# ਸਿਧਾਂਤਕ - ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਟੀਕਾਕਾਰ

## ਸਿੰਘ ਸਾਹਿਬ ਗਿ: ਮਨੀ ਸਿੰਘ

ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ

੧ ਓ ਸਤਿਗੁਰ ਪ੍ਰਸਾਦਿ ॥

# ਸਿਧਾਂਤਕ-ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਸ਼ਨ-ਉੱਤਰ ਵਿਕਾਸ

**ਛੇਵੀਂ ਸੈਂਚੀ**

[ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੮੫੯ ਤੋਂ ੧੦੬੮ ਤਕ ]


ਟੀਕਾਕਾਰ

**ਸਿੰਘ ਸਾਹਿਬ ਗਿ: ਮਨੀ ਸਿੰਘ**

ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ



ਪ੍ਰਕਾਸ਼ਕ

**ਗੁਰਬਾਣੀ ਸਟੱਡੀ ਸੁਸਾਇਟੀ**

12253—100-ਏ ਐਵੇਨਿਊ, ਸਰੀ, ਬੀ. ਸੀ., ਕੈਨੇਡਾ

# *SIDHANTAK STEEK SRI GURU GRANTH SAHIB JI Vol. 6.*

*An annotation of the Sikh Scripture*
*by Singh Sahib Giani Mani Singh.*


ਪਹਿਲੀ ਵਾਰ ਅਪਰੈਲ ੧੯੯੨
ਭੇਟਾ ੨੦੦–੦੦

ਮਿਲਣ ਦਾ ਪਤਾ
**ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

ਪ੍ਰਕਾਸ਼ਕ
**ਗੁਰਬਾਣੀ ਸਟੱਡੀ ਸੁਸਾਇਟੀ**
12253–100-ਏ ਐਵੇਨਿਊ, ਸਰੀ, ਬੀ. ਸੀ., ਕੈਨੇਡਾ

ਪ੍ਰਿੰਟਰ
ਲਾਕਟ ਪ੍ਰਿੰਟਰਜ਼, ਚੌਂਕ ਬਾਬਾ ਭੌੜੀ ਵਾਲਾ, ਅੰਮ੍ਰਿਤਸਰ

# ਅਰਪਨ-ਜੋਦੜੀ

ਇਹ ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਮੁਕਤੀ ਦਾਤਾ, ਅੰਮ੍ਰਿਤ ਮਈ ਰੂਹਾਨੀ ਬਾਣੀ ਦੀਆਂ ਸਮੂੰਹ ਸੈਂਚੀਆਂ :

ਸ਼ਾਹੇ ਆਲਮ, ਸੰਗੀਤ ਦੇ ਆਕਾ-ਏ-ਨਾਮਦਾਰ, ਪੀਰਾਨੇ ਪੀਰ, ਜਗਤ ਗੁਰੂ, ਮਨੁਖਤਾ ਦੇ ਪੁੰਜ, ਸਾਂਝੀਵਾਲਤਾ ਦੇ ਗੰਭੀਰ ਸਾਗਰ, ਵਿਧਾਨੀਅਤ ਦੇ ਰਾਜ਼ਦਾਂ, ਗਰੀਬ-ਉਲ-ਨਿਵਾਜ਼, ਸ਼ਾਹਾਨ-ਸ਼ਾਹੇ ਆਲਮਗੀਰ, ਬਾਬੇ ਨਾਨਕ ਜੀ ਨੂੰ ਨਿਰਮਾਣ ਲਿਖਤ ਰਾਹੀਂ ਨਜ਼ਰਾਨੇ ਵਜੋਂ ਪੇਸ਼ ਕਰਨ ਵਿਚ ਹੀ, ਦਾਸ ਅਰੁੱਕ ਤੇ ਅਮੁੱਕ, ਅਨੰਤ-ਖੁਸ਼ੀਆਂ ਦੀ ਸੰਘਣੀ ਤੇ ਗੜੁੱਚ ਮੁਸੱਰਤ ਨੂੰ ਅਨੁਭਵ ਕਰਨ ਵਿਚ ਹੀ ਆਪਣੀ ਖ਼ੁਸ਼ਨਸੀਬੀ ਸਮਝਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੋ ਵੀ ਅਣਡਿੱਠ, ਹਾਜ਼ਰ ਨਾਜ਼ਰ, ਪੂਜਨ ਯੋਗ, ਸਰਵ ਉੱਤਮ ਸਨਮਾਨੀਆਂ ਹੋਈਆਂ ਹਸਤੀਆਂ ਬਿਰਾਜਮਾਨ ਹਨ, ਜੋ ਕਿ ਪ੍ਰਭੂ ਪਰਮਾਤਮਾ ਤੇ ਕੁਦਰਤ ਦੇ ਅਤੋਲਵੇਂ ਵਿਸ਼ਾਲ ਗੁਣਾਂ ਦੇ ਮਾਲਕ, ਸਰਵ ਉੱਤਮ, ਸੰਗੀਤ ਦੇ ਅਨਿਨ ਤੇ ਗੰਭੀਰ ਕੀਰਤਨੀਏ, ਗੁਰੂ ਸਾਹਿਬਾਨ ਅਤੇ ਅਮਿਣਵੇਂ ਗੁਣਾਂ ਦੇ ਭੰਡਾਰ ਫ਼ਕੀਰ, ਮੁਰੀਦ, ਜ਼ਾਹਦ, ਸੰਤ ਮਹਾਤਮਾਂ, ਭਗਤ, ਰੂਹਾਨੀ ਸ਼ਾਇਰ, ਕਵੀ ਤੇ ਲੇਖਕ, ਫ਼ਿਲਾਸਫ਼ਰ, ਤਪੀਸ਼ੂਰ ਅਤੇ ਬ੍ਰਹਮ ਗਿਆਨੀਆਂ ਨੂੰ ਵੀ ਦਾਸ ਇਸ ਨਿਰਮਾਣ ਲਿਖਤ ਰਾਹੀਂ ਨਮਸਕਾਰਦਾ ਹੈ।

ਅੰਤ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਸਿਧਾਂਤਕ ਤੇ ਪ੍ਰਮਾਰਥਕ ਅਲੌਕਕ ਬਾਣੀ ਜੋ ਕਿ ਬੜੀ ਇੱਜ਼ਤ ਤੇ ਅਦਬ ਸਹਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬੀੜ ਵਿਚ ਅੰਕਤ ਹੈ, ਉਸ ਦੇ ਇੱਕ-ਇੱਕ ਅੱਖਰ, ਹਰ-ਇੱਕ ਤੁੱਕ ਤੇ ਲਾਸਾਨੀ ਭਾਵ ਰਚਨਾ ਦੇ ਸਮੁੱਚੇ ਸ਼ਬਦਾਂ ਤੋਂ ਘੋਲੀ ਘੋਲ ਘੁਮਾਉਂਦਾ ਤੇ ਵਾਰਨੇ ਜਾਂਦਾ ਹੋਇਆ ਅਨੇਕ ਵਾਰ ਨਿਗੁਣੀ ਸਨਮਾਨ ਸਹਿਤ ਡੰਡਉਤ ਪੇਸ਼ ਕਰਦਾ ਹੈ।

ਜਿਸ ਕਾ ਕਾਰਜੁ ਤਿਨ ਹੀ ਕੀਆ, ਮਾਣਸੁ ਕਿਆ ਵੇਚਾਰਾ ਰਾਮ ॥

ਸੂਹੀ ਮਹਲਾ ੫ (੭੮੪)

ਸਿਧਾਂਤਕ-ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸੈਂਚੀ ਛੇਵੀਂ

## ਸ਼ਬਦਾਂ ਦਾ ਤਤਕਰਾ

**( ਛੇਵੀਂ ਸੈਂਚੀ ਸਮਾਪਤ )**

ੴ ਸਤਿਗੁਰ ਪ੍ਰਸਾਦਿ ॥

# ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛੇਵੀਂ ਸੈਂਚੀ

## ਰਾਗੁ ਗੋਂਡ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥

1. ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ
ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥
2. ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ
ਪ੍ਰਭੁ ਘਾਲਿਆਕਿਸੈ ਕਾ ਇਕੁ ਤਿਲੁ ਨ ਗਵਾਈ ॥
3. ਹਰਿ ਤਿਸ ਕੀ ਆਸ ਕੀਜੈ ਮਨ ਮੇਰੇ
ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥
4. ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥
5. ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ
ਸਾ ਨਿਹਫਲ ਆਸ ਸਭ ਬਿਰਥੀ ਜਾਈ॥੧॥ਰਹਾਉ॥
6. ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ
ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥
7. ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ
ਇਨ੍ ਕਾ ਵਾਹਿਆ ਕਛੁ ਨ ਵਸਾਈ ॥
8. ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ
ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ ॥੨॥
9. ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ
ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥
10. ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ
ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥
11. ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ
ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥
12. ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ
ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥
13. ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ
ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥
14. ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ
ਦੇਖਿ ਹਰਿ ਦਰਸਨਿ ਤ੍ਰਿਪਤਾਈ ॥੪॥੧॥

ਚਉਪਦੇ—ਚਾਰ ਬੰਦਾਂ ਵਾਲੇ ਸ਼ਬਦ ।

**ਪਦ ਅਰਥ** :—ਮਨਿ—ਮਨ ਵਿਚ । ਚਿਤਿ—ਚਿੱਤ ਵਿਚ । ਮਨ ਚਿੰਦੇ—ਮਨ ਮੰਗੇ । ਪਾਈ—ਪਾਈਂ, ਤੂੰ ਹਾਸਲ ਕਰ ਲਏਂਗਾ । ਜੀਇ—ਜੀ ਵਿਚ । ਘਾਲਿਆ—ਕੀਤੀ ਹੋਈ ਮੇਹਨਤ । ਹਰਿ ਤਿਸ ਕੀ—ਤਿਸ ਹਰੀ ਕੀ, ਉਸ ਪ੍ਰਮਾਤਮਾਂ ਦੀ ।੧।

ਮਨ—ਹੇ ਮਨ । ਜਗਦੀਸ—(ਜਗਤ-ਈਸ) ਜਗਤ ਦਾ ਮਾਲਕ । ਅਵਰ ਕਾਹੂ ਕੀ—ਕਾਹੂ ਅਵਰ ਕੀ, ਕਿਸੇ ਹੋਰ ਦੀ । ਸਭ—ਸਾਰੀ । ਬਿਰਥੀ—ਵਿਅਰਥ । ਜਾਈ—ਜਾਂਦੀ ਹੈ ।੧। ਰਹਾਉ ।

ਸਭੁ—ਸਾਰਾ । ਮਤ ਗਵਾਈ—ਮਤ ਗਵਾਈਂ, ਕਿਤੇ ਗਵਾ ਨਾ ਲਈਂ । ਇਨ੍ ਕੈ ਹਾਥਿ—ਇਨ੍ਹਾਂ ਦੇ ਹੱਥ ਵਿਚ । ਇਹਿ—ਇਹ । ਬਪੁੜੇ—ਵਿਚਾਰੇ । ਵਾਹਿਆ—ਲਾਈ ਹੋਈ ਵਾਹ, ਲਾਇਆ ਹੋਇਆ ਜ਼ੋਰ । ਨ ਵਸਾਈ—ਵੱਸ ਨਹੀਂ ਚਲਦਾ, ਸਫਲ ਨਹੀਂ ਹੁੰਦਾ । ਤਾਰੈ—ਪਾਰ ਲੰਘਾਂਦਾ ਹੈ ।੨।

ਪਰਮਿਤ੍ਰੀ-ਮਾਇਆ ਦੀ, ਪਰਾਏ ਮਿਤ੍ਰਾਂ ਦੀ, ਜਾਹਰਾ ਮਿਤ੍ਰਾਂ ਦੀ । ਭਾਉ ਦੂਜਾ—ਪ੍ਰਭੂ ਤੋਂ ਬਿਨਾ ਹੋਰ ਪਿਆਰ । ਥਾਇ ਪਾਈ-ਸਫਲ ਕਰੇਗਾ ।੩।

ਮਨਸਾ—ਮਨ ਦਾ ਫੁਰਨਾ । ਸੁਆਮੀ—ਹੇ ਸੁਆਮੀ । ਕੋ—ਕੋਈ ਜੀਵ । ਕਿਸੀ ਕੈ ਹਥਿ—ਕਿਸੇ ਭੀ ਜੀਵ ਦੇ ਹੱਥ ਵਿਚ । ਮੇਰੈ ਸਤਿਗੁਰਿ—ਮੇਰੇ ਗੁਰੂ ਨੇ । ਬੂਝ—ਸਮਝ । ਦੇਖਿ—ਵੇਖ ਕੇ । ਦਰਸਨਿ—ਦਰਸਨ ਦੀ ਬਰਕਤ ਨਾਲ । ਤ੍ਰਿਪਤਾਈ—ਮਨ ਰੱਜ ਜਾਂਦਾ ਹੈ ।੪।

**ਅਰਥ** :—

**ਪ੍ਰ**:—ਹੇ ਗੁਰੋ ! ਸਾਡੇ ਮਨਾਂ ਵਿਚ ਅਨੇਕਾਂ ਹੀ ਪਦਾਰਥਾਂ ਦੀ ਪ੍ਰਾਪਤੀ ਦੇ ਸੰਸਕਾਰ ਉਪਜਦੇ ਰਹਿੰਦੇ ਹਨ, ਪਰ, ਕੀ ਕੋਈ ਅਜੇਹੀ ਸ਼ਕਤੀ ਹੈ, ਜਿਸ ਤੋਂ ਸੰਸਾਰ ਦੇ ਸਾਰੇ ਹੀ ਫਲ ਪ੍ਰਾਪਤ ਹੋ ਸਕਣ ?

1. **ਉ**:—ਹੇ ਸਜਣਾਂ ! ਵੇਖ, ਅਨੇਕਾਂ ਹੀ ਦੇਵੀ ਦੇਵਤੇ ਹਨ, ਜੋ ਆਪਣੇ ਉਪਾਸ਼ਕਾਂ ਨੂੰ ਕਿਸੇ ਨੂੰ ਰਾਜ, ਕਿਸੇ ਨੂੰ ਸ੍ਵਰਗੀ ਪਦਾਰਥ ਦੇਣ ਦੀ ਸ਼ਕਤੀ ਰਖਦੇ ਹਨ, ਪਰ, ਉਹ ਮਨ ਇਛੇ ਸਾਰੇ ਹੀ ਫਲਾਂ ਦੇ ਦਾਤੇ ਨਹੀਂ ਮੰਨੇ ਜਾਂਦੇ, ਪਰ, ਜੇ ਤੂੰ ਆਪਣੇ ਮਨ ਵਿਚ ਆਪਣੇ ਚਿੱਤ ਵਿਚ ਕੇਵਲ ਉਸੇ ਪ੍ਰਮੇਸ਼ਰ ਉਤੇ ਭਰੋਸਾ ਰਖੇਂ, (ਤਾਂ ਤੂੰ ਨਿਸਚਾ ਰੱਖ ਕਿ) ਅਨੇਕਾਂ ਹੀ ਮਨ ਮੰਗੇ ਫਲ ਪ੍ਰਾਪਤ ਕਰ ਲਏਂਗਾ ।

**ਪ੍ਰ**:—ਕਿਉਂ ਜੀ ! ਹਰੀ ਪਾਸੋਂ ਸਾਰੇ ਫਲਾਂ ਦੀ ਪ੍ਰਾਪਤੀ ਦਾ ਅਸਲ ਕਾਰਨ ਆਪ ਜੀ ਕੀ ਸਮਝਦੇ ਹੋ ?

2. **ਉ**:—ਹੇ ਸਜਣਾਂ ! ਉਹ ਹਰੀ ਅੰਤਰਜਾਮੀ ਹੈ, ਇਸ ਲਈ ਉਹ ਸਾਈਂ ਜੀ ਸਭੋ ਕੁਝ ਜਾਣਦਾ ਹੈ, (ਜੋ ਕਿ ਅਸਾਂ ਜੀਵਾਂ ਦੇ) ਮਨ ਵਿਚ ਵਰਤਦਾ ਹੈ, (ਅਤੇ ਉਸ ਹਰੀ ਵਿਚ ਇਕ ਹੋਰ ਬਹੁਤ ਵਡੀ ਵਡਿਆਈ ਹੈ ਕਿ) ਉਹ ਪ੍ਰਮਾਤਮਾਂ ਕਿਸੇ ਦੀ ਕੀਤੀ ਹੋਈ ਮੇਹਨਤ (ਇਕ) ਰਤਾ ਭਰ ਭੀ ਅਜਾਈਂ ਨਹੀਂ ਜਾਣ ਦੇਂਦਾ । (ਫਲ ਜ਼ਰੂਰ ਦੇਂਦਾ ਹੈ) ।

3, ਇਸ ਲਈ, ਹੇ ਸਜਨਾਂ ! ਤੂੰ ਆਪਣੇ ਮਨ ਨੂੰ ਇਉਂ ਹੀ ਸਿਖਿਆ ਦੇਂਦਾ ਰਹੁ ਕਿ, ਹੇ ਮੇਰੇ ਮਨ ! (ਤੂੰ) ਉਸੇ ਪ੍ਰਮੇਸ਼ਰ ਜੀ ਦੀ ਸਦਾ ਆਸ ਰੱਖ, ਜੋ ਮਾਲਕ ਸਾਰਿਆਂ ਹੀ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ ।੧।

4. ਸੋ, ਹੇ ਭਾਈ ! ਤੂੰ ਆਪਣੇ ਮਨ ਵਿਚ, ਉਸੇ ਜਗਤ ਦੇ ਮਾਲਕ, ਧਰਤੀ ਦੇ ਸਾਈਂ ਜੀ ਦੀ ਸਹਾਇਤਾ ਦੀ ਆਸ ਰਖਿਆ ਕਰ ।

5. (ਕਿਉਂਕਿ) ਪ੍ਰਮੇਸ਼ਰ ਜੀ ਤੋਂ ਬਿਨਾ ਜਿਹੜੀ ਭੀ ਕਿਸੇ ਹੋਰ ਦੀ ਆਸ ਕਰੀਦੀ ਹੈ, ਉਹ ਆਸ ਸਫਲ ਨਹੀਂ ਹੁੰਦੀ, ਉਹ ਆਸ ਵਿਅਰਥ (ਹੀ) ਚਲੀ ਜਾਂਦੀ ਹੈ ।੧। ਰਹਾਉ ।

**ਪ੍ਰ**:—ਹੇ ਗੁਰੋ ! ਮੈਂ ਤਾਂ ਜਿਸ ਕੁਟੰਬ ਦੀ ਦਿਨੇ ਰਾਤ ਪਾਲਣਾ ਕਰਦਾ ਹਾਂ, ਉਸ ਦੀ ਆਸ ਮੈਂ ਤਾਂ ਆਪਣੇ ਮਨ ਵਿਚ ਬਹੁਤ ਵਡੀ ਰਖੀ ਹੈ ਕਿ, ਬਿਪਤਾ ਦੇ ਸਮੇਂ ਇਹ ਮੇਰੀ ਜਰੂਰ ਹੀ ਸਹਾਇਤਾ ਕਰਨਗੇ ?

6. **ਉ**:—ਹੇ ਸਜਨਾਂ ! ਤੈਨੂੰ ਇਹ ਬਹੁਤ ਵਡਾ ਭੁਲੇਖਾ ਹੈ, ਤੂੰ ਨਿਸਚਾ ਰੱਖ ਕਿ, ਜੋ ਇਹ ਸਾਰਾ ਪ੍ਰਵਾਰ (ਤੈਨੂੰ) ਦਿਸ ਰਿਹਾ ਹੈ, ਇਹ (ਸਾਰਾ ਹੀ) ਮਾਇਆ ਦੇ ਮੋਹ (ਦਾ ਮੂਲ) ਹੈ । ਸੋ, ਇਸ ਪ੍ਰਵਾਰ ਦੀ ਆਸ ਰਖ ਕੇ (ਵੇਖੀਂ) ਕਿਤੇ ਆਪਨਾ ਜੀਵਨ ਵਿਅਰਥ ਨਾ ਗਵਾ ਲਈਂ ।

**ਪ੍ਰ**:—ਹੇ ਗੁਰੋ ! ਮੈਨੂੰ ਤਾਂ ਪ੍ਰਵਾਰ ਦਾ ਹਰ ਮੈਂਬਰ ਤਸੱਲੀ ਕਰਾਉਂਦਾ ਹੈ ਕਿ,ਅਸੀਂ ਤੇਰੀ ਸਹਾਇਤਾ ਕਰਨ ਲਈ ਹਰ ਤਰ੍ਹਾਂ ਦਾ ਹੀ ਚਾਰਾ ਚਲਾਵਾਂਗੇ, ਜ਼ੋਰ ਲਾਵਾਂਗੇ, ਪਰ ਕੀ ਇਹ ਸਭ ਕੂੜਾ ਹੀ ਦਿਲਾਸਾ ਦੇਂਦੇ ਹਨ ?

7. **ਉ**:—ਹੇ ਸਜਨਾ ! ਇਹ ਇਨ੍ਹਾਂ ਦਾ ਦਿਲਾਸਾ ਸਭ ਤੇਰੇ ਭਰਮਾਉਣ ਲਈ ਹੈ, ਪਰ, ਤੂੰ ਸੱਚ ਜਾਣ, ਇਨ੍ਹਾਂ ਸਾਰੇ ਹੀ ਸੰਬੰਧੀਆਂ ਦੇ ਹੱਥ ਵਿਚ ਕੁਝ (ਭੀ) ਨਹੀਂ, ਇਹ ਵਿਚਾਰੇ ਕਰ ਭੀ ਕੀ ਸਕਦੇ ਹਨ ? ਇਨ੍ਹਾਂ ਦਾ ਲਾਇਆ ਹੋਇਆ ਜ਼ੋਰ ਸਫਲ (ਹੀ) ਨਹੀਂ ਹੋ ਸਕਦਾ । (ਕਿਉਂਕਿ, ਇਹ ਸਾਰੇ ਆਪ ਹੀ ਕਮਜ਼ੋਰ ਹਨ) ।

8. ਸੋ, ਹੇ ਮੇਰੇ ਮਨ ! (ਤੂੰ) ਆਪਣੇ ਪ੍ਰੀਤਮ ਪ੍ਰਭੂ ਦੀ ਹੀ ਆਸ ਰੱਖ, ਉਹੀ ਤੈਨੂੰ ਪਾਰ ਲੰਘਾ ਸਕਦਾ ਹੈ, (ਅਤੇ ਉਹ) ਤੇਰੇ ਪ੍ਰਵਾਰ ਨੂੰ ਭੀ (ਹਰੇਕ ਬਿਪਤਾ ਤੋਂ) ਛੁਡਾ ਸਕਦਾ ਹੈ ।੨।

9. ਹੇ ਭਾਈ ! ਜੇ ਤੂੰ (ਪ੍ਰਭੂ ਨੂੰ ਛੱਡ ਕੇ) ਹੋਰ ਮਾਇਆ ਦੀ ਜਾਂ ਪਰਾਏ ਮਿਤ੍ਰਾਂ ਦੀ ਜ਼ਾਹਿਰਾ ਦੋਸਤਾਂ ਦੀ ਆਸ ਬਣਾਏਂਗਾ (ਤਾਂ)ਕਿਤੇ ਇਹ ਨਾ ਸਮਝ ਲਈਂ ਕਿ, ਮਾਇਆ ਜਾਂ ਮਿੱਤ੍ਰ ਤੇਰੇ ਕਿਸੇ ਕੰਮ ਆਵਣਗੇ ।

10, ਹੇ ਪਿਆਰੇ ! ਇਹ ਜੋ ਮਾਇਆ ਵਾਲੀ ਆਸ ਹੈ, ਇਹ

(ਪ੍ਰਭੂ ਤੋਂ ਬਿਨਾ) (ਸਭੋ) ਦੂਜਾ ਪਿਆਰ ਹੈ, ਸਾਰਾ ਝੂਠਾ ਪਿਆਰ ਹੈ, ਇਹ ਤਾਂ ਸਾਰਾ) ਇਕ ਖਿਨ ਵਿਚ ਨਾਸ ਹੋ ਜਾਇਗਾ।

11. ਇਸ ਲਈ, ਹੇ ਸਜਨਾ ! ਤੂੰ ਮਨ ਨੂੰ ਇਉਂ ਹੀ ਸਮਝਾਉਂਦਾ ਰਹੁ ਕਿ, ਹੇ ਮੇਰੇ ਮਨ ! (ਤੂੰ) ਉਸ ਸਦਾ ਕਾਇਮ ਰਹਿਣ ਵਾਲੇ ਪ੍ਰੀਤਮ ਪ੍ਰਭੂ ਦੀ ਹੀ ਆਸ ਰੱਖ, ਉਹ ਤੇਰੀ ਕੀਤੀ ਹੋਈ ਸਾਰੀ ਮੇਹਨਤ, ਪ੍ਰਭੂ ਜੀ ਸਫਲ ਕਰੇਗਾ ।੩।

ਪ੍ਰ:—ਹੇ ਗੁਰੋ ! ਜੋ ਐਸਾ ਇਨਸਾਫ ਪਸੰਦ ਪ੍ਰਮੇਸ਼ਰ ਇਕ ਤਿਲ ਭਰ ਭੀ ਕਿਸੇ ਦੀ ਮੇਹਨਤ ਨੂੰ ਅਜਾਈਂ ਨਹੀਂ ਜਾਣ ਦੇਂਦਾ ਤਾਂ ਸਾਰੇ ਹੀ ਜੀਵ ਉਸੇ ਦੀ ਹੀ ਆਸਾ ਕਿਉਂ ਨਹੀਂ ਕਰਦੇ ?

1. ਉ:—ਹੇ ਭਾਈਓ ! ਅਸਲ ਵਿਚ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ ਕਿਉਂਕਿ, ਹੇ ਮਾਲਕ ! ਪ੍ਰਭੂ ਜੀ, ਇਹ ਜੀਵ ਤਾਂ ਸਾਰੇ ਹੀ ਤੇਰੀ ਪ੍ਰੇਰਨਾ ਅਨੁਸਾਰ ਆਸਾਂ ਧਾਰਦੇ ਹਨ, ਭਾਵ ਮਨ ਦੇ ਫੁਰਨੇ ਬਣਾਉਂਦੇ ਹਨ। ਹਰੇਕ ਜੀਵ ਉਹੋ ਜਿਹੀ ਹੀ ਆਸ ਧਾਰਦਾ ਹੈ, ਜਿਹੋ ਜਿਹੀ ਤੂੰ ਪ੍ਰੇਰਨਾ ਕਰਦਾ ਹੈਂ।

13. ਹੇ ਮੇਰੇ ਮਾਲਕ ! ਕਿਸੇ ਭੀ ਜੀਵ ਦੇ ਕੁਝ ਵੱਸ (ਵਿਚ) ਨਹੀਂ, (ਹੇ ਭਾਈ !) ਮੈਨੂੰ ਤਾਂ ਮੇਰੇ ਗੁਰੂ ਜੀ ਨੇ ਇਹੋ ਸੋਝੀ ਬਖਸ਼ੀ ਹੈ।

14. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਤੂੰ (ਆਪਣੇ) ਦਾਸ ਦੀ (ਧਾਰੀ ਹੋਈ) ਆਸ (ਨੂੰ) ਤੂੰ ਆਪ ਹੀ ਜਾਣਦਾ ਹੈਂ, (ਉਹ ਤਾਂਘ ਮੇਰੀ ਇਹੋ ਹੀ ਹੈ ਕਿ) ਪ੍ਰਭੂ ਦਾ ਦਰਸ਼ਨ ਕਰ ਕੇ (ਮੇਰਾ ਮਨ) ਦਰਸ਼ਨਾਂ ਦੀ ਬਰਕਤ ਨਾਲ (ਮਾਇਆ ਦੀਆਂ ਆਸਾਂ ਵਲੋਂ) (ਸਦਾ ਹੀ) ਰਜਿਆ ਰਵੇ ।੪।੧।

**ਭਾਵਾਰਥ** :—ਜੋ ਮਨੁਖ ਆਪਣੇ ਮਨ ਚਿਤ ਵਿਚ ਸਿਰਫ ਇਕੋ ਪ੍ਰਮੇਸ਼ਰ ਦਾ ਹੀ ਭਰੋਸਾ ਰਖਦਾ ਹੈ, ਤਾਂ ਉਹ ਹਰੀ ਪਾਸੋਂ ਅਨੇਕਾਂ ਹੀ ਮਨ ਮੰਗੇ ਪਦਾਰਥ ਪ੍ਰਾਪਤ ਕਰ ਲੈਂਦਾ ਹੈ, (ਕਿਉਂਕਿ) ਜੋ ਸਾਡੇ ਮਨਾਂ ਵਿਚ ਵਰਤਦਾ ਹੈ, ਉਹ ਪ੍ਰਭੂ ਸਭੋ ਕੁਝ ਜਾਣਦਾ ਹੈ, ਉਹ ਮਾਲਕ ਕਿਸੇ ਦੀ ਮੇਹਨਤ ਕੀਤੀ ਹੋਈ ਨੂੰ ਰਤਾ ਭਰ ਭੀ ਅਜਾਈਂ ਨਹੀਂ ਜਾਣ ਦੇਂਦਾ, ਇਸ ਲਈ, ਹਰੀ ਤੋਂ ਬਿਨਾ ਮਨੁਖ ਨੂੰ ਕਿਸੇ ਹੋਰ ਦੀ ਆਸ ਨਹੀਂ ਰਖਣੀ ਚਾਹੀਦੀ, ਕਿਉਂਕਿ, ਹੋਰ ਦੁਨਿਆਵੀ ਲੋਕਾਂ ਦੀਆਂ ਰਖੀਆਂ ਆਸਾਵਾਂ ਸਭ ਵਿਅਰਥ ਚਲੀਆਂ ਜਾਂਦੀਆਂ ਹਨ, ਇਸਲਈ ਆਸ ਕੇਵਲ ਇਕੋ ਹਰੀ ਦੀ ਰਖਣੀ ਚਾਹੀਦੀ ਹੈ ਜੋ ਸਾਡੀਆਂ ਘਾਲਣਾ ਨੂੰ ਥਾਇ ਪਾਉਂਦਾ ਹੈ।

**ਗੋਂਡ ਮਹਲਾ ੪ ॥**

1. **ਐਸਾ ਹਰਿ ਸੇਵੀਐ ਨਿਤ ਧਿਆਈਐ**
   **ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥**
2. **ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ**
   **ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥**
3. **ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ**
   **ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥**
4. **ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥**
5. **ਜਹ ਜਾਈਐ ਤਹ ਨਾਲਿ ਮੇਰਾ ਸੁਆਮੀ**
   **ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ ਰਹਾਉ ॥**
6. **ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ**
   **ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥**
7. **ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ**
   **ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥**
8. **ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ**
   **ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥**
9. **ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ**
   **ਤੇ ਸਭਿ ਅਪਨੈ ਸੁਆਇ ਮਿਲਾਸਾ ॥**
10. **ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ**
    **ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**
11. **ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ**
    **ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥੩॥**
12. **ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ**
    **ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥**
13. **ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ**
    **ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥**
14. **ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ**
    **ਇਹੁ ਛੂਟਣ ਕਾ ਸਾਚਾ ਭਰਵਾਸਾ ॥੪॥੨॥**

**ਪਦ ਅਰਥ** :—ਸੇਵੀਐ—ਸਿਮਰਨਾ ਚਾਹੀਦਾ ਹੈ। ਧਿਆਈਐ—ਧਿਆਨ ਧਰਨਾ ਚਾਹੀਦਾ ਹੈ। ਕਿਲਵਿਖ—ਪਾਪ। ਸਭਿ—ਸਾਰੇ। ਤਿਆਗਿ—ਤਿਆਗ ਕੇ। ਕੀਜੈ-ਕੀਤੀ ਜਾਏ। ਘਾਲ—ਮੇਹਨਤ। ਮਨ—ਹੇ ਮਨ। ਜਿਸੁ ਸੇਵਿਐ—ਜਿਸ ਦੀ ਸੇਵਾ ਭਗਤੀ ਕੀਤਿਆਂ। ਸਭ ਭੁਖ—ਸਾਰੀ ਤ੍ਰਿਸ਼ਨਾ। ਲਹਾਸਾ—ਲਹਿ ਜਾਂਦੀ ਹੈ ।੧।

ਕੀਜੈ—ਕਰਨਾ ਚਾਹੀਦਾ ਹੈ। ਜਹ—ਜਿਥੇ। ਪੈਜ—ਲਾਜ, ਇੱਜਤ ।੧। ਰਹਾਉ।

ਬਿਰਥਾ-ਪੀੜਾ, ਦੁਖ। ਪਹਿ-ਪਾਸ, ਕੋਲ। ਕਢਾਸਾ—ਕਢਦੇ ਹਨ, ਸੁਣਾਂਦੇ ਹਨ। ਤਤਕਾਲ—ਤੁਰਤ। ਛੋਡਿ—ਛੱਡ ਕੇ। ਕਹੀਐ—ਜੇ ਆਖੀਐ। ਕਹਿ—ਆਖ ਕੇ। ਮਨ—ਹੇ ਮਨਾਂ। ਲਾਜ ਮਰਾਸਾ—ਸ਼ਰਮ ਨਾਲ ਮਰੀਦਾ ਹੈ, ਸ਼ਰਮਿੰਦਾ ਹੋਈਦਾ ਹੈ ।੨।

ਦੀਸਹਿ—ਦਿਸਦੇ ਹਨ। ਅਪਨੈ ਸੁਆਇ—ਆਪਣੀ ਗ਼ਰਜ ਦੇ ਕਾਰਨ। ਸੁਆਇ—ਸੁਆਓ, ਪ੍ਰਯੋਜਨ। ਜਿਤੁ—

ਜਿਸ। ਦਿਨਿ—ਦਿਨ ਵਿਚ। ਜਿਤੁ ਦਿਨਿ—ਜਿਸ ਦਿਨ ਵਿਚ। ਸੁਆਉ—ਮਨੋਰਥ, ਗਰਜ਼। ਹੋਇ ਨਾ ਆਵੈ—ਪੂਰਾ ਨਾ ਹੋ ਸਕੇ। ਤਿਤੁ—ਉਸ ਵਿਚ। ਤਿਤੁ ਦਿਨਿ—ਉਸ ਦਿਨ ਵਿਚ। ਸੇਵਿ—ਸਿਮਰ। ਉਪਕਰੈ-ਪੁੱਕਰਦਾ ਹੈ (ਦੁਖ ਸੁਖ ਵੇਲੇ) ਬਹੁੜਦਾ ਹੈ। ਦੂਖਿ—ਦੁਖ ਵਿਚ, ਦੁਖ ਵੇਲੇ।੩।

ਅੰਤੀ—ਅਖੀਰਲੀ। ਅਉਸਰ—ਅਉਸਰ ਵਿਚ, ਸਮੇਂ ਵਿਚ, ਮੌਕੇ ਤੇ। ਲੈ—ਲੈ ਕੇ। ਅੰਤਿ—ਅਖੀਰਲੇ ਸਮੇਂ। ਅਨਦਿਨੁ—ਹਰ ਰੋਜ਼। ਸੰਤਹੁ—ਹੇ ਸੰਤ ਜਨੋ।੪।

**ਅਰਥ :—**

**ਪ੍ਰ:**—ਹੇ ਗੁਰੋ ! ਅਸਾਡੇ ਕਲਜੁਗੀ ਜੀਵਾਂ ਦੇ ਮਨ ਬੜੇ ਹੀ ਕਮਜ਼ੋਰ ਹਨ, ਜਿਨ੍ਹਾਂ ਵਿਚ ਹਰ ਵਕਤ ਇਹ ਸੰਸਾ ਬਣਿਆਂ ਰਹਿੰਦਾ ਹੈ ਕਿ, ਸੇਵਾ ਕਿਸ ਦੀ ਕਰੀਏ ਅਤੇ ਨਾਮ ਕਿਸਦਾ ਸਿਮਰੀਏ, ਸ੍ਰੋ, ਆਪ ਜੀ ਗੁਰਮਤਿ ਅਨੁਸਾਰ ਸਹੀ ਸਿਧਾਂਤ ਦਸਣ ਦੀ ਕ੍ਰਿਪਾ ਕਰੋ ?

1. **ਉ:**—ਹੇ ਭਾਈ ! ਆਪਣੇ ਮਨ ਨੂੰ ਸਦਾ ਇਉਂ ਹੀ ਪ੍ਰੇਰਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਮਨ ! ਉਹ, ਜੇਹੜਾ ਹਰੀ ਇਕ ਖਿਨ ਵਿਚ ਸਾਰੇ ਪਾਪ ਨਾਸ ਕਰ ਸਕਦਾ ਹੈ, ਸਦਾ ਉਸੇ ਨੂੰ ਹੀ ਸਿਮਰਨਾ ਚਾਹੀਦਾ ਹੈ ਅਤੇ ਉਸੇ ਦਾ ਧਿਆਨ ਧਰਨਾ ਚਾਹੀਦਾ ਹੈ।

2. ਹੇ ਮਨ ! ਜੇ ਉਸ ਪ੍ਰਮੇਸ਼ਰ ਜੀ ਨੂੰ ਛੱਡ ਕੇ ਕਿਸੇ ਹੋਰ ਦੀ (ਸਹਾਇਤਾ ਦੀ) ਆਸ ਰਖੀਏ, ਤਾਂ ਉਹ ਸਾਈਂ ਜੀ ! (ਉਸ ਜੀਵ ਦੀ) ਸਾਰੀ (ਕੀਤੀ) ਮੇਹਨਤ ਨੂੰ ਅਸਫਲ ਕਰ ਦੇਂਦਾ ਹੈ, ਭਾਵ ਜਾਇਆ ਕਰ ਦੇਂਦਾ ਹੈਂ।

3. ਸੋ, ਹੇ ਮੇਰੇ ਮਨ ! ਉਸ, ਸਾਰੇ ਸੁਖ ਦੇਣ ਵਾਲੇ ਮਾਲਕ ਹਰੀ ਦਾ ਸਿਮਰਨ ਕਰਿਆ ਕਰ, (ਕਿਉਂਕਿ) ਉਸ (ਪ੍ਰਭੂ) ਦਾ ਸਿਮਰਨ ਕਰਨ ਨਾਲ ਹੀ ਸਾਰੀ ਤ੍ਰਿਸਨਾਂ ਦੀ ਭੁੱਖ ਲਹਿ ਜਾਂਦੀ ਹੈ।੧।

**ਪ੍ਰ:**—ਸ੍ਰੀ ਜੀਉ ! ਮਨ ਵਿਚ ਸਦਾ ਹੀ ਬੇ-ਵਿਸ਼ਵਾਸੀ ਬਣੀ ਰਹਿੰਦੀ ਹੈ, ਇਸਨੂੰ ਕਿਵੇਂ ਭਰੋਸੇ ਵਿਚ ਲਿਆਈਏ ?

4. **ਉ:**—ਹੇ ਭਾਈ ! ਮਨ ਨੂੰ ਪਿਆਰ ਨਾਲ ਇਉਂ ਸਮਝਾਉਂਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਮਨ ! ਤੈਨੂੰ ਸਦਾ ਪ੍ਰਮੇਸ਼ਰ ਜੀ ਉਤੇ (ਹੀ) ਭਰੋਸਾ ਰਖਣਾ ਚਾਹੀਦਾ ਹੈ।

5, (ਕਿਉਂਕਿ) ਹੇ ਮੇਰੇ ਮਨ ! ਵੇਖ, ਜਿਥੇ ਭੀ ਜਾਈਏ, ਉਹ ਮੇਰਾ ਮਾਲਕ ਪ੍ਰਭੂ ਸਦਾ (ਹੀ) ਅੰਗ ਸੰਗ ਰਹਿੰਦਾ ਹੈ, ਤੇ ਉਹ ਪ੍ਰਭੂ ਆਪਣੇ ਦਾਸਾਂ ਦੀ ਆਪਣੇ ਸੇਵਕਾਂ ਦੀ ਇੱਜ਼ਤ ਰਖਦਾ ਹੈ।੧। ਰਹਾਉ।

**ਪ੍ਰ:**—ਹੇ ਗੁਰੋ ! ਮੇਰੇ ਕਈ ਦਿਲੀ ਦੋਸਤ ਹਨ ਕੀ, ਮੈਂ ਕਿਸੇ ਸਮੇਂ ਆਪਣੇ ਦੁਖ ਦਰਦ ਦੀ ਨਵਿਰਤੀ ਲਈ ਉਨ੍ਹਾਂ ਪਾਸੋਂ ਸਹਾਇਤਾ ਮਦਦ ਨਹੀਂ ਲੈ ਸਕਦਾ ?

6. **ਉ:**—ਹੇ ਸਜਨਾ ! ਸੁਣ, ਜੇ ਤੂੰ (ਪ੍ਰਭੂ ਨੂੰ ਛਡ ਕੇ) ਹੋਰਨਾਂ ਅਗੇ ਆਪਣਾ ਕੋਈ ਦੁਖ ਦਰਦ ਸੁਣਾਉਂਦਾ ਫਿਰੇਂਗਾ' ਤਾਂ ਉਹ ਲੋਕ (ਜਿਨ੍ਹਾਂ ਤੋਂ ਤੂੰ ਦੁਖ ਨਿਵਿਰਤੀ ਦੀ ਆਸ ਰਖਦਾ ਹੈਂ) (ਉਹ ਤੈਨੂੰ) ਅਗੋਂ ਆਪਣੇ ਅਨੇਕਾਂ ਦੁਖ ਦਰਦ ਸੁਣਾ ਦੇਣਗੇ, ਉਹ ਬਹੁਤੀਆਂ ਪੀੜਾਂ ਦੀਆਂ ਪੰਡਾਂ ਤੇਰੇ ਅਗੇ ਖੋਲ੍ਹ ਬੈਠਣਗੇ। (ਦੂਖ ਕੀਆਂ ਪੰਡਾਂ ਖੁਲੀਆ)।

7. ਇਸ ਲਈ, ਹੇ ਪਿਆਰੇ ! ਆਪਣਾ ਹਰੇਕ ਦੁਖ, ਦਰਦ, ਪੀੜਾ, ਆਪਣੇ ਮਾਲਕ ਪ੍ਰਮੇਸ਼ਰ ਜੀ ਪਾਸ (ਹੀ) ਬਿਆਨ ਕਰ (ਕਿਉਂਕਿ) ਉਹ ਤੇਰੇ ਸਾਰੇ ਹੀ ਦੁਖ ਤੁਰਤ ਕੱਟ ਕੇ ਰੱਖ ਦੇਵੇਗਾ। (ਦੂਖ ਤਿਸੈ ਪਹਿ ਆਖੀਐ ਸੂਖ ਜਿਸਹਿ ਹੀ ਪਾਸਿ)।

**ਪ੍ਰ:**—ਸ੍ਰੀ ਜੀਉ ! ਕੀ, ਆਪਣੀ ਪੀੜਾ ਕਿਸੇ ਹੋਰ ਪਾਸ ਕਹਿਣੀ ਹੀ ਨਹੀਂ ਚਾਹੀਦੀ ?

8. **ਉ:**-ਹੇ ਸਜਨਾ ! ਜੇ ਤੂੰ ਇਹੋ ਜਿਹੇ ਸਮਰੱਥ ਪ੍ਰਭੂ ਨੂੰ ਛੱਡ ਕੇ ਆਪਣੀ ਪੀੜਾ ਹੋਰਨਾਂ ਅਗੇ ਆਖਣਾ ਕਰੇਂਗਾ, ਹੋਰਨਾ ਪਾਸ ਆਖ ਕੇ, ਹੇ ਮਨਾ ! (ਸੱਚ ਜਾਣ) ਸ਼ਰਮਿੰਦਾ ਹੀ ਹੋਣਾ ਪੈਂਦਾ ਹੈ।੨।

**ਪ੍ਰ:**—ਸ੍ਰੀ ਜੀਉ ! ਜੇਹੜੇ ਮਿੱਤ੍ਰ ਭਾਈ ! ਮੇਰੀ ਸਹਾਇਤਾ ਕਰਨ ਲਈ, ਮੈਨੂੰ ਹਮੇਸ਼ਾਂ ਹੀ ਭਰੋਸਾ ਦਿਵਾਉਂਦੇ ਹਨ, ਕੀ ਇਨ੍ਹਾਂ ਵਿਚੋਂ ਸਮੇਂ ਸਿਰ ਮੇਰੀ ਕੋਈ ਭੀ ਮਦਦ ਨਹੀਂ ਕਰ ਸਕੇਗਾ ?

9. **ਉ:**—ਹੇ ਭੋਲਿਆ ! ਤੂੰ ਆਪਣੇ ਭੋਲੇ ਮਨ ਨੂੰ ਇਉਂ ਹੀ ਸਮਝਾਇਆ ਕਰ ਕਿ, ਹੇ ਮੇਰੇ ਮਨ ! ਇਹ ਜੋ, ਦੁਨੀਆਂ ਵਾਲੇ ਸਾਕ ਅੰਗ, ਮਿੱਤ੍ਰ, ਭਰਾ ਜਿਹੜੇ ਭੀ ਦਿਸਦੇ ਹਨ, ਇਹ ਤਾਂ (ਸਾਰੇ) ਆਪੋ ਆਪਣੀ ਗਰਜ਼ ਪੂਰੀ ਕਰਨ ਲਈ ਹੀ ਮਿਲਦੇ ਹਨ। (ਭਾਵ ਇਹ ਸਭ ਮਤਲਬੀ ਦੋਸਤ ਹੀ ਹਨ)।

**ਪ੍ਰ:**—ਸ੍ਰੀ ਜੀਉ ! ਇਹ ਕਿਵੇਂ ਯਕੀਨ ਕੀਤਾ ਜਾਵੇ ਕਿ ਸਾਰੇ ਹੀ ਮਿੱਤ੍ਰ ਸਿਰਫ ਗਰਜਾਂ ਪੂਰੀਆਂ ਹੋਣ ਤੱਕ ਹੀ ਮਿੱਤ੍ਰ ਚਾਰਾ ਰਖਦੇ ਹਨ ?

10. **ਉ:**—ਹੇ ਭੋਲਿਆ ! ਇਸ ਦਾ ਗਿਆਨ ਤਾਂ ਬਹੁਤ ਹੀ ਛੇਤੀ ਹੋ ਜਾਇਆ ਕਰਦਾ ਵੇਖ, ਜਦੋਂ ਸੰਸਾਰਕ ਮਿਤ੍ਰਾਂ ਦੀ ਗਰਜ਼ ਪੂਰੀ ਨਾ ਹੋ ਸਕੇ, ਤਦੋਂ ਉਨ੍ਹਾਂ ਵਿਚੋਂ ਕੋਈ ਭੀ ਨੇੜੇ ਨਹੀਂ ਛੂਹਦਾ, ਪਾਸ ਨਹੀਂ ਢੁਕਦਾ।

**ਪ੍ਰ:**—ਹੇ ਗੁਰੋ ! ਤਾਂ, ਫਿਰ ਦਸੋ, ਉਹ ਕੌਣ ਹੈ ਜੋ ਦੁਖਾਂ ਸੁਖਾਂ ਵੇਲੇ ਅੱਪੜਦਾ ਹੈ, ਤਾਂ ਕਿ ਉਸਦਾ ਹੀ ਸੇਵਨਾ ਕਰੀਏ ?

11. **ਉ:**—ਸੋ, ਹੇ ਮੇਰੇ ਮਨ ! (ਤੂੰ) ਦਿਨ ਰਾਤ ਹਰ ਵੇਲੇ ਆਪਣੇ (ਹੀ) ਪ੍ਰਭੂ ਦਾ ਸਿਮਰਨ ਕਰਦਾ ਰਹੁ, ਉਹੀ ਹਰੇਕ ਦੁਖ ਸੁਖ ਵਿਚ ਤੈਨੂੰ ਪੁਕਰ ਸਕਦਾ ਹੈ, ਬਹੁੜਦਾ ਹੈ, ਪਹੁੰਚਦਾ ਹੈ।੩।

12. ਇਸ ਲਈ, ਹੇ ਮੇਰੇ ਮਨ! ਤੂੰ ਉਸ ਦਾ ਭਰੋਸਾ ਕਿਉਂ ਕਰਦਾ ਹੈਂ, ਜੇਹੜਾ ਅੰਤ ਦੇ ਸਮੇਂ (ਸਾਨੂੰ ਮੌਤ ਪਾਜੋਂ) ਬਚਾ (ਹੀ) ਨਹੀਂ ਸਕਦਾ।

ਪ੍ਰ:—ਹੇ ਗੁਰੋ! ਫਿਰ, ਆਖਰ ਦਸੋ, ਮੈਨੂੰ ਕਰਨਾ ਕੀ ਚਾਹੀਦਾ ਹੈ?

13. ਹੇ ਸਜਨਾਂ! ਤੂੰ ਗੁਰੂ ਦਾ ਉਪਦੇਸ਼ ਲੈ ਕੇ, (ਭਾਵ, ਗੁਰੂ ਦੀ ਸਿੱਖਿਆ ਉਤੇ ਤੁਰ ਕੇ) ਸਾਈਂ ਜੀ ਦਾ ਨਾਮ ਮੰਤ੍ਰ ਜਪਦਾ ਰਹੁ। ਕਿਉਂਕਿ, ਜਿਨ੍ਹਾਂ ਮਨੁਖਾਂ ਦੇ ਚਿੱਤ ਵਿਚ ਪ੍ਰਮੇਸ਼ਰ ਜੀ ਦਾ ਪਿਆਰ ਵੱਜਦਾ ਹੈ, ਉਨ੍ਹਾਂ ਨੂੰ ਪ੍ਰਮਾਤਮਾਂ ਅਖੀਰ ਵੇਲੇ (ਜਮਾਂ ਦੇ ਡਰ ਤੋਂ) ਛੁਡਾ ਲੈਂਦਾ ਹੈ।

14. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸੰਤ ਜਨੋਂ! ਹਰ ਵੇਲੇ ਹੀ ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰੋ, (ਦੁਖਾਂ ਕਲੇਸ਼ਾਂ ਤੋਂ) ਬਚਣ ਦਾ ਇਹੀ (ਇਕ) ਪੱਕਾ ਵਸੀਲਾ ਹੈ।੪।੨।

**ਭਾਵਾਰਥ** :—ਇਸ ਸ਼ਬਦ ਵਿਚ ਹਜੂਰ ਸੰਸਾਰ ਦੇ ਸਬੰਧ ਨੂੰ ਕੂੜਾ ਦਰਸਾ ਕੇ ਪ੍ਰਭੂ ਦੇ ਪਿਆਰ ਨੂੰ ਸੱਚਾ ਦਰਸਾ ਰਹੇ ਹਨ। ਹਰੀ ਨੂੰ ਛੱਡ ਕੇ ਜੇ ਕਿਸੇ ਹੋਰ ਦੀ ਆਸ ਕਰੀਏ, ਤਾਂ ਸਾਰੀ ਘਾਲ ਵਿਅਰਥ ਜਾਂਦੀ ਹੈ, ਜਿਸ ਪਾਸ ਜਾਓ, ਉਹ ਅਗੇ ਹੀ ਦੁਖਾਂ ਨਾਲ ਭਰਿਆ ਪਿਆ ਹੁੰਦਾ ਹੈ, ਉਹ ਦਸੋ ਕਿਸੇ ਦੀ ਆਸ ਨੂੰ ਪੂਰੀ ਕਰ ਸਕਦਾ ਹੈ? ਹਰ ਕੋਈ ਆਪਣੀ ਗਰਜ਼ ਲਈ ਨਾਲ ਟੁਰਦਾ ਹੈ, ਜਦੋਂ ਮਤਲਬ ਨਿਕਲ ਜਾਵੇ ਤਾਂ ਸਾਥ ਛੱਡ ਦੇਂਦਾ ਹੈ, ਕੇਵਲ ਹਰੀ ਦਾ ਪਿਆਰ ਹੀ ਤੋੜ ਨਿਭਦਾ ਹੈ, ਇਸ ਲਈ ਸਾਰੇ ਗਰਜ਼ਾਂ ਪੂਰੀਆਂ ਕਰਨ ਵਾਲੇ ਕੂੜੇ ਲੋਕਾਂ ਦਾ ਕੂੜਾ ਮੋਹ ਛੱਡ ਕੇ, ਉਸੇ ਹਰੀ ਦੀ ਸ਼ਰਣ ਗ੍ਰਹਿਣ ਕਰਨੀ ਚਾਹੀਦੀ ਹੈ।

**ਗੋਂਡ ਮਹਲਾ ੪ ॥**

1. **ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ**
   **ਅੰਤਰਿ ਸਾਂਤਿ ਸੀਤਲ ਮਨੁ ਅਪਨਾ ॥**
2. **ਜੈਸੇ ਸਕਤਿ ਸੂਰੁ ਬਹੁ ਜਲਤਾ**
   **ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥**
3. **ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥**
4. **ਜਹਾ ਕਹਾ ਤੁਝੁ ਰਾਖੈ ਸਭ ਠਾਈ**
   **ਸੋ ਐਸਾਪ੍ਰਭੁ ਸੇਵਿ ਸਦਾ ਤੂ ਅਪਨਾ ॥੧॥ਰਹਾਉ ॥**
5. **ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ**
   **ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥**
6. **ਜਿਨ ਹਰਿ ਧਿਆਇਆ**
   **ਤਿਨ ਹਰਿ ਪਾਇਆ ਮੇਰਾ ਸੁਆਮੀ**
   **ਤਿਨਕੇ ਚਰਣ ਮਲਹੁ ਹਰਿ ਦਸਨਾ ॥੨॥**
7. **ਸਬਦੁ ਪਛਾਣਿ ਰਾਮ ਰਸੁ ਪਾਵਹੁ**
   **ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥**
8. **ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ**
   **ਓਹੁ ਘਟੈ ਨ ਕਿਸੈ ਕੀ ਘਟਾਈ**
   **ਇਕੁ ਤਿਲੁ ਤਿਲੁ ਤਿਲਨਾ ॥੩॥**
9. **ਜਿਸ ਤੇ ਸੁਖ ਪਾਵਹਿ ਮਨ ਮੇਰੇ**
   **ਸੋ ਸਦਾ ਧਿਆਇ ਨਿਤ ਕਰ ਜੁਰਨਾ ॥**
10. **ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ**
    **ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥੪॥੩॥**

**ਪਦ ਅਰਥ** :—ਸਿਮਰਤ—ਸਿਮਰਦਿਆਂ। ਅੰਤਰਿ—ਹਿਰਦੇ ਵਿਚ। ਸੀਤਲ—ਠੰਢਾ। ਸਕਤਿ—ਮਾਇਆ। ਸੂਰੁ—ਸੂਰਜ। ਜਲਤਾ—ਤਪਦਾ। ਸਸਿ—ਚੰਦ੍ਰਮਾ। ਤਪਨ—ਤਪਸ਼।੧।

ਮਨ—ਹੇ ਮਨ। ਅਨਦਿਨ—ਹਰ ਰੋਜ਼, ਹਰ ਵੇਲੇ। ਜਹਾ ਕਹਾ—ਜਿਥੇ ਕਿਥੇ, ਹਰ ਥਾਂ। ਠਾਈ—ਥਾਈਂ। ਸੇਵਿ—ਸਿਮਰ।੧। ਰਹਾਉ।

ਜਾ ਮਹਿ—ਜਿਸ (ਹਰੀ) ਵਿਚ। ਸਭਿ—ਸਾਰੇ। ਨਿਧਾਨ—ਖਜਾਨੇ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਖੋਜਿ—ਖੋਜ ਕੇ। ਲਹਹੁ—ਲਭੋ। ਜਿਸ—ਜਿਨ੍ਹਾਂ ਨੇ। (ਜਿਨਿ—ਜਿਸ ਨੇ)। ਤਿਨ ਕੇ ਹਰਿ ਦਸਨਾ—ਤਿਨ ਹਰਿ ਦਰਸ਼ਨਾਂ ਕੇ, ਉਨ੍ਹਾਂ ਹਰੀ ਦੇ ਦਾਸਾਂ ਦੇ।੨।

ਪਛਾਣਿ—ਪਛਾਣ ਕੇ। ਬਡ ਬਡਨਾ—ਬਹੁਤ ਵਡਾ। ਓਹ—ਉਹ ਵਡਿਆਈ।੩।

ਕਰ—ਹੱਥ। ਜੁਰਨਾ—ਜੋੜ ਕੇ। ਕਉ—ਨੂੰ। ਹਰਿ—ਹੇ ਹਰੀ। ਮੋਹਿ ਰਿਦੈ—ਮੇਰੇ ਹਿਰਦੇ ਵਿਚ।੪।

**ਅਰਥ** :—

ਪ੍ਰ:—ਸ੍ਰੀ ਜੀਉ! ਮੈਂ ਸਮਝਦਾ ਸਾਂ ਕਿ, ਮੈਨੂੰ ਮਾਇਕੀ ਪਦਾਰਥਾਂ ਰਾਹੀਂ ਸਦਾ ਹੀ ਸੁਖ ਅਨੰਦ ਪ੍ਰਾਪਤ ਹੋ ਸਕਦਾ ਹੈ, ਪਰ, ਹਜ਼ੂਰ ਜੀਉ! ਮੈਂ ਤਾਂ ਵੇਖ ਰਿਹਾ ਹਾਂ ਕਿ ਮੈਨੂੰ ਸੰਸਾਰਕ ਮਾਇਕੀ ਪਦਾਰਥਾਂ ਦੇ ਹਾਸਲ ਹੋਣ ਨਾਲ ਭੀ ਕੋਈ ਸੁਖ ਅਤੇ ਅਨੰਦ ਪ੍ਰਾਪਤ ਨਹੀਂ ਹੋ ਰਿਹਾ, ਸਗੋਂ ਮਨ ਹਰ ਵਕਤ ਹੀ ਅਸ਼ਾਂਤ ਰਹਿੰਦਾ ਹੈ, ਕੋਈ ਤਪ ਰਹੇ ਮਨ ਨੂੰ ਸ਼ਾਂਤ ਹੋਣ ਦਾ ਉਪਾਉ ਦਸੋ?

1, ਉ:—ਹੇ ਭਾਈ! ਸਦਾ ਸੁਖ ਅਨੰਦ ਤੇ ਸ਼ਾਂਤੀ ਦਾ ਸਾਧਨ ਤਾਂ ਇਕੋ ਹਰੀ ਦਾ ਨਾਮ ਹੈ ਇਸ ਲਈ ਤੂੰ ਇਹੋ ਨਿਸਚਾ ਕਰ ਕਿ, ਪ੍ਰਮੇਸ਼ਰ ਜੀ ਦਾ ਨਾਮ ਸਿਮਰਦਿਆਂ ਸਦਾ ਹੀ ਸੁਖ ਤੇ ਅਨੰਦ ਬਣਿਆਂ ਰਹਿੰਦਾ ਹੈ ਅਤੇ ਹਿਰਦੇ ਵਿਚ ਸ਼ਾਂਤੀ ਟਿਕੀ ਰਹਿੰਦੀ ਹੈ, ਮਨ ਭੀ (ਹਰ ਵਕਤ) ਠੰਢਾ ਠਾਰ ਰਹਿੰਦਾ ਹੈ।

ਪ੍ਰ:—ਸ੍ਰੀ ਜੀਉ! ਮੈਂ ਤਾਂ ਵੇਖ ਰਿਹਾ ਹਾਂ ਕਿ ਮਾਇਆ ਦਾ ਤੇਜ ਪ੍ਰਤਾਪ ਸੂਰਜ ਵਾਂਗੂੰ ਤਪ ਰਿਹਾ ਹੈ, ਇਸ ਦੀ ਤਪਸ਼ ਕਿਵੇਂ ਦੂਰ ਹੋ ਸਕਦੀ ਹੈ?

2. ੳ:—ਹੇ ਸਜਨਾਂ ! ਜਿਵੇਂ ਸੂਰਜ ਦੀ ਤਪਸ਼ ਨੂੰ ਚੰਦ੍ਰਮਾਂ ਮਿਟਾ ਦੇਂਦਾ ਹੈ, ਤਿਵੇਂ ਹੀ ਇਹ ਜੋ ਮਾਇਆ ਰੂਪੀ ਸੂਰਜ ਬਹੁਤ ਹੀ ਤਪ ਰਿਹਾ ਹੈ, ਗੁਰੂ ਰੂਪ ਚੰਦਰਮਾਂ ਦਾ ਦਰਸ਼ਨ ਕੀਤਿਆਂ (ਮਾਇਆ ਮੋਹ ਦੀ) ਸਾਰੀ ਤਪਸ਼ ਦੂਰ ਹੋ ਜਾਂਦੀ ਹੈ। (ਭਾਵ ਹੈ ਕਿ, ਤਪ ਰਹੇ ਮਨ ਨੂੰ ਸ਼ਾਂਤੀ ਦਾ ਸਾਧਨ ਇਕੋ ਹੀ ਗੁਰੂ ਦਾ ਦਰਸ਼ਨ ਹੈ) ।੧।

3, (ਇਸ ਲਈ) ਹੇ ਮੇਰੇ ਮਨ ! (ਤੂੰ) ਹਰ ਵੇਲੇ ਪ੍ਰਮੇਸ਼ਰ ਜੀ ਦੇ ਨਾਮ ਦਾ ਹੀ ਧਿਆਨ ਧਰ, (ਅਤੇ ਉਸੇ) ਪ੍ਰਭੂ ਜੀ ਦਾ ਨਾਮ ਜਪਦਾ ਰਹੁ ।

ਪ੍ਰ:—ਸ੍ਰੀ ਜੀਉ ! ਸਾਡਾ ਮਨ ਤਾਂ ਬੜਾ ਹੀ ਲਾਲਚੀ ਹੈ, ਇਹ ਹਰ ਕੰਮ ਕਰਨ ਦੇ ਅਰੰਭ ਵਿਚ ਪਹਿਲੋਂ ਕੁਝ ਪ੍ਰਾਪਤ ਹੋਣ ਦੀ ਲਾਲਸਾ ਜ਼ਰੂਰ ਰਖਦਾ ਹੈ, ਪਰ ਨਾਮ ਜਪਣ ਵੇਲੇ ਇਸ ਮਨ ਨੂੰ ਕੀ ਧਾਰਸ ਦੇਵੀਏ ?

4. ੳ:—ਹੇ ਸਜਨਾਂ ! ਤੂੰ ਮਨ ਨੂੰ ਇਉਂ ਨਿਸਚਾ ਬੰਨ੍ਹਾ ਕਿ, ਹੇ ਮੇਰੇ ਮਨ ! ਉਹ ਪ੍ਰਭੂ ਹਰ ਥਾਂ ਹੀ ਤੇਰੀ ਰਾਖੀ ਕਰਨ ਵਾਲਾ ਹੈ, (ਇਸ ਲਈ ਤੂੰ) ਆਪਣੇ ਉਸ ਪ੍ਰਭੂ ਨੂੰ ਸਦਾ ਹੀ ਸਿਮਰਦਾ ਰਹੁ ।੧। ਰਹਾਉ ।

5. ਹੇ ਮੇਰੇ ਮਨ ! ਤੂੰ ਸਦਾ ਹੀ, ਉਸ ਪ੍ਰਭੂ ਦਾ ਨਾਮ ਜਪਿਆ ਕਰ, ਜਿਸ ਵਿਚ ਸਾਰੇ ਹੀ ਖਜਾਨੇ ਹਨ, ਭਾਵ, ਜੋ ਸਦਾ ਹੀ ਸੁਖਾਂ ਦਾ ਸੋਮਾਂ ਹੈ। ਗੁਰੂ ਦੀ ਸ਼ਰਨ ਪੈ ਕੇ ਹਰੀ ਦੇ ਨਾਮ ਰਤਨ ਨੂੰ (ਆਪਣੇ ਅੰਦਰੋਂ ਹੀ) ਖੋਜ ਕੇ ਲਭ ਲੈ ।

6. ਹੇ ਪਿਆਰਿਆ ! ਤੂੰ ਮਨ ਨੂੰ ਹਰ ਵਕਤ ਇਹ ਵਿਸ਼ਵਾਸ਼ ਬਨ੍ਹਾਉਂਦਾ ਰਹੁ ਕਿ, ਹੇ ਮੇਰੇ ਮਨ ! ਵੇਖ, ਜਿਨ੍ਹਾਂ ਮਨੁਖਾਂ ਨੇ ਹਰੀ ਦੇ ਨਾਮ ਵਿਚ ਧਿਆਨ ਜੋੜਿਆ ਹੈ, ਉਨ੍ਹਾਂ ਨੇ (ਉਸ) ਹਰੀ ਦਾ ਮਿਲਾਪ ਹਾਸਲ ਕਰ ਲਿਆ। (ਇਸ ਲਈ) ਹੇ ਮਨ ! ਤੂੰ ਉਨ੍ਹਾਂ ਹਰੀ ਦੇ ਦਾਸਾਂ ਦੇ ਚਰਨ ਘੁਟਿਆ ਕਰ ਚਰਨਾਂ ਨੂੰ (ਸਦਾ ਹੀ) ਮਲਿਆ ਕਰ ।੨।

ਪ੍ਰ:-ਸ੍ਰੀ ਜੀਉ ! ਨਾਮ ਰਸ ਦੀ ਪ੍ਰਾਪਤੀ ਲਈ ਯਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਉਹ ਸਖਣੇ ਹੀ ਵੇਖੀਦੇ ਹਨ, ਪਰ, ਮੈਂ ਕਿਵੇਂ ਇਸ ਨਾਮ ਰਸ ਨੂੰ ਪ੍ਰਾਪਤ ਕਰ ਸਕਦਾ ਹਾਂ ?

7. ੳ:—ਹੇ ਸਜਨਾਂ ! ਤੂੰ ਗੁਰੂ ਦੇ ਉਪਦੇਸ਼ ਨੂੰ ਪਛਾਣ ਕੇ, ਭਾਵ ਸ਼ਬਦ ਦੀ ਕਮਾਈ ਕਰ ਕੇ ਹਰੀ ਦੇ ਨਾਮ ਦਾ ਰਸ ਪ੍ਰਾਪਤ ਕਰ, ਜੇਹੜਾ ਭੀ ਮਨੁਖ ਇਸ ਨਾਮ ਰਸ ਨੂੰ ਹਾਸਲ ਕਰਦਾ ਹੈ, ਉਹੀ ਸਰੇਸ਼ਟ ਸੰਤ ਹੈ, ਉਹੀ ਵਡੇ ਭਾਗਾਂ ਵਾਲਾ ਬਣ ਜਾਂਦਾ ਹੈ।

ਪ੍ਰ:—ਹਜ਼ੂਰ ! ਉਸ ਦੀ ਪਛਾਣ ਕੀ ਹੈ ?

8. ੳ:—ਹੇ ਪਿਆਰੇ ! ਉਸ ਦੀ ਵਡੀ ਪਛਾਣ ਤਾਂ ਇਹੋ ਹੀ ਹੈ ਕਿ ਸਾਰੇ ਹੀ ਸੰਸਾਰ ਵਿਚ ਅਜੇਹੇ ਮਨੁਖ ਦੀ ,ਇੱਜ਼ਤ ਪ੍ਰਭੂ ਨੇ ਆਪ (ਹੀ) ਵਧਾਈ ਹੈ, (ਉਹ ਇੱਜ਼ਤ) ਕਿਸੇ ਦੇ ਘਟਾਇਆਂ ਇਕ ਤਿਲ ਮਾਤ੍ਰ ਭੀ ਨਹੀਂ ਘਟਿਆ ਕਰਦੀ। (ਦਿਨੋ ਦਿਨ ਦੂਣ ਸਵਾਈ ਵਧਦੀ ਹੈ) ।੩।

ਪ੍ਰ:—ਹੇ ਗੁਰੋ ! ਇਹ ਮਨ ਇਤਨਾ ਕਠੋਰ ਹੈ, ਅਨੇਕਾਂ ਜਤਨ ਕਰਨ ਤੋਂ ਭੀ ਰੱਬੀ ਮਾਰਗ ਵਲ ਤੁਰਦਾ ਹੀ ਨਹੀਂ, ਕੋਈ ਆਪ ਹੀ ਸਾਧਨ ਦਸੋ ?

9. ੳ: —ਹੇ ਪਿਆਰੇ ! ਇਸ ਮਨ ਨੂੰ ਪਿਆਰ ਨਾਲ ਇਉਂ ਸਮਝਾਇਆ ਕਰ ਕਿ, ਹੇ ਮੇਰੇ ਮਨ ਵੇਖ, ਤੂੰ ਜਿਸ ਪ੍ਰਭੂ ਜੀ ਪਾਸੋਂ ਸਾਰੇ ਹੀ ਸੁਖ ਪਾ ਰਿਹਾ ਹੈਂ, ਉਸ ਨੂੰ ਸਦਾ ਹੀ ਦੋਵੇਂ ਹੱਥ ਜੋੜ ਕੇ (ਪੂਰੀ ਨਿੰਮ੍ਰਤਾ ਸਹਿਤ) ਸਿਮਰਿਆ ਕਰ ।

ਪ੍ਰ:—ਸ੍ਰੀ ਜੀਉ ! ਜਦੋਂ ਕਦੀ ਤੁਸੀਂ ਹਰੀ ਪਾਸੋਂ ਕੁਝ ਮੰਗਣਾ ਚਾਹੋ ਤਾਂ ਕੀ ਮੰਗ ਕਰਦੇ ਹੋ ?

10. ੳ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਮੇਰੀ ਤਾਂ ਸਦਾ ਇਕੋ ਹੀ ਮੰਗ ਰਹਿੰਦੀ ਹੈ ਕਿ, ਹੇ ਹਰੀ ਜੀ, ਮੈਨੂੰ ਆਪਣੇ ਦਾਸ ਨੂੰ ਇਕੋ ਖੈਰ ਪਾਓ, ਕਿ ਤੇਰੇ ਚਰਨ ਮੇਰੇ ਹਿਰਦੇ ਵਿਚ ਸਦਾ ਹੀ ਵਸਦੇ ਰਹਿਣ ।੪।੩।

**ਭਾਵਾਰਥ**:—ਹਰ ਮਨੁਖ ਸੰਸਾਰ ਦੇ ਮਾਇਕੀ ਸੁਖਾਂ ਵਿਚ ਸੁਖ ਸ਼ਾਂਤੀ ਤੇ ਅਨੰਦ ਲਭਦਾ ਹੈ, ਪਰ, ਅਸਲ ਵਿਚ ਇਨ੍ਹਾਂ ਦੁਆਰੇ ਸੁਖ ਹਾਸਲ ਨਹੀਂ ਹੋ ਸਕਦਾ, ਕੇਵਲ ਹਰੀ ਦੇ ਨਾਮ ਸਿਮਰਨ ਦੁਆਰੇ ਹੀ ਸੁਖ ਸ਼ਾਂਤੀ ਮਿਲ ਸਕਦੀ ਹੈ, ਸੋ, ਹਜ਼ੂਰ ਇਥੇ ਉਸੇ ਹਰੀ ਦੇ ਨਾਮ ਸਿਮਰਨ ਕਰਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ।

**ਗੋਂਡ ਮਹਲਾ ੪ ॥**

**1. ਜਿਤਨੇ ਸਾਹ ਪਾਤਿਸਾਹ**
**ਉਮਰਾਵ ਸਿਕਦਾਰ ਚਉਧਰੀ**
**ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ ॥**
**2. ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ**
**ਤਿਸੁ ਮੇਰੇ ਮਨ ਭਜੁ ਪਰਵਾਣੁ ॥੧॥**
**3: ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥**
**4: ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ**
**ਅਵਰੁ ਨਾਹੀ ਕਿਸੈ ਦਾ ਤਾਣੁ॥੧॥ ਰਹਾਉ ॥**
**5. ਜਿਤਨੇ ਧਨਵੰਤ ਕੁਲਵੰਤ ਮਿਲਖਵੰਤ**
**ਦੀਸਹਿ ਮਨ ਮੇਰੇ**
**ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥**
**6. ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ**
**ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥੨॥**
**7.ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ**
**ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥**
**8. ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥**

**9. ਓਹੁ ਸਭ ਤੇ ਊਚਾ ਸਭ ਤੇ ਸੂਚਾ**
**ਜਾਕੈ ਹਿਰਦੈ ਵਸਿਆ ਭਗਵਾਨੁ ॥**
**10. ਜਨ ਨਾਨਕੁ ਤਿਸ ਕੇ ਚਰਨ ਪਖਾਲੈ**
**ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥**

**ਪਦ ਅਰਥ** :—ਉਮਰਾਵ—ਅਮੀਰ ਲੋਕ । ਸਿਕਦਾਰ—ਸਰਦਾਰ । ਸਭਿ—ਸਾਰੇ । ਮਿਥਿਆ—ਨਾਸ਼ਵੰਤ । ਭਾਉ ਦੂਜਾ—ਪ੍ਰਭੂ ਤੋਂ ਬਿਨਾ ਹੋਰ ਪਿਆਰ । ਜਾਣੁ—ਸਮਝ ਲੈ । ਥਿਰੁ—ਕਾਇਮ ਰਹਿਣ ਵਾਲਾ । ਨਿਹਚਲੁ—ਅਟੱਲ । ਪਰਵਾਣੁ—ਕਬੂਲ ।੧।

ਦੀਬਾਣੁ—ਆਸਰਾ । ਭਜੁ—ਸਿਮਰ, ਉਚਾਰ । ਜੋ—ਜੇਹੜਾ ਮਨੁਖ । ਤਾਣੁ—ਤਾਕਤ ।੧। ਰਹਾਉ ।

ਕੁਲਵੰਤ—ਉਚੀ ਕੁਲ ਵਾਲੇ । ਮਿਲਖਵੰਤ—ਜ਼ਮੀਨਾਂ ਦੇ ਮਾਲਕ । ਦੀਸਹਿ—ਦਿਸਦੇ ਹਨ । ਕਚਾਣੁ—ਕੱਚਾ । ਸਤਿ—ਸ਼ਦਾ ਕਾਇਮ ਰਹਿਣ ਵਾਲਾ । ਨਿਰੰਜਨੁ—(ਨਿਰ-ਅੰਜਨੁ) ਮਾਇਆ ਦੇ ਪ੍ਰਭਾਵ ਤੋਂ ਪਰੇ । ਜਿਤੁ-ਜਿਸ ਦੀ ਰਾਹੀਂ ।੨।

ਸੂਦ-ਸ਼ੂਦਰ । ਚਾਰਿ ਆਸ੍ਰਮ—ਬ੍ਰਹਮ ਚਰਜ, ਗ੍ਰਿਹਸਤ, ਵਾਨਪ੍ਰਸਤ ਅਤੇ ਸੰਨਿਆਸ । ਪਰਧਾਨੁ—ਸ੍ਰੇਸ਼ਟ । ਨਿਕਟਿ—ਨੇੜੇ । ਹਿਰਡੁ ਬਪੁੜਾ—ਵਿਚਾਰਾ ਅਰਿੰਡ । ਮਿਲਿ—ਮਿਲ ਕੇ । ਪਤਿਤ--ਡਿਗੇ ਹੋਏ (ਪਾਪੀ) ।੩।

ਤੇ-ਤੋਂ । ਸੂਚਾ—ਪਵਿਤ੍ਰ । ਜਾ ਕੈ ਹਿਰਦੈ—ਜਿਸ ਦੇ ਹਿਰਦੇ ਵਿਚ । ਨਾਨਕੁ ਪਖਾਲੈ—ਨਾਨਕ ਧੋਂਦਾ ਹੈ । ਸੇਵਕਾਣੁ—ਸੇਵਕ । ਨੀਚ ਜਾਤਿ—ਜਾਤ ਵਲੋਂ ਨੀਚ ।੪।

**ਅਰਥ** :—

**ਪ੍ਰ**:—ਹੇ ਗੁਰੋ ! ਮੈਂ ਰੱਬੀ ਮਾਰਗ ਤੇ ਟੁਰਨਾਂ ਤਾਂ ਚਾਹੁੰਦਾ ਹਾਂ, ਪਰ ਮਾਇਆ ਦੀ ਅਜੇਹੀ ਪ੍ਰਬਲਤਾ ਹੈ, ਜੋ, ਮਨ ਦਾ ਝੁਕਾਓ ਉਸੇ ਵਲ ਨੂੰ ਹੀ ਸਦਾ ਰਹਿੰਦਾ ਹੈ, ਕੋਈ ਐਸਾ ਸੁਝਾਓ ਦਿਓ, ਜਿਸ ਦੀ ਬਰਕਤ ਨਾਲ ਮੈਂ ਭਗਤੀ ਮਾਰਗ ਪਰ ਚਲ ਸਕਾਂ ?

1. **ਉ**:—ਹੇ ਭਾਈ ! ਇਸ ਮਨ ਨੂੰ ਮਾਇਆ ਦੇ ਝੂਠੇ ਪਿਆਰ ਵਲੋਂ ਰੋਕਣ ਲਈ ਸਦਾ ਇਉਂ ਹੀ ਸਮਝਾਇਆ ਕਰ ਕਿ, ਹੇ ਮੇਰੇ ਮਨ ! ਵੇਖ ਜਗਤ ਵਿਚ ਜਿਤਨੇ ਭੀ ਸ਼ਾਹ, ਬਾਦਸ਼ਾਹ, ਅਮੀਰ, ਸਰਦਾਰ, ਚੌਧਰੀ (ਦਿਸਦੇ ਹਨ) ਇਹ ਸਾਰੇ ਨਾਸ਼ਵੰਤ ਹਨ, (ਇਹੋ ਜਿਹੇ) ਮਾਇਆ ਦੇ ਪਿਆਰ ਨੂੰ (ਤੂੰ) ਝੂਠਾ ਹੀ ਨਿਸਚੇ ਕਰ ।
2. ਹੇ ਮੇਰੇ ਮਨ ! ਸਿਰਫ ਇਕ ਪ੍ਰਮੇਸ਼ਰ ਹੀ ਨਾਸ ਹੋਣ ਤੋਂ ਰਹਿਤ ਹੈ, ਸਦਾ ਕਾਇਮ ਰਹਿਣ ਵਾਲਾ ਹੈ, ਅਟੱਲ ਹੈ, ਤੂੰ ਉਸੇ ਪ੍ਰਮਾਤਮਾਂ ਦਾ ਨਾਮ ਜਪਿਆ ਕਰ, ਸੋ, (ਰੱਬੀ ਦਰ ਵਿਚ) ਤਾਹੀਓਂ ਕਬੂਲ ਹੋਵੇਂਗਾ ।੧।
3. ਹੇ ਮੇਰੇ ਮਨ ! (ਤੂੰ) ਸਦਾ ਹੀ ਪ੍ਰਭੂ ਦਾ ਨਾਮ ਸਿਮਰਿਆ ਕਰ, ਇਹੋ ਹੀ (ਇਕ) ਅਟੱਲ ਆਸਰਾ ਹੈ । (ਹੋਰ ਸਾਰੇ ਹੀ ਆਸਰੇ ਕੂੜੇ ਹਨ) ।

**ਪ੍ਰ**:—ਹੇ ਗੁਰੋ ! ਨਾਮ ਦੇ ਜਪਣ ਨਾਲ ਆਖਰ ਮੈਨੂੰ ਹਾਸਲ ਕੀ ਹੋਵੇਗਾ ?

4. **ਉ**:—ਹੇ ਪਿਆਰੇ ! ਜੇਹੜਾ ਮਨੁਖ ਗੁਰੂ ਦੇ ਬਚਨਾਂ ਉਤੇ ਤੁਰ ਕੇ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਹਾਸਲ ਕਰ ਲੈਂਦਾ ਹੈ, ਉਸ ਦੇ ਅੰਦਰ ਜਿਤਨਾ ਕੁ ਆਤਮਕ ਬਲ ਪੈਦਾ ਹੋ ਆਉਂਦਾ ਹੈ, (ਉਸ ਦੇ ਬਰਾਬਰ) ਹੋਰ ਕਿਸੇ ਦਾ ਭੀ ਬਲ ਨਹੀਂ ਹੋ ਸਕਦਾ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ, ਕਿ ਜਗਤ ਵਿਚ ਧਨੀ ਤੇ ਜ਼ਮੀਨਾਂ ਦੇ ਮਾਲਕ ਉਚੀ ਕੁਲਾਂ ਵਾਲੇ ਮਾਣ ਹਾਸਲ ਕਰਦੇ ਹਨ, ਕੀ ਰੱਬੀ ਦਰਬਾਰ ਵਿਚ ਭੀ ਇਹੋ ਹੀ ਮਾਣ ਪਾਉਣਗੇ ?

5. **ਉ**:—ਹੇ ਮੇਰੇ ਮਨ ! ਸਜਨਾ, ਇਸ ਜਗਤ ਵਿਚ ਜਿਤਨੇ ਭੀ (ਤੈਨੂੰ) ਧਨ ਵਾਲੇ, ਉਚੀ ਕੁਲ ਵਾਲੇ ਅਤੇ ਜ਼ਮੀਨਾਂ ਦੇ ਮਾਲਕ ਦਿਸ ਰਹੇ ਹਨ, (ਇਹ ਤਾਂ ਇਸੇ ਜਗਤ ਵਿਚ ਸਾਰੇ ਹੀ) ਇਉਂ ਨਾਸ ਹੋ ਜਾਣ ਵਾਲੇ ਹਨ, ਜਿਵੇਂ ਕੁਸੰਭੇ ਦਾ ਕੱਚਾ ਰੰਗ ਥੋੜੇ ਚਿਰ ਹੀ ਰਹਿਣ ਵਾਲਾ ਹੁੰਦਾ ਹੈ ।
6. ਇਸ ਲਈ, ਹੇ ਮੇਰੇ ਮਨ ! (ਤੂੰ) ਉਸੇ ਪ੍ਰਮੇਸ਼ਰ ਨੂੰ ਸਦਾ ਸਿਮਰਦਾ ਰਹੁ, ਜੋ ਸਦਾ ਰਹਿਣ ਵਾਲਾ ਹੈ, ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਜਿਸਦੀ ਰਾਹੀਂ ਤੂੰ ਉਸ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਹਾਸਲ ਕਰੇਂਗਾ ।੨।

**ਪ੍ਰ**:—ਹੇ ਗੁਰੋ ! ਹਿੰਦੂ ਮਤ ਅਨੁਸਾਰ ਸਾਡੇ ਦੇਸ਼ ਵਿਚ) ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ, ਇਹ ਚਾਰ (ਪ੍ਰਸਿਧ) ਵਰਨ ਹਨ, (ਬ੍ਰਹਮਚਰਜ, ਗ੍ਰਿਹਸਤ, ਵਾਨ ਪ੍ਰਸਤ, ਸੰਨਿਆਸ ਇਹ) ਚਾਰ ਆਸ਼੍ਰਮ (ਪ੍ਰਸਿਧ) ਹਨ, ਪਰ ਗੁਰਮਤਿ ਅਨੁਸਾਰ ਆਪ ਜੀ, ਇਨ੍ਹਾਂ ਵਿਚੋਂ ਕਿਸ ਨੂੰ ਵੱਡਾ ਤੇ ਉਚਾ ਮੰਨਦੇ ਹੋ ?

7. **ਉ**:—ਹੇ ਭਾਈ ! ਚੌਹਾਂ ਵਰਣਾਂ ਤੇ ਆਸ਼੍ਰਮਾਂ ਦੀ ਕੋਝੀ ਵੰਡ, ਊਚ ਨੀਚ ਦਾ ਵਿਤਕਰਾ ਕੇਵਲ ਹਿੰਦੂ ਜ਼ਾਤੀ ਵਲੋਂ ਪਾਇਆ ਗਿਆ ਮਤਭੇਦ ਹੈ, ਪਰ ਇਨ੍ਹਾਂ ਵਿਚੋਂ ਜਿਹੜਾ ਭੀ ਮਨੁਖ ਪ੍ਰਭੂ ਜੀ ਦਾ ਨਾਮ ਸਿਮਰਦਾ ਹੈ, ਉਹੀ (ਸਭ ਤੋਂ) ਉਚਾ ਹੈ, ਸ੍ਰੇਸ਼ਟ ਹੈ, (ਜਾਤੀ ਆਦਿਕ ਕਰ ਕੇ ਨਹੀਂ), (ਭਾਵ ਜਾਤੀ ਦਾ ਕੋਈ ਮਤਭੇਦ ਨਹੀਂ) ।

**ਪ੍ਰ**:—ਕਿਉਂ ਜੀ ! ਨਾਮ ਸਿਮਰਨ ਦੀ ਬਰਕਤ ਨਾਲ ਉਚਤਾ ਪ੍ਰਾਪਤ ਹੋਣ ਵਿਚ ਕੋਈ ਉਦਾਹਰਣ ਦੇ ਕੇ ਸਮਝਾਓ ?

8. **ਉ**:—ਹੇ ਪਿਆਰੇ ! ਸੁਣੋ, ਜਿਵੇਂ ਚੰਦਨ ਦੇ ਨੇੜੇ ਵਿਚਾਰਾ ਅਰਿੰਡ ਵਸਦਾ ਹੈ, ਉਹ ਚੰਦਨ ਹੀ ਬਣ ਜਾਂਦਾ ਹੈ, ਤਿਵੇਂ ਹੀ ਸਾਧ ਸੰਗਤ ਵਿਚ ਮਿਲ ਕੇ ਵਡੇ ਤੋਂ ਵਡਾ ਪਾਪੀ (ਪਵਿਤ੍ਰ ਹੋ ਕੇ) ਰੱਬੀ ਦਰਬਾਰ ਵਿਚ ਪ੍ਰਵਾਨ ਹੋ ਜਾਂਦਾ ਹੈ ।੩।

9. ਹੇ ਪਿਆਰੇ ! ਇਉਂ ਨਿਸਚਾ ਕਰ ਲੈ ਕਿ) ਜਿਸ ਮਨੁਖ ਦੇ ਹਿਰਦੇ ਵਿਚ ਪ੍ਰਮੇਸ਼ਰ ਜੀ ਆਪ ਆ ਵਸਦਾ ਹੈ, ਉਹ ਮਨੁਖ ਹੋਰ ਸਭਨਾਂ ਮਨੁਖਾਂ ਨਾਲੋਂ ਉਚਾ ਹੋ ਜਾਂਦਾ ਹੈ ਅਤੇ ਸੁਚਾ ਹੋ ਜਾਂਦਾ ਹੈ।

ਪ੍ਰ:-ਹੇ ਗੁਰੋ ! ਅਜੇਹੇ ਪ੍ਰਭੂ ਦੇ ਸੇਵਕ ਦਾ ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ ?

10. ਉ:-ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਦਾਸ ਨਾਨਕ ਤਾਂ ਉਸ ਮਨੁਖ ਦੇ (ਸਦਾ ਹੀ) ਚਰਨ ਧੋਂਦਾ ਹੈ, ਜਿਹੜਾ ਪ੍ਰਭੂ ਦਾ ਸੇਵਕ ਹੈ, ਭਾਵੇਂ ਉਹ ਸੇਵਕ ਜ਼ਾਤੀ ਵਲੋਂ ਨੀਚ ਹੀ (ਗਿਣਿਆਂ ਜਾਂਦਾ) ਹੋਵੇ ।੪।੪।

**ਭਾਵਾਰਥ** :—ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਹਰੀ ਦੇ ਬਰਾਬਰ ਦਾ ਕੋਈ ਭੀ ਨਹੀਂ ਹੈ,ਜਿਤਨੇ ਭੀ ਵਡੇ ਵਡੇ ਸ਼ਾਹਨ ਸ਼ਾਹ ਦਿਸਦੇ ਹਨ, ਇਹ ਸਾਰੇ ਹੀ ਅਨਿਸਥਿਰ ਹਨ, ਕੇਵਲ ਇਕੋ ਹਰੀ ਦੀ ਹਸਤੀ ਹੀ ਸਦੀਵ ਰਹਿਣ ਵਾਲੀ ਹੈ, ਇਸ ਲਈ ਉਸੇ ਦੀ ਸੇਵਾ ਕਰਦੇ ਰਹਿਣਾ ਚਾਹੀਦਾ ਹੈ। ਉਸ ਸਾਈਂ ਜੀ ਵਲੋਂ ਮਨੁਖ ਮਾਤ੍ਰ ਇਕੋ ਹੀ ਜਾਤ ਉਪਜਾਈ ਗਈ ਹੈ, ਪਰ ਵਖੋ ਵਖ ਵਰਨਾਂ ਆਸ਼੍ਰਮਾਂ ਦੇ ਭਿੰਨ ਭੇਦ ਬਨਾਉਣ ਦਾ ਦੋਸ਼ੀ ਕੇਵਲ ਬ੍ਰਾਹਮਣ ਦੀ ਕੋਝੀ ਤੇ ਨਖਿਧ ਵੰਡ ਨੂੰ ਹੀ ਮੰਨਿਆਂ ਜਾ ਸਕਦਾ ਹੈ, ਗੁਰਮਤਿ ਵਿਚ ਤਾਂ ਨਾਮ ਸਿਮਰਨ ਵਾਲਾ ਭਾਵੇਂ ਕਿਸੇ ਭੀ ਅਖੌਤੀ ਨੀਵੀਂ ਜਾਤ ਵਿਚੋਂ ਹੋਵੇ, ਉਹ ਸਾਰਿਆਂ ਤੋਂ ਹੀ ਸ਼ਰੋਮਣੀ ਹੈ।

**ਗੋਂਡ ਮਹਲਾ ੪ ॥**

1. **ਹਰਿ ਅੰਤਰਜਾਮੀ ਸਭਤੈ ਵਰਤੈ**
**ਜੇਹਾ ਹਰਿ ਕਰਾਏ ਤੇਹਾ ਕੋ ਕਰਈਐ ॥**
2. **ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ**
**ਜੋ ਤੁਧਨੋ ਸਭਦੂ ਰਖਿ ਲਈਐ ॥੧॥**
3. **ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ ॥**
4. **ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ**
**ਤਾ ਮੇਰੇ ਮਨ ਕਾਇਤੁ ਕੜਈਐ ॥੧॥ ਰਹਾਉ ॥**
5. **ਹਰਿ ਪਰਪੰਚੁ ਕੀਆ ਸਭੁ ਕਰਤੈ**
**ਵਿਚਿ ਆਪੇ ਆਪਣੀ ਜੋਤਿ ਧਰਈਐ ॥**
6. **ਹਰਿ ਏਕੋ ਬੋਲੈ ਹਰਿ ਏਕੁ ਬੁਲਾਏ**
**ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥**
7. **ਹਰਿ ਅੰਤਰਿ ਨਾਲੇ ਬਾਹਰਿ ਨਾਲੇ**
**ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥**
8. **ਨਿਹਕਪਟ ਸੇਵਾ ਕੀਜੈ ਹਰਿ ਕੇਰੀ**
**ਤਾਂ ਮੇਰੇ ਮਨ ਸਰਬ ਸੁਖ ਪਈਐ ॥੩॥**
9. **ਜਿਸਦੈ ਵਸਿ ਸਭੁ ਕਿਛੁ ਸੋ ਸਭਦੂ ਵਡਾ**
**ਸੋ ਮੇਰੇ ਮਨ ਸਦਾ ਧਿਆਈਐ ॥**
10. **ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ**
**ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ॥੪॥੫॥**

**ਪਦ ਅਰਥ** :—ਅੰਤਰਜਾਮੀ-ਹਰੇਕ ਦੇ ਦਿਲ ਦੀ ਜਾਨਣ ਵਾਲਾ। ਸਭਤੈ-ਹਰ ਥਾਂ। ਵਰਤੈ—ਮੌਜੂਦ ਹੈ। ਕੋ—ਕੋਈ ਮਨੁਖ। ਕਰਈਐ—ਕਰਦਾ ਹੈ। ਸੇਵਿ—ਸਿਮਰ। ਮਨ—ਹੇ ਮਨ। ਸਭਦੂ—ਸਭ (ਦੁੱਖਾਂ) ਤੋਂ। ਰਖਿ ਲਈਐ—ਬਚਾ ਲੈਂਦਾ ਹੈ ।੧।

ਪੜਈਐ—ਪੜ੍ਹਨਾ ਚਾਹੀਦਾ ਹੈ, ਜਪਣਾ ਚਾਹੀਦਾ ਹੈ। ਕਾਇਤੁ-ਕਿਉਂ ? ਕਿਸ ਵਾਸਤੇ ? ਕੜਈਐ—ਝੂਰਨਾ ਚਾਹੀਦਾ ਹੈ, ਚਿੰਤਾ ਫਿਕਰ ਕਰਨਾ ਚਾਹੀਦਾ ਹੈ ।੧। ਰਹਾਉ।

ਪਰਪੰਚੁ—ਇਹ ਦਿਸਦਾ ਸੰਸਾਰ। ਸਭੁ—ਸਾਰਾ। ਕਰਤੈ—ਕਰਤਾਰ ਨੇ। ਧਰਈਐ—ਧਰੀ ਹੋਈ ਹੈ। ਗੁਰਿ-ਗੁਰੂ ਨੇ। ਦਿਖਈਐ—ਵਿਖਾਇਆ ਹੈ ।੨।

ਅੰਤਰਿ-[ਸਾਡੇ] ਅੰਦਰ। ਨਾਲੇ—ਅੰਗ ਸੰਗ। ਕਹੁ—ਦਸੋ। ਪਾਸਹੁ—ਕੋਲੋਂ। ਕਿਆ ਚੁਰਈਐ—ਕੀ ਲੁਕਾਇਆ ਜਾ ਸਕਦਾ ਹੈ ?। ਨਿਹ ਕਪਟ- ਨਿਰਛਲ (ਹੋ ਕੇ)। ਸੇਵਾ—ਭਗਤੀ। ਕੀਜੈ—ਕਰਨੀ ਚਾਹੀਦੀ ਹੈ। ਕੇਰੀ—ਦੀ। ਸਰਬ—ਸਾਰੇ ।੩।

ਦੈ ਵਸਿ—ਦੇ ਵਸ ਵਿਚ। ਸਭਦੂ—ਸਭਨਾਂ ਨਾਲੋਂ। ਤੁਧੁ—ਤੈਨੂੰ ।੪।

**ਅਰਥ** :—

ਪ੍ਰ.—ਹੇ ਗੁਰੋ ! ਆਪ ਜਿਸ ਪ੍ਰਮੇਸ਼ਰ ਦੇ ਨਾਮ ਸਿਮਰਨ ਦੀ ਪ੍ਰੇਰਨਾ ਕਰਦੇ ਹੋ, ਉਸ ਸਾਈਂ ਜੀ ਦੇ ਅੰਦਰ ਵਿਸ਼ੇਸ਼ ਗੁਣ ਕਿਹੜੇ ਹਨ, ਜਿਨ੍ਹਾਂ ਦੀ ਹੋਂਦ ਨੂੰ ਦਰਸਾ ਕੇ ਇਸ ਮਨ ਨੂੰ ਉਸ ਦੇ ਚਿੰਤਨ ਵਲ ਪ੍ਰੇਰਿਆ ਜਾਵੇ ?

1. ਉ.—ਹੇ ਪਿਆਰੇ ! ਤੂੰ ਇਸ ਮਨ ਨੂੰ ਇਉਂ ਪ੍ਰੇਰਿਆ ਕਰ ਕਿ, ਹੇ ਮੇਰੇ ਮਨ ! ਵੇਖ ਉਹ ਪ੍ਰਮੇਸ਼ਰ ਜੀ ਹਰੇਕ ਦੇ ਦਿਲ ਦੀ ਜਾਨਣ ਵਾਲਾ ਹੈ, ਹਰੇਕ ਥਾਂ ਵਿਚ ਮੌਜੂਦ ਹੈ, (ਉਹ ਹਰੇਕ ਜੀਵ ਦੇ ਅੰਦਰ ਵਿਆਪਕ ਹੋ ਕੇ) ਜਿਹੋ ਜਿਹਾ ਕੰਮ (ਕਿਸੇ ਜੀਵ ਪਾਸੋਂ) ਕਰਾਉਂਦਾ ਹੈ ਉਹੋ ਜਿਹਾ ਕੰਮ ਹੀ ਜੀਵ ਕਰਦਾ ਹੈ।

2. ਇਸ ਲਈ, ਹੇ ਮੇਰੇ ਮਨ ! ਇਹੋ ਜਿਹੀ ਤਾਕਤ ਵਾਲੇ ਪ੍ਰਭੂ ਨੂੰ ਸਦਾ ਹੀ ਸਿਮਰਦਾ ਰਹੁ, ਉਹ ਤੈਨੂੰ ਹਰੇਕ (ਦੁੱਖ ਕਲੇਸ਼) ਤੋਂ ਬਚਾ ਸਕਦਾ ਹੈ ।੧।

ਪ੍ਰ:-ਹੇ ਗੁਰੋ ! ਉਸ ਹਰੀ ਨੂੰ ਕਿਤਨਾ ਕੁ ਸਮਾਂ ਜਪਦੇ ਰਹਿਣਾ ਚਾਹੀਦਾ ਹੈ, ਕਿਉਂਕਿ, ਮਨ ਤਾਂ ਥੋੜੇ ਜਹੇ ਦਿਨ ਜਪ ਕੇ ਅਵੇਸਲਾ ਹੋ ਜਾਂਦਾ ਹੈ, ਤਦੋਂ ਕੀ ਕੀਤਾ ਜਾਏ ?

3. ਉ:—ਹੇ ਭਾਈ ! ਉਸ ਸਮੇਂ ਮਨ ਨੂੰ ਪਿਆਰ ਨਾਲ ਇਉਂ ਹੀ ਪ੍ਰੇਰਦੇ ਰਹਿਣਾ ਹੈ ਕਿ, ਹੇ ਮੇਰੇ ਮਨ ! (ਤੈਨੂੰ) ਸਦਾ ਹੀ ਪ੍ਰਭੂ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ, ਉਚਾਰਨ

ਕਰਦੇ ਰਹਿਣਾ ਚਾਹੀਦਾ ਹੈ।

**ਪ੍ਰ**:-ਸ੍ਰੀ ਜੀਉ ! ਸਾਡੇ ਮਨਾਂ ਵਿਚ ਬਹੁਤਾ ਕਾਲ ਜੀਉਂਦੇ ਰਹਿਣ ਦੀ ਲਾਲਸਾ ਤੇ ਮਰ ਜਾਣ ਦੀ ਚਿੰਤਾ ਹਰ ਵਕਤ ਹੀ ਬਣੀ ਰਹਿੰਦੀ ਹੈ, ਇਸ ਦਾ ਸ ਨੂੰ ਕੀ ਉਪਾਉ ਕਰਨਾ ਚਾਹੀਦਾ ਹੈ ?

4. **ਉ**:—ਹੇ ਸਜਨਾਂ ! ਇਸ ਅਣਹੋਈ ਚਿੰਤਾ ਦੀ ਚਿਖਾ ਵਿਚ ਸੜਦੇ ਰਹਿਣ ਤੋਂ ਬਚਣ ਲਈ ਮਨ ਨੂੰ ਇਉਂ ਸਮਝਾਉਂਦਾ ਰਿਹਾ ਕਰ ਕਿ, ਹੇ ਮੇਰੇ ਮਨ ! ਵੇਖ, ਜਦੋਂ ਉਸ ਪ੍ਰਮੇਸ਼ਰ ਜੀ ਤੋਂ ਬਿਨਾ (ਹੋਰ) ਕੋਈ ਨਾ ਮਾਰ ਸਕਦਾ ਹੈ ਅਤੇ ਨਾ ਹੀ ਕੋਈ ਜੀਵਾਲ ਸਕਦਾ ਹੈ, (ਤਾਂ ਫਿਰ ਦਸ) ਹੇ ਮੇਰੇ (ਭੋਲੇ) ਮਨਾ ! (ਕਿਸੇ ਤਰ੍ਹਾਂ ਦੀ) ਚਿੰਤਾ, ਫਿਕਰ, ਖਿਝਣਾ, ਕਿਉਂ ਕਰਦੇ ਰਹਿਣਾ ਚਾਹੀਦਾ ਹੈ, ਭਾਵ ਇਸ ਤਰ੍ਹਾਂ ਦੀ ਅਣਹੋਈ ਚਿੰਤਾ ਬਿਲਕੁਲ ਹੀ ਨਹੀਂ ਕਰਨੀ ਚਾਹੀਦੀ ।੧। ਰਹਾਉ ।

**ਪ੍ਰ**:—ਹੇ ਗੁਰੋ ! ਇਹ ਮਨ ਵੇਹਲਾ ਤਾਂ ਕਿਸੇ ਵਕਤ ਭੀ ਨਹੀਂ ਰਹਿੰਦਾ, ਇਹ ਕੁਝ ਨਾ ਕੁਝ ਸੋਚਦਾ ਹੀ ਰਹਿੰਦਾ ਹੈ, ਕਈ ਵਾਰ ਇਸੇ ਸੋਚ ਵਿਚ ਰੁੱਝ ਜਾਂਦਾ ਹੈ ਕਿ, ਇਹ ਏਡੇ ਵਡੇ ਵਿਸਥਾਰ ਵਾਲਾ ਜਗਤ ਕਿਸ ਨੇ ਰਚਿਆ ਹੈ ਅਤੇ ਇਸ ਨੂੰ ਕੇਹੜੀ ਸਤਾ ਚਲਾ ਰਹੀ ਹੈ ? ਉਸ ਵੇਲੇ ਦਸੋ, ਇਸ ਮਨ ਨੂੰ ਕਿਵੇਂ ਤਸੱਲੀ ਦਿਵਾਉਣੀ ਚਾਹੀਦੀ ਹੈ ?

5. **ਉ**:—ਹੇ ਸਜਨਾਂ ! ਮਨ ਨੂੰ ਇਉਂ ਹੀ ਤਸੱਲੀ ਕਰਵਾਇਆ ਕਰ ਕਿ, ਹੇ ਮਨ ! ਵੇਖ, ਇਹ ਸਾਰਾ ਦਿਸਦਾ ਜਗਤ ਕਰਤਾਰ ਨੇ ਆਪ (ਹੀ) ਬਣਾਇਆ ਹੈ, ਇਸ ਜਗਤ ਵਿਚ ਉਸ ਨੇ ਆਪ ਹੀ ਆਪਣੀ ਜੋਤ ਰਖੀ ਹੋਈ ਹੈ।

6. (ਸਾਰੇ ਜੀਵਾਂ ਵਿਚ ਉਹ) ਕਰਤਾਰ ਆਪ ਹੀ ਬੋਲ ਰਿਹਾ ਹੈ, (ਹਰੇਕ ਜੀਵ ਨੂੰ) ਉਹ ਪ੍ਰਭੂ ਆਪ ਹੀ ਬੋਲਣ ਦੀ ਸੱਤਿਆ ਦੇ ਰਿਹਾ ਹੈ। ਅਸਲ ਵਿਚ ਪੂਰੇ ਗੁਰੂ ਨੇ ਹੀ (ਮੈਨੂੰ ਤਾਂ ਹਰ ਥਾਂ) ਉਹ ਇਕ ਪ੍ਰਭੂ ਹੀ ਵਿਖਾ ਦਿਤਾ ਹੈ ।੨।

7. ਹੇ ਭਾਈ ! ਇਸ ਬੇ-ਵਿਸ਼ਵਾਸੇ ਮਨ ਨੂੰ ਪਿਆਰ ਨਾਲ ਇਉਂ ਸੋਝੀ ਦੇਂਦਾ ਰਹੁ ਕਿ, ਹੇ ਮਨ ! ਵੇਖ, ਉਹ ਪ੍ਰਭੂ ਆਪ (ਹਰ ਜੀਵ ਦੇ) ਅੰਦਰ ਹੀ ਅੰਗ ਸੰਗ ਵਸਦਾ ਹੈ ਅਤੇ ਬਾਹਰ ਸਾਰੇ ਜਗਤ ਵਿਚ ਭੀ ਹਰੀ ਪ੍ਰਭੂ ਹਰ ਥਾਂ ਵਸਦਾ ਹੈ, (ਤਾਂ ਫਿਰ ਦਸ) ਹੇ ਮਨ ! ਉਸ (ਸਰਬ ਵਿਆਪਕ) ਪਾਸੋਂ ਕਿਹੜਾ ਲੁਕਾਉ ਕੀਤਾ ਜਾ ਸਕਦਾ ਹੈ, ਉਸ ਪਾਸੋਂ ਕੀ ਚੁਰਾ ਕੇ ਰੱਖਣਾ ਹੈ। (ਭਾਵ ਉਸ ਸਾਈਂ ਜੀ ਤੋਂ ਚੁਰਾ ਕੇ ਤਾਂ ਮਨ ਵਿਚ ਕੁਝ ਭੀ ਨਹੀਂ ਰੱਖ ਸਕੀਦਾ)।

8. (ਇਸ ਲਈ) ਹੇ ਮੇਰੇ ਮਨ ! ਉਸ ਪ੍ਰਭੂ ਦੀ ਸੇਵਾ ਭਗਤੀ ਨਿਰਛਲ ਹੋ ਕੇ ਕਰਨੀ ਚਾਹੀਦੀ ਹੈ, ਤਾਂ ਹੀ (ਉਸ ਪਾਸੋਂ) ਸਾਰੇ ਸੁਖ ਹਾਸਲ ਕਰ ਸਕੀਦੇ ਹਨ ।੩।

9. ਹੇ ਮੇਰੇ ਮਨ ! ਤੂੰ ਇਉਂ ਹੀ ਨਿਸਚਾ ਕਰ ਕਿ, ਜਿਸ ਪ੍ਰਮੇਸ਼ਰ ਜੀ ਦੇ ਵਸ ਵਿਚ ਹਰੇਕ ਚੀਜ਼ ਹੈ, ਉਹ ਸਭਨਾਂ ਨਾਲੋਂ ਵਡਾ ਹੈ, ਸੋ, ਸਾਨੂੰ ਸਦਾ ਹੀ ਉਸ ਦਾ ਧਿਆਨ ਧਰਨਾ ਚਾਹੀਦਾ ਹੈ।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮਨ ! ਉਹ ਪ੍ਰਭੂ ਸਦਾ ਤੇਰੇ ਨਾਲ ਵਸਦਾ ਹੈ, ਉਸੇ ਦਾ ਸਦਾ ਧਿਆਨ ਧਰਿਆ ਕਰ, (ਕਿਉਂਕਿ) ਓਹੀ ਤੈਨੂੰ (ਹਰੇਕ ਦੁਖ ਕਲੇਸ਼ ਤੋਂ) ਬਚਾਉਣ ਵਾਲਾ ਹੈ ।੪।੫।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਹਰ ਜੀਵ ਮਾਤ੍ਰ ਨੂੰ ਇਹ ਸਮਝਾਉਣਾ ਚਾਹੁੰਦੇ ਹਨ ਕਿ, ਉਹ ਹਰੀ ਹਰ ਥਾਂ ਵਿਆਪਕ ਹੈ, ਸਰਬ ਕਲਾਂ ਸਮਰਥ ਹੈ, ਇਸੇ ਲਈ ਉਹ ਹਰ ਥਾਂ ਰਖਿਆ ਕਰਨ ਦੀ ਸਮਰੱਥਾ ਰਖਦਾ ਹੈ, ਇਸ ਲਈ ਸਦਾ ਉਸੇ ਨੂੰ ਧਿਆਉਂਦੇ ਰਹਿਣਾ ਚਾਹੀਦਾ ਹੈ। ਪਰ, ਇਹ ਸੋਝੀ ਆਪਣੇ ਆਪ ਹੀ ਨਹੀਂ ਆਉਂਦੀ, ਇਹ ਪੂਰੇ ਗੁਰਾਂ ਦੁਆਰੇ ਹੀ ਸਮਝ ਆ ਸਕਦੀ ਹੈ।

### ਗੋਂਡ ਮਹਲਾ ੪ ॥

**1. ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ**
**ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥**
**2. ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥**
**3. ਹਮਰੀ ਬੇਦਨ ਹਰਿ ਪ੍ਰਭੁ ਜਾਨੈ**
**ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥**
**4. ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ**
**ਸੋ ਭਾਈ ਸੋ ਮੇਰਾ ਬੀਰ ॥੨॥**
**5. ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ**
**ਲੇ ਸਤਿਗੁਰ ਕੀ ਮਤਿ ਧੀਰ ॥੩॥**
**6. ਜਨ ਨਾਨਕ ਕੀ ਹਰਿ ਆਸ ਪੁਜਾਵਹੁ**
**ਹਰਿ ਦਰਸਨਿ ਸਾਂਤਿ ਸਰੀਰ ॥੪॥੬॥ ਛਕਾ ੧**

**ਪਦ ਅਰਥ** :—ਕਉ—ਨੂੰ, ਵਾਸਤੇ । ਤਪਤੈ—ਤਪ ਰਿਹਾ ਹੈ,ਲੁੱਛ ਰਿਹਾ ਹੈ,ਤੜਫ ਰਿਹਾ ਹੈ।ਤ੍ਰਿਖਾਵੰਤੁ—ਤਿਹਾਇਆ ਮਨੁਖ। ਨੀਰ—ਪਾਣੀ। ੧।

ਮੇਰੈ ਮਨਿ—ਮੇਰੇ ਮਨ ਵਿਚ। ਬੇਦਨ—ਪੀੜਾ। ਅੰਤਰ ਕੀ—ਅੰਦਰ ਦੀ, ਅੰਦਰਲੀ। ਪੀਰ—ਪੀੜਾ ।੧। ਰਹਾਉ।

ਬਾਤ—ਗੱਲ। ਬੀਰ -ਵੀਰ ।੨।

ਸਖੀ—ਹੇ ਸਹੇਲੀਏ ? ਕਹੁ—ਦੱਸ, ਸੁਣ। ਲੇ—ਲੈ ਕੇ। ਧੀਰ—ਕੋਮਲਤਾ ਪੈਦਾ ਕਰਨ ਵਾਲੀ, ਸ਼ਾਂਤੀ ਦੇਣ ਵਾਲੀ ।੩।

ਹਰਿ—ਹੇ ਹਰੀ। ਪੁਜਾਵਹੁ—ਪੂਰੀ ਕਰੋ। ਦਰਸਨਿ—ਦਰਸ਼ਨ ਨਾਲ। ਸਾਂਤਿ ਸਰੀਰ—ਸਰੀਰ ਨੂੰ ਸ਼ਾਂਤੀ, ਹਿਰਦੇ ਨੂੰ ਠੰਡ ।੪।

**ਅਰਥ** :—

**ਪ੍ਰ**:—ਹੇ ਗੁਰੋ ! ਹਰੀ ਦੇ ਦਰਸ਼ਨਾਂ ਦੀ ਤਾਂਘ ਤਾਂ ਬਹੁਤ ਸਾਦਕਾਂ ਦੇ ਮਨਾਂ ਵਿਚ ਹੈ, ਪਰ, ਉਹ ਆਪੋ ਆਪਣੀ ਤਾਂਘ ਨੂੰ ਆਪ ਹੀ ਅਨੁਭਵ ਕਰ ਸਕਦੇ ਹਨ, ਪਰ, ਕਿਉਂ ਜੀ, ਆਪ ਜੀ ਦੇ ਅੰਤਰ ਆਤਮੇਂ ਉਸ ਸਾਈਂ ਜੀ ਦੇ ਦਰਸ਼ਨਾਂ ਦੀ ਕਿਤਨੀ ਕੁ ਤਾਂਘ ਹੈ ?

1. **ਉ**:—ਹੇ ਜੀਵ ਰੂਪ ਸਹੇਲੀਏ ! ਉਸ ਸਾਈਂ ਜੀ ਦੇ ਦਰਸ਼ਨਾਂ ਦੀ ਤਾਂਘ ਨੂੰ ਸਹੀ ਰੂਪ ਵਿਚ ਤਾਂ ਨਹੀਂ ਬਿਆਨਿਆਂ ਜਾ ਸਕਦਾ, ਪਰ, ਇਉਂ ਹੀ ਕਿਹਾ ਜਾ ਸਕਦਾ ਹੈ ਕਿ, ਮੇਰਾ ਮਨ ਉਸ ਹਰੀ ਸਾਈਂ ਜੀ ਦੇ ਦਰਸ਼ਨਾਂ ਵਾਸਤੇ (ਇਉਂ ਹੀ) ਲੁੱਛ ਰਿਹਾ, ਤੜਫ ਰਿਹਾ ਹੈ, ਜਿਵੇਂ ਕਿ ਇਕ ਮਨੁਖ ਤਿਹਾਇਆ ਪਾਣੀ ਤੋਂ ਬਿਨਾ ਤਪ ਰਿਹਾ ਹੁੰਦਾ ਹੈ ।੧।

**ਪ੍ਰ**:—ਸ੍ਰੀ ਜੀਉ ! ਆਪ ਜੀ ਦੇ ਅੰਦਰ ਇਤਨੀ ਤੜਫ ਕਿਉਂ ਹੈ ?

2. **ਉ**:—ਹੇ ਸਹੇਲੀਏ ! ਅਸਲ ਤਾਂ ਕਾਰਨ ਹੈ ਕਿ, ਮੇਰੇ ਅੰਦਰ ਉਸ ਸਾਈਂ ਜੀ ਦਾ ਪਿਆਰ ਜਾਗ ਉਠਿਆ ਹੈ, ਉਹ ਉਸ ਪ੍ਰਮੇਸ਼ਰ ਜੀ ਦਾ ਪਿਆਰ ਮੇਰੇ ਮਨ ਵਿਚ ਤੀਰ ਵਾਂਗੂ ਲਗਾ ਹੋਇਆ ਹੈ ;

**ਪ੍ਰ**:—ਕਿਉਂ ਜੀ ! ਉਸ ਪ੍ਰਭੂ ਦੇ ਪਿਆਰ ਦੀ ਪੀੜਾ ਬਾਰੇ ਕੀ ਤੁਸੀਂ ਸਾਨੂੰ ਸਮਝਾ ਸਕਦੇ ਹੋ ?

3. **ਉ**:—ਹੇ ਸਖੀਏ ! ਉਸ ਪ੍ਰਭੂ ਦੇ ਪਿਆਰ ਦੀ ਜੋ ਪੀੜਾ ਮੇਰੇ ਅੰਦਰ ਪੈਦਾ ਹੋਈ ਹੈ, ਉਸ ਮੇਰੇ ਮਨ ਦੀ ਅੰਦਰਲੀ ਪੀੜਾ ਵੇਦਨ ਹੈ ਉਸ ਨੂੰ ਮੇਰਾ ਹਰੀ ਮੇਰਾ ਪ੍ਰਭੂ ਹੀ ਜਾਣ ਸਕਦਾ ਹੈ ।੧। ਰਹਾਉ ।

4. ਹੇ ਸਹੇਲੀਏ ! ਹੁਣ ਤਾਂ ਜੇ ਕੋਈ ਮਨੁਖ ਮੈਨੂੰ ਮੇਰੇ ਪ੍ਰੀਤਮ ਪ੍ਰਭੂ ਦੀ ਕੋਈ (ਭੀ) (ਆ ਕੇ) ਗਲ ਸੁਣਾਵੇ (ਤਾਂ ਉਹ ਮੈਨੂੰ ਇਉਂ ਲਗਦਾ ਹੈ ਕਿ) ਉਹ ਮਨੁਖ ਮੇਰਾ ਭਰਾ ਹੈ, ਮੇਰਾ ਵੀਰ ਹੈ ।੨।

5. ਹੇ ਸਹੇਲੀਏ ! ਮੈਂ ਤਾਂ ਉਸ ਵੀਰ ਨੂੰ ਇਉਂ ਹੀ ਜੋਦੜੀਆਂ ਕਰਦਾ ਰਹਿੰਦਾ ਹਾਂ ਕਿ, ਹੇ ਵੀਰ ਜੀ ! ਗੁਰੂ ਦੀ ਸ਼ਾਂਤੀ ਦੇਣ ਵਾਲੀ ਮਤਿ ਲੈ ਕੇ ਮੈਨੂੰ ਭੀ ਮਿਲਿਆ ਕਰ ਤੇ ਮੈਨੂੰ ਪਿਆਰੇ ਪ੍ਰਭੂ ਦੀ ਸਿਫ਼ਤਿ ਸਲਾਹ ਸੁਣਾਇਆ ਕਰ ।੩।

**ਪ੍ਰ**:—ਕਿਉਂ, ਸ੍ਰੀ ਜੀਉ ! ਆਖਰ ਤੁਹਾਡੀ ਅੰਤਰ ਆਤਮੇਂ ਦੀ ਵਡੀ ਆਸ ਕੀ ਹੈ ?

6. **ਉ**:—ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! (ਆਪਣੇ) ਦਾਸ ਦੀ ਤਾਂ (ਕੇਵਲ ਦਰਸ਼ਨਾਂ ਦੀ) ਹੀ ਆਸ ਪੂਰੀ ਕਰ, ਹੇ ਹਰੀ ! ਤੇਰੇ ਦਰਸ਼ਨ ਨਾਲ (ਹੀ) ਮੇਰੇ ਹਿਰਦੇ ਨੂੰ ਠੰਡ ਪੈਂਦੀ ਹੈ ।੪।੬। ਛਕਾ ।

ਛਕਾ—ਛੱਕਾ, ਛੇ ਸ਼ਬਦਾਂ ਦਾ ਸੰਗ੍ਰਹਿ ।

**ਭਾਵਾਰਥ** :—ਜਗਤ ਵਿਚ ਹਰ ਪ੍ਰਾਣੀ ਦੇ ਅੰਤਰ ਆਤਮੇਂ ਭਿੰਨ ਭਿੰਨ ਮਾਇਕੀ ਪਦਾਰਥਾਂ ਦੀ ਖਿੱਚ ਬਣੀ ਰਹਿੰਦੀ ਹੈ, ਪਰ ਉਹ ਖਿੱਚ ਮਨ ਨੂੰ ਹਰ ਵੇਲੇ ਤਪਾਉਂਦੇ ਰਹਿਣ ਦਾ ਕਾਰਨ ਬਣੀ ਰਹਿੰਦੀ ਹੈ, ਪਰ ਇਕ ਤੜਫ ਹਰੀ ਦੇ ਦਰਸ਼ਨਾਂ ਦੀ ਹੈ, ਜਿਸ ਨੂੰ ਬਿਆਨਿਆ ਨਹੀਂ ਜਾ ਸਕਦਾ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ । ਇਹੋ ਇਕ ਤਪਸ਼ ਹੈ, ਜੋ ਮਨ ਨੂੰ ਤ੍ਰਿਸ਼ਨਾਂ ਦੀ ਤਪਸ਼ ਤੋਂ ਸਦਾ ਲਈ ਠੰਡ ਪੁਚਾ ਸਕਦੀ ਹੈ ।

## ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧

### ੧ ਓ ਸਤਿਗੁਰ ਪ੍ਰਸਾਦਿ ॥

1. **ਸਭੁ ਕਰਤਾ ਸਭੁ ਭੁਗਤਾ ॥੧॥ ਰਹਾਉ ॥**
2. **ਸੁਨਤੋ ਕਰਤਾ ਪੇਖਤ ਕਰਤਾ ॥**
3. **ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥**
4. **ਓਪਤਿ ਕਰਤਾ ਪਰਲਉ ਕਰਤਾ ॥**
5. **ਬਿਆਪਤ ਕਰਤਾ ਅਲਿਪਤੋ ਕਰਤਾ ॥੧॥**
6. **ਬਕਤੋ ਕਰਤਾ ਬੂਝਤ ਕਰਤਾ ॥**
7. **ਆਵਤੁ ਕਰਤਾ ਜਾਤੁ ਭੀ ਕਰਤਾ ॥**
8. **ਨਿਰਗੁਨ ਕਰਤਾ ਸਰਗੁਨ ਕਰਤਾ ॥**
9. **ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ ॥੨॥੧॥**

ਨੋਟ :—ਸਿਰਲੇਖ ਭਾਵੇਂ ਚਉਪਦੇ ਹੈ, ਪਰ ਪਹਿਲਾ ਇਹ ਸ਼ਬਦ 'ਦੁਪਦਾ' ਹੈ ।

**ਪਦ ਅਰਥ** :-ਸਭੁ—ਹਰੇਕ ਚੀਜ਼ । ਕਰਤਾ—ਪੈਦਾ ਕਰਨ ਵਾਲਾ । ਭੁਗਤਾ—ਭੋਗਣ ਵਾਲਾ ।੧। ਰਹਾਉ ।

ਪੇਖਤ-ਵੇਖਣ ਵਾਲਾ । ਅਦ੍ਰਿਸਟੋ—ਨਾ ਦਿਸਦਾ ਜਗਤ । ਦ੍ਰਿਸਟੋ—ਦਿਸਦਾ ਜਗਤ । ਓਪਤਿ—ਉਤਪਤੀ, ਪੈਦਾਇਸ਼ । ਪਰਲਉ—ਨਾਸ । ਬਿਆਪਤ—ਵਿਆਪਕ । ਅਲਿਪਤੋ—ਨਿਰਲੇਪ ।੧।

ਬਕਤੋ—ਬੋਲਣ ਵਾਲਾ । ਆਵਤੁ—ਜੰਮਦਾ । ਜਾਤੁ—ਜਾਂਦਾ (ਇਹ ਸਰੀਰ ਛੱਡ ਕੇ) । ਨਿਰਗੁਨ—ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ । ਸਰਗੁਨ—ਤਿੰਨਾਂ ਗੁਣਾਂ ਸਮੇਤ । ਪ੍ਰਸਾਦਿ—ਕ੍ਰਿਪਾ ਨਾਲ । ਸਮਦ੍ਰਿਸਟਾ-ਸਭਨਾਂ ਵਿਚ ਇਕ ਪ੍ਰਭੂ ਨੂੰ ਵੇਖਣ ਦੀ ਸੂਝ ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਆਪ ਉਸ ਪ੍ਰਮੇਸ਼ਰ ਦਾ ਖਾਸ ਰੂਪ ਦਸਣ ਦੀ ਕ੍ਰਿਪਾ ਕਰੋ, ਕਿਹੋ ਜਿਹਾ ਹੈ ?

1. **ਉ**:—ਹੇ ਭਾਈ ! ਅਸਲ ਵਿਚ ਉਸ ਪ੍ਰਭੂ ਜੀ ਦਾ ਕੋਈ ਖਾਸ ਇਕ ਰੂਪ ਨਹੀਂ ਹੈ, ਪਰ ਇਉਂ ਜਾਣੋ ਕਿ, ਉਹ ਪ੍ਰਮਾਤਮਾਂ ਹੀ ਹਰੇਕ ਚੀਜ਼ ਪੈਦਾ ਕਰਨ ਵਾਲਾ ਹੈ ।

ਅਤੇ ਸਭ ਵਿਚ ਵਿਆਪਕ ਹੋ ਕੇ ਉਹੀ ਹਰੇਕ ਚੀਜ਼ ਨੂੰ ਭੋਗਣ ਵਾਲਾ ਹੈ ।੧। ਰਹਾਉ ।

2. ਹਰੇਕ ਚੀਜ਼ ਵਿਚ ਵਿਆਪਕ ਹੋ ਕੇ, ਉਹ ਪ੍ਰਭੂ ਹੀ ਸੁਣਨ ਵਾਲਾ ਹੈ ਅਤੇ ਪ੍ਰਮਾਤਮਾਂ ਹੀ ਵੇਖਣ ਵਾਲਾ ਹੈ।
3. ਹੇ ਭਾਈ! ਜੋ ਕੁਝ ਦਿਸ ਰਿਹਾ ਹੈ, ਇਹ ਭੀ ਪ੍ਰਭੂ (ਦਾ ਹੀ ਰੂਪ) ਹੈ ਅਤੇ ਜੋ ਅਨਦਿਸਦਾ ਜਗਤ ਹੈ, ਉਹ ਭੀ ਪ੍ਰਮਾਤਮਾਂ (ਦਾ ਹੀ ਰੂਪ) ਹੈ।
4. ਹੇ ਭਾਈ! ਸਾਰੇ ਜਗਤ ਦੀ ਪੈਦਾਇਸ਼ (ਕਰਨ ਵਾਲਾ ਭੀ) ਪ੍ਰਭੂ ਹੀ ਹੈ ਅਤੇ (ਸਭ ਦਾ) ਨਾਸ (ਕਰਨ ਵਾਲਾ ਭੀ) ਉਹੀ ਪ੍ਰਮੇਸ਼ਰ ਹੈ।
5. ਸਾਰਿਆਂ ਵਿਚ ਵਿਆਪਕ ਭੀ ਪ੍ਰਭੂ ਹੀ ਹੈ, (ਅਤੇ ਵਿਆਪਕ ਹੁੰਦਿਆਂ) ਨਿਰਲੇਪ ਭੀ ਪ੍ਰਭੂ ਹੀ ਹੈ।੧।
6. ਹਰੇਕ ਵਿਚ ਪ੍ਰਭੂ ਹੀ ਬੋਲਣ ਵਾਲਾ ਹੈ, ਅਤੇ ਪ੍ਰਭੂ ਹੀ ਸਮਝਣ ਵਾਲਾ ਹੈ।
7. ਜਗਤ ਵਿਚ ਆਉਂਦਾ ਭੀ ਉਹੀ ਹੈ, ਇਥੋਂ ਜਾਣ ਵਾਲਾ ਭੀ ਉਹੀ ਪ੍ਰਭੂ ਹੈ।
8. ਪ੍ਰਭੂ ਮਾਇਆ ਦੇ ਤਿੰਨ ਗੁਣਾਂ ਤੋਂ ਪਰੇ ਭੀ ਹੈ, ਤਿੰਨਾਂ ਗੁਣਾਂ ਦੇ ਸਮੇਤ ਭੀ ਹੈ।

ਪ੍ਰ:—ਸ੍ਰੀ ਜੀਉ! ਜੇ ਸਾਰਿਆਂ ਵਿਚ ਸਰਵ ਰੂਪ ਓਹੀ ਹੈ, ਤਾਂ ਉਹ ਹਰ ਥਾਂ ਸਾਰਿਆਂ ਨੂੰ ਹੀ ਕਿਉਂ ਨਹੀਂ ਦਿਸਦਾ?

9. ਉ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ! ਸਾਰਿਆਂ ਵਿਚ ਉਸੇ ਇਕੋ ਪ੍ਰਭੂ ਨੂੰ ਵੇਖਣ ਦੀ ਇਹ ਸੋਝੀ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ।੨।੧।

**ਭਾਵਾਰਥ**:—ਉਸ ਹਰੀ ਪ੍ਰਮੇਸ਼ਰ ਵਿਚ ਗੁਣ ਤਾਂ ਅਨੰਤ ਹੀ ਹਨ, ਪਰ ਉਨ੍ਹਾਂ ਬੇਅੰਤ ਗੁਣਾਂ ਵਿਚੋਂ ਹਜ਼ੂਰ ਉਸ ਸਾਈਂ ਜੀ ਦੇ ਇਸ ਸ਼ਬਦ ਵਿਚ ੧੬ ਸੋਲ੍ਹਾਂ ਗੁਣ ਅੰਕਤ ਕਰਦੇ ਹਨ ਅਤੇ ਹਰ ਜੀਵ ਮਾਤ੍ਰ ਲਈ ਇਹ ਪ੍ਰੇਰਨਾ ਕਰਦੇ ਹਨ ਕਿ ਹਰ ਵਕਤ ਉਸ ਗੁਣਾਂ ਦੇ ਭੰਡਾਰ ਪ੍ਰਮੇਸ਼ਰਜੀ ਨੂੰ ਹਰ ਸਮੇਂ ਹੀ ਯਾਦ ਰਖਣਾ ਚਾਹੀਦਾ ਹੈ।

**ਗੋਂਡ ਮਹਲਾ ੫ ॥**

**1. ਫਾਕਿਓ ਮੀਨ ਕਪਿਕ ਕੀ ਨਿਆਈ**
**ਤੂ ਉਰਝਿ ਰਹਿਓ ਕੁਸੰਭਾਇਲੇ ॥**
**2. ਪਗ ਧਾਰਹਿ ਸਾਸੁ ਲੇਖੈ ਲੈ**
**ਤਉ ਉਧਰਹਿ ਹਰਿ ਗੁਣ ਗਾਇਲੇ ॥੧॥**
**3. ਮਨ ਸਮਝੁ ਛੋਡਿ ਆਵਾਇਲੇ ॥**
**4. ਅਪਨੇ ਰਹਨ ਕਉ ਠਉਰੁ ਨ ਪਾਵਹਿ**
**ਕਾਏ ਪਰ ਕੈ ਜਾਇਲੇ ॥੧॥ ਰਹਾਉ ॥**
**5. ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ**
**ਤੂ ਲਾਗਿ ਪਰਿਓ ਕੁਟੰਬਾਇਲੇ ॥**
**6. ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ**
**ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥**
**7. ਜੈਸੇ ਮੀਨੁ ਰਸਨ ਸਾਦਿ ਬਿਨਸਿਓ**
**ਓਹੁ ਮੂਠੌ ਮੂੜ ਲੋਭਾਇਲੇ ॥**
**8. ਤੂ ਹੋਆ ਪੰਚ ਵਾਸਿ ਵੈਰੀ ਕੈ**
**ਛੂਟਹਿ ਪਰੁ ਸਰਨਾਇਲੇ ॥੩॥**
**9. ਹੋਹੁ ਕ੍ਰਿਪਾਲ ਦੀਨ ਦੁਖ ਭੰਜਨ**
**ਸਭਿ ਤੁਮ੍ਰੇ ਜੀਅ ਜੰਤਾਇਲੇ ॥**
**10. ਪਾਵਉ ਦਾਨੁ ਸਦਾ ਦਰਸੁ ਪੇਖਾ**
**ਮਿਲੁ ਨਾਨਕ ਦਾਸ ਦਸਾਇਲੇ ॥੪॥੨॥**

**ਪਦ ਅਰਥ**:—ਫਾਕਿਓ—ਫਸਿਆ ਹੋਇਆ। ਮੀਨ ਕੀ ਨਿਆਈ—ਮੱਛੀ ਵਾਂਗ। ਕਪਿਕ ਕੀ ਨਿਆਈ—ਬਾਂਦਰ ਵਾਂਗ। ਕੀ ਨਿਆਈ—ਵਾਂਗ। ਉਰਝਿ ਰਹਿਓ—ਉਲਝਿਆ ਹੋਇਆ ਹੈ। ਕੁਸੰਭਾਇਲੇ—ਕੁਸੁੰਭੇ (ਵਾਂਗ ਛੇਤੀ ਸਾਥ ਛਡ ਜਾਣ ਵਾਲੀ ਮਾਇਆ ਵਿਚ)। ਪਗ ਧਾਰਹਿ—ਜਿਹੜੇ ਭੀ ਤੂੰ ਪੈਰ ਧਰਦਾ ਹੈਂ। ਸਾਸੁ ਲੈ—ਹਰੇਕ ਸਾਹ ਜੋ ਤੂੰ ਲੈ ਰਿਹਾ ਹੈਂ। ਲੇਖੈ—(ਧਰਮ ਰਾਜ ਦੇ) ਲੇਖੇ ਵਿਚ ਹੈ। ਤਉ—ਤਦੋਂ। ਉਧਰਹਿ—ਤੂੰ ਬਚੇਂਗਾ।੧।

ਮਨ—ਹੇ ਮਨ। ਸਮਝੁ—ਹੋਸ਼ ਕਰ। ਆਵਾਇਲੇ—ਅਵੈੜਾ-ਪਨ। ਠਉਰੁ—(ਪੱਕਾ) ਟਿਕਾਣਾ। ਕਾਇ—ਕਿਉਂ? ਪਰ ਕੈ—ਪਰਾਏ ਘਰ ਦੇ ਵਿਚ, ਕਿਸੇ ਹੋਰ ਦੇ ਧਨ ਵਲ।੧। ਰਹਾਉ।

ਮੈਗਲੁ—ਹਾਥੀ। ਰਸਿ—ਰਸ ਵਿਚ। ਇੰਦ੍ਰੀ ਰਸਿ—ਕਾਮ ਵਾਸ਼ਨਾਂ ਵਿਚ। ਪੰਖੀ-ਪੰਛੀ। ਇਕਤ੍ਰ ਹੋਇ—ਇਕੱਠੇ ਹੋ ਕੇ। ਬਿਛਰੈ—(ਹਰੇਕ ਪੰਛੀ) ਵਿਛੜ ਜਾਂਦਾ ਹੈ। ਥਿਰੁ—ਅਡੋਲ ਆਤਮਕ ਜੀਵਨ ਵਾਲਾ।੨।

ਮੀਨੁ—ਮੱਛ। ਸਾਦਿ-ਹੁਆਦ ਵਿਚ। ਰਸਨ—ਜੀਭ। ਓਹੁ ਮੂੜੁ—ਉਹ ਮੂਰਖ (ਮੱਛ)। ਪੰਚ ਵਾਸਿ—(ਕਾਂਮਾਦਿਕ) ਪੰਜਾਂ ਦੇ ਵਸ ਵਿਚ। ਪੰਚ ਵੈਰੀ ਕੈ ਵਾਸਿ—ਪੰਜ ਵੈਰੀਆਂ ਦੇ ਵੱਸ ਵਿਚ। ਪਰੁ—ਪਉ।੩।

ਦੀਨ ਦੁਖ ਭੰਜਨ—ਹੇ ਦੀਨਾਂ ਦੇ ਦੁਖ ਨਾਸ ਕਰਨੇ ਵਾਲੇ। ਸਭਿ—ਸਾਰੇ। ਪਾਵਉ—ਪਾਵਉਂ, ਮੈਂ ਪ੍ਰਾਪਤ ਕਰਾਂ। ਦਾਨੁ—ਖੈਰ। ਪੇਖਾ—ਪੇਖਾਂ, ਮੈਂ ਵੇਖਾਂ। ਮਿਲੁ ਨਾਨਕ—ਨਾਨਕ ਨੂੰ ਮਿਲ।੪।

**ਅਰਥ**:—

ਪ੍ਰ:—ਗੁਰਦੇਵ ਜੀਉ! ਇਸ ਅਵੈੜੇ ਅਮੋੜ ਮਨ ਨੂੰ ਮਾਇਆ ਦੇ ਮੋਹ ਵਲੋਂ ਰੋਕਣ ਲਈ ਕੋਈ ਉਪਦੇਸ਼ ਬਖਸ਼ੋ, ਤਾਂ ਕਿ ਮੇਰਾ ਉਧਾਰ ਹੋ ਸਕੇ?

1. ਉ:—ਹੇ ਭਾਈ! ਇਸ ਮਨ ਨੂੰ ਡਾਟ ਕੇ ਇਉਂ ਸਮਝਾਇਆ ਕਰ ਕਿ, ਹੇ ਮੇਰੇ ਮਨ! ਤੂੰ ਕਸੁੰਭੇ ਦੇ ਰੰਗ ਵਾਂਗ ਜੋ ਮਾਇਆ ਦਾ ਮੋਹ ਨਾਸਵਾਨ ਹੈ, ਇਸੇ ਵਿਚ ਹੀ ਤੂੰ ਇਸ ਤਰ੍ਹਾਂ ਉਲਝਿਆ ਰਹਿੰਦਾ ਹੈਂ, ਜਿਵੇਂ ਕਿ, (ਜੀਭ

ਦੇ ਸੁਆਦ ਦੇ ਕਾਰਨ) ਮੱਛੀ, (ਅਤੇ ਛੋਲਿਆਂ ਦੀ ਮੁੱਠ ਵਾਸਤੇ) ਬਾਂਦਰ (ਫਸ ਜਾਂਦਾ ਹੈ)।

2. ਪਰ, ਹੇ ਮਨਾਂ ! ਤੂੰ ਇਹ ਯਾਦ ਰਖ ਕਿ, ਮਾਇਆ ਦੇ ਮੋਹ ਵਿਚ ਫਸ ਕੇ ਜਿਤਨੇ ਭੀ ਤੂੰ ਕਦਮ ਧਰਦਾ ਹੈਂ, ਜੇਹੜਾ ਭੀ ਤੂੰ ਸਾਹ ਲੈਂਦਾ ਹੈਂ, (ਉਹ ਸਭੋ ਕੁਝ ਉਸ ਧਰਮ-ਰਾਜ ਦੇ) ਲੇਖੇ ਵਿਚ, ਹਿਸਾਬ ਕਿਤਾਬ ਵਿਚ ਲਿਖਿਆ ਜਾ ਰਿਹਾ ਹੈ ।੧।

3. ਇਸ ਲਈ, ਹੇ ਮਨਾ ! ਤੂੰ ਹੋਸ਼ ਕਰ, (ਅਤੇ) ਅਵੈੜਾ ਪਨ ਛਡ ਦੇ (ਮਾਇਆ ਦੇ ਮੋਹ ਵਿਚ ਤੂੰ ਇਹ ਅਮੋਲਕ ਜੀਵਨ ਅਜਾਈਂ ਨਾ ਗਵਾ)।

4. ਹੇ ਮਨਾ ! ਤੂੰ ਨਿਸਚਾ ਕਰ ਲੈ ਕਿ, ਤੈਨੂੰ ਆਪਣੇ ਰਹਿਣ ਵਾਸਤੇ (ਇਥੇ) ਪੱਕਾ ਟਿਕਾਣਾ (ਤਾਂ) ਨਹੀਂ ਮਿਲ ਸਕਦਾ, (ਤਾਂ) ਫਿਰ ਤੂੰ ਹੋਰਨਾਂ ਦੇ ਧਨ ਪਦਾਰਥਾਂ ਵਲ ਕਿਉਂ ਜਾਂਦਾ ਹੈਂ (ਭਾਵ ਪਰਾਏ ਧਨ ਤੇ ਕਬਜ਼ਾ ਕਰਨ ਲਈ ਕਿਉਂ ਧਾਵੇ ਕਰਦਾ ਹੈਂ, ਜਦ ਕਿ ਤੂੰ ਇਸ ਦੁਨੀਆਂ ਵਿਚ ਹਮੇਸ਼ਾਂ ਰਹਿਣਾ ਹੀ ਨਹੀਂ) ।੧। ਰਹਾਉ ।

5. ਹੇ ਭੋਲੇ ਮਨਾ ਵੇਖ ! ਜਿਵੇਂ ਹਾਥੀ ਨੂੰ ਕਾਮ ਵਾਸ਼ਨਾ ਨੇ ਪ੍ਰੇਰ ਰਖਿਆ ਹੁੰਦਾ ਹੈ, (ਤੇ ਉਹ ਵਿਚਾਰਾ ਪਰਾਈ ਕੈਦ ਵਿਚ ਫਸ ਜਾਂਦਾ ਹੈ ਤਿਵੇਂ) ਤੂੰ (ਭੀ) ਪ੍ਰਵਾਰ ਦੇ ਮੋਹ ਵਿਚ ਫਸਿਆ ਪਿਆ ਹੈਂ। (ਇਸੇ ਮੋਹ ਦੇ ਕਾਰਨ ਤੂੰ ਦਿਨੇ ਰਾਤ ਦੁੱਖ ਸਹਾਰਦਾ ਹੈਂ)।

6. ਪਰ, ਹੇ ਭੋਲੇ ਮਨਾ ! ਤੂੰ ਇਹ ਚੇਤੇ ਹੀ ਨਹੀਂ ਰਖਦਾ ਕਿ, ਜਿਵੇਂ ਅਨੇਕਾਂ ਪੰਛੀ ਕਿਸੇ ਰੁੱਖ ਉਤੇ ਰਾਤ ਕੱਟਣ ਲਈ (ਇਕੱਠੇ ਹੋ ਜਾਂਦੇ ਹਨ, ਦਿਨ ਚੜ੍ਹਨ ਤੇ) ਫਿਰ ਹਰੇਕ ਪੰਛੀ ਵਿਛੜ ਜਾਂਦਾ ਹੈ। (ਤਿਵੇਂ ਹੀ, ਹੇ ਭੋਲਿਆ ! ਇਸ ਪ੍ਰਵਾਰ ਦਾ ਭੀ ਹਰੇਕ ਜੀਵ ਵਿਛੜ ਜਾਣਾ ਹੈ) ਇਸ ਲਈ ਤੂੰ ਸਾਧ ਸੰਗਤ ਵਿਚ ਟਿਕ ਕੇ ਪ੍ਰਮੇਸ਼ਰ ਜੀ ਦਾ ਧਿਆਨ ਧਰਿਆ ਕਰ, ਬੱਸ ! ਇਹੋ ਹੀ ਇਕ ਅਟੱਲ ਆਤਮਕ ਟਿਕਾਣਾ ਹੈ ।੨।

7. ਹੇ ਮਨਾ ! ਹੋਰ ਵੇਖ, ਜਿਵੇਂ ਕਿ, ਮੱਛ ਜੀਭ ਦੇ ਸੁਆਦ ਕਾਰਨ ਨਾਸ ਹੋ ਜਾਂਦਾ ਹੈ, ਉਹ ਮੂਰਖ ਲੋਭ ਦੇ ਕਾਰਨ ਲੁਟਿਆ ਜਾਂਦਾ ਹੈ।

8. ਤਿਵੇਂ ਤੂੰ ਭੀ, ਹੇ ਮਨਾ ! (ਕਾਮਾਦਿਕ) ਪੰਜ ਵੈਰੀਆਂ ਦੇ ਵਸ ਵਿਚ ਪਿਆ ਹੋਇਆ ਹੈਂ, ਹੇ ਮਨਾ ! ਜੇ ਤੂੰ (ਇਨ੍ਹਾਂ ਵੈਰੀਆਂ ਦੇ ਪੰਜੇ ਵਿਚੋਂ) ਨਿਕਲਣਾ, ਛੁੱਟਣਾ ਚਾਹੁੰਦਾ ਹੈਂ, ਤਾਂ ਤੂੰ ਪ੍ਰਭੂ ਜੀ ਦੀ ਸ਼ਰਨ ਵਿਚ ਪੈ ਜਾ (ਇਉਂ ਹੀ ਤੇਰਾ ਛੁੱਟਕਾਰਾ ਹੋ ਸਕੇਗਾ)।

**ਪ੍ਰ**:-ਸ੍ਰੀ ਜੀਉ ! ਪ੍ਰਭੂ ਜੀ ਦੀ ਸਰਨ ਵਿਚ ਰਹਿ ਕੇ ਸਾਧਨ ਕੀ ਕਰਨਾ ਪਵੇਗਾ ?

9. **ਉ**:-ਹੇ ਭਾਈ ! ਸਭ ਤੋਂ ਵਡਾ ਸਾਧਨ ਤਾਂ ਕੇਵਲ ਇਕ ਅਰਦਾਸ ਹੀ ਹੈ, ਜੋ ਸਦਾ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਦੀਨਾਂ ਦੇ ਦੁਖ ਨਾਸ ਕਰਨ ਵਾਲੇ ! (ਅਸਾਂ ਜੀਵਾਂ ਉਤੇ ਦਇਆਵਾਨ ਹੋਵੋ, (ਕਿਉਂਕਿ) ਇਹ ਸਾਰੇ ਜੀਅ ਜੰਤ ਤੇਰੇ ਹੀ (ਪੈਦਾ ਕੀਤੇ ਹੋਏ) ਹਨ।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਮੈਂ ਤੇਰੇ ਦਾਸਾਂ ਦਾ ਦਾਸ ਹਾਂ ਮੈਨੂੰ ਮਿਲਨਾ ਕਰ, ਮੈਂ ਸਦਾ ਤੇਰੇ ਦਰਸ਼ਨ ਕਰਦਾ ਰਹਾਂ, ਮੇਹਰ ਕਰ, ਬੱਸ ! ਮੈਂ ਏਹੀ ਖੈਰ ਹਾਸਲ ਕਰਨਾ ਚਾਹੁੰਦਾ ਹਾਂ ।੪।੨।

**ਭਾਵਾਰਥ** :-ਇਹ ਮਨੁਖ ਮਾਇਕੀ ਰਸਾਂ ਵਿਚ ਮੱਛੀ ਤੇ ਬਾਂਦਰ ਵਾਂਗੂ ਉਲਝ ਕੇ ਆਪਣਾ ਅਮੋਲਕ ਜੀਵਨ ਬੇਅਰਥ ਗਵਾ ਲੈਂਦਾ ਹੈ, ਪਰ ਇਸ ਦਾ ਬਚਾਉ ਕੇਵਲ ਹਰੀ ਦੀ ਸਰਣ ਪ੍ਰਾਪਤ ਕਰਨ ਨਾਲ ਹੀ ਹੋ ਸਕਦਾ ਹੈ, ਇਸ ਲਈ ਹਰ ਮਨੁਖ ਮਾਤ੍ਰ ਲਈ ਹਰੀ ਦੀ ਸਰਣ ਵਿਚ ਰਹਿਣ ਦੀ ਪ੍ਰੇਰਨਾ ਸਤਿਗੁਰੂ ਜੀ ਇਸ ਸ਼ਬਦ ਵਿਚ ਕਰ ਰਹੇ ਹਨ।

## ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨

**੧ ੴ ਸਤਿਗੁਰ ਪ੍ਰਸਾਦਿ ॥**

1. **ਜੀਅ ਪ੍ਰਾਨ ਕੀਏ ਜਿਨਿ ਸਾਜਿ ॥**
2. **ਮਾਟੀ ਮਹਿ ਜੋਤਿ ਰਖੀ ਨਿਵਾਜਿ ॥**
3. **ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥**
4. **ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥੧॥**
5. **ਪਾਰਬ੍ਰਹਮ ਕੀ ਲਾਗਉ ਸੇਵ ॥**
6. **ਗੁਰ ਤੇ ਸੁਝੈ ਨਿਰੰਜਨ ਦੇਵ ॥੧॥ ਰਹਾਉ ॥**
7. **ਜਿਨਿ ਕੀਏ ਰੰਗ ਅਨਿਕ ਪਰਕਾਰ ॥**
8. **ਓਪਤਿ ਪਰਲਉ ਨਿਮਖ ਮਝਾਰ ॥**
9. **ਜਾਕੀ ਗਤਿ ਮਿਤਿ ਕਹੀ ਨ ਜਾਇ ॥**
10. **ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥੨॥**
11. **ਆਇ ਨ ਜਾਵੈ ਨਿਹਚਲੁ ਧਨੀ ॥**
12. **ਬੇਅੰਤ ਗੁਨਾ ਤਾਕੇ ਕੇਤਕ ਗਨੀ ।**
13. **ਲਾਲ ਨਾਮ ਜਾਕੈ ਭਰੇ ਭੰਡਾਰ ॥**
14. **ਸਗਲ ਘਟਾ ਦੇਵੈ ਆਧਾਰ ॥੩॥**
15. **ਸਤਿਪੁਰਖੁ ਜਾਕੋ ਹੈ ਨਾਉ ॥**
16. **ਮਿਟਹਿ ਕੋਟਿ ਅਘ ਨਿਮਖ ਜਸੁ ਗਾਉ ॥**
17. **ਬਾਲ ਸਖਾਈ ਭਗਤਨ ਕੋ ਮੀਤ ॥**
18. **ਪ੍ਰਾਨ ਅਧਾਰ ਨਾਨਕ ਹਿਤ ਚੀਤ ॥੪॥੧॥੩॥**

**ਪਦ ਅਰਥ** :-ਜੀਅ ਪ੍ਰਾਨ-ਜੀਵਾਂ ਦੀਆਂ ਜਿੰਦਾਂ। ਜਿਨਿ-ਜਿਸ (ਪ੍ਰਭੂ) ਨੇ। ਸਾਜਿ-ਸਾਜ ਕੇ, ਪੈਦਾ ਕਰ ਕੇ। ਮਾਟੀ ਮਹਿ-ਸਰੀਰ ਵਿਚ। ਨਿਵਾਜਿ-ਨਿਵਾਜ ਕੇ, ਨਿਵਾਜਸ਼ ਕਰ ਕੇ, ਮੇਹਰ ਕਰ ਕੇ। ਕਉ-ਵਾਸਤੇ। ਸਭੁ ਕਿਛੁ-

ਹਰੇਕ ਚੀਜ। ਭੋਗਾਇ—ਛਕਾਂਦਾ ਹੈ। ਤਜਿ—ਤਿਆਗ ਕੇ। ਮੂੜੇ—ਹੇ ਮੂਰਖ। ਕਤ—ਕਿਥੇ? । ਜਾਇ—ਜਾਂਦਾ ਹੈ (ਤੇਰਾ ਮਨ) ।੧।

ਲਾਗਉ—ਲਾਗਉਂ, ਮੈਂ ਲਗਦਾ ਹਾਂ, ਮੈਂ ਲਗਣਾ ਚਾਹੁੰਦਾ ਹਾਂ। ਸੇਵ—ਸੇਵਾ ਭਗਤੀ। ਗੁਰ ਤੇ—ਗੁਰੂ ਤੋਂ। ਨਿਰੰਜਨ ਦੇਵ ਉਹ ਪ੍ਰਕਾਸ਼ ਰੂਪ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ।੧। ਰਹਾਉ।

ਕੀਏ—ਬਣਾਏ। ਪ੍ਰਕਾਰ ਕਿਸਮ। ਓਪਤਿ—ਉਤਪਤੀ। ਪਰਲਉ—ਨਾਸ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਮਝਾਰ—ਵਿਚ। ਗਤਿ—ਆਤਮਿਕ ਅਵਸਥਾ। ਮਿਤਿ—ਮਾਪ। ਗਤਿ ਮਿਤਿ—ਕਿਹੋ ਜਿਹਾ ਹੈ ਅਤੇ ਕੇਡਾ ਵੱਡਾ ਹੈ, ਇਹ ਗੱਲ। ਜਾ ਕੀ—ਜਿਸ (ਪ੍ਰਭੂ) ਦੀ। ਮਨ—ਹੇ ਮਨ ।੨।

ਆਇ ਨ—ਜੰਮਦਾ ਨਹੀਂ। (ਨ) ਜਾਵੈ - ਨਹੀਂ ਮਰਦਾ। ਨਿਹਚਲੁ—ਸਦਾ ਅਟੱਲ। ਧਨੀ—ਮਾਲਕ ਪ੍ਰਭੂ। ਕੇਤਕ—ਕਿਤਨੇ ਕੁ ?। ਗਨੀ—ਗਨੀਂ, ਮੈਂ ਗਿਣਾਂ। ਜਾ ਕੈ—ਜਿਸਦੇ ਘਰ ਵਿਚ। ਭੰਡਾਰ—ਖਜ਼ਾਨੇ! ਸਗਲ—ਸਾਰੇ। ਘਟਾ—ਘਟਾਂ, ਸਰੀਰਾਂ ਨੂੰ। ਆਧਾਰ—ਆਸਰਾ ।੩।

ਸਤਿ ਪੁਰਖੁ—ਸਦਾ ਥਿਰ ਸਰਵ ਵਿਆਪਕ। ਜਾ ਕੋ—ਜਿਸ ਦਾ। ਕੋਟਿ—ਕ੍ਰੋੜਾਂ। ਅਘ—ਪਾਪ। ਜਸੁ-ਸਿਫਤਿ ਸਲਾਹ ਦਾ ਗੀਤ। ਗਾਉ—ਗਾਇਆ ਕਰ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਨਿਮਖ ਨਿਮਖ—ਹਰ ਵੇਲੇ। ਬਾਲ ਸਖਾਈ-ਮੁੱਢ ਦਾ ਸਾਥੀ। ਕੋ—ਦਾ। ਪ੍ਰਾਨ ਅਧਾਰ-ਜਿੰਦ ਦਾ ਸਹਾਰਾ। ਹਿਤ ਚੀਤ—ਆਪਣੇ ਚਿਤ ਵਿਚ ਉਸ ਦਾ ਪਿਆਰ ਪੈਦਾ ਕਰ ।੪।

**ਅਰਥ :—**

**ਪ੍ਰ**:—ਸ੍ਰੀ ਜੀਉ! ਮੈਂ ਕਿਸੇ ਦੀ ਯਾਦ ਵਿਚ ਜੁੜਨਾ ਤਾਂ ਚਾਹੁੰਦਾ ਹਾਂ, ਪਰ ਮੇਰਾ ਮਨ ਹਰ ਵਕਤ ਇਸੇ ਹੀ ਭਟਕਣਾ ਵਿਚ ਭਟਕਦਾ ਰਹਿੰਦਾ ਹੈ ਕਿ, ਮੈਂ ਕਿਸੇ ਦੇਵੀ ਦੇਵਤੇ ਦੀ ਯਾਦ ਵਿਚ ਜੁੜਾਂ ਜਾਂ ਕਿ ਰੱਬੀ ਯਾਦ ਵਿਚ। ਸੋ, ਆਪ ਜੀ ਦਸੋ ਕਿ ਮੇਰੇ ਲਈ ਕੇਹੜਾ ਮਾਰਗ ਅਪਨਾਉਣਾ ਚਾਹੀਦਾ ਹੈ, ਕਿਉਂਕਿ, ਮੈਨੂੰ ਰੱਬ ਬਾਰੇ ਪੂਰਨ ਗਿਆਨ ਨਹੀਂ ਹੈ, ਸੋ, ਜੇ ਆਪ ਮੈਨੂੰ ਰੱਬੀ ਮਾਰਗ ਵਲ ਟੋਰਨਾਂ ਚਾਹੁੰਦੇ ਹੋ ਤਾਂ ਦਸੋ, ਮੈਂ ਆਪਣੇ ਮਨ ਨੂੰ ਪ੍ਰਮੇਸ਼ਰ ਜੀ ਵਲ ਟੁਰਨ ਲਈ ਕਿਵੇਂ ਪ੍ਰੇਰਤ ਕਰਾਂ?

1. **ਉ**:—ਹੇ ਸਜਨਾਂ! ਤੂੰ ਸਾਈਂ ਜੀ ਦੇ ਭਗਤੀ ਮਾਰਗ ਵਲ ਮਨ ਨੂੰ ਟੋਰਨ ਲਈ ਉਸ ਪ੍ਰਭੂ ਜੀ ਦੇ ਗੁਣ ਇਸ ਮਨ ਨੂੰ ਦੇਤੇ ਕਰਾਉਂਦਾ ਰਹੁ ਕਿ, ਹੇ ਮੇਰੇ ਮਨ! ਵੇਖ, ਜਿਸ ਪ੍ਰਭੂ ਜੀ ਨੇ (ਤੈਨੂੰ) ਪੈਦਾ ਕਰ ਕੇ ਤੈਨੂੰ ਜਿੰਦ ਦਿਤੀ, ਤੈਨੂੰ ਪ੍ਰਾਣ ਦਿਤੇ ਹਨ।
2. ਅਤੇ ਜਿਸ ਪ੍ਰਭੂ ਨੇ ਮੇਹਰ ਕਰ ਕੇ (ਇਸ ਮਿਟੀ ਦੇ) ਸਰੀਰ ਵਿਚ (ਆਪਣੀ) ਜੋਤ ਰੱਖ ਦਿਤੀ ਹੈ, ਭਾਵ ਤੇਰੀ ਦੇਹ ਵਿਚ ਚੇਤਨ ਸਤਾ ਰਖ ਕੇ ਤੈਨੂੰ ਨਿਵਾਜਿਆ ਹੈ, ਅਰਥਾਤ ਵਡਿਆਈ ਹੈ।
3. (ਫਿਰ ਉਸ ਨੇ ਤੇਰੇ) ਵਰਤਨ ਵਾਸਤੇ ਤੈਨੂੰ ਹਰੇਕ ਚੀਜ ਦਿਤੀ ਹੋਈ ਹੈ ਅਤੇ ਅਨੇਕਾਂ ਹੀ ਕਿਸਮ ਦੇ ਤੈਨੂੰ ਭੋਜਨ ਖਵਾਉਂਦਾ ਹੈ।
4. ਸੋ, ਹੇ ਮੂਰਖਾ! ਤੂੰ, ਉਸ ਪ੍ਰਭੂ ਨੂੰ ਵਿਸਾਰ ਕੇ ਦਸ ਹੋਰ ਕਿਥੇ ਭਟਕਦਾ ਰਹਿੰਦਾ ਹੈਂ, ਭਾਵ ਪਤਾ ਨਹੀਂ ਐਸੇ ਉਪਕਾਰੀ ਪ੍ਰਭੂ ਨੂੰ ਭੁਲਾ ਕੇ ਤੇਰਾ ਅਕ੍ਰਿਤਘਣ ਮਨ ਹੋਰ ਕਿਥੇ ਤੇ ਕਿਉਂ ਭਟਕ ਰਿਹਾ ਹੈ ।੧।

**ਪ੍ਰ**:—ਸ੍ਰੀ ਜੀਉ! ਹੁਣ ਦਸੋ, ਆਪ ਜੀ ਦਾ ਦਿਲੀ ਵਿਸ਼ਵਾਸ਼ ਕਿਸ ਰੂਪ ਵਿਚ ਬੱਝਾ ਹੋਇਆ ਹੈ?

5. **ਉ**:—ਹੇ ਪਿਆਰੇ! ਮੈਂ ਤਾਂ (ਸਦਾ ਉਸੇ) ਪ੍ਰਮੇਸ਼ਰ ਜੀ ਦੀ ਭਗਤੀ ਵਿਚ ਹੀ ਲਗਣਾ ਚਾਹੁੰਦਾ ਹਾਂ (ਭਾਵ ਇਸੇ ਵਿਚ ਹੀ ਮੇਰਾ ਪੂਰਨ ਯਕੀਨ ਬੱਝਾ ਹੋਇਆ ਹੈ)।
6. (ਮੈਨੂੰ ਇਹ ਭੀ ਪੂਰਨ ਭਰੋਜਾ ਹੈ ਕਿ) ਗੁਰੂ ਪਾਸੋਂ ਹੀ ਉਸ ਪ੍ਰਕਾਸ਼ ਰੂਪ ਮਾਇਆ ਰਹਿਤ ਪ੍ਰਭੂ ਦੀ ਭਗਤੀ ਦੀ ਸੂਝ ਪੈ ਸਕਦੀ ਹੈ ।੧। ਰਹਾਉ।
7. ਹੇ ਭਾਈ! ਮੈਂ ਇਸ ਮਨ ਨੂੰ ਸਦਾ ਇਉਂ ਹੀ ਪ੍ਰੇਰਦਾ ਰਹਿੰਦਾ ਹਾਂ ਕਿ, ਹੇ ਮੇਰੇ ਮਨ! ਤੂੰ ਸਦਾ ਉਸੇ ਪ੍ਰਭੂ ਦਾ ਧਿਆਨ ਧਰਿਆ ਕਰ, ਜਿਸ ਨੇ (ਜਗਤ ਵਿਚ) ਅਨੇਕਾਂ ਕਿਸਮਾਂ ਦੇ ਰੰਗ (ਰੂਪ) ਪੈਦਾ ਕੀਤੇ ਹੋਏ ਹਨ।
8. (ਅਤੇ) ਜੇਹੜਾ ਆਪਣੀ ਪੈਦਾ ਕੀਤੀ ਹੋਈ ਰਚਨਾਂ ਨੂੰ ਅੱਖ ਦੇ ਫਰਕੇ ਵਿਚ ਨਾਸ ਕਰ ਸਕਦਾ ਹੈ।
9. ਅਤੇ ਜਿਸ ਦੀ ਬਾਬਤ ਇਹ ਭੀ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਹੋ ਜਿਹਾ ਹੈ ਅਤੇ ਕਿਡਾ ਵਡਾ ਹੈ।
10. ਹੇ ਮੇਰੇ ਮਨ! ਉਸ ਪ੍ਰਭੂ ਨੂੰ ਤੂੰ ਸਦਾ ਹੀ ਧਿਆਉਣਾ ਕਰ ।੨।
11. ਹੇ ਮੇਰੇ ਮਨ! ਉਹ ਮਾਲਕ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਹ ਨਾ ਜੰਮਦਾ ਹੈ, ਨਾ ਹੀਂ ਮਰਦਾ ਹੈ।
12. ਹੇ ਮਨ! ਮੈਂ ਉਸ ਦੇ ਕਿਤਨੇ ਕੁ ਗੁਣ ਗਿਣਾਂ? ਕਿਉਂਕਿ, ਉਹ ਬੇਅੰਤ ਗੁਣਾਂ ਦਾ ਮਾਲਕ ਹੈ।
13. ਹੇ ਭਾਈ! ਉਸ ਦੇ ਘਰ ਵਿਚ ਉਸ ਦੇ ਗੁਣਾਂ ਰੂਪ ਲਾਲਾਂ ਦੇ ਖਜਾਨੇ ਭਰੇ ਪਏ ਹਨ।
14. ਅਤੇ ਉਹੀ ਪ੍ਰਭੂ ਸਾਰੇ ਜੀਵਾਂ ਨੂੰ ਆਸਰਾ ਦੇਂਦਾ ਹੈ ।੩।
15. ਹੇ ਪਿਆਰੇ! ਜਿਸ ਪ੍ਰਭੂ ਦੇ ਨਾਮ ਤੋਂ ਹੀ ਇਹ ਬੋਧ ਹੋ ਜਾਂਦਾ ਹੈ ਕਿ, ਉਹ ਸਤਿਪੁਰਖੁ ਸਦਾ ਹੀ ਕਾਇਮ ਰਹਿਣ ਵਾਲਾ ਹੈ ਅਤੇ ਸਰਵ ਵਿਆਪਕ ਹੈ।
16. ਸੋ, (ਉਸ ਦੀ ਸਿਫਤ ਸਲਾਹ ਸਦਾ ਹੀ ਕਰਦਾ ਰਹੁ) ਉਸ ਦੇ ਪਲ ਭਰ ਜਸ ਗਾਉਂਦੇ ਰਹਿਣ ਦੀ ਬਰਕਤ ਨਾਲ

ਕ੍ਰੋੜਾਂ ਹੀ ਪਾਪ ਮਿੱਟ ਜਾਂਦੇ ਹਨ।

17. ਹੇ ਭਾਈ! ਉਹ ਬਚਪਨ ਦਾ ਸਾਥੀ, ਬੇਲੀ ਹੈ, ਭਗਤ ਜਨਾਂ ਦਾ ਮਿੱਤ੍ਰ ਹੈ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ! ਤੂੰ ਉਸੇ ਪ੍ਰਭੂ ਦਾ ਆਪਣੇ ਚਿੱਤ ਵਿਚ ਪਿਆਰ ਪੈਦਾ ਕਰ, (ਜੋ ਕਿ ਹਰੇਕ ਦੀ) ਜਿੰਦ ਦਾ ਆਸਰਾ ਰੂਪ ਹੈ ।੪।੧।੩।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਉਸ ਬੇਅੰਤ ਪ੍ਰਭੂ ਦੇ ਬੇਅੰਤ ਗੁਣਾਂ ਦਾ ਕਥਨ ਕਰਦੇ ਹਨ ਕਿ, ਐ ਜੀਵ! ਸਦਾ ਉਸੇ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ, ਕਿਉਂਕਿ, ਉਹੀ ਸਾਰੇ ਜੀਵਾਂ ਦੇ ਪ੍ਰਾਣਾਂ ਦਾ ਆਸਰਾ ਹੈ, ਉਸੇ ਦਾ ਚਿਤ ਵਿਚ ਪਿਆਰ ਪੈਦਾ ਕਰਨਾ ਮਨੁਖ ਦਾ ਪ੍ਰਮ ਪ੍ਰਯੋਜਨ ਹੈ।

### ਗੋਂਡ ਮਹਲਾ ੫ ॥

1. **ਨਾਮ ਸੰਗਿ ਕੀਨੋ ਬਿਉਹਾਰੁ ॥**
2. **ਨਾਮੁੋ ਹੀ ਇਸੁ ਮਨ ਕਾ ਅਧਾਰੁ ॥**
3. **ਨਾਮੋ ਹੀ ਚਿਤਿ ਕੀਨੀ ਓਟ ॥**
4. **ਨਾਮੁ ਜਪਤ ਮਿਟਹਿ ਪਾਪ ਕੋਟਿ ॥੧॥**
5. **ਰਾਸਿ ਦੀਈ ਹਰਿ ਏਕੋ ਨਾਮੁ ॥**
6. **ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥੧॥ਰਹਾਉ॥**
7. **ਨਾਮੁ ਹਮਾਰੇ ਜੀਅ ਕੀ ਰਾਸਿ ॥**
8. **ਨਾਮੋ ਸੰਗੀ ਜਤ ਕਤ ਜਾਤ ॥**
9. **ਨਾਮੋ ਹੀ ਮਨਿ ਲਾਗਾ ਮੀਠਾ ॥**
10. **ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥**
11. **ਨਾਮੇ ਦਰਗਹ ਮੁਖ ਉਜਲੇ ॥**
12. **ਨਾਮੇ ਸਗਲੇ ਕੁਲ ਉਧਰੇ ॥**
13. **ਨਾਮਿ ਹਮਾਰੇ ਕਾਰਜ ਸੀਧ ॥**
14. **ਨਾਮ ਸੰਗਿ ਇਹੁ ਮਨੂਆ ਗੀਧ ॥੩॥**
15. **ਨਾਮੇ ਹੀ ਹਮ ਨਿਰਭਉ ਭਏ ॥**
16. **ਨਾਮੇ ਆਵਨ ਜਾਵਨ ਰਹੇ ॥**
17. **ਗੁਰਿ ਪੂਰੈ ਮੇਲੇ ਗੁਣਤਾਸ ॥**
18. **ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥੨॥੪॥**

**ਪਦ ਅਰਥ** :—ਨਾਮ ਸੰਗਿ—ਪ੍ਰਭੂ ਦੇ ਨਾਮ ਨਾਲ। ਕੀਨੋ—ਕੀਤਾ ਹੈ। ਨਾਮੁੋ—'ਮ' ਅੱਖਰ ਨਾਲ ਦੋ ਲਗਾਂ ਹਨ—ੋ ਅਤੇ ੁ ਲਫ਼ਜ਼ 'ਨਾਮੁ' ਹੈ, ਇਥੇ 'ਨਾਮੋ' ਪੜ੍ਹਨਾ ਹੈ। ਅਧਾਰੁ—ਆਸਰਾ । ਚਿਤਿ—ਚਿਤ ਵਿਚ । ਓਟ—ਆਸਰਾ । ਮਿਟਹਿ—ਮਿਟ ਜਾਂਦੇ ਹਨ। ਕੋਟਿ—ਕ੍ਰੋੜਾਂ ।੧।

ਰਾਸਿ—ਪੂੰਜੀ, ਸਰਮਾਇਆ । ਦੀਈ—ਦਿਤੀ ਹੈ (ਗੁਰੂ ਨੇ) । ਇਸਟੁ—ਸਭ ਤੋਂ ਪਿਆਰਾ (ਪੂਜਣ ਜੋਗ) ।੧। ਰਹਾਉ।

ਜੀਅ ਕੀ—ਜਿੰਦ ਦੀ। ਸੰਗੀ—ਸਾਥੀ । ਜਤ ਕਤ—ਜਿਥੇ ਕਿਥੇ, ਹਰ ਥਾਂ। ਜਾਤ—ਜਾਂਦਾ ਹੈ। ਮਨਿ—ਮਨ ਵਿਚ। ਜਲਿ—ਜਲ ਵਿਚ । ਥਲਿ—ਧਰਤੀ ਵਿਚ, ਧਰਤੀ ਉਤੇ। ਨਾਮੋ—ਨਾਮ ਹੀ ਪ੍ਰਮਾਤਮਾਂ ਹੀ। ਨਾਮੇ—ਨਾਮ ਹੀ, ਨਾਮ ਦੀ ਰਾਹੀਂ ਹੀ। ਮੁਖ ਉਜਲੇ—ਸੁਰਖਰੂ । ਸਗਲੇ—ਸਾਰੇ। ਉਧਰੇ—(ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ। ਨਾਮਿ—ਦੀ ਰਾਹੀਂ। ਸੀਧ—ਸਿਧ, ਸਫਲ। ਗੀਧ—ਗਿੱਝ ਗਿਆ ਹੈ ।੩।

ਆਵਨ ਜਾਵਨ—ਜਨਮ ਮਰਨ ਦੇ ਗੇੜ । ਰਹੇ—ਮੁਕ ਗਏ ਹਨ। ਗੁਰਿ—ਗੁਰੂ ਨੇ । ਗੁਣਤਾਸ—ਗੁਣਾਂ ਦਾ ਖਜ਼ਾਨਾ ਪ੍ਰਭੂ । ਸੁਖਿ—ਸੁਖ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਦੁਨੀਆਂ ਦਾ ਹਰ ਜੀਵ ਕਿਸੇ ਨਾ ਕਿਸੇ ਸੰਸਾਰ ਦੇ ਵਿਉਹਾਰ ਵਿਚ ਮਨ ਕਰ ਕੇ ਰੁਝਾ ਰਹਿੰਦਾ ਹੈ, ਪਰ ਆਪ ਜੀ ਆਪਣੇ ਮਨ ਦਾ ਝੁਕਾਉ ਕਿਸ ਪਾਸੇ ਰਖਦੇ ਹੋ?

1. **ਉ**:—ਹੇ ਭਾਈ! ਮੇਰੇ ਉਪਰ ਤਾਂ ਗੁਰੂ ਦੀ ਕ੍ਰਿਪਾ ਹੋ ਗਈ ਹੈ, ਇਸ ਲਈ ਹੁਣ ਮੈਂ ਪ੍ਰਭੂ ਦੇ ਨਾਮ ਨਾਲ ਹੀ ਆਤਮਕ ਜੀਵਨ ਦਾ ਵਪਾਰ ਕਰ ਰਿਹਾ ਹਾਂ। ਭਾਵ ਹੈ ਕਿ ਹੁਣ ਮੇਰਾ ਮਨ ਸੰਸਾਰਕ ਵਿਉਹਾਰ ਕਰਦਾ ਹੋਇਆ ਭੀ ਵਿਵਹਾਰਾਂ ਵਿਚ ਰੁੱਝਦਾ ਨਹੀਂ ਹੈ।
2. (ਕਿਉਂਕਿ ਹੁਣ) ਪ੍ਰਭੂ ਦਾ ਨਾਮ ਹੀ (ਮੇਰੇ) ਇਸ ਮਨ ਦਾ ਆਸਰਾ ਬਣ ਗਿਆ ਹੈ।
3. (ਉਸੇ ਸਾਈਂ ਜੀ ਦੇ) ਨਾਮ ਨੂੰ ਹੀ ਮੈਂ (ਹੁਣ) ਆਪਣੇ ਚਿਤ ਵਿਚ ਜੀਵਨ ਦਾ ਸਹਾਰਾ ਬਣਾ ਲਿਆ ਹੈ।
4. (ਕਿਉਂਕਿ) ਮੈਨੂੰ ਇਹ ਪੂਰਨ ਵਿਸ਼ਵਾਸ਼ ਹੋ ਆਇਆ ਹੈ ਕਿ, ਪ੍ਰਭੂ ਦੇ ਨਾਮ ਜਪਣ ਦੀ ਬਰਕਤ ਨਾਲ ਕ੍ਰੋੜਾਂ (ਹੀ) ਪਾਪ ਮਿਟ ਜਾਂਦੇ ਹਨ ।੧।

**ਪ੍ਰ**:—ਸ੍ਰੀ ਜੀਉ! ਇਹ ਨਾਮ ਦੀ ਦਾਤ ਆਪ ਜੀ ਨੂੰ ਪ੍ਰਾਪਤ ਕਿਥੋਂ ਹੋਈ ਹੈ?

5. **ਉ**:—ਹੇ ਭਾਈ! ਅਸਲ ਵਿਚ ਇਹ ਹਰਿ ਨਾਮ ਦਾ ਸਰਮਾਇਆ ਤਾਂ ਮੈਨੂੰ (ਮੇਰੇ) ਗੁਰੂ ਨੇ ਹੀ ਬਖਸ਼ਸ਼ ਕੀਤਾ ਹੈ, (ਤਾਂ ਕਿ ਮੈਂ ਆਤਮਕ ਜੀਵਨ ਦਾ ਵਪਾਰ ਕਰ ਸਕਾਂ)।
6. ਹੇ ਪਿਆਰੇ! ਹੁਣ ਪ੍ਰਭੂ ਦਾ ਨਾਮ ਹੀ ਮੇਰੇ ਮਨ ਦਾ ਸਭ ਤੋਂ ਵਡਾ ਪਿਆਰਾ ਧਰਮ, (ਪੂਜਣ-ਜੋਗ ਦੇਵਤਾ ਬਣ ਗਿਆ ਹੈ) ਪਰ, ਹੇ ਭਾਈਓ! ਗੁਰੂ ਦੀ ਸੰਗਤ ਵਿਚ ਰਹਿਕੇ ਹੀ ਹਰੀ ਨਾਮ ਦਾ ਧਿਆਨ ਬਣ ਸਕਦਾ ਹੈ (ਭਾਵ ਹਰੀ ਨਾਮ ਵਿਚ ਸੁਰਤ ਜੁੜ ਸਕਦੀ ਹੈ ।੧। ਰਹਾਉ।
7. ਹੇ ਭਾਈ! ਹੁਣ ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਦਾ ਨਾਮ ਮੇਰੀ ਜਿੰਦ ਦਾ ਸਰਮਾਇਆ ਬਣ ਚੁਕਾ ਹੈ।

8. ਇਸ ਲਈ, ਮੈਨੂੰ ਪੂਰਨ ਯਕੀਨ ਹੋ ਆਇਆ ਹੈ ਕਿ, ਨਾਮ ਹੀ ਮੇਰਾ ਸਾਥੀ ਹਰ ਥਾਂ ਮੇਰੇ ਨਾਲ ਤੁਰਿਆ ਫਿਰਦਾ ਹੈ; (ਭਾਵ ਮੇਰੇ ਅੰਗ ਸੰਗ ਹੈ)।
9. ਹਰਿ ਦਾ ਨਾਮ ਹੀ ਮੇਰੇ ਮਨ ਵਿਚ ਹੁਣ ਮਿੱਠਾ, ਪਿਆਰਾ ਲਗਦਾ ਹੈ।
10. ਹੇ ਭਾਈਓ! ਹੁਣ ਤਾਂ ਮੈਨੂੰ ਪਾਣੀ ਵਿਚ, ਧਰਤੀ ਉਤੇ ਸਾਰੇ ਜੀਵਾਂ ਵਿਚ ਹਰਿ ਨਾਮ ਹੀ, ਭਾਵ ਹਰੀ ਹੀ ਦਿਸ ਰਿਹਾ ਹੈ।੨।
11. ਹੇ ਭਾਈ ! ਨਾਮ ਦੀ ਬਰਕਤ ਨਾਲ ਹੀ ਰੱਬੀ ਦਰਬਾਰ ਵਿਚ ਆਦਰ ਮਾਣ ਪ੍ਰਾਪਤ ਕਰੀਦਾ ਹੈ।
12. ਹੇ ਭਾਈ! ਨਾਮ ਦੀ ਰਾਹੀਂ ਸਾਰੀਆਂ ਕੁਲਾਂ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੀਆਂ ਹਨ।
13. ਹੇ ਸਜਨੋ! ਮੈਂ ਤਾਂ ਵੇਖ ਰਿਹਾ ਹਾਂ ਕਿ, ਪ੍ਰਭੂ ਦੇ ਨਾਮ ਵਿਚ ਜੁੜਿਆਂ ਹੀ ਮੇਰੇ ਸਾਰੇ ਕੰਮ ਸਫਲ ਹੋ ਰਹੇ ਹਨ।
14. ਹੇ ਪਿਆਰੇ! ਹੁਣ ਤਾਂ ਮੇਰਾ ਮਨ ਉਸੇ ਪ੍ਰਭੂ ਜੀ ਦੇ ਨਾਮ ਨਾਲ ਗਿੱਝ ਗਿਆ ਹੈ।੩।
15. ਹੇ ਭਾਈ! ਪ੍ਰਭੂ ਦੇ ਨਾਮ ਦਾ ਸਦਕਾ ਹੀ (ਹੁਣ) ਦੁਨੀਆਂ ਦਾ ਕੋਈ (ਭੀ) ਡਰ (ਮੈਨੂੰ) ਪੋਹ ਨਹੀਂ ਸਕਦਾ। (ਭਾਵ ਸਾਰੇ ਹੀ ਸੰਸਾਰਕ ਡਰਾਂ ਵਲੋਂ ਨਿਡਰ ਹੋ ਗਿਆ ਹਾਂ)।
16. ਹੇ ਭਾਈ! ਇਹ ਇਕ ਹਰੀ ਦਾ ਨਾਮ ਹੀ (ਤਾਂ) ਹੈ, ਜਿਸ ਵਿਚ ਜੁੜਿਆਂ ਜਨਮ ਮਰਨ ਦੇ ਗੇੜ ਮੁੱਕ ਜਾਂਦੇ ਹਨ।
17. ਪਰ, ਹੇ ਭਾਈ! ਇਹ ਵਿਸ਼ਵਾਸ਼ ਰਖੋ ਕਿ, ਪੂਰੇ ਗੁਰੂ ਨੇ (ਹੀ ਸਦਾ) ਗੁਣਾਂ ਦੇ ਖਜ਼ਾਨੇ ਪ੍ਰਭੂ ਨਾਲ (ਜੀਵਾਂ ਨੂੰ) ਮਿਲਾਇਆ ਹੈ, ਭਾਵ, ਪ੍ਰਭੂ ਜੀ ਨਾਲ ਗੁਰੂ ਹੀ ਮਿਲਾਪ ਕਰਵਾਉਂਦਾ ਹੈ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ! (ਪ੍ਰਭੂ ਦੇ ਨਾਮ ਦੀ ਬਰਕਤ ਨਾਲ ਹੀ) ਅਨੰਦ ਵਿਚ ਆਤਮਿਕ ਅਡੋਲਤਾ ਵਿਚ ਟਿਕਾਣਾ ਮਿਲ ਜਾਂਦਾ ਹੈ।੪।੨।੪।

**ਭਾਵਾਰਥ** :—ਸੰਸਾਰਕ ਜੀਵਾਂ ਨੇ ਆਪੋ ਆਪਣੇ ਮਨਾਂ ਵਿਚ ਭਿੰਨ ਭਿੰਨ ਆਸਰੇ ਮੰਨ ਰਖੇ ਹਨ, ਪਰ, ਇਸ ਸ਼ਬਦ ਰਾਹੀਂ ਹਜ਼ੂਰ ਹਰ ਪ੍ਰਾਣੀ ਮਾਤ੍ਰ ਨੂੰ ਕੇਵਲ ਹਰੀ ਪ੍ਰਭੂ ਦੇ ਨਾਮ ਦਾ ਹੀ ਆਸਰਾ ਰਖਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ ਇਕ ਨਾਮ ਹੀ ਹੈ ਜੋ ਰੱਬੀ ਦਰਬਾਰ ਵਿਚ ਗਿਆਂ, ਮਾਣ ਇੱਜ਼ਤ ਕਰਾਉਣ ਦਾ ਸਾਧਨ ਬਣ ਸਕਦਾ ਹੈ।

**ਗੋਂਡ ਮਹਲਾ ੫ ॥**

1. **ਨਿਮਾਨੇ ਕਉ ਜੋ ਦੇਤੋ ਮਾਨੁ ॥**
2. **ਸਗਲ ਭੂਖੇ ਕਉ ਕਰਤਾ ਦਾਨੁ ॥**
3. **ਗਰਭ ਘੋਰ ਮਹਿ ਰਾਖਨਹਾਰੁ ॥**
4. **ਤਿਸੁ ਠਾਕੁਰ ਕਉ ਸਦਾ ਨਮਸਕਾਰੁ ॥੧॥**
5. **ਐਸੋ ਪ੍ਰਭੁ ਮਨ ਮਾਹਿ ਧਿਆਇ ॥**
6. **ਘਟਿ ਅਵਘਟਿ ਜਤ ਕਤਹਿ ਸਹਾਇ ॥੧॥ਰਹਾਉ॥**
7. **ਰੰਕੁ ਰਾਉ ਜਾ ਕੈ ਏਕ ਸਮਾਨਿ ॥**
8. **ਕੀਟ ਹਸਤਿ ਸਗਲ ਪੂਰਾਨ ॥**
9. **ਬੀਓ ਪੂਛਿ ਨ ਮਸਲਤਿ ਧਰੈ ॥**
10. **ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥**
11. **ਜਾਕਾ ਅੰਤੁ ਨ ਜਾਨਸਿ ਕੋਇ ॥**
12. **ਆਪੇ ਆਪਿ ਨਿਰੰਜਨੁ ਸੋਇ ॥**
13. **ਆਪਿ ਅਕਾਰੁ ਆਪਿ ਨਿਰੰਕਾਰੁ ॥**
14. **ਘਟ ਘਟ ਘਟਿ ਸਭ ਘਟ ਆਧਾਰੁ ॥੩॥**
15. **ਨਾਮ ਰੰਗਿ ਭਗਤ ਭਏ ਲਾਲ ॥**
16. **ਜਸੁ ਕਰਤੇ ਸੰਤ ਸਦਾ ਨਿਹਾਲ ॥**
17. **ਨਾਮ ਰੰਗਿ ਜਨ ਰਹੇ ਅਘਾਇ ॥**
18. **ਨਾਨਕ ਤਿਨ ਜਨ ਲਾਗੈ ਪਾਇ ॥੪॥੩॥੫॥**

**ਪਦ ਅਰਥ** :—ਮਾਨੁ—ਆਦਰ, ਸਤਿਕਾਰ। ਕਉ—ਨੂੰ। ਕਰਤਾ ਦਾਨ—ਦਾਨ ਕਰਦਾ ਹੈ। ਘੋਰ—ਭਿਆਨਕ।੧।

ਘਟਿ—ਹਰੇਕ ਸਰੀਰ ਵਿਚ। ਅਵਘਟ—ਸਰੀਰ ਤੋਂ ਬਾਹਰ। ਅਵਘਟਿ—ਸਰੀਰ ਤੋਂ ਬਾਹਰਲੇ ਥਾਂ ਵਿਚ। ਘਟਿ ਅਵਘਟਿ-ਸਰੀਰ ਦੇ ਅੰਦਰ ਅਤੇ ਬਾਹਰ। ਜਤ ਕਤਹਿ—ਜਿਥੇ ਕਿਥੇ, ਹਰ ਥਾਂ। ਸਹਾਇ—ਸਹਾਇਤਾ ਕਰਨ ਵਾਲਾ।੧। ਰਹਾਉ।

ਰੰਕੁ—ਕੰਗਾਲ ਮਨੁਖ। ਰਾਉ—ਰਾਜਾ। ਜਾ ਕੈ—ਜਿਸ ਦੀ ਨਜ਼ਰ ਵਿਚ। ਏਕ ਸਮਾਨਿ—ਇਕੋ ਜਿਹੇ। ਕੀਟ—ਕੀੜੇ। ਹਸਤਿ—ਹਾਥੀ। ਸਗਲ—ਸਭਨਾਂ ਵਿਚ। ਪੂਰਾਨ—ਪੂਰਨ, ਵਿਆਪਕ। ਬੀਓ—ਦੂਜਾ, ਕੋਈ ਹੋਰ। ਪੂਛਿ—ਪੁਛ ਕੇ। ਮਸਲਤਿ—ਮਸ਼ਵਰਾ, ਸਲਾਹ। ਆਪਹਿ - ਆਪ ਹੀ।੨।

ਜਾਨਸਿ—ਜਾਣ ਸਕੇਗਾ। ਨਿਰੰਜਨੁ—(ਨਿਰ-ਅੰਜਨ) ਮਾਇਆ ਦੀ ਕਾਲਖ ਤੋਂ ਪਰੇ। ਅਕਾਰੁ—ਦਿਸਦਾ ਜਗਤ। ਨਿਰੰਕਾਰੁ—(ਨਿਰ-ਅਕਾਰ) ਅਕਾਰ ਰਹਿਤ, ਅਦ੍ਰਿਸ਼ਟ। ਘਟਿ—ਸਰੀਰ ਵਿਚ, ਹਿਰਦੇ ਵਿਚ। ਆਧਾਰੁ—ਆਸਰਾ।੩।

ਰੰਗਿ—ਰੰਗ ਵਿਚ, ਪਿਆਰ ਵਿਚ। ਜਸੁ—ਸਿਫਤ ਸਲਾਹ। ਕਰਤੇ—ਕਰਦੇ। ਨਿਹਾਲ—ਪ੍ਰਸੰਨ। ਜਨ—(ਪ੍ਰਭੂ ਦੇ) ਸੇਵਕ। ਅਘਾਇ ਰਹੇ—ਰੱਜੇ ਰਹਿੰਦੇ ਹਨ, ਤ੍ਰਿਸ਼ਨਾਂ ਤੋਂ ਬਚੇ ਰਹਿੰਦੇ ਹਨ। ਲਾਗੈ—ਲਗਦਾ ਹੈ। ਤਿਨ ਪਾਇ—ਉਨ੍ਹਾਂ ਦੀ ਪੈਰੀਂ।੪।

**ਅਰਥ** :—

**ਪ੍ਰ**:—ਹੇ ਗੁਰੋ! ਮੈਂ ਵੇਖ ਰਿਹਾ ਹਾਂ ਕਿ ਕੋਈ ਕਿਸੇ ਦੇਵਤੇ ਦੀ ਮੂਰਤੀ ਅਗੇ ਮੱਥਾ ਟੇਕਦਾ ਹੈ, ਕੋਈ ਕਿਸੇ ਫੋਟੋ ਨੂੰ ਨਮਸ਼ਕਾਰ ਕਰਦਾ ਹੈ, ਪਰ, ਆਪ ਜੀ ਮੈਨੂੰ ਗੁਰਮਤਿ ਅਨੁਸਾਰ ਦਸੋ ਕਿ, ਕਿਸਨੂੰ ਨਮਸ਼ਕਾਰ ਕਰਦਾ ਰਵਾਂ?

1. **ਉ**:—ਹੇ ਪਿਆਰੇ ! ਵੇਖ, ਜੇਹੜਾ ਨਿਮਾਣੇ ਨੂੰ ਮਾਣ ਦੇਣ ਦੀ ਸਮਰੱਥਾ ਰਖਦਾ ਹੈ ।
2. ਅਤੇ ਜੇਹੜਾ ਸਾਰੇ (ਹੀ) ਭੁੱਖਿਆਂ ਨੂੰ ਰੋਜ਼ੀ ਦੇਂਦਾ ਹੈ ।
3. ਅਤੇ ਜੋ ਮਾਤਾ ਦੇ ਭਿਆਨਕ ਗਰਭ ਵਿਚ ਰਖਿਆ ਕਰਨ ਜੋਗ ਹੈ ।੧।
4. ਹੇ ਭਾਈ ! (ਤੂੰ) ਉਸੇ ਮਾਲਕ ਪ੍ਰਭੂ ਨੂੰ ਸਦਾ ਸਿਰ ਨਿਵਾਇਆ ਕਰ ।੧।

**ਪ੍ਰ**:-ਸ੍ਰੀ ਜੀਉ ! ਇਹ ਦਸੋ, ਮੈਂ ਮਨ ਵਿਚ ਧਿਆਨ ਕਿਸ ਦਾ ਧਰਿਆ ਕਰਾਂ ?

5. **ਉ**:—ਹੇ ਪਿਆਰੇ ! (ਤੂੰ) ਆਪਣੇ ਮਨ ਵਿਚ ਉਸੇ ਪ੍ਰਭੂ ਜੀ ਦਾ ਧਿਆਨ ਧਰਿਆ ਕਰ ।
6. ਜੇਹੜਾ ਪ੍ਰਭੂ ਸਰੀਰ ਦੇ ਅੰਦਰ ਅਤੇ ਸਰੀਰ ਤੋਂ ਬਾਹਰ ਹਰ ਥਾਂ (ਹੀ) ਸਹਾਇਤਾ ਕਰਨ ਵਾਲਾ ਹੈ ।੧। ਰਹਾਉ ।
7. ਹੇ ਸਜਨਾਂ ! ਤੂੰ ਉਸੇ ਪ੍ਰਭੂ ਦਾ ਧਿਆਨ ਧਰਿਆ ਕਰ, ਜਿਸ ਦੀਆਂ ਨਜ਼ਰਾਂ ਵਿਚ ਇਕ ਕੰਗਾਲ ਮਨੁਖ ਅਤੇ ਇਕ ਰਾਜਾ (ਇਹ ਦੋਵੇਂ) ਇਕੋ ਜਿਹੇ ਹਨ ।
8. ਜੋ ਕੀੜੇ, ਹਾਥੀ ਸਭਨਾਂ ਵਿਚ ਹੀ ਵਿਆਪਕ ਹੈ ।
9. ਅਤੇ ਜਿਹੜਾ (ਕਦੇ ਭੀ) ਕਿਸੇ ਹੋਰ (ਦੂਜੇ) ਨੂੰ ਪੁੱਛ ਕੇ (ਕੋਈ ਕੰਮ ਕਰਨ ਦੀ) ਸਲਾਹ ਨਹੀਂ ਕਰਦਾ ।
10. ਸਗੋਂ ਜੋ (ਭੀ) ਕੁਝ ਕਰਦਾ ਹੈ ਉਹ ਆਪ (ਹੀ) ਕਰਦਾ ਹੈ ।੨।
11. ਹੇ ਪਿਆਰੇ ! ਤੂੰ ਉਸ ਪ੍ਰਭੂ ਦਾ ਧਿਆਨ ਧਰਿਆ ਕਰ, ਜਿਸ ਦੀ (ਹਸਤੀ) ਦਾ ਅੰਤ ਕੋਈ ਭੀ ਜੀਵ ਜਾਣ ਨਹੀਂ ਸਕਦਾ ।
12. (ਕਿਉਂਕਿ) ਉਹ ਮਾਇਆ ਤੋਂ ਨਿਰਲੇਪ ਪ੍ਰਭੂ (ਹਰ ਥਾਂ) ਆਪ ਹੀ ਆਪ ਹੈ ।
13. ਹੇ ਭਾਈ ! ਇਹ ਸਾਰਾ ਦਿਸਦਾ ਜਗਤ ਉਸ ਦਾ ਆਪਣਾ ਹੀ ਸਰੂਪ ਹੈ ਅਤੇ ਅਕਾਰ ਰਹਿਤ ਭੀ ਉਹ ਆਪ ਹੀ ਹੈ ।
14. ਹੇ ਪਿਆਰੇ ! ਉਹ ਪ੍ਰਭੂ ਸਾਰੇ ਸਰੀਰਾਂ ਵਿਚ ਮੌਜੂਦ ਹੈ ਅਤੇ ਸਾਰੇ (ਹੀ) ਸਰੀਰਾਂ ਦਾ (ਉਹ) ਆਸਰਾ ਹੈ ।੩।
15. ਹੇ ਭਾਈ ! ਨਾਮ ਦੇ ਰੰਗ ਨਾਲ, ਭਾਵ ਪ੍ਰੇਮ ਵਿਚ ਪ੍ਰਮੇਸ਼ਰ ਦੀ ਭਗਤੀ ਕਰਨ ਵਾਲੇ ਮਨੁਖ ਉਸ ਦੇ ਨਾਮ ਰੰਗ ਵਿਚ (ਸਦਾ ਹੀ) ਲਾਲ ਹੋਏ ਰਹਿੰਦੇ ਹਨ ।
16. ਅਤੇ ਉਸੇ ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਉਂਦੇ ਹੋਏ ਸੰਤ ਜਨ ਸਦਾ ਹੀ ਖਿੜੇ ਰਹਿੰਦੇ ਹਨ ।

**ਪ੍ਰ**:—ਕਿਉਂ ਜੀ ! ਜਸ ਕਰਦੇ ਰਹਿਣ ਦੀ ਬਰਕਤ ਨਾਲ ਜੋ ਸੰਤ ਨਿਹਾਲ ਹੋਏ ਹਨ, ਉਨ੍ਹਾਂ ਦੀ ਪਛਾਣ ਕਿਵੇਂ ਹੋ ਸਕਦੀ ਹੈ ?

17. **ਉ**:—ਹੇ ਭਾਈ ! ਉਨ੍ਹਾਂ ਦੀ ਇਹੋ ਹੀ ਪਛਾਣ ਹੈ ਕਿ ਉਹ ਅਜਿਹੇ ਪ੍ਰਭੂ ਦੇ ਸੇਵਕ ਪ੍ਰਭੂ ਨਾਮ ਦੇ ਪ੍ਰੇਮ ਵਿਚ ਟਿਕ ਕੇ ਮਾਇਆ ਦੀ ਤ੍ਰਿਸ਼ਨਾ ਤੋਂ (ਸਦਾ ਹੀ) ਬਚੇ ਰਹਿੰਦੇ ਹਨ ।

**ਪ੍ਰ**:—ਕਿਉਂ ਜੀ ! ਉਨ੍ਹਾਂ ਸੇਵਕਾਂ ਦਾ ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ ?

18. **ਉ**:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਮੈਂ ਤਾਂ ਉਨ੍ਹਾਂ ਸੇਵਕਾਂ ਦੀ (ਸਦਾ ਹੀ) ਚਰਨੀਂ ਲਗਦਾ ਹਾਂ ।੪।੩।੫।

**ਭਾਵਾਰਥ** :-ਇਸ ਸ਼ਬਦ ਵਿਚ ਹਜ਼ੂਰ ਜੀ ! ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਉਸ ਐਸੇ ਪ੍ਰਭੂ ਨੂੰ ਸਦਾ ਹੀ ਚੇਤੇ ਰਖਣਾ ਚਾਹੀਦਾ ਹੈ, ਜੋ ਕਿ ਅੰਦਰ ਬਾਹਰ ਸਾਰਿਆਂ ਥਾਵਾਂ ਵਿਚ ਵਿਆਪਕ ਹੋ ਕੇ ਨਿਕੇ ਵਡੇ ਸਭ ਦੀ ਸਹਾਇਤਾ ਕਰਦਾ ਹੈ, ਹੇ ਭਾਈਓ ! ਮੈਂ ਤਾਂ ਸਦਾ ਹੀ ਉਨ੍ਹਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ, ਜੋ ਕਿ ਇਹੋ ਜਿਹੇ ਪ੍ਰਮੇਸ਼ਰ ਜੀ ਦੇ ਪ੍ਰੇਮ ਰੰਗ ਵਿਚ ਰੰਗੇ ਹੋਏ ਹਨ ।

**ਗੋਂਡ ਮਹਲਾ ੫ ॥**

1. **ਜਾਕੈ ਸੰਗਿ ਇਹੁ ਮਨੁ ਨਿਰਮਲੁ ॥**
2. **ਜਾਕੈ ਸੰਗਿ ਹਰਿ ਹਰਿ ਸਿਮਰਨੁ ॥**
3. **ਜਾਕੈ ਸੰਗਿ ਕਿਲਬਿਖ ਹੋਹਿ ਨਾਸ ॥**
4. **ਜਾਕੈ ਸੰਗਿ ਰਿਦੈ ਪਰਗਾਸ ॥੧॥**
5. **ਸੇ ਸੰਤਨ ਹਰਿ ਕੇ ਮੇਰੇ ਮੀਤ ॥**
6. **ਕੇਵਲ ਨਾਮੁ ਗਾਈਐ ਜਾਕੈ ਨੀਤ ॥੧॥ ਰਹਾਉ ॥**
7. **ਜਾਕੈ ਮੰਤ੍ਰਿ ਹਰਿ ਹਰਿ ਮਨਿ ਵਸੈ ॥**
8. **ਜਾਕੈ ਉਪਦੇਸਿ ਭਰਮੁ ਭਉ ਨਸੈ ॥**
9. **ਜਾਕੈ ਕੀਰਤਿ ਨਿਰਮਲ ਸਾਰ ॥**
10. **ਜਾਕੀ ਰੇਨੁ ਬਾਂਛੈ ਸੰਸਾਰ ॥੨॥**
11. **ਕੋਟਿ ਪਤਿਤ ਜਾਕੈ ਸੰਗਿ ਉਧਾਰ ॥**
12. **ਏਕੁ ਨਿਰੰਕਾਰੁ ਜਾਕੈ ਨਾਮ ਅਧਾਰ ॥**
13. **ਸਰਬ ਜੀਆਂ ਕਾ ਜਾਨੈ ਭੇਉ ॥**
14. **ਕ੍ਰਿਪਾ ਨਿਧਾਨ ਨਿਰੰਜਨ ਦੇਉ ॥੩॥**
15. **ਪਾਰਬ੍ਰਹਮ ਜਬ ਭਏ ਕ੍ਰਿਪਾਲ ॥**
16. **ਤਬ ਭੇਟੇ ਗੁਰ ਸਾਧ ਦਇਆਲ ॥**
17. **ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥**
18. **ਸੂਖ ਸਹਜ ਆਨੰਦ ਹਰਿ ਨਾਏ ॥੪॥੪॥੬॥**

**ਪਦ ਅਰਥ** :—ਜਾ ਕੈ ਸੰਗਿ—ਜਿਨ੍ਹਾਂ (ਸੰਤ ਜਨਾਂ) ਦੀ ਸੰਗਤ ਵਿਚ । ਨਿਰਮਲੁ—ਪਵਿੱਤ੍ਰ । ਕਿਲਵਿਖ—(ਸਾਰੇ) ਪਾਪ । ਹੋਹਿ—ਹੋ ਜਾਂਦੇ ਹਨ । ਰਿਦੈ-ਹਿਰਦੇ ਵਿਚ । ਪਰਗਾਸ—(ਆਤਮਕ ਜੀਵਨ ਦਾ) ਚਾਨਣ ।੧।

ਸੇ—ਉਹ । ਕੇਵਲ—ਸਿਰਫ । ਗਾਈਐ-ਗਾਇਆ ਜਾਂਦਾ ਹੈ । ਜਾ ਕੈ-ਜਿਨ੍ਹਾਂ ਦੇ ਘਰ ਵਿਚ । ਨੀਤ—ਨਿਤ, ਸਦਾ ।੧। ਰਹਾਉ ।

ਜਾ ਕੈ ਮੰਤ੍ਰਿ—ਜਿਨ੍ਹਾਂ (ਸੰਤ ਜਨਾਂ) ਦੇ ਉਪਦੇਸ਼ ਨਾਲ। ਮਨਿ—ਮਨ ਵਿਚ। ਭਉ—ਡਰ। ਭਰਮੁ—ਵਹਿਮ। ਜਾ ਕੈ—ਜਿਨ੍ਹਾਂ ਦੇ ਹਿਰਦੇ ਵਿਚ। ਕੀਰਤਿ—ਸਿਫਤ ਸਲਾਹ। ਸਾਰ—ਸ੍ਰੇਸ਼ਟ। ਜਾ ਕੀ ਰੇਨੁ—ਜਿਨ੍ਹਾਂ ਦੀ ਚਰਨ ਧੂੜ। ਬਾਂਛੈ—ਲੋਚਦਾ ਹੈ।੨।

ਕੋਟਿ ਪਤਿਤ—ਕ੍ਰੋੜਾਂ ਵਿਕਾਰੀ। ਉਧਾਰ—(ਵਿਕਾਰਾਂ ਤੋਂ) ਨਿਸਤਾਰਾ। ਨਿਰੰਕਾਰੁ-ਅਕਾਰ ਰਹਿਤ ਪ੍ਰਭੂ। ਜਾ ਕੈ—ਜਿਨ੍ਹਾਂ ਦੇ ਹਿਰਦੇ ਵਿਚ। ਨਾਮ ਅਧਾਰ—ਨਾਮ ਦਾ ਆਸਰਾ। ਭੇਉ—ਭੇਤ। ਨਿਧਾਨ-ਖਜ਼ਾਨਾ। ਦੇਉ—ਪ੍ਰਕਾਸ਼ ਰੂਪ।੩।

ਤਬ—ਤਦੋਂ। ਭੇਟੇ—ਮਿਲਦੇ ਹਨ। ਦਇਆਲ—ਦਇਆ ਦੇ ਘਰ। ਰੈਣਿ—ਰਾਤ। ਸਹਜ—ਆਤਮਕ ਅਡੋਲਤਾ। ਹਰਿ ਨਾਏ—ਹਰੀ ਦੇ ਨਾਮ ਵਿਚ ਜੁੜਿਆਂ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਵੇਖਦੇ ਹਾਂ ਕਿ, ਹਰ ਮਨੁਖ ਨੇ ਜਗਤ ਵਿਚ ਕਿਸੇ ਨਾ ਕਿਸੇ ਨੂੰ ਆਪਣਾ ਮਿੱਤ੍ਰ ਬਣਾ ਰਖਿਆ ਹੈ, ਪਰ, ਤੁਹਾਡਾ ਮਿੱਤ੍ਰ ਚਾਰਾ ਕਿਸ ਨਾਲ ਹੈ ?

1, **ਉ**:—ਹੇ ਭਾਈਓ! ਅਸਲ ਵਿਚ ਸਾਡਾ ਮਿੱਤ੍ਰ ਚਾਰਾ ਤਾਂ ਉਨ੍ਹਾਂ ਹੀ ਸੰਤਾਂ ਨਾਲ ਹੈ ਜਿਨ੍ਹਾਂ ਵਿਚ ਹੇਠ ਲਿਖੇ ਗੁਣ ਵੇਖਣ ਵਿਚ ਆਉਂਦੇ ਹਨ, ਜਿਨ੍ਹਾਂ ਦੀ ਸੰਗਤ ਵਿਚ ਰਿਹਾਂ ਇਹ (ਮਲੀਨ) ਮਨ ਸ਼ੁਧ ਪਵਿਤ੍ਰ ਹੋ ਜਾਂਦਾ ਹੈ।

2. ਜਿਨ੍ਹਾਂ ਦੀ ਸੰਗਤ ਵਿਚ (ਮਿਲ ਕੇ) ਸਦਾ ਹਰਿ ਨਾਮ ਸਿਮਰਨ (ਕਰਨ ਦਾ ਮੌਕਾ ਮਿਲਦਾ) ਹੈ।

3. ਹੇ ਭਾਈ! ਜਿਨ੍ਹਾਂ ਦੀ ਸੰਗਤ ਵਿਚ ਰਿਹਾਂ ਸਾਰੇ (ਹੀ) ਪਾਪ ਨਾਸ ਹੋ ਜਾਂਦੇ ਹਨ।

4. ਅਤੇ ਜਿਨ੍ਹਾਂ ਦੀ ਸੰਗਤ ਵਿਚ ਟਿਕਿਆਂ ਹਿਰਦੇ ਵਿਚ ਗਿਆਨ ਦਾ ਚਾਨਣ ਹੋ ਆਉਂਦਾ ਹੈ।੧।

5. ਹੇ ਭਾਈ! ਮੇਰੇ ਮਿੱਤ੍ਰ ਤਾਂ ਪ੍ਰਭੂ ਦੇ ਉਹ ਸੰਤ ਜਨ ਹਨ।

6. ਜਿਨ੍ਹਾਂ ਦੀ ਸੰਗਤ ਵਿਚ ਸਿਰਫ ਸਦਾ ਹਰਿ ਨਾਮ (ਹੀ) ਗਾਇਆ ਜਾਂਦਾ ਹੈ।੧। ਰਹਾਉ।

7. ਹੇ ਭਾਈ! ਮੇਰੇ ਮਿੱਤ੍ਰ ਤਾਂ ਉਹ ਸੰਤ ਜਨ ਹਨ, ਜਿਨ੍ਹਾਂ ਦੇ ਉਪਦੇਸ਼ ਦੀ ਬਰਕਤ ਨਾਲ ਪ੍ਰਮੇਸ਼ਰ ਜੀ ਦਾ ਨਾਮ ਮਨ ਵਿਚ ਆ ਵਸਦਾ ਹੈ।

8. ਜਿਨ੍ਹਾਂ ਦੇ ਉਪਦੇਸ਼ ਨਾਲ (ਮਨ ਵਿਚੋਂ) ਹਰੇਕ ਡਰ, ਹਰੇਕ ਭਰਮ ਵਹਿਮ ਦੂਰ ਹੋ ਜਾਂਦਾ ਹੈ।

9. ਹੇ ਪਿਆਰੇ! ਜਿਨ੍ਹਾਂ ਦੇ ਹਿਰਦੇ ਵਿਚ ਸ੍ਰੇਸ਼ਟ ਅਤੇ ਪਵਿਤ੍ਰ ਕਰਨ ਵਾਲੀ ਹਰੀ ਦੀ ਕੀਰਤੀ ਵਸਦੀ ਰਹਿੰਦੀ ਹੈ।

10. ਅਤੇ ਜਿਨ੍ਹਾਂ ਦੀ ਚਰਨ ਧੂੜ (ਨੂੰ) ਸਾਰਾ ਜਗਤ (ਹੀ) ਲੋੜਦਾ ਰਹਿੰਦਾ ਹੈ।੨।

11. ਹੇ ਭਾਈ! ਮੇਰੇ ਮਿੱਤ੍ਰ ਤਾਂ ਉਹ ਸੰਤ ਜਨ ਹੈਨ ਜਿਨ੍ਹਾਂ ਦੀ ਸੰਗਤ ਵਿਚ ਰਹਿ ਕੇ ਕ੍ਰੋੜਾਂ ਵਿਕਾਰੀਆਂ ਦਾ (ਵਿਕਾਰਾਂ ਵਲੋਂ) ਪਾਰ ਉਤਾਰਾ ਹੋ ਜਾਂਦਾ ਹੈ।

12. ਅਤੇ, ਜਿਨ੍ਹਾਂ ਦੇ ਹਿਰਦੇ ਵਿਚ (ਹਰ ਵੇਲੇ) ਕੇਵਲ ਪ੍ਰਮੇਸ਼ਰ ਹੀ ਵਸਦਾ ਹੈ ਜਿਨ੍ਹਾਂ ਦੇ ਅੰਦਰ ਉਸੇ ਪ੍ਰਮਾਤਮਾਂ ਦੇ ਨਾਮ ਦਾ ਆਸਰਾ ਬਣਿਆਂ ਰਹਿੰਦਾ ਹੈ।

13. ਅਤੇ ਜੋ ਸਾਰੇ ਜੀਵਾਂ (ਦੇ ਦਿਲ) ਦਾ ਭੇਤ ਜਾਣਦਾ ਹੈ।

14. ਜੋ ਕ੍ਰਿਪਾ ਦਾ ਖਜਾਨਾ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਜੋ ਪ੍ਰਕਾਸ਼ ਰੂਪ ਹੈ।੩।

**ਪ੍ਰ**:-ਸ੍ਰੀ ਜੀਉ! ਅਜਿਹੇ ਸੰਤਾਂ ਨਾਲ ਹਰ ਮਨੁਖ ਹੀ ਕਿਉਂ ਨਹੀਂ ਮਿਲਾਪ ਕਰਦਾ ?

15. **ਉ**.—ਹੇ ਭਾਈਓ! ਜਤਨ ਤਾਂ ਬਹੁਤ ਲੋਕ ਕਰਦੇ ਹਨ ਪਰ, ਜਦੋਂ ਪ੍ਰਭੂ ਜੀ ਦਇਆਵਾਨ

16, ਹੁੰਦੇ ਹਨ, ਤਦੋਂ ਹੀ ਅਜਿਹੇ ਦਇਆਲੂ ਸੰਤ ਮਿਲਦੇ ਹਨ, ਤਦੋਂ ਗੁਰੂ ਜੀ ਮਿਲਦੇ ਹਨ।

17. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ! ਮੈਂ ਤਾਂ ਇਹੋ ਜਿਹੇ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਦਿਨੇ ਰਾਤ ਪ੍ਰਮੇਸ਼ਰ ਜੀ ਦਾ ਨਾਮ ਸਿਮਰਦਾ ਹਾਂ।

18. ਅਤੇ ਉਸ ਹਰਿ ਨਾਮ ਦੀ ਬਰਕਤ ਨਾਲ (ਮੇਰੇ ਹਿਰਦੇ ਵਿਚ) ਆਤਮਕ ਅਡੋਲਤਾ ਦੇ ਸੁਖ ਅਨੰਦ (ਸਦਾ ਹੀ) ਬਣੇ ਰਹਿੰਦੇ ਹਨ।੪।੪।੬।

**ਭਾਵਾਰਥ** :—ਸੰਸਾਰ ਦਾ ਹਰ ਮਨੁਖ ਹੀ ਆਪਣੀ ਮਾਨਸਕ ਇਛਾ ਪੂਰਤੀ ਲਈ ਕਿਸੇ ਚੰਗੇ ਤੋਂ ਚੰਗੇ ਮਿੱਤ੍ਰ ਦੀ ਤਲਾਸ਼ ਵਿਚ ਰਹਿੰਦਾ ਹੈ, ਜੋ ਉਸ ਦੀ ਸੰਸਾਰਕ ਮਾਇਕੀ ਪਦਾਰਥਾਂ ਦੀ ਇਛਾ ਪੂਰੀ ਕਰ ਸਕਦਾ ਹੋਵੇ, ਪਰ ਸਤਿਗੁਰੂ ਜੀ ਇਹੋ ਜਿਹੇ ਸੰਤਾਂ ਦਾ ਸੰਗ ਮੰਗਦੇ ਹਨ ਜੋ ਹਰ ਵੇਲੇ ਉਸੇ ਪ੍ਰਮੇਸ਼ਰ ਜੀ ਦਾ ਨਾਮ ਧਿਆਉਣ ਵਾਲੇ ਹੋਣ, (ਕਿਉਂਕਿ) ਉਨ੍ਹਾਂ ਦੀ ਸੰਗਤ ਵਿਚ ਰਹਿਆਂ ਹੀ ਵਿਕਾਰੀ ਮਨ ਪਵਿਤ੍ਰ ਹੋ ਸਕਦਾ ਹੈ।

**ਗੋਂਡ ਮਹਲਾ ੫ ॥**

1. **ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥**
2. **ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥**
3. **ਗੁਰ ਕੇ ਚਰਨ ਰਿਦੈ ਲੈ ਧਾਰਉ ॥**
4. **ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥**
5. **ਮਤ ਕੋ ਭਰਮਿ ਭੁਲੈ ਸੰਸਾਰਿ ॥**
6. **ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥**
7. **ਭੂਲੇ ਕਉ ਗੁਰਿ ਮਾਰਗਿ ਪਾਇਆ ॥**
8. **ਅਵਰ ਤਿਆਗਿ ਹਰਿ ਭਗਤੀ ਲਾਇਆ ॥**
9. **ਜਨਮ ਮਰਨ ਕੀ ਤ੍ਰਾਸ ਮਿਟਾਈ ॥**
10. **ਗੁਰ ਪੂਰੇ ਕੀ ਬੇਅੰਤ ਵਡਾਈ ॥੨॥**
11. **ਗੁਰਪ੍ਰਸਾਦਿ ਊਰਧ ਕਮਲ ਬਿਗਾਸ ॥**
12. **ਅੰਧਕਾਰ ਮਹਿ ਭਇਆ ਪ੍ਰਗਾਸ ॥**

13. **ਜਿਨਿ ਕੀਆ ਸੋ ਗੁਰ ਤੇ ਜਾਨਿਆ ॥**
14. **ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥**
15. **ਗੁਰੁ ਕਰਤਾ ਗੁਰੁ ਕਰਣੈ ਜੋਗੁ ॥**
16. **ਗੁਰੁ ਪਰਮੇਸਰੁ ਹੈ ਭੀ ਹੋਗੁ ॥**
17. **ਕਹੁ ਨਾਨਕ ਪ੍ਰਭਿ ਇਹੈ ਜਨਾਈ ॥**
18. **ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥**

**ਪਦ ਅਰਥ** :—ਗੁਰ ਕੀ ਮੂਰਤਿ—ਗੁਰੂ ਦਾ ਸ਼ਬਦ ਰੂਪ ਮੂਰਤੀ। ਗੁਰ ਕੀ ਮੂਰਤਿ ਧਿਆਨ– ਗੁਰੂ ਦੇ ਸ਼ਬਦ ਰੂਪ ਮੂਰਤੀ ਦਾ ਧਿਆਨ। ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਮੰਤ੍ਰ—ਨਾਮ ਮੰਤ੍ਰ। ਮਾਨ—ਮੰਨਦਾ ਹੈ। ਰਿਦੈ—ਹਿਰਦੇ ਵਿਚ। ਲੈ—ਲੈ ਕੇ। ਧਾਰਉ—ਧਾਰਉਂ, ਮੈਂ ਧਾਰਦਾ ਹਾਂ।੧।

ਮਤ—ਮਤਾਂ। ਮਤ ਕੋ ਭੁਲੈ-ਮਤਾਂ ਕੋਈ ਭੁੱਲ ਜਾਏ, ਕਿਤੇ ਕੋਈ ਭੁਲ ਨਾ ਜਾਏ। ਸੰਸਾਰਿ—ਸੰਸਾਰ ਵਿਚ।੧। ਰਹਾਉ।

ਕਉ—ਨੂੰ। ਗੁਰਿ—ਗੁਰੂ ਨੇ। ਮਾਰਗਿ—ਰਸਤੇ ਉਤੇ। ਅਵਰ—ਹੋਰ। (ਦੇਵੀ ਦੇਵਤੇ)। ਤ੍ਰਾਸ—ਡਰ।੨।

ਪ੍ਰਸਾਦਿ- ਕਿਰਪਾ ਨਾਲ। ਊਰਧ—ਉਲਟਿਆ ਹੋਇਆ। ਬਿਗਾਸ—ਖਿੜਾਉ। ਅੰਧਕਾਰ—ਹਨੇਰਾ। ਪ੍ਰਗਾਸ—ਚਾਨਣ। ਜਿਨਿ—ਜਿਸ (ਪ੍ਰਭੂ) ਨੇ। ਤੇ- ਤੋਂ, ਦੀ ਰਾਹੀਂ। ਜਾਨਿਆ—ਜਾਣ ਲਿਆ। ਮੁਗਧ—ਮੂਰਖ। ਮਾਨਿਆ—ਪਤੀਜ ਗਿਆ, ਗਿੱਝ ਗਿਆ।੩।

ਕਰਣੈ ਜੋਗੁ-ਸਭ ਕੁਝ ਕਰਨ ਦੀ ਸਮਰਥਾ ਵਾਲਾ। ਹੋਗੁ—ਸਦਾ ਰਹੇਗਾ। ਪ੍ਰਭਿ—ਪ੍ਰਭੂ ਨੇ। ਇਹੈ—ਇਹੀ ਗੱਲ। ਜਨਾਈ—ਸਮਝਾਈ ਹੈ। ਮੁਕਤਿ—(ਮਾਇਆ ਮੋਹ ਦੇ ਅੰਧਕਾਰ ਤੋਂ) ਖਲਾਸੀ। ਭਾਈ—ਹੇ ਭਾਈ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਉਸ ਪ੍ਰਭੂ ਜੀ ਦੇ ਮਿਲਾਪ ਲਈ ਅਨੇਕਾਂ ਹੀ ਉਪਾਸ਼ਕ ਲੋਕ ਹਨ, ਜੋ ਕਿ ਭਿੰਨ ਭਿੰਨ ਦੇਵੀ ਦੇਵਤਿਆਂ ਦੀ ਮੂਰਤੀ ਦਾ ਮਨਾਂ ਵਿਚ ਦਿਨੇ ਰਾਤ ਧਿਆਨ ਧਰਦੇ ਰਹਿੰਦੇ ਹਨ, ਪਰ ਆਪ ਜੀ ਉਸ ਪ੍ਰਭੂ ਮਾਲਕ ਦੇ ਮਿਲਾਪ ਲਈ ਆਪਣੇ ਮਨ ਵਿਚ ਕਿਸ ਦਾ ਧਿਆਨ ਧਰਦੇ ਹੋ?

1. **ਉ**:- ਹੇ ਭਾਈ! ਅਸਲ ਵਿਚ ਮੈਂ ਤਾਂ ਆਪਣੇ ਮਨ ਵਿਚ ਕੇਵਲ ਇਕ ਆਪਣੇ ਗੁਰੂ ਦੀ ਮੂਰਤੀ ਦਾ ਹੀ ਧਿਆਨ ਧਰਦਾ ਹਾਂ।

**ਪ੍ਰ**:-ਸ੍ਰੀ ਜੀਉ! ਇਸ ਪੰਗਤੀ ਰਾਹੀਂ ਤਾਂ ਸਾਫ ਹੀ ਇਹੋ ਸਿਧ ਹੁੰਦਾ ਹੈ ਕਿ ਆਪ ਜੀ ਕਿਸੇ ਖਾਸ ਪ੍ਰਤਖਸ਼ ਦੇਹ ਧਾਰੀ ਗੁਰੂ ਦੀ ਅਸਥੂਲ ਮੂਰਤੀ ਦੇ ਧਿਆਨ ਧਰਨ ਵਲ ਇਸ਼ਾਰਾ ਕਰਦੇ ਹੋ, ਜਿਸ ਦੇ ਕਿ ਤੁਸੀਂ ਨਿਤਾ ਪ੍ਰਤੀ ਧਿਆਨੀ ਹੋ ਰਹੇ ਹੋ।

ਕਿਉਂ ਜੀ! ਇਸ ਵਿਚ ਤਾਂ ਆਪ ਜੀ ਦੇ ਮੂਰਤਿ ਸ਼ਬਦ ਤੋਂ, ਦੇਹ ਧਾਰੀ ਗੁਰੂ ਹੋਣ ਦੀ ਜਾਂ ਦੇਹ ਧਾਰੀ ਗੁਰੂ ਧਾਰਨ ਕਰਨ ਦੀ ਦੇਹ ਵਾਦੀ ਲੋਕਾਂ ਨੂੰ ਪ੍ਰਤੱਖ ਹੀ ਪ੍ਰੇਰਨਾਂ ਮਿਲ ਰਹੀ ਹੈ, ਸੋ, ਕੀ ਆਪ ਜੀ ਦੇ ਇਸ ਮੂਰਤਿ ਸ਼ਬਦ ਦੀ ਵਰਤੋਂ ਕਰਨ ਦਾ ਆਪ ਦਾ ਦੇਹ ਧਾਰੀ ਗੁਰੂ ਧਾਰਨ ਕਰਨ ਵਲ ਇਸ਼ਾਰਾ ਹੈ?

ਜਾਂ ਕਿ ਇਸ ਮੂਰਤਿ ਸ਼ਬਦ ਦੀ ਵਰਤੋਂ ਕਰਨ ਤੋਂ ਆਪ ਦਾ ਕੁਝ ਹੋਰ ਭਾਵ ਹੈ, ਸੋ, ਆਪ ਜੀ ਕ੍ਰਿਪਾ ਕਰ ਕੇ ਇਸ (ਗੁਰ ਕੀ ਮੂਰਤਿ) ਨੂੰ ਖੁਲਾਸੇ ਰੂਪ ਵਿਚ ਸਮਝਾਉਣ ਦੀ ਬਖਸ਼ਸ਼ ਕਰੋ, ਤਾਂ ਕਿ ਅਸੀਂ ਕਲਜੁਗੀ ਜੀਵ ਅਸਥੂਲ ਬੁਧੀ ਵਾਲੇ, ਆਪ ਜੀ ਦੇ ਡੂੰਘੇ ਤਲ ਤੋਂ ਨਿਕਲੇ ਹੋਏ ਡੂੰਘੇ ਭਾਵਾਂ ਨੂੰ ਸਮਝਣ ਵਲੋਂ ਟਪਲਾ ਨਾ ਖਾ ਸਕੀਏ?

**ਉ**:—ਹੇ ਪਿਆਰੇ! ਅਸਲ ਵਿਚ (ਗੁਰ ਕੀ ਮੂਰਤਿ) ਕਹਿਣ ਤੋਂ ਮੇਰਾ ਭਾਵ ਕਿਸੇ ਦੇਹ ਧਾਰੀ ਜਾਂ ਪੱਥਰ ਦੀ ਮੂਰਤੀ ਨਹੀਂ ਹੈ ਅਤੇ ਨਾ ਹੀ ਕਿਸੇ ਫੋਟੋ ਜਾਂ ਕਿਸੇ ਤਸਵੀਰ ਤੋਂ ਮੁਰਾਦ ਹੈ, ਮੇਰੀ ਇਸ 'ਮੂਰਤਿ' ਸ਼ਬਦ ਤੋਂ ਮੁਰਾਦ ਕੇਵਲ ਗੁਰੂ ਦਾ ਸ਼ਬਦ ਹੀ ਹੈ, (ਕਿਉਂਕਿ) ਗੁਰੂ ਦਾ ਸ਼ਬਦ ਹੀ ਗੁਰੂ ਦੀ ਸਹੀ ਮੂਰਤਿ ਹੈ।

ਭਾਈ ਗੁਰਦਾਸ ਜੀ ਨੇ ਭੀ ਇਸੇ ਭਾਵ ਨੂੰ ਪ੍ਰਗਟਾਇਆ ਹੈ, ਜਿਵੇਂ ਕਿ :–

ਗੁਰ ਮੂਰਤਿ ਗੁਰ ਸਬਦ ਹੈ,
ਸਾਧ ਸੰਗਤ ਵਿਚ ਪ੍ਰਗਟਾਇਆ ॥

ਇਸੇ 'ਮੂਰਤਿ' ਵਾਕ ਨੂੰ ਜਿਥੇ ਸ਼ਬਦ ਰੂਪ ਵਿਚ ਉਚਾਰਨ ਕੀਤਾ ਹੈ, ਉਥੇ ਇਸੇ ਨੂੰ 'ਬਾਣੀ' ਰੂਪ ਜਾਂ ਬਚਨ ਰੂਪ ਵਿਚ ਭੀ ਅੰਕਤ ਕੀਤਾ ਗਿਆ ਹੈ, ਜਿਵੇਂ ਕਿ :—

ਬਾਣੀ ਗੁਰੂ ਗੁਰੂ ਹੈ ਬਾਣੀ

ਭਾਵ, ਬਾਣੀ ਗੁਰੂ ਰੂਪ ਹੈ, ਗੁਰੂ ਬਾਣੀ ਰੂਪ ਹੈ।

ਜਾਂ

ਇਸੇ ਨੂੰ ਦੂਜੇ ਰੂਪ ਵਿਚ ਅੰਕਤ ਕਰਦੇ ਹਨ, ਜਿਵੇਂ ਕਿ:

ਸਤਿਗੁਰ ਬਚਨ ਬਚਨ ਹੈ ਸਤਿਗੁਰ ॥

ਭਾਵ ਸਤਿਗੁਰੂ ਬਚਨ ਰੂਪ ਹੈ, ਬਚਨ ਸਤਿਗੁਰੂ ਦਾ ਰੂਪ ਹਨ।

ਭਾਵ ਹੈ ਬਾਣੀ ਵਿਚ ਗੁਰੂ ਦੀ ਮੂਰਤਿ ਨੂੰ ਗੁਰੂ ਦਾ ਸ਼ਬਦ, ਉਪਦੇਸ਼, ਬਾਣੀ ਜਾਂ ਬਚਨ ਰੂਪ ਵਿਚ ਅੰਕਤ ਕੀਤਾ ਗਿਆ ਹੈ, ਸੋ, ਉਪ੍ਰੋਕਤ ਬਾਣੀ ਦੀਆਂ ਪੰਗਤੀਆਂ ਰਾਹੀਂ ਕਿਸੇ ਭੀ ਦੇਹ ਧਾਰੀ ਦੀ ਮੂਰਤੀ ਵਲ ਇਸ਼ਾਰਾ ਨਹੀਂ ਹੈ, ਕੇਵਲ ਗੁਰੂ ਦੇ ਸ਼ਬਦ ਨੂੰ ਹੀ ਗੁਰੂ ਦੀ ਮੂਰਤੀ ਦਰ-ਸਾਇਆ ਗਿਆ ਹੈ।

**ਪ੍ਰ**.–ਕਿਉਂ ਜੀ! ਜੋ ਬਹੁਤ ਮੋਟੀ ਸਮਝ ਵਾਲੇ ਲੋਕ ਆਪ ਜੀ ਦੇ 'ਮੂਰਤਿ' ਸ਼ਬਦ ਦੀ ਵਰਤੋਂ ਨੂੰ ਕਿਸੇ ਪੰਜ ਭੂਤਕ ਦੇਹ

ਨੂੰ ਹੀ ਸਮਝ ਕੇ ਇਸੇ ਅਸਥੂਲ ਦੇਹ ਦਾ ਧਿਆਨ ਧਰਾਉਣ ਵਿਚ ਜਾਂ ਧਿਆਨ ਧਰਨ ਵਿਚ ਰੁੱਝੇ ਹੋਏ, ਇਉਂ ਵਿਸ਼ਵਾਸ਼ ਰਖੀ ਬੈਠੇ ਹਨ ਕਿ ਸਾਡਾ ਮਿਲਾਪ ਸਾਈਂ ਜੀ ਨਾਲ ਇਸੇ ਰੀਤੀ ਵਿਚ ਵਰਤਦਿਆਂ ਹੋ ਜਾਏਗਾ, ਸੋ, ਕੀ ਉਨ੍ਹਾਂ ਦਾ ਸੰਜੋਗ ਪ੍ਰਭੂ ਜੀ ਨਾਲ ਹੋ ਸਕੇਗਾ ਕਿ ਨਹੀਂ ?

**ਉ**:—ਹੇ ਪਿਆਰੇ ! ਅਸਲ ਵਿਚ ਅਸਥੂਲ ਦਾ ਮਿਲਾਪ ਅਸਥੂਲ ਨਾਲ ਹੀ ਹੋ ਸਕਦਾ ਹੈ, ਸੂਖਮ ਨਾਲ ਨਹੀਂ। ਸੋ, ਅਸਥੂਲ ਦੇਹ ਪੰਜ ਅਸਥੂਲ ਤਤਾਂ ਦੀ ਬਣੀ ਹੋਈ ਹੈ ਅਤੇ ਉਹ ਪ੍ਰਮੇਸ਼ਰ ਜੀ, ਸੂਖਮ ਰੂਪ ਹੈ, ਉਸ ਅਸਥੂਲ ਦੇਹ ਦਾ ਮਿਲਾਪ ਉਸ ਸੂਖਮ ਪ੍ਰਮਾਤਮਾਂ ਨਾਲ ਨਹੀਂ ਹੋ ਸਕਦਾ।

ਜਾਂ ਇਸ ਨੂੰ ਇਉਂ ਭੀ ਕਹਿ ਸਕਦੇ ਹਾਂ ਕਿ, ਸੁਜਾਤੀ ਮੇਲ ਹੀ ਹੋ ਸਕਿਆ ਕਰਦਾ ਹੈ, ਵਿਜਾਤੀ ਮੇਲ ਨਹੀਂ ਹੋ ਸਕਦਾ, ਜਿਵੇਂ ਕਿ, ਪਾਣੀ ਵਿਚ ਪਾਣੀ, ਦੁਧ ਵਿਚ ਦੁਧ ਦਾ ਮੇਲ ਹੋ ਜਾਂਦਾ ਹੈ, ਕਿਉਂਕਿ, ਇਹ ਸੁਜਾਤੀ ਮੇਲ ਹੈ। ਜਾਂ ਇਉਂ ਸਮਝੋ ਕਿ ਕਿਸੇ ਮਕਾਨ ਵਿਚ ਸਤਾਰ ਦੀ ਧੁਨੀ ਹੋ ਰਹੀ ਹੈ ਅਤੇ ਨਾਲ ਹੀ ਸੰਗੀਤ ਗਾਏ ਜਾ ਰਹੇ ਦੀ ਧੁਨੀ ਹੋ ਰਹੀ ਹੈ, ਤੀਸਰਾ ਇਨ੍ਹਾਂ ਦੇ ਨਾਲ ਹੀ ਪ੍ਰਕਾਸ ਭੀ ਕੀਤਾ ਜਾਵੇ । ਸੋ, ਉਨ੍ਹਾਂ ਤਿੰਨਾਂ (ਸਤਾਰ ਦੀ ਧੁਨ, ਸੰਗੀਤ ਦੀ ਧੁਨ ਅਤੇ ਪ੍ਰਕਾਸ਼) ਦੀ ਹੀ ਅਭੇਦਤਾ ਹੋ ਜਾਂਦੀ ਹੈ ਇਨ੍ਹਾਂ ਵਿਚ ਭੇਦ ਕੋਈ ਨਹੀਂ, ਕਿਉਂਕਿ, ਇਹ ਤਿੰਨੇ ਹੀ ਸੂਖਮ ਹੈ। ਪਰ ਵਿਜਾਤੀ ਮੇਲ ਨਹੀਂ ਹੋਇਆ ਕਰਦਾ, ਜਿਵੇਂ ਕਿ ਦਿਨ ਤੇ ਰਾਤ ਦੋਵੇਂ ਵਿਜਾਤੀ ਹਨ, ਇਨ੍ਹਾਂ ਦਾ ਮਿਲਾਪ ਨਹੀਂ ਹੋ ਸਕਦਾ, ਭਾਵ ਇਹ ਦੋਵੇਂ ਇਕੱਠੇ ਨਹੀਂ ਹੋ ਸਕਦੇ, ਜਿਥੇ ਦਿਨ ਹੈ ਉਥੇ ਰਾਤ ਨਹੀਂ, ਜਿਥੇ ਰਾਤ ਹੈ ਉਥੇ ਦਿਨ ਨਹੀਂ।

ਸੋ, ਪ੍ਰਮੇਸ਼ਰ ਜੀ ਸੂਖਮ ਹੈ ਅਤੇ ਗੁਰੂ ਦੀ 'ਮੂਰਤਿ' ਸ਼ਬਦ ਦੀ ਸੂਖਮ ਹੈ, ਸੋ ਇਨ੍ਹਾਂ ਦੋਹਾਂ ਦਾ ਹੀ ਪ੍ਰਸਪਰ ਮਿਲਾਪ ਹੋ ਸਕਦਾ ਹੈ, ਅਸਥੂਲ ਦੇਹ ਦਾ ਸੂਖਮ ਪ੍ਰਮੇਸ਼ਰ ਜੀ ਨਾਲ ਮਿਲਾਪ ਨਹੀਂ ਹੋ ਸਕਦਾ। ਸੋ, ਸੂਖਮ ਪ੍ਰਮੇਸ਼ਰ ਜੀ ਨਾਲ ਅਭੇਦ ਕਰਾਉਣ ਵਾਲਾ ਕੇਵਲ ਗੁਰੂ ਦਾ ਸੂਖਮ ਸ਼ਬਦ ਹੀ ਹੈ।

ਇਸ ਲਈ, ਹੇ ਪਿਆਰੇ ! ਜੋ ਗੁਰੂ ਦੇ ਸੂਖਮ ਰੂਪ ਸ਼ਬਦ ਨੂੰ ਤਿਆਗ ਕੇ ਕਿਸੇ ਅਸਥੂਲ ਦੇਹ ਦੀ ਉਪਾਸ਼ਨਾ ਵਿਚ ਰੁਝਾ ਰਹੇਗਾ, ਉਹ ਸੰਸਾਰ ਵਿਚ ਸਦਾ ਉਸੇ ਹੀ ਤਰ੍ਹਾਂ ਬਾਰ ਬਾਰ ਆਉਂਦਾ ਜਾਂਦਾ ਰਵੇਗਾ, ਜਿਵੇਂ ਕਿ ਪੰਜ ਭੂਤਕ ਦੇਹ ਆਉਂਦੀ ਜਾਂਦੀ ਹੈ।

ਹੇ ਭਾਈ ! ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤੀ ਹੈ। ਸੋ, ਗੁਰੂ ਦੀ ਇਸੇ ਮੂਰਤੀ ਦਾ (ਮੇਰੇ) ਮਨ ਵਿਚ (ਸਦਾ ਹੀ) ਧਿਆਨ ਟਿਕਿਆ ਰਹਿੰਦਾ ਹੈ ।੧।

**ਪ੍ਰ**:-ਸ੍ਰੀ ਜੀਉ ! ਦੇਹ ਧਾਰੀ ਗੁਰੂਆਂ ਨੇ ਆਪੋ ਆਪਣਾ ਵਖ ਵਖ ਮੰਤ੍ਰ ਬਣਾ ਰਖਿਆ ਹੈ, ਜਿਸ ਦੀ ਕਿ ਉਹ ਆਪਣੇ ਸਾਦਕਾਂ ਨੂੰ ਜਪਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਪਰ, ਆਪ ਜੀ ਦਾ ਕਿਹੜਾ ਮੰਤਰ ਹੈ ਜਿਸ ਨੂੰ ਕਿ ਆਪ ਸ਼ਰੋਮਣੀ ਮੰਤ੍ਰ ਮੰਨਦੇ ਹੋ ?

2. **ਉ**:—ਹੇ ਭਾਈ ! ਮੇਰਾ ਮਨ ਤਾਂ ਇਸੇ ਗੁਰੂ ਦੇ ਸ਼ਬਦ ਦੀ ਰਾਹੀਂ (ਕੇਵਲ) ਨਾਮ ਮੰਤ੍ਰ ਨੂੰ ਹੀ (ਸਾਰੇ ਮੰਤ੍ਰਾਂ ਤੋਂ ਸ੍ਰੇਸ਼ਟ ਮੰਤ੍ਰ) ਮੰਨ ਰਿਹਾ ਹੈ। (ਮੰਤ੍ਰੰ ਰਾਮ ਨਾਮੰ)।

**ਪ੍ਰ**:—ਗੁਰਦੇਵ ਜੀਉ ! ਤੁਹਾਡੇ ਅੰਦਰ ਗੁਰੂ ਦਾ ਕਿਤਨਾ ਕੁ ਸਤਿਕਾਰ ਹੈ ?

3. **ਉ**:—ਹੇ ਭਾਈ ! ਮੈਂ ਤਾਂ ਆਪਣੇ ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਲੈ ਕੇ (ਸਦਾ ਹੀ) ਵਸਾਈ ਰਖਦਾ ਹਾਂ।

**ਪ੍ਰ**:—ਸ੍ਰੀ ਜੀਉ ! ਇਸ ਉਪ੍ਰੋਕਤ ਪੰਗਤੀ ਦੁਆਰੇ ਭੀ ਤਾਂ ਆਪ ਦਾ ਕਿਸੇ ਦੇਹ ਧਾਰੀ ਦੇ ਚਰਨਾਂ ਵਲ ਇਸ਼ਾਰਾ ਪ੍ਰਤੀਤ ਹੋ ਰਿਹਾ ਹੈ, ਕਿਉਂਕਿ ਦੋਹਾਂ ਦੀ ਮਨੌਤ ਕਰਨ ਵਾਲੇ ਚਰਨ ਕਿਸੇ ਦੇਹ ਧਾਰੀ ਦੇ ਹੀ ਮੰਨਦੇ ਹਨ, ਸੋ ਇਸ ਆਪ ਜੀ ਦੇ ਖਿਆਲ ਨੂੰ ਅੰਕਤ ਕਰਨ ਵਿਚ ਤਾਂ ਦੇਹ ਧਾਰੀ ਗੁਰੂਆਂ ਦੀ ਮਨੌਤ ਕਰਨ ਵਾਲਿਆਂ ਦਾ ਹੀ ਪੱਖ ਸਿਧ ਹੋ ਜਾਂਦਾ ਹੈ, ਕੀ ਆਪ ਜੀ (ਮੂਰਤਿ) ਸ਼ਬਦ ਦੀ ਨਿਆਈਂ ਇਥੇ 'ਚਰਨਾਂ' ਦਾ ਭੀ ਵਿਸੇਸ਼ ਨਿਰਨਾ ਕਰਨ ਦੀ ਕ੍ਰਿਪਾ ਕਰੋਗੇ ?

**ਉ**:—ਹੇ ਪਿਆਰੇ ! ਜਿਥੇ ਗੁਰਮਤਿ ਵਿਚ 'ਮੂਰਤਿ' ਗੁਰੂ ਦੇ ਸ਼ਬਦ ਨੂੰ ਦਸਿਆ ਹੈ, ਉਥੇ ਬਾਣੀ ਵਿਚ ਗੁਰੂ ਦੇ ਸ਼ਬਦ ਨੂੰ ਹੀ ਗੁਰੂ ਦੇ ਚਰਨ ਮੰਨਿਆਂ ਗਿਆ ਹੈ। ਜਿਵੇਂ ਕਿ :—

ਗੁਰ ਕੇ ਚਰਨ ਸਬਦ ਸਤਿਗੁਰ ਕਉ ..

ਭਾਵ ਗੁਰੂ ਦੇ ਚਰਨ ਕੇਵਲ ਗੁਰੂ ਦਾ ਸ਼ਬਦ ਹੀ ਹੈ, ਜਿਸ ਨੂੰ ਹਿਰਦੇ ਰੂਪੀ ਪਲੇ ਵਿਚ ਅਸੀਂ ਸਦਾ ਹੀ ਵਸਾਈ ਰਖਦੇ ਹਾਂ। ਸੋ, ਮੇਰਾ ਚਰਨਾਂ ਤੋਂ ਭਾਵ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਧਾਰਨ ਕਰਨਾ ਹੈ, ਕਿਸੇ ਦੇਹ ਦੇ ਚਰਨਾਂ ਵਲ ਇਸ਼ਾਰਾ ਨਹੀਂ ਹੈ, ਕਿਉਂਕਿ, ਦੇਹ ਦੇ ਚਰਨ ਤਾਂ ਦੇਹੀ ਦੇ ਮਿਟ ਜਾਣ ਨਾਲ ਮਿਟ ਜਾਂਦੇ ਹਨ, ਕੀ, ਇਸ ਤਰ੍ਹਾਂ ਕਿਸੇ ਦੇਹ ਦੇ ਚਰਨਾਂ ਨੂੰ ਬਾਰ ਬਾਰ ਬਦਲ ਕੇ ਹਿਰਦੇ ਵਿਚ ਵਸਾਓਗੇ ?

ਸੋ, ਕਿਸੇ ਆਉਣ ਜਾਣ ਵਾਲੀ ਸ਼ੈ ਨੂੰ ਹਿਰਦੇ ਅੰਦਰ ਵਸਾਉਣ ਨਾਲ ਮਨੁਖ ਦਾ ਸਦਾ ਹੀ ਸੰਸਾਰ ਵਿਚ ਆਉਣਾ ਜਾਣਾ ਜੰਮਣਾਂ ਮਰਨਾ ਬਣਿਆਂ ਰਹਿੰਦਾ ਹੈ, ਇਸ ਲਈ ਕੇਵਲ ਇਕ ਗੁਰੂ ਦੇ ਸ਼ਬਦ ਰੂਪ ਚਰਨ ਹੀ ਹਨ ਜੋ ਮਨੁਖ ਦੀ ਆਤਮਾਂ ਨੂੰ ਪ੍ਰਮਾਤਮਾਂ ਵਿਚ ਲੀਨ ਕਰ ਸਕਦੇ ਹਨ।

4. ਇਸ ਲਈ, ਹੇ ਭਾਈਓ ! ਮੈਂ ਤਾਂ ਗੁਰੂ (ਨੂੰ) ਪ੍ਰਮੇਸ਼ਰ ਜੀ ਦਾ ਰੂਪ ਜਾਣਕੇ ਉਸ ਨੂੰ ਸਦਾ ਹੀ ਨਮਸ਼ਕਾਰਕਰਦਾ ਹਾਂ।੧।

5. ਹੇ ਭਾਈ ! ਸੰਸਾਰੀ ਲੋਕੋ, ਦੁਨੀਆਂ ਵਿਚ ਕਿਤੇ ਕੋਈ ਮਨੁਖ ਭਟਕਣ

6. ਵਿਚ ਪੈ ਕੇ (ਇਹ ਗੱਲ) ਨਾ ਭੁਲ ਜਾਏ, ਕਿ ਗੁਰੂ ਤੋਂ ਬਿਨਾ ਕੋਈ ਭੀ ਜੀਵ (ਸੰਸਾਰ ਸਮੁੰਦ੍ਰ ਤੋਂ) ਪਾਰ ਨਹੀਂ ਲੰਘ ਸਕੇਗਾ ।੧। ਰਹਾਉ ।
7. ਹੇ ਭਾਈਓ ! ਅਸਲ ਵਿਚ, ਕੁਰਾਹੇ ਜਾਂਦੇ ਮਨੁਖ ਨੂੰ ਗੁਰੂ ਜੀ ਨੇ (ਹੀ ਜੀਵਨ ਦੇ ਸਹੀ) ਰਸਤੇ ਉਤੇ (ਸਦਾ) ਪਾਇਆ ਹੈ ।
8. ਹੋਰ (ਦੇਵੀ ਦੇਵਤਿਆਂ ਦੀ ਭਗਤੀ) ਛੁਡਾ ਕੇ ਪ੍ਰਮੇਸ਼ਰ ਦੀ ਭਗਤੀ ਵਿਚ ਜੋੜਿਆ ਹੈ ।
9. ਅਤੇ ਇਸ ਤਰ੍ਹਾਂ ਉਸ ਦੇ ਅੰਦਰੋਂ ਜਨਮ ਮਰਨ ਦੇ ਗੇੜ ਦਾ ਸਹਿਮ ਮੁਕਾ ਦਿਤਾ ਹੈ ।
10. ਇਸ ਕਰਕੇ ਪੂਰਿਆਂ ਗੁਰਾਂ ਦੀ ਬੇਅੰਤ ਵਡਿਆਈ ਹੈ ।੨।
11. ਹੇ ਪਿਆਰੇ ! ਇਹ ਗੁਰੂ ਦੀ ਹੀ ਬਖਸ਼ਸ਼ ਹੈ ਕਿ ਮਾਇਆ ਵਲ ਉਲਟਿਆ ਹੋਇਆ ਹਿਰਦਾ ਕੌਲ, ਗੁਰੂ ਦੀ ਕ੍ਰਿਪਾ ਨਾਲ (ਪਰਤ ਕੇ) ਖਿੜ ਪੈਂਦਾ ਹੈ ।
12. ਅਤੇ ਮਾਇਆ ਮੋਹ ਦੇ ਘੁੱਪ ਹਨੇਰੇ ਵਿਚ (ਸਹੀ ਉਚੇ ਆਤਮਕ ਜੀਵਨ ਦਾ) ਚਾਨਣਾ ਹੋ ਆਉਂਦਾ ਹੈ ।
13. ਹੇ ਪਿਆਰੇ ! ਗੁਰੂ ਦੀ ਰਾਹੀਂ ਉਸੇ ਪ੍ਰਮੇਸ਼ਰ ਜੀ ਦੇ ਨਾਲ ਜਾਣ ਪਛਾਣ ਬਣ ਜਾਂਦੀ ਹੈ ਜਿਸ ਨੇ ਕਿ (ਇਹ ਸਾਰਾ ਜਗਤ) ਪੈਦਾ ਕੀਤਾ ਹੈ ।
14. ਹੇ ਭਾਈ ! ਗੁਰੂ ਜੀ ਦੀ ਕ੍ਰਿਪਾ ਦੇ ਨਾਲ ਹੀ (ਇਹ) ਮੂਰਖ ਮਨ (ਪ੍ਰਭੂ ਦੇ ਚਰਨਾਂ ਵਿਚ ਜੁੜਨਾ) ਗਿੱਝ ਜਾਂਦਾ ਹੈ ।੩।

**ਪ੍ਰ:**—ਕਿਉਂ ਜੀ ! ਆਪ ਜੀ, ਆਪਣੇ ਅੰਤਰ ਆਤਮੇ ਗੁਰੂ ਨੂੰ ਸਹੀ ਰੂਪ ਵਿਚ ਕਿਵੇਂ ਅਨੁਭਵ ਕਰਦੇ ਹੋ ?

15. **ਉ:**—ਹੇ ਭਾਈ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਉਹ ਗੁਰੂ (ਆਮਤਕ ਅਵਸਥਾ ਵਿਚ ਕਰਤਾਰ ਨਾਲ ਇਕ ਸੁਰ ਹੋਣ ਕਰ ਕੇ ਉਸ) ਕਰਤਾਰ ਦਾ ਰੂਪ ਹੀ ਹੈ, ਜੋ ਸਭੋ ਕੁਝ ਕਰਨ ਦੇ ਸਮਰੱਥ ਹੈ ।
16. ਹੇ ਪਿਆਰੇ ! ਗੁਰੂ ਉਸੇ ਪ੍ਰਮੇਸ਼ਰ ਜੀ ਦਾ ਰੂਪ ਹੈ, ਜੋ (ਪਹਿਲਾਂ ਭੀ ਮੌਜੂਦ ਸੀ) ਹੁਣ ਭੀ ਮੌਜੂਦ ਹੈ ਅਤੇ ਸਦਾ ਹੀ ਕਾਇਮ ਰਵੇਗਾ ।

**ਪ੍ਰ:**—ਸ੍ਰੀ ਜੀਉ ! ਕੀ, ਇਹ ਤੁਹਾਡੇ ਆਪਣੇ ਹੀ ਵੀਚਾਰ ਹਨ ?

17. **ਉ:**—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰਿਓ ! ਇਹ ਮੇਰਾ ਆਪਣਾ ਨਹੀਂ ਸਗੋਂ ਇਹ ਵੀਚਾਰ ਤਾਂ ਮੈਨੂੰ ਮੇਰੇ ਪ੍ਰਭੂ ਜੀ ਨੇ ਆਪ ਹੀ ਜਣਾ ਦਿਤੀ ਹੈ ।
18. ਕਿ, ਹੇ ਭਾਈ ! ਗੁਰੂ ਜੀ ਦੀ ਸ਼ਰਣ ਪੈਣ ਤੋਂ ਬਿਨਾ ਮਾਇਆ ਮੋਹ ਦੇ (ਅੰਧਕਾਰ ਤੋਂ) ਛੁਟਕਾਰਾ ਨਹੀਂ ਹੋ ਸਕਦਾ ।੪।੫।੭।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਪੂਰਨ ਸਤਿ ਸਰੂਪ ਗੁਰੂ ਦੀ ਮਹਿਮਾਂ ਅੰਕਤ ਕਰਦੇ ਹਨ ਕਿ ਉਸੇ ਗੁਰੂਦੇ ਨਾਲ ਸਦਾ ਪਿਆਰ ਕਰਦੇ ਰਹਿਣਾ ਚਾਹੀਦਾ ਹੈ, (ਕਿਉਂਕਿ) ਗੁਰੂ ਕਰਤਾਰ ਦਾ ਰੂਪ ਹੈ ਅਤੇ ਉਹ ਹਰ ਤਰ੍ਹਾਂ ਦੀ ਸਮਰੱਥਾ ਰਖਣ ਵਾਲਾ ਹੈ ।

**ਗੋਂਡ ਮਹਲਾ ੫ ॥**

**1. ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥**
**2. ਗੁਰੂ ਬਿਨਾ ਮੈ ਨਾਹੀ ਹੋਰ ॥**
**3. ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥**
**4. ਜਾ ਕੀ ਕੋਇ ਨ ਮੇਟੈ ਦਾਤਿ ॥੧॥**
**5. ਗੁਰੁ ਪਰਮੇਸਰੁ ਏਕੋ ਜਾਣੁ ॥**
**6. ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥**
**7. ਗੁਰ ਚਰਣੀ ਜਾਕਾ ਮਨੁ ਲਾਗੈ ॥**
**8. ਦੂਖੁ ਦਰਦੁ ਭ੍ਰਮੁ ਤਾਕਾ ਭਾਗੈ ॥**
**9. ਗੁਰ ਕੀ ਸੇਵਾ ਪਾਏ ਮਾਨੁ ॥**
**10. ਗੁਰ ਊਪਰਿ ਸਦਾ ਕੁਰਬਾਨੁ ॥੨॥**
**11. ਗੁਰ ਕਾ ਦਰਸਨੁ ਦੇਖਿ ਨਿਹਾਲ ॥**
**12. ਗੁਰ ਕੇ ਸੇਵਕ ਕੀ ਪੂਰਨ ਘਾਲ ॥**
**13. ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥**
**14. ਗੁਰ ਕਾ ਸੇਵਕੁ ਦਹਦਿਸਿ ਜਾਪੈ ॥੩॥**
**15. ਗੁਰ ਕੀ ਮਹਿਮਾ ਕਥਨੁ ਨ ਜਾਇ ॥**
**16. ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥**
**17. ਕਹੁ ਨਾਨਕ ਜਾਕੇ ਪੂਰੇ ਭਾਗ ॥**
**18. ਗੁਰਚਰਣੀ ਤਾਕਾ ਮਨੁ ਲਾਗ ॥੪॥੬॥੮॥**

**ਪਦ ਅਰਥ** :-ਕਰਿ—ਚੇਤੇ ਕਰਿਆ ਕਰ । ਮਨ ਮੋਰ—ਹੇ ਮੇਰੇ ਮਨ । ਹੋਰ—ਹੋਰ (ਟੇਕ) । ਦਾਤਿ—ਨਾਮ ਦੀ ਦਾਤਿ ।੧।

ਏਕੋ—ਇਕ ਰੂਪ । ਤਿਸੁ ਭਾਵੈ—ਉਸ ਨੂੰ ਚੰਗਾ ਲਗਦਾ ਹੈ ! ਪਰਵਾਣੁ—ਕਬੂਲ ।੧। ਰਹਾਉ ।

ਜਾ ਕਾ ਮਨੁ—ਜਿਸ ਮਨੁਖ ਦਾ ਮਨ । ਪਾਏ ਖੱਟਦਾ ਹੈ । ਮਾਨੁ ਆਦਰ ।੨।

ਦੇਖਿ—ਵੇਖ ਕੇ । ਨਿਹਾਲ—ਪ੍ਰਸੰਨ । ਘਾਲ-ਮੇਹਨਤ, ਕਮਾਈ । ਕਉ—ਨੂੰ । ਨ ਬਿਆਪੈ—ਜੋਰ ਨਹੀਂ ਪਾ ਸਕਦਾ । ਦਹਦਿਸਿ—ਦਸੀਂ ਪਾਸੀਂ । (ਦਹ—ਦਸ । ਦਿਸ—ਪਾਸਾ) । ਜਾਪੈ—ਪ੍ਰਗਟ ਹੋ ਜਾਂਦਾ ਹੈ ।

ਮਹਿਮਾ—ਵਡਿਆਈ । ਰਹਿਆ ਸਮਾਇ—ਹਰ ਥਾਂ ਮੌਜੂਦ ਹੈ ।੪।

**ਅਰਥ** :—

**ਪ੍ਰ:**-ਸ੍ਰੀ ਜੀਉ ! ਇਹ ਸਾਡਾ ਮਨ ਅਜੇਹਾ ਭਾਵਨਾ ਤੋਂ ਸਖਣਾ ਹੈ, ਹਰ ਵੇਲੇ ਮਾਇਕੀ ਪਦਾਰਥਾਂ ਦੀ ਚਿਤਵਨੀ ਵਿਚ ਹੀ ਲਗਾ ਰਹਿੰਦਾ ਹੈ, ਕੋਈ ਅਜੇਹੀ ਬਖਸ਼ਸ਼ ਕਰੋ ਤਾਂ ਕਿ

ਇਹ ਰੱਬੀ ਮਾਰਗ ਵਲ ਟੁਰ ਸਕੇ ?

1. **ਉ**:-ਹੇ ਭਾਈ ! ਤੂੰ ਇਸ ਮਨ ਨੂੰ ਪ੍ਰੇਮ ਨਾਲ ਇਉਂ ਪ੍ਰੇਰਿਆ ਕਰ ਕਿ, ਹੇ ਮੇਰੇ ਮਨ ! (ਤੂੰ) ਹਰ ਵੇਲੇ ਗੁਰੂ (ਦੇ ਉਪਦੇਸ਼) ਨੂੰ ਚੇਤੇ ਰੱਖ (ਗੁਰੂ ਦਾ ਉਪਦੇਸ਼ ਹੈ ਕਿ 'ਊਠਤ ਬੈਠਤ ਸੋਵਤ ਨਾਮ' ਭਾਵ ਹਰ ਵੇਲੇ ਪ੍ਰਭੂ ਜੀ ਦਾ ਨਾਮ ਸਿਮਰਦਾ
2, ਰਹੁ। ਕਿਉਂਕਿ, ਮੈਨੂੰ ਤਾਂ ਗੁਰ (ਦੇ ਉਪਦੇਸ਼ ਦੀ ਕਮਾਈ ਤੋਂ ਬਿਨਾਂ) ਕੋਈ ਹੋਰ ਆਸਰਾ ਹੀ) ਨਹੀਂ ਸੁੱਝਦਾ।
3. ਹੇ ਮੇਰੇ ਮਨਾ ! (ਤੂੰ) ਉਸੇ ਗੁਰੂ ਦੇ ਆਸਰੇ ਦਿਨੇ ਰਾਤ ਟਿਕਿਆ ਰਹੁ।
4. ਜਿਸ ਗੁਰੂ ਦੀ ਬਖਸ਼ੀ ਹੋਈ ਆਤਮਕ ਜੀਵਨ ਦੀ ਦਾਤ ਨੂੰ ਕੋਈ (ਭੀ) ਮਿਟਾ ਨਹੀਂ ਸਕਦਾ।੧।

**ਪ੍ਰ**:-ਸ੍ਰੀ ਜੀਉ ! ਗੁਰੂ ਉਤੇ ਕਿਤਨੀ ਕੁ ਭਾਵਨਾ ਹੋਣੀ ਚਾਹੀਦੀ ਹੈ ?

5. **ਉ**:-ਹੇ ਭਾਈ ! ਗੁਰੂ ਤੇ ਪ੍ਰਮਾਤਮਾਂ ਨੂੰ ਇਕੋ ਰੂਪ ਸਮਝੋ।
6. (ਕਿਉਂਕਿ) ਜੋ ਕੁਝ ਪ੍ਰਮੇਸ਼ਰ ਜੀ ਨੂੰ ਚੰਗਾ ਲਗਦਾ ਹੈ, ਉਹੀ ਗੁਰੂ ਭੀ (ਸਿਰ ਮੱਥੇ) ਕਬੂਲ ਕਰਦਾ ਹੈ।੧।ਰਹਾਉ।

**ਪ੍ਰ**:-ਸ੍ਰੀ ਜੀਉ ! ਗੁਰੂ ਉਤੇ ਪੂਰਨ ਭਵਨਾ ਰਖਣ ਵਾਲੇ ਨੂੰ ਆਖਰ ਫਲ ਕੀ ਪ੍ਰਾਪਤ ਹੁੰਦਾ ਹੈ ?

7. **ਉ**:-ਹੇ ਪਿਆਰੇ ! ਜਿਸ ਸੇਵਕ ਦਾ ਮਨ ਗੁਰੂ ਦੇ (ਸ਼ਬਦ ਰੂਪ) ਚਰਨਾਂ ਵਿਚ ਜੁੜ ਗਿਆ ਹੈ। (ਭਾਵ ਉਪਦੇਸ਼ ਰਾਹੀਂ ਸ਼ਬਦ ਵਿਚ ਟਿਕਿਆ ਰਹਿੰਦਾ ਹੈ)।
8. ਬੱਸ ! ਫਿਰ, ਉਸ ਦੀ ਹਰੇਕ ਭਟਕਣਾ, ਹਰੇਕ ਦੁੱਖ ਦਰਦ ਦੂਰ ਹੋ ਜਾਂਦਾ ਹੈ।
੯. ਹੇ ਮੇਰੇ ਮਨ ! ਇਥੇ ਹੀ ਬੱਸ ਨਹੀਂ, ਗੁਰੂ ਦੀ ਸ਼ਰਨ ਪੈ ਕੇ, ਮਨੁੱਖ (ਹਰ ਥਾਂ) (ਹੀ) ਆਦਰ ਹਾਸਲ ਕਰਦਾ ਹੈ।
10. (ਇਸ ਲਈ) ਹੇ ਮਨਾ ! (ਤੂੰ) ਗੁਰੂ ਤੋਂ ਸਦਾ (ਹੀ) ਸਦਕੇ ਹੋ।੨।

**ਪ੍ਰ**:-ਕਿਉਂ ਜੀ ! ਗੁਰੂ ਦੇ ਮਿਲਾਪ ਦਾ ਹੋਰ ਕੀ ਲਾਭ ਹਾਸਲ ਹੁੰਦਾ ਹੈ ?

11. **ਉ**:-ਹੇ ਮੇਰੇ ਮਨ ! ਗੁਰੂ ਦਾ ਦਰਸ਼ਨ ਕਰਨ ਨਾਲ ਹੀ (ਮਨੁੱਖ ਦਾ ਤਨ ਮਨ) ਖਿੜ ਜਾਂਦਾ ਹੈ।
12. ਹੇ ਪਿਆਰੇ ! ਗੁਰੂ ਜੀ ਦੀ ਸ਼ਰਨ ਵਿਚ ਪੈਣ ਵਾਲੇ ਮਨੁਖ ਦੀ ਮੇਹਨਤ ਸਫਲ ਹੋ ਜਾਂਦੀ ਹੈ, (ਭਾਵ ਗਿਆਨ ਫਲ ਦੀ ਦਾਤਾ ਹੈ)।
13. ਹੇ ਮੇਰੇ ਮਨਾ ! ਵੇਖ, ਗੁਰੂ ਦੇ ਸੇਵਕ ਉਤੇ ਕੋਈ ਭੀ ਦੁਖ (ਆਪਣਾ) ਜੋਰ ਨਹੀਂ ਪਾ ਸਕਦਾ।
14. ਹੇ ਮਨ ! ਵੇਖ, ਗੁਰੂ ਦੀ ਸ਼ਰਨ ਵਿਚ ਰਹਿਣ ਵਾਲਾ ਮਨੁਖ ਸਾਰੇ ਹੀ ਸੰਸਾਰ ਵਿਚ ਪ੍ਰਗਟ ਹੋ ਜਾਂਦਾ ਹੈ, (ਹਰ ਥਾਂ ਦਿਸ ਪੈਂਦਾ ਹੈ)।੩।
15. ਹੇ ਪਿਆਰੇ ! ਉਸ ਗੁਰੂ ਦੀ (ਪੂਰਨ) ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ।
16. (ਕਿਉਂਕਿ) ਗੁਰੂ ਉਸੇ ਪ੍ਰਮੇਸ਼ਰ ਜੀ ਦਾ ਰੂਪ ਹੈ, (ਜੋ ਕਿ) ਹਰ ਥਾਂ (ਹੀ) ਵਿਆਪਕ ਹੋ ਰਿਹਾ ਹੈ।

**ਪ੍ਰ**:-ਸ੍ਰੀ ਜੀਉ ! ਅਜਿਹੇ ਗੁਰੂ ਦੇ ਚਰਨਾਂ ਵਿਚ ਹਰ ਮਨੁਖ ਹੀ ਕਿਉਂ ਨਹੀਂ ਜੁੜ ਜਾਂਦਾ ?

17. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਜੁੜਨਾ ਤਾਂ ਬਹੁਤ ਮਨੁਖ ਚਾਹੁੰਦੇ ਹਨ, ਪਰ, ਜਿਸ ਮਨੁਖ ਦੇ ਵਡੇ ਭਾਗ ਜਾਗਦੇ ਹਨ।
18. ਉਸੇ ਦਾ ਮਨ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਭਾਵ ਹੈ ਕਿ, ਗੁਰੂ ਦੇ (ਸ਼ਬਦ ਰੂਪ) ਚਰਨਾਂ ਵਿਚ ਟਿਕੇ ਰਹਿਣਾ ਵਡੇ ਭਾਗਾਂ ਦੀ ਨਿਸ਼ਾਨੀ ਹੈ।੪।੬।੮।

**ਭਾਵਾਰਥ**:-ਇਸ ਸ਼ਬਦ ਵਿਚ ਗੁਰੂ ਦੀ ਮਹਿਮਾ ਉਚਾਰਨ ਕੀਤੀ ਗਈ ਹੈ, ਕਿਉਂਕਿ, ਜੋ ਮਨੁਖ ਦਿਨੇ ਰਾਤ ਗੁਰੂ ਦੇ ਆਸਰੇ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਦਾ ਦੁਖ ਦਰਦ ਸਦਾ ਲਈ ਦੂਰ ਹੋ ਜਾਂਦਾ ਹੈ, ਐਸੇ ਪ੍ਰਮੇਸ਼ਰ ਰੂਪ ਗੁਰੂ ਦਾ ਸੇਵਕ ਸਾਰੇ ਸੰਸਾਰ ਵਿਚ ਹੀ ਪ੍ਰਗਟ ਹੋ ਜਾਇਆ ਕਰਦਾ ਹੈ, ਪਰ ਇਹ ਗੁਰੂ ਦੀ ਸ਼ਰਨ ਵਿਚ ਰਹਿਣ ਦੀ ਦਾਤ ਵਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ।

**ਗੋਂਡ ਮਹਲਾ ੫ ॥**

1. **ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥**
2. **ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥**
3. **ਗੁਰੁ ਮੇਰਾ ਦੇਉ ਅਲਖ ਅਭੇਉ ॥**
4. **ਸਰਬ ਪੂਜ ਚਰਨ ਗੁਰ ਸੇਉ ॥੧॥**
5. **ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥**
6. **ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ ਰਹਾਉ ॥**
7. **ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥**
8. **ਗੁਰੁ ਗੋਪਾਲੁ ਪੁਰਖੁ ਭਗਵਾਨੁ ॥**
9. **ਗੁਰ ਕੀ ਸਰਣਿ ਰਹਉ ਕਰ ਜੋਰਿ ॥**
10. **ਗੁਰੂ ਬਿਨਾ ਮੈ ਨਾਹੀ ਹੋਰੁ ॥੨॥**
11. **ਗੁਰੁ ਬੋਹਿਥੁ ਤਾਰੇ ਭਵ ਪਾਰਿ ॥**
12. **ਗੁਰ ਸੇਵਾ ਜਮ ਤੇ ਛੁਟਕਾਰਿ ॥**
13. **ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥**
14. **ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥**
15. **ਗੁਰੁ ਪੂਰਾ ਪਾਈਐ ਵਡਭਾਗੀ ॥**
16. **ਗੁਰ ਕੀ ਸੇਵਾ ਦੂਖੁ ਨ ਲਾਗੀ ॥**
17. **ਗੁਰ ਕਾ ਸਬਦੁ ਨ ਮੇਟੈ ਕੋਇ ॥**
18. **ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥**

**ਪਦ ਅਰਥ**:-ਭਗਵੰਤ-ਸਮਰਥਾ ਵਾਲਾ, ਵਡੇ ਪ੍ਰਤਾਪ ਵਾਲਾ। ਦੇਉ-ਪ੍ਰਕਾਸ਼ ਰੂਪ ਪ੍ਰਭੂ। ਅਲਖ-ਅ-ਲਖ, ਜਿਸ ਦਾ ਸਰੂਪ ਬਿਆਨ ਤੋਂ ਪਰੇ ਹੈ। ਅਭੇਉ-ਅ-ਭੇਉ,

ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ। ਸਰਬ ਪੂਜ ਚਰਨ ਗੁਰ—ਗੁਰੂ ਦੇ ਚਰਨ ਜਿਨ੍ਹਾਂ ਦੀ ਪੂਜਾ ਸਾਰੀ ਸ੍ਰਿਸ਼ਟੀ ਕਰਦੀ ਹੈ। ਸੇਉ—ਸੇਉਂ, ਮੈਂ ਸੇਵਦਾ ਹਾਂ।੧।

ਅਵਰੁ ਥਾਉ—ਹੋਰ ਥਾਂ। ਅਨਦਿਨੁ—ਹਰ ਰੋਜ਼। ਜਪਉ—ਜਪਉਂ, ਮੈਂ ਜਪਦਾ ਹਾਂ।੧। ਰਹਾਉ।

ਗਿਆਨੁ—ਧਾਰਮਿਕ ਚਰਚਾ। ਰਿਦੈ—ਹਿਰਦੇ ਵਿਚ। ਧਿਆਨੁ—ਸਮਾਧੀ। ਰਹਉ—ਰਹਉਂ, ਮੈਂ ਰਹਿੰਦਾ ਹਾਂ। ਕਰ ਜੋਰਿ—(ਦੋਵੇਂ) ਹੱਥ ਜੋੜ ਕੇ। ਹੋਰੁ—ਹੋਰ ਥਾਂ।੨।

ਬੋਹਿਥੁ—ਜਹਾਜ਼। ਭਵ—ਸੰਸਾਰ ਸਮੁੰਦਰ ਤੋਂ। ਛੁਟਕਾਰਿ—ਖਲਾਸੀ। ਅੰਧਕਾਰ-ਘੁੱਪ ਹਨੇਰਾ। ਮੰਤ੍ਰੁ—ਉਪਦੇਸ਼, ਸ਼ਬਦ। ਉਜਾਰਾ—ਚਾਨਣ। ਕੈ ਸੰਗਿ—ਦੀ ਸੰਗਤ ਵਿਚ। ਸਗਲ—ਸਾਰੇ ਜੀਵ। ਨਿਸਤਾਰਾ-ਪਾਰ ਉਤਾਰਾ।੩।

ਵਡਭਾਗੀ—ਵਡੇ ਭਾਗਾਂ ਨਾਲ। ਪਾਈਐ—ਮਿਲਦਾ ਹੈ।੪।

**ਅਰਥ :—**

**ਪ੍ਰ:**—ਸ੍ਰੀ ਜੀਉ! ਅਨੇਕਾਂ ਉਪਾਸ਼ਕ ਵੇਖੀਦੇ ਹਨ, ਜੋ ਕਿ ਭਿੰਨ ਭਿੰਨ ਦੇਵ ਪੂਜਾ ਤੇ ਵਿਸ਼ਵਾਸ਼ ਰਖਦੇ ਹਨ, ਪਰ, ਕੀ ਆਪ ਜੀ ਕਿਸੇ ਦੇਵ ਪੂਜਾ ਕਰਨ ਤੇ ਆਪਣਾ ਵਿਸ਼ਵਾਸ਼ ਨਹੀਂ ਰਖਦੇ?

1. **ੳ:**—ਹੇ ਭਾਈਓ! ਅਸਲ ਵਿਚ (ਗੁਰੂ ਦੀ ਸ਼ਰਨ ਪ੍ਰਾਪਤ ਕਰਨਾ ਹੀ) ਮੇਰੇ ਲਈ (ਦੇਵ) ਪੂਜਾ ਹੈ, ਕਿਉਂਕਿ (ਮੇਰਾ) ਗੁਰੂ (ਹੀ) ਗੋਬਿੰਦ (ਦਾ ਰੂਪ) ਹੈ।
2. ਗੁਰੂ ਹੀ ਮੇਰਾ ਪ੍ਰਮਾਤਮਾਂ (ਦਾ ਰੂਪ) ਹੈ ਅਤੇ ਗੁਰੂ ਬੜੀ ਸਮਰੱਥਾ ਦਾ ਮਾਲਕ ਹੈ, ਵਡੇ ਪ੍ਰਤਾਪ ਵਾਲਾ ਹੈ।
3. ਹੇ ਭਾਈ! ਗੁਰੂ ਮੇਰਾ ਉਸ ਪ੍ਰਕਾਸ਼ ਰੂਪ ਪ੍ਰਭੂ ਦਾ ਸਰੂਪ ਹੈ, ਜਿਸ ਦਾ ਕਿ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ਅਤੇ ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ।
4. ਹੇ ਪਿਆਰੇ! ਮੈਂ ਤਾਂ ਉਨ੍ਹਾਂ (ਹੀ) ਗੁਰੂ ਚਰਨਾਂ ਦੀ ਸ਼ਰਨ (ਵਿਚ) ਪਿਆ ਰਹਿੰਦਾ ਹਾਂ, ਜਿਨ੍ਹਾਂ ਨੂੰ ਕਿ ਸਾਰੀ ਸ੍ਰਿਸ਼ਟੀ ਪੂਜਦੀ ਹੈ, ਭਾਵ ਜੋ ਸਾਰਿਆਂ ਦੇ ਪੂਜਨ ਜੋਗ ਹੈ।੧।
5. ਹੇ ਭਾਈਓ! ਮੈਨੂੰ ਤਾਂ ਗੁਰੂ ਤੋਂ ਬਿਨਾ (ਮਾਇਆ ਮੋਹ ਦੇ ਘੁੱਪ ਹਨੇਰੇ ਵਿਚੋਂ ਬਚਣ ਲਈ) ਹੋਰ ਕੋਈ ਭੀ ਥਾਂ ਨਹੀਂ ਜਿਸ ਦਾ ਕਿ ਮੈਂ ਆਸਰਾ ਲੈ ਸਕਾਂ।
6. ਸੋ, ਇਸ ਲਈ, ਹੇ ਭਾਈ! ਮੈਂ ਤਾਂ ਦਿਨੇ ਰਾਤ ਗੁਰੂ ਦਾ ਨਾਮ ਹੀ ਜਪਦਾ ਹਾਂ, (ਭਾਵ ਗੁਰੂ ਦੀ ਓਟ ਹੀ ਤੱਕੀ ਬੈਠਾ ਹਾਂ)।੧। ਰਹਾਉ।

**ਪ੍ਰ:**—ਸ੍ਰੀ ਜੀਉ! ਕਈ ਲੋਕ ਆਪਣੇ ਗਿਆਨ ਪ੍ਰਾਪਤੀ ਦੇ ਪ੍ਰਗਟਾਵੇ ਲਈ ਹਰ ਵੇਲੇ ਧਾਰਮਕ ਚਰਚਾ ਹੀ ਕਰਦੇ ਰਹਿੰਦੇ ਹਨ, ਬਹੁਤ ਲੋਕ ਸਮਾਧੀ ਲਾ ਕੇ ਬੈਠੇ ਰਹਿਣ ਦੇ ਜਤਨ ਵਿਚ ਲਗੇ ਰਹਿੰਦੇ ਹਨ, ਪਰ, ਆਪ ਜੀ ਨਾ ਕਦੀਂ ਧਾਰਮਿਕ ਚਰਚਾ ਕਰਦੇ ਸੁਣੇ ਗਏ ਹੋ ਅਤੇ ਨਾ ਹੀ ਕਦੀ ਅੱਖਾਂ ਬੰਦ ਕਰ ਕੇ ਸਮਾਧੀ ਵਿਚ ਬੈਠੇ ਵੇਖੇ ਜਾਂਦੇ ਹੋ, ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ?

7. **ੳ:**—ਹੇ ਭਾਈ! ਅਸਲ ਵਿਚ ਗੁਰੂ ਹੀ ਮੇਰੇ ਵਾਸਤੇ ਗਿਆਨ-ਭਾਵ, ਧਾਰਮਿਕ ਚਰਚਾ ਹੈ, ਅਤੇ ਗੁਰੂ (ਹੀ) ਸਦਾ (ਮੇਰੇ) ਹਿਰਦੇ ਵਿਚ ਟਿਕਿਆ ਹੋਇਆ ਹੈ, ਇਹੋ (ਹੀ) ਮੇਰੀ ਸਮਾਧੀ ਹੈ।
8. (ਕਿਉਂਕਿ) ਮੇਰਾ ਪੂਰਨ ਨਿਸਚਾ ਹੈ ਕਿ, ਗੁਰੂ ਉਸ ਭਗਵਾਨ ਦਾ ਰੂਪ ਹੈ, ਜੋ ਸਰਵ ਵਿਆਪਕ ਹੈ ਅਤੇ ਸ੍ਰਿਸ਼ਟੀ ਦਾ ਪਾਲਕ ਹੈ।
9. (ਇਸੇ ਲਈ) ਮੈਂ (ਆਪਣੇ) ਦੋਵੇਂ ਹੱਥ ਜੋੜ ਕੇ (ਸਦਾ ਹੀ) ਗੁਰੂ ਦੀ ਸ਼ਰਨ (ਵਿਚ) ਪਿਆ ਰਹਿੰਦਾ ਹਾਂ।
10. (ਕਿਉਂਕਿ) ਗੁਰੂ ਤੋਂ ਬਿਨਾ ਮੈਨੂੰ ਕੋਈ ਹੋਰ ਆਸਰਾ (ਹੀ) ਨਹੀਂ ਸੁੱਝਦਾ।੨।

**ਪ੍ਰ:**—(ਕਿਉਂ ਜੀ) ਆਪ ਜੀ, ਗੁਰੂ ਵਿਚ ਕੀ ਕੀ ਵਿਸ਼ੇਸ਼ਤਾ ਅਨੁਭਵ ਕਰਦੇ ਹੋ?

11. **ੳ:**—ਹੇ ਪਿਆਰੇ! ਗੁਰੂ ਵਿਚ ਤਾਂ ਅਨੰਤ ਹੀ ਸਮਰੱਥਾ ਹਨ ਜੋ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ, ਪਰ, ਪਹਿਲੀ ਵਡੀ ਵਿਸ਼ੇਸ਼ਤਾ ਤਾਂ ਇਹ ਹੈ ਕਿ, ਉਹ ਗੁਰੂ ਜਹਾਜ ਰੂਪ ਹੈ, ਜੋ ਸੰਸਾਰ ਸਾਗਰ ਤੋਂ ਪਾਰ ਲੰਘਾ ਲੈਂਦਾ ਹੈ।
12. ਦੂਜਾ, ਗੁਰੂ ਦੀ ਸ਼ਰਨ ਪਿਆਂ ਜਮਾਂ (ਦੇ ਡਰ) ਤੋਂ ਖਲਾਸੀ ਮਿਲ ਜਾਂਦੀ ਹੈ।
13. ਤੀਜਾ, (ਮਾਇਆ ਮੋਹ ਦੇ) ਘੁੱਪ ਹਨੇਰੇ ਵਿਚ ਗੁਰੂ ਦਾ ਉਪਦੇਸ਼ ਹੀ (ਆਤਮਕ ਜੀਵਨ ਦਾ) ਚਾਨਣ ਦੇਂਦਾ ਹੈ।
14. ਗੁਰੂ ਦੀ ਸੰਗਤ ਵਿਚ ਰਿਹਾਂ ਸਾਰੇ (ਹੀ) ਜੀਵਾਂ ਦਾ ਪਾਰ ਉਤਾਰਾ ਹੋ ਜਾਂਦਾ ਹੈ।੩।
15. ਪਰ, ਹੇ ਭਾਈ! ਵਡੀ ਕਿਸਮਤ ਨਾਲ (ਹੀ) ਪੂਰਾ ਗੁਰੂ ਮਿਲਦਾ ਹੈ।
16. (ਜਦੋਂ ਗੁਰੂ ਦੀ ਸ਼ਰਨ ਆ ਪਈਏ ਤਾਂ) ਕੋਈ ਭੀ ਦੁਖ ਨਹੀਂ ਪੋਹ ਸਕਦਾ।
17. ਹੇ ਭਾਈ! ਜਿਸ ਮਨੁਖ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ (ਵਸ ਪਵੇ ਉਸ ਦੇ ਅੰਦਰੋਂ) ਕੋਈ ਭੀ ਮਨੁਖ (ਆਤਮਕ ਜੀਵਨ ਦੇ ਉਜਾਰੇ ਨੂੰ) ਮਿਟਾ ਨਹੀਂ ਸਕਦਾ।
18. ਕਥਨ ਕਰਦੇ ਹਨ, ਪੰਜਵੇਂ ਨਾਨਕ ਗੁਰੂ ਅਰਜਨ ਦੇਵ ਜੀ ਕਿ, ਭਾਈ ਗੁਰੂ ਨਾਨਕ ਉਸੇ ਪ੍ਰਮੇਸ਼ਰ ਜੀ ਦਾ ਸਰੂਪ ਹੈ।੪।੭।੯।

**ਭਾਵਾਰਥ** :—ਇਸ ਮਹਾਂਵਾਕ ਅੰਦਰ ਭੀ ਗੁਰੂ ਅਰਜਨ ਦੇਵ ਜੀ ਗੁਰੂ ਦੀਆਂ ਅਨੇਕਾਂ ਵਿਸ਼ੇਸ਼ਤਾਈਆਂ ਦਰਸਾ ਕੇ ਗੁਰੂ ਦੀ ਮਹਿਮਾ ਕਰਦੇ ਹਨ ਕਿ, ਗੁਰੂ ਉਸ ਪ੍ਰਮੇਸ਼ਰ ਜੀ ਦਾ ਹੀ ਸਰੂਪ ਹਨ।

**ਗੋਂਡ ਮਹਲਾ ੫ ॥**

1. **ਰਾਮ ਰਾਮ ਸੰਗਿ ਕਰਿ ਬਿਉਹਾਰ ॥**
2. **ਰਾਮ ਰਾਮ ਰਾਮ ਪ੍ਰਾਨ ਅਧਾਰ ॥**
3. **ਰਾਮ ਰਾਮ ਰਾਮ ਕੀਰਤਨੁ ਗਾਇ ॥**
4. **ਰਮਤ ਰਾਮੁ ਸਭ ਰਹਿਓ ਸਮਾਇ ॥੧॥**
5. **ਸੰਤ ਜਨਾ ਮਿਲਿ ਬੋਲਹੁ ਰਾਮ ॥**
6. **ਸਭ ਤੇ ਨਿਰਮਲ ਪੂਰਨ ਕਾਮ ॥੧॥ ਰਹਾਉ ॥**
7. **ਰਾਮ ਰਾਮ ਧਨੁ ਸੰਚਿ ਭੰਡਾਰ ॥**
8. **ਰਾਮ ਰਾਮ ਰਾਮ ਕਰਿ ਆਹਾਰ ॥**
9. **ਰਾਮ ਰਾਮ ਵੀਸਰਿ ਨਹੀ ਜਾਇ ॥**
10. **ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥**
11. **ਰਾਮ ਰਾਮ ਰਾਮ ਸਦਾ ਸਹਾਇ ॥**
12. **ਰਾਮ ਰਾਮ ਰਾਮ ਲਿਵਲਾਇ ॥**
13. **ਰਾਮ ਰਾਮ ਜਪਿ ਨਿਰਮਲ ਭਏ ॥**
14. **ਜਨਮ ਜਨਮ ਕੇ ਕਿਲਬਿਖ ਗਏ ॥੩॥**
15. **ਰਮਤ ਰਾਮ ਜਨਮ ਮਰਣੁ ਨਿਵਾਰੈ ॥**
16. **ਉਚਰਤ ਰਾਮ ਭੈ ਪਾਰਿ ਉਤਾਰੈ ॥**
17. **ਸਭ ਤੇ ਊਚ ਰਾਮ ਪਰਗਾਸ ॥**
18. **ਨਿਸਿ ਬਾਸੁਰ ਜਪਿ ਨਾਨਕ ਦਾਸ ॥੪॥੮॥੧੦॥**

**ਪਦ ਅਰਥ** :–ਸੰਗਿ–ਨਾਲ । ਬਿਉਹਾਰ–ਵਣਜ, ਵਪਾਰ । ਪ੍ਰਾਨ ਅਧਾਰ–ਜਿੰਦ ਦਾ ਆਸਰਾ । ਰਮਤ–ਵਿਆਪਕ । ਸਭ–ਸਾਰੀ ਸ੍ਰਿਸ਼ਟੀ ਵਿਚ ।੧।

ਮਿਲਿ–ਮਿਲ ਕੇ । ਸਭ ਤੇ–ਸਭਨਾਂ (ਕੰਮਾਂ) ਨਾਲੋਂ । ਪੂਰਨ–ਸਫਲ ।੧। ਰਹਾਉ ।

ਸੰਚਿ–ਇਕੱਠਾ ਕਰ । ਭੰਡਾਰ–ਖਜਾਨੇ । ਆਹਾਰ–ਜਿੰਦ ਦੀ ਖੁਰਾਕ । ਗੁਰਿ–ਗੁਰੂ ਨੇ । ਕਰਿ–ਕਰ ਕੇ ।੨।

ਸਹਾਇ–ਸਹਾਇਤਾ ਕਰਨ ਵਾਲਾ । ਲਿਵ ਲਾਇ–ਸੁਰਤਿ ਜੋੜ । ਨਿਰਮਲ–ਪਵਿਤ੍ਰ । ਕਿਲਵਿਖ–ਪਾਪ ।੩।

ਰਮਤ–ਉਚਾਰਦਿਆਂ, ਸਿਮਰਦਿਆਂ । ਨਿਵਾਰੈ–ਦੂਰ ਕਰ ਦੇਂਦਾ ਹੈ । ਉਚਰਤ–ਉਚਾਰਦਿਆਂ । ਭੈ ਪਾਰਿ–ਡਰ ਤੋਂ ਪਾਰ । ਪਰਗਾਸ–ਚਾਨਣ । ਨਿਸਿ–ਰਾਤ । ਬਾਸੁਰ–ਦਿਨ ।੪।

**ਅਰਥ** :–

**ਪ੍ਰ:**–ਸ੍ਰੀ ਜੀਉ ! ਜਗਤ ਵਿਚ ਅਨੇਕਾਂ ਹੀ ਲੋਕ ਵੇਖੀਦੇ ਹਨ ਜੋ ਕਿ ਅਨੇਕ ਤਰ੍ਹਾਂ ਦੇ ਮਾਇਕੀ ਪਦਾਰਥਾਂ ਦੇ ਵਣਜ ਵਪਾਰ ਵਿਚ ਦਿਨੇ ਰਾਤ ਰੁਝੇ ਰਹਿੰਦੇ ਹਨ, ਪਰ ਉਹ ਵੇਖਣ ਵਿਚ ਸਾਰੇ ਹੀ ਦੁਖੀਏ ਨਜ਼ਰ ਆਉਂਦੇ ਹਨ, ਸੋ ਆਪ ਜੀ ਮੈਨੂੰ ਸਹੀ ਵਣਜ ਦਸੋ, ਜੋ ਕਿ ਮੇਰੇ ਕਰਨ ਜੋਗ ਹੈ ਅਤੇ ਜਿਸ ਦੀ ਬਰਕਤ ਨਾਲ ਮੈਂ ਸਦਾ ਸੁਖੀ ਜੀਵਨ ਗੁਜ਼ਾਰ ਸਕਾਂ ?

1. **ਉ:**–ਹੇ ਭਾਈ ! ਅਸਲ ਵਿਚ ਤੂੰ ਇਸ ਜਗਤ ਵਿਚ ਆਇਆ ਤਾਂ ਵਣਜ ਕਰਨ ਲਈ ਹੀ ਹੈਂ, ਪਰ, ਉਹ ਸੱਚਾ ਵਣਜ ਹੈ ਕਿ, ਤੂੰ ਪ੍ਰਮੇਸ਼ਰ ਜੀ ਦੇ ਨਾਮ (ਦੇ ਸਰਮਾਏ) ਨਾਲ (ਸਿਮਰਨ ਕਰਦੇ ਰਹਿਣ ਦਾ) ਵਣਜ ਕਰਿਆ ਕਰ ।
2. ਅਤੇ ਉਸ ਪ੍ਰਮਾਤਮਾਂ ਦੇ ਨਾਮ ਸਿਮਰਨ ਨੂੰ ਹੀ ਤੂੰ ਆਪਣੀ ਜਿੰਦ ਦਾ ਆਸਰਾ ਬਣਾ ਲੈ ।
3. ਅਤੇ ਤੂੰ ਸਦਾ ਹੀ ਉਸ ਦੀ ਸਿਫਤ ਸਲਾਹ ਕਰਿਆ ਕਰ ।
4. ਜੇਹੜਾ ਪ੍ਰਭੂ ਹਰ ਥਾਂ ਵਿਆਪਕ ਹੈ ਅਤੇ ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ ।੧।

**ਪ੍ਰ:**–ਸ੍ਰੀ ਜੀਉ ! ਕੀ, ਨਾਮ ਸਿਮਰਨ ਕਰਨ ਲਈ ਭੀ ਕੋਈ ਖਾਸ ਥਾਂ ਹੈ ?

5. **ਉ:**–ਹੇ ਭਾਈ ! ਸਿਮਰਨ ਕਰਨ ਲਈ ਕੇਵਲ ਸਤਿ ਸੰਗਤ ਹੈ, ਇਸ ਲਈ ਤੂੰ, ਸੰਤ ਜਨਾਂ (ਦੀ ਸੰਗਤ ਵਿਚ) ਮਿਲ ਕੇ ਪ੍ਰਭੂ ਜੀ ਦਾ ਨਾਮ ਉਚਾਰਨ ਕਰਦਾ ਰਹੁ ।
6. ਹੇ ਪਿਆਰੇ ! ਇਹ ਕੰਮ ਹੋਰ ਸਾਰੇ ਕੰਮਾਂ ਨਾਲੋਂ ਪਵਿਤ੍ਰ ਅਤੇ ਸਫਲ ਹੈ ।੧। ਰਹਾਉ ।
7. ਹੇ ਭਾਈ ! ਪ੍ਰਮੇਸ਼ਰ ਜੀ ਦੇ ਨਾਮ ਦਾ ਧਨ ਇਕੱਠਾ ਕਰ ਲੈ, ਖਜ਼ਾਨੇ ਭਰ ਲੈ ।
8. ਹੇ ਪਿਆਰੇ ! ਇਸੇ ਪ੍ਰਮਾਤਮਾਂ ਦੇ ਨਾਮ ਨੂੰ (ਤੂੰ) ਆਪਣੀ ਜਿੰਦ ਦੀ ਖੁਰਾਕ ਬਣਾ ਲੈ ।
9. ਹੇ ਭਾਈ ! ਗੁਰੂ ਨੇ ਮੈਨੂੰ ਇਹ ਹਦਾਇਤ ਕਰ ਦਿਤੀ ਹੈ ਕਿ, ਵੇਖੀਂ ਕਿਤੇ ਪ੍ਰਮੇਸ਼ਰ ਜੀ ਦਾ ਨਾਮ ਭੁਲ ਨਾ ਜਾਵੀਂ ।
10. ਇਹ ਗਲ ਮੈਨੂੰ ਗੁਰੂ ਜੀ ਨੇ ਕਿਰਪਾ ਕਰ ਕੇ ਦਸ ਦਿਤੀ ਹੈ ।੨।
11. ਹੇ ਪਿਆਰੇ ! ਜੇਹੜਾ ਪ੍ਰਮਾਤਮਾਂ ਸਦਾ ਹੀ ਸਹਾਇਤਾ ਕਰਨ ਵਾਲਾ ਹੈ ।
12. (ਤੂੰ ਉਸ) ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਸਦਾ ਹੀ ਸੁਰਤਿ ਜੋੜੀ ਰੱਖ ।
13. (ਕਿਉਂਕਿ) ਉਸ ਪ੍ਰਮੇਸ਼ਰ ਜੀ ਦਾ ਨਾਮ ਜਪ ਜਪ ਕੇ ਜੀਵ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ ।
14. (ਅਤੇ) ਉਨ੍ਹਾਂ ਦੇ ਅਨੇਕਾਂ ਹੀ ਜਨਮਾਂ ਦੇ ਕੀਤੇ ਪਾਪ ਦੂਰ ਹੋ ਜਾਂਦੇ ਹਨ ।੩।
15. ਹੇ ਭਾਈ ! (ਉਸ) ਪ੍ਰਮੇਸ਼ਰ ਜੀ ਦਾ ਨਾਮ ਸਿਮਰਿਆਂ (ਪ੍ਰਮਾਤਮਾਂ ਮਨੁਖ ਦਾ) ਜੰਮਣ ਮਰਣ (ਦਾ ਗੇੜ) ਦੂਰ ਕਰ ਦੇਂਦਾ ਹੈ ।
16. ਉਸ ਪ੍ਰਭੂ ਜੀ ਦਾ ਨਾਮ ਉਚਾਰਿਆਂ (ਪ੍ਰਭੂ ਜੀਵ ਨੂੰ) ਇਸ ਭੈ ਦਾਇਕ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ ,

17. ਹੇ ਪਿਆਰੇ ! (ਤੂੰ) ਸਭ ਤੋਂ ਉਚੇ ਪ੍ਰਭੂ (ਦੇ ਨਾਮ) ਦਾ ਚਾਨਣ (ਆਪਣੇ ਅੰਦਰ ਪੈਦਾ ਕਰ)।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! (ਤੂੰ) ਦਿਨੇ ਰਾਤ ਉਸ (ਪ੍ਰਭੂ ਦਾ) ਨਾਮ ਜਪਿਆ ਕਰ।੪।੮।੧੦।

**ਭਾਵਾਰਥ** :—ਇਸ ਸ਼ਬਦ ਅੰਦਰ ਸਤਿਗੁਰੂ ਜੀ ਉਸ ਪ੍ਰਮੇਸ਼ਰ ਦੇ ਨਾਮ ਸਿਮਰਨ ਦੀ ਪ੍ਰੇਰਨਾ ਕਰਦੇ ਹਨ ਕਿ ਗੁਰੂ ਸੰਗਤ ਵਿਚ ਮਿਲ ਕੇ ਹਰ ਪ੍ਰਾਣੀ ਮਾਤ੍ਰ ਨੂੰ ਉਸੇ ਪ੍ਰਮੇਸ਼ਰ ਜੀ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ, ਜੋ ਕਿ ਜੀਵ ਦੇ ਜਨਮ ਜਨਮਾਤ੍ਰਾਂ ਦੇ ਪਾਪ ਮਿਟਾ ਕੇ ਇਸ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਰਨ ਵਾਲਾ ਹੈ।

### ਗੋਂਡ ਮਹਲਾ ੫ ॥

1. **ਉਨ ਕਉ ਖਸਮਿ ਕੀਨੀ ਠਾਕਹਾਰੇ ॥**
2. **ਦਾਸ ਸੰਗ ਤੇ ਮਾਰਿ ਬਿਦਾਰੇ ॥**
3. **ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥**
4. **ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥**
5. **ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥**
6. **ਰਾਮ ਭਗਤ ਕੇ ਪਾਨੀਹਾਰ ॥੧॥ ਰਹਾਉ ॥**
7. **ਜਗਤ ਪਾਸ ਤੇ ਲੇਤੇ ਦਾਨੁ ॥**
8. **ਗੋਬਿੰਦ ਭਗਤ ਕਉ ਕਰਹਿ ਸਲਾਮੁ ॥**
9. **ਲੂਟਿ ਲੇਹਿ ਸਾਕਤ ਪਤਿ ਖੋਵਹਿ ॥**
10. **ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨॥**
11. **ਪੰਚ ਪੂਤ ਜਣੇ ਇਕ ਮਾਇ ॥**
12. **ਉਤਭੁਜ ਖੇਲੁ ਕਰਿ ਜਗਤ ਵਿਆਇ ॥**
13. **ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥**
14. **ਇਨ ਕਉ ਛੋਡਿ ਊਪਰਿ ਜਨ ਬਸੇ ॥੩॥**
15. **ਕਰਿ ਕਿਰਪਾ ਜਨ ਲੀਏ ਛਡਾਇ ।**
16. **ਜਿਸ ਕੇ ਸੇ ਤਿਨਿ ਰਖੇ ਹਟਾਇ ॥**
17. **ਕਹੁ ਨਾਨਕ ਭਗਤਿ ਪ੍ਰਭ ਸਾਰੁ ॥**
18. **ਬਿਨੁ ਭਗਤੀ ਸਭ ਹੋਇ ਖੁਆਰੁ ॥੪॥੯॥੧੧॥**

**ਪਦ ਅਰਥ** :- ਉਨ ਕਉ—ਉਨ੍ਹਾਂ (ਕਾਮਾਦਿਕ ਪੰਜਾਂ) ਨੂੰ ਖਸਮਿ—ਖਸਮ ਪ੍ਰਭੂ ਨੇ। ਠਾਕ- ਮਨਾਹੀ। ਹਾਰੇ—(ਸੰਤ ਜਨਾਂ ਦੇ ਸਾਹਮਣੇ ਉਹ) ਹਾਰ ਗਏ ਹਨ। ਸੰਗ ਤੇ ਸੰਗ ਤੋਂ, ਪਾਸੋਂ । ਮਾਰਿ—ਮਾਰ ਕੇ । ਬਿਦਾਰੇ—ਨਾਸ ਕਰ ਦਿਤੇ । ਮਹਲੁ—ਟਿਕਾਣਾ। ਮਿਲਿ—ਮਿਲ ਕੇ। ਮੰਗਲੁ ਸਿਫਤ ਸਲਾਹ ਦਾ ਗੀਤ।੧।

ਸਗਲ—ਸਾਰੀ । ਸਿਕਦਾਰ—ਸਰਦਾਰ, ਚੌਧਰੀ । ਪਾਨੀਹਾਰ—ਪਾਣੀ ਭਰਨ ਵਾਲੇ ਗੁਲਾਮ।੧। ਰਹਾਉ।

ਪਾਸ ਤੇ—ਪਾਸ ਤੋਂ. ਪਾਸੋਂ। ਦਾਨੁ- ਡੰਨ। ਕਰਹਿ— ਕਰਦੇ ਹਨ। ਸਾਕਤ—ਪ੍ਰਭੂ ਨਾਲੋਂ ਟੁਟੇ ਹੋਏ ਬੰਦੇ। ਪਤਿ— ਇੱਜਤ। ਖੋਵਹਿ—ਗਵਾ ਲੈਂਦੇ ਹਨ। ਪਗ—ਪੈਰ । ਮਲਿ— ਮਲ ਕੇ।੨।

ਪੰਚ ਪੂਤ—(ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਹ ਪੰਜ ਪੁੱਤ੍ਰ। ਜਣੇ—ਜੰਮੇਂ ਹਨ। ਮਾਇ—ਮਾਇਆ ਨੇ। ਉਤਭੁਜ ਖੇਲੁ—(ਅੰਡਜ, ਜੇਰਜ, ਸੇਤਜ) ਉਤਭੁਜ (ਚਾਰ ਖਾਣੀਆਂ) ਦਾ ਤਮਾਸ਼ਾ। ਕਰਿ—ਕਰ ਕੇ, ਰਚ ਕੇ । ਵਿਆਇ—ਪੈਦਾ ਕਰਦੀ ਹੈ। ਤੀਨਿ—ਤਿੰਨ। ਤੀਨਿ ਗੁਣਾ—(ਰਜੋ, ਸਤੋ, ਤਮੋ) ਤਿੰਨ ਗੁਣ। ਕੈ ਸੰਗਿ—ਦੇ ਨਾਲ। ਰਚਿ—ਇਕ ਮਿਕ ਹੋ ਕੇ। ਰਸੇ-ਮਸਤ ਹਨ। ਜਨ—ਪ੍ਰਭੂ ਦੇ ਸੇਵਕ।੩।

ਸੇ—ਸਨ। ਤਿਨਿ—ਉਸ (ਪ੍ਰਭੂ) ਨੇ। ਹਟਾਇ—ਰੋਕ ਕੇ। ਸਾਰੁ ਸੰਭਾਲ। ਸਭ—ਸਾਰੀ ਸ੍ਰਿਸ਼ਟੀ।੪।

### ਅਰਥ :—

**ਪ੍ਰ**:-ਸ੍ਰੀ ਜੀਉ ! ਕਾਮਾਦਿਕ ਵਿਕਾਰਾਂ ਨੇ ਤਾਂ ਸੰਸਾਰ ਦੇ ਵਡੇ ਵਡੇ ਜਪੀ ਤਪੀ ਸੂਰਮਿਆਂ ਨੂੰ ਆਪਣੇ ਅਧੀਨ ਕਰ ਰਖਿਆ ਹੈ, ਪਰ, ਪ੍ਰਭੂ ਦੇ ਸੇਵਕ ਇਨ੍ਹਾਂ ਤੋਂ ਕਿਵੇਂ ਬਚੇ ਹਨ ?

1. **ਉ**:-ਹੇ ਭਾਈ ! ਇਸ ਵਿਚ ਕੋਈ ਸ਼ੱਕ ਨਹੀਂ, ਇਹ ਕਾਮਾਦਿਕ ਬੜੇ ਬਲਵਾਨ ਹਨ, ਪਰ ਜਦੋਂ ਉਸ ਮਾਲਕ ਪ੍ਰਭੂ ਨੇ ਉਨ੍ਹਾਂ ਪੰਜਾਂ ਕਾਮਾਦਿਕ ਚੌਧਰੀਆਂ ਨੂੰ ਵਰਜ ਦਿਤਾ, ਰੋਕ ਪਾ ਦਿਤੀ, ਮਨਾਹੀ ਕਰ ਦਿਤੀ।
2. ਤਾਂ ਉਹ (ਪ੍ਰਭੂ ਦੇ ਸੇਵਕਾਂ ਦੇ ਸਾਹਮਣੇ) ਹਾਰ ਮੰਨ ਗਏ, ਆਪਣੇ ਸੇਵਕਾਂ ਪਾਸੋਂ (ਪ੍ਰਭੂ ਨੇ ਉਨ੍ਹਾਂ ਨੂੰ) ਮਾਰ ਕੇ ਭਜਾ ਦਿਤਾ।

**ਪ੍ਰ**:—ਕਿਉਂ ਜੀ ! ਕਾਮਾਦਿਕਾਂ ਨੇ ਤਾਂ ਡੂੰਘੀਆਂ ਗੁਫਾਂ ਵਿਚ ਰਹਿਣ ਵਾਲੇ ਹਠੀਆਂ ਨੂੰ ਭੀ ਲੱਭ ਕੇ ਆਪਣੇ ਕਾਬੂ ਕਰ ਲਿਆ, ਇਹ ਸੇਵਕਾਂ ਨੂੰ ਕਿਉਂ ਨਹੀਂ ਲਭ ਸਕੇ ?

3. **ਉ**:—ਹੇ ਭਾਈ ! ਅਸਲ ਵਿਚ ਇਹ ਚੌਧਰੀ ਪ੍ਰਮੇਸ਼ਰ ਜੀ ਦੇ ਭਗਤਾਂ ਦੇ (ਰਹਿਣ ਦਾ) ਸਹੀ ਟਿਕਾਣਾ ਹੀ ਨਹੀਂ ਲਭ ਸਕੇ।
4. (ਕਿਉਂਕਿ) ਪ੍ਰਭੂ ਜੀ ਦੇ ਸੇਵਕਾਂ ਨੇ (ਸਦਾ ਸਾਧ ਸੰਗਤ ਵਿਚ ਜੁੜ ਕੇ) ਪ੍ਰਮਾਤਮਾਂ ਦੀ ਸਿਫਤ ਸਲਾਹ ਦਾ ਗੀਤ ਗਾਇਆ ਹੈ। ਭਾਵ ਉਹ ਸਾਧ ਸੰਗਤ ਰੂਪੀ ਝੱਲ ਵਿਚ ਲੁਕੇ ਰਹੇ ਹਨ, ਜਿਸ ਕਰ ਕੇ ਉਹ ਲੱਭ ਨਹੀਂ ਸਕੇ (ਸਾਧ ਸੰਗਤ ਕੈ ਝਲੀ ਰੇ)।੧। ਗੁਰਵਾਕ ਹੈ।
5. ਹੇ ਭਾਈ ! ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਇਹ ਪੰਜੇ ਸਾਰੀ ਸ੍ਰਿਸ਼ਟੀ ਦੇ ਚੌਧਰੀ ਹਨ, ਥਾਣੇਦਾਰ ਹਨ, ਸਰਦਾਰ ਹਨ।
6. ਪਰ, ਪ੍ਰਮੇਸ਼ਰ ਦੀ ਭਗਤੀ ਕਰਨ ਵਾਲੇ ਬੰਦਿਆਂ ਦੇ ਇਹ ਨੌਕਰ ਹੋ ਕੇ ਰਹਿੰਦੇ ਹਨ।੧। ਰਹਾਉ।

7. ਹੇ ਭਾਈਓ, ਇਸ ਵਿਚ ਕੋਈ ਸ਼ੱਕ ਨਹੀਂ ਕਿਉਂਕਿ ਇਹ ਪੰਜੇ ਚੌਧਰੀ ਦੁਨੀਆਂ (ਦੇ ਲੋਕਾਂ) ਪਾਸੋਂ ਡੰਨ ਲੈਂਦੇ ਹਨ।
8. (ਪਰ ਇਹੋ ਹੀ) ਚੌਧਰੀ ਪ੍ਰਭੂ ਜੀ ਦੇ ਭਗਤਾਂ ਨੂੰ ਨਮਸਕਾਰ ਕਰਦੇ ਹਨ।
9. ਹੇ ਭਾਈ, ਜੋ ਪ੍ਰਭੂ ਨਾਲੋਂ ਵਿਛੜੇ ਹੋਏ ਬੰਦੇ ਹਨ, ਉਨ੍ਹਾਂ ਦੀ ਤਾਂ ਇਹ ਆਤਮਿਕ ਰਾਸ, ਜਾਂ ਸ਼ੁਭ ਗੁਣਾਂ ਦੀ ਪੂੰਜੀ ਲੁੱਟ ਲੈਂਦੇ ਹਨ, ਜਿਸ ਕਰਕੇ (ਉਹ ਸਾਕਤ ਇਥੇ ਆਪਣੀ ਇੱਜ਼ਤ ਗਵਾ ਲੈਂਦੇ ਹਨ)।
10. ਪਰ, ਇਹ ਚੌਧਰੀ ਗੁਰਮੁਖਾਂ ਦੇ ਪੈਰ ਮਲ ਮਲ ਕੇ ਧੋਂਦੇ ਹਨ ।੨।

**ਪ੍ਰ:**—ਸ੍ਰੀ ਜੀਉ, ਇਹ ਦਸੋ ਕਿ, ਇਨ੍ਹਾਂ ਪੰਜੇ ਕਾਮਾਦਿਕਾਂ ਦੀ ਪੈਦਾਇਸ਼ ਕਿਥੋਂ ਹੋਈ ਹੈ ?

11. **ਉ:**—ਹੇ ਭਾਈ, ਇਨ੍ਹਾਂ ਦੀ ਮਾਂ ਮਾਇਆ ਹੈ ਇਸ ਇਕ ਮਾਇਆ ਨੇ ਹੀ (ਇਹੋ ਕਾਮਾਦਿਕ) ਪੰਜੇ ਪੁੱਤ ਪੈਦਾ ਕੀਤੇ ਹਨ।

**ਪ੍ਰ:**—ਕਿਉਂ ਜੀ, ਤਾਂ ਫਿਰ ਇਨ੍ਹਾਂ ਪੰਜਾਂ ਪੁੱਤ੍ਰਾਂ ਨੂੰ ਪੈਦਾ ਕਰਨ ਵਾਲੀ ਮਾਇਆ ਨੂੰ ਕੀ, ਸੁਤੰਤ੍ਰ ਮੰਨਿਆ ਜਾਵੇਗਾ ?

12. **ਉ:**—ਹੇ ਪਿਆਰੇ, ਇਹ ਮਾਇਆ ਸੁਤੰਤ੍ਰ ਨਹੀਂ ਇਸ ਮਾਇਆ ਨੇ ਤਾਂ ਪ੍ਰਭੂ ਦੇ ਹੁਕਮ ਵਿਚ ਇਹ ਉਤਭੁਜ ਆਦਿਕ ਚਾਰ ਖਾਣੀਆਂ ਦੀ ਖੇਡ ਰਚ ਕੇ ਸਾਰਾ ਜਗਤ ਪੈਦਾ ਕੀਤਾ ਹੈ (ਭਾਵ ਇਹ ਮਾਇਆ ਜਗਤ ਨੂੰ ਰਚਨ ਵਿਚ ਸਮਰੱਥ ਨਹੀਂ ਇਹ ਪ੍ਰਭੂ ਦੇ ਹੁਕਮ ਰਾਹੀਂ ਜਗਤ ਦੀ ਰਚਨਾ ਰਚਦੀ ਹੈ)।

**ਪ੍ਰ:**—ਕਿਉਂ ਜੀ, ਦੁਨੀਆਂ ਦੇ ਲੋਕਾਂ ਤੇ ਭਗਤਾਂ ਵਿਚ ਅਸਲ ਭੇਦ ਕੀ ਹੈ ?

13. **ਉ:**—ਹੇ ਭਾਈ, ਦੁਨੀਆਂ ਦੇ ਲੋਕ ਤਾਂ ਮਾਇਆ ਦੇ ਤਿੰਨ ਗੁਣਾਂ ਨਾਲ ਇਕ ਮਿੱਕ ਹੋ ਕੇ ਰਸ ਮਾਣ ਰਹੇ ਹਨ, (ਭਾਵ ਇਨ੍ਹਾਂ ਤਿੰਨਾਂ ਹੀ ਗੁਣਾਂ ਵਿਚ ਫਸੇ ਪਏ ਹਨ) ।
14. ਪਰ, ਪ੍ਰਮੇਸ਼ਰ ਜੀ ਦੇ ਭਗਤ (ਇਨ੍ਹਾਂ ਤ੍ਰਿਗੁਣੀ ਰਸਾਂ) ਨੂੰ ਛੱਡ ਕੇ ਉੱਚੇ ਆਤਮਿਕ ਮੰਡਲਾਂ ਵਿਚ ਵਸਦੇ ਹਨ, ਭਾਵ ਉਹ ਤਿੰਨਾਂ ਗੁਣਾਂ ਤੋਂ ਨਿਰਲੇਪ ਜੀਵਨ ਗੁਜਾਰਦੇ ਹਨ ।੩।

**ਪ੍ਰ:**—ਕਿਉਂ ਜੀ, ਭਗਤਾਂ ਨੇ ਇਨ੍ਹਾਂ ਕਾਮਦਿਕਾਂ ਤੋਂ ਬਚਣ ਲਈ ਸਾਧਨ ਕੇਹੜਾ ਕੀਤਾ ਹੈ ?

15. **ਉ:**—ਹੇ ਪਿਆਰੇ, ਇਨ੍ਹਾਂ ਤੋਂ ਕਿਸੇ ਸਾਧਨਾਂ ਦੇ ਬਲ ਨਾਲ ਨਹੀਂ ਬਚਿਆ ਜਾ ਸਕਦਾ ਇਹ ਤਾਂ ਕਾਮਾਦਿਕਾਂ ਨੂੰ ਪ੍ਰਭੂ ਜੀ ਨੇ ਸੰਤ ਜਨਾਂ ਪਾਸੋਂ ਕ੍ਰਿਪਾ ਕਰਕੇ ਆਪ ਹੀ ਬਚਾ ਰਖਿਆ ਹੈ।
16. ਇਹ ਕਾਮਾਦਿਕ ਜਿਸ ਪ੍ਰਭੂ ਨੇ ਬਣਾਏ ਹੋਏ ਸਨ ਉਸਨੇ ਆਪ ਹੀ ਇਨ੍ਹਾਂ ਨੂੰ ਪਰੇ ਰੋਕ ਰਖਿਆ ਹੈ।

**ਪ੍ਰ:**—ਸ੍ਰੀ ਜੀਉ, ਆਖਰ ਇਹ ਦਸੋ ਕਿ ਮੇਰੇ ਕਟਨ ਜੋਗ ਸਹੀ ਕਰਤੱਬ ਕੇਹੜਾ ਹੈ, ਜਿਸਦੀ ਬਰਕਤ ਨਾਲ ਮੈਂ ਸਦਾ ਹੀ ਖੁਆਰ ਹੋਣ ਤੋਂ ਬਚਿਆ ਰਹਾਂ ?

17. **ਉ:**—ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਤੂੰ ਕੇਵਲ ਪ੍ਰਭੂ ਦੀ ਭਗਤੀ ਹੀ ਕਰਿਆ ਕਰ, ਇਹੋ ਹੀ ਸ੍ਰੇਸ਼ਟ ਕਰਨੀ ਹੈ।
18. ਹੇ ਭਾਈ, ਭਗਤੀ ਤੋਂ ਬਿਨਾਂ ਸਾਰੀ ਹੀ ਸ੍ਰਿਸ਼ਟੀ (ਇਨ੍ਹਾਂ ਕਾਮਾਦਿਕਾਂ ਦੇ ਵਸ ਵਿਚ ਪੈ ਕੇ) ਖੁਆਰ ਹੁੰਦੀ ਹੈ ।੪।੯।੧੧।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਨਾਮ ਜਪਦੇ ਰਹਿਣ ਦੀ ਬਰਕਤ ਅੰਕਤ ਕਰਦੇ ਹਨ, ਸਾਰੀ ਸ੍ਰਿਸ਼ਟੀ ਦੇ ਲੋਕਾਂ ਦੇ ਇਹ ਪੰਜ ਕਾਮਾਦਿਕ ਸਰਦਾਰ ਬਣੀ ਬੈਠੇ ਹਨ, ਪਰ ਪ੍ਰਭੂ ਦੇ ਭਗਤ ਦੇ ਇਹ ਦਾਸ ਬਣ ਕੇ ਰਹਿੰਦੇ ਹਨ। ਇਹ ਪੰਜੇ ਕਾਮਾਦਿਕ ਚੌਧਰੀ ਸਾਰੀ ਦੁਨੀਆਂ ਦੇ ਲੋਕਾਂ ਪਾਸੋਂ ਡੰਨ ਲੈਂਦੇ ਹਨ, ਪਰ ਪ੍ਰਭੂ ਦੇ ਭਗਤਾਂ ਨੂੰ ਇਹ ਹਮੇਸ਼ਾ ਹੀ ਨਮਸਕਾਰ ਕਰਦੇ ਹਨ, ਸਾਕਤ ਲੋਕ ਇਨ੍ਹਾਂ ਪੰਜਾਂ ਕਾਮਾਦਿਕਾਂ ਪਾਸੋਂ ਬੇ-ਇੱਜ਼ਤ ਹੁੰਦੇ ਹਨ, ਪਰ ਇਹ ਪੰਜੇ ਚੌਧਰੀ ਗੁਰਮੁਖਾਂ ਦੇ ਚਰਨਾਂ ਨੂੰ ਮਲ ਮਲ ਧੋਂਦੇ ਹਨ, ਭਾਵ ਜਿਨ੍ਹਾਂ ਪੰਜਾਂ ਕਾਮਾਦਿਕਾਂ ਦੇ ਜਗਤ ਅਧੀਨ ਹੈ, ਉਹ ਪੰਜੇ ਸਦਾ ਭਗਤਾਂ ਦੇ ਅਧੀਨ ਰਹਿੰਦੇ ਹਨ, ਇਹੋ ਹੀ ਭਗਤਾਂ ਤੇ ਸੰਸਾਰੀ ਲੋਕਾਂ ਵਿਚ ਅੰਤਰਾ ਹੈ।

**ਗੋਂਡ ਮਹਲਾ ੫ ॥**

1. **ਕਲਿ ਕਲੇਸ ਮਿਟੇ ਹਰਿ ਨਾਇ ॥**
2. **ਦੁਖ ਬਿਨਸੇ ਸੁਖ ਕੀਨੋ ਠਾਉ ॥**
3. **ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥**
4. **ਸੰਤ ਪ੍ਰਸਾਦਿ ਸਗਲ ਫਲ ਪਾਏ ॥੧॥**
5. **ਰਾਮ ਜਪਤ ਜਨ ਪਾਰਿ ਪਰੇ ॥**
6. **ਜਨਮ ਜਨਮ ਕੇ ਪਾਪ ਹਰੇ ॥੧॥ਰਹਾਉ॥**
7. **ਗੁਰ ਕੇ ਚਰਨ ਰਿਦੈ ਉਰਿਧਾਰੇ ॥**
8. **ਅਗਨਿ ਸਾਗਰ ਤੇ ਉਤਰੇ ਪਾਰੇ ॥**
9. **ਜਨਮ ਮਰਣ ਸਭ ਮਿਟੀ ਉਪਾਧਿ ॥**
10. **ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥੨॥**
11. **ਥਾਨ ਥਨੰਤਰਿ ਏਕੋ ਸੁਆਮੀ ॥**
12. **ਸਗਲ ਘਟਾ ਕਾ ਅੰਤਰਜਾਮੀ ॥**
13. **ਕਰਿ ਕਿਰਪਾ ਜਾਕਉ ਮਤਿ ਦੇਇ ॥**
14. **ਆਠ ਪਹਰ ਪ੍ਰਭ ਕਾ ਨਾਉ ਲੇਇ ॥੩॥**
15. **ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥**
16. **ਤਾ ਕੈ ਹਿਰਦੈ ਹੋਇ ਪ੍ਰਗਾਸੁ ॥**
17. **ਭਗਤਿ ਭਾਇ ਹਰਿ ਕੀਰਤਨੁ ਕਰੀਐ ॥**
18. **ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ॥੪॥੧੦॥੧੨॥**

**ਪਦ ਅਰਥ** :—ਕਲਿ ਕਲੇਸ—ਝਗੜੇ, ਬਖੇੜੇ ਤੇ

ਦੁਖ। ਨਾਇ—ਨਾਮ ਦੀ ਰਾਹੀਂ। ਸੁਖ ਕੀਨੋ ਠਾਉ—ਸੁਖਾਂ ਨੇ ਅਪਨਾ ਥਾਉਂ ਬਣਾ ਲਿਆ। ਅੰਮ੍ਰਿਤ—ਅਮਰ ਜੀਵਨ ਦੇਣ ਵਾਲਾ। ਅਘਾਇ—ਰੱਜ ਗਏ। ਸੰਤ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ। ਪਾਏ—ਪ੍ਰਾਪਤ ਕਰ ਲਏ।੧।

ਜਪਤ—ਜਪਦਿਆਂ। ਪਰੇ—ਪਏ, ਲੰਘ ਗਏ। ਹਰੇ—ਦੂਰ ਕਰ ਲਏ।੧।ਰਹਾਉ।

ਰਿਦੈ—ਹਿਰਦੇ ਵਿਚ। ਉਰਿ—ਹਿਰਦੇ ਵਿਚ। ਧਾਰੇ—(ਜਿਨ੍ਹਾਂ ਨੇ) ਟਿਕਾਏ। ਅਗਨਿ—ਤ੍ਰਿਸ਼ਨਾ ਦੀ ਅੱਗ। ਤੇ—ਤੋਂ। ਸਭ ਉਪਾਧਿ—ਸਾਰੀ ਉਪਾਧੀ, ਸਾਰਾ ਬਖੇੜਾ। ਸਿਉ—ਨਾਲ, ਵਿਚ। ਸਹਜਿ—ਆਤਮਿਕ ਅਡੋਲਤਾ ਦੀ ਰਾਹੀਂ।੨।

ਥਨੰਤਰਿ—ਥਾਨ ਅੰਤਰ। ਥਾਨ ਥਨੰਤਰਿ—ਥਾਨ ਥਾਨ ਅੰਤਰ, ਹਰੇਕ ਥਾਂ ਵਿਚ। ਘਟਾ ਕਾ—ਘਟਾਂ ਕਾ, ਸਰੀਰਾਂ ਦਾ। ਅੰਤਰਜਾਮੀ—ਦਿਲ ਦੀ ਜਾਨਣ ਵਾਲਾ। ਜਾ ਕਉ—ਜਿਸ ਮਨੁੱਖ ਨੂੰ। ਦੇਈ—ਦੇਂਦਾ ਹੈ। ਲੇਇ—ਲੈਂਦਾ ਹੈ।੩।

ਕੈ ਅੰਤਰਿ—ਦੇ ਅੰਦਰ। ਤਾ ਕੈ ਹਿਰਦੈ—ਉਸ (ਮਨੁੱਖ) ਦੇ ਹਿਰਦੇ ਵਿਚ। ਪ੍ਰਗਾਸੁ—ਆਤਮਿਕ ਜੀਵਨ ਦਾ ਚਾਨਣ। ਭਾਇ—ਭਾਉ ਅਨੁਸਾਰ, ਪ੍ਰੇਮ ਨਾਲ। ਕਰੀਐ—ਕਰਨਾ ਚਾਹੀਦਾ ਹੈ। ਜਪਿ—ਜਪ ਕੇ। ਨਿਸਤਰੀਐ—ਪਾਰ ਲੰਘ ਜਾਈਦਾ ਹੈ।੪।

**ਅਰਥ** :—

**ਪ੍ਰ:**—ਸ੍ਰੀ ਜੀਉ, ਜਗਤ ਦਾ ਹਰ ਜੀਵ ਕਲਪਣਾ ਝਗੜੇ ਤੇ ਬਖੇੜਿਆਂ ਵਿਚ ਪਿਆ ਹੀ ਕਰੁੱਝਦਾ ਵੇਖਣ ਵਿਚ ਆਉਂਦਾ ਹੈ, ਪਰ ਸੰਤ ਜਨ ਇਨ੍ਹਾਂ ਸਾਰੇ ਹੀ ਕਲੇਸ਼ਾਂ ਤੋਂ ਰਹਿਤ ਵੇਖੀਦੇ ਹਨ, ਇਨ੍ਹਾਂ ਨੇ ਅਜੇਹਾ ਕੇਹੜਾ ਸਾਧਨ ਕੀਤਾ ਹੈ ?

1. **ਉ:**—ਹੇ ਭਾਈ, ਹਰੀ ਦੇ ਸੰਤ ਸਦਾ ਹੀ ਪ੍ਰਭੂ ਦਾ ਨਾਮ ਜਪਦੇ ਹਨ ਉਸ ਪ੍ਰਭੂ ਦੇ ਨਾਮ ਸਿਮਰਨ ਦੀ ਬਰਕਤ ਨਾਲ ਹੀ (ਸੰਤ ਜਨਾਂ ਦੇ ਅੰਦਰੋਂ) ਝਗੜੇ ਬਖੇੜੇ (ਸਾਰੇ ਹੀ) ਮਿਟ ਜਾਂਦੇ ਹਨ।
2. ਉਨ੍ਹਾਂ ਦੇ ਸਾਰੇ ਦੁਖ ਨਾਸ ਹੋ ਜਾਂਦੇ ਹਨ, (ਅਤੇ ਆਤਮਿਕ) ਸੁਖ ਉਨ੍ਹਾਂ ਦੇ ਅੰਦਰ ਆਪਣਾ ਟਿਕਾਣਾ ਬਣਾ ਲੈਂਦਾ ਹੈ।
3. ਹੇ ਭਾਈ, ਅਮਰ ਜੀਵਨ ਦੇਣ ਵਾਲਾ ਹਰੀ ਨਾਮ ਜਪ ਜਪ ਕੇ (ਸੰਤ ਜਨ ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜੇ ਰਹਿੰਦੇ ਹਨ।
4. (ਇਸ ਤਰ੍ਹਾਂ) ਗੁਰੂ ਦੀ ਕ੍ਰਿਪਾ ਨਾਲ ਉਹ ਸਾਰੇ ਹੀ ਫਲ ਪ੍ਰਾਪਤ ਕਰ ਲੈਂਦੇ ਹਨ।੧।
5. ਹੇ ਭਾਈ, ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਪ੍ਰਭੂ ਜੀ ਦੇ ਭਗਤ (ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ।
6. ਉਨ੍ਹਾਂ ਦੇ ਜਨਮ ਜਨਮ ਦੇ ਅਨੇਕਾਂ ਹੀ ਕੀਤੇ ਪਾਪ ਕਰਮ ਦੂਰ ਹੋ ਜਾਂਦੇ ਹਨ।੧।ਰਹਾਉ।
7. ਹੇ ਭਾਈ, ਉਹ ਸੰਤ ਜਨ ਆਪਣੇ ਹਿਰਦੇ ਵਿਚ ਗੁਰੂ ਦੇ ਚਰਨ (ਸਦਾ ਹੀ) ਵਸਾਈ ਰਖਦੇ ਹਨ, (ਭਾਵ ਪੂਰੀ ਸ਼ਰਧਾ ਨਾਲ ਉਹ ਗੁਰੂ ਦੇ ਸ਼ਬਦ ਨੂੰ ਮਨ ਵਿਚ ਟਿਕਾਈ ਰਖਦੇ ਹਨ)।
8. ਇਸ ਤਰ੍ਹਾਂ ਉਹ ਤ੍ਰਿਸ਼ਨਾ ਦੀ ਅੱਗ ਦੇ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ।
9. ਉਹ ਸੰਤ ਜਨ, ਇਸ ਤਰ੍ਹਾਂ ਜਨਮ ਮਰਨ ਦੇ ਗੇੜ ਦਾ ਸਾਰਾ ਬਖੇੜਾ ਹੀ ਮੁਕਾ ਲੈਂਦੇ ਹਨ।
10. ਆਤਮਿਕ ਅਡੋਲਤਾ ਦੀ ਰਾਹੀਂ ਉਨ੍ਹਾਂ ਦੀ ਸੁਰਤਿ ਪ੍ਰਭੂ ਨਾਲ ਜੁੜੀ ਰਹਿੰਦੀ ਹੈ। (ਗੁਰਮਤਿ ਵਿਚ ਹਠ ਸਮਾਧੀ ਦੇ ਉਲਟ ਸਹਿਜ ਸਮਾਧੀ ਹੈ, ਜੋ ਨਿਰਯਤਨ ਪੂਰੇ ਟਿਕਾਉ ਵਾਲੀ ਹੁੰਦੀ ਹੈ, ਇਸ ਦਸ਼ਾ ਵਿਚ ਬਿਨਾਂ ਜਤਨ ਹੀ ਵਾਹਿਗੁਰੂ ਜੀ ਵਿਚ ਲਗਨ ਲੱਗੀ ਰਹਿੰਦੀ ਹੈ)।੨।

**ਪ੍ਰ:**—ਸ੍ਰੀ ਜੀਉ, ਉਸ ਪ੍ਰਭੂ ਦੇ ਨਾਮ ਨੂੰ ਸਾਰੇ ਹੀ ਕਿਉਂ ਨਹੀਂ ਜਪਦੇ ਜੋ ਕਿ ਕਲਪਣਾ ਨੂੰ ਮਿਟਾ ਕੇ ਸ਼ਾਂਤੀ ਦੇਂਦਾ ਹੈ ?

11. **ਉ:**—ਹੇ ਭਾਈ, ਜੇਹੜਾ ਮਾਲਕ ਪ੍ਰਭੂ ਆਪ ਹੀ ਹਰੇਕ ਥਾਂ ਵਿਚ ਵਸ ਰਿਹਾ ਹੈ।
12. ਅਤੇ ਸਾਰੇ ਜੀਵਾਂ ਦੇ ਦਿਲਾਂ ਦੀ ਜਾਨਣ ਵਾਲਾ ਹੈ।
13. ਉਹ ਪ੍ਰਭੂ ਜਿਸ ਮਨੁੱਖ ਨੂੰ ਮੇਹਰ ਕਰਕੇ ਸੋਝੀ ਬਖਸ਼ਿਸ਼ ਕਰਦਾ ਹੈ।
14. ਉਹੀ ਮਨੁੱਖ ਅੱਠੇ ਪਹਿਰ (ਹਰ ਵੇਲੇ) ਪ੍ਰਮੇਸ਼ਰ ਜੀ ਦਾ ਨਾਮ ਸਿਮ੍ਰਦਾ ਹੈ।੩।

**ਪ੍ਰ:**—ਸ੍ਰੀ ਜੀਉ, ਜਿਸਦੇ ਅੰਤਰ ਆਤਮੇ ਪ੍ਰਭੂ ਜੀ ਪ੍ਰਗਟ ਹੋ ਆਉਂਦਾ ਹੈ ਉਸਦੀ ਪਛਾਣ ਕੀ ਹੈ ?

15. **ਉ:**—ਹੇ ਭਾਈ, ਜਿਸ ਮਨੁੱਖ ਦੇ ਹਿਰਦੇ ਵਿਚ ਉਹ ਪ੍ਰਭੂ ਆਪ ਹੀ ਪ੍ਰਗਟ ਹੋ ਆਉਂਦਾ ਹੈ।
16. ਹੇ ਭਾਈ, ਉਸ ਮਨੁੱਖ ਦੇ ਹਿਰਦੇ ਵਿਚ ਗਿਆਨ ਦਾ ਚਾਨਣਾ ਹੋ ਜਾਂਦਾ ਹੈ।

**ਪ੍ਰ:**—ਹੇ ਗੁਰੋ, ਆਖ਼ਰ ਇਹ ਦਸੋ ਕਿ ਮੈਨੂੰ ਕੀ ਕਰਦੇ ਰਹਿਣਾ ਚਾਹੀਦਾ ਹੈ ?

17. **ਉ:**—ਹੇ ਪਿਆਰੇ, ਤੈਨੂੰ ਤਾਂ ਸਦਾ ਹੀ ਭਗਤੀ ਦੀ ਭਾਵਨਾ ਨਾਲ ਉਸੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਕਰਦੇ ਰਹਿਣਾ ਚਾਹੀਦਾ ਹੈ।
18. (ਇਹੋ ਹੀ ਇਕ ਸਾਧਨ ਹੈ ਕਿ) ਉਸ ਪ੍ਰਮੇਸ਼ਰ ਜੀ ਦਾ ਨਾਮ ਜਪ ਕੇ (ਇਸ ਸੰਸਾਰ ਸਮੁੰਦ੍ਰ ਤੋਂ) ਪਾਰ ਲੰਘ ਜਾਈਦਾ ਹੈ।੪।੧੦।੧੨।

**ਭਾਵਾਰਥ** :—ਕਲਪਣਾ ਅਤੇ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਨਾਲ ਜਗਤ ਦਾ ਹਰ ਜੀਵ ਹੀ ਤਪ ਰਿਹਾ ਹੈ, ਇਸ ਤਪਸ਼ ਨੂੰ ਮਿਟਾਉਣ ਦਾ ਸਾਧਨ ਕੇਵਲ ਹਰੀ ਦੇ ਨਾਮ ਦਾ ਹੀ ਸਿਮਰਨ ਹੈ, ਸੋ, ਇਸ ਲਈ ਨਾਮ ਜਪਣ ਵਾਲੇ ਗੁਰੂ ਦੀ ਸ਼ਰਨ ਪੈ ਕੇ ਸਦਾ ਹੀ ਹਰੀ ਦਾ ਨਾਮ ਸਿਮਰਦੇ ਰਹਿਣ

ਦੀ ਪ੍ਰੇਰਨਾ ਕਰਦੇ ਹਨ ਜੋ ਸੰਸਾਰ ਦੇ ਆਵਾਗਵਨ ਨੂੰ ਮਿਟਾ ਦੇਣ ਵਾਲਾ ਹੈ।

**ਗੋਂਡ ਮਹਲਾ ੫ ॥**

1. **ਗੁਰ ਕੇ ਚਰਨ ਕਮਲ ਨਮਸਕਾਰਿ ॥**
2. **ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥**
3. **ਹੋਇ ਰਹੀਐ ਸਗਲ ਕੀ ਰੀਨਾ ॥**
4. **ਘਟਿ ਘਟਿ ਰਮਈਆ ਸਭ ਮਹਿ ਚੀਨਾ ॥੧॥**
5. **ਇਨ ਬਿਧਿ ਰਮਹੁ ਗੋਪਾਲ ਗੁੋਬਿੰਦੁ ॥**
6. **ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ਰਹਾਉ॥**
7. **ਆਠ ਪਹਰ ਹਰਿ ਕੇ ਗੁਣ ਗਾਉ ॥**
8. **ਜੀਅ ਪ੍ਰਾਨ ਕੋ ਇਹੈ ਸੁਆਉ ॥**
9. **ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥**
10. **ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥੨॥**
11. **ਜਿਨਿ ਤੂੰ ਕੀਆ ਤਿਸ ਕਉ ਜਾਨੁ ॥**
12. **ਆਗੈ ਦਰਗਹ ਪਾਵੈ ਮਾਨੁ ॥**
13. **ਮਨੁ ਤਨੁ ਨਿਰਮਲ ਹੋਇ ਨਿਹਾਲੁ ॥**
14. **ਰਸਨਾ ਨਾਮੁ ਜਪਤ ਗੋਪਾਲ ॥੩॥**
15. **ਕਰਿ ਕਿਰਪਾ ਮੇਰੇ ਦੀਨ ਦਇਆਲਾ ॥**
16. **ਸਾਧੂ ਕੀ ਮਨੁ ਮੰਗੈ ਰਵਾਲਾ ॥**
17. **ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥**
18. **ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥੪॥੧੧॥੧੩॥**

**ਪਦ ਅਰਥ** :—ਨਮਸਕਾਰਿ—ਸਿਰ ਨਿਵਾ, ਪ੍ਰਮਾਣ ਕਰ। ਤੇ—ਤੋਂ, ਵਿਚੋਂ। ਹੋਇ ਰਹੀਐ—ਹੋ ਰਹਿਣਾ ਚਾਹੀਦਾ ਹੈ। ਰੀਨਾ—ਚਰਨ ਧੂੜ। ਘਟਿ ਘਟਿ—ਹਰੇਕ ਘਟ ਵਿਚ। ਘਟ—ਸਰੀਰ। ਸਭ ਮਹਿ—ਸਭਨਾਂ ਵਿਚ। ਚੀਨ੍ਹਾ—ਚੀਨ੍ਹ, ਪਛਾਣ।੧।

ਬਿਧਿ—ਤਰੀਕਾ। ਰਮਹੁ—ਸਿਮਰੋ। ਗੁੋਬਿੰਦ—[ਅਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ। ਅਸਲ ਲਫ਼ਜ਼ "ਗੋਬਿੰਦੁ" ਹੈ, ਇਥੇ ਗੁਬਿੰਦੁ ਪੜ੍ਹਨਾ ਹੈ] । ਜਿੰਦੁ—ਜਾਨ।੧।ਰਹਾਉ।

ਗਾਉ—ਗਾਇਆ ਕਰੋ। ਕੋ—ਦਾ। ਸੁਆਉ - ਮਨੋਰਥ। ਤਜਿ—ਤਿਆਗ ਕੇ। ਸੰਗਿ—(ਆਪਣੇ) ਨਾਲ। ਸਾਧ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ। ਸਿਉ—ਨਾਲ। ਰੰਗਿ—ਰੰਗ ਲੈ, ਜੋੜੀ ਰੱਖ।੨।

ਜਿਨਿ—ਜਿਸ (ਪ੍ਰਭੂ) ਨੇ। ਤੂੰ—ਤੈਨੂੰ। ਜਾਨ—ਸਾਂਝ ਪਾ। ਪਾਵੈ—ਪ੍ਰਾਪਤ ਕਰਦਾ ਹੈ। ਮਾਨੁ—ਆਦਰ। ਨਿਹਾਲੁ—ਪ੍ਰਸੰਨ। ਰਸਨਾ—ਜੀਭ (ਨਾਲ)।੩।

ਦੀਨ ਦਇਆਲ—ਹੇ ਦੀਨਾਂ ਉਤੇ ਦਇਆ ਕਰਨੇ ਵਾਲੇ। ਸਾਧ—ਗੁਰੂ। ਰਵਾਲਾ—ਚਰਨ ਧੂੜ। ਪ੍ਰਭ—ਹੇ ਪ੍ਰਭੂ। ਜਪਿ—ਜਪ ਕੇ। ਜੀਵੈ—ਆਤਮਿਕ ਜੀਵਨ ਪ੍ਰਾਪਤ ਕਰਦਾ ਹੈ। ਪ੍ਰਭ ਨਾਮੁ—ਪ੍ਰਭੂ ਦਾ ਨਾਮ।੪।

**ਅਰਥ** :—

**ਪ੍ਰ**:—ਸ੍ਰੀ ਜੀਉ, ਉਹ ਕਿਹੜਾ ਤਰੀਕਾ ਹੈ ਜਿਸ ਨਾਲ ਕਿ ਮੈਂ ਉਸ ਗੋਬਿੰਦ ਦੇ ਗੁਣਾਂ ਦਾ ਸਦਾ ਹੀ ਉਚਾਰਨ ਕਰਦਾ ਰਵਾਂ ?

1.**ਉ**:—ਹੇ ਭਾਈ, ਪਹਿਲਾ ਤਰੀਕਾ ਹੈ ਕਿ ਤੂੰ ਆਪਣੇ ਗੁਰੂ ਦੇ ਚਰਨਾਂ ਉਤੇ ਨਮਸਕਾਰ ਕਰਿਆ ਕਰ। (ਭਾਵ ਗੁਰੂ ਦੇ ਸ਼ਬਦ ਰੂਪ ਚਰਨਾਂ ਦਾ ਸਤਿਕਾਰ ਕਰ)।

2. ਅਤੇ ਗੁਰੂ ਦੀ ਕ੍ਰਿਪਾ ਨਾਲ ਆਪਣੇ ਇਸ ਸਰੀਰ ਵਿਚੋਂ ਕਾਮ ਅਤੇ ਕ੍ਰੋਧ ਆਦਿਕ ਵਿਕਾਰਾਂ ਨੂੰ ਮਾਰ ਦੇਹ। (ਭਾਵ ਇਨ੍ਹਾਂ ਦੀਆਂ ਕਾਮਨਾਂ ਤਿਆਗ ਦੇਹ)

3. ਅਤੇ ਸਾਰਿਆਂ ਦੇ ਚਰਨਾਂ ਦੀ ਧੂੜ ਹੋ ਕੇ ਰਹਿਣਾ ਚਾਹੀਦਾ ਹੈ,

4. ਅਤੇ ਹਰੇਕ ਸਰੀਰ ਵਿਚ, ਸਭਨਾਂ ਜੀਵਾਂ ਵਿਚ ਸੋਹਣੇ ਰਾਮ ਨੂੰ ਵਸਦਾ ਵੇਖਣਾ ਕਰ।੧।

5. ਹੇ ਪਿਆਰੇ! ਇਹੋ ਤਰੀਕਾ ਹੈ ਇਸ ਤਰ੍ਹਾਂ (ਤੂੰ) ਸ੍ਰਿਸ਼ਟੀ ਦੇ ਮਾਲਕ ਗੋਬਿੰਦ ਦਾ ਨਾਮ ਜਪਦਾ ਰਹੁ।

6. ਅਤੇ ਨਾਲ ਹੀ ਇਸ ਸਰੀਰ ਨੂੰ, ਇਸ ਧਨ ਨੂੰ ਪ੍ਰਭੂ ਦਾ ਬਖਸ਼ਿਆ ਹੋਇਆ ਜਾਣੋ, ਅਤੇ ਇਸ ਜਿੰਦ ਨੂੰ (ਭੀ) ਪ੍ਰਭੂ ਦੀ ਦਿਤੀ ਹੋਈ ਸਮਝੋ।੧।ਰਹਾਉ।

**ਪ੍ਰ**:—ਸ੍ਰੀ ਜੀਉ, ਇਹ ਦਸੋ ਕਿ ਇਸ ਸੰਸਾਰ ਵਿਚ ਸਰੀਰ ਧਾਰ ਕੇ ਔਣੇ ਦਾ ਮੇਰਾ ਅਸਲ ਮਨੋਰਥ ਕੀ ਹੈ ?

7.**ਉ**:—ਹੇ ਪਿਆਰੇ, ਅੱਠੇ ਪਹਿਰ (ਹਰ ਵੇਲੇ) ਪ੍ਰਮੇਸ਼ਰ ਜੀ ਦੇ ਗੁਣ ਗਾਉਂਦਾ ਰਿਹਾ ਕਰ।

8. (ਅਸਲ ਵਿਚ) ਤੇਰੀ ਜਿੰਦ ਜਾਨ ਦਾ (ਸੰਸਾਰ ਵਿਚ) ਆਉਣਾ ਦ ਇਹੀ ਸਭ ਤੋਂ ਵੱਡਾ ਮਨੋਰਥ ਹੈ।

9. ਹੇ ਪਿਆਰੇ, ਅਹੰਕਾਰ ਦੂਰ ਕਰਕੇ ਪ੍ਰਭੂ ਨੂੰ ਆਪਣੇ ਅੰਗ-ਸੰਗ ਵਸਦਾ ਸਮਝ।

10. ਅਤੇ ਗੁਰੂ ਦੀ ਕ੍ਰਿਪਾ ਨਾਲ ਆਪਣੇ ਮਨ ਨੂੰ (ਪ੍ਰਭੂ ਦੇ ਪ੍ਰੇਮ ਰੰਗ) ਨਾਲ ਰੰਗ ਲੈ।੨।

11. ਹੇ ਪਿਆਰੇ, ਜਿਸ ਸਾਂਈ ਜੀ ਨੇ ਤੈਨੂੰ ਪੈਦਾ ਕੀਤਾ ਹੈ, ਤੂੰ ਉਸਦੇ ਨਾਲ ਸਦਾ ਹੀ ਸਾਂਝ ਪਾਈ ਰੱਖ, ਭਾਵ ਉਸਦੀ ਪਛਾਣ ਕਰ।

**ਪ੍ਰ**:-ਹਜ਼ੂਰ ਆਖਰ ਮੈਨੂੰ ਇਸ ਪਛਾਣ ਦਾ ਫਲ ਕੀ ਹਾਸਲ ਹੋਵੇਗਾ ?

12.**ਉ**:—ਹੇ ਭਾਈ! ਜਿਹੜਾ ਭੀ ਮਨੁੱਖ ਇਹ ਉਦਮ ਕਰਦਾ ਹੈ ਉਹ ਅਗਾਂਹਾਂ ਪ੍ਰਭੂ ਦੀ ਹਜ਼ੂਰੀ ਵਿਚ ਆਦਿਰ ਹਾਸਲ ਕਰਦਾ ਹੈ। (ਰੱਬੀ ਦਰਬਾਰ ਵਿਚ ਇੱਜ਼ਤ ਪਾਉਂਦਾ ਹੈ)।

13. ਹੇ ਪਿਆਰੇ, ਉਸ ਮਨੁੱਖ ਦਾ ਮਨ ਅਤੇ ਤਨ ਪਵਿਤ੍ਰ ਹੋ ਜਾਂਦਾ ਹੈ, ਅਤੇ ਮਨ ਭੀ ਸਦਾ ਹੀ ਖਿੜਿਆ ਰਹਿੰਦਾ ਹੈ।

14. ਜੋ ਮਨੁੱਖ ਜੀਭ ਨਾਲ ਪ੍ਰਮੇਸ਼ਰ ਜੀ ਦਾ ਨਾਮ ਜਪਦਾ ਹੈ ।੩।

**ਪ੍ਰ**:-ਸ੍ਰੀ ਜੀਉ, ਆਪ ਜੀ ਦੀ ਉਸ ਸਾਂਈ ਜੀ ਪਾਸੋਂ ਸਦਾ ਮੰਗ ਕੀ ਰਹਿੰਦੀ ਹੈ ?

15.**ਉ**:-ਹੇ ਪਿਆਰੇ ! ਮੇਰੀ ਤਾਂ ਸਦਾ ਇਹੋ ਇਕ ਮੰਗ ਹੈ ਕਿ ਹੇ ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਪ੍ਰਭੂ ਜੀ (ਮੇਰੇ ਉਤੇ) ਮੇਹਰ ਕਰੋ ।

16. (ਮੇਰਾ) ਮਨ ਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ ।

17. ਹੇ ਪ੍ਰਭੂ ਮੇਰੇ ਉਤੇ ਦਇਆਵਾਨ ਹੋਵੋ ਤੇ ਮੈਨੂੰ ਇਹੋ ਖੈਰ ਪਾਓ ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਕਿ ਹੇ ਪ੍ਰਭੂ ! ਮੈਂ ਸਦਾ ਤੇਰੇ ਨਾਮ ਨੂੰ ਹੀ ਜਪ ਕੇ ਜੀਉਣਾ ਕਰਾਂ ।੪। ੧੧।੧੩।

**ਭਾਵਾਰਥ** :-ਇਸ ਸ਼ਬਦ ਵਿਚ ਪ੍ਰਮੇਸ਼ਰ ਦੇ ਨਾਮ ਨੂੰ ਜਪਦੇ ਰਹਿਣ ਦਾ ਤਰੀਕਾ ਬਿਆਨਿਆ ਹੈ ਕਿ, ਗੁਰੂ ਦੀ ਚਰਨ ਸ਼ਰਨ ਪ੍ਰਾਪਤ ਕਰਕੇ ਵਿਕਾਰਾਂ ਨੂੰ ਤਿਆਗੋ ਅਤੇ ਅੱਠੇ ਪਹਿਰ ਪ੍ਰਮੇਸ਼ਰ ਜੀ ਦੇ ਨਾਮ ਨੂੰ ਜਪਦੇ ਰਹੋ, ਅਤੇ ਉਸੇ ਪ੍ਰਭੂ ਉਪਕਾਰੀ ਨੂੰ ਸਦਾ ਹੀ ਚੇਤੇ ਰਖੋ, ਜਿਸ ਨੇ ਕਿ ਇਹ ਜਿੰਦ ਜਾਨ ਦਿਤੀ ਹੈ, ਬੱਸ, ਸੰਸਾਰ ਵਿਚ ਆਉਣ ਦਾ ਮਨੁੱਖ ਦਾ ਇਹੋ ਹੀ ਮੁੱਖ ਪ੍ਰਯੋਜਨ ਹੈ ।

**ਗੋਂਡ ਮਹਲਾ ੫ ॥**

1. **ਧੂਪ ਦੀਪ ਸੇਵਾ ਗੋਪਾਲ ॥**
2. **ਅਨਿਕ ਬਾਰ ਬੰਦਨ ਕਰਤਾਰ ॥**
3. **ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥**
4. **ਗੁਰ ਸੁ ਪ੍ਰਸੰਨ ਭਏ ਵਡਭਾਗਿ ॥੧॥**
5. **ਆਠ ਪਹਰ ਗਾਈਐ ਗੋਬਿੰਦੁ ॥**
6. **ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ਰਹਾਉ॥**
7. **ਹਰਿ ਗੁਣ ਰਮਤ ਭਏ ਆਨੰਦ ॥**
8. **ਪਾਰਬ੍ਰਹਮ ਪੂਰਨ ਬਖਸੰਦ ॥**
9. **ਕਰਿ ਕਿਰਪਾ ਜਨ ਸੇਵਾ ਲਾਏ ॥**
10. **ਜਨਮ ਮਰਣ ਦੁਖ ਮੇਟਿ ਮਿਲਾਏ ॥੨॥**
11. **ਕਰਮ ਧਰਮ ਇਹੁ ਤਤੁ ਗਿਆਨੁ ॥**
12. **ਸਾਧ ਸੰਗਿ ਜਪੀਐ ਹਰਿਨਾਮੁ ॥**
13. **ਸਾਗਰ ਤਰਿ ਬੋਹਿਥ ਪ੍ਰਭ ਚਰਣ ॥**
14. **ਅੰਤਰਜਾਮੀ ਪ੍ਰਭ ਕਾਰਣ ਕਰਣ ।੩॥**
15. **ਰਾਖਿ ਲੀਏ ਅਪਨੀ ਕਿਰਪਾ ਧਾਰਿ ॥**
16. **ਪੰਚ ਦੂਤ ਭਾਗੇ ਬਿਕਰਾਲ ॥**
17. **ਜੂਐ ਜਨਮੁ ਨ ਕਬਹੂ ਹਾਰਿ ॥**
18. **ਨਾਨਕ ਕਾ ਅੰਗੁ ਕੀਆ ਕਰਤਾਰਿ ॥੪॥੧੨॥੧੪॥**

**ਪਦ ਅਰਥ** :-ਧੂਪ ਦੀਪ-ਮੂਰਤੀ ਦੀ ਆਰਤੀ ਸਮੇਂ ਥਾਲ ਵਿਚ ਧੂਪ ਧੁਖਾਣਾ, ਦੀਵੇ ਜਗਾਣੇ । ਸੇਵਾ—ਭਗਤੀ । ਬੰਦਨ—ਨਮਸਕਾਰ । ਗਹੀ—ਫੜੀ । ਤਿਆਗਿ—ਛੱਡ ਕੇ । ਸੁਪ੍ਰਸੰਨ—ਬਹੁਤ ਖ਼ੁਸ਼ । ਵਡਭਾਗਿ—ਵਡੀ ਕਿਸਮਤ ਨਾਲ ।੧।

ਗਾਈਐ—ਗਉਣਾ ਚਾਹੀਦਾ ਹੈ ।੧।ਰਹਾਉ।

ਰਮਤ-ਸਿਮਰਦਿਆਂ । ਬਖਸੰਦ—ਬਖਸ਼ਿਸ਼ ਕਰਨ ਵਾਲਾ । ਕਰਿ—ਕਰ ਕੇ । ਮੇਟਿ—ਮਿਟਾ ਕੇ ।੨।

ਕਰਮ—ਧਰਮ—(ਤੀਰਥ, ਵਰਤ, ਮੂਰਤੀ ਪੂਜਾ ਆਦਿ) ਕਰਮ ਜਿਨ੍ਹਾਂ ਨੂੰ ਧਰਮ ਸਮਝਿਆ ਗਿਆ ਹੈ । ਤਤੁ ਗਿਆਨੁ— ਅਸਲ ਗਿਆਨ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ । ਜਪੀਐ- ਜਪਣਾ ਚਾਹੀਦਾ ਹੈ । ਸਾਗਰ—(ਸੰਸਾਰ) ਸਮੁੰਦਰ । ਤਰਿ—ਪਾਰ ਲੰਘ । ਬੋਹਿਥ—ਜਹਾਜ਼ । ਕਾਰਣ ਕਰਣ— ਜਗਤ ਦਾ ਮੂਲ । ਕਾਰਣ—ਮੂਲ, ਵਸੀਲਾ । ਕਰਣ- ਜਗਤ ।੩।

ਧਾਰਿ—ਧਾਰ ਕੇ, ਕਰ ਕੇ । ਦੂਤ—ਵੈਰੀ । ਬਿਕਰਾਲ— ਡਰਾਉਣੇ । ਜੂਐ-ਜੂਏ ਵਿਚ । ਹਾਰਿ—ਹਾਰੇ, ਹਾਰਦਾ । ਅੰਗੁ- ਪੱਖ । ਨਾਨਕ ਕਾ ਅੰਗੁ-ਹੇ ਨਾਨਕ ! ਜਿਸਦਾ ਪੱਖ । ਕਰਤਾਰਿ- ਕਰਤਾਰ ਨੇ ।੪।

**ਅਰਥ** :-

**ਪ੍ਰ**:-ਸ੍ਰੀ ਜੀਉ, ਦੇਵੀ ਦੇਵਤਿਆਂ ਦੇ ਪੁਜਾਰੀ ਲੋਕ ਉਨ੍ਹਾਂ ਦੀਆਂ ਮੂਰਤਾਂ ਅੱਗੇ ਧੂਪ ਧੁਖਾਂਦੇ ਅਤੇ ਦੀਵੇ ਬਾਲਦੇ ਹਨ, ਪਰ, ਗੁਰੂ ਦੀ ਚਰਨ ਸ਼ਰਨ ਵਿਚ ਆਉਣ ਵਾਲੇ ਇਹ ਕ੍ਰਿਆ ਕਿਉਂ ਨਹੀਂ ਕਰਦੇ ?

1.**ਉ**:-ਹੇ ਭਾਈ, ਇਹ ਠੀਕ ਹੈ ਕਿ, ਕਰਮ ਕਾਂਡੀ ਲੋਕ ਦੇਵਤਿਆਂ ਦੀਆਂ ਮੂਰਤੀਆਂ ਅੱਗੇ ਧੂਪ ਧੁਖਾਂਦੇ ਅਤੇ ਦੀਵੇ ਬਾਲਦੇ ਹਨ, ਪਰ ਜਿਸ ਸੇਵਕ ਉਤੇ ਵੱਡੀ ਕਿਸਮਤ ਨਾਲ ਗੁਰੂ ਮੇਹਰਵਾਨ ਹੋ ਜਾਏ, ਉਹ (ਧੂਪ ਦੀਪ ਵਾਲੀ) ਸਾਰੀ ਕ੍ਰਿਆ ਛੱਡ ਕੇ ਕੇਵਲ ਪ੍ਰਭੂ ਦਾ ਹੀ ਆਸਰਾ ਲੈਂਦਾ ਹੈ (ਕਿਉਂਕਿ) ਉਨ੍ਹਾਂ ਲਈ, ਪ੍ਰਮੇਸ਼ਰ ਦੀ ਭਗਤੀ ਕਰਨੀ ।

2. ਅਤੇ ਪ੍ਰਭੂ ਜੀ ਦੇ ਦਰ ਤੇ ਹਰ ਵੇਲੇ ਸਿਰ ਨਿਵਾਣਾ ਇਹੋ ਹੀ "ਧੂਪ ਦੀਪ" ਦੀ ਕ੍ਰਿਆ ਹੈ । ਭਾਵ ਧੂਪ ਦੀਪ ਆਦਿ ਪੂਜਾ ਗੁਪਾਲ ਦੀ ਇਹੋ ਹੀ ਹੈ ਕਿ, ਕਰਤਾਰ ਨੂੰ ਬਾਰ ਬਾਰ ਨਮਸਕਾਰ ਕਰਦੇ ਰਹਿਣਾ ।੧।

3. ਹੇ ਭਾਈ, ਉਸਨੇ ਤਾਂ ਸਾਰੇ ਹੀ ਕਰਮ ਕਾਂਡ ਨੂੰ ਤਿਆਗ ਕੇ ਕੇਵਲ ਪ੍ਰਭੂ ਜੀ ਦਾ ਹੀ ਆਸਰਾ ਲਿਆ ਹੈ ।

4. (ਕਿਉਂਕਿ) ਉਸ ਵਡਭਾਗੀ ਤੇ ਗੁਰੂ ਮੇਹਰਵਾਨ ਹੋ ਪਏ ਹਨ ।੧।

5. (ਇਸ ਲਈ) ਹੇ ਭਾਈ, ਉਸ ਪ੍ਰਮੇਸ਼ਰ ਜੀ ਦੀ ਅੱਠੇ (ਹਰ ਵੇਲੇ) ਸਿਫਤ ਸਲਾਹ ਕਰਨੀ ਚਾਹੀਦੀ ਹੈ ।

6. ਜਿਸ ਪ੍ਰਮਾਤਮਾ ਦਾ ਦਿਤਾ ਹੋਇਆ ਸਾਡਾ ਇਹ ਸਰੀਰ ਹੈ ਇਹ ਜਿੰਦ ਹੈ, ਅਤੇ ਇਹ ਧਨ ਹੈ ।੧।ਰਹਾਉ।

7. ਹੇ ਪਿਆਰੇ, ਪ੍ਰਮੇਸ਼ਰ ਦੇ ਗੁਣ ਗਾਂਦਿਆਂ ਰਹਿਣ ਨਾਲ ਅੰਦਰ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ।
8. (ਕਿਉਂਕਿ) ਉਹ ਸਰਵ ਵਿਆਪਕ ਪ੍ਰਮੇਸ਼ਰ (ਸਦਾ ਹੀ) ਬਖਸ਼ੰਦ ਸਰੂਪ ਹੈ।
9. ਹੇ ਭਾਈ! ਜਿਨ੍ਹਾਂ ਸੇਵਕਾਂ ਨੂੰ ਉਹ ਪ੍ਰਭੂ ਕਿਰਪਾ ਕਰ ਕੇ ਆਪਣੀ ਸੇਵਾ ਭਗਤੀ ਵਿਚ ਲਾਉਂਦਾ ਹੈ।
10. ਉਨ੍ਹਾਂ ਦੇ ਜਨਮ ਤੋਂ ਲੈਕੇ ਮਰਨ ਤਕ ਦੇ ਸਾਰੇ ਦੁਖ ਮਿਟਾਕੇ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ।੨।

**ਪ੍ਰ:**–ਕਿਉਂ ਜੀ! ਕੀ ਆਪ ਜੀ ਦੇ ਕਥਨ ਅਨੁਸਾਰ ਹੋਰ ਕਰਮ ਧਰਮ ਕੋਈ ਭੀ ਨਹੀਂ ਕਰਨਾ ਚਾਹੀਦਾ?

11. **ਉ:**–ਹੇ ਭਾਈ! ਇਹੋ ਹੈ ਧਾਰਮਕ ਕਰਮ ਅਤੇ ਇਹੀ ਹੈ ਅਸਲ ਗਿਆਨ।
12. ਜੋ ਕਿ ਗੁਰੂ ਦੀ ਸੰਗਤ ਵਿਚ ਟਿਕ ਕੇ ਉਸ ਪ੍ਰਮੇਸ਼ਰ ਜੀ ਦਾ (ਸਦਾ) ਨਾਮ ਜਪਦੇ ਰਹਿਣਾ ਹੈ।
13. ਹੇ ਪਿਆਰੇ! ਇਸ ਸੰਸਾਰ ਸਾਗਰ ਤੋਂ ਤਰਨ ਲਈ ਕੇਵਲ ਪ੍ਰਮੇਸ਼ਰ ਜੀ ਦੇ ਚਰਨ ਹੀ ਜਹਾਜ਼ ਰੂਪ ਹਨ।
14. ਜੋ ਪ੍ਰਮੇਸ਼ਰ ਸਭ ਦੇ ਦਿਲਾਂ ਦੀ ਜਾਨਣ ਵਾਲਾ ਅਤੇ ਜਗਤ ਦੇ ਪੈਦਾ ਕਰਨ ਵਾਲਾ ਹੈ।੩।
15. ਹੇ ਭਾਈ! ਉਹ ਪ੍ਰਭੂ ਆਪਣੀ ਮੇਹਰ ਕਰ ਕੇ ਜਿਨ੍ਹਾਂ ਦੀ ਰਖਿਆ ਕਰਦਾ ਹੈ।
16. ਪੰਜੇ ਕਾਮਾਦਿਕ ਡਰਾਉਣੇ ਵੈਰੀ ਉਨ੍ਹਾਂ ਤੋਂ ਦੂਰ ਭੱਜ ਜਾਂਦੇ ਹਨ।
17. ਹੇ ਭਾਈ! ਉਹ ਮਨੁਖ (ਵਿਕਾਰਾਂ ਦੇ) ਜੂਏ ਵਿਚ ਆਪਣਾ ਜੀਵਨ ਕਦੇ ਭੀ ਨਹੀਂ ਗਵਾਂਦਾ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ! ਜਿਸ ਭੀ ਮਨੁਖ ਦਾ ਪੱਖ ਪ੍ਰਮੇਸ਼ਰ ਜੀ ਨੇ (ਆਪ) ਕੀਤਾ ਹੈ।੪।੧੨।੧੪।

**ਭਾਵਾਰਥ** :–ਜਿਨ੍ਹਾਂ ਉਤੇ ਪੂਰਨ ਗੁਰੂ ਦੀ ਪ੍ਰਸੰਨਤਾ ਹੋ ਜਾਂਦੀ ਹੈ, ਉਹ ਫਿਰ ਸਦਾ ਉਸੇ ਕਰਤਾਰ ਨੂੰ ਨਮਸ਼ਕਾਰ ਕਰਦੇ ਰਹਿਣ ਨੂੰ ਹੀ ਧੂਪ ਦੀਪ ਆਦਿਕ ਕ੍ਰਿਆ ਸਮਝਦੇ ਹਨ, ਉਨ੍ਹਾਂ ਦਾ ਪੂਰਨ ਵਿਸ਼ਵਾਸ ਹੋ ਆਉਂਦਾ ਹੈ ਕਿ ਗੁਰੂ ਦੀ ਸੰਗਤ ਵਿਚ ਮਿਲ ਕੇ ਜੋ ਹਰੀ ਦਾ ਨਾਮ ਜਪਣਾ ਹੈ ਇਹੋ ਅਸਲ ਧਾਰਮਿਕ ਕਰਮ ਹਨ, ਇਹੋ ਹੀ ਸਹੀ ਗਿਆਨ ਹੈ, ਉਨ੍ਹਾਂ ਦਾ ਇਹ ਪੂਰਨ ਨਿਸਚਾ ਹੋ ਜਾਂਦਾ ਹੈ ਕਿ ਪੂਜਾ ਅਤੇ ਕਰਮ ਕਾਂਡ ਦੀ ਥਾਂ ਕੇਵਲ ਇਕੋ ਹਰੀ ਦਾ ਨਾਮ ਦਾ ਸਿਮਰਨ ਕਾਫੀ ਹੈ, ਕਿਉਂਕਿ, ਨਾਲ ਜਾਣ ਵਾਲਾ ਕੇਵਲ ਪ੍ਰਭੂ ਦਾ ਨਾਮ ਹੀ ਹੈ ਬਾਕੀ ਸਾਰੇ ਕਰਮ ਧਰਮ ਇਥੇ ਹੀ ਰਹਿ ਜਾਣ ਵਾਲੇ ਹਨ। (ਕਿਉਂਕਿ) ਪ੍ਰਲੋਕ ਦਾ ਗਵਨ ਕਰਨ ਸਮੇਂ ਇਹ ਸਾਰੇ ਰਾਹ ਵਿਚ ਹੀ ਲੁੱਟੇ ਜਾਂਦੇ ਹਨ।

**ਗੋਂਡ ਮਹਲਾ ੫ ॥**

1. **ਕਰਿ ਕਿਰਪਾ ਸੁਖ ਅਨਦ ਕਰੇਇ ॥**
2. **ਬਾਲਕ ਰਾਖਿ ਲੀਏ ਗੁਰਦੇਵਿ ॥**
3. **ਪ੍ਰਭ ਕਿਰਪਾਲ ਦਇਆਲ ਗੋਬਿੰਦ ॥**
4. **ਜੀਅ ਜੰਤ ਸਗਲੇ ਬਖਸਿੰਦ ॥੧॥**
5. **ਤੇਰੀ ਸਰਣਿ ਪ੍ਰਭ ਦੀਨ ਦਇਆਲ ॥**
6. **ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥੧॥ ਰਹਾਉ ॥**
7. **ਪ੍ਰਭ ਦਇਆਲ ਦੂਸਰ ਕੋਈ ਨਾਹੀ ॥**
8. **ਘਟ ਘਟ ਅੰਤਰਿ ਸਰਬ ਸਮਾਹੀ ॥**
9. **ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ ॥**
10. **ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੈ ॥੨॥**
11. **ਅਉਖਧ ਕੋਟਿ ਸਿਮਰਿ ਗੋਬਿੰਦ ॥**
12. **ਤੰਤੁ ਮੰਤੁ ਭਜੀਐ ਭਗਵੰਤ ॥**
13. **ਰੋਗ ਸੋਗ ਮਿਟੇ ਪ੍ਰਭ ਧਿਆਏ ॥**
14. **ਮਨ ਬਾਂਛਤ ਪੂਰਨ ਫਲ ਪਾਏ ॥੩॥**
15. **ਕਰਨ ਕਾਰਨ ਸਮਰਥ ਦਇਆਰ ॥**
16. **ਸਰਬ ਨਿਧਾਨ ਮਹਾ ਬੀਚਾਰ ॥**
17. **ਨਾਨਕ ਬਖਸਿ ਲੀਏ ਪ੍ਰਭਿ ਆਪਿ ॥**
18. **ਸਦਾ ਸਦਾ ਏਕੋ ਹਰਿ ਜਾਪਿ ॥੪॥੧੩॥੧੫॥**

**ਪਦ ਅਰਥ** :–ਕਰਿ–ਕਰ ਕੇ। ਕਰੇਇ–ਕਰਦਾ ਹੈ। ਬਾਲਕ–(ਆਪਣੇ) ਬਚਿਆਂ ਨੂੰ। ਗੁਰਦੇਵਿ–ਗੁਰਦੇਵ ਨੇ, ਸਭ ਤੋਂ ਵਡੇ ਪ੍ਰਭੂ ਨੇ। ਕਿਰਪਾਲ–ਕ੍ਰਿਪਾ ਦਾ ਘਰ। ਸਗਲੇ–ਸਾਰੇ। ਬਖਸਿੰਦ–ਬਖਸ਼ਣ ਵਾਲਾ।੧।

ਪ੍ਰਭ–ਹੇ ਪ੍ਰਭੂ। ਜਪਿ-ਜਪ ਕੇ। ਨਿਹਾਲ–ਪ੍ਰਸੰਨ।੧। ਰਹਾਉ।

ਅੰਤਰਿ–ਅੰਦਰ। ਘਟ ਘਟ ਅੰਤਰਿ–ਹਰੇਕ ਸਰੀਰ ਵਿਚ। ਸਰਬ ਸਮਾਹੀ–ਤੂੰ ਸਾਰਿਆਂ ਵਿਚ ਸਮਾਇਆ ਹੋਇਆ ਹੈਂ। ਹਲਤੁ–ਇਹ ਲੋਕ। ਪਲਤੁ-ਪ੍ਰਲੋਕ। ਸਵਾਰੈ–ਸੰਵਾਰ ਦੇਂਦਾ ਹੈ। ਪਤਿਤ ਪਾਵਨ–ਵਿਕਾਰੀਆਂ ਨੂੰ ਸੁੱਚੇ ਜੀਵਨ ਵਾਲਾ ਬਨਾਣਾ। ਪ੍ਰਭ–ਹੇ ਪ੍ਰਭੂ। ਬਿਰਦੁ–ਮੁੱਢ ਕਦੀਮਾਂ ਦਾ ਸੁਭਾਉ। ਤੁਮਾਰੈ–ਤੇਰੇ ਘਰ ਵਿਚ।੨।

ਅਉਖਧ–ਦਵਾਈਆਂ। ਕੋਟਿ–ਕ੍ਰੋੜਾਂ। ਸੋਗ–ਚਿੰਤਾ, ਫਿਕਰ। ਮਨ ਬਾਂਛਤ–ਮਨ ਮੰਗੇ।੩।

ਕਰਨ ਕਾਰਨ–ਜਗਤ ਦਾ ਪੈਦਾ ਕਰਨ ਵਾਲਾ। ਕਰਨ–ਜਗਤ। ਦਇਆਰ–ਦਇਆਲ। ਨਿਧਾਨ–ਖਜ਼ਾਨੇ। ਮਹਾ ਬੀਚਾਰ–ਪ੍ਰਭੂ ਦੇ ਗੁਣਾਂ ਦੇ ਉਚੇ ਵੀਚਾਰ। ਪ੍ਰਭਿ–ਪ੍ਰਭੂ ਨੇ।੪।

**ਅਰਥ :–**

**ਪ੍ਰ:**–ਸ੍ਰੀ ਜੀਉ! ਪ੍ਰਭੂ ਦੀ ਸ਼ਰਨ ਪ੍ਰਾਪਤ ਹੋਣ ਵਾਲਿਆਂ ਨੂੰ ਪ੍ਰਭੂ ਕੀ ਬਖਸ਼ਸ਼ ਕਰਦਾ ਹੈ?

1. ਉ:-ਹੇ ਭਾਈ ! ਉਨ੍ਹਾਂ ਉਤੇ ਮੇਹਰ ਕਰ ਕੇ (ਉਨ੍ਹਾਂ ਦੇ ਹਿਰਦੇ ਵਿਚ) ਸੁਖ ਅਤੇ ਅਨੰਦ ਪੈਦਾ ਕਰਦਾ ਹੈ ।
2. (ਕਿਉਂਕਿ) ਉਸ ਸਭ ਤੋਂ ਵਡੇ ਪ੍ਰਭੂ ਨੇ (ਸਦਾ ਹੀ ਸ਼ਰਨ ਪਏ ਆਪਣੇ) ਬਚਿਆਂ ਦੀ ਰਖਿਆ ਕੀਤੀ ਹੈ ।
3. ਹੇ ਭਾਈ ! ਉਹ ਗੋਬਿੰਦ ਪ੍ਰਭੂ ਕ੍ਰਿਪਾ ਦਾ ਘਰ ਹੈ ਅਤੇ ਦਇਆ ਦਾ ਸੋਮਾਂ ਹੈ ।
4. (ਅਤੇ) ਉਹ ਸਾਰੇ ਹੀ ਜੀਵਾਂ ਉਤੇ ਬਖਸ਼ਸ਼ ਕਰਨ ਵਾਲਾ ਹੈ ।੧।
5. ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਅਸੀਂ ਜੀਵ) ਤੇਰੇ ਹੀ ਆਸਰੇ ਹਾਂ ।
6. (ਕਿਉਂਕਿ) ਹੇ ਪਾਰਬ੍ਰਹਮ (ਤੇਰਾ ਨਾਮ) ਜਪ ਕੇ ਸਦਾ ਹੀ ਪ੍ਰਸੰਨ ਰਹਿ ਸਕੀਦਾ ਹੈ ।੧। ਰਹਾਉ ।
7. ਹੇ ਪ੍ਰਭੂ ਜੀ ! ਤੇਰੇ ਵਰਗਾ ਦਇਆ ਦਾ ਸੋਮਾਂ (ਜਗਤ ਵਿਚ) ਹੋਰ ਕੋਈ ਭੀ ਦੂਜਾ ਨਹੀਂ ਹੈ ।
8. ਤੂੰ ਹਰੇਕ ਸਰੀਰ ਵਿਚ ਮੌਜੂਦ ਹੈਂ, ਤੂੰ ਸਾਰੇ ਜੀਵਾਂ ਵਿਚ ਵਿਆਪਕ ਹੈਂ ।
9. ਹੇ ਭਾਈ ! ਉਹ ਪ੍ਰਭੂ ਆਪਣੇ ਸੇਵਕਾਂ ਦਾ ਇਹ ਲੋਕ ਅਤੇ ਪ੍ਰਲੋਕ ਸੋਹਣਾ ਬਣਾ ਦੇਂਦਾ ਹੈ ।
10. ਹੇ ਪ੍ਰਭੂ ਜੀ ! ਤੇਰੇ ਘਰ ਵਿਚ ਮੁਢ ਕਦੀਮਾਂ ਦਾ ਹੀ ਇਹ ਸੁਭਾਉ ਹੈ ਕਿ, ਤੂੰ ਵਿਕਾਰੀਆਂ ਨੂੰ ਭੀ ਸੁੱਚੇ ਜੀਵਨ ਵਾਲਾ ਬਣਾ ਦੇਂਦਾ ਹੈਂ ।੨।
11. (ਇਸ ਲਈ) ਹੇ ਭਾਈ ! (ਤੂੰ) ਗੋਬਿੰਦ ਦਾ ਨਾਮ ਸਿਮਰਿਆ ਕਰ, (ਕਿਉਂਕਿ) ਇਹ ਨਾਮ ਹੀ ਕ੍ਰੋੜਾਂ ਦਵਾਈਆਂ (ਦੇ ਬਰਾਬਰ) ਹੈ । (ਸਰਬ ਰੋਗ ਕਾ ਅਉਖਦੁ ਨਾਮ ॥) (ਸੁਖਮਨੀ) ।
12. ਹੇ ਭਾਈ ! ਭਗਵਾਨ ਦਾ ਨਾਮ (ਹੀ) ਜਪਣਾ ਚਾਹੀਦਾ ਹੈ, (ਕਿਉਂਕਿ) ਇਹ ਨਾਮ (ਹੀ) (ਸਭ ਤੋਂ ਵਧੀਆ) ਤੰਤ੍ਰ ਅਤੇ ਮੰਤ੍ਰ ਹੈ ।
13. ਹੇ ਪਿਆਰੇ ! ਜੋ ਇਸ ਪ੍ਰਭੂ ਦੇ ਨਾਮ ਨੂੰ ਸਿਮਰਦਾ ਹੈ, ਉਸ ਦੇ ਸਾਰੇ ਰੋਗ ਅਤੇ ਸਾਰੇ ਚਿੰਤਾ ਫਿਕਰ ਮਿਟ ਜਾਂਦੇ ਹਨ ।
14. ਅਤੇ, ਉਹ ਮਨੁਖ ਸਾਰੇ ਹੀ ਮਨ ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ ।੩।
15. ਹੇ ਭਾਈ ! ਉਹ ਪ੍ਰਮਾਤਮਾਂ ਜਗਤ ਦਾ ਮੂਲ ਹੈ, ਸਾਰੀਆਂ ਤਾਕਤਾਂ ਦਾ ਮਾਲਕ ਹੈ, ਅਤੇ ਦਇਆ ਦਾ ਸੋਮਾਂ ਹੈ ।
16. (ਜੀਵਾਂ ਵਾਸਤੇ) ਇਹੋ ਹੀ ਸਾਰੇ ਖਜਾਨੇ ਹਨ, ਜੋ ਕਿ ਉਸ ਪ੍ਰਭੂ ਜੀ ਦੇ ਉਚੇ ਗੁਣਾਂ ਦਾ ਵੀਚਾਰ ਕਰਨਾ ਹੈ ।
17. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਉਸ ਪ੍ਰਭੂ ਨੇ ਆਪ ਹੀ ਆਪਣੇ ਸੇਵਕਾਂ ਉਤੇ ਸਦਾ ਬਖਸ਼ਸ਼ ਕੀਤੀ ਹੈ ।
18. ਇਸ ਲਈ, ਹੇ ਭਾਈ ! ਤੂੰ ਭੀ ਸਦਾ ਹੀ ਉਸ ਇਕ ਪ੍ਰਮਾਤਮਾਂ ਦਾ ਨਾਮ ਜਪਿਆ ਕਰ ।੪।੧੩।੧੫।

**ਭਾਵਾਰਥ** :-ਸਰੀਰਕ ਤੇ ਮਾਨਸਕ ਰੋਗਾਂ ਨਾਲ ਸਾਰਾ ਹੀ ਸੰਸਾਰ ਗ੍ਰਸਿਆ ਹੋਇਆ ਹੈ, ਇਨ੍ਹਾਂ ਸਾਰੇ ਰੋਗਾਂ ਵਲੋਂ ਅਰੋਗ ਹੋਣ ਲਈ, ਤੰਤ੍ਰ ਮੰਤ੍ਰ ਅਤੇ ਹਰ ਤਰ੍ਹਾਂ ਦਾ ਇਲਾਜ ਕੇਵਲ ਉਸ ਪ੍ਰਮੇਸ਼ਰ ਜੀ ਦੇ ਨਾਮ ਦਾ ਹੀ ਸਿਮਰਨ ਹੈ, ਨਾਮ ਸਿਮਰਨ ਦੀ ਬਰਕਤ ਨਾਲ ਮਨੁਖ ਮਨ ਮੰਗੇ ਸ੍ਰੇਸ਼ਟ ਫਲਾਂ ਦੀ ਪ੍ਰਾਪਤੀ ਕਰ ਲੈਂਦਾ ਹੈ ।

### ਗੋਂਡ ਮਹਲਾ ੫ ॥

**1. ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥**
**2. ਨਿਰਮਲ ਹੋਇ ਤੁਮ੍ਹਾ ਚੀਤ ॥**
**3. ਮਨ ਤਨ ਕੀ ਸਭ ਮਿਟੈ ਬਲਾਇ ॥**
**4. ਦੂਖੁ ਅੰਧੇਰਾ ਸਗਲਾ ਜਾਇ ॥੧॥**
**5. ਹਰਿ ਗੁਣ ਗਾਵਤ ਤਰੀਐ ਸੰਸਾਰੁ ॥**
**6. ਵਡਭਾਗੀ ਪਾਈਐ ਪੁਰਖੁ ਅਪਾਰੁ ॥੧॥ ਰਹਾਉ ॥**
**7. ਜੋ ਜਨੁ ਕਰੈ ਕੀਰਤਨੁ ਗੋਪਾਲ ॥**
**8. ਤਿਸ ਕਉ ਪੋਹਿ ਨ ਸਕੈ ਜਮਕਾਲੁ ॥**
**9. ਜਗ ਮਹਿ ਆਇਆ ਸੋ ਪਰਵਾਣੁ ॥**
**10. ਗੁਰਮੁਖਿ ਅਪਨਾ ਖਸਮੁ ਪਛਾਣੁ ॥੨॥**
**11. ਹਰਿ ਗੁਣ ਗਾਵੈ ਸੰਤ ਪ੍ਰਸਾਦਿ ॥**
**12. ਕਾਮ ਕ੍ਰੋਧ ਮਿਟਹਿ ਉਨਮਾਦ ॥**
**13. ਸਦਾ ਹਜੂਰਿ ਜਾਣੁ ਭਗਵੰਤ ॥**
**14 ਪੂਰੇ ਗੁਰ ਕਾ ਪੂਰਨ ਮੰਤ ॥੩॥**
**15. ਹਰਿ ਧਨੁ ਖਾਟਿ ਕੀਏ ਭੰਡਾਰ ॥**
**16. ਮਿਲਿ ਸਤਿਗੁਰ ਸਭਿ ਕਾਜ ਸਵਾਰ ॥**
**17. ਹਰਿ ਕੇ ਨਾਮ ਰੰਗ ਸੰਗਿ ਜਾਗਾ ॥**
**18. ਹਰਿ ਚਰਣੀ ਨਾਨਕ ਮਨੁ ਲਾਗਾ ॥੪॥੧੪॥੧੬॥**

**ਪਦ ਅਰਥ** :—ਮੀਤ—ਹੇ ਮਿੱਤ੍ਰ । ਨਿਰਮਲ—ਪਵਿੱਤ੍ਰ । ਮਿਟੈ - ਮਿਟ ਜਾਂਦੀ ਹੈ । ਬਲਾਇ—ਬਿਪਤਾ । ਸਗਲਾ—ਸਾਰਾ । ਜਾਇ—ਦੂਰ ਹੋ ਜਾਂਦਾ ਹੈ ।੧।

ਗਾਵਤ—ਗਾਂਦਿਆਂ । ਤਰੀਐ—ਤਰ ਜਾਈਦਾ ਹੈ । ਵਡਭਾਗੀ—ਵਡੇ ਭਾਗਾਂ ਨਾਲ । ਪੁਰਖੁ- ਸਰਵ ਵਿਆਪਕ ਪ੍ਰਭੂ । ਅਪਾਰੁ—ਬੇਅੰਤ ।੧। ਰਹਾਉ ।

ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਪਛਾਣੁ—ਸਾਂਝ ਪਾ ।੨।

ਸੰਤ ਪ੍ਰਸਾਦਿ ਗੁਰੂ ਦੀ ਕ੍ਰਿਪਾ ਨਾਲ । ਮਿਟਹਿ—ਮਿਟ ਜਾਂਦੇ ਹਨ । ਉਨਮਾਦ—ਝੱਲ ਪੁਣਾ, ਚਿਤ ਦਾ ਉਖੜਨਾ, ਦਿਮਾਗੀ ਗੜਬੜੀ, ਮਸਤੀਆਂ । ਮੰਤ—ਉਪਦੇਸ਼ ।੩।

ਖਾਟਿ—ਖੱਟ ਕੇ । ਭੰਡਾਰ—ਖਜ਼ਾਨੇ । ਮਿਲਿ ਸਤਿਗੁਰ—

ਗੁਰੂ ਨੂੰ ਮਿਲ ਕੇ । ਸਭਿ—ਸਾਰੇ । ਨਾਮ ਰੰਗ ਸੰਗਿ—ਨਾਮ ਦੇ ਪ੍ਰੇਮ ਨਾਲ । ਸੰਗਿ—ਨਾਲ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੋਈ ਅਜੇਹਾ ਜਾਪ ਦਸੋ, ਜਿਸ ਦੇ ਜਪਦੇ ਰਹਿਣ ਨਾਲ ਮੇਰਾ ਮਨ ਚਿਤ ਪਵਿਤ੍ਰ ਹੋ ਜਾਏ ?

1. **ਉ**:—ਹੇ ਮੇਰੇ ਮਿਤ੍ਰਾ ! ਤੂੰ ਪ੍ਰਮੇਸ਼ਰ ਜੀ ਦਾ ਨਾਮ ਸਦਾ ਜਪਿਆ ਕਰ ।
2. (ਕਿਉਂਕਿ) ਇਸੇ ਨਾਮ ਸਿਮਰਨ ਦੀ ਬਰਕਤ ਨਾਲ ਤੇਰਾ ਮਨ ਚਿਤ ਪਵਿਤ੍ਰ ਹੋ ਜਾਏਗਾ ।

**ਪ੍ਰ**:—ਕਿਉਂ ਜੀ ! ਨਾਮ ਰਾਹੀਂ ਨਿਰਮਲ ਹੋਏ ਮਨ ਵਾਲੇ ਨੂੰ ਹੋਰ ਕੀ ਕੁਝ ਹਾਸਲ ਹੁੰਦਾ ਹੈ ?

3. **ਉ**:—ਹੇ ਮਿਤ੍ਰਾ ! ਨਾਮ ਜਪਣ ਵਾਲੇ ਮਨੁਖ ਦੀ ਮਨ ਦੀ ਅਤੇ ਸਰੀਰ ਦੀ ਹਰੇਕ ਬਿਪਤਾ ਮਿੱਟ ਜਾਂਦੀ ਹੈ ।
4. ਅਤੇ ਹਰ ਇਕ ਦੁਖ ਤੇ (ਮਾਇਆ ਮੋਹ ਦਾ) ਸਾਰਾ ਹੀ ਅੰਧੇਰਾ ਮੁਕ ਜਾਂਦਾ ਹੈ ।
5. (ਇਸ ਲਈ) ਹੇ ਮਿਤ੍ਰਾ ! ਤੂੰ ਸਦਾ ਹੀ ਸਾਈਂ ਜੀ ਦੇ ਗੁਣ ਗਾਉਂਦਾ ਰਹੁ, (ਕਿਉਂਕਿ) ਗੁਣ ਗਾਉਂਦੇ ਰਹਿਣ ਦਾ ਸਦਕਾ ਹੀ ਸੰਸਾਰ (ਸਮੁੰਦਰ ਤੋਂ) ਪਾਰ ਲੰਘ ਜਾਈਦਾ ਹੈ ।
6. ਇਸ ਤਰ੍ਹਾਂ, ਭਾਗ ਜਾਗ ਪੈਂਦੇ ਹਨ, ਉਨ੍ਹਾਂ ਹੀ ਵਡੇ ਭਾਗਾਂ ਦਾ ਸਦਕਾ ਸਰਵ ਵਿਆਪਕ ਬੇਅੰਤ ਪ੍ਰਭੂ ,ਮਿਲ ਪੈਂਦਾ ਹੈ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਮੇਰੇ ਮਨ ਵਿਚ ਹਰ ਵਕਤ ਹੀ ਜਮ ਕਾਲ ਦਾ ਭੈ ਬਣਿਆਂ ਰਹਿੰਦਾ ਹੈ, ਸੋ, ਨਿਰਭਉ ਹੋਣ ਲਈ ਕੋਈ ਸਾਧਨ ਦਸੋ ?

7. **ਉ**:—ਹੇ ਮੇਰੇ ਮਿਤਰਾ ! ਵੇਖ, ਜੇਹੜਾ ਮਨੁਖ ਉਸ ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੀ ਸਿਫਤ ਸਲਾਹ ਦੇ ਗੀਤ ਗਾਉਂਦਾ ਰਹਿੰਦਾ ਹੈ ।
8. ਉਸ ਨੂੰ ਕਦੇ ਭੀ ਮੌਤ ਦਾ ਡਰ ਪੋਹ ਨਹੀਂ ਸਕਦਾ ।
9. ਉਸ ਦਾ ਦੁਨੀਆਂ ਵਿਚ ਆਉਣਾ ਭੀ ਸਫਲ ਹੋ ਜਾਂਦਾ ਹੈ ।
10. ਇਸ ਲਈ, ਹੇ ਮਿੱਤ੍ਰਾ ! ਤੂੰ ਭੀ ਗੁਰੂ ਦੀ ਸ਼ਰਨ ਪੈ ਕੇ ਆਪਣੇ ਉਸੇ ਮਾਲਕ ਪ੍ਰਭੂ ਦੀ ਪਛਾਣ ਕਰ ।੨।

**ਪ੍ਰ**:—ਗੁਰਦੇਵ ਜੀਉ ! ਕਾਮਾਦਿਕ ਵਿਕਾਰ ਜੀਵਾਂ ਦੇ ਮਨਾਂ ਨੂੰ ਆਪਣੇ ਪ੍ਰਭਾਵ ਨਾਲ ਝੱਲੇ ਤੇ ਪਾਗਲ ਬਣਾ ਰਹੇ ਹਨ, ਸੋ, ਇਨ੍ਹਾਂ ਤੋਂ ਬਚਣ ਦਾ ਕੋਈ ਉਪਾਉ ਦਸੋ ?

11. ਹੇ ਮਿਤ੍ਰਾ ! ਸੁਣ, ਜੋ ਭੀ ਮਨੁਖ ਗੁਰੂ ਦੀ ਕ੍ਰਿਪਾ ਨਾਲ ਉਸ ਸਾਈਂ ਜੀ ਦੇ (ਸਦਾ ਹੀ) ਗੁਣ ਗਾਉਂਦਾ ਰਹਿੰਦਾ ਹੈ ।
12. ਉਸ ਦੇ (ਮਨ) ਵਿਚੋਂ ਇਹ ਕਾਮ ਕ੍ਰੋਧ ਪੁਣੇ ਦਾ ਝੱਲ ਮਿਟ ਜਾਂਦਾ ਹੈ, ਭਾਵ ਉਸ ਦੇ ਮਨ ਉਤੇ ਕਿਸੇ ਭੀ ਵਿਕਾਰ ਦਾ ਪ੍ਰਭਾਵ ਨਹੀਂ ਹੁੰਦਾ ।
13. ਇਸ ਲਈ, ਹੇ ਮਿਤ੍ਰਾ ! ਤੂੰ ਭੀ ਉਸ ਭਗਵੰਤ ਵਾਹਿਗੁਰੂ ਜੀ ਨੂੰ ਸਦਾ ਸਦਾ (ਹੀ) ਆਪਣੇ ਅੰਗ ਸੰਗ ਵਸਦਾ ਸਮਝਿਆ ਕਰ ।
14. ਪੂਰੇ ਗੁਰੂ ਦਾ ਇਹੋ ਹੀ ਸੱਚਾ ਉਪਦੇਸ਼ ਹੈ ।੩।
15. ਹੇ ਮਿਤ੍ਰਾ ! ਵੇਖ, ਜਿਸ ਭੀ ਕਿਸੇ ਮਨੁਖ ਨੇ ਹਰੀ ਦਾ ਨਾਮ ਧਨ ਖੱਟ ਕੇ ਖਜ਼ਾਨੇ ਭਰ ਲਏ ਹਨ । (ਭਾਵ ਹਿਰਦੇ ਦੇ ਖਜ਼ਾਨੇ ਲਬਾ ਲਬ ਭਰ ਲਏ ਹਨ) ।
16. ਹੇ ਮਿਤ੍ਰਾ ! ਸੱਚ ਜਾਣ ਉਸ ਨੇ ਤਾਂ ਗੁਰੂ ਨੂੰ ਮਿਲ ਕੇ ਆਪਣੇ ਸਾਰੇ ਹੀ ਕੰਮ ਸਵਾਰ ਲਏ ਹਨ ।
17. (ਕਿਉਂਕਿ) ਨਾਮ ਦੇ ਪ੍ਰੇਮ ਦੀ ਬਰਕਤ ਨਾਲ ਉਸ ਦਾ ਮਨ (ਮਾਇਆ ਦੇ ਮੋਹ ਵਿਚੋਂ ਸੁਤਾ ਪਿਆ) ਜਾਗ ਪੈਂਦਾ ਹੈ । (ਭਾਵ ਕਾਮਾਦਿਕ ਵਿਕਾਰਾਂ ਵਲੋਂ ਉਹ ਸਦਾ ਹੀ ਸੁਚੇਤ ਰਹਿੰਦਾ ਹੈ) ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਮਿਤ੍ਰਾ ! ਇਸ ਤਰ੍ਹਾਂ, ਉਸ ਦਾ ਮਨ (ਸਦਾ ਹੀ) ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ ।੪।੧੪।੧੬।

**ਭਾਵਾਰਥ** :—ਜੀਵਨ ਦੀ ਸਫਲਤਾ ਲਈ ਅਨੇਕਾਂ ਲੋਕੀ ਅਨੇਕਾਂ ਦੇਵੀ ਦੇਵਤਿਆਂ ਦੇ ਭਿੰਨ ਭਿੰਨ ਨਾਮ ਜਪਦੇ ਹਨ, ਪਰ ਸਤਿਗੁਰੂ ਜੀ ਇਥੇ ਗੁਰਾਂ ਦੇ ਰਾਹੀਂ ਨਾਮ ਜਪਣ ਦੀ ਹੀ ਪ੍ਰੇਰਨਾ ਕਰਦੇ ਹਨ, ਕਿਉਂਕਿ, ਪ੍ਰਭੂ ਜੀ ਦਾ ਨਾਮ ਜਪਦੇ ਰਹਿਣ ਨਾਲ ਹੀ ਪਾਪ ਨਾਸ ਹੁੰਦੇ ਹਨ ਅਤੇ ਮਨ ਸ਼ੁੱਧ ਹੋ ਕੇ ਮਨੁਖ ਦਾ ਆਉਣਾ ਸਫਲ ਹੋ ਜਾਂਦਾ ਹੈ । ਉਹ ਬਾਰ ਬਾਰ ਜਗਤ ਵਿਚ ਜਨਮ ਨਹੀਂ ਧਾਰਦਾ ।

**ਗੋਂਡ ਮਹਲਾ ੫ ॥**

**1. ਭਵ ਸਾਗਰ ਬੋਹਿਥ ਹਰਿ ਚਰਣ ॥**
**2. ਸਿਮਰਤ ਨਾਮੁ ਨਾਹੀ ਫਿਰਿ ਮਰਣ ॥**
**3. ਹਰਿ ਗੁਣ ਰਮਤ ਨਾਹੀ ਜਮ ਪੰਥ ॥**
**4. ਮਹਾ ਬੀਚਾਰ ਪੰਚ ਦੂਤਹ ਮੰਥ ॥੧॥**
**5, ਤਉ ਸਰਣਾਈ ਪੂਰਨ ਨਾਥ ॥**
**6. ਜੰਤ ਅਪਨੇ ਕਉ ਦੀਜਹਿ ਹਾਥ ॥੧॥ ਰਹਾਉ ॥**
**7. ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥**
**8. ਪਾਰਬ੍ਰਹਮ ਕਾ ਕਰਹਿ ਵਖਿਆਣ ॥**
**9. ਜੋਗੀ ਜਤੀ ਬੈਸਨੋ ਰਾਮਦਾਸ ॥**
**10. ਮਿਤਿ ਨਾਹੀ ਬ੍ਰਹਮ ਅਬਿਨਾਸ ॥੨॥**
**11. ਕਰਣ ਪਲਾਹ ਕਰਹਿ ਸਿਵ ਦੇਵ ॥**
**12. ਤਿਲੁ ਨਹੀ ਬੂਝਹਿ ਅਲਖ ਅਭੇਵ ॥**
**13. ਪ੍ਰੇਮ ਭਗਤਿ ਜਿਸੁ ਆਪੇ ਦੇਇ ॥**
**14, ਜਗ ਮਹਿ ਵਿਰਲੇ ਕੇਈ ਕੇਇ ॥੩॥**
**15, ਮੋਹਿ ਨਿਰਗੁਣ ਗੁਣੁ ਕਿਛਹੂ ਨਾਹਿ ॥**
**16. ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ ॥**

17. **ਨਾਨਕੁ ਦੀਨੁ ਜਾਚੈ ਤੇਰੀ ਸੇਵ ॥**
18. **ਕਰਿ ਕਿਰਪਾ ਦੀਜੈ ਗੁਰਦੇਵ ॥੪॥੧੫॥੧੭॥**

**ਪਦ ਅਰਥ** .—ਭਵ–ਸੰਸਾਰ । ਸਾਗਰ–ਸਮੁੰਦਰ । ਬੋਹਿਥ–ਜਹਾਜ਼ । ਸਿਮਰਤ—ਸਿਮਰਦਿਆਂ । ਮਰਣ--ਮੌਤ । ਰਮਤ–ਜਪਦਿਆਂ । ਪੰਥ-ਰਸਤਾ । ਮਹਾ ਵੀਚਾਰ—(ਪ੍ਰਭੂ ਦੇ ਗੁਣਾਂ ਦਾ) ਵੀਚਾਰ ਜੋ ਹੋਰ ਸਭ ਵਿਚਾ ਾਂ ਨਾਲੋਂ ਉਤਮ ਹੈ। ਮੰਥ—ਨਾਸ ਕਰਨ ਵਾਲਾ ।੧।

ਤਉ–ਤੇਰੀ। ਨਾਥ-ਹੇ ਨਾਥ। ਦੀਜਹਿ—ਦਿਤੇ ਜਾਣੇ ਚਾਹੀਦੇ ਹਨ ।੧। ਰਹਾਉ ।

ਕਰਹਿ–ਕਰਦੇ ਹਨ । ਰਾਮਦਾਸ--(ਦਖਣ ਵਿਚ) ਵੈਰਾਗੀਆਂ ਦੀ ਇਕ ਸੰਪ੍ਰਦਾਇ ਜੋ ਨਿਰਤਕਾਰੀ ਕਰਦੇ ਹਨ। ਮਿਤਿ—ਅੰਦਾਜ਼ਾ, ਅੰਤ ।੨।

ਕਰਣ ਪਲਾਹ–ਤਰਲੇ, ਕੀਰਨੇ । ਅਲਖ-ਜਿਸ ਦਾ ਸਹੀ ਸਰੂਪ ਸਮਝ ਵਿਚ ਨਹੀਂ ਆ ਸਕਦਾ । ਅਭੇਵ—ਜਿਸ ਦਾ ਭੇਤ ਨਹੀਂ ਪਾਇਆ ਜਾ ਸਕਦਾ । ਤਿਲੁ—ਰਤਾ ਭਰ ਭੀ। ਦੇਇ—ਦੇਂਦਾ ਹੈ। ਕੇਈ ਕੇਇ–ਵਿਰਲੇ ਵਿਰਲੇ ।੩।

ਮੋਹਿ ਨਿਰਗੁਣ—ਮੈ ਗੁਣ ਹੀਣ ਵਿਚ । ਸਰਬ ਨਿਧਾਨ—ਸਾਰੇ ਖਜ਼ਾਨੇ। ਦ੍ਰਿਸ਼ਟੀ—ਨਜ਼ਰ, ਨਿਗਾਹ । ਜਾਚੈ-ਮੰਗਦਾ ਹੈ । ਗੁਰਦੇਵ—ਹੇ ਸਾਰਿਆਂ ਤੋਂ ਵਡੇ ਦੇਵ ।੪।

**ਅਰਥ** :—

**ਪ੍ਰ**:-ਹੇ ਗੁਰੋ ! ਇਸ ਸੰਸਾਰ ਸਮੁੰਦਰ ਤੋਂ ਪਾਰ ਉਤਰਨ ਦਾ ਕੋਈ ਸਾਧਨ ਦਸੋ ?

1. **ਉ**:—ਹੇ ਭਾਈ ! ਅਸਲ ਵਿਚ ਤਾਂ ਇਸ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਣ ਵਾਸਤੇ ਇਕ ਪ੍ਰਮੇਸ਼ਰ ਜੀ ਦੇ ਹੀ ਚਰਨ ਜਹਾਜ ਰੂਪ ਹਨ ।
2. ਹੇ ਭਾਈ ! ਉਸ ਪ੍ਰਮੇਸ਼ਰ ਜੀ ਦਾ ਨਾਮ ਸਿਮਰਦਿਆਂ ਮੁੜ ਮੁੜ ਮੌਤ ਨਹੀਂ ਆਉਂਦੀ, (ਭਾਵ ਆਤਮਕ ਮੌਤੇ ਨਹੀਂ ਮਰੀਦਾ)।
3. ਅਤੇ ਪ੍ਰਭੂ ਦੇ ਗੁਣ ਗਾਉਂਦਿਆਂ ਜਮਾਂ ਦਾ ਰਮਤਾ ਭੀ ਨਹੀਂ ਫੜਨਾ ਪੈਂਦਾ, (ਕਿਉਂਕਿ) ਹੁਕਮ ਹੈ (ਦੂਰ ਰਹੀ ਉਹ ਜਨ ਤੇ ਵਾਟ)।
4. ਹੇ ਪਿਆਰੇ ! ਇਕ ਪ੍ਰਮੇਸ਼ਰ ਜੀ ਦੇ ਗੁਣਾਂ ਦੀ ਵੀਚਾਰ ਹੈ ਜੋ ਕਿ ਸਾਰੀਆਂ ਵਿਚਾਰਾਂ ਤੋਂ ਉੱਤਮ ਹੈ, (ਇਹੋ ਹੀ ਵੀਚਾਰ ਕਾਮਾਦਿਕ) ਪੰਜ ਵੈਰੀਆਂ ਦਾ ਨਾਸ ਕਰ ਦੇਂਦੀ ਹੈ ।੧।

**ਪ੍ਰ**:—ਕਿਉਂ ਜੀ ! ਸਾਈਂ ਜੀ ਅਗੇ ਜੋਦੜੀ ਕਿਵੇਂ ਕਰਨੀ ਚਾਹੀਦੀ ਹੈ ?

5. **ਉ**:—ਹੇ ਪਿਆਰੇ ! ਇਉਂ ਅਰਦਾਸ ਕਰਦਾ ਰਹੁ ਕਿ, ਹੇ ਸਾਰੇ ਗੁਣਾਂ ਨਾਲ ਭਰਪੂਰ ਮਾਲਕ ਪ੍ਰਭੂ ! ਮੈਂ ਤੇਰੀ ਸਰਨ ਆਇਆ ਹਾਂ ।
6. ਹੇ ਪ੍ਰਭੂ ਜੀ ! (ਮੈਨੂੰ) ਆਪਣੇ ਪੈਦਾ ਕੀਤੇ ਹੋਏ ਗਰੀਬ ਸੇਵਕ ਨੂੰ ਕ੍ਰਿਪਾ ਕਰ ਕੇ ਆਪਣੇ ਹੱਥ ਫੜਾ ਦਿਉ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਉਸ ਪ੍ਰਭੂ ਜੀ ਦੀ ਹਸਤੀ ਬਾਰੇ ਤੁਸੀਂ ਕੁਝ ਸੋਝੀ ਦਿਓ, ਤਾਂ ਕਿ ਅਸੀਂ ਸਾਰੇ ਭੀ ਉਸ ਨੂੰ ਅਨੁਭਵ ਕਰ ਸਕੀਏ ?

7. **ਉ**:—ਹੇ ਭਾਈ ! ਸੁਣੋ, ਸਤਾਈ ਸਿਮਤ੍ਰੀਆਂ, ਚਾਰ ਵੇਦ, ਅਠਾਰਾਂ ਪੁਰਾਣ, (ਆਦਿਕ
8. ਸਾਰੇ ਧਰਮ ਪੁਸਤਕ) ਉਸ ਪ੍ਰਮੇਸ਼ਰ ਦੇ ਗੁਣਾਂ ਦਾ ਬਿਆਨ ਕਰਦੇ ਹਨ ।
9. ਅਤੇ ਜੋਗੀ, ਜਤੀ, ਵੈਸ਼ਨਵ ਸਾਧੂ, ਨਿਰਤਕਾਰੀ ਕਰਨ ਵਾਲੇ ਵੈਰਾਗੀ ਭਗਤ (ਇਕ ਵੈਰਾਗੀਆਂ ਦੀ ਸੰਪਰਦਾਏ (ਘੁੰਘਰੂ ਬਾਧਿ ਭਏ ਰਾਮਦਾਸਾ) ਮਾਰੂ ਮਃ ੫) ਭੀ ਪ੍ਰਭੂ ਦੇ ਗੁਣਾਂ ਦਾ ਵੀਚਾਰ ਕਰਦੇ ਹਨ ।
10. ਪਰ, ਇਨ੍ਹਾਂ ਵਿਚੋਂ ਕੋਈ ਭੀ ਉਸ ਅਬਿਨਾਸ਼ੀ ਪ੍ਰਭੂ ਦਾ ਅੰਤ ਨਹੀਂ ਪਾ ਸਕਦਾ ।੨।

**ਪ੍ਰ**:—ਸ੍ਰੀ ਜੀਉ ! ਤਾਂ ਫਿਰ ਸ਼ਿਵਜੀ, ਹੋਰ ਦੇਵਤੇ ਤਾਂ ਉਸ ਦਾ ਅੰਤ ਪਾ ਹੀ ਸਕਦੇ ਹੋਣਗੇ ?

11. **ਉ**:—ਹੇ ਮਿਤ੍ਰਾ ! ਸ਼ਿਵ ਜੀ ਅਤੇ ਹੋਰ ਅਨੇਕਾਂ ਹੀ ਦੇਵਤੇ (ਉਸ ਪ੍ਰਭੂ ਜੀ ਦਾ ਅੰਤ ਲਭਣ ਵਾਸਤੇ) ਤਰਲੇ ਲੈਂਦੇ ਹਨ ।
12. ਪਰ, ਹੇ ਪਿਆਰੇ ! ਉਸ ਦੇ ਸਰੂਪ ਨੂੰ (ਇਹ) ਰਤਾ ਭਰ ਭੀ ਨਹੀਂ ਸਮਝ ਸਕਦੇ, (ਕਿਉਂਕਿ) ਉਸ ਦੇ ਸਹੀ ਸਰੂਪ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਉਸ ਦਾ ਭੇਤ ਹੀ ਪਾਇਆ ਜਾ ਸਕਦਾ ਹੈ ।

**ਪ੍ਰ**.—ਕਿਉਂ ਜੀ ! ਤਾਂ ਫਿਰ ਉਸ ਬੇਅੰਤ ਪ੍ਰਭੂ ਦੀ ਸਾਰੇ ਹੀ ਕਿਉਂ ਨਹੀਂ ਭਗਤੀ ਕਰਦੇ ?

13. **ਉ**:—ਹੇ ਭਾਈ ! ਅਸਲ ਵਿਚ ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ ਜਿਸ ਨੂੰ ਪ੍ਰਭੂ ਇਹ ਪ੍ਰੇਮਾ ਭਗਤੀ ਦੀ ਦਾਤ ਬਖਸ਼ਸ਼ ਕਰਦਾ ਹੈ । (ਉਸੇ ਨੂੰ ਹਾਸਲ ਹੁੰਦੀ ਹੈ)।
14. ਪਰ, ਹੇ ਭਾਈ ! ਇਸ ਪ੍ਰੇਮਾ ਭਗਤੀ ਦੀ ਦਾਤ ਨੂੰ ਪ੍ਰਾਪਤ ਕਰਨ ਵਾਲੇ ਜਗਤ ਵਿਚ ਕੋਈ ਕੋਈ ਹੀ ਹਨ ।੩।

**ਪ੍ਰ**:—ਹੇ ਗੁਰੋ ! ਉਸ ਤੋਂ ਬਖਸ਼ਸ਼ ਪ੍ਰਾਪਤ ਕਰਨ ਲਈ ਸਾਧਨ ਕੀ ਕਰਨਾ ਜੋਗ ਹੈ ?

15. **ਉ**:—ਹੇ ਪਿਆਰੇ ! ਇਉਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਸਾਈਂ ਜੀ ! ਮੈਂ ਨਿਰਗੁਣ ਵਿਚ ਕੋਈ ਭੀ ਗੁਣ ਨਹੀਂ ਹੈ ।
16. ਪਰ, (ਹਾਂ) ਮੈਨੂੰ ਇਹ ਪੂਰਨ ਭਰੋਸਾ ਹੈ ਕਿ, ਤੇਰੀ ਮੇਹਰ

ਦੀ ਨਿਗਾਹ ਵਿਚ ਸਾਰੇ ਹੀ ਖ਼ਜ਼ਾਨੇ ਹਨ (ਜਿਸ ਉਤੇ ਤੂੰ ਨਜ਼ਰ ਕਰਦਾ ਹੈਂ ਉਸਨੂੰ ਹੀ ਪ੍ਰਾਪਤ ਹੋ ਜਾਂਦੇ ਹਨ)।

17. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਸਾਂਈ ਜੀ ! ਮੈਂ ਤੇਰਾ ਗਰੀਬ ਦਾਸ (ਤੈਥੋਂ) ਤੇਰੀ ਭਗਤੀ ਮੰਗਦਾ ਹਾਂ।

18. ਹੇ ਸਭ ਤੋਂ ਵੱਡੇ ਦੇਵ ! ਮੇਹਰ ਕਰਕੇ (ਮੈਨੂੰ) ਇਹ ਖ਼ੈਰ ਪਾ ਦਿਓ ।੪।੧੫।੧੭।

**ਭਾਵਾਰਥ** :—ਉਹ ਹਰੀ, ਬੇਅੰਤ ਹੈ, ਜਿਸਦਾ ਅੰਤ ਵੱਡੇ ਵੱਡੇ ਦੇਵਤੇ ਅਤੇ ਧਾਰਮਕ ਪੁਸਤਕਾਂ ਭੀ ਨਹੀਂ ਪਾ ਸਕੀਆਂ, ਪਰ ਇਕ ਪ੍ਰੇਮਾ ਭਗਤੀ ਹੈ, ਜਿਸਦੀ ਬਰਕਤ ਨਾਲ ਉਹ ਮਨ ਵਿਚ ਆ ਵਸਦਾ ਹੈ।

### ਗੋਂਡ ਮਹਲਾ ੫ ॥

**1. ਸੰਤ ਕਾ ਲੀਆ ਧਰਤਿ ਬਿਦਾਰਉ ॥**
**2 ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥**
**3. ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥**
**4. ਸੰਤ ਉਧਾਰਉ ਤਤਖਿਣ ਤਾਲਿ ॥੧॥**
**5. ਸੋਈ ਸੰਤੁ ਜਿ ਭਾਵੈ ਰਾਮ ॥**
**6. ਸੰਤ ਗੋਬਿੰਦ ਕੈ ਏਕੈ ਕਾਮ ॥੧॥ਰਹਾਉ॥**
**7. ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥**
**8. ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥**
**9. ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥**
**10. ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥**
**11. ਸੰਤ ਕੀ ਨਿੰਦਾ ਕਰਹੁ ਨ ਕੋਇ ।**
**12. ਜੋ ਨਿੰਦੈ ਤਿਸ ਕਾ ਪਤਨੁ ਹੋਇ ॥**
**13. ਜਿਸ ਕਉ ਰਾਖੈ ਸਿਰਜਨਹਾਰੁ ॥**
**14. ਝਖ ਮਾਰਉ ਸਗਲ ਸੰਸਾਰੁ ॥੩॥**
**15. ਪ੍ਰਭ ਅਪਨੇ ਕਾ ਭਇਆ ਬਿਸਾਸੁ ॥**
**16. ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥**
**17. ਨਾਨਕ ਕਉ ਉਪਜੀ ਪਰਤੀਤਿ ॥**
**18. ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥੧੬॥੧੮॥**

**ਪਦ ਅਰਥ** :—ਲੀਆ—ਫਿਟਕਾਰਿਆ ਹੋਇਆ, ਲਾਹਨਤਿਆ ਹੋਇਆ । ਬਿਦਾਰਉ—ਬਿਦਾਰਉਂ, ਮੈਂ ਚੀਰ ਦਿਆਂ । ਧਰਤਿ ਬਿਦਾਰਓ—ਮੈਂ ਧਰਤੀ ਤੋਂ ਜੜ੍ਹਾਂ ਪੁੱਟ ਦਿਆਂ । ਅਕਾਸ ਤੇ—ਅਕਾਸ਼ ਤੋਂ, ਉਚੇ ਮੁਰਾਤਬੇ ਤੋਂ। ਟਾਰਉ—ਟਾਰਉਂ, ਮੈਂ ਸੁਟ ਦਿਆਂ । ਕਉ—ਨੂੰ। ਰਾਖਉ—ਰਾਖਉਂ, ਮੈਂ ਰਖਿਆ ਕਰਦਾ ਹਾਂ । ਜੀਅ ਨਾਲਿ—ਜਿੰਦ ਨਾਲ । ਉਧਾਰਉ—ਉਧਾਰਉਂ, ਮੈਂ ਬਚਾ ਲੈਂਦਾ ਹਾਂ । ਤਤਕਾਲਿ—ਉਸੇ ਵੇਲੇ । ਤਾਲਿ—ਤਾਲੀ ਵਜਣ ਜਿਤਨੇ ਸਮੇਂ ਵਿਚ ।੧।

ਸੋਈ—ਉਹੀ (ਮਨੁਖ) । ਜਿ—ਜਿਹੜਾ । ਭਾਵੈ ਰਾਮ—ਰਾਮ ਨੂੰ ਚੰਗਾ ਲਗਦਾ ਹੈ । ਸੰਤ ਗੋਬਿੰਦ ਕੈ-ਸੰਤ ਅਤੇ ਪ੍ਰਮਾਤਮਾ ਦੇ ਅੰਦਰ । ਏਕੈ—ਇਕੋ ਜਿਹੇ ।੧।ਰਹਾਉ।

ਕੈ ਊਪਰਿ—ਦੇ ਉਤੇ । ਦੇਇ—ਦੇਂਦੀ ਹੈ । ਕੈ ਸੰਗਿ—ਦੇ ਨਾਲ । ਸਾਸਿ ਸਾਸਿ—ਹਰੇਕ ਸਾਹ ਦੇ ਨਾਲ । ਪ੍ਰਤਿਪਾਲਿ—ਰਾਖੀ ਕਰਦਾ ਹੈ। ਦੋਖੀ-ਵੈਰੀ, ਬੁਰਾ ਚਿਤਵਨ ਵਾਲਾ। ਟਾਲਿ—ਟਾਲੈ, ਸੁਟ ਦੇਂਦਾ ਹੈ ।੨।

ਪਤਨੁ—ਨਾਸ, ਗਿਰਾਵਟ । ਮਾਰਉ—ਬੇਸ਼ੱਕ ਮਾਰੇ। ਝਖ ਮਾਰਉ—ਬੇ-ਸ਼ੱਕ ਝਖਾਂ ਮਾਰੇ ।੩।

ਬਿਸਾਸੁ—ਭਰੋਸਾ । ਜੀਉ—ਜਿੰਦ । ਪਿੰਡੁ—ਸਰੀਰ। ਰਾਸਿ—ਸਰਮਾਇਆ, ਪੂੰਜੀ । ਕਉ—ਨੂੰ । ਪਰਤੀਤਿ—ਯਕੀਨ, ਨਿਸ਼ਚਾ । ਮਨਮੁਖ-ਆਪਣੇ ਮਨ ਵਲ ਮੂੰਹ ਰੱਖਣ ਵਾਲਾ, ਮਨ ਦੇ ਪਿਛੇ ਤੁਰਨ ਵਾਲਾ ਮਨੁੱਖ । ਗੁਰਮੁਖ-ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ। ਜੀਤਿ—ਜਿੱਤ ।੪।

### ਅਰਥ :-

**ਪ੍ਰ**:-ਸ੍ਰੀ ਜੀਉ, ਜਦ ਕੋਈ ਸੰਤ ਰੱਬ ਦੇ ਆਸਰੇ ਹੋ ਜਾਏ, ਤਾਂ ਕਈ ਦੋਸ਼ੀ ਲੋਕ ਉਨ੍ਹਾਂ ਸੰਤਾਂ ਨਾਲ ਦ੍ਵੈਸ ਭੀ ਕਰਨ ਲਗ ਜਾਂਦੇ ਹਨ, ਪਰ ਜਦ ਕਦੀ ਸੰਤ ਅਜਿਹੇ ਦੋਸ਼ੀ ਮਨੁੱਖ ਨੂੰ ਫਿਟਕਾਰ ਦੇਣ ਤਾਂ ਕੀ ਰੱਬ ਭੀ ਉਨ੍ਹਾਂ ਸੰਤਾਂ ਨਾਲ ਸਹਿਮਤ ਹੁੰਦਾ ਹੈ ?

1.**ਉ**:-ਹੇ ਭਾਈ, ਅਸਲ ਵਿਚ ਰੱਬ ਤਾਂ ਆਪਣੇ ਪਿਆਰਿਆਂ ਦਾ ਕਦੇ ਭੀ ਤ੍ਰਿਸਕਾਰ, ਨਿਰਾਦਰ ਨਹੀਂ ਸਹਾਰ ਸਕਦਾ, ਉਹ ਤਾਂ ਸਗੋਂ ਇਉਂ ਆਖਦਾ ਹੈ ਕਿ ਜਿਸ ਮਨੁੱਖ ਨੂੰ ਸੰਤ ਫਿਟਕਾਰ ਪਾ ਦੇਣ, ਮੈਂ ਉਸ ਦੀਆਂ ਜੜ੍ਹਾਂ ਪੁੱਟ ਦੇਂਦਾ ਹਾਂ, ਭਾਵ ਮੈਂ ਉਸ ਦੀਆਂ ਧਰਤੀ ਤੋਂ ਜੜ੍ਹਾਂ ਨਾਸ ਕਰ ਦੇਂਦਾ ਹਾਂ।

2. ਸੰਤਾਂ ਦੀ ਨਿੰਦਾ ਕਰਨ ਵਾਲੇ ਨੂੰ ਮੈਂ ਉਚੇ ਮਰਾਤਬੇ ਤੋਂ ਹੇਠਾਂ ਡੇਗ ਦੇਂਦਾ ਹਾਂ।

3. ਸੰਤ ਨੂੰ ਮੈਂ ਸਦਾ ਆਪਣੀ ਜਿੰਦ ਦੇ ਨਾਲ (ਸੰਭਾਲ ਕੇ) ਰਖਦਾ ਹਾਂ।

4. ਸੰਤ ਨੂੰ ਮੈਂ (ਕਿਸੇ ਭੀ ਬਿਪਤਾ ਤੋਂ) ਤੁਰੰਤ ਹੀ ਉਸੇ ਵੇਲੇ ਬਚਾ ਲੈਂਦਾ ਹਾਂ ।੧।

**ਪ੍ਰ**:-ਹੇ ਗੁਰੋ, ਆਪ ਜੀ ਸੰਤ ਕਿਸ ਨੂੰ ਕਹਿੰਦੇ ਹੋ ?

5.**ਉ**:-ਹੇ ਭਾਈ, ਗੁਰਮਤਿ ਅਨੁਸਾਰ ਉਹੀ ਸੰਤ ਹੈ, ਜੇਹੜਾ ਮਨੁੱਖ ਪ੍ਰਮੇਸ਼ਰ ਜੀ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ।

6. ਸੰਤ ਦੇ ਹਿਰਦੇ ਵਿਚ ਅਤੇ ਗੋਬਿੰਦ ਦੇ ਮਨ ਵਿਚ ਇਕੋ ਜਿਹਾ ਹੀ ਕੰਮ ਹੁੰਦਾ ਹੈ, ਭਾਵ ਦੋਹਾਂ ਦੇ ਗੁਣ ਇਕੋ ਜਿਹੇ ਹਨ ।੧।ਰਹਾਉ।

7. ਹੇ ਭਾਈ, ਅਜਿਹੇ ਗੁਣਾਂ ਵਾਲੇ ਸੰਤਾਂ ਉਤੇ ਉਹ ਪ੍ਰਭੂ

ਆਪਣਾ ਕ੍ਰਿਪਾ ਭਰਿਆ ਹੱਥ ਸਦਾ ਹੀ ਰਖਦਾ ਹੈ।

8. ਉਹ ਪ੍ਰਭੂ ਆਪਣੇ ਸੰਤਾਂ ਦੇ ਨਾਲ ਦਿਨੇ ਰਾਤ (ਹਰ ਵੇਲੇ ਹੀ) ਵਸਦਾ ਹੈ।
9. ਅਤੇ ਉਹ ਪ੍ਰਭੂ ਆਪਣੇ ਸੰਤਾਂ ਦੀ (ਉਨ੍ਹਾਂ ਦੇ) ਹਰੇਕ ਸਾਹ ਦੇ ਨਾਲ ਰਾਖੀ ਕਰਦਾ ਰਹਿੰਦਾ ਹੈ।
10. ਐਸੇ ਸੰਤਾਂ ਦਾ ਬੁਰਾ ਮੰਗਣ ਵਾਲੇ ਨੂੰ ਪ੍ਰਭੂ ਰਾਜ ਤੋਂ (ਭੀ) ਹੇਠਾਂ ਡੇਗ ਦੇਂਦਾ ਹੈ।੨।

ਪ੍ਰ:—ਸ੍ਰੀ ਜੀਉ, ਅਜਿਹੇ ਸੰਤ ਬਾਰੇ ਤੁਹਾਡੀ ਆਪਣੀ ਰਾਇ ਕੀ ਹੈ ?

11. ਉ:—ਹੇ ਭਾਈ, ਅਸੀਂ ਤਾਂ ਇਹੋ ਹੀ ਕਹਿਣਾ ਚਾਹੁੰਦੇ ਹਾਂ ਕਿ ਕੋਈ ਭੀ ਮਨੁੱਖ ਕਿਸੇ ਸੰਤ ਦੀ ਨਿੰਦਿਆ ਨਾ ਕਰਿਆ ਕਰੇ।

ਪ੍ਰ:—ਕਿਉਂ ਜੀ, ਸੰਤਾਂ ਦੀ ਨਿੰਦਾ ਕਰਨ ਵਾਲੇ ਨੂੰ ਦੋਸ਼ ਕੀ ਲਗਦਾ ਹੈ ?

12. ਉ:—ਹੇ ਭਾਈਓ, ਜੋ ਮਨੁੱਖ (ਸੰਤਾਂ ਦੀ) ਨਿੰਦਾ ਕਰਦਾ ਹੈ, ਉਸਦਾ ਡਿਗਣ (ਗਿਰਾਵਟ) ਹੁੰਦਾ ਹੈ, ਭਾਵ ਉਹ ਆਤਮਿਕ ਜੀਵਨ ਵਲੋਂ ਡਿਗ ਪੈਂਦਾ ਹੈ।
13. ਹੇ ਭਾਈ, ਇਹ ਯਾਦ ਰਖੋ ਕਿ ਉਹ ਕਰਤਾਰ ਜਿਸ ਮਨੁੱਖ ਦੀ ਆਪ ਰਖਿਆ ਕਰਦਾ ਹੈ।
14. ਹੇ ਪਿਆਰੇ, ਸਾਰਾ ਸੰਸਾਰ (ਉਸਦਾ ਨੁਕਸਾਨ ਕਰਨ ਲਈ) ਬੇਸ਼ੱਕ ਪਿਆ ਝਖਾਂ ਮਾਰੇ (ਉਸਦਾ ਕੁਝ ਭੀ ਕੋਈ ਵਿਗਾੜ ਨਹੀਂ ਕਰ ਸਕਦਾ)।੩।

ਪ੍ਰ.—ਹਜ਼ੂਰ, ਉਸ ਸੰਤ ਦੀ ਪਹਿਚਾਣ ਕੀ ਹੈ ?

15. ਉ:—ਹੇ ਭਾਈਓ, ਜਿਸ ਮਨੁੱਖ ਨੂੰ ਆਪਣੇ ਪ੍ਰਭੂ ਉਤੇ (ਪੂਰਨ) ਭਰੋਸਾ ਬਣ ਜਾਂਦਾ ਹੈ, (ਉਸ ਨੂੰ ਫਿਰ ਇਹ ਨਿਸਚਾ ਹੋ ਜਾਂਦਾ ਹੈ)।
16. ਕਿ ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸੇ ਹੀ ਪ੍ਰਭੂ ਦਾ ਦਿਤਾ ਹੋਇਆ ਸਰਮਾਇਆ ਹੈ। (ਬੱਸ, ਇਹੋ ਉਸਦੀ ਪਛਾਣ ਹੈ)।
17. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਮੇਰੇ ਹਿਰਦੇ ਅੰਦਰ ਭੀ ਇਹੋ ਯਕੀਨ ਬਣ ਗਿਆ ਹੈ।
18. ਕਿ ਐ ਪਿਆਰਿਓ ! ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁਖ (ਆਪਣੀ ਇਸ ਜੀਵਨ ਬਾਜ਼ੀ ਵਿਚ) ਹਾਰ ਜਾਂਦਾ ਹੈ ਅਤੇ ਗੁਰੂ ਦੀ ਸ਼ਰਨ ਪੈਣ ਵਾਲੇ ਮਨੁੱਖ ਨੂੰ ਸਦਾ ਜਿਤ ਪ੍ਰਾਪਤ ਹੁੰਦੀ ਹੈ।੪।੧੬।੧੮।

**ਭਾਵਾਰਥ** : ਹਜ਼ੂਰ ਇਸ ਮਹਾਂਵਾਕ ਵਿਚ ਇਹ ਸਿਧਾਂਤ ਦਰਸਾ ਰਹੇ ਹਨ ਕਿ ਹਰ ਮਨੁੱਖ ਨੂੰ ਪ੍ਰਭੂ ਦੇ ਪਿਆਰਿਆਂ ਵਿਚ ਪੂਰਨ ਸ਼ਰਧਾ ਹੋਣੀ ਚਾਹੀਦੀ ਹੈ, ਅਸਰਧਾਵਾਨ ਨੂੰ ਸਦਾ ਹੀ ਦੁਖ ਫਲ ਮਿਲਦਾ ਹੈ।

**ਗੋਂਡ ਮਹਲਾ ੫ ॥**

**1. ਨਾਮੁ ਨਿਰੰਜਨੁ ਨੀਰਿ ਨਰਾਇਣ ॥**
**2. ਰਸਨਾ ਸਿਮਰਤ ਪਾਪ ਬਿਲਾਇਣ ॥੧॥ਰਹਾਉ॥**
**3. ਨਾਰਾਇਣ ਸਭ ਮਾਹਿ ਨਿਵਾਸ ॥**
**4. ਨਾਰਾਇਣ ਘਟਿ ਘਟਿ ਪਰਗਾਸ ॥**
**5. ਨਾਰਾਇਣ ਕਹਤੇ ਨਰਕਿ ਨ ਜਾਹਿ ॥**
**6. ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥**
**7. ਨਾਰਾਇਣ ਮਨ ਮਾਹਿ ਅਧਾਰ ॥**
**8. ਨਾਰਾਇਣ ਬੋਹਿਥ ਸੰਸਾਰ ॥**
**9. ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥**
**10. ਨਾਰਾਇਣ ਦੰਤ ਭਾਨੇ ਡਾਇਣ ॥੨॥**
**11. ਨਾਰਾਇਣ ਸਦ ਸਦ ਬਖਸਿੰਦ ॥**
**12. ਨਾਰਾਇਣ ਕੀਨੇ ਸੂਖ ਅਨੰਦ ॥**
**13. ਨਾਰਾਇਣ ਪ੍ਰਗਟ ਕੀਨੋ ਪਰਤਾਪ ॥**
**14. ਨਾਰਾਇਣ ਸੰਤ ਕੋ ਮਾਈ ਬਾਪ ॥੩॥**
**15. ਨਾਰਾਇਣ ਸਾਧ ਸੰਗਿ ਨਰਾਇਣ ॥**
**16. ਬਾਰੰਬਾਰ ਨਰਾਇਣ ਗਾਇਣ ॥**
**17. ਬਸਤੁ ਅਗੋਚਰ ਗੁਰ ਮਿਲਿ ਲਹੀ ॥**
**8. ਨਾਰਾਇਣ ਓਟ ਨਾਨਕ ਦਾਸ ਗਹੀ॥੪॥੧੭॥੧੯॥**

**ਪਦ ਅਰਥ**:—ਨਿਰੰਜਨੁ—[ਨਿਰ-ਅੰਜਨੁ] ਮਾਇਆ ਦੀ ਕਾਲਖ ਤੋਂ ਪਰੇ ਰਖਣ ਵਾਲਾ। ਨਾਮੁ ਨਰਾਇਣ—ਪ੍ਰਮੇਸ਼ਰ ਦਾ ਨਾਮ। ਨੀਰਿ—(ਆਪਣੇ ਹਿਰਦੇ ਵਿਚ) ਸਿੰਜ। ਰਸਨਾ—ਜੀਭ (ਨਾਲ)। ਬਿਲਾਇਣ—ਦੂਰ ਹੋ ਜਾਂਦੇ ਹਨ।੧।ਰਹਾਉ।

ਘਟਿ ਘਟਿ—ਹਰੇਕ ਘਟ ਵਿਚ, ਹਰੇਕ ਸਰੀਰ ਵਿਚ। ਨਰਕਿ—ਨਰਕ ਵਿਚ। ਨ ਜਾਹਿ—ਨਹੀਂ ਜਾਂਦੇ। ਸੇਵਿ—ਸਿਮਰ ਕੇ।੧।

ਅਧਾਰ-ਆਸਰਾ। ਬੋਹਿਥ—ਜਹਾਜ਼। ਭਾਗਿ—ਭਜ ਕੇ। ਪਲਾਇਣ—ਦੌੜ (ਲਾ ਦੇਂਦਾ ਹੈ)। ਭਾਨੇ—ਭੰਨ ਦੇਂਦਾ ਹੈ। ਦੰਤ ਡਾਇਣ—(ਮਾਇਆ) ਡਾਇਣ ਦੇ ਦੰਦ।੨।

ਸਦ ਸਦ—ਸਦਾ ਸਦਾ। ਬਖਸਿੰਦੁ—ਬਖਸ਼ਣ ਵਾਲਾ। ਕੀਨੇ—ਪੈਦਾ ਕਰ ਦਿੱਤੇ। ਕੋ—ਦਾ।੩।

ਸਾਧ ਸੰਗਿ—ਗੁਰੂ ਦੀ ਸੰਗਤ ਵਿਚ। ਬਾਰੰਬਾਰ—ਮੁੜ ਮੁੜ। ਬਸਤੁ-ਚੀਜ਼। ਅਗੋਚਰ—[ਅ-ਗੋ-ਚਰ। ਗੋ—ਇੰਦ੍ਰੇ। ਚਰ—ਪਹੁੰਚ] ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਗੁਰ ਮਿਲਿ ਗੁਰੂ ਨੂੰ ਮਿਲ ਕੇ। ਲਹੀ—ਲੱਭ ਲਈ। ਦਾਸ—ਦਾਸਾਂ ਨੇ। ਗਹੀ—ਪਕੜੀ, ਫੜੀ। ਓਟ—ਆਸਰਾ।੪।

**ਅਰਥ** :—

ਪ੍ਰ:—ਸ੍ਰੀ ਜੀਓ, ਸਾਡੇ ਮਨ ਮਾਇਆ ਦੀ ਕਾਲਖ ਨਾਲ ਕਾਲੇ ਹੋ ਰਹੇ ਹਨ, ਇਸ ਤੋਂ ਬਚਣ ਲਈ ਕੋਈ ਉਪਾਉ ਦਸੋ ?

1.ਉ:—ਹੇ ਭਾਈ, (ਉਸ) ਨਰਾਇਣ ਦਾ ਨਾਮ ਮਾਇਆ ਦੀ ਕਾਲਖ ਤੋਂ ਬਚੌਣ ਵਾਲਾ ਹੈ, (ਤੂੰ) ਇਸਨੂੰ ਆਪਣੇ ਹਿਰਦੇ ਵਿਚ ਸਿੰਜਣਾ ਕਰ, ਜਾਂ ਪਵਿਤ੍ਰ ਨਾਮ (ਨੀਰਿ) ਪਾਣੀ ਵਾਂਗ ਹੈ ਤੂੰ ਉਸੇ ਨਾਮ ਨੂੰ ਅੰਤਰ ਆਤਮੇ ਵਸਾ ਲੈ ।

2. ਇਸ ਨਾਮ ਨੂੰ ਜੀਭ ਨਾਲ ਜਪਿਆਂ (ਸਾਰੇ) ਪਾਪ ਦੂਰ ਹੋ ਜਾਂਦੇ ਹਨ ।੧।ਰਹਾਉ।

ਪ੍ਰ:—ਕਿਉਂ ਜੀ, ਕੀ ਉਸ ਨਾਰਾਇਣ ਦੇ ਵਸਣ ਲਈ ਕੋਈ ਖਾਸ ਜਗ੍ਹਾ ਹੈ ?

3. ਹੇ ਪਿਆਰੇ, ਉਸਦੇ ਰਹਿਣ ਲਈ ਕੋਈ ਖਾਸ ਇਕ ਜਗ੍ਹਾ ਨਹੀਂ, ਉਹ ਤਾਂ ਸਾਰੇ ਜੀਵਾਂ ਵਿਚ ਉਸੇ ਨਾਰਾਇਣ ਦਾ (ਹੀ) ਨਿਵਾਸ ਹੈ, ਅਤੇ ਹਰੇਕ ਸਰੀਰ

4. ਵਿਚ (ਉਸੇ) ਨਾਰਾਇਣ (ਦੀ ਜੋਤ) ਦਾ ਹੀ ਚਾਨਣਾ ਹੈ ।

ਪ੍ਰ: ਹੇ ਗੁਰੋ, ਉਸ ਨਾਰਾਇਣ ਦੇ ਨਮ ਜਪਣ ਦਾ ਆਖਰ ਫਲ ਕੀ ਮਿਲਦਾ ਹੈ ?

5.ਉ:—ਹੇ ਪਿਆਰੇ, ਉਸ ਨਾਰਾਇਣ (ਦਾ ਨਾਮ) ਜਪਣ ਵਾਲੇ ਜੀਵ ਨਰਕ ਵਿਚ ਨਹੀਂ ਪੈਂਦੇ ।

6. ਨਾਰਾਇਣ ਦੀ ਭਗਤੀ ਕਰਕੇ ਸਾਰੇ ਫਲ ਪ੍ਰਾਪਤ ਕਰ ਲੈਂਦੇ ਹਨ ।੧।

7. ਇਸ ਲਈ, ਹੇ ਭਾਈ ਤੂੰ ਭੀ ਨਾਰਾਇਣ (ਦੇ ਨਾਮ) ਨੂੰ (ਆਪਣੇ) ਮਨ ਵਿਚ ਆਸਰਾ ਬਣਾ ਲੈ ।

8. (ਕਿਉਂਕਿ) ਉਸੇ ਨਾਰਾਇਣ (ਦਾ ਨਾਮ) ਸੰਸਾਰ ਸਮੁੰਦਰ ਵਿਚੋਂ ਪਾਰ ਲੰਘਣ ਲਈ ਜਹਾਜ਼ ਰੂਪ ਹੈ ।

9. ਹੇ ਪਿਆਰੇ, ਨਾਰਾਇਣ ਦਾ ਨਾਮ ਜਪਦਿਆਂ ਜਮ ਭਜ ਕੇ ਪਰੇ ਚਲਾ ਜਾਂਦਾ ਹੈ ।

10. ਇਹੋ ਇਕ ਨਾਰਾਇਣ ਦਾ ਨਾਮ ਹੈ ਜੋ ਮਾਇਆ ਡੈਣ ਦੇ ਦੰਦ ਭੰਨ ਦੇਂਦਾ ਹੈ । (ਮਾਇਆ ਦੇ ਵਿਕਾਰ ਰੂਪ ਦੰਦਾਂ ਨੂੰ ਭੰਨ ਦੇਂਦਾ ਹੈ) ।੨।

11. ਹੇ ਭਾਈ, ਉਹ ਨਾਰਾਇਣ ਸਦਾ ਹੀ ਬਖਸ਼ਣਹਾਰ ਹੈ ।

12. ਨਾਰਾਇਣ (ਆਪਣੇ ਸੇਵਕਾਂ ਦੇ ਹਿਰਦੇ ਵਿਚ) ਸੁਖ ਅਨੰਦ ਪੈਦਾ ਕਰਦਾ ਹੈ ।

13. ਅਤੇ ਉਨ੍ਹਾਂ ਦੇ ਅੰਦਰ ਆਪਣਾ ਤੇਜ ਪ੍ਰਤਾਪ ਪ੍ਰਗਟ ਕਰਦਾ ਹੈ ।

14. ਹੇ ਪਿਆਰੇ ! (ਉਹ) ਨਾਰਾਇਣ (ਤਾਂ) ਆਪਣੇ ਸੇਵਕਾਂ ਸੰਤਾਂ ਦਾ ਮਾਂ ਪਿਉ (ਵਾਂਗੂ ਰਾਖਾ) (ਬਣਿਆ ਰਹਿੰਦਾ) ਹੈ ।੩।

15. ਹੇ ਭਾਈ, ਜਿਹੜੇ ਮਨੁੱਖ ਸਾਧ ਸੰਗਤ ਵਿਚ ਟਿਕ ਕੇ ਸਦਾ ਨਾਰਾਇਣ ਦਾ ਨਾਮ ਜਪਦੇ ਹਨ ।

16. ਅਤੇ ਮੁੜ ਮੁੜ (ਉਸੇ ਨਾਰਾਇਣ ਦੀ) ਸਿਫਤ ਸਲਾਹ ਦੇ ਗੀਤ ਗਾਉਂਦੇ ਰਹਿੰਦੇ ਹਨ ।

17. ਉਹ ਮਨੁੱਖ ਗੁਰੂ ਨੂੰ ਮਿਲ ਕੇ (ਉਸ ਮਿਲਾਪ ਰੂਪ ਕੀਮਤੀ) ਚੀਜ਼ ਨੂੰ ਲੱਭ ਲੈਂਦੇ ਹਨ ਜੇਹੜੀ ਕਿ ਇਨ੍ਹਾਂ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਨਾਰਾਇਣ ਦੇ ਦਾਸ ਸਦਾ ਨਾਰਾਇਣ ਦਾ (ਹੀ) ਆਸਰਾ ਲਈ ਰਖਦੇ ਹਨ ।੪।੧੭।੧੯।

**ਭਾਵਾਰਥ** :—ਇਸ ਮਹਾਂਵਾਕ ਦੁਆਰੇ ਉਸ ਪ੍ਰਭੂ ਨਾਰਾਇਣ ਦੇ ਨਾਮ ਦੀ ਮਹਿਮਾ ਅੰਕਤ ਕਰਦੇ ਹਨ, ਜੋ ਨਾਮ ਗੁਰੂ ਦੀ ਸੰਗਤ ਵਿਚੋਂ ਹੀ ਲਭਦਾ ਹੈ । ਇਹੋ ਇਕ ਪ੍ਰਮੇਸ਼ਰ ਜੀ ਦਾ ਨਾਮ ਹੈ ਜੋ ਮਨੁੱਖ ਦੇ ਜਨਮਾਂ ਜਨਮਾਂ ਦੇ ਪਾਪਾਂ ਦੀ ਕਾਲਖ ਨੂੰ ਦੂਰ ਕਰਕੇ ਪਵਿੱਤ੍ਰ ਕਰਦਾ ਹੈ ਅਤੇ ਸਾਰੇ ਹੀ ਸੁਖਾਂ ਦਾ ਦਾਤਾ ਹੈ, ਇਸੇ ਲਈ ਉਸੇ ਨਾਮ ਨੂੰ ਬਾਰ ਬਾਰ ਜਪਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ ।

**ਗੋਂਡ ਮਹਲਾ ੫ ॥**

1. **ਜਾਕਉ ਰਾਖੈ ਰਾਖਣਹਾਰੁ ॥**
2. **ਤਿਸਕਾ ਅੰਗੁ ਕਰੇ ਨਿਰੰਕਾਰੁ ॥੧॥ਰਹਾਉ॥**
3. **ਮਾਤ ਗਰਭ ਮਹਿ ਅਗਨਿ ਨ ਜੋਹੈ ॥**
4. **ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥**
5. **ਸਾਧ ਸੰਗਿ ਜਪੈ ਨਿਰੰਕਾਰੁ ॥**
6. **ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥**
7. **ਰਾਮ ਕਵਚੁ ਦਾਸ ਕਾ ਸੰਨਾਹੁ ॥**
8. **ਦੂਤ ਦੁਸਟ ਤਿਸੁ ਪੋਹਤ ਨਾਹਿ ॥**
9. **ਜੋ ਜੋ ਗਰਬੁ ਕਰੇ ਸੋ ਜਾਇ ॥**
10. **ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥**
11. **ਜੋ ਜੋ ਸਰਣਿ ਪਇਆ ਹਰਿ ਰਾਇ ॥**
12. **ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥**
13. **ਜੇ ਕੋ ਬਹੁਤੁ ਕਰੇ ਅਹੰਕਾਰੁ ॥**
14. **ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥**
15. **ਹੈ ਭੀ ਸਾਚਾ ਹੋਵਣਹਾਰੁ ॥**
16. **ਸਦਾ ਸਦਾ ਜਾਈ ਬਲਿਹਾਰ ॥**
17. **ਅਪਣੇ ਦਾਸ ਰਖੇ ਕਿਰਪਾ ਧਾਰਿ ॥**
18. **ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੧੮॥੨੦॥**

**ਪਦ ਅਰਥ** :—ਜਾ ਕਉ—ਜਿਸ (ਮਨੁੱਖ) ਨੂੰ । ਰਾਖੈ—ਬਚਾਂਦਾ ਹੈ । ਰਾਖਣਹਾਰੁ—ਬਚਾਣ ਦੀ ਸਮਰੱਥਾ ਵਾਲਾ ਪ੍ਰਭੂ । ਅੰਗੁ—ਪੱਖ । ਨਿਰੰਕਾਰੁ—ਅਕਾਰ ਰਹਿਤ ਪ੍ਰਭੂ ।੧।ਰਹਾਉ।

ਜੋਹੈ—ਤੱਕਦੀ, ਦੁੱਖ ਦੇਂਦੀ । ਨ ਪੋਹੈ—ਆਪਣਾ ਪ੍ਰਭਾਵ ਨਹੀਂ ਪਾ ਸਕਦਾ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ । ਕੈ ਮੁਹਿ—ਦੇ ਮੂੰਹ ਵਿਚ, ਦੇ ਸਿਰ ਉਤੇ । ਛਾਰੁ—ਸੁਆਹ ।੧।

ਕਚਹੁ—(੧) ਲੋਹੇ ਦਾ ਕੋਟ, ਜ਼ਿਰਹ ਬਕਤਰ, (੨) ਤੰਤਰ ਜੋ ਸ਼ਸਤ੍ਰਾਂ ਦੀ ਮਾਰ ਤੋਂ ਬਚਾ ਸਕੇ। ਸੰਨਾਹੁ—ਸੰਜੋਅ। ਦੂਤ—(ਕਾਮਾਦਿਕ) ਵੈਰੀ। ਦੁਸਟ—ਭੈੜੇ, ਚੰਦਰ। ਗਰਬੁ-ਅਹੰਕਾਰ। ਜਾਇ—ਨਾਸ ਹੋ ਜਾਂਦਾ ਹੈ। ਸਰਣਾਇ—ਆਸਰਾ।੨।

ਰਾਇ—ਰਾਜਾ, ਪਾਤਸ਼ਾਹ। ਕੰਠਿ-ਗਲ ਨਾਲ। ਲਾ ਕੇ। ਲਾਇ—ਖਾਕੂ ਨਾਲਿ—ਮਿੱਟੀ ਵਿਚ।੩।

ਹੈ ਭੀ-ਹੁਣ ਭੀ ਮੌਜੂਦ ਹੈ। ਸਾਚਾ—ਸਦਾ ਕਾਇਮ ਰਹਿਣ ਵਾਲਾ। ਹੋਵਣਹਾਰੁ—ਅਗਾਂਹਾਂ ਨੂੰ ਭੀ ਕਾਇਮ ਰਹਿਣ ਵਾਲਾ। ਜਾਈ—ਮੈਂ ਜਾਂਦਾ ਹਾਂ। ਬਲਿਹਾਰ—ਕੁਰਬਾਨ। ਧਾਰਿ-ਧਾਰ ਕੇ, ਕਰ ਕੇ। ਅਧਾਰ—ਆਸਰਾ।੪।

**ਅਰਥ :–**

**ਪ੍ਰ:**—ਹੇ ਗੁਰੋ, ਕਾਮਾਦਿਕ ਵਿਕਾਰ ਤਾਂ ਬੜੇ ਹੀ ਬਲਵਾਨ ਹਨ, ਜੋ ਕਿ ਵੱਡੇ ਵੱਡੇ ਤਪੀਸੁਰਾਂ ਨੂੰ ਭੀ ਡੁਲਾ ਦੇਂਦੇ ਰਹੇ ਹਨ, ਕੋਈ ਆਪ ਹੀ ਸਾਧਨ ਦਸੋ ਜਿਸ ਦੀ ਬਰਕਤ ਨਾਲ ਅਸੀਂ ਬਚ ਸਕੀਏ ?

1.**ਉ:**—ਹੇ ਭਾਈ, ਕਾਮਾਦਿਕ ਵਿਕਾਰਾਂ ਤੋਂ ਬਚਣ ਲਈ ਮਨੁੱਖ ਦਾ ਕੋਈ ਆਪਣਾ ਚਾਰਾ ਨਹੀਂ ਚਲ ਸਕਦਾ ਪਰ ਹਾਂ ਉਹ ਪ੍ਰਭੂ ਜੀ ਹੀ ਰਖਿਆ ਕਰਨ ਦੇ ਜੋਗ ਹਨ, ਜਿਸ ਮਨੁੱਖ ਨੂੰ ਉਹ (ਕਾਮਾਦਿਕਾਂ ਤੋਂ ਬਚਾਉਣਾ ਚਾਹੁੰਨ।

2. ਉਹ ਪ੍ਰਭੂ (ਆਪ ਹੀ) ਉਸ ਮਨੁੱਖ ਦਾ ਪੱਖ ਕਰਦਾ ਹੈ (ਉਸਦੀ ਮਦਦ ਕਰਦਾ ਹੈ)।੧।ਰਹਾਉ।

**ਪ੍ਰ:**—ਸ੍ਰੀ ਜੀਉ, ਕੋਈ ਉਦਾਹਰਣ ਦੇ ਕੇ ਸਮਝਾਉ ਕਿ, ਰਖਿਆ ਕਿਵੇਂ ਕਰਦਾ ਹੈ ?

3.**ਉ:**—ਹੇ ਭਾਈਓ, ਵੇਖੋ, ਜਿਵੇਂ ਜੀਵ ਨੂੰ ਮਾਂ ਦੇ ਪੇਟ ਵਿਚ (ਜਠਰਾ ਅਗਨੀ) ਦੁੱਖ ਨਹੀਂ ਦੇਂਦੀ। (ਤਿਵੇਂ ਪ੍ਰਭੂ ਜਿਸ ਮਨੁੱਖ ਦਾ ਪੱਖ ਕਰਦਾ ਹੈ ਉਸਨੂੰ)

4. ਕਾਮ, ਕ੍ਰੋਧ, ਲੋਭ, ਮੋਹ (ਕੋਈ ਭੀ) ਪੋਹ ਨਹੀਂ ਸਕਦਾ (ਭਾਵ ਉਸਨੂੰ ਆਪਣੇ ਦਬਾ ਵਿਚ ਨਹੀਂ ਲਿਆ ਸਕਦਾ)।

5. (ਕਿਉਂਕਿ ਉਹ ਮਨੁੱਖ ਗੁਰੂ ਦੀ ਸੰਗਤ ਵਿਚ ਟਿੱਕ ਕੇ ਪ੍ਰਮੇਸ਼ਰ ਜੀ ਦਾ ਨਾਮ (ਹੀ) ਜਪਦਾ ਰਹਿੰਦਾ ਹੈ।

**ਪ੍ਰ:**—ਹੇ ਗੁਰੋ, ਵੇਖੀਦਾ ਹੈ ਕਿ, ਕਈ ਨਿੰਦਕ ਲੋਕ ਨਾਮ ਜਪਣ ਵਾਲਿਆਂ ਦੀ ਨਿੰਦਾ ਹੀ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਕੋਈ ਸਜ਼ਾ ਭੀ ਮਿਲਦੀ ਹੈ ?

6.**ਉ:**—ਹੇ ਭਾਈ, ਨਿਰਦੋਸ਼ ਨਾਮ ਜਪਣ ਵਾਲੇ ਮਨੁਖ ਦੀ ਜੇ ਕੋਈ ਨਿੰਦਾ ਕਰਦਾ ਹੈ ਉਸਦੇ ਸਿਰ ਉਤੇ ਸੁਆਹ (ਹੀ) ਪੈਂਦੀ ਹੈ (ਭਾਵ ਉਹ ਨਿੰਦਕ ਬਦਨਾਮੀ ਹੀ ਖਟਦਾ ਹੈ)।੧।

**ਪ੍ਰ:**—ਸ੍ਰੀ ਜੀਉ, ਕਾਮਾਦਿਕਾਂ ਤੋਂ ਬਚਣ ਲਈ ਸੇਵਕਾਂ ਪਾਸ ਕੇਹੜਾ ਆਸਰਾ ਹੈ ?

7.**ਉ:**—ਹੇ ਭਾਈਓ, ਅਸਲ ਵਿਚ ਸੇਵਕਾਂ ਪਾਸ ਕਾਮਾਦਿਕਾਂ ਤੋਂ ਬਚਾਣ ਵਾਲਾ ਉਸ ਪ੍ਰਮੇਸ਼ਰ ਜੀ (ਦਾ ਨਾਮ) ਹੀ ਤੰਤ੍ਰ ਹੈ, ਤੇ ਸੰਜੋਅ ਹੈ।

8. ਇਸ ਲਈ, ਹੇ ਭਾਈ ! ਜਿਸ ਸੇਵਕ ਦੇ ਪਾਸ ਰਾਮ ਨਾਮ ਦਾ ਕਵਚ ਹੈ, ਸੰਜੋਅ ਹੈ ਉਸ ਨੂੰ (ਕਾਮਾਦਿਕ) ਚੰਦ੍ਰੇ ਵੈਰੀ ਪੋਹ ਨਹੀਂ ਸਕਦੇ। (ਦੁਖ ਨਹੀਂ ਦੇਂਦੇ)।

**ਪ੍ਰ:**—ਸ੍ਰੀ ਜੀਉ, ਵੇਖਣ ਵਿਚ ਇਉਂ ਆਉਂਦਾ ਹੈ ਕਿ, ਕਈ ਲੋਕ ਜਪ ਅਤੇ ਤਪ ਆਦਿਕ ਦੀ ਕਮਾਈ ਤਾਂ ਬਹੁਤ ਹੀ ਘਟ ਕਰਦੇ ਹਨ, ਪਰ ਹੰਕਾਰ ਵਧੇਰੇ ਕਰਦੇ ਹਨ, ਉਨ੍ਹਾਂ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

9.**ਉ:**—ਹੇ ਭਾਈ, ਗੁਰਮਤਿ ਅਨੁਸਾਰ ਸੱਚ ਤਾਂ ਇਹ ਹੀ ਹੈ ਕਿ ਜੇਹੜਾ ਜੇਹੜਾ ਮਨੁੱਖ (ਆਪਣੀ ਕੀਤੀ ਸੁਭ ਕਰਮਾਂ ਦੀ ਕਮਾਈ ਦਾ) ਮਾਣ ਕਰਦਾ ਹੈ, (ਸਮਝੋ) ਉਹ (ਆਤਮਿਕ ਜੀਵਨ ਵਲੋਂ) ਤਬਾਹ ਹੋ ਜਾਂਦਾ ਹੈ।

10. ਪਰ, ਜੋ ਗਰੀਬ (ਦਾਸਰਾ ਪ੍ਰਭੂ ਦੀ ਸ਼ਰਨ ਵਿਚ ਰਹਿਣ ਵਾਲਾ ਹੈ) ਵਾਹਿਗੁਰੂ ਉਨ੍ਹਾਂ ਗਰੀਬਾਂ ਦਾਸਾਂ ਦਾ ਸਦਾ ਹੀ ਆਸਰਾ ਬਣਿਆ ਰਹਿੰਦਾ ਹੈ।੨।

11. ਹੇ ਭਾਈ, ਜੇਹੜਾ ਜੇਹੜਾ ਮਨੁੱਖ ਭੀ ਪ੍ਰਭੂ ਪਾਤਸ਼ਾਹ ਦੀ ਸ਼ਰਨੀ ਪੈ ਜਾਂਦਾ ਹੈ।

12. ਉਸ ਸੇਵਕ ਨੂੰ ਉਹ ਪ੍ਰਭੂ ਆਪਣੇ ਗਲ ਨਾਲ ਲਾ ਕੇ (ਦੁਸ਼ਟਾਂ ਦੂਤਾਂ ਤੋਂ) ਬਚਾ ਲੈਂਦਾ ਹੈ।

13. ਪਰ, ਹੇ ਭਾਈ, ਜੇਹੜਾ ਮਨੁੱਖ (ਆਪਣੇ ਸ਼ੁਭ ਕਰਮਾਂ ਦੀ ਕੀਤੀ ਕਮਾਈ ਦੀ ਤਾਕਤ ਉਤੇ) ਬੜਾ ਹੀ ਮਾਣ ਕਰਦਾ ਹੈ।

14. ਹੇ ਪਿਆਰੇ, ਨਿਸਚਾ ਕਰ ਲਓ ਕਿ ਉਹ ਮਨੁੱਖ (ਇਨ੍ਹਾਂ ਦੂਤਾਂ ਦੇ ਟਾਕਰੇ ਤੇ) ਇਕ ਖਿਨ ਵਿਚ ਹੀ ਮਿੱਟੀ ਵਿਚ ਮਿਲ ਜਾਂਦਾ ਹੈ।੩।

**ਪ੍ਰ:**—ਸ੍ਰੀ ਜੀਉ, ਆਖਰ ਆਪ ਜੀ ਦੇ ਆਪਣੇ ਵੀਚਾਰ ਕੀ ਹਨ ?

15.**ਉ:**—ਹੇ ਭਾਈ, ਜੋ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੁਣ ਭੀ ਮੌਜੂਦ ਹੈ, ਅਤੇ ਸਦਾ ਲਈ ਮੌਜੂਦ ਰਵੇਗਾ।

16. ਹੇ ਪਿਆਰੇ ਮੈਂ ਤਾਂ ਸਦਾ ਉਸੇ ਉਤੇ ਸਦਕੇ ਜਾਂਦਾ ਹਾਂ।

17. (ਕਿਉਂਕਿ) ਮੈਨੂੰ ਪੂਰਨ ਵਿਸ਼ਵਾਸ ਹੈ ਕਿ, ਉਹ ਪ੍ਰਭੂ ਆਪਣੇ ਦਾਸਾਂ ਨੂੰ ਕਿਰਪਾ ਕਰਕੇ (ਸਦਾ ਹੀ ਵਿਕਾਰਾ ਤੋਂ) ਬਚਾਉਂਦਾ ਹੈ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ,ਐ ਪਿਆਰੇ ! ਉਹ ਪ੍ਰਭੂ ਜੀ, ਆਪਣੇ ਦਾਸਾਂ ਦੀ ਜਿੰਦ ਦਾ ਆਸਰਾ ਹੈ।੪।੧੮।੨੦।

**ਭਾਵਾਰਥ :–**ਜਗਤ ਵਿਚ ਕਾਮਾਦਿਕਾਂ ਵਿਕਾਰਾਂ ਦਾ ਬੜਾ ਹੀ ਪ੍ਰਭਾਵ ਹੈ, ਇਨ੍ਹਾਂ ਤੋਂ ਬਚਣ ਲਈ ਆਪਣੇ ਜਪ,

ਤਪ, ਸੁਭ ਕਰਮਾਂ ਦੀ ਕੀਤੀ ਕਮਾਈ ਦਾ ਅਹੰਕਾਰ ਮੁਕਾਬਲਾ ਨਹੀਂ ਕਰ ਸਕਦਾ, ਸੋ, ਇਨ੍ਹਾਂ ਵਿਕਾਰਾਂ ਦੀ ਮਾਰ ਤੋਂ ਬਚਨ ਲਈ, ਤਾਂ ਕੇਵਲ ਹਉਮੈਂ, ਅਤੇ ਉਸ ਤੋਂ ਪੈਦਾ ਹੋਈ ਨਿੰਦਾ ਬ੍ਰਿਤੀ ਦਾ ਤਿਆਗ ਕਰਕੇ ਉਸੇ ਹਰੀ ਦੀ ਸ਼ਰਨ ਗ੍ਰਹਿਣ ਕਰਨੀ ਚਾਹੀਦੀ ਹੈ, ਜੋ ਕਿ ਪ੍ਰਭੂ ਪ੍ਰਮੇਸ਼ਰ ਸਦਾ ਹੀ ਆਪਣੇ ਸੇਵਕਾਂ ਦਾ ਆਸਰਾ ਬਣਿਆ ਰਹਿੰਦਾ ਹੈ।

**ਗੋਂਡ ਮਹਲਾ ੫ ॥**

1. **ਅਚਰਜ ਕਥਾ ਮਹਾ ਅਨੂਪ ॥**
2. **ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥**
3. **ਨਾ ਇਹੁ ਬੂਢਾ ਨਾ ਇਹੁ ਬਾਲਾ ॥**
4. **ਨਾ ਇਸੁ ਦੂਖੁ ਨਹੀ ਜਮ ਜਾਲਾ ॥**
5. **ਨਾ ਇਹੁ ਬਿਨਸੈ ਨਾ ਇਹੁ ਜਾਇ ॥**
6. **ਆਦਿ ਜੁਗਾਦੀ ਰਹਿਆ ਸਮਾਇ ॥੧॥**
7. **ਨਾ ਇਸੁ ਉਸਨੁ ਨਹੀ ਇਸੁ ਸੀਤੁ ॥**
8. **ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥**
9. **ਨਾ ਇਸੁ ਹਰਖੁ ਨਹੀ ਇਸੁ ਸੋਗੁ ॥**
10. **ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥**
11. **ਨਾ ਇਸੁ ਬਾਪੁ ਨਹੀ ਇਸੁ ਮਾਇਆ ॥**
12. **ਇਹੁ ਅਪਰੰਪਰੁ ਹੋਤਾ ਆਇਆ ॥**
13. **ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥**
14. **ਘਟ ਘਟ ਅੰਤਰਿ ਸਦ ਹੀ ਜਾਗੈ ॥੩॥**
15. **ਤੀਨਿ ਗੁਣਾ ਇਕ ਸਕਤਿ ਉਪਾਇਆ ॥**
16. **ਮਹਾ ਮਾਇਆ ਤਾ ਕੀ ਹੈ ਛਾਇਆ ॥**
17. **ਅਛਲ ਅਛੇਦ ਅਭੇਦ ਦਇਆਲ ॥**
18. **ਦੀਨ ਦਇਆਲ ਸਦਾ ਕਿਰਪਾਲ ॥**
19. **ਤਾਕੀ ਗਤਿ ਮਿਤਿ ਕਛੂ ਨ ਪਾਇ ॥**
20. **ਨਾਨਕ ਤਾਕੈ ਬਲਿ ਬਲਿ ਜਾਇ ॥੪॥੧੯॥੨੧॥**

**ਪਦ ਅਰਥ:**—ਅਚਰਜ—ਹੈਰਾਨ ਕਰਨ ਵਾਲੀ। ਅਨੂਪ—ਉਪਮਾ ਰਹਿਤ, ਅਦੁਤੀ, ਜਿਸ ਵਰਗੀ ਹੋਰ ਕੋਈ ਸ਼ੈ ਨਾ ਹੋਵੇ। ਪ੍ਰਾਤਮਾ—ਜੀਵਾਤਮਾਂ ।੧। ਰਹਾਉ।

ਬਾਲ—ਬਾਲਕ। ਜਮ ਜਾਲਾ—ਜਮਾਂ ਦਾ ਜਾਲ। ਜਾਇ—ਜੰਮਦਾ। ਆਦਿ—ਮੁੱਢ ਤੋਂ। ਜੁਗਾਦੀ—ਜੁਗਾਦ, ਜੁਗਾਂ ਦੇ ਮੁੱਢ ਤੋਂ ।੧।

ਉਸਨੁ—(ਵਿਕਾਰਾਂ ਦੀ) ਗਰਮੀ। ਸੀਤੁ—ਠੰਡ। ਹਰਖੁ—ਖੁਸ਼ੀ। ਸੋਗੁ—ਫ਼ਿਕਰ। ਕਰਨੈ ਜੋਗੁ—ਕਰਨ ਦੀ ਤਾਕਤ ਰੱਖਣ ਵਾਲਾ ।੨।

ਮਾਇਆ—ਮਾਂ। ਅਪਰੰਪਰੁ—ਪਰੇ ਤੋਂ ਪਰੇ। ਲੇਪੁ—ਅਸਰ। ਘਟਿ ਘਟਿ ਅੰਤਰ—ਹਰੇਕ ਸਰੀਰ ਵਿਚ। ਸਦ—ਸਦਾ। ਜਾਗੈ—(ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ ।੩।

ਸਕਤਿ—ਮਾਇਆ। ਤਾ ਕੀ—ਉਸ (ਪ੍ਰਭੂ) ਦੀ। ਛਾਇਆ—ਛਾਂ, ਪਰਛਾਵਾਂ। ਗਤਿ—ਆਤਮਕ ਅਵਸਥਾ। ਮਿਤਿ—ਮਰਯਾਦਾ, ਵਿਤ। ਬਲ—ਸਦਕੇ ।੪।

**ਅਰਥ :—**

**ਪ੍ਰ:**—ਸ੍ਰੀ ਜੀਉ, ਅਸੀਂ ਮੋਟੀ ਮੱਤ ਵਾਲੇ ਜੀਵ, ਅਤਿ ਸੂਖਮ ਸ਼ੈਆਂ ਨੂੰ ਸਮਝ ਨਹੀਂ ਸਕਦੇ, ਪਰ, ਆਪ ਜੀ ਕ੍ਰਿਪਾ ਕਰ ਕੇ ਇਹ ਦਸਣ ਦੀ ਖੇਚਲ ਕਰੋ, ਕਿ, ਜੀਵਾਤਮਾਂ ਅਤੇ ਪ੍ਰਮਾਤਮਾਂ ਦਾ ਪ੍ਰਸਪਰ ਕੀ ਸਬੰਧ ਹੈ?

1. **ਉ:**—ਹੇ ਭਾਈ! ਸੁਣੋ, ਅਸਲ ਵਿਚ ਜਿਸ ਪ੍ਰਮੇਸ਼ਰ ਦੀਆਂ ਸਿਫਤ ਸਲਾਹ ਦੀਆਂ ਗਲਾਂ ਹੈਰਾਨ ਕਰਨ ਵਾਲੀਆਂ ਤੇ ਬੜੀਆਂ ਅਦੁੱਤੀ ਹਨ।
2. ਸੋ, ਇਹ ਜੀਵਾਤਮਾਂ ਉਸ ਪ੍ਰਮਾਤਮਾਂ ਦਾ ਰੂਪ ਹੀ ਹੈ ।੧। ਰਹਾਉ।

**ਪ੍ਰ:**—ਹੇ ਗੁਰੋ! ਇਹ ਜੀਵਾਤਮਾਂ ਜਿਸ ਪ੍ਰਮਾਤਮਾਂ ਦਾ ਰੂਪ ਹੈ, ਉਸ ਪ੍ਰਮਾਤਮਾਂ ਦੀ ਅਸਲ ਰੂਪ ਰੇਖਾ ਕਿਹੋ ਜਿਹੀ ਮੰਨੀ ਜਾਂਦੀ ਹੈ?

3. **ਉ:**—ਹੇ ਪਿਆਰੇ! ਉਸ ਦੀ ਸਹੀ ਰੂਪ ਰੇਖਾ ਦਸੀ ਨਹੀਂ ਜਾ ਸਕਦੀ, ਕਿਉਂਕਿ, ਨਾ ਇਹ ਕਦੇ ਬੁੱਢਾ ਹੁੰਦਾ ਹੈ ਅਤੇ ਨਾ ਹੀ ਇਹ ਕਦੇ ਬਾਲਕ (ਅਵਸਥਾ ਵਿਚ ਪਰ ਅਧੀਨ) ਹੁੰਦਾ ਹੈ।
4. ਅਤੇ ਇਸ ਨੂੰ ਕੋਈ ਦੁਖ ਭੀ ਨਹੀਂ ਪੋਹ ਸਕਦਾ ਅਤੇ ਨਾ ਹੀ ਇਸ ਨੂੰ ਜਮਾਂ ਦਾ ਜਾਲ ਹੀ ਫਸਾ ਸਕਦਾ ਹੈ।
5. ਸੋ, ਹੇ ਭਾਈ! ਉਹ ਪ੍ਰਮਾਤਮਾਂ ਐਸਾ ਹੈ ਕਿ, ਨਾ ਇਹ ਕਦੇ ਮਰਦਾ ਹੈ ਅਤੇ ਨਾ ਹੀ ਇਹ ਕਦੇ ਜੰਮਦਾ ਹੈ।
6. ਹੇ ਪਿਆਰੇ! ਇਹ ਤਾਂ ਸ਼ੁਰੂ ਤੋਂ ਹੀ ਜੁਗਾਂ ਦੇ ਸ਼ੁਰੂ ਤੋਂ ਹੀ (ਹਰ ਥਾਂ) ਵਿਆਪਕ ਚਲਿਆ ਆ ਰਿਹਾ ਹੈ ।੧।
7. ਹੇ ਭਾਈ! ਇਹ ਜੀਵਾਤਮਾਂ ਜਿਸ ਪ੍ਰਮਾਤਮਾਂ ਦਾ ਰੂਪ ਹੈ, ਉਹ ਐਸਾ ਹੈ ਕਿ, ਇਸ ਨੂੰ ਵਿਕਾਰਾਂ ਦੀ ਤਪਸ਼ ਨਹੀਂ ਪੋਹ ਸਕਦੀ ਅਤੇ ਨਾ ਹੀ ਇਸ ਨੂੰ (ਚਿੰਤਾ ਫ਼ਿਕਰ ਦਾ) ਪਾਲਾ ਹੀ ਵਿਆਪ ਸਕਦਾ ਹੈ।
8. ਨਾ ਇਸ ਦਾ ਕੋਈ ਵੈਰੀ ਹੈ ਅਤੇ ਨਾ ਹੀ ਮਿੱਤ੍ਰ ਹੈ, (ਕਿਉਂਕਿ, ਇਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ)।
9. ਹੇ ਭਾਈ! ਇਸ ਉਤੇ ਕੋਈ ਖੁਸ਼ੀ ਜਾਂ ਗਮੀ ਭੀ ਆਪਣਾ ਪ੍ਰਭਾਵ ਨਹੀਂ ਪਾ ਸਕੀਦੀ।
10. ਹੇ ਪਿਆਰੇ! ਜਗਤ ਦੀ ਹਰੇਕ ਸ਼ੈ ਇਸੇ ਦੀ ਹੀ ਪੈਦਾ ਕੀਤੀ ਹੋਈ ਹੈ, ਕਿਉਂਕਿ, ਇਹ ਸਭੋ ਕੁਝ ਕਰਨ ਦੀ ਜੋਗਤਾ ਰਖਦਾ ਹੈ ।੨।
11. ਹੇ ਭਾਈ! ਇਹ ਜੀਵਾਤਮਾਂ ਜਿਸ ਪ੍ਰਮਾਤਮਾਂ ਦਾ ਰੂਪ ਹੈ, ਉਹ ਐਸਾ ਹੈ ਕਿ, ਇਸ ਦਾ ਨਾ ਕੋਈ ਪਿਉ ਹੈ ਨਾ ਹੀ ਇਸ ਦੀ ਮਾਂ ਹੈ।

12. ਹੇ ਪਿਆਰੇ ! ਇਹ ਤਾਂ ਪਰੇ ਤੋਂ ਪਰੇ ਹੈ ਅਤੇ ਸਦਾ ਹੀ ਹੋਂਦ ਵਾਲਾ ਹੈ।
13. ਹੇ ਭਾਈ ! ਪਾਪ ਅਤੇ ਪੁੰਨ ਦਾ ਭੀ ਇਸ ਉਤੇ ਕੋਈ ਅਸਰ ਨਹੀਂ ਪੈਂਦਾ।
14. ਇਹ ਪ੍ਰਭੂ ਤਾਂ ਹਰੇਕ ਸਰੀਰ ਦੇ ਅੰਦਰ ਮੌਜੂਦ ਹੈ ਅਤੇ ਇਹ ਸਦਾ ਹੀ ਸੁਚੇਤ ਰਹਿੰਦਾ ਹੈ।੩।

**ਪ੍ਰ**:—ਸ੍ਰੀ ਜੀਉ ! ਇਹ ਤਿੰਨ ਗੁਣ ਅਤੇ ਮਾਇਆ ਦੀ ਪੈਦਾਇਸ਼ ਕਿਥੋਂ ਹੋਈ ਹੈ ?

15. **ਉ**:—ਹੇ ਭਾਈ ! ਜੀਵਾਤਮਾਂ ਜਿਸ ਪ੍ਰਮਾਤਮਾਂ ਦਾ ਰੂਪ ਹੈ, ਇਹ ਤਿੰਨ ਗੁਣੀ ਮਾਇਆ ਉਸੇ ਨੇ ਹੀ ਅਵਿਦਿਆ ਦੇ ਕਾਰਨ ਪੈਦਾ ਕੀਤੀ ਹੈ।
16. ਇਹ ਜੋ ਡਾਢੀ ਤਕੜੀ ਮਾਇਆ ਹੈ, ਇਹ ਉਸੇ ਦਾ ਹੀ ਪ੍ਰਛਾਵਾਂ ਹੈ।
17. ਹੇ ਭਾਈ ! ਉਸ ਪ੍ਰਭੂ ਨੂੰ (ਕੋਈ ਵਿਕਾਰ) ਛਲ ਨਹੀਂ ਸਕਦਾ, ਵਿੰਨ੍ਹ ਨਹੀਂ ਸਕਦਾ ਅਤੇ ਉਸ ਦਾ ਭੇਤ ਨਹੀਂ ਪਾਇਆ ਜਾ ਸਕਦਾ ਅਤੇ ਉਹ (ਸਦਾ ਹੀ) ਦਇਆ ਦਾ ਘਰ ਹੈ।
18. ਉਹ ਦੀਨਾਂ ਉਤੇ ਸਦਾ ਦਇਆ ਕਰਨ ਵਾਲਾ ਹੈ ਅਤੇ ਦਇਆ ਦਾ ਸੋਮਾਂ ਹੈ।

**ਪ੍ਰ**:—ਸ੍ਰੀ ਜੀਉ ! ਉਸ ਦੇ ਬਾਰੇ ਕੁਝ ਤਾਂ ਦਸੋ ਕਿ, ਉਹ ਕਿਹੋ ਜਿਹਾ ਤੇ ਕਿਡਾ ਕੁ ਵਡਾ ਹੈ ?

19. **ਉ**:—ਹੇ ਭਾਈ ! ਇਹ ਭੇਤ ਨਹੀਂ ਲਭਿਆ ਜਾ ਸਕਦਾ ਕਿ, ਉਹ ਪ੍ਰਭੂ ਕਿਹੋ ਜਿਹਾ ਤੇ ਕਿਡਾ ਵਡਾ ਹੈ।

**ਪ੍ਰ**:—ਹੇ ਗੁਰੋ ! ਜੇ ਆਪ ਜੀ ਨੂੰ ਉਸ ਪ੍ਰਭੂ ਬਾਰੇ ਕੁਝ ਕਹਿਣਾ ਹੀ ਪਵੇ ਤਾਂ ਆਪ ਜੀ ਕੀ ਕਹਿਣਾ ਚਾਹੋਗੇ ?

20. **ਉ** —ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ, ਕਿ ਹੇ ਭਾਈਓ ! ਜੇ ਮੈਨੂੰ ਉਸ ਬਾਰੇ ਕੁਝ ਕਹਿਣਾ ਹੀ ਪਵੇ ਤਾਂ ਮੈਂ ਤਾਂ ਇਹੋ ਹੀ ਕਹਿ ਸਕਾਂਗਾ ਕਿ, ਮੈਂ ਉਸ ਪ੍ਰਭੂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੪।੧੯।੨੧।

**ਭਾਵਾਰਥ** :—ਅਸਲ ਵਿਚ ਇਹ ਜੀਵਾਤਮਾਂ ਤਾਂ ਉਸੇ ਪ੍ਰਮਾਤਮਾਂ ਦਾ ਰੂਪ ਹੈ, ਜਿਸ ਦੀ ਕਿ ਅਨੂਪਮ ਕਥਾ ਕਥੀ ਨਹੀਂ ਜਾ ਸਕਦੀ, ਕਿਉਂਕਿ, ਉਹ ਪ੍ਰਮੇਸ਼ਰ ਜੀ ਤਿੰਨਾਂ ਗੁਣਾਂ ਤੋਂ ਅਤੀਤ, ਨਿਰਲੇਪ ਹੈ ਉਸ ਦੀ ਕੋਈ ਭੀ ਰੂਪ ਰੇਖਾ ਨਹੀਂ, ਉਹ ਅਛਲ ਤੇ ਅਬਿਨਾਸ਼ੀ ਸਰੂਪ ਹੈ, ਉਸ ਦੇ ਵਿਸ਼ੇਸ਼ ਗੁਣ ਹਨ ਕਿ ਉਹ ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, ਅਤੇ ਕ੍ਰਿਪਾ ਦਾ ਸੋਮਾਂ ਹੈ, ਉਸ ਤੋਂ ਸਦਾ ਹੀ ਬਲਿਹਾਰ ਕੁਰਬਾਨ ਜਾਂਦੇ ਰਹਿਣਾ ਚਾਹੀਦਾ ਹੈ।

**ਗੋਂਡ ਮਹਲਾ ੫ ॥**

1. **ਸੰਤਨ ਕੈ ਬਲਿਹਾਰੈ ਜਾਉ ॥**
2. **ਸੰਤਨ ਕੈ ਸੰਗਿ ਰਾਮ ਗੁਨ ਗਾਉ ॥**
3. **ਸੰਤਪ੍ਰਸਾਦਿ ਕਿਲਵਿਖ ਸਭਿ ਗਏ ॥**
4. **ਸੰਤ ਸਰਣਿ ਵਡਭਾਗੀ ਪਏ ॥੧॥**
5. **ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥**
6. **ਗੁਰਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ ਰਹਾਉ ॥**
7. **ਪਾਰਬ੍ਰਹਮੁ ਜਬ ਹੋਇ ਦਇਆਲ ॥**
8. **ਸਾਧੂ ਜਨ ਕੀ ਕਰੈ ਰਵਾਲ ॥**
9. **ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥**
10. **ਰਾਮ ਰਤਨੁ ਵਸੈ ਮਨਿ ਆਇ ॥੨॥**
11. **ਸਫਲੁ ਜਨਮੁ ਤਾਂ ਕਾ ਪਰਵਾਣੁ ॥**
12. **ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥**
13. **ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥**
14. **ਜਨਮ ਜਨਮ ਕਾ ਸੋਇਆ ਜਾਗੈ ॥੩॥**
15. **ਚਰਨ ਕਮਲ ਜਨ ਕਾ ਆਧਾਰੁ ॥**
16. **ਗੁਣ ਗੋਵਿੰਦ ਰਉਂ ਸਚੁ ਵਾਪਾਰੁ ॥**
17. **ਦਾਸ ਜਨਾ ਕੀ ਮਨਸਾ ਪੂਰਿ ॥**
18. **ਨਾਨਕ ਸੁਖੁ ਪਾਵੈ ਜਨ ਧੂਰਿ॥੪॥੨੦॥੨੨॥੬॥੨੮।**

**ਪਦ ਅਰਥ** :—ਕੈ—ਤੋਂ। ਜਾਉ—ਜਾਉਂ, ਮੈਂ ਜਾਂਦਾ ਹਾਂ। ਬਲਿਹਾਰੈ-ਕੁਰਬਾਨ । ਕੈ ਸੰਗਿ—ਦੀ ਸੰਗਤ ਵਿਚ। ਗਾਉ-ਗਾਉਂ, ਮੈਂ ਗਾਉਂਦਾ ਹਾਂ। ਸੰਤ ਪ੍ਰਸਾਦਿ—ਸੰਤ ਜਨਾਂ ਦੀ ਕ੍ਰਿਪਾ ਨਾਲ। ਕਿਲਵਿਖ—ਪਾਪ। ਵਡਭਾਗੀ--ਵਡੇ ਭਾਗਾਂ ਵਾਲੇ ਬੰਦੇ।੧।

ਜਪਤ--ਜਪਦਿਆਂ। ਬਿਘਨੁ—ਰੁਕਾਵਟ। ਨ ਵਿਆਪੈ—ਆਪਣਾ ਜੋਰ ਨਹੀਂ ਪਾ ਸਕਦਾ। ਜਾਪੈ—(ਹਰ ਥਾਂ ਵਸਦਾ) ਦਿਸ ਪੈਂਦਾ ਹੈ।੧। ਰਹਾਉ।

ਦਇਆਲ—ਦਇਆਵਾਨ। ਸਾਧੂ ਜਨ—ਗੁਰੂ ਦੇ ਦਸੇ ਰਸਤੇ ਤੁਰਨ ਵਾਲੇ ਸੇਵਕ। ਰਵਾਲ—ਚਰਨ ਧੂੜ। ਤਨ ਤੇ—ਸਰੀਰ ਤੋਂ। ਜਾਇ--ਚਲਾ ਜਾਂਦਾ ਹੈ। ਮਨਿ—ਮਨ ਵਿਚ। ਆਇ—ਆ ਕੇ।੨।

ਸਫਲੁ—ਕਾਮਯਾਬ । ਪਰਵਾਣੁ—ਕਬੂਲ । ਤਾ ਕਾ—ਉਸ (ਮਨੁਖ) ਦਾ। ਨਿਕਟਿ—ਨੇੜੇ। ਕਰਿ—ਕਰ ਕੇ। ਨਿਕਟਿ ਕਰਿ—ਨੇੜੇ ਵਸਦਾ। ਜਾਣੁ—ਸਮਝ ਲੈ। ਭਾਇ—ਪ੍ਰੇਮ ਨਾਲ। ਕੀਰਤਨਿ-ਕੀਰਤਨ ਵਿਚ। ਸੋਇਆ—ਸੁੱਤਾ ਹੋਇਆ, ਗਾਫਲ ਹੋਇਆ ਹੋਇਆ।੩।

ਆਧਾਰੁ ਆਸਰਾ। ਰਉਂ—ਰਵਉ, ਮੈਂ (ਭੀ) ਚੇਤੇ ਕਰਦਾ ਹਾਂ। ਸਚੁ—ਸਦਾ ਥਿਰ। ਮਨਸਾ—ਮਨ ਦੀ ਕਾਮਨਾ। ਪੂਰਿ—ਪੂਰੀ ਕਰਦਾ ਹੈ । ਜਨ ਧੂਰਿ—ਸੇਵਕਾਂ ਦੀ ਚਰਨ ਧੂੜ ਵਿਚ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰਬਾਣੀ ਵਿਚ ਸ੍ਵਾਸ ਸ੍ਵਾਸ ਸਿਮਰਨ ਕਰਨ

ਵਾਲੇ ਪ੍ਰਭੂ ਦੇ ਪਿਆਰੇ ਸੰਤਾਂ ਦੀ ਕਈ ਥਾਵਾਂ ਤੇ ਉਪਮਾਂ ਕੀਤੀ ਗਈ ਹੈ, ਪਰ, ਅਜਿਹੇ ਰੱਬੀ ਮਾਰਗ ਪਰ ਚਲਣ ਵਾਲੇ ਸੰਤਾਂ ਦਾ ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ ?

1. **ਉ**:—ਹੇ ਭਾਈਓ ! ਗੁਰੂ ਜੀ ਦੇ ਦਸੇ ਸਹੀ ਮਾਰਗ ਉਤੇ ਤੁਰਨ ਵਾਲੇ ਜੋ ਸੰਤ ਜਨ ਹਨ, (ਮੈਂ ਉਨ੍ਹਾਂ ਤੋਂ ਸਦਾ ਹੀ) ਕੁਰਬਾਨ ਜਾਂਦਾ ਹਾਂ ।
2. (ਕਿਉਂਕਿ) ਉਨ੍ਹਾਂ ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ ਮੈਂ (ਭੀ) ਪ੍ਰਮੇਸ਼ਰ ਜੀ ਦੇ ਗੁਣ ਗਾਉਂਦਾ ਰਹਿੰਦਾ ਹਾਂ ।
3. ਹੇ ਭਾਈ ! ਐਸੇ ਸੰਤ ਜਨਾਂ ਦੀ ਕ੍ਰਿਪਾ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ ।
4. ਪਰ, ਵਡੇ ਭਾਗਾਂ ਵਾਲੇ (ਹੀ) (ਅਜਿਹੇ) ਸੰਤ ਜਨਾਂ ਦੀ ਸ਼ਰਨ ਪੈਂਦੇ ਹਨ ।੧।

**ਪ੍ਰ**:—ਕਿਉਂ ਜੀ ! ਉਨ੍ਹਾਂ ਸੰਤਾਂ ਦੀ ਸੰਗਤ ਵਿਚ ਵਸਣ ਨਾਲ ਲਾਭ ਕੀ ਹਾਸਲ ਹੁੰਦਾ ਹੈ ?

5. **ਉ**:—ਹੇ ਭਾਈ ! ਉਨ੍ਹਾਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਨਾਮ ਜਪਣ ਨਾਲ (ਕਿਸੇ ਭੀ ਕਿਸਮ ਦਾ) ਕੋਈ ਵਿਘਨ ਨਹੀਂ ਵਿਆਪਦਾ, ਭਾਵ ਕੋਈ ਵਿਘਨ ਭੀ ਉਸ ਉਤੇ ਜ਼ੋਰ ਨਹੀਂ ਪਾ ਸਕਦਾ ।
6, ਗੁਰੂ ਦੀ ਕ੍ਰਿਪਾ ਨਾਲ, (ਉਹ) ਪਿਆਰਾ ਪ੍ਰਭੂ ! (ਉਸ ਨੂੰ) (ਹਰ ਥਾਂ ਹੀ ਵਸਦਾ) ਦਿਸ ਪੈਂਦਾ ਹੈ, ਪਛਾਣ ਲੈਂਦਾ ਹੈ ।੧। ਰਹਾਉ ।

**ਪ੍ਰ**:—ਕਿਉਂ ਜੀ ! ਅਜਿਹੇ ਸ਼ਾਧੂਆਂ ਦੀ ਸੰਗਤ ਹਰ ਮਨੁਖ ਨੂੰ ਹੀ ਪ੍ਰਾਪਤ ਕਿਉਂ ਨਹੀਂ ਹੁੰਦੀ ?

7. **ਉ**:—ਹੇ ਭਾਈ ! ਚਾਹੁੰਦੇ ਤਾਂ ਸਾਰੇ ਹੀ ਲੋਕ ਹਨ, ਪਰ ਇਹ ਕਿਸੇ ਦੇ ਵਸ ਵਿਚ ਨਹੀਂ, ਪਰ, ਹਾਂ ! ਜਦੋਂ ਪ੍ਰਮੇਸ਼ਰ ਜੀ (ਕਿਸੇ ਮਨੁਖ ਉਤੇ) ਦਇਆਵਾਨ ਹੁੰਦਾ ਹੈ ।
8 . ਤਾਂ ਉਸ ਮਨੁਖ ਨੂੰ ਗੁਰੂ ਦੇ (ਦਸੇ ਰਾਹ ਉਤੇ ਤੁਰਨ ਵਾਲੇ) ਸੇਵਕਾਂ ਦੇ ਚਰਨਾਂ ਦੀ ਧੂੜ ਬਣਾਂਦਾ ਹੈ ।

**ਪ੍ਰ**:—ਕਿਉਂ ਜੀ ! ਅਜਿਹੇ ਮਨੁਖ ਦੀ ਪਛਾਣ ਕਿਵੇਂ ਹੋ ਸਕਦੀ ਹੈ ?

9. **ਉ**:—ਹੇ ਪਿਆਰੇ ! ਉਸ ਦੇ ਸਰੀਰ ਵਿਚੋਂ ਕਾਮ ਦਾ ਫੁਰਨਾ ਮਿਟ ਜਾਂਦਾ ਹੈ ਅਤੇ ਕ੍ਰੋਧ ਭੀ ਚਲਾ ਜਾਂਦਾ ਹੈ ।
10. ਬੱਸ, ਕੇਵਲ ਉਸੇ ਪ੍ਰਮਾਤਮਾਂ ਦਾ ਅਮੋਲਕ ਨਾਮ ਉਸ ਮਨੁਖ ਦੇ ਮਨ ਵਿਚ ਆ ਵਸਦਾ ਹੈ ।੨।
11. ਹੇ ਭਾਈ ! ਉਸ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ, ਭਾਵ ਪ੍ਰਭੂ ਦੇ ਦਰ ਤੇ ਕਬੂਲ ਪੈ ਜਾਂਦੀ ਹੈ ।
12. ਜਿਹੜਾ ਕਿ ਮਨੁਖ ਉਸ ਪ੍ਰਭੂ ਜੀ ਨੂੰ ਆਪਣੇ ਨੇੜੇ ਵਸਦਾ ਸਮਝਦਾ ਹੈ ।

**ਪ੍ਰ**:—ਕਿਉਂ ਜੀ ! ਉਸ ਦੀ ਨਿਤ ਕ੍ਰਿਆ ਕੀ ਹੈ ?

13. **ਉ**:—ਹੇ ਪਿਆਰੇ ! ਉਹ ਮਨੁਖ ਭਗਤੀ ਭਾਵ ਨਾਲ ਪ੍ਰਭੂ ਜੀ ਦੀ ਸਿਫਤ ਸਲਾਹ ਕਰਦੇ ਰਹਿਣ ਵਿਚ ਹੀ ਸਦਾ ਲਗਾ ਰਹਿੰਦਾ ਹੈ ।
14. ਹੇ ਭਾਈ ! ਉਹ ਇਸ ਤਰ੍ਹਾਂ ਸਿਫਤ ਸਲਾਹ ਦੀ ਬਰਕਤ ਨਾਲ ਅਨੇਕਾਂ ਜਨਮਾਂ ਤੋਂ ਮਾਇਆ ਦੀ ਘੁੱਕੀ ਵਿਚੋਂ ਸੁਤਾ ਹੋਇਆ ਜਾਗ ਪੈਂਦਾ ਹੈ ।੩।
15. ਹੇ ਭਾਈ ! (ਗੁਰੂ ਦੇ ਦੱਸੇ ਰਾਹ ਉਤੇ ਤੁਰਨ ਵਾਲੇ) ਸੇਵਕਾਂ (ਦੀ ਜ਼ਿੰਦਗੀ) ਦਾ ਆਸਰਾ (ਕੇਵਲ) ਉਸੇ ਪ੍ਰਮੇਸ਼ਰ ਜੀ ਦੇ ਸੋਹਣੇ ਚਰਨ (ਹੀ) ਬਣ ਜਾਂਦੇ ਹਨ ।
16. ਇਸੇ ਲਈ, ਹੇ ਭਾਈਓ ! ਮੈਂ ਭੀ ਸੇਵਕਾਂ ਦੀ ਸੰਗਤਿ ਦੀ ਬਰਕਤ ਨਾਲ (ਉਸੇ, ਪ੍ਰਮੇਸ਼ਰ ਜੀ ਦੇ ਗੁਣ ਗਾਉਂਦਾ ਹਾਂ । (ਇਸੇ ਹੀ ਉਦਮ ਨੂੰ ਜ਼ਿੰਦਗੀ ਦਾ) ਮੈਂ ਸਦਾ ਕਾਇਮ ਰਹਿਣ ਵਾਲਾ (ਸਹੀ) ਵਣਜ ਸਮਝਦਾ ਹਾਂ ।
17. ਹੇ ਪਿਆਰੇ ! ਮੈਂ ਸਦਾ ਹੀ ਇਉਂ ਜੋਦੜੀ ਕਰਦਾ ਰਹਿੰਦਾ ਹਾਂ ਕਿ, ਹੇ ਪ੍ਰਭੂ ! ਮੇਰੇ ਮਨ ਦੀ ਇਹੋ ਖਾਹਸ਼ ਪੂਰੀ ਕਰੋ ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਉਹ ਖਾਹਸ਼ ਇਹੋ ਹੈ ਕਿ, ਹਰੀ ਜਨਾਂ ਦੇ ਚਰਨਾਂ ਦੀ ਧੂੜ ਵਿਚੋਂ ਮੈਨੂੰ ਆਤਮਕ ਅਨੰਦ ਹਾਸਲ ਹੁੰਦਾ ਰਵੇ ।੪।੨੦।੨੨।੬।੨੮।

**ਭਾਵਾਰਥ** :—ਇਸ ਮਹਾਂਵਾਕ ਵਿਚ ਉਨ੍ਹਾਂ ਸੰਤ ਸੇਵਕਾਂ ਦੀ ਮਹਿਮਾਂ ਅੰਕਤ ਕਰਦੇ ਹਨ, ਜਿਨ੍ਹਾਂ ਦੀ ਮਾਨਸਕ ਅਵਸਥਾ (ਊਠਤ ਬੈਠਤ ਸੋਵਤ ਜਾਗਤ ਇਹ ਮਨ ਤੁਝੈ ਚਿਤਾਰੇ) ਇਹੋ ਹੋ ਗਈ ਹੈ, ਉਨ੍ਹਾਂ ਸੰਤਾਂ ਦੀ ਸੰਗਤ ਵਿਚ ਟਿਕ ਕੇ ਨਾਮ ਜਪਣ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ, ਇਸ ਤਰ੍ਹਾਂ ਉਸ ਦਾ ਇਹ ਜਨਮ ਸਫਲ ਹੋ ਜਾਂਦਾ ਹੈ, ਅਜਿਹਾ ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ ਨਾਮ ਜਪਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ, ਪਰ ਅਜਿਹੇ ਪੂਰਨ ਸੰਤਾਂ ਦੀ ਸੰਗਤ ਉਸ ਪ੍ਰਮੇਸ਼ਰ ਜੀ ਦੀ ਕ੍ਰਿਪਾ ਦੁਆਰਾ ਹੀ ਮਿਲ ਸਕਦੀ ਹੈ ।

**ਅੰਕਾਂ ਦਾ ਵੇਰਵਾ** :—

੪ -ਇਸ ਸ਼ਬਦ ਦੇ ਚਾਰ ਬੰਦ ਹਨ ।
੨੦—ਮਹਲਾ ੫ ਦੇ 'ਘਰੁ ੨' ਦੇ ਸ਼ਬਦ ਹਨ ।
੨੨—ਮਹਲਾ ੫ ਦੇ ਸਾਰੇ ਸ਼ਬਦ
(ਘਰੁ ੧ ਦੇ ੨, ਘਰੁ ੨ ਦੇ ੨੦) ।
੬—ਮਹਲਾ ੪ ਦੇ ਸ਼ਬਦ ।
੨੮—(ਮਹਲਾ ੪ ਦੇ ੬ ਮਹਲਾ ੫ ਦੇ ੨੨) ।
----
੮੦ ਕੁੱਲ ਜੋੜ

## ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨

### ੧ ਓ ਸਤਿਗੁਰ ਪ੍ਰਸਾਦਿ ॥

1. ਕਰਿ ਨਮਸਕਾਰ ਪੂਰੇ ਗੁਰਦੇਵ ॥
2. ਸਫਲ ਮੂਰਤਿ ਸਫਲ ਜਾਕੀ ਸੇਵ ॥
3. ਅੰਤਰਜਾਮੀ ਪੁਰਖੁ ਬਿਧਾਤਾ ॥
4. ਆਠ ਪਹਰ ਨਾਮ ਰੰਗਿ ਰਾਤਾ ॥੧॥
5. ਗੁਰੁ ਗੋਬਿੰਦ ਗੁਰੂ ਗੋਪਾਲ ॥
6. ਅਪਨੇ ਦਾਸ ਕਉ ਰਾਖਨਹਾਰ ॥੧॥ ਰਹਾਉ ॥
7. ਪਾਤਿਸਾਹ ਸਾਹ ਉਮਰਾਉ ਪਤੀਆਏ ॥
8. ਦੁਸਟ ਅਹੰਕਾਰੀ ਮਾਰਿ ਪਚਾਏ ॥
9. ਨਿੰਦਕ ਕੈ ਮੁਖਿ ਕੀਨੋ ਰੋਗੁ ॥
10. ਜੈ ਜੈ ਕਾਰੁ ਕਰੈ ਸਭੁ ਲੋਗੁ ॥੨॥
11. ਸੰਤਨ ਕੈ ਮਨਿ ਮਹਾ ਅਨੰਦੁ ॥
12. ਸੰਤ ਜਪਹਿ ਗੁਰਦੇਉ ਭਗਵੰਤੁ ॥
13. ਸੰਗਤਿ ਕੇ ਮੁਖ ਊਜਲ ਭਏ ॥
14. ਸਗਲ ਥਾਨ ਨਿੰਦਕ ਕੇ ਗਏ ॥੩॥
15. ਸਾਸਿ ਸਾਸਿ ਜਨੁ ਸਦਾ ਸਲਾਹੇ ॥
16. ਪਾਰਬ੍ਰਹਮ ਗੁਰ ਬੇਪਰਵਾਹੇ ॥
17. ਸਗਲ ਭੈ ਮਿਟੇ ਜਾ ਕੀ ਸਰਨਿ ॥
18. ਨਿੰਦਕ ਮਾਰਿ ਪਾਏ ਸਭਿ ਧਰਨਿ ॥੪॥
19. ਜਨ ਕੀ ਨਿੰਦਾ ਕਰੈ ਨ ਕੋਇ ॥
20. ਜੋ ਕਰੈ ਸੋ ਦੁਖੀਆ ਹੋਇ ॥
21. ਆਠ ਪਹਰ ਜਨੁ ਏਕੁ ਧਿਆਏ ॥
22. ਜਮੂਆ ਤਾ ਕੈ ਨਿਕਟਿ ਨ ਜਾਏ ॥੫॥
23. ਜਨ ਨਿਰਵੈਰ ਨਿੰਦਕ ਅਹੰਕਾਰੀ ॥
24. ਜਨ ਭਲ ਮਾਨਹਿ ਨਿੰਦਕ ਵੇਕਾਰੀ ॥
25. ਗੁਰ ਕੈ ਸਿਖਿ ਸਤਿਗੁਰੂ ਧਿਆਇਆ ॥
26. ਜਨ ਉਬਰੇ ਨਿੰਦਕ ਨਰਕਿ ਪਾਇਆ ॥੬॥
27. ਸੁਣਿ ਸਾਜਨ ਮੇਰੇ ਮੀਤ ਪਿਆਰੇ ॥
28. ਸਤਿ ਬਚਨ ਵਰਤਹਿ ਹਰਿਦੁਆਰੇ ॥
29. ਜੈਸਾ ਕਰੇ ਸੁ ਤੈਸਾ ਪਾਏ ॥
30. ਅਭਿਮਾਨੀ ਕੀ ਜੜ ਸਰਪਰ ਜਾਏ ॥੭॥
31. ਨੀਧਰਿਆ ਸਤਿਗੁਰ ਧਰ ਤੇਰੀ ॥
32. ਕਰਿ ਕਿਰਪਾ ਰਾਖਹੁ ਜਨ ਕੇਰੀ ॥
33. ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥
34. ਜਾਕੈ ਸਿਮਰਨਿ ਪੈਜ ਸਵਾਰੀ ॥੮॥੧॥੨੯॥

**ਪਦ ਅਰਥ** :—ਕਰਿ ਨਮਸਕਾਰ—ਸਿਰ ਨਿਵਾਇਆ ਕਰ। ਸਫਲ—ਫਲ ਦੇਣ ਵਾਲੀ, ਜੀਵਨ ਮਨੋਰਥ ਪੂਰਾ ਕਰਨ ਵਾਲੀ। ਸਫਲ ਮੂਰਤਿ—ਉਹ ਗੁਰੂ ਜਿਸ ਦਾ ਦਰਸ਼ਨ ਜੀਵਨ ਮਨੋਰਥ ਪੂਰਾ ਕਰਦਾ ਹੈ। ਜਾ ਕੀ—ਜਿਸ (ਗੁਰੂ) ਦੀ। ਸੇਵ—ਸੇਵਾ, ਸ਼ਰਨ। ਅੰਤਰਜਾਮੀ—ਹਰੇਕ ਦੇ ਦਿਲ ਦੀ ਜਾਨਣ ਵਾਲਾ ਪ੍ਰਭੂ। ਪੁਰਖੁ—ਸਰਵ ਵਿਆਪਕ। ਬਿਧਾਤਾ—ਪੈਦਾ ਕਰਨ ਵਾਲਾ। ਨਾਮ ਰੰਗਿ—(ਪ੍ਰਭੂ ਦੇ) ਨਾਮ ਦੇ ਰੰਗ ਵਿਚ। ਰਾਤਾ—ਰੰਗਿਆ ਹੋਇਆ।੧।

ਕਉ- ਨੂੰ। ਰਾਖਨਹਾਰ—ਬਚਾਣ ਵਾਲਾ।੧। ਰਹਾਉ।

ਉਮਰਾਉ—ਅਮੀਰ। ਪਤੀਆਏ—ਤਸੱਲੀ ਕਰ ਦੇਂਦਾ ਹੈ, ਪ੍ਰੀਤ ਬਣਾ ਦੇਂਦਾ ਹੈ। ਦੁਸਟ—ਭੈੜੇ। ਮਾਰਿ—ਮੌਤੇ ਮਾਰਕੇ। ਪਚਾਏ—ਖੁਆਰ ਕਰਦਾ ਹੈ। ਕੈ ਮੁਖਿ—ਦੇ ਮੂੰਹ ਵਿਚ। ਰੋਗੁ—ਨਿੰਦਾ ਦੀ ਬੀਮਾਰੀ। ਜੈ ਜੈਕਾਰੁ—(ਹਰ ਵੇਲੇ) ਸੋਭਾ। ਸਭੁ ਲੋਗੁ ਸਾਰਾ ਜਗਤ।੨।

ਕੈ ਮਨਿ—ਦੇ ਮਨ ਵਿਚ। ਜਪਹਿ—ਜਪਦੇ ਹਨ। ਭਗਵੰਤੁ—ਭਾਗਾਂ ਵਾਲਾ। ਸੰਗਤਿ ਕੇ ਮੁਖ—ਗੁਰੂ ਦੇ ਪਾਸ ਰਹਿਣ ਵਾਲੇ ਸੇਵਕਾਂ ਦੇ ਮੂੰਹ। ਊਜਲ—ਰੌਸ਼ਨ।੩।

ਸਾਸਿ ਸਾਸਿ—ਹਰੇਕ ਸਾਹ ਦੇ ਨਾਲ। ਸਲਾਹੇ—ਵਡਿਆਈ ਕਰਦਾ ਹੈ। ਬੇਪਰਵਾਹ—ਬੇ-ਮੁਥਾਜ। ਜਾ ਕੀ—ਜਿਸ (ਗੁਰੂ) ਦੀ। ਸਭਿ- ਸਾਰੇ। ਪਾਏ ਧਰਨਿ—ਧਰਤੀ ਉਤੇ ਪਾ ਦੇਂਦਾ ਹੈ, ਨੀਵੇਂ ਆਚਰਨ ਦੇ ਟੋਏ ਵਿਚ ਸੁੱਟ ਦੇਂਦਾ ਹੈ। ਮਾਰਿ ਮਾਰ ਕੇ, ਦੁਰਕਾਰ ਕੇ।੪।

ਕੋਇ—ਕੋਈ ਭੀ ਮਨੁਖ। ਜਨੁ—ਪ੍ਰਭੂ ਦਾ ਸੇਵਕ। ਏਕੁ—ਇਕ ਪ੍ਰਭੂ ਨੂੰ। ਤਾ ਕੈ ਨਿਕਟਿ—ਉਸ ਦੇ ਨੇੜੇ।੫।

ਜਨ—ਪ੍ਰਭੂ ਦੇ ਸੇਵਕ। ਭਲ ਮਾਨਹਿ—ਸਭ ਦਾ ਭਲਾ ਮੰਗਦੇ ਹਨ। ਵੇਕਾਰੀ—ਵਿਕਾਰਾਂ, ਵਿਚ ਮੰਦ ਚਿਤਵਨ ਦੇ ਕੁਕਰਮਾਂ ਵਿਚ। ਕੈ ਸਿਖਿ- ਦੇ ਸਿਖ ਨੇ। ਉਬਰੇ—ਬਚ ਜਾਂਦੇ ਹਨ। ਨਰਕਿ—ਨਰਕ ਵਿਚ।੬।

ਸਾਜਨ—ਹੇ ਸੱਜਣ। ਸਤਿ—ਅਟੱਲ, ਸਦਾ ਕਾਇਮ ਰਹਿਣ ਵਾਲਾ। ਵਰਤਹਿ—ਵਰਤਦੇ ਹਨ, ਵਾਪਰਦੇ ਹਨ। ਦੁਆਰੇ—ਦੁਆਰਿ, ਦਰ ਤੇ। ਸੁ—ਉਹ (ਮਨੁੱਖ)। ਸਰਪਰ—ਜਰੂਰ।੭।

ਨੀਧਰਿਆ—ਨਿਆਸਰਿਆਂ ਨੂੰ। ਧਰ—ਆਸਰਾ। ਸਤਿਗੁਰ—ਹੇ ਗੁਰੂ। ਰਾਖਹੁ—ਤੂੰ ਰਖਦਾ ਹੈਂ। ਕੇਰੀ—ਦੀ। ਕੈ ਸਿਮਰਨਿ—ਦੇ ਸਿਮਰਨ ਨੇ। ਪੈਜ—ਲਾਜ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਜੋ ਪੂਰੇ ਸਤਿਗੁਰੂ ਜੀ ਹਨ, ਉਨ੍ਹਾਂ ਦਾ ਸਤਿਕਾਰ ਕਿਵੇਂ ਕਰਦੇ ਰਹਿਣਾ ਚਾਹੀਦਾ ਹੈ ?

1.**ਉ**:—ਹੇ ਭਾਈ ਪੂਰੇ ਸਤਿਗੁਰੂ ਅੱਗੇ ਸਦਾ ਹੀ ਸਿਰ ਨਿਵਾਉਂਦਾ ਰਹੁ।

2. (ਕਿਉਂਕਿ) ਉਨ੍ਹਾਂ ਦਾ ਦਰਸ਼ਨ ਹੀ ਜੀਵਨ ਮਨੋਰਥ ਪੂਰਾ ਕਰਦਾ ਹੈ, ਅਤੇ ਉਸਦੀ ਸ਼ਰਨ ਪਿਆਂ ਜੀਵਨ ਸਫਲ ਹੁੰਦਾ ਹੈ।

ਪ੍ਰ:—ਸ੍ਰੀ ਜੀਉ, ਐਸੇ ਪੂਰੇ ਗੁਰੂ ਦੀ ਪਛਾਣ ਕੀ ਹੈ ?

3.ਉ:—ਹੇ ਪਿਆਰੇ, ਜੇਹੜਾ ਹਰੇਕ ਦੇ ਦਿਲ ਦੀ ਜਾਨਣ ਵਾਲਾ ਹੈ, ਅਤੇ ਸਾਰਿਆਂ ਵਿਚ ਵਿਆਪਕ ਹੈ, ਅਤੇ ਜੋ ਸਭ ਦੇ ਪੈਦਾ ਕਰਨ ਵਾਲਾ ਹੈ।

4. ਗੁਰੂ ਉਸ ਪ੍ਰਭੂ ਦੇ ਨਾਮ ਰੰਗ ਵਿਚ (ਸਦਾ ਹੀ) ਰੰਗਿਆ ਰਹਿੰਦਾ ਹੈ ।੧।

5. ਹੇ ਭਾਈ, ਗੁਰੂ ਗੋਬਿੰਦ (ਦਾ ਰੂਪ) ਹੈ, ਗੁਰੂ ਗੋਪਾਲ (ਦਾ ਰੂਪ) ਹੈ।

6. ਹੇ ਭਾਈ, ਗੁਰੂ ਹੀ ਆਪਣੇ ਸੇਵਕਾਂ ਨੂੰ ਵਿਕਾਰਾਂ ਤੋਂ ਬਚੌਣ ਜੋਗਾ ਹੈ ।੧।ਰਹਾਉ।

ਪ੍ਰ:—ਸ੍ਰੀ ਜੀਉ, ਐਸੇ ਗੁਰੂ ਦੀ ਬਖਸ਼ਿਸ਼ ਕਿਸ ਰੂਪ ਵਿਚ ਪ੍ਰਗਟ ਹੁੰਦੀ ਹੈ ?

7.ਉ:—ਹੇ ਭਾਈ, ਜਿਨ੍ਹਾਂ ਮਨੁੱਖਾਂ ਦੇ ਅੰਦਰ ਗੁਰੂ ਪ੍ਰਮਾਤਮਾ ਦਾ ਪਿਆਰ ਪੱਕਾ ਕਰ ਦੇਂਦਾ ਹੈ, ਉਹ ਆਤਮਿਕ ਮੰਡਲ ਵਿਚ ਸਾਹ ਪਾਤਸ਼ਾਹ ਤੇ ਅਮੀਰ ਬਣ ਜਾਂਦੇ ਹਨ।

8. ਅਤੇ ਦੁਸ਼ਟ ਹੰਕਾਰੀਆਂ ਨੂੰ (ਆਪਣੇ ਦਰ ਤੋਂ) ਦੁਰਕਾਰ ਕੇ ਦਰ ਦਰ ਭਟਕਣ ਦੇ ਰਾਹੇ ਪਾ ਦੇਂਦਾ ਹੈ। (ਗਰਕ ਕਰਦਾ ਹੈ)।

ਪ੍ਰ:—ਸ੍ਰੀ ਜੀਉ, ਨਿੰਦਕ ਲੋਕ ਸੇਵਕਾਂ ਦੀ ਹਰ ਵਕਤ ਨਿੰਦਾ ਹੀ ਕਿਉਂ ਕਰਦੇ ਰਹਿੰਦੇ ਹਨ ?

9.ਉ:—ਹੇ ਭਾਈ, ਉਹ ਇਸ ਲਈ ਕਿ ਸੇਵਕਾਂ ਦੀ ਨਿੰਦਾ ਕਰਨ ਵਾਲੇ ਮਨੁੱਖ ਦੇ ਮੂੰਹ ਵਿਚ (ਸਦਾ ਹੀ ਨਿੰਦਾ ਕਰਨ ਦੀ) ਬੀਮਾਰੀ ਬਣ ਜਾਂਦੀ ਹੈ।

10. ਪਰ, ਹੋਰ ਸਾਰਾ ਜਗਤ (ਉਸੇ ਸੇਵਕ ਦੀ) ਸਦਾ ਸ਼ੋਭਾ ਕਰਦਾ ਹੈ, (ਜੋ ਕਿ ਗੁਰੂ ਦੀ ਸ਼ਰਨ ਵਿਚ ਪਿਆ ਰਹਿੰਦਾ ਹੈ) ।੨।

11. ਹੇ ਪਿਆਰੇ, ਜੇਹੜੇ ਮਨੁੱਖ ਗੁਰੂ ਦੀ ਸ਼ਰਨ ਪਏ ਰਹਿੰਦੇ ਹਨ, ਉਨ੍ਹਾਂ ਸੰਤ ਜਨਾਂ ਦੇ ਮਨ ਵਿਚ ਬਹੁਤ ਹੀ ਆਤਮਿਕ ਅਨੰਦ ਬਣਿਆ ਰਹਿੰਦਾ ਹੈ।

12. (ਕਿਉਂਕਿ) ਉਹ ਸੰਤ ਜਨ, ਗੁਰੂ ਨੂੰ ਭਗਵਾਨ ਨੂੰ (ਸਦਾ ਹੀ) ਆਪਣੇ ਹਿਰਦੇ ਵਿਚ ਵਸਾਈ ਰਖਦੇ ਹਨ।

13. ਹੇ ਪਿਆਰੇ, ਗੁਰੂ ਦੀ ਸੰਗਤ ਵਿਚ ਰਹਿਣ ਵਾਲੇ ਸੇਵਕਾਂ ਦੇ ਮੂੰਹ (ਲੋਕ ਪ੍ਰਲੋਕ ਵਿਚ) ਰੋਸ਼ਨ ਹੋ ਜਾਂਦੇ ਹਨ।

14. ਪਰ ਜੋ ਸੇਵਕਾਂ ਦੀ ਨਿੰਦਾ ਕਰਨ ਵਾਲੇ ਹਨ, ਉਨ੍ਹਾਂ ਮਨੁੱਖਾਂ ਦੇ (ਲੋਕ ਪ੍ਰਲੋਕ) ਸਾਰੇ ਹੀ ਥਾਂ ਹਥੋਂ ਚਲੇ ਜਾਂਦੇ ਹਨ ।੩।

ਪ੍ਰ:—ਸ੍ਰੀ ਜੀਉ, ਐਸੇ ਸੇਵਕ ਦੀ ਨਿਸ਼ਾਨੀ ਕੀ ਹੈ ?

15.ਉ:—ਹੇ ਭਾਈ, ਜੋ ਗੁਰੂ ਦੀ ਸ਼ਰਨ ਪੈਣ ਵਾਲਾ ਸੇਵਕ ਹੈ, ਉਹ ਆਪਣੇ ਹਰੇਕ ਸਾਹ ਦੇ ਨਾਲ

16. ਉਸ ਪਾਰਬ੍ਰਹਮ, ਅਤੇ ਬੇ-ਮੁਥਾਜ ਗੁਰੂ ਦੀ (ਸਦਾ) ਸਿਫਤ ਸਲਾਹ ਹੀ ਕਰਦਾ ਰਹਿੰਦਾ ਹੈ।

17. ਹੇ ਭਾਈ, ਜਿਸ ਗੁਰੂ ਦੀ ਸ਼ਰਨ ਪਿਆਂ ਸਾਰੇ ਡਰ ਤੇ ਸਹਿਮ ਦੂਰ ਹੋ ਜਾਂਦੇ ਹਨ।

18. ਪਰ, ਹੇ ਭਾਈ ਉਹ ਗੁਰੂ ਸੇਵਕਾਂ ਦੀ ਨਿੰਦਾ ਕਰਨ ਵਾਲੇ ਬੰਦਿਆਂ ਨੂੰ, (ਆਪਣੇ ਦਰ ਤੋਂ) ਦੁਰਕਾਰ ਕੇ ਧਰਤੀ ਤੇ ਸੁੱਟ ਦੇਂਦਾ ਹੈ, ਨੀਵੇਂ ਆਚਰਨ ਦੇ ਟੋਏ ਵਿਚ ਸੁੱਟ ਦੇਂਦਾ ਹੈ, ਭਾਵ ਨਿੰਦਕਾਂ ਨੂੰ ਗੁਰੂ ਦਾ ਦਰ ਪਸੰਦ ਨਹੀਂ ਆਉਂਦਾ ।੪।

19. ਇਸ ਲਈ, ਹੇ ਭਾਈ ! ਗੁਰੂ ਦੇ ਸੇਵਕਾਂ ਦੀ ਨਿੰਦਾ ਕਿਸੇ ਭੀ ਮਨੁਖ ਨੂੰ ਕਰਨੀ ਨਹੀਂ ਚਾਹੀਦੀ।

20. ਹੇ ਭਾਈਓ ! ਇਹ ਨਿਸਚਾ ਕਰ ਲਓ ਕਿ ਜਿਹੜਾ ਮਨੁਖ ਭੀ (ਭਲਿਆਂ ਲੋਕਾਂ ਦੀ ਨਿੰਦਾ) ਕਰਦਾ ਹੈ ਉਹ ਆਪ (ਸਦਾ ਹੀ) ਦੁਖੀ ਰਹਿੰਦਾ ਹੈ।

21. ਇਸੇ ਲਈ, ਗੁਰੂ ਦਾ ਸੇਵਕ ਤਾਂ ਹਰ ਵੇਲੇ ਇਕੋ ਪ੍ਰਮੇਸ਼ਰ ਜੀ ਦਾ ਧਿਆਨ ਧਰੀ ਰਖਦਾ ਹੈ।

22. ਇਸੀ ਵਾਸਤੇ ਵਿਚਾਰਾ ਜਮ ਰਾਜ ਉਸ ਦੇ ਨੇੜੇ ਭੀ ਨਹੀਂ ਢੁਕਦਾ ।੫।

ਪ੍ਰ:—ਸ੍ਰੀ ਜੀਓ, ਸੇਵਕਾਂ ਅਤੇ ਨਿੰਦਕਾਂ ਦੇ ਜੀਵਨ ਵਿਚ ਕੀ ਫਰਕ ਹੈ ?

23. ਉ:—ਹੇ ਭਾਈ। ਇਹਨਾਂ ਦੋਹਾਂ ਦੀ ਜੀਵਨ ਢਾਲ ਵਿਚ ਬੜਾ ਹੀ ਅੰਤਰ ਹੈ (ਕਿਉਂਕਿ) ਗੁਰੂ ਦੇ ਨਿਰਵੈਰ ਸੇਵਕ ਕਿਸੇ ਨਾਲ ਵੈਰ ਨਹੀਂ ਕਰਦੇ, ਪਰ ਉਹਨਾਂ ਸੇਵਕਾਂ ਦੀ ਨਿੰਦਾ ਕਰਨ ਵਾਲੇ ਮਨੁੱਖ (ਸਦਾ ਹੀ) ਅਹੰਕਾਰ ਵਿਚ ਡੁੱਬੇ ਰਹਿੰਦੇ ਹਨ।

24. ਅਤੇ ਸੇਵਕ ਤਾਂ ਸਾਰਿਆਂ ਦਾ ਹੀ ਭਲਾ ਮੰਗਦੇ ਹਨ, ਪਰ ਨਿੰਦਾ ਕਰਨ ਵਾਲੇ ਮਨੁਖ ਉਹਨਾਂ ਦਾ ਮੰਦਾ ਚਿਤਵਨ ਦੇ ਕੁਕਰਮਾਂ ਵਿਚ ਫਸੇ ਰਹਿੰਦੇ ਹਨ।

25. ਹੇ ਭਾਈ ! ਗੁਰੂ ਦੇ ਸਿੱਖ ਨੇ ਤਾਂ ਸਦਾ ਆਪਣੇ ਗੁਰੂ (ਦੇ ਚਰਨਾਂ) ਵਿਚ ਸੁਰਤਿ ਜੋੜੀ ਹੁੰਦੀ ਹੈ।

26. (ਇਸੇ ਲਈ) ਸੇਵਕ ਤਾਂ (ਨਿੰਦਾ ਆਦਿਕ ਦੇ ਨਰਕ ਵਿਚੋਂ) ਬਚ ਨਿਕਲਦੇ ਹਨ, ਪਰ ਨਿੰਦਕ (ਆਪਣੇ ਆਪ ਨੂੰ ਇਸੇ) ਨਰਕ ਵਿਚ ਪਾਈ ਰਖਦੇ ਹਨ ।੬।

ਪ੍ਰ:—ਹੇ ਗੁਰੇ ! ਮੇਰੇ ਲਈ ਉਹ ਧਾਰਨ ਜੋਗ ਅਟੱਲ ਨਿਯਮ ਦਸੋ ਜੋ ਕਿ ਰੱਬੀ ਦਰਬਾਰ ਵਿਚ ਭੀ ਵਾਪਰਨ ਵਾਲੇ ਹਨ ?

27. ਉ:—ਹੇ ਮੇਰੇ ਸੱਜਣ ! ਹੇ ਪਿਆਰੇ ਮਿੱਤ੍ਰ ! ਸੁਣ (ਮੈਂ ਤੈਨੂੰ ਉਹ) ਅਟੱਲ ਨਿਯਮ (ਦਸਦਾ ਹਾਂ ਜੋ)

28. (ਕਿ) ਪ੍ਰਮੇਸ਼ਰ ਜੀ ਦੇ ਦਰ ਤੇ ਸਦਾ ਹੀ ਵਾਪਰਦੇ ਹਨ ਭਾਵ ਸਦਾ ਹੀ ਠੀਕ ਉੱਤਰਦੇ ਹਨ।

ਪ੍ਰ:—ਸ੍ਰੀ ਜੀਉ, ਰੱਬੀ ਦਰ ਤੇ ਠੀਕ ਠੀਕ ਉਤਰਨ ਵਾਲੇ ਨਿਯਮਾਂ ਨੂੰ ਕ੍ਰਿਪਾ ਕਰਕੇ ਖੁਲਾਸੇ ਨਾਲ ਦਰਸਾ ਦਿਓ ?

2 . ਉ:—ਹੇ ਪਿਆਰੇ, ਉਹ ਅਟੱਲ ਨਿਯਮ ਇਹ ਹਨ ਕਿ, ਇਹ ਮਨੁੱਖ ਜਿਹੋ ਜਿਹਾ ਕਰਮ ਕਰਦਾ ਹੈ, ਉਹੋ ਜਿਹਾ ਫਲ ਪਾ ਲੈਂਦਾ ਹੈ ।

30. ਪਰ, ਅਹੰਕਾਰੀ ਮਨੁੱਖ ਦੀ ਜੜ੍ਹ ਜ਼ਰੂਰ (ਹੀ) ਵੱਢੀ ਜਾਂਦੀ ਹੈ ।

ਪ੍ਰ:-ਸ੍ਰੀ ਜੀਉ, ਆਖਰ ਮੈਂ ਆਪਣੀ ਰਖਿਆ ਲਈ ਕਿਵੇਂ ਅਰਦਾਸ ਕਰਦਾ ਰਹਾਂ ?

31. ਉ:—ਹੇ ਭਾਈ ! ਇਉਂ ਕਹੁ, ਹੇ ਸਤਿਗੁਰ, ਨਿਆਸਰਿਆਂ ਬੰਦਿਆਂ ਨੂੰ ਤੇਰਾ ਹੀ ਆਸਰਾ ਹੈ ।

32. (ਇਸ ਲਈ) ਤੂੰ ਮੇਹਰ ਕਰਕੇ ਆਪਣੇ ਸੇਵਕਾਂ ਦੀ ਲਾਜ ਆਪ ਰਖਦਾ ਹੈਂ । (ਇਸੇ ਤਰ੍ਹਾਂ ਮੇਰੀ ਭੀ ਆਪ ਹੀ ਲਾਜ ਰਖੋ) ।

33. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ, ਮੈਂ ਉਸੇ ਗੁਰੂ ਤੋਂ ਸਦਕੇ ਜਾਂਦਾ ਹਾਂ ।

34. ਜਿਸਦੀ ਕਿ ਓਟ ਚਿਤਾਰਨ ਨੇ ਮੇਰੀ ਇੱਜ਼ਤ ਰਖ ਲਈ ਹੈ, ਅਤੇ ਮੈਨੂੰ ਨਿੰਦਾ ਆਦਿਕ ਦੋਸ਼ਾਂ ਤੋਂ ਬਚਾ ਰਖਿਆ ਹੈ ।੮।੧।੨੯।

ਨੋਟ :—ਇਹ ਇਕੋ ਹੀ ਅਸਟਪਦੀ ਹੈ, ਪਰ ਸਿਰਲੇਖ ਵਿਚ (ਲਫ਼ਜ਼) ਅਸਟਪਦੀਆਂ (ਬਹੁ ਵਚਨ) ਦਰਜ ਹੈ । ਪਰ ਇਸਦੇ ਸਿਰਲੇਖ ਵਿਚ ਕਈ ਪੁਰਾਤਨ ਬੀੜਾਂ ਕੇਵਲ "ਅਸਟਪਦੀ" ਹੀ ਦੇਂਦੀਆਂ ਹਨ ।

**ਭਾਵਾਰਥ** :-ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਹਰ ਪ੍ਰਾਣੀ ਮਾਤ੍ਰ ਨੂੰ ਹਦਾਇਤ ਕਰਦੇ ਹਨ, ਕਿ ਗੁਰੂ ਨਿੰਦਕ ਨਹੀਂ ਬਣਨਾ, ਸਗੋਂ ਗੁਰਮੁਖ ਬਣਨਾ ਹੈ, ਕਿਉਂਕਿ ਨਿੰਦਕ ਸਦਾ ਹੀ ਦੁਖੀਆ ਰਹਿੰਦਾ ਹੈ, ਅਤੇ ਗੁਰਮੁਖ ਨੂੰ ਲੋਕ ਪ੍ਰਲੋਕ ਵਿਚ ਹਰ ਤਰ੍ਹਾਂ ਦਾ ਆਤਮਿਕ ਸੁਖ ਬਣਿਆ ਰਹਿੰਦਾ ਹੈ । ਇਸ ਲਈ ਹਰ ਮਨੁੱਖ ਨੂੰ ਪ੍ਰਮੇਸ਼ਰ ਦੇ ਦਰਬਾਰ ਵਿਚ ਗਿਆਂ ਜਿਨ੍ਹਾਂ ਅਟੱਲ ਨਿਯਮਾਂ ਦੀ ਵਰਤੋਂ ਹੋਣੀ ਹੈ, ਉਨ੍ਹਾਂ ਨੂੰ ਧਾਰਨ ਕਰਨ ਦੀ ਪ੍ਰੇਰਨਾ ਕਰਦੇ ਹਨ ਕਿ ਐ ਪਿਆਰੇ, ਮਨੁੱਖ ਜਿਹਾ ਜਿਹਾ ਕਰਮ ਕਰਦਾ ਹੈ ਉਸਨੂੰ ਉਹੋ ਜਿਹਾ ਉਸਦਾ ਫਲ ਭੁਗਤਣਾ ਪੈਂਦਾ ਹੈ, ਪਰ ਇਸ ਵਿਚ ਕੋਈ ਸ਼ੱਕ ਨਹੀਂ ਅਹੰਕਾਰੀ ਮਨੁੱਖ ਦੀ ਜੜ੍ਹ, ਜ਼ਰੂਰ ਹੀ ਵੱਢੀ ਜਾਂਦੀ ਹੈ, ਇਸ ਲਈ ਇਸ ਨਿੰਦਾ ਦੇ ਦੋ ਸ਼ਤੋਂ ਸਦਾ ਹੀ ਬਚਕੇ ਰਹਿਣ ਦੀ ਹਰ ਜੀਵ ਨੂੰ ਪ੍ਰੇਰਨਾ ਦੇਂਦੇ ਹਨ ।

**ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥**

1. **ਸੰਤੁ ਮਿਲੈ ਕਿਛੁ ਸੁਨੀਐ ਕਹੀਐ ।**
2. **ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥**
3. **ਬਾਬਾ ਬੋਲਨਾ ਕਿਆ ਕਹੀਐ ॥**
4. **ਜੈਸੇ ਰਾਮ ਨਾਮ ਰਵਿ ਰਹੀਐ ॥੧॥ਰਹਾਉ॥**
5. **ਸੰਤਨ ਸਿਉ ਬੋਲੇ ਉਪਕਾਰੀ ॥**
6. **ਮੂਰਖ ਸਿਉ ਬੋਲੇ ਝਖ ਮਾਰੀ ॥੨॥**
7. **ਬੋਲਤ ਬੋਲਤ ਬਢਹਿ ਬਿਕਾਰਾ ॥**
8. **ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥**
9. **ਕਹੁ ਕਬੀਰ ਛੂਛਾ ਘਟੁ ਬੋਲੈ ॥**
10. **ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥**

**ਪਦ ਅਰਥ** :—ਅਸੰਤੁ—ਅ-ਸੰਤੁ, ਜੋ ਸੰਤ ਨਹੀਂ, ਖੋਟਾ ਪੁਰਸ਼ । ਮਸਟਿ—ਚੁੱਪ ।੧।

ਕਿਆ ਬੋਲਨਾ—ਕਿਹੋ ਜਿਹੀ ਗੱਲ ਬਾਤ ? ਜੈਸੇ—ਜਿਸਦਾ ਸਦਕਾ । ਰਵਿ ਰਹੀਐ—ਜੁੜੇ ਰਹੀਐ ।੧।ਰਹਾਉ।

ਬੋਲੇ—ਬੋਲਿਆਂ । ਉਪਕਾਰੀ—ਭਲਾਈ ਦੀ ਗੱਲ । ਝਖ ਮਾਰੀ—ਵਿਅਰਥ ਖਪ ਖਪਾ ।੨।

ਬੋਲਤ—(ਅਸੰਤ ਨਾਲ) ਬੋਲਦਿਆਂ । ਬਢਹਿ—ਵਧਦੇ ਹਨ । ਬਿਨੁ ਬੋਲੇ—ਜੇ (ਸੰਤ ਨਾਲ ਭੀ) ਨਾ ਬੋਲੀਏ । ਬਿਚਾਰਾ—ਵਿਚਾਰ ਦੀ ਗੱਲ ।੩।

ਛੂਛਾ—(ਗੁਣਾਂ ਤੋਂ) ਸੱਖਣ । ਬੋਲੈ—ਬਹੁਤੀਆਂ ਫਾਲਤੂ ਗੱਲਾਂ ਕਰਦਾ ਹੈ । ਭਰਿਆ—ਜੋ ਗੁਣਵਾਨ ਹੈ ।੪।

**ਅਰਥ** :—

ਪ੍ਰ: -ਕਿਸੇ ਜਗਿਆਸੂ ਨੇ ਕਬੀਰ ਜੀ ਪਾਸ ਆ ਕੇ ਕਈ ਪ੍ਰਸ਼ਨ ਕੀਤੇ, ਜਿਸਦਾ ਕਬੀਰ ਜੀ ਨੰਬਰ ਵਾਰ ਉੱਤਰ ਇਸ ਸ਼ਬਦ ਵਿਚ ਉਚਾਰਨ ਕਰਦੇ ਹਨ । ਪਹਿਲਾ ਪ੍ਰਸ਼ਨ ਹੈ, ਕਬੀਰ ਜੀ ਇਹ ਦਸੋ ਜਦੋਂ ਕਦੀ ਕਿਸੇ ਭਲੇ ਮਨੁੱਖ ਨਾਲ ਮਿਲਾਪ ਹੋ ਜਾਏ ਤਾਂ ਮੈਨੂੰ ਕੀ ਕਰਨਾ ਯੋਗ ਹੈ ?

1. ਉ:—ਹੇ ਭਾਈ ! ਜੇ ਕਦੀ ਕਿਸੇ ਰੱਬੀ ਮਾਰਗ ਤੇ ਟੁਰਨ ਵਾਲੇ ਭਲੇ ਪੁਰਸ਼ ਸੰਤ ਨਾਲ ਮਿਲਾਪ ਹੋ ਜਾਏ, ਤਾਂ ਪਹਿਲੀ ਗੱਲ ਤਾਂ ਇਹ ਚੇਤੇ ਰੱਖ ਕਿ (ਉਸ ਪਾਸੋਂ ਉਸ ਦੀ ਸ਼ੁਭ ਸਿਖਿਆ) ਸੁਣਨੀ ਚਾਹੀਦੀ ਹੈ, ਭਾਵ ਹੈ ਕਿ ਰੱਬੀ ਰਾਹ ਤੇ ਟੁਰਨ ਸਮੇਂ ਜੋ ਜੀਵਨ ਸਫਰ ਵਿਚ ਅਨੇਕਾਂ ਹੀ ਗੁੰਝਲਾਂ ਰਾਹ ਵਿਚ ਆਉਂਦੀਆਂ ਹਨ ਉਹ ਜਰੂਰ ਹੀ ਪੁੱਛਦਾ ਰਿਹਾ ਕਰ, ਕਿਉਂਕਿ ਸੰਤ ਜਨਾਂ ਨੂੰ ਉਨ੍ਹਾਂ ਔਕੜਾਂ ਦੇ ਸੁਲਝਾਉਣ ਦੀ ਸੋਝੀ ਹੋਇਆ ਕਰਦੀ ਹੈ ।

ਪ੍ਰ: -ਕਬੀਰ ਜੀਉ ! ਕਈ ਵਾਰ ਉਹ ਅਵਧੂਤ ਸੰਤ ਭੀ ਮਿਲ ਜਾਂਦੇ ਹਨ ਜੋ ਕਿ ਕਿਸੇ ਨੂੰ ਕੁਝ ਭੀ ਨਹੀਂ ਕਹਿਣਾ ਚਾਹੁੰਦੇ ਉਹਨਾਂ ਬਾਰੇ ਆਪ ਦਾ ਕੀ ਵੀਚਾਰ ਹੈ ? ।

ਉ:—ਹੇ ਭਾਈ ! ਤਾਂ ਫਿਰ ਗੁਰਮਤ ਅਨੁਸਾਰ ਜਿਤਨੀਆਂ ਭੀ ਆਪ ਨੂੰ ਸ਼ੁਭ ਵੀਚਾਰਾਂ ਆਉਂਦੀਆਂ ਹੋਣ ਉਸ ਪ੍ਰਤੀ ਕਹਿੰਦੇ ਰਹਿਣਾ ਚਾਹੀਦਾ ਹੈ ।

ਪ੍ਰ: -ਕਿਉਂ ਜੀ ! ਕਈ ਵਾਰ ਸੁਭਾਵਕ ਹੀ ਅਜਿਹਾ ਝਗੜਾਲੂ ਖੋਟਾ ਪੁਰਸ਼ ਮਿਲ ਜਾਂਦਾ ਹੈ, ਜਿਸ ਨੂੰ ਆਪ ਤਾਂ ਰੱਬੀ ਮਾਰਗ

ਦਾ ਉੱਕਾ ਹੀ ਗਿਆਨ ਨਹੀਂ ਹੁੰਦਾ, ਪਰ ਮਨ ਦੇ ਹੱਠ ਨਾਲ ਆਪਣੇ ਕੁਮਾਰਗ ਨੂੰ ਹੀ ਸਿੱਧ ਕਰਨ ਲਈ ਝਗੜ ਰਿਹਾ ਹੁੰਦਾ ਹੈ, ਤਾਂ ਉਸ ਵੇਲੇ ਕੀ ਕਰਨਾ ਚਾਹੀਦਾ ਹੈ ?

2.ਉ:–ਹੇ ਪਿਆਰੇ, ਜੇ ਕਦੀ ਕੋਈ ਅਜੇਹਾ ਭੈੜਾ ਬੰਦਾ ਮਿਲ ਜਾਏ, ਤਾਂ ਫਿਰ ਉਥੇ ਚੁੱਪ ਰਹਿਣਾ ਹੀ ਠੀਕ ਹੈ ।੧।

ਪ੍ਰ:–ਕਬੀਰ ਜੀਉ, ਕ੍ਰਿਪਾ ਕਰਕੇ ਇਹ ਭੀ ਦਸੋ ਕਿ ਜਗਤ ਵਿਚ ਰਹਿੰਦਿਆਂ ਹਰ ਵਕਤ ਕਿਹੋ ਜਿਹੇ ਬੋਲ ਬੋਲਦੇ ਰਹੀਏ ?

3.ਉ:–ਹੇ ਬਾਬਾ ਜੀਉ ! ਸੁਣ ਇਹ ਜੋ ਤੇਰਾ ਪ੍ਰਸ਼ਨ ਹੈ ਕਿ ਕਿਹੋ ਜਿਹੇ ਬੋਲ ਬੋਲਦੇ ਰਹਿਣਾ ਚਾਹੀਦਾ ਹੈ ।

4. ਹੇ ਬਾਬਾ, ਇਸ ਦਾ ਉੱਤਰ ਤਾਂ ਇਹੋ ਹੀ ਹੈ ਕਿ ਅਸਲ ਵਿਚ ਜਿਨ੍ਹਾਂ ਬਚਨਾਂ ਦੇ ਬੋਲਣ ਦੀ ਬਰਕਤ ਨਾਲ ਪ੍ਰਮੇਸ਼ਰ ਜੀ ਦੇ ਨਾਮ ਵਿਚ ਸੁਰਤਿ ਟਿਕੀ ਰਵੇ ਅਜਿਹੇ ਹੀ ਬੋਲਾਂ ਨੂੰ ਰਸਨਾ ਰਾਹੀਂ ਸਦਾ ਬੋਲਦੇ ਰਹਿਣਾ ਚਾਹੀਦਾ ਹੈ ।੧।ਰਹਾਉ।

ਪ੍ਰ:–ਕਿਉਂ ਜੀ, ਸੰਤ ਭਲੇ ਪੁਰਸ਼ਾਂ ਨਾਲ ਗੱਲਬਾਤ ਕਰਦੇ ਰਹਿਣ ਨਾਲ ਕੀ ਲਾਭ ਪ੍ਰਾਪਤ ਹੋਵੇਗਾ ?

5.ਉ:–ਹੇ ਭਾਈ ! ਰੱਬੀ ਰਾਹ ਤੇ ਟੁਰਨ ਵਾਲੇ ਭਲੇ ਪੁਰਸ਼ਾਂ ਨਾਲ ਗੱਲਬਾਤ ਕਰਦਿਆਂ ਆਪਣਾ ਭਲਾ ਹੁੰਦਾ ਹੈ, (ਭਾਵ ਜੀਵਨ ਸਫਰ ਵਿਚ ਤੁਰਨ ਲਈ ਕਈ ਆਪਣੀ ਭਲਾਈ ਦੀਆਂ ਗੱਲਾਂ ਹਾਸਲ ਹੁੰਦੀਆਂ ਹਨ) ।

ਪ੍ਰ:–ਕਿਉਂ ਜੀ, ਮੂਰਖ ਨਾਲ ਬੋਲਣ ਵਿਚ ਕੀ ਘਾਟ ਹੁੰਦੀ ਹੈ ?

6 ਉ –ਹੇ ਪਿਆਰੇ, ਜੋ ਆਪਣੇ ਸਹੀ ਜੀਵਨ ਰਾਹ ਤੋਂ ਖੁੰਝਿਆ ਹੋਇਆ ਮੂਰਖ ਮਨੁੱਖ ਹੈ, ਉਸਦੇ ਨਾਲ ਬੋਲਿਆਂ ਤਾਂ ਵਿਅਰਥ ਖਪ-ਖਪਾ ਹੀ ਹੋਵੇਗਾ, (ਭਾਵ ਸਮਾਂ ਵਿਅਰਥ ਹੀ ਖੋਈਦਾ ਹੈ ।੨।

ਪ੍ਰ: ਕਬੀਰ ਜੀਉ, ਮੂਰਖ ਨਾਲ ਬੋਲਦੇ ਰਹਿਣ ਵਿਚ ਹੋਰ ਕੀ ਨੁਕਸਾਨ ਹੈ ?

7.ਉ:–ਹੇ ਭਾਈ, ਅਸਲ ਵਿਚ ਮੂਰਖ ਨਾਲ ਬਾਰੰਬਾਰ ਬੋਲਣ ਕਰਕੇ ਵਿਕਾਰ ਹੀ ਵਧਦੇ ਹਨ, (ਭਾਵ ਮੂਰਖ ਦੇ ਕੁਸੰਗ ਵਿਚ) ਔਗਣ ਹੀ ਔਗਣ ਵਧਦੇ ਹਨ। (ਉਸਦੇ ਨਾਲ ਵਿਤੰਡਾਵਾਦ ਕਰਦੇ ਰਹਿਣ ਨਾਲ ਮਨ ਵਿਚ ਵਿਖੇਪਤਾ ਬਣੀ ਰਹਿੰਦੀ ਹੈ) ।

ਪ੍ਰ:–ਸ੍ਰੀ ਕਬੀਰ ਜੀਉ, ਮੈਂ ਤਾਂ ਇਸਦਾ ਭਾਵ ਇਹੋ ਹੀ ਸਮਝਦਾ ਹਾਂ ਕਿ ਕਿਸੇ ਨਾਲ ਭੀ ਨਾ ਬੋਲਿਆ ਜਾਵੇ, ਕਿਉਂਕਿ ਮੈਨੂੰ ਤਾਂ ਇਹ ਸੋਝੀ ਹੀ ਨਹੀਂ ਕਿ ਸਹੀ ਸੰਤ ਕੌਣ ਹੈ, ਅਤੇ ਅਸੰਤ ਕੌਣ ਹੈ ?

8.ਉ:–ਹੇ ਭਾਈ, ਇਸਦਾ ਭਾਵ ਇਹ ਨਹੀਂ ਕਿ ਕਿਸੇ ਨਾਲ ਭੀ ਬੈਠਣਾ ਖਲੋਣਾ ਬੋਲਣਾ ਨਹੀਂ ਚਾਹੀਦਾ ਕਿਉਂਕਿ ਜੇ ਭਲੇ ਪੁਰਸ਼ਾਂ ਨਾਲ ਭੀ ਨਹੀਂ ਬੋਲਾਂਗੇ, ਭਾਵ ਜੇ ਭਲਿਆਂ ਸੰਤਾਂ ਪਾਸ ਹੀ ਨਹੀਂ ਬੈਠਾਂਗੇ ਤਾਂ ਵੀਚਾਰ ਦੀਆਂ ਗੱਲਾਂ ਕਿਵੇਂ ਕਰ ਸਕਦੇ ਹਾਂ, ਇਸਦੀ ਘਾਟ ਤਾਂ ਇਹੋ ਹੋਵੇਗੀ ਕਿ ਅਸੀਂ ਮਹਾਂ ਪੁਰਸ਼ਾਂ ਦੀਆਂ ਸ਼ੁਭ ਵਿਚਾਰਾਂ ਦੀ ਧਾਰਨਾਂ ਤੋਂ ਸਖਣੇ ਰਹਿ ਜਾਵਾਂਗੇ ਅਰਥਾਤ, ਵੀਚਾਰਵਾਨਾ ਦੀ ਸੰਗਤ ਕੀਤੇ ਬਿਨਾਂ ਅਸੀਂ ਸੱਤ ਅਸੱਤ ਦੇ ਨਿਰਣੇ ਦਾ ਵੀਚਾਰ ਕਿਵੇਂ ਕਰ ਸਕਾਂਗੇ, ਭਾਵ ਨਹੀਂ ਕਰ ਸਕਦੇ ।੩।

ਪ੍ਰ:–ਕਬੀਰ ਜੀਉ, ਮੈਂ ਤਾਂ ਵੇਖਦਾ ਹਾਂ ਕਿ ਮੂਰਖ ਮਨੁੱਖ ਜਿਨ੍ਹਾਂ ਵਿਚ ਕੋਈ ਭੀ ਪ੍ਰਮਾਰਥ ਸ਼ੁਭ ਗੁਣ ਨਹੀਂ, ਉਹ ਸਦਾ ਵਿਅਰਥ ਹੀ ਬੋਲਦੇ ਰਹਿੰਦੇ ਹਨ ਪਰ ਜੋ ਸੰਤ ਸਤ ਸਰੂਪ ਦੇ ਜਾਣੂ ਹਨ ਉਹ ਕਦੇ ਭੀ ਵਧੇਰੇ ਬੋਲਦੇ ਨਹੀਂ ਸੁਣੇ ਜਾਂਦੇ, ਇਹ ਕਿਉਂ ਹੈ ?

9.ਉ:–ਕਬੀਰ ਜੀ ਕਥਨ ਕਰਦੇ ਹਨ ਕਿ, ਐ ਸੱਜਣਾ, ਸੱਚੀ ਗੱਲ ਤਾਂ ਅਸਲ ਇਹੋ ਹੀ ਹੈ ਕਿ (ਜਿਵੇਂ) ਖਾਲੀ ਘੜਾ ਬੋਲਦਾ ਹੈ ।

10. ਪਰ ਜੇ ਉਹ (ਪਾਣੀ ਨਾਲ) ਭਰਿਆ ਹੋਵੇ ਤਾਂ ਉਹ ਕਦੇ ਭੀ ਨਹੀਂ ਡੋਲਿਆ ਕਰਦਾ ।

ਸੋ, ਇਸੇ ਤਰ੍ਹਾਂ ਬਹੁਤੀਆਂ ਫਾਲਤੂ ਗੱਲਾਂ ਗੁਣਾਂ ਤੋਂ ਹੀਣਾ ਮੂਰਖ ਹੀ ਕਰਦਾ ਹੈ, ਅਤੇ ਜੋ ਗੁਣਵਾਨ ਹੈ ਉਹ ਅਡੋਲ ਰਹਿੰਦਾ ਹੈ । ਇਸ ਲਈ ਜਗਤ ਵਿਚ ਰਹਿੰਦਿਆਂ ਕੋਈ ਐਸਾ ਉੱਦਮ ਕਰੀਏ, ਜਿਸ ਦੀ ਬਰਕਤ ਨਾਲ ਦੈਵੀ ਗੁਣਾਂ ਨੂੰ ਗ੍ਰਹਿਣ ਕਰ ਸਕੀਏ, ਪਰ ਇਹ ਗੁਣ ਮਿਲ ਸਕਦੇ ਹਨ ਕੇਵਲ ਭਲੇ ਪੁਰਸ਼ ਸੰਤਾਂ ਪਾਸੋਂ ਹੀ ।੪।੧।

**ਭਾਵਾਰਥ** :–ਭਲੇ ਪੁਰਸ਼ ਸੰਤਾਂ ਦੀ ਸੰਗਤ ਵਿਚ ਰਿਹਾਂ ਹੀ ਭਲਾਈ ਸਿਖੀ ਦੀ ਹੈ ਤੇ ਪ੍ਰਮੇਸ਼ਰ ਜੀ ਦੇ ਪਾਸੇ ਟੁਰੇ ਰਹਿਣ ਦੀ ਲਗਨ ਬਣੀ ਰਹਿੰਦੀ ਹੈ, ਪਰ ਜੇ ਭੈੜਿਆਂ ਮੂਰਖ ਮਨੁੱਖਾਂ ਦੇ ਬਹਿਣ.ਵਿਚ ਬੈਠੀਏ, ਅਤੇ ਉਨ੍ਹਾਂ ਦੇ ਨਾਲ ਗੱਲਬਾਤ ਕਰੀਏ ਤਾਂ ਅਉਗਣ ਹੀ ਵਧਦੇ ਹਨ, ਅਤੇ ਵਿਅਰਥ ਹੀ ਖੱਪ ਖਪਾ ਹੁੰਦਾ ਹੈ, ਦੂਸਰੇ ਵਿਕਾਰਾਂ ਵੱਲ ਰੁੱਚੀ ਬਣ ਜਾਣ ਦਾ ਖਤਰਾ ਰਹਿੰਦਾ ਹੈ । ਇਸ ਲਈ ਉਸ ਮੂਰਖ ਮਨੁੱਖ ਨਾਲ ਚੁੱਪ ਹੀ ਰਹਿਣਾ ਚਾਹੀਦਾ ਹੈ ।

ਸੰਤਾਂ ਦੀ ਆਪਣੀ ਆਪ ਮੁਖੋਂ ਵਡਿਆਈ ਕਰਨਾ ਤਾਂ ਇਕ ਪਾਸੇ ਰਿਹਾ ਉਹ ਤਾਂ ਆਪਣੀ ਸਹੀ ਵਡਿਆਈ ਹੁੰਦੀ ਨੂੰ ਸੁਣ ਕੇ ਭੀ ਸ਼ਰਮਸਾਰ ਹੁੰਦੇ ਹਨ । ਮੂਰਖ ਹਮੇਸ਼ਾ ਉਨ੍ਹਾਂ ਮੂਰਖਾਂ ਦੀ ਭਾਲ ਵਿਚ ਲੱਗਾ ਰਹਿੰਦਾ ਹੈ ਜੋ ਇਸਦੀ ਅਣਹੋਈ ਸਿਫਤ ਹੀ ਕਰਦੇ ਰਹਿਣ, ਇਹੀ ਇਕ ਮੂਰਖ ਦੀ ਵੱਡੀ ਨਿਸ਼ਾਨੀ ਹੈ ।

**ਗੋਂਡ ॥**

1. **ਨਰੂ ਮਰੈ ਨਰੁ ਕਾਮਿ ਨ ਆਵੈ ॥**
2. **ਪਸੂ ਮਰੈ ਦਸ ਕਾਜ ਸਵਾਰੈ ॥੧॥**
3. **ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥**
4. **ਮੈ ਕਿਆ ਜਾਨਉ ਬਾਬਾ ਰੇ ॥੧॥ਰਹਾਉ॥**
5. **ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥**
6. **ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥**
7. **ਕਹੁ ਕਬੀਰ ਤਬ ਹੀ ਨਰੁ ਜਾਗੈ ॥**
8. **ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥**

**ਪਦ ਅਰਥ** :—ਨਰੂ—ਮਨੁੱਖ । ਦਸ ਕਾਜ—ਕਈ ਕੰਮ ।੧।

ਕਰਮ ਕੀ ਗਤਿ—ਜੋ ਕਰਮ ਮੈਂ ਕਰ ਰਿਹਾ ਹਾਂ ਉਨ੍ਹਾਂ ਦੀ ਹਾਲਤ, ਜੋ ਕਰਮ ਮੈਂ ਕਰੀ ਜਾ ਰਿਹਾ ਹਾਂ ਉਨ੍ਹਾਂ ਦੀ ਚੰਗਿਆਈ । ਮੈਂ ਕਿਆ ਜਾਨਉ—ਮੈਂ ਕੀ ਜਾਣਾਂ ? ਮੈਨੂੰ ਕੀ ਪਤਾ ? ਮੈਨੂੰ ਸਮਝ ਨਹੀਂ ਆਉਂਦੀ। ਜਾਨਉ—ਜੋ ਕਰਮ ਮੈਂ ਨਿਤ ਕਰੀ ਜਾ ਰਿਹਾ ਹਾਂ, ਉਹਨਾਂ ਵਿਚ ਮੈਨੂੰ ਕੋਈ ਭੀ ਚੰਗਿਆਈ ਨਹੀਂ ਦਿਸ ਰਹੀ (ਭਾਵ, ਮੈਂ ਮੰਦੇ ਕੰਮ ਹੀ ਕਰੀ ਜਾ ਰਿਹਾ ਹਾਂ) । ਹੇ ਬਾਬਾ—ਹੇ ਪਿਤਾ !੧।ਰਹਾਉ।

ਤੂਲਾ—ਗੱਠਾ । ਘਾਸ—ਘਾਹ । ਪੂਲਾ-ਮੁੱਠਾ ਗੱਠਾ ।੨।

ਜਾਗੈ—ਮੈਨੂੰ ਮੰਦੇ ਕਰਮਾਂ ਵਲੋਂ ਜਾਗ ਆਉਂਦੀ ਹੈ । ਡੰਡੁ—ਡੰਡਾ । ਮੂੰਡ ਮਹਿ—ਸਿਰ ਉਤੇ ।੩।

**ਅਰਥ** :—

**ਪ੍ਰ**:—ਕਬੀਰ ਜੀਉ ! ਤੁਸਾਂ ਕਈ ਵਾਰ ਇਹ ਆਪਣੇ ਵਿਚਾਰਾਂ ਵਿਚ ਕਿਹਾ ਕਰਦੇ ਹੋ ਕਿ ਇਸ ਮਨੁੱਖ ਦਾ ਸਰੀਰ ਪਸ਼ੂਆਂ ਦੇ ਸਰੀਰਾਂ ਨਾਲੋਂ ਭੀ ਨਿਕੰਮਾ ਹੈ, ਇਹ ਕਹਿਣ ਤੋਂ ਆਪ ਦਾ ਅਸਲ ਭਾਵ ਕੀ ਹੈ ?

1. **ਉ**:—ਹੇ ਭਾਈ ! ਇਸਦਾ ਭਾਵ ਇਹੋ ਹੈ ਕਿ ਜਦੋਂ ਅਸੀਂ ਡੂੰਘੀ ਵੀਚਾਰ ਕਰਕੇ ਵੇਖਾਂਗੇ, ਤਾਂ ਸਾਨੂੰ ਇਹ ਸੋਝੀ ਪੈ ਸਕੇਗੀ ਕਿ ਜਦੋਂ ਮਨੁਖ ਮਰ ਜਾਂਦਾ ਹੈ ਤਾਂ ਮਨੁਖ ਦਾ (ਸਰੀਰ) ਕਿਸੇ ਕੰਮ ਨਹੀਂ ਆਉਂਦਾ ।
2. ਪਰ ਜਦੋਂ ਪਸ਼ੂ ਮਰ ਜਾਵੇ ਤਾਂ ਉਸਦਾ ਸਰੀਰ (ਫਿਰ ਭੀ ਮਨੁਖ ਦੇ) ਕਈ ਕੰਮ ਸਵਾਰਦਾ ਹੈ, (ਭਾਵ ਪਸ਼ੂਆਂ ਦੀ ਖੱਲ, ਮਾਸ ਅਤੇ ਹੱਡ ਆਦਿ) ਸ ਰੇ ਅੰਗ ਕੰਮ ਆਉਂਦੇ ਹਨ ।੧।
3. ਹੇ ਬਾਬਾ ! ਮੈਂ ਕਦੇ ਸੋਚਦਾ ਹੀ ਨਹੀਂ ਕਿ ਮੈਂ ਕਿਹੋ ਜਿਹੇ ਨਿਤ ਕਰਮ ਕਰੀ ਜਾ ਰਿਹਾ ਹਾਂ (ਭਾਵ ਮੈਂ ਮੰਦੇ ਪਾਸੇ ਹੀ ਲਗਾ ਰਹਿੰਦਾ ਹਾਂ) ।
4. ਹੇ ਬਾਬਾ ! ਮੈਨੂੰ ਕਦੇ ਖਿਆਲ ਹੀ ਨਹੀਂ ਆਉਂਦਾ ।੧। ਰਹਾਉ ।
5. ਹੇ ਬਾਬਾ ! ਮੈਂ ਕਦੀ ਅੰਤ ਦਾ ਸਮਾਂ ਯਾਦ ਕਰਕੇ ਸੋਚਿਆ ਹੀ ਨਹੀਂ ਕਿ ਆਖਰ ਮੌਤ ਦੇ ਆਇਆਂ ਇਸ ਸਰੀਰ ਦੀਆਂ) ਹੱਡੀਆਂ ਲੱਕੜ ਦੇ ਢੇਰ, ਗੱਠੇ ਵਾਂਗੂ ਸੜ ਜਾਂਦੀਆਂ ਹਨ ।
6. ਅਤੇ (ਇਸ ਦੇ) ਕੇਸ ਘਾਹ ਦੇ ਪੂਲੇ ਵਾਂਗ ਸੜ ਜਾਂਦੇ ਹਨ। ਭਾਵ ਹੈ ਕਿ ਜਿਸ ਸਰੀਰ ਦਾ ਮਗਰੋਂ ਇਹ ਹਾਲ ਹੁੰਦਾ ਹੈ, ਉਸ ਉਤੇ ਮੈਂ ਸਾਰੀ ਉਮਰ ਹੀ ਮਾਣ ਕਰਦਾ ਰਹਿੰਦਾ ਹਾਂ ।੨।
7. ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਵੇਖੋ ਇਹ ਮਨੁਖ ਅਵਿਦਿਆ ਜਾਂ ਮੋਹ ਦੀ ਨੀਂਦ ਵਿਚ ਸੁਤਾ ਪਿਆ ਹੀ (ਸਾਰਾ ਜੀਵਨ ਗੁਜ਼ਾਰ ਦੇਂਦਾ ਹੈ) ਪਰ ਉਸ ਵੇਲੇ ਜਾਗੇਗਾ, ਭਾਵ ਸ਼ੁਭ ਸੰਕਲਪ ਕਰੇਗਾ ।
8. ਜਿਸ ਵੇਲੇ ਦੁਖਦਾਈ ਜਮ ਦਾ ਡੰਡਾ ਇਸ ਦੇ ਸਿਰ ਵਿਚ ਲਗੇਗਾ, ਪਰ (ਉਸ ਵੇਲੇ ਤਾਂ ਕੁਝ ਭੀ ਨਹੀਂ ਹੋ ਸਕਣਾ) ।੩।੨।

**ਭਾਵਾਰਥ** :—ਇਹ ਮਨੁਖ ਆਪਣੇ ਸਰੀਰ ਦੀ ਮਮਤਾ ਵਿਚ ਫਸ ਕੇ ਜੀਵਨ ਭਰ ਵਿਕਾਰ ਹੀ ਕਰਦਾ ਰਹਿੰਦਾ ਹੈ, ਪਰ ਇਹ ਕਦੇ ਭੀ ਨਹੀਂ ਸੋਚਦਾ ਕਿ ਉਸ ਸਾਈਂ ਜੀ ਦੀ ਯਾਦ ਤੋਂ ਬਿਨਾਂ ਮਨੁਖ ਦੀ ਜ਼ਿੰਦਗੀ ਕੇਵਲ ਸਰੀਰਕ ਹੀ ਹੈ, ਜਿਵੇਂ ਕਿ ਪਸ਼ੂਆਂ ਦੀ, ਪਰ ਪਸ਼ੂ ਤਾਂ ਫਿਰ ਭੀ ਉਸ ਤੋਂ ਚੰਗੇ ਹਨ, ਕਿਉਂਕਿ ਉਹਨਾਂ ਦੇ ਸਰੀਰ ਮੌਤ ਪਿਛੋਂ ਕਈ ਕੰਮ ਸਵਾਰਦੇ ਹਨ ਪਰ ਮਨੁਖ ਦਾ ਮੁਰਦਾ ਸਰੀਰ ਤਾਂ ਲੱਕੜ ਜਾਂ ਘਾਹ ਵਾਂਗੂ ਨਿਰਾ ਸੜਨ ਜੋਗਾ ਹੀ ਰਹਿ ਜਾਂਦਾ ਹੈ, ਮਰਣ ਵੇਲੇ ਪਛੋਤਾਪ ਕਰਨ ਦਾ ਇਸ ਨੂੰ ਕੋਈ ਭੀ ਲਾਭ ਨਹੀਂ ਹੋਵੇਗਾ ।

**ਗੋਂਡ ॥**

1. **ਆਕਾਸਿ ਗਗਨੁ ਪਾਤਾਲਿ ਗਗਨੁ ਹੈ<br>ਚਹੁਦਿਸਿ ਗਗਨੁ ਰਹਾਇਲੇ ॥**
2. **ਆਨਦ ਮੂਲੁ ਸਦਾ ਪੁਰਖੋਤਮੁ<br>ਘਟੁ ਬਨਸੈ ਗਗਨੁ ਨ ਜਾਇਲੇ ॥੧॥**
3. **ਮੋਹਿ ਬੈਰਾਗੁ ਭਇਓ ॥**
4. **ਇਹੁ ਜੀਉ ਆਇ ਕਹਾ ਗਇਓ ॥੧॥ਰਹਾਉ॥**
5. **ਪੰਚ ਤਤੁ ਮਿਲਿ ਕਾਇਆ ਕੀਨੀ<br>ਤਤੁ ਕਹਾ ਤੇ ਕੀਨੁ ਰੇ ॥**
6. **ਕਰਮ ਬਧ ਤੁਮ ਜੀਉ ਕਹਤ ਹੌ<br>ਕਰਮਹਿ ਕਿਨਿ ਜੀਉ ਦੀਨੁ ਰੇ ॥੨॥**
7. **ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ<br>ਸਰਬ ਨਿਰੰਤਰਿ ਸੋਇ ਰੇ ॥**
8. **ਕਹਿ ਕਬੀਰ ਰਾਮ ਨਾਮੁ ਨ ਛੋਡਉ<br>ਸਹਜੇ ਹੋਇ ਸੁ ਹੋਇ ਰੇ ॥੩॥੩॥**

**ਪਦ ਅਰਥ**:—ਆਕਾਸਿ—ਅਕਾਸ਼ ਵਿਚ । ਗਗਨੁ—ਚੇਤਨ ਸੱਤਾ, ਉਹ ਚੇਤਨਤਾ ਜੋ ਸਾਰੇ ਜਗਤ ਦੀ ਸਤਿਆ ਦਾ ਮੂਲ ਹੈ। ਪਾਤਾਲਿ—ਪਤਾਲ ਵਿਚ। ਚਹੁ ਦਿਸਿ—ਚੌਹੀਂ ਪਾਸੀਂ ਰਹਾਇਲੇ—ਮੌਜੂਦ ਹੈ। ਮੂਲ—ਕਾਰਣ, ਮੁਢ। ਘਟੁ—ਸਰੀਰ। ਨ ਜਾਇਲੇ—ਨਾਸ ਨਹੀਂ ਹੁੰਦੀ।੧।

ਮੋਹਿ—ਮੈਨੂੰ। ਬੈਰਾਗੁ ਭਇਓ—(ਹੋਰਨਾਂ ਗੱਲਾਂ ਵਲੋਂ) ਉਪਰਾਮਤਾ ਹੋ ਰਹੀ ਹੈ, ਮੈਨੂੰ ਹੋਰ ਗੱਲਾਂ ਗੈਰ ਜ਼ਰੂਰੀ ਜਾਪਦੀਆਂ ਹਨ, ਹੋਰਨਾਂ ਗਲਾਂ ਵਲੋਂ ਹਟ ਕੇ ਮੈਨੂੰ ਇਹ ਸੋਚ ਫੁਰ ਰਹੀ ਹੈ ਕਿ। ਜੀਉ—ਜੀਵਾਤਮਾ। ਇਹੁ ਗਇਓ—ਕਹਾਂ ਤੇ ਇਹੁ ਜੀਉ ਆਇਆ ਕਹਾਂ ਗਇਓ ? ਨਾ ਕਿਤੋਂ ਆਉਂਦਾ ਹੈ, ਨਾ ਕਿਤੇ ਜਾਂਦਾ ਹੈ, ਇਹ ਜੀਵਾਤਮਾ ਕਦੀ ਮਰਦਾ ਨਹੀਂ, ਇਹ ਚੇਤਨ ਸਤਾ ਕਦੀ ਮਰਦੀ ਨਹੀਂ।੧।ਰਹਾਉ।

ਕਾਇਆ ਸਰੀਰ। ਰੇ—ਹੇ ਭਾਈ। ਤਤੁ—ਹਵਾ, ਅੱਗ ਮਿੱਟੀ ਆਦਿਕ ਤੱਤ ਜੋ ਜਗਤ ਰਚਨਾ ਦਾ ਮੂਲ ਹਨ। ਕਰਮ ਬਧ—ਪਿਛਲੇ ਜਨਮ ਦੇ ਕੀਤੇ ਕਰਮਾਂ ਦਾ ਬੱਝਾ ਹੋਇਆ। ਕਰਮਹਿ—ਕਰਮਾਂ ਨੂੰ। ਕਿਨਿ—(ਚੇਤਨ ਸਤਾ ਬਿਨਾਂ ਹੋਰ) ਕਿਸ ਨੇ ? ਜੀਉ ਦੀਨੁ—ਵਜੂਦ ਦਿਤਾ, ਹਸਤੀ ਵਿਚ ਲਿਆਂਦਾ ੨।

ਨਿਰੰਤਰਿ—ਅੰਦਰ ਇਕ ਰਸ। ਸੋਇ—ਉਹ ਗਗਨ ਹੀ, ਉਹ ਚੇਤਨ ਸਤਾ ਹੀ। ਸਹਜੇ ..ਹੋਇ—(ਇਹ ਯਕੀਨ ਬਣ ਜਾਂਦਾ ਹੈ ਕਿ) ਜੋ ਕੁਝ ਜਗਤ ਵਿਚ ਹੋ ਰਿਹਾ ਹੈ (ਰਜ਼ਾ ਵਿਚ) ਸੁਤੇ ਹੀ ਹੋ ਰਿਹਾ ਹੈ) ।੩। **ਅਰਥ** :—

**ਪ੍ਰ**:-ਕਬੀਰ ਜੀ ਦੇ ਪਾਸ ਬੈਠੇ ਕਈ ਜਗਿਯਾਸੂ ਆਪਣੇ ਆਪਣੇ ਸੰਸੇ ਦੀ ਨਵਿਰਤੀ ਕਰੌਣ ਲਈ ਭਿੰਨ ਭਿੰਨ ਪ੍ਰਸ਼ਨ ਕਰਦੇ ਹਨ, ਜਿਸਦਾ ਉਤਰ ਕਬੀਰ ਜੀ ਇਸ ਸਬਦ ਰਾਹੀਂ ਦੇ ਰਹੇ ਹਨ, ਪਹਿਲੋਂ ਇਕ ਜਗਿਯਾਸੂ ਨੇ ਪ੍ਰਸ਼ਨ ਕੀਤਾ ਕਿ ਕਬੀਰ ਜੀ ! ਇਹ ਦਸੋ ਕਿ ਉਹ ਜੋ ਚੇਤਨ ਸਤਾ ਹੈ,ਉਸਦਾ ਨਿਵਾਸ ਅਸਥਾਨ ਕੇਹੜਾ ਹੈ ?

1.**ਉ**:—ਹੇ ਪਿਆਰੇ ! ਵੇਖ, ਇਹ ਜਿੰਦ ਜਿਸ ਦਾ ਅੰਸ਼ ਹੈ, ਉਹ ਕਿਸੇ ਖਾਸ ਇਕ ਥਾਂ ਵਿਚ ਨਿਵਾਸ ਨਹੀਂ ਕਰਦੀ, ਉਹ ਚੇਤਨ ਸਤਾ ਸਤਾਂ ਅਕਾਸ਼ਾਂ ਵਿਚ ਤੇ ਸਤਾਂ ਪਾਤਾਲਾਂ ਵਿਚ, ਭਾਵ ਅਕਾਸ਼ ਤੋਂ ਪਾਤਾਲ ਤਕ ਹਰ ਥਾਂ ਹੀ ਉਹ (ਗਗਨ) ਚੇਤਨ ਦੇਵ ਮੌਜੂਦ ਹੈ ਅਤੇ ਪੂਰਬ, ਪੱਛਮ, ਉਤਰ, ਦਖਣ, ਇਨ੍ਹਾਂ ਚਾਰੋਂ ਤਰਫ ਹੀ ਉਹ ਚੇਤਨ ਸਦਾ ਮੌਜੂਦ ਹੈ ਵਿਆਪਕ ਹੈ)।

ਯਥਾ :—ਚਾਰਿ ਕੁਂਟ ਚਉਦਹਿ ਭਵਨ.
ਸਗਲ ਬਿਆਪਤ ਰਾਮ ॥ (ਪੰਨਾ ੨੯੯)
ਤਥਾ :—ਚਉਦਹਿ ਚਾਰਿ ਕੁੰਟ ਪ੍ਰਭ ਆਪ ॥
ਸਗਲ ਭਵਨ ਪੂਰਨ ਪਰਤਾਪ ॥
(ਗਉੜੀ ਥਿਤੀ, ਪੰਨਾ ੩੯੯)

ਤਥਾ—ਚਉਦਸਿ ਚਉਦਹ ਲੋਕ ਮਝਾਰ ॥
ਰੋਮ ਰੋਮ ਮਹਿ ਬਸਹਿ ਮੁਰਾਰਿ ॥
(ਗਉੜੀ ਕਬੀਰ, ਪੰਨਾ ੩੪੪)

**ਪ੍ਰ**:—ਦੂਜੇ ਅਧਿਕਾਰੀ ਨੇ ਪ੍ਰਸ਼ਨ ਕੀਤਾ ਕਿ, ਕਬੀਰ ਜੀਉ ! ਤੁਹਾਡੇ ਕਹਿਣ ਮੁਤਾਬਕ ਜੇ ਉਹ ਚੇਤਨ ਸਤਾ ਸਾਰਿਆਂ ਵਿਚ ਵਿਆਪਕ ਹੈ, ਤਾਂ ਉਹ ਸਰੀਰਾਂ ਦੇ ਨਾਸ ਹੋ ਜਾਣ ਤੋਂ ਉਸ ਦਾ ਭੀ ਤਾਂ ਨਾਸ ਹੋ ਜਾਂਦਾ ਹੋਵੇਗਾ ?

2.**ਉ**:—ਹੇ ਭਾਈ ! ਉਹ ਜੋ ਚੇਤਨ ਸਤਾ (ਜੀਵਾਂ ਦੇ) ਸੁਖਾਂ ਦਾ ਮੂਲ ਕਾਰਣ ਹੈ, ਉਹ ਸਦਾ ਹੀ ਕਾਇਮ ਰਹਿਣ ਵਾਲੀ ਹੈ, (ਉਹ ਸਰੀਰਾਂ ਦੇ ਨਾਸ ਹੋਣ ਨਾਲ ਇਸੇ ਹੀ ਤਰ੍ਹਾਂ ਨਾਸ ਨਹੀਂ ਹੁੰਦੀ) ਜਿਸ ਤਰ੍ਹਾਂ ਕਿ ਘੜੇ ਦੇ ਬਿਨਸਨੇ ਕਰ ਕੇ ਘਟਾ ਅਕਾਸ਼ ਦਾ ਨਾਸ ਨਹੀਂ ਹੁੰਦਾ, ਕਿਉਂਕਿ, ਘਟਾ ਕਾਸ ਮਹਾਂਕਾਸ ਵਿਚ ਲੀਨ ਹੋ ਜਾਂਦਾ ਹੈ, ਇਸੇ ਤਰ੍ਹਾਂ ਜੀਵਾਂ ਦਾ ਸਰੀਰ ਨਾਸ ਹੋ ਜਾਂਦਾ ਹੈ, ਪਰ (ਸਰੀਰ ਵਿਚ ਵਸਦੀ ਜਿੰਦ ਦਾ ਸੋਮਾਂ) ਚੇਤਨ ਸਤਾ ਨਾਸ ਨਹੀਂ ਹੁੰਦੀ।੧।

ਯਥਾ—ਘਘਾ ਘਟਿ ਘਟਿ ਨਿਮਸੈ ਸੋਈ ॥
ਘਟ ਫੂਟੈ ਘਟਿ ਕਬਹਿ ਨ ਹੋਈ ॥
(ਗਉੜੀ ਕਬੀਰ, ਪੰਨਾ ੩੪੦)

**ਪ੍ਰ**:-ਇਕ ਹੋਰ ਜਗਿਆਸੂ ਨੇ ਜੋ ਪ੍ਰਸ਼ਨ ਕੀਤਾ ਹੈ, ਉਸ ਨੂੰ ਆਪਣੀ ਰਚਨਾ ਵਿਚ

3. ਕਹਿ ਰਹੇ ਹਨ ਕਿ, ਕਬੀਰ ਜੀਉ ! ਮੈਨੂੰ ਇਸ ਗੱਲ ਨੇ ਬੜਾ ਹੀ ਉਦਾਸ ਕੀਤਾ ਹੈ ਕਿ, ਜੋ ਵਸਤੂ ਵਿਆਪਕ ਹੁੰਦੀ ਹੈ ਉਸ ਵਿਚ ਆਉਣਾ ਜਾਣਾ ਨਹੀਂ ਬਣ ਸਕਦਾ, ਪਰ ਜੀਵ ਦਾ ਆਉਣਾ ਜਾਣਾ ਸਭੇ ਕਹਿੰਦੇ ਹਨ, ਇਸ ਲਈ, ਮੈਂ ਆਪ ਤੋਂ ਪੁਛਦਾ ਹਾਂ ਕਿ,

4. ਇਹ ਜੀਵ ਆਇਆ ਕਿਥੋਂ ਅਤੇ ਕਿਥੇ ਚਲਾ ਜਾਂਦਾ ਹੈ ।੧। ਰਹਾਉ ।
(ਹੇ ਪਿਆਰੇ ! ਅਸਲ ਵਿਚ ਮੇਰਾ ਨਿਸਚਾ ਤਾਂ ਇਸ ਗਲ ਤੇ ਟਿਕ ਗਿਆ ਹੈ ਕਿ, ਇਹ ਜਿੰਦ ਕਦੇ ਮਰਦੀ ਨਹੀਂ, (ਕਿਉਂਕਿ, ਇਹ ਜਿੰਦ ਉਸੇ ਸਰਵ ਵਿਆਪਕ ਸਦਾ ਥਿਰ ਰਹਿਣ ਵਾਲੀ ਚੇਤਨ ਸਤਾ ਦਾ ਅੰਸ ਹੈ)।

**ਪ੍ਰ**:—ਇਕ ਹੋਰ ਅਧਿਕਾਰੀ ਨੇ ਪ੍ਰਸ਼ਨ ਕਰ ਦਿਤਾ ਕਿ, ਹੇ ਕਬੀਰ ਜੀਉ ! ਕਈ ਨਾਸਤਕ ਲੋਕ ਇਉਂ ਭੀ ਕਹਿੰਦੇ ਹਨ—ਕਿ ਇਸ ਦੇਹ ਤੋਂ ਭਿੰਨ ਹੋਰ ਕੋਈ ਭੀ ਆਤਮਾਂ ਨਹੀਂ, ਕਿਉਂਕਿ, ਜੇ ਦੇਹ ਤੋਂ ਭਿੰਨ ਕੋਈ ਆਤਮਾਂ ਹੋਵੇ ਤਾਂ ਉਹ ਸਰੀਰ ਤੋਂ ਵਖਰੀ ਦਿਖਾਈ ਦੇਵੇ, ਪਰ ਦਿਖਾਈ ਕੋਈ ਨਹੀਂ ਦੇਂਦੀ, ਸੋ, ਇਸ ਲਈ ਸੁਭਾਵ ਜਾਂ ਕਾਲ ਨੇ ਜੋ ਦੇਹ ਰਚ ਦਿਤੀ ਹੈ ਇਹੀ ਆਤਮਾਂ ਹੈ। ਇਹ ਪ੍ਰਸ਼ਨ ਸੁਣ ਕੇ ਕਬੀਰ ਜੀ ਆਖਦੇ ਹਨ ਕਿ, ਹੇ ਸਜਨਾ ! ਸੁਣ

5. ਜੇ ਤੇਰੇ ਕਹਿਣੇ ਮੁਤਾਬਕ ਇਹ ਮੰਨ ਲਿਆ ਜਾਏ ਕਿ,

ਸੁਭਾਵ ਜਾਂ ਕਾਲ ਨੇ ਪੰਜਾਂ ਤਤਾਂ ਨੂੰ ਮਿਲਾ ਕੇ ਇਹ ਕਾਇਆਂ ਉਤਪਨ ਕੀਤੀ ਹੈ, ਜਿਸ ਨੂੰ ਕਿ ਤੁਸੀਂ ਆਤਮਾਂ ਮੰਨੀ ਬੈਠੇ ਹੋ ਪਰ, ਮੈਂ ਤੁਹਾਡੇ ਪਾਸੋਂ ਇਹ ਪੁਛਣਾਂ ਚਾਹੁੰਦਾ ਹਾਂ—ਕਿ, 'ਤਤੁ ਕਹਾ ਤੇ ਕੀਨ ਰੇ' ਭਾਵ ਇਹ ਪੰਜ ਤਤੁ ਕਿਥੋਂ ਬਣਾਉਣਾ ਕੀਤੇ 'ਹਨ, ਕਿਉਂਕਿ, ਜੋ ਜੋ ਭੀ ਕਾਰਜ ਬਣਦਾ ਹੈ, ਉਹ ਕਿਸੇ ਕਾਰਨ ਕਰ ਕੇ ਹੁੰਦਾ ਹੈ, ਇਸ ਵਾਸਤੇ ਤੁਸੀਂ ਮੈਨੂੰ ਤਤਾਂ ਦਾ ਕਾਰਣ ਦਸੋ ?

**ਪ੍ਰ:**—ਕਬੀਰ ਜੀ ! ਅਸੀਂ ਤਾਂ ਕਹਿ ਰਹੇ ਹਾਂ ਕਿ ਇਹ ਤੱਤ ਸੁਭਾਵਕ ਹੀ ਬਣੇ ਹਨ ?

ਹੇ ਸਜਨੋ ! ਇਹ ਗਲ ਤਾਂ ਬਣ ਹੀ ਨਹੀਂ ਸਕਦੀ, (ਕਿਉਂਕਿ) ਕਿਸੇ ਚਿਤ੍ਰਕਾਰੀ ਕਰਨ ਵਾਲੇ ਤੋਂ ਬਿਨਾ ਚਿਤ੍ਰਕਾਰੀ ਨਹੀਂ ਹੋ ਸਕਦੀ ।

ਪਰ, ਜੇ ਤੁਸੀਂ ਮੇਰੇ ਇਹ ਪੁਛਣ ਤੋਂ ਕਹੋ ਕਿ, ਸਥੂਲ ਤਤਾਂ ਦਾ ਕਾਰਣ ਸੂਖਮ ਤੱਤ ਹਨ, ਸੂਖਤ ਤਤਾਂ ਦਾ ਕਾਰਣ ਤ੍ਰਿਧਾ ਹੰਕਾਰ ਹੈ ਅਤੇ ਤ੍ਰਿਧਾ ਹੰਕਾਰ ਦਾ ਕਾਰਣ ਮਹੱਤਤ ਹਨ ਤੇ ਮਹੱਤਤ ਦਾ ਕਾਰਣ ਮਾਇਆ ਕਹੋ ।

ਤਾਂ ਮੈਂ ਤੁਹਾਡੇ ਪਾਸੋਂ ਇਹ ਪੁਛਦਾ ਹਾਂ ਕਿ, ਉਹ ਮਾਇਆ ਚੇਤਨ ਨਾਲੋਂ ਭਿੰਨ ਹੈ ਜਾਂ ਕਿ ਅਭਿੰਨ ਹੈ, ਜਾਂ ਭਿੰਨ ਅਭਿੰਨ ਉਭੇ ਹੈ ? ਇਤਾਦਕ ਵੀਚਾਰ ਕਰ ਕੇ ਵੇਖੀਏ ਤਾਂ ਬ੍ਰਹਮ ਨਾਲੋਂ ਭਿੰਨ ਮਾਇਆ ਕੁਝ ਭੀ ਵਸਤੂ ਸਿੱਧ ਨਹੀਂ ਹੁੰਦੀ, ਕਿਉਂਕਿ, ਮਾਇਆ ਉਸ ਬ੍ਰਹਮ ਦੇ ਆਸਰੇ ਹੀ ਹੈ, ਇਸ ਕਰ ਕੇ ਉਸੇ ਇਕ ਬ੍ਰਹਮ ਨੂੰ ਮੰਨਣਾ ਪਵੇਗਾ । ਉਹ ਇਕ ਬ੍ਰਹਮ ਹੀ ਉਪਾਧੀ ਭੇਦ ਕਰ ਕੇ ਜੀਵ ਰੂਪ ਹੋ ਰਿਹਾ ਹੈ, ਇਸ ਲਈ ਜੀਵ ਅਬਿਨਾਸੀ ਅਤੇ ਵਿਆਪਕ ਹੈ, ਪਰ. ਇਹ ਖਿਆਲ ਭੀ ਵਾਸਤਵ ਦ੍ਰਿਸ਼ਟੀ ਦੁਆਰੇ ਹੋ ਸਕਦਾ ਹੈ ।

**ਪ੍ਰ:**—ਇਨ੍ਹਾਂ ਹੀ ਅਧਿਕਾਰੀਆਂ ਵਿਚੋਂ ਇਕ ਮਿਮਾਸਕ ਸ਼ਾਸਤ੍ਰ ਖਿਆਲਾਂ ਵਾਲਾ ਸਜਨ ਬੋਲ ਉਠਿਆ ਕਿ ਕਬੀਰ ਜੀ ਮਿਮਾਸਾ ਸ਼ਾਸਤ੍ਰ ਵਿਚ ਤਾਂ ਲਿਖਿਆ ਹੈ ਕਿ ਇਹ ਜੀਵ ਕੀਤੇ ਕਰਮਾਂ ਦੇ ਅਨੁਸਾਰ ਹੀ ਪ੍ਰਲੋਕ ਵਿਚ ਆਉਂਦਾ ਜਾਂਦਾ ਹੈ, ਇਸ ਲਈ ਕਰਮ ਹੀ ਪ੍ਰਧਾਨ ਹਨ, ਹੋਰ ਕੋਈ ਕਰਮਾਂ ਤੋਂ ਵਖਰਾ ਬ੍ਰਹਮ ਨਹੀਂ ਹੈ ?

ਇਹ ਪ੍ਰਸ਼ਨ ਸੁਣ ਕੇ ਕਬੀਰ ਜੀ, ਇਸ ਮਿਮਾਸ਼ਕ ਸ਼ਾਸਤ੍ਰ ਦੇ ਉਪਾਸ਼ਕ ਨੂੰ ਪੁਛਦੇ ਹਨ ਕਿ, ਐ ਸਜਨਾ ! ਤੂੰ ਇਹ ਦਸ ਕਿ,

6. ਤੂੰ ਮਿਮਾਸ਼ਾ ਸ਼ਾਸਤ੍ਰ ਦੇ ਅਨੁਸਾਰ ਇਸ ਜੀਵ ਨੂੰ ਕਰਮਾਂ ਦਾ ਬੱਧਾ ਹੋਇਆ ਕਹਿ ਰਿਹਾ ਹੈਂ. ਪਰ, ਮੈਂ ਇਹ ਪੁਛਦਾ ਹਾਂ ਕਿ, (ਕਰਮਹਿ ਕਿਨ ਜੀਉ ਦੀਨ ਰੇ) ਭਾਵ ਕਰਮਾਂ ਵਿਚ ਜੀਵ ਦੇ ਬੰਧਨੇ ਦੀ ਜੀਵਨ ਕਲਾ, ਸ਼ਕਤੀ ਕਿਸ ਨੇ ਦਿਤੀ ਹੋਈ ਹੈ ? ਕਿਉਂਕਿ, ਕਰਮ ਆਪਣੇ ਆਪ ਤਾਂ ਜੜ੍ਹ ਹਨ, ਕੁਝ ਭੀ ਕਰਨ ਦੀ ਸਮਰੱਥਾ ਨਹੀਂ ਰਖਦੇ, ਇਸ ਬਾਰੇ ਤੇਰਾ ਖਿਆਲ ਕੀ ਹੈ ?

ਇਹ ਸੁਣ ਕੇ ਮਿਮਾਸ਼ਕ ਕਹਿਣ ਲਗਾ ਕਬੀਰ ਜੀਉ ! ਇਸ ਤੋਂ ਅਗਲੀ ਸੋਝੀ ਮੈਨੂੰ ਨਹੀਂ ਹੈ, ਕ੍ਰਿਪਾ ਕਰ ਕੇ ਆਪ ਹੀ ਇਸਦਾ ਖੁਲਾਸਾ ਕਰੋ ?

ਤਾਂ ਕਬੀਰ ਜੀ, ਕਹਿ ਰਹੇ ਹਨ ਕਿ, ਐ ਸਜਨਾ ! ਅਸਲ ਗਲ ਤਾਂ ਇਹ ਹੈ ਕਿ, ਕਰਮਾਂ ਨੂੰ ਭੀ ਪਹਿਲਾਂ ਚੇਤਨ ਸਤਾ ਤੋਂ ਬਿਨਾਂ ਦਸ ਹੋਰ ਕਿਸ ਨੇ ਵਜੂਦ ਵਿਚ ਲਿਆਉਣਾ ਸੀ ? (ਭਾਵ ਕਰਮਾਂ ਨੂੰ ਭੀ ਪਹਿਲੋਂ ਇਹ ਚੇਤਨ ਸਤਾ ਹੀ ਵਜੂਦ ਵਿਚ ਲਿਆਉਂਦੀ ਹੈ) ।੨।

**ਪ੍ਰ:**—ਕਬੀਰ ਜੀਉ ! ਤਾਂ ਫਿਰ ਮੈਨੂੰ ਇਹ ਦਸੋ ਕਿ ਮੈਂ ਨਿਸਚਾ ਕਿਵੇਂ ਕਰਾਂ ?

7. **ਉ:**—ਹੇ ਪਿਆਰੇ ! ਤੂੰ ਇਹੋ ਨਿਸਚਾ ਕਰ ਕਿ, ਉਸ ਹਰੀ ਵਿਚ ਸਾਰੇ ਤਨ ਸਰੀਰ ਹਨ ਅਤੇ ਸਾਰਿਆਂ ਸਰੀਰਾਂ ਵਿਚ ਹਰੀ ਪੂਰਨ ਹੈ, ਸਭਨਾਂ ਦੇ ਅੰਦਰ ਉਹੀ ਹੈ, ਕਿਤੇ ਭੀ ਵਿੱਥ ਨਹੀਂ ਹੈ ।

8. ਕਬੀਰ ਜੀ ! ਕਥਨ ਕਰਦੇ ਹਨ ਕਿ, ਐ ਪਿਆਰਿਓ ! ਐਸੇ ਚੇਤਨ ਸਤਾ ਪ੍ਰਭੂ ਜੀ ਦਾ ਨਾਮ ਮੈਂ ਤਾਂ ਕਦੇ ਭੀ ਨਹੀਂ ਭੁਲਾਵਾਂਗਾ (ਕਿਉਂਕਿ, ਨਾਮ ਸਿਮਰਨ ਦੀ ਬਰਕਤਿ ਨਾਲ ਹੀ ਇਹ ਸਮਝ ਆਉਂਦੀ ਹੈ ਕਿ) ਜੋ ਕੁਝ ਜਗਤ ਵਿਚ ਹੋ ਰਿਹਾ ਹੈ ਇਹ ਸਭ ਸੁਤੇ ਹੀ (ਉਸ ਚੇਤਨ ਸਤਾ ਪ੍ਰਭੂ ਦੀ ਰਜ਼ਾ ਵਿਚ) ਹੋ ਰਿਹਾ ਹੈ ।੩।੩।

**ਭਾਵਾਰਥ** :- ਇਸ ਸ਼ਬਦ ਵਿਚ ਭਗਤ ਜੀ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਉਹ ਸਰਵ ਵਿਆਪਕ ਪ੍ਰਮਾਤਮਾਂ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ, ਇਹ ਜੀਵਾਤਮਾਂ ਉਸੇ ਦੀ ਅੰਸ਼ ਹੈ, ਇਨ੍ਹਾਂ ਜੀਵਾਂ ਦੇ ਸਰੀਰਾਂ ਨੂੰ ਬਨਾਉਣ ਵਾਲਾ ਭੀ ਪ੍ਰਭੂ ਆਪ ਹੀ ਹੈ ਤੇ ਜੀਵਾਂ ਦੇ ਕਰਮਾਂ ਨੂੰ ਭੀ ਪਹਿਲੋਂ ਉਸੇ ਨੇ ਹੀ ਵਜੂਦ ਵਿਚ ਲਿਆਂਦਾ ਹੈ, ਸੋ, ਇਹ ਸਰੀਰ ਤਾਂ ਨਾਸਵਾਨ ਹੈ, ਪਰ ਇਸ ਵਿਚ ਵਸਣ ਵਾਲਾ ਹਰੀ ਸਤ ਸਰੂਪ ਹੈ, ਇਸ ਲਈ, ਜੇ ਅਸੀਂ ਸਦਾ ਅਮਰ ਹੋਣਾ ਚਾਹੁੰਦੇ ਹਾਂ, ਤਾਂ ਸਾਨੂੰ ਆਪਣੇ ਅੰਦਰ ਵਸਣ ਵਾਲੇ ਹਰੀ ਨੂੰ ਸਦਾਹੀ ਸਿਮਰਦੇ ਰਹਿਣਾਚਾਹੀਦਾ ਹੈ ਪਰ ਨਿਸਚਾ ਇਹੋ ਚਾਹੀਦਾ ਹੈ ਕਿ ਜੋ ਕੁਝ ਹੋ ਰਿਹਾਹੈ, ਇਹ ਸਭ ਕੁਝ ਸੁਤੇ ਹੀ ਉਸ ਪ੍ਰਭੂ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ ।

**ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ**

**ੴ ਸਤਿਗੁਰ ਪ੍ਰਸਾਦਿ ॥**

1. **ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥**
2. **ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥**
3. **ਹਸਤਿ ਭਾਗਿ ਕੈ ਚੀਸਾ ਮਾਰੈ ॥**
4. **ਇਆ ਮੂਰਤਿ ਕੈ ਹਉ ਬਲਿਹਾਰੈ ॥੧॥**

5. **ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥**
6. **ਕਾਜੀ ਬਕਿਬੋ ਹਸਤੀ ਤੋਰੁ ॥੧॥ਰਹਾਉ॥**
7. **ਰੇ ਮਹਾਵਤ ਤੁਝੁ ਡਾਰਉ ਕਾਟਿ ॥**
8. **ਇਸਹਿ ਤੁਰਾਵਹੁ ਘਾਲਹੁ ਸਾਟਿ ॥**
9. **ਹਸਤਿ ਨ ਤੋਰੈ ਧਰੈ ਧਿਆਨੁ ॥**
10. **ਵਾ ਕੈ ਰਿਦੈ ਬਸੈ ਭਗਵਾਨੁ ॥੨॥**
11. **ਕਿਆ ਅਪਰਾਧੁ ਸੰਤ ਹੈ ਕੀਨ੍ਾ ॥**
12. **ਬਾਂਧਿ ਪੋਟ ਕੁੰਚਰ ਕਉ ਦੀਨ੍ਾ ॥**
13. **ਕੁੰਚਰੁ ਪੋਟ ਲੈ ਲੈ ਨਮਸਕਾਰੈ ॥**
14. **ਬੂਝੀ ਨਹੀ ਕਾਜੀ ਅੰਧਿਆਰੈ ॥੩॥**
15. **ਤੀਨਿ ਬਾਰ ਪਤੀਆ ਭਰਿ ਲੀਨਾ ॥**
16. **ਮਨ ਕਠੋਰੁ ਅਜਹੂ ਨ ਪਤੀਨਾ ॥**
17. **ਕਹਿ ਕਬੀਰ ਹਮਰਾ ਗੋਬਿੰਦੁ ॥**
18. **ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥**

**ਪਦ ਅਰਥ** :—ਭੁਜਾ—ਬਾਂਹ। ਭਿਲਾ—ਢੀਮ। ਭਿਲਾ ਕਰਿ—ਢੀਮ ਬਣਾ ਕੇ, ਢੀਮ ਵਾਂਗ, ਪੋਟਲੀ ਬਣਾ ਕੇ। ਡਾਰਿਓ—ਸੁੱਟ ਦਿਤਾ। ਕ੍ਰੋਧਿ-(ਮਹਾਵਤ ਨੇ) ਕ੍ਰੋਧ ਵਿਚ (ਆ ਕੇ)। ਹਸਤੀ ਮੂੰਡ ਮਹਿ—ਹਾਥੀ ਦੇ ਸਿਰ ਦੇ ਉਤੇ। ਹਉ—ਮੈਂ ।੧।

ਆਹਿ—ਹੈ। ਠਾਕੁਰ—ਹੇ ਠਾਕੁਰ। ਜੋਰੁ—ਤਾਣ, ਆਸਰਾ। ਬਕਿਬੋ—ਬੋਲਦਾ ਹੈ। ਤੋਰੁ—ਚਲਾ ।੧। ਰਹਾਉ।

ਰੇ—ਹੇ। ਵਾ ਕੈ-ਉਸ ਦੇ ।੨।

ਪੋਟ—ਪੋਟਲੀ। ਕੁੰਚਰੁ—ਹਾਥੀ। ਅੰਧਿਆਰੈ—ਹਨੇਰੇ ਵਿਚ। ਪਤੀਆ—ਪਰਤਾਵਾ,ਅਜਮਾਇਸ਼। ਪਤੀਨਾ—ਪਤੀਜਿਆ, ਤਸੱਲੀ ਹੋਈ ।੩।

ਚਉਥੇ ਪਦ ਮਹਿ-ਉਸ ਅਵਸਥਾ ਵਿਚ ਜੋ ਤਿੰਨ ਗੁਣਾਂ ਤੋਂ ਉਤਾਹਾਂ ਹੈ, ਪ੍ਰਭੂ ਚਰਨਾਂ ਵਿਚ ।੪।

**ਅਰਥ** :—

**ਉਥਾਨਕਾ** :—ਇਕ ਦਫਾ ਬਹੁਤ ਸਾਰੇ ਪ੍ਰੇਮੀਆਂ ਨੇ ਇਕੱਠਿਆਂ ਹੋ ਕੇ ਕਬੀਰ ਜੀ ਨੂੰ ਪੁਛਿਆ, ਕਿਉਂ ਜੀ! ਜਦੋਂ ਕਾਜ਼ੀਆਂ ਤੇ ਬ੍ਰਾਹਮਣਾਂ ਨੇ ਸਕੰਦਰ ਲੋਧੀ ਬਾਦਸ਼ਾਹ ਪਾਸ ਤੁਹਾਥੋਂ ਖਿਲਾਫ ਇਹ ਸਕਾਇਤ ਕੀਤੀ ਕਿ ਕਬੀਰ ਸਾਨੂੰ ਕਾਫਰ ਹੋਇਆ ਜਾਪਦਾ ਹੈ, ਇਸ ਲਈ, ਇਸ ਨੂੰ ਸਜਾ ਦੇਣੀ ਚਾਹੀਦੀ ਹੈ, ਸੋ, ਜਦੋਂ ਸਕੰਦਰ ਲੋਧੀ ਨੇ ਆਪ ਨੂੰ ਆਪਣੇ ਭਰੇ ਦਰਬਾਰ ਵਿਚ ਬੁਲਾਇਆ ਸੀ, ਤਾਂ ਉਸ ਵੇਲੇ ਬਾਦਸ਼ਾਹ ਵਲੋਂ ਤੁਹਾਨੂੰ ਕੀ ਹੁਕਮ ਹੋਇਆ ਹੈ, ਹੇ ਸਜਨੋ! ਉਸ ਵੇਲੇ ਬਾਦਸ਼ਾਹ ਨੇ ਬਗੈਰ ਸੋਚੇ ਸਮਝਿਆਂ ਹੀ ਇਹ ਝੱਟ ਹੀ ਮੈਥੋਂ ਖਿਲਾਫ ਇਹ ਹੁਕਮ ਦੇ ਦਿਤਾ ਕਿ ਇਸ ਨੂੰ ਹਾਥੀ ਅੱਗੇ ਖੜਾ ਕਰਕੇ ਮਰਵਾ ਦਿਓ, ਉਸੇ ਵੇਲੇ ਝੱਟ ਹੀ ਲੋਕਾਂ ਨੇ ਮੇਰੀਆਂ :—

1. ਬਾਹਾਂ ਬੰਨ੍ਹ ਕੇ ਢੇਮ ਵਾਂਗ (ਮੈਨੂੰ ਇਨ੍ਹਾਂ ਲੋਕਾਂ ਹਾਥੀ ਅੱਗੇ) ਸੁੱਟ ਦਿਤਾ।
2. ਬਾਦਸ਼ਾਹ ਦੇ ਹੁਕਮ ਅਨੁਸਾਰ (ਮਹਾਵਤ ਨੇ) ਗੁੱਸੇ ਵਿਚ ਆ ਕੇ ਹਾਥੀ ਦੇ ਸਿਰ ਉਤੇ (ਸੱਟ) ਮਾਰੀ।

**ਪ੍ਰ**:—ਕਿਉਂ ਜੀ ਕੀ ਉਸ ਵੇਲੇ ਤੁਹਾਨੂੰ ਹਾਥੀ ਨੇ ਪੈਰਾਂ ਨਾਲ ਲਿਤਾੜ ਕੇ ਕਸ਼ਟ ਦਿੱਤਾ ?

3.**ਉ**:—ਹੇ ਭਾਈਓ, ਉਹ ਹਾਥੀ ਮੈਨੂੰ ਪੈਰਾਂ ਹੇਠ ਲਿਤਾੜਨ ਦੀ ਥਾਂ ਸਗੋਂ ਚੀਕਾਂ ਮਾਰ ਕੇ ਹੋਰ ਪਾਸੇ ਭਜਦਾ ਸੀ।

4. ਅਤੇ ਉਹ ਹਾਥੀ ਸਾਰਿਆਂ ਨੂੰ ਇਉਂ ਜਾਪਦਾ ਸੀ ਜਿਵੇਂ ਕਿ ਉਹ ਇਉਂ ਆਖਦਾ ਹੋਵੇ ਕਿ ਮੈਂ ਸਦਕੇ ਹਾਂ ਇਸ ਦੀ ਮੂਰਤਿ ਤੋਂ, ਭਾਵ ਇਸ ਬੰਦੇ ਤੋਂ ਮੈਂ ਕੁਰਬਾਨ ਹਾਂ ।੧।

**ਪ੍ਰ**:—ਕਬੀਰ ਜੀਉ, ਕੀ ਤੁਸਾਂ ਉਸ ਵੇਲੇ ਇਸ ਕਸ਼ਟ ਤੋਂ ਬਚਣ ਲਈ ਬਾਦਸ਼ਾਹ ਪਾਸ ਪੁਕਾਰ ਨਹੀਂ ਕੀਤੀ ?

5.**ਉ**:—ਹੇ ਸਜਨੋਂ, ਉਸ ਵੇਲੇ ਮੈਂ ਆਪਣੇ ਸੱਚੇ ਪਾਤਸ਼ਾਹ ਨੂੰ ਛੱਡ ਕੇ ਕਿਸੇ ਹੋਰ ਝੂਠੇ ਪਾਤਸ਼ਾਹ ਪਾਸ ਪੁਕਾਰ ਕਰਨੀ ਜੋਗ ਹੀ ਨਹੀਂ ਸਮਝੀ ਕਿਉਂਕਿ, ਮੇਰਾ ਸੱਚਾ ਪਾਤਸ਼ਾਹ ਇਕੋ ਪ੍ਰਮੇਸ਼ਰ ਹੈ ਮੈਂ ਉਸੇ ਪਾਸ ਇਉਂ ਪੁਕਾਰ ਕਰੀ ਕਿ ਹੇ ਮੇਰੇ ਪ੍ਰਭੂ! ਮੈਨੂੰ ਤਾਂ ਤੇਰਾ ਹੀ ਤਾਣ ਹੈ।

6. ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਭਾਵੇਂ ਕਾਜ਼ੀ ਤਾਂ ਮਹਾਵਤ ਨੂੰ ਕਹਿ ਰਿਹਾ ਹੈ ਕਿ (ਇਸ ਕਬੀਰ ਉਤੇ) ਹਾਥੀ ਚਾੜ੍ਹ ਦੇਹ ਪਰ ਤੇਰੀ ਬਰਕਤ ਨਾਲ (ਹੇ ਮੇਰੇ ਠਾਕੁਰ) ਮੈਨੂੰ ਤਾਂ ਕੋਈ ਭੀ ਫਿਕਰ ਨਹੀਂ, ਕੋਈ ਭੀ ਭੈ ਡਰ ਨਹੀਂ ਹੋਇਆ ।੧।ਰਹਾਉ।

**ਪ੍ਰ**:—ਕਬੀਰ ਜੀਉ, ਫਿਰ ਕੀ ਹੋਇਆ ?

ਹੇ ਭਾਈਓ, ਹਾਥੀ ਨੂੰ ਪਿਛੇ ਹਟਦਿਆਂ ਵੇਖ ਕੇ ਕਾਜ਼ੀ ਤਾਂ ਬਾਰ ਬਾਰ ਆਖਦਾ ਹੈ, ਕਿ, ਇਸ ਹਾਥੀ ਨੂੰ ਸੱਟ ਮਾਰ ਤੇ ਕਬੀਰ ਵੱਲ ਤੋਰਨਾ ਕਰ ਤਾਂ ਹਾਥੀ ਫਿਰ ਭੀ ਨਾ ਚਲਿਆ ਤਾਂ ਕਾਜ਼ੀ ਨੇ ਕਿਹਾ ਕਿ ਮਹਾਵਤ ਮੈਨੂੰ ਪ੍ਰਤੀਤ ਹੁੰਦਾ ਹੈ ਕਿ ਤੂੰ ਕਬੀਰ ਤੋਂ ਕੋਈ ਜ਼ਰੂਰ ਰਿਸ਼ਵਤ ਖਾਧੀ ਹੈ, ਜੋ ਕਿ ਤੂੰ ਚੰਗੀ ਤਰ੍ਹਾਂ ਹਾਥੀ ਨੂੰ ਚਲਾਉਂਦਾ ਨਹੀਂ, ਪਰ ਤੂੰ ਇਹ ਭੀ ਯਾਦ ਰੱਖ—

7. ਹੇ ਮਹਾਵਤ! ਮੈਂ ਤੈਨੂੰ ਵੱਢ ਸੁਟਾਂਗਾ, ਤੇਰਾ ਸਿਰ ਉਤਾਰ ਦਿਆਂਗਾ, ਨਹੀਂ ਤਾਂ।
8. ਕੁੰਡੇ ਦੀ ਸੱਟ ਪਾ ਕੇ ਇਸ ਹਾਥੀ ਨੂੰ (ਅੱਗੇ) ਚਲਾਉਣਾ ਕਰ।

**ਪ੍ਰ**:—ਕਿਉਂ ਜੀ, ਇਸ ਤਰ੍ਹਾਂ ਕਹਿਣ ਤੋਂ ਹਾਥੀ ਮਹਾਵਤ ਦਾ ਪ੍ਰੇਰਿਆ ਹੋਇਆ ਤੁਹਾਡੇ ਵਲ ਵਧਿਆ ?

9. ਪਰ ਹੇ ਭਾਈਓ! ਉਹ ਹਾਥੀ ਤਾਂ ਮੈਨੂੰ ਤੋੜਨ ਲਈ ਅਗੇ ਤੁਰਦਾ ਹੀ ਨਹੀਂ ਸੀ (ਉਹ ਤਾਂ ਸਗੋਂ ਇਉਂ ਜਾਪਦਾ ਸੀ ਜਿਵੇਂ ਕਿ) ਪ੍ਰਭੂ ਦੇ ਚਰਨਾਂ ਵਿਚ ਮਸਤ ਹੈ।

10. ਜਿਵੇਂ ਕਿ ਉਸ ਦੇ ਹਿਰਦੇ ਵਿਚ ਪ੍ਰਮੇਸ਼ਰ ਜੀ (ਪ੍ਰਗਟ ਹੋਕੇ) ਵਸ ਰਿਹਾ ਹੈ। ਭਾਵ ਉਸ਼ ਹਾਥੀ ਦੇ ਚਿਤ ਵਿਚ ਅੰਤਰ-ਜਾਮੀ ਪ੍ਰੇਰਕ ਭਗਵਾਨ ਵਸ ਰਿਹਾ ਸੀ, ਅਰਥਾਤ ਉਸ ਦੇ ਦਿਲ ਨੂੰ ਪ੍ਰੇਰਤ ਕਰ ਰਿਹਾ ਸੀ ।੨।

**ਪ੍ਰ:**—ਕਿਉਂ ਜੀ ! ਤੁਹਾਡੇ ਉਤੇ ਇਤਨਾ ਜ਼ੁਲਮ ਹੁੰਦਾ ਵੇਖ ਤੇ ਸੁਣ ਕੇ ਉਸ ਵੇਲੇ ਕਿਸੇ ਨੇ ਭੀ ਹਾ ਦਾ ਨਾਅਰਾ ਨਹੀਂ ਮਾਰਿਆ ?

11. **ਉ:**—ਹੇ ਭਾਈਓ ! ਉਸ ਵੇਲੇ ਕਾਸ਼ੀ ਦੇ ਨਿਵਾਸੀ ਲੋਕ ਇਸ ਹੁੰਦੇ ਜ਼ੁਲਮ ਨੂੰ ਵੇਖ ਕੇ ਕਹਿ ਰਹੇ ਸਨ ਕਿ (ਵੇਖੋ ਭਾਈ ਇਸ ਵਿਚਾਰੇ) ਸੰਤ ਨੇ ਕੀ ਅਪਰਾਧ ਕੀਤਾ ਹੈ ?

12. ਜੋ ਇਸ ਨੂੰ ਪੰਡ ਬੰਨ੍ਹ ਕੇ ਹਾਥੀ ਅਗੇ ਸੁਟ ਦਿੱਤਾ ਗਿਆ ਹੈ। ਅਤੇ ਮੈਂ ਭੀ ਆਪਣੀ ਥਾਂ ਵੀਚਾਰ ਰਿਹਾ ਸਾਂ ਕਿ ਮੇਰੀ ਪੋਟਲੀ ਬੰਨ੍ਹ ਕੇ (ਇਹਨਾਂ ਨੇ ਮੈਨੂੰ) ਹਾਥੀ ਅਗੇ ਸੁਟ ਦਿੱਤਾ, ਭਲਾ ਮੈਂ ਆਪਣੀ ਪ੍ਰਭੂ ਦੇ ਸੇਵਕ ਨੇ ਇਹਨਾਂ ਦਾ ਕੀ ਵਿਗਾੜ ਕੀਤਾ ਸੀ ?

**ਪ੍ਰ:**—ਕਬੀਰ ਜੀ, ਆਖਰ ਉਸ ਹਾਥੀ ਵਲੋਂ ਕੀ ਤੁਹਾਨੂੰ ਦੁਖ ਦੇਣ ਲਈ ਕੋਈ ਭੈੜੀ ਹਰਕਤ ਕੀਤੀ ਗਈ ਸੀ ?

13. **ਉ:**—ਹੇ ਸਜਨੋ, ਉਸ ਵਿਚਾਰੇ ਹਾਥੀ ਨੇ ਮੈਨੂੰ ਦੁਖ ਤਾਂ ਕੀ ਦੇਣਾ ਸੀ ਉਹ ਤਾਂ ਸਗੋਂ, ਮੇਰੇ ਸਰੀਰ ਦੀ ਬੰਨ੍ਹੀ ਪਈ ਪੰਡ ਨੂੰ ਸੁੰਡ ਨਾਲ ਚੁੱਕ ਚੁੱਕ ਕੇ ਮੁੜ ਮੁੜ ਸਿਰ ਨਿਵਾ ਰਿਹਾ ਸੀ, ਨਮਸਕਾਰਾਂ ਕਰਦਾ ਸੀ।

**ਪ੍ਰ:**—ਕਿਉਂ ਜੀ, ਇਹ ਅਜਬ ਕੌਤਕ ਵੇਖਕੇ ਕੀ ਕਾਜ਼ੀ ਤੇ ਕੋਈ ਭੀ ਅਸਰ ਨਹੀਂ ਸੀ ਹੋਇਆ ?

14. **ਉ:**—ਹੇ ਸਜਨੋ ! ਉਸ ਕਾਜ਼ੀ ਤੇ ਅਸਰ ਹੋਣਾ ਸੀ ਕਿਉਂਕਿ ਉਸ ਕਾਜ਼ੀ ਨੂੰ ਤਾਂ (ਤੁਅੱਸਬ ਦੇ ਹਨੇਰੇ ਵਿਚ ਕੁਝ ਸਮਝ ਹੀ ਨਹੀਂ ਸੀ ਆਈ, (ਕਿ ਮੈਂ ਕੀ ਅਪਰਾਧ ਕਰ ਰਿਹਾ ਹਾਂ) ।੩।

15. ਹੇ ਭਾਈਓ, ਤੁਅੱਸਬ ਦੇ ਘੁੱਪ ਹਨੇਰੇ ਵਿਚ ਗੁੰਮ ਹੋਏ ਕਾਜ਼ੀ ਨੇ, ਹਾਥੀ ਨੂੰ ਮੇਰੇ ਉੱਪਰ ਚਾੜ੍ਹ ਚਾੜ੍ਹ ਕੇ ਤਿੰਨ ਵਾਰੀ ਪਰਤਾਵਾ ਲਿਆ।

16. ਪਰ, ਹੇ ਪਿਆਰਿਓ, ਉਸ ਦੀ ਫਿਰ ਭੀ ਤਸੱਲੀ ਨਾ ਹੋਈ, (ਕਿਉਂਕਿ) ਉਹ ਕਾਜ਼ੀ ਮਨ ਦਾ (ਅਤਿ ਹੀ) ਕਠੋਰ ਸੀ, (ਜਿਸ ਕਰਕੇ ਉਸ ਤੁਅੱਸਬੀ ਨੂੰ ਯਕੀਨ ਹੀ ਨਹੀਂ ਸੀ ਆਇਆ)।

17, ਕਬੀਰ ਜੀ ਕਥਨ ਕਰਦੇ ਹਨ ਕਿ ਐ ਪਿਆਰਿਓ ! ਉਸ ਵੇਲੇ ਕਾਜ਼ੀ ਨੂੰ ਸਮਝ ਹੀ ਨਾ ਆਈ ਕਿ ਸਾਡਾ (ਪ੍ਰਭੂ ਦੇ ਸੇਵਕਾਂ ਦਾ ਰਾਖਾ) ਪ੍ਰਮੇਸਰ ਜੀ ਆਪ ਹੀ ਹੈ।

18. ਕਿਉਂਕਿ ਪ੍ਰਭੂ ਦੇ ਸੇਵਕ ਦੀ ਜਿੰਦ ਪ੍ਰਭੂ ਦੇ ਚਰਨਾਂ ਵਿਚ (ਸਦਾ ਹੀ) ਟਿਕੀ ਰਹਿੰਦੀ ਹੈ, ਭਾਵ ਤੁਰੀਆ ਪਦ, ਅਰਥਾਤ ਵਾਹਿਗੁਰੂ ਜੀ ਵਿਚ ਟਿਕੀ ਰਹਿੰਦੀ ਹੈ। (ਇਸ ਲਈ ਉਨ੍ਹਾਂ ਨੂੰ ਕੋਈ ਭੀ ਡਰਾ ਧਮਕਾ ਨਹੀਂ ਸਕਦਾ)।੪।੧।੪।

**ਭਾਵਾਰਥ**:—ਇਸ ਸ਼ਬਦ ਵਿਚ ਭਗਤ ਜੀ ਆਪਣੀ ਦ੍ਰਿੜ੍ਹਤਾ ਦਰਸਾ ਰਹੇ ਹਨ, ਕਿਉਂਕਿ ਸਿਮਰਨ ਕਰਨ ਵਾਲਿਆਂ ਦੀ ਸੁਰਤਿ ਸਦਾ ਹੀ ਪ੍ਰਭੂ ਦੇ ਚਰਨਾਂ ਵਿਚ ਟਿਕੀ ਰਹਿੰਦੀ ਹੈ, ਇਸੇ ਲਈ ਉਨ੍ਹਾਂ ਨੂੰ ਕੋਈ ਭੀ ਦੁਖ ਸੁਖ ਨਹੀਂ ਵਿਆਪਦਾ। (ਨਾਨਕ ਦੁਖੁ ਸੁਖੁ ਵਿਆਪਤ ਨਹੀਂ ਜਿਥੇ ਆਤਮਰਾਮ ਪ੍ਰਕਾਸੁ) ਵਾਰਾਂ ਤੇ ਵਧੀਕ, ਪੰਨਾ ੧੪੨੪।

**ਗੋਂਡ ॥**

1. **ਨਾ ਇਹੁ ਮਾਨਸੁ ਨਾ ਇਹੁ ਦੇਉ ॥**
2. **ਨਾ ਇਹੁ ਜਤੀ ਕਹਾਵੈ ਸੇਉ ॥**
3. **ਨਾ ਇਹੁ ਜੋਗੀ ਨਾ ਅਵਧੂਤਾ ॥**
4. **ਨਾ ਇਸੁ ਮਾਇ ਨ ਕਾਹੂ ਪੂਤਾ ॥੧॥**
5. **ਇਆ ਮੰਦਰ ਮਹਿ ਕੌਨ ਬਸਾਈ ॥**
6. **ਤਾਕਾ ਅੰਤੁ ਨ ਕੋਊ ਪਾਈ ॥੧॥ਰਹਾਉ॥**
7. **ਨਾ ਇਹੁ ਗਿਰਹੀ ਨਾ ਓਦਾਸੀ ॥**
8. **ਨਾ ਇਹੁ ਰਾਜ ਨ ਭੀਖ ਮੰਗਾਸੀ ॥**
9. **ਨਾ ਇਸੁ ਪਿੰਡੁ ਨ ਰਕਤੂ ਰਾਤੀ ॥**
10. **ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥**
11. **ਨਾ ਇਹੁ ਤਪਾ ਕਹਾਵੈ ਸੇਖੁ ॥**
12. **ਨਾ ਇਹੁ ਜੀਵੈ ਨ ਮਰਤਾ ਦੇਖੁ ॥**
13. **ਇਸੁ ਮਰਤੇ ਕਉ ਜੇ ਕੋਊ ਰੋਵੈ ॥**
14. **ਜੋ ਰੋਵੈ ਸੋਈ ਪਤਿ ਖੋਵੈ ॥੩॥**
15. **ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥**
16. **ਜੀਵਨ ਮਰਨੁ ਦੋਊ ਮਿਟਵਾਇਆ ॥**
17. **ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
18. **ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥**

**ਪਦ ਅਰਥ** :—ਇਹੁ ਜੋ ਸਰੀਰ ਮੰਦਰ ਵਿਚ ਵਸਣ ਵਾਲਾ ਹੈ। ਮਾਨਸ—ਮਨੁਖ। ਦੇਉ—ਦੇਵਤਾ। ਸਿਉ—ਸਿਵ ਦਾ ਉਪਾਸ਼ਕ। ਅਵਧੂਤਾ—ਤਿਆਗੀ, ਸੰਨਿਆਸੀ। ਮਾਇ—ਮਾਂ। ਇਸੁ—ਇਸ ਦੀ। ਕਾਹੂ—ਕਿਸੇ ਦਾ ।੧।

ਇਆ ਮੰਦਰ ਮਹਿ—ਇਸ ਸਰੀਰ ਘਰ ਵਿਚ। ਬਸਾਈ—ਵੱਸਦਾ ਹੈ। ਤਾ ਕਾ—ਉਸ ਵਸਣ ਵਾਲੇ ਦਾ ।੧। ਰਹਾਉ।

ਗਿਰਹੀ—ਗ੍ਰਿਹਸਤੀ, ਟੱਬਰਦਾਰ। ਭੀਖ ਮੰਗਾਸੀ—ਮੰਗਤਾ। ਪਿੰਡੁ—ਸਾਰੀ। ਰਕਤੁ—ਲਹੂ। ਰਾਤੀ—ਰਤਾ ਭਰ ਭੀ। ਖਾਤੀ—ਖੱਤ੍ਰੀ ।੨।

ਪਤਿ ਖੋਵੈ—ਇੱਜਤ ਗਵਾਉਂਦਾ ਹੈ, ਖੁਆਰ ਹੁੰਦਾ ਹੈ ।੩।

ਪ੍ਰਸਾਦਿ—ਕ੍ਰਿਪਾ ਨਾਲ। ਡਗਰੋ—(ਜਿੰਦਗੀ ਦਾ ਸਹੀ) ਰਸਤਾ।

ਅੰਸੁ—ਹਿੱਸਾ, ਜੋਤ। ਜਸ—ਜਿਵੇਂ। ਕਾਗਦ ਪਰ—ਕਾਗਜ਼ ਉਤੇ ਲਿਖੀ ਹੋਈ। ਮੰਸੁ—ਸਿਆਹੀ।

**ਅਰਥ:—**

**ਪ੍ਰ:**—ਕਬੀਰ ਜੀਉ! ਇਹ ਦਸੋ ਕਿ ਇਸ ਦੇਹ ਅੰਦਰ ਜੋ ਜੀਵ ਵਸਦਾ ਹੈ, ਕੀ ਇਸਨੂੰ ਮਨੁਖ ਦਾ ਰੂਪ ਮੰਨਿਆ ਜਾਵੇ, ਜਾਂ ਕਿਸੇ ਦੇਵਤਾ ਰੂਪ ਵਿਚ ਅਨੁਭਵ ਕੀਤਾ ਜਾਵੇ?

1. **ਉ:**—ਹੇ ਭਾਈ! ਨਾ ਇਹ ਮਨੁਖ ਹੈ ਅਤੇ ਨਾ ਹੀ ਇਸ ਨੂੰ ਦੇਵਤਾ ਕਿਹਾ ਜਾ ਸਕਦਾ ਹੈ।
2. ਨਾ ਹੀ ਇਹ ਜਤੀ ਹੈ ਅਤੇ ਨਾ ਹੀ ਇਹ ਸ਼ਿਵ ਉਪਾਸ਼ਕ ਹੀ ਕਹੌਂਦਾ ਹੈ।
3. ਨਾ ਜੋਗੀ ਹੈ ਅਤੇ ਨਾ ਹੀ ਤਿਆਗੀ ਹੈ।
4. ਨਾ ਇਸ ਦੀ ਕੋਈ ਮਾਂ ਹੈ, ਨਾ ਹੀ ਇਹ ਕਿਸੇ ਦਾ ਪੁੱਤ੍ਰ ਹੈ।੧।

**ਯਥਾ:**—ਨ ਤਾਤ ਮਾਤ ਜਾਤ ਹੈ
ਨਾ ਪਾਤ ਚਿਹਨ ਬਰਨ ਹੈ॥ (ਦਸਮ ਗ੍ਰੰਥ, ਪੰਨਾ ੨੯)

5. ਸੋ, ਕਬੀਰ ਜੀ ਆਖਰ ਦਸੋ, ਇਸ ਸਰੀਰ ਮੰਦਰ ਵਿਚ ਵਸਦਾ ਕੌਣ ਹੈ?
6. **ਉ:**—ਹੇ ਭਾਈ, ਜੋ ਇਸ ਵਿਚ ਵਸ ਰਿਹਾ ਹੈ, ਉਸਦਾ ਅੰਤ ਕੋਈ ਨਹੀਂ ਪਾ ਸਕਦਾ।੧।ਰਹਾਉ।
7. (ਕਿਉਂਕਿ) ਨਾਂ ਇਹ ਗ੍ਰਿਹਸਤੀ ਹੈ, ਨਾ ਹੀ ਉਦਾਸੀ ਧਰਮ ਵਾਲਾ ਹੈ।
8. ਨਾ ਇਹ ਰਾਜਾ ਹੈ, ਅਤੇ ਨਾ ਹੀ ਇਹ ਭਿਖਿਆ ਮੰਗਣ ਵਾਲਾ ਕੰਗਾਲ ਹੈ।
9. ਨਾ ਇਸਦਾ ਕੋਈ ਸਰੀਰ ਹੈ ਨਾ ਹੀ ਇਸ ਵਿਚ ਰਤਾ ਭਰ ਲਹੂ ਹੀ ਹੈ।
10. ਨਾ ਇਹ ਬ੍ਰਾਹਮਣ ਹੈ, ਨਾ ਹੀ ਇਹ ਖੱਤ੍ਰੀ ਹੈ।੨।
11. ਨਾ ਇਹ ਆਪਣੇ ਆਪ ਨੂੰ ਤਪੱਸਵੀ ਕਹੌਂਦਾ ਹੈ, ਨਾ ਹੀ ਇਹ ਆਪਣੇ ਆਪ ਨੂੰ ਮੁਸਲਮਾਨਾਂ ਵਿਚੋਂ ਸੇਖ ਕਹਾਉਂਦਾ ਹੈ।
12. ਅਤੇ ਨਾ ਹੀ ਇਹ ਜੀਉਂਦਾ ਹੈ, ਅਤੇ ਨਾ ਹੀ ਇਹ ਮਰਦਾ ਵੇਖਣ ਵਿਚ ਆਉਂਦਾ ਹੈ।
13. ਜੇਹੜਾ ਕੋਈ ਜੀਵ ਰੂਪ ਇਸ (ਅੰਦਰ ਵਸਦੇ) ਨੂੰ ਮਰਦਾ ਸਮਝ ਕੇ ਰੋਂਦਾ ਹੈ।
14. ਉਹ ਪੁਰਸ਼ ਆਪਣੀ ਇੱਜ਼ਤ ਵਿਦਵਾਨਾਂ ਦੀ ਸਭਾ ਵਿਚ ਖੋਂਹਦਾ ਹੈ, ਭਾਵ ਉਹ ਰੋਣ ਵਾਲਾ ਖੁਆਰ ਹੀ ਹੁੰਦਾ ਹੈ।

**ਪ੍ਰ:**—ਕਬੀਰ ਜੀਉ, ਆਖਰ ਹੁਣ ਤੁਹਾਡਾ ਆਪਣਾ ਨਿਸਚਾ ਕੀ ਹੈ?

15. **ਉ:**—ਕਥਨ ਕਰਦੇ ਹਨ ਕਬੀਰ ਜੀ, ਕਿ ਐ ਪਿਆਰਿਓ! (ਜਦੋਂ ਦਾ) ਮੈਂ ਆਪਣੇ ਗੁਰੂ ਦੀ ਕ੍ਰਿਪਾ ਨਾਲ ਜਿੰਦਗੀ ਦਾ ਸਹੀ (ਰਸਤਾ) ਗਿਆਨ ਲੱਭਾ ਹੈ।
16. ਮੈਂ ਆਪਣਾ ਜਨਮ ਮਰਨ ਦੋਵੇਂ ਹੀ ਖਤਮ ਕਰ ਲਏ ਹਨ, ਭਾਵ ਮੇਰਾ ਜਨਮ ਮਰਣ ਦਾ ਗੇੜ ਹੀ ਮੁੱਕ ਗਿਆ ਹੈ।

**ਪ੍ਰ:**—ਕਬੀਰ ਜੀਉ, ਜੋ ਮੈਂ ਪਹਿਲੋਂ ਪ੍ਰਸ਼ਨ ਕੀਤਾ ਸੀ ਉਸਦਾ ਉੱਤਰ ਆਪ ਜੀ ਵਲੋਂ ਨਹੀਂ ਆਇਆ, ਪਰ ਆਪ ਜੀ ਆਪਣਾ ਨਿਸਚਾ ਦਸੋ ਕਿ ਇਸ ਸਰੀਰ ਅੰਦਰ ਤੁਸੀਂ ਕਿਸਨੂੰ ਵਸਦਾ ਅਨਭਵ ਕਰਦੇ ਹੋ?

17. **ਉ:**—ਕਬੀਰ ਜੀ ਕਥਨ ਕਰਦੇ ਹਨ ਕਿ, ਐ ਪਿਆਰੇ, ਮੈਨੂੰ ਤਾਂ ਹੁਣ ਇਉਂ ਹੀ ਸਮਝ ਆ ਗਈ ਹੈ ਕਿ ਸਾਡੇ ਅੰਦਰ ਵਸਣ ਵਾਲਾ ਇਹ ਰਾਮ ਦੀ ਹੀ ਅੰਸ ਹੈ, ਪ੍ਰਮਾਤਮਾ ਦਾ ਹੀ ਹਿੱਸਾ ਹੈ, ਭਾਵ ਉਸੇ ਪ੍ਰਭੂ ਦੀ ਜੋਤ ਹੈ।

**ਪ੍ਰ:**—ਕਬੀਰ ਜੀ, ਆਪ ਇਨ੍ਹਾਂ ਦੋਹਾਂ ਦੀ ਅਭੇਦਤਾ ਕਿਸ ਰੂਪ ਵਿਚ ਮੰਨਦੇ ਹੋ?

18. **ਉ:**—ਹੇ ਪਿਆਰੇ! ਇਹ ਦੋਵੇਂ ਪ੍ਰਸਪਰ ਇਉਂ ਹੀ ਜੁੜੇ ਹੋਏ ਹਨ, ਜਿਵੇਂ ਕਿ ਕਾਗਜ਼ ਅਤੇ (ਕਾਗਜ਼ਾਂ ਉਤੇ ਲਿਖੇ ਅੱਖਰਾਂ ਦੀ) ਸਿਆਹੀ, ਆਪੋ ਵਿਚ ਅਭੇਦ ਹੁੰਦੀ ਹੈ।੪।੨।੫।

**ਭਾਵਾਰਥ:**—ਉਤੇ ਦਸੀ ਦ੍ਰਿੜਤਾ ਇਸ ਗਿਆਨ ਤੋਂ ਮਿਲੀ ਹੈ ਕਿ ਜੀਵ ਨਿਰੋਲ ਰੂਪ ਵਿਚ ਰਾਮ ਦੀ ਅੰਸ ਹੈ, ਇਸੇ ਲਈ ਇਹ ਹੋਰ ਅਸ਼ਰਾਂ ਤੋਂ ਉਤੇ ਹੈ, ਇਸ ਨੂੰ ਮੌਤ ਭੀ ਨਹੀਂ ਪੋਹ ਸਕਦੀ, ਉਹ ਪ੍ਰਮੇਸ਼ਰ ਹਰ ਜੀਵ ਵਿਚ ਵਿਆਪਕ ਭੀ ਹੈ, ਤੇ ਸਭ ਤੋਂ ਵੱਖਰਾ ਭੀ ਹੈ, ਜੀਵਾਂ ਵਾਂਗ ਉਸਨੂੰ ਜਨਮ ਮਰਨ ਦਾ ਗੇੜ ਨਹੀਂ ਹੈ।

**ਗੋਂਡ॥**

1. **ਤੂਟੇ ਤਾਗੇ ਨਿਖੁਟੀ ਪਾਨਿ॥**
2. **ਦੁਆਰ ਊਪਰਿ ਝਿਲਕਾਵਹਿ ਕਾਨ॥**
3. **ਕੂਚ ਬਿਚਾਰੇ ਫੂਏ ਫਾਲ॥**
4. **ਇਆ ਮੁੰਡੀਆ ਸਿਰ ਚਢਿਬੋ ਕਾਲ॥੧॥**
5. **ਇਹੁ ਮੁੰਡੀਆ ਸਗਲੋ ਦ੍ਰਬੁ ਖੋਈ॥**
6. **ਆਵਤ ਜਾਤ ਨਾਕ ਸਰ ਹੋਈ॥੧॥ਰਹਾਉ॥**
7. **ਤੁਰੀ ਨਾਰਿ ਕੀ ਛੋਡੀ ਬਾਤਾ॥**
8. **ਰਾਮ ਨਾਮ ਵਾ ਕਾ ਮਨੁ ਰਾਤਾ॥**
9. **ਲਰਿਕੀ ਲਰਿਕਨ ਖੈਬੋ ਨਾਹਿ॥**
10. **ਮੁੰਡੀਆ ਅਨਦਿਨੁ ਧਾਪੇ ਜਾਹਿ॥੨॥**
11. **ਇਕ ਦੁਇ ਮੰਦਰਿ ਇਕ ਦੁਇ ਬਾਟ॥**
12. **ਹਮ ਕਉ ਸਾਥਰੁ ਉਨ ਕਉ ਖਾਟ॥**
13. **ਮੂਡ ਪਲੋਸਿ ਕਮਰ ਬਧਿ ਪੋਥੀ॥**
14. **ਹਮ ਕਉ ਚਾਬਨੁ ਉਨ ਕਉ ਰੋਟੀ॥੩॥**
15. **ਮੁੰਡੀਆ ਮੁੰਡੀਆ ਹੂਏ ਏਕ॥**
16. **ਏ ਮੁੰਡੀਆ ਬੂਡਤ ਕੀ ਟੇਕ॥**

17. **ਸੁਨਿ ਅੰਧਲੀ ਲੋਈ ਬੇਪੀਰਿ ॥**
18. **ਇਨ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥**

**ਪਦ ਅਰਥ** :-ਨਿਖੁਟੀ-ਮੁੱਕ ਗਈ ਹੈ । ਪਾਨਿ—ਪਾਣ, ਆਟੇ ਦੀ ਮਾਇਆ ਜੋ ਸੂਤਰ ਨੂੰ ਕਪੜਾ ਉਣਨ ਤੋਂ ਪਹਿਲਾਂ ਲਾਈ ਜਾਂਦੀ ਹੈ । ਕਾਨ—ਕਾਨੇ । ਫੂਏ ਫਾਲ—ਤੀਲਾ ਤੀਲਾ ਹੋ ਗਏ ਹਨ, ਖਿਲਰੇ ਰਹਿੰਦੇ ਹਨ । ਇਆ ਮੁੰਡੀਆ ਸਿਰ—(ਮੇਰੇ) ਇਸ (ਖਸਮ) ਸਾਧੂ ਦੇ ਸਿਰ ਉੱਤੇ । ਚਢਿਬੋ—ਚੜ੍ਹਿਆ ਹੋਇਆ ਹੈ, ਸਵਾਰ ਹੈ ।੧।

ਦੂਬ੍ਹ—ਧਨ । ਖੋਈ-ਗਵਾ ਰਿਹਾ ਹੈ । ਨਾਕ ਸਰ—ਨੱਕ ਦਮ ।੧।ਰਹਾਉ।

ਤੁਰੀ—ਖੱਡੀ ਦੀ ਉਹ ਲੱਠ ਜਿਸ ਦੇ ਦੁਆਲੇ ਉਣਿਆ ਹੋਇਆ ਕੱਪੜਾ ਵਲ੍ਹੇਟਦੇ ਜਾਂਦੇ ਹਨ । ਨਾਰਿ—ਨਾਲ, ਜਿਸ ਵਿਚ ਧਾਗੇ ਦੀ ਨਲੀ ਪਾਈ ਜਾਂਦੀ ਹੈ । ਵਾ ਕਾ—(ਉਸ ਕਬੀਰ) ਦਾ । ਖੈਬੋ—ਖਾਣ ਜੋਗਾ । ਅਨਦਿਨੁ ਹਰ ਰੋਜ਼ । ਧਾਪੇ—ਰਜੇ ਹੋਏ ।੨।

ਮੰਦਰਿ—ਘਰ ਵਿਚ । ਬਾਟ—ਰਾਹ ਤੇ (ਭਾਵ ਤੁਰੇ ਆ ਰਹੇ ਹਨ, ਆਵਾ ਜਾਈ ਲਗੀ ਹੀ ਰਹਿੰਦੀ ਹੈ) ਸਾਥਰੁ—ਭੁੰਞੇਂ । ਖਾਟ-ਮੰਜੀ । ਪਲੋਸਿ—ਹੱਥ ਫੇਰ ਕੇ । ਕਮਰ—ਲੱਕ । ਚਾਬਨੁ—ਭੁਜੇ ਦਾਣੇ ।੩।

ਨੋਟ :—ਇਥੋਂ ਤੱਕ ਤਾਂ ਦੁਨੀਆਂਦਾਰ ਦਾ ਗਿਲ੍ਹਾ ਹੈ । ਅਗਲੇ ਬੰਦ ਵਿਚ ਬੰਦਗੀ ਵਾਲੇ ਦਾ ਦ੍ਰਿਸ਼ਟੀ ਕੋਣ ਹੈ । ਮੁੰਡੀਆ—ਸਤਿਸੰਗੀ । ਬੂਡਤ ਕੀ ਟੇਕ-(ਸੰਸਾਰ ਸਮੁੰਦਰ ਵਿਚ) ਡੁਬਦਿਆਂ ਦਾ ਸਹਾਰਾ । ਬੇਪੀਰ—ਨਿਗੁਰੀ ।੪।

**ਅਰਥ** :—

**ਪ੍ਰ**:—ਕਬੀਰ ਸਾਹਿਬ ਜੀ ਦੇ ਕਈ ਕੁ ਸ਼ਰਧਾਲੂਆਂ ਨੇ ਆ ਕੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ ,ਕਿ, ਕਬੀਰ ਜੀਉ ! ਅਸੀਂ ਤਾਂ ਆਪ ਜੀ ਤੇ ਪੂਰਨ ਭਰੋਸਾ ਰਖਦੇ ਹਾਂ, ਪਰ ਕਈ ਵਾਰ ਅਸੀਂ, ਆਪ ਜੀ ਦੀ ਧਰਮ ਸੁਪਤਨੀ ਸਾਡੀ ਮਾਤਾ ਲੋਈ ਜੀ ਪਾਸੋਂ ਆਪ ਜੀ ਬਾਰੇ ਜਦੋਂ ਕਈ ਤਰ੍ਹਾਂ ਦੇ ਕੋਝੇ ਸ਼ਬਦ ਸੁਣਦੇ ਹਾਂ ਤਾਂ ਸਾਨੂੰ ਬੜਾ ਦੁਖ ਹੁੰਦਾ ਹੈ, ਕਿ ਮਾਤਾ ਲੋਈ ਜੀ, ਜੋ ਕਿ ਹਰ ਵਕਤ ਤੁਹਾਡੀ ਚਰਨ ਸ਼ਰਨ ਵਿਚ ਰਹਿੰਦੀ ਹੈ, ਉਸ ਦੇ ਮਨ ਵਿਚ ਆਪ ਜੀ ਬਾਰੇ ਪੂਰਨ ਤੌਰ ਪਰ ਵਿਸ਼ਵਾਸ ਕਿਉਂ ਨਹੀਂ, ਕੀ ਇਸਦਾ ਕਾਰਨ ਆਪ ਦਸ ਸਕੋਗੇ ?

**ਉ**:—ਹੇ ਸਜਨੋ, ਅਸਲ ਵਿਚ, ਸੰਸਾਰਕ ਤੇ ਪ੍ਰਮਾਰਥਕ ਦੋ ਮਾਰਗ ਹਨ ਭਾਵ ਇਕ ਰੱਬੀ ਰਾਹ ਤੇ ਟੁਰਨ ਵਾਲਾ ਭਗਤ ਹੈ, ਦੂਜਾ ਸੰਸਾਰਕ ਰਾਹ ਤੇ ਚਲਣ ਵਾਲਾ ਸੰਸਾਰੀ ਮਨੁੱਖ ਹੈ, ਸੋ ਇਨ੍ਹਾਂ ਦੇ ਪਰਸਪਰ ਵਿਚਾਰਾਂ ਦਾ ਕਦੇ ਭੀ ਤਾਲ-ਮੇਲ ਨਹੀਂ ਹੋਇਆ ਕਰਦਾ, ਕਿਉਂਕਿ (ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨ ਆਇਆ) ਭਾਵ ਇਕ ਚੜ੍ਹਦੇ ਵੱਲ ਜਾ ਰਿਹਾ ਹੈ, ਅਤੇ ਦੂਜਾ ਛਿਪਦੇ ਵਲ ਨੂੰ ਟੁਰਿਆ ਜਾ ਰਿਹਾ ਹੈ, ਜਿਵੇਂ ਇਨ੍ਹਾਂ ਦੋਹਾਂ ਦਾ ਜੋੜ ਨਹੀਂ ਜੁੜ ਸਕਦਾ ਇਸੇ ਤਰ੍ਹਾਂ (ਲਿਵੈ ਧਾਤ ਦੋ ਰਾਹ ਹੈ) ਭਾਵ ਇਕ ਭਗਤ ਪ੍ਰਭੂ ਨਾਲ ਸੁਰਤੀ ਜੋੜਨ ਵਾਲਾ ਹੈ, ਦੂਜਾ ਮਾਇਆ ਨਾਲ ਜੁੜਿਆ ਹੈ, ਇਨ੍ਹਾਂ ਦੋਹਾਂ ਦੇ ਵੀਚਾਰਾਂ ਦਾ ਆਦਿ ਤੋਂ ਹੀ ਮਿਲਾਪ ਨਹੀਂ ਹੋ ਸਕਿਆ ਨਾ ਹੁਣ ਹੈ, ਅਤੇ ਨਾ ਹੀ ਅੱਗੇ ਲਈ ਇਨ੍ਹਾਂ ਦੇ ਵੀਚਾਰਾਂ ਦੀ ਸੰਮਤਾ ਹੋ ਸਕੇਗੀ ।

ਇਸ ਲਈ ਐ ਸਜਨੋਂ, ਪ੍ਰਮਾਰਥਕ ਵਾਦੀ ਨੂੰ ਸੰਸਾਰਕ ਵਾਦੀ ਮਨੁੱਖ ਦੇ ਨੀਵੇਂ ਵੀਚਾਰਾਂ ਨੂੰ ਸੁਣ ਕੇ ਕਦੇ ਭੀ ਨਹੀਂ ਘਬਰਾਉਣਾ ਚਾਹੀਦਾ ਸਗੋਂ ਦ੍ਰਿੜਤਾ ਨਾਲ ਆਪਣੇ ਰੱਬੀ ਮਾਰਗ ਤੇ ਨਿਰਭੈ ਹੋ ਕੇ ਟੁਰੇ ਰਹਿਣਾ ਚਾਹੀਦਾ ਹੈ । ਤੁਸਾਂ ਤਾਂ ਲੋਈ ਜੀ ਦੇ ਵੀਚਾਰ ਕਦੇ ਹੀ ਸੁਣਦੇ ਹੋ, ਪਰ ਮੈਂ ਤਾਂ ਉਸਦੇ ਆਪਣੇ ਨਿਜੀ ਵੀਚਾਰ ਕਈ ਵਾਰ

**ਪ੍ਰ**:—ਸੁਣ ਕੇ ਭੀ ਅਣਸੁਣੇ ਕਰ ਦੇਂਦਾ ਹਾਂ । ਕਬੀਰ ਜੀ ਦਸੋਗੇ ਤੁਸਾਂ ਲੋਈ ਜੀ ਪਾਸੋਂ ਕੀ ਬਚਨ ਸੁਣੇ ਹਨ, ਤਾਂ ਕਿ ਸਾਨੂੰ ਭੀ ਨਿਸਚਾ ਹੋ ਜਾਏ, ਕਿ ਅਸਾਂ ਜੋ ਸੁਣਦੇ ਹਾਂ ਉਹ ਠੀਕ ਹੀ ਹੈ ?

1. **ਉ**:—ਐ ਸਜਨੋਂ, ਮੈਂ ਤਾਂ ਲੋਈ ਨੂੰ ਕਈ ਵਾਰ ਗੁਆਢਣ ਪਾਸ ਇਉਂ ਗਿਲੇ ਕਰਦੀ ਨੂੰ ਸੁਣਿਆ ਹੈ, ਕਿ ਇਸ ਨੂੰ ਤਾਂ ਘਰ ਦੇ ਕੰਮ ਕਾਜ ਦਾ ਕੋਈ ਫਿਕਰ ਹੀ ਨਹੀਂ, ਮੈਂ ਤਾਂ ਵੇਖਦੀ ਹਾਂ ਕਿ ਜੇ ਤਾਣੀ ਦੇ ਧਾਗੇ ਟੁੱਟੇ ਪਏ ਹਨ (ਤਾਂ ਟੁੱਟੇ ਹੀ ਰਹਿੰਦੇ ਹਨ), ਜੇ ਪਾਣ ਮੁੱਕ ਗਈ ਹੈ ਤਾਂ ਮੁੱਕੀ ਹੀ ਪਈ ਹੈ ।
2. ਅਤੇ ਜਦੋਂ ਮੈਂ ਬਾਹਰ ਬੂਹੇ ਵੱਲ ਨਿਗ੍ਹਾ ਮਾਰਦੀ ਹਾਂ ਤਾਂ ਬੂਹੇ ਤੇ (ਸਖਣੇ) ਪਏ ਕਾਨੇ ਲਿਸ਼ਕਦੇ ਹਨ, ਭਾਵ ਵਰਤਣ ਖੁਣੋਂ ਸਖਣੇ ਹੀ ਪਏ ਹਨ ।
3. ਅਤੇ ਕੁੱਚ ਵਿਚਾਰੇ ਤੀਲਾ ਤੀਲਾ ਹੋ ਰਹੇ ਹਨ ।
4. (ਮੈਂ ਤਾਂ ਦਿਨੇ ਰਾਤ ਇਹੋ ਸੋਚਦੀ ਹਾਂ ਕਿ, ਪਤਾ ਨਹੀਂ ਇਸ ਸਾਧੂ ਦਾ ਕੀ ਬਣੇਗਾ) ਹੇ ਭੈਣੇ, ਮੈਨੂੰ ਤਾਂ ਇਸ ਸਾਧੂ ਦੇ ਸਿਰ ਤੇ ਮੌਤ ਸਵਾਰ ਹੋਈ ਜਾਪਦੀ ਹੈ ।੧।
5. (ਹੇ ਸਹੇਲੀਓ ! ਮੇਰਾ) ਇਹ (ਖਸਮ) ਸਾਧੂ, ਸਾਧੂਆਂ ਨਾਲ ਮਿਲ ਕੇ ਸਾਰਾ (ਕਮਾਇਆ) ਧਨ ਗਵਾਈ ਜਾਂਦੀ ਹੈ ।
6. (ਹੇ ਸਖੀਓ, ਸੱਚ ਪੁਛੋ ਤਾਂ ਇਸ ਦੇ ਸਤਸੰਗੀਆਂ ਦੀ) ਆਵਾਜਾਈ ਨਾਲ ਤਾਂ ਮੇਰੀ ਨੱਕ ਜਿੰਦ ਆਈ ਪਈ ਹੈ, ਭਾਵ ਇਸਦੇ ਸਾਧੂਆਂ ਦੇ ਆਉਣ ਜਾਣ ਨੇ ਮੇਰੇ ਨੱਕ ਵਿਚ ਦਮ ਲੈ ਆਂਦਾ ਹੈ । (ਬਹੁਤ ਤੰਗ ਕਰ ਦਿਤਾ ਹੈ) ।੧।ਰਹਾਉ।
7. ਹੇ ਭੈਣੇ, ਤੁਰੀ ਭਾਵ ਤੁਰ ਕੇ ਨਾਲਾਂ (ਦੇ ਵਰਤਣ) ਦਾ ਇਸ ਨੂੰ ਚੇਤਾ ਹੀ ਨਹੀਂ ਰਿਹਾ ਭਾਵ, ਕਪੜਾ ਉਣਨ

ਦਾ ਇਸ ਨੂੰ ਕੋਈ ਖਿਆਲ ਹੀ ਨਹੀਂ ਹੈ।

8. ਉਸਦਾ ਮਨ ਸਦਾ ਰਾਮ ਨਾਮ (ਦੇ ਸਿਮਰਨ) ਵਿਚ ਹੀ ਰੰਗਿਆ ਰਹਿੰਦਾ ਹੈ।
9. ਹੇ ਸਖੀਓ, ਮੈਂ ਤੁਹਾਨੂੰ ਦੁਖ ਭਰੀ ਕੇਹੜੀ ਕੇਹੜੀ ਕਹਾਣੀ ਸੁਣਾਵਾਂ ਵੇਖੋ, ਘਰ ਵਿਚ ਕੁੜੀ ਮੁੰਡਿਆਂ ਦੇ ਖਾਣ ਜੋਗਾ ਕੁਝ ਭੀ ਨਹੀਂ (ਰਹਿੰਦਾ)।
10. ਪਰ, ਇਸਦੇ ਸਤਸੰਗੀ ਸਾਧੂ ਹਰ ਰੋਜ਼ ਰੱਜ ਕੇ ਜਾਂਦੇ ਹਨ।੨।

ਨੋਟ :—ਇਸ ਕਹਿਣ ਤੋਂ ਕਿ ਸਾਧੂ ਲੋਕ ਹਰ ਰੋਜ਼ ਰੱਜ ਕੇ ਜਾਂਦੇ ਹਨ, ਇਹ ਸਾਬਤ ਹੁੰਦਾ ਹੈ ਕਿ, ਕਬੀਰ ਜੀ ਨੇ ਕੰਮ ਕਰਨਾ ਨਹੀਂ ਛੱਡਿਆ, ਜੇ ਕੰਮ ਕਰਨਾ ਛੱਡ ਦਿਤਾ ਹੁੰਦਾ ਤਾਂ ਸਾਧੂ ਲੋਕ ਰੱਜ ਰੱਜ ਕੇ ਕਿਵੇਂ ਜਾ ਸਕਦੇ ਸਨ, ਅਸਲ ਸ਼ਕਾਇਤ ਇਹੋ ਹੈ ਕਿ ਪੈਸੇ ਨੂੰ ਸਾਂਭ ਕੇ ਨਹੀਂ ਰਖਦਾ, ਮਾਇਆ ਨੂੰ ਜਮ੍ਹਾਂ ਨਹੀਂ ਕਰਦਾ, ਜਿਵੇਂ ਕਿ ਆਮ ਸੰਸਾਰੀ ਲੋਕ ਕਰਦੇ ਹਨ)।

11. ਹੇ ਭੈਣੋ, ਜੇ ਇਕ ਦੋ ਸਾਧੂ (ਸਾਡੇ) ਘਰ ਬੈਠੇ ਹਨ, ਪਰ ਜਦੋਂ ਅਸਾਂ ਬਾਹਰ ਨਿਗਾਹ ਮਾਰਦੇ ਹਾਂ, ਤਾਂ ਇਕ ਦੋ ਬਾਹਰੋਂ ਰਾਹ ਵਿਚ ਤੁਰੇ ਆ ਰਹੇ ਹੁੰਦੇ ਹਨ, (ਭਾਵ ਹਰ ਵੇਲੇ ਆਵਾ ਜਾਈ ਲੱਗੀ ਰਹਿੰਦੀ ਹੈ)।
12. ਹੇ ਸਹੇਲੀਓ, ਇਕ ਦੁੱਖ ਭਰੀ ਹੋਰ ਇਹ ਭੀ ਗੱਲ ਹੈ ਕਿ ਕਈ ਵਾਰ, ਕਈ ਕਈ ਸਾਧੂ ਇਕੱਠੇ ਹੀ ਆ ਜਾਂਦੇ ਹਨ ਤਾਂ ਉਸ ਵੇਲੇ ਸਾਨੂੰ ਭੁੰਞੇ ਸੌਣਾ ਪੈਂਦਾ ਹੈ, ਅਤੇ ਉਨ੍ਹਾਂ ਸਾਧੂਆਂ ਨੂੰ ਮੰਜੇ ਦਿੱਤੇ ਜਾਂਦੇ ਹਨ।
13. ਹੋਰ ਸੁਣੋ, ਜਦੋਂ ਭੀ ਬਾਹਰ ਤੱਕਦੇ ਹਾਂ ਤਾਂ ਉਨ੍ਹਾਂ ਆਉਣ ਵਾਲੇ ਸਾਧੂਆਂ ਦੇ ਲੱਕਾਂ ਨਾਲ ਪੋਥੀਆਂ ਲਮਕਾਈਆਂ ਹੁੰਦੀਆਂ ਹਨ, ਤੇ ਸਿਰਾਂ ਤੇ ਹੱਥ ਫੇਰਦੇ ਤੁਰੇ ਆਉਂਦੇ ਵੇਖੀਦੇ ਹਨ।
14. ਕਈ ਵਾਰ ਉਨ੍ਹਾਂ ਦੇ ਕੁਵੇਲੇ ਆ ਜਾਣ ਤੋਂ ਸਾਨੂੰ ਤਾਂ ਭੁੱਜੇ ਦਾਣੇ ਚੱਬਣੇ ਪੈਂਦੇ ਹਨ, ਉਨ੍ਹਾਂ ਸਾਧੂਆਂ ਨੂੰ ਖਾਣ ਲਈ ਰੋਟੀਆਂ ਮਿਲਦੀਆਂ ਹਨ।੩।

ਨੋਟ :—ਪਿਛਲੇ ਤਿੰਨ ਬੰਦਾਂ ਵਿਚ, ਲੋਈ ਦੁਆਰੇ ਦੁਨੀਆਂਦਾਰਾਂ ਦਾ ਗਿਲ੍ਹਾ ਕਬੀਰ ਜੀ ਨੇ ਅੰਕਤ ਕੀਤਾ ਹੈ, ਹੁਣ ਚੌਥੇ ਅਗਲੇ ਬੰਦ ਵਿਚ ਬੰਦਗੀ ਵਾਲੇ ਦਾ ਦ੍ਰਿਸ਼ਟੀਕੋਣ ਦਸਦੇ ਹਨ)।

ਪ੍ਰ:—ਆਖਰ ਲੋਈ ਨੇ ਕਬੀਰ ਸਾਹਿਬ ਜੀ ਨੂੰ ਇਉਂ ਪੁੱਛ ਹੀ ਲਿਆ, ਕਿ. ਕਿਉਂ ਜੀ ਤੁਸਾਂ ਆਪਣੇ ਸਾਰੇ ਪ੍ਰਵਾਰ ਨਾਲੋਂ ਇਨ੍ਹਾਂ ਸਾਧੂਆਂ ਨਾਲ ਇਤਨਾ ਪਿਆਰ ਕਿਉਂ ਕਰਦੇ ਹੋ?

15. ਉ:—ਹੇ ਲੋਈ, ਅਸਲ ਵਿਚ ਇਨ੍ਹਾਂ ਸਤਿ ਸੰਗੀਆਂ ਨਾਲ ਇਤਨਾ ਪਿਆਰ ਇਸ ਲਈ ਹੈ ਕਿ (ਮੁੰਡੀਆ ਮੁੰਡੀਆ) ਭਾਵ ਸਤ ਸੰਗੀਆਂ ਦੇ ਦਿਲ ਪ੍ਰਸਪਰ ਇਕ ਮਿੱਕ ਹੋਏ ਹੁੰਦੇ ਹਨ।
16. ਏਹ ਮੁੰਡੀਆ, ਭਾਵ ਸਤਿਸੰਗੀ (ਸੰਸਾਰ ਸਮੁੰਦ੍ਰ ਦੇ ਵਿਕਾਰਾਂ ਵਿਚੋਂ) ਡੁਬਦਿਆਂ ਹੋਇਆਂ ਦਾ ਸਹਾਰਾ ਹਨ।
17. ਕਬੀਰ ਸਾਹਿਬ ਜੀ ਨੇ, ਲੋਈ ਦੇ ਦਿਲ ਨੂੰ ਸਾਧੂਆਂ ਦੀ ਭਾਵਨਾ ਤੋਂ ਸੱਖਣਾ ਤੱਕ ਕੇ ਆਖਰ ਇਉਂ ਕਿਹਾ ਕਿ ਹੇ ਅੰਨ੍ਹੀ ਨਿਗੁਰੀ ਲੋਈ ਤੂੰ ਸੁਣਨਾ ਕਰ।
18. ਤੂੰ ਭੀ ਭਜ ਕੇ ਇਨ੍ਹਾਂ ਸਾਧੂਆਂ ਦੀ ਸ਼ਰਨ ਵਿਚ ਆ ਪਾਓ, ਤੇਰਾ ਭੀ ਬਚਾਉ ਇਸੇ ਵਿਚ ਹੈ।੪।੩।੬।

**ਭਾਵਾਰਥ** :—ਇਸੇ ਉਪ੍ਰੋਕਤ ਭਾਵ ਦੇ ਦੋ ਸ਼ਬਦ ਪਿਛੇ ਭੀ ਆ ਚੁੱਕੇ ਹਨ, ਆਸਾ ਰਾਗ ਵਿਚ 'ਕਰਵਤ ਭਲਾ" ਅਤੇ ਬਿਲਾਵਲ ਵਿਚ "ਨਿਤ ਉਠਿ ਕੋਰੀ ਗਾਗਰ ਆਨੈ" ਇਥੇ ਭੀ ਵੀਚਾਰ ਦਸਿਆ ਗਿਆ ਹੈ, ਕਿ ਸ਼ਬਦ ਦਾ ਕੋਈ ਭੀ ਹਿੱਸਾ ਕਬੀਰ ਜੀ ਦੀ ਵਹੁਟੀ ਜਾਂ ਮਾਂ ਦਾ ਉਚਾਰਿਆ ਹੋਇਆ ਨਹੀਂ ਹੋ ਸਕਦਾ, ਕਿਉਂਕਿ ਕਿਸੇ ਭੀ ਅਨ ਵਿਅਕਤੀ ਦੀ ਰਚਨਾ ਗੁਰਬਾਣੀ ਦਾ ਹਿੱਸਾ ਨਹੀਂ ਬਣ ਸਕਦੀ, ਇਹ ਸਾਰੇ ਬਚਨ ਕਬੀਰ ਸਾਹਿਬ ਜੀ ਦੇ ਆਪਣੇ ਉਚਾਰਨ ਕੀਤੇ ਹੋਏ ਹਨ, ਇਨ੍ਹਾਂ ਵਿਚ ਦਸਿਆ ਇਹੋ ਹੀ ਗਿਆ ਹੈ ਕਿ ਬੰਦਗੀ ਕਰਨ ਵਾਲੇ ਮਨੁੱਖ, ਤੇ ਦੁਨੀਆਂਦਾਰ ਦੀ ਜ਼ਿੰਦਗੀ ਦਾ ਨਿਸ਼ਾਨਾ ਵੱਖੋ ਵੱਖ ਹੋਣ ਕਰਕੇ ਦੋਹਾਂ ਦਾ ਤਾਲ-ਮੇਲ ਮੁਸ਼ਕਲ ਹੋਇਆ ਕਰਦਾ ਹੈ। ਇਹ ਭੀ ਗੱਲ ਕਬੀਰ ਸਾਹਿਬ ਦੀ ਜ਼ਿੰਦਗੀ ਦਾ ਪੜਚੋਲ ਕਰਨ ਤੋਂ ਗਲਤ ਸਾਬਤ ਹੁੰਦੀ ਹੈ ਕਿ ਕਬੀਰ ਜੀ ਕੰਮ ਕਰਨਾ ਛੱਡ ਬੈਠੇ ਸਨ। ਆਖਰ ਪਰਵਾਰ ਦੇ ਨਿਰਬਾ ਲਈ ਹੋਰ ਕੌਣ ਕਮਾਈ ਕਰਦਾ ਸੀ? ਘਰ ਵਿਚ ਇਤਨੇ ਸਤਿਸੰਗੀ ਭੀ ਆਏ ਰਹਿੰਦੇ ਸਨ, ਆਪ ਜੀ ਦਾ ਪ੍ਰਵਾਰ ਭੀ ਸੀ, ਇਨ੍ਹਾਂ ਸਭਨਾਂ ਵਾਸਤੇ ਕਬੀਰ ਜੀ ਹੀ ਤਾਂ ਮੇਹਨਤ ਕਰਦੇ ਸਨ। ਪਰ ਅਸਲ ਗੱਲ ਇਹ ਹੈ ਕਿ ਕਬੀਰ ਜੀ ਦੀ ਵਹੁਟੀ ਨੂੰ ਇਨ੍ਹਾਂ ਸਾਧੂ ਸਤਿ ਸੰਗੀਆਂ ਦਾ ਨਿਤਾ ਪ੍ਰਤੀ ਘਰ ਵਿਚ ਆਉਣਾ ਪਸੰਦ ਨਹੀਂ ਸੀ, ਇਸ ਵਾਸਤੇ ਮਨੁੱਖੀ ਸੁਭਾਵ ਅਨੁਸਾਰ ਗਿਲ੍ਹਾ ਬਹੁਤ ਹੀ ਵਧਾ ਕੇ ਕੀਤਾ ਗਿਆ ਹੈ, ਜਿਵੇਂ ਕਿ ਇਹੋ ਜਿਹਾ ਵਰਤਾਵਾ ਅਸੀਂ ਰੱਬੀ ਮਾਰਗ ਤੇ ਚਲਣ ਵਾਲਿਆਂ ਨਾਲ ਹੁੰਦਾ ਅੱਜ ਭੀ ਵੇਖਦੇ ਅਤੇ ਸੁਣਦੇ ਹਾਂ।

## ਗੋਂਡ

1. **ਖਸਮੁ ਮਰੈ ਤਉ ਨਾਰਿ ਨ ਰੋਵੈ ॥**
2. **ਉਸੁ ਰਖਵਾਰਾ ਅਉਰੋ ਹੋਵੈ ॥**
3. **ਰਖਵਾਰੇ ਕਾ ਹੋਇ ਬਿਨਾਸ ॥**
4. **ਆਗੈ ਨਰਕੁ ਈਹਾ ਭੋਗ ਬਿਲਾਸ ॥੧॥**
5. **ਏਕ ਸੁਹਾਗਨਿ ਜਗਤ ਪਿਆਰੀ ॥**
6. **ਸਗਲੇ ਜੀਅ ਜੰਤ ਕੀ ਨਾਰੀ ॥੧॥ਰਹਾਉ॥**
7. **ਸੋਹਾਗਨਿ ਗਲਿ ਸੋਹੈ ਹਾਰੁ ॥**

8. **ਸੰਤ ਕਉ ਬਿਖੁ ਬਿਗਸੈ ਸੰਸਾਰੁ ॥**
9. **ਕਰਿ ਸੀਗਾਰੁ ਬਹੈ ਪਖਿਆਰੀ ॥**
10. **ਸੰਤ ਕੀ ਠਿਠਕੀ ਫਿਰੈ ਬਿਚਾਰੀ ॥੨॥**
11. **ਸੰਤ ਭਾਗਿ ਓਹ ਪਾਛੈ ਪਰੈ ॥**
12. **ਗੁਰ ਪਰਸਾਦੀ ਮਾਰਹੁ ਡਰੈ ॥**
13. **ਸਾਕਤ ਕੀ ਓਹ ਪਿੰਡ ਪਰਾਇਣਿ ॥**
14. **ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥੩॥**
15. **ਹਮ ਤਿਸ ਕਾ ਬਹੁ ਜਾਨਿਆ ਭੇਉ ॥**
16. **ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥**
17. **ਕਹੁ ਕਬੀਰ ਅਬ ਬਾਹਰਿ ਪਰੀ ॥**
18. **ਸੰਸਾਰੈ ਕੈ ਅੰਚਲਿ ਲਰੀ ॥੪॥੪॥੭॥**

**ਪਦ ਅਰਥ** :—ਖਸਮ—ਮਾਲਕ, ਮਨੁੱਖ । ਨਾਰਿ—ਮਾਇਆ । ਈਹਾ—ਇਥੇ, ਇਸ ਜੀਵਨ ਵਿਚ ।੧।

ਗਲਿ—ਗਲ ਵਿਚ । ਸੋਹੈ—ਸੋਹਣਾ ਲਗਦਾ ਹੈ । ਬਿਖੁ—ਜ਼ਹਿਰ । ਬਿਗਸੈ—ਖੁਸ਼ ਹੁੰਦਾ ਹੈ । ਪਖਿਆਰੀ—ਵੇਸਵਾ । ਠਿਠਕੀ—ਫਿਟਕਾਰੀ ਹੋਈ ।੨।

ਓਹ—ਉਹ ਮਾਇਆ । ਮਰਹੁ -(ਸੰਤਾਂ ਦੀ) ਮਾਰ ਤੋਂ । ਪਿੰਡ ਪਰਾਇਣਿ- ਸਰੀਰ ਦਾ ਆਸਰਾ, ਜਿੰਦ ਜਾਨ । ਦ੍ਰਿਸਟੀ ਪਰੈ- ਦਿਸਦੀ ਹੈ । ਤ੍ਰਖਿ—ਤ੍ਰਿਖੀ, ਭਿਆਨਕ ।੩।

ਭੇਉ—ਭੇਤ । ਬਾਹਰਿ ਪਰੀ-ਮਨ ਵਿਚੋਂ ਨਿਕਲ ਗਈ ਹੈ । ਅੰਚਲਿ-ਪੱਲੇ । ਲਰੀ—ਲਗੀ ।੪।

**ਅਰਥ** :—

**ਪ੍ਰ:**—ਕਬੀਰ ਜੀਉ, ਵੇਖਦੇ ਹਾਂ ਕਿ ਹਰ ਮਨੁੱਖ ਇਸ ਮਾਇਆ ਨੂੰ ਆਪਣੇ ਪਾਸ ਆਪਣੀ ਇਸਤ੍ਰੀ ਵਾਂਗ ਸਾਂਭ ਸਾਂਭ ਕੇ ਰਖਦਾ ਹੈ, ਭਾਵ ਮਾਇਆਧਾਰੀ ਇਸ ਮਾਇਆ ਨਾਲ ਦਿਲੀ ਪਿਆਰ ਕਰਦਾ ਹੈ, ਜਦੋਂ ਕਦੀ ਇਹ ਮਾਇਆਧਾਰੀ ਪਾਸੋਂ ਇਹ ਮਾਇਆ ਰੂਪੀ ਇਸਤ੍ਰੀ ਚਲੀ ਜਾਂਦੀ ਹੈ, ਤਾਂ ਇਹ ਰੁਦਨ ਕਰਦਾ ਹੈ, ਕਿਉਂ ਜੀ ਕੀ, ਮਾਇਆ ਭੀ ਮਾਇਆਧਾਰੀ ਦੇ ਵਿਜੋਗ ਵਿਚ ਵਿਰਲਾਪ ਕਰਦੀ ਹੈ ?

1.**ਉ:**—ਹੇ ਸਜਨੋ ! ਸੁਣੋ, ਇਸ ਮਾਇਆ ਨੂੰ ਇਸਤ੍ਰੀ ਬਣਾ ਕੇ ਰੱਖਣ ਵਾਲਾ ਮਾਲਕ ਮਨੁੱਖ (ਆਖਰ) ਤਾਂ ਮਰ ਹੀ ਜਾਂਦਾ ਹੈ, ਪਰ ਇਹ ਮਾਇਆ ਜਿਸ ਨੂੰ ਮਨੁੱਖ ਨੇ ਆਪਣੀ ਵਹੁਟੀ ਬਣਾ ਕੇ ਰਖਿਆ ਸੀ, ਇਹ ਵਹੁਟੀ (ਉਸ ਮਨੁੱਖ ਦੇ ਮਰਨ ਤੇ) ਰੋਂਦੀ ਭੀ ਨਹੀਂ । (ਭਾਵ ਉਸਨੂੰ ਕੋਈ ਪ੍ਰਵਾਹ ਹੀ ਨਹੀਂ ਹੁੰਦੀ) ।

**ਪ੍ਰ:**—ਕਿਉਂ ਜੀ, ਇਸਦਾ ਅਸਲ ਕਾਰਨ ਕੀ ਹੈ ?

2.**ਉ:**—ਹੇ ਭਾਈ, ਅਸਲ ਕਾਰਣ ਇਹੋ ਹੀ ਹੈ, ਕਿਉਂਕਿ ਉਸ ਮਾਇਆ ਦੀ ਰਾਖੀ ਕਰਨ ਵਾਲਾ ਕੋਈ ਦੂਸਰਾ ਪੁਰਸ਼ ਹੋਰ ਬਣ ਜਾਂਦਾ ਹੈ । ਇਸ ਲਈ ਇਹ ਮਾਇਆ ਕਦੇ ਭੀ ਰੰਡੀ ਨਹੀਂ ਹੁੰਦੀ (ਸੋ ਰੋਣਾ ਤਾਂ ਰੰਡੀ ਨੂੰ ਹੀ ਬਣਦਾ ਹੈ ਜਦੋਂ ਮਾਇਆ ਰੰਡੀ ਹੀ ਨਹੀਂ ਹੁੰਦੀ ਤਾਂ ਉਸਨੇ ਰੋਣਾ ਭੀ ਕਿਉਂ ਹੋਇਆ) ?

3. ਇਸ ਲਈ, ਐ ਪਿਆਰੇ, ਆਖਰ ਨੂੰ ਇਸ ਮਾਇਆ ਦਾ ਰਾਖਾ ਤਾਂ ਮਰ (ਹੀ) ਜਾਂਦਾ ਹੈ ।

4. ਇਸ ਲੋਕ ਵਿਚ ਤਾਂ ਭਾਵੇਂ ਮਾਇਆਧਾਰੀ ਮਨੁੱਖ ਮਾਇਕੀ ਭੋਗਾਂ ਵਿਚ ਮਸਤ ਰਹਿੰਦੇ ਹਨ, ਪਰ ਉਹ ਅਗਾਹਾਂ ਪ੍ਰਲੋਕ ਲਈ, ਆਪਣੇ ਵਾਸਤੇ ਨਰਕ ਸਹੇੜਦੇ ਹਨ ।੧।

5. ਹੇ ਪਿਆਰੇ, ਇਹ ਮਾਇਆ ਇਕ ਐਸੀ ਸੁਹਾਗਣ ਨਾਰੀ ਹੈ, ਜਿਸ ਨੂੰ ਕਿ ਸਾਰਾ ਹੀ ਜਗਤ ਪਿਆਰ ਕਰਦਾ ਹੈ ।

6. ਸਾਰੇ ਜੀਵ ਜੰਤ ਇਸ ਨੂੰ ਆਪਣੀ ਇਸਤ੍ਰੀ ਬਣਾ ਕੇ ਰਖਣਾ ਚਾਹੁੰਦੇ ਹਨ, (ਭਾਵ ਆਪਣੇ ਵਸ ਵਿਚ ਰਖਣਾ ਚਾਹੁੰਦੇ ਹਨ) ।੧।ਰਹਾਉ।

7. ਹੇ ਭਾਈਓ, ਇਸ ਮਾਇਆ ਰੂਪੀ ਸੋਹਾਗਣ ਨਾਰ ਦੇ ਗਲੇ ਵਿਚ ਹਾਰ ਸੋਭਦਾ ਹੈ (ਭਾਵ ਜੀਵਾਂ ਦੇ ਮਨ ਮੋਹਣ ਲਈ ਸਦਾ ਹੀ ਸੋਹਣੀ ਬਣੀ ਰਹਿੰਦੀ ਹੈ, ਇਸਨੇ ਆਪਣੀ ਸੁੰਦਰਤਾ ਵਧਾਉਣ ਲਈ ਚਮਕੀਲੇ ਭੜਕੀਲੇ ਪਦਾਰਥਾਂ ਰੂਪੀ ਹਾਰ ਪਹਿਨ ਰੱਖੇ ਹਨ) ।

**ਪ੍ਰ:**—ਕਿਉਂ ਜੀ, ਕੀ ਸੰਸਾਰ ਵਿਚ ਇਸ ਤੋਂ ਕੋਈ ਬਚਿਆ ਭੀ ਹੈ ?

8 **ਉ:**—ਹੇ ਭਾਈਓ, ਕੇਵਲ ਇਕ ਸੰਤ ਹੀ ਬਚੇ ਹਨ ਕਿਉਂਕਿ ਵੇਖ ਲਓ ਇਸ ਮਾਇਆ ਨੂੰ ਵੇਖ ਵੇਖ ਕੇ ਸਾਰਾ ਹੀ ਜਗਤ ਖੁਸ਼ ਹੁੰਦਾ ਹੈ, (ਪਰ, ਰੱਬ ਦੇ ਪਿਆਰੇ) ਸੰਤਾਂ ਨੂੰ ਇਹ ਜ਼ਹਿਰ ਵਾਂਗ ਦਿਸਦੀ ਹੈ (ਇਸੇ ਲਈ ਇਹ ਸੰਤ ਇਸ ਮਾਇਆ ਨੂੰ ਮਨ ਕਰਕੇ ਗ੍ਰਹਿਣ ਨਹੀਂ ਕਰਦੇ, ਪਰ ਸਰੀਰਕ ਨਿਰਭਾ ਮਾਤ੍ਰ ਦੀ ਸੇਵਾ ਇਸ ਤੋਂ ਜ਼ਰੂਰ ਲੈਂਦੇ ਹਨ) ।

9. ਹੇ ਪਿਆਰੇ, ਜੀਵਾਂ ਨੂੰ ਮੋਹਤ ਕਰਨ ਲਈ ਇਹ ਮਾਇਆ ਵੇਸਵਾ ਵਾਂਗੂ ਵਿਸ਼ਿਆਂ ਰੂਪੀ ਸ਼ਿੰਗਾਰ ਕਰਕੇ, ਤੀਰਥ ਆਦਿ ਅਸਥਾਨਾਂ ਤੇ ਜਿਥੇ ਕਿਥੇ ਜਾ ਬੈਠਦੀ ਹੈ ।

**ਪ੍ਰ:**—ਕਿਉਂ ਜੀ, ਜੋ ਤੀਰਥਾਂ ਦੇ ਕਨਾਰਿਆਂ ਤੇ ਸੰਤ ਜਨ ਰਹਿੰਦੇ ਹਨ, ਕੀ ਇਹ ਮਾਇਆ ਉਨ੍ਹਾਂ ਨੂੰ ਭੀ ਕਾਬੂ ਕਰ ਲੈਂਦੀ ਹੈ ?

10.**ਉ:**—ਹੇ ਭਾਈਓ, ਅਸਲ ਗੱਲ ਤਾਂ ਇਹ ਹੈ ਕਿ ਜੋ ਪਖੰਡੀ ਲੋਕ ਹਨ ਉਨ੍ਹਾਂ ਨੂੰ ਤਾਂ ਇਹ ਸਭ ਨੂੰ ਹੀ ਕਾਬੂ ਕਰ ਲੈਂਦੀ ਹੈ ਪਰ ਜੋ ਪੂਰਨ ਸੰਤ ਹਨ, ਉਨ੍ਹਾਂ ਸੰਤਾਂ ਦੀ ਫਿਟਕਾਰੀ ਝਿੜਕੀ ਤੇ ਠਿਠ ਕੀਤੀ ਹੋਈ, ਭਾਵ ਮਿਥਿਆ ਨਿਸਚੇ ਕੀਤੀ ਹੋਈ ਵਿਚਾਰੀ (ਸੰਤਾਂ ਤੋਂ) ਪਰੇ ਪਰੇ ਹੀ ਫਿਰਦੀ ਹੈ ।੨।

**ਪ੍ਰ:**—ਕਿਉਂ ਜੀ ! ਕੀ, ਇਹ ਮਾਇਆ ਸੰਤਾਂ ਨੂੰ ਕਾਬੂ ਕਰਨ ਦਾ ਯਤਨ ਨਹੀਂ ਕਰਦੀ ?

11. **ਉ:**—ਹੇ ਭਾਈਓ ! ਅਸਲ ਵਿਚ ਇਹ ਮਾਇਆ ਉਂਝ ਤਾਂ ਸੰਤਾਂ ਨੂੰ ਭੀ ਕਾਬੂ ਕਰਨ ਲਈ ਉਨ੍ਹਾਂ ਦੇ ਪਿਛੇ ਪੈਂਦੀ ਹੈ, ਉਨ੍ਹਾਂ ਦੇ ਲੜ ਲਗਣ ਦੀ ਕੋਸ਼ਸ਼ ਕਰਦੀ ਹੈ।

12. ਪਰ, ਕਿਉਂਕਿ ਸੰਤਾਂ ਉਤੇ ਗੁਰੂ ਦੀ ਮੇਹਰ ਹੋਣ ਕਰ ਕੇ (ਇਹ ਸੰਤਾਂ ਦੀ) ਮਾਰ ਤੋਂ ਭੀ ਡਰਦੀ ਹੈ, (ਇਸੀ ਵਾਸਤੇ ਉਹ ਸੰਤਾਂ ਦੇ ਨੇੜੇ ਨਹੀਂ ਢੁਕਦੀ।

13. ਪਰ, ਸੰਤਾਂ ਤੋਂ ਬਿਨਾ ਹੋਰ ਜੋ, ਸਾਕਤਿ ਪ੍ਰਭੂ ਜੀ ਨਾਲੋਂ ਟੁਟੇ ਹੋਏ ਬੰਦੇ ਹਨ, ਉਨ੍ਹਾਂ ਬੰਦਿਆਂ ਦੀ ਜਿੰਦ ਜਾਨ ਬਣੀ ਰਹਿੰਦੀ ਹੈ, ਭਾਵ ਮਾਦਾ ਪ੍ਰਸਤਾਂ ਦੀ ਦੇਹ ਦਾ ਆਸਰਾ ਰੂਪ ਹੈ।

**ਪ੍ਰ:**—ਕਿਉਂ, ਕਬੀਰ ਜੀਉ ! ਇਹ ਦਸੋ, ਕਿ ਹੁਣ ਮਾਇਆ ਤੁਹਾਨੂੰ ਕਿਸ ਰੂਪ ਵਿਚ ਨਜ਼ਰ ਆਉਂਦੀ ਹੈ ?

14. **ਉ:**—ਹੇ ਪਿਆਰਿਓ ! ਅਸਲ ਵਿਚ ਜੇ ਸੱਚ ਪੁਛੋ, ਮੈਨੂੰ ਤਾਂ ਇਹ ਭਿਆਨਕ ਡਾਇਣ ਵਾਂਗੂ ਨਜ਼ਰ ਆਉਂਦੀ ਹੈ। (ਭਾਵ ਲਹੂ ਦੀ ਤਿਹਾਈ ਡੈਣ ਦਿਸਦੀ ਹੈ) ।੩।

**ਪ੍ਰ:**—ਕਿਉਂ ਜੀ ! ਤੁਸਾਂ ਨੇ ਇਸ ਮਾਇਆ ਤੋਂ ਆਪਣਾ ਬਚਾ ਕਿਵੇਂ ਕਰ ਲਿਆ ?

15. **ਉ:**—ਹੇ ਭਾਈ ! ਸੱਚ ਤਾਂ ਇਹੋ ਹੈ ਕਿ ਮੈਂ ਇਸ ਮਾਇਆ ਦੇ ਚੰਗੀ ਤਰ੍ਹਾਂ ਸਾਰੇ ਭੇਤ ਨੂੰ ਜਾਣ ਲਿਆ ਹੈ, ਕਿ ਇਹ ਅਸੱਤ, ਜੜ੍ਹ ਅਤੇ ਦੁਖ ਰੂਪ ਹੈ।

**ਪ੍ਰ:**—ਕਿਉਂ ਜੀ ! ਇਸ ਭੇਦ ਨੂੰ ਤੁਸਾਂ ਜਾਣਿਆਂ ਕਿਵੇਂ ?

16. **ਉ:**—ਹੇ ਭਾਈ ! ਜਦੋਂ ਮੇਰੇ ਸਤਿਗੁਰੂ ਜੀ ਮੇਰੇ ਉਤੇ ਦਿਆਲੂ ਹੋਏ ਤੇ ਮੈਨੂੰ ਮਿਲ ਪਏ, ਤਦੋਂ। ਤੋਂ ਮੈਂ ਇਸ ਮਾਇਆ ਦਾ ਭੇਤ ਪਾ ਲਿਆ ਹੈ।

**ਪ੍ਰ:**—ਕਬੀਰ ਜੀ ! ਦਸੋ ਕਿ, ਹੁਣ ਤੁਹਾਨੂੰ ਆਪਣੇ ਅੰਦਰ ਕਿਵੇਂ ਪ੍ਰਤੀਤ ਹੋ ਰਿਹਾ ਹੈ ?

17. **ਉ:**—ਕਹਿੰਦੇ ਹਨ, ਕਬੀਰ ਜੀ ! ਕਿ, ਐ ਪਿਆਰਿਓ, ਜੇ ਸੱਚ ਪੁਛਦੇ ਹੋ ਤਾਂ ਅਸਲੀਅਤ ਤਾਂ ਇਹੋ ਹੈ ਕਿ, ਇਹ ਮਾਇਆ (ਗੁਰੂ ਦੀ ਮੇਹਰ ਕਰ ਕੇ) ਹੁਣ ਮੇਰੇ ਹਿਰਦੇ ਵਿਚੋਂ ਪਰੇ ਹੱਟ ਗਈ ਹੈ। (ਭਾਵ ਮੈਨੂੰ ਆਪਣੇ ਹਾਵ ਭਾਵ ਨਾਲ ਮੋਹਤ ਨਹੀਂ ਕਰ ਸਕਦੀ)।

18 ਹੁਣ ਮੈਥੋਂ ਪਰੇ ਹੱਟ ਕੇ, ਸੰਸਾਰੀ ਜੀਵਾਂ ਦੇ ਚਿਤ ਰੂਪੀ ਪਲੇ ਨਾਲ ਜਾ ਲਗੀ ਹੈ ।੪।੪।੭।

**ਭਾਵਾਰਥ :**—ਇਸ ਸ਼ਬਦ ਵਿਚ ਕਬੀਰ ਜੀ ਮਾਇਆ ਦੀ ਪ੍ਰਬਲਤਾ ਵਿਖਾ ਰਹੇ ਹਨ ਕਿ, ਮਾਇਆ ਧਾਰੀ ਭਾਵੇਂ ਮਾਇਆ ਨਾਲ ਦਿਲੋਂ ਸੱਚਾ ਪਿਆਰ ਕਰਦਾ ਹੈ ਅਤੇ ਉਸ ਨੂੰ ਹਰ ਵਕਤ ਆਪਣੇ ਨਾਲ ਨਾਲ ਵੇਖਣਾ ਚਾਹੁੰਦਾ ਹੈ, ਪਰ ਜੇ ਉਹ ਮਾਇਆ ਇਸ ਮਾਇਆ ਧਾਰੀ ਦੇ ਅੱਖੋਂ ਉਹਲੇ ਹੋ ਜਾਏ, ਤਾਂ ਦੁਖੀ ਹੁੰਦਾ ਹੈ ਅਤੇ ਮਰਨ ਸਮੇਂ ਭੀ ਇਸੇ ਮਾਇਆ ਦੀ ਚਿਤਵਨੀ ਕਰਦਾ ਹੈ, ਮਾਇਆ ਦਾ ਸਾਥ ਨਹੀਂ ਛਡਣਾ ਚਾਹੁੰਦਾ, ਇਹ ਭਾਵੇਂ ਰੋਂਦਾ ਹੈ, ਪਰ ਮਾਇਆ ਨੂੰ ਕੋਈ ਦੁਖ ਨਹੀਂ ਹੁੰਦਾ, ਕਿਉਂਕਿ, ਉਸ ਦਾ ਮਾਲਕ ਰਾਖਾ ਕੋਈ ਹੋਰ ਬਣ ਜਾਂਦਾ ਹੈ, ਪਰ, ਭਾਵੇਂ ਸਾਰਾ ਹੀ ਸੰਸਾਰ ਇਸ ਮਾਇਆ ਦੀ ਲਪੇਟ ਵਿਚ ਆਇਆ ਹੋਇਆ ਹੈ, ਪਰ ਇਕ ਰੱਬੀ ਮਾਰਗ ਤੇ ਚਲਣ ਵਾਲੇ ਸੰਤ ਹੀ ਹਨ, ਜਿਨ੍ਹਾਂ ਨੇ ਇਸ ਮਾਇਆ ਦਾ ਮਨੋ ਤਿਆਗ ਕਰ ਕੇ ਉਸੇ ਪ੍ਰਭੂ ਜੀ ਦੇ ਨਾਮ ਦਾ ਆਸਰਾ ਲਿਆ ਹੈ।

**ਗੋਂਡ ॥**

1. **ਗ੍ਰਿਹਿ ਸੋਭਾ ਜਾਕੈ ਰੇ ਨਾਹਿ ॥**
2. **ਆਵਤ ਪਹੀਆ ਖੂਧੇ ਜਾਹਿ ॥**
3. **ਵਾ ਕੇ ਅੰਤਰਿ ਨਹੀ ਸੰਤੋਖੁ ॥**
4. **ਬਿਨੁ ਸੋਹਾਗਨਿ ਲਾਗੈ ਦੋਖੁ ॥੧॥**
5. **ਧਨੁ ਸੋਹਾਗਨਿ ਮਹਾ ਪਵੀਤ ॥**
6. **ਤਪੇ ਤਪੀਸਰ ਡੋਲੈ ਚੀਤ ॥੧॥ ਰਹਾਉ ॥**
7. **ਸੋਹਾਗਨਿ ਕਿਰਪਨ ਕੀ ਪੂਤੀ ॥**
8. **ਸੇਵਕ ਤਜਿ ਜਗਤ ਸਿਉ ਸੂਤੀ ॥**
9. **ਸਾਧੂ ਕੈ ਠਾਢੀ ਦਰਬਾਰਿ ॥**
10. **ਸਰਨਿ ਤੇਰੀ ਮੋਕਉ ਨਿਸਤਾਰਿ ॥੨॥**
11. **ਸੋਹਾਗਨਿ ਹੈ ਅਤਿ ਸੁੰਦਰੀ ॥**
12. **ਪਗ ਨੇਵਰ ਛਨਕ ਛਨਹਰੀ ॥**
13. **ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥**
14. **ਨਾਹਿ ਤ ਚਲੀ ਬੇਗਿ ਉਠਿ ਨੰਗੇ ॥੩॥**
15. **ਸੋਹਾਗਨਿ ਭਵਨ ਤ੍ਰੈ ਲੀਆ ॥**
16. **ਦਸ ਅਠ ਪੁਰਾਣ ਤੀਰਥ ਰਸ ਕੀਆ ॥**
17. **ਬ੍ਰਹਮਾ ਬਿਸਨੁ ਮਹੇਸਰ ਬੇਧੇ ॥**
18. **ਬਡੇ ਭੂਪਤਿ ਰਾਜੇ ਹੈ ਛੇਧੇ ॥੪॥**
19. **ਸੋਹਾਗਨਿ ਉਰਵਾਰਿ ਨ ਪਾਰਿ ॥**
20. **ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥**
21. **ਪਾਂਚ ਨਾਰਦ ਕੇ ਮਿਟਵੇ ਫੂਟੇ ॥**
22. **ਕਹੁ ਕਬੀਰ ਗੁਰ ਕਿਰਪਾ ਛੂਟੇ ॥੫॥੫॥੮॥**

**ਪਦ ਅਰਥ :**—ਗ੍ਰਿਹਿ—ਘਰ ਵਿਚ। ਜਾਕੈ ਗ੍ਰਿਹਿ—ਜਿਸ ਦੇ ਘਰ ਵਿਚ। ਸੋਭਾ—ਮਾਇਆ। ਰੇ—ਹੇ ਭਾਈ। ਪਹੀਆ—ਰਾਹੀ, ਪਾਂਧੀ, ਅਭਿਆਗਤ। ਖੂਧੇ—ਭੁੱਖੇ। ਵਾ ਕੈ ਅੰਤਰਿ—ਉਸ ਗ੍ਰਿਹਸਤੀ ਦੇ ਮਨ ਵਿਚ ਭੀ। ਸੰਤੋਖੁ—ਖੁਸ਼ੀ, ਧਰਵਾਸ। ਸੋਹਾਗਨਿ—ਇਹ ਸਦਾ ਖਸਮਵਤੀ ਰਹਿਣ ਵਾਲੀ ਮਾਇਆ। ਦੋਖੁ—ਦੋਸ਼, ਐਬ ।੧।

ਧਨੁ—ਮੁਬਾਰਿਕ। ਪਵੀਤ—ਪਵਿੱਤ੍ਰ ।੧। ਰਹਾਉ।

ਕਿਰਪਨ—ਕੰਜੂਸ। ਪੂਤੀ—ਪੁੱਤਰੀ। ਸੇਵਕ ਤਜਿ—ਪ੍ਰਭੂ ਦੇ ਭਗਤਾਂ ਨੂੰ ਛੱਡ ਕੇ। ਠਾਢੀ—ਖਲੋਤੀ। ਦਰਬਾਰਿ—ਦਰ ਤੇ।੨।

ਪਗ—ਪੈਰਾਂ ਵਿਚ। ਨੇਵਰ—ਝਾਂਜਰਾਂ। ਬੇਗਿ—ਛੇਤੀ।੩।

ਲੀਆ—ਵਸ ਕੀਤੇ ਹੋਏ ਹਨ। ਦਸ ਅਠ-ਅਠਾਰਾਂ। ਰਸ—ਪਿਆਰ। ਬੇਧੇ-ਵਿਝੇ ਹੋਏ। ਭੂਪਤਿ-ਰਾਜੇ (ਭੂ-ਧਰਤੀ। ਪਤਿ-ਮਾਲਕ)। ਛੇਧੇ—ਵਿੰਨ੍ਹੇ ਹੋਏ।੪।

ਉਰਵਾਰਿ- ਉਰਲਾ ਬੰਨਾ। ਪਾਂਚ ਕੈ ਸੰਗਿ—ਪੰਜਾਂ ਦੇ ਨਾਲ। ਨਾਰਦ—(ਬ੍ਰਹਮਾਂ ਦੇ ਮਨ ਤੋਂ ਜੰਮੇਂ ਦਸ ਪੁਤ੍ਰਾਂ ਵਿਚੋਂ ਇਕ ਦਾ ਨਾਮ ਨਾਰਦ ਸੀ। ਦੇਵਤਿਆਂ ਤੇ ਮਨੁਖਾਂ ਵਿਚ ਝਗੜੇ ਪੁਆਉਣ ਦਾ ਇਸ ਨੂੰ ਸ਼ੌਕ ਸੀ)। ਗਿਆਨ- ਇੰਦ੍ਰੇ ਜੋ ਮਾਇਆ ਦੇ ਪ੍ਰਭਾਵ ਵਿਚ ਆ ਕੇ ਮਨੁਖ ਦੇ ਆਤਮਕ ਜੀਵਨ ਵਿਚ ਗੜਬੜ ਪਾਂਦੇ ਹਨ। ਬਿਧਵਾਰਿ—ਵਿੰਨ੍ਹਣਾ, ਬਿਧਵਾਰੀ, ਵਿੰਨ੍ਹਣ ਵਾਲੀ, ਮਿਲੀ ਹੋਈ। ਮਿਟਵੇ ਮਿੱਟੀ ਦੇ ਭਾਂਡੇ। ਫੂਟੇ--ਟੁੱਟ ਗਏ।੫।

**ਅਰਥ :-**

**ਪ੍ਰ:**—ਕਬੀਰ ਜੀਉ! ਆਪ ਜੀ ਦੀ ਧਰਮ ਸੁਪਤਨੀ ਮਾਤਾ ਲੋਈ ਜੀ ਵਲੋਂ ਕਹੇ ਹੋਏ ਬਚਨ ਕਿ, ਮੇਰੇ ਮਾਲਕ ਕਬੀਰ ਨੇ ਘਰ ਦਾ ਕੰਮ ਕਾਰ ਕਰਨਾ ਛੱਡ ਦਿਤਾ ਹੈ, ਇਸ ਨੂੰ ਤੁਸਾਂ ਆਪਣੀ ਰਚਨਾ ਵਿਚ ਭੀ ਅੰਕਤ ਕਰਿਆ ਹੈ, ਕੀ ਤੁਸਾਂ ਠੀਕ ਹੀ ਕਾਰੋ ਬਾਰ ਕਰਨਾ ਛੱਡ ਬੈਠੇ ਹੋ ?

**ਉ:**--ਐ ਸਜਣੋ! ਅਸਲ ਵਿਚ ਜੋ ਮੈਂ ਪਿਛੇ ਛੇਵੇਂ ਸ਼ਬਦ ਵਿਚ) ਅੰਕਤ ਕਰ ਆਇਆ ਹਾਂ, ਇਹ ਲੋਈ ਦੇ ਬਚਨਾਂ ਦਾ ਅਨੁਵਾਦ ਕੀਤਾ ਗਿਆ ਹੈ, ਜਿਨ੍ਹਾਂ ਬਚਨਾਂ ਨੂੰ ਮੇਰੇ ਪ੍ਰਤੀ ਵਧਾ ਕੇ ਕਿਹਾ ਗਿਆ ਸੀ, ਜਿਵੇਂ ਕਿ ਆਮ ਸੰਸਾਰੀ ਲਕ ਰੱਬੀ ਮਾਰਗ ਤੇ ਟੁਰਨ ਵਾਲਿਆਂ ਸਤਿ ਸੰਗੀਆਂ ਬਾਰੇ ਅਤਿ ਕਥਨੀ, ਭਾਵ ਵਧੇਰੇ ਵਧਾ ਕੇ ਗਲਾਂ ਕਰਨ ਦੇ ਆਦੀ ਹੋਇਆ ਕਰਦੇ ਹਨ ਅਤੇ ਰਹਿਣਗੇ ਭੀ। ਸੋ ਮੈਂ ਤਾਂ ਇਸ ਖਿਆਲ ਨਾਲ ਸਹਿਮਤ ਹਾਂ ਕਿ ਗ੍ਰਿਹਸਤੀ ਵਾਸਤੇ ਦਸਾਂ ਨੌਂਹਾਂ ਦੀ ਕ੍ਰਿਤ ਕਮਾਈ ਕਰ ਕੇ ਧਨ ਕਮਾ-ਉਣਾ ਜਰੂਰੀ ਹੈ, ਤਾਂ ਕਿ ਉਹ ਗ੍ਰਿਹਸਤੀ ਆਪਣੀ ਤੇ ਘਰ ਆਏ ਸਜਨਾਂ ਦੀ ਉਦਰ ਪੂਰਨਾ ਕਰ ਸਕੇ, ਆਪਣੀ ਰੋਜ਼ੀ ਦਾ ਕਾਰ ਹੋਰਨਾਂ ਉਤੇ ਪਾ ਦੇਣਾ ਤਾਂ ਮੈਂ ਯੋਗ ਹੀ ਨਹੀਂ ਸਮਝਦਾ,ਪਰ ਹਾਂ ਇਹ ਜਰੂਰ ਹੈਕਿ ਮੈਂਮਾਇਆ ਨੂੰ ਆਪਣੀ ਜਿੰਦ ਜਾਨ ਬਨਾਉਣ ਲਈ ਤਿਆਰ ਨਹੀਂ ਹਾਂ।

**ਪ੍ਰ:**—ਕਬੀਰ ਜੀਉ! ਕੀ ਤੁਸੀਂ ਕਿਰਪਾ ਕਰਕੇ ਆਪਣੇ ਵੀਚਾਰ ਦਸਣ ਦੀ ਖੇਚਲ ਕਰੋਗੇ, ਤਾਂ ਕਿ ਸਾਨੂੰ ਸਹੀ ਰੂਪ ਵਿਚ ਤੁਹਾਡੇ ਅੰਦਰੂਨੀ ਭਾਵਾਂ ਦਾ ਗਿਆਨ ਹੋ ਸਕੇ ?

1. **ਉ:**—ਹੇ ਭਰਾਵੋ! ਅਸਲ ਵਿਚ ਮੈਂ ਤਾਂ ਇਉਂ ਹੀ ਸਮਝਦਾ ਹਾਂ ਕਿ, ਜਿਸ ਮਨੁਖ ਦੇ ਘਰ ਵਿਚ (ਘਰ ਦੀ ਸੁਹੱਪਣ) ਮਾਇਆ ਨਹੀਂ ਹੈ।
2. ਉਸ ਦੇ ਘਰ ਵਿਚ ਆਏ ਪਾਂਧੀ ਭੁੱਖੇ ਚਲੇ ਜਾਂਦੇ ਹਨ, (ਭਾਵ ਨਿਰਾਸੇ ਹੀ ਉੱਠ ਜਾਂਦੇ ਹਨ)।
3. ਸੋ, ਇਸ ਤਰ੍ਹਾਂ ਉਸ ਘਰ ਦੇ ਮਾਲਕ ਦੇ ਹਿਰਦੇ ਵਿਚ ਭੀ ਧਰਵਾਸ ਨਹੀਂ ਬੱਝਦਾ, ਭਾਵ ਉਹ ਆਪਣੇ ਮਨ ਵਿਚ ਉਪਰਾਮ ਹੁੰਦਾ ਹੈ ਕਿ, ਮੈਂ ਆਏ ਭੁਖੇ ਲੋੜਵੰਦ ਅਭਿਅਗਤ ਦੀ ਸੇਵਾ ਨਹੀਂ ਕਰ ਸਕਿਆ।
4. ਸੋ, ਇਸ ਤਰ੍ਹਾਂ ਮਾਇਆ ਤੋਂ ਬਿਨਾ ਗ੍ਰਿਹਸਤੀ ਉਤੇ ਗਿਲਾ ਆਉਂਦਾ ਹੈ, ਭਾਵ ਗ੍ਰਿਹਸਤੀ ਭਾਵੇਂ, ਸਾਧੂ ਹੈ, ਭਾਵੇਂ ਗ੍ਰਿਹਸਤੀ ਹੈ, ਆਏ ਗਏ ਲੋੜਵੰਦਾਂ ਦੀ ਸੇਵਾ ਕੀਤੇ ਬਿਨਾਂ ਉਸ ਨੂੰ ਦੋਸ਼ ਲਗਦਾ ਹੈ।੧।

**ਪ੍ਰ:**—ਕਬੀਰ ਜੀਉ! ਇਸ ਮਾਇਆ ਬਾਰੇ ਤੁਹਾਡੇ ਆਪਣੇ ਵੀਚਾਰ ਕੀ ਹਨ ?

5. **ਉ:**—ਹੇ ਭਾਈਓ! ਅਸਲ ਵਿਚ ਮੈਂ ਤਾਂ ਇਹੋ ਹੀ ਸਮਝਦਾ ਹਾਂ ਕਿ, ਇਹ ਸਦਾ ਖਸਮਵੰਤੀ ਰਹਿਣ ਵਾਲੀ ਮਾਇਆ ਧੰਨ ਹੈ (ਇਹ ਮਾੜੀ ਨਹੀਂ) ਬੜੀ ਪਵਿਤ੍ਰ ਹੈ।
6. ਕਿਉਂਕਿ, ਇਸ ਮਾਇਆ ਤੋਂ ਬਿਨਾਂ ਵਡੇ ਵਡੇ ਤਪੀਆਂ ਦੇ ਮਨ (ਭੀ) ਡੋਲ ਜਾਂਦੇ ਹਨ, (ਭਾਵ ਹੈ, ਜੇ ਤਪੀ ਦੇ ਸਰੀਰਕ ਨਿਰਬਾਹ ਲਈ ਮਾਇਆ ਨਾ ਮਿਲੇ ਤਾਂ ਤਪੀ ਭੀ ਘਾਬਰ ਜਾਂਦੇ ਹਨ।੧। ਰਹਾਉ।
7. ਹੇ ਪਿਆਰੇ! ਅਸਲ, ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ, ਇਹ ਮਾਇਆ ਸੂਮਾਂ ਦੀ ਧੀ ਬਣ ਕੇ ਰਹਿੰਦੀ ਹੈ, (ਭਾਵ, ਸੂੰਮ ਮਾਇਆ ਨੂੰ ਇਕੱਠੀ ਹੀ ਕਰੀ ਜਾਂਦਾ ਹੈ, ਵਰਤਦਾ ਨਹੀਂ)।
8. ਹੇ ਸਜਣੋ! ਮੈਂ ਤਾਂ ਇਉਂ ਹੀ ਵੇਖਦਾ ਹਾਂ ਕਿ, ਇਹ ਮਾਇਆ ਹਰੀ ਦੇ ਸੇਵਕਾਂ ਨੂੰ ਛੱਡ ਕੇ ਹੋਰ, ਸਾਰੇ ਹੀ ਜਗਤ ਨੂੰ ਭੋਗਦੀ ਹੈ. ਭਾਵ ਸਭ ਨੂੰ ਇਸ ਨੇ ਆਪਣੇ ਕਾਬੂ ਵਿਚ ਕੀਤਾਂ ਹੋਇਆ ਹੈ।
9. ਪਰ, ਪ੍ਰਮੇਸ਼ਰ ਦੇ ਸੇਵਕਾਂ ਦੇ ਦਰ ਤੇ ਖਲੋਤੀ (ਪੁਕਾਰ ਕਰਦੀ ਰਹਿੰਦੀ ਹੈ ਕਿ) ਹੇ ਭਗਤ ਜੀ!
10. ਮੈਂ ਤੇਰੀ ਸ਼ਰਨ ਆਈ ਹਾਂ, ਮੈਨੂੰ ਬਚਾ ਲੈ, ਮੈਨੂੰ ਤਾਰ ਲੈ। ਭਾਵ ਹੈ ਕਿ ਮੈਨੂੰ ਚੰਗੇ ਪਾਸੇ ਲਗਾ ਕੇ ਤਾਰ ਲੈ, ਸਫਲ ਕਰ ਲੈ।੨।

11-12 ਹੇ ਭਾਈ!ਇਸ ਵਿਚ ਕੋਈ ਭੀ ਸ਼ੱਕ ਨਹੀਂ ਕਿ,ਮਾਇਆ ਬੜੀ ਸੋਹਣੀ ਹੈ, ਇਸ ਦੇ ਪੈਰੀਂ ਮਾਨੋਂ ਪਦਾਰਥਾਂ ਰੂਪੀ ਝਾਂਜਰਾਂ ਛਣ ਛਣ ਕਰ ਰਹੀਆਂ ਹਨ, ਭਾਵ ਹੈ ਕਿ ਇਹ ਬੜੀ ਸੱਜ ਧੱਜ ਵਾਲੀ ਹੈ।

13-14. ਪਰ, ਹੇ ਭਾਈ! ਇਸ ਵਿਚ ਅਸਚਰਜਤਾ ਇਹ ਹੈ ਕਿ, ਜਦ ਤਕ ਮਨੁਖ ਦੇ ਸਰੀਰ ਅੰਦਰ ਸੁਆਸ ਹੈ ਤਦ ਤਕ ਹੀ ਨਾਲ ਰਹਿੰਦੀ ਹੈ, ਨਹੀਂ ਤਾਂ (ਭਾਵ ਜਿੰਦ ਨਿਕਲਦਿਆਂ

ਹੀ) ਇਹ ਭੀ ਨੰਗੀਂ ਪੈਰੀਂ ਛੇਤੀ ਉਠ ਭਜਦੀ ਹੈ, (ਭਾਵ ਉਸੇ ਵੇਲੇ ਹੀ ਸਾਥ ਛੱਡ ਗਾਂਦੀ ਹੈ ।੩।

15. ਹੇ ਭਾਈਓ ! ਵੇਖ ਲਓ ਕਿ, ਇਸ ਮਾਇਆ ਨੇ ਸਾਰੇ ਹੀ ਜਗਤ ਦੇ ਜੀਵਾਂ ਨੂੰ ਵਸ ਵਿਚ ਕੀਤਾ ਹੋਇਆ ਹੈ ।
16. ਹੇ ਪਿਆਰੇ ! ਇਸ ਮਾਇਆ ਨੇ ਅਠਾਰਾਂ ਪੁਰਾਣ ਪੜ੍ਹਨ ਵਾਲਿਆਂ ਨੂੰ ਅਤੇ ਤੀਰਥਾਂ ਉਤੇ ਜਾਣ ਵਾਲਿਆਂ ਨੂੰ ਭੀ ਮੋਹ ਲਿਆ ਹੈ ।
17. ਹੇ ਭਾਈ ! ਇਸ ਮਾਇਆ ਨੇ ਬ੍ਰਹਮਾਂ, ਵਿਸ਼ਨੂੰ ਅਤੇ ਸ਼ਿਵਜੀ, ਵਰਗੇ (ਤਿੰਨੇ ਦੇਵਤੇ) ਇਸ ਨੇ ਵਿੰਨ੍ਹ ਰਖੇ ਹਨ, ਭਾਵ ਬ੍ਰਹਮਾ ਆਪਣੀ ਲੜਕੀ ਉਤੇ, ਵਿਸ਼ਨੂੰ ਜਲੰਧਰ ਦੈਂਤ ਦੀ ਇਸਤ੍ਰੀ ਬਿੰਦਰਾ ਉਤੇ ਅਤੇ ਸ਼ਿਵਜੀ ਮੋਹਣੀ ਅਵਤਾਰ ਉਤੇ, ਮੋਹਤ ਹੋ ਕੇ ਭੱਜੇ ਫਿਰਦੇ ਰਹੇ ।

ਯਥਾ :—ਮਾਇਆ ਮੋਹਿ ਸਭੁ ਜਗਤੁ ਉਪਾਇਆ ॥
ਬ੍ਰਹਮਾ ਬਿਸਨ ਦੇਵ ਸਬਾਇਆ ॥
(ਮਾਰੂ ਮ: ੩, ਪੰਨਾ ੧੦੫੨)

18. ਇਸ ਮਾਇਆ ਨੇ ਵਡੇ ਵਡੇ ਰਾਜੇ ਰਾਣੇ (ਨੌਖ ਤੇ ਜੁਜਾਤੀ ਵਰਗੇ) ਇਸ ਨੇ ਨਕੇਲੇ ਹੋਏ ਹਨ, (ਭਾਵ ਨਾਸ ਕਰ ਦਿਤੇ ਹਨ ।੪।
19. ਹੇ ਭਾਈ ! ਇਹ ਮਾਇਆ ਵਡੇ ਪਸਾਰੇ ਵਾਲੀ ਹੈ, ਇਸ ਦਾ ਅੰਤ ਨਹੀਂ ਪਾਇਆ ਜਾ ਸਕਦਾ, (ਭਾਵ ਇਸਦਾ ਕੋਈ ਹੱਦ ਬੰਨਾ ਨਹੀਂ ਹੈ ।
20. ਇਹ ਮਾਇਆ, ਪੰਜ ਗਿਆਨ ਇੰਦ੍ਰੇ (ਜੋ ਕਿ) ਨਾਰਦ ਵਾਂਗੂੰ ਚੰਚਲ ਹਨ, ਇਨ੍ਹਾਂ ਦੇ ਨਾਲ ਇਸ ਦੀ ਬਿਧੀ ਚੰਗੀ ਮਿਲੀ ਹੋਈ ਹੈ, (ਭਾਵ ਇਨ੍ਹਾਂ ਦੇ ਨਾਲ ਹੀ ਰਲੀ ਮਿਲੀ ਰਹਿੰਦੀ ਹੈ ।

ਪ੍ਰ:—ਕਬੀਰ ਜੀ ! ਕੀ, ਇਹ ਮਾਇਆ ਤੁਹਾਡੇ ਉਤੇ ਭੀ ਪ੍ਰਭਾਵ ਪਾ ਰਹੀ ਹੈ ?

21. ਉ:-ਹੇ ਭਾਈਓ ! ਅਸਲ ਵਿਚ ਮੇਰੇ ਪੰਜੇ ਹੀ ਗਿਆਨ ਇੰਦ੍ਰੇ ਅਤੇ ਮਨ ਦੇ ਭਾਂਡੇ ਭੱਜ ਗਏ ਹਨ, (ਭਾਵ ਇਨ੍ਹਾਂ ਦਾ ਪੋਲ ਖੁਲ੍ਹ ਗਿਆ ਹੈ, ਮੈਨੂੰ ਅਸਲੀਅਤ ਪਤਾ ਲਗ ਗਈ ਹੈ, ਇਸ ਲਈ ਹੁਣ ਮੇਰੇ ਗਿਆਨ ਇੰਦਰਿਆਂ ਉਤੇ ਇਸ ਮਾਇਆ ਦਾ ਕੋਈ ਪ੍ਰਭਾਵ ਨਹੀਂ ਪੈਂਦਾ ।

ਪ੍ਰ:—ਕਿਉਂ ਜੀ ! ਤੁਸਾਂ ਇਸ ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਸਾਧਨ ਕੀ ਕੀਤਾ ?

22. ਉ:—ਕਥਨ ਕਰਦੇ ਹਨ, ਕਬੀਰ ਜੀ, ਹੇ ਭਾਈਓ ! ਅਸਲ ਵਿਚ ਮੈਂ ਸਾਧਨ ਤਾਂ ਕੋਈ ਭੀ ਨਹੀਂ ਕਰ ਸਕਿਆ ਪਰ, ਹਾਂ ਗੁਰੂ ਦੀ ਕ੍ਰਿਪਾ ਨਾਲ ਹੀ ਮੈਂ ਬਚ ਗਿਆ ਹਾਂ, ਭਾਵ ਮਾਇਆ ਦੇ ਪ੍ਰਭਾਵ ਤੋਂ ਛੁੱਟ ਗਿਆ ਹਾਂ ।੫।੫।੮।

**ਭਾਵਾਰਥ** :—ਕਬੀਰ ਜੀ ਨੇ ਇਸ ਸ਼ਬਦ ਵਿਚ ਮਾਇਆ ਦੀ ਠੀਕ ਵਰਤੋਂ ਨੂੰ ਸਫਲ ਕਹਿ ਕੇ ਮਾਇਆ ਦੀ ਚੰਗਾ ਪਾਸਾ ਵਖਾਇਆ ਹੈ, ਕਿਉਂਕਿ, ਮਾਇਆ ਨੂੰ ਚੰਗੇ ਪਾਸੇ ਲਾ ਕੇ ਜੋ ਮਾਇਆ ਨੂੰ ਸਫਲ ਕਰਦੇ ਹਨ, ਉਨ੍ਹਾਂ ਦੇ ਰੱਬੀ ਮਾਰਗ ਤੇ ਟੁਰਨ ਵਿਚ ਇਹ ਰੋਕ ਨਹੀਂ ਪਾਉਂਦੀ, ਸਗੋਂ ਸਹਾਇਕ ਹੁੰਦੀ ਹੈ, ਸੋ ਕਬੀਰ ਜੀ ਦਾ ਭਾਵ ਮਾਇਆ ਨੂੰ ਦਸਾਂ ਨੌਂਹਾਂ ਦੀ ਕ੍ਰਿਤ ਕਰ ਕੇ ਲੋੜਵੰਦਾਂ ਦੀ ਸੇਵਾ ਕਰਦੇ ਰਹਿਣ ਦੀ ਪ੍ਰੇਰਨਾ ਹੈ ।

ਗੋਂਡ ॥

1. **ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ ॥**
2. **ਨਾਮ ਬਿਨਾ ਕੈਸੇ ਪਾਰਿ ਉਤਰੈ ॥**
3. **ਕੁੰਭ ਬਿਨਾ ਜਲੁ ਨਾ ਟੀਕਾਵੈ ॥**
4. **ਸਾਧੂ ਬਿਨੁ ਐਸੇ ਅਬਗਤੁ ਜਾਵੈ ॥੧॥**
5. **ਜਾਰਉ ਤਿਸੈ ਜੁ ਰਾਮੁ ਨ ਚੇਤੈ ॥**
6. **ਤਨ ਮਨ ਰਮਤ ਰਹੈ ਮਹਿ ਖੇਤੈ ॥੧॥ ਰਹਾਉ ॥**
7. **ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥**
8. **ਸੂਤ ਬਿਨਾ ਕੈਸੇ ਮਣੀ ਪਰੋਈਐ ॥**
9. **ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥**
10. **ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥੨॥**
11. **ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥**
12. **ਬਿੰਬ ਬਿਨਾ ਕੈਸੇ ਕਪਰੇ ਧੋਈ ॥**
13. **ਘੋਰ ਬਿਨਾ ਕੈਸੇ ਅਸਵਾਰ ॥**
14. **ਸਾਧੂ ਬਿਨੁ ਨਾਹੀ ਦਰਵਾਰ ॥੩॥**
15. **ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ॥**
16. **ਖਸਮਿ ਦੁਹਾਗਨਿ ਤਜਿ ਅਉਹੇਰੀ ॥**
17. **ਕਹੈ ਕਬੀਰੁ ਏਕੈ ਕਰਿ ਕਰਨਾ ॥**
18. **ਗੁਰਮੁਖਿ ਹੋਇ ਬਹੁਰਿ ਨਹੀ ਮਰਨਾ ॥੪॥੬॥੯॥**

**ਪਦ ਅਰਥ** :—ਮੰਦਰ—ਘਰ । ਬਲਹਰ—ਵਲਾ, ਸ਼ਤੀਰ । ਠਾਹਰੈ—ਟਿਕਦਾ । ਕੁੰਭ—ਘੜਾ । ਸਾਧੂ—ਗੁਰੂ । ਅਬਗਤੁ—ਅਵਗਤਾ, ਗਤੀ ਤੋਂ ਬਿਨਾ, ਮੁਕਤੀ ਤੋਂ ਬਿਨਾ, ਭੈੜੇ ਹਾਲ ਹੀ । ਜਾਰਉ—ਮੈਂ ਸਾੜ ਦਿਆਂ, ਮੈ ਸਾੜਦਾ ਹਾਂ । ਤਿਸੈ—ਉਸ (ਨਾਮ ਨੂੰ) । ਤਨ ਮਨ—ਤਨੋ ਮਨੋ, ਪੂਰਨ ਤੌਰ ਤੇ । ਰਮਤ ਰਹੈ—ਮਾਣਦਾ ਰਹੇ । ਮਹਿ ਖੇਤੈ—ਖੇਤ ਮਹਿ, ਸਰੀਰ ਵਿਚ ਹੀ, ਸਰੀਰਕ ਭੋਗਾਂ ਵਿਚ ਹੀ ੧। ਰਹਾਉ ।

ਹਲਹਰ—ਹਲਧਰ, ਕਿਸਾਨ । ਜਿਮੀ—ਭੋਇ । ਮਣੀ—ਮਣਕੇ (ਮਾਲਾ ਦੇ) । ਗੰਠਿ—ਗੰਢ ।੨।

ਬਿੰਬ—ਪਾਣੀ । ਘੋਰ—ਘੋੜਾ । ਦਰਬਾਰ—ਪ੍ਰਭੂ ਜੀ ਦਾ ਦਰ ।੩।

ਨਹੀ ਲੀਜੈ ਫੇਰੀ—ਨਾਚ ਨਹੀਂ ਹੋ ਸਕਦਾ । ਖਸਮਿ—ਖਸਮ ਨੇ । ਅਉਹੇਰੀ—ਦੁਰਕਾਰ ਦਿਤੀ, ਛੱਡ ਦਿਤੀ । ਕਰਨਾ—ਕਰਨ ਜੋਗ ਕੰਮ । ਬਹੁਰਿ—ਮੁੜ, ਫਿਰ ।੪।

**ਅਰਥ :-**

**ਪ੍ਰ**:—ਕਬੀਰ ਜੀਓ ! ਇਹ ਦਸੋ ਕਿ, ਮਨੁਖ ਦਾ ਮਨ ਸੰਸਾਰ ਸਮੁੰਦਰ ਦੇ ਘੁੰਮਣ ਘੇਰਾਂ ਵਿਚੋਂ ਕਿਵੇਂ ਪਾਰ ਲੰਘ ਸਕਦਾ ਹੈ, ਤਾਂ ਕਬੀਰ ਜੀ ਕਈ ਉਦਾਹਰਣ ਦੇ ਕੇ ਸਮਝਾਉਣ ਦਾ ਜਤਨ ਕਰਦੇ ਹਨ ?

1. **ੳ**:—ਹੇ ਭਾਈਓ ! ਸੁਣੋ, ਜਿਵੇਂ ਘਰ ਦੀ ਛੱਤ ਵਿਚ ਸ਼ਤੀਰ ਹੈ, (ਉਸੇ ਦੇ ਆਸਰੇ ਛੱਤ ਖਲੋਤੀ ਹੈ) (ਉਸ ਸ਼ਤੀਰ ਤੋਂ ਬਿਨਾ ਘਰ ਦਾ ਛੱਤ) ਨਹੀਂ ਠਹਿਰ ਸਕਦਾ।
2. ਇਸੇ ਤਰ੍ਹਾਂ, ਪ੍ਰਭੂ ਦੇ ਨਾਮ ਤੋਂ ਬਿਨਾ (ਮਨੁਖ ਦਾ ਮਨ ਸੰਸਾਰ ਸਮੁੰਦਰ ਦੇ ਘੁੰਮਣ ਘੇਰਾਂ ਵਿਚੋਂ) ਪਾਰ ਨਹੀਂ ਲੰਘ ਸਕਦਾ।
3. ਹੇ ਭਾਈ ! ਜਿਵੇਂ ਕਿ, ਘੜੇ ਤੋਂ ਬਿਨਾਂ ਪਾਣੀ ਨਹੀਂ ਟਿਕ ਸਕਦਾ।
4. ਤਿਵੇਂ ਗੁਰੂ ਤੋਂ ਬਿਨਾਂ ਮਨੁੱਖ ਦਾ ਮਨ ਭੀ ਨਹੀਂ ਟਿਕਦਾ ਅਤੇ ਮਨੁਖ ਦੁਨੀਆਂ ਤੋਂ ਭੈੜੇ ਹਾਲ ਹੀ ਜਾਂਦਾ ਹੈ ।੧।

**ਪ੍ਰ**:—ਕਿਉਂ ਜੀ ! ਨਾਮ ਸਿਮਰਨ ਵਲੋਂ ਸਖਣੇ ਮਨ ਬਾਰੇ ਆਪ ਕੀ ਵੀਚਾਰ ਰਖਦੇ ਹੋ ?

5. **ੳ**:—ਹੇ ਭਾਈਓ ! ਮੈਂ ਤਾਂ ਉਸ (ਮਨ) ਨੂੰ ਸਾੜ ਦਿਆਂ ਜੋ ਕਿ ਪ੍ਰਭੂ ਨੂੰ ਨਹੀਂ ਸਿਮਰਦਾ।
6. ਜੋ ਤਨੋ ਮਨੋ, ਸਰੀਰਕ ਭੋਗਾਂ ਵਿਚ ਹੀ ਸਦਾ ਖੱਚਤ ਰਹਿੰਦਾ ਹੈ ।੧। ਰਹਾਉ ।
7. ਹੇ ਭਾਈਓ ! ਹੋਰ ਸੁਣੋ, ਜਿਵੇਂ ਕਿਸਾਨ ਤੋਂ ਬਿਨਾ ਜ਼ਮੀਨ ਨਹੀਂ ਬੀਜੀ ਜਾ ਸਕਦੀ।
8. ਅਤੇ ਸੂਤ੍ਰ ਤੋਂ ਬਿਨਾ ਮਣਕੇ ਨਹੀਂ ਪਰੋਏ ਜਾ ਸਕਦੇ ।
9. ਘੁੰਡੀ ਤੋਂ ਬਿਨਾ, ਭਾਵ ਵਲ ਦੇਣ ਤੋਂ ਬਿਨਾ ਗੰਢ ਨਹੀਂ ਪਾਈ ਜਾ ਸਕਦੀ।
10. ਤਿਵੇਂ ਹੀ ਗੁਰੂ ਦੀ ਸ਼ਰਨ ਤੋਂ ਬਿਨਾ ਮਨੁਖ ਬੁਰੇ ਹਾਲ ਹੀ ਜਾਂਦਾ ਹੈ ।੨।
11. ਹੇ ਭਾਈਓ ! ਹੋਰ ਸੁਣੋ, ਜਿਵੇਂ ਮਾਂ ਪਿਉ (ਦੇ ਮੇਲ) ਤੋਂ ਬਿਨਾ ਬਾਲਕ ਨਹੀਂ ਜੰਮਦਾ।
12. ਪਾਣੀ ਤੋਂ ਬਿਨਾ ਜਿਵੇਂ ਕਪੜੇ ਨਹੀਂ ਧੋਤੇ ਜਾ ਸਕਦੇ।
13. ਘੋੜੇ ਤੋਂ ਬਿਨਾ ਮਨੁਖ ਅਸਵਾਰ ਨਹੀਂ ਅਖਵਾ ਸਕਦਾ।
14. ਹੇ ਭਾਈ ! ਇਸੇ ਤਰ੍ਹਾਂ ਗੁਰੂ ਤੋਂ ਬਿਨਾ ਪ੍ਰਭੂ ਦੇ ਦਰ ਦੀ ਪ੍ਰਾਪਤੀ ਨਹੀਂ ਹੁੰਦੀ ।੩।
15. ਹੇ ਪਿਆਰੇ ! ਹੋਰ ਸੁਣੋ, ਜਿਵੇ ਸਾਜਾਂ ਤੋਂ ਬਿਨਾ ਨਾਚ ਨਹੀਂ ਹੋ ਸਕਦਾ।
16. ਤਿਵੇਂ ਖਸਮ ਦੀ ਆਗਿਆ ਮੰਨ ਕੇ ਟੁਰਨ ਤੋਂ ਬਿਨਾ ਸੁਹਾਗਣ ਨਹੀਂ ਹੋ ਸਕਦੀ, (ਭੈੜੇ ਸੁਭਾਉ ਵਾਲੀ ਇਸਤ੍ਰੀ) ਨੂੰ ਖਸਮ ਨੇ ਤਿਆਗ ਕੇ ਸਦਾ ਲਈ ਦੁਰਕਾਰ ਹੀ ਦਿਤਾ ਹੁੰਦਾ ਹੈ, ਨਿਰਾਦਰੀ ਕਰਕੇ ਤਿਆਗ ਹੀ ਦਿਤਾ ਹੈ।

**ਪ੍ਰ**:—ਕਬੀਰ ਜੀ ! ਆਖਰ ਦਸੋ, ਮੇਰੇ ਕਰਨ ਜੋਗ ਕੰਮ ਕਿਹੜਾ ਹੈ ?

17. **ੳ**:—ਕਬੀਰ ਜੀ ਕਥਨ ਕਰਦੇ ਹਨ ਕਿ, ਐ ਸਜਨਾਂ ! (ਅਸਲ ਵਿਚ) ਤੇਰੇ ਕਰਨ ਜੋਗ (ਇਕੋ ਹੀ) ਕੰਮ ਹੈ, ਉਸੇ ਨੂੰ ਕਰਦਾ ਰਹੁ, ਭਾਵ ਇਕੋ ਹੀ ਵਾਹਿਗੁਰੂ ਨੂੰ ਆਪਣਾ ਕਰਨਾ ਚਾਹੀਦਾ ਹੈ।
18. ਹੇ ਭਾਈ ! ਗੁਰੂ ਦੇ ਸਨਮੁਖ ਹੋ (ਤੇ ਨਾਮ ਸਿਮਰਨ ਕਰ) (ਇਸ ਤਰ੍ਹਾਂ ਕਰਦੇ ਰਹਿਣ ਨਾਲ) ਫਿਰ ਫਿਰ ਜੰਮਣਾ ਮਰਨਾ ਨਹੀਂ ਪਵੇਗਾ ।੪।੬।੯।

**ਭਾਵਾਰਥ** :—ਇਸ ਸ਼ਬਦ ਵਿਚ ਕਬੀਰ ਜੀ ਇਹੋ ਸਿਧਾਂਤ ਅੰਕਿਤ ਕਰਦੇ ਹਨ ਅਤੇ ਕਈ ਉਦਾਹਰਣ ਦੇ ਕੇ ਇਸ ਭਾਵ ਨੂੰ ਸਿਧ ਕਰਦੇ ਹਨ ਕਿ, ਮਨੁਖ ਦੀ ਕਲਿਆਣ ਗੁਰੂ ਤੋਂ ਸਖਣੇ ਰਹਿ ਕੇ ਨਹੀਂ ਹੋ ਸਕਦੀ। ਇਸ ਲਈ ਹਰ ਮਨੁਖ ਮਾਤ੍ਰ ਨੂੰ ਨਿਗੁਰਾ ਰਹਿਣ ਵਲੋਂ ਪ੍ਰੇਰਕੇ ਗੁਰੂ ਧਾਰਨੀ ਹੋਣ ਦੀ ਪ੍ਰੇਰਨਾ ਕਰਦੇ ਹਨ।

**ਗੋਂਡ ॥**

1. **ਕੂਟਨੁ ਸੋਇ ਜੁ ਮਨ ਕਉ ਕੂਟੈ ॥**
2. **ਮਨ ਕੂਟੈ ਤਉ ਜਮ ਤੇ ਛੂਟੈ ॥**
3. **ਕੁਟਿ ਕੁਟਿ ਮਨੁ ਕਸਵਟੀ ਲਾਵੈ ॥**
4. **ਸੋ ਕੂਟਨੁ ਮੁਕਤਿ ਬਹੁ ਪਾਵੈ ॥੧॥**
5. **ਕੂਟਨੁ ਕਿਸੈ ਕਹਹੁ ਸੰਸਾਰ ॥**
6. **ਸਗਲ ਬੋਲਨ ਕੇ ਮਾਹਿ ਬੀਚਾਰ ॥੧॥ ਰਹਾਉ ॥**
7. **ਨਾਚਨੁ ਸੋਇ ਜੁ ਮਨ ਸਿਉ ਨਾਚੈ ॥**
8. **ਝੂਠਿ ਨ ਪਤੀਐ ਪਰਚੈ ਸਾਚੈ ॥**
9. **ਇਸੁ ਮਨ ਆਗੇ ਪੂਰੈ ਤਾਲ ॥**
10. **ਇਸੁ ਨਾਚਨ ਕੇ ਮਨ ਰਖਵਾਲ ॥੨॥**
11. **ਬਜਾਰੀ ਸੋ ਜੁ ਬਜਾਰਹਿ ਸੋਧੈ ॥**
12. **ਪਾਂਚ ਪਲੀਤਹ ਕਉ ਪਰਬੋਧੈ ॥**
13. **ਨਉ ਨਾਇਕ ਕੀ ਭਗਤਿ ਪਛਾਨੈ ॥**
14. **ਸੋ ਬਾਜਾਰੀ ਹਮ ਗੁਰ ਮਾਨੇ । ੩॥**
15. **ਤਸਕਰੁ ਸੋਇ ਜਿ ਤਾਤਿ ਨ ਕਰੈ ॥**
16. **ਇੰਦ੍ਰੀ ਕੈ ਜਤਨਿ ਨਾਮੁ ਉਚਰੈ ।**
17. **ਕਹੁ ਕਬੀਰ ਹਮ ਐਸੇ ਲਖਨ ॥**
18. **ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥੪॥੭॥੧੦॥**

**ਪਦ ਅਰਥ** :—ਕੂਟਨ—[ਕੂਟ = ਕੂੜ, ਠੱਗੀ-ਫਰੇਬ] ਠੱਗ, ਫਰੇਬੀ, ਦੱਲਾ, (੨) ਕੁਟਣ ਵਾਲਾ, ਦੁਰਾਚਾਰੀਆਂ ਨੂੰ ਮਿਲਾਵਣ ਵਾਲਾ ਦੱਲਾ । ਛੂਟੈ-ਬਚ ਜਾਂਦਾ ਹੈ। ਕਸਵਟੀ ਲਾਵੈ—ਪਰਖਦਾ ਰਹੇ, ਪੜਤਾਲ ਕਰਦਾ ਰਹੇ ।੧।

ਸੰਸਾਰ—ਹੇ ਸੰਸਾਰ, ਹੇ ਲੋਕੋ । ਬੀਚਾਰ—ਅਰਥ, ਭਾਵ, ਵਖੋ ਵਖ ਭਾਵ ।੧ਰਹਾਉ।

ਨਾਚਨੁ—ਕੰਜਰ । ਮਨ ਸਿਉ-ਮਨ ਦੀ ਰਾਹੀਂ, ਮਨ ਨਾਲ । ਝੂਠਿ—ਝੂਠ ਵਿਚ । ਪਤੀਐ—ਪਰਚੈ, ਪਰਚਦਾ, ਪਤੀਜਦਾ । ਪੂਰੇ ਤਾਲ—ਤਾਲ ਪੂਰਦਾ ਹੈ, ਨਚਣ ਵਿਚ ਸਹਾਇਤਾ ਕਰਨ ਲਈ ਤਾਲ ਦੇਂਦਾ ਹੈ ਮਨ ਨੂੰ ਆਤਮਕ ਉਮਾਹ ਵਿਚ ਲਿਆਉਣ ਦੇ ਜਤਨ ਕਰਦਾ ਹੈ । ਮਨ-ਮਨ ਦਾ ।੨।

ਬਜਾਰੀ—ਬਜ਼ਾਰਾਂ ਵਿਚ ਫਿਰਨ ਵਾਲਾ, ਮਸ਼ਕਰਾ । ਬਜਾਰਹਿ-ਸਰੀਰ ਰੂਪ ਬਜ਼ਾਰ ਨੂੰ । ਪਾਂਚ ਪਲੀਤਾ—ਪੰਜ ਅਪਵਿਤ੍ਰ ਹੋਏ ਇੰਦ੍ਰਿਆਂ ਨੂੰ । ਪਰਬੋਧੈ—ਜਗਾਉਂਦਾ ਹੈ । ਨਉ ਨਾਇਕ—ਨੌਂ ਖੰਡ ਪ੍ਰਿਥਵੀ ਦੇ ਮਾਲਕ । ਹਮ—ਅਸੀਂ, ਮੈਂ ।੩।

ਤਸਕਰੁ—ਚੋਰ । ਤਾਤਿ—ਈਰਖਾ । ਇੰਦ੍ਰੀ ਕੈ ਜਤਨਿ— ਇੰਦ੍ਰੀ ਨੂੰ ਵਸ ਕਰਨ ਦੇ ਜਤਨ ਨਾਲ, ਇੰਦ੍ਰੀ ਨੂੰ ਵੱਸ ਕਰ ਕੇ । ਬਿਚਖਨ—ਸਿਆਣਾ ।੪।

**ਅਰਥ :—**

**ਪ੍ਰ:**—ਜਾਤ ਅਭਿਮਾਨੀ ਲੋਕ ਕਬੀਰ ਜੀ ਦੀ ਉਪਮਾਂ ਹੁੰਦੀ ਨੂੰ ਸੁਣ ਕੇ ਸਹਾਰ ਨਹੀਂ ਸਕਦੇ ਸਨ, ਕਬੀਰ ਜੀ ਨੂੰ ਨੀਵੀਂ ਜਾਤ ਦਾ ਸਮਝ ਕੇ, ਇਨ੍ਹਾਂ ਦੀ ਹੋ ਰਹੀ ਮਹਿਮਾ ਨੂੰ ਘਟਾਉਣ ਲਈ ਇਨ੍ਹਾਂ ਤੇ ਹਮੇਸ਼ਾਂ ਹੀ ਨਫਰਤ ਕੀਤਾ ਕਰਦੇ, ਅਤੇ ਇਨ੍ਹਾਂ ਨੂੰ ਕਈ ਵਾਰ ਕੋਝੇ ਅਤੇ ਨੀਵੇਂ ਸ਼ਬਦਾਂ ਨਾਲ ਤ੍ਰਿਸਕਾਰਿਆ ਭੀ ਕਰਦੇ ਸਨ, ਜਦੋਂ ਇਨ੍ਹਾਂ ਲੋਕਾਂ ਨੇ ਇਹ ਵੇਖਿਆ ਕਿ ਕਬੀਰ ਲੋਕਾਂ ਨੂੰ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਲੋਂ ਹਟਾ ਕੇ ਪ੍ਰਮੇਸ਼ਰ ਦੀ ਭਗਤੀ ਵੱਲ ਲਾਈ ਜਾ ਰਿਹਾ ਹੈ, ਤਾਂ ਲੋਕਾਂ ਆ ਕੇ ਕਿਹਾ ਕਿ ਕਬੀਰ ਤੂੰ ਤਾਂ ਫਫੇ ਕੁਟਣਾ, ਠੱਗ, ਦੱਲਾ ਤੇ ਬੜਾ ਫਰੇਬੀ ਹੈਂ ?

1.**ਉ**—ਹੇ ਭਾਈਓ, ਸੁਣੋ ਤੁਸਾਂ ਲੋਕ "ਕੂਟਨ" ਠੱਗ ਨੂੰ ਆਖਦੇ ਹੋ, ਪਰ ਮੇਰੇ ਮਤ ਅਨੁਸਾਰ ਤਾਂ "ਕੂਟਨ" ਅਸਲ ਵਿਚ ਉਸੇ ਨੂੰ ਮੰਨਿਆ ਜਾਂਦਾ ਹੈ, (ਜੋ ਕਿ ਹਰ ਜੀਵ ਨੂੰ ਠੱਗਣ ਵਾਲਾ ਮਨ ਹੈ) ਜੋ ਉਸ ਆਪਣੇ ਮਨ ਰੂਪੀ ਠੱਗ ਨੂੰ ਮਾਰਦਾ ਹੈ ।

**ਪ੍ਰ:**—ਹੇ ਕਬੀਰ, ਤੂੰ ਇਹ ਦਸ ਆਪਣੇ ਮਨ ਰੂਪ ਠੱਗ ਨੂੰ ਮਾਰਨ ਦਾ ਕੀ ਲਾਭ ਸਮਝਦਾ ਹੈਂ ?

2.**ਉ**—ਐ ਸਜਨੋਂ, ਜੋ ਮਨੁੱਖ ਆਪਣੇ ਮਨ ਦੇ ਮੰਦੇ ਸੁਭਾਉ ਨੂੰ ਮਾਰਦਾ ਹੈ ਉਹ ਮਨੁੱਖ (ਦੁਖਦਾਈ) ਜਮਾਂ ਦੀ ਮਾਰ ਤੋਂ ਛੁੱਟ ਜਾਂਦਾ ਹੈ ।

3. ਹੇ ਭਾਈਓ, ਜੋ ਮਨੁੱਖ ਵਿਸ਼ਿਆਂ ਵਿਚ ਲਗੇ ਹੋਏ ਆਪਣੇ ਮਨ ਨੂੰ ਸਮ ਦਮ ਆਦਿ ਸਾਧਨਾਂ ਦੁਆਰਾ ਬਾਰ ਬਾਰ ਕੁੱਟ ਕੁੱਟ ਕੇ, ਫਿਰ ਉਸ ਮਨ ਦੀ ਸੁਧਤਾ ਪ੍ਰਖਣ ਲਈ (ਉਸ ਦੀ ਜਾਂਚ) ਪੜਤਾਲ ਕਰਨ ਲਈ, ਉਸਨੂੰ ਭਗਤੀ ਰੂਪ ਕਸੌਟੀ ਤੇ ਲਾਉਂਦਾ ਹੈ ।

4. ਹੇ ਪਿਆਰੇ, ਉਹ ਅਪਣੇ ਮਨ ਨੂੰ ਕੁੱਟਣ ਵਾਲਾ 'ਕੂਟਨ' ਵੱਡੀ ਮੁਕਤੀ, ਭਾਵ ਕੇਵਲ ਮੁਕਤੀ ਨੂੰ ਪਾ ਲੈਂਦਾ ਹੈ ।੧।

5. ਹੇ ਸੰਸਾਰ ਦੇ ਲੋਕੋ ! (ਤੁਸੀਂ ਇਹ ਦਸੋ ਕਿ) "ਕੂਟਨ" ਠੱਗ ਕਿਸ ਨੂੰ ਆਖਦੇ ਹੋ ?

6. ਕਿਉਂਕਿ ਸਾਰੇ ਬੋਲਾਂ ਦੇ ਭਾਵ ਲਫ਼ਜ਼ਾਂ ਦੇ ਵਖੋ ਵੱਖ ਭਾਵ ਹੋ ਸਕਦੇ ਹਨ ਭਾਵ ਹੈ ਕਿ ਬੋਲਣ ਬੋਲਣ ਵਿਚ ਫ਼ਰਕ ਹੈ, ਤੁਸੀਂ ਕੁਝ ਅਰਥ ਸਮਝਦੇ ਹੋ ਅਤੇ ਮੈਂ ਇਸਦਾ ਅਰਥ ਕੁਝ ਹੋਰ ਲਵਾਂਗਾ ।੧।ਰਹਾਉ।

**ਪ੍ਰ:**—ਇਨ੍ਹਾਂ ਦੇ ਵਿਚੋਂ ਇਕ ਬੰਦਾ ਬੋਲਿਆ ਕਿ ਹੇ ਮਿੱਤਰੋ ਅਸਲ ਵਿਚ ਇਹ ਕਬੀਰ ਤਾਂ ਨਚਣਾ ਹੈ ਭਾਵ ਕੰਜਰ ਹੈ, ਕਿਉਂਕਿ ਅਸੀਂ ਕੁਝ ਕਹਿੰਦੇ ਹਾਂ ਅਤੇ ਇਹ ਕੁਝ ਹੋਰ ਹੀ ਸਮਝਦਾ ਹੈ ਛੱਡ ਦਿਓ ਪਰੇ, ਇਸ ਨਾਲ ਕਿਉਂ ਮੱਥਾ ਮਾਰਦੇ ਹੋ ?

7.**ਉ**:—ਹੇ ਸਜਨੋਂ, ਮੈਨੂੰ ਤੁਹਾਡੇ ਮੇਰੇ ਬਾਰੇ ਕੰਜਰ ਸ਼ਬਦ ਵਰਤਣ ਦਾ ਭੀ ਕੋਈ ਦੁਖ ਨਹੀਂ, ਕਿਉਂਕਿ ਤੁਸਾਂ ਨਾਚਨ ਕੰਜਰ ਨੂੰ ਆਖਦੇ ਹੋ, ਪਰ ਮੇਰੇ ਖਿਆਲ ਵਿਚ ਤਾਂ "ਨਾਚਨ" ਉਹ ਹੀ ਹੈ, ਜੋ (ਸਰੀਰ ਨਾਲ ਨਹੀਂ) ਸਗੋਂ ਆਪਣੇ ਮਨ ਨਾਲ ਨੱਚਦਾ ਹੈ, ਭਾਵ ਮਨ ਕਰਕੇ ਜੋ ਸੱਤ ਅਸੱਤ ਦਾ ਨਿਰਣਾ ਕਰਦਾ ਹੈ । ਉਹੀ ਸਹੀ ਰੂਪ ਵਿਚ "ਨਾਚਨ" ਹੈ ।

੮. ਅਤੇ ਜੋ ਝੂਠ ਵਿਚ ਨਹੀਂ ਪਰਚਦਾ, (ਸਗੋਂ) ਸੱਚ ਨਾਲ ਪਤੀਜਦਾ ਹੈ ।

9. ਇਸ ਮਨ ਅੱਗੇ ਪ੍ਰੇਮ-ਮਸਤੀ ਅੰਦਰ ਤਾਲ ਪੂਰੇ, ਭਾਵ ਮਨ ਨੂੰ ਆਤਮਿਕ ਉਮਾਹ ਵਿਚ ਲਿਆਉਣ ਦੇ ਜਤਨ ਕਰਦਾ ਰਹਿੰਦਾ ਹੈ ।

**ਪ੍ਰ:**—ਕਿਉਂ ਜੀ, ਅਜੇਹੇ "ਨਾਚਨ" ਨੂੰ ਫਲ ਕੀ ਹਾਸਲ ਹੁੰਦਾ ਹੈ ?

10.**ਉ**:—ਅਜਿਹੇ "ਨਾਚਨ" ਦੇ ਮਨ ਦਾ ਰਾਖਾ (ਪ੍ਰਭੂ ਆਪ ਹੀ ਬਣਿਆ ਰਹਿੰਦਾ ਹੈ) ।੨।

**ਪ੍ਰ:**—ਇਨ੍ਹਾਂ ਤਰਕਵਾਦੀਆਂ ਵਿਚੋਂ ਇਕ ਹੋਰ ਬੋਲ ਉਠਿਆ ਕਿ ਐ ਲੋਕੋ ! ਇਸ ਕਬੀਰ ਨਾਲ ਕੀ ਮੱਥਾ ਮਾਰਦੇ ਹੋ, ਇਹ ਤਾਂ ਮਸ਼ਕਰਾ ਹੈ, ਕਿਉਂਕਿ ਅਸਾਂ ਕੁਝ ਹੋਰ ਸਮਝਾਉਂਦੇ ਹਾਂ, ਇਹ ਕੁਝ ਹੋਰ ਹੀ ਸਮਝ ਬੈਠਦਾ ਹੈ ?

11.**ਉ**:—ਹੇ ਪਿਆਰਿਓ, ਜੋ ਤੁਸਾਂ ਮੇਰੇ ਬਾਰੇ ਆਪਣੇ ਖਿਆਲਾਂ ਅਨੁਸਾਰ ਮੇਰੇ ਲਈ ਮਸ਼ਕਰਾ ਸ਼ਬਦ ਦੀ ਵਰਤੋਂ ਕਰਦੇ ਹੋ, ਮੈਨੂੰ ਇਸਦਾ ਭੀ ਕੋਈ ਖੋਭ ਨਹੀਂ ਹੈ (ਕਿਉਂਕਿ) ਤੁਸਾਂ 'ਬਜਾਰੀ' ਮਸ਼ਕਰੇ ਨੂੰ ਆਖਦੇ ਹੋ, ਪਰ ਮੇਰੇ ਮਤ

ਅਨੁਸਾਰ ਅਸਲ ਬਜਾਰੀ, ਭਾਵ ਮਸ਼ਕਰਾ ਉਹੀ ਹੈ ਜੋ ਆਪਣੇ ਸਰੀਰ ਰੂਪੀ ਬਜਾਰ ਨੂੰ ਸੋਧੈ, ਭਾਵ ਸੋਧਦਾ ਹੈ, ਅਰਥਾਤ, ਪੜਤਾਲਦਾ ਹੈ।

12. ਅਤੇ ਪੰਜੇ ਹੀ ਵਿਗੜੇ ਹੋਏ, ਅਪਵਿਤ੍ਰ, ਗੰਦੇ ਗਿਆਨ ਇੰਦ੍ਰਿਆਂ ਨੂੰ ਜਗਾਉਂਦਾ ਹੈ, ਭਾਵ ਸਮਝਾਉਂਦਾ ਹੈ।
13. ਅਤੇ ਨੌਂ ਖੰਡ ਧਰਤੀ ਦੇ ਮਾਲਕ ਪ੍ਰਭੂ ਦੀ ਬੰਦਗੀ ਕਰਨ ਦੀ ਜਾਚ ਸਿਖਦਾ ਹੈ।
14. ਹੇ ਭਾਈਓ, ਅਸਲ ਵਿਚ ਅਸੀਂ ਤਾਂ ਅਜਿਹੇ 'ਬਜ਼ਾਰੀ' ਨੂੰ ਗੁਰੂ ਮੰਨਦੇ ਹਾਂ, ਭਾਵ ਵੱਡਾ ਮਨੁੱਖ, ਸਰੇਸ਼ਟ ਮਨੁੱਖ ਮੰਨਦੇ ਹਾਂ ।੩।

ਪ੍ਰ:—ਇਨ੍ਹਾਂ ਵਿਚੋਂ ਇਕ ਹੋਰ ਈਰਖਾਲੂ ਮਨੁੱਖ ਬੋਲਿਆ ਕਿ, ਹੇ ਭਾਈਓ ! ਇਹ ਕਬੀਰ ਤਾਂ ਚੋਰਾਂ ਦਾ ਸਾਥੀ ਚੋਰ ਹੀ ਹੈ, ਕਿਉਂਕਿ ਵੇਖਦੇ ਹਾਂ ਇਸਦੇ ਘਰ ਵਿਚ ਭਾਵੇਂ ਕੋਈ ਸਾਧ ਆਵੇ ਭਾਵੇਂ ਕੋਈ ਚੋਰ ਇਹ ਸਾਰਿਆਂ ਨੂੰ ਹੀ ਗਲੇ ਲਗਾਉਂਦਾ ਹੈ, ਸੋ ਇਸ ਨਾਲ ਵਧੇਰੇ ਬੋਲ ਕੇ ਆਪਣਾ ਸਮਾਂ ਹੀ ਵਿਅਰਥ ਗਵਾਉਣਾ ਹੈ, ਸੋ ਚਲੋ ਚਲੀਏ ?

15. ਉ:—ਜਦੋਂ ਇਉਂ ਕਹਿ ਕੇ ਟੁਰਨ ਲੱਗੇ, ਤਾਂ ਕਬੀਰ ਜੀ ਬੋਲ ਉਠੇ ਕਿ ਐ ਮਿੱਤਰੋ ! ਜਾਣ ਤੋਂ ਪਹਿਲੇ ਇਹ ਸਮਝ ਲਓ, ਕਿ ਤੁਹਾਡੇ ਕਹਿਣ ਮੁਤਾਬਕ ਮੈਂ ਕਿਹੋ ਜਿਹਾ ਚੋਰ ਹਾਂ, ਹੇ ਪਿਆਰੇ, ਤੁਸੀਂ "ਤਸਕਰ" ਤੋਰ ਨੂੰ ਆਖਦੇ ਹੋ ਪਰ ਮੇਰੇ ਖਿਆਲਾਂ ਮੁਤਾਬਕ ਤਾਂ "ਤਸਕਰ" ਉਹ ਹੈ, ਜੋ ਤਾਤਿ (ਈਰਖਾ ਨੂੰ ਆਪਣੇ ਮਨ ਵਿਚੋਂ ਚੁਰਾ ਲੈ ਜਾਂਦਾ ਹੈ) ਭਾਵ ਈਰਖਾ ਨਹੀਂ ਕਰਦਾ।
16. ਅਤੇ ਇੰਦ੍ਰਿਆਂ ਨੂੰ ਵੱਸ ਵਿਚ ਕਰਕੇ ਪ੍ਰਭੂ ਦਾ ਨਾਮ ਸਿਮਰਦਾ ਹੈ।
17. ਕਬੀਰ ਜੀ ਕਥਨ ਕਰਦੇ ਹਨ ਕਿ, ਐ ਪਿਆਰਿਓ ! ਮੇਰੇ ਵਿਚ ਤਾਂ ਆਪ ਵਲੋਂ ਉਚਾਰਨ ਕੀਤੇ ਸ਼ਬਦਾਂ ਦੇ ਅੰਤਰੀਵ ਇਹ ਲਛਣ ਹਨ (ਜੋ ਕਿ ਮੈਂ ਧਾਰਨ ਕੀਤੇ ਹੋਏ ਹਨ)।

ਪ੍ਰ:—ਕਬੀਰ ਜੀ, ਤੁਸਾਂ ਜੋ ਇਹ ਅੰਤ੍ਰੀਵ ਲਛਣ, ਚਿੰਨ੍ਹ, ਧਾਰਨ ਕੀਤੇ ਹਨ, ਇਹ ਕਿਥੋਂ ਹਾਸਲ ਕਰੇ ਹਨ ?

18. ਉ:- ਕਥਨ ਕਰਦੇ ਹਨ ਕਬੀਰ ਜੀ, ਕਿ ਐ ਪਿਆਰੇ, ਜਿਸਦੀ ਬਰਕਤ ਨਾਲ ਮੈਂ ਇਹ ਲੱਛਣ (ਗੁਣ) ਪ੍ਰਾਪਤ ਕੀਤੇ ਹਨ, ਮੇਰਾ ਉਹ ਗੁਰੂ ਸੋਹਣਾ, ਕਿ ਸਿਆਣਾ ਤੇ ਧੰਨਤਾ ਜੋਗ ਹੈ।

**ਭਾਵਾਰਥ** :—ਇਹ ਕੁਦਰਤੀ ਗੱਲ ਸੀ ਉੱਚੀ ਜਾਤ ਦੇ ਅਭਿਮਾਨੀਆਂ ਵਲੋਂ ਕਬੀਰ ਜੀ ਦੀ ਹੋ ਰਹੀ ਮਹਿਮਾਂ ਨੂੰ ਸੁਣ ਕੇ ਕਬੀਰ ਤੋਂ ਨਫਰਤ ਕਰਨ ਅਤੇ ਉਨ੍ਹਾਂ ਨੂੰ ਕੋਝੇ ਸ਼ਬਦਾਂ ਨਾਲ ਯਾਦ ਕਰਨ, ਪਰ ਕਬੀਰ ਜੀ ਦੀ ਆਤਮਾ ਉੱਪਰ ਇਨ੍ਹਾਂ ਦੇ ਈਰਖਾ ਭਰੇ ਸ਼ਬਦਾਂ ਦਾ ਕੋਈ ਭੀ ਅਸਰ ਨਹੀਂ ਸੀ ਹੁੰਦਾ।

### ਗੋਂਡ ॥

**1. ਧੰਨੁ ਗੁਪਾਲ ਧੰਨੁ ਗੁਰਦੇਵ ॥**
**2. ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥**
**3. ਧਨੁ ਓਇ ਸੰਤ ਜਿਨ ਐਸੀ ਜਾਨੀ ॥**
**4. ਤਿਨ ਕਉ ਮਿਲਿਬੋ ਸਾਰਿੰਗ ਪਾਨੀ ॥੧॥**
**5. ਆਦਿ ਪੁਰਖ ਤੇ ਹੋਇ ਅਨਾਦਿ ॥**
**6. ਜਪੀਐ ਨਾਮੁ ਅੰਨ ਕੈ ਸਾਦਿ ॥੧॥ਰਹਾਉ॥**
**7. ਜਪੀਐ ਨਾਮੁ ਜਪੀਐ ਅੰਨੁ ॥**
**8. ਅੰਭੈ ਕੈ ਸੰਗਿ ਨੀਕਾ ਵੰਨੁ ॥**
**9. ਅੰਨੈ ਬਾਹਰਿ ਜੋ ਨਰ ਹੋਵਹਿ ॥**
**10. ਤੀਨਿ ਭਵਨ ਮਹਿ ਅਪਨੀ ਖੋਵਹਿ ॥੨॥**
**11. ਛੋਡਹਿ ਅੰਨੁ ਕਰਹਿ ਪਾਖੰਡ ॥**
**12. ਨਾ ਸੋਹਾਗਨਿ ਨਾ ਓਹਿ ਰੰਡ ॥**
**13. ਜਗ ਮਹਿ ਬਕਤੇ ਦੂਧਾਧਾਰੀ ॥**
**14. ਗੁਪਤੀ ਖਾਵਹਿ ਵਟਿਕਾਸਾਰੀ ॥੩॥**
**15. ਅੰਨੈ ਬਿਨਾ ਨ ਹੋਇ ਸੁਕਾਲੁ ॥**
**16. ਤਜਿਐ ਅੰਨਿ ਨ ਮਿਲੈ ਗੁਪਾਲੁ ॥**
**17. ਕਹੁ ਕਬੀਰ ਹਮ ਐਸੇ ਜਾਨਿਆ ॥**
**18. ਧੰਨੁ ਅਨਾਦਿ ਠਾਕੁਰ ਮਨੁ ਮਾਨਿਆ ॥੪॥੮॥੧੧॥**

**ਪਦ ਅਰਥ** :—ਧੰਨੁ—ਭਾਗਾਂ ਵਾਲਾ, ਸੋਹਣਾ, ਗੁਣਵਾਨ। ਗੁਪਾਲ ਧਰਤੀ ਦਾ ਪਾਲਣ ਵਾਲਾ ਪ੍ਰਭੂ। ਗੁਰਦੇਵ-ਸਤਿਗੁਰੂ। ਅਨਾਦਿ—ਅੰਨ ਆਦ, ਅਨਾਜ। ਕਵਲੁ—ਹਿਰਦਾ। ਟਹਕੇਵ—ਟਹਿਕ ਪੈਂਦਾ ਹੈ, ਖਿੜ ਪੈਂਦਾ ਹੈ। ਜਿਨ—ਜਿਨ੍ਹਾਂ ਨੇ। ਮਿਲਿਬੋ—ਮਿਲੇਗਾ। ਸਾਰਿੰਗ ਪਾਨੀ—ਧਨਖਧਾਰੀ ਪ੍ਰਭੂ ।੧।

ਆਦਿ ਪੁਰਖ—ਪਰਮਾਤਮਾਂ। ਅੰਨ ਕੈ ਸਾਦਿ—ਅੰਨ ਦੇ ਸੁਆਦ ਨਾਲ, ਅੰਨ ਖਾਧਿਆਂ ।੧।ਰਹਾਉ।

ਅੰਭ-ਪਾਣੀ। ਵੰਨੁ—ਰੰਗ। ਅਪਨੀ—ਅਪਣੀ (ਇੱਜ਼ਤ) ।੨।

ਰੰਡ—ਰੰਡੀਆਂ। ਬਕਤੇ—ਆਖਦੇ ਹਨ। ਦੂਧਾਧਾਰੀ—ਦੂਧ—ਅਧਾਰੀ, ਦੁਧ ਦੇ ਆਸਰੇ ਰਹਿਣ ਵਾਲੇ, ਨਿਰਾ ਦੁੱਧ ਪੀ ਕੇ ਜੀਵਨ ਨਿਰਬਾਹ ਕਰਨ ਵਾਲੇ। ਗੁਪਤੀ—ਲੁਕ ਕੇ। ਵਟਿਕਾ—ਚੌਲ ਤੇ ਮਾਂਹ ਦੀ ਬਣੀ ਹੋਈ ਪਿੰਨੀ, ਜਾਂ ਰੋਟੀ, ਜਾਂ ਵਟੀ ਪੰਜ ਸੇਰ ਖੁਰਾਕ ।੩।

ਤਜਿਐ—ਅੰਨਿ—ਜੇ ਅੰਤ ਤਜਿਆ ਜਾਏ, ਅੰਨ ਛਡਿਆਂ ।੪।

**ਅਰਥ** :—

ਪ੍ਰ:—ਕੋਈ ਪੰਡਤ ਦੂਧਾਧਾਰੀ ਹੋ ਕੇ, ਅੰਨ ਦੀ ਨਿਖੇਧੀ ਕਰ ਰਿਹਾ ਸੀ, ਕਿ ਐ ਲੋਕੋ ਅੰਨ ਖਾਣ ਨਾਲ ਪ੍ਰਮੇਸ਼ਰ ਦੀ

ਭਗਤੀ ਨਹੀਂ ਹੋ ਸਕਦੀ, ਇਸ ਲਈ ਜ਼ਰੂਰੀ ਹੈ, ਕਿ ਅੰਨ ਦਾ ਤਿਆਗੀ ਹੋਣਾ ਚਾਹੀਦਾ ਹੈ । ਇਹ ਸੁਣ ਕੇ ਕਬੀਰ ਜੀ ਇਸ ਪੰਡਤ ਨੂੰ ਉੱਤਰ ਦੇਂਦੇ ਹਨ ?

1.**ਉ**:—ਕਿ. ਐ ਪੰਡਤ ਜੀ ! ਸੁਣੋ ਧੰਨ ਹੈ ਧਰਤੀ ਦਾ ਪਾਲਣ ਵਾਲਾ ਉਹ ਪ੍ਰਭੂ (ਜੋ ਕਿ ਅੰਨ ਪੈਦਾ ਕਰਦਾ ਹੈ) ਅਤੇ ਧੰਨ ਹੈ ਸਤਿਗੁਰੂ (ਜੋ ਐਸੇ ਪ੍ਰਭੂ ਦੀ ਸੂਝ ਬਖਸ਼ਦਾ ਹੈ)।

2. ਹੇ ਪੰਡਤ ਜੀ, ਧੰਨ ਹੈ (ਇਹ) ਅੰਨ ਜਿਸ ਨਾਲ ਭੁੱਖੇ ਮਨੁੱਖ ਦਾ ਹਿਰਦਾ (ਫੁਲ ਵਾਂਗ) ਟਹਿਕ ਪੈਂਦਾ ਹੈ।

3. ਅਤੇ ਉਹ ਸੰਤ ਭੀ (ਧੰਨਤਾ ਜੋਗ) ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਇਹ ਸਮਝ ਆਈ ਹੈ, ਕਿ ਅੰਨ ਨਿੰਦਣ ਜੋਗ ਨਹੀਂ ਹੈ ਤੇ ਉਹ ਅੰਨ ਖਾ ਕੇ ਪ੍ਰਭੂ ਨੂੰ ਸਿਮਰਦੇ ਹਨ) ।

4. ਹੇ ਪੰਡਤ ਜੀ, ਉਨ੍ਹਾਂ ਦਾ ਪ੍ਰਮੇਸ਼ਰ ਜੀ ਨਾਲ ਮਿਲਾਪ ਹੋ ਜਾਂਦਾ ਹੈ ।੧।

**ਪ੍ਰ**:—ਕਬੀਰ ਜੀ, ਕੀ ਆਪ ਇਹ ਦਸੋਗੇ ਕਿ ਇਹ ਅੰਨ ਪੈਦਾ ਕਿਥੋਂ ਹੋਇਆ ਹੈ ?

5.**ਉ**:—ਹੇ ਪੰਡਤ ਜੀ, ਜਿਸ ਨੂੰ ਤਿਆਗਣ ਵਿਚ ਤੁਸੀਂ ਭਗਤੀ ਸਮਝਦੇ ਹੋ, ਅਸਲ ਵਿਚ ਇਸਦੀ ਪੈਦਾਇਸ਼ ਤਾਂ ਪ੍ਰਮੇਸ਼ਰ ਤੋਂ ਹੀ ਹੋਈ ਹੈ।

6. ਅਤੇ ਪ੍ਰਮੇਸ਼ਰ ਜੀ ਦਾ ਨਾਮ ਭੀ ਅੰਨ ਖਾਧਿਆਂ ਹੀ ਜਪਿਆ ਜਾ ਸਕਦਾ ਹੈ । ਭਾਵ ਹੈ ਕਿ, ਅੰਨ ਦੇ ਸੁਆਦ ਨਾਲ, ਅਰਥਾਤ ਸਰੀਰ ਦੀ ਚੰਗੀ ਤਰ੍ਹਾਂ ਪਾਲਣਾ ਕਰਕੇ ਹੀ ਨਾਮ ਜਪਿਆ ਜਾ ਸਕਦਾ ਹੈ । ਯਥਾ–'ਭੂਖੇ ਭਗਤਿ ਨ ਕੀਜੈ' (ਸੋਰਠਿ ਕਬੀਰ) ।੧।ਰਹਾਉ।

7. ਇਸ ਲਈ ਪੰਡਤ ਜੀ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ, ਅਤੇ ਅੰਨ ਨੂੰ ਭੀ ਜਪਣਾ ਚਾਹੀਦਾ ਹੈ, ਪਿਆਰ ਕਰਦੇ ਰਹਿਣਾ ਚਾਹੀਦਾ ਹੈ, (ਭਾਵ ਅੰਨ ਤੋਂ ਤਰਕ ਕਹਨ ਦੀ ਥਾਂ ਅੰਨ ਨੂੰ ਇਉਂ ਸਹਜੇ ਸਹਜੇ ਪ੍ਰੀਤ ਨਾਲ ਛਕੋ ਜਿਵੇਂ ਅਡੋਲ ਹੋ ਕੇ ਪਿਆਰ ਨਾਲ ਨਾਮ ਜਪਣਾ ਹੈ) ।

8. ਪਰ, ਪੰਡਤ ਜੀ, ਵੇਖੋ ਕੀ ਤੁਸਾਂ ਪਾਣੀ ਨਹੀਂ ਵਰਤਦੇ ਸੋ ਜਿਸ ਪਾਣੀ ਨੂੰ ਤੁਸਾਂ ਰੋਜ਼ ਵਰਤਦੇ ਹੋ, ਉਸੇ ਪਾਣੀ ਦੀ ਸੰਗਤ ਨਾਲ ਇਸ ਅੰਨ ਦਾ ਕਿਹੋ ਜਿਹਾ ਸੁਹਣਾ ਰੰਗ ਨਿਕਲਦਾ ਹੈ (ਭਾਵ ਹੈ ਕਿ, ਪੰਡਤ ਜੀ ਜੇ ਪਾਣੀ ਵਰਤਣ ਵਿਚ ਪਾਪ ਨਹੀਂ ਤਾਂ ਫਿਰ ਦਸੋ ਅੰਨ ਤੋਂ ਨਫ਼ਰਤ ਕਿਉਂ ਕਰਦੇ ਹੋ) ?

**ਪ੍ਰ**:—ਕਬੀਰ ਜੀ, ਇਹ ਦਸੋ ਕਿ, ਜੋ ਲੋਕ ਅੰਨ ਦੇ ਤਿਆਗੀ ਹਨ, ਉਨ੍ਹਾਂ ਬਾਰੇ ਤੁਸਾਂ ਕੀ ਵੀਚਾਰ ਰਖਦੇ ਹੋ ?

9.**ਉ**:—ਪੰਡਤ ਜੀ, ਅਸਲ ਵਿਚ ਜੋ ਮਨੁੱਖ ਅੰਨ ਤੋਂ ਬਾਹਰ ਹੁੰਦੇ ਹਨ, ਭਾਵ ਅੰਨ ਤੋਂ ਤਰਕ ਕਰਦੇ ਹਨ ।

10. ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਉਹ ਲੋਕ ਤਿੰਨਾਂ ਹੀ ਲੋਕਾਂ ਵਿਚ ਆਪਣੀ ਪਤ ਆਬਰੋ ਖੋਹ ਲੈਂਦੇ ਹਨ, ਆਪਣੀ ਉਹ ਹਰ ਥਾਂ ਹੀ ਇੱਜ਼ਤ ਗਵਾਉਂਦੇ ਹਨ (ਭਾਵ ਹੈ ਕਿ ਅੰਨ ਦਾ ਤਿਆਗ ਕੋਈ ਐਸਾ ਕੰਮ ਨਹੀਂ ਜਿਸ ਨੂੰ ਕਿ ਦੁਨੀਆਂ ਪਸੰਦ ਕਰੇ) ।੨।

**ਪ੍ਰ**—ਕਬੀਰ ਜੀਉ, ਕਈ ਲੋਕ ਅੰਨ ਤਿਆਗ ਕੇ ਹੀ ਆਪ ਨੂੰ ਤਿਆਗੀ ਮੰਨਦੇ ਹਨ, ਕੀ ਗੁਰਮਤਿ ਅਨੁਸਾਰ ਉਹ ਤਿਆਗੀ ਕਹੇ ਜਾਂਦੇ ਹਨ ?

11.**ਉ**:—ਹੇ ਪੰਡਤ ਜੀ, ਜੋ ਲੋਕ ਨਾਮ ਤਾਂ ਨਹੀਂ ਜਪਦੇ, ਪਰ ਅੰਨ ਛੱਡ ਦੇਂਦੇ ਹਨ, ਸਮਝੋ ਉਹ ਤਾਂ ਇਹ ਪਖੰਡ ਹੀ ਕਰਦੇ ਹਨ ।

12. ਉਹਨਾਂ ਨੂੰ ਉਨ੍ਹਾਂ ਕੁਚੱਜੀਆਂ ਜ਼ਨਾਨੀਆਂ ਵਾਂਗੂ ਹੀ ਸਮਝੋ ਜੋ ਨਾ ਸੁਹਾਗਣਾਂ ਹਨ ਤੇ ਨਾਂਹੀ ਰੰਡੀਆਂ ਹਨ। ਭਾਵ ਉਹ ਨਾ ਆਸਤਕ ਹਨ ਅਤੇ ਨਾਂਹੀ ਨਾਸਤਕ ਹਨ ।

**ਪ੍ਰ**:—ਕਬੀਰ ਜੀਉ, ਜੋ ਲੋਕ ਅੰਨ ਛੱਡ ਕੇ ਦੂਧਾ ਧਾਰ ਬਣ ਜਾਂਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹੈ ?

13. ਹੇ ਭਾਈਓ, ਜੋ ਅੰਨ ਛੱਡਣ ਵਾਲੇ ਸਾਧੂ ਲੋਕਾਂ ਵਿਚ ਇਹ ਆਖਦੇ ਫਿਰਦੇ ਹਨ ਕਿ, ਅਸੀਂ ਨਿਰਾ ਦੁੱਧ ਪੀ ਕੇ ਹੀ ਨਿਰਬਾਹ ਕਰਦੇ ਹਾਂ ।

14. ਪਰ, ਉਹ ਰਾਤਾਂ ਨੂੰ ਲੁੱਕ ਛਿਪ ਕੇ ਚੋਰੀ ਚੋਰੀ ਵਟੀ, ਭਾਵ ਪੰਜ ਸੇਰ ਖੁਰਾਕ ਖਾ ਜਾਂਦੇ ਹਨ ।੩।

**ਪ੍ਰ**:—ਕਬੀਰ ਜੀ, ਤੁਹਾਡੇ ਆਪਣੇ ਵੀਚਾਰ ਕੀ ਹਨ ਉਹ ਦਸੋ ?

15.**ਉ**:—ਹੇ ਭਾਈਓ, ਅਸਲ ਵਿਚ ਇਹ ਨਿਯਮ ਹੈ ਕਿ, ਅੰਨ ਹੋਏ ਤੋਂ ਬਗੈਰ ਸੁਕਾਲ ਨਹੀਂ ਹੋ ਸਕਦਾ, ਭਾਵ ਚੰਗਾ ਸਮਾਂ, ਖੁਸ਼ਹਾਲੀ ਨਹੀਂ ਹੁੰਦੀ ।

16. ਅਤੇ ਨਾਂਹੀ ਅੰਨ ਛੱਡਿਆਂ ਰੱਬ ਹੀ ਮਿਲ ਸਕਦਾ ਹੈ ।

17. ਕਬੀਰ ਜੀ ਕਥਨ ਕਰਦੇ ਹਨ ਕਿ, ਹੇ ਪੰਡਤ ਜੀ ! ਮੈਨੂੰ ਤਾਂ ਇਹ ਪੂਰਨ ਨਿਸਚਾ ਹੈ ।

18. ਕਿ ਅੰਨ ਬੜਾ ਸੁੰਦਰ ਪਦਾਰਥ ਹੈ, ਜਿਸ ਨੂੰ ਕਿ ਖਾਧਿਆਂ (ਸਿਮਰਨ ਕਰਕੇ) ਸਾਡਾ ਮਨ ਪ੍ਰਮਾਤਮਾ ਨਾਲ ਜੁੜਦਾ ਹੈ ।੪।੮।੧੧।

**ਭਾਵਾਰਥ** :—ਇਸ ਸ਼ਬਦ ਵਿਚ ਕਬੀਰ ਜੀ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਅੰਨ ਆਦਿਕ ਕਿਸੇ ਭੀ ਪਦਾਰਥ ਨੂੰ ਛੱਡਣ ਨਾਲ ਰੱਬ ਨਹੀਂ ਮਿਲਦਾ, ਜੋ ਲੋਕ ਕਹਿੰਦੇ ਹਨ ਕਿ ਅਸੀਂ ਦੂਧਾਧਾਰੀ ਹਾਂ ਅੰਨ ਨਹੀਂ ਖਾਂਦੇ, ਐਸੇ ਲੋਕ ਕੇਵਲ ਬਾਹਰੋਂ ਹੀ ਅੰਨ ਦੇ ਤਿਆਗੀ ਅਖਵਾਉਂਦੇ ਹਨ, ਪਰ ਜਦੋਂ ਉਨ੍ਹਾਂ ਨੂੰ ਨੇੜੇ ਹੋ ਕੇ ਤੱਕੋ ਤਾਂ ਉਹ ਰਾਤ ਨੂੰ ਚੋਰੀ ਚੋਰੀ ਛੁੱਪ ਕੇ ਲੱਡੂ, ਪੰਜੀਰੀ, ਦੋ ਸੇਰ ਸੇਰ ਦੇ ਮਰੁੰਡੇ ਵੱਟ ਕੇ ਖਾਂਦੇ ਵੇਖੀਦੇ ਹਨ ।

ਸੋ ਇਸ ਤਰ੍ਹਾਂ ਦਾ ਅੰਨ ਤਿਆਗੀ ਕੇਵਲ ਪਖੰਡੀ ਹੈ, ਉਸਨੂੰ ਪ੍ਰਮਾਰਥਕ ਮਾਰਗ ਦਾ ਕੋਈ ਲਾਭ ਨਹੀਂ ਜੋ ਦਿਨ ਭਰ ਦੁਧ ਪੀਣ ਦੇ ਆਹਰ ਵਿਚ ਲਗਾ ਰਹਿੰਦਾ ਹੈ, ਅਤੇ

ਰਾਤੀ ਛੁਪ ਕੇ ਪੰਜੀਰੀ ਖਾਣ ਵਾਲੇ ਪਖੰਡੀ ਦੀ ਸੁਰਤ ਰੱਬ ਵੱਲ ਕਿਵੇਂ ਜਾ ਸਕਦੀ ਹੈ ? ਉਹ ਤਾਂ ਦਿਨੇ ਰਾਤ ਵਿਕਾਰਾਂ ਦੇ ਸੰਕਲਪਾਂ ਦੇ ਵਹਿਣ ਵਿਚ ਵਹਿਆ ਰਹਿੰਦਾ ਹੈ । ਐਸਾ ਦੰਭੀ ਜੇ ਫਿਰ ਭੀ ਆਪਣੇ ਆਪ ਨੂੰ ਤਿਆਗੀ ਕਹੌਂਣ ਵਿਚ ਫ਼ਖ਼ਰ ਸਮਝਦਾ ਹੈ, ਤਾਂ ਫਿਰ ਰੱਬ ਹੀ ਜਾਣੇ ਕਿ ਐਸੇ ਦੁੱਧ ਪੀਣਾ ਪਖੰਡੀ ਮਝਨੂੰਆਂ ਦੀ ਰੱਬੀ ਦਰਗਾਹ ਵਿਚ ਗਇਆਂ ਕੀ ਦਸ਼ਾ ਹੋਵੇਗੀ, ਜੋ ਭੋਲੇ ਭਾਲੇ ਲੋਕਾਂ ਨੂੰ ਪਖੰਡ ਨਾਲ ਭਰਮਾ ਕੇ ਪੂਜਾ ਕਰੌਣ ਵਿਚ ਮਸਤ ਹੋਏ ਰਹਿੰਦੇ ਹਨ ਉਹ ਤਾਂ ਆਪਣੇ ਅਮੋਲਕ ਜੀਵਨ ਨੂੰ ਸਮਝੋ ਬੇ-ਅਰਥ ਹੀ ਗਵਾਈ ਜਾ ਰਹੇ ਹਨ ।

**ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥**

1. **ਅਸੁਮੇਧ ਜਗਨੇ ॥**
2. **ਤੁਲਾ ਪੁਰਖ ਦਾਨੇ ॥**
3. **ਪ੍ਰਾਗ ਇਸਨਾਨੇ ॥੧॥**
4. **ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥**
5. **ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥**
6. **ਗਇਆ ਪਿੰਡੁ ਭਰਤਾ ॥**
7. **ਬਨਾਰਸਿ ਅਸਿ ਬਸਤਾ ॥**
8. **ਮੁਖਿ ਬੇਦ ਚਤੁਰ ਪੜਤਾ ॥੨॥**
9. **ਸਗਲ ਧਰਮ ਅਛਿਤਾ ॥**
10. **ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥**
11. **ਖਟੁ ਕਰਮ ਸਹਿਤ ਰਹਤਾ ॥੩॥**
12. **ਸਿਵਾ ਸਕਤਿ ਸੰਬਾਦੰ ॥**
13. **ਮਨ ਛੋਡਿ ਛੋਡਿ ਸਗਲ ਭੇਦੰ ॥**
14. **ਸਿਮਰਿ ਸਿਮਰਿ ਗੋਬਿੰਦੰ ॥**
15. **ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥**

**ਪਦ ਅਰਥ** :—ਅਸੁਮੇਧ-ਵੇਦਕ ਸਮੇਂ, ਇਹ ਜਗ ਰਾਜੇ ਸੰਤਾਨ ਦੀ ਖ਼ਾਤਰ ਕਰਦੇ ਸਨ। ਫਿਰ ਉਹ ਰਾਜੇ ਭੀ ਕਰਨ ਲਗ ਪਏ ਜੋ ਆਂਢ ਗੁਆਂਢ ਦੇ ਰਜਵਾੜਿਆਂ ਵਿਚ ਸਭ ਤੋਂ ਵੱਡਾ ਅਖਵਾਉਣਾ ਚਾਹੁੰਦੇ ਸਨ । ਇਕ ਘੋੜਾ ਸਜਾ ਕੇ ਕੁਝ ਸੂਰਬੀਰਾਂ ਦੀ ਨਿਗਰਾਨੀ ਵਿਚ ਇਕ ਸਾਲ ਲਈ ਛੱਡ ਦਿਤਾ ਜਾਂਦਾ ਸੀ, ਜਿਸ ਓਪਰੇ ਰਜਵਾੜੇ ਵਿਚੋਂ ਘੋੜਾ ਲੰਘੇ, ਉਹ ਰਾਜਾ ਜਾਂ ਲੜੇ ਜਾਂ ਈਨ ਮੰਨੇ । ਸਾਲ ਪਿਛੋਂ ਉਹ ਘੋੜਾ ਜਦੋਂ ਮੁੜ ਆਪਣੇ ਰਾਜ ਵਿਚ ਆਵੇ ਤਾਂ ਜਗ ਕੀਤਾ ਜਾਂਦਾ ਸੀ। ਅਜਿਹੇ ੧੦੦ ਜਗ ਕੀਤਿਆਂ ਇੰਦਰ ਦੀ ਪਦਵੀ ਮਿਲਦੀ ਮੰਨੀ ਜਾਂਦੀ ਸੀ। ਤਾਂਹੀਏਂ ਇਹ ਖਿਆਲ ਬਣਿਆ ਹੋਇਆ ਹੈ ਕਿ ਇੰਦ੍ਰ ਇਨ੍ਹਾਂ ਜਗਾਂ ਦੇ ਰਾਹ ਵਿਚ ਰੋਕ ਪਾਇਆ ਕਰਦਾ ਸੀ । ਤੁਲਾ—ਤੁਲ ਕੇ, ਬਰਾਬਰ ਦਾ, ਸਾਵਾਂ। ਪ੍ਰਾਗ—ਹਿੰਦੂ ਤੀਰਥ, ਇਸ ਸ਼ਹਿਰ ਦਾ ਨਾਮ ਅੱਜ ਕਲ ਅਲਾਹਬਾਦ ਹੈ ।੧।

ਗਇਆ—ਹਿੰਦੂ ਤੀਰਥ, ਜੋ ਹਿੰਦੂ ਦੀਵੇ ਵੱਟੀ ਖੁਣੋ ਮਰ ਜਾਏ ਉਸ ਦੀ ਕ੍ਰਿਆ ਗਇਆ ਜਾ ਕੇ ਕਰਾਈ ਜਾਂਦੀ ਹੈ। ਪਿੰਡੁ—ਚਉਲਾਂ ਜਾਂ ਜੌਂ ਆਟੇ ਦੇ ਪੇੜੇ ਜੋ ਪਿਤਰਾਂ ਨਿਮਿਤ ਮਣਸੀ ਦੇ ਹਨ । ਅਸਿ—ਬਨਾਰਸ ਦੇ ਨਾਲ ਵਗਦੀ ਨਦੀ ਦਾ ਨਾਮ ਹੈ। ਮੁਖਿ—ਮੂੰਹੋਂ । ਚਤੁਰ—ਚਾਰ ।੨।

ਅਛਿਤ—ਸੰਯੁਕਤ । ਦ੍ਰਿੜਤਾ—ਵਸ ਵਿਚ ਰੱਖੇ । ਖਟੁ ਕਰਮ—ਛੇ ਕਰਮ (ਵਿਦਿਆ ਪੜ੍ਹਨਾ ਤੇ ਪੜ੍ਹਾਉਣਾ, ਜਗ ਕਰਨਾ ਤੇ ਕਰੌਂਣਾ, ਦਾਨ ਦੇਣਾ ਤੇ ਲੈਣਾ) ।੩।

ਸਿਵਾ ਸਕਤਿ ਸੰਬਾਦੰ—ਸ਼ਿਵ ਤੇ ਪਾਰਵਤੀ ਦੀ ਪਰਸਪਰ ਗਲ ਬਾਤ, ਰਾਮਾਇਣ । ਰਮਾਇਣ ਦੀ ਸਾਰੀ ਵਾਰਤਾ, ਸ਼ਿਵਜੀ ਨੇ ਪਾਰਬਤੀ ਨੂੰ ਇਹ ਵਾਰਤਾ ਵਾਪਰਨ ਤੋਂ ਪਹਿਲਾਂ ਹੀ ਸੁਣਾਈ ਦਸੀ ਜਾਂਦੀ ਹੈ। ਭੇਦ—(ਪ੍ਰਭੂ ਨਾਲੋਂ) ਵਿੱਥ ਤੇ ਰਖਣ ਵਾਲੇ ਕੰਮ । ਤਰਸਿ—ਤਰੇਗਾ । ਭਵਸਿੰਧ—ਭਵ ਸਾਗਰ, ਸੰਸਾਰ ਸਮੁੰਦ੍ਰ ।੪।

**ਅਰਥ** :—

**ਪ੍ਰ**:- ਨਾਮ ਦੇਉ ਜੀ ਦੇ ਸਾਦਕਾਂ ਨੇ ਬੇਨਤੀ ਕਰੀ ਕਿ, ਭਗਤ ਜੀਉ ! ਇਹ ਦਸੋ ਕੀ, ਯਗ, ਦਾਨ, ਇਸ਼ਨਾਨ ਆਦਿ ਕਰਮ ਵਡੇ ਹਨ ਜਾਂ ਕਿ ਹਰੀ ਦੇ ਨਾਮ ਦਾ ਕੀਰਤਨ ਉੱਤਮ ਹੈ ?

1. **ਉ**:—ਨਾਮ ਦੇਵ ਜੀ ! ਇਸ ਸ਼ਬਦ ਦੁਆਰੇ ਉੱਤਰ ਫ਼ੁਰਮਾਨ ਕਰਦੇ ਹਨ ਕਿ, ਹੇ ਭਾਈ ! ਜੇ ਕੋਈ ਮਨੁਖ ਅਸਮੇਧ ਜੱਗ ਕਰੇ ।
2. ਅਤੇ ਆਪਣੇ ਨਾਲ ਸਾਵਾਂ ਤੋਲ ਕੇ (ਸੋਨਾਂ ਚਾਂਦੀ ਆਦਿਕ) ਦਾਨ ਕਰੇ ।
3. ਅਤੇ ਪ੍ਰਾਗ ਆਦਿਕ ਤੀਰਥਾਂ ਤੇ ਇਸ਼ਨਾਨ ਭੀ ਕਰੇ ।੧।
4. ਹੇ ਭਾਈ ! ਤਾਂ ਭੀ, ਇਹ ਸਾਰੇ ਕਰਮ ਪ੍ਰਭੂ ਦੇ ਨਾਮ ਦੀ ਪ੍ਰਭੂ ਦੀ ਸਿਫਤ ਸਲਾਹ ਦੀ ਬਰਾਬਰੀ ਨਹੀਂ ਕਰ ਸਕਦੇ।
5. ਸੋ, ਇਸ ਲਈ, ਹੇ ਮੇਰੇ ਮਨ ! ਆਲਸੀ (ਤੂੰ) ਆਪਣੇ ਪਿਆਰੇ ਪ੍ਰਭੂ ਨੂੰ ਸਿਮਰਨਾ ਕਰ ।੧। ਰਹਾਉ ।
6. ਹੇ ਭਾਈ ! ਇਥੇ ਹੀ ਬੱਸ ਨਹੀਂ,ਜੇ (ਕੋਈ) ਮਨੁਖ ਗਇਆ ਤੀਰਥ ਤੇ ਜਾ ਕੇ ਪਿੱਤਰਾਂ ਨਮਿਤ ਪਿੰਡ ਭਰਾਵੇ ।
7. ਅਤੇ ਜੇ ਕਾਂਸ਼ੀ ਦੇ ਨਾਲ ਵਗਦੀ ਅਸ ਨਦੀ ਦੇ ਕੰਢੇ ਰਹਿੰਦਾ ਹੋਵੇ ।
8. ਅਤੇ ਜੇ ਮੂੰਹੋਂ ਚਾਰੇ ਵੇਦ (ਜਬਾਨੀ) ਪੜ੍ਹਦਾ ਹੋਵੇ ।੨।
9. ਜੇ ਮਨੁਖ ਸਾਰੇ ਕਰਮ ਧਰਮ ਕਰਦਾ ਹੋਵੇ ।
10. ਆਪਣੇ ਗੁਰੂ ਦੀ ਸਿਖਿਆ ਲੈ ਕੇ ਇੰਦ੍ਰਿਆਂ ਨੂੰ ਕਾਬੂ ਰਖਦਾ ਹੋਵੇ ।
11. ਅਤੇ ਜੇ ਬ੍ਰਾਹਮਣਾਂ ਵਾਲੇ ਛੇ ਕਰਮ ਸਦਾ ਹੀ ਕਰਦਾ

ਰਹੇ ।੩।

12. ਸ਼ਿਵ ਅਤੇ ਸ਼ਕਤੀ (ਪਾਰਵਤੀ) ਦੇ ਸੰਵਾਦ (ਚਰਚਿਆਂ) ਵਿਚ ਲਗਾ ਰਹਿੰਦਾ ਹੋਵੇ, ਭਾਵ ਰਾਮਾਇਣ ਆਦਿਕ ਦਾ ਪਾਠ ਕਰਦਾ ਰਵੇ ।
13. ਪਰ, ਹੇ ਮੇਰੇ ਮਨ ! (ਤੂੰ) ਇਹ ਸਾਰੇ ਕਰਮ ਛੱਡ ਦੇਹ, ਛੱਡ ਦੇਹ, (ਕਿਉਂਕਿ) ਇਹ ਸਾਰੇ ਕਰਮ ਪ੍ਰਭੂ ਜੀ ਨਾਲੋਂ ਵਿੱਥ ਪਾਣ ਵਾਲੇ ਹੀ ਹਨ ।

**ਪ੍ਰ**—ਕਿਉਂ ਜੀ ! ਆਖਰ ਮੈਂ ਕਰਾਂ ਕੀ ਉਹ ਭੀ ਦਸ ਦਿਓ ?

14. **ਉ**:—ਹੇ ਭਾਈ ! ਅਸਲ ਕਰਮ ਹੈ ਗੋਬਿੰਦ ਦਾ ਸਿਮਰਨ ਸੋ ਇਸ ਲਈ, ਤੂੰ ਗੋਬਿੰਦ ਦਾ ਹੀ ਭਜਨ ਕਰ, (ਪ੍ਰਭੂ ਦਾ) ਨਾਮ ਸਿਮਰ ।
15. ਨਾਮ ਦੇਵ ਜੀ ਕਹਿੰਦੇ ਹਨ ਕਿ, ਐ ਪਿਆਰੇ ! (ਨਾਮ ਸਿਮਰਦਿਆਂ ਹੀ) ਸੰਸਾਰ ਸਮੁੰਦ੍ਰ ਤੋਂ ਪਾਰ ਲੰਘ ਸਕੇਂਗਾ ।੪।੧।

**ਭਾਵਾਰਥ** :—ਇਸ ਸ਼ਬਦ ਵਿਚ ਨਾਮ ਦੇਉ ਜੀ, ਇਹ ਦਰਸਾ ਰਹੇ ਹਨ ਕਿ ਯਗ, ਦਾਨ, ਤੀਰਥ ਇਸ਼ਨਾਨ, ਵੇਦ ਪਾਠ, ਖਟ ਕਰਮ ਆਦਿਕ ਸਾਰੇ ਹੀ ਸਾਧਨ ਨਾਮ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ ।

**ਗੋਂਡ ॥**

1. **ਨਾਦ ਭ੍ਰਮੇ ਜੈਸੇ ਮਿਰਗਾਏ ॥**
2. **ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥**
3. **ਐਸੇ ਰਾਮਾ ਐਸੇ ਹੇਰਉ ॥**
4. **ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ਰਹਾਉ॥**
5. **ਜਿਉ ਮੀਨਾ ਹੇਰੈ ਪਸੂਆਰਾ ॥**
6. **ਸੋਨਾ ਗਢਤੇ ਹਿਰੈ ਸੁਨਾਰਾ ॥੨॥**
7. **ਜਿਉ ਬਿਖਈ ਹੇਰੈ ਪਰ ਨਾਰੀ ॥**
8. **ਕਉਡਾ ਡਾਰਤ ਹਿਰੈ ਜੁਆਰੀ ॥੩॥**
9. **ਜਹ ਜਹ ਦੇਖਉ ਤਹ ਤਹ ਰਾਮਾ ॥**
10. **ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥**

**ਪਦ ਅਰਥ** :—ਨਾਦ—ਅਵਾਜ਼, ਘੰਡੇਹੇੜੇ ਦੀ ਅਵਾਜ਼, ਹਰਨ ਨੂੰ ਫੜਨ ਲਈ ਘੜੇ ਉਤੇ ਖੱਲ ਮੜ੍ਹ ਕੇ ਬਣਾਇਆ ਹੋਇਆ ਸਾਜ਼, ਇਸ ਦੀ ਅਵਾਜ਼ ਹਰਨ ਨੂੰ ਮੋਹ ਲੈਂਦੀ ਹੈ। ਭ੍ਰਮੇ—ਭਟਕਦਾ ਹੈ, ਦੌੜਦਾ ਹੈ । ਮਿਰਗਾਏ—ਮਿਰਗ, ਹਰਨ । ਵਾ ਕੋ—ਉਸ (ਨਾਦ) ਦਾ ।੧।

ਹੇਰਉ—ਮੈਂ ਵੇਖਦਾ ਹਾਂ । ਅਨਤ-ਹੋਰ ਪਾਸੇ । ਨ ਫੇਰਉ—ਮੈਂ ਨਹੀਂ ਫੇਰਦਾ । ਰਹਾਉ ।

ਮੀਨਾ—ਮੱਛੀਆਂ । ਪਸੂਆਰਾ—ਮਾਹੀਗੀਰ, ਝੀਵਰ । ਗਢਤੇ—ਘੜਦਿਆਂ । ਹਿਰੈ—ਹੇਰੈ, ਗਹੁ ਨਾਲ ਤਕਦਾ ਹੈ ।੨।

ਬਿਖਈ—ਵਿਸ਼ਈ ਮਨੁਖ । ਹੇਰੈ—ਤਕਦਾ ਹੈ । ਡਾਰਤ—ਸੁਟਦਿਆਂ । ਹਿਰੈ—ਹੇਰੈ, ਤੱਕਦਾ ਹੈ ਕਿ, ਕੀ ਸੋਟ ਪਈ ਹੈ ।੩।

ਜਹ ਜਹ—ਜਿਧਰ ਜਿਧਰ ।੪।

**ਅਰਥ** :—

**ਪ੍ਰ**:—ਭਗਤ ਜੀ ! ਕੀ, ਇਹ ਦੱਸਣ ਦੀ ਕ੍ਰਿਪਾ ਕਰੋਗੇ ਕਿ, ਆਪ ਜੀ ਦਾ ਧਿਆਨ ਉਸ ਪ੍ਰਭੂ ਜੀ ਵਲ ਕਿਵੇਂ ਜੁੜਿਆ ਰਹਿੰਦਾ ਹੈ, ਤਾਂ ਕਿ ਸਾਡੀ ਭੀ ਉਸ ਰੱਬੀ ਮਾਰਗ ਵਲ ਲਗਨ ਲਗ ਜਾਏ ?

1. **ਉ**:—ਹੇ ਭਾਈਓ ! ਮੇਰਾ ਧਿਆਨ ਉਸ ਪ੍ਰਭੂ ਜੀ ਵਲ ਸਦਾ ਇਉਂ ਹੀ ਜੁੜਿਆ ਰਹਿੰਦਾ ਹੈ, ਜਿਵੇਂ ਕਿ, ਹਰਨ (ਆਪਣਾ ਆਪ ਭੁਲਾ ਕੇ) ਨਾਦ ਦੇ ਪਿਛੇ ਦੌੜਦਾ ਹੈ ।
2. ਉਹ ਆਪਣੀ ਜਿੰਦ ਦੇ ਦੇਂਦਾ ਹੈ ਪਰ ਉਸ ਨੂੰ ਉਸ ਨਾਦ ਦਾ ਧਿਆਨ ਨਹੀਂ ਵਿਸਰਦਾ ।੧।
3. ਮੈਂ ਭੀ ਪ੍ਰਭੂ ਨੂੰ ਇਉਂ ਹੀ ਤਕਦਾ ਹਾਂ ।
4. ਮੈਂ ਉਸ ਆਪਣੇ ਪਿਆਰੇ ਪ੍ਰਭੂ ਦੀ ਯਾਦ ਛਡ ਕੇ ਕਿਸੇ ਹੋਰ ਪਾਸੇ ਵਲ ਆਪਣੇ ਚਿੱਤ ਨੂੰ ਨਹੀਂ ਜਾਣ ਦੇਂਦਾ ।੧। ਰਹਾਉ ।
5. ਜਿਵੇਂ ਮਾਹੀਗੀਰ ਮੱਛੀਆਂ ਵਲ ਤਕਦਾ ਹੈ ।
6. ਜਿਵੇਂ ਸੋਨਾਂ ਘੜਦਿਆਂ ਸੁਨਿਆਰਾ (ਸੋਨੇ ਵਲ ਗਹੁ ਨਾਲ) ਤੱਕਦਾ ਹੈ ।੨।
7. ਜਿਵੇਂ ਵਿਸ਼ਈ ਪੁਰਸ਼ ਪਰਾਈ ਨਾਰ ਵਲ ਤਕਦਾ ਹੈ ।
8. ਜਿਵੇਂ (ਜੂਆ ਖੇਡਣ ਲਗਾ) ਜੁਆਰੀਆ ਕਉਡਾਂ ਸੁਟ ਕੇ ਗਹੁ ਨਾਲ ਤਕਦਾ ਹੈ (ਕਿ ਕੀ ਦਾਉ ਪਿਆ ਹੈ) ।੩।
9. ਹੇ ਭਾਈ ! ਮੈਂ ਜਿਧਰ ਜਿਧਰ ਭੀ ਵੇਖਦਾ ਹਾਂ, ਉਧਰ ਪ੍ਰਭੂ ਨੂੰ ਹੀ ਵੇਖਦਾ ਹਾਂ ।
10. ਨਾਮ ਦੇਵ ਜੀ ਕਹਿੰਦੇ ਹਨ ਕਿ, ਐ ਭਾਈ ! ਮੈਂ ਭੀ ਇਨ੍ਹਾਂ ਵਾਂਗੂ ਸਦਾ ਆਪਣੇ ਪ੍ਰਭੂ ਨੂੰ ਸਿਮਰਦਾ ਹਾਂ ।

**ਭਾਵਾਰਥ** :—ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਪ੍ਰਭੂ ਜੀ ਦੀ ਆਪਣੇ ਅੰਦਰ ਲਗਨ ਦਰਸਾਉਣ ਲਈ ਪੰਜ ਉਦਾਹਰਣ ਅੰਕਤ ਕਰਦੇ ਹਨ ।

੧. ਜਿਵੇਂ ਹਰਨ ਘੰਡਾਹੇੜੇ ਦਾ ਸ਼ਬਦ ਸੁਣ ਕੇ ਉਸ ਦੇ ਪਿਛੇ ਦੌੜਦਾ ਹੈ ਅਤੇ ਉਸ ਨੂੰ ਆਪਣਾ ਆਪ ਹੀ ਭੁੱਲ ਜਾਂਦਾ ਹੈ, ਆਖਰ ਉਹ ਆਪਣੀ ਜਿੰਦ ਤੱਕ ਕੁਰਬਾਨ ਕਰ ਦੇਂਦਾ ਹੈ, ਪਰ ਉਸ ਮ੍ਰਿਗ ਨੂੰ ਨਾਦ ਦਾ ਧਿਆਨ ਨਹੀਂ ਵਿਸਰਦਾ ।

੨. ਜਿਵੇਂ ਝੀਵਰ ਮੱਛੀਆਂ ਨੂੰ ਪਕੜਨ ਸਮੇਂ ਉਹ ਆਪਣਾ ਧਿਆਨ ਮੱਛੀਆਂ ਵਲ ਹੀ ਜੋੜੀ ਰਖਦਾ ਹੈ ।

੩. ਜਿਵੇਂ ਸੋਨਾ ਘੜਨ ਸਮੇਂ ਸੁਨਿਆਰਾ ਸੋਨੇ ਵਲ ਗਹੁ ਨਾਲ ਤਕਦਾ ਰਹਿੰਦਾ ਹੈ ।

੪. ਜਿਵੇਂ ਵਿਸ਼ਈ ਆਦਮੀ ਪਰਾਈ ਇਸਤ੍ਰੀ ਵਲ ਮੰਦ ਦ੍ਰਿਸ਼ਟੀ ਨਾਲ ਹਰ ਵਕਤ ਹੀ ਤਕਦਾ ਹੈ ।

੫. ਜਿਵੇਂ ਜੁਆਰੀਆ ਜੂਆ ਖੇਡਣ ਸਮੇਂ ਕੌਡਾਂ ਸੁਟਕੇ ਤੱਕਦਾ ਹੈ ਕਿ ਕਿਹੜਾ ਦਾਅ ਪਿਆ ਹੈ ।

ਇਸੇ ਤਰ੍ਹਾਂ, ਪ੍ਰਭੂ ਪਿਆਰਿਆਂ ਦਾ ਧਿਆਨ ਹਰ ਸਮੇਂ ਪ੍ਰਭੂ ਦੇ ਚਰਨਾਂ ਵਿਚ ਹੀ ਜੁੜਿਆ ਰਹਿੰਦਾ ਹੈ।

**ਗੋਂਡ ॥**

1. **ਮੋਕਉ ਤਾਰਿ ਲੇ ਰਾਮਾ ਤਾਰਿ ਲੇ ॥**
2. **ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ।੧। ਰਹਾਉ ॥**
3. **ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥**
4. **ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥੧॥**
5. **ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥**
6. **ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ ॥੨॥੩॥**

**ਪਦ ਅਰਥ** :—ਮੋ ਕਉ—ਮੈਨੂੰ । ਰਾਮਾ—ਹੇ ਰਾਮ। (ਨੋਟ:—ਨਾਮ ਦੇਵ ਜੀ ਜਿਸ ਨੂੰ 'ਬਾਪ ਬੀਠੁਲਾ' ਕਹਿ ਰਹੇ ਹਨ, ਉਸੇ ਨੂੰ ਹੀ ਰਾਮ ਕਹਿ ਕੇ ਪੁਕਾਰਦੇ ਹਨ, ਸੋ, ਕਿਸੇ 'ਬੀਠੁਲ' ਮੂਰਤੀ ਵਲ ਇਸ਼ਾਰਾ ਨਹੀਂ ਹੈ, ਪ੍ਰਮੇਸ਼ਰ ਜੀ ਅਗੇ ਅਰਦਾਸ ਹੈ। ਧ੍ਰੂਅ ਤੇ ਨਾਰਦ ਦਾ ਸੰਬੰਧ ਕਿਸੇ ਬੀਠੁਲ ਮੂਰਤੀ ਨਾਲ ਨਹੀਂ ਹੋ ਸਕਦਾ)। ਤਰਿਬੇ ਨ ਜਾਨਉ—ਮੈਂ ਤਰਨਾ ਨਹੀਂ ਜਾਣਦਾ। ਦੇ—ਦੇਹ, ਫੜਾ ।੧। ਰਹਾਉ।

ਤੇ—ਤੋਂ। ਸੁਰ—ਦੇਵਤੇ । ਨਿਮਖ ਮੈ—ਅੱਖ ਫਰਕਣ ਦੇ ਸਮੇਂ ਵਿਚ। ਮੈ—ਵਿਚ। ਮਹਿ—ਮਾਹਿ । ਸਤਿਗੁਰ ਬੁਧਿ ਸਿਖਲਾਈ—ਗੁਰੂ ਦੀ ਸਿਖਾਈ ਹੋਈ ਮਤ ਨਾਲ। ਉਪਜਿ-ਉਪਜ ਕੇ, ਪੈਦਾ ਹੋ ਕੇ। ਅਵਖਧ—ਦਵਾਈ । ਪਾਈ—ਪਾਈਂ, ਪਾ ਲਵਾਂ ।੧।

ਜਹਾ ਜਹਾ-ਜਿਸ ਜਿਸ ਆਤਮਕ ਅਵਸਥਾ ਵਿਚ। ਟੇਕੇ-ਟਿਕਾਏ ਹਨ, ਇਸਥਿਤ ਕੀਤੇ ਹਨ। ਨੈਕ—ਰਤਾ ਕੁ ਟਿਕਾਉ ਮੈਨੂੰ ਭੀ ਓਥੇ, ਸਦਾ। ਮੋਹਿ—ਮੈਨੂੰ। ਅਵਿਲੰਬ—ਆਸਰਾ । ਅਵਿਲੰਬਿ—ਆਸਰੇ ਨਾਲ । ਉਧਰੇ—ਸੰਸਾਰ ਸਾਗਰ ਤੋਂ ਬਚ ਗਏ। ਨਿਜ ਮਤਿ—ਆਪਣੀ ਮਤਿ, ਪੱਕਾ ਨਿਸ਼ਚਾ ।੨।

**ਅਰਥ** :—

**ਪ੍ਰ**:—ਭਗਤ ਜੀ! ਅਸਾਂ ਤਾਂ ਸੰਸਾਰੀ ਜੀਵ ਸੰਸਾਰਕ ਧਨ, ਦੌਲਤ, ਆਦਿਕ ਹੀ ਪ੍ਰਮੇਸ਼ਰ ਜੀ ਦੇ ਪਾਸੋਂ ਸਦਾ ਮੰਗਦੇ ਰਹਿੰਦੇ ਹਾਂ, ਪਰ, ਤੁਸਾਂ ਸਾਈਂ ਜੀ ਪਾਸੋਂ ਕੀ ਮੰਗਦੇ ਰਹਿੰਦੇ ਹੋ ?

1. **ਉ**:—ਹੇ ਭਾਈਓ! ਮੇਰੀ ਤਾਂ ਪ੍ਰਮੇਸ਼ਰ ਜੀ ਪਾਸੋਂ ਇਕੋ ਹੀ ਮੰਗ ਰਹਿੰਦੀ ਹੈ, ਕਿ, ਇਹ ਸੰਸਾਰ ਇਕ ਅਥਾਹ ਸਾਗਰ ਹੈ, ਜਿਸ ਵਿਚ ਹਰ ਜੀਵ ਡੁੱਬਦਾ ਜਾ ਰਿਹਾ ਹੈ, ਮੈਂ ਇਹੋ ਹੀ ਸਾਈਂ ਜੀ ਪਾਸੋਂ ਜਾਚਨਾ ਕਰਦਾ ਰਹਿੰਦਾ ਹਾਂ ਕਿ, ਹੇ ਮੇਰੇ ਰਾਮ ! ਮੈਨੂੰ, (ਸੰਸਾਰ ਸਮੁੰਦਰ ਵਿਚ ਡੁਬਦੇ ਨੂੰ) ਤਾਰ ਲੈ, ਬਚਾ ਲੈ।
2. ਹੇ ਸਾਈਂ ਜੀ! ਮੈਂ ਤੇਰਾ ਅੰਞਾਣ ਸੇਵਕ ਹਾਂ, ਮੈਂ ਤਰਨਾ ਨਹੀਂ ਜਾਣਦਾ, ਹੇ ਮੇਰੇ ਪਿਤਾ ਪ੍ਰਭੂ ! ਮੈਨੂੰ ਆਪਣੀ ਕ੍ਰਿਪਾ ਰੂਪੀ ਬਾਂਹ ਪਕੜਾ ਦਿਓ ।੧। ਰਹਾਉ।
3. ਹੇ ਮੇਰੇ ਬੀਠੁਲ ਪ੍ਰਮੇਸ਼ਰ ਜੀਉ ! ਮੈਨੂੰ ਭੀ ਗੁਰੂ ਦਾ ਮਿਲਾਪ ਬਖਸ਼ ਦਿਓ, (ਕਿਉਂਕਿ) ਗੁਰੂ ਦੀ ਮਿਲੀ ਮਤ ਦੀ ਬਰਕਤ ਨਾਲ ਅੱਖ ਦੇ ਫੋਰ ਵਿਚ ਮਨੁਖ ਤੋਂ ਦੇਵਤੇ ਬਣ ਜਾਈਦਾ ਹੈ।
4. ਹੇ ਪਿਤਾ ਜੀਉ ! ਮੇਹਰ ਕਰੋ, ਮੈਂ ਭੀ ਉਹ ਦਵਾਈ ਹਾਸਲ ਕਰ ਸਕਾਂ, ਜਿਸ ਨਾਲ ਮਨੁਖਾਂ ਤੋਂ ਜੰਮ ਕੇ (ਭਾਵ, ਮਨੁਖ ਜਾਤੀ ਵਿਚੋਂ ਹੋ ਕੇ) ਸੁਰਗ ਨੂੰ ਜਿਤਿਆ ਜਾ ਸਕਦਾ ਹੈ, ਭਾਵ, ਸੁਰਗ ਦੀ ਭੀ ਪਰਵਾਹ ਨਹੀਂ ਰਹਿੰਦੀ ।੧।
5. ਹੇ ਮੇਰੇ ਰਮੇਂ ਹੋਏ ਰਾਮ, ਪ੍ਰਮੇਸ਼ਰ ਜੀਉ ! ਤੂੰ ਜਿਸ ਜਿਸ ਆਤਮਕ ਟਿਕਾਣੇ ਧ੍ਰੂਅ ਤੇ ਨਾਰਦ (ਵਰਗੇ ਭਗਤਾਂ) ਨੂੰ ਅਪੜਾਇਆ ਹੈ, ਮੈਨੂੰ ਭੀ ਉਥੇ ਸਦਾ ਲਈ ਅਪੜਾ ਦਿਓ।
6. ਕਥਨ ਕਰਦੇ ਹਨ, ਨਾਮ ਦੇਵ ਜੀਉ ਕਿ, ਹੇ ਪ੍ਰਭੂ ਜੀਉ ! ਤੇਰੇ ਨਾਮ ਦੇ ਆਸਰੇ ਬੇਅੰਤ ਜੀਵ (ਇਸ ਸੰਸਾਰ ਸਮੁੰਦਰ ਦੇ ਵਿਕਾਰਾਂ ਤੋਂ) ਬਚ ਨਿਕਲਦੇ ਹਨ, ਮੇਰਾ ਇਹ ਪੱਕਾ ਨਿਸਚਾ ਹੈ, ਮੇਰੀ ਆਪਣੀ ਇਹ ਪੱਕੀ ਰਾਇ ਹੈ।

**ਭਾਵਾਰਥ** :—ਇਸ ਸ਼ਬਦ ਵਿਚ ਭਗਤ ਜੀ ਜਿਥੇ ਸੰਸਾਰੀ ਲੋਕ ਰਾਜ ਭਾਗ ਮੰਗਦੇ ਹਨ, ਉਥੇ ਆਪ ਕੇਵਲ ਨਾਮ ਸਿਮਰਨ ਦੀ ਹੀ ਮੰਗ ਕਰਦੇ ਹਨ, ਕਿਉਂਕਿ, ਨਾਮ ਸਿਮਰਨ ਦੀ ਬਰਕਤ ਨਾਲ ਸਵਰਗ ਦੀ ਭੀ ਕੋਈ ਲਾਲਸਾ ਨਹੀਂ ਰਹਿ ਜਾਂਦੀ ਅਤੇ ਸਨਿੰਮਰ ਜੋਦੜੀ ਕਰਦੇ ਹਨ ਕਿ, ਐ ਸਾਈ ਜੀ ! ਜਿਵੇਂ ਹੋਰਨਾਂ ਭਗਤਾਂ ਨੂੰ ਤਾਰਦੇ ਰਹੇ ਹੋ, ਤਿਵੇਂ ਮੈਨੂੰ ਭੀ ਇਸ ਸੰਸਾਰ ਸਾਗਰੋਂ ਪਾਰ ਕਰ ਦਿਓ।

**ਗੋਂਡ ॥**

1. **ਮੋਹਿ ਲਾਗਤੀ ਤਾਲਾਬੇਲੀ ॥**
2. **ਬਛਰੇ ਬਿਨੁ ਗਾਇ ਅਕੇਲੀ ॥੧॥**
3. **ਪਾਨੀਆ ਬਿਨੁ ਮੀਨੁ ਤਲਫੈ ॥**
4. **ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ॥੧॥ਰਹਾਉ॥**
5. **ਜੈਸੇ ਗਾਇ ਕਾ ਬਾਛਾ ਛੂਟਲਾ ॥**
6. **ਥਨ ਚੋਖਤਾ ਮਾਖਨੁ ਘੂਟਲਾ ॥੨॥**
7. **ਨਾਮਦੇਉ ਨਾਰਾਇਨੁ ਪਾਇਆ ॥**
8. **ਗੁਰੁ ਭੇਟਤ ਅਲਖੁ ਲਖਾਇਆ ॥੩॥**
9. **ਜੈਸੇ ਬਿਖੈ ਹੇਤ ਪਰ ਨਾਰੀ ॥**

10. **ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥**
11. **ਜੈਸੇ ਤਾਪ ਤੇ ਨਿਰਮਲ ਘਾਮਾ ॥**
12. **ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥**

**ਪਦ ਅਰਥ** :—ਮੋਹਿ—ਮੈਨੂੰ । ਤਾਲਾਬੇਲੀ—ਤਿਲ ਮਿਲਾਹਟ, ਤੜਫਣੀ, ਤਲਮਛੀ, ਤੜਫਣ । ਗਾਇ—ਗਾਂ ।੧।

ਮੀਨੁ-ਮਛੀ । ਤਲਫੈ—ਤੜਫਦੀ ਹੈ । ਬਾਪਰੋ—ਬਪੁਰਾ, ਵਿਚਾਰਾ, ਘਬਰਾਇਆ ਹੋਇਆ ।੧। ਰਹਾਉ ।

ਛੂਟਲਾ—ਕਿੱਲੇ ਨਾਲੋਂ ਖੁਲ ਜਾਂਦਾ । ਬਾਛਾ—ਵੱਛਾ । ਚੋਖਤਾ—ਚੁੰਘਦਾ ਹੈ । ਘੂਟਲਾ—ਘੁਟ ਭਰਦਾ ਹੈ ।੨।

ਭੇਟਤ—ਮਿਲਦਿਆਂ ਹੀ । ਅਲਖੁ—ਜੋ ਲਖਿਆ ਨਾ ਜਾ ਸਕੇ, ਜਿਸ ਦੇ ਗੁਣਾਂ ਦਾ ਥਹੁ ਨਹੀਂ ਪੈ ਸਕਦਾ ।੩।

ਬਿਖੈ ਹੇਤ—ਵਿਸ਼ੇ ਦੀ ਖਾਤਰ ।੪।

ਤਾਪਤੇ—ਤਪਦੇ ਹਨ । ਨਿਰਮਲ—ਸਾਫ਼ । ਘਾਮਾ—ਗਰਮੀਂ, ਧੁੱਪ ।੫।

**ਅਰਥ** :—

ਪ੍ਰ:-ਭਗਤ ਜੀ ! ਕੀ ਤੁਸਾਂ ਕਦੀ ਇਹ ਭੀ ਅਨੁਭਵ ਕੀਤਾ ਹੈ, ਕਿ ਜੋ ਤੁਹਾਡਾ ਉਸ ਸਾਈਂ ਜੀ ਦੇ ਨਾਮ ਨਾਲ ਪਿਆਰ ਹੈ, ਉਸ ਨਾਮ ਦੇ ਵਿਛੋੜੇ ਦਾ ਆਪ ਜੀ ਨੂੰ ਕਿਤਨਾ ਕੁ ਦੁਖ ਪ੍ਰਤੀਤ ਹੁੰਦਾ ਹੈ ?

1. ਉ:—ਹੇ ਪਿਆਰਿਓ, ਅਸਲ ਵਿਚ ਤਾਂ ਜੋ ਉਸ ਪਿਆਰੇ ਦੇ ਵਿਛੋੜੇ ਦਾ ਕਸ਼ਟ ਹੈ ਉਸ ਨੂੰ ਕਿਹਾ ਨਹੀਂ ਜਾ ਸਕਦਾ । ਪਰ, ਮੈਨੂੰ (ਪ੍ਰਭੂ ਜੀ ਦੇ ਨਾਮ ਤੋਂ ਵਿਛੜਕੇ ਇਸੇ ਹੀ ਤਰ੍ਹਾਂ ਤੜਫਣੀ ਲਗਦੀ ਹੈ ।)
2. ਜਿਵੇਂ ਕੇ ਵੱਛੇ ਤੋਂ ਵਿਛੜ ਕੇ ਇਕੱਲੀ ਗਾਂ (ਘਬਰਾਉਂਦੀ) ਹੈ ।੧।
3. (ਜਾਂ ਇਉਂ ਸਮਝੋ) ਜਿਵੇਂ ਪਾਣੀ ਤੋਂ ਬਿਨਾ ਮੱਛੀ ਤੜਫਦੀ ਹੈ ।
4. ਤਿਵੇਂ ਹੀ ਮੈਂ ਨਾਮਦੇਵ ਪ੍ਰਭੂ ਦੇ ਨਾਮ ਤੋਂ ਬਿਨਾ ਇਸੇ ਤਰ੍ਹਾਂ ਹੀ ਘਾਬਰਦਾ ਹਾਂ ।੧। ਰਹਾਉ ।

ਪ੍ਰ:—ਕਿਉਂ ਜੀ, ਜਦੋਂ ਗੁਰੂ ਦੁਆਰਾ ਤੁਹਾਨੂੰ ਸਾਈਂ ਜੀ ਦਾ ਮਿਲਾਪ ਹੋਇਆ ਸੀ ਤਾਂ ਤੁਹਾਨੂੰ ਉਸ ਮਿਲਾਪ ਦਾ ਕਿਸ ਤਰ੍ਹਾਂ ਦਾ ਅਨੰਦ ਪ੍ਰਤੀਤ ਹੋਇਆ ?

5. ਉ:—ਹੇ ਪਿਆਰਿਓ, ਅਸਲ ਵਿਚ ਉਸ ਸਾਈਂ ਜੀ ਦੇ ਮਿਲਾਪ ਦਾ ਜੋ ਅਨੰਦ ਹੈ ਉਸਨੂੰ ਬਿਆਨਿਆਂ ਤਾਂ ਨਹੀਂ ਜਾ ਸਕਦਾ ਪਰ, ਇਉਂ ਹੀ ਸਮਝੋ ਕਿ ਜਿਵੇਂ (ਜਦੋਂ) ਗਾਂ ਦਾ ਵੱਛਾ ਕਿੱਲੇ ਨਾਲੋਂ ਖੁੱਲਦਾ ਹੈ, ਤਾਂ (ਗਾਂ ਦੇ) ਥਣ
6. ਚੁੰਘਦਾ ਹੈ ਤੇ ਮੱਖਣ ਦੇ ਘੁੱਟ ਭਰਦਾ ਹੈ । ਪਰ, ਉਸ ਰਸ ਨੂੰ ਉਹੀ ਅਨੁਭਵ ਕਰਦਾ ਹੈ ।੨।
7. ਤਿਵੇਂ ਜਦੋਂ ਮੈਨੂੰ ਨਾਮਦੇਵ ਨੂੰ ਰੱਬ ਮਿਲ ਗਿਆ, (ਤਾਂ ਉਸ ਮਿਲਾਪ ਦਾ ਅਨੰਦ ਭੀ ਕਿਹਾ ਨਹੀਂ ਜਾ ਸਕਦਾ) ।

ਪ੍ਰ:—ਕਿਉਂ ਜੀ ! ਇਹ ਦਾਤ ਤੁਹਾਨੂੰ ਮਿਲੀ ਕਿਥੋਂ ?

8. ਉ:—(ਹੇ ਭਾਈਓ ! ਇਹ ਦਾਤ ਗੁਰੂ ਤੋਂ ਹਾਸਲ ਹੋਈ ਹੈ) ਜਦੋਂ ਮੈਨੂੰ ਗੁਰੂ ਦਾ ਮਿਲਾਪ ਹੋਇਆ ਤਾਂ ਗੁਰੂ ਜੀ ਨੇ ਉਸ ਅਲਖ ਪ੍ਰਭੂ ਨੂੰ ਲਖਾ ਦਿਤਾ, ਭਾਵ ਉਸ ਪ੍ਰਭੂ ਦੀ ਸੂਝ ਪੈ ਗਈ ।੩।

ਪ੍ਰ:—ਕੀ, ਭਗਤ ਜੀ ! ਇਹ ਭੀ ਦਸੋਗੇ ਕਿ, ਹੁਣ ਤੁਹਾਡਾ ਉਸ ਸਾਈਂ ਜੀ ਨਾਲ ਕਿਤਨਾ ਕੁ ਪਿਆਰ ਪੈ ਗਿਆ ਹੈ ?

9. ਉ:—ਐ ਸਜਨੋ ! ਹੁਣ ਮੈਂ ਆਪਣੇ ਅੰਦਰੂਨੀ ਪ੍ਰਭੂ ਪਿਆਰ ਨੂੰ ਪੂਰਨ ਰੂਪ ਵਿਚ ਕਹਿ ਤਾਂ ਨਹੀਂ ਸਕਦਾ, ਪਰ ਤੁਹਾਨੂੰ ਅਨੁਭਵ ਕਰਾਉਣ ਲਈ ਇਉਂ ਹੀ ਕਿਹਾ ਜਾ ਸਕਦਾ ਹੈ ਕਿ, ਜਿਵੇਂ ਕਿਸੇ (ਵਿਸ਼ਈ ਨੂੰ) ਵਿਸ਼ੇ ਵਾਸਤੇ ਪਰਾਈ ਨਾਰ ਨਾਲ ਪਿਆਰ ਹੁੰਦਾ, (ਭਾਵ ਉਸ ਦੇ ਅੰਦਰ ਹਰ ਵਕਤ ਵਿਸ਼ੇ ਲਈ ਖਿੱਚ ਬਣੀ ਰਹਿੰਦੀ ਹੈ ।
10. ਇਸੀ ਤਰ੍ਹਾਂ, ਮੈਨੂੰ ਨਾਮੇ ਨੂੰ ਪ੍ਰਭੂ ਜੀ ਨਾਲ ਪਿਆਰ ਪੈ ਗਿਆ ਹੈ । (ਭਾਵ ਪ੍ਰਭੂ ਪਿਆਰ ਦੀ ਖਿੱਚ ਹਰ ਵਕਤ ਹੀ ਬਣੀ ਰਹਿੰਦੀ ਹੈ) ।੪।

ਪ੍ਰ:—ਕਿਉਂ ਭਗਤ ਜੀ ! ਜੇ ਕਦੀ ਹੁਣ ਤੁਹਾਡਾ ਉਸ ਸਾਈਂ ਜੀ ਨਾਲੋਂ ਥੋੜੇ ਸਮੇਂ ਲਈ ਭੀ ਵਿਛੋੜਾ ਹੋ ਜਾਏ ਤਾਂ ਤੁਹਾਨੂੰ ਕਿਵੇਂ ਪ੍ਰਤੀਤ ਹੁੰਦਾ ਹੈ ?

11. ਉ:—ਹੇ ਸਜਨੋ ! ਉਸ ਵਿਛੋੜੇ ਦਾ ਦੁਖ ਸਹੀ ਰੂਪ ਵਿਚ ਤਾਂ ਬਿਆਨ ਨਹੀਂ ਕੀਤਾ ਜਾ ਸਕਦਾ, ਪਰ ਤੁਹਾਨੂੰ ਸਮਝਾਉਣ ਲਈ ਇਉਂ ਹੀ ਕਹਿ ਸਕਦਾ ਹਾਂ ਕਿ, ਜਿਵੇਂ ਚਮਕਦੀ ਧੁੱਪ ਵਿਚ (ਸਾਰੇ ਹੀ ਛੋਟੇ ਵਡੇ ਜੀਅ-ਜੰਤ) ਤਪਦੇ, ਲੁੱਛਦੇ ਹਨ ।
12. ਤਿਵੇਂ, ਮੈਂ ਨਾਮ ਦੇਵ ਭੀ ਪ੍ਰਭੂ ਦੇ ਨਾਮ ਤੋਂ ਵਿਛੜਕੇ ਇਉਂ ਹੀ ਘਾਬਰਦਾ ਹਾਂ ।੫।

**ਭਾਵਾਰਥ** :—ਇਸ ਸ਼ਬਦ ਵਿਚ ਭਗਤ ਜੀ ਪ੍ਰਭੂ ਦੇ ਪਿਆਰਿਆਂ ਦੇ ਅੰਦਰ ਜੋ ਪਿਆਰ ਦੀ ਖਿੱਚ ਹੈ ਉਸ ਨੂੰ ਦੁਨਿਆਵੀ ਉਦਾਹਰਣਾਂ ਦੁਆਰੇ ਅੰਕਤ ਕਰਦੇ ਹਨ, ਕਿ ਜਿਨ੍ਹਾਂ ਦੇ ਅੰਦਰ ਨਾਮ ਦੀ ਤਾਂਘ ਹੈ, ਇਸ ਪ੍ਰੀਤ ਦੇ ਵਿਛੋੜੇ ਨੂੰ ਓਹੀ ਅਨੁਭਵ ਕਰ ਸਕਦੇ ਹਨ, ਕਿਉਂਕਿ ਇਹ ਪ੍ਰੇਮ ਦਾ ਵਿਛੋੜਾ ਅਸਹਿ ਹੁੰਦਾ ਹੈ, ਇਸ ਨੂੰ ਕਿਹਾ ਨਹੀਂ ਜਾ ਸਕਦਾ । ਕੇਵਲ ਨਾਮ ਵਿਜੋਗੀ ਹੀ ਇਸ ਵਿਜੋਗ ਦੇ ਦੁਖ ਨੂੰ ਅਨੁਭਵ ਕਰ ਸਕਦੇ ਹਨ ।

## ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

**੧ ਓ ਸਤਿਗੁਰ ਪ੍ਰਸਾਦਿ ॥**

1. **ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥**
2. **ਹਰਿ ਕੋ ਨਾਮੁ ਲੈ ਊਤਮ ਧਰਮਾ ॥**

3. ਹਰਿ ਹਰਿ ਕਰਤ ਜਾਤਿ ਕੁਲ ਹਰੀ ॥
4. ਸੋ ਹਰਿ ਅੰਧੁਲੇ ਕੀ ਲਾਕਰੀ ॥੧॥
5, ਹਰਏ ਨਮਸਤੇ ਹਰਏ ਨਮਹ ॥
6. ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥
7. ਹਰਿ ਹਰਨਾਖਸ ਹਰੇ ਪਰਾਨ ॥
8. ਅਜੈਮਲ ਕੀਓ ਬੈਕੁੰਠਹਿ ਥਾਨ ॥
9. ਸੂਆ ਪੜਾਵਤ ਗਨਿਕਾ ਤਰੀ ॥
10. ਸੋ ਹਰਿ ਨੈਨਹੁ ਕੀ ਪੂਤਰੀ ॥੨॥
11. ਹਰਿ ਹਰਿ ਕਰਤ ਪੂਤਨਾ ਤਰੀ ॥
12. ਬਾਲ ਘਾਤਨੀ ਕਪਟਹਿ ਭਰੀ ॥
13. ਸਿਮਰਨ ਦ੍ਰੋਪਦ ਸੁਤ ਉਧਰੀ ॥
14. ਗਊਤਮ ਸਤੀ ਸਿਲਾ ਨਿਸਤਰੀ ॥੩॥
15. ਕੇਸੀ ਕੰਸ ਮਥਨੁ ਜਿਨਿ ਕੀਆ ॥
16. ਜੀਅ ਦਾਨੁ ਕਾਲੀ ਕਉ ਦੀਆ ॥
17. ਪ੍ਰਣਵੈ ਨਾਮਾ ਐਸੋ ਹਰੀ ॥
18. ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

**ਪਦ ਅਰਥ** :—ਹਰਿ ਹਰਿ ਕਰਤ—ਪ੍ਰਭੂ ਜੀ ਦਾ ਨਾਮ ਸਿਮਰਿਆਂ । ਭਰਮਾ—ਭਟਕਣਾ । ਲੈ ਨਾਮੁ—ਨਾਮ ਸਿਮਰ । ਊਤਮ-ਸਭ ਤੋਂ ਸ੍ਰੇਸ਼ਟ ।ਹਰੀ--ਨਾਸ ਹੋ ਜਾਂਦੀ ਹੈ । ਲਾਕਰੀ—ਲੱਕੜੀ, ਟੋਹਣੀ, ਡੰਗੋਰੀ, ਆਸਰਾ ।੧।

ਹਰਏ—ਹਰੀ ਨੂੰ ।੧। ਰਹਾਉ ।

ਹਰੇ ਪਰਾਨ—ਜਾਨ ਲੈ ਲਈ, ਮਾਰਿਆ । ਥਾਨ—ਥਾਂ । ਸੂਆ—ਤੋਤਾ । ਗਨਿਕਾ—ਵੇਸਵਾ । ਪੂਤਰੀ-ਪੁਤਲੀ ।੨।

ਪੂਤਨਾ—ਉਸ ਦਾਈ ਦਾ ਨਾਮ ਸੀ ਜਿਸ ਨੂੰ ਕੰਸ ਨੇ ਗੋਕਲ ਵਿਚ ਕ੍ਰਿਸ਼ਨ ਜੀ ਦੇ ਮਾਰਨ ਵਾਸਤੇ ਘਲਿਆ ਸੀ ਇਹ ਥਣਾਂ ਨੂੰ ਜ਼ਹਿਰ ਲਾ ਕੇ ਗਈ, ਪਰ ਕ੍ਰਿਸ਼ਨ ਜੀ ਨੇ ਥਣ ਮੂੰਹ ਵਿਚ ਪਾ ਕੇ ਇਸ ਦੇ ਪ੍ਰਾਣ ਖਿੱਚ ਲਏ, ਆਖਰ ਮੁਕਤੀ ਭੀ ਦੇ ਦਿਤੀ । ਘਾਤਨੀ—ਮਾਰਨ ਵਾਲੀ । ਕਪਟ—ਧੋਖਾ, ਫਰੇਬ । ਦ੍ਰੋਪਦ ਸੁਤ—ਦ੍ਰੋਪਦ ਸੁਤਾ, ਰਾਜਾ ਦ੍ਰੋਪਦ ਦੀ ਧੀ, ਦ੍ਰੋਪਦੀ । ਸਤੀ—ਨੇਕ ਇਸਤ੍ਰੀ, ਜੋ ਆਪਣੇ ਪਤੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ, ਸ੍ਰੀ ਰਾਮ ਚੰਦਰ ਜੀ ਨੇ ਇਸ ਨੂੰ ਮੁਕਤ ਕੀਤਾ ਸੀ ।੩।

ਕੇਸੀ ਉਹ ਦੇਂਤ ਜਿਸ ਨੂੰ ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨ ਲਈ ਗੋਕਲ ਭੇਜਿਆ ਸੀ । ਮਥਨੁ—ਨਾਸ । ਜਿਨਿ—ਜਿਸ ਨੇ । ਕਾਲੀ—ਇਕ ਨਾਗ ਸੀ ਜਿਸ ਨੂੰ ਕ੍ਰਿਸ਼ਨ ਜੀ ਨੇ ਜਮਨਾਂ ਤੋਂ ਕਢਿਆ ਸੀ । ਜੀਅ ਦਾਨੁ ਜਿੰਦ ਬਖਸ਼ੀ । ਪ੍ਰਣਵੈ—ਬੇਨਤੀ ਕਰਦਾ ਹੈ । ਜਾਸੁ—ਜਿਸ ਨੂੰ । ਅਪਦਾ- ਮੁਸੀਬਤ । ਟਰੀ—ਟਲ ਜਾਂਦੀ ਹੈ ।੪।

**ਅਰਥ** :—

**ਪ੍ਰ**:—ਨਾਮਦੇਵ ਜੀ ਦੇ ਸਤਿ ਸੰਗੀਆਂ ਨੇ ਬੇਨਤੀ ਕੀਤੀ ਕਿ ਭਗਤ ਜੀਉ ਜਿਸ ਹਰੀ ਦਾ ਸਿਮਰਨ ਕਰਨ ਦੀ ਤੁਸਾਂ ਸਾਨੂੰ ਸਦਾ ਹੀ ਪ੍ਰੇਰਨਾ ਕਰਦੇ ਹੋ ਉਸ ਹਰੀ ਦਾ ਨਾਮ ਸਿਮਰਨ ਦਾ ਆਖਰ ਫਲ ਕੀ ਹਾਸਲ ਹੁੰਦਾ ਹੈ ?

1.**ਉ**:—ਹੇ ਪਿਆਰਿਓ, ਹਰਿ ਹਰਿ ਨਾਮ ਨੂੰ ਸਿਮਰਨ ਕਰਨ ਨਾਲ ਸਾਰੀਆਂ ਹੀ ਭਟਕਣਾਂ ਦੂਰ ਹੋ ਜਾਂਦੀਆਂ ਹਨ ।

2. ਹੇ ਪਿਆਰੇ, ਹਰੀ ਦਾ ਨਾਮ ਸਿਮਰਨਾ ਹੀ ਸਾਰਿਆਂ ਤੋਂ ਚੰਗਾ ਧਰਮ ਹੈ ।

3. (ਹੇ ਭਾਈ, ਇਸੇ ਨਾਮ ਸਿਮਰਨ ਦੀ ਬਰਕਤ ਨਾਲ) ਨੀਵੀਂ ਉੱਚੀ ਜਾਤ ਜਾਂ ਘਰਾਣੇ ਦਾ ਵਿਤਕਰਾ ਦੂਰ ਹੋ ਜਾਂਦਾ ਹੈ ।

4. ਇਸ ਲਈ, ਐ ਪਿਆਰਿਓ, ਉਹ ਹਰੀ ਦਾ ਨਾਮ ਹੀ ਮੈਂ ਅੰਨ੍ਹੇ ਦਾ ਆਸਰਾ ਹੈ ।੧।

5. ਹੇ ਭਾਈ, ਮੇਰੀ ਉਸੇ ਹਰੀ ਨੂੰ ਨਮਸਕਾਰ ਹੈ, ਨਮਸਕਾਰ ਹੈ ।

6. ਜਿਸ ਹਰੀ ਦਾ ਹਰਿ ਹਰਿ ਨਾਮ ਸਿਮਰਨ ਕੀਤਿਆਂ ਜਮਾਂ ਦਾ ਦੁਖ ਨਹੀਂ ਰਹਿੰਦਾ ।੧।ਰਹਾਉ।

**ਪ੍ਰ**:—ਕਿਉਂ ਜੀ, ਜਿਸ ਹਰੀ ਦਾ ਆਪ ਜ਼ਿਕਰ ਕਰਦੇ ਹੋ, ਉਸਦੀ ਕੋਈ ਵਿਸ਼ੇਸ਼ਤਾਈ, ਦਸੋ, ਉਸਦਾ ਕੋਈ ਗੁਣ ਕਹੋ ?

7.**ਉ**:—ਹੇ ਭਾਈਓ, ਜਿਸ ਹਰੀ ਪ੍ਰਭੂ ਨੇ ਹਰਣਾਖਸ਼ (ਦੈਂਤ) ਨੂੰ ਮਾਰਿਆ ।

8. ਅਤੇ ਅਜਾਮਲ ਪਾਪੀ ਨੂੰ ਬੈਕੁੰਠ ਵਿਚ ਥਾਂ ਦਿਤੀ ।

9. ਉਸੇ ਹਰੀ ਦਾ ਨਾਮ ਤੋਤੇ ਨੂੰ ਪੜ੍ਹਾਉਂਦਿਆਂ ਵੇਸਵਾ ਵਿਕਾਰਾਂ ਵਲੋਂ ਹਟ ਗਈ ।

10. ਹੇ ਪਿਆਰੇ, ਉਹੀ ਹਰੀ ਮੇਰੀਆਂ ਅੱਖਾਂ ਦੀ ਪੁਤਲੀ ਹੈ ।੨।

11. ਹੇ ਪਿਆਰੇ ਹਰੀ ਪ੍ਰਭੂ ਦਾ ਨਾਮ ਜਪਦਿਆਂ ਪੂਤਨਾ ਦਾਈ ਤਰ ਗਈ ।

2. ਜੋ ਕਿ ਬਾਲਾਂ ਨੂੰ ਮਾਰਨ ਵਾਲੀ, ਜੋ ਕਿ ਕਪਟ ਨਾਲ ਭਰੀ ਹੋਈ ਸੀ ।

13. ਹੇ ਭਾਈਓ, ਹਰੀ ਪ੍ਰਭੂ ਦਾ ਨਾਮ ਸਿਮਰਨ ਦਾ ਸਦਕ ਦ੍ਰੋਪਦੀ (ਨਿਰਾਦਰੀ ਤੋਂ) ਬਚੀ ਸੀ ।

14. ਅਤੇ ਗੋਤਮ ਦੀ ਨੇਕ ਇਸਤ੍ਰੀ ਦਾ ਪਾਰ ਉਤਾਰਾ ਭੀ ਇਸੇ ਸਿਮਰਨ ਦਾ ਸਦਕਾ ਹੋਇਆ ਸੀ, ਜੋ (ਗੋਤਮ ਦੇ ਸ੍ਰਾਪ ਨਾਲ) ਸਿਲਾ ਬਣ ਗਈ ਸੀ ।੩।

15, ਹੇ ਭਾਈ, ਉਸੇ ਪ੍ਰਭੂ ਨੇ ਕੇਸੀ ਤੇ ਕੰਸ ਦਾ ਨਾਸ ਕੀਤਾ ਸੀ ।

16. ਅਤੇ ਕਾਲੀ ਨਾਗ ਦੀ ਜਿੰਦ ਬਖਸ਼ਣਾ ਕੀਤੀ ਸੀ ।

17. ਨਾਮਦੇਵ ਜੀ ਬੇਨਤੀ ਕਰਦਾ ਹੈ, ਕਿ ਉਹ ਪ੍ਰਭੂ ਐਸਾ (ਬਖ਼ਸ਼ੰਦ) ਹੈ ।

18. ਜਿਸ ਦਾ ਨਾਮ ਜਪਦਿਆਂ ਸਭ ਡਰ ਤੇ ਮੁਸੀਬਤਾਂ ਟਲ ਜਾਂਦੀਆਂ ਹਨ ।

**ਭਾਵਾਰਥ** :—ਇਸ ਸ਼ਬਦ ਵਿਚ ਨਾਮ ਦੇਵ ਜੀ ਪ੍ਰਭੂ ਦੇ ਨਾਮ ਸਿਮਰਨ ਦੀ ਮਹਿਮਾ ਅੰਕਿਤ ਕਰਦੇ ਹਨ, ਕਿ ਪ੍ਰਭੂ

ਦਾ ਨਾਮ ਸਿਮਰਨ ਹੀ ਸਾਰੇ ਧਰਮਾਂ ਤੋਂ ਸ੍ਰੇਸ਼ਟ ਧਰਮ ਹੈ, ਨਾਮ ਸਿਮਰਨ ਦੀ ਬਰਕਤ ਨਾਲ ਹੀ ਸਭ ਮੁਸੀਬਤਾਂ ਟਲ ਜਾਂਦੀਆ ਹਨ, ਇਥੇ ਭਗਤ ਜੀ ਪੁਰਾਣਕ ਸਾਖੀਆਂ ਦਾ ਵਰਣਨ ਕਰਦੇ ਹਨ, ਜਿਨ੍ਹਾਂ ਵਿਚੋਂ ਨਾਮ ਸਿਮਰਨ ਦੀ ਵਡਿਆਈ ਪ੍ਰਗਟ ਹੁੰਦੀ ਹੈ, ਮਹਾਂ ਦੁਸ਼ਟ ਆਤਮਾਵਾਂ ਭੀ ਮਹਾਂਪੁਰਖਾਂ ਦੀ ਸੰਗਤ ਦੁਆਰਾ ਨਾਮ ਸਿਮਰਨ ਕਰਕੇ ਮੋਖਸ਼ ਨੂੰ ਪ੍ਰਾਪਤ ਹੋਈਆਂ ਦਸੀਆਂ ਹਨ ।

ਨੋਟ :—ਇਸ ਸ਼ਬਦ ਵਿਚ ਆਏ ਅਜਾਮਲ ਤੇ ਗਨਕਾ ਆਦਿ ਦੇ ਪ੍ਰਸੰਗ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਖੁਲਾਸੇ ਨਾਲ ਦਰਸਾਏ ਹਨ ।

### ਗੋਂਡ ॥

1. **ਭੈਰਉ ਭੂਤ ਸੀਤਲਾ ਧਾਵੈ ॥**
2. **ਖਰ ਬਾਹਨੁ ਉਹੁ ਛਾਰ ਉਡਾਵੈ ॥੧॥**
3. **ਹਉ ਤਉ ਏਕੁ ਰਮਈਆ ਲੈਹਉ ॥**
4. **ਆਨ ਦੇਵ ਬਦਲਾਵਨਿ ਦੈਹਉ ॥੧॥ਰਹਾਉ॥**
5. **ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥**
6. **ਬਰਦ ਚਢੇ ਡਉਰੂ ਢਮਕਾਵੈ ॥੨॥**
7. **ਮਹਾ ਮਾਈ ਕੀ ਪੂਜਾ ਕਰੈ ॥**
8. **ਨਰ ਸੈ ਨਾਰਿ ਹੋਇ ਅਉਤਰੈ ॥੩॥**
9. **ਤੂ ਕਹੀਅਤ ਹੀ ਆਦਿ ਭਵਾਨੀ ॥**
10. **ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥**
11. **ਗੁਰਮਤਿ ਰਾਮ ਨਾਮ ਗਹੁ ਮੀਤਾ ॥**
12. **ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥**

**ਪਦ ਅਰਥ** :—ਭੈਰਉ—ਇਕ ਜਤੀ ਦਾ ਨਾਮ ਸੀ, ਇਸਦੀ ਸਵਾਰੀ ਕਾਲੇ ਕੁੱਤੇ ਦੀ ਕਹੀ ਜਾਂਦੀ ਹੈ । ਸ਼ਿਵਜੀ ਦੀਆਂ ਅੱਠ ਭਿਆਨਕ ਸ਼ਕਲਾਂ ਵਿਚੋਂ ਇਕ ਭੈਰਉ ਹੈ । ਇਸ ਦਾ ਮੰਦਰ ਜੰਮੂ ਤੋਂ ਪਰੇ ਦੁਰਗਾ ਦੇ ਮੰਦਰ ਤੋਂ ਉਰੇ ਦੋ ਮੀਲ ਤੇ ਬਣਿਆ ਹੋਇਆ ਹੈ । ਸੀਤਲਾ—ਚੀਚਕ ਦੀ ਦੇਵੀ, ਇਸਦੀ ਸਵਾਰੀ ਖੋਤੇ ਦੀ ਹੈ । ਖਰ—ਖੋਤਾ । ਖਰ ਬਾਹਨ-ਖੋਤੇ ਦੀ ਸਵਾਰੀ ਕਰਨ ਵਾਲਾ । ਛਾਰ-ਸੁਆਹ ।੧।

ਤਉ—ਤਾਂ । ਰਮਈਆ—ਸੋਹਣਾ ਰਾਮ । ਲੈਹਉ—ਲਵਾਂਗਾ । ਆਨ-ਹੋਰ । ਬਦਲਾਵਨਿ-ਬਦਲੇ ਵਿਚ, ਵੱਟੇ ਵਿਚ । ਦੈਹਉ—ਦੇ ਦਿਆਂਗਾ ।੧।ਰਹਾਉ।

ਬਰਦ—ਬਲਦ (ਇਹ ਸ਼ਿਵਜੀ ਦੀ ਸਵਾਰੀ ਹੈ) ਡਉਰੂ—ਡੰਭਰੂ ।੨।

ਮਹਾ—ਵਡੀ । ਮਹਾ ਮਾਈ—ਵਡੀ ਮਾਂ, ਪਾਰਵਤੀ । ਸੈ—ਤੋਂ । ਹੋਇ—ਬਣ ਕੇ । ਅਉਤਰੈ—ਜੰਮਦਾ ਹੈ ।੩।

ਕਹੀਅਤ—ਕਹੀ ਜਾਂਦੀ ਹੈ । ਭਵਾਨੀ—ਦੁਰਗਾ ਦੇਵੀ । ਬਰੀਆ—ਵਾਰੀ । ਛਪਾਨੀ-ਲੁਕ ਜਾਂਦੀ ਹੈ ।੪।

ਗਹੁ—ਫੜ, ਪਕੜ, ਆਸਰਾ ਲੈ । ਮੀਤਾ—ਹੇ ਮਿਤ੍ਰ ਪੰਡਤ । ਇਉ—ਇਸੇ ਤਰ੍ਹਾਂ ਹੀ ।੫।

**ਅਰਥ** :—

**ਪ੍ਰ**:—ਇਕ ਵਾਰ ਦੇਵੀ ਦੇਵਤਿਆਂ ਦੇ ਪੁਜਾਰੀਆਂ ਨੇ ਨਾਮਦੇਵ ਜੀ ਨੂੰ ਆ ਕੇ ਕਿਹਾ ਕਿ ਭਗਤ ਜੀ ਤੁਸੀਂ ਕਦੇ ਭੀ ਕਿਸੇ ਦੇਵੀ ਦੇਵ ਦੇ ਮੰਦਰ ਵਿਚ ਜਾ ਕੇ ਪੂਜਾ ਕਰਦੇ ਨਹੀਂ ਵੇਖੇ ਇਸਦਾ ਅਸਲ ਕਾਰਣ ਕੀ ਹੈ, ਭਗਤ ਜੀ ਨੇ ਕਿਹਾ ਕੇ ਹੇ ਭਾਈਓ, ਮੈਂ ਤਾਂ ਕੇਵਲ ਇਕੋ ਪ੍ਰਮੇਸ਼ਰ ਜੀ ਦਾ ਨਾਮ ਸਿਮਰਦਾ ਜੋ ਕਿ ਮੁਕਤੀ ਦਾਤਾ ਹੈ। ਦੇਵੀ ਪੂਜਕਾਂ ਨੇ ਕਿਹਾ ਕਿ ਭਗਤ ਜੀ ਕੀ ਦੇਵ ਪੂਜਾ ਕਰਨ ਨਾਲ ਮੁਕਤੀ ਹਾਸਲ ਨਹੀਂ ਹੁੰਦੀ, ਤੁਸੀਂ ਦਸੋ ਕਿ ਦੇਵੀ ਦੇਵਤਿਆਂ ਦੀ ਪੂਜਾ ਕਰਨ ਵਿਚ ਤੁਸੀਂ ਕੀ ਘਾਟ ਵੇਖਦੇ ਹੋ, ਕਿਉਂਕਿ ਅਸੀਂ ਤਾਂ ਦੇਵ ਪੂਜਾ ਨੂੰ ਹੀ ਮੁਕਤੀ ਦਾ ਸਾਧਨ ਮੰਨਦੇ ਹਾਂ, ਤਾਂ ਭਗਤ ਜੀ ਨੇ ਕਿਹਾ ਕਿ ਐ ਲੋਕੋ ! ਸੁਣੋ ਦੇਵ ਪੂਜਾ ਕੇਵਲ ਸੰਸਾਰਕ ਮਾਇਕੀ ਪਦਾਰਥਾਂ ਦੀ ਦਾਤੀ ਤਾਂ ਮੰਨੀ ਜਾ ਸਕਦੀ ਹੈ ਪਰ ਕਲਿਆਣਕਾਰੀ ਨਹੀਂ । ਇਨ੍ਹਾਂ ਪੁਜਾਰੀਆਂ ਨੇ ਕਿਹਾ ਕਿ ਭਗਤ ਜੀ ਜੇ ਤੁਹਾਨੂੰ ਇਸ ਦੇਵ ਪੂਜਾ ਦੀ ਪੂਰਨ ਸੋਝੀ ਹੈ, ਤਾਂ ਸਾਨੂੰ ਭੀ ਦਸੋ ਕਿ ਇਸ ਦੇਵ ਪੂਜਾ ਕਰਨ ਵਾਲੇ ਨੂੰ ਵੱਧ ਤੋਂ ਵੱਧ ਕੀ ਫਲ ਮਿਲ ਸਕਦਾ ਹੈ ?

**1.ਉ**:—ਹੇ ਭਰਾਵੋ ਸੁਣੋ, ਜੇਹੜਾ ਪੁਰਸ਼ ਭੈਰੋਂ, ਭੂਤ, ਸੀਤਲਾ ਆਦਿਕਾਂ ਵੱਲ ਧਉਂਦਾ ਹੈ, ਜਾਂਦਾ ਹੈ, (ਭਾਵ ਹੈ ਜੋ ਕਿ ਭੈਰੋਂ ਦੀ ਅਰਾਧਨਾ ਕਰਦਾ ਹੈ, ਜੇ ਇਨ੍ਹਾਂ ਦੀ ਉਪਾਸ਼ਨਾ ਪੂਰੀ ਹੋ ਜਾਵੇ, (ਅਰਥਾਤ ਇਨ੍ਹਾਂ ਦੀ ਪੂਜਾ ਕਰਨ ਵਿਚ ਕੋਈ ਭੀ ਵਿਘਨ ਨਾ ਪੈ ਸਕੇ) ਤਾਂ ਉਪਾਸ਼ਨਾ ਕਰਨ ਵਾਲਾ ਉਸ ਦੇਵਤੇ ਦਾ ਸਰੂਪ ਹੋ ਜਾਂਦਾ ਹੈ, (ਕਿਉਂਕਿ) ਇਹ ਨਿਯਮ ਹੈ ਕਿ "ਜੈਸਾ ਸੇਵੈ ਤੈਸਾ ਹੋਇ" (ਗੌ: ਮ: ੧) ਪਰ ਜੇ ਉਪਾਸ਼ਨਾ ਪੂਰੀ ਨ ਹੋਵੇ, ਤਾਂ ਫਿਰ ਅਧੂਰੀ ਉਪਾਸ਼ਨਾ ਵਾਲਾ ਉਸਦਾ ਵਾਹਨ ਬਣਦਾ ਹੈ, ਭਾਵ ਹੈ ਕਿ, ਭੈਰੋਂ ਦਾ ਵਾਹਨ ਕੁਤਾ ਬਣਦਾ ਹੈ ਤੇ ਭੈਰੋਂ ਉਸ ਉਤੇ ਚੜ੍ਹ ਕੇ ਛਾਰ ਉਡਾਉਂਦਾ ਹੈ, ਭਾਵ ਹੈ ਭੈਰੋਂ ਦਾ ਉਪਾਸ਼ਕ ਵੱਧ ਤੋਂ ਵੱਧ ਭੈਰਉ ਵਰਗਾ ਭੂਤ ਜਾਂ ਉਸਦਾ ਵਾਹਨ ਕੁਤਾ ਹੀ ਬਣ ਸਕਦਾ ਹੈ, ਇਸ ਤੋਂ ਵੱਧ ਹੋਰ ਕੁਝ ਭੀ ਹਾਸਲ ਨਹੀਂ ਹੋ ਸਕਦਾ ।

ਇਸੇ ਤਰ੍ਹਾਂ ਜੇ ਕੋਈ ਭੂਤਾਂ ਦਾ ਉਪਾਸ਼ਕ ਹੈ, ਤਾਂ ਪੂਰੀ ਉਪਾਸ਼ਨਾ ਹੋਣ ਨਾਲ ਉਹ ਭੂਤ ਜਾ ਬਣਦਾ ਹੈ, ਜੇ ਉਪਾਸ਼ਨਾ ਅਧੂਰੀ ਰਹਿ ਜਾਏ ਤਾਂ ਉਸਦਾ ਵਾਹਿਨ ਵਾਵਰੋਲਾ ਜਾ ਹੁੰਦਾ ਹੈ, ਭੂਤ ਉਸ ਉੱਤੇ ਚੜ੍ਹ ਕੇ ਛਾਰ ਉਡਾਉਂਦਾ ਹੈ ।

ਇਸੇ ਹੀ ਤਰ੍ਹਾਂ ਜੇ ਕੋਈ ਸੀਤਲਾ ਦੀ ਉਪਾਸ਼ਨਾ ਕਰਨ ਵਾਲਾ ਹੈ, ਤਾਂ ਪੂਰੀ ਉਪਾਸ਼ਨਾ ਹੋ ਜਾਣ ਨਾਲ ਉਹ ਸਗੋਂ ਪੁਰਸ਼ ਤੋਂ ਇਸਤ੍ਰੀ ਬਣ ਜਾਂਦਾ ਹੈ, ਜੇ ਉਪਾਸ਼ਨਾ ਪੂਰੀ ਨ ਹੋ ਸਕੇ ਤਾਂ ਫਿਰ

2. ਉਸਦਾ ਵਾਹਨ ਖੋਤਾ, ਗਧਾ ਬਣਦਾ ਹੈ, ਤੇ ਸੀਤਲਾ ਉਸ ਗਧੇ ਉਤੇ ਚੜ੍ਹ ਕੇ ਸੁਆਹ ਉਡਾਉਂਦੀ ਹੈ।
3. ਇਸ ਲਈ, ਹੇ ਪੰਡਤ ਜੀ, ਮੈਂ ਤਾਂ ਇਕੋ ਸੋਹਣੇ ਰਾਮ ਦਾ ਨਾਮ ਹੀ ਲਵਾਂਗਾ।
4. ਹੇ ਪੰਡਤ ਜੀ, (ਤੁਹਾਡੇ) ਹੋਰ ਸਾਰੇ ਦੇਵਤਿਆਂ ਨੂੰ ਉਸ ਨਾਮ ਦੇ ਵੱਟੇ ਵਿਚ ਦੇ ਦਿਆਂਗਾ, ਮੈਂ ਹੋਰ ਦੇਵਤੇ ਇਕ ਹਰੀ ਦੇ ਵੱਟੇ ਵਿਚ ਦੇਂਦਾ ਹਾਂ। ਭਾਵ ਹੈ ਕਿ, ਪ੍ਰਭੂ ਨਾਮ ਦੇ ਟਾਕਰੇ ਤੇ ਮੈਨੂੰ ਤੁਹਾਡੇ ਕਿਸੇ ਭੀ ਦੇਵੀ ਦੇਵਤੇ ਦੀ ਲੋੜ ਨਹੀਂ ਹੈ।੧।ਰਹਾਉ।

ਪ੍ਰ:—ਤਾਂ ਪਾਸੋਂ, ਸ਼ਿਵਜੀ ਦੇ ਉਪਾਸ਼ਕ ਪੰਡਤ ਨੇ ਕਿਹਾ ਕਿ, ਨਾਮਦੇਵ ਜੀਉ, ਜੇ ਤੁਸੀਂ ਕਿਸੇ ਹੋਰ ਦੇਵਤੇ ਦੀ ਪੂਜਾ ਨਹੀਂ ਕਰਨਾ ਚਾਹੁੰਦੇ ਤਾਂ, ਸ਼ਿਵਜੀ ਨੂੰ ਧਿਆਉਂਦੇ ਰਿਹਾ ਕਰੋ, ਕਿਉਂਕਿ ਉਹ ਆਪਣੇ ਉਪਾਸ਼ਕਾਂ ਨੂੰ ਸਾਰੇ ਹੀ ਵਰਾਂ ਦਾ ਦਾਤਾ ਹੈ, ਕੀ ਤੁਸਾਂ ਉਸਦੀ ਉਪਾਸ਼ਨਾ ਕਰਨ ਵਿਚ ਭੀ ਕੋਈ ਘਾਟ ਸਮਝਦੇ ਹੋ, ਸੋ ਸ਼ਿਵਾਂ ਦੀ ਉਪਾਸ਼ਨਾਂ ਬਾਰੇ ਆਪ ਦੇ ਕੀ ਵੀਚਾਰ ਹਨ ?

5.ਉ:—ਹੇ ਪੰਡਤ ਜੀ, ਮੈਂ ਤਾਂ ਸ਼ਿਵਾਂ ਦੀ ਪੂਜਾ ਕਰਨ ਵਾਲੇ ਲਈ ਇਉਂ ਹੀ ਅਨਭਵ ਕਰਦਾ ਹਾਂ ਕਿ ਜੇ ਕੋਈ ਮਨੁੱਖ ਸ਼ਿਵਜੀ ਨੂੰ, ਹੇ ਸ਼ਿਵ, ਹੇ ਸ਼ਿਵ, ਕਰਕੇ ਧਿਆਉਂਦਾ ਹੈ, ਤਾਂ ਉਹ ਵੱਧ ਤੋਂ ਵੱਧ ਪੂਰੀ ਉਪਾਸ਼ਨਾ ਹੋ ਜਾਣ ਤੇ

6. ਸ਼ਿਵਾਂ ਦਾ ਸਰੂਪ ਹੁੰਦਾ ਹੈ, ਤੇ ਸ਼ਿਵਜੀ ਦੀ ਸਵਾਰੀ ਬਲਦ ਉਤੇ ਚੜ੍ਹਦਾ ਹੈ, ਤੇ (ਸ਼ਿਵਾਂ ਵਾਂਗ) ਡੰਬਰੂ ਵਜਾਉਂਦਾ ਹੈ। ਉਪਾਸ਼ਨਾ ਅਧੂਰੀ ਰਹਿ ਜਾਣ ਵਾਲਾ ਸ਼ਿਵਜੀ ਦਾ ਵਾਹਨ ਬਲਦ ਬਣਦਾ ਹੈ ਤੇ ਸ਼ਿਵਜੀ ਉਸ ਬਲਦ ਉਤੇ ਚੜ੍ਹ ਕੇ ਡੌਰੂ ਵਜਾਉਂਦਾ ਹੈ। ਇਸ ਤੋ ਵੱਧ ਉਪਾਸ਼ਕ ਨੂੰ ਹੋਰ ਕੁਝ ਭੀ ਹਾਸਲ ਨਹੀਂ ਹੋ ਸਕਦਾ।੨।

ਪ੍ਰ:—ਇਨ੍ਹਾਂ ਵਿਚੋਂ ਇਕ ਪਾਰਬਤੀ ਦੀ ਪੂਜਾ ਕਰਨ ਵਾਲਾ ਪੰਡਤ ਬੋਲਿਆ ਕਿ ਭਗਤ ਜੀ ਮੈਂ ਪਾਰਬਤੀ ਦੀ ਪੂਜਾ ਕਰਦਾ ਹਾਂ, ਅਤੇ ਮੈਨੂੰ ਮਨ ਮੰਗੀਆਂ ਮੁਰਾਦਾਂ ਮਿਲਦੀਆਂ ਹਨ, ਤੁਸਾਂ ਭੀ ਪਾਰਬਤੀ ਦੀ ਪੂਜਾ ਕਰਦੇ ਰਿਹਾ ਕਰੋ ?

7.ਉ:—ਹੇ ਪੰਡਤ ਜੀ, ਸੁਣੋ, ਜੋ ਮਨੁਖ ਪਾਰਬਤੀ ਦੀ ਪੂਜਾ ਕਰਦਾ ਹੈ, ਉਹ

8. ਪੂਰੀ ਉਪਾਸ਼ਨਾ ਹੋ ਜਾਣ ਨਾਲ ਮਨੁੱਖ ਤੋਂ ਜ਼ਨਾਨੀ ਦੇ ਜਨਮ ਵਿਚ ਆ ਸਕਦਾ ਹੈ, ਭਾਵ ਉਹ ਦੇਵੀ ਦਾ ਰੂਪ ਹੋ ਜਾਂਦਾ ਹੈ, ਜੇ ਉਪਾਸ਼ਨਾ ਵਿਚ ਕੋਈ ਵਿਘਨ ਪੈ ਜਾਏ ਤਾਂ ਉਹ ਉਸਦਾ ਵਾਹਨ ਸ਼ੇਰ ਬਣਦਾ ਹੈ, ਇਸ ਤੋਂ ਵੱਧ ਹੋਰ ਕਿਸੇ ਭੀ ਸ਼ੈ ਦੀ ਪ੍ਰਾਪਤੀ ਨਹੀਂ ਹੁੰਦੀ, ਮੁਕਤੀ ਤੋਂ ਖਾਲੀ ਰਹਿ ਜਾਂਦਾ ਹੈ।੩।

9. ਹੇ ਪੰਡਤ ਜੀ, ਮੈਂ ਤਾਂ ਤੁਹਾਡੀ ਪਾਰਬਤੀ, ਨੂੰ ਇਹੋ ਕਹਿੰਦਾ ਹਾਂ ਕਿ, ਹੇ ਭਵਾਨੀ, (ਦੁਰਗਾ) ਤੂੰ ਤਾਂ ਆਪ ਨੂੰ ਸਭ ਦਾ ਮੁੱਢ ਅਖਵਾਉਂਦੀ ਹੈਂ।

10. ਪਰ, (ਤੂੰ ਇਹ ਦਸ ਕਿ ਆਪਣੇ ਭਗਤਾਂ ਨੂੰ) ਮੁਕਤੀ ਦੇਣ ਵੇਲੇ ਤੂੰ ਭੀ, ਪਤਾ ਨਹੀਂ ਕਿਥੇ ਲੁਕੀ ਰਹਿੰਦੀ ਹੈਂ, (ਭਾਵ ਹੈ ਕਿ ਪੰਡਤ ਜੀ ਮੁਕਤ ਤੇਰੀ ਭਵਾਨੀ ਦੀ ਉਪਾਸ਼ਨਾ ਕਰਦੇ ਰਹਿਣ ਵਿਚ ਭੀ ਨਹੀਂ ਹੈ)।੪।

ਪ੍ਰ:—ਤਾਂ ਪੰਡਤ ਜੀ ਨੇ ਕਿਹਾ ਕਿ, ਭਗਤ ਜੀ ਆਖਰ ਮੈਨੂੰ ਦਸੋ ਮੁਕਤੀ ਹਾਸਲ ਕਰਨ ਲਈ ਕੇਹੜਾ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

11.ਉ:—ਹੇ ਮਿੱਤਰਾ, ਅਸਲ ਸਾਧਨ ਇਕੋ ਹੀ ਹੈ ਕਿ ਸਤਿਗੁਰਾਂ ਦੀ ਸਿਖਿਆ ਲੈ ਕੇ ਪ੍ਰਮੇਸ਼ਰ ਦੇ ਨਾਮ ਦੀ ਓਟ ਹੀ ਲੈਣਾ ਕਰ।

12. ਨਾਮਦੇਵ ਜੀ ਕਥਨ ਕਰਦੇ ਹਨ, ਕਿ ਐ ਪੰਡਤ ਜੀ, ਵੇਖੋ ਤੁਹਾਡੀ ਧਾਰਮਿਕ ਪੁਸਤਕ ਗੀਤਾ ਭੀ ਇਹੋ ਆਖਦੀ ਹੈ। ਕਿ ਹੇ ਪੰਡਤੋ ਉਸ ਪ੍ਰਮੇਸ਼ਰ ਜੀ ਦਾ ਨਾਮ ਹੀ ਜਪੋ।

**ਭਾਵਾਰਥ**:-ਇਸ ਸ਼ਬਦ ਵਿਚ ਭਗਤ ਜੀ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਪੂਜਾ ਕਰਕੇ ਮਨੁੱਖ ਵੱਧ ਤੋਂ ਵੱਧ ਆਪਣੇ ਪੂਜਯ ਦਾ ਰੂਪ ਹੀ ਬਣ ਸਕਦਾ, ਸੰਸਾਰ ਸਾਗਰ ਤੋਂ ਮੁਕਤੀ ਦਿਵਾਉਣੀ ਕਿਸੇ ਦੇਵੀ ਦੇਵਤੇ ਦੇ ਹੱਥ ਵਿਚ ਨਹੀਂ, ਸੋ ਇਥੇ ਹੋਰ ਸਾਰੀ ਪੂਜਾ ਨਿਸਫਲ ਦਰਸਾ ਕੇ ਇਕੋ ਵਾਹਿਗੁਰੂ ਜੀ ਦੀ ਪੂਜਾ ਦ੍ਰਿੜ ਕਰਵਾਈ ਹੈ, ਇਸ ਲਈ ਪ੍ਰਭੂ ਜੀ ਦਾ ਨਾਮ ਹੀ ਸਿਮਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ ਪ੍ਰਭੂ ਜੀ ਦਾ ਨਾਮ ਸਿਮਰਨ ਹੀ ਮੁਕਤੀ ਦਾਤੀ ਹੈ।

(ਦੋ ਰਾਗ ਮਿਲਾ ਕੇ ਸ਼ਬਦ ਉਚਾਰਦੇ ਹਨ)।

**ਬਿਲਾਵਲੁ ਗੋਂਡ ॥**

1. **ਆਜੁ ਨਾਮੇ ਬੀਠਲੁ ਦੇਖਿਆ**
   **ਮੂਰਖ ਕੋ ਸਮਝਾਊ ਰੇ ॥ਰਹਾਉ॥**
2. **ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥**
3. **ਲੈ ਕਰਿ ਠੇਗਾ ਟਗਰੀ ਤੋਰੀ**
   **ਲਾਂਗਤ ਲਾਂਗਤ ਜਾਤੀ ਥੀ ॥੧॥**
4. **ਪਾਂਡੇ ਤੁਮਰਾ ਮਹਾਦੇਉ**
   **ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥**
5. **ਮੋਦੀ ਕੇ ਘਰ ਖਾਣਾ ਪਾਕਾ**
   **ਵਾ ਕਾ ਲੜਕਾ ਮਾਰਿਆ ਥਾ ॥੨॥**

**6. ਪਾਂਡੇ ਤੁਮਰਾ ਰਾਮ ਚੰਦੁ**
**ਸੋ ਭੀ ਆਵਤੁ ਦੇਖਿਆ ਥਾ ॥**
**7. ਰਾਵਨ ਸੇਤੀ ਸਰਬਰ ਹੋਈ**
**ਘਰ ਕੀ ਜੋਇ ਗਵਾਈ ਥੀ ॥੩॥**
**8. ਹਿੰਦੂ ਅੰਨ੍ਹਾ ਤੁਰਕੂ ਕਾਣਾ ॥**
**9. ਦੁਹਾਂ ਤੇ ਗਿਆਨੀ ਸਿਆਣਾ ॥**
**10. ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**11. ਨਾਮੇ ਸੋਈ ਸੇਵਿਆ**
**ਜਹ ਦੇਹੁਰਾ ਨ ਮਸੀਤਿ ॥੪॥੩॥੭॥**

**ਪਦ ਅਰਥ** :—ਆਜੁ–ਅੱਜ, ਹੁਣ, ਇਸੇ ਜਨਮ ਵਿਚ। ਬੀਠਲੁ–ਪ੍ਰਮੇਸ਼ਰ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ। ਰੇ–ਹੇ ਪਾਂਡੇ। ਸਮਝਾਊ–ਮੈਂ ਸਮਝਾਵਾਂ ।ਰਹਾਉ।

ਤੁਮਰੀ ਗਾਇਤ੍ਰੀ–ਜਿਸ ਨੂੰ ਤੁਸੀਂ ਗਾਇਤ੍ਰੀ ਆਖਦੇ ਹੋ ਤੇ ਜਿਸ ਬਾਰੇ ਇਹ ਸ਼ਰਧਾ ਹੀਣ ਕਹਾਣੀ ਭੀ ਬਣਾ ਰਖੀ ਹੈ । ਗਾਇਤ੍ਰੀ–ਇਕ ਬੜਾ ਪਵਿਤ੍ਰ ਮੰਤਰ, ਜਿਸ ਦਾ ਪਾਠ ਹਰੇਕ ਬ੍ਰਾਹਮਣ ਲਈ ਸਵੇਰੇ ਸ਼ਾਮ ਕਰਨਾ ਜ਼ਰੂਰੀ ਹੈ। ਲੋਧਾ–ਜਟਾਂ ਦੀ ਇਕ ਜਾਤ ਦਾ ਨਾਉਂ ਹੈ। ਠੇਗਾ–ਸੋਟਾ। ਲਾਂਗਤ–ਲੰਙਾ ਲੰਙਾ ਕੇ ।੧।

ਮਹਾਦੇਉ–ਸ਼ਿਵ। ਧਉਲੇ–ਚਿੱਟੇ । ਮੋਦੀ–ਭੰਡਾਰੀ। ਵਾ ਕਾ–ਉਸਦਾ ।੨।

ਸਰਬਰ–ਬਰਾਬਰੀ, ਮੁਕਾਬਲਾ, ਲੜਾਈ। ਜੋਇ– ਜੋਰੂ, ਇਸਤ੍ਰੀ, ਵਹੁਟੀ ।੩।

ਤੁਰਕੂ–ਮੁਸਲਮਾਨ । ਜਹ–ਜਿਸਦਾ । ਦੇਹੁਰਾ– ਮੰਦਰ ।੪।

**ਅਰਥ :–**

**ਪ੍ਰ**:—ਇਕ ਪੰਡਤ ਨੇ ਭਗਤ ਨਾਮਦੇਵ ਜੀ ਨੂੰ ਆ ਕੇ ਕਿਹਾ ਕਿ ਭਗਤ ਜੀਉ ! ਮੈਂ ਤੁਹਾਡੇ ਨਾਲ ਤੁਹਾਨੂੰ ਆਪਣਾ ਸਹਾਇਕ ਸਮਝ ਕੇ ਇਕ ਵੀਚਾਰ ਕਰਨਾ ਚਾਹੁੰਦਾ ਹਾਂ, ਮੈਨੂੰ ਪੂਰਨ ਵਿਸ਼ਵਾਸ ਹੈ ਕਿ ਤੁਸੀਂ ਮੈਨੂੰ ਨਿਰਾਸ਼ ਨਹੀਂ ਕਰਗੇ ?

**ਉ**:—ਤਾਂ ਨਾਮਦੇਵ ਜੀ ਨੇ ਕਿਹਾ ਕਿ ਪੰਡਤ ਜੀ ਕਹੋ ਕੀ ਪੁਛਣਾ ਚਾਹੁੰਦੇ ਹੋ ?

**ਪ੍ਰ**:—ਭਗਤ ਜੀ, ਇਹ ਦਸੋ ਕਿ ਸਿਰਫ ਮੇਰਾ ਹੀ ਨਹੀਂ ਸਗੋਂ ਮੇਰੇ ਪਿਤਾ ਪਿਤਾਮਾਂ ਦੇ ਜੀਵਨ ਗੁਜਰ ਗਏ ਹਨ ਪੂਜਾ ਪਾਠ ਕਰਦਿਆਂ ਪਰ ਸਾਨੂੰ ਅਜੇ ਤੱਕ ਉਸ ਕੀਤੇ ਪੂਜਾ ਪਾਠ ਦਾ ਫਲ, ਦਰਸ਼ਨ ਹਾਸਲ ਨਹੀਂ ਹੋਇਆ, ਪਰ ਤੁਸਾਂ ਦਸੋ ਜਿਸ ਪ੍ਰਮੇਸ਼ਰ ਦੀ ਆਪ ਦਿਨੇ ਰਾਤ ਬੰਦਗੀ ਕਰਦੇ ਹੋ ਕੀ, ਉਸਦੀ ਆਸ ਰਖਦੇ ਹੋ ਕਿ ਉਸਦਾ ਤੁਸਾਂ ਦਰਸ਼ਨ ਦੇਖ ਸਕੋਗੇ ਤਾਂ ਭਗਤ ਜੀ ਉੱਤਰ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ ਕਿ :—

1.**ਉ**:—ਹੇ ਪਾਂਡੇ, ਮੈਂ ਉਸ ਪ੍ਰਮੇਸ਼ਰ ਦੇ ਦਰਸ਼ਨ ਕਰਨ ਦੀ ਆਸ ਹੀ ਨਹੀਂ ਰਖਦਾ ਸਗੋਂ ਮੈਂ ਤਾਂ ਅਜ ਹੀ ਇਸੇ ਜਨਮ ਵਿਚ ਹੀ ਉਸ ਪ੍ਰਮੇਸ਼ਰ ਜੀ ਦਾ ਦਰਸ਼ਨ ਕਰ ਲਿਆ ਹੈ।

**ਪ੍ਰ**:—ਕਿਉਂ ਭਗਤ ਜੀ ਇਹ ਦਸੋ ਕਿ ਮੈਨੂੰ ਉਸ ਭਗਵਾਨ ਦੇ ਦਰਸ਼ਨ ਕਿਉਂ ਨਹੀਂ ਹੋ ਰਹੇ ?

**ਉ**:—ਹੇ ਪਾਂਡੇ ! ਤੂੰ ਮੂਰਖ ਹੀ ਰਹਿਓਂ, ਜੋ ਕਿ ਤੈਨੂੰ ਦਰਸ਼ਨ ਨਹੀਂ ਹੋ ਸਕਿਆ, ਪਰ ਤੂੰ ਆ ਮੈਂ (ਤੈਨੂੰ) ਮੂਰਖ ਨੂੰ ਸਮਝਾਵਾਂ (ਕਿ ਤੈਨੂੰ ਦਰਸ਼ਨ ਕਿਉਂ ਨਹੀਂ ਹੁੰਦਾ) ।੧।ਰਹਾਉ।

**ਪ੍ਰ**:—ਭਗਤ ਜੀ, ਜ਼ਰੂਰ ਕ੍ਰਿਪਾ ਕਰਕੇ ਦਸੋ ਕਿ, ਜਦ ਮੈਂ ਨਿਯਮ ਨਾਲ ਗਾਇਤ੍ਰੀ ਦਾ ਪਾਠ ਕਰਦਾ ਹਾਂ ਤਾਂ ਮੈਨੂੰ ਦਰਸ਼ਨ ਕਿਉਂ ਨਹੀਂ ਹੋ ਰਹੇ ?

2.**ਉ**:—ਹੇ ਪਾਂਡੇ ! ਪਹਿਲੋਂ ਤਾਂ ਜਿਸ ਗਾਇਤ੍ਰੀ ਦਾ ਤੂੰ ਕਹਿੰਦਾ ਹੈਂ ਕਿ ਮੈਂ ਨਿਯਮ ਨਾਲ ਪਾਠ ਕਰਦਾ ਹਾਂ, ਉਸ ਉਤੇ ਤੇਰੀ ਸ਼ਰਧਾ ਨਹੀਂ ਬਣ ਸਕਦੀ (ਕਿਉਂਕਿ) ਤੇਰੀ ਗਾਇਤ੍ਰੀ ਉਹ ਹੈ, ਜਿਸ ਦੇ ਬਾਰੇ ਤੂੰ ਮੰਦਰ ਵਿਚ ਸ੍ਰੋਤਿਆਂ ਨੂੰ ਇਹ ਕਥਾ ਸੁਣਾਉਂਦਾ ਹੈਂ ਕਿ ਇਹ ਗਾਇਤ੍ਰੀ ਬ੍ਰਹਮਾ ਜੀ ਦੀ ਵਹੁਟੀ ਸੀ, ਇਸ ਨੂੰ ਬ੍ਰਹਮਾ ਨੇ ਕਿਸੇ ਕਾਰਨ ਕਰਕੇ ਸਰਾਪ ਦੇ ਦਿਤਾ ਜਿਸ ਸਰਾਪ ਦੇ ਕਾਰਣ ਇਹ ਮਾਤ ਲੋਕ ਵਿਚ ਗਊ ਦੀ ਜੂਨ ਵਿਚ ਆ ਕੇ ਇਕ ਲੋਧੇ ਜੱਟ ਦੀ ਪੈਲੀ ਖਾਣ ਜਾ ਪਈ, ਤਾਂ ਉਸ ਜੱਟ ਨੇ

3. ਸੋਟਾ ਲੈ ਕੇ ਉਸਦੀ ਲੱਤ ਤੋੜ ਦਿਤੀ, ਤਾਂ (ਉਹ ਵਿਚਾਰੀ) ਲੰਙਾ ਲੰਙਾ ਕੇ ਤੁਰਨ ਲੱਗ ਪਈ। ਸੋ, ਹੇ ਪਾਂਡੇ ! ਤੂੰ ਆਪ ਹੀ ਦਸ ਕਿ ਇਹ ਗਾਇਤ੍ਰੀ ਦੀ ਕਥਾ ਹਿੰਦੂ ਮਤ ਦੇ ਸ਼ਾਸਤ੍ਰਾਂ ਅਨੁਸਾਰ ਠੀਕ ਹੈ ? ਜੇ ਤੂੰ ਭੀ ਇਸ ਨੂੰ ਠੀਕ ਮੰਨਦਾ ਹੈਂ, ਤਾਂ ਇਹ ਭੀ ਠੀਕ ਹੋਵੇਗਾ ਕਿ ਤੇਰੇ ਮਨ ਵਿਚ ਇਸ ਦੀ ਪੂਰਨ ਸ਼ਰਧਾ ਭੀ ਨਹੀਂ ਬਣ ਸਕਦੀ, ਕਿਉਂਕਿ, ਤੇਰੇ ਮਨ ਵਿਚ ਇਹ ਸੰਸਾ ਜ਼ਰੂਰ ਬਣਿਆ ਰਹਿੰਦਾ ਹੋਵੇਗਾ ਕਿ, ਇਹ ਗਾਇਤ੍ਰੀ ਸਰਾਪੀ ਹੋਈ, ਅਤੇ ਲੰਗੜੀ ਹੈ, ਸੋ ਐ ਪੰਡੇ ! ਜਦ ਤਕ ਤੇਰੇ ਅੰਦਰ ਗਾਇਤ੍ਰੀ ਦੀ ਪੂਰਨ ਭਾਵਨਾ ਨਹੀਂ, ਉਹ ਤੇਰੇ ਲਈ ਦਰਸ਼ਨ ਦਾ ਕਾਰਨ ਕਿਵੇਂ ਬਣ ਸਕਦੀ ਹੈ, ਜਿਸ ਗਾਇਤ੍ਰੀ ਦੇ ਬਾਰੇ ਇਹ ਸ਼ਰਧਾ ਹੀਣ ਕਹਾਣੀ ਭੀ ਬਣਾ ਰੱਖੀ ਹੈ, ਜਿਸ ਨੂੰ ਹਿੰਦੂ ਸ਼ਾਸਤ੍ਰ ਅਨੁਸਾਰ ਆਮ ਪ੍ਰਚਲਤ ਮੰਨਿਆ ਜਾਂਦਾ ਹੈ। ਜਿਸ ਨੂੰ ਤੂੰ ਭੀ ਕਥਾ ਰੂਪ ਵਿਚ ਸਦਾ ਹੀ ਸੁਣਾਉਂਦਾ ਸੁਣਿਆ ਜਾਂਦਾ ਹੈਂ।

**ਪ੍ਰ**:—ਪੰਡਤ ਨੇ ਕਿਹਾ ਕਿ ਭਗਤ ਜੀ ਮੈਂ ਤਾਂ ਸ਼ਿਵਜੀ ਦੀ ਭੀ ਅਰਾਧਨਾ ਕਰਦਾ ਹਾਂ, ਉਸਦੀ ਅਰਾਧਨਾ ਦਾ ਫਲ ਮੈਨੂੰ ਦਰਸ਼ਨ ਕਿਉਂ ਨਹੀਂ ਹੋ ਜਾਂਦੇ ?

4.**ਉ**:—ਹੇ ਪਾਂਡੇ ! ਸੁਣ ਸ਼ਿਵਜੀ ਦੀ ਤੂੰ ਇਕ ਪਾਸੇ ਤਾਂ ਅ ਾਧਨਾ ਕਰਦਾ ਹੈਂ, ਅਤੇ ਦੂਸਰੇ ਪਾਸੇ ਤੂੰ ਉਸਨੂੰ ਬੜਾ ਕ੍ਰੋਧੀ ਸਮਝਦਾ ਹੈਂ, ਅਤੇ ਆਖਦਾ ਹੈਂ ਕਿ ਉਹ ਸ਼ਿਵਜੀ ਨਿਕੀ ਜਿਹੀ ਗੱਲ ਤੇ ਆ ਕੇ ਝੱਟ ਸਰਾਪ ਦੇ ਦੇਂਦਾ ਹੈ, ਭਸਮ ਕਰ ਦੇਂਦਾ ਹੈ। ਸੋ, ਦਸ ਐਸੇ ਸ਼ਿਵ ਨਾਲ ਤੂੰ ਪਿਆਰ ਕਿਵੇਂ ਕਰ ਸਕਦਾ ਹੈਂ ?

ਹੇ ਪਾਂਡੇ ! ਸੁਣ, ਤੇਰਾ ਤਾਂ ਉਹ ਸ਼ਿਵਜੀ ਹੈ ਜਿਸਦੇ ਬਾਰੇ ਤੂੰ ਮੰਦਰ ਵਿਚ ਕਥਾ ਕਰਨ ਵੇਲੇ ਇਹ ਬੜੇ ਜੋਸ਼ ਵਿਚ ਆ ਕੇ ਆਖਦਾ ਹੈਂ ਕਿ, ਸ਼ਿਵਜੀ, ਲਈ ਕਿਸੇ ਭੰਡਾਰੀ ਦੇ ਘਰ ਭੋਜਨ ਤਿਆਰ ਹੋਇਆ, ਤਾਂ ਸ਼ਿਵ ਨੂੰ ਚਿੱਟੇ ਬਲਦ ਉਤੇ ਚੜ੍ਹਿਆ ਜਾਂਦਾ ਸਭ ਨੇ ਵੇਖਿਆ, (ਭਾਵ ਤੂੰ ਖੁਦ ਆਖਦਾ ਹੈਂ ਕਿ ਸ਼ਿਵਜੀ ਚਿੱਟੇ ਬਲਦ ਦੀ ਸਵਾਰੀ ਕਰਦੇ ਸਨ) ਪਰ ਸ਼ਾਇਦ ਉਹ ਭੋਜਨ ਸ਼ਿਵਾਂ ਦੇ ਪਸੰਦ ਨ ਆਇਆ, ਤਾਂ ਸ਼ਿਵਾਂ ਨੇ ਕ੍ਰੋਧ ਵਿਚ ਆ ਕੇ ਸਰਾਪ ਦੇ ਕੇ ਉਸਦਾ ਮੁੰਡਾ ਮਾਰ ਦਿਤਾ। ਕੀ ਹੇ ਪਾਂਡੇ ! ਇਹ ਕਥਾ ਵਿਚ ਤੂੰ ਆਪ ਭੀ ਸੁਣਾਉਂਦਾ ਹੈਂ, ਜੇ ਤੂੰ ਇਸ ਕਹਾਣੀ ਦੁਆਰੇ ਸ਼ਿਵਜੀ ਨੂੰ ਕ੍ਰੋਪੀ ਸਮਝਦਾ ਹੈਂ, ਤਾਂ ਦਸ ਉਸ ਨਾਲ ਤੇਰੇ ਅੰਤਰ ਆਤਮੇ ਪਿਆਰ ਦੇ ਸੰਸਕਾਰ ਕਿਵੇਂ ਕ਼ਾਇਮ ਰਹਿ ਸਕਦੇ ਹਨ ਇਸ ਤੋਂ ਇਹੀ ਸਿਧ ਹੋ ਸਕਦਾ ਹੈ ਕਿ ਤੂੰ ਸ਼ਿਵਜੀ ਨਾਲ ਕੇਵਲ ਰਸਮੀ ਤੌਰ ਪਰ ਹੀ ਪਿਆਰ ਕਰਦਾ ਹੈ, ਸਹੀ ਰੂਪ ਵਿਚ ਤੂੰ ਸ਼ਿਵਾਂ ਦਾ ਸਾਦਕ ਨਹੀਂ ਕੁਹਾ ਸਕਦਾ, ਭਾਵਨਾ ਤੋਂ ਸਖਣੇ ਮਨੁੱਖ ਨੂੰ ਕੁਝ ਭੀ ਪ੍ਰਾਪਤ ਨਹੀਂ ਹੋ ਸਕਦਾ, ਇਹ ਸੰਕੇਤ ਹੈ ।੨।

**ਪ੍ਰ**:—ਭਗਤ ਜੀਉ, ਮੈਂ ਤਾਂ ਸ੍ਰੀ ਰਾਮ ਚੰਦ੍ਰ ਦਾ ਭੀ ਉਪਾਸ਼ਕ ਹਾਂ, ਪਰ ਉਸਦੀ ਉਪਾਸ਼ਨਾ ਦਾ ਸਦਕਾ ਮੈਨੂੰ ਦਰਸ਼ਨ ਕਿਉਂ ਨਹੀਂ ਹੁੰਦੇ ?

5.**ਉ**:—ਹੇ ਪਾਂਡੇ, ਤੇਰੇ ਰਾਮ ਚੰਦਰ ਭੀ ਆਉਂਦੇ ਵੇਖੇ ਹਨ, (ਭਾਵ ਹੈ ਕਿ, ਜਿਸ ਸ੍ਰੀ ਰਾਮ ਚੰਦਰ ਜੀ ਦੀ ਤੂੰ ਉਪਾਸ਼ਨਾ ਕਰਦਾ ਹੈਂ, ਉਨ੍ਹਾਂ ਦੀ ਬਾਬਤ ਭੀ ਤੇਰੇ ਪਾਸੋਂ, ਅਸਾਂ ਇਹੋ ਕੁਝ ਕਥਾ ਵਿਚ ਸੁਣਿਆ ਹੈ ਕਿ

6. ਰਾਵਣ ਨਾਲ ਉਨ੍ਹਾਂ ਦੀ ਲੜਾਈ ਹੋ ਪਈ, ਕਿਉਂਕਿ ਉਹ ਰਾਮ ਚੰਦਰ ਆਪਣੀ ਵਹੁਟੀ (ਸੀਤਾ ਜੀ ਗਵਾ ਬੈਠੇ ਸਨ ।੩।

ਨੋਟ :—"ਰਾਮਾਇਣ," ਅਤੇ "ਉਤਰ ਰਾਮ ਚਰਿਤ੍ਰ" ਆਦਿਕ ਪੁਸਤਕਾਂ ਵਿਚ ਕਈ ਦੂਸ਼ਣ ਭੀ ਸ੍ਰੀ ਰਾਮ ਚੰਦਰ ਜੀ ਉਤੇ ਆਰੋਪਣ ਕੀਤੇ ਗਏ ਹਨ, ਭਾਵੇਂ ਉਹ ਦੂਸ਼ਣ ਭਗਤੀ ਭਾਵ ਵਿਚ ਹੀ ਗਲੇਫੇ ਹੋਏ ਹਨ—ਜਿਵੇਂ ਕਿ ਬਾਲੀ ਨੂੰ ਛਿਪ ਕੇ ਮਾਰਨਾ, ਇਕ ਰਾਖਸ਼ਣੀ ਨੂੰ ਮਾਰਨਾ, ਸੀਤਾ ਜੀ ਨੂੰ ਘਰੋਂ ਕੱਢ ਦੇਣਾ, ਇਤਿਆਦਿਕ। ਅਜੇਹੇ ਦੂਸ਼ਣ ਉਨ੍ਹਾਂ ਉਤੇ ਲੱਗੇ ਹੋਏ ਪੜ੍ਹ ਸੁਣ ਕੇ ਉਨ੍ਹਾਂ ਉੱਪਰ ਪੂਰਨ ਸ਼ਰਧਾ ਰਖਣੀ ਅਸੰਭਵ ਹੋ ਜਾਂਦੀ ਹੈ।

**ਪ੍ਰ**:—ਭਗਤ ਜੀ ਇਹ ਦਸੋ ਕਿ ਹਿੰਦੂ ਤੇ ਮੁਸਲਮਾਨ ਇਹ ਦੋਵੇਂ ਹੀ ਆਪਣੇ ਆਪ ਨੂੰ ਇਕ ਦੂਜੇ ਨਾਲੋਂ ਚੰਗਾ ਮੰਨੀ ਬੈਠੇ ਹਨ, ਪਰ ਗੁਰਮਤਿ ਅਨੁਸਾਰ ਆਪ ਇਨ੍ਹਾਂ ਦੋਹਾਂ ਵਿਚੋਂ ਕਿਸ ਨੂੰ ਉੱਤਮ ਮੰਨਦੇ ਹੋ ?

7.**ਉ**:- ਹੇ ਪੰਡਤ ਜੀ, ਜੇ ਨਿਰਪੱਖ ਹੋ ਕੇ ਵਿਚਾਰਿਆ ਜਾਵੇ ਤਾਂ ਇਉਂ ਹੀ ਕਹਿਣਾ ਪਵੇਗਾ ਕਿ ਹਿੰਦੂ ਦੋਹਾਂ ਅੱਖਾਂ ਤੋਂ ਹੀਣ ਹੋਣ ਕਰਕੇ ਇਹ ਤਾਂ ਬਿਲਕੁਲ ਅੰਧਾ ਹੈ, ਅਤੇ ਮੁਸਲਮਾਨ ਇਕ ਅੱਖ ਹੀਣ ਹੋਣ ਦੀ ਵਜ੍ਹਾ ਕਰਕੇ ਇਹ ਕਾਣਾ ਹੈ।

ਹਿੰਦੂ ਇਕ ਅੱਖ ਤਾਂ ਆਪਣੀ ਤਦੋਂ ਗਵਾ ਬੈਠਾ ਜਦ ਕਿ ਇਹ ਆਪਣੇ ਇਸ਼ਟ ਬਾਰੇ ਸ਼ਰਧਾ ਹੀਣ ਕਹਾਣੀਆਂ ਘੜਨ ਲੱਗ ਪਿਆ, ਅਤੇ ਦੂਜੀ ਅੱਖ ਇਸ ਲਈ ਗਵਾ ਬੈਠਾ ਕਿ ਰੱਬ ਨੂੰ ਨਿਰਾ ਇਕ ਮੰਦਰ ਵਿਚ ਹੀ ਬੈਠਾ ਸਮਝ ਕੇ ਇਕ ਮੰਦਰ ਦੀ ਹੀ ਪੂਜਾ ਕਰਨ ਲਗ ਪਿਆ।

ਅਤੇ ਮੁਸਲਮਾਨ ਦੀ ਇਕ ਮੁਹੰਮਦ ਸਾਹਿਬ ਵਿਚ ਪੂਰੀ ਸ਼ਰਧਾ ਹੋਣ ਕਰਕੇ, ਉਸਦੀ ਇਕ ਅੱਖ ਕਾਇਮ ਹੈ, ਪਰ ਦੂਜੀ ਇਹ ਭੀ ਗਵਾ ਬੈਠਾ ਕਿ ਉਹ ਰੱਬ ਨੂੰ ਨਿਰਾ ਮਸਜਿਦ ਵਿਚ ਹੀ ਵਸਦਾ ਮੰਨਦਾ ਹੈ।

8-9. ਸੋ, ਇਸ ਲਈ ਜੋ ਇਨ੍ਹਾਂ ਦੋਹਾਂ ਮਜ਼ਹਬਾਂ ਵਿਚ ਗਿਆਨੀ ਹੈ, ਭਾਵ ਜੋ ਰੱਬ ਨੂੰ ਹਰ ਥਾਂ ਵਿਆਪਕ ਜਾਨ ਕੇ ਉਸਦੀ ਸੇਵਨਾ ਕਰਦਾ ਹੈ ਭਾਵ ਹੈ ਇਨ੍ਹਾਂ ਦੋਹਾਂ ਨਾਲੋਂ ਸਿਆਣਾ ਓਹੀ ਬੰਦਾ ਹੈ, ਜਿਸ ਨੂੰ ਪ੍ਰਭੂ ਦੀ ਹਸਤੀ ਦਾ ਸਹੀ ਰੂਪ ਵਿਚ ਗਿਆਨ ਹੋ ਗਿਆ ਹੈ।

10. ਹੇ ਪੰਡਤ,ਮੈਂ ਤਾਂ ਵੇਖ ਰਿਹਾ ਹਾਂ ਕਿ ਹਿੰਦੂ ਲੋਕ ਤਾਂ ਕੇਵਲ ਰੱਬ ਨੂੰ ਦੇਹਰਿਆਂ ਵਿਚ ਵਸਦਾ ਸਮਝ ਕੇ ਹੀ ਪੂਜਦੇ ਹਨ, ਅਤੇ ਮੁਸਲਮਾਨ ਕੇਵਲ ਖੁਦਾ ਦਾ ਘਰ ਮਸੀਤ ਨੂੰ ਹੀ ਮੰਨੀ ਬੈਠੇ ਹਨ ।

**ਪ੍ਰ**:—ਭਗਤ ਜੀ ਆਖਰ ਤੁਹਾਡਾ ਆਪਣਾ ਵਿਸ਼ਵਾਸ ਕੀ ਹੈ ?

11.**ਉ**:—ਨਾਮਦੇਵ ਜੀ ਕਹਿੰਦੇ ਹਨ ਕਿ ਐ ਪੰਡਤ ਜੀ ! ਮੈਂ ਤਾਂ ਉਸੇ ਪ੍ਰਮੇਸ਼ਰ ਜੀ ਦਾ ਸਿਮਰਨ ਕਰਦਾ ਹਾਂ, ਜਿਸ ਦਾ ਨਾ ਕੋਈ ਖਾਸ ਮੰਦਰ ਹੈ, ਨਾਂਹੀ ਕੋਈ ਮਸਜਿਦ ਹੈ।

**ਭਾਵਾਰਥ** :—ਇਸ ਸ਼ਬਦ ਦੁਆਰੇ ਭਗਤ ਜੀ, ਇਸ ਪੰਡਤ ਤੂੰ ਮੂਰਖ ਵਾਕਾਂ ਨਾਲ ਸੰਬੋਧਨ ਕਰਦੇ ਹਨ ਕਿ ਐ ਪੰਡੇ ! ਨੂੰ ਜਿਥੇ ਗਾਇਤ੍ਰੀ, ਮਹਾਂ ਦੇਵ, ਅਤੇ ਸ੍ਰੀ ਰਾਮ ਚੰਦਰ ਜੀ ਦੀ ਪੂਜਾ ਕਰਨ ਦਾ ਜ਼ਿਕਰ ਕਰਦਾ ਹੈਂ, ਉਥੇ ਤੂੰ ਇਨ੍ਹਾਂ ਵਿਚ ਦੋਸ਼ਾਂ ਨੂੰ ਭੀ ਮੰਨਦਾ ਹੈਂ, ਪਰ ਜਦ ਕਿਸੇ ਇਸ਼ਟ ਵਿਚ ਉਪਾਸ਼ਕ ਨੂੰ ਦੋਖ ਦ੍ਰਿਸ਼ਟੀ ਪੈਦਾ ਹੋ ਜਾਏ ਤਾਂ ਉਸਦੀ ਪੂਜਾ ਕੀਤੀ ਨਿਸਫਲ ਹੀ ਹੋਇਆ ਕਰਦੀ ਇਸ ਲਈ ਜੇ ਤੂੰ ਭਗਵਾਨ ਦੇ ਦਰਸ਼ਨਾਂ ਦਾ ਚਾਹਵਾਨ ਹੈਂ ਤਾਂ ਤੂੰ ਜਿਨ੍ਹਾਂ ਇਸ਼ਟਾਂ

ਵਿਰ ਦੋਖ ਦ੍ਰਿਸ਼ਟੀ ਰਖਦਾ ਹੈ ਤਾਂ ਉਨ੍ਹਾਂ ਦੀ ਉਪਾਸ਼ਨਾ ਤਿਆਗ ਕੇ ਨਿਰਦੋਸ਼ ਪ੍ਰਮੇਸ਼ਰ ਜੀ ਦੀ ਬੰਦਗੀ ਕਰਨ ਵਿਚ ਤਦਾਕਾਰ ਹੋਣਾ ਕਰ, ਇਸ ਤਰ੍ਹਾਂ ਤੈਨੂੰ ਪ੍ਰਮੇਸ਼ਰ ਜੀ ਦੇ ਦਰਸ਼ਨ ਅਵੱਸ਼ ਹੀ ਹੋ ਜਾਣਗੇ।

ਨੋਟ :-ਇਸ ਸ਼ਬਦ ਦੀ ਵਿਸ਼ੇਸ਼ ਵਿਚਾਰ ਜੋ ਪ੍ਰੋ: ਸਾਹਿਬ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ'' ਵਿਚ ਦਿਤੀ ਹੈ, ਉਹ ਇਥੇ ਭੀ ਦਿਤੀ ਜਾ ਰਹੀ ਹੈ।

ਕਈ ਵਿਦਵਾਨ ਸੱਜਣ ਖਿਆਲ ਕਰਦੇ ਹਨ ਕਿ ਭਗਤ ਨਾਮ ਦੇਵ ਜੀ ਨੇ ਇਸ ਸ਼ਬਦ ਵਿਚ 'ਹਾਸ ਰਸ' ਵਰੋਤਿਆ ਹੈ। ਪਰ, ਸਚਾਈ ਬਿਆਨ ਕਰ ਕੇ ਕਿਸੇ ਕੁਰਾਹੇ ਜਾਂਦੇ ਨੂੰ ਰਾਹ ਦਸਣਾ ਹੋਰ ਗਲ ਹੈ ਤੇ ਕਿਸੇ ਦੇ ਧਾਰਮਕ ਜਜ਼ਬਿਆਂ ਨੂੰ ਮਖੌਲ ਕਰ ਕੇ ਠੋਕਰ ਲਾਣੀ ਬੜਾ ਹੀ ਦੁਖਦਾਈ ਕੰਮ ਹੈ, ਇਹ ਗੱਲ ਮੰਨੀ ਨਹੀਂ ਜਾ ਸਕਦੀ ਕਿ ਭਗਤ ਜੀ ਇਉਂ ਕਿਸੇ ਦਾ ਦਿਲ ਦੁਖਾ ਸਕਦੇ ਸਨ, ਜਾਂ ਅਜਿਹੇ ਦੁਖਾਵੇਂ ਵਾਕ ਨੂੰ ਸਤਿਗੁਰੂ ਜੀ, ਉਸ 'ਬਾਣੀ ਬੋਹਿਥ' ਵਿਚ ਦਰਜ ਕਰਦੇ ਜੋ ਸਿਖ ਦੇ ਜੀਵਨ ਦਾ ਆਸਰਾ ਹੈ। ਇਹ ਆਖਣਾ ਕਿ 'ਹਾਸ ਰਸ' ਦੀ ਰਾਹੀਂ ਵਡੇ ਵਡੇ ਦੇਵਤਿਆਂ ਦੇ ਵਡੇ ਵਡੇ ਕੰਮਾਂ ਨੂੰ ਪ੍ਰਮਾਤਮਾਂ ਦੀ ਵਡਿਆਈ ਦੇ ਸਾਹਮਣੇ ਤੁੱਛ ਪ੍ਰਗਟ ਕੀਤਾ ਹੈ, ਫਬਦਾ ਨਹੀਂ ਹੈ। ਕਿਸੇ ਮੁੰਡੇ ਨੂੰ ਮਾਰ ਦੇਣਾ ਕੋਈ ਵੱਡਾ ਕੰਮ ਨਹੀਂ ਹੈ, ਆਪਣੀ ਇਸਤ੍ਰੀ ਗਵਾ ਲੈਣੀ ਕੋਈ ਵਡਾ ਕੰਮ ਨਹੀਂ ਤੇ ਟੰਗ ਤੁੜਾ ਲੈਣੀ ਕੋਈ ਫ਼ਖਰ ਦੀ ਗਲ ਨਹੀਂ ਹੈ। ਫਿਰ ਇਨ੍ਹਾਂ ਵਡੇ ਕੰਮਾਂ ਦੇ ਟਾਕਰੇ ਤੇ ਪ੍ਰਮਾਤਮਾਂ ਦੇ ਕਿਸੇ ਭੀ ਵਡੇ ਕੰਮ ਦਾ ਇਥੇ ਕੋਈ ਜਿਕਰ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਪਣੀ ਜਿੰਦ ਦਾ ਸਹਾਰਾ ਸਮਝਣ ਵਾਲੇ ਸਿਖ ਨੇ ਤਾਂ ਇਹ ਵੇਖਣਾ ਹੈ ਕਿ, ਉਸ ਨੂੰ ਇਹ ਸ਼ਬਦ ਪੜ੍ਹਦਿਆਂ ਕੀ ਸਹਾਰਾ ਮਿਲਦਾ ਹੈ, ਕਿਹੜਾ ਚਾਨਣ ਮਿਲਦਾ ਹੈ। ਕਿਸੇ ਦੇ ਧਾਰਮਕ ਜਜ਼ਬੇ ਨੂੰ ਮਖੌਲ ਕਰ ਕੇ ਉਸ ਦੇ ਦਿਲ ਨੂੰ ਠੋਕਰ ਮਾਰਨੀ ਧਰਮ ਦਾ ਮਾਰਗ ਨਹੀਂ ਹੋ ਸਕਦਾ। ਸਾਨੂੰ ਇਸ ਵਿਚੋਂ ਸਚਾਈ ਦੀ ਕਿਰਨ ਦੀ ਲੋੜ ਹੈ, ਸਾਨੂੰ ਇਸ ਵਿਚੋਂ ਉਸ ਉਚ ਉਡਾਰੀ ਦੀ ਲੋੜ ਹੈ, ਜੋ ਸਾਨੂੰ ਭੀ ਉਚਾ ਕਰ ਸਕੇ। ਅਸਾਂ ਕਿਸੇ ਉਤੇ ਮਖੌਲ ਉਡਾ ਕੇ ਹੀ ਇਹ ਨਹੀਂ ਫ਼ਰਜ਼ ਕਰ ਲੈਣਾ ਕਿ ਇਸਸ਼ਬਦ ਵਿਚੋਂ ਸਾਨੂੰਜੀਵਨ ਰਾਹ ਲੱਭ ਪਿਆ ਹੈ।

ਜੇ ਕਿਸੇ ਮੁਕੰਮਲ ਸ਼ਬਦ ਨੂੰ ਇਕ ਖਿੜਿਆ ਹੋਇਆ ਸੁੰਦਰ ਫੁੱਲ ਮਿਥ ਲਈਏ ਤਾਂ 'ਰਹਾਉ' ਦੀ ਤੁੱਕ ਉਸ ਫੁੱਲ ਦਾ ਮਕਰੰਦ ਹੁੰਦਾ ਹੈ। 'ਰਹਾਉ' ਵਿਚ ਉਹ ਕੇਂਦਰੀ ਰਮਜ਼ ਹੋਇਆ ਕਰਦੀ ਹੈ, ਜਿਸ ਦਾ ਵਿਕਾਸ ਸਾਰੇ ਸ਼ਬਦ ਵਿਚ ਕੀਤਾ ਜਾਂਦਾ ਹੈ। ਇਸੇ ਨਿਯਮ ਨੂੰ ਜੋ ਇਸ ਵਿਚ ਗਹੁ ਨਾਲ ਵਰਤਾਂਗੇ, ਤਾਂ ਉਹ ਸੁਗੰਧੀ ਜੋ ਇਸ 'ਰਹਾਉ' ਮਕਰੰਦ ਵਿਚ ਲੁਕੀ ਪਈ ਹੈ, ਸਾਰੇ ਖਿੜੇ ਫੁਲ ਵਿਚੋਂ ਮਹਿਕ ਦੇਣ ਲਗ ਪਵੇਗੀ, ਸਾਰੀ ਰਮਜ਼ ਖੁਲ੍ਹ ਜਾਏਗੀ। ਸ਼ਬਦ ਦੇ ਤਿੰਨ ਬੰਦਾਂ ਵਿਚ ਕਿਸੇ ਪਾਂਡੇ ਨੂੰ ਸੰਬੋਧਨ ਕਰ ਰਹੇ ਹਨ। ਸੋ, 'ਰਹਾਉ' ਵਿਚ ਵਰਤਿਆ ਲਫਜ਼ 'ਰੇ' ਭੀ ਉਸ ਪਾਂਡੇ ਵਾਸਤੇ ਹੀ ਹੈ। ਇਸ ਤੁੱਕ ਵਿਚ ਪਾਂਡੇ ਨੂੰ ਆਪਣਾ ਹਾਲ ਦਸਦੇ ਹਨ ਕਿ ਮੈਂ ਤਾਂ ਬੀਠਲ ਦਾ ਦੀਦਾਰ ਕਰ ਲਿਆ ਹੈ, ਪਰ, ਨਾਲ ਹੀ ਉਸ ਨੂੰ ਇਹ ਚੇਤਾ ਭੀ ਕਰਾਂਦੇ ਹਨ ਕਿ ਤੂੰ ਤਾਂ ਮੂਰਖ ਹੀ ਰਹਿਓਂ, ਤੈਨੂੰ ਦੀਦਾਰ ਨਾ ਹੋਇਆ। ਬਾਕੀ ਸਾਰੇ ਸ਼ਬਦ ਵਿਚ ਪਾਂਡੇ ਨੂੰ ਉਸ ਦੀਆਂ ਉਕਾਈਆਂ ਸਮਝਾ ਰਹੇ ਹਨ, ਜਿਨ੍ਹਾਂ ਨੇਉਸ ਨੂੰ ਬੀਠਲ ਦਾ ਦਰਸ਼ਨ ਕਰਨ ਨਹੀਂ ਦਿਤਾ।

ਇਥੇ ਇਕ ਹੋਰ ਸੁਆਦਲੀ ਗੱਲ ਭੀ ਵੇਖਣ ਵਾਲੀ ਹੈ। ਜੇ ਨਾਮ ਦੇਵ ਜੀ ਦਾ 'ਬੀਠਲ' ਕਿਸੇ ਮੰਦਰ ਵਿਚ ਸਥਾਪਤ ਕੀਤਾ ਹੁੰਦਾ, ਤਾਂ ਉਸ ਮੰਦਰ ਵਿਚ ਰਹਿਣ ਵਾਲੇ 'ਪਾਂਡੇ' ਨੂੰ ਤਾਂ ਉਸ ਦਾ ਦਰਸ਼ਨ ਜਦ ਉਹ ਚਾਹੁੰਦਾ, ਹੋ ਸਕਦਾ ਸੀ, ਕਿਉਂਕਿ, ਪਾਂਡਾ ਉੱਚੀ ਜ਼ਾਤ ਦਾ ਸੀ। ਪਰ ਸ਼ੂਦਰ ਨਾਮ ਦੇਵ ਨੂੰ 'ਬੀਠਲ' ਦਾ ਦਰਸ਼ਨ ਕਿਵੇਂ ਹੋਇਆ ? ਇਸ ਨੂੰ ਤਾਂ ਸ਼ੂਦਰ ਹੋਣ ਕਰ ਕੇ ਸਗੋਂ ਧੱਕੇ ਪੈ ਸਕਦੇ ਸਨ। ਪਰ ਅਸਲ ਗਲ ਇਹ ਹੈ ਕਿ ਨਾਮਦੇਵ ਦਾ 'ਬੀਠਲ' ਕਿਸੇ ਮੰਦਰ ਵਿਚ ਬਿਠਾਇਆ ਹੋਇਆ 'ਬੀਠਲ' ਨਹੀਂ ਸੀ, ਉਹ ਬੀਠਲ ਉਹ ਸੀ 'ਜਹ ਦੇਹੁਰਾ ਨ ਮਸੀਤ'। ਕੀ ਅਜੇ ਭੀ ਕੋਈ ਸ਼ੱਕ ਰਹਿ ਜਾਂਦਾ ਹੈ ਕਿ, ਭਗਤ ਨਾਮ ਦੇਵ ਜੀ ਕਿਸੇ ਮੰਦਰ ਵਿਚ ਥਾਪੇ ਹੋਏ 'ਬੀਠਲ' ਦੇ ਪੁਜਾਰੀ ਨਹੀਂ ਸਨ ? ਉਹ ਤਾਂ ਸਗੋਂ ਮੰਦਰ ਵਿਚ ਟਿਕਾਏ ਹੋਏ ਬੀਠਲ ਦੀ ਪੂਜਾ ਕਰਨ ਵਾਲੇ ਪਾਂਡੇ ਨੂੰ ਕਹਿ ਰਹੇ ਹਨ ਕਿ ਤੂੰ ਮੂਰਖ ਹੀ ਰਿਹਾ ਹੈਂ। ਤੈਨੂੰ ਅਜੇ ਤਕ ਬੀਠਲ ਦੇ ਦਰਸ਼ਨ ਹੀ ਨਹੀਂ ਹੋ ਸਕੇ।

ਪਾਂਡੇ ਨੂੰ 'ਬੀਠਲ' ਦੇ ਦਰਸ਼ਨ ਕਿਉਂ ਨਹੀਂ ਹੋ ਸਕੇ ? ਇਸ ਦਾ ਉੱਤਰ ਸ਼ਬਦ ਦੇ ਸਾਰੇ 'ਬੰਦਾਂ' ਵਿਚ ਹੈ। ਮੁੱਖ ਗਲ ਇਹ ਕਹੀ ਹੈ ਕਿ ਪਾਂਡਾ ਅੰਨ੍ਹਾਂ ਹੈ ਇਸ ਦੀਆਂ ਦੋਵੇਂ ਅੱਖਾਂ ਬੰਦ ਹਨ। ਗਿਆਨ ਦਾਤਾ ਗੁਰੂ ਦੇ ਲੜ ਲਗਣਾ ਇਹ ਹੈ ਆਤਮਕ ਤੌਰ ਤੇ ਸੁਜਾਖੇ ਬੰਦੇ ਦੀ ਇਕ ਅੱਖ, ਪ੍ਰਮੇਸ਼ਰ ਦਾ ਸਹੀ ਸਰੂਪ ਇਹ ਹੈ ਦੂਜੀ ਅੱਖ। ਪਾਂਡੇ ਨੇ ਗਿਆਨ ਪ੍ਰਾਪਤ ਕਰਨ ਲਈ ਗਾਇਤ੍ਰੀ ਦਾ ਪਵਿਤ੍ਰ ਜਾਪ ਕੀਤਾ, ਮਹਾਂ ਦੇਵ ਦੀ ਓਟ ਲਈ, ਸ੍ਰੀ ਰਾਮ ਚੰਦਰ ਜੀ ਦੇ ਚਰਨਾਂ ਤੇ ਢੱਠਾ, ਪਰ, ਪਰ, ਇਨ੍ਹਾਂ ਵਿਚੋਂ ਕਿਸੇ ਦੇ ਭੀ ਲੜ ਨਾ ਲਗਾ, ਕਿਸੇ ਉਤੇ ਭੀ ਸ਼ਰਧਾ ਨਾ ਬਣਾਈ, ਸਗੋਂ ਇਨ੍ਹਾਂ ਬਾਰੇ ਅਜਿਹੀਆਂ ਕਹਾਣੀਆਂ ਘੜ ਲਈਆਂ ਕਿ ਪੂਰਨ ਸ਼ਰਧਾ ਬਣ ਹੀ ਨਾ ਸਕੇ। ਲਫਜ਼ ਗਾਇਤ੍ਰੀ, ਮਹਾਂ ਦੇਵ ਅਤੇ ਰਾਮ ਚੰਦ ਨਾਲ ਵਰਤੇ ਲਫਜ਼ 'ਤੁਮਰੀ' ਅਤੇ 'ਤੁਮਰਾ' ਖਾਸ ਤੌਰ ਤੇ ਸਮਝਣ ਯੋਗ ਹਨ। ਭਾਵ ਇਹ ਹੈ ਕਿ, ਹੇ ਪਾਂਡੇ ਜਿਸ ਗਾਇਤ੍ਰੀ ਆਦਿ ਨੂੰ ਤੂੰ ਆਪਣਾ ਗਿਆਨ ਦਾਤਾ ਕਹਿੰਦਾ ਹੈਂ, ਉਸ ਵਿਚ 'ਤੂੰ ਆਪ ਹੀ' ਨੁਕਸ ਦਸੀ ਜਾ ਰਿਹਾ ਹੈਂ। ਫਿਰ ਤੇਰਾ ਸਿਦਕ

ਕਿਵੇਂ ਬੱਝੇ ? ਇਕ ਗਿਆਨ ਦੀ ਅੱਖ ਗਈ। ਦੂਜੀ ਦਾ ਭੀ ਇਹੀ ਹਾਲ ਹੋਇਆ। 'ਬੀਠਲ' ਸੀ, ਮਾਇਆ ਤੋਂ ਪਰੇ ਅਤੇ ਸਰਵ ਵਿਆਪਕ, ਪਰ ਪਾਂਡੇ ਨੇ ਉਸ ਨੂੰ ਮੰਦਰ ਵਿਚ ਕੈਦ ਕਰ ਦਿਤਾ, ਸਿਰਫ ਉਸ ਮੂਰਤੀ ਨੂੰ ਬੀਠਲ ਸਮਝਿਆ, ਜੋ ਮੰਦਰ ਵਿਚ ਸੀ, ਸੰਸਾਰ ਵਿਚ ਵਸਦਾ ਬੀਠਲ ਉਸਨੂੰ ਨਾ ਦਿਸਿਆ।

ਤੁਰਕ ਇਸ ਗਲੋਂ ਕੁਝ ਬਚਿਆ ਰਿਹਾ। ਇਸ ਨੇ ਹਜ਼ਰਤ ਮੁਹੰਮਦ ਸਾਹਿਬ ਵਿਚ ਪੂਰਾ ਸਿਦਕ ਬਣਾਇਆ ਹੈ। ਪਰ, ਇਕ ਉਕਾਈ ਇਹ ਭੀ ਖਾ ਗਿਆ, ਇਸ ਨੇ ਮਸਜਿਦ ਨੂੰ ਹੀ ਰੱਬ ਦਾ ਘਰ ਸਮਝ ਲਿਆ, ਇਸ ਨੇ ਨਿਰੇ ਕਾਬੇ ਵਿਚ ਹੀ ਰੱਬ ਨੂੰ ਵੇਖਣ ਦੀ ਕੋਸ਼ਿਸ਼ ਕੀਤੀ ਹੈ, ਇਕ ਅਖੋਂ ਕਾਣਾ ਰਹਿ ਗਿਆ।

ਗੁਰੂ ਨਾਨਕ ਸਾਹਿਬ ਜੀ ਨੂੰ ਭਲਾ ਇਹ ਸ਼ਬਦ ਕਿਉਂ ਪਿਆਰਾ ਲਗਾ ? ਉਨ੍ਹਾਂ ਭਗਤ ਜੀ ਦੇ ਵਤਨ ਤੋਂ ਇਹ ਸਾਂਭ ਕੇ ਕਿਉਂ ਲਿਆਂਦਾ ? ਹੁਣ ਉਪਰਲੀ ਵੀਚਾਰ ਦੇ ਸਾਹਮਣੇ ਉਤਰ ਸਪੱਸ਼ਟ ਹੈ।

੧. ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਿਖ ਦੇ ਜੀਵਨ ਦਾ ਆਸਰਾ ਹੈ, ਪਰ ਇਸ ਵਿਚ ਕਿਤੇ ਕੋਈ ਸ਼ੱਕ ਨਹੀਂ ਰਹਿਣਾ ਚਾਹੀਦਾ ਕਿ ਫਲਾਣਾ ਸ਼ਬਦ ਤਾਂ ਸਾਨੂੰ ਨਹੀਂ ਜੱਚਦਾ।

੨. ਜੇ ਪਾਂਡੇ ਦੇ ਮਹਾਂਦੇਵ ਵਾਂਗ ਸਿਖ ਨੇ ਭੀ ਆਪਣੇ ਪ੍ਰੀਤਮ ਗੁਰੂ ਨੂੰ ਸਰਾਪ ਦੇਣ ਵਾਲਾ ਮੰਨ ਲਿਆ, ਤਾਂ ਜਿਵੇਂ ਪਾਂਡਾ ਮਹਾਂਦੇਵ ਨੂੰ ਪੂਜਦਾ ਤਾਂ ਹੈ, ਪਰ, ਉਸ ਪਾਸੋਂ ਕੰਬਦਾ ਫਿਰ ਭੀ ਰਹਿੰਦਾ ਹੈ ਕਿ ਕਿਤੇ ਸਰਾਪ ਨਾ ਮਿਲ ਜਾਏ, ਸਿਖ ਦਾ ਭੀ ਇਹੋ ਹੀ ਹਾਲ ਰਹੇਗਾ, ਗੁਰੂ ਦੇ ਚਰਨਾਂ ਤੋਂ ਰੀਝ ਨਾਲ ਸਦਕੇ ਨਹੀਂ ਹੋ ਸਕੇਗਾ, ਕਿਉਂਕਿ, ਉਸ ਨੂੰ ਇਹੀ ਡਰ ਰਹੇਗਾ ਕਿ, ਗੁਰੂ ਗੁੱਸੇ ਵਿਚ ਆ ਕੇ ਸਰਾਪ ਦੇ ਸਕਦਾ ਹੈ।

੩, ਸਿਖ ਦਾ ਪੂਜਯ ਅਕਾਲ ਪੁਰਖ ਹਰ ਥਾਂ ਹੈ ਤੇ ਸਿਖ ਦਾ ਤੀਰਥ ਉਸ ਦਾ ਆਪਣਾ ਹਿਰਦਾ ਹੈ, ਜਿਥੇ ਨਿਤ ਜੁੜ ਕੇ ਸਿਖ ਇਸ਼ਨਾਨ ਕਰਦਾ ਹੈ।

## ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

### ੧ ੴ ਸਤਿਗੁਰ ਪ੍ਰਸਾਦਿ ॥

**1. ਮੁਕੰਦ ਮੁਕੰਦ ਜਪਹੁ ਸੰਸਾਰ ॥**
**2. ਬਿਨੁ ਮੁਕੰਦ ਤਨੁ ਹੋਇ ਅਉਹਾਰ ॥**
**3. ਸੋਈ ਮੁਕੰਦੁ ਮੁਕਤਿ ਕਾ ਦਾਤਾ ॥**
**4. ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥**
**5. ਜੀਵਤ ਮੁਕੰਦੇ ਮਰਤ ਮੁਕੰਦੇ ॥**
**6. ਤਾਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥**
**7. ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥**
**8. ਜਪਿ ਮੁਕੰਦ ਮਸਤਕਿ ਨੀਸਾਨੰ ॥**
**9. ਸੇਵ ਮੁਕੰਦ ਕਰੈ ਬੈਰਾਗੀ ॥**
**10. ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥੨॥**
**11. ਏਕੁ ਮੁਕੰਦੁ ਕਰੈ ਉਪਕਾਰੁ ॥**
**12. ਹਮਰਾ ਕਹਾ ਕਰੈ ਸੰਸਾਰੁ ॥**
**13. ਮੇਟੀ ਜਾਤਿ ਹੂਏ ਦਰਬਾਰਿ ॥**
**14. ਤੁਹੀ ਮੁਕੰਦ ਜੋਗ ਜੁਗ ਤਾਰਿ ॥੩॥**
**15. ਉਪਜਿਓ ਗਿਆਨੁ ਹੂਆ ਪਰਗਾਸ ॥**
**16. ਕਰਿ ਕਿਰਪਾ ਲੀਨੇ ਕੀਟ ਦਾਸ ॥**
**17. ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥**
**18. ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥**

**ਪਦ ਅਰਥ** :—ਮੁਕੰਦ—ਮੁਕਤੀ ਦਾਤਾ ਪ੍ਰਭੂ। ਸੰਸਾਰ—ਹੇ ਸੰਸਾਰ, ਹੇ ਲੋਕੋ। ਅਉਹਾਰ—ਨਾਸਵੰਤ, (ਭਾਵ ਵਿਅਰਥ ਜਾਣ ਵਾਲਾ।੧।

ਜੀਵਤ—ਜੀਊਂਦਿਆਂ, ਸਾਰੀ ਉਮਰ। ਮਰਤ—ਮਰਨ ਵੇਲੇ ਭੀ। ਤਾ ਕੇ—ਉਸ ਮੁਕੰਦ ਦੇ।੧। ਰਹਾਉ।

ਪ੍ਰਾਨੰ—ਜਿੰਦ, ਆਸਰਾ। ਮਸਤਕਿ—ਮੱਥੇ ਉਤੇ। ਨੀਸਾਨੰ—ਨਿਸਾਨ, ਨੂਰ। ਸੇਵ ਮੁਕੰਦ—ਮੁਕੰਦ ਦੀ ਸੇਵਾ। ਬੈਰਾਗੀ ਵੈਰਾਗਵਾਨ। ਦੁਰਬਲ—ਕਮਜ਼ੋਰ ਨੂੰ, ਨਿਰਧਨ ਨੂੰ। ਲਾਧੀ—(ਮੈਨੂੰ) ਲੱਭਾ।੨।

ਉਪਕਾਰੁ-ਮੇਹਰ, ਭਲਾਈ। ਕਹਾ ਕਰੈ-ਕੁਝ ਵਿਗਾੜ ਨਹੀਂ ਸਕਦਾ। ਦਰਬਾਰਿ—ਦਰਬਾਰੀ, ਪ੍ਰਭੂ ਦੀ ਹਜ਼ੂਰੀ ਵਿਚ ਵਸਣ ਵਾਲੇ। ਜੋਗ ਜੁਗ—ਜੁਗਾਂ ਜੁਗਾਂ ਵਿਚ। ਤਾਰਿ—ਤਾਰਨਹਾਰ।੩।

ਪਰਗਾਸ- ਚਾਨਣ। ਕੀਟ—ਕੀੜੇ, ਨਿਮਾਣੇ। ਚੂਕੀ—ਮੁਕ ਗਈ। ਤਾਹੂ ਕੀ—ਉਸ ਮੁਕੰਦ ਦੀ ਹੀ। ਜਪਿ—ਜਪੀਂ, ਮੈਂ ਜਪਦਾ ਹਾਂ।੪।

**ਅਰਥ :—**

**ਪ੍ਰ**:—ਭਗਤ ਰਵਿਦਾਸ ਜੀ ਦੇ ਬਹੁਤ ਸਾਰੇ ਸ਼ਰਧਾਲੂਆਂ ਨੇ ਇਕੱਠੇ ਹੋ ਕੇ ਕਿਹਾ, ਸ੍ਰੀ ਜੀਉ ! ਸਾਨੂੰ ਕੋਈ ਅਜਿਹਾ ਜਾਪ ਦਸੋ, ਜਿਸ ਦੀ ਬਰਕਤ ਨਾਲ ਸਾਡਾ ਇਹ ਸਰੀਰ ਸਫਲ ਹੋ ਸਕੇ ?

1. **ਉ**:—ਹੇ ਲੋਕੋ, ਅਸਲ ਜਾਪ ਤਾਂ ਕੇਵਲ ਉਸੇ ਪ੍ਰਭੂ ਜੀ ਦਾ ਸਿਮਰਨ ਹੈ, ਤੁਸਾਂ ਉਸੇ ਵਾਹਿਗੁਰੂ ਨੂੰ ਸਦਾ ਸਿਮਰਦੇ ਰਹੋ ਜੋ ਕਿ ਮੁਕਤੀ ਦਾ ਦਾਤਾ ਹੈ।
2. ਇਹ ਵਿਸ਼ਵਾਸ਼ ਕਰੋ ਕਿ, ਉਸ ਪ੍ਰਭੂ ਜੀ ਦੇ ਸਿਮਰਨ ਤੋਂ ਬਿਨਾ ਇਹ ਸਰੀਰ ਵਿਅਰਥ ਹੀ ਚਲਾ ਜਾਂਦਾ ਹੈ।
3. ਹੇ ਭਾਈ ! ਉਹੀ ਮੁਕੰਦ ਜੀਵਾਂ ਨੂੰ ਮੋਖ ਦੇਣ ਵਾਲਾ ਹੈ।
4. ਮੈਂ ਤਾਂ ਆਪਣੀ ਮਾਂ ਤੇ ਪਿਤਾ ਉਸੇ ਮੁਕੰਦ ਪ੍ਰਭੂ ਨੂੰ (ਮੰਨਦਾ ਹਾਂ)।੧।

5. ਹੇ ਪਿਆਰੇ ! ਜੋ ਜੀਉਂਦਾ ਭੀ ਪ੍ਰਭੂ ਨੂੰ ਸਿਮਰਦਾ ਹੈ ਅਤੇ ਮਰਦਾ ਭੀ ਉਸੇ ਪ੍ਰਭੂ ਨੂੰ ਯਾਦ ਕਰਦਾ ਹੈ, (ਭਾਵ ਸਾਰੀ ਉਮਰ ਹੀ ਪ੍ਰਮੇਸ਼ਰ ਜੀ ਨੂੰ ਚੇਤੇ ਰਖਦਾ ਹੈ।

6. ਉਸ ਪ੍ਰਭੂ ਦੇ ਅਜਿਹੇ ਸੇਵਕ ਨੂੰ ਸਦਾ ਹੀ ਅਨੰਦ ਬਣਿਆਂ ਰਹਿੰਦਾ ਹੈ, (ਕਿਉਂਕਿ) ਉਹ ਸਦਾ ਹੀ ਸਿਮਰਨ ਕਰਨ ਵਿਚ ਲਿਵ ਲੀਨ ਰਹਿੰਦਾ ਹੈ ।੧। ਰਹਾਉ ।

7. ਹੇ ਭਾਈਓ ! ਅਸਲ ਵਿਚ ਤਾਂ ਉਹ ਪ੍ਰਭੂ ਦਾ ਸਿਮਰਨ ਹੁਣ ਮੇਰੀ ਜਿੰਦ (ਦਾ ਆਸਰਾ ਬਣ ਗਿਆ) ਹੈ।

8. ਉਸੇ ਪ੍ਰਭੂ ਜੀ ਨੂੰ ਜਪ ਕੇ, ਮੇਰੇ ਮੱਥੇ ਦੇ ਭਾਗ ਜਾਗ ਪਏ ਹਨ।

9. ਹੇ ਪਿਆਰਿਓ ! ਪ੍ਰਭੂ ਦੀ ਸੇਵਾ ਭਗਤੀ ਮਨੁੱਖ ਨੂੰ ਵੈਰਾਗ-ਵਾਨ ਕਰ ਦੇਂਦੀ ਹੈ।

10. ਹੇ ਭਾਈ ! ਮੈਂ ਤਾਂ ਹੁਣ ਇਉਂ ਹੀ ਅਨੁਭਵ ਕਰਦਾ ਹਾਂ ਕਿ, ਮੈਨੂੰ ਗਰੀਬ, ਨਿਮਾਣੇ ਨੂੰ ਪਭੂ ਦਾ ਨਾਮ ਹੀ (ਸਹੀ) ਧਨ ਲੱਭ ਪਿਆ ਹੈ ।੨।

11. ਹੇ ਭਾਈਓ ! ਮੈਨੂੰ ਤਾਂ ਇਹ ਪੂਰਨ ਨਿਸਚਾ ਹੈ ਕਿ, ਜੇ ਇਕ ਪ੍ਰਮੇਸ਼ਰ ਮੇਰੇ ਉਤੇ ਉਪਕਾਰ ਕਰੇ, ਭਾਵ ਮੇਹਰ ਕਰ ਦੇਵੇ।

12. ਤਾਂ ਇਹ (ਮੈਨੂੰ ਚਮਾਰ ਚਮਾਰ ਆਖਣ ਵਾਲੇ) ਲੋਕ ਮੇਰਾ ਕੁਝ ਭੀ ਨਹੀਂ ਵਿਗਾੜ ਸਕਦੇ।

13. ਹੇ ਪ੍ਰਭੂ ਜੀ ! ਮੈਂ ਤਾਂ ਸਦਾ ਹੀ ਆਪ ਜੀ ਦਾ ਸ਼ੁਕਰ ਗੁਜ਼ਾਰ ਹਾਂ, ਕਿਉਂਕਿ, ਹੇ ਪ੍ਰਭੂ ! (ਤੇਰੀ ਭਗਤੀ ਨੇ) ਮੇਰੀ (ਲੋਕਾਂ ਦੀ ਨਿਗਾਹ ਵਿਚ ਜੋ ਨੀਵੀ ਜਾਤ ਵਾਲੀ ਦਿਹਿੰਦੀ ਕਲਾ ਸੀ) ਉਹ ਮੇਰੇ ਅੰਦਰੋਂ ਮਿਟਾ ਦਿਤੀ ਹੈ, ਉਹ ਇਸ ਲਈ ਕਿ, ਹੁਣ ਮੈਂ ਸਦਾ ਹੀ ਤੇਰੇ ਦਰ ਤੇ ਰਹਿੰਦਾ ਹਾਂ ਭਾਵ ਤੇਰੇ ਹੀ ਆਸਰੇ ਹਾਂ।

14. ਹੇ ਮੁਕਤੀ ਦਾਤਾ ਜੀਉ ! ਤੂੰ ਹੀ ਸਦਾ (ਦੁਨੀਆਂ ਦੇ ਬੰਧਨਾਂ ਤੇ ਮੁਥਾਜੀਆਂ ਤੋਂ, ਪਾਰ ਲੰਘਾਉਣ ਵਾਲਾਹੈਂ ਅਤੇ ਜੁਗਾਂ ਜੁਗਾਂ ਵਿਚ ਤਾਰਨ ਵਾਲਾ ਭੀ ਤੂੰ ਹੀ ਹੈਂ ।੩।

**ਪ੍ਰ**:—ਭਗਤ ਜੀ ! ਇਹ ਸੋਝੀ ਆਪ ਜੀ ਨੂੰ ਕਿਥੋਂ ਹਾਸਲ ਹੋਈ ਹੈ ?

15. **ਉ**.—ਹੇ ਪਿਆਰਿਓ ! ਪ੍ਰਭੂ ਦੀ ਬੰਦਗੀ ਨਾਲ ਮੇਰੇ ਅੰਦਰ ਆਤਮਕ ਜੀਵਨ ਦੀ ਸੂਝ ਪੈਦਾ ਹੋ ਗਈ ਹੈ, ਚਾਨਣ ਹੋ ਆਇਆ ਹੈ।

16. ਇਸ ਤਰ੍ਹਾਂ ਮੇਹਰ ਕਰਕੇ ਮੈਨੂੰ ਨਿਮਾਣੇ ਦਾਸ ਨੂੰ ਪ੍ਰਭੂ ਜੀ ਨੇ ਆਪਣੇ ਬਣਾ ਲਿਆ ਹੈ।

**ਪ੍ਰ**:—ਕਿਉਂ ਭਗਤ ਜੀ ! ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾਂ ਦਾ ਵੇਗ ਤਾਂ ਬਹੁਤ ਪ੍ਰਬਲ ਹੈ, ਇਸ ਨੂੰ ਆਪ ਜੀ ਨੇ ਕਿਵੇਂ ਰੋਕ ਪਾਈ ?

17. **ਉ**:—ਰਵਿਦਾਸ ਭਗਤ ਜੀ ਕਹਿੰਦੇ ਹਨ ਕਿ, ਹੇ ਭਾਈਓ ! ਹੁਣ ਮੇਰੇ ਅੰਦਰੋਂ ਪਦਾਰਥਾਂ ਦੀ ਤ੍ਰਿਸ਼ਨਾ ਮੁੱਕ ਗਈ ਹੈ।

18. ਕਿਉਂਕਿ, ਮੈਂ ਹੁਣ (ਇਕੋ ਹੀ) ਪ੍ਰਭੂ ਨੂੰ ਸਿਮਰਦਾ ਹਾਂ ਅਤੇ ਨਿਤ (ਇਕੋ) ਪ੍ਰਭੂ ਦੀ ਹੀ ਭਗਤੀ ਕਰਦਾ ਹਾਂ ।੪।੧।

**ਭਾਵਾਰਥ** :—ਇਸ ਸ਼ਬਦ ਵਿਚ ਭਗਤ ਜੀ, ਉਸ ਇਕ ਪ੍ਰਭੂ ਜੀ ਦਾ ਸਿਮਰਨ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ, ਇਕ ਸਾਈਂ ਜੀ ਦੇ ਨਾਮ ਦਾ ਹੀ ਸਿਮਰਨ ਹੈ ਜੋ ਕਿ ਨੀਚਾਂ ਨੂੰ ਉਚੀ ਪਦਵੀ ਬਖਸ਼ਣ ਵਾਲਾ ਹੈ ਅਤੇ ਸੰਸਾਰ ਦੇ ਕੂੜੇ ਪਦਾਰਥਾਂ ਦੀ ਕੂੜੀ ਤ੍ਰਿਸ਼ਨਾਂ ਨੂੰ ਸਦਾ ਲਈ ਮੁਕਾ ਦੇਣ ਦੀ ਸ਼ਕਤੀ ਰਖਦਾ ਹੈ। ਇਸ ਲਈ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਸਦਾ ਹੀ ਸਾਈਂ ਜੀ ਦੇ ਨਾਮ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

**ਗੋਂਡ ॥**

1. **ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥**
2. **ਜੇ ਓਹੁ ਦੁਆਦਸ ਸਿਲਾ ਪੂਜਾਵੈ ॥**
3. **ਜੇ ਓਹੁ ਕੂਪ ਤਟਾ ਦੇਵਾਵੈ ॥**
4. **ਕਰੈ ਨਿੰਦ ਸਭ ਬਿਰਥਾ ਜਾਵੈ ॥੧॥**
5. **ਸਾਧ ਕਾ ਨਿੰਦਕੁ ਕੈਸੇ ਤਰੈ ॥**
6. **ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥**
7. **ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥**
8. **ਅਰਪੈ ਨਾਰਿ ਸੀਗਾਰ ਸਮੇਤਿ ॥**
9. **ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥**
10. **ਕਰੈ ਨਿੰਦ ਕਵਨੈ ਨਹੀ ਗੁਨੈ ॥੨॥**
11. **ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥**
12. **ਭੂਮਿ ਦਾਨ ਸੋਭਾ ਮੰਡਪਿ ਪਾਵੈ ॥**
13. **ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥**
14. **ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥**
15. **ਨਿੰਦਾ ਕਹਾ ਕਰਹੁ ਸੰਸਾਰਾ ॥**
16. **ਨਿੰਦਕ ਕਾ ਪਰਗਟਿ ਪਾਹਾਰਾ ॥**
17. **ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
18. **ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭ ।੨॥੪੯॥ ਜੋੜ**

**ਪਦ ਅਰਥ** :—ਅਠਸਠਿ—ਅਠਾਹਠ, ਭਾਵੇਂ ਸਾਰੇ ਤੀਰਥ। ਦੁਆਦਸ ਸਿਲਾ—ਬਾਰਾਂ ਸ਼ਿਵ ਲਿੰਗ (ਪੱਥਰ) ਉਹ ਜਗ੍ਹਾਂ ਹਨ, ਜਿਥੇ ਬਾਰਾਂ ਸ਼ਿਵ ਲਿੰਗ ਪਏ ਹਨ :—ਸੋਮਨਾਥ, ਕਿਸ਼ਕਿੰਧਾ, ਉਜੈਨ ਪੁਰੀ, ਨਰਬਦਾ, ਦੇਵਗੜ, ਪੂਨਾ, ਰਾਮੇਸ਼੍ਵਰ, ਦੁਆਰਕਾ, ਕਾਂਸ਼ੀ, ਗੁਦਾਵਰੀ, ਹਿਮਾਲਯ, ਔਰੰਗਾਬਾਦ।

ਬਾਰਾਂ ਮੂਰਤੀਆਂ ਇਹ ਭੀ ਦਸੀਆਂ ਜਾਂਦੀਆਂ ਹਨ :— ਵਿਸ਼ਨੂੰ, ਲਕਸ਼ਮੀ, ਸ਼ਿਵ, ਪਾਰਵਤੀ, ਬ੍ਰਹਮਾ, ਸੁਰਸਵਤੀ, ਗਣੇਸ਼, ਕਾਲੀ, ਭੈਰੋਂ, ਸੂਰਜ, ਇੰਦ੍ਰ ਅਤੇ ਜਮ।

ਨੋਟ:—ਸਾਲਗਰਾਮ ਦੀ ਪੂਜਾ ਵਿਸ਼ਨੂੰ ਦੀ ਪੂਜ ਹੈ।

ਸ਼ਿਲਾ ਦੀ ਪੂਜਾ ਸ਼ਿਵਜੀ ਦੀ ਪੂਜਾ ਹੈ।

ਕੂਪ—ਖੂਹ। ਤਟਾ—ਤਲਾਬ।੧।

ਕੈਸੇ ਤਰੈ—ਨਹੀਂ ਤਰ ਸਕਦਾ। ਸਰਪਰ- ਜ਼ਰੂਰ।੧। ਰਹਾਉ।

ਕੁਲਖੇਤਿ—ਕੁਲਖੇਤ੍ਰ (ਤੀਰਥ) ਉਤੇ ਜਾ ਕੇ। ਗ੍ਰਹਨ ਕਰੈ-ਗ੍ਰਹਣ (ਸਮੇਂ ਦਾ ਇਸ਼ਨਾਨ) ਕਰੇ। ਅਰਪੇ—ਭੇਟਾ ਕਰੇ, ਦਾਨ ਕਰੇ। ਸ੍ਰਵਨੀ-ਕੰਨਾਂ ਨਾਲ।੨।

ਪ੍ਰਸਾਦ—ਭੋਜਨ, ਠਾਕਰਾਂ ਨੂੰ ਭੋਗ। ਮੰਡਪਿ—ਜਗਤ ਵਿਚ। ਬਿਗਾਰਿ—ਵਿਗਾੜ ਕੇ। ਸਾਂਢੇ—ਸਵਾਰੇ। ਹਾਂਢੈ—ਭਟਕਦਾ ਹੈ।੩।

ਕਹਾ—ਕਿਉਂ ? ਪਰਗਟਿ—ਪ੍ਰਗਟੇ, ਪ੍ਰਗਟੇ, ਉਘੜ ਪੈਂਦਾ ਹੈ। ਪਹਾਰਾ—ਪਸਾਰਾ, ਖਿਲਾਰਾ, ਅਡੰਬਰ, ਦੁਕਾਨ (ਠੱਗੀ ਦੀ) ਹੱਟੀ। ਸੋਧਿ ਸਾਧਿ-ਚੰਗੀ ਤਰ੍ਹਾਂ ਵੀਚਾਰ ਕੇ। ਸਿਧਾਰਿਆ—ਜਾਂਦਾ ਹੈ।੪।

**ਅਰਥ :—**

**ਪ੍ਰ:**—ਭਗਤ ਜੀਉ ! ਅਸੀਂ ਵੇਖਦੇ ਹਾਂ ਕਿ, ਭਾਵੇਂ ਕਈ ਲੋਕ ਦਾਨ, ਪੁੰਨ, ਤੀਰਥਾਂ ਦਾ ਇਸ਼ਨਾਨ ਤਾਂ ਬਹੁਤ ਕਰਦੇ ਹਨ, ਪਰ ਨਾਲ ਹੀ ਉਹ ਗੁਰਮੁਖ ਸੰਤਾਂ ਦੀ ਨਿੰਦਾ ਭੀ ਕਰੀ ਜਾਂਦੇ ਹਨ, ਕੀ ਅਜਿਹੇ ਨਿੰਦਕ ਲੋਕਾਂ ਨੂੰ ਭੀ ਪੁੰਨ ਦਾਨ ਕੀਤੇ ਦਾ ਕੋਈ ਫਲ ਮਿਲੇਗਾ, ਸੋ ਕ੍ਰਿਪਾ ਕਰ ਕੇ ਦਸੋ. ਇਸ ਬਾਰੇ ਗੁਰਮਤਿ ਵਿਚ ਕੀ ਫੁਰਮਾਨ ਆਉਂਦਾ ਹੈ ?

1. **ਉ:**—ਹੇ ਭਾਈਓ ! ਸੁਣੋ, ਜਿਥੇ ਨਿੰਦਕ ਬਾਰੇ ਹਰ ਧਾਰਮਕ ਗ੍ਰੰਥਾਂ ਵਿਚ ਤੇ ਮਹਾਂ ਪੁਰਖਾਂ ਨੇ ਨਿੰਦਕ ਨੂੰ ਨਿੰਦਿਆ ਹੈ, ਉਥੇ ਗੁਰਮਤਿ ਵਿਚ ਭੀ ਨਿੰਦਾ ਕਰਨ ਵਾਲੇ ਨਿੰਦਕ ਦੇ ਸਾਰੇ ਹੀ ਕੀਤੇ ਸ਼ੁਭ ਕਰਮਾਂ ਨੂੰ ਨਿਸਫ਼ਲ ਆਖਿਆ, ਜੇ ਕੋਈ ਮਨੁਖ ਅਠਾਹਠ ਤੀਰਥਾਂ ਦਾ ਇਸ਼ਨਾਨ (ਭੀ) ਕਰੇ।
2. ਜੇ ਉਹ ਬਾਰਾਂ ਸ਼ਿਵਲਿੰਗਾਂ ਦੀ ਪੂਜਾ ਭੀ ਕਰਦਾ ਹੋਵੇ।
3. ਜੇ ਉਹ ਲੋਕਾਂ ਦੇ ਭਲੇ ਲਈ ਜਲ ਦਾਨ ਕਰਨ ਵਾਸਤੇ ਖੂਹ, ਤਲਾਬ ਆਦਿਕ ਲਵਾਉਣਾ ਕਰੇ।
4. ਪਰ ਅਜਿਹਾ ਪੁਰਸ਼ ਜੇ ਉਹ ਮਹਾ ਪੁਰਖਾਂ ਦੀ, ਗੁਰਮੁਖਾਂ ਦੀ ਨਿੰਦਿਆ ਕਰਦਾ ਹੈ ਤਾਂ ਉਸ ਦੀ ਇਹ ਸਾਰੀ ਕੀਤੀ ਮਿਹਨਤ ਵਿਅਰਥ ਚਲੀ ਜਾਂਦੀ ਹੈ।੧।
5. ਇਸ ਲਈ ਹੇ ਭਾਈਓ ! ਸਾਧੂ ਗੁਰਮੁਖਾਂ ਦੀ ਨਿੰਦਾ ਕਰਨ ਵਾਲਾ ਮਨੁਖ ਸੰਸਾਰ ਤੋਂ ਕਿਵੇਂ ਪਾਰ ਹੋ ਸਕਦਾ ਹੈ,
6. ਭਾਵ ਹੈ ਕਿ ਉਹ ਪਾਰ ਨਹੀਂ, ਯਕੀਨ ਨਾਲ ਜਾਣੋ ਉਹ ਸਦਾ ਨਰਕ ਵਿਚ ਹੀ ਪਿਆ ਰਹਿੰਦਾ ਹੈ।੧। ਰਹਾਉ।
7. ਹੇ ਪਿਆਰੇ ! ਹੋਰ ਸੁਣੋ, ਜੇ ਉਹ ਐਸਾ ਨਿੰਦਕ ਪੁਰਸ਼ ਕੁਲਖੇਤ੍ਰ (ਜਾ ਕੇ) ਗ੍ਰਹਨ ਦਾ ਇਸ਼ਨਾਨ (ਭੀ) ਕਰੇ।
8. ਗਹਿਣਿਆਂ ਸਮੇਤ ਆਪਣੀ ਵਹੁਟੀ (ਬ੍ਰਾਹਮਣਾਂ ਨੂੰ) ਦਾਨ ਕਰ ਦੇਵੇ।
9. ਸਾਰੀਆਂ ਸਿਮ੍ਰਤੀਆਂ ਭਾਵੇਂ ਉਹ ਧਿਆਨ ਨਾਲ ਕੰਨੀ ਸੁਣਦਾ ਰਵੇ।
10. ਪਰ, ਜੇ ਉਹ ਭਲੇ ਪੁਰਸ਼ਾਂ ਦੀ ਨਿੰਦਾ ਕਰਦਾ ਹੈ. ਤਾਂ (ਉਸ ਨੂੰ) ਇਨ੍ਹਾਂ ਸਾਰਿਆਂ ਹੀ ਕੰਮਾਂ ਤੋਂ ਕੋਈ ਭੀ ਲਾਭ ਨਹੀਂ ਹੈ।੨।
11. ਇਥੇ ਹੀ ਬਸ ਨਹੀਂ, ਹੋਰ ਸੁਣੋ, ਜੇ ਕੋਈ (ਐਸਾ ਨਿੰਦਕ) ਠਾਕਰਾਂ ਨੂੰ ਕਈ ਤਰ੍ਹਾਂ ਦੇ ਭੋਗ ਲਗਾਵੇ।
12. ਜਮੀਨ ਦਾ ਦਾਨ ਕਰੇ (ਜਿਸ ਕਰ ਕੇ ਉਹ) ਜਗਤ ਵਿਚ ਸੋਭਾ ਖੱਟ ਲਵੇ।
13. ਜੇ ਉਹ ਆਪਣਾ ਨੁਕਸਾਨ ਕਰ ਕੇ ਭੀ ਦੂਜਿਆਂ ਦੇ ਕੰਮ ਸਵਾਰੇ।
14. ਤਾਂ ਭੀ ਜੇ ਉਹ ਭਲਿਆਂ ਪੁਰਸ਼ਾਂ ਦੀ ਨਿੰਦਾ ਕਰਦਾ ਹੈ, ਤਾਂ ਜਾਣੋ ਉਹ ਕਈ ਜੂਨਾਂ ਵਿਚ ਭਟਕਦਾ ਹੈ।੩।

**ਪ੍ਰ:**—ਹੇ ਭਗਤ ਜੀ ! ਇਹ ਦਸੋ ਕਿ, ਆਖਰ ਤੁਸਾਂ ਸਾਨੂੰ ਖਾਸ ਕਿਹੜੀ ਹਦਾਇਤ ਕਰਨਾ ਚਾਹੁੰਦੇ ਹੋ ?

15. **ਉ:**—ਹੇ ਭਾਈਓ ! ਅਸਲ ਵਿਚ ਤਾਂ ਮੈਂ ਕੇਵਲ ਤੁਹਾਨੂੰ ਹੀ ਨਹੀਂ ਕਹਿਣਾ ਚਾਹੁੰਦਾ, ਮੈਂ ਤਾਂ ਸਗੋਂ ਸਾਰਿਆਂ ਨੂੰ ਹੀ ਇਹ ਪ੍ਰੇਰਨਾ ਕਰਦਾ ਹਾਂ ਕਿ, ਹੇ ਦੁਨੀਆਂ ਦੇ ਲੋਕੋ ! ਤੁਸੀਂ (ਸੰਤਾਂ ਦੀ) ਨਿੰਦਿਆ ਕਿਉਂ ਕਰਦੇ ਹੋ ? ਭਾਵੇਂ ਬਾਹਰੋਂ ਕੋਈ ਕਈ ਧਾਰਮਿਕ ਕੰਮ ਕਰਦਾ ਰਵੇ, ਪਰ ਜੇ ਉਹ ਮਨੁਖ ਸੰਤਾਂ ਦੀ ਨਿੰਦਾ ਕਰਦਾ ਹੈ ਤਾਂ ਉਸ ਦੇ ਸਾਰੇ ਧਾਰਮਿਕ ਕੰਮ ਇਕ ਠੱਗੀ ਹੀ ਹੈ ਤੇ
16. ਨਿੰਦਕ ਦੀ ਇਹ ਠੱਗੀ ਦੀ ਦੁਕਾਨ ਆਖਰ ਉਘੜ ਹੀ ਜਾਂਦੀ ਹੈ।
17. ਹੇ ਪਿਆਰੇ ! ਉਤਮ ਪੁਰਸ਼ਾਂ ਨੇ ਨਿੰਦਕ ਪੁਰਸ਼ਾਂ ਦੇ ਕਰਮਾਂ ਦਾ ਫਲ ਚੰਗੀ ਤਰ੍ਹਾਂ (ਸੋਧਿ ਸਾਧਿ) ਨਿਰਣੇ ਕਰ ਕੇ ਵੀਚਾਰਨਾ ਕੀਤਾ ਹੈ।
18. ਕਿ ਸੰਤਾਂ ਦਾ ਨਿੰਦਕ ਕੁਕਰਮੀ ਹੀ ਰਹਿੰਦਾ ਹੈ ਅਤੇ ਆਖਰ ਨੂੰ ਉਹ ਨਰਕਾਂ ਨੂੰ ਜਾਂਦਾ ਹੈ।੪।੨।੧੧।੭।੨।੪੯।

**ਭਾਵਾਰਥ** :—ਇਸ ਸ਼ਬਦ ਵਿਚ ਭਗਤ ਜੀ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਗੁਰਮੁਖਾਂ ਸੰਤਾਂ ਦੀ ਨਿੰਦਾ ਕਰਨ ਵਾਲਾ ਨਿੰਦਕ ਕੋਈ ਭੀ ਧਾਰਮਿਕ ਕਰਮ ਕਰਨ ਦਾ ਉਦਮ ਕਰੇ, ਉਸ ਦਾ ਸਭ ਨਿਸਫਲ ਜਾਂਦਾ ਹੈ ਅਤੇ ਅੰਤ ਨੂੰ ਉਹ ਨਰਕ ਨਿਵਾਸੀ ਰਹਿੰਦਾ ਹੈ।

ਨੋਟ:—ਗੋਂਡ ਰਾਗ ਵਿਚ ਆਏ ਸ਼ਬਦਾਂ ਦਾ ਵੇਰਵਾ:—

ਮ: ੪— ੬ ਕਬੀਰ ਜੀ—੧੧
ਮ: ੫—੨੨ ਨਾਮਦੇਵ ਜੀ— ੭
ਅਸਟਪਦੀ ਮ: ੫, ੧ ਰਵਿਦਾਸ ਜੀ— ੨ ਜੋੜ ੨੦
ਜੋੜ ੨੯ ਕੁਲ ਜੋੜ ੪੯

(ਰਾਗੁ ਗੋਂਡ ਸਮਾਪਤ)

## ਰਾਗੁ ਰਾਮਕਲੀ

### ਰਾਮਕਲੀ ਮਹਲਾ ੧ ਘਰੁ ੧ ਚਉਪਦੇ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

1. **ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥**
2. **ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥**
3. **ਅਬਹੀ ਕਬਹੀ ਕਿਛੂ ਨ ਜਾਨਾ**
   **ਤੇਰਾ ਏਕੋ ਨਾਮੁ ਪਛਾਨਾ ॥੧॥**
4. **ਨ ਜਾਣਾ ਹਰੇ ਮੇਰੀ ਕਵਨ ਗਤੇ ॥**
5. **ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ**
   **ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥੧॥ਰਹਾਉ॥**
6. **ਕਬਹੂ ਜੀਅੜਾ ਊਭਿ ਚੜਤੁ ਹੈ**
   **ਕਬਹੂ ਜਾਇ ਪਇਆਲੇ ॥**
7. **ਲੋਭੀ ਜੀਅੜਾ ਥਿਰੁ ਨ ਰਹਤੁ ਹੈ**
   **ਚਾਰੇ ਕੁੰਡਾ ਭਾਲੇ ॥੨॥**
8. **ਮਰਣੁ ਲਿਖਾਇ ਮੰਡਲ ਮਹਿ ਆਏ**
   **ਜੀਵਣੁ ਸਾਜਹਿ ਮਾਈ ॥**
9. **ਏਕਿ ਚਲੇ ਹਮ ਦੇਖਹ ਸੁਆਮੀ**
   **ਭਾਹਿ ਬਲੰਤੀ ਆਈ ॥੩॥**
10. **ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ**
    **ਨਾ ਕਿਸੈ ਬਾਪੁ ਨ ਮਾਈ ॥**
11. **ਪ੍ਰਣਵਤਿ ਨਾਨਕ ਜੇ ਤੂ ਦੇਵਹਿ**
    **ਅੰਤੇ ਹੋਇ ਸਖਾਈ ॥੪॥੧॥**

**ਪਦ ਅਰਥ** :—ਸਹਸਾ ਕਿਰਤਾ—[ਨੋਟ—ਲਫ਼ਜ਼ ਸੰਸਕ੍ਰਿਤ ਤੋਂ ਸਹਸਾ ਕਿਰਤ ਪ੍ਰਾਕ੍ਰਿਤ ਰੂਪ ਹੈ] ਮਾਗਧੀ ਪ੍ਰਾਕ੍ਰਿਤ ਭਾਸ਼ਾ ਵਿਚ ਬੋਧ ਤੇ ਜੈਨ ਗ੍ਰੰਥ । ਜਪਮਾਲੀ-ਮਾਲਾ । ਧਿਆਨਾ-ਸਮਾਧੀ । ਅਬ ਹੀ ਕਬ ਹੀ—ਹੁਣ ਭੀ ਤੇ ਕਦੇ ਭੀ ।੧।

ਨ ਜਾਣਾ—ਮੈਂ ਨਹੀਂ ਜਾਣਦਾ, ਮੈਨੂੰ ਸਮਝ ਨਹੀਂ । ਹਰੇ—ਹੇ ਹਰੀ । ਗਤੇ—ਗਤੀ, ਆਤਮਿਕ ਹਾਲਤ । ਕਵਨ ਗਤੇ—ਕੇਹੜੀ ਆਤਮਕ ਹਾਲਤ ? ਭਾਵ ਨੀਵੀਂ ਆਤਮਕ ਅਵਸਥਾ । ਪਤੇ—ਹੇ ਪਤੀ ।੧।ਰਹਾਉ।

ਊਭਿ—ਉਚਾ, ਅਕਾਸ ਵਿਚ । ਜਾਇ—ਜਾਂਦਾ ਹੈ। ਪਇਆਲੇ—ਪਾਤਾਲ ਵਿਚ । ਥਿਰੁ—ਟਿਕਿਆ ਹੋਇਆ । ਕੁੰਡਾ-ਪਾਸੇ। ਭਾਲੇ—ਭਾਲਦਾ ਹੈ ।੨।

ਮੰਡਲ-ਜਗਤ, ਦੁਨੀਆਂ । ਸਾਜਹਿ—ਸਾਜਦੇ ਹਨ, ਬਣਾਂਦੇ ਹਨ। ਮਾਈ—ਹੇ ਮਾਂ। ਏਕਿ—ਅਨੇਕਾਂ ਵਿਚ। ਚਲੇ—ਤੁਰੇ ਜਾ ਰਹੇ ਹਨ । ਦੇਖਹਿ-ਅਸੀਂ ਵੇਖਦੇ ਹਾਂ, ਸਾਡੀਆਂ ਅੱਖਾਂ ਦੇ ਸਾਹਮਣੇ । ਸੁਆਮੀ—ਹੇ ਪ੍ਰਭੂ । ਭਾਹਿ—ਅੱਗ। ਬਲੰਤੀ ਆਈ-ਬਲੰਤੀ ਆਹੀ, ਬਲ ਰਹੀ ਹੈ ।੩।

ਕਿਸੈ—ਕਿਸੇ ਦਾ । ਪ੍ਰਣਵਤਿ—ਬੇਨਤੀ ਕਰਦਾ ਹੈ। ਦੇਵਹਿ—[ਨਾਮ ਦੀ ਦਾਤਿ] ਦੇਵੇਂ । ਸਖਾਈ—ਮਿਤ੍ਰ, ਸਹਾਇਕ ।੪।

**ਅਰਥ :—**

**ਪ੍ਰ:**—ਹੇ ਗੁਰੋ, ਮੈਂ ਤਾਂ ਵੇਖ ਰਿਹਾ ਹਾਂ ਕਿ ਪੜ੍ਹੇ ਲਿਖੇ ਪੰਡਤ ਲੋਕ ਹਰ ਵਕਤ ਵੇਦਾਂ ਅਤੇ ਕੁਰਾਨਾਂ ਨੂੰ ਪੜ੍ਹਦੇ ਰਹਿੰਦੇ ਹਨ, ਪਰ ਮੈਂ ਅਨਪੜ੍ਹ ਕੁਝ ਭੀ ਨਹੀਂ ਪੜ੍ਹਨ ਦੀ ਸਮਰੱਥਾ ਰਖਦਾ, ਮੈਨੂੰ ਦਿਨੇ ਰਾਤ ਇਹੋ ਸੋਚ ਲੱਗੀ ਰਹਿੰਦੀ ਹੈ ਕਿ, ਪਤਾ ਨਹੀਂ ਮੇਰੀ ਕਿਹੋ ਜਿਹੀ ਦਸ਼ਾ ਹੋਵੇਗੀ, ਹਜ਼ੂਰ ਕੋਈ ਆਪ ਹੀ ਸਾਧਨ ਦਸੋ ਮੈਂ ਆਪਣੀ ਕਲਿਆਣ ਹਿਤ ਹੀ ਯਤਨ ਕਰਦਾ ਰਵਾਂ ?

1. **ਉ:**—ਹੇ ਭਾਈ, ਤੂੰ ਉਸ ਵਾਹਿਗੁਰੂ ਜੀ ਦੇ ਸਨਮੁਖ ਹੋ ਇਉਂ ਹੀ ਜੋਦੜੀ ਕਰਦਾ ਰਿਹਾ ਕਰ ਕਿ ਹੇ ਪ੍ਰਭੂ ਜੀ ! ਮੈਂ ਤਾਂ ਵੇਖਦਾ ਹਾਂ ਕਿ, ਕੋਈ ਆਦਮੀ ਵੇਦ ਬਾਣੀ ਜੋ ਸੰਸਕ੍ਰਿਤ ਵਿਚ ਲਿਖੀ ਹੋਈ ਹੈ, ਉਸਨੂੰ ਪੜ੍ਹਦਾ ਰਹਿੰਦਾ ਹੈ, ਜਾਂ ਜੋ ਮਾਗਧੀ ਪ੍ਰਾਕ੍ਰਿਤ ਵਿਚ ਲਿਖੇ ਹੋਏ "ਬੋਧ ਤੇ ਜੈਨ ਦੇ ਗ੍ਰੰਥ" ਹਨ, ਇਨ੍ਹਾਂ ਨੂੰ ਹੀ ਪੜ੍ਹ ਰਿਹਾ ਹੈ, ਅਤੇ ਕੋਈ (ਤੈਨੂੰ ਭੁਲਾ ਕੇ) ਪੁਰਾਣ ਆਦਿਕ ਪੁਸਤਕਾਂ ਹੀ ਪੜ੍ਹਦਾ ਰਹਿੰਦਾ ਹੈ।
2. ਅਤੇ ਕੋਈ ਮਨੁੱਖ (ਕਿਸੇ ਦੇਵੀ ਦੇਵਤੇ ਨੂੰ ਸਿਧ ਕਰਨ ਲਈ) ਮਾਲਾ ਨਾਲ (ਦੇਵਤੇ ਦੇ) ਨਾਮ ਦਾ ਜਾਪ ਕਰਦਾ ਹੈ, ਅਤੇ ਕੋਈ ਸਮਾਧੀ ਲਾਈ ਬੈਠਾ ਹੈ।
3. ਪਰ, ਹੇ ਪ੍ਰਭੂ ਜੀ, ਮੈਂ ਤਾਂ ਕੇਵਲ ਇਕ ਤੇਰੇ ਹੀ ਨਾਮ ਨੂੰ ਮੁਕਤੀ ਦਾਤਾ ਪਛਾਣਦਾ ਹਾਂ, ਮੈਂ ਕਦੇ ਭੀ (ਤੇਰੇ ਨਾਮ ਤੋਂ ਬਿਨਾਂ) ਕੋਈ ਹੋਰ ਉਦਮ ਐਸਾ ਨਹੀਂ ਸਮਝਦਾ (ਜੋ ਕਿ ਮੇਰੇ ਆਤਮਿਕ ਜੀਵਨ ਨੂੰ ਉੱਚਾ ਕਰ ਸਕੇ) ਭਾਵ ਨਾ ਹੁਣ ਤੇ ਨਾ ਫੇਰ ਮੈਂ ਕਿਸੇ ਹੋਰ ਪਾਸੇ ਧਿਆਨ ਨਹੀਂ ਕਰਦਾ ।੧।
4. ਹੇ ਹਰੀ, ਮੈਂ ਨਹੀਂ ਜਾਣਦਾ ਕਿ ਮੇਰੀ ਕੌਣ ਗਤੀ, ਭਾਵ ਕੀ ਦਸ਼ਾ ਹੋਵੇਗੀ, ਅਰਥਾਤ, ਮੈਨੂੰ ਤਾਂ ਇਤਨੀ ਭੀ ਸੋਝੀ ਨਹੀਂ ਕਿ, (ਤੇਰੇ ਨਾਮ ਤੋਂ ਬਿਨਾਂ) ਮੇਰੀ ਆਤਮਿਕ ਅਵਸਥਾ ਨੀਵੀਂ ਹੋ ਜਾਵੇਗੀ।
5. ਇਸੇ ਲਈ, ਹੇ ਪਤੀ ਪ੍ਰਮੇਸ਼ਰ ਜੀਉ, (ਮੈਂ ਅਨੁਭਵ

ਕਰਦਾ ਹਾਂ ਕਿ) ਮੈਂ ਮੂਰਖ ਭੀ ਹਾਂ, ਅਗਿਆਨੀ ਭੀ ਹਾਂ (ਪਰ ਤਾਂ ਭੀ ਮੈਂ) ਤੇਰੀ ਸ਼ਰਨ ਆਇਆ ਹਾਂ, ਮੇਹਰ ਕਰੋ ਮੈਨੂੰ ਆਪਣਾ ਨਾਮ ਬਖਸ਼ ਕੇ, ਮੇਰੀ ਇੱਜ਼ਤ ਰੱਖ ਲੈ ।੧।ਰਹਾਉ।

6. ਹੇ ਸਜਨਾ ਸੁਣ, ਉਸ ਸਾਂਈ ਜੀ ਦੇ ਦਰੋਂ ਬਖਸ਼ਿਸ਼ ਹਾਸਲ ਕਰਨ ਲਈ, ਆਪਣੇ ਮਨ ਦੀ ਕਮਜ਼ੋਰ ਹਾਲਤ ਦੱਸਣ ਵਿਚ ਭੀ ਦਰੇਗ ਨਹੀਂ ਕਰਨਾ ਚਾਹੀਦਾ, ਸਨਮੁਖ ਹੋ ਇਉਂ ਕਹਿੰਦਾ ਰਿਹਾ ਕਰ ਕਿ ਹੇ ਸਾਂਈ ਜੀ, ਤੇਰੇ ਨਾਮ ਨੂੰ ਵਿਸਾਰ ਕੇ ਮੇਰਾ 'ਨਿਮਾਣਾ' ਜੀਅੜਾ, ਹਰ ਵਕਤ ਲੋਭ ਵਿਚ ਫਸਿਆ ਰਹਿੰਦਾ ਹੈ, (ਮੈਂ ਤਾਂ ਵੇਖਦਾ ਹਾਂ ਕਿ) ਜਦੋਂ ਕਦੀ (ਮਾਇਆ ਮਿਲਦੀ ਹੈ) ਤਾਂ ਮੇਰਾ, ਜੀਵ ਬੜਾ ਹੀ ਖੁਸ਼ ਹੁੰਦਾ ਹੈ, (ਐਉਂ ਪ੍ਰਤੀਤ ਹੁੰਦਾ ਹੈ ਕਿ ਮਾਨੋਂ) ਅਕਾਸ਼ ਵਿਚ ਜਾ ਚੜ੍ਹਿਆ ਹੈ। ਅਤੇ (ਜਦ ਕਦੀ ਮਾਇਆ ਦੀ ਥੁੜ ਹੋ ਜਾਂਦੀ ਹੈ, ਤਾਂ ਬਹੁਤ ਹੀ ਡਾਵਾਂ ਡੋਲ ਹੋ ਜਾਂਦਾ ਹੈ ਮਾਨੋਂ) ਪਤਾਲ ਵਿਚ ਹੀ ਜਾ ਡਿਗਦਾ ਹੈ।

7. ਹੇ ਸਾਂਈ ਜੀ, ਇਸ ਤਰ੍ਹਾਂ ਲੋਭ ਦੇ ਵੱਸ ਹੋਇਆ (ਮੇਰਾ) ਜੀਉੜਾ ਅਡੋਲ ਚਿਤ ਨਹੀਂ ਰਹਿ ਸਕਦਾ, ਚੌਹਾਂ ਹੀ ਪਾਸੀਂ (ਮਾਇਆ ਦੀ) ਭਾਲ ਕਰਦਾ ਫਿਰਦਾ ਹੈ।੨।

ਪ੍ਰ:-ਹੇ ਗੁਰੋ, ਇਹ ਜੀਵ ਰੱਬੀ ਮਾਰਗ ਤੇ ਕਿਉਂ ਨਹੀਂ ਟੁਰਦੇ ?

8.ਉ:-ਹੇ ਭਾਈ, ਅਸਲ ਵਿਚ ਇਹ ਮੌਤ ਨੂੰ ਭੁਲਾ ਬੈਠੇ ਹਨ, ਉਂਞ ਤਾਂ ਹੇ ਮਾਂ, ਇਹ ਸਾਰੇ ਜੀਵ ਜਗਤ ਵਿਚ (ਇਹ ਲੇਖ ਮੱਥੇ ਤੇ) ਲਿਖਾ ਕੇ ਆਉਂਦੇ ਹਨ ਕਿ ਮੌਤ (ਜ਼ਰੂਰ ਆਵੇਗੀ) ਪਰ ਮਰਣੇ ਨੂੰ ਵਿਸਾਰ ਕੇ ਇਥੇ ਸਦਾ ਜੀਉਂਦੇ ਰਹਿਣ ਦਾ ਬਾਨ੍ਹਣੂ ਬੰਨ੍ਹਦੇ ਰਹਿੰਦੇ ਹਨ।

9. ਹੇ ਮੇਰੇ ਮਾਲਕ ਪ੍ਰਭੂ ! (ਭਾਵੇਂ ਅਸੀਂ ਇਹ ਵੇਖਦੇ ਭੀ ਹਾਂ ਕਿ) ਸਾਡੀਆਂ ਅੱਖਾਂ ਦੇ ਸਾਹਮਣੇ ਹੀ ਅਨੇਕਾਂ ਜੀਵ (ਇਥੋਂ) ਤੁਰੇ ਜਾ ਰਹੇ ਹਨ, (ਮੌਤ ਦੀ) ਅੱਗ ਬਲ ਰਹੀ ਹੈ, ਇਸ ਵਿਚ ਸਭਨਾਂ ਦੇ ਸਰੀਰ ਭਸਮ ਹੋ ਜਾਣੇ ਹਨ, (ਪਰ ਹੇ ਮੇਰੇ ਸਾਂਈ ਜੀਉ) ਤੇਰੇ ਨਾਮ ਤੋਂ ਖੁੰਝ ਕੇ ਏਹ ਜੀਵ ਸਦਾ ਜੀਊਣਾ ਹੀ ਲੋਚਦੇ ਹਨ।੩।

10. ਹੇ ਪ੍ਰਭੂ ਜੀ, ਇਸ ਜਗਤ ਵਿਚ ਨਾ ਕਿਸੇ ਦਾ ਕੋਈ ਮਿਤ੍ਰ ਹੈ, ਨਾ ਕਿਸੇ ਦਾ ਕੋਈ ਭਰਾ ਹੈ, ਨਾ ਕਿਸੇ ਦਾ ਪਿਉ, ਅਤੇ ਨਾ ਕਿਸੇ ਦੀ ਮਾਂ ਹੈ। (ਭਾਵ ਹੈ ਕਿ, ਅੰਤ ਸਮੇਂ ਕੋਈ ਭੀ ਕਿਸੇ ਨਾਲ ਸਾਥ ਨਹੀਂ ਨਿਭਾ ਸਕਦਾ)।

ਪ੍ਰ:-ਹੇ ਗੁਰੋ, ਅੰਤ ਸਮੇਂ ਸਾਥ ਨਿਭਣ ਵਾਲੀ ਕਿਹੜੀ ਸ਼ੈ ਹੈ, ਜੋ ਤੁਸਾਂ ਸਾਂਈ ਜੀ ਤੋਂ ਮੰਗਦੇ ਰਹਿੰਦੇ ਹੋ ?

11.ਉ:-ਹੇ ਭਾਈਓ, ਬੇਨਤੀ ਪੂਰਵਕ, ਮੈਂ ਤਾਂ ਸਦਾ ਇਹੋ ਹੀ ਮੰਗ ਮੰਗਦਾ ਰਹਿੰਦਾ ਹਾਂ ਕਿ ਹੇ ਪ੍ਰਭੂ ! (ਜੇ ਤੂੰ ਆਪਣੇ ਨਾਮ ਦੀ ਦਾਤ ਦੇਵੇਂ ਤਾਂ) (ਸਿਰਫ਼ ਇਹੋ) ਇਕ ਨਾਮ ਅੰਤ ਵੇਲੇ ਸਹਾਈ ਹੋ ਸਕਦਾ ਹੈ।੪।੧।

**ਭਾਵਾਰਥ** :-ਇਸ ਸ਼ਬਦ ਵਿਚ ਹਜ਼ੂਰ ਉਸ ਅਕਾਲ ਪੁਰਖ ਦੇ ਸਨਮੁਖ ਹੋ ਅਰਦਾਸ ਕਰਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ, ਕਿ ਐ ਸਾਂਈ ਜੀਉ ! ਮੈਂ ਮੂਰਖ ਤੇ ਅਗਿਆਨੀ ਹਾਂ ਪਰ ਤਾਂ ਭੀ ਮੈਂ ਤੇਰੀ ਸ਼ਰਨ ਗ੍ਰਹਿਣ ਕੀਤੀ ਹੈ, ਮੈਨੂੰ ਕ੍ਰਿਪਾ ਕਰਕੇ ਨਾਮ ਦੀ ਦਾਤ ਬਖਸ਼ੋ, ਜੋ ਕਿ ਅੰਤ ਦੇ ਸਮੇਂ ਉਥੇ ਸਹਾਇਕ ਹੁੰਦਾ ਹੈ, ਜਿਥੇ ਕਿ ਮਾਂ, ਪਿਉ, ਮਿਤ੍ਰ ਭਰਾ ਕੋਈ ਭੀ ਸਹਾਇਕ ਨਹੀਂ ਹੁੰਦਾ।

**ਰਾਮਕਲੀ ਮਹਲਾ ੧ ॥**

1. **ਸਰਬ ਜੋਤਿ ਤੇਰੀ ਪਸਰਿ ਰਹੀ ॥**
2. **ਜਹ ਜਹ ਦੇਖਾ ਤਹ ਨਰਹਰੀ ॥੧॥**
3. **ਜੀਵਨ ਤਲਬ ਨਿਵਾਰਿ ਸੁਆਮੀ ॥**
4. **ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਉ ਪਾਰਿ ਸੁਆਮੀ ॥੧॥ਰਹਾਉ॥**
5. **ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥**
6. **ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥੨॥**
7. **ਆਪੇ ਨੇੜੈ ਆਪੇ ਦੂਰਿ ॥**
8. **ਆਪੇ ਸਰਬ ਰਹਿਆ ਭਰਪੂਰਿ ॥**
9. **ਸਤਗੁਰੁ ਮਿਲੈ ਅੰਧੇਰਾ ਜਾਇ ॥**
10. **ਜਹ ਦੇਖਾ ਤਹ ਰਹਿਆ ਸਮਾਇ ॥੩॥**
11. **ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ ॥**
12. **ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ ॥੪॥੨॥**

**ਪਦ ਅਰਥ** :-ਸਭ-ਸਰਬ ਜੀਵਾਂ । ਪਸਰਿ ਰਹੀ- ਵਿਆਪਕ ਹੈ। ਦੇਖਾ-ਮੈਂ ਵੇਖਾਂ। ਜਹ ਜਹ-ਜਿੱਥੇ ਜਿੱਥੇ। ਨਰਹਰੀ-ਹੇ ਪ੍ਰਭੂ ।੧।

ਤਲਬ-ਖ਼ਾਹਸ਼ਾਂ, ਵਧੀਆਂ ਲੋੜਾਂ । ਸੁਆਮੀ-ਹੇ ਮਾਲਕ ਪ੍ਰਭੂ । ਕੂਪਿ-ਖੂਹ ਵਿਚ । ਗਾਡਿਆ-ਫਸਿਆ ਹੋਇਆ, ਡਿਗਿਆ ਹੋਇਆ । ਕਿਉ ਕਰਿ-ਕਿਸ ਤਰੀਕੇ ਨਾਲ ? ਕਿਸੇ ਤਰ੍ਹਾਂ ਭੀ ਨਹੀਂ ।੧।ਰਹਾਉ।

ਘਟ-ਹਿਰਦਾ । ਭੀਤਰਿ-ਅੰਦਰ । ਕਾਹੇ ਨਾਹੀ- ਕਿਉਂ ਨਹੀਂ ? ਜ਼ਰੂਰ । ਸਾਰ-ਸੰਭਾਲ । ਚਿੰਤ-ਫ਼ਿਕਰ, ਧਿਆਨ। ਮਾਹੀ-ਵਿਚ ।੨।

ਅੰਧੇਰਾ-ਮਾਇਆ ਦੇ ਅੰਨ੍ਹੇ ਖੂਹ ਦਾ ਹਨੇਰਾ ।੩।

ਸਹਸਾ-ਸਹਿਮ । ਨੈਣੀ-ਅੱਖਾਂ ਵਿਚ । ਲਾਗਸਿ-

ਜੇ ਲਗਦੀ ਰਹੀ । ਬਾਣੀ—ਸੁੰਦਰਤਾ ਦੀ ਖਿੱਚ । ਪ੍ਰਾਣੀ—ਹੇ ਜੀਵ । ਪਰਤਾਪਹਿਗਾ—ਦੁਖੀ ਹੋਵੇਂਗਾ ।੪।

**ਅਰਥ :—**

ਪ੍ਰ:—ਹੇ ਗੁਰੋ, ਵੇਦਾਂ ਸ਼ਾਸਤ੍ਰਾਂ ਤੇ ਮਹਾਂ ਪੁਰਖਾਂ ਦੁਆਰੇ ਇਹੋ ਹੀ ਸੁਣੀ ਦਾ ਹੈ ਕਿ, ਉਸ ਨਿਰੰਕਾਰ ਦੀ ਜੋਤ ਸਾਰਿਆਂ ਵਿਚ ਵਿਆਪਕ ਹੋ ਰਹੀ ਹੈ, ਪਰ ਮੈਨੂੰ ਨਹੀਂ ਦਿਸਦੀ, ਹਜ਼ੂਰ ਜੀਉ ! ਉਸਨੂੰ ਵੇਖਣ ਲਈ ਕੋਈ ਸਾਧਨ ਦਸੋ ਜੋ ਕਿ ਮੈਂ ਕਰਦਾ ਰਵਾਂ ?

1. ਉ:—ਹੇ ਸਜਣਾ, ਉਸਨੂੰ ਵੇਖਣ ਦਾ ਕੇਵਲ ਇਕੋ ਹੀ ਸਾਧਨ, ਅਰਦਾਸ ਹੈ, ਉਹ ਹਮੇਸ਼ਾ ਇਉਂ ਕਰਦਾ ਰਹੁ ਕਿ ਹੇ ਮੇਰੇ ਨਿਰੰਕਾਰ ਜੀਉ, ਸਾਰੇ ਜੀਵਾਂ ਵਿਚ ਇਕ ਤੇਰੀ ਹੀ ਜੋਤ ਵਿਆਪਕ ਹੋ ਰਹੀ ਹੈ। (ਪਰ ਉਹ ਮੈਨੂੰ ਨਹੀਂ ਦਿਸ ਰਹੀ ਕਿਉਂਕਿ ਮੈਂ ਮਾਇਆ ਦੇ ਅੰਨ੍ਹੇ ਖੂਹ ਵਿਚ ਡਿਗਾ ਪਿਆ ਹਾਂ) ।
2. ਹੇ ਸਾਂਈਆਂ ਜੀਉ, ਮੇਹਰ ਕਰੋ, ਮੈਨੂੰ ਇਸ ਖੂਹ ਵਿਚੋਂ ਕੱਢੋ ਤਾਂ ਕਿ ਜਿਧਰ ਜਿਧਰ ਮੈਂ ਦੇਖਾਂ, ਉਧਰ ਉਧਰ (ਮੈਨੂੰ ਤੂੰਹੀ ਤੂੰ ਨਜ਼ਰ ਆਵੇਂ) ।੧।
3. ਹੇ ਸੁਆਮੀ ਜੀਉ, ਮੇਰੀ ਜ਼ਿੰਦਗੀ ਦੀਆਂ ਵਧਦੀਆਂ ਖ਼ਾਹਸ਼ਾਂ ਦੂਰ ਕਰ ਦਿਓ ।
4. ਮੇਰਾ ਇਹ ਮਨ ਮਾਇਆ ਦੇ ਅੰਨ੍ਹੇ ਖੂਹ ਵਿਚ ਫਸਿਆ ਪਿਆ ਹੈ, ਹੇ ਸੁਆਮੀ ਜੀਉ (ਤੇਰੀ ਸਹਾਇਤਾ ਤੋਂ ਬਿਨਾਂ) ਮੈਂ ਇਸ ਵਿਚੋਂ ਕਿਸੇ ਤਰ੍ਹਾਂ ਭੀ ਪਾਰ ਨਹੀਂ ਲੰਘ ਸਕਦਾ ।੧।ਰਹਾਉ।
5. ਹੇ ਭਾਈਓ, ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਪ੍ਰਭੂ ਦੀ ਜੋਤ ਪ੍ਰਗਟ ਹੋ ਜਾਂਦੀ ਹੈ, ਉਨ੍ਹਾਂ ਨੂੰ ਅੰਦਰ ਬਾਹਰ ਪ੍ਰਤੀਤ (ਕਾਹੇ) ਕਿਉਂ ਨਹੀਂ ਹੁੰਦਾ, ਭਾਵ ਉਨ੍ਹਾਂ ਨੂੰ ਤਾਂ ਸਭ ਜਗ੍ਹਾ ਵਿਚ ਪ੍ਰਮੇਸ਼ਰ ਹੀ ਵਿਆਪਕ ਪ੍ਰਤੀਤ ਹੁੰਦਾ ਹੈ।
6. ਹੇ ਪਿਆਰੇ, ਉਨ੍ਹਾਂ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਉਹ ਮਾਲਕ ਪ੍ਰਭੂ ਉਨ੍ਹਾਂ ਦੀ (ਸਭ ਥਾਂ) ਸਦਾ ਹੀ ਸੰਭਾਲ ਕਰਦਾ ਹੈ, ਉਸਦੇ ਮਨ ਵਿਚ ਸਦਾ (ਉਨ੍ਹਾਂ ਦੀ ਸੰਭਾਲ ਦਾ) ਫਿਕਰ ਹੈ ।੨।
7. ਹੇ ਪਿਆਰੇ, ਉਹ ਪ੍ਰਮੇਸ਼ਰ ਆਪ ਹੀ ਸਭ ਜੀਵਾਂ ਦੇ ਨੇੜੇ ਵਸਦਾ ਹੈ, ਆਪ ਹੀ ਇਨ੍ਹਾਂ ਤੋਂ ਵੱਖ ਦੂਰ ਭੀ ਹੈ।
8. ਉਹ ਪ੍ਰਭੂ ਆਪ ਹੀ ਸਾਰੇ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ ।

ਪ੍ਰ:-ਸ੍ਰੀ ਜੀਉ, ਜੇ ਉਹ ਵਿਆਪਕ ਹੈ, ਤਾਂ ਨਜ਼ਰ ਕਿਉਂ ਨਹੀਂ ਆਉਂਦਾ ?

9. ਉ:—ਹੇ ਸਜਨੋ, ਜੇਕਰ ਮੈਨੂੰ ਗੁਰੂ ਮਿਲ ਜਾਣ ਤਾਂ ਮੇਰਾ ਮਾਇਆ ਦੇ ਅੰਨ੍ਹੇ ਖੂਹ ਵਾਲਾ ਹਨ੍ਹੇਰਾ ਦੂਰ ਹੋ ਜਾਏ ।
10. ਫਿਰ ਮੈਂ ਜਿਧਰ ਜਿਧਰ ਭੀ ਵੇਖਾਂ ਉਧਰ ਉਧਰ (ਹੀ ਮੈਨੂੰ) ਪ੍ਰਮੇਸ਼ਰ ਜੀ ਵਿਆਪਕ ਦਿਸ ਪੈਣ ।੩।

ਪ੍ਰ:—ਹੇ ਗੁਰੋ, ਕੀ ਆਪ ਦਸੋਗੇ ਕਿ ਮੈਂ ਹੋਰ ਕਿਤਨਾ ਕੁ ਸਮਾਂ ਦੁਖੀਆ ਰਵਾਂਗਾ ?

11. ਉ:—ਹੇ ਸਜਨਾ, ਜਿਤਨਾ ਚਿਰ ਤੇਰੀਆਂ ਅੱਖਾਂ ਵਿਚ ਬਾਹਰਲੀ ਮਾਇਆ ਦੀ ਸੁੰਦਰਤਾ ਖਿੱਚ ਪਾ ਰਹੀ ਹੈ, ਅਤੇ ਤੇਰੇ ਅੰਦਰ ਸੰਸਾ ਬਣਿਆ ਰਹੇਗਾ ।
12. ਪ੍ਰਭੂ ਦੇ ਸੇਵਕਾਂ ਦਾ ਸੇਵਕ (ਗੁਰੂ) ਨਾਨਕ ਬੇਨਤੀ ਕਰਦਾ ਹੈ ਕਿ ਐ ਸਜਨਾਂ ! ਤੂੰ ਉਤਨਾ ਚਿਰ ਸਦਾ ਦੁਖੀਆ ਹੀ ਰਹੇਂਗਾ ।੪।੨।

**ਭਾਵਾਰਥ :**-ਮਨੁਖ ਮਾਇਆ ਦੀ ਮਗਨਤਾ ਵਿਚ ਮਗਨ ਹੋਣ ਕਰਕੇ, ਇਸਦੀ ਸੰਸਾਰ ਵਿਚ ਬਹੁਤ ਹੀ ਲਗਨ ਲੱਗੀ ਰਹਿੰਦੀ ਹੈ, ਪਰ ਜੇ ਕਦੀ ਇਹ ਜਾਣ ਲਵੇ ਕਿ ਸੰਸਾਰ ਦੀਆਂ ਸੁੰਦਰ ਸ਼ੈਆਂ ਵਿਚ ਉਹ ਹਰੀ ਹੀ ਵੱਸ ਰਿਹਾ ਹੈ, ਤਾਂ ਫਿਰ ਇਹ ਹੋ ਨਹੀਂ ਸਕਦਾ ਕਿ ਉਸ ਸੁੰਦਰਤਾ ਦੇ ਸੋਮੇਂ ਵਾਹਿਗੁਰੂ ਜੀ ਵਿਚ ਦਿਲ ਨਾ ਲਾਵੇ, ਜ਼ਰੂਰ ਹੀ ਲਾਵੇਗਾ, ਪਰ ਉਸ ਸੁੰਦਰਤਾ ਦੇ ਸੋਮੇ ਵਿਚ ਪਿਆਰ ਜੋੜਨ ਲਈ ਹਰ ਸਮੇਂ ਹੀ ਸਾਂਈ ਜੀ ਦੇ ਸਨਮੁਖ ਹੋ ਬੇਨਤੀਆਂ ਕਰਦੇ ਰਹਿਣਾ ਚਾਹੀਦਾ ਹੈ ।

**ਰਾਮਕਲੀ ਮਹਲਾ ੧ ॥**

**1. ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ**
**ਦਰਾ ਭੀਤਰਿ ਦਰੁ ਕਵਨੁ ਲਹੈ ॥**
**2. ਜਿਸੁ ਦਰ ਕਾਰਣਿ ਫਿਰਾ ਉਦਾਸੀ**
**ਸੋ ਦਰੁ ਕੋਈ ਆਇ ਕਹੈ ॥੧॥**
**3. ਕਿਨ ਬਿਧਿ ਸਾਗਰੁ ਤਰੀਐ ॥**
**4. ਜੀਵਤਿਆ ਨਹ ਮਰੀਐ ॥੧॥ਰਹਾਉ॥**
**5. ਦੁਖੁ ਦਰਵਾਜਾ ਰੋਹੁ ਰਖਵਾਲਾ**
**ਆਸਾ ਅੰਦੇਸਾ ਦੁਇ ਪਟ ਜੜੇ ॥**
**6. ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ**
**ਸਤ ਕੈ ਆਸਣਿ ਪੁਰਖੁ ਰਹੈ ॥੨॥**
**7. ਕਿੰਤੇ ਨਾਮਾ ਅੰਤੁ ਨ ਜਾਣਿਆ**
**ਤੁਮ ਸਰਿ ਨਾਹੀ ਅਵਰੁ ਹਰੇ ॥**
**8. ਊਚਾ ਨਹੀ ਕਹਣਾ ਮਨ ਮਹਿ ਰਹਣਾ**
**ਆਪੇ ਜਾਣੈ ਆਪਿ ਕਰੇ ॥੩॥**
**9. ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥**
**10. ਆਸਾ ਭੀਤਰਿ ਰਹੈ ਨਿਰਾਸਾ**
**ਤਉ ਨਾਨਕ ਏਕੁ ਮਿਲੈ ॥੪॥**
**11. ਇਨ ਬਿਧਿ ਸਾਗਰੁ ਤਰੀਐ ॥**
**12. ਜੀਵਤਿਆ ਇਉ ਮਰੀਐ ॥੧॥ਰਹਾਉ ਦੂਜਾ ॥੩॥**

**ਪਦ ਅਰਥ :**—ਜਿਤੁ—ਜਿਸ ਵਿਚ । ਦਰਿ—ਦਰ ਵਿਚ, ਥਾਂ ਵਿਚ । ਜਿਤੁ ਦਰਿ—ਜਿਸ ਦਰ ਵਿਚ, ਜਿਸ ਥਾਂ

ਵਿਚ। ਵਸਹਿ—(ਹੇ ਪ੍ਰਭੂ) ਤੂੰ ਵਸਦਾ ਹੈਂ। ਕਵਨੁ ਦਰਿ—ਕੇਹੜਾ ਥਾਂ? ਦਰਾ ਭੀਤਰਿ ਦਰੁ-ਥਾਂਵਾਂ ਵਿਚ ਥਾਂ, ਗੁਪਤ ਥਾਂ। ਕਵਨੁ ਲਹੈ—ਕੌਣ ਲੱਭ ਸਕਦਾ ਹੈ? ਕੋਈ ਵਿਰਲਾ ਲੱਭਦਾ ਹੈ। ਫਿਰਾ—ਮੈਂ ਫਿਰਦਾ ਹਾਂ। ਆਇ—ਆ ਕੇ। ਕਹੈ—ਦੱਸੇ ।੧।

ਕਿਨ ਬਿਧਿ—ਕਿਨ੍ਹਾਂ ਤਰੀਕਿਆਂ ਨਾਲ ? ਨਹ—ਮਰੀਐ—ਮਰਿਆ ਨਹੀਂ ਜਾ ਸਕਦਾ ।੧।ਰਹਾਉ।

ਰੋਹੁ—ਕ੍ਰੋਧ। ਰਖਵਾਲਾ—ਦਰਬਾਨ, ਰਾਖਾ। ਅੰਦੇਸਾ—ਫਿਕਰ, ਚਿੰਤਾ। ਪਟ—ਭਿਤ, ਤਖਤੇ। ਮਾਇਆ ਜਲੁ—ਮਾਇਆ ਦੀ ਆਬ, ਮਾਇਆ ਦੀ ਚਮਕ। ਪਾਣੀ—ਵਿਸ਼ੇ ਵਿਕਾਰਾਂ ਦੇ ਪਾਣੀ ਵਿਚ। ਸਤ—ਸ਼ਾਂਤੀ, ਸਹਿਜ ਅਵਸਥਾ। ਆਸਣਿ—ਆਸਣ ਉਤੇ। ਪੁਰਖੁ—ਵਿਆਪਕ ਪ੍ਰਭੂ ।੨।

ਕਿੰਤੇ—ਕਿਤਨੇ ਹੀ। ਸਰਿ—ਬਰਾਬਰ। ਹਰੇ—ਹੇ ਹਰੀ। ਊਚਾ—ਉਚੀ ਬੋਲ ਕੇ। ਆਪੇ—ਪ੍ਰਭੂ ਆਪ ਹੀ ।੩।

ਅੰਦੇਸਾ—ਸਹਿਮ, ਚਿੰਤਾ। ਕਿਉ ਕਰਿ—ਕਿਵੇਂ? ਨਿਰਾਸਾ—ਆਸਾਂ ਤੋਂ ਨਿਰਲੇਪ। ਤਉ—ਤਦੋਂ ।੪।

**ਅਰਥ :—**

ਇਸ ਸ਼ਬਦ ਵਿਚ ਜਗਯਾਸੂ ਵਲੋਂ ਕੀਤੇ ਗਏ ਪ੍ਰਸ਼ਨ ਦੇ ਸਮੇਤ, ਉੱਤਰ ਰੂਪ ਵਿਚ ਬਾਣੀ ਦਾ ਉਚਾਰਨ ਕੀਤਾ ਗਿਆ ਹੈ।

**ਪ੍ਰ**:—ਗੁਰਦੇਵ ਜੀਉ, ਉਹ ਪ੍ਰਭੂ ਜਿਸ ਅਸਥਾਨ ਵਿਚ ਸਦਾ ਹੀ ਨਿਵਾਸ ਕਰਦਾ ਹੈ, ਉਸਦੀ ਕੁਝ ਸੋਝੀ ਬਖਸ਼ਿਸ਼ ਕਰੋ ?

1.**ਉ**:—ਤਾਂ ਆਪ ਜੀ ਉਸੇ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਬੇਨਤੀ ਰੂਪ ਦੇ ਵਿਚ ਉਚਾਰਨ ਕਰਦੇ ਹਨ ਕਿ ਹੇ ਪ੍ਰਭੂ! ਜਿਸ ਅਸਥਾਨ ਤੇ ਤੂੰ ਵੱਸਦਾ ਹੈਂ (ਸੰਸਾਰ ਸਮੁੰਦ੍ਰ ਵਿਚ ਫਸੇ ਹੋਏ ਜੀਵਾਂ ਤੋਂ) ਉਹ ਥਾਂ ਬਿਆਨ ਹੀ ਨਹੀਂ ਕੀਤਾ ਜਾ ਸਕਦਾ। ਹੇ ਸਾਂਈ ਜੀਉ ਇਨ੍ਹਾਂ ਮਾਇਆ ਵਿਚ ਉਲਝੇ ਹੋਏ ਜੀਵਾਂ ਨੂੰ ਉਸ ਥਾਂ ਦੀ ਸਮਝ ਹੀ ਨਹੀਂ ਪੈ ਸਕਦੀ ਦਰਾਂ ਵਿਚੋਂ ਕੋਈ ਵਿਰਲਾ ਹੀ ਜੀਵ ਉਸ ਗੁਪਤ ਅਸਥਾਨ ਨੂੰ ਲੱਭ ਸਕਦਾ ਹੈ, ਪਾ ਸਕਦਾ ਹੈ।

2. ਹੇ ਭਾਈ, (ਜਿਸ ਥਾਂ ਪ੍ਰਭੂ ਵਸਦਾ ਹੈ) ਉਹ ਅਸਥਾਨ ਪ੍ਰਾਪਤ ਕਰਨ ਵਾਸਤੇ ਮੈਂ (ਚਿਰਾਂ ਤੋਂ) ਉਦਾਸ ਫਿਰਦਾ ਹਾਂ (ਮੇਰਾ ਮਨ ਲੋਚਦਾ ਹੈ ਕਿ ਕੋਈ (ਗੁਰਮੁਖ) ਆ ਕੇ ਮੈਨੂੰ ਉਹ ਥਾਂ ਦੱਸੇ ।੧।

**ਪ੍ਰ**:—ਹੇ ਗੁਰੋ, ਸਾਡੇ ਤੇ ਪ੍ਰਮੇਸ਼ਰ ਜੀ ਵਿਚਕਾਰ ਅਸਲ ਵਿੱਥ ਕੇਹੜੀ ਹੈ ?

3.**ਉ**:—ਹੇ ਭਾਈ ਅਸਲ ਵਿਚ ਸਾਡੇ ਤੇ ਪ੍ਰਮਾਤਮਾ ਵਿਚ ਇਕ ਇਹ ਸੰਸਾਰ ਸਮੁੰਦਰ ਹੈ ਜੋ ਕਿ ਵਿੱਥ ਪਾ ਰਿਹਾ ਹੈ ਸੋ ਜਦ ਤਕ ਇਸ ਸੰਸਾਰ ਸਮੁੰਦਰ ਤੋਂ ਪਾਰ ਨ ਲੰਘੀਏ ਤਦ ਤੱਕ ਉਸਨੂੰ ਮਿਲਿਆ ਨਹੀਂ ਜਾ ਸਕਦਾ)।

**ਪ੍ਰ**:—ਕਿਉਂ ਜੀ ਸੰਸਾਰ ਸਮੁੰਦਰ ਤੋਂ ਕਿਨ੍ਹਾਂ ਤਰੀਕਿਆਂ ਨਾਲ ਪਾਰ ਲੰਘੀਏ ? ਕਿਉਂਕਿ ਜੀਉਂਦਿਆਂ ਮਰਿਆ ਨਹੀਂ ਜਾ ਸਕਦਾ।

4.**ਉ**—ਹੇ ਭਾਈਓ, ਜਦ ਤਕ ਜੀਉਂਦੇ ਨਾ ਮਰੀਏ, (ਤਦ ਤੱਕ ਇਹ ਸੰਸਾਰ ਸਮੁੰਦਰ ਤਰਿਆ ਨਹੀਂ ਜਾ ਸਕਦਾ) ।੧।ਰਹਾਉ।

**ਪ੍ਰ**:—ਹੇ ਗੁਰੋ, ਇਹ ਦਸੋ ਕਿ, ਉਸ ਪ੍ਰਮੇਸ਼ਰ ਦੀ ਪ੍ਰਾਪਤੀ ਇਤਨੀ ਕਠਨ ਕਿਉਂ ਹੈ, ਕਿਉਂਕਿ ਅਨੇਕਾਂ ਕਠਨ ਸਾਧਨ ਕਰਨ ਨਾਲ ਭੀ ਉਹ ਪ੍ਰਾਪਤ ਨਹੀਂ ਹੁੰਦਾ ?

5. ਹੇ ਭਾਈ, ਸੁਣੋ, ਜਿਸ ਤਰ੍ਹਾਂ ਉਸ ਰਾਜੇ ਨੂੰ ਲੱਭਣਾ ਅਤੀ ਕਠਨ ਹੈ ਜਿਸਦਾ ਨਿਵਾਸ ਇਕ ਅਜੇਹੇ ਕਿਲ੍ਹੇ ਵਿਚ ਹੋਵੇ, ਜਿਸ ਕਿਲ੍ਹੇ ਦਾ ਦਰਵਾਜ਼ਾ ਬਹੁਤ ਮਜ਼ਬੂਤ ਹੋਵੇ, ਅਤੇ ਦਰਵਾਜ਼ੇ ਦੀ ਡਿਉਡੀ ਤੇ ਡਿਉਢੀ ਵਾਲਾ ਰਾਖਾ ਭੀ ਸਾਵਧਾਨ ਹੋਵੇ, ਉਸ ਦਰਵਾਜ਼ੇ ਨੂੰ ਅਤਿਅੰਤ ਮਜ਼ਬੂਤ ਦੋ ਤਖਤੇ ਲੱਗੇ ਹੋਏ ਹੋਣ, ਅਤੇ ਉਸਦੇ ਉਦਾਲੇ ਖਾਈ ਪੁੱਟੀ ਹੋਵੇ, ਜਿਸ ਵਿਚ ਕਿ ਲਬਾ ਲਬ ਪਾਣੀ ਭਰਿਆ ਹੋਵੇ ਜਿਸ ਤਰ੍ਹਾਂ ਉਸ ਰਾਜੇ ਤੱਕ ਪੁਜਣਾ ਅਤੀ ਕਠਨ ਹੈ।

ਹੇ ਪਿਆਰੇ, ਇਸੇ ਤਰ੍ਹਾਂ ਉਹ ਸਰਵ ਵਿਆਪਕ ਪ੍ਰਭੂ ਸਹਿਜ ਅਵਸਥਾ ਦੇ ਆਸਣ ਉਤੇ ਮਨੁੱਖ ਦੇ ਹਿਰਦੇ ਵਿਚ ਇਕ ਐਸੇ ਘਰ ਵਿਚ ਬੈਠਾ ਹੋਇਆ ਹੈ ਜਿਸ ਤਕ ਪਹੁੰਚਣਾ ਬੜਾ ਹੀ ਕਠਨ ਹੈ ਕਿਉਂਕਿ ਜਿਸ ਹਿਰਦੇ ਘਰ ਦੇ ਬਾਹਰ ਇਕ ਦੁਖਾਂ ਰੂਪ ਦਰਵਾਜ਼ਾ ਹੈ, ਭਾਵ ਇਸ ਸਰੀਰ ਨੂੰ ਹਰ ਵਕਤ ਦੁੱਖ ਗ੍ਰਸੀ ਰਖਦੇ ਹਨ। ਅਤੇ ਕ੍ਰੋਧ ਰੂਪ ਇਕ ਰਾਖਾ ਹੈ, ਜੋ ਕਿ ਮਨੁੱਖ ਨੂੰ ਹਰ ਵਕਤ ਕ੍ਰੋਧਾਤਰ ਰਖਦਾ ਹੈ। ਆਸਾ ਤੇ ਸੰਸਾ (ਉਸ ਦੁਖ ਦਰਵਾਜ਼ੇ ਨੂੰ) ਮਾਨੋਂ ਦੋ ਭਿਤ (ਮਜ਼ਬੂਤ) ਤਖਤੇ ਲਗੇ ਹੋਏ ਹਨ।

6. ਹੇ ਪਿਆਰੇ, ਮਾਇਆ ਦੀ ਖਾਈ ਹੈ, ਭਾਵ ਮਾਇਆ ਦੀ ਖਿਚ ਮਾਨੋ ਉਸ ਦੁਆਲੇ ਖਾਈ (ਪੁੱਟੀ ਹੋਈ) ਹੈ, ਜਿਸ ਵਿਚ ਕਿ ਵਿਸ਼ੇ ਵਿਕਾਰਾਂ ਦਾ ਪਾਣੀ ਭਰਿਆ ਹੋਇਆ ਹੈ, ਉਸ ਪਾਣੀ ਵਿਚ (ਮਨੁਖ ਦਾ ਹਿਰਦਾ) ਘਰ ਬਣਿਆ ਹੈ, ਇਨ੍ਹਾਂ ਸਭ ਮੁਸ਼ਕਲਾਂ ਲੰਘਣ ਤੋਂ ਪਿਛੋਂ ਵਾਹਿਗੁਰੂ ਸੱਤ ਦੇ ਆਸਣ ਤੇ ਬੈਠਾ ਹੋਇਆ ਦਿਸ ਪੈਂਦਾ ਹੈ (ਭਾਵ ਹੈ ਕਿ ਉਹ ਸਤਾ ਸਫੁਰਤੀ ਮਾਤ੍ਰ ਕਰਕੇ ਸਾਰਿਆਂ ਵਿਚ ਇਸਥਤ ਹੈ, ਪਰ ਇਨ੍ਹਾਂ ਸਾਰਿਆਂ ਦੁਖਾਂ ਦੇ ਕਹਿਣ ਦਾ ਭਾਵ ਇਹ ਹੈ ਕਿ ਜੋ ਇਨ੍ਹਾਂ ਵਿਕਾਰਾਂ ਵਲੋਂ ਉੱਪਰ ਹੋ ਜਾਂਦਾ ਹੈ, ਉਹ ਪ੍ਰਮੇਸ਼ਰ ਰੂਪੀ ਪਾਤਸ਼ਾਹ ਨੂੰ ਪ੍ਰਾਪਤ ਕਰ ਲੈਂਦਾ ਹੈ ।੨।

7. ਹੇ ਸਾਂਈ ਜੀਉ, ਇਹ ਜੀਵ ਇਕ ਪਾਸੇ ਤਾਂ ਮਾਇਆ ਨਾਲ ਘਿਰੇ ਹੋਏ ਹਨ, ਦੂਜੇ ਪਾਸੇ ਹੇ ਪ੍ਰਭੂ, ਭਾਵੇਂ ਤੇਰੇ ਕਈ ਨਾਮ ਹਨ, ਪਰ ਕਿਸੇ ਭੀ ਨਾਮ ਦੀ ਰਾਹੀਂ ਤੇਰੇ

ਸਾਰੇ ਗੁਣਾਂ ਦਾ ਅੰਤ ਨਹੀਂ ਲੱਭ ਸਕਦਾ, (ਕਿਉਂਕਿ) ਹੇ ਹਰੀ ! ਤੇਰੇ ਬਰਾਬਰ ਦਾ ਹੋਰ ਕੋਈ ਭੀ ਨਹੀਂ ਹੈ।

**ਪ੍ਰ:**—ਸ੍ਰੀ ਜੀਉ, ਕਈ ਜਗਿਆਸੂ ਜਿਨ੍ਹਾਂ ਨੂੰ ਉਸ ਪ੍ਰਭੂ ਜੀ ਦਾ ਬੋਧ ਹੋ ਜਾਂਦਾ ਹੈ, ਉਹ ਉਸ ਬੋਧ ਨੂੰ ਉੱਚੀ ਉੱਚੀ ਪੁਕਾਰ ਪੁਕਾਰ ਕੇ ਕਹਿੰਦੇ ਸੁਣੀਦੇ ਹਨ । ਕੀ ਇਹ ਗੁਰਮਤਿ ਅਨੁਸਾਰ ਸਹੀ ਮੰਨਿਆਂ ਜਾਂਦਾ ਹੈ ?

8. **ਉ:**—ਹੇ ਭਾਈ ! (ਜਦ ਕਦੀ ਉਸ ਸਾਈਂ ਜੀ ਦੀ ਕ੍ਰਿਪਾ ਦਾ ਸਦਕਾ, ਕਿਸੇ ਦੇ ਅੰਤਰ ਆਤਮੇਂ ਉਸ ਸਾਈਂ ਜੀ ਦਾ ਚਮਤਕਾਰ ਦਿਸ ਆਵੇ ਤਾਂ ਮਨ ਦੇ ਅਜੇਹੇ ਭਾਵਾਂ ਨੂੰ) ਉਚੀ ਬੋਲ ਕੇ ਦਸਣ ਦੀ ਭੀ ਲੋੜ ਨਹੀਂ ਹੈ, ਆਪਣੇ ਅੰਤਰ ਆਤਮੇਂ ਹੀ ਟਿਕੇ ਰਹਿਣਾ ਚਾਹੀਦਾ ਹੈ, ਕਿਉਂਕਿ, ਉਹ ਸਰਵ ਵਿਆਪਕ ਪ੍ਰਭੂ ਸਭ ਦੇ ਦਿਲਾਂ ਦੀ ਆਪ ਹੀ ਜਾਣਦਾ ਹੈ, (ਅਤੇ ਸਭ ਦੇ ਅੰਦਰ ਪ੍ਰੇਰਕ ਹੋ ਕੇ) ਆਪ ਹੀ (ਸਭ ਕੁਝ) ਕਰ ਰਿਹਾ ਹੈ ।੩।

**ਪ੍ਰ:**—ਕਿਉਂ ਜੀ ! ਇਹ ਦਸੋ ਕਿ, ਹਰ ਜੀਵ ਹੀ ਉਸ ਪ੍ਰਭੂ ਜੀ ਦੀ ਸਿਫਤੋ ਸਲਾਹ ਕਰਨ ਵਿਚ ਕਿਉਂ ਨਹੀਂ ਲਗ ਜਾਂਦਾ ?

9. **ਉ:**—ਹੇ ਸਜਣਾ ! ਸੁਣ, (ਜਦੋਂ ਤਕ ਜੀਵ ਦੇ ਮਨ ਵਿਚ ਮਾਇਆ ਦੀਆਂ) ਆਸਾਂ ਹਨ, (ਤਦੋਂ ਤਕ ਇਸ ਦੇ ਅੰਦਰ ਸਹਿਮ ਫਿਕਰ ਬਣੇ ਹੀ ਰਹਿੰਦੇ ਹਨ) ਪਰ, ਤੂੰ ਇਹ ਸੋਚ ਕਿ (ਸਹਿਮਾਂ ਤੇ ਫਿਕਰਾਂ ਵਿਚ ਰਹਿ ਕੇ) ਤਾਂ ਇਹ ਜੀਵ ਕਿਸੇ ਤਰ੍ਹਾਂ ਭੀ ਉਸ ਇਕ ਪ੍ਰਮੇਸ਼ਰ ਨੂੰ ਸਿਮਰ ਨਹੀਂ ਸਕਦਾ ।

**ਪ੍ਰ:**—ਹਜ਼ੂਰ ! ਤਾਂ ਫਿਰ ਇਹ ਦਸੋ ਕਿ ਇਸ ਜੀਵ ਦਾ ਇਕ ਪ੍ਰਮੇਸ਼ਰ ਨਾਲ ਮਿਲਾਪ ਕਿਵੇਂ ਹੋ ਸਕਦਾ ?

10. **ਉ:**—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਜਦੋਂ ਮਨੁਖ ਇਸ ਆਸਾ ਰੂਪ ਸੰਸਾਰ ਵਿਚ ਰਹਿੰਦਾ ਹੋਇਆ ਸੰਸਾਰਕ ਪਦਾਰਥਾਂ ਤੋਂ ਆਸਾ ਰਹਿਤ ਹੋ ਕੇ ਜੀਵਨ ਬਤੀਤ ਕਰੇ, ਤਦੋਂ (ਇਸ ਨੂੰ) ਪ੍ਰਮੇਸ਼ਰ ਸਹਿਜੇ ਹੀ ਮਿਲ ਜਾਂਦਾ ਹੈ ।੪।

11. ਹੇ ਭਾਈ ! ਮਾਇਆ ਵਿਚ ਰਹਿੰਦੇ ਹੋਇਆਂ ਹੀ ਜੋ ਮਾਇਆ ਤੋਂ ਨਿਰਲੇਪ ਜੀਵਨ ਗੁਜ਼ਾਰਨਾ ਹੈ, ਬੱਸ ! ਇਨ੍ਹਾਂ ਤਰੀਕਿਆਂ ਨਾਲ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ ।

12. ਅਤੇ ਇਸੇ ਤਰ੍ਹਾਂ ਹੀ ਜੀਵਦਿਆਂ] ਮਰੀਦਾ ਹੈ।੧।ਰਹਾਉ।

(ਨੋਟ :—ਇਕ ਰਹਾਉ ਸੁਆਲ ਲਈ ਹੈ ਅਤੇ ਦੂਜਾ ਜਵਾਬ ਲਈ ਹੈ ।)

**ਭਾਵਾਰਥ** :—ਇਸ ਸ਼ਬਦ ਦੁਆਰੇ ਸਭ ਸਰੀਰਾਂ ਵਿਚ ਵਾਹਿਗੁਰੂ ਵਸਦਾ ਮੰਨਿਆਂ ਹੈ, ਫਿਰ ਉਹ ਲਭਦਾ ਕਿਉਂ ਨਹੀਂ ? ਸਰੀਰ ਵਿਚੋਂ ਉਸ ਨੂੰ ਕਿਵੇਂ ਪ੍ਰਗਟਾਉਣਾ ਹੈ ? ਇਸ ਦਾ ਉੱਤਰ ਦਿਤਾ ਹੈ ਕਿ ਸਰੀਰ ਦੇ ਦਰਵਾਜੇ ਆਦਿ ਸਾਰੇ ਭੰਨਣੇ ਪੈਂਦੇ ਹਨ, ਤਾਂ ਹੀ ਦੀਦਾਰ ਹੁੰਦਾ ਹੈ।

**ਰਾਮਕਲੀ ਮਹਲਾ ੧ ॥**

1. **ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥**
2. **ਪਤੁ ਝੋਲੀ ਮੰਗਣ ਕੈ ਤਾਈ**
   **ਭੀਖਿਆ ਨਾਮੁ ਪੜੇ ॥੧॥**
3. **ਬਾਬਾ ਗੋਰਖੁ ਜਾਗੈ ॥**
4. **ਗੋਰਖੁ ਸੋ ਜਿਨਿ ਗੋਇ ਉਠਾਲੀ**
   **ਕਰਤੇ ਬਾਰ ਨ ਲਾਗੈ ॥੧॥ ਰਹਾਉ ॥**
5. **ਪਾਣੀ ਪ੍ਰਾਣ ਪਵਣਿ ਬੰਧਿ ਰਾਖੇ**
   **ਚੰਦੁ ਸੂਰਜੁ ਮੁਖਿ ਦੀਏ ॥**
6. **ਮਰਣ ਜੀਵਣ ਕਉ ਧਰਤੀ ਦੀਨੀ**
   **ਏਤੇ ਗੁਣ ਵਿਸਰੇ ॥੨॥**
7. **ਸਿਧ ਸਾਧਿਕ ਅਰੁ ਜੋਗੀ ਜੰਗਮ**
   **ਪੀਰ ਪੁਰਸ ਬਹੁਤੇਰੇ ॥**
8. **ਜੇ ਤਿਨ ਮਿਲਾ ਤ ਕੀਰਤਿ ਆਖਾ**
   **ਤਾ ਮਨੁ ਸੇਵ ਕਰੇ ॥੩॥**
9. **ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥**
10. **ਐਸੇ ਭਗਤ ਮਿਲਹਿ ਜਨ ਨਾਨਕ**
    **ਤਿਨ ਜਮੁ ਕਿਆ ਕਰੈ ॥੪॥੪॥**

**ਪਦ ਅਰਥ** :—ਸੁਰਤਿ—ਪ੍ਰਭੂ ਚਰਨਾਂ ਵਿਚ ਧਿਆਨ। ਸਬਦੁ—ਸੱਦ, ਸਦਾਅ, ਜੋਗੀ ਵਾਲੀ ਸਦਾਅ। ਸਾਖੀ—ਸਾਖੀ ਹੋਣਾ, ਪ੍ਰਮਾਤਮਾਂ ਦਾ ਸਾਖਿਆਤ ਦਰਸ਼ਨ ਕਰਨਾ। ਸਿੰਙੀ—ਸਿੰਙ ਦਾ ਵਾਜਾ ਜੋ ਜੋਗੀ ਵਜਾਉਂਦਾ ਹੈ। ਲੋਕ ਸੁਣੇ—(ਜੋ ਪ੍ਰਭੂ) ਸਾਰੇ ਜਗਤ ਨੂੰ ਸੁਣਦਾ ਹੈ, ਜੋ ਪ੍ਰਭੂ ਸਾਰੇ ਜਗਤ ਦੀ ਸਦਾਅ ਸੁਣਦਾ ਹੈ। ਪਤੁ—ਪਾਤ੍ਰ, ਆਪਣੇ ਆਪ ਨੂੰ ਯੋਗ ਪਾਤ੍ਰ ਬਨਾਣਾ। ਕੈ ਤਾਈ-ਵਾਸਤੇ। ਭੀਖਿਆ—ਭਿੱਛਿਆ ।੧।

ਬਾਬਾ-ਹੇ ਜੋਗੀ। ਜਿਨਿ—ਜਿਸ (ਗੋਰਖ) ਨੇ। ਗੋਇ—ਸ੍ਰਿਸ਼ਟੀ, ਧਰਤੀ। ਉਠਾਲੀ—ਪੈਦਾ ਕੀਤੀ ਹੈ । ਕਰਤੇ—ਪੈਦਾ ਕਰਦੇ ਨੂੰ। ਬਾਰ—ਦੇਰ, ਚਿਰ ।੧। ਰਹਾਉ ।

ਪਾਣੀ ਪਵਣਿ—ਪਾਣੀ ਤੇ ਪਵਣ (ਆਦਿਕ) ਤੱਤਾਂ ਦੇ ਸਮੁਦਾਇ ਵਿਚ। ਬੰਧਿ—ਬੰਨ੍ਹ ਕੇ । ਪ੍ਰਾਣ—ਜਿੰਦਾਂ। ਮੁਖਿ—ਮੁਖੀ। ਦੀਏ—ਦੀਵੇ। ਮਰਣ ਜੀਵਣ ਕਉ—ਵਸਣ ਲਈ। ਏਤੇ—ਇਤਨੇ, ਇਹ ਸਾਰੇ ।੨।

ਸਿਧ-(ਜੋਗ ਸਾਧਨਾਂ ਵਿਚ) ਪੁੱਗੇ ਹੋਏ ਜੋਗੀ । ਸਾਧਿਕ—ਸਾਧਨ ਕਰਨ ਵਾਲੇ । ਜੰਗਮ—ਸ਼ੈਵ ਮਤ ਦੇ ਜੋਗੀ ਜੋ ਸਿਰ ਉਤੇ ਸੱਪ ਦੀ ਸ਼ਕਲ ਦੀ ਰੱਸੀ ਅਤੇ ਧਾਤ ਦਾ ਚੰਦ੍ਰਮਾਂ ਪਹਿਨਦੇ ਹਨ ਅਤੇ ਕੰਨ ਵਿਚ ਮੁੰਦ੍ਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰ ਦੇ ਖੰਭਾਂ ਨਾਲ ਸਜਾ ਕੇ ਪਾਂਦੇ ਹਨ। ਬਹੁਤੇਰੇ—ਅਨੇਕਾਂ।

ਤਿਨ–ਉਨ੍ਹਾਂ ਨੂੰ । ਮਿਲਾ—ਮੈਂ ਮਿਲ਼ਾਂ । ਕੀਰਤਿ–ਸਿਫਤ ਸਲਾਹ । ਆਖਾ—ਮੈਂ ਆਖਾਂ ।੩।

ਰਹੈ–ਟਿਕਿਆ ਰਹਿੰਦਾ ਹੈ, ਗਲਦਾ ਨਹੀਂ । ਘ੍ਰਿਤ—ਘਿਉ । ਸੰਗੇ—ਨਾਲ । ਐਸੇ—ਇਸ ਤਰ੍ਹਾਂ । ਕਿਆ ਕਰੈ—ਕੁਝ ਵਿਗਾੜ ਨਹੀਂ ਸਕਦਾ ।੪।

**ਅਰਥ** :—

ਪ੍ਰ:—ਇਕ ਮਛਿੰਦ੍ਰ ਨਾਮ ਦੇ ਜੋਗੀ ਨੇ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ, ਹੇ ਨਾਨਕ ਜੀ ! ਜੇ ਆਪ ਮੁਕਤੀ ਹਾਸਲ ਕਰਨਾ ਚਾਹੁੰਦੇ ਹੋ ਤਾਂ ਆਪ ਜੋਗ ਮੱਤ ਨੂੰ ਧਾਰਨ ਕਰ ਲਓ, ਕਿਉਂਕਿ ਸਭ ਤੋਂ ਵਡਾ ਸਾਧਨ ਇਹੋ ਹੀ ਹੈ, ਜਿਸ ਰਾਹੀਂ ਮੁਕਤੀ ਪ੍ਰਾਪਤ ਹੋ ਸਕਦੀ ਹੈ ਅਤੇ ਗੋਰਖ ਜੀ ਦਾ ਜਾਪ ਜਪਦੇ ਰਹੋ, ਜਿਸ ਦੁਆਰੇ ਸਾਰੀਆਂ ਸਿਧਾਂ ਪ੍ਰਾਪਤ ਹੁੰਦੀਆਂ ਹਨ ਤਾਂ ਆਪ ਜੀ ਨੇ ਇਨ੍ਹਾਂ ਅਗਲੇ ਦੋ ਸ਼ਬਦਾਂ ਦੁਆਰਾ ਇਸ ਜੋਗੀ ਨੂੰ ਉਤਰ ਦਿਤਾ ਹੈ ਕਿ, ਐ ਜੋਗੀ ! ਮੈਂ ਤਾਂ ਅਗੇ ਹੀ ਜੋਗੀ ਹਾਂ ?

ਜੋਗੀ ਨੇ ਕਿਹਾ ਕਿ ਜੇ ਤੁਸੀਂ ਜੋਗੀ ਹੋ ਤਾਂ ਤੁਹਾਡੇ ਪਾਸ ਜੋਗ ਦੇ ਸਿੰਙੀ ਆਦਿਕ ਚਿੰਨ੍ਹ ਕਿਉਂ ਨਹੀਂ ?

ਤਾਂ ਹੁਣ ਆਪ ਜੀ ਕਹਿ ਰਹੇ ਹਨ ਕਿ, ਐ ਜੋਗੀ ! ਤੂੰ ਬਾਹਰਲਾ ਸਰੀਰਕ ਜੋਗ ਧਾਰਨ ਕੀਤਾ ਹੈ ਤੇ ਉਸੇ ਜੋਗ ਦੇ ਤੂੰ ਬਾਹਰਲੇ ਅਸਥੂਲ ਚਿੰਨ੍ਹ ਧਾਰਨ ਕਰ ਰਖੇ ਹਨ, ਪਰ ਮੇਰਾ ਅੰਤ੍ਰੀਵ ਸੂਖਮ ਜੋਗ ਹੈ ਤੇ ਉਸ ਸੂਖਮ ਜੋਗ ਦੇ ਚਿੰਨ੍ਹ ਭੀ ਸੂਖਮ ਹੀ ਹਨ ? ਤਾਂ ਜੋਗੀ ਨੇ ਕਿਹਾ ਕਿ, ਹੇ ਨਾਨਕ ਜੀ ! ਉਨ੍ਹਾਂ ਸੂਖਮ ਚਿੰਨ੍ਹਾਂ ਦੀ ਸਾਨੂੰ ਭੀ ਸੋਝੀ ਕਰਵਾਓ, ਤਾਂ ਆਪ ਜੀ ਅੰਤ੍ਰੀਵ ਸੂਖਮ ਧਾਰਨ ਕੀਤੇ ਹੋਏ ਜੋਗ ਦੇ ਸੂਖਮ ਚਿੰਨ੍ਹ ਅੰਕਤ ਕਰਦੇ ਹਨ ।

ਪ੍ਰ:—ਜੋਗੀ ਨੇ ਪ੍ਰਸ਼ਨ ਕੀਤਾ ਕਿ, ਹੇ ਨਾਨਕਾਜੀ ! ਜੋਗੀ ਲੋਕ ਤਾਂ ਸਦ ਉਚਾਰਨ ਕਰਦੇ ਹਨ ਅਤੇ ਸਿੰਙੀ ਵਜਾਉਂਦੇ ਹਨ ਇਹ ਆਪ ਪਾਸ ਕੇਹੜੀ ਸਦ ਤੇ ਸਿੰਙੀ ਹੈ :—

1. ਉ:—ਹੇ ਜੋਗੀ ! ਜੋ ਪ੍ਰਮੇਸ਼ਰ ਸਾਰੇ ਜਗਤ ਦੀ (ਸਦ) ਸਦਾਅ ਸੁਣਦਾ ਹੈ, ਉਸ ਦੇ ਚਰਨਾਂ ਵਿਚ ਸੁਰਤਿ ਜੋੜਨੀ ਮੇਰੀ ਸਦਾਅ ਹੈ, ਉਸ ਨੂੰ ਆਪਣੇ ਅੰਦਰ ਸਾਖਿਆਤ ਵੇਖਣਾ ਇਹ (ਉਸ ਦੇ ਦਰ ਤੇ) ਮੇਰੀ ਸਿੰਙੀ ਵੱਜ ਰਹੀ ਹੈ, ਜਾਂ ਸਾਖੀ ਜੋ ਬ੍ਰਹਮ ਹੈ ਉਸ ਦਾ ਉਪਦੇਸ਼ ਕਰਨਾ ਇਹੋ ਹੀ ਮੇਰੀ ਸਿੰਙੀ ਵਜ ਰਹੀ ਹੈ ।

ਪ੍ਰ:—ਕਿਉਂ ਜੀ ! ਉਹ ਸੁਣਦੀ ਕਿਉਂ ਨਹੀਂ ?

ਉ:—ਹੇ ਜੋਗੀ ! ਜੋ (ਸੁਰਤਿ) ਗਿਆਤ ਵਾਲੇ ਅਰਥਾਤ ਅਧਿਕਾਰੀ ਲੋਕ ਹਨ ਉਹੀ ਇਸ ਨੂੰ ਸੁਣ ਸਕਦੇ ਹਨ ।

ਪ੍ਰ:—ਸ੍ਰੀ ਜੀਉ ! ਜੋਗੀਆਂ ਪਾਸ ਤਾਂ ਮੋਢੇ ਉਤੇ ਝੋਲੀ ਪਾਈ ਹੁੰਦੀ ਹੈ ਜਿਸ ਵਿਚ ਉਹ ਭਿੱਛਿਆ ਮੰਗ ਮੰਗ ਪਾਉਂਦੇ ਹਨ, ਇਸ ਤਰ੍ਹਾਂ ਤੁਹਾਡੇ ਪਾਸ ਕਿਹੜੀ ਝੋਲੀ ਹੈ ਅਤੇ ਭਿੱਛਿਆ ਕਿਹੜੀ ਮੰਗਦੇ ਹੋ ?

2. ਉ:—ਹੇ ਜੋਗੀ ! ਸੁਣ, ਮੈਂ ਉਸ ਪ੍ਰਭੂ ਜੀ ਦੇ ਦਰ ਤੋਂ ਭਿੱਛਿਆ ਮੰਗਣ ਲਈ ਜੋ ਆਪਣੇ ਆਪ ਨੂੰ ਯੋਗ ਪਾਤ੍ਰ (ਅਧਿਕਾਰੀ) ਬਣਾਇਆ ਹੈ, ਇਹੋ ਮੈਂ ਮੋਢੇ ਉਤੇ ਝੋਲੀ ਪਾਈ ਹੋਈ ਹੈ, ਤਾਂ ਕਿ ਮੈਨੂੰ (ਉਸ ਸਾਈਂ ਜੀ ਦੇ) ਨਾਮ ਦੀ ਭਿੱਛਿਆ ਮਿਲ ਜਾਵੇ । ਕਿਉਂਕਿ, ਇਸੇ ਨਾਮ ਦੀ ਭਿੱਛਿਆ ਦੁਆਰੇ ਜੀਵ ਦੀ ਪੱਤ ਬਣੀ ਰਹਿੰਦੀ ਹੈ ।੧।

ਪ੍ਰ:—ਹੇ ਨਾਨਕ ਜੀ ! ਮੈਂ ਤਾਂ ਗੋਰਖ ਦਾ ਚੇਲਾ ਹਾਂ, ਕੀ ਤੁਸੀਂ ਭੀ ਗੋਰਖ ਦੇ ਚੇਲੇ ਆਪ ਨੂੰ ਮੰਨਦੇ ਹੋ ?

3. ਉ:—ਹੇ ਜੋਗੀ ! ਮੈਂ ਭੀ ਗੋਰਖ ਦਾ ਹੀ ਚੇਲਾ ਹਾਂ, ਪਰ ਮੇਰਾ ਗੋਰਖ ਤੇਰੇ ਗੋਰਖ ਨਾਲੋਂ ਵਖਰਾ ਹੈ, ਭਾਵ ਮੇਰਾ ਗੋਰਖ ਸਦਾ ਜੀਉਂਦਾ ਜਾਗਦਾ ਵਾਹਿਗੁਰੂ ਹੈ ।

ਪ੍ਰ:—ਹੇ ਨਾਨਕ ਜੀ ! ਉਸ ਆਪਣੇ ਗੋਰਖ ਦੀ ਤੁਸੀਂ ਸਾਨੂੰ ਕੁਝ ਪਛਾਣ ਤਾਂ ਕਰਾਓ ?

4. ਉ:—(ਹੇ ਜੋਗੀ ! ਸੁਣ, ਅਸਲ ਵਿਚ ਮੇਰਾ ਗੋਰਖ ਉਹ ਹੈ ਜਿਸ ਨੇ ਕਿ, ਇਸ ਸਾਰੀ) ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ ਅਤੇ ਜਿਸ ਨੂੰ ਸ੍ਰਿਸਟੀ ਦੇ ਪੈਦਾ ਕਰਦਿਆਂ ਦੇਰ ਨਹੀਂ ਲਗਦੀ, (ਭਾਵ, ਹਰਨ ਭਰਨ ਜਾਕਾ ਨੇਤ੍ਰ ਫੋਰ) ਹੈ, ਅੱਖ ਦੇ ਝੱਮਕਣ ਵਿਚ ਉਤਪਤੀ ਲੈਤਾ ਕਰਨ ਵਾਲਾ ਹੈ ।੧। ਰਹਾਉ ।

ਪ੍ਰ:—ਹੇ ਨਾਨਕ ਜੀ ! ਉਸ ਆਪ ਜੀ ਦੇ ਗੋਰਖ ਵਿਚ ਸ਼ਕਤੀ ਕਿਤਨੀ ਕੁ ਹੈ ?

5. ਉ:—ਹੇ ਜੋਗੀ ! ਵੇਖ, ਉਸ ਮੇਰੇ ਪ੍ਰਮੇਸ਼ਰ ਰੂਪ ਗੋਰਖ ਨੇ ਪਾਣੀ ਪਾਉਣ (ਆਦਿਕ ਤੱਤਾਂ) ਵਿਚ (ਜੀਵਾਂ ਦੇ) ਪ੍ਰਾਣ ਟਿਕਾ ਕੇ ਰੱਖ ਦਿਤੇ ਹਨ ਅਤੇ ਸੂਰਜ ਤੇ ਚੰਦ੍ਰਮਾਂ ਮੁਖੀ (ਵਡੇ) ਦੀਵੇ ਬਣਾਏ ਹਨ ।

6. ਫਿਰ, ਮਰਣ ਤੇ ਜੀਵਨ ਨੂੰ ਧਰਤੀ ਦਿਤੀ ਹੈ, ਭਾਵ ਹੈ ਕਿ ਸਾਰੀ ਉਤਪਤੀ ਇਸਥਿਤੀ ਧਰਤੀ ਦੇ ਆਸਰੇ ਹੋ ਰਹੀ ਹੈ । ਪਰ, ਇਨ੍ਹਾਂ ਅਕ੍ਰਿਤਘਣਾਂ ਜੀਵਾਂ ਨੇ ਉਸ ਨੂੰ ਭੁਲਾ ਕੇ, ਉਸ ਦੇ ਕੀਤੇ ਹੋਏ ਇਤਨੇ ਉਪਕਾਰ ਵਿਸਾਰ ਦਿਤੇ ਹਨ ।੨।

ਪ੍ਰ: ਹੇ ਨਾਨਕ ਜੀ ! ਮਨੁਖੀ ਮਨ ਦਾ ਇਹ ਸੁਭਾਅ ਹੈ ਕਿ ਜਦੋਂ ਇਹ ਕਿਸੇ ਦੀ ਸੰਗਤ ਵਿਚ ਰਹਿੰਦਾ ਹੋਇਆ ਉਸ ਦੇ ਖਿਆਲਾਂ ਨੂੰ ਬਾਰ ਬਾਰ ਸੁਣਦਾ ਰਵੇ, ਤਾਂ ਉਹ ਉਸ ਦੇ ਖਿਆਲਾਂ ਨੂੰ ਸਹਿਜੇ ਹੀ ਕਬੂਲ ਕਰ ਲੈਂਦਾ ਹੈ, ਪਰ ਤੁਹਾਨੂੰ ਭੀ ਤਾਂ ਅਨੇਕਾਂ ਜੋਗੀ ਜੰਗਮਾਂ ਦਾ ਮਿਲਾਪ ਹੁੰਦਾ ਹੈ ਕੀ ਤੁਸਾਂ ਤੇ ਭੀ ਉਨ੍ਹਾਂ ਦੇ ਖਿਆਲਾਂ ਦਾ ਪ੍ਰਭਾਵ ਹੁੰਦਾ ਹੈ ?

7. ਉ:—ਹੇ ਮਛਿੰਦ੍ਰ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਜਗਤ ਵਿਚ ਅਨੇਕਾਂ ਹੀ ਜੰਗਮ, ਜੋਗੀ, ਪੀਰ, ਜੋਗ ਸਾਧਨਾਂ

ਵਿਚ ਪੁੱਗੇ ਹੋਏ ਜੋਗੀ ਅਤੇ ਹੋਰ ਸਾਧਨ ਕਰਨ ਵਾਲੇ ਵੇਖਣ ਵਿਚ ਆਉਂਦੇ ਹਨ (ਅਤੇ ਉਨ੍ਹਾਂ ਨਾਲ ਮੇਰਾ ਮਿਲਾਪ ਭੀ ਹੁੰਦਾ ਹੈ) ਪਰ, ਸੁਣ ਮੈਂ ਤਾਂ

8. ਉਨ੍ਹਾਂ ਨੂੰ ਮਿਲਾਂਗਾ ਤਾਂ (ਉਨ੍ਹਾਂ ਨਾਲ ਮਿਲ ਕੇ) ਪ੍ਰਮੇਸ਼ਰ ਦੀ ਸਿਫਤ ਸਲਾਹ ਹੀ ਕਰਾਂਗਾ (ਕਿਉਂਕਿ, ਮੇਰਾ ਜੀਵਨ ਨਿਸ਼ਾਨਾ ਹੀ ਇਹੋ ਹੈ) (ਹੇ ਜੋਗੀ) ਮੇਰਾ ਮਨ ਉਸੇ ਵਾਹਿਗੁਰੂ ਜੀ ਦੀ ਸੇਵਾ, ਭਾਵ ਸਿਮਰਨ ਹੀ ਕਰੇਗਾ। (ਪਰ, ਉਨ੍ਹਾਂ ਦੇ ਫੋਕੇ ਸਾਧਨਾਂ ਦਾ ਪਰਭਾਵ ਨਹੀਂ ਕਬੂਲ ਕਰੇਗਾ) ।੩।

ਪ੍ਰ:—ਕਿਉਂ ਜੀ ! ਇਹ ਦਸੋ, ਜਦ ਕਿ ਦੁਨੀਆਂ ਦੇ ਸਾਰੇ ਹੀ ਲੋਕ ਮਾਇਕੀ ਪਦਾਰਥਾਂ ਵਿਚ ਖੱਚਤ ਹੋ ਰਹੇ ਹਨ, ਤਾਂ ਭਗਤ ਕਿਵੇਂ ਪਦਾਰਥਾਂ ਤੋਂ ਨਿਰਲੇਪ ਰਹਿ ਸਕਦੇ ਹਨ ?

9. ਉ:—ਹੇ ਜੋਗੀ ! ਵੇਖ, ਜਿਵੇਂ ਲੂਣ ਘਿਓ ਵਿਚ ਪਿਆ ਗਲਦਾ ਨਹੀਂ, ਅਤੇ ਜਿਵੇਂ ਕਾਗਜ਼ ਭੀ ਘਿਉ ਵਿਚ ਨਹੀਂ ਗਲਿਆ ਕਰਦਾ ਅਤੇ ਜਿਵੇਂ ਕਮਲ ਫੁੱਲ ਪਾਣੀ ਵਿਚ ਰਿਹਾਂ ਕੁਮਲਾਂਦਾ ਨਹੀਂ ।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਜੋਗੀ ! ਇਸੇ ਤਰ੍ਹਾਂ ਭਗਤ ਜਨ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ, ਉਨ੍ਹਾਂ ਨੂੰ ਪਦਾਰਥਾਂ ਰੂਪੀ ਪਾਣੀ ਪੋਹ ਨਹੀਂ ਸਕਦਾ, ਇਸੇ ਨਿਰਲੇਪਤਾ ਦੀ ਬਰਕਤ ਨਾਲ ਉਨ੍ਹਾਂ ਦਾ ਜਮ ਕੁਝ ਭੀ ਵਿਗਾੜ ਨਹੀਂ ਸਕਦਾ (ਸਗੋਂ ਆਦਰ ਕਰਦਾ ਹੈ) ।੪।੪।

**ਭਾਵਾਰਥ** :—ਇਸ ਸ਼ਬਦ ਵਿਚ ਗੋਰਖ ਨੂੰ ਮੰਨਣ ਵਾਲੇ ਜੋਗੀਆਂ ਨੂੰ ਆਪਣਾ ਨਿਜੀ ਸਿਧਾਂਤ ਦਸ ਰਹੇ ਹਨ ਕਿ, ਹੇ ਜੋਗੀਓ ! ਸਾਡਾ ਗੋਰਖ ਤੁਹਾਡੇ ਗੋਰਖ ਨਾਲੋਂ ਵਖਰਾ ਹੈ, ਜੋ ਸਦਾ ਹੀ ਜੀਉਂਦਾ ਜਾਗਦਾ ਰਹਿੰਦਾ ਹੈ, ਅਸੀਂ ਸਦਾ ਉਸੇ ਨੂੰ ਸੇਵਦੇ ਹਾਂ ਅਤੇ ਉਸੇ ਦਾ ਜੱਸ ਕਰਦੇ ਹਾਂ, ਜੇਹੜਾ ਫਿਰਕਾ ਭੀ ਇਸ ਸਿਧਾਂਤ ਨਾਲ ਸਾਡੇ ਨਾਲ ਰੱਲੇ, ਅਸੀਂ ਸਦਾ ਉਸੇ ਨਾਲ ਹੀ ਮੇਲ ਮਿਲਾਪ ਰਖਦੇ ਹਨ ।

**ਰਾਮਕਲੀ ਮਹਲਾ ੧ ॥**

1. **ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥**
2. **ਵਸਗਤਿ ਪੰਚ ਕਰੇ ਨਹ ਡੋਲੈ ॥**
3. **ਐਸੀ ਜੁਗਤਿ ਜੋਗ ਕਉ ਪਾਲੇ ॥**
4. **ਆਪਿ ਤਰੈ ਸਗਲੇ ਕੁਲ ਤਾਰੇ ॥੧॥**
5. **ਸੋ ਅਉਧੂਤੁ ਐਸੀ ਮਤਿ ਪਾਵੈ ॥**
6. **ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ਰਹਾਉ॥**
7. **ਭਿਖਿਆ ਭਾਇ ਭਗਤਿ ਭੈ ਚਲੈ ॥**
8. **ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥**
9. **ਧਿਆਨ ਰੂਪਿ ਹੋਇ ਆਸਣੁ ਪਾਵੈ ॥**
10. **ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥**
11. **ਨਾਨਕੁ ਬੋਲੈ ਅੰਮ੍ਰਿਤ ਬਾਣੀ ॥**
12. **ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥**
13. **ਆਸਾ ਮਾਹਿ ਨਿਰਾਸੁ ਵਲਾਏ ॥**
14. **ਨਿਹਚਉ ਨਾਨਕ ਕਰਤੇ ਪਾਏ ॥੩॥**
15. **ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥**
16. **ਗੁਰ ਚੇਲੇ ਕੀ ਸੰਧਿ ਮਿਲਾਏ ॥**
17. **ਦੀਖਿਆ ਦਾਰੂ ਭੋਜਨੁ ਖਾਇ ॥**
18. **ਛਿਅ ਦਰਸਨ ਕੀ ਸੋਝੀ ਪਾਇ ।੪॥੫॥**

**ਪਦ ਅਰਥ** :—ਮਾਛਿੰਦ੍ਰਾ—ਹੇ ਮਛਿੰਦ੍ਰ ਜੋਗੀ । ਵਸਗਤਿ—ਵਸ ਵਿਚ । ਪੰਚ—ਕਾਮਾਦਿਕ ਪੰਜ ਵਿਕਾਰ । ਜੋਗ ਕਉ ਪਾਲੇ—ਜੋਗ ਦਾ ਸਾਧਨ ਕਰ, ਜੋਗ ਨੂੰ ਸੰਭਾਲੇ ।੧।

ਅਉਧੂਤੁ—ਵਿਰਕਤ ਸਾਧੂ, ਜਿਸ ਨੇ ਮਾਇਆ ਦੇ ਪ੍ਰਭਾਵ ਨੂੰ ਪਰੇ ਹਟਾ ਦਿਤਾ ਹੈ (ਧੂ—ਹਿਲਾਣਾ । ਅਵ-ਧੂ ਹਿਲਾ ਕੇ ਪਰੇ ਸੁਟ ਦੇਣਾ) । ਅਹਿ—ਦਿਨ । ਨਿਸਿ—ਰਾਤ । ਸੁੰਨਿ—ਸੁੰਨ ਵਿਚ, ਸੁੰਞ ਵਿਚ । ਸੁੰਨ—ਉਹ ਅਵਸਥਾ ਜਿਥੇ ਮਾਇਆ ਵਲੋਂ ਸੁੰਞ ਹੋਵੇ, ਜਿਥੇ ਮਾਇਆ ਦੇ ਫੁਰਨੇ ਨਾ ਉਠਣ ।੧। ਰਹਾਉ ।

ਭਿਖਿਆ—ਭਿਛਿਆ । ਭਾਇ—ਪ੍ਰੇਮ ਵਿਚ । ਭਾਉ—ਪ੍ਰੇਮ । ਭੈ- ਪ੍ਰਮੇਸ਼ਰ ਦੇ ਡਰ ਅਦਬ ਵਿਚ । ਚਲੈ—ਤੁਰੇ, ਜੀਵਨ ਗੁਜਾਰੇ । ਸੰਤੋਖਿ—ਸੰਤੋਖ ਨਾਲ । ਸੰਤੋਖਿ ਅਮੁਲੈ—ਅਮੋਲਕ ਸੰਤੋਖ ਨਾਲ । ਰੂਪਿ—ਰੂਪ ਵਾਲਾ । ਧਿਆਨ ਰੂਪਿ ਹੋਇ—ਪ੍ਰਭੂ ਦੇ ਧਿਆਨ ਵਿਚ ਇਕ ਮਿਕ ਹੋ ਕੇ । ਆਸਣੁ ਪਾਵੈ—ਆਸਣ ਵਿਛਾਏ । ਸਚਿ—ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ । ਨਾਮਿ—ਨਾਮ ਵਿਚ ।੨।

ਅੰਮ੍ਰਿਤ ਬਾਣੀ—ਅਮਰ ਕਰਨ ਵਾਲੀ ਬਾਣੀ, ਆਤਮਕ ਜੀਵਨ ਦੇਣ ਵਾਲੀ ਬਾਣੀ । ਅਉਧੂ ਨੀਸਾਣੀ—ਵਿਰਕਤ ਸਾਧ ਦੇ ਲੱਛਣ । ਨਿਰਾਸੁ—ਮਾਇਆ ਦੀਆਂ ਆਸਾਂ ਵਲੋਂ ਉਪਰਾਮ । ਵਲਾਏ—ਜੀਵਨ ਸਮਾਂ ਲੰਘਾਏ । ਨਿਹਚਉ—ਯਕੀਨਨ, ਇਹ ਗਲ ਪੱਕੀ ਸਮਝੋ ।੩।

ਅਗਮੁ—ਉਹ ਪ੍ਰਭੂ ਜਿਸ ਤਕ ਮਨੁਖ ਦੀ ਅਕਲ ਦੀ ਪਹੁੰਚ ਨਾ ਹੋ ਸਕੇ । ਸੰਧਿ—ਮਿਲਾਪ । ਦੀਖਿਆ—ਸਿਖਿਆ । ਦਰਸਨ—ਭੇਖ । ਸੋਝੀ ਪਾਇ—ਅਸਲੀਅਤ ਸਮਝ ਲੈਂਦਾ ਹੈ ।੪।

**ਅਰਥ** :—

ਪ੍ਰ:—ਫਿਰ ਇਸ ਮਛਿੰਦ੍ਰ ਜੋਗੀ ਨੇ ਪੁਛਿਆ ਕਿ, ਹੇ ਨਾਨਕ ਜੀ ! ਇਹ ਦਸੋ ਕਿ, ਤੁਹਾਡੇ ਮਤ ਵਿਚ ਅਵਧੂਤ ਜੋਗੀ ਦੇ ਕੀ ਲਛਣ ਹਨ ?

1. ਉ:-ਤਾਂ ਗੁਰੂ ਨਾਨਕ ਜੀ ਉਤਰ ਦੇਂਦੇ ਹਨ ਕਿ, ਹੇ ਮਛਿੰਦ੍ਰ, ਨਾਥ, ਸੁਣ ।
2. ਜੋ, ਅਸਲ ਵਿਰਕਤ ਹੈ, ਉਹ ਕਾਮਾਦਕ ਪੰਜੇ ਵਿਕਾਰਾਂ ਨੂੰ

(ਸਦਾ ਹੀ) ਆਪਣੇ ਵੱਸ ਵਿਚ ਕਰੀ ਰਖਦਾ ਹੈ, ਉਹ ਇਨ੍ਹਾਂ ਵਿਕਾਰਾਂ ਦੇ ਸਾਹਮਣੇ ਕਦੇ ਭੀ ਡੋਲਦਾ ਨਹੀਂ, (ਇਨ੍ਹਾਂ ਨੂੰ ਉਹ ਆਪਣੇ ਅਧੀਨ ਰਖਦਾ ਹੈ)।

3. ਉਹ ਵਿਰਕਤ ਇਸ ਤਰ੍ਹਾਂ ਦੀ ਜੀਵਨ ਜੁਗਤੀ ਨੂੰ ਸੰਭਾਲ ਰਖਦਾ ਹੈ ਅਤੇ ਇਹੀ ਹੈ ਉਸ ਦਾ ਜੋਗ ਸਾਧਨ।

4. (ਇਸੇ ਹੀ ਜੀਵਨ ਜੁਗਤੀ ਨਾਲ ਉਹ ਆਪ (ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ ਅਤੇ ਉਹ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਪਾਰ ਕਰ ਲੈਂਦਾ ਹੈ।੧।

5. ਹੇ ਮਛਿੰਦ੍ਰ ! ਸੁਣ, ਅਸਲ ਵਿਰਕਤ ਉਹ ਹੈ ਜਿਸ ਨੂੰ ਅਜੇਹੀ ਸਮਝ ਆ ਜਾਂਦੀ ਹੈ।

6. (ਅਤੇ) ਉਹ ਦਿਨੇ ਰਾਤ ਐਸੇ ਆਤਮਕ ਟਿਕਾਉ ਵਿਚ ਟਿਕਿਆ ਰਹਿੰਦਾ ਹੈ, ਜਿਥੇ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੀ ਸੁੰਞ ਹੁੰਦੀ ਹੈ। ਭਾਵ ਉਹ ਸਦਾ ਹੀ ਅਫੁਰ ਸਮਾਧੀ ਵਿਚ ਸਮਾਇ ਰਹਿੰਦਾ ਹੈ।੧।ਰਹਾਉ।

ਪ੍ਰ:-ਕਿਉਂ ਜੀ, ਉਸਦੀ ਨਿਤ ਕ੍ਰਿਆ ਕੀ ਹੈ ?

7. ਉ:-ਹੇ ਮਛਿੰਦ੍ਰ ਸੁਣ, (ਜੋ ਅਸਲ ਵਿਰਕਤ ਹੈ ਉਹੀ ਪ੍ਰਮਾਤਮਾਂ ਦੇ ਪਿਆਰ ਤੇ ਭਗਤੀ ਵਿਚ ਨਿਤਾ ਪ੍ਰਤੀ) ਜੀਵਨ ਗੁਜਾਰਦਾ ਹੈ, ਇਹੀ ਉਸਦੀ ਆਤਮਕ ਭਿਛਿਆ ਹੈ, ਜੋ ਕਿ ਉਹ ਪ੍ਰਭੂ ਜੀ ਦੇ ਦਰ ਤੋਂ ਹਾਸਲ ਕਰਦਾ ਹੈ।

ਪ੍ਰ:-ਕਿਉਂ ਜੀ, ਇਸ ਤਰ੍ਹਾਂ ਦੀ ਭਿਛਿਆ ਦੁਆਰੇ ਉਸਨੂੰ ਲਾਭ ਕੀ ਹੁੰਦਾ ਹੈ ?

8. ਉ:-ਹੇ ਮਛਿੰਦ੍ਰ, ਇਸ ਅਮੋਲਕ ਭਿਛਿਆ ਨਾਲ ਉਸਨੂੰ ਸੰਤੋਖ ਹਾਸਲ ਹੁੰਦਾ ਹੈ ਜਿਸ ਅਮੋਲਕ ਸੰਤੋਖ ਨਾਲ ਉਹ ਸਦਾ ਹੀ ਰਜਿਆ ਰਹਿੰਦਾ ਹੈ, (ਭਾਵ ਉਸ ਨੂੰ ਕਦੀ ਭੀ ਫਿਰ ਮਾਇਆ ਦੀ ਭੁੱਖ ਨਹੀਂ ਵਿਆਪਦੀ)।

ਪ੍ਰ:-ਕਿਉਂ ਜੀ, ਜੋਗੀ ਲੋਕ ਤਾਂ ਬੈਠਣ ਲਈ ਹੇਠ ਆਸਣ ਵਿਛਾਉਂਦੇ ਹਨ ਤੁਹਾਡੇ ਮਤ ਵਿਚ ਆਸਣ ਕੇਹੜਾ ਮੰਨਿਆ ਹੈ ?

9. ਉ:-ਹੇ ਮਛਿੰਦ੍ਰ, ਗੁਰਮਤਿ ਵਿਚ, ਤਾਂ ਪ੍ਰਭੂ ਦੇ ਪ੍ਰੇਮ ਤੇ ਭਗਤੀ ਦੀ ਬਰਕਤ ਨਾਲ ਜੋ ਵਿਰਕਤ) ਪ੍ਰਭੂ ਨਾਲ ਇਕ ਰੂਪ ਹੋ ਜਾਂਦਾ ਹੈ, ਇਸ ਲਿਵ ਲੀਨਤਾ ਦਾ ਹੀ ਉਹ ਆਪਣੇ ਆਤਮਾਂ ਵਾਸਤੇ ਆਸਣ ਵਿਛਾਉਂਦਾ ਹੈ (ਭਾਵ ਹੈ ਧਿਆਨ ਕਰਦਾ ਹੋਇਆ ਉਹ ਧੇਆਕਾਰ ਹੀ ਹੋ ਜਾਵੇ, ਇਹੋ ਆਪਣੇ ਹੇਠ ਆਸਣ ਪਾਉਂਦਾ ਹੈ।

ਪ੍ਰ:-ਕਿਉਂ ਜੀ ! ਜੋਗੀ ਲੋਕ ਤਾਂ ਆਸਣ ਪਰ ਤਾੜੀ ਲਾ ਕੇ ਬੈਠਦੇ ਹਨ, ਪਰ, ਤੁਹਾਡੇ ਮੱਤ ਵਿਚ ਤਾੜੀ ਕੇਹੜੀ ਮੰਨੀ ਗਈ ਹੈ ?

10. ਉ:-ਹੇ ਮਛਿੰਦ੍ਰ ! ਸੁਣ, ਜੋ ਸਦਾ ਥਿਰ ਰਹਿਣ ਵਾਲੇ ਸੱਚੇ ਪ੍ਰਮੇਸ਼ਰ ਦੇ ਨਾਮ ਵਿਚ ਆਪਣਾ ਚਿੱਤ ਜੋੜਨਾ ਹੈ, (ਇਹੋ ਗੁਰਮਤ ਵਿਚ) ਉਸ ਵਿਰਕਤ ਦੀ ਤਾੜੀ ਮੰਨੀ ਜਾਂਦੀ ਹੈ।੨।

11. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮਛਿੰਦਰ ਸੁਣ ! ਅਸੀਂ ਤੈਨੂੰ ਪ੍ਰਮੇਸ਼ਰ ਸਬੰਧੀ ਅਮਰ ਕਰਨ ਵਾਲੀ ਬਾਣੀ ਦੁਆਰੇ ਉਪਦੇਸ਼ ਬੋਲਦੇ ਹਾਂ।

12. ਹੇ ਮਛਿੰਦ੍ਰ ! ਤੂੰ ਸੁਣ, ਇਹ ਵਿਰਕਤ ਦੇ ਲਛਣ ਹਨ।

13. ਕਿ ਉਹ ਹੋਰਨਾਂ (ਲੋਕਾਂ ਨੂੰ ਤਾਂ) ਆਸਾ ਵਿਚ ਵਰਤਦਾ ਪ੍ਰਤੀਤ ਹੋਵੇ, ਅਤੇ ਉਹ ਮਨ ਕਰਕੇ ਨਿਰਾਸ ਹੋਇਆ ਆਪਣਾ ਜੀਵਨ ਬਤੀਤ ਕਰਦਾ ਰਵੇ।

14. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਮਛਿੰਦ੍ਰ ! ਸੁਣ ਉਹ ਯਕੀਨਨ ਤੌਰ ਤੇ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲੈਂਦਾ ਹੈ।

ਪ੍ਰ:-ਕਿਉਂ ਜੀ ! ਅਜੇਹੇ ਵਿਰਕਤ ਨੂੰ ਪਛਾਣਿਆਂ ਕਿਵੇਂ ਜਾਂਦਾ ਹੈ ?

15. ਉ:-ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮਛਿੰਦ੍ਰ ! ਸੁਣ, ਅਸਲ ਵਿਰਕਤ ਉਸ ਅਪਹੁੰਚ ਪ੍ਰਭੂ ਦੀ ਸਿਫ਼ਤ ਸਲਾਹ ਆਪ ਸੁਣਦਾ ਹੈ ਅਤੇ ਹੋਰਾਂ ਨੂੰ ਵੀ ਸੁਣਾਂਦਾ ਹੈ।

16. ਉਹ ਗੁਰੂ ਦੀ ਸਿਖਿਆ ਉਤੇ ਤੁਰ ਕੇ ਅਸਲ ਵਿਰਕਤ ਗੁਰੂ ਵਿਚ ਆਪਣਾ ਆਪ ਮਿਲਾ ਦੇਂਦਾ ਹੈ, (ਭਾਵ ਉਹ ਇਸਤਰ੍ਹਾਂ ਜੀਵ ਤੇ ਈਸ਼ਰ ਦੀ ਏਕਤਾ ਕਰਦਾ ਹੈ।

ਪ੍ਰ:-ਕਿਉਂ ਜੀ ! ਜਿਵੇਂ ਸਰੀਰ ਨੂੰ ਰਿਸ਼ਟ ਪੁਸ਼ਟ ਰਖਣ ਲਈ ਖੁਰਾਕ ਖਾਈਦੀ ਹੈ ਤੇ ਅਰੋਗਤਾ ਲਈ ਦਵਾਈ ਵਰਤਦੇ ਹਾਂ, ਇਸ ਤਰ੍ਹਾਂ ਉਹ ਆਪਣੀ ਆਤਮਕ ਅਰੋਗਤਾ ਲਈ ਕੇਹੜੀ ਖੁਰਾਕ ਤੇ ਦਵਾਈ ਵਰਤਦੇ ਹਨ ?

17. ਉ:-ਹੇ ਮਛਿੰਦ੍ਰ ! ਸੁਣ, ਉਹ ਗੁਰੂ ਦੀ ਸਿਖਿਆ ਦੀ ਆਤਮਕ ਖੁਰਾਕ ਖਾਂਦਾ ਹੈ ਅਤੇ ਗੁਰੂ ਦੀ ਸਿਖਿਆ ਦੀ ਹੀ ਦਵਾਈ ਖਾਂਦਾ ਹੈ, (ਜੋ ਕਿ ਉਸ ਦੇ ਆਤਮਕ ਰੋਗਾਂ ਦਾ ਇਲਾਜ ਕਰਦੀ ਹੈ)।

18. ਹੇ ਮਛਿੰਦ੍ਰ ! ਇਸ ਤਰ੍ਹਾਂ ਉਸ ਵਿਰਕਤ ਨੂੰ ਛੇ ਹੀ ਭੇਖਾਂ ਦੀ ਅਸਲੀਅਤ ਦੀ ਸਮਝ ਆ ਜਾਂਦੀ ਹੈ, ਭਾਵ ਉਸ ਨੂੰ ਛੇ ਹੀ ਭੇਖਾਂ ਦੀ ਲੋੜ ਨਹੀਂ ਰਹਿ ਜਾਂਦੀ।੪।੫।

**ਭਾਵਾਰਥ**:-ਇਸ ਸ਼ਬਦ ਦੁਆਰਾ ਮਛਿੰਦ੍ਰ ਜੋਗੀ ਨੂੰ ਸਨਮੁਖ ਹੋ ਉਪਦੇਸ਼ ਕਰਦੇ ਹੋਏ ਹਰ ਪ੍ਰਾਣੀ ਮਾਤ੍ਰ ਲਈ ਸੰਬੋਧਨ ਕਰਦੇ ਹਨ, ਕਿ ਭੇਖਾਂ ਦੇ ਥਾਂ ਕੇਵਲ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਅਤੇ ਨਾਮ ਦਾ ਸਿਮਰਨ ਹੀ ਉਸ ਸਾਂਈ ਜੀ ਦੇ ਮਿਲਾਪ ਲਈ ਉਤਮ ਸਾਧਨ ਹੈ, ਇਸੇ ਨੂੰ ਹੀ ਆਪਣੇ ਜੀਵਨ ਦਾ ਅਧਾਰ ਬਣਾਈ ਰਖੋ। ਜੋ ਕਿ ਪ੍ਰਲੋਕ ਦਾ ਸਹਾਇਕ ਹੈ।

**ਰਾਮਕਲੀ ਮਹਲਾ ੧ ॥**

**1. ਹਮ ਡੋਲਤ ਬੇੜੀ ਪਾਪ ਭਰੀ ਹੈ**
**ਪਵਣੁ ਲਗੈ ਮਤੁ ਜਾਈ ॥**

**2. ਸਨਮੁਖ ਸਿਧ ਭੇਟਣ ਕਉ ਆਏ**
**ਨਿਹਚਉ ਦੇਹਿ ਵਡਿਆਈ ॥੧॥**
**3. ਗੁਰ ਤਾਰਿ ਤਾਰਣਹਾਰਿਆ ॥**
**4. ਦੇਹਿ ਭਗਤਿ ਪੂਰਨ ਅਵਿਨਾਸੀ**
**ਹਉ ਤੁਝ ਕਉ ਬਲਿਹਾਰਿਆ ॥੧॥ਰਹਾਉ॥**
**5. ਸਿਧ ਸਾਧਿਕ ਜੋਗੀ ਅਰੁ ਜੰਗਮ**
**ਏਕੁ ਸਿਧੁ ਜਿਨੀ ਧਿਆਇਆ ॥**
**6. ਪਰਸਤ ਪੈਰ ਸਿਝਤ ਤੇ ਸੁਆਮੀ**
**ਅਖਰੁ ਜਿਨ ਕਉ ਆਇਆ ॥੨॥**
**7. ਜਪ ਤਪ ਸੰਜਮ ਕਰਮ ਨ ਜਾਨਾ**
**ਨਾਮੁ ਜਪੀ ਪ੍ਰਭ ਤੇਰਾ ॥**
**8. ਗੁਰੁ ਪਰਮੇਸਰੁ ਨਾਨਕ ਭੇਟਿਓ**
**ਸਾਚੈ ਸਬਦਿ ਨਿਬੇਰਾ ॥੩॥੬॥**

**ਪਦ ਅਰਥ** :—ਹਮ—ਅਸੀਂ, ਮੈਂ । ਡੋਲਤ—ਡੋਲ ਰਿਹਾ ਹਾਂ, ਡਰ ਰਿਹਾ ਹਾਂ । ਬੇੜੀ—ਜ਼ਿੰਦਗੀ ਦੀ ਬੇੜੀ। ਪਵਣੁ—ਹਵਾ (ਦਾ ਬੁਲਾ) ਮਾਇਆ ਦਾ ਝੱਖੜ । ਮਤੁ ਜਾਈ—ਕਿਤੇ ਡੁੱਬ ਨਾ ਜਾਏ । ਸਨਮੁਖ ਆਏ—ਹੇ ਗੁਰੂ ! ਤੇਰੇ ਸਾਹਮਣੇ ਆਇਆ ਹਾਂ, ਤੇਰੇ ਦਰ ਤੇ ਆਇਆ ਹਾਂ । ਸਿਧ ਭੇਟਣ ਕਉ—ਪ੍ਰਮੇਸ਼ਰ ਨੂੰ ਮਿਲਣ ਵਾਸਤੇ । ਨਿਹਚਉ—ਜ਼ਰੂਰ । ਦੇਹਿ ਵਡਿਆਈ—ਸਿਫਤ ਸਲਾਹ (ਦੀ ਦਾਤਿ) ਦੇਹ ।੧।

ਗੁਰ—ਹੇ ਗੁਰੂ । ਪੂਰਨ—ਸਰਵ ਵਿਆਪਕ । ਹਉ—ਮੈਂ । ਬਲਿਹਾਰਿਆ—ਕੁਰਬਾਨ ।੧।ਰਹਾਉ।

ਅਰੁ—ਅਤੇ । ਏਕ ਸਿਧੁ—ਇਕ ਪ੍ਰਮਾਤਮਾਂ । ਪਰਸਤ ਪੈਰ—ਚਰਨ ਛੂਹ ਕੇ । ਸਿਝਤ—ਸਫਲ ਹੋ ਜਾਂਦੇ ਹਨ, ਕਾਮਯਾਬ ਹੋ ਜਾਂਦੇ ਹਨ । ਸੁਆਮੀ—ਮਾਲਕ ਪ੍ਰਭੂ ਦੇ । ਅਖਰ—ਉਪਦੇਸ਼, ਸਿਖਿਆ ।੨।

ਨਾ ਜਾਨਾ—ਮੈਂ ਨਹੀਂ ਪਛਾਣਦਾ, ਮੈਂ ਕਾਫੀ ਨਹੀਂ ਸਮਝਦਾ । ਜਪੀ—ਮੈਂ ਜਪਦ ਹਾਂ । ਭੇਟਿਓ—ਮਿਲ ਪਿਆ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਨਿਬੇੜਾ—(ਸਾਰੇ ਕੀਤੇ ਕਰਮਾਂ ਦਾ) ਲੇਖਾ ਨਿਬੜ ਜਾਂਦਾ ਹੈ ।

**ਅਰਥ :—**

**ਪ੍ਰ**:—ਸ੍ਰੀ ਜੀਉ, ਅਸਾਂ ਪਾਪਾਂ ਵਿਚ ਗਲਤਾਨ ਹਾਂ ਸਾਨੂੰ ਉਸ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਬੇਨਤੀ ਕਰਨ ਦੀ ਭੀ ਜਾਚ ਨਹੀਂ ਆਪ ਦਸੋ ਕਿ ਅਸਾਂ ਇਸ ਸੰਸਾਰ ਸਾਗਰ ਤੋਂ ਤਰਨ ਲਈ, ਪ੍ਰਭੂ ਜੀ ਦੇ ਸਨਮੁਖ ਹੋ ਕਿਵੇਂ ਜੋਦੜੀ ਕਰੀਏ ਤਾਂ ਕਿ ਸਾਡਾ ਪਾਰ-ਉਤਾਰਾ ਹੋ ਸਕੇ ?

1.**ਉ**:—ਹੇ ਭਾਈ, ਉਸ ਸਾਂਈ ਜੀ ਦੇ ਸਨਮੁਖ ਹੋ ਇਉਂ ਅਰਦਾਸ ਕਰਦੇ ਰਹੋ ਕਿ ਹੇ ਗੁਰੋ ! ਮੇਰੀ ਜ਼ਿੰਦਗੀ ਦੀ ਬੇੜੀ ਪਾਪਾਂ ਨਾਲ ਭਰੀ ਹੋਈ ਹੈ, ਅਤੇ ਮਾਇਆ ਦਾ ਝੱਖੜ ਝੁੱਲ ਰਿਹਾ ਹੈ, ਅਤੇ ਪਾਪਾਂ ਦੀ ਵਾਸ਼ਨਾ ਰੂਪ ਪਾਉਣ ਵਗ ਰਹੀ ਹੈ, ਅਤੇ ਮੈਨੂੰ ਡਰ ਲੱਗ ਰਿਹਾ ਹੈ, ਕਿ ਮਤਾਂ (ਕਿਤੇ ਮੇਰੀ ਜ਼ਿੰਦਗੀ ਦੀ ਬੇੜੀ ਇਸ ਵਿਚ ਡੁੱਬ ਨਾ ਜਾਏ (ਕਿਉਂਕਿ) ਵਾਸ਼ਨਾਂ ਦਾ ਵੇਗ ਬੜਾ ਤੇਜ਼ ਵੱਗ ਰਿਹਾ ਹੈ) ।

**ਪ੍ਰ**:—ਸ੍ਰੀ ਜੀਉ, ਮੈਂ ਅਰਦਾਸ ਕਿਵੇਂ ਕਰਾਂ ਕਿਉਂਕਿ ਮੇਰੇ ਵਿਚ ਤਾਂ ਕੋਈ ਭੀ ਚੰਗਿਆਈ ਨਹੀਂ ਹੈ ?

2.**ਉ**:—ਹੇ ਭਾਈ, ਤੂੰ ਸਦਾ ਇਉਂ ਜੋਦੜੀ ਕਰਦਾ ਰਹੁ ਕਿ, ਹੇ ਗੁਰੋ, ਮੈਂ ਭਾਵੇਂ ਚੰਗਾ ਹਾਂ ਭਾਵੇਂ ਮੰਦਾ ਹਾਂ ਪਰ ਉਸ ਸਿਧੀ ਵਾਲੇ ਪ੍ਰਮੇਸ਼ਰ ਨੂੰ ਮਿਲਣ ਵਾਸਤੇ (ਭਾਵ ਪ੍ਰਭੂ ਦੇ ਚਰਨਾਂ ਵਿਚ ਜੁੜਨ ਵਾਸਤੇ) ਮੈਂ ਝਾਕਾ ਲਾਹ ਕੇ ਤੇਰੇ ਦਰ ਤੇ ਆ ਗਿਆ ਹਾਂ, ਇਸ ਲਈ, ਹੇ ਗੁਰੋ, ਮੈਨੂੰ ਜ਼ਰੂਰ ਪ੍ਰਭੂ ਦੀ ਸਿਫਤ ਸਲਾਹ ਦੀ ਦਾਤਿ ਬਖਸ਼ਿਸ਼ ਕਰੋ ।੧।

3. (ਹੇ ਸੰਸਾਰ ਸਾਗਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ) ਤਾਰਨ ਵਾਲੇ ਗੁਰੂ ਜੀਉ ਮੈਨੂੰ (ਇਨ੍ਹਾਂ ਲਹਿਰਾਂ ਵਿਚੋਂ) ਪਾਰ ਲੰਘਾ ਲੈ ।

**ਪ੍ਰ**:—ਹਜ਼ੂਰ ਜੀਉ, ਹੋਰ ਕੀ ਮੰਗਾਂ ?

4.**ਉ**:—ਅਤੇ ਹੋਰ ਇਹ ਮੰਗ ਕਰਦਾ ਰਹੁ ਕਿ ਮੈਨੂੰ ਉਸ ਸਦਾ ਕਾਇਮ ਰਹਿਣ ਵਾਲੇ ਅਤੇ ਸਰਵ ਵਿਆਪਕ ਪ੍ਰਮੇਸ਼ਰ ਦੀ ਭਗਤੀ (ਦੀ ਦਾਤ) ਦੇਵੋ, ਮੈਂ (ਸਦਾ ਹੀ) ਸਦਕੇ ਜਾਂਦਾ ਹਾਂ ।੧।ਰਹਾਉ।

**ਪ੍ਰ**:—ਕਿਉਂ ਜੀਉ, ਸੰਸਾਰ ਵਿਚ ਸਿਧਾਂ ਸਾਧਕਾ ਤੇ ਜੋਗੀਆਂ ਦੀ ਬੜੀ ਪ੍ਰਸੰਸਾ ਹੁੰਦੀ ਰਹਿੰਦੀ ਹੈ, ਪਰ ਤੁਸੀਂ ਸਹੀ ਰੂਪ ਵਿਚ ਸਿਧ ਜੋਗੀ ਕਿਸ ਨੂੰ ਮੰਨਦੇ ਹੋ ?

5.**ਉ**:—ਹੇ ਭਾਈ, ਗੁਰਮਤਿ ਵਿਚ ਤਾਂ ਸਿਧ ਸਾਧਕ ਜੋਗੀ ਅਤੇ ਜੰਗਮ ਸਹੀ ਰੂਪ ਵਿਚ ਉਹੀ ਕਹੇ ਜਾਂਦੇ ਹਨ (ਭਾਵ ਉਹੀ ਜ਼ਿੰਦਗੀ ਦੀ ਬਾਜ਼ੀ ਵਿਚ ਕਾਮਯਾਬ ਹੋ ਜਾਂਦੇ ਹਨ) ਜਿਨ੍ਹਾਂ ਨੇ ਉਸ ਇਕ ਸਿਧ ਰੂਪ ਪ੍ਰਮੇਸ਼ਰ ਨੂੰ ਚਿਤ ਵਿਚ ਵਸਾਇਆ ਹੈ, ਚਿੰਤਨ ਕੀਤਾ ਹੈ ।

6. ਜਿਨ੍ਹਾਂ ਨੂੰ ਗੁਰੂ ਦਾ ਉਪਦੇਸ਼ ਮਿਲ ਜਾਂਦਾ ਹੈ, ਉਹ ਮਾਲਕ ਪ੍ਰਭੂ ਦੇ ਚਰਨ ਛੂਹ ਕੇ ਸਫਲ ਹੋ ਜਾਂਦੇ ਹਨ, ਭਾਵ ਮੋਖ ਨੂੰ ਪ੍ਰਾਪਤ ਕਰ ਲੈਂਦੇ ਹਨ ।

7. ਹੇ ਪ੍ਰਭੂ (ਮੈਂ ਤਾਂ ਜਨਮ ਜਨਮਾਂਤ੍ਰਾਂ ਦੇ ਕੀਤੇ ਕਰਮਾਂ ਦਾ ਲੇਖਾ ਨਿਬੇੜਨ ਵਾਸਤੇ) ਹੋਰ ਕਿਸੇ ਜਪ ਤਪ ਸੰਜਮ ਆਦਿਕ ਧਾਰਮਿਕ ਕਰਮਾਂ ਨੂੰ ਕਾਫੀ ਨਹੀਂ ਸਮਝਦਾ, ਮੈਂ ਤਾਂ ਕੇਵਲ ਤੇਰਾ ਨਾਮ ਹੀ ਸਿਮਰਦਾ ਹਾਂ ।

8. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਪਿਆਰੇ, ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਸਨੂੰ ਪ੍ਰਮੇਸ਼ਰ ਮਿਲ ਜਾਂਦਾ ਹੈ, ਕਿਉਂਕਿ ਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਉਸਦੇ ਜਨਮਾਂ ਜਨਮਾਤ੍ਰਾਂ ਦੇ ਕੀਤੇ ਕਰਮਾਂ ਦਾ ਲੇਖਾ ਨਿਬੜ ਜਾਂਦਾ ਹੈ ।੩।੬।

**ਭਾਵਾਰਥ** :–ਇਸ ਸ਼ਬਦ ਰਾਹੀਂ ਸਤਿਗੁਰੂ ਜੀ ਉਸ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਹਮੇਸ਼ਾ ਹੀ ਅਰਦਾਸ ਕਰਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਲਈ ਪ੍ਰੇਰਨਾ ਕਰਦੇ ਹਨ, ਕਿ ਹੇ ਸਾਂਈ ਜੀ ! ਸਾਡੀ ਜ਼ਿੰਦਗੀ ਦੀ ਬੇੜੀ ਪਾਪਾਂ ਨਾਲ ਭਰੀ ਹੋਈ ਹੈ, ਜਿਸ ਦੇ ਡੁੱਬਣ ਦਾ ਹਰ ਵਕਤ ਸਾਨੂੰ ਸੰਸਾ ਬਣਿਆ ਰਹਿੰਦਾ ਹੈ ਆਪ ਕ੍ਰਿਪਾ ਕਰੋ, ਸਾਨੂੰ ਸੰਸਾਰ ਸਮੁੰਦ੍ਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪਾਰ ਕਰ ਦਿਓ । ਇਸ ਵਿਚ ਕੋਈ ਸੰਸਾ ਨਹੀਂ ਕਿ ਸਾਡੇ ਅੰਦਰ ਜਪ ਤਪ ਦਾ ਕੋਈ ਸਾਧਨ ਨਹੀਂ, ਪਰ ਆਪ ਜੀ ਦੇ ਨਾਮ ਦਾ ਹੀ ਆਸਰਾ ਧਾਰਨ ਕੀਤਾ ਹੈ, ਅਤੇ ਪੂਰਨ ਆਸ ਭੀ ਰਖਦੇ ਹਾਂ ਕਿ ਆਪ ਸਾਡੀ ਨਾਮ ਧਰੀਕ ਸੇਵਕਾਂ ਦੀ ਜ਼ਰੂਰ ਸਹਾਇਤਾ ਕਰੋਗੇ ।

**ਰਾਮਕਲੀ ਮਹਲਾ ੧ ॥**

1. **ਸੁਰਤੀ ਸੁਰਤਿ ਰਲਾਈਐ ਏਤੁ ॥**
2. **ਤਨੁ ਕਰਿ ਤੁਲਹਾ ਲੰਘਹਿ ਜੇਤੁ ॥**
3. **ਅੰਤਰਿ ਭਾਹਿ ਤਿਸੈ ਤੂ ਰਖੁ ॥**
4. **ਅਹਿਨਿਸਿ ਦੀਵਾ ਬਲੈ ਅਥਕੁ ॥੧॥**
5. **ਐਸਾ ਦੀਵਾ ਨੀਰਿ ਤਰਾਇ ॥**
6. **ਜਿਤੁ ਦੀਵੈ ਸਭ ਸੋਝੀ ਪਾਇ ॥੧॥ਰਹਾਉ॥**
7. **ਹਛੀ ਮਿਟੀ ਸੋਝੀ ਹੋਇ ॥**
8. **ਤਾ ਕਾ ਕੀਆ ਮਾਨੈ ਸੋਇ ॥**
9. **ਕਰਣੀ ਤੇ ਕਰਿ ਚਕਹੁ ਢਾਲਿ ॥**
10. **ਐਥੈ ਓਥੈ ਨਿਬਹੀ ਨਾਲਿ ॥੨॥**
11. **ਆਪੇ ਨਦਰਿ ਕਰੇ ਜਾ ਸੋਇ ॥**
12. **ਗੁਰਮੁਖਿ ਵਿਰਲਾ ਬੂਝੈ ਕੋਇ ॥**
13. **ਤਿਤੁ ਘਟਿ ਦੀਵਾ ਨਿਹਚਲੁ ਹੋਇ ॥**
14. **ਪਾਣੀ ਮਰੈ ਨ ਬੁਝਾਇਆ ਜਾਇ ॥**
15. **ਐਸਾ ਦੀਵਾ ਨੀਰਿ ਤਰਾਇ ॥੩॥**
16. **ਡੋਲੈ ਵਾਉ ਨ ਵਡਾ ਹੋਇ ॥**
17. **ਜਾਪੈ ਜਿਉ ਸਿੰਘਾਸਣਿ ਲੋਇ ॥**
18. **ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥**
19. **ਨਿਰਤਿ ਨ ਪਾਈਆ ਗਣੀ ਸਹੰਸ ॥**
20. **ਐਸਾ ਦੀਵਾ ਬਾਲੇ ਕੋਇ ॥**
21. **ਨਾਨਕ ਸੋ ਪਾਰੰਗਤਿ ਹੋਇ ॥੪॥੭॥**

**ਪਦ ਅਰਥ** :–ਸੁਰਤੀ–ਜਿਸ ਵਿਚ ਸੁਰਤਿ ਜੋੜੀਦੀ ਹੈ, ਪ੍ਰਮੇਸ਼ਰ । ਏਤੁ–ਇਸ (ਮਨੁੱਖ ਜਨਮ) ਵਿਚ । ਕਰਿ–ਬਣਾ ਕੇ । ਤੁਲਹਾ–ਨਦੀ ਪਾਰ ਕਰਨ ਲਈ ਰਸਿਆਂ ਨਾਲ ਬੱਧਾ ਹੋਇਆ ਪਿਲਛੀ ਤੇ ਸ਼ਤੀਰੀਆਂ ਦਾ ਗੱਠਾ । ਜੇਤ–ਜਿਸ (ਤੁਲਹੇ) ਨਾਲ । ਭਾਹਿ–ਅੱਗ, ਬ੍ਰਹਮ ਅਗਨੀ, ਰੱਬੀ ਜੋਤਿ । ਅਹਿ–ਦਿਨ । ਨਿਸਿ–ਰਾਤ । ਅਥਕੁ–ਨਾਂ ਥੱਕਣ ਵਾਲਾ, ਲਗਾਤਾਰ ।੧।

ਨੀਰਿ–ਪਾਣੀ ਉਤੇ । ਜਿਤੁ ਦੀਵੈ–ਜਿਸ ਦੀਵੇ ਦੀ ਰਾਹੀਂ । ਸਭ ਸੋਝੀ ਪਾਇ–ਸਭ ਕੁਝ ਦਿਸ ਸੱਕੇ ।੧।ਰਹਾਉ।

ਸੋਝੀ–ਸਮਝ, ਅਕਲ । ਤਾ ਕਾ–ਉਸ (ਮਿਟੀ) ਦਾ ਬਣਾਇਆ ਹੋਇਆ (ਦੀਵਾ) । ਮਾਨੈ–ਪਰਵਾਨ ਕਰਦਾ ਹੈ । ਸੋਇ–ਉਹ ਪ੍ਰਮਾਤਮਾਂ । ਕਰਣੀ–ਉਚਾ ਅਚਰਨ । ਤੇ–ਤੋਂ । ਚਕਹੁ–ਚੱਕ ਤੋਂ । ਕਰਿ–(ਚੱਕ) ਬਣਾ ਕੇ ।੨।

ਗੁਰਮੁਖਿ–ਗੁਰੂ ਵੱਲ ਮੂੰਹ ਕਰਕੇ, ਗੁਰੂ ਦੇ ਦਸੇ ਰਾਹ ਤੇ ਤੁਰ ਕੇ । ਤਿਤੁ–ਉਸ ਵਿਚ । ਘਟਿ–ਹਿਰਦੇ ਵਿਚ । ਤਿਤੁ ਘਟਿ–ਉਸ ਹਿਰਦੇ ਵਿਚ । ਨਿਹਚਲੁ–ਟਿਕਵਾਂ । ਮਰੈ ਨ–ਡੁੱਬਦਾ ਨਹੀਂ ।੩।

ਵਾਉ–ਹਵਾ । ਨ ਵਡਾ ਹੋਇ–ਬੁੱਝਦਾ ਨਹੀਂ । ਜਾਪੈ–ਦਿਸ ਪੈਂਦਾ ਹੈ । ਜਿਉਂ–ਜਿਉਂ ਕਾ ਤਿਉਂ, ਪ੍ਰਤੱਖ । ਸਿੰਘਾਸਨ, ਉਤੇ, ਹਿਰਦੇ ਤਖਤ ਉਤੇ । ਲੋਇ–(ਦੀਵੇ ਦੀ । ਲੋ ਨਾਲ । ਕਿ–ਭਾਵੇਂ । ਨਿਰਤਿ–ਨਿਰਨਾ, ਗਿਣਤੀ । ਗਣੀ–ਜੇ ਮੈਂ ਗਿਣਾਂ । ਸਹੰਸ–ਹਜ਼ਾਰਾਂ, (ਜਾਤੀਆਂ) । ਕੋਇ–ਕੋਈ ਭੀ ਮਨੁੱਖ, ਕਿਸੇ ਭੀ ਜਾਤ ਦਾ ਮਨੁੱਖ । ਪਰੰਗਤਿ–(ਸੰਸਾਰ ਸਮੁੰਦ੍ਰ ਤੋਂ) ਪਾਰ ਲੰਘਾ ਸਕਣ ਵਾਲੀ ਆਤਮਕ ਅਵਸਥਾ ਵਾਲਾ । ਗਤਿ–ਆਤਮਕ ਅਵਸਥਾ । ਪਾਰੰਗਤਿ–ਉਹ ਜਿਸ ਦੀ ਆਤਮਕ ਅਵਸਥਾ ਪਾਰ ਲੰਘਾਣ ਵਾਲੀ ਹੋ ਗਈ ਹੈ ।੪।

**ਅਰਥ** :–

**ਪ੍ਰ**:–ਕਤਕ ਦੇ ਮਹੀਨੇ ਪੂਰਨਮਾਸ਼ੀ ਦੀ ਰਾਤ ਨੂੰ ਹਿੰਦੂ ਇਸਤ੍ਰੀਆਂ ਆਟੇ ਦੇ ਦੀਵੇ ਬਣਾ ਕੇ ਤਲਵਾਂ ਵਿਚ ਤੁਲਹੇ ਤੇ ਰੱਖ ਕੇ ਤਾਰਦੀਆਂ ਹਨ, ਅਤੇ ਦੀਵਾ ਤਾਰਨ ਸਮੇਂ ਇਸ ਤਰ੍ਹਾਂ ਦੇ ਸ਼ਬਦ ਭੀ ਉਚਾਰਦੀਆਂ ਹਨ । (ਆਗੇ ਦੀਵੜਾ, ਪਾਛੇ ਮੇਰਾ ਜੀਵੜਾ) ਤਾਂ ਕਿਸੇ ਸਿਖ ਨੇ ਕਿਹਾ ਕਿ ਹੇ ਗੁਰੋ ! ਕੀ ਮੈਂ ਭੀ ਇਸ ਤਰ੍ਹਾਂ ਦੀਵੇ ਤਾਰਿਆ ਕਰਾਂ, ਤਾਂ ਇਸ ਸ਼ਬਦ ਵਿਚ ਗੁਰਮਤਿ ਅਨੁਸਾਰ ਗਿਆਨ ਦਾ ਦੀਵਾ ਤਿਆਰ ਕਰਦੇ ਹਨ ?

1.**ਉ**:–ਹੇ ਭਾਈ, (ਪਹਿਲਾਂ ਤਾਂ) ਇਸ ਮਨੁੱਖਾ ਜਨਮ ਵਿਚ ਪ੍ਰਮੇਸ਼ਰ ਜੀ ਦੇ (ਚਰਨਾਂ) ਵਿਚ ਸੁਰਤਿ ਜੋੜਨੀ ਚਾਹੀਦੀ ਹੈ।

2. ਅਤੇ ਫਿਰ ਸਰੀਰ ਨੂੰ ਵਿਕਾਰਾਂ ਦੇ ਭਾਰ ਤੋਂ ਬਚਾ ਕੇ ਤੂੰ ਹੌਲਾ ਫੁੱਲ ਕਰ ਲੈ, ਅਜੇਹੇ ਸਰੀਰ ਨੂੰ ਤੁਲਹਾ ਬਣਾ, ਜਿਸ ਸਰੀਰ ਦੀ ਸਹਾਇਤਾ ਨਾਲ ਤੂੰ (ਇਸ ਸੰਸਾਰ ਸਮੁੰਦ੍ਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਤੋਂ) ਪਾਰ ਲੰਘ ਸਕੇਂਗਾ ।

**ਪ੍ਰ**:–ਸ੍ਰੀ ਜੀਉ, ਮੇਰੇ ਅੰਦਰ ਉਹ ਗਿਆਨ ਦਾ ਦੀਵਾ ਕਿਵੇਂ ਜਗ ਸਕਦਾ ਹੈ ?

3.**ਉ**:–ਹੇ ਪਿਆਰੇ, ਜਦੋਂ ਤੂੰ ਵਿਚਾਰ ਦ੍ਰਿਸ਼ਟੀ ਨਾਲ ਤਕੇਂਗਾ, ਤਾਂ ਤੇਰੀ ਦਿੱਬ ਦ੍ਰਿਸ਼ਟੀ ਜਾਗ ਉਠੇਗੀ ਜਿਸ ਦੀ ਬਰਕਤ

ਨਾਲ ਤੇਰੇ ਆਪਣੇ ਅੰਦਰ ਜੋ ਬ੍ਰਹਮ ਅਗਨੀ, (ਰੱਬੀ ਜੋਤ) ਹੈ ਨਜ਼ਰ ਆਵੇਗੀ, ਤੂੰ ਉਸ ਨੂੰ (ਸੰਭਾਲ ਕੇ) ਰੱਖ।

4. ਇਸ ਤਰ੍ਹਾਂ (ਤੇਰੇ ਅੰਦਰ) ਦਿਨੇ ਰਾਤ ਲਗਾਤਾਰ ਨਾਸ ਤੋਂ ਰਹਿਤ (ਫਿਰ) (ਗਿਆਨ ਦਾ) ਦੀਵਾ ਬਲਦਾ ਰਹੇਗਾ।੧।

5. ਹੇ ਪਿਆਰਿਆ, ਤੂੰ ਇਸ ਤਰ੍ਹਾਂ ਦਾ ਦੀਵਾ ਪਾਣੀ ਉਤੇ ਤਾਰਨਾ ਕਰ

6. ਜਿਸ ਦੀਵੇ ਦੀ ਰਾਹੀਂ, ਭਾਵ ਜਿਸ ਦੀਵੇ ਦੇ ਚਾਨਣੇ ਨਾਲ ਤੈਨੂੰ ਜੀਵਨ ਸਫਰ ਦੀਆਂ ਸਾਰੀਆਂ ਗੁੰਝਲਾਂ ਦੀ ਸਮਝ ਪੈ ਜਾਵੇ।੧।ਰਹਾਉ।

ਪ੍ਰ:—ਹੇ ਗੁਰੋ, ਬਾਹਰਲੇ ਮਿੱਟੀ ਦੇ ਦੀਵੇ ਬਣਾਉਣ ਲਈ ਤਾਂ ਚੰਗੀ ਸਾਫ ਸੁੱਥਰੀ ਮਿੱਟੀ ਲਾਈ ਜਾਂਦੀ ਹੈ. ਪਰ ਇਸ ਗਿਆਨ ਦੇ ਦੀਵੇ ਲਈ ਕੇਹੜੀ ਮਿਟੀ ਹੋਵੇ, ਜਿਸ ਨੂੰ ਕਿ ਪ੍ਰਮੇਸ਼ਰ ਜੀ ਪ੍ਰਵਾਨ ਕਰ ਸਕਣ ?

7.ਉ:—ਹੇ ਪਿਆਰੇ, ਜੋ ਸਹੀ ਜੀਵਨ ਜੁਗਤ ਨੂੰ ਸਮਝਣ ਵਾਲੀ ਸੁਚੱਜੀ, ਅਕਲ ਭਾਵ ਚੰਗੀ ਵੀਚਾਰ ਹੈ, ਇਸ ਦੀਵੇ ਦੀ ਮਿੱਟੀ ਹੋਵੇ।

8. ਹੇ ਭਾਈ, ਸੋ ਉਸ ਮਿਟੀ ਦਾ ਬਣਿਆ ਹੋਇਆ ਦੀਵਾ ਪ੍ਰਮੇਸ਼ਰ ਜੀ ਆਪਣੇ ਰੱਬੀ ਦਰਬਾਰ ਵਿਚ ਪ੍ਰਵਾਨ ਕਰਦਾ ਹੈ।

ਪ੍ਰ:—ਕਿਉਂ ਜੀ, ਬਾਹਰਲਾ ਦੀਵਾ ਤਾਂ ਲੱਕੜੀ ਦੇ ਚੱਕ ਉਤੇ ਬਣਾ ਕੇ ਘੜਿਆ ਜਾਂਦਾ ਹੈ, ਪਰ ਇਸ ਅੰਤ੍ਰੀਵ ਦੀਵੇ ਨੂੰ ਕਿਵੇਂ ਘੜਿਆ ਜਾਵੇ ?

9.ਉ:—ਹੇ ਭਾਈ, ਇਸ ਦੀਵੇ ਨੂੰ ਉੱਚੇ ਆਚਰਣ (ਦੀ ਲੱਕੜੀ) ਤੇ ਬਣਾ ਕੇ ਉਸ ਚੱਕ ਤੋਂ (ਦੀਵਾ) ਘੜ। (ਭਾਵ ਉੱਚਾ ਆਚਰਣ ਹੀ ਚੱਕ ਹੈ ਇਸ ਤੇ ਢਾਲਣਾ ਕਰ)।

10. ਹੇ ਸਜਣਾ, ਇਹ ਮਿਟੀ ਦਾ ਦੀਵਾ ਤਾਂ ਕੇਵਲ ਥੋੜੀ ਜਿਹੀ ਥਾਂ ਵਿਚ ਚਾਨਣ ਕਰਦਾ ਹੈ, ਪਰ ਇਹ ਗਿਆਨ ਦਾ ਦੀਵਾ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਤੇਰਾ ਸਾਥ ਨਿਬਾਹੇਗਾ (ਭਾਵ ਜੀਵਨ ਸਫਰ ਵਿਚ ਤੇਰੀ ਸਦਾ ਹੀ ਰਾਹਿਬਰੀ ਕਰਦਾ ਰਵੇਗਾ)।੨।

ਪ੍ਰ:—ਹੇ ਗੁਰੋ, ਇਸ ਗਿਆਨ ਰੂਪ ਦੀਵੇ ਨੂੰ ਹਰ ਮਨੁੱਖ ਹੀ ਕਿਉਂ ਨਹੀਂ ਸਮਝਦਾ ?

11.ਉ:—ਹੇ ਭਾਈ, ਅਸਲ ਵਿਚ ਇਹ ਕਿਸੇ ਦੇ ਆਪਣੇ ਵੱਸ ਵਿਚ ਨਹੀਂ, ਇਹ ਤਾਂ ਜਦੋਂ ਉਹ ਪ੍ਰਭੂ ਆਪ ਹੀ ਕਿਸੇ ਪਰ ਮੇਹਰ ਦੀ ਨਜ਼ਰ ਕਰੇ ਤਾਂ ਮਨੁੱਖ ਇਸ ਆਤਮਕ ਦੀਵੇ ਦੇ ਭੇਤ ਨੂੰ ਸਮਝ ਲੈਂਦਾ ਹੈ।

12. ਪਰ, ਹੇ ਪਿਆਰੇ, ਸਮਝਦਾ ਕੋਈ ਵਿਰਲਾ ਹੀ ਹੈ ਜੋ ਗੁਰੂ ਦੇ ਦਸੇ ਹੋਏ ਰਸਤੇ ਉਤੇ ਤੁਰਦਾ ਹੈ।

13. ਹੇ ਭਾਈ, ਜੋ ਸਮਝਦਾ ਹੈ, ਉਸ ਅਜੇਹੇ ਮਨੁੱਖ ਦੇ ਹਿਰਦੇ ਵਿਚ ਇਹ ਗਿਆਨ ਦਾ ਦੀਵਾ ਟਿਕਵਾਂ ਰਹਿ ਕੇ ਜਗਦਾ ਹੈ, ਭਾਵ ਅਚੱਲ ਰਹਿੰਦਾ ਹੈ।

ਪ੍ਰ:—ਕਿਉਂ ਜੀ, ਬਾਹਰਲਾ ਦੀਵਾ ਤਾਂ ਪਾਣੀ ਵਿਚ ਡੁੱਬ ਜਾਂਦਾ ਹੈ, ਅਤੇ ਹਵਾ ਦੇ ਤਿਖੇ ਵੇਗ ਨਾਲ ਬੁਝ ਭੀ ਜਾਂਦਾ ਹੈ, ਕੀ ਇਸ ਗਿਆਨ ਰੂਪ ਦੀਵੇ ਵਿਚ ਭੀ ਕੋਈ ਅਜੇਹਾ ਵਿਘਨ ਵਾਪਰਦਾ ਹੈ ?

14.ਉ:—ਹੇ ਭਾਈਓ, ਇਹ ਆਤਮਕ ਜੀਵਨ ਦਾ ਚਾਨਣਾ ਦੇਣ ਵਾਲਾ ਗਿਆਨ ਰੂਪੀ ਦੀਵਾ ਪਦਾਰਥਾਂ ਰੂਪੀ ਪਾਣੀ ਕਰਕੇ ਨਹੀਂ ਮਰਦਾ, ਅਤੇ ਕਿਸੇ ਹੋਰ ਬਿਘਨਾਂ ਨਾਲ ਬੁਝਾਇਆ ਭੀ ਨਹੀਂ ਜਾ ਸਕਦਾ, ਭਾਵ ਹੈ ਕਿ ਸੰਸਾਰੀ ਕੋਈ ਭੀ ਔਕੜ ਇਸ ਤੇ ਅਸਰ ਨਹੀਂ ਕਰਦੀ (ਇਹ ਇਕ ਰਸ ਸਦਾ ਜਗਦਾ ਹੀ ਰਹਿੰਦਾ ਹੈ)।

15. ਹੇ ਭਾਈ, ਤੂੰ ਭੀ ਇਹੋ ਜਿਹਾ (ਆਤਮਕ ਜੀਵਨ ਦਾਤਾ) ਦੀਵਾ (ਰੋਜ਼ਾਨਾ ਜੀਵਨ ਦੀ ਨਦੀ ਦੇ ਪਾਣੀ ਵਿਚ ਤਾਰ) ਜਾਂ ਐਸਾ ਗਿਆਨ ਰੂਪੀ ਦੀਵਾ ਪੁਰਸ਼ ਨੂੰ ਸੰਸਾਰ ਰੂਪੀ ਜਲ ਤੋਂ ਤਾਰ ਦੇਂਦਾ ਹੈ।੩।

ਪ੍ਰ:—ਸ੍ਰੀ ਜੀਉ, ਇਸ ਸੰਸਾਰ ਵਿਚ ਪਦਾਰਥਾਂ ਦੀ ਵਾਸ਼ਨਾ ਰੂਪ ਹਵਾ ਦਾ ਵੇਗ ਬੜਾ ਤੇਜ਼ ਚਲਦਾ ਹੈ, ਕੀ ਇਸ ਨਾਲ ਭੀ ਨਹੀਂ ਬੁੱਝਦਾ ?

16.ਉ:—ਹੇ ਭਾਈ, ਇਹ ਜੋ ਆਤਮਕ ਚਾਨਣ ਦੇਣ ਵਾਲਾ ਗਿਆਨ ਰੂਪ ਦੀਵਾ ਹੈ, ਇਹ ਵਿਕਾਰਾਂ ਦੀ ਵਾਸ਼ਨਾ ਦਾ ਕਿਤਨਾ ਭੀ ਝੱਖੜ ਝੁੱਲੇ ਇਸ ਦੇ ਨਾਲ ਭੀ ਇਹ ਡੋਲਦਾ ਨਹੀਂ, ਇਹ ਬੁੱਝਦਾ ਨਹੀਂ ਹੈ।

ਪ੍ਰ:—ਸ੍ਰੀ ਜੀਉ, ਆਖਰ ਇਸ ਗਿਆਨ ਰੂਪੀ ਦੀਵੇ ਦਾ ਫਲ ਕੀ ਹੁੰਦਾ ਹੈ ?

17.ਉ:—ਹੇ ਭਾਈ, ਇਸ ਗਿਆਨ ਰੂਪੀ ਦੀਵੇ ਦੇ ਚਾਨਣ ਨਾਲ ਹਿਰਦੇ ਤਖਤ ਉਤੇ ਬੈਠਾ ਹੋਇਆ (ਜੋਤੀ) ਸਰੂਪ ਪ੍ਰਮੇਸ਼ਰ ਜੀ ਪ੍ਰਤੱਖ ਦਿਸ ਪੈਂਦਾ ਹੈ।

ਪ੍ਰ:—ਹੇ ਗੁਰੋ, ਐਸੇ ਗਿਆਨ ਰੂਪੀ ਦੀਵੇ ਦੇ ਅੰਤਰ ਆਤਮੇ ਜਗਾਉਣੇ ਦਾ ਅਧਿਕਾਰ ਕਿਸ ਕਿਸ ਜਾਤੀ ਨੂੰ ਹੈ ?

18.ਉ:—ਹੇ ਪਿਆਰੇ ਸੁਣੋ, ਕੋਈ ਖਤ੍ਰੀ ਹੋਵੇ, ਕੋਈ ਬ੍ਰਾਹਮਣ ਹੋਵੇ, ਸੂਦ੍ਰ ਹੋਵੇ ਭਾਵੇਂ ਵੈਸ਼ ਹੋਵੇ (ਨਿਰੇ ਇਹ ਚਾਰੇ ਹੀ ਵਰਨ ਨਹੀਂ) ਮੈਂ ਜੇ ਹਜ਼ਾਰਾਂ

19. ਹੀ ਜਾਤੀਆਂ ਗਿਣੀ ਜਾਵਾਂ ਜਿਨ੍ਹਾਂ ਦੀ ਗਿਣਤੀ ਦਾ ਲੇਖਾ ਮੁੱਕ ਨਾ ਸਕੇ।

20. ਇਨ੍ਹਾਂ ਵਰਨਾਂ ਦੀਆਂ ਜਾਤੀਆਂ ਵਿਚ ਜੰਮਿਆ ਹੋਇਆ ਜੇਹੜਾ ਭੀ ਜੀਵ ਇਹੋ ਜਿਹਾ (ਆਤਮਕ ਚਾਨਣ ਦੇਣ ਵਾਲਾ) ਦੀਵਾ ਜਗਾਏਗਾ।

21. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ, ਉਸਦੀ ਆਤਮਕ ਅਵਸਥਾ ਅਜੇਹੀ ਬਣ ਜਾਵੇਗੀ ਉਹ ਇਸ ਸੰਸਾਰ ਸਮੁੰਦ੍ਰ ਦੀਆਂ ਵਿਕਾਰਾਂ ਰੂਪ ਲਹਿਰਾਂ ਵਿਚੋਂ

ਸਹੀ ਸਲਾਮਤ ਪਾਰ ਲੰਘ ਜਾਵੇਗਾ ।੪।੭।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਉਨ੍ਹਾਂ ਦਾ ਭੁਲੇਖਾ ਦੂਰ ਕਰਦੇ ਹਨ ਜੋ ਲੋਕ ਇਕ ਨਿਕੇ ਜਿਹੇ ਦੀਵੇ ਨੂੰ ਪਾਣੀ ਉਤੇ ਤਰਾ ਕੇ ਇਹ ਯਕੀਨ ਕਰਦੇ ਹਨ ਕਿ ਸਾਨੂੰ ਇਹ ਦਰਗਾਹੀ ਸਫਰ ਵਿਚ ਚਾਨਣ ਦਰਸਾਏਗਾ ਇਹ ਭੁਲੇਖਾ ਹੈ, ਪਰ ਅਸਲ ਦੀਵਾ ਗਿਆਨ ਦਾ ਹੈ ਜਿਸ ਨਾਲ ਕਿ ਮਨੁੱਖ ਨੂੰ ਲੋਕ ਪ੍ਰਲੋਕ ਵਿਚ ਪ੍ਰਕਾਸ਼ ਹੁੰਦਾ ਹੈ, ਅਤੇ ਸੰਸਾਰ ਯਾਤਰਾ ਸਫਲ ਹੁੰਦੀ ਹੈ, ਅਤੇ ਆਖਰ ਵਾਹਿਗੁਰੂ ਜੀ ਨਾਲ ਮਿਲਾਪ ਹੁੰਦਾ ਹੈ।

**ਰਾਮਕਲੀ ਮਹਲਾ ੧ ॥**

1. **ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥**
2. **ਸਾਚੁ ਭੇਟ ਬੈਸਣ ਕਉ ਥਾਉ ॥**
3. **ਸਤੁ ਸੰਤੋਖੁ ਹੋਵੈ ਅਰਦਾਸਿ ॥**
4. **ਤਾ ਸੁਣਿ ਸਦਿ ਬਹਾਲੇ ਪਾਸਿ ॥੧॥**
5. **ਨਾਨਕ ਬਿਰਥਾ ਕੋਇ ਨ ਹੋਇ ॥**
6. **ਐਸੀ ਦਰਗਹ ਸਾਚਾ ਸੋਇ ॥੧॥ ਰਹਾਉ॥**
7. **ਪ੍ਰਾਪਤਿ ਪੋਤਾ ਕਰਮੁ ਪਸਾਉ ॥**
8. **ਤੂ ਦੇਵਹਿ ਮੰਗਤ ਜਨ ਚਾਉ ॥**
9. **ਭਾਡੈ ਭਾਉ ਪਵੈ ਤਿਤੁ ਆਇ ॥**
10. **ਧੁਰਿ ਤੈ ਛੋਡੀ ਕੀਮਤਿ ਪਾਇ ॥੨॥**
11. **ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥**
12. **ਅਪਨੀ ਕੀਮਤਿ ਆਪੇ ਧਰੈ ॥**
13. **ਗੁਰਮੁਖਿ ਪਰਗਟੁ ਹੋਆ ਹਰਿ ਰਾਇ ॥**
14. **ਨਾ ਕੋ ਆਵੈ ਨਾ ਕੋ ਜਾਇ ॥੩॥**
15. **ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥**
16. **ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥੪॥੮॥**

**ਪਦ ਅਰਥ** :—ਤੁਧਨੋ—ਤੈਨੂੰ, ਤੇਰੇ ਅਗੇ । ਨਿਵਣੁ—ਸਿਰ ਨਿਵਾਣਾ । ਮੰਨਣੁ—ਪਤੀਜਣਾ, ਡੂੰਘੀ ਸਾਂਝ ਪਉਣੀ । ਸਾਚੁ-ਸਿਫਤ ਸਲਾਹ । ਬੈਸਣ ਕਉ—ਬੈਠਨ ਲਈ । ਸਤੁ—ਦਾਨ, ਸੇਵਾ । ਸੁਣਿ-ਸੁਣ ਕੇ । ਸਦਿ—ਸੱਦ ਕੇ ।੧।

ਬਿਰਥਾ—ਖ਼ਾਲੀ ।੧।ਰਹਾਉ।

ਪੋਤਾ—ਖਜ਼ਾਨਾ । ਕਰਮੁ—ਬਖਸ਼ਸ਼ । ਪਸਾਉ—ਪ੍ਰਸਾਦਿ, ਕ੍ਰਿਪਾ । ਚਾਉ—ਤਾਂਘ । ਭਾਡੈ—ਭਾਂਡੇ ਵਿਚ, ਹਿਰਦੇ ਵਿਚ । ਭਾਉ—ਪ੍ਰੇਮ । ਤਿਤੁ ਭਾਡੈ—ਉਸ ਹਿਰਦੇ ਵਿਚ । ਧੁਰਿ—ਧੁਰ ਤੋਂ, ਆਪਣੇ ਦਰ ਤੋਂ । ਤੈ—ਤੂੰ । ਕੀਮਤਿ—ਕਦਰ । ਪਾਇ ਛੋਡੀ—ਪਾ ਦਿਤੀ ਹੈ ।੨।

ਜਿਨਿ—ਜਿਸ (ਪ੍ਰਮਾਤਮਾਂ) ਨੇ । ਸੋ—ਉਹੀ ਪ੍ਰਮਾਤਮਾਂ । ਕੀਮਤਿ—ਕਦਰ । ਧਰੈ—(ਜੀਵ ਦੇ ਹਿਰਦੇ ਵਿਚ) ਟਿਕਾਂਦਾ ਹੈ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ।੩।

ਲੋਕ—ਜਗਤ । ਧਿਕਾਰੁ—ਫਿਟਕਾਰ । ਮਾਗਤ—ਮੰਗਦਿਆਂ । ਮਾਨੁ—ਇੱਜ਼ਤ । ਸਹ ਕੀਆ—ਖਸਮ ਪ੍ਰਭੂ ਦੀਆਂ । ਤੈ ਤਾ—ਤੂੰ ਆਪ ਹੀ । ਕਹਣੁ—ਬੋਲ ।੪।

**ਅਰਥ** :—

**ਪ੍ਰ**:—ਹੇ ਗੁਰੋ, ਜਦੋਂ ਕੋਈ ਸਵਾਲੀ ਕਿਸੇ ਰਾਜੇ ਬਾਦਸ਼ਾਹ ਦੇ ਦਰਬਾਰ ਵਿਚ ਜਾਂਦਾ ਹੈ, ਤਾਂ ਪਹਿਲੋਂ ਦਰਬਾਰ ਵਿਚ ਜਾ ਕੇ ਰਾਜੇ ਨੂੰ ਸਿਰ ਨਿਵਾਂਦਾ ਹੈ ਫਿਰ ਉਸ ਦੇ ਅਗੇ ਕੋਈ ਭੇਟਾ ਰਖਦਾ ਹੈ, ਤਦੋਂ ਉਸ ਨੂੰ ਰਾਜ ਦਰਬਾਰ ਵਿਚ ਬੈਠਨ ਲਈ ਥਾਂ ਮਿਲਦਾ ਹੈ, ਆਦਰ ਮਿਲਦਾ ਹੈ ।

ਪਰ ਤੁਸਾਂ ਪ੍ਰਮੇਸ਼ਰ ਨੂੰ ਬਾਦਸ਼ਾਹ ਕਹਿੰਦੇ ਹੋ ਉਸ ਦੇ ਅੱਗੇ ਨਿਵਣਾ ਕੀ ਹੈ, ਅਤੇ ਉਸ ਦੇ ਅੱਗੇ ਭੇਟਾ ਕੇਹੜੀ ਰਖਣੀ ਹੈ, ਜਿਸ ਦਾ ਸਦਕਾ ਕਿ ਉਹ ਪ੍ਰਭੂ ਪਾਤਸ਼ਾਹ ਖੁਸ਼ ਹੋ ਕੇ ਸਵਾਲੀ ਅਧਿਕਾਰੀ ਨੂੰ ਆਪਣੇ ਪਾਸ ਬਿਠਾ ਕੇ ਆਦਰ ਮਾਣ ਬਖਸ਼ਿਸ਼ ਕਰਦਾ ਹੈ ? ਤਾਂ ਇਸ ਦੇ ਉੱਤਰ ਰੂਪ ਵਿਚ ਸਤਿਗੁਰੂ ਜੀ ਉਸ ਪ੍ਰਮੇਸ਼ਰ ਦੇ ਸਨਮੁਖ ਹੋ ਸ਼ਬਦ ਉਚਾਰਨ ਕਰਦੇ ਹਨ :—

1. **ਉ**:—ਹੇ ਮੇਰੇ ਮਾਲਕ ਜੀਉ, ਜੋ ਤੇਰੇ ਨਾਮ ਦਾ ਮੰਨਣਾ ਹੈ, ਇਹੋ ਹੀ ਤੇਰੇ ਅੱਗੇ ਸਿਰ ਨਿਵਾਣਾ ਹੈ । (ਭਾਵ ਤੇਰੇ ਨਾਮ ਨਾਲ ਡੂੰਘੀ ਸਾਂਝ ਪਾਉਣੀ ਹੀ ਨਿਵਣਾ ਹੈ) ।
2. ਅਤੇ ਤੇਰੀ ਸਿਫਤ ਸਲਾਹ ਕਰਦੇ ਰਹਿਣਾ ਇਹੋ ਤੇਰੇ ਦਰ ਤੇ ਪ੍ਰਵਾਣ ਹੋਣ ਵਾਲੀ ਭੇਟਾ ਹੈ (ਜਿਸ ਦੀ ਬਰਕਤਿ ਨਾਲ ਤੇਰੀ ਹਜ਼ੂਰੀ ਵਿਚ) ਬੈਠਨ ਲਈ ਥਾਂ ਮਿਲਦਾ ਹੈ ।

**ਪ੍ਰ**:—ਕਿਉਂ ਜੀ ! ਅਰਦਾਸ ਕਰਨ ਲਈ ਨਿਯਮ ਕੀ ਹੈ ?

3. **ਉ**:—ਹੇ ਭਾਈ ! ਸਤਿ ਸੰਤੋਖ ਆਦਿਕ ਸ਼ੁਭ ਗੁਣ ਦੇ ਧਾਰਨੀ ਹੋ ਕੇ ਜਦੋਂ ਉਸ ਪ੍ਰਮੇਸ਼ਰ ਜੀ ਅਗੇ ਅਰਦਾਸ ਕਰਦੇ ਰਹੀਏ ।,
4. ਤਦੋਂ ਅਰਦਾਸ ਸੁਣ ਕੇ ਉਹ ਪ੍ਰਮੇਸ਼ਰ ਪਾਤਸ਼ਾਹ (ਸਵਾਲੀ ਨੂੰ) ਸਦ ਕੇ ਆਪਣੇ ਪਾਸ ਬੈਠਾਲਦਾ ਹੈ । (ਭਾਵ ਆਪਣੇ ਨਾਲ ਅਭੇਦ ਕਰਦਾ ਹੈ) ।
5. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਸਾਈਂ ਜੀ ਦੀ ਦਰਗਾਹ ਅਜੇਹੀ ਹੈ, ਕਿ (ਉਸ ਦੀ ਹਜ਼ੂਰੀ ਵਿਚ ਪੁਜ ਕੇ) ਕੋਈ ਭੀ (ਸਵਾਲੀ) ਖਾਲੀ ਨਹੀਂ ਮੁੜਦਾ ਅਤੇ ਨਾ ਹੀ ਉਸ ਨੂੰ ਕੋਈ ਪੀੜਾ ਹੀ ਵਾਪਰਦੀ ਹੈ ।
6. ਹੇ ਭਾਈ ! ਜੋ ਐਸੀ ਬੇਨਤੀ ਕਰਨੇ ਵਾਲਾ ਸੇਵਕ ਹੈ, ਉਹ ਉਸ ਪ੍ਰਭੂ ਦੀ ਸੱਚੀ ਦਰਗਾਹ ਵਿਚ ਸੱਚਾ ਹੁੰਦਾ ਹੈ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਅਨੇਕਾਂ ਲੋਕ ਜਤਨ ਕਰਦੇ ਹਨ, ਉਨ੍ਹਾਂ

ਸਾਰਿਆਂ ਨੂੰ ਹੀ ਇਹ ਨਾਮ ਦਾ ਖਜ਼ਾਨਾ ਕਿਉਂ ਨਹੀਂ ਮਿਲ ਸਕਦਾ ?

7. **ਉ**:—ਹੇ ਮੇਰੇ ਪ੍ਰਭੂ ਜੀਉ ! ਇਹ ਤੇਰੇ ਨਾਮ ਦਾ ਖਜ਼ਾਨਾ ਹੈ ਤਾਂ ਅਮੁੱਕ, ਪਰ, ਜਿਸ ਮਨੁਖ ਉਤੇ ਤੇਰੀ ਮੇਹਰ ਹੋਵੇ, ਜਿਸ ਉਤੇ ਤੂੰ ਬਖਸ਼ਸ਼ ਕਰੇਂ, ਉਸੇ ਨੂੰ ਹੀ ਤੇਰੇ ਨਾਮ ਦਾ ਇਹ ਖਜਾਨਾ ਪ੍ਰਾਪਤ ਹੁੰਦਾ ਹੈ।

8. ਹੇ ਮੇਰੇ ਸਾਈਂ ਜੀਉ ! ਮੈਂ ਮੰਗਤੇ ਦੀ ਭੀ ਇਹੋ ਹੀ (ਦਿਲੀ) ਤਾਂਘ ਹੈ ਕਿ ਤੂੰ ਮੈਨੂੰ ਆਪਣੇ ਨਾਮ ਦੀ ਦਾਤ ਦੇਵੇਂ (ਤਾਂ ਕਿ ਮੇਰੇ ਹਿਰਦੇ ਵਿਚ ਤੇਰੇ ਚਰਨਾਂ ਦਾ ਪਿਆਰ ਪੈਦਾ ਹੋਵੇ)।

9. ਹੇ ਮੇਰੇ ਸਾਈਂ ਜੀ ! ਤੇਰੇ ਚਰਨਾਂ ਦਾ ਪਿਆਰ ਸਿਰਫ ਉਸੇ ਹਿਰਦੇ ਵਿਚ ਪੈਦਾ ਹੁੰਦਾ ਹੈ।

10. ਜਿਸ ਹਿਰਦੇ ਵਿਚ ਤੂੰ ਆਪ ਹੀ ਆਪਣੇ ਦਰ ਤੋਂ ਇਸ ਪ੍ਰੇਮ ਦੀ ਕਦਰ ਪਾ ਦਿਤੀ ਹੈ।੨।

**ਪ੍ਰ**:—ਕਿਉਂ ਜੀ ! ਕੀ, ਬਹੁਤੇ ਸਾਧਨ ਕਰਦੇ ਰਹਿਣ ਨਾਲ ਉਸ ਦੇ ਪ੍ਰੇਮ ਨੂੰ ਹਿਰਦੇ ਵਿਚ ਪੈਦਾ ਨਹੀਂ ਕੀਤਾ ਜਾ ਸਕਦਾ ?

11. **ਉ**:—ਹੇ ਪਿਆਰੇ ! ਸੱਚ ਤਾਂ ਇਹੋ ਹੀ ਹੈ ਕਿ, ਜਿਸ ਪ੍ਰਭੂ ਨੇ ਇਹ ਜਗਤ ਦੀ ਰਚਨਾ ਬਣਾਈ ਹੈ, ਜੀਵਾਂ ਦੇ ਹਿਰਦੇ ਵਿਚ ਪ੍ਰੇਮ ਦੀ ਖੇਡ ਭੀ ਉਹ ਆਪ ਹੀ ਖੇਡਦਾ ਹੈ।

12. ਅਤੇ ਜੀਵਾਂ ਦੇ ਹਿਰਦੇ ਵਿਚ ਆਪਣੇ ਨਾਮ ਦੀ ਕਦਰ ਭੀ ਉਹ ਆਪ ਹੀ ਟਿਕਾਉਂਦਾ ਹੈ।

13. ਹੇ ਭਾਈ ! ਜੀਵ ਦੇ ਹਿਰਦੇ ਵਿਚ ਉਹ ਪ੍ਰਮੇਸ਼ਰ ਗੁਰੂ ਦੀ ਰਾਹੀਂ ਪ੍ਰਗਟ ਹੁੰਦਾ ਹੈ।

**ਪ੍ਰ**:—ਕਿਉਂ ਜੀ ! ਉਸ ਦੇ ਪ੍ਰਗਟ ਹੋਣ ਵਾਲੇ ਦੀ ਪਛਾਣ ਕੀ ਹੈ ?

14. **ਉ**:—ਹੇ ਪਿਆਰੇ ! ਜਿਸ ਦੇ ਅੰਦਰ ਉਹ ਪ੍ਰਗਟ ਹੋ ਆਉਂਦਾ ਹੈ, ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਉਹ ਪ੍ਰਮੇਸ਼ਰ ਆਪ ਹੀ ਜੀਵ ਰੂਪ ਹੋ ਕੇ ਜਗਤ ਵਿਚ ਆਉਂਦਾ ਹੈ ਅਤੇ ਫਿਰ ਚਲਾ ਜਾਂਦਾ ਹੈ, ਉਸ ਤੋਂ ਬਿਨਾ ਨਾ ਕੋਈ ਆਉਂਦਾ ਹੈ ਅਤੇ ਨਾ ਹੀ ਕੋਈ ਜਾਂਦਾ ਹੈ।੩।

15. ਹੇ ਮੇਰੇ ਸਾਂਈਆਂ ਜੀਉ ! ਸੰਸਾਰ ਵਿਚ ਆਮ ਤੌਰ ਪਰ ਤਾਂ ਇਹੋ ਹੀ ਵੇਖੀਦਾ ਹੈ ਕਿ, ਜਦੋਂ ਕੋਈ ਮੰਗਤਾ ਕਿਸੇ ਪਾਸੋਂ ਕੁਝ ਮੰਗਦਾ ਹੈ ਤਾਂ ਮੰਗਤੇ ਨੂੰ ਇਹ ਜਗਤ ਫਿਟਕਾਰ ਹੀ ਪਾਉਂਦਾ ਹੈ, ਕਿਉਂਕਿ, ਮੰਗਦਿਆਂ ਇੱਜ਼ਤ ਨਹੀਂ ਮਿਲਿਆ ਕਰਦੀ।

16. ਪਰ, ਹੇ ਮਾਲਕ ਜੀਉ ! ਮੈਨੂੰ ਤਾਂ ਇਹ ਨਿਸਚਾ ਹੈ ਕਿ, ਮੈਂ ਉਸ ਧਿਰਕਾਰ ਦਾ ਪਾਤਰ ਨਹੀਂ ਹੋ ਸਕਦਾ, ਕਿਉਂਕਿ, ਹੇ ਖਸਮ ਪ੍ਰਭੂ ਜੀ ! ਤੂੰ ਆਪਣੇ ਉਦਾਰ ਚਿੱਤ ਹੋਣ ਦੀਆਂ ਗਲਾਂ ਤੇ ਆਪਣੇ ਦਰ ਦੀ ਮਰਜਾਦਾ ਦੀਆਂ ਗਲਾਂ ਕਿ, ਤੇਰੇ ਦਰ ਤੋਂ ਕਦੀ ਕੋਈ ਖਾਲੀ ਨਹੀਂ ਜਾਂਦਾ, ਤੂੰ ਆਪ ਹੀ ਤਾਂ ਮੇਰੇ ਮੂੰਹੋਂ ਅਖਵਾਈਆਂ ਹਨ, (ਭਾਵ ਮੈਂ ਜੋ ਕੁਝ ਭੀ ਆਖਿਆ ਹੈ ਇਹ (ਤੇਰੇ ਤੇ ਮਾਣ ਰਖ ਕੇ) ਨਿਰ-ਅਭਿਮਾਨ ਹੋ ਕਿ ਆਖਿਆ ਹੈ, ਮੇਰੀ ਇਸ ਵਿਚ ਕੋਈ ਭੀ ਹੰਗਤਾ ਨਹੀਂ ਹੈ। ਮੈਨੂੰ ਤਾਂ ਇਹ ਵਿਸ਼ਵਾਸ਼ ਹੈ ਕਿ, ਤੇਰੇ ਦਰ ਦੇ ਸਵਾਲੀ ਨੂੰ ਇੱਜ਼ਤ ਭੀ ਮਿਲਦੀ ਹੈ ਅਤੇ ਮੂੰਹ ਮੰਗੀ ਸ਼ੈ ਭੀ ਹਾਸਲ ਹੁੰਦੀ ਹੈ)।੪।੮।

**ਭਾਵਾਰਥ** : ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਉਸ ਪ੍ਰਮੇਸ਼ਰ ਪਾਤਸ਼ਾਹ ਦੀ ਦਰਗਾਹ ਵਿਚ ਪੁੱਜ ਕੇ ਆਦਰ ਕਿਵੇਂ ਮਿਲ ਸਕਦਾ ਹੈ. ਜਿਵੇਂ ਕਿਸੇ ਰਾਜੇ ਦੇ ਦਰਬਾਰ ਵਿਚ ਨਿਉਂ ਕੇ ਭੇਟ ਰਖਣ ਵਾਲੇ ਨੂੰ ਮਾਣ ਮਿਲਦਾ ਹੈ, ਇਸੇ ਤਰ੍ਹਾਂ ਉਸ ਪ੍ਰਮੇਸ਼ਰ ਪਾਤਸ਼ਾਹ ਦੀ ਰੱਬੀ ਦਰਗਾਹ ਵਿਚ ਸਤਿਕਾਰ ਹਾਸਲ ਕਰਨ ਲਈ ਨਾਮ ਦਾ ਮੰਨਣਾ ਹੀ ਭੇਟਾ, ਅਰਦਾਸ ਆਦਿ ਪੂਜਾ ਦੇ ਅੰਗ ਦਸੇ ਹਨ, ਸਤ ਸੰਤੋਖ ਦੀ ਕਮਾਈ ਅਤੇ ਪ੍ਰਮੇਸ਼ਰ ਦੀ ਪ੍ਰਾਪਤੀ ਮੰਗਦੇ ਰਹਿਣ ਦਾ ਚਾਉ ਦਸਿਆ ਹੈ, ਜਿਸ ਦੀ ਬਰਕਤ ਨਾਲ ਉਸ ਪ੍ਰਮੇਸ਼ਰ ਜੀ ਦਾ ਮਿਲਾਪ ਸਹਿਜੇ ਹੀ ਹਾਸਲ ਹੁੰਦਾ ਹੈ।

**ਰਾਮਕਲੀ ਮਹਲਾ ੧ ॥**

1. **ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ**
   **ਕਵਣੁ ਬੁਝੈ ਬਿਧਿ ਜਾਣੈ ॥**
2. **ਉਤਭੁਜ ਚਲਤ ਆਪਿ ਕਰਿ ਚੀਨੈ**
   **ਆਪੇ ਤਤੁ ਪਛਾਣੈ ॥੧॥**
3. **ਐਸਾ ਗਿਆਨੁ ਬੀਚਾਰੈ ਕੋਈ ॥**
4. **ਤਿਸਤੇ ਮੁਕਤਿ ਪਰਮਗਤਿ ਹੋਈ ॥੧॥ ਰਹਾਉ ॥**
5. **ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ**
   **ਉਸਨ ਸੀਤ ਬਿਧਿ ਸੋਈ ॥**
6. **ਤਾ ਕੀ ਗਤਿ ਮਿਤਿ ਅਵਰੁ ਨ ਜਾਣੈ**
   **ਗੁਰ ਬਿਨੁ ਸਮਝ ਨ ਹੋਈ ॥੨॥**
7. **ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ**
   **ਬੂਝਹੁ ਬ੍ਰਹਮ ਗਿਆਨੀ ॥**
8. **ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ**
   **ਗੁਰਮੁਖਿ ਅਕਥ ਕਹਾਨੀ ॥੩॥**
9. **ਮਨ ਮਹਿ ਜੋਤਿ ਜੋਤਿ ਮਹਿ ਮਨੂਆ**
   **ਪੰਚ ਮਿਲੇ ਗੁਰ ਭਾਈ ॥**
10. **ਨਾਨਕ ਤਿਨਕੈ ਸਦ ਬਲਿਹਾਰੀ**
    **ਜਿਨ ਏਕ ਸਬਦਿ ਲਿਵਲਾਈ ॥੪॥੯॥**

**ਪਦ ਅਰਥ** :—ਸਾਗਰੁ—ਸਮੁੰਦਰ । ਸਾਗਰ ਮਹਿ—ਸਮੁੰਦਰ ਵਿਚ। ਕਵਣੁ—ਕੋਈ ਵਿਰਲਾ। ਉਤਭੁਜ ਚਲਤ—ਉਤਭੁਜ (ਆਦਿਕ ਚਾਰ ਖਾਣੀਆਂ ਦੀ ਰਾਹੀਂ ਉਤਪਤੀ) ਦਾ ਤਮਾਸ਼ਾ। ਕਰਿ—ਕਰ ਕੇ, ਬਣਾ ਕੇ । ਚੀਨੈ--ਪਛਾਣਦਾ ਹੈ।

ਆਪੇ—(ਪ੍ਰਭੂ) ਆਪ ਹੀ। ਤਤੁ—ਅਸਲੀਅਤ ।੧।

ਕੋਈ—ਕੋਈ ਵਿਰਲਾ । ਗਿਆਨੁ—ਆਤਮਕ ਜੀਵਨ ਦੀ ਸਮਝ। ਤਿਸ ਤੇ—ਉਸ ਤੋਂ, ਉਸ ਪ੍ਰਮਾਤਮਾਂ ਤੋਂ, ਉਸ ਪ੍ਰਮੇਸ਼ਰ ਦੀ ਸਿਫਤ ਸਲਾਹ ਤੋਂ । ਮੁਕਤਿ—ਵਿਕਾਰਾਂ ਤੋਂ ਖਲਾਸੀ। ਪਰਮ ਗਤਿ—ਸਭ ਤੋਂ ਉਚੀ ਆਤਮਕ ਅਵਸਥਾ। ਹੋਈ-ਹੋ ਜਾਂਦੀ ਹੈ ।੧। ਰਹਾਉ ।

ਰੈਣਿ—ਰਾਤ। ਦਿਨੀਅਰੁ—ਦਿਨਕਰ, ਸੂਰਜ। ਉਸਨ—ਗਰਮੀ । ਸੀਤ—ਠੰਢ । ਬਿਧਿ—ਜੁਗਤਿ । ਤਾ ਕੀ—ਉਸ (ਪ੍ਰਮਾਤਮਾਂ) ਦੀ। ਗਤਿ-ਹਾਲਤ। ਮਿਤਿ—ਮਾਪ, ਮਰਯਾਦਾ। ਤਾ ਕੀ ਗਤਿ ਮਿਤਿ-ਉਹ ਪ੍ਰਮਾਤਮਾ ਕਿਹੋ ਜਿਹਾ ਹੈ, ਕਿਡਾ ਵਡਾ ਹੈ। ਬ੍ਰਹਮ ਗਿਆਨੀ-ਹੇ ਬ੍ਰਹਮ ਦੇ ਗਿਆਨ ਵਾਲੇ। ਧੁਨਿ—ਸਿਫਤਿ ਸਲਾਹ ਦਾ ਸ਼ਬਦ। ਧਿਆਨੁ—ਸੁਰਤਿ। ਅਕਥ ਕਹਾਨੀ—ਅਕੱਥ ਦੀ ਕਹਾਣੀ, ਬੇਅੰਤ ਪ੍ਰਭੂ ਦੀ ਸਿਫਤ ਸਲਾਹ। ਗੁਰਮੁਖਿ—ਗੁਰੂ ਦੀ ਰਾਹੀਂ ।੩।

ਪੰਚ-ਪੰਜੇ ਗਿਆਨ ਇੰਦ੍ਰੇ। ਗੁਰ ਭਾਈ-ਇਕੋ ਗੁਰੂ ਵਾਲੇ । ਮਿਲੇ-ਇਕੱਠੇ ਹੋ ਗਏ, ਇਕ ਥਾਂ ਟਿਕ ਗਏ, ਭਟਕਣੋਂ ਹਟ ਗਏ। ਤਿਨ ਕੈ-ਉਨ੍ਹਾਂ ਤੋਂ। ਸਦ—ਸਦਾ। ਏਕ ਸਬਦਿ—ਇਕ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ।੪।

**ਅਰਥ :—**

**ਪ੍ਰ**:—ਸ੍ਰੀ ਜੀਉ ! ਆਪ ਜੀ, ਹਮੇਸ਼ਾਂ ਹੀ ਉਸ ਪਾਰ ਬ੍ਰਹਮ ਪ੍ਰਮੇਸ਼ਰ ਨੂੰ ਇਸ ਜਗਤ ਵਿਚ ਵਿਆਪਕ ਰੂਪ ਹੋਣ ਦਾ ਉਪਦੇਸ਼ ਕਰਦੇ ਹੋ, ਪਰ ਇਸ ਸਿਧਾਂਤ ਨੂੰ ਕੋਈ ਪ੍ਰਤਖ ਉਦਾਹਰਣ ਦੇ ਕੇ ਸੁਲਝਾਉਣ ਦੀ ਮੇਹਰ ਕਰੋ, ਤਾਂ ਕਿ ਅਸੀਂ ਮੋਟੀ ਸਮਝ ਵਾਲੇ ਭੀ ਇਸ ਗੁੱਝੇ ਭੇਤ ਨੂੰ ਸਮਝ ਸਕੀਏ ?

1. **ਉ**:—ਹੇ ਭਾਈਓ ! ਵੇਖੋ, ਜਿਵੇਂ ਸਮੁੰਦਰ ਵਿਚ ਬੂੰਦਾਂ ਹਨ ਅਤੇ ਬੂੰਦਾਂ ਵਿਚ ਸਮੁੰਦਰ ਵਿਆਪਕ ਹੈ, (ਤਿਵੇਂ ਇਹ ਸਾਰੇ ਹੀ ਜਗਤ ਦੇ ਜੀਵ ਪ੍ਰਮਾਤਮਾਂ ਵਿਚ ਜੀਉਂਦੇ ਹਨ ਅਤੇ ਸਾਰੇ ਜੀਵਾਂ ਵਿਚ ਪ੍ਰਮੇਸ਼ਰ ਜੀ ਵਿਆਪਕ ਹੈ) ਪਰ ਇਸ ਭੇਦ ਨੂੰ ਕੋਈ ਵਿਰਲਾ ਮਨੁਖ ਹੀ ਸਮਝਦਾ ਹੈ ਅਤੇ ਇਸ ਵਿਉਂਤ ਨੂੰ ਜਾਣਦਾ ਹੈ।

**ਪ੍ਰ**:—ਸ੍ਰੀ ਜੀਉ ! ਇਹ ਜਗਤ ਤਮਾਸ਼ਾ ਉਸ ਪ੍ਰਭੂ ਨੇ ਆਰੰਭ ਕਿਵੇਂ ਕੀਤਾ ਹੈ ?

2. **ਉ**:—ਹੇ ਭਾਈ ! ਉਸ ਪ੍ਰਮੇਸ਼ਰ ਨੇ (ਅੰਡਜ, ਜੇਰਜ, ਸੇਤਜ ਅਤੇ ਉਤਭੁਜ) ਚਾਰੇ ਖਾਣੀਆਂ ਦੀ ਰਾਹੀਂ (ਇਸ ਜਗਤ ਦੀ ਉਤਪਤੀ ਦਾ) ਤਮਾਸ਼ਾ ਰਚ ਕੇ ਉਹ ਪ੍ਰਭੂ ਆਪ ਹੀ ਵੇਖ ਰਿਹਾ ਹੈ ਅਤੇ ਆਪ ਹੀ ਉਹ ਇਸ ਅਸਲੀਅਤ ਨੂੰ ਸਮਝਦਾ ਹੈ ।੧।
3. (ਪਰ ਇਸ ਗੁਪਤ ਰੂਪ) ਗਿਆਨ ਦੇ ਗੁੱਝੇ) ਭੇਦ ਨੂੰ ਕੋਈ ਵਿਰਲਾ ਮਨੁਖ ਹੀ ਵੀਚਾਰਦਾ ਹੈ।
4. ਹੇ ਭਾਈ ! ਇਸ ਤਰ੍ਹਾਂ ਦੀ ਵੀਚਾਰ ਕਰਨ ਵਾਲੇ ਨੂੰ ਉਸ ਸਰਵ ਸ਼ਕਤੀਮਾਨ ਵਿਆਪਕ ਪ੍ਰਭੂ ਦੀ ਸਿਫਤ ਸਲਾਹ ਦੀ ਬਰਕਤ ਨਾਲ ਵਿਕਾਰਾਂ ਤੋਂ ਖਲਾਸੀ ਤੇ ਸਭ ਤੋਂ ਉਚੀ ਆਤਮਕ ਅਵਸਥਾ ਉਸ ਨੂੰ ਹਾਸਲ ਹੁੰਦੀ ਹੈ ।੧। ਰਹਾਉ ।

**ਪ੍ਰ**:—ਕਿਉਂ ਜੀ ! ਇਸੇ ਭੇਦ ਨੂੰ ਸਮਝਾਉਣ ਲਈ ਕੋਈ ਹੋਰ ਮਸਾਲ ਦੇ ਕੇ ਦਰਸਾਓ ?

5. **ਉ**:—ਹੇ ਭਾਈ ! ਵੇਖੋ, ਜਿਵੇਂ ਦਿਨ (ਦੇ ਚਾਨਣੇ) ਵਿਚ ਰਾਤ (ਦਾ ਹਨੇਰਾ) ਲੀਨ ਹੋ ਜਾਂਦਾ ਹੈ ਅਤੇ ਰਾਤ (ਦੇ ਹਨੇਰੇ ਵਿਚ) ਸੂਰਜ (ਦਾ ਚਾਨਣ) ਮੁਕ ਜਾਂਦਾ ਹੈ ਅਤੇ ਇਹੀ ਹਾਲਤ ਹੈ ਗਰਮੀ ਤੇ ਠੰਡ ਦੀ ਕਦੇ ਗਰਮੀ ਹੈ ਕਦੇ ਠੰਡ ਹੈ, ਕਿਤੇ ਗਰਮੀ ਹੈ ਕਿਤੇ ਠੰਡ) (ਇਹ ਸਾਰੀ ਖੇਡ ਉਸ ਪ੍ਰਮੇਸ਼ਰ ਦੀ ਕੁਦਰਤਿ ਦੀ ਹੈ)। ਭਾਵ ਹੈ ਗਰਮੀ ਤੇ ਸਰਦੀ ਦੋਹਾਂ ਵਿਚ ਹਰਾਰਤ ਜਰੂਰ ਹੈ ਉਹ ਭਾਵੇਂ ਵਧ ਘਟ ਹੈ, ਸੋ, (ਇਹੋ ਬਿਧੀ, ਭਾਵ ਜੁਗਤੀ ਵਾਹਿਗੁਰੂ ਦੇ ਪ੍ਰਕਾਸ਼ ਦੀ ਜੀਵਾਂ ਵਿਚ ਹੈ)।

**ਪ੍ਰ**:—ਹੇ ਗੁਰੋ ! ਉਹ ਰਚਨਹਾਰ ਪ੍ਰਮਾਤਮਾਂ ਕਿਹੋ ਜਿਹਾ ਹੈ, ਉਸ ਬਾਰੇ ਕੁਝ ਕਥਨ ਕਰੋ, ਤਾਂ ਕਿ ਉਸ ਦੀ ਕੁਝ ਸੋਝੀ ਹੋ ਸਕੇ?

6. **ਉ** —ਹੇ ਪਿਆਰਿਓ ! ਉਹ ਪ੍ਰਮਾਤਮਾਂ ਕਿਹੋ ਜਿਹਾ ਹੈ ਤੇ ਕਿਡਾ ਵਡਾ ਹੈ, (ਇਹ ਉਸ ਪ੍ਰਮੇਸ਼ਰ ਤੋਂ ਬਿਨਾ) ਕੋਈ ਹੋਰ ਨਹੀਂ ਜਾਣਦਾ ਅਤੇ ਇਸ ਗਿਆਨ ਦੀ ਭੀ ਸਮਝ ਗੁਰੂ ਤੋਂ ਬਿਨਾਂ ਨਹੀਂ ਆਉਂਦੀ (ਕਿ ਉਹ ਅਕਾਲ ਪੁਰਖ ਬੇਅੰਤ ਹੈ ਅਤੇ ਕਥਨ ਕਰਨ ਤੋਂ ਰਹਿਤ ਹੈ) ।੨।

**ਪ੍ਰ**:—ਸ੍ਰੀ ਜੀਉ ! ਉਸ ਪ੍ਰਭੂ ਜੀ ਬਾਰੇ ਕੁਝ ਤਾਂ ਜਰੂਰ ਕਹੋ ?

7. **ਉ**:—ਹੇ ਬ੍ਰਹਮ ਦੀ ਵੀਚਾਰ ਰਖਣ ਵਾਲੇ ਗਿਆਨੀ ! ਵੇਖ, ਪ੍ਰਭੂ ਦੀ) ਅਸਚਰਜ ਖੇਡ ਕਿ ਮਨੁਖ ਦੇ ਵੀਰਜ ਤੋਂ ਇਸਤ੍ਰੀਆਂ ਪੈਦਾ ਹੁੰਦੀਆਂ ਹਨ ਤੇ ਇਸਤ੍ਰੀਆਂ ਤੋਂ ਮਨੁਖ ਜੰਮਦੇ ਹਨ।
8. ਇਸੇ ਲਈ, ਹੇ ਪਿਆਰੇ ! ਪ੍ਰਮੇਸ਼ਰ ਦੀ ਕੁਦਰਤ ਦੀ ਕਹਾਣੀ ਬਿਆਨ ਨਹੀਂ ਹੋ ਸਕਦੀ। ਪਰ, ਹਾਂ, ਜੇਹੜਾ ਮਨੁਖ ਗੁਰੂ ਦੇ ਦਸੇ ਰਾਹ ਤੇ ਤੁਰਦਾ ਹੈ ਉਹ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ ਆਪਣੀ ਸੁ ਤਿ ਜੋੜਦਾ ਹੈ ਤੇ ਉਸ ਸੁਰਤਿ ਵਿਚੋਂ ਪ੍ਰਮੇਸ਼ਰ ਨਾਲ ਜਾਣ ਪਛਾਣ ਪਾ ਲੈਂਦਾ ਹੈ। ਭਾਵ ਹੈ, ਏਥੇ ਇਕ ਅਮਲੀ ਤਰੀਕਾ ਮਿਲਾਪ ਦਾ ਦਸਦੇ ਹਨ :—ਕਿ ਗੁਰ ਸ਼ਬਦ ਦੀ ਇਕ ਐਸੀ ਅਕਹਿ ਗਲ ਹੈ ਕਿ ਸ਼ਬਦ ਦੀ ਧੁਨ ਉਠਾਂਦਿਆਂ ਹੀ ਧਿਆਨ ਲਗ ਜਾਂਦਾ ਹੈ ਤੇ ਧਿਆਨ ਲਗਦਿਆਂ ਹੀ ਹਰੀ ਦਾ ਗਿਆਨ ਹੋ ਜਾਂਦਾ ਹੈ, ਭਾਵ ਹੈ ਕਿ ਹੋਰਨਾਂ ਸਾਧਨਾਂ ਵਿਚ ਉਚਾਰਣ, ਧਿਆਨ ਅਤੇ ਗਿਆਨ ਦੀਆਂ ਤਿੰਨ ਵਖੋ ਵਖਰੀਆਂ ਅਵਸਥਾ ਹਨ, ਜੋ ਕਿ ਵਰ੍ਹਿਆਂ ਬਧੀ ਮੇਹਨਤ

ਕਰਨ ਨਾਲ ਪ੍ਰਾਪਤ ਹੁੰਦੀਆਂ ਹਨ, ਪਰ, ਗੁਰ ਸ਼ਬਦ ਦੀ ਕਮਾਈ ਨਾਲ ਤਿੰਨੇ ਅਵਸਥਾ ਇਕੋ ਵਾਰ ਹੀ ਮਿਲ ਜਾਂਦੀਆਂ ਹਨ ।੩।

9. ਹੇ ਪਿਆਰੇ ! ਜਿਨ੍ਹਾਂ ਨੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਦੀ ਬਾਣੀ ਵਿਚ ਸੁਰਤ ਜੋੜੀ ਹੈ, ਉਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਦੀ ਜੋਤ ਪ੍ਰਗਟ ਹੋ ਜਾਂਦੀ ਹੈ, ਪ੍ਰਮਾਤਮਾਂ ਦੀ ਯਾਦ ਵਿਚ ਉਨ੍ਹਾਂ ਦਾ ਮਨ ਸਦਾ ਹੀ ਲੀਨ ਰਹਿੰਦਾ ਹੈ, ਉਨ੍ਹਾਂ ਦੇ ਪੰਜੇ ਗਿਆਨ ਇੰਦ੍ਰੇ ਇਕੋ ਹੀ ਇਸ਼ਟ ਵਾਲੇ ਹੋ ਕੇ ਭਟਕਣਾ ਵਲੋਂ ਹਟ ਜਾਂਦੇ ਹਨ, ਭਾਵ ਪੰਜੇ ਹੀ ਮਿਲ ਕੇ ਇਕਸ਼ਾਰਤਾ ਪ੍ਰਾਪਤ ਕਰ ਕੇ ਗੁਰ ਭਾਈਆਂ ਵਾਂਗੂ ਹੋ ਗਏ ਹਨ ।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਪ੍ਰਮਾਤਮਾਂ ਦੀ ਸਿਫਤ ਸਲਾਹ ਦੀ ਬਾਣੀ ਵਿਚ ਸੁਰਤਿ ਜੋੜੀ ਹੈ ।੪।੯।

**ਭਾਵਾਰਥ**: ਗੁਰੂ ਨਾਨਕ ਦੇਵ ਜੀ ਇਸ ਸ਼ਬਦ ਵਿਚ ਸਾਰਿਆਂ ਅੰਦਰ ਉਸ ਇਕੋ ਪ੍ਰਮੇਸ਼ਰ ਦੀ ਵਿਆਪਕ ਜੋਤ ਨੂੰ ਕਈ ਮਸਾਲਾਂ ਰਾਹੀਂ ਦ੍ਰਿੜ ਕਰਵਾ ਰਹੇ ਹਨ, ਜਿਵੇਂ ਕਿ ਸਾਗਰ ਅੰਦਰ ਬੂੰਦ ਹੈ ਅਤੇ ਬੂੰਦ ਵਿਚ ਸਾਗਰ ਦੇ ਗੁਣ ਹਨ । ਦਿਨ ਜੋ ਪ੍ਰਕਾਸ਼ ਦਾ ਰੂਪ ਹੈ ਉਸ ਵਿਚ ਹਨੇਰੇ (ਰਾਤ) ਦੀ ਅੰਸ਼ ਹੈ ਅਤੇ ਰਾਤ ਵਿਚ ਦਿਨ ਵਾਲਾ ਪ੍ਰਕਾਸ਼ ਭਾਵੇਂ ਥੋੜਾ ਹੈ, ਪਰ ਹੈ ਜਰੂਰ, ਪੁਰਖ ਦੇ ਵੀਰਜ ਵਿਚੋਂ ਨਾਰੀ ਅਤੇ ਨਾਰੀ ਦੇ ਉਦਰ ਤੋਂ ਪੁਰਖ ਪੈਦਾ ਹੁੰਦੇ ਹਨ, ਵਾਹਿਗੁਰੂ ਜੀ ਨੇ ਤਿਵੇਂ ਆਪਣਾ ਆਪ ਸਭ ਵਿਚ ਧਰਿਆ ਹੈ, ਕਿਸੇ ਵਿਚ ਉਸ ਦਾ ਪ੍ਰਕਾਸ਼ ਘੱਟ ਹੈ ਕਿਸੇ ਵਿਚ ਬਹੁਤਾ ਹੈ, ਪਰ, ਗੁਰੂ ਦੇ ਸ਼ਬਦ ਵਿਚ ਸਭ ਤੋਂ ਵਧੇਰੇ ਹੈ, ਜਿਸ ਦੁਆਰਾ ਇਕਾਗਰ ਚਿੱਤ ਹੋ ਕੇ ਸਾਈਂ ਨਾਲ ਸ਼ੀਘਰ ਹੀ ਮਿਲਾਪ ਹੋ ਜਾਂਦਾ ਹੈ ।

**ਰਾਮਕਲੀ ਮਹਲਾ ੧ ॥**

1. **ਜਾ ਹਰਿ ਪ੍ਰਭਿ ਕਿਰਪਾ ਧਾਰੀ ॥**
2. **ਤਾ ਹਉਮੈ ਵਿਚਹੁ ਮਾਰੀ ॥**
3. **ਸੋ ਸੇਵਕਿ ਰਾਮ ਪਿਆਰੀ ॥**
4. **ਜੋ ਗੁਰ ਸਬਦੀ ਬੀਚਾਰੀ ॥੧॥**
5. **ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥**
6. **ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ ॥**
7. **ਧੁਨਿ ਵਾਜੇ ਅਨਹਦ ਘੋਰਾ ॥**
8. **ਮਨੁ ਮਾਨਿਆ ਹਰਿ ਰਸਿ ਮੋਰਾ ॥**
9. **ਗੁਰ ਪੂਰੈ ਸਚੁ ਸਮਾਇਆ ॥**
10. **ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥**
11. **ਸਭਿ ਨਾਦ ਬੇਦ ਗੁਰਬਾਣੀ ॥**
12. **ਮਨੁ ਰਾਤਾ ਸਾਰਿਗਪਾਣੀ ॥**
13. **ਤਹ ਤੀਰਥ ਵਰਤ ਤਪ ਸਾਰੇ ॥**
14. **ਗੁਰ ਮਿਲਿਆ ਹਰਿ ਨਿਸਤਾਰੇ ॥੩॥**
15. **ਜਹ ਆਪੁ ਗਇਆ ਭਉ ਭਾਗਾ ॥**
16. **ਗੁਰ ਚਰਣੀ ਸੇਵਕੁ ਲਾਗਾ ॥**
17. **ਗੁਰਿ ਸਤਿਗੁਰਿ ਭਰਮੁ ਚੁਕਾਇਆ ॥**
18. **ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥**

**ਪਦ ਅਰਥ** :—ਜਾ-ਜਦੋਂ । ਪ੍ਰਭਿ—ਪ੍ਰਭੂ ਨੇ । ਤਾ—ਤਦੋਂ । ਸੇਵਕਿ—ਦਾਸੀ । ਗੁਰ ਸਬਦੀ—ਗੁਰੂ ਦੇ ਸ਼ਬਦ ਵਿਚ ਜੁੜ ਕੇ । ਬੀਚਾਰੀ—ਵੀਚਾਰਵਾਨ, ਚੰਗੇ ਮੰਦੇ ਦੀ ਪਰਖ ਕਰਨ ਜੋਗੀ ।੧।

ਜਨੁ—ਦਾਸ । ਪ੍ਰਭ ਭਾਵੈ—ਪ੍ਰਭੂ ਨੂੰ ਪਿਆਰਾ ਲਗਦਾ ਹੈ । ਅਹਿ-ਦਿਨ । ਨਿਸਿ—ਰਾਤ । ਲਾਜ—ਲੋਕ ਲਾਜ । ਛੋਡਿ—ਛੱਡ ਕੇ ।੧। ਰਹਾਉ ।

ਧੁਨਿ—ਅਵਾਜ਼, ਮਿੱਠੀ ਸੁਰ । ਅਨਹਦ—(ਅਨ ਹਦ, ਅਨ ਹਤ, ਬਿਨਾ ਵਜਾਇਆਂ ਵਜਣ ਵਾਲੇ) ਇਕ ਰਸ, ਲਗਾਤਾਰ । ਘੋਰਾ—ਗੰਭੀਰ । ਰਸਿ—ਰਸ ਵਿਚ, ਅਨੰਦ ਵਿਚ । ਮੋਰਾ—ਮੇਰਾ । ਗੁਰ ਪੂਰੈ-ਪੂਰੇ ਗੁਰੂ ਦੀ ਰਾਹੀਂ । ਸਚੁ—ਸਦਾ ਥਿਰ ਰਹਿਣ ਵਾਲਾ ਪ੍ਰਭੂ ।੨।

ਸਭਿ—ਸਾਰੇ । ਨਾਦ—ਜੋਗੀਆਂ ਦੇ ਸਿੰਙੀ ਆਦਿਕ ਵਾਜੇ । ਬੇਦ—ਹਿੰਦੂ ਮਤ ਦੇ ਧਰਮ ਪੁਸਤਕ । ਸਾਰਿਗਪਾਣੀ—ਪ੍ਰਮੇਸ਼ਰ । ਤਹ—ਉਥੇ, ਉਸ ਆਤਮਕ ਅਵਸਥਾ ਵਿਚ । ਗੁਰ ਮਿਲਿਆ—(ਜੋ ਮਨੁਖ) ਗੁਰੂ ਨੂੰ ਮਿਲ ਪਿਆ ।੩।

ਜਹ—ਜਿਸ ਹਿਰਦੇ ਵਿਚੋਂ । ਆਪੁ—ਆਪਾ ਭਾਵ । ਗੁਰਿ—ਗੁਰੂ ਨੇ । ਸਤਿਗੁਰਿ—ਸਤਿਗੁਰ ਨੇ । ਭਰਮੁ—ਭਟਕਣਾ । ਸਬਦਿ—ਗੁਰੂ ਦੇ ਸ਼ਬਦ ਵਿਚ ।੪।

**ਅਰਥ** :—

**ਪ੍ਰ**:—ਹੇ ਗੁਰੋ ! ਵੇਖਦੇ ਹਾਂ ਕਿ, ਜੋ ਲੋਕ ਰੱਬੀ ਮਾਰਗ ਤੇ ਭੀ ਟੁਰਨ ਵਾਲੇ ਹਨ, ਹਉਮੈਂ ਦਾ ਰੋਗ ਉਨ੍ਹਾਂ ਦੇ ਅੰਤ੍ਰ ਆਤਮੇਂ ਭੀ ਟਿਕਿਆ ਰਹਿੰਦਾ ਹੈ, ਸੋ, ਆਪ ਜੀ ਦਸੋ ਇਹ ਰੋਗ ਕਿਸ ਸਾਧਨ ਕਰ ਕੇ ਨਵਿਰਤ ਹੋ ਸਕਦਾ ਹੈ ?

1. **ਉ**:—ਹੇ ਭਾਈ ! ਇਸ ਹਉਮੈਂ ਦੀ ਨਵਿਰਤੀ ਕਿਸੇ ਭੀ ਸਾਧਨਾ ਦੇ ਬਲ ਨਾਲ ਦੂਰ ਨਹੀਂ ਹੋ ਸਕਦੀ, ਪਰ, ਹਾਂ ਜਦੋਂ ਕਿਸੇ ਮਨੁਖ ਉਤੇ ਉਸ ਪ੍ਰਭੂ ਜੀ ਨੇ ਆਪ ਹੀ ਮੇਹਰ ਕਰ ਦਿਤੀ ਹੈ ।
2. ਤਦੋਂ ਹੀ ਇਸ ਜੀਵ ਨੇ ਆਪਣੇ ਅੰਦਰੋਂ ਹਉਮੈਂ ਨੂੰ ਮਾਰਨਾ ਕੀਤਾ ਹੈ ।
3. ਹੇ ਪਿਆਰੇ ! ਉਹੀ ਦਾਸੀ ਪ੍ਰਮੇਸ਼ਰ ਜੀ ਨੂੰ ਚੰਗੀ ਲਗਣ ਲਗ ਪੈਂਦੀ ਹੈ ।

4. ਜੋ ਕਿ ਦਾਸੀ ਗੁਰੂ ਦੇ ਸ਼ਬਦ ਵਿਚ ਜੁੜ ਕੇ ਵੀਚਾਰਵਾਨ ਹੋ ਗਈ ਹੋਵੇ ਅਤੇ ਜੋ ਆਪਣੇ ਅੰਦਰੋਂ ਹਉਮੈਂ ਤੇ ਲੋਕ ਲਾਜ ਨੂੰ ਮਾਰ ਸਕੀ ਹੈ।੧।
5. ਹੇ ਪਿਆਰੇ ! ਅਸਲ ਵਿਚ ਪ੍ਰਮੇਸ਼ਰ ਦਾ ਉਹੀ ਸੇਵਕ ਪ੍ਰਮਾਤਮਾਂ ਨੂੰ ਪਿਆਰਾ ਲਗਦਾ ਹੈ।
6. ਜੋ ਕਿ ਲੋਕ ਲਾਜ ਹਉਮੈਂ ਨੂੰ ਤਿਆਗ ਕੇ ਦਿਨੇ ਰਾਤ ਹਰ ਵੇਲੇ ਉਸੇ ਪ੍ਰਮੇਸ਼ਰ ਜੀ ਦੀ ਭਗਤੀ ਕਰਦਾ ਹੈ ਤੇ ਪ੍ਰਭੂ ਜੀ ਦੇ ਗੁਣ ਗਾਉਂਦਾ ਹੈ।੧। ਰਹਾਉ।

**ਪ੍ਰ**:—ਸ੍ਰੀ ਜੀਉ ! ਕੀ, ਭਗਤੀ ਕਰਦਿਆਂ ਇਸ ਭਗਤੀ ਦਾ ਫਲ ਸਰੂਪ ਕੋਈ ਭੀ ਕ੍ਰਿਸ਼ਮਾਂ ਆਪ ਜੀ ਨੂੰ ਕਦੀ ਅਨੁਭਵ ਹੋਇਆ ਹੈ ?

7. **ਉ**:—ਹੇ ਪਿਆਰੇ ! ਜੋ ਅੰਦਰ ਇਕ ਰਸ ਵਾਜੇ ਵਜ ਰਹੇ ਹਨ, ਉਨ੍ਹਾਂ ਵਾਜਿਆਂ ਦੀ ਗੰਭੀਰ ਮਿੱਠੀ ਸੁਰ ਮੈਨੂੰ ਸੁਣਾਈ ਦੇਣ ਲਗ ਪਈ ਹੈ, (ਭਾਵ ਸ਼ਬਦ ਦੀ ਧੁਨੀ ਉਠਾਉਣ ਨਾਲ ਅਨਹਤ ਦੀਆਂ ਗੂੰਜਾਂ ਵਜਣ ਲਗ ਪਈਆਂ ਹਨ।
8. ਹੇ ਭਾਈ ! ਹੁਣ ਮੇਰਾ ਮਨ ਉਸੇ ਪ੍ਰਮੇਸ਼ਰ ਦੀ ਸਿਫਤ ਸਲਾਹ ਦੇ ਸੁਆਦ ਵਿਚ ਮਗਨ ਹੋ ਗਿਆ ਹੈ।
9. ਅਤੇ ਇਸੇ ਲਈ, ਹੁਣ ਪੂਰੇ ਗੁਰੂ ਦੀ ਰਾਹੀਂ ਸਦਾ ਥਿਰ ਰਹਿਣ ਵਾਲਾ (ਉਹ) ਪ੍ਰਭੂ (ਮੇਰੇ ਮਨ ਵਿਚ) ਰਚ ਗਿਆ ਹੈ।
10. ਹੁਣ ਮੈਨੂੰ, ਸਭ ਤੋਂ ਵਡੀ ਹਸਤੀ ਵਾਲਾ, ਸਭ ਦਾ ਮੁੱਢ ਸਭਨਾਂ ਵਿਚ ਵਿਆਪਕ ਪ੍ਰਭੂ ਜੀ ਮਿਲ ਪਿਆ ਹੈ।੨।

**ਪ੍ਰ**:—ਸ੍ਰੀ ਜੀਉ ! ਕੀ, ਆਪ ਜੀ ਕਦੀ ਬੇਦਾਂ ਦਾ ਭੀ ਅਭਿਆਸ ਕਰਦੇ ਹੋ ?

11. **ਉ**:—ਹੇ ਭਾਈਓ ! ਅਸਲ ਵਿਚ ਧੁਰ ਦਰਗਾਹੋਂ ਜੋ ਰੱਬੀ ਗੁਰਬਾਣੀ ਆਈ ਹੈ, ਇਸੇ ਵਿਚ ਹੀ ਸਾਰੇ ਬੇਦਾਂ ਦਾ ਉਪਦੇਸ਼ ਆ ਜਾਂਦਾ ਹੈ।
12. **ਉ**:—ਹੇ ਪਿਆਰੇ ! ਇਸ ਲਈ, ਇਸੇ ਗੁਰਬਾਣੀ ਦੁਆਰੇ ਮੇਰਾ ਮਨ ਪ੍ਰਮੇਸ਼ਰ ਜੀ ਦੇ ਪਿਆਰ ਰੰਗ ਵਿਚ ਰੰਗਿਆ ਗਿਆ ਹੈ। ਗੁਰੂ ਦੀ ਬਾਣੀ ਰਾਹੀਂ ਜਿਸ ਮਨੁਖ ਦਾ ਮਨ ਪ੍ਰਮੇਸ਼ਰ ਜੀ ਦੇ (ਪਿਆਰ ਰੰਗ) ਵਿਚ ਰੰਗਿਆ ਜਾਂਦਾ ਹੈ, ਉਸ ਨੂੰ ਜੋਗੀਆਂ ਦੇ ਸਿੰਙੀ ਆਦਿਕ ਸਾਰੇ ਵਾਜੇ ਤੇ ਹਿੰਦੂ ਮਤ ਦੇ ਵੇਦ ਆਦਿਕ ਧਰਮ ਪੁਸਤਕ ਸਭ ਗੁਰਬਾਣੀ ਵਿਚ ਹੀ ਆ ਜਾਂਦੇ ਹਨ,(ਭਾਵ ਗੁਰੂ ਬਾਣੀ ਦੇ ਟਾਕਰੇ ਤੇ ਉਸ ਨੂੰ ਇਨ੍ਹਾਂ ਦੀ ਲੋੜ ਹੀ ਨਹੀਂ ਰਹਿ ਜਾਂਦੀ)।

**ਪ੍ਰ**:—ਕਿਵੇਂ ਜੀ ! ਕੀ ਉਸ ਨੂੰ ਤੀਰਥ ਇਸ਼ਨਾਨ, ਵਰਤ, ਤਪ ਆਦਿਕ ਸਾਧਨਾਂ ਦੀ ਲੋੜ ਭੀ ਰਹਿੰਦੀ ਹੈ ?

13. **ਉ**:—ਹੇ ਭਾਈ ! ਅਸਲ ਵਿਚ ਜਿਸ ਆਤਮਕ ਅਵਸਥਾ ਵਿਚ ਉਹ ਪਹੁੰਚਦਾ ਹੈ, ਉਥੇ ਸਾਰੇ ਤੀਰਥ ਇਸ਼ਨਾਨ, ਸਾਰੇ ਵਰਤ ਅਤੇ ਤਪ ਭੀ ਉਸ ਨੂੰ ਮਿਲਿਆਂ ਬਰਾਬਰ ਹੋ ਜਾਂਦੇ ਹਨ।
14. ਜੇਹੜਾ ਭੀ ਮਨੁਖ ਗੁਰੂ ਨੂੰ ਮਿਲ ਪੈਂਦਾ ਹੈ ਤੇ ਉਸ ਨੂੰ (ਉਹ) ਪ੍ਰਮੇਸ਼ਰ ਜੀ (ਸੰਸਾਰ ਸਮੁੰਦਰ ਵਿਚੋਂ) ਪਾਰ ਲੰਘਾ ਲੈਂਦਾ ਹੈ।੩।

**ਪ੍ਰ**:—ਕਿਉਂ ਜੀ ! ਉਸ ਨੂੰ ਹੋਰ ਕੀ ਹਾਸਲ ਹੁੰਦਾ ਹੈ ?

15. **ਉ**:—ਹੇ ਪਿਆਰੇ ! ਜਿਸ ਦੇ ਅੰਦਰੋਂ ਆਪਾ-ਭਾਵ ਦੂਰ ਹੋ ਗਿਆ ਹੈ, ਉਥੋਂ ਹੋਰ ਸਭ ਡਰ ਸਹਿਮ ਭਜ ਗਿਆ ਹੈ। (ਉਹ ਨਿਰਭਉ ਨੂੰ ਜਪ ਕੇ ਨਿਡਰ ਹੋ ਗਿਆ ਹੈ)।
16. ਕਿਉਂਕਿ, ਉਹ ਸੇਵਕ (ਹੁਣ) ਗੁਰੂ ਦੇ ਚਰਨਾਂ ਵਿਚ ਹੀ ਲੀਨ ਹੋ ਗਿਆ ਹੈ।
17. ਹੇ ਪਿਆਰੇ ! ਪੂਜਯ ਗੁਰੂ ਨੇ ਜਿਸ ਦੇ ਅੰਦਰੋਂ ਉਪਦੇਸ਼ ਕਰ ਕੇ ਭਰਮ ਦੀ ਨਵਿਰਤੀ ਕਰਵਾ ਦਿਤੀ ਹੈ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਤਿਸ ਸੇਵਕ ਨੂੰ ਗੁਰੂ ਨੇ ਬ੍ਰਹਮ ਵਿਚ ਅਭੇਦ ਕਰ ਦਿਤਾ ਹੈ।੪।੧੦।

**ਭਾਵਾਰਥ** :—ਭਾਵੇਂ ਰੋਗ ਤਾਂ ਕਈ ਤਰ੍ਹਾਂ ਦੇ ਮੰਨੇ ਗਏ ਹਨ, ਪਰ ਸਭ ਤੋਂ ਵਡਾ ਰੋਗ ਹਉਮੈਂ ਦਾ ਮੰਨਿਆਂ ਜਾਂਦਾ ਹੈ, (ਕਿਉਂਕਿ) ਇਸ ਹਉਮੈਂ ਦੇ ਰੋਗੀ ਦਾ ਸਾਈਂ ਜੀ ਨਾਲ ਮਿਲਾਪ ਨਹੀਂ ਹੋ ਸਕਦਾ, ਪਰ ਇਸ ਰੋਗ ਦੀ ਨਵਿਰਤੀ ਭੀ ਉਸੇ ਅਕਾਲ ਪੁਰਖ ਦੀ ਮੇਹਰ ਨਾਲ ਹੋ ਸਕਦੀ ਹੈ, ਸੋ ਇਸ ਲਈ ਹਜ਼ੂਰ ਹਉਮੈਂ ਨੂੰ ਛਡ ਕੇ ਗੁਰਬਾਣੀ ਵਿਚ ਚਿਤ ਲਾਉਣ ਦੀ ਪ੍ਰੇਰਨਾ ਕਰਦੇ ਹਨ, ਜਿਸ ਦੀ ਰਾਹੀਂ ਕਿ ਹਰੀ ਪ੍ਰਭੂ ਜੀ ਨਾਲ ਮੇਲ ਹੋ ਸਕਦਾ ਹੈ।

### ਰਾਮਕਲੀ ਮਹਲਾ ੧ ॥

1. **ਛਾਦਨੁ ਭੋਜਨੁ ਮਾਗਤੁ ਭਾਗੈ ॥**
2. **ਖੁਧਿਆ ਦੁਸਟ ਜਲੈ ਦੁਖੁ ਆਗੈ ॥**
3. **ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥**
4. **ਗੁਰਮਤਿ ਭਗਤਿ ਪਾਵੈ ਜਨੁ ਕੋਈ ॥੧॥**
5. **ਜੋਗੀ ਜੁਗਤਿ ਸਹਜ ਘਰਿ ਵਾਸੈ ॥**
6. **ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ ਰਹਾਉ ॥**
7. **ਪੰਚ ਬੈਲ ਗਡੀਆ ਦੇਹ ਧਾਰੀ ॥**
8. **ਰਾਮ ਕਲਾ ਨਿਬਹੈ ਪਤਿ ਸਾਰੀ ॥**
9. **ਧਰ ਤੂਟੀ ਗਾਡੋ ਸਿਰ ਭਾਰਿ ॥**
10. **ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥**
11. **ਗੁਰ ਕਾ ਸਬਦੁ ਵੀਚਾਰਿ ਜੋਗੀ ॥**
12. **ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥**

13. **ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥**
14. **ਅਸਥਿਰੁ ਕੰਧੁ ਜਪੈ ਨਿਰੰਕਾਰੀ ॥੩॥**
15. **ਸਹਜ ਜਗੋਟਾ ਬੰਧਨ ਤੇ ਛੂਟਾ ॥**
16. **ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥**
17. **ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥**
18. **ਨਾਨਕ ਰਾਮ ਭਗਤਿ ਜਨ ਤਰਣਾ ॥੪॥੧੧॥**

**ਪਦ ਅਰਥ** :—ਛਾਦਨੁ—ਕਪੜਾ । ਮਾਗਤੁ ਭਾਗੈ—ਮੰਗਦਾ ਫਿਰਦਾ ਹੈ । ਖੁਧਿਆ—ਭੁੱਖ । ਦੁਸਟ- ਚੰਦਰੀ । ਆਗੈ-ਪ੍ਰਲੋਕ ਵਿਚ । ਪਤਿ—ਇੱਜ਼ਤ । ਖੋਈ—ਗਵਾ ਲਈ । ਜਨੁ ਕੋਈ—ਕੋਈ ਵਿਰਲਾ ਮਨੁਖ ।੧।

ਜੋਗੀ ਜੁਗਤਿ-ਅਸਲ ਜੋਗੀ ਦੀ ਰਹਿਤ ਬਹਿਤ । ਸਹਜ—ਅਡੋਲਤਾ, ਸ਼ਾਂਤੀ । ਸਹਜ ਘਰਿ—ਸ਼ਾਂਤੀ ਦੇ ਘਰ ਵਿਚ । ਦ੍ਰਿਸ਼ਟੀ—ਨਜ਼ਰ, ਨਿਗਾਹ । ਏਕੋ ਕਰਿ—ਇਕ ਪ੍ਰਭੂ ਨੂੰ ਹੀ ਵਿਆਪਕ ਮੰਨ ਕੇ । ਭੀਖਿਆ-ਭਿਛਿਆ (ਨਾਲ) । ਭਾਇ—ਪ੍ਰੇਮ ਨਾਲ । ਭੀਖਿਆ ਭਾਇ—ਪ੍ਰਭੂ ਪਿਆਰ ਦੀ ਭਿਖਿਆ ਨਾਲ । ਸਬਦਿ-(ਗੁਰੂ ਦੇ) ਸ਼ਬਦ ਵਿਚ (ਜੁੜ ਕੇ) । ਤ੍ਰਿਪਤਾਸੈ-(ਆਤਮਕ) ਭੁੱਖ ਸਿਟਾਂਦਾ ਹੈ, ਰਜਦਾ ਹੈ।੧।ਰਹਾਉ।

ਪੰਚ ਬੈਲ—ਪੰਜ ਗਿਆਨ ਇੰਦ੍ਰੇ, ਮਾਨੋ, ਪੰਜ ਬੈਲ ਹਨ । ਗਡੀਆ ਦੇਹ—ਸਰੀਰ ਗਡਾ । ਧਾਰੀ—ਆਸਰਾ ਦਿਤਾ ਹੋਇਆ ਹੈ, ਚਲਾ ਰਹੇ ਹਨ । ਰਾਮ ਕਲਾ—(ਸਰਵ ਵਿਆਪਕ) ਪ੍ਰਭੂ ਦੀ ਸਤਿਆ ਨਾਲ, ਜਦ ਤਕ ਸਰਬ ਵਿਆਪਕ ਪ੍ਰਭੂ ਦੀ ਜੋਤ ਮੌਜੂਦ ਹੈ । ਨਿਬਹੈ—ਕਾਇਮ ਰਹਿੰਦੀ ਹੈ, ਬਣੀ ਰਹਿੰਦੀ ਹੈ । ਪਤਿ—ਇੱਜ਼ਤ, ਆਦਰ । ਧਰ—ਧੁਰਾ, ਆਸ਼ਰਾ । ਸਿਰ ਭਾਰਿ—ਸਿਰ ਪਰਨੇ (ਹੋ ਜਾਂਦਾ ਹੈ), ਡਿਗ ਪੈਂਦਾ ਹੈ, ਨਿਕਾਰਾ ਹੋ ਜਾਂਦਾ ਹੈ । ਬਿਖਰਿ—ਖਿਲਰ ਕੇ, ਸਤਿਆ ਹੀਨ ਹੋ ਕੇ । ਜਰੀ—(ਗਡੀ) ਸੜ ਜਾਂਦੀ ਹੈ । ਮੰਝਿ—ਵਿਚਲੇ, ਗਡੇ ਵਿਚਲੇ, ਗਡੇ ਵਿਚ ਲੱਦੇ ਹੋਏ । ਭਾਰਿ—ਭਾਰ ਹੇਠ ।੨।

ਜੋਗੀ—ਹੇ ਜੋਗੀ । ਸਮ—ਬਰਾਬਰ, ਇਕੋ ਜਿਹਾ । ਸੋਗ—ਕਿਸੇ ਦੀ ਮੌਤ ਆਦਿਕ ਦਾ ਗਮ, ਨਿਰਾਸਤਾ ਭਰਿਆ ਗਮ । ਬਿਓਗ—ਵਿਛੋੜੇ ਵਿਚ ਬਿਰਹੋਂ, ਮਿਲਨ ਦੀ ਤਾਂਘ, ਆਸ ਨਾਲ ਮਿਲਿਆ ਹੋਇਆ ਦੁੱਖ । ਭੁਗਤਿ—ਚੂਰਮਾ, ਜੋਗੀਆਂ ਦਾ ਭੰਡਾਰਾ, ਭੋਜਨ । ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਅਸਥਿਰੁ—ਥਿਰ, ਟਿਕਵਾਂ । ਕੰਧੁ—ਸਰੀਰ, ਇੰਦਰੇ ।੩।

ਜਗੋਟਾ—ਲੱਕ ਦੁਆਰੇ ਬੰਨ੍ਹਣ ਲਈ ਉੱਨ ਦਾ ਰਸਾ, ਉੱਨ ਦੀਆਂ ਰੱਸੀਆਂ ਦਾ ਗੁੰਦ ਕੇ ਬਣਾਇਆ ਹੋਇਆ ਰੱਸਾ ਜੋ ਫਕੀਰ ਲੱਕ ਦੁਆਲੇ ਬੰਨ੍ਹਦੇ ਹਨ ।੪।

**ਅਰਥ** :—

**ਪ੍ਰ**:—ਇਕ ਪਖੰਡੀ ਜੋਗੀ ਸਤਿਗੁਰੂ ਜੀ ਪਾਸ ਆਇਆ ਅਤੇ ਕਹਿਣ ਲਗਾ ਕਿ, ਐ ਨਾਨਕ ਜੀ ! ਤੁਸਾਂ ਜੋਗ ਧਾਰਨ ਕਰ ਲਓ ਤਾਂ ਆਪ ਨੇ ਕਿਹਾ ਕਿ, ਹੇ ਜੋਗੀ ! ਮੈਂ ਤਾਂ ਪਹਿਲੋਂ ਹੀ ਸੱਚਾ ਜੋਗ ਧਾਰਨ ਕੀਤਾ ਹੋਇਆ ਹੈ, ਤਾਂ ਜੋਗੀ ਨੇ ਕਿਹਾ, ਕਿਉਂ ਜੀ ਕੀ ਤੁਸਾਂ ਮੇਰੇ ਜੋਗ ਨੂੰ ਝੂਠਾ ਅਨੁਭਵ ਕਰਦੇ ਹੋ, ਜੇ ਝੂਠਾ ਸਮਝਦੇ ਹੋ ਸਾਬਤ ਕਰੋ ? ਤਾਂ ਆਪ ਜੀ ਇਸ ਪਖੰਡੀ ਦੇ ਕੂੜੇ ਜੋਗ ਦਾ ਖੰਡਨ ਕਰ ਕੇ ਇਸ ਨੂੰ ਸਚੀ ਭਗਤੀ ਕਰਨ ਦਾ ਸੱਚਾ ਉਪਦੇਸ਼ ਕਰਦੇ ਹਨ :—

1. **ਉ**:—ਹੇ ਜੋਗੀ ! ਸੁਣ, ਜੇਹੜਾ ਜੋਗੀ (ਭਗਤੀ ਤੋਂ ਸਖਣਾ) ਕੇਵਲ ਅੰਨ ਬਸਤ੍ਰ ਮੰਗਣ ਲਈ ਹੀ (ਸਾਰਾ ਦਿਨ ਦਰ ਦਰ) ਭੱਜਾ ਫਿਰਦਾ ਹੈ ।
2. ਕੀ ਤੈਨੂੰ ਇਹ ਪਤਾ ਹੈ ਕਿ, ਉਹ ਇਥੇ ਭੈੜੀ, ਚੰਦਰੀ, ਭੁੱਖ (ਦੀ ਅੱਗ) ਵਿਚ ਸੜਦਾ ਰਹਿੰਦਾ ਹੈ, (ਅਤੇ ਉਹ ਪ੍ਰਲੋਕ ਲਈ ਆਤਮਕ ਪੂੰਜੀ ਤਾਂ ਇਕਤ੍ਰ ਕਰਦਾ ਹੀ ਨਹੀਂ ਇਸ ਵਾਸਤੇ ਉਹ ਅਗਾਹਾਂ (ਪ੍ਰਲੋਕ ਵਿਚ ਭੀ) ਦੁਖ ਹੀ ਪਾਉਂਦਾ ਹੈ, ਭਾਵ ਜੰਮਦਾ ਮਰਦਾ ਰਹਿੰਦਾ ਹੈ ।
3. ਇਸ ਲਈ, ਹੇ ਜੋਗੀ ! ਜਿਸ ਜੋਗੀ ਨੇ ਗੁਰੂ ਦੀ ਸਿਖਿਆ ਨਹੀਂ ਧਾਰਨ ਕੀਤੀ, ਉਸ ਨੇ ਤਾਂ ਭੈੜੀ ਮੱਤੇ ਲਗ ਕੇ ਆਪਣੀ ਇੱਜ਼ਤ (ਹੀ) ਗਵਾ ਲਈ ਹੈ ।
4. ਹੇ ਜੋਗੀ ! ਅਸੀਂ ਤਾਂ ਵੇਖ ਰਹੇ ਹਾਂ ਕਿ ਜਗਤ ਵਿਚ ਕੋਈ ਕੋਈ (ਵਡੇ ਭਾਗਾਂ) ਵਾਲਾ ਮਨੁਖ ਹੀ ਗੁਰੂ ਜੀ ਦੀ ਸਿਖਿਆ ਉਤੇ ਤੁਰ ਕੇ ਪ੍ਰਮੇਸ਼ਰ ਜੀ ਦੀ ਭਗਤੀ ਦਾ ਲਾਹਾ ਖੱਟਦਾ ਹੈ ।੧।

**ਪ੍ਰ**:—ਕਿਉਂ ਜੀ ! ਤੁਹਾਡੇ ਮਤਿ ਵਿਚ ਸਹੀ ਜੋਗੀ ਦੀ ਰਹਿਤ ਬਹਿਤ ਕੇਹੜੀ ਹੈ ?

5. **ਉ**:—ਹੇ ਜੋਗੀ ! ਅਸਲ ਵਿਚ ਸੱਚੇ ਜੋਗੀ ਦੀ ਰਹਿਤ ਬਹਿਤ ਇਹੋ ਹੈ, ਕਿ (ਉਹ ਸਦਾ) ਅਡੋਲਤਾ ਦੇ ਘਰ ਵਿਚ ਟਿਕਿਆ ਰਹਿੰਦਾ ਹੈ, (ਅਤੇ ਉਸ ਦਾ ਮਨ ਸਦਾ (ਹੀ) ਸ਼ਾਂਤ ਰਹਿੰਦਾ ਹੈ) ।

**ਪ੍ਰ**:—ਸ੍ਰੀ ਜੀਉ ! ਕੀ, ਉਸ ਦੀ ਦ੍ਰਿਸ਼ਟੀ ਵਿਚ ਭੀ ਕੋਈ ਬਦਲ ਆ ਜਾਂਦੀ ਹੈ ?

6. **ਉ**:—ਹਾਂ ਜ਼ਰੂਰ ਆਉਂਦੀ ਹੈ, ਹੇ ਜੋਗੀ ! ਉਹ ਸਮ ਦ੍ਰਿਸ਼ਟੀ ਨਾਲ, ਭਾਵ ਸਮਾਨ ਨਿਗਾਹ ਨਾਲ (ਸਭ ਜੀਵਾਂ ਵਿਚ) ਇਕੋ ਪ੍ਰਮੇਸ਼ਰ ਜੀ ਨੂੰ ਹੀ ਰਮਿਆ ਹੋਇਆ ਵੇਖਦਾ ਹੈ, ਅਤੇ ਗੁਰ ਦੇ ਸ਼ਬਦ ਵਿਚ ਜੁੜ ਕੇ ਉਹ ਪ੍ਰੇਮ ਦੀ ਭਿਛਿਆ ਨਾਲ ਆਪਣੀ (ਆਤਮਕ) ਭੁੱਖ ਨੂੰ ਮਿਟਾਉਂਦਾ ਹੈ, ਅਤੇ ਉਹ ਆਪਣੇ ਮਨ ਨੂੰ ਭੀ ਤ੍ਰਿਸ਼ਨਾ ਵਲੋਂ ਬਚਾਈ ਰਖਦਾ ਹੈ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਇਹ ਜੋ ਸਰੀਰ ਦੀ ਕ੍ਰਿਆ ਚਲ ਰਹੀ ਹੈ, ਇਸ ਨੂੰ ਕੌਣ ਚਲਾ ਰਿਹਾ ਹੈ ?

7. **ਉ**:—ਹੇ ਭਾਈ ! ਇਹ ਜੋ ਮਨੁਖ ਸਰੀਰ ਹੈ, ਇਹ ਮਾਨੋ,

ਇਕ ਨਿਕਾ ਜਿਹਾ ਗੱਡਾ ਹੈ, ਜਿਸ ਨੂੰ ਕਿ ਪੰਜ (ਗਿਆਨ ਇੰਦ੍ਰੇ) ਰੂਪੀ ਬੈਲ ਚਲਾ ਰਹੇ ਹਨ ।

8. ਹੇ ਪਿਆਰੇ ! ਜਿਤਨਾ ਚਿਰ ਇਸ ਦੇਹ ਵਿਚ ਸਰਬ ਵਿਆਪਕ ਪ੍ਰਭੂ ਦੀ ਜੋਤ ਸੱਤਾ ਮੌਜੂਦ ਹੈ, ਇਸ ਦੇਹ ਦਾ ਸਾਰਾ ਆਦਰ ਬਣਿਆਂ ਰਹਿੰਦਾ ਹੈ ।

9. (ਜਿਵੇਂ) ਜਦੋਂ ਗਡੇ ਦਾ ਧੁਰਾ ਟੁੱਟ ਜਾਂਦਾ ਹੈ ਤਾਂ ਗੱਡਾ ਸਿਰ ਪਰਨੇ ਹੋ ਜਾਂਦਾ ਹੈ (ਨਿਕਾਰਾ ਹੋ ਜਾਂਦਾ ਹੈ) ।

10. ਉਸ ਦੀਆਂ ਲੱਕੜਾਂ ਖਿੰਡ ਜਾਂਦੀਆਂ ਹਨ (ਉਸ ਦੇ ਅੰਗ ਵੱਖ ਵੱਖ ਹੋ ਜਾਂਦੇ ਹਨ) । ਉਹ ਆਪਣੇ ਵਿਚਲੇ ਲਦੇ ਹੋਏ ਭਾਰ ਹੇਠ ਹੀ ਦਬਿਆ ਪਿਆ ਗਲ ਸੜ ਜਾਂਦਾ ਹੈ ।

(ਤਿਵੇਂ, ਹੇ ਜੋਗੀ ! ਜਦੋਂ ਇਹ ਗਿਆਨ ਇੰਦ੍ਰੇ ਗੁਰੂ ਦੇ ਸ਼ਬਦ ਦੀ ਅਗਵਾਈ ਤੋਂ ਬਿਨਾ ਆਪ ਹੁਦਰੇ ਹੋ ਜਾਂਦੇ ਹਨ, ਤਾਂ ਇਸ ਮਨੁਖ ਦੇ ਜੀਵਨ ਦੀ ਜੀਵਨ ਚਾਲ ਉਲਟ ਪੁਲਟ ਹੋ ਜਾਂਦੀ, ਸਿਮਰਨ ਰੂਪ ਧੁਰਾ ਟੁੱਟ ਜਾਂਦਾ ਹੈ ਤੇ ਆਤਮਕ ਜੀਵਨ ਢਹਿ ਪੈਂਦਾ ਹੈ, ਤਾਂ ਇਸ ਦੇ ਆਪਣੇ ਹੀ ਕੀਤੇ ਹੋਏ ਕੁਕਰਮਾਂ ਦੇ ਭਾਰ ਹੇਠ ਇਸ ਦੇ ਮਨੁਖਾ ਜੀਵਨ ਦੀ ਤਬਾਹੀ ਹੋ ਜਾਂਦੀ ਹੈ । ਪਰ, ਜੋਗੀ ਇਸ ਸਹੀ ਭੇਤ ਨੂੰ ਸਮਝਣ ਦੇ ਥਾਂ ਜੋਗ ਮੱਤ ਦੇ ਜਗੋਟਾ ਮੁੰਦ੍ਰਾਂ ਆਦਿਕ ਬਾਹਰਲੇ ਚਿੰਨ੍ਹਾਂ ਵਿਚ ਹੀ ਟਿਕਿਆ ਰਹਿੰਦਾ ਹੈ) ।੨।

ਪ੍ਰ:–ਸ੍ਰੀ ਜੀਉ ! ਤਾਂ ਫਿਰ ਤੁਸਾਂ ਮੈਨੂੰ ਕਲਿਆਣ ਪ੍ਰਾਪਤੀ ਦਾ ਕੋਈ ਸੁਖੈਨ ਸਾਧਨ ਦਸੋ ?

11. ਉ:–ਹੇ ਜੋਗੀ ! ਸੁਣ, ਤੂੰ ਗੁਰੂ ਦੇ ਸ਼ਬਦ ਨੂੰ ਸਮਝਣਾ ਕਰ, (ਅਤੇ ਉਸੇ ਸ਼ਬਦ ਦੀ ਅਗਵਾਈ ਵਿਚ) ।

12. ਤੂੰ ਦੁਖ ਸੁਖ ਨੂੰ, ਨਿਰਾਸਤਾ ਭਰੇ, ਗ਼ਮ ਅਤੇ ਆਸਾਂ ਭਰੇ ਦੁਖ ਨੂੰ ਇਕ ਸਮਾਨ ਸਹਾਰਨ (ਦੀ ਜਾਚ ਸਿੱਖ) ।

13. ਹੇ ਜੋਗੀ ! ਤੂੰ ਇਉਂ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦੇ ਨਾਮ ਨੂੰ ਚਿੱਤ ਵਿਚ ਵਸਾ, ਇਹੋ ਤੇਰਾ ਭੰਡਾਰਾ ਬਣੇ, ਭਾਵ ਇਹੋ ਹੀ ਤੇਰੇ ਆਤਮਾਂ ਦੀ ਖ਼ੁਰਾਕ ਬਣ ਜਾਣੀ ਚਾਹੀਦੀ ਹੈ ।

ਪ੍ਰ:–ਹੇ ਗੁਰੋ ! ਆਖਰ ਮੈਨੂੰ ਇਸ ਦਾ ਫਲ ਕੀ ਮਿਲੇਗਾ ?

14. ਉ:–ਹੇ ਜੋਗੀ ! ਜੇ ਤੂੰ ਇਹ ਨਿਰੰਕਾਰ ਦੇ ਨਾਮ ਨੂੰ ਜਪਣ ਰੂਪ ਸਾਧਨ ਕਰੇਂਗਾ (ਤਾਂ ਇਸ ਦੀ ਬਰਕਤ ਨਾਲ) ਤੇਰੇ ਗਿਆਨ ਇੰਦ੍ਰੇ ਵਿਕਾਰਾਂ ਵਲ ਡੋਲਣੋਂ ਬਚੇ ਰਹਿਣਗੇ (ਇਸ ਤਰ੍ਹਾਂ ਤੂੰ ਸਰੀਰ ਵਿਚ ਹੁੰਦਿਆਂ ਹੀ ਬ੍ਰਹਮ ਰੂਪ ਹੋ ਜਾਵੇਂਗਾ, ਭਾਵ ਜੀਵਨ ਮੁਕਤ ਹੋ ਸਕੇਂਗਾ) ।੩।

ਪ੍ਰ:–ਸ੍ਰੀ ਜੀਉ ! ਅਸੀਂ ਜੋਗੀ ਲੋਕ ਤਾਂ ਆਪਣੇ ਲੱਕ ਨਾਲ ਇਕ ਉੱਨ ਦਾ ਰੱਸਾ ਲਪੇਟਦੇ ਹਾਂ, ਪਰ ਤੁਹਾਡੇ ਮੱਤ ਵਿਚ ਉਹ ਰੱਸਾ ਕੇਹੜਾ ਹੈ ?

15. ਉ:–ਹੇ ਜੋਗੀ ! ਗੁਰਮਤ ਦੇ ਜਿਸ ਜੋਗੀ ਨੇ ਆਪਣੇ ਮਨ ਦੀ ਅਡੋਲਤਾ ਨੂੰ ਆਪਣੇ ਲੱਕ ਨਾਲ ਬੰਨ੍ਹਣ ਵਾਲਾ ਰੱਸਾ ਬਣਾ ਲਿਆ ਹੈ, ਸਮਝੋ, ਉਹ ਸਾਰੇ ਹੀ ਮਾਇਆ ਦੇ ਬੰਧਨਾਂ ਤੋਂ ਛੁੱਟ ਗਿਆ ਹੈ ।

16. ਹੇ ਜੋਗੀ ! ਉਸ ਗੁਰਮਤਿ ਦੇ ਜੋਗੀ ਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਕਾਮ, ਕ੍ਰੋਧ (ਆਦਿਕ ਵਿਕਾਰਾ) ਨੂੰ ਆਪਣੇ ਵੱਸ ਵਿਚ ਕਰ ਲਿਆ ਹੈ ।

ਪ੍ਰ:–ਹੇ ਗੁਰੋ ! ਅਸੀਂ ਲੋਕ ਤਾਂ ਕੰਨਾਂ ਵਿਚ ਮੁੰਦਰਾਂ ਪਾਉਂਦੇ ਹਾਂ, ਪਰ, ਤੁਸਾਂ ਦੀਆਂ ਮੁੰਦਰਾਂ ਕੇਹੜੀਆਂ ਹਨ ?

17. ਉ:–ਹੇ ਜੋਗੀ ! ਜਿਹੜਾ ਗੁਰਮਤਿ ਦਾ ਜੋਗੀ ਪ੍ਰਮੇਸ਼ਰ ਤੇ ਗੁਰੂ ਦੀ ਸ਼ਰਣ ਵਿਚ ਪਿਆ ਰਹਿੰਦਾ ਹੈ, ਉਸ ਨੇ (ਕੰਨਾਂ ਵਿਚ ਮੁੰਦਰਾਂ ਪਾਉਣ ਦੀ ਥਾਂ) ਮਨ ਵਿਚ ਮੁੰਦਰਾਂ ਪਾ ਲਈਆਂ ਹਨ, ਭਾਵ ਹੈ ਉਸ ਨੇ ਆਪਣੇ ਮਨ ਨੂੰ ਵਿਕਾਰਾਂ ਵਲੋਂ ਬਚਾ ਲਿਆ ਹੈ) ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਜੋਗੀ ! (ਇਸ ਸੰਸਾਰ ਸਮੁੰਦਰ ਦੇ ਵਿਕਾਰਾਂ ਦੇ ਹੜ੍ਹ ਵਿਚੋਂ) ਉਹੀ ਮਨੁਖ ਪਾਰ ਲੰਘਦੇ ਹਨ ਜੋ ਕਿ ਉਸ ਪ੍ਰਮੇਸ਼ਰ ਜੀ ਦੀ ਭਗਤੀ ਕਰਦੇ ਹਨ ।੪।੧੧।

**ਭਾਵਾਰਥ** :–ਇਸ ਸ਼ਬਦ ਵਿਚ ਉਸ ਜੋਗੀ ਨੂੰ ਉਪਦੇਸ਼ ਕਰਦੇ ਹਨ, ਜੋ ਕਿ ਕੇਵਲ ਸਰੀਰਕ ਜੋਗ ਦੇ ਚਿੰਨ੍ਹਾਂ ਨੂੰ ਧਾਰਨ ਕਰਨਾ ਹੀ ਜੋਗ ਮੰਨ ਰਿਹਾ ਹੈ, ਤਾਂ ਆਪ ਜੀ ਫੁਰਮਾਨ ਕਰਦੇ ਹਨ ਕਿ, ਐ ਜੋਗੀ ! ਸੁਣ, ਗੁਰਮਤ ਅਨੁਸਾਰ ਜੀਵਨ ਗੁਜ਼ਾਰਨ ਵਲੋਂ ਸੱਖਣੇ ਜੋਗੀ ਨੂੰ ਮਾਨਸਕ ਸ਼ਾਂਤੀ ਨਹੀਂ ਪ੍ਰਾਪਤ ਹੋ ਸਕਦੀ, ਪਰ ਜਦੋਂ ਭੀ ਕੋਈ ਮਨੁਖ ਗੁਰੂ ਦੇ ਸ਼ਬਦ ਦੀ ਵੀਚਾਰ ਕਰਦਾ ਹੈ, ਤਾਂ ਉਸ ਨੂੰ ਦੁੱਖ ਸੁੱਖ ਇਕੋ ਜਿਹੇ ਹੀ ਪ੍ਰਤੀਤ ਹੋਣ ਲਗ ਪੈਂਦੇ ਹਨ ਤੇ ਉਹ ਪੂਰਨ ਅਡੋਲਤਾ ਨੂੰ ਪ੍ਰਾਪਤ ਕਰ ਕੇ ਹਰੀ ਨੂੰ ਮਿਲ ਜਾਂਦਾ ਹੈ ।

**ੴ ਸਤਿਗੁਰ ਪ੍ਰਸਾਦਿ ॥**

**ਰਾਮਕਲੀ ਮਹਲਾ ੩ ਘਰੁ ੧ ॥**

1. **ਸਤਜੁਗਿ ਸਚੁ ਕਹੈ ਸਭੁ ਕੋਈ ॥**
2. **ਘਰਿ ਘਰਿ ਭਗਤਿ ਗੁਰਮੁਖਿ ਹੋਈ ॥**
3. **ਸਤਜੁਗਿ ਧਰਮੁ ਪੈਰ ਹੈ ਚਾਰਿ ॥**
4. **ਗੁਰਮੁਖਿ ਬੂਝੈ ਕੋ ਬੀਚਾਰਿ ॥੧॥**
5. **ਜੁਗ ਚਾਰੇ ਨਾਮਿ ਵਡਿਆਈ ਹੋਈ ॥**
6. **ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰਬਿਨੁ ਨਾਮੁ ਨ ਪਾਵੈ ਕੋਈ ॥੧॥ ਰਹਾਉ ॥**
7. **ਤ੍ਰੇਤੈ ਇਕ ਕਲ ਕੀਨੀ ਦੂਰਿ ॥**
8. **ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥**

**9. ਗੁਰਮੁਖਿ ਬੂਝੈ ਸੋਝੀ ਹੋਈ ॥**
**10. ਅੰਤਰਿ ਨਾਮੁ ਵਸੈ ਸੁਖੁ ਹੋਈ ॥੨॥**
**11. ਦੁਆਪੁਰਿ ਦੂਜੈ ਦੁਬਿਧਾ ਹੋਇ ॥**
**12. ਭਰਮਿ ਭੁਲਾਨੇ ਜਾਣਹਿ ਦੋਇ ॥**
**13. ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥**
**14. ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥੩॥**
**15. ਕਲਜੁਗਿ ਧਰਮ ਕਲਾ ਇਕ ਰਹਾਏ ॥**
**16. ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥**
**17. ਮਾਇਆ ਮੋਹੁ ਅਤਿ ਗਬਾਰੁ ॥**
**18. ਸਤਗੁਰੁ ਭੇਟੈ ਨਾਮਿ ਉਧਾਰੁ ॥੪॥**
**19. ਸਭ ਜੁਗ ਮਹਿ ਸਾਚਾ ਏਕੋ ਸੋਈ ॥**
**20. ਸਭ ਮਹਿ ਸਚੁ ਦੂਜਾ ਨਹੀ ਕੋਈ ॥**
**21. ਸਾਚੀ ਕੀਰਤਿ ਸਚੁ ਸੁਖੁ ਹੋਈ ॥**
**22. ਗੁਰਮੁਖਿ ਨਾਮੁ ਵਖਾਣੈ ਕੋਈ ॥੫॥**
**23. ਸਭ ਜੁਗ ਮਹਿ ਨਾਮੁ ਊਤਮੁ ਹੋਈ ॥**
**24. ਗੁਰਮੁਖਿ ਵਿਰਲਾ ਬੂਝੈ ਕੋਈ ॥**
**25. ਹਰਿਨਾਮੁ ਧਿਆਏ ਭਗਤੁ ਜਨੁ ਸੋਈ ॥**
**26. ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ॥੬॥੧॥**

**ਪਦ ਅਰਥ** - ਸਤਿਜੁਗਿ—ਸਤਜੁਗ ਵਿਚ । ਕਹੈ—ਆਖਦਾ ਹੈ । ਸਭ ਕੋਈ—ਹਰੇਕ ਜੀਵ । ਕਹੈ ਸਭੁ ਕੋਈ—ਹਰੇਕ ਜੀਵ ਆਖਦਾ ਹੈ, ਇਹ ਆਮ ਪ੍ਰਚਲਤ ਖਿਆਲ ਹੈ । ਘਰਿ ਘਰਿ—ਹਰੇਕ ਘਰ ਵਿਚ (ਸਚੁ ਪ੍ਰਧਾਨ ਹੈ) । ਗੁਰਮੁਖਿ—ਗੁਰੂ ਦੀ ਸ਼ਰਣ ਪੈ ਕੇ । ਪੈਰ ਹੈ ਚਾਰਿ—ਚਾਰਾਂ ਪੈਰਾਂ ਵਾਲਾ । (ਨੋਟ:—ਆਮ ਲੋਕਾਂ ਵਿਚ ਖਿਆਲ ਬਣਿਆਂ ਹੋਇਆ ਹੈ ਕਿ ਧਰਤੀ ਨੂੰ ਬਲਦ ਨੇ ਚੁਕਿਆ ਹੋਇਆ ਹੈ । ਗੁਰਮਤਿ ਅਨੁਸਾਰ 'ਧਰਮ' ਹੀ ਜਗਤ ਦਾ ਸਹਾਰਾ ਹੈ । 'ਧਰਮ' ਹੀ ਧਰਤੀ ਦਾ ਬਲਦ ਹੈ) । ਕੋ—ਕੋਈ ਵਿਰਲਾ । ਬੀਚਾਰਿ—ਵਿਚਾਰ ਕਰ ਕੇ ।੧।

ਜੁਗ ਚਾਰੇ—ਚੌਹਾਂ ਜੁਗਾਂ ਵਿਚ । ਨਾਮਿ—ਨਾਮ ਦੀ ਰਾਹੀਂ । ਜਿ—ਜੇਹੜਾ ਮਨੁਖ । ਨਾਮਿ—ਨਾਮ ਵਿਚ । ਲਾਗੈ—ਲਗਦਾ ਹੈ ।੧। ਰਹਾਉ ।

ਤ੍ਰੇਤੈ—ਤਰੇਤੇ ਜੁਗ ਵਿਚ । ਕਲ—ਕਲਾ । ਵਰਤਿਆ—ਪ੍ਰਧਾਨ ਹੋ ਗਿਆ । ਜਾਣਨਿ—ਜਾਣਦੇ ਹਨ । ਸੋਝੀ—ਅਸਲੀਅਤ ਦੀ ਸਮਝ । ਅੰਤਰਿ—ਹਿਰਦੇ ਵਿਚ ।੨।

ਦੁਆਪੁਰਿ—ਦੁਆਪੁਰ ਵਿਚ । ਦੂਜੈ—ਦ੍ਵੈਤ ਭਾਵ ਵਿਚ । ਦੁਬਿਧਾ—ਮੇਰ ਤੇਰ । ਭਰਮਿ—ਭਟਕਣਾਂ ਵਿਚ । ਭੁਲਾਨੇ—ਕੁਰਾਹੇ ਪੈ ਗਏ । ਜਾਣਹਿ—ਜਾਣਦੇ ਹਨ । ਦੋਇ ਮੇਰ ਤੇਰ । ਧਰਮਿ—ਧਰਮ (ਬਲਦ) ਨੇ । ਗੁਰਮੁਖਿ ਹੋਵੈ—(ਜਦੋਂ ਮਨੁਖ) ਗੁਰੂ ਦੇ ਸਨਮੁਖ ਹੁੰਦਾ ਹੈ । ਤ-ਤਦੋਂ । ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ ।੩।

ਕਲਜੁਗਿ—ਕਲਜੁਗ ਵਿਚ । ਇਕ ਪੈਰਿ—ਇਕ ਪੈਰ ਨਾਲ । ਚਲੈ—(ਧਰਮ ਬਲਦ) ਤੁਰਦਾ ਹੈ । ਅਤਿ ਗੁਬਾਰੁ—ਘੁੱਪ ਹਨੇਰਾ । ਭੇਟੈ—ਮਿਲਦਾ ਹੈ । ਨਾਮਿ—ਨਾਮ ਦੀ ਰਾਹੀਂ । ਉਧਾਰੁ—ਪਾਰ ਉਤਾਰਾ ।੪।

ਸਾਚਾ - ਸਦਾ ਥਿਰ ਰਹਿਣ ਵਾਲਾ । ਏਕੋ—ਇਕ ਹੀ । ਕੀਰਤਿ—ਸਿਫਤ ਸਲਾਹ । ਸਾਚੀ ਕੀਰਤਿ—ਸਦਾ ਕਾਇਮ ਰਹਿਣ ਵਾਲੀ ਸਿਫਤ ਸਲਾਹ । ਕੋਈ—ਜੇਹੜਾ ਮਨੁਖ ।੫।

ਜੁਗਿ ਜੁਗਿ—ਹਰੇਕ ਜੁਗ ਵਿਚ । ਨਾਮਿ—ਨਾਮ ਦੀ ਰਾਹੀਂ ।੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਪੁਰਾਤਨ ਸਨਾਤਨੀ ਖਿਆਲਾਂ ਵਾਲੇ ਲੋਕਾਂ ਤੋਂ ਅਸੀਂ ਆਮ ਹੀ ਸੁਣਦੇ ਆ ਰਹੇ ਹਾਂ ਕਿ, ਵਖੋ ਵਖ ਜੁਗਾਂ ਵਿਚ ਭਿੰਨ ਭਿੰਨ ਕਰਮ ਨੂੰ ਪ੍ਰਧਾਨਤਾ ਮਿਲਦੀ ਹੈ ਜਿਵੇਂ ਕਿ, ਕਿਹਾ ਜਾਂਦਾ ਹੈ ਕਿ ਸਤਿਜੁਗ ਵਿਚ ਸੱਚ ਬੋਲਣਾ ਹੀ ਪ੍ਰਧਾਨ ਸੀ, ਸੋ, ਗੁਰਮਤਿ ਅਨੁਸਾਰ ਆਪ ਜੀ ਇਸ ਪੁਰਾਤਨ ਖਿਆਲਾਂ ਬਾਰੇ ਆਪਣੇ ਵੀਚਾਰ ਦਸਣ ਦੀ ਕ੍ਰਿਪਾ ਕਰੋ, ਤਾਂ ਕਿ ਅਸੀਂ ਗੁਰਮਤਿ ਦੇ ਸਹੀ ਸਿਧਾਂਤਾਂ ਨੂੰ ਧਾਰਨ ਕਰ ਸਕੀਏ ?

1. **ਉ**:—ਹੇ ਭਾਈਓ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਖਿਆਲ ਆਮ ਹੀ ਪ੍ਰਚਲਤ ਹੈ ਕਿ ਸਤਿਜੁਗ ਵਿਚ ਸੱਚ ਬੋਲਣ ਦੇ ਕਰਮ ਨੂੰ ਹੀ ਪ੍ਰਧਾਨਤਾ ਦਿਤੀ ਜਾਂਦੀ ਸੀ, ਭਾਵ ਸੱਚ ਬੋਲਣਾ ਹੀ ਪ੍ਰਧਾਨ ਸਮਝਿਆ ਜਾਂਦਾ ਸੀ ।
2. ਪਰ, ਜਦੋਂ ਵਾਸਤਵ ਵੀਚਾਰ ਕਰਦੇ ਹਾਂ ਤਾਂ ਅਸਲੀਅਤ ਇਹੋ ਹੀ ਪ੍ਰਗਟ ਹੁੰਦੀ ਹੈ ਕਿ, ਗੁਰਾਂ ਦੁਆਰੇ ਘਰ ਘਰ ਵਿਚ ਭਗਤੀ ਹੀ ਹੋਇਆ ਕਰਦੀ ਸੀ ।
3. ਹੇ ਭਾਈ ! ਇਹ ਭੀ ਆਮ ਮੰਨਿਆਂ ਜਾਂਦਾ ਹੈ ਕਿ ਧਰਤੀ ਨੂੰ ਸਹਾਰਾ ਦੇਣ ਵਾਲਾ ਧਰਮ (ਬਲਦ) ਚਾਰ ਪੈਰਾਂ (ਸਚ, ਤਪ, ਦਇਆ, ਦਾਨ) ਵਾਲਾ ਰਹਿੰਦਾ ਹੈ, (ਭਾਵ ਧਰਮ ਮੁਕੰਮਲ ਸਰੂਪ ਵਾਲਾ ਹੁੰਦਾ ਹੈ) ।
4. ਪਰ, ਹੇ ਭਾਈ ! ਜਦੋਂ ਇਸ ਦੀ ਭੀ ਸਹੀ ਵੀਚਾਰ ਕੀਤੀ ਜਾਵੇ ਤਾਂ ਇਉਂ ਸਮਝ ਪੈਂਦੀ ਹੈ ਕਿ, ਕੋਈ ਵਿਰਲਾ ਮਨੁਖ ਹੀ ਮਨੁਖ ਹੀ ਗੁਰੂ ਦੀ ਰਾਹੀਂ ਵੀਚਾਰ ਕਰ ਕੇ ਇਹ ਸਮਝਣ ਵਿਚ ਸਫਲ ਹੁੰਦਾ ਹੈ ਕਿ (ਸਤਜੁਗ ਵਿਚ ਭੀ) ਗੁਰੂ ਦੀ ਸ਼ਰਣ ਪੈ ਕੇ ਹੀ ਪ੍ਰਭੂ ਦੀ ਭਗਤੀ ਹੋ ਸਕਦੀ ਹੈ, (ਭਾਵ ਹੈ ਕਿ ਸਤਿਜੁਗ ਵਿਚ ਭੀ ਪ੍ਰਮੇਸ਼ਰ ਦੀ ਭਗਤੀ ਹੀ ਪ੍ਰਧਾਨ ਕਰਮ ਹੈ) । ਅਰਥਾਤ ਇਸ ਨਿਸ਼ਕਾਮ ਭਗਤੀ ਰਾਹੀਂ ਹੀ ਮਨੁਖ ਦੀ ਮੁਕਤਿ ਹੁੰਦੀ ਰਹੀ ਹੈ ।੧।
5. ਇਸ ਲਈ, ਹੇ ਭਾਈਓ ! ਚੌਹਾਂ ਹੀ ਜੁਗਾਂ ਵਿਚ ਜੀਵ ਨੂੰ (ਪ੍ਰਮੇਸ਼ਰ ਦੇ) ਨਾਮ ਵਿਚ ਜੁੜਨ ਕਰ ਕੇ ਹੀ ਇੱਜ਼ਤ ਮਿਲਦੀ ਹੈ ।

6. ਹੇ ਪਿਆਰੇ ! ਇਹ ਨਿਸਚਾ ਕਰੋ ਕਿ, ਜੇਹੜਾ ਭੀ ਮਨੁਖ ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਦਾ ਹੈ, ਉਸ ਨੂੰ ਮੁਕਤਿ ਹਾਸਲ ਹੋ ਜਾਂਦੀ ਹੈ (ਪਰ ਇਹ ਭੀ ਸੱਚ ਹੈ ਕਿ) ਕੋਈ ਭੀ ਜੀਵ ਗੁਰੂ (ਦੀ ਸ਼ਰਣ ਪੈਣ) ਤੋਂ ਬਿਨਾ (ਪ੍ਰਮੇਸ਼ਰ ਜੀ ਦਾ ਨਾਮ) ਪ੍ਰਾਪਤ ਨਹੀਂ ਕਰ ਸਕਦਾ ।੧। ਰਹਾਉ ।

ਪ੍ਰ:—ਕਿਉਂ ਜੀ ! ਤ੍ਰੇਤੇ ਜੁਗ ਅੰਦਰ ਮਨੁਖ ਨੂੰ ਕਿਵੇਂ ਮੁਕਤੀ ਮਿਲਦੀ ਸੀ ?

7. ਉ:—ਹੇ ਪਿਆਰਿਓ ! ਤ੍ਰੇਤੇ ਜੁਗ ਬਾਰੇ ਭੀ ਇਹ ਖਿਆਲ ਆਮ ਹੀ ਪ੍ਰਚਲਤ ਹੈ ਕਿ ਤ੍ਰੇਤੇ ਜੁਗ ਵਿਚ ਧਰਮ ਦਾ ਇਕ ਪੈਰ 'ਸੱਚ' ਨਿਕਾਰਾ ਹੋ ਗਿਆ, ਭਾਵ ਉਸ ਦੀ ਇਕ ਕਲਾ ਦੂਰ ਕਰ ਦਿਤੀ ਗਈ ।

8. ਅਤੇ ਜਗਤ ਵਿਚ, ਪਖੰਡ ਦਾ ਬੋਲ ਬਾਲਾ ਹੋ ਗਿਆ, ਲੋਕ ਪ੍ਰਮਾਤਮਾਂ ਨੂੰ ਕਿਤੇ ਦੂਰ ਵਸਦਾ ਸਮਝਣ ਲਗ ਪਏ ।

9. ਪਰ, ਹੇ ਭਾਈਓ ! ਜਿਸ ਮਨੁਖ ਨੇ ਗੁਰੂ ਦੀ ਸ਼ਰਣ ਪੈ ਕੇ (ਸਹੀ ਜੀਵਨ ਜੁਗਤੀ ਦਾ) ਗਿਆਨ ਹਾਸਲ ਕਰ ਲਿਆ, ਉਸ ਮਨੁਖ ਨੂੰ ਅਸਲੀਅਤ ਦੀ ਸਹੀ ਸਮਝ ਆ ਜਾਂਦੀ ਹੈ ।

10. ਕਿ, ਤ੍ਰੇਤੇ ਜੁਗ ਅੰਦਰ ਭੀ ਤਦੋਂ ਹੀ ਸੁਖ ਮਿਲਦਾ ਹੈ, ਜੇ ਮਨੁਖ ਦੇ ਹਿਰਦੇ ਵਿਚ ਪ੍ਰਮੇਸ਼ਰ ਜੀ ਦਾ ਨਾਮ ਵਸਦਾ ਹੋਵੇ ।੨।

ਪ੍ਰ:—ਹੇ ਗੁਰੋ ! ਦੁਆਪਰ ਜੁਗ ਬਾਰੇ ਭੀ ਕੁਝ ਸੋਝੀ ਦਿਓ ਕਿ ਮਨੁਖ ਨੂੰ ਮੁਕਤੀ ਕਿਵੇਂ ਪ੍ਰਾਪਤ ਹੁੰਦੀ ਸੀ ?

11. ਉ:—ਹੇ ਭਾਈਓ ! ਸੁਣੋ, ਦੁਆਪਰ ਜੁਗ ਬਾਰੇ ਭੀ ਲੋਕਾਂ ਵਿਚ ਇਹੋ ਹੀ ਖਿਆਲ ਪ੍ਰਚਲਤ ਹੈ ਕਿ, ਦੁਆਪਰ ਜੁਗ ਦੇ ਲੋਕ ਦ੍ਵੈਤ ਵਿਚ ਫਸ ਗਏ ਲੋਕਾਂ ਦੇ ਹਿਰਦੇ ਵਿਚ ਵਿਤਕਰਾ ਜ਼ੋਰ ਪਾ ਗਿਆ।

12. ਅਤੇ ਲੋਕ ਭਟਕਣਾ ਵਿਚ ਪੈ ਕੇ ਕੁਰਾਹੇ ਪੈ ਗਏ ਅਤੇ ਮੇਰ ਤੇਰ ਨੂੰ ਹੀ (ਚੰਗੀ) ਜਾਨਣ ਲਗ ਪਏ ।

13, ਅਤੇ ਇਹ ਭੀ ਸੁਣਿਆਂ ਜਾਂਦਾ ਹੈ ਕਿ, ਦੁਆਪਰ ਵਿ । ਧਰਮ (ਬਲਦ) ਦੇ ਦੋ ਹੀ ਪੈਰ (ਦਇਆ ਤੇ ਦਾਨ) ਹੀ ਟਿਕਾਏ ਹੋਏ ਸਨ ।

ਪ੍ਰ:—ਸ੍ਰੀ ਜੀਉ ! ਆਪ ਜੀ ਦਸੋ ਕਿ, ਗੁਰਮਤਿ ਅਨੁਸਾਰ ਕਿਸ ਵੀਚਾਰ ਨੂੰ ਮਹਾਨਤਾ ਦੇਂਦੇ ਹੋ ?

14. ਉ:—ਹੇ ਪਿਆਰਿਓ ! ਅਸੀਂ ਤਾਂ ਇਉਂ ਹੀ ਵੀਚਾਰਦੇ ਹਾਂ ਕਿ, ਜਦੋਂ ਮਨੁਖ ਗੁਰੂ ਦੀ ਸ਼ਰਣ (ਆ) ਪੈਂਦਾ ਹੈ, ਤਦੋਂ ਉਹ (ਇਸ ਕੱਚੇ ਖਿਆਲ ਨੂੰ ਛੱਡ ਕੇ ਪ੍ਰਮੇਸ਼ਰ ਜੀ ਦਾ) ਨਾਮ ਆਪਣੇ ਹਿਰਦੇ ਵਿਚ ਪੂਰਨ ਦ੍ਰਿੜਤਾ ਨਾਲ ਪੱਕੀ ਤਰ੍ਹਾਂ ਬਿਠਾਉਂਦਾ ਹੈ (ਭਾਵ ਹੈ ਕਿ ਜੋ ਲੋਕ ਦੁਆਪਰ ਵਿਚ ਗੁਰੂ ਦੀ ਰਾਹੀਂ ਨਾਮ ਪ੍ਰਾਪਤ ਕਰਦੇ ਸਨ, ਉਨ੍ਹਾਂ ਦੀ ਹੀ ਮੁਕਤੀ ਹੋਈ ਹੈ)।

ਪ੍ਰ:—ਸ੍ਰੀ ਜੀਉ ! ਕ੍ਰਿਪਾ ਕਰ ਕੇ ਇਹ ਭੀ ਦਸ ਦਿਓ ਕਿ, ਇਸੇ ਕਲਜੁਗ ਵਿਚ ਮੁਕਤੀ ਕਿਸ ਸਾਧਨ ਦੁਆਰੇ ਹੋ ਸਕਦੀ ਹੈ ?

15. ਉ:—ਹੇ ਭਾਈਓ ! ਇਸ ਕਲਜੁਗ ਬਾਰੇ ਭੀ ਆਮ ਲੋਕਾਂ ਵਿਚ ਇਹੋ ਹੀ ਖਿਆਲ ਪ੍ਰਚਲਤ ਹੋ ਰਿਹਾ ਹੈ ਕਿ, ਕਲਗੁਗ ਵਿਚ ਧਰਮ ਦੀ ਇਕ ਕਲਾ (ਦਾਨ) ਹੀ ਰਹਿ ਗਈ ਹੈ, ਭਾਵ ਧਰਮ ਰੂਪੀ

16. ਬਲਦ ਇਕੋ ਪੈਰ (ਦਾਨ ਦੇ) ਭਾਰ ਹੀ ਤੁਰਦਾ ਹੈ, (ਜਗਤ ਵਿਚ) ਮਾਇਆ (ਜੀਵਾਂ ਦੇ ਹਿਰਦੇ ਵਿਚ ਆਪਣਾ) ਮੋਹ ਵਧਾ ਰਹੀ ਹੈ ।

17. ਅਤੇ (ਦੁਨੀਆਂ ਵਿਚ) ਮਾਇਆ ਦਾ ਮੋਹ ਘੁੱਪ ਹਨੇਰਾ ਬਣਿਆਂ ਪਿਆ ਹੈ ।

18. ਪਰ, ਹੇ ਭਾਈਓ ! ਜਦੋਂ ਗੁਰਮਤਿ ਅਨੁਸਾਰ ਡੂੰਘੀ ਵਿਚਾਰ ਕਰਦੇ ਹਾਂ ਤਾਂ ਸੋਝੀ ਪੈਂਦੀ ਹੈ ਕਿ ਜਿਸ ਮਨੁਖ ਨੂੰ ਗੁਰੂ ਮਿਲ ਪੈਂਦਾ ਹੈ, ਉਸ ਨੂੰ ਪ੍ਰਭੂ ਦਾ ਨਾਮ ਮਿਲਦਾ ਹੈ, ਭਾਵ ਉਸ ਨੂੰ ਗੁਰੂ ਨਾਮ ਵਿਚ ਜੋੜ ਕੇ (ਕਲਜੁਗ ਵਿਚ ਭੀ ਮਾਇਆ ਦੇ ਘੁੱਪ ਹਨੇਰੇ ਤੋਂ) ਬਚਾ ਲੈਂਦਾ ਹੈ, ਸੋ, ਇਸ ਤੋਂ ਇਹੋ ਸਾਬਤ ਹੁੰਦਾ ਹੈ ਕਿ ਜਿਨ੍ਹਾਂ ਨੂੰ ਗੁਰਾਂ ਦੁਆਰੇ ਨਾਮ ਮਿਲਦਾ ਹੈ, ਮੁਕਤੀ ਉਨ੍ਹਾਂ ਨੂੰ ਹੀ ਹਾਸਲ ਹੁੰਦੀ ਹੈ ।੪।

19. ਇਸ ਲਈ, ਹੇ ਭਾਈਓ ! ਇਹ ਨਿਸਚਾ ਕਰੋ ਕਿ, ਸਾਰੇ ਜੁਗਾਂ ਅੰਦਰ ਉਹ ਇਕੋ ਪ੍ਰਮੇਸ਼ਰ ਹੀ ਸੱਚਾ ਕਾਇਮ ਰਹਿਣ ਵਾਲਾ ਹੈ ।

20. ਅਤੇ ਸਾਰੇ ਜੀਵਾਂ ਵਿਚ ਭੀ ਉਹ ਸਦਾ ਥਿਰ ਪ੍ਰਭੂ ਹੀ ਵਸਦਾ ਹੈ, ਉਸ ਤੋਂ ਬਿਨਾ ਕਿਤੇ ਭੀ ਕੋਈ ਹੋਰ ਨਹੀਂ ਹੈ ।

ਪ੍ਰ.—ਕਿਉਂ ਜੀ ! ਇਹ ਦਸੋ ਕਿ, ਮਨੁਖ ਨੂੰ ਸੱਚਾ ਸੁਖ ਕਿਸ ਸਾਧਨ ਰਾਹੀਂ ਮਿਲ ਸਕਦਾ ਹੈ ?

21. ਉ:—ਹੇ ਭਾਈ ! ਇਹ ਨਿਸਚਾ ਕਰੋ ਕਿ, ਜਿਸ ਮਨੁਖ ਦੇ ਹਿਰਦੇ ਵਿਚ ਉਸ ਸੱਚੇ ਪ੍ਰਭੂ ਦੀ ਸੱਚੀ ਸਦਾ ਕਾਇਮ ਰਹਿਣ ਵਾਲੀ ਸਿਫਤ ਸਲਾਹ ਵਸਦੀ ਹੈ, ਉਸ ਨੂੰ (ਹਰੇਕ) ਸੱਚਾ ਸੁੱਖ ਪ੍ਰਾਪਤ ਹੁੰਦਾ ਹੈ ।

22. ਪਰ, ਹਾਂ ! ਇਹ ਸੱਚਾ ਨਾਮ ਗੁਰੂ ਦੀ ਸਰਣ ਪੈ ਕੇ ਹੀ ਕੋਈ ਮਨੁਖ ਜਪ ਸਕਦਾ ਹੈ ।੫।

ਪ੍ਰ:—ਕਿਉਂ ਜੀ ! ਇਹ ਦਸੋ ਕਿ ਤੁਸਾਂ ਸਾਰੇ ਜੁਗਾਂ ਅੰਦਰ ਕਿਸ ਕਰਮ ਨੂੰ ਸ੍ਰੇਸ਼ਟ ਕਰਮ ਮੰਨਦੇ ਹੋ ?

23. ਉ:—ਹੇ ਭਾਈ ! ਅਸਲ ਵਿਚ ਤਾਂ ਸਾਰੇ ਹੀ ਜੁਗਾਂ ਵਿਚ ਪ੍ਰਭੂ ਜੀ ਦਾ ਨਾਮ ਜਪਣਾ ਹੀ (ਸਭ ਕਰਮਾਂ ਤੋਂ) ਉੱਤਮ ਕਰਮ ਹੈ ।

ਪ੍ਰ:—ਕਿਉਂ ਜੀ ! ਤਾਂ ਫਿਰ ਇਸ ਸੱਚੇ ਸਿਧਾਂਤ ਨੂੰ ਸਾਰੇ ਹੀ

ਲੋਕ ਕਿਉਂ ਨਹੀਂ ਸਮਝਦੇ ?

24. ਉ:—ਪਰ, ਹੇ ਪਿਆਰੇ ! ਇਹ ਕਿਸੇ ਦੇ ਆਪਣੇ ਵਸ ਦੀ ਗਲ ਨਹੀਂ ਹੈ, ਇਸ ਗਲ ਨੂੰ ਤਾਂ ਕੋਈ ਉਹ ਵਿਰਲਾ ਮਨੁਖ ਹੀ ਸਮਝਦਾ ਹੈ, ਜੋ ਕਿ ਗੁਰੂ ਦੀ ਸ਼ਰਣ ਵਿਚ ਆਉਂਦਾ ਹੈ ।

25. (ਇਸ ਲਈ) ਹੇ ਭਾਈਓ ! ਜੁਗ ਭਾਵੇਂ ਕੋਈ ਭੀ ਹੋਵੇ, ਪਰ, ਉਹੀ ਮਨੁਖ ਭਗਤ ਹੈ ਜੋ ਉਸ ਪ੍ਰਮੇਸ਼ਰ ਜੀ ਦਾ ਨਾਮ ਜਪਦਾ ਹੈ ।

26. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ,ਐ ਪਿਆਰੇ ! ਇਹ ਗਲ ਪੱਕੀ ਜਾਣ ਲਓ ਕਿ, ਹਰੇਕ ਜੁਗ ਵਿਚ ਪ੍ਰਭੂ ਦੇ ਨਾਮ ਦੀ ਬਰਕਤ ਨਾਲ ਹੀ ਮਨੁਖ ਨੂੰ ਇੱਜ਼ਤ ਮਿਲਦੀ ਹੈ ।੬।੧।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਹਰ ਇਕ ਜੁਗ ਬਾਰੇ ਸਨਾਤਨੀ ਖਿਆਲਾਂ ਦੇ ਲੋਕਾਂ ਵਿਚ ਜੋ ਭਿੰਨ ਭਿੰਨ ਸਾਧਨ ਕਰਦੇ ਰਹਿਣ, ਨਾਮ ਮੁਕਤੀ ਪ੍ਰਾਪਤ ਕਰਨ ਦੇ ਖਿਆਲ ਪ੍ਰਚਲਤ ਆ ਰਹੇ ਹਨ, ਉਨ੍ਹਾਂ ਦਾ ਜ਼ਿਕਰ ਕਰਦੇ ਹੋਏ ਆਪਣੀ ਗੁਰਮਤਿ ਦੇ ਸਿਧਾਂਤਾਂ ਨੂੰ ਅੰਕਤ ਕਰਦੇ ਹਨ ਕਿ ਸਾਰਿਆਂ ਤੋਂ ਉਤਮ ਸਾਧਨ ਪ੍ਰਮੇਸ਼ਰ ਜੀ ਦਾ ਨਾਮ ਜਪਦੇ ਰਹਿਣਾ ਹੈ, ਇਹੋ ਹਰੀ ਦਾ ਨਾਮ ਸਾਰੇ ਜੁਗਾਂ ਵਿਚ ਉਧਾਰ ਕਰਦਾ ਆਇਆ ਹੈ, ਇਸੇ ਨਾਮ ਨੂੰ ਹੀ ਹਰ ਪ੍ਰਾਣੀ ਦੇ ਜਪਣ ਦਾ ਸੰਕੇਤ ਕਰਦੇ ਹਨ ।

## ਰਾਮਕਲੀ ਮਹਲਾ ੪ ਘਰੁ ੧

**ੴ ਸਤਿਗੁਰ ਪ੍ਰਸਾਦਿ ॥**

**1. ਜੇ ਵਡਭਾਗ ਹੋਵਹਿ ਵਡਭਾਗੀ**
**ਤਾ ਹਰਿ ਹਰਿ ਨਾਮੁ ਧਿਆਵੈ ॥**

**2. ਨਾਮੁ ਜਪਤ ਨਾਮੇ ਸੁਖੁ ਪਾਵੈ**
**ਹਰਿ ਨਾਮੇ ਨਾਮਿ ਸਮਾਵੈ ॥੧॥**

**3. ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥**

**4, ਹਿਰਦੈ ਪ੍ਰਗਾਸੁ ਹੋਵੈ ਲਿਵਲਾਗੈ**
**ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ਰਹਾਉ॥**

**5. ਹੀਰਾ ਰਤਨ ਜਵੇਹਰ ਮਾਣਕ**
**ਬਹੁ ਸਾਗਰ ਭਰਪੂਰੁ ਕੀਆ ॥**

**6. ਜਿਸੁ ਵਡਭਾਗੁ ਹੋਵੈ ਵਡ ਮਸਤਕਿ**
**ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥**

**7. ਰਤਨੁ ਜਵੇਹਰੁ ਲਾਲੁ ਹਰਿ ਨਾਮਾ**
**ਗੁਰਿ ਕਾਢਿ ਤਲੀ ਦਿਖਲਾਇਆ ॥**

**8. ਭਾਗਹੀਣ ਮਨਮੁਖਿ ਨਹੀ ਲੀਆ**
**ਤ੍ਰਿਣ ਓਲੈ ਲਾਖੁ ਛਪਾਇਆ ॥੩॥**

**9, ਮਸਤਕਿ ਭਾਗੁ ਹੋਵੈ ਧੁਰਿ ਲਿਖਿਆ**
**ਤਾ ਸਤਗੁਰੁ ਸੇਵਾ ਲਾਏ ॥**

**10, ਨਾਨਕ ਰਤਨ ਜਵੇਹਰ ਪਾਵੈ**
**ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥**

**ਪਦ ਅਰਥ** :—ਹੋਵਹਿ—ਹੋਣ । ਤਾ—ਤਦੋਂ, ਤਾਂ । ਧਿਆਵੈ—ਧਿਆਉਂਦਾ ਹੈ । ਨਾਮੇ—ਨਾਮ ਵਿਚ ਹੀ । ਨਾਮਿ—ਨਾਮ ਵਿਚ । ਸਮਾਵੈ—ਲੀਨ ਰਹਿੰਦਾ ਹੈ ।੧।

ਗੁਰਮੁਖਿ—ਗੁਰੂ ਦੀ ਸ਼ਰਣ ਪੈ ਕੇ । ਸਦ—ਸਦਾ। ਪ੍ਰਾਣੀ—ਹੇ ਪ੍ਰਾਣੀ । ਹਿਰਦੈ—ਹਿਰਦੇ ਵਿਚ । ਪ੍ਰਗਾਸੁ—ਉਚੇ ਆਤਮਕ ਜੀਵਨ ਦਾ ਚਾਨਣ । ਲਿਵ—ਲਗਨ । ਸਮਾਣੀ—ਲੀਨਤਾ ।੧।ਰਹਾਉ।

ਸਾਗਰ—ਸਮੁੰਦਰ, ਹਿਰਦਾ ਸਰੋਵਰ । ਭਰਪੂਰੁ—ਨਕਾ ਨੱਕ ਭਰਿਆ ਹੋਇਆ । ਜਿਸੁ ਮਸਤਕਿ—ਜਿਸ (ਮਨੁਖ) ਦੇ ਮੱਥੇ ਉਤੇ । ਤਿਨਿ ਉਸ (ਮਨੁਖ) ਨੇ । ਕਢਿ ਕਢਿ—(ਹਰ ਵੇਲੇ) ਕਢ ਕੇ ।੨।

ਗੁਰਿ—ਗੁਰੂ ਨੇ । ਕਾਢਿ—ਕੱਢ ਕੇ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ । ਤ੍ਰਿਣ—ਤੀਲਾ । ਲਾਖੁ—ਲੱਖ ਰੁਪਇਆ ।੩।

ਧੁਰਿ—ਧੁਰ ਤੋਂ, ਪ੍ਰਭੂ ਜੀ ਦੀ ਹਜ਼ੂਰੀ ਤੋਂ । ਸੇਵਾ—ਭਗਤੀ (ਵਿਚ) । ਪਾਵੈ—ਪ੍ਰਾਪਤ ਕਰਦਾ ਹੈ । ਧਨੁ ਧਨੁ—ਭਾਗਾਂ ਵਾਲਾ ।੪।

**ਅਰਥ** :—

ਪ੍ਰ:—ਹੇ ਗੁਰੋ, ਆਪ ਜੀ ਹਮੇਸ਼ਾਂ ਹੀ ਹਰ ਪ੍ਰਾਣੀ ਮਾਤ੍ਰ ਲਈ ਏਹੋ ਉਪਦੇਸ਼ ਕਰਦੇ ਹੋ ਕਿ, ਨਾਮ ਹੀ ਸੁਖਾਂ ਦਾ ਦਾਤਾ ਹੈ ਇਸੇ ਨੂੰ ਧਿਆਉਂਦੇ ਰਹਿਣਾ ਚਾਹੀਦਾ ਹੈ, ਪਰ, ਸਾਰੇ ਹੀ ਜੀਵ ਇਸ ਨਾਮ ਨੂੰ ਕਿਉਂ ਨਹੀਂ ਧਿਆਉਣਾ ਕਰਦੇ ?

1. ਉ:—ਹੇ ਭਾਈ, ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜੇ ਕਿਸੇ ਮਨੁੱਖ ਦੇ ਵੱਡੇ ਭਾਗ ਹੋਣ, ਤਾਂ ਉਹ ਮਨੁੱਖ ਵਡੇ ਭਾਗਾਂ ਵਾਲੇ ਜੋ ਸੰਤ ਜਨ ਹਨ (ਉਨ੍ਹਾਂ ਦੀ ਸੰਗਤ ਵਿਚ ਮਿਲ ਕੇ) ਉਹ ਸਦਾ ਹੀ ਪ੍ਰਮੇਸ਼ਰ ਜੀ ਦਾ ਨਾਮ ਸਿਮਰਦਾ ਹੈ ।

2. ਹੇ ਭਾਈ, ਉਹ ਮਨੁੱਖ ਨਾਮ ਜਪਦੇ ਰਹਿਣ ਨਾਲ ਨਾਮ ਵਿਚੋਂ ਹੀ ਅਨੰਦ ਪ੍ਰਾਪਤ ਕਰਦਾ ਹੈ, ਅਤੇ ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧।

3. ਇਸ ਲਈ. ਹੇ ਭਾਈਓ, ਤੁਸੀਂ ਭੀ ਗੁਰੂ ਦੀ ਸ਼ਰਣ ਪੈ ਕੇ (ਗੁਰੂ ਦੇ ਦਸੇ ਹੋਏ ਜੀਵਨ ਮਾਰਗ ਉਤੇ ਤੁਰ ਕੇ) ਸਦਾ ਪ੍ਰਮਾਤਮਾਂ ਦੀ ਭਗਤੀ ਕਰਿਆ ਕਰੋ ।

ਪ੍ਰ:—ਸ੍ਰੀ ਜੀਉ, ਆਖਰ ਇਸ ਭਗਤੀ ਕਰਨ ਦਾ ਸਾਨੂੰ ਫ਼ਲ ਕੀ ਹਾਸਲ ਹੋਵੇਗਾ ?

4.ਉ:—ਹੇ ਪਿਆਰੇ ! ਇਸ ਭਗਤੀ ਕਰਦੇ ਰਹਿਣ ਦੀ ਬਰਕਤ ਨਾਲ ਹਿਰਦੇ ਵਿਚ ਉਚੇ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ, (ਅਤੇ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ) ਸੁਰਤੀ ਜੁੜ ਜਾਂਦੀ ਹੈ, ਅਤੇ ਗੁਰੂ ਦੀ ਸਿਖਿਆ ਦੁਆਰੇ ਪ੍ਰਭੂ ਜੀ ਦੇ ਨਾਮ ਵਿਚ ਲੀਨਤਾ ਹੋ ਜਾਂਦੀ ਹੈ।੧।ਰਹਾਉ।

ਪ੍ਰ:—ਸ੍ਰੀ ਜੀਉ, ਕੀ ਇਸ ਨਾਮ ਦੀ ਲੀਨਤਾ ਰਾਹੀਂ ਉਸਨੂੰ ਆਪਣੇ ਅੰਤਰ ਆਤਮੇ ਕੁਝ ਨਜ਼ਰ ਭੀ ਆਉਂਦਾ ਹੈ ?

5.ਉ:—ਹਾਂ ਜ਼ਰੂਰ, ਹੇ ਭਾਈ ! ਜਦੋਂ ਉਹ ਆਪਣੇ ਅੰਦਰ ਨਜ਼ਰ ਮਾਰਦਾ ਹੈ, ਤਾਂ ਕੀ ਤਕਦਾ ਹੈ ਕਿ, ਉਸ ਪ੍ਰਮੇਸ਼ਰ ਜੀ ਦੇ ਦੈਵੀ ਗੁਣ, ਮੇਰੇ ਅੰਦਰ ਹੀ ਮਾਨੋ, ਹੀਰੇ ਰਤਨ ਜਵਾਹਰ ਮੋਤੀ ਹਨ। (ਕਿਉਂਕਿ ਪ੍ਰਮੇਸ਼ਰ ਜੀ ਨੇ ਹਰੇਕ ਮਨੁੱਖ ਦਾ) ਹਿਰਦਾ ਸਰੋਵਰ (ਇਨ੍ਹਾਂ ਦੈਵੀ ਗੁਣਾਂ) ਨਾਲ ਨਕਾ-ਨਕ ਭਰ ਰਖਿਆ ਹੋਇਆ ਹੈ।

ਪ੍ਰ:—ਕਿਉਂ ਜੀ, ਇਹ ਦੈਵੀ ਗੁਣ ਸਾਰਿਆਂ ਨੂੰ ਹੀ ਕਿਉਂ ਨਹੀਂ ਨਜ਼ਰ ਆਉਂਦੇ ?

6.ਉ:—ਹੇ ਭਾਈ, ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਸਿਰਫ ਉਨ੍ਹਾਂ ਮਨੁੱਖਾਂ ਨੇ ਹੀ ਇਨ੍ਹਾਂ ਅੰਦਰ ਲੁਕੇ ਪਿਆਂ ਦੈਵੀ ਗੁਣਾਂ ਨੂੰ ਕੱਢ ਕੇ ਸਾਂਭਿਆ ਹੈ, ਜਿਸ ਦੇ ਮਥੇ ਦੇ ਵਡੇ ਭਾਗ ਜਾਗ ਪਏ ਹਨ।੨।

7. ਹੇ ਪਿਆਰਿਓ, ਉਸ ਪ੍ਰਮੇਸ਼ਰ ਜੀ ਦਾ ਨਾਮ ਰਤਨ ਜਵਾਹਰ ਲਾਲ (ਵਰਗਾ ਕੀਮਤੀ) ਹੈ, (ਇਹ ਹਰੇਕ ਮਨੁੱਖ ਦੇ ਅੰਦਰ ਲੁਕਿਆ ਪਿਆ ਹੈ, ਪਰ ਜੇਹੜਾ ਮਨੁੱਖ ਗੁਰੂ ਦੀ ਸ਼ਰਣ ਪੈਂਦਾ ਹੈ ਉਸਨੂੰ) ਗੁਰੂ ਨੇ (ਉਸਦੇ ਅੰਦਰੋਂ ਹੀ) ਕੱਢ ਕੇ (ਉਸਦੀ) ਤਲੀ ਉਤੇ (ਰਖ ਕੇ) ਵਿਖਾ ਦਿਤਾ ਹੈ।

8. ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਆਪ ਹੁਦਰੇ ਮੰਦ-ਭਾਗੀ ਪੁਰਖ ਨੇ ਉਹ ਰਤਨ ਨਹੀਂ ਲੱਭਾ, (ਉਸਦੇ ਭਾਦਾ ਤਾਂ) ਲੱਖ ਰੁਪਇਆ ਤੀਲੇ ਦੇ ਓਹਲੇ ਲੁਕਿਆ ਪਿਆ ਹੈ, ਭਾਵ ਹੈ ਕਿ ਉਹ ਹਰੀ ਦਾ ਨਾਮ ਲੱਖਾਂ ਹੀ ਕੀਮਤਾਂ ਵਾਲਾ ਲਾਲ ਸਾਡੇ ਤੁੱਛ ਸਰੀਰ ਅੰਦਰ ਹੀ ਲੁਕਿਆ ਪਿਆ ਹੈ।੩।

ਪ੍ਰ:—ਸ੍ਰੀ ਜੀਉ, ਆਖਰ ਇਹ ਭਗਤੀ ਦੀ ਦਾਤ ਪ੍ਰਾਪਤ ਕਿਵੇਂ ਹੁੰਦੀ ਹੈ।

9.ਉ:—ਹੇ ਭਾਈ, ਅਸਲ ਵਿਚ ਜੇ ਧੁਰ ਦਰਗਾਹ ਤੋਂ ਲਿਖਿਆ ਹੋਇਆ ਲੇਖ ਕਿਸੇ ਮਨੁੱਖ ਦੇ ਮੱਥੇ ਉਤੇ ਜਾਗ ਪਵੇ, ਤਾਂ ਗੁਰੂ ਉਸਨੂੰ ਪ੍ਰਭੂ ਦੀ ਸੇਵਾ ਭਗਤੀ ਵਿਚ ਜੋੜ ਦੇਂਦਾ ਹੈ।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈ ! (ਉਹ ਮਨੁੱਖ ਅੰਦਰ ਲੁੱਕੇ ਪਏ ਦੇ ਗੁਣ ਰੂਪ) ਰਤਨ ਜਵਾਹਰ ਲੱਭ ਲੈਂਦਾ ਹੈ, ਉਹ ਮਨੁੱਖ ਭਾਗਾਂ ਵਾਲਾ ਹੋ ਜਾਂਦਾ ਹੈ, ਗੁਰੂ ਦੀ ਮਤਿ ਲੈ ਕੇ ਉਹ ਮਨੁੱਖ ਪ੍ਰਭੂ ਦਾ ਮਿਲਾਪ ਹਾਸਲ ਕਰ ਲੈਂਦਾ ਹੈ।੪।੧।

**ਭਾਵਾਰਥ :**—ਉਸ ਪਰੀ ਪੂਰਨ ਪ੍ਰਮੇਸ਼ਰ ਜੀ ਦਾ ਨਾਮ ਹੈ ਤਾਂ ਸਾਰਿਆਂ ਦੇ ਹੀ ਅੰਦਰ, ਪਰ ਜਿਤਨਾ ਚਿਰ ਗੁਰਮਤਿ ਰਾਹੀਂ ਉਸ ਸਾਂਈ ਜੀ ਦੇ ਨਾਮ ਦਾ ਸਿਮਰਨ ਨਹੀਂ ਕੀਤਾ ਜਾਂਦਾ ਉਤਨਾ ਚਿਰ ਉਸ ਪ੍ਰਮੇਸ਼ਰ ਜੀ ਦੀ ਲਖਤਾ ਨਹੀਂ ਹੋ ਸਕਦੀ। ਸੋ, ਉਸ ਪ੍ਰਮੇਸ਼ਰ ਜੀ ਦੀ ਅੰਦਰੋਂ ਹੀ ਲਖਤਾ ਕਰਨ ਲਈ ਗੁਰੂ ਦੁਆਰੇ ਨਾਮ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

**ਰਾਮਕਲੀ ਮਹਲਾ ੪ ॥**

1. **ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥**
2. **ਦੁਰਮਤਿ ਮੈਲੁ ਗਈ ਸਭ ਨੀਕਲਿ ਸਤ ਸੰਗਤਿ ਮਿਲਿ ਬੁਧਿ ਪਾਇ ॥੧॥**
3. **ਰਾਮ ਜਨ ਗੁਰਮਤਿ ਰਾਮੁ ਬੋਲਾਇ ॥**
4. **ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥੧॥ਰਹਾਉ॥**
5. **ਜੇ ਵਡਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥**
6. **ਦਰਸਨੁ ਸੰਤ ਦੇਹ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥੨॥**
7. **ਹਰਿ ਕੇ ਲੋਗ ਰਾਮ ਜਨ ਨੀਕੇ ਭਾਗ ਹੀਣ ਨ ਸੁਖਾਇ ॥**
8. **ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥੩॥**
9. **ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥**
10. **ਸੇ ਹਰਿ ਕੇ ਚੋਰ ਵੇਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥੪॥**
11. **ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥**
12. **ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥੫॥੨॥**

**ਪਦ ਅਰਥ** :—ਮਿਲਿ—ਮਿਲ ਕੇ। ਨੀਕੀ—ਚੰਗੀ। ਦੁਰਮਤਿ—ਭੈੜੀ ਮਤਿ। ਗਈ ਨੀਕਲਿ—ਨਿਕਲ ਗਈ। ਬੁਧਿ—ਅਕਲ। ਪਾਇ—ਪਾਂਦਾ ਹੈ, ਸਿਖਦਾ ਹੈ।੧।

ਰਾਮ ਜਨ—ਹੇ ਪ੍ਰਭੂ ਦੇ ਸੇਵਕ। ਰਾਮੁ ਬੋਲਾਇ—ਹਰਿਨਾਮ ਸਿਮਰਨ ਦੀ ਪ੍ਰੇਰਨਾ ਕਰ। ਕਹੈ—ਉਚਾਰਦਾ ਹੈ। ਮੁਕਤਾ—ਵਿਕਾਰਾਂ ਤੋਂ ਸੁਤੰਤ੍ਰ। ਸੋਹਾਇ—ਸੋਹਣਾ ਹੋ ਜਾਂਦਾ ਹੈ, ਸੋਹਣੇ ਜੀਵਨ ਵਾਲਾ ਹੋ ਜਾਂਦਾ ਹੈ।੧।ਰਹਾਉ।

ਮੁਖਿ—ਮੂੰਹ ਉਤੇ। ਮਸਤਕਿ—ਮਥੇ ਉਤੇ। ਭੇਟਾਇ—

ਮਿਲਦਾ ਹੈ। ਦਾਲਦੁ—ਕੰਗਾਲਤਾ ।੨।

ਨੀਕੇ—ਚੰਗੇ । ਨ ਸੁਖਾਇ—ਚੰਗਾ ਨਹੀਂ ਲਗਦਾ, ਨਹੀਂ ਸੁਖਾਂਦਾ। ਕਹਹਿ—ਆਖਦੇ ਹਨ। ਡੰਸੁ—ਡੰਗ ।੩।

ਧ੍ਰਿਗੁ—ਫਿਟਕਾਰ ਜੋਗ। ਭਾਏ—ਚੰਗੇ ਲੱਗੇ । ਸਖਾ ਸਖਾਇ—ਮਿਤ੍ਰ, ਸਾਥੀ। ਵੇਮੁਖ—ਉਲਟਾਏ ਹੋਏ ਮੂੰਹ ਵਾਲੇ। ਪੈਜ—ਇੱਜ਼ਤ ।੪।

ਦੀਨ—ਗਰੀਬ। ਬਾਰਿਕ—ਬੱਚੇ, ਅੰਞਾਣੇ। ਬਖਸਿ—ਬਖਸ਼ਸ਼ ਕਰ ਕੇ, ਕਿਰਪਾ ਕਰ ਕੇ ।੫।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੋਈ ਐਸਾ ਸਾਧਨ ਦਸੋ, ਜਿਸ ਦੀ ਬਰਕਤ ਨਾਲ ਮਨ ਵਿਚ ਅਨੰਦ ਪੈਦਾ ਹੁੰਦਾ ਹੈ ?

1. **ਉ**:—ਹੇ ਭਾਈ ! ਸਾਰਿਆਂ ਸਾਧਨਾਂ ਵਿਚੋਂ ਇਕੋ ਹੀ ਵਡਾ ਸਾਧਨ ਹੈ ਕਿ, ਪ੍ਰਭੂ ਜੀ ਦੇ ਸੇਵਕਾਂ ਨੂੰ ਮਿਲ ਕੇ ਹੀ (ਮਨ ਵਿਚ) ਅਨੰਦ ਪ੍ਰਾਪਤ ਹੁੰਦਾ ਹੈ।

**ਪ੍ਰ**:—ਕਿਉਂ ਜੀ ! ਉਨ੍ਹਾਂ ਸੇਵਕਾਂ ਪਾਸ ਅਨੰਦ ਪੈਦਾ ਕਰਨ ਦੀ ਕੇਹੜੀ ਜੁਗਤੀ ਹੈ ?

**ਉ**:—ਹੇ ਭਾਈਓ ! ਉਹ ਪ੍ਰਭੂ ਦਾ ਸੇਵਕ, ਪ੍ਰਭੂ ਦੀ ਸੋਹਣੀ ਸਿਫਤ ਸਲਾਹ ਸੁਣਾ ਕੇ (ਸੁਣਨ ਵਾਲੇ ਦੇ ਹਿਰਦੇ ਵਿਚ ਅਨੰਦ ਪੈਦਾ ਕਰ ਦੇਂਦਾ ਹੈ)।

2. ਹੇ ਭਾਈ ! ਇਸ ਤਰ੍ਹਾਂ ਸਾਧ ਸੰਗਤ ਵਿਚ ਮਿਲ ਕੇ ਮਨੁਖ (ਸ੍ਰੇਸ਼ਟ) ਅਕਲ ਸਿਖ ਲੈਂਦਾ ਹੈ, ਫਿਰ (ਉਸ ਦੇ ਅੰਦਰੋਂ) ਭੈੜੀ ਮਤਿ ਵਾਲੀ ਸਾਰੀ ਮੈਲ ਦੂਰ ਹੋ ਜਾਂਦੀ ਹੈ ।੧।

3. (ਕਿਉਂਕਿ) ਹੇ ਭਾਈਓ ! ਜੋ ਸੰਤ ਜਨ ਗੁਰਮਤੀਏ ਹਨ, (ਉਹ ਸਦਾ ਹੀ) ਰਾਮ (ਦੇ ਨਾਮ ਨੂੰ) ਹੀ ਬੁਲਾਉਂਦੇ ਹਨ, ਜਪਾਉਂਦੇ ਹਨ।

4. ਇਸ ਲਈ, ਜੇਹੜਾ ਜੇਹੜਾ ਭੀ ਮਨੁਖ ਪ੍ਰਭੂ ਦਾ ਨਾਮ ਸੁਣਦਾ ਹੈ, (ਜਾਂ) ਉਚਾਰਦਾ ਹੈ, ਉਹ ਦੁਰਮਤਿ ਤੋਂ ਸੁਤੰਤਰ ਹੋ ਜਾਂਦਾ ਹੈ ਅਤੇ ਉਹ ਪ੍ਰਭੂ ਜੀ ਦਾ ਨਾਮ ਜਪ ਜਪ ਕੇ ਉਹ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧। ਰਹਾਉ।

**ਪ੍ਰ**:—ਕਿਉਂ ਜੀ ! ਅਜਿਹੇ ਸੰਤ ਜਨਾਂ ਨਾਲ ਸਾਰੇ ਹੀ ਕਿਉਂ ਨਹੀਂ ਮਿਲਾਪ ਕਰਦੇ ?

5. **ਉ** —ਹੇ ਪਿਆਰੇ ! ਮਿਲਾਪ ਤਾਂ ਕਰਨਾ ਬਹੁਤ ਲੋਕ ਚਾਹੁੰਦੇ ਹਨ, ਪਰ, ਜੇ ਕਿਸੇ ਮਨੁਖ ਦੇ ਮੱਥੇ ਉਤੇ ਚੰਗੇ ਭਾਗ ਜਾਗ ਪੈਣ ਤਾਂ ਪ੍ਰਮਾਤਮਾਂ ਉਸ ਨੂੰ ਸੰਤ ਜਨਾਂ ਨਾਲ ਮਿਲਾਉਂਦਾ ਹੈ।

6. ਇਸੇ ਲਈ, ਹੇ ਪਿਆਰੇ ! ਮੈਂ ਪ੍ਰਭੂ ਜੀ ਦੇ ਅਗੇ ਜੋਦੜੀ ਕਰਦਾ ਹਾਂ ਕਿ, ਹੇ ਪ੍ਰਭੂ ! ਕ੍ਰਿਪਾ ਕਰ ਕੇ (ਮੈਨੂੰ) ਆਪਣੇ ਪਿਆਰੇ, ਸੰਤ ਜਨਾਂ ਦਾ ਦਰਸ਼ਨ ਬਖਸ਼, (ਕਿਉਂਕਿ, ਤੇਰੇ ਸੰਤ ਜਨਾਂ ਦਾ ਦਰਸ਼ਨ ਕਰ ਕੇ) ਸਾਰਾ ਦਰਿਦਰ, ਦੁੱਖ ਦੂਰ ਹੋ ਜਾਂਦਾ ਹੈ ।੨।

7. ਹੇ ਭਾਈ ! (ਉਂਞ ਤਾਂ) ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦੇ ਸੋਹਣੇ (ਜੀਵਨ ਵਾਲੇ) ਹੁੰਦੇ ਹਨ, ਪਰ, ਮੰਦੇ ਭਾਗਾਂ ਵਾਲੇ ਮਨੁੱਖਾਂ ਨੂੰ (ਉਨ੍ਹਾਂ ਦਾ ਦਰਸ਼ਨ) ਚੰਗਾ ਨਹੀਂ ਲਗਦਾ।

8. ਹੇ ਭਾਈਓ ! (ਉਸ ਪ੍ਰਭੂ ਜੀ ਦੇ) ਸੰਤ ਜਨ ਜਿਉਂ ਜਿਉਂ ਹਰੀ ਦਾ ਨਾਮ ਜਪਦੇ ਹਨ, ਉਹ ਤਿਉਂ ਤਿਉਂ ਉਚੇ ਜੀਵਨ ਵਾਲੇ ਬਣਦੇ ਜਾਂਦੇ ਹਨ, ਪਰ, ਉਨ੍ਹਾਂ ਦੀ ਨਿੰਦਾ ਕਰਨ ਵਾਲਿਆਂ ਨੂੰ ਉਨ੍ਹਾਂ ਦਾ ਜੀਵਨ ਇਉਂ ਹੀ ਲਗਦਾ ਹੈ, ਜਿਵੇਂ ਕਿ ਡੰਗ ਵਜ ਜਾਂਦਾ ਹੈ ।੩।

**ਪ੍ਰ**:—ਕਿਉਂ ਜੀ ! ਕੀ, ਅਜੇਹੇ ਨਿੰਦਕ ਨੂੰ ਕੋਈ ਸਜ਼ਾ ਭੀ ਮਿਲਦੀ ਹੈ ?

9. **ਉ**—ਹਾਂ ਜ਼ਰੂਰ ! ਹੇ ਭਾਈ, ਅਜੇਹੇ ਨਿੰਦਕ ਲੋਕ ਮਨੁਖ ਫਿਟਕਾਰ ਜੋਗ (ਜੀਵਨ ਵਾਲੇ) ਹੋ ਜਾਂਦੇ ਹਨ, ਕਿਉਂਕਿ, ਉਨ੍ਹਾਂ ਨੂੰ ਪ੍ਰਭੂ ਜੀ ਦੇ ਚਰਨਾਂ ਵਿਚ ਜੁੜੇ ਰਹਿਣ ਵਾਲੇ ਸੰਤ ਜਨ ਚੰਗੇ ਨਹੀਂ ਲਗਦੇ।

**ਪ੍ਰ**:—ਸ੍ਰੀ ਜੀਉ ! ਆਪ ਜੀ ਉਨ੍ਹਾਂ ਬਾਰੇ ਕੀ ਵੀਚਾਰ ਰਖਦੇ ਹੋ ?

10. **ਉ**:—ਹੇ ਭਾਈਓ ! ਜਿਨ੍ਹਾਂ ਮਨੁਖਾਂ ਨੂੰ ਗੁਰੂ ਦੀ ਇੱਜ਼ਤ (ਹੁੰਦੀ) ਪਸੰਦ ਨਹੀਂ ਆਉਂਦੀ, ਉਹ ਗੁਰੂ ਵਲੋਂ ਮੂੰਹ ਮੋੜੀ ਰਖਦੇ ਹਨ, (ਉਹ ਇਸ ਤਰ੍ਹਾਂ) ਰੱਬ ਦੇ ਭੀ ਚੋਰ ਬਣ ਜਾਂਦੇ ਹਨ, (ਉਹ ਪ੍ਰਭੂ ਨੂੰ ਭੀ ਮੂੰਹ ਦੇਣ ਜੋਗੇ ਨਹੀਂ ਰਹਿੰਦੇ, ਵਿਕਾਰਾਂ ਦੇ ਕਾਰਨ, ਉਹ ਭ੍ਰਿਸ਼ਟੇ ਹੋਏ ਮੂੰਹ ਵਾਲੇ ਹੋ ਜਾਂਦੇ ਹਨ) ।੪।

**ਪ੍ਰ**:—ਹੇ ਗੁਰੋ ! ਉਸ ਸਾਈਂ ਜੀ ਦੇ ਦਰੋਂ ਬਖਸ਼ਸ਼ ਹਾਸਲ ਕਰਨ ਲਈ ਸਾਨੂੰ ਕੇਹੜਾ ਜਤਨ ਕਰਨਾ ਚਾਹੀਦਾ ਹੈ ?

11. **ਉ**:—ਹੇ ਭਾਈਓ ! ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਬੇਨਤੀਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ਜੀ, ਅਸੀਂ ਗਰੀਬ (ਜੀਵ) ਤੇਰੀ ਸ਼ਰਣ ਆਏ ਹਾਂ, ਕ੍ਰਿਪਾ ਕਰ ਕੇ (ਸਾਨੂੰ ਆਪਣੀ) ਸਰਣ ਵਿਚ ਰਖੀ ਰਖੋ।

12. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮੇਰੇ ਪ੍ਰਭੂ ਜੀ ! ਤੂੰ ਸਾਡਾ ਪਿਤਾ ਹੈਂ, ਅਸੀਂ ਤੇਰੇ ਬੱਚੇ ਹਾਂ, (ਤੁਸਾਂ) ਦਾਸ ਉਤੇ ਬਖਸ਼ਸ਼ ਕਰ ਕੇ ਆਪਣੇ ਚਰਨਾਂ ਵਿਚ ਟਿਕਾਈ ਰੱਖ ।੫।੨।

**ਭਾਵਾਰਥ** :- ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਭਗਤ ਜਨ ਕਿਵੇਂ ਹਰੀ ਨਾਲ ਮਿਲਦੇ ਹਨ, ਉਹ ਹਰੀ ਦੀਆਂ ਸੋਹਣੀਆਂ ਗਲਾਂ ਸੁਣਾਉਂਦੇ ਹਨ ਤੇ ਖੋਟੀ ਮਤਿ ਨੂੰ ਉਜਲ ਕਰਦੇ ਤੇ ਨਾਮ ਜਪਾਉਂਦੇ ਹਨ। ਇਹ ਗਲਾਂ ਮਨਮੁਖਾਂ ਨੂੰ ਨਹੀਂ ਚੰਗੀਆਂ ਲਗਦੀਆਂ, ਕਿਸੇ ਬਖਸ਼ਸ਼ ਨੂੰ

ਪ੍ਰਾਪਤ ਹੋਏ ਪ੍ਰਾਣੀ ਨੂੰ ਹੀ ਚੰਗੀਆਂ ਲਗਦੀਆਂ ਹਨ ਤੇ ਉਹੀ ਗੁਰੂ ਨੂੰ ਮਿਲ ਕੇ ਤਰਨ ਦਾ ਰਾਹ ਫੜਦਾ ਹੈ।

**ਰਾਮਕਲੀ ਮਹਲਾ ੪ ॥**

1. **ਹਰਿ ਕੇ ਸਖਾ ਸਾਧ ਜਨ ਨੀਕੇ**
   **ਤਿਨ ਊਪਰਿ ਹਾਥੁ ਵਤਾਵੈ ॥**
2. **ਗੁਰਮੁਖਿ ਸਾਧ ਸੇਈ ਪ੍ਰਭ ਭਾਏ**
   **ਕਰਿ ਕਿਰਪਾ ਆਪਿ ਮਿਲਾਵੈ ॥੧॥**
3. **ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥**
4. **ਅਮਿਉ ਅਮਿਉ ਹਰਿ ਰਸੁ ਹੈ ਮੀਠਾ**
   **ਮਿਲਿ ਸੰਤ ਜਨਾ ਮੁਖਿ ਪਾਵੈ ॥੧॥ਰਹਾਉ॥**
5. **ਹਰਿ ਕੇ ਲੋਗ ਰਾਮ ਜਨ ਊਤਮ**
   **ਮਿਲਿ ਊਤਮ ਪਦਵੀ ਪਾਵੈ ॥**
6. **ਹਮ ਹੋਵਤ ਚੇਰੀ ਦਾਸ ਦਾਸਨ ਕੀ**
   **ਮੇਰਾ ਠਾਕੁਰੁ ਖੁਸੀ ਕਰਾਵੈ ॥੨॥**
7. **ਸੇਵਕ ਜਨ ਸੇਵਹਿ ਸੇ ਵਡਭਾਗੀ**
   **ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥**
8. **ਬਿਨੁ ਪ੍ਰੀਤੀ ਕਰਹਿ ਬਹੁ ਬਾਤਾ**
   **ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥**
9. **ਮੋ ਕਉ ਧਾਰਿ ਕ੍ਰਿਪਾ ਜਗ ਜੀਵਨ ਦਾਤੇ**
   **ਹਰਿ ਸੰਤ ਪਗੀ ਲੇ ਪਾਵੈ ॥**
10. **ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ**
    **ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥**

**ਪਦ ਅਰਥ** :—ਸਖਾ—ਮਿੱਤ੍ਰ, ਸਾਥੀ। ਨੀਕੇ—ਚੰਗੇ। ਵਤਾਵੈ—ਫੇਰਦਾ ਹੈ। ਸੇਈ—ਓਹੀ। ਪ੍ਰਭ ਭਾਵੈ—(ਜੇਹੜੇ) ਪ੍ਰਭੂ ਨੂੰ ਪਿਆਰੇ ਲਗਦੇ ਹਨ।੧।

ਰਾਮ—ਹੇ ਰਾਮ। ਮੋ ਕਉ—ਮੈਨੂੰ। ਮੇਲਿ—ਮਿਲਾ। ਮਨਿ ਭਾਵੈ—(ਮੇਰੇ) ਮਨ ਵਿਚ (ਇਹੀ) ਚੰਗਾ ਲਗਦਾ ਹੈ। ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ ਜਲ। ਮੁਖਿ ਪਾਵੈ—(ਤੇਰਾ ਇਹ ਦਾਸ) ਮੂੰਹ ਵਿਚ ਪਾਏ ।੧। ਰਹਾਉ।

ਮਿਲਿ—ਮਿਲਕੇ। ਪਦਵੀ—ਆਤਮਕ ਦਰਜਾ। ਚੇਰੀ—ਦਾਸੀ। ਖੁਸੀ ਕਰਾਵੈ—ਮੇਹਰ ਕਰਦਾ ਹੈ।੨।

ਸੇਵਹਿ—ਸੇਵਾ ਭਗਤੀ ਕਰਦੇ ਹਨ। ਸੇ—ਉਹ। ਰਿਦ—ਹਿਰਦੇ ਵਿਚ। ਮਨਿ—ਮਨ ਵਿਚ। ਤਨਿ—ਤਨ ਵਿਚ। ਕੂੜੋ ਫਲੁ—ਕੂੜ ਹੀ ਫਲ (ਵਜੋਂ)।੩।

ਜਗ ਜੀਵਨ—ਹੇ ਜਗਤ ਦੇ ਜੀਵਨ। ਦਾਤੇ—ਹੇ ਦਾਤਾਰ। ਸੰਤ ਪਗੀ—ਸੰਤਾਂ ਦੇ ਚਰਨਾਂ ਵਿਚ। ਹਉ—ਮੈਂ। ਕਾਟਉ—ਕਾਟਉਂ, ਮੈਂ ਕੱਟ ਦਿਆਂ। ਕਾਟਿ ਬਾਢਿ—ਕੱਟ ਵੱਢ ਕੇ। ਰਾਖਉ—ਮੈਂ ਰਖ ਦਿਆਂ। ਜਿਤਿ ਚੜਿ—ਜਿਸ ਉਤੇ ਚੜ੍ਹ ਕੇ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਉਸ ਪ੍ਰਭੂ ਜੀ ਦੇ ਸਾਧੂ ਜਨਾਂ ਦੀ ਪਛਾਣ ਕੀ ਹੈ?

1. **ਉ**:—ਹੇ ਭਾਈ! ਉਸ ਪ੍ਰਭੂ ਦੇ ਚਰਨਾਂ ਵਿਚ ਸਦਾ ਹੀ ਜੁੜੇ ਰਹਿਣ ਵਾਲੇ ਸਾਧੂ ਜਨ ਸੋਹਣੇ ਜੀਵਨ ਵਾਲੇ ਹੁੰਦੇ ਹਨ, ਉਨ੍ਹਾਂ ਉਤੇ ਹੀ ਵਾਹਿਗੁਰੂ ਜੀ ਆਪਣਾ ਬਖਸ਼ਸ਼ ਭਰਿਆ, ਕ੍ਰਿਪਾ ਦਾ ਹੱਥ ਰੱਖਦਾ ਹੈ।
2. ਹੇ ਭਾਈ! ਗੁਰੂ ਦੀ ਸ਼ਰਣ ਵਿਚ ਰਹਿਣ ਵਾਲੇ (ਜੋ) ਸਾਧੂ ਜਨ ਹਨ, ਓਹੀ ਪ੍ਰਭੂ ਜੀ ਨੂੰ ਪਿਆਰੇ ਲਗਦੇ ਹਨ। ਪ੍ਰਭੂ ਜੀ ਆਪਣੀ ਮੇਹਰ ਕਰ ਕੇ ਆਪ (ਉਨ੍ਹਾਂ ਨੂੰ ਆਪਣੇ ਚਰਨਾਂ ਵਿਚ) ਜੋੜੀ ਰਖਦਾ ਹੈ।੧।

**ਪ੍ਰ**:—ਸ੍ਰੀ ਜੀਉ! ਜਦ ਕਦੀ ਤੁਸਾਂ ਉਸ ਵਾਹਿਗੁਰੂ ਜੀ ਪਾਸੋਂ ਮੰਗ ਮੰਗਦੇ ਹੋ, ਤਾਂ ਆਪ ਜੀ ਦੀ ਉਹ ਕੇਹੜੀ ਮੰਗ ਹੋਇਆ ਕਰਦੀ ਹੈ?

3. **ਉ**:—ਹੇ ਪਿਆਰੇ! ਮੇਰੀ ਮੰਗ ਤਾਂ ਕੇਵਲ ਇਹੋ ਹੀ ਹੁੰਦੀ ਹੈ ਕਿ, ਹੇ ਮੇਰੇ ਰਾਮ (ਜੀਉ)! ਮੈਨੂੰ (ਕ੍ਰਿਪਾ ਕਰ ਕੇ) ਆਪਣੇ ਸੰਤ ਜਨਾਂ ਦਾ ਮੇਲ ਬਖਸ਼, ਬੱਸ, ਮੇਰੇ ਮਨ ਵਿਚ ਸਿਰਫ ਇਹੋ ਹੀ ਤਾਂਘ ਹੈ।
4. ਹੇ ਰਾਮ! ਤੇਰਾ ਨਾਮ ਰਸ ਆਤਮਕ ਜੀਵਨ ਦੇਣ ਵਾਲਾ ਮਿੱਠਾ ਜਲ ਹੈ, (ਤੇਰਾ ਇਹ ਦਾਸ ਤੇਰੇ) ਸੰਤ ਜਨਾਂ ਨੂੰ ਮਿਲ ਕੇ (ਇਹੀ ਅੰਮ੍ਰਿਤ) ਮੂੰਹ ਵਿਚ ਪਾਣਾ ਚਾਹੁੰਦਾ ਹੈ।੧। ਰਹਾਉ।
5. ਹੇ ਭਾਈ! ਪ੍ਰਮੇਸ਼ਰ ਜੀ ਨਾਲ ਪਿਆਰ ਕਰਨ ਵਾਲੇ ਸੰਤ ਜਨ ਉਚੇ ਜੀਵਨ ਵਾਲੇ ਹੋਇਆ ਕਰਦੇ ਹਨ, ਉਨ੍ਹਾਂ ਨੂੰ ਮਿਲ ਕੇ ਮਨੁਖ ਉੱਚਾ ਆਤਮਕ ਦਰਜਾ ਪ੍ਰਾਪਤ ਕਰ ਲੈਂਦਾ ਹੈ।
6. ਹੇ ਪਿਆਰੇ! ਜਿਨ੍ਹਾਂ ਮਨੁਖਾਂ ਉਤੇ ਮੇਰਾ ਮਾਲਕ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ, ਮੈਂ ਉਨ੍ਹਾਂ ਦੇ ਦਾਸਾਂ ਦਾ ਦਾਸ ਹਾਂ।੨।
7. ਹੇ ਭਾਈ! ਜੋ ਪ੍ਰਭੂ ਦੀ ਸੇਵਾ ਭਗਤੀ ਕਰਨ ਵਾਲੇ ਸੇਵਕ ਹਨ, ਉਹ ਵਡੇ ਭਾਗਾਂ ਵਾਲੇ ਹਨ, ਪ੍ਰਭੂ ਉਨ੍ਹਾਂ ਦੇ ਹਿਰਦੇ ਵਿਚ ਉਨ੍ਹਾਂ ਦੇ ਮਨ ਵਿਚ, ਉਨ੍ਹਾਂ ਦੇ ਤਨ ਵਿਚ ਆਪਣੇ ਚਰਨਾਂ ਦੀ ਪ੍ਰੀਤ ਪੈਦਾ ਕਰਦਾ ਹੈ।
8. ਪਰ, ਹੇ ਭਾਈ! ਕਈ ਮਨੁਖ ਇਸ ਪ੍ਰੀਤੀ (ਦੀ ਦਾਤ) ਤੋਂ ਸਖਣੇ ਹੀ ਬਹੁਤ ਗਲਾਂ ਕਰਦੇ ਹਨ ਕਿ, (ਸਾਡੇ ਹਿਰਦੇ ਵਿਚ ਪ੍ਰਭੂ ਦੀ ਪ੍ਰੀਤ ਵਸ ਰਹੀ ਹੈ) ਅਜਿਹਾ ਮਨੁਖ ਝੂਠ ਬੋਲ ਕੇ ਝੂਠ ਹੀ (ਉਸ ਦਾ) ਫਲ ਪ੍ਰਾਪਤ ਕਰਦਾ ਹੈ (ਉਸ ਦੇ ਹਿਰਦੇ ਵਿਚ ਪ੍ਰੀਤੀ ਦੇ ਥਾਂ ਸਦਾ ਝੂਠ ਹੀ ਵਸਿਆ ਰਹਿੰਦਾ ਹੈ)।੩।

**ਪ੍ਰ**:—ਸ੍ਰੀ ਜੀਉ! ਤੁਹਾਡੀ ਆਪਣੀ ਮੰਗ ਪ੍ਰਭੂ ਤੋਂ ਕੀ ਹੈ?

9. ਉ:—ਹੇ ਭਾਈਓ ! ਅਸਲ ਵਿਚ ਮੇਰੀ ਤਾਂ ਇਹੋ ਹੀ ਇਕ ਮੰਗ ਹੈ ਕਿ, ਹੇ ਜਗਤ ਨੂੰ ਜਿੰਦਗੀ ਦੇਣ ਵਾਲੇ ਹਰੀ ਜੀਉ ! ਮੇਰੇ ਉਤੇ ਮੇਹਰ ਕਰੋ, (ਤਾਂ ਕਿ ਕੋਈ ਗੁਰਮੁਖ ਮਨੁਖ ਮੈਨੂੰ ਤੇਰੇ) ਸੰਤ ਜਨਾਂ ਦੀ ਚਰਨੀਂ ਲਾ ਦੇਵੇ ।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਮੈਂ ਆਪਣਾ ਸਿਰ ਕੱਟ ਦਿਆਂ, ਕੱਟ ਵੱਢ ਕੇ ਰੱਖ ਦਿਆਂ, (ਭਾਵ ਮੈਂ ਸਿਰ ਕੱਟ ਕੇ ਵੱਢ ਕੇ ਗੁਰੂ ਸੰਤ ਦੇ (ਰਸਤੇ ਵਿਚ ਰਖ ਦਿਆਂ, ਤਾਂ ਕਿ ਜੋ ਰਾਹ ਵਿਚ ਖੱਪਾ ਟੋਆ ਲੰਘਣ ਵਿਚ ਅਉਖ ਆਉਂਦਾ ਹੈ, ਉਸ ਨੂੰ ਸਿਰ ਨਾਲ ਪੂਰ ਕੇ ਪੱਧਰਾ ਕਰ ਦਿਆਂ, ਤਾਂ ਕਿ ਮੇਰਾ ਗੁਰੂ ਸੰਤ ਉਸਦੇ ਉਤੋਂ ਹੋ ਕੇ ਸੌਖਾ ਲੰਘ ਆਵੇ ਅਤੇ ਮੈਨੂੰ ਆ ਮਿਲੇ, ਭਾਵ, ਮੈਂ ਸਦਕੇ ਕੁਰਬਾਨ ਜਾਵਾਂ ਉਸ ਰਸਤੇ ਤੋਂ ਜਿਸ ਰਸਤੇ ਕੋਈ ਸੰਤ ਆ ਕੇ ਮੈਨੂੰ ਮਿਲੇ) ।੪।੩।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਸਹੀ ਰੂਪ ਵਿਚ ਹਰੀ ਦੇ ਸੰਤ ਹੀ ਸਾਡੇ ਮਿਲਣੇ ਜੋਗ ਹਨ, ਕਿਉਂਕਿ, ਉਨ੍ਹਾਂ ਉਤੇ ਹਰੀ ਦੀ ਖਾਸ ਮੇਹਰ ਹੁੰਦੀ ਹੈ, ਇਸ ਲਈ, ਜੋ ਪ੍ਰਾਣੀ ਉਨ੍ਹਾਂ ਨੂੰ ਦਾਸਾ ਭਾਵ ਨਾਲ ਮਿਲਦਾ ਹੈ, ਉਸ ਉਤੇ ਹੀ ਹਰੀ ਦੀ ਪ੍ਰਸੰਨਤਾ ਹੁੰਦੀ ਹੈ, ਸੋ, ਸਤਿਗੁਰੂ ਜੀ ਹਰੀ ਅਗੇ ਪ੍ਰਾਰਥਨਾਂ ਕਰਦੇ ਹਨ ਕਿ, ਹੇ ਸਾਈਂ ਜੀਉ ! ਸਾਨੂੰ ਗੁਰੂ ਸੰਤ ਦੀ ਚਰਨੀਂ ਲਾ ਦਿਓ ।

**ਰਾਮਕਲੀ ਮਹਲਾ ੪ ॥**

1. **ਜੇ ਵਡਭਾਗ ਹੋਵਹਿ ਵਡ ਮੇਰੇ**
   **ਜਨ ਮਿਲਦਿਆ ਢਿਲ ਨ ਲਾਈਐ ॥**
2. **ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ**
   **ਵਡਭਾਗੀ ਤਿਤੁ ਨਾਵਾਈਐ ॥੧॥**
3. **ਰਾਮ ਮੋਕਉ ਹਰਿ ਜਨ ਕਾਰੈ ਲਾਈਐ ॥**
4. **ਹਉ ਪਾਨੀ ਪਖਾ ਪੀਸਉ ਸੰਤ ਆਗੈ**
   **ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ਰਹਾਉ॥**
5. **ਹਰਿ ਜਨ ਵਡੇ ਵਡੇ ਵਡ ਊਚੇ**
   **ਜੋ ਸਤਗੁਰ ਮੇਲਿ ਮਿਲਾਈਐ ॥**
6. **ਸਤਗੁਰ ਜੇਵਡੁ ਅਵਰੁ ਨ ਕੋਈ**
   **ਮਿਲਿ ਸਤਗੁਰ ਪੁਰਖ ਧਿਆਈਐ ॥੨॥**
7. **ਸਤਗੁਰ ਸਰਣਿ ਪਰੇ ਤਿਨ ਪਾਇਆ**
   **ਮੇਰੇ ਠਾਕੁਰ ਲਾਜ ਰਖਾਈਐ ॥**
8. **ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ**
   **ਜਿਉ ਬਗੁਲ ਸਮਾਧਿ ਲਗਾਈਐ ॥੩॥**
9. **ਬਗੁਲਾ ਕਾਗ ਨੀਚ ਕੀ ਸੰਗਤਿ**
   **ਜਾਇ ਕਰੰਗ ਬਿਖੂ ਮੁਖਿ ਲਾਈਐ ॥**
10. **ਨਾਨਕ ਮੇਲਿ ਮੇਲਿ ਪ੍ਰਭ ਸੰਗਤਿ**
    **ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥**

**ਪਦ ਅਰਥ**:—ਹੋਵਹਿ-ਹੋ ਜਾਣ । ਜਨ ਮਿਲਦਿਆ—ਸੰਤ ਜਨਾਂ ਨੂੰ ਮਿਲਣ ਵਿਚ । ਕੁੰਟ—ਚਸ਼ਮੇ । ਸਰ—ਤਾਲਾਬ । ਨੀਕੇ—ਸੋਹਣੇ । ਤਿਤੁ—ਉਸ (ਚਸ਼ਮੇ) ਵਿਚ, ਉਸ (ਸਰੋਵਰ) ਵਿਚ ।੧।

ਰਾਮ—ਹੇ ਰਾਮ । ਮੋ ਕਉ—ਮੈਨੂੰ । ਕਾਰੈ—ਕਾਰ ਵਿਚ, ਸੇਵਾ ਵਿਚ । ਹਉ—ਮੈਂ । ਪੀਸਉ—ਪੀਸਉਂ. ਚੱਕੀ ਪੀਹਾਂ । ਪਗ—ਪੈਰ । ਮਲਿ-ਮਲ ਕੇ । ਧੂਰਿ—ਚਰਨਾਂ ਦੀ ਧੂੜ । ਮੁਖਿ—ਮੂੰਹ ਉਤੇ, ਮੱਥੇ ਉਤੇ ।੧।ਰਹਾਉ।

ਸਤਿਗੁਰ ਮੇਲਿ—ਗੁਰੂ ਦੀ ਸੰਗਤ ਵਿਚ । ਊਚੇ-ਉਚੇ ਜੀਵਨ ਵਾਲੇ । ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ । ਧਿਆਈਐ—ਧਿਆਇਆ ਜਾ ਸਕਦਾ ਹੈ ।੨।

ਪਰੇ-ਪਏ । ਤਿਨ ਪਾਇਆ—ਉਨ੍ਹਾਂ ਨੇ (ਪ੍ਰਭੂ ਦਾ ਮਿਲਾਪ) ਪਾ ਲਿਆ । ਲਾਜ—ਇੱਜ਼ਤ । ਇਕਿ—ਅਨੇਕਾਂ । ਸੁਆਇ—ਸੁਆਰਥ ਦੀ ਖ਼ਾਤਰ । ਆਇ—ਆ ਕੇ । ਬਹਹਿ—ਬਹਿ ਜਾਂਦੇ ਹਨ ।੩।

ਕਾਗ-ਕਾਂ । ਜਾਇ—ਜਾ ਕੇ । ਕਰੰਗ—ਮੁਰਦਾਰ । ਬਿਖੂ—ਵਿਸ਼ੂੰਦਾ, (ਜ਼ਹਿਰ) । ਮੁਖਿ—ਮੂੰਹ ਵਿਚ । ਮੇਲਿ—ਮਿਲਾ ਲੈ ।੪।

**ਅਰਥ** :—

ਪ੍ਰ:—ਸ੍ਰੀ ਜੀਉ, ਜੀਵਨ ਵਿਚ ਵੇਖ ਰਹੇ ਹਾਂ ਕਿ ਅਸੀਂ ਜਦੋਂ ਭੀ ਕਿਸੇ ਦੁਨਿਆਵੀ ਮਿੱਤਰ ਨੂੰ ਮਿਲਣਾ ਹੋਵੇ, ਤਾਂ ਬੜੇ ਹੀ ਉਤਸ਼ਾਹ ਨਾਲ ਧਾ ਧਾ ਕੇ ਮਿਲਦੇ ਹਾਂ, ਪਰ, ਜਦੋਂ ਕਿਸੇ ਰੱਬ ਦੇ ਪਿਆਰੇ ਸੇਵਕ ਸਾਧੂ ਜਨ ਨੂੰ ਮਿਲਣਾ ਹੋਵੇ ਤਾਂ ਮਨ ਬੜਾ ਹੀ ਆਲਸ ਕਰਦਾ ਹੈ, ਸੋ ਇਸ ਸਬੰਧੀ ਆਪ ਜੀ ਕੋਈ ਆਲਸੀ ਮਨ ਪ੍ਰਤੀ ਸ਼ੁਭ ਉਪਦੇਸ਼ ਬਖਸ਼ੋ ?

1.ਉ:—ਹੇ ਭਾਈ, ਜਦ ਭੀ ਕਦੀ ਉਸ ਪਿਆਰੇ ਪ੍ਰਭੂ ਜੀ ਦੇ ਪਿਆਰਿਆਂ ਨੂੰ ਮਿਲਣੇ ਦਾ ਸਮਾਂ ਮਿਲ ਜਾਵੇ ਤਾਂ ਉਨ੍ਹਾਂ ਸੰਤ ਜਨਾਂ ਨੂੰ ਮਿਲਣ ਵਿਚ ਰਤਾ ਮਾਤ੍ਰ ਭੀ ਢਿੱਲ ਨਹੀਂ ਕਰਨੀ ਚਾਹੀਦੀ, ਪਰ ਹਾਂ, ਜੇਕਰ ਮੇਰੇ ਵਡਭਾਗੀ ਦੇ ਵੱਡੇ ਭਾਗ ਜਾਗ ਪੈਣ (ਤਾਂ ਹੀ ਉਨ੍ਹਾਂ ਸੰਤ ਜਨਾਂ ਨੂੰ ਮਿਲਣ ਦਾ ਸਮਾਂ ਮਿਲਦਾ ਹੈ) ।

ਪ੍ਰ:—ਸ੍ਰੀ ਜੀਉ, ਤੁਸਾਂ ਉਨ੍ਹਾਂ ਸੰਤ ਜਨਾਂ ਨੂੰ ਇਤਨੀ ਵੱਡੀ ਮਹਾਨਤਾ ਕਿਉਂ ਦੇਂਦੇ ਹੋ ?

2.ਉ:—ਹੇ ਭਾਈ, ਉਹ ਇਸ ਲਈ ਕਿ ਪ੍ਰਭੂ ਜੀ ਦੇ ਸੇਵਕ ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦੇ ਸੋਹਣੇ ਚਸ਼ਮੇ ਹਨ ਸੋਹਣੇ ਸ੍ਰੋਵਰ ਹਨ, ਪਰ ਹਾਂ ਉਸ ਚਸ਼ਮੇ ਵਿਚ ਉਸ ਸਰੋਵਰ ਵਿਚ ਵੱਡੀ ਕਿਸਮਤ ਨਾਲ ਹੀ ਇਸ਼ਨਾਨ ਕਰ ਸਕੀਦਾ ਹੈ ।੧।

ਪ੍ਰ:—ਕਿਉਂ ਜੀ, ਤੁਹਾਡੀ ਉਸ ਰਾਮ ਜੀ ਪਾਸੋਂ ਮੰਗ ਕੀ ਹੈ ?

3.ਉ:—ਹੇ ਪਿਆਰੇ, ਅਸੀਂ ਤਾਂ ਸਿਰਫ ਸਾਂਈ ਜੀ ਤੋਂ ਇੱਕੋ

ਹੀ ਮੰਗ ਕਰਦੇ ਹਾਂ ਕਿ ਹੇ (ਮੇਰੇ) ਰਾਮ ਜੀਉ, ਮੈਨੂੰ (ਆਪਣੇ) ਸੰਤ ਜਨਾਂ ਦੀ ਸੇਵਾ ਵਿਚ ਲਾਈਂ ਰੱਖੋ।

4. ਹੇ ਪ੍ਰਭੂ ਜੀ, ਮੇਰਾ ਇਹ ਦਿਲੀ ਉਤਸ਼ਾਹ ਹੈ ਕਿ ਮੈਂ ਸੰਤ ਜਨਾਂ ਦੇ ਦਰ ਤੇ ਪਾਣੀ ਢੋਵਾਂ, ਪੱਖਾ ਝਲਾਂ, (ਆਟਾ) ਪੀਹਾਂ, (ਅਤੇ) ਉਨ੍ਹਾਂ ਸੰਤ ਜਨਾਂ ਦੇ ਪੈਰ ਮੈਂ ਮਲ ਮਲ ਕੇ ਧੋਵਾਂ, ਉਨ੍ਹਾਂ ਦੇ ਚਰਨਾਂ ਦੀ ਧੂੜ ਆਪਣੇ ਮੱਥੇ ਤੇ (ਸਦਾ ਹੀ) ਲਾਂਦਾ ਰਹਾਂ ।੧।ਰਹਾਉ।

**ਪ੍ਰ**:—ਸ੍ਰੀ ਜੀਉ, ਉਨ੍ਹਾਂ ਰੱਬੀ ਸੇਵਕਾਂ ਬਾਰੇ ਤੁਹਾਡੇ ਮਨ ਵਿਚ ਇਤਨਾ ਸੇਵਾ ਭਾਵ ਕਿਉਂ ਬਣ ਆਇਆ ਹੈ ?

5.**ਉ**:—ਹੇ ਭਾਈਓ, ਅਸਲ ਵਿਚ ਮੈਨੂੰ ਪੂਰਨ ਵਿਸ਼ਵਾਸ ਹੋ ਆਇਆ ਹੈ ਕਿ ਪ੍ਰਭੂ ਜੀ ਦੇ ਸੇਵਕ ਬੜੇ ਉੱਚੇ ਜੀਵਨ ਵਾਲੇ ਹੁੰਦੇ ਹਨ, ਉਨ੍ਹਾਂ ਦਾ ਮਿਲਾਪ ਸਤਿਗੁਰੂ ਦੀ ਸੰਗਤ ਵਿਚ ਬਣਿਆ ਰਹਿੰਦਾ ਹੈ।

6. ਅਤੇ ਹੇ ਪਿਆਰਿਓ, ਇਹ ਵਿਸ਼ਵਾਸ ਰੱਖੋ ਕਿ ਗੁਰੂ ਜੇਡਾ ਵੱਡਾ ਹੋਰ ਕੋਈ ਭੀ ਨਹੀਂ ਹੈ, ਕਿਉਂਕਿ ਉਸ ਗੁਰੂ ਦੇ ਮਿਲਾਪ ਦੀ ਬਰਕਤ ਨਾਲ ਹੀ ਪ੍ਰਭੂ ਜੀ ਦਾ ਸਿਮਰਨ ਕੀਤਾ ਜਾ ਸਕਦਾ ਹੈ ।੨।

**ਪ੍ਰ**:—ਸ੍ਰੀ ਜੀਉ, ਆਖਰ ਅਜਿਹੇ ਸਤਿਗੁਰੂ ਦੀ ਸ਼ਰਣ ਪ੍ਰਾਪਤ ਕਰਨ ਨਾਲ ਹਾਸਲ ਕੀ ਹੁੰਦਾ ਹੈ ?

7.**ਉ**:—ਹੇ ਭਾਈਓ, ਅਸਲ ਵਿਚ ਜੇਹੜੇ ਮਨੁੱਖ (ਭੀ) ਗੁਰੂ ਦੀ ਸ਼ਰਣ ਆ ਪਏ ਹਨ, ਉਨ੍ਹਾਂ ਨੇ ਪ੍ਰਭੂ ਦਾ ਮਿਲਾਪ ਹਾਸਲ ਕਰ ਲਿਆ, ਉਨ੍ਹਾਂ ਦੀ ਹੀ ਮੇਰੇ ਮਾਲਕ ਨੇ (ਲੋਕ ਪ੍ਰਲੋਕ ਵਿਚ) ਇੱਜ਼ਤ ਰੱਖ ਲਈ ਹੈ।

**ਪ੍ਰ**:—ਕਿਉਂ ਜੀ, ਕੀ ਸੰਗਤ ਵਿਚ ਅੱਖਾਂ ਮੀਟ ਸਮਾਧੀ ਲਾ ਕੇ ਬੈਠਣ ਵਾਲੇ ਸਾਰੇ ਹੀ ਉੱਤਮ ਪੁਰਸ਼ ਕਹੇ ਜਾਂਦੇ ਹਨ ?

8.**ਉ**:—ਹੇ ਭਾਈ, ਜਿਤਨੇ ਭੀ ਬੰਦੇ ਸੰਗਤ ਵਿਚ ਆ ਕੇ ਬੈਠਣ ਵਾਲੇ ਹਨ ਉਨ੍ਹਾਂ ਸਾਰਿਆਂ ਨੂੰ ਹੀ ਉੱਤਮ ਪੁਰਸ਼ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਇਕ ਉਨ੍ਹਾਂ ਵਿਚ ਐਸੇ ਪੁਰਸ਼ ਭੀ ਹਨ ਜੋ ਅਪਣੀ ਕਿਸੇ ਗਰਜ਼ ਦੀ ਖਾਤ੍ਰ ਗੁਰੂ ਦੀ ਸੰਗਤ ਵਿਚ ਆ ਕੇ ਬਗਲੇ ਵਾਂਗ ਸਮਾਧੀ ਲਾ ਕੇ ਬੈਠ ਜਾਂਦੇ ਹਨ।

**ਪ੍ਰ**:—ਸ੍ਰੀ ਜੀਉ, ਉਹ ਪਖੰਡੀ ਮਨੁੱਖ ਗੁਰੂ ਦੀ ਸੰਗਤ ਵਿਚ ਆ ਕੇ ਭੀ ਅਜੇਹੀ ਨੀਚਤਾ ਕਿਉਂ ਕਰਦੇ ਹਨ ?

9.**ਉ**:—ਹੇ ਭਾਈ ਅਸਲ ਵਿਚ ਉਨ੍ਹਾਂ ਲੋਕਾਂ ਨੂੰ ਭੀ ਇਉਂ ਹੀ ਜਾਣੋ ਜਿਵੇਂ ਕਿ ਬਗਲਾ ਅਤੇ ਕਾਂ ਨੀਚ ਦੀ ਸੰਗਤ ਹੀ ਪਸੰਦ ਕਰਦੇ ਹਨ, (ਉਹ ਪਖੰਡੀ ਲੋਕ ਜੇ ਕਿਸੇ ਸੁਆਰਥ ਵਾਸਤੇ ਗੁਰੂ ਦੇ ਦਰ ਤੇ ਆਉਂਦੇ ਭੀ ਹਨ, ਤਾਂ ਇਥੋਂ) ਉਠ ਕੇ ਬਾਹਰ ਜਾ ਕੇ ਮੁਰਦਾਰ ਜਾਂ ਗੰਦ ਹੀ ਮੂੰਹ ਵਿਚ ਪਾਉਂਦੇ ਹਨ, ਭਾਵ ਉਹ ਗੁਰੂ ਉਪਦੇਸ਼ ਨੂੰ ਧਾਰਨ ਵਲੋਂ ਖਾਲੀ ਹੀ ਉਠ ਕੇ ਚਲੇ ਜਾਂਦੇ ਹਨ, ਸੋ, ਜੋ ਸੰਗਤ ਵਿਚ ਆ ਕੇ ਭੀ ਆਪਣਾ ਬੁਰਾ ਸੁਭਾਅ ਨਹੀਂ ਬਦਲਣ ਵਾਲਾ ਉਸਨੂੰ ਉੱਤਮ ਮਨੁੱਖ ਨਹੀਂ ਕਿਹਾ ਜਾਂ ਸਕਦਾ।

**ਪ੍ਰ**:—ਹੇ ਗੁਰੋ, ਆਖਰ ਮੈਨੂੰ ਭੀ ਕੋਈ ਸਾਧਨ ਦਸੋ ਜਿਸ ਦੀ ਬਰਕਤ ਨਾਲ ਮੈਂ ਭੀ ਕਾਂ ਜੈਸਾ ਕਪਟੀ, ਹੰਸ ਬਣ ਜਾਵਾਂ ?

10.**ਉ**:—ਹੇ ਸਜਨਾ, ਸਭ ਤੋਂ ਉੱਤਮ ਸਾਧਨ ਇਕੋ ਅਰਦਾਸ ਹੈ, ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਤੂੰ ਪ੍ਰਭੂ ਜੀ ਦੇ ਦਰ ਤੇ ਇਉਂ ਅਰਦਾਸ ਕਰ, ਕਿ ਹੇ ਪ੍ਰਭੂ, ਮੈਨੂੰ ਗੁਰੂ ਦੀ ਸੰਗਤ ਵਿਚ ਮਿਲਾਈ ਰੱਖ, (ਕਿਉਂਕਿ ਮੈਨੂੰ ਇਹ ਨਿਸਚਾ ਹੈ ਕਿ) ਗੁਰੂ ਦੀ ਸੰਗਤ ਵਿਚ ਮਿਲ ਕੇ (ਕਾਂ ਤੋਂ) ਹੰਸ ਬਣ ਜਾਈਦਾ ਹੈ, ਭਾਵ ਹੈ ਕਿ ਸਤਿ ਅਸੱਤ ਦੇ ਵੀਚਾਰ ਵਾਲੇ ਹੋ ਜਾਈਦਾ ਹੈ ।੪।੪।

**ਭਾਵਾਰਥ** :- ਇਸ ਸੰਕਟ ਵਿਚ ਹਜ਼ੂਰ ਹਰ ਪ੍ਰਾਨੀ ਮਾਤ੍ਰ ਲਈ ਇਹ ਪ੍ਰੇਰਨਾ ਕਰਦੇ ਹਨ, ਕਿ ਜੇ ਤੁਸਾਂ ਉੱਤਮ ਪੁਰਸ਼ ਬਣਨਾ ਚਾਹੁੰਦੇ ਹੋ, ਤਾਂ ਤੁਸਾਂ ਨਿੰਦਕਾਂ ਦੀ ਸੰਗਤ ਛੱਡ ਕੇ ਗੁਰੂ ਦੀ ਸੰਗਤ ਵਿਚ ਬੈਠਣ ਦੇ ਆਦੀ ਹੋ ਜਾਓ, ਕਿਉਂਕਿ ਸੰਗਤ ਵਿਚ ਮਿਲ ਕੇ ਬੈਠਣ ਵਾਲੇ ਮਾੜੇ ਮਨੁੱਖ ਭੀ ਚੰਗੇ ਹੋ ਜਾਂਦੇ ਹਨ।

**ਰਾਮਕਲੀ ਮਹਲਾ ੪ ॥**

1. **ਸਤਗੁਰ ਦਇਆ ਕਰਹੁ ਹਰਿ ਮੇਲਹੁ**
   **ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥**
2. **ਹਮ ਚੇਰੀ ਹੋਇ ਲਗਹ ਗੁਰ ਚਰਣੀ**
   **ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥**
3. **ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥**
4. **ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ**
   **ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ਰਹਾਉ॥**
5. **ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ**
   **ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ ॥**
6. **ਧਨੁ ਧਨੁ ਵਡਭਾਗ ਗੁਰ ਸਰਣੀ ਆਏ**
   **ਹਰਿ ਗੁਰ ਮਿਲਿ ਦਰਸਨੁ ਪਾਇਆ ॥੨॥**
7. **ਮੈ ਅਵਰੁ ਨ ਕੋਈ ਸੂਝੈ ਬੂਝੈ**
   **ਮਨਿ ਹਰਿ ਜਪੁ ਜਪਉ ਜਪਾਇਆ ॥**
8. **ਨਾਮਹੀਣ ਫਿਰਹਿ ਸੇ ਨਕਟੇ**
   **ਤਿਨ ਘਸਿ ਘਸਿ ਨਕ ਵਢਾਇਆ ॥੩॥**
9. **ਮੋਕਉ ਜਗ ਜੀਵਨ ਜੀਵਾਲਿ ਲੈ ਸੁਆਮੀ**
   **ਰਿਦ ਅੰਤਰਿ ਨਾਮੁ ਵਸਾਇਆ ॥**
10. **ਨਾਨਕ ਗੁਰੂ ਗੁਰੂ ਹੈ ਪੂਰਾ**
    **ਮਿਲਿ ਗੁਰ ਸਤਿਨਾਮੁ ਧਿਆਇਆ ॥੪॥੫॥**

**ਪਦ ਅਰਥ** :—ਹਰਿ—ਹੇ ਹਰੀ। ਸਤਗੁਰ ਮੇਲਹੁ—ਗੁਰੂ ਮਿਲਾ। ਹਰਿ ਰਾਇਆ—ਹੇ ਪ੍ਰਭੂ ਪਾਤਸ਼ਾਹ। ਚੇਰੀ—ਦਾਸੀ। ਹੋਇ—ਬਣ ਕੇ। ਲਗਹ—ਅਸੀਂ ਲਗੀਏ, ਮੈਂ ਲੱਗਾਂ। ਜਿਨਿ—ਜਿਸ (ਗੁਰੂ) ਨੇ। ਮਾਰਗੁ—ਰਸਤਾ। ਪੰਥੁ—ਰਸਤਾ।੧।

ਰਾਮ—ਹੇ ਰਾਮ। ਮੈ ਮਨਿ ਭਾਇਆ—ਮੇਰੇ ਮਨ ਵਿਚ ਚੰਗਾ ਲਗਦਾ ਹੈ। ਬੇਲੀ—ਮਦਦਗਾਰ। ਸਖਾਇਆ—ਸਾਥੀ।੧।ਰਹਾਉ।

ਨ ਰਹਹਿ—ਨਹੀਂ ਰਹਿ ਸਕਦੇ। ਪ੍ਰਾਨ—ਜਿੰਦ। ਮਰਹਿ—(ਮੇਰੇ ਪ੍ਰਾਨ) ਮਰ ਜਾਂਦੇ ਹਨ। ਮਾਇਆ—ਹੇ ਮਾਂ। ਮਿਲਿ—(ਗੁਰੂ ਨੂੰ) ਮਿਲ ਕੇ। ਹਰਿ ਦਰਸਨੁ—ਪ੍ਰਭੂ ਦਾ ਦਰਸ਼ਨ।੨।

ਮੈ—ਮੈਨੂੰ। ਅਵਰੁ—ਕੋਈ ਹੋਰ (ਬਚਨ)। ਮਨਿ—ਮਨ ਵਿਚ। ਜਪਉ—ਜਪਉਂ, ਮੈਂ ਜਪਦਾ ਹਾਂ। ਫਿਰਹਿ—ਫਿਰਦੇ ਹਨ। ਸੇ—ਉਹ। ਨਕਟੇ—ਨਿ-ਲੱਜ, ਬੇ-ਸ਼ਰਮ। ਘਸਿ ਘਸਿ—ਮੁੜ ਮੁੜ ਘਸ ਕੇ, ਬਹੁਤ ਬੇਇੱਜ਼ਤੀ ਕਰਾ ਕੇ।੩।

ਮੋ ਕਉ—ਮੈਨੂੰ। ਜੀਵਾਲਿ ਲੈ—ਆਤਮਕ ਜੀਵਨ ਬਖ਼ਸ਼। ਸੁਆਮੀ—ਹੇ ਸੁਆਮੀ। ਰਿਦ—ਹਿਰਦਾ। ਮਿਲਿ—ਮਿਲ ਕੇ।੪।

**ਅਰਥ** :—

**ਪ੍ਰ**:—ਹੇ ਗੁਰੋ, ਜਗਤ ਦਾ ਹਰ ਮਨੁੱਖ ਹੀ ਉਸ ਪ੍ਰਮੇਸ਼ਰ ਪਾਤਸ਼ਾਹ ਪਾਸੋਂ ਆਪੋ ਆਪਣੀ ਪਦਾਰਥਕ ਇੱਛਾ ਪੂਰਤੀ ਵਾਸਤੇ ਜੋਦੜੀ ਕਰਦਾ ਰਹਿੰਦਾ ਹੈ, ਪਰ ਆਪ ਜੀ ਦੀ ਉਹ ਕੇਹੜੀ ਮੰਗ ਹੈ ਜੋ ਕਿ ਆਪ ਸਦਾ ਹੀ ਮੰਗਦੇ ਰਹਿੰਦੇ ਹੋ ?

1.**ਉ**:-ਹੇ ਭਾਈਓ, ਮੇਰੀ ਤਾਂ ਹਰੀ ਪਾਸੋਂ ਕੇਵਲ ਇਕੋ ਹੀ ਮੰਗ ਹੈ ਕਿ ਹੇ ਹਰੀ, ਹੇ ਮੇਰੇ ਪ੍ਰੀਤਮ, ਹੇ ਮੇਰੀ ਜਿੰਦ ਦੇ ਪਾਤਸ਼ਾਹ ਮੇਹਰ ਕਰੋ, ਮੈਨੂੰ ਗੁਰੂ ਦਾ ਮਿਲਾਪ ਕਰਵਾ ਦਿਓ।

2. ਕਿਉਂਕਿ ਹੇ ਪਿਆਰੇ, ਮੇਰੇ ਮਨ ਦੀ ਇਹ ਤੀਬਰ ਇੱਛਾ ਹੈ ਕਿ ਜਿਸ ਗੁਰੂ ਨੇ (ਸਦਾ) ਪ੍ਰਮੇਸ਼ਰ ਜੀ ਦੇ ਮਿਲਾਪ ਦਾ ਰਸਤਾ ਵਿਖਾਇਆ ਹੈ, ਮੈਂ ਉਸਦਾ ਦਾਸ ਬਣ ਕੇ ਉਸਦੇ ਚਰਨਾਂ ਉੱਤੇ (ਸਦਾ ਹੀ) ਡਿਗਾ ਰਹਾਂ।੧।

3. ਹੇ (ਮੇਰੇ) ਰਾਮ, ਹੇ ਹਰੀ, ਮੇਰੇ ਮਨ ਵਿਚ (ਕੇਵਲ ਤੇਰਾ ਹੀ) ਨਾਮ ਪਿਆਰਾ ਲਗਦਾ ਹੈ।

4. ਹੇ ਪਿਆਰੇ, ਮੈਨੂੰ ਇਹ ਯਕੀਨ ਹੋ ਆਇਆ ਹੈ ਕਿ ਪ੍ਰਮੇਸ਼ਰ ਜੀ ਤੋਂ ਬਿਨਾਂ ਮੈਨੂੰ ਕੋਈ ਹੋਰ ਮਦਦਗਾਰ ਨਹੀਂ ਨਜ਼ਰ ਆਉਂਦਾ, (ਇਸ ਲਈ ਹੁਣ ਮੈਨੂੰ ਪੂਰਨ ਭਰੋਸਾ ਹੋ ਆਇਆ ਹੈ ਕਿ, ਉਹ ਪ੍ਰਮੇਸ਼ਰ ਹੀ ਮੇਰੀ ਮਾਂ ਹੈ, ਉਹ ਪ੍ਰਮਾਤਮਾ ਹੀ ਮੇਰਾ ਪਿਤੁ ਹੈ, ਅਤੇ ਪ੍ਰਮਾਤਮਾ ਹੀ ਮੇਰਾ ਸਾਥੀ ਹੈ)।੧।ਰਹਾਉ।

**ਪ੍ਰ**:—ਹੇ ਗੁਰੋ, ਇਹ ਦਸੋ, ਕਿ ਹੁਣ ਤੁਹਾਡੇ ਅੰਤਰ ਆਤਮੇਂ ਗੁਰੂ ਦੇ ਮਿਲਾਪ ਦੀ ਕਿਤਨੀ ਕੁ ਖਿੱਚ ਹੈ ?

5.**ਉ**:—ਹੁਣ ਆਪ ਜੀ ਇਕ ਬਾਲੜੀ ਬਣ ਕੇ ਗੁਰੂ ਨੂੰ ਮਾਤਾ ਰੂਪ ਵਿਚ ਅਨਭਵ ਕਰਕੇ ਇਉਂ ਸੰਬੋਧਨ ਕਰਦੇ ਹਨ ਕਿ ਹੇ ਮੇਰੀ ਮਾਂ ! ਪ੍ਰੀਤਮ (ਗੁਰੂ ਦੇ ਮਿਲਾਪ) ਤੋਂ ਬਿਨਾਂ ਮੇਰੀ ਜਿੰਦ ਇਕ ਖਿਨ ਮਾਤ੍ਰ ਭੀ ਨਹੀਂ ਰਹਿ ਸਕਦੀ, ਕਿਉਂਕਿ ਗੁਰੂ ਦਾ ਦਰਸ਼ਨ ਕਰਨ ਤੋਂ ਬਿਨਾਂ ਮੇਰੀ (ਆਤਮਕ) ਮੌਤ ਹੁੰਦੀ ਹੈ।

6. ਹੇ ਪਿਆਰੇ, ਉਹ ਮਨੁੱਖ ਧੰਨ ਹਨ, ਧੰਨ ਹਨ, ਉਹ ਵੱਡੇ ਭਾਗਾਂ ਵਾਲੇ ਹਨ, ਜੇਹੜੇ ਕਿ ਗੁਰੂ ਦੀ ਸ਼ਰਣ ਆ ਪੈਂਦੇ ਹਨ, ਗੁਰੂ ਨੂੰ ਮਿਲ ਕੇ ਉਨ੍ਹਾਂ ਨੇ ਪ੍ਰਮੇਸ਼ਰ ਜੀ ਦਾ ਦਰਸ਼ਨ ਕਰ ਲਿਆ ਹੈ।੨।

7. (ਹੇ ਮੇਰੀ ਮਾਂ, ਹੁਣ ਤਾਂ ਕੇਵਲ) ਪ੍ਰਭੂ ਜੀ ਦੇ ਨਾਮ ਦੇ ਜਾਪ ਤੋਂ ਬਿਨਾਂ, ਹੋਰ (ਮੈਨੂੰ) ਕੋਈ ਭੀ ਕੰਮ ਨਹੀਂ ਸੁਝਦਾ, (ਭਾਵ ਚੰਗਾ ਨਹੀਂ ਲੱਗਦਾ) ਹੁਣ ਤਾਂ ਜਿਵੇਂ ਮੈਨੂੰ ਗੁਰੂ ਜਪਣ ਲਈ ਪ੍ਰੇਰਦਾ ਹੈ, ਮੈਂ ਆਪਣੇ ਮਨ ਵਿਚ ਪ੍ਰਭੂ ਦੇ ਨਾਮ ਦਾ ਜਾਪ ਹੀ ਜਪਦਾ ਰਹਿੰਦਾ ਹਾਂ।

**ਪ੍ਰ**:—ਹੇ ਗੁਰੋ, ਸਾਰੇ ਹੀ ਲੋਕ ਤਾਂ ਨਾਮ ਨਹੀਂ ਜਪਦੇ, ਪਰ ਜੋ ਮਨੁੱਖ ਨਾਮ ਤੋਂ ਵਾਂਝੇ ਹਨ ਉਨ੍ਹਾਂ ਬਾਰੇ ਆਪ ਜੀ ਕੀ ਵੀਚਾਰ ਕਰਦੇ ਹੋ ?

8.**ਉ**:—ਹੇ ਭਾਈਓ, ਅਸਲ ਵਿਚ ਜੋ ਲੋਕ ਨਾਮ ਜਪਣ ਵਲੋਂ ਸਖਣੇ ਰਹਿੰਦੇ ਹਨ, (ਉਹ ਤਾਂ ਦੁਨੀਆਂ ਵਿਚ) ਬੇਸ਼ਰਮਾਂ ਵਾਂਗ ਤੁਰੇ ਫਿਰਦੇ ਹਨ, ਉਹ (ਇਕ ਬਾਰ ਨਹੀਂ ਸਗੋਂ) ਅਨੇਕਾਂ ਵਾਰੀ ਬੇ-ਇੱਜ਼ਤੀ ਕਰਾ ਕੇ ਖੁਆਰ ਹੁੰਦੇ ਹਨ।੩।

**ਪ੍ਰ**:—ਕਿਉਂ ਜੀ, ਬੇ-ਇੱਜ਼ਤਾ ਜੀਵਨ ਗੁਜ਼ਾਰਨ ਵਲੋਂ ਬਚਣ ਲਈ ਕੇਹੜਾ ਸਾਧਨ ਹੈ ?

9.**ਉ**:—ਹੇ ਭਾਈਓ, ਇਕੋ ਉੱਤਮ ਸਾਧਨ ਜੋਦੜੀ ਹੈ, ਜੋ ਸਦਾ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਜਗਤ ਦੇ ਜੀਵਨ ਰੂਪ ਪ੍ਰਭੂ ਜੀ, ਹੇ ਮੇਰੇ ਮਾਲਕ ਪ੍ਰਭੂ ਜੀ, (ਤੂੰ) ਮੇਰੇ ਹਿਰਦੇ ਵਿਚ ਆਪਣਾ ਨਾਮ ਵਸਾਈਂ ਰੱਖ, ਅਤੇ ਮੈਨੂੰ ਤੂੰ ਆਤਮਕ ਜੀਵਨ ਹੀ ਬਖਸ਼ੀਂ ਰੱਖ।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ, (ਇਹ ਨਾਮ ਦੀ ਦਾਤ ਦੇਣ ਦੀ ਸਮਰਥਾ ਵਾਲਾ) ਗੁਰੂ ਪੂਰਾ ਹੀ ਹੈ, ਕਿਉਂਕਿ ਗੁਰੂ ਨੂੰ ਮਿਲ ਕੇ ਹੀ ਪ੍ਰਭੂ ਜੀ ਦਾ ਨਾਮ ਸਿਮਰਿਆ ਜਾ ਸਕਦਾ ਹੈ।੪।੫।

**ਭਾਵਾਰਥ** :—ਹਰ ਸੰਸਾਰੀ ਮਨੁੱਖ ਆਪਣੀ ਸੰਸਾਰਕ ਪਦਾਰਥਾਂ ਦੀ ਇਛਾ ਦੀ ਪੂਰਤੀ ਲਈ ਪ੍ਰਮੇਸ਼ਰ ਜੀ ਦੇ ਦਰ ਤੇ ਪੁਕਾਰ ਕਰਦਾ ਰਹਿੰਦਾ ਹੈ ਪਰ, ਗੁਰੂ ਜੀ ਹਰ ਪ੍ਰਾਣੀ ਮਾਤ੍ਰ ਨੂੰ ਉਸ ਵਾਹਿਗੁਰੂ ਜੀ ਦੇ ਦਰੋਂ ਗੁਰੂ ਮਿਲਾਪ ਹਾਸਲ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ ਨਾਮ ਦੀ

ਉੱਤਮ ਦਾਤ ਕੇਵਲ ਗੁਰੂ ਦੀ ਮੇਹਰ ਨਾਲ ਹੀ ਮਿਲ ਸਕਦੀ ਹੈ, ਇਹੋ ਹੀ ਨਾਮ ਦਾ ਸਿਮਰਨ ਹੈ ਜੋ ਵਿਛੜੇ ਹੋਏ ਜੀਵ ਦਾ ਮਿਲਾਪ ਉਸੇ ਸਾਂਈ ਜੀ ਨਾਲ ਮੁੜ ਕਰਵਾ ਸਕਦਾ ਹੈ।

**ਰਾਮਕਲੀ ਮਹਲਾ ੪ ॥**

1. **ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ ॥**
2. **ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥**
3. **ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥**
4. **ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡਭਾਗ ਹਮਾਰੇ ॥੧॥ਰਹਾਉ॥**
5. **ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥**
6. **ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥੨॥**
7. **ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥**
8. **ਜੇ ਵਡਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥੩॥**
9. **ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥**
10. **ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥**

**ਪਦ ਅਰਥ** :—ਦਾਤਾ—(ਨਾਮ ਦੀ) ਦਾਤ ਦੇਣ ਵਾਲਾ। ਜਿਤੁ-ਜਿਸ ਦੀ ਰਾਹੀਂ । ਜਿਤੁ ਮਿਲਿਐ—ਜਿਸਨੂੰ ਮਿਲਣ ਨਾਲ । ਉਰ—ਹਿਰਦਾ । ਜੀਅ ਦਾਨੁ-ਆਤਮਕ ਜੀਵਨ ਦੀ ਦਾਤਿ। ਗੁਰਿ-ਗੁਰੂ ਨੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ । ਸਮਾਰੇ-ਸੰਭਾਲਦਾ ਹੈ ।੧।

ਰਾਮ—ਹੇ ਰਾਮ । ਗੁਰਿ-ਗੁਰੂ ਦੀ ਰਾਹੀਂ । ਕੰਠਿ—ਗਲੇ ਵਿਚ। ਗੁਰਮੁਖਿ-ਗੁਰੂ ਦੀ ਸ਼ਰਣ ਪੈ ਕੇ। ਕਥਾ—ਸਿਫਤ ਸਲਾਹ । ਮਨਿ ਭਾਈ—ਮਨ ਵਿਚ ਪਿਆਰੀ ਲੱਗੀ ਹੈ ।੧।ਰਹਾਉ।

ਕੋਟਿ—ਕ੍ਰੋੜ । ਨ ਪਾਵਹਿ—ਨਹੀਂ ਲੱਭ ਸਕਦੇ । ਪਾਰੇ—ਪਾਰੁ, ਪਾਰਲਾ ਬੰਨਾ । ਹਿਰਦੈ—ਹਿਰਦੇ ਵਿਚ । ਕਾਮਨੀ—ਇਸਤ੍ਰੀ । ਮਾਗਹਿ-ਮੰਗਦੇ ਹਨ । ਰਿਧਿ—ਧਨ ਪਦਾਰਥ। ਪਸਾਰੇ—ਪਸਾਰਿ, ਖਿਲਾਰ ਕੇ ।੨।

ਜਸੁ—ਸਿਫਤ ਸਲਾਹ । ਜਪਿ—ਜਪਿਆ ਕਰ । ਗੁਰਮੁਖਿ- ਗੁਰੂ ਦੀ ਰਾਹੀਂ । ਰਖਉ—ਰਖਉਂ, ਮੈਂ ਰਖਦਾ ਹਾਂ। ਉਰਿ-ਹਿਰਦੇ ਵਿਚ । ਧਾਰੇ--ਧਾਰਿ, ਟਿਕਾ ਕੇ। ਭਉਜਲੁ—ਸੰਸਾਰ ਸਮੁੰਦਰ ।੩।

ਨਿਕਟਿ—ਨੇੜੇ । ਕੰਠਿ ਧਾਰੇ—ਕੰਠਿ ਧਾਰਿ, ਗਲ ਨਾਲ ਲਾ ਕੇ। ਬਾਰਿਕ—ਬਾਲਕ ਬੱਚੇ ।੪।

**ਅਰਥ :—**

**ਪ੍ਰ:**—ਸ੍ਰੀ ਜੀਉ, ਉਸ ਪ੍ਰਭੂ ਜੀ ਦੇ ਨਾਮ ਦੀ ਦਾਤ ਦੇਣ ਵਾਲੀ ਸਭ ਤੋਂ ਵੱਡੀ ਵਿਅਕਤੀ ਗੁਰਮਤਿ ਅਨੁਸਾਰ ਕਿਸ ਨੂੰ ਮੰਨਿਆ ਜਾਂਦਾ ਹੈ।

1.**ਉ:**-ਹੇ ਭਾਈ, ਅਸਲ ਵਿਚ ਪ੍ਰਭੂ ਦੇ ਨਾਮ ਦੀ ਦਾਤ ਦੇਣ ਵਾਲੀ ਇਕ ਗੁਰੂ (ਹੀ) ਸਭ ਤੋਂ ਵੱਡੀ ਵਿਅਕਤੀ ਗੁਰਮਤਿ ਵਿਚ ਮੰਨੀ ਗਈ ਹੈ। ਕਿਉਂਕਿ ਗੁਰੂ ਦੇ ਮਿਲਾਪ ਨਾਲ ਹੀ ਮਨੁੱਖ ਪ੍ਰਮੇਸ਼ਰ ਜੀ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ।

2. ਹੇ ਭਾਈ, ਜਿਸ ਮਨੁੱਖ ਨੂੰ ਪੂਰੇ ਗੁਰੂ ਨੇ ਆਤਮਕ ਜੀਵਨ ਦੀ ਦਾਤਿ ਦੇ ਦਿਤੀ ਹੈ, ਉਹ ਮਨੁੱਖ ਪ੍ਰਭੂ ਦੇ ਜੀਵਨ ਦੇਣ ਵਾਲੇ ਨਾਮ ਨੂੰ (ਹਿਰਦੇ ਵਿਚ) ਸਦਾ ਹੀ ਸੰਭਾਲ ਕੇ ਰਖਦਾ ਹੈ ।੧।

3. ਹੇ ਮੇਰੇ ਰਾਮ (ਹੁਣ) ਮੇਰੇ ਵੱਡੇ ਭਾਗ ਹੋ ਗਏ ਹਨ (ਕਿਉਂਕਿ) ਹੇ ਹਰੀ, ਗੁਰੂ ਦੀ ਰਾਹੀਂ ਮੈਂ ਤੇਰਾ ਨਾਮ ਆਪਣੇ ਗਲ ਵਿਚ ਪ੍ਰੋ ਲਿਆ ਹੈ। ਭਾਵ ਆਪਣੇ ਹਿਰਦੇ ਵਿਚ ਧਾਰਨ ਕਰ ਲਿਆ ਹੈ।

4. ਹੇ ਸਾਂਈ ਜੀ, ਗੁਰੂ ਦੀ ਸ਼ਰਣ ਪੈ ਕੇ ਮੈਂ ਜਦੋਂ ਦੀ ਤੇਰੀ ਸਿਫਤ ਸਲਾਹ ਸੁਣੀ ਹੈ ਤੇ ਉਹੀ (ਹੁਣ) ਮੇਰੇ ਮਨ ਵਿਚ ਪਿਆਰੀ ਲੱਗ ਰਹੀ ਹੈ। ਇਸ ਲਈ ਹੁਣ ਮੈਂ ਜਾਣ ਲਿਆ ਹੈ ਕਿ, ਮੇਰੇ ਭਾਗ ਮਨ ਬਾਣੀ ਕਰਕੇ ਵਡੇ ਧੰਨਤਾ ਜੋਗ ਹੋ ਗਏ ਹਨ ।੧।ਰਹਾਉ।

5. ਹੇ ਭਾਈ, ਤੇਤੀ ਕ੍ਰੋੜ (ਦੇਵਤੇ) ਉਸ ਪ੍ਰਮੇਸ਼ਰ ਜੀ ਦਾ ਧਿਆਨ ਧਰਦੇ ਹਨ, ਪਰ ਉਸ ਦੇ ਗੁਣਾ ਦਾ ਅੰਤ ਗੁਣਾਂ ਦਾ ਪਾਰਲਾ ਬੰਨਾ ਨਹੀਂ ਲੱਭ ਸਕਦੇ।

6. ਹੇ ਭਾਈਓ, ਉਨ੍ਹਾਂ ਧਿਆਨ ਧਰਨ ਵਾਲਿਆਂ ਵਿਚ ਅਨੇਕਾਂ ਐਸੇ ਭੀ ਹਨ ਜੋ ਆਪਣੇ ਹਿਰਦੇ ਵਿਚ ਕਾਮ ਵਾਸ਼ਨਾਂ ਧਾਰ ਕੇ (ਉਸ ਪ੍ਰਭੂ ਜੀ ਦੇ ਦਰ ਤੋਂ) ਇਸਤ੍ਰੀ (ਹੀ) ਮੰਗਦੇ ਹਨ, (ਉਸਦੇ ਅੱਗੇ) ਹੱਥ ਪਸਾਰ ਕੇ (ਦੁਨੀਆਂ ਦੇ) ਧਨ ਪਦਾਰਥ (ਹੀ) ਮੰਗਦੇ ਰਹਿੰਦੇ ਹਨ ।੨।

**ਪ੍ਰ:**—ਸ੍ਰੀ ਜੀਉ, ਮੈਨੂੰ ਦਸੋ ਮੈਂ ਕੀ ਸਾਧਨ ਕਰਿਆ ਕਰਾਂ ?

7.**ਉ:**—ਹੇ ਭਾਈ, ਇਕ ਉਸ ਪ੍ਰਮੇਸ਼ਰ ਦੇ ਨਾਮ ਦਾ ਜਾਪ ਹੀ ਸਭ ਤੋਂ ਵੱਡਾ ਕੰਮ ਹੈ ਤੂੰ ਸਦਾ ਉਸੇ ਦੀ ਸਿਫਤ ਸਲਾਹ ਕਰਿਆ ਕਰ, (ਇਸੇ ਲਈ ਹੇ ਪਿਆਰੇ) ਮੈਂ ਤਾਂ ਗੁਰੂ ਦੀ ਸ਼ਰਣ ਪੈ ਕੇ ਹਰੀ ਦਾ ਨਾਮ ਹੀ ਆਪਣੇ ਹਿਰਦੇ ਵਿਚ ਵਸਾਂਦਾ ਹਾਂ।

**ਪ੍ਰ:**—ਹੇ ਗੁਰੋ, ਉਸ ਪ੍ਰਭੂ ਜੀ ਦੇ ਨਾਮ ਨੂੰ ਸਾਰੇ ਹੀ ਕਿਉਂ ਨਹੀਂ ਜਪਦੇ ?

8.ਉ:- ਹੇ ਪਿਆਰੇ, ਜਪਣਾ ਤਾਂ ਬਹੁਤ ਲੋਕ ਚਾਹੁੰਦੇ ਹਨ ਪਰ, ਜੇ ਕਿਸੇ ਦੀ ਵੱਡੀ ਕਿਸਮਤ ਹੋਵੇ ਤਾਹੀਂਓ, ਹਰੀ ਦਾ ਨਾਮ ਜਪਿਆ ਜਾ ਸਕਦਾ ਹੈ । (ਜੇਹੜਾ ਮਨੁੱਖ ਜਪਦਾ ਹੈ ਉਸਨੂੰ (ਇਹ ਨਾਮ) ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾ ਦੇਂਦਾ ਹੈ ।੩।

ਪ੍ਰ:—ਕਿਉਂ ਜੀ, ਉਸ ਪ੍ਰਮੇਸ਼ਰ ਤੇ ਸੰਤਾਂ ਦੀ ਕਿਤਨੀ ਕੁ ਨੇੜਤਾ ਹੈ ?

9.ਉ:—ਹੇ ਭਾਈ, ਸੰਤ ਜਨ ਪਰਮਾਤਮਾਂ ਦੇ ਨੇੜੇ ਵੱਸਦੇ ਹਨ, ਅਤੇ ਉਹ ਪ੍ਰਮੇਸ਼ਰ ਜੀ ਸੰਤ ਜਨਾਂ ਦੇ ਨੇੜੇ ਵਸਦਾ ਹੈ, ਉਹ ਪ੍ਰਮੇਸ਼ਰ ਜੀ ਆਪਣੇ ਸੇਵਕਾਂ ਨੂੰ ਸਦਾ ਹੀ ਆਪਣੇ ਗੱਲ ਨਾਲ ਲਾ ਕੇ ਰੱਖਦਾ ਹੈ ।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈ, (ਅਸਾਂ ਤਾਂ ਇਉਂ ਹੀ ਯਕੀਨ ਕਰਦੇ ਹਾਂ ਕਿ) ਉਹ ਪ੍ਰਮੇਸ਼ਰ ਜੀ ਸਾਡਾ ਪਿਉ ਹੈ, ਪ੍ਰਮਾਤਮਾਂ ਹੀ ਸਾਡੀ ਮਾਂ ਹੈ, ਅਤੇ ਸਾਨੂੰ ਬੱਚਿਆਂ ਨੂੰ ਪ੍ਰਮੇਸ਼ਰ ਹੀ ਪਾਲਦਾ ਹੈ ।੪।੬।੧੮।

**ਭਾਵਾਰਥ** :—ਮੰਗਦੇ ਤਾਂ ਸਾਰੇ ਹੀ ਲੋਕ ਉਸੇ ਅਕਾਲ ਪੁਰਖ ਜੀ ਪਾਸੋਂ ਹਨ, ਪਰ ਕਈ ਲੋਕ ਜੋ ਭਾਗ ਹੀਣ ਨਿਭਾਗੇ ਹਨ, ਉਹ ਧਨ, ਪਦਾਰਥ, ਇਸਤ੍ਰੀ ਆਦਿਕ ਝੂਠੇ ਪਦਾਰਥਾਂ ਦੀ ਹੀ ਮੰਗ ਕਰਦੇ ਰਹਿੰਦੇ ਹਨ, ਪਰ ਉਸ ਹਰੀ ਦੇ ਨਿਸਕਾਮ ਸੇਵਕ ਗੁਰੂ ਪਾਸੋਂ ਕੇਵਲ ਹਰੀ ਦਾ ਮਿਲਾਪ ਹੀ ਮੰਗਦੇ ਹਨ । ਕਿਉਂਕਿ ਉਨ੍ਹਾਂ ਨੂੰ ਪੂਰਨ ਬੋਧ ਹੈ ਕਿ ਉਸ ਸਾਈਂ ਜੀ ਦੇ ਨਾਮ ਤੋਂ ਬਿਨਾਂ ਹੋਰ ਸਾਰੇ ਹੀ ਮਾਇਕ ਪਦਾਰਥ ਨਾਸਵਾਨ ਹਨ ।

## ਰਾਗੁ ਰਾਮਕਲੀ ਮਹਲਾ ੫ ਘਰੁ ੧

### ੧ ਓ ਸਤਿਗੁਰ ਪ੍ਰਸਾਦਿ ॥

1. **ਕਿਰਪਾ ਕਰਹੁ ਦੀਨ ਕੇ ਦਾਤੇ**
   **ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥**
2. **ਮਾਟੀ ਕਾ ਕਿਆ ਧੋਪੈ ਸੁਆਮੀ**
   **ਮਾਣਸ ਕੀ ਗਤਿ ਏਹੀ ॥੧॥**
3. **ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥**
4. **ਜੋ ਇਛਹੁ ਸੋਈ ਫਲੁ ਪਾਵਹੁ**
   **ਫਿਰਿ ਦੂਖੁ ਨ ਵਿਆਪੈ ਕੋਈ ॥੧॥ ਰਹਾਉ॥**
5. **ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ ॥**
6. **ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ**
   **ਤੈਸੀ ਕਿਰਤਿ ਕਮਾਈ ॥੨॥**
7. **ਮਨੁ ਤਨੁ ਥਾਪਿ ਕੀਆ ਸਭੁ ਅਪਨਾ**
   **ਏਹੋ ਆਵਣ ਜਾਣਾ ॥**
8. **ਜਿਨਿ ਦੀਆ ਸੋ ਚਿਤਿ ਨ ਆਵੈ**
   **ਮੋਹਿ ਅੰਧੁ ਲਪਟਾਣਾ ॥੩॥**
9. **ਜਿਨਿ ਕੀਆ ਸੋਈ ਪ੍ਰਭੁ ਜਾਣੈ**
   **ਹਰਿ ਕਾ ਮਹਲੁ ਅਪਾਰਾ ॥**
10. **ਭਗਤਿ ਕਰੀ ਹਰਿ ਕੇ ਗੁਣ ਗਾਵਾ**
    **ਨਾਨਕ ਦਾਸੁ ਤੁਮਾਰਾ ॥੪॥੧॥**

**ਪਦ ਅਰਥ** :—ਦੀਨ—ਗਰੀਬ, ਕੰਗਾਲ । ਦਾਤੇ—ਹੇ ਦਾਤਾਂ ਦੇਣ ਵਾਲੇ । ਕਿਆ ਧੋਪੈ—ਕੀਹ ਧੁਪ ਸਕਦਾ ਹੈ ? (ਮਿਟੀ ਦਾ ਮੈਲਾ ਪਨ) ਕਦੇ ਨਹੀਂ ਧੁਪ ਸਕਦਾ । ਸੁਆਮੀ—ਹੇ ਮਾਲਕ । ਗਤਿ—ਹਾਲਤ, ਦਸ਼ਾ ।੧।

ਮਨ—ਹੇ ਮਨ । ਸੇਵਿ—ਸਰਨ ਪਿਆ ਰਹੁ । ਇਛਹੁ—ਮੰਗੇਂਗਾ । ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ ।੧।ਰਹਾਉ।

ਕਾਚੇ ਭਾਂਡੇ—ਨਾਸਵੰਤ ਸਰੀਰ । ਸਾਜਿ—ਬਣਾ ਕੇ । ਨਿਵਾਜੇ—ਵਡਿਆਈ ਦਿੱਤੀ ਹੈ । ਸਮਾਈ—ਟਿਕੀ ਹੋਈ ਹੈ । ਲਿਖਤੁ—ਲੇਖ । ਧੁਰਿ—ਧੁਰ ਦਰਗਾਹ ਤੋਂ । ਕਰਤੈ—ਕਰਤਾਰ ਨੇ । ਕਿਰਤਿ—ਕਾਰ ।੨।

ਥਾਪ ਕੀਆ—ਮਿਥ ਲਿਆ, ਸਮਝ ਲਿਆ । ਏਹੋ—ਇਹ ਮਿੱਥ ਹੀ, ਇਹ ਅਪਣੱਤ ਹੀ । ਜਿਨਿ—ਜਿਸ (ਪ੍ਰਮਾਤਮਾਂ) ਨੇ । ਚਿਤਿ—ਚਿਤ ਵਿਚ । ਮੋਹ—(ਇਸ ਜਿੰਦ ਦੇ ਸਰੀਰ ਦੇ) ਮੋਹ ਵਿਚ । ਮਨੁ—ਜਿੰਦ । ਅੰਧੁ—ਅੰਨ੍ਹਾਂ ਮਨੁੱਖ ।੩।

ਜਿਨਿ—ਜਿਸ (ਪ੍ਰਭੂ) ਨੇ । ਸੋਈ—ਉਹ (ਪ੍ਰਭੂ) ਹੀ । ਮਹਲੁ—ਟਿਕਾਣਾ, ਉਚਾ ਆਸਣ । ਅਪਾਰਾ—ਬੇਅੰਤ, ਜਿਸ ਦਾ ਪਾਰਲਾ ਬੰਨਾਂ ਨਹੀਂ ਲੱਭ ਸਕਦਾ । ਕਰੀ—ਕਰੀਂ, ਮੈਂ ਕਰਾਂ । ਗਾਵਾ—ਗਾਵਾਂ, ਮੈਂ ਗਾਂਦਾ ਰਹਾਂ ।੪।

ਪ੍ਰ:—ਹੇ ਗੁਰੋ, ਅਸੀਂ ਕਲਜੁਗੀ ਜੀਵ ਹਾਂ ਤਾਂ, ਬਹੁਤ ਹੀ ਗੁਨਾਹੀ, ਪਰ ਇਨ੍ਹਾਂ ਪਾਪਾਂ ਦੇ ਬਖਸ਼ੌਣ ਲਈ ਉਸ ਨਿਰੰਕਾਰ ਦੇ ਸਨਮੁਖ ਹੋ ਸਾਨੂੰ ਜੋਦੜੀ ਕਰਨ ਦੀ ਭੀ ਸੋਝੀ ਨਹੀਂ ਹੈ, ਕਿਰਪਾ ਕਰੋ ਸਾਨੂੰ ਉਸ ਸਾਈਂ ਜੀ ਅੱਗੇ ਅਰਦਾਸ ਕਰਨ ਦੀ ਸਮਝ ਬਖਸ਼ ਦਿਓ ?

1.ਉ:—ਹੇ ਭਾਈ, ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਬੇਨਤੀਆਂ ਕਰਦੇ ਰਹੋ ਕਿ ਹੇ ਗਰੀਬਾਂ ਉਤੇ ਬਖਸ਼ਸ਼ਾਂ ਕਰਨ ਵਾਲੇ ਪ੍ਰਭੂ ਜੀਉ, (ਤੁਸਾਂ) ਮੇਰੇ ਉਤੇ ਮੇਹਰ ਕਰੋ, ਮੇਰਾ ਕੋਈ (ਭੀ) ਗੁਣ ਨਾਂਹ ਵਿਚਾਰੀ ਤੇ ਮੇਰਾ ਕੋਈ ਭੀ ਅਉਗਣ ਨਾਂਹ ਵਿਚਾਰੀ, (ਕਿਉਂਕਿ) ਮੇਰੇ ਅੰਦਰ ਤਾਂ ਸਾਰੇ ਔਗਣ ਹੀ ਔਗਣ ਹਨ ।

2. ਹੇ ਸਾਂਈਆਂ ਜੀਉ, ਵੇਖੋ, ਜਿਵੇਂ ਪਾਣੀ ਨਾਲ ਧੋਤਿਆਂ ਮਿਟੀ ਦਾ ਮੈਲਾ-ਪਨ ਕਦੇ ਭੀ ਨਹੀਂ ਧੁਪ ਸਕਦਾ, ਹੇ ਮਾਲਕ ਪ੍ਰਭੂ ਜੀ, ਅਸਾਂ ਜੀਵਾਂ ਦੀ ਭੀ ਇਹੋ ਹੀ ਹਾਲਤ ਹੈ । ਭਾਵ ਹੈ ਜਿਵੇਂ ਕਿ ਮਿਟੀ ਦੇ ਧੋਤਿਆਂ ਉਸ ਦੇ ਵਿਚੋਂ ਕੁਝ ਭੀ ਅਛਾਪਨ ਨਹੀਂ ਨਿਕਲਦਾ, ਇਹੋ ਹੀ ਹਾਲਤ ਇਸ ਮਨੁੱਖ ਦੀ ਦੇਹੀ ਦਾ ਹੈ, ਇਸ ਵਿਚ ਗੁਣ ਜ਼ਾਹਰ ਨਹੀਂ ਹੋ ਸਕਦੇ, ਅਉਗਣ ਹੀ ਅਉਗੁਣ ਹਨ ।੧।

3. ਹੁਣ, ਅੱਗੇ ਆਪਣੇ ਮਨ ਪ੍ਰਤੀ ਸੰਬੋਧਨ ਕਰਦੇ ਹਨ ਕਿ ਹੇ ਮੇਰੇ ਮਨ (ਤੂੰ) ਗੁਰੂ ਦੀ ਸ਼ਰਨ ਪਿਆ ਰਹੁ, (ਕਿਉਂਕਿ) ਗੁਰੂ ਦੇ ਦਰ ਤੇ ਰਹਿ ਕੇ।
4. ਤੂੰ ਜਿਹੜੀ ਭੀ ਕਾਂਮਨਾਂ ਚਿਤਵੇਂਗਾ, ਉਹੀ ਫਲ ਹਾਸਲ ਕਰ ਲਏਂਗਾ। (ਇਸ ਤਰ੍ਹਾਂ ਕਰਦੇ ਰਹਿਣ ਨਾਲ ਫਿਰ) ਤੇਰੇ ਤੇ ਕੋਈ ਭੀ ਦੁਖ ਆਪਣਾ ਜ਼ੋਰ ਨਹੀਂ ਪਾ ਸਕੇਗਾ ।੧।ਰਹਾਉ।
5. ਹੇ ਭਾਈ, ਵੇਖੋ, ਉਸ ਪ੍ਰਮੇਸ਼ਰ ਜੀ ਨੇ ਹੀ ਸਾਡੇ ਇਹ ਨਾਸਵੰਤ ਸਰੀਰ ਬਣਾ ਕੇ (ਇਨ੍ਹਾਂ ਨੂੰ) ਵਡਿਆਈ ਦਿਤੀ ਹੋਈ ਹੈ, ਕਿਉਂਕਿ ਇਨ੍ਹਾਂ ਨਾਸਵੰਤ ਸਰੀਰਾਂ ਦੇ ਅੰਦਰ ਹੀ ਉਸ ਦੀ ਜੋਤ ਟਿਕੀ ਹੋਈ ਹੈ।
6. ਪਰ, ਹੇ ਭਾਈਓ, ਉਸ ਮਾਲਕ ਨੇ ਸਾਨੂੰ ਸੁਤੰਤ੍ਰਤਾ ਨਹੀਂ ਦੇ ਛੱਡੀ ਕਿਉਂਕਿ ਸਾਡੇ ਕੀਤੇ ਹੋਏ ਕਰਮਾਂ ਅਨੁਸਾਰ ਉਸ ਕਰਤਾਰ ਨੇ ਧੁਰ ਦਰਗਾਹ ਤੋਂ ਹੀ, ਜਿਹੋ ਜਿਹਾ (ਸੰਸਕਾਰਾਂ ਦਾ) ਲੇਖ (ਸਾਡੇ ਅੰਦਰ) ਲਿਖ ਦਿਤਾ ਹੈ, ਅਸੀਂ ਜੀਵ (ਹੁਣ ਭੀ) ਉਹੋ ਜਿਹੇ ਹੀ ਕਰਮਾਂ ਦੀ ਕਮਾਈ ਕਰੀ ਜਾਂਦੇ ਹਾਂ ।੨।

**ਪ੍ਰ**:—ਸ੍ਰੀ ਜੀਉ, ਇਸ ਜੀਵ ਦਾ ਸੰਸਾਰ ਵਿਚ ਬਾਰ ਬਾਰ ਜਨਮ ਧਾਰ ਕੇ ਆਉਂਦੇ ਜਾਂਦੇ ਰਹਿਣ ਦਾ ਅਸਲ ਕਾਰਨ ਕੀ ਹੈ ?

7.**ਉ**:—ਹੇ ਭਾਈਓ, ਅਸਲ ਵਿਚ ਇਸ ਦੇ ਜੰਮਣ ਤੇ ਮਰਣ ਦਾ ਵੱਡਾ ਕਾਰਨ ਤਾਂ ਇਹੋ ਹੀ ਹੈ ਕਿ, ਇਹ ਸਰੀਰ ਤਾਂ ਸਾਨੂੰ ਉਸ ਪ੍ਰਮੇਸ਼ਰ ਦੀ ਬਖਸ਼ਸ਼ ਦੁਆਰੇ ਮਿਲਿਆ ਹੈ ਪਰ ਇਹ ਮਨੁੱਖ ਇਸ ਜਿੰਦ ਨੂੰ ਇਸ ਸਰੀਰ ਨੂੰ ਸਦਾ ਆਪਣਾ ਹੀ ਮਿਥੀ ਰੱਖਦਾ ਹੈ, ਬੱਸ ਇਹੋ ਹੀ ਅਪਣੱਤ (ਇਸ ਮਨੁੱਖ ਵਾਸਤੇ) ਜਨਮ ਮਰਣ (ਦੇ ਗੇੜ ਵਿਚ ਆਉਣ ਤੇ ਜਾਣ ਦਾ ਕਾਰਨ ਬਣੀ ਰਹਿੰਦੀ ਹੈ)।

8. ਪਰ, ਜਿਸ ਪ੍ਰਮਾਤਮਾ ਨੇ ਇਹ ਜਿੰਦ ਦਿਤੀ ਹੈ, ਇਹ ਸਰੀਰ ਦਿਤਾ ਹੈ, ਉਹ (ਇਸ ਮਨੁਖ ਦੇ) ਚਿਤ ਵਿਚ (ਕਦੇ) ਭੀ ਨਹੀਂ ਵਸਦਾ, (ਇਸ ਤਰ੍ਹਾਂ ਇਹ) ਅੰਨ੍ਹਾਂ ਮਨੁੱਖ ਜਿੰਦ ਤੋ ਸਰੀਰ ਦੇ ਮੋਹ ਵਿਚ ਹੀ ਫਸਿਆ ਰਹਿੰਦਾ ਹੈ ।੩।

**ਪ੍ਰ**:—ਸ੍ਰੀ ਜੀਉ, ਇਹ ਸਾਰਾ ਹੀ ਸੰਸਾਰਕ ਪ੍ਰਗਟ ਤੇ ਗੁਪਤ ਖੇਲ ਜੋ ਦਿਨੇ ਰਾਤ ਇਕ ਰਸ ਚਲ ਰਿਹਾ ਹੈ, ਇਸ ਨੂੰ ਚਲਾਉਣ ਵਾਲੀ ਕੇਹੜੀ ਸ਼ਕਤੀ ਹੈ, ਜਿਸਦੇ ਆਸਰੇ ਇਹ ਚਲੀ ਜਾ ਰਿਹਾ ਹੈ ?

9.**ਉ**:—ਹੇ ਪਿਆਰੇ, ਇਹ ਵਾਰਤਾ ਕੁਝ ਕਹਿਣ ਵਾਲੀ ਨਹੀਂ ਹੈ, (ਕਿਉਂਕਿ) ਜਿਸ ਪ੍ਰਮੇਸ਼ਰ ਜੀ ਨੇ ਇਹ ਸਾਰਾ ਸੰਸਾਰਕ ਖੇਲ ਬਣਾ ਰਖਿਆ ਹੈ ਉਹੀ ਇਸ ਨੂੰ ਚਲਾਉਣਾ ਜਾਣਦਾ ਹੈ, ਅਤੇ ਉਸ ਮਾਲਕ ਦਾ ਟਿਕਾਣਾ ਅਪਹੁੰਚ ਹੈ, (ਇਹ ਜੀਵ ਉਸ ਪ੍ਰਭੂ ਜੀ ਦੀ ਰਜਾ ਨੂੰ ਸਮਝ ਨਹੀਂ ਸਕਦਾ)।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਪਿਆਰੇ ਤੂੰ ਉਸ ਮਾਲਕ ਜੀ ਦੇ ਸਨਮੁਖ ਹੋ ਇਉਂ ਹੀ ਅਰਦਾਸ ਕਰਦਾ ਰਹੁ ਕਿ, ਹੇ ਪ੍ਰਭੂ ਜੀ ਮੈਂ ਤੇਰਾ ਦਾਸ ਹਾਂ (ਮੇਹਰ ਕਰੋ) ਮੈਂ ਤੇਰੀ ਹੀ ਭਗਤੀ ਕਰਦਾ ਰਹਾਂ, ਅਤੇ ਮੈਂ (ਸਦਾ) ਤੇਰੇ ਹੀ ਗੁਣ ਗਾਉਂਦਾ ਰਵਾਂ ।੪।੧।

**ਭਾਵਾਰਥ** : ਇਸ ਸ਼ਬਦ ਵਿਚ ਸਤਿਗੁਰੂ ਜੀ ਇਸ ਜੀਵ ਦੀ ਅਗਿਆਨਤਾਈ ਦਰਸਾ ਰਹੇ ਹਨ, ਕਿ ਵੇਖੋ, ਇਸ ਮਨੁੱਖ ਦਾ ਸਰੀਰ ਹੈ ਤਾਂ ਇਕ ਕੱਚੀ ਮਿਟੀ ਦੇ ਸਮਾਨ, ਪਰ ਆਗਿਆਨੀ ਮਨੁੱਖ ਇਸ ਉਪਰ ਬਹੁਤ ਵੱਡਾ ਮਾਣ ਕਰੀਂ ਬੈਠਾ ਹੈ, ਅਤੇ ਜੋ ਇਸ ਕੱਚੇ ਭਾਂਡੇ ਸਰੀਰ ਨੂੰ ਰਚਨਹਾਰ ਹੈ ਉਸਨੂੰ ਨਹੀਂ ਪਾਛਣਦਾ, ਅਤੇ ਨਾਂਹੀ ਉਸਦਾ ਕਦੀ ਚਿੰਤਨ ਹੀ ਕਰਦਾ ਹੈ, ਪਰ ਹਾਂ ਇਹੋ ਸਰੀਰ ਉਚੀ ਤੋਂ ਉਚੀ ਪਦਵੀ ਦਾ ਅਧਕਾਰੀ ਹੋ ਸਕਦਾ ਹੈ, ਜੇ ਕਦੀ ਇਹ ਮਨੁੱਖ ਸਰੀਰ ਨੂੰ ਉਸ ਸਾਈਂ ਜੀ ਦੀ ਸੇਵਾ ਭਗਤੀ ਵਿਚ ਲਾ ਦੇਵੇ, ਅਤੇ ਸਦਾ ਹੀ ਹਰੀ ਦੇ ਗੁਣ ਗਾਉਂਦਾ ਰਹੇ।

**ਰਾਮਕਲੀ ਮਹਲਾ ੫ ॥**

1. **ਪਵਹੁ ਚਰਣਾ ਤਲਿ ਊਪਰਿ**
   **ਆਵਹੁ ਐਸੀ ਸੇਵ ਕਮਾਵਹੁ ॥**
2. **ਆਪਸ ਤੇ ਊਪਰਿ ਸਭ ਜਾਣਹੁ**
   **ਤਉ ਦਰਗਹ ਸੁਖੁ ਪਾਵਹੁ ॥੧॥**
3. **ਸੰਤਹੁ ਐਸੀ ਕਥਹੁ ਕਹਾਣੀ ॥**
4. **ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ**
   **ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ਰਹਾਉ॥**
5. **ਪਰਪੰਚੁ ਛੋਡਿ ਸਹਜ ਘਰਿ ਬੈਸਹੁ**
   **ਝੂਠਾ ਕਹਹੁ ਨ ਕੋਈ ॥**
6. **ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ**
   **ਇਨ ਬਿਧਿ ਤਤੁ ਬਿਲੋਈ ॥੨॥**
7. **ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ**
   **ਆਤਮੁ ਚੀਨਹੁ ਭਾਈ ॥**
8. **ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ**
   **ਕਿਸੁ ਸਿਉ ਕਰਹੁ ਬੁਰਾਈ ॥੩॥**
9. **ਸਤਿਗੁਰਿ ਮਿਲਿਐ ਮਾਰਗ ਮੁਕਤਾ**
   **ਸਹਜੇ ਮਿਲੇ ਸੁਆਮੀ ॥**
10. **ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ**
    **ਜਨ ਨਾਨਕ ਸਦ ਕੁਰਬਾਨੀ ॥੪॥੨॥**

**ਪਦ ਅਰਥ** :—ਤਲਿ—ਹੇਠ, ਥੱਲੇ । ਊਪਰਿ ਆਵਹੁ—ਉਚੇ ਜੀਵਨ ਵਾਲੇ ਬਣ ਜਾਓਗੇ। ਆਪਸ ਤੇ— ਆਪਣੇ ਆਪ ਨਾਲੋਂ। ਤੇ—ਤੋਂ। ਊਪਰਿ—ਸ੍ਰੇਸਟ, ਉੱਚਾ।

ਤਉ—ਤਾਂ, ਤਦੋਂ ।੧।ਰਹਾਉ।

ਸੰਤਹੁ—ਹੇ ਸੰਤ ਜਨੋਂ । ਕਥਹੁ—ਆਖੋ, ਉਚਾਰੋ। ਕਹਾਣੀ—ਸਿਫਤ ਸਲਾਹ । ਸੁਰ—ਦੇਵਤੇ । ਨਰ—ਮਨੁੱਖ। ਦੇਵ—ਦੇਵਤੇ । ਖਿਨੁ—ਖਿਨੁ ਖਿਨੁ, ਹਰ ਵੇਲੇ, ਛਿਨ ਛਿਨ। ਗੁਰਮੁਖਿ-ਗੁਰੂ ਦੀ ਸ਼ਰਨ ਪੈ ਕੇ ।੧।ਰਹਾਉ।

ਪਰਪੰਚੁ—ਮਾਇਆ ਦਾ ਮੋਹ । ਛੋਡਿ—ਛੱਡ ਕੇ । ਸਹਜ—ਆਤਮਕ ਅਡੋਲਤਾ । ਸਹਜ ਘਰਿ—ਆਤਮਕ ਅਡੋਲਤਾ ਦੇ ਘਰ ਵਿਚ। ਬੈਸਹੁ—ਟਿਕੇ ਰਹੋ। ਨਵੈ ਨਿਧਿ-ਨੌਂ ਹੀ ਖ਼ਜ਼ਾਨੇ। ਇਨ ਬਿਧਿ—ਇਸ ਤਰੀਕੇ ਨਾਲ। ਤਤੁ ਬਿਲੋਈ— ਤਤੁ ਬਿਲੋਇ, ਮਖਣ ਰਿੜਕ ਕੇ, ਅਸਲੀਅਤ ਲੱਭ ਕੇ, ਸਹੀ ਜੀਵਨ—ਰਾਹ ਲੱਭ ਕੇ ।੨।

ਭਰਮੁ—ਭਟਕਣਾ । ਚੁਕਾਵਹੁ—ਦੂਰ ਕਰੋ। ਆਤਮੁ— ਆਪਣੇ ਆਪ ਨੂੰ । ਚੀਨਹੁ—ਪਛਾਣੋ । ਭਾਈ—ਹੇ ਭਾਈ। ਨਿਕਟਿ—ਨੇੜੇ । ਹਾਜਰੁ—ਅੰਗ ਸੰਗ ਵੱਸਦਾ । ਬੁਰਾਈ— ਭੈੜ ।੩।

ਸਤਿਗੁਰਿ ਮਿਲਿਐ—ਜੇ ਗੁਰੂ ਮਿਲ ਪਏ। ਮਾਰਗੁ— (ਜ਼ਿੰਦਗੀ ਦਾ) ਰਸਤਾ। ਮੁਕਤਾ-ਖੁਲ੍ਹਾ, (ਵਿਕਾਰਾਂ ਦੀਆਂ ਰੁਕਾਵਟਾਂ ਤੋਂ ਬਚਿਆ ਹੋਇਆ। ਸਹਜੇ-ਸਹਜਿ, ਆਤਮਕ ਅਡੋਲਤਾ ਵਿਚ । ਧਨੁ ਧਨੁ—ਭਾਗਾਂ ਵਾਲੇ। ਸੇ ਜਨ—ਉਹ ਬੰਦੇ। ਕਲਿ ਮਹਿ, ਇਸ ਕਲ ਵਿਚ, ਜਗਤ ਵਿਚ। ਸਦ— ਸਦਾ ।੪।

**ਅਰਥ :—**

ਪ੍ਰ:—ਹੇ ਗੁਰੋ, ਇਹ ਦਸੋ ਕਿ, ਇਹ ਮਨੁੱਖ ਦੁਨੀਆਂ ਵਿਚ ਵੱਡਾ ਤੇ ਉੱਚੇ ਜੀਵਨ ਵਾਲਾ ਕਿਵੇਂ ਬਣ ਸਕਦਾ ਹੈ ?

1.ਉ:—ਹੇ ਸੰਤ ਜਨੋਂ, ਸੁਣੋ, ਤੁਸੀਂ ਸਭਨਾਂ ਦੇ ਚਰਨਾਂ ਹੇਠ ਪਏ ਰਹੋ, ਭਾਵ ਸਭਨਾਂ ਦੇ ਚਰਨਾਂ ਦੀ ਧੂੜ ਬਣ ਜਾਵੋ, ਜਿਵੇਂ ਪੈਰਾਂ ਹੇਠ ਦੀ ਧੂੜ ਉਡ ਕੇ ਸਿਰ ਉੱਪਰ ਆ ਜਾਂਦੀ ਹੈ, ਇਸੇ ਤਰ੍ਹਾਂ ਜੇ ਤੁਸਾਂ ਇਹੋ ਜਿਹੀ ਸੇਵਾ ਭਗਤੀ ਦੀ ਕਮਾਈ ਕਰਦੇ ਰਹੋਗੇ ਇਸ ਤਰ੍ਹਾਂ ਨਿੰਮ੍ਰਤਾ ਸਹਿਤ ਸਭਨਾਂ ਦੀ ਸੇਵਾ ਕਰਨ ਵਾਲਾ ਸਾਰਿਆਂ ਤੋਂ ਉਚੇ ਜੀਵਨ ਵਾਲਾ ਹੋ ਜਾਂਦਾ ਹੈ, (ਉਸੇ ਨੂੰ ਹੀ ਸਭ ਤੋਂ ਵੱਡਾ ਕਿਹਾ ਜਾ ਸਕਦਾ ਹੈ)।

ਪ੍ਰ:—ਕਿਉਂ ਜੀ, ਇਹ ਦਸੋ, ਮਨੁੱਖ ਰੱਬੀ ਦਰਬਾਰ ਵਿਚ ਪੁੱਜ ਕੇ ਸੁਖ ਕਿਵੇਂ ਪਾ ਸਕਦਾ ਹੈ ?

2.ਉ:—ਹੇ ਸੰਤੋਂ, ਜਦੋਂ ਤੁਸੀਂ ਸਭਨਾਂ ਨੂੰ ਆਪਣੇ ਨਾਲੋਂ ਚੰਗੇ ਸਮਝਣ ਲਗ ਪਵੋਗੇ, (ਭਾਵ ਸਾਰੀ ਖਲਕਤ ਨੂੰ ਰੱਬ ਦਾ ਰੂਪ ਜਾਣ ਕੇ ਕਿਸੇ ਨੂੰ ਭੀ ਆਪ ਤੋਂ ਮੰਦਾ ਨਾ ਆਖੋਗੇ, ਅਤੇ ਸਾਰਿਆਂ ਦੀ ਸੇਵਾ ਕਰਨ ਸਮੇਂ ਸਾਰਿਆਂ ਨੂੰ ਆਪ ਤੋਂ ਵੱਡਾ ਜਾਨ ਕੇ ਸੇਵਾ ਕਰਦੇ ਰਹੋਗੇ, ਇਸ ਤਰ੍ਹਾਂ ਤੁਸਾਂ ਪ੍ਰਭੂ ਦੀ ਹਜ਼ੂਰੀ ਵਿਚ (ਟਿਕੇ ਰਹਿ ਕੇ) ਸਦਾ ਹੀ ਸੁਖ ਅਨੰਦ ਮਾਣੋਗੇ ।੧।

3. ਹੇ ਸੰਤ ਜਨੋ, ਤੁਸੀਂ ਇਹੋ ਜਿਹੀ ਪ੍ਰਭੂ ਦੀ ਸਿਫਤ ਸਾਲਾਹ ਕਰਦੇ ਰਹੋ।

4. ਅਤੇ ਗੁਰੂ ਦੀ ਸ਼ਰਨ ਪੈ ਕੇ ਪ੍ਰਮੇਸ਼ਰ ਦੀ ਸਿਫਤ ਸਲਾਹ ਦੀ ਬਾਣੀ ਖਿਨ ਖਿਨ ਉਚਾਰਦੇ ਰਹੋ, ਜਿਸਦੀ ਬਰਕਤ ਨਾਲ ਦੇਵਤੇ ਮਨੁੱਖ ਸਭੇ ਹੀ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ ।੧।ਰਹਾਉ।

ਪ੍ਰ:—ਕਿਉਂ ਜੀ, ਕੀ ਉਸ ਸਾਂਈ ਦੀ ਸਿਫਤ ਕਰਨ ਲਈ ਭੀ ਕੋਈ ਖਾਸ ਸੰਕੇਤ ਧਾਰਨ ਕਰਨਾ ਪੈਂਦਾ ਹੈ ?

5.ਉ:—(ਹਾਂ ਜ਼ਰੂਰ) ਹੇ ਸੰਤ ਜਨੋਂ, (ਪਹਿਲੋਂ ਤਾਂ) ਮਾਇਆ ਦਾ ਮੋਹ ਛੱਡ ਦਿਓ, ਅਤੇ ਨਾਂਹੀ ਕਿਸੇ ਨੂੰ ਭੈੜਾ ਆਖਿਆ ਕਰੋ, ਇਸ ਤਰ੍ਹਾਂ ਤੁਸੀਂ (ਸਦਾ) ਆਤਮਕ ਅਡੋਲਤਾ ਵਿਚ ਟਿਕੇ ਰਹੋ (ਅਤੇ ਗੁਰੂ ਦੀ ਸ਼ਰਨ ਪਏ ਰਹੋ)।

6. ਹੇ ਸੰਤ ਜਨੋ, ਤੁਸੀਂ ਇਸ ਤਰ੍ਹਾਂ ਸਹੀ ਜੀਵਨ ਰਾਹ ਲੱਭ ਕੇ ਦੁਨੀਆਂ ਦੇ ਸਾਰੇ ਹੀ ਖ਼ਜ਼ਾਨੇ ਹਾਸਲ ਕਰ ਲਵੋਗੇ, ਭਾਵ ਹੈ ਕਿ ਮਾਇਆ ਦੇ ਮੋਹ ਤੋਂ ਖਲਾਸੀ ਹਾਸਲ ਕਰ ਲਵੋਗੇ (ਬੇ-ਮੁਥਾਜ ਹੋ ਜਾਓਗੇ) ਇਸ ਤਰ੍ਹਾਂ ਤੱਤ ਨੂੰ ਰਿੜਕੋ ਤੇ ਅਸਲੀਅਤ ਨੂੰ ਪ੍ਰਾਪਤ ਕਰੋਗੇ।

7. ਹੇ ਸੰਤ ਜਨੋਂ, ਗੁਰੂ ਦੀ ਸ਼ਰਨ ਪੈ ਕੇ, ਪ੍ਰਭੂ ਦੇ ਚਰਨਾਂ ਵਿਚ ਪ੍ਰੀਤੀ ਜੋੜੀ ਰੱਖੋ, (ਅਤੇ ਮਨ ਵਿਚੋਂ) ਭਟਕਣਾ ਨੂੰ ਦੂਰ ਕਰ ਦਿਓ, ਅਤੇ ਆਪਣੇ ਆਪ ਦੀ ਪਛਾਣ ਕਰੋ, (ਭਾਵ ਆਪਣੇ ਆਪ ਨੂੰ ਸਦਾ ਹੀ ਪੜਤਾਲਦੇ ਰਹੋ)। ਆਪਣੇ ਸਹੀ ਜੀਵਨ ਨੂੰ ਪੜਚੋਲਦੇ ਰਹੋ।

8. ਅਤੇ ਹੇ ਭਾਈ, ਉਸ ਪ੍ਰਮੇਸ਼ਰ ਜ਼ੀ ਨੂੰ ਸਦਾ ਆਪਣੇ ਨੇੜੇ ਪ੍ਰਤੱਖ ਅੰਗ ਸੰਗ ਵਸਦਾ ਸਮਝੋ, (ਜਦੋਂ ਤੁਸਾਂ ਇਉਂ ਸਮਝ ਲਓਗੇ ਤਾਂ ਫਿਰ) ਤੁਸਾਂ ਕਿਸੇ ਨਾਲ ਭੀ ਕੋਈ ਭੈੜ ਨਹੀਂ ਕਰ ਸਕੋਗੇ (ਇਹੋ ਹੀ ਸੱਚਾ ਸਹੀ ਜੀਵਨ ਮਾਰਗ ਹੈ) ।੩।

ਪ੍ਰ:—ਸ੍ਰੀ ਜੀਉ, ਇਸ ਜੀਵਨ ਮਾਰਗ ਵਿਚ ਵਿਕਾਰਾਂ ਦੀਆਂ ਬੜੀਆਂ ਹੀ ਰੁਕਾਵਟਾਂ ਆਉਂਦੀਆਂ ਹਨ, ਇਨ੍ਹਾਂ ਵਲੋਂ ਕਿਵੇਂ ਸੁਤੰਤ੍ਰ ਹੋਵੀਏ ?

9.ਉ:—ਹੇ ਭਾਈਓ, ਤੁਸਾਂ ਪਹਿਲੇ ਗੁਰੂ ਦੇ ਮਿਲਾਪੀ ਹੋਵੋ, (ਕਿਉਂਕਿ) ਜੇ ਕਦੀ ਗੁਰੂ ਦਾ ਮਿਲਾਪ ਹੋ ਜਾਏ ਤਾਂ ਜੀਵਨ ਦਾ ਸਹੀ ਮਾਰਗ ਖੁੱਲਾ ਹੋ ਜਾਂਦਾ ਹੈ, (ਭਾਵ ਵਿਕਾਰਾਂ ਦੀਆਂ ਰੁਕਾਵਟਾਂ ਤੋਂ ਸੁਤੰਤਰ) ਹੋ ਜਾਈਦਾ ਹੈ, ਆਤਮਕ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ, ਇਸੇ ਆਤਮਕ ਅਡੋਲਤਾ ਵਿਚ ਉਸ ਮਾਲਕ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈ। ਉਹ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਸੇ ਜੀਵਨ

ਵਿਚ ਕਲਜੁਗ ਅੰਦਰ ਉਸ ਪ੍ਰਭੂ ਨਾਲ ਮਿਲਾਪ ਹਾਸਲ ਕਰ ਲਿਆ ਹੈ, (ਮੈਂ ਉਨ੍ਹਾਂ ਤੋਂ) ਸਦਾ ਹੀ ਸਦਕੇ ਜਾਂਦਾ ਹਾਂ ।੪।੨।

**ਭਾਵਾਰਥ** :—ਭਾਵੇਂ ਇਹ ਸਰੀਰ ਕੇਵਲ ਮਿਟੀ ਹੀ ਹੈ, ਪਰ ਇਹ ਸਰੀਰਕ ਮਿੱਟੀ ਭੀ ਉਚੀ ਹੋ ਸਕਦੀ ਹੈ, ਜੇਕਰ ਇਸ ਨੂੰ ਉਸ ਪ੍ਰਮੇਸ਼ਰ ਜੀ ਦੀ ਸੇਵਾ ਭਗਤੀ ਵਿਚ ਲਾ ਦਿਤਾ ਜਾਵੇ । ਫਿਰ ਇਸ ਸੰਸਾਰ ਨੂੰ ਝੂਠਾ ਕਹਿਣ ਦੀ ਭੀ ਕੋਈ ਲੋੜ ਨਹੀਂ ਹੈ, ਸਿਰਫ ਇਤਨੀ ਹੀ ਤਬਦੀਲੀ ਦੀ ਲੋੜ ਹੈ ਕਿ ਇਸਦੇ ਛਲ ਰੂਪ ਨੂੰ ਛੱਡ ਕੇ ਜਿਵੇਂ ਇਸਦੀ ਅਸਲੀਅਤ ਹੈ ਇਜ ਨੂੰ ਉਸੇ ਤਰ੍ਹਾਂ ਸਮਝ ਕੇ ਹਰੀ ਨੂੰ ਹਾਜ਼ਰ ਨਾਜ਼ਰ ਜਾਨਣਾ ਕਰੇ ਪਰ, ਇਸ ਭਰਮ ਦਾ ਕੱਟਣਾ ਤੇ ਹਰੀ ਵਿਚ ਲਿਵ ਲਾਉਣਾ ਇਹ ਮਨੁੱਖ ਦੇ ਆਪਣੇ ਵੱਸ ਵਿਚ ਨਹੀਂ, ਇਹ ਦਾਤ ਗੁਰੂ ਦੇ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ ।

**ਰਾਮਕਲੀ ਮਹਲਾ ੫ ॥**

**1. ਆਵਤ ਹਰਖ ਨਾ ਜਾਵਤ ਦੂਖਾ**
**ਨਹ ਬਿਆਪੈ ਮਨ ਰੋਗਨੀ ॥**
**2. ਸਦਾ ਅਨੰਦੁ ਗੁਰੁ ਪੂਰਾ ਪਾਇਆ**
**ਤਉ ਉਤਰੀ ਸਗਲੀ ਬਿਓਗਨੀ ॥੧॥**
**3. ਇਹ ਬਿਧਿ ਹੈ ਮਨੁ ਜੋਗਨੀ ॥**
**4. ਮੋਹੁ ਸੋਗੁ ਰੋਗੁ ਨ ਬਿਆਪੈ**
**ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ਰਹਾਉ॥**
**5. ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ**
**ਪਇਆਲ ਪਵਿਤ੍ਰ ਅਲੋਗਨੀ ॥**
**6. ਆਗਿਆਕਾਰੀ ਸਦਾ ਸੁਖੁ ਭੁੰਚੈ**
**ਜਤ ਕਤ ਪੇਖਉ ਹਰਿ ਹਰਿ ਗੁਨੀ ॥੨॥**
**7. ਨਹ ਸਿਵ ਸਕਤੀ ਜਲੁ ਨਹੀ ਪਵਨਾ**
**ਤਹ ਅਕਾਰੁ ਨਹੀ ਮੇਦਨੀ ॥**
**8. ਸਤਿਗੁਰ ਜੋਗ ਕਾ ਤਹਾ ਨਿਵਾਸਾ**
**ਜਹ ਅਵਿਗਤ ਨਾਥੁ ਅਗਮ ਧਨੀ ॥੩॥**
**9. ਤਨੁ ਮਨੁ ਹਰਿ ਕਾ ਧਨੁ ਸਭ ਹਰਿ ਕਾ**
**ਹਰਿ ਕੇ ਗੁਣ ਹਉ ਕਿਆ ਗਨੀ ॥**
**10. ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ**
**ਅੰਭੈ ਅੰਭੁ ਮਿਲੋਗਨੀ ॥੪॥੩।**

**ਪਦ ਅਰਥ** :—ਆਵਤ—ਅਉਂਦਿਆਂ, ਕੋਈ ਮਾਇਕੀ ਲਾਭ ਹੋਇਆਂ । ਹਰਖ—ਖੁਸ਼ੀ । ਜਾਵਤ—ਕੋਈ ਨੁਕਸਾਨ ਹੁੰਦਿਆਂ । ਬਿਆਪੈ—ਆਪਣਾ ਜ਼ੋਰ ਪਾ ਸਕਦਾ । ਮਨ ਰੋਗਨੀ—ਮਨ ਦਾ ਰੋਗ, ਚਿੰਤਾ । ਤਉ—ਤਦੋਂ । ਸਗਲ-ਸਾਰੀ । ਬਿਓਗਨੀ—ਵਿਛੋੜਾ ।੧।

ਇਹ ਬਿਧਿ-ਇਸ ਕਿਸਮ ਦਾ । ਜੋਗਨੀ—ਜੁੜਿਆ ਹੋਇਆ । ਲੋਗੁ—ਲੋਕ ਲਾਜ । ਤਹ—ਉਸ ਅਵਸਥਾ ਵਿਚ ।੧।ਰਹਾਉ।

ਮਿਰਤ—ਮਾਤ ਲੋਕ । ਪਇਆਲ—ਪਾਤਾਲ । ਅਲੋਗਨੀ—ਲੋਕ ਲਾਜ ਤੋਂ ਰਹਿਤ । ਭੁੰਚੈ—ਮਾਣਦਾ ਹੈ । ਜਤ ਕਤ—ਜਿਥੇ ਕਿਥੇ, ਹਰ ਥਾਂ । ਪੇਖਉ—ਪੇਖਉਂ, ਮੈਂ ਵੇਖਦਾ ਹਾਂ । ਗੁਨੀ—ਗੁਣਾ ਦਾ ਮਾਲਕ ।੨।

ਸ਼ਿਵ ਸ਼ਕਤੀ—ਸ਼ਿਵ ਦੀ ਸ਼ਕਤੀ, ਰਿਧੀਆਂ ਸਿਧੀਆਂ । ਜਲੁ—ਪਾਣੀ, ਤੀਰਥ ਇਸ਼ਨਾਨ । ਪਵਨਾ—ਹਵਾ, ਪ੍ਰਾਣਾਯਾਮ । ਤਹ—ਉਸ ਅਵਸਥਾ ਵਿਚ । ਅਕਾਰੁ—ਆਕਾਰ, ਰੂਪ । ਮੇਦਨੀ—ਧਰਤੀ (ਦੇ ਪਦਾਰਥ) । ਜੋਗ--ਮਿਲਾਪ । ਅਵਿਗਤ—ਅਵਿਅਕਤ, ਅਦ੍ਰਿਸ਼ਟ ਪ੍ਰਭੂ । ਅਗਮ—ਅਪਹੁੰਚ । ਧਨੀ—ਮਾਲਕ ।੩।

ਹਉ—ਮੈਂ । ਗਨੀ—ਗਨੀਂ, ਮੈਂ ਗਿਣਾਂ । ਹਮ ਤੁਮ--ਮੇਰ ਤੇਰ । ਗੁਰਿ--ਗੁਰੂ ਨੇ । ਅੰਭੈ ਪਾਣੀ ਵਿਚ । ਅੰਭੁ—ਪਾਣੀ ।੪।

**ਅਰਥ** :—

**ਪ੍ਰ**:—ਸ੍ਰੀ ਜੀਉ, ਸਾਈਂ ਜੀ ਦਾ ਨਾਮ ਸਿਮਰਨ ਕਰਨ ਵਾਲਿਆਂ ਦੀ ਮਾਨਸਕ ਦਸ਼ਾ ਕਿਸ ਪ੍ਰਕਾਰ ਦੀ ਹੋ ਜਾਂਦੀ ਹੈ ?

1.**ਉ**:—ਹੇ ਭਾਈ, ਜਦੋਂ ਮਨ ਹਰੀ ਦੇ ਨਾਮ ਸਿਮਰਨ ਵਿਚ ਜੁੜ ਜਾਂਦਾ ਹੈ, ਤਾਂ ਉਸ ਦੇ ਮਨ ਵਿਚ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ ਭਾਵ ਜੇ ਉਸ ਦੇ ਪਾਸ ਸੰਸਾਰ ਦੇ ਬਹੁਤੇ ਪਦਾਰਥ ਆ ਜਾਣ ਤਾਂ ਉਸਦੇ ਮਨ ਵਿਚ ਖੁਸ਼ੀ ਆਪਣਾ ਜ਼ੋਰ ਨਹੀਂ ਪਾਉਂਦੀ, ਅਤੇ ਜੇ ਕਦੀ ਕੋਈ ਨੁਕਸਾਨ ਭੀ ਹੋ ਜਾਵੇ ਤਾਂ ਉਸਦੇ ਮਨ ਨੂੰ ਦੁਖ ਨਹੀਂ ਵਾਪਰਦਾ ।

2. ਹੇ ਭਾਈ, ਜਦ ਤੋਂ (ਮੈਨੂੰ ਭੀ) ਪੂਰਾ ਗੁਰੂ ਮਿਲਿਆ ਹੈ, ਤਦ ਤੋਂ (ਮੇਰੇ ਅੰਦਰੋਂ ਪ੍ਰਭੂ ਨਾਲੋਂ) ਸਾਰੀ ਵਿਥ (ਹੀ) ਮੁੱਕ ਚੁੱਕੀ ਹੈ, ਹੁਣ ਮੇਰੇ ਅੰਦਰ ਭੀ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ ।੧।

3. ਹੇ ਪਿਆਰੇ, ਗੁਰੂ ਦੀ ਕ੍ਰਿਪਾ ਨਾਲ ਮੇਰਾ ਮਨ ਇਸ ਤਰ੍ਹਾਂ (ਪ੍ਰਭੂ ਚਰਨਾਂ ਵਿਚ) ਜੁੜਿਆ ਹੋਇਆ ਹੈ ।

4. ਹੁਣ ਇਸ ਉਤੇ ਮੋਹ, ਗ਼ਮ, ਰੋਗ, ਲੋਕ ਲਾਜ ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ, ਹੁਣ ਇਸ ਅਵਸਥਾ ਵਿਚ (ਇਹ ਮੇਰਾ ਮਨ) ਹਰਿ ਹਰਿ ਪ੍ਰਮੇਸ਼ਰ ਜੀ ਦੇ ਮਿਲਾਪ ਦਾ ਅਨੰਦ ਮਾਣ ਰਿਹਾ ਹੈ ।੧।ਰਹਾਉ।

**ਪ੍ਰ**:—ਕਿਉਂ ਜੀ, ਕੀ ਆਪ ਜੀ ਦੀ ਮਾਨਸਕ ਅਵਸਥਾ ਵਿਚ ਭੀ ਕੋਈ ਬਦਲ ਆਈ ਹੈ ?

5. (ਹਾਂ ਜ਼ਰੂਰ ਆਈ ਹੈ) ਹੇ ਪਿਆਰੇ, ਹੁਣ ਗੁਰੂ ਦੀ ਕ੍ਰਿਪਾ ਨਾਲ ਮੇਰੇ ਇਸ ਮਨ ਨੂੰ ਸੁਰਗ, ਮਾਤਲੋਕ, ਪਤਾਲ ਲੋਕ (ਇਕੋ ਜਿਹੇ ਹੀ) ਪਵਿਤ੍ਰ ਦਿੱਸ ਰਹੇ ਹਨ, (ਜਾਂ ਅਲੌਕਿਕ

**ਰਾਮਕਲੀ ਮਹਲਾ ੫ ॥**

1. **ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥**
2. **ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥**
3. **ਅਚਰਜੁ ਕਿਛੁ ਕਹਣੁ ਨ ਜਾਈ ॥**
4. **ਬਸਤੁ ਅਗੋਚਰ ਭਾਈ ॥੧॥ਰਹਾਉ॥**
5. **ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥**
6. **ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥**
7. **ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ ॥**
8. **ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥**
9. **ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥**
10. **ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥੪॥੪॥**

**ਪਦ ਅਰਥ** :–ਰਹਤ–ਨਿਰਲੇਪ। ਤ੍ਰੈ ਗੁਣ ਰਹਤ–ਮਾਇਆ ਦੇ ਤਿੰਨ ਗੁਣਾਂ ਤੋਂ ਬੱਚੀ ਹੋਈ ਹੈ। ਨਿਰਾਰੀ–ਨਿਰਾਲੀ, ਵਖਰੀ। ਸਾਧਿਕ–ਜੋਗ ਸਾਧਨਾ ਕਰਨ ਵਾਲੇ। ਸਿਧ–ਜੋਗ ਸਾਧਨਾਂ ਵਿਚ ਪੁਗੇ ਹੋਏ ਜੋਗੀ। ਨ ਜਾਨੈ–ਨਹੀਂ ਜਾਣਦੀ। ਰਤਨ–ਪ੍ਰਭੂ ਦੇ ਗੁਣਾਂ ਦੇ ਰਤਨ। ਅੰਮ੍ਰਿਤ–ਆਤਮਕ ਜੀਵਨ ਦੇਣ ਵਾਲਾ ਨਾਮ। ਸੰਪੂਰਨ–ਨਕਾ ਨੱਕ ਭਰੀ ਹੋਈ। ਕੈ ਖਜਾਨੈ–ਦੇ ਖ਼ਜ਼ਾਨੇ ਵਿਚ।੧।

ਅਚਰਜੁ–ਅਨੋਖਾ ਤਮਾਸ਼ਾ। ਬਸਤੁ–ਕੀਮਤੀ ਚੀਜ਼। ਅਗੋਚਰ–[ਅ–ਗੋ–ਚਰ] ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਭਾਈ–ਹੇ ਭਾਈ। ਜੋਗਾ–ਸਮਰਥ। ਕੋ–ਕੋਈ ਮਨੁੱਖ। ਕਉ–ਵਾਸਤੇ। ਸੋਝੀ–ਸਮਝ, ਅਕਲ। ਜੋ–ਜੇਹੜਾ ਮਨੁੱਖ। ਪੇਖੈ–ਵੇਖਦਾ ਹੈ। ਤਿਸੁ–ਉਸ (ਮਨੁੱਖ) ਦੀ (ਪ੍ਰੀਤ)। ਬਣਿ ਆਵੈ- ਬਣ ਜਾਂਦੀ ਹੈ।੨।

ਸੋਈ–ਉਹੀ (ਕਰਤਾਰ) ਹੀ। ਕੀਤਾ–(ਪ੍ਰਭੂ ਦਾ) ਪੈਦਾ ਕੀਤਾ ਹੋਇਆ ਜੀਵ। ਕਿਆ ਬੇਚਾਰਾ–ਕੀ ਪਾਇਆ ਰਖਦਾ ਹੈ? ਕੋਈ ਪਾਇਆ ਨਹੀਂ ਰਖਦਾ। ਗਤਿ–ਹਾਲਤ। ਮਿਤਿ–ਮਾਪ, ਅੰਦਾਜ਼ਾ। ਆਪੇ–ਆਪ ਹੀ। ਪੂਰ ਭੰਡਾਰਾ–ਭਰੇ ਹੋਏ ਖਜ਼ਾਨਿਆਂ ਵਾਲਾ।੩।

ਅੰਮ੍ਰਿਤੁ ਰਸੁ–ਅਮਰ ਜੀਵਨ ਦੇਣ ਵਾਲਾ ਨਾਮ ਰਸ। ਮਨਿ–ਮਨ ਵਿਚ। ਤ੍ਰਿਪਤਿ ਰਹੇ ਆਘਾਈ–ਪੂਰਨ ਤੌਰ ਤੇ ਰੱਜ ਗਏ।੪।

ਦਿਸਦੇ ਹਨ) ਕੋਈ ਲੋਕ ਲਾਜ ਭੀ ਨਹੀਂ ਪੋਹਦੀ।

6. ਹੇ ਭਾਈ, ਗੁਰੂ ਦੀ ਆਗਿਆ ਵਿਚ ਰਹਿ ਕੇ (ਮੇਰਾ ਮਨ) (ਹੁਣ) ਸਦਾ ਹੀ ਅਨੰਦ ਮਾਣ ਰਿਹਾ ਹੈਂ, ਹੁਣ ਮੈਂ ਜਿਧਰ ਭੀ ਵੇਖਦਾ ਹਾਂ, ਉਧਰ ਹੀ ਸਾਰੇ ਗੁਣਾਂ ਦਾ ਮਾਲਕ ਪ੍ਰਭੂ ਹੀ ਮੈਨੂੰ ਨਜ਼ਰ ਆਉਂਦਾ ਹੈ।੨।

ਪ੍ਰ:–ਕਿਉਂ ਜੀ, ਇਸ ਰੱਬੀ ਮਾਰਗ ਤੇ ਚਲਦਿਆਂ ਕਈ ਰਿਧੀਆਂ ਸਿਧੀਆਂ ਅਤੇ ਹੋਰ ਅਨੇਕਾਂ ਹੀ ਪ੍ਰਕਾਰ ਦੇ ਪਦਾਰਥ ਰੋਕ ਪਾਉਂਦੇ ਹਨ, ਹੁਣ ਜਿਥੇ ਆਪ ਮਨ ਕਰਕੇ ਟਿਕੇ ਹੋ ਕੀ, ਇਥੇ ਇਹ ਉਪ੍ਰੋਕਤ ਰੁਕਾਵਟਾਂ ਤਾਂ ਨਹੀਂ ਰੋਕ ਪਾਉਂਦੀਆਂ?

7. ਉ:–ਹੇ ਭਾਈ, ਗੁਰੂ ਦੀ ਕ੍ਰਿਪਾ ਦਾ ਸਦਕਾ ਜਦੋਂ ਮਨ ਇਸ ਊਚੇ ਮੰਡਲਾਂ ਵਿਚ ਪੁਜ ਜਾਂਦਾ ਹੈ ਤਾਂ) ਹੁਣ ਇਸ ਮਨ ਵਿਚ ਰਿਧੀਆਂ ਸਿਧੀਆਂ ਤੀਰਥ ਇਸ਼ਨਾਨ, ਪ੍ਰਾਣਾਯਾਮ, ਸੰਸਾਰਕ ਰੂਪ, ਧਰਤੀ ਦੇ ਪਦਾਰਥ ਕੋਈ ਭੀ ਨਹੀਂ ਟਿਕ ਸਕਦੇ।੩।

8. ਹੇ ਭਾਈ, ਹੁਣ ਮੇਰੇ ਮਨ ਵਿਚ ਗੁਰੂ ਦੇ ਮਿਲਾਪ ਦਾ ਸਦਾ ਲਈ ਨਿਵਾਸ ਹੋ ਗਿਆ ਹੈ, (ਇਥੇ ਹੀ ਪੁੱਜ ਕੇ) ਉਸ ਅਦ੍ਰਿਸਟ ਅਪਹੁੰਚ ਮਾਲਕ ਖਸਮ ਪ੍ਰਭੂ ਭੀ ਵੱਸਦਾ ਦਿਸ ਪਿਆ ਹੈ।੩।

9. ਹੇ ਭਾਈਓ, ਹੁਣ ਮੈਨੂੰ ਇਉਂ ਸਮਝ ਆ ਗਈ ਹੈ ਕਿ ਇਹ ਸਰੀਰ, ਇਹ ਜਿੰਦ, ਇਹ ਧਨ ਸਭ ਕੁਝ ਉਸ ਪ੍ਰਭੂ ਦਾ ਹੀ ਦਿਤਾ ਹੋਇਆ ਹੈ (ਉਹ ਬੜਾ ਬਖਸ਼ੰਦ ਹੈ) ਮੈਂ ਉਸਦੇ ਕੇਹੜੇ ਕੇਹੜੇ ਗੁਣ ਬਿਆਨ ਕਰ ਸਕਦਾ ਹਾਂ।

ਪ੍ਰ:–ਸ੍ਰੀ ਜੀਉ, ਆਖਰ ਇਸ ਤੁਹਾਡੇ ਮਾਰਗ ਦੀ ਆਖਰੀ ਮੰਜ਼ਲ ਕੇਹੜੀ ਹੈ, ਜਿਥੇ ਕਿ ਆਪ ਹੁਣ ਜਾ ਕੇ ਸਥਿਰ ਹੋ ਗਏ ਹੋ?

10. ਉ:–ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਪਿਆਰਿਓ ਗੁਰੂ ਨੇ ਮੇਰੇ ਮਨ ਵਿਚੋਂ ਮੇਰ ਤੇਰ ਹੀ ਮੁਕਾ ਦਿਤੀ ਹੈ (ਮੈਂ ਹੁਣ ਪ੍ਰਭੂ ਜੀ ਦੇ ਚਰਨਾਂ ਵਿਚ ਇਉਂ ਹੀ ਮਿਲ ਗਿਆ ਹਾਂ ਜਿਵੇਂ) ਪਾਣੀ ਵਿਚ ਪਾਣੀ ਮਿਲ ਕੇ ਇਕ ਮਿੱਕ ਅਭੇਧ ਹੋ ਜਾਂਦਾ ਹੈ।੪।੩।

**ਭਾਵਾਰਥ** :–ਜਦੋਂ ਮਨੁੱਖ ਦੀ ਸੁਰਤੀ ਉਸ ਹਰੀ ਪ੍ਰਮੇਸ਼ਰ ਵਿਚ ਜੁੜ ਜਾਂਦੀ ਹੈ ਤਾਂ ਉਸਦੇ ਅੰਦਰੋਂ ਮੇਰ ਤੇਰ ਦੀ ਦ੍ਵੈਤ ਭੀ ਮੁੱਕ ਜਾਂਦੀ ਹੈ, ਉਸਨੂੰ ਕੋਈ ਸੰਸਾਰਕ ਪਦਾਰਥ ਪ੍ਰਾਪਤ ਹੋਣ ਦੀ ਵਧੇਰੇ ਖੁਸ਼ੀ ਨਹੀਂ ਹੁੰਦੀ, ਅਤੇ ਚਲੇ ਜਾਣ ਦਾ ਕੋਈ ਗਮ ਭੀ ਨਹੀਂ ਹੋਇਆ ਕਰਦਾ, ਅਤੇ ਨਾਂਹੀ ਉਸਨੂੰ ਕਿਸੇ ਸਰੀਰਕ ਰੋਗ ਸੋਗ ਦੀ ਪੀੜਾ ਹੀ ਅਨੁਭਵ ਹੁੰਦੀ ਹੈ, ਕਿਉਂਕਿ ਉਸਦੀ ਬ੍ਰਿਤੀ ਸਰੀਰਾ ਕਾਰ ਨਹੀਂ ਸਗੋਂ ਨਿਰੰਕਾਰ ਦਾ ਹੀ ਆਕਾਰ ਹੋ ਜਾਂਦੀ ਹੈ, ਜਿਥੇ ਕਿ ਕੋਈ ਦ੍ਵੰਦ ਬਾਦ ਨਹੀਂ ਰਹਿ ਜਾਂਦਾ।

**ਅਰਥ :-**

**ਪ੍ਰ:**-ਹੇ ਗੁਰੋ, ਜਿਸ ਬੇ-ਕੀਮਤੇ ਪਦਾਰਥ, ਨਾਮ ਦੀ ਆਪ ਜੀ ਨੂੰ ਪ੍ਰਾਪਤੀ ਹੋਈ ਹੈ, ਉਸ ਬਾਰੇ ਸਾਨੂੰ ਭੀ ਕੁਝ ਜਾਣਕਾਰੀ ਕਰਾਓ ?

1.**ਉ:**-ਹੇ ਭਾਈ, ਉਹ ਨਾਮ ਪਦਾਰਥ ਕਥਨ ਵਿਚ ਨਹੀਂ ਆਉਂਦਾ ਕਿਉਂਕਿ ਉਹ ਬਾਣੀ ਦਾ ਵਿਸ਼ਾ ਹੀ ਨਹੀਂ ਹੈ, ਇਸ ਲਈ ਉਹ ਨਾਮ ਰੂਪੀ ਕੀਮਤੀ ਪਦਾਰਥ ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਪਰੇ ਵੱਖਰਾ ਹੀ ਰਹਿੰਦਾ ਹੈ, ਉਸ ਨਾਮ ਪਦਾਰਥ ਨੂੰ ਜੋਗ ਸਾਧਨਾਂ ਕਰਨ ਵਾਲੇ, ਅਤੇ ਸਾਧਨਾਂ ਵਿਚ ਪ੍ਰੁੱਗੇ ਹੋਏ ਜੋਗੀ ਭੀ ਇਸਦੀ ਕੀਮਤ ਨੂੰ ਸਮਝ ਨਹੀਂ ਸਕਦੇ, ਭਾਵ ਜੋਗ ਸਾਧਨਾਂ ਦੀ ਰਾਹੀਂ ਭੀ ਉਹ ਨਾਮ ਵਸਤੂ ਨਹੀਂ ਮਿਲਦੀ।

2. ਹੇ ਭਾਈ, ਉਹ ਕੀਮਤੀ ਨਾਮ ਪਦਾਰਥ ਗੁਰੂ ਦੇ ਖ਼ਜ਼ਾਨੇ ਵਿਚ ਹੈ, ਜੋ ਗੁਰੂ ਦਾ ਹਿਰਦਾ ਰੂਪ ਕੋਠੜੀ ਹੈ, ਉਹ ਪ੍ਰਭੂ ਦੇ ਅਮਰ ਜੀਵਨ ਦੇਣ ਵਾਲੇ ਗੁਣਾਂ ਰਤਨਾਂ ਨਾਲ ਨੱਕਾ-ਨੱਕ ਭਰੀ ਹੋਈ ਹੈ, ਭਾਵ ਗੁਰੂ ਦਾ ਹਿਰਦਾ ਰੂਪ ਕੋਠੜੀ ਅੰਮ੍ਰਿਤ ਨਾਮ ਨਾਲ ਭਰੀ ਹੋਈ ਹੈ ।੧।

3. ਇਸ ਲਈ ਹੇ ਭਾਈ, ਇਹ ਇਕ ਅਨੋਖਾ ਤਮਾਸ਼ਾ ਬਣਿਆ ਪਿਆ ਹੈ ਜਿਸ ਦੀ ਬਾਬਤ ਕੁਝ ਦਸਿਆ ਹੀ ਨਹੀਂ ਜਾ ਸਕਦਾ।

**ਪ੍ਰ:**-ਸ੍ਰੀ ਜੀਉ, ਆਪ ਜੀ ਇਸ ਨੂੰ ਅਨੋਖਾ ਤਮਾਸ਼ਾ ਕਿਵੇਂ ਕਹਿ ਰਹੇ ਹੋ ?

4.**ਉ:**-ਹੇ ਭਾਈਓ, ਮੈਂ ਅਨੋਖਾ ਤਮਾਸ਼ਾ ਇਸ ਲਈ ਕਹਿ ਰਿਹਾ ਹਾਂ ਕਿ, ਗੁਰੂ ਦੇ ਖ਼ਜ਼ਾਨੇ ਵਿਚ ਹੀ ਪ੍ਰਭੂ ਦਾ ਨਾਮ ਇਕ ਕੀਮਤੀ ਚੀਜ਼ ਹੈ, ਪਰ ਜਿਸ ਤੱਕ (ਮਨੁੱਖ ਦੇ) ਗਿਆਨ ਇੰਦ੍ਰਿਆਂ ਦੀ ਪਹੁੰਚ ਹੀ ਨਹੀਂ ਹੋ ਸਕਦੀ ।੧।ਰਹਾਉ।

**ਪ੍ਰ:**-ਸ੍ਰੀ ਜੀਉ, ਸੰਸਾਰ ਦਾ ਹਰ ਪਦਾਰਥ ਮੁੱਲ ਖਰੀਦਿਆ ਜਾ ਸਕਦਾ ਹੈ, ਤੇ ਹਰ ਸਿਆਣਾ ਮਨੁੱਖ ਹਰ ਪਦਾਰਥ ਦਾ ਮੁੱਲ ਕਹਿ ਸਣਾਉਂਦਾ ਹੈ, ਕੀ ਇਸ ਨਾਮ ਪਦਾਰਥ ਨੂੰ ਕੀਮਤਨ ਨਹੀਂ ਖਰੀਦਿਆ ਜਾ ਸਕਦਾ ?

5.**ਉ:**-ਹੇ ਭਾਈਓ, ਅਸਲ ਵਿਚ ਉਸ ਨਾਮ ਵਸਤੂ ਦਾ ਮੁੱਲ ਕੋਈ ਭੀ ਜੀਵ ਨਹੀਂ ਪਾ ਸਕਦਾ, ਕੋਈ ਭੀ (ਸਿਆਣਾ ਮਨੁਖ) ਉਸ ਦਾ ਮੁੱਲ ਕਹਿ ਨਹੀਂ ਸਕਦਾ, ਦਸ ਨਹੀਂ ਸਕਦਾ।

6. (ਕਿਉਂਕਿ) ਹੇ ਪਿਆਰੇ, ਉਸ ਕੀਮਤੀ ਪਦਾਰਥ ਦੀਆਂ ਸਿਫਤਾਂ ਦਸਣ ਵਾਸਤੇ ਕਿਸੇ ਮਨੁੱਖ ਦੀ ਭੀ ਅਕਲ ਕੰਮ ਨਹੀਂ ਕਰ ਸਕਦੀ, ਪਰ ਹਾਂ, ਜੋ ਭੀ ਮਨੁੱਖ ਉਸ ਨਾਮ ਵਸਤੂ ਨੂੰ ਵੇਖ ਲੈਂਦਾ ਹੈ, ਉਸਦਾ ਉਸ ਨਾਮ ਵਸਤੂ ਨਾਲ ਪਿਆਰ (ਜ਼ਰੂਰ) ਬਣ ਜਾਂਦਾ ਹੈ। ਭਾਵ ਹੈ, ਕਿ ਉਸ ਨਾਮ ਦੀ ਕਹਿਣ ਕਥਨ ਨਾਲ ਸਮਝ ਨਹੀਂ ਆਉਂਦੀ ਇਸਦਾ ਅਨੁਮਾਨ ਤਾਂ ਵੇਖਿਆ ਹੀ ਲਗਦਾ ਹੈ ।੨।

**ਪ੍ਰ:**-ਸ੍ਰੀ ਜੀਉ, ਆਖਰ ਇਸ ਨਾਮ ਬਾਰੇ ਕੋਈ ਤਾਂ ਸਮਝਦਾ ਹੀ ਹੋਵੇਗਾ ?

7.**ਉ:**-ਹੇ ਭਾਈਓ, ਅਸਲ ਵਿਚ ਜਿਸ ਜਿਸ ਸਿਰਜਨਹਾਰ ਨੇ ਉਹ ਨਾਮ ਬਣਾਇਆ ਹੈ, ਉਸਦਾ ਮੁੱਲ ਉਹ ਆਪ ਹੀ ਜਾਣਦਾ ਹੈ, ਉਸ ਦੇ ਪੈਦਾ ਕੀਤੇ ਹੋਏ ਜੀਵ ਵਿਚ ਅਜੇਹੀ ਸਮਰੱਥਾ ਨਹੀਂ ਹੈ ਕਿ, ਉਹ ਉਸ ਨਾਮ ਦੀ ਕੀਮਤ ਕਹਿ ਸਕੇ।

8. ਹੇ ਭਾਈ, ਉਹ ਆਪ ਕਿਹੋ ਜਿਹਾ ਹੈ, ਕਿਡਾ ਵੱਡਾ ਹੈ, ਇਹ ਗੱਲ ਉਹ ਆਪ ਹੀ ਜਾਣਦਾ ਹੈ, ਤੇ ਉਹ ਆਪ ਹੀ ਪ੍ਰਭੂ ਉਸ ਕੀਮਤੀ ਪਦਾਰਥ ਨਾਲ ਭਰੇ ਹੋਏ ਖ਼ਜ਼ਾਨਿਆਂ ਦਾ ਮਾਲਕ ਹੈ ।੩।

**ਪ੍ਰ:**-ਸ੍ਰੀ ਜੀਉ, ਉਹ ਨਾਮ ਪਦਾਰਥ ਤੁਹਾਨੂੰ ਕਿਥੋਂ ਮਿਲਿਆ ਤੇ, ਹੁਣ ਤੁਹਾਡੇ ਮਨ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ ?

9.**ਉ:**-ਹੇ ਭਾਈਓ, ਇਹ ਨਾਮ ਮੈਨੂੰ ਗੁਰੂ ਦੀ ਸ਼ਰਨ ਦੁਆਰੇ ਮਿਲਿਆ ਹੈ ਹੁਣ ਮੇਰੇ ਮਨ ਨੇ ਉਸ ਅਮਰ ਜੀਵਨ ਦੇਣ ਵਾਲੇ ਅਸਚਰਜ ਨਾਮ ਰਸ ਨੂੰ ਚੱਖ ਲਿਆ ਹੈ, ਜਿਸਦੀ ਬਰਕਤ ਨਾਲ ਹੁਣ ਮੈਂ ਲੋਕ ਪ੍ਰਲੋਕ ਦੇ ਪਦਾਰਥਾਂ ਵਲੋਂ ਪੂਰਨ ਤੌਰ ਪਰ ਰੱਜ ਗਿਆ ਹਾਂ।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ, ਕਿ ਐ ਪਿਆਰੇ ਗੁਰੂ ਦੀ ਸ਼ਰਨ ਵਿਚ ਪੈ ਕੇ ਹੁਣ ਮੇਰੀ ਲਾਲਸਾ ਪੂਰੀ ਹੋ ਗਈ ਹੈ, ਕਿਉਂਕਿ ਹੁਣ ਮੈਨੂੰ ਗੁਰੂ ਰਾਹੀਂ ਉਹ ਕੀਮਤੀ ਨਾਮ ਪਦਾਰਥ ਮਿਲ ਗਿਆ ਹੈ ।੪।੪।

**ਭਾਵਾਰਥ :**-ਜਗਤ ਦੇ ਹਰ ਜੀਵ ਦਾ ਮਨ ਭਿੰਨ-ਭਿੰਨ ਪਦਾਰਥਾਂ ਦਾ ਰਸੀਆ ਬਣ ਰਿਹਾ ਹੈ, ਪਰ ਉਹ ਹਰ ਮਨੁਖ ਉਸ ਮਾਇਕੀ ਪਦਾਰਥ ਤੋਂ ਸੀਘਰ ਹੀ ਉਪਰਾਮ ਹੋ ਜਾਂਦਾ ਹੈ, ਪਰ ਇਕ ਹਰੀ ਦੇ ਨਾਮ ਦਾ ਹੀ ਐਸਾ ਅਸਚਰਜ ਤੇ ਅਮੋਲਕ ਰਸ ਹੈ, ਇਹ ਜਦੋਂ ਕਿਸੇ ਨੂੰ ਇਕ ਵਾਰੀ ਅਨੁਭਵ ਹੋ ਜਾਵੇ ਤਾਂ ਉਸਦਾ ਮਨ ਫਿਰ ਉਸ ਵਲੋਂ ਕਦੇ ਭੀ ਉਚਾਟ ਨਹੀਂ ਹੁੰਦਾ, ਉਸੇ ਵਿਚ ਹੀ ਹਮੇਸ਼ਾਂ ਲਈ ਮਸਤ ਰਹਿੰਦਾ ਹੈ।

**ਰਾਮਕਲੀ ਮਹਲਾ ੫ ॥**

**1. ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥**

**2. ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥੧॥**

**3. ਸਤਿਗੁਰ ਪਰਮੇਸਰੁ ਮੇਰਾ ॥**

**4. ਅਨਿਕ ਰਾਜ ਭੋਗ ਰਸ ਮਾਣੀ**
**ਨਾਉ ਜਪੀ ਭਰਵਾਸਾ ਤੇਰਾ ॥੧॥ਰਹਾਉ॥**
**5. ਚੀਤਿ ਨ ਆਵਸਿ ਦੂਜੀ ਬਾਤਾ**
**ਸਿਰ ਊਪਰਿ ਰਖਵਾਰਾ ॥**
**6. ਬੇਪਰਵਾਹੁ ਰਹਤ ਹੈ ਸੁਆਮੀ**
**ਇਕ ਨਾਮ ਕੈ ਆਧਾਰਾ ॥੨॥**
**7. ਪੂਰਨ ਹੋਇ ਮਿਲਿਓ ਸੁਖਦਾਈ**
**ਊਨ ਨ ਕਾਈ ਬਾਤਾ ॥**
**8. ਤਤੁ ਸਾਰੁ ਪਰਮ ਪਦੁ ਪਾਇਆ**
**ਛੋਡਿ ਨ ਕਤਹੂ ਜਾਤਾ ॥੩॥**
**9. ਬਰਨਿ ਨ ਸਾਕਉ ਜੈਸਾ ਤੂ**
**ਹੈ ਸਾਚੇ ਅਲਖ ਅਪਾਰਾ ॥**
**10. ਅਤੁਲ ਅਥਾਹ ਅਡੋਲ ਸੁਆਮੀ**
**ਨਾਨਕ ਖਸਮੁ ਹਮਾਰਾ ॥੪॥੫॥**

**ਪਦ ਅਰਥ** :—ਅੰਗੀਕਾਰੁ—ਪੱਖ, ਸਹਾਇਤਾ । ਅੰਗੀਕਾਰੁ ਕੀਆ-ਪੱਖ ਕੀਤਾ, ਅੰਗ ਨਾਲ ਲਾਇਆ, ਚਰਨਾਂ ਵਿਚ ਜੋੜਿਆ, ਬਾਂਹ ਫੜੀ। ਪ੍ਰਭਿ ਅਪਨੈ—ਅਪਣੇ ਪ੍ਰਭੂ ਨੇ। ਸਗਲੇ—ਸਾਰੇ । ਬੈਰੀ—(ਕਾਂਮਾਦਕ) ਵੈਰੀ । ਸਾਧੇ—ਵਸ ਵਿਚ ਕਰ ਦਿੱਤੇ । ਜਿਨਿ—ਜਿਸ ਨੇ। ਜਿਨਿ ਬੈਰੀ—(ਕਾਂਮਾਦਿਕ) ਜਿਸ ਜਿਸ ਵੈਰੀ ਨੇ। ਲੈ—ਫੜ ਕੇ। ਮੇਰਾ-ਮੇਰਾ (ਰਾਖਾ)। ਮਾਣੀ—ਮਾਣੀਂ-ਮੈਂ ਮਾਣਦਾ ਹਾਂ। ਜਪੀ—ਜਪੀਂ, ਜਪਦਾ ਰਹਾਂ। ਭਰਵਾਸਾ--ਆਸਰਾ ।੧।ਰਹਾਉ।

ਚੀਤਿ—ਚਿੱਤ ਵਿਚ । ਆਵਸਿ—ਆਉਂਦੀ। ਰਹਤ ਹੈ—ਰਹਿੰਦਾ ਹੈ । ਸੁਆਮੀ—ਹੇ ਸੁਆਮੀ। ਕੈ ਆਧਾਰਾ—ਦੇ ਆਸਰੇ ।੨।

ਹੋਇ—ਹੋ ਜਾਂਦਾ ਹੈ। ਊਨ—ਊਣਾ, ਮੁਥਾਜ। ਕਾਈ ਬਾਤਾ—ਕਿਸੇ ਗੱਲੇ। ਤਤੁ—ਮੂਲ, ਜਗਤ ਦਾ ਮੂਲ। ਸਾਰੁ—ਨਚੋੜ, ਅਸਲ ਜੀਵਨ ਮਨੋਰਥ। ਪਰਮ ਪਦੁ-ਸਭ ਤੋਂ ਉੱਚਾ ਆਤਮਕ ਦਰਜਾ। ਕਤਹੂ—ਕਿਸੇ ਹੋਰ ਪਾਸੇ ।੩।

ਬਰਨਿ ਨ ਸਾਕਉ—(ਸਾਕਉਂ) ਮੈਂ ਬਿਆਨ ਨਹੀਂ ਕਰ ਸਕਦਾ । ਸਾਚੇ—ਹੇ ਸਦਾ ਕਾਇਮ ਰਹਿਣ ਵਾਲੇ। ਅਲਖ—ਹੇ ਅਲੱਖ। ਅਲਖ—ਜਿਸਦਾ ਸਹੀ ਸਰੂਪ ਨ ਬਿਆਨ ਕੀਤਾ ਜਾ ਸੱਕੇ । ਅਤੁਲ—ਜਿਸਦੇ ਗੁਣਾਂ ਨੂੰ ਤੋਲਿਆ ਨ ਜਾ ਸੱਕੇ, ਜਿਸ ਦੇ ਬਰਾਬਰ ਦਾ ਹੋਰ ਕੋਈ ਭੀ ਨ ਲੱਭ ਸੱਕੇ। ਥਾਹ—ਡੂੰਘਾਈ ।੪।

**ਅਰਥ** :—

**ਪ੍ਰ**:—ਹੇ ਗੁਰੋ, ਜਗਤ ਵਿਚ ਕਾਂਮਾਦਿਕ ਵੈਰੀ ਤਾਂ ਬੜੇ ਬਲਵਾਨ ਹਨ, ਦਸੋ ਇਨ੍ਹਾਂ ਨੂੰ ਕੇਹੜੇ ਸਾਧਨਾਂ ਦੁਆਰੇ ਕਾਬੂ ਵਿਚ ਕੀਤਾ ਜਾਵੇ ?

1.**ਉ**:—ਹੇ ਭਾਈ, ਅਸਲ ਵਿਚ ਇਹ ਕਾਂਮਾਦਿਕ ਵੈਰੀ ਕਿਸੇ ਆਪਣੇ ਕੀਤੇ ਸਾਧਨਾਂ ਦੇ ਬਲ ਨਾਲ ਕਾਬੂ ਨਹੀਂ ਕੀਤੇ ਜਾ ਸਕਦੇ ਇਹ ਤਾਂ ਜਿਸ ਮਨੁੱਖ ਨੂੰ (ਉਸ) ਪਿਆਰੇ ਪ੍ਰਭੂ ਜੀ ਨੇ ਆਪਣੀ ਚਰਨੀ ਲਾ ਲਿਆ, ਉਸ ਜੀਵ ਦੇ ਉਸ ਨੇ (ਕਾਂਮਾਦਿਕ) ਸਾਰੇ ਹੀ ਵੈਰੀ ਵੱਸ ਵਿਚ ਕਰ ਦਿਤੇ।

2. ਹੇ ਭਾਈ, ਇਨ੍ਹਾਂ (ਕਾਂਮਾਦਿਕ) ਜਿਸ ਜਿਸ ਵੈਰੀ ਨੇ ਇਸ ਸਾਰੇ ਹੀ ਜਗਤ ਨੂੰ ਲੁੱਟ ਲਿਆ ਹੈ (ਪ੍ਰਭੂ ਨੇ) ਉਸ ਮਨੁੱਖ ਦੇ ਉਹ ਸਾਰੇ ਹੀ ਵੈਰੀ ਫੜ ਕੇ ਬੰਨ੍ਹ ਦਿਤੇ ।੧।

3. ਇਸੇ ਲਈ ਹੇ ਪਿਆਰੇ ਮੈਨੂੰ ਤਾਂ ਪੂਰਨ ਵਿਸ਼ਵਾਸ ਹੈ ਕਿ ਮੇਰਾ ਤਾਂ ਗੁਰੂ ਹੀ ਰਖਵਾਲਾ ਹੈ, ਪ੍ਰਮੇਸ਼ਰ ਹੀ ਰਾਖਾ ਹੈ, (ਭਾਵ ਉਹੀ ਮੈਨੂੰ ਕਾਮਾਂਦਿਕ ਵੈਰੀਆਂ ਤੋਂ ਬਚੌਂਣ ਵਾਲਾ ਹੈ)।

4. ਹੇ ਪ੍ਰਭੂ ਜੀਉ, ਮੈਨੂੰ ਤਾਂ ਤੇਰਾ ਹੀ ਆਸਰਾ ਹੈ (ਮੇਹਰ ਕਰੋ) ਮੈਂ (ਸਦਾ ਹੀ) ਤੇਰਾ ਨਾਮ ਜਪਦਾ ਰਹਾਂ, (ਕਿਉਂਕਿ) ਨਾਮ ਦੇ ਜਪਣ ਵਾਲੇ ਨੂੰ, ਨਾਮ ਦੀ ਬਰਕਤ ਨਾਲ ਸਦਾ ਹੀ ਇਉਂ ਜਾਪਦਾ ਹੈ ਕਿ) ਮੈਂ ਰਾਜ ਦੇ ਅਨੇਕਾਂ ਭੋਗ ਤੇ ਰਸ ਮਾਣ ਰਿਹਾ ਹਾਂ ।੧।ਰਹਾਉ।

**ਪ੍ਰ**:—ਸ੍ਰੀ ਜੀਉ, ਨਾਮ ਜਪਣ ਵਾਲੇ ਮਨੁੱਖ ਦੇ ਅੰਤ੍ਰ ਆਤਮੇ ਕੀ, ਕਾਂਮਾਦਿਕ ਵਿਕਾਰਾਂ ਦੇ ਫੁਰਨੇ ਭੀ ਪ੍ਰਭਾਵ ਪਾਈ ਰੱਖਦੇ ਹਨ ?

**ਉ**:5.—ਹੇ ਭਾਈ, (ਜਿਸ ਮਨੁਖ ਦੇ) ਉਹ ਪ੍ਰਮੇਸ਼ਰ ਜੀ ਸਿਰ ਉਤੇ (ਆਪ ਹੀ) ਰਾਖਾ ਬਣ ਜਾਂਦਾ ਹੈ, ਉਸ ਮਨੁੱਖ ਦੇ ਚਿਤ ਵਿਚ ਉਸ ਸਾਈਂ ਜੀ ਦੇ ਨਾਮ ਤੋਂ ਬਿਨਾਂ (ਕਾਮਾਦਿਕ ਵਿਕਾਰਾਂ ਦਾ) ਕੋਈ ਹੋਰ ਫੁਰਨਾ ਉਠਦਾ ਹੀ ਨਹੀਂ, (ਕਿਉਂਕਿ) ਉਹ ਨਿਰਵਿਕਾਰ ਅਵਸਥਾ ਵਿਚ ਪੁੱਜ ਜਾਂਦਾ ਹੈ ।

6. ਹੇ ਭਾਈ, ਉਹ ਤਾਂ ਉਸ ਮਾਲਕ ਪ੍ਰਭੂ ਦੇ ਨਾਮ ਦੇ ਆਸਰੇ ਹੀ (ਦੁਨੀਆਂ ਦੀਆਂ ਹੋਰ ਸਾਰੀਆਂ ਗਰਜਾਂ ਵਲੋਂ ਬੇ-ਪ੍ਰਵਾਹ ਰਹਿੰਦਾ ਹੈ ।੨।

7. ਕਿਉਂਕਿ, ਹੇ ਭਾਈਓ, ਜਿਸਨੂੰ ਸਾਰੇ ਸੁਖਾਂ ਦਾ ਦਾਤਾ ਪ੍ਰਭੂ ਜੀ ਮਿਲ ਜਾਂਦਾ ਹੈ, (ਉਹ ਉਚੇ ਆਤਮਕ ਗੁਣਾਂ ਨਾਲ) ਭਰਪੂਰ ਹੋ ਜਾਂਦਾ ਹੈ, ਉਹ ਕਿਸੇ ਗਲੇ ਭੀ (ਕਿਸੇ ਦਾ) ਮੁਥਾਜ ਨਹੀਂ ਰਹਿ ਜਾਂਦਾ।

8. ਉਹ ਇਸ ਲਈ, ਕਿਉਂਕਿ, ਉਹ ਮਨੁੱਖ ਜਗਤ ਦੇ ਮੂਲ ਰੂਪ ਪ੍ਰਭੂ ਨੂੰ ਲੱਭ ਲੈਂਦਾ ਹੈ, ਤੇ ਉਹ ਜੀਵਨ ਦਾ ਅਸਲ ਮਨੋਰਥ ਭੀ ਹਾਸਲ ਕਰ ਲੈਂਦਾ ਹੈ, ਉਹ ਸਭ ਤੋਂ ਉੱਚਾ ਆਤਮਕ ਦਰਜਾ ਪਰਾਪਤ ਕਰ ਲੈਂਦਾ ਹੈ, ਜਿਸ ਨੂੰ ਛੱਡ ਕੇ ਉਹ ਹੁਣ ਕਿਸੇ ਹੋਰ ਪਾਸੇ ਨਹੀਂ ਭਟਕਦਾ ।੩।

**ਪ੍ਰ**:—ਸ੍ਰੀ ਜੀਉ, ਇਹ ਦਸੋ ਕਿ ਜੀਵਨ ਦਾ ਅਸਲ ਮਨੋਰਥ ਹਾਸਲ ਕਰ ਲੈਣ ਵਾਲੇ ਮਨੁੱਖ ਦੀ ਮਾਨਸਕ ਅਵਸਥਾ

ਕੈਸੀ ਹੋ ਜਾਂਦੀ ਹੈ ?

**ਉ**:—**9.** ਹੇ ਪਿਆਰੇ, ਹੁਣ ਉਸਦੇ ਅੰਦਰੋਂ ਕੇਵਲ ਇਕ ਇਹੋ ਹੀ ਧੁਨ ਪ੍ਰਗਟ ਹੁੰਦੀ ਰਹਿੰਦੀ ਹੈ ਕਿ) ਹੇ ਸਦਾ ਕਾਇਮ ਰਹਿਣ ਵਾਲੇ, ਹੇ ਅਲੱਖ, ਹੇ ਬੇਅੰਤ (ਸਾਈਆਂ ਜੀਉ) ਮੈਂ ਤੈਨੂੰ ਬਿਆਨ ਨਹੀਂ ਕਰ ਸਕਦਾ ਕਿ, ਤੂੰ ਕਿਹੋ ਜਿਹਾ ਹੈਂ।

10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ, ਕਿ, (ਹੇ ਪਿਆਰੇ, ਉਹ ਤਾਂ ਸਦਾ ਇਉਂ ਹੀ ਆਖਦਾ ਰਹਿੰਦਾ ਹੈ, ਹੇ ਬੇ-ਮਸਾਲ ਪ੍ਰਭੂ ਜੀ, ਹੇ ਅਥਾਹ, ਤੇ ਅਡੋਲ ਮਾਲਕ ਜੀਉ, ਤੂੰਹੀਂ ਮੇਰਾ ਖਸਮ ਹੈਂ।੪।੫।

**ਭਾਵਾਰਥ** :—ਹਜ਼ੂਰ, ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਸੰਸਾਰ ਦਾ ਹਰ ਮਨੁੱਖ ਭਿੰਨ ਭਿੰਨ ਮਾਨਸਕ ਚਿੰਤਾ ਦੇ ਅਧੀਨ ਹੋ ਚਿੰਤਾਤਰ ਹੋਇਆ ਦੁਖੀ ਰਹਿੰਦਾ ਹੈ, ਪਰ, ਇਕ ਹਰੀ ਦੇ ਨਾਮ ਦਾ ਆਸਰਾ ਲੈਣ ਵਾਲਾ ਹੀ ਆਦਮੀ ਜਗਤ ਦੇ ਮਾਇਕੀ ਪਦਾਰਥਾਂ ਦੀ ਚਿੰਤਾ ਵਲੋਂ ਅਚਿੰਤ ਹੋ ਜਾਂਦਾ ਹੈ, ਅਤੇ ਉਸੇ ਪਿਆਰੇ ਪ੍ਰਭੂ ਦੇ ਪਿਆਰ ਵਿਚ ਮਸਤ ਹੋਇਆ, ਸਦਾ ਹੀ ਦੁਨੀਆਂ ਵਿਚ ਵੇ ਪਰਵਾਹ ਹੋਇਆ ਜੀਵਨ ਗੁਜ਼ਾਰਦਾ ਹੈ।

**ਰਾਮਕਲੀ ਮਹਲਾ ੫ ॥**

1. **ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ॥**
2. **ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥੧॥**
3. **ਏਕੈ ਏਕੈ ਏਕ ਤੂਹੀ ॥**
4. **ਏਕੈ ਏਕੈ ਤੂ ਰਾਇਆ ॥**
5. **ਤਉ ਕਿਰਪਾ ਤੇ ਸੁਖੁ ਪਾਇਆ ॥੧॥ਰਹਾਉ॥**
6. **ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥**
7. **ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ ॥੨॥**
8. **ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥**
9. **ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ॥੩॥**
10. **ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥**
11. **ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥੪॥੬॥**

**ਪਦ ਅਰਥ**:—ਦਾਨਾ—(ਦਿਲ ਦੀ) ਜਾਣਨ ਵਾਲਾ। ਅਬਿਚਲੁ—ਅਟੱਲ, ਸਦਾ ਕਾਇਮ ਰਹਿਣ ਵਾਲਾ। ਪਾਤੀ—ਪਾਤਿ, ਕੁਲ। ਅਡੋਲੁ—ਜਿਸ ਉਤੇ ਮਾਇਆ ਦੇ ਝਕੋਲਿਆਂ ਦਾ ਅਸਰ ਨ ਹੋ ਸੱਕੇ। ਤਾਤੀ—ਤਾਤਿ, ਚਿੰਤਾ, ਸਾੜਾ, ਦੁੱਖ।੧।

ਏਕੈ—ਇਕ ਹੀ। ਰਾਇਆ—ਹੇ ਪਾਤਸ਼ਾਹ। ਤਉ—ਤੇਰੀ। ਤੇ ਤੋਂ, ਨਾਲ।੧।ਰਹਾਉ। ਸਾਗਰੁ—ਸਮੁੰਦ੍ਰ। ਹਮ—ਅਸੀਂ ਜੀਵ। ਮਹਿ—ਵਿਚ, ਅੰਦਰ। ਮਾਣਕ—ਮੋਤੀ। ਤਿਲੁ—ਰਤਾ ਭਰ ਭੀ। ਸੰਕ—ਝਿਜਕ। ਭੁੰਚਹ—ਅਸੀਂ ਭੋਗਦੇ ਹਾਂ। ਨਿਹਾਲਾ—ਪ੍ਰਸੰਨ।੨।

ਮੁਖਿ—ਮੂੰਹ ਵਿਚ। ਖੀਰਾ—ਦੁੱਧ। ਸਭਿ—ਸਾਰੇ। ਸਦ—ਸਦਾ। ਗੁਣੀ—ਗੁਣਾਂ ਦਾ ਮਾਲਕ। ਗਹੀਰਾ—ਡੂੰਘਾ, ਗੰਭੀਰ।੩।

ਪੂਰਨ—ਸਰਵ ਵਿਆਪਕ। ਪੂਰਿ ਰਹੇ—ਹਰ ਥਾਂ ਮੌਜੂਦ ਹੈ। ਸੰਪੂਰਨ—ਮੁਕੰਮਲ ਤੌਰ ਤੇ। ਸੰਗਿ—(ਤੇਰੇ) ਨਾਲ। ਅਘਾਏ—ਰੱਜ ਗਏ। ਮਿਲਤ—ਮਿਲਦਿਆਂ, ਮਿਲਣ ਦਾ ਜਤਨ ਕਰਦਿਆਂ। ਮਿਲਿ ਰਹਿਆ—ਪੂਰਨ ਤੌਰ ਤੇ ਮਿਲ ਜਾਂਦਾ ਹੈ।੪।

**ਪ੍ਰ**:—ਹੇ ਗੁਰੋ, ਜਦ ਕਦੀ ਤੁਸਾਂ ਉਸ ਅਕਾਲ ਪੁਰਖ ਦੇ ਸਨਮੁਖ ਹੋ ਉਸ ਦੀ ਸਿਫਤੋ ਸਲਾਹ ਕਰਦੇ ਹੋ ਤਾਂ ਉਹ ਕਿਸ ਰੂਪ ਵਿਚ ਕਰਦੇ ਹੋ ?

**ਉ**:—**1.** ਹੇ ਭਾਈ, ਉਸ ਮਾਲਕ ਦੀ ਪੂਰਨ ਰੂਪ ਵਿਚ ਤਾਂ ਸਿਫਤ ਨਹੀਂ ਕੀਤੀ ਜਾ ਸਕਦੀ, ਪਰ ਜਦੋਂ ਭੀ ਮੈਨੂੰ ਉਸਦੀ ਸ਼ਲਾਘਾ ਕਰਨ ਦਾ ਉਤਸ਼ਾਹ ਪੈਦਾ ਹੁੰਦਾ ਹੈ ਤਾਂ ਇਉਂ ਹੀ ਕਹਿਣਾ ਪੈਂਦਾ ਹੈ ਕਿ) ਹੇ ਮੇਰੇ ਪ੍ਰਭੂ ਪਾਤਸ਼ਾਹ, ਤੂੰ ਮੇਰੇ ਦਿਲ ਦੀ ਜਾਨਣ ਵਾਲਾ ਹੈਂ, ਤੂੰ ਸਦਾ ਹੀ ਕਾਇਮ ਰਹਿਣ ਵਾਲਾ ਹੈਂ, ਤੂੰਹੀਂ ਮੇਰੀ ਜਾਤ ਹੈਂ, ਤੂੰਹੀਂ ਮੇਰੀ ਕੁੱਲ ਹੈਂ, (ਭਾਵ ਹੈ, ਉਚੀ ਜਾਤਿ ਕੁਲ ਦਾ ਮਾਣ ਹੋਣ ਦੇ ਥਾਂ ਮੈਨੂੰ ਇਹੋ ਹੀ ਭਰੋਸਾ ਹੈ ਕਿ ਤੂੰ ਹੀ ਹਰ ਵੇਲੇ ਮੇਰੇ ਅੰਗ ਸੰਗ ਹੈ)।

2. ਹੇ ਮੇਰੇ ਪਾਤਸ਼ਾਹ ਜੀਉ, ਤੇਰੇ ਉਤੇ ਮਾਇਆ ਦੇ ਝਕੋਲੇ ਅਸਰ ਨਹੀਂ ਕਰ ਸਕਦੇ, (ਭਾਵ ਤੂੰ ਮਾਇਆ ਦੇ ਟਾਕਰੇ ਤੇ) ਕਦੇ ਡੋਲਦਾ ਨਹੀਂ। (ਹੇ ਮੇਰੇ ਸਾਈਆ ਜੀਉ ਜੇ ਮੇਰੇ ਉਤੇ ਭੀ ਤੇਰੀ ਕਿਰਪਾ ਰਵੇ ਤਾਂ) ਮੇਰਾ ਭੀ ਵਿਸ਼ਵਾਸ਼ ਹੈ ਕਿ) ਮੈਨੂੰ ਭੀ ਕੋਈ ਚਿੰਤਾ ਫਿਕਰ ਨਹੀਂ ਪੋਹ ਸਕਦਾ।੧।
3. ਹੇ ਪ੍ਰਭੂ ਪਾਤਸ਼ਾਹ, (ਅਸਾਂ ਜੀਵਾਂ ਦਾ) ਸਿਰਫ ਇਕ ਤੂੰ ਹੀ (ਖਸਮ) ਹੈਂ,
4. (ਕੇਵਲ) ਤੂੰ ਹੀ ਇਕ ਪਾਤਸ਼ਾਹ ਰੂਪ ਹੈਂ। ਜਾਂ ਪਿਛੇ ਤੇ ਹੁਣ ਅਤੇ ਅਗੇ ਨੂੰ ਭੀ, ਭਾਵ ਤਿੰਨਾਂ ਹੀ ਕਾਲਾ ਵਿਚ ਤੂੰ ਹੀ ਰਾਜਾ ਰੂਪ ਹੈ।
5. ਹੇ ਪਾਤਸ਼ਾਹ ਜੀਉ, ਤੇਰੀ ਕਿਰਪਾ ਨਾਲ ਹੀ ਅਸਾਂ ਸੁਖ ਹਾਸਲ ਕਰਦੇ ਹਾਂ।੧।ਰਹਾਉ।

6. ਹੇ ਮੇਰੇ ਪ੍ਰਭੂ ਪਾਤਸ਼ਾਹ ਜੀਉ, ਤੂੰ ਸਮੁੰਦਰ ਹੈ, ਅਸੀਂ ਤੇਰੇ ਹੰਸ ਹਾਂ, ਤੇਰੇ (ਚਰਨਾਂ) ਵਿਚ ਰਹਿ ਕੇ (ਤੇਰੀ ਸਿਫਤ ਸਲਾਹ ਦੇ) ਅਸਾਂ ਮੋਤੀ ਤੇ ਲਾਲ ਪ੍ਰਾਪਤ ਕਰਦੇ ਹਾਂ।

7. ਹੇ ਸਾਈਆਂ ਜੀਉ, ਤੇਰੇ ਵਿਚ ਇਕ ਇਹ ਹੋਰ ਵੱਡੀ ਸਿਫ਼ਤ ਹੈ ਕਿ ਤੂੰ ਇਹ ਮੋਤੀ ਲਾਲ ਸਾਨੂੰ ਦੇਂਦਾ ਹੈਂ, ਪਰ ਤੂੰ ਦੇਣ ਸਮੇਂ ਸਾਡੇ ਅਉਗੁਣਾ ਵੱਲ ਤੱਕ ਕੇ ਤੂੰ ਸਾਨੂੰ ਦੇਣੋ ਰਤਾ ਭਰ ਭੀ ਝਿਜਕ ਨਹੀਂ ਕਰਦਾ ਅਸੀਂ ਤੇਰੇ ਦਿਤੇ ਹੋਏ ਉਹ ਮੋਤੀ ਲਾਲ ਸਦਾ ਹੀ ਵਰਤਦੇ ਹਾਂ, ਤੇ (ਸਦਾ ਹੀ) ਪ੍ਰਸੰਨ ਰਹਿੰਦੇ ਹਾਂ।੨।

8. ਹੇ ਮੇਰੇ ਪ੍ਰਭੂ ਪਾਤਸ਼ਾਹ ਜੀਉ, ਅਸੀਂ ਜੀਵ ਤੇਰੇ ਬੱਚੇ ਹਾਂ ਤੂੰ ਸਾਡਾ ਪਿਤਾ ਹੈਂ, (ਤੂੰ ਸਦਾ ਹੀ) ਸਾਡੇ ਮੂੰਹ ਵਿਚ ਦੁੱਧ ਪਾਉਂਦਾ ਹੈਂ।

9. ਹੇ ਪਿਤਾ ਜੀਉ, ਅਸੀਂ (ਤੇਰੀ ਗੋਦ ਵਿਚ) ਸਦਾ ਖੇਡਦੇ ਹਾਂ, ਸਾਰੇ ਹੀ ਲਾਡ ਕਰਦੇ ਹਾਂ, ਤੂੰ ਗੁਣਾਂ ਦਾ ਮਾਲਕ ਸਦਾ ਹੀ ਗੰਭੀਰ ਰਹਿੰਦਾ ਹੈਂ, (ਭਾਵ ਅਸਾਂ ਬੱਚਿਆਂ ਦੇ ਔਗਣਾਂ ਵੱਲ ਨਹੀਂ ਤਕਦਾ।੩।

10. ਹੇ ਮੇਰੇ ਪ੍ਰਭੂ ਪਾਤਸ਼ਾਹ, ਤੂੰ ਸਰਵ ਵਿਆਪਕ ਹੈਂ, ਮੁਕੰਮਲ ਤੌਰ ਤੇ ਹਰ ਥਾਂ ਮੌਜੂਦ ਹੈਂ, ਅਸੀਂ ਜੀਵ ਭੀ ਤੇਰੇ ਚਰਨਾਂ ਵਿਚ ਰਹਿ ਕੇ (ਮਾਇਆ ਦੀ ਤ੍ਰਿਸ਼ਨਾ ਵਲੋਂ) ਰਜੇ ਰਹਿੰਦੇ ਹਾਂ।

**ਪ੍ਰ:**—ਸ੍ਰੀ ਜੀਉ, ਉਨ੍ਹਾਂ ਸਾਈਂ ਜੀ ਨਾਲ ਮਿਲਿਆ ਹੋਇਆ **ਦੀ ਆਤਮਕ** ਅਵਸਥਾ ਕਿਸ ਪ੍ਰਕਾਰ ਦੀ ਹੋ ਜਾਇਆ **ਕਰਦੀ ਹੈ ?**

11. **ਉ:**—ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ, ਉਸ ਪ੍ਰਭੂ ਪਾਤਸ਼ਾਹ ਦੀ ਮੇਹਰ ਨਾਲ ਜੇਹੜਾ ਜੀਵ ਉਸ ਪ੍ਰਭੂ ਨੂੰ ਮਿਲਣ ਦਾ ਜਤਨ ਹਰ ਵੇਲੇ ਕਰਦਾ ਰਹਿੰਦਾ ਹੈ, ਉਹ ਹਰ ਵੇਲੇ ਉਸ ਵਿਚ (ਹੀ) ਮਿਲਿਆ ਰਹਿੰਦਾ ਹੈ, ਤੇ ਉਸ ਮਨੁੱਖ ਦੀ ਊਚੀ ਆਤਮਿਕ ਅਵਸਥਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ।੪।੬।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਉਸ ਸਾਈਂ ਜੀ ਦੇ ਅਨਿੰਨ ਪਿਆਰਿਆਂ ਦੀ ਮਾਨਸਕ ਅਵਸਥਾ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਨੇ ਉਸ ਪ੍ਰਮਾਤਮਾਂ ਨੂੰ ਹਰ ਥਾਂ ਮੌਜੂਦ ਵੇਖ ਲਿਆ ਹੈ, ਤੇ ਉਹ ਹਰ ਤਰ੍ਹਾਂ ਦੇ ਸੁਖਾਂ ਦੇ ਭਾਗੀ ਹੋ ਗਏ ਹਨ।

## ਰਾਮਕਲੀ ਮਹਲਾ ੫ ॥

**1. ਕਰ ਕਰਿ ਤਾਲ ਪਖਾਵਜੁ ਨੈਨਹੁ**
**ਮਾਥੈ ਵਜਹਿ ਰਬਾਬਾ ॥**
**2. ਕਰਨਹੁ ਮਧੁ ਬਾਸੁਰੀ ਬਾਜੈ**
**ਜਿਹਵਾ ਧੁਨਿ ਆਗਾਜਾ ॥**
**3. ਨਿਰਤਿ ਕਰੇ ਕਰਿ ਮਨੂਆ ਨਾਚੈ**
**ਆਣੇ ਘੂਘਰ ਸਾਜਾ ॥੧॥**
**4. ਰਾਮ ਕੋ ਨਿਰਤਿਕਾਰੀ ॥**
**5. ਪੇਖੈ ਪੇਖਨਹਾਰੁ ਦਇਆਲਾ**
**ਜੇਤਾ ਸਾਜੁ ਸੀਗਾਰੀ ॥੧॥ਰਹਾਉ॥**
**6. ਆਖਾਰ ਮੰਡਲੀ ਧਰਣਿ ਸਬਾਈ**
**ਊਪਰਿ ਗਗਨੁ ਚੰਦੋਆ ॥**
**7. ਪਵਨੁ ਵਿਚੋਲਾ ਕਰਤ ਇਕੇਲਾ**
**ਜਲ ਤੇ ਓਪਤਿ ਹੋਆ ॥**
**8. ਪੰਚ ਤਤੁ ਕਰਿ ਪੁਤਰਾ**
**ਕੀਨਾ ਕਿਰਤ ਮਿਲਾਵਾ ਹੋਆ ॥੨॥**
**9. ਚੰਦੁ ਸੂਰਜੁ ਦੁਇ ਜਰੇ ਚਰਾਗਾ**
**ਚਹੁ ਕੁੰਟ ਭੀਤਰਿ ਰਾਖੇ ॥**
**10. ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥**
**11. ਭਿੰਨ ਭਿੰਨ ਹੁਇ ਭਾਵ ਦਿਖਾਵਹਿ**
**ਸਭਹੁ ਨਿਰਾਰੀ ਭਾਖੇ ॥੩॥**
**12. ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ**
**ਘਟਿ ਘਟਿ ਵਾਜੈ ਤੂਰਾ ॥**
**13. ਏਕਿ ਨਚਾਵਹਿ ਏਕਿ ਭਵਾਵਹਿ**
**ਇਕਿ ਆਇ ਜਾਇ ਹੋਇ ਧੂਰਾ ॥**
**14. ਕਹੁ ਨਾਨਕ ਸੋ ਬਹੁਰਿ ਨ ਨਾਚੈ**
**ਜਿਸੁ ਗੁਰੁ ਭੇਟੈ ਪੂਰਾ ॥੪॥੭॥**

**ਪਦ ਅਰਥ** :—ਕਰ—ਹਥ। ਕਰਿ—ਕਰ ਕੇ, ਬਣਾ ਕੇ। ਤਾਲ—ਛੈਣੇ। ਪਖਾਵਜੁ-ਜੋੜੀ, ਤਬਲਾ। ਨੈਨਹੁ—ਅੱਖਾਂ ਨੂੰ। ਮਾਥੈ—(ਹਰੇਕ ਜੀਵ ਦੇ) ਮੱਥੇ ਉਤੇ (ਲਿਖੇ ਲੇਖ)। ਵਜਹਿ—ਵੱਜਦੇ ਹਨ। ਕਰਨਹੁ—ਕੰਨਾਂ ਵਿਚ। ਮਧੁ—ਮਧਰ, ਮਿੱਠੀ। ਬਾਸੁਰੀ—ਬੰਸਰੀ। ਜਿਹਵਾ—ਜੀਭ। ਧੁਨਿ—ਅਵਾਜ਼, ਲਗਨ। ਆਗਾਜਾ—ਗਜਦੀ ਹੈ। ਨਿਰਤਿ—ਨਾਚ। ਕਰੇ ਕਰਿ—ਕਰਿ ਕਰਿ, ਕਰ ਕਰਕੇ। ਨਾਚੈ—ਨੱਚਦਾ ਹੈ। ਨਿਰਤਿ ..ਨਾਚੈ—ਮਨ ਹਰ ਵੇਲੇ ਨਚਦਾ ਹੈ। ਆਣੇ—ਆਣਿ, ਲਿਆ ਕੇ, ਪਹਨ ਕੇ। ਘੂਘਰ—ਘੁੰਘਰੂ।੧।

ਕੋ—ਦੀ। ਨਿਰਤਿਕਾਰੀ—ਨਾਚ। ਪੇਖੈ—ਵੇਖਦਾ ਹੈ। ਪੇਖਨਹਾਰੁ—ਵੇਖਣ ਦੀ ਸਮਰੱਥਾ ਵਾਲਾ। ਜੇਤਾ—ਜਿਤਨਾ ਹੀ, ਸਾਰਾ ਹੀ। ਸੀਗਾਰੀ—ਸਿੰਗਾਰ।੧।ਰਹਾਉ।

ਅਖਾਰ ਮੰਡਲੀ—(ਨਿਰਤਕਾਰੀ ਵਾਲਾ) ਅਖਾੜਾ। ਧਰਣਿ—ਧਰਤੀ। ਸਬਾਈ—ਸਾਰੀ। ਗਗਨੁ—ਅਕਾਸ਼। ਪਵਨੁ—ਹਵਾ, ਸੁਆਸ। ਵਿਚੋਲਾ—(ਜਿੰਦ ਨੇ ਸਰੀਰ ਦਾ) ਮਲਾਪ ਕਰਾਈ ਰਖਣ ਵਾਲਾ। ਜਲ ਤੇ—ਪਾਣੀ ਤੋਂ, ਪਿਤਾ ਦੀ ਬੂੰਦ ਤੋਂ। ਓਪਤਿ-ਉਤਪਤੀ। ਕਰਿ—ਕਰ ਕੇ। ਪੁਤਰਾ—ਸਰੀਰ, ਪੁਤਲਾ। ਕਿਰਤ—(ਪਿਛਲੇ ਜਨਮਾਂ ਦੇ) ਕੀਤੇ ਹੋਏ ਕਰਮਾਂ

ਅਨੁਸਾਰ ।੨।

ਦੁਇ–ਦੋਵੇਂ । ਜਰੈ–ਬਲ ਰਹੇ ਹਨ । ਚਰਾਗਾ–ਦੀਵੇ । ਚਹੁ ਕੁੰਟ ਭੀਤਰਿ--ਚਹੁਆਂ ਕੂਟਾਂ ਵਿਚ, ਸਾਰੀ ਸ੍ਰਿਸ਼ਟੀ ਵਿਚ । ਪਾਤਉ–ਪਾਤਰ । ਦਸ ਪਾਤਉ--ਦਸ ਪਾਤਰ, ਦਸ ਇੰਦ੍ਰੇ । ਪੰਚ–ਪੰਜ (ਕਾਮਾਦਿਕ) । ਸੰਗੀਤਾ--ਡੂੰਮ । ਏਕੈ ਭੀਤਰਿ--ਇਕ (ਸਰੀਰ) ਵਿਚ ਹੀ । ਸਾਥੇ--ਇਕੱਠੇ । ਹੁਇ–ਹੋ ਕੇ । ਭਿੰਨ–ਵੱਖਰੇ । ਦਿਖਾਵਹਿ–ਵਿਖਾਂਦੇ ਹਨ । ਸਭਹੁ–ਸਭਨਾਂ ਵਿਚ । ਨਿਰਾਰੀ–ਨਿਰਾਲੀ, ਵੱਖਰੀ । ਭਾਖੇ–ਬੋਲੀ, ਪ੍ਰੇਰਨਾ, ਕਾਮਨਾ ।੩।

ਘਰਿ ਘਰਿ–ਹਰੇਕ ਘਰ ਵਿਚ, ਹਰੇਕ ਇੰਦ੍ਰੇ ਵਿਚ । ਘਟਿ ਘਟਿ–ਹਰੇਕ ਸਰੀਰ ਵਿਚ । ਤੂਰਾ–(ਮਾਇਆ ਦਾ) ਵਾਜਾ । ਏਕਿ–ਮਾਇਆ ਦੇ ਕਈ ਵਾਜੇ । ਨਚਾਵਹਿ–(ਜੀਵਾਂ ਨੂੰ) ਨਚਾਂਦੇ ਹਨ । ਭਵਾਵਹਿ–ਭਟਕਾਂਦੇ ਫਿਰਦੇ ਹਨ । ਇਕਿ–ਬੇਅੰਤ ਜੀਵ । ਹੋਇ ਧੂਰਾ–ਮਿੱਟੀ ਹੋ ਕੇ, ਰੁਲ ਕੇ, ਖੁਆਰ ਹੋ ਕੇ । ਆਇ–ਆ ਕੇ । ਜਾਇ–ਜਾ ਕੇ, ਮਰ ਕੇ । ਆਇ ਜਾਇ–ਜਨਮ ਮਰਣ ਦੇ ਗੇੜ ਵਿਚ ਪੈ ਕੇ । ਬਹੁਰਿ–ਮੁੜ ਮੁੜ । ਜਿਸੁ ਭੇਟੈ–ਜਿਸ ਨੂੰ ਮਿਲ ਪੈਂਦਾ ਹੈ ।੪।

**ਉਥਾਨਕਾ** :-ਸ੍ਰੀ ਅੰਮ੍ਰਿਤਸਰ ਵਿਚ ਇਕ ਦਫਾ ਰਾਸ ਪਾਉਣ ਵਾਲੇ ਰਾਸ ਧਾਰੀਏ ਆਏ, ਜਿਨ੍ਹਾਂ ਨੇ ਅਨੇਕਾਂ ਤਰ੍ਹਾਂ ਦੇ ਵਾਜੇ ਵਜਾ ਕੇ ਨਿਰਤਕਾਰੀ ਕਰਨੀ ਸ਼ੁਰੂ ਕੀਤੀ, ਤਾਂ ਕਿਸੇ ਸਜਨ ਨੇ ਆ ਕੇ ਗੁਰੂ ਅਰਜਨ ਦੇਵ ਜੀ ਨੂੰ ਕਿਹਾ ਕਿ ਮਹਾਰਾਜ ਜੀਉ, ਆਪ ਭੀ ਚਲੋ ਜੋ ਬਹੁਤ ਸੁੰਦਰ ਰਾਸ ਪੈਂਦੀ ਹੈ ਆਪ ਭੀ ਚਲ ਕੇ ਵੇਖੋ, ਤਾਂ ਆਪ ਜੀ ਨੇ ਕਿਹਾ ਕਿ ਐ ਪਿਆਰੇ ਅਸੀਂ ਇਹ ਛੋਟੀ ਜਿਹੀ ਰਾਸ ਨੂੰ ਨਹੀਂ ਵੇਖਦੇ, ਅਸੀਂ ਤਾਂ ਜੋ ਇਕ ਬਹੁਤ ਵੱਡੀ ਦਿਨੇ ਰਾਤ ਹੀ ਰਾਸ ਪੈ ਰਹੀ ਹੈ ਉਸੇ ਨੂੰ ਵੇਖਣ ਦੇ ਆਦੀ ਹਾਂ, ਤਾਂ ਇਸ ਨੇ ਕਿਹਾ ਕਿ ਹਜ਼ੂਰ ਉਹ ਅਜਿਹੀ ਕੇਹੜੀ ਰਾਸ ਹੈ ਜਿਸ ਨੂੰ ਤੁਸੀਂ ਵੇਖਦੇ ਹੋ, ਉਹ ਸਾਨੂੰ ਭੀ ਦਖਾਓ, ਤਾਂ ਆਪ ਜੀ ਨੇ ਕਿਹਾ ਕਿ ਐ ਪਿਆਰੇ ਉਹ ਸੂਖਮ ਰਾਸ ਹੈ ਜਿਸ ਨੂੰ ਸੂਖਮ ਵੀਚਾਰ ਦ੍ਰਿਸ਼ਟੀ ਨਾਲ ਹੀ ਵੇਖਿਆ ਜਾ ਸਕਦਾ, ਤਾਂ ਇਸ ਨੇ ਬੇਨਤੀ ਕੀਤੀ ਕਿ ਸ੍ਰੀ ਜੀਉ ਜਿਸ ਪ੍ਰਤੱਖ ਰਾਸ ਨੂੰ ਅਸੀਂ ਵੇਖਦੇ ਹਾਂ ਉਸ ਵਿਚ ਤਾਂ ਅਨੇਕਾਂ ਹੀ ਛੈਣੇ, ਜੋੜੀ ਅਤੇ ਰਬਾਬ ਆਦਿਕ ਸਾਜ ਵਜਦੇ ਹਨ, ਪਰ ਤੁਹਾਡੀ ਪੈ ਰਹੀ ਦਿਨੇ ਰਾਤ ਰਾਸ ਵਿਚ, ਉਹ ਕੇਹੜੇ ਸਾਜ ਵਜ ਰਹੇ ਹਨ ਜੋ ਕਿ ਅਸੀਂ ਨਹੀਂ ਵੇਖ ਸਕਦੇ, ਤਾਂ ਸਤਿਗੁਰੂ ਜੀ ਇਸ ਸ਼ਬਦ ਦੁਆਰੇ ਉਸ ਪ੍ਰਮੇਸ਼ਰ ਜੀ ਵਲੋਂ ਇਹ ਸੰਸਾਰ ਰੂਪੀ ਪੈ ਰਹੀ ਰਾਸ ਦਾ ਜ਼ਿਕਰ ਕਰਦੇ ਹਨ :–

**ਅਰਥ** :–

**ਪ੍ਰ**:–ਸ੍ਰੀ ਜੀਉ, ਜਿਸ ਰਾਸ ਮੰਡਲ ਵਿਚ ਅਸਾਂ ਨਿਰਤਕਾਰੀ ਵੇਖਣ ਜਾਂਦੇ ਹਾਂ, ਉਥੇ ਤਾਂ ਛੈਣੇ ਵਜਦੇ, ਸੁਣਦੇ ਹਾਂ, ਜੋੜੀ ਭੀ ਵਜਦੀ ਹੈ, ਅਤੇ ਰਬਾਬ ਵੱਜ ਰਹੀ ਹੁੰਦੀ ਹੈ, ਪਰ ਆਪ ਜੀ ਦਾ ਉਹ ਰਾਸ ਮੰਡਲ ਕੇਹੜਾ ਹੈ ਜਿਥੇ ਕਿ ਇਹ ਸਾਰੇ ਹੀ ਸਾਜ ਵੱਜ ਰਹੇ ਹਨ ?

1.**ਉ**:–ਹੇ ਭਾਈ ਸੁਣੋ, ਅਸਲ ਵਿਚ ਜੋ ਤੁਹਾਡੀ ਅਸਥੂਲ ਰਾਸ ਹੈ, ਇਸ ਨੂੰ ਤੁਸਾਂ ਅਸਥੂਲ ਨੇਤ੍ਰ ਆਦਿਕ ਇੰਦ੍ਰਿਆਂ ਦੁਆਰੇ ਹੀ ਵੇਖਦੇ, ਤੇ ਸੁਣਦੇ ਹੋ, ਪਰ ਮੇਰੀ ਤਾਂ ਸੂਖਮ ਅੰਤ੍ਰੀਵ ਰਾਸ ਹੈ, ਜਿਸ ਨੂੰ ਕਿ ਵੀਚਾਰ ਦ੍ਰਿਸ਼ਟੀ ਦੁਆਰੇ ਹੀ ਅਨੁਭਵ ਕੀਤਾ ਜਾ ਸਕਦਾ ਹੈ, ਇਨ੍ਹਾਂ ਬਾਹਰਲੀਆਂ ਅੱਖਾਂ ਰਾਹੀਂ ਨਹੀਂ ਵੇਖਿਆ ਜਾਂਦਾ, ਹੇ ਭਾਈ, ਮੈਂ ਤਾਂ ਵੇਖ ਰਿਹਾ ਹਾਂ ਕਿ, ਇਹ ਸਾਰਾ ਜਗਤ ਹੀ ਇਕ ਰਾਸ ਮੰਡਲ ਹੈ ਇਸ ਵਿਚ ਸਾਰੇ ਹੀ ਜੀਵ ਜੋ ਹਥਾਂ ਕਰਕੇ ਕੰਮ ਕਰਦੇ ਹਨ, ਇਹੋ ਹੀ ਮਾਨੋਂ ਕੰਸੀਆਂ ਵਜ ਰਹੀਆਂ ਹਨ, ਅਤੇ ਨੇਤ੍ਰਾਂ ਕਰਕੇ ਜੋ ਜੀਵ, ਰੂਪ ਵੇਖਦੇ ਹਨ, ਇਹੋ ਹੀ ਜੋੜੀ ਵੱਜਦੀ ਹੈ, ਜੋ ਮਨੁੱਖ ਅਤੀ ਹੰਕਾਰੀ ਹੋ ਕੇ ਕਰਮ ਕਰਦੇ ਹਨ ਇਹੀ ਮਾਨੋ, ਇਕ ਪ੍ਰਕਾਰ ਦਾ ਰਬਾਬ ਵਜਦਾ ਹੈ।

2. ਹੇ ਭਾਈ, ਜੋ ਜੀਵਾਂ ਦਾ, ਜੇਹਬਾ ਕਰਕੇ ਬੋਲਣਾ ਹੋ ਰਿਹਾ ਹੈ, ਇਹੋ ਮਾਨੋਂ ਬੰਸਰੀ ਦੀ ਮਧਰ ਧੁਨੀ ਕੰਨਾਂ ਵਿਚ ਪ੍ਰਗਟ ਹੋ ਰਹੀ ਹੈ।

3. ਜੋ ਮਨ ਵਿਚ ਨਿਰਨਾ ਕਰਨਾ ਹੈ ਵਿਵਹਾਰਾਂ ਦਾ, ਇਹੋ ਮਾਨੋਂ, ਨਚਣਾ ਹੋ ਰਿਹਾ ਹੈ, ਅਤੇ ਜੁਗਤੀਆਂ ਜੋ ਵਿਵਹਾਰਾਂ ਵਿਚ ਲਿਆਉਣੀਆਂ ਹੈ, ਇਹੋ ਇਕ ਘੁੰਘਰੂਆਂ ਦਾ ਸਾਜ ਵੱਜ ਰਿਹਾ ਹੈ। ਜਾਂ ਸਮੁੱਚਾ ਭਾਵ ਇਉਂ ਸਮਝੋ ਕਿ, ਹਰੇਕ ਜੀਵ ਦੇ ਮੱਥੇ ਉਤੇ (ਲਿਖੇ ਲੇਖ, ਮਾਨੋਂ) ਰਬਾਬ ਵਜ ਰਹੇ ਹਨ, (ਹਰੇਕ ਜੀਵ ਦੇ) ਕੰਨਾਂ ਵਿਚ ਮਾਇਆ ਦੀ ਹੀ ਸਰੋਤ ਮਾਨੋਂ) ਮਿਠੀ ਸੁਰ ਵਾਲੀ ਬੰਸਰੀ ਵੱਜ ਰਹੀ ਹੈ, (ਹਰੇਕ ਜੀਵ ਨੂੰ) ਜੀਭ ਦਾ ਚਸਕਾ (ਮਾਨੋਂ) ਰਾਗ ਹੋ ਰਿਹਾ ਹੈ । (ਹੱਥ ਮਾਇਆ ਕਮਾਣ ਵਿਚ ਲੱਗੇ ਪਏ ਹਨ, ਅੱਖਾਂ ਮਾਇਕ ਪਦਾਰਥਾਂ ਨੂੰ ਹੀ ਵੇਖ ਰਹੀਆਂ ਹਨ (ਹਰੇਕ ਮਨੁੱਖ ਦਾ) ਮਨ ਰਬਾਬ, ਬੰਸਰੀ ਆਦਿਕ ਇਨ੍ਹਾਂ ਸਾਜਾਂ ਦੇ ਨਾਲ (ਮਨੁੱਖ ਦੇ) ਹੱਥਾਂ ਨੂੰ ਛੈਣੇ ਬਣਾ ਕੇ ਅਤੇ ਅੱਖਾਂ ਨੂੰ ਤਬਲਾ ਬਣਾ ਕੇ, (ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਨੂੰ) ਘੁੰਘਰੂ ਆਦਿਕ ਸਾਜ ਬਣਾ ਕੇ ਹਰ ਵੇਲੇ (ਮਾਇਆ ਦੇ ਹੱਥਾਂ ਤੇ) ਨੱਚ ਰਿਹਾ ਹੈ ।੧।

4. ਹੇ ਭਾਈ, ਇਹ ਜਗਤ ਵਿਚ (ਪ੍ਰਮਾਤਮਾਂ ਦੀ ਰਚੀ ਰਚਨਾ) ਦਾ ਨਾਚ ਹੋ ਰਿਹਾ ਹੈ।

**ਪ੍ਰ**:–ਸ੍ਰੀ ਜੀਉ, ਇਸ ਏਡੀ ਵਡੀ ਰਾਸ ਨੂੰ ਵੇਖਣ ਵਾਲਾ ਕਉਣ ਹੈ ?

5. ਹੇ ਪਿਆਰੇ, ਇਸ ਏਡੀ ਵੱਡੀ ਰਾਸ ਦੇ ਨਾਚ ਨੂੰ ਵੇਖਣ

ਦੀ ਸਮਰੱਥਾ ਵਾਲਾ ਦਿਆਲੂ ਪ੍ਰਭੂ ਇਸ ਸਾਰੇ ਸਾਜ ਸ਼ਿੰਗਾਰ ਨੂੰ ਆਪ ਹੀ ਵੇਖ ਰਿਹਾ ਹੈ ।੧।ਰਹਾਉ।

6. ਹੇ ਭਾਈ, ਸਾਰੇ ਜੀਵਾਂ ਦੇ ਮਨਾਂ ਦੇ ਨੱਚਣ ਵਾਸਤੇ ਸਾਰੀ ਧਰਤੀ ਹੀ ਅਖਾੜਾ ਬਣੀ ਹੋਈ ਹੈ, ਅਤੇ ਇਸਦੇ ਉੱਪਰ ਅਕਾਸ਼ ਚੰਦੋਆ ਬਣਿਆ ਤਣਿਆ ਹੋਇਆ ਹੈ ।

7. ਹੇ ਭਾਈ ਜੇਹੜਾ ਸਰੀਰ ਪਾਣੀ ਤੋਂ ਪੈਦਾ ਹੁੰਦਾ ਹੈ (ਉਸਦਾ ਅਤੇ ਜਿੰਦ ਦਾ) ਮਿਲਾਪ ਕਰਾਈ ਰਖਣ ਵਾਲਾ (ਹਰੇਕ ਜੀਵ ਦੇ ਅੰਦਰ ਚਲ ਰਿਹਾ ਹਰੇਕ) ਸੁਆਸ ਹੈ ।

8. ਹੇ ਪਿਆਰੇ, ਪੰਜਾਂ ਤੱਤਾਂ ਨੂੰ ਮਿਲਾ ਕੇ (ਪ੍ਰਮੇਸ਼ਰ ਨੇ ਹਰੇਕ ਜੀਵਾਂ ਦਾ) ਸ੍ਰੀਰ ਬਣਾਇਆ ਹੋਇਆ ਹੈ, (ਜੀਵ ਦੇ ਪਿਛਲੇ ਕੀਤੇ ਹੋਏ) ਕਰਮਾਂ ਅਨੁਸਾਰ ਸਰੀਰ ਦਾ ਮਿਲਾਪ ਪ੍ਰਾਪਤ ਹੋਇਆ ਹੈ ।੨।

ਪ੍ਰ:—ਸ੍ਰੀ ਜੀਉ, ਬਾਹਰ ਦੀ ਪੈ ਰਹੀ ਰਾਸ ਵਿਚ ਤਾਂ ਚਾਨਣਾ ਕਰਨ ਲਈ ਦੀਵੇ ਜਗਾਏ ਹੁੰਦੇ ਹਨ, ਪਰ ਤੁਹਾਡੀ ਇਸ ਅੰਤ੍ਰੀਵ ਰਾਸ ਵਿਚ ਦੀਵੇ ਕੇਹੜੇ ਜਗ ਰਹੇ ਹਨ ?

9.ਉ:—ਹੇ ਪਿਆਰੇ, ਇਸ ਨਿਤਰਕਾਰੀ ਵਾਲੇ ਧਰਤੀ ਅਖਾੜੇ ਵਿਚ ਚੰਦ ਅਤੇ ਸੂਰਜ ਦੋ ਦੀਵੇ ਬਲ ਰਹੇ ਹਨ, ਚੌਂਹੀ ਪਾਸੀਂ (ਚਾਨਣ ਦੇਣ ਲਈ) ਟਿਕਾਏ ਹੋਏ ਹਨ ।

10. ਹੇ ਭਾਈ, ਹਰੇਕ ਜੀਵ ਦੇ ਦਸ ਇੰਦ੍ਰੇ ਅਤੇ ਪੰਜ (ਕਾਮਾਦਿਕ) ਡੂੰਮ ਇਕੋ ਸਰੀਰ ਵਿਚ ਹੀ ਇਕੱਠੇ ਹਨ ।

11. ਹੇ ਪਿਆਰੇ, ਇਹ ਸਾਰੇ ਵੱਖ ਵੱਖ ਹੋ ਕੇ ਆਪੋ ਆਪਣੇ ਭਾਵ (ਕਲੋਲ) ਵਿਖਾ ਰਹੇ ਹਨ, ਸਭਨਾਂ ਵਿਚ ਵੱਖਰੀ-ਵੱਖਰੀ ਪ੍ਰੇਰਨਾ (ਕਾਮਨਾ) ਹੈ ।੩।

12. ਹੇ ਪਿਆਰੇ, ਤੁਹਾਡੀ ਰਾਸ ਵਿਚ ਤਾਂ ਕਿਸੇ ਇਕ ਰਾਤ ਨੂੰ ਥੋੜੇ ਸਮੇਂ ਲਈ ਨਾਚ ਹੁੰਦਾ ਹੈ, ਪਰ ਇਸ ਰੱਬੀ ਰਾਸ ਵਿਚ ਦਿਨੇ ਰਾਤ ਹਰੇਕ (ਜੀਵ ਦੇ ਹਰੇਕ) ਇੰਦ੍ਰੇ ਵਿਚ ਇਹ ਨਾਚ ਹੋ ਰਿਹਾ ਹੈ, ਅਤੇ ਹਰੇਕ ਸਰੀਰ ਵਿਚ ਮਾਇਆ ਦਾ ਵਾਜਾ ਵੱਜ ਰਿਹਾ ਹੈ ।

13. ਹੇ ਭਾਈ, ਇਸ ਮਾਇਆ ਦੇ ਕਈ ਵਾਜੇ ਜੀਵਾਂ ਨੂੰ ਨਚਾ ਰਹੇ ਹਨ, ਕਈ ਵਾਜੇ ਜੀਵਾਂ ਨੂੰ ਭਟਕਾਂਦੇ ਫਿਰਦੇ ਹਨ, ਕਈ ਬੇਅੰਤ ਜੀਵ (ਇਨ੍ਹਾਂ ਦੇ ਪ੍ਰਭਾਵ ਹੇਠ) ਖੁਆਰ ਹੋ ਹੋ ਕੇ ਜਨਮ ਮਰਨ ਦੇ ਗੇੜ ਵਿਚ ਪੈ ਰਹੇ ਹਨ ।

ਪ੍ਰ:—ਕਿਉਂ ਜੀ, ਇਸ ਮਾਇਆ ਦੇ ਹਥੋਂ, ਨੱਚਣ ਵਲੋਂ ਭੀ ਕੋਈ ਬਚਿਆ ਹੈ ?

14.ਉ:—ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਐ ਪਿਆਰੇ ! ਜਿਸ ਜੀਵ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਹ (ਮਾਇਆ ਦੇ ਹੱਥਾਂ ਤੇ) ਮੁੜ ਮੁੜ ਨਹੀਂ ਨੱਚਦਾ ।੪।੭।

**ਭਾਵਾਰਥ** :—ਇਸ ਸ਼ਬਦ ਵਿਚ ਬਾਹਰਲੀ ਨਿਰਤ-ਕਾਰੀ ਜੋ ਮਨ ਵਿਚ ਚੰਚਲਤਾ ਪੈਦਾ ਕਰਦੀ ਹੈ ਉਸਦਾ ਖੰਡਣ ਕਰਕੇ ਉਸ ਰੱਬ ਦੀ ਬਣਾਈ ਹੋਈ ਨਿਰਤਕਾਰੀ ਦਾ ਵਰਣਨ ਕਰਦੇ ਹਨ, ਜੋ ਕਿ ਦਿਨੇ ਰਾਤ ਪੈ ਰਹੀ ਹੈ, ਪਰ ਇਸ ਅੰਤ੍ਰੀਵ ਰਾਸ ਨੂੰ ਉਹੀ ਅਨੁਭਵ ਕਰਦੇ ਹਨ, ਜੋ ਬਾਹਜ ਮੁਖੀ ਬ੍ਰਿਤੀ ਦਾ ਤਿਆਗ ਕਰਦੇ ਹਨ ।

**ਰਾਮਕਲੀ ਮਹਲਾ ੫ ॥**

**1. ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥**
**2. ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥**
**3. ਏਕਾ ਸੁਰਤਿ ਏਕਾ ਹੀ ਸੇਵਾ**
**ਏਕੋ ਗੁਰ ਤੇ ਜਾਪੈ ॥੧॥**
**4. ਭਲੋ ਭਲੋ ਰੇ ਕੀਰਤਨੀਆ ॥**
**5. ਰਾਮ ਰਮਾ ਰਾਮਾ ਗੁਨ ਗਾਉ ॥**
**6. ਛੋਡਿ ਮਾਇਆ ਕੇ ਧੰਧ ਸੁਆਉ ॥੧॥ਰਹਾਉ॥**
**7. ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥**
**8. ਬਾਜਾ ਮਾਣੁ ਤਾਣੁ ਤਜਿ ਤਾਨਾ**
**ਪਾਉ ਨ ਬੀਗਾ ਘਾਲੈ ॥**
**9. ਫੇਰੀ ਫੇਰੁ ਨ ਹੋਵੈ ਕਬ ਹੀ**
**ਏਕੁ ਸਬਦੁ ਬੰਧਿ ਪਾਲੈ ॥੨॥**
**10. ਨਾਰਦੀ ਨਰਹਰ ਜਾਣਿ ਹਦੂਰੇ ॥**
**11. ਘੂੰਘਰ ਖੜਕੁ ਤਿਆਗਿ ਵਿਸੂਰੇ ॥**
**12. ਸਹਜ ਅਨੰਦ ਦਿਖਾਵੈ ਭਾਵੈ ॥**
**13. ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥**
**14. ਜੇ ਕੋ ਅਪਨੇ ਠਾਕੁਰ ਭਾਵੈ ॥**
**15. ਕੋਟਿ ਮਧਿ ਏਹੁ ਕੀਰਤਨੁ ਗਾਵੈ ॥**
**16. ਸਾਧਸੰਗਤਿ ਕੀ ਜਾਵਉ ਟੇਕ ॥**
**17. ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥**

**ਪਦ ਅਰਥ** :—ਏਕੈ ਓਅੰਕਾਰਿ—(ਕੇਵਲ) ਇਕ ਪ੍ਰਮਾਤਮਾਂ ਵਿਚ । ਏਕ ਧੁਨਿ—ਇਕੋ ਹੀ ਲਗਨ, ਹਰ ਵੇਲੇ ਦੀ ਸੁਰਤਿ । ਏਕੈ ਰਾਗੁ—ਇਕ (ਪ੍ਰਮੇਸ਼ਰ ਦੀ ਸਿਫਤ ਸਲਾਹ) ਦਾ ਰਾਗ । ਅਲਾਪੈ—ਉਚਾਰਦਾ ਹੈ । ਏਕਾ ਦੇਸੀ—(ਸਿਰਫ) ਇਕ ਪ੍ਰਭੂ ਦੇਸ ਦਾ ਵਾਸੀ । ਏਕੁ ਦਿਖਾਵੈ—(ਹੋਰਨਾਂ ਨੂੰ ਭੀ) ਇਕ ਪ੍ਰਭੂ ਦਾ ਹੀ ਦਰਸ਼ਨ ਕਰਾਂਦਾ ਹੈ । ਏਕੋ—ਇਕ ਪ੍ਰਮਾਤਮਾਂ ਹੀ । ਏਕ ਸੁਰਤਿ—ਇਕ ਪ੍ਰਭੂ ਦਾ ਹੀ ਧਿਆਨ । ਸੇਵਾ—ਭਗਤੀ । ਗੁਰ ਤੇ—ਗੁਰੂ ਤੋਂ । ਜਾਪੈ—ਜਾਪਦਾ ਹੈ ।੧।

ਰੇ—ਹੇ ਭਾਈ । ਭਲੋ ਕੀਰਤਨੀਆ—ਚੰਗਾ ਕੀਰਤਨੀਆਂ । ਕੀਰਤਨੀਆ—ਕੀਰਤਨ ਕਰਨ ਵਾਲਾ ਰਾਸ ਧਾਰੀਆ । ਰਮਾ—ਸਰਬ ਵਿਆਪਕ । ਗਾਉ—ਗਾਂਦਾ ਹੈ । ਸੁਆਉ—ਸੁਆਰਥ, ਖੁਦਗਰਜ਼ੀ ।੧।ਰਹਾਉ।

ਬਜਿਤ੍ਰ—ਵਾਜੇ, ਸਾਜ । ਸੰਤੋਖਾ—ਸਤ ਸੰਤੋਖ ਦਇਆ ਆਦਿਕ ਨੂੰ । ਸਾਤ ਸੁਰਾ—ਸੱਤ (ਸਾ, ਰੇ, ਗਾ, ਮਾਂ, ਪਾ, ਧਾ, ਨੀ) ਸੁਰਾਂ । ਲੈ ਲੀਨਤਾ ਵਿਚ, ਪ੍ਰਭੂ ਚਰਨਾਂ ਵਿਚ ਮਗਨ

ਰਹਿ ਕੇ । ਚਾਲੈ—ਤੁਰਦਾ ਹੈ, ਕਿਰਤ ਕਾਰ ਕਰਦਾ ਹੈ। ਮਾਣੁ ਤਾਣੁ—ਅਹੰਕਾਰ, ਆਪਣੀ ਤਾਕਤ ਦਾ ਭਰੋਸਾ। ਤਜਿ—ਤਜੇ, ਤਿਆਗਦਾ ਹੈ। ਤਾਨਾ—ਤਾਨ ਪਲਟਾ। ਬੀਗਾ—ਵਿੰਗਾ। ਪਾਉ ਨ ਬੀਗਾ ਘਾਲੈ—ਵਿੰਗ ਪੈਰ ਨਹੀਂ ਰਖਦਾ, ਮੰਦੇ ਪਾਸੇ ਨਹੀਂ ਜਾਂਦਾ । ਫੇਰੀ—ਨਿਰਤਕਾਰੀ ਵੇਲੇ ਭੁਆਟਣੀ। ਫੇਰੁ—ਜਨਮ ਮਰਨ ਦਾ ਗੇੜਾ ਬੰਧਿ—ਬੰਧੇ, ਬੰਨ੍ਹਦਾ ਹੈ। ਪਾਲੈ-ਪੱਲੇ ।੨।

ਨਾਰਦੀ—ਨਾਰਦ ਵਾਲੀ ਨਿਰਤਕਾਰੀ । ਨਰਹਰ—ਪ੍ਰਮਾਤਮਾ। ਹਦੂਰੇ—ਹਾਜ਼ਰ ਨਾਜਰ, ਅੰਗ ਸੰਗ । ਘੂੰਘਰ ਖੜਕੁ—ਘੁੰਘਰੂਆਂ ਦਾ ਖੜਾਕ । ਵਿਸੂਰੇ—ਚਿੰਤਾ, ਝੋਰੇ । ਸਹਜ ਅਨੰਦ-ਆਤਮਕ ਅਡੋਲਤਾ ਦਾ ਆਨੰਦ। ਭਾਵੈ—ਹਾਵ ਭਾਵ, ਕਲੋਲ । ਨਿਰਤਿਕਾਰੀ-ਨਾਚ, ਮੂਰਤੀ ਦੀ ਪੂਜਾ ਵੇਲੇ ਨਾਚ। ਜਨਮਿ—ਜਨਮ ਵਿਚ ।੩।

ਕੋ—ਕੋਈ ਮਨੁੱਖ। ਠਾਕੁਰ ਭਾਵੈ-ਪ੍ਰਮੇਸ਼ਰ ਨੂੰ ਪਿਆਰਾ ਲੱਗਦਾ ਹੈ। ਕੋਟਿ ਮਧਿ—ਕ੍ਰੋੜਾਂ ਵਿਚੋਂ। ਜਾਵਉ—ਜਾਵਉਂ, ਮੈਂ ਜਾਂਦਾ ਹਾਂ। ਟੇਕ-ਸਰਨ । ਤਿਸੁ—ਉਸ (ਸਾਧ ਸੰਗਤਿ) ਦਾ। ਏਕ-ਇਕੋ ਟੇਕ, ਇਕੋ ਆਸਰਾ ।੪।

**ਅਰਥ** :—

**ਪ੍ਰ**:—ਹੇ ਗੁਰੋ, ਜੋ ਗੁਰਮਤਿ ਦੇ ਅਨੁਸਾਰ ਰਾਸ ਪਾਉਣ ਵਾਲਾ ਰਾਸਧਾਰੀਆ ਹੈ, ਉਸਦੇ ਕੀ ਲੱਛਣ ਹਨ ?

1.**ਉ**:—ਹੇ ਭਾਈ, ਜੋ ਮਨੁੱਖ ਗੁਰਮਤਿ ਅਨੁਸਾਰ ਪ੍ਰਭੂ ਦੇ ਦਰ ਤੇ ਰਾਸ ਪਾਉਣ ਵਾਲਾ ਹੈ ਉਹ ਸਿਰਫ ਇਕ ਪ੍ਰਮੇਸ਼ਰ ਦੇ ਹੀ ਚਰਨਾਂ ਵਿਚ ਲਿਵ ਲਾਈ ਰਖਦਾ ਹੈ, ਉਹ ਸਿਰਫ ਇਕ ਪ੍ਰਮਾਤਮਾ ਦੀ ਸਿਫਤ ਸਲਾਹ ਦਾ ਹੀ ਗੀਤ ਗਾਉਂਦਾ ਰਹਿੰਦਾ ਹੈ।

2. ਹੇ ਪਿਆਰੇ, ਉਹ ਕੇਵਲ ਇਕ ਪ੍ਰਭੂ ਦੇ ਦੇਸ਼ ਦਾ ਹੀ ਵਾਸੀ ਹੁੰਦਾ ਹੈ, ਭਾਵ ਪ੍ਰਭੂ ਦੇ ਹੀ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਉਹ ਹੋਰਨਾਂ ਨੂੰ ਭੀ ਇਕ ਪ੍ਰਭੂ ਦਾ ਹੀ ਦਰਸ਼ਨ ਕਰਾਉਂਦਾ ਹੈ, ਉਸਦੀ ਦ੍ਰਿਸ਼ਟੀ ਵਿਚ ਇਕੋ ਪ੍ਰਮਾਤਮਾ ਵਸਦਾ ਨਜ਼ਰ ਆਉਂਦਾ ਹੈ।

3. ਉਸਦੀ ਸੁਰਤੀ ਵਿਚ ਕੇਵਲ ਇਕ ਪ੍ਰਮਾਤਮਾ ਹੀ ਵਸਦਾ ਹੈ, ਭਾਵ ਉਸਦੀ ਇਕ ਪ੍ਰਮੇਸ਼ਰ ਜੀ ਵਿਚ ਸੁਰਤੀ ਜੁੜੀ ਰਹਿੰਦੀ ਹੈ, ਅਤੇ ਉਹ ਸਿਰਫ ਇਕੋ ਪ੍ਰਭੂ ਦੀ ਹੀ ਭਗਤੀ ਕਰਦਾ ਹੈ, ਉਹ ਗੁਰੂ ਪਾਸੋਂ (ਸਿਖਿਆ ਲੈ ਕੇ) ਸਿਰਫ ਪ੍ਰਮਾਤਮਾ ਦਾ ਹੀ ਨਾਮ ਜਪਦਾ ਹੈ।

4. ਹੇ ਭਾਈ, ਜੋ ਅਜੇਹਾ ਕੀਰਰਨ ਕਰਨ ਵਾਲਾ ਗੁਰਮਤਿ ਵਿਚ ਰਾਸਧਾਰੀਆ ਹੈ, ਉਹੀ ਸਭ ਤੋਂ ਚੰਗਾ ਹੈ।

5. ਜੋ ਸਰਵ ਵਿਆਪਕ ਪ੍ਰਮਾਤਮਾ ਦੇ ਗੁਣ ਗਾਉਂਦਾ ਹੈ।

**ਪ੍ਰ**:—ਕਿਉਂ ਜੀ, ਕੀਰਤਨ ਗਾਉਣ ਵਾਲੇ ਤਾਂ ਬਹੁਤ ਵੇਖੀਦੇ ਹਨ ਕੀ ਉਹ ਸਾਰੇ ਦੇ ਸਾਰੇ ਹੀ ਸਭ ਤੋਂ ਚੰਗੇ ਹਨ ?

6.**ਉ**:—ਹੇ ਭਾਈ, ਅਸਾਂ ਉਨ੍ਹਾਂ ਸਾਰਿਆਂ ਕੀਰਤਨ ਗਾਉਣ ਵਾਲਿਆਂ ਨੂੰ ਸਭ ਤੋਂ ਚੰਗਾ ਨਹੀਂ ਆਖਦੇ, ਪਰ ਅਸੀਂ ਤਾਂ ਉਨ੍ਹਾਂ ਕੀਰਤਨ ਗਾਇਕਾ ਦਾ ਜ਼ਿਕਰ ਕਰਦੇ ਹਾਂ ਜਿਨ੍ਹਾਂ ਮਨੁੱਖਾਂ ਨੇ ਮਾਇਆ ਦੇ ਧੰਧੇ ਛੱਡ ਕੇ, ਮਾਇਆ ਦੀ ਗ਼ਰਜ਼ ਤਿਆਗ ਕੇ (ਉਸ ਸਾਈਂ ਜੀ ਦਾ ਕੀਰਤਨ ਗਾਇਨ ਕੀਤਾ ਹੈ)।

**ਪ੍ਰ**:-ਹੇ ਗੁਰੋ, ਉਸ ਕੀਰਤਨ ਗਾਉਣ ਵਾਲੇ ਦੀ ਹੋਰ ਕੀ ਪਛਾਣ ਹੈ ?

7.**ਉ**:—ਹੇ ਭਾਈ, ਉਹ ਪ੍ਰਭੂ ਦੇ ਦਰਦਾ (ਰਾਸਧਾਰੀਆ) ਭਾਵ ਕੀਰਤਨੀਆ (ਸਤ ਸੰਤੋਖ ਆਦਿਕ ਦੈਵੀ ਗੁਣਾਂ) ਨੂੰ ਪੰਜ ਕਿਸਮ ਦੇ ਸਾਜ ਬਣੌਂਦਾ ਹੈ ਉਹ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿ ਕੇ ਉਹ ਦੁਨੀਆਂ ਦੀ ਕਿਰਤ ਕਾਰ ਭੀ ਕਰਦਾ ਹੈ, ਏਹੀ ਉਸ ਵਾਸਤੇ (ਸਾ, ਰੇ ਆਦਿਕ) ਸਤ ਸੁਰਾਂ (ਦਾ ਅਲਾਪ ਹੈ) ਜਾਂ ਕਰਣਾ, ਮੈਤ੍ਰੀ, ਮੁੱਦਤਾ, ਅਪੇਖਿਆ, ਸ਼ਾਂਤੀ ਸ਼ਰਧਾ, ਖਿਮਾ, ਇਨ੍ਹਾਂ ਦੀ (ਲੈ) ਪ੍ਰੀਤੀ ਵਿਚ ਚਲਦਾ ਹੈ।

**ਪ੍ਰ**: ਸ੍ਰੀ ਜੀਉ, ਪ੍ਰਤੱਖ ਰਾਸ ਪਾਉਣ ਵਾਲਾ ਤਾਂ ਕਈ ਤਰ੍ਹਾਂ ਦੀਆਂ ਤਾਨਾਂ ਪਲਟੇ ਦੇਂਦਾ ਹੈ, ਵਾਜਾ ਵਜਾਉਂਦਾ ਹੈ, ਨਾਚ ਨਚਦਾ ਹੋਇਆ ਭੁਆਟਣੀਆਂ ਦੇਂਦਾ ਹੈ, ਪਰ ਗੁਰਮਤ ਦੇ ਰਾਸ ਧਾਰੀਏ ਦਾ ਇਹ ਸਭ ਕੁਝ ਕਿਵੇਂ ਹੋ ਰਿਹਾ ਹੈ ?

8.**ਉ**:—ਹੇ ਭਾਈ, ਉਹ ਗੁਰਮਤਿ ਦਾ ਰਾਸਧਾਰੀਆਂ ਮਨ ਦਾ ਮਾਣ ਤੇ ਤਨ ਦਾ ਤਾਣ, ਭਾਵ ਉਹ ਆਪਣੀ ਤਾਕਤ ਦਾ ਸਾਰਾ ਭਰੋਸਾ ਤਿਆਗ ਦੇਂਦਾ ਹੈ, ਇਹੋ ਸਮਝੋ ਉਸਦਾ ਵਾਜਾ ਵਜਾਉਣਾ ਹੈ, ਅਤੇ ਉਹ ਮਨੁੱਖ ਕਦੇ ਭੀ ਮੰਦੇ ਪਾਸੇ ਪੈਰ ਨਹੀਂ ਧਰਦਾ ਇਹੀ ਉਸਦਾ ਤਾਨ ਪਲਟਾ (ਅਲਾਪ) ਹੈ, ਹੇ ਪਿਆਰੇ, ਉਹ ਗੁਰੂ ਦੇ ਸ਼ਬਦ ਨੂੰ ਆਪਣੇ ਪੱਲੇ ਬੰਨ੍ਹੀ ਰਖਦਾ ਹੈ, (ਭਾਵ ਹਿਰਦੇ ਵਿਚ ਵਸਾਈ ਰਖਦਾ ਹੈ) (ਇਸੇ ਸ਼ਬਦ ਦੀ ਬਰਕਤ ਨਾਲ ਉਸਨੂੰ) ਕਦੇ ਭੀ ਫਿਰ ਜਨਮ ਮਰਣ ਦਾ ਗੇੜ ਨਹੀਂ ਹੁੰਦਾ, (ਜਾਣੋ ਇਹੋ ਹੀ ਰਾਸ ਪਾਉਣ ਵੇਲੇ) ਉਸਦੀ ਨਾਚ ਭੁਆਟਣੀ ਹੈ ।੨।

**ਪ੍ਰ**:—ਸ੍ਰੀ ਜੀਉ, ਕਈ ਰਾਸਧਾਰੀਏ, ਰਾਸ ਪਾਉਣ ਸਮੇਂ ਖਾਸ ਕਰਕੇ ਨਾਰਦ ਭਗਤੀ ਵਾਲਾ ਨਾਚ ਕਰਦੇ ਹਨ, ਪਰ ਪ੍ਰਭੂ ਦੇ ਦਰ ਦਾ ਰਾਸ ਧਾਰੀਆਂ ਇਹ ਨਾਚ ਕਿਸ ਰੂਪ ਵਿਚ ਨੱਚਦਾ ਹੈ ?

9.**ਉ**.—ਹੇ ਭਾਈ, ਜੋ ਪ੍ਰਭੂ ਦੇ ਦਰਦਾ ਰਾਸ ਧਾਰੀਆ ਹੈ, ਉਹ ਪ੍ਰਮਾਤਮਾ ਨੂੰ (ਸਦਾ ਹੀ ਆਪਣੇ) ਅੰਗ ਸੰਗ ਜਾਣਦਾ ਹੈ, ਇਹੋ ਹੀ ਉਸਦੇ ਵਾਸਤੇ ਮਾਨੋ, ਨਾਰਦ ਭਗਤੀ ਵਾਲਾ ਨਾਚ ਹੈ।

**ਪ੍ਰ**:—ਸ੍ਰੀ ਜੀਉ, ਬਾਹਰ ਪਾਈ ਜਾ ਰਹੀ ਰਾਸ ਵਿਚ ਤਾਂ ਅਸੀਂ ਬੜੀ ਹੀ ਸੁੰਦਰ ਘੁੰਘਰੂਆਂ ਦੀ ਛਣਕਾਰ ਸੁਣਦੇ ਹਾਂ, ਪਰ ਗੁਰਮਤਿ ਦੀ ਪਾਈ ਜਾ ਰਹੀ ਰਾਸ ਵਿਚ ਛਣਕਾਰ ਕੇਹੜੀ ਹੋ ਰਹੀ ਹੁੰਦੀ ਹੈ ?

10.**ਉ**:—ਹੇ ਭਾਈ, ਗੁਰਮਤਿ ਦੀ ਰਾਸ ਪਾਉਣ ਵਾਲਾ ਉਹ ਦੁਨੀਆਂ ਦੇ ਸਾਰੇ ਹੀ ਚਿੰਤਾ ਝੋਰਿਆਂ ਦਾ ਜੋ ਤਿਆਗ ਕਰ ਦੇਂਦਾ ਹੈ, ਇਹੋ ਹੀ ਉਸ ਲਈ ਘੁੰਘਰੂਆਂ ਦੀ ਛਣਕਾਰ ਹੈ।

**ਪ੍ਰ**—ਕਿਉਂ ਜੀ, ਸੰਸਾਰਕ ਰਾਸ ਪਾਉਣ ਵਾਲੇ ਤਾਂ ਨਿਰਤਕਾਰੀ ਕਰਨ ਵੇਲੇ ਅਨੇਕਾਂ ਹੀ ਤਰ੍ਹਾਂ ਦੇ ਕਲੋਲ ਵਿਖਾ ਰਹੇ ਹੁੰਦੇ ਹਨ ਪਰ, ਗੁਰਮਤਿ ਦੀ ਰਾਸ ਪਾਉਣ ਵਾਲਾ ਕੇਹੜੇ ਕਲੋਲ ਵਿਖਾ ਰਿਹਾ ਹੁੰਦਾ ਹੈ ?

11.**ਉ**:-ਹੇ ਭਾਈਓ, ਜੋ ਪ੍ਰਭੂ ਦੇ ਦਰਦਾ ਰਾਸਧਾਰੀਆ ਹੈ ਉਹ ਆਪਣੇ ਅੰਤਰ ਆਤਮੇਂ, ਆਤਮਕ ਅਡੋਲਤਾ ਦਾ ਜੋ ਸੁਖ ਮਾਣਦਾ ਹੈ, ਇਹ ਸਮਝੋ ਕਿ ਉਹ ਮਾਨੋਂ, ਗੁਰਮਤਿ ਦੀ ਨਿਰਤਕਾਰੀ ਦਾ ਕਲੋਲ ਵਿਖਾ ਰਿਹਾ ਹੈ।

**ਪ੍ਰ**:—ਸ੍ਰੀ ਜੀਉ, ਜਿਸ ਗੁਰਮਤਿ ਦੀ ਨਿਰਤਕਾਰੀ ਦਾ ਆਪ ਜ਼ਿਕਰ ਕਰਦੇ ਹੋ, ਇਸਦੇ ਕਰਨ ਵਾਲੇ ਨੂੰ ਆਖਰ ਫਲ ਕੀ ਹਾਸਲ ਹੁੰਦਾ ਹੈ ?

12.**ਉ**:—ਹੇ ਭਾਈ, ਜੇਹੜਾ ਭੀ ਮਨੁੱਖ ਇਹ ਗੁਰਮਤਿ ਦੀ ਨਿਰਤਕਾਰੀ ਕਰਦਾ ਹੈ, ਉਹ ਮਨੁੱਖ ਬਾਰ ਬਾਰ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ।੩।

**ਪ੍ਰ**:—ਸ੍ਰੀ ਜੀਉ, ਇਹ ਗੁਰਮਤਿ ਦੀ ਰਾਸ ਜੋ ਜੰਮਣ ਮਰਣ ਦੇ ਚੱਕ੍ਰ ਵਿਚ ਪੈਣੋ ਬਚਾਉਂਦੀ ਹੈ, ਤਾਂ ਫਿਰ ਇਸ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਅਪਨਾਉਂਦੇ ?

13.**ਉ**:—ਹੇ ਭਾਈਓ, ਅਸਲ ਵਿਚ ਅਪਨਾਉਂਣਾ ਤਾਂ ਬਹੁਤ ਹੀ ਲੋਕ ਚਾਹੁੰਦੇ ਹਨ, ਪਰਾਂ ਜਦੋਂ ਕੋਈ ਮਨੁੱਖ ਉਸ ਆਪਣੇ ਪ੍ਰਮੇਸ਼ਰ ਜੀ ਨੂੰ ਪਿਆਰਾ ਲੱਗਣ ਲੱਗ ਜਾਵੇ।

14. ਤਾਂ ਉਹ ਕ੍ਰੋੜਾਂ ਵਿਚੋਂ ਕੋਈ ਮਨੁੱਖ ਹੀ ਉਸ (ਪ੍ਰਭੂ ਦਾ) ਇਹ ਕੀਰਤਨ ਗਾਉਂਦਾ ਹੈ।

**ਪ੍ਰ**:-ਸ੍ਰੀ ਜੀਉ, ਤੁਸਾਂ ਆਪ ਕੇਹੜਾ ਸਾਧਨ ਕਰਨ ਵਿਚ ਯਕੀਨ ਰਖਦੇ ਹੋ ?

15.**ਉ**:—ਹੇ ਭਾਈਓ, ਅਸਲ ਵਿਚ ਮੈਂ ਤਾਂ ਹੋਰ ਕਿਸੇ ਭੀ ਜਪ ਤਪ ਵਿਚ ਭਰੋਸਾ ਨਹੀਂ ਰੱਖਦਾ ਮੈਂ ਤਾਂ ਸਾਧ ਸੰਗਤ ਦੀ ਸ਼ਰਣੀ ਪੈਂਦਾ ਹਾਂ।

16 ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਹੇ ਭਾਈ, ਕਿਉ ਕਿ ਸਾਧ ਸੰਗਤ ਨੂੰ ਕੀਰਤਨ ਹੀ (ਜ਼ਿੰਦਗੀ ਦਾ) ਇਕੋ ਇਕ ਸਹਾਰਾ ਹੈ।੪।੮।

**ਭਾਵਾਰਥ**:—ਇਸ ਸ਼ਬਦ ਵਿਚ ਸਤਿਗੁਰੂ ਜੀ, ਗੁਰਮੁਖਾਂ ਦੀ ਰਾਸ ਦਾ ਵਰਣਨ ਕਰਦੇ ਹਨ, ਕਿ ਵਾਹਿਗੁਰੂ ਵਿਚ ਲਿਵਲੀਣ ਹੋਣ ਵਾਲੇ ਕੀਰਤਨ ਦੇ ਰਸੀਏ ਕੇਹੜੇ ਕੇਹੜੇ ਰਾਸ ਦੇ ਸਮਾਨ ਨੂੰ ਵਰਤੋਂ ਵਿਚ ਲਿਆਉਂਦੇ ਹਨ, ਉਨ੍ਹਾਂ ਦੀ ਜੀਵਨ ਰਾਸ ਨੂੰ ਕਿਵੇਂ ਸੁਆਦਲਾ ਬਣਾਇਆ ਜਾਂਦਾ ਹੈ, ਇਸ ਦਾ ਆਮ ਰਸ ਨਾਲ ਮੁਕਾਬਲਾ ਕਰਕੇ ਅੰਤਰੀਵ ਗੁਰਮਤਿ ਦੀ ਰਾਸ ਵਿਚ ਵਿਸ਼ੇਸ਼ਤਾ ਦਰਸਾ ਰਹੇ ਹਨ ਕਿ, ਬਾਹਰਲੀ ਰਾਸ ਵਿਚ ਮਨੁੱਖ ਦੇ ਮਨ ਵਿਚ ਚੰਚਲਤਾ ਉਤਪਨ ਹੁੰਦੀ ਹੈ, ਅਤੇ ਗੁਰਮਤਿ ਦੀ ਰਾਸ ਮਨ ਵਿਚ ਸ਼ਾਂਤੀ ਪੈਦਾ ਕਰਕੇ ਜੰਮਣ ਮਰਣ ਦੇ ਗੇੜ ਵਿਚ ਪੈਣੋਂ ਜੀਵ ਨੂੰ ਬਚਾਉਂਦੀ ਹੈ।

**ਰਾਮਕਲੀ ਮਹਲਾ ੫ ॥**

1. **ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**
2. **ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥**
3. **ਕਾਰਣ ਕਰਣ ਕਰੀਮ ॥**
4. **ਕਿਰਪਾ ਧਾਰਿ ਰਹੀਮ ॥੧॥ਰਹਾਉ॥**
5. **ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥**
6. **ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥**
7. **ਕੋਈ ਪੜੈ ਬੇਦ ਕੋਈ ਕਤੇਬ ॥**
8. **ਕੋਈ ਓਢੈ ਨੀਲ ਕੋਈ ਸੁਪੇਦ ॥੩॥**
9. **ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥**
10. **ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥**
11. **ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥**
12. **ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥**

**ਪਦ ਅਰਥ**:—ਗੁਸਈਆ—ਗੋਸਾਂਈ। ਅਲਾਹਿ—ਅੱਲਾ।੧।

ਕਾਰਣ ਕਰਣ—ਜਗਤ ਦਾ ਕਾਰਣ, ਜਗਤ ਦਾ ਮੂਲ। ਕਰਣ—ਜਗਤ। ਕਰਮੁ—ਬਖਸ਼ਸ਼। ਕਰੀਮ—ਬਖਸ਼ਸ਼ ਕਰਨ ਵਾਲਾ। ਕਿਰਪਾ ਧਾਰਿ—ਕ੍ਰਿਪਾ ਧਾਰਿ, ਕਿਰਪਾ ਕਰਨ ਵਾਲਾ। ਰਹੀਮ—ਰਹਿਮ ਕਰਨ ਵਾਲਾ।੧।ਰਹਾਉ।

ਨਾਵੈ—ਨ੍ਹਾਵੈ, ਇਸਨਾਨ ਕਰਦਾ ਹੈ। ਤੀਰਥਿ—ਤੀਰਥ ਉਤੇ। ਹਜ ਜਾਇ—ਕਾਬੇ ਦਾ ਦਰਸਨ ਕਰਨ ਜਾਂਦਾ ਹੈ। ਸਿਰੁ ਨਿਵਾਇ—ਨਮਾਜ਼ ਪੜ੍ਹਦਾ ਹੈ।੨।

ਕਤੇਬ—ਕੁਰਾਨ, ਅੰਜੀਲ ਆਦਿਕ ਪੱਛਮੀ ਧਰਮਾਂ ਦੇ ਧਾਰਮਕ ਗ੍ਰੰਥ। ਓਢੈ—ਪਹਿਨਦਾ ਹੈ। ਨੀਲ—ਨੀਲੇ ਕੱਪੜੇ। ਸੁਪੇਦ—ਚਿਟੇ ਕੱਪੜੇ।੩।

ਤੁਰਕੁ—ਮੁਸਲਮਾਨ। ਬਾਛੈ—ਮੰਗਦਾ ਹੈ, ਚਾਹੁੰਦਾ ਹੈ। ਭਿਸਤੁ—ਬਹਿਸਤ। ਸੁਰਗਿੰਦੂ—ਸੁਰਗ ਇੰਦ੍ਰ, ਇੰਦਰ ਦੇਵਤੇ ਦਾ ਸੁਰਗ।੪।

ਜਿਨਿ—ਜਿਸ (ਮਨੁੱਖ ਨੇ) ਤਿਨਿ—ਉਸ (ਮਨੁੱਖ) ਨੇ।

**ਉਥਾਨਕਾ**:—ਜਹਾਂਗੀਰ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਤੋਂ ਇਹ ਪੁਛਿਆ ਕੇ ਆਪ, ਕੀ, ਹਿੰਦੂਆਂ ਦੇ ਪੱਖ ਨੂੰ ਅਧਕ ਸਮਝਦੇ ਹੋ, ਜਾਂ ਕੇ ਮੁਸਲਮਾਨਾਂ ਦੇ ਪੱਖ ਨੂੰ। ਉਹ

ਪ੍ਰਭੂ ਸਾਹਿਬ ਇਕ ਹੈ, ਜਾਂ ਕੇ ਦੋ ਹਨ, ਇਸ ਪਰ ਸਤਿਗੁਰੂ ਜੀ ਦੋਹਾਂ ਪੱਖਾਂ ਨੂੰ ਬਰਾਬਰ ਰਖ ਕੇ ਕੇਵਲ ਉਸ ਸਾਈਂ ਜੀ ਦੇ ਹੁਕਮ ਦੀ ਪਛਾਣ ਕਰਨ ਵਾਲੇ ਦੀ ਅਧਕਤਾ ਦਿਖਾਉਂਦੇ ਹਨ। **ਅਰਥ** :—

1. ਉ:—ਹੇ ਭਾਈ, ਕੋਈ ਹਿੰਦੂ ਲੋਕ (ਉਸ ਪ੍ਰਮਾਤਮਾ ਦਾ ਨਾਮ) "ਰਾਮ ਰਾਮ" ਉਚਾਰਦੇ ਹਨ, ਅਤੇ ਕੋਈ ਮੁਸਲਮਾਨ ਉਸਨੂੰ ਖੁਦਾਇ ਖੁਦਾਇ ਆਖਦਾ ਹੈ।
2. ਉਸੇ ਨੂੰ ਕੋਈ ਹਿੰਦੂ ਮਨੁੱਖ 'ਗੋਸਾਈ' ਕਰਕੇ ਆਖਦਾ ਹੈ, ਤੇ ਉਸਦੀ ਭਗਤੀ ਕਰਦਾ ਹੈ, ਕੋਈ ਮੁਸਲਮਾਨ ਉਸਦੀ ਅੱਲਾ ਆਖ ਕੇ ਬੰਦਗੀ ਕਰਦਾ ਹੈ।੧।
3. ਪਰ, ਹੇ ਸਾਰੇ ਜਗਤ ਦੇ ਮੂਲ, ਹੇ ਬਖਸ਼ਿੰਦ, ਹੇ ਕ੍ਰਿਪਾਲੂ, ਅਤੇ
4. ਹੇ ਰਹਿਮ ਕਰਨ ਵਾਲੇ. (ਜੀਵਾਂ ਨੇ ਆਪੋ ਆਪਣੇ ਧਰਮ ਪੁਸਤਕ ਦੀ ਬੋਲੀ ਅਨੁਸਾਰ, ਤੇਰੇ ਵਖੋ ਵੱਖ ਨਾਮ ਰਖੇ ਹੋਏ ਹਨ, ਪਰ ਤੂੰ ਸਾਰਿਆਂ ਦਾ ਹੀ ਸਾਝਾ ਇਕੋ ਸਮਾਨ ਕ੍ਰਿਪਾਲ ਪ੍ਰਭੂ ਹੈਂ)।੧।ਰਹਾਉ।
5. ਹੇ ਸਾਈਂ ਜੀਉ, ਕੋਈ ਹਿੰਦੂ ਮਨੁੱਖ ਕਿਸੇ ਤੀਰਥ ਤੇ ਇਸ਼ਨਾਨ ਕਰਦਾ ਹੈ, ਕੋਈ ਮੁਸਲਮਾਨ (ਮੱਕੇ) ਹੱਜ਼ ਕਰਨ ਵਾਸਤੇ ਜਾਂਦਾ ਹੈ।
6. ਕੋਈ ਹਿੰਦੂ ਮਨੁੱਖ (ਪ੍ਰਭੂ ਦੀ ਮੂਰਤੀ ਬਣਾ ਕੇ) ਪੂਜਾ ਕਰਦਾ ਹੈ, ਕੋਈ ਮੁਸਲਮਾਨ ਸਿਰ ਨਿਵਾਉਂਦਾ ਹੈ, ਭਾਵ ਨਿਵਾਜ ਪੜ੍ਹਦਾ ਹੈਂ।੨।
7. ਕੋਈ ਹਿੰਦੂ ਲੋਕ ਵੇਦ ਆਦਿਕ ਧਰਮ ਪੁਸਤਕ ਪੜ੍ਹਦੇ ਹਨ, ਕੋਈ (ਮੁਸਲਮਾਨ ਆਦਿਕ) ਕੁਰਾਨ ਅਜ਼ੀਂਲ ਆਦਕ ਪੜ੍ਹਦੇ ਹਨ।
8. ਕੋਈ (ਮੁਸਲਮਾਨ ਹੋ ਕੇ) ਨੀਲੇ ਕਪੜੇ ਪਹਿਨਦਾ ਹੈ, ਕੋਈ (ਹਿੰਦੂ) ਚਿਟੇ ਕਪੜੇ ਪਾਉਂਦਾ ਹੈ।੩।
9. ਹੇ ਭਾਈ, ਕੋਈ ਮਨੁੱਖ ਆਖਦਾ ਹੈ ਕਿ, ਮੈਂ ਮੁਸਲਮਾਨ ਹਾਂ, ਕੋਈ ਆਖਦਾ ਹੈ ਕਿ, ਮੈਂ ਹਿੰਦੂ ਹਾਂ।
10. ਕੋਈ ਮੁਸਲਮਾਨ (ਪ੍ਰਮੇਸ਼ਰ ਤੋਂ) ਬਹਿਸ਼ਤ ਮੰਗਦਾ ਹੈ, ਕੋਈ ਹਿੰਦੂ ਉਸ ਰੱਬ ਤੋਂ ਸੁਰਗ ਦੀ ਮੰਗ ਕਰਦਾ ਹੈ।੪।

ਪ੍ਰ:—ਸ੍ਰੀ ਜੀਉ, ਤੁਸਾਂ ਇਨ੍ਹਾਂ ਦੋਹਾਂ ਵਿਚੋਂ ਪ੍ਰਮੇਸ਼ਰ ਦੇ ਭੇਦ ਪਾਉਣ ਵਾਲਾ ਕਿਸਨੂੰ ਵੀਚਾਰਦੇ ਹੋ?

11. ਉ:—ਕਥਨ ਕਰਦੇ ਹਨ ਕਿ, (ਹੇ ਭਾਈਓ, ਅਸਲ ਵਿਚ) ਜਿਸ ਮਨੁੱਖ ਨੇ (ਇਨ੍ਹਾਂ ਦੋਹਾਂ ਵਿਚੋਂ) ਪ੍ਰਮਾਤਮਾ ਦਾ ਹੁਕਮ ਪਛਾਣਿਆ ਹੈ।
12. ਉਸੇ ਨੇ ਹੀ ਉਸ ਮਾਲਕ ਦੇ ਸਹੀ ਭੇਤ ਨੂੰ ਪਾ ਲਿਆ ਹੈ, (ਕਿ ਉਸ ਪ੍ਰਭੂ ਜੀ ਨੂੰ ਕਿਵੇਂ ਪ੍ਰਸੰਨ ਕਰ ਸਕੀਦਾ ਹੈ)।੫।੯।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਹਿੰਦੂ ਤੇ ਮੁਸਲਮਾਨ ਉਸ ਪ੍ਰਭੂ ਦੇ ਪਾਉਣ ਵਖੋ ਲਈ ਵੱਖਰੇ ਨਾਮ,ਤੇ ਭਿੰਨ ਭਿੰਨ ਤਰੀਕੇ ਵਰਤਦੇ ਹਨ, ਪਰ ਆਪ ਜੀ ਰਹਾਉ ਦੀਆਂ ਪੰਗਤੀਆਂ ਵਿਚ ਦੋਹਾਂ ਫਿਰਕਿਆਂ ਦੇ ਨਾਮ ਵਰਤ ਕੇ ਅੰਤਲੀਆਂ ਤੁਕਾਂ ਵਿਚ ਇਹ ਦਸਦੇ ਹਨ ਕਿ ਅਸਲ ਗੱਲ ਉਸ ਹਰੀ ਦੇ ਹੁਕਮ ਦੀ ਪਾਲਣਾ ਕਰਨੀ ਤੇ ਉਸਦੇ ਹੁਕਮ ਨੂੰ ਪਛਾਨਣਾ ਹੈ, ਹੋਰ ਸਾਰੀਆਂ ਗੱਲਾਂ ਤਾਂ ਉਸ ਸਾਈਂ ਦੇ ਹੁਕਮ ਮੰਨਣੇ ਦੇ ਭਿੰਨ ਭਿੰਨ ਤਰੀਕੇ ਹਨ। **ਰਾਮਕਲੀ ਮਹਲਾ ੫ ॥**

1. **ਪਵਨੈ ਮਹਿ ਪਵਨੁ ਸਮਾਇਆ ॥**
2. **ਜੋਤੀ ਮਹਿ ਜੋਤਿ ਰਲਿ ਜਾਇਆ ॥**
3. **ਮਾਟੀ ਮਾਟੀ ਹੋਈ ਏਕ ॥**
   **ਰੋਵਨਹਾਰੇ ਕੀ ਕਵਨ ਟੇਕ ॥੧॥**
4. **ਕਉਨੁ ਮੂਆ ਰੇ ਕਉਨੁ ਮੂਆ ॥**
   **ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ**
5. **ਇਹੁ ਤਉ ਚਲਤੁ ਭਇਆ ॥੧॥ਰਹਾਉ॥**
6. **ਅਗਲੀ ਕਿਛੁ ਖਬਰਿ ਨ ਪਾਈ ॥**
7. **ਰੋਵਨਹਾਰੁ ਭਿ ਊਠਿ ਸਿਧਾਈ ॥**
8. **ਭਰਮ ਮੋਹ ਕੇ ਬਾਂਧੇ ਬੰਧ ॥**
9. **ਸੁਪਨੁ ਭਇਆ ਭਖਲਾਏ ਅੰਧ ॥੨॥**
10. **ਇਹੁ ਤਉ ਰਚਨੁ ਰਚਿਆ ਕਰਤਾਰਿ ॥**
11. **ਆਵਤ ਜਾਵਤ ਹੁਕਮਿ ਅਪਾਰਿ ॥**
12. **ਨਹ ਕੋ ਮੂਆ ਨ ਮਰਣੈ ਜੋਗੁ ॥**
13. **ਨਹ ਬਿਨਸੈ ਅਬਿਨਾਸੀ ਹੋਗੁ ॥੩॥**
14. **ਜੋ ਇਹੁ ਜਾਣਹੁ ਸੋ ਇਹੁ ਨਾਹਿ ॥**
15. **ਜਾਨਣਹਾਰੇ ਕਉ ਬਲਿ ਜਾਉ ॥**
16. **ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥**
17. **ਨਾ ਕੋਈ ਮਰੈ ਨ ਆਵੈ ਜਾਇਆ ॥੪॥੧੦॥**

**ਪਦ ਅਰਥ** :—ਪਵਨੈ ਮਹਿ—ਹਵਾ ਵਿਚ ਹੀ। ਪਵਨੁ—ਹਵਾ, ਸੁਆਸ। ਸਰਮਾਇਆ—ਮਿਲ ਜਾਂਦਾ ਹੈ। ਕਵਨ ਟੇਕ—ਕੇਹੜਾ ਆਸਰਾ? ਭੁਲੇਖੇ ਦੇ ਕਾਰਨ ਹੀ।੧।

ਰੇ—ਹੇ ਭਾਈ। ਕਉਨ ਮੂਆ—(ਅਸਲ ਵਿਚ) ਕੋਈ ਭੀ ਨਹੀਂ ਮਰਦਾ। ਬ੍ਰਹਮ ਗਿਆਨੀ ਪ੍ਰਮੇਸ਼ਰ ਨਾਲ ਡੂੰਘੀ ਸਾਂਝ ਪਾਣ ਵਾਲਾ ਮਨੁੱਖ, ਗੁਰਮੁਖ, ਗੁਰੂ। ਮਿਲਿ—ਮਿਲ ਕੇ। ਤਉ—ਤਾਂ। ਚਲਤੁ—ਖੇਡ, ਤਮਾਸ਼ਾ।੧।ਰਹਾਉ।

ਅਗਲੀ—ਅਗਾਂਹਾਂ ਵਰਤਨ ਵਾਲੀ। ਊਠਿ—ਉੱਠ ਕੇ। ਸਿਧਾਈ—ਚਲਾ ਜਾਂਦਾ ਹੈ। ਬੰਧ—ਬੰਧਨ। ਭਖਲਾਏ—ਬਰੜਾਉਂਦਾ ਹੈ। ਅੰਧ—(ਮਾਇਆ ਦੇ ਮੋਹ ਵਿਚ) ਅੰਨ੍ਹਾਂ ਹੋਇਆ ਮਨੁੱਖ।੨।

ਕਰਤਾਰਿ—ਕਰਤਾਰ ਨੇ। ਹੁਕਮਿ—(ਪ੍ਰਭੂ ਦੇ) ਹੁਕਮ ਵਿਚ ਹੀ। ਅਪਾਰਿ ਹੁਕਮਿ—ਕਦੇ ਖਤਮ ਨਾਂਹ ਹੋਣ

ਵਾਲੇ ਹੁਕਮ ਦੀ ਰਾਹੀਂ। ਜੋ—ਜਿਹੋ ਜਿਹਾ। ਜਾਣਹੁ—ਤੁਸੀਂ ਸਮਝ ਦੇ ਹੋ। ਇਹੁ -ਇਹ ਜੀਵਾਤਮਾਂ ਨੂੰ। ਸੋ—ਉਹੋ ਜਿਹਾ। ਕਉ—ਨੂੰ, ਤੋਂ। ਬਲਿ ਜਾਉ—ਬਲਿ ਜਾਉ, ਮੈਂ ਸਦਕੇ ਜਾਂਦਾ ਹਾਂ। ਗੁਰਿ—ਗੁਰੂ ਨੂੰ! ਭਰਮੁ—ਭੁਲੇਖਾ। ਆਵੈ—ਜੰਮਦਾ ਹੈ। ਜਾਇਆ -ਮਰਦਾ ਹੈ।੪।

**ਉਥਾਨਕਾ**—ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਇਕ ਗਿਆਨਵਾਨ ਪ੍ਰੇਮੀ ਸਿਖਦਾ ਪਿਤਾ ਚਲਾਣੇ ਕਰ ਗਿਆ, ਉਹ ਪਿਤਾ ਦੇ ਮਰਨ ਦਾ ਅਤੀ ਸੋਗ ਕਰਨ ਲਗਾ, ਤਾਂ ਉਸਦੇ ਵਿਰਲਾਪ ਕਰਦੇ ਨੂੰ ਤੱਕ ਕੇ ਆਪ ਜੀ ਸਾਰਿਆਂ ਨੂੰ ਹੀ ਅਦ੍ਵੈਤ ਦਾ ਉਪਦੇਸ਼ ਕਰਦੇ ਹਨ, ਕਿ ਹੇ ਪ੍ਰਾਣੀਓ, ਜਦੋਂ ਅਸੀਂ ਇਹ ਸਮਝਦੇ ਹਾਂ ਕਿ ਕੋਈ ਜੀਵ ਮਰ ਗਿਆ ਹੈ, ਅਸਲ ਵਿਚ ਸਾਨੂੰ ਇਹ ਭੁਲੇਖਾ ਹੁੰਦਾ ਹੈ ਜਿਸਦੀ ਅਸਲੀਅਤ ਨੂੰ ਅਸੀਂ ਸਮਝਦੇ ਨਹੀਂ, ਜਿਸ ਅਗਿਆਨਤਾ ਦਾ ਫਲ ਸਾਨੂੰ ਦੁਖ ਹੁੰਦਾ ਹੈ।

**ਪ੍ਰ**:—ਸ੍ਰੀ ਜੀਉ! ਤਾਂ ਆਪ ਹੀ ਕ੍ਰਿਪਾ ਕਰਕੇ ਦਸੋ ਕਿ ਜੀਵ ਦੇ ਮਰਨ ਤੋਂ ਅਸਾਂ ਨੂੰ ਕਿਵੇਂ ਸਮਝਣਾ ਚਾਹੀਦਾ ਹੈ?

1.**ਉ**:— ਹੇ ਭਾਈ! ਅਸਲ ਗਲ ਤਾਂ ਇਹੋ ਹੈ ਕਿ, ਉਸ ਮਰਨ ਵਾਲੇ ਪੰਜ ਤਤੀ ਸਰੀਰ ਵਿਚੋਂ ਸੁਆਸ (ਨਿਕਲ ਕੇ) ਹਵਾ ਵਿਚ ਮਿਲ ਜਾਂਦੇ ਹਨ।

2. (ਅਤੇ ਜੋ ਸਰਵ ਵਿਆਪਕ) ਜੋਤ ਹੈ, ਜੀਵਾਤਮਾਂ ਉਸ ਜੋਤ ਨਾਲ ਜਾ ਰਲਦਾ ਹੈ।

3. (ਅਤੇ ਸਰੀਰ ਦੀ) ਮਿਟੀ (ਧਰਤੀ ਦੀ) ਮਿਟੀ ਵਿਚ ਜਾ ਮਿਲਦੀ ਹੈ।

4. ਇਸ ਲਈ, ਹੇ ਭਾਈਓ ਦਸੋ ਕਿ ਉਸ ਰੋਣ ਵਾਲੇ ਦੀ ਕੌਣ ਟੇਕ ਹੈ, ਕਿ (ਮਰੇ ਹੋਏ ਨੂੰ) ਰੋਣ ਵਾਲਾ ਭੁਲੇਖੇ ਦੇ ਕਾਰਨ ਹੀ ਰੁਦਨ ਕਰਦਾ ਹੈ।੧।

5. ਸੋ ਹੇ ਭਾਈ! ਤੁਸੀਂ ਹੀ ਦਸੋ ਕਿ ਕੌਣ ਮਰਿਆ ਹੈ? ਕੌਣ ਮਰਿਆ ਹੈ? (ਅਸਲ ਵਿਚ ਜੇ ਸਹੀ ਵੀਚਾਰ ਕਰਕੇ ਵੇਖੋਗੇ ਤਾਂ ਇਹੋ ਹੀ ਸਾਬਤ ਹੋਵੇਗਾ ਕਿ) ਕੋਈ ਭੀ ਜੀਵਾਤਮਾ ਮਰਦਾ ਨਹੀਂ (ਇਹ ਪੱਕੀ ਗਲ ਹੈ)।

**ਪ੍ਰ**:—ਕਿਉਂ ਜੀ, ਕੀ ਇਹ ਕੇਵਲ ਤੁਹਾਡੇ ਹੀ ਵੀਚਾਰ ਹਨ, ਜਾ ਕੇ ਇਨਾਂ ਆਪ ਜੀ ਦੇ ਖਿਆਲਾਂ ਨਾਲ ਕੋਈ ਹੋਰ ਭੀ ਸਹਿਮਤ ਹੈ?

6. **ਉ**:—(ਹੇ ਭਾਈਓ, ਗੁਰਮਤਿ ਦੇ ਤਾਂ ਇਹੋ ਹੀ ਸਹੀ ਵੀਚਾਰ ਹਨ, ਪਰ ਜੇ ਤੁਸਾਂ ਚਾਹੁੰਦੇ ਹੋ) ਤਾਂ ਜੇਹੜਾ ਕੋਈ ਗੁਰਮੁਖ ਪ੍ਰਮੇਸ਼ਰ ਜੀ ਨਾਲ ਡੂੰਘੀ ਸਾਂਝ ਪੌਣ ਵਾਲਾ ਹੈ, ਉਸਨੂੰ ਮਿਲਕੇ (ਬੇ ਸ਼ੱਕ) ਵੀਚਾਰ ਕਰ ਲਵੋ (ਤਾਂ ਉਸ ਵਲੋਂ ਭੀ ਇਹੋ ਸਿਧਾਂਤਕ ਵੀਚਾਰ ਦਸੇ ਜਾਣਗੇ ਕਿ ਜੰਮਣ ਮਰਣ ਵਾਲੀ ਤਾਂ ਇਹ ਇਕ ਖੇਡ ਹੀ ਬਣੀ ਹੋਈ ਹੈ।੧।ਰਹਾਉ।

**ਪ੍ਰ**:—ਸ੍ਰੀ ਜੀਉ, ਤਾਂ ਫਿਰ ਇਹ ਜੀਵ ਕਿਸੇ ਸਰੀਰ ਦੇ ਵਿਛੋੜੇ ਤੋਂ ਇਤਨਾਂ ਰੁਦਨ ਕਿਉਂ ਕਰਦੇ, ਤੇ ਦੁਖੀ ਹੋ ਰਹੇ ਹਨ?

7.**ਉ**:—ਹੇ ਭਾਈਓ. ਅਸਲ ਗੱਲ ਇਹੋ ਹੈ ਕਿ ਕਿਸੇ ਦੇ ਸਰੀਰਕ ਵਿਛੋੜੇ ਤੋਂ ਰੋਣ ਵਾਲਾ ਪ੍ਰਾਣੀ ਉਸ ਵੇਲੇ ਅਗਾਂਹ (ਸਦਾ) ਬੀਤਣ ਵਾਲੀ ਗਲ ਨਹੀਂ ਸਮਝਦਾ ਕਿ ਜੇਹੜਾ (ਹੁਣ ਕਿਸੇ ਦੇ ਵਿਛੋੜੇ ਹੋਣ ਤੋਂ) ਮੈਂ ਰੋ ਰਿਹਾ ਹੈ।

8. (ਆਖਰ ਨੂੰ) ਉਸਨੇ ਭੀ ਇਥੋਂ ਕੂਚ ਕਰ ਜਾਣਾ ਹੈ।

**ਪ੍ਰ**:—ਹੇ ਗੁਰੋ, ਤਾਂ ਫਿਰ ਇਸ ਅਸਲੀਅਤ ਨੂੰ ਜੀਵ ਵੀਚਾਰਦੇ ਕਿਉਂ ਨਹੀਂ?

9.**ਉ**:—ਹੇ ਪਿਆਰੇ, ਅਸਲੀਅਤ ਨੂੰ ਨਾਂ ਸਮਝਣ ਦਾ ਕਾਰਨ ਤਾਂ ਇਕੋ ਹੈ ਕਿ ਜੀਵਾਂ ਨੂੰ ਭਰਮ ਅਤੇ ਮੋਹ ਦੇ ਬੰਧਨਾ ਨੇ ਬੰਨਿਆ ਹੋਇਆ ਹੈ।

10. ਇਸੇ ਲਈ, ਇਹ ਜੀਵ ਨਹੀਂ ਸਮਝ ਸਕਦੇ ਕਿ ਇਸ ਜੀਵਾਤਮਾ ਅਤੇ ਸਰੀਰ ਦਾ ਮਿਲਾਪ ਤਾਂ ਕਿਸੇ ਇਕ ਸੁਪਨੇ ਵਾਂਗ ਹੈ, ਇਹ ਆਖਰ ਸੁਪਨਾ ਹੋ ਕੇ ਬੀਤ ਜਾਂਦਾ ਹੈ, ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਜੀਵ (ਵਿਅਰਥ ਹੀ) ਬਰੜਾਂਦਾ ਹੈ।੨।

11. ਪਰ ਹੇ ਭਾਈਓ, ਇਸ ਸਿਧਾਂਤ ਨੂੰ ਭੀ ਕੋਈ ਸੂਝਵਾਨ ਹੀ ਅਨਭਵ ਕਰਦਾ ਹੈ ਕਿ ਇਹ ਜਗਤ ਤਾਂ (ਉਸ) ਕਰਤਾਰ ਨੇ ਇਕ ਖੇਡ ਰੱਚੀ ਹੋਈ ਹੈ।

12. (ਅਤੇ) ਉਸੇ ਕਰਤਾਰ ਦੇ ਕਦੇ ਖਤਮ ਨਾਂਹ ਹੋਣ ਵਾਲੇ ਹੁਕਮ ਵਿਚ ਹੀ ਜੀਵ ਇਥੇ ਆਉਂਦੇ ਰਹਿੰਦੇ ਹਨ ਤੇ ਇਥੋਂ ਜਾਂਦੇ ਰਹਿੰਦੇ ਹਨ।

13. ਬ੍ਰਹਮ ਗਿਆਨੀਆਂ ਦੀ ਇਹ ਦਿੱਭ ਦ੍ਰਿਸ਼ਟੀ ਜਾਗ ਉਠਦੀ ਹੈ ਕਿ, ਕੋਈ ਭੀ ਜੀਵਾਤਮਾਂ ਕਦੇ ਮਰਦਾ ਨਹੀਂ ਹੈ, ਕਿਉ ਕਿ ਇਹ ਮਰਣ ਜੋਗਾ ਹੀ ਨਹੀਂ ਹੈ।

14. ਇਸ ਲਈ, ਇਹ ਜੀਵਾਤਮਾ ਕਦੇ ਨਾਸ ਨਹੀਂ ਹੁੰਦਾ, ਉਹ ਇਸ ਲਈ ਕਿਉਂਕਿ ਇਸਦਾ ਅਸਲਾ ਹੀ ਸਦਾ ਕਾਇਮ ਰਹਿਣ ਵਾਲਾ ਹੈ।੩।

15. ਸੋ, ਐ ਭਾਈਓ, ਤੁਸੀਂ ਇਸ ਜੀਵਾਤਮਾਂ ਨੂੰ ਜਿਹੋ ਜਿਹਾ ਸਮਝ ਰਹੇ ਹੋ, ਇਹ ਉਹੋ ਜਿਹਾ ਨਹੀਂ ਹੈ।

**ਪ੍ਰ**:—ਸ੍ਰੀ ਜੀਉ, ਜੇ ਕਈ ਇਸ ਅਸਲੀਅਤ ਨੂੰ ਸਮਝਣ ਵਾਲਾ ਹੋਵੇ ਉਸ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ?

16. ਹੇ ਪਿਆਰੇ, ਜਿਸਨੇ ਇਸ ਅਸਲੀਅਤ ਨੂੰ ਸਮਝ ਲਿਆ ਹੈ ਮੈਂ ਤਾਂ ਉਸ ਮਨੁੱਖ ਤੋਂ (ਸਦਾ ਹੀ) ਕੁਰਬਾਨ ਹਾਂ, (ਉਹ ਮਨੁੱਖ ਤਾਂ ਸਦਾ ਹੀ ਵਡਿਆਈ ਕਰਦੇ ਰਹਿਣ ਜੋਗ ਹੈ)।

**ਪ੍ਰ**:—ਸ੍ਰੀ ਜੀਉ, ਇਸ ਅਸਲੀਅਤ ਨੂੰ ਸਮਝਣ ਵਾਲੀ ਦਿੱਭ ਦ੍ਰਿਸ਼ਟੀ ਕਿਸਦੇ ਅੰਦਰ ਜਾਗਦੀ ਹੈ।

17.**ਉ**:—ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ, ਜਿਸ ਮਨੁੱਖ ਦੇ ਅੰਦਰੋਂ ਗੁਰੂ ਨੇ ਭੁਲੇਖਾ ਦੂਰ ਕਰ ਦਿਤਾ ਹੋਵੇ (ਉਹ ਇਸ ਸਹੀ ਰਾਜ ਨੂੰ ਸਮਝ

ਲੈਂਦਾ ਹੈ।

18. ਉਹ ਸੂਝਵਾਨ ਮਨੁੱਖ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ ਬਾਰ ਬਾਰ ਜੰਮਦਾ ਮਰਦਾ ਨਹੀਂ ਹੈ।੪।੧੦।

**ਭਾਵਾਰਥ** :—ਮਾਇਆ ਮੋਹ ਵਿਚ ਗਲਤਾਨ ਹੋਏ ਜੀਵ ਜੋ ਅਸਲੀਅਤ ਨੂੰ ਨਹੀਂ ਸਮਝ ਦੇ ਉਨ੍ਹਾਂ ਨੂੰ ਵਾਹਿਗੁਰੂ ਦੇ ਹੁਕਮ ਪਛਾਨਣ ਦੀ ਇਕ ਮਿਸਾਲ ਦੇ ਕੇ ਗੁਰੂ ਜੀ ਸਮਝੌਣ ਦਾ ਉਪਰਾਲਾ ਕਰਦੇ ਹਨ, ਕਿ ਲੋਕੀ ਉਸਦੇ ਹੁਕਮ ਨੂੰ ਨਾਂਹ ਪਛਾਨਦੇ ਹੋਏ ਜੀਵਾਂ ਦੇ ਮਰਣ ਉਤੇ ਸੋਗ ਕਰਦੇ ਹਨ, ਜੇ ਕਦੀ ਇਹ ਜੀਵ ਉਸ ਹੁਕਮੀ ਪ੍ਰਭੂ ਦੇ ਹੁਕਮ ਨੂੰ ਪਛਾਨਦੇ ਹੋਣ ਤਾਂ ਇਹ ਇਉਂ ਸਮਝਣ ਕਿ ਅਖਰ ਸਰੀਰਕ ਤੱਤ ਤੱਤਾਂ ਵਿਚ ਮਿਲ ਗਏ ਹਨ ਅਤੇ ਜੋ ਆਤਮਾਂ ਅਮਰ ਹੈ ਉਹ ਆਪਣੇ ਅਸਲੇ ਪ੍ਰਮਾਤਮਾਂ ਵਿਚ ਜਾ ਰਲਿਆ ਹੈ।

**ਰਾਮਕਲੀ ਮਹਲਾ ੫ ॥**

1. **ਜਪਿ ਗੋਬਿੰਦੁ ਗੋਪਾਲ ਲਾਲੁ ॥**
2. **ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ ॥੧॥ਰਹਾਉ॥**
3. **ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥**
4. **ਬਡੈ ਭਾਗਿ ਸਾਧ ਸੰਗੁ ਪਾਇਓ ॥੧॥**
5. **ਬਿਨੁ ਗੁਰ ਪੂਰੇ ਨਾਹੀ ਉਧਾਰੁ ॥**
6. **ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥੨॥੧੧॥**

**ਪਦ ਅਰਥ** :—ਤੂੰ ਜੀਵਹਿ—ਤੂੰ ਜੀਉਂਦਾ ਰਹੇਗਾ, ਆਤਮਕ ਜੀਵਨ ਮਿਲਿਆ ਰਹੇਗਾ। ਮਹਾਕਾਲੁ—ਭਿਆਨਕ ਮੌਤ ।੧।ਰਹਾਉ।

ਕੋਟਿ-ਕ੍ਰੋੜਾਂ। ਭ੍ਰਮਿ ਭ੍ਰਮਿ, ਭ੍ਰਮਿ—ਮੁੜ ਮੁੜ ਭਟਕ ਭਟਕ ਕੇ। ਆਇਓ—ਤੂੰ (ਇਸ ਮਨੁੱਖਾ ਜਨਮ ਵਿਚ) ਆਇਆ ਹੈ। ਵਡੈ ਭਾਗਿ—ਵੱਡੀ ਕਿਸਮਤ ਨਾਲ। ਪਾਇਓ—ਤੂੰ ਹਾਸਲ ਕੀਤਾ ਹੈ। ਸਾਧ ਸੰਗੁ—ਗੁਰੂ ਦਾ ਸਾਥ ।੧।

ਉਧਾਰੁ—ਕ੍ਰੋੜਾਂ ਜਨਮਾਂ ਤੋਂ ਪਾਰ ਉਤਾਰਾ। ਬਾਬਾ—ਹੇ ਭਾਈ। ਨਾਨਕੁ ਆਖੈ (ਗੁਰੂ) ਨਾਨਕ ਦੇਵ ਜੀ ਦਸਦੇ ਹਨ ।੨।

**ਅਰਥ** :—

**ਪ੍ਰ**:—ਹੇ ਗੁਰੋ, ਮੈਂ ਚਾਹੁੰਦਾ ਹਾਂ ਕਿ, ਮੈਨੂੰ ਸਦਾ ਆਤਮਕ ਜੀਵਨ ਮਿਲਿਆ ਰਹੇ ਅਤੇ ਅਜੇਹਾ ਸਾਧਨ ਭੀ ਦਸੋ ਜਿਸਦੀ ਬਰਕਤ ਨਾਲ ਮੈਨੂੰ ਬਾਰ ਬਾਰ ਭਿਆਨਕ ਕਾਲ ਨ ਖਾਂਦਾ ਰਹੇ ?

1. **ਉ**:—ਹੇ ਭਾਈ ! ਤੂੰ (ਸਦਾ ਹੀ) ਗੋਬਿੰਦ (ਦਾ ਨਾਮ) ਜਪਿਆ ਕਰ, (ਉਸੇ) ਸੋਹਣੇ ਗੋਪਾਲ ਦਾ ਨਾਮ ਜਪਿਆ ਕਰ।
2. ਹੇ ਭਾਈ ! ਪ੍ਰਮਾਤਮਾਂ ਦਾ ਨਾਮ ਸਿਮਰਿਆ ਕਰ, (ਤੂੰ ਜੀਉਂ ਜੀਉਂ ਨਾਮ ਸਿਮਰੇਗਾ) ਤੈਨੂੰ ਉਚਾ ਆਤਮਕ ਜੀਵਨ ਮਿਲਿਆ ਰਹੇਗਾ, ਇਸ ਤਰ੍ਹਾਂ ਭਿਆਨਕ ਮੌਤ (ਤੇਰੇ ਆਤਮਕ ਜੀਵਨ ਨੂੰ) ਫਿਰ ਕਦੇ ਮੁਕਾ ਨਹੀਂ ਸਕੇਗੀ, (ਭਾਵ ਤੈਨੂੰ ਅਮਰ ਜੀਵਨ ਹਾਸਲ ਹੋਵੇਗਾ) ।੧।ਰਹਾਉ।
3. ਹੇ ਭਾਈ, (ਅਨੇਕਾਂ ਕਿਸਮਾਂ ਦੇ) ਕ੍ਰੋੜਾਂ ਜਨਮਾਂ ਵਿਚ ਭਟਕ ਕੇ (ਹੁਣ ਤੂੰ ਮਨੁੱਖਾ ਜਨਮ ਵਿਚ) ਆਇਆ ਹੈ।
4. (ਅਤੇ) ਇਥੇ ਵੱਡੀ ਕਿਸਮਤ ਨਾਲ (ਤੈਨੂੰ) ਗੁਰੂ ਦਾ ਸਾਥ ਮਿਲ ਗਿਆ ਹੈ ।੧।
5. ਹੇ ਪਿਆਰੇ, ਤੂੰ ਇਹ ਨਿਸਚਾ ਕਰ ਲੈ ਕਿ, ਪੂਰੇ ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ (ਅਨੇਕਾਂ ਜੂਨਾਂ ਤੋਂ) ਪਾਰ ਉਤਾਰਾ ਨਹੀਂ ਹੋ ਸਕਦਾ।
6. ਹੇ ਭਾਈ, ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ, (ਮੈਂ ਤੈਨੂੰ) ਇਹ ਵੀਚਾਰ ਦੀ ਗੱਲ ਦਸਦਾ ਹਾਂ ।੨।੧੧।

**ਭਾਵਾਰਥ** :—ਇਹ ਜੀਵ ਤਾਂ ਸਦਾ ਹੀ ਅਮਰ ਹੈ, ਪਰ ਜੇਕਰ ਜੀਵ ਕੁਝ ਚਿਰ ਹਰੀ ਤੋਂ ਵਿਛੜਿਆ ਰਹਿੰਦਾ ਹੈ, ਉਹ ਇਸ ਲਈ ਕਿ ਉਹ ਆਪਣੇ ਸਹੀ ਅਸਲੇ ਹਰੀ ਨੂੰ ਨਹੀਂ ਪਛਾਣਦਾ, ਸੋ, ਉਸ ਦੇ ਵਿਚ ਸਦਾ ਲਈ ਅਭੇਦ ਹੋਣ ਲਈ ਸਦਾ ਉਸੇ ਹਰੀ ਦੀ ਯਾਦ ਵਿਚ ਜੁੜੇ ਰਹਿਣਾ ਚਾਹੀਦਾ ਹੈ, ਜਿਸਦੀ ਬਰਕਤ ਨਾਲ ਸਦੀਵੀ ਜੀਵਨ ਹਾਸਲ ਹੁੰਦਾ ਹੈ।

**ਉਥਾਨਕਾ**—ਇਕ ਜੋਗੀ ਜੋ ਕਿ ਸ੍ਰੀਹਸੰਕਰ ਨਗਰ ਵਿਚ ਵਸਦਾ ਸੀ, ਇਹ ਕੁੱਝ ਸਮਾਂ ਗੁਫਾ ਵਿਚ ਰਹਿਕੇ ਬਾਹਰ ਨਿਕਲਿਆ, ਨਿਕਲਣ ਸਾਰ ਹੀ ਇਸ ਜੋਗੀ ਨੇ ਕਹਿਆ ਕਿ ਜੋ ਮਨੁੱਖ ਇਕ ਬਾਰ ਮੇਰਾ ਦਰਸ਼ਨ ਕਰੇਗਾ, ਉਹ ਇਕ ਸਾਲ ਭਰ ਸਵਰਗ ਵਿਚ ਰਹੇਗਾ, ਤਾਂ ਨਗਰ ਵਾਸੀ ਸਾਰੇ ਹੀ ਦਰਸ਼ਨ ਕਰਨ ਆਏ, ਜੋ ਇਸ ਨਗਰ ਵਿਚ ਇਕ ਗੁਰੂ ਦਾ ਸਿਖ ਰਹਿੰਦਾ ਸੀ, ਉਹ ਨਹੀਂ ਆਇਆ, ਜੋਗੀ ਨੇ ਪੁਛਿਆ ਕਿ ਦਸੋ ਕੋਈ ਮੇਰੇ ਦਰਸ਼ਨ ਕਰਨੋਂ ਰਹਿ ਤਾਂ ਨਹੀਂ ਗਿਆ, ਤਾਂ ਇਕ ਆਦਮੀ ਬੋਲਿਆ ਕਿ ਜੋਗੀ ਜੀ ਹੋਰ ਤਾਂ ਸਾਰੇ ਹੀ ਲੋਕ ਆ ਗਏ ਹਨ, ਪਰ ਇਕ ਗੁਰੂ ਦਾ ਸਿਖ ਨਹੀਂ ਆਇਆ, ਤਾਂ ਜੋਗੀ ਨੇ ਉਸਨੂੰ ਬੁਲਾਇਆ ਉਹ ਤਾਂ ਭੀ ਨਹੀਂ ਆਇਆ, ਤਦੋਂ ਜੋਗੀ ਆਪ ਹੀ ਉਸਨੂੰ ਘਰ ਪਰ ਜਾਂ ਕੇ ਦਰਸ਼ਨ ਦੇਣ ਲਈ ਤੁਰ ਪਿਆ, ਸਿਖ ਨੂੰ ਖਬਰ ਪੁਜੀ ਕਿ ਜੋਗੀ ਆਪ ਹੀ ਚਲਕੇ ਆ ਰਿਹਾ ਹੈ, ਤਾਂ ਗੁਰੂ ਦੇ ਸਿਖ ਨੇ ਕਿਵਾੜ ਬੰਦ ਕਰ ਲਏ ਕਿ ਉਸ ਜੋਗੀ ਦੇ ਦਰਸ਼ਨ ਕਰਨ ਨਾਲ ਕਿਤੇ ਮੈਨੂੰ ਸੁਵਰਗ ਵਿਚ ਨਾ ਜਾਣਾ ਪਵੇ, ਤਾਂ ਜੋਗੀ ਨੇ ਕਿਹਾ ਕਿ ਕਿਵਾੜ ਖੋਲਕੇ ਮੇਰੇ ਦਰਸ਼ਨ ਕਰ ਲੈ ਤਾਂ ਕੇ ਤੈਨੂੰ ਸਵਰਗ ਪ੍ਰਾਪਤ ਹੋ ਸਕੇ, ਤਾਂ ਸਿਖ ਨੇ ਅੰਦਰੋਂ ਅਵਾਜ਼ ਦਿਤੀ ਕਿ ਮੈਂ ਸਵਰਗ ਵਿਚ ਜਾਣਦੀ ਇੱਛਾ ਹੀ ਨਹੀਂ ਰਖਦਾ, ਮੈਂ ਤਾਂ ਕੇਵਲ ਗੁਰੂ ਦੇ ਲੋਕ ਦੀ ਇੱਛਾ ਹੀ ਰਖਦਾ ਹਾਂ, ਤਾਂ ਜੋਗੀ ਨੇ

ਕਿਹਾ ਕਿ ਹੇ ਸਿਖ ! ਤੂੰ ਜਿਸ ਗੁਰੂ ਦੇ ਉਪਦੇਸ਼ ਦੀ ਬਰਕਤ ਨਾਲ ਸਵਰਗ ਦੀ ਇਛਾ ਦਾ ਤਿਆਗੀ ਹੋਇਆ ਹੈਂ, ਉਸਦਾ ਦਰਸ਼ਨ ਮੈਨੂੰ ਭੀ ਕਰਵਾ, ਤਾਂ ਇਸ ਜੋਗੀ ਨੂੰ ਨਾਲ ਲੈ ਕੇ ਸਿਖ ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਪੁੱਜਾ, ਤਾਂ ਇਸ ਜੋਗੀ ਨੇ ਕਿਸੇ ਸਿਖ ਤੋਂ ਗੁਰੂ ਸਾਹਿਬ ਦੀ ਉਮਰ ਪੁੱਛੀ ਜਦੋਂ ਸਿਖ ਨੇ ਲਗ ਪਗ ਚਾਲੀ ਸਾਲ ਉਮਰ ਦਸੀ ਤਾਂ ਚਿਤ ਵਿਚ ਜੋਗੀ ਨੇ ਸ਼ੰਕਾ ਕਰੀ ਕਿ ਮੈਂ ਪੰਜ ਸੌ ਬਰਸ ਦੀ ਉਮਰ ਵਾਲਾ ਇਸ ਛੋਟੀ ਜਿਹੀ ਉਮਰ ਵਾਲੇ ਤੋਂ ਕੀ ਉਪਦੇਸ਼ ਲਵਾਂਗਾ, ਤਾਂ ਗੁਰੂ ਜੀ ਨੇ ਇਸਦੇ ਸੰਸੇ ਦੀ ਨਵਿਰਤੀ ਕਰਨ ਲਈ ਇਕ ਗੁਪਤੀ ਕੌਤਕ ਵਰਤਾਇਆ ਜਿਸ ਨੂੰ ਤੱਕ ਕੇ ਗੁਰੂ ਜੀ ਨੂੰ ਅੰਤਰਜਾਮੀ ਜਾਨ ਗੁਰੂ ਜੀ ਦੀ ਸ਼ਰਨ ਵਿਚ ਆ ਪਿਆ ਤੇ ਉਪਦੇਸ਼ ਲੈਣ ਦੀ ਲਾਲਸਾ ਕਰੀ, ਤਾਂ ਗੁਰੂ ਜੀ ਇਸਦੀ ਸ਼ਰਧਾ ਨੂੰ ਤੱਕ ਕੇ ਇਸ ਨੂੰ ਇਸ ਸ਼ਬਦ ਵਿਚ ਉਪਦੇਸ਼ ਕਰਦੇ ਹਨ ਜੋ ਕਿ ਹਰ ਪ੍ਰਾਣੀ ਮਾਤ੍ਰ ਦੇ ਧਾਰਨ ਕਰਨੇ ਜੋਗ ਹੈ।

**ਰਾਗੁ ਰਾਮਕਲੀ ਮਹਲਾ ੫ ਘਰੁ ੨**

**ੴ ਸਤਿਗੁਰ ਪ੍ਰਸਾਦਿ ॥**

1. **ਚਾਰਿ ਪੁਕਾਰਹਿ ਨਾ ਤੂ ਮਾਨਹਿ ॥**
2. **ਖਟੁ ਭੀ ਏਕਾ ਬਾਤ ਵਖਾਨਹਿ ॥**
3. **ਦਸ ਅਸਟੀ ਮਿਲਿ ਏਕੋ ਕਹਿਆ ॥**
4. **ਤਾ ਭੀ ਜੋਗੀ ਭੇਦੁ ਨ ਲਹਿਆ ॥੧॥**
5. **ਕਿੰਕੁਰੀ ਅਨੂਪ ਵਾਜੈ ॥**
6. **ਜੋਗੀਆ ਮਤਵਾਰੋ ਰੇ ॥੧॥ਰਹਾਉ॥**
7. **ਪ੍ਰਥਮੇ ਵਸਿਆ ਸਤ ਕਾ ਖੇੜਾ ॥**
8. **ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥**
9. **ਦੁਤੀਆ ਅਰਧੋ ਅਰਧਿ ਸਮਾਇਆ ॥**
10. **ਏਕੁ ਰਹਿਆ ਤਾ ਏਕੁ ਦਿਖਾਇਆ ॥੨॥**
11. **ਏਕੈ ਸੂਤਿ ਪਰੋਏ ਮਣੀਏ ॥**
12. **ਗ ਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥**
13. **ਫਿਰਤੀ ਮਾਲਾ ਬਹੁ ਬਿਧਿ ਭਾਇ ॥**
14. **ਖਿੰਚਿਆ ਸੂਤੁ ਤ ਆਈ ਥਾਇ ॥੩॥**
15. **ਚਹੁ ਮਹਿ ਏਕੈ ਮਟੁ ਹੈ ਕੀਆ ॥**
16. **ਤਹ ਬਿਖੜੇ ਥਾਨ ਅਨਿਕ ਖਿੜਕੀਆ ॥**
17. **ਖੋਜਤ ਖੋਜਤ ਦੁਆਰੇ ਆਇਆ ॥**
18. **ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥**
19. **ਇਉ ਕਿੰਕੁਰੀ ਆਨੂਪ ਵਾਜੈ ॥**
20. **ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥**

**੧॥ਰਹਾਉ ਦੂਜਾ॥੧॥੧੨॥**

**ਅਰਥ :—**

**ਪ੍ਰ**:—ਜੋਗੀ ਨੇ ਪ੍ਰਸ਼ਨ ਕੀਤਾ ਕਿ ਹੇ ਗੁਰੋ, ਆਹ ਵੇਖੋ, ਮੇਰੇ ਪਾਸ ਇਕ ਨਿੱਕੀ ਜਿਹੀ ਕਿੰਗ ਵਜਾਣ ਵਾਲਾ ਸਾਜ ਹੈ, ਜਿਸਦੀ ਰਮਣੀਕ ਸੁੰਦਰ ਧੁਨੀ ਦੀ ਮਸਤੀ ਵਿਚ ਮੈਂ ਸਦਾ ਹੀ ਮਸਤ ਰਹਿੰਦਾ ਹਾਂ, ਕੀ ਤੁਸਾਂ ਭੀ ਕਿਸੇ ਕਿੰਗ ਵਜਾਉਣ ਦੇ ਆਦੀ ਹੋ, ਤਾਂ ਆਪ ਜੀ ਨੇ ਕਿਹਾ ਕਿ ਹੇ ਜੋਗੀ ! ਮੇਰੀ ਕਿੰਗ ਤਾਂ ਤੇਰੀ ਕਿੰਗ ਨਾਲੋਂ ਵੱਖਰੀ ਹੈ, ਤੇਰੀ ਕਿੰਗ ਕਦੇ ਕਦੇ ਵਜਦੀ ਹੈ, ਅਤੇ ਇਹ ਹੈ ਭੀ ਨਿਕੀ ਜਿਹੀ। ਮੇਰੀ ਕਿੰਗ ਬਹੁਤ ਵੱਡੀ ਹੈ, ਜੋ ਕਿ ਹਰ ਵਕਤ ਹੀ ਵਜਦੀ ਰਹਿੰਦੀ ਹੈ, ਜਿਸਦੀ ਸੁੰਦਰ ਧੁਨੀ ਮੈਂ ਸਦਾ ਹੀ ਸੁਣਦਾ ਰਹਿੰਦਾ ਹਾਂ, ਕਿਉਂ ਜੀ ਉਸ ਕਿੰਗ ਬਾਰੇ ਕੇਵਲ ਕੀ ਤੁਸੀਂ ਹੀ ਸੋਝੀ ਰਖਦੇ ਹੋ ਜਾਂ ਕਿ ਇਸਦਾ ਕੋਈ ਹੋਰ ਭੀ ਜ਼ਿਕਰ ਕਰਦਾ ਹੈ ? ਹੇ ਜੋਗੀ ਇਸ ਕਿੰਗ ਦਾ ਜ਼ਿਕਰ ਤਾਂ ਆਦਿ ਤੋਂ ਹੀ ਹੁੰਦਾ ਆ ਰਿਹਾ ਹੈ, ਉਸ ਨੂੰ ਤੂੰ ਭੀ ਹਮੇਸ਼ਾਂ ਸੁਣਦਾ ਹੈਂ, ਪਰ, ਤੇਰੇ ਵਿਚ ਇਕ ਇਹੋ ਹੀ ਵੱਡੀ ਘਾਟ ਹੈ ਕਿ, ਤੂੰ ਉਸਨੂੰ ਸੁਣ ਕੇ ਮੰਨਦਾ ਨਹੀਂ, ਤਾਂ ਜੋਗੀ ਨੇ ਕਿਹਾ ਕਿ, ਹੇ ਗੁਰੋ, ਤੁਸੀਂ ਆਪਣੇ ਇਸ ਗੁੱਝੇ ਭੇਤ ਨੂੰ ਮੈਨੂੰ ਖੁਲਾਸੇ ਰੂਪ ਵਿਚ ਸਮਝਾਉ ਕਿ ਇਸ ਤੁਹਾਡੀ ਵੱਜ ਰਹੀ ਗੁਪਤ ਕਿੰਗ ਦਾ ਕੌਣ ਕੌਣ ਜ਼ਿਕਰ ਕਰਦੇ ਆ ਰਹੇ ਹਨ ?

1. **ਉ**:—ਹੇ ਜੋਗੀ, ਵੇਖ, ਤੂੰ ਆਪਣੀ ਨਿੱਕੀ ਜਿਹੀ ਕਿੰਗ ਵਜਾਉਣ ਵਿਚ ਹੀ ਮਸਤ ਹੋ ਰਿਹਾ ਹੈਂ, ਪਰ ਜੋ ਮੇਰੀ ਰੱਬੀ ਜੋਤ ਰੂਪ ਸੁੰਦਰ ਕਿੰਗ ਹਰ ਥਾਂ ਵੱਜ ਰਹੀ ਹੈ, ਉਸ ਬਾਰੇ ਤਾਂ ਕੇਵਲ ਮੈਂ ਹੀ ਨਹੀਂ ਸਗੋਂ ਚਾਰੇ ਵੇਦ ਪੁਕਾਰ-ਪੁਕਾਰ ਕੇ ਆਖ ਰਹੇ ਹਨ, ਪਰ ਹੇ ਜੋਗੀ ! ਤੂੰ (ਉਨ੍ਹਾਂ ਤੇ) ਯਕੀਨ ਹੀ ਨਹੀਂ ਕਰਦਾ।
2. ਹੇ ਜੋਗੀ, ਛੇ ਸ਼ਾਸਤ੍ਰ ਭੀ ਇਕ ਇਸੇ ਗੱਲ ਨੂੰ ਬਿਆਨ ਕਰਦੇ ਹਨ ਕਿ ਉਹ ਰੱਬੀ ਜੋਤ ਰੂਪੀ ਕਿੰਗ ਹਰ ਹਿਰਦੇ ਅੰਦਰ ਵਜ ਰਹੀ ਹੈ।
3. ਹੇ ਜੋਗੀ (ਇਥੇ ਹੀ ਬਸ ਨਹੀਂ ਜੋ) ਅਠਾਰਾਂ ਪੁਰਾਨ ਹਨ ਇਨ੍ਹਾਂ ਨੇ ਭੀ ਮਿਲ ਕੇ ਇਹੋ ਬਚਨਾਂ ਨੂੰ ਦ੍ਰਿੜ ਕਰਵਾਇਆ ਹੈ।
4. ਪਰ ਹੇ ਜੋਗੀ ! ਇਸ ਹਰੇਕ ਹਿਰਦੇ ਵਿਚ ਵੱਜ ਰਹੀ ਚੇਤਨ ਸੱਤਾ ਰੂਪੀ ਸੋਹਣੀ ਕਿੰਗ ਦਾ ਭੇਤ ਤੂੰ ਨਹੀਂ ਸਮਝ ਸਕਿਆ ॥੧॥
5. ਹੇ ਜੋਗੀ, ਤੂੰ ਆਪਣੀ ਇਸ ਨਿੱਕੀ ਜਿਹੀ ਕਿੰਗ ਵਜਾਉਣ ਵਿਚ ਹੀ ਮਸਤ ਹੋ ਰਿਹਾ ਹੈਂ, ਪਰ ਜੇ ਤੂੰ ਥੋੜੇ ਸਮੇਂ ਲਈ ਅੰਤਰ ਮੁਖ ਬ੍ਰਿਤੀ ਨੂੰ ਕਰਕੇ ਤੱਕੇਂ, ਤਾਂ ਤੈਨੂੰ ਪ੍ਰਤੀਤ ਹੋਵੇਗਾ ਕਿ ਇਹ ਹਰ ਇਕ ਜੀਵ ਦੇ ਹਿਰਦੇ ਵਿਚ ਜੋ ਰੱਬੀ ਰੌ ਚਲ ਰਹੀ ਹੈ ਇਹੀ ਇਕ ਸੋਹਣੀ ਕਿੰਗ ਵਜਦੀ ਹੈ।

6. ਪਰ, ਹੇ ਜੋਗੀ ! ਤੂੰ ਇਸਦੇ ਸੁਣਨ ਵਲੋਂ ਹੀ ਮਦ ਮਸਤ (ਕਮਲਾ) ਹੋਣ ਕਰਕੇ, (ਇਸ ਦਿਨੇ ਰਾਤ ਵੱਜ ਰਹੀ ਚੇਤਨ ਸਤਾ ਰੂਪੀ ਕਿੰਗ ਦਾ ਰਸ ਨਹੀਂ ਮਾਣ ਸਕਦਾ) ਭਾਵ ਹੈ ਕਿ ਹੇ ਜੋਗੀ ! ਉਹ ਆਤਮਕ ਰਸ ਹੈ ਤਾਂ ਬਹੁਤ ਸੁੰਦਰ ਪਰ ਤੂੰ ਹੀ ਸੁਰਤ ਵਿਚ ਨਹੀਂ ਹੈਂ ।੧।ਰਹਾਉ।

ਪ੍ਰ:—ਹੇ ਗੁਰੋ, ਇਹ ਤਾਂ ਮੈਂ ਸਮਝ ਗਿਆ ਹਾਂ ਕਿ ਅਸਲੀ ਕਿੰਗ ਜੋ ਚੇਤਨ ਸਤਾ ਰੂਪ ਹੈ ਉਹ ਸਾਰਿਆਂ ਦੇ ਹਿਰਦੇ ਵਿਚ ਹੀ ਵੱਜ ਰਹੀ ਹੈ, ਪਰ ਉਸਨੂੰ ਸੁਰਤੀ ਟਿਕਾਉਣ ਵਾਲਾ ਹੀ ਅੰਤਰ ਮੁਖ ਹੋ ਕੇ ਸੁਣ ਸਕਦਾ ਹੈ ਸੋ, ਹਜ਼ੂਰ ਜੀਉ ਮੈਂ ਆਪ ਜੀ ਪਾਸੋਂ ਇਕ ਹੋਰ ਨਿਰਣਾ ਕਰਾਉਣਾ ਚਾਹੁੰਦਾ ਹਾਂ, ਜੋ ਕਿ ਮੈਂ ਜੁਗਾਂ ਬਾਰੇ ਭਿੰਨਤਾ ਸੁਣਦਾ ਆ ਰਿਹਾ ਹਾਂ, ਕਿ ਸਤਜੁਗ ਵਿਚ ਕੇਵਲ ਦਾਨ ਕਰਨ ਦੀ ਹੀ ਪ੍ਰਧਾਨਤਾ ਸੀ, ਅਤੇ ਇਹ ਸਤਜੁਗ ਬਦਲਿਆ ਫਿਰ ਤ੍ਰੇਤਾ ਜੁਗ ਆ ਗਿਆ ਇਸ ਵਿਚ ਧਰਮ ਦੇ ਅੰਦਰ ਕੁਝ ਤ੍ਰੇੜ ਆ ਗਈ, ਅਤੇ ਦੁਆਪੁਰ ਵਿਚ ਧਰਮ ਅਧ ਵਿਚ ਆ ਟਿਕਿਆ, ਹੁਣ ਕਲਜੁਗ ਵਿਚ ਹਰੀ ਦਾ ਰਸਤਾ ਕੇਵਲ ਇਕ ਮੂਰਤੀ ਪੂਜਾ ਨੇ ਹੀ ਜੀਵਾਂ ਨੂੰ ਵਖਾਇਆ ਹੈ ਪਰ ਸ੍ਰੀ ਜੀਉ, ਮੈਂ ਇਨ੍ਹਾਂ ਜੁਗਾਂ ਬਾਰੇ ਆਪ ਜੀ ਪਾਸੋਂ ਇਨ੍ਹਾਂ ਦੇ ਭਿੰਨ ਭਿੰਨ ਆਦਰਸ਼ਾਂ ਤੋਂ ਜਾਣੂ ਹੋਣਾ ਚਾਹੁੰਦਾ ਹਾਂ ਕਿ, ਕੀ ਇਹ ਵੰਡ ਗੁਰਮਤਿ ਦੇ ਅਨੁਸਾਰ ਠੀਕ ਢੁਕਦੀ ਹੈ ?

7. ਉ:—ਹੇ ਜੋਗੀ, ਤੂੰ ਪੁਰਾਣਕ ਕਥਾਵਾਂ ਨੂੰ ਸੁਣ ਕੇ ਸਿਰਫ ਇਹੋ ਹੀ ਹੁਣ ਤਕ ਸਮਝਦਾ ਆ ਰਿਹਾ ਹੈਂ ਕਿ ਪਹਿਲੇ ਜੁਗ, ਭਾਵ (ਸਤਜੁਗ) ਵਿਚ ਕੇਵਲ (ਸਤ) ਦਾਨ ਦਾ ਹੀ ਨਗਰ ਵਸਦਾ ਸੀ ਭਾਵ ਦਾਨ ਕਰਨ ਦਾ ਕਰਮ ਪ੍ਰਧਾਨ ਸੀ ।

8. ਫਿਰ ਤੂੰ ਇਹ ਸੁਣ ਕੇ ਭੀ ਦ੍ਰਿੜ ਕਰ ਲਿਆ ਕਿ ਤ੍ਰੇਤੇ ਜੁਗ ਵਿਚ ਧਰਮ ਦੇ ਅੰਦਰ ਕੁਝ ਤ੍ਰੇੜ ਆ ਗਈ, ਅਰਥਾਤ, ਧਰਮ ਬਲਦ ਦੀਆਂ ਤਿੰਨ ਲੱਤਾਂ ਰਹਿ ਗਈਆਂ,(ਕਿਉਂਕਿ, ਧਰਮ ਦਾ ਇਕ ਪੈਰ ਘਟ ਗਿਆ) ।

9. ਹੇ ਜੋਗੀ, ਤੂੰ ਹੁਣ ਇਹ ਭੀ ਨਿਸਚਾ ਬਣਾਇਆ ਹੋਇਆ ਹੈ ਕਿ ਦੁਆਪਰ ਜੁਗ ਅੱਧ ਵਿਚ ਟਿਕ ਗਿਆ ਹੈ ਭਾਵ ਦੁਆਪੁਰ ਜੁਗ ਵਿਚ ਧਰਮ ਬਲਦ ਸਿਰਫ ਦੋ (ਲੱਤਾਂ ਵਾਲਾ) ਰਹਿ ਗਿਆ ਹੈ ।

10. ਅਤੇ ਪੁਰਾਣਕ ਚਲੀਆਂ ਆ ਰਹੀਆਂ ਰਵਾਇਤਾਂ ਨੂੰ ਸੁਣ ਕੇ ਤੂੰ ਹੁਣ ਇਹ ਭੀ ਨਿਸਚਤ ਕਰ ਲਿਆ ਹੈ ਕਿ ਹੁਣ ਕਲਜੁਗ ਵਿਚ ਧਰਮ ਬਲਦ ਸਿਰਫ ਇਕ (ਲੱਤ ਵਾਲਾ) ਰਹਿ ਗਿਆ ਹੈ ਅਤੇ (ਦਾਨ, ਤਪ, ਜਗ ਆਦਿਕ ਦੇ ਥਾਂ ਹਰੀ ਨਾਮ ਸਿਮਰਨ ਦਾ) ਇਕੋ (ਰਸਤਾ ਮੂਰਤੀ ਪੂਜਾ ਨੇ ਜੀਵਾਂ ਨੂੰ) ਵਖਾਇਆ ਹੈ ।

ਪਰ, ਹੇ ਜੋਗੀ, ਤੈਨੂੰ ਅਸਲ ਵਿਚ ਇਹ ਇਕ ਬਹੁਤ ਵੱਡਾ ਭੁਲੇਖਾ ਹੈ, ਕਿਉਂਕਿ ਜਦੋਂ ਆਦਿ ਗੁਰੂ ਨਾਨਕ ਦੇਵ ਜੀ ਦੇ ਸਹੀ ਸਿਧਾਂਤ ਵੱਲ ਨਜ਼ਰ ਮਾਰੀਏ ਤਾਂ ਆਪ ਜੀ ਕਹਿ ਰਹੇ ਹਨ, ਕਿ ਉਸ ਇਕੋ ਪ੍ਰਮੇਸ਼ਰ ਦੇ ਰਚੇ ਹੋਏ ਜਗਤ ਅੰਦਰ ਵੱਖ ਵੱਖ ਜੁਗਾਂ ਵਿਚ ਵਖੋ ਵੱਖ ਧਰਮ ਦੇ ਆਦਰਸ਼ ਹੋ ਗਏ, ਇਹ ਮੰਨਣਾ ਜੋਗ ਨਹੀਂ, ਕਿਉਂਕਿ ਉਸ ਇਕ ਪ੍ਰਮਾਤਮਾ ਦੀ ਬਣਾਈ ਮਰਯਾਦਾ ਸਦਾ ਇਕ ਰਸ ਰਹਿੰਦੀ ਹੈ, ਉਸ ਵਿਚ ਤਬਦੀਲੀ ਨਹੀਂ ਆਉਂਦੀ। ਕਿਉਂਕਿ ਆਪ ਜੀ ਦਾ ਗੁਰਬਾਨੀ ਵਿਚ ਫੁਰਮਾਨ ਆਇਆ ਹੈ ਕਿ—

ਸੇਈ ਚੰਦ ਚੜਹਿ ਸੇ ਤਾਰੇ ॥

ਭਾਵ ਹੈ ਕਿ ਜਗਤ ਦੇ ਅਰੰਭ ਵਿਚ ਜੋ ਵਿਧਾਨ ਕਾਇਮ ਕਰ ਦਿਤਾ ਹੈ ਉਹ ਇਕ ਉਸੇ ਵਿਧਾਨ ਵਿਚ ਜਗਤ ਦਿਨੇ ਰਾਤ ਚਲੀ ਜਾ ਰਿਹਾ ਹੈ, ਭਾਵ ਉਸ ਵਿਚ ਕੋਈ ਭੀ ਬਦਲ ਨਹੀਂ ਹੋਈ ਉਹੋ ਹੀ ਚੰਦ ਚੜ੍ਹ ਰਿਹਾ ਹੈ, ਉਹੋ ਹੀ ਸੂਰਜ, ਤਾਰੇ, ਗ੍ਰਹਿ ਨਛੱਤ੍ਰ, ਇਕੋ ਮਰਯਾਦਾ ਵਿਚ ਚਲ ਰਹੇ ਹਨ, ਪਰ ਹਾਂ ਜਦੋਂ ਜਦੋਂ ਭੀ ਜੀਵਾਂ ਦੇ ਖਿਆਲਾਂ ਵਿਚ ਬਦਲ ਆਉਂਦੀ ਹੈ ਉਸਨੂੰ ਜੁਗਾਂ ਦੇ ਨਾਮ ਨਾਲ ਪ੍ਰਗਟਾਇਆ ਗਿਆ ਹੈ ।੨।

ਪ੍ਰ:—ਸ੍ਰੀ ਜੀਉ, ਇਸ ਜਗਤ ਦੇ ਅਨੰਤ ਹੀ ਜੀਵਾਂ ਦੀ ਅਨੇਕ ਤਰ੍ਹਾਂ ਦੀ ਮਰਯਾਦਾ ਨੂੰ ਇਕ ਰਸ ਵਿਧਾਨ ਵਿਚ ਪਰੋਈ ਰੱਖਣ ਵਾਲਾ ਕੌਣ ਹੈ ?

11. ਉ:—ਹੇ ਜੋਗੀ, ਵੇਖ, ਜਿਵੇਂ ਮਾਲਾ ਦੇ ਇਕੋ ਹੀ ਧਾਗੇ ਵਿਚ ਕਈ ਮਣਕੇ ਪਰੋਤੇ ਹੁੰਦੇ ਹਨ, ਤੇ ਉਸ ਮਾਲਾ ਨੂੰ ਮਨੁੱਖ ਫੇਰਦਾ ਰਹਿੰਦਾ ਹੈ, ਤਿਵੇਂ ਜਗਤ ਦੇ ਸਾਰੇ ਹੀ ਜੀਵ ਮਣਕੇ ਪ੍ਰਮੇਸ਼ਰ ਦੀ ਸਤਾ ਰੂਪ ਧਾਗੇ ਵਿਚ ਪ੍ਰੋਤੇ ਹੋਏ ਹਨ ।

12. ਹੇ ਜੋਗੀ ਵੇਖ, ਮਾਲਾ ਦੀ ਬਣਤਰ ਵਿਚ ਸੂਤ੍ਰ ਇਕ ਹੈ ਪਰ, ਗੰਢਾਂ ਅੱਡ ਅੱਡ ਅਤੇ ਅੱਡ ਅੱਡ ਤਾਣੀਆਂ ਹਨ, ਭਾਵ ਮਨੁੱਖ ਵੱਖ ਵੱਖ ਸਖਸ਼ੀਅਤਾਂ ਰਖਦੇ ਹਨ, ਵਖੋ ਵੱਖ ਸ਼ਰੇਣੀਆਂ ਵਿਚ ਕੰਮ ਕਰਦੇ ਹਨ ।

13. ਹੇ ਜੋਗੀ, ਸੰਸਾਰ ਚੱਕ੍ਰ ਦੀ ਇਹ ਮਾਲਾ ਕਈ ਤਰੀਕਿਆਂ ਨਾਲ ਕਈ ਜੁਗਤੀਆਂ ਨਾਲ ਫਿਰਦੀ ਰਹਿੰਦੀ ਹੈ ।

14. ਪਰ, ਹੇ ਜੋਗੀ, ਜਦੋਂ ਪ੍ਰਮੇਸ਼ਰ ਆਪਣੀ ਸਤਾ ਰੂਪ ਧਾਗਾ (ਇਸ ਜਗਤ ਮਾਲਾ ਵਿਚੋਂ) ਖਿੱਚ ਲੈਂਦਾ ਹੈ, (ਤਾਂ ਸਾਰੀ ਮਾਲਾ ਇਕੋ) ਥਾਂ ਵਿਚ ਆ ਜਾਂਦੀ ਹੈ, (ਭਾਵ ਸਾਰੀ ਸ੍ਰਿਸ਼ਟੀ ਇਕੋ ਹੀ ਪ੍ਰਮੇਸ਼ਰ ਵਿਚ ਲੀਨ ਹੋ ਜਾਂਦੀ ਹੈ) ।੩।

15. ਹੇ ਜੋਗੀ, ਵੇਖ, ਜੋਗੀਆਂ ਦੇ ਮਠ ਵਾਂਗ ਇਹ ਜਗਤ ਇਕ ਮਠ ਹੈ ਚੌਹਾਂ ਹੀ ਜੁਗਾਂ ਵਿਚ (ਸਦਾ ਤੋਂ ਹੀ) ਇਹ

 

ਜਗਤ ਮਠ ਇਕ (ਪ੍ਰਮਾਤਮਾ) ਦਾ ਹੀ ਬਣਾਇਆ ਹੋਇਆ ਹੈ।

16. ਇਸ ਜਗਤ ਮਠ ਵਿਚ ਜੀਵ ਨੂੰ ਖੁਆਰ ਕਰਨ ਲਈ ਅਨੇਕਾਂ ਹੀ (ਵਿਕਾਰ ਰੂਪ) ਔਖੇ ਥਾਂ ਹਨ, ਅਤੇ ਵਿਕਾਰਾਂ ਵਿਚ ਫਸੇ ਜੀਵਾਂ ਵਾਸਤੇ ਅਨੇਕਾਂ ਹੀ ਜੂਨਾਂ ਹਨ (ਜਿਨ੍ਹਾਂ ਵਿਚੋਂ ਦੀ ਜੀਵ ਨੂੰ ਲੰਘਣਾ ਪੈਂਦਾ ਹੈ) ਜਿਵੇਂ ਕਿ ਕਿਸੇ ਘਰ ਦੀ ਖਿੜਕੀ ਵਿਚੋਂ ਦੀ ਲੰਘੀਦਾ ਹੈ।

ਪ੍ਰ:—ਸ੍ਰੀ ਜੀਓ ਇਹ ਦਸੋ ਆਖਰ, ਉਸ ਪ੍ਰਮੇਸ਼ਰ ਦਾ ਮਹਲ ਤੇ ਘਰ ਕਿਵੇਂ ਲੱਭ ਸਕਦਾ ਹੈ?

17. ਉ:—ਹੇ ਜੋਗੀ, ਜਦੋਂ ਕੋਈ ਮਨੁੱਖ (ਪ੍ਰਮੇਸ਼ਰ ਦੇ ਦੇਸ਼ ਦੀ) ਭਾਲ ਕਰਦਾ ਕਰਦਾ (ਗੁਰੂ ਦੇ) ਦਰ ਤੇ ਆ ਪਹੁੰਚਦਾ ਹੈ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਜੋਗੀ! ਤਦੋਂ ਪ੍ਰਭੂ ਚਰਨਾਂ ਵਿਚ ਜੁੜੇ ਹੋਏ ਉਸ ਮਨੁੱਖ ਨੂੰ ਉਸ ਪ੍ਰਮਾਤਮਾ ਦਾ ਮਹਲ ਪ੍ਰਮੇਸ਼ਰ ਜੀ ਦਾ ਘਰ ਲੱਭ ਪੈਂਦਾ ਹੈ।੪।

19. ਹੇ ਜੋਗੀ! ਇਸ ਤਰ੍ਹਾਂ (ਖੋਜ ਕਰਦਿਆਂ ਕਰਦਿਆਂ ਗੁਰੂ ਦੇ ਦਰ ਤੇ ਪਹੁੰਚ ਕੇ ਮਨੁੱਖ ਨੂੰ ਸਮਝ ਆ ਜਾਂਦੀ ਹੈ ਕਿ ਹਰੇਕ ਹਿਰਦੇ ਵਿਚ ਪ੍ਰਮਾਤਮਾ ਦੀ ਚੇਤਨ ਸਤਾ ਰੂਪ) ਸੁੰਦਰ ਕਿੰਗਰੀ ਵੱਜ ਰਹੀ ਹੈ।

20. ਹੇ ਜੋਗੀ ਜੋ ਇਹ ਸੁੰਦਰ ਕਿੰਗਰੀ ਵਜਦੀ ਹੈ ਉਸਨੂੰ ਸੁਣ ਸੁਣ ਕੇ ਪ੍ਰਮਾਤਮਾ ਦੇ ਚਰਨਾਂ ਵਿਚ ਜੁੜੇ ਹੋਏ ਮਨੁੱਖਾਂ ਦੇ ਮਨ ਵਿਚ (ਇਹ ਕਿੰਗਰੀ) ਮਿਠੀ ਲੱਗਣ ਲੱਗ ਪੈਂਦੀ ਹੈ।੧। ਰਹਾਉ ਦੂਜਾ।

**ਨੋਟ** :—'ਰਹਾਉ' ਦੀ ਤੁਕ ਵਿਚ ਸਾਰੇ ਸ਼ਬਦ ਦਾ ਕੇਂਦਰੀ ਭਾਵ ਹੋਇਆ ਕਰਦਾ ਹੈ। ਪਹਿਲੇ ਦੋ ਬੰਦਾਂ ਵਿਚ ਇਸ ਜੋਗੀ ਦਾ ਧਿਆਨ ਉਸਦੇ ਆਪਣੇ ਹੀ ਧਾਰਮਿਕ ਭੁਲੇਖਿਆਂ ਵੱਲ ਦਿਵਾਇਆ ਗਿਆ ਹੈ, ਤੀਜੇ ਅਤੇ ਚੌਥੇ ਬੰਦ ਵਿਚ ਸਤਿਗੁਰੂ ਜੀ ਆਪਣਾ ਮਤ ਬਿਆਨ ਕਰ ਰਹੇ ਹਨ।

ਪਹਿਲੇ 'ਰਹਾਉ' ਦੀਆਂ ਤੁਕਾਂ ਵਿਚ ਅਨੂਪ ਕਿੰਗਰੀ ਦਾ ਜ਼ਿਕਰ ਕੀਤਾ ਗਿਆ ਹੈ, ਬੰਦ ਨੰ: ੪ ਵਿਚ ਗੁਰੂ ਦੇ ਦਰ ਤੇ ਪਹੁੰਚਣ ਦੀ ਤਕੀਦ ਕੀਤੀ ਗਈ ਹੈ, 'ਰਹਾਉ' ਦੂਜੇ ਵਿਚ ਇਹ ਸਿਧਾਂਤ ਅੰਕਤ ਕੀਤਾ ਗਿਆ ਹੈ ਕਿ ਗੁਰੂ ਦੇ ਦਰ ਤੇ ਪਹੁੰਚਿਆਂ ਆਪਣੇ ਅੰਦਰ ਰੁੱਮਕ ਰਹੀ ਰੱਬੀ ਰੌ ਦਾ ਅਨੰਦ ਆਉਣ ਲਗ ਪੈਂਦਾ ਹੈ।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਉਸ ਅਨੂਪਮ ਹਰੀ ਰਸ ਦਾ ਜ਼ਿਕਰ ਕਰਦੇ ਹਨ, ਪਰ ਜੀਵ ਹੋਰਨਾਂ ਮਾਇਕੀ ਰਸਾਂ ਵਿਚ ਮਤਵਾਲਾ ਹੋਣ ਕਰਕੇ, ਇਸ ਸਹੀ ਰਸ ਤੋਂ ਵਾਂਝਾ ਰਹਿ ਜਾਂਦਾ ਹੈ, ਇਹ ਧਾਰਮਕ ਗ੍ਰੰਥਾਂ ਦੀ ਸਿਖਿਆ ਦੇ ਸੁਣਦਿਆਂ ਭੀ ਇਸ ਆਤਮਕ ਰਸ ਦਾ ਸੁਆਦ ਲੈਣ ਤੋਂ ਸਖਣਾ ਹੀ ਰਹਿ ਜਾਂਦਾ ਹੈ, ਕੁਝ ਤਾਂ ਇਹ ਜੀਵ ਉਂਞ ਹੀ ਅਸਮਰਥ ਸੀ ਤੇ ਕੁਝ ਲੋਕਾਂ ਦੀ ਇਸ ਸਿਖਿਆ ਨੇ ਇਸ ਨੂੰ ਅਸਮਰਥ ਕਰ ਦਿਤਾ ਕਿ ਧਰਮ ਕਲਾ ਜੁਗਾਂ ਦੇ ਬਦਲਣ ਨਾਲ ਘਟਦੀ ਆਈ ਹੈ। ਪਰ ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸ ਕਲਜੁਗ ਨੂੰ ਨਖਿਧ ਸਮਝਿਆ ਗਿਆ ਹੈ ਪਰ ਇਸ ਜੁਗ ਵਿਚ ਇਹ ਵਾਧਾ ਹੈ, ਕਿ ਇਸ ਵਿਚ ਦੇਵੀ ਦੇਵਤਿਆਂ ਦੀ ਪੂਜਾ ਨੂੰ ਛੱਡ ਕੇ ਇਕੋ ਹਰੀ ਸਿਮਰਨ ਦੀ ਵਿਸ਼ੇਸ਼ਤਾ ਵਿਖਾਈ ਗਈ ਹੈ, ਇਸ ਸਿਖਿਆ ਮੁਜਬ ਹਰੀ ਜੀਵਾਂ ਅੰਦਰ ਵਸਦਾ ਹੈ ਤੇ ਜਦੋਂ ਅੰਦਰ ਵਸਦੇ ਹਰੀ ਨੂੰ ਅਨਭਵ ਕਰਨ ਦੀ ਸੋਝੀ ਆ ਜਾਏ ਤਾਂ ਆਤਮ ਰਸ ਮਾਨਣ ਦੀ ਜਾਚ ਆ ਜਾਂਦੀ ਹੈ।

**ਰਾਮਕਲੀ ਮਹਲਾ ੫ ॥**

**1. ਤਾਗਾ ਕਰਿਕੈ ਲਾਈ ਥਿਗਲੀ ॥**
**2. ਲਉ ਨਾੜੀ ਸੂਆ ਹੈ ਅਸਤੀ ॥**
**3. ਅੰਭੈ ਕਾ ਕਰਿ ਡੰਡਾ ਧਰਿਆ ॥**
**4. ਕਿਆ ਤੂ ਜੋਗੀ ਗਰਬਹਿ ਪਰਿਆ ॥੧॥**
**5. ਜਪਿ ਨਾਥੁ ਦਿਨੁ ਰੈਨਾਈ ॥**
**6. ਤੇਰੀ ਖਿੰਥਾ ਦੋ ਦਿਹਾਈ ॥੧॥ਰਹਾਉ॥**
**7. ਗਹਰੀ ਬਿਭੂਤ ਲਾਇ ਬੈਠਾ ਤਾੜੀ ॥**
**8. ਮੇਰੀ ਤੇਰੀ ਮੁੰਦ੍ਰਾ ਧਾਰੀ ॥**
**9. ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥**
**10. ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥੨॥**
**11. ਚਲ ਚਿਤ ਜੋਗੀ ਆਸਣੁ ਤੇਰਾ ॥**
**12. ਸਿੰਙੀ ਵਾਜੈ ਨਿਤ ਉਦਾਸੇਰਾ ॥**
**13. ਗੁਰ ਗੋਰਖ ਕੀ ਤੈ ਬੂਝ ਨ ਪਾਈ ॥**
**14. ਫਿਰਿ ਫਿਰਿ ਜੋਗੀ ਆਵੈ ਜਾਈ ॥੩॥**
**15. ਜਿਸਨੋ ਹੋਆ ਨਾਥੁ ਕ੍ਰਿਪਾਲਾ ॥**
**16. ਰਹਰਾਸਿ ਹਮਾਰੀ ਗੁਰ ਗੋਪਾਲਾ ॥**
**17. ਨਾਮੈ ਖਿੰਥਾ ਨਾਮੈ ਬਸਤਰੁ ॥**
**18. ਜਨ ਨਾਨਕ ਜੋਗੀ ਹੋਆ ਅਸਥਿਰੁ ॥੪॥**
**19. ਇਉ ਜਪਿਆ ਨਾਥੁ ਦਿਨੁ ਰੈਨਾਈ ॥**
**20. ਹੁਣਿ ਪਾਇਆ ਗੁਰੁ ਗੋਸਾਈ ॥**

**੧॥ਰਹਾਉ ਦੂਜਾ॥੨॥੧੩॥**

**ਪਦ ਅਰਥ** :—ਤਾਗਾ—ਧਾਗਾ, (ਨਾੜੀਆਂ)। ਕਰਿ ਕੈ—ਬਣਾ ਕੇ। ਥਿਗਲੀ—ਟਾਕੀ, (ਸਰੀਰ ਦੇ ਵੱਖ ਵੱਖ ਅੰਗ)। ਲਉ—ਨਗੰਦੇ, ਤਰੋਪੇ। ਸੂਆ- ਸੂਈ। ਅਸਤੀ- ਹੱਡੀ। ਅੰਭੈ ਕਾ—ਪਾਣੀ ਦਾ (ਰਕਤ ਬੂੰਦ ਦਾ)। ਡੰਡਾ—(ਭਾਵ) ਸਰੀਰ। ਗਰਬਹਿ- ਅਹੰਕਾਰ ਵਿਚ।੧।

ਨਾਥ—(ਸਾਰੇ ਸੰਸਾਰ ਦਾ) ਖਸਮ। ਰੈਨਾਈ--ਰਾਤ। ਖਿੰਥਾ—ਗੋਦੜੀ, (ਸਰੀਰ)। ਦੋ ਦਿਹਾਈ—ਦੋ ਦਿਨ ਕਾਇਮ ਰਹਿਣ ਵਾਲੀ, ਨਾਸਵੰਤ।੧।ਰਹਾਉ।

ਗਹਰੀ—ਸੰਘਣੀ। ਬਿਭੂਤ-ਸੁਆਹ। ਲਾਇ—ਲਾ ਕੇ। ਮੇਰੀ ਤੇਰੀ—ਮੇਰ ਤੇਰ ਵਿਚ। ਮਾਗਹਿ—ਤੂੰ ਮੰਗਦਾ ਹੈਂ। ਟੂਕਾ—ਟੁੱਕਰ,ਰੋਟੀਆਂ। ਤ੍ਰਿਪਤਿ—ਰਜੇਵਾਂ। ਛੋਡਿ—ਛੱਡ ਕੇ। ਜਾਚਹਿ—ਤੂੰ ਮੰਗਦਾ ਹੈਂ। ਲਾਜ—ਸ਼ਰਮ।੨।

ਚਲਚਿਤ ਜੋਗੀ—ਹੇ ਡੋਲਦੇ ਮਨ ਵਾਲੇ ਜੋਗੀ। ਵਾਜੈ—ਵਜ ਰਹੀ ਹੈ। ਉਦਾਸੇਰਾ—ਉਪਰਾਮ, ਭਟਕਦਾ। ਗੋਰਖ—ਗੋਪਾਲ [ਗੋ—ਧਰਤੀ। ਰਖ-ਰਖਿਆ ਕਰਨ ਵਾਲਾ]। ਤੈ—ਤੂੰ, ਤੈਂ। ਬੂਝ-ਸੋਝੀ। ਫਿਰਿ- ਮੁੜ ਮੁੜ।੩।

ਰਹਰਾਸਿ—ਮਾਰਦਾਸ, ਅਰਜੋਈ। ਗੁਰ—ਹੇ ਸਭ ਦੇ ਵੱਡੇ। ਗੋਪਾਲਾ—ਹੇ ਸ੍ਰਿਸ਼ਟੀ ਦੇ ਰੱਖਿਅਕ। ਨਾਮੈ—ਤੇਰਾ ਨਾਮ ਹੀ। ਖਿੰਥਾ—ਗੋਦੜੀ। ਅਸਥਿਰੁ—ਅਡੋਲ।੪।

ਇਉ-ਇਉਂ, ਇਸ ਤਰਾਂ। ਹੁਣਿ—ਇਸੇ ਜਨਮ ਵਿਚ।੧।ਰਹਾਉ ਦੂਜਾ।

**ਅਰਥ**:—

**ਪ੍ਰ**:—ਸ੍ਰੀ ਜੀਉ, ਮੈਂ ਬੜੀ ਦੇਰ ਕਾਲ ਤੋਂ ਜੋਗੀਆਂ ਦੇ ਸਰੀਰਕ ਗੋਦੜੀ ਆਦਿ-ਚਿੰਨ੍ਹ ਧਾਰਨ ਕੀਤੇ ਹੋਏ ਹਨ ਅਤੇ ਦਿਨੇ ਰਾਤ ਜੋਗ ਦੀ ਪ੍ਰਕ੍ਰਿਆ ਭੀ ਕਰਦਾ ਹਾਂ, ਪਰ ਮੈਨੂੰ ਮੇਰੇ ਇਸ ਸਰੀਰ ਦਾ ਅਭਿਮਾਨ ਹਰ ਵਕਤ ਹੀ ਬਣਿਆ ਰਹਿੰਦਾ ਹੈ, ਕ੍ਰਿਪਾ ਕਰੋ ਮੈਨੂੰ ਇਸ ਸਰੀਰਕ ਅਭਿਮਾਨ ਦੀ ਦੀ ਨਵਿਰਤੀ ਦਾ ਉਪਦੇਸ਼ ਦੇਓ, ਤਾਂ ਕਿ ਮੇਰਾ ਤਪਦਾ ਮਨ ਸ਼ਾਂਤ ਹੋ ਸਕੇ ?

1. **ਉ**:—ਹੇ ਜੋਗੀ, ਸੁਣ, ਤੂੰ ਜਿਸ ਸਰੀਰ ਦਾ ਅਭਿਮਾਨ ਕਰਦਾ ਹੈਂ ਇਸਨੂੰ ਤਾਂ ਉਸ ਜਗਤ ਦੇ ਨਾਥ ਨੇ ਇਸ ਸਰੀਰ ਦੀਆਂ ਨਾੜੀਆਂ ਨੂੰ ਧਾਗਾ ਬਣਾ ਕੇ (ਸਾਰੇ ਸਰੀਰਕ ਅੰਗਾਂ ਦੀਆਂ) ਟਾਕੀਆਂ ਜੋੜ ਦਿਤੀਆਂ ਹਨ, (ਭਾਵ ਇਸ ਸਰੀਰ ਗੋਦੜੀ ਦੀਆਂ) ਨਾੜੀਆਂ ਤ੍ਰੋਪਿਆਂ ਦਾ ਕੰਮ ਕਰਦੀਆਂ ਹਨ।
2. (ਅਤੇ) ਜੋ ਇਸ ਸਰੀਰ ਦੀ ਹਰ ਇਕ ਹੱਡੀ ਹੈ ਇਹ ਇਕ ਸੂਈ ਦਾ ਕੰਮ ਕਰਦੀ ਹੈ।
3. ਹੇ ਜੋਗੀ, ਉਸ ਮਾਲਕ ਨੇ (ਪਾਣੀ ਦਾ) ਅਰਥਾਤ ਮਾਤਾ ਪਿਤਾ ਦੀ ਰਕਤ ਬੂੰਦ ਨਾਲ (ਸਰੀਰ) ਰੂਪੀ ਇਕ, ਡੰਡਾ ਬਣਾ ਧਰਿਆ ਹੈ।
4. ਹੇ ਜੋਗੀ, ਦਸ ਤੂੰ ਇਸ ਨਾਸਵੰਤ ਆਪਣੀ ਸਰੀਰਕ ਗੋਦੜੀ ਦਾ ਕੀਹ ਮਾਣ ਕਰਦਾ ਹੈਂ ? (ਭਾਵ ਤੂੰ ਇਸਦਾ ਝੂਠਾ ਹੀ ਮਾਣ ਕਰਦਾ ਹੈਂ।੧।

**ਪ੍ਰ**:—ਹੇ ਗੁਰੋ, ਮੈਨੂੰ ਇਸ ਸਰੀਰ ਦੇ ਅਭਿਮਾਨ ਤੋਂ ਛੁੱਟਣ ਲਈ ਕੋਈ ਸਹੀ ਸਾਧਨ ਦਸੋ ?

5. **ਉ**:—ਹੇ ਜੋਗੀ, ਤੂੰ ਇਸ ਦੇਹ ਅਭਿਮਾਨ ਤੋਂ ਛੁੱਟਣ ਲਈ ਦਿਨੇ ਰਾਤ ਉਸੇ ਮਾਲਕ ਦਾ ਨਾਮ ਜਪਿਆ ਕਰ।
6. (ਕਿਉਂਕਿ) ਹੇ ਜੋਗੀ, ਤੂੰ ਜਿਸ ਝੂਠੀ ਦੇਹੀ ਦਾ, ਝੂਠਾ (ਅਭਿਮਾਨ ਕਰਦਾ ਹੈਂ) ਇਹ ਤੇਰੀ ਸਰੀਰ ਰੂਪੀ ਖਿੰਥਾ, ਭਾਵ ਗੋਦੜੀ (ਕੇਵਲ) ਦੋ ਦਿਨਾਂ ਦੀ ਹੀ ਪਰਾਹੁਣੀ ਹੈ, ਥੋੜੇ ਦਿਨ ਹੀ ਰਹਿਣ ਵਾਲੀ ਹੈ।੧।ਰਹਾਉ।

**ਪ੍ਰ**:—ਗੁਰਦੇਵ ਜੀਉ, ਜੋ ਮੈਂ ਆਪਣੇ ਸਰੀਰ ਉਤੇ ਸੁਆਹ ਮਲ ਕੇ ਅਤੇ ਸਮਾਧੀ ਲਾ ਕੇ ਦੇਰ ਕਾਲ ਤੱਕ ਟਿਕ ਕੇ ਬੈਠਦਾ ਹਾਂ ਕੀ, ਇਸਦਾ ਮੈਨੂੰ ਕੋਈ ਭੀ ਫਲ ਨਹੀਂ ਹਾਸਲ ਹੋਵੇਗਾ ?

7. **ਉ**:—ਹੇ ਜੋਗੀ, ਸੁਣ ਤੂੰ ਆਪਣੇ ਸਰੀਰ ਉਤੇ ਸੰਘਣੀ ਸੁਆਹ ਮਲ ਕੇ, ਤੇ ਸਮਾਧੀ ਲਾ ਕੇ ਭੀ ਬੈਠਾ ਰਹਿੰਦਾ ਹੈਂ।
8. ਅਤੇ ਤੂੰ (ਕੰਨਾਂ ਵਿਚ) ਮੁੰਦਰਾਂ ਭੀ ਪਾਈਆਂ ਹੋਈਆਂ ਹਨ ਪਰ ਇਹ ਕੁਝ ਕਰਦਿਆਂ ਤੇਰੇ ਅੰਦਰ ਮੇਰ ਤੇਰ ਵਸ ਰਹੀ ਹੈ (ਜਿਸ ਮੇਰ ਕਰਕੇ ਤੇਰਾ ਇਹ ਸਭੋ ਕੁਝ ਨਿਸਫਲ ਹੈ)।
9. ਹੇ ਜੋਗੀ, ਮੈਂ ਤਾਂ ਵੇਖ ਰਿਹਾ ਹਾਂ ਕਿ ਤੂੰ ਘਰ ਘਰ ਟੁੱਕਰ ਮੰਗਦਾ ਫਿਰਦਾ ਹੈਂ, ਤੇ ਤੇਰੇ ਅੰਦਰ ਸ਼ਾਂਤੀ ਭੀ ਨਹੀਂ ਹੈ।
10. ਹੇ ਜੋਗੀ ! ਤੂੰ ਉਸ ਸਾਰੇ ਜਗਤ ਦੇ ਮਾਲਕ ਪ੍ਰਮੇਸ਼ਰ ਨੂੰ ਛੱਡ ਕੇ (ਲੋਕਾਂ ਦੇ ਦਰ ਤੋਂ) ਮੰਗਦਾ (ਫਿਰਦਾ ਹੈਂ) ਦਸ ਕੀ ਇਸ ਤਰ੍ਹਾਂ ਕਰਦਿਆਂ ਤੈਨੂੰ, ਇਸ ਦੀ ਸ਼ਰਮ ਨਹੀਂ ਆਉਂਦੀ।੨।

**ਪ੍ਰ**:—ਹੇ ਗੁਰੋ, ਮੈਂ ਦੇਰ ਕਾਲ ਤੱਕ ਆਸਣ ਜਮਾ ਕੇ ਇਕੋ ਥਾਂ ਬੈਠਾ ਰਹਿੰਦਾ ਹਾਂ,ਅਤੇ ਮੈਂ ਨਿਤਪ੍ਰਤੀ ਸਿੰਙੀ ਭੀ ਵਜਾਉਂਦਾ ਹਾਂ ਕੀ, ਇਸਦਾ ਮੈਨੂੰ ਕੋਈ ਭੀ ਲਾਭ ਨਹੀਂ ਹੋਵੇਗਾ ?

11. **ਉ**:—ਹੇ ਡੋਲਦੇ ਮਨ ਵਾਲੇ ਜੋਗੀ, ਤੂੰ ਇਹ ਨਿਸਚਾ ਕਰ ਕਿ ਤੇਰਾ ਆਸਣ ਜਮਾ ਕੇ ਇਕੋ ਥਾਂ ਲੰਮੇ ਸਮੇਂ ਲਈ ਬੈਠਾ ਰਹਿਣਾ ਕਿਸੇ ਭੀ ਅਰਥ ਨਹੀਂ ਹੈ।
12. ਹੇ ਜੋਗੀ, ਇਹ ਜੋ ਤੇਰੀ ਸਿੰਙੀ ਵੱਜ ਰਹੀ ਹੈ, ਇਹ ਕੇਵਲ ਲੋਕਾਂ ਨੂੰ ਹੀ ਵਖਾਉਣ ਲਈ ਹੈ, ਕਿਉਂਕਿ ਤੇਰਾ ਅੰਦਰੋਂ ਮਨ ਤਾਂ ਸਦਾ ਹੀ ਭਟਕਦਾ ਫਿਰਦਾ ਹੈ ਪਰ ਤੈਨੂੰ ਤਾਂ ਇਹ ਸੋਝੀ ਹੀ ਨਹੀਂ ਕਿ ਇਹ ਸਿੰਙੀ ਤਾਂ ਕੇਵਲ ਇਸ ਮਨ ਦੀ ਇਕਾਗ੍ਰਤਾ ਲਈ ਸੀ, ਸੋ ਉਸ ਇਕਾਗ੍ਰਤਾ ਵਲੋਂ ਤੂੰ ਉੱਕਾ ਹੀ ਕੋਰਾ ਹੈਂ, ਇਸ ਲਈ ਤੇਰੀ ਸਿੰਙੀ ਦਾ ਵਜਾਉਣਾ ਭੀ ਵਿਅਰਥ ਹੈ।
13. ਹੇ ਜੋਗੀ, (ਇਸ ਤਰ੍ਹਾਂ) ਉਸ ਸਭ ਤੋਂ ਵੱਡੇ ਗੋਰਖ (ਜਗਤ ਦੇ ਰਖਿਅਕ ਪ੍ਰਭੂ) ਦੀ ਤੈਨੂੰ ਸੋਝੀ ਹੀ ਨਹੀਂ ਪਈ।
14. ਹੇ ਜੋਗੀ, ਤੈਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਹੋ ਜਿਹਾ ਜੋਗੀ ਤਾਂ ਮੁੜ ਮੁੜ ਜਨਮ ਮਰਣ ਦੇ ਗੇੜ ਵਿਚ ਪਿਆ ਰਹਿੰਦਾ ਹੈ।੩।

**ਪ੍ਰ**:—ਸ੍ਰੀ ਜੀਉ, ਜਿਸ ਮਨੁੱਖ ਉਤੇ ਉਸ ਕਰਤਾਰ ਦੀ ਦਿਆਲਤਾ ਹੋ ਜਾਵੇ ਉਸਦੀ ਪਛਾਣ ਕੀ ਹੈ ?

15. **ਉ**:—ਹੇ ਜੋਗੀ, ਸੁਣ ਜਿਸ ਮਨੁੱਖ ਉਤੇ ਉਹ ਸਾਰੇ ਜਗਤ

ਦਾ ਮਾਲਕ ਕ੍ਰਿਪਾਲਤਾ ਕਰਦਾ ਹੈ, (ਉਹ ਮਨੁੱਖ ਪ੍ਰਮੇਸ਼ਰ ਜੀ ਅਗੇ ਹੀ ਬੇਨਤੀ ਕਰਦਾ ਹੈ),

16. ਤੇ, ਇਉਂ ਹੀ ਆਖਦਾ ਹੈ ਹੇ ਗੁਰ ਗੋਪਾਲ ਜੀ, ਸਾਡੀ ਅਰਜੋਈ (ਤਾਂ) ਤੇਰੇ ਹੀ ਦਰ ਤੇ ਹੈ।
17. ਤੇਰਾ ਨਾਮ ਹੀ ਮੇਰੀ ਗੋਦੜੀ ਹੈ, ਤੇਰਾ ਨਾਮ ਹੀ ਮੇਰਾ (ਭਗਵਾਂ) ਕਪੜਾ ਹੈ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ, (ਇਹੋ ਜਿਹਾ ਮਨੁੱਖ ਅਸਲ) ਜੋਗੀ ਹੈ, ਅਤੇ ਉਹ (ਫਿਰ) ਕਦੇ ਡੋਲਦਾ (ਭੀ) ਨਹੀਂ।੪।
19. ਹੇ ਜੋਗੀ, ਜਿਸ ਮਨੁੱਖ ਨੇ ਇਸ ਤਰ੍ਹਾਂ ਦਿਨੇ ਰਾਤ (ਜਗਤ ਦੇ) ਮਾਲਕ ਨੂੰ ਸਿਮਰਿਆ ਹੈ।
20. ਉਸਨੇ ਇਸੇ ਹੀ ਜਨਮ ਵਿਚ ਉਸ ਸਭ ਤੋਂ ਵੱਡੇ ਜਗਤ ਦੇ ਨਾਥ ਦਾ ਮਿਲਾਪ ਹਾਸਲ ਕਰ ਲਿਆ ਹੈ।੧।ਰਹਾਉ ਦੂਜਾ।੨।੧੩।

**ਭਾਵਾਰਥ**: ਇਸ ਸ਼ਬਦ ਵਿਚ ਹਜ਼ੂਰ ਜੋਗੀਆਂ ਦੀ ਬੋਲੀ ਵਿਚ ਹੀ ਜੋਗੀ ਨੂੰ ਗੁਰਮਤਿ ਦਾ ਸਹੀ ਸਿਧਾਂਤ ਦ੍ਰਿੜ ਕਰਵਾਉਂਦੇ ਹਨ ਕਿ, ਹਰੀ ਤੋਂ ਬਿਨਾਂ ਇਹ ਸਰੀਰ ਇਕ ਹੱਡ ਮਾਸ ਦਾ ਹੀ ਪਿੰਜਰਾ ਹੈ, ਪਰ ਜੋ ਮਨੁੱਖ ਹਰੀ ਦਾ ਨਾਮ ਸਿਮਰਨ ਕਰਦਾ ਹੈ, ਉਹ ਨਾਮ ਜਪਣ ਦੀ ਬਰਕਤ ਨਾਲ ਬਾਰ ਬਾਰ ਜੰਮਣ ਮਰਨ ਦੇ ਚੱਕ੍ਰ ਵਿਚ ਨਹੀਂ ਪੈਂਦਾ।

**ਰਾਮਕਲੀ ਮਹਲਾ ੫ ॥**

1. **ਕਰਨ ਕਰਾਵਨ ਸੋਈ ॥**
2. **ਆਨ ਨ ਦੀਸੈ ਕੋਈ ॥**
3. **ਠਾਕੁਰੁ ਮੇਰਾ ਸੁਘੜੁ ਸੁਜਾਨਾ ॥**
4. **ਗੁਰਮੁਖਿ ਮਿਲਿਆ ਰੰਗੁ ਮਾਨਾ ॥੧॥**
5. **ਐਸੋ ਰੇ ਹਰਿ ਰਸੁ ਮੀਠਾ ॥**
6. **ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ਰਹਾਉ॥**
7. **ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥**
8. **ਪੀਵਤ ਅਮਰ ਭਏ ਨਿਹਕਾਮ ॥**
9. **ਤਨੁ ਮਨੁ ਸੀਤਲੁ ਅਗਨਿ ਨਿਵਾਰੀ ॥**
10. **ਅਨਦ ਰੂਪ ਪ੍ਰਗਟੇ ਸੰਸਾਰੀ ॥੨॥**
11. **ਕਿਆ ਦੇਵਉ ਜਾ ਸਭੁ ਕਿਛੁ ਤੇਰਾ ॥**
12. **ਸਦ ਬਲਿਹਾਰਿ ਜਾਉ ਲਖ ਬੇਰਾ ॥**
13. **ਮਨੁ ਤਨੁ ਜੀਉ ਪਿੰਡੁ ਦੇ ਸਾਜਿਆ ॥**
14. **ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥੩॥**
15. **ਖੋਲਿ ਕਿਵਾਰਾ ਮਹਲਿ ਬੁਲਾਇਆ ॥**
16. **ਜੈਸਾ ਸਾ ਤੈਸਾ ਦਿਖਲਾਇਆ ॥**
17. **ਕਹੁ ਨਾਨਕ ਸਭੁ ਪੜਦਾ ਤੂਟਾ ॥**
18. **ਹਉ ਤੇਰਾ ਤੂ ਮੈ ਮਨਿ ਵੂਠਾ ॥੪॥੩॥੧੪॥**

**ਪਦ ਅਰਥ** :—ਸੋਈ ਉਹ (ਪ੍ਰਮਾਤਮਾ) ਹੀ। ਆਨ—ਦੂਜਾ ਹੋਰ। ਸੁਘੜੁ—ਗੰਭੀਰ। ਸੁਜਾਨਾ—ਸਿਆਣਾ। ਗੁਰਮੁਖਿ-ਗੁਰੂ ਦੀ ਰਾਹੀਂ। ਰੰਗੁ—ਆਤਮਕ ਅਨੰਦ। ਮਾਨਾ—ਮਾਣਿਆ।੧।

ਰੇ—ਹੇ ਭਾਈ। ਐਸੋ—(ਭਾਵ) ਅਸਚਰਜ। ਕਿਨੈ ਵਿਰਲੈ—ਕਿਸੇ ਵਿਰਲੇ ਨੇ।੧।ਰਹਾਉ।

ਨਿਰਮਲ—ਮਲ ਰਹਿਤ। ਜੋਤਿ—ਨੂਰ। ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਜਲ। ਅਮਰ—ਅ—ਮਰ, ਜਿਸ ਉਤੇ ਆਤਮਕ ਮੌਤ ਆਪਣਾ ਜ਼ੋਰ ਨ ਪਾ ਸੱਕੇ। ਨਿਹਕਾਮ—ਵਾਸ਼ਨਾ ਰਹਿਤ। ਅਗਨਿ—(ਤ੍ਰਿਸ਼ਨਾ ਦੀ) ਅੱਗ। ਨਿਵਾਰੀ—ਦੂਰ ਕਰ ਦਿੱਤੀ। ਸੰਸਾਰੀ—ਸੰਸਾਰਿ, ਸੰਸਾਰ ਵਿਚ।੨।

ਦੇਵਉ—ਦੇਵਉਂ, ਮੈਂ ਦਿਆਂ। ਸਦ—ਸਦਾ। ਬਲਿਹਾਰੀ-ਕੁਰਬਾਨ। ਜਾਉ—ਜਾਉਂ, ਮੈਂ ਜਾਵਾਂ। ਬੇਰਾ—ਵਾਰੀ। ਜੀਉ—ਜਿੰਦ। ਦੇ- ਦੇ ਕੇ। ਸਾਜਿਆ-ਪੈਦਾ ਕੀਤਾ। ਤੇ—ਤੋਂ, ਨਾਲ। ਨੀਚੁ—ਨੀਵਾਂ, ਮੰਦਾ, ਨਿਕਾਰਾ। ਨਿਵਾਜਿਆ—ਵਡਿਆਈ ਦਿਤੀ।੩।

ਖੋਲਿ—ਖੋਲ੍ਹ ਕੇ। ਕਿਵਾਰਾ—ਕਿਵਾੜ, ਭਿੱਤ। ਮਹਲਿ—ਮਹਲ ਵਿਚ। ਸਾ—ਸੀ। ਸਭੁ—ਸਾਰਾ। ਹਉ,—ਹਉਂ, ਮੈਂ। ਮੈ ਮਨਿ—ਮੇਰੇ ਮਨ ਵਿਚ। ਵੂਠਾ—ਆ ਵਸਿਆ।੪।

**ਅਰਥ** :—

**ਪ੍ਰ:**—ਸ੍ਰੀ ਜੀਉ, ਜਦ ਕੋਈ ਮਨੁੱਖ ਉਸ ਪ੍ਰਭੂ ਜੀ ਦੀ ਯਾਦ ਵਿਚ ਸਦਾ ਲਈ ਜੁੜਿਆ ਰਹਿੰਦਾ ਹੈ, ਤਾਂ ਆਖਰ ਉਸਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

1. **ਉ:**—ਹੇ ਭਾਈ, ਜਿਥੇ ਉਸਦੀ ਮਨੋ-ਬ੍ਰਿਤੀ ਸਾਈਂ ਜੀ ਦੀ ਯਾਦ ਵਿਚ ਜੁੜੀ ਰਹਿਣ ਤੋਂ ਪਹਿਲੇ, ਅਨੇਕਤਾ ਰੂਪ ਵਿਚ ਜਗਤ ਨੂੰ ਭਿੰਨ ਭਿੰਨ ਤੱਕਦੀ ਸੀ, ਹੁਣ ਉਹ ਸਾਰੇ ਸੰਸਾਰ ਨੂੰ ਸਮ ਦ੍ਰਿਸ਼ਟੀ ਨਾਲ ਇਉਂ ਵੇਖਦੀ ਹੈ ਕਿ ਉਹ ਪ੍ਰਮਾਤਮਾ ਹੀ ਸਭ ਕੁਝ ਕਰਨ ਜੋਗ ਹੈ, (ਅਤੇ ਸਾਰਿਆਂ ਵਿਚ ਵਿਆਪਕ ਹੋ ਕੇ ਸਭਨਾਂ ਜੀਵਾਂ ਪਾਸੋਂ (ਹਰ ਕ੍ਰਿਆ) ਕਰਾਉਣ ਵਾਲਾ ਹੈ)।
2. (ਕਿਤੇ ਭੀ) ਉਸ ਪ੍ਰਭੂ ਜੀ ਤੋਂ ਬਿਨਾਂ ਕੋਈ ਹੋਰ ਦੂਜਾ ਨਹੀਂ ਦਿਸਦਾ।
3. ਹੇ ਭਾਈ, ਉਹ ਵੇਖਦਾ ਹੈ ਕਿ ਮੇਰਾ ਉਹ ਮਾਲਕ ਪ੍ਰਭੂ ਗੰਭੀਰ ਸੁਭਾਉ ਵਾਲਾ ਹੈ, ਅਤੇ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਹੈ।
4. ਹੇ ਪਿਆਰੇ, ਗੁਰੂ ਦੀ ਰਾਹੀਂ ਉਹ ਜਿਸ ਨੂੰ ਭੀ ਮਿਲ ਜਾਂਦਾ ਹੈ, ਉਹ ਮਨੁੱਖ (ਫਿਰ ਸਦਾ ਹੀ) ਆਤਮਕ ਅਨੰਦ ਮਾਣਦਾ ਹੈ।੧।

**ਪ੍ਰ:**—ਹੇ ਗੁਰੋ, ਉਸ ਨਾਮ ਦਾ ਰਸ ਕਿਹੋ ਜਿਹਾ ਹੈ ?

5. **ਉ:**—ਹੇ ਭਾਈ, (ਅਸਲ ਵਿਚ) ਉਸ ਪ੍ਰਭੂ ਦੇ ਨਾਮ ਦਾ

ਰਸ ਅਸਚਰਜ ਹੈ, (ਅਤੇ ਅਤੀ) ਮਿੱਠਾ ਹੈ, (ਜਿਸ ਨੂੰ ਬਿਆਨਿਆ ਨਹੀਂ ਜਾ ਸਕਦਾ)।

ਪ੍ਰ:—ਕਿਉਂ ਜੀ, ਨਾਮ ਦਾ ਸਿਮਰਨ ਤਾਂ ਬਹੁਤ ਲੋਕ ਕਰਦੇ ਹਨ ਕੀ, ਉਨ੍ਹਾਂ ਸਭ ਨੂੰ ਹੀ ਇਹ ਨਾਮ ਦਾ ਸੁਆਦ ਹਾਸਲ ਹੋ ਜਾਂਦਾ ਹੈ?

6.ਉ:—ਹੇ ਭਾਈ, ਚਾਹੁੰਦੇ ਤਾਂ ਸਾਰੇ ਹੀ ਹਨ ਪਰ ਕਿਸੇ ਵਿਰਲੇ ਮਨੁੱਖ ਨੇ ਹੀ ਗੁਰੂ ਦੀ ਸ਼ਰਨ ਪੈ ਕੇ ਉਸਦਾ ਦਰਸ਼ਨ ਕੀਤਾ ਹੈ, ਤੇ (ਉਸੇ ਨੇ ਹੀ ਇਸ ਰਸ ਨੂੰ ਅਨੁਭਵ ਕੀਤਾ ਹੈ,।੧।ਰਹਾਉ।

7. ਅਤੇ ਉਸਨੂੰ ਫਿਰ ਇਉਂ ਪ੍ਰਤੀਤ ਹੋ ਆਉਂਦਾ ਹੈ ਕਿ ਉਸ ਪ੍ਰਮੇਸ਼ਰ ਦੀ (ਜੋਤ) ਨੂਰ, ਮੈਲ ਤੋਂ ਰਹਿਤ ਹੈ, ਅਤੇ ਉਸਦਾ ਨਾਮ ਅਮਰ ਜੀਵਨ ਦੇਣ ਵਾਲਾ ਹੈ।

8. ਹੇ ਪਿਆਰੇ, ਉਸ ਨਾਮ ਅੰਮ੍ਰਿਤ ਨੂੰ ਪੀਂਦਿਆਂ ਹੀ ਮਨੁੱਖ ਅਟੱਲ ਅਤੇ ਆਤਮਕ ਜੀਵਨ ਵਾਲਾ, ਅਤੇ ਵਾਸ਼ਨਾਂ ਰਹਿਤ ਹੋ ਜਾਂਦਾ ਹੈ।

9. ਹੇ ਭਾਈ, ਉਸਦਾ ਤਨ ਤੇ ਮਨ (ਸੰਸਾਰ ਦੇ ਵਿਕਾਰਾਂ ਵਲੋਂ) ਸ਼ਾਂਤ ਹੋ ਜਾਂਦਾ ਹੈ। (ਉਨ੍ਹਾਂ ਦੇ ਅੰਦਰੋਂ ਤ੍ਰਿਸ਼ਨਾ ਦੀ) ਅੱਗ ਬੁਝਾ ਦੇਂਦਾ ਹੈ।

10. ਉਹ ਹਰ ਵੇਲੇ ਅਨੰਦ ਭਰਪੂਰ ਰਹਿੰਦਾ ਹੈ, ਉਹ ਸੰਸਾਰ ਵਿਚ ਨਾਮਣੇ ਵਾਲਾ ਹੋ ਜਾਂਦਾ ਹੈ, (ਭਾਵ ਵਡਿਆਈ ਦਾ ਭਾਗੀ ਹੋ ਜਾਂਦਾ ਹੈ)।੨।

ਪ੍ਰ:—ਕਿਉਂ ਜੀ, ਉਸ ਪ੍ਰਭੂ ਤੋਂ ਨਾਮ ਪ੍ਰਾਪਤ ਕਰਨ ਲਈ ਭੇਟਾ ਕੀ ਕਰਨੀ ਜੋਗ ਹੈ?

11.ਉ:—ਹੇ ਭਾਈ, ਉਸਦੀ ਭੇਟਾ ਤਾਂ ਮਨੁਖਾਂ ਪਾਸ ਕੁਝ ਭੀ ਨਹੀਂ ਬੱਸ ਕੇਵਲ ਇਉਂ ਹੀ ਕਹਿੰਦੇ ਰਹਿਣਾ ਚਾਹੀਦਾ ਹੈ ਕਿ ਹੇ ਪ੍ਰਭੂ ਜੀ, ਤੇਰਾ ਉਹ ਨਾਮ ਅੰਮ੍ਰਿਤ ਪ੍ਰਾਪਤ ਕਰਨ ਵਾਸਤੇ ਮੈਂ ਤੇਰੇ ਅੱਗੇ (ਕੇਹੜੀ ਭੇਟਾ) ਲਿਆ ਧਰਾਂ, ਕਿਉਂਕਿ (ਮੇਰੇ ਪਾਸ ਤਾਂ ਜੋ ਭੀ ਕੁਝ ਹੈ ਇਹ) ਸਭੋ ਕੁਝ ਤੇਰਾ ਹੀ ਦਿਤਾ ਹੋਇਆ ਹੈ (ਇਸ ਲਈ) "ਤੇਰੋ ਕੀਆ ਤੁਝਹਿ ਕਿਆ ਅਰਪਉ" (ਧਨਾਸਰੀ ਰਵਿਦਾਸ ਜੀ)

12. ਇਸ ਲਈ, ਹੇ ਪ੍ਰਭੂ ਜੀ, ਮੈਂ ਤੈਥੋਂ ਸਦਾ ਹੀ ਲੱਖਾਂ ਵਾਰੀ ਸਦਕੇ ਜਾਂਦਾ ਹਾਂ।

13. ਹੇ ਸਾਈਂ ਜੀ, ਇਹ ਤਨ, ਇਹ ਮਨ, ਇਹ ਜਿੰਦ, ਇਹ ਸਰੀਰ ਦੇ ਕੇ ਤੂੰਹੀ ਮੈਨੂੰ ਪੈਦਾ ਕੀਤਾ ਹੈ।

14. ਅਤੇ ਗੁਰੂ ਦੀ ਕ੍ਰਿਪਾ ਨਾਲ ਤੂੰਹੀ ਮੈਨੂੰ ਨਿਕਾਰੇ ਨੂੰ ਵਡਿਆਈ ਦਿਤੀ ਹੈ।੩।

ਪ੍ਰ:—ਸ੍ਰੀ ਜੀਉ, ਇਸ ਤਰ੍ਹਾਂ ਜੋਦੜੀਆਂ ਕਰਦੇ ਰਹਿਣ ਵਾਲੇ ਨੂੰ ਆਖਰ ਫਲ ਕੀ ਮਿਲਦਾ ਹੈ?

15.ਉ:—ਹੇ ਭਾਈ, ਉਸ ਪ੍ਰਭੂ ਜੀ ਨੇ, ਮਨ ਦੇ ਅਗਿਆਨਤਾ ਦੇ ਕਿਵਾੜ ਖੋਲ੍ਹ ਕੇ, ਫਿਰ ਮੈਨੂੰ (ਉਸਨੇ) ਆਪਣੇ ਚਰਨਾਂ ਵਿਚ ਜੋੜ ਲਿਆ ਹੈ।

16. ਉਸਨੇ ਫਿਰ ਮੈਨੂੰ ਜੈਸਾ ਉਸਦਾ ਸਾਖਿਆਤ ਸਰੂਪ ਸੀ, ਉਸਨੂੰ ਹੂ-ਬ-ਹੂ ਵਿਖਾਲ ਦਿਤਾ, (ਭਾਵ ਮੈਨੂੰ ਮੇਰਾ ਸਹੀ ਸਰੂਪ ਵਿਖਾਲ ਦਿਤਾ)।

17. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ! ਤੇਰੇ ਨਾਲੋਂ ਵਿਥ ਪਾਉਣ ਵਾਲਾ ਮੇਰੇ ਅੰਦਰੋਂ ਹੁਣ ਸਾਰਾ ਹੀ ਪਰਦਾ ਟੁੱਟ ਗਿਆ ਹੈ।

18. ਹੁਣ ਤੂੰ ਮੇਰੇ ਮਨ ਵਿਚ ਆ ਵਸਿਆ ਹੈਂ, (ਇਸੇ ਲਈ ਹੀ) ਹੁਣ ਮੈਂ ਤੇਰਾ ਹੋ ਚੁੱਕਾ ਹਾਂ।੪।੩।੧੪।

ਨੋਟ:—'ਘਰੁ ੨' ਦਾ ਇਹ ਤੀਜਾ ਸ਼ਬਦ ਹੈ। 'ਮਹਲਾ ੫' ਦੇ ਹੁਣ ਤੱਕ ੧੪ ਸ਼ਬਦ ਆ ਚੁਕੇ ਹਨ।

**ਭਾਵਾਰਥ**:—ਇਸ ਸ਼ਬਦ ਵਿਚ ਸਤਿਗੁਰੂ ਜੀ ਹਰਪ੍ਰਾਣੀ ਮਾਤ੍ਰ ਲਈ ਹਰੀ ਦੇ ਨਾਮਸਿਮਰਨ ਕਰਨ ਦੀ ਪ੍ਰੇਰਨਾ ਕਰਦੇ ਹਨ, ਪਰ ਇਹ ਸਿਮਰਨ ਦੀ ਦਾਤ ਗੁਰੂ ਦੇ ਰਾਹੀਂ ਹੀ ਪ੍ਰਾਪਤ ਹੁੰਦੀ ਹੈ, ਇਸੇ ਜਾਪ ਦਾ ਸਦਕਾ ਹੀ ਤਾਂ ਫਿਰ ਹਰੀ ਪ੍ਰਤੱਖ ਹੋ ਕੇ ਦਿਸ ਪੈਂਦਾ ਹੈ, ਅਤੇ ਨਾਮ ਅਭਿਆਸੀ ਨੂੰ ਆਪਣੇ ਨਾਲ ਇਕ ਮਿਕ ਕਰ ਲੈਂਦਾ ਹੈ।

**ਰਾਮਕਲੀ ਮਹਲਾ ੫ ॥**

1. **ਸੇਵਕੁ ਲਾਇਓ ਅਪੁਨੀ ਸੇਵ ॥**
2. **ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥**
3. **ਸਗਲੀ ਚਿੰਤਾ ਆਪਿ ਨਿਵਾਰੀ ॥**
4. **ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥**
5. **ਕਾਜ ਹਮਾਰੇ ਪੂਰੇ ਸਤਗੁਰ ॥**
6. **ਬਾਜੇ ਅਨਹਦ ਤੂਰੇ ਸਤਗੁਰ ॥੧॥ਰਹਾਉ॥**
7. **ਮਹਿਮਾ ਜਾ ਕੀ ਗਹਿਰ ਗੰਭੀਰ ॥**
8. **ਹੋਇ ਨਿਹਾਲੁ ਦੇਇ ਜਿਸੁ ਧੀਰ ॥**
9. **ਜਾ ਕੇ ਬੰਧਨ ਕਾਟੇ ਰਾਇ ॥**
10. **ਸੋ ਨਰੁ ਬਹੁਰਿ ਨ ਜੋਨੀ ਪਾਇ ॥੨॥**
11. **ਜਾ ਕੈ ਅੰਤਰਿ ਪ੍ਰਗਟਿਓ ਆਪ ॥**
12. **ਤਾ ਕਉ ਨਾਹੀ ਦੂਖ ਸੰਤਾਪ ॥**
13. **ਲਾਲੁ ਰਤਨੁ ਤਿਸੁ ਪਾਲੈ ਪਰਿਆ ॥**
14. **ਸਗਲ ਕੁਟਬ ਓਹੁ ਜਨੁ ਲੈ ਤਰਿਆ ॥੩॥**
15. **ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥**
16. **ਏਕੋ ਏਕੁ ਨਿਰੰਜਨ ਪੂਜਾ ॥**
17. **ਜਤ ਕਤ ਦੇਖਉ ਆਪਿ ਦਇਆਲ ॥**
18. **ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥**

**ਪਦ ਅਰਥ**:—ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ। ਮੁਖਿ—ਮੂੰਹ ਵਿਚ। ਦੇਵ—ਚਾਨਣ ਸਰੂਪ ਪ੍ਰਭੂ ਦਾ। ਸਗਲੀ—ਸਾਰੀ। ਨਿਵਾਰੀ—ਦੂਰ ਕੀਤੀ ਹੈ। ਕਉ—

ਨੂੰ, ਤੋਂ । ਹਉ-ਹਉਂ, ਮੈਂ । ਸਦ-ਸਦਾ । ਬਲਿਹਾਰਿ-ਕੁਰਬਾਨ ।੧।

ਸਤਿਗੁਰ-ਹੇ ਗੁਰੂ । ਬਾਜੇ-ਵੱਜ ਰਹੇ ਹਨ । ਅਨਹਦ-ਇਕ ਰਸ, ਲਗਾਤਾਰ । ਤੂਰੇ-ਵਾਜੇ ।੧।ਰਹਾਉ।

ਮਹਿਮਾ-ਵਡਿਆਈ । ਗਹਿਰ-ਗਹਿਰੀ, ਡੂੰਘੀ । ਗੰਭੀਰ-ਡੂੰਘੀ । ਹੋਇ ਨਿਹਾਲੁ-ਪੂਰਨ ਤੌਰ ਤੇ ਪ੍ਰਸੰਨ ਹੋ ਜਾਂਦਾ ਹੈ । ਦੇਇ-ਦੇਂਦਾ ਹੈ । ਧੀਰ-ਧੀਰਜ । ਰਾਇ-ਪ੍ਰਭੂ ਪਾਤਿਸ਼ਾਹ ਨੇ । ਬਹੁਰਿ-ਮੁੜ, ਫਿਰ । ਨ ਪਾਇ-ਨਹੀਂ ਪੈਂਦਾ ।੨।

ਜਾ ਕੈ ਅੰਤਰਿ-ਜਿਸਦੇ ਅੰਦਰ । ਤਾ ਕਉ-ਉਸ (ਮਨੁੱਖ) ਨੂੰ । ਸੰਤਾਪ-ਕਲੇਸ਼ । ਤਿਸੁ ਪਾਲੈ-ਉਸਦੇ ਪੱਲੇ ਵਿਚ । ਤਿਸੁ ਪਾਲੈ ਪਰਿਆ-ਉਸ ਨੂੰ ਮਿਲ ਜਾਂਦਾ ਹੈ ।੩।

ਭਰਮੁ-ਭਟਕਣਾ । ਦੁਬਿਧਾ-ਦੁਚਿੱਤਾ ਪਨ । ਦੂਜਾ-ਮੇਰ ਤੇਰ । ਨਿਰੰਜਨ-[ਨਿਰ-ਅੰਜਨ] ਅੰਜਨ-ਮਾਇਆ ਦੇ ਮੋਹ ਦੀ ਕਾਲਕ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ । ਜਤ ਕਤ-ਜਿਧਰ ਕਿਧਰ, ਹਰ ਪਾਸੇ । ਦੇਖਉ-ਦੇਖਉਂ, ਮੈਂ ਵੇਖਦਾ ਹਾਂ । ਰਸਾਲ-[ਰਸ-ਆਲਯ] ਅਨੰਦ ਦਾ ਸੋਮਾਂ ।੪।

**ਅਰਥ :-**

**ਪ੍ਰ:**-ਹੇ ਗੁਰੋ, ਜਿਸ ਮਾਲਕ ਦੀ ਸੇਵਾ ਵਿਚ ਆਪ ਜੀ ਦਿਨੇ ਰਾਤ ਤਤਪਰ ਰਹਿੰਦੇ ਹੋ, ਇਹ ਦਾਤ ਤੁਹਾਨੂੰ ਕਿਸ ਕੋਲੋਂ ਪ੍ਰਾਪਤ ਹੋਈ ਹੈ ?

1.**ਉ:**-ਹੇ ਭਾਈ, ਇਹ ਦਾਤ ਮੈਨੂੰ ਕਿਸੇ ਸੰਸਾਰੀ ਮਨੁੱਖ ਤੋਂ ਪ੍ਰਾਪਤ ਨਹੀਂ ਹੋਈ, ਇਹ ਤਾਂ ਮੈਨੂੰ ਮੇਰੇ ਗੁਰੂ ਨੇ ਹੀ ਆਪਣਾ ਸੇਵਕ (ਬਣਾ ਕੇ) ਆਪਣੀ (ਇਸ) ਸੇਵਾ ਵਿਚ ਲਾ ਲਿਆ ਹੈ ।

2. ਉਸੇ ਗੁਰੂ ਨੇ ਚਾਨਣ ਰੂਪ ਪ੍ਰਭੂ ਦਾ ਅਮਰ ਜੀਵਨ ਦੇਣ ਵਾਲਾ ਨਾਮ (ਜਪਣ ਵਾਸਤੇ ਮੇਰੇ) ਮੂੰਹ ਵਿਚ ਦੇ ਦਿਤਾ ਹੈ ।

3. ਹੇ ਪਿਆਰੇ ! ਉਸੇ ਗੁਰੂ ਨੇ ਮੇਹਰ ਕਰ ਕੇ ਮੇਰੇ ਅੰਦਰੋਂ ਸਾਰੀ ਚਿੰਤਾ ਆਪ ਹੀ ਦੂਰ ਕਰ ਦਿਤੀ ਹੈ ।

4. ਹੇ ਭਾਈ ! ਉਸੇ ਗੁਰੂ ਤੋਂ ਮੈਂ ਸਦਾ ਹੀ ਸਦਕੇ ਜਾਂਦਾ ਹਾਂ ।੧।

5. ਹੇ ਭਾਈਓ ! ਉਸ ਸਤਿਗੁਰੂ ਜੀ ਨੇ ਮੇਰੇ ਸਾਰੇ ਹੀ ਕੰਮ ਸਿਰੇ ਚਾੜ੍ਹ ਦਿਤੇ ਹਨ ।
(ਭਾਵ ਹੈ ਕਿ, ਮੈਂ ਉਸ ਗੁਰੂ ਦੀ ਮੇਹਰ ਨਾਲ ਹੀ ਬੇ-ਗਰਜ ਹੋ ਗਿਆ ਹਾਂ) ।

**ਪ੍ਰ:**-ਸ੍ਰੀ ਜੀਉ ! ਇਸ ਉਚੇ ਮੰਡਲ ਵਿਚ ਪੁੱਜ ਕੇ ਹੁਣ ਤੁਹਾਨੂੰ ਕਿਵੇਂ ਪ੍ਰਤੀਤ ਹੋ ਰਿਹਾ ਹੈ ?

6. **ਉ:**-ਹੇ ਭਾਈ ! ਹੁਣ ਮੈਨੂੰ ਇਉਂ ਪ੍ਰਤੀਤ ਹੋ ਰਿਹਾ ਹੈ ਕਿ, ਉਸ ਸਤਿਗੁਰੂ ਦੀ ਮੇਹਰ ਨਾਲ ਮੇਰੇ ਅੰਦਰ ਇਕ ਰਸ਼ (ਖੁਸ਼ੀ ਦੇ) ਵਾਜੇ ਵਜ ਰਹੇ ਹਨ ।੧। ਰਹਾਉ ।

7. ਹੇ ਭਾਈਓ ! ਜਿਸ ਪ੍ਰਮੇਸ਼ਰ ਜੀ ਦੀ ਵਡਿਆਈ ਬੇਅੰਤ ਅਥਾਹ ਹੈ ।

8. ਉਹ ਜਿਸ ਮਨੁਖ ਨੂੰ ਭੀ ਧੀਰਜਤਾ ਬਖਸ਼ਸ਼ ਕਰਦਾ ਹੈ, ਉਹ ਮਨੁਖ ਨਿਹਾਲ ਹੋ ਜਾਂਦਾ ਹੈ, ਉਸ ਦਾ ਲੂੰ ਲੂੰ ਖੁਸ਼ੀ ਨਾਲ ਭਰਪੂਰ ਹੋ ਜਾਂਦਾ ਹੈ ।

**ਪ੍ਰ:**-ਸ੍ਰੀ ਜੀਉ ! ਜੰਮਣ ਮਰਣ ਦਾ ਚੱਕ੍ਰ ਤਾਂ ਬੜਾ ਹੀ ਦੁਖ ਰੂਪ ਹੈ, ਇਸ ਦੀ ਨਵਿਰਤੀ ਕਿਵੇਂ ਹੋ ਸਕਦੀ ਹੈ ?

9. **ਉ:**-ਹੇ ਭਾਈਓ ! ਜੰਮਣ ਮਰਣ ਦਾ ਦੁਖ ਤਾਂ ਬੜਾ ਹੀ ਅਸਹਿ ਹੈ, ਪਰ ਉਹ ਪ੍ਰਭੂ ਪਾਤਸ਼ਾਹ ਜਿਸ ਮਨੁਖ ਦੇ (ਮਾਇਆ ਦੇ) ਬੰਧਨ ਕੱਟ ਦੇਂਦਾ ਹੈ ।

10. ਉਹ ਮਨੁਖ ਫਿਰ ਮੁੜ ਮੁੜ ਜਨਮਾਂ ਦੇ ਗੇੜ ਵਿਚ ਨਹੀਂ ਪੈਂਦਾ ।੨।

11. ਹੇ ਭਾਈਓ ! ਉਹ ਪ੍ਰਮੇਸ਼ਰ ਜਿਸ ਮਨੁਖ ਦੇ ਹਿਰਦੇ ਵਿਚ ਆਪਣਾ ਆਪ ਹੀ ਪ੍ਰਕਾਸ਼ ਕਰ ਦੇਂਦਾ ਹੈ ।

12. ਉਸ ਨੂੰ ਫਿਰ ਕਦੇ ਭੀ ਕੋਈ ਦੁਖ ਕਲੇਸ਼ ਪੋਹ ਨਹੀਂ ਸਕਦਾ ।

**ਪ੍ਰ:**-ਸ੍ਰੀ ਜੀਉ ! ਇਹ ਨਿਰਦੁਖ ਪੱਦਵੀ ਉਸ ਨੂੰ ਕਿਵੇਂ ਹਾਸਲ ਹੋਈ ਹੈ ?

13. **ਉ:**-ਹੇ ਭਾਈ ! ਉਸ ਮਨੁਖ ਨੂੰ ਗੁਰੂ ਦੀ ਮੇਹਰ ਨਾਲ ਪ੍ਰਭੂ ਦਾ ਨਾਮ (ਅੰਦਰੋਂ ਹੀ) ਲਾਲ ਰੂਪ ਲੱਭ ਪੈਂਦਾ ਹੈ, ਭਾਵ ਅੰਦਰੋਂ ਹੀ ਨਾਮ ਰਤਨ ਮਿਲ ਜਾਂਦਾ ਹੈ ।

**ਪ੍ਰ:**-ਸ੍ਰੀ ਜੀਉ ! ਨਾਮ ਦੀ ਬਰਕਤ ਨਾਲ ਉਸ ਦੇ ਅੰਦਰ ਕਿਤਨੀ ਕੁ ਤਾਕਤ ਆ ਜਾਂਦੀ ਹੈ ?

14.**ਉ:**-ਹੇ ਭਾਈ ! ਉਹ ਤਾਂ ਸ਼ਕਤੀ ਦਾ ਭੰਡਾਰਾ ਹੋ ਜਾਂਦਾ ਹੈ, ਉਸ ਮਨੁੱਖ ਦੇ ਆਪਣੇ ਸੰਸਾਰ ਤੋਂ ਪਾਰ ਹੋਣ ਵਿਚ ਤਾਂ ਕੋਈ ਸੰਸਾ ਹੀ ਨਹੀਂ ਰਹਿ ਜਾਂਦਾ, ਉਹ ਤਾਂ ਆਪਣੇ ਸਾਰੇ ਪ੍ਰਵਾਰ ਨੂੰ (ਭੀ ਆਪਣੇ ਨਾਲ) ਲੈ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੩।

**ਪ੍ਰ:**-ਕਿਉਂ ਜੀ ! ਉਸ ਇਕੋ ਨਾਮ ਦੇ ਪੁਜਾਰੀ ਦੀ ਪਛਾਣ ਕੀ ਹੈ ?

15. **ਉ:**-ਹੇ ਭਾਈ ! ਉਸ ਦੇ ਅੰਦਰ ਕੋਈ ਭੀ ਭਟਕਣਾ ਨਹੀਂ ਰਹਿ ਜਾਂਦੀ ਅਤੇ ਨਾ ਹੀ ਉਸਦੇ ਮਨ ਵਿਚ ਦੁਚਿੱਤਾ ਪਨ ਹੀ ਰਹਿੰਦਾ ਹੈ । ਭਾਵ ਉਸਦੇ ਅੰਦਰੋਂ ਮੇਰ ਤੇਰ ਹੀ ਮਿਟ ਜਾਂਦੀ ਹੈ ।

16. ਬੱਸ, ਉਹ ਮਨੁਖ ਤਾਂ ਸਿਰਫ ਇਕੋ ਮਾਇਆ ਤੋਂ ਨਿਰਲੇਪ ਪ੍ਰਭੂ ਦੀ ਬੰਦਗੀ ਕਰਨ ਵਿਚ ਤਤਪਰ ਰਹਿੰਦਾ ਹੈ ।

**ਪ੍ਰ:**-ਹਜ਼ੂਰ ਜੀਉ ! ਇਸ ਨਾਮ ਸਿਮਰਨ ਦੀ ਬਰਕਤ ਨਾਲ

ਹੁਣ ਆਪ ਜੀ ਨੂੰ ਹਰ ਸ਼ੈ ਕਿਸ ਰੂਪ ਵਿਚ ਨਜ਼ਰ ਔਉਂਦੀ ਹੈ ?

17. **ਉ**:—ਹੇ ਭਾਈ ! (ਗੁਰੂ ਦੀ ਕ੍ਰਿਪਾ ਨਾਲ ਮੈਨੂੰ) ਹੁਣ ਜਿਧਰ ਕਿਧਰ ਵੇਖਦਾ ਹਾਂ, ਉਹ ਦਇਆ ਦਾ ਘਰ ਪ੍ਰਭੂ ਹੀ ਦਿਸ ਰਿਹਾ ਹੈ ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ, ਹੇ ਭਾਈ ! ਗੁਰੂ ਦੀ ਮੇਹਰ ਦਾ ਸਦਕਾ ਹੁਣ ਮੈਨੂੰ ਅਨੰਦ ਦਾ ਸੋਮਾਂ ਪ੍ਰਭੂ ਜੀ ਮਿਲ ਪਏ ਹਨ ।੪।੪।੧੫।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਜੀ ਸਤਿਗੁਰੂ ਦਾ ਧੰਨਵਾਦ ਕਰਦੇ ਹਨ, ਕਿਉਂਕਿ, ਗੁਰੂ ਦੀ ਮੇਹਰ ਨਾਲ ਹੀ ਹਰੀ ਦਾ ਮਿਲਾਪ ਹੋਇਆ ਹੈ ਅਤੇ ਗੁਰੂ ਨੇ ਸਾਰੇ ਹੀ ਮਨੋਰਥ ਪੂਰੇ ਕਰ ਦਿਤੇ ਹਨ ।

**ਰਾਮਕਲੀ ਮਹਲਾ ੫ ॥**

1. **ਤਨ ਤੇ ਛੁਟਕੀ ਅਪਨੀ ਧਾਰੀ ॥**
2. **ਪ੍ਰਭ ਕੀ ਆਗਿਆ ਲਗੀ ਪਿਆਰੀ ॥**
3. **ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥**
4. **ਤਾ ਇਹੁ ਅਚਰਜੁ ਨੈਨਹੁ ਡੀਠਾ ॥੧॥**
5. **ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥**
6. **ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ਰਹਾਉ॥**
7. **ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥**
8. **ਗੁਰਿ ਪਕਰਾਏ ਹਰਿ ਕੇ ਚਰਨਾ ॥**
9. **ਬੀਸ ਬਿਸੁਏ ਜਾ ਮਨ ਠਹਰਾਨੇ ॥**
10. **ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥**
11. **ਜੋ ਜੋ ਕੀਨੋ ਹਮ ਤਿਸ ਕੇ ਦਾਸ ॥**
12. **ਪ੍ਰਭ ਮੇਰੇ ਕੋ ਸਗਲ ਨਿਵਾਸ ॥**
13. **ਨਾ ਕੋ ਦੂਤੁ ਨਹੀ ਬੈਰਾਈ ॥**
14. **ਗਲਿ ਮਿਲਿ ਚਾਲੇ ਏਕੈ ਭਾਈ ॥੩॥**
15. **ਜਾਕਉ ਗੁਰਿ ਹਰਿ ਦੀਏ ਸੂਖਾ ॥**
16. **ਤਾ ਕਉ ਬਹੁਰਿ ਨ ਲਾਗਹਿ ਦੂਖਾ ॥**
17. **ਆਪੇ ਆਪਿ ਸਰਬ ਪ੍ਰਤਿਪਾਲ ॥**
18. **ਨ ਨਕ ਰਾਤਉ ਰੰਗਿ ਗੋਪਾਲ ॥੪॥੫॥੧੬॥**

**ਪਦ ਅਰਥ** :—ਤੇ—ਤੋਂ । ਤਨ ਤੇ—ਸਰੀਰ ਵਿਚੋਂ । ਛੁਟਕੀ—ਮੁੱਕ ਗਈ । ਧਾਰੀ—ਮਿਥੀ ਹੋਈ । ਅਪਨੀ ਧਾਰੀ—ਇਹ ਮਿਥ ਕਿ ਇਹ ਸਰੀਰ ਮੇਰਾ ਬਣਿਆਂ ਰਹੇਗਾ । ਆਗਿਆ—ਰਜ਼ਾ । ਕਰੈ—ਕਰਦਾ ਹੈ । ਮਨਿ ਮੇਰੈ—ਮੇਰੇ ਮਨ ਵਿਚ । ਤਾਂ—ਤਦੋਂ । ਨੈਨਹੁ-ਅੱਖਾਂ ਨਾਲ, ਪ੍ਰਤੱਖ ।੧।

ਮੋਹਿ—ਮੈਂ । ਰੇ—ਹੇ ਭਾਈ । ਬਲਾਇ—ਚੰਬੜੀ ਹੋਈ ਬਿਪਤਾ । ਤ੍ਰਿਸਨ—ਮਾਇਆ ਦੇ ਲਾਲਚ ਦੀ ਅੱਗ । ਨਿਵਾਰੀ—ਦੂਰ ਕਰ ਦਿਤੀ ਹੈ । ਮਮਤਾ—ਅਪਣੱਤ, ਮਾਇਆ ਦਾ ਮੋਹ । ਗੁਰਿ ਪੂਰੈ-ਪੂਰੇ ਗੁਰੂ ਨੇ ।੧। ਰਹਾਉ ।

ਕਰਿ—ਕਰ ਕੇ । ਗੁਰਿ—ਗੁਰੂ ਨੇ । ਬੀਸ ਬਿਸੁਏ—ਵੀਹ ਵਿਸਵੇ, ਸੋਲਾਂ ਆਨੇ, ਪੂਰਨ ਤੌਰ ਤੇ ।੨।

ਜੋ ਜੋ—ਜੇਹੜਾ ਜੇਹੜਾ ਪ੍ਰਾਣੀ । ਸਗਲ—ਸਾਰੇ ਜੀਵਾਂ ਵਿਚ । ਦੂਤੁ—ਦੋਖੀ, ਦੁਸ਼ਮਨ । ਬੈਰਾਈ—ਵੈਰੀ । ਗਲਿ—ਗਲ ਨਾਲ । ਮਿਲਿ—ਮਿਲ ਕੇ ।੩।

ਜਾ ਕਉ—ਜਿਸ (ਮਨੁਖ) ਨੂੰ । ਬਹੁਰਿ—ਮੁੜ । ਰਾਤਉ—ਰੱਤਾ ਹੋਇਆ । ਰੰਗਿ—ਰੰਗ ਵਿਚ ।੪।

**ਅਰਥ** :—

**ਪ੍ਰ**:—ਹੇ ਗੁਰੋ ! ਹਰ ਸੰਸਾਰੀ ਮਨੁਖ ਇਸ ਸਰੀਰ ਦੀ ਮਮਤਾ ਵਿਚ ਬੱਝਾ ਹੋਇਆ ਹੈ, ਪਰ, ਆਪ ਜੀ ਦੇ ਅੰਦਰੋਂ ਇਹ ਮੇਰ ਕਿਵੇਂ ਮੁੱਕ ਗਈ ਹੈ ?

1. **ਉ**:—ਹੇ ਭਾਈਓ ! ਅਸਲ ਵਿਚ ਮੇਰੇ ਅੰਦਰ ਤਾਂ ਇਸ ਮੰਮਤਾ ਨੂੰ ਮਿਟਾ ਦੇਣ ਦਾ ਕੋਈ ਭੀ ਬਲ ਨਹੀਂ ਸੀ, ਪਰ ਜਦੋਂ ਮੇਰੇ ਤੇ ਗੁਰੂ ਦੀ ਕ੍ਰਿਪਾ ਹੋਈ ਤਾਂ, ਮੇਰੇ ਸਰੀਰ ਵਿਚੋਂ ਇਹ ਮਿਥੀ ਹੋਈ (ਮਮਤਾ ਕਿ ਇਹ ਸਰੀਰ ਮੇਰਾ ਹੈ) ਇਹ ਮੁੱਕ ਗਈ ਹੈ । ਭਾਵ ਇਸ ਸਰੀਰ ਦੀ ਮੇਰੇ ਅੰਦਰੋਂ ਹੁਣ ਅਪਣੱਤ ਹੀ ਛੁੱਟ ਗਈ ਹੈ) ।

**ਪ੍ਰ**—ਸ੍ਰੀ ਜੀਉ ! ਇਸ ਅਪਣੱਤ ਮੁੱਕਣ ਨਾਲ ਆਪ ਜੀ ਨੂੰ ਆਪਣੇ ਅੰਦਰ ਹੁਣ ਕੀ ਬਦਲ ਪ੍ਰਤੀਤ ਹੋਣ ਲਗ ਪਈ ਹੈ ?

2. **ਉ**.—ਹੇ ਭਾਈ ! ਜਿਥੇ ਮੈਂ ਪਹਿਲੋਂ ਉਸ ਸਾਈਂ ਜੀ ਦੀ ਆਗਿਆ ਦਾ ਉਲੰਘਣ ਕਰ ਕੇ ਆਪਣੀ ਮਰਜ਼ੀ ਅਨੁਸਾਰ ਵਰਤਨਾ ਪਸੰਦ ਕਰਦਾ ਸੀ, ਹੁਣ ਮੈਨੂੰ ਉਸੇ ਪ੍ਰਮੇਸ਼ਰ ਜੀ ਦੀ ਰਜ਼ਾ ਮਿੱਠੀ ਲਗਣ ਲਗ ਪਈ ਹੈ ।
3. ਹੇ ਪਿਆਰੇ ! (ਹੁਣ) ਜੋ ਕੁਝ ਉਹ ਪ੍ਰਮਾਤਮਾ ਕਰਦਾ ਹੈ, ਮੈਨੂੰ ਮੇਰੇ ਮਨ ਵਿਚ ਉਹੋ ਹੀ ਮਿੱਠਾ ਲਗਦਾ ਹੈ ।
4. ਹੇ ਭਾਈ ! ਹੁਣ ਮੈਂ, ਇਸ ਆਤਮਕ ਤਬਦੀਲੀ ਦਾ ਇਹ ਅਸਚਰਜ ਤਮਾਸ਼ਾ ਪ੍ਰਤੱਖ ਹੀ ਵੇਖ ਰਿਹਾ ਹਾਂ ।੧।
5. ਹੇ ਪਿਆਰਿਓ ! ਹੁਣ ਮੈਂ (ਇਸ ਆਤਮਕ ਜੀਵਨ ਦੀ ਮਰਯਾਦਾ ਚੰਗੀ ਤਰ੍ਹਾਂ) ਸਮਝ ਲਈ ਹੈ ਕਿ, ਮੇਰੇ ਅੰਦਰੋਂ (ਚਿਰਾਂ ਦੀ ਚੰਬੜੀ ਹੋਈ ਮਮਤਾ ਦੀ) ਡੈਣ ਨਿਕਲ ਗਈ ਹੈ ।
6. ਹੇ ਭਾਈਓ ! ਹੁਣ ਪੂਰੇ ਗੁਰੂ ਨੇ ਮੈਨੂੰ (ਜੀਵਨ ਦੀ) ਸਹੀ, ਸੋਝੀ ਬਖਸ਼ ਦਿਤੀ ਹੈ, (ਜਿਸ ਦੀ ਬਰਕਤ ਨਾਲ ਮੇਰੇ ਅੰਦਰੋਂ) ਮਾਇਆ ਦੇ ਲਾਲਚ ਦੀ ਅੱਗ ਬੁੱਝ ਗਈ ਹੈ, ਗੁਰੂ ਨੇ ਮੇਰਾ ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ ।੧। ਰਹਾਉ ।

7. ਹੇ ਪਿਆਰੇ ! ਗੁਰੂ ਨੇ ਮੇਹਰ ਕਰ ਕੇ (ਹੁਣ) ਮੈਨੂੰ ਆਪਣੀ ਸਰਣ ਵਿਚ ਰਖਿਆ ਹੋਇਆ ਹੈ।

8. ਤੇ ਗੁਰੂ ਨੇ ਕ੍ਰਿਪਾ ਕਰਕੇ ਮੈਨੂੰ ਉਸ ਪ੍ਰਭੂ ਦੇ ਚਰਨ ਪਕੜਾ ਦਿਤੇ ਹਨ।

ਪ੍ਰ:—ਸ੍ਰੀ ਜੀਉ ! ਹੁਣ ਆਪ ਜੀ ਦੀ ਮਾਨਸਕ ਦ੍ਰਿਸ਼ਟੀ ਦਾ ਕਿਥੇ ਟਿਕਾ ਹੋ ਗਿਆ ਹੈ ?

9. ਉ:—ਹੇ ਭਾਈਓ ! ਹੁਣ ਜਦੋਂ ਮੇਰਾ ਮਨ ਪੂਰੇ ਤੌਰ ਤੇ ਠਹਿਰ ਗਿਆ ਹੈ, ਸਹੀ ਰੂਪ ਵਿਚ ਟਿਕ ਗਿਆ ਹੈ।

10. (ਤਾਂ ਹੁਣ) ਮੈਨੂੰ ਗੁਰੂ ਅਤੇ ਪ੍ਰਮੇਸ਼ਰ ਜੀ ਇਕੋ ਹੀ ਰੂਪ ਦਿਸ ਰਹੇ ਹਨ।੨।

11. ਹੇ ਪਿਆਰੇ ! ਹੁਣ ਜੇਹੜਾ ਜੇਹੜਾ ਜੀਵ ਭੀ ਉਸ ਪ੍ਰਮੇਸ਼ਰ ਜੀ ਨੇ ਪੈਦਾ ਕੀਤਾ ਹੈ ਮੈਂ ਹਰੇਕ ਦਾ ਹੀ ਸੇਵਕ ਬਣ ਗਿਆ ਹਾਂ।

12. (ਕਿਉਂਕਿ) ਮੈਨੂੰ ਇਹ ਸੋਝੀ ਹੋ ਆਈ ਹੈ ਕਿ, ਸਾਰੇ ਹੀ ਜੀਵਾਂ ਵਿਚ (ਉਸੇ) ਮੇਰੇ ਪ੍ਰਮੇਸ਼ਰ ਜੀ ਦਾ ਨਿਵਾਸ ਹੈ।

13. ਹੇ ਭਾਈਓ ! ਜਦੋਂ ਹਣ ਇਸ ਤਰ੍ਹਾਂ ਦੀ ਸਮ ਦ੍ਰਿਸਟੀ ਹੋ ਆਈ ਹੈ, ਤਾਂ ਹੁਣ ਮੈਨੂੰ ਕੋਈ ਭੀ ਜੀਵ ਆਪਣਾ ਦੁਸ਼ਮਣ ਵੈਰੀ ਨਹੀਂ ਦਿਸਦਾ।

14. ਹੇ ਭਾਈ ! ਹੁਣ ਮੈਂ, ਸਭਨਾਂ ਦੇ ਗਲ ਨਾਲ ਮਿਲ ਕੇ ਤੁਰਦਾ ਹਾਂ, (ਜਿਵੇਂ ਕਿ ਅਸੀਂ ਇਕੋ ਪਿਤਾ (ਦੇ ਪੁੱਤ੍ਰ) ਭਰਾ ਹੁੰਦੇ ਹਾਂ।੩।

15. ਹੇ ਪਿਆਰੇ ! ਜਿਸ ਮਨੁਖ ਨੂੰ ਗੁਰੂ ਨੇ ਪ੍ਰਭੂ ਨੇ (ਇਹ) ਸੁਖ ਦੇ ਦਿਤੇ।

16. ਹੇ ਭਾਈ ! ਉਸ ਮਨੁਖ ਉਤੇ ਦੁਖ ਮੁੜ ਮੁੜ ਆਪਣਾ ਜੋਰ ਨਹੀਂ ਪਾ ਸਕਦੇ।

17. (ਕਿਉਂਕਿ) ਉਸ ਮਨੁਖ ਨੂੰ ਇਹ ਦਿਸ ਪੈਂਦਾ ਹੈ ਕਿ, ਉਹ ਪ੍ਰਭੂ ਆਪ ਹੀ ਸਭਨਾਂ ਦੀ ਪਾਲਣਾ ਕਰਨ ਵਾਲਾ ਹੈ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਹ ਮਨੁਖ ਸ੍ਰਿਸ਼ਟੀ ਦੇ ਰਖਿਯਕ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ।੪।੫।੧੬।

**ਭਾਵਾਰਥ** :—ਹਜ਼ੂਰ ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ, ਕਿ ਜਦੋਂ ਗੁਰੂ ਦੀ ਕ੍ਰਿਪਾ ਨਾਲ ਹਉਮੈਂ ਦੂਰ ਹੋ ਗਈ ਅਤੇ ਹਰੀ ਦੀ ਆਗਿਆ ਪਿਆਰੀ ਲਗਨ ਲਗ ਪਈ, ਤਾਂ ਹੁਣ ਸਾਰੇ ਹੀ ਜੀਵ ਮਿਤ੍ਰ ਤੇ ਭਰਾ ਲਗਦੇ ਦਿਸ ਪਏ।

**ਰਾਮਕਲੀ ਮਹਲਾ ੫ ॥**

1. **ਮੁਖ ਤੇ ਪੜਤਾ ਟੀਕਾ ਸਹਿਤ ॥**
2. **ਹਿਰਦੈ ਰਾਮੁ ਨਹੀ ਪੂਰਨ ਰਹਤ ॥**
3. **ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥**
4. **ਅਪਨਾ ਕਹਿਆ ਆਪਿ ਨ ਕਮਾਵੈ ॥੧॥**
5. **ਪੰਡਿਤ ਬੇਦੁ ਬੀਚਾਰਿ ਪੰਡਿਤ ॥**
6. **ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ਰਹਾਉ॥**
7. **ਆਗੈ ਰਾਖਿਓ ਸਾਲ ਗਿਰਾਮੁ ॥**
8. **ਮਨੁ ਕੀਨੋ ਦਹਦਿਸ ਬਿਸ੍ਰਾਮੁ ॥**
9. **ਤਿਲਕੁ ਚਰਾਵੈ ਪਾਈ ਪਾਇ ॥**
10. **ਲੋਕ ਪਚਾਰਾ ਅੰਧੁ ਕਮਾਇ ॥੨॥**
11. **ਖਟੁ ਕਰਮਾ ਅਰੁ ਆਸਣ ਧੋਤੀ ॥**
12. **ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥**
13. **ਮਾਲਾ ਫੇਰੈ ਮੰਗੈ ਬਿਭੂਤ ॥**
14. **ਇਹ ਬਿਧਿ ਕੋਇ ਨ ਤਰਿਓ ਮੀਤ ॥੩॥**
15. **ਸੋ ਪੰਡਿਤੁ ਗੁਰ ਸਬਦੁ ਕਮਾਇ ॥**
16. **ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥**
17. **ਚਤੁਰ ਬੇਦ ਪੂਰਨ ਹਰਿ ਨਾਇ ॥**
18. **ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥**

**ਪਦ ਅਰਥ** :—ਤੇ—ਤੋਂ । ਮੁਖ ਤੇ—ਮੂੰਹੋਂ। ਟੀਕਾ ਸਹਿਤ—ਅਰਥਾਂ ਸਮੇਤ। ਹਿਰਦੈ—ਹਿਰਦੇ ਵਿਚ । ਰਹਤ—ਰਹਿਣੀ, ਆਚਰਣ। ਕਰਿ—ਕਰ ਕੇ। ਦ੍ਰਿੜਾਵੈ-ਪੱਕਾ ਨਿਸਚਾ ਦਿਵਾਂਦਾ ਹੈ।੧।

ਪੰਡਿਤ—ਹੇ ਪੰਡਿਤ। ਬੀਚਾਰਿ—ਸੋਚ ਮੰਡਲ ਵਿਚ ਟਿਕਾਈ ਰੱਖ, ਮਨ ਵਿਚ ਵਸਾਈ ਰੱਖ । ਨਿਵਾਰਿ—ਦੂਰ ਕਰ।੧।ਰਹਾਉ।

ਆਗੈ—ਆਪਣੇ ਸਾਹਮਣੇ। ਰਾਖਿਓ-ਰਖਿਆ ਹੋਇਆ ਹੈ। ਸਾਲਗਿਰਾਮੁ—ਠਾਕਰ ਦੀ ਮੂਰਤੀ। ਦਹਦਿਸ—ਦਸ ਦਿਸ਼ਾਂ ਵਿਚ, ਦਸੀਂ ਪਾਸੀਂ । ਚਰਾਵੈ—ਮੱਥੇ ਉਤੇ ਲਾਂਦਾ ਹੈ। ਪਾਈ—ਪਾਈਂ, ਪੈਰੀਂ । ਪਾਇ—ਪੈਂਦਾ ਹੈ । ਪਚਾਰਾ—ਪਰਚਾਉਣ ਦਾ ਕੰਮ। ਅੰਧੁ—ਅੰਨ੍ਹਾਂ ਮਨੁੱਖ।੨।

ਖਟੁ ਕਰਮਾ—ਸ਼ਾਸਤ੍ਰਾਂ ਦੇ ਦਸੇ ਹੋਏ ਛੇ ਧਾਰਮਕ ਕੰਮ ਦਾਨ ਦੇਣਾ ਤੇ ਲੈਣਾ, ਜਗ ਕਰਨਾ ਤੇ ਕਰਾਉਣਾ, ਵਿਦਿਆ ਪੜ੍ਹਨੀ ਤੇ ਪੜ੍ਹਾਣੀ । ਅਰੁ—ਅਤੇ । ਭਾਗਠਿ—ਭਾਗਾਂ ਵਾਲਾ ਮਨੁੱਖ, ਧਨਾਢ। ਗ੍ਰਿਹਿ—ਘਰ ਵਿਚ। ਬਿਭੂਤ—ਧਨ। ਮੀਤ—ਹੇ ਮਿੱਤ੍ਰ।੩।

ਸਬਦੁ ਕਮਾਇ—ਸ਼ਬਦ ਅਨੁਸਾਰ ਜੀਵਨ ਢਾਲਦਾ ਹੈ। ਓਸੁ—ਉਸ ਮਨੁੱਖ ਦੀ। ਉਤਰੀ—ਲਹਿ ਜਾਂਦੀ ਹੈ। ਤ੍ਰੈ ਗੁਣ ਕੀ ਮਾਇ-ਤਿੰਨਾਂ ਗੁਣਾਂ ਵਾਲੀ ਮਾਇਆ । ਚਤੁਰ—ਚਾਰ। ਨਾਇ—ਨਾਮ ਵਿਚ। ਪਾਇ-ਪੈਂਦਾ ਹੈ।੪।

**ਉਥਾਨਕਾ** :—ਇਕ ਪੰਡਤ ਸ੍ਰੀ ਅੰਮ੍ਰਿਤਸਰ ਜੀ ਦੀ ਬਾਹਰਲੀ ਪ੍ਰਕਰਮਾਂ ਵਿਚ ਉੱਤਰ ਦੀ ਬਾਹੀ ਬਾਬਾ ਬੁਢਾ ਜੀ ਦੀ ਬੇਰ ਪਾਸ ਬੈਠਾ ਥਾ, ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪੰਡਤ ਦੇ ਪਾਸ ਤੋਂ ਹੋ ਕਰਕੇ ਪ੍ਰਕਰਮਾਂ ਕਰਨ ਲਈ

ਅਗੇ ਚਲੇ ਗਏ, ਜਦੋਂ ਗੁਰੂ ਜੀ ਦੂਸਰੀ ਪ੍ਰਕਰਮਾਂ ਕਰਦੇ ਹੋਏ ਇਸ ਪੰਡਤ ਦੇ ਨੇੜੇ ਆਏ ਤਾਂ ਇਹ ਕ੍ਰੋਧ ਵਿਚ ਭਰਿਆ ਬ੍ਰਾਹਮਣ ਕਹਿਣ ਲਗਾ ਕਿ, ਤੁਸਾਂ ਅਭਿਮਾਨੀ ਹੋਏ ਹੋਏ ਸਾਡੇ ਪੰਡਤ ਲੋਕਾਂ ਦਾ ਨਿਰਾਦਰ ਕਰਦੇ ਹੋ, ਤੁਸਾਂ ਮੇਰੇ ਪਾਸ ਤੋਂ ਹੋ ਕੇ ਚੁੱਪ ਚਾਪ ਲੰਘ ਗਏ ਹੋ, ਮੈਨੂੰ ਤੁਸਾਂ ਨੇ ਨਮਸਕਾਰ ਵੀ ਨਹੀਂ ਕੀਤੀ, ਤਾਂ ਗੁਰੂ ਜੀ ਇਸ ਪੰਡਤ ਦੀ ਮਾਨਸਕ ਕਮਜ਼ੋਰੀ ਨੂੰ ਅਨਭਵ ਕਰਦੇ ਹੋਏ ਇਸ ਦੇ ਪ੍ਰਥਾਏ, ਸਾਰਿਆਂ ਹੀ ਜੀਵਾਂ ਨੂੰ ਗੁਰਮਤਿ ਦੇ ਸਹੀ ਸਿਧਾਂਤ ਪਰ ਚਲਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਤੇ ਇਉਂ ਮਹਾਂਵਾਕ ਉਚਾਰਨ ਕਰਦੇ ਹਨ।

**ਅਰਥ** :—

ਪ੍ਰ:—ਹੇ ਗੁਰੋ, ਕੀ ਤੁਸਾਂ ਮੈਨੂੰ ਤਕਿਆ ਨਹੀਂ ਕਿ ਮੈਂ ਚਾਰੇ ਵੇਦ ਤੇ ਹੋਰ ਧਾਰਮਕ ਪੁਸਤਕਾਂ ਨੂੰ ਅਰਥਾਂ ਸਮੇਤ ਜ਼ੁਬਾਨੀ ਪੜ੍ਹ ਕੇ ਲੋਕਾਂ ਨੂੰ ਸਤ ਦੇ ਮਾਰਗ ਤੇ ਚਲਣ ਦਾ ਉਪਦੇਸ਼ ਕਰਦਾ ਹਾਂ, ਤੁਸਾਂ ਮੈਨੂੰ ਨਮਸਕਾਰ ਕਿਉਂ ਨਹੀਂ ਕੀਤੀ, ਸੋ, ਆਪ ਨੇ ਇਹ ਇਕ ਵੱਡੀ ਭਾਰੀ ਬੇ-ਮਰਜਾਦਗੀ ਕਰੀ ਹੈ, ਇਹ ਕਿਉਂ ?

1.ਉ:—ਹੇ ਪੰਡਤ ਜੀ, ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਤੂੰ ਵੇਦ ਆਦਿਕ ਧਰਮ ਪੁਸਤਕਾਂ ਨੂੰ ਮੂੰਹੋਂ ਤਾਂ ਅਰਥਾਂ ਸਮੇਤ ਪੜ੍ਹਦਾ ਹੈਂ।

2. ਪਰ, ਪ੍ਰਤੀਤ ਇਉਂ ਹੁੰਦਾ ਹੈ ਕਿ ਤੇਰੇ ਹਿਰਦੇ ਵਿਚ ਪ੍ਰਮੇਸ਼ਰ ਜੀ ਨਹੀਂ ਵਸਦਾ, ਅਤੇ ਨਾਂਹੀ ਤੇਰੀ ਰਹਿਣੀ ਬੇ-ਦਾਗ ਹੈ, ਭਾਵ ਤੂੰ ਸੱਚੀ ਰਹਿਤ ਬਹਿਤ ਵਿਚ ਪੂਰਨ ਤੌਰ ਤੇ ਪ੍ਰਪੱਕ ਨਹੀਂ।

3. ਹੇ ਪੰਡਤ ਜੀ, ਤੂੰ ਹੋਰ ਲੋਕਾਂ ਨੂੰ (ਧਰਮ ਪੁਸਤਕਾਂ ਦਾ) ਉਪਦੇਸ਼ ਤਾਂ ਜ਼ਰੂਰ ਕਰਦਾ ਹੈਂ, ਅਤੇ ਉਪਦੇਸ਼ ਕਰਕੇ ਬਾਕੀ ਲੋਕਾਂ ਦੇ ਮਨਾਂ ਵਿਚ ਉਸ ਉਪਦੇਸ਼ ਨੂੰ ਪੱਕੀ ਤਰ੍ਹਾਂ ਬਿਠਾਉਂਦਾ ਹੈਂ।

4. ਪਰ, ਹੇ ਪੰਡਤ ਜੀ, ਤੂੰ ਇਹ ਆਪਣਾ ਦਸਿਆ ਹੋਇਆ ਉਪਦੇਸ਼ ਆਪ ਨਹੀਂ ਕਮਾਉਂਦਾ (ਸੋ, ਅਜਿਹੇ ਬ੍ਰਾਹਮਣ ਨੂੰ ਸਹੀ ਰੂਪ ਵਿਚ ਪੰਡਤ ਨਹੀਂ ਆਖਿਆ ਜਾ ਸਕਦਾ)।੧।

ਪ੍ਰ:—ਕਿਉਂ ਜੀ, ਆਪ ਜੀ ਕੀ ਚਾਹੁੰਦੇ ਹੋ, ਦਸੋ ਮੈਂ ਕਰਾਂ ਕੀ ?

5 ਉ:—ਹੇ ਪੰਡਤ ਸੁਣ, (ਤੂੰ ਵੇਦ ਆਦਿਕ ਧਰਮ ਪੁਸਤਕਾਂ ਦੇ ਉਪਦੇਸ਼) ਨੂੰ (ਆਪਣੇ) ਮਨ ਵਿਚ ਵਸਾਈ ਰੱਖ।

6. (ਅਤੇ ਤੂੰ) ਆਪਣੇ ਮਨ ਦਾ ਗੁਸਾ ਦੂਰ ਕਰਦੇ।੧।ਰਹਾਉ।

ਪ੍ਰ:—ਸ੍ਰੀ ਜੀਉ, ਕੀ ਤੁਸਾਂ ਵੇਖ ਨਹੀਂ ਰਹੇ ਕਿ ਮੈਂ ਆਪਣੇ ਮਨ ਨੂੰ ਵੱਸ ਵਿਚ ਕਰਨ ਲਈ, ਸਾਲਗ ਰਾਮ ਦੀ ਮੂਰਤੀ ਆਪਣੇ ਸਨਮੁਖ ਰੱਖੀ ਹੋਈ ਹੈ ?

7.ਉ:—ਹੇ ਪੰਡਤ, ਇਹ ਤਾਂ ਮੈਂ ਵੇਖਦਾ ਹਾਂ ਕਿ ਤੈਂ ਆਪਣੇ ਸਾਹਮਣੇ ਸਾਲਗ ਰਾਮ ਦੀ ਮੂਰਤੀ ਰੱਖੀ ਹੋਈ ਹੈ, (ਭਾਵ ਤੂੰ ਵਿਸਨੂੰ ਦੀ ਮੂਰਤੀ ਵਿਚ ਧਿਆਨ ਟਿਕਾਉਣ ਦਾ ਜਤਨ ਕਰਦਾ ਹੈਂ)।

8. ਪਰ, ਹੇ ਪੰਡਤ ਜੀ, ਸੱਚ ਤਾਂ ਇਹੋ ਹੀ ਪ੍ਰਤੀਤ ਹੁੰਦਾ ਹੈ ਕਿ ਤੇਰੇ ਮਨ ਨੇ ਦਸੋਂ ਦਿਸ਼ਾ ਵਿਚ ਟਿਕਾ ਕੀਤਾ ਹੋਇਆ ਹੈ, (ਭਾਵ ਤੇਰਾ ਚੰਚਲ ਮਨ ਦਸੀਂ ਪਾਸੀਂ ਭਟਕਦਾ ਹੈ, ਇਸਨੇ ਸਥਿਰਤਾ ਨਹੀਂ ਧਾਰਨ ਕੀਤੀ।

9. ਹੇ ਪੰਡਤ ਜੀ, (ਇਹ ਭੀ ਠੀਕ ਹੈ ਕਿ ਤੂੰ ਆਪਣੇ ਮੱਥੇ ਉਤੇ) ਤਿਲਕ ਲਾਂਦਾ ਹੈਂ, ਅਤੇ ਮੂਰਤੀ ਦੇ ਪੈਰਾਂ ਉਤੇ (ਭੀ) ਪੈਂਦਾ ਹੈਂ, (ਭਾਵ ਮੂਰਤੀ ਨੂੰ ਬਾਰ ਬਾਰ ਨਮਸਕਾਰ ਕਰਦਾ ਹੈਂ)।

10. ਪਰ ਹੇ ਪੰਡਤ, ਇਹ ਸਭੋ ਕੁਝ ਸਿਰਫ ਤੂੰ ਅਗਿਆਨਤਾ ਦੇ ਵਸ ਹੋਇਆ ਦੁਨੀਆਂ ਨੂੰ ਪਤਿਆਉਣ ਦਾ ਕੰਮ ਹੀ ਕਰਦਾ ਹੈਂ।੨।

11. ਹੇ ਪੰਡਤ, ਇਹ ਭੀ ਠੀਕ ਹੈ ਕਿ, ਤੂੰ ਸ਼ਾਸਤ੍ਰਾਂ ਦੇ ਦੱਸੇ ਹੋਏ ਛੇ ਕਰਮ ਭੀ ਕਰਦਾ ਹੈਂ, (ਅਤੇ ਦੇਵ ਪੂਜਾ ਕਰਨ ਵਾਸਤੇ ਤੂੰ ਉੱਨ ਆਦਿਕ ਦਾ) ਆਸਣ ਭੀ ਰਖਿਆ ਹੋਇਆ ਹੈ, (ਪੂਜਾ ਕਰਨ ਵੇਲੇ) ਧੋਤੀ ਭੀ ਪਹਿਨਦਾ ਹੈਂ।

12. ਹੇ ਪੰਡਤ ! ਇਹ ਭੀ ਸਚ ਹੈ ਕਿ ਤੂੰ ਕਿਸੇ ਧਨਾਢ ਦੇ ਘਰ (ਜਾ ਕੇ) ਸਦਾ (ਆਪਣੀ ਧਾਰਮਿਕ) ਪੁਸਤਕ ਭੀ ਪੜ੍ਹਦਾ ਹੈਂ।

13. ਅਤੇ ਉਸ ਧਨਾਢ ਦੇ ਘਰ ਵਿਚ ਬੈਠ ਕੇ ਮਾਲਾ (ਭੀ) ਫੇਰਦਾ ਹੈਂ, ਹੇ ਪੰਡਤ, ਆਖਰ ਤੂੰ ਉਸ ਧਨਾਢ ਪਾਸੋਂ ਧਨ-ਪਦਾਰਥ ਹੀ ਮੰਗਦਾ ਹੈਂ।

14. ਪਰ, ਹੇ ਮਿਤ੍ਰਾ, ਯਾਦ ਰੱਖ ਕਿ ਇਸ ਤਰ੍ਹਾਂ ਦੇ ਤਰੀਕੇ ਨਾਲ (ਅਜ ਤੱਕ) ਕੋਈ ਮਨੁੱਖ ਭੀ ਕਦੀ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਲੰਘ ਸਕਿਆ।੩।

ਪ੍ਰ:—ਸ੍ਰੀ ਜੀਉ, ਆਖਰ ਇਹ ਦਸੋ ਕਿ, ਤੁਸਾਂ ਪੰਡਤ ਕਿਸ ਨੂੰ ਮੰਨਦੇ ਹੋ ?

15.ਉ:—ਹੇ ਪਿਆਰੇ, ਗੁਰਮਤਿ ਅਨੁਸਾਰ ਤਾਂ ਸਹੀ ਪੰਡਤ ਉਸੇ ਨੂੰ ਹੀ ਮੰਨਿਆ ਜਾ ਸਕਦਾ ਹੈ ਜੇਹੜਾ ਕਿ ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਢਾਲਦਾ ਹੈ, (ਭਾਵ ਗੁਰੂ ਦੇ ਉਪਦੇਸ਼ ਨੂੰ ਕਮਾਈ ਵਿਚ ਲਿਆਉਂਦਾ ਹੈ)।

ਪ੍ਰ:—ਕਿਉਂ ਜੀ, ਉਸ ਮਨੁੱਖ ਦੀ ਪਛਾਣ ਕੀ ਹੈ ?

16.ਉ:—ਹੇ ਭਾਈ, ਅਜਿਹੇ ਮਨੁੱਖ ਉਤੇ ਤ੍ਰਿਗੁਣੀ ਮਾਇਆ, ਭਾਵ, ਸਤੋ, ਰਜੋ, ਤਮੋਂ, ਵਾਲੀ ਮਾਇਆ ਆਪਣਾ ਪ੍ਰਭਾਵ ਨਹੀਂ ਪਾ ਸਕਦੀ, ਉਸ ਉਤੇ ਜ਼ੋਰ ਨਹੀਂ ਪਾ ਸਕਦੀ।

ਪ੍ਰ:—ਸ੍ਰੀ ਜੀਉ, ਕੀ ਅਜਿਹੇ ਮਨੁੱਖ ਨੂੰ ਚਾਰ ਵੇਦ ਪੜ੍ਹਨ ਦੀ ਲੋੜ ਨਹੀਂ ਹੈ ?

17.ਉ:–ਹੇ ਭਾਈ, ਅਸਲ ਵਿਚ ਉਸਦੇ ਭਾ ਦੇ ਤਾਂ ਪ੍ਰਮੇਸ਼ਰ ਦੇ ਨਾਮ ਵਿਚ (ਹੀ) ਚਾਰੇ ਵੇਦ ਮੁਕੰਮਲ ਤੌਰ ਤੇ ਆ ਜਾਂਦੇ ਹਨ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਪੰਡਤ ਜੀ! ਜੇ ਕੋਈ ਅਜਿਹਾ ਪੰਡਤ ਹੋਵੇ, ਤਾਂ ਉਸਦੀ ਸ਼ਰਨ ਵਿਚ ਕੋਈ ਭਾਗਾਂ ਵਾਲਾ ਮਨੁੱਖ ਹੀ ਪੈਂਦਾ ਹੈ।੪।੬।੧੭।

**ਭਾਵਾਰਥ**:–ਇਸ ਸ਼ਬਦ ਵਿਚ ਹਜ਼ੂਰ ਪਖੰਡ ਦਾ ਖੰਡਨ ਕਰਦੇ ਹਨ, ਕਿ ਸਹੀ ਰੂਪ ਵਿਚ ਉਹੀ ਪੰਡਤ ਅਖਵਾਉਣ ਦਾ ਹੱਕਦਾਰ ਹੈ, ਜੋ ਪਖੰਡ ਦਾ ਤਿਆਗ ਕਰਕੇ ਹਰੀ ਨਾਮ ਦੀ ਕਮਾਈ ਕਰਦਾ ਹੈ।

**ਰਾਮਕਲੀ ਮਹਲਾ ੫ ॥**

1. **ਕੋਟਿ ਬਿਘਨ ਨਹੀ ਆਵਹਿ ਨੇਰਿ ॥**
2. **ਅਨਿਕ ਮਾਇਆ ਹੈ ਤਾਕੀ ਚੇਰਿ ॥**
3. **ਅਨਿਕ ਪਾਪ ਤਾ ਕੇ ਪਾਨੀਹਾਰ ॥**
4. **ਜਾ ਕਉ ਮਇਆ ਭਈ ਕਰਤਾਰ ॥੧॥**
5. **ਜਿਸਹਿ ਸਹਾਈ ਹੋਇ ਭਗਵਾਨ ॥**
6. **ਅਨਿਕ ਜਤਨ ਉਆ ਕੈ ਸਰੰਜਾਮ ॥੧॥ਰਹਾਉ॥**
7. **ਕਰਤਾ ਰਾਖੈ ਕੀਤਾ ਕਉਨੁ ॥**
8. **ਕੀਰੀ ਜੀਤੋ ਸਗਲਾ ਭਵਨੁ ॥**
9. **ਬੇਅੰਤ ਮਹਿਮਾ ਤਾ ਕੀ ਕੇਤਕ ਬਰਨ ॥**
10. **ਬਲਿ ਬਲਿ ਜਾਈਐ ਤਾ ਕੇ ਚਰਨ ॥੨॥**
11. **ਤਿਨ ਹੀ ਕੀਆ ਜਪੁ ਤਪੁ ਧਿਆਨੁ ॥**
12. **ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥**
13. **ਭਗਤੁ ਸੋਈ ਕਲਿ ਮਹਿ ਪਰਵਾਨੁ ॥**
14. **ਜਾ ਕਉ ਠਾਕੁਰਿ ਦੀਆ ਮਾਨੁ ॥੩॥**
15. **ਸਾਧ ਸੰਗਿ ਮਿਲਿ ਭਏ ਪ੍ਰਗਾਸ ॥**
16. **ਸਹਜ ਸੂਖ ਆਸ ਨਿਵਾਸ ॥**
17. **ਪੂਰੈ ਸਤਿਗੁਰਿ ਦੀਆ ਬਿਸਾਸ ॥**
18. **ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥**

**ਪਦ ਅਰਥ**:–ਕੋਟਿ–ਕ੍ਰੋੜਾਂ। ਬਿਘਨ–ਰੁਕਾਵਟਾਂ। ਨੇਰਿ–ਨੇੜੇ। ਤਾ ਕੀ–ਉਸਦੀ। ਚੇਰਿ–ਚੇਰੀ, ਦਾਸੀ। ਪਾਨੀਹਾਰ–ਪਾਣੀ ਭਰਨ ਵਾਲੇ। ਮਇਆ ਕਰਤਾਰ–ਕਰਤਾਰ ਦੀ ਦਇਆ।੧।

ਸਹਾਈ–ਮਦਦਗਾਰ। ਉਆ ਕੈ–ਉਸਦੇ ਘਰ ਵਿਚ। ਸਰੰਜਾਮ–ਸਫਲ, ਉਸ ਦੀਆਂ ਅਨੇਕਾਂ ਕੀਤੀਆਂ ਮੇਹਨਤਾਂ ਸਫਲ ਹੁੰਦੀਆਂ ਹਨ।੧।ਰਹਾਉ।

ਕੀਤਾ–ਪੈਦਾ ਕੀਤਾ ਹੋਇਆ ਜੀਵ। ਕਉਨੁ–ਕੀਹ ਵਿਚਾਰਾ? ਕੀਰੀ–ਕੀੜੀ। ਭਵਨੁ–ਜਗਤ। ਮਹਿਮਾ–ਵਡਿਆਈ। ਕੇਤਕ–ਕਿਤਨੀ ਕੁ? ਬਰਨ–ਬਿਆਨ ਕੀਤੀ ਜਾਵੇ। ਬਲਿ ਬਲਿ–ਸਦਕੇ, ਕੁਰਬਾਨ।੨।

ਤਿਨ ਹੀ–ਤਿਨਿ ਹੀ, ਉਸ ਮਨੁੱਖ ਨੇ ਹੀ। ਤਿਨਿ–ਉਸਨੇ। ਕਲਿ ਮਹਿ–ਭਾਵ ਜਗਤ ਵਿਚ। ਠਾਕੁਰਿ–ਠਾਕਰ ਨੇ। ਮਾਨ–ਆਦਰ।੩।

ਸਾਧ ਸੰਗਿ–ਗੁਰੂ ਦੀ ਸੰਗਤਿ ਵਿਚ। ਮਿਲਿ–ਮਿਲ ਕੇ। ਪ੍ਰਗਾਸ–(ਆਤਮਕ ਜੀਵਨ ਦਾ) ਚਾਨਣ। ਸਹਜ–ਨਿਵਾਸ–ਆਤਮਕ ਅਡੋਲਤਾ ਦਾ ਟਿਕਾਣਾਂ। ਸੂਖ ਨਿਵਾਸ–ਸੁਖਾਂ ਦਾ ਸੋਮਾਂ। ਆਸ ਨਿਵਾਸ–ਆਸਾਂ ਦਾ ਪੂਰਕ। ਸਤਿਗੁਰਿ–ਸਤਿਗੁਰੂ ਨੇ। ਬਿਸਾਸ–ਭਰੋਸਾ, ਨਿਸ਼ਚਾ। ਦਾਸਨਿ ਦਾਸ–ਦਾਸਾਂ ਦੇ ਦਾਸ।੪।

**ਅਰਥ**:–

**ਪ੍ਰ:**–ਸ੍ਰੀ ਜੀਉ, ਹਰੀ ਦੇ ਸਿਮਰਨ ਕਰਦੇ ਰਹਿਣ ਨਾਲ ਆਖਰ ਮਨੁੱਖ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ?

1.ਉ:–ਹੇ ਭਾਈ, ਜੋ ਮਨੁੱਖ ਹਰ ਸਮੇਂ ਉਸ ਸਾਈਂ ਜੀ ਦਾ ਨਾਮ ਸਿਮਰਨ ਕਰਦਾ ਰਹਿੰਦਾ ਹੈ, ਉਸ ਜੀਵ ਦੀ ਜ਼ਿੰਦਗੀ ਦੇ ਰਾਹ ਵਿਚ ਆਉਣ ਵਾਲੀਆਂ ਕ੍ਰੋੜਾਂ ਰੁਕਾਵਟਾਂ ਨੇੜੇ ਨਹੀਂ ਆਉਂਦੀਆਂ।

2. ਅਤੇ ਜੀਵਾਂ ਨੂੰ ਅਨੇਕਾਂ ਤਰੀਕਿਆਂ ਨਾਲ ਮੋਹਣ ਵਾਲੀ ਮਾਇਆ ਭੀ ਉਸ ਮਨੁੱਖ ਦੀ ਦਾਸੀ ਬਣੀ ਰਹਿੰਦੀ ਹੈ।

3. ਹੇ ਭਾਈ, (ਜਗਤ ਦੇ) ਅਨੇਕਾਂ ਵਿਕਾਰ ਉਸਦਾ ਪਾਣੀ ਭਰਨ ਵਾਲੇ ਬਣ ਜਾਂਦੇ ਹਨ, (ਭਾਵ ਵਿਕਾਰ ਉਸ ਉਤੇ ਜ਼ੋਰ ਨਹੀਂ ਪਾ ਸਕਦੇ)।

4. ਪਰ, ਇਹ ਸਭੋ ਕੁਝ ਤਦੋਂ ਹੀ ਹੁੰਦਾ ਹੈ ਜਿਸ ਉਤੇ ਉਸ ਕਰਤਾਰ ਦੀ ਮੇਹਰ ਹੁੰਦੀ ਹੈ।੧।

5. ਹੇ ਪਿਆਰੇ, ਜਿਸ ਮਨੁੱਖ ਦਾ ਮਦਦਗਾਰ ਪ੍ਰਮੇਸ਼ਰ ਜੀ (ਆਪ ਹੀ) ਬਣ ਜਾਂਦਾ ਹੈ।

6. ਉਸਦੇ ਘਰ ਵਿਚ (ਉਸਦੇ) ਕੀਤੇ ਹੋਏ ਸਾਰੇ ਉਦਮ ਸਫਲ ਹੋ ਜਾਂਦੇ ਹਨ। ਭਾਵ ਉਸ ਦੀਆਂ ਕੀਤੀਆਂ ਹੋਈਆਂ ਅਨੇਕਾਂ ਮਿਹਨਤਾਂ ਸਫਲੀਆਂ ਹੁੰਦੀਆਂ ਹਨ।੧।ਰਹਾਉ।

7. ਹੇ ਭਾਈ, ਉਹ ਕਰਤਾਰ ਜਿਸ ਮਨੁੱਖ ਦੀ ਆਪ ਹੀ ਰਖਿਆ ਕਰਦਾ ਹੈ, ਤਾਂ, ਉਸਦਾ ਪੈਦਾ ਕੀਤਾ ਹੋਇਆ ਜੀਵ ਉਸ ਮਨੁੱਖ ਦਾ ਕੁਝ ਭੀ ਨਹੀਂ ਵਿਗਾੜ ਸਕਦਾ।

8. ਹੇ ਪਿਆਰੇ, ਜੇ ਉਸ ਕਰਤਾਰ ਦੀ ਮੇਹਰ ਹੋਵੇ ਤਾਂ (ਇਕ) ਕੀੜੀ ਭੀ ਸਾਰੇ ਜਗਤ ਨੂੰ ਜਿਤ ਲੈਂਦੀ ਹੈ, ਭਾਵ ਇਕ ਕਮਜ਼ੋਰ, ਨਿਤਾਣਾ, ਭੀ ਸਾਰੇ ਜਗਤ ਨੂੰ ਜਿਤ ਸਕਦਾ ਹੈ।

9. ਹੇ ਪਿਆਰੇ, ਉਸ ਕਰਤਾਰ ਦੀ ਬੇਅੰਤ ਵਡਿਆਈ ਹੈ, ਕਿਤਨੀ ਕੁ ਬਿਆਨ ਕੀਤੀ ਜਾ ਸਕਦੀ ਹੈ, (ਭਾਵ ਕਥਨ ਤੋਂ ਪਰੇ ਹੈ)।

10. ਬੱਸ, ਉਸਦੇ ਚਰਨਾਂ ਤੋਂ ਤਾਂ ਸਦਾ ਹੀ ਸਦਕੇ ਜਾਣਾ ਚਾਹੀਦਾ ਹੈ।੨।
11. ਹੇ ਭਾਈਓ, ਉਸੇ ਮਨੁੱਖ ਨੇ ਜਪ ਕਰ ਲਿਆ ਹੈ, ਉਸੇ ਮਨੁੱਖ ਨੇ ਤਪ ਭੀ ਸਾਧਿਆ ਸਮਝੋ, ਉਸੇ ਮਨੁੱਖ ਨੇ ਜਾਣੋ ਸਮਾਧੀ ਲਈ ਹੈ,
12. ਉਸੇ ਮਨੁੱਖ ਨੇ ਹੀ ਸਮਝੋ ਅਨੇਕਾਂ ਤਰ੍ਹਾਂ ਦਾ ਦਾਨ ਭੀ ਦੇ ਦਿਤਾ ਹੈ। (ਭਾਵ ਹੈ ਕਿ ਉਹੀ ਅਸਲੀ ਜਪੀ ਹੈ, ਉਹੀ ਅਸਲ ਤਪੀ ਹੈ, ਉਹੀ ਅਸਲ ਜੋਗੀ ਹੈ, ਉਹੀ ਅਸਲ ਦਾਨੀ ਹੈ)।
13. ਉਹੀ ਅਸਲ ਭਗਤ ਹੈ ਉਹੀ ਜਗਤ ਵਿਚ ਮੰਨਿਆ ਪ੍ਰਮੰਨਿਆਂ ਜਾਂਦਾ ਹੈ।
14. ਜਿਸ ਮਨੁੱਖ ਨੂੰ ਉਸ ਮਾਲਕ ਨੇ ਮਾਣ ਆਦਿਰ ਬਖਸ਼ਿਆ ਹੈ।੩।
15. ਹੇ ਪਿਆਰੇ, ਜਿਨ੍ਹਾਂ ਦੇ ਅੰਦਰ ਸਾਧ ਸੰਗਤ ਦੁਆਰਾ ਜੀਵਨ ਦਾ ਸਹੀ ਚਾਨਣ ਹੋ ਆਇਆ ਹੈ।
16. ਉਸਨੂੰ ਆਤਮਿਕ ਅਡੋਲਤਾ ਅਤੇ ਸੁਖਾਂ ਦਾ ਸੋਮਾਂ ਪ੍ਰਾਪਤ ਹੋ ਆਇਆ ਹੈ, ਅਤੇ ਉਸਨੂੰ ਇਉਂ ਪ੍ਰਤੀਤ ਹੋ ਆਇਆ ਹੈ ਕਿ, ਉਹ ਪ੍ਰਮੇਸ਼ਰ ਹੀ ਸਭ ਦੀਆਂ ਆਸਾਂ ਪੂਰਨ ਕਰਨ ਵਾਲਾ ਹੈ।
17. ਹੇ ਭਾਈ ! ਪੂਰੇ ਗੁਰੂ ਨੇ ਜਿਨ੍ਹਾਂ ਮਨੁਖਾਂ ਨੂੰ ਇਹ ਨਿਸਚਾ ਕਰਾ ਦਿਤਾ ਹੈ,
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ, ਫਿਰ ਉਹ ਮਨੁੱਖ ਪ੍ਰਭੂ ਦੇ ਦਾਸਾਂ ਦੇ ਦਾਸ ਬਣੇ ਰਹਿੰਦੇ ਹਨ।੪।੭।੧੮।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਉਸ ਸਾਈਂ ਜੀ ਦੇ ਨਾਮ ਸਿਮਰਨ ਦੀ ਮਹਿਮਾ ਉਚਾਰਨ ਕਰਦੇ ਹਨ ਕਿ ਨਾਮ ਦਾ ਸਿਮਰਨ ਇਕ ਅਜਿਹੀ ਪਰਬਲ ਸ਼ਕਤੀ ਹੈ, ਜਿਸਦੀ ਬਰਕਤ ਨਾਲ ਜੀਵਨ ਮਾਰਗ ਵਿਚ ਆਉਣ ਵਾਲੇ ਕ੍ਰੋੜਾਂ ਹੀ ਵਿਘਨ ਨਾਸ ਹੋ ਜਾਂਦੇ ਹਨ, ਨਾਮ ਸਿਮਰਨ ਵਾਲੇ ਮਨੁੱਖ ਨੇ ਸਮਝੋ ਸਾਰੇ ਜਪ, ਤਪ, ਜੋਗ, ਦਾਨ, ਭੀ ਕਰ ਲਏ ਹਨ, ਉਸਨੂੰ ਹੋਰ ਕਿਸੇ ਭੀ ਸਾਧਨ ਕਰਨ ਦੀ ਲੋੜ ਨਹੀਂ ਰਹਿ ਜਾਂਦੀ।

**ਰਾਮਕਲੀ ਮਹਲਾ ੫ ॥**

1. **ਦੋਸੁ ਨ ਦੀਜੈ ਕਾਹੂ ਲੋਗ ॥**
2. **ਜੋ ਕਮਾਵਨੁ ਸੋਈ ਭੋਗ ॥**
3. **ਆਪਨ ਕਰਮ ਆਪੇ ਹੀ ਬੰਧ ॥**
4. **ਆਵਨੁ ਜਾਵਨੁ ਮਾਇਆ ਧੰਧ ॥੧॥**
5. **ਐਸੀ ਜਾਨੀ ਸੰਤ ਜਨੀ ॥**
6. **ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ਰਹਾਉ॥**
7. **ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥**
8. **ਹੈਵਰ ਗੈਵਰ ਚਾਲਨਹਾਰ ॥**
9. **ਰਾਜ ਰੰਗ ਰੂਪ ਸਭਿ ਕੂਰ ॥**
10. **ਨਾਮ ਬਿਨਾ ਹੋਇ ਜਾਸੀ ਧੂਰ ॥੨॥**
11. **ਭਰਮਿ ਭੂਲੇ ਬਾਦਿ ਅਹੰਕਾਰੀ ॥**
12. **ਸੰਗਿ ਨਾਹੀ ਰੇ ਸਗਲ ਪਸਾਰੀ ॥**
13. **ਸੋਗ ਹਰਖ ਮਹਿ ਦੇਹ ਬਿਰਧਾਨੀ ॥**
14. **ਸਾਕਤ ਇਵ ਹੀ ਕਰਤ ਬਿਹਾਨੀ ॥੩॥**
15. **ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥**
16. **ਏਹੁ ਨਿਧਾਨਾ ਸਾਧੂ ਪਾਹਿ ॥**
17. **ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥**
18. **ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥੮॥੧੯॥**

**ਪਦ ਅਰਥ** :-ਕਾਹੂ ਲੋਗ- ਕਿਸੇ ਪ੍ਰਾਣੀ ਨੂੰ। ਭੋਗ—ਫਲ ਮਿਲਦਾ ਹੈ। ਬੰਧ—ਬੰਧਨ। ਆਵਨੁ ਜਾਵਨੁ—ਜਨਮ ਮਰਨ ਦਾ ਗੇੜ। ਧੰਧ—ਧੰਧੇ।੧।

ਐਸੀ—ਇਹੋ ਜਿਹੀ (ਜੀਵਨ ਜੁਗਤ)। ਜਨੀ—ਜਨਾਂ ਨੇ। ਪਰਗਾਸੁ—ਆਤਮਕ ਜੀਵਨ ਦਾ ਚਾਨਣ। ਬਚਨੀ—ਬਚਨਾਂ ਦੀ ਰਾਹੀਂ।੧।ਰਹਾਉ।

ਕਲਤੁ—ਇਸਤ੍ਰੀ। ਮਿਥਿਆ—ਨਾਸਵੰਤ। ਬਿਸਥਾਰ—(ਮੋਹ ਦਾ) ਖਿਲਾਰਾ। ਹੈਵਰ—ਵਧੀਆ ਘੋੜੇ। ਗੈਵਰ—ਵਧੀਆ ਹਾਥੀ। ਸਭਿ—ਸਾਰੇ। ਕੂਰ—ਕੂੜ, ਨਾਸਵੰਤ। ਹੋਇ ਜਾਸੀ—ਹੋ ਜਾਏਗਾ। ਧੂਰ—ਮਿੱਟੀ।੨।

ਭਰਮਿ—ਭਟਕਣਾ ਵਿਚ। ਭੂਲੇ—ਕੁਰਾਹੇ ਪਏ ਹੋਏ। ਬਾਦਿ—ਵਿਅਰਥ। ਰੇ—ਹੇ ਭਾਈ। ਹਰਖ—ਖੁਸ਼ੀ। ਦੇਹ—ਸਰੀਰ। ਸਾਕਤ—ਪ੍ਰਮੇਸ਼ਰ ਨਾਲੋਂ ਟੁਟਿਆ ਹੋਇਆ ਮਨੁੱਖ। ਇਵ ਹੀ—ਇਸੇ ਤਰ੍ਹਾਂ। ਬਿਹਾਨੀ—ਬੀਤ ਜਾਂਦੀ ਹੈ।੩।

ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ। ਕਲਿ ਮਾਹਿ—ਜਗਤ ਵਿਚ। ਨਿਧਾਨਾ-ਖਜ਼ਾਨਾ। ਸਾਧੂ—ਗੁਰੂ। ਪਾਸਿ—ਪਾਸ, ਕੋਲ। ਤੂਠਾ—ਪ੍ਰਸੰਨ ਹੋਇਆ। ਘਟਿ ਘਟਿ—ਹਰੇਕ ਸਰੀਰ ਵਿਚ। ਤਿਨ ਹੀ—ਉਸੇ ਨੇ ਹੀ।੪।

**ਅਰਥ** :—

**ਪ੍ਰ**:—ਸ੍ਰੀ ਜੀਉ, ਸਰੀਰ ਕਰਕੇ ਤਾਂ ਸਾਰੇ ਹੀ ਲੋਕ ਇਕੋ ਹੀ ਸਮਾਨ ਪ੍ਰਤੀਤ ਹੁੰਦੇ ਹਨ, ਪਰ ਇਨ੍ਹਾਂ ਵਿਚੋਂ ਸੰਤ ਲੋਕਾਂ ਦੀ ਕੀ ਪਛਾਣ ਹੈ ?

1.**ਉ**:—ਹੇ ਭਾਈ, ਉਨ੍ਹਾਂ ਸੰਤ ਜਨਾਂ ਦੀ ਵੱਡੀ ਇਹੋ ਹੀ ਪਛਾਣ ਹੈ ਕਿ ਉਹ ਕਿਸੇ ਭੀ ਤਰ੍ਹਾਂ ਦੀ ਬਿਪਤਾ ਆਉਣ ਸਮੇਂ ਇਉਂ ਹੀ ਨਿਸਚਾ ਰਖਦੇ ਹਨ ਕਿ ਕਿਸੇ ਔਖਿਆਈ ਦੇ ਆਉਣ ਸਮੇਂ ਕਿਸੇ ਹੋਰ ਦੂਜੇ ਪ੍ਰਾਣੀ ਨੂੰ ਦੋਸ਼ ਨਹੀਂ ਦੇਣਾ ਚਾਹੀਦਾ।

2. ਕਿਉਂਕਿ ਉਨ੍ਹਾਂ ਦਾ ਮਨ ਕਰਕੇ ਇਹੋ ਹੀ ਨਿਸਚਾ ਹੈ ਕਿ

ਮਨੁੱਖ ਜੋ ਭੀ ਕਰਮ ਕਮਾਉਂਦਾ ਹੈ, ਉਹ ਉਸੇ ਕਰਮ ਦਾ ਹੀ ਫਲ ਭੋਗਦਾ ਹੈ।

3. ਉਹ ਮਨ ਕਰ ਕੇ ਹਮੇਸ਼ਾਂ ਇਹ ਦ੍ਰਿੜਤਾ ਰਖਦੇ ਹਨ ਕਿ, ਮਨੁਖ ਆਪਣੇ ਕੀਤੇ ਕਰਮਾਂ ਦੇ (ਸੰਸਕਾਰਾਂ) ਅਨੁਸਾਰ ਆਪ ਹੀ (ਮਾਇਆ ਦੇ) ਬੰਧਨਾਂ ਵਿਚ

4. (ਜਕੜਿਆ ਰਹਿੰਦਾ ਹੈ) ਤੇ ਮਾਇਆ ਦੇ ਧੰਧਿਆਂ ਦੇ ਕਾਰਨ ਹੀ ਜਨਮ ਮਰਨ ਦਾ (ਸਦਾ) ਗੇੜ ਬਣਿਆਂ ਰਹਿੰਦਾ ਹੈ ।੧।

5. ਹੇ ਪਿਆਰੇ ! ਉਨ੍ਹਾਂ ਸੰਤ ਜਨਾਂ ਨੇ ਇਸ ਤਰ੍ਹਾਂ ਦੀ ਜੀਵਨ ਜੁਗਤੀ ਨੂੰ ਸਹੀ ਰੂਪ ਵਿਚੋਂ ਇਉਂ ਸਮਝ ਲਿਆ ਹੈ।

6. ਪਰ, ਹੇ ਭਾਈ ! ਉਨ੍ਹਾਂ ਨੂੰ ਪੂਰੇ ਗੁਰੂ ਦੇ ਬਚਨਾਂ ਉਤੇ ਤੁਰ ਕੇ ਆਤਮਕ ਜੀਵਨ ਦਾ ਚਾਨਣਾ ਹੋ ਗਿਆ ਹੈ ।੧। ਰਹਾਉ।

**ਪ੍ਰ**:—ਕਿਉਂ ਜੀ ! ਉਨ੍ਹਾਂ ਸੰਤ ਜਨਾਂ ਦੇ ਅੰਤਰ ਆਤਮੇ ਕੀ ਵਿਸ਼ਵਾਸ਼ ਹੁੰਦਾ ਹੈ ?

7. **ਉ**:—ਹੇ ਪਿਆਰੇ ! ਉਹ ਸਦਾ ਇਉਂ ਹੀ ਸਮਝਦੇ ਹਨ ਕਿ, ਇਹ ਸਰੀਰ, ਧਨ, ਇਸਤ੍ਰੀ (ਮੋਹ ਦੇ ਇਹ ਸਾਰੇ) ਖਿਲਾਰੇ ਨਾਸਵੰਤ ਹਨ।

8. (ਅਤੇ ਇਹ) ਵਧੀਆ ਘੋੜੇ, ਵਧੀਆ ਹਾਥੀ (ਸਭੇ ਹੀ) ਨਾਸਵੰਤ ਹਨ।

9. ਦੁਨੀਆਂ ਦੀਆਂ ਬਾਦਸ਼ਾਹੀਆਂ, ਰੰਗ ਤਮਾਸ਼ੇ ਅਤੇ ਸੁੰਦਰ ਨੁਹਾਰਾਂ ਇਹ ਭੀ ਸਾਰੇ ਪਸਾਰੇ ਕੂੜੇ ਹਨ।

10. ਹੇ ਭਾਈ ! ਉਸ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ (ਦੁਨੀਆਂ ਦੀ) ਹਰੇਕ ਸ਼ੈ ਮਿੱਟੀ ਹੋ ਜਾਵੇਗੀ, ਇਹੋ ਹੀ ਉਨ੍ਹਾਂ ਦੀ ਦ੍ਰਿੜਤਾ ਹੈ ।੨।

11. ਹੇ ਪਿਆਰੇ ! ਜਿਨ੍ਹਾਂ ਪਦਾਰਥਾਂ ਦੀ ਖਾਤਰ ਮਨੁਖ ਭਟਕਣਾ ਵਿਚ ਪੈ ਕੇ ਜੀਵਨ ਦੇ ਗਲਤ ਰਸਤੇ ਪੈ ਜਾਂਦੇ ਹਨ ਅਤੇ ਵਿਅਰਥ ਮਾਣ ਕਰਦੇ ਹਨ।

12. ਹੇ ਭਾਈ ! ਉਹ ਸਾਰੇ ਹੀ ਖਿਲਾਰੇ ਕਿਸੇ ਦੇ ਨਾਲ ਨਹੀਂ ਜਾ ਸਕਦੇ।

13. ਹੇ ਪਿਆਰੇ ! ਮਨੁਖ ਦਾ ਸਰੀਰ, ਕਦੇ ਖੁਸ਼ੀ ਵਿਚ ਕਦੇ ਗਮੀ ਵਿਚ, (ਆਖਰ) ਬੁੱਢਾ ਹੋ ਜਾਂਦਾ ਹੈ।

14. ਹੇ ਭਾਈ ! ਪ੍ਰਮੇਸ਼ਰ ਜੀ ਨਾਲੋਂ ਟੁੱਟੇ ਹੋਏ ਮਨੁਖ ਦੀ (ਸਾਰੀ) ਉਮਰ ਇਸੇ ਹੀ ਤਰ੍ਹਾਂ ਬੀਤ ਜਾਂਦੀ ਹੈ ।੩।

**ਪ੍ਰ**:—ਸ੍ਰੀ ਜੀਉ ! ਆਖਰ ਇਸ ਜੀਵ ਨੂੰ ਕਰਨਾ ਕੀ ਚਾਹੀਦਾ ਹੈ ?

15. **ਉ**:—ਹੇ ਭਾਈਓ ! ਅਸਲ ਵਿਚ ਉਸ ਪ੍ਰਮੇਸ਼ਰ ਜੀ ਦਾ ਨਾਮ ਹੀ ਇਸ ਜਗਤ ਵਿਚ ਅਮਰ ਜੀਵਨ ਦੇਣ ਵਾਲਾ ਹੈ (ਇਸੇ ਹੀ ਨਾਮ ਪਦਾਰਥ ਨੂੰ ਇਕੱਠਾ ਕਰਦੇ ਰਹਿਣਾ ਚਾਹੀਦਾ ਹੈ)।

**ਪ੍ਰ**:—ਸ੍ਰੀ ਜੀਉ ! ਇਹ ਅਮਰ ਜੀਵਨ ਦੇਣ ਵਾਲਾ ਨਾਮ ਪ੍ਰਾਪਤ ਕਿਥੋਂ ਹੋਵੇਗਾ ?

16. **ਉ**:—ਹੇ ਭਾਈ ! ਇਹ ਨਾਮ ਸੁਖਾਂ ਦਾ ਖਜ਼ਾਨਾ ਗੁਰੂ ਦੇ ਹੀ ਪਾਸ ਹੈ।

17. ਪਰ, ਇਹ ਪ੍ਰਾਪਤ ਉਸੇ ਹੀ ਮਨੁਖ ਨੂੰ ਹੁੰਦਾ ਹੈ, ਜਿਸ ਉਤੇ ਗੁਰੂ ਅਤੇ ਪ੍ਰਮੇਸ਼ਰ ਜੀ ਪ੍ਰਸੰਨ ਹੁੰਦਾ ਹੈ।

**ਪ੍ਰ**:—ਕਿਉਂ ਜੀ ! ਆਖਰ ਉਸ ਮਨੁਖ ਦੀ ਮਾਨਸਕ ਬ੍ਰਿਤੀ ਵਿਚ ਕੀ ਬਦਲ ਆ ਜਾਂਦੀ ਹੈ ?

18. **ਉ**:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਉਸੇ ਹੀ ਮਨੁਖ ਨੇ ਉਸ ਸੋਹਣੇ ਪ੍ਰਭੂ ਨੂੰ ਹਰੇਕ ਸਰੀਰ ਵਿਚ ਵਿਆਪਕ ਰੂਪ ਹੋਇਆ ਵੇਖ ਲਿਆ ਹੈ ।੪।੮।੧੯।

**ਭਾਵਾਰਥ**:—ਸਤਿਗੁਰੂ ਜੀ ਇਸ ਸ਼ਬਦ ਵਿਚ ਸਾਰੇ ਹੀ ਸੰਸਾਰਕ ਮਾਲ ਧਨ, ਹਾਥੀ, ਘੋੜੇ ਆਦਿਕ ਪਦਾਰਥਾਂ ਨੂੰ ਨਾਸਵੰਤ ਦਰਸਾ ਕੇ, ਸਦਾ ਕਾਇਮ ਰਹਿਣ ਵਾਲਾ ਇਕ ਉਸ ਪ੍ਰਮੇਸ਼ਰ ਜੀ ਦੇ ਨਾਮ ਨੂੰ ਹੀ ਉਚਾਰਨ ਕਰਦੇ ਹਨ, ਪਰ ਇਹ ਅਮੋਲਕ ਨਾਮ ਪਦਾਰਥ ਕੇਵਲ ਗੁਰੂ ਦੀ ਬਖਸ਼ਸ਼ ਦੁਆਰੇ ਹੀ ਪ੍ਰਾਪਤ ਹੋ ਸਕਦਾ ਹੈ।

**ਰਾਮਕਲੀ ਮਹਲਾ ੫ ॥**

1. **ਪੰਚ ਸਬਦ ਤਹ ਪੂਰਨ ਨਾਦ ॥**
2. **ਅਨਹਦ ਬਾਜੇ ਅਚਰਜ ਬਿਸਮਾਦ ॥**
3. **ਕੇਲ ਕਰਹਿ ਸੰਤ ਹਰਿ ਲੋਗ ॥**
4. **ਪਾਰਬ੍ਰਹਮ ਪੂਰਨ ਨਿਰਜੋਗ ॥੧॥**
5. **ਸੂਖ ਸਹਜ ਆਨੰਦ ਭਵਨ ॥**
6. **ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥**
7. **ਊਹਾ ਸਿਮਰਹਿ ਕੇਵਲ ਨਾਮੁ ॥**
8. **ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥**
9. **ਭੋਜਨੁ ਭਾਉ ਕੀਰਤਨ ਆਧਾਰੁ ॥**
10. **ਨਿਹਚਲ ਆਸਨੁ ਬੇਸੁਮਾਰੁ ॥੨॥**
11. **ਡਿਗਿ ਨ ਡੋਲੈ ਕਤਹੂ ਨ ਧਾਵੈ ॥**
12. **ਗੁਰਪ੍ਰਸਾਦਿ ਕੋ ਇਹੁ ਮਹਲੁ ਪਾਵੈ ॥**
13. **ਭ੍ਰਮ ਭੈ ਮੋਹ ਨ ਮਾਇਆ ਜਾਲ ॥**
14. **ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥**
15. **ਤਾ ਕਾ ਅੰਤੁ ਨ ਪਾਰਾਵਾਰੁ ॥**
16. **ਆਪੇ ਗੁਪਤੁ ਆਪੇ ਪਾਸਾਰੁ ॥**
17. **ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥**
18. **ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥੯॥੨੦॥**

**ਪਦ ਅਰਥ** :—ਪੰਚ ਸਬਦ—ਤੰਤੀ, ਚੰਮ, ਧਾਤ, ਘੜਾ

ਫੂਕ ਮਾਰ ਕੇ ਵਜਾਣ ਵਾਲੇ ਇਹ ਪੰਜ ਕਿਸਮਾਂ ਦੇ ਸਾਜ਼। ਤਹ—ਉਸ ਆਤਮਕ ਅਵਸਥਾ ਵਿਚ । ਨਾਦ—ਅਵਾਜ਼ । ਪੂਰਨ ਨਾਦ—ਘਨਘੋਰ ਅਵਾਜ਼ । ਅਨਹਦ—ਬਿਨਾ ਵਜਾਏ ਵੱਜ ਰਹੇ । ਬਿਸਮਾਦ—ਹੈਰਾਨ ਕਰਨ ਵਾਲੀ ਅਵਸਥਾ ਪੈਦਾ ਕਰਨ ਵਾਲੇ । ਕੇਲ—ਆਤਮਕ ਅਨੰਦ, ਕਲੋਲ । ਕੇਲ ਕਰਹਿ—ਆਤਮਕ ਅਨੰਦ ਮਾਣਦੇ ਹਨ । ਨਿਰਜੋਗ—ਨਿਰਲੇਪ ।੧।

ਸਹਜ—ਆਤਮਕ ਅਡੋਲਤਾ । ਭਵਨ—ਅਸਥਾਨ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ। ਬੈਸਿ-ਬੈਠ ਕੇ। ਤਹ—ਉਸ ਅਵਸਥਾ ਵਿਚ । ਸੋਗ—ਗਮ ।੧। ਰਹਾਉ ।

ਊਹਾ—ਉਥੇ, ਉਸ ਆਤਮਕ ਅਵਸਥਾ ਵਿਚ । ਕੇਵਲ—ਸਿਰਫ । ਓਹੁ ਬਿਸ੍ਰਾਮ—ਉਹ ਆਤਮਕ ਟਿਕਾਣਾ। ਭਾਉ—ਪ੍ਰੇਮ । ਆਧਾਰ—ਆਸਰਾ । ਨਿਹਚਲ—ਨਾ ਡੋਲਣ ਵਾਲਾ। ਬੇ-ਸੁਮਾਰੁ—ਅੰਦਾਜੇ ਤੋਂ ਪਰੇ ।੨।

ਡਿਗਿ—ਡਿਗ ਕੇ । ਕਤਹੁ-ਕਿਸੇ ਭੀ ਪਾਸੇ । ਧਾਵੈ—ਦੌੜਦਾ, ਭਟਕਦਾ। ਗੁਰ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ। ਮਹਲੁ—ਉਚਾ ਆਤਮਕ ਟਿਕਾਣਾ। ਸੁੰਨ-ਸੁੰਞ। ਸਮਾਧਿ—ਜੁੜੀ ਹੋਈ ਸੁਰਤਿ। ਸੁੰਨ ਸਮਾਧਿ—ਉਹ ਜੁੜੀ ਹੋਈ ਸੁਰਤਿ ਜਿਸ ਵਿਚ ਮਾਇਕ ਫੁਰਨਿਆਂ ਵਲੋਂ ਸੁੰਞ ਹੈ ।੩।

ਪਾਰਾਵਾਰੁ-ਪਾਰ ਅਵਾਰ, ਪਾਰਲਾ ਉਰਲਾ ਬੰਨਾ। ਆਪੇ—ਆਪ ਹੀ । ਗੁਪਤੁ—ਸਭ ਵਿਚ ਲੁਕਿਆ ਹੋਇਆ। ਪਾਸਾਰੁ—(ਜਗਤ ਰੂਪ) ਖਿਲਾਰਾ । ਜਾ ਕੈ ਅੰਤਰਿ—ਜਿਸ ਮਨੁੱਖ ਦੇ ਹਿਰਦੇ ਵਿਚ। ਨਾਨਕ—ਹੇ ਨਾਨਕ। ਬਿਸਮਾਦੁ—ਅਸਚਰਜ ।੪।

**ਅਰਥ** :—

**ਪ੍ਰ**:—ਹੇ ਗੁਰੋ ! ਜਦੋਂ ਕਿਸੇ ਨਾਮ ਅਭਿਆਸੀ ਦੀ ਸੁਰਤੀ ਉਸ ਪੂਰਨ ਆਤਮਕ ਅਵਸਥਾ ਵਿਚ ਪੁੱਜ ਜਾਂਦੀ ਹੈ, ਤਾਂ ਉਸ ਨੂੰ ਕਿਵੇਂ ਪ੍ਰਤੀਤ ਹੁੰਦਾ ਹੈ ?

1. **ਉ**:—ਹੇ ਭਾਈ ! ਉਸ ਆਤਮਕ ਅਵਸਥਾ ਵਿਚ ਪੁਜੇ ਨਾਮ ਅਭਿਆਸੀ ਨੂੰ ਇਉਂ ਪ੍ਰਤੀਤ ਹੋਣ ਲਗ ਪੈਂਦਾ ਹੈ, ਜਿਵੇਂ ਕਿ, ਉਸ ਦੇ ਅੰਦਰ ਪੰਜ ਪ੍ਰਕਾਰ ਦੇ ਸਾਜਾਂ ਦੀ ਘਨਘੋਰ ਅਵਾਜ਼ ਹੋ ਰਹੀ ਹੁੰਦੀ ਹੈ ।
2. (ਜਿਵੇਂ ਮਨੁੱਖ ਦੇ ਅੰਦਰ ਹੀ) ਇਕ ਰਸ ਵਾਜ ਵੱਜ ਰਹੇ ਹਨ । ਉਹ ਅਵਸਥਾ ਅਸਚਰਜ ਤੇ ਹੈਰਾਨੀ ਪੈਦਾ ਕਰਨ ਵਾਲੀ ਹੁੰਦੀ ਹੈ ।
3. ਹੇ ਭਾਈ ! ਉਹ ਪ੍ਰਭੂ ਦੇ ਸੰਤ ਜਨ, (ਉਸ ਆਤਮਕ ਅਵਸਥਾ ਵਿਚ ਪਹੁੰਚ ਕੇ) ਆਤਮਕ ਅਨੰਦ ਮਾਣਦੇ ਰਹਿੰਦੇ ਹਨ ।
4. ਉਹ ਨਿਰਲੇਪ ਤੇ ਸਰਬ ਵਿਆਪਕ ਪ੍ਰਭੂ ਦੇ ਸੰਤ ਜਨ, (ਸਦਾ ਹੀ ਅਨੰਦ ਮਾਣਦੇ ਰਹਿੰਦੇ ਹਨ) ।੧।
5. ਹੇ ਭਾਈ ! ਉਹ ਮਨੁਖ ਆਤਮਕ ਅਨੰਦ, ਆਤਮਕ ਸੁਖ ਤੇ ਅਨੰਦ ਦੀ ਅਵਸਥਾ ਹਾਸਲ ਕਰ ਲੈਂਦੇ ਹਨ ।
6. ਹੇ ਭਾਈ ! ਜੇਹੜੇ ਮਨੁਖ ਸਾਧ ਸੰਗਤ ਵਿਚ ਬੈਠ ਕੇ (ਪ੍ਰਮੇਸ਼ਰ ਜੀ ਦੇ) ਗੁਣ ਗਾਉਂਦੇ ਰਹਿੰਦੇ ਹਨ, ਉਨ੍ਹਾਂ ਨੂੰ ਆਤਮਕ ਅਵਸਥਾ ਵਿਚ ਪੁੱਜ ਕੇ ਕੋਈ ਰੋਗ, ਕੋਈ ਗਮ, ਕੋਈ ਜਨਮ ਮਰਣ ਦਾ ਗੇੜ ਨਹੀਂ ਵਿਆਪਦਾ ।੧। ਰਹਾਉ ।
7. ਹੇ ਭਾਈ ! ਉਸ ਆਤਮਕ ਅਵਸਥਾ ਵਿਚ (ਪਹੁੰਚੇ ਹੋਏ ਸੰਤ ਜਨ) ਸਿਰਫ (ਹਰਿ) ਨਾਮ ਹੀ ਸਿਮਰਦੇ ਰਹਿੰਦੇ ਹਨ ।
8. ਪਰ, ਹੇ ਭਾਈਓ ! ਉਹ ਉਚੀ ਆਤਮਕ ਅਵਸਥਾ (ਕਿਸੇ) ਵਿਰਲੇ ਮਨੁੱਖ ਨੂੰ (ਹੀ) ਹਾਸਲ ਹੁੰਦੀ ਹੈ ।
9. ਹੇ ਪਿਆਰੇ !(ਉਨ੍ਹਾਂ ਸੰਤ ਜਨਾਂ ਦਾ ਉਸ ਆਤਮਕ ਅਵਸਥਾ ਵਿਚ ਪੁਜ ਕੇ) ਕੇਵਲ ਪ੍ਰਭੂ ਦਾ ਪ੍ਰੇਮ ਹੀ ਆਤਮਕ ਖੁਰਾਕ ਹੋ ਜਾਂਦੀ ਹੈ ਤੇ ਉਸ ਆਤਮਕ ਜੀਵਨ ਵਾਸਤੇ ਉਸ ਨੂੰ ਸਾਈਂ ਜੀ ਦੀ ਸਿਫਤ ਸਲਾਹ ਦਾ ਹੀ ਸਹਾਰਾ ਹੁੰਦਾ ਹੈ ।
10. ਹੇ ਭਾਈ ! ਉਸ ਆਤਮਕ ਅਵਸਥਾ ਦਾ ਆਸਣ (ਮਾਇਆ ਦੇ ਅਗੇ) ਕਦੇ ਭੀ ਡੋਲਦਾ ਨਹੀਂ, (ਜੇ ਪੁਛੋ ਕਿ ਉਹ ਅਵਸਥਾ ਕੈਸੀ ਹੈ ਤਾਂ) ਇਸ ਦਾ ਅੰਦਾਜਾ ਨਹੀਂ ਲਾਇਆ ਜਾ ਸਕਦਾ ।੨।

**ਪ੍ਰ**:—ਕਿਉਂ ਜੀ ! ਕੀ, ਇਸ ਮਾਰਗ ਤੇ ਟੁਰਿਆ ਜਾ ਰਿਹਾ ਪਾਂਧੀ, ਕਦੇ ਡਾਵਾਂ ਡੋਲ ਭੀ ਹੋ ਜਾਂਦਾ ਹੈ ?

11. **ਉ**:—ਹੇ ਪਿਆਰੇ ! ਜੋ ਨਾਮ ਅਭਿਆਸੀ ਪੂਰਨ ਤੌਰ ਪਰ, ਇਸ ਅਵਸਥਾ ਵਿਚ ਪੁੱਜ ਜਾਂਦਾ ਹੈ, ਉਹ ਫਿਰ ਕਦੀ ਮਾਇਆ ਦੇ ਮੋਹ ਵਿਚ, ਡਿਗ ਕੇ ਡੋਲਦਾ ਨਹੀਂ ਹੈ, ਉਹ ਆਪਣੇ ਇਸ ਟਿਕਾਣੇ ਨੂੰ ਛੱਡ ਕੇ, ਕਿਸੇ ਹੋਰ ਪਾਸੇ ਨਹੀਂ ਭਟਕਦਾ ।
12. ਪਰ, ਐ ਪਿਆਰੇ ! ਗੁਰੂ ਦੀ ਕ੍ਰਿਪਾ ਦੁਆਰੇ ਕੋਈ ਵਿਰਲਾ ਮਨੁੱਖ ਹੀ ਉਸ ਟਿਕਾਣੇ ਨੂੰ ਹਾਸਲ ਕਰਦਾ ਹੈ ।

**ਪ੍ਰ**:—ਸ੍ਰੀ ਜੀਉ ! ਉਸ ਅਵਸਥਾ ਬਾਰੇ ਕੁਝ ਜਾਣਕਾਰੀ ਕਰਵਾਓ ਤਾਂ ਕਿ ਸਾਨੂੰ ਭੀ ਕੁਝ ਲਗਨ ਲਗੇ ?

13. **ਉ**:—ਹੇ ਭਾਈ ! ਉਸ ਆਤਮਕ ਅਵਸਥਾ ਵਿਚ ਪੁਜਿਆਂ ਦੁਨੀਆਂ ਦੀਆਂ ਭਟਕਣਾਂ, ਦੁਨੀਆਂ ਦੇ ਡਰ, ਮਾਇਆ ਦਾ ਮੋਹ, ਮਾਇਆ ਦੇ ਜਾਲ, ਇਹ ਕੋਈ ਭੀ ਪੋਹ ਨਹੀਂ ਸਕਦੇ ।
14. ਹੇ ਭਾਈ ! ਉਸ ਕ੍ਰਿਪਾ ਦੇ ਸੋਮੇ ਪ੍ਰਭੂ ਵਿਚ ਮਨੁੱਖ ਦੀ ਐਸੀ ਸੁਰਤਿ ਜੁੜਦੀ ਹੈ, ਕਿ ਕੋਈ ਭੀ ਮਾਇਕ ਫੁਰਨਾਂ ਨੇੜੇ ਨਹੀਂ ਢੁੱਕਦਾ ।੩।

**ਪ੍ਰ**:—ਸ੍ਰੀ ਜੀਉ ! ਉਸ ਪ੍ਰਮੇਸ਼ਰ ਜੀ ਬਾਰੇ ਕੋਈ ਸੋਝੀ ਦਿਓ ?

15. **ਉ**:—ਹੇ ਭਾਈਓ ! ਉਸ ਪ੍ਰਮੇਸ਼ਰ ਜੀ ਦਾ ਭੀ ਅੰਤ ਨਹੀਂ

ਪ ਇਆ ਜਾ ਸਕਦਾ, ਜਿਸ ਦੇ ਸਰੂਪ ਦਾ ਪਾਰਲਾ ਤੇ ਉਰਲਾ ਬੰਨਾਂ ਨਹੀਂ ਦਿਸ ਸਕਦਾ।

16. ਉਹ ਆਪ ਹੀ ਗੁਪਤ ਰੂਪ, ਅਰਥਾਤ ਨਿਰਗੁਣ ਹੈ ਅਤੇ ਆਪ ਹੀ ਪਸਾਰੇ ਵਾਲਾ, ਅਰਥਾਤ ਸਰਗੁਣ ਸਰੂਪ ਹੈ।
17. ਹੇ ਪਿਆਰੇ ! ਜਿਸ ਮਨੁਖ ਦੇ ਹਿਰਦੇ ਵਿਚ ਉਸ ਪ੍ਰਮੇਸ਼ਰ ਜੀ ਦੇ ਨਾਮ ਦਾ ਸੁਆਦ ਟਿਕ ਜਾਂਦਾ ਹੈ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਉਸ ਨੂੰ ਇਹ ਜਗਤ ਖਿਲਾਰਾ ਉਸ ਪ੍ਰਭੂ ਦਾ ਆਪਣਾ ਹੀ ਰੂਪ ਦਿਸਦਾ ਹੈ ਤੇ ਉਸ ਤੋਂ ਫਿਰ ਉਸ ਨਾਮ ਦਾ ਸੁਆਦ ਭੀ ਬਿਆਨ ਨਹੀਂ ਕੀਤਾ ਜਾ ਸਕਦਾ, (ਕਿਉਂਕਿ) ਉਹ ਸੁਆਦ ਹੀ ਅਸਚਰਜ ਹੁੰਦਾ ਹੈ।੪।੯।੨੦।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਉਸ ਅਨੰਦ ਦਾਇਕ ਆਤਮਕ ਅਵਸਥਾ ਦਾ ਜ਼ਿਕਰ ਕਰਦੇ ਹਨ, ਜੋ ਨਾਮ ਸਿਮਰਨ ਦੀ ਬਰਕਤ ਨਾਲ ਸੰਤ ਜਨਾਂ ਨੂੰ ਪ੍ਰਾਪਤੀ ਹੋਈ ਹੈ, ਇਸ ਆਤਮਕ ਅਡੋਲਤਾ ਦੀ ਪ੍ਰਾਪਤੀ ਹੋਣ ਨਾਲ ਸਾਰੇ ਹੀ ਅਨੰਦ ਹਾਸਲ ਹੋ ਆਉਂਦੇ ਹਨ ਅਤੇ ਭਟਕ ਰਹੇ ਮਨ ਨੂੰ ਪੂਰਨ ਅਡੋਲਤਾ ਮਿਲ ਜਾਂਦੀ ਹੈ, ਉਸ ਦੀ ਦ੍ਰਿਸ਼ਟੀ ਵਿਚ ਇਸ ਗੁਪਤ ਅਤੇ ਪ੍ਰਗਟ ਪਸਾਰੇ ਵਿਚ ਕੇਵਲ ਉਹ ਪ੍ਰਮੇਸ਼ਰ ਹੀ ਵਿਆਪਕ ਨਜ਼ਰ ਆਉਂਦਾ ਹੈ।

**ਰਾਮਕਲੀ ਮਹਲਾ ੫ ॥**

1. **ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥**
2. **ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥**
3. **ਸੰਤਹ ਚਰਨ ਮਾਥਾ ਮੇਰੋ ਪਉਤ ॥**
4. **ਅਨਿਕ ਬਾਰ ਸੰਤਹ ਡੰਡਉਤ ॥੧॥**
5. **ਇਹੁ ਮਨੁ ਸੰਤਨ ਕੈ ਬਲਿਹਾਰੀ ॥**
6. **ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥੧॥ ਰਹਾਉ ॥**
7. **ਸੰਤਹ ਚਰਣ ਧੋਇ ਧੋਇ ਪੀਵਾ ॥**
8. **ਸੰਤਹ ਦਰਸੁ ਪੇਖਿ ਪੇਖਿ ਜੀਵਾ ॥**
9. **ਸੰਤਹ ਕੀ ਮੇਰੈ ਮਨਿ ਆਸ ॥**
10. **ਸੰਤ ਹਮਾਰੀ ਨਿਰਮਲ ਰਾਸਿ ॥੨॥**
11. **ਸੰਤ ਹਮਾਰਾ ਰਾਖਿਆ ਪੜਦਾ ॥**
12. **ਸੰਤ ਪ੍ਰਸਾਦਿ ਮੋਹਿ ਕਬਹੁ ਨ ਕੜਦਾ ॥**
13. **ਸੰਤਹ ਸੰਗੁ ਦੀਆ ਕਿਰਪਾਲ ॥**
14. **ਸੰਤ ਸਹਾਈ ਭਏ ਦਇਆਲ ॥੩॥**
15. **ਸੁਰਤਿ ਮਤਿ ਬੁਧਿ ਪਰਗਾਸੁ ॥**
16. **ਗਹਿਰ ਗੰਭੀਰ ਅਪਾਰ ਗੁਣਤਾਸੁ ॥**
17. **ਜੀਅ ਜੰਤ ਸਗਲੇ ਪ੍ਰਤਿਪਾਲ ॥**
18. **ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥**

**ਪਦ ਅਰਥ** :—ਭੇਟਤ—ਮਿਲਦਿਆਂ। ਸੰਗਿ—ਨਾਲ। ਚਿਤਿ—ਚਿਤ ਵਿਚ। ਕਰਤ—ਕਰਦਿਆਂ। ਮਨਿ—ਮਨ ਵਿਚ। ਪਉਤ—ਪਿਆ ਰਹੇ। ਡੰਡਉਤ—ਨਮਸ਼ਕਾਰ।੧।

ਕੈ—ਤੋਂ। ਬਲਿਹਾਰੀ—ਕੁਰਬਾਨ। ਜਾ ਕੀ—ਜਿਨ੍ਹਾਂ ਦੀ। ਗਹੀ—ਫੜਿਆਂ। ਧਾਰੀ—ਧਾਰਿ, ਧਾਰ ਕੇ।੧। ਰਹਾਉ।

ਧੋਇ—ਧੋ ਕੇ। ਪੀਵਾ—ਪੀਵਾਂ, ਮੈਂ ਪੀਆਂ। ਪੇਖਿ—ਵੇਖ ਕੇ। ਜੀਵਾ—ਜੀਵਾਂ, ਮੈਂ ਆਤਮਕ ਜੀਵਨ ਪ੍ਰਾਪਤ ਕਰਦਾ ਹਾਂ। ਰਾਸਿ—ਪੂੰਜੀ, ਸਰਮਾਇਆ।੨।

ਪੜਦਾ—ਲਾਜ, ਇੱਜ਼ਤ। ਪ੍ਰਸਾਦਿ—ਕਿਰਪਾ ਨਾਲ। ਮੋਹਿ—ਮੈਨੂੰ। ਕੜਦਾ—ਝੋਰਾ, ਚਿੰਤਾ, ਫਿਕਰ। ਸੰਗੁ—ਸਾਥ। ਸਹਾਈ—ਮਦਦਗਾਰ।੩।

ਪਰਗਾਸੁ—ਚਾਨਣ। ਗਹਿਰ—ਡੂੰਘਾ। ਗੰਭੀਰ—ਜਿਗਰੇ ਵਾਲਾ। ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ। ਨਿਹਾਲ—ਪ੍ਰਸੰਨ, ਖੁਸ਼।੪।

**ਅਰਥ** :—

**ਪ੍ਰ** :—ਹੇ ਗੁਰੋ ! ਉਸ ਪਾਰਬ੍ਰਹਮ ਨੂੰ ਚਿਤ ਵਿਚ ਧਾਰਨ ਕਰਨ ਲਈ ਤਾਂ ਅਨੇਕਾਂ ਹੀ ਜਪੀ ਤਪੀ ਲੋਕ ਅਨੇਕਾਂ ਸਾਧਨ ਕਰਨ ਨਾਲ ਭੀ ਆਖਰ ਸਖਣੇ ਰਹਿ ਜਾਂਦੇ ਹਨ, ਪਰ, ਉਹ ਪ੍ਰਭੂ ਆਪ ਜੀ ਦੇ ਚਿੱਤ ਵਿਚ ਕਿਵੇਂ ਆ ਵਸਿਆ ਹੈ ?

1. ਹੇ ਭਾਈ ! ਅਸਲ ਵਿਚ ਮੈਂ ਜਪ ਤਪ ਤਾਂ ਕੋਈ ਭੀ ਨਹੀਂ ਕਰ ਸਕਿਆ, ਪਰ ਗੁਰੂ ਦੀ ਸੰਗਤ ਵਿਚ ਮਿਲਣ ਨਾਲ ਹੀ ਮੇਰੇ ਚਿੱਤ ਵਿਚ ਉਹ ਪ੍ਰਮਾਤਮਾਂ ਆ ਵਸਿਆ ਹੈ।
2. ਹੇ ਪਿਆਰੇ ! (ਗੁਰੂ ਦੀ) ਸਾਧ ਸੰਗਤ ਕਰਨ ਨਾਲ ਹੀ ਮੇਰੇ ਮਨ ਵਿਚ ਸੰਤੋਖ ਆ ਵਸਿਆ ਹੈ।

**ਪ੍ਰ** :—ਸ੍ਰੀ ਜੀਉ ! ਹੁਣ ਪ੍ਰਮੇਸ਼ਰ ਜੀ ਤੋਂ ਆਪ ਜੀ ਦੀ ਕੀ ਮੰਗ ਹੈ ?

3. **ਉ** :—ਹੇ ਭਾਈਓ ! ਜੇ ਪ੍ਰਭੂ ਮੇਹਰ ਕਰੇ, ਤਾਂ ਮੇਰੀ ਮੰਗ ਤਾਂ ਕੇਵਲ ਇਕ ਇਹੋ ਹੀ ਹੈ ਕਿ, ਮੇਰਾ ਮੱਥਾ ਸੰਤ ਜਨਾਂ ਦੇ ਚਰਨਾਂ ਤੇ ਪਿਆ ਰਹੇ।
4. ਅਤੇ ਅਨੇਕਾਂ ਵਾਰ ਹੀ ਮੈਂ ਸੰਤ ਜਨਾਂ ਨੂੰ ਨਮਸ਼ਕਾਰ ਕਰਦਾ ਰਵਾਂ।੧।
5. ਹੇ ਪਿਆਰੇ ! ਮੇਰਾ ਇਹ ਮਨ ਸੰਤ ਜਨਾਂ ਤੋਂ (ਸਦਾ ਹੀ) ਸਦਕੇ ਜਾਂਦਾ ਹੈ।
6. ਜਿਨ੍ਹਾਂ ਦਾ ਆਸਰਾ ਲੈ ਕੇ (ਮੈਂ ਸਦੀਵੀ ਆਤਮਕ) ਅਨੰਦ ਹਾਸਲ ਕੀਤਾ ਹੈ, (ਉਹੀ ਸੰਤ ਜਨ ਹੁਣ ਕ੍ਰਿਪਾ ਕਰ ਕੇ ਮੇਰੀ ਵਿਕਾਰਾਂ ਤੋਂ) ਰਖਿਆ ਕਰਦੇ ਹਨ।੧। ਰਹਾਉ।

**ਪ੍ਰ** :—ਕਿਉਂ ਜੀ ! ਆਪ ਜੀ, ਉਸ ਪ੍ਰਭੂ ਤੋਂ ਹੋਰ ਕੀ

ਮੰਗ ਕਰਦੇ ਹੋ ?

7. **ਉ**:—ਹੇ ਭਾਈ ! ਮੈਂ ਤਾਂ ਇਹ ਹੀ ਚਾਹਤ ਕਰਦਾ ਹਾਂ ਕਿ, ਜੇ ਪ੍ਰਭੂ ਮੇਰੇ ਤੇ ਮੇਹਰ ਕਰਨ ਤਾਂ ਮੈਂ ਸੰਤ ਜਨਾਂ ਦੇ ਚਰਨ ਧੋ ਧੋ ਕੇ ਪੀਂਦਾ ਰਹਾਂ।
8. ਕਿਉਂਕਿ, ਸੰਤ ਜਨਾਂ ਦੇ ਦਰਸ਼ਨ ਕਰ ਕਰ ਕੇ ਮੈਨੂੰ ਸਦੀਵੀ ਜੀਵਨ ਮਿਲਦਾ ਰਹਿੰਦਾ ਹੈ।
9. ਹੇ ਪਿਆਰੇ ! ਮੇਰੇ ਮਨ ਵਿਚ ਸੰਤ ਜਨਾਂ ਦੀ ਸਹਾਇਤਾ ਦਾ ਧਰਵਾਸ ਬਣਿਆਂ ਰਹਿੰਦਾ ਹੈ।
10. ਮੈਂ ਤਾਂ ਇਹੋ ਹੀ ਨਿਸਚਾ ਕਰਦਾ ਹਾਂ ਕਿ, ਉਨ੍ਹਾਂ ਸੰਤ ਜਨਾਂ ਦੀ ਸੰਗਤਹੀ ਮੇਰੇ ਵਾਸਤੇ ਪਵਿਤ੍ਰ ਸਰਮਾਇਆ ਹੈ।੨।
11. ਹੇ ਭਾਈਓ ! (ਉਨ੍ਹਾਂ ਹੀ) ਸੰਤ ਜਨਾਂ ਨੇ (ਮੇਰੀ ਵਿਕਾਰਾਂ ਤੋਂ) ਇੱਜ਼ਤ ਬਚਾਈ ਰਖੀ ਹੈ।
12. ਹੇ ਪਿਆਰੇ ! ਹੁਣ ਸੰਤ ਜਨਾਂ ਦੀ ਕ੍ਰਿਪਾ ਨਾਲ ਮੈਨੂੰ ਕਦੇ ਭੀ ਚਿੰਤਾ ਫਿਕਰ ਨਹੀਂ ਵਿਆਪਦਾ।

**ਪ੍ਰ**:—ਕਿਉਂ ਜੀ ! ਇਹ ਸੰਤਾਂ ਦਾ ਸੰਗ ਤੁਹਾਨੂੰ ਹਾਸਲ ਕਿਵੇਂ ਹੋਇਆ ਹੈ ?

13. **ਉ**:- ਹੇ ਭਾਈਓ ! ਮੇਰੇ ਅੰਦਰ ਆਪਣਾ ਤਾਂ ਕੋਈ ਬਲ ਨਹੀਂ ਸੀ, ਪਰ ਉਸ ਕ੍ਰਿਪਾ ਦੇ ਸੋਮੇ ਪ੍ਰਮੇਸ਼ਰ ਜੀ ਨੇ ਮੈਨੂੰ ਆਪ ਹੀ ਸੰਤ ਜਨਾਂ ਦਾ ਸੰਗ ਬਖਸ਼ਿਆ ਹੈ।
14. ਪਰ, ਹੇ ਭਾਈ ! ਜਦੋਂ ਸੰਤ ਜਨ ਮਦਦਗਾਰ ਬਣ ਜਾਂਦੇ ਹਨ, ਤਾਂ (ਉਹ) ਪ੍ਰਭੂ ਜੀ ਭੀ ਦਇਆਵਾਨ ਹੋ ਜਾਂਦਾ ਹੈ।੩।

**ਪ੍ਰ**:—ਕਿਉਂ ਜੀ ! ਉਨ੍ਹਾਂ ਸੰਤ ਜਨਾਂ ਦੀ ਦਇਆਲਤਾ ਹੋਈ ਦਾ ਆਪ ਜੀ ਨੂੰ ਬੋਧ ਕਿਵੇਂ ਹੁੰਦਾ ਹੈ ?

15. ਹੇ ਭਾਈ ! ਸੰਤ ਜਨਾਂ ਦੀ ਦਇਆਲਤਾ ਦਾ ਸਦਕਾ ਮੇਰੀ ਸੁਰਤਿ ਵਿਚ, ਮਤਿ ਵਿਚ,ਬੁੱਧਿ ਵਿਚ (ਮੈਨੂੰ ਆਤਮਕ ਜੀਵਨ ਦਾ) ਚਾਨਣ ਹੋ ਆਉਂਦਾ ਹੈ।
16. ਜੋ ਗੁਣਾਂ ਦਾ ਖਜ਼ਾਨਾ, ਅਥਾਹ ਤੇ ਬੇਅੰਤ ਹੈ।
17. ਹੇ ਭਾਈਓ ! ਓਹੀ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਪ੍ਰਭੂ ਹੈ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਅਸੀਂ ਐਸੇ ਸੰਤਾਂ (ਦੇ ਦਰਸ਼ਨ) ਦੇਖਕੇ ਨਿਰਦੁਖ ਹੋ ਗਏ ਹਾਂ।੪।੧੦।੨੧।

**ਭਾਵਾਰਥ** :—ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਸੰਤਾਂ ਦੀ ਮਹਿਮਾਂ ਅੰਕਤ ਕਰਦੇ ਹਨ, ਕਿਉਂਕਿ, ਇਕ ਸੰਤਾਂ ਦਾ ਹੀ ਸੰਗ ਹੈ, ਜਿਨ੍ਹਾਂ ਦੀ ਮੇਹਰ ਨਾਲ ਉਸ ਪ੍ਰਮੇਸ਼ਰ ਜੀ ਦਾ ਹਿਰਦੇ ਵਿਚ ਨਿਵਾਸ ਹੁੰਦਾ ਹੈ ਅਤੇ ਮਾਇਕੀ ਪਦਾਰਥਾਂ ਦੀ ਚਾਹਤ ਵਲੋਂ ਮਨ ਸਦਾ ਲਈ ਸੰਤੋਖੀ ਹੋ ਜਾਂਦਾ ਹੈ ਅਤੇ ਮਨ ਬੁਧੀ ਅੰਦਰ ਗਿਆਨ ਦਾ ਚਾਨਣ ਹੋ ਆਉਂਦਾ ਹੈ।

**ਰਾਮਕਲੀ ਮਹਲਾ ੫ ॥**

1. **ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥**
2. **ਤੇਰੈ ਕਾਜਿ ਨ ਬਿਖੈ ਜੰਜਾਲੁ ॥**
3. **ਇਸਟ ਮੀਤ ਜਾਣੁ ਸਭ ਛਲੈ ॥**
4. **ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥੧॥**
5. **ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥**
6. **ਹਰਿ ਸਿਮਰਤ ਜਮੁ ਕਛੁ ਨ ਕਹੈ ॥੧॥ ਰਹਾਉ ॥**
7. **ਬਿਨੁ ਹਰਿ ਸਗਲ ਨਿਰਾਰਥ ਕਾਮ ॥**
8. **ਸੁਇਨਾ ਰੁਪਾ ਮਾਟੀ ਦਾਮ ॥**
9. **ਗੁਰ ਕਾ ਸਬਦੁ ਜਾਪਿ ਮਨ ਸੁਖਾ ॥**
10. **ਈਹਾ ਊਹਾ ਤੇਰੋ ਊਜਲ ਮੁਖਾ ॥੨॥**
11. **ਕਰਿ ਕਰਿ ਥਾਕੇ ਵਡੇ ਵਡੇਰੇ ॥**
12. **ਕਿਨਹੀ ਨ ਕੀਏ ਕਾਜ ਮਾਇਆ ਪੂਰੇ ॥**
13. **ਹਰਿ ਹਰਿ ਨਾਮੁ ਜਪੈ ਜਨੁ ਕੋਇ ॥**
14. **ਤਾ ਕੀ ਆਸਾ ਪੂਰਨ ਹੋਇ ॥੩॥**
15. **ਹਰਿ ਭਗਤਨ ਕੋ ਨਾਮੁ ਅਧਾਰੁ ॥**
16. **ਸੰਤੀ ਜੀਤਾ ਜਨਮੁ ਅਪਾਰੁ ॥**
17. **ਹਰਿ ਸੰਤੁ ਕਰੇ ਸੋਈ ਪਰਵਾਣੁ ॥**
18. **ਨਾਨਕ ਦਾਸੁ ਤਾ ਕੈ ਕੁਰਬਾਣੁ ॥੪॥੧੧॥੨੨॥**

**ਪਦ ਅਰਥ** :—ਤੇਰੈ ਕਾਜਿ—ਤੇਰੇ ਕੰਮ ਵਿਚ। ਗ੍ਰਿਹੁ—ਘਰ। ਬਿਖੈ ਜੰਜਾਲੁ—ਮਾਇਕ ਪਦਾਰਥਾਂ ਦਾ ਝਮੇਲਾ। ਇਸਟ—ਪਿਆਰੇ। ਜਾਣ—ਚੇਤੇ ਰਖ, ਸਮਝ ਲੈ। ਛਲੈ—ਛਲ ਹੀ। ਸੰਗਿ ਤੇਰੈ—ਤੇਰੇ ਨਾਲ।੧।

ਮੀਤਾ-ਹੇ ਮਿੱਤ੍ਰ। ਲਾਜ—ਇੱਜ਼ਤ।੧। ਰਹਾਉ।

ਸਗਲ—ਸਾਰੇ। ਨਿਰਾਰਥ—ਵਿਅਰਥ। ਰੁਪਾ—ਚਾਂਦੀ। ਦਾਮ-ਰੁਪਏ ਪੈਸੇ। ਈਹਾ ਊਹਾ—ਇਸ ਲੋਕ ਤੇ ਪ੍ਰਲੋਕ ਵਿਚ। ਊਜਲ—ਰੌਸ਼ਨ।੨।

ਕਰਿ—ਕਰ ਕੇ। ਕਿਨ ਹੀ—ਕਿਨਿ ਹੀ, ਕਿਸੇ ਨੇ ਹੀ।੩।

ਅਧਾਰੁ—ਆਸਰਾ। ਸੰਤੀ—ਸੰਤੀਂ, ਸੰਤਾਂ ਨੇ। ਅਪਾਰੁ—ਅਮੋਲਕ। ਹਰਿ ਸੰਤੁ-ਹਰੀ ਦਾ ਸੰਤ। ਤਾ ਕੈ—ਉਸ ਤੋਂ।੪।

**ਅਰਥ** :—

**ਪ੍ਰ**:—ਹੇ ਗੁਰੋ, ਮੈਂ ਜੀਵਨ ਭਰ ਧਨ ਮਾਲ ਇਕਤ੍ਰ ਕਰਨ ਦੇ ਆਹਰ ਵਿਚ ਲਗਾ ਰਿਹਾ ਹਾਂ, ਕੀ ਇਨ੍ਹਾਂ ਵਿਚੋਂ ਕੋਈ ਮੇਰਾ ਸਹਾਇਕ ਭੀ ਹੋ ਸਕੇਗਾ ?

1. **ਉ**:—ਹੇ ਮਿੱਤਰਾ ! ਤੂੰ ਇਹ ਨਿਸਚਾ ਕਰ ਲੈ ਕਿ, ਇਹ ਘਰ, ਇਹ ਹਕੂਮਤ, ਇਹ ਧਨ, ਇਨ੍ਹਾਂ ਵਿਚੋਂ ਕੋਈ ਭੀ ਤੇਰੇ ਆਤਮਕ ਜੀਵਨ ਦੇ ਕੰਮ ਨਹੀਂ ਆ ਸਕਦਾ।

2. ਅਤੇ ਇਹ ਵਿਹੁ ਰੂਪ ਮਾਇਕ ਪਦਾਰਥਾਂ ਦਾ ਝਮੇਲਾ ਭੀ ਤੈਨੂੰ ਤੇਰੇ ਆਤਮਕ ਜੀਵਨ ਵਿਚ ਲਾਭ ਨਹੀਂ ਦੇ ਸਕੇਗਾ।

3. ਹੇ ਮਿੱਤਰਾ! ਇਹ ਚੇਤਾ ਰੱਖ ਕਿ ਇਹ ਸਾਰੇ ਪਿਆਰੇ ਮਿੱਤਰ (ਤੇਰੇ ਵਾਸਤੇ) ਛੱਲ ਰੂਪ ਹੀ ਹਨ।

ਪ੍ਰ:—ਕਿਉਂ ਜੀ! ਜਗਤ ਵਿਚ ਆਖਰ ਮੇਰਾ ਸਾਥ ਦੇਣ ਵਾਲਾ ਭੀ ਕੋਈ ਹੈ?

4. ਉ:—ਹੇ ਮਿੱਤਰਾ! ਅਸਲ ਵਿਚ ਇਸ ਸੰਸਾਰ ਤੋਂ ਟੁਰਨ ਸਮੇਂ ਸਿਰਫ ਇਕ ਪ੍ਰਮੇਸ਼ਰ ਜੀ ਦਾ ਨਾਮ ਹੀ ਤੇਰੇ ਨਾਲ ਸਾਥ ਕਰ ਸਕਦਾ ਹੈ।੧।

5. ਇਸ ਲਈ, ਹੇ ਮਿੱਤਰਾ! ਤੂੰ ਇਸ ਵੇਲੇ ਪ੍ਰਮੇਸ਼ਰ ਜੀ ਦੇ ਨਾਮ ਦੇ ਗੁਣਾਂ ਨੂੰ ਗਾਇਨ ਕਰ ਲੈ। ਕਿਉਂਕਿ, ਉਸੇ ਪ੍ਰਭੂ ਜੀ ਦਾ ਨਾਮ ਸਿਮਰਿਆਂ ਹੀ (ਲੋਕ ਪ੍ਰਲੋਕ ਵਿਚ) ਤੇਰੀ ਇੱਜ਼ਤ ਰਹਿ ਸਕਦੀ ਹੈ।

6. ਅਤੇ ਪ੍ਰਮੇਸ਼ਰ ਜੀ ਦਾ ਨਾਮ ਸਿਮਰਿਆਂ ਜਮਰਾਜ ਭੀ (ਤੈਨੂੰ) ਕੁਝ ਨਹੀਂ ਕਹਿ ਸਕਦਾ।੧। ਰਹਾਉ।

ਪ੍ਰ—ਸ੍ਰੀ ਜੀਉ! ਇਹ ਜੋ ਮੈਂ ਸਾਰੀ ਜ਼ਿੰਦਗੀ, ਸੋਨਾ, ਚਾਂਦੀ ਅਤੇ ਰੁਪਇਆ ਪੈਸਾ ਇਕੱਤ੍ਰ ਕਰ ਰਖਿਆ ਹੈ, ਕੀ ਇਹ ਅੰਤ ਦੇ ਸਮੇਂ ਕੁਝ ਭੀ ਕੰਮ ਨਹੀਂ ਆਏਗਾ?

7. ਉ:—ਹੇ ਮਿੱਤਰਾ! ਇਹ ਸੱਚ ਜਾਣ ਕਿ, ਉਸ ਸਾਈਂ ਜੀ ਦੇ ਨਾਮ ਤੋਂ ਬਿਨਾ (ਮਨੁਖ ਦੇ) ਸਾਰੇ ਹੀ ਕੰਮ ਵਿਅਰਥ (ਹੋ ਜਾਂਦੇ ਹਨ)।

8. ਹੇ ਸਜਨਾਂ! ਇਹ ਨਿਸਚਾ ਕਰ ਲੈ, ਜੇ ਤੂੰ ਉਸ ਪ੍ਰਭੂ ਜੀ ਦਾ ਨਾਮ ਨਹੀਂ ਸਿਮਰਦਾ ਤਾਂ ਸੋਨਾ, ਚਾਂਦੀ, ਰੁਪਇਆ ਪੈਸਾ (ਤੇਰੇ ਵਾਸਤੇ) ਮਿਟੀ ਸਮਾਨ ਹੈ।

ਪ੍ਰ:—ਹੇ ਗੁਰੋ! ਤਾਂ ਫਿਰ ਕੋਈ ਅਜਿਹਾ ਸਾਧਨ ਦਸੋ, ਜਿਸ ਕਰ ਕੇ ਮੈਂ ਸਦਾ ਸੁਖੀਆ ਅਤੇ ਲੋਕ ਪ੍ਰਲੋਕ ਵਿਚ ਮੁਖ ਉਜਲਾ ਰੱਖ ਸਕਦਾ ਹਾਂ?

9. ਉ:—ਹੇ ਮਿੱਤਰਾ! ਇਹ ਉਪ੍ਰੋਕਤ ਦੋਵੇਂ ਦਾਤਾਂ ਪ੍ਰਾਪਤ ਕਰਨ ਲਈ ਤੂੰ ਸਦਾ ਹੀ ਗੁਰੂ ਦਾ ਸ਼ਬਦ ਚੇਤੇ ਕਰਦਾ ਰਿਹਾ ਕਰ, (ਭਾਵ ਗੁਰੂ ਉਪਦੇਸ਼ ਨੂੰ ਕਮਾਇਆ ਕਰ, (ਇਸ ਤਰ੍ਹਾਂ) ਤੇਰੇ ਮਨ ਨੂੰ (ਸਦਾ ਹੀ) ਅਨੰਦ ਮਿਲੇਗਾ।

10. ਅਤੇ ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਤੂੰ ਸਦਾ ਹੀ ਸੁਰਖਰੂ ਹੋਵੇਂਗਾ।੨।

ਪ੍ਰ:-ਸ੍ਰੀ ਜੀਉ! ਮੈਂ ਆਪਣੀਆਂ ਕਈ ਘਰੋਗੀ ਜੁਮੇਂਵਾਰੀਆਂ ਨੂੰ ਅਨੁਭਵ ਕਰਦਾ ਹਾਂ ਤੇ ਇਨ੍ਹਾਂ ਦੇ ਪੂਰੀਆਂ ਹੋਣ ਨਾਲ ਮੈਂ ਵੇਹਲਾ ਹੋ ਕੇ ਨਾਮ ਦਾ ਹੀ ਸਿਮਰਨ ਕਰਦਾ ਰਵਾਂਗਾ?

11. ਉ:-ਹੇ ਮਿੱਤਰਾ! ਸੁਣ, ਤੈਥੋਂ ਪਹਿਲੇ ਹੋ ਚੁਕੇ ਸਭ ਬੰਦੇ ਮਾਇਆ ਦੇ ਧੰਧੇ ਕਰ ਕਰ ਕੇ ਥੱਕਦੇ ਰਹੇ ਹਨ।

12. ਪਰ, ਇਨ੍ਹਾਂ ਸੰਸਾਰਕ ਧੰਧਿਆਂ ਨੂੰ ਕੋਈ ਭੀ ਸਿਰੇ ਨਹੀਂ ਚਾੜ੍ਹ ਸਕਿਆ (ਭਾਵ ਕਿਸੇ ਦੀ ਭੀ ਤ੍ਰਿਸ਼ਨਾ ਨਹੀਂ ਮੁੱਕ ਸਕੀ)।

ਪ੍ਰ:-ਕਿਉਂ ਜੀ! ਇਸ ਜਗਤ ਵਿਚ ਕਿਸੇ ਦੀ ਆਸਾ ਪੂਰੀ ਭੀ ਹੋ ਸਕੀ ਹੈ?

13. ਉ:—ਹੇ ਮਿੱਤਰਾ! ਜੇਹੜਾ ਕੋਈ ਵਿਰਲਾ ਮਨੁੱਖ ਪ੍ਰਮੇਸ਼ਰ ਜੀ ਦਾ ਨਾਮ ਸਿਮਰਨ ਕਰਦਾ ਹੈ, ਉਸ ਦੀ ਹਰ ਇਕ ਆਸ ਪੂਰੀ ਹੋ ਜਾਂਦੀ

14. ਹੈ, (ਭਾਵ ਉਸ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ)।੩।

15. ਹੇ ਮਿੱਤਰ ਜਨਾ! ਉਸ ਪ੍ਰਭੂ ਦੇ ਪਿਆਰੇ ਭਗਤਾਂ ਵਾਸਤੇ ਤਾਂ ਕੇਵਲ ਪ੍ਰਮੇਸ਼ਰ ਜੀ ਦਾ ਨਾਮ ਹੀ ਜੀਵਨ ਦਾ ਆਸਰਾ ਹੋਇਆ ਕਰਦਾ ਹੈ।

16. ਇਸੇ ਲਈ ਹੀ, ਉਨ੍ਹਾਂ ਸੰਤ ਜਨਾਂ ਨੇ (ਇਸ) ਅਮੋਲਕ ਮਨੁੱਖਾ ਜਨਮ ਦੀ ਬਾਜੀ ਨੂੰ ਜਿੱਤ ਲਿਆ ਹੈ।

17. ਹੇ ਪਿਆਰੇ! ਉਹ ਪ੍ਰਮਾਤਮਾਂ ਦਾ ਸੰਤ ਜਨ ਜੋ ਕੁਝ ਭੀ ਕਰਦਾ ਹੈ, (ਉਹ ਪ੍ਰਮੇਸ਼ਰ ਦੀਆਂ ਨਜ਼ਰਾਂ ਵਿਚ) ਕਬੂਲ ਹੁੰਦਾ ਹੈ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, (ਹੇ ਮਿੱਤਰਾ!) ਮੈਂ ਦਾਸ ਤਾਂ ਉਸ ਤੋਂ (ਸਦਾ ਹੀ) ਸਦਕੇ ਜਾਂਦਾ ਹਾਂ।੪।੧੧।੨੨।

**ਭਾਵਾਰਥ**:—ਇਸ ਸ਼ਬਦ ਵਿਚ ਹਜ਼ੂਰ ਜੀ ਉਸ ਹਰੀ ਦੇ ਨਾਮ ਸਿਮਰਨ ਤੋਂ ਬਿਨਾਂ ਹੋਰ ਜਿਤਨਾ ਭੀ ਮਾਇਕੀ ਪਦਾਰਥ ਹੈ ਇਹ ਸਭ ਕੂੜਾ ਤੇ ਇਥੇ ਹੀ ਰਹਿ ਜਾਣ ਵਾਲਾ ਕਹਿੰਦੇ ਹਨ, ਅਜ ਤਕ ਕੋਈ ਭੀ ਵਡੇ ਤੋਂ ਵਡਾ ਮਨੁਖ ਇਸ ਨਾਸਵੰਤ ਧਨ ਨੂੰ ਨਾਲ ਨਹੀਂ ਲੈ ਗਿਆ, ਨਾਲ ਜਾਣ ਵਾਲਾ ਸੱਚਾ ਧਨ ਇਕ ਪ੍ਰਮੇਸ਼ਰ ਜੀ ਦਾ ਨਾਮ ਹੀ ਹੈ, ਜੋ ਮਨੁੱਖ ਨੂੰ ਲੋਕ ਪ੍ਰਲੋਕ ਵਿਚ ਸੁਰਖਰੂ ਰਖਦਾ ਹੈ, ਇਸ ਲਈ ਸਤਿਗੁਰੂ ਜੀ ਹਰ ਮਨੁਖ ਨੂੰ ਉਸੇ ਨਾਮ ਧਨ ਨੂੰ ਇਕੱਤ੍ਰ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ।

## ਰਾਮਕਲੀ ਮਹਲਾ ੫ ॥

1. **ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥**
2. **ਤੇਰੈ ਕਾਜਿ ਨ ਅਵਰਾ ਜੋਗ ॥**
3. **ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥**
4. **ਜਮ ਕੀ ਜੇਵੜੀ ਤੂ ਆਗੈ ਬੰਧ ॥੧॥**
5. **ਛਾਡਿ ਵਿਡਾਣੀ ਤਾਤਿ ਮੂੜੇ ॥**
6. **ਈਹਾ ਬਸਨਾ ਰਾਤਿ ਮੂੜੇ ॥**
7. **ਮਾਇਆ ਕੇ ਮਾਤੇ ਤੈ ਉਠਿ ਚਲਨਾ ॥**
8. **ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ ਰਹਾਉ ॥**
9. **ਬਾਲ ਬਿਵਸਥਾ ਬਾਰਿਕੁ ਅੰਧ ॥**
10. **ਭਰਿ ਜੋਬਨਿ ਲਾਗਾ ਦੁਰਗੰਧ ॥**
11. **ਤ੍ਰਿਤੀਅ ਬਿਵਸਥਾ ਸਿੰਚੇ ਮਾਇ ॥**

**12. ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥੨॥**
**13. ਚਿਰੰਕਾਲ ਪਾਈ ਦ੍ਰੁਲਭ ਦੇਹ ॥**
**14. ਨਾਮ ਬਿਹੂਣੀ ਹੋਈ ਖੇਹ ॥**
**15. ਪਸੂ ਪਰੇਤ ਮੁਗਧ ਤੇ ਬੁਰੀ ॥**
**16. ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥**
**17. ਸੁਣਿ ਕਰਤਾਰ ਗੋਵਿੰਦ ਗੋਪਾਲ ॥**
**18. ਦੀਨ ਦਇਆਲ ਸਦਾ ਕਿਰਪਾਲ ॥**
**19. ਤੁਮਹਿ ਛਡਾਵਹੁ ਛੁਟਕਹਿ ਬੰਧ ॥**
**20. ਬਖਸਿ ਮਿਲਾਵਹੁ ਨਾਨਕ ਜਗ ਅੰਧ॥੪॥੧੨॥੨੩॥**

**ਪਦ ਅਰਥ** :—ਸਿੰਚਹਿ—ਤੂੰ ਇਕੱਠਾ ਕਰਦਾ ਹੈਂ, ਤੂੰ ਜੋੜਦਾ ਜਾਂਦਾ ਹੈਂ। ਦਰਬੁ—ਧਨ। ਦੇਹਿ—ਤੂੰ ਦੇਂਦਾ ਹੈਂ। ਲੋਗ—ਲੋਕਾਂ ਨੂੰ। ਤੇਰੈ ਕਾਜਿ—ਤੇਰੇ ਕੰਮ ਵਿਚ। ਅਵਰਾ ਜੋਗ—ਹੋਰਨਾ ਜੋਗਾ। ਕਰਿ—ਕਰ ਕੇ। ਹੋਇ ਅੰਧ—ਅੰਨ੍ਹਾ ਹੋ ਕੇ। ਵਰਤਹਿ—ਤੂੰ ਵਰਤਦਾ ਹੈਂ, ਤੂੰ ਵਰਤਾਰਾ ਕਰਦਾ ਹੈਂ। ਜੇਵੜੀ—ਰੱਸੀ, ਫਾਹੀ। ਤੂੰ—ਤੈਨੂੰ। ਆਗੈ—ਪ੍ਰਲੋਕ ਵਿਚ। ਬੰਧ—ਬੱਝਾ ਹੋਇਆ ॥੧॥

ਤਾਤਿ—ਈਰਖਾ, ਸਾੜਾ। ਮੂੜੇ—ਹੇ ਮੂਰਖ। ਈਹਾ—ਇਸ ਲੋਕ ਵਿਚ। ਮਾਤੇ—ਮਸਤ ਹੋਏ। ਉਠਿ—ਉਠ ਕੇ। ਸੰਗਿ—ਨਾਲ। ਰਾਚਿ ਰਹਿਓ ਤੂੰ—ਤੂੰ ਮਸਤ ਹੋ ਰਿਹਾ ਹੈਂ। ਵਿਡਾਣੀ—ਬਿਗਾਨੀ ॥੧॥ ਰਹਾਉ।

ਬਿਵਸਥਾ—ਉਮਰ (ਵਿਚ)। ਅੰਧ—ਅੰਞਾਣ, ਬੇਸਮਝ। ਭਰਿ ਜੋਬਨਿ—ਭਰੇ ਜੋਬਨ ਵਿਚ, ਭਰੀ ਜੁਆਨੀ ਵਿਚ। ਦੁਰਗੰਧ—ਗੰਦੇ ਕੰਮਾਂ ਵਿਚ, ਵਿਕਾਰਾਂ ਵਿਚ। ਤ੍ਰਿਤੀਆ ਬਿਵਸਥਾ—ਤੀਜੀ ਉਮਰੇ, ਜੁਆਨੀ ਲੰਘ ਜਾਣ ਤੇ। ਸਿੰਚੇ—ਇਕੱਠੀ ਕਰਦਾ ਹੈ। ਮਾਇ—ਮਾਇਆ। ਪਛੁਤਾਇ—ਪਛਤਾ ਕੇ ॥੨॥

ਚਿਰੰਕਾਲ—ਚਿਰਾਂ ਪਿਛੋਂ। ਦ੍ਰੁਲਭ—ਮੁਸ਼ਕਿਲ ਨਾਲ ਮਿਲਣ ਵਾਲੀ। ਦੇਹ—ਸਰੀਰ। ਬਿਹੂਣੀ—ਬਿਨਾ, ਖਾਲੀ, ਸੱਖਣੀ। ਖੇਹ—ਸੁਆਹ। ਤੇ—ਤੋਂ। ਬੁਰੀ—ਭੈੜੀ। ਮੁਗਧ—ਮੂਰਖ। ਤਿਸਹਿ—ਉਸ (ਪ੍ਰਭੂ) ਨੂੰ। ਜਿਨਿ—ਜਿਸ ਪ੍ਰਭੂ ਨੇ। ਸਿਰੀ—ਪੈਦਾ ਕੀਤੀ ॥੩॥

ਕਰਤਾਰ—ਹੇ ਕਰਤਾਰ। ਦਇਆਲ—ਹੇ ਦਇਆ ਦੇ ਘਰ। ਤੁਮਹਿ—ਤੂੰ (ਆਪ) ਹੀ। ਛੁਟਕਹਿ -ਛੁੱਟਦੇ ਹਨ, ਟੁੱਟਦੇ ਹਨ। ਬੰਧ—ਬੰਧਨ। ਬਖਸਿ—ਮੇਹਰ ਕਰ ਕੇ ॥੪॥

**ਅਰਥ** :—

**ਪ੍ਰ:**—ਹੇ ਗੁਰੋ ! ਜੋ ਲੋਕਾਂ ਕੋਲੋਂ ਜੀਵ ਨੇ ਅਨੇਕਾਂ ਤਰ੍ਹਾਂ ਦੇ ਦੁੱਖ ਦੇ ਕੇ ਧਨ ਇਕੱਠਾ ਕੀਤਾ ਹੈ ਕੀ ਇਹ ਅੰਤ ਨੂੰ ਮਨੁੱਖ ਦੇ ਨਾਲ ਨਹੀਂ ਜਾਵੇਗਾ ?

1. **ਉ:**—ਹੇ ਮੂਰਖ ! ਜੋ ਤੂੰ ਧਨ ਇਕੱਠਾ ਕਰੀ ਜਾਂਦਾ ਹੈਂ, (ਅਤੇ ਉਸ ਧਨ ਜੋੜਨ ਦੇ ਉੱਦਮ ਵਿਚ) ਲੋਕਾਂ ਨੂੰ ਦੁੱਖ ਦੇਂਦਾ ਹੈਂ।

2. ਹੇ ਮੂਰਖਾ ! ਤੂੰ ਇਸ ਗੱਲ ਨੂੰ ਨਾ ਭੁੱਲ। ਮੌਤ ਆਉਣ ਤੇ ਇਹ ਧਨ ਤੇਰੇ ਕਿਸੇ ਭੀ ਕੰਮ ਨਹੀਂ ਆਵੇਗਾ, (ਇਹ ਤਾਂ) ਹੋਰਨਾਂ (ਦੇ ਵਰਤਣ) ਜੋਗਾ ਹੀ ਰਹਿ ਜਾਵੇਗਾ।

3. ਪਰ, ਹੇ ਮੂਰਖਾ ! ਤੂੰ ਇਸ ਧਨ ਦਾ ਮਾਣ ਕਰ ਕੇ (ਇਸ ਧਨ ਦੇ ਨਸ਼ੇ ਵਿਚ) ਅੰਨ੍ਹਾ ਹੋ ਕੇ (ਲੋਕਾਂ ਨਾਲ) ਵਰਤਾਰਾ ਕਰਦਾ ਹੈਂ।

4. ਪਰ, ਯਾਦ ਰੱਖ ਜਦੋਂ ਮੌਤ ਦੀ ਫਾਹੀ (ਅੰਤ ਨੂੰ ਤੇਰੇ ਗਲ ਵਿਚ ਪਈ) ਉਸ ਫਾਹੀ ਵਿਚ ਬੱਝੇ ਹੋਏ ਨੂੰ ਤੈਨੂੰ ਪ੍ਰਲੋਕ ਵਿਚ (ਲੈ ਜਾਣਗੇ ਅਤੇ ਧਨ ਇਥੇ ਹੀ ਰਹਿ ਜਾਏਗਾ) ॥੧॥

**ਪ੍ਰ:**—ਸ੍ਰੀ ਜੀਉ ! ਆਖਰ ਦਸੋ, ਮੈਂ ਕੀ ਕਰਾਂ ?

5. **ਉ:**—ਹੇ ਮੂਰਖਾ ! (ਤੂੰ) ਦੂਜਿਆਂ ਨਾਲ ਈਰਖਾ ਕਰਨੀ ਛੱਡ ਦੇ।

6. ਹੇ ਮੂਰਖਾ ! ਤੂੰ ਸੋਚ ਕੇ ਵੇਖ ਲੈ ਇਸ ਦੁਨੀਆਂ ਵਿਚ (ਤੂੰ) (ਕੇਵਲ ਪੰਛੀਆਂ ਵਾਂਗ) ਰਾਤ ਮਾਤ੍ਰ ਹੀ ਵਸਣਾ ਹੈ।

7. ਮਾਇਆ ਵਿਚ ਮਸਤ ਹੋਏ, ਹੇ ਮੂਰਖਾ ! (ਆਖਰ ਇਥੋਂ) ਉੱਠ ਕੇ ਤੂੰ ਚਲੇ (ਹੀ) ਜਾਣਾ ਹੈ।

8. (ਪਰ, ਹੇ ਮੂਰਖਾ !) ਤੂੰ (ਇਸ ਜਗਤ) ਰੂਪ ਸੁਪਨੇ ਨਾਲ ਰੁੱਝਾ ਪਿਆ ਹੈਂ ॥੧॥ ਰਹਾਉ।

**ਪ੍ਰ:**—ਹੇ ਗੁਰੋ ! ਪ੍ਰਮੇਸ਼ਰ ਦਾ ਭਜਨ ਕਰਨ ਲਈ ਮਨੁੱਖ ਦੀ ਉਮਰ ਦਾ ਕਿਹੜਾ ਹਿੱਸਾ ਚੰਗਾ ਹੈ ?

9. **ਉ:**—ਹੇ ਸਜਨਾਂ ! ਭਜਨ ਸਿਮਰਨ ਤਾਂ ਉਮਰ ਦੇ ਹਰ ਹਿਸੇ ਵਿਚ ਹੀ ਕੀਤਾ ਜਾ ਸਕਦਾ ਹੈ, ਪਰ, ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ, ਇਹ ਜੀਵ ਬਾਲ ਉਮਰ ਵਿਚ ਬੇ ਸਮਝ ਬਾਲਕ ਬਣਿਆਂ ਰਹਿੰਦਾ ਹੈ।

10. ਭਰ ਜੁਆਨੀ ਵੇਲੇ ਵਿਕਾਰਾਂ ਵਿਚ ਲਗਾ ਰਹਿੰਦਾ ਹੈ।

11. ਅਤੇ ਜੁਆਨੀ ਲੰਘ ਜਾਣ ਤੇ ਤੀਜੀ ਉਮਰ ਵਿਚ ਮਾਇਆ ਜੋੜਨ ਲਗ ਪੈਂਦਾ ਹੈ।

12. (ਆਖਰ ਜਦੋਂ) ਬੁੱਢਾ ਹੋ ਜਾਂਦਾ ਹੈ ਤਾਂ ਅਫ਼ਸੋਸ ਕਰਦਾ ਹੈ, ਜੋੜੀ ਹੋਈ ਮਾਇਆ ਆਖ਼ਰ ਨੂੰ ਛੱਡ ਕੇ ਇਸ ਦੁਨੀਆਂ ਤੋਂ ਤੁਰ ਪੈਂਦਾ ਹੈ। (ਇਸ ਤਰ੍ਹਾਂ ਇਹ ਜੀਵ ਉਮਰ ਦੇ ਸਾਰੇ ਹੀ ਹਿਸੇ ਭਜਨ ਸਿਮਰਨ ਕਰਨ ਤੋਂ ਸਖਣੇ ਹੀ ਗੁਵਾ ਲੈਂਦਾ ਹੈ)।

13. ਹੇ ਸਜਨਾ ! ਬੜੇ ਚਿਰਾਂ ਪਿਛੋਂ ਜੀਵ ਨੂੰ ਇਹ ਦੁਰਲੱਭ ਮਨੁਖਾ ਸਰੀਰ ਮਿਲਦਾ ਹੈ।

14. ਪਰ, ਨਾਮ ਤੋਂ ਸੱਖਣਾ ਰਹਿ ਕੇ ਇਹ ਸਰੀਰ ਆਖ਼ਰ ਨੂੰ ਮਿੱਟੀ ਹੀ ਹੋ ਜਾਂਦਾ ਹੈ। ਭਾਵ ਉਹ ਨਿਸਫਲ ਹੀ ਚਲਾ ਜਾਂਦਾ ਹੈ।

15. ਹੇ ਮਿੱਤਰਾ ! ਇਹ ਠੀਕ ਹੈ ਕਿ, ਇਹ ਮਨੁੱਖਾ ਦੇਹੀ ਸਾਰੀਆਂ ਜੂਨਾਂ ਵਿਚੋਂ ਉਤਮ ਹੈ, ਪਰ ਨਾਮ ਤੋਂ ਵਾਂਝੇ ਰਹਿ ਕੇ ਵਿਕਾਰਾਂ ਦੇ ਕਾਰਨ ਮੂਰਖ ਜੀਵ ਦੀ ਇਸ ਦੇਹੀ ਨੂੰ ਪਸ਼ੂਆਂ ਤੇ ਪ੍ਰੇਤਾਂ ਨਾਲੋਂ ਭੀ ਭੈੜੀ (ਜਮਝੋ) ।

16. ਕਿਉਂਕਿ, ਜਿਸ ਮਾਲਕ ਪ੍ਰਭੂ ਜੀ ਨੇ (ਇਸ ਦੀ) ਇਹ ਮਨੁੱਖਾ ਦੇਹੀ ਬਣਾਈ ਹੈ, ਉਸ ਨੂੰ ਕਦੇ (ਇਹ) ਚੇਤੇ (ਹੀ) ਨਹੀਂ ਕਰਦਾ ।੩।

ਪ੍ਰ:—ਸ੍ਰੀ ਜੀਉ ! ਤਾਂ ਆਪ ਹੀ ਦਸੋ, ਇਸ ਜੀਵ ਨੂੰ ਕਰਨਾ ਕੀ ਚਾਹੀਦਾ ਹੈ ?

17. ਉ:—ਹੇ ਪਿਆਰੇ ! ਜੀਵ ਨੂੰ ਕੇਵਲ ਇਕ ਅਰਦਾਸ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਕਰਤਾਰ, ਹੇ ਗੋਬਿੰਦ, ਹੇ ਗੋਪਾਲ ।

18. ਹੇ ਗਰੀਬਾਂ ਉਤੇ ਦਇਆ ਕਰਨ ਵਾਲੇ, ਹੇ ਸਦਾ ਹੀ ਕ੍ਰਿਪਾ ਦੇ ਸੋਮੇ ।

19. ਤੂੰ ਆਪ ਹੀ ਜੀਵਾਂ ਦੇ ਮਾਇਕੀ ਬੰਧਨ ਤੋੜੇਂ ਤਾਂ ਹੀ ਟੁੱਟ ਸਕਦੇ ਹਨ ।

20. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਕਰਤਾਰ ! ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਇਸ ਜਗਤ ਨੂੰ ਤੂੰ ਆਪ ਹੀ ਮੇਹਰ ਕਰ ਕੇ (ਆਪਣੇ ਚਰਨਾਂ ਵਿਚ) ਜੋੜੀ ਰੱਖ ।੪।੧੨।੨੩।

**ਭਾਵਾਰਥ**:—ਹਜ਼ੂਰ ਇਸ ਸ਼ਬਦ ਵਿਚ ਇਹ ਸਿਧਾਂਤ ਅੰਕਿਤ ਕਰਦੇ ਹਨ ਕਿ ਇਹ ਮੂਰਖ ਮਨੁੱਖ ਥੋੜੇ ਜਿਹੇ ਜੀਵਨ ਵਾਸਤੇ ਹੋਰ ਲੋਕਾਂ ਨੂੰ ਦੁਖ ਦੇ ਕੇ ਧਨ ਇਕੱਠਾ ਕਰਦਾ ਹੈ, ਪਰ ਆਖਰ ਨੂੰ ਉਹ ਧਨ ਜੀਵ ਦੇ ਨਾਲ ਨਹੀਂ ਜਾਂਦਾ, ਪਰ ਇਹ ਪ੍ਰਮਾਦੀ ਪੁਰਖ ਫਿਰ ਭੀ ਹਰੀ ਨੂੰ ਵਿਸਾਰ ਕੇ ਸਾਰੀ ਉਮਰ ਭਰ ਇਸੇ ਕੂੜੇ ਧਨ ਦੇ ਬੰਧਨਾਂ ਵਿਚ ਬੱਝਿਆ ਹੋਇਆ ਉਮਰ ਗੁਜ਼ਾਰਦਾ ਹੈ, ਪਰ ਜੇ ਹਰੀ ਆਪ ਹੀ ਕ੍ਰਿਪਾ ਕਰੇ ਤਾਂ ਹੀ ਇਨ੍ਹਾਂ ਕੂੜੇ ਬੰਧਨਾਂ ਤੋਂ ਛੁਟਕਾਰਾ ਹੋ ਸਕਦਾ ਹੈ ।

**ਰਾਮਕਲੀ ਮਹਲਾ ੫ ॥**

1. **ਕਰਿ ਸੰਜੋਗੁ ਬਨਾਈ ਕਾਛਿ ॥**
2. **ਤਿਸੁ ਸੰਗਿ ਰਹਿਓ ਇਆਨਾ ਰਾਚਿ ॥**
3. **ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥**
4. **ਅੰਤ ਕੀ ਬਾਰ ਊਠਿ ਸਿਧਾਰੈ ॥੧॥**
5. **ਨਾਮ ਬਿਨਾ ਸਭੁ ਝੂਠੁ ਪਰਾਨੀ ॥**
6. **ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ ॥੧॥ ਰਹਾਉ ॥**
7. **ਤੀਰਥ ਨਾਇ ਨ ਉਤਰਸਿ ਮੈਲੁ ॥**
8. **ਕਰਮ ਧਰਮ ਸਭਿ ਹਉਮੈ ਫੈਲੁ ॥**
9. **ਲੋਕ ਪਚਾਰੈ ਗਤਿ ਨਹੀ ਹੋਇ ॥**
10. **ਨਾਮ ਬਿਹੂਣੇ ਚਲਸਹਿ ਰੋਇ ॥੨॥**
11. **ਬਿਨੁ ਹਰਿ ਨਾਮ ਨ ਟੂਟਸਿ ਪਟਲ ॥**
12. **ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥**
13. **ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥**
14. **ਸਗਲ ਫਲਾ ਸੇ ਸੂਖਿ ਸਮਾਏ ॥੩॥**
15. **ਰਾਖਨਹਾਰੇ ਰਾਖਹੁ ਆਪਿ ॥**
16. **ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥**
17. **ਜਿਤੁ ਲਾਵਹਿ ਤਿਤੁ ਲਾਗਹਿ ਸੁਆਮੀ ॥**
18. **ਨਾਨਕ ਸਾਹਿਬੁ ਅੰਤਰਜਾਮੀ ॥੪॥੧੩॥੨੪॥**

**ਪਦ ਅਰਥ**:—ਕਰਿ—ਕਰ ਕੇ, ਬਣਾ ਕੇ । ਸੰਜੋਗੁ—ਮਿਲਾਪ (ਜਿੰਦ ਤੇ ਸਰੀਰ ਦੇ) ਮਿਲਾਪ (ਦਾ ਸਮਾਂ) । ਕਾਛਿ—ਕੱਛ ਕੇ, ਮਾਪ ਕੇ (ਜਿਵੇਂ ਕੋਈ ਦਰਜ਼ੀ ਕੱਪੜਾ ਮਾਪ ਕਤਰ ਕੇ ਕਮੀਜ਼ ਆਦਿ ਬਣਾਂਦਾ ਹੈ) । ਸੰਗਿ—ਨਾਲ । ਇਆਨਾ—ਬੇ-ਸਮਝ ਜੀਵ । ਰਾਚਿ ਰਹਿਓ—ਪਰਚਿਆ ਰਹਿੰਦਾ ਹੈ । ਪ੍ਰਤਿਪਾਰੈ—ਪਾਲਦਾ ਹੈ । ਸਾਰਿ—ਸਾਰ ਲੈ ਕੇ । ਸਮਾਰੈ—ਸੰਭਾਲ ਕਰਦਾ ਹੈ । ਊਠਿ—ਉਠਿ ਕੇ ।੧।

ਸਭੁ—ਸਾਰਾ (ਅਡੰਬਰ) । ਝੂਠੁ—ਨਾਸਵੰਤ । ਪਰਾਨੀ—ਹੇ ਪ੍ਰਾਣੀ । ਅਵਰ ਸੰਗਿ—ਹੋਰ ਹੋਰ ਨਾਲ । ਰਾਤੇ—ਮਸਤ । ਤੇ ਸਭਿ—ਉਹ ਸਾਰੇ ਜੀਵ । ਮੂਠ—ਠੱਗਿਆ ਹੋਇਆ । ਪਰਾਨੀ—ਹੇ ਪ੍ਰਾਨੀ ।੧। ਰਹਾਉ ।

ਤੀਰਥ ਨਾਇ—ਤੀਰਥਾਂ ਉਤੇ ਇਸ਼ਨਾਨ ਕਰ ਕੇ । ਨਾਇ—ਨਾਇ । ਉਤਰਸਿ—ਉਤਰੇਗੀ । ਕਰਮ ਧਰਮ—ਮਿਥੇ ਹੋਏ ਧਾਰਮਕ ਕੰਮ । ਸਭਿ—ਸਾਰੇ । ਫੈਲੁ—ਪਸਾਰਾ, ਖਿਲਾਰਾ । ਪਚਾਰੈ—ਪ੍ਰਚਾਵਾ ਕੀਤਿਆਂ । ਗਤਿ—ਉਚੀ ਆਤਮਕ ਅਵਸਥਾ । ਰੋਇ—ਰੋ ਕੇ, ਦੁੱਖੀ ਹੋ ਕੇ ।੨।

ਪਟਲ—ਪੜਦਾ, ਮਾਇਆ ਦਾ ਪੜਦਾ । ਸੋਧੇ—ਸੋਧਿਆਂ, ਵਿਚਾਰਿਆਂ । ਸਗਲ—ਸਾਰੇ । ਸੋ—ਉਹ ਬੰਦਾ । ਜਪਾਏ—ਜਪਣ ਦੀ ਪ੍ਰੇਰਨਾ ਕਰਦਾ ਹੈ । ਸੇ—ਉਹ ਬੰਦੇ । ਸੂਖਿ—ਸੁਖ ਵਿਚ ।੩।

ਰਾਖਨਹਾਰੇ—ਹੇ ਰੱਖਿਆ ਕਰਨ ਦੇ ਸਮਰੱਥ ਪ੍ਰਭੂ ! ਪ੍ਰਭ—ਹੇ ਪ੍ਰਭੂ । ਹਾਥਿ—ਹੱਥ ਵਿਚ । ਜਿਤੁ—ਜਿਸ (ਕੰਮ) ਵਿਚ । ਲਾਵਹਿ—ਤੂੰ ਲਾਂਦਾ ਹੈਂ, ਤੂੰ ਜੋੜਦਾ ਹੈਂ । ਤਿਤੁ—ਉਸ (ਕੰਮ) ਵਿਚ । ਲਾਗਹਿ—ਅਸੀਂ ਜੀਵ ਲਗ ਪੈਂਦੇ ਹਾਂ । ਸੁਆਮੀ—ਹੇ ਸੁਆਮੀ, ਹੇ ਮਾਲਕ । ਅੰਤਰਜਾਮੀ—ਦਿਲ ਦੀ ਜਾਨਣ ਵਾਲਾ ।੪।

**ਅਰਥ**:—

ਪ੍ਰ:—ਸ੍ਰੀ ਜੀਉ ! ਇਹ ਦੇਹ ਦੀ ਬਨਾਵਟ ਕਿਵੇਂ ਬਣੀ ਹੈ ?

1. ਉ:—ਹੇ ਭਾਈ ! ਜਿਵੇਂ ਕੋਈ ਦਰਜ਼ੀ ਕਪੜੇ ਨੂੰ ਮਾਪ ਕਤਰ ਕੇ ਮਨੁੱਖ ਦੇ ਸਰੀਰ ਵਾਸਤੇ ਕਮੀਜ਼ ਆਦਿਕ ਬਣਾਂਦਾ ਹੈ, ਤਿਵੇਂ ਹੀ ਪ੍ਰਮੇਸ਼ਰ ਜੀ ਨੇ ਮਾਤਾ ਪਿਤਾ ਦੇ ਮਿਲਾਪ ਤੋਂ ਇਸ ਦੇਹੀ ਦੀ ਚੋਲੀ, ਭਾਵ ਜਿੰਦ ਅਤੇ

ਸਰੀਰ ਦੇ ਮਿਲਾਪ (ਦਾ ਅਵਸਰ) ਬਣਾ ਕੇ (ਜਿੰਦ ਵਾਸਤੇ ਇਹ ਸਰੀਰ ਚੋਲੀ) ਕੱਢ ਕੇ ਬਣਾ ਦਿਤੀ ਹੈ।

2. ਪਰ, ਹੇ ਭਾਈ ! ਇਹ ਬੇ ਸਮਝ ਜੀਵ ਇਸ ਚੋਲੀ ਨਾਲ ਹੀ ਪਰਚਿਆ ਰਹਿੰਦਾ ਹੈ।

3. ਹੇ ਭਾਈ ! ਇਹ ਜੀਵ ਸਦਾ ਹੀ ਇਸੇ ਸਰੀਰ ਨੂੰ ਪਾਲਦਾ ਪੋਸਦਾ ਰਹਿੰਦਾ ਹੈ ਅਤੇ ਇਸੇ ਦੀ ਸਦਾ ਸਾਂਭ ਸੰਭਾਲ ਕਰਦਾ ਰਹਿੰਦਾ ਹੈ।

4. ਪਰ, ਅੰਤ ਦੇ ਵੇਲੇ ਇਹ ਜੀਵ (ਇਸ ਨੂੰ ਛੱਡ ਕੇ) ਉਠ ਤੁਰਦਾ ਹੈ ।੧।

5. ਹੇ ਜੀਵ ! ਉਸ ਸਾਈਂ ਜੀ ਦੇ ਨਾਮ ਤੋਂ ਬਿਨਾ ਇਹ ਸਾਰਾ ਅਡੰਬਰ ਨਾਸਵੰਤ ਹੈ।

6. ਹੇ ਪ੍ਰਾਨੀ ! ਯਾਦ ਰਖ, ਜੇਹੜੇ ਬੰਦੇ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ, ਉਸ ਦੇ ਨਾਮ ਭਜਨ ਤੋਂ ਸਖਣੇ ਹੋਰਨਾਂ ਪਦਾਰਥਾਂ ਵਿਚ ਮਸਤ ਰਹਿੰਦੇ ਹਨ, ਉਹ ਆਖਰ ਮਾਇਆ (ਦੇ ਮੋਹ) ਵਿਚ ਹੀ ਠੱਗੇ ਜਾਂਦੇ ਹਨ ।੧। ਰਹਾਉ।

ਪ੍ਰ:—ਕਿਉਂ ਜੀ ! ਇਹ ਮਾਇਆ ਦੇ ਮੋਹ ਦੀ ਮੈਲ, ਕੀ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਨਹੀਂ ਲਹਿ ਸਕਦੀ ਹੈ ?

7. :ਉ—ਹੇ ਭਾਈ ! ਕੀ ਇਹ ਮਾਇਆ ਦੇ ਮੋਹ ਦੀ ਮੈਲ ਤੀਰਥਾਂ ਉਤੇ ਇਸ਼ਨਾਨ ਕਰਦੇ ਰਹਿਣ ਨਾਲ ਭੀ ਨਹੀਂ ਉਤਰੇਗੀ।

8. ਹੇ ਪਿਆਰੇ ! ਇਹ ਤੀਰਥ ਇਸ਼ਨਾਨ ਆਦਿਕ (ਸਾਰੇ ਹੀ) (ਮਿਥੇ ਹੋਏ) ਧਾਰਮਿਕ ਕੰਮ (ਕੇਵਲ) ਹਉਮੈਂ ਦਾ ਹੀ ਖਿਲਾਰਾ ਹੈ।

9. ਹੇ ਭਾਈ ! ਤੀਰਥ ਇਸ਼ਨਾਨ ਆਦਿਕ ਕਰਮਾਂ ਦੀ ਰਾਹੀਂ ਆਪਣੇ ਧਾਰਮਿਕ ਹੋਣ ਬਾਰੇ ਲੋਕਾਂ ਦੀ ਤਸੱਲੀ ਕਰਾਇਆਂ ਉਚੀ ਆਤਮਿਕ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ।

10. ਹੇ ਭਾਈ ! ਉਸ ਪ੍ਰਮੇਸ਼ਰ ਜੀ ਦੇ ਨਾਮ ਤੋਂ ਸਖਣੇ ਸਾਰੇ ਹੀ ਜੀਵ (ਇਥੋਂ) ਰੋ ਰੋ ਕੇ ਹੀ ਜਾਣਗੇ ।੨।

11. ਹੇ ਪਿਆਰੇ ! ਇਹ ਨਿਸਚਾ ਕਰ ਲਓ ਕਿ, ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ (ਇਸ ਮਾਇਆ ਦੇ ਮੋਹ ਦਾ) ਪੜਦਾ ਨਹੀਂ ਟੁੱਟੇਗਾ।

12. ਹੇ ਭਾਈ ! ਇਹ ਸਾਰੇ ਹੀ ਸ਼ਾਸਤ੍ਰ ਅਤੇ ਸਿੰਮ੍ਰਤੀਆਂ ਦੀ ਵੀਚਾਰ ਕਰਦਿਆਂ ਭੀ ਇਹ (ਮਾਇਆ ਮੋਹ ਦਾ) ਪੜਦਾ ਦੂਰ ਨਹੀਂ ਹੋਵੇਗਾ।

ਪ੍ਰ:—ਕਿਉਂ ਜੀ ! ਤਾਂ ਫਿਰ ਸਾਰੇ ਹੀ ਲੋਕ ਨਾਮ ਕਿਉਂ ਨਹੀਂ ਜਪਦੇ ?

13. ਉ:—ਹੇ ਭਾਈਓ ! ਇਹ ਕਿਸੇ ਦੇ ਆਪਣੇ ਵੱਸ ਵਿਚ ਨਹੀਂ ਹੈ, (ਕਿਉਂਕਿ) ਉਹੀ ਬੰਦਾ ਹੀ ਨਾਮ ਜਪਦਾ ਹੈ ਜਿਸ ਨੂੰ ਕਿ ਉਹ ਪ੍ਰਭੂ ਆਪ ਹੀ ਨਾਮ ਜਪਣ ਲਈ ਪ੍ਰੇਰਦਾ ਹੈ।

14. ਜੇਹੜੇ ਬੰਦੇ ਨਾਮ ਜਪਦੇ ਹਨ, ਉਨ੍ਹਾਂ ਨੂੰ (ਮਨੁਖਾ ਜਨਮ ਦੇ) ਸਾਰੇ ਹੀ ਫਲ ਪ੍ਰਾਪਤ ਹੋ ਜਾਂਦੇ ਹਨ, ਉਹੀ ਬੰਦੇ (ਸਦਾ) ਅਨੰਦ ਵਿਚ ਟਿਕੇ ਰਹਿੰਦੇ ਹਨ ।੩।

ਪ੍ਰ:—ਕਿਉਂ ਜੀ ! ਆਖਰ ਸਾਨੂੰ ਦਸੋ ਸਾਧਨ ਕੀ ਕਰਨਾ ਚਾਹੀਦਾ ਹੈ ?

15. ਉ:—ਹੇ ਪਿਆਰੇ ! ਇਉਂ ਅਰਜੋਈਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਐ ਪ੍ਰਭੂ ! ਹੇ ਸਭ ਦੀ ਰਖਿਆ ਕਰਨ ਦੇ ਸਮਰੱਥ ਪ੍ਰਭੂ ਜੀ ! ਤੂੰ ਆਪ ਹੀ ਮਾਇਆ ਦੇ ਮੋਹ ਤੋਂ ਅਸਾਂ ਜੀਵਾਂ ਦੀ ਰਖਿਆ ਕਰ ਸਕਦਾ ਹੈਂ।

16. ਹੇ ਪ੍ਰਭੂ ਜੀ ! ਸਾਰੇ ਹੀ ਸੁਖ ਤੇਰੇ ਆਪਣੇ ਹੱਥ ਵਿਚ ਹਨ।

17. ਹੇ ਮੇਰੇ ਮਾਲਕ ਪ੍ਰਭੂ ਜੀਉ ! ਤੂੰ ਜਿਸ ਕੰਮ ਵਿਚ (ਸਾਨੂੰ) ਲਾਂਦਾ ਹੈ, ਅਸੀਂ ਉਸੇ ਕੰਮ ਵਿਚ ਲਗ ਪੈਂਦੇ ਹਾਂ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮਾਲਕ ਪ੍ਰਭੂ ਜੀ ! ਤੂੰ ਹੀ ਸਭ ਦੇ ਦਿਲਾਂ ਦੀਆਂ ਜਾਨਣ ਵਾਲਾ ਹੈਂ ।੪।੧੩।੨੪।

**ਭਾਵਾਰਥ** :—ਇਹ ਮਨੁਖ ਨਾਮ ਨੂੰ ਛੱਡ ਕੇ ਆਪਣੀ ਦੇਹੀ ਦੇ ਹੀ ਪਾਲਣ ਪੋਸਣ ਵਿਚ ਲਗਾ ਰਹਿੰਦਾ ਹੈ, ਪਰ ਆਖਰ ਇਸ ਦਾ ਛੁਟਕਾਰਾ ਕੇਵਲ ਨਾਮ ਜਪਣ ਨਾਲ ਹੀ ਹੁੰਦਾ ਹੈ, ਪਰ ਇਹ ਨਾਮ ਹਰੀ ਆਪ ਹੀ ਦੇਵੇ ਤਾਂ ਹੀ ਮਿਲ ਸਕਦਾ ਹੈ।

**ਰਾਮਕਲੀ ਮਹਲਾ ੫ ॥**

**1. ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥**
**2. ਮਨੁ ਅਸਮਝੁ ਸਾਧ ਸੰਗਿ ਪਤੀਆਨਾ ॥**
**3. ਡੋਲਨ ਤੇ ਚੂਕਾ ਠਹਰਾਇਆ ॥**
**4. ਸਤਿ ਮਾਹਿ ਲੇ ਸਤਿ ਸਮਾਇਆ ॥੧॥**
**5. ਦੂਖੁ ਗਇਆ ਸਭੁ ਰੋਗੁ ਗਇਆ ॥**
**6. ਪ੍ਰਭ ਕੀ ਆਗਿਆ ਮਨ ਮਹਿ ਮਾਨੀ**
**ਮਹਾ ਪੁਰਖ ਕਾ ਸੰਗੁ ਭਇਆ ॥੧॥ ਰਹਾਉ ॥**
**7. ਸਗਲ ਪਵਿਤ੍ਰ ਸਰਬ ਨਿਰਮਲਾ ॥**
**8. ਜੋ ਵਰਤਾਏ ਸੋਈ ਭਲਾ ॥**
**9. ਜਹ ਰਾਖੈ ਸੋਈ ਮੁਕਤਿ ਥਾਨੁ ॥**
**10. ਜੋ ਜਪਾਏ ਸੋਈ ਨਾਮੁ ॥੨॥**
**11. ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥**
**12. ਤਹ ਬੈਕੁੰਠੁ ਜਹ ਨਾਮੁ ਉਚਰਹਿ ॥**

13. **ਸਰਬ ਅਨੰਦ ਜਬ ਦਰਸਨੁ ਪਾਈਐ ॥**
14. **ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥੩॥**
15. **ਆਪੇ ਘਟਿ ਘਟਿ ਰਹਿਆ ਬਿਆਪਿ ॥**
16. **ਦਇਆਲ ਪੁਰਖ ਪਰਗਟ ਪਰਤਾਪ ॥**
17. **ਕਪਟ ਖੁਲਾਨੇ ਭ੍ਰਮ ਨਾਠੇ ਦੂਰੇ ॥**
18. **ਨਾਨਕ ਕਉ ਗੁਰ ਭੇਟੇ ਪੂਰੇ ॥੪॥੧੪॥੨੫॥**

**ਪਦ ਅਰਥ** :—ਸੋਈ—ਉਸੇ ਨੂੰ ਹੀ। ਜਾਨਾ—ਜਾਣ ਲਿਆ ਹੈ। ਅਸਮਝੁ ਮਨੁ—ਅੰਞਾਣ ਮਨ। ਸਾਧ ਸੰਗਿ—ਗੁਰੂ ਦੀ ਸੰਗਤ ਵਿਚ। ਪਤੀਆਨਾ—ਪਤੀਜ ਜਾਂਦਾ ਹੈ, ਗਿੱਝ ਜਾਂਦਾ ਹੈ। ਤੇ—ਤੋਂ। ਚੂਕਾ-ਹਟ ਗਿਆ। ਠਹਰਾਇਆ-ਟਿਕਾ ਲਿਆ। ਸਤਿ-ਸਦਾ ਕਾਇਮ ਰਹਿਣ ਵਾਲਾ ਪ੍ਰਭੂ। ਲੇ—ਲੈਕੇ। ਸਮਾਇਆ—ਲੀਨ ਹੋ ਗਿਆ।੧।

ਸਭੁ ਰੋਗ-ਸਾਰਾ ਰੋਗ। ਆਗਿਆ-ਹੁਕਮ, ਰਜ਼ਾ। ਮਾਨੀ-ਮੰਨ ਲਈ। ਮਹਾ ਪੁਰਖ ਕਾ ਸੰਗਿ—ਗੁਰੂ ਦਾ ਮਿਲਾਪ ।੧। ਰਹਾਉ।

ਵਰਤਾਏ—ਵਰਤਾਂਦਾ ਹੈ, ਕਰਾਂਦਾ ਹੈ। ਜਹ—ਜਿਥੇ। ਮੁਕਤਿ—ਵਿਕਾਰਾਂ ਤੋਂ ਖਲਾਸੀ। ਮੁਕਤਿ ਥਾਨੁ—ਵਿਕਾਰਾਂ ਤੋਂ ਬਚਣ ਵਾਲਾ ਥਾਂ।੨।

ਅਠਸਠਿ—(ਅੱਠ ਅਤੇ ਸੱਠ) ਅਠਾਹਠ। ਪਗ-ਚਰਨ, ਪੈਰ। ਧਰਹਿ—ਧਰਦੇ ਹਨ। ਸਾਧ—ਭਲੇ ਮਨੁਖ। ਤਹ—ਉਥੇ। ਬੈਕੁੰਠੁ—ਸਚ ਖੰਡ। ਉਚਰਹਿ—ਉਚਾਰਦੇ ਹਨ। ਸਰਬ—ਸਾਰੇ। ਪਾਈਐ—ਪਾਈਦਾ ਹੈ। ਗਾਈਐ—ਗਾਈਦਾ ਹੈ।੩।

ਆਪੇ-ਆਪ ਹੀ। ਘਟਿ—ਹਿਰਦੇ ਵਿਚ। ਘਟਿ ਘਟਿ—ਹਰੇਕ ਘਟ ਵਿਚ। ਰਹਿਆ ਬਿਆਪਿ—ਵਸ ਰਿਹਾ ਹੈ, ਭਰਪੂਰ ਹੈ। ਪਰਤਾਪ—ਤੇਜ। ਕਪਟ—ਕਿਵਾੜ, ਦਰਵਾਜ਼ੇ। ਭ੍ਰਮ—ਭਟਕਣ। ਨਾਠੇ-ਨਸ ਗਏ। ਕਉ—ਨੂੰ। ਗੁਰ ਪੂਰੇ—ਪੂਰੇ ਗੁਰੂ ਜੀ। ਭੇਟੇ-ਮਿਲ ਪਏ।੪।

**ਅਰਥ** :—

ਪ੍ਰ:—ਸ੍ਰੀ ਜੀਉ! ਗੁਰੂ ਦੇ ਮਿਲਾਪ ਹੋਣ ਨਾਲ ਮਨੁੱਖ ਦੇ ਮਨ ਵਿਚ ਕੀ ਬਦਲ ਆ ਜਾਂਦੀ ਹੈ?

1. ਉ:—ਹੇ ਭਾਈ! ਜਿਸ ਮਨੁਖ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਉਹ ਹੁਣ ਜੋ ਕੁਝ ਭੀ ਪ੍ਰਮੇਸ਼ਰ ਜੀ ਕਰਦਾ ਹੈ, ਉਸੇ ਨੂੰ ਹੀ ਸੁਖ ਸਮਝਦਾ ਹੈ।
2. ਹੇ ਪਿਆਰੇ! ਉਸ ਦਾ (ਹੁਣ ਪਹਿਲਾ) ਅੰਞਾਣ ਮਨ ਗੁਰੂ ਦੀ ਸੰਗਤ (ਕਰਨ ਵਿਚ ਹੀ) ਗਿੱਝ ਜਾਂਦਾ ਹੈ।
3. ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ ਟਿਕਿਆ ਹੋਇਆ ਉਸ ਦਾ ਮਨ ਹੁਣ ਡਾਵਾਂ ਡੋਲ ਹੋਣ ਵਲੋਂ ਟਿਕ ਜਾਂਦਾ ਹੈ।
4. ਹੇ ਪਿਆਰੇ! ਉਹ ਹੁਣ ਸਦਾ ਥਿਰ ਪ੍ਰਭੂ (ਦਾ ਨਾਮ) ਲੈ ਕੇ ਉਸੇ ਥਿਰ ਪ੍ਰਭੂ ਜੀ ਵਿਚ ਲੀਨ ਰਹਿੰਦਾ ਹੈ।੧।
5. ਹੇ ਭਾਈ! ਉਸ ਦਾ ਸਾਰਾ ਦੁੱਖ ਸਾਰਾ ਹੀ ਰੋਗ ਦੂਰ ਹੋ ਜਾਂਦਾ ਹੈ।
6. ਹੇ ਪਿਆਰੇ! ਇਸ ਅਵਸਥਾ ਵਿਚ ਉਸੇ ਮਨੁੱਖ ਦਾ ਮਨ ਪੁਜਦਾ ਹੈ, ਜਿਸ ਮਨੁਖ ਨੂੰ ਜਦੋਂ ਗੁਰੂ ਦਾ ਮਿਲਾਪ ਹੋ ਗਿਆ ਅਤੇ ਤਦੋਂ ਹੀ ਪ੍ਰਭੂ ਜੀ ਦੀ ਆਗਿਆ ਭੀ ਉਸ ਨੂੰ ਮਨ ਵਿਚ ਮਿਠੀ ਲਗਣ ਲਗ ਪੈਂਦੀ ਹੈ।੧। ਰਹਾਉ।
7. ਹੇ ਪਿਆਰੇ! ਉਸ ਮਨੁਖ ਦੇ ਸਾਰੇ ਉਦਮ ਪਵਿਤ੍ਰ ਹੁੰਦੇ ਹਨ ਅਤੇ ਉਸ ਦੇ ਸਾਰੇ ਕੰਮ ਭੀ ਨਿਰਮਲ ਹੁੰਦੇ ਹਨ।
8. ਹੁਣ ਜੋ ਕੁਝ ਭੀ ਉਹ ਪ੍ਰਮਾਤਮਾਂ ਕਰਦਾ ਹੈ, ਉਸ ਮਨੁਖ ਨੂੰ ਉਹੀ ਉਹੀ ਕੰਮ ਭਲਾ ਜਾਪਦਾ ਹੈ।
9. (ਹੁਣ ਗੁਰੂ) ਜਿਥੇ ਉਸ ਨੂੰ ਰਖਦਾ ਹੈ ਉਹੀ ਉਸ ਦੇ ਵਾਸਤੇ ਵਿਕਾਰਾਂ ਤੋਂ ਖਲਾਸੀ ਦਾ ਥਾਂ ਹੁੰਦਾ ਹੈ।
10. ਹੇ ਪਿਆਰੇ! ਜਿਸ ਮਨੁਖ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਗੁਰੂ ਉਸ ਤੋਂ ਪ੍ਰਮੇਸ਼ਰ ਜੀ ਦਾ ਨਾਮ ਹੀ ਸਦਾ ਜਪਾਉਂਦਾ ਹੈ।੨।

ਪ੍ਰ:—ਕਿਉਂ ਜੀ! ਕੀ ਅਜਿਹੇ ਮਨੁਖਾਂ ਵਿਚ ਬਾਕੀ ਦੇ ਲੋਕਾਂ ਨਾਲੋਂ ਕੁਝ ਵਿਸ਼ੇਸ਼ਤਾਈ ਭੀ ਆ ਜਾਇਆ ਕਰਦੀ ਹੈ?

11. ਉ:—(ਹਾਂ ਜ਼ਰੂਰ ਆਉਂਦੀ ਹੈ) ਹੇ ਪਿਆਰੇ! ਜਿਥੇ ਉਹ ਐਸੇ ਗੁਰਮੁਖ ਮਨੁਖ ਆਪਣੇ ਪੈਰ ਧਰਦੇ ਹਨ, ਉਹ ਥਾਂ ਭੀ ਅਠਾਹਠ ਤੀਰਥ ਸਮਝੋ।
12. (ਕਿਉਂਕਿ) ਐ ਪਿਆਰੇ! ਜਿਸ ਥਾਂ ਸੰਤ ਜਨ ਬੈਠ ਕੇ ਨਾਮ ਉਚਾਰਨ ਕਰਦੇ ਹਨ, ਉਹ ਥਾਂ ਸੱਚ ਖੰਡ ਹੀ ਬਣ ਜਾਂਦਾ ਹੈ।

ਪ੍ਰ:—ਸ੍ਰੀ ਜੀਉ! ਕੀ, ਉਨ੍ਹਾਂ ਦਾ ਦਰਸ਼ਨ ਕਰਨ ਨਾਲ ਭੀ ਕੋਈ ਲਾਭ ਹੁੰਦਾ ਹੈ?

13. ਉ:—ਹੇ ਭਾਈ! ਜਦੋਂ ਅਜਿਹੇ ਗੁਰਮੁਖਾਂ ਦਾ ਦਰਸ਼ਨ ਕਰੀਦਾ ਹੈ, ਤਦੋਂ ਸਾਰੇ ਹੀ ਆਤਮਿਕ ਅਨੰਦ ਪ੍ਰਾਪਤ ਹੋ ਜਾਂਦੇ ਹਨ।
14. (ਕਿਉਂਕਿ) ਉਨ੍ਹਾਂ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਸਦਾ ਪ੍ਰਭੂ ਜੀ ਦੇ ਗੁਣ ਗਾਏ ਜਾ ਸਕਦੇ ਹਨ ਅਤੇ ਸਦਾ ਹਰੀ ਪ੍ਰਭੂ ਦੀ ਸਿਫਤ ਸਲਾਹ ਗਾਈ ਜਾ ਸਕਦੀ ਹੈ।੩।
15. ਹੇ ਭਾਈ! ਜਦੋਂ ਪੂਰੇ ਗੁਰੂ ਜੀ ਨਾਲ ਮਿਲਾਪ ਹੋ ਜਾਂਦਾ ਹੈ, ਤਦੋਂ ਹੀ ਉਹ ਪ੍ਰਮੇਸ਼ਰ ਜੀ ਆਪ ਹੀ ਹਰੇਕ ਸਰੀਰ ਵਿਚ ਮੌਜੂਦ ਦਿਸ ਪੈਂਦਾ ਹੈ।
16. ਅਤੇ ਉਸੇ ਦਇਆ ਦੇ ਸੋਮੇਂ ਅਕਾਲ ਪੁਰਖ ਦਾ ਤੇਜ ਪ੍ਰਤਾਪ (ਹਰ ਥਾਂ ਹੀ ਦਿਸ ਰਿਹਾ ਹੁੰਦਾ ਹੈ)।
17. ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ (ਮੇਰੇ) ਮਨ ਦੇ ਕਿਵਾੜ ਖੁਲ੍ਹ ਗਏ ਹਨ ਅਤੇ ਸਾਰੇ ਹੀ ਭਰਮ ਕਿਤੇ ਦੂਰ ਚਲੇ ਗਏ ਹਨ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ

ਪਿਆਰੇ ! ਇਹ ਸਭੋ ਕੁਝ ਤਦੋਂ ਹੀ ਪ੍ਰਾਪਤ ਹੋਇਆ ਹੈ, ਜਦੋਂ ਕਿ ਪੂਰੇ ਗੁਰੂ ਮਿਲ ਪਏ ।੪।੧੪।੨੫।

**ਭਾਵਾਰਥ** :-ਇਸ ਸ਼ਬਦ ਵਿਚ ਹਜ਼ੂਰ ਗੁਰੂ ਦੇ ਮਿਲਾਪ ਦਾ ਪ੍ਰਤਾਪ ਦਰਸਾ ਰਹੇ ਹਨ, ਕਿ ਗੁਰੂ ਦੇ ਮਿਲਣ ਨਾਲ ਮਾਇਕੀ ਅਤੇ ਦੇਹੀ ਆਦਿ ਦੇ ਕੂੜੇ ਮੋਹ ਅਤੇ ਭਰਮ ਭਟਕਣਾ ਦੂਰ ਹੋ ਜਾਂਦੇ ਹਨ ਅਤੇ ਉਸ ਸਾਈਂ ਜੀ ਦੇ ਨਾਮ ਦੀ ਅਮੋਲਕ ਦਾਤ ਪ੍ਰਾਪਤ ਕਰ ਲਈਦੀ ਹੈ, ਜਿਸ ਨਾਮ ਦੀ ਬਰਕਤ ਨਾਲ ਮਨੁਖ ਹਰ ਥਾਂ ਉਸੇ ਪ੍ਰਮੇਸ਼ਰ ਜੀ ਨੂੰ ਵਿਆਪਕ ਰੂਪ ਵਿਚ ਅਨੁਭਵ ਕਰ ਲੈਂਦਾ ਹੈ, ਕਿਉਂਕਿ, ਉਸ ਦੇ ਮਨ ਅਗੇ ਆਏ ਅਗਿਆਨਤਾ ਦੇ ਸਾਰੇ ਪੜਦੇ ਖੁੱਲ੍ਹ ਜਾਂਦੇ ਹਨ ।

**ਰਾਮਕਲੀ ਮਹਲਾ ੫ ॥**

1. **ਕੋਟਿ ਜਾਪ ਤਾਪ ਬਿਸ੍ਰਾਮ ॥**
2. **ਰਿਧਿ ਬੁਧਿ ਸਿਧਿ ਸੁਰ ਗਿਆਨ ॥**
3. **ਅਨਿਕ ਰੂਪ ਰੰਗ ਭੋਗ ਰਸੈ ॥**
4. **ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥੧॥**
5. **ਹਰਿ ਕੇ ਨਾਮ ਕੀ ਵਡਿਆਈ ॥**
6. **ਕੀਮਤਿ ਕਹਣੁ ਨ ਜਾਈ ॥੧॥ ਰਹਾਉ ॥**
7. **ਸੂਰਬੀਰ ਧੀਰਜ ਮਤਿ ਪੂਰਾ ॥**
8. **ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥**
9. **ਸਦਾ ਮੁਕਤੁ ਤਾ ਕੇ ਪੂਰੇ ਕਾਮ ॥**
10. **ਜਾ ਕੈ ਰਿਦੈ ਵਸੈ ਹਰਿ ਨਾਮ ॥੨॥**
11. **ਸਗਲ ਸੂਖ ਆਨੰਦ ਅਰੋਗ ॥**
12. **ਸਮਦਰਸੀ ਪੂਰਨ ਨਿਰਜੋਗ ॥**
13. **ਆਇ ਨ ਜਾਇ ਡੋਲੈ ਕਤ ਨਾਹੀ ॥**
14. **ਜਾ ਕੈ ਨਾਮੁ ਬਸੈ ਮਨ ਮਾਹੀ ॥੩॥**
15. **ਦੀਨ ਦਇਆਲ ਗੁੋਪਾਲ ਗੋਵਿੰਦ ॥**
16. **ਗੁਰਮੁਖਿ ਜਪੀਐ ਉਤਰੈ ਚਿੰਦ ॥**
17. **ਨਾਨਕ ਕਉ ਗੁਰਿ ਦੀਆ ਨਾਮੁ ॥**
18. **ਸੰਤਨ ਕੀ ਟਹਲ ਸੰਤ ਕਾ ਕਾਮੁ ॥੪॥੧੫॥੨੬॥**

**ਪਦ ਅਰਥ** :-ਕੋਟਿ-ਕ੍ਰੋੜਾਂ । ਜਾਪ-ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਖਾਸ ਮੰਤ੍ਰ ਪੜ੍ਹਨੇ । ਤਾਪ-ਧੂਣੀਆਂ ਆਦਿਕ ਨਾਲ ਸਰੀਰ ਨੂੰ ਕਸ਼ਟ ਦੇਣੇ । ਰਿਧਿ ਸਿਧਿ-ਕਰਾਮਾਤੀ ਤਾਕਤਾਂ । ਸੁਰ ਗਿਆਨ-ਦੇਵਤਿਆਂ ਵਾਲੀ ਸੂਝ ਬੂਝ । ਰਸੈ-ਰਸ ਮਾਣਦਾ ਹੈ । ਗੁਰਮੁਖਿ-ਗੁਰੂ ਦੀ ਸ਼ਰਨ ਪੈ ਕੇ । ਨਿਮਖ-ਅੱਖ ਫਰਕਣ ਜਿਤਨਾ ਸਮਾਂ । ਰਿਦੈ-ਹਿਰਦੇ ਵਿਚ ।੧।

ਵਡਿਆਈ-ਮਹੱਤਤਾ ।੧। ਰਹਾਉ ।

ਸੂਰਬੀਰ-ਸੂਰਮਾ, ਬਹਾਦਰ । ਸਹਜ-ਆਤਮਕ ਅਡੋਲਤਾ । ਧੁਨਿ-ਲਗਨ । ਗਹਿਰ-ਗਹਿਰੀ, ਡੂੰਘੀ । ਮੁਕਤੁ-ਵਿਕਾਰਾਂ ਤੋਂ ਅਜ਼ਾਦੀ । ਤਾ ਕੇ-ਉਸ (ਮਨੁਖ) ਦੇ । ਕਾਮ-ਕੰਮ । ਜਾ ਕੈ ਰਿਦੈ-ਜਿਸਦੇ ਹਿਰਦੇ ਵਿਚ ।੨।

ਸਗਲ-ਸਾਰੇ । ਅਰੋਗ-ਰੋਗਾਂ ਤੋਂ ਰਹਿਤ । ਸਮਦਰਸੀ-ਸਭਨਾਂ ਨੂੰ ਇਕੋ ਜਿਹੀ ਨਿਗਾਹ ਨਾਲ ਵੇਖਣ ਵਾਲਾ । ਸਮ-ਬਰਾਬਰ । ਦਰਸੀ-ਦੇਖਣ ਵਾਲਾ । ਨਿਰਜੋਗ-ਨਿਰਲੇਪ । ਕਤ-ਕਿਤੇ ਭੀ ।੩।

ਗੁੋਪਾਲ-(ਆਖਰ 'ਗ' ਦੇ ਨਾਲ ਦੋ ਲਗਾਂ ਹਨ-ੋ ਅਤੇ ੁ । ਅਸਲ ਲਫਜ਼ 'ਗੋਪਾਲ' ਹੈ, ਇਥੇ 'ਗੁਪਾਲਹੁ' ਪੜ੍ਹਨਾ ਹੈ) । ਜਪੀਐ-ਜਪਣਾ ਚਾਹੀਦਾ ਹੈ । ਚਿੰਦ-ਚਿੰਤਾ, ਫਿਕਰ । ਗੁਰਿ-ਗੁਰੂ ਨੇ ।੪।

**ਅਰਥ** :-

**ਪ੍ਰ:**-ਹੇ ਗੁਰੋ ! ਜਦ ਕਿਸੇ ਦੇ ਅੰਤਰ ਆਤਮੇਂ ਨਾਮ ਆ ਵਸਦਾ ਹੈ, ਤਾਂ ਕੀ ਉਸ ਨੂੰ ਭੀ ਹੋਰ ਕੋਈ ਜਪ ਤਪ ਕਰਨ ਦੀ ਲੋੜ ਹੈ ?

1. **ਉ**:-ਹੇ ਭਾਈ ! ਅਸਲ ਵਿਚ ਉਸ ਪ੍ਰਭੂ ਜੀ ਦਾ ਨਾਮ ਇਕ ਐਸੀ ਅਮੋਲਕ ਸ਼ੈ ਹੈ, ਜਿਸ ਦੇ ਅੰਦਰ ਇਹ ਆ ਵਸਦਾ ਹੈ, ਉਸ ਦੇ ਅੰਦਰ ਤਾਂ ਕ੍ਰੋੜਾਂ ਜਪਾਂ ਤਪਾਂ ਦਾ ਫਲ ਆ ਵਸਦਾ ਹੈ ।
2. ਹੇ ਭਾਈ ! ਉਸ ਮਨੁਖ ਦੀ ਦੇਵਤਿਆਂ ਵਾਲੀ ਸੂਝ ਬੂਝ ਹੋ ਜਾਂਦੀ ਹੈ, ਉਸ ਦੀ ਬੁੱਧੀ ਉਚੀ ਹੋ ਜਾਂਦੀ ਹੈ, ਉਹ ਰਿਧੀਆਂ ਸਿਧੀਆਂ ਦਾ ਮਾਲਕ ਹੋ ਜਾਂਦਾ ਹੈ ।
3. ਹੇ ਪਿਆਰੇ ! ਉਹ ਮਨੁਖ ਤਾਂ (ਮਾਨੋ) ਅਨੇਕਾਂ ਰੂਪਾਂ ਰੰਗਾਂ ਅਤੇ ਮਾਇਕ ਪਦਾਰਥਾਂ ਦਾ ਰਸ ਮਾਣਦਾ ਹੈ ।
4. ਹੇ ਭਾਈਓ ! ਇਹ ਸਭੋ ਕੁਝ ਉਸੇ ਮਨੁਖ ਨੂੰ ਹਾਸਲ ਹੁੰਦਾ ਹੈ, ਜਿਸਦੇ ਹਿਰਦੇ ਵਿਚ ਗੁਰੂ ਦੀ ਰਾਹੀਂ (ਇਕ) ਅੱਖ ਦੇ ਫੋਰ ਜਿਤਨੇ ਸਮੇਂ ਵਾਸਤੇ ਭੀ ਹਰੀ ਦਾ ਨਾਮ ਆ ਵਸਦਾ ਹੈ ।੧।

**ਪ੍ਰ**-ਸ੍ਰੀ ਜੀਉ ! ਉਸ ਐਸੇ ਸ਼ਕਤੀ ਸ਼ਾਲੀ ਨਾਮ ਦੀ ਕੁਝ ਮਹੱਤਤਾ ਉਚਾਰਨ ਕਰੋ ?

5. **ਉ**.-ਹੇ ਭਾਈਓ ! ਉਸ ਪ੍ਰਮਾਤਮਾਂ ਦੇ ਨਾਮ ਦੀ ਮਹੱਤਤਾ ਦਸੀ ਨਹੀਂ ਜਾ ਸਕਦੀ ।
6. ਅਤੇ ਨਾ ਹੀ ਉਸ ਹਰੀ ਦੇ ਨਾਮ ਦਾ ਮੁੱਲ ਹੀ ਪਾਇਆ ਜਾ ਸਕਦਾ ਹੈ ।੧। ਰਹਾਉ ।
7. ਹੇ ਭਾਈ ! ਜਿਸ ਮਨੁਖ ਦੇ ਹਿਰਦੇ ਵਿਚ ਪ੍ਰਭੂ ਜੀ ਦਾ ਨਾਮ ਆ ਵਸਦਾ ਹੈ, ਉਹ (ਵਿਕਾਰਾਂ ਦੇ ਟਾਕਰੇ ਤੇ) ਸੂਰਮਾ ਹੈ, ਬਹਾਦਰ ਹੈ, ਪੂਰੀ ਅਕਲ ਅਤੇ ਧੀਰਜਤਾ ਦਾ ਮਾਲਕ ਹੋ ਜਾਂਦਾ ਹੈ ।
8. ਉਹ ਸਹਜੇ ਹੀ ਅਡੋਲ ਸਮਾਧੀ ਵਿਚ ਟਿਕਿਆ ਰਹਿੰਦਾ ਹੈ ਅਤੇ ਪ੍ਰਭੂ ਜੀ ਵਿਚ ਉਸ ਦੀ ਡੂੰਘੀ ਲਗਨ ਬਣੀ ਰਹਿੰਦੀ ਹੈ ।

9. ਉਹ ਮਨ ਕਰ ਕੇ ਸਦਾ ਹੀ ਵਿਕਾਰਾਂ ਵਲੋਂ ਅਜ਼ਾਦ ਰਹਿੰਦਾ ਹੈ ਅਤੇ ਉਸ ਦੇ ਸਾਰੇ ਕੰਮ ਭੀ ਸਫਲ ਹੋ ਜਾਂਦੇ ਹਨ ।੨।
10. ਜਿਸ ਦੇ ਹਿਰਦੇ ਵਿਚ ਹਰੀ ਦਾ ਨਾਮ ਨਿਵਾਸ ਕਰ ਆਉਂਦਾ ਹੈ ।
11. ਹੇ ਪਿਆਰੇ ! ਉਸ ਨੂੰ ਸਾਰੇ ਸੁਖ ਅਤੇ ਅਨੰਦ ਪ੍ਰਾਪਤ ਰਹਿੰਦੇ ਹਨ ਅਤੇ ਉਹ ਸਾਰੇ ਮਾਨਸਿਕ ਰੋਗਾਂ ਵਲੋਂ ਭੀ ਬਚਿਆ ਰਹਿੰਦਾ ਹੈ ।
12. ਉਹ ਸਮ ਦ੍ਰਿਸ਼ਟੀ, ਭਾਵ ਇਕ ਸਮਾਨ ਵੇਖਣ ਵਾਲਾ ਹੋ ਜਾਂਦਾ ਹੈ, ਸਾਰਿਆਂ ਵਿਚ ਇਕੋ ਪ੍ਰਮੇਸ਼ਰ ਦੀ ਜੋਤ ਵੇਖਦਾ ਹੈ ਅਤੇ ਮਾਇਆ ਦੇ ਪ੍ਰਭਾਵ ਤੋਂ ਉਹ ਪੂਰੇ ਤੌਰ ਤੋਂ ਨਿਰਲੇਪ ਰਹਿੰਦਾ ਹੈ ।
13. ਹੇ ਭਾਈ ! ਉਸ ਮਨੁਖ ਦਾ ਮਨ ਕਦੇ ਭੀ ਕਿਤੇ ਭਟਕਦਾ ਨਹੀਂ ਅਤੇ ਕਿਤੇ ਭੀ ਡੋਲਦਾ ਨਹੀਂ ਹੈ। ਪਰ, ਇਹ ਤਦੋਂ ਹੀ ਹੋ ਸਕਦਾ ਹੈ,
14. ਜਦ ਕਿਸੇ ਦੇ ਅੰਤਰ ਆਤਮੇਂ ਨਾਮ ਦਾ ਨਿਵਾਸ ਹੋ ਆਉਂਦਾ ਹੈ ।੩।

ਪ੍ਰ: -ਹੇ ਗੁਰੋ ! ਸਾਡੇ ਕਮਜ਼ੋਰ ਮਨਾਂ ਵਿਚ ਚਿੰਤਾ ਫਿਕਰ ਹਰ ਵਕਤ ਬਣਿਆ ਰਹਿੰਦਾ ਹੈ, ਕੋਈ ਸਾਧਨ ਦਸੋ ?

15 ਉ:—ਹੇ ਭਾਈਓ ! ਇਕੋ ਹੀ ਸਾਧਨ ਹੈ ਕਿ, ਗੁਰੂ ਦੀ ਸ਼ਰਨ ਵਿਚ ਪੈ ਕੇ ਦੀਨਾਂ ਉਤੇ ਦਇਆ ਕਰਨ ਵਾਲੇ ਗੋਪਾਲ ਗੋਬਿੰਦ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ ।
16. ਹੇ ਭਾਈ ! ਗੁਰੂ ਦੁਆਰੇ ਜੇਹੜਾ ਮਨੁੱਖ ਜਪਦਾ ਹੈ ਉਸ ਦਾ ਚਿੰਤਾ ਫਿਕਰ (ਸਭੋ ਹੀ) ਦੂਰ ਹੋ ਜਾਂਦਾ ਹੈ ।
17. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਮੈਨੂੰ ਤਾਂ ਗੁਰੂ ਨੇ ਪ੍ਰਭੂ ਦਾ ਨਾਮ ਬਖਸ਼ਿਆ ਹੈ ।
18. ਅਤੇ ਸੰਤ ਜਨਾਂ ਦੀ ਟਹਿਲ (ਦੀ ਦਾਤਿ) ਦਿਤੀ ਹੈ । (ਸੋ, ਹੁਣ ਤਾਂ ਮੇਰੇ ਲਈ ਹਰੀ ਦਾ ਨਾਮ ਸਿਮਰਨ) ਹੀ ਗੁਰੂ ਦਾ ਦਸਿਆ ਉਤਮ ਕੰਮ ਹੈ ।੪।੧੫।੨੬।

**ਭਾਵਾਰਥ** : ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਨਾਮ ਦੀ ਮਹੱਤਤਾ ਬਿਆਨ ਕਰਦੇ ਹਨ ਕਿ ਜਿਤਨੇ ਭੀ ਜਪ ਤਪ ਆਦਿਕ ਧਰਮ ਦੇ ਸਾਧਨ ਹਨ, ਜਾਂ ਸੁਖ ਅਰਾਮ ਦੇ ਮਾਇਕੀ ਪਦਾਰਥਾਂ ਦੇ ਸੰਸਾਰੀ ਸਾਧਨ ਹਨ, ਇਹ ਸਭੇ ਹੀ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ, ਇਸ ਲਈ ਸ਼ਰੋਮਣੀ ਸਾਧਨ ਹਰੀ ਦਾ ਨਾਮ ਹੀ ਹੈ ਇਸੇ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ ।

**ਰਾਮਕਲੀ ਮਹਲਾ ੫ ॥**

1. **ਬੀਜ ਮੰਤ੍ਰੁ ਹਰਿ ਕੀਰਤਨੁ ਗਾਉ ॥**
2. **ਆਗੈ ਮਿਲੀ ਨਿਥਾਵੇ ਥਾਉ ॥**
3. **ਗੁਰ ਪੂਰੇ ਕੀ ਚਰਣੀ ਲਾਗੁ ॥**
4. **ਜਨਮ ਜਨਮ ਕਾ ਸੋਇਆ ਜਾਗੁ ॥੧॥**
5. **ਹਰਿ ਹਰਿ ਜਾਪੁ ਜਪਲਾ ॥**
6. **ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ ਰਹਾਉ ॥**
7. **ਨਾਮੁ ਨਿਧਾਨੁ ਧਿਆਇ ਮਨ ਅਟਲ ॥**
8. **ਤਾ ਛੂਟਹਿ ਮਾਇਆ ਕੇ ਪਟਲ ॥**
9. **ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥**
10. **ਤਾ ਤੇਰਾ ਹੋਇ ਨਿਰਮਲ ਜੀਉ ॥੨॥**
11. **ਸੋਧਤ ਸੋਧਤ ਸੋਧਿ ਬੀਚਾਰਾ ॥**
12. **ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥**
13. **ਸੋ ਹਰਿ ਭਜਨੁ ਸਾਧ ਕੈ ਸੰਗਿ ॥**
14. **ਮਨੁ ਤਨੁ ਰਾਪੈ ਹਰਿ ਕੈ ਰੰਗਿ ॥੩॥**
15. **ਛੋਡਿ ਸਿਆਣਪ ਬਹੁ ਚਤੁਰਾਈ ॥**
16. **ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥**
17. **ਦਇਆ ਧਾਰੀ ਗੋਵਿਦ ਗੋਸਾਈ ॥**
18. **ਹਰਿ ਹਰਿ ਨਾਨਕ ਟੇਕ ਟਿਕਾਈ ॥੪॥੧੬॥੨੭॥**

**ਪਦ ਅਰਥ** :–ਬੀਜ ਮੰਤ੍ਰੁ–ਮੂਲ ਮੰਤ੍ਰ, ਸਭ ਤੋਂ ਸ੍ਰੇਸ਼ਟ ਮੰਤ੍ਰ, ਹਰੀ ਦਾ ਨਾਮ ਜੋ ਸਭਨਾਂ ਦੇ ਅੰਦਰ ਬੀਜ ਦੀ ਤਰ੍ਹਾਂ ਹੈ। ਆਗੈ–ਪ੍ਰਲੋਕ ਵਿਚ । ਸੋਇਆ—ਸੁੱਤਾ ਹੋਇਆ ।੧।

ਜਪਲਾ—ਜਪਿਆ । ਤੇ—ਤੋਂ, ਦੀ ਰਾਹੀਂ । ਹਿਰਦੈ—ਹਿਰਦੇ ਵਿਚ । ਪਰਲਾ—ਪਿਆ । ਪਾਰਿ ਪਰਲਾ—ਪਾਰ ਲੰਘ ਗਿਆ ।੧। ਰਹਾਉ ।

ਨਿਧਾਨੁ-ਖਜ਼ਾਨਾ । ਮਨ—ਹੇ ਮਨ । ਅਟਲ—ਕਦੇ ਨਾ ਟਲਣ ਵਾਲਾ । ਛੂਟਹਿ—ਮੁਕ ਜਾਂਦੇ ਹਨ । ਪਟਲ—ਪੜਦੇ । ਅੰਮ੍ਰਿਤ–ਆਤਮਕ ਜੀਵਨ ਦੇਣ ਵਾਲਾ । ਨਿਰਮਲ—ਪਵਿਤ੍ਰ । ਜੀਉ—ਜਿੰਦ ।੨।

ਸੋਧਤ—ਵਿਚਾਰਦਿਆਂ । ਸੋਧ—ਵਿਚਾਰਕੇ । ਛੁਟਕਾਰਾ—ਮਾਇਆ ਤੋਂ ਖਲਾਸੀ । ਸਾਧ ਕੈ ਸੰਗਿ–ਗੁਰੂ ਦੀ ਸੰਗਤ ਵਿਚ । ਰਾਪੈ–ਰੰਗਿਆ ਜਾਂਦਾ ਹੈ । ਰੰਗਿ–ਪ੍ਰੇਮ ਰੰਗ ਵਿਚ ।੩।

ਮਨ—ਹੇ ਮਨ । ਜਾਇ ਨ—ਦੂਰ ਨਹੀਂ ਹੁੰਦੀ । ਕਾਈ—ਜਾਲਾ । ਗੁਸਾਈ-(ਅਸਲ ਲਫਜ 'ਗੋਸਾਈ' ਹੈ, ਇਥੇ 'ਗੁਸਾਈ' ਪੜ੍ਹਨਾ ਹੈ) । ਟੇਕ—ਆਸਰਾ ।੪।

**ਅਰਥ** :—

ਪ੍ਰ:—ਹੇ ਗੁਰੋ, ਕੋਈ ਅਜਿਹਾ ਸਾਧਨ ਦਸੋ, ਕਿ ਜਿਸ ਦੀ ਬਰਕਤ ਨਾਲ ਰੱਬੀ ਦਰਬਾਰ ਵਿਚ ਗਿਆਂ ਥਾਂ ਮਿਲ ਸਕਦਾ ਹੋਵੇ ?

1. ਉ:—ਹੇ ਪਿਆਰੇ ! ਉਸ ਪ੍ਰਮੇਸ਼ਰ ਜੀ ਨੂੰ ਵਸ ਕਰਨ ਦਾ ਇਕੋ ਹੀ ਸਾਧਨ ਹੈ ਕਿ, ਤੁਸਾਂ ਉਸ ਪ੍ਰਮਾਤਮਾਂ ਦੀ ਸਿਫਤ ਸਲਾਹ (ਦਾ ਗੀਤ) ਗਾਇਆ ਕਰੋ ।

2. ਹੇ ਭਾਈ ! ਇਸੇ (ਕੀਰਤਨ ਦੀ ਬਰਕਤ ਨਾਲ) ਉਸ ਰੱਬੀ ਦਰਬਾਰ ਵਿਚ ਗਇਆਂ ਨਿਆਸਰੇ ਜੀਵ ਨੂੰ ਭੀ ਆਸਰਾ ਮਿਲ ਜਾਂਦਾ ਹੈ ।

ਪ੍ਰ:—ਸ੍ਰੀ ਜੀਉ ! ਮੈਂ ਮਾਇਆ ਮੋਹ ਦੀ ਗਾੜ੍ਹੀ ਨੀਂਦ ਵਿਚ ਸੁਤਾ ਪਿਆ ਹਾਂ, ਜਿਸ ਦੀ ਪ੍ਰਬਲਤਾ ਮੈਨੂੰ ਹਰੀ ਕੀਰਤਨ ਵਿਚ ਜਾਗਣ ਨਹੀਂ ਦੇਂਦੀ, ਕੋਈ ਇਸ ਦਾ ਉਪਾਉ ਦਸੋ ?

3. ਉ:—ਹੇ ਪਿਆਰਿਆ ! ਤੂੰ ਪੂਰੇ ਗੁਰਾਂ ਦੇ ਚਰਨਾਂ ਵਿਚ ਪਿਆ ਰਹੁ ।

4. ਇਸ ਤਰ੍ਹਾਂ, ਗੁਰਾਂ ਦੀ ਚਰਨ ਸ਼ਰਣ ਤੈਨੂੰ, ਕਈ ਜਨਮਾਂ ਤੋਂ (ਮਾਇਆ ਮੋਹ ਦੀ) ਨੀਂਦ ਵਿਚ ਸੁਤੇ ਹੋਏ ਨੂੰ ਜਗਾ ਦੇਵੇਗੀ ।੧।

ਪ੍ਰ:—ਸ੍ਰੀ ਜੀਉ ! ਆਖਰ ਮੈਨੂੰ ਇਸ ਦਾ ਫਲ ਕੀ ਹਾਸਲ ਹੋਵੇਗਾ ?

5. ਉ:—ਹੇ ਪਿਆਰੇ ! ਜਿਸ ਮਨੁਖ ਨੇ ਪ੍ਰਮੇਸ਼ਰ ਜੀ (ਦੇ ਨਾਮ) ਦਾ ਜਾਪ ਜਪਿਆ ਹੈ ।

6. ਅਤੇ, ਗੁਰੂ ਦੀ ਕ੍ਰਿਪਾ ਦੁਆਰੇ (ਜਿਸ ਮਨੁਖ ਦੇ) ਹਿਰਦੇ ਵਿਚ ਪ੍ਰਭੂ ਦਾ ਨਾਮ ਆ ਵਸਦਾ ਹੈ, ਉਹ ਇਸ ਸੰਸਾਰ ਸਮੁੰਦਰ ਤੋਂ (ਸਮਝੋ) ਪਾਰ ਲੰਘ ਗਿਆ ਹੈ ।੧। ਰਹਾਉ ।

ਪ੍ਰ:—ਸ੍ਰੀ ਜੀਉ ! ਨਾਮ ਸਿਮਰਨ ਦਾ ਜਤਨ ਤਾਂ ਬਹੁਤ ਕਰਦੇ ਹਾਂ, ਪਰ, ਇਹ ਚੰਚਲ ਮਨ ਨਾਮ ਵਿਚ ਸੁਰਤਿ ਜੁੜਨ ਹੀ ਨਹੀਂ ਦੇਂਦਾ, ਦਸੋ ਕੀ ਸਾਧਨ ਕੀਤਾ ਜਾਏ ?

7. ਉ:—ਹੇ ਪਿਆਰਿਆ ! ਤੂੰ ਨਿਰਾਸ ਨਾ ਹੋ, ਇਸ ਚੰਚਲ ਮਨ ਨੂੰ ਪਿਆਰ ਨਾਲ ਇਉਂ ਹੀ ਸਮਝਾਉਂਦਾ ਰਿਹਾ ਕਰ ਕਿ ਹੇ (ਮੇਰੇ) ਮਨ ! ਉਸ ਪ੍ਰਮੇਸ਼ਰ ਜੀ ਦਾ ਨਾਮ ਕਦੇ ਨਾ ਮੁਕਣ ਵਾਲਾ ਖਜ਼ਾਨਾ ਹੈ, ਤੂੰ ਇਸੇ ਨੂੰ ਸਿਮਰਦਾ

8. ਰਹੁ, ਇਸ ਦੇ ਸਿਮਰਨ ਨਾਲ ਹੀ ਤੇਰੇ ਮਾਇਆ (ਮੋਹ ਦੇ) ਪੜਦੇ ਪਾਟਣਗੇ ।

9. ਹੇ ਮੇਰੇ ਮਨਾ ! ਗੁਰੂ ਦਾ ਸ਼ਬਦ ਅਮਰ ਜੀਵਨ ਦੇਣ ਵਾਲਾ ਰੱਸ ਹੈ, (ਤੂੰ) ਇਸੇ ਨੂੰ ਪੀਂਦਾ ਰਹੁ ।

10. ਹੇ ਭ ਈ ! ਤਦੋਂ ਹੀ ਤੇਰੀ ਜਿੰਦ ਪਵਿਤ੍ਰ ਹੋ ਸਕਦੀ ਹੈ।੨।

ਪ੍ਰ:—ਸ੍ਰੀ ਜੀਉ ! ਕੀ, ਇਹ ਵੀਚਾਰ ਆਪ ਜੀ ਦੇ ਹੀ ਹਨ, ਜਾਂ ਕਿ ਕੋਈ ਹੋਰ ਭੀ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹੈ ?

11. ਉ:—ਹੇ ਭਾਈ ! ਮੈਂ ਵੇਦਾਂ, ਸ਼ਾਸਤ੍ਰਾਂ, ਸਿੰਮ੍ਰਤੀਆਂ ਨੂੰ ਮਨ ਬਾਣੀ ਸਰੀਰ ਕਰ ਕੇ ਬਹੁਤ ਵੀਚਾਰ ਵੀਚਾਰ ਕੇ (ਆਖਰ) ਇਹੋ ਹੀ ਸਿਟਾ ਕਢਿਆ ਹੈ ਕਿ,

12. ਉਸ ਪ੍ਰਮੇਸ਼ਰ ਜੀ ਦੀ ਭਗਤੀ ਕਰਨ ਤੋਂ ਬਿਨਾ ਮਾਇਆ ਮੋਹ ਦੇ ਜੰਜਾਲ ਤੋਂ ਖਲਾਸੀ ਨਹੀਂ ਹੋ ਸਕਦੀ ।

ਪ੍ਰ:-ਸ੍ਰੀ ਜੀਉ ! ਆਖਰ, ਉਹ ਹਰੀ ਦਾ ਭਜਨ ਮੈਨੂੰ ਹਾਸਲ ਕਿਥੋਂ ਹੋਵੇਗਾ ?

13. ਉ:—ਹੇ ਭਾਈ ! ਉਹ ਹਰੀ ਨਾਮ ਦੀ ਭਗਤੀ (ਕੇਵਲ) ਗੁਰੂ ਦੀ ਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ ।

14. ਹੇ ਸਜਨਾ ! ਇਹ ਭਗਤੀ ਜਿਸ ਨੂੰ ਗੁਰੂ ਦੀ ਸੰਗਤ ਦੁਆਰੇ ਹਾਸਲ ਹੋ ਜਾਂਦੀ ਹੈ, ਉਸ ਦਾ ਮਨ ਅਤੇ ਤਨ ਪ੍ਰਮੇਸ਼ਰ ਜੀ ਦੇ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ ।੩।

ਪ੍ਰ:—ਹੇ ਗੁਰੋ ! ਆਖਰ ਹੁਕਮ ਕਰੋ ਕਿ, ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ?

15. ਉ.—ਹੇ ਪਿਆਰਿਆ ! ਤੂੰ ਆਪਣੇ ਮਨ ਨੂੰ ਸਦਾ ਇਉਂ ਹੀ ਸਮਝਾਉਂਦਾ ਰਿਹਾ ਕਰ ਕਿ, ਹੇ (ਮੇਰੇ) ਮਨ ! ਤੂੰ (ਆਪਣੀ) ਸਿਆਣਪ ਅਤੇ ਬਹੁਤੀ ਚਤਰਾਈ ਛੱਡ ਦੇ (ਕਿਉਂਕਿ) ਜਿਵੇਂ ਜਾਲੇ ਦੇ ਕਾਰਨ ਧਰਤੀ ਵਿਚ ਪਾਣੀ ਨਹੀਂ ਜੀਉਰਦਾ, ਇਸੇ ਤਰ੍ਹਾਂ ਹਉਮੈਂ ਦੇ ਕਾਰਨ ਗੁਰੂ ਦੇ ਉਪਦੇਸ਼ ਦਾ ਅਸਰ ਨਹੀਂ ਹੁੰਦਾ ।

16. ਹੇ ਮਨ ! ਤੂੰ ਨਿਸਚਾ ਕਰ ਲੈ ਕਿ ਉਸ ਪ੍ਰਭੂ ਜੀ ਦੇ ਨਾਮ ਤੋਂ ਬਿਨਾ ਹੋਰ ਕਿਤੇ ਭੀ ਸੁਖਦਾਈ ਥਾਂ ਨਹੀਂ ਹੈ, ਕਿਤੇ ਭੀ ਢੋਈ ਨਹੀਂ ਮਿਲ ਸਕਦੀ ।

17. ਹੇ ਭਾਈ ! ਜਿਸ ਮਨੁੱਖ ਉਤੇ ਉਸ ਧਰਤੀ ਦੇ ਮਾਲਕ ਪ੍ਰਭੂ ਜੀ ਨੇ ਦਇਆ ਕੀਤੀ ਹੈ ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਹ ਮਨੁਖ ਹੀ ਉਸ ਪ੍ਰਮਾਤਮਾਂ ਦੇ ਨਾਮ ਦਾ ਆਸਰਾ ਲੈਂਦਾ ਹੈ ।੪।੧੯।੨੭।

**ਭਾਵਾਰਥ** :—ਇਸ ਸ਼ਬਦ ਅੰਦਰ ਸਤਿਗੁਰੂ ਜੀ ਹਰੀ ਨਾਮ ਦੇ ਭਜਨ ਦੀ ਮਹਿਮਾਂ ਅੰਕਤ ਕਰਦੇ ਹਨ, ਨਾਮ ਤੋਂ ਬਿਨਾ ਲੋਕੀਂ ਇਸ ਸੰਸਾਰ ਦੇ ਜੰਮਣ ਮਰਨ ਤੋਂ ਛੁਟਕਾਰਾ ਪਾਉਣ ਲਈ ਅਨੇਕਾਂ ਹੀ ਸਾਧਨ ਕਰਦੇ ਹਨ, ਪਰ ਨਾਮ ਤੋਂ ਸਖਣੇ ਮਨੁੱਖ ਇਸ ਸੰਸਾਰ ਦੇ ਆਉਣ ਜਾਣ ਦੇ ਚੱਕ੍ਰ ਵਿਚ ਹੀ ਪਏ ਰਹਿੰਦੇ ਹਨ, ਪਰ, ਇਹ ਹਰੀ ਦਾ ਭਜਨ ਕੇਵਲ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਹੀ ਮਿਲਦਾ ਹੈ ।

## ਰਾਮਕਲੀ ਮਹਲਾ ੫ ॥

**1. ਸੰਤ ਕੈ ਸੰਗਿ ਰਾਮ ਰੰਗ ਕੇਲ ॥**
**2. ਆਗੈ ਜਮ ਸਿਉ ਹੋਇ ਨ ਮੇਲ ॥**
**3. ਅਹੰਬੁਧਿ ਕਾ ਭਇਆ ਬਿਨਾਸ ॥**
**4. ਦੁਰਮਤਿ ਹੋਈ ਸਗਲੀ ਨਾਸ ॥੧॥**
**5. ਰਾਮ ਨਾਮ ਗੁਣ ਗਾਇ ਪੰਡਿਤ ॥**
**6. ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥ਰਹਾਉ॥**
**7. ਹਰਿ ਕਾ ਜਸੁ ਨਿਧਿ ਲੀਆ ਲਾਭ ॥**
**8. ਪੂਰਨ ਭਏ ਮਨੋਰਥ ਸਾਭ ॥**
**9. ਦੁਖੁ ਨਾਠਾ ਸੁਖੁ ਘਰ ਮਹਿ ਆਇਆ ॥**

**10. ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥੨॥**
**11. ਨਾਮ ਰਤਨੁ ਜਿਨਿ ਪਾਇਆ ਦਾਨੁ ॥**
**12. ਤਿਸੁ ਜਨ ਹੋਏ ਸਗਲ ਨਿਧਾਨ ॥**
**13. ਸੰਤੋਖੁ ਆਇਆ ਮਨਿ ਪੂਰਾ ਪਾਇ ॥**
**14. ਫਿਰਿ ਫਿਰਿ ਮਾਗਨ ਕਾਹੇ ਜਾਇ ॥੩॥**
**15. ਹਰਿ ਕੀ ਕਥਾ ਸੁਨਤ ਪਵਿਤ ॥**
**16. ਜਿਹਵਾ ਬਕਤ ਪਾਈ ਗਤਿ ਮਤਿ ॥**
**17. ਸੋ ਪਰਵਾਣੁ ਜਿਸੁ ਰਿਦੈ ਵਸਾਈ ॥**
**18. ਨਾਨਕ ਤੇ ਜਨ ਊਤਮ ਭਾਈ ॥੪॥੧੭॥੨੮॥**

**ਪਦ ਅਰਥ** :—ਸੰਤ ਕੈ ਸੰਗਿ—ਗੁਰੂ ਦੀ ਸੰਗਤਿ ਵਿਚ। ਰੰਗ—ਪਿਆਰ। ਕੇਲ—ਖੇਡ। ਆਗੈ—ਪ੍ਰਲੋਕ ਵਿਚ। ਸਿਉ—ਨਾਲ। ਅਹੰਬੁਧਿ—ਹਉਮੈਂ ਵਾਲੀ ਅਕਲ। ਦੁਰਮਤਿ—ਭੈੜੀ ਅਕਲ। ਸਗਲੀ—ਸਾਰੀ।੧।

ਪੰਡਿਤ—ਹੇ ਪੰਡਿਤ। ਕਰਮ ਕਾਂਡ—ਤੀਰਥ ਇਸ਼ਨਾਨ ਆਦਿਕ ਮਿਥੇ ਹੋਏ ਧਾਰਮਕ ਕੰਮਾਂ ਦਾ ਸਿਲਸਿਲਾ। ਨ ਕਾਜੈ—ਕੰਮ ਵਿਚ ਨਹੀਂ ਆਉਂਦਾ। ਕੁਸਲ-ਸੁਖ ਅਨੰਦ। ਸੇਤੀ—ਨਾਲ। ਘਰਿ—ਘਰ ਵਿਚ, ਪ੍ਰਭੂ ਚਰਨਾਂ ਵਿਚ।੧।ਰਹਾਉ।

ਜਸੁ—ਸਿਫਤ ਸਲਾਹ। ਨਿਧਿ—ਖਜ਼ਾਨਾ। ਸਾਭ—ਸਭ, ਸਾਰੇ। ਨਾਠਾ—ਨੱਠ ਗਿਆ। ਘਰ ਮਹਿ-ਹਿਰਦੇ ਘਰ ਵਿਚ। ਸੰਤ ਪ੍ਰਸਾਦਿ-ਗੁਰੂ ਸੰਤ ਦੀ ਕ੍ਰਿਪਾ ਨਾਲ। ਕਮਲ—ਹਿਰਦੇ ਦਾ ਕੌਲ ਫੁੱਲ। ਬਿਗਸਾਇਆ—ਖਿੜ ਪਿਆ।੨।

ਜਿਨਿ—ਜਿਸ (ਮਨੁੱਖ) ਨੇ। ਹੋਏ—ਪ੍ਰਾਪਤ ਹੋ ਗਏ। ਨਿਧਾਨ—ਖਜ਼ਾਨੇ। ਮਨਿ—ਮਨ ਵਿਚ। ਪੂਰਾ—ਸਾਰੇ ਗੁਣਾਂ ਨਾਲ ਪੂਰਨ ਪ੍ਰਭੂ। ਪਾਇ—ਪਾ ਕੇ, ਲੱਭ ਕੇ। ਮਾਗਨ—(ਜਜਮਾਨ ਤੋਂ) ਮੰਗਣ ਲਈ। ਕਾਹੇ—ਕਿਉਂ ?।੩।

ਸੁਨਤ—ਸੁਣਦਿਆਂ। ਪਵਿਤ—ਪਵਿੱਤ੍ਰ। ਜਿਹਵਾ—ਜੀਭ (ਨਾਲ)। ਬਕਤ—ਉਚਾਰਦਿਆਂ। ਗਤਿ—ਉਚੀ ਆਤਮਕ ਅਵਸਥਾ। ਮਤਿ—ਚੰਗੀ ਅਕਲ। ਜਿਸੁ ਰਿਦੈ—ਜਿਸਦੇ ਹਿਰਦੇ ਵਿਚ। ਤੇ ਜਨ—ਉਹ ਬੰਦੇ। ਭਾਈ—ਹੇ ਭਾਈ।੪।

**ਉਥਾਨਕਾ** :—ਇਕ ਕਰਮ ਕਾਂਡੀ ਪੰਡਤ ਆਇਆ ਜਿਸਦਾ ਵਿਸ਼ਵਾਸ ਕੇਵਲ ਕਰਮ ਕਾਂਡ ਕਰਨ ਵਿਚ ਹੀ ਹੈ, ਇਹ ਰੱਬ ਦੀ ਪ੍ਰਾਪਤੀ ਦਾ ਉਤਮ ਸਾਧਨ ਭੀ ਇਸੇ ਕਰਮ ਕਾਂਡ ਨੂੰ ਮੰਨਦਾ ਹੈ, ਤਾਂ ਸਤਿਗੁਰੂ ਜੀ ਇਸਦੇ ਫੋਕੇ ਕਰਮ ਕਾਂਡ ਦਾ ਖੰਡਨ ਕਰਕੇ ਇਸ ਨੂੰ ਸੱਚੇ ਨਾਮ ਸਿਮਰਨ ਦਾ ਉਪਦੇਸ਼ ਕਰਦੇ ਹਨ, ਕਿ ਐ ਪੰਡਤ! ਇਸ ਫੋਕੇ ਕਰਮ ਕਾਂਡ ਨੂੰ ਕਰਨਾ ਛੱਡ ਦੇ।

**ਪ੍ਰ:**—ਹੇ ਗੁਰੋ, ਤੁਸਾਂ ਮੈਨੂੰ ਕਰਮ ਕਾਂਡ ਛੱਡਣ ਦੀ ਪ੍ਰੇਰਨਾ ਕਰਦੇ ਹੋ, ਆਖਰ ਇਹ ਦਸੋ, ਇਸ ਕਰਮ ਕਾਂਡ ਨੂੰ ਤਿਆਗ ਕੇ ਮੈਨੂੰ ਕਰਨਾ ਕੀ ਚਾਹੀਦਾ ਹੈ ?

1.**ਉ:**—ਹੇ ਪੰਡਤ, ਸੁਣ, ਤੂੰ ਗੁਰੂ ਦੀ ਸੰਗਤ ਵਿਚ ਰਹਿ ਕੇ ਉਸ ਪ੍ਰਮੇਸ਼ਰ ਦੇ ਪ੍ਰੇਮ ਦੀ ਖੇਡ ਖੇਡਿਆ ਕਰ, ਭਾਵ ਪ੍ਰਭੂ ਦੇ ਪਿਆਰ ਦੀਆਂ ਹੀ ਖੇਡਾਂ ਖੇਡ, ਮੌਜਾਂ ਮਾਣ।

**ਪ੍ਰ:**—ਕਿਉਂ ਜੀ, ਉਸ ਪ੍ਰਭੂ ਦੇ ਪਿਆਰ ਦੀਆਂ ਖੇਡਾਂ ਖੇਡਣ ਨਾਲ ਆਖਰ ਮੈਨੂੰ ਹਾਸਲ ਕੀ ਹੋਵੇਗਾ ?

2.**ਉ:**—ਹੇ ਪਿਆਰਿਆ! ਇਨ੍ਹਾਂ ਪ੍ਰਭੂ ਪਿਆਰ ਦੀਆਂ ਖੇਡਾਂ ਦੀ ਬਰਕਤ ਨਾਲ ਅਗਾਹਾਂ ਪ੍ਰਲੋਕ ਵਿਚ ਗਿਆਂ ਤੇਰਾ ਜਮਾਂ ਨਾਲ ਵਾਹ ਨਹੀਂ ਪਵੇਗਾ।

**ਪ੍ਰ:**—ਸ੍ਰੀ ਜੀਉ, ਇਸਦਾ ਅਸਲ ਕਾਰਣ ਕੀ ਹੈ ?

3.**ਉ:**—ਹੇ ਪੰਡਤ ਜੀ, ਜੇਹੜਾ ਮਨੁੱਖ ਇਹ ਉੱਦਮ ਕਰਦਾ ਹੈ ਉਸਦੇ ਅੰਦਰੋਂ ਹਉਮੈਂ ਵਾਲੀ ਅਕਲ ਦਾ ਨਾਸ ਹੋ ਜਾਂਦਾ ਹੈ।

4. ਉਸਦੇ ਅੰਦਰੋਂ ਸਾਰੀ ਹੀ ਖੋਟੀ ਮਤਿ ਮੁੱਕ ਜਾਂਦੀ ਹੈ।੧।

5. ਇਸ ਲਈ ਹੇ ਪੰਡਤ ਜੀ, ਤੂੰ ਪ੍ਰਮੇਸ਼ਰ ਜੀ ਦਾ ਨਾਮ (ਹੀ) ਜਪਿਆ ਕਰ, ਉਸੇ ਪ੍ਰਮਾਤਮਾ ਦੇ ਗੁਣ ਗਾਉਂਦਾ ਰਿਹਾ ਕਰ।

**ਪ੍ਰ:**—ਸ੍ਰੀ ਜੀਉ, ਇਹ ਜੋ ਮੈਂ ਦੇਰ ਕਾਲ ਤੋਂ ਕਰਮ ਕਾਂਡ ਦੀ ਕ੍ਰਿਆ ਕਰਦਾ ਹਾਂ ਕੀ ਇਸਦਾ ਮੈਨੂੰ ਕੋਈ ਭੀ ਲਾਭ ਨਹੀਂ ਮਿਲੇਗਾ ?

6.**ਉ:**—ਹੇ ਪੰਡਤ! ਸੁਣ, ਤੂੰ ਜੋ ਤੀਰਥ ਇਸ਼ਨਾਨ ਆਦਿਕ ਮਿਥੇ ਹੋਏ ਧਾਰਮਿਕ ਕੰਮਾਂ ਦੇ ਸਿਲਸਿਲੇ ਦਾ ਅਹੰਕਾਰ ਕਰਦਾ ਹੈਂ (ਨਿਸਚਾ ਕਰ ਇਹ) ਤੇਰੇ ਕਿਸੇ ਭੀ ਕੰਮ ਨਹੀਂ ਆਵੇਗਾ, ਇਸ ਲਈ, ਹੇ ਪੰਡਤ! ਤੂੰ ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰ, (ਇਸ ਤਰ੍ਹਾਂ) ਤੂੰ ਅਨੰਦ ਨਾਲ (ਜੀਵਨ ਬਤੀਤ ਕਰਦਾ ਹੋਇਆ ਪ੍ਰਭੂ ਚਰਨਾਂ ਵਾਲੇ ਅਸਲ) ਘਰ ਵਿਚ ਜਾ ਪਹੁੰਚੇਂਗਾ।੧।ਰਹਾਉ।

7. ਹੇ ਪੰਡਤ ਜੀ, ਜਿਸ ਮਨੁੱਖ ਨੇ (ਉਸ) ਪ੍ਰਮੇਸ਼ਰ ਦੀ ਸਿਫਤ ਸਲਾਹ (ਦਾ) ਖ਼ਜ਼ਾਨਾ ਲੱਭ ਲਿਆ ਹੈ।

8. (ਸਮਝੋ) ਉਸਦੇ ਤਾਂ ਸਾਰੇ ਹੀ ਮਨੋਰਥ ਪੂਰੇ ਹੋ ਗਏ ਹਨ।

9. ਉਸਦਾ (ਸਾਰਾ) ਦੁਖ ਨੱਸ ਗਿਆ, ਉਸਦੇ ਹਿਰਦੇ ਘਰ ਵਿਚ ਸੁਖ ਆ ਵਸਿਆ ਹੈ।

10. ਹੇ ਪੰਡਤ ਜੀ, ਸੰਤ ਗੁਰੂ ਦੀ ਕ੍ਰਿਪਾ ਨਾਲ ਉਸਦਾ ਹਿਰਦੇ ਦਾ ਕੌਲ-ਫੁੱਲ ਭੀ ਖਿੜ ਪਿਆ ਹੈ।੨।

11. ਹੇ ਪੰਡਤ, ਤੇਰਾ ਅਸਲ ਵਿਚ ਰੱਬ ਉਤੇ ਵਿਸ਼ਵਾਸ ਹੀ ਨਹੀਂ, ਕਿਉਂਕਿ ਤੂੰ ਹਮੇਸ਼ਾ ਹੀ ਆਪਣੇ ਜਜਮਾਨਾਂ ਪਾਸੋਂ ਦਾਨ ਮੰਗਦਾ ਫਿਰਦਾ ਹੈਂ ਪਰ ਯਾਦ ਰੱਖ ਜਿਸ ਮਨੁੱਖ ਨੇ (ਗੁਰੂ ਪਾਸੋਂ) ਪ੍ਰਮੇਸ਼ਰ ਜੀ ਦਾ ਨਾਮ ਰਤਨ ਦਾਨ ਪ੍ਰਾਪਤ ਕਰ ਲਿਆ ਹੈ।

12. ਉਸਨੂੰ ਤਾਂ ਮਾਨੋਂ ਸਾਰੇ ਹੀ ਖ਼ਜ਼ਾਨੇ ਮਿਲ ਗਏ ਹਨ।

13. ਹੇ ਪੰਡਤ, ਉਸਨੇ ਤਾਂ ਮਨ ਵਿਚ ਪੂਰਨ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ, ਜਿਸਦਾ ਸਦਕਾ ਉਸਦੇ ਅੰਦਰ (ਪੂਰਨ) ਸੰਤੋਖ ਪੈਦਾ ਹੋ ਗਿਆ ਹੈ।
14. ਹੇ ਪੰਡਤ ਦਸ, ਫਿਰ ਉਹ ਮੁੜ ਮੁੜ (ਜਜਮਾਨਾਂ ਪਾਸੋਂ) ਕਿਉਂ ਮੰਗਣ ਲਈ ਜਾਵੇਗਾ ? ਭਾਵ ਉਹ ਜਾਂਦਾ ਹੀ ਨਹੀਂ ਹੈ।੩।
15. ਹੇ ਪੰਡਤ ਜੀ, ਪ੍ਰਮੇਸ਼ਰ ਦੀ ਸਿਫ਼ਤ ਸਲਾਹ ਦੀਆਂ ਗੱਲਾਂ ਸੁਣਦਿਆਂ (ਤਾਂ) ਉਸਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ।
16. ਅਤੇ ਜੀਭ ਨਾਲ (ਜਸ) ਉਚਾਰਨ ਕਰਦਿਆਂ ਉਚੀ ਆਤਮਕ ਅਵਸਥਾ ਅਤੇ (ਸੁਚੱਜੀ) ਅਕਲ ਪ੍ਰਾਪਤ ਹੋ ਜਾਂਦੀ ਹੈ।
17. ਹੇ ਪੰਡਤ ਜੀ, ਜਿਸ ਮਨੁੱਖ ਦੇ ਹਿਰਦੇ ਵਿਚ (ਗੁਰੂ ਪ੍ਰਮੇਸ਼ਰ ਦੀ ਸਿਫਤ ਸਲਾਹ ਵਸਾ ਦੇਂਦਾ ਹੈ, (ਉਹ ਮਨੁੱਖ ਪ੍ਰਭੂ ਦੇ ਦਰ ਤੇ) ਕਬੂਲ ਹੋ ਜਾਂਦਾ ਹੈ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਪ੍ਰਭੂ ਦੀ ਸਿਫਤ ਸਲਾਹ ਕਰਨ ਵਾਲੇ ਬੰਦੇ ਉਚੇ ਜੀਵਨ ਵਾਲੇ ਬਣ ਜਾਂਦੇ ਹਨ।੪।੧੭।੨੮।

**ਭਾਵਾਰਥ** :—ਇਸ ਸ਼ਬਦ ਵਿਚ ਕਿਸੇ ਪੰਡਤ ਦੁਆਰੇ ਉਪਦੇਸ਼ ਕਰਦੇ ਹੋਏ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ ਕਿ ਫੋਕੀ ਕਰਮ ਕਾਂਡ ਦੀ ਕ੍ਰਿਆ ਨੂੰ ਛੱਡ ਕੇ ਗੁਰੂ ਦੀ ਸੰਗਤ ਵਿਚ ਮਿਲ ਕੇ ਉਸੇ ਹਰੀ ਪ੍ਰਮੇਸ਼ਰ ਜੀ ਦਾ ਨਾਮ ਸਿਮਰਦੇ ਰਹਿਣਾ ਚਾਹੀਦਾ ਹੈ, ਜਿਸ ਦੀ ਬਰਕਤ ਨਾਲ ਰੱਬੀ ਦਰਬਾਰ ਵਿਚ ਗਿਆਂ ਸਤਿਕਾਰ ਹੁੰਦਾ ਹੈ, ਨਾਮ ਤੋਂ ਸਖਣਾ ਮਨੁੱਖ ਕਿਤਨੇ ਭੀ ਦਿਖਲਾਵੇ ਦੇ ਕਰਮ ਕਰਦਾ ਹੈ, ਉਹ ਉਸਦੇ ਸਾਰੇ ਦੇ ਸਾਰੇ ਹੀ ਵਿਅਰਥ ਜਾਂਦੇ ਹਨ।

**ਰਾਮਕਲੀ ਮਹਲਾ ੫ ॥**

1. **ਗਹੁ ਕਰਿ ਪਕਰੀ ਨ ਆਈ ਹਾਥਿ ॥**
2. **ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥**
3. **ਕਹੁ ਨਾਨਕ ਜਉ ਤਿਆਗਿ ਦਈ ॥**
4. **ਤਬ ਓਹ ਚਰਣੀ ਆਇ ਪਈ ॥੧॥**
5. **ਸੁਣਿ ਸੰਤਹੁ ਨਿਰਮਲ ਬੀਚਾਰ ॥**
6. **ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥੧॥ਰਹਾਉ॥**
7. **ਜਬ ਉਸ ਕਉ ਕੋਈ ਦੇਵੈ ਮਾਨੁ ॥**
8. **ਤਬ ਆਪਸ ਊਪਰਿ ਰਖੈ ਗੁਮਾਨੁ ॥**
9. **ਜਬ ਉਸ ਕਉ ਕਈ ਮਨਿ ਪਰਹਰੈ ॥**
10. **ਤਬ ਓਹ ਸੇਵਕਿ ਸੇਵਾ ਕਰੈ ॥੨॥**
11. **ਮੁਖਿ ਬੇਰਾਵੈ ਅੰਤਿ ਠਗਾਵੈ ॥**
12. **ਇਕਤੁ ਠਉਰ ਓਹ ਕਹੀ ਨ ਸਮਾਵੈ ॥**
13. **ਉਨਿ ਮੋਹੇ ਬਹੁਤੇ ਬ੍ਰਹਮੰਡ ॥**
14. **ਰਾਮ ਜਨੀ ਕੀਨੀ ਖੰਡ ਖੰਡ ॥੩॥**
15. **ਜੋ ਮਾਗੈ ਸੋ ਭੂਖਾ ਰਹੈ ॥**
16. **ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥**
17. **ਇਸਹਿ ਤਿਆਗਿ ਸਤਸੰਗਤਿ ਕਰੈ ॥**
18. **ਵਡਭਾਗੀ ਨਾਨਕ ਓਹੁ ਤਰੈ ॥੪॥੧੮॥੨੯॥**

**ਪਦ ਅਰਥ** :—ਗਹੁ ਕਰਿ—ਗਹੁ ਕਰਕੇ, ਪੂਰੇ ਧਿਆਨ ਨਾਲ। ਪਕਰੀ—ਫੜੀ। ਹਾਥਿ—ਹੱਥ ਵਿਚ। ਕਰੀ—ਕੀਤੀ। ਸਾਥਿ—ਨਾਲ। ਕਹੁ—ਆਖ। ਨਾਨਕ—ਹੇ ਨਾਨਕ। ਜਉ—ਜਦੋਂ। ਤਿਆਗਿ ਦਈ—ਛੱਡ ਦਿਤੀ। ਓਹ—ਉਹ, (ਮਾਇਆ)।੧।

ਸੰਤਹੁ—ਹੇ ਸੰਤ ਜਨੋਂ। ਨਿਰਮਲ—ਪਵਿਤ੍ਰ। ਗਤਿ—ਉਚੀ ਆਤਮਿਕ ਅਵਸਥਾ ! ਭੇਟਤ—ਮਿਲਦਿਆਂ। ਉਧਾਰ—ਪਾਰ ਉਤਾਰਾ।੧।ਰਹਾਉ।

ਕਉ—ਨੂੰ। ਮਾਨੁ—ਆਦਰ। ਆਪਸ ਊਪਰਿ-ਆਪਣੇ ਆਪ ਉੱਤੇ। ਗੁਮਾਨੁ—ਮਾਣ, ਹੰਕਾਰ। ਮਨਿ—ਮਨ ਵਿਚੋਂ। ਪਰਹਰੈ-ਤਿਆਗ ਦੇਂਦਾ ਹੈ, ਦੂਰ ਕਰ ਦੇਂਦਾ ਹੈ। ਸੇਵਕਿ—ਦਾਸੀ ਬਣ ਕੇ।੨।

ਮੁਖਿ—ਮੂੰਹ ਨਾਲ। ਬੇਰਾਵੈ—ਪਰਚਾਂਦੀ ਹੈ। ਅੰਤਿ—ਆਖਰ ਨੂੰ। ਠਗਾਵੈ—ਠੱਗੀ ਕਰਦੀ ਹੈ। ਕਹੀ—ਕਿਤੇ ਭੀ। ਉਨਿ—ਉਸਨੇ। ਰਾਮ ਜਨੀ—ਸੰਤ ਜਨਾਂ ਨੇ। ਜਨੀ—ਜਨੀਂ, ਜਨਾਂ ਨੇ। ਖੰਡ ਖੰਡ—ਟੋਟੇ ਟੋਟੇ।੩।

ਸੋ—ਉਹ ਮਨੁੱਖ। ਇਸੁ ਸੰਗੀ—ਇਸ (ਮਾਇਆ) ਨਾਲ। ਰਚੈ—ਮਸਤ ਰਹਿੰਦਾ ਹੈ। ਇਸਹਿ—ਇਸ (ਮਾਇਆ ਦੇ ਮੋਹ) ਨੂੰ। ਓਹੁ—ਉਹ ਮਨੁੱਖ।੪।

**ਅਰਥ** :—

**ਪ੍ਰ:**—ਸ੍ਰੀ ਜੀਉ, ਸੰਸਾਰ ਦੀ ਹਰ ਇਕ ਸ਼ੈ ਨੂੰ ਜਦੋਂ ਧਿਆਨ ਨਾਲ ਪਕੜਿਆ ਜਾਵੇ ਤਾਂ (ਉਹ ਭਾਵੇਂ ਪਸ਼ੂ ਪੰਛੀ ਹੀ ਕਿਉਂ ਨਾ ਹੋਵੇ ਉਹ) ਮਨੁੱਖ ਦੇ ਕਾਬੂ ਵਿਚ ਰਹਿੰਦੀ ਹੈ, ਕੀ ਇਸ ਤਰ੍ਹਾਂ ਮਾਇਆ ਨੂੰ ਧਿਆਨ ਨਾਲ ਪਕੜਨ ਵਾਲਿਆਂ ਦੇ ਇਹ ਮਾਇਆ ਕਾਬੂ ਵਿਚ ਰਹਿੰਦੀ ਹੈ ?

1. **ਉ**—ਹੇ ਭਾਈਓ, ਅਸਲ ਵਿਚ ਇਸ ਮਾਇਆ ਦਾ ਸੁਭਾ ਇਸ ਤੋਂ ਉਲਟ ਹੈ, (ਕਿਉਂਕਿ) ਜਿਸ ਮਨੁੱਖ ਨੇ ਭੀ ਇਸ ਮਾਇਆ ਨੂੰ ਬੜੇ ਧਿਆਨ ਨਾਲ ਫੜਿਆ ਹੈ, ਇਹ ਉਸਦੇ ਭੀ ਹੱਥ ਵਿਚ ਨਹੀਂ ਆਈ, ਭਾਵ ਉਸਦੇ ਭੀ ਕਾਬੂ ਵਿਚ ਨਹੀਂ ਰਹਿ ਸੱਕੀ।
2. ਜਿਸਨੇ ਇਸ ਨਾਲ ਬੜਾ ਹੀ ਪਿਆਰ ਪਾਇਆ ਹੈ, ਇਹ ਉਸਦੇ ਭੀ ਰਲ ਕੇ ਨਹੀਂ ਤੁਰੀ, (ਭਾਵ ਸਾਥ ਨਾ ਨਿਭਾ ਸਕੀ)।

**ਪ੍ਰ:**—ਕਿਉਂ ਜੀ, ਤਾਂ ਫਿਰ ਇਸ ਮਾਇਆ ਨੂੰ ਆਪਣੀ ਚਰਨੀ ਝੁਕਾਉਣ ਲਈ ਕੇਹੜਾ ਸਾਧਨ ਕਰਨਾ ਚਾਹੀਦਾ ਹੈ ?

 

3.ਉ:—ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਹੇ ਭਾਈ, ਜਦੋਂ ਕਿਸੇ ਮਨੁੱਖ ਨੇ ਇਸ ਮਾਇਆ ਨੂੰ (ਮਨੋਂ) ਛੱਡ ਦਿਤਾ ਹੈ।

4. ਤਦੋਂ ਉਹ ਆ ਕੇ ਉਸਦੀ ਚਰਨੀ ਆ ਪੈਂਦੀ ਹੈ (ਭਾਵ ਹਰ ਵਕਤ ਹੀ ਸੇਵਾ ਵਿਚ ਹਾਜ਼ਰ ਰਹਿੰਦੀ ਹੈ) ।੧।

ਪ੍ਰ:—ਸ੍ਰੀ ਜੀਉ, ਕ੍ਰਿਪਾ ਕਰਕੇ ਕੋਈ ਅਜਿਹੀ ਵੀਚਾਰ ਦਸੋ ਜਿਸ ਦੇ ਰਾਹੀਂ ਸਾਡਾ ਇਸ ਸੰਸਾਰ ਸਾਗਰ ਤੋਂ ਉਧਾਰ ਹੋ ਸਕਦਾ ਹੈ ?

5.ਉ:—ਹੇ ਸੰਤ ਜਨੋ, ਤੁਸਾਂ ਜੀਵਨ ਨੂੰ ਪਵਿਤ੍ਰ ਕਰਨ ਵਾਲੀ ਇਹ ਵੀਚਾਰ ਸੁਣਨਾ ਕਰੋ।

6. ਹੇ ਸੰਤੋ ! ਉਸ ਪ੍ਰਮੇਸ਼ਰ ਜੀ ਦੇ ਨਾਮ ਤੋਂ ਸਖਣੇ ਰਹਿ ਕੇ ਰਤਾ ਭੀ ਉਚੀ ਆਤਮਕ ਅਵਸਥਾ ਹਾਸਲ ਨਹੀਂ ਹੁੰਦੀ, (ਪਰ ਉਹ ਨਾਮ ਗੁਰੂ ਪਾਸੋਂ ਹੀ ਮਿਲਦਾ ਹੈ) ।
ਹੇ ਸੰਤੋ, ਪੂਰੇ ਗੁਰੂ ਦਾ ਮਿਲਾਪ ਹੁੰਦਿਆਂ ਹੀ (ਮਾਇਆ ਦੇ ਮੋਹ ਤੋਂ) ਛੁਟਕਾਰਾ ਹੋ ਜਾਂਦਾ ਹੈ ।੧।ਰਹਾਉ।

7. ਹੇ ਸੰਤ ਜਨੋਂ, ਜਦੋਂ ਭੀ ਕੋਈ ਮਨੁੱਖ ਉਸ (ਮਾਇਆ) ਨੂੰ ਆਦਰ ਦੇਂਦਾ ਹੈ (ਭਾਵ ਸਾਂਭ ਸਾਂਭ ਕੇ ਰੱਖਣ ਦਾ ਜਤਨ ਕਰਦਾ ਹੈ।)

8. ਤਦੋਂ ਉਹ ਮਾਇਆ ਆਪਣੇ ਉਤੇ ਬੜਾ ਹੀ ਮਾਣ ਕਰਦੀ ਹੈ, (ਭਾਵ ਹੈ ਕਿ ਰੁੱਸ ਰੁੱਸ ਕੇ ਨਸ ਜਾਣ ਦਾ ਜਤਨ ਕਰਦੀ ਹੈ)।

9. ਪਰ ਜਦੋਂ ਕੋਈ ਮਨੁੱਖ ਉਸ ਮਾਇਆ ਨੂੰ ਆਪਣੇ ਮਨ ਤੋਂ ਲਾਹ ਦੇਂਦਾ, (ਭਾਵ ਉਸਦਾ ਮਨੋਂ ਤਿਆਗ ਕਰ ਦੇਂਦਾ ਹੈ)।

10. ਤਦੋਂ ਉਹ ਉਸਦੀ ਦਾਸੀ ਹੋ ਕੇ ਸੇਵਾ ਕਰਦੀ ਹੈ, ਭਾਵ ਉਸਦੀ ਆਗਿਆ ਵਿਚ ਚਲਦੀ ਹੈ ।੨।

11. ਹੇ ਸੰਤੋ, ਇਹ ਮਾਇਆ ਦਾ ਸੁਭਾਉ ਹੈ, ਕਿ ਹਰੇਕ ਪ੍ਰਾਣੀ ਨੂੰ ਮੂੰਹ ਨਾਲ ਪਰਚਾਉਂਦੀ ਰਹਿੰਦੀ ਹੈ ਪਰ, ਆਖਰ ਨੂੰ ਇਹ ਧੋਖਾ ਦੇ ਜਾਂਦੀ ਹੈ।

12. ਹੇ ਸੰਤੋ, ਇਸ ਮਾਇਆ ਦੀ ਇਹੋ ਸਦਾ ਰੀਤ ਹੈ ਕਿ ਇਹ ਕਿਸੇ ਇਕ ਥਾਂ ਉਹ ਕਦੇ ਭੀ ਨਹੀਂ ਟਿਕਦੀ।

ਪ੍ਰ:—ਸ੍ਰੀ ਜੀਉ, ਆਖਰ ਇਹ ਮਾਇਆ ਆਪਣੇ ਅੰਦਰ ਕਿਤਨਾ ਕੁ ਬਲ ਰਖਦੀ ਹੈ ?

13.ਉ:—ਹੇ ਸੰਤੋ, ਇਹ ਇਤਨੀ ਬਲਵਾਨ ਹੈ ਕਿ ਇਸਨੇ ਅਨੇਕਾਂ ਬ੍ਰਹਮੰਡਾਂ (ਦੇ ਜੀਵਾਂ) ਨੂੰ ਆਪਣੇ ਮੋਹ ਵਿਚ ਫਸਾਇਆ ਹੋਇਆ ਹੈ।

14. ਪਰ, ਸੰਤ ਜਨਾਂ ਨੇ (ਇਸ ਮਾਇਆ ਦੇ ਮੋਹ ਨੂੰ) ਟੋਟੇ-ਟੋਟੇ ਕਰ ਦਿਤਾ ਹੈ ।੩।

ਪ੍ਰ:—ਕਿਉਂ ਜੀ, ਜਦ ਇਹ ਮਾਇਆ ਕਿਸੇ ਨੂੰ ਬਹੁਤੀ ਪ੍ਰਾਪਤ ਹੋ ਜਾਵੇ ਤਾਂ ਫਿਰ ਤਾਂ ਉਹ ਪੂਰਨ ਤੌਰ ਪਰ ਰੱਜ ਜਾਂਦਾ ਹੋਵੇਗਾ ?

16. ਹੇ ਸੰਤੋ, ਇਸ ਦੇ ਬਹੁਤੀ ਪ੍ਰਾਪਤ ਹੋਣ ਤੋਂ ਭੀ ਇਹ ਨਿਯਮ ਨਹੀਂ ਹੈ ਕਿਉਂਕਿ ਜਿਹੜਾ ਮਨੁੱਖ (ਹਰ ਵੇਲੇ ਹੀ ਮਾਇਆ ਦੀ ਮੰਗ ਮੰਗਦਾ ਰਹਿੰਦਾ ਹੈ ਉਹ ਭੀ ਨਹੀਂ ਰਜਦਾ, (ਭਾਵ ਉਸਦੀ ਤ੍ਰਿਸ਼ਨਾ ਕਦੇ ਭੀ ਨਹੀਂ ਮੁੱਕਦੀ)।

17. ਹੇ ਸੰਤੋ, ਜਿਹੜਾ ਮਨੁੱਖ ਇਸ ਮਾਇਆ ਦੇ ਮੋਹ ਵਿਚ ਹੀ ਮਸਤ ਰਹਿੰਦਾ ਹੈ, ਉਸਨੂੰ (ਆਤਮਿਕ ਜੀਵਨ ਦੇ ਧਨ ਵਿਚੋਂ) ਕੁਝ ਭੀ ਨਹੀਂ ਮਿਲਦਾ।

ਪ੍ਰ:—ਸ੍ਰੀ ਜੀਉ ਆਖਰ ਇਸ ਸੰਸਾਰ ਤੋਂ ਤਰਣਾ ਕਿਸ ਮਨੁੱਖ ਦਾ ਹੁੰਦਾ ਹੈ ?

18.ਉ:—ਹੇ ਸੰਤ ਜਨੋ, ਜੋ ਇਸ (ਮਾਇਆ ਦੇ ਮੋਹ) ਨੂੰ ਛੱਡ ਕੇ ਭਲੇ ਪੁਰਸ਼ਾਂ ਦੀ ਸੰਗਤ ਕਰਦਾ ਹੈ।

19. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈਓ, ਉਹ ਵੱਡੇ ਭਾਗਾਂ ਵਾਲਾ ਮਨੁੱਖ ਮਾਇਆ ਮੋਹ ਦੀਆਂ ਲਹਿਰਾਂ ਤੋਂ ਪਾਰ ਲੰਘ ਜਾਂਦਾ ਹੈ ।੪।੧੮।੨੯।

**ਭਾਵਾਰਥ** :—ਸਿਧਾਂਤ ਇਹੋ ਹੀ ਹੈ ਕਿ ਜਦੋਂ ਮਾਇਆ ਦਾ ਪਿਛਾ ਕਰੋ ਤਾਂ ਹੱਥ ਨਹੀਂ ਆਉਂਦੀ, ਪਰ ਜੇਕਰ ਛੱਡ ਦਿਓ, ਤਾਂ ਇਹ ਪਿਛੇ ਪਿਛੇ ਭੌਂਦੀ ਹੈ। ਇਸ ਲਈ ਇਸ ਠਗਣੀ ਦਾ ਪਿਛਾ ਕਰਨਾ ਛੱਡ ਕੇ ਸੰਤਾਂ ਦੀ ਸੰਗਤ ਕਰਨੀ ਚਾਹੀਦੀ ਹੈ, ਬੱਸ, ਇਸੇ ਵਿਚ ਹੀ ਨਿਸਤਾਰਾ ਹੈ।

**ਰਾਮਕਲੀ ਮਹਲਾ ੫॥**

1. **ਆਤਮ ਰਾਮੁ ਸਰਬ ਮਹਿ ਪੇਖੁ ॥**
2. **ਪੂਰਨ ਪੂਰਿ ਰਹਿਆ ਪ੍ਰਭ ਏਕੁ ॥**
3. **ਰਤਨੁ ਅਮੋਲੁ ਰਿਦੇ ਮਹਿ ਜਾਨੁ ॥**
4. **ਅਪਨੀ ਵਸਤੁ ਤੂ ਆਪਿ ਪਛਾਨੁ ॥੧॥**
5. **ਪੀ ਅੰਮ੍ਰਿਤੁ ਸੰਤਨ ਪਰਸਾਦਿ ॥**
6. **ਵਡੇ ਭਾਗ ਹੋਵਹਿ ਤਉ ਪਾਈਐ**
   **ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ਰਹਾਉ॥**
7. **ਅਠ ਦਸ ਬੇਦ ਸੁਨੇ ਕਹ ਡੋਰਾ ।**
8. **ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥**
9. **ਪਸੂ ਪਰੀਤਿ ਘਾਸ ਸੰਗਿ ਰਚੈ ॥**
10. **ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥੨॥**
11. **ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥**
12. **ਓਤਿ ਪੋਤਿ ਭਗਤਨ ਸੰਗਾਨਿ ॥**
13. **ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥**
14. **ਨਾਨਕ ਤਿਨ ਜਮ ਨੇੜਿ ਨ ਆਵਹਿ॥੩॥੧੯॥੩੦॥**

**ਪਦ ਅਰਥ** :—ਆਤਮ ਰਾਮੁ—ਸਰਬ ਵਿਆਪਕ ਆਤਮਾਂ। ਰਾਮੁ—ਸਭ ਵਿਚ ਰਮਿਆ ਹੋਇਆ। ਸਰਬ ਮਹਿ—ਸਭਨਾਂ ਵਿਚ । ਪੇਖੁ—ਵੇਖ। ਪੂਰਨ-ਪੂਰੇ ਤੌਰ ਤੇ। ਪੂਰਿ

ਰਹਿਆ—ਵਿਆਪਕ ਹੈ। ਅਮੋਲੁ—ਜਿਸਦਾ ਮੁੱਲ ਨਾ ਪਾਇਆ ਜਾ ਸਕੇ ।੧।

ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਜਲ। ਪਰਸਾਦਿ—ਕਿਰਪਾ ਨਾਲ। ਹੋਵਹਿ—(ਜੇ) ਹੋਣ । ਤਉ—ਤਾਂ, ਤਦੋਂ। ਪਾਈਐ—ਪ੍ਰਾਪਤ ਕਰੀਦਾ ਹੈ। ਬਿਨੁ ਜਿਹਵਾ—ਜੀਭ (ਨਾਲ ਜਪਣ) ਤੋਂ ਬਿਨਾ। ਕਿਆ-ਕੀਹ ? ।੧।ਰਹਾਉ।

ਅਠ ਦਸ—ਅੱਠ ਤੇ ਦਸ, ਅਠਾਰਾਂ (ਪੁਰਾਣ)। ਬੇਦ—ਚਾਰ ਵੇਦ ।ਸੁਨੇ ਕਹ—ਕਿਥੇ ਸੁਣ ਸਕਦਾ ਹੈ ?। ਕੋਟਿ—ਕ੍ਰੋੜਾਂ (ਸੂਰਜ)। ਅੰਧੇਰਾ—(ਜਿਸ ਦੀਆਂ ਅੱਖਾਂ ਅਗੇ) ਹਨੇਰਾ ਹੈ, ਅੰਨ੍ਹਾਂ। ਸੰਗਿ—ਨਾਲ । ਰਚੈ ਮਸਤ ਰਹਿੰਦਾ ਹੈ। ਬੁਝਾਵੈ—ਸਮਝ ਦੇਂਦਾ। ਕਿਤੁ ਬਿਧਿ—ਕਿਸ ਤਰੀਕੇ ਨਾਲ ? ਬੂਝੈ—ਸਮਝ ਸੱਕੇ ।੨।

ਜਾਨਣਹਾਰੁ—ਜਾਣ ਸਕਣ ਵਾਲਾ। ਜਾਨਿ ਰਹਿਆ—ਹਰ ਵੇਲੇ ਜਾਣਦਾ ਹੈ। ਓਤਿ—ਉਣਿਆ ਹੋਇਆ। ਪ੍ਰੋਤ—ਪ੍ਰੋਤਾ ਹੋਇਆ। ਓਤਿ ਪੋਤਿ—ਜਿਵੇਂ ਉਣਿਆ ਹੋਇਆ, ਪ੍ਰੋਤਾ ਹੋਇਆ ਹੋਵੇ, ਤਾਣੇ ਪੇਟੇ ਵਾਂਗ । ਸੰਗਾਨਿ-ਸੰਗ, ਨਾਲ। ਬਿਗਸਿ-ਖਿੜ ਕੇ, ਖੁਸ਼ ਹੋ ਕੇ। ਗਾਵਹਿ—ਜੋ ਬੰਦੇ ਗਾਂਦੇ ਹਨ। ਤਿਨ ਨੇੜਿ—ਉਹਨਾਂ ਦੇ ਨੇੜੇ । ਜਮ—ਧਰਮ ਰਾਜ ਦੇ ਦੂਤ ।੩।

**ਅਰਥ** :—

**ਪ੍ਰ**:—ਹੇ ਗੁਰੋ, ਜਿਸ ਪ੍ਰਮੇਸ਼ਰ ਜੀ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ ਉਸਨੂੰ ਜਾ ਕੇ ਦੇਖਣ ਲਈ ਕੀ, ਕੋਈ ਖਾਸ ਥਾਂ ਹੈ ?

1.**ਉ**:—ਹੇ ਭਾਈ, ਉਹ ਪ੍ਰਭੂ ਇਕ ਦੇਸੀ ਨਹੀਂ, ਭਾਵ ਉਹ ਕਿਸੇ ਖਾਸ ਇਕ ਥਾਂ ਵਿਚ ਵਸਣ ਵਾਲਾ ਨਹੀਂ ਹੈ ਉਸ ਸਰਬ ਵਿਆਪਕ ਪ੍ਰਮੇਸ਼ਰ ਜੀ ਨੂੰ ਤਾਂ ਸਭ ਜੀਵਾਂ ਵਿਚ (ਵਸਦਾ) ਵੇਖਣਾ ਕਰ।

2. (ਕਿਉਂਕਿ) ਉਹ ਇਕ ਪ੍ਰਮਾਤਮਾ ਹੀ ਪੂਰਨ ਤੌਰ ਤੇ ਸਾਰੇ (ਜੀਵਾਂ) ਵਿਚ ਮੌਜੂਦ ਹੈ।

3. ਹੇ ਪਿਆਰੇ, ਉਹ ਹਰਿ ਨਾਮ ਇਕ ਐਸਾ ਰਤਨ ਹੈ, ਜਿਸਦਾ ਮੁੱਲ ਨਹੀਂ ਪਾਇਆ ਜਾ ਸਕਦਾ ਪਰ, ਉਹ ਰਤਨ ਤੇਰੇ ਹਿਰਦੇ ਵਿਚ ਹੀ ਵਸ ਰਿਹਾ ਹੈ, ਤੂੰ ਉਸਨੂੰ ਆਪਣੇ ਰਿਦੇ ਵਿਚ ਹੀ ਜਾਨਣਾ ਕਰ।

4. ਹੇ ਸਜਣਾ, ਵੇਖ ਦੁਨੀਆਂ ਦੇ ਸਾਰੇ ਹੀ ਪਦਾਰਥ ਬਿਗਾਨੇ ਹੋ ਜਾਣ ਵਾਲੇ ਹਨ (ਕੇਵਲ ਇਹ ਹਰਿ ਨਾਮ ਹੀ) ਇਕ, ਤੇਰੀ ਆਪਣੀ ਚੀਜ਼ ਹੈ, ਤੂੰ ਆਪ ਹੀ ਇਸ ਚੀਜ਼ ਨੂੰ ਪਛਾਨਣਾ ਕਰ ।੧।

**ਪ੍ਰ**:—ਹੇ ਗੁਰੋ ! ਉਸ ਹਰੀ ਨਾਮ ਦੀ ਪਛਾਣ ਕਿਵੇਂ ਕੀਤੀ ਜਾ ਸਕਦੀ ਹੈ ?

5 **ਉ**:—ਹੇ ਭਾਈ, ਤੂੰ ਸੰਤ ਜਨਾਂ ਦੀ ਸੰਗਤ ਵਿਚ ਸਦਾ ਟਿਕਿਆ ਰਹੁ ਅਤੇ ਸੰਤ ਜਨਾਂ ਦੀ ਮੇਹਰ ਨਾਲ (ਤੂੰ) ਅਮਰ ਜੀਵਨ ਦੇਣ ਵਾਲਾ ਨਾਮ ਜਲ ਸਦਾ ਹੀ ਪੀਂਦਾ ਰਹੁ।

**ਪ੍ਰ**:—ਸ੍ਰੀ ਜੀਉ ! ਇਸ ਅਮਰ ਜੀਵਨ ਦੇਣ ਵਾਲੇ ਸੁਖਦਾਈ ਨਾਮ ਜਲ ਨੂੰ ਸਾਰੇ ਲੋਕ ਹੀ ਕਿਉਂ ਨਹੀਂ ਪੀਣਾ ਕਰਦੇ ?

6.**ਉ**:—ਹੇ ਭਾਈ, ਅਸਲ ਵਿਚ ਪੀਣਾ ਤਾਂ ਬਹੁਤ ਲੋਕ ਚਾਹੁੰਦੇ ਹਨ ਪਰ ਇਹ ਨਾਮ ਅੰਮ੍ਰਿਤ ਤਦੋਂ ਹੀ ਪੀਣਾ ਨਸੀਬ ਹੁੰਦਾ ਹੈ ਜੇ ਕਿਸੇ (ਮਨੁਖ ਦੇ) ਵੱਡੇ ਭਾਗ ਹੋਣ, ਪਰ ਹੇ ਪਿਆਰੇ ! ਇਸ ਨਾਮ ਨੂੰ ਜੀਭ ਨਾਲ ਜਪਣ ਤੋਂ ਬਿਨਾਂ ਕੋਈ (ਇਸ ਨਾਮ ਅੰਮ੍ਰਿਤ ਦਾ) ਕੀਹ ਸੁਆਦ ਜਾਣ ਸਕਦਾ ਹੈ ।੧।ਰਹਾਉ।

**ਪ੍ਰ**:—ਕਿਉਂ ਜੀ, ਇਨ੍ਹਾਂ ਜੀਵਾਂ ਨੂੰ ਨਾਮ ਅੰਮ੍ਰਿਤ ਦੇ ਸੁਆਦ ਨਾ ਆਉਣ ਦਾ ਅਸਲ ਕਾਰਣ ਕੀ ਹੈ ?

7.**ਉ**:—ਹੇ ਪਿਆਰੇ, ਵੇਖ ਜਿਵੇਂ ਇਕ ਬੋਲਾ ਮਨੁਖ ਅਠਾਰਾਂ ਪੁਰਾਣ ਤੇ ਚਾਰੇ ਵੇਦਾਂ ਨੂੰ ਕਿਵੇਂ ਸੁਣ ਸਕਦਾ ਹੈ, (ਕਿਉਂਕਿ) ਉਸਦੇ ਪਾਸ ਸੁਣਨ ਦੀ ਸ਼ਕਤੀ ਨਹੀਂ ਹੈ ਇਸੇ ਤਰ੍ਹਾਂ ਹੇ ਭਾਈ, ਜਿਸ ਜੀਵ ਪਾਸ ਸ਼ਰਧਾ ਤੇ ਵੀਚਾਰ ਰੂਤ ਕੰਨ ਨਹੀਂ, ਉਹ ਭੀ ਇਨ੍ਹਾਂ ਪੁਰਾਣਾਂ ਤੇ ਵੇਦਾਂ ਦੇ ਸਿਧਾਂਤ ਨੂੰ ਸੁਣ ਕੇ, ਨਾਮ ਅੰਮ੍ਰਿਤ ਦੇ ਸੁਆਦ ਨੂੰ ਕਿਵੇਂ ਜਾਣ ਸਕਦਾ ਹੈ, (ਭਾਵ ਨਹੀਂ ਜਾਣ ਸਕਦਾ)।

8. ਅਤੇ ਤਿਵੇਂ ਅੰਨ੍ਹੇ ਮਨੁੱਖ ਨੂੰ ਕ੍ਰੋੜਾਂ ਹੀ ਸੂਰਜਾਂ ਦਾ ਚਾਨਣ ਭੀ ਨਹੀਂ ਦਿਸਦਾ, ਭਾਵ ਹੈ ਕਿ ਕ੍ਰੋੜਾਂ ਸੁਰਤੀਆਂ ਦੇ ਪ੍ਰਕਾਸ਼ ਹੁੰਦਿਆਂ ਭੀ ਅਗਿਆਨੀ ਪੁਰਸ਼ ਨੂੰ ਸਿਧਾਂਤ ਨਹੀਂ ਦਿਸਦਾ।

**ਪ੍ਰ**:—ਸ੍ਰੀ ਜੀਉ, ਦਸੋ ਇਨ੍ਹਾਂ ਜੀਵਾਂ ਦੀ ਰੁੱਚੀ ਰੱਬੀ ਮਾਰਗ ਵੱਲ ਟੁਰਦੀ ਕਿਉਂ ਨਹੀਂ ?

9.**ਉ**:—ਹੇ ਪਿਆਰੇ ਇਸਨੂੰ ਇਉਂ ਹੀ ਸਮਝੋ ਕਿ ਜਿਵੇਂ ਪਸ਼ੂ ਦਾ ਪਿਆਰ ਘਾਹ ਨਾਲ ਹੀ ਹੁੰਦਾ ਹੈ (ਜੇ ਕਦੀ ਉਸ ਪਸ਼ੂ ਅਗੇ ਸੋਨਾ ਘਾਹ ਵਿਚ ਮਿਲਾ ਕੇ ਪਾਈਏ, ਤਾਂ ਉਹ ਪਸ਼ੂ ਘਾਸ ਦੇ ਨਾਲ ਹੀ ਪ੍ਰਸੰਨ ਹੋ ਕੇ ਮਿਲਦਾ ਹੈ) ਇਸੇ ਤਰ੍ਹਾਂ ਐ ਪਿਆਰੇ ! ਇਹ ਜੀਵ ਮਾਇਆ ਦੇ ਮੋਹ ਵਿਚ ਪੈ ਕੇ ਬੋਲਾ ਤੇ ਅੰਨ੍ਹਾ ਹੋਇਆ ਰਹਿੰਦਾ ਹੈ, ਇਹ ਪਸ਼ੂ ਦੇ ਸਮਾਨ ਹੀ ਹੋ ਜਾਂਦਾ ਹੈ, ਜਿਸ ਕਰਕੇ ਇਸ ਜੀਵ ਨੂੰ ਹਰੀ ਨਾਮ ਅੰਮ੍ਰਿਤ ਦੀ ਸੂਝ ਨਹੀਂ ਪੈ ਸਕਦੀ।

10. ਇਸ ਲਈ ਹੇ ਪਿਆਰੇ, ਉਹ ਪ੍ਰਮੇਸ਼ਰ ਆਪ ਹੀ ਜਿਸ ਮਨੁੱਖ ਨੂੰ ਸਮਝ ਨਾ ਬਖਸ਼ੇ, ਉਹ ਤਾਂ ਕਿਸੇ ਤਰ੍ਹਾਂ ਭੀ ਨਹੀਂ ਸਮਝ ਸਕਦਾ ।੨।

**ਪ੍ਰ**:—ਸ੍ਰੀ ਜੀਉ, ਆਖਰ ਉਸ ਸਾਈਂ ਜੀ ਨੂੰ ਅਸੀਂ ਆਪਣੇ ਅੰਤਰ ਆਤਮੇਂ ਕਿਵੇਂ ਅਨਭਵ ਕਰੀਏ ?

11. ਉ:—ਹੇ ਭਾਈਓ ! ਉਸ ਪ੍ਰਭੂ ਜੀ ਨੂੰ ਇਉਂ ਹੀ ਅਨੁਭਵ ਕਰਦੇ ਰਹੋ ਕਿ, ਉਹ ਪ੍ਰਮਾਤਮਾ ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ।

12. ਅਤੇ ਉਹ ਵਾਹਿਗੁਰੂ ਜੀ ! ਆਪਣੇ ਭਗਤਾਂ ਨਾਲ ਇਉਂ ਹੀ ਮਿਲਿਆ ਰਹਿੰਦਾ ਹੈ ਜਿਵੇਂ ਕਿ ਤਾਣਾ ਪੇਟਾ ਇਕ ਮਿਕ ਹੋਇਆ ਕਰਦੇ ਹਨ।

ਪ੍ਰ:—ਹੇ ਗੁਰੋ ! ਇਹ ਦਸੋ, ਕਿ ਉਹ ਮਨੁਖ ਕਿਹੋ ਜਿਹੇ ਹਨ ਜਿਨ੍ਹਾਂ ਦੇ ਅੰਤ ਸਮੇਂ ਜਮਦੂਤ ਨੇੜੇ ਨਹੀਂ ਢੁਕ ਸਕਦੇ ?

13. ਉ: ਹੇ ਪਿਆਰਿਓ ! ਇਉਂ ਹੀ ਨਿਸਚਾ ਕਰੋ ਕਿ, ਜੋਹੜੇ ਮਨੁੱਖ ਖੁਸ਼ ਹੋ ਹੋ ਕੇ ਆਪਣੇ ਪ੍ਰਭੂ ਦੇ (ਗੁਣਾਂ ਨੂੰ) ਗਾਉਂਦੇ ਰਹਿੰਦੇ ਹਨ।

14. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! (ਅੰਤ ਦੇ ਸਮੇਂ) ਜਮਦੂਤ ਉਨ੍ਹਾਂ ਦੇ ਨੇੜੇ ਨਹੀਂ ਆਉਂਦੇ ।੩।੧੯।੩੦।

**ਭਾਵਾਰਥ**.—ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਉਹ ਸਾਰੇ ਖਜ਼ਾਨਿਆਂ ਦਾ ਮਾਲਕ ਹਰੀ ਹਰ ਮਨੁਖ ਦੇ ਅੰਦਰ ਹੀ ਵਸਦਾ ਹੈ, ਪਰ ਇਹ ਜੀਵ ਪਸ਼ੂ ਬ੍ਰਿਤੀ ਕਰ ਕੇ ਉਸ ਨੂੰ ਪਛਾਣ ਨਹੀਂ ਸਕਦੇ, ਕੇਵਲ ਸੰਤ ਲੋਕ ਹੀ ਹਨ, ਜੋ ਕਿ ਗੁਰੂ ਦੀ ਸੰਗਤ ਦੁਆਰੇ ਨਾਮ ਦਾ ਚਿੰਤਨ ਕਰ ਕੇ ਉਸ ਪ੍ਰਭੂ ਜੀ ਨੂੰ ਸਦਾ ਹੀ ਆਪਣੇ ਅੰਗ ਸੰਗ ਅਨੁਭਵ ਕਰ ਲੈਂਦੇ ਹਨ।

**ਰਾਮਕਲੀ ਮਹਲਾ ੫ ॥**

1. **ਦੀਨੋ ਨਾਮੁ ਕੀਓ ਪਵਿਤੁ ॥**
2. **ਹਰਿ ਧਨੁ ਰਾਸਿ ਨਿਰਾਸ ਇਹ ਬਿਤੁ ॥**
3. **ਕਾਟੀ ਬੰਧਿ ਹਰਿ ਸੇਵਾ ਲਾਏ ॥**
4. **ਹਰਿ ਹਰਿ ਭਗਤਿ ਰਾਮ ਗੁਣ ਗਾਏ ॥੧॥**
5. **ਬਾਜੇ ਅਨਹਦ ਬਾਜਾ ॥**
6. **ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥੧॥ ਰਹਾਉ ॥**
7. **ਆਇ ਬਨਿਓ ਪੂਰਬਲਾ ਭਾਗੁ ॥**
8. **ਜਨਮ ਜਨਮ ਕਾ ਸੋਇਆ ਜਾਗੁ ॥**
9. **ਗਈ ਗਿਲਾਨਿ ਸਾਧ ਕੈ ਸੰਗਿ ॥**
10. **ਮਨੁ ਤਨੁ ਰਾਤੋ ਹਰਿ ਕੈ ਰੰਗਿ ॥੨॥**
11. **ਰਾਖੇ ਰਾਖਨਹਾਰ ਦਇਆਲ ॥**
12. **ਨਾ ਕਿਛੁ ਸੇਵਾ ਨਾ ਕਿਛੁ ਘਾਲ ॥**
13. **ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥**
14. **ਬੂਡਤ ਦੁਖ ਮਹਿ ਕਾਢਿ ਲਇਆ ॥੩॥**
15. **ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥**
16. **ਆਠ ਪਹਰ ਹਰਿ ਕੇ ਗੁਣ ਗਾਉ ॥**
17. **ਗਾਵਤ ਗਾਵਤ ਪਰਮ ਗਤਿ ਪਾਈ ॥**
18. **ਗੁਰ ਪ੍ਰਸਾਦਿ ਨਾਨਕ ਲਿਵ ਲਾਈ ॥੪॥੨੦॥੩੧॥**

**ਪਦ ਅਰਥ**:—ਦੀਨੋ—ਦਿਤਾ । ਰਾਸਿ—ਪੂੰਜੀ, ਸਰਮਾਇਆ। ਨਿਰਾਸ—ਨਿਰ-ਆਸ, ਆਸਾਂ ਤੋਂ ਬਿਨਾ, ਉਪ੍ਰਾਮ ਚਿਤ। ਬਿਤੁ—ਧਨ। ਬੰਧਿ—ਰੁਕਾਵਟ। ਗਾਏ—ਗਾਂਦਾ ਹੈ।੧।

ਬਾਜੇ—ਵਜਦੇ ਹਨ, ਵਜ ਪਏ । ਅਨਹਦ—ਬਿਨਾ ਵਜਾਏ ਇਕ ਰਸ। ਰਸਕਿ—ਅਨੰਦ ਨਾਲ । ਗਾਵਹਿ—ਗਾਂਦੇ ਹਨ। ਗੁਰਦੇਵਿ—ਗੁਰਦੇਵ ਨੇ। ਨਿਵਾਜਾ—ਨਿਵਾਜਸ ਕੀਤੀ, ਮੇਹਰ ਕੀਤੀ, ।੧। ਰਹਾਉ।

ਪੂਰਬਲਾ—ਪਹਿਲੇ ਜਨਮਾਂ ਦਾ । ਭਾਗ—ਚੰਗੀ ਕਿਸਮਤ। ਸੋਇਆ-ਸੁਤਾ ਹੋਇਆ । ਗਿਲਾਨਿ-ਨਫਰਤ। ਕੈ ਸੰਗਿ—ਦੀ ਸੰਗਤ ਵਿਚ। ਰਾਤੋ—ਰਾਤਾ, ਰੰਗਿਆ ਗਿਆ। ਕੈ ਰੰਗਿ—ਦੇ ਪ੍ਰੇਮ ਰੰਗ ਵਿਚ ।੨।

ਘਾਲ—ਮੇਹਨਤ। ਕਰਿ—ਕਰ ਕੇ। ਪ੍ਰਭਿ—ਪ੍ਰਭੂ ਨੇ। ਬੂਡਤ—ਡੁੱਬ ਰਿਹਾ ।੩।

ਸੁਣਿ—ਸੁਣ ਕੇ। ਸੁਣਿ ਸੁਣਿ—ਮੁੜ ਮੁੜ ਸੁਣ ਕੇ। ਉਪਜਿਓ—ਪੈਦਾ ਹੋਇਆ । ਪਰਮ ਗਤਿ—ਸਭ ਤੋਂ ਉਚੀ ਆਤਮਿਕ ਅਵਸਥਾ। ਗੁਰ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ। ਨਾਨਕ-ਹੇ ਨਾਨਕ ।੪।

**ਅਰਥ**:—

ਪ੍ਰ:—ਸ੍ਰੀ ਜੀਉ ! ਹਰ ਮਨੁੱਖ ਦਾ ਸਰੀਰ ਤਾਂ ਇਕੋ ਜਿਹਾ ਹੀ ਵੇਖਣ ਵਿਚ ਆਉਂਦਾ ਹੈ, ਪਰ, ਪਵਿਤ੍ਰ ਜੀਵਨ ਕਿਸ ਦਾ ਮੰਨਣੇ ਜੋਗ ਹੈ ?

1. ਉ:—ਹੇ ਭਾਈ ! ਸਰੀਰ ਤਾਂ ਭਾਵੇਂ ਪੰਜ ਭੂਤਕ ਹਰ ਮਨੁਖ ਦਾ ਇਕੋ ਹੀ ਸਮਾਨ ਹੈ ਪਰ, ਜਿਸ ਮਨੁਖ ਨੂੰ ਗੁਰੂ ਨੇ ਕ੍ਰਿਪਾ ਕਰ ਕੇ ਪ੍ਰਮੇਸ਼ਰ ਜੀ ਦਾ ਨਾਮ ਬਖਸ਼ਸ਼ ਕਰ ਦਿਤਾ ਹੈ, (ਉਸ ਦਾ ਜੀਵਨ) (ਸਮਝੋ) ਗੁਰੂ ਨੇ ਪਵਿਤ੍ਰ ਬਣਾ ਦਿਤਾ ਹੈ।

ਪ੍ਰ.—ਕਿਉਂ ਜੀ ! ਉਸ ਮਨੁਖ ਦੀ ਪਛਾਣ ਕੀ ਹੈ ?

2. ਉ:—ਹੇ ਪਿਆਰੇ ! (ਜਿਸ ਮਨੁਖ ਨੂੰ ਗੁਰੂ ਨੇ) ਇਹ ਹਰੀ ਦਾ ਸੱਚਾ ਸਰਮਾਇਆ, ਨਾਮ ਧਨ ਬਖਸ਼ਿਆ ਹੈ, ਉਹ ਫਿਰ ਇਸ ਦੁਨੀਆਂ ਵਾਲੇ ਧਨ ਨੂੰ (ਵੇਖ ਕੇ) (ਇਸ ਵਲੋਂ) ਸਦਾ, ਉਪ੍ਰਾਮ ਚਿੱਤ ਹੀ ਰਹਿੰਦਾ ਹੈ।

3. (ਕਿਉਂਕਿ) ਗੁਰੂ ਨੇ ਉਸ ਮਨੁਖ ਦੇ ਜੀਵਨ ਰਾਹ ਵਿਚੋਂ ਮਾਇਆ ਦੇ ਮੋਹ ਦੀ ਰੁਕਾਵਟ ਕੱਟ ਦਿਤੀ ਹੈ, ਉਸ ਨੂੰ ਪ੍ਰਮੇਸ਼ਰ ਦੀ ਭਗਤੀ ਵਿਚ ਜੋੜ ਦਿਤਾ ਹੈ।

4. ਹੇ ਭਾਈ ! ਉਹ ਮਨੁਖ ਸਦਾ ਹੀ ਪ੍ਰਮੇਸ਼ਰ ਦੀ ਭਗਤੀ ਕਰਦਾ ਹੈ, ਅਤੇ (ਸਦਾ ਹੀ) ਪ੍ਰਮਾਤਮਾਂ ਦੇ ਗੁਣ ਗਾਉਂਦਾ ਰਹਿੰਦਾ ਹੈ ।੧।

5. ਹੇ ਪਿਆਰੇ ! ਗੁਣ ਗਾਉਂਦੇ ਰਹਿਣ ਦੀ ਬਰਕਤ ਨਾਲ

ਉਨ੍ਹਾਂ ਦੇ ਅੰਦਰ ਇਸ ਤਰ੍ਹਾਂ ਦਾ ਖਿੜਾਉ ਬਣਿਆਂ ਰਹਿੰਦਾ ਹੈ ਮਾਨੋਂ, ਉਨ੍ਹਾਂ ਦੇ ਅੰਦਰ ਇਕ ਰਸ ਵਾਜੇ ਹੀ ਵੱਜ ਰਹੇ ਹਨ।

ਪ੍ਰ:—ਕਿਉਂ ਜੀ ! ਇਹ ਇਕ ਰਸ ਵਾਜੇ ਸਾਰਿਆਂ ਦੇ ਅੰਦਰ ਕਿਉਂ ਨਹੀਂ ਵਜਦੇ ?

6. ਉ:—ਹੇ ਪਿਆਰੇ ! ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਜਿਨ੍ਹਾਂ ਮਨੁੱਖਾਂ ਉਤੇ (ਉਸ ਆਪਣੇ) ਪਿਆਰੇ ਗੁਰਦੇਵ ਨੇ, ਮੇਹਰ ਕੀਤੀ ਹੈ, ਉਹ ਹਰੀ ਦੇ ਸੇਵਕ ਬੜੇ ਅਨੰਦ ਨਾਲ ਹਰੀ ਦੇ ਗੁਣ ਗਾਉਂਦੇ ਰਹਿੰਦੇ ਹਨ, (ਜਿਸ ਦਾ ਸਦਕਾ ਉਨ੍ਹਾਂ ਦੇ ਅੰਤਰ ਆਤਮੇਂ ਇਹ ਇਕ ਰਸ ਵਾਜੇ ਵਜਣੇ ਸ਼ੁਰੂ ਹੋ ਜਾਂਦੇ ਹਨ ।੧। ਰਹਾਉ ।

ਪ੍ਰ:—ਸ੍ਰੀ ਜੀਉ ! ਇਹ ਅਮੋਲਕ ਦਾਤ ਮਿਲਦੀ ਕਿਸ ਸਾਧਨ ਕਰਨ ਨਾਲ ਹੈ ?

7. ਉ:—ਹੇ ਭਾਈ ! ਅਸਲ ਵਿਚ ਇਹ ਕਿਸੇ ਸਾਧਨਾਂ ਦੇ ਬਲ ਨਾਲ ਨਹੀਂ, ਇਹ ਤਾਂ ਜਦੋਂ ਗੁਰੂ ਦੀ ਸੰਗਤ ਦਾ ਸਦਕਾ, ਉਸ ਦਾ ਪਹਿਲੇ ਜਨਮਾਂ ਦਾ ਚੰਗਾ ਭਾਗ ਮਿਲਣ ਦਾ ਸਬੱਬ ਆ ਬਣਦਾ ਹੈ ।

8. ਤਦੋਂ ਗੁਰੂ ਦੀ ਸੰਗਤ ਦਾ ਸਦਕਾ ਉਹ ਮਾਇਆ ਦੇ ਮੋਹ ਦੀ ਨੀਂਦ ਵਿਚੋਂ ਕਈ ਜਨਮਾਂ ਦਾ ਸੁੱਤਾ ਹੋਇਆ ਜਾਗ ਪੈਂਦਾ ਹੈ ।

ਪ੍ਰ:—ਕਿਉਂ ਜੀ ! ਕੀ, ਇਸ ਜਾਗ੍ਰਤਾ ਵਿਚ ਆਉਣ ਨਾਲ ਉਸ ਦੀ ਮਾਨਸਕ ਅਵਸਥਾ ਵਿਚ ਭੀ ਕੋਈ ਬਦਲਾ ਆ ਜਾਂਦੀ ਹੈ ?

9. ਉ:—ਹੇ ਪਿਆਰੇ ! ਉਸ ਦੇ ਅੰਦਰੋਂ (ਗੁਰੂ ਦੀ ਸੰਗਤ ਵਿਚ ਰਹਿੰਦਿਆਂ) ਦੂਜਿਆਂ ਵਾਸਤੇ ਘਿਰਨਾ ਅਤੇ ਨਫਰਤ ਦੂਰ ਹੋ ਜਾਂਦੀ ਹੈ, (ਭਾਵ ਉਸ ਦੇ ਅੰਦਰੋਂ ਦ੍ਵੈਤ ਭਾਵ ਮਿਟ ਜਾਂਦੀ ਹੈ) ।

10. (ਕਿਉਂਕਿ) ਉਸ ਮਨੁਖ ਦਾ ਮਨ ਤੇ ਤਨ ਪ੍ਰਮੇਸ਼ਰ ਜੀ ਦੇ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ ।੨।

11. ਹੇ ਭਾਈ ! ਗੁਰੂ ਦੀ ਸੰਗਤ ਵਿਚ ਰਿਹਾਂ, ਜਿਸ ਮਨੁਖ ਉਤੇ ਪ੍ਰਭੂ ਜੀ ਨੇ ਕ੍ਰਿਪਾ ਕਰੀ, ਦਇਆ ਕੀਤੀ, ਉਸ ਨੂੰ ਦੁਖਾਂ ਵਿਚ ਡੁੱਬਦੇ ਨੂੰ (ਪ੍ਰਭੂ ਨੇ ਬਾਹੋਂ ਫੜਕੇ) ਬਚਾ ਲਿਆ ।

12. ਪਰ, ਉਸ ਪ੍ਰਭੂ ਨੇ ਉਸ ਸੇਵਕ ਦੀ ਕੀਤੀ ਹੋਈ ਕੋਈ ਸੇਵਾ ਨਹੀਂ ਵੇਖੀ, ਕੋਈ ਮਿਹਨਤ ਨਹੀਂ ਵੇਖੀ, (ਬੱਸ) (ਇਕ ਮੇਹਰ ਭਰੀ ਨਜ਼ਰ ਹੀ ਕਰ ਦਿਤੀ ਹੈ) ।

13-14. (ਦੁੱਖਾਂ ਤੋਂ) ਬਚਾਣ ਦੀ ਸਮਰੱਥਾ ਵਾਲੇ ਨੇ ਦਇਆ ਦੇ ਸੋਮੇਂ ਨੇ ਉਸ ਦੀ ਰਖਿਆ ਹੀ ਕਰ ਦਿਤੀ ਹੈ ।੩।

15. ਹੇ ਪਿਆਰੇ ! ਜਿਸ ਮਨੁਖ ਦੇ ਮਨ ਵਿਚ ਪ੍ਰਮੇਸ਼ਰ ਦੀ ਸਿਫਤ ਸਲਾਹ ਮੁੜ ਮੁੜ ਸੁਣ ਕੇ (ਸਿਫ਼ਤ ਸਲਾਹ ਕਰਨ ਦਾ) ਚਾਉ ਪੈਦਾ ਹੋ ਗਿਆ ।

16. ਹੇ ਭਾਈ ! ਉਹ ਅਠੇ ਪਹਿਰ (ਹਰ ਵੇਲੇ) ਪ੍ਰਮੇਸ਼ਰ ਜੀ ਦੇ ਗੁਣ ਗਾਉਣ ਲਗ ਪੈਂਦਾ ਹੈ ।

17. ਹੇ ਪਿਆਰੇ ! ਗੁਣ ਗਾਉਂਦਿਆਂ ਗਾਉਂਦਿਆਂ ਉਸ ਨੇ ਸਭ ਤੋਂ ਉਚੀ ਆਤਮਿਕ ਅਵਸਥਾ ਹਾਸਲ ਕਰ ਲਈ ਹੈ ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਗੁਰੂ ਦੀ ਕ੍ਰਿਪਾ ਨਾਲ ਉਸ ਨੇ ਪ੍ਰਭੂ (ਚਰਨਾਂ ਵਿਚ) ਸੁਰਤੀ ਨੂੰ ਜੋੜ ਲਿਆ ਹੈ ।੪।੨੦।੩੧।

**ਭਾਵਾਰਥ** :—ਇਸ ਜੀਵ ਦੀ ਸੁਰਤਿ ਕਈ ਜਨਮ ਜਨਮਾਤ੍ਰਾਂ ਤੋਂ ਮੋਹ ਦੀ ਨੀਦਰਾ ਵਿਚ ਸੁਤੀ ਪਈ ਹੈ, ਪਰ ਗੁਰੂ ਦੇ ਨਿਵਾਜੇ ਜੋ ਸੰਤ ਜਨ ਹਨ, ਉਨ੍ਹਾਂ ਦੀ ਮੇਹਰ ਦਾ ਸਦਕਾ ਇਹ ਸਹਿਜੇ ਹੀ ਜਾਗ ਪੈਂਦੀ ਹੈ ਅਤੇ ਸਾਧ ਸੰਗਤ ਦੀ ਕ੍ਰਿਪਾ ਦੁਆਰੇ ਉਸ ਦੇ ਮਨ ਵਿਚੋਂ ਨਫਰਤ ਦੂਰ ਹੋ ਜਾਂਦੀ ਹੈ ਅਤੇ ਹਰੀ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਮਨ ਹਰ ਵਕਤ ਉਸੇ ਸਾਈਂ ਜੀ ਦੇ ਗੁਣ ਗਾਉਣ ਵਿਚ ਮਸਤ ਰਹਿੰਦਾ ਹੈ ।

**ਰਾਮਕਲੀ ਮਹਲਾ ੫ ॥**

1. **ਕਉਡੀ ਬਦਲੈ ਤਿਆਗੈ ਰਤਨੁ ॥**
2. **ਛੋਡਿ ਜਾਇ ਤਾਹੂ ਕਾ ਜਤਨੁ ॥**
3. **ਸੋ ਸੰਚੈ ਜੋ ਹੋਛੀ ਬਾਤ ॥**
4. **ਮਾਇਆ ਮੋਹਿਆ ਟੇਢਉ ਜਾਤ ॥੧॥**
5. **ਅਭਾਗੇ ਤੈ ਲਾਜ ਨਾਹੀ ॥**
6. **ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥੧॥ ਰਹਾਉ ॥**
7. **ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥**
8. **ਸਾਕਤ ਕੀ ਬਿਧਿ ਨੈਨਹੁ ਡੀਠੀ ॥**
9. **ਕੂੜਿ ਕਪਟਿ ਅਹੰਕਾਰਿ ਰੀਝਾਨਾ ॥**
10. **ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥**
11. **ਮਾਇਆ ਕਾਰਣਿ ਸਦਹੀ ਝੂਰੈ ॥**
12. **ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥**
13. **ਨਿਰਭਉ ਨਿਰੰਕਾਰ ਦਾਤਾਰੁ ॥**
14. **ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥**
15. **ਸਭ ਸਾਹਾ ਸਿਰਿ ਸਾਚਾ ਸਾਹੁ ॥**
16. **ਵੇਮੁਹਤਾਜੁ ਪੂਰਾ ਪਾਤਿਸਾਹੁ ॥**
17. **ਮੋਹ ਮਗਨ ਲਪਟਿਓ ਭ੍ਰਮ ਗਿਰਹ ॥**
18. **ਨਾਨਕ ਤਰੀਐ ਤੇਰੀ ਮਿਹਰ ॥੪॥੨੧॥੩੨॥**

**ਪਦ ਅਰਥ** :—ਕਉਡੀ—ਤੁੱਛ ਜਿਹੀ ਚੀਜ਼ । ਬਦਲੈ—ਦੇ ਵੱਟੇ ਵਿਚ, ਦੀ ਖਾਤ੍ਰ । ਛੋਡਿ ਜਾਇ—ਜੋ ਸਾਥ ਛੱਡ ਜਾਂਦੀ ਹੈ । ਤਾਹੂ ਕਾ—ਉਸੇ (ਮਾਇਆ) ਦਾ ਹੀ । ਸੰਚੈ—ਇਕੱਠੀ ਕਰਦਾ ਹੈ । ਹੋਛੀ—ਥੋੜ੍ਹ ਵਿਤੀ, ਥੋੜੇ ਵਿਤ ਵਾਲੀ । ਟੇਢਉ—

ਵਿੰਗਾ, ਆਕੜ ਆਕੜ ਕੇ ।੧।

ਅਭਾਗੇ—ਹੇ ਭਾਗ ਹੀਣ । ਤੈ—ਤੈਨੂੰ । ਲਾਜ—ਸ਼ਰਮ । ਸੁਖ ਸਾਗਰ—ਸੁਖਾਂ ਦਾ ਸਮੁੰਦਰ । ਮਾਹੀ—ਵਿਚ ।੧। ਰਹਾਉ ।

ਕਉਰਾ—ਕੌੜਾ । ਬਿਖਿਆ—ਮਾਇਆ । ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਜਲ । ਸਾਕਤ—ਰੱਬ ਨਾਲੋਂ ਟੁਟਿਆ ਹੋਇਆ ਮਨੁਖ । ਬਿਧਿ—ਹਾਲਤ । ਨੈਨਹੁ—ਅੱਖਾਂ ਨਾਲ । ਕੂੜੀ—ਕੂੜ ਵਿਚ, ਨਾਸਵੰਤ ਪਦਾਰਥ ਵਿਚ । ਕਪਟਿ—ਕਪਟ ਵਿਚ । ਰੀਝਾਨਾ—ਰੀਝਦਾ ਹੈ, ਖੁਸ਼ ਹੁੰਦਾ ਹੈ । ਜਨੁ—ਜਾਨੋਂ, ਮਾਣੋ, ਜਿਵੇਂ ਕਿ । ਬਿਛੂਅ—ਠੂੰਹਾਂ । ਡਸਾਨਾ—ਡੰਗ ਮਾਰ ਗਿਆ ।੨।

ਸਦ ਹੀ—ਸਦਾ ਹੀ । ਕਾਰਨਿ—ਦੀ ਖਾਤ੍ਰ । ਝੂਰੈ—ਚਿੰਤਾ ਕਰਦਾ ਰਹਿੰਦਾ ਹੈ । ਮਨਿ—ਮਨ ਵਿਚ । ਮੁਖ—ਮੂੰਹ ਨਾਲ । ਤਿਸ ਸਿਉ—ਉਸ ਨਾਲ । ਗਵਾਰੁ—ਮੂਰਖ ।੩।

ਸਿਰਿ—ਸਿਰ ਉਤੇ । ਸਾਚਾ—ਸਦਾ ਕਾਇਮ ਰਹਿਣ ਵਾਲਾ । ਵੇ ਮੁਹਤਾਜੁ—ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ, ਕਿਸੇ ਗੋਚਰੀ ਗਰਜ਼ ਨਹੀਂ । ਮਗਨ—ਮਸਤ, ਡੁੱਬਾ ਹੋਇਆ । ਲਪਟਿਓ—ਚੰਬੜਿਆ ਹੋਇਆ । ਗਿਰਹ—ਗੰਢ । ਨਾਨਕ—ਹੇ ਨਾਨਕ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਇਨ੍ਹਾਂ ਜੀਵਾਂ ਵਿਚ ਉਹ ਵੱਡਾ ਦੋਸ਼ ਕਿਹੜਾ ਹੈ, ਜਿਸ ਦੀ ਕਿ ਸਜ਼ਾ ਇਸ ਨੂੰ ਸੰਸਾਰ ਵਿਚ ਆਉਣ ਜਾਣ ਦਾ ਚੱਕ੍ਰ ਸਦਾ ਹੀ ਬਣਿਆ ਰਹਿੰਦਾ ਹੈ ?

1. **ਉ**:—ਹੇ ਪਿਆਰੇ ! ਅਸਲ ਵਿਚ ਇਨ੍ਹਾਂ ਜੀਵਾਂ ਅੰਦਰ ਇਕ ਦੋਸ਼ ਨਹੀਂ, ਸਗੋਂ ਅਨੇਕਾਂ ਹੀ ਦੋਸ਼ ਵੇਖਣ ਵਿਚ ਆਉਂਦੇ ਹਨ, ਜਿਵੇਂ ਕਿ ਵੇਖੋ ਉਸ ਪ੍ਰਮੇਸ਼ਰ ਜੀ ਦਾ ਨਾਮ ਅਮੋਲਕ ਰਤਨ ਦੀ ਨਿਆਈਂ ਹੈ, ਅਤੇ ਇਸ ਦੇ ਟਾਕਰੇ ਵਿਚ ਮਾਇਆ ਇਕ ਕੌਡੀ ਦੇ ਤੁੱਲ ਹੈ, ਪਰ ਇਹ ਸਾਕਤ ਮਨੁਖ ਇਸ ਮਾਇਆ ਰੂਪੀ ਕੌਡੀ ਦੀ ਖਾਤਰ (ਇਸ ਕੀਮਤੀ) ਨਾਮ ਰੂਪ ਰਤਨ ਨੂੰ ਛੱਡ ਦੇਂਦਾ ਹੈ ।
2. **ਦੂਜਾ ਦੋਸ਼ ਹੈ** ਕਿ, ਇਹ ਜੀਵ ਉਸੇ ਦੀ ਹੀ ਪ੍ਰਾਪਤੀ ਦਾ ਜਤਨ ਕਰਦਾ ਹੈ, ਜੋ ਆਖਰ ਨੂੰ (ਇਹ ਮਾਇਆ ਇਹ ਸੰਬੰਧੀ) ਇਸ ਦਾ ਸਾਥ ਛੱਡ ਜਾਂਦੇ ਹਨ ।
3. **ਤੀਜਾ**, ਇਹ ਜੀਵ ਉਸੇ ਹੀ ਮਾਇਆ ਨੂੰ ਇਕੱਠੀ ਕਰਦਾ ਰਹਿੰਦਾ ਹੈ ਜਿਸ ਦੀ ਕਿ ਪੁੱਛ ਪ੍ਰਤੀਤ ਥੋੜੀ ਕੁ ਹੀ ਹੈ ।
4. **ਚੌਥਾ**, ਹੇ ਭਾਈ ! ਇਹ ਜੀਵ ਮਾਇਆ ਦੇ ਮੋਹ ਵਿਚ ਫਸਿਆ ਹੋਇਆ (ਹਮੇਸ਼ਾਂ ਹੀ) ਆਕੜ ਆਕੜ ਕੇ ਤੁਰਦਾ ਹੈ ।੧।

ਪ੍ਰ:—ਸ੍ਰੀ ਜੀਉ ! ਆਖਰ ਤੁਸਾਂ ਅਜਿਹੇ ਮਨੁੱਖ ਨੂੰ ਕੀ ਕਹਿਣਾ ਚਾਹੁੰਦੇ ਹੋ ?

5. **ਉ**:—ਹੇ ਪਿਆਰੇ ! ਅਸੀਂ ਤਾਂ ਸਿਰਫ ਇਹੋ ਹੀ ਕਹਿ ਸਕਦੇ ਹਾਂ ਕਿ, ਹੇ ਬਦ-ਨਸੀਬ (ਸਾਕਤਾ) ਕੀ ਤੈਨੂੰ (ਇਹ ਕਦੇ) ਭੀ ਸ਼ਰਮ ਨਹੀਂ ਆਉਂਦੀ ਕਿ,
6. ਜੇਹੜਾ ਸਰਬ ਵਿਆਪਕ ਪ੍ਰਮੇਸ਼ਰ ਜੀ ! ਸਾਰੇ ਹੀ ਸੁਖਾਂ ਦਾ ਸਮੁੰਦ੍ਰ ਹੈ, ਤੂੰ ਉਸ ਨੂੰ ਆਪਣੇ ਮਨ ਵਿਚ ਚੇਤੇ ਨਹੀਂ ਕਰਦਾ ।੧। ਰਹਾਉ ।
7. **ਪੰਜਵਾਂ**, ਦੋਸ਼ ਹੈ ਕਿ, ਇਸ ਸਾਕਤ ਜੀਵ ਨੂੰ ਅਮਰ ਜੀਵਨ ਦੇਣ ਵਾਲਾ ਨਾਮ ਜਲ ਕੌੜਾ ਲਗਦਾ ਹੈ ਅਤੇ ਮਾਇਆ ਮਿੱਠੀ ਲਗਦੀ ਹੈ ।

ਪ੍ਰ:—ਸ੍ਰੀ ਜੀਉ ! ਕੀ ਇਹ, ਖਿਆਲ ਤੁਸਾਂ ਪੁਰਾਤਨ ਪੁਰਾਣਾਂ ਵਿਚੋਂ ਪੜੇ ਜਾਂ ਸੁਣੇ ਹੋਏ ਹੀ ਫੁਰਮਾਨ ਕਰਦੇ ਹੋ ?

8. **ਉ**:—ਹੇ ਭਾਈਓ ! ਇਹ ਗੱਲ ਨਹੀਂ ਹੈ, ਇਹ ਤਾਂ ਰੱਬ ਵਲੋਂ ਟੁੱਟੇ ਹੋਏ ਮਨੁੱਖਾਂ ਦੀ (ਭੈੜੀ) ਹਾਲਤ ਅਸਾਂ ਨੇ ਆਪਣੀ ਅੱਖੀਂ ਵੇਖੀ ਹੈ ।
9. **ਛੇਵਾਂ**, ਇਸ ਜੀਵ ਵਿਚ ਇਹ ਦੋਸ਼ ਹੈ ਕਿ ਇਹ ਸਾਕਤ ਜੀਵ ਸਦਾ ਹੀ ਨਾਸਵੰਤ ਪਦਾਰਥਾਂ ਵਿਚ ਅਤੇ ਠੱਗੀ ਕਰਨ ਵਿਚ ਤੇ ਅਹੰਕਾਰ ਵਿਚ, (ਸਦਾ ਹੀ) ਪ੍ਰਸੰਨ ਰਹਿੰਦਾ ਹੈ ।
10. **ਸੱਤਵਾਂ**, ਦੋਸ਼ ਹੈ. ਕਿ ਪ੍ਰਮੇਸ਼ਰ ਜੀ ਦਾ ਨਾਮ ਸੁਣਦਿਅ ਤਾਂ (ਇਸ ਦੀ ਅਜਿਹੀ ਦਸ਼ਾ) ਹੁੰਦੀ ਹੈ, ਜਿਵੇਂ ਕਿ, ਇਸ ਨੂੰ (ਕਾਲਾ ਜ਼ਹਿਰੀ) ਬਿਛੂ, ਤੂੰਹਾਂ ਡੰਗ ਮਾਰ ਜਾਂਦਾ ਹੈ ।੨।
11. **ਅੱਠਵਾਂ**, ਦੋਸ਼ ਹੈ ਕਿ ਇਹ ਸਾਕਤ ਮਨੁਖ ਸਦਾ ਹੀ ਮਾਇਆ ਦੀ ਖਾਤ੍ਰ ਚਿੰਤਾ ਫਿਕਰ ਕਰਦਾ ਰਹਿੰਦਾ ਹੈ ।
12. **ਨੌਂਵਾਂ**, ਦੋਸ਼ ਹੈ ਕਿ ਇਹ ਸਾਕਤ ਜੀਵ ਕਦੇ ਭੀ ਆਪਣੇ ਮਨ ਵਿਚ ਆਪਣੇ ਮੂੰਹ ਨਾਲ ਪ੍ਰਭੂ ਜੀ ਦੀ ਸਿਫਤ ਸਲਾਹ ਨਹੀਂ ਕਰਦਾ ।
13. **ਦਸਵਾਂ**, ਦੋਸ਼ ਹੈ ਕਿ, ਜੇਹੜਾ ਪ੍ਰਮੇਸ਼ਰ ਸਭ ਨੂੰ ਦਾਤਾਂ ਦੇਣ ਵਾਲਾ ਹੈ, ਜਿਸ ਨੂੰ ਕਿਸੇ ਦਾ ਭੀ ਡਰ ਨਹੀਂ ਹੈ, ਜੋ ਸਰੀਰਾਂ ਦੀ ਕੈਦ ਤੋਂ ਪਰੇ ਹੈ,
14. ਉਸ ਨਾਲ ਇਹ ਮੂਰਖ ਸਾਕਤ ਕਦੇ (ਭੀ) ਪਿਆਰ ਨਹੀਂ ਕਰਦਾ ।੩।

ਪ੍ਰ:—ਗੁਰਦੇਵ ਜੀਉ ! ਇਸ ਸੰਸਾਰ ਸਾਗਰ ਤੋਂ ਤਰਨ ਲਈ ਆਖਰ ਜੀਵਾਂ ਨੂੰ ਕਰਨਾ ਕੀ ਚਾਹੀਦਾ ਹੈ ?

15. **ਉ**:—ਹੇ ਭਾਈ ! ਸੰਸਾਰ ਤੋਂ ਤਰਣ ਲਈ ਤਾਂ ਕੇਵਲ ਇਕੋ ਹੀ ਅਰਦਾਸ ਹੈ, ਜੋ ਸਦਾ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਤੂੰ ਸਭਨਾਂ ਸ਼ਾਹਾਂ ਤੋਂ ਵਡਾ ਅਤੇ ਸਦਾ ਕਾਇਮ ਰਹਿਣ ਵਾਲਾ ਸ਼ਾਹ ਹੈਂ ।
16. ਤੈਨੂੰ ਕਿਸੇ ਦੀ ਭੀ ਮੁਥਾਜੀ ਨਹੀਂ, ਤੂੰ ਸਾਰੀਆਂ ਤਾਕਤਾਂ ਦਾ ਮਾਲਕ ਪਾਤਸ਼ਾਹ ਹੈਂ ।

17. ਹੇ ਸਾਈਂ ਜੀ ! ਇਹ ਤੇਰਾ ਪੈਦਾ ਕੀਤਾ ਹੋਇਆ ਜੀਵ ਸਦਾ ਹੀ ਮਾਇਆ ਦੇ ਮੋਹ ਵਿਚ ਡੁੱਬਾ ਹੋਇਆ (ਮਾਇਆ ਨਾਲ ਹੀ) ਚੰਬੜਿਆ ਰਹਿੰਦਾ ਹੈ, ਇਸ ਦੇ ਮਨ ਵਿਚ ਸਦਾ ਹੀ ਭਟਕਣਾ ਦੀ ਗੰਢ ਬੱਝੀ ਰਹਿੰਦੀ ਹੈ ।
18. ਹੇ ਸਾਈਂ ਜੀ ! ਇਸ ਸੰਸਾਰ ਸਮੁੰਦਰ ਵਿਚੋਂ ਸਿਰਫ, ਇਕ ਤੇਰੀ ਮੇਹਰ ਨਾਲ ਹੀ (ਜੀਵਾਂ ਦਾ) ਤਰਣਾ ਹੋ ਸਕਦਾ ਹੈ ।੪।੨੧।੩੨।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਉਸ ਸਾਕਤ ਦੀ ਉਲਟੀ ਬ੍ਰਿਤੀ ਦਾ ਵੀਚਾਰ ਅੰਕਤ ਕਰਦੇ ਹਨ, ਜੋ ਹਰੀ ਦੇ ਨਾਮ ਰਤਨ ਨੂੰ ਛੱਡ ਕੇ ਤੁੱਛ ਮਾਇਆ ਦੇ ਪਿਛੇ ਲਗਾ ਰਹਿੰਦਾ ਹੈ, ਸਾਕਤ ਦੇ ਅੰਤਰ ਆਤਮੇਂ ਸਾਈਂ ਜੀ ਦਾ ਨਾਮ ਰਤਨ ਇਸ ਲਈ ਨਹੀਂ ਨਿਵਾਸ ਕਰਦਾ, ਕਿਉਂਕਿ, ਇਸ ਦੇ ਅੰਦਰ ਦਸ ਦੋਸ਼ ਹਨ, ਇਨ੍ਹਾਂ ਦੋਸ਼ਾਂ ਦੀ ਨਵਿਰਤੀ ਲਈ ਉਸੇ ਸਾਈਂ ਜੀ ਦੇ ਸਨਮੁਖ ਹੋ ਜੋਦੜੀਆਂ ਕਰਦੇ ਰਹਿਣ ਦੀ ਹਰ ਇਕ ਜੀਵ ਮਾਤਰ ਨੂੰ ਪ੍ਰੇਰਨਾ ਕਰਦੇ ਹਨ ਅਤੇ ਜਿਸ ਦੀ ਬਰਕਤ ਨਾਲ ਇਸ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ ।

**ਰਾਮਕਲੀ ਮਹਲਾ ੫ ॥**

1. **ਰੈਣਿ ਦਿਨਸੁ ਜਪਉ ਹਰਿ ਨਾਉ ॥**
2. **ਆਗੈ ਦਰਗਹ ਪਾਵਉ ਥਾਉ ॥**
3. **ਸਦਾ ਅਨੰਦੁ ਨ ਹੋਵੀ ਸੋਗੁ ॥**
4. **ਕਬਹੂ ਨ ਬਿਆਪੈ ਹਉਮੈ ਰੋਗੁ ॥੧॥**
5. **ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥**
6. **ਬਿਸਮਨ ਬਿਸਮ ਭਏ ਬਿਸਮਾਦਾ ਪਰਮਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ ਰਹਾਉ ॥**
7. **ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥**
8. **ਨਾਮ ਬਿਨਾ ਕੋ ਸਕੈ ਨ ਤਾਰਿ ॥**
9. **ਸਗਲ ਉਪਾਵ ਨ ਚਾਲਹਿ ਸੰਗਿ ॥**
10. **ਭਵਜਲੁ ਤਰੀਐ ਪ੍ਰਭ ਕੈ ਰੰਗਿ ॥੨॥**
11. **ਦੇਹੀ ਧੋਇ ਨ ਉਤਰੈ ਮੈਲੁ ॥**
12. **ਹਉਮੈ ਬਿਆਪੈ ਦੁਬਿਧਾ ਫੈਲੁ ॥**
13. **ਹਰਿ ਹਰਿ ਅਉਖਧੁ ਜੋ ਜਨੁ ਖਾਇ ॥**
14. **ਤਾ ਕਾ ਰੋਗੁ ਸਗਲ ਮਿਟਿ ਜਾਇ ॥੩॥**
15. **ਕਰਿ ਕਿਰਪਾ ਪਾਰਬ੍ਰਹਮ ਦਇਆਲ ॥**
16. **ਮਨ ਤੇ ਕਬਹੁ ਨ ਬਿਸਰੁ ਗੁਪਾਲ ॥**
17. **ਤੇਰੇ ਦਾਸ ਕੀ ਹੋਵਾ ਧੂਰਿ ॥**
18. **ਨਾਨਕ ਕੀ ਪ੍ਰਭ ਸਰਧਾ ਪੂਰਿ ॥੪॥੨੨॥੩੩॥**

**ਪਦ ਅਰਥ** :—ਰੈਣਿ—ਰਾਤ । ਦਿਨਸੁ—ਦਿਨ । ਜਪਉ—ਜਪਉਂ, ਮੈਂ ਜਪਦਾ ਰਹਾਂ । ਆਗੈ—ਪ੍ਰਲੋਕ ਵਿਚ । ਪਾਵਉ—ਪਾਵਉਂ, ਮੈਂ ਹਾਸਲ ਕਰ ਲਵਾਂ । ਸੋਗੁ—ਗ਼ਮ, ਚਿੰਤਾ । ਹੋਵੀ—ਹੋਵੇਗਾ । ਨ ਬਿਆਪੈ—ਅਪਣਾ ਜੋਰ ਨਹੀਂ ਪਾ ਸਕਦਾ ।੧।

ਸੰਤਹੁ—ਹੇ ਸੰਤ ਜਨੋਂ । ਬ੍ਰਹਮ ਗਿਆਨੀ—ਪ੍ਰਮਾਤਮਾਂ ਨਾਲ ਸਾਂਝ ਰਖਣ ਵਾਲਾ । ਬ੍ਰਹਮ ਗਿਆਨੀ ਸੰਤਹੁ—ਪ੍ਰਮਾਤਮਾਂ ਨਾਲ ਸਾਂਝ ਪਾਈ ਰਖਣ ਵਾਲੇ ਹੇ ਸੰਤ ਜਨੋਂ । ਖੋਜਹੁ—ਭਾਲ ਕਰੋ । ਬਿਸਮ—ਅਸਚਰਜ । ਬਿਸਮਨ ਬਿਸਮ—ਬਹੁਤ ਹੀ ਹੈਰਾਨ ਕਰਨ ਵਾਲੀ । ਬਿਸਮਾਦਾ—ਹੈਰਾਨੀ ਪੈਦਾ ਕਰਨ ਵਾਲੀ ਅਵਸਥਾ । ਪਰਮ ਗਤਿ—ਸਭ ਤੋਂ ਉਚੀ ਆਤਮਕ ਅਵਸਥਾ । ਪਰਾਨੀ—ਹੇ ਪ੍ਰਾਣੀ ।੧। ਰਹਾਉ ।

ਗਨਿ—ਗਿਣ ਕੇ । ਮਿਨਿ—ਮਿਣ ਕੇ । ਬੀਚਾਰਿ—ਵਿਚਾਰ ਕੇ । ਕੋ—ਕੋਈ । ਸਕੈ ਨ ਤਾਰਿ - ਤਾਰ ਨ ਸਕੇ । ਉਪਾਵ—ਉਪਾਉ । ਸਗਲ—ਸਾਰੇ । ਸੰਗਿ—ਨਾਲ । ਭਵਜਲੁ—ਸੰਸਾਰ ਸਮੁੰਦਰ । ਤਰੀਐ—ਤਰਿਆ ਜਾ ਸਕਦਾ ਹੈ । ਕੈ ਰੰਗਿ—ਦੇ ਪ੍ਰੇਮ ਵਿਚ ਰਿਹਾਂ ।੨।

ਦੇਹੀ—ਸਰੀਰ । ਧੋਇ—ਧੋ ਕੇ । ਦੁਬਿਧਾ—ਦੁ-ਚਿਤਾ-ਪਨ, ਅੰਦਰੋਂ ਹੋਰ ਤੇ ਬਾਹਰੋਂ ਹੋਰ ਹੋਣਾ । ਫੈਲੁ—ਖਿਲਾਰਾ, ਪਸਾਰਾ । ਅਉਖਧੁ—ਦਾਰੂ, ਦਵਾਈ । ਤਾ ਕਾ—ਉਸ (ਮਨੁਖ) ਦਾ ।੩।

ਤੇ—ਤੋਂ । ਕਬਹੁ ਨ—ਕਦੇ ਭੀ ਨਾ । ਗੁਪਾਲ—ਹੇ ਗੋਪਾਲ ! (ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ । ਅਸਲ ਲਫਜ਼ 'ਗੋਪਾਲ' ਹੈ, ਇਥੇ 'ਗੁਪਾਲ' ਪੜ੍ਹਨਾ ਹੈ ।) ਹੋਵਾ—ਹੋਵਾਂ, ਮੈਂ ਹੋ ਜਾਵਾਂ । ਸਰਧਾ—ਤਾਂਘ, ਇੱਛਾ । ਪੂਰਿ—ਪੂਰੀ ਕਰ ।੪।

**ਅਰਥ** :—

**ਪ੍ਰ**:—ਹੇ ਗੁਰਦੇਵ ਜੀਉ ! ਜਦੋਂ ਕਦੀ ਤੁਸੀਂ ਉਸ ਪ੍ਰਮੇਸ਼ਰ ਜੀ ਪਾਸੋਂ ਕੋਈ ਮੰਗ ਮੰਗਣੀ ਚਾਹੋ ਤਾਂ ਕੀ ਮੰਗਿਆ ਕਰਦੇ ਹੋ ?

1. **ਉ**:—ਹੇ ਪਿਆਰਿਓ ! ਮੇਰੀ ਤਾਂ ਸਦਾ ਇਕੋ ਹੀ ਮੰਗ ਰਹਿੰਦੀ ਹੈ ਕਿ, ਹੇ ਪ੍ਰਭੂ ! ਮੇਰੇ ਤੇ ਮੇਹਰ ਕਰੋ ਤਾਂ ਕਿ, ਮੈਂ ਦਿਨੇ ਰਾਤ ਹਰਿ ਨਾਮ ਜਪਦਾ ਰਵਾਂ ।
2. ਅਤੇ ਇਸ ਤਰ੍ਹਾਂ ਨਾਮ ਜਪਦਾ ਹੋਇਆ ਮੈਂ ਪ੍ਰਲੋਕ ਵਿਚ ਤੇਰੀ ਹਜ਼ੂਰੀ ਅੰਦਰ ਥਾਂ ਪ੍ਰਾਪਤ ਕਰ ਲਵਾਂ ।
3. ਹੇ ਸਾਈਂ ਜੀ ! ਮੈਨੂੰ ਪੂਰਨ ਯਕੀਨ ਹੈ ਕਿ, ਜੇਹੜਾ ਮਨੁਖ ਨਾਮ ਜਪਦਾ ਹੈ, ਉਸਨੂੰ ਸਦਾ ਹੀ ਅਨੰਦ ਬਣਿਆਂ ਰਹਿੰਦਾ ਹੈ ਅਤੇ ਉਸ ਨੂੰ ਕਦੇ ਭੀ ਚਿੰਤਾ ਨਹੀਂ ਵਾਪਰਦੀ ।
4. ਅਤੇ ਹਉਮੈਂ ਦਾ ਰੋਗ ਉਸ ਉਤੇ ਕਦੇ ਜੋਰ ਨਹੀਂ ਪਾ ਸਕਦਾ ।੧।
5. ਇਸ ਲਈ, ਹੇ ਪ੍ਰਮੇਸ਼ਰ ਨਾਲ ਡੂੰਘੀ ਸਾਂਝ ਰਖਣ ਵਾਲੇ,

ਹੇ ਸੰਤ ਜਨੋ, ਸਦਾ ਹੀ ਪ੍ਰਮਾਤਮਾ ਦੀ ਖੋਜ ਕਰਦੇ ਰਹੋ।

**ਪ੍ਰ**:-ਸ੍ਰੀ ਜੀਉ, ਇਸ ਤਰ੍ਹਾਂ ਦੀ ਖੋਜ ਕਰਨ ਨਾਲ ਹਾਸਲ ਕੀ ਹੋਵੇਗਾ ?

6.**ਉ**:-ਹੇ ਪ੍ਰਾਨੀ (ਤੂੰ) ਸਦਾ ਹੀ ਪ੍ਰਮੇਸ਼ਰ ਜੀ ਦਾ ਸਿਮਰਨ ਕਰਦਾ ਰਹੁ, (ਉਸ ਸਿਮਰਨ ਦੀ ਬਰਕਤਿ ਨਾਲ) ਬੜੀ ਹੀ ਹੈਰਾਨ ਕਰਨ ਵਾਲੀ ਅਸਚਰਜ ਆਤਮਿਕ ਅਵਸਥਾ ਬਣ ਜਾਏਗੀ, ਤੂੰ ਸਭ ਤੋਂ ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਲਵੇਂਗਾ ।੧।ਰਹਾਉ।

7. ਹੇ ਸੰਤ ਜਨੋਂ, ਸਾਰੇ ਚੰਗੀ ਤਰ੍ਹਾਂ ਗਹੁ ਨਾਲ ਵੀਚਾਰ ਕਰਕੇ ਵੇਖ ਲਵੋ।

8. ਕਿ, ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾਂ ਹੋਰ ਕੋਈ ਭੀ (ਸੰਸਾਰ ਸਮੁੰਦਰ ਤੋਂ) ਪਾਰ ਨਹੀਂ ਲੰਘਾ ਸਕਦਾ।

9. ਨਾਮ ਤੋਂ ਬਿਨਾਂ ਹੋਰ ਸਾਰੇ ਹੀ ਹੀਲੇ ਮਨੁੱਖ ਦੇ ਨਾਲ ਨਹੀਂ ਜਾਂਦੇ (ਸਹਾਇਤਾ ਨਹੀਂ ਕਰਦੇ)।

10. ਹੇ ਪਿਆਰੇ, ਕੇਵਲ ਪ੍ਰਭੂ ਦੇ ਪ੍ਰੇਮ ਰੰਗ ਵਿਚ ਰਿਹਾਂ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ।੨।

**ਪ੍ਰ**:-ਗੁਰਦੇਵ ਜੀਉ, ਕਈ ਲੋਕ ਤੀਰਥ ਇਸ਼ਨਾਨ ਕਰਦੇ ਰਹਿਣ ਨਾਲ ਹੀ ਵਿਕਾਰਾਂ ਦੀ ਮੈਲ ਧੁੱਪ ਜਾਣ ਦਾ ਯਕੀਨ ਰੱਖਦੇ ਹਨ, ਕੀ ਇਹ ਠੀਕ ਹੈ ?

11. ਹੇ ਸੰਤ ਜਨੋਂ, ਅਸਲ ਵਿਚ ਤੀਰਥ ਆਦਿਕਾਂ ਤੇ ਸਰੀਰ ਨੂੰ ਧੋਤਿਆਂ (ਇਸ ਮਨ ਦੇ ਵਿਕਾਰਾਂ ਦੀ) ਮੈਲ ਦੂਰ ਨਹੀਂ ਹੁੰਦੀ।

12. ਇਸ ਤਰ੍ਹਾਂ ਤਾਂ ਸਗੋਂ ਇਹ ਹਉਮੈਂ ਦੀ ਮੈਲ ਆਪਣਾ ਹੋਰ ਦਬਾਉ ਪਾ ਲੈਂਦੀ ਹੈ, (ਕਿ ਮੈਂ ਤੀਰਥ ਇਸ਼ਨਾਨੀ ਹਾਂ)। ਇਸ ਤਰ੍ਹਾਂ ਮਨੁੱਖ ਦੇ ਅੰਦਰ ਅੰਦਰੋਂ ਹੋਰ ਅਤੇ ਬਾਹਰੋਂ ਹੋਰ ਹੋਣ ਦਾ ਪਸਾਰਾ ਪਸਰ ਜਾਂਦਾ ਹੈ, (ਭਾਵ ਮਨੁੱਖ ਪਖੰਡੀ ਹੋ ਜਾਂਦਾ ਹੈ)।

**ਪ੍ਰ**:-ਸ੍ਰੀ ਜੀਉ, ਆਖਰ, ਇਸ ਮਨੁੱਖ ਦੇ ਅਰੋਗ ਹੋਣ ਲਈ ਕੇਹੜੀ ਦਵਾਈ ਹੈ ?

13.**ਉ**:- ਹੇ ਸਜਨਾ, ਜੇਹੜਾ ਮਨੁੱਖ ਉਸ ਪ੍ਰਮੇਸ਼ਰ ਜੀ ਦੇ ਨਾਮ ਦੀ ਦਵਾਈ ਖਾਂਦਾ ਹੈ।

14. ਉਸਦਾ ਸਾਰਾ ਹੀ (ਮਾਨਸਕ) ਰੋਗ ਮਿਟ ਜਾਂਦਾ ਹੈ ।੩।

**ਪ੍ਰ**:-ਹੇ ਗੁਰੋ, ਆਖਰ ਮੈਨੂੰ ਉਸ ਸਾਈਂ ਜੀ ਦੇ ਸਦਾ ਚੇਤੇ ਰੱਖਣ ਲਈ, ਸਾਧਨ ਕਿਹੜਾ ਕਰਦੇ ਰਹਿਣਾ ਚਾਹੀਦਾ ਹੈ ?

15.**ਉ**:-ਹੇ ਪਿਆਰਿਆ ਅਸਲ ਵਿਚ ਉੱਤਮ ਸਾਧਨ ਇਕ ਇਹੋ ਹੀ ਹੈ, ਕਿ ਤੂੰ ਇਉਂ ਅਰਦਾਸ ਕਰਦਾ ਰਹੁ ਕਿ, ਹੇ ਪਾਰਬ੍ਰਹਮ, ਹੇ ਦਇਆ ਦੇ ਘਰ (ਮੇਰੇ ਉਤੇ) ਕਿਰਪਾ ਕਰੋ।

16. ਹੇ ਗੁਪਾਲ ਤੂੰ ਮੇਰੇ ਮਨ ਤੋਂ ਕਦੇ ਭੀ ਨ ਵਿਸਰ।

17. ਹੇ ਸਾਈਆਂ ਜੀਉ, ਮੈਂ ਤੇਰੇ ਦਾਸਾਂ ਦੇ ਚਰਨਾਂ ਦੀ ਧੂੜ (ਹੀ ਸਦਾ) ਬਣਿਆ ਰਵਾਂ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਸਾਈਆਂ ਜੀਉ ! ਮੇਰੀ ਇਹੋ ਹੀ ਤਾਂਘ ਹੈ, ਇਛਾ ਹੈ ਇਹ ਪੂਰੀ ਕਰੋ ।੪।੨੨।੩੩।

**ਭਾਵਾਰਥ** :-ਸੰਸਾਰ ਦਾ ਹਰ ਮਨੁੱਖ ਹੀ ਆਪਣੇ ਆਪ ਨੂੰ ਮਾਨਸਕ ਰੋਗਾਂ ਵਲੋਂ ਅਰੋਗ ਰਖਣ ਲਈ ਅਨੇਕਾਂ ਹੀ ਤੀਰਥਾਂ ਆਦਿਕਾਂ ਦੇ ਇਸ਼ਨਾਨ ਕਰਨ ਦੇ ਸਾਧਨ ਕਰਦਾ ਹੈ ਪਰ ਇਸ ਤਰ੍ਹਾਂ ਸਗੋਂ ਹੋਰ ਹੋਰ ਵਧੇਰੇ ਹਉਮੈਂ ਦੀ ਮੈਲ ਵਧਦੀ ਰਹਿੰਦੀ ਹੈ, ਪਰ ਇਸ ਹਉਮੈਂ ਦੀ ਮੈਲ ਵਲੋਂ ਨਿਰਮਲ ਹੋਣ ਲਈ ਕੇਵਲ ਗੁਰੂ ਬ੍ਰਹਮ ਗਿਆਨੀ ਦੇ ਦਸੇ ਹਰੀ ਨਾਮ ਦੁਆਰਾ ਹੀ ਪਵਿੱਤ੍ਰਤਾ ਹਾਸਲ ਹੁੰਦੀ ਹੈ, ਅਤੇ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ।

**ਰਾਮਕਲੀ ਮਹਲਾ ੫ ॥**

1. **ਤੇਰੀ ਸਰਣਿ ਪੂਰੇ ਗੁਰਦੇਵ ॥**
2. **ਤੁਧੁ ਬਿਨੁ ਦੂਜਾ ਨਾਹੀ ਕੋਇ ॥**
3. **ਤੂ ਸਮਰਥੁ ਪੂਰਨ ਪਾਰਬ੍ਰਹਮੁ ॥**
4. **ਸੋ ਧਿਆਏ ਪੂਰਾ ਜਿਸੁ ਕਰਮੁ ॥੧॥**
5. **ਤਰਣ ਤਾਰਣ ਪ੍ਰਭ ਤੇਰੋ ਨਾਉ ॥**
6. **ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ਰਹਾਉ॥**
7. **ਜਪਿ ਜਪਿ ਜੀਵਾ ਤੇਰਾ ਨਾਉ ॥**
8. **ਆਗੈ ਦਰਗਹ ਪਾਵਉ ਠਾਉ ॥**
9. **ਦੂਖੁ ਅੰਧੇਰਾ ਮਨ ਤੇ ਜਾਇ ॥**
10. **ਦੁਰਮਤਿ ਬਿਨਸੈ ਰਾਚੈ ਹਰਿ ਨਾਇ ॥੨॥**
11. **ਚਰਨ ਕਮਲ ਸਿਉ ਲਾਗੀ ਪ੍ਰੀਤਿ ॥**
12. **ਗੁਰ ਪੂਰੇ ਕੀ ਨਿਰਮਲ ਰੀਤਿ ॥**
13. **ਭਉ ਭਾਗਾ ਨਿਰਭਉ ਮਨਿ ਬਸੈ ॥**
14. **ਅੰਮ੍ਰਿਤ ਨਾਮੁ ਰਸਨਾ ਨਿਤ ਜਪੈ ॥੩॥**
15. **ਕੋਟਿ ਜਨਮ ਕੇ ਕਾਟੇ ਫਾਹੇ ॥**
16. **ਪਾਇਆ ਲਾਭੁ ਸਚਾ ਧਨੁ ਲਾਹੇ ॥**
17. **ਤੋਟਿ ਨ ਆਵੈ ਅਖੁਟ ਭੰਡਾਰ ॥**
18. **ਨਾਨਕ ਭਗਤ ਸੋਹਹਿ ਹਰਿ ਦੁਆਰ॥੪॥੨੩॥੩੪॥**

**ਪਦ ਅਰਥ** :-ਗੁਰਦੇਵ-ਹੇ ਗੁਰਦੇਵ। ਸਮਰਥੁ-ਸਭੇ ਤਾਕਤਾਂ ਦਾ ਮਾਲਕ। ਸੋ-ਉਹ ਬੰਦਾ। ਜਿਸੁ-ਜਿਸ ਉਤੇ। ਕਰਮੁ-ਬਖਸ਼ਸ਼ ।੧।

ਤਰਣ-ਬੇੜੀ। ਪ੍ਰਭ-ਹੇ ਪ੍ਰਭੂ। ਗਹੀ-ਫੜੀ। ਮਨ ਮੇਰੈ-ਮੇਰੇ ਮਨ ਨੇ। ਠਾਉ-ਥਾਂ ।੧।ਰਹਾਉ।

ਜਪਿ-ਜਪ ਕੇ। ਜਪਿ ਜਪਿ-ਮੁੜ ਮੁੜ ਜਪਕੇ। ਜੀਵਾ-ਜੀਵਾਂ, ਮੈਂ ਜੀਉਂਦਾ ਹਾਂ, ਮੈਂ ਆਤਮਕ ਜੀਵਨ ਹਾਸਲ ਕਰਦਾ ਹਾਂ। ਪਾਵਉ-ਪਾਵਉਂ, ਮੈਂ ਪ੍ਰਾਪਤ ਕਰਦਾ

ਹਾਂ । ਮਨ ਤੇ—ਮਨ ਤੋਂ । ਜਾਇ—ਚਲਾ ਜਾਂਦਾ ਹੈ । ਦੁਰਮਤਿ—ਭੈੜੀ ਮਤਿ । ਰਾਚੈ—ਰਚਦਾ ਹੈ, ਲੀਨ ਹੁੰਦਾ ਹੈ । ਨਾਇ—ਨਾਮ ਵਿਚ ।੨।

ਸਿਉ—ਨਾਲ । ਚਰਨ ਕਮਲ—ਕੌਲ ਫੁਲਾਂ ਵਾਲੇ ਸੋਹਣੇ ਚਰਨ । ਨਿਰਮਲ—ਪਵਿਤ੍ਰ । ਰੀਤਿ—ਮਰਯਾਦਾ । ਭਉ—ਡਰ । ਨਿਰਭਉ—ਡਰ ਰਹਿਤ ਪ੍ਰਮਾਤਮਾਂ । ਮਨਿ—ਮਨ ਵਿਚ । ਅੰਮ੍ਰਿਤ ਨਾਮ—ਆਤਮਕ ਜੀਵਨ ਦੇਣ ਵਾਲਾ ਨਾਮ । ਰਸਨਾ—ਜੀਭ (ਨਾਲ) ।੩।

ਕੋਟਿ—ਕ੍ਰੋੜਾਂ । ਸਚਾ—ਸਦਾ ਕਾਇਮ ਰਹਿਣ ਵਾਲਾ । ਲਾਹੇ—ਖੱਟੀ, ਨਫ਼ਾ । ਤੋਟਿ—ਘਾਟਾ । ਅਖੁਟ—ਕਦੇ ਨਾ ਮੁਕਣ ਵਾਲੇ । ਭੰਡਾਰ—ਖ਼ਜ਼ਾਨੇ । ਸੋਹਹਿ—ਸੋਭਦੇ ਹਨ । ਦੁਆਰ—ਦੁਆਰਿ—ਦਰਵਾਜੇ ਤੇ ।੪।

**ਅਰਥ —**

**ਪ੍ਰ**:—ਕਿਉਂ ਜੀ, ਕੀ ਉਸ ਦੇਸਨਮੁਖ ਹੋ ਬੇਨਤੀ ਕਰਨ ਸਮੇਂ ਉਸਦੇ ਗੁਣਾਂ ਦਾ ਭੀ ਉਚਾਰਨ ਕਰਨਾ ਜ਼ਰੂਰੀ ਹੈ ?

1. **ਉ**:-ਹੇ ਪਿਆਰੇ, ਉਸ ਸਾਈਂ ਜੀ ਦੇ ਗੁਣ ਤਾਂ ਬੇਅੰਤ ਹੀ ਹਨ, ਪਰ ਉਸਦੇ ਸਨਮੁਖ ਹੋ ਇਉਂ ਕਹਿੰਦੇ ਰਹਿਣਾ ਚਾਹੀਦਾ ਹੈ ਕਿ ਹੇ ਸਰਬ ਗੁਣਾਂ ਭਰਪੂਰ ਤੇ ਸਭ ਤੋਂ ਵੱਡੇ ਦੇਵਤੇ, ਮੈਂ ਤੇਰੀ ਸ਼ਰਨ ਆਇਆ ਹਾਂ ।
2. ਕਿਉਂਕਿ, ਹੇ ਸਾਈਂ ਜੀਉ ! ਤੈਥੋਂ ਬਿਨਾਂ ਮੈਨੂੰ ਕੋਈ ਹੋਰ ਦੂਜਾ (ਸਹਾਇਕ) ਨਹੀਂ ਦਿਸਦਾ (ਜੋ ਮੇਰੀ ਰਖਿਆ ਕਰ ਸਕਦਾ ਹੋਵੇ) ।
3. ਤੂੰ ਸਭ ਤਾਕਤਾਂ ਦਾ ਮਾਲਕ ਹੈਂ ਤੂੰ ਹਰ ਥਾਂ ਵਿਆਪਕ ਪ੍ਰਮੇਸ਼ਰ ਹੈਂ ।
4. ਪਰ, ਹੇ ਮੇਰੇ ਸ਼ਾਈਆਂ ਜੀਉ ! ਉਹੀ ਮਨੁੱਖ ਤੇਰਾ ਧਿਆਨ ਧਰ ਸਕਦਾ ਹੈ, ਜਿਸ ਉਤੇ ਤੇਰੀ ਪੂਰਨ ਮੇਹਰ ਹੋਵੇ ।੧।
5. ਹੇ ਪ੍ਰਭੂ ਜੀ, ਮੈਨੂੰ ਇਹ ਪੂਰਨ ਵਿਸ਼ਵਾਸ ਹੈ ਕਿ ਤੇਰਾ ਨਾਮ (ਜੀਵਾਂ ਨੂੰ ਸੰਸਾਰ ਸਮੁੰਦਰ ਤੋਂ) ਪਾਰ ਲੰਘਾਣ ਲਈ ਜਹਾਜ ਰੂਪ ਹੈ ।
6. ਇਸੇ ਲਈ ਹੇ ਪ੍ਰਭੂ ਜੀ ਮੇਰੇ ਮਨ ਨੇ ਇਕ ਤੇਰੀ ਹੀ ਓਟ ਲਈ ਹੈ । ਕਿਉਂਕਿ, ਹੇ ਸਾਂਈਆਂ ਜੀਓ ਤੈਥੋਂ ਬਿਨਾਂ ਮੈਨੂੰ ਕੋਈ ਹੋਰ (ਆਸਰੇ ਵਾਲੀ) ਥਾਂ ਹੀ ਨਹੀਂ ਸੁਝਦੀ ।੧।ਰਹਾਉ।
7. ਹੇ ਗੁਰਦੇਵ ਜੀਉ, ਮੈਂ (ਇਥੇ ਤਾਂ) ਤੇਰਾ ਨਾਮ ਜਪ ਜਪ ਕੇ ਆਤਮਿਕ ਜੀਵਨ ਹਾਸਲ ਕਰ ਰਿਹਾ ਹਾਂ । (ਇਹ ਭੀ ਤੇਰੀ ਹੀ ਮੇਹਰ ਹੈ) ।
8. ਪਰ ਹੇ ਗੁਰਦੇਵ ਜੀਉ ! (ਮੈਂ ਆਸ ਰਖਦਾ ਹਾਂ ਕਿ) ਅਗਾਹਾਂ ਭੀ ਤੇਰੀ ਹਜ਼ੂਰੀ ਵਿਚ ਮੈਂ (ਟਿਕਣ ਜੋਗਾ) ਥਾਂ ਪ੍ਰਾਪਤ ਕਰ ਸਕਾਂਗਾ ।
9. ਹੇ ਪ੍ਰਭੂ ਜੀ, ਜੇਹੜਾ ਮਨੁੱਖ ਤੇਰੇ ਨਾਮ ਵਿਚ ਲੀਨ ਹੁੰਦਾ ਹੈ, ਉਸਦੇ ਮਨ ਵਿਚੋਂ ਤਾਂ ਦੁੱਖ ਕਲੇਸ਼ ਤੇ ਮਾਇਆ ਦੇ ਮੋਹ ਦਾ ਹਨੇਰਾ ਚਲਾ ਜਾਂਦਾ ਹੈ ।
10. ਕਿਉਂਕਿ ਹਰੀ ਦੇ ਨਾਮ ਵਿਚ ਲੀਨ ਹੋਣ ਨਾਲ, ਅੰਦਰੋਂ ਭੈੜੀ ਮਤਿ ਭੀ ਦੂਰ ਹੋ ਜਾਂਦੀ ਹੈ ।੨।
11. ਹੇ ਭਾਈ, ਜਦੋਂ ਮਨੁੱਖ ਪ੍ਰਭੂ ਜੀ ਦਾ ਨਾਮ ਜਪਦਾ ਹੈ, (ਤਾਂ ਸਹਿਜੇ ਸਹਿਜੇ) ਉਸਦਾ ਪਿਆਰ ਪ੍ਰਭੂ ਦੇ ਪਵਿਤ੍ਰ ਸੋਹਣੇ ਚਰਨਾਂ ਨਾਲ ਬਣ ਜਾਂਦਾ ਹੈ ।
12. ਇਹ ਨਾਮ ਜਪਦੇ ਰਹਿਣਾ ਹੀ ਪੂਰੇ ਗੁਰੂ ਦੀ ਪਵਿਤ੍ਰ ਜੀਵਨ ਮਰਯਾਦਾ ਹੈ ।
13. ਹੇ ਪਿਆਰੇ, ਜਿਸਦੇ ਮਨ ਵਿਚ ਡਰ ਰਹਿਤ ਪ੍ਰਮੇਸ਼ਰ ਜੀ ਵਸ ਜਾਂਦਾ ਹੈ, ਤਾਂ ਉਸਦੇ ਮਨ ਵਿਚੋਂ ਸਾਰਾ ਹੀ ਡਰ ਦੂਰ ਹੋ ਜਾਂਦਾ ਹੈ ।
14. ਪਰ, ਇਹ ਨਿਡਰਤਾ ਦੀ ਦਾਤ ਉਸੇ ਹੀ ਮਨੁੱਖ ਨੂੰ ਹਾਸਲ ਹੁੰਦੀ ਹੈ, ਜੋ ਮਨੁੱਖ ਆਪਣੀ ਜੀਭ ਨਾਲ ਅਮਰ ਜੀਵਨ ਦੇਣ ਵਾਲਾ ਨਾਮ ਹਰ ਰੋਜ਼ ਹੀ ਜਪਦਾ ਰਹਿੰਦਾ ਹੈ ।੩।
15. ਹੇ ਭਾਈ, ਭਗਤੀ ਕਰਦੇ ਰਹਿਣ ਦਾ ਸਦਕਾ ਉਨ੍ਹਾਂ ਦੇ ਪਹਿਲੇ ਕ੍ਰੋੜਾਂ ਜਨਮਾਂ ਦੇ ਮਾਇਆ ਦੇ ਬੰਧਨ ਕਟੇ ਜਾਂਦੇ ਹਨ ।
16. ਉਨ੍ਹਾਂ ਮਨੁੱਖਾਂ ਨੂੰ ਉਹ ਹਰੀ ਦਾ ਨਾਮ ਸਚਾ ਧਨ ਪ੍ਰਾਪਤ ਹੋ ਜਾਂਦਾ ਹੈ, ਜਿਸ ਨਾਮ ਧਨ ਦੇ ਸੱਚੇ ਨਫੇ ਵਾਸਤੇ ਉਹ (ਸੰਸਾਰ ਵਿਚ) ਆਏ ਹੁੰਦੇ ਹਨ ।
17. ਹੇ ਪਿਆਰੇ, ਉਨ੍ਹਾਂ ਦੇ ਪਾਸ ਇਸ ਨਾਮ ਧਨ ਦੇ ਕਦੇ ਭੀ ਨਾ ਮੁੱਕਣ ਵਾਲੇ ਖ਼ਜ਼ਾਨੇ ਭਰੇ ਰਹਿੰਦੇ ਹਨ, ਜਿਨ੍ਹਾਂ ਵਿਚ (ਫੇਰ ਕਦੇ ਭੀ) ਘਾਟਾ ਨਹੀਂ ਪੈਂਦਾ ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਉਹ ਪ੍ਰਮੇਸ਼ਰ ਜੀ ਦੀ ਬੰਦਗੀ ਕਰਨ ਵਾਲੇ ਬੰਦੇ ਪ੍ਰਭੂ ਜੀ ਦੇ ਦਰ ਵਿਚ ਸੋਭਾ ਪਾਉਂਦੇ ਹਨ ।੪।੨੩।੩੪।

**ਭਾਵਾਰਥ** :—ਇਸ ਮਹਾਂਵਾਕ ਅੰਦਰ ਹਜ਼ੂਰ ਜੀ, ਹਰੀ ਦੇ ਨਾਮ ਦੀ ਮਹੱਤਤਾ ਬਿਆਨ ਕਰਦੇ ਹਨ, ਕਿ ਇਕ, ਹਰੀ ਦਾ ਨਾਮ ਹੀ ਸਾਰੇ ਗੁਣਾਂ ਤੇ ਸਾਰੇ ਸੁਖਾਂ ਦਾ ਖਜ਼ਾਨਾ ਹੈ, ਜਿਥੇ ਹੋਰ ਸਾਰੇ ਹੀ ਖਜ਼ਾਨੇ, ਭੰਡਾਰੇ ਮੁੱਕ ਜਾਂਦੇ ਹਨ, ਉਥੇ ਕੇਵਲ ਇਕ ਹਰੀ ਦੇ ਨਾਮ ਦਾ ਹੀ ਅਮੁੱਕ ਭੰਡਾਰਾ ਹੈ ਜੋ ਕਿ ਕਦੇ ਭੀ ਨਹੀਂ ਮੁੱਕਦਾ ਸਗੋਂ ਦਿਨੋ ਦਿਨ ਵਧਦਾ ਹੀ ਰਹਿੰਦਾ ਹੈ, ਇਸ ਲਈ ਇਸੇ ਨਾਮ ਨੂੰ ਇਕੱਠਾ ਕਰਦੇ ਰਹਿਣਾ ਚਾਹੀਦਾ ਹੈ । ਸੋ ਇਹ ਪ੍ਰੇਰਨਾ ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਲਈ ਹੀ ਕਰਦੇ ਹਨ ।

**ਰਾਮਕਲੀ ਮਹਲਾ ੫ ॥**

1. **ਰਤਨ ਜਵੇਹਰ ਨਾਮ ॥**
2. **ਸਤੁ ਸੰਤੋਖੁ ਗਿਆਨ ॥**
3. **ਸੂਖ ਸਹਜ ਦਇਆ ਕਾ ਪੋਤਾ ॥**

**4. ਹਰਿ ਭਗਤਾ ਹਵਾਲੈ ਹੋਤਾ ॥੧॥**
**5. ਮੇਰੇ ਰਾਮ ਕੋ ਭੰਡਾਰੁ ॥**
**6. ਖਾਤ ਖਰਚਿ ਕਛੁ ਤੋਟਿ ਨ ਆਵੈ**
**ਅੰਤੁ ਨਹੀ ਹਰਿ ਪਾਰਾਵਾਰੁ ॥੧॥ਰਹਾਉ॥**
**7. ਕੀਰਤਨੁ ਨਿਰਮੋਲਕ ਹੀਰਾ ॥**
**8. ਆਨੰਦ ਗੁਣੀ ਗਹੀਰਾ ॥**
**9. ਅਨਹਦ ਬਾਣੀ ਪੂੰਜੀ ॥**
**10. ਸੰਤਨ ਹਥਿ ਰਾਖੀ ਕੂੰਜੀ ॥੨॥**
**11. ਸੁੰਨ ਸਮਾਧਿ ਗੁਫਾ ਤਹ ਆਸਨੁ ॥**
**12. ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥**
**13. ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥**
**14. ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥**
**15. ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥**
**16. ਸਾਧ ਸੰਗਿ ਤਿਨਿ ਹਰਿ ਧਨੁ ਪਾਇਆ ॥**
**17. ਦਇਆਲ ਪੁਰਖ ਨਾਨਕ ਅਰਦਾਸਿ ॥**
**18. ਹਰਿ ਮੇਰੀ ਵਰਤਨਿ**
**ਹਰਿ ਮੇਰੀ ਰਾਸਿ ॥੪॥੨੪॥੩੫॥**

**ਪਦ ਅਰਥ** :—ਸਤੁ—ਦਾਨ, ਸੇਵਾ । ਗਿਆਨ—ਪ੍ਰਮੇਸ਼ਰ ਜੀ ਦੀ ਸੋਝੀ, ਉਚੇ ਆਤਮਿਕ ਜੀਵਨ ਦੀ ਪਛਾਣ । ਸਹਜ—ਆਤਮਕ ਅਡੋਲਤਾ । ਪੋਤਾ—ਪੋਤਹ, ਖਜ਼ਾਨਾ । ਭਗਤਾ ਹਵਾਲੈ—ਭਗਤਾਂ ਦੇ ਵਸ ਵਿਚ ।੧।

ਕੋ—ਦਾ । ਭੰਡਾਰੁ—ਖਜ਼ਾਨਾ । ਖਾਤ—ਖਾਂਦਿਆਂ । ਖਰਚਿ—ਖਰਚ ਕੇ, ਵਰਤ ਕੇ । ਤੋਟਿ—ਕਮੀਂ । ਪਾਰਾਵਾਰੁ—[ਪਾਰ ਅਵਾਰ].ਪਾਰਲਾ ਤੇ ਉਰਲਾ ਬੰਨਾਂ ।੧।ਰਹਾਉ।

ਨਿਰਮੋਲਕ—ਜਿਸਦਾ ਮੁੱਲ ਨਾਂਹ ਪਾਇਆ ਜਾ ਸਕੇ । ਗੁਣੀ—ਗੁਣਾਂ ਦਾ ਮਾਲਕ ਪ੍ਰਭੂ । ਗਹੀਰਾ—ਡੂੰਘਾ, ਸਮੁੰਦਰ । ਅਨਹਦ—ਬਿਨਾ ਵਜਾਏ ਵੱਜਣ ਵਾਲੀ, ਇੱਕ ਰਸ ਜਾਰੀ ਰਹਿਣ ਵਾਲੀ । ਬਾਣੀ—ਸਿਫਤ ਸਲਾਹ ਦੀ ਰੌ । ਪੂੰਜੀ—ਸਰਮਾਇਆ,ਰਾਸ । ਸੰਤਨ ਹਥਿ- ਸੰਤਾਂ ਦੇ ਹਥ ਵਿਚ । ਕੂੰਜੀ—ਕੁੰਜੀ ।੨।

ਸੁੰਨ—ਸੁੰਞ, ਫੁਰਨਿਆਂ ਦਾ ਅਭਾਵ, ਜਿਥੇ ਕੋਈ ਮਾਇਕ ਫੁਰਨਾਂ ਨਾ ਉੱਠੇ। ਤਹ—ਉਥੇ, ਉਸ ਹਿਰਦੇ ਵਿਚ । ਗੁਫਾ ਆਸਨੁ—ਗੁਫਾ ਵਿਚ ਟਿਕਾਣਾ । ਬਾਸਨੁ—ਵਾਸ । ਸੰਗਿ—ਨਾਲ । ਗੋਸਟਿ—ਮਿਲਾਪ । ਹਰਖ—ਖੁਸ਼ੀ । ਸੋਗ—ਗਮ । ਮਰਤ—ਮੌਤ ।੩।

ਕਰਿ—ਕਰ ਕੇ । ਜਿਸੁ—ਜਿਸ ਮਨੁੱਖ ਨੂੰ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ । ਤਿਨਿ—ਉਸ (ਮਨੁੱਖ) ਨੇ । ਦਇਆਲ—ਹੇ ਦਇਆ ਦੇ ਘਰ ਪ੍ਰਭੂ । ਨਾਨਕ ਅਰਦਾਸਿ—ਨਾਨਕ ਦੀ ਅਰਜ਼ੋਈ । ਵਰਤਨਿ—ਹਰ ਵੇਲੇ ਵਰਤੀ ਜਾਣ ਵਾਲੀ ਸ਼ੈ । ਰਾਸਿ—ਪੂੰਜੀ, ਸਰਮਾਇਆ ।੪।

**ਅਰਥ :—**

**ਪ੍ਰ:**—ਹੇ ਗੁਰੋ, ਸੰਸਾਰ ਦੇ ਪ੍ਰਤੱਖ ਖਜ਼ਾਨਿਆਂ ਵਿਚ ਤਾਂ ਪ੍ਰਤੱਖ ਰਤਨ ਅਤੇ ਜਵਾਹਰਾਤ ਹੋਇਆ ਕਰਦੇ ਹਨ, ਪਰ ਉਸ ਪ੍ਰਭੂ ਜੀ ਦੇ ਖਜ਼ਾਨੇ ਵਿਚ ਉਹ ਅਜਿਹੀਆਂ ਕੇਹੜੀਆਂ ਅਮੋਲਕ ਸ਼ੈਆਂ ਹਨ ਜੋ ਮਨੁੱਖ ਨੂੰ ਮਿਲ ਸਕਦੀਆਂ ਹਨ ?

1.**ਉ**:—ਹੇ ਭਾਈ, ਉਸ ਪਿਆਰੇ ਪ੍ਰਮੇਸ਼ਰ ਪ੍ਰਭੂ ਜੀ ਦਾ ਐਸਾ ਖਜ਼ਾਨਾ ਹੈ, ਜਿਸ ਵਿਚ (ਉਸਦਾ ਸੱਚਾ) ਨਾਮ (ਹੀ) ਰਤਨ ਤੇ ਜਵਾਹਰਾਤ ਹਨ ।

2. ਹੇ ਪਿਆਰੇ, ਉਸ ਰੱਬੀ ਖਜ਼ਾਨੇ ਵਿਚ ਸਤ, ਸੰਤੋਖ, ਤੇ ਉਚੇ ਆਤਮਿਕ ਜੀਵਨ ਦੀ ਸੂਝ ਇਹ ਕੀਮਤੀ ਪਦਾਰਥ ਹਨ ।

3. ਹੇ ਭਾਈ, ਸੰਸਾਰਕ ਖਜ਼ਾਨਿਆਂ ਵਿਚੋਂ ਤਾਂ ਸਦੀਵੀ ਸੁਖ ਨਹੀਂ ਮਿਲ ਸਕਿਆ ਕਰਦਾ ਪਰ ਉਸ ਪ੍ਰਭੂ ਦਾ ਖ਼ਜ਼ਾਨਾ ਸੁਖ, ਆਤਮਿਕ ਅਡੋਲਤਾ ਤੇ ਦਇਆ ਦਾ ਸੋਮਾਂ ਹੈ, (ਜੋ ਕਦੀ ਮੁੱਕਦਾ ਹੀ ਨਹੀਂ)।

**ਪ੍ਰ**:—ਸ੍ਰੀ ਜੀਉ, ਆਖਰ ਉਹ ਖ਼ਜ਼ਾਨਾ ਹੈ ਕਿਸ ਥਾਂ ਤੇ ?

4.**ਉ**:—ਹੇ ਭਾਈ, ਉਹ ਰੱਬੀ ਖ਼ਜ਼ਾਨਾ ਪ੍ਰਮੇਸ਼ਰ ਦੇ ਭਗਤਾਂ ਦੇ ਸਪੁਰਦ ਹੋਇਆ ਹੋਇਆ ਹੈ ।੧।

5. ਹੇ ਪਿਆਰੇ, ਉਸ ਮੇਰੇ ਰਾਮ ਦਾ ਅਜਿਹਾ ਭੰਡਾਰਾ ਤੇ ਖ਼ਜ਼ਾਨਾ ਐਸਾ ਹੈ, ਜੋ ਕਿ ਅਮੁੱਕ ਹੈ ।

6. (ਕਿਉਂਕਿ) ਉਸਨੂੰ ਆਪ ਵਰਤਦਿਆਂ ਤੇ ਹੋਰਨਾਂ ਨੂੰ ਵੰਡਦਿਆਂ (ਉਸ ਵਿਚ) ਕਮੀਂ ਨਹੀਂ ਆਉਂਦੀ, ਉਸ ਪ੍ਰਮੇਸ਼ਰ ਦੇ ਖ਼ਜ਼ਾਨੇ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਸਦੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲੱਭਦਾ ।੧।ਰਹਾਉ।

**ਪ੍ਰ**:—ਹੇ ਗੁਰੋ, ਉਸ ਰੱਬੀ ਖ਼ਜ਼ਾਨੇ ਵਿਚ ਹੋਰ ਕਿਹੜੀ ਅਮੋਲਕ ਸ਼ੈ ਹੈ ?

7.**ਉ**:—ਹੇ ਪਿਆਰੇ, ਉਸ ਪ੍ਰਮੇਸ਼ਰ ਜੀ ਦਾ ਖ਼ਜ਼ਾਨਾ ਐਸਾ ਹੈ, ਜਿਸ ਵਿਚ ਕਿ ਉਸਦਾ ਕੀਰਤਨ ਇਕ ਅਜਿਹਾ ਹੀਰਾ ਹੈ, ਜਿਸਦਾ ਕਿ ਮੁੱਲ ਨਹੀਂ ਪਾਇਆ ਜਾ ਸਕਦਾ ।

**ਪ੍ਰ**:—ਹਜ਼ੂਰ ਜੀਉ, ਜਿਸ ਕੀਰਤਨ ਨੂੰ ਤੁਸਾਂ ਅਮੋਲਕ ਹੀਰਾ ਕਹਿ ਰਹੇ ਹੋ ਕੀ ਉਸ ਰਾਹੀਂ ਕੁਝ ਹਾਸਲ ਭੀ ਕੀਤਾ ਜਾ ਸਕਦਾ ਹੈ ?

8.**ਉ**:—ਹੇ ਭਾਈਓ, ਉਸ ਕੀਰਤਨ ਦੀ ਬਰਕਤ ਨਾਲ (ਜੋ) ਗੁਣਾਂ ਦਾ ਮਾਲਕ ਸਮੁੰਦਰ ਪ੍ਰਭੂ ਜੀ ਹੈ (ਉਸਦੇ ਮਿਲਾਪ) ਦਾ ਅਨੰਦ (ਪ੍ਰਾਪਤ ਹੁੰਦਾ ਹੈ)।

9. ਹੇ ਪਿਆਰੇ, ਇਸੇ ਕੀਰਤਨ ਦੀ ਬਰਕਤ ਨਾਲ ਪੈਦਾ ਹੋਈ ਇਕ ਰਸ ਜਾਰੀ ਰਹਿਣ ਵਾਲੀ ਸਿਫਤ ਸਲਾਹ ਦੀ ਰੌ ਜੋ ਹੈ, (ਸਮਝੋ ਮਨੁੱਖ ਲਈ ਉਸ ਖਜ਼ਾਨੇ ਵਿਚ ਇਹ ਇਕ ਬਹੁਤ ਵੱਡਾ ਅਮੋਲਕ) ਸਰਮਾਇਆ ਹੈ ।

10. ਪਰ, ਹੇ ਭਾਈਓ, (ਉਸ ਪ੍ਰਮੇਸ਼ਰ ਜੀ ਨੇ ਇਸ ਖਜ਼ਾਨੇ ਦੀ) ਕੁੰਜੀ ਸੰਤਾਂ ਦੇ ਹੱਥ ਵਿਚ ਰਖੀ ਹੋਈ ਹੈ, (ਭਾਵ ਇਹ ਸਾਰੇ ਹੀ ਪਦਾਰਥ ਸੰਤਾਂ ਦੁਆਰੇ ਪ੍ਰਾਪਤ ਹੁੰਦੇ ਹਨ) ।੨।

**ਪ੍ਰ:**—ਗੁਰਦੇਵ ਜੀਉ, ਉਸ ਰੱਬੀ ਖਜ਼ਾਨੇ ਦੀ ਪ੍ਰਾਪਤੀ ਵਾਲੇ ਮਨੁੱਖ ਦੀ ਪਛਾਣ ਕੀ ਹੈ ?

11**ਉ:**—ਹੇ ਪਿਆਰੇ, ਜਿਸ ਮਨੁੱਖ ਦੇ ਹਿਰਦੇ ਵਿਚ ਉਹ ਰੱਬੀ ਖ਼ਜ਼ਾਨਾ ਆ ਵਸਦਾ ਹੈ ਉਸ ਹਿਰਦੇ ਵਿਚ ਐਸੀ ਸਮਾਧੀ ਬਣੀ ਰਹਿੰਦੀ ਹੈ ਜਿਸ ਵਿਚ ਕੋਈ ਭੀ ਮਾਇਕੀ ਫੁਰਨਾ ਨਹੀਂ ਉੱਠਦਾ । (ਭਾਵ, ਹੇ ਭਾਈਓ, ਇਉਂ ਹੀ ਸਮਝੋ ਕਿ, ਪਹਾੜਾਂ ਦੀਆਂ ਕੰਦ੍ਰਾਂ ਦੇ ਥਾਂ ਉਸੇ ਹਿਰਦੇ ਦੀ ਗੁਫਾ ਵਿਚ ਹੀ ਮਨੁੱਖ ਦੀ ਸੁਰਤੀ ਟਿਕੀ ਰਹਿੰਦੀ ਹੈ ।)

12. ਉਸ ਹਿਰਦੇ ਘਰ ਵਿਚ ਸਿਰਫ ਪੂਰਨ ਪ੍ਰਮੇਸ਼ਰ ਜੀ ਦਾ ਹੀ ਨਿਵਾਸ ਬਣਿਆ ਰਹਿੰਦਾ ਹੈ ।

13. ਹੇ ਪਿਆਰੇ, ਜਿਸ ਭਗਤ ਦੇ ਹਿਰਦੇ ਵਿਚ ਇਹ ਖ਼ਜ਼ਾਨਾ ਪ੍ਰਗਟ ਹੋ ਪੈਂਦਾ ਹੈ ਉਸ ਭਗਤ ਨਾਲ ਉਹ ਪ੍ਰਭੂ ਪ੍ਰਗਟ ਹੋਕੇ ਪ੍ਰਤੱਖ ਗੱਲਬਾਤ ਕਰਦਾ ਹੈ,ਭਾਵ ਉਸ ਨਾਲ ਮਿਲਾਪ ਬਣਾ ਲੈਂਦਾ ਹੈ ।

**ਪ੍ਰ:**—ਕਿਉਂ ਜੀ, ਉਨ੍ਹਾਂ ਮਿਲਾਪ ਹੋਣ ਵਾਲੇ ਮਨੁੱਖਾਂ ਦੀ ਪਛਾਣ ਕੀ ਹੈ ?

14.**ਉ:**—ਹੇ ਭਾਈ, ਉਸ ਮਿਲਾਪੀ ਦੇ ਹਿਰਦੇ ਵਿਚ ਖ਼ੁਸ਼ੀ ਗ਼ਮੀ, ਜਨਮ ਮਰਣ (ਦੇ ਗੇੜ ਦੇ ਡਰ) ਦਾ ਕੋਈ ਅਸਰ ਨਹੀਂ ਹੁੰਦਾ ।੩।

**ਪ੍ਰ:**—ਕਿਉਂ ਜੀ, ਇਹ ਨਾਮ ਧਨ ਪ੍ਰਾਪਤ ਕਰਨ ਲਈ ਅਨੇਕਾਂ ਹੀ ਲੋਕ ਜਤਨ ਕਰਦੇ ਹਨ, ਇਹ ਸਾਰਿਆਂ ਨੂੰ ਹੀ ਕਿਉਂ ਨਹੀਂ ਪ੍ਰਾਪਤ ਹੁੰਦਾ ?

15.**ਉ:**—ਹੇ ਪਿਆਰੇ, ਲੋਚਦੇ ਤਾਂ ਬਹੁਤ ਲੋਕ ਹਨ, ਇਹ ਮਿਲਦਾ ਉਸੇ ਮਨੁਖ ਨੂੰ ਹੈ, ਜਿਸ ਨੂੰ ਪ੍ਰਭੂ ਨੇ ਆਪ ਹੀ ਕ੍ਰਿਪਾ ਕਰਕੇ ਇਹ ਨਾਮ ਧਨ ਦਿਵਾਇਆ ਹੈ ।

16. ਉਨ੍ਹਾਂ ਨੇ ਭੀ ਉਸ ਗੁਰੂ ਦੀ ਸੰਗਤ ਵਿਚ ਰਹਿ ਕੇ ਹੀ ਇਸ ਹਰੀ ਨਾਮ ਧਨ ਨੂੰ ਪਾਇਆ ਹੈ ।

**ਪ੍ਰ:** ਸ੍ਰੀ ਜੀਉ, ਆਖਰ ਇਸ ਨਾਮ ਧਨ ਨੂੰ ਹਾਸਲ ਕਰਨ ਲਈ ਹੁਣ ਆਪ ਜੀ ਦਾ ਨਿਸਚਾ ਕੀ ਹੈ ?

17.**ਉ:**—ਹੇ ਭਾਈ, ਮੇਰੀ ਤਾਂ ਕੇਵਲ ਇਕੋ ਹੀ ਅਰਦਾਸ ਹੈ ਕਿ ਹੇ ਦਇਆ ਦੇ ਸੋਮੇ ਅਕਾਲ ਪੁਰਖ ! ਮੈਂ ਨਾਨਕ ਦੀ ਤਾਂ ਇਕੋ ਜੋਦੜੀ ਹੈ ਕਿ ਤੇਰਾ ਨਾਮ ਹੀ ਮੇਰਾ ਸਰਮਾਇਆ ਬਣਿਆ ਰਹੇ ।

18. ਅਤੇ ਤੇਰਾ ਨਾਮ ਹੀ ਮੇਰੀ ਹਰ ਵੇਲੇ ਦੀ ਵਰਤਣ ਵਾਲੀ ਸ਼ੈ ਬਣੀ ਰਵੇ ।੪।੨੪।੩੫।

**ਭਾਵਾਰਥ** :—ਇਸ ਸ਼ਬਦ ਵਿਚ ਭੀ ਸਤਿਗੁਰੂ ਜੀ ਨਾਮ ਦੀ ਮਹਿਮਾ ਕਥਨ ਕਰਦੇ ਹਨ ਕਿ ਉਸ ਹਰੀ ਦਾ ਇਕ ਨਾਮ ਹੀ ਸਾਰੇ ਗੁਣਾਂ ਦਾ ਤੇ ਸੁਖਾਂ ਦਾ ਅਮੁੱਕ ਭੰਡਾਰਾ ਹੈ, ਪਰ ਇਹ ਭੰਡਾਰ ਸਾਈਂ ਜੀ ਨੇ ਆਪਣੇ ਪਿਆਰੇ ਸੰਤਾਂ ਨੂੰ ਹੀ ਅਰਪਨ ਕਰ ਰਖਿਆ ਹੈ, ਸੋ ਇਹ ਦਾਤ ਉਨ੍ਹਾਂ ਪ੍ਰਭੂ ਦੇ ਪਿਆਰਿਆਂ ਦੀ ਸੰਗਤ ਵਿਚੋਂ ਹੀ ਮਿਲ ਸਕਦੀ ਹੈ ।

**ਰਾਮਕਲੀ ਮਹਲਾ ੫ ॥**

1. **ਮਹਿਮਾ ਨ ਜਾਨਹਿ ਬੇਦ ॥**
2. **ਬ੍ਰਹਮੇ ਨਹੀ ਜਾਨਹਿ ਭੇਦ ॥**
3. **ਅਵਤਾਰ ਨ ਜਾਨਹਿ ਅੰਤੁ ॥**
4. **ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥**
5. **ਅਪਨੀ ਗਤਿ ਆਪਿ ਜਾਨੈ ॥**
6. **ਸੁਣਿ ਸੁਣਿ ਅਵਰ ਵਖਾਨੈ ॥੧॥ਰਹਾਉ॥**
7. **ਸੰਕਰਾ ਨਹੀ ਜਾਨਹਿ ਭੇਵ ॥**
8. **ਖੋਜਤ ਹਾਰੇ ਦੇਵ ॥**
9. **ਦੇਵੀਆ ਨਹੀ ਜਾਨੈ ਮਰਮ ॥**
10. **ਸਭ ਊਪਰਿ ਅਲਖ ਪਾਰਬ੍ਰਹਮ ॥੨॥**
11. **ਅਪਨੈ ਰੰਗਿ ਕਰਤ ਕੇਲ ॥**
12. **ਆਪਿ ਬਿਛੋਰੈ ਆਪੇ ਮੇਲ ॥**
13. **ਇਕਿ ਭਰਮੇ ਇਕਿ ਭਗਤੀ ਲਾਇ ॥**
14. **ਅਪਣਾ ਕੀਆ ਆਪਿ ਜਣਾਇ ॥੩॥**
15. **ਸੰਤਨ ਕੀ ਸੁਣਿ ਸਾਚੀ ਸਾਖੀ ॥**
16. **ਸੋ ਬੋਲਹਿ ਜੋ ਪੇਖਹਿ ਆਖੀ ॥**
17. **ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥**
18. **ਨਾਨਕ ਕਾ ਪ੍ਰਭੁ ਆਪੇ ਆਪਿ ॥੪॥੨੫॥੩੬॥**

**ਪਦ ਅਰਥ** :—ਮਹਿਮਾ ਵਡਿਆਈ । ਨ ਜਾਨਹਿ—ਨਹੀਂ ਜਾਣਦੇ । ਬੇਦ—ਚਾਰੇ ਬੇਦ । ਬ੍ਰਹਮੇ—ਅਨੇਕਾਂ ਬ੍ਰਹਮਾਂ । ਭੇਦ—ਪ੍ਰਮੇਸ਼ਰ ਦੇ ਦਿਲ ਦੀ ਗੱਲ ।੧।

ਗਤਿ—ਹਾਲਤ । ਜਾਨੈ—ਜਾਣਦਾ । ਸੁਣਿ- ਸੁਣ ਕੇ । ਅਵਰ—ਹੋਰਨਾਂ ਪਾਸੋਂ । ਵਖਾਨੈ—(ਜਗਤ) ਬਿਆਨ ਕਰਦਾ ਹੈ ।੧।ਰਹਾਉ।

ਸੰਕਰਾ—ਸਿਵ ਅਨੇਕਾਂ । ਭੇਵ—ਭੇਦ । ਹਾਰੇ-ਥੱਕ ਗਏ । ਜਾਨੈ—ਜਾਣਦੀ । ਮਰਮ—ਭੇਦ । ਅਲਖ—ਅਲੱਖ, ਜਿਸਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸੱਕੇ ।੨।

ਅਪਨੈ ਰੰਗਿ—ਅਪਣੀ ਮੌਜ ਵਿਚ । ਕਰਤਾ—ਕਰਦਾ ਰਹਿੰਦਾ ਹੈ । ਕੇਲ—ਖੇਲ, ਕੌਤਕ, ਤਮਾਸ਼ੇ । ਬਿਛੋਰੈ—ਵਿਛੋੜਦਾ ਹੈ । ਆਪੇ-ਆਪ ਹੀ । ਇਕਿ—ਤੋਂ ਭਾਵ ਹੈ ਅਨੇਕਾਂ ਜੀਵ । ਭਰਮੇ-ਭਰਮ ਵਿਚ ਹੀ । ਕੀਆ—ਪੈਦਾ ਕੀਤਾ ਹੋਇਆ (ਜਗਤ) । ਜਣਾਏ—ਸੂਝ ਦੇਂਦਾ ਹੈ ।੩।

ਸਾਚੀ ਸਾਖੀ—ਸਦਾ ਕਾਇਮ ਰਹਿਣ ਵਾਲੀ ਗੱਲ । ਸੋ—ਉਹ ਕੁਝ । ਬੋਲਹਿ-ਬੋਲਦੇ ਹਨ । ਪੇਖਹਿ—ਵੇਖਦੇ

ਹਨ। ਆਖੀ—(ਆਪਣੀਆਂ) ਅੱਖਾਂ ਨਾਲ । ਲੇਪੁ—ਪ੍ਰਭਾਵ, ਅਸਰ। ਪੁੰਨਿ—ਪੁੰਨ ਨੇ। ਪਾਪਿ—ਪਾਪ ਨੇ । ਆਪੇ ਆਪਿ—ਆਪਣੇ ਵਰਗਾ ਆਪ ਹੀ ਆਪ ।੪।

**ਅਰਥ :—**

**ਪ੍ਰ**:—ਗੁਰਦੇਵ ਜੀਉ, ਇਹ ਦਸਨਾ ਕਰੋ ਕਿ, ਉਹ ਪ੍ਰਮੇਸ਼ਰ ਜੀ ਕਿੱਡਾ ਕੁ ਵੱਡਾ ਹੈ, ਤਾਂ ਕਿ ਉਸਦੀ ਮਹਿਮਾ ਨੂੰ ਅਨਭਵ ਕੀਤਾ ਜਾ ਸਕੇ ?

1. **ਉ**:—ਹੇ ਭਾਈ, ਉਹ ਪ੍ਰਭੂ ਕਿੱਡਾ ਕੁ ਵੱਡਾ ਹੈ ਇਸ ਗੱਲ ਨੂੰ ਤਾਂ (ਚਾਰੇ) ਵੇਦ (ਭੀ) ਨਹੀਂ ਜਾਣਦੇ।
2. ਅਤੇ ਅਨੇਕਾਂ ਬ੍ਰਹਮੇ (ਭੀ) ਉਸਦੇ ਦਿਲ ਦੀ ਗੱਲ ਨਹੀਂ ਜਾਣਦੇ।
3. ਹੇ ਭਾਈ, ਸਾਰੇ ਅਵਤਾਰ ਭੀ ਉਸ (ਪ੍ਰਮੇਸ਼ਰ ਜੀ ਦੇ ਗੁਣਾਂ) ਦਾ ਅੰਤ ਨਹੀਂ ਜਾਣਦੇ।
4. ਇਸ ਲਈ, ਹੇ ਭਾਈ ! ਉਹ, ਪਾਰਬ੍ਰਹਮ ਪ੍ਰਮੇਸ਼ਰ ਬੇਅੰਤ ਹੈ ।੧।
5. ਸੋ, ਹੇ ਪਿਆਰੇ ! ਉਹ ਪ੍ਰਮਾਤਮਾ ਕਿਹੋ ਜਿਹਾ ਹੈ—ਇਹ ਗੱਲ ਉਹ (ਸਿਰਫ) ਆਪ ਹੀ ਜਾਣਦਾ ਹੈ।
6. ਹੇ ਪਿਆਰੇ ! ਜੋ ਪ੍ਰਮਾਤਮਾਂ ਬਾਰੇ ਕੋਈ ਹੋਰ ਜੀਵ ਕਥਨ ਭੀ ਕਰਦਾ ਹੈ, ਉਹ ਹੋਰਨਾਂ ਪਾਸੋਂ ਸੁਣ ਸੁਣ ਕੇ ਹੀ ਜ਼ਿਕਰ ਕਰਦਾ ਹੈ ।੧। ਰਹਾਉ।
7. ਐ ਪਿਆਰੇ ! ਅਨੇਕਾਂ ਸ਼ਿਵਜੀ ਭੀ ਪ੍ਰਮੇਸ਼ਰ ਦੇ ਦਿਲ ਦੀ ਗਲ ਨਹੀਂ ਜਾਣਦੇ।
8. ਹੇ ਭਾਈ ! ਅਨੇਕਾਂ ਦੇਵਤੇ ਭੀ ਉਸ ਦੀ ਖੋਜ ਕਰਦੇ ਕਰਦੇ ਥੱਕ ਗਏ।
9. ਅਤੇ ਜਿਤਨੀਆਂ ਭੀ ਦੇਵੀਆਂ ਹਨ, ਉਨ੍ਹਾਂ ਦੇਵੀਆਂ ਵਿਚੋਂ ਭੀ ਕੋਈ ਉਸ ਦਾ ਭੇਦ ਨਹੀਂ ਜਾਣ ਸਕਦੀ।
10. ਇਸ ਲਈ, ਐ ਪਿਆਰੇ ! ਉਹ ਪ੍ਰਮੇਸ਼ਰ ਜੀ ਸਭ ਤੋਂ ਵਡਾ ਹੈ, ਉਸ ਦੇ ਸਹੀ ਸਰੂਪ ਦਾ ਬਿਆਨ ਨਹੀਂ ਕੀਤਾ ਜਾ ਸਕਦਾ ।੨।
11. ਹੇ ਪਿਆਰੇ ! ਉਹ ਪ੍ਰਮਾਤਮਾਂ ਆਪਣੀ ਮੌਜ ਵਿਚ (ਇਸ ਜਗਤ ਦੇ ਸਾਰੇ) ਕੌਤਕ ਕਰ ਰਿਹਾ ਹੈ।
12. ਉਹ ਪ੍ਰਭੂ ਆਪ ਹੀ ਮਨਮੁਖਾਂ ਨੂੰ ਵਿਛੋੜਦਾ ਹੈ ਅਤੇ ਉਹ ਆਪ ਹੀ ਗੁਰਮੁਖਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।
13. ਹੇ ਭਾਈ! ਉਸ ਪ੍ਰਮੇਸ਼ਰ ਜੀ ਨੇ ਅਨੇਕਾਂ ਜੀਵਾਂ ਨੂੰ ਭਟਕਣਾ ਵਿਚ ਪਾਇਆ ਹੋਇਆ ਹੈ ਅਤੇ ਅਨੇਕਾਂ ਜੀਵਾਂ ਨੂੰ ਆਪਣੀ ਭਗਤੀ ਵਿਚ ਜੋੜਿਆ ਹੋਇਆ ਹੈ।
14. ਹੇ ਪਿਆਰੇ ! ਇਹ ਜਗਤ ਉਸ ਦਾ ਆਪਣਾ ਹੀ ਪੈਦਾ ਕੀਤਾ ਹੋਇਆ ਹੈ, ਇਸ ਨੂੰ ਉਹ ਆਪ ਹੀ ਆਪਣੀ ਸੋਝੀ ਬਖਸ਼ਦਾ ਹੈ ।੩।

**ਪ੍ਰ**.—ਸ੍ਰੀ ਜੀਉ ! ਸੰਤਾਂ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

15. **ਉ**:—ਹੇ ਭਾਈ ! ਸੰਤ ਜਨਾਂ ਬਾਰੇ ਇਹ ਸੱਚੀ ਗੱਲ ਸੁਣਨਾ ਕਰ।
16. ਸੰਤ ਜਨ ਉਹੋ ਕੁਝ ਹੀ ਆਖਦੇ ਹਨ, ਜੋ ਉਹ ਆਪਣੀਆਂ ਅੱਖਾਂ ਨਾਲ ਵੇਖਦੇ ਹਨ।

**ਪ੍ਰ**:—ਕਿਉਂ ਜੀ ! ਆਖਰ ਉਹ ਸੰਤ ਜਨ ਆਖਦੇ ਕੀ ਹਨ ?

17. **ਉ**:—ਹੇ ਭਾਈ, ਸੰਤ ਜਨ ਇਹੋ ਹੀ ਆਖਦੇ ਹਨ ਕਿ ਉਸ ਪ੍ਰਮੇਸ਼ਰ ਜੀ ਉਤੇ ਨਾ ਕਿਸੇ ਪੁੰਨ ਨੇ ਨਾਂਹੀ ਕਦੀ ਕਿਸੇ ਪਾਪ ਨੇ (ਕਦੇ ਆਪਣਾ) ਪ੍ਰਭਾਵ ਪਾਇਆ ਹੈ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈ, ਉਹ ਪ੍ਰਮੇਸ਼ਰ (ਆਪਣੇ ਵਰਗਾ) ਆਪ ਹੀ ਆਪ ਹੈ ।੪।੨੫।੩੬।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਉਸ ਹਰੀ ਦੀ ਬੇਅੰਤਤਾ ਫੁਰਮਾਨ ਕਰਦੇ ਹਨ, ਕਿ ਉਹ ਹਰੀ ਆਪ ਹੀ ਨਾਮ ਨਾਲ ਜੋੜਦਾ ਹੈ, ਅਤੇ ਆਪ ਹੀ ਵਿਛੋੜਦਾ ਹੈ, ਪਰ ਉਸ ਨੂੰ ਕਿਸੇ ਪਾਪ-ਪੁੰਨ ਦੀ ਰੰਚਕ ਮਾਤ੍ਰ ਭੀ ਲਿਪਾਏਮਾਨਗੀ ਨਹੀਂ ਹੈ।

**ਰਾਮਕਲੀ ਮਹਲਾ ੫ ॥**

1. **ਕਿਛਹੂ ਕਾਜੁ ਨ ਕੀਓ ਜਾਨਿ ॥**
2. **ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥**
3. **ਜਾਪ ਤਾਪ ਸੀਲ ਨਹੀ ਧਰਮ ॥**
4. **ਕਿਛੂ ਨ ਜਾਨਉ ਕੈਸਾ ਕਰਮ ॥੧॥**
5. **ਠਾਕੁਰ ਪ੍ਰੀਤਮ ਪ੍ਰਭ ਮੇਰੇ ॥**
6. **ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥੧॥ਰਹਾਉ॥**
7. **ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥**
8. **ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥**
9. **ਕਰਣਹਾਰ ਮੇਰੇ ਪ੍ਰਭ ਏਕ ॥**
10. **ਨਾਮ ਤੇਰੇ ਕੀ ਮਨ ਮਹਿ ਟੇਕ ॥੨॥**
11. **ਸੁਨਿ ਸੁਨਿ ਜੀਵਉ ਮਨਿ ਇਹੁ ਬਿਸ੍ਰਾਮੁ ॥**
12. **ਪਾਪ ਖੰਡਨ ਪ੍ਰਭ ਤੇਰੋ ਨਾਮੁ ॥**
13. **ਤੂ ਅਗਨਤੁ ਜੀਅ ਕਾ ਦਾਤਾ ॥**
14. **ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥੩॥**
15. **ਜੋ ਉਪਾਇਓ ਤਿਸੁ ਤੇਰੀ ਆਸ ॥**
16. **ਸਗਲ ਅਰਾਧਹਿ ਪ੍ਰਭ ਗੁਣਤਾਸ ॥**
17. **ਨਾਨਕ ਦਾਸ ਤੇਰੈ ਕੁਰਬਾਣੁ ॥**
18. **ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥**

**ਪਦ ਅਰਥ** :—ਕਿਛਹੂ ਕਾਜੁ—ਕੋਈ ਭੀ (ਚੰਗਾ) ਕੰਮ । ਕੀਓ—ਕੀਤਾ । ਜਾਨਿ—ਜਾਣ ਕੇ । ਮਿੱਥ ਕੇ । ਗਿਆਨਿ—ਗਿਆਨ ਚਰਚਾ ਵਿਚ । ਸੁਰਤਿ—ਧਿਆਨ, ਲਗਨ । ਸੀਲ—ਚੰਗਾ ਸੁਭਾਉ। ਨ ਜਾਨਉ—ਨ ਜਾਨਉਂ,

ਮੈਂ ਨਹੀਂ ਜਾਣਦਾ। ਕਰਮ—ਕਰਮ ਕਾਂਡ ।੧।

ਠਾਕੁਰ—ਹੇ ਠਾਕਰ । ਭੂਲਹ—(ਜੇ) ਅਸੀਂ ਭੁੱਲ ਕਰਦੇ ਹਾਂ । ਚੂਕਹ (ਜੇ) ਅਸੀਂ ਖੁੰਝਦੇ ਹਾਂ। ਪ੍ਰਭ—ਹੇ ਪ੍ਰਭੂ ।੧।ਰਹਾਉ।

ਰਿਧਿ—ਕਰਾਮਾਤੀ ਤਾਕਤਾਂ ਜਿਸ ਨਾਲ ਮਨ ਇੱਛਤ ਪਦਾਰਥ ਪ੍ਰਾਪਤ ਕੀਤੇ ਜਾ ਸਕਣ । ਸਿਧਿ—ਕਰਾਮਾਤੀ ਤਾਕਤ। ਬੁਧਿ—ਉਚੀ ਸੂਝ ਬੂਝ। ਬਿਖੈ—ਵਿਸ਼ੇ । ਬਿਆਧਿ—ਸਰੀਰਕ ਰੋਗ । ਗਾਵ ਮਹਿ—ਪਿੰਡ ਵਿਚ । ਗਾਵ—ਗਉ, ਸ੍ਰੀਰ। ਟੇਕ—ਆਸਰਾ ।੨।

ਜੀਵਉ—ਜੀਵਉਂ, ਮੈਂ ਜੀਉਂਦਾ ਹਾਂ । ਮਨਿ—ਮਨ ਵਿਚ। ਬਿਸ੍ਰਾਮ—ਧਰਵਾਸ। ਪਾਪ ਖੰਡਨ—ਪਾਪਾਂ ਦਾ ਨਾਸ ਕਰਨੇ ਵਾਲਾ । ਪ੍ਰਭ—ਹੇ ਪ੍ਰਭੂ। ਅਗਨਤੁ—[ਅ-ਗਨਤੁ] ਲੇਖੇ ਤੋਂ ਪਰੇ। ਜੀਅ ਕਾ-ਜਿੰਦ ਦਾ । ਜਿਸਹਿ—ਜਿਸਨੂੰ । ਜਣਾਵਹਿ—ਤੂੰ ਸਮਝ ਬਖਸ਼ਦਾ ਹੈਂ। ਤਿਨਿ—ਉਸ ਮਨੁੱਖ ਨੂੰ। ਤੂ—ਤੈਨੂੰ ।੩। ਉਪਾਇਓ—(ਤੂੰ) ਪੈਦਾ ਕੀਤਾ ਹੈ। ਸਗਲ—ਸਾਰੇ ਜੀਵ । ਅਰਾਧਹਿ—ਅਰਾਧਦੇ ਹਨ, ਯਾਦ ਕਰਦੇ ਹਨ। ਗੁਣਤਾਸ—ਗੁਣਾਂ ਦਾ ਖਜ਼ਾਨਾ । ਤੇਰੈ—ਤੈਥੋਂ । ਸਾਹਿਬ—ਮਾਲਕ ।੪।

**ਅਰਥ** :—

**ਪ੍ਰ**:—ਹੇ ਗੁਰੋ, ਮੈਂ ਜਦੋਂ ਆਪਣੇ ,ਅੰਤਰ ਆਤਮੇ ਦੂਰ ਦ੍ਰਿਸ਼ਟੀ ਨਾਲ ਤਕਦਾ ਹਾਂ, ਤਾਂ ਮੈਨੂੰ ਆਪਣੇ ਅੰਦਰ ਕੋਈ ਭੀ ਦੈਵੀ ਗੁਣ ਨਜਰ ਨਹੀਂ ਆਉਂਦਾ ਪਰ ਮੈਂ ਇਸ ਸੰਸਾਰ ਸਾਗਰ ਤੋਂ ਪਾਰ ਹੋਣਾ ਚਾਹੁੰਦਾ ਹਾਂ, ਦਸੋ ਮੈਨੂੰ ਕੀ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

1.**ਉ**:—ਹੇ ਪਿਆਰੇ, ਇਸ ਸੰਸਾਰ ਤੋਂ ਪਾਰ ਉਤਰਨ ਲਈ ਤਾਂ ਵੱਡਾ ਸਾਧਨ ਕੇਵਲ ਇਕੋ ਅਰਦਾਸ ਹੈ, ਜੋ ਹਮੇਸ਼ਾਂ ਇਉਂ ਹੀ ਕਰਦਾ ਰਿਹਾ ਕਰ ਕਿ ਹੇ ਪ੍ਰਭੂ ਜੀ, ਮੈਂ ਇਹੋ ਜਿਹਾ (ਕੋਈ ਭੀ ਸ਼ੁਭ ਕੰਮ) ਜਾਣ ਬੁੱਝ ਕੇ, ਵੀਚਾਰ ਕੇ, ਮਿਥ ਕੇ ਨਹੀਂ ਕਰਦਾ, (ਭਾਵ ਹੈ ਮੈਂ ਸ਼ੁਭ ਸਾਧਨਾਂ ਤੋਂ ਹੀਣਾ ਹਾਂ)।

2, (ਕਿਉਂਕਿ) ਹੇ ਪ੍ਰਭੂ ਜੀ ! ਮੈਂ ਵੇਖਦਾ ਹਾਂ ਕਿ ਮੇਰੀ ਸੁਰਤੀ, ਮੇਰੀ ਮਤਿ, ਗਿਆਨ ਚਰਚਾ ਵਿਚ (ਕਦੇ ਭੀ) ਨਹੀਂ ਟਿਕਦੀ (ਭਾਵ ਮੇਰੀ ਮਤਿ ਹਰ ਸਮੇਂ ਹੀ ਚੰਚਲ ਰਹਿੰਦੀ ਹੈ)। ਅਰਥਾਤ ਕਦੇ ਭੀ ਆਤਮ ਵਸ਼ੈਣੀ ਨਹੀਂ ਹੁੰਦੀ।

3. ਹੇ ਮੇਰੇ ਸਾਂਈਆਂ ਜੀਉ ! ਮੈਂ ਜਪਾਂ ਤਪਾਂ ਅਤੇ ਸੀਲ ਧਰਮ ਨੂੰ ਭੀ ਨਹੀਂ ਜਾਣਦਾ (ਕਿ ਕਿਵੇਂ ਕੀਤੇ ਜਾ ਸਕਦੇ) ਹਨ।

4. ਅਤੇ ਮੈਨੂੰ ਇਹ ਭੀ ਕੋਈ ਸਮਝ ਨਹੀਂ ਕਿ (ਸੁਖਦਾਈ) ਕਰਮ ਕਾਂਡ ਕਿਹੋ ਜਿਹੇ ਹੁੰਦੇ ਹਨ, (ਅਤੇ ਮੈਨੂੰ ਕਿਹੜੇ ਕਰਨ ਜੋਗ ਹਨ) ।੧।

**ਪ੍ਰ**:—ਸ੍ਰੀ ਜੀਉ, ਆਖਰ ਮੈਨੂੰ ਕੋਈ ਸੁਖੈਨ ਸਾਧਨ ਦਸੋ, ਜਿਸ ਨੂੰ ਮੈਂ ਸਦਾ ਹੀ ਕਰਦਾ ਰਹਾਂ।

5.**ਉ**.—ਹੇ ਸਜਨਾ, ਇਉਂ ਹੀ ਜੋਦੜੀ ਕਰਦਾ ਰਹੁ ਕਿ ਹੇ ਮੇਰੇ ਪ੍ਰੀਤਮ ਪ੍ਰਭੂ, ਹੇ ਮੇਰੇ ਠਾਕੁਰ !

6. ਜੇ ਅਸੀਂ ਭੁੱਲਾਂ ਕਰਦੇ ਹਾਂ, ਜੇ ਅਸੀਂ ਜੀਵਨ ਦੇ ਸਹੀ ਰਾਹ ਤੋਂ ਖੁੰਝਦੇ ਹਾਂ, ਤਾਂ ਭੀ ਹੇ ਪ੍ਰਭੂ, ਅਸੀਂ ਤੇਰੇ ਹੀ (ਨਾਮ ਧਰੀਕ ਹਾਂ) ਤੈਥੋਂ ਬਿਨਾਂ ਸਾਡਾ ਹੋਰ ਕੋਈ (ਸਹਾਇਕ) ਨਹੀਂ ਹੈ ।੧।ਰਹਾਉ।

7. ਹੇ ਮੇਰੇ ਸਾਂਈਆਂ ਜੀਉ ! ਮੇਰੇ ਅੰਦਰ ਕਰਾਮਾਤੀ ਤਾਕਤਾਂ ਦੀ ਸੂਝ ਬੂਝ ਤੇ ਅਕਲ ਦਾ ਭੀ ਪ੍ਰਕਾਸ਼ ਨਹੀਂ ਹੈ।

8. ਹੇ ਸਾਂਈ ਜੀ, ਇਹ ਸਰੀਰ ਜੋ ਵਿਕਾਰਾਂ ਤੇ ਰੋਗਾਂ (ਦੀ ਖਾਣ ਹੈ) ਮੇਰਾ ਇਸੇ ਵਿਚ ਹੀ ਵਸੇਬਾ ਹੈ।

9. ਇਸੇ ਲਈ ਹੇ ਮੇਰੇ ਸਿਰਜਨਹਾਰਾ, ਮੇਰੇ ਮਨ ਵਿਚ ਸਿਰਫ

10. (ਇਕ) ਤੇਰੇ ਨਾਮ ਦਾ ਹੀ ਸਹਾਰਾ ਹੈ ।੨।

11. ਹੇ ਪ੍ਰਭੂ ਜੀ, ਮੈਂ ਇਕ (ਤੇਰਾ ਨਾਮ ਹੀ) ਸੁਣ ਸੁਣ ਕੇ ਜੀਉਂਦਾ ਹਾਂ, ਭਾਵ ਆਤਮਿਕ ਜੀਵਨ ਹਾਸਲ ਕਰਦਾ ਹਾਂ।

12. (ਕਿਉਂਕਿ) ਮੈਨੂੰ ਪੂਰਨ ਧਰਵਾਸ ਹੈ ਕਿ ਤੇਰਾ ਨਾਮ ਪਾਪਾਂ ਦੇ ਨਾਸ ਕਰਨ ਵਾਲਾ ਹੈ।

13. ਹੇ ਪ੍ਰਭੂ ਜੀ, ਜਦੋਂ ਮੈਂ ਤੇਰੀਆਂ ਤਾਕਤਾਂ ਵਲ ਨਜ਼ਰ ਮਾਰਦਾ ਹਾਂ ਉਹ ਗਿਣੀਆਂ ਹੀ ਨਹੀਂ ਜਾ ਸਕਦੀਆਂ, ਤੂੰ ਹੀ (ਜੀਵਾਂ ਨੂੰ) ਇਹ ਜਿੰਦ ਦੇਣ ਵਾਲਾ ਹੈਂ।

14. ਹੇ ਸਾਈਂ ਜੀਉ ! ਜਿਸ ਜੀਵ ਨੂੰ ਤੂੰ ਸੋਝੀ ਬਖਸ਼ਦਾ ਹੈਂ, ਉਹੀ ਮਨੁੱਖ ਤੇਰੀ ਪਛਾਣ ਕਰ ਸਕਦਾ ਹੈ ।੩।

15. ਹੇ ਪ੍ਰਭੂ ਜੀ ! ਜਿਸ ਜਿਸ ਜੀਵ ਨੂੰ ਤੂੰ ਪੈਦਾ ਕੀਤਾ ਹੈ, ਉਸਨੂੰ ਤੇਰੀ (ਸਹਾਇਤਾ ਦੀ) ਹੀ ਆਸ ਹੈ।

16. ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਜੀਓ, ਸਾਰੇ ਜੀਵ ਤੇਰਾ ਹੀ ਅਰਾਧਨ ਕਰਦੇ ਹਨ।

17. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ ਹੇ ਪ੍ਰਭੂ ਜੀ ! ਮੈਂ ਤੇਰਾ ਦਾਸ ਤੈਥੋਂ ਸਦਕੇ ਜਾਂਦਾ ਹਾਂ।

18. (ਅਤੇ ਇਹੋ ਆਖਦਾ ਹਾਂ ਕਿ) ਤੂੰ ਮੇਰਾ ਮਾਲਕ ਹੈਂ, ਤੂੰ ਬੇਅੰਤ ਹੈ, ਤੇ ਤੂੰ ਸਦਾ ਦਇਆ ਕਰਨ ਵਾਲਾ ਹੈਂ ।੪।੨੬।੩੭।

**ਭਾਵਾਰਥ** :-ਇਸ ਸ਼ਬਦ ਵਿਚ ਸਤਿਗੁਰੂ ਜੀ ਨਾਮ ਦੀ ਮਹਿਮਾ ਕਥਨ ਕਰਦੇ ਹਨ ਕਿ ਪ੍ਰਮੇਸ਼ਰ ਜੀ ਦਾ ਨਾਮ ਹੀ ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ, ਉਸ ਪ੍ਰਭੂ ਜੀ ਦੇ ਨਾਮ ਦੀ ਬਰਾਬਰੀ ਕੋਈ ਭੀ ਕਰਮ ਧਰਮ, ਕੋਈ ਗਿਆਨ ਚਰਚਾ, ਰਿਧੀ ਸਿਧੀ ਨਹੀਂ ਕਰ ਸਕਦੀ ਸੋ ਸਾਰੇ ਜੀਵਾਂ ਨੂੰ ਸਾਰੀਆਂ ਦਾਤਾਂ ਦੇਣ ਵਾਲਾ ਜੋ ਸਾਈਂ ਜੀ ਦਾ ਨਾਮ ਹੈ ਉਸੇ ਨੂੰ ਅਰਾਧਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ।

**ਰਾਮਕਲੀ ਮਹਲਾ ੫ ॥**

1. **ਰਾਖਨਹਾਰ ਦਇਆਲ ॥**
2. **ਕੋਟਿ ਭਵ ਖੰਡੇ ਨਿਮਖ ਖਿਆਲ ॥**
3. **ਸਗਲ ਅਰਾਧਹਿ ਜੰਤ ॥**
4. **ਮਿਲੀਐ ਪ੍ਰਭ ਗੁਰ ਮਿਲਿ ਮੰਤ ॥੧॥**
5. **ਜੀਅਨ ਕੋ ਦਾਤਾ ਮੇਰਾ ਪ੍ਰਭੁ ॥**
6. **ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ਰਹਾਉ॥**
7. **ਤਾ ਕੀ ਗਹੀ ਮਨ ਓਟ ॥**
8. **ਬੰਧਨ ਤੇ ਹੋਈ ਛੋਟ ॥**
9. **ਹਿਰਦੈ ਜਪਿ ਪਰਮਾਨੰਦ ॥**
10. **ਮਨ ਮਾਹਿ ਭਏ ਅਨੰਦ ॥੨॥**
11. **ਤਾਰਣ ਤਰਣ ਹਰਿ ਸਰਣ ॥**
12. **ਜੀਵਨ ਰੂਪ ਹਰਿ ਚਰਣ ॥**
13. **ਸੰਤਨ ਕੇ ਪ੍ਰਾਣ ਅਧਾਰ ॥**
14. **ਊਚੇ ਤੇ ਊਚ ਅਪਾਰ ॥੩॥**
15. **ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥**
16. **ਕਰਿ ਕਿਰਪਾ ਜਿਸੁ ਆਪੇ ਦੀਜੈ ॥**
17. **ਸੂਖ ਸਹਜ ਆਨੰਦ ਹਰਿ ਨਾਉ ॥**
18. **ਨਾਨਕ ਜਪਿਆ ਗੁਰ ਮਿਲਿ ਨਾਉ॥੪॥੨੭॥੩੮॥**

**ਪਦ ਅਰਥ** :—ਪੂਰਨ—ਸਰਬ ਵਿਆਪਕ। ਸੁਆਮੀ—ਮਾਲਕ । ਘਟਿ ਘਟਿ—ਹਰੇਕ ਸਰੀਰ ਵਿਚ । ਰਾਤਾ—ਰਮਿਆ ਹੋਇਆ ।੧।ਰਹਾਉ।

ਤਾ ਕੀ—ਉਸ (ਪ੍ਰਭੂ) ਦੀ। ਗਹੀ—ਫੜੀ। ਮਨ—ਹੇ ਮਨ । ਓਟ—ਆਸਰਾ । ਤੇ—ਤੋਂ । ਛੋਟ—ਖਲਾਸੀ । ਹਿਰਦੈ—ਹਿਰਦੇ ਵਿਚ। ਜਪਿ—ਜਪ ਕੇ । ਮਹਿ—ਵਿਚ ।੨।

ਤਰਣ—ਜਹਾਜ਼। ਪ੍ਰਾਣ ਅਧਾਰ—ਜਿੰਦ ਦਾ ਆਸਰਾ। ਊਚੇ ਤੇ ਊਚ—ਊਚੇ ਤੋਂ ਉਚਾ, ਸਭ ਤੋਂ ਉਚਾ। ਅਪਾਰ—[ਅ-ਪਾਰ] ਜਿਸਦੀ ਹਸਤੀ ਦਾ ਪਾਰਲਾ ਬੰਨਾਂ ਨਾ ਲੱਭ ਸੱਕੇ, ਬਿਅੰਤ ।੩।

ਸਾਰੁ—ਸਾਂਭ, ਸੰਭਾਲ, ਗ੍ਰਹਿਣ ਕਰ। ਜਿਤੁ—ਜਿਸ (ਮਤਿ) ਦੀ ਰਾਹੀਂ । ਸਿਮਰੀਐ—ਸਿਮਰਿਆ ਜਾ ਸਕਦਾ ਹੈ। ਕਰਿ—ਕਰ ਕੇ। ਸਹਜ—ਆਤਮਕ ਅਡੋਲਤਾ। ਨਾਉ—ਨਾਮ ।੪।

**ਅਰਥ** :—

**ਪ੍ਰ**:—ਹੇ ਗੁਰੋ, ਆਪ ਜਿਸ ਪ੍ਰਮੇਸ਼ਰ ਦੀ ਸਿਫਤੋ ਸਲਾਹ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹੋ, ਉਸ ਦੀ ਸਮਰੱਥਾ ਭੀ ਦਸ ਦਿਓ ?

1.**ਉ**:—ਹੇ ਭਾਈ ਉਸਦੀ ਪੂਰਨ ਸਮਰੱਥਾ ਤਾਂ ਕਥਨ ਵਿਚ ਨਹੀਂ ਆਉਂਦੀ, ਪਰ ਇਉਂ ਸਮਝੋ ਕਿ ਉਹ ਪ੍ਰਮੇਸ਼ਰ ਵਿਚ (ਇਨ੍ਹਾਂ) ਸਾਰੇ ਹੀ ਜੀਵਾਂ ਦੀ ਰਖਿਆ ਕਰਨ ਦੀ ਸਮਰੱਥਾ ਹੈ, ਅਤੇ ਉਹ ਦਇਆ ਦਾ ਘਰ ਹੈ।

**ਪ੍ਰ**:—ਸ੍ਰੀ ਜੀਉ ! ਉਸਦੀ ਅਰਾਧਨਾ ਕਰਦੇ ਰਹਿਣ ਨਾਲ ਆਖਰ ਫਲ ਕੀ ਹਾਸਲ ਹੁੰਦਾ ਹੈ ?

2.**ਉ**:—ਹੇ ਪਿਆਰੇ ! ਸੁਣ ਜੇਕਰ ਅੱਖ ਫਰਕਣ ਜਿਤਨੇ ਸਮੇਂ ਵਾਸਤੇ ਭੀ ਉਸਦਾ ਧਿਆਨ ਧਰੀਏ, ਤਾਂ ਕ੍ਰੋੜਾਂ (ਹੀ) ਜਨਮਾਂ ਦੇ ਗੇੜ ਕੱਟੇ ਜਾਂਦੇ ਹਨ।

3. ਸਾਰੇ ਹੀ ਜੀਵ ਉਸੇ ਦਾ ਅਰਾਧਨ ਕਰਦੇ ਹਨ।

**ਪ੍ਰ**:—ਸ੍ਰੀ ਜੀਉ, ਆਖਰ ਉਸਦਾ ਮਿਲਾਪ ਕਿਵੇਂ ਹੋ ਸਕਦਾ ਹੈ ?

4.**ਉ**.—ਹੇ ਭਾਈਓ, ਗੁਰੂ ਨੂੰ ਮਿਲ ਕੇ ਅਤੇ ਉਸਦਾ ਉਪਦੇਸ਼ ਲੈ ਕੇ ਉਸ ਪ੍ਰਭੂ ਜੀ ਨੂੰ ਮਿਲ ਸਕੀਦਾ ਹੈ ।੧।

5. ਹੇ ਪਿਆਰੇ ! ਇਉਂ ਨਿਸਚਾ ਕਰ ਕਿ ਮੇਰਾ ਪ੍ਰਭੂ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ।

6. ਅਤੇ ਉਹ ਮੇਰਾ ਮਾਲਕ ਪ੍ਰਮੇਸ਼ਰ ਪ੍ਰਭੂ ਸਭਨਾਂ ਵਿਚ ਵਿਆਪਕ ਹੈ (ਓਹੀ) ਹਰੇਕ ਸਰੀਰ ਵਿਚ ਰਮਿਆਂ ਹੋਇਆ ਹੈ ।੧।ਰਹਾਉ।

7. ਹੇ ਪਿਆਰੇ ! ਜਿਸ ਮਨੁੱਖ ਨੇ (ਭੀ) ਮਨ ਕਰਕੇ ਉਸਦਾ ਆਸਰਾ ਲੈ ਲਿਆ ਹੈ।

8. ਸਮਝੋ ਮਾਇਆ ਦੇ ਮੋਹ ਦੇ ਬੰਧਨਾਂ ਤੋਂ ਉਸਦੀ ਖਲਾਸੀ ਹੋ ਗਈ।

9. ਹੇ ਭਾਈ ! ਸਭ ਤੋਂ ਉਚੇ ਸੁਖਾਂ ਦੇ ਮਾਲਕ ਪ੍ਰਭੂ ਨੂੰ ਹਿਰਦੇ ਵਿਚ ਜਪਦੇ ਰਹਿਣ ਨਾਲ।

10. ਮਨ ਵਿਚ ਖੁਸ਼ੀਆਂ ਹੀ ਖੁਸ਼ੀਆਂ ਬਣ ਜਾਂਦੀਆਂ ਹਨ ।੨।

11. ਹੇ ਭਾਈ ! ਉਸ ਪ੍ਰਮੇਸ਼ਰ ਜੀ ਦਾ ਆਸਰਾ (ਸੰਸਾਰ ਸਮੁੰਦਰ ਤੋਂ) ਪਾਰ ਲੰਘਾਣ ਲਈ ਜਹਾਜ਼ ਹੈ।

12. ਹੇ ਪਿਆਰੇ, (ਉਸੇ) ਪ੍ਰਭੂ ਦੇ ਚਰਨਾਂ ਦੀ ਓਟ ਆਤਮਿਕ ਜੀਵਨ ਦੇਣ ਵਾਲੀ ਹੈ ।

13. ਹੇ ਭਾਈ ! ਉਹ ਪ੍ਰਮੇਸ਼ਰ ਜੀ, ਸੰਤ ਜਨਾਂ ਦੀ ਜਿੰਦ ਦਾ ਆਸਰਾ ਹੈ।

14. ਉਹ ਸਭਨਾਂ ਤੋਂ ਉਚਾ ਅਤੇ ਬਿਅੰਤ ਹੈ ।੩।

**ਪ੍ਰ**:—ਸ੍ਰੀ ਜੀਉ, ਆਖਰ ਦਸੋ ਮੈਨੂੰ ਕੀ ਕਰਨਾ ਚਾਹੀਦਾ ਹੈ ?

15.**ਉ**:—ਹੇ ਪਿਆਰੇ ! ਤੂੰ ਉਹੀ ਮਤਿ ਗ੍ਰਹਿਣ ਕਰ, ਜਿਸਦੀ ਰਾਹੀਂ ਪ੍ਰਮਾਤਮਾਂ ਦਾ ਸਿਮਰਨ ਕੀਤਾ ਜਾ ਸਕੇ।

**ਪ੍ਰ**:—ਕਿਉਂ ਜੀ, ਸਿਮਰਨ ਸਾਰੇ ਹੀ ਲੋਕ ਕਿਉਂ ਨਹੀਂ ਕਰਦੇ ?

16.**ਉ**:—ਹੇ ਪਿਆਰੇ, ਇਹ ਕਿਸੇ ਦੇ ਆਪਣੇ ਵੱਸ ਵਿਚ ਨਹੀਂ, ਅਜਿਹੀ ਸਿਮਰਨ ਕਰਨ ਵਾਲੀ ਮਤਿ ਤਾਂ ਉਹੀ ਗ੍ਰਹਿਣ ਕਰਦਾ ਹੈ ਜਿਸ ਨੂੰ ਪ੍ਰਭੂ ਕਿਰਪਾ ਕਰਕੇ ਆਪ ਹੀ ਦੇਂਦਾ ਹੈ।

**ਪ੍ਰ**:—ਕਿਉਂ ਜੀ ਨਾਮ ਸਿਮਰਨ ਦੁਆਰੇ ਪ੍ਰਾਪਤ ਕੀ ਕੁਝ ਹੁੰਦਾ ਹੈ ?

17.ਉ:—ਹੇ ਭਾਈ, ਉਸ ਪ੍ਰਮੇਸ਼ਰ ਜੀ ਦਾ ਨਾਮ ਸੁਖ, ਆਤਮਿਕ ਅਡੋਲਤਾ ਤੇ ਅਨੰਦ ਦਾ ਸੋਮਾਂ ਹੈ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਐ ਪਿਆਰੇ! ਇਹ ਨਾਮ (ਜਿਸਨੇ ਭੀ ਜਪਿਆ ਹੈ) ਗੁਰੂ ਨੂੰ ਮਿਲ ਕੇ ਹੀ ਜਪਿਆ ਹੈ ।੪।੨੭।੩੮।

**ਭਾਵਾਰਥ** :—ਇਸ ਸ਼ਬਦ ਅੰਦਰ ਭੀ ਹਜ਼ੂਰ ਨਾਮ ਦੀ ਮਹੱਤਤਾ ਦਰਸਾ ਰਹੇ ਹਨ, ਕਿ ਇਹ ਨਾਮ ਜੋ ਗੁਰੂ ਰਾਹੀਂ ਪ੍ਰਾਪਤ ਕਰਦਾ ਹੈ ਇਸਦੀ ਬਰਕਤ ਨਾਲ ਜੰਮਣ ਮਰਣ ਕਟਿਆ ਜਾਂਦਾ ਹੈ, ਚੰਗੀ ਅਕਲ, ਅਤੇ ਪੂਰਨ ਅਨੰਦ, ਤੇ ਜੀਵਨ ਦਾਤ ਹਾਸਲ ਹੁੰਦੀ ਹੈ।

**ਰਾਮਕਲੀ ਮਹਲਾ ੫ ॥**

1. **ਸਗਲ ਸਿਆਨਪ ਛਾਡਿ ॥**
2. **ਕਰਿ ਸੇਵਾ ਸੇਵਕ ਸਾਜਿ ॥**
3. **ਅਪਨਾ ਆਪੁ ਸਗਲ ਮਿਟਾਇ ॥**
4. **ਮਨ ਚਿੰਦੇ ਸੇਈ ਫਲ ਪਾਇ ॥੧॥**
5. **ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥**
6. **ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ਰਹਾਉ॥**
7. **ਦੂਜਾ ਨਹੀ ਜਾਨੈ ਕੋਇ ॥**
8. **ਸਤਗੁਰੁ ਨਿਰੰਜਨੁ ਸੋਇ ॥**
9. **ਮਾਨੁਖ ਕਾ ਕਰਿ ਰੂਪੁ ਨ ਜਾਨੁ ॥**
10. **ਮਿਲੀ ਨਿਮਾਨੇ ਮਾਨੁ ॥੨॥**
11. **ਗੁਰ ਕੀ ਹਰਿ ਟੇਕ ਟਿਕਾਇ ॥**
12. **ਅਵਰ ਆਸਾ ਸਭ ਲਾਹਿ ॥**
13. **ਹਰਿ ਕਾ ਨਾਮੁ ਮਾਗੁ ਨਿਧਾਨੁ ॥**
14. **ਤਾ ਦਰਗਹ ਪਾਵਹਿ ਮਾਨੁ ॥੩॥**
15. **ਗੁਰ ਕਾ ਬਚਨੁ ਜਪਿ ਮੰਤੁ ॥**
16. **ਏਹਾ ਭਗਤਿ ਸਾਰ ਤਤੁ ॥**
17. **ਸਤਿਗੁਰ ਭਏ ਦਇਆਲ ॥**

81. **ਨਾਨਕ ਦਾਸ ਨਿਹਾਲ ॥੪॥੨੮॥੩੯॥**

**ਪਦ ਅਰਥ** :-ਸਗਲ ਸਿਆਨਪ—ਸਾਰੀਆਂ ਚਤਰਾ-ਰਾਈਆਂ, ਇਹੋ ਜਹੇ ਖਿਆਲ ਕਿ ਤੂੰ ਬੜਾ ਸਿਆਣਾ ਹੈਂ। ਸੇਵਕ ਸਾਜਿ—ਸੇਵਕ ਦੀ ਮਰਯਾਦਾ ਨਾਲ, ਸੇਵਕ ਬਣ ਕੇ। ਆਪੁ—ਆਪਾ ਭਾਵ। ਮਨ ਚਿੰਦੇ—ਮਨ ਦੇ ਚਿਤਵੇ ਹੋਏ। ਪਾਇ—ਪਾਂਦਾ ਹੈ ।੧।

ਸਾਵਧਾਨ—ਧਿਆਨ ਸਹਿਤ। ਗੁਰ ਸਿਉ—ਗੁਰੂ ਨਾਲ। ਮਨਸਾ—ਮਨ ਦਾ ਫੁਰਨਾ। ਪਾਵਹਿ—ਤੂੰ ਪ੍ਰਾਪਤ ਕਰੇਂਗਾ। ਨਿਧਾਨ—ਖ਼ਜ਼ਾਨੇ ।੧।ਰਹਾਉ।

ਜਾਨੈ—ਜਾਣਦਾ। ਨਿਰੰਜਨੁ—[ਨਿਰ-ਅੰਜਨੁ] ਮਾਇਆ ਰਹਿਤ ਪ੍ਰਭੂ ਨੂੰ। ਨ ਜਾਨੁ—ਨਾ ਸਮਝ। ਮਿਲੀ—ਮਿਲਦਾ ਹੈ। ਮਾਨ—ਆਦਰ ।੨।

ਟੇਕ—ਆਸਰਾ। ਟੇਕ ਟਿਕਾਇ—ਆਸਰਾ ਲੈ। ਲਾਹਿ—ਦੂਰ ਕਰ ਦੇ। ਮਾਗੁ—ਮੰਗ। ਨਿਧਾਨੁ—ਖ਼ਜ਼ਾਨਾ ।੩।

ਮੰਤੁ—ਮੰਤ੍ਰ, ਉਪਦੇਸ਼। ਜਪਿ—ਜਪਿਆ ਕਰ। ਸਾਰ—ਸ੍ਰੇਸ਼ਟ। ਤਤੁ—ਅਸਲੀਅਤ। ਨਿਹਾਲ—ਪ੍ਰਸੰਨ, ਚੜ੍ਹਦੀ ਕਲਾ ਵਾਲੇ ।੪।

**ਅਰਥ** :—

ਪ੍ਰ:—ਹੇ ਗੁਰੋ, ਕੋਈ ਅਜਿਹਾ ਸਾਧਨ ਦਸੋ ਜਿਸਦੀ ਬਰਕਤ ਨਾਲ ਮੈਂ ਮਨ ਇੱਛਤ ਫਲ ਪ੍ਰਾਪਤ ਕਰ ਸਕਾਂ ?

1.ਉ:—ਹੇ ਪਿਆਰੇ, **ਪਹਿਲਾ** ਗੁਣ ਤਾਂ ਤੂੰ ਇਹ ਧਾਰਨ ਕਰ ਲੈ, ਭਾਵ ਇਹ ਖਿਆਲ ਛੱਡ ਦੇ ਕਿ ਮੈਂ (ਸੰਸਾਰ ਸਮੁੰਦਰ ਤੋਂ ਪਾਰ ਲੰਘਣ ਲਈ) ਬੜਾ ਹੀ ਸਿਆਣਾ ਹਾਂ।

2. **ਦੂਜਾ**, ਸੇਵਕਾਂ ਵਾਲੀ ਭਾਵਨਾ ਨਾਲ (ਗੁਰੂ ਦੇ ਦਰ ਤੇ) ਸੇਵਾ ਕਰਦਾ ਰਿਹਾ ਕਰ। ਭਾਵ ਆਪਣੇ ਆਪ ਨੂੰ ਸੇਵਕ ਬਣਾ ਕੇ ਸੇਵਾ ਕਰਦਾ ਰਹੁ।

3. **ਤੀਜਾ**, ਗੁਰੂ ਦੇ ਦਰ ਤੇ ਆਪਣਾ ਸਾਰਾ ਆਪਾ-ਭਾਵ ਮਿਟਾ ਦੇਹ।

4. ਹੇ ਭਾਈ, ਜੋ ਅਜਿਹਾ ਮਨੁੱਖ ਹੈ ਉਹ ਮਨ ਦੇ ਚਿਤਵੇ ਹੋਏ ਸਾਰੇ ਫਲ ਪ੍ਰਾਪਤ ਕਰਦਾ ਹੈ ।੧।

ਪ੍ਰ:—ਕਿਉਂ ਜੀ, ਕੁਝ ਹੋਰ ਭੀ ਕਰਨੇ ਜੋਗ ਹੈ ?

5.ਉ:—**ਚੌਥਾ**, ਹੇ ਪਿਆਰੇ, (ਤੂੰ) ਆਪਣੇ ਗੁਰੂ ਦੇ ਉਪਦੇਸ਼ ਵੱਲ ਪੂਰਾ ਧਿਆਨ ਰਖਿਆ ਕਰ। (ਭਾਵ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰ)।

6. ਇਸ ਤਰ੍ਹਾਂ ਤੇਰੀ (ਹਰੇਕ) ਆਸਾ ਪੂਰੀ ਹੋ ਜਾਏਗੀ, ਹਰੇਕ ਮਨ ਦਾ ਫੁਰਨਾ ਪੂਰਾ ਹੋ ਜਾਏਗਾ, ਅਤੇ ਆਪਣੇ ਗੁਰੂ ਪਾਸੋਂ ਤੂੰ ਸਾਰੇ ਹੀ ਖ਼ਜ਼ਾਨੇ ਹਾਸਲ ਕਰ ਲਵੇਂਗਾ।੧।ਰਹਾਉ।

7. ਹੇ ਪਿਆਰੇ, ਤੈਨੂੰ ਇਹ ਭੀ ਚਾਹੀਦਾ ਹੈ ਕਿ ਤੂੰ ਗੁਰੂ ਨੂੰ ਦੂਜਾ ਕਰਕੇ ਨਾ ਜਾਨਣਾ ਕਰੀਂ। (ਭਾਵ ਪ੍ਰਭੂ ਤੋਂ ਵਖਰੀ ਹਸਤੀ ਨ ਜਾਣੀਂ)।

8. ਇਹੋ ਜਾਨਣਾ ਕਰ ਕਿ ਸਤਿਗੁਰੂ ਜੀ ਨਿਰੰਜਨ ਦਾ ਸਰੂਪ ਹੀ ਹੈ।

9. ਹੇ ਪਿਆਰਿਆ ਤੂੰ ਸਤਿਗੁਰੂ ਨੂੰ ਨਿਰਾ ਮਨੁੱਖ ਦਾ ਹੀ ਰੂਪ ਨਾ ਸਮਝ ਰਖ।

10. ਹੇ ਪਿਆਰੇ! ਗੁਰੂ ਦੇ ਦਰ ਤੋਂ ਉਸੇ ਮਨੁੱਖ ਨੂੰ ਆਦਰ ਮਿਲਦਾ ਹੈ, ਜੋ (ਆਪਣੀ ਸਿਆਣਪ ਦਾ) ਅਹੰਕਾਰ ਛੱਡ ਦੇਂਦਾ ਹੈ ।੨।

11. ਹੇ ਭਾਈ, ਪ੍ਰਭੂ ਦੇ ਰੂਪ ਗੁਰੂ ਦਾ ਹੀ ਆਸਰਾ ਪਰਨਾ ਫੜ ਲੈ।

12. ਗੁਰੂ ਤੋਂ ਬਿਨਾਂ ਹੋਰ ਸਭੇ ਆਸਰਿਆਂ ਦੀਆਂ ਸਭ ਆਸਾ (ਮਨ ਵਿਚੋਂ) ਦੂਰ ਕਰ ਦੇ।

13. ਹੇ ਪਿਆਰੇ, ਤੂੰ ਸਿਰਫ ਗੁਰੂ ਦੇ ਦਰ ਤੋਂ ਹੀ ਪ੍ਰਮੇਸ਼ਰ ਜੀ ਦਾ ਨਾਮ ਖ਼ਜ਼ਾਨਾ ਮੰਗਿਆ ਕਰ।
14. ਤਦੋਂ ਹੀ ਤੂੰ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਸਤਿਕਾਰ ਪ੍ਰਾਪਤ ਕਰੇਂਗਾ ।੩।
15. ਹੇ ਭਾਈ, ਗੁਰੂ ਦਾ ਬਚਨ ਗੁਰੂ ਦਾ ਸ਼ਬਦ ਮੰਤ੍ਰ ਸਦਾ ਹੀ ਜਪਿਆ ਕਰ।
16. ਹੇ ਪਿਆਰੇ, ਇਹੋ ਹੀ ਵਧੀਆ ਭਗਤੀ ਹੈ, ਇਹੋ ਹੀ ਹੈ ਭਗਤੀ ਦੀ ਅਸਲੀਅਤ।
17. ਹੇ ਭਾਈ, ਜਿਨ੍ਹਾਂ ਮਨੁੱਖਾਂ ਉਤੇ ਸਤਿਗੁਰੂ ਜੀ ਦਇਆਵਾਨ ਹੁੰਦੇ ਹਨ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਐ ਪਿਆਰੇ, ਉਹ ਦਾਸ ਸਦਾ ਹੀ ਚੜ੍ਹਦੀ ਕਲਾ ਵਿਚ ਰਹਿੰਦੇ ਹਨ ।੪।੨੮।੩੯।

**ਭਾਵਾਰਥ** :—ਸਾਰੀਆਂ ਹਉਮੈਂ ਦੀਆਂ ਚਤਰਾਈਆਂ ਛੱਡ ਕੇ ਗੁਰੂ ਦੀ ਚਰਨੀ ਹੀ ਪੈਣਾ ਚਾਹੀਦਾ ਹੈ, ਤੇ ਗੁਰੂ ਤੋਂ ਕੇਵਲ ਨਾਮ ਦੀ ਹੀ ਦਾਤ ਮੰਗਦੇ ਰਹਿਣਾ ਚਾਹੀਦਾ ਹੈ।

## ਰਾਮਕਲੀ ਮਹਲਾ ੫ ॥

1. **ਹੋਵੈ ਸੋਈ ਭਲ ਮਾਨੁ ॥**
2. **ਆਪਨਾ ਤਜਿ ਅਭਿਮਾਨੁ ॥**
3. **ਦਿਨੁ ਰੈਨਿ ਸਦਾ ਗੁਨ ਗਾਉ ॥**
4. **ਪੂਰਨ ਏਹੀ ਸੁਆਉ ॥੧॥**
5. **ਆਨੰਦ ਕਰਿ ਸੰਤ ਹਰਿ ਜਪਿ ॥**
6. **ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ ਰਹਾਉ ॥**
7. **ਏਕ ਕੀ ਕਰਿ ਆਸ ਭੀਤਰਿ ॥**
8. **ਨਿਰਮਲ ਜਪਿ ਨਾਮੁ ਹਰਿ ਹਰਿ ॥**
9. **ਗੁਰ ਕੇ ਚਰਨ ਨਮਸਕਾਰਿ ॥**
10. **ਭਵਜਲੁ ਉਤਰਹਿ ਪਾਰਿ ॥੨॥**
11. **ਦੇਵਨਹਾਰ ਦਾਤਾਰ ॥**
12. **ਅੰਤੁ ਨ ਪਾਰਾਵਾਰ ॥**
13. **ਜਾ ਕੈ ਘਰਿ ਸਰਬ ਨਿਧਾਨ ॥**
14. **ਰਾਖਨਹਾਰ ਨਿਦਾਨ ॥੩॥**
15. **ਨਾਨਕ ਪਾਇਆ ਏਹੁ ਨਿਧਾਨ ॥**
16. **ਹਰੇ ਹਰਿ ਨਿਰਮਲ ਨਾਮ ॥**
17. **ਜੋ ਜਪੈ ਤਿਸ ਕੀ ਗਤਿ ਹੋਇ ॥**
18. **ਨਾਨਕ ਕਰਮਿ ਪਰਾਪਤਿ ਹੋਇ ॥੪॥੨੯॥੪੦॥**

**ਪਦ ਅਰਥ** :—ਹੋਵੈ—ਜੋ ਕੁਝ ਪ੍ਰਭੂ ਦੀ ਰਜਾ ਅਨੁਸਾਰ ਹੋ ਰਿਹਾ ਹੈ। ਸੋਈ—ਉਸੇ ਨੂੰ। ਭਲ—ਭਲਾ, ਚੰਗਾ। ਮਾਨੁ—ਮੰਨ। ਤਜਿ—ਛੱਡ ਕੇ। ਰੈਨਿ—ਰਾਤ। ਗਾਉ—ਗਾਂਦਾ ਰਹੁ। ਸੁਆਉ—ਜੀਵਨ ਮਨੋਰਥ। ਪੂਰਨ—ਮੁਕੰਮਲ, ਠੀਕ ।੧।

ਸੰਤ ਹਰਿ ਜਪਿ—ਸੰਤ ਪ੍ਰਭੂ ਦਾ ਨਾਮ ਜਪਦਾ ਰਹੁ। ਮੰਤ—ਮੰਤਰ, ਸ਼ਬਦ। ਨਿਰਮਲ—ਪਵਿਤ੍ਰ ।੧। ਰਹਾਉ।

ਭੀਤਰਿ—ਆਪਣੇ ਅੰਦਰ। ਨਮਸਕਾਰਿ—ਸਿਰ ਨਿਵਾਇਆ ਕਰ। ਭਵਜਲੁ—ਸੰਸਾਰ ਸਮੁੰਦਰ ।੨।

ਦੇਵਨਹਾਰ—ਸਭ ਕੁਝ ਦੇਣ ਦੀ ਤਾਕਤ ਵਾਲਾ। ਪਾਰਾਵਾਰ—ਪਾਰ ਅਵਾਰ, ਪਾਰਲਾ ਉਰਲਾ ਬੰਨਾ। ਜਾ ਕੈ ਘਰਿ—ਜਿਸ (ਪ੍ਰਭੂ) ਦੇ ਘਰ ਵਿਚ। ਸਰਬ—ਸਾਰੇ। ਨਿਦਾਨ—ਆਖਰ ਨੂੰ, ਜਦੋਂ ਹੋਰ ਸਾਰੀਆਂ ਆਸਾਂ ਮੁੱਕ ਜਾਣ ।੩।

ਜੋ—ਜਿਹੜਾ ਮਨੁਖ। ਗਤਿ—ਉਚੀ ਆਤਮਕ ਅਵਸਥਾ। ਕਰਮਿ—(ਪ੍ਰਭੂ ਦੀ) ਬਖਸ਼ਸ਼ ਦੀ ਰਾਹੀਂ ।੪।

### ਅਰਥ :—

**ਪ੍ਰ**:—ਸ੍ਰੀ ਜੀਉ! ਕ੍ਰਿਪਾ ਕਰ ਕੇ ਇਹ ਦਸੋ ਕਿ ਮੇਰੇ ਜੀਵਨ ਦਾ ਸਹੀ ਮਨੋਰਥ ਕੀ ਹੈ ਅਤੇ ਮੇਰੇ ਕਰਨ ਜੋਗ ਤੇ ਤਿਆਗਣ ਜੋਗ ਕੇਹੜੀ ਕੇਹੜੀ ਸ਼ੈ ਹੈ?

1. **ਉ**:—ਹੇ ਪਿਆਰੇ! ਤੇਰੇ ਕਰਨ ਜੋਗ ਤਾਂ ਪਹਿਲਾ ਕਰਤਬ ਇਹੋ ਹੈ ਕਿ ਤੂੰ, ਜੋ ਭੀ ਕੁਝ ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ ਇਸ ਨੂੰ ਭਲਾ (ਕਰ ਕੇ) ਮੰਨ।
2. (ਦੂਜਾ ਤੂੰ) ਆਪਣੀ (ਸਿਆਣਪ ਦਾ) ਮਾਣ ਛੱਡ ਦੇਹ।
3. ਅਤੇ ਦਿਨ ਰਾਤ ਹਰ ਵੇਲੇ ਪ੍ਰਮੇਸ਼ਰ ਜੀ ਦੇ ਗੁਣ ਗਾਂਦਾ ਰਹੁ।
4. ਬੱਸ, ਜੀਵਨ ਦਾ ਇਹੀ ਸਹੀ ਮਨੋਰਥ ਹੈ ।੧।
5. ਹੇ ਭਾਈ! (ਸ਼ਾਂਤੀ ਦੇ ਸੋਮੇ) ਸੰਤ ਹਰੀ ਦਾ ਨਾਮ ਜਪਿਆ ਕਰ, (ਇਸ ਤਰ੍ਹਾਂ ਤੂੰ) (ਸਦਾ ਹੀ) ਆਤਮਕ ਅਨੰਦ ਮਾਣਦਾ ਰਹੁ।
6. ਹੇ ਪਿਆਰੇ! ਤੂੰ ਆਪਣੇ ਅੰਦਰੋਂ ਇਹ ਖਿਆਲ ਉਕਾ ਹੀ ਛੱਡ ਦੇਹ ਕਿ ਗੁਰੂ ਦੀ ਅਗਵਾਈ ਤੋਂ ਬਿਨਾ ਮੈਂ ਸੰਸਾਰ ਸਮੁੰਦਰ ਤੋਂ ਪਾਰ ਲੰਘਣ ਲਈ ਬੜਾ ਹੀ ਸਿਆਣਾ ਹਾਂ ਤੇ ਬਹੁਤ ਹੀ ਚਤਰ ਹਾਂ, ਹੇ ਭਾਈ! ਤੂੰ ਗੁਰੂ ਦਾ ਪਵਿਤ੍ਰ ਸ਼ਬਦ ਮੰਤ੍ਰ ਜਪਿਆ ਕਰ ।੧। ਰਹਾਉ।
7. ਹੇ ਸਜਨਾਂ! ਤੂੰ ਇਕੋ ਹੀ ਪ੍ਰਮੇਸ਼ਰ ਦੀ (ਸਹਾਇਤਾ ਦੀ) ਆਸ ਆਪਣੇ ਮਨ ਵਿਚ ਟਿਕਾਈ ਰੱਖ।
8. ਅਤੇ ਪ੍ਰਮੇਸ਼ਰ ਜੀ ਦਾ ਹਰਿ ਹਰਿ ਪਵਿਤ੍ਰ ਨਾਮ ਸਦਾ ਹੀ ਜਪਦਾ ਰਹੁ।
9. ਗੁਰੂ ਦੇ ਚਰਨਾਂ ਉਤੇ (ਸਦਾ ਹੀ) ਆਪਣਾ ਸਿਰ ਨਿਵਾਈ ਰੱਖ।
10. ਹੇ ਪਿਆਰਿਆ! (ਤੂੰ ਇਸ ਤਰ੍ਹਾਂ) ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਵੇਂਗਾ ।੨।
11. ਹੇ ਪਿਆਰੇ! ਮਨ ਵਿਚ ਇਹ ਯਕੀਨ ਰੱਖ ਕਿ, ਦਾਤਾਂ

ਦੇਣ ਵਾਲਾ ਪ੍ਰਭੂ ਸਭੋ ਕੁਝ ਦੇਣ ਦੇ ਸਮਰੱਥ ਹੈ।

12. ਉਸ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਉਰਲਾ ਪਾਰਲਾ ਬੰਨਾ ਨਹੀਂ ਲਭ ਸਕਦਾ।

13. ਹੇ ਭਾਈ ! ਵੇਖ, ਜਿਸ ਪ੍ਰਭੂ ਜੀ ਦੇ ਘਰ ਵਿਚ ਸਾਰੇ (ਹੀ) ਖਜ਼ਾਨੇ ਮੌਜੂਦ ਹਨ !

14. ਅਤੇ ਉਹੀ (ਸਾਈਂ ਜੀ) ਆਖਰ ਨੂੰ ਰਖਿਆ ਕਰਨ ਜੋਗ ਹੈ ।੩।

ਪ੍ਰ:—ਕਿਉਂ ਜੀ ! ਆਖਰ ਨੂੰ ਮੁਕਤੀ ਕਿਸ ਦੀ ਹੋਵੇਗੀ ?

15. ਉ:—ਹੇ ਭਾਈ ! ਜਿਸ ਮਨੁਖ ਨੇ ਪ੍ਰਮੇਸ਼ਰ ਜੀ ਦੇ ਪਵਿਤ੍ਰ ਨਾਮ ਦਾ ਇਹ ਖਜ਼ਾਨਾ ਲੱਭ ਲਿਆ ਹੈ, ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ।

16. ਹੇ ਭਾਈ ! ਇਹ ਹਰਿ ਹਰਿ ਨਾਮ ਨਿਰਮਲ ਜਾਪ ਹੈ।

17. ਜੋ ਮਨੁਖ ਭੀ ਇਸ ਨੂੰ ਜਪਦਾ ਹੈ, ਉਸ ਦੀ ਮੁਕਤ ਹੁੰਦੀ ਹੈ, ਉਸ ਦੀ ਆਤਮਕ ਅਵਸਥਾ ਉਚੀ ਹੁੰਦੀ ਹੈ।

ਪ੍ਰ:—ਕਿਉਂ ਜੀ ! ਇਹ ਨਾਮ ਦੀ ਉੱਤਮ ਦਾਤ ਸਾਰਿਆਂ ਨੂੰ ਹੀ ਕਿਉਂ ਨਹੀਂ ਪ੍ਰਾਪਤ ਹੁੰਦੀ।

18. ਉ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਇਹ ਨਾਮ ਦਾ ਖਜ਼ਾਨਾ ਪ੍ਰਮੇਸ਼ਰ ਜੀ ਦੀ ਮੇਹਰ ਨਾਲ ਹੀ ਪ੍ਰਾਪਤ ਹੁੰਦਾ ਹੈ ।੪।੨੯।੪੦।

**ਭਾਵਾਰਥ** :- ਇਸ ਸ਼ਬਦ ਵਿਚ ਭੀ ਹਜ਼ੂਰ ਜੀ ਨਾਮ ਦੀ ਹੀ ਮਹਿਮਾ ਉਚਾਰਨ ਕਰਦੇ ਹਨ ਕਿ, ਮਨੁੱਖ ਦੇ ਇਸ ਮਨੁਖਾ ਜਨਮ ਵਿਚ ਆਉਣ ਦਾ ਮੁੱਖ ਪ੍ਰਜੋਜਨ ਹੀਨਾਮ ਸਿਮਰਨ ਕਰਨਾ ਹੈ, ਪਰ, ਇਸ ਨਾਮ ਨੂੰ ਗੁਰੂ ਦੁਆਰੇ ਪ੍ਰਾਪਤ ਕਰਨ ਲਈ ਮਨੁਖ ਨੂੰ ਮਨ ਦਾ ਮਾਣ ਅਤੇ ਬਹੁਤੀਆਂ ਸੰਸਾਰਕ ਸਿਆਣਪਾਂ ਦਾ ਤਿਆਗ ਕਰਨਾ ਪੈਂਦਾ ਹੈ, ਇਸ ਪਵਿਤ੍ਰ ਨਾਮ ਦੀ ਪ੍ਰਾਪਤੀ ਕਿਸੇ ਆਪਣੇ ਸਾਧਨਾਂ ਦੇ ਬਲ ਨਾਲ ਨਹੀਂ ਸਗੋਂ ਉਸ ਨਿਰੰਕਾਰ ਦੀ ਬਖਸ਼ਸ਼ ਦੁਆਰੇ ਹੀ ਹਾਸਲ ਹੁੰਦੀ ਹੈ।

**ਰਾਮਕਲੀ ਮਹਲਾ ੫ ॥**

1. **ਦੁਲਭ ਦੇਹ ਸਵਾਰਿ ॥**
2. **ਜਾਹਿ ਨ ਦਰਗਹ ਹਾਰਿ ॥**
3. **ਹਲਤਿ ਪਲਤਿ ਤੁਧੁ ਹੋਇ ਵਡਿਆਈ ॥**
4. **ਅੰਤ ਕੀ ਬੇਲਾ ਲਏ ਛਡਾਈ ॥੧॥**
5. **ਰਾਮ ਕੇ ਗੁਨ ਗਾਉ ॥**
6. **ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥**
7. **ਊਠਤ ਬੈਠਤ ਹਰਿ ਜਾਪੁ ॥**
8. **ਬਿਨਸੈ ਸਗਲ ਸੰਤਾਪੁ ॥**
9. **ਬੈਰੀ ਸਭਿ ਹੋਵਹਿ ਮੀਤ ॥**
10. **ਨਿਰਮਲੁ ਤੇਰਾ ਹੋਵੈ ਚੀਤ ॥੨॥**
11. **ਸਭ ਤੇ ਊਤਮ ਇਹੁ ਕਰਮੁ ॥**
12. **ਸਗਲ ਧਰਮ ਮਹਿ ਸ੍ਰੇਸਟ ਧਰਮੁ ॥**
13. **ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥**
14. **ਜਨਮ ਜਨਮ ਕਾ ਉਤਰੈ ਭਾਰੁ ॥੩॥**
15. **ਪੂਰਨ ਤੇਰੀ ਹੋਵੈ ਆਸ ॥**
16. **ਜਮ ਕੀ ਕਟੀਐ ਤੇਰੀ ਫਾਸ ॥**
17. **ਗੁਰ ਕਾ ਉਪਦੇਸੁ ਸੁਨੀਜੈ ॥**
18. **ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥**

**ਪਦ ਅਰਥ** :—ਦੁਲਭ—ਦੁਰਲਭ, ਜੋ ਮੁਸ਼ਕਲ ਨਾਲ ਮਿਲੀ ਹੈ। ਦੇਹ—ਦੇਹੀ, ਸਰੀਰ। ਸਵਾਰਿ—ਸਵਾਰ ਲੈ, ਸਫਲ ਕਰ ਲੈ । ਹਾਰਿ—ਹਾਰ ਕੇ । ਹਲਤਿ—ਇਸ ਲੋਕ ਵਿਚ । ਪਲਤਿ—ਪ੍ਰਲੋਕ ਵਿਚ। ਬੇਲਾ—ਵੇਲੇ ।੧।

ਗਾਉ—ਗਾਂਦਾ ਰਹੁ। ਹਲਤੁ—ਇਹ ਲੋਕ। ਪਲਤੁ—ਪ੍ਰਲੋਕ । ਹੋਹਿ—ਹੋ ਜਾਣ । ਸੁਹੇਲੇ—ਸੌਖੇ । ਧਿਆਉ—ਧਿਆਇਆ ਕਰ, ਧਿਆਨ ਧਰਿਆ ਕਰਿ ।੧। ਰਹਾਉ।

ਜਾਪੁ—ਭਜਨ ਕਰ । ਸਗਲ—ਸਾਰਾ । ਸੰਤਾਪੁ—ਦੁਖ ਕਲੇਸ਼। ਸਭਿ—ਸਾਰੇ। ਚੀਤ—ਚਿੱਤ ।੨।

ਤੇ—ਤੋਂ। ਸਿਮਰਨਿ—ਸਿਮਰਨ ਦੀ ਰਾਹੀਂ। ਉਧਾਰੁ—ਪਾਰ ਉਤਾਰਾ ।੩।

ਕਟੀਐ—ਕੱਟੀ ਜਾਂਦੀ ਹੈ, ਕਟੀ ਜਾਇਗੀ। ਸੁਨੀਜੈ—ਸੁਣਨਾ ਚਾਹੀਦਾ ਹੈ। ਸੁਖਿ—ਸੁਖ ਵਿਚ । ਸਹਜਿ—ਆਤਮਕ ਅਡੋਲਤਾ ਵਿਚ। ਸਮੀਜੈ—ਟਿਕ ਜਾਈਦਾ ਹੈ ।੪।

**ਅਰਥ** :—

ਪ੍ਰ:—ਸ੍ਰੀ ਜੀਉ ! ਮੇਰਾ ਇਸ ਦੇਹੀ ਵਿਚ ਆਉਣ ਦਾ ਪਰਮ ਪ੍ਰਜੋਜਨ ਕੀ ਹੈ, ਜਿਸ ਨੂੰ ਕਿ ਮੈਂ ਸਦਾ ਹੀ ਕਰਦਾ ਰਵਾਂ ?

1. ਉ:—ਹੇ ਪਿਆਰੇ ! ਤੂੰ ਪ੍ਰਮਾਤਮਾਂ ਦੇ ਗੁਣ ਗਾ ਕੇ ਇਸ ਮਨੁਖਾ ਸਰੀਰ ਨੂੰ ਸਫਲ ਕਰ ਲੈ, (ਕਿਉਂਕਿ ਇਹ ਸਰੀਰ) ਬੜੀ ਹੀ ਮੁਸ਼ਕਲ ਨਾਲ ਮਿਲਦਾ ਹੈ।

2. ਹੇ ਭਾਈ ! ਇਸ ਤਰ੍ਹਾਂ ਪ੍ਰਮੇਸ਼ਰ ਦੇ ਗੁਣ ਗਾਉਂਦੇ ਰਹਿਣ ਦੀ ਬਰਕਤ ਨਾਲ ਤੂੰ ਇਥੋਂ (ਇਸ) ਮਨੁਖਾ ਜਨਮ ਦੀ ਬਾਜੀ ਨੂੰ ਹਾਰ ਕੇ ਦਰਗਾਹ ਵਿਚ ਨਹੀਂ ਜਾਵੇਂਗਾ।

3. ਐ ਪਿਆਰੇ ! ਤੈਨੂੰ ਇਸ ਤਰ੍ਹਾਂ ਲੋਕ ਪ੍ਰਲੋਕ ਵਿਚ ਵਡਿਆਈ ਸੋਭਾ ਮਿਲੇਗੀ।

4. ਉਸ ਪ੍ਰਮੇਸ਼ਰ ਦੀ ਸਿਫਤ ਸਲਾਹ ਤੈਨੂੰ ਅਖੀਰ ਦੇ ਵੇਲੇ ਭੀ ਮਾਇਆ ਮੋਹ ਦੇ ਬੰਧਨਾਂ ਤੋਂ ਛੁੜਾ ਲਵੇਗੀ ।੧।

ਪ੍ਰ:—ਕਿਉਂ ਜੀ ! ਪ੍ਰਭੂ ਦੇ ਗੁਣ ਗਾਉਂਦੇ ਰਹਿਣ ਦਾ ਭੀ ਕੋਈ ਖਾਸ ਸਮਾਂ ਹੈ ?

5. ਉ:—ਹੇ ਪਿਆਰੇ ! ਉਸ ਰਾਮ ਦੇ ਗੁਣ ਸਦਾ ਗਾਉਂਦਾ ਰਹੁ।

6. ਹੇ ਭਾਈ ! ਤੂੰ ਅਸਚਰਜ ਰੂਪ ਅਕਾਲ ਪੁਰਖ ਦਾ ਧਿਆਨ ਧਰਿਆ ਕਰ, (ਇਸ ਤਰ੍ਹਾਂ ਤੇਰਾ) ਇਹ ਲੋਕ (ਅਤੇ ਤੇਰਾ) ਪ੍ਰਲੋਕ ਦੋਵੇਂ ਹੀ ਸੁਖੀ ਹੋ ਜਾਣਗੇ ।੧। ਰਹਾਉ ।

ਪ੍ਰ:—ਹੇ ਗੁਰੋ ! ਪ੍ਰਭੂ ਦੀ ਸਿਫਤ ਸਲਾਹ ਕਰਨ ਦਾ ਕੋਈ ਸਮਾਂ ਭੀ ਤੁਸੀਂ ਦਸ ਦਿਓ, ਜਦੋਂ ਮੈਂ ਉਸ ਦੇ ਗੁਣ ਗਾਉਣਾ ਕਰਾਂ ?

7. ਉ:—ਹੇ ਪਿਆਰੇ ! ਉਸ ਦੇ ਗੁਣਾਂ ਨੂੰ ਗਾਉਣ ਦਾ ਕੋਈ ਭੀ ਸਮਾਂ ਨੀਅਤ ਨਹੀਂ ਹੈ, ਤੂੰ ਉਠਦਿਆਂ ਬੈਠਦਿਆਂ (ਹਰ ਵੇਲੇ ਹੀ) ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰ ।

ਪ੍ਰ:—ਕਿਉਂ ਜੀ ! ਆਖਰ ਇਸ ਨਾਮ ਸਿਮਰਨ ਦਾ ਮੈਨੂੰ ਫਲ ਕੀ ਮਿਲੇਗਾ ?

8. ਉ:—ਹੇ ਭਾਈ ! ਇਸ ਨਾਮ ਸਿਮਰਨ ਦੀ ਬਰਕਤ ਨਾਲ ਸਾਰਾ ਹੀ ਦੁਖ ਕਲੇਸ਼ ਮਿੱਟ ਜਾਂਦਾ ਹੈ ।

ਪ੍ਰ:—ਸ੍ਰੀ ਜੀਉ ! ਇਸ ਤੋਂ ਇਲਾਵਾ ਕੁਝ ਹੋਰ ਭੀ ਮਿਲੇਗਾ ?

9. ਉ:—(ਹਾਂ ਜਰੂਰ ਮਿਲੇਗਾ) ਹੇ ਭਾਈ ! ਨਾਮ ਜਪਦਿਆਂ ਤੇਰੇ ਸਾਰੇ ਹੀ ਵੈਰੀ (ਤੇਰੇ) ਮਿੱਤ੍ਰ ਬਣ ਜਾਣਗੇ ।

10. ਹੇ ਪਿਆਰਿਆ ! ਇਸ ਤਰ੍ਹਾਂ ਕਰਦਿਆਂ ਤੇਰਾ ਆਪਣਾ ਮਨ ਭੀ (ਵੈਰ ਆਦਿਕ ਦੀ ਮੈਲ ਵਲੋਂ) ਪਵਿਤ੍ਰ ਹੋ ਜਾਏਗਾ ।੨।

11. ਹੇ ਭਾਈ ! ਇਹ ਨਿਸਚਾ ਰਖ ਕਿ ਪ੍ਰਮੇਸ਼ਰ ਜੀ ਦਾ ਨਾਮ ਸਿਮਰਨਾ ਹੀ ਸਾਰੇ ਕੰਮਾਂ ਨਾਲੋਂ ਚੰਗਾ ਕੰਮ ਹੈ ।

12. ਅਤੇ ਸਾਰੇ ਧਰਮਾਂ ਵਿਚੋਂ ਇਹੋ ਹੀ ਵਧੀਆ ਧਰਮ ਹੈ ।

13. ਹੇ ਭਾਈ ! ਇਉਂ ਵਿਸ਼ਵਾਸ਼ ਰੱਖ ਕਿ ਕੇਵਲ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਹੀ ਤੇਰਾ ਪਾਰ ਉਤਾਰਾ ਹੋ ਜਾਏਗਾ ।

14. ਹੇ ਪਿਆਰੇ ! ਹਰੀ ਨਾਮ ਦੇ ਸਿਮਰਨ ਦੀ ਬਰਕਤ ਨਾਲ ਅਨੇਕਾਂ ਹੀ ਜਨਮਾਂ (ਦੇ ਵਿਕਾਰਾਂ ਦੀ ਮੈਲ) ਦਾ ਭਾਰ ਲੈਹ ਜਾਂਦਾ ਹੈ ।੩।

ਪ੍ਰ:—ਕਿਉਂ ਜੀ, ਹੋਰ ਕੀ ਕੁਝ ਮਿਲ ਸਕੇਗਾ ?

15. ਉ:—ਹੇ ਭਾਈ, ਨਾਮ ਦੇ ਸਿਮਰਨ ਕਰਦੇ ਰਹਿਣ ਨਾਲ ਤੇਰੀ (ਹਰੇਕ) ਆਸਾ ਪੂਰੀ ਹੋ ਜਾਏਗੀ ।

16. ਅਤੇ ਨਾਲ ਹੀ ਤੇਰੀ ਜਮਾਂ ਦੀ ਫਾਹੀ ਕੱਟੀ ਜਾਵੇਗੀ ।

17. ਹੇ ਪਿਆਰੇ, ਗੁਰੂ ਦਾ (ਇਹ ਨਾਮ ਸਿਮਰਨ ਦਾ) ਉਪਦੇਸ਼ (ਸਦਾ ਹੀ) ਸੁਣਦੇ ਰਹਿਣਾ ਚਾਹੀਦਾ ਹੈ ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ (ਇਸੇ ਨਾਮ ਸਿਮਰਨ ਦੀ ਬਰਕਤ ਨਾਲ) ਆਤਮਕ ਸੁਖ ਵਿਚ, ਆਤਮਕ ਅਡੋਲਤਾ ਵਿਚ (ਸਦੀਵੀ ਕਾਲ ਲਈ) ਟਿਕ ਜਾਈਦਾ ਹੈ ।੪।੩੦।੪੧।

**ਭਾਵਾਰਥ** :—ਇਸ ਦੇਹੀ ਨੂੰ ਸਫਲ ਕਰਨ ਲਈ ਸਦਾ ਹੀ ਪ੍ਰਮੇਸ਼ਰ ਦੇ ਗੁਣ ਗਾਉਂਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਜਿਨ੍ਹਾਂ ਗੁਣਾਂ ਦੀ ਬਰਕਤ ਨਾਲ ਲੋਕ ਪ੍ਰਲੋਕ ਸੁਹੇਲਾ ਹੁੰਦਾ ਹੈ, ਇਹੋ ਹੀ ਸਾਰੇ ਕਰਮਾਂ ਧਰਮਾਂ ਵਿਚੋਂ ਸ੍ਰੇਸ਼ਟ ਕਰਮ ਧਰਮ ਹੈ, ਇਸੇ ਦੀ ਬਰਕਤ ਨਾਲ ਅੰਤ ਨੂੰ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ਅਤੇ ਅਬਿਨਾਸ਼ੀ ਸੁਖ ਵਿਚ ਲੀਨਤਾ ਹੋ ਜਾਂਦੀ ਹੈ ।

**ਰਾਮਕਲੀ ਮਹਲਾ ੫ ॥**

1. **ਜਿਸ ਕੀ ਤਿਸ ਕੀ ਕਰਿ ਮਾਨੁ ॥**
2. **ਆਪਨ ਲਾਹਿ ਗੁਮਾਨੁ ॥**
3. **ਜਿਸ ਕਾ ਤੂ ਤਿਸ ਕਾ ਸਭੁ ਕੋਇ ॥**
4. **ਤਿਸਹਿ ਅਰਾਧਿ ਸਦਾ ਸੁਖੁ ਹੋਇ ॥੧॥**
5. **ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥**
6. **ਨਾਮ ਬਿਨਾ ਕਿਛੁ ਕਾਮਿ ਨ ਆਵੈ**
   **ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥੧॥ ਰਹਾਉ ॥**
7. **ਜੋ ਜੋ ਕਰੈ ਸੋਈ ਮਾਨਿ ਲੇਹੁ ॥**
8. **ਬਿਨੁ ਮਾਨੇ ਰਲਿ ਹੋਵਹਿ ਖੇਹ ॥**
9. **ਤਿਸ ਕਾ ਭਾਣਾ ਲਾਗੈ ਮੀਠਾ ॥**
10. **ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ ॥੨॥**
11. **ਵੇਪਰਵਾਹੁ ਅਗੋਚਰੁ ਆਪਿ ॥**
12. **ਆਠ ਪਹਰ ਮਨ ਤਾ ਕਉ ਜਾਪਿ ॥**
13. **ਜਿਸੁ ਚਿਤਿ ਆਏ ਬਿਨਸਹਿ ਦੁਖਾ ॥**
14. **ਹਲਤਿ ਪਲਤਿ ਤੇਰਾ ਊਜਲ ਮੁਖਾ ॥੩॥**
15. **ਕਉਨ ਕਉਨ ਉਧਰੇ ਗੁਨ ਗਾਇ ॥**
16. **ਗਨਣੁ ਨ ਜਾਈ ਕੀਮ ਨ ਪਾਇ ॥**
17. **ਬੂਡਤ ਲੋਹ ਸਾਧ ਸੰਗਿ ਤਰੈ ॥**
18. **ਨਾਨਕ ਜਿਸਹਿ ਪਰਾਪਤਿ ਕਰੈ ॥੪॥੩੧॥੪੨॥**

**ਪਦ ਅਰਥ** :—ਜਿਸ ਕੀ—ਜਿਸ ਦੀ ਦੇਹੀ, ਜਿਸ ਦਾ ਦਿਤਾ ਹੋਇਆ ਸਰੀਰ । ਕਰਿ—ਕਰ ਕੇ, ਸਮਝ ਕੇ । ਮਾਨੁ—ਮੰਨ, ਯਕੀਨ ਬਣਾ । ਗੁ ਾਨੁ—ਅਹੰਕਾਰ । ਲਾਹਿ—ਦੂਰ ਕਰ । ਸਭੁ ਕੋਇ—ਹਰੇਕ ਜੀਵ । ਅਰਾਧਿ—ਯਾਦ ਕਰਦਾ ਰਹੁ ।੧।

ਕਾਹੇ—ਕਿਉਂ । ਭ੍ਰਮਿ—ਭਰਮ ਵਿਚ, ਭੁਲੇਖੇ ਵਿਚ। ਭ੍ਰਮਹਿ—ਤੂੰ ਭਟਕਦਾ ਹੈਂ । ਬਿਗਾਨੇ—ਹੇ ਓਪਰੇ ਬਣੇ ਹੋਏ ਪ੍ਰਮਾਤਮਾਂ ਤੋਂ ਵਿਛੜੇ ਹੋਏ ਜੀਵ । ਕਾਮਿ—ਕੰਮ ਵਿਚ। ਪਛੁਤਾਨੇ—ਪਛਤਾਏ ਗਏ ।੧। ਰਹਾਉ ।

ਮਾਨਿ ਲੇਹੁ—ਮੰਨ ਲੈ, ਭਲਾ ਕਰ ਕੇ ਮੰਨ । ਰਲਿ—ਰਲ ਮਿਲਕੇ । ਭਾਣਾ—ਰਜ਼ਾ । ਪ੍ਰਸਾਦਿ—ਕਿਰਪਾ ਨਾਲ ।ਮਨਿ—ਮਨ ਵਿਚ । ਵੂਠਾ -ਵਸਿਆ ਹੈ ।੨।

ਵੇ ਪਰਵਾਹੁ—ਬੇ ਮੁਥਾਜ । ਅਗੋਚਰੁ—(ਅ-ਗੋ-ਚਰ) ਗੋ—ਗਿਆਨ ਇੰਦ੍ਰੇ । ਚਰ-ਪਹੁੰਚ, ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਤਾ ਕਉ-ਉਸ (ਪ੍ਰਭੂ) ਨੂੰ । ਚਿਤਿ--ਚਿੱਤ ਵਿਚ । ਚਿਤਿ ਆਏ—ਚਿਤ ਵਿਚ ਵਸਿਆਂ ।

ਜਿਸੁ ਚਿਤਿ ਆਏ—ਜਿਸ (ਪ੍ਰਭੂ ਦੇ ਸਾਡੇ) ਚਿੱਤ ਵਿਚ ਵਸਿਆਂ, ਜੇ ਉਹ ਸਾਡੇ ਚਿਤ ਵਿਚ ਆ ਵੱਸੇ। ਹਲਤਿ—ਇਸ ਲੋਕ ਵਿਚ। ਪਲਤਿ—ਪ੍ਰਲੋਕ ਵਿਚ। ਊਜਲ—ਸਾਫ, ਬੇ-ਦਾਗ। ਮੁਖਾ—ਮੂੰਹ ।੩।

ਉਧਰੇ—ਪਾਰ ਲੰਘ ਗਏ। ਗਾਇ—ਗਾ ਕੇ। ਗਨਣੁ ਨ ਜਾਈ—ਇਹ ਲੇਖਾ ਗਿਣਿਆ ਨਹੀਂ ਜਾ ਸਕਦਾ। ਕੀਮ—(ਗੁਣ ਗਾਣ ਦੀ) ਕੀਮਤ। ਬੂਡਤ—ਡੁੱਬਦਾ। ਲੋਹ—ਲੋਹਾ, ਕਠੋਰ ਚਿਤ ਬੰਦਾ। ਸਾਧ ਸੰਗਿ—ਗੁਰੂ ਦੀ ਸੰਗਤ ਵਿਚ। ਤਰੈ—ਗਾਵਣ ਦਾ ਉੱਦਮ ਕਰਦਾ ਹੈ। ਜਿਸਹਿ ਪਰਾਪਤਿ—ਜਿਸ ਨੂੰ (ਇਹ ਦਾਤਿ) ਮਿਲਣੀ ਹੋਵੇ ।੪।

**ਅਰਥ** :—

**ਪ੍ਰ**:—ਹੇ ਗੁਰੋ, ਇਹ ਦਸੋ ਮੈਨੂੰ ਸਦਾ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ?

1.**ਉ**:—ਹੇ ਪਿਆਰੇ, ਸਦਾ ਸੁਖ ਦੀ ਪ੍ਰਾਪਤੀ ਲਈ ਤਿੰਨ ਗੁਣ ਧਾਰਨ ਕਰਨੇ ਜ਼ਰੂਰੀ ਹਨ (੧) ਜਿਸ ਪ੍ਰਭੂ ਦਾ ਦਿਤਾ ਹੋਇਆ (ਇਹ ਸ੍ਰੀਰ ਅਤੇ ਹੋਰ ਪਦਾਰਥ ਸ਼ੈਆਂ ਹਨ ਇਨ੍ਹਾਂ ਸਭ ਨੂੰ ਉਸੇ ਦੀਆਂ ਹੀ ਮੰਨਣਾ ਕਰ।

2. (ਅਤੇ ਦੂਜਾ) (ਇਹ ਆਪਣੇ ਅੰਦਰੋਂ ਅਹੰਕਾਰ ਦੂਰ ਕਰ ਦੇ) ਕਿ, ਇਹ ਸਰੀਰ ਆਦਿਕ ਪਦਾਰਥ ਮੇਰਾ ਹੈ, ਮੇਰਾ ਹੈ।

3. ਅਤੇ ਇਹ ਭੀ ਨਿਸਚਾ ਰੱਖ ਕਿ ਹਰੇਕ ਜੀਵ ਉਸੇ ਪ੍ਰਭੂ ਦਾ ਹੀ ਬਣਾਇਆ ਹੋਇਆ ਹੈ, ਜਿਸ ਦਾ ਕਿ ਤੂੰ ਪੈਦਾ ਕੀਤਾ ਹੋਇਆ ਹੈਂ।

4. ਸੋ, ਹੇ ਭਾਈ, ਉਸੇ ਪ੍ਰਭੂ ਦਾ ਸਿਮਰਨ ਕੀਤਿਆਂ ਸਦਾ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ।੧।

**ਪ੍ਰ**:—ਸ੍ਰੀ ਜੀਉ, ਕਸ਼ਟਾਂ ਨਾਲ ਇਕੱਠੇ ਕੀਤੇ ਹੋਏ ਪਦਾਰਥਾਂ ਵਿਚ ਆਖਰ ਮੋਰ ਤਾਂ ਬਣੀ ਹੀ ਰਹਿੰਦੀ ਹੈ ?

5.**ਉ**:—ਹੇ ਬੇਗਾਨੇ ਪ੍ਰਭੂ ਤੋਂ ਵਿਛੜੇ ਹੋਏ (ਮੂਰਖ) ਜੀਵ ! ਤੂੰ ਕਿਉਂ (ਅਪਣੱਤ ਦੇ) ਭੁਲੇਖੇ ਵਿਚ ਪੈ ਕੇ ਭਟਕ ਰਿਹਾ ਹੈਂ।

6. ਹੇ ਸਜਨਾ ! ਤੂੰ ਨਿਸਚਾ ਕਰ ਲੈ ਕਿ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾਂ (ਹੋਰ ਕੋਈ ਸ਼ੈ ਕਿਸੇ ਦੇ) ਕੰਮ ਨਹੀਂ ਆਉਂਦੀ (ਤੈਥੋਂ ਪਹਿਲੋਂ) (ਇਹ) ਮੇਰਾ ਸਰੀਰ ਹੈ ਇਹ ਮੇਰਾ (ਧਨ ਹੈ) ਇਉਂ ਆਖ ਆਖ ਕੇ (ਅਨੇਕਾਂ ਹੀ ਜੀਵ) ਬਹੁਤ ਪਛਤਾਉਂਦੇ ਗਏ ਹਨ। ।ਰਹਾਉ।

**ਪ੍ਰ**:—ਕਿਉਂ ਜੀ, ਦਸੋ ਆਖਰ ਮੈਨੂੰ ਕਰਨਾ ਕੀ ਚਾਹੀਦਾ ਹੈ ?

7.**ਉ**:—ਹੇ ਪਿਆਰਿਆ, ਜੋ ਕੁਝ ਪ੍ਰਮੇਸ਼ਰ ਜੀ ਕਰਦਾ ਹੈ ਤੂੰ ਉਸੇ ਨੂੰ ਹੀ ਠੀਕ ਕਰਕੇ ਭਲਾ ਮਨਾਇਆ ਕਰ।

8. ਯਾਦ ਰੱਖ ਉਸਦੀ ਰਜ਼ਾ ਨੂੰ ਮੰਨਣ ਤੋਂ ਬਿਨਾਂ (ਮਿਟੀ ਵਿਚ) ਮਿਲ ਕੇ ਮਿੱਟੀ ਹੋ ਜਾਏਂਗਾ।

**ਪ੍ਰ**:—ਹੇ ਗੁਰੋ, ਆਖਰ, ਉਹ ਪ੍ਰਮਾਤਮਾਂ ਕਿਸਦੇ ਮਨ ਵਿਚ ਆ ਕੇ ਵਸਦਾ ਹੈ ?

9.**ਉ**:—ਹੇ ਪਿਆਰੇ, ਜਿਸ ਭੀ ਕਿਸੇ ਵਿਰਲੇ ਬੰਦੇ ਨੂੰ ਉਸ ਪ੍ਰਭੂ ਦੀ ਰਜ਼ਾ ਮਿਠੀ ਲਗਦੀ ਹੈ।

10. ਗੁਰੂ ਦੀ ਕ੍ਰਿਪਾ ਨਾਲ ਉਸਦੇ ਮਨ ਵਿਚ ਪ੍ਰਮੇਸ਼ਰ ਜੀ ਆਪ (ਹੀ) ਆ ਵਸਦਾ ਹੈ ।੨।

11. ਹੇ ਮੇਰੇ ਮਨ ! ਜਿਸ ਪ੍ਰਮਾਤਮਾਂ ਨੂੰ ਕਿਸੇ ਦੀ ਭੀ ਮੁਥਾਜੀ ਨਹੀਂ ਹੈ, ਅਤੇ ਜਿਸ ਤੱਕ ਜੀਵ ਦੇ ਗਿਆਨ ਇੰਦ੍ਰਿਆਂ ਦੀ ਭੀ ਪਹੁੰਚ ਨਹੀਂ ਹੋ ਸਕਦੀ।

12. ਇਸ ਲਈ ਹੇ ਮੇਰੇ ਮਨਾ ! (ਅੱਠੇ ਪਹਿਰ) ਉਸੇ ਨੂੰ ਹੀ ਜਪਿਆ ਕਰ।

**ਪ੍ਰ**:-ਕਿਉਂ ਜੀ, ਇਸ ਤਰ੍ਹਾਂ ਕਰਨ ਨਾਲ ਮੈਨੂੰ ਹਾਸਲ ਕੀ ਹੋਵੇਗਾ ?

13.**ਉ**:—ਹੇ ਪਿਆਰਿਆ ! ਜੇ ਉਹ ਪ੍ਰਮੇਸ਼ਰ ਜੀ (ਤੇਰੇ) ਚਿਤ ਵਿਚ ਆ ਵਸੇ, ਤਾਂ ਤੇਰੇ ਸਾਰੇ ਹੀ ਦੁੱਖ ਨਾਸ ਹੋ ਜਾਣਗੇ।

14. ਅਤੇ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਤੇਰਾ ਮੂੰਹ ਉਜਲਾ ਰਹੇਗਾ ।੩।

**ਪ੍ਰ**:—ਹੇ ਗੁਰੋ, ਕੀ ਇਹ ਭੀ ਦਸਣ ਦੀ ਕ੍ਰਿਪਾ ਕਰੋਗੇ ਕਿ ਪ੍ਰਭੂ ਦੇ ਗੁਣ ਗਾਉਣ ਦਾ ਸਦਕਾ ਪਿਛੇ ਕਿਸ ਕਿਸ ਦਾ ਉਧਾਰ ਹੋਇਆ ਹੈ ?

15.**ਉ**:—ਹੇ ਪਿਆਰਿਆ, ਇਸ ਗੱਲ ਦਾ ਲੇਖਾ ਨਹੀਂ ਕੀਤਾ ਜਾ ਸਕਦਾ ਕਿ (ਉਸ) ਪ੍ਰਮੇਸ਼ਰ ਜੀ ਦੇ ਗੁਣ ਗਾ ਗਾ ਕੇ ਕੌਣ ਕੌਣ ਸੰਸਾਰ ਸਮੁੰਦ੍ਰ ਤੋਂ ਪਾਰ ਲੰਘ ਗਏ ਹਨ।

16. ਕਿਉਂਕਿ, ਉਸ ਪ੍ਰਮਾਤਮਾਂ ਦੇ ਗੁਣ ਗਾਉਣ ਦਾ ਮੁੱਲ ਨਹੀਂ ਪੈ ਸਕਦਾ ਅਤੇ ਕੀਮਤ ਭੀ ਨਹੀਂ ਪਾਈ ਜਾ ਸਕਦੀ।

17. (ਕਿਉਂਕਿ) ਉਸ ਪ੍ਰਮੇਸਰ ਜੀ ਦੇ ਗੁਣ ਗਾਉਣ ਵਾਲਾ ਬੰਦਾ ਗੁਰੂ ਦੀ ਸੰਗਤ ਵਿਚ ਰਹਿ ਕੇ ਪਾਰ ਲੰਘ ਜਾਂਦਾ ਹੈ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, (ਹੇ ਪਿਆਰੇ ! ਉਸ ਪ੍ਰਭੂ ਜੀ ਦੇ ਗੁਣ ਗਾਉਣ ਦਾ ਉੱਦਮ ਭੀ ਉਹੀ ਮਨੁਖ ਕਰਦਾ ਹੈ, ਜਿਸ ਨੂੰ ਕਿ, ਧੁਰੋਂ ਇਹ ਦਾਤ ਪ੍ਰਾਪਤ ਹੋਵੇ ।੪।੩੧।੪੨।

**ਭਾਵਾਰਥ** :—ਇਸ ਮਨੁਖ ਸਰੀਰ ਦਾ ਇਹੋ ਪ੍ਰਮ ਪ੍ਰਯੋਜਨ ਹੈ ਕਿ ਉਸ ਹੁਕਮੀ ਪ੍ਰਭੂ ਦਾ ਹੁਕਮੀ ਬੰਦਾ ਬਣ ਕੇ ਸਦਾ ਹੀ ਹਰੀ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ, ਜਿਸ ਦੀ ਬਰਕਤ ਨਾਲ ਜੀਵ ਦਾ ਲੋਕ ਅਤੇ ਪ੍ਰਲੋਕ ਵਿਚ ਮੁੱਖ ਉੱਜਲਾ ਹੁੰਦਾ ਹੈ।

**ਰਾਮਕਲੀ ਮਹਲਾ ੫ ॥**

1. **ਮਨ ਮਾਹਿ ਜਾਪਿ ਭਗਵੰਤੁ ॥**
2. **ਗੁਰਿ ਪੂਰੈ ਇਹੁ ਦੀਨੋ ਮੰਤੁ ॥**
3. **ਮਿਟੇ ਸਗਲ ਭੈ ਤ੍ਰਾਸ ॥**

4. **ਪੂਰਨ ਹੋਈ ਆਸ ॥੧॥**
5. **ਸਫਲ ਸੇਵਾ ਗੁਰਦੇਵਾ ॥**
6. **ਕੀਮਤਿ ਕਿਛੁ ਕਹਣੁ ਨ ਜਾਈ**
**ਸਾਚੇ ਸਚੁ ਅਲਖ ਅਭੇਵਾ ॥੧॥ ਰਹਾਉ ॥**
7. **ਕਰਨ ਕਰਾਵਨ ਆਪਿ ॥**
8. **ਤਿਸ ਕਉ ਸਦਾ ਮਨ ਜਾਪਿ ॥**
9. **ਤਿਸ ਕੀ ਸੇਵਾ ਕਰਿ ਨੀਤ ॥**
10. **ਸਚੁ ਸਹਜੁ ਸੁਖੁ ਪਾਵਹਿ ਮੀਤ ॥੨॥**
11. **ਸਾਹਿਬੁ ਮੇਰਾ ਅਤਿ ਭਾਰਾ ॥**
12. **ਖਿਨ ਮਹਿ ਥਾਪਿ ਉਥਾਪਨਹਾਰਾ ॥**
13. **ਤਿਸੁ ਬਿਨੁ ਅਵਰੁ ਨ ਕੋਈ ॥**
14. **ਜਨ ਕਾ ਰਾਖਾ ਸੋਈ ॥੩॥**
15. **ਕਰਿ ਕਿਰਪਾ ਅਰਦਾਸਿ ਸੁਣੀਜੈ ॥**
16. **ਅਪਣੇ ਸੇਵਕ ਕਉ ਦਰਸਨੁ ਦੀਜੈ ॥**
17. **ਨਾਨਕ ਜਾਪੀ ਜਪੁ ਜਾਪੁ ॥**
18. **ਸਭ ਤੇ ਊਚ ਜਾਕਾ ਪਰਤਾਪੁ ॥੪॥੩੨॥੪੩॥**

**ਪਦ ਅਰਥ** :—ਜਾਪਿ—ਜਪਿਆ ਕਰ । ਭਗਵੰਤੁ—ਭਗਵਾਨ (ਦਾ ਨਾਮ)। ਗੁਰਿ ਪੂਰੈ—ਪੂਰੇ ਗੁਰੂ ਨੇ। ਮੰਤੁ—ਉਪਦੇਸ਼। ਤ੍ਰਾਸ—ਡਰ, ਸਹਿਮ। ੧।

ਗੁਰਦੇਵਾ—ਸਭ ਤੋਂ ਵੱਡਾ ਦੇਵਤਾ, ਪ੍ਰਭੂ। ਸਚੁ—ਸਦਾ ਕਾਇਮ ਰਹਿਣ ਵਾਲਾ। ਸਾਚੇ ਕੀਮਤਿ-ਸਦਾ ਕਾਇਮ ਰਹਿਣ ਵਾਲੇ ਦੀ ਕੀਮਤ। ਅਲਖ—ਜਿਸ ਦੇ ਸਰੂਪ ਦਾ ਸਹੀ ਬਿਆਨ ਨਾ ਹੋ ਸਕੇ।੧। ਰਹਾਉ।

ਮਨ—ਹੇ ਮਨ । ਨੀਤ-ਨਿੱਤ । ਸਚੁ ਸੁਖੁ—ਅਟੱਲ ਸੁਖ। ਸਹਜ—ਆਤਮਕ ਅਡੋਲਤਾ। ਮੀਤ—ਹੇ ਮਿੱਤ੍ਰ।੨।

ਸਾਹਿਬੁ—ਮਾਲਕ । ਅਤਿ ਭਾਰਾ—ਬਹੁਤ ਗੰਭੀਰ। ਥਾਪਿ—ਪੈਦਾ ਕਰ ਕੇ। ਉਥਾਪਨਹਾਰਾ—ਨਾਸ ਕਰਨ ਵਾਲਾ। ਜਨ—ਦਾਸ, ਸੇਵਕ।੩।

ਕਰਿ—ਕਰ ਕੇ। ਸੁਣੀਜੈ-ਮੇਹਰ ਕਰ ਕੇ ਸੁਣੋ ਜੀ। ਕਉ—ਨੂੰ। ਦੀਜੈ—ਦੇਹੁ ਜੀ। ਜਾਪੀ—ਜਪੀਂ, ਮੈਂ ਜਪਦਾ ਰਹਾਂ। ਜਾ ਕਾ—ਜਿਸ (ਪ੍ਰਮਾਤਮਾ) ਦਾ। ਪਰਤਾਪੁ—ਤੇਜ, ਬਲ।੪।

**ਅਰਥ** :—

**ਪ੍ਰ**:—ਹੇ ਗੁਰੋ ! ਕੋਈ ਅਜਿਹਾ ਉਪਦੇਸ਼ ਦਿਓ, ਜਿਸ ਨੂੰ ਕਮਾਉਣ ਨਾਲ ਮੇਰੇ ਸਾਰੇ ਭੈ ਅਤੇ ਡਰ ਮਿਟ ਜਾਣ ?

1. **ਉ**:—ਹੇ ਪਿਆਰੇ ! ਤੂੰ ਆਪਣੇ ਮਨ ਵਿਚ ਭਗਵਾਨ ਦਾ ਹੀ ਨਾਮ ਜਪਿਆ ਕਰ।
2. ਸਾਨੂੰ ਤਾਂ ਪੂਰੇ ਗੁਰੂ ਨੇ ਇਹੋ ਹੀ ਉਪਦੇਸ਼ ਦਿਤਾ ਹੈ।
3. ਇਸੇ ਲਈ ਹੁਣ ਸਾਡੇ ਅੰਦਰੋਂ ਸਾਰੇ ਡਰ ਅਤੇ ਸਹਿਮ ਮਿਟ ਗਏ ਹਨ।
4. ਅਤੇ ਹਰੇਕ ਆਸਾ ਭੀ ਪੂਰੀ ਹੋ ਗਈ ਹੈ।੧।
5. ਹੇ ਭਾਈ ! ਸਾਰਿਆਂ ਤੋਂ ਵਡੇ ਦੇਵਤੇ ਪ੍ਰਭੂ ਦੀ ਭਗਤੀ ਸੇਵਾ (ਜ਼ਰੂਰ ਹੀ) ਫਲ ਦੇਣ ਵਾਲੀ ਹੈ।
6. ਹੇ ਪਿਆਰੇ ! ਉਹ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਸਦਾ ਥਿਰ ਅਲੱਖ ਤੇ ਅਭੇਵ ਪ੍ਰਭੂ ਦਾ ਰਤਾ ਭਰ ਭੀ ਮੁੱਲ ਦਸਿਆ ਨਹੀਂ ਜਾ ਸਕਦਾ।੧। ਰਹਾਉ।
7. ਹੇ (ਮੇਰੇ) ਮਨ, ਜੇਹੜਾ ਪ੍ਰਭੂ ਆਪ ਸਭ ਕੁਝ ਕਰਨ ਜੋਗ ਹੈ ਅਤੇ ਹੋਰਨਾਂ ਪਾਸੋਂ ਕਰਾ ਸਕਦਾ ਹੈ।
8. ਹੇ (ਮਨਾ) ਤੂੰ, ਉਸ ਨੂੰ ਸਦਾ ਸਿਮਰਿਆ ਕਰ।
9. ਹੇ ਮਿੱਤ੍ਰ ! (ਤੂੰ) ਉਸ ਪ੍ਰਭੂ ਦੀ ਸਦਾ (ਹੀ) ਸੇਵਾ, ਭਗਤੀ ਕਰਿਆ ਕਰ, ਇਸ ਤਰ੍ਹਾਂ ਤੂੰ
10. ਅਟੱਲ ਸੁਖ ਮਾਣੇਂਗਾ ਅਤੇ ਆਤਮਕ ਅਡੋਲਤਾ ਹਾਸਲ ਕਰ ਲਏਂਗਾ।੨।
11. ਹੇ ਪਿਆਰੇ ! (ਉਹ) ਮੇਰਾ ਮਾਲਕ ਪ੍ਰਭੂ, ਬਹੁਤ ਗੰਭੀਰ ਹੈ।
12. (ਉਹ) ਇਕ ਖਿਨ ਵਿਚ ਪੈਦਾ ਕਰ ਕੇ (ਫਿਰ) ਨਾਸ ਭੀ ਕਰ ਸਕਦਾ ਹੈ।
13. ਹੇ ਭਾਈ ! ਉਸ ਤੋਂ ਬਿਨਾ ਕੋਈ ਹੋਰ ਰਖਿਆ ਕਰ ਸਕਣ ਵਾਲਾ ਨਹੀਂ ਹੈ।
14. ਉਹ ਪ੍ਰਭੂ ਆਪਣੇ ਸੇਵਕ ਦਾ ਆਪ ਹੀ ਰਾਖਾ ਹੈ।੩।

**ਪ੍ਰ**:—ਸ੍ਰੀ ਜੀਉ ! ਉਸ ਦੇ ਦਰੋਂ ਆਪ ਜੀ ਦੀ ਮੰਗ ਕੀ ਹੈ ?

15. **ਉ**:—ਹੇ ਪਿਆਰੇ ! ਮੇਰੀ ਤਾਂ ਇਹੋ ਹੀ ਇਕ ਅਰਦਾਸ ਹੈ ਕਿ,ਹੇ ਪ੍ਰਭੂ ਜੀ ! ਕ੍ਰਿਪਾ ਕਰਕੇ ਮੇਰੀ ਅਰਜੋਈ ਸੁਣ ਲੈ।
16. ਆਪਣੇ ਸੇਵਕ ਨੂੰ (ਆਪਣੇ) ਦਰਸ਼ਨਾਂ ਦੀ ਦਾਤ ਬਖਸ਼ਿਸ਼ ਕਰੋ।
17. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਮੈਂ ਤੇਰੇ ਨਾਮ ਦਾ ਜਾਪ ਜਪਦਾ ਰਵਾਂ।
18. ਜਿਸ ਆਪ ਦਾ ਤੇਜ ਬਲ ਸਭਨਾਂ ਤੋਂ ਉਚਾ ਹੈ ।੪।੩੨।੪੩।

**ਭਾਵਾਰਥ** :—ਇਸ ਸ਼ਬਦ ਵਿਚ ਗੁਰੂ ਦੇ ਰਾਹੀਂ ਹਰੀ ਦੇ ਨਾਮ ਨੂੰ ਜਪਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਲਈ ਪ੍ਰੇਰਨਾ ਕਰਦੇ ਹਨ, ਜਿਸ ਦੀ ਬਰਕਤ ਨਾਲ ਸਾਰੇ ਭੈ ਮਿਟ ਜਾਂਦੇ ਹਨ ਅਤੇ ਸਾਰੀਆਂ ਸ਼ੁਭ ਆਸਾਂ ਪੂਰਨ ਹੋ ਜਾਂਦੀਆਂ ਹਨ।

### ਰਾਮਕਲੀ ਮਹਲਾ ੫ ॥

1. **ਬਿਰਥਾ ਭਰਵਾਸਾ ਲੋਕ ॥**
2. **ਠਾਕੁਰ ਪ੍ਰਭ ਤੇਰੀ ਟੇਕ ॥**
3. **ਅਵਰ ਛੂਟੀ ਸਭ ਆਸ ॥**
4. **ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥**
5. **ਏਕੋ ਨਾਮੁ ਧਿਆਇ ਮਨ ਮੇਰੇ ॥**
6. **ਕਾਰਜੁ ਤੇਰਾ ਹੋਵੈ ਪੂਰਾ**
**ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ॥੧॥ਰਹਾਉ॥**

7. **ਤੁਮ ਹੀ ਕਾਰਨ ਕਰਨ ॥**
8. **ਚਰਨ ਕਮਲ ਹਰਿ ਸਰਨ ॥**
9. **ਮਨਿ ਤਨਿ ਹਰਿ ਓਹੀ ਧਿਆਇਆ ॥**
10. **ਆਨੰਦ ਹਰਿ ਰੂਪ ਦਿਖਾਇਆ ॥੨॥**
11. **ਤਿਸ ਹੀ ਕੀ ਓਟ ਸਦੀਵ ॥**
12. **ਜਾ ਕੇ ਕੀਨੇ ਹੈ ਜੀਵ ॥**
13. **ਸਿਮਰਤ ਹਰਿ ਕਰਤ ਨਿਧਾਨ ॥**
14. **ਰਾਖਨਹਾਰ ਨਿਦਾਨ ॥੩॥**
15. **ਸਰਬ ਕੀ ਰੇਣ ਹੋਵੀਜੈ ॥**
16. **ਆਪੁ ਮਿਟਾਇ ਮਿਲੀਜੈ ॥**
17. **ਅਨਦਿਨੁ ਧਿਆਈਐ ਨਾਮੁ ॥**
18. **ਸਫਲ ਨਾਨਕ ਇਹੁ ਕਾਮੁ । ੪॥੩੩॥੪੪॥**

**ਪਦ ਅਰਥ** :—ਬਿਰਥਾ—ਬੇਅਰਥ ! ਭਰਵਾਸਾ—ਭਰੋਸਾ, ਸਹਾਇਤਾ ਦੀ ਆਸ । ਠਾਕੁਰ ਪ੍ਰਭ—ਹੇ ਠਾਕਰ,ਹੇ ਪ੍ਰਭੂ । ਟੇਕ—ਸਹਾਰਾ । ਛੂਟੀ—ਮੁੱਕ ਗਈ । ਅਚਿੰਤ—ਚਿੰਤਾ ਰਹਿਤ । ਠਾਕਰ ਭੇਟੇ—ਠਾਕਰ ਨੂੰ ਮਿਲਿਆਂ । ਗੁਣਤਾਸ—ਗੁਣਾਂ ਦਾ ਖ਼ਜ਼ਾਨਾ ।੧।

ਮਨ—ਹੇ ਮਨ । ਹੋਵੈ ਪੂਰਾ—ਸਿਰੇ ਚੜ੍ਹ ਜਾਏਗਾ । ਕਾਰਜੁ--(ਸਿਮਰਨ ਕਰਨ ਵਾਲਾ ਇਹ) ਕੰਮ ।੧।ਰਹਾਉ।

ਕਾਰਨ ਕਰਨ—ਕਰਣ ਦਾ ਕਾਰਣ, ਕੀਤੇ ਹੋਏ (ਜਗਤ) ਦਾ ਬਨਾਣ ਵਾਲਾ । ਹਰਿ—ਹੇ ਹਰੀ । ਮਨਿ—ਮਨ ਵਿਚ । ਤਨਿ—ਤਨ ਵਿਚ, ਹਿਰਦੇ ਵਿਚ । ਅਨੰਦ ਹਰਿ ਰੂਪ—ਅਨੰਦ ਰੂਪ ਹਰਿ । ਦਿਖਾਇਆ—(ਗੁਰੂ ਨੇ) ਵਿਖਾ ਦਿਤਾ ।੨।

ਸਦੀਵ—ਸਦਾ ਹੀ । ਓਟ--ਆਸਰਾ । ਜਾ ਕੇ ਕੀਨੇ—ਜਿਸ (ਪ੍ਰਭੂ) ਦੇ ਬਣਾਏ ਹੋਏ । ਹਰਿ ਕਰਤ—'ਹਰਿ ਹਰਿ' ਕਰਦਿਆਂ, ਹਰਿ ਨਾਮ ਸਿਮਰਦਿਆਂ । ਨਿਧਾਨ—ਖ਼ਜ਼ਾਨੇ । ਨਿਦਾਨ—ਓੜਕ ਨੂੰ ।੩।

ਰੇਣ—ਚਰਨ ਧੂੜ । ਹੋਵੀਜੈ—ਹੋ ਜਾਣਾ ਚਾਹੀਦਾ ਹੈ । ਅਨਦਿਨੁ—ਹਰ ਰੋਜ਼, ਹਰ ਵੇਲੇ । ਕਾਮੁ—ਕੰਮ ।੪।

**ਅਰਥ** :—

**ਪ੍ਰ**:—ਹੇ ਗੁਰੋ, ਇਹ ਬੇ ਬਿਸਵਾਸਾ ਮੇਰਾ ਮਨ ਹਰ ਵਕਤ ਸੰਸਾਰੀ ਲੋਕਾਂ ਦੀ ਹੀ ਆਸ ਰੱਖਦਾ ਹੈ, ਇਸ ਨੂੰ ਸਮਝਾਉਣ ਲਈ ਕੋਈ ਸੁਮੱਤ ਬਖਸ਼ੋ ?

1.**ਉ**:-ਹੇ ਭਾਈ, ਤੂੰ ਆਪਣੇ ਇਸ ਮਨ ਨੂੰ ਇਉਂ ਸਮਝਾਇਆ ਕਰ ਕਿ ਹੇ ਮਨਾ ! ਤੂੰ ਦੁਨੀਆਂ ਦੇ ਲੋਕਾਂ ਦੀ ਮਦਦ ਦੀ ਆਸ ਰਖਣੀ (ਛੱਡ ਦੇ ਕਿਉਂਕਿ) ਇਹ ਬੇ ਅਰਥ ਹੈ ।

**ਪ੍ਰ**:—ਕਿਉਂ ਜੀ, ਆਪ ਜੀ ਦਾ ਕਿਵੇਂ ਵਿਸ਼ਵਾਸ਼ ਹੈ ?

2.**ਉ**:—ਹੇ ਪਿਆਰੇ, ਮੈਂ ਤਾਂ ਸਦਾ ਇਉਂ ਹੀ ਜੋਦੜੀਆਂ ਕਰਦਾ ਰਹਿੰਦਾ ਹਾਂ ਕਿ ਹੇ ਮੇਰੇ ਠਾਕਰ, ਹੇ ਮੇਰੇ ਪ੍ਰਭੂ ! (ਮੈਨੂੰ ਤਾਂ) ਤੇਰਾ ਹੀ ਆਸਰਾ ਹੈ ।

3. ਹੇ ਭਾਈ ! ਜਿਸ ਮਨੁੱਖ ਦੇ ਮਨ ਵਿਚੋਂ ਦੁਨੀਆਂ ਤੋਂ ਕਿਸੇ ਮਦਦ ਦੀ ਹਰੇਕ ਆਸ ਮੁੱਕ ਜਾਂਦੀ ਹੈ ।
4. ਉਸਨੂੰ ਗੁਣਾਂ ਦੇ ਸਮੁੰਦਰ ਰੂਪ ਠਾਕਰ (ਅਚਿੰਤ ਹੀ) ਸੁਭਾਵਕ ਹੀ ਮਿਲ ਜਾਂਦੇ ਹਨ ।੧।
5. ਇਸ ਲਈ, ਹੇ ਮੇਰੇ ਮਨ ! ਤੂੰ ਸਿਰਫ਼ ਪ੍ਰਮੇਸ਼ਰ ਜੀ ਦਾ ਨਾਮ (ਹੀ) ਸਿਮਰਿਆ ਕਰ, (ਸਦਾ ਪ੍ਰਮੇਸ਼ਰ ਜੀ ਦੇ ਗੁਣ ਗਾਇਆ ਕਰ) ।
6. ਹੇ ਭਾਈ, ਸਦਾ ਹੀ ਗੁਣ ਗਾਉਂਦਿਆਂ, ਤੇਰਾ ਇਹ ਕੰਮ ਜ਼ਰੂਰ (ਹੀ) ਸਿਰੇ ਚੜ੍ਹੇਗਾ (ਭਾਵ ਜ਼ਰੂਰ ਫਲ ਦੇਵੇਗਾ) ।੧।ਰਹਾਉ।
7. ਹੇ ਪਿਆਰੇ ! ਤੂੰ ਮਨ ਵਿਚ ਇਹੋ ਹੀ ਯਕੀਨ ਰਖਿਆ ਕਰ ਕਿ ਹੇ ਪ੍ਰਭੂ ਜੀ, ਇਸ ਜਗਤ ਰਚਨਾ ਦਾ ਬਨਾਣ ਵਾਲਾ ਤੂੰਹੀ ਹੈ ।
8. (ਮੈਂ ਤਾਂ ਸਦਾ ਹੀ) ਤੇਰੇ ਸੋਹਣੇ ਚਰਨਾਂ ਦੀ ਸ਼ਰਣ ਵਿਚ ਰਹਿੰਦਾ ਹਾਂ ।
9. ਹੇ ਭਾਈ, ਜਿਸ ਮਨੁੱਖ ਨੇ ਆਪਣੇ ਮਨ ਵਿਚ ਹਿਰਦੇ ਵਿਚ ਉਸ ਪ੍ਰਮੇਸ਼ਰ ਜੀ ਨੂੰ ਹੀ ਸਿਮਰਿਆ ਹੈ ।
10. ਹੇ ਪਿਆਰੇ, ਗੁਰੂ ਨੇ ਉਸਨੂੰ ਅਨੰਦ ਰੂਪ ਪ੍ਰਭੂ ਦਾ ਦਰਸ਼ਨ ਕਰਾ ਦਿੱਤਾ ਹੈ ।੨।
11. ਇਸ ਲਈ ਹੇ ਮੇਰੇ ਮਨ ਤੂੰ ਭੀ ਸਦਾ ਹੀ ਉਸੇ ਪ੍ਰਭੂ ਦਾ ਆਸਰਾ ਲਈ ਰੱਖ ।
12. (ਜਿਸ ਸਾਈਂ ਜੀ ਦੇ) ਪੈਦਾ ਕੀਤੇ ਹੋਏ ਇਹ ਸਾਰੇ ਜੀਵ ਹਨ ।
13. ਹੇ ਮੇਰੇ ਮਨ ਤੂੰ ਭਰੋਸਾ ਰੱਖ ਕਿ ਉਸ ਪ੍ਰਭੂ ਜੀ ਦਾ ਨਾਮ ਸਿਮਰਿਆਂ (ਸਾਰੇ) ਖ਼ਜ਼ਾਨੇ (ਮਿਲ ਜਾਂਦੇ ਹਨ) ।
14. ਹੇ ਮਨਾ ਵੇਖ, ਜਦੋਂ ਹੋਰ ਸਾਰੇ ਹੀ ਸਹਾਰੇ ਮੁੱਕ ਜਾਣ ਤਾਂ ਅੰਤ ਨੂੰ ਇਕ ਪ੍ਰਮੇਸ਼ਰ ਹੀ ਰਖਿਆ ਕਰ ਸਕਣ ਵਾਲਾ ਹੈ ।੩।

**ਪ੍ਰ**:—ਸ੍ਰੀ ਜੀਉ, ਆਖਰ ਉਸ ਸਾਈਂ ਜੀ ਨਾਲ ਮਿਲਾਪ ਹੋਣ ਦਾ ਅਸਲ ਸਾਧਨ ਕੌਣ ਹੈ ?

15.**ਉ**:—ਹੇ ਪਿਆਰਿਆ ! ਪਹਿਲੋਂ ਤਾਂ ਸਭਨਾਂ ਦੇ ਚਰਨਾਂ ਦੀ ਧੂੜ ਬਣੇ ਰਹਿਣਾ ਚਾਹੀਦਾ ਹੈ ।

16. ਦੂਜਾ ਫਿਰ ਆਪਣੇ ਅੰਦਰੋਂ ਆਪਾ ਭਾਵ ਹੰਕਾਰ ਮਿਟਾ ਦੇਣਾ ਚਾਹੀਦਾ ਹੈ ਬੱਸ, ਇਸ ਤਰ੍ਹਾਂ ਪ੍ਰਮਾਤਮਾਂ ਨੂੰ ਮਿਲ ਸਕੀਦਾ ਹੈ ।
17. ਹੇ ਪਿਆਰੇ, ਉਸ ਪ੍ਰਮੇਸ਼ਰ ਜੀ ਦਾ ਨਾਮ ਹਰ ਵੇਲੇ ਸਿਮਰਦੇ ਰਹਿਣਾ ਚਾਹੀਦਾ ਹੈ ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈ ! ਅਸਲ ਵਿਚ ਸਹੀ ਕੰਮ ਇਹੋ ਹੀ ਹੈ, ਜੋ ਗਿਆਨ ਫਲ ਦੇਂਦਾ ਹੈ ।੪।੩੩।੪੪।

**ਭਾਵਾਰਥ** :—ਮਨੁੱਖ ਸੰਸਾਰੀ ਮਿਤ੍ਰਾਂ ਦੋਸਤਾਂ ਦਾ ਭਰੋਸਾ ਹਮੇਸ਼ਾ ਬਣਾਈ ਰਖਦਾ ਹੈ, ਪਰ ਇਹ ਭਰੋਸਾ ਆਖਰ ਨੂੰ ਝੂਠਾ ਸਾਬਤ ਹੁੰਦਾ ਹੈ, ਕਿਉਂਕਿ, ਜਗਤ ਦਾ ਹਰ ਦੋਸਤ ਕੇਵਲ ਆਪਣੀ ਗਰਜ਼ ਪੂਰੀ ਕਰਨ ਲਈ ਮਿੱਤ੍ਰ ਚਾਰਾ ਗੰਢਦਾ ਹੈ, ਜਦੋਂ ਉਸਦਾ ਅਸੀਂ ਕਾਰਜ ਪੂਰਾ ਨ ਕਰ ਸਕੀਏ ਤਾਂ ਉਹ ਆਪਣਾ ਰੰਗ ਬਦਲ ਲੈਂਦਾ ਹੈ, ਇਸ ਲਈ ਹਰੀ ਤੋਂ ਬਿਨਾਂ ਹੋਰ ਕਿਸੇ ਦਾ ਭੀ ਸਹੀ ਭਰੋਸਾ ਨਹੀਂ ਹੈ।

**ਰਾਮਕਲੀ ਮਹਲਾ ੫ ॥**

1. **ਕਾਰਨ ਕਰਨ ਕਰੀਮ ॥**
2. **ਸਰਬ ਪ੍ਰਤਿਪਾਲ ਰਹੀਮ ॥**
3. **ਅਲਹ ਅਲਖ ਅਪਾਰ ॥**
4. **ਖੁਦਿ ਖੁਦਾਇ ਵਡ ਬੇਸੁਮਾਰ ॥੧॥**
5. **ਓੁਨਮੋ ਭਗਵੰਤ ਗੁਸਾਈ ॥**
6. **ਖਾਲਕੁ ਰਵਿ ਰਹਿਆ ਸਰਬ ਠਾਈ ॥੧॥ਰਹਾਉ॥**
7. **ਜਗੰਨਾਥ ਜਗਜੀਵਨ ਮਾਧੋ ॥**
8. **ਭਉ ਭੰਜਨ ਰਿਦ ਮਾਹਿ ਅਰਾਧੋ ॥**
9. **ਰਿਖੀਕੇਸ ਗੋਪਾਲ ਗੁੋਵਿੰਦ ॥**
10. **ਪੂਰਨ ਸਰਬਤ੍ਰ ਮੁਕੰਦ ॥੨॥**
11. **ਮਿਹਰਵਾਨ ਮਉਲਾ ਤੂਹੀ ਏਕ ॥**
12. **ਪੀਰ ਪੈਕਾਂਬਰ ਸੇਖ ॥**
13. **ਦਿਲਾ ਕਾ ਮਾਲਕੁ ਕਰੇ ਹਾਕੁ ॥**
14. **ਕੁਰਾਨ ਕਤੇਬ ਤੇ ਪਾਕੁ ॥੩॥**
15. **ਨਾਰਾਇਣ ਨਰਹਰ ਦਇਆਲ ॥**
16. **ਰਮਤ ਰਾਮ ਘਟ ਘਟ ਆਧਾਰ ॥**
17. **ਬਾਸੁਦੇਵ ਬਸਤ ਸਭ ਠਾਇ ॥**
18. **ਲੀਲਾ ਕਿਛੁ ਲਖੀ ਨ ਜਾਇ ॥੪॥**
19. **ਮਿਹਰ ਦਇਆ ਕਰਿ ਕਰਨੈਹਾਰ ॥**
20. **ਭਗਤਿ ਬੰਦਗੀ ਦੇਹਿ ਸਿਰਜਣਹਾਰ ॥**
21. **ਕਹੁ ਨਾਨਕ ਗੁਰਿ ਖੋਏ ਭਰਮ ॥**
22. **ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥**

**ਪਦ ਅਰਥ** :—ਕਾਰਨ ਸਬੱਬ, ਮੂਲ। ਕਰਨ—ਕੀਤਾ ਹੋਇਆ ਜਗਤ। ਕਾਰਨ ਕਰਨ—ਜਗਤ ਦਾ ਪੈਦਾ ਕਰਨ ਵਾਲਾ। ਪ੍ਰਤਿਪਾਲ—ਪਾਲਣ ਵਾਲਾ। ਰਹੀਮ—ਰਹਿਮ ਕਰਨ ਵਾਲਾ। ਅਲਹ— ਰੱਬ [ਪ੍ਰਭੂ ਦਾ ਮੁਸਲਮਾਨੀ ਨਾਮ]। ਅਲਖ—ਅਲੱਖ, ਜਿਸਦਾ ਸਹੀ ਰੂਪ ਬਿਆਨ ਨ ਹੋ ਸੱਕੇ। ਖੁਦਿ—ਖ਼ੁਦਿ, ਆਪ ਹੀ। ਖੁਦਾਇ—ਮਾਲਕ। ਬੇਸੁਮਾਰ—ਗਿਣਤੀ ਮਿਣਤੀ ਤੋਂ ਰਹਿਤ।੧।

ਓੁਨਮੋ—[ਅੱਖਰ 'ਓ' ਨੂੰ ਦੋ ਲਗਾਂ ਹਨ—ੋ ਅਤੇ ੁ। ਅਸਲ ਹੈ 'ਓ', ਇਥੇ ਪੜ੍ਹਨਾ ਹੈ 'ਉ'] ਉਨਮੋ, ਸਰਵ ਵਿਆਪਕ ਨੂੰ ਨਮਸਕਾਰ। ਨਮੋ—ਨਮਸਕਾਰ। ਗੁਸਾਈ—ਗੋ—ਸਾਈ, ਧਰਤੀ ਦਾ ਮਾਲਕ। ਖਾਲਕੁ- ਖਲਕਤ ਦਾ ਪੈਦਾ ਕਰਨ ਵਾਲਾ। ਰਵਿ ਰਹਿਆ—ਵਿਆਪਕ ਹੈ, ਮੌਜੂਦ ਹੈ। ਸਰਬ—ਸਾਰੇ। ਠਾਈ—ਠਾਈਂ, ਥਾਵਾਂ ਵਿਚ।੧।ਰਹਾਉ।

ਮਾਧੋ—[ਮਾ-ਧਵ] ਮਾਇਆ ਦਾ ਪਤੀ। ਅਰਾਧੋ ਅਰਾਧੁ—ਸਿਮਰਨ ਜੋਗ। ਰਿਦ—ਹਿਰਦਾ। ਰਿਖੀਕੇਸ—ਇੰਦ੍ਰਿਆਂ ਦਾ ਮਾਲਕ। ਗੁੋਵਿੰਦ—[ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੋ ਅਤੇ ੁ। ਅਸਲ ਲਫ਼ਜ਼ ਗੋਵਿੰਦ ਹੈ, ਇਥੇ 'ਗੁਵਿੰਦ' ਪੜ੍ਹਨਾ ਹੈ। ਸਰਬਤ੍ਰ—ਸਭ ਥਾਈਂ। ਮੁਕੰਦ—ਮੁਕਤੀ ਦਾਤਾ।੨।

ਮਉਲਾ—[ਅਰਬੀ ਲਫ਼ਜ਼] ਨਜ਼ਾਤ (ਮੁਕਤੀ) ਦੇਣ ਵਾਲਾ। ਪੈਕਾਂਬਰ—ਪੈਗੰਬਰ [ਪੈਗਾਮ-ਬਰ] ਰੱਬ ਦਾ ਸੁਨੇਹਾ ਲਿਆਉਣ ਵਾਲਾ। ਸੇਖ—ਸ਼ੇਖ। ਹਾਕੁ—ਹੱਕ, ਨਿਆਂ, ਇਨਸਾਫ਼। ਕਰੇ ਹਾਕੁ—ਹਕੋ ਹੱਕ ਕਰਦਾ ਹੈ, ਨਿਆਂ ਕਰਦਾ ਹੈ। ਤੇ-ਤੋ। ਪਾਕੁ—[ਭਾਵ ਵੱਖਰਾ]।੩।

ਨਾਰਾਇਣ—ਜਲ ਵਿਚ ਨਿਵਾਸ ਰਖਣ ਵਾਲਾ, ਵਿਸ਼ਨੂੰ, ਪ੍ਰਮਾਤਮਾ। ਨਰਹਰ—ਨਰ ਸਿੰਘ। ਰਮਤ—ਸਭ ਵਿਚ ਰਮਿਆ ਹੋਇਆ। ਘਟ ਘਟ ਆਧਾਰ—ਹਰੇਕ ਹਿਰਦੇ ਦਾ ਆਸਰਾ। ਬਾਸੁਦੇਵ—[ਸ੍ਰੀ ਕ੍ਰਿਸ਼ਨ] ਪ੍ਰਮਾਤਮਾ। ਠਾਇ—ਥਾਂ ਵਿਚ। ਲੀਲਾ—ਚੋਜ, ਕੌਤਕ, ਖੇਡ। ਲਖੀ ਨ ਜਾਇ—ਬਿਆਨ ਨਹੀਂ ਹੋ ਸਕਦੀ।੪।

ਕਰਨੈਹਾਰ—ਹੇ ਪੈਦਾ ਕਰਨ ਵਾਲੇ। ਸਿਰਜਣਹਾਰ—ਹੇ ਸਿਰਜਨਹਾਰ। ਗੁਰਿ—ਗੁਰੂ ਨੇ। ਖੋਏ—ਨਾਸ ਕੀਤੇ। ਭਰਮੁ—ਭੁਲੇਖੇ।੫।

**ਅਰਥ** :—

**ਉਥਾਨਕਾ** :—ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਲਾਹੌਰ ਸ਼ਹਿਰ ਗਏ ਹਨ, ਤਾਂ ਆਪ ਜੀ ਨੂੰ ਜਹਾਂਗੀਰ ਮਿਲਣੇ ਆਇਆ ਤਾਂ ਇਸਨੇ ਪੁਛਿਆ ਕਿਉਂ ਜੀ ਹਿੰਦੂ ਲੋਕ ਜਿਸ ਨੂੰ ਪਾਰਬ੍ਰਹਮ ਮੰਨਦੇ ਹਨ ਅਤੇ ਮੁਸਲਮਾਨ ਜਿਸ ਨੂੰ ਅਲਾਹ ਕਰਕੇ ਮੰਨਦੇ ਹਨ ਸੋ ਕੀ ਇਹ ਦੋ ਵਖੋ ਵੱਖ ਹਨ, ਅਤੇ ਇਨ੍ਹਾਂ ਦੇ ਜਾਪਾਂ ਦੇ ਭੇਦ ਕੈਸੇ ਕੈਸੇ ਹਨ, ਅਤੇ ਤੁਹਾਡਾ ਵਿਸ਼ਵਾਸ ਕੀ ਹੈ ਇਹ ਦਸਣਾ ਕਰੋ।

1.**ਉ**:—ਹੇ ਭਾਈ, ਅਸਲ ਵਿਚ ਉਹ ਪ੍ਰਮੇਸ਼ਰ ਤਾਂ ਇਕੋ ਹੀ ਹੈ, ਪਰ ਦੋ ਫਿਰਕਿਆਂ ਵਾਲੇ ਲੋਕਾਂ ਨੇ ਉਸਦੇ ਨਾਮ ਭਿੰਨ ਭਿੰਨ ਰੱਖ ਲਏ ਹਨ, ਅਤੇ ਜਾਪ ਭੀ ਵਖੋ ਵੱਖ ਨੀਅਤ ਕਰ ਲਏ ਹਨ ਜਿਵੇਂ ਕਿ ਹਿੰਦੂ ਲੋਕ ਉਸਨੂੰ ਸਾਰੇ ਜਗਤ ਦਾ ਕਰਨਹਾਰਾ ਆਖਦੇ ਹਨ, ਅਤੇ ਮੁਸਲਮਾਨ ਉਸੇ ਨੂੰ ਕਰੀਮ ਭਾਵ ਬਖਸ਼ਸ਼ ਕਰਨ ਵਾਲਾ ਕਹਿੰਦੇ ਹਨ।

**ਪ੍ਰ**:—ਕਿਉਂ ਜੀ, ਤੁਸਾਂ ਉਸ ਬਾਰੇ ਕੀ ਨਿਸਚਾ ਰਖਦੇ ਹੋ ?

2-3.ਹੇ ਭਾਈ ! ਅਸੀਂ ਤਾਂ ਇਉਂ ਹੀ ਕਹਿੰਦੇ ਹਾਂ ਕਿ ਹੇ ਸਭਨਾਂ

ਉਤੇ ਰਹਿਮ ਕਰਨ ਵਾਲੇ ਹੇ ਅਲਾਹ, ਹੇ ਅਲੱਖ, ਹੇ ਅਪਾਰ ।

4. ਤੂੰ ਆਪ ਹੀ ਸਭਨਾਂ ਦਾ ਖਸਮ ਹੈਂ, ਤੂੰ ਬੜਾ (ਹੀ) ਬੇਅੰਤ ਹੈਂ ।੧।
5. ਹੇ ਧਰਤੀ ਦੇ ਮਾਲਕ, ਹੇ ਭਗਵਾਨ, ਤੈਨੂੰ ਨਮਸਕਾਰ ਹੈ ।
6. ਤੂੰ (ਸਾਰੀ) ਖਲਕਤ ਦਾ ਪੈਦਾ ਕਰਨ ਵਾਲਾ ਸਭਨੀ ਥਾਂਈਂ ਮੌਜੂਦ ਹੈਂ ।੧।ਰਹਾਉ।
7. ਹੇ ਜਗਤ ਦੇ ਨਾਥ, ਹੇ ਜਗਤ ਦੇ ਜੀਵਨ, ਹੇ ਮਾਇਆ ਦੇ ਪਤੀ ।
8. ਹੇ ਜੀਵਾਂ ਦਾ ਹਰੇਕ ਡਰ ਨਾਸ ਕਰਨ ਵਾਲੇ (ਹੇ ਭਾਈ ਐਸੇ ਪ੍ਰਭੂ ਨੂੰ ਹਮੇਸ਼ਾ ਹੀ ਆਪਣੇ ਹਿਰਦੇ ਵਿਚ) ਅਰਾਧਨਾ ਕਰੋ ।
9. ਹੇ ਇੰਦ੍ਰਿਆਂ ਦੇ ਮਾਲਕ, ਹੇ ਗੁਪਾਲ, ਹੇ ਗੋਬਿੰਦ ।
10. ਹੇ ਮੁਕਤੀ ਦਾਤੇ (ਤੂੰਹੀ) ਸਭਨੀ ਥਾਂਈ ਵਿਆਪਕ ਹੈਂ ।੨।
11. ਹੇ ਮਿਹਰਵਾਨ, ਸਿਰਫ ਤੂੰਹੀ ਅਜ਼ਾਦ ਕਰਨ ਵਾਲਾ ਮੁਕਤੀ ਦਾਤਾ ਕਰਤਾਰ ਹੈਂ ।
12. ਹੇ ਮੇਹਰਵਾਨ, ਕੇਵਲ ਤੂੰਹੀ, ਪੀਰਾਂ ਪੈਗੰਬਰਾਂ ਸੇਖਾਂ (ਸਭ ਨੂੰ) ਅਜ਼ਾਦ ਕਰਨ ਵਾਲਾ ਹੈਂ ।
13. ਤੂੰਹੀ ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਅਤੇ ਸਦਾ ਹੀ ਹੱਕ ਹੱਕ ਕਰਦਾ ਹੈਂ ।
14. ਹੇ ਭਾਈ, ਉਹ ਮੌਲਾ ਕੁਰਾਨ ਅਤੇ ਹੋਰ ਪੱਛਮੀ ਧਾਰਮਕ ਪੁਸਤਕਾਂ ਦੇ ਦੱਸੇ ਹੋਏ ਸਰੂਪ ਤੋਂ ਵੱਖ਼ਰਾ ਹੈ ।੩।
15. ਹੇ ਪਿਆਰੇ, ਉਹ ਦਇਆ ਦਾ ਸੋਮਾਂ ਪ੍ਰਮੇਸ਼ਰ ਆਪ ਹੀ ਨਾਰਾਇਣ ਹੈ, ਆਪ ਹੀ ਨਰ ਸਿੰਘ ਹੈ ।
16. ਹੇ ਭਾਈ, ਉਹ ਰਾਮ ਸਭਨਾਂ ਵਿਚ ਰਮਿਆ ਹੋਇਆ ਹੈ, ਅਤੇ ਹਰੇਕ ਹਿਰਦੇ ਦਾ ਆਸਰਾ ਹੈ ।
17. ਉਹੀ ਵਾਸਦੇਵ ਹੈ ਜੋ ਕਿ ਸਭਨਾਂ ਦੇ ਵਿਚ ਵਸ ਰਿਹਾ ਹੈ ।
18. ਉਸਦੀ ਖੇਡ ਕੁਝ ਭੀ ਬਿਆਨ ਨਹੀਂ ਕੀਤੀ ਜਾ ਸਕਦੀ ।੪।
19. ਹੇ ਸਭਨਾਂ ਜੀਵਾਂ ਦੇ ਰਚਨਹਾਰ, ਹੇ ਸਿਰਜਨਹਾਰ, ਮੇਹਰ ਕਰਕੇ
20. ਦਇਆ ਕਰਕੇ ਤੂੰ ਆਪ ਹੀ ਜੀਵਾਂ ਨੂੰ ਆਪਣੀ ਭਗਤੀ ਦੇਂਦਾ ਹੈਂ ਆਪ ਹੀ ਬੰਦਗੀ ਦੇਂਦਾ ਹੈਂ ।
21. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਗੁਰੂ ਨੇ (ਜਿਸ ਮਨੁੱਖ ਦੇ) ਭੁਲੇਖੇ ਦੂਰ ਕਰ ਦਿਤੇ ।
22. ਉਸਨੂੰ (ਮੁਸਲਮਾਨਾਂ ਦਾ) ਅਲਾਹ ਅਤੇ (ਹਿੰਦੂਆਂ ਦਾ) ਪਾਰਬ੍ਰਹਮ ਇਕੋ ਹੀ ਦਿਸ ਪੈਂਦੇ ਹਨ। ੫।੩੪।੪੫।

**ਭਾਵਾਰਥ** :—ਉਹ ਹਰੀ ਸਰਵ ਸ਼ਕਤੀਮਾਨ ਹੈ, ਉਹ ਜਿਤਨਾ ਕੁ ਧਰਮਕ ਪੁਸਤਕਾਂ ਵਿਚ ਅੰਕਤ ਕੀਤਾ ਗਿਆ ਹੈ ਕੇਵਲ ਉਤਨਾ ਹੀ ਨਹੀਂ ਸਗੋਂ ਉਸ ਤੋਂ ਭੀ ਵਧੇਰੇ ਹਰ ਮਨੁੱਖ ਦੇ ਦਿਲਾਂ ਵਿਚ ਵਸਣ ਵਾਲਾ ਹੈ, ਭਾਵ ਹਰ ਇਕ ਦੇ ਦਿਲ ਵਿਚੋਂ ਅਵਾਜ਼ ਰੂਪ ਹੋ ਕੇ ਬੋਲਦਾ ਹੈ ।

### ਰਾਮਕਲੀ ਮਹਲਾ ੫ ॥

1. **ਕੋਟਿ ਜਨਮ ਕੇ ਬਿਨਸੇ ਪਾਪ ॥**
2. **ਹਰਿ ਹਰਿ ਜਪਤ ਨਾਹੀ ਸੰਤਾਪ ॥**
3. **ਗੁਰ ਕੇ ਚਰਨ ਕਮਲ ਮਨਿ ਵਸੇ ॥**
4. **ਮਹਾ ਬਿਕਾਰ ਤਨ ਤੇ ਸਭਿ ਨਸੇ ॥੧॥**
5. **ਗੋਪਾਲ ਕੋ ਜਸੁ ਗਾਉ ਪ੍ਰਾਣੀ ॥**
6. **ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ।੧॥ਰਹਾਉ॥**
7. **ਤ੍ਰਿਸਨਾ ਭੂਖ ਸਭ ਨਾਸੀ ॥**
8. **ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥**
9. **ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥**
10. **ਹਰਿ ਮਿਲਣੈ ਕੀ ਏਹ ਨੀਸਾਨੀ ॥੨॥**
11. **ਮਿਟੇ ਜੰਜਾਲ ਹੋਏ ਪ੍ਰਭ ਦਇਆਲ ॥**
12. **ਗੁਰ ਕਾ ਦਰਸਨੁ ਦੇਖਿ ਨਿਹਾਲ ॥**
13. **ਪਰਾ ਪੂਰਬਲਾ ਕਰਮੁ ਬਣਿ ਆਇਆ ॥**
14. **ਹਰਿ ਕੇ ਗੁਣ ਨਿਤ ਰਸਨਾ ਗਾਇਆ ॥੩॥**
15. **ਹਰਿ ਕੇ ਸੰਤ ਸਦਾ ਪਰਵਾਣੁ ॥**
16. **ਸੰਤ ਜਨਾ ਮਸਤਕਿ ਨੀਸਾਣੁ ॥**
17. **ਦਾਸ ਕੀ ਰੇਣੁ ਪਾਏ ਜੇ ਕੋਇ ॥**
18. **ਨਾਨਕ ਤਿਸਕੀ ਪਰਮ ਗਤਿ ਹੋਇ ॥੪॥੩੫॥੪੬॥**

**ਪਦ ਅਰਥ** :—ਕੋਟਿ—ਕ੍ਰੋੜ । ਜਪਤ—ਜਪਦਿਆਂ । ਸੰਤਾਪ—ਦੁਖ, ਕਲੇਸ਼ । ਚਰਨ ਕਮਲ—ਕੌਲ ਫੁਲਾਂ ਜੈਸੇ ਸੋਹਣੇ ਚਰਨ । ਮਨਿ—ਮਨ ਵਿਚ । ਮਹਾ ਬਿਕਾਰ—ਵੱਡੇ ਵੱਡੇ ਐਬ । ਤੇ—ਤੋਂ । ਸਭਿ—ਸਾਰੇ ।੧।

ਕੋ—ਦਾ । ਗਾਉ—ਗਾਇਆ ਕਰ । ਪ੍ਰਾਣੀ—ਹੇ ਪ੍ਰਾਣੀ । ਅਕੱਥ—ਪੂਰੇ ਤੌਰ ਤੇ ਨਾ ਦਸੀ ਜਾ ਸਕਣ ਵਾਲੀ, ਕਦੇ ਨਾ ਮੁੱਕਣ ਵਾਲੀ । ਸਾਚੀ—ਅਟੱਲ, ਸਦਾ ਟਿਕੀ ਰਹਿਣ ਵਾਲੀ । ਪੂਰਨ—ਸਰਬ ਵਿਆਪਕ । ਜੋਤਿ—ਰੂਹ, ਜਿੰਦ । ਜੋਤੀ—ਜੋਤ ਰੂਪ ਹਰੀ ਵਿਚ ।੧।ਰਹਾਉ।

ਤ੍ਰਿਸਨਾ—ਤ੍ਰੇਹ, ਲਾਲਚ । ਸਭ—ਸਾਰੀ । ਸੰਤ ਪ੍ਰਸਾਦਿ—ਗੁਰੂ ਸੰਤ ਦੀ ਕ੍ਰਿਪਾ ਨਾਲ । ਰੈਨਿ—ਰਾਤ । ਸੇਵ—ਸੇਵਾ ਭਗਤੀ । ਨੀਸਾਨੀ—ਲੱਛਣ ।੨।

ਜੰਜਾਲ—ਮਾਇਆ ਮੋਹ ਦੇ ਬੰਧਨ । ਦੇਖਿ—ਵੇਖ ਕੇ । ਨਿਹਾਲ—ਪ੍ਰਸੰਨ, ਚੜ੍ਹਦੀ ਕਲਾ ਵਾਲੇ । ਪਰਾ ਪੂਰਬਲਾ—ਬੜੇ ਹੀ ਪੁਰਾਣੇ ਪਹਿਲੇ ਜਨਮਾਂ ਦਾ । ਕਰਮੁ—ਕੀਤਾ ਹੋਇਆ ਕੰਮ, ਭਾਗ । ਬਣ ਆਇਆ—ਫਬ ਪਿਆ । ਰਸਨਾ—ਜੀਭ (ਨਾਲ) ।੩।

ਸੰਤ—ਭਗਤੀ ਕਰਨ ਵਾਲੇ । ਪਰਵਾਣੁ—ਕਬੂਲ । ਮਸਤਕਿ—ਮੱਥੇ ਉਤੇ । ਨੀਸਾਣੁ—ਨਿਸ਼ਾਨ, ਪ੍ਰਵਾਨਗੀ ਦਾ ਚਿਹਨ । ਰੇਣ—ਚਰਣ ਧੂੜ । ਕੋਇ—ਕੋਈ ਮਨੁੱਖ । ਪਰਮ—ਸਭ ਤੋਂ ਉਚੀ । ਗਤਿ—ਆਤਮਕ ਅਵਸਥਾ ।੪।

**ਅਰਥ :—**

**ਪ੍ਰ**:—ਹੇ ਗੁਰੋ, ਹਰੀ ਦੇ ਜਪਣ ਨਾਲ ਕੀ ਫਲ ਹਾਸਲ ਹੁੰਦਾ ਹੈ ?

1. **ਉ**:—ਹੇ ਭਾਈ, ਪਿਛਲੇ ਕ੍ਰੋੜਾਂ ਜਨਮਾਂ ਦੇ ਕੀਤੇ ਹੋਏ ਪਾਪ (ਸਾਰੇ ਹੀ) ਨਾਸ ਹੋ ਜਾਂਦੇ ਹਨ ।
2. ਹੇ ਪਿਆਰੇ, ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਕੋਈ ਭੀ ਦੁਖ ਕਲੇਸ਼ ਪੋਹ ਨਹੀਂ ਸਕਦੇ ।
3. ਹੇ ਭਾਈ, ਜਿਸ ਮਨੁੱਖ ਦੇ ਮਨ ਵਿਚ ਗੁਰੂ ਦੇ ਸੋਹਣੇ ਚਰਨ ਆ ਵਸਦੇ ਹਨ ।
4. ਉਸਦੇ ਸਰੀਰ ਤੋਂ ਵੱਡੇ ਵੱਡੇ ਵਿਕਾਰ (ਸਾਰੇ ਹੀ) ਨਾਸ ਹੋ ਜਾਂਦੇ ਹਨ ।੧।
5. ਇਸ ਲਈ, ਹੇ ਪ੍ਰਾਣੀ ! (ਤੂੰ) ਸ੍ਰਿਸ਼ਟੀ ਦੇ ਪਾਲਣਹਾਰ ਪ੍ਰਭੂ ਦੀ ਸਿਫਤਿ ਸਲਾਹ ਦਾ ਗੀਤ ਗਾਇਆ ਕਰ ।
6. ਹੇ ਭਾਈ ! ਜਿਹੜਾ ਮਨੁਖ ਸਰਬ ਵਿਆਪਕ ਪ੍ਰਭੂ ਦੀ ਅਟੱਲ ਤੇ ਅਮੁੱਕ ਸਿਫਤ ਸਲਾਹ ਕਰਦਾ ਰਹਿੰਦਾ ਹੈ, ਉਸ ਦੀ ਜਿੰਦ ਪ੍ਰਭੂ ਦੀ ਜੋਤ ਵਿਚ ਲੀਨ ਰਹਿੰਦੀ ਹੈ ।੧। ਰਹਾਉ ।
7. ਹੇ ਭਾਈ ! ਉਸ ਮਨੁਖ ਦੇ ਅੰਦਰੋਂ (ਮਾਇਆ ਦੀ) ਤ੍ਰਿਸ਼ਨਾ (ਮਾਇਆ ਦੀ) ਭੁੱਖ ਸਭ ਨਾਸ ਹੋ ਜਾਂਦੀ ਹੈ ।
8. ਗੁਰੂ ਸੰਤ ਦੀ ਕਿਰਪਾ ਨਾਲ ਜਿਸ ਮਨੁਖ ਨੇ ਨਾਸ ਰਹਿਤ ਪ੍ਰਭੂ ਦਾ ਨਾਮ ਜਪਿਆ ਹੈ ।

**ਪ੍ਰ**:—ਸ੍ਰੀ ਜੀਉ ! ਹਰੀ ਦੇ ਮਿਲਾਪ ਦੀ ਨਿਸ਼ਾਨੀ ਕਿਹੜੀ ਹੈ ?

9. **ਉ**:—ਹੇ ਪ੍ਰਾਣੀ ! ਜਿਸ ਮਨੁੱਖ ਨੇ ਦਿਨੇ ਰਾਤ (ਹਰ ਵੇਲੇ ਪ੍ਰਭੂ ਦੀ ਸੇਵਾ ਭਗਤੀ ਕਮਾਉਣਾ ਕੀਤੀ ਹੈ ।
10. ਹਰੀ ਦੇ ਮਿਲਾਪ ਦੀ (ਅਸਲ) ਨਿਸ਼ਾਨੀ ਇਹੋ ਹੀ ਹੈ ।੨।
11. ਹੇ ਭਾਈ ! ਜਿਨ੍ਹਾਂ ਉਤੇ ਪ੍ਰਭੂ ਜੀ ਦਇਆਵਾਨ ਹੁੰਦੇ ਹਨ । ਉਨ੍ਹਾਂ ਦੇ ਮਾਇਆ ਦੇ ਮੋਹ ਦੇ ਬੰਧਨ ਟੁੱਟ ਜਾਂਦੇ ਹਨ ।
12. ਉਹ ਗੁਰੂ ਦਾ ਦਰਸ਼ਨ ਕਰ ਕੇ (ਸਦਾ ਹੀ) ਚੜ੍ਹਦੀ ਕਲਾ ਵਿਚ ਰਹਿੰਦੇ ਹਨ ।

**ਪ੍ਰ**:—ਕਿਉਂ ਜੀ ! ਇਹ ਚੜ੍ਹਦੀ ਕਲਾ ਦੀ ਦਾਤ ਉਨ੍ਹਾਂ ਨੂੰ ਕੇਹੜੇ ਸਾਧਨ ਦਾ ਫਲ ਪ੍ਰਾਪਤ ਹੋਇਆ ਹੈ ?

13. **ਉ**:—ਹੇ ਪਿਆਰੇ ! ਅਸਲ ਵਿਚ ਉਨ੍ਹਾਂ ਦਾ ਪੂਰਬਲੇ ਜਨਮਾਂ ਦਾ ਕੀਤਾ ਕਰਮ ਉਨ੍ਹਾਂ ਦਾ ਸਹਾਈ ਆ ਬਣਦਾ ਹੈ, (ਭਾਵ ਉਨ੍ਹਾਂ ਦੇ ਪੂਰਬਲੇ ਕੀਤੇ ਚੰਗੇ ਕੰਮਾਂ ਦੇ ਸੰਸਕਾਰ ਜਾਗ ਪੈਂਦੇ ਹਨ) ।
14. ਹੇ ਭਾਈ ! ਉਹ ਆਪਣੀ ਰਸਨਾ ਦੁਆਰੇ ਸਦਾ (ਹੀ ਉਸੇ) ਪ੍ਰਭੂ ਦੇ ਗੁਣ ਗਾਂਦੇ ਰਹਿੰਦੇ ਹਨ ।੩।

**ਪ੍ਰ**:—ਸ੍ਰੀ ਜੀਉ ! ਆਖਰ ਉਨ੍ਹਾਂ ਨੂੰ ਪ੍ਰਾਪਤ ਕੀ ਹੁੰਦਾ ਹੈ ?

15. **ਉ**:—ਹੇ ਪਿਆਰੇ ! ਜੋ, ਪ੍ਰਭੂ ਦੀ ਭਗਤੀ ਕਰਨ ਵਾਲੇ ਬੰਦੇ (ਹਨ), (ਉਹ ਪ੍ਰਭੂ ਦੀ ਹਜ਼ੂਰੀ ਵਿਚ) ਸਦਾ ਹੀ ਆਦਰ ਸਤਿਕਾਰ ਪਾਉਂਦੇ ਹਨ ।
16. ਹੇ ਭਾਈ ! ਉਨ੍ਹਾਂ ਸੰਤਾਂ ਦੇ ਮੱਥੇ ਉਤੇ ਹਰੀ ਵਲੋਂ ਪ੍ਰਵਾਨਗੀ ਦਾ ਨਿਸ਼ਾਨ ਹੁੰਦਾ ਹੈ, ਨੂਰ ਚਮਕਦਾ ਹੈ ।
17. ਹੇ ਪਿਆਰੇ ! ਜੇ ਕੋਈ ਮਨੁਖ ਇਹੋ ਜਿਹੇ ਪ੍ਰਭੂ ਸੇਵਕ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਦਾ ਹੈ ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਦੀ ਬਹੁਤ ਉਚੀ ਆਤਮਕ ਅਵਸਥਾ ਬਣ ਜਾਂਦੀ ਹੈ ।੪।੩੫।੪੬।

**ਭਾਵਾਰਥ** :—ਗੁਰੂ ਦੀ ਰਾਹੀਂ ਜੋ ਮਨੁਖ ਹਰੀ ਦੇ ਨਾਮ ਦਾ ਸਿਮਰਨ ਕਰਦਾ ਹੈ, ਉਸ ਦੇ ਸਾਰੇ ਹੀ ਦੁਖ ਅਤੇ ਪਾਪ ਨਾਸ ਹੋ ਜਾਂਦੇ ਹਨ ।

**ਰਾਮਕਲੀ ਮਹਲਾ ੫ ॥**

1. **ਦਰਸਨ ਕਉ ਜਾਈਐ ਕੁਰਬਾਨੁ ॥**
2. **ਚਰਨ ਕਮਲ ਹਿਰਦੈ ਧਰਿ ਧਿਆਨੁ ॥**
3. **ਧੂਰਿ ਸੰਤਨ ਕੀ ਮਸਤਕਿ ਲਾਇ ॥**
4. **ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥੧॥**
5. **ਜਿਸੁ ਭੇਟਤ ਮਿਟੈ ਅਭਿਮਾਨੁ ॥**
6. **ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥੧॥ ਰਹਾਉ ॥**
7. **ਗੁਰ ਕੀ ਕੀਰਤਿ ਜਪੀਐ ਹਰਿ ਨਾਉ ॥**
8. **ਗੁਰ ਕੀ ਭਗਤਿ ਸਦਾ ਗੁਣ ਗਾਉ ॥**
9. **ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥**
10. **ਗੁਰ ਕਾ ਸਬਦੁ ਸਤਿ ਕਰਿ ਮਾਨੁ ॥੨॥**
11. **ਗੁਰ ਬਚਨੀ ਸਮਸਰਿ ਸੁਖ ਦੂਖ ॥**
12. **ਕਦੇ ਨ ਬਿਆਪੈ ਤ੍ਰਿਸਨਾ ਭੂਖ ॥**
13. **ਮਨਿ ਸੰਤੋਖੁ ਸਬਦਿ ਗੁਰ ਰਾਜੇ ॥**
14. **ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥੩॥**
15. **ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥**
16. **ਗੁਰੁ ਦਾਤਾ ਦਇਆਲ ਬਖਸਿੰਦੁ ॥**
17. **ਗੁਰ ਚਰਨੀ ਜਾ ਕਾ ਮਨੁ ਲਾਗਾ ॥**
18. **ਨਾਨਕ ਦਾਸ ਤਿਸੁ ਪੂਰਨ ਭਾਗਾ ॥੪॥੩੬॥੪੭॥**

**ਪਦ ਅਰਥ** :—ਜਾਈਐ—ਜਾਣਾ ਚਾਹੀਦਾਹੈ । ਹਿਰਦੈ—ਹਿਰਦੇ ਵਿਚ । ਧਰਿ—ਧਰ ਕੇ । ਸੰਤ—ਗੁਰੂ ਦੇ ਦਰ ਦੇ ਸਤਿਸੰਗੀ । ਮਸਤਕਿ—ਮੱਥੇ ਉਤੇ । ਦੁਰਮਤਿ—ਖੋਟੀ ਮਤਿ । ਜਾਇ—ਦੂਰ ਹੋ ਜਾਂਦੀ ਹੈ ।੧।

ਜਿਸੁ ਭੇਟਤ—ਜਿਸ (ਗੁਰੂ) ਨੂੰ ਮਿਲਿਆਂ । ਸਭੁ—ਹਰ ਥਾਂ । ਭਗਵਾਨ—ਹੇ ਭਗਵਾਨ ।੧। ਰਹਾਉ ।

ਕੀਰਤਿ—ਸੋਭਾ । ਜਪੀਐ—ਜਪਣਾ ਚਾਹੀਦਾ ਹੈ । ਗਾਉ—ਗਾਂਦੇ ਰਹੋ । ਸੁਰਤਿ—ਧਿਆਨ, ਲਗਨ । ਨਿਕਟਿ—ਨੇੜੇ । ਜਾਨੁ—ਸਮਝ । ਸਤਿ—ਸਦਾ ਕਾਇਮ ਰਹਿਣ ਵਾਲਾ, ਸੱਚਾ ।੨।

ਸਮਸਰਿ—ਬਰਾਬਰ, ਇਕੋ ਜਿਹੇ । ਬਚਨੀ—ਬਚਨਾਂ ਦੀ ਰਾਹੀਂ, ਬਚਨਾਂ ਤੇ ਤੁਰਿਆਂ । ਨ ਬਿਆਪੈ—ਜੋਰ ਨਹੀਂ ਪਾ ਸਕਦਾ । ਮਨਿ—ਮਨ ਵਿਚ । ਸਬਦਿ—ਸ਼ਬਦ ਦੀ ਰਾਹੀਂ । ਰਾਜੇ—ਰੱਜ ਜਾਂਦਾ ਹੈ । ਸਭਿ—ਸਾਰੇ । ਕਾਜੇ- ਕੱਜੇ ਜਾਂਦੇ ਹਨ।੩।

ਚਰਨੀ—ਚਰਨਾਂ ਵਿਚ । ਜਾ ਕਾ—ਜਿਸ (ਮਨੁੱਖ) ਦਾ । ਦਾਸ ਤਿਸੁ—ਉਸ ਦਾਸ ਦੇ ।੪।

**ਅਰਥ :—**

ਪ੍ਰ:—ਸ੍ਰੀ ਜੀਉ ! ਗੁਰੂ ਦੇ ਦਰਸ਼ਨਾਂ ਦੀ ਪ੍ਰਾਪਤੀ ਲਈ ਕੀ ਭੇਟਾ ਕਰਨੀ ਚਾਹੀਦੀ ਹੈ ?

1. ਉ:—ਹੇ ਭਾਈ ! ਗੁਰੂ ਦੇ ਦਰਸ਼ਨਾਂ ਦੀ (ਸਹੀ ਭੇਟਾ ਹੈ ਕਿ) ਦਰਸ਼ਨਾਂ ਤੋਂ ਸਦਕੇ ਜਾਣਾ ਚਾਹੀਦਾ ਹੈ, (ਭਾਵ ਹੈ ਕਿ, ਦਰਸ਼ਨ ਕਰਨ ਦੀ ਖਾਤਰ ਆਪਾ ਭਾਵ ਕੁਰਬਾਨ ਕਰ ਦੇਣਾ ਚਾਹੀਦਾ ਹੈ) ।

2. ਅਤੇ ਗੁਰੂ ਦੇ ਸੋਹਣੇ ਚਰਨਾਂ ਦਾ ਧਿਆਨ ਹਿਰਦੇ ਵਿਚ ਧਰਨਾ ਕਰੋ ।

3. ਹੇ ਭਾਈ ! (ਗੁਰੂ ਦੇ ਦਰ ਤੇ ਰਹਿਣ ਵਾਲੇ) ਸੰਤ ਜਨਾਂ ਦੀ ਚਰਨ ਧੂੜ ਮੱਥੇ ਉਤੇ ਲਾਇਆ ਕਰੋ ।

ਪ੍ਰ:—ਸ੍ਰੀ ਜੀਉ ! ਕੀ, ਇਸ ਮੱਥੇ ਤੇ ਲੱਗੀ ਧੂੜ ਦਾ ਕੁਝ ਲਾਭ ਹੋਵੇਗਾ ?

4. ਉ:—ਹੇ ਪਿਆਰੇ ! **ਇਸ ਤਰ੍ਹਾਂ ਮੱਥੇ ਤੇ ਲਗੀ ਚਰਨ ਧੂੜ** ਅਨੇਕਾਂ ਹੀ ਜਨਮਾਂ ਦੀ ਖੋਟੀ ਮਤਿ ਦੀ ਮੈਲ ਨੂੰ ਲਾਹ ਦੇਣ ਦੀ ਸ਼ਕਤੀ ਰਖਦੀ ਹੈ ।੧।

ਪ੍ਰ:—ਹੇ ਗੁਰੋ ! ਉਸ ਸਾਈਂ ਜੀ ਤੋਂ ਮੰਗ ਕੀ ਮੰਗਦੇ ਰਹੀਏ ?

5. ਉ:—ਹੇ ਭਾਈ ! ਇਹੋ ਇਕ ਮੰਗ ਮੰਗੋ ਕਿ, ਮੈਨੂੰ ਉਸੇ ਗੁਰੂ ਦਾ ਮਿਲਾਪ ਕਰਵਾ, ਜਿਸ ਗੁਰੂ ਨੂੰ ਮਿਲਿਆਂ (ਮਨ ਵਿਚੋਂ) ਅਹੰਕਾਰ ਦੂਰ ਹੋ ਜਾਂਦਾ ਹੈ ।

6. ਹੇ ਸਭ ਗੁਣਾਂ ਵਾਲੇ ਭਗਵਾਨ ! ਮੇਰੇ ਉਤੇ ਐਸੀ ਕ੍ਰਿਪਾ ਕਰੋ, (ਜਿਸ ਮੇਹਰ ਦੀ ਬਰਕਤ ਨਾਲ) ਹੇ ਪਾਰਬ੍ਰਹਮ ! ਤੂੰ ਹਰ ਥਾਂ ਦਿਸ ਪੈਂਦਾ ਹੈ ।੧। ਰਹਾਉ ।

ਪ੍ਰ:—ਹੇ ਗੁਰੋ ! ਆਪ ਜੀ ਗੁਰੂ ਦੀ ਸੋਭਾ ਵਡਿਆਈ ਕਰਦੇ ਰਹਿਣ ਦੀ ਸਦਾ ਹੀ ਪ੍ਰੇਰਨਾ ਕਰਦੇ ਹੋ, ਪਰ, ਸਾਨੂੰ ਤਾਂ ਗੁਰੂ ਦੀ ਸੋਭਾ ਕਰਨ ਦੀ ਸੋਝੀ ਹੀ ਨਹੀਂ, ਦਸੋ, ਕਿਵੇਂ ਕਰੀਏ ?

7. ਉ:-ਹੇ ਪਿਆਰੇ ! ਸਦਾ ਹੀ ਪ੍ਰਮੇਸ਼ਰ ਜੀ ਦਾ ਨਾਮ ਜਪਦੇ ਰਹਿਣਾ ਚਾਹੀਦਾ ਹੈ, ਬੱਸ, ਇਹੋ ਹੀ ਸਮਝੋ, ਗੁਰੂ ਦੀ ਸੋਭਾ ਕਰਨੀ ਹੈ ।

8. ਹੇ ਪਿਆਰਿਆ ! ਸਦਾ ਹੀ ਪ੍ਰਭੂ ਦੇ ਗੁਣ ਗਾਇਆ ਕਰ, ਇਹੀ ਗੁਰੂ ਦੀ ਭਗਤੀ ਕਰਨੀ ਹੈ ।

ਪ੍ਰ:—ਹੇ ਗੁਰਦੇਵ ਜੀਉ ! ਅਸਲ ਵਿਚ ਗੁਰੂ ਦੇ ਚਰਨਾਂ ਦਾ ਸਹੀ ਰੂਪ ਵਿਚ ਧਿਆਨ ਧਰਨਾ ਕੇਹੜਾ ਹੈ ?

9. ਉ.—ਹੇ ਪਿਆਰੇ ! ਉਸ ਪ੍ਰਮਾਤਮਾਂ ਨੂੰ ਸਦਾ ਹੀ ਆਪਣੇ ਨੇੜੇ ਵਸਦਾ ਜਾਨਣਾ, (ਜਾਣੋ) ਇਹੀ ਗੁਰੂ ਦੇ ਚਰਨਾਂ ਵਿਚ ਸਹੀ ਧਿਆਨ ਧਰਨਾ ਹੈ ।

10. ਅਤੇ, ਹੇ ਭਾਈ ! ਗੁਰੂ ਦੇ ਸ਼ਬਦ ਨੂੰ (ਸਦਾ) ਹੀ ਸੱਚਾ ਕਰ ਕੇ ਮੰਨ ।੨।

ਪ੍ਰ:—ਕਿਉਂ ਜੀ ! ਗੁਰੂ ਦੇ ਬਚਨਾਂ ਪਰ ਚਲਦੇ ਰਹਿਣ ਦੀ ਬਰਕਤ ਨਾਲ ਆਖਰ ਹਾਸਲ ਕੀ ਹੁੰਦਾ ਹੈ ?

11, ਉ:—ਹੇ ਸਜਨਾਂ ! ਜੋ ਮਨੁਖ ਗੁਰੂ ਦੇ ਬਚਨਾਂ ਅਨੁਸਾਰ ਆਪਣਾ ਜੀਵਨ ਢਾਲ ਲੈਂਦਾ ਹੈ, ਉਸ ਨੂੰ ਸਾਰੇ ਹੀ ਸੁਖ ਦੁਖ ਇਕੋ ਜਿਹੇ ਜਾਪਣ ਲਗ ਪੈਂਦੇ ਹਨ ।

12. ਉਸ ਨੂੰ ਫਿਰ, ਮਾਇਆ ਦੀ ਤ੍ਰਿਸ਼ਨਾ ਦੀ ਭੁੱਖ ਕਦੇ ਭੀ ਨਹੀਂ ਵਿਆਪਦੀ ।

13. ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ (ਉਸ ਦੇ) ਮਨ ਵਿਚ ਸੰਤੋਖ ਪੈਦਾ ਹੋ ਜਾਂਦਾ ਹੈ, (ਭਾਵ, ਮਨ ਜਾਂਦਾ ਹੈ) ।

14. ਹੇ ਪਿਆਰਿਆ ! ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਸਾਰੇ ਹੀ ਪੜਦੇ ਕੱਜੇ ਜਾਂਦੇ ਹਨ, ਭਾਵ ਲੋਕ ਪ੍ਰਲੋਕ ਵਿਚ ਇੱਜ਼ਤ ਬਣ ਜਾਂਦੀ ਹੈ ।੩।

ਪ੍ਰ:—ਸ੍ਰੀ ਜੀਉ ! ਦਸੋ, ਸਾਨੂੰ ਗੁਰੂ ਵਿਚ ਕਿਹੋ ਜਿਹੀ ਭਾਵਨਾ ਕਰਨੀ ਚਾਹੀਦੀ ਹੈ ?

15. ਉ.—ਹੇ ਭਾਈਓ ! ਤੁਸਾਂ ਗੁਰੂ ਬਾਰੇ ਮਨ ਵਿਚ ਇਹੋ ਹੀ ਭਾਵਨਾ ਰਖੋ ਕਿ, ਗੁਰੂ ਪ੍ਰਮਾਤਮਾਂ (ਦਾ ਰੂਪ) ਹੈ, ਗੁਰੂ ਗੋਬਿੰਦ (ਦਾ ਰੂਪ) ਹੈ ।

16. ਅਤੇ ਗੁਰੂ ਦਾਤਾਰ (ਪ੍ਰਭੂ ਦਾ ਰੂਪ) ਹੈ, ਗੁਰੂ ਦਇਆ ਦੇ ਸੋਮੇਂ ਬਖਸ਼ਣਹਾਰ ਪ੍ਰਭੂ (ਦਾ ਰੂਪ) ਹੈ ।

ਪ੍ਰ:—ਸ੍ਰੀ ਜੀਉ ! ਅਜਿਹੇ ਦਾਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

17. ਉ:—ਹੇ ਭਾਈ ! ਜਿਸ ਮਨੁਖ ਦਾ ਮਨ ਗੁਰੂ ਦੇ ਚਰਨਾਂ ਵਿਚ ਟਿੱਕ ਜਾਂਦਾ ਹੈ ।

18 ਕਥਨ ਕਰਦੇ ਹਨ,ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਉਸ ਦਾਸ ਦੇ ਪੂਰਨ ਭਾਗ ਜਾਗ ਪੈਂਦੇ ਹਨ ।੪।੩੬।੪੭।

**ਭਾਵਾਰਥ :**—ਇਸ ਸ਼ਬਦ ਵਿਚ ਹਜ਼ੂਰ ਗੁਰੂ ਦੀ ਮਹਿਮਾਂ ਅੰਕਤ ਕਰਦੇ ਹਨ ਕਿ, ਉਸ ਗੁਰੂ ਤੋਂ ਬਲਿਹਾਰ ਜਾਈਏ, ਜਿਸ ਦੇ ਮਿਲਾਪ ਨਾਲ ਹਉਮੈਂ ਦਾ ਦੀਰਘ ਰੋਗ ਮਿਟ ਜਾਂਦਾ ਹੈ ਅਤੇ ਹਰ ਥਾਂ ਕੇਵਲ ਇਕੋ ਹਰੀ ਵਿਆਪਕ

ਰੂਪ ਵਿਚ ਨਜ਼ਰ ਆਉਂਦਾ ਹੈ, ਉਸ ਗੁਰੂ ਦਾ ਮੰਨਣਾ ਭੀ ਸਹੀ ਰੂਪ ਵਿਚ ਇਹੋ ਹੀ ਹੈ ਕਿ ਅਸੀਂ ਉਸ ਗੁਰੂ ਦੇ ਕਥਨ ਕੀਤੇ ਅਨੁਸਾਰ ਉਸੇ ਹਰੀ ਦਾ ਨਾਮ ਜਪਦੇ ਰਹੀਏ।

**ਰਾਮਕਲੀ ਮਹਲਾ ੫ ॥**

1. **ਕਿਸੁ ਭਰਵਾਸੈ ਬਿਚਰਹਿ ਭਵਨ ॥**
2. **ਮੂੜ ਮੁਗਧ ਤੇਰਾ ਸੰਗੀ ਕਵਨ ॥**
3. **ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥**
4. **ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥੧॥**
5. **ਸੋ ਘਰੁ ਸੇਵਿ ਜਿਤੁ ਉਧਰਹਿ ਮੀਤ ॥**
6. **ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧ ਸੰਗਿ ਕਰਿ ਮਨ ਕੀ ਪ੍ਰੀਤਿ ॥੧॥ ਰਹਾਉ ॥**
7. **ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥**
8. **ਤ੍ਰਿਪਤਿ ਨ ਆਵੈ ਬਿਖਿਆ ਸਾਦਿ ॥**
9. **ਭਰਮਤ ਭਰਮਤ ਮਹਾ ਦੁਖੁ ਪਾਇਆ ॥**
10. **ਤਰੀ ਨ ਜਾਈ ਦੁਤਰ ਮਾਇਆ ॥੨॥**
11. **ਕਾਮਿ ਨ ਆਵੈ ਸੁ ਕਾਰ ਕਮਾਵੈ ॥**
12. **ਆਪਿ ਬੀਜਿ ਆਪੇ ਹੀ ਖਾਵੈ ॥**
13. **ਰਾਖਨ ਕਉ ਦੂਸਰ ਨਹੀ ਕੋਇ ॥**
14. **ਤਉ ਨਿਸਤਰੈ ਜਉ ਕਿਰਪਾ ਹੋਇ ॥੩॥**
15. **ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥**
16. **ਅਪਨੇ ਦਾਸ ਕਉ ਕੀਜੈ ਦਾਨੁ ॥**
17. **ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥**
18. **ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥੩੭॥੪੮॥**

**ਪਦ ਅਰਥ** :—ਕਿਸੁ ਭਰਵਾਸੈ—(ਪ੍ਰਭੂ ਤੋਂ ਬਿਨਾ ਹੋਰ) ਕਿਸ ਦੇ ਸਹਾਰੇ। ਬਿਚਰਹਿ—ਤੂੰ ਤੁਰਦਾ ਫਿਰਦਾ ਹੈਂ। ਭਵਨ—ਜਗਤ (ਵਿਚ)। ਮੂੜ—ਹੇ ਮੂਰਖ। ਮੁਗਧ ਹੇ ਮੂਰਖ। ਸੰਗੀ—(ਅਸਲ) ਸਾਥੀ। ਗਤਿ—ਹਾਲਤ, ਅਵਸਥਾ। ਨਹੀ ਜਾਨਹਿ—ਤੂੰ ਨਹੀਂ ਜਾਣਦਾ। ਪੰਚ—ਪੰਜ (ਕਾਮਾਦਿਕ)। ਬਟਵਾਰੇ—ਰਾਹ ਜ਼ਨ, ਡਾਕੂ, ਲੁਟੇਰੇ। ਸੇ-ਉਨ੍ਹਾਂ ਨੂੰ। ਮਾਨਹਿ—ਤੂੰ ਮੰਨਦਾ ਹੈਂ।੧।

ਸੇਵਿ—ਸੇਵਾ ਕਰ, ਮੱਲੀ ਰੱਖ। ਜਿਸੁ—ਜਿਸਦੀ ਰਾਹੀਂ। ਉਧਰਹਿ—ਸੰਸਾਰ ਸਮੁੰਦਰ ਤੋਂ ਤੂੰ ਪਾਰ ਲੰਘ ਸਕੇਂ। ਮੀਤ—ਹੇ ਮਿੱਤਰ। ਰਵੀਅਹਿ—ਚੇਤੇ ਕਰਨੇ ਚਾਹੀਦੇ ਹਨ। ਸਾਧ ਸੰਗਿ—ਗੁਰੂ ਦੀ ਸੰਗਤ ਵਿਚ।੧। ਰਹਾਉ।

ਜਨਮ ਬਿਹਾਨੋ—ਮਨੁਖਾ ਜੀਵਨ ਲੰਘਦਾ ਜਾ ਰਿਹਾ ਹੈ। ਵਾਦਿ—ਵਾਦ ਵਿਚ, ਝਗੜੇ ਬਖੇੜੇ ਵਿਚ। ਤ੍ਰਿਪਤਿ—ਤਸੱਲੀ, ਰੱਜ। ਬਿਖਿਆ—ਮਾਇਆ। ਸਾਦਿ—ਸੁਆਦ ਵਿਚ। ਭਰਮਤ—ਭਟਕਦਿਆਂ। ਦੁਤਰ—ਜਿਸ ਤੋਂ ਪਾਰ ਲੰਘਣਾ ਅਉਖਾ ਹੈ।੨।

ਕਾਮਿ- ਕੰਮ ਵਿਚ। ਬੀਜਿ—ਬੀਜ ਕੇ। ਤਉ—ਤਦੋਂ। ਨਿਸਤਰੈ—ਪਾਰ ਲੰਘਦਾ ਹੈ। ਜਉ—ਜਦੋਂ।੩।

ਪਤਿਤ- ਵਿਕਾਰਾਂ ਵਿਚ ਡਿਗੇ ਹੋਏ। ਪੁਨੀਤ—ਪਵਿਤ੍ਰ। ਪ੍ਰਭ—ਹੇ ਪ੍ਰਭੂ। ਕੀਜੈ—ਦੇਹ। ਗਤਿ—ਉਚੀ ਆਤਮਕ ਅਵਸਥਾ। ਗਹੀ—ਫੜੀ।੪।

**ਅਰਥ** :—

**ਪ੍ਰ:**—ਹੇ ਗੁਰੋ! ਮੈਨੂੰ ਕੋਈ ਅਜਿਹਾ ਸੱਚਾ ਮਾਰਗ ਦਸੋ, ਜਿਸ ਦਾ ਸਦਕਾ ਮੈਂ ਉਸ ਸੱਚੇ ਸਾਈਂ ਜੀ ਨਾਲ ਸੁਰਤੀ ਜੋੜ ਸਕਾਂ, ਕਿਉਂਕਿ, ਮੇਰਾ ਮਨ ਹਰ ਵਕਤ ਸੰਸਾਰਕ ਕੂੜੇ ਸਾਥੀਆਂ ਨਾਲ ਹੀ ਖੱਚਤ ਰਹਿੰਦਾ ਹੈ?

1. **ਉ:**—ਹੇ ਮੂਰਖਾ! ਤੂੰ ਕਦੀ ਇਹ ਵੀਚਾਰਿਆ ਹੈ ਕਿ, ਪ੍ਰਭੂ ਤੋਂ ਬਿਨਾ ਹੋਰ ਕਿਸ ਦੇ ਸਹਾਰੇ ਤੂੰ ਜਗਤ ਵਿਚ ਤੁਰਿਆ ਫਿਰਦਾ ਹੈਂ (ਭਾਵ ਤੂੰ ਜਗਤ ਵਿਚ ਕੇਵਲ ਉਸ ਪ੍ਰਭੂ ਜੀ ਦੇ ਆਸਰੇ ਹੀ ਵਿਚਰਦਾ ਹੈਂ)।
2. ਹੇ ਮੂਰਖ! ਤੂੰ ਵੀਚਾਰ ਕੇ ਵੇਖ ਕਿ, ਉਸ ਪ੍ਰਭੂ ਤੋਂ ਬਿਨਾ ਹੋਰ ਤੇਰਾ ਕੌਣ ਸਾਥੀ (ਬਣਾ ਸਕਦਾ ਹੈ)। (ਭਾਵ ਹੋਰ ਕੋਈ ਭੀ ਸਾਥੀ ਨਹੀਂ ਹੈ)।
3. ਹੇ ਮੂਰਖਾ! ਤੂੰ ਵੀਚਾਰ ਕੇ ਵੇਖ ਕਿ, ਪ੍ਰਮਾਤਮਾਂ (ਹੀ ਤੇਰਾ ਅਸਲ) ਸਾਥੀ ਹੈ, ਉਸ ਨਾਲ ਤੂੰ (ਕਦੀ) ਜਾਣ ਪਛਾਣ (ਹੀ) ਨਹੀਂ ਬਣਾਂਦਾ।
4. ਹੇ ਮੂਰਖਾ! ਇਹ ਜੋ ਪੰਜ ਕਾਮਾਦਿਕ ਡਾਕੂ ਹਨ, ਇਨ੍ਹਾਂ ਨੂੰ ਤੂੰ ਆਪਣੇ ਮਿਤ੍ਰ ਸਮਝ ਰਿਹਾ ਹੈਂ।੧।

**ਪ੍ਰ:**—ਸ੍ਰੀ ਜੀਉ! ਆਖਰ ਦਸੋ, ਮੈਨੂੰ ਕਰਨਾ ਕੀ ਚਾਹੀਦਾ ਹੈ?

5. **ਉ:**—ਹੇ ਮਿਤਰਾ! (ਤੂੰ) ਉਹ ਦਰ ਘਰ ਮੱਲੀ ਰੱਖ, ਭਾਵ ਉਸ ਦੀ ਸੇਵਾ ਭਗਤੀ ਕਰਦਾ ਰਹੁ, ਜਿਸ ਦੀ ਰਾਹੀਂ ਤੂੰ ਸੰਸਾਰ ਸਮੁੰਦ੍ਰ ਤੋਂ ਪਾਰ ਲੰਘ ਸਕੇਂ।

**ਪ੍ਰ:**—ਹਜ਼ੂਰ ਜੀਉ! ਸੇਵਾ ਭਗਤੀ ਦਾ ਮਾਰਗ ਖੁਲਾਸੇ ਨਾਲ ਸਮਝਾ ਦਿਓ?

6. **ਉ:**—ਹੇ ਪਿਆਰੇ! (ਤੂੰ) ਗੁਰੂ ਦੀ ਸੰਗਤ ਵਿਚ ਆਪਣੇ ਮਨ ਦਾ ਪਿਆਰ ਜੋੜ ਅਤੇ (ਉਥੇ ਟਿਕ ਕੇ) (ਸਦਾ) ਗੋਬਿੰਦ ਦੇ ਗੁਣ ਦਿਨੇ ਰਾਤ ਗਾਉਂਦੇ ਰਹਿਣਾ ਚਾਹੀਦਾ ਹੈ।੧। ਰਹਾਉ।
7. ਹੇ ਮੂਰਖਾ! ਤੂੰ ਇਹ ਕਦੀ ਸੋਚਿਆ ਹੀ ਨਹੀਂ ਕਿ ਜੀਵ ਦੀ ਉਮਰ ਅਹੰਕਾਰ ਅਤੇ ਝਗੜੇ ਬਖੇੜਿਆਂ ਵਿਚ ਗੁਜ਼ਰਦੀ ਜਾਂਦੀ ਹੈ।
8. ਅਤੇ ਮਾਇਆ ਦੇ ਸੁਆਦਾਂ ਵਿਚ ਇਸ ਦੀ ਕਦੇ ਤਸੱਲੀ (ਹੀ) ਨਹੀਂ ਹੁੰਦੀ, (ਭਾਵ ਕਦੇ ਰਜਦਾ ਹੀ ਨਹੀਂ)।
9. ਹੇ ਪਿਆਰੇ! ਵੀਚਾਰ ਕਰ ਕੇ ਵੇਖ ਲੈ ਕਿ, ਇਸ ਜੀਵ ਨੇ ਭਟਕਦਿਆਂ ਭਟਕਦਿਆਂ ਬੜਾ ਹੀ ਕਸ਼ਟ ਪਾਇਆ ਹੈ।
10. ਹੇ ਭਾਈ! ਇਹ ਮਾਇਆ (ਮਾਨੋ, ਇਕ ਸਮੁੰਦਰ ਹੈ, ਇਸ ਤੋਂ) ਪਾਰ ਲੰਘਣਾ ਬਹੁਤ ਅਉਖਾ ਹੈ, (ਭਾਵ ਹੈ,

ਪ੍ਰਭੂ ਜੀ ਦੇ ਨਾਮ ਤੋਂ ਬਿਨਾ) ਇਸ ਤੋਂ ਪਾਰ ਨਹੀਂ ਲੰਘਿਆ ਜਾ ਸਕਦਾ।

11. ਹੇ ਭਾਈ ! ਕਿਹੇ ਵਲ ਭੀ ਨਜ਼ਰ ਮਾਰੋ ਤਾਂ ਹਰ ਇਕ ਜੀਵ, ਸਦਾ ਉਹੀ ਕਾਰ ਕਰਦਾ ਰਹਿੰਦਾ ਹੈ ਜੋ (ਆਖਰ ਇਸ ਦੇ) ਕੰਮ ਨਹੀਂ ਆਉਂਦੀ।

12. ਇਸੇ ਲਈ,(ਇਹ ਜੀਵ ਮੰਦੇ ਕੰਮਾਂ ਦੇ ਬੀਜ)ਆਪ ਬੀਜਕੇ (ਫਿਰ) ਆਪ ਹੀ ਉਨ੍ਹਾਂ ਦਾ ਦੁੱਖ ਫਲ ਖਾਂਦਾ ਹੈ।

ਪ੍ਰ:-ਹੇ ਗੁਰੋ ! ਇਸ ਬਿਪਤਾ ਤੋਂ ਬਚਣ ਦਾ ਕੋਈ ਸਾਧਨ ਹੈ ਤਾਂ ਕਿਰਪਾ ਕਰ ਕੇ ਦਸਣਾ ਕਰੋ ?

13 ਉ:-ਹੇ ਪਿਆਰੇ ! ਇਸ ਬਿਪਤਾ ਵਿਚੋਂ ਬਚਾਣ ਜੋਗਾ (ਇਕ ਪ੍ਰਮੇਸ਼ਰ ਜੀ ਤੋਂ ਬਿਨਾ) ਕੋਈ ਹੋਰ ਦੂਜਾ ਨਹੀਂ ਹੈ।

14. ਹੇ ਭਾਈ ! (ਜਦੋਂ ਪ੍ਰਮਾਤਮਾਂ ਦੀ) ਮੇਹਰ ਹੁੰਦੀ ਹੈ ਤਦੋਂ ਹੀ (ਕੋਈ ਮਨੁਖ) ਇਸ ਵਿਚੋਂ ਪਾਰ ਲੰਘਦਾ ਹੈ।੩।

ਪ੍ਰ:-ਸ੍ਰੀ ਜੀਉ ! ਮੇਹਰ ਹਾਸਲ ਕਰਨ ਲਈ ਕੀ ਸਾਧਨ ਹੈ ?

15. ਉ:-ਹੇ ਪਿਆਰੇ ! ਇਕੋ ਹੀ ਸਾਧਨ ਹੈ ਅਰਦਾਸ ਜੋ ਸਦਾ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਤੇਰਾ ਨਾਮ ਵਿਕਾਰਾਂ ਵਿਚ ਡਿਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ ਹੈ।

16. (ਮੈਨੂੰ) ਆਪਣੇ ਸੇਵਕ ਨੂੰ (ਆਪਣਾ ਨਾਮ) ਦਾਨ ਦੇਵੋ।

17. ਹੇ ਪ੍ਰਭੂ ਜੀ ! ਮੇਹਰ ਕਰ ਕੇ ਮੇਰੀ ਆਤਮਕ ਅਵਸਥਾ ਉਚੀ ਬਣਾ ਦੇਹੋ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਮੈਂ ਕੇਵਲ ਤੇਰਾ ਹੀ ਆਸਰਾ ਲਿਆ ਹੈ।੪।੩੭।੪੮।

**ਭਾਵਾਰਥ** :-ਮਨੁਖ ਸੰਸਾਰਕ ਸਾਥੀਆਂ ਦੇ ਸਾਥ ਰਹਿਣ ਦੀ ਸਦਾ ਹੀ ਆਸ ਬਣਾਈ ਰਖਦਾ ਹੈ, ਪਰ, ਇਹ ਮਿਤਰਾਂ, ਦੋਸਤਾਂ ਦੇ ਸਾਥ ਦੇਰ ਕਾਲ ਤੱਕ ਨਹੀਂ ਨਿਭਦੇ, ਜਦ ਇਸੇ ਲੋਕ ਵਿਚ ਕਿਸੇ ਨੇੜੇ ਤੋਂ ਨੇੜੇ ਵਾਲੇ ਸਾਥੀ ਦਾ ਸਾਥ ਨਹੀਂ ਨਿਭ ਸਕਦਾ ਤਾਂ ਪ੍ਰਲੋਕ ਵਿਚ ਸਾਥ ਨਿਭਾਉਣ ਦੀ ਤਾਂ ਆਸ ਹੀ ਝੂਠੀ ਹੈ, ਇਸ ਲਈ ਮਨੁਖ ਦਾ ਹਰੀ ਦੇ ਨਾਮ ਤੋਂ ਬਿਨਾ ਲੋਕ ਪ੍ਰਲੋਕ ਵਿਚ ਕੋਈ ਭੀ ਆਸਰਾ ਨਹੀਂ ਹੈ, ਸੋ, ਹਰ ਜੀਵ ਨੂੰ ਆਪਣਾ ਸੱਚਾ ਸਾਥੀ ਹਰੀ ਨੂੰ ਹੀ ਕਰਨਾ ਜੋਗ ਹੈ।

### ਰਾਮਕਲੀ ਮਹਲਾ ੫ ॥

**1. ਇਹ ਲੋਕੇ ਸੁਖੁ ਪਾਇਆ ॥**
**2. ਨਹੀ ਭੇਟਤ ਧਰਮਰਾਇਆ ॥**
**3. ਹਰਿ ਦਰਗਹ ਸੋਭਾਵੰਤ ॥**
**4. ਫੁਨਿ ਗਰਭਿ ਨਾਹੀ ਬਸੰਤ ॥੧॥**
**5. ਜਾਨੀ ਸੰਤ ਕੀ ਮਿਤ੍ਰਾਈ ॥**
**6. ਕਰਿ ਕਿਰਪਾ ਦੀਨੋ ਹਰਿਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ ਰਹਾਉ ॥**
**7. ਗੁਰ ਕੈ ਚਰਣਿ ਚਿਤੁ ਲਾਗਾ ॥**
**8. ਧੰਨਿ ਧੰਨਿ ਸੰਜੋਗੁ ਸਭਾਗਾ ॥**
**9. ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥**
**10. ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥**
**11. ਸਾਧ ਕੀ ਸਚੁ ਟਹਲ ਕਮਾਨੀ ॥**
**12. ਤਬ ਹੋਏ ਮਨ ਸੁਧ ਪਰਾਨੀ ॥**
**13. ਜਨ ਕਾ ਸਫਲ ਦਰਸੁ ਡੀਠਾ ॥**
**14. ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥**
**15. ਮਿਟਾਨੇ ਸਭਿ ਕਲਿ ਕਲੇਸ ॥**
**16. ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥**
**17. ਪ੍ਰਗਟੇ ਆਨੂਪ ਗੋਵਿੰਦ ॥**
**18. ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥**

**ਪਦ ਅਰਥ** :-ਇਹ ਲੋਕੇ-ਇਸ ਲੋਕ ਵਿਚ, ਸੰਸਾਰ ਵਿਚ। ਭੇਟਤ ਮਿਲਾਪ ਹੁੰਦਾ, ਵਾਹ ਪੈਂਦਾ। ਫੁਨਿ-ਮੁੜ। ਗਰਭਿ-ਗਰਭ ਵਿਚ, ਜਨਮ ਦੇ ਗੇੜ ਵਿਚ। ਨਾਹੀ ਬਸੰਤ-ਨਹੀਂ ਵੱਸਦਾ, ਨਹੀਂ ਪੈਂਦਾ।੧।

ਸੰਤ ਕੀ-ਗੁਰੂ ਦੀ। ਜਾਨੀ-ਮੈਂ ਇਉਂ ਸਮਝੀ ਹੈ। ਕਰਿ-ਕਰ ਕੇ। ਦੀਨੋ-ਦਿੱਤਾ। ਪੂਰਬਿ ਸੰਜੋਗਿ-ਪੂਰਬਲੇ ਸੰਜੋਗ ਦੀ ਰਾਹੀਂ।੧। ਰਹਾਉ।

ਕੈ ਚਰਣਿ-ਦੇ ਚਰਨ ਵਿਚ। ਧੰਨਿ-ਮੁਬਾਰਿਕ। ਸੰਜੋਗੁ-ਮਿਲਾਪ ਦਾ ਅਵਸਰ। ਸਭਾਗਾ-ਭਾਗਾਂ ਵਾਲਾ। ਕਿਲਵਿਖ-ਪਾਪ। ਸਗਰੇ-ਸਾਰੇ।੨।

ਸਚੁ-ਨਿਸਚਾ ਧਾਰਕੇ। ਪਰਾਨੀ-ਹੇ ਪ੍ਰਾਣੀ। ਸਫਲ-ਫਲ ਦੇਣ ਵਾਲਾ। ਦਰਸੁ-ਦਰਸ਼ਨ। ਘਟਿ-ਸਰੀਰ ਵਿਚ। ਘਟਿ ਘਟਿ-ਹਰੇਕ ਸਰੀਰ ਵਿਚ। ਵੂਠਾ-ਵਸਿਆ ਹੋਇਆ।੩।

ਸਭਿ-ਸਾਰੇ। ਕਲਿ-ਝਗੜੇ। ਕਲੇਸ਼-ਦੁਖ। ਜਿਸ ਤੇ-ਜਿਸ (ਪ੍ਰਭੂ) ਤੋਂ। ਪਰਵੇਸ-ਲੀਨਤਾ। ਆਨੂਪ-ਜਿਸ ਵਰਗਾ ਹੋਰ ਕੋਈ ਨਹੀਂ (ਅਨ-ਊਪ) ਬੇਅੰਤ ਸੁੰਦਰ। ਬਖਸਿੰਦ-ਬਖਸ਼ਸ਼ਾਂ ਕਰਨ ਵਾਲਾ।੪।

**ਅਰਥ** :-

ਪ੍ਰ:-ਸ੍ਰੀ ਜੀਉ ! ਜਿਸ ਮਨੁੱਖ ਨੂੰ ਗੁਰੂ ਦੀ ਮਿਤ੍ਰਤਾ ਨਸੀਬ ਹੋ ਜਾਏ, ਉਸ ਨੂੰ ਕੀ ਕੁਝ ਪ੍ਰਾਪਤ ਹੋ ਜਾਂਦਾ ਹੈ ?

1. ਉ:-ਹੇ ਭਾਈ ! ਉਸ ਮਨੁਖ ਨੇ (ਪਹਿਲੋਂ ਤਾਂ) ਇਸ ਲੋਕ ਵਿਚ ਭਾਵ ਇਸੇ ਹੀ ਸੰਸਾਰ ਵਿਚ ਆਤਮਿਕ ਸੁਖ ਮਾਣਿਆ ਹੈ।

2. ਅਤੇ ਅਗੇ ਪ੍ਰਲੋਕ ਵਿਚ ਗਿਆਂ, ਉਸ ਨੂੰ ਧਰਮਰਾਜ ਨਾਲ ਭੀ ਵਾਹ ਨਹੀਂ ਪਿਆ।

3. ਹੇ ਪਿਆਰੇ ! ਉਹ ਮਨੁਖ ਪ੍ਰਮੇਸ਼ਰ ਦੀ ਹਜ਼ੂਰੀ ਵਿਚ ਸੋਭਾ ਵਾਲਾ ਬਣਦਾ ਹੈ।

4. ਅਤੇ ਉਹ ਮੁੜ ਮੁੜ ਜਨਮਾਂ ਦੇ ਗੇੜ ਵਿਚ (ਭੀ) ਨਹੀਂ ਪੈਂਦਾ ।੧।
5. ਹੇ ਭਾਈ ! ਮੈਂ ਸੰਤ ਗੁਰੂ ਦੀ ਮਿਤ੍ਰਤਾਈ ਜਾਣ ਲਈ ਹੈ ।
6. (ਕਿਉਂਕਿ) ਗੁਰੂ ਨੇ ਕ੍ਰਿਪਾ ਕਰ ਕੇ (ਮੈਨੂੰ) ਪ੍ਰਮੇਸ਼ਰ ਜੀ ਦਾ ਨਾਮ ਦੇ ਦਿਤਾ ਹੈ, ਪਰ, ਮੈਨੂੰ ਪੂਰਬਲੇ ਭਾਗਾਂ ਦੇ ਸੰਜੋਗ ਕਰ ਕੇ (ਇਹ ਸੰਤ ਗੁਰੂ ਦੀ ਸੰਗਤ ਦਾ ਮਿਲਾਪ ਹੋ ਆਇਆ ਹੈ ।੧। ਰਹਾਉ ।
7. ਹੇ ਭਾਈਓ, ਜਦੋਂ ਮੇਰਾ ਚਿਤ ਗੁਰੂ ਦੇ ਚਰਨਾਂ ਵਿਚ ਜੁੜਿਆ ਸੀ ।
8. ਉਹ ਸੰਜੋਗ ਮੁਬਾਰਕ ਸੀ ਮੁਬਾਰਕ ਸੀ ।
9. ਹੇ ਪਿਆਰਿਓ ! ਜਦੋਂ ਗੁਰੂ ਦੇ ਚਰਨਾਂ ਦੀ ਧੂੜ ਮੇਰੇ ਮੱਥੇ ਉਤੇ ਲਗੀ ।
10. ਤਾਂ ਮੇਰੇ ਸਾਰੇ ਪਾਪ ਅਤੇ ਦੁਖ ਦੂਰ ਭੱਜ ਗਏ ।੨।
11. ਹੇ ਪਿਆਰੇ, ਜਦੋਂ ਭੀ ਜੀਵ ਸ਼ਰਧਾ ਧਾਰ ਕੇ ਗੁਰੂ ਦੀ ਸੇਵਾ ਤਹਿਲ ਕਰਦੇ ਹਨ ,
12. ਤਦੋਂ ਉਨ੍ਹਾਂ ਪ੍ਰਾਣੀਆਂ ਦੇ ਮਨ ਪਵਿਤ੍ਰ ਹੋ ਜਾਂਦੇ ਹਨ ।
13. ਹੇ ਭਾਈ, ਜਿਸ ਨੇ ਗੁਰੂ ਦਾ ਦਰਸ਼ਨ ਕਰ ਲਿਆ ਹੈ ।
14. ਹੇ ਪ੍ਰਾਣੀ, ਉਂਞ ਤਾਂ ਪ੍ਰਮੇਸ਼ਰ ਜੀ ਦਾ ਨਾਮ ਹਰੇਕ ਹਿਰਦੇ ਵਿਚ ਵਸ ਰਿਹਾ ਹੈ, ਪਰ ਉਸੇ ਨੂੰ ਨਾਮ ਫਲ ਦੀ ਪ੍ਰਾਪਤੀ ਹੋਈ ਹੈ ।੩।

ਪ੍ਰ:—ਕਿਉਂ ਜੀ, ਨਾਮ ਦੇ ਪ੍ਰਾਪਤ ਹੋਣ ਦਾ ਆਖਰ ਫਲ ਕੀ ਹੋਇਆ ?

15. ਉ:—ਹੇ ਪਿਆਰੇ ! ਗੁਰੂ ਦੇ ਮਿਲਾਪ ਦੀ ਬਰਕਤ ਨਾਲ ਜੋ ਨਾਮ ਹਾਸਲ ਹੋਇਆ ਹੈ, ਉਸ ਨਾਮ ਦਾ ਸਦਕਾ ਸਾਰੇ (ਮਾਨਸਕ) ਝਗੜੇ ਅਤੇ ਦੁਖ ਮਿਟ ਜਾਂਦੇ ਹਨ ।
16. ਜਿਸ ਪ੍ਰਭੂ ਤੋਂ ਜੀਵ ਪੈਦਾ ਹੋਇਆ ਹੈ, ਉਸੇ ਵਿਚ ਹੀ (ਆਖਰ) ਉਸ ਦੀ ਲੀਨਤਾ ਹੋ ਜਾਂਦੀ ਹੈ ।
17. ਹੇ ਭਾਈ, ਉਪਮਾਂ ਤੋਂ ਰਹਿਤ ਜੋ ਗੋਬਿੰਦ ਸੋਹਣਾ ਪ੍ਰਭੂ ਹੈ ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਪਿਆਰੇ ! ਉਹ ਬਖਸ਼ਣਹਾਰ ਪ੍ਰਭੂ ਜੀ (ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ ।੪।੩੮।੪੯।

**ਭਾਵਾਰਥ** :-ਇਸ ਸ਼ਬਦ ਵਿਚ ਹਜ਼ੂਰ ਉਨ੍ਹਾਂ ਸੁਖਾਂ ਦਾ ਕਥਨ ਕਰਦੇ ਹਨ ਜੋ ਕਿ ਹਰੀ ਦਾ ਨਾਮ ਸਿਮਰਨ ਦੁਆਰਾ ਪ੍ਰਾਪਤ ਹੁੰਦੇ ਹਨ, ਮਾਇਕੀ ਸੁਖ ਤਾਂ ਨਾਸਵੰਤ ਹਨ ਪਰ ਨਾਮ ਦੀ ਬਰਕਤ ਨਾਲ ਉਹ ਸੁਖ ਮਿਲਦਾ ਹੈ, ਜਿਸਦਾ ਕਦੀ ਭੀ ਨਾਸ ਨਹੀਂ ਹੁੰਦਾ ।

**ਰਾਮਕਲੀ ਮਹਲਾ ੫ ॥**

1. **ਗਊ ਕਉ ਚਾਰੇ ਸਾਰਦੂਲੁ ॥**
2. **ਕਉਡੀ ਕਾ ਲਖ ਹੂਆ ਮੂਲੁ ॥**
3. **ਬਕਰੀ ਕਉ ਹਸਤੀ ਪ੍ਰਤਿਪਾਲੇ ॥**
4. **ਅਪਨਾ ਪ੍ਰਭੁ ਨਦਰਿ ਨਿਹਾਲੇ ॥੧॥**
5. **ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥**
6. **ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ ਰਹਾਉ ॥**
7. **ਦੀਸਤ ਮਾਸੁ ਨ ਖਾਇ ਬਿਲਾਈ ॥**
8. **ਮਹਾ ਕਸਾਬਿ ਛੁਰੀ ਸਟਿ ਪਾਈ ॥**
9. **ਕਰਣਹਾਰ ਪ੍ਰਭੁ ਹਿਰਦੈ ਵੂਠਾ ॥**
10. **ਫਾਥੀ ਮਛੁਲੀ ਕਾ ਜਾਲਾ ਤੂਟਾ ॥੨॥**
11. **ਸੂਕੇ ਕਾਸਟ ਹਰੇ ਚਲੂਲ ॥**
12. **ਊਚੈ ਥਲਿ ਫੂਲੇ ਕਮਲ ਅਨੂਪ ॥**
13. **ਅਗਨਿ ਨਿਵਾਰੀ ਸਤਿਗੁਰ ਦੇਵ ॥**
14. **ਸੇਵਕੁ ਅਪੁਨੀ ਲਾਇਓ ਸੇਵ ॥੩॥**
15. **ਅਕਿਰਤਘਣਾ ਕਾ ਕਰੇ ਉਧਾਰੁ ॥**
16. **ਪ੍ਰਭੁ ਮੇਰਾ ਹੈ ਸਦਾ ਦਇਆਰੁ ॥**
17. **ਸੰਤ ਜਨਾ ਕਾ ਸਦਾ ਸਹਾਈ ॥**
18. **ਚਰਨ ਕਮਲ ਨਾਨਕ ਸਰਣਾਈ ॥੪॥੩੯॥੫੦॥**

**ਪਦ ਅਰਥ** :-ਗਊ-ਗਿਆਨ । ਇੰਦ੍ਰੇ ਕਉ—ਨੂੰ । ਚਾਰੇ—ਚਾਰਦਾ ਹੈ, ਵੱਸ ਵਿਚ ਰਖਦਾ ਹੈ । ਸਾਰਦੂਲੁ—ਸ਼ੇਰ, ਵਿਕਾਰਾਂ ਦੇ ਭਾਰ ਹੇਠੋਂ ਨਿਕਲ ਕੇ ਬਲਵਾਨ ਹੋ ਚੁੱਕਾ ਮਨ । ਮੂਲ—ਮੁੱਲ, ਕੀਮਤ । ਬਕਰੀ-ਗਰੀਬੀ ਸੁਭਾਉ । ਹਸਤੀ-ਹਾਥੀ, ਜੋ ਮਨ ਪਹਿਲਾਂ ਅਹੰਕਾਰੀ ਸੀ । ਨਦਰਿ—ਮੇਹਰ ਦੀ ਨਿਗਾਹ । ਨਿਹਾਲੇ—ਤੱਕਦਾ ਹੈ, ਵੇਦਖਾ ਹੈ ।੧।

ਨਿਧਾਨ—ਖਜ਼ਾਨਾ । ਕ੍ਰਿਪਾ ਨਿਧਾਨ—ਹੇ ਦਇਆ ਦੇ ਖਜ਼ਾਨੇ । ਪ੍ਰਭ—ਹੇ ਪ੍ਰਭੂ । ਬਰਨਿ ਨ ਸਾਕਉ—(ਸਾਕਉਂ) ਮੈਂ ਬਿਆਨ ਨਹੀਂ ਕਰ ਸਕਦਾ ।੧। ਰਹਾਉ ।

ਦੀਸਤ—(ਸਾਹਮਣੇ) ਦਿਸ ਰਿਹਾ । ਬਿਲਾਈ—ਬਿਲੀ, ਮਨ ਦੀ ਤ੍ਰਿਸ਼ਨਾ । ਕਸਾਬਿ-ਕਸਾਬ ਨੇ, ਕਸਾਈ ਨੇ, ਨਿਰਦਈ ਮਨ ਨੇ । ਸਟਿ ਪਾਈ—ਹਥੋਂ ਸੁਟ ਦਿਤੀ ਹੈ । ਕਰਣਹਾਰ ਪ੍ਰਭੂ—ਸਭ ਤਰ੍ਹਾਂ ਦੀ ਸਮਰੱਥਾ ਰਖਣ ਵਾਲਾ ਪ੍ਰਭੂ । ਹਿਰਦੈ—ਹਿਰਦੇ ਵਿਚ । ਵੂਠਾ—ਆ ਵਸਿਆ । ਫਾਥੀ—ਫਸੀ ਹੋਈ ।੨।

ਕਾਸਟ—ਕਾਠ । ਹਰੇ ਚਲੂਲ—ਚੂਹ ਚੂਹ ਕਰਦੇ ਹੋਏ ਹਰੇ । ਊਚੇ ਥਲਿ—ਉਚੇ ਥਲ ਵਿਚ, ਅਹੰਕਾਰੇ ਹੋਏ ਮਨ ਵਿਚ । ਅਨੂਪ-ਸੁੰਦਰ, ਬੇ-ਮਿਸਾਲ । ਅਗਨਿ—ਅੱਗ ਤ੍ਰਿਸ਼ਨਾ ਦੀ ਅੱਗ । ਨਿਵਾਰਿ—ਦੂਰ ਕਰ ਦਿਤੀ । ਸੇਵ—ਸੇਵਾ ।੪।

ਅਕ੍ਰਿਤਘਣ—ਕੀਤੇ ਉਪਕਾਰ ਨੂੰ ਭੁਲਾਣ ਵਾਲਾ, ਨਾ-ਸ਼ੁਕਰਾ । ਉਧਾਰੁ—ਪਾਰ ਉਤਾਰਾ । ਦਇਆਰੁ—ਦਿਆਲ । ਸਹਾਈ—ਮਦਦਗਾਰ ।੪।

**ਅਰਥ** :-

ਪ੍ਰ:—ਹੇ ਗੁਰੋ, ਵੇਖਦੇ ਹਾਂ ਕਿ, ਸੰਸਾਰ ਦਾ ਹਰ ਮਨੁੱਖ ਹੀ ਮਾਇਕੀ ਧਨ ਪਦਾਰਥਾਂ ਨੂੰ ਪ੍ਰਾਪਤ ਕਰਕੇ ਅਹੰਕਾਰ ਨਾਲ

ਹਾਥੀ ਦੀ ਨਿਆਈਂ ਮਨ ਕਰਕੇ ਹਮੇਸ਼ਾਂ ਹੀ ਮਦ ਮਸਤ ਹਾਥੀ ਵਾਂਗ ਅਹੰਕਾਰੀ ਹੀ ਬਣਿਆ ਰਹਿੰਦਾ ਹੈ, ਪਰ, ਜਦੋਂ ਕੋਈ ਪ੍ਰਭੂ ਦੀ ਮੇਹਰ ਨਾਲ ਨਾਮ ਦਾ ਸਿਮਰਨ ਕਰਦਾ ਹੈ, ਕੀ ਉਸ ਮਨ ਵਿਚ ਕੋਈ ਖਾਸ ਬਦਲ ਆ ਜਾਇਆ ਕਰਦੀ ਹੈ ?

1. ਉ:—(ਹਾਂ ਜ਼ਰੂਰ ਬਦਲ ਆਉਂਦੀ ਹੈ) ਹੇ ਭਾਈ, ਇਸ ਮਨੁੱਖ ਦਾ ਮਨ ਦੁਨੀਆਂ ਦੇ ਧਨ ਪਦਾਰਥਾਂ ਦੀ ਪ੍ਰਾਪਤੀ ਦੇ ਕਾਰਨ ਹਮੇਸ਼ਾਂ ਹੀ ਅਹੰਕਾਰ ਨਾਲ ਹਾਥੀ ਬਣਿਆ ਰਹਿੰਦਾ ਹੈ, ਪਰ ਜਦੋਂ ਉਹ ਪਿਆਰਾ

2. ਪ੍ਰਭੂ ਮੇਹਰ ਦੀ ਨਿਗਾਹ ਨਾਲ ਤਕਦਾ ਹੈ ਤਾਂ ਉਹ ਪਹਿਲਾ ਅਹੰਕਾਰੀ ਹਾਥੀ (ਮਨ) ਹੁਣ ਬਕਰੀ (ਵਾਲੇ ਗਰੀਬੀ ਸੁਭਾਉ) ਨੂੰ (ਆਪਣੇ ਅੰਦਰ) ਸੰਭਾਲਦਾ ਹੈ (ਭਾਵ ਹੈ ਕਿ ਪ੍ਰਭੂ ਦੀ ਕ੍ਰਿਪਾ ਨਾਲ) ਵਿਕਾਰਾਂ ਦੀ ਮਾਰ ਤੋਂ ਬੱਚ ਕੇ ਸ਼ੇਰ (ਹੋਇਆ ਮਨ) ਗਿਆਨ ਇੰਦ੍ਰੀਆਂ ਨੂੰ

3. ਆਪਣੇ ਵੱਸ ਵਿਚ ਰੱਖਣ ਲੱਗ ਪੈਂਦਾ ਹੈ, ਅਰਥਾਤ ਹੁਣ ਉਹ ਸਤਿ ਸੰਗਤ ਰੂਪੀ ਬਨ ਵਿਚ ਜਾ ਕੇ ਇੰਦ੍ਰੀਆਂ ਰੂਪ ਗਊਆਂ ਨੂੰ (ਹਮੇਸ਼ਾਂ) ਸ਼ੁਭ ਗੁਣਾਂ ਰੂਪੀ ਘਾਸ ਹੀ ਗ੍ਰਹਿਣ ਕਰਵਾਉਂਦਾ ਹੈ। ਸ਼ੁਭ ਗੁਣਾਂ ਦੇ ਧਾਰਨ ਕਰਦੇ ਰਹਿਣ ਦਾ ਆਦੀ ਬਣਾਈ ਰਖਦਾ ਹੈ।

ਪ੍ਰ:—ਕਿਉਂ ਜੀ ! ਇਸ ਤਰ੍ਹਾਂ, ਹੁਣ ਉਸ ਨੂੰ ਕੀ ਉੱਚਤਾਈ ਹਾਸਲ ਹੋ ਆਈ ਹੈ ?

4. ਉ:—ਹੇ ਭਾਈ ! ਉਸ ਪ੍ਰਭੂ ਦੀ ਮੇਹਰ ਤੋਂ ਸਖਣਾ ਪਹਿਲੇ ਇਹ ਜੀਵ ਵਿਕਾਰਾਂ ਵਿਚ ਖੱਚਤ ਹੋਇਆ, ਕੌਡੀ ਦੇ ਸਮਾਨ ਤੁੱਛ ਹਸਤੀ ਵਾਲਾ ਹੋ ਗਿਆ ਸੀ, (ਪਰ ਹੁਣ ਉਸ ਦਾ) ਮੁੱਲ (ਮਾਨੋ) ਲੱਖਾਂ ਹੀ ਰੁਪਏ ਹੋ ਗਿਆ ਹੈ, (ਭਾਵ ਬੇ ਕੀਮਤਾ ਅਮੋਲਕ ਹੋ ਗਿਆ) ।੧।

5. ਹੇ ਮੇਰੇ ਪ੍ਰੀਤਮ ਪ੍ਰਭੂ ! ਹੇ ਕ੍ਰਿਪਾ ਦੇ ਖਜ਼ਾਨੇ ਪ੍ਰਭੂ !

6. ਤੇਰੇ ਅਨੇਕਾਂ ਹੀ ਗੁਣ ਹਨ, (ਜਿਨ੍ਹਾਂ ਸਾਰਿਆਂ ਨੂੰ) ਮੈਂ ਬਿਆਨ ਨਹੀਂ ਕਰ ਸਕਦਾ ।੧। ਰਹਾਉ ।

ਪ੍ਰ:—ਸ੍ਰੀ ਜੀਉ ! ਮਨੁਖ ਦੇ ਮਨ ਦੀ ਤ੍ਰਿਸ਼ਨਾਂ ਰੂਪੀ ਬਿੱਲੀ ਜੋ ਕਿ ਹਰ ਵਕਤ ਹੀ ਪਦਾਰਥਾਂ ਰੂਪੀ ਮਾਸ ਨੂੰ ਖਾਣ ਲਈ ਭੱਜੀ ਰਹਿੰਦੀ ਹੈ, ਇਸ ਵਿਚ ਕੀ ਬਦਲ ਆ ਜਾਂਦੀ ਹੈ ?

7. ਉ:—ਹੇ ਭਾਈ ! ਜਦੋਂ ਆਪਣਾ ਪ੍ਰਭੂ ਮੇਹਰ ਦੀ ਨਜ਼ਰ ਨਾਲ ਤੱਕਦਾ ਹੈ ਤਾਂ, ਬਿੱਲੀ ਭੀ ਦਿਸ ਰਿਹਾ ਮਾਸ ਨਹੀਂ ਖਾਂਦੀ, ਭਾਵ ਮਨ ਦੀ ਤ੍ਰਿਸ਼ਨਾ ਹੀ ਮੁੱਕ ਜਾਂਦੀ ਹੈ, ਅਰਥਾਤ ਮਨ ਮਾਇਕੀ ਪਦਾਰਥਾਂ ਵਲ, ਲੋਭ ਦ੍ਰਿਸ਼ਟੀ ਨਾਲ ਨਹੀਂ ਤਕਦਾ, ਜੋ ਇਹ ਸ਼ਬਦ, ਸਪਰਸ਼, ਰੂਪ, ਰਸ ਗੰਧ ਵਿਸ਼ੇ ਦਿਖਾਈ ਦਿੰਦੇ ਹਨ, ਇਨ੍ਹਾਂ ਨੂੰ ਬੁਧੀ ਰੂਪੀ ਬਿਲੀ ਭੋਗ ਬ੍ਰਿਤੀ ਕਰ ਕੇ ਗ੍ਰਹਿਣ ਨਹੀਂ ਕਰਦੀ।

ਪ੍ਰ:—ਹੇ ਗੁਰੋ ! ਮਨ ਦਾ ਸੁਭਾਉ ਤਾਂ ਬੜਾ ਹੀ ਕਠੋਰ ਹੈ ਇਸਨੇ ਆਪਣੀ ਨਿਰਦਇਅਤਾ ਕਿਵੇਂ ਤਿਆਗ ਕਰ ਦਿਤੀ ?

8. ਉ.—ਹੇ ਪਿਆਰੇ ! ਜਦੋਂ ਪ੍ਰਭੂ ਦੀ ਕ੍ਰਿਪਾ ਦੁਆਰੇ ਨਾਮ ਦਾ ਚਿੰਤਨ ਕਿਸੇ ਮਨੁਖ ਦਾ ਮਨ ਕਰਨ ਲਗ ਜਾਵੇ ਤਾਂ ਪ੍ਰਭੂ ਦੀ ਕ੍ਰਿਪਾ ਨਾਲ ਉਸ ਦੇ ਵਡੇ ਕਸਾਈ (ਨਿਰਦਈ ਮਨ) ਨੇ ਆਪਣੇ ਹਥੋਂ ਛੁਰੀ ਹੀ ਸੁਟ ਦਿਤੀ,ਭਾਵ ਨਿਰਦਇਅਤਾ ਦਾ ਸੁਭਾਉ ਹੀ ਤਿਆਗ ਦਿਤਾ) ਜਾਂ, ਇਉਂ ਸਮਝੋ ਕਿ, ਜੋ ਕ੍ਰੋਧ ਰੂਪ ਅਤੀ ਕਸਾਈ ਥਾ ਉਸ ਨੇ ਹਿੰਸਾ ਰੂਪ ਛੁਰੀ ਸੁਟ ਪਾਈ (ਅਹਿੰਸਕ ਬਣ ਗਿਆ)।

9. ਹੇ ਪਿਆਰੇ ! ਉਹ ਸਭੋ ਕੁਝ ਕਰ ਸਕਣ ਵਾਲਾ ਪ੍ਰਭੂ ਜਦੋਂ (ਆਪਣੀ ਕ੍ਰਿਪਾ ਨਾਲ ਜੀਵ ਦੇ) ਹਿਰਦੇ ਵਿਚ ਆ ਵਸਦਾ ਹੈ।

10. ਹੇ ਭਾਈ ! ਤਦੋਂ (ਮਾਇਆ ਦੇ ਮੋਹ ਜਾਲ ਵਿਚ ਫਸੀ ਹੋਈ (ਜੀਵ) ਰੂਪ ਮੱਛੀ ਦਾ (ਮਾਇਆ ਦੇ ਮੋਹ ਦਾ) ਜਾਲਾ ਟੁੱਟ ਗਿਆ ।੨।

ਪ੍ਰ:—ਹੇ ਗੁਰੋ ! ਮਨ ਦਾ ਰੁੱਖਾ ਪਨ ਕਿਵੇਂ ਦੂਰ ਹੋ ਗਿਆ, ਕਿਉਂਕਿ, ਇਸ ਕਾਠ ਵਾਂਗ ਸੁੱਕੇ ਮਨ ਉਤੇ ਤਾਂ ਕਿਸੇ ਦਇਆ ਆਦਿਕ ਦੈਵੀ ਗੁਣਾਂ ਦਾ ਅਸਰ ਹੀ ਨਹੀਂ ਸੀ ਹੁੰਦਾ ?

11. ਉ:—ਹੇ ਭਾਈ ! ਜਦੋਂ ਪ੍ਰਭੂ ਦੀ ਮੇਹਰ ਹੋਈ ਤਾਂ ਸੁੱਕੇ ਹੋਏ ਕਾਠ, ਚੁਹ ਚੁਹ ਕਰਦੇ ਹਰੇ ਹੋ ਗਏ, ਭਾਵ ਮਨ ਦਾ ਰੁੱਖਾ ਪਨ ਦੂਰ ਹੋ ਕੇ ਜੀਵ ਦੇ ਅੰਦਰ ਦਇਆ ਆਦਿਕ ਸ਼ੁਭ ਗੁਣ ਪੈਦਾ ਹੋ ਆਏ, ਮਨ ਬੁਧੀ ਆਦਿ ਸੁਕੇ ਕਾਠ ਦੀ ਤਰ੍ਹਾਂ ਭਗਤੀ ਰਸ ਤੋਂ ਹੀਣੇ ਸਨ, ਉਹ ਹੁਣ ਗਾੜ੍ਹੇ ਹਰੇ ਰੰਗ ਵਾਲੇ, ਭਾਵ ਭਗਤੀ ਕਰ ਕੇ ਅਨੰਦ ਰੂਪ ਹੋ ਗਏ।

12. ਹੇ ਭਾਈ ! ਇਉਂ ਹੀ ਜਾਣੋ ਕਿ, ਉਚੇ ਟਿੱਬੇ ਉਤੇ ਸੋਹਣੇ ਕੌਲ ਫੁੱਲ ਖਿੜ ਪਏ, ਭਾਵ ਹੈ ਕਿ ਜਿਸ ਆਕੜੇ ਹੋਏ ਮਨ ਉਤੇ ਪਹਿਲੋਂ ਹਰੀ ਦੇ ਨਾਮ ਦੀ ਵਰਖਾ ਦਾ ਕੋਈ ਭੀ ਅਸਰ ਨਹੀਂ ਸੀ ਹੁੰਦਾ, ਹੁਣ ਉਹ ਖਿੜ ਪਿਆ, ਭਾਵ ਹਿਰਦੇ ਵਿਚ ਸ਼ੁਭ ਗੁਣਾਂ ਰੂਪ ਸੁੰਦਰ ਕਮਲ ਫੁਲ ਖਿੜ ਆਏ ਹਨ।

13. ਹੇ ਭਾਈ ! ਅਸਲ ਵਿਚ ਇਹ ਸਭੋ ਕੁਝ ਤਦੋਂ ਹੀ ਬਦਲਿਆ, ਜਦੋਂ ਪਿਆਰੇ ਸਤਿਗੁਰੂ ਜੀ ਨੇ (ਸੇਵਕ ਦੇ ਅੰਦਰੋਂ) ਤ੍ਰਿਸ਼ਨਾਂ ਦੀ ਅੱਗ ਦੂਰ ਕਰ ਦਿਤੀ।

14. ਅਤੇ ਸੇਵਕ ਨੂੰ ਆਪਣੀ ਸੇਵਾ ਵਿਚ ਜੋੜ ਲਿਆ ।੩।

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਜੀ ਉਪਰ ਤੁਹਾਡਾ ਆਪਣਾ ਕੀ ਯਕੀਨ ਹੈ ?

15. ਉ:—ਹੇ ਭਾਈ ! ਮੈਨੂੰ ਤਾਂ ਪੂਰਨ ਵਿਸ਼ਵਾਸ਼ ਹੈ ਕਿ, ਉਹ ਮੇਰਾ ਪ੍ਰਭੂ ਅਕ੍ਰਿਤਘਣਾਂ ਦਾ, ਭਾਵ, ਨਾਸ਼ੁਕਰਿਆਂ ਦਾ ਭੀ ਪਾਰ ਉਤਾਰਾ ਕਰਦਾ ਹੈ।

16. ਉਹ ਮੇਰਾ ਪ੍ਰਭੂ ਜੀ ! ਸਦਾ ਹੀ ਦੀਨਾਂ ਉਤੇ ਦਇਆ

ਕਰਦਾ ਹੈ।

17. ਹੇ ਪਿਆਰੇ! ਉਹ ਪ੍ਰਭੂ ਆਪਣੇ ਸੰਤਾਂ ਦਾ ਸਦਾ ਹੀ ਮਦਦਗਾਰ ਹੁੰਦਾ ਹੈ, ਹਰ ਥਾਂ ਸਹਾਇਕ ਹੁੰਦਾ ਹੈ।

18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ! ਉਹ ਸੰਤ ਜਨ ਭੀ ਸਦਾ ਉਸ ਦੇ ਸੋਹਣੇ ਚਰਨਾਂ ਦੀ ਸ਼ਰਨ ਵਿਚ (ਹੀ) ਪਏ ਰਹਿੰਦੇ ਹਨ।੪।੩੯।੫੦।

**ਭਾਵਾਰਥ**:–ਇਸ ਸ਼ਬਦ ਵਿਚ ਇਹ ਭਾਵ ਕਥਨ ਕਰਦੇ ਹਨ ਕਿ, ਜਦੋਂ ਪ੍ਰਭੂ ਦੀ ਕ੍ਰਿਪਾ ਦੁਆਰੇ ਹਰੀ ਦਾ ਨਾਮ ਮਨ ਵਿਚ ਨਿਵਾਸ ਕਰ ਆਉਂਦਾ ਹੈ ਤਾਂ ਉਸ ਮਨੁਖ ਦੇ ਮਨ ਵਿਚ ਕੇਹੜੀ ਕੇਹੜੀ ਤਬਦੀਲੀ ਆ ਜਾਂਦੀ ਹੈ।

ਪ੍ਰਭੂ ਦੀ ਕ੍ਰਿਪਾ ਨਾਲ ਮਨੁਖ ਦਾ ਮਨ ਰੂਪੀ ਸ਼ੇਰ ਇੰਦ੍ਰੀਆਂ ਰੂਪ ਗਊਆਂ ਨੂੰ ਆਪਣੇ ਵਸ ਵਿਚ ਕਰ ਲੈਂਦਾ ਹੈ, ਭਾਵ ਹਰ ਇੰਦ੍ਰਾ ਉਸ ਦੀ ਅਧੀਨਗੀ ਵਿਚ ਵਿਚਰਦਾ ਹੈ। ਮਾਇਆ ਵਿਚ ਲਗ ਕੇ ਜੋ ਜੀਵ ਇਕ ਕੌਡੀ ਦੀ ਤਰ੍ਹਾਂ ਤੁੱਛ ਰੂਪ ਹੋ ਰਿਹਾ ਸੀ, ਉਹ ਹੁਣ ਆਪਣੇ ਲੱਖ ਰੂਪ ਨੂੰ ਲੱਖ ਕੇ ਲੱਖਾਂ ਦੀ ਕੀਮਤ ਦਾ ਹੋ ਗਿਆ ਹੈ।

ਹਾਥੀ ਵਤ ਹੰਕਾਰੀ ਮਨ ਹੁਣ ਬਕਰੀ ਵਾਲੇ ਗਰੀਬੀ ਸੁਭਾਉ ਨੂੰ ਧਾਰਨ ਕਰਨ ਵਾਲਾ ਹੋ ਗਿਆ। ਹੁਣ ਬੁਧੀ ਰੂਪੀ ਬਿੱਲੀ ਭੀ ਹਰ ਪਦਾਰਥ ਨੂੰ ਵੇਖਦੀ ਤਾਂ ਹੈ, ਪਰ ਗ੍ਰਹਿਣ ਨਹੀਂ ਕਰਦੀ। ਹੁਣ ਨਿਰਦਈ ਮਨ ਨੇ ਭੀ ਆਪਣੇ ਹਥੋਂ ਛੁਰੀ ਨੂੰ ਸੁੱਟ ਦਿਤਾ, ਭਾਵ ਹੁਣ ਉਸ ਨੇ ਨਰਦਇਅਤਾ ਦਾ ਸੁਭਾਉ ਤਿਆਗ ਦਿਤਾ ਅਤੇ ਮਾਇਆ ਦੇ ਮੋਹ ਜਾਲ ਵਿਚ ਫਸੀ ਹੋਈ ਜੀਵ ਰੂਪੀ ਮੱਛੀ ਦਾ ਜਾਲਾ ਭੀ ਟੁੱਟ ਗਿਆ ਹੈ। ਸੁੱਕੇ ਕਾਸਟ ਦੀ ਤਰ੍ਹਾਂ ਜੋ ਅੰਤਾ ਕਰਣ ਸੀ, ਉਹ ਹੁਣ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹੋ ਗਿਆ ਹੈ। ਜਿਨ੍ਹਾਂ ਦੇ ਅੰਤਾਕਰਣ ਰੂਪ ਪਹਾੜ ਵਿਚ ਨਾਮ ਰੂਪੀ ਜਲ ਪਹੁੰਚ ਨਹੀਂ ਸਕਦਾ ਸੀ, ਹੁਣ ਉਨ੍ਹਾਂ ਦੇ ਅੰਦਰ ਸ਼ੁਭ ਗੁਣਾਂ ਰੂਪ ਕਮਲ ਫੁੱਲ ਖਿੜ ਆਇਆ ਹੈ। ਪਰ, ਇਹ ਸਭੋ ਕੁਝ ਦੀ ਪ੍ਰਾਪਤ ਪ੍ਰਮੇਸ਼ਰ ਦੀ ਦਇਆਲਤਾ ਦੁਆਰੇ ਹੀ ਹਾਸਲ ਹੁੰਦੀ ਹੈ।

### ਰਾਮਕਲੀ ਮਹਲਾ ੫ ॥

1. **ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥**
2. **ਦਸ ਬਿਘਿਆੜੀ ਲਈ ਨਿਵਾਰਿ ॥**
3. **ਤੀਨਿ ਆਵਰਤ ਕੀ ਚੂਕੀ ਘੇਰ ॥**
4. **ਸਾਧ ਸੰਗਿ ਚੂਕੇ ਭੈ ਫੇਰ ॥੧॥**
5. **ਸਿਮਰਿ ਸਿਮਰਿ ਜੀਵਾ ਗੋਵਿੰਦ ॥**
6. **ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥੧॥ ਰਹਾਉ ॥**
7. **ਦਾਝਿ ਗਏ ਤ੍ਰਿਣ ਪਾਪ ਸੁਮੇਰ ॥**
8. **ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥**
9. **ਅਨਦ ਰੂਪ ਪ੍ਰਗਟਿਓ ਸਭ ਥਾਨਿ ॥**
10. **ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥**
11. **ਸਾਗਰੁ ਤਰਿਓ ਬਾਛਰ ਖੋਜ ॥**
12. **ਖੇਦੁ ਨ ਪਾਇਓ ਨਹ ਫੁਨਿ ਰੋਜ ॥**
13. **ਸਿੰਧੁ ਸਮਾਇਓ ਘਟੁਕੇ ਮਾਹਿ ॥**
14. **ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥**
15. **ਜਉ ਛੂਟਉ ਤਉ ਜਾਇ ਪਇਆਲ ॥**
16. **ਜਉ ਕਾਢਿਓ ਤਉ ਨਦਰਿ ਨਿਹਾਲ ॥**
17. **ਪਾਪ ਪੁੰਨ ਹਮਰੈ ਵਸਿ ਨਾਹਿ ॥**
18. **ਰਸਕਿ ਰਸਕਿ ਨਾਨਕ ਗੁਣ ਗਾਹਿ ॥੪॥੪੦॥੫੧॥**

**ਪਦ ਅਰਥ**:–ਪੰਚ ਸਿੰਘ–ਪੰਜ (ਕਾਮਾਦਿਕ) ਸ਼ੇਰ। ਪ੍ਰਭਿ–ਪ੍ਰਭੂ ਨੇ। ਮਾਰਿ ਰਾਖੇ–ਮਾਰ ਮੁਕਾਏ। ਬਿਘਿਆੜੀ–ਇੰਦ੍ਰੀਆਂ। ਨਿਵਾਰਿ ਲਈ–ਦੂਰ ਕਰ ਦਿਤੀ। ਤੀਨਿ–ਮਾਇਆ ਦੇ ਤਿੰਨ ਗੁਣ। ਆਵਰਤ–ਘੁੰਮਣ ਘੇਰੀ। ਚੂਕੀ–ਮੁਕ ਗਈ। ਘੇਰ–ਭਵਾਂਟੀ। ਸਾਧ ਸੰਗਿ–ਗੁਰੂ ਦੀ ਸੰਗਤ ਵਿਚ। ਭੈ–ਸਾਰੇ ਡਰ। ਫੇਰ–(ਜਨਮ ਮਰਨ ਦੇ) ਗੇੜ।੧।

ਜੀਵਾ–ਜੀਵਾਂ, ਮੈਂ ਜੀਉਂਦਾ ਹਾਂ, ਆਤਮਕ ਜੀਵਨ ਹਾਸਲ ਕਰਦਾ ਹਾਂ। ਕਰਿ–ਕਰ ਕੇ। ਸਾਚਾ–ਸਦਾ ਹੀ ਕਾਇਮ ਰਹਿਣ ਵਾਲਾ। ਬਖਸਿੰਦ–ਬਖਸ਼ਸ਼ ਕਰਨ ਵਾਲਾ, ਬਖਸ਼ਿੰਦ।੧। ਰਹਾਉ।

ਦਾਝਿ ਗਏ–ਸੜ ਗਏ। ਤ੍ਰਿਣ–ਘਾਹ ਦੇ ਤੀਲੇ। ਪਾਪ ਸੁਮੇਰ–ਸੁਮੇਰ ਪ੍ਰਬਤ ਜਿਡੇ ਵਡੇ ਪਾਪ। ਪ੍ਰਭ ਪੈਰ–ਪ੍ਰਭੂ ਦੇ ਪੈਰ। ਅਨਦ ਰੂਪ–ਅਨੰਦ ਸਰੂਪ ਪ੍ਰਭੂ। ਸਭ ਥਾਨਿ–ਹਰੇਕ ਥਾਂ ਵਿਚ (ਵਸਦਾ)। ਸੁਖ ਮਾਨਿ–ਸੁਖ ਮਣਿ। ਪ੍ਰੇਮ ਭਗਤਿ ਸੁਖ ਮਾਨਿ–ਸੁਖਾਂ ਦੀ ਮਣੀ ਪ੍ਰੇਮਾ ਭਗਤੀ ਵਿਚ। ਜੋਰਿ–(ਸੁਰਤਿ) ਜੋੜੀ।੨।

ਸਾਗਰੁ–(ਸੰਸਾਰ) ਸਮੁੰਦਰ। ਬਾਛਰ–ਵੱਛਾ। ਖੋਜ–ਖੁਰ ਦਾ ਨਿਸ਼ਾਨ। ਖੇਦੁ–ਦੁਖ। ਫੁਨਿ–ਮੁੜ। ਰੋਜ–ਰੁਜਤਾਪ, ਗ਼ਮ, ਸ਼ੋਕ। ਸਿੰਧੁ–ਸਮੁੰਦਰ। ਘਟੁਕਾ–ਨਿਕਾ ਜਿਹਾ ਘੜਾ। ਘਟੁਕੇ ਮਾਹਿ–ਨਿਕੇ ਜਿਹੇ ਘੜੇ ਵਿਚ। ਅਚਰਜੁ–ਅਨੋਖੀ ਗੱਲ।੩।

ਜਉ–ਜਦੋਂ। ਛੂਟਉ–ਪੱਲਾ ਛੁੱਟ ਜਾਂਦਾ ਹੈ। ਤਉ–ਤਦੋਂ। ਜਾਇ–(ਜੀਵ) ਜਾ ਪੈਂਦਾ ਹੈ। ਪਇਆਲ-ਪਾਤਾਲ (ਵਿਚ)। ਕਾਢਿਓ–(ਪਾਤਾਲ ਵਿਚੋਂ) ਕੱਢ ਲਿਆ। ਨਿਹਾਲ–ਪ੍ਰਸੰਨ, ਪੂਰਨ ਤੌਰ ਤੇ ਖੁਸ਼। ਹਮਰੈ ਵਸਿ–ਸਾਡੇ ਵਸ ਵਿਚ। ਰਸਕਿ–ਰਸ ਨਾਲ,ਰਸ ਲੈ ਲੈਕੇ। ਗਾਹਿ–ਗਾਂਦੇ ਹਨ (ਜੀਵ)।੪।

**ਅਰਥ**:–

**ਪ੍ਰ.**–ਸ੍ਰੀ ਜੀਉ! ਪੰਜੇ ਵਿਕਾਰ ਅਤੇ ਦਸੇ ਇੰਦ੍ਰੀਆਂ ਤਾਂ ਬਹੁਤ ਹੀ ਬਲਵਾਨ ਹਨ, ਇਨ੍ਹਾਂ ਦੇ ਪ੍ਰਬਲ ਵੇਗ ਨੂੰ

ਆਪ ਨੇ ਕਿਵੇਂ ਰੋਕਿਆ ਹੈ ?

1. **ਉ**—ਹੇ ਭਾਈ ! ਇਸ ਵਿਚ ਕੋਈ ਸ਼ੱਕ ਨਹੀਂ ਕਿ, ਇਹ ਪੰਜੇ ਕਾਮਾਦਿਕ ਵਿਕਾਰ, ਹਰ ਮਨੁਖ ਨੂੰ ਭੈ ਦੇਣ ਲਈ ਸ਼ੇਰ ਦੀ ਨਿਆਈਂ ਹਨ, ਪਰ,ਜਿਉਂ ਜਿਉਂ ਮੈਂ ਪ੍ਰਭੂ ਜੀ ਨੂੰ ਸਿਮਰਿਆ ਹੈ ਤਾਂ, ਪ੍ਰਭੂ ਜੀ ਨੇ (ਮੇਰੇ ਅੰਦਰੋਂ) ਪੰਜਾਂ ਕਾਮਾਦਿਕ ਸ਼ੇਰਾਂ ਨੂੰ ਮਾਰ ਮੁਕਾਇਆ ਹੈ।
2. ਅਤੇ ਜੋ ਦੱਸ ਇੰਦ੍ਰੀਆਂ ਬਘਿਆੜੀ ਦੀ ਤਰ੍ਹਾਂ ਡਰਾਉਣੀਆਂ ਕੱਟਣ ਵਾਲੀਆਂ ਸੀ, ਉਹ ਭੀ ਨਿਵਾਰ ਲਈਆਂ ਹਨ, ਭਾਵ, ਮੇਰੇ ਉਤੋਂ ਦੂਰ ਕਰ ਦਿਤੀਆਂ ਹਨ। (ਮੇਰੇ ਵਸ ਵਿਚ ਕਰ ਦਿਤੀਆਂ)।
3. ਹੇ ਪਿਆਰੇ ! ਮਾਇਆ ਦੇ ਤਿੰਨ ਗੁਣਾਂ ਦੀ (ਜੋ) ਘੁੰਮਣ ਘੇਰੀ ਦਾ ਚੱਕਰ ਸੀ (ਹੁਣ ਇਹ ਭੀ) ਮੁਕ ਗਿਆ ਹੈ।
4. ਹੇ ਭਾਈ ! ਹੁਣ ਤਾਂ ਗੁਰੂ ਦੀ ਸੰਗਤ ਵਿਚ (ਰਹਿਣ ਕਰ ਕੇ) ਜਨਮ ਮਰਣ ਦੇ ਗੇੜ ਤੇ ਸਾਰੇ ਡਰ ਭੀ ਖਤਮ ਹੋ ਗਏ ਹਨ ।੧।

**ਪ੍ਰ**:—ਸ੍ਰੀ ਜੀਉ ! ਹੁਣ ਹਮੇਸ਼ਾਂ ਆਪ ਦਾ ਜੀਵਨ ਕਿਵੇਂ ਗੁਜ਼ਰਦਾ ਹੈ ?

5. **ਉ**:—ਹੇ ਪਿਆਰੇ ! ਹੁਣ ਤਾਂ ਮੈਂ ਪ੍ਰਮੇਸ਼ਰ ਜੀ (ਦਾ ਨਾਮ) ਮੁੜ ਮੁੜ ਸਿਮਰ ਕੇ (ਹਮੇਸ਼ਾਂ ਹੀ) ਆਤਮਕ ਜੀਵਨ ਹਾਸਲ ਕਰਦਾ ਹਾਂ।
6. ਕਿਉਂਕਿ, ਮੈਂ ਦਾਸ ਨੂੰ ਤਾਂ ਪ੍ਰਮਾਤਮਾਂ ਨੇ ਕ੍ਰਿਪਾ ਕਰ ਕੇ (ਆਪ ਹੀ ਕਾਮਾਦਿਕ ਵਿਕਾਰਾਂ ਤੋਂ) ਬਚਾ ਰਖਿਆ ਹੈ, (ਉਹ) ਸਦਾ ਹੀ ਕਾਇਮ ਰਹਿਣ ਵਾਲਾ ਮਾਲਕ ਸਦਾ ਹੀ ਬਖਸ਼ਸ਼ਾਂ ਕਰਨ ਵਾਲਾ ਹੈ ।੧। ਰਹਾਉ।

**ਪ੍ਰ**:—ਸ੍ਰੀ ਜੀਉ ! ਜੀਵਾਂ ਦੇ ਤਾਂ ਜਨਮਾਂ ਜਨਮਾਂ ਦੇ ਵਡੇ ਵਡੇ ਪਾਪ ਕਰਮ ਹਨ, ਇਹ ਕਿਵੇਂ ਸੜ ਜਾਂਦੇ ਹਨ ?

7. **ਉ**:—ਹੇ ਭਾਈ ! ਉਸ ਜੀਵ ਦੇ ਸੁਮੇਰ ਪਰਬਤ ਜੇਡੇ ਵਡੇ ਹੋ ਚੁੱਕੇ ਪਾਪ ਤਾਂ ਤਦੋਂ ਹੀ ਘਾਹ ਦੇ ਤੀਲਿਆਂ ਵਾਂਗ ਸੜ ਜਾਂਦੇ ਹਨ।
8. ਜਦੋਂ ਕੋਈ ਜੀਵ ਪ੍ਰਮੇਸ਼ਰ ਜੀ ਦਾ ਨਾਮ ਜਪ ਜਪ ਕੇ ਉਸ ਦੇ ਚਰਨ ਪੂਜਣੇ ਸ਼ੁਰੂ ਕਰਦਾ ਹੈ।
9. ਹੇ ਭਾਈ ! ਉਸ ਮਨੁਖ ਨੂੰ (ਤਾਂ) ਉਹ ਅਨੰਦ ਸਰੂਪ ਪ੍ਰਭੂ ਜੀ ਹਰੇਕ ਥਾਂ ਵਿਚ ਵਸਦਾ ਦਿਸ ਪਿਆ ਹੈ।
10. ਜਦੋਂ ਕਿ, ਕਿਸੇ ਮਨੁਖ ਨੇ ਸੁਖਾਂ ਦੀ ਮਣੀ ਪ੍ਰਭੂ ਦੀ ਪ੍ਰੇਮਾਂ ਭਗਤੀ ਵਿਚ ਆਪਣੀ ਸੁਰਤਿ ਨੂੰ ਜੋੜ ਲਿਆ ਹੋਵੇ।੨।

**ਪ੍ਰ**:—ਸ੍ਰੀ ਜੀਉ ! ਸ਼ਾਸਤ੍ਰਾਂ ਦੇ ਕਥਨ ਅਨੁਸਾਰ ਤਾਂ ਇਹ ਸੰਸਾਰ ਸਾਗਰ ਤਰਨਾ ਅਤੀ ਕਠਨ ਹੈ, ਇਸ ਨੂੰ ਸੁਖੈਨ ਕਿਵੇਂ ਤਰਿਆ ਜਾ ਸਕਦਾ ਹੈ ?

11. **ਉ**:—ਹੇ ਪਿਆਰੇ ! ਇਹ ਠੀਕ ਹੈ ਕਿ ਸੰਸਾਰ ਤੋਂ ਪਾਰ ਹੋਣਾ ਬਹੁਤ ਹੀ ਔਖਾ ਹੈ, ਪਰ, ਜਿਸ ਮਨੁਖ ਨੇ ਭੀ ਨਾਮ ਜਪਿਆ ਹੈ, ਉਸ ਨੇ ਤਾਂ ਇਸ ਸੰਸਾਰ ਸਮੁੰਦਰ ਨੂੰ ਇਉਂ ਹੀ ਤਰ ਲਿਆ ਹੈ, ਜਿਵੇਂ ਕਿ, (ਪਾਣੀ ਨਾਲ ਭਰਿਆ ਹੋਇਆ) ਵੱਛੇ ਦੇ ਖੁਰ ਦਾ ਨਿਸ਼ਾਨ ਹੈ।
12. (ਕਿਉਂਕਿ) ਉਸ ਵੱਛੇ ਦੇ ਪਾਣੀ ਨਾਲ ਭਰੇ ਖੁਰ ਨੂੰ ਤਰਣ ਵਾਲੇ ਨੂੰ ਨਾ ਕੋਈ ਦੁਖ ਪਹੁੰਚਦਾ ਹੈ, ਨਾ ਕੋਈ ਚਿੰਤਾ ਫਿਕਰ ਹੀ ਹੁੰਦਾ ਹੈ, (ਇਸੇ ਤਰ੍ਹਾਂ ਉਨ੍ਹਾਂ ਨੂੰ ਸੰਸਾਰ ਤਰਣ ਵਿਚ ਕੋਈ ਭੀ ਔਖਿਆਈ ਨਹੀਂ ਆਉਂਦੀ)।
13. ਹੇ ਭਾਈ ! ਉਹ ਪ੍ਰਭੂ ਜੀ ਤਾਂ ਉਸ ਦੇ ਅੰਦਰ ਇਉਂ ਹੀ ਆ ਟਿਕਦਾ ਹੈ, ਜਿਵੇਂ ਕਿ, (ਮਾਨੋ) ਸਮੁੰਦਰ ਇਕ ਨਿਕੇ ਜਿਹੇ ਘੜੇ ਵਿਚ ਆ ਟਿਕਿਆ ਹੈ।

**ਪ੍ਰ**:—ਹੇ ਗੁਰੋ ! ਇਹ ਏਡਾ ਵਡਾ ਅਸਚਰਜ ਕੌਤਕ ਕਿਵੇਂ ਹੋ ਆਇਆ ਹੈ ?

14. **ਉ**:—ਹੇ ਪਿਆਰੇ ! ਇਹ ਹੈਤਾਂ ਬੜੀ ਹੀ ਅਸਚਰਜਤਾ ਭਰੀ ਗਲ ਪਰ, ਉਸ ਸਿਰਜਨਹਾਰ ਪ੍ਰਭੂ ਵਾਸਤੇ ਇਹ ਕੋਈ (ਭੀ) ਅਨੋਖੀ ਗੱਲ ਨਹੀਂ ਹੈ ।੩।
15. ਹੇ ਭਾਈ ! ਯਾਦ, ਇਕ ਹੋਰ ਇਹ ਭੀ ਗੱਲ ਹੈ ਕਿ, ਜਦੋਂ ਕਿਸੇ ਜੀਵ ਦੇ ਹਥੋਂ ਉਸ ਪ੍ਰਭੂ ਜੀ ਦਾ ਪੱਲਾ, ਛੁੱਟ ਜਾਂਦਾ ਹੈ, ਤਦੋਂ ਉਹ (ਮਾਨੋਂ) ਪਾਤਾਲ ਵਿਚ ਜਾ ਪੈਂਦਾ ਹੈ।
16. ਪਰ, ਜਦੋਂ ਪ੍ਰਭੂ ਆਪ ਉਸ ਨੂੰ ਪਾਤਾਲ ਵਿਚੋਂ ਕੱਢ ਲੈਂਦਾ ਹੈ, ਤਦੋਂ ਉਸ ਦੀ ਮਿਹਰ ਦੀ ਨਿਗਾਹ ਨਾਲ ਉਹ ਤਨੋ ਮਨੋ ਖਿੜ ਜਾਂਦਾ ਹੈ।

**ਪ੍ਰ**:—ਸ੍ਰੀ ਜੀਉ ! ਦਸੋ, ਆਖਰ ਸਾਨੂੰ ਕਰਨਾ ਕੀ ਚਾਹੀਦਾ ਹੈ ?

17. **ਉ**:—ਹੇ ਪਿਆਰੇ ! ਬੱਸ, ਸਦਾ ਇਉਂ ਹੀ ਜੋਦੜੀਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ਜੀ ! ਪਾਪ ਪੁੰਨ, ਚੰਗੇ ਮਾੜੇ ਕੰਮ ਕਰਨੇ ਸਾਡੇ ਕੁਝ ਭੀ ਵਸ ਨਹੀਂ ਹੈ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! (ਜਿਨ੍ਹਾਂ ਬੰਦਿਆਂ ਉਤੇ ਤੂੰ ਮੇਹਰ ਕਰਦਾ ਹੈਂ, ਉਹ ਬੰਦੇ) ਬੜੇ ਪ੍ਰੇਮ ਨਾਲ ਤੇਰੇ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ ।੪।੪੦।੫੧।

**ਭਾਵਾਰਥ** :—ਉਸ ਪ੍ਰਭੂ ਦਾ ਨਾਮ ਜਪਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ, ਜਿਸ ਉਤੇ ਹਰੀ ਦੀ ਮੇਹਰ ਹੋਵੇ, ਤਾਹੀਓਂ ਮਨੁਖ ਨਾਮ ਜਪ ਸਕਦਾ ਹੈ, ਜਿਸ ਨਾਮ ਦੀ ਬਰਕਤ ਨਾਲ ਮਨੁੱਖ ਦੇ ਸਿਰੋਂ ਪਾਪਾਂ ਦੇ ਪਹਾੜ ਲਹਿ ਜਾਂਦੇ ਹਨ ਤੇ ਉਸ ਹਰੀ ਦੀ ਵਡੀ ਹਸਤੀ ਸਾਡੇ ਨਿਕੇ ਜਿਹੇ ਦਿਲ ਵਿਚ ਵਸ ਕੇ ਸਾਰੇ ਸੁਖਾਂ ਦਾ ਕਾਰਣ ਬਣ ਜਾਂਦੀ ਹੈ।

**ਰਾਮਕਲੀ ਮਹਲਾ ੫ ॥**

**1. ਨਾ ਤਨੁ ਤੇਰਾ ਨਾ ਮਨੁ ਤੋਹਿ ॥**
**2. ਮਾਇਆ ਮੋਹਿ ਬਿਆਪਿਆ ਧੋਹਿ ॥**

3. **ਕੁਦਮ ਕਰੈ ਗਾਡਰ ਜਿਉ ਛੇਲ ॥**
4. **ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥੧॥**
5. **ਹਰਿ ਚਰਨ ਕਮਲ ਸਰਣਾਇ ਮਨਾ ॥**
6. **ਰਾਮ ਨਾਮੁ ਜਪਿ ਸੰਗਿ ਸਹਾਈ**
   **ਗੁਰਮੁਖਿ ਪਾਵਹਿ ਸਾਚੁ ਧਨਾ ॥੧॥ ਰਹਾਉ ॥**
7. **ਊਨੇ ਕਾਜ ਨ ਹੋਵਤ ਪੂਰੇ ॥**
8. **ਕਾਮਿ ਕ੍ਰੋਧਿ ਮਦਿ ਸਦਹੀ ਝੂਰੇ ॥**
9. **ਕਰੈ ਬਿਕਾਰ ਜੀਅਰੇ ਕੈ ਤਾਈ ॥**
10. **ਗਾਫਲ ਸੰਗਿ ਨ ਤਸੂਆ ਜਾਈ ॥੨॥**
11. **ਧਰਤ ਧੋਹ ਅਨਿਕ ਛਲ ਜਾਨੈ ॥**
12. **ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥**
13. **ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥**
14. **ਮਿਥਿਆ ਲੋਭੁ ਨ ਉਤਰੈ ਸੂਲੁ ॥੩॥**
15. **ਪਾਰਬ੍ਰਹਮ ਜਬ ਭਏ ਦਇਆਲ ॥**
16. **ਇਹੁ ਮਨੁ ਹੋਆ ਸਾਧ ਰਵਾਲ ॥**
17. **ਹਸਤ ਕਮਲ ਲੜਿ ਲੀਨੋ ਲਾਇ ॥**
18. **ਨਾਨਕ ਸਾਚੈ ਸਾਚਿ ਸਮਾਇ ॥੪॥੪੧॥੫੨॥**

**ਪਦ ਅਰਥ** :—ਤਨੁ—ਸਰੀਰ। ਤੋਹਿ—ਤੇਰਾ। ਮੋਹਿ—ਮੋਹ ਵਿਚ। ਬਿਆਪਿਆ—ਫਸਿਆ ਹੋਇਆ।ਧੋਹਿ—ਠੱਗੀ ਵਿਚ ਕੁਦਮ—ਕਲੋਲ। ਗਾਡਰ—ਭੇਡ। ਛੇਲ—ਛੇਲਾ, ਲੇਲਾ। ਅਚਿੰਤੁ—ਅਚਨਚੇਤ। ਕਾਲੁ—ਮੌਤ। ਪੇਲ—ਧੱਕ ਦੇਂਦਾ ਹੈ, ਚਲਾ ਦੇਂਦਾ ਹੈ।੧।

ਚਰਨ ਕਮਲ—ਕੌਲ ਫੁਲ ਵਰਗੇ ਸੋਹਣੇ ਚਰਨ। ਮਨਾ—ਹੇ ਮਨ। ਜਪਿ—ਜਪਿਆ ਕਰ। ਸੰਗਿ—(ਤੇਰੇ) ਨਾਲ। ਸਹਾਈ—ਮਦਦਗਾਰ। ਗੁਰਮੁਖਿ—ਗੁਰੂ ਵਲ ਮੂੰਹ ਕਰ ਕੇ, ਗੁਰੂ ਦੀ ਸ਼ਰਣ ਪੈ ਕੇ। ਪਾਵਹਿ—ਤੂੰ ਲਏਂਗਾ। ਸਾਚੁ—ਸਦਾ ਥਿਰ ਰਹਿਣ ਵਾਲਾ।੧। ਰਹਾਉ।

ਊਨੇ-ਅਧੂਰੇ, ਕਦੇ ਸਿਰੇ ਨਾ ਚੜ੍ਹਨ ਵਾਲੇ। ਕਾਮਿ—ਕਾਮ ਵਿਚ। ਮਦਿ—ਨਸ਼ੇ ਵਿਚ। ਸਦ ਹੀ—ਸਦਾ ਹੀ। ਕਰੈ—ਕਰਦਾ ਹੈ। ਜੀਅਰਾ—ਜਿੰਦ। ਕੈ ਤਾਈ—ਦੀ ਖਾਤਰ, ਦੇ ਵਾਸਤੇ। ਗਾਫਲ ਸੰਗਿ—ਗਾਫਲ ਦੇ ਨਾਲ। ਤਸੂਆ—ਰਤਾ ਭੀ।੨।

ਧਰਤ ਧੋਹ-ਠੱਗੀ ਕਰਦਾ ਹੈ। ਛਲ—ਫਰੇਬ। ਸਿਰਿ—ਸਿਰ ਉਤੇ। ਜਿਨਿ—ਜਿਸ (ਪ੍ਰਭੂ) ਨੇ। ਨ ਮੂਲਿ—ਬਿਲਕੁਲ ਨਹੀਂ। ਮਿਥਿਆ ਲੋਭੁ—ਨਾਸਵੰਤ ਪਦਾਰਥਾਂ ਦਾ ਲੋਭ। ਸੂਲ—ਚੋਭ।੩।

ਸਾਧ ਰਵਾਲ—ਗੁਰੂ ਦੀ ਚਰਣ ਧੂੜ। ਹਸਤ-ਹੱਥ। ਲੜਿ—ਪੱਲੇ ਨਾਲ। ਸਾਚੈ—ਸਦਾ ਥਿਰ ਪ੍ਰਭੂ ਵਿਚ ਹੀ। ਸਾਚਿ—ਸਦਾ ਥਿਰ ਪ੍ਰਭੂ ਵਿਚ। ਸਮਾਇ—ਲੀਨ ਰਹਿੰਦਾ ਹੈ।੪।

**ਅਰਥ :—**

**ਪ੍ਰ:**—ਹੇ ਗੁਰੋ! ਮੈਂ ਮਨ ਕਰ ਕੇ ਸਦਾ ਹੀ ਇਸ ਸਰੀਰ ਦੀ ਮਮਤਾ ਵਿਚ ਫਸਿਆ ਰਹਿੰਦਾ ਹਾਂ, ਇਸ ਦੀ ਮੇਰ ਵਲੋਂ ਛੁੱਟਣ ਲਈ ਆਪ ਮੈਨੂੰ ਸ਼ੁਭ ਉਪਦੇਸ਼ ਬਖਸ਼ੋ?

1. **ਉ.**—ਹੇ ਭੋਲਿਆ! ਵੇਖ, ਨਾ ਇਹ ਸਰੀਰ ਤੇਰਾ ਹੈ, (ਅਤੇ ਨਾ ਹੀ ਇਸ ਸਰੀਰ ਵਿਚ ਵਸਦਾ) ਮਨ ਤੇਰਾ ਹੈ।
2. ਹੇ ਭਾਈ! ਤੂੰ ਤਾਂ ਇਸ ਸਰੀਰ ਦੀ ਖ਼ਾਤਰ ਏਵੇਂ ਹੀ, ਮਾਇਆ ਦੇ ਮੋਹ ਕਰ ਕੇ ਧੋਖੇ ਵਿਚ ਫਸਿਆ ਰਹਿੰਦਾ ਹੈਂ।

**ਪ੍ਰ:**—ਸ੍ਰੀ ਜੀਉ! ਇਹ ਮਾਇਆ ਦਾ ਮੋਹ ਤਾਂ ਭਾਵੇਂ ਧੋਖਾ ਰੂਪ ਹੈ, ਪਰ, ਇਸ ਮੋਹ ਦੀਆਂ ਕਲੋਲਾਂ ਵਿਚ ਮੈਨੂੰ ਖੁਸ਼ੀ ਬਹੁਤ ਹੁੰਦੀ ਹੈ?

3. **ਉ:**—ਹੇ ਭੋਲਿਆ! ਵੇਖ, ਇਹ ਜੋ ਤੈਨੂੰ ਮਾਇਕੀ ਪਦਾਰਥਾਂ ਦੇ ਕਲੋਲਾਂ ਦੀ ਖੁਸ਼ੀ ਹੋ ਰਹੀ ਹੈ, ਇਹ ਤਾਂ ਇਉਂ ਹੀ ਸਮਝ, ਜਿਵੇਂ ਕਿ, ਭੇਡ ਦਾ ਬੱਚਾ ਭੇਡ ਨਾਲ ਕਲੋਲ ਕਰਦਾ ਹੈ, (ਪਰ, ਉਸ
4. ਵਿਚਾਰੇ ਉਤੇ) ਅਚਨਚੇਤ (ਮੌਤ ਦਾ) ਜਾਲ ਆ ਪੈਂਦਾ ਹੈ, ਉਸ ਉਤੇ ਮੌਤ ਆਪਣਾ ਚੱਕਰ ਚਲਾ ਦੇਂਦੀ ਹੈ, ਹੇ ਭਾਈ! ਆਖਰ ਨੂੰ ਇਹੀ ਹਾਲ ਹਰੇਕ ਜੀਵ ਦਾ ਹੁੰਦਾ ਹੈ।੧।

**ਪ੍ਰ:**—ਹੇ ਗੁਰੋ! ਦਸੋ, ਅਸਲ ਮੇਰੇ ਨਾਲ ਜਾਣ ਵਾਲਾ ਕਿਹੜਾ ਪਦਾਰਥ ਹੈ, ਜਿਸ ਨੂੰ ਕਿ ਮੈਂ ਇਕੱਠਾ ਕਰਦਾ ਰਵਾਂ?

5. **ਉ:**—ਹੇ ਭਾਈ! ਤੂੰ ਆਪਣੇ ਮਨ ਨੂੰ ਇਉਂ ਹੀ ਸਮਝਾਉਂਦਾ ਰਿਹਾ ਕਰ, ਕਿ ਮੇਰੇ ਮਨ! (ਤੂੰ) ਪ੍ਰਭੂ ਜੀ ਦੇ ਸੋਹਣੇ ਚਰਨਾਂ ਦੀ ਸ਼ਰਣ ਪਿਆ ਰਹੁ
6. ਅਤੇ ਉਸੇ ਪ੍ਰਮੇਸ਼ਰ ਜੀ ਦਾ ਨਾਮ ਜਪਦਾ ਰਿਹਾ ਕਰ, ਇਹੀ ਤੇਰੇ ਨਾਲ (ਜਾਣ ਵਾਲਾ) ਤੇਰਾ ਅਸਲ ਮਦਦਗਾਰ ਹੈ। ਪਰ, ਐ ਪਿਆਰੇ! ਇਹ ਸਦਾ ਕਾਇਮ ਰਹਿਣ ਵਾਲਾ ਨਾਮ ਧਨ ਤੂੰ ਗੁਰੂ ਦੀ ਸ਼ਰਣ ਪੈ ਕੇ (ਹੀ) ਲੱਭ ਸਕੇਂਗਾ।੧। ਰਹਾਉ।

**ਪ੍ਰ:**—ਹੇ ਗੁਰੋ! ਆਪ ਜੀ ਤਾਂ ਸਦਾ ਹੀ ਨਾਮ ਜਪਦੇ ਰਹਿਣ ਦੀ ਪ੍ਰੇਰਨਾ ਕਰਦੇ ਰਹਿੰਦੇ ਹੋ, ਪਰ, ਕਈ ਘਰੋਗੀ ਅਜਿਹੇ ਕੰਮ ਹਨ, ਜਿਨ੍ਹਾਂ ਬਾਰੇ ਮਨ ਵਿਚ ਇਹੋ ਹੀ ਖਿਆਲ ਬਣਿਆਂ ਰਹਿੰਦਾ ਹੈ ਕਿ, ਇਨ੍ਹਾਂ ਕੰਮਾਂ ਦੀ ਜ਼ੁੰਮੇਂਵਾਰੀ ਨਿਭਾ ਕੇ ਵੇਹਲੇ ਹੋ, ਬੱਸ ਫਿਰ ਨਾਮ ਹੀ ਜਪਦੇ ਰਵਾਂਗੇ?

7. **ਉ:**—ਹੇ ਭੋਲਿਆ! ਜੀਵ ਦੇ ਨਾ ਮੁੱਕਣ ਵਾਲੇ ਕੰਮ ਕਦੇ ਭੀ ਸਿਰੇ ਨਹੀਂ ਚੜ੍ਹਦੇ, (ਆਖਰ ਅਧੂਰੇ ਹੀ ਰਹਿ ਜਾਂਦੇ ਹਨ)। (ਆਪਣੇ ਪਿਛੇ ਗੁਜ਼ਰ ਚੁਕਿਆਂ ਵਲ ਨਜ਼ਰ ਮਾਰ ਲੈ)।
8. ਪਰ, ਹੇ ਭਾਈ! ਇਹ ਜੀਵ, ਕਾਮ ਵਾਸ਼ਨਾਂ ਵਿਚ,ਕ੍ਰੋਧ ਵਿਚ ਮਾਇਆ ਦੇ ਨਸ਼ੇ ਵਿਚ ਸਦਾ ਝੂਰਦਾ ਰਹਿੰਦਾ ਹੈ, ਗਿਲ੍ਹੇ ਗੁਜਾਰੀਆਂ ਕਰਦਾ ਹੀ ਰਹਿੰਦਾ ਹੈ।

9. ਹੇ ਪਿਆਰੇ ! ਵੇਖ, ਇਹ ਜੀਵ ਆਪਣੀ ਜਿੰਦ ਨੂੰ (ਸੁਖ ਦੇਣ) ਦੀ ਖਾਤਰ (ਅਨੇਕਾਂ ਹੀ) ਵਿਕਾਰ ਕਰਦਾ ਰਹਿੰਦਾ ਹੈ।

10. ਪਰ, (ਰੱਬ ਦੀ ਬੰਦਗੀ ਵਲੋਂ) ਅਵੇਸਲੇ ਹੋ ਚੁਕੇ ਜੀਵ ਦੇ ਨਾਲ (ਦੁਨੀਆਂ ਦੇ ਪਦਾਰਥਾਂ ਵਿਚੋਂ) ਅਗੇ ਪ੍ਰਲੋਕ ਵਿਚ ਰਤਾ ਮਾਤ੍ਰ ਭੀ ਕੁਝ ਨਹੀਂ ਜਾਂਦਾ।੨।

11. ਇਹ ਮੂਰਖ ਜੀਵ ਅਨੇਕਾਂ ਠੱਗੀਆਂ ਕਰਦਾ ਹੈ, ਅਨੇਕਾਂ ਹੀ ਫਰੇਬ ਕਰਨੇ ਜਾਣਦਾ ਹੈ।

12. ਅਤੇ ਇਕ ਇਕ ਕੌਡੀ ਕਮੌਣ ਦੀ ਖਾਤਰ ਆਪਣੇ ਸਿਰ ਉਤੇ (ਦਗੇ ਫਰੇਬ ਦੇ ਕਾਰਨ ਬਦਨਾਮੀ ਦੀ) ਸੁਆਹ ਹੀ ਪੌਂਦਾ ਫਿਰਦਾ ਹੈ।

13. ਪਰ, ਇਹ ਮੂਰਖ ਜੀਵ ਉਸ ਪ੍ਰਭੂ ਜੀ ਨੂੰ ਬਿਲਕੁਲ ਯਾਦ ਹੀ ਨਹੀਂ ਕਰਦਾ, ਜਿਸ ਸਾਈਂ ਜੀ ਨੇ ਕਿ ਇਸ ਨੂੰ ਇਹ ਖਾਣ ਪਹਿਨਣ ਆਦਿਕ ਦੇ ਸਾਰੇ ਹੀ ਸੁੱਖ ਦਿਤੇ ਹਨ।

14. ਹੇ ਭਾਈ ! (ਇਸ ਜੀਵ ਦੇ ਅੰਦਰ) ਨਾਸਵੰਤ ਪਦਾਰਥਾਂ ਦਾ ਲੋਭ ਟਿਕਿਆ ਰਹਿੰਦਾ, (ਇਸੇ ਲਈ, ਇਨ੍ਹਾਂ ਦੀ) ਚੋਭ (ਇਸ ਦੇ ਅੰਦਰੋਂ) ਕਦੇ ਭੀ ਦੂਰ ਨਹੀਂ ਹੁੰਦੀ।੩।

**ਪ੍ਰ:**—ਕਿਉਂ ਜੀ ! ਇਹ ਹੰਕਾਰੀ ਮਨ ਸਾਧ ਸੰਗਤ ਦੇ ਚਰਨਾਂ ਦੀ ਧੂੜ ਕਿਉਂ ਨਹੀਂ ਬਣ ਜਾਂਦਾ, ਜਿਸ ਕਰ ਕੇ ਇਸ ਨੂੰ ਸੁਖ ਦੀ ਪ੍ਰਾਪਤੀ ਹੋਵੇ ?

15. **ਉ:**—ਹੇ ਪਿਆਰੇ ! ਜਦੋਂ ਉਹ ਪ੍ਰਮੇਸ਼ਰ ਜੀ ਕਿਸੇ ਉਤੇ ਦਇਆਵਾਨ ਹੁੰਦਾ ਹੈ।

16. ਤਾਂ ਉਸ ਜੀਵ ਦਾ ਇਹ ਮਨ ਗੁਰੂ ਦੇ ਚਰਨਾਂ ਦੀ ਧੂੜ ਬਣਦਾ ਹੈ।

17. ਹੇ ਭਾਈ ! **ਬੱਸ, ਉਸ ਜੀਵ ਦੇ ਸਿਰ ਉਤੇ ਪ੍ਰਮੇਸ਼ਰ ਜੀ** ਨੇ ਆਪਣਾ ਹੱਥ ਕਮਲ ਰੱਖ ਕੇ ਉਸ ਨੂੰ ਆਪਣੇ (ਲੜ) ਆਸਰੇ ਲਾ ਲਿਆ ਹੈ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ (ਹੇ ਭਾਈ ! ਉਹ ਜੀਵ ਭਾਗਾਂ ਵਾਲਾ) ਸਦਾ ਹੀ ਸਦਾ ਥਿਰ ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ।੪।੪੧।੫੨।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਮਾਇਆ ਦੇ ਧੋਖੇ ਵਿਚ ਠੱਗੇ ਜਾਣ ਵਾਲੇ ਜੀਵਾਂ ਨੂੰ ਸੰਬੋਧਨ ਕਰਦੇ ਹਨ ਕਿ, ਹਰੀ ਨੂੰ ਛੱਡ ਕੇ ਮਾਇਆ ਦੇ ਮੋਹ ਵਿਚ ਲਗਣ ਨਾਲ ਮਨੁੱਖ ਧੋਖੇ ਵਿਚ ਰਹਿੰਦਾ ਹੈ ਅਤੇ ਕੌਡੀ ਕੌਡੀ ਲਈ ਝੱਖਾਂ ਮਾਰਦਾ ਫਿਰਦਾ ਹੈ, ਪਰ, ਹਰੀ ਦੀ ਕ੍ਰਿਪਾ ਨਾਲ ਜਦ ਮਨ ਗੁਰੂ ਦੀ ਸ਼ਰਨੀ ਪੈ ਕੇ ਸਿਧੇ ਭਗਤੀ ਮਾਰਗ ਤੇ ਤੁਰ ਪੈਂਦਾ ਹੈ, ਤਾਂ ਉਹ ਸੱਚ ਦੁਆਰਾ ਸੱਚ ਸਰੂਪ ਹਰੀ ਨਾਲ ਇਕ ਮਿਕ ਹੋ ਜਾਂਦਾ ਹੈ।

## ਰਾਮਕਲੀ ਮਹਲਾ ੫ ॥

1. **ਰਾਜਾ ਰਾਮ ਕੀ ਸਰਣਾਇ ॥**
2. **ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧਸੰਗਿ ਦੁਖੁ ਜਾਇ ॥੧॥**
3. **ਜਾ ਕੈ ਰਾਮੁ ਬਸੈ ਮਨ ਮਾਹੀ ॥**
4. **ਸੋ ਜਨੁ ਦੁਤਰੁ ਪੇਖਤ ਨਾਹੀ ॥**
5. **ਸਗਲੇ ਕਾਜ ਸਵਾਰੇ ਅਪਨੇ ॥**
6. **ਹਰਿ ਹਰਿ ਨਾਮੁ ਰਸਨ ਨਿਤ ਜਪਨੇ ॥੧॥ਰਹਾਉ॥**
7. **ਜਿਸ ਕੈ ਮਸਤਕਿ ਹਾਥੁ ਗੁਰੁ ਧਰੈ ॥**
8. **ਸੋ ਦਾਸੁ ਅਦੇਸਾ ਕਾਹੇ ਕਰੈ ॥**
9. **ਜਨਮ ਮਰਣ ਕੀ ਚੂਕੀ ਕਾਣਿ ॥**
10. **ਪੂਰੇ ਗੁਰ ਊਪਰਿ ਕੁਰਬਾਣਿ ॥੨॥**
11. **ਗੁਰੁ ਪਰਮੇਸਰੁ ਭੇਟਿ ਨਿਹਾਲ ॥**
12. **ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ ॥**
13. **ਪਾਰਬ੍ਰਹਮੁ ਜਿਸੁ ਕਿਰਪਾ ਕਰੈ ॥**
14. **ਸਾਧ ਸੰਗਿ ਸੋ ਭਵਜਲੁ ਤਰੈ ॥੩॥**
15. **ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥**
16. **ਮੁਖ ਊਜਲ ਸਾਚੈ ਦਰਬਾਰੇ ॥**
17. **ਅਨਦ ਕਰਹੁ ਤਜਿ ਸਗਲ ਬਿਕਾਰ ॥**
18. **ਨਾਨਕ ਹਰਿ ਜਪਿ ਉਤਰਹੁ ਪਾਰਿ ॥੪॥੪੨॥੫੩॥**

**ਪਦ ਅਰਥ** :—ਰਾਜਾ ਰਾਮ—ਚਾਨਣ ਰੂਪ ਪ੍ਰਭੂ, ਸਭ ਜੀਵਾਂ ਨੂੰ ਆਪਣੀ ਜੋਤ ਦਾ ਚਾਨਣ ਦੇਣ ਵਾਲਾ ਹਰੀ। ਗਾਵਤ—ਗਾਂਦਿਆਂ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ ।੧। ਰਹਾਉ।

ਜਾ ਕੈ ਮਨ ਮਾਹੀ—ਜਿਸ (ਮਨੁੱਖ) ਦੇ ਮਨ ਵਿਚ। ਦੁਤਰੁ—ਬੜੀ ਔਖਿਆਈ ਨਾਲ ਤਰਿਆ ਜਾਣ ਵਾਲਾ ਸੰਸਾਰ ਸਮੁੰਦਰ। ਸਗਲੇ—ਸਾਰੇ। ਰਸਨ—ਜੀਭ (ਨਾਲ)।੧।

ਕੈ ਮਸਤਕਿ—ਦੇ ਮਥੇ ਉਤੇ । ਅਦੇਸਾ—ਅੰਦੇਸ਼ਾ, ਚਿੰਤਾ, ਫਿਕਰ। ਕਾਹੇ—ਕਿਉਂ ? । ਕਾਣਿ—ਮੁਥਾਜੀ, ਤੌਖਲਾ। ਕੁਰਬਾਣ—ਸਦਕੇ, ਵਾਰਨੇ।੨।

ਭੇਟਿ—ਮਿਲ ਕੇ। ਨਿਹਾਲ—ਚੜ੍ਹਦੀ ਕਲਾ ਵਾਲਾ। ਸੋ—ਉਹ ਬੰਦਾ। ਭਵਜਲੁ—ਸੰਸਾਰ ਸਮੁੰਦਰ।੩।

ਸਾਧ—ਹੇ ਸੰਤ ਜਨੋ। ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਰਸ। ਊਜਲ—ਉਜਲੇ, ਬੇਦਾਗ। ਦਰਬਾਰੇ—ਦਰਬਾਰਿ, ਦਰਬਾਰ ਵਿਚ। ਤਜਿ ਤਿਆਗ ਕੇ। ਬਿਕਾਰ—ਮੰਦੇ ਕੰਮ। ਅਨਦ—ਆਤਮਕ ਅਨੰਦ। ਜਪਿ—ਜਪ ਕੇ।੪।

**ਅਰਥ** :—

**ਪ੍ਰ:**—ਹੇ ਗੁਰੋ, ਇਸ ਦੁਨੀਆਂ ਵਿਚ ਅਨੇਕਾਂ ਹੀ ਤਰ੍ਹਾਂ ਦੇ ਭੈ ਡਰ ਹਨ, ਇਨ੍ਹਾਂ ਤੋਂ ਕਿਵੇਂ ਮਨੁਖ ਮੁਕਤਿ ਹੋ ਸਕਦਾ ਹੈ ?

1. **ਉ:**—ਹੇ ਭਾਈ ! ਇਸ ਸੰਸਾਰ ਵਿਚ ਜਿਹੜੇ ਮਨੁਖ (ਭੀ)

ਪ੍ਰਕਾਸ਼ ਰੂਪ ਪ੍ਰਮਾਤਮਾਂ ਦਾ ਆਸਰਾ ਲੈਂਦੇ ਹਨ।

2. ਉਹ ਪ੍ਰਮੇਸ਼ਰ ਜੀ ਦੇ ਗੁਣ ਗਾਉਂਦਿਆਂ ਗਾਉਂਦਿਆਂ ਦੁਨੀਆਂ ਦੇ (ਸਾਰੇ) ਡਰਾਂ ਤੋਂ ਮੁਕਤਿ ਹੋ ਜਾਂਦੇ ਹਨ, (ਕਿਉਂਕਿ) ਗੁਰੂ ਦੀ ਸੰਗਤ ਵਿਚ ਰਹਿ ਕੇ ਉਨ੍ਹਾਂ ਦਾ (ਹਰੇਕ) ਦੁਖ ਦੂਰ ਹੋ ਜਾਂਦਾ ਹੈ।੧। ਰਹਾਉ।

3. ਹੇ ਪਿਆਰੇ! ਜਿਸ ਮਨੁਖ ਦੇ ਮਨ ਵਿਚ ਪ੍ਰਮੇਸ਼ਰ ਜੀ (ਦਾ ਨਾਮ) ਆ ਵਸਦਾ ਹੈ।

4. ਉਹ ਮਨੁਖ ਤਾਂ ਔਖਿਆਈ ਨਾਲ ਤਰੇ ਜਾਣ ਵਾਲੇ ਇਸ ਸੰਜਾਰ ਸਮੁੰਦਰ ਨੂੰ ਵੇਖਦਾ ਭੀ ਨਹੀਂ, ਭਾਵ ਉਸ ਦੇ ਰਸਤੇ ਵਿਚ ਇਹ ਕੋਈ ਭੀ ਰੁਕਾਵਟ ਨਹੀਂ ਪਾਉਂਦਾ।

5.—6. ਉਸ ਮਨੁਖ ਨੇ ਪ੍ਰਮੇਸ਼ਰ ਜੀ ਦੇ ਨਾਮ ਨੂੰ (ਆਪਣੀ) ਜੀਭ ਨਾਲ ਨਿਤ ਜਪ ਜਪ ਕੇ ਆਪਣੇ ਸਾਰੇ ਕੰਮ ਸਿਰੇ ਚਾੜ੍ਹ ਲਏ ਹਨ।੧।

7. ਹੇ ਭਾਈ! ਜਿਸ ਮਨੁਖ ਦੇ ਮੱਥੇ ਉਤੇ ਗੁਰੂ (ਆਪਣਾ) ਹੱਥ ਰਖਦਾ ਹੈ।

8. ਪ੍ਰਭੂ ਦਾ ਉਹ ਸੇਵਕ ਕਿਸੇ ਤਰ੍ਹਾਂ ਦਾ ਭੀ ਕੋਈ ਚਿੰਤਾ ਫਿਕਰ ਨਹੀਂ ਕਰਦਾ।

9. ਇਸ ਤਰ੍ਹਾਂ, ਉਸ ਦਾ ਜਨਮ ਮਰਣ ਦੇ ਗੇੜ ਦਾ ਡਰ ਮੁੱਕ ਜਾਂਦਾ ਹੈ।੨।

10. ਉਹ ਪੁਰਖ ਹੁਣ ਆਪਣੇ ਪੂਰੇ ਗੁਰੂ ਉਤੇ ਸਦਾ (ਹੀ) ਸਦਕੇ ਜਾਂਦਾ ਹੈ, ਆਪਣਾ ਆਪਾ ਵਾਰਦਾ ਰਹਿੰਦਾ ਹੈ।੨।

11. ਉਹ ਮਨੁਖ ਗੁਰੂ ਪ੍ਰਮੇਸ਼ਰ ਨੂੰ ਮਿਲ ਕੇ ਸਦਾ ਹੀ ਖਿੜਿਆ ਰਹਿੰਦਾ ਹੈ।

12. ਪਰ, ਹੇ ਭਾਈ! ਗੁਰੂ ਪ੍ਰਮੇਸ਼ਰ ਦਾ ਦਰਸ਼ਨ ਉਹੀ ਮਨੁਖ ਪ੍ਰਾਪਤ ਕਰਦਾ ਹੈ, ਜਿਸ ਉਤੇ ਉਹ ਪ੍ਰਮੇਸ਼ਰ ਜੀ ਆਪ ਹੀ ਦਇਆਵਾਨ ਹੁੰਦਾ ਹੈ।

13. ਹੇ ਪਿਆਰੇ! ਜਿਸ ਮਨੁਖ ਉਤੇ ਪ੍ਰਮੇਸ਼ਰ ਜੀ ਮੇਹਰ ਕਰਦਾ ਹੈ।

14. ਉਹ ਮਨੁਖ ਗੁਰੂ ਦੀ ਸੰਗਤ ਵਿਚ (ਰਹਿ ਕੇ) ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।੩।

15. ਹੇ ਪਿਆਰੇ! ਸੰਤ ਜਨੋ, (ਤੁਸੀਂ ਭੀ) ਅਮਰ ਜੀਵਨ ਦੇਣ ਵਾਲਾ ਨਾਮ ਜਲ ਪੀਂਦੇ ਰਹੋ।

16. ਹੇ ਭਾਈਓ! ਇਸ ਤਰ੍ਹਾਂ ਸਦਾ ਥਿਰ ਪ੍ਰਭੂ ਦੇ ਦਰਬਾਰ ਵਿਚ ਤੁਹਾਡੇ ਮੂੰਹ ਉਜਲੇ ਹੋਣਗੇ, (ਭਾਵ ਰੱਬੀ ਦਰਬਾਰ ਵਿਚ ਤੁਹਾਨੂੰ ਆਦਰ ਸਤਿਕਾਰ ਮਿਲੇਗਾ)।

17. ਹੇ ਸੰਤ ਜਨੋਂ! ਸਾਰੇ ਵਿਕਾਰ ਛੱਡ ਕੇ ਆਤਮਕ ਅਨੰਦ ਮਾਣਦੇ ਰਹੋ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ! ਪ੍ਰਭੂ ਜੀ ਦਾ ਨਾਮ ਜਪ ਕੇ ਤੁਸੀਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਓਗੇ।੪।੪੨।੫੩।

**ਭਾਵਾਰਥ**:—ਸੰਸਾਰ ਦਾ ਹਰ ਮਨੁਖ ਹੀ ਦੁਖੀਆ ਹੈ ਪਰ ਹਰੀ ਨੂੰ ਮਨ ਵਿਚ ਵਸਾਉਣ ਨਾਲ ਸਾਰੇ ਮਨੋਰਥ ਪੂਰਨ ਹੋ ਜਾਂਦੇ ਹਨ ਅਤੇ ਸਾਰੇ ਦੁਖ ਭੀ ਦੂਰ ਹੋ ਜਾਂਦੇ ਹਨ।

**ਰਾਮਕਲੀ ਮਹਲਾ ੫ ॥**

**1. ਈਂਧਨ ਤੇ ਬੈਸੰਤਰੁ ਭਾਗੈ ॥**
**2. ਮਾਟੀ ਕਉ ਜਲੁ ਦਹਦਿਸ ਤਿਆਗੈ ॥**
**3. ਊਪਰਿ ਚਰਨ ਤਲੈ ਆਕਾਸੁ ॥**
**4. ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥**
**5. ਐਸਾ ਸੰਮ੍ਰਥੁ ਹਰਿ ਜੀਉ ਆਪਿ ॥**
**6. ਨਿਮਖ ਨ ਬਿਸਰੈ ਜੀਅ ਭਗਤਨ ਕੈ**
**ਆਠ ਪਹਰ ਮਨ ਤਾ ਕਉ ਜਾਪਿ ॥੧॥ਰਹਾਉ॥**
**7. ਪ੍ਰਥਮੇ ਮਾਖਨੁ ਪਾਛੈ ਦੂਧੁ ॥**
**8. ਮੈਲੂ ਕੀਨੋ ਸਾਬੁਨੁ ਸੂਧੁ ॥**
**9. ਭੈ ਤੇ ਨਿਰਭਉ ਡਰਤਾ ਫਿਰੈ ॥**
**10. ਹੋਂਦੀ ਕਉ ਅਣਹੋਂਦੀ ਹਿਰੈ ॥੨॥**
**11. ਦੇਹੀ ਗੁਪਤ ਬਿਦੇਹੀ ਦੀਸੈ ॥**
**12. ਸਗਲੇ ਸਾਜਿ ਕਰਤ ਜਗਦੀਸੈ ॥**
**13. ਠਗਣਹਾਰ ਅਣਠਗਦਾ ਠਾਗੈ ॥**
**14. ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥**
**15. ਸੰਤ ਸਭਾ ਮਿਲਿ ਕਰਹੁ ਬਖਿਆਣ ॥**
**16. ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥**
**17. ਬ੍ਰਹਮ ਬੀਚਾਰੁ ਬੀਚਾਰੇ ਕੋਇ ॥**
**18. ਨਾਨਕ ਤਾਕੀ ਪਰਮਗਤਿ ਹੋਇ ॥੪॥੪੩॥੫੪॥**

**ਪਦ ਅਰਥ**:—ਈਂਧਨ ਤੇ—ਬਾਲਣ ਤੋਂ, ਲੱਕੜਾਂ ਤੋਂ। ਬੈਸੰਤਰੁ—ਅੱਗ। ਕਉ—ਨੂੰ। ਦਹਦਿਸ—ਦਸੀਂ ਪਾਸੀਂ। ਊਪਰਿ—ਉਤਾਹਾਂ ਵਲ। ਤਲੈ—ਹੇਠਲੇ ਪਾਸੇ। ਆਕਾਸੁ—ਉਪਰਲਾ ਪਾਸਾ, ਸਿਰ। ਘਟ ਮਹਿ—ਘੜੇ ਵਿਚ। ਸਿੰਧੁ—ਸਮੁੰਦਰ, ਬੇਅੰਤ ਪ੍ਰਭੂ।੧।

ਸੰਮ੍ਰਥੁ—ਸਮਰਥਾ ਵਾਲਾ, ਸਭ ਤਾਕਤਾਂ ਦਾ ਮਾਲਕ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਜੀਅ ਭਗਤਨ ਕੈ—ਭਗਤਾਂ ਦੀ ਜਿੰਦ ਵਿਚੋਂ। ਮਨ—ਹੇ ਮਨ। ਤਾ ਕਉ—ਉਸ (ਪ੍ਰਭੂ) ਨੂੰ। ਜਾਪਿ—ਜਪਦਾ ਰਹੁ।੧। ਰਹਾਉ।

ਪ੍ਰਥਮੇ—ਪਹਿਲਾਂ। ਪਾਛੈ—ਪਿਛੋਂ। ਮੈਲੂ—ਮੈਲ ਨੂੰ, ਮਾਤਾ ਦੇ ਲਹੂ ਨੂੰ। ਸੂਧੁ—ਸੁੱਧ, ਚਿੱਟਾ (ਦੁਧ)। ਭੈ ਤੇ—ਡਰਾਂ ਤੋਂ। ਨਿਰਭਉ—ਜੀਵ ਜੋ ਅਸਲ ਵਿਚ ਡਰ ਰਹਿਤ ਪ੍ਰਭੂ ਦੀ ਅੰਸ਼ ਹੈ। ਹੋਂਦੀ ਕਉ—ਹੁੰਦੀ ਨੂੰ, ਹੋਂਦ ਵਾਲੀ ਜਿੰਦ ਨੂੰ। ਅਣਹੋਂਦੀ—ਜਿਸ ਦੀ (ਵਖਰੀ) ਹਸਤੀ ਕੋਈ ਨਹੀਂ। ਹਿਰੈ—ਚੁਰਾ ਲੈਂਦੀ ਹੈ, ਠੱਗ ਲੈਂਦੀ ਹੈ।੨।

ਦੇਹੀ—ਦੇਹ ਦਾ ਮਾਲਕ, ਸਰੀਰ ਦਾ ਮਾਲਕ ਆਤਮਾ।

ਬਿਦੇਹੀ-ਜੋ ਆਤਮਾਂ ਨਹੀਂ, ਸਰੀਰ । ਸਾਜਿ-ਸਾਜ ਕੇ । ਜਗਦੀਸੈ-ਜਗਦੀਸ ਹੀ,ਜਗਤ ਦਾ ਮਾਲਕ ਹੀ । ਠਗਣਹਾਰ-(ਸਭ ਨੂੰ) ਠੱਗਣ ਵਾਲੀ ਮਾਇਆ । ਅਣਠਗਦਾ-(ਪ੍ਰਮਾਤਮਾਂ ਦੀ ਅੰਸ ਜੀਵ) ਜੋ ਠੱਗਿਆ ਨਹੀਂ ਜਾਣਾ ਚਾਹੀਦਾ । ਵਖਰ-ਸੌਦਾ, ਨਾਮ ਪੂੰਜੀ । ਬਿਨੁ ਵਖਰ-ਨਾਮ ਦੀ ਪੂੰਜੀ ਤੋਂ ਸੱਖਣਾ । ਫਿਰਿ ਫਿਰਿ-ਮੁੜ ਮੁੜ । ਉਠਿ-ਉਠ ਕੇ । ਲਾਗੈ-ਮਾਇਆ ਵਿਚ ਫਸਦਾ ਹੈ, ਮਾਇਆ ਨੂੰ ਚੰਬੜਦਾ ਹੈ ।੩।

ਬਖਿਆਨ-ਵਿਚਾਰ, ਵਿਆਖਿਆ । ਬੀਚਾਰੇ ਕੋਇ-ਜਿਹੜਾ ਕੋਈ ਵੀਚਾਰਦਾ ਹੈ । ਤਾ ਕੀ-ਉਸ ਮਨੁਖ ਦੀ । ਪਰਮ ਗਤਿ-ਸਭ ਤੋਂ ਉਚੀ ਆਤਮਕ ਅਵਸਥਾ ।੪।

**ਅਰਥ :-**

ਪ੍ਰ:-ਹੇ ਗੁਰਦੇਵ ਜੀਉ ! ਆਪ ਜੀ ਹਮੇਸ਼ਾਂ ਹੀ ਉਸ ਵਾਹਿਗੁਰੂ ਜੀ ਨੂੰ ਸਰਬ ਕਲਾ ਸਮਰਥ ਉਚਾਰਨ ਕਰਦੇ ਹੋ, ਪਰ, ਸਾਨੂੰ ਉਸ ਦੀ ਕੋਈ ਪ੍ਰਤਖ ਸਮਰਥਾ ਵਖਾਉ ਜਿਸ ਨੂੰ ਕਿ ਅਸੀਂ ਸਨਮੁਖ ਵੇਖ ਕੇ ਅਨੁਭਵ ਕਰ ਸਕੀਏ ?

1. ਉ:-ਹੇ ਭਾਈ ! ਉਸ ਵਾਹਿਗੁਰੂ ਜੀ ਦੀ ਗੁਪਤ ਰੂਪ ਵਿਚ ਬੇਅੰਤ ਸਮਰਥਾ ਵਰਤ ਰਹੀ ਹੈ, ਉਸ ਦਾ ਪੂਰਨ ਰੂਪ ਵਿਚ ਬਿਆਨ ਕਰਨਾ ਤਾਂ ਬਹੁਤ ਹੀ ਕਠਨ ਹੈ, ਜਿਵੇਂ ਕਿ ਉਸ ਨਿਰੰਕਾਰ ਨੇ ਮਾਤਾ ਦੇ ਪੇਟ ਵਿਚ ਦੋ ਗੰਦੇ ਪਾਣੀ ਦੇ ਬੁਦਬਦਿਆਂ ਤੋਂ ਕੈਸੀ ਸੁੰਦਰ ਮਨੁਖ ਦੇ ਸਰੀਰ ਦੀ ਘਾੜਤ ਘੜੀ ਹੈ, ਉਸ ਨੂੰ ਕੋਈ ਕਿਵੇਂ ਦਸ ਸਕਦਾ ਹੈ, ਕਿ ਕਿਵੇਂ ਇਸ ਦੇ ਸੁੰਦਰ ਅੰਗਾਂ ਦੀ ਬਣਤਰ ਬਣਾਈ ਗਈ ਹੈ, ਇਸ ਤਰ੍ਹਾਂ ਉਸ ਬੇਅੰਤ ਪ੍ਰਭੂ ਦੀ ਅਨੇਕਾਂ ਹੀ ਰੂਪਾਂ ਵਿਚ ਅਨੰਤ ਹੀ ਅਲੌਕਿਕ ਗੁਪਤ ਰੂਪ ਵਿਚ ਸ਼ਕਤੀ ਵਰਤ ਰਹੀ ਹੈ, ਜਿਸ ਨੂੰ ਕਿ ਕਿਸੇ ਤਰ੍ਹਾਂ ਭੀ ਅੰਕਤ ਨਹੀਂ ਕਰ ਸਕੀ ਦਾ, ਪਰ ਹਾਂ ਜੋ ਉਸ ਦੀ ਪ੍ਰਤੱਖ ਰੂਪ ਵਿਚ ਕਲਾ ਵਰਤ ਰਹੀ ਹੈ, ਉਹ ਵੇਖਣ ਵਿਚ ਇਉਂ ਆਉਂਦੀ ਹੈ:-

ਹੇ ਪਿਆਰੇ ! ਉਸ ਪ੍ਰਭੂ ਦੀਆਂ ਬੇਅੰਤ ਅਸਚਰਜ ਤਾਕਤਾਂ ਵਿਚੋਂ ਪਹਿਲੀ ਤਾਂ ਇਹ ਵੇਖ ਕਿ,ਲੱਕੜੀ ਤੋਂ ਅੱਗ ਪਰੇ ਭੱਜਦੀ ਹੈ, ਭਾਵ ਲੱਕੜੀ ਵਿਚ ਸਮਾਨ ਅੱਗ ਹਰ ਵੇਲੇ ਮੌਜੂਦ ਹੈ, ਪਰ ਉਸ ਨੂੰ ਸਾੜਦੀ ਨਹੀਂ, (ਕਿਉਂਕਿ) ਅੱਗ ਉਸ ਨਿਰੰਕਾਰ ਦੀ ਗੁਪਤ ਸ਼ਕਤੀ ਦੇ ਸਦਾ ਹੀ ਹੁਕਮ ਵਿਚ ਬੱਝੀ ਹੋਈ ਹੈ, (ਸੁਤੰਤ੍ਰ ਨਹੀਂ ਪਤੰਤ੍ਰ ਹੈ) ।

ਪ੍ਰ:-ਸ੍ਰੀ ਜੀਉ ! ਅਜਿਹਾ ਕੋਈ ਹੋਰ ਭੀ ਉਦਾਹਰਣ ਹੈ, ਤਾਂ ਦਿਓ ?

2. ਉ:-ਹੇ ਪਿਆਰੇ ! ਦੂਜਾ ਉਦਾਹਰਣ ਹੋਰ ਸੁਣ, ਵੇਖ, ਜਿਵੇਂ (ਸਮੁੰਦ੍ਰ ਦਾ) ਪਾਣੀ ਧਰਤੀ ਨੂੰ ਹਰ ਪਾਸੇ ਵਲੋਂ ਤਿਆਗੀ ਰਖਦਾ ਹੈ, ਭਾਵ ਧਰਤੀ ਸਮੁੰਦ੍ਰ ਦੇ ਵਿਚ ਰਹਿੰਦੀ ਹੈ, ਧਰਤੀ ਨਾਲੋਂ ਸਮੁੰਦਰ ਦਾ ਪਾਣੀ ਦਸ ਹਿੱਸੇ ਜਿਆਦਾ ਹੈ ਪਰ ਤਾਂ ਭੀ ਗੁਪਤ ਰੂਪ ਸ਼ਕਤੀ ਦੇ ਹੁਕਮ ਵਿਚ ਬੰਨ੍ਹਿਆਂ ਹੋਇਆ ਇਸ ਨੂੰ ਤਿਆਗ ਰਿਹਾ ਹੈ, ਭਾਵ ਆਪਣੇ ਅੰਦਰ ਗਾਲਦਾ ਨਹੀਂ ਹੈ ।

ਪ੍ਰ-ਸ੍ਰੀ ਜੀਉ ! ਕੋਈ ਹੋਰ ਮਿਸਾਲ ਦਿਓ ?

3. ਉ:-ਹੇ ਪਿਆਰੇ ! ਤੀਜਾ ਉਦਾਹਰਣ ਹੋਰ ਸੁਣ, ਵੇਖ, ਜਿਵੇਂ ਰੁੱਖ ਦੇ ਪੈਰ (ਜੜ੍ਹਾਂ) ਉਪਰ ਵਲ ਹਨ ਅਤੇ ਸਿਰ ਹੇਠਲੇ ਪਾਸੇ ਹੈ, (ਇਹ ਭੀ ਉਸੇ ਗੁਪਤ ਸ਼ਕਤੀ ਦਾ ਇਕ ਅਲੌਕਿਕ ਕ੍ਰਿਸ਼ਮਾ ਹੈ) ।

ਪ੍ਰ-ਸ੍ਰੀ ਜੀਉ ! ਐਸੇ ਗੁਪਤ ਰੂਪ ਸ਼ਕਤੀਵਾਨ ਪ੍ਰਭੂ ਦਾ ਆਪਣਾ ਨਿਵਾਸ ਕਿਥੇ ਹੈ ?

4. ਉ:-ਹੇ ਭਾਈ ! ਉਸ ਅਨੰਤ ਸ਼ਕਤੀਵਾਨ ਪ੍ਰਮੇਸ਼ਰ ਜੀ ਦਾ ਨਿਵਾਸ ਅਸਥਾਨ ਕੋਈ ਖਾਸ ਇਕ ਨਹੀਂ, ਉਹ ਤਾਂ ਹਰੇਕ ਘੜੇ ਵਿਚ (ਭਾਵ ਨਿਕੇ ਨਿਕੇ ਸਰੀਰਾਂ ਵਿਚ) ਸਮੁੰਦਰ ਰੂਪ ਪ੍ਰਭੂ ਆਪਣਾ ਆਪ ਨਿਵਾਸ ਕਰਦਾ ਹੋਇਆ ਸਾਰਿਆਂ ਦਾ ਪ੍ਰਕਾਸ਼ਵਾਨ ਹੈ ।੧।

5. ਇਸੇ ਲਈ, ਹੇ ਭਾਈ ! ਮੈਂ ਤਾਂ ਆਪਣੇ ਮਨ ਨੂੰ ਇਉਂ ਹੀ ਸਮਝਾਉਂਦਾ ਰਹਿੰਦਾ ਹਾਂ ਕਿ, ਹੇ ਮਨ ! ਵੇਖ, ਉਹ ਪ੍ਰਮੇਸ਼ਰ ਜੀ ਆਪ ਬੜੀਆਂ (ਹੀ) ਤਾਕਤਾਂ ਦਾ ਮਾਲਕ ਹੈ ।

6. ਹੇ ਮਨਾ ! ਉਹ ਪ੍ਰਮੇਸ਼ਰ ਜੀ ਆਪਣਿਆਂ ਭਗਤਾਂ ਦੇ ਮਨਾਂ ਤੋਂ (ਕਦੇ) ਅੱਖ ਝਮਕਣ ਜਿਤਨੇ ਸਮੇਂ ਲਈ ਭੀ ਵਿਸਰਦਾ ਨਹੀਂ ਹੈ, (ਇਸ ਲਈ, ਹੇ ਮਨ !) ਤੂੰ ਭੀ ਉਸ ਨੂੰ ਅੱਠੇ ਪਹਿਰ ਜਪਿਆ ਕਰ ।੪। ਰਹਾਉ ।

ਪ੍ਰ:-ਕਿਉਂ ਜੀ ! ਉਸ ਅਸਚਰਜ ਸ਼ਕਤੀਮਾਨ ਦਾ ਕੋਈ ਹੋਰ ਭੀ ਅਜਿਹਾ ਅਲੌਕਿਕ ਕੌਤਕ ਹੈ ?

7. ਉ.-ਹਾਂ, ਹੋਰ ਭੀ ਸੁਣ ! ਵੇਖ, ਹੇ ਭਾਈ ! ਜਿਵੇਂ ਪਹਿਲੋਂ ਦੁੱਧ ਹੁੰਦਾ ਹੈ, ਉਸ ਨੂੰ ਰਿੜਕਿਆਂ ਉਸ ਦੁੱਧ ਦਾ ਤੱਤ, ਮੱਖਣ ਪਿਛੋਂ ਬਣਦਾ ਹੈ । ਪਰ, ਵੇਖ ਇਸ ਸ੍ਰਿਸ਼ਟੀ ਦਾ ਤੱਤ, ਭਾਵ ਮੱਖਣ ਪ੍ਰਮਾਤਮਾਂ ਤਾਂ ਪਹਿਲਾਂ ਮੌਜੂਦ ਹੈ, (ਪਰ, ਉਸ ਦਾ ਪਸਾਰਾ ਜਗਤ) ਦੁੱਧ ਪਿਛੋਂ (ਬਣਦਾ) ਹੈ । (ਅਤੇ, ਇਸ ਤੋਂ ਇਉਂ ਭੀ ਅਨੁਮਾਨ ਨਹੀਂ ਕੀਤਾ ਜਾ ਸਕਦਾ ਕਿ, ਜਗਤ ਪਸਾਰੇ ਰੂਪ ਦੁੱਧ ਵਿਚ, ਉਸ ਤੱਤ ਰੂਪ ਪ੍ਰਭੂ ਮੱਖਣ ਦੀ ਹੋਂਦ ਹੀ ਮਿੱਟ ਗਈ ਹੈ, ਪਰ ਉਹ ਪ੍ਰਭੂ ਰੂਪ ਮੱਖਣ ਤਾਂ ਸਾਰੇ ਜਗਤ ਰੂਪ ਦੁੱਧ ਵਿਚ ਹੁਣ ਭੀ ਸਰਬ ਵਿਆਪਕ ਹੈ) ।

8. ਹੇ ਪਿਆਰੇ ! ਉਸ ਦੀ ਗੁਪਤ ਸ਼ਕਤੀ ਹੋਰ ਭੀ ਵੇਖ, (ਉਹ ਜੀਵਾਂ ਦੀ ਪਾਲਣਾ ਵਾਸਤੇ) ਮੈਲ ਨੂੰ (ਭਾਵ ਮਾਂ ਦੇ ਲਹੂ ਨੂੰ) ਸ਼ੁਧ ਸਾਬਣ ਵਰਗਾ ਚਿੱਟਾ ਦੁੱਧ ਬਣਾ ਦੇਂਦਾ ਹੈ ।

ਪ੍ਰ:-ਸ੍ਰੀ ਜੀਉ ! ਮਾਇਆ ਦੀ ਪ੍ਰਬਲਤਾ ਨੂੰ ਕਿਵੇਂ ਅਨੁਭਵ ਕੀਤਾ ਜਾਏ ?

9. **ਉ**:—ਹੇ ਭਾਈ ! ਇਹ ਮਾਇਆ ਦੀ ਹੀ ਸਭ ਪ੍ਰਬਲਤਾ ਹੈ ਕਿ, ਇਹ ਜੀਵ ਨਿਰਭਉ ਪ੍ਰਭੂ ਦੀ ਅੰਸ ਹੈ, ਪਰ ਇਹ ਫਿਰ ਭੀ ਦੁਨੀਆਂ ਦੇ ਅਨੇਕਾਂ ਡਰਾਂ ਤੋਂ ਡਰਦਾ ਫਿਰਦਾ ਹੈ।
10. ਹੇ ਭਾਈ ! ਜਿਸ ਮਾਇਆ ਦੀ ਹਸਤੀ ਕੋਈ ਨਹੀਂ, ਇਹ ਮਾਇਆ ਹੋਂਦ ਵਾਲੇ ਜੀਵ ਨੂੰ ਠੱਗਦੀ ਹੈ, ਭਾਵ ਮਾਇਆ ਜੀਵ ਨੂੰ ਭਜਾਈ ਫਿਰਦੀ ਹੈ।
11. ਹੇ ਪਿਆਰੇ ! ਇਸ ਸਰੀਰ ਦਾ ਮਾਲਕ ਆਤਮਾ (ਸਰੀਰ ਵਿਚ) ਲੁਕਿਆ ਰਹਿੰਦਾ ਹੈ, ਸਿਰਫ ਸਰੀਰ ਦਿਸਦਾ ਹੈ।
12. ਹੇ ਭਾਈ ! ਸਾਰੇ ਜੀਵਾਂ ਨੂੰ ਪੈਦਾ ਕਰ ਕੇ ਜਗਤ ਦਾ ਮਾਲਕ ਪ੍ਰਭੂ (ਅਨੇਕਾਂ ਹੀ ਕੌਤਕ) ਕਰਦਾ ਰਹਿੰਦਾ ਹੈ।
13. ਹੇ ਪਿਆਰੇ ! ਏਹ ਠੱਗਣੀ ਮਾਇਆ ਜੀਵ ਨੂੰ ਸਦਾ ਹੀ ਠੱਗਦੀ ਰਹਿੰਦੀ ਹੈ।
14. ਹੇ ਭਾਈ ! ਨਾਮ ਦੀ ਪੂੰਜੀ ਤੋਂ ਸਖਣਾ ਜੀਵ ਮੁੜ ਮੁੜ ਮਾਇਆ ਨੂੰ (ਹੀ) ਤੰਬੜਦਾ ਰਹਿੰਦਾ ਹੈ ।੩।

**ਪ੍ਰ**:—ਸ੍ਰੀ ਜੀਉ ! ਇਸ ਮਾਇਆ ਦੀ ਪ੍ਰਬਲਤਾ ਬਾਰੇ ਕੀ ਕਿਸੇ ਹੋਰ ਦੀ ਭੀ ਵੀਚਾਰ ਹੈ ?

15. **ਉ**.—ਹੇ ਭਾਈ ! ਸੰਤਾਂ ਦੀ ਸਭਾ ਵਿਚ ਮਿਲ ਕੇ ਬੇਸ਼ੱਕ ਵੀਚਾਰ ਕਰ ਕੇ ਵੇਖ ਲਓ।
16. ਅਤੇ ਚਾਰ ਬੇਦ, ਛੇ ਸ਼ਾਸਤ੍ਰ, ਅਠਾਰਾਂ ਪੁਰਾਣ ਅਤੇ ਸਤਾਈ ਸਿੰਮ੍ਰਤੀਆਂ. ਇਨ੍ਹਾਂ ਸਭ ਦੀ ਵਿਆਖਿਆ ਕਰ ਕੇ (ਬੇਸ਼ੱਕ) ਵੇਖ ਲਵੋ, (ਪਰ ਇਸ ਠੱਗਣੀ ਮਾਇਆ ਤੋਂ ਬਚਾਉ ਨਹੀਂ ਹੋ ਸਕਦਾ)।

**ਪ੍ਰ**:—ਗੁਰਦੇਵ ਜੀਉ ! ਆਖਰ, ਜੀਵ ਨੂੰ ਪਰਮਗਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ ?

17. **ਉ**:—ਹੇ ਭਾਈ ! ਜਿਹੜਾ ਕੋਈ ਮਨੁਖ ਸਤਸੰਗਿ ਵਿਚ ਮਿਲ ਕੇ ਪ੍ਰਮੇਸ਼ਰ ਜੀ ਦੇ ਗੁਣਾਂ ਦੀ ਵੀਚਾਰ ਨੂੰ ਵੀਚਾਰਦਾ ਹੈ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਸੇ ਮਨੁਖ ਦੀ ਹੀ ਸਭ ਤੋਂ ਉਚੀ ਆਤਮਕ ਅਵਸਥਾ ਬਣਦੀ ਹੈ ।੪।੪੩।੫੪।

**ਭਾਵਾਰਥ**.—ਇਸ ਸ਼ਬਦ ਵਿਚ ਉਸ ਬੇਅੰਤ ਪ੍ਰਭੂ ਦੀ ਗੁਪਤ ਵਰਤ ਰਹੀ ਸ਼ਕਤੀ ਦਾ ਹਜ਼ੂਰ ਬਿਆਨ ਕਰਦੇ ਹਨ ਕਿ ਉਹ ਵਾਹਿਗੁਰੂ ਅਨੰਤ ਹੀ ਸਮਰਥਾ ਵਾਲਾ ਹੈ, ਉਸਦਾ ਵੀਚਾਰ ਕਰਦੇ ਰਹਿਣ ਨਾਲ ਮਨੁੱਖ ਦੀਆਂ ਸਭ ਬਲਾਵਾਂ ਟਲਦੀਆਂ ਹਨ ਅਤੇ ਇਹ ਮਾਇਆ ਦੀ ਸ਼ਕਤੀ ਉਲਟ ਕੇ ਆਤਮਕ ਤਰੱਕੀ ਵਿਚ ਰੁਕਾਵਟ ਕਰਨ ਦੀ ਥਾਂ ਸਹਾਇਤਾ ਕਰਨ ਲਗ ਪੈਂਦੀ ਹੈ। ਪਰ, ਇਹ ਸਭ ਕੁਝ ਸਾਧ ਸੰਗਤ ਵਿਚ ਮਿਲ ਕੇ ਵੀਚਾਰ ਕਰਦੇ ਰਹਿਣ ਨਾਲ ਹੀ ਹਾਸਲ ਹੁੰਦਾ ਹੈ, ਆਖਰ ਵਿਚ ਮਨੁਖ ਨੂੰ ਸਭ ਤੋਂ ਉਚੀ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ।

**ਰਾਮਕਲੀ ਮਹਲਾ ੫ ॥**

1. **ਜੋ ਤਿਸੁ ਭਾਵੈ ਸੋ ਥੀਆ ॥**
2. **ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥੧॥ ਰਹਾਉ ॥**
3. **ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ ॥**
4. **ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥੧॥**
5. **ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ ॥**
6. **ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥**
7. **ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥**
8. **ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥੩॥**
9. **ਜਿਨਹਿ ਨਿਵਾਜੇ ਤਿਨਹੀ ਸਾਜੇ ਆਪੇ ਕੀਨੇ ਸੰਤ ਜਇਆ ॥**
10. **ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥**

**ਪਦ ਅਰਥ** :—ਤਿਸੁ—ਉਸ (ਪਰਮਾਤਮਾਂ) ਨੂੰ। ਭਾਵੈ—ਚੰਗਾ ਲਗਦਾ ਹੈ, ਪਸੰਦ ਆਉਂਦਾ ਹੈ। ਥੀਆ—ਹੋ ਰਿਹਾ ਹੈ। ਆਨ—ਕੋਈ ਹੋਰ। ਬੀਆ ਦੂਜਾ ।੧। ਰਹਾਉ।

ਕਲਤ੍ਰ—ਇਸਤ੍ਰੀ। ਦੀਸੈ—(ਜੋ ਕੁਝ) ਦਿਸਦਾ ਹੈ। ਕਿਛੂ—ਕੁਝ ਭੀ। ਸੰਗਿ—ਨਾਲ। ਬਿਖੈ ਠਗਉਰੀ—ਵਿਸ਼ਿਆਂ ਦੀ ਠੱਗ ਬੂਟੀ (ਧਤੂਰਾ)। ਖਾਇ—ਖਾ ਕੇ। ਭੁਲਾਨਾ—ਸਹੀ ਰਸਤੇ ਤੋਂ ਭੁਲਿਆ ਰਹਿੰਦਾ ਹੈ। ਮੰਦਰੁ—ਸੋਹਣਾ ਘਰ ।੧।

ਕਰਿ ਕਰਿ—ਮੁੜ ਮੁੜ ਕਰ ਕੇ। ਵਿਗੂਤਾ—ਖੁਆਰ ਹੁੰਦਾ ਹੈ। ਕਿਰਤਿ—ਕੀਤੇ ਅਨੁਸਾਰ। ਪਾਇਆ—ਪੈ ਗਿਆ। ਪੁਰਬ ਕਮਾਣੇ—ਪੂਰਬਲੇ ਜਨਮਾਂ ਦੇ ਕੀਤੇ ਕਰਮ। ਜਮਦੂਤਿ—ਜਮਦੂਤਾਂ ਨੇ। ਗ੍ਰਾਸਿਓ—ਕਾਬੂ ਕਰ ਲਿਆ। ਭਇਆ—ਭਿਆਨਕ ।੨।

ਅਵਰਾ—ਹੋਰ ਹੋਰ। ਕਮਾਵੈ—ਕਰਮ ਕਰਦਾ ਹੈ। ਹਇਆ—'ਹੈ ਹੈ', 'ਹਾਇ ਹਾਇ' (ਹਾਇ ਮਾਇਆ, ਹਾਇ ਮਾਇਆ—ਇਹ ਅੱਗ ਲਗੀ ਰਹਿੰਦੀ ਹੈ)। ਅਸਾਧ—ਲਾ-ਇਲਾਜ, ਜਿਸਦਾ ਇਲਾਜ ਨਾ ਹੋ ਸਕੇ। ਦੂਖਨਿ-ਨਿੰਦਾ ਦੇ ਕਾਰਨ। ਦੇਹ—ਸਰੀਰ। ਖਇਆ—ਖਈ ਰੋਗ ।੩।

ਜਿਨਹਿ-ਜਿਸ (ਪ੍ਰਭੂ) ਨੇ। ਨਿਵਾਜੇ—ਆਦਰ ਸਤਿਕਾਰ ਦਿਤਾ ਹੋਇਆ ਹੈ। ਤਿਨ ਹੀ-ਉਸ ਪ੍ਰਭੂ ਨੇ ਹੀ। ਸਾਜੇ—ਪੈਦਾ ਕੀਤੇ ਹੋਏ ਹਨ। ਆਪੇ—ਆਪ ਹੀ। ਜਇਆ—ਜਈ,

ਜਿਤ ਦੇ ਮਾਲਕ । ਕੰਠਿ—ਗਲ ਨਾਲ। ਲਾਇ—ਲਾ ਕੇ। ਕਰਿ—ਕਰ ਕੇ। ਮਇਆ—ਦਇਆ।੪।

**ਅਰਥ** :—

**ਪ੍ਰ**:—ਹੇ ਗੁਰੋ ! ਮੇਰੇ ਕਰਨ ਜੋਗ ਅਸਲ ਕਰਤੱਬ ਕੀ ਹੈ ?

1. **ਉ**:-ਹੇ ਪਿਆਰੇ ! ਤੂੰ ਹਰ ਵਕਤ ਇਉਂ ਹੀ ਵਿਸ਼ਵਾਸ਼ ਰੱਖ ਕਿ, ਜੋ ਕੁਝ (ਉਸ) ਪ੍ਰਭੂ ਨੂੰ ਚੰਗਾ ਲਗਦਾ ਹੈ ਓਹੀ ਹੋ ਰਿਹਾ ਹੈ।
2. (ਇਸ ਵਾਸਤੇ ਤੂੰ) ਸਦਾ ਹੀ ਉਸ ਪ੍ਰਭੂ ਦੀ ਸ਼ਰਨ (ਵਿਚ) ਪਿਆ ਰਹੁ, (ਕਿਉਂਕਿ) ਪ੍ਰਭੂ ਤੋਂ ਬਿਨਾ ਕੋਈ ਹੋਰ ਦੂਜਾ (ਕੁਝ ਕਰਨ ਜੋਗਾ) ਨਹੀਂ ਹੈ।੧। ਰਹਾਉ।

**ਪ੍ਰ**:—ਕਿਉਂ ਜੀ ! ਇਹ ਜੋ ਮੇਰੇ ਪੁੱਤ੍ਰ ਆਦਿਕ ਨਜ਼ਦੀਕੀ ਸੰਬੰਧੀ ਹੈ, ਕੀ ਅੰਤ ਸਮੇਂ ਕੋਈ ਭੀ ਮੇਰਾ ਸਾਥ ਨਹੀਂ ਦੇਵੇਗਾ ?

3. **ਉ**:—ਹੇ ਭੋਲਿਆ ! ਵੀਚਾਰ ਕੇ ਵੇਖ ਲੈ, ਪੁੱਤ੍ਰ, ਇਸਤ੍ਰੀ, ਮਾਇਆ, ਇਹ ਜੋ ਕੁਝ ਭੀ ਦਿਸ ਰਿਹਾ ਹੈ, ਇਨ੍ਹਾਂ ਵਿਚੋਂ ਕੁਝ ਭੀ (ਅੰਤ ਵੇਲੇ ਜੀਵ) ਆਪਣੇ ਨਾਲ ਨਹੀਂ ਲੈ ਜਾਂਦਾ।

**ਪ੍ਰ**:—ਕਿਉਂ ਜੀ ! ਇਹ ਭੋਲਾ ਜੀਵ ਇਸ ਸਹੀ ਸਿਧਾਂਤ ਨੂੰ ਸਮਝਦਾ ਕਿਉਂ ਨਹੀਂ ਹੈ ?

4. **ਉ**:—ਹੇ ਭਾਈ ! ਅਸਲ ਗੱਲ ਇਹ ਹੈ ਕਿ ਇਹ ਜੀਵ, ਵਿਸ਼ੇ ਵਿਕਾਰਾਂ ਦੀ ਠਗਬੂਟੀ ਖਾਕੇ ਕੁਰਾਹੇ ਪਿਆ ਰਹਿੰਦਾ ਹੈ, ਆਖਰ ਨੂੰ ਇਹ ਮਾਇਆ, ਇਹ ਸੋਹਣਾ ਘਰ (ਸਭੋ ਕੁਝ) ਛੱਡ ਕੇ ਤੁਰ ਜਾਂਦਾ ਹੈ।੧।

**ਪ੍ਰ**:—ਸ੍ਰੀ ਜੀਉ ! ਇਸ ਜੀਵ ਦੇ ਜੰਮਣ ਮਰਨ ਦੇ ਚੱਕ੍ਰ ਵਿਚ ਪਏ ਰਹਿਣ ਦਾ ਅਸਲ ਕਾਰਣ ਕੀ ਹੈ ?

5. **ਉ**:—ਹੇ ਭਾਈ ! ਵੇਖਦੇ ਹਾਂ ਕਿ ਇਹ ਜੀਵ ਦੂਜਿਆਂ ਦੀ ਨਿੰਦਾ ਕਰ ਕਰ ਕੇ (ਹਮੇਸ਼ਾਂ) ਹੀ ਬਹੁਤ ਖੁਆਰ ਹੁੰਦਾ ਰਹਿੰਦਾ ਹੈ, ਆਖਰ ਇਹ ਆਪਣੇ ਇਸ ਕੀਤੇ ਦੋਸ਼ ਦੇ ਅਨੁਸਾਰ ਜਨਮ ਮਰਣ ਦੇ ਗੇੜ ਵਿਚ ਜਾ ਪੈਂਦਾ ਹੈ।
6. ਹੇ ਪਿਆਰੇ ! ਇਹ ਇਕ ਆਮ ਅਸਲ ਦੀ ਗਲ ਹੈ ਕਿ, ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਜੀਵ ਨੂੰ ਛਡਦੇ ਨਹੀਂ ਹਨ, (ਇਸੇ ਲਈ) ਵੱਡਾ ਭਿਆਨਕ ਜਮਦੂਤ ਇਸ ਨੂੰ ਕਾਬੂ ਕਰੀ ਰਖਦਾ ਹੈ।੨।

**ਪ੍ਰ**:—ਸ੍ਰੀ ਜੀਉ ! ਇਹ ਜੀਵ ਦੁਖ ਰੂਪ ਦੋਸ਼ਾਂ ਵਲੋਂ ਬਚਣੇ ਦਾ ਕੋਈ ਉਪਾਉ ਕਿਉਂ ਨਹੀਂ ਕਰਦਾ ?

7. **ਉ**:—ਹੇ ਪਿਆਰੇ ! ਅਸਲ ਵਿਚ ਇਹ ਜੀਵ ਮਾਇਆ ਦੇ ਮੋਹ ਦੀ ਠੱਗਬੂਟੀ ਖਾ ਕੇ ਮਾਇਆ ਦੀ ਖਾਤਰ ਝੂਠ ਬੋਲਦਾ ਹੈ, (ਮੂੰਹੋਂ ਆਖਦਾ ਹੋਰ ਹੈ, ਤੇ) ਕਮਾਉਂਦਾ ਕੁਝ ਹੋਰ ਹੈ, ਇਸ ਦੀ ਤ੍ਰਿਸ਼ਨਾ ਬੁਝਦੀ ਨਹੀਂ, ਮਾਇਆ ਦੀ 'ਹਾਇ ਹਾਇ' ਸਦਾਹੀ ਇਸ ਨੂੰ ਲਗੀ ਰਹਿੰਦੀ ਹੈ। ਹਇਆ—ਇਹ ਵਡੀ ਸ਼ਰਮ ਦੀ ਗਲ ਹੈ।
8. ਹੇ ਭਾਈ ! ਮਾਇਆ ਦੇ ਮੋਹ ਦੀ ਠਗਬੂਟੀ ਦਾ ਪਾਗਲ ਕੀਤਾ ਹੋਇਆ ਇਹ ਜੀਵ ਸੰਤਾਂ ਦੀ ਭੀ ਨਿੰਦਾ ਕਰਨ ਲਗ ਪੈਂਦਾ ਹੈ, ਜੋ ਸੰਤ ਜਨਾਂ ਦੀ ਨਿੰਦਾ ਕਰਨ ਦੇ ਕਾਰਨ (ਮਾਇਆ ਦੀ ਤ੍ਰਿਸ਼ਨਾ ਦਾ) ਲਾ-ਇਲਾਜ ਰੋਗ (ਜੀਵ ਦੇ ਅੰਦਰ) ਪੈਦਾ ਹੋ ਜਾਂਦਾ ਹੈ, ਸੋ, ਇਸ ਵਡੇ ਖਈ ਰੋਗ ਦੇ ਵਿਚ ਹੀ ਇਸ ਦਾ ਸਰੀਰ ਨਾਸ ਹੋ ਜਾਂਦਾ ਹੈ।੩।
9. ਪਰ, ਹੇ ਭਾਈ ! ਸੰਤ ਜਨਾਂ ਦੀ ਨਿੰਦਾ ਤੋਂ ਜੀਵ ਨੂੰ ਹਾਸਲ ਕੁਝ ਭੀ ਨਹੀਂ ਹੁੰਦਾ ਹੈ, ਕਿਉਂਕਿ, ਪ੍ਰਭੂ ਨੇ ਆਪ ਹੀ ਸੰਤ ਜਨਾਂ ਨੂੰ ਜਿੱਤ ਦਾ ਮਾਲਕ ਬਣਾਇਆ ਹੁੰਦਾ ਹੈ, ਉਨ੍ਹਾਂ ਨੂੰ ਉਸੇ ਪ੍ਰਭੂ ਨੇ ਪੈਦਾ ਕੀਤਾ ਹੋਇਆ ਹੈ, ਜਿਸ ਨੇ ਉਨ੍ਹਾਂ ਨੂੰ ਆਦਰ ਸਤਕਾਰ ਦਿਤਾ ਹੋਇਆ ਹੈ।
10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਉਹ ਪ੍ਰਮਾਤਮਾਂ ਮਿਹਰ ਕਰ ਕੇ ਦਇਆ ਕਰ ਕੇ ਆਪਣੇ ਦਾਸਾਂ ਨੂੰ ਆਪ ਹੀ ਆਪਣੇ ਗਲ ਨਾਲ ਲਾਈ ਰਖਦਾ ਹੈ।੪।੪੩।੫੫।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਇਹੋ ਸਿਧਾਂਤ ਅੰਕਿਤ ਕਰਦੇ ਹਨ ਕਿ, ਉਹ ਹਰੀ ਸਰਬ ਕਲਾ ਸਮਰਥ ਹੈ, ਜੋ ਭੀ ਉਹ ਕੁਝ ਕਰਦਾ ਹੈ, ਸੰਤ ਜਨ ਸਦਾ ਹੀ ਉਸੇ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਅਜਿਹੇ ਸੇਵਕਾਂ ਦੀ ਨਿੰਦਾ ਕਰਦੇ ਰਹਿਣ ਨਾਲ ਉਨ੍ਹਾਂ ਦੀ ਵਧ ਰਹੀ ਚੜ੍ਹਦੀ ਕਲਾ ਵਿਚ ਕੋਈ ਭੀ ਰੁਕਾਵਟ ਪਾਉਣ ਦੀ ਸਮਰੱਥਾ ਨਹੀਂ ਰਖਦਾ, ਐਸੇ ਦਾਸਾਂ ਨੂੰ ਪ੍ਰਮੇਸ਼ਰ ਸਦਾ ਹੀ ਆਪਣੇ ਲੜ ਲਾਈ ਰਖਦਾ ਹੈ ਅਤੇ ਅੰਤ ਨੂੰ ਉਹ ਸਾਈਂ ਜੀ ਉਨ੍ਹਾਂ ਨੂੰ ਆਪਣੇ ਨਾਲ ਹੀ ਅਭੇਦ ਕਰ ਲੈਂਦਾ ਹੈ।

**ਰਾਮਕਲੀ ਮਹਲਾ ੫ ॥**

1. **ਐਸਾ ਪੂਰਾ ਗੁਰਦੇਉ ਸਹਾਈ ॥**
2. **ਜਾਕਾ ਸਿਮਰਨੁ ਬਿਰਥਾ ਨ ਜਾਈ ॥੧॥ ਰਹਾਉ ॥**
3. **ਦਰਸਨੁ ਪੇਖਤ ਹੋਇ ਨਿਹਾਲੁ ॥**
4. **ਜਾਕੀ ਧੂਰਿ ਕਾਟੈ ਜਮ ਜਾਲੁ ॥**
5. **ਚਰਨ ਕਮਲ ਬਸੇ ਮੇਰੇ ਮਨ ਕੇ ॥**
6. **ਕਾਰਜ ਸਵਾਰੇ ਸਗਲੇ ਤਨ ਕੇ ॥੧॥**
7. **ਜਾਕੈ ਮਸਤਕਿ ਰਾਖੈ ਹਾਥੁ ॥**
8. **ਪ੍ਰਭੁ ਮੇਰੋ ਅਨਾਥ ਕੋ ਨਾਥੁ ॥**
9. **ਪਤਿਤ ਉਧਾਰਣੁ ਕ੍ਰਿਪਾ ਨਿਧਾਨੁ ॥**
10. **ਸਦਾ ਸਦਾ ਜਾਈਐ ਕੁਰਬਾਨੁ ॥੨॥**
11. **ਨਿਰਮਲ ਮੰਤੁ ਦੇਇ ਜਿਸੁ ਦਾਨੁ ॥**
12. **ਤਜਹਿ ਬਿਕਾਰ ਬਿਨਸੈ ਅਭਿਮਾਨੁ ॥**
13. **ਏਕੁ ਧਿਆਈਐ ਸਾਧ ਕੈ ਸੰਗਿ ॥**

**14. ਪਾਪ ਬਿਨਾਸੇ ਨਾਮ ਕੈ ਰੰਗਿ ॥੩॥**
**15. ਗੁਰ ਪਰਮੇਸੁਰ ਸਗਲ ਨਿਵਾਸ ॥**
**16. ਘਟਿ ਘਟਿ ਰਵਿ ਰਹਿਆ ਗੁਣਤਾਸ ॥**
**17. ਦਰਸੁ ਦੇਹਿ ਧਾਰਉ ਪ੍ਰਭ ਆਸ ॥**
**18.ਨਿਤ ਨਾਨਕੁ ਚਿਤਵੈ ਸਚੁਅਰਦਾਸਿ॥੪॥੪੫॥੫੬॥**

**ਪਦ ਅਰਥ** :–ਗੁਰਦੇਵ–ਗੁਰੂ। ਸਹਾਈ–ਸਹਾਇਤਾ ਕਰਨ ਵਾਲਾ, ਮਦਦਗਾਰ। ਜਾ ਕਾ ਸਿਮਰਨੁ-ਜਿਸ ਦਾ ਦਿਤਾ ਹੋਇਆ ਹਰਿ ਸਿਮਰਨ ਦਾ ਉਪਦੇਸ਼। ਬਿਰਥਾ–ਵਿਅਰਥ।੧। ਰਹਾਉ।

ਪੇਖਤ–ਵੇਖਦਿਆਂ। ਨਿਹਾਲ-ਪ੍ਰਸੰਨ। ਜਮਜਾਲੁ–ਜਮ ਦੀ ਫਾਹੀ। ਮੇਰੇ–ਮੇਰੇ ਗੁਰੂ ਦੇ ਚਰਨ ਕਮਲ, ਸੋਹਣੇ ਚਰਨ। ਮਨ ਕੇ-ਮੇਰੇ ਮਨ ਕੇ। ਤਨ ਕੇ–(ਉਸ ਮਨੁਖ ਦੇ) ਮਨ ਅਤੇ ਸਰੀਰ ਦੇ ਸਾਰੇ ਕੰਮ।੧।

ਜਾ ਕੈ ਮਸਤਕਿ–ਜਿਸ (ਮਨੁੱਖ) ਦੇ ਮੱਥੇ ਉਤੇ। ਅਨਾਥ ਕੋ ਨਾਥ-ਅਨਾਥਾਂ ਦਾ ਸਹਾਰਾ (ਮਿਲ ਪੈਂਦਾ ਹੈ)। ਪਤਿਤ ਉਧਾਰਣੁ–ਵਿਕਾਰਾਂ ਵਿਚ ਡਿਗੇ ਹੋਏ ਨੂੰ ਬਚਾਣ ਵਾਲਾ। ਨਿਧਾਨੁ–ਖਜ਼ਾਨਾ। ਕੁਰਬਾਨੁ-ਸਦਕੇ। ਜਾਈਐ–ਜਾਣਾ ਚਾਹੀਦਾ ਹੈ।੨।

ਨਿਰਮਲ ਮੰਤੁ–ਪਵਿਤ੍ਰ ਉਪਦੇਸ਼। ਦੇਇ–ਦੇਂਦਾ ਹੈ। ਤਜਹਿ–ਛੱਡ ਜਾਂਦੇ ਹਨ। ਬਿਨਸੈ–ਨਾਸ ਹੋ ਜਾਂਦਾ ਹੈ। ਸਾਧ ਕੈ ਸੰਗਿ–ਗੁਰੂ ਦੀ ਸੰਗਤ ਵਿਚ। ਕੈ ਰੰਗਿ–ਦੇ ਰੰਗ ਵਿਚ, ਦੀ ਮੌਜ ਵਿਚ।੩।

ਸਗਲ–ਸਭ ਜੀਵਾਂ ਵਿਚ। ਘਟਿ ਘਟਿ–ਹਰੇਕ ਸਰੀਰ ਵਿਚ। ਗੁਣਤਾਸ–ਗੁਣਾਂ ਦਾ ਖਜ਼ਾਨਾ। ਦੇਹਿ–ਤੂੰ ਦੇਹ। ਧਾਰਉ–ਧਾਰਉਂ, ਮੈਂ ਧਰਦਾ ਹਾਂ, ਮੈਂ ਰਖਦਾ ਹਾਂ। ਪ੍ਰਭ–ਹੇ ਪ੍ਰਭੂ। ਨਾਨਕ ਚਿਤਵੈ–ਨਾਨਕ ਯਾਦ ਕਰਦਾ ਰਹੇ। ਸਚੁ-ਸਦਾ ਕਾਇਮ ਰਹਿਣ ਵਾਲਾ ਪ੍ਰਭੂ।੪।

**ਅਰਥ** :–

ਪ੍ਰ:–ਸ੍ਰੀ ਜੀਉ! ਗੁਰਮਤਿ ਅਨੁਸਾਰ ਆਪ ਜੀ ਪੂਰਨ ਗੁਰੂ ਕਿਸ ਨੂੰ ਅਨੁਭਵ ਕਰਦੇ ਹੋ?

1. ਉ:–ਹੇ ਪਿਆਰੇ! ਪੂਰਨ ਗੁਰੂ ਇਹੋ ਜਿਹਾ ਮਦਦਗਾਰ ਹੈ।
2. ਉਸ ਦਾ ਦਿਤਾ ਹੋਇਆ ਹਰੀ ਸਿਮਰਨ ਦਾ ਉਪਦੇਸ਼ (ਕਦੀ ਭੀ) ਵਿਅਰਥ ਨਹੀਂ ਜਾਂਦਾ।੧। ਰਹ ਉ।
3. ਹੇ ਭਾਈ! ਐਸੇ ਗੁਰੂ ਦੇ ਦਰਸ਼ਨ ਕਰ ਕੇ (ਮਨੁਖ ਤਨੋ ਮਨੋ) ਖਿੜ ਜਾਂਦਾ ਹੈ, ਸਦਾ ਹੀ ਪ੍ਰਸੰਨ ਰਹਿੰਦਾ ਹੈ।
4. ਹੇ ਪਿਆਰੇ! ਐਸੇ ਪੂਰੇ ਗੁਰੂ ਦੀ ਤਾਂ ਜੋ ਚਰਨ ਧੂੜੀ ਹੈ, (ਉਹ) ਜਮਾਂ ਦੀ ਫਾਹੀ ਕੱਟ ਦੇਂਦੀ ਹੈ।
5. ਹੇ ਪਿਆਰੇ! ਐਸੇ ਪਿਆਰੇ ਗੁਰੂ ਦੇ ਸੋਹਣੇ ਚਰਨ (ਜਿਸ ਮਨੁਖ ਦੇ ਹਿਰਦੇ ਵਿਚ) ਆ ਵਸਦੇ ਹਨ।
6. ਹੇ ਭਾਈ! (ਉਸ ਦੇ) ਮਨ ਦੇ (ਉਸ ਦੇ) ਸਰੀਰ ਦੇ ਸਾਰੇ ਕੰਮ ਗੁਰੂ ਸਵਾਰ ਦੇਂਦਾ ਹੈ।੧।
7. ਹੇ ਪਿਆਰੇ! ਉਹ ਐਸਾ ਸ਼ਕਤੀ ਸ਼ਾਲੀ ਗੁਰੂ ਜਿਸ ਮਨੁਖ ਦੇ ਮੱਥੇ (ਉਤੇ ਆਪਣਾ) ਮੇਹਰ ਭਰਿਆ ਹੱਥ ਰਖਦਾ ਹੈ।
8. ਉਸ ਨੂੰ ਉਹ ਪ੍ਰਭੂ ਮਿਲ ਪੈਂਦਾ ਹੈ, ਜੋ ਕਿ ਨਿਆਸਰਿਆਂ ਦਾ ਆਸਰਾ ਹੈ।
9. ਹੇ ਭਾਈ! ਉਹ ਸਮਰੱਥ ਗੁਰੂ ਵਿਕਾਰਾਂ ਵਿਚ ਡਿਗੇ ਹੋਇਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ ਹੈ ਅਤੇ ਉਹ ਗੁਰੂ ਕ੍ਰਿਪਾ ਦਾ ਖਜ਼ਾਨਾ ਹੈ।
10. ਹੇ ਪਿਆਰੇ! ਐਸੇ ਗੁਰੂ ਤੋਂ ਸਦਾ ਹੀ ਸਦਕੇ ਜਾਣਾ ਚਾਹੀਦਾ ਹੈ।੨।
11. ਹੇ ਪਿਆਰੇ! ਉਹ ਗੁਰੂ ਜਿਸ ਮਨੁਖ ਨੂੰ ਆਪਣਾ ਪਵਿਤ੍ਰ ਉਪਦੇਸ਼ ਬਖਸ਼ਿਸ਼ ਕਰਦਾ ਹੈ।
12. ਉਸ ਨੂੰ ਸਾਰੇ ਹੀ ਵਿਕਾਰ ਛਡ ਜਾਂਦੇ ਹਨ ਅਤੇ ਉਸ ਦਾ ਹੰਕਾਰ ਭੀ ਦੂਰ ਹੋ ਜਾਂਦਾ ਹੈ।
13. (ਇਸ ਲਈ) ਹੇ ਪਿਆਰੇ! ਐਸੇ ਗੁਰੂ ਦੀ ਸੰਗਤ ਵਿਚ ਮਿਲ ਕੇ ਇਕੋ ਪ੍ਰਮੇਸ਼ਰ ਜੀ ਦਾ ਧਿਆਨ ਧਰਦੇ ਰਹਿਣਾ ਚਾਹੀਦਾ ਹੈ।
14. (ਕਿਉਂਕਿ) ਐਸੇ ਗੁਰੂ ਦੀ ਰਾਹੀਂ ਪ੍ਰਮੇਸ਼ਰ ਦੇ ਨਾਮ ਦੇ ਪ੍ਰੇਮ ਰੰਗ ਵਿਚ ਰਿਹਾਂ ਸਾਰੇ ਹੀ ਪਾਪ ਨਾਸ ਹੋ ਜਾਂਦੇ ਹਨ।੩।

ਪ੍ਰ:–ਸ੍ਰੀ ਜੀਉ, ਅਜਿਹੇ ਗੁਰੂ ਦਾ ਨਿਵਾਸ ਕਿਥੇ ਹੈ?

15. ਉ:–ਹੇ ਭਾਈ, ਉਹ (ਗੁਰੂ ਪ੍ਰਮੇਸ਼ਰ) ਇਕ ਦੇਸੀ ਨਹੀਂ ਹੈ, ਉਹ ਤਾਂ ਸਭ ਜੀਵਾਂ ਵਿਚ ਵਸਦਾ ਹੈ।
16. ਉਹ ਸਾਰੇ ਗੁਣਾਂ ਦਾ ਖਜ਼ਾਨਾ ਹਰੇਕ ਦੇ ਹਿਰਦੇ ਵਿਚ ਮੌਜੂਦ ਹੈ।

ਪ੍ਰ:–ਕਿਉਂ ਜੀ, ਉਸ ਦੇ ਦਰਸ਼ਨਾਂ ਦੀ ਪ੍ਰਾਪਤੀ ਲਈ ਸਾਧਨ ਕੀ ਹੈ?

17. ਉ.–ਹੇ ਪਿਆਰੇ! ਇਕੋ ਹੀ ਸਾਧਨ ਅਰਦਾਸ ਹੈ ਜੋ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ਜੀ! ਮੈਨੂੰ ਆਪਣਾ ਦਰਸ਼ਨ ਦੇਹ, (ਮੈਂ ਕੇਵਲ ਤੇਰੇ ਹੀ) ਦਰਸ਼ਨਾਂ ਦੀ ਆਸ ਰਖੀ ਬੈਠਾ ਹਾਂ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸਾਈਂ ਜੀਉ, ਮੇਰੀ ਇਹੋ ਹੀ ਬੇਨਤੀ ਹੈ ਕਿ ਤੇਰਾ ਸੇਵਕ ਸਦਾ ਸਚੇ ਪ੍ਰਭੂ ਨੂੰ ਯਾਦ ਕਰਦਾ ਰਵੇ।੪।੪੫।੫੬।

**ਭਾਵਾਰਥ** :–ਹਰ ਮਨੁਖ ਆਪਣੇ ਜਨਮ ਜਨਮਾਤ੍ਰਾਂ ਦੇ ਪਾਪਾਂ ਦਾ ਨਾਸ ਕਰਨ ਲਈ ਅਨੇਕਾਂ ਹੀ ਜਪ ਤਪ ਆਦਿਕ ਦੇ ਸਾਧਨ ਕਰਦਾ ਹੈ, ਪਰ, ਬੱਜਰ ਪਾਪਾਂ ਤੋਂ ਫਿਰ ਭੀ ਛੁਟਕਾਰਾ ਨਹੀਂ ਹੁੰਦਾ, ਪਰ ਗੁਰੂ ਦੀ ਸ਼ਰਣ ਪ੍ਰਾਪਤ ਕਰ ਕੇ ਹਰੀ ਦਾ ਨਾਮ ਜਪਦੇ ਰਹਿਣ ਨਾਲ ਮਨੁਖ ਦੇ ਕੋਟਾਨ

ਕੋਟ ਪਾਪ ਨਾਸ ਹੋ ਜਾਂਦੇ ਹਨ ਅਤੇ ਜੀਵਨ ਦੇ ਸਾਰੇ ਹੀ ਮਨੋਰਥ ਭੀ ਪੂਰਨ ਹੋ ਜਾਂਦੇ ਹਨ।

**ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ**

**੧ ੴ ਸਤਿਗੁਰ ਪ੍ਰਸਾਦਿ ॥**

1. **ਗਾਵਹੁ ਰਾਮ ਕੇ ਗੁਣ ਗੀਤ ॥**
2. **ਨਾਮੁ ਜਪਤ ਪਰਮ ਸੁਖੁ ਪਾਈਐ ਆਵਾਗਉਣੁ ਮਿਟੈ ਮੇਰੇ ਮੀਤ ॥੧॥ ਰਹਾਉ ॥**
3. **ਗੁਣ ਗਾਵਤ ਹੋਵਤ ਪਰਗਾਸੁ ॥**
4. **ਚਰਨ ਕਮਲ ਮਹਿ ਹੋਇ ਨਿਵਾਸੁ ॥੧॥**
5. **ਸੰਤ ਸੰਗਤਿ ਮਹਿ ਹੋਇ ਉਧਾਰੁ ॥**
6. **ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥**

**ਪਦ ਅਰਥ** :—ਜਪਤ—ਜਪਦਿਆਂ। ਪਰਮ—ਸਭ ਤੋਂ ਉਚਾ। ਪਾਈਐ—ਹਾਸਲ ਕਰੀਦਾ ਹੈ। ਆਵਾ ਗਉਣੁ—ਜਗਤ ਵਿਚ ਆਉਣ ਤੇ ਜਗਤ ਤੋਂ ਜਾਣ (ਦਾ ਗੇੜ) ਜਨਮ ਮਰਨ ਦਾ ਗੇੜ। ਮੀਤ—ਹੇ ਮਿਤ੍ਰ।੧। ਰਹਾਉ।

ਗਾਵਤ-ਗਾਂਦਿਆਂ। ਪਰਗਾਸੁ—ਚਾਨਣ। ਮਹਿ—ਵਿਚ। ਨਿਵਾਸੁ—ਟਿਕਾਉ।੧।

ਸੰਤ ਸੰਗਤਿ—ਗੁਰੂ ਦੀ ਸੰਗਤ। ਉਧਾਰੁ—ਪਾਰ ਉਤਾਰਾ। ਭਵਜਲੁ—ਸੰਸਾਰ ਸਮੁੰਦਰ। ਉਤਰਸਿ—ਤੂੰ ਲੰਘ ਜਾਏਂਗਾ।੨।

**ਅਰਥ** :—

**ਪ੍ਰ**:—ਸ੍ਰੀ ਜੀਉ, ਜੰਮਣ ਮਰਣ ਦਾ ਗੇੜ ਮਿਟਾਉਣ ਲਈ ਅਨੇਕਾਂ ਹੀ ਮਨੁਖ ਭਿੰਨ ਭਿੰਨ ਦੇਵਤਿਆਂ ਦੇ ਗੁਣ ਗਾਉਂਦੇ ਰਹਿੰਦੇ ਹਨ, ਪਰ, ਮੈਨੂੰ ਦਸੋ ਕਿ ਮੈਂ ਕਿਸ ਦੇ ਗੁਣ ਗੀਤ ਗਾਉਂਦਾ ਰਵਾਂ ?

1. ਉ:—ਹੇ ਮੇਰੇ ਮਿੱਤ੍ਰਾ, ਤੂੰ ਉਸ ਪ੍ਰਮੇਸ਼ਰ ਜੀ ਦੇ ਗੁਣਾਂ ਦੇ ਗੀਤ ਸਦਾ ਹੀ ਗਾਉਂਦਾ ਰਹੁ।

**ਪ੍ਰ**:—ਸ੍ਰੀ ਜੀਉ, ਮੈਨੂੰ ਇਸ ਤਰ੍ਹਾਂ ਕਰਦੇ ਰਹਿਣ ਨਾਲ ਹਾਸਲ ਕੀ ਹੋਵੇਗਾ ?

2. ਉ:—ਹੇ ਮਿੱਤਰਾ, ਪ੍ਰਮਾਤਮਾਂ ਦਾ ਨਾਮ ਜਪਦਿਆਂ ਸਭ ਤੋਂ ਸ੍ਰੇਸ਼ਟ ਸੁਖ ਹਾਸਲ ਕਰ ਲਈਦਾ ਹੈ ਅਤੇ ਜੰਮਣ ਮਰਣ ਦਾ ਗੇੜ ਭੀ (ਸੁਖੈਨ ਹੀ) ਮੁੱਕ ਜਾਂਦਾ ਹੈ।੧। ਰਹਾਉ।
3. ਹੇ ਪਿਆਰਿਆ, ਇਸ ਤਰ੍ਹਾਂ ਪ੍ਰਮੇਸ਼ਰ ਜੀ ਦੇ ਗੁਣ ਗਾਂਦਿਆਂ (ਮਨ ਵਿਚੋਂ ਅਗਿਆਨਤਾ ਦਾ ਅੰਧੇਰਾ ਮਿੱਟ ਜਾਂਦਾ ਹੈ ਅਤੇ) ਗਿਆਨ ਦਾ ਚਾਨਣ ਪ੍ਰਕਾਸ਼ ਹੋ ਆਉਂਦਾ ਹੈ।
4. ਅਤੇ ਇਸ ਤਰ੍ਹਾਂ, ਪ੍ਰਮੇਸ਼ਰ ਜੀ ਦੇ ਸੋਹਣੇ ਚਰਨਾਂ ਵਿਚ ਮਨ ਟਿਕਿਆ ਰਹਿੰਦਾ ਹੈ।੧।
5. ਹੇ ਮਿੱਤਰਾ, ਬੱਸ ਇਸ ਤਰ੍ਹਾਂ, ਗੁਰੂ ਦੀ ਸੰਗਤ ਵਿਚ ਰਹਿਆਂ ਤੇਰਾ ਪਾਰ ਉਤਾਰਾ ਹੋ ਜਾਏਗਾ।
6. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮਿੱਤਰਾ ! ਇਸ ਤਰ੍ਹਾਂ ਤੂੰ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਵੇਂਗਾ।੨।੧।੫੭।

**ਭਾਵਾਰਥ** :-ਇਸ ਸ਼ਬਦ ਵਿਚ ਸਤਿਗੁਰੂ ਜੀ ਉਨ੍ਹਾਂ ਲੋਕਾਂ ਨੂੰ ਪ੍ਰਮੇਸ਼ਰ ਦੇ ਗੁਣ ਗਾਉਂਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਜੋ ਕਿ ਉਸ ਸਾਈਂ ਜੀ ਦੇ ਗੀਤ ਗਾਉਣੇ ਛੱਡ ਕੇ ਦੇਵੀ ਦੇਵਤਿਆਂ ਦੇ ਹੀ ਗੁਣਾਂ ਨੂੰ ਗਾਉਂਦੇ ਰਹਿਣ ਵਿਚ ਜੰਮਣ ਮਰਨ ਦੇ ਚੱਕਰ ਵਿਚੋਂ ਬਚੇ ਰਹਿਣ ਦਾ ਭੁਲੇਖਾ ਖਾਈ ਬੈਠੇ ਹਨ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਰੌਣ ਦਾ ਸਭ ਤੋਂ ਵਡਾ ਵਸੀਲਾ ਪ੍ਰਮੇਸ਼ਰ ਦੇ ਨਾਮ ਜਪਣ ਦਾ ਅਤੇ ਗੁਣ ਗਾਉਂਦੇ ਰਹਿਣ ਦਾ ਹੀ ਦਸਦੇ ਹਨ।

**ਰਾਮਕਲੀ ਮਹਲਾ ੫ ॥**

1. **ਗੁਰੁ ਪੂਰਾ ਮੇਰਾ ਗੁਰੁ ਪੂਰਾ ॥**
2. **ਰਾਮ ਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥੧॥ ਰਹਾਉ ॥**
3. **ਏਕੁ ਅਰਾਧਹੁ ਸਾਚਾ ਸੋਇ ॥**
4. **ਜਾਕੀ ਸਰਨਿ ਸਦਾ ਸੁਖੁ ਹੋਇ ॥੧॥**
5. **ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥**
6. **ਹਰਿ ਸਿਮਰਤ ਬਿਨਸੇ ਸਭ ਦੂਖ ॥੨॥**
7. **ਸਹਜਿ ਅਨੰਦ ਕਰਹੁ ਮੇਰੇ ਭਾਈ ॥**
8. **ਗੁਰਿ ਪੂਰੈ ਸਭ ਚਿੰਤ ਮਿਟਾਈ ॥੩॥**
9. **ਆਠ ਪਹਰ ਪ੍ਰਭ ਕਾ ਜਪੁ ਜਾਪਿ ॥**
10. **ਨਾਨਕ ਰਾਖਾ ਹੋਆ ਆਪਿ ॥੪॥੨॥੫੮॥**

**ਪਦ ਅਰਥ** :—ਪੂਰਾ—ਸਾਰੇ ਗੁਣਾਂ ਦਾ ਮਾਲਕ, ਸਭ ਤਾਕਤਾਂ ਦਾ ਮਾਲਕ। ਸੁਹੇਲੇ—ਸੁਖੀ। ਸਗਲ—ਸਾਰੇ। ਰੋਗ ਕੂਰਾ—ਕੂੜ ਦੇ ਰੋਗ, ਮਾਇਆ ਦੇ ਮੋਹ ਤੋਂ ਪੈਦਾ ਹੋਏ ਰੋਗ।੧। ਰਹਾਉ।

ਸਾਚਾ—ਸਦਾ ਕਾਇਮ ਰਹਿਣ ਵਾਲਾ। ਏਕੁ ਸੋਇ—ਸਿਰਫ ਉਸ ਪ੍ਰਮਾਤਮਾਂ ਨੂੰ। ਜਾ ਕੀ ਸਰਨਿ—ਜਿਸ (ਪ੍ਰਭੂ) ਦਾ ਆਸਰਾ ਲਿਆਂ।੧।

ਨੀਦ—(ਪ੍ਰਭੂ ਚਰਨਾਂ ਵਿਚ) ਲੀਨਤਾ। ਸੁਹੇਲੀ—ਸੁਖਦਾਈ। ਸਿਮਰਤ-ਸਿਮਰਦਿਆਂ।੨।

ਸਹਜਿ—ਆਤਮਕ ਅਡੋਲਤਾ ਵਿਚ (ਟਿੱਕਕੇ)। ਭਾਈ—ਹੇ ਭਾਈ। ਗੁਰਿ—ਗੁਰੂ ਨੇ। ਸਭ—ਸਾਰੀ।੩।

ਜਪਿ—ਜਪਿਆ ਕਰੋ। ਰਾਖਾ-ਰਖਵਾਲਾ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਤੁਹਾਡਾ ਆਪਣਾ ਗੁਰੂ ਉਤੇ ਕਿਤਨਾ ਕੁ ਵਿਸ਼ਵਾਸ਼ ਹੈ ?

1. **ਉ**:—ਹੇ ਭਾਈ ! ਮੇਰਾ ਤਾਂ ਪੂਰਨ ਵਿਸ਼ਵਾਸ਼ ਹੈ ਕਿ, ਮੇਰਾ ਗੁਰੂ ਸਭੇ ਹੀ ਗੁਣਾਂ ਦਾ ਮਾਲਕ ਹੈ ਮੇਰਾ ਗੁਰੂ ਪੂਰੀ ਸਮਰਥਾ ਵਾਲਾ ਹੈ ।
2. (ਕਿਉਂਕਿ) ਗੁਰੂ ਦੀ ਸ਼ਰਨ ਵਿਚ ਪੈ ਕੇ ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਮਨੁੱਖ ਸਦਾ ਹੀ ਸੁਖੀ ਰਹਿੰਦੇ ਹਨ ਅਤੇ ਮਾਇਆ ਮੋਹ ਤੋਂ ਪੈਦਾ ਹੋਣ ਵਾਲੇ ਉਨ੍ਹਾਂ ਦੇ ਸਾਰੇ ਰੋਗ ਦੂਰ ਹੋ ਜਾਂਦੇ ਹਨ ।੧। ਰਹਾਉ ।
3. ਇਸ ਲਈ, ਹੇ ਭਾਈਓ ! ਗੁਰੂ ਦੇ ਦਰ ਤੇ ਆ ਕੇ ਸਦਾ ਕਾਇਮ ਰਹਿਣ ਵਾਲੇ ਉਸੇ ਇਕ ਪ੍ਰਮੇਸ਼ਰ ਜੀ ਦਾ ਅਰਾਧਨ ਕਰਿਆ ਕਰੋ ।
4. ਜਿਸ ਦੀ ਸ਼ਰਣ ਵਿਚ ਪਿਆਂ ਸਦਾ ਹੀ ਆਤਮਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ ।।
5. ਹੇ ਭਾਈ ! ਗੁਰੂ ਦੀ ਸ਼ਰਣ ਪਿਆਂ, ਪ੍ਰਮੇਸ਼ਰ ਜੀ ਦੇ ਨਾਮ ਦੀ (ਭੁੱਖ) ਚਾਹ, ਲਗਨ ਪੈਦਾ ਹੋ ਜਾਂਦੀ ਹੈ ਅਤੇ ਨਾਮ ਵਿਚ ਲੀਨਤਾ ਮਨੁਖ ਵਾਸਤੇ ਸੁਖਦਾਈ ਹੋ ਜਾਂਦੀ ਹੈ ।
6. ਅਤੇ ਹਰੀ ਦਾ ਨਾਮ ਸਿਮਰਦਿਆਂ ਮਨੁਖ ਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ ।੨।
7. ਹੇ ਪਿਆਰਿਓ ! ਤੁਸੀਂ ਭੀ ਗੁਰੂ ਦੀ ਰਾਹੀਂ, ਆਤਮਕ ਅਡੋਲਤਾ ਵਿਚ ਟਿਕ ਕੇ ਆਤਮਕ ਖੁਸ਼ੀਆਂ ਪ੍ਰਾਪਤ ਕਰੋ ।
8. (ਕਿਉਂਕਿ) ਗੁਰੂ ਉਸ ਦੀ ਸਾਰੀ ਚਿੰਤਾ ਮਿਟਾ ਦੇਂਦਾ ਹੈ, (ਜੋ ਮਨੁਖ ਗੁਰੂ ਦੀ ਸ਼ਰਣ ਪੈਂਦਾ ਹੈ)।੩।

**ਪ੍ਰ**:—ਸ੍ਰੀ ਜੀਉ ! ਕੀ ਉਸ ਸਾਈਂ ਜੀ ਦੇ ਜਪਣ ਲਈ ਕੋਈ ਖਾਸ ਸਮਾਂ ਨੀਅਤ ਹੈ ?

9. **ਉ**:—ਹੇ ਭਾਈ ! ਤੂੰ ਗੁਰੂ ਦੀ ਸ਼ਰਣ ਪੈ ਕੇ ਅਠੇ ਪਹਿਰ ਪ੍ਰਭੂ ਦੇ ਨਾਮ ਦਾ ਜਾਪ ਜਪਿਆ ਕਰ ।
10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਜੋ ਮਨੁਖ ਪ੍ਰਭੂ ਦਾ ਜਾਪ ਜਪਦਾ ਹੈ, ਪ੍ਰਭੂ ! ਆਪ ਉਸ ਦਾ ਸਦਾ ਹੀ ਰਾਖਾ ਬਣਿਆਂ ਰਹਿੰਦਾ ਹੈ ।੪।੨।੫੮।

**ਭਾਵਾਰਥ** :—ਇਸ ਸ਼ਬਦ ਵਿਚ ਭੀ ਗੁਰੂ ਦੇ ਰਾਹੀਂ ਪ੍ਰਮੇਸ਼ਰ ਜੀ ਦੇ ਗੁਣ ਗਾਉਂਦੇ ਰਹਿਣ ਦਾ ਲਾਭ ਦਰਸਾਇਆ ।

## ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩

### ੧ ਓ ਸਤਿਗੁਰ ਪ੍ਰਸਾਦਿ ॥

1. **ਨਰ ਨਰਹ ਨਮਸਕਾਰੰ ॥**
2. **ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥ ਰਹਾਉ ॥**
3. **ਹਰਨ ਧਰਨ ਪੁਨ ਪੁਨਹ ਕਰਨ ਨਹ ਗਿਰਹ ਨਿਰੰਹਾਰੰ ॥੧॥**
4. **ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ ॥**
5. **ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥੨॥੧॥੫੯॥**

**ਪਦ ਅਰਥ** :—ਨਰ ਨਰਹ—ਨਰਾਂ ਵਿਚੋਂ ਸ੍ਰੇਸ਼ਟ ਨਰ, ਪ੍ਰਮਾਤਮਾਂ । ਜਲਨ—ਜਲਾਂ ਵਿਚ । ਥਲਨ—ਥਲਾਂ ਵਿਚ। ਬਸੁਧ—ਧਰਤੀ ਵਿਚ। ਗਗਨ—ਅਕਾਸ਼ ਵਿਚ । ਏਕੰਕਾਰੰ—ਸਰਵ ਵਿਆਪਕ ਪ੍ਰਭੂ ।੧। ਰਹਾਉ ।

ਹਰਨ—ਨਾਸ ਕਰਨ ਵਾਲਾ। ਧਰਨ—ਪਾਲਣ ਵਾਲਾ। ਪੁਨ ਪੁਨਹ—ਮੁੜ ਮੁੜ । ਕਰਨ—ਪੈਦਾ ਕਰਨ ਵਾਲਾ । ਗਿਰਹ ਗ੍ਰਿਹ, ਘਰ । ਨਿਰੰਹਾਰੰ—ਨਿਰ-ਅਹਾਰੰ, ਖੁਰਾਕ ਤੋਂ ਬਿਨਾ ।੧।

ਗੰਭੀਰ—ਡੂੰਘਾ। ਧੀਰ—ਵਡੇ ਜਿਗਰੇ ਵਾਲਾ। ਹੀਰ—ਬਹੁ ਮੁੱਲਾ। ਮੂਚ—ਵਡਾ। ਕਰਨ ਕੇਲ—ਕੌਤਕ ਕਰਨ ਵਾਲਾ। ਅਮੋਲ—ਜਿਸ ਦਾ ਮੁਲ ਨਾ ਪਾਇਆ ਜਾ ਸਕੇ। ਬਲਿਹਾਰੰ—ਸਦਕੇ, ਕੁਰਬਾਨ ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਹੀ ਰੂਪ ਲਾਭਦਾਇਕ ਨਮਸ਼ਕਾਰ ਕਰਨੇ ਜੋਗ ਕੌਣ ਹੈ ?

1. **ਉ**:—ਹੇ ਭਾਈਓ ! ਸਦਾ ਪ੍ਰਮੇਸ਼ਰ ਨੂੰ ਹੀ ਨਮਸ਼ਕਾਰ ਕਰਦੇ ਰਹੋ, ਜੋ ਕਿ ਨਰਾਂ ਵਿਚੋਂ ਸ੍ਰੇਸ਼ਟ ਨਰ ਹੈ ।

**ਪ੍ਰ**:—(ਕਿਉਂ ਜੀ) ਉਸ ਦਾ ਨਿਵਾਸ ਕਿਸ ਥਾਂ ਹੈ ?

2. **ਉ**:—ਹੇ ਪਿਆਰੇ ! ਉਹ ਇਕ ਸਰਬ ਵਿਆਪਕ ਪ੍ਰਮੇਸ਼ਰ ਜਲਾਂ ਵਿਚ ਮੌਜੂਦ ਹੈ, ਥਲਾਂ ਵਿਚ ਹੈ, ਧਰਤੀ ਵਿਚ ਹੈ, ਅਤੇ ਆਕਾਸ਼ ਵਿਚ (ਭੀ ਵਿਆਪਕ) ਹੈ ।੧। ਰਹਾਉ ।
3. ਹੇ ਭਾਈ ! ਉਹ ਪ੍ਰਮੇਸ਼ਰ ਜੀ ਸਭ ਦਾ ਨਾਸ ਕਰਨ ਵਾਲਾ ਹੈ ਅਤੇ ਧਾਰਨ ਵਾਲਾ, ਭਾਵ ਪਾਲਨਾ ਕਰਦਾ ਹੈ, ਉਹੀ ਮੁੜ ਮੁੜ ਜੀਵਾਂ ਨੂੰ ਪੈਦਾ ਕਰਨ ਵਾਲਾ ਹੈ ।
ਹੇ ਪਿਆਰੇ ! ਉਸ ਦਾ ਕੋਈ ਖਾਸ ਘਰ ਨਹੀਂ ਅਤੇ ਉਸ ਨੂੰ ਕਿਸੇ ਤਰਾਂ ਦੀ ਖੁਰਾਕ ਦੀ (ਭੀ) ਲੋੜ ਨਹੀਂ ਹੈ ।੧।
4. ਹੇ ਭਾਈ ! ਉਹ ਪ੍ਰਮਾਤਮਾਂ (ਮਾਨੋ) ਡੂੰਘਾ ਸਮੁੰਦਰ ਹੈ ਅਤੇ ਵਡੇ ਜਿਗਰੇ ਵਾਲਾ ਹੈ, ਉਸ ਦਾ ਨਾਮ ਹੀਰੇ ਵਰਗਾ, ਭਾਵ ਬਹੁ ਮੁੱਲਾ ਹੈ, ਉਹ ਪ੍ਰਮੇਸ਼ਰ ਜੀ ਸਭ ਤੋਂ ਉਚਾ ਹੈ, ਸਭ ਤੋਂ ਵਡਾ ਹੈ, ਬੇਅੰਤ ਹੈ ।
5. ਉਹ ਸਭ ਕੌਤਕ ਕਰਨ ਵਾਲਾ ਹੈ, ਅਮੁੱਲ ਗੁਣਾਂ ਦਾ ਮਾਲਕ ਹੈ, ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਤੋਂ (ਸਦਾ ਹੀ) ਕੁਰਬਾਨ ਜਾਣਾ ਚਾਹੀਦਾ ਹੈ ।

**ਭਾਵਾਰਥ** :—ਇਸ ਸ਼ਬਦ ਵਿਚ ਸਰਵ ਵਿਆਪੀ ਅਤੇ ਸਰਵ ਦੇ ਅਧਾਰ ਰੂਪ ਪ੍ਰਮੇਸ਼ਰ ਜੀ ਨੂੰ ਹੀ ਨਮਸ਼ਕਾਰ ਕਰਦੇ

ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ।

**ਰਾਮਕਲੀ ਮਹਲਾ ੫ ॥**

**1. ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ ॥੧॥ ਰਹਾਉ ॥**

**2. ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ਨਹ ਸੰਗਿ ਗਾਮਨੀ ॥੧॥**

**3. ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ ॥**

**4. ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥੨॥੨॥੯੦॥**

**ਪਦ ਅਰਥ** :–ਤਿਆਗਿ ਚਲੇ ਛੱਡ ਕੇ ਤੁਰ ਪਏ। ਕਨਿਕ–ਸੋਨਾ। ਕਾਮਿਨੀ–ਇਸਤ੍ਰੀ।੧। ਰਹਾਉ।

ਭੰਡਾਰ–ਖਜਾਨੇ । ਦਰਬ–ਧਨ । ਅਰਬ ਖਰਬ–ਅਰਬਾਂ ਖਰਬਾਂ ਦੀ ਗਿਣਤੀ ਵਾਲੇ, ਬੇਅੰਤ। ਪੇਖਿ–ਵੇਖ ਕੇ। ਲੀਲਾ–ਖੇਡ। ਮਨੁ ਸਧਾਰੈ–ਮਨ ਢਾਰਸ ਬਣਾਂਦਾ ਹੈ। ਸੰਗਿ–ਨਾਲ। ਗਾਮਨੀ–ਜਾਂਦਾ।੧।

ਸੁਤ–ਪੁੱਤਰ । ਕਲਿਤ੍ਰ–ਇਸਤ੍ਰੀ । ਭ੍ਰਾਤ–ਭਰਾ । ਮੀਤ–ਮਿੱਤ੍ਰ। ਉਰਝਿ ਪਰਿਓ–ਉਰਝਿਆ ਪਿਆ ਹੈ, ਫਸਿਆ ਪਿਆ ਹੈ । ਭਰਮਿ–ਭਰਮ ਵਿਚ, ਭੁਲੇਖੇ ਵਿਚ । ਬਿਰਖ ਛਾਮਨੀ–ਰੁੱਖ ਦੀ ਛਾਂ । ਸੰਤ ਭਾਵਨੀ–ਸੰਤਾਂ ਨੂੰ ਚੰਗਾ ਲਗਦਾ ਹੈ।੨।

**ਅਰਥ :–**

**ਪ੍ਰ.**–ਸ੍ਰੀ ਜੀਉ ! ਆਪ ਜੀ ਮਾਇਆ ਨੂੰ ਛਲ ਰੂਪ ਕਿਵੇਂ ਕਹਿੰਦੇ ਹੋ ?

1. **ਉ**:–ਹੇ ਭਾਈ ! ਇਹ ਮਾਇਆ ਛਲ ਰੂਪ ਇਸ ਤਰ੍ਹਾਂ ਵੇਖਣ ਵਿਚ ਆਉਂਦੀ ਹੈ ਕਿ, ਮਾਇਆ ਦੇ ਠੱਗੇ ਹੋਏ ਜੀਵ ਸੋਨਾ, ਇਸਤ੍ਰੀ ਆਦਿਕ ਸੋਹਣੇ ਰੂਪ, ਰੰਗ, ਸੁਗੰਧੀਆਂ ਅਤੇ ਭੋਗ ਪਦਾਰਥ ਛੱਡ ਕੇ (ਇਥੋਂ) ਆਖਰ ਤੁਰ ਜਾਂਦੇ ਹਨ।੧। ਰਹਾਉ।
2. ਹੇ ਪਿਆਰੇ ! ਬੇਅੰਤ ਧਨ ਦੇ ਖਜ਼ਾਨਿਆਂ ਦੀ ਮੌਜ ਵੇਖ ਵੇਖ ਕੇ (ਮਨੁੱਖ ਦਾ) ਮਨ (ਆਪਣੇ ਅੰਦਰ) ਢਾਰਸ ਬਣਾਂਦਾ ਰਹਿੰਦਾ ਹੈ। (ਪਰ, ਇਨ੍ਹਾਂ ਵਿਚੋਂ ਕੋਈ (ਭੀ) ਚੀਜ਼ ਇਸ ਦੇ) ਨਾਲ ਨਹੀਂ ਜਾਂਦੀ।੧।
3. ਹੇ ਭਾਈ ! ਪੁੱਤਰ, ਇਸਤ੍ਰੀ, ਭਰਾ, ਮਿਤ੍ਰ (ਆਦਿਕ ਦੇ ਮੋਹ) ਵਿਚ ਜੀਵ ਫਸਿਆ ਰਹਿੰਦਾ ਹੈ, ਭੁਲੇਖੇ ਦੇ ਕਾਰਨ ਮੋਹ ਵਿਚ ਠੱਗਿਆ ਜਾਂਦਾ ਹੈ, ਪਰ ਇਹ ਸਭੋ ਕੁਝ ਬ੍ਰਿਖ ਦੀ ਛਾਂ (ਵਾਂਗੂੰ) ਹੈ। (ਭਾਵ ਨਾਸਵੰਤ ਹੈ)।
4. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਸੰਤ ਜਨਾਂ ਨੂੰ ਤਾਂ ਪ੍ਰਮੇਸ਼ਰ ਜੀ ਦੇ ਚਰਨਾਂ ਦੀ ਸ਼ਰਣ ਦਾ ਸੁਖ ਹੀ ਚੰਗਾ ਲਗਦਾ ਹੈ।੨।੨।੯੦।

**ਭਾਵਾਰਥ** :–ਸੰਸਾਰ ਦਾ ਹਰ ਜੀਵ ਹੀ ਸੁਖ ਦੀ ਤਲਾਸ਼ ਵਿਚ ਹੈ ਪਰ ਮਾਇਆ ਦੇ ਰੂਪ ਰੰਗ ਜਿਨ੍ਹਾਂ ਵਿਚ ਇਹ ਸੁਖ ਮੰਨੀ ਬੈਠਾ ਹੈ, ਇਹ ਸਭ ਛਲ ਰੂਪ ਹਨ, ਇਨ੍ਹਾਂ ਵਿਚ ਸੁਖ ਨਹੀਂ, ਸਹੀ ਸੁਖ ਤਾਂ ਗੁਰੂ ਵਿਚ ਸ਼ਰਧਾ ਧਾਰ ਕੇ ਹਰੀ ਦੀ ਸ਼ਰਣ ਲੈਣ ਵਿਚ ਹੈ।

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਰਾਮਕਲੀ ਮਹਲਾ ੯ ਤਿਪਦੇ ॥**

**1. ਰੇ ਮਨ ਓਟ ਲੇਹੁ ਹਰਿ ਨਾਮਾ ॥**

**2. ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ ਰਹਾਉ ॥**

**3. ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥**

**4. ਜਨਮ ਜਨਮ ਕੇ ਪਾਪ ਖੋਇਕੈ ਫੁਨਿ ਬੈਕੁੰਠਿ ਸਿਧਾਵੈ ॥੧॥**

**5. ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥**

**6. ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥**

**7. ਨਾਹਿਨ ਗੁਨੁ ਨਾਹਨਿ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥**

**8. ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥੩॥੧॥**

**ਪਦ ਅਰਥ** :–ਓਟ–ਆਸਰਾ। ਜਾ ਕੈ ਸਿਮਰਨਿ–ਜਿਸ ਹਰਿ ਨਾਮ ਦੇ ਸਿਮਰਨ ਨਾਲ। ਦੁਰਮਤਿ–ਖੋਟੀ ਮਤਿ। ਨਿਰਬਾਨ ਪਦੁ–ਉਹ ਆਤਮਕ ਦਰਜਾ ਜਿਥੇ ਕੋਈ ਵਾਸ਼ਨਾ ਪੋਹ ਨਹੀਂ ਸਕਦੀ, ਵਾਸ਼ਨਾ ਰਹਿਤ।੧। ਰਹਾਉ।

ਤਿਹ ਜਨ ਕਉ-ਉਸ ਮਨੁਖ ਨੂੰ । ਜਾਨਹੁ–ਸਮਝੋ। ਖੋਇ ਕੈ–ਨਾਸ ਕਰ ਕੇ। ਫੁਨਿ–ਮੁੜ, ਫਿਰ। ਬੈਕੁੰਠਿ–ਬੈਕੁੰਠ ਵਿਚ। ਸਿਧਾਵੈ–ਜਾ ਪਹੁੰਚਦਾ ਹੈ।੧।

ਕਾਲ–ਸਮਾਂ । ਮਹਿ–ਵਿਚ । ਨਾਰਾਇਨਿ ਸੁਧਿ–ਪ੍ਰਮੇਸ਼ਰ ਦੀ ਸੂਝ। (ਪੁਰਾਣਿਕ ਕਹਾਣੀ ਇਹ ਹੈ ਕਿ ਪਾਪੀ ਅਜਾਮਲ ਨੇ ਆਪਣੇ ਛੋਟੇ ਪੁੱਤ੍ਰ ਦਾ ਨਾਮ ਨਾਰਾਇਣ ਰਖਿਆ ਸੀ। ਅੰਤ ਵੇਲੇ ਆਪਣੇ ਪੁੱਤ੍ਰ ਨਾਰਾਇਣ ਨੂੰ ਯਾਦ ਕਰਦਿਆਂ ਉਸ ਨੂੰ ਪ੍ਰਭੂ ਨਾਰਾਇਣ ਦੀ ਸੂਝ ਆ ਗਈ)। ਗਤਿ–ਉਚੀ ਆਤਮਕ ਅਵਸਥਾ। ਕਉ–ਨੂੰ। ਜੋਗੀਸੁਰ–ਵਡੇ ਵਡੇ ਜੋਗੀ।੨।

ਨਾਹਿਨ–ਨਹੀਂ। ਗਜਿ–ਗਜ ਨੇ। (ਭਾਗਵਤ ਅਨੁਸਾਰ ਕਥਾ–ਇਕ ਗੰਧਰਬ ਕਿਸੇ ਰਿਸ਼ੀ ਦੇ ਸਰਾਪ ਨਾਲ ਹਾਥੀ ਬਣ

ਗਿਆ। ਇਸ ਹਾਥੀ ਨੂੰ ਵਰੁਣ ਦੇ ਤਲਾਬ ਵਿਚ ਇਕ ਤੰਦੂਏ ਨੇ ਆਪਣੀਆਂ ਤੰਦਾਂ ਵਿਚ ਫੜ ਲਿਆ। ਪ੍ਰਭੂ ਦੇ ਨਾਮ ਦੀ ਬਰਕਤ ਨਾਲ ਉਹ ਬਚ ਨਿਕਲਿਆ)। ਬਿਰਦੁ–ਮੁਢ ਕਦੀਮੀ ਦਾ ਸੁਭਾਉ। ਅਭੈ–ਨਿਰਭੈਤਾ ਦਾ। ਅਭੈ ਦਾਨੁ–ਨਿਰਭੈਤਾ ਦੀ ਬਖਸ਼ਸ਼। ਤਿਹ–ਉਸ ਨੂੰ ।੩।

**ਅਰਥ** :–

**ਪ੍ਰ**:–ਹੇ ਗੁਰੋ! ਅਸੀਂ ਕਲਜੁਗੀ ਜੀਵ ਹਾਂ, ਸਾਡਾ ਮਨ ਹਰ ਵਕਤ ਹੀ ਭਟਕਦਾ ਰਹਿੰਦਾ ਹੈ, ਕਦੇ ਕਿਸੇ ਦਾ ਆਸਰਾ ਤੱਕਦਾ ਹੈ, ਕਦੀ ਆਪਣੀ ਓਟ ਕਿਸੇ ਨੂੰ ਮੰਨ ਬੈਠਦਾ ਹੈ, ਇਸ ਦੀ ਭਟਕਣਾ ਨੂੰ ਮਿਟਾਉਣ ਲਈ ਸ਼ੁਭ ਉਪਦੇਸ਼ ਬਖਸ਼ੋ। ਤਾਂ ਹਜ਼ੂਰ ਸੰਸਾਰਕ ਜੀਵਾਂ ਦੇ ਮਨਾਂ ਦੀ ਭਟਕ ਰਹੀ ਦਸ਼ਾ ਨੂੰ ਤੱਕ ਕੇ ਆਪਣੇ ਮਨ ਪ੍ਰਤੀ ਉਪਦੇਸ਼ ਕਰਦੇ ਹੋਏ ਸਾਰੇ ਜੀਵਾਂ ਨੂੰ ਪ੍ਰੇਰਨਾ ਕਰਦੇ ਹਨ ਕਿ, ਐ ਪਿਆਰਿਓ ! ਤੁਸਾਂ ਭੀ ਸਡੇ ਵਾਂਗ ਮਨ ਨੂੰ ਇਉਂ ਸਮਝਾਉਂਦੇ ਰਿਹਾ ਕਰੋ ?

1. **ਉ**.–ਹੇ ਮੇਰੇ ਮਨ (ਤੂੰ) ਪ੍ਰਮੇਸ਼ਰ ਦੇ ਨਾਮ ਦਾ (ਹੀ ਸਦਾ) ਆਸਰਾ ਲਿਆ ਕਰ।
2. ਵੇਖ, ਜਿਸ (ਹਰੀ ਦੇ) ਨਾਮ ਸਿਮਰਨ ਕਰਦੇ ਰਹਿਣ ਨਾਲ ਖੋਟੀ ਮਤਿ ਨਾਸ ਹੋ ਜਾਂਦੀ ਹੈ, (ਜਿਸ ਨਾਮ ਦੀ ਬਰਕਤ ਨਾਲ) ਤੂੰ ਉਹ ਉਚਾ ਆਤਮਕ ਦਰਜਾ ਹਾਸਲ ਕਰ ਲਏਂਗਾ, ਜਿਥੇ ਕਿ ਕੋਈ ਭੀ ਵਾਸ਼ਨਾ ਪੋਹ ਨਹੀਂ ਸਕਦੀ ।੧। ਰਹਾਉ।
3. ਹੇ (ਮੇਰੇ) ਮਨਾ ! ਜਿਹੜਾ ਮਨੁਖ ਪ੍ਰਮੇਸ਼ਰ ਜੀ ਦੇ ਗੁਣ ਗਾਂਦਾ ਹੈ, (ਤੂੰ) ਉਸੇ ਨੂੰ ਵਡੇ ਭਾਗਾਂ ਵਾਲਾ ਸਮਝ।
4. (ਕਿਉਂਕਿ) ਉਹ ਮਨੁਖ (ਆਪਣੇ) ਅਨੇਕਾਂ ਹੀ ਜਨਮਾਂ ਦੇ ਪਾਪ ਦੂਰ ਕਰ ਕੇ ਫਿਰ ਬੈਕੁੰਠ ਵਿਚ ਜਾ ਪਹੁੰਚਦਾ ਹੈ ।੧।

**ਪ੍ਰ**:–ਸ੍ਰੀ ਜੀਉ ! ਕਿਸੇ ਬੈਕੁੰਠ ਪਹੁੰਚੇ ਹੋਏ ਦੀ ਜਾਣਕਾਰੀ ਕਰਾਓ ?

5. **ਉ**.–ਹੇ ਭਾਈ ! ਸੁਣ, ਇਹ ਇਕ ਪੁਰਾਣੀ ਪ੍ਰਸਿਧ ਕਥਾ ਹੈ ਕਿ, ਅਖੀਰਲੇ ਵੇਲੇ (ਪਾਪੀ) ਅਜਾਮਲ ਨੂੰ ਜਦੋਂ ਪ੍ਰਮੇਸ਼ਰ ਜੀ ਦੇ ਨਾਮ ਦੀ ਸੂਝ ਆ ਗਈ।
6. ਉਸ ਨੇ ਉਹ ਉਚੀ ਆਤਮਕ ਅਵਸਥਾ ਇਕ ਪਲਕ ਵਿਚ ਹਾਸਲ ਕਰ ਲਈ, ਜਿਸ ਅਵਸਥਾ ਨੂੰ ਵਡੇ ਵਡੇ ਜੋਗੀ ਤਾਂਘਦੇ ਰਹਿੰਦੇ ਹਨ ।੨।
7. ਹੇ (ਮੇਰੇ) ਮਨ ! ਇਥੇ ਹੀ ਬਸ ਨਹੀਂ ਗਜ ਦੀ ਕਥਾ ਭੀ ਸੁਣ ਲੈ, ਵੇਖ, ਗਜ ਵਿਚ ਨਾ ਕੋਈ ਗੁਣ ਸੀ, ਨਾ ਹੀ ਉਨੂੰ ਕੋਈ ਵਿਦਿਆ (ਹੀ) ਪ੍ਰਾਪਤ ਸੀ, ਉਸ ਵਿਚਾਰੇ ਗਜ ਨੇ ਕਿਹੜਾ ਧਾਰਮਕ ਕੰਮ ਕਰਨਾ ਸੀ ?
8. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਤੂੰ, ਵੇਖ (ਉਸ) ਪ੍ਰਮਾਤਮਾਂ ਦਾ ਮੁੱਢ ਕਦੀਮੀਂ ਦਾ ਸੁਭਾਉ, ਪ੍ਰਮੇਸ਼ਰ ਜੀ ਨੇ ਉਸ ਗਜ ਨੂੰ ਭੀ ਨਿਰਭੈਤਾ ਦੀ ਪਦਵੀ ਬਖਸ਼ ਦਿਤੀ ।੩।੧।

**ਭਾਵਾਰਥ** :–ਪੁਰਾਤਨ ਸਮੇਂ ਤੋਂ ਹੀ ਅਨੇਕਾਂ ਰਿਖੀ ਮੁਨੀ ਸੰਸਾਰ ਤੋਂ ਮੁਕਤ ਹੋਣ ਲਈ, ਅਨੇਕਾਂ ਭਰ੍ਹਾਂ ਦੇ ਕਸ਼ਟ-ਦਾਇਕ ਜਪ, ਤਪ ਸਾਧਨ ਕਰਦੇ ਆਏ ਹਨ, ਪਰ, ਹਰੀ ਦੇ ਨਾਮ ਦੀ ਓਟ ਲੈਣ ਤੋਂ ਸੱਖਣੇ, ਮੁਕਤੀ ਤੋਂ ਭੀ ਸੱਖਣੇ ਹੀ ਰਹਿ ਗਏ, ਇਸ ਲਈ ਕੇਵਲ ਇਕੋ ਹਰੀ ਦੇ ਨਾਮ ਦੀ ਓਟ ਹੈ ਜਿਸ ਦੀ ਬਰਕਤ ਨਾਲ ਮਨੁਖ ਮੁਕਤੀ ਹਾਸਲ ਕਰ ਸਕਦਾ ਹੈ, ਜਿਵੇਂ ਕਿ ਅਜਾਮਲ ਅਤੇ ਗਜ ਮੁਕਤਿ ਹੋ ਗਏ ਹਨ।

**ਰਾਮਕਲੀ ਮਹਲਾ ੯ ॥**

**1. ਸਾਧੋ ਕਉਨ ਜੁਗਤਿ ਅਬ ਕੀਜੈ ॥**
**2. ਜਾ ਤੇ ਦੁਰਮਤਿ ਸਗਲ ਬਿਨਾਸੈ**
**ਰਾਮ ਭਗਤਿ ਮਨੁ ਭੀਜੈ ॥੧॥ ਰਹਾਉ ॥**
**3. ਮਨੁ ਮਾਇਆ ਮਹਿ ਉਰਝਿ ਰਹਿਓ ਹੈ**
**ਬੂਝੈ ਨਹ ਕਛੁ ਗਿਆਨਾ ॥**
**4. ਕਉਨੁ ਨਾਮੁ ਜਗੁ ਜਾ ਕੈ ਸਿਮਰੈ ॥**
**ਪਾਵੈ ਪਦੁ ਨਿਰਬਾਨਾ ॥੧॥**
**5. ਭਏ ਦਇਆਲ ਕ੍ਰਿਪਾਲ ਸੰਤ ਜਨ**
**ਤਬ ਇਹ ਬਾਤ ਬਤਾਈ ॥**
**6. ਸਰਬ ਧਰਮ ਮਾਨੋ ਤਿਹ ਕੀਏ**
**ਜਿਹ ਪ੍ਰਭ ਕੀਰਤਿ ਗਾਈ ॥੨॥**
**7. ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ**
**ਨਿਮਖ ਏਕ ਉਰਿ ਧਾਰੈ ॥**
**8. ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ**
**ਅਪੁਨੋ ਜਨਮੁ ਸਵਾਰੈ ॥੩॥੨॥**

**ਪਦ ਅਰਥ**:–ਸਾਧੋ–ਹੇ ਸੰਤ ਜਨੋ। ਕਉਨ ਜੁਗਤਿ–ਕਿਹੜੀ ਵਿਓਂਤ ? ਕੀਜੈ–ਕਰਨੀ ਚਾਹੀਦੀ ਹੈ। ਜਾ ਤੇ–ਜਿਸ (ਵਉਂਤ) ਨਾਲ। ਦੁਰਮਤਿ ਸਗਲ–ਸਾਰੀ ਖੋਟੀ ਮਤਿ। ਭੀਜੈ–ਭਿੱਜ ਜਾਏ ।੧। ਰਹਾਉ।

ਮਹਿ–ਵਿਚ। ਉਰਝਿ ਰਹਿਓ–ਫਸਿਆ ਹੋਇਆ ਹੈ, ਉਲਝਿਆ ਹੋਇਆ ਹੈ। ਗਿਆਨਾ-ਸਿਆਣਪ ਦੀ ਗੱਲ। ਕਉਨੁ ਨਾਮੁ–ਉਹ ਕਿਹੜਾ ਨਾਮ ਹੈ ? ਜਾ ਕੈ ਸਿਮਰੈ। ਜਿਸ ਦਾ ਸਿਮਰਨ ਕਰਨ ਨਾਲ। ਪਦੁ ਨਿਰਬਾਨਾ–ਵਾਸ਼ਨਾਂ ਰਹਿਤ ਦਰਜਾ, ਉਹ ਆਤਮਕ ਦਰਜਾ ਜਿਥੇ ਮਾਇਆ ਦੀ ਵਾਸ਼ਨਾ ਪੋਹ ਨਹੀਂ ਸਕਦੀ ।੧।

ਦਇਆਲ–ਦਇਆਵਾਨ। ਬਾਤ–ਗੱਲ। ਬਤਾਈ–ਦੱਸੀ। ਮਾਨੋ–ਇਹ ਮਿੱਥ ਲਵੋ ਕਿ। ਤਿਹ–ਉਸ ਮਨੁਖ ਨੇ। ਜਿਹ–ਜਿਸ ਮਨੁਖ ਨੇ। ਪ੍ਰਭ ਕੀਰਤਿ–ਪ੍ਰਭੂ ਦੀ ਸਿਫਤ

ਸਲਾਹ (ਦਾ ਗੀਤ) ।੨।

ਨਰੁ—(ਜਿਹੜਾ) ਮਨੁਖ। ਨਿਸਿ—ਰਾਤ । ਬਾਸੁਰ—ਦਿਨ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ੳੁਰਿ ਧਾਰੈ—ਹਿਰਦੇ ਵਿਚ ਟਿਕਾਂਦਾ ਹੈ। ਉਰਿ—ਹਿਰਦੇ ਵਿਚ। ਕੋ—ਦਾ। ਤ੍ਰਾਸ—ਡਰ, ਸਹਿਮ । ਤਿਹ-ਉਸ (ਮਨੁਖ) ਦਾ। ਸਵਾਰੈ—ਸਫਲ ਕਰ ਲੈਂਦਾ ਹੈ ।੩।

**ਅਰਥ** :—

**ਪ੍ਰ**:—ਹੇ ਗੁਰੋ ! ਇਹ ਦਸੋ ਕਿ, ਖੋਟੀ ਮਤਿ ਦੇ ਨਾਸ ਕਰਨ ਲਈ ਅਤੇ ਪ੍ਰਮੇਸ਼ਰ ਜੀ ਦੀ ਭਗਤੀ ਵਿਚ ਸਦਾ ਲੀਨ ਰਹਿਣ ਦੀ ਸਿਖਿਆ ਕਿਥੋਂ ਹਾਸਲ ਕੀਤੀ ਜਾਵੇ ?

1, **ੳੁ**:—ਹੇ ਭਾਈ ! (ਅਸਲ ਵਿਚ ਇਹ ਸੁਮੱਤ ਦੇਣ ਦੀ ਸਮਰਥਾ ਕੇਵਲ ਪ੍ਰਭੂ ਜੀ ਦੇ ਸੰਤਾਂ ਪਾਸ ਹੀ ਹੈ ਉਨ੍ਹਾਂ ਦੀ ਸ਼ਰਣ ਵਿਚ ਪੁਜ ਕੇ,ਇਉਂ ਸ਼ਨਿਮਰ ਜੋਦੜੀ ਕਰੋ ਕਿ) ਹੇ ਸੰਤ ਜਨੋ ! ਕ੍ਰਿਪਾ ਕਰ ਕੇ ਇਹ ਦਸੋ ਕਿ, ਹੁਣ (ਇਸ ਮਨੁੱਖਾ ਜਨਮ ਵਿਚ ਉਹ) ਕਿਹੜੀ ਵਿਉਂਤ ਕੀਤੀ ਜਾਏ। (ਜਿਸ ਦੇ ਕਰਨ ਨਾਲ)

2, (ਮਨੁਖ ਦੇ ਅੰਦਰੋਂ) ਸਾਰੀ (ਹੀ) ਖੋਟੀ ਮਤਿ ਨਾਸ ਹੋ ਜਾਏ, ਤੇ (ਮਨੁਖ ਦਾ) ਮਨ ਪ੍ਰਮੇਸ਼ਰ ਦੀ ਭਗਤੀ ਵਿਚ ਰਚ-ਮਿਚ ਜਾਏ ।੧। ਰਹਾਉ ।

3. ਹੇ ਸੰਤ ਜਨੋ ! ਅਸੀਂ ਇਹ ਭੀ ਵੇਖਦੇ ਹਾਂ ਕਿ ਆਮ ਤੌਰ ਤੇ ਮਨੁਖ ਦਾ ਮਨ ਮਾਇਆ (ਦੇ ਮੋਹ) ਵਿਚ ਉਲਝਿਆ ਰਹਿੰਦਾ ਹੈ ਅਤੇ ਇਹ ਮਨੁਖ ਰਤਾ ਭਰ ਭੀ ਸਿਆਣਪ ਦੀ ਇਹ ਗੱਲ ਨਹੀਂ ਵੀਚਾਰਦਾ ਕਿ,

4. ਉਹ ਕੇਹੜਾ ਨਾਮ ਹੈ ਜਿਸ ਦਾ ਸਿਮਰਨ ਕਰਨ ਨਾਲ ਜਗਤ ਵਾਸ਼ਨਾ ਰਹਿਤ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ।੧।

5. ਹੇ ਪਿਆਰੇ ! ਇਸ ਤਰ੍ਹਾਂ ਕੀਤੀ ਹੋਈ ਜੋਦੜੀ ਨੂੰ ਸੁਣ ਕੇ ਜਦੋਂ ਸੰਤ ਜਨ ਕਿਸੇ ਭਾਗਾਂ ਵਾਲੇ ਉਤੇ ਦਇਆਵਾਨ ਹੁੰਦੇ ਹਨ, ਕ੍ਰਿਪਾਲ ਹੁੰਦੇ ਹਨ, ਤਦੋਂ ਉਹ (ਉਸ ਮਨੁਖ ਨੂੰ) ਇਹ ਗਲ ਦਸਦੇ ਹਨ ਕਿ,

6. ਹੇ ਭਾਈ ! ਜਿਸ ਮਨੁਖ ਨੇ ਪ੍ਰਮੇਸ਼ਰ ਦੀ ਸਿਫ਼ਤ ਸਲਾਹ ਦਾ ਗੀਤ ਗਾਉਣਾ ਸ਼ੁਰੂ ਕਰ ਦਿਤਾ ਹੈ, (ਤਾਂ ਫਿਰ) ਇਉਂ ਮਿਥ ਲਵੋ ਕਿ, ਉਸ ਮਨੁਖ ਨੇ ਸਾਰੇ ਹੀ ਧਾਰਮਕ ਕੰਮ ਕਰ ਲਏ ਹਨ ।੨।

**ਪ੍ਰ**:—ਹੇ ਗੁਰੋ ! ਜਮਾਂ ਦਾ ਤ੍ਰਾਸ ਮਿਟਾਉਣ ਲਈ ਮਨੁਖ ਨੂੰ ਕਿਤਨੀ ਕੁ ਦੇਰ ਤਕ ਨਾਮ ਸਿਮਰਨ ਕਰਨਾ ਪੈਂਦਾ ਹੈ ?

7. **ੳੁ**:-ਹੇ ਭਾਈ ! ਜੇਹੜਾ ਮਨੁਖ ਦਿਨ ਰਾਤ ਵਿਚ ਅੱਖ ਦੇ ਇਕ ਫੋਰ ਲਈ ਵੀ ਪ੍ਰਮੇਸ਼ਰ ਜੀ ਦਾ ਨਾਮ (ਆਪਣੇ) ਹਿਰਦੇ ਵਿਚ ਵਸਾਂਦਾ ਹੈ।

8. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਹ ਮਨੁਖ ਆਪਣਾ (ਮਨੁਖਾ) ਜਨਮ ਸਫਲਾ ਕਰ ਲੈਂਦਾ ਹੈ ਅਤੇ ਮਨੁਖ ਦੇ ਦਿਲ ਵਿਚੋਂ ਮੌਤ ਦਾ ਸਹਿਮ ਦੂਰ ਹੋ ਜਾਂਦਾ ਹੈ ।੩।੨।

**ਭਾਵਾਰਥ** :—ਜਦੋਂ ਕੋਈ ਮਨੁਖ, ਉਸ ਪ੍ਰਭੂ ਵਿਚ ਇਕ ਮਿਕ ਹੋਏ ਮਹਾਂ ਪੁਰਸ਼ ਪਾਸ ਜਾ ਕੇ ਇਉਂ ਪੁਛ ਕਰਦਾ ਹੈ ਕਿ, ਹੇ ਸੰਤ ਜਨੋ ! ਉਹ ਕਿਹੜਾ ਤਰੀਕਾ ਹੈ, ਜਿਸ ਦੀ ਬਰਕਤ ਦੁਆਰਾ ਮਨੁਖ ਦਾ ਮਨ ਮਾਇਆ ਵਿਚ ਰਚਨ ਵਾਲੀ ਖੋਟੀ ਮਤਿ ਛੱਡ ਕੇ ਹਰੀ ਦੀ ਭਗਤੀ ਵਿਚ ਲੀਨ ਹੋ ਜਾਏ ? ਤਾਂ ਸੰਤ ਜਨ ਇਸ ਮਨੁਖ ਨੂੰ ਸਦਾ ਹੀ ਉਸ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਜਿਸਦਾ ਸਦਕਾ ਇਹ ਆਪਣਾ ਜਨਮ ਸਫਲਾ ਕਰ ਕੇ ਰੱਬੀ ਦਰਬਾਰ ਵਿਚ ਨਿਰਭੈਤਾ ਸਹਿਤ ਜਾਂਦਾ ਹੈ।

**ਰਾਮਕਲੀ ਮਹਲਾ ੯ ॥**

**1. ਪ੍ਰਾਨੀ ਨਾਰਾਇਨ ਸੁਧਿ ਲੇਹਿ ॥**
**2. ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥**
**3. ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥**
**4. ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥**
**5. ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥**
**6. ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾਕਉ ਗਾਇਓ ॥੨॥**
**7. ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥**
**8. ਨਾਨਕੁ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥੩॥੮੧॥**

**ਪਦ ਅਰਥ** :—ਪ੍ਰਾਨੀ—ਹੇ ਪ੍ਰਾਣੀ, ਹੇ ਜੀਵ । ਨਾਰਾਇਨ ਸੁਧਿ—ਪ੍ਰਮੇਸ਼ਰ ਜੀ ਦੀ ਯਾਦ। ਲੇਹਿ—(ਹਿਰਦੇ ਵਿਚ) ਟਿਕਾਈ ਰਖ। ਛਿਨੁ ਛਿਨੁ—ਇਕ ਇਕ ਛਿਨ ਕਰ ਕੇ। ਅਉਧ—ਉਮਰ । ਨਿਸਿ—ਰਾਤ । ਬਾਸੁਰ—ਦਿਨ। ਬ੍ਰਿਥਾ—ਵਿਅਰਥ। ਦੇਹ ਸਰੀਰ ।੧। ਰਹਾਉ ।

ਤਰਨਾਪੋ—(ਤਰੁਣ—ਜੁਆਨ) ਜਵਾਨੀ । ਬਿਖਿਅਨ ਸਿਉ—ਵਿਸ਼ਿਆਂ ਨਾਲ। ਖੋਇਓ—ਤੂੰ ਗਵਾ ਲਿਆ। ਬਾਲਪਨੁ—ਬਾਲ ਉਮਰ। ਅਗਿਆਨਾ—ਅੰਞਾਣ ਪੁਣਾ । ਬਿਰਧਿ-ਬੁੱਢਾ ਅਜਹੂ—ਅਜੇ ਭੀ। ਕਉਨ ਕੁਮਤਿ—ਕੇਹੜੀ ਖੋਟੀ ਮਤਿ ਵਿਚ ? ਉਰਝਾਨਾ-ਉਲਝ ਪਿਆ ਹੈਂ ।੧।

ਮਾਨਸ ਜਨਮੁ—ਮਨੁਖਾ ਜਨਮ । ਜਿਹ ਠਾਕੁਰਿ—ਜਿਸ ਠਾਕਰ ਨੇ। ਤੈ—ਤੂੰ (ਹੇ ਪ੍ਰਾਣੀ) । ਮੁਕਤਿ—ਮਾਇਆ ਦੇ ਬੰਧਨਾਂ

ਤੋਂ ਖਲਾਸੀ। ਨਰ—ਹੇ ਮਨੁੱਖ। ਜਾ ਕੈ ਸਿਮਰੈ—ਜਿਸ ਦਾ ਸਿਮਰਨ ਕਰਨ ਨਾਲ। ਨਿਮਖ—ਅੱਖ ਝਮਕਣ ਜਿਤਨਾ ਸਮਾਂ। ਤਾਂ ਕਉ—ਉਸ (ਪ੍ਰਭੂ) ਨੂੰ।੨।

ਕੋ–ਕਾ। ਮਦੁ–ਨਸ਼ਾ, ਮਾਣ। ਕਹਾ–ਕਿਉਂ ? ਕਾਹੂ ਸੰਗਿ—ਕਿਸੇ ਦੇ ਭੀ ਨਾਲ। ਚੇਤਿ—ਚੇਤੇ ਕਰਦਾ ਰਹੁ, ਸਿਮਰਦਾ ਰਹੁ। ਚਿੰਤਾਮਨਿ-ਪ੍ਰਮਾਤਮਾਂ, ਉਹ ਮਣੀ ਜੋ ਹਰੇਕ ਚਿਤਵਨੀ ਪੂਰੀ ਕਰ ਦੇਂਦੀ ਹੈ। (ਸਵਰਗ ਵਿਚ ਮੰਨਿਆਂ ਗਿਆ ਉਤਮ ਪਦਾਰਥ)। ਅੰਤਿ-ਅਖੀਰਲੇ ਵੇਲੇ। ਹੋਇ ਹੈ—ਹੋਇਗਾ। ਸਹਾਈ- ਮਦਦਗਾਰ।੩।

**ਅਰਥ :—**

**ਪ੍ਰ:**—ਸ੍ਰੀ ਜੀਉ ! ਮੈਨੂੰ ਮਨੁਖਾ ਜਨਮ ਦੀ ਸਫਲਤਾ ਲਈ ਕਿਹੜਾ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

1. **ਉ:**—ਹੇ ਪ੍ਰਾਣੀ ! (ਤੂੰ) ਪ੍ਰਮੇਸ਼ਰ ਜੀ ਦੀ ਯਾਦ (ਸਦਾ ਹੀ) ਹਿਰਦੇ ਵਿਚ ਵਸਾਈ ਰੱਖ।
2. (ਕਿਉਂਕਿ) ਉਸ ਪ੍ਰਭੂ ਦੇ ਸਿਮਰਨ ਤੋਂ ਬਿਨਾ ਤੇਰਾ ਇਹ ਮਨੁਖਾ ਸਰੀਰ ਵਿਅਰਥ ਜਾ ਰਿਹਾ ਹੈ, ਦਿਨੇ ਰਾਤ ਇਕ ਇਕ ਛਿਨ ਕਰ ਕੇ ਤੇਰੀ ਉਮਰ ਘਟਦੀ ਜਾ ਰਹੀ ਹੈ।੧। ਰਹਾਉ।
3. ਹੇ ਭੋਲਿਆ ! ਵੇਖ, ਤੂੰ ਕਿਤਨਾ ਮੰਦਭਾਗੀ ਹੈਂ (ਕਿਉਂਕਿ) ਤੂੰ ਜੁਆਨੀ (ਦੀ ਉਮਰ) ਵਿਸ਼ੇ ਵਿਕਾਰਾਂ ਵਿਚ ਗਵਾ ਲਈ, ਬਾਲ-ਉਮਰ ਅੰਞਾਣ ਪੁਣੇ ਵਿਚ (ਗਵਾ ਲਈ)।
4. ਭੋਲਿਆ ! ਹੁਣ ਤੂੰ ਬੁੱਢਾ ਹੋ ਗਿਆ ਹੈਂ, ਪਰ ਅਜੇ ਭੀ ਨਹੀਂ ਸਮਝਦਾ, ਪਤਾ ਨਹੀਂ ਤੂੰ ਕਿਸ ਖੋਟੀ ਮਤਿ ਵਿਚ ਫਸਿਆ ਪਿਆ ਹੈਂ।੧।
5. ਹੇ ਪ੍ਰਾਣੀ ! ਵੇਖ, ਜਿਸ ਠਾਕਰ ਪ੍ਰਭੂ ਨੇ (ਤੈਨੂੰ) ਮਨੁਖਾ ਜਨਮ ਦਿਤਾ ਹੋਇਆ ਹੈ, ਤੂੰ ਉਸ ਨੂੰ ਕਿਉਂ ਭੁਲਾ ਰਿਹਾ ਹੈਂ ?
6. ਹੇ ਨਰ ! ਜਿਸ ਪ੍ਰਮੇਸ਼ਰ ਜੀ ਦਾ ਨਾਮ ਸਿਮਰਨ ਨਾਲ ਮਾਇਆ ਦੇ ਬੰਧਨਾਂ ਤੋਂ ਖਲਾਸੀ ਹੁੰਦੀ ਹੈ, ਤੂੰ ਅੱਖ ਦੇ ਫੋਰ ਲਈ ਭੀ ਉਸ ਦੀ ਸਿਫਤ ਸਲਾਹ ਨੂੰ ਨਹੀਂ ਗਾਉਂਦਾ।੨।
7. ਹੇ ਭੋਲਿਆ ! ਤੂੰ ਮਾਇਆ ਦਾ (ਇਤਨਾ) ਮਾਣ ਕਿਉਂ ਕਰਦਾ ਹੈਂ ? ਇਹ ਤਾਂ ਅਖੀਰ ਵੇਲੇ ਕਿਸੇ ਦੇ ਨਾਲ ਹੀ ਨਹੀਂ ਜਾਂਦੀ।

**ਪ੍ਰ:**—ਸੀ ਜੀਉ ! ਆਖਰ ਉਹ ਭੀ ਦਸ ਦਿਓ, ਜੋ ਅੰਤ ਵੇਲੇ ਸਹਾਈ ਹੁੰਦਾ ਹੈ ?

8. **ਉ:**—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ, (ਹੇ ਭਾਈ ! ਤੂੰ ਕੇਵਲ) ਪ੍ਰਮੇਸ਼ਰ ਜੀ ਦਾ ਨਾਮ ਹੀ ਸਿਮਰਦਾ ਰਹੁ, ਅੰਤ ਵੇਲੇ ਇਹੋ ਇਕ ਤੇਰਾ ਮਦਦਗਾਰ ਹੋਵੇਗਾ।੩।੩।੯੧।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਮਾਇਆ ਦੀ ਪ੍ਰਬਲਤਾ ਵਿਖਾ ਰਹੇ ਹਨ ਕਿ, ਇਹ ਮਨੁਖ ਮਾਇਆ ਦੀ ਮਸਤੀ ਵਿਚ ਸਾਰੀ ਉਮਰ ਐਵੇਂ ਹੀ ਗਵਾ ਲੈਂਦਾ ਹੈ, ਜਿਸ ਹਰੀ ਦਾ ਸਿਮਰਨ ਕਰਨ ਲਈ ਆਇਆ ਹੈ, ਉਸ ਵਲੋਂ ਪ੍ਰਲੋਕ ਨੂੰ ਜਾਣ ਸਮੇਂ ਖ਼ਾਲੀ ਹੀ ਚਲਾ ਜਾਂਦਾ ਹੈ।

ਨੋਟ :—ਅੰਕ ੯੧ ਤਕ ਆਏ ਸ਼ਬਦਾਂ ਦਾ ਵੇਰਵਾ :—

| | |
|---|---|
| ਗੁਰੂ ਨਾਨਕ ਦੇਵ ਜੀ ਦੇ ਆਏ ਸ਼ਬਦ | ੧੧ |
| ਗੁਰੂ ਅਮਰਦਾਸ ਜੀ ਦਾ ਸ਼ਬਦ | ੧ |
| ਗੁਰੂ ਰਾਮਦਾਸ ਜੀ ਦੇ ਸ਼ਬਦ | ੬ |
| ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦ | ੭੦ |
| ਗੁਰੂ ਤੇਗ ਬਹਾਦਰ ਜੀ ਦੇ ਸ਼ਬਦ | ੩ |
| ਕੁਲ ਜੋੜ | ੯੧ |

**ਰਾਮਕਲੀ ਮਹਲਾ ੧ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥**

1. **ਸੋਈ ਚੰਦੁ ਚੜਹਿ ਸੇ ਤਾਰੇ**
   **ਸੋਈ ਦਿਨੀਅਰੁ ਤਪਤ ਰਹੈ ॥**
2. **ਸਾ ਧਰਤੀ ਸੋ ਪਉਣੁ ਝੁਲਾਰੇ**
   **ਜੁਗ ਜੀਅ ਖੇਲੇ ਥਾਵ ਕੈਸੇ ॥੧॥**
3. **ਜੀਵਨ ਤਲਬ ਨਿਵਾਰਿ ॥**
4. **ਹੋਵੈ ਪਰਵਾਣਾ ਕਰਹਿ ਧਿਙਾਣਾ**
   **ਕਲਿ ਲਖਣ ਵੀਚਾਰਿ ॥੧॥ ਰਹਾਉ ॥**
5. **ਕਿਤੈ ਦੇਸਿ ਨ ਆਇਆ ਸੁਣੀਐ**
   **ਤੀਰਥ ਪਾਸਿ ਨ ਬੈਠਾ ॥**
6. **ਦਾਤਾ ਦਾਨੁ ਕਰੇ ਤਹ ਨਾਹੀ**
   **ਮਹਲ ਉਸਾਰਿ ਨ ਬੈਠਾ ॥੨॥**
7. **ਜੇ ਕੋ ਸਤੁ ਕਰੇ ਸੋ ਛੀਜੈ**
   **ਤਪ ਘਰਿ ਤਪੁ ਨ ਹੋਈ ॥**
8. **ਜੇ ਕੋ ਨਾਉ ਲਏ ਬਦਨਾਵੀ**
   **ਕਲਿ ਕੇ ਲਖਣ ਏਈ ॥੩॥**
9. **ਜਿਸੁ ਸਿਕਦਾਰੀ ਤਿਸਹਿ ਖੁਆਰੀ**
   **ਚਾਕਰ ਕੇਹੇ ਡਰਣਾ ॥**
10. **ਜਾ ਸਿਕਦਾਰੈ ਪਵੈ ਜੰਜੀਰੀ**
    **ਤਾ ਚਾਕਰ ਹਥਹੁ ਮਰਣਾ ॥੪॥**
11. **ਆਖੁ ਗੁਣਾ ਕਲਿ ਆਈਐ ॥**
12. **ਤਿਹੁ ਜੁਗ ਕੇਰਾ ਰਹਿਆ ਤਪਾਵਸੁ**
    **ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥**
13. **ਕਲਿ ਕਲਵਾਲੀ ਸਰਾ ਨਿਬੇੜੀ**
    **ਕਾਜੀ ਕ੍ਰਿਸਨਾ ਹੋਆ ॥**

14. **ਬਾਣੀ ਬ੍ਰਹਮਾ ਬੇਦੁ ਅਥਰਬਣੁ**
**ਕਰਣੀ ਕੀਰਤਿ ਲਹਿਆ ॥੫॥**
15. **ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ**
**ਜਤ ਵਿਣੁ ਕਾਹੇ ਜਨੇਊ ॥**
16. **ਨਾਵਹੁ ਧੋਵਹੁ ਤਿਲਕੁ ਚੜਾਵਹੁ**
**ਸੁਚ ਵਿਣੁ ਸੋਚ ਨ ਹੋਈ ॥੬॥**
17. **ਕਲਿ ਪਰਵਾਣੁ ਕਤੇਬ ਕੁਰਾਣੁ ॥**
18. **ਪੋਥੀ ਪੰਡਿਤ ਰਹੇ ਪੁਰਾਣ ॥**
19. **ਨਾਨਕ ਨਾਉ ਭਇਆ ਰਹਮਾਣੁ ॥**
20. **ਕਰਿ ਕਰਤਾ ਤੂ ਏਕੋ ਜਾਣੁ ॥੭॥**
21. **ਨਾਨਕ ਨਾਮੁ ਮਿਲੈ ਵਡਿਆਈ**
**ਏਦੂ ਉਪਰਿ ਕਰਮੁ ਨਹੀ ॥**
22. **ਜੇ ਘਰਿ ਹੋਦੈ ਮੰਗਣਿ ਜਾਈਐ**
**ਫਿਰਿ ਓਲਾਮਾ ਮਿਲੈ ਤਹੀ ॥੮॥੧॥**

**ਪਦ ਅਰਥ** :—ਸੋਈ-ਉਹੀ । ਚੜਹਿ-ਚੜ੍ਹਦੇ ਹਨ । ਦਿਨੀਅਰੁ-ਸੂਰਜ । ਸਾ—ਉਹੀ । ਝੁਲਾਰੇ—ਝੂਲਦੀ ਹੈ । ਜੁਗ ਜੀਅ ਖੇਲੇ—ਜੁਗ (ਦਾ ਪ੍ਰਭਾਵ) ਜੀਵਾਂ (ਦੇ ਮਨ) ਵਿਚ ਖੇਡ ਰਿਹਾ ਹੈ । ਥਾਵ ਕੈਸੇ—ਥਾਵਾਂ ਉਤੇ ਕਿਵੇਂ (ਖੇਡ ਸਕਦਾ ਹੈ) ।੧।

ਜੀਵਨ ਤਲਬ—ਜੀਵਨ ਦੀ ਤਲਬ, ਸੁਆਰਥ । ਤਲਬ—ਲੋੜ, ਇੱਛਾ । ਨਿਵਾਰਿ—ਦੂਰ ਕਰ । ਹੋਵੈ ਪਰਵਾਣਾ—(ਨਿਆਂ) ਮੰਨਿਆਂ ਜਾਂਦਾ ਹੈ । ਧਿਙਾਣਾ—ਜੋਰ, ਧੱਕਾ, ਜ਼ੁਲਮ । ਲਖਣ—ਲੱਛਣ, ਨਿਸ਼ਾਨੀਆਂ । ਵੀਚਾਰਿ—ਸਮਝ ।੧। ਰਹਾਉ ।

ਕਿਤੈ ਦੇਸਿ—ਕਿਸੇ ਭੀ ਦੇਸ਼ ਵਿਚ । ਤਹ—ਉਥੇ, ਉਸ ਥਾਂ । ਉਸਾਰਿ—ਉਸਾਰ ਕੇ, ਬਣਾ ਕੇ ।੨।

ਸਤੁ—ਉਚਾ ਆਚਰਨ । ਛੀਜੈ- ਛਿਜਦਾ ਹੈ, (ਲੋਕਾਂ ਦੀਆਂ ਨਜ਼ਰਾਂ ਵਿਚ) ਡਿਗਦਾ ਹੈ । ਤਪ ਘਰਿ—ਤਪਦੇ ਘਰ ਵਿਚ, ਜਿਸ ਦੇ ਘਰ ਵਿਚ ਤਪ ਹੈ, ਤਪਸ੍ਵੀ । ਨਾਉ—ਪ੍ਰਮੇਸ਼ਰ ਦਾ ਨਾਮ । ਏਈ—ਇਹੀ (ਹਨ) ।੩।

ਸਿਕਦਾਰੀ—ਸਰਦਾਰੀ, ਚੌਧਰ । ਖੁਆਰੀ—ਜ਼ਿੱਲਤ, ਦੁਰਗਤਿ । ਕੇਹੇ—ਕਾਹਦੇ ਵਾਸਤੇ ?ਸਿਕਦਾਰੈ—ਸਿਕਦਾਰ ਨੂੰ।੪।

ਆਖ ਗੁਣਾ—(ਪ੍ਰਮਾਤਮਾਂ ਦੇ) ਗੁਣ ਆਖ । ਕਲਿ ਆਈਐ—(ਜੇ) ਕਲਿਜੁਗ (ਭੀ) ਆਇਆ ਮੰਨ ਲਿਆ ਜਾਏ । ਕੇਰਾ—ਦਾ । ਤਿਹੁ ਜੁਗ ਕੇਰਾ—ਤਿੰਨਾਂ ਹੀ ਜੁਗਾਂ ਦਾ । ਰਹਿਆ—ਰਹਿ ਗਿਆ ਹੈ, ਮੁੱਕ ਗਿਆ ਹੈ । ਤਪਾਵਸੁ—ਨਿਆਂ, ਪ੍ਰਭਾਵ । ਦੇਹਿ—(ਹੇ ਪ੍ਰਭੂ) ਤੂੰ ਦੇਵੇਂ । ਤਾ ਪਾਈਐ ਤਾਂ (ਇਹ ਗੁਣ ਹੀ) ਪ੍ਰਾਪਤ ਕਰਨ ਜੋਗ ਹਨ ।੧। ਰਹਾਉ ।

ਕਲਿ—(ਇਹੀ) ਕਲਜੁਗ (ਹੈ) । ਕਲ ਵਾਲੀ—ਕਲਹ ਵਾਲੀ, ਝਗੜੇ ਵਧਾਣ ਵਾਲੀ । ਸਰਾ—ਸ਼ਰਹ, ਧਾਰਮਕ ਕਾਨੂੰਨ । ਨਿਬੇੜੀ—ਨਿਬੇੜਾ ਕਰਨ ਵਾਲੀ, ਫੈਸਲਾ ਦੇਣ ਵਾਲੀ, ਨਿਆਂ ਕਰਨ ਵਾਲੀ । ਕਾਜੀ—ਝਗੜਿਆਂ ਦੇ ਫੈਸਲੇ ਕਰਨ ਵਾਲਾ ਹਾਕਮ । ਕ੍ਰਿਸ਼ਨਾ—ਕਾਲਾ, ਕਾਲੇ ਦਿਲ ਵਾਲਾ, ਵੱਢੀ-ਖੋਰ । ਕਰਣੀ—ਉਚਾ ਆਚਰਨ । ਕੀਰਤਿ—ਪ੍ਰਮਾਤਮਾਂ ਦੀ ਸਿਫਤ ਸਲਾਹ । ਲਹਿਆ—(ਲੋਕਾਂ ਦੇ ਮਨਾਂ ਤੋਂ) ਲਹਿ ਗਏ ਹਨ ।੫।

ਪੂਜਾ—ਦੇਵ ਪੂਜਾ, ਦੇਵਤਿਆਂ ਦੀ ਪੂਜਾ । ਪਤਿ—ਪ੍ਰਭੂ ਪਤੀ । ਸਤ—ਉਚਾ ਆਚਰਨ । ਸੰਜਮੁ—ਇੰਦ੍ਰੀਆਂ ਨੂੰ ਰੋਕਣ ਦਾ ਜਤਨ । ਜਤ—ਕਾਮ ਵਾਸ਼ਨਾਂ ਨੂੰ ਰੋਕਣਾ । ਕਾਹੇ- ਕੀਹ ਲਾਭ ? ਵਿਅਰਥ । ਸੁਚ—ਪਵਿਤ੍ਰ ਆਚਰਨ । ਸੋਚ—ਪਵਿਤ੍ਰਤਾ ।੬।

ਕਲਿ—ਇਹ ਹੈ ਕਲਿਜੁਗ । ਪਰਵਾਣੁ—ਜੇਹੜੇ 'ਧਿਙਾਣਾ ਕਰਹਿ' ਉਨ੍ਹਾਂ ਦੇ ਦਬਾਉ ਹੇਠ, ਮੰਨੇ ਜਾ ਰਹੇ ਹਨ । ਰਹੈ—ਰਹਿ ਗਏ ਹਨ ।੭।

ਏਦੂ ਉਪਰਿ—ਇਸ ਤੋਂ ਸ੍ਰੇਸ਼ਟ । ਓਲਾਮਾ—ਗਿਲਾ ਸ਼ਰਮਸਾਰੀ । ਤਹੀ--ਉਥੇ ।੮।

**ਉਥਾਨਕਾ** :—ਗੁਰੂ ਨਾਨਕ ਦੇਵ ਜੀ ਜਦੋਂ ਲੋਕਾਂ ਨੂੰ ਸਹੀ ਸੱਚ ਦਾ ਪ੍ਰਗਟਾਵਾ ਕਰਨ ਲਈ ਤੀਰਥਾਂ ਪਰ ਗਏ, ਤਾਂ ਮਰਦਾਨੇ ਨੇ ਪੁਛਿਆ ਕਿ, ਹੇ ਗੁਰੋ ! ਲੋਕ ਤੀਰਥਾਂ ਤੇ ਭੀ ਆਕੇ ਪਾਪ ਕਰਮ ਕਿਉਂ ਕਰਦੇ ਹਨ ? ਤਾਂ ਕੋਲ ਬੈਠੇ ਇਕ ਪੰਡਤ ਜੀ ਨੇ ਕਿਹਾ, ਭਾਈ ਮਰਦਾਨਾ ਜੀ, ਕਿਉਂਕਿ ਕਲਜੁਗ ਆਇਆ ਹੋਇਆ ਹੈ, ਇਸੇ ਲਈ, ਸਾਰਿਆਂ ਥਾਵਾਂ ਤੇ ਧਰਮ ਦੀ ਗਿਲਾਨੀ ਹੋ ਰਹੀ ਹੈ ।

ਤਾਂ ਗੁਰੂ ਜੀ ਨੇ ਕਿਹਾ ਕਿ, ਐ ਪੰਡਤ ਜੀ ! ਅਸਲ ਵਿਚ ਸਾਡੀ ਆਪਣੀ ਬੰਦਿਆਂ ਦੀ ਕਮਜੋਰੀ ਨੂੰ ਕਲਿਜੁਗ ਦੇ ਨਾਮ ਪਰ ਨਹੀਂ ਵਰਤ ਲੈਣਾ ਚਾਹੀਦਾ, ਕਿਉਂਕਿ, ਕਲਿਜੁਗ ਸਾਡਾ ਆਪਣਾ ਮਾੜਾ ਸੁਭਾਉ ਹੈ, ਜਿਸ ਅਨੁਸਾਰ ਅਸੀਂ ਪਾਪ ਕਰਮ ਕਰਦੇ ਹਾਂ, ਸੋ, ਇਸੇ ਅਨੁਸਾਰ ਅਸਲ ਕਲਿਜੁਗ ਦਾ ਜਿਕਰ ਜੋ ਅਸਾਂ ਕਰਦੇ ਹਾਂ, ਅਸਲੀਅਤ ਏਹੋ ਹੀ ਹੈ, ਏਹੋ ਹੀ ਕਲਜੁਗ ਦਾ ਪ੍ਰਭਾਵ ਜੀਵਾਂ ਦੇ ਮਨਾਂ ਵਿਚ ਖੇਡਾਂ ਖੇਡਦਾ ਰਿਹਾ ਹੈ, ਕਿਸੇ ਖਾਸ ਥਾਵਾਂ ਵਿਚ ਨਹੀਂ ਖੇਡ ਸਕਦਾ ।

**ਅਰਥ** :—

**ਪ੍ਰ**:—ਪੰਡਤ ਨੇ ਕਿਹਾ ਕਿ ਕਿਉਂ ਜੀ ਤੁਸਾਂ ਇਸ ਵਰਮਵਾਨ ਸਮੇਂ ਵਿਚ ਵਰਤ ਰਿਹਾ ਕਲਿਗੁਗ ਕਿਉਂ ਨਹੀਂ ਮੰਨਦੇ ? ਸੋ, ਤੁਸਾਂ ਆਪਣੇ ਵੀਚਾਰਾਂ ਨੂੰ ਸਹੀ ਰੂਪ ਵਿਚ ਪ੍ਰਗਟਾਉਣ ਲਈ ਕੋਈ ਖਾਸ ਉਦਾਹਰਣ ਦੇ ਕੇ ਸਾਬਤ ਕਰੋ ? ਕਿ ਤੁਸਾਂ ਕਲਯੁਗ ਕਿਉਂ ਨਹੀਂ ਆਇਆ ਹੋਇਆ ਮੰਨਦੇ ?

1.**ਉ**:—ਹੇ ਪੰਡਤ, ਕਿਉਂਕਿ, ਵੇਖ, ਸਤਿਜੁਗ, ਤ੍ਰੇਤਾ, ਦੁਆਪਰ ਆਦਿਕ ਸਾਰੇ ਹੀ ਸਮਿਆਂ ਵਿਚ ਉਹੀ ਚੰਦ੍ਰਮਾਂ ਚੜ੍ਹਦਾ ਆਇਆ ਹੈ, ਉਹੀ ਤਾਰੇ ਚੜ੍ਹਦੇ ਆ ਰਹੇ ਹਨ, ਉਹੀ ਸੂਰਜ ਤਪ ਰਿਹਾ, ਭਾਵ ਚਮਕਦਾ, ਪ੍ਰਕਾਸ਼ ਕਰਦਾ ਆ ਰਿਹਾ ਹੈ ।

2. ਉਹੀ ਧਰਤੀ ਹੈ, ਉਹੀ ਹਵਾ ਝੁਲਦੀ ਆ ਰਹੀ ਹੈ, ਸੋ ਇਸ ਲਈ ਕਲਜੁਗ ਤਾਂ ਜੀਵਾਂ ਵਿਚ ਹੀ ਖੇਡਦਾ ਹੈ, (ਵਰਤਦਾ ਹੈ) ਇਸ ਗੱਲ ਦੇ ਮੰਨਣ ਦੀ ਥਾਂ ਕਿਵੇਂ ਹੋ ਸਕਦੀ ਹੈ ? ਭਾਵ ਇਸ ਗੱਲ ਦੇ ਮੰਨਣ ਦੀ ਗੁੰਜਾਇਸ਼ ਕੋਈ ਨਹੀਂ ਕਿ ਜੁਗਾਂ ਦਾ ਅਸਰ ਜੀਵਾਂ ਤੇ (ਮਨੁਖੀ ਸੁਭਾ ਤੇ) ਹੁੰਦਾ ਹੈ ।੧।

ਪ੍ਰ:—ਹੇ ਗੁਰੋ, ਤਾਂ ਫਿਰ ਦਸੋ, ਇਸ ਕਲਜੁਗੀ ਸੁਭਾਉ ਤੋਂ ਬਚਣ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ ?

3.ਉ:—ਹੇ ਪੰਡਤ ! ਅਸਲ ਵਿਚ ਤੂੰ ਆਪਣੇ ਮਨ ਵਿਚੋਂ ਖੁਦਗਰਜ਼ੀ ਦੂਰ ਕਰ ਦੇ, ਜੀਵਨ ਦੀ ਇਛਾ ਨਿਵਾਰ ਦੇ (ਕਿਉਂਕਿ) ਇਹੋ ਹੀ ਖੁਦਗਰਜ਼ੀ ਅਸਲ ਕਲਜੁਗ ਹੈ ।

ਪ੍ਰ:—ਹੇ ਗੁਰੋ, ਦਸੋ, ਕਲਿਜੁਗ ਦੀ ਅਸਲ ਨਿਸ਼ਾਨੀ ਕੀ ਹੈ ?

4.ਉ:—ਹੇ ਪੰਡਤ, ਇਸੇ ਖੁਦਗਰਜ਼ੀ ਦੇ ਅਸਰ ਹੇਠ ਜਰਵਾਣੇ ਲੋਕ ਕਮਜ਼ੋਰਾਂ ਉਤੇ ਧੱਕਾ, ਜੋਰਾਵਰੀ ਕਰਦੇ ਹਨ, (ਉਨ੍ਹਾਂ ਦੀਆਂ ਨਜ਼ਰਾਂ ਵਿਚ) ਇਹੋ ਹੀ ਧੱਕਾ ਜਾਇਜ਼ ਸਮਝਿਆ ਜਾਂਦਾ ਹੈ। (ਹੇ ਪੰਡਤ) ਖੁਦਗਰਜ਼ੀ ਅਤੇ ਦੂਜਿਆਂ ਉਤੇ ਧੱਕਾ ਕਰਨਾ, ਇਹੋ ਹੀ ਕਲਜੁਗ ਦੇ ਲਛਣ ਸਮਝ ।੧।ਰਹਾਉ।

5. ਹੇ ਪੰਡਤ,ਇਹ ਕਿਸੇ ਨੇ ਕਦੀ ਨਹੀਂ ਸੁਣਿਆ ਕਿ ਕਲਜੁਗ ਕਿਸੇ ਖਾਸ ਦੇਸ਼ ਵਿਚ ਆਇਆ ਹੋਇਆ ਹੈ, (ਅਤੇ ਨਾਂਹੀ ਇਹ ਸੁਣਿਆ ਗਿਆ ਹੈ ਕਿ) ਕਿਸੇ ਖਾਸ ਤੀਰਥ ਕੋਲ ਬੈਠਾ ਹੋਇਆ ਹੈ ।

6. ਅਤੇ ਜਿਥੇ ਕੋਈ ਦਾਨੀ ਦਾਨ ਕਰਦਾ ਹੈ ਉਥੇ ਭੀ ਬੈਠਾ ਕਿਸੇ ਨੇ ਨਹੀਂ ਸੁਣਿਆ । ਕਲਜੁਗ ਕਿਸੇ ਖਾਸ ਥਾਂ ਮਹਿਲ ਉਸਾਰ ਕੇ (ਭੀ) ਨਹੀਂ ਬੈਠ ਰਿਹਾ ।੨।

ਪ੍ਰ:—ਹੇ ਗੁਰੋ, ਸਹੀ ਰੂਪ ਵਿਚ ਆਪ ਕਲਜੁਗ ਦੇ ਲੱਛਣ ਕਿਹੜੇ ਅਨਭਵ ਕਰਦੇ ਹੋ ?

7.ਉ:—ਹੇ ਪੰਡਤ ਜੀ, ਸਾਡੇ ਵੇਖਣ ਵਿਚ ਕਲਜੁਗ ਦਾ ਸੁਭਾਉ ਇਉਂ ਹੀ ਪ੍ਰਤੀਤ ਹੋ ਰਿਹਾ ਹੈ ਕਿ ਜੇ ਕੋਈ ਮਨੁੱਖ ਆਪਣਾ ਆਚਰਣ ਉਚਾ ਕਰਦਾ ਹੈ, ਤਾਂ ਉਹ (ਸਗੋਂ ਲੋਕਾਂ ਦੀਆਂ ਨਜ਼ਰਾਂ ਵਿਚੋਂ) ਡਿਗਦਾ ਹੈ, ਅਤੇ ਜੇ ਕੋਈ ਤਪੀ ਹੋਣ ਦਾ ਦਾਹਵਾ ਕਰਦਾ ਹੈ, ਭਾਵ ਤਪ ਘਰ ਵਿਚ ਇਸਥਤ ਹੋਏ ਪੁਰਸ਼ ਦਾ ਤਪ ਭੀ ਪੂਰ ਨਹੀਂ ਹੁੰਦਾ ।

8. ਅਤੇ ਜੇ ਕੋਈ ਪ੍ਰਮਾਤਮਾਂ ਦਾ ਨਾਮ ਸਿਮਰਦਾ ਹੈ ਤਾਂ ਲੋਕਾਂ ਵਿਚ ਸਗੋਂ ਉਸਦੀ ਬਦਨਾਮੀ ਹੁੰਦੀ ਹੈ। (ਇਸ ਲਈ ਹੇ ਪੰਡਤ, ਭੈੜਾ ਆਚਰਨ, ਇੰਦ੍ਰੇ ਵਸ ਵਿਚ ਨਾ ਹੋਣੇ, ਪ੍ਰਭੂ ਨਾਮ ਵਲੋਂ ਨਫਰਤ) ਇਹ ਹਨ ਕਲਜੁਗ ਦੇ ਲੱਛਣ ।੩।

ਪ੍ਰ:—ਸ੍ਰੀ ਜੀਉ, ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ ਜੋ ਖੁਦਗਰਜ਼ ਸਰਦਾਰ ਲੋਕ ਹਨ ਉਹ ਸੁਖੀਏ ਹਨ। ਅਤੇ ਉਹ ਕਮਜ਼ੋਰ ਲੋਕਾਂ ਉਤੇ ਧਕੇਸ਼ਾਹੀ ਕਰਦੇ ਹਨ ?

9.ਉ:—ਹੇ ਪੰਡਤ, ਤੂੰ ਜ਼ਰਾ ਵੀਚਾਰ ਕੇ ਵੇਖ, ਕਿ ਜੋ ਖੁਦਗਰਜ਼ ਲੋਕ ਕਮਜ਼ੋਰ ਲੋਕਾਂ ਉਤੇ ਧੱਕੇਸ਼ਾਹੀ ਕਰਦੇ ਹਨ ਇਹ ਕੋਈ ਉਨ੍ਹਾਂ ਦਾ ਧੱਕਾ ਸੁਖੀ ਜੀਵਨ ਦਾ ਮਾਰਗ ਨਹੀਂ ਹੈ ਕਿਉਂਕਿ ਜਿਸ ਮਨੁੱਖ ਨੂੰ ਦੂਜਿਆਂ ਉਤੇ ਸਰਦਾਰੀ ਮਿਲਦੀ ਹੈ (ਤੇ ਉਹ ਕਮਜ਼ੋਰ ਲੋਕਾਂ ਉਤੇ ਧੱਕਾ ਕਰਦਾ ਹੈ) ਇਸੇ ਧੱਕੇਸ਼ਾਹੀ ਦੇ ਕਾਰਨ ਆਖਰ ਉਸਨੂੰ ਖੁਆਰੀ, ਬੇਇਜ਼ਤੀ, ਦੁਰਗਤੀ ਹੁੰਦੀ ਹੈ, ਪਰ ਨੌਕਰਾਂ ਨੂੰ (ਉਸ ਦੁਰਗਤੀ ਤੋਂ ਕੋਈ) ਖਤਰਾ ਨਹੀਂ ਹੁੰਦਾ ।

10. ਹੇ ਪੰਡਤ ! ਜਦੋਂ ਉਸ ਸਰਦਾਰ ਦੇ ਗੱਲ ਵਿਚ ਜੰਜ਼ੀਰਾਂ, ਫਾਹਾ ਪੈਂਦਾ ਹੈ, ਤਾਂ ਆਖਰ, ਉਹ ਉਨ੍ਹਾਂ ਨੌਕਰਾਂ ਦੇ ਹਥੋਂ ਹੀ ਮਰਦਾ ਹੈ, ਭਾਵ ਉਹ ਨੌਕਰ ਵਫਾਦਾਰੀ ਦੀ ਥਾਂ ਗਦਾਰੀ ਕਰਦੇ ਹਨ ਤੇ ਮਾਲਕ ਨੂੰ ਫੜਾ ਦੇਂਦੇ ਹਨ ।੪।

ਪ੍ਰ:—ਹੇ ਗੁਰੋ, ਮੇਰਾ ਤਾਂ ਇਹੋ ਹੀ ਯਕੀਨ ਹੈ ਕਿ, ਜੋ ਜਗਤ ਵਿਚ ਇਤਨੇ ਪਾਪ ਕਰਮ ਹੋ ਰਹੇ ਹਨ ਇਹ ਸਭੋ ਹੀ ਕਲਜੁਗ ਸਮੇਂ ਦੇ ਆਉਣ ਦਾ ਹੀ ਪ੍ਰਭਾਵ ਹੈ ?

11.ਉ:—ਹੇ ਪੰਡਤ, ਜੇ ਤੇਰੇ ਕਹਿਣ ਅਨੁਸਾਰ ਹੁਣ ਕਲਿਜੁਗ ਦਾ ਹੀ ਸਮਾਂ ਆ ਗਿਆ ਹੈ। ਤਾਂ ਭੀ ਤੀਰਥ ਵਰਤ ਆਦਿਕ ਕਰਮ ਕਾਂਡ ਦਾ ਰਸਤਾ ਛੱਡ ਕੇ ਪ੍ਰਮੇਸ਼ਰ ਜੀ ਦੀ ਹੀ ਸਿਫਤ ਸਲਾਹ ਕਰ (ਕਿਉਂਕਿ ਤੇਰੇ ਧਰਮ ਸ਼ਾਸ਼ਤ੍ਰਾਂ ਦੇ ਅਨੁਸਾਰ ਭੀ ਕਲਿਜੁਗ ਵਿਚ ਪ੍ਰਭੂ ਦੀ ਸਿਫਤ ਸਾਲਾਹ ਹੀ ਪ੍ਰਵਾਨ ਹੈ) ।

12. ਇਸ ਲਈ ਹੇ ਪੰਡਤ, ਪਹਿਲੇ ਤਿੰਨਾਂ ਜੁਗਾਂ ਦਾ ਪ੍ਰਭਾਵ, ਭਾਵ ਨਿਆਂ ਹੁਣ ਰਹਿ ਗਿਆ ਹੈ, ਦੂਰ ਹੋ ਗਿਆ ਹੈ, ਅਰਥਾਤ, ਸਤ ਬੋਲਣਾ ਯਗ ਕਰਨੇ, ਪੂਜਾ ਕਰਨੀ, ਇਹ ਸਭੋ ਹੀ ਦੂਰ ਹੋ ਗਏ ਹਨ ।

ਪ੍ਰ:—ਹੇ ਗੁਰੋ, ਆਖਰ ਮੈਂ ਉਸ ਕਰਤਾਰ ਤੋਂ ਮੰਗ ਕੀ ਮੰਗਾਂ ?

ਉ:—ਹੇ ਪੰਡਤ ਤੂੰ ਪ੍ਰਮਾਤਮਾਂ ਅਗੇ ਇਉਂ

ਉ:—ਹੀ ਅਰਜ਼ੋਈ ਕਰਦਾ ਰਹੁ–ਕਿ ਹੇ ਪ੍ਰਭੂ ਜੀ, ਜੇ ਤੂੰ ਮੈਨੂੰ ਬਖਸ਼ਸ਼ ਕਰਨੀ ਹੈ ਤਾਂ ਆਪਣੇ ਗੁਣਾਂ ਦੀ ਬਖਸ਼ਸ਼ ਕਰ, (ਕਿਉਂਕਿ) ਇਹੋ ਹੀ ਪ੍ਰਾਪਤ ਕਰਨੇ ਜੋਗ ਹੈ ।੧।ਰਹਾਉ।

ਪ੍ਰ:—ਸ੍ਰੀ ਜੀਉ, ਕੀ ਆਪ ਕਿਸੇ ਰੂਪ ਵਿਚ ਕਲਿਜੁਗ ਆਇਆ ਮੰਨਦੇ ਭੀ ਹੋ ?

13.ਉ:—(ਹੇ ਪੰਡਤ) ਅਸੀਂ ਤਾਂ ਕੇਵਲ ਕਲਿਜੁਗ ਇਸੇ ਨੂੰ ਹੀ ਮੰਨਦੇ ਹਾਂ (ਕਿ ਮੁਸਲਮਾਨੀ ਹਕੂਮਤ ਵਿਚ ਧੱਕੇ ਜ਼ੋਰ

ਨਾਲ) ਝਗੜੇ ਵਧਾਣ ਵਾਲਾ ਇਸਲਾਮੀ ਕਨੂੰਨ ਹੀ ਫੈਸਲੇ ਕਰਨ ਵਾਲਾ ਬਣਿਆ ਹੋਇਆ ਹੈ, ਤੇ ਨਿਆਂ ਕਰਨ ਵਾਲਾ ਕਾਜ਼ੀ ਹਾਕਮ ਵੱਢੀ ਖੋਰ ਹੋ ਚੁੱਕਾ ਹੈ।

14. ਅਤੇ ਜਾਦੂ ਟੂਣਿਆਂ ਦਾ ਪ੍ਰਚਾਰਕ ਅਥਰਵਣ ਵੇਦ ਬ੍ਰਹਮ ਦੀ ਬਾਣੀ ਪ੍ਰਧਾਨ ਹੈ, ਅਤੇ ਉਚਾ ਆਚਰਨ ਤੇ ਸਿਫਤ ਸਲਾਹ ਲੋਕਾਂ ਦੇ ਮਨਾਂ ਤੋਂ ਲਹਿ ਗਏ ਹਨ। (ਹੇ ਪੰਡਤ ! ਅਸਲ ਵਿਚ ਇਹੋ ਹੀ ਕਲਿਜੁਗ ਹੈ) ।੫।

ਪ੍ਰ:--ਸ੍ਰੀ ਜੀਉ, ਮੈਂ ਤਾਂ ਕੇਵਲ ਦੇਵ ਪੂਜਾ ਕਰਦੇ ਰਹਿਣ ਨੂੰ ਹੀ ਸਿਰਮੌਰ ਸਾਧਨ ਮੰਨਦਾ ਹਾਂ ਕੀ ਇਹ ਤੁਹਾਡੀ ਵੀਚਾਰ ਅਨੁਸਾਰ ਪ੍ਰਵਾਣ ਨਹੀਂ ਹੈ ?

15.ਉ:--ਹੇ ਪੰਡਤ ਵੇਖ, ਉਸ ਪਤੀ ਪ੍ਰਮੇਸ਼ਰ ਨੂੰ ਵਿਸਾਰ ਕੇ ਤੇਰੀ ਇਹ ਦੇਵ ਪੂਜਾ ਕਿਸ ਅਰਥ ਹੈ ? ਅਤੇ ਉਚੇ ਆਚਰਨ ਤੋਂ ਖਾਲੀ ਰਹਿ ਕੇ (ਦਸ ਤੈਨੂੰ) ਇਸ ਸੰਜਮੀ ਹੋਣ ਦਾ ਭੀ ਕੀ ਲਾਭ ਹੈ ? (ਭਾਵ ਕੁਝ ਭੀ ਨਹੀਂ)।

ਪ੍ਰ:--ਸ੍ਰੀ ਜੀਉ, ਐਹ ਵੇਖੋ, ਮੈਂ ਸ਼ੁਰੂ ਤੋਂ ਹੀ ਜਨੇਊ ਦਾ ਧਾਰਨੀ ਹਾਂ ਕੀ ਮੈਨੂੰ ਇਸਦਾ ਕੋਈ ਭੀ ਲਾਭ ਨਹੀਂ ਹੋਵੇਗਾ ?

ਉ:—ਹੇ ਪੰਡਤ ਜੀ, ਇਹ ਪੂਰਨ ਯਕੀਨ ਰੱਖ ਜੇਕਰ ਤੇਰੀ ਮਨ ਕਰਕੇ ਵਿਕਾਰਾਂ ਵਲੋਂ ਰੋਕ, ਥੰਮ ਨਹੀਂ, (ਤਾਂ ਦਸ ਇਹ ਤੇਰਾ) ਜਨੇਊ ਕੀਹ ਸਵਾਰਦਾ ਹੈ, (ਭਾਵ ਵਿਕਾਰੀ ਮਨ ਵਾਲੇ ਨੂੰ ਜਨੇਊ ਪਾਈ ਰਖਣ ਦਾ ਕੋਈ ਭੀ ਲਾਭ ਨਹੀਂ ਹੈ)।

ਪ੍ਰ:--ਹੇ ਗੁਰੋ, ਮੈਂ ਤੀਰਥਾਂ ਤੇ ਹਮੇਸ਼ਾਂ ਹੀ ਨ੍ਹਾਉਣ ਦਾ ਆਦੀ ਹਾਂ, ਅਤੇ ਮੱਥੇ ਉਤੇ ਤਿਲਕ ਭੀ ਪੂਰਨ ਮਰਯਾਦਾ ਸਹਿਤ ਆਦਿ ਤੋਂ ਹੀ ਲਾਉਂਦਾ ਆ ਰਿਹਾ ਹਾਂ ਦਸੋ ਕੀ, ਇਹ ਮੇਰੀ ਸੁੱਚਤਾ ਦੇ ਸਧਨ ਨਹੀਂ ਹਨ ?

16.ਉ:--ਹੇ ਪੰਡਤ, ਮੈਂ ਇਹ ਵੇਖਦਾ ਹਾਂ ਕਿ, ਤੁਸੀਂ ਲੋਕ (ਤੀਰਥਾਂ ਤੇ) ਭੀ ਇਸ਼ਨਾਨ ਕਰਦੇ ਹੋ, (ਆਪਣੇ ਸਰੀਰ ਨੂੰ ਖੂਬ ਮਲ ਮਲ ਕੇ) ਧੋਂਦੇ ਹੋ । (ਅਤੇ ਮੱਥੇ ਉੱਤੇ) ਤਿਲਕ ਭੀ ਲਾਂਦੇ ਹੋ (ਇਸੇ ਨੂੰ ਤੁਸਾਂ ਨੇ ਪਵਿੱਤ੍ਰ ਕਰਮ ਸਮਝ ਲਿਆ ਹੈ। ਪਰ, ਪੰਡਤ ਜੀ, ਸੱਚ ਜਾਣੋ ਸੁਚੀ ਰਹਿਣੀ, ਭਾਵ ਪਵਿਤ੍ਰ ਆਚਰਣ ਤੋਂ ਸਖਣੀ ਇਹ (ਤੁਹਾਡੀ) ਬਾਹਰਲੀ ਪਵਿਤ੍ਰਤਾ ਕੋਈ ਭੀ ਕੀਮਤ ਨਹੀਂ ਰਖਦੀ (ਭਾਵ ਹੈ ਕਿ ਪੰਡਤ ਜੀ, ਅਸਲ ਵਿਚ ਇਹ ਭੁਲੇਖਾ ਭੀ ਇਕ ਕਲਿਜੁਗ ਹੀ ਹੈ) ।੬।

ਪ੍ਰ:--ਸ੍ਰੀ ਜੀਉ, ਤੁਸਾਂ ਦੇਸ਼ ਦਿਸੰਤ੍ਰਾਂ ਵਿਚ ਵਿਚਰ ਕੇ ਆਖਰ ਲੋਕਾਂ ਨੂੰ ਤੱਕ ਕੇ ਕੀ ਅਨੁਭਵ ਕੀਤਾ ਹੈ ?

17.ਉ:--ਹੇ ਪੰਡਤ, ਅਸਾਂ ਤਾਂ ਇਹੋ ਹੀ ਤਕਿਆ ਹੈ ਕਿ, ਇਸਲਾਮੀ ਹਕੂਮਤ ਦੇ ਧੱਕੇ ਜ਼ੋਰ ਦੇ ਹੇਠ ਸਾਮੀ ਕਿਤਾਬਾਂ ਤੇ ਕੁਰਾਨ ਨੂੰ ਹੀ ਪ੍ਰਵਾਨਗੀ ਦਿਤੀ ਜਾ ਰਹੀ ਹੈ।

18. ਅਤੇ ਪੰਡਤ ਦੀਆਂ ਪੁਰਾਣ ਆਦਿਕ ਪੁਸਤਕਾਂ ਰਹਿ ਗਈਆਂ ਹਨ, ਭਾਵ ਹੁਣ ਇਹ ਨਹੀਂ ਮੰਨੇ ਜਾ ਰਹੇ।

19. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਐ ਪੰਡਤ ਇਸੇ ਜ਼ੋਰ ਧੱਕੇ ਹੇਠ ਹੀ ਪ੍ਰਮੇਸ਼ਰ ਜੀ ਦਾ ਨਾਮ 'ਰਹਿਮਾਨ' ਆਖਿਆ ਜਾ ਰਿਹਾ ਹੈ--ਹੇ ਪੰਡਤ ! ਇਹ ਭੀ ਇਕ ਕਲਿਜੁਗ (ਦਾ ਹੀ ਲੱਛਣ) ਹੈ (ਕਿਸੇ ਦੇ ਧਾਰਮਿਕ ਵਿਸ਼ਵਾਸ ਨੂੰ ਧੱਕੇ ਜ਼ੋਰ ਨਾਲ 'ਧਿਕਾਣੇ' ਨਾਲ ਦਬਾਣਾ ਕਲਿਜੁਗ ਦਾ ਹੀ ਪ੍ਰਭਾਵ ਹੈ)।

ਪ੍ਰ:–ਸ੍ਰੀ ਜੀਉ, ਆਖਰ ਇਹ ਦਸੋ ਕਿ ਮੈਨੂੰ ਕੀ ਨਿਸਚਾ ਕਰਨਾ ਚਾਹੀਦਾ ਹੈ ?

20.ਉ:--ਹੇ ਪੰਡਤ ਜੀ, ਤੂੰ ਉਸ ਕਰਤੇ ਨੂੰ ਸਭ ਸਮਿਆਂ ਵਿਚ ਇਕੋ ਹੀ ਕਰਕੇ ਸਮਝ (ਲੋਕ ਭਾਵੇਂ ਸਮੇਂ ਸਮੇਂ ਉਸਦਾ ਨਾਮ ਤੇ ਰੂਪ ਬਦਲਦੇ ਹਨ, ਕਦੀ ਉਹ ਰਾਮ ਕਦੀ ਰਹਿਮਾਨ ਕਹਾਉਂਦਾ ਹੈ, ਪਰ ਉਹ ਕਰਤਾਰ ਆਪ ਹੈ ਇਕੋ ਹੀ, ਉਸੇ ਨੂੰ ਸਭੋ ਕੁਝ ਕਰਨ ਵਾਲਾ ਜਾਣ ।੭।

ਪ੍ਰ:—ਹੇ ਗੁਰੋ, ਆਖਰ ਮੈਨੂੰ ਸਿਧਾਂਤਕ ਕਰਮ ਦਸੋ ਜਿਸ ਦੀ ਬਰਕਤ ਨਾਲ ਮੈਨੂੰ ਲੋਕ ਪ੍ਰਲੋਕ ਵਿਚ ਸਤਿਕਾਰ ਮਿਲ ਸਕੇ ?

21. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ (ਹੇ ਪੰਡਤ) ਸਭੇ ਕਰਮਾਂ ਵਿਚ ਉਤਮ ਕਰਮ ਨਾਮ ਜਪਣਾ ਹੈ ਇਸ ਲਈ ਜੋ ਮਨੁੱਖ ਭੀ ਪ੍ਰਮੇਸ਼ਰ ਜੀ ਦਾ ਨਾਮ ਜਪਦਾ ਹੈ, (ਉਸ ਨੂੰ ਲੋਕ ਪ੍ਰਲੋਕ ਵਿਚ) ਇੱਜ਼ਤ ਮਿਲਦੀ ਹੈ, (ਇਸ ਲਈ ਇਹ ਨਿਸਚਾ ਕਰਲੈ)ਕਿ ਨਾਮ ਜਪਣ ਨਾਲੋਂ ਵਧੀਕ ਚੰਗਾ ਹੋਰ ਕੋਈ ਭੀ ਕਰਮ ਨਹੀਂ ਹੈ।

ਪ੍ਰ:–ਕਿਉਂ ਜੀ, ਆਪ ਦੇਵੀ ਦੇਵਤਿਆਂ ਦੇ ਪੂਜਣ ਵਿਚ ਕੀ ਨੁਕਸਾਨ ਸਮਝਦੇ ਹੋ ?

22.ਉ:—ਹੇ ਪੰਡਤ ਜੀ, ਵੇਖ, ਜੇ ਕਿਸੇ ਦੇ ਘਰ ਵਿਚ ਪਦਾਰਥ ਹੋਵੇ ਉਹ ਕਿਸੇ ਹੋਰ ਦੇ ਘਰ ਵਿਚ ਮੰਗਣ ਜਾਵੇ ਤਾਂ ਉਸਨੂੰ ਉਲਾਂਭਾ ਹੀ ਮਿਲਦਾ ਹੈ, ਸੋ ਹੇ ਪੰਡਤ ! ਤੂੰ ਤੀਰਥ ਵਰਤ ਆਦਿਕ ਕਰਮਾਂ ਨੂੰ ਹੀ ਸਲਾਹੁੰਦਾ ਹੈਂ ਪਰ ਉਹ ਪ੍ਰਮੇਸ਼ਰ ਜੀ ਸਾਰਿਆਂ ਦੇ ਹਿਰਦੇ ਘਰ ਵਿਚ ਵਸਦਾ ਹੈ, ਉਸਦਾ ਨਾਮ ਭੁਲਾਇਆਂ ਇਹ ਸੂਝ ਨਹੀਂ ਰਹਿੰਦੀ ਤੇ ਮਨੁੱਖ ਹੋਰ ਹੋਰ ਆਸਰੇ ਤਕਦਾ ਫਿਰਦਾ ਹੈ ਹੇ ਪੰਡਤ ਜੀ, ਉਹ ਵਾਹਿਗੁਰੂ ਦਾਤਾਰ ਹਿਰਦੇ ਘਰ ਵਿਚ ਹੋਵੇ ਤੇ ਭੁਲੜ ਜੀਵ ਬਾਹਰ ਦੇਵੀ ਦੇਵਤਿਆਂ ਆਦਿਕ ਤੋਂ ਮੰਗਦਾ ਫਿਰੇ ਇਹ ਦੋਸ਼ ਜੀਵ ਤੇ ਹੀ ਆਉਂਦਾ ਹੈ ।੮।

**ਭਾਵਾਰਥ** :—ਭਾਵੇਂ ਇਸ ਕਲਜੁਗ ਅੰਦਰ ਚੰਦ, ਤਾਰੇ ਤੇ ਸੂਰਜ ਇਹ ਪਿਛਲੇ ਜੁਗਾਂ ਦੇ ਉਹੀ ਚਲੇ ਆ ਰਹੇ ਹਨ, ਅਤੇ ਧਰਤੀ ਤੇ ਹਵਾ ਭੀ ਨਹੀਂ ਬਦਲੀ, ਸੋ, ਬਦਲਿਆ ਕੀ ਹੈ, ਉਹ ਹੈ ਇਹ ਕਿ ਜਿਹੜਾ ਆਦਮੀ ਲੋਕਾਂ ਵਿਚ

ਜੋਰਾਵਰੀ, ਧੱਕੇ ਸ਼ਾਹੀ ਕਰਦਾ ਹੈ ਭਾਵ ਗਰੀਬਾਂ ਨੂੰ ਦੁਖ ਦੇਣ ਵਾਲਾ ਹੈ, ਉਹ ਪ੍ਰਵਾਨ ਹੁੰਦਾ ਹੈ, ਲੋਕ ਉਸਨੂੰ ਚੰਗਾ ਜਾਣਦੇ ਹਨ। ਜੇ ਕੋਈ ਸੱਚ ਬੋਲਣ ਦੀ ਪ੍ਰਤਗਿਆ ਕਰਦਾ ਹੈ, ਤਾਂ ਉਸਦਾ ਇਹ ਪ੍ਰਣ ਟੁੱਟ ਜਾਂਦਾ ਹੈ। ਜੋ ਘਰ ਵਿਚ ਬੈਠ ਕੇ ਤਪ ਕਰਦੇ ਹਨ ਉਨ੍ਹਾਂ ਦਾ ਤਪ ਭੀ ਪੂਰਾ ਨਹੀਂ ਹੁੰਦਾ, ਜੇ ਕੋਈ ਨਾਮ ਜਪਦਾ ਹੈ ਉਸਦੀ ਲੋਕ ਨਿੰਦਾ ਕਰਦੇ ਹਨ, ਇਹ ਸਾਰੇ ਕਲਜੁਗ ਦੇ ਹੀ ਲਛਣ ਹਨ।

ਉਂਞ ਕਲਜੁਗ ਕਿਸੇ ਖਾਸ ਦੇਸ਼ ਵਿਚ ਜਾਂ ਕਿਸੇ ਤੀਰਥਾਂ ਦੇ ਕਿਨਾਰਿਆਂ ਤੇ ਜਾਂ ਕਿਸੇ ਖਾਸ ਜਗ੍ਹਾ ਆਪਣੇ ਮਕਾਨ ਬਣਾ ਕੇ ਨਹੀਂ ਬੈਠਾ ਹੋਇਆ, ਭਾਵ ਕਲਜੁਗ ਦਾ ਪ੍ਰਗਟ ਹੋਣਾ ਤਾਂ ਉਸਦੇ ਵਤੀਰੇ ਤੇ ਅਨਮਾਨ ਲਾਇਆ ਜਾ ਸਕਦਾ ਹੈ ਕਿ ਮਨੁੱਖਾਂ ਦੇ ਹਿਰਦੇ ਵਿਚ ਸ਼ੁਭ ਖਿਆਲਾਂ ਨੂੰ ਬਦਲ ਕੇ ਮੰਦੇ ਸੰਸਕਾਰ ਪੈਦਾ ਕਰ ਦੇਂਦਾ ਹੈ।

ਸੋ ਸਤਿਗੁਰੂ ਜੀ ਨੇ ਇਥੇ ਇਹੋ ਹੀ ਸਮਝਾਇਆ ਕਿ ਕਲਿਜੁਗ ਸਾਡਾ ਆਪਣਾ ਮੰਦਾ ਸੁਭਾਉ ਹੈ, ਜਿਸ ਅਨੁਸਾਰ ਅਸੀਂ ਪਾਪ ਕਰਮ ਕਰਦੇ ਹਾਂ, ਜਿਥੇ ਭੀ ਕੋਈ ਚੰਗਾ ਕੰਮ ਕਰੇ, ਓਥੇ ਤੇ ਉਦੋਂ ਸਤਿਜੁਗ ਹੈ, ਤੇ ਜਦੋਂ ਜਿਥੇ ਮੰਦਾ ਕੰਮ ਹੋਵੇ, ਓਦੋਂ ਤੇ ਉਥੇ ਕਲਜੁਗ ਦਾ ਵਰਤਾਰਾ ਹੈ।

**ਰਾਮਕਲੀ ਮਹਲਾ ੧ ॥**

1. **ਜਗੁ ਪਰਬੋਧਹਿ ਮੜੀ ਬਧਾਵਹਿ ॥**
2. **ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥**
3. **ਮਮਤਾ ਮੋਹੁ ਕਾਮਣਿ ਹਿਤਕਾਰੀ ॥**
4. **ਨਾ ਅਉਧੂਤੀ ਨਾ ਸੰਸਾਰੀ ॥੧॥**
5. **ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥**
6. **ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ਰਹਾਉ॥**
7. **ਗਾਵਹਿ ਗੀਤ ਨ ਚੀਨਹਿ ਆਪੁ ॥**
8. **ਕਿਉ ਲਾਗੀ ਨਿਵਰੈ ਪਰਤਾਪੁ ॥**
9. **ਗੁਰ ਕੈ ਸਬਦਿ ਰਚੈ ਮਨ ਭਾਇ ॥**
10. **ਭਿਖਿਆ ਸਹਜ ਵੀਚਾਰੀ ਖਾਇ ॥੨॥**
11. **ਭਸਮ ਚੜਾਇ ਕਰਹਿ ਪਾਖੰਡੁ ॥**
12. **ਮਾਇਆ ਮੋਹੁ ਸਹਹਿ ਜਮ ਡੰਡੁ ॥**
13. **ਫੂਟੈ ਖਾਪਰੁ ਭੀਖ ਨ ਭਾਇ ॥**
14. **ਬੰਧਨਿ ਬਾਧਿਆ ਆਵੈ ਜਾਇ ॥੩॥**
15. **ਬਿੰਦੁ ਨ ਰਾਖਹਿ ਜਤੀ ਕਹਾਵਹਿ ॥**
16. **ਮਾਈ ਮਾਗਤ ਤ੍ਰੈ ਲੋਭਾਵਹਿ ॥**
17. **ਨਿਰਦਇਆ ਨਹੀ ਜੋਤਿ ਉਜਾਲਾ ॥**
18. **ਬੂਡਤ ਬੂਡੇ ਸਰਬ ਜੰਜਾਲਾ ॥੪॥**
19. **ਭੇਖ ਕਰਹਿ ਖਿੰਥਾ ਬਹੁ ਥਟੂਆ ॥**
20. **ਝੂਠੋ ਖੇਲੁ ਖੇਲੈ ਬਹੁ ਨਟੂਆ ॥**
21. **ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥**
22. **ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥**
23. **ਮੁੰਦ੍ਰਾ ਫਟਕ ਬਨਾਈ ਕਾਨਿ ॥**
24. **ਮੁਕਤਿ ਨਹੀ ਬਿਦਿਆ ਬਿਗਿਆਨਿ ॥**
25. **ਜਿਹਵਾ ਇੰਦ੍ਰੀ ਸਾਦਿ ਲੁੋਭਾਨਾ ॥**
26. **ਪਸੂ ਭਏ ਨਹੀ ਮਿਟੈ ਨੀਸਾਨਾ ॥੬॥**
27. **ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥**
28. **ਸਬਦੁ ਵੀਚਾਰੈ ਚੂਕਸਿ ਸੋਗਾ ॥**
29. **ਊਜਲੁ ਸਾਚੁ ਸੁ ਸਬਦੁ ਹੋਇ ॥**
30. **ਜੋਗੀ ਜੁਗਤਿ ਵੀਚਾਰੇ ਸੋਇ ॥੭॥**
31. **ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ ॥**
32. **ਥਾਪਿ ਉਥਾਪੇ ਕਰੇ ਸੁ ਹੋਗੁ ॥**
33. **ਜਤੁ ਸਤੁ ਸੰਜਮੁ ਸਚੁ ਸੁਚੀਤੁ ॥**
34. **ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥**

**ਪਦ ਅਰਥ** :—ਪਰਬੋਧਹਿ—ਜਗਾਂਦਾ ਹੈ, ਤੂੰ ਉਪਦੇਸ਼ ਕਰਦਾ ਹੈਂ (ਹੇ ਜੋਗੀ)। ਮੜੀ—ਸਰੀਰ। ਬਧਾਵਹਿ—(ਪਾਲ ਪਾਲ ਕੇ) ਵਧਾਂਦਾ ਹੈ, ਮੋਟਾ ਕਰਦਾ ਹੈਂ। ਆਸਣੁ—ਮਨ ਦਾ ਆਸਣ, ਚਿਤ ਦੀ ਅਡੋਲਤਾ। ਕਾਹੇ—ਕਿਵੇਂ ? ਕਾਮਣਿ-ਇਸਤ੍ਰੀ। ਹਿਤਕਾਰੀ—ਪ੍ਰੇਮ ਕਰਨ ਵਾਲਾ। ਅਉਧੂਤੀ—ਤਿਆਗੀ। ਸੰਸਾਰੀ—ਗ੍ਰਿਹਸਤੀ।੧।

ਜੋਗੀ—ਹੇ ਜੋਗੀ। ਬੈਸਿ ਰਹਹੁ—ਬੈਠਾ ਰਹੁ, ਸ੍ਵੈ ਸਰੂਪ ਵਿਚ ਟਿਕਿਆ ਰਹੁ, ਮਨ ਨੂੰ ਟਿਕਾਉ। ਦੁਬਿਧਾ—ਦੁਚਿੱਤਾਪਨ, ਦੂਜੇ ਆਸਰੇ ਦੀ ਝਾਕ। ਭਾਗੈ-ਦੂਰ ਹੋ ਜਾਏ। ਲਾਜ ਨ ਲਾਗੈ—ਸ਼ਰਮ ਨਾ ਉਠਾਣੀ ਪਏ।੧।ਰਹਾਉ।

ਆਪੁ—ਅਪਣੇ ਆਪ ਨੂੰ। ਨ ਚੀਨਹਿ—ਤੂੰ ਨਹੀਂ ਪਛਾਣਦਾ। ਲਾਗੀ—ਲੱਗੀ ਹੋਈ। ਨਿਵਰੈ—ਦੂਰ ਹੋਵੇ। ਪਰਤਾਪੁ—ਤਪਸ਼, ਤ੍ਰਿਸ਼ਨਾ ਅੱਗ। ਸਬਦਿ—ਸ਼ਬਦ ਵਿਚ। ਮਨ ਭਾਇ—ਮਨ ਦੇ ਪ੍ਰੇਮ ਨਾਲ। ਸਹਜ ਵੀਚਾਰੀ—ਸਹਜ ਦਾ ਵੀਚਾਰਵਾਨ ਹੋ ਕੇ, ਅਡੋਲ ਆਤਮਕ ਅਵਸਥਾ ਦੀ ਸੂਝ ਵਾਲਾ ਹੋ ਕੇ। ਭਿਖਿਆ—ਪ੍ਰਮਾਤਮਾਂ ਦੇ ਦਰ ਤੋਂ ਨਾਮ ਦੀ ਭਿਖਿਆ। ਖਾਇ—ਖਾਂਦਾ ਹੈ।੨।

ਭਸਮ—ਸੁਆਹ। ਚੜਾਇ—ਚੜ੍ਹਾ ਕੇ, ਮਲ ਕੇ। ਸਹਹਿ—ਤੂੰ ਸਹਾਰਦਾ ਹੈਂ। ਡੰਡੁ—ਸਜ਼ਾ। ਖਾਪਰ—ਖੱਪਰੁ, ਹਿਰਦਾ। ਫੂਟੈ—ਟੁੱਟ ਜਾਂਦਾ ਹੈ, ਅਡੋਲਤਾ ਨਹੀਂ ਰਹਿ ਜਾਂਦੀ। ਭੀਖ—ਨਾਮ ਦੀ ਭਿਖਿਆ। ਭਾਇ—(ਪ੍ਰਭੂ ਦੇ) ਪ੍ਰੇਮ ਦੀ ਰਾਹੀਂ। ਬੰਧਨਿ—ਬੰਧਨ ਵਿਚ।੩।

ਬਿੰਦੁ—ਵੀਰਜ। ਮਾਈ—ਮਾਇਆ। ਤ੍ਰੈ—(ਮਾਇਆ ਦੇ) ਤਿੰਨ ਗੁਣਾਂ ਵਿਚ। ਲੋਭਾਵਹਿ—ਤੂੰ ਗ੍ਰਸਿਆ ਹੋਇਆ ਹੈਂ। ਉਜਾਲਾ—ਚਾਨਣ, ਪ੍ਰਕਾਸ਼। ਬੂਡਤ ਬੂਡੇ—ਡੁੱਬਦਾ ਡੁੱਬ ਗਿਆ।੪।

ਖਿੰਥਾ—ਗੋਦੜੀ। ਬਟੂਆ—ਥਾਟ, ਬਨਾਵਟ। ਨਟੂਆ—ਮਦਾਰੀ। ਅਗਨਿ—ਤ੍ਰਿਸਨਾ ਦੀ ਅੱਗ। ਜਾਰੇ—ਸਾੜਦੀ ਹੈ। ਕਰਮਾ—ਬਖਸ਼ਸ਼, ਮੇਹਰ। ਉਤਰਸਿ—ਉਤਰੇਗਾ।੫।

ਫਟਕ—ਕੱਚ। ਕਾਨਿ—ਕੰਨ ਵਿਚ। ਗਿਆਨਿ—ਗਿਆਨ ਵਿਚ। ਬਿਗਿਆਨਿ—ਗਿਆਨ ਹੀਨਤਾ ਵਿਚ। ਬਿਦਿਆ—ਆਤਮਕ ਵਿਦਿਆ। ਵਿਦਿਆ ਬਿਗਿਆਨੀ—ਆਤਮਕ ਵਿਦਿਆ ਦੀ ਸੂਝ ਤੋਂ ਬਿਨਾ। ਸਾਦਿ—ਸੁਆਦ ਵਿਚ, ਚਸਕੇ ਵਿਚ। ਲੁੋਭਾਨਾ—ਫਸਿਆ ਹੋਇਆ।

[ਨੋਟ : ਅਖਰ 'ਲ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ। ਅਸਲ ਲਫ਼ਜ਼ 'ਲੋਭਾਨਾ' ਹੈ, ਇਥੇ 'ਲੁਭਾਨਾ' ਪੜ੍ਹਨਾ ਹੈ] ਨੀਸਾਨਾ- ਨਿਸਾਨਾ, ਲੱਛਣ।੬।

ਤ੍ਰਿਬਿਧਿ—ਮਾਇਆ ਦੀਆਂ ਤਿੰਨ ਕਿਸਮਾਂ ਵਿਚ। ਲੋਗਾ—ਸਾਧਾਰਨ ਜਗਤ। ਜੋਗਾ—ਜੋਗਧਾਰੀ, ਜੋਗੀ। ਸੋਗਾ--ਚਿੰਤਾ। ਊਜਲ ਹੋਇ--ਪਵਿਤ੍ਰ ਹੋ ਜਾਂਦਾ ਹੈ। ਜੁਗਤਿ--ਜੀਵਨ ਦੀ ਜਾਚ।੭।

ਪਹਿ--ਪਾਸ। ਨਉਨਿਧ--ਨੌਂ ਖ਼ਜ਼ਾਨੇ, ਨੌਂ ਖਜਾਨਿਆਂ ਦਾ ਮਾਲਕ ਪ੍ਰਭੂ। ਉਥਾਪੇ--ਨਾਸ਼ ਕਰਦਾ ਹੈ। ਸਚੁ—ਸਦਾ ਥਿਰ ਪ੍ਰਭੂ। ਸੁਚੀਤੁ--ਪਵਿਤ੍ਰ ਹਿਰਦੇ ਵਾਲਾ।੮।

**ਉਥਾਨਕਾ**:--ਇਕ ਜੋਗੀ ਗੁਰੂ ਨਾਨਕ ਦੇਵ ਜੀ ਪਾਸ ਆਇਆ ਤੇ ਕਹਿਣ ਲੱਗਾ ਕਿ, ਸ੍ਰੀ ਜੀਉ, ਮੈਂ ਗ੍ਰਿਹਿਸਤ ਮਾਰਗ ਨੂੰ ਤਿਆਗ ਕੇ ਜੋਗ ਮੱਤ ਧਾਰਨ ਕਰ ਲਿਆ ਹੈ, ਕਿਉਂਕਿ ਸੱਚ ਦੀ ਪ੍ਰਾਪਤੀ ਲਈ ਹਿਰਦੇ ਦੀ ਸੁਧੀ ਹੋਣੀ ਜ਼ਰੂਰੀ ਹੈ, ਸੋ, ਮੈਂ ਯਕੀਨ ਕਰਦਾ ਹਾਂ ਕਿ ਹਿਰਦਾ ਕੇਵਲ ਜੋਗ ਸਾਧਨਾ ਕਰਦੇ ਰਹਿਣ ਨਾਲ ਹੀ ਸ਼ੁੱਧ ਹੁੰਦਾ ਹੈ, ਹੁਣ ਮੈਂ ਜਗਤ ਦੇ ਲੋਕਾਂ ਨੂੰ ਭੀ ਇਹੋ ਹੀ ਉਪਦੇਸ਼ ਦੇਂਦਾ ਹਾਂ ਕਿ ਐ ਲੋਕੋ! ਜੇ ਸੱਚ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਜੋਗ ਮਤ ਦੇ ਧਾਰਨੀ ਹੋਵੋ, ਇਹੋ ਜੋਗ ਮਾਰਗ ਹੀ ਸਾਰਿਆਂ ਤੋਂ ਉਤਮ ਮਾਰਗ ਹੈ।

**ਅਰਥ :-**

**ਪ੍ਰ**:—ਕਿਉਂ, ਸ੍ਰੀ ਨਾਨਕ ਜੀਉ! ਕੀ ਆਪ ਭੀ ਮੇਰੇ ਇਸ ਖਿਆਲ ਨਾਲ ਸਹਿਮਤ ਹੋ?

1. **ਉ**:—ਹੇ ਜੋਗੀ, ਸੁਣ, ਤੂੰ ਜਗਤ ਦੇ ਲੋਕਾਂ ਨੂੰ ਜੋਗ ਦੇ ਧਾਰਨੀ ਹੋਣ ਦਾ ਜਾਂ ਗਿਆਨ ਧਿਆਨ ਦਾ ਉਪਦੇਸ਼ ਕਰਦਾ ਹੈਂ, ਪਰ ਤੂੰ ਇਸ ਉਪਦੇਸ਼ ਦੇ ਬਦਲ ਵਿਚ (ਜਿਸ ਗ੍ਰਿਹਸਥ ਨੂੰ ਤਿਆਗਿਆ ਹੈ, ਉਨ੍ਹਾਂ ਹੀ ਗ੍ਰਿਹਸਤੀਆਂ ਦੇ ਘਰਾਂ ਘਰਾ ਵਿਚ ਭਿਛਿਆ ਮੰਗ ਕੇ ਹੀ ਆਪਣੇ) ਇਸ ਸਰੀਰ ਰੂਪ ਮੜੀ ਨੂੰ ਵਧਾਉਂਦਾ ਹੈਂ, ਭਾਵ ਪਾਲ ਪਾਲ ਕੇ ਮੋਟਾ ਕਰ ਰਿਹਾ ਹੈ।
2. ਹੇ ਜੋਗੀ! ਤੂੰ ਆਪ ਆਪਣੇ ਮਨ ਦਾ ਟਿਕਾਉ, ਅਡੋਲਤਾ ਛੱਡ ਬੈਠਾ ਹੈਂ, ਭਾਵ ਦਰ ਦਰ ਭਟਕਣ ਨਾਲ ਮਨ ਦੀ ਅਡੋਲਤਾ ਗਵਾ ਕੇ (ਦਸ) ਤੂੰ ਸਦਾ ਅਡੋਲ ਸਚੇ ਪ੍ਰਮਾਤਮਾਂ ਨੂੰ ਕਿਵੇਂ ਪਾ ਸਕਦਾ ਹੈਂ। (ਭਾਵ ਨਹੀਂ)

**ਪ੍ਰ**:—ਕਿਉਂ ਜੀ! ਕੀ ਤੁਸੀਂ ਮੈਨੂੰ ਤਿਆਗੀ ਨਹੀਂ ਮੰਨਦੇ?

3. **ਉ**:—ਹੇ ਜੋਗੀ! ਸੁਣ, ਜਿਸ ਮਨੁਖ ਵਿਚ ਤਿੰਨ ਦੋਸ਼ ਹੋਣ, ਭਾਵ ਹੈ ਕਿ, ਪਹਿਲਾ ਮਾਇਆ ਦੀ ਮਮਤਾ ਲਗੀ ਹੋਵੇ, ਦੂਜਾ ਮਾਇਆ ਦਾ ਮੋਹ ਚੰਬੜਿਆ ਹੋਵੇ ਅਤੇ ਤੀਜਾ, ਜੋ (ਪਰ ਇਸਤ੍ਰੀ ਦਾ) ਭੀ ਪ੍ਰੇਮੀ ਹੋਵੇ (ਦਸ ਉਹ ਕਿਵੇਂ ਤਿਆਗੀ
4. ਕਿਹਾ ਜਾ ਸਕਦਾ ਹੈ) ਉਹ ਤਾਂ ਨਾ ਤਿਆਗੀ, ਰਿਹਾ ਅਤੇ ਨਾ ਹੀ ਉਹ ਗ੍ਰਿਹਸਤੀ ਹੀ ਬਣ ਸਕਿਆ।੧।

**ਪ੍ਰ**:—ਸ੍ਰੀ ਜੀਉ! ਆਖਰ ਦਸੋ, ਮੈਨੂੰ ਕੀ ਕਰਨਾ ਜੋਗ ਹੈ?

5. **ਉ**:—ਹੇ ਜੋਗੀ! ਤੈਨੂੰ ਚਾਹੀਦਾ ਹੈ ਕਿ ਤੂੰ ਆਪਣੇ ਮਨ ਨੂੰ ਪ੍ਰਭੂ ਜੀ ਦੇ ਚਰਨਾਂ ਵਿਚ ਟਿਕਾ ਲੈ, ਜੋੜ ਲੈ, (ਇਸ ਤਰ੍ਹਾਂ ਕਰਦੇ ਰਹਿਣ ਨਾਲ) ਤੇਰੀ ਹੋਰ ਹੋਰ ਆਸਰਾ ਭਾਲਣ ਦੀ ਝਾਕ ਦਾ ਦੁੱਖ ਦੂਰ ਹੋ ਜਾਏਗਾ।
6. ਅਤੇ ਹੋਰ ਸੁਣ! ਇਸ ਤਰ੍ਹਾਂ ਫਿਰ ਤੈਨੂੰ ਘਰ ਘਰ (ਵਿਚ ਜਾ ਕੇ ਮੰਗਦੇ ਰਹਿਣ ਦੀ) ਸ਼ਰਮ ਭੀ ਨਾ ਉਠਾਉਣੀ ਪਵੇਗੀ।੧। ਰਹਾਉ।

**ਪ੍ਰ**:—ਸ੍ਰੀ ਜੀਉ! ਮੈਂ ਹਮੇਸ਼ਾਂ ਭਜਨ ਗਾਉਂਦੇ ਰਹਿਣ ਦਾ ਭੀ ਆਦੀ ਹਾਂ, ਪਰ, ਤਾਂ ਭੀ ਮੇਰੇ ਮਨ ਵਿਚੋਂ ਤਪਸ਼ ਦੂਰ ਨਹੀਂ ਹੁੰਦੀ, ਇਹ ਕਿਉਂ ਹੈ?

7. **ਉ**:—ਹੇ ਜੋਗੀ! ਤੂੰ ਸੁਣ, ਇਹ ਠੀਕ ਹੈ ਕਿ, ਤੂੰ ਭਜਨ ਵੀ ਗਾਉਂਦਾ ਹੈਂ, ਪਰ, ਇਹ ਤੇਰਾ ਭਜਨ ਗਾਉਣਾ (ਕੇਵਲ ਲੋਕਾਂ ਨੂੰ ਸੁਨਾਉਣ ਵਾਸਤੇ ਹੈ) ਪਰ, ਤੂੰ ਆਪਣੇ ਆਤਮਕ ਜੀਵਨ ਨੂੰ ਨਹੀਂ ਵੇਖਦਾ।
8. ਹੇ ਜੋਗੀ! ਜੋ ਤੇਰੇ ਅੰਦਰ ਮਾਇਆ ਦੀ ਵਿਸ਼ੇਸ਼ ਕਰ ਕੇ ਤਪਸ਼ ਲਗੀ ਹੋਈ ਹੈ, ਦਸ ਇਹ (ਲੋਕਾਂ ਨੂੰ ਭਜਨ ਗੀਤ ਸੁਣਾਇਆਂ) ਕਿਵੇਂ ਦੂਰ ਹੋ ਸਕਦੀ ਹੈ?

**ਪ੍ਰ**:—ਸ੍ਰੀ ਜੀਉ! ਦਸੋ, ਇਹ ਤਪਸ਼ ਕਿਸੇ ਦੀ ਕਿਵੇਂ ਦੂਰ ਭੀ ਹੋ ਸਕਦੀ ਹੈ?

9. **ਉ**:—ਹੇ ਜੋਗੀ! ਸੁਣ, ਜਿਹੜਾ ਮਨੁਖ ਮਨ ਦੇ ਪਿਆਰ ਨਾਲ ਗੁਰੂ ਦੇ ਸ਼ਬਦ ਵਿਚ ਲੀਨ ਹੁੰਦਾ ਹੈ।
10. ਉਹ ਫਿਰ ਆਤਮਕ ਅਵਸਥਾ ਦੀ ਸੂਝ ਵਾਲਾ ਹੋ ਕੇ, (ਪ੍ਰਮੇਸ਼ਰ ਦੇ ਦਰ ਤੋਂ ਨਾਮ ਦੀ) ਭਿਖਿਆ (ਲੈ ਕੇ) ਖਾਂਦਾ ਹੈ (ਉਹ ਫਿਰ ਮਨ ਕਰ ਕੇ ਸਦਾ ਲਈ ਸ਼ਾਂਤ ਹੋ ਜਾਂਦਾ ਹੈ)।੨।
11. ਹੇ ਜੋਗੀ! ਮੈਨੂੰ ਤਾਂ ਇਉਂ ਹੀ ਪ੍ਰਤੀਤ ਹੋ ਰਿਹਾ ਹੈ ਕਿ ਤੂੰ (ਆਪਣੇ ਪਿੰਡੇ ਉਤੇ) ਸੁਆਹ ਮਲ ਕੇ (ਤਿਆਗੀ ਹੋਣ ਦਾ) ਪਾਖੰਡ ਕਰਦਾ ਹੈਂ।
12. ਪਰ, ਅਸਲ ਵਿਚ, ਹੇ ਜੋਗੀ! ਤੇਰੇ ਅੰਦਰ, ਮਾਇਆ

ਦਾ ਮੋਹ (ਪ੍ਰਬਲ) ਹੈ। ਜਿਸ ਪ੍ਰਬਲਤਾ ਕਰ ਕੇ ਅੰਤ ਨੂੰ ਜਮਾਂ ਦਾ ਡੰਡਾ ਸਹਾਰੇਂਗਾ।

13. ਹੇ ਜੋਗੀ! ਸੁਣ, ਜਿਸ ਮਨੁਖ ਦਾ ਹਿਰਦਾ ਖੱਪਰ ਟੁੱਟ ਜਾਂਦਾ ਹੈ, ਭਾਵ ਮਾਇਆ ਦੇ ਮੋਹ ਦੇ ਕਾਰਨ ਜਿਸ ਦਾ ਹਿਰਦਾ ਅਡੋਲ ਨਹੀਂ ਰਹਿ ਜਾਂਦਾ, ਉਸ ਵਿਚ ਉਹ ਨਾਮ ਦੀ ਭਿਖਿਆ ਨਹੀਂ ਠਹਿਰ ਸਕਦੀ, (ਜੋ ਪ੍ਰਭੂ ਚਰਨਾਂ ਵਿਚ) ਪ੍ਰੇਮ ਦੀ ਰਾਹੀਂ ਮਿਲਦੀ ਹੈ।

14, ਹੇ ਜੋਗੀ! ਉਹ ਅਜਿਹਾ ਮਨੁਖ ਮਾਇਆ ਦੀ ਜੇਵੜੀ ਵਿਚ ਬੱਝਾ ਹੋਇਆ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।੩।

**ਪ੍ਰ:**—ਸ੍ਰੀ ਜੀਉ! ਕੀ ਤੁਸੀਂ ਸੁਣ ਨਹੀਂ ਰਹੇ ਕਿ ਮੈਨੂੰ ਸਾਰੇ ਹੀ ਲੋਕ ਜਤੀ ਜੀ, ਜਤੀ ਜੀ ਕਰ ਕੇ ਸਤਿਕਾਰਦੇ ਹਨ?

15. **ਉ:**—ਹੇ ਜੋਗੀ! ਅਸਲੀਅਤ ਤਾਂ ਇਹੋ ਹੈ ਕਿ ਤੈਨੂੰ ਲੋਕ ਆਖਦੇ ਨਹੀਂ, ਤੂੰ ਉਨ੍ਹਾਂ ਨੂੰ ਪ੍ਰੇਰ ਕੇ ਅਖਵਾਂਦਾ ਹੈਂ, ਪਰ ਹੈਰਾਨਗੀ ਹੈ ਕਿ, ਤੂੰ ਕਾਮ ਵਾਸ਼ਨਾਂ ਤੋਂ ਆਪਣੇ ਆਪ ਨੂੰ ਤਾਂ ਬਚਾ ਨਹੀਂ ਸਕਦਾ (ਪਰ, ਫਿਰ ਭੀ ਲੋਕਾਂ ਪਾਸੋਂ) ਜਤੀ ਅਖਵਾ ਰਿਹਾ ਹੈਂ।

16. ਹੇ ਜੋਗੀ! ਮੈਂ ਤਾਂ ਤਕ ਰਿਹਾ ਹਾਂ ਕਿ, ਤੂੰ ਮਾਇਆ ਨੂੰ ਮੰਗਦਾ ਮੰਗਦਾ ਤ੍ਰਿਗੁਣੀ ਮਾਇਆ ਵਿਚ ਹੀ ਫਸ ਰਿਹਾ ਹੈਂ।

**ਪ੍ਰ:**—ਹੇ ਗੁਰੋ! ਮੈਂ ਤਾਂ ਆਸ ਰਖਦਾ ਹਾਂ ਕਿ, ਮੇਰੇ ਅੰਤਰ ਆਤਮੇ ਜੋਤੀ ਸਰੂਪ ਦੀ ਜੋਤ ਦਾ ਚਾਨਣਾ ਹੋ ਆਵੇਗਾ?

17. **ਉ.**—ਹੇ ਜੋਗੀ! ਸੁਣ, ਜੋ ਮਨੁਖ ਨਿਰਦਈ, ਦਇਆ ਤੋਂ ਹੀਣਾ ਅੰਦਰੋਂ ਕਠੋਰ ਹੋਵੇ, ਉਸ ਦੇ ਹਿਰਦੇ ਵਿਚ ਪ੍ਰਭੂ ਦੀ ਜੋਤ ਦਾ ਚਾਨਣਾ ਨਹੀਂ ਹੋ ਸਕਦਾ।

18. ਹੇ ਜੋਗੀ! ਉਹ ਅਜਿਹਾ ਮਨੁਖ (ਸਹਿਜੇ ਸਹਿਜੇ) ਡੁਬਦਾ ਡੁਬਦਾ (ਮਾਇਆ ਦੇ) ਸਾਰੇ ਹੀ ਜੰਜਾਲਾਂ ਵਿਚ ਡੁੱਬ ਜਾਂਦਾ ਹੈ।੪।

19. ਹੇ ਜੋਗੀ! ਇਸ ਵਿਚ ਕੋਈ ਸ਼ੱਕ ਨਹੀਂ ਕਿ, ਤੂੰ ਗੋਦੜੀ ਆਦਿਕ ਬਹੁਤ ਅਡੰਬਰ ਰਚਾ ਕੇ (ਵਿਖਾਵੇ ਲਈ) ਧਾਰਮਕ ਪਹਿਰਾਵਾ ਕਰ ਰਿਹਾ ਹੈਂ।

20. ਪਰ ਹੇ ਜੋਗੀ! ਤੇਰਾ ਇਹ ਸਾਰਾ ਹੀ ਅਡੰਬਰ ਉਸ ਮਦਾਰੀ ਦੇ ਤਮਾਸ਼ੇ ਵਾਂਗੂ ਹੈ ਜੋ (ਲੋਕਾਂ ਪਾਸੋਂ ਮਾਇਆ ਕਮਾਉਣ ਲਈ) ਝੂਠਾ ਹੀ ਖੇਲ ਖੇਲਦਾ ਹੈ, (ਭਾਵ ਹੈ ਕਿ, ਜੋ ਕੁਝ ਉਹ ਵਖਾਂਦਾ ਹੈ, ਉਹ ਅਸਲ ਵਿਚ ਨਜ਼ਰ ਦਾ ਧੋਖਾ ਹੀ ਹੁੰਦਾ ਹੈ)।

21. ਪਰ, ਹੇ ਜੋਗੀ! ਯਾਦ ਰਖ ਕਿ, ਜਿਸ ਮਨੁਖ ਨੂੰ ਤ੍ਰਿਸ਼ਨਾ ਤੇ ਚਿੰਤਾ ਦੀ ਅੱਗ ਅੰਦਰੇ ਅੰਦਰ ਸਾੜ ਰਹੀ ਹੋਵੇ।

22. ਉਹ ਪ੍ਰਮੇਸ਼ਰ ਦੀ ਮੇਹਰ ਤੋਂ ਬਿਨਾ (ਇਸ ਅੱਗ ਦੇ ਭਾਂਬੜ ਤੋਂ) ਪਾਰ ਨਹੀਂ ਲੰਘ ਸਕਦਾ।੫।

23. ਹੇ ਜੋਗੀ! ਇਹ ਭੀ ਠੀਕ ਹੈ ਕਿ, ਤੂੰ ਕੱਚ ਦੀ ਮੁੰਦ੍ਰਾ ਬਣਾਈ ਹੋਈ ਹੈ ਅਤੇ ਕੰਨਾਂ ਵਿਚ ਪਾਈ ਹੋਈ ਹੈ।

24. ਪਰ, ਯਾਦ ਰੱਖ ਆਤਮਕ ਵਿਦਿਆ ਦੀ ਸੂਝ ਤੋਂ ਬਿਨਾਂ, ਭਾਵ ਬੇ-ਗਿਆਨੇ ਨੂੰ ਮੁਕਤ ਨਹੀਂ ਹਾਸਲ ਹੋ ਸਕਦੀ।

25-26ਹੇ ਜੋਗੀ, ਜੇਹੜਾ ਮਨੁਖ ਜੀਭ ਤੇ ਇੰਦ੍ਰੀ ਦੇ ਚਸਕੇ ਵਿਚ ਫਸਿਆ ਹੋਵੇ, ਉਹ ਵੇਖਣ ਨੂੰ ਤਾਂ ਭਾਵੇਂ ਮਨੁੱਖ ਪ੍ਰਤੀਤ ਹੋ ਰਿਹਾ ਹੈ, ਪਰ ਅਸਲ ਵਿਚ ਉਹ ਪਸ਼ੂ ਹੈ, (ਕਿਉਂਕਿ) ਉਸ ਵਿਚ ਸਾਰੇ ਪਸ਼ੂਆਂ ਦੇ ਹੀ ਨਿਸ਼ਾਨ ਨਜ਼ਰ ਆਉਂਦੇ ਹਨ, ਅਤੇ (ਬਾਹਰਲੇ ਤਿਆਗੀ ਭੇਖ ਨਾਲ) ਉਸ ਦਾ ਇਹ ਪਸ਼ੂ-ਪੁਣੇ ਦਾ (ਅੰਦਰਲਾ) ਲੱਛਣ ਮਿਟ ਨਹੀਂ ਸਕਦਾ।੬।

**ਪ੍ਰ:**—ਕਿਉਂ ਜੀ! ਇਹ ਜੋ ਮੈਂ ਬਾਹਰਲੇ ਜੋਗ ਦੇ ਚਿੰਨ੍ਹ ਧਾਰਨ ਕਰ ਰਖੇ ਹਨ, ਕੀ, ਮੈਨੂੰ ਇਨ੍ਹਾਂ ਦਾ ਕੋਈ ਭੀ ਲਾਭ ਨਹੀਂ ਹੋਵੇਗਾ?

27. **ਉ:**—ਹੇ ਜੋਗੀ! ਸਰੀਰ ਉਤੇ ਜੋਗ ਦੇ ਚਿੰਨ੍ਹ ਖਿੰਥਾ ਮੁੰਦ੍ਰਾ ਆਦਿਕ ਧਾਰਨ ਕਰਨ ਨਾਲ ਤਾਂ ਤਿਆਗੀ ਨਹੀਂ ਬਣ ਜਾਈਦਾ। ਸ਼ਬਦ ਤੋਂ ਬਿਨਾ ਜਿਵੇਂ, ਸਾਧਾਰਨ ਜਗਤ ਤ੍ਰਿਗੁਣੀ ਮਾਇਆ ਵਿਚ ਗ੍ਰਸਿਆ ਹੋਇਆ ਹੈ ਤਿਵੇਂ ਹੀ (ਭੇਖਧਾਰੀ) ਜੋਗੀ ਹੈ।

**ਪ੍ਰ:**—ਸ੍ਰੀ ਜੀਉ! ਆਖਰ ਤੁਸੀਂ ਅਸਲ ਜੋਗੀ ਕਿਸ ਨੂੰ ਮੰਨਦੇ ਹੋ?

27. **ਉ:**—ਹੇ ਜੋਗੀ! ਅਸਲ ਵਿਚ ਜਿਹੜਾ ਮਨੁਖ ਗੁਰੂ ਜੀ ਦੇ ਸ਼ਬਦ ਨੂੰ ਆਪਣੇ ਸੋਚ ਮੰਡਲ ਵਿਚ ਵਸਾਂਦਾ ਹੈ ਤਾਂ, ਮਾਇਆ ਦੇ ਮੋਹ ਤੋਂ ਪੈਦਾ ਹੋਣ ਵਾਲੀ ਉਸ ਦੀ ਚਿੰਤਾ ਮਿਟ ਜਾਂਦੀ ਹੈ।

29. ਉਹੀ ਮਨੁਖ ਪਵਿਤ੍ਰ ਹੋ ਸਕਦਾ ਹੈ, ਜਿਸ ਦੇ ਹਿਰਦੇ ਵਿਚ ਸਦਾ ਥਿਰ ਪ੍ਰਭੂ ਤੇ ਉਸ ਦੀ ਸਿਫਤ ਸਲਾਹ ਦਾ ਸ਼ਬਦ ਵਸਦਾ ਹੈ।

30. ਹੇ ਜੋਗੀ! ਉਹੀ ਅਸਲ ਜੋਗੀ ਹੈ, ਉਹੀ ਜੀਵਨ ਦੀ ਸਹੀ ਜੁਗਤੀ ਨੂੰ ਸਮਝਦਾ ਹੈ।੭।

**ਪ੍ਰ:**—ਸ੍ਰੀ ਜੀਉ! ਆਖਰ ਦਸੋ, ਮੇਰੇ ਕਰਨ ਜੋਗ ਕਿਹੜਾ ਕਰਤੱਬ ਹੈ?

31. **ਉ:**—ਹੇ ਜੋਗੀ! ਤੂੰ ਉਸੇ ਪ੍ਰਮੇਸ਼ਰ ਜੀ ਨੂੰ ਸਿਮਰ ਜੋ ਸਭੋ ਕੁਝ ਕਰਨ ਦੇ ਸਮਰੱਥ ਹੈ ਅਤੇ ਸਾਰੀ ਦੁਨੀਆਂ ਦੀ ਮਾਇਆ ਦਾ ਮਾਲਕ ਹੈ।

32. ਹੇ ਜੋਗੀ! ਉਹ ਆਪ ਹੀ ਜਗਤ ਰਚਨਾ ਕਰ ਕੇ ਆਪ ਹੀ ਨਾਸ ਕਰਦਾ ਹੈ, ਜਗਤ ਵਿਚ ਉਹੀ ਕੁਝ ਹੁੰਦਾ ਹੈ ਜੋ ਕੁਝ ਉਹ ਪ੍ਰਭੂ ਆਪ ਕਰਦਾ ਹੈ।

32-33. ਹੇ ਜੋਗੀ! ਉਸੇ ਜੋਗੀ ਦੇ ਅੰਦਰ ਜਤ ਹੈ, ਸਤ ਹੈ, ਸੰਜਮ ਹੈ, ਉਸੇ ਦਾ ਹਿਰਦਾ ਪਵਿਤ੍ਰ ਹੈ।

34. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਜੋਗੀ ! ਉਹੋ ਜੋਗੀ ਤਿੰਨਾਂ ਭਵਨਾਂ ਦਾ ਮਿੱਤ੍ਰ ਹੈ, ਉਸ ਜੋਗੀ ਨੂੰ ਸਾਰਾ ਜਗਤ ਪਿਆਰ ਕਰਦਾ ਹੈ ।੮।੨।

**ਭਾਵਾਰਥ** :—ਇਸ ਅਸਟਪਦੀ ਵਿਚ ਭੀ ਕਿਸੇ ਜੋਗੀ ਪ੍ਰਤੀ ਉਪਦੇਸ਼ ਹੈ ਕਿ ਮਾਇਆ ਦੇ ਮੋਹ ਨੂੰ ਤਿਆਗ ਕੇ ਗੁਰੂ ਦੇ ਸ਼ਬਦ ਰਾਹੀਂ ਹਰੀ ਵਿਚ ਲਿਵ ਲਾਈ ਜਾ ਸਕਦੀ ਹੈ, ਪਰ ਕੇਵਲ ਜੋਗ ਦੇ ਬਾਹਰਲੇ ਚਿੰਨ੍ਹ ਧਾਰਨ ਨਾਲ ਮਨ ਦੇ ਵਿਕਾਰਾਂ ਵਲੋਂ ਮਨ ਨੂੰ ਰੋਕਿਆ ਨਹੀਂ ਜਾ ਸਕਦਾ ਅਤੇ ਨਾ ਹੀ ਸੰਸਾਰ ਦਾ ਆਵਾ ਗਵਨ ਹੀ ਮਿਟ ਸਕਦਾ, ਸੋ ਹਰ ਪ੍ਰਾਣੀ ਮਾਤ੍ਰ ਨੂੰ ਸੰਗਤ ਦੁਆਰੇ ਨਾਮ ਚਿੰਤਨ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ ।

**ਰਾਮਕਲੀ ਮਹਲਾ ੧ ॥**

1. **ਖਟੁ ਮਟੁ ਦੇਹੀ ਮਨੁ ਬੈਰਾਗੀ ॥**
2. **ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥**
3. **ਵਾਜੈ ਅਨਹਦੁ ਮੇਰਾ ਮਨੁ ਲੀਣਾ ॥**
4. **ਗੁਰਬਚਨੀ ਸਚਿ ਨਾਮਿ ਪਤੀਣਾ ॥੧॥**
5. **ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥**
6. **ਗੁਰਮੁਖਿ ਹਰਿ ਹਰਿ ਮੀਠਾ ਲਾਗੈ**
   **ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥**
7. **ਮਾਇਆ ਮੋਹੁ ਬਿਵਰਜਿ ਸਮਾਏ ॥**
8. **ਸਤਿਗੁਰੁ ਭੇਟੈ ਮੇਲਿ ਮਿਲਾਏ ॥**
9. **ਨਾਮੁ ਰਤਨੁ ਨਿਰਮੋਲਕੁ ਹੀਰਾ ॥**
10. **ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥**
11. **ਹਉਮੈ ਮਮਤਾ ਰੋਗੁ ਨ ਲਾਗੈ ॥**
12. **ਰਾਮ ਭਗਤਿ ਜਮ ਕਾ ਭਉ ਭਾਗੈ ॥**
13. **ਜਮੁ ਜੰਦਾਰੁ ਨ ਲਾਗੈ ਮੋਹਿ ॥**
14. **ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥**
15. **ਸਬਦੁ ਬੀਚਾਰਿ ਭਏ ਨਿਰੰਕਾਰੀ ॥**
16. **ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥**
17. **ਅਨਦਿਨੁ ਜਾਗਿ ਰਹੇ ਲਿਵਲਾਈ ॥**
18. **ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥**
19. **ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥**
20. **ਤਸਕਰ ਪੰਚ ਸਬਦਿ ਸੰਘਾਰੇ ॥**
21. **ਪਰ ਘਰ ਜਾਇ ਨ ਮਨੁ ਡੋਲਾਏ ॥**
22. **ਸਹਜ ਨਿਰੰਤਰਿ ਰਹਉ ਸਮਾਏ ॥੫॥**
23. **ਗੁਰਮੁਖਿ ਜਾਗਿ ਰਹੇ ਅਉਧੂਤਾ ॥**
24. **ਸਦ ਬੈਰਾਗੀ ਤਤੁ ਪਰੋਤਾ ॥**
25. **ਜਗੁ ਸੂਤਾ ਮਰਿ ਆਵੈ ਜਾਇ ॥**
26. **ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥**
27. **ਅਨਹਦੁ ਸਬਦੁ ਵਜੈ ਦਿਨੁ ਰਾਤੀ ॥**
28. **ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥**
29. **ਤਉ ਜਾਨੀ ਜਾ ਸਬਦਿ ਪਛਾਨੀ ॥**
30. **ਏਕੋ ਰਵਿ ਰਹਿਆ ਨਿਰਬਾਨੀ ॥੭॥**
31. **ਸੁੰਨ ਸਮਾਧਿ ਸਹਜਿ ਮਨੁ ਰਾਤਾ ॥**
32. **ਤਜਿ ਹਉ ਲੋਭਾ ਏਕੋ ਜਾਤਾ ॥**
33. **ਗੁਰ ਚੇਲੇ ਅਪਨਾ ਮਨੁ ਮਾਨਿਆ ।**
34. **ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥**

**ਪਦ ਅਰਥ** :—ਖਟੁ—ਛੇ (ਚੱਕਰ) (ਨੋਟ :—ਯੋਗ ਮੱਤ ਅਨੁਸਾਰ, ਸਰੀਰ ਦੇ ਛੇ ਚੱਕ੍ਰ ਹਨ, ਜਿਨ੍ਹਾਂ ਵਿਚ ਸੁਆਸ ਲੰਘਕੇ ਦਸਮ ਦੁਆਰ ਵਿਚ ਪਹੁੰਚਦਾ ਹੈ) :—

੧. ਮੂਲਾਧਾਰ [ਗੁਦਾ ਮੰਡਲ ਦਾ ਚੱਕਰ], ੨. ਸ੍ਵਾਧਿਸਠਾਨ—[ਲਿੰਗ ਦੀ ਜੜ੍ਹ ਵਿਚ], ੩. ਮਣਿਪੁਰ ਚੱਕ੍ਰ (ਧੁੰਨੀ ਦੇ ਕੋਲ), ੪. ਅਨਾਹਤ ਚੱਕ੍ਰ (ਦਿਲ ਵਿਚ), ੫. ਵਿਸੁੱਧ ਚੱਕਰ, (ਗਲ ਵਿਚ), ੬. ਆਗਿਆ ਚੱਕ੍ਰ (ਭਰਵੱਟਿਆਂ ਦੇ ਵਿਚਕਾਰ)।

ਮਟੁ—ਜੋਗੀਆਂ ਦਾ ਮੱਠ। ਦੇਹੀ—ਸਰੀਰ। ਧੁਨਿ—ਲਗਨ। ਬਜੈ—ਵੱਜਦਾ ਹੈ । ਅਨਹਦੁ—ਬਿਨਾ ਵਜਾਇਆਂ, ਇਕ ਰਸ । ਸਚਿ—ਸਦਾ ਥਿਰ ਹਰੀ ਵਿਚ ।੧।

ਗੁਰਮੁਖਿ—ਗੁਰੂ ਦੀ ਸ਼ਰਨ ਪਿਆਂ । ਨਾਮਿ—ਨਾਮ ਵਿਚ ।੧। ਰਹਾਉ ।

ਬਿਵਰਜਿ—ਰੋਕ ਕੇ । ਭੇਟੈ—ਮਿਲਦਾ ਹੈ । ਮੇਲਿ—ਸੰਗਤ ਵਿਚ । ਨਿਰਮੋਲਕੁ—ਜਿਸ ਦਾ ਮੁੱਲ ਨਾ ਪਾਇਆ ਜਾ ਸਕੇ । ਤਿਤੁ—ਉਸ (ਨਾਮ) ਵਿਚ । ਰਾਤਾ—ਰੰਗਿਆ ,ਹੋਇਆ । ਧੀਰਾ—ਟਿਕ ਗਿਆ ।੨।

ਜਮ—ਜਮਦੂਤ, ਮੌਤ । ਜੰਦਾਰੁ—ਅਵੈੜਾ, ਭਿਆਨਕ । ਮੋਹਿ—ਮੈਨੂੰ । ਸੋਹਿ—ਸੋਹੈ, ਸੋਭਦਾ ਹੈ ।੩।

ਬੀਚਾਰਿ—ਵਿਚਾਰ ਕੇ, ਸੋਚ ਮੰਡਲ ਵਿਚ ਲਿਆ ਕੇ । ਨਿਰੰਕਾਰੀ—ਨਿਰੰਕਾਰ ਵਾਲੇ । ਪਰਹਾਰੀ—ਦੂਰ ਕਰ ਦਿਤੀ । ਅਨਦਿਨੁ—ਹਰ ਰੋਜ਼ । ਜਾਗਿ—ਸੁਚੇਤ ਰਹਿ ਕੇ । ਗਤਿ—ਉਚੀ ਆਤਮਕ ਅਵਸਥਾ ।੪।

ਅਲਿਪਤ—ਨਿਰਲੇਪ । ਨਿਰਾਰੇ—ਨਿਰਾਲੇ, ਨਿਰਮੋਹ । ਤਸਕਰ—ਚੋਰ । ਪੰਚ—(ਕਾਮਾਦਿਕ) ਪੰਜ । ਸੰਘਾਰੇ—ਮਾਰ ਦਿਤੇ । ਰਹਉ—ਮੈਂ ਰਹਿੰਦਾ ਹਾਂ ।੫।

ਅਉਧੂਤਾ—ਤਿਆਗੀ । ਤਤੁ—ਜਗਤ ਦਾ ਮੂਲ ਪ੍ਰਭੂ । ਮਰਿ—ਆਤਮਕ ਮੌਤੇ ਮਰ ਕੇ ।੬।

ਅਨਹਦ—ਇਕ ਰਸ । ਵਜੈ—ਵਜਦਾ ਹੈ, ਪ੍ਰਭਾਵ ਪਾਈ ਰਖਦਾ ਹੈ । ਅਵਿਗਤ—ਅਦ੍ਰਿਸ਼ਟ ਪ੍ਰਭੂ । ਤਉ—ਤਦੋਂ । ਜਾ—ਜਦੋਂ । ਨਿਰਬਾਨੀ—ਵਾਸ਼ਨਾ ਰਹਿਤ ।੭।

ਸੁੰਨ ਸਮਾਧਿ—ਅਫੁਰ ਇਕਾਗ੍ਰਤਾ, ਉਹ ਇਕਾਗ੍ਰ ਅਵਸਥਾ ਜਿਥੇ ਮਾਇਆ ਦਾ ਕੋਈ ਫੁਰਨਾ ਨਾ ਫੁਰੇ, ਜਿਥੇ ਮਾਇਕ ਫੁਰਨਿਆਂ ਵਲੋਂ ਸੁੰਞ ਰਹੇ । ਸਹਜਿ—ਅਡੋਲ ਆਤਮਕ

ਅਵਸਥਾ ਵਿਚ। ਤਜਿ-ਤਿਆਗ ਕੇ। ਹਉ—ਹਉਮੈਂ। ਦੂਜਾ—ਪ੍ਰਭੂ ਤੋਂ ਬਿਨਾ ਹੋਰ ਝਾਕ। ਮੇਟਿ—ਮਿਟਾਕੇ।੮।

**ਅਰਥ :—**

**ਪ੍ਰ:**—ਹੇ ਗੁਰੋ! ਤੁਸੀਂ ਸਾਡੇ ਜੋਗ ਦੀ ਨਖੇਧੀ ਕਰਦੇ ਹੋ, ਪਰ ਦਸੋ, ਆਪ ਕੈਸੇ ਜੋਗੀ ਹੋ? ਕਿਉਂਕਿ, ਅਸੀਂ ਜੋਗੀ ਲੋਕ ਤਾਂ ਮੱਠ ਵਿਚ ਰਹਿੰਦੇ ਹਾਂ ਮੱਠ ਵਿਚ ਰਹਿੰਦੇ ਹਾਂ ਮੱਠ ਵਿਚ ਟਿਕ ਕੇ ਸਾਡਾ ਮਨ ਵੈਰਾਗੀ ਹੋ ਜਾਂਦਾ ਹੈ, ਪਰ ਦਸੋ ਤੁਹਾਡਾ ਕਿਹੜਾ ਮੱਠ ਹੈ, ਜਿਸ ਵਿਚ ਤੁਸੀਂ ਟਿਕ ਕੇ ਬੈਠਦੇ ਹੋ?

1. **ੳ:**—ਹੇ ਜੋਗੀ! ਅਸਲ ਵਿਚ ਮੈਨੂੰ ਹੁਣ ਕਿਸੇ ਬਾਹਰਲੇ ਬਣਾਏ ਹੋਏ ਮੱਠ ਵਿਚ ਲੁਕ ਕੇ ਬੈਠੇ ਰਹਿਣ ਦੀ ਲੋੜ ਨਹੀਂ ਰਹਿ ਗਈ, ਕਿਉਂਕਿ, ਗੁਰੂ ਦੀ ਸ਼ਰਨ ਪੈ ਕੇ, ਮੇਰਾ ਇਹ ਛੇ ਚੱਕ੍ਰਾਂ ਵਾਲਾ ਸਰੀਰ ਹੀ(ਮੇਰੇ ਲਈ)ਮੱਠ ਬਣ ਗਿਆ ਹੈ. (ਅਤੇ ਇਸੇ ਸਰੀਰ ਰੂਪੀ ਮੱਠ ਵਿਚ ਟਿਕ ਕੇ) ਮੇਰਾ ਮਨ ਵੈਰਾਗੀ ਹੋ ਗਿਆ ਹੈ।

**ਪ੍ਰ:**—ਕਿਉਂ ਜੀ! ਤੁਹਾਡੇ ਵੈਰਾਗੀ ਹੋਏ ਮਨ ਦੀ ਤੁਹਾਨੂੰ ਹੁਣ ਪਛਾਣ ਕੀ ਹੈ?

2. **ੳ:**—ਹੇ ਜੋਗੀ! ਪਛਾਣ ਇਹੋ ਹੀ ਹੈ ਕਿ, ਗੁਰੂ ਦਾ ਸ਼ਬਦ ਮੇਰੀ ਸੁਰਤਿ ਵਿਚ ਟਿਕ ਗਿਆ ਹੈ ਅਤੇ ਪ੍ਰਮੇਸ਼ਰ ਜੀ ਦੇ ਨਾਮ ਦੀ ਲਗਨ ਹੁਣ ਮੇਰੇ ਅੰਦਰ ਜਾਗ ਪਈ ਹੈ।

3. ਜਿਸ ਲਗਨ ਦੀ ਬਰਕਤ ਨਾਲ ਮੇਰੇ ਅੰਦਰ ਗੁਰੂ ਦਾ ਸ਼ਬਦ ਇਕ ਰਸ ਪ੍ਰਬਲ ਪ੍ਰਭਾਵ ਪਾ ਰਿਹਾ ਹੈ, (ਹੁਣ) ਉਸੇ ਵਿਚ ਮੇਰਾ ਮਨ ਮਸਤ ਹੋ ਰਿਹਾ ਹੈ।

4. ਹੇ ਜੋਗੀ! ਗੁਰੂ ਦੀ ਬਾਣੀ ਦੀ ਬਰਕਤ ਨਾਲ (ਮੇਰਾ ਮਨ) ਸਦਾ ਥਿਰ ਪ੍ਰਭੂ ਦੇ ਨਾਮ ਵਿਚ ਪਤੀਜ ਗਿਆ ਹੈ, ਭਾਵ ਗਿੱਝ ਗਿਆ ਹੈ।੧।

**ਪ੍ਰ:**-ਸ੍ਰੀ ਜੀਉ! ਉਸ ਪ੍ਰਭੂ ਦੇ ਸੱਚੇ ਨਾਮ ਵਿਚ ਲੀਨ ਹੋਣ ਲਈ ਕੋਈ ਸਾਧਨ ਮੈਨੂੰ ਭੀ ਦਸੋ?

5. **ੳ:**—ਹੇ ਪ੍ਰਾਣੀ! ਵੇਖ ਪ੍ਰਮੇਸ਼ਰ ਦੀ ਭਗਤੀ ਕੀਤਿਆਂ ਹੀ ਆਤਮਕ

6. ਸੁਖ ਮਿਲਦਾ ਹੈ ਅਤੇ ਗੁਰੂ ਦੀ ਸ਼ਰਨ ਵਿਚ ਪਿਆਂ ਉਹ ਪ੍ਰਭੂ ਜੀ ਪਿਆਰਾ ਲਗਣ ਲਗ ਪੈਂਦਾ ਹੈ, ਸੋ, ਇਸ ਤਰ੍ਹਾਂ ਉਸ ਸਚੇ ਸਾਈਂ ਦੇ ਨਾਮ ਵਿਚ ਸਮਾਈ ਹੋ ਜਾਂਦੀ ਹੈ, ਭਾਵ ਲੀਨਤਾ ਹਾਸਲ ਹੋ ਆਉਂਦੀ ਹੈ।੧। ਰਹਾਉ।

**ਪ੍ਰ:**—ਹੇ ਗੁਰੋ! ਇਸ ਲੀਨਤਾ ਨੂੰ ਹਾਸਲ ਕਰਨ ਲਈ ਆਪ ਜੀ ਨੇ ਪਹਿਲੋਂ ਕਿਹੜਾ ਸਾਧਨ ਕੀਤਾ ਹੈ?

7. **ੳ**—ਹੇ ਜੋਗੀ! ਇਸ ਲੀਨਤਾ ਨੂੰ ਹਾਸਲ ਕਰਨ ਲਈ ਪਹਿਲੋਂ ਮਾਇਆ ਮੋਹ ਦੀ ਪ੍ਰਬਲਤਾ ਨੂੰ ਰੋਕ ਕੇ ਹੀ ਸਮਾਈ ਕੀਤੀ ਜਾਂਦੀ ਹੈ।

**ਪ੍ਰ:**—ਸ੍ਰੀ ਜੀਉ! ਮਾਇਆ ਮੋਹ ਦੀ ਸ਼ਕਤੀ ਤਾਂ ਬੜੀ ਪ੍ਰਬਲ ਹੈ, ਇਸ ਤੋਂ ਬਚਣ ਲਈ ਕੀ ਉਪਾਉ ਹੈ?

8. **ੳ:**—ਹੇ ਜੋਗੀ! ਪਹਿਲੋਂ ਗੁਰੂ ਦਾ ਮਿਲਾਪ ਕਰੀਦਾ ਹੈ, (ਫਿਰ) ਗੁਰੂ ਉਸ ਨੂੰ ਸੰਗਤ ਦੇ ਮੇਲ ਵਿਚ ਮਿਲਾਉਂਦਾ ਹੈ ਇਸ ਤਰ੍ਹਾਂ, ਮਨ ਪ੍ਰਭੂ ਦੇ ਨਾਮ ਵਿਚ ਸਹਜੇ ਹੀ ਲੀਨ ਹੋ ਜਾਂਦਾ ਹੈ।

**ਪ੍ਰ:**—ਹੇ ਗੁਰੋ! ਜਿਸ ਨਾਮ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ, ਉਸ ਨੂੰ ਹਾਸਲ ਕਰਨ ਲਈ ਕਿਤਨੀ ਕੁ ਕੀਮਤ ਅਦਾ ਕਰਨੀ ਪੈਂਦੀ ਹੈ?

9. **ੳ:**—ਹੇ ਜੋਗੀ! ਅਸਲ ਵਿਚ ਉਹ ਪ੍ਰਮੇਸ਼ਰ ਜੀ ਦਾ ਨਾਮ (ਮਾਨੋ, ਇਕ) ਰਤਨ ਹੈ, (ਇਕ ਐਸਾ) ਹੀਰਾ ਹੈ ਜਿਸਦਾ ਮੁੱਲ ਨਹੀਂ ਪਾਇਆ ਜਾ ਸਕਦਾ।

10. ਹੇ ਜੋਗੀ! (ਹੁਣ ਗੁਰੂ ਦੀ ਸ਼ਰਨ ਪੈ ਕੇ) ਮੇਰਾ ਮਨ (ਭੀ) ਉਸੇ ਨਾਮ ਵਿਚ ਰੰਗਿਆ ਗਿਆ ਹੈ, ਉਸੇ ਨਾਮ ਵਿਚ ਟਿਕ ਗਿਆ ਹੈ।੨।

**ਪ੍ਰ:**—ਹੇ ਗੁਰੋ! ਮੇਰੇ ਮਨ ਨੂੰ ਹਉਮੈਂ ਤੇ ਮਮਤਾ ਦਾ ਰੋਗ ਸਦਾ ਹੀ ਰੋਗੀ ਰਖਦਾ ਹੈ ਅਤੇ ਮੇਰੇ ਅੰਦਰ ਜਮਾਂ ਦਾ ਡਰ ਭੀ ਸਦਾ ਹੀ ਬਣਿਆਂ ਰਹਿੰਦਾ ਹੈ, ਇਨ੍ਹਾਂ ਦੀ ਨਵਿਰਤੀ ਲਈ ਕੋਈ ਉਪਾਉ ਦਸੋ?

11. **ੳ:**—ਹੇ ਜੋਗੀ! ਸੁਣ, ਵਡਾ ਸਾਧਨ ਹੈ ਕਿ, ਤੂੰ ਗੁਰੂ ਦੀ ਸ਼ਰਨ ਵਿਚ ਆ ਕੇ ਭਗਤੀ ਕਰ, ਕਿਉਂਕਿ, ਭਗਤੀ ਕਰਦੇ ਰਹਿਣ ਨਾਲ ਹਉਮੈਂ ਦਾ ਰੋਗ, ਮਾਇਆ ਦੀ ਮਮਤਾ ਦਾ ਰੋਗ (ਇਹ ਦੋਵੇਂ ਹੀ ਮਨ ਨੂੰ) ਨਹੀਂ ਚੰਬੜਦੇ।

12. ਕਿਉਂਕਿ, ਗੁਰੂ ਦੇ ਰਾਹੀਂ ਉਸ ਸਾਈਂ ਜੀ ਦੀ ਭਗਤੀ ਕੀਤਿਆਂ ਜਮਾਂ ਦਾ ਡਰ ਭੀ ਦੂਰ ਭੱਜ ਜਾਂਦਾ ਹੈ, ਭਾਵ ਮੌਤ ਦੇ ਡਰ ਵਲੋਂ ਨਿਡਰ ਹੋ ਜਾਈਦਾ ਹੈ।

**ਪ੍ਰ:**—ਸ੍ਰੀ ਜੀਉ! ਨਾਮ ਦੇ ਜਪਦੇ ਰਹਿਣ ਨਾਲ ਹੁਣ ਤੁਹਾਡੇ ਅੰਤਰ ਆਤਮੇਂ ਕੀ ਨਿਸਚਾ ਹੋ ਆਇਆ ਹੈ?

13. **ੳ:**—ਹੇ ਜੋਗੀ! ਨਾਮ ਦੇ ਜਪਦਿਆਂ ਮੈਨੂੰ ਪੂਰਨ ਨਿਸਚਾ ਹੋ ਆਇਆ ਹੈ ਕਿ, ਉਹ ਭਿਆਨਕ ਅਵੈੜਾ ਜਮ (ਹੁਣ) ਮੈਨੂੰ ਨਹੀਂ ਪੋਹ ਸਕਦਾ।

14. ਕਿਉਂਕਿ, ਉਸ ਪ੍ਰਮੇਸ਼ਰ ਜੀ ਦਾ ਪਵਿਤ੍ਰ ਨਾਮ ਮੇਰੇ ਹਿਰਦੇ ਵਿਚ ਸੋਭ ਰਿਹਾ ਹੈ।੩।

**ਪ੍ਰ:**-ਹੇ ਗੁਰੋ! ਅਨੇਕਾਂ ਜਤਨ ਕਰਦਿਆਂ ਭੀ ਹਿਰਦੇ ਵਿਚ ਨਾਮ ਨਹੀਂ ਵਸਦਾ, ਕੋਈ ਜੁਗਤੀ ਦਸ ਦਿਓ?

15. **ੳ:**—ਹੇ ਜੋਗੀ! ਜਦੋਂ ਗੁਰੂ ਦੇ ਸ਼ਬਦ ਦੀ ਵੀਚਾਰ ਨੂੰ ਸੋਚ ਮੰਡਲ ਵਿਚ ਟਿਕਾ ਲਈਏ, ਭਾਵ ਧਾਰਨ ਕਰ ਲਈਏ, ਤਾਂ (ਫਿਰ ਕੇਵਲ) ਪ੍ਰਮੇਸ਼ਰ ਜੀ ਦੇ ਹੀ (ਸੇਵਕ) ਹੋ ਜਾਈਦਾ ਹੈ।

16. (ਇਸ ਤਰ੍ਹਾਂ ਦੀ ਧਾਰਨਾ ਨਾਲ) ਮਨ ਵਿਚ ਗੁਰੂ ਦੀ

ਸਿਖਿਆ ਪ੍ਰਬਲ ਹੋ ਜਾਂਦੀ ਹੈ ਅਤੇ ਭੈੜੀ ਮਤਿ ਦੂਰ ਹੋ ਜਾਂਦੀ ਹੈ।

ਪ੍ਰ:–ਹੇ ਗੁਰੋ ! ਭੈੜੀ ਮਤਿ ਤਿਆਗ ਦੇਣ ਵਾਲੇ ਮਨੁਖਾਂ ਦੀ ਸਹੀ ਪਛਾਣ ਕੀ ਹੈ ?

17. ਉ.–ਹੇ ਜੋਗੀ ! ਅਸਲ ਵਿਚ ਜਿਹੜੇ ਮਨੁਖ ਉਸ ਸਾਈਂ ਜੀ ਦੇ ਚਰਨਾਂ ਵਿਚ ਸੁਰਤਿ ਜੋੜੀ ਰਖਦੇ ਹਨ, ਉਹ ਹਰ ਵੇਲੇ ਹੀ (ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦੇ ਹਨ।

18. ਹੇ ਜੋਗੀ !' ਉਨ੍ਹਾਂ ਨੇ ਜੀਵਨ ਮੁਕਤੀ ਦੀ ਅਵਸਥਾ ਅੰਦਰੋਂ ਹੀ ਪ੍ਰਾਪਤ ਕਰ ਲਈ ਹੈ, ਭਾਵ ਉਹ ਅੰਦਰੋਂ ਹੀ ਉਚੀ ਅਵਸਥਾ ਹਾਸਲ ਕਰ ਲੈਂਦੇ ਹਨ ਜੋ ਮਾਇਆ ਵਿਚ ਵਰਤਦਿਆਂ ਹੀ, ਮਾਇਆ ਦੇ ਬੰਧਨਾਂ ਵਲੋਂ ਨਿਰਲੇਪ ਕਰ ਦੇਂਦੀ ਹੈ ।੪।

ਪ੍ਰ:–ਹੇ ਗੁਰੋ, ਅਸੀਂ ਜੋਗੀ ਲੋਕ ਤਾਂ ਨਿਰਲੇਪ ਹੋ ਗੁਫਾ ਵਿਚ ਇਕਾਂਤ ਹੋ ਸਮਾਧੀ ਲਾ ਕੇ ਦੇਰ ਕਾਲ ਤੱਕ ਬੈਠੇ ਰਹਿੰਦੇ ਹਾਂ, ਪਰ ਤੁਹਾਡੇ ਨਾਮ ਚਿੰਤਨ ਕਰਨ ਵਾਲਿਆਂ ਦੀ ਕੇਹੜੀ ਗੁਫਾ ਹੈਜਿਸ ਵਿਚ ਉਹ ਬੈਠਦੇ ਹਨ ?

19.ਉ:–ਹੇ ਜੋਗੀ, ਸੁਣ, ਜੋ ਬੰਦੇ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਜੀ ਦੀ ਭਗਤੀ ਕਰਨ ਵਾਲੇ ਹਨ, ਉਹ ਕਿਸੇ ਗੁਫਾ ਵਿਚ ਛੁਪ ਕੇ ਨਹੀਂ ਬੈਠਦੇ, ਉਹ ਤਾਂ ਸਰੀਰ ਰੂਪੀ ਗੁਫਾ ਦੇ ਅੰਦਰ ਹੀ ਬੈਠੇ ਹੋਏ ਮਾਇਆ ਤੋਂ ਨਿਰਲੇਪ ਰਹਿੰਦੇ ਹਨ, ਮਾਇਆ ਦੇ ਪ੍ਰਭਾਵ ਤੋਂ ਵੱਖਰੇ ਰਹਿੰਦੇ ਹਨ।

ਪ੍ਰ:–ਕਿਉਂ ਜੀ, ਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਰਹਿਣ ਵਾਲੇ ਬੰਦੇ ਵਿਚ ਕਿਤਨੀ ਕੁ ਸ਼ਕਤੀ ਆ ਜਾਂਦੀ ਹੈ ?

20.ਉ:–ਹੇ ਜੋਗੀ, ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪੰਜਾਂ ਕਾਮਾਦਿਕ ਚੋਰਾਂ ਨੂੰ ਮਾਰ ਲੈਂਦੇ ਹਨ, ਭਾਵ ਵਸ ਵਿਚ ਕਰ ਲੈਂਦੇ ਹਨ।

21. (ਕਿਉਂਕਿ) ਗੁਰੂ ਦੀ ਸ਼ਰਨ ਪੈ ਕੇ ਸਿਮਰਨ ਕਰਨ ਵਾਲਾ ਬੰਦਾ ਆਪਣੇ ਮਨ ਨੂੰ ਪਰਾਏ ਘਰ ਵਲ ਜਾ ਕੇ ਡੋਲਣ ਨਹੀਂ ਦੇਂਦਾ।

22. ਇਸੇ ਤਰ੍ਹਾਂ, ਹੇ ਜੋਗੀ ! ਗੁਰੂ ਦੀ ਕ੍ਰਿਪਾ ਨਾਲ ਸਿਮਰਨ ਕਰ ਕੇ, ਮੈਂ ਅਡੋਲ ਆਤਮਕ ਅਵਸਥਾ ਵਿਚ ਟਿਕ ਕੇ, ਇਕ ਰਸ ਲੀਨ ਰਹਿੰਦਾ ਹਾਂ ।੫।

ਪ੍ਰ.–ਸ੍ਰੀ ਜੀਉ ! ਆਪ ਗੁਰਮਤ ਅਨੁਸਾਰ ਸਹੀ ਤਿਆਗੀ ਕਿਸ ਨੂੰ ਮੰਨਦੇ ਹੋ ?

23. ਉ.–ਹੇ ਜੋਗੀ ! ਅਸਲ ਤਿਆਗੀ ਤਾਂ ਉਹੀ ਮਨੁੱਖ ਹੈ, ਜੋ ਗੁਰੂ ਦੀ ਸ਼ਰਨ ਪੈ ਕੇ (ਸਿਮਰਨ ਦੀ ਰਾਹੀਂ ਮਾਇਆ ਦੇ ਹੱਲਿਆਂ ਵਲੋਂ) ਸੁਚੇਤ ਰਹਿੰਦਾ ਹੈ।

24. ਹੇ ਜੋਗੀ ! ਜੇਹੜਾ ਮਨੁਖ ਜਗਤ ਦੇ ਮੁੱਢ ਰੂਪ ਪ੍ਰਮੇਸ਼ਰ ਜੀ ਨੂੰ ਆਪਣੇ ਹਿਰਦੇ ਵਿਚ ਪ੍ਰੋਈ ਰਖਦਾ ਹੈ, ਉਹ ਸਦਾ ਹੀ (ਮਾਇਆ ਵਲੋਂ) ਵੈਰਾਗਵਾਨ ਰਹਿੰਦਾ ਹੈ।

25. ਹੇ ਜੋਗੀ ! ਉਨ੍ਹਾਂ ਗੁਰਮਤਿ ਦੇ ਵੈਰਾਗੀਆਂ ਤੋਂ ਬਿਨਾ ਤਾਂ ਵੇਖ ਰਹੇ ਹਾਂ ਕਿ, ਸਾਰਾ ਹੀ ਜਗਤ ਮਾਇਆ ਦੇ ਮੋਹ ਦੀ ਨੀਂਦ ਵਿਚ (ਪ੍ਰਮੇਸ਼ਰ ਦੀ ਯਾਦ ਵਲੋਂ) ਸੁਤਾ ਰਹਿੰਦਾ ਹੈ, (ਇਸ ਤਰ੍ਹਾਂ ਉਹ) ਆਤਮਕ ਮੌਤ ਸਹੇੜਕੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

26. ਪਰ, ਹੇ ਜੋਗੀ ! ਗੁਰੂ ਦੇ ਸ਼ਬਦ ਤੋਂ ਬਿਨਾਂ (ਮਾਇਆ ਦੀ ਨੀਂਦ ਵਿਚ ਸੁਤੇ ਪਏ ਨੂੰ) ਇਹ ਸਮਝ ਹੀ ਨਹੀਂ ਪੈਂਦੀ ।੬।

ਪ੍ਰ:–ਸ੍ਰੀ ਜੀਉ ! ਜਦੋਂ ਅਸੀਂ ਜੋਗੀ ਲੋਕ ਸਮਾਧੀ ਵਿਚ ਲੀਨ ਹੁੰਦੇ ਹਾਂ ਤਾਂ ਸਾਨੂੰ ਅੰਦਰੋਂ ਹੀ ਅਨਹਦ ਸ਼ਬਦ ਦੀ ਧੁਨ ਸੁਣਾਈ ਦੇਂਦੀ ਹੈ, ਉਸ ਬਾਰੇ ਆਪ ਦੀ ਕੀ ਵੀਚਾਰ ਹੈ ?

27. ਉ:–ਹੇ ਜੋਗੀ ! ਸੁਣ, ਤੁਹਾਨੂੰ ਤਾਂ ਅੰਦਰੋਂ ਕਦੀ ਕਦਾਈਂ ਹੀ ਅਨਹਦ ਸ਼ਬਦ ਸੁਣਦਾ ਹੈ,ਪਰ ਜੋ ਮਨੁਖ ਗੁਰੂਦੀ ਸ਼ਰਨ ਪੈਂਦਾ ਹੈ, (ਉਸ ਦੇ ਅੰਦਰ ਤਾਂ) ਗੁਰੂ ਦਾ ਸ਼ਬਦ ਦਿਨੇ ਰਾਤ ਇਕ ਰਸ ਵਜਦਾ ਸੁਣਾਈ ਦੇਂਦਾ ਹੈ, ਭਾਵ ਪ੍ਰਬਲ ਪ੍ਰਭਾਵ ਪਾਈ ਰਖਦਾ ਹੈ।

28. ਹੇ ਜੋਗੀ ! ਉਸ ਨੂੰ ਗੁਰੂ ਦੁਆਰੇ ਇਹ ਪਛਾਣ ਹੋ ਆਉਂਦੀ ਹੈ ਕਿ, ਉਹ ਅਦ੍ਰਿਸ਼ਟ ਤੇ ਵਾਸ਼ਨਾਂ ਰਹਿਤ ਪ੍ਰਭੂ ਇਹੋ ਜਿਹਾ ਹੈ ਕਿ, ਉਹ ਆਪ ਹੀ ਹਰ ਥਾਂ ਵਿਆਪਕ ਹੈ।

29. ਹੇ ਜੋਗੀ ! ਅਸਲ ਵਿਚ ਇਹ ਸੋਝੀ ਮਨੁਖ ਨੂੰ ਤਦੋਂ ਹੀ ਆਉਂਦੀ ਹੈ, ਜਦੋਂ ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਇਸ ਭੇਤ) ਨੂੰ ਚੰਗੀ ਤਰ੍ਹਾਂ ਪਛਾਣ ਲੈਂਦਾ ਹੈ।

30. ਤਾਂ ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ, ਉਹ ਨਿਰਬਾਨ ਪ੍ਰਭੂ ਜੀ ਸਭਨਾਂ ਵਿਚ ਰਵ ਰਿਹਾ ਹੈ ।੭।

31. ਹੇ ਜੋਗੀ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ, ਪ੍ਰਭੂ ਦੀ ਭਗਤੀ ਕਰਦਾ ਹੈ ਉਸ ਦਾ ਮਨ, ਇਕਾਗ੍ਰਤਾ ਵਿਚ ਟਿਕਿਆ ਰਹਿੰਦਾ ਹੈ, ਭਾਵ ਅਫੁਰ ਸਮਾਧੀ ਵਿਚ ਸਥਿਰ ਰਹਿੰਦਾ ਹੈ, ਜਿਥੇ ਕਿ ਮਾਇਆ ਦੇ ਫੁਰਨਿਆਂ ਵਲੋਂ ਸਦਾ ਹੀ ਸੁੰਞ ਰਹਿੰਦੀ ਹੈ ਤੇ ਅਡੋਲ ਆਤਮਕ ਅਵਸਥਾ (ਦੇ ਰੰਗ) ਵਿਚ ਰੰਗਿਆ ਜਾਂਦਾ ਹੈ।

32. ਉਹ (ਹੁਣ) ਹਉਮੈਂ ਤੇ ਲੋਭ ਨੂੰ ਤਿਆਗ ਕੇ, ਉਹ ਮਨੁਖ ਇਕ ਪ੍ਰਮੇਸ਼ਰ ਨਾਲ ਹੀ ਡੂੰਘੀ ਸਾਂਝ ਪਾਈ ਰਖਦਾ ਹੈ।

33. ਹੇ ਜੋਗੀ ! ਗੁਰੂ ਦੀ ਸਰਨ ਵਿਚ ਪਏ ਹੋਏ ਸਿਖ ਦਾ ਆਪਣਾ ਮਨ (ਜਦੋਂ) ਗੁਰੂ ਦੀ ਸਿਖਿਆ ਵਿਚ ਪਤੀਜ ਜਾਂਦਾ ਹੈ।

34. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਜੋਗੀ ! (ਉਹ ਸਿਖ) ਪ੍ਰਮੇਸ਼ਰ ਜੀ ਤੋਂ ਬਿਨਾ ਹੋਰ (ਸਾਰੀਆਂ ਹੀ) ਝਾਕਾਂ ਮਿਟਾ ਕੇ ਪ੍ਰਮਾਤਮਾਂ ਵਿਚ ਹੀ ਸਦਾ ਲੀਨ

ਰਹਿੰਦਾ ਹੈ ।੮।੩।

**ਭਾਵਾਰਥ** :—ਗੁਰੂ ਜੀ ਇਸ ਸਬਦ ਵਿਚ ਕਿਸੇ ਜੋਗੀ ਨੂੰ ਉਪਦੇਸ਼ ਦੇ ਕੇ ਸਾਰੇ ਹੀ ਸੰਸਾਰੀ ਜੀਵਾਂ ਨੂੰ ਪ੍ਰੇਰਨਾ ਕਰਦੇ ਹਨ ਕਿ ਮਾਇਆ ਦਾ ਮੋਹ ਤਿਆਗ ਕੇ ਗੁਰੂ ਦੇ ਸ਼ਬਦ ਰਾਹੀਂ ਉਸ ਇਕੋ ਪ੍ਰਮੇਸ਼ਰ ਜੀ ਵਿਚ ਆਪਣੀ ਸੁਰਤੀ ਨੂੰ ਜੋੜੀ ਰਖਣਾ ਚਾਹੀਦਾ ਹੈ, ਇਸ ਤਰ੍ਹਾਂ ਸੁਰਤੀ ਜੋੜਨ ਵਾਲੇ ਨੂੰ ਘਰ ਬਾਰ ਛੱਡ ਕੇ ਕਿਸੇ ਜੰਗਲ ਦੀ ਗੁਫਾ ਵਿਚ ਬੈਠ ਕੇ ਸਰੀਰਕ ਕਸ਼ਟ ਸਹਾਰਨ ਦੀ ਭੀ ਕੋਈ ਲੋੜ ਹੀ ਨਹੀਂ ਰਹਿੰਦੀ, ਇਸ ਲਈ, ਹਜ਼ੂਰ ਹਰ ਪ੍ਰਾਣੀ ਮਾਤ੍ਰ ਨੂੰ ਪ੍ਰਭੂ ਦੇ ਪਿਆਰ ਰੰਗ ਵਿਚ ਰੰਗੇ ਰਹਿ ਕੇ ਸਦਾ ਅਬਿਨਾਸ਼ੀ ਸੁਖ ਨੂੰ ਪ੍ਰਾਪਤ ਕਰਨ ਦਾ ਸਾਧਨ ਦਸ ਰਹੇ ਹਨ। ਪਰ, ਇਹ ਸਾਰੀ ਜੁਗਤੀ ਨੂੰ ਮਨੁੱਖ ਤਦੋਂ ਹੀ ਪਛਾਣ ਸਕਦਾ ਹੈ, ਜਦੋਂ ਕਿ ਇਹ ਮਾਇਆ ਦਾ ਮੋਹ ਤਿਆਗ ਕੇ ਗੁਰੂ ਦੇ ਦਿਤੇ ਉਪਦੇਸ਼ ਨੂੰ ਹਿਰਦੇ ਅੰਦਰ ਧਾਰਨ ਕਰ ਕੇ ਆਪਣਾ ਜੀਵਨ ਬਸਰ ਕਰਦਾ ਹੈ।

**ਰਾਮਕਲੀ ਮਹਲਾ ੧ ॥**

1. **ਸਾਹਾ ਗਣਹਿ ਨ ਕਰਹਿ ਬੀਚਾਰੁ ॥**
2. **ਸਾਹੇ ਊਪਰਿ ਏਕੰਕਾਰੁ ॥**
3. **ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥**
4. **ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥**
5. **ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥**
6. **ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ ॥**
7. **ਗਣਿ ਗਣਿ ਜੋਤਕੁ ਕਾਂਡੀ ਕੀਨੀ ॥**
8. **ਪੜੈ ਸੁਣਾਵੈ ਤਤੁ ਨ ਚੀਨੀ ॥**
9. **ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥**
10. **ਹੋਰ ਕਥਨੀ ਬਦਉ ਨ ਸਗਲੀ ਛਾਰੁ ॥੨॥**
11. **ਨਾਵਹਿ ਧੋਵਹਿ ਪੂਜਹਿ ਸੈਲਾ ॥**
12. **ਬਿਨੁ ਹਰਿ ਰਾਤੇ ਮੈਲੋ ਮੈਲਾ ॥**
13. **ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥**
14. **ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥੩॥**
15. **ਵਾਚੈ ਵਾਦੁ ਨ ਬੇਦੁ ਬੀਚਾਰੈ ॥**
16. **ਆਪਿ ਡੁਬੈ ਕਿਉ ਪਿਤਰਾ ਤਾਰੈ ॥**
17. **ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥**
18. **ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥**
19. **ਗਣਤ ਗਣੀਐ ਸਹਸਾ ਦੁਖੁ ਜੀਐ ॥**
20. **ਗੁਰ ਕੀ ਸਰਣਿ ਪਵੈ ਸੁਖੁ ਥੀਐ ॥**
21. **ਕਰਿ ਅਪਰਾਧ ਸਰਣਿ ਹਮ ਆਇਆ ॥**
22. **ਗੁਰ ਹਰਿ ਭੇਟੇ ਪੁਰਬਿ ਕਮਾਇਆ ॥੫॥**
23. **ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥**
24. **ਭਰਮਿ ਭੁਲਾਈਐ ਜਨਮਿ ਮਿਰ ਆਈਐ ॥**
25. **ਜਮ ਦਰਿ ਬਾਧਉ ਮਰੈ ਬਿਕਾਰੁ ॥**
26. **ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥੬॥**
27. **ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥**
28. **ਦੁਬਿਧਾ ਰਾਤੇ ਮਹਲੁ ਨ ਪਾਵਹਿ ॥**
29. **ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥**
30. **ਕੋਟਿ ਮਧੇ ਕੋ ਜਨੁ ਆਪਾਰੁ ॥੭॥**
31. **ਏਕੁ ਬੁਰਾ ਭਲਾ ਸਚੁ ਏਕੈ ॥**
32. **ਬੂਝੁ ਗਿਆਨੀ ਸਤਗੁਰ ਕੀ ਟੇਕੈ ॥**
33. **ਗੁਰਮੁਖਿ ਵਿਰਲੀ ਏਕੋ ਜਾਣਿਆ ॥**
34. **ਆਵਣੁ ਜਾਣਾ ਮੇਟਿ ਸਮਾਣਿਆ ॥੮॥**
35. **ਜਿਨ ਕੈ ਹਿਰਦੈ ਏਕੰਕਾਰੁ ॥**
36. **ਸਰਬ ਗੁਣੀ ਸਾਚਾ ਬੀਚਾਰੁ ॥**
37. **ਗੁਰ ਕੈ ਭਾਣੈ ਕਰਮ ਕਮਾਵੈ ॥**
38. **ਨਾਨਕ ਸਾਚੇ ਸਾਚਿ ਸਮਾਵੈ ॥੯॥੪॥**

**ਪਦ ਅਰਥ** :—ਸਾਹਾ—ਸ਼ੁਭ ਦਿਨ, ਚੰਗਾ ਮਹੂਰਤ। ਗਣਹਿ—ਗਿਣਦਾ ਹੈਂ (ਹੇ ਪਾਂਡੇ)। ਏਕੰਕਾਰੁ—ਪ੍ਰਮਾਤਮਾਂ। ਸੋਈ—ਉਹੀ ਮਨੁਖ। ਬਿਧਿ—ਤਰੀਕਾ, ਢੰਗ। ਤ—ਤਾਂ।੧।

ਪਾਡੇ—ਹੇ ਪੰਡਿਤ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਘਰੁ—ਆਤਮਕ ਅਨੰਦ ਦਾ ਟਿਕਾਣਾ।੧।ਰਹਾਉ।

ਗਣਿ—ਗਿਣ ਕੇ। ਜੋਤਕ—ਜੋਤਸ਼। ਕਾਂਡੀ—ਜਨਮ ਪੱਤ੍ਰੀ। ਸਭਸੈ ਊਪਰਿ—ਸਾਰੀਆਂ ਵੀਚਾਰਾਂ ਤੋਂ ਸ੍ਰੇਸ਼ਟ। ਬਦਉ ਨ—ਮੈਂ ਨਹੀਂ ਮੰਨਦਾ। ਛਾਰੁ—ਸੁਆਹ।੨।

ਸੈਲਾ—ਪੱਥਰ, ਪੱਥਰ ਦੀਆਂ ਮੂਰਤੀਆਂ। ਗਰਬੁ—ਅਹੰਕਾਰ। ਸਾਰਥਿ—ਰਥਵਾਹੀ, ਜੀਵਨ ਰਥ ਨੂੰ ਚਲਾਣ ਵਾਲਾ। ਕਿਰਤਾਰਥਿ—ਸਫਲ ਕਰਨ ਵਾਲਾ।੩।

ਵਾਦੁ—ਝਗੜਾ, ਚਰਚਾ, ਬਹਿਸ। ਕੋਇ—ਕੋਈ ਵਿਰਲਾ।੪।

ਸਹਸਾ—ਸਹਿਮ। ਜੀਐ—ਜਿੰਦ ਨੂੰ। ਭੇਟੇ—ਮਿਲੇ। ਪੂਰਬਿ—ਪੂਰਬਲੇ ਸਮੇਂ ਵਿਚ।੫।

ਮਰਿ—ਆਤਮਕ ਮੌਤ ਮਰ ਕੇ। ਦਰਿ—ਦਰ ਤੇ। ਬਾਧਉ—ਬੱਝਾ ਹੋਇਆ। ਮਰੈ—ਆਤਮਕ ਮੌਤ ਮਰਦਾ ਹੈ। ਬਿਕਾਰੁ—ਵਿਅਰਥ। ਆਚਾਰੁ—ਆਚਰਨ।੬।

ਇਕਿ—ਇਕ ਤੋਂ ਬਹੁ ਵਚਨ, ਕਈ। ਮਿਸਰ—ਬ੍ਰਾਹਮਣ। ਅਧਾਰੁ—ਆਸਰਾ। ਕੋ ਜਨੁ—ਕੋਈ ਵਿਰਲਾ ਮਨੁਖ। ਆਪਾਰੁ—ਅਦੁਤੀ।੭।

ਸਚੁ—ਸਦਾ ਥਿਰ ਪ੍ਰਭੂ। ਟੇਕੈ—ਟੇਕ ਰਖ ਕੇ, ਆਸਰਾ ਲੈ ਕੇ। ਗਿਆਨੀ—ਹੇ ਗਿਆਨੀ। ਵਿਰਲੀ—ਵਿਰਲਿਆਂ ਨੇ। ਮੇਟਿ—ਮਿਟਾ ਕੇ।੮।

**ਉਥਾਨਕਾ** :—ਇਸ ਸ਼ਬਦ ਵਿਚ ਸਤਿਗੁਰੂ ਜੀ, ਉਸ ਪੰਡਤ ਨੂੰ ਸ਼ੁਭ ਮਾਰਗ ਤੇ ਚਲਣ ਦਾ ਉਪਦੇਸ਼ ਕਰਦੇ ਹਨ,

ਜੋ ਕਿ ਲੋਕਾਂ ਨੂੰ ਪਤਿਆਉਣ ਵਾਸਤੇ ਵਿਆਹ ਆਦਿਕ ਸਮਿਆਂ ਦੇ ਸ਼ੁਭ ਮਹੂਰਤ ਲੱਭਣ ਲਈ ਕਈ ਤਰ੍ਹਾਂ ਦੇ ਝੂਠ ਬੋਲਦਾ ਹੈ।

**ਅਰਥ :—**

1. ਹੇ ਪੰਡਤ ਜੀ ! ਸੁਣ, ਤੂੰ ਵਿਆਹ ਆਦਿਕ ਸਮਿਆਂ ਤੇ ਜ਼ਜਮਾਨਾਂ ਵਾਸਤੇ ਸ਼ੁਭ ਲਗਨ ਮਹੂਰਤ ਗਿਣਦਾ ਹੈਂ, ਪਰ, ਤੂੰ ਇਹ ਵੀਚਾਰ ਨਹੀਂ ਕਰਦਾ ਕਿ

2. ਸ਼ੁਭ ਸਮਾਂ ਬਨਾਣ ਅਤੇ ਨਾ ਬਨਾਣ ਵਾਲਾ ਪ੍ਰਮੇਸ਼ਰ ਜੀ ਆਪ ਹੈ, ਭਾਵ ਉਹ ਵਾਹਿਗੁਰੂ ਦਿਨਾਂ ਤੇ ਵਾਰਾਂ ਦੇ ਆਸਰੇ ਤੋਂ ਉਪਰ ਹੈ।

ਪ੍ਰ:—ਸ੍ਰੀ ਜੀਉ ! ਇਸ ਆਪ ਦੀ ਦਸੀ ਵਿਧੀ ਨੂੰ ਹੋਰ ਕਿਉਂ ਨਹੀਂ ਕੋਈ ਜਾਣਦਾ ?

3. ਉ:—ਹੇ ਪੰਡਤ ਜੀ ! ਇਸ ਬਿਧੀ ਨੂੰ ਉਹੀ ਜਾਣਦਾ ਹੈ ਜਿਸ ਨੂੰ ਕਿ ਗੁਰੂ ਦਾ ਮਿਲਾਪ ਹੋ ਜਾਏ। ਭਾਵ ਉਸ ਨੂੰ ਇਹ ਸੋਝੀ ਆ ਜਾਂਦੀ ਹੈ (ਕਿ ਵਿਆਹ ਆਦਿਕ ਦਾ ਸਮਾਂ ਕਿਸ) ਢੰਗ ਨਾਲ ਸ਼ੁਭ ਬਣ ਸਕਦਾ ਹੈ।

4. ਹੇ ਪੰਡਤ ! ਜਦੋਂ ਮਨੁਖ ਨੂੰ ਗੁਰੂ ਦੀ ਸਿਖਿਆ ਪ੍ਰਾਪਤ ਹੋ ਜਾਏ ਤਦੋਂ ਉਹ ਪ੍ਰਮੇਸ਼ਰ ਜੀ ਦੀ ਰਜ਼ਾ ਨੂੰ ਸਮਝ ਲੈਂਦਾ ਹੈ (ਤੇ ਉਸ਼ ਸਾਈਂ ਜੀ ਦੀ ਰਜ਼ਾ ਨੂੰ ਸਮਝ ਲੈਣਾ ਹੀ ਸ਼ੁਭ ਮਹੂਰਤ ਦਾ ਮੂਲ ਹੈ) ।੧।

ਪ੍ਰ:—ਸ੍ਰੀ ਜੀਉ ! ਆਖਰ ਮੈਨੂੰ ਉਪਜੀਵਕਾ ਲਈ ਕੁਝ ਤਾਂ ਕਰਨਾ ਪਵੇਗਾ ਹੀ, ਤਾਂ ਆਪ ਜੀ ਦਸ ਦਿਓ ਮੈਂ ਕੀ ਕਰਦਾ ਰਵਾਂ ?

5. ਉ:—ਹੇ ਪੰਡਤ ! ਅਸਲ ਵਿਚ ਤੈਨੂੰ ਆਪਣੀ ਆਜੀਵਕਾ ਦੀ ਖਾਤਰ ਜਜਮਾਨਾਂ ਨੂੰ ਪਤਿਆਉਣ ਵਾਸਤੇ ਵਿਆਹ ਆਦਿਕ ਸਮਿਆਂ ਦੇ ਸ਼ੁਭ ਮਹੂਰਤ ਲਭਣ ਲਈ ਝੂਠ ਨਹੀਂ ਬੋਲਣਾ ਚਾਹੀਦਾ, ਸੱਚ ਹੀ ਬੋਲਿਆ ਕਰ, (ਹੇ ਪੰਡਤ ਤੈਨੂੰ ਇਹ ਨਿਸਚਾ ਚਾਹੀਦਾ ਹੈ ਕਿ, ਹਰ ਜੀਅ ਜੰਤ ਦੀ ਆਜੀਵਕਾ ਦਾ ਪ੍ਰਬੰਧ ਉਸ ਕਰਤਾਰ ਨੇ ਪਹਿਲੋਂ ਹੀ ਕਰ ਦਿਤਾ ਹੋਇਆ ਹੈ)।

6. ਹੇ ਪੰਡਤ ! ਤੂੰ ਇਹ ਵਿਸ਼ਵਾਸ਼ ਕਰ ਲੈ ਕਿ, ਜਦੋਂ ਭੀ ਕੋਈ ਮਨੁਖ ਗੁਰੂ ਦੀ ਸਿਖਿਆ ਪ੍ਰਾਪਤ ਕਰ ਲੈਂਦਾ ਹੈ, ਤਦੋਂ ਸ਼ਬਦ ਵਿਚ ਜੁੜ ਕੇ ਉਸ ਦੇ ਅੰਦਰੋਂ ਹਉਮੈਂ ਦੂਰ ਹੋ ਜਾਂਦੀ ਹੈ, ਤਾਂ ਫਿਰ ਉਸ ਨੂੰ ਉਹ ਘਰ ਲਭ ਪੈਂਦਾ ਹੈ, (ਜਿਥੋਂ ਉਸ ਨੂੰ ਆਤਮਕ ਤੇ ਸੰਜਾਰਕ ਸਾਰੇ ਹੀ ਪਦਾਰਥ ਹਾਸਲ ਹੋ ਜਾਂਦੇ ਹਨ) ।੧। ਰਹਾਉ।

7. ਹੇ ਪੰਡਤ ! ਸੁਣ, ਤੂੰ ਜੋਤਸ਼ (ਦੇ ਲੇਖੇ) ਗਿਣ ਗਿਣ ਕੇ (ਕਿਸੇ ਆਪਣੇ ਜਜਮਾਨ ਦੇ ਪੁੱਤ੍ਰ ਦੀ) ਜਨਮ ਪੱਤ੍ਰ ਬਣਾਂਦਾ ਹੈਂ, (ਜਨਮ ਪੱਤ੍ਰੀ ਦੇ ਬਾਰਾਂ ਕਾਂਡ ਹੁੰਦੇ ਹਨ)।

8. ਹੇ ਪੰਡਤ ! ਤੂੰ ਜੋਤਸ਼ ਦਾ ਹਿਸਾਬ ਆਪ ਪੜ੍ਹਦਾ ਹੈਂ ਅਤੇ (ਜ਼ਜਮਾਨਾਂ ਨੂੰ) ਸੁਣਾਂਦਾ ਹੈਂ, ਪਰ, ਤੂੰ ਅਸਲੀਅਤ ਨੂੰ ਨਹੀਂ ਸਮਝਦਾ।

ਪ੍ਰ:—ਸ੍ਰੀ ਜੀਉ ! ਤਾਂ ਫਿਰ ਦਸੋ ਕਿ ਇਸ ਜੋਤਸ਼ ਵਿਦਿਆ ਦੁਆਰੇ ਆਜੀਵਕਾ ਕਮਾਉਣੀ ਛੱਡ ਕੇ ਮੈਂ ਹੋਰ ਕੀ ਕਰਾਂ ?

9. ਉ:—ਹੇ ਪੰਡਤ ! ਸ਼ੁਭ ਮਹੂਰਤ ਆਦਿਕ ਦੀਆਂ ਸਾਰੀਆਂ ਵਿਚਾਰਾਂ ਤੋਂ ਸ੍ਰੇਸ਼ਟ ਵੀਚਾਰ ਇਹੋ ਹੈ ਕਿ ਮਨੁਖ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਵੇ।

ਪ੍ਰ:—ਸ੍ਰੀ ਜੀਉ ! ਦਸੋ, ਆਖਰ ਆਪ ਜੀ ਦਾ ਵਿਸ਼ਵਾਸ ਕੀ ਹੈ ?

10. ਉ:—ਹੇ ਪੰਡਤ ! ਅਸਲ ਵਿਚ ਮੈਂ ਤਾਂ ਗੁਰੂ ਸ਼ਬਦ ਦੇ ਟਾਕਰੇ ਤੇ ਸ਼ੁਭ ਮਹੂਰਤ ਤੇ ਜਨਮ ਪੱਤ੍ਰੀ ਆਦਿਕ ਦੀ ਹੋਰ ਕੋਈ ਗਲ ਹੀ ਨਹੀਂ ਕਰਦਾ, ਭਾਵ ਹੋਰ ਕਿਸੇ ਭੀ ਗਲ ਦੀ ਪ੍ਰਵਾਹ ਹੀ ਨਹੀਂ ਕਰਦਾ, (ਕਿਉਂਕਿ) ਮੈਨੂੰ ਇਹ ਸੋਝੀ ਹੈ ਕਿ, ਹੋਰ ਸਾਰੀਆਂ ਹੀ ਵਿਚਾਰਾਂ ਵਿਅਰਥ ਹਨ ।੨।

ਪ੍ਰ:—ਸ੍ਰੀ ਜੀਉ ! ਮੈਂ ਤੀਰਥਾਂ ਤੇ ਇਸ਼ਨਾਨ ਕਰਨ ਦਾ ਨਿਯਮੀ ਹਾਂ ਅਤੇ ਦੇਵੀ ਦੇਵਤਿਆਂ ਦੀ ਪੂਜਾ ਭੀ ਕਰਦਾ ਰਹਿੰਦਾ ਹਾਂ, ਕੀ ਤੁਸੀਂ ਮੈਨੂੰ ਮਨ ਕਰ ਕੇ ਪਵਿਤਰ ਨਹੀਂ ਸਮਝੋਗੇ ?

11. ਉ:—ਹੇ ਪੰਡਿਤ ! ਸੁਣ, ਇਹ ਠੀਕ ਹੈ ਕਿ ਤੂੰ ਤੀਰਥ ਆਦਿਕਾਂ ਤੇ ਇਸ਼ਨਾਨ ਕਰਦਾ ਹੈਂ, ਸਰੀਰ ਨੂੰ ਅਤੇ ਬਸਤ੍ਰਾਂ ਨੂੰ ਭੀ ਮਲ ਮਲ ਕੇ ਧੋਂਦਾ ਹੈਂ ਅਤੇ ਬੁਤਾਂ ਨੂੰ (ਭਾਵਪੱਥਰ ਦੇ ਦੇਵੀ ਦੇਵਤੇ ਭੀ) ਪੂਜਦਾ ਹੈਂ, (ਪਰ ਮੈਂ ਵੇਖਦਾ ਹਾਂ ਕਿ, ਤੂੰ ਸਾਈਂ ਜੀ ਦੇ ਨਾਮ ਵਲੋਂ

12. ਸਖਣਾ ਹੈਂ) ਸੋ, ਪ੍ਰਮੇਸ਼ਰ ਜੀ ਦੇ ਨਾਮ ਰੰਗ ਵਿਚ ਰੰਗੇ ਜਾਣ ਤੋਂ ਬਿਨਾ (ਇਹ ਯਾਦ ਰਖ ਕਿ ਮੰਨ ਵਿਕਾਰਾਂ ਦੀ ਮੈਲ ਨਾਲ) ਸਦਾ ਹੀ ਮੈਲਾ ਰਹਿੰਦਾ ਹੈ। ਇਸ ਲਈ ਤੂੰ ਸਰੀਰ ਕਰ ਕੇ ਤਾਂ ਭਾਵੇਂ ਆਪ ਨੂੰ ਪਵਿਤ੍ਰ ਮਨ ਲੈ, ਪਰ ਮਨ ਕਰ ਕੇ ਤੈਨੂੰ ਮਲੀਨ ਹੀ ਮੰਨਿਆ ਜਾਵੇਗਾ।

ਪ੍ਰ—ਗੁਰਦੇਵ ਜੀਉ ! ਜੇ ਤੁਸੀਂ ਇਹ ਅਨੁਭਵ ਕਰਦੇ ਹੋ ਕਿ ਮੈਨੂੰ ਮੇਰੀ ਇਸ ਕ੍ਰਿਆ ਕਰਦੇ ਰਹਿਣ ਨਾਲ ਪ੍ਰਭੂ ਨਹੀਂ ਮਿਲ ਸਕਦਾ ਤਾਂ ਫਿਰ ਆਪ ਹੀ ਦਸ ਦਿਓ ਕਿ ਮੈਨੂੰ ਪ੍ਰਭੂ ਦਾ ਮਿਲਾਪ ਕਿਵੇਂ ਹੋ ਸਕਦਾ ਹੈ ?

13. ਉ:—ਹੇ ਪੰਡਿਤ ! ਆਪਣੇ ਅੰਦਰੋਂ ਇਹ ਹੰਕਾਰ ਦੂਰ ਕਰ ਦੇ, ਕਿ ਮੈਂ ਤੀਰਥ ਇਸ਼ਨਾਨੀ ਹਾਂ ਅਤੇ ਠਾਕਰਾਂ ਦਾ ਪੁਜਾਰੀ ਹਾਂ, ਇਸ ਅਹੰਕਾਰ ਨੂੰ ਦੂਰ ਕੀਤਿਆਂ ਇਸ ਜੀਵਨ ਰੱਥ ਦਾ ਜੋ ਰਥਵਾਹੀ ਪ੍ਰਭੂ ਜੀ ਹੈ ਉਸ ਨਾਲ ਮਿਲਾਪ ਹੋ ਜਾਵੇਗਾ।

14. ਹੇ ਪੰਡਿਤ ! ਉਸ ਜਿੰਦ ਨੂੰ ਵਿਕਾਰਾਂ ਤੋਂ ਖਲਾਸੀ

ਦਿਵਾਨ ਵਾਲੇ ਅਤੇ ਜੀਵਨ ਸਫਲਾ ਕਰਨ ਵਾਲੇ ਪ੍ਰਮੇਸ਼ਰ ਜੀ ਦਾ ਨਾਮ (ਹੀ) ਜਪਦਾ ਰਹੁ, ਇਸ ਤਰ੍ਹਾਂ ਤੂੰ ਕਿਰਤਾਰਥ ਭਾਵ ਸਫਲ ਹੋ ਜਾਵੇਂਗਾ ।੩।

ਪ੍ਰ:–ਸ੍ਰੀ ਜੀਉ ! ਤੁਸੀਂ ਵੇਖਦੇ ਹੀ ਹੋ ਕਿ, ਮੈਂ ਬੇਦ ਪਾਠੀ ਹਾਂ ਅਤੇ ਹਰ ਵੇਲੇ ਬੇਦਾਂ ਦੀ ਹੀ ਵੀਚਾਰ ਕਰਦਾ ਰਹਿੰਦਾ ਹਾਂ, ਕੀ ਇਸ ਤਰ੍ਹਾਂ ਮੈਂ ਇਸ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਾਂਗਾ ?

15. ਉ:—ਹੇ ਪੰਡਿਤ ! ਇਹ ਠੀਕ ਹੈ ਕਿ ਤੂੰ ਵੇਦ ਆਦਿਕ ਧਰਮ ਪੁਸਤਕਾਂ ਨੂੰ ਵੀਚਾਰਦਾ ਰਹਿੰਦਾ ਹੈਂ, ਪਰ ਤੂੰ ਜੀਵਨ ਦੀ ਅਗਵਾਈ ਵਾਸਤੇ ਨਹੀਂ ਵੀਚਾਰਦਾ, ਸਗੋਂ ਅਰਥ ਤੇ ਕਰਮ ਕਾਂਡ ਦੀ ਬਹਿਸ ਨੂੰ ਕਰਦੇ ਰਹਿਣ ਲਈ ਪੜ੍ਹਦਾ ਹੈਂ ।

16. ਹੇ ਪੰਡਿਤ ! ਤੂੰ ਆਪ ਹੀ ਸੋਚ ਕੇ ਵੇਖ ਲੈ ਕਿ, ਅਜਿਹਾ ਮਨੁਖ ਤਾਂ ਜ਼ਰੂਰ ਹੀ ਸੰਸਾਰ ਸਮੁੰਦਰ ਦੀਆਂ (ਵਿਕਾਰ ਲਹਿਰਾਂ ਵਿਚ ਹੀ ਡੁੱਬਾ ਰਹਿੰਦਾ ਹੈ) ਸੋ, ਜਿਹੜਾ ਮਨੁਖ ਆਪ ਹੀ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਾ ਰਹੇ, ਉਹ (ਪਿਛੇ ਹੋ ਗੁਜਰੇ) ਆਪਣੇ ਬਜੁਰਗਾਂ ਨੂੰ (ਸੰਸਾਰ ਸਮੁੰਦਰ ਵਿਚੋਂ) ਕਿਵੇਂ ਪਾਰ ਲੰਘਾ ਸਕਦਾ ਹੈ ।

17. ਹੇ ਪੰਡਿਤ ! ਇਹ ਪਛਾਣ ਕੋਈ ਵਿਰਲਾ ਮਨੁਖ ਹੀ ਪਛਾਣਦਾ ਹੈ ਕਿ. ਪ੍ਰਮੇਸ਼ਰ ਜੀ ਹਰੇਕ ਸਰੀਰ ਵਿਚ ਮੌਜੂਦ ਹੈ ।

ਪ੍ਰ:–ਸ੍ਰੀ ਜੀਉ ! ਇਹ ਸੋਝੀ ਹਰ ਮਨੁਖ ਨੂੰ ਹੀ ਕਿਉਂ ਨਹੀਂ ਹੁੰਦੀ ?

18. ਉ:–ਹੇ ਪੰਡਿਤ ! ਅਸਲ ਵਿਚ ਇਹ ਸਮਝ ਉਸੇ ਹੀ ਮਨੁਖ ਨੂੰ ਆਉਂਦੀ ਹੈ, ਜਿਸ ਨੂੰ ਗੁਰੂ ਦਾ ਮਿਲਾਪ ਹੋ ਜਾਏ ।੪।

ਪ੍ਰ:—ਕਿਉਂ ਜੀ ! ਸਾਹੇ ਆਦਿਕਾਂ ਦੀ ਗਿਣਤੀ ਗਿਣਨੇ ਵਾਲੇ ਮਨੁਖ ਵਿਚ ਤੁਸੀਂ ਕੀ ਦੋਸ਼ ਸਮਝਦੇ ਹੋ ?

19. ਉ:–ਹੇ ਪੰਡਿਤ ਜੀ ! ਇਹ ਸੱਚ ਜਾਣੋ ਕਿ, ਜਿਉਂ ਜਿਉਂ ਸ਼ੁਭ ਅਸ਼ੁਭ ਮਹੂਰਤਾਂ ਦੇ ਲੇਖੇ ਗਿਣਦੇ ਰਹੀਏ, ਤਿਉਂ ਤਿਉਂ ਹੀ ਜਿੰਦ ਨੂੰ ਸਦਾ ਸਹਿਮ ਦਾ ਰੋਗ ਲਗਾ ਰਹਿੰਦਾ ਹੈ ।

ਪ੍ਰ:—ਹੇ ਗੁਰਦੇਵ ਜੀਉ ! ਆਖਰ ਇਹ ਦਸੋ, ਕਿ ਸੁਖ ਮਨੁਖ ਨੂੰ ਕਿਵੇਂ ਹਾਸਲ ਹੋ ਸਕਦਾ ਹੈ ?

20. ਉ:—ਹੇ ਪੰਡਿਤ ਜੀ ! ਜਦੋਂ ਕੋਈ ਮਨੁਖ ਗੁਰੂ ਦੀ ਸ਼ਰਨ ਆ ਪੈਂਦਾ ਹੈ, ਤਦੋਂ ਹੀ ਉਸ ਨੂੰ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ ।

ਪ੍ਰ:—ਹੇ ਗੁਰੋ ! ਅਸੀਂ ਤਾਂ ਜਦੋਂ ਭੀ ਅੰਤਰ ਆਤਮੇਂ ਵੀਚਾਰ ਕਰਦੇ ਹਾਂ ਤਾਂ ਵੇਖਦੇ ਹਾਂ ਕਿ ਅਸੀਂ ਪਾਪ ਅਤੇ ਅਪਰਾਧ ਬਹੁਤ ਕੀਤੇ ਹਨ, ਤਾਂ ਦਸੋ, ਸਾਡੀ ਕਲਿਆਣ ਕਿਵੇਂ ਹੋ ਸਕੇਗੀ ?

21, ਉ.—ਹੇ ਪੰਡਿਤ ਜੀ ! ਜਦੋਂ ਅਸੀਂ ਪਾਪ ਅਪਰਾਧ ਕਰਕੇ ਭੀ ਪ੍ਰਮੇਸ਼ਰ ਦੀ ਸ਼ਰਨ ਆਉਂਦੇ ਹਾਂ ।

22. ਤਾਂ ਪ੍ਰਮੇਸ਼ਰ ਜੀ ਸਾਡੇ ਪੂਰਬਲੇ ਕਰਮਾਂ ਅਨੁਸਾਰ ਸਾਡਾ ਗੁਰੂ ਜੀ ਨਾਲ ਮਿਲਾਪ ਕਰਵਾ ਦੇਂਦਾ ਹੈ (ਤਾਂ ਇਸ ਤਰ੍ਹਾਂ ਸਾਨੂੰ ਗੁਰੂ ਸਹੀ ਜੀਵਨ ਮਾਰਗ ਵਿਖਾ ਦੇਂਦਾ ਹੈ) ।੫।

23. ਹੇ ਪੰਡਿਤ ! ਇਹ ਸੱਚ ਹੈ ਕਿ, ਜਿਤਨਾ ਚਿਰ ਗੁਰੂ ਦੀ ਸ਼ਰਣ ਵਿਚ ਨਾ ਆਈਏ, ਤਦ ਤਕ ਪ੍ਰਮੇਸ਼ਰ ਜੀ ਨਹੀਂ ਮਿਲਦਾ ।

24. ਭਟਕਣਾ ਵਿਚ ਕੁਰਾਹੇ ਪੈ ਕੇ ਬਾਰ ਬਾਰ ਜੰਮਣ ਮਰਣ ਦੇ ਚੱਕਰ ਵਿਚ ਪਏ ਰਹੀਦਾ ਹੈ ।

25. ਹੇ ਪੰਡਿਤ ! ਗੁਰੂ ਦੀ ਸਰਣ ਤੋਂ ਬਿਨਾ ਜੀਵ, ਜਮਾਂ ਦੇ ਦਰ ਤੇ ਬੱਧਾ ਹੋਇਆ ਵਿਅਰਥ ਹੀ ਆਤਮਕ ਮੌਤੇ ਮਰਦਾ ਰਹਿੰਦਾ ਹੈ ।

26. ਕਿਉਂਕਿ, ਉਸ ਦੇ ਹਿਰਦੇ ਵਿਚ ਨਾ ਪ੍ਰਭੂ ਦਾ ਨਾਮ ਵਸਦਾ ਹੈ ਅਤੇ ਨਾ ਹੀ ਗੁਰੂ ਦਾ ਸ਼ਬਦ ਹੀ ਵਸਦਾ ਹੈ ਅਤੇ ਨਾ ਹੀ ਉਸ ਦਾ ਚੰਗਾ ਆਚਰਨ ਬਣਦਾ ਹੈ ।੬।

27. ਹੇ ਪੰਡਿਤ ! ਅਸੀਂ ਤਾਂ ਵੇਖਦੇ ਹਾਂ ਕਿ, ਅਨੇਕਾਂ ਹੀ (ਕੁਲੀਨ ਤੇ ਵਿਦਵਾਨ ਬ੍ਰਾਹਮਣ) ਆਪਣੇ ਆਪ ਨੂੰ ਪਾਂਧੇ ਪੰਡਿਤ ਅਤੇ ਮਿਸਰ ਅਖਵਾਉਂਦੇ ਹਨ ।

28. ਪਰ, ਉਹ ਪ੍ਰਮੇਸ਼ਰ ਜੀ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ ਗਲਤਾਨ ਰਹਿੰਦੇ ਹਨ, ਉਹ ਪ੍ਰਮਾਤਮਾਂ ਦਾ ਦਰ ਘਰ ਨਹੀਂ ਲਭ ਸਕਦੇ ।

29. ਹੇ ਪੰਡਿਤ ਜੀ ! ਗੁਰੂ ਦੀ ਕ੍ਰਿਪਾ ਨਾਲ ਜਿਸ ਦਾ ਆਸਰਾ ਹਰੀ ਪ੍ਰਭੂ ਦਾ ਨਾਮ ਹੋ ਗਿਆ ਹੈ ।

30. ਕ੍ਰੋੜਾਂ ਬੰਦਿਆਂ ਵਿਚੋਂ ਕੋਈ ਉਹ ਬੰਦਾ ਹੀ ਅਦੁਤੀ ਪੁਰਸ਼ ਹੈ ।੭।

ਪ੍ਰ --ਸ੍ਰੀ ਜੀਉ ! ਆਖਰ ਦਸੋ, ਮੈਨੂੰ ਗਿਆਨ ਪ੍ਰਾਪਤੀ ਲਈ ਕੀ ਸਾਧਨ ਕਰਨਾ ਚਾਹੀਦਾ ਹੈ ?

31. ਉ:—ਹੇ ਪੰਡਿਤ ! ਸੁਣ, ਜੇ ਤੂੰ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਗੁਰੂ ਦਾ ਆਸਰਾ ਪਰਨਾ ਲੈ ਕੇ ਇਹ ਇਹ ਗਲ ਸਮਝ ਲੈ ਕਿ, (ਜਗਤ ਵਿਚ) ਚਾਹੇ ਕੋਈ ਭਲਾ ਹੈ, ਚਾਹੇ ਬੁਰਾ ਹੈ, ਹਰੇਕ ਵਿਚ ਸਦਾ ਥਿਰ ਪ੍ਰਭੂ ਹੀ ਮੌਜੂਦ ਹੈ ।

32, ਹੇ ਗਿਆਨੀ ! ਇਸ ਗੁਹਜ ਗਲ ਨੂੰ ਯਕੀਨਨ ਸਤਿਗੁਰੂ ਦੇ ਆਸਰੇ ਨਿਸਚੇ ਕਰ ਕੇ ਸਮਝ ਲੈ ।

33. ਹੇ ਪੰਡਿਤ ! ਜਿਹੜੇ ਗੁਰੂ ਦੀ ਸ਼ਰਣ ਪਏ ਹਨ, ਉਨ੍ਹਾਂ ਵਿਰਲੇ ਬੰਦਿਆਂ ਨੇ ਹੀ ਹਰ ਥਾਂ ਇਕ ਪ੍ਰਮੇਸ਼ਰ ਜੀ ਨੂੰ ਵਿਆਪਕ ਸਮਝਿਆ ਹੈ ।

34. ਗੁਰੂ ਦੀ ਸ਼ਰਨ ਪਏ ਰਹਿਣ ਦੀ ਬਰਕਤ ਨਾਲ ਉਹ

ਆਪਣਾ ਜਨਮ ਮਰਨ ਮਿਟਾ ਕੇ, (ਕੇਵਲ) ਪ੍ਰਭੂ ਦੇ ਹੀ ਚਰਨਾਂ ਵਿਚ ਲੀਨ ਰਹਿੰਦੇ ਹਨ ।੮।

35. ਹੇ ਪੰਡਿਤ ! ਗੁਰੂ ਦੀ ਕ੍ਰਿਪਾ ਨਾਲ, ਜਿਨ੍ਹਾਂ ਮਨੁਖਾਂ ਦੇ ਹਿਰਦੇ ਵਿਚ ਇਕ ਅਦੁਤੀ ਪ੍ਰਮੇਸ਼ਰ ਵਸਦਾ ਹੈ।

36. ਸਾਰੇ ਗੁਣਾਂ ਦਾ ਮਾਲਕ ਸੱਚਾ ਪ੍ਰਭੂ ਉਨ੍ਹਾਂ ਦੀ ਸੁਰਤਿ ਦਾ ਸਦਾ ਹੀ ਨਿਸ਼ਾਨਾ ਬਣਿਆਂ ਰਹਿੰਦਾ ਹੈ।

37. ਹੇ ਪੰਡਿਤ ਜੀ ! ਜਿਹੜਾ ਮਨੁਖ ਗੁਰੂ ਦੀ ਰਜ਼ਾ ਵਿਚ ਤੁਰ ਕੇ (ਆਪਣੇ) ਸਾਰੇ ਕੰਮ ਕਰਦਾ ਹੈ, (ਅਤੇ ਉਹ ਸ਼ੁਭ ਅਸ਼ੁਭ ਮਹੂਰਤਾਂ ਦੇ ਭਰਮਾਂ ਵਿਚ ਕਦ ਭੀ ਨਹੀਂ ਪੈਂਦਾ)।

ਪ੍ਰ:–ਸ੍ਰੀ ਜੀਉ ! ਆਖਰ ਉਸ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ ?

38. ਉ:–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ. ਹੇ ਪੰਡਿਤ ! ਉਹ ਸਦਾ ਹੀ ਸਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ (ਤੇ ਉਸ ਨੂੰ ਆਤਮਕ ਤੇ ਸੰਸਾਰਕ ਪਦਾਰਥ ਉਸੇ ਸਾਈਂ ਜੀ ਦੇ ਦਰ ਤੋਂ ਮਿਲਦੇ ਰਹਿੰਦੇ ਹਨ) ।੯।੪।

**ਭਾਵਾਰਥ** :–ਇਸ ਸ਼ਬਦ ਵਿਚ ਹਜ਼ੂਰ ਉਨ੍ਹਾਂ ਲੋਕਾਂ ਨੂੰ ਉਪਦੇਸ਼ ਕਰਦੇ ਹਨ, ਜੋ ਕਿ ਥਿਤਾਂ ਵਾਰਾਂ ਦੀ ਗਿਣਤੀ ਮਿਣਤੀ ਵਿਚ ਪਏ ਰਹਿੰਦੇ ਹਨ, ਥਿਤਾਂ ਵਾਰਾਂ ਗਿਣਦੇ ਰਹਿਣ ਨਾਲ ਕੁਝ ਨਹੀਂ ਬਣਦਾ, ਕਿਉਂਕਿ, ਉਹ ਵਾਹਿਗੁਰੂ ਇਨ੍ਹਾਂ ਦੇ ਅਸਰ ਤੋਂ ਉਪਰ ਹੈ, ਉਸ ਦੀ ਪ੍ਰਾਪਤੀ ਤਾਂ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਸ਼ੁਧ ਹਿਰਦੇ ਨਾਲ ਉਸ ਗੁਰੂ ਜੀ ਦੇ ਹੁਕਮ ਨੂੰ ਪਛਾਣਿਆਂ ਹੀ ਹੁੰਦੀ ਹੈ।

### ਰਾਮਕਲੀ ਮਹਲਾ ੧ ॥

1. **ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥**
2. **ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥**
3. **ਰਾਮਨਾਮ ਸਰਿ ਅਵਰੁ ਨ ਪੂਜੈ ॥੧॥**
4. **ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ ॥**
5. **ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥੧॥ ਰਹਾਉ ॥**
6. **ਵਾਦੁ ਪੜੈ ਰਾਗੀ ਜਗੁ ਭੀਜੈ ॥**
7. **ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥**
8. **ਰਾਮਨਾਮ ਬਿਨੁ ਦੂਖੁ ਸਹੀਜੈ ॥੨॥**
9. **ਚਾੜਸਿ ਪਵਨੁ ਸਿੰਘਾਸਨੁ ਭੀਜੈ ॥**
10. **ਨਿਉਲੀ ਕਰਮ ਖਟੁ ਕਰਮ ਕਰੀਜੈ ॥**
11. **ਰਾਮਨਾਮ ਬਿਨੁ ਬਿਰਥਾ ਸਾਸੁ ਲੀਜੈ ॥੩॥**
12. **ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ ॥**
13. **ਅੰਤਰਿ ਚੋਰੁ ਕਿਉ ਸਾਦੁ ਲਹੀਜੈ ॥**
14. **ਗੁਰਮੁਖਿ ਹੋਇ ਕਾਇਆ ਗੜੁ ਲੀਜੈ ॥੪॥**
15. **ਅੰਤਰਿ ਮੈਲੁ ਤੀਰਥ ਭਰਮੀਜੈ ॥**
16. **ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥**
17. **ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥੫॥**
18. **ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥**
19. **ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥**
20. **ਮਨਮੁਖਿ ਜਨਮੈ ਜਨਮਿ ਮਰੀਜੈ ॥੬॥**
21. **ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥**
22. **ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ॥**
23. **ਰਾਮਨਾਮ ਬਿਨੁ ਕਿਆ ਕਰਮੁ ਕੀਜੈ ॥੭॥**
24. **ਊਂਦਰ ਦੂੰਦਰ ਪਾਸਿ ਧਰੀਜੈ ॥**
25. **ਧੁਰ ਕੀ ਸੇਵਾ ਰਾਮੁ ਰਵੀਜੈ ॥**
26. **ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥**

**ਪਦ ਅਰਥ** :–ਹਠੁ–ਧੱਕਾ, ਜੋਰ । ਹਠੁ ਜੋਗੁ–ਧੱਕੇ ਨਾਲ ਸਰੀਰ ਨੂੰ ਔਖਿਆਂ ਕਰ ਕੇ ਮਨ ਨੂੰ ਇਕਾਗ੍ਰ ਕਰਨ ਦਾ ਜਤਨ (ਜਿਵੇਂ ਕਿ ਇਕ ਟੰਗ ਦੇ ਭਾਰ ਖਲੋਤੇ ਰਹਿਣਾ, ਬਾਹਾਂ ਸਿਧੀਆਂ ਉਤਾਹਾਂ ਖੜੀਆਂ ਰਖਣੀਆਂ) । ਨਿਗ੍ਰਹੁ–ਮਨ ਦੇ ਫੁਰਨਿਆਂ ਨੂੰ ਰੋਕਣ ਦਾ ਜਤਨ । ਛੀਜੈ–ਦੁਖੀ ਹੁੰਦਾ ਹੈ, ਔਖਾ ਹੁੰਦਾ ਹੈ । ਕਰਿ–ਕਰ ਕੇ, ਕਰਨ ਨਾਲ। ਸਰ–ਬਰਾਬਰ। ਨ ਪੂਜੈ–ਨਹੀਂ ਅਪੜਦਾ ।੧।

ਹਰਿ ਜਨ ਸੰਗੁ–ਸੰਤ ਜਨਾਂ ਦੀ ਸੰਗਤਿ। ਜੰਦਾਰੁ–ਡਰਾਉਣਾ। ਜੋਹਿ ਨਹੀ ਸਾਕੈ–ਪੋਹ ਨਹੀਂ ਸਕਦਾ। ਸਰਪਨਿ–ਮਾਇਆ ਸੱਪਣੀ ।੧। ਰਹਾਉ।

ਵਾਦੁ–ਧਾਰਮਕ ਚਰਚਾ । ਰਾਗੀ–ਰਾਗਾਂ ਵਿਚ, ਰੰਗ ਤਮਾਸ਼ਿਆਂ ਵਿਚ। ਭੀਜੈ–ਖੁਸ਼ ਰਹਿੰਦਾ ਹੈ। ਬਿਖਿਆ–ਮਾਇਆ ।੨।

ਪਵਨੁ–ਸੁਆਸ। ਭੀਜੈ–(ਮੁੜ੍ਹਕੇ ਨਾਲ) ਭਿੱਜ ਜਾਂਦਾ ਹੈ। ਨਿਉਲੀ ਕਰਮ–ਆਂਦਰਾਂ ਨੂੰ ਚਕਰ ਦਿਵਾਣ ਦਾ ਕਰਮ ਜਿਸ ਨਾਲ ਪੇਟ ਸਾਫ ਰਹਿੰਦਾ ਹੈ। ਖਟੁ ਕਰਮ–ਹਠ ਜੋਗ ਦੇ ਛੇ ਕਰਮ :–**ਧੋਤੀ. ਨੇਤ੍ਰੀ. ਨਿਉਲੀ. ਵਸਤੀ, ਤ੍ਰਾਟਕ. ਕਪਾਲੀਭਾਤੀ।**

**ਧੋਤੀ**–ਕਪੜੇ ਦੀ ਲੀਰ ਨਿਗਲ ਕੇ ਮੇਹਦੇ ਵਿਚ ਲੈ ਜਾ ਕੇ ਫਿਰ ਬਾਹਰ ਕੱਢ ਲੈਣੀ।

**ਨੇਤ੍ਰੀ**–ਸੂਤਰ ਦੀ ਡੋਰੀ ਨੱਕ ਦੀ ਨਾਸ ਰਸਤੇ ਲੰਘਾ ਕੇ ਸੰਘ ਵਿਚੋਂ ਦੀ ਕੱਢਣੀ।

**ਵਸਤੀ**-ਬਾਂਸ ਦੀ ਪੋਲੀ ਪੋਰੀ ਗੁਦਾ ਵਿਚ ਰੱਖ ਕੇ ਸੁਆਸਾਂ ਦੇ ਜੋਰ ਨਾਲ ਪੋਰੀ ਵਿਚੋਂ ਦੀ ਪਾਣੀ ਚੜ੍ਹਾਕੇ ਆਂਦਰਾਂ ਸਾਫ ਕਰਨੀਆਂ।

**ਤ੍ਰਾਟਕ**–ਅੱਖਾਂ ਦੀ ਨਜ਼ਰ ਕਿਸੇ ਚੀਜ ਉਤੇ ਟਿਕਾਣੀ।

**ਕਪਾਲੀਭਾਤੀ**–ਲੋਹਾਰ ਦੀ ਧੌਂਕਣੀ ਵਾਂਗ ਸ੍ਵਾਸ ਛੇਤੀ ਛੇਤੀ ਅੰਦਰ ਬਾਹਰ ਖਿੱਚਣਾ। ਬਿਰਥਾ–ਵਿਅਰਥ ।੩।

ਪੰਚ ਅਗਨਿ—ਕਾਮਾਦਕ ਪੰਜ ਵਿਕਾਰਾਂ ਦੀ ਤਪਸ। ਧੀਜੈ-ਧਾਰੀ ਜਾਏ। ਸਾਦੁ—ਸੁਆਦ, ਅਨੰਦ, ਸੁਖ। ਕਾਇਆ—ਸਰੀਰ। ਗੜ—ਗੜ੍ਹ, ਕਿਲ੍ਹਾ। ਲੀਜੈ—ਕਾਬੂ ਕਰਨਾ ਚਾਹੀਦਾ ਹੈ।੪।

ਭਰਮੀਜੈ—ਭਟਕਦੇ ਫਿਰੀਏ। ਸੋਚ—ਇਸ਼ਨਾਨ। ਸੂਚਾ—ਸੁੱਚਾ, ਪਵਿਤ੍ਰ। ਕਿਰਤੁ ਪਾਇਆ—ਕੀਤੇ ਕਰਮਾਂ ਦੇ ਸੰਸਕਾਰ ਮਨ ਵਿਚ ਇਕੱਠੇ ਹੋ ਜਾਣ ਤੇ। ਕਾ ਕਉ—ਕਿਸ ਨੂੰ।੫।

ਦੇਹੀ—ਸਰੀਰ (ਨੂੰ) ਥੀਜੈ—ਹੁੰਦੀ।੬।

ਸੰਗਤਿ ਜਨ—ਸੰਤ ਜਨਾਂ ਦੀ ਸੰਗਤਿ। ਰਾਚੈ—ਰਚ ਜਾਂਦਾ ਹੈ, ਲੀਨ ਹੋ ਜਾਂਦਾ ਹੈ।੭।

ਊਦਰ—ਚੂਹਾ। ਦੂੰਦਰ- ਰੌਲਾ, ਸ਼ੋਰ। ਪਾਸਿ—ਇਕ ਪਾਸੇ, ਵੱਖਰਾ। ਹਰੀਜੈ—ਸਿਮਰਨਾ ਚਾਹੀਦਾ ਹੈ।੮।

**ਅਰਥ :—**

**ਪ੍ਰ.**—ਸ੍ਰੀ ਜੀਉ ! ਵੇਖਦੇ ਹਾਂ ਕਿ ਕਈ ਲੋਕ ਮਨ ਨੂੰ ਟਿਕਾਉਣ ਲਈ ਧਕੇਸ਼ਾਹੀ ਵਰਤ ਕੇ ਸਰੀਰ ਨੂੰ ਕਸ਼ਟ ਦੇਂਦੇ ਹਨ ਤੇ ਔਖਿਆਈਆਂ ਵਿਚ ਪਾਉਂਦੇ ਹਨ, ਕੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਮਨ ਕਾਬੂ ਵਿਚ ਆ ਜਾਂਦਾ ਹੈ ?

1. **ਉ**:—ਹੇ ਭਾਈ ! ਜੋ ਲੋਕ ਧੱਕੇ ਨਾਲ ਆਪਣੇ ਸਰੀਰ ਨੂੰ ਅਨੇਕਾਂ ਤਰ੍ਹਾਂ ਦੇ ਕਸ਼ਟਾਂ ਵਿਚ ਪਾ ਕੇ, ਮਨ ਦੀਆਂ ਖਾਹਸ਼ਾਂ ਨੂੰ ਰੋਕਣ ਦਾ ਜਤਨ ਕਰਦੇ ਹਨ, (ਇਸ ਤਰ੍ਹਾਂ ਕਰਦੇ ਰਹਿਣ ਨਾਲ ਉਨ੍ਹਾਂ ਦਾ ਮਨ ਤਾਂ ਕਾਬੂ ਵਿਚ ਨਹੀਂ ਆਉਂਦਾ ਕੇਵਲ ਉਨ੍ਹਾਂ ਦੀ) ਦੇਹੀ ਹੀ ਛਿਜਦੀ ਹੈ, ਭਾਵ ਕਮਜੋਰ ਹੁੰਦੀ ਹੈ, ਅਰਥਾਤ ਹੱਠ ਜੋਗ ਦੀ ਕ੍ਰਿਆ ਇਸ ਮਨ ਦੀ ਚੰਚਲਤਾ ਨੂੰ ਰੋਕਣ ਦਾ ਉਕਾ ਹੀ ਸਾਧਨ ਨਹੀਂ ਹੈ।

**ਪ੍ਰ**:—ਹੇ ਗੁਰੋ ! ਬਹੁਤੇ ਲੋਕ ਵਰਤ ਰਖਦੇ, ਕਈ ਤਰ੍ਹਾਂ ਦਾ ਤਪ ਕਰਦੇ ਹਨ,ਕੀ ਇਸਤਰ੍ਹਾਂ ਕਸ਼ਟ ਸਹਾਰਨ ਵਾਲੇ ਲੋਕਾਂ ਦੀ ਕ੍ਰਿਆ ਮਨ ਦੀ ਚੰਚਲਤਾ ਨੂੰ ਕਾਬੂ ਵਿਚ ਲਿਆਉਣ ਲਈ ਭੀ ਕੁਝ ਸਹਾਇਕ ਹੁੰਦੀ ਹੈ ?

2. **ਉ**.—ਹੇ ਪਿਆਰੇ ! ਵਰਤਾਂ ਦੇ ਰਖਣ ਨਾਲ, ਤਪਾਂ ਦੇ ਕਰਦੇ ਰਹਿਣ ਨਾਲ (ਇਨ੍ਹਾਂ ਕਸ਼ਟਾਂ ਦਾ) ਮਨ ਉਤੇ ਕੋਈ ਅਸਰ ਨਹੀਂ ਹੁੰਦਾ, ਭਾਵ ਮਨ ਭਿੱਜਦਾ ਨਹੀਂ, ਰਸ ਵਾਲਾ ਨਹੀਂ ਹੁੰਦਾ (ਕਠੋਰ ਹੀ ਰਹਿੰਦਾ ਹੈ)।

**ਪ੍ਰ**:—ਗੁਰਦੇਵ ਜੀਉ ! ਤਾਂ ਫਿਰ ਆਪ ਹੀ ਦਸੋ, ਇਨ੍ਹਾਂ ਬਾਹਰਲੇ ਸਾਰੇ ਸਾਧਨਾਂ ਵਿਚ ਕੇਹੜਾ ਸਾਧਨ ਕੀਤਾ ਜਾਵੇ ?

3, **ਉ**:—ਹੇ ਭਾਈ ! ਇਹ ਵਿਸ਼ਵਾਸ਼ ਕਰ ਲਓ, ਕਿ ਹੱਠ ਨਾਲ ਕੀਤਾ ਹੋਇਆ ਕੋਈ ਭੀ ਕਰਮ ਪ੍ਰਮੇਸ਼ਰ ਜੀ ਦੇ ਨਾਮ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ, ਨਾਮ ਦੇ ਬਰਾਬਰ ਕੋਈ ਕਰਮ ਨਹੀਂ ਅਪੜਦਾ।੧।

**ਪ੍ਰ**.—ਸ੍ਰੀ ਜੀਉ ! ਤਾਂ ਫਿਰ ਦਸੋ ਕਿ, ਜਾਲਮ ਜਮ ਤੇ ਮਾਇਆ ਸੱਪਣੀ ਦੇ ਡੰਗ ਤੋਂ ਕਿਵੇਂ ਬਚਾ ਹੋ ਸਕੇਗਾ ?

4. **ਉ**.—ਹੇ ਪਿਆਰਿਆ ! ਅਸਲ ਵਿਚ ਮੈਂ ਤਾਂ ਆਪਣੇ ਮਨ ਨੂੰ ਇਨ੍ਹਾਂ ਤੋਂ ਬਚਣ ਲਈ ਤਿੰਨ ਤਰ੍ਹਾਂ ਦੇ ਗੁਣਾਂ ਦੀ ਧਾਰਨਾ ਕਰਨ ਲਈ ਪ੍ਰੇਰਦਾ ਰਹਿੰਦਾ ਹਾਂ ਕਿ, ਹੇ (ਮੇਰੇ) ਮਨ ! ਤੂੰ ੧, ਗੁਰੂ ਦੀ ਦਸੀ ਸੇਵਾ ਕਰਿਆ ਕਰ, ੨. ਅਤੇ ਸੰਤ ਜਨਾਂ ਦੀ ਸੰਗਤ ਕਰਦਾ ਰਹੁ, ੩. ਅਤੇ ਪ੍ਰਮੇਸ਼ਰ ਜੀ ਦੇ ਨਾਮ ਕਾ ਰਸ ਪੀਆ ਕਰ।

5. ਹੇ ਮਨਾ ! ਇਸ ਤਰ੍ਹਾਂ ਕਰਦੇ ਰਹਿਣ ਨਾਲ ਤੈਨੂੰ ਭਿਆਨਕ ਜਮ ਪੋਹ ਨਹੀਂ ਸਕੇਗਾ. ਅਵੈੜ, ਜਾਲਮ ਜਮ (ਦੁਖਦਾਈ ਨਜ਼ਰਾਂ ਨਾਲ ਤੈਨੂੰ) ਵੇਖ ਨਹੀਂ ਸਕੇਗਾ, ਇਸ ਤਰ੍ਹਾਂ ਹਰੀ ਦਾ ਨਾਮ ਰਸ ਪੀਂਦਿਆਂ ਮਾਇਆ ਸੱਪਣੀ (ਮੋਹ ਦਾ) ਡੰਗ ਰਹਿੰਦੇ ਹਨ, ਕੀ ਉਹ ਭੀ ਨਹੀਂ ਮਾਰ ਸਕੇਗੀ।੧।ਰਹਾਉ।

**ਪ੍ਰ**.—ਹੇ ਗੁਰੋ ! ਕਈ ਲੋਕ ਧਾਰਮਕ ਪਹਿਰਾਵਾ ਪਹਿਨ ਕੇ ਧਾਰਮਕ ਹੀ ਪੁਸਤਕਾਂ ਪੜ੍ਹਦੇ ਰਹਿੰਦੇ ਹਨ, ਕਈ ਲੋਕ ਸੰਗੀਤ ਦੀਆਂ ਧੁਨਾਂ ਵਿਚ ਭਿਜੇ ਰਹਿੰਦੇ ਹਨ, ਮਸਤ ਲੋਕ ਜਨਮ ਮਰਣ ਵਲੋਂ ਬਚੇ ਰਹਿਣਗੇ ?

6. **ਉ**.—ਹੇ ਭਾਈ ! ਅਸੀਂ ਤਾਂ ਵੇਖਦੇ ਹਾਂ ਕਿ ਜਗਤ ਧਾਰਮਕ ਪੁਸਤਕਾਂ ਕੇਵਲ ਚਰਚਾ ਤੇ ਝਗੜੇ ਕਰਨ ਵਾਸਤੇ ਪੜ੍ਹਦਾ ਹੈ ਅਤੇ ਰਾਗੀ ਰਾਗ ਗਾਉਣਾ ਇਸ ਵਾਸਤੇ ਸਿਖਦਾ ਹੈ ਕਿ, ਜਗਤ ਮੇਰੀ ਚਰਚਾ ਕਰੇ ਅਤੇ ਮੇਰੇ ਰਾਗ ਨੂੰ ਸੁਣ ਕੇ ਪ੍ਰਸੰਨ ਹੋਵੇ। ਉਹ ਦੁਨੀਆਂ ਦੇ ਰਾਗ ਤਮਾਸ਼ਿਆਂ ਵਿਚ ਹੀ ਖੁਸ਼ੀ ਰਹਿੰਦਾ ਹੈ।

7. ਹੇ ਭਾਈ ! ਇਸ ਤਰ੍ਹਾਂ ਜਗਤ ਤ੍ਰੈ ਗੁਣੀ ਮਾਇਆ ਦੇ ਮੋਹ ਵਿਚ ਫਸ ਕੇ ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

8. ਹੇ ਪਿਆਰੇ ! ਇਸ ਚਰਚਾ ਨੂੰ ਉਂਝ ਭਾਵੇਂ ਉਹ ਧਾਰਮਕ ਕੰਮ ਸਮਝਦਾ ਹੈ, ਪਰ, ਪ੍ਰਮੇਸ਼ਰ ਦੇ ਨਾਮ ਸਿਮਰਨ ਤੋਂ ਸਖਣਾ (ਸਦਾ ਹੀ) ਦੁਖ ਸਹਾਰਦਾ ਰਹਿੰਦਾ ਹੈ।੨।

9, ਹੇ ਭਾਈ ! ਇਥੇ ਹੀ ਬੱਸ ਨਹੀਂ, ਅਸੀਂ ਤਾਂ ਵੇਖਦੇ ਹਾਂ ਕਿ, ਕੋਈ ਹੱਠ ਜੋਗੀ ਆਪਣੇ ਸੁਆਸਾਂ ਨੂੰ (ਦਸਮ ਦੁਆਰ ਵਿਚ) ਚਾੜ੍ਹਦਾ ਹੈ, (ਉਹ ਇਤਨੀ ਮੇਹਨਤ ਕਰਦਾ ਹੈ ਕਿ ਪਸੀਨੇ ਨਾਲ ਉਸ ਦਾ) ਸਿੰਘਾਸਣ ਭੀ ਭਿੱਜ ਜਾਂਦਾ ਹੈ।

10. ਹੇ ਭਾਈ ! ਕਈ ਜੋਗੀ, ਆਂਦਰਾਂ ਸਾਫ ਰਖਣ ਲਈ, ਨਿਉਲੀ ਕਰਮ ਅਤੇ (ਹੱਠ ਜੋਗ ਦੇ) ਛੇ ਕਰਮ ਕਰਦਾ ਹੈ।

11. ਪਰ, ਇਉਂ ਸਮਝੋ ਕਿ, ਉਹ ਪ੍ਰਮਾਤਮਾਂ ਦਾ ਨਾਮ ਸਿਮਰਨ ਕੀਤੇ ਤੋਂ ਬਿਨਾ ਸਾਰੇ ਹੀ ਸੁਆਸ ਬ੍ਰਿਥੇ ਲੈਂਦਾ ਹੈ, ਭਾਵ ਉਹ (ਸਾਰਾ ਹੀ) ਜੀਵਨ ਵਿਅਰਥ ਹੀ ਜੀਉਂਦਾ ਹੈ।੩।

12. ਹੇ ਪਿਆਰੇ ! ਜਿਤਨਾ ਚਿਰ ਕਾਮਾਦਕ ਪੰਜ ਵਿਕਾਰਾਂ

ਦੀ ਅੱਗ ਅੰਤਰ ਆਤਮੇਂ ਭੜਕ ਰਹੀ ਹੋਵੇ, ਉਤਨਾ ਚਿਰ ਮਨ ਧੀਰਜ ਕਿਵੇਂ ਧਾਰਨ ਕਰ ਸਕਦਾ ਹੈ। ਭਾਵ ਨਹੀਂ ਧਾਰ ਸਕਦਾ।

13. ਅਤੇ ਜਿਤਨਾ ਚਿਰ ਮੋਹ ਰੂਪੀ ਚੋਰ ਅੰਦਰ ਵਸ ਰਿਹਾ ਹੈ, ਉਤਨਾ ਚਿਰ ਆਤਮਕ ਅਨੰਦ ਨਹੀਂ ਮਿਲ ਸਕਦਾ।

ਪ੍ਰ:-ਕਿਉਂ ਜੀ ! ਆਖਰ ਆਤਮਿਕ ਅਨੰਦ ਮਿਲ ਕਿਵੇਂ ਸਕਦਾ ਹੈ ?

14. ਉ-ਹੇ ਭਾਈ ! ਜਦ ਕੋਈ ਗੁਰੂ ਦੀ ਸ਼ਰਨ ਪੈ ਕੇ ਇਸ ਸਰੀਰ ਕਿਲ੍ਹੇ ਨੂੰ ਜਿਤੇ (ਤਾਂ ਇਸ ਵਿਚ ਆਕੀ ਹੋਇਆ ਮਨ ਵਸ ਵਿਚ ਆ ਜਾਇਗਾ ਤੇ ਇਉਂ ਆਤਮਿਕ ਅਨੰਦ ਹਾਸਲ ਹੋ ਸਕੇਗਾ) ।੪।

ਪ੍ਰ:-ਕਿਉਂ ਜੀ ! ਕੀ ਤੀਰਥ ਇਸ਼ਨਾਨੀਆਂ ਨੂੰ ਮਨ ਦੀ ਸੁੱਚਤਾ ਨਹੀਂ ਪ੍ਰਾਪਤ ਹੋ ਸਕੇਗੀ ?

15. ਉ:-ਹੇ ਪਿਆਰੇ ! ਜੇ ਕਿਸੇ ਦੇ ਮਨ ਵਿਚ ਮਾਇਆ ਦੇ ਮੋਹ ਦੀ ਮੈਲ ਟਿਕੀ ਰਹੇ ਅਤੇ ਤੀਰਥਾਂ ਤੇ (ਇਸ਼ਨਾਨ ਕਰਦੇ ਰਹਿਣ ਲਈ) ਭੌਂਦੇ ਫਿਰੀਏ।

16. ਇਸ ਤਰ੍ਹਾਂ, ਮਨ ਸੁੱਚਾ ਨਹੀਂ ਹੋ ਸਕਦਾ, (ਤਾਂ ਦਸੋ ਤੀਰਥਾਂ ਤੇ) ਇਸ਼ਨਾਨ ਕਿਉਂ ਕਰਦੇ ਰਹੀਏ, (ਭਾਵ ਕੋਈ ਭੀ ਲਾਭ ਨਹੀਂ ਹੁੰਦਾ)।

ਪ੍ਰ:-ਕਿਉਂ ਜੀ ! ਜੇ ਕਰ ਤੀਰਥ ਇਸ਼ਨਾਨ ਕਰਨ ਦਾ ਕੋਈ ਲਾਭ ਹੀ ਨਹੀਂ ਤਾਂ ਇਸ ਫੋਕੀ ਕਿਰਿਆ ਦਾ ਮਨੁਖ ਤਿਆਗ ਕਿਉਂ ਨਹੀਂ ਕਰਦਾ ?

17. ਉ:-ਹੇ ਭਾਈ ! ਅਸਲ ਵਿਚ ਇਹ ਕਿਸੇ ਦੇ ਵੱਸ ਦੀ ਗੱਲ ਨਹੀਂ ਹੈ, (ਕਿਉਂਕਿ) ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ਮਨੁਖ ਨੂੰ ਗਲਤ ਰਸਤੇ ਵਲ ਹੀ ਪ੍ਰੇਰਨਾ ਕਰੀ ਜਾਂਦਾ ਹੈ, ਇਸ ਵਾਸਤੇ ਕਿਸੇ ਨੂੰ ਦੋਸ਼ੀ ਭੀ ਨਹੀਂ ਠਹਿਰਾਇਆ ਜਾ ਸਕਦਾ ।੫।

ਪ੍ਰ-ਸ੍ਰੀ ਜੀਉ ! ਕੋਈ ਅੰਨ ਤਿਆਗੀ ਅੰਨ ਦੇ ਤਿਆਗ ਵਿਚ ਹੀ ਮਨ ਦੀ ਤ੍ਰਿਪਤੀ ਮੰਨੀ ਬੈਠੇ ਹਨ, ਕੀ ਇਹ ਉਨ੍ਹਾਂ ਦਾ ਤਿਆਗ ਲਾਭਦਾਇਕ ਹੈ ?

18. ਉ:-ਹੇ ਪਿਆਰੇ ! ਜੋ ਲੋਕ ਅੰਨ ਨਹੀਂ ਖਾਂਦੇ ਉਹ ਇਸ ਤਰ੍ਹਾਂ ਕੋਈ ਆਤਮਿਕ ਲਾਭ ਨਹੀਂ ਖੱਟ ਸਕਦੇ ਉਨ੍ਹਾਂ ਦੇ ਤਾਂ ਕੇਵਲ ਸਰੀਰ ਨੂੰ ਹੀ ਕਸ਼ਟ ਮਿਲਦਾ ਹੈ।

19. ਕਿਉਂਕਿ, ਇਹ ਨਿਯਮ ਹੈ ਕਿ, ਗੁਰੂ ਤੋਂ ਮਿਲੇ ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਮਨੁਖ ਦੇ ਮਨ ਦੀ ਮਾਇਆ ਵਲੋਂ, ਵਿਕਾਰਾਂ ਵਲੋਂ ਤ੍ਰਿਪਤੀ ਨਹੀਂ ਹੋ ਸਕਦੀ।

20. ਇਸ ਲਈ, ਐ ਪਿਆਰੇ ! ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁਖ ਜੰਮਦਾ ਹੈ, ਮਰਦਾ ਹੈ, ਜੰਮਦਾ ਹੈ ਮਰਦਾ ਹੈ (ਉਸ ਦਾ ਇਹ ਗੇੜ ਤੁਰਿਆ (ਹੀ) ਰਹਿੰਦਾ ਹੈ) ।੬।

ਪ੍ਰ-ਹੇ ਗੁਰਦੇਵ ਜੀਉ ! ਆਖਰ ਦਸੋ, ਮਨੁਖ ਜਨਮ ਮਰਨ ਵਲੋਂ ਕਿਵੇਂ ਛੁਟਕਾਰਾ ਪਾ ਸਕਦਾ ਹੈ ?

71. ਉ:-ਹੇ ਭਾਈ ! ਗੁਰੂ ਦਾ ਉਪਦੇਸ਼ ਲੈ ਕੇ ਸੰਤ ਜਨਾਂ ਦੀ ਸੰਗਤ ਕਰਦੇ ਰਹਿਣਾ ਚਾਹੀਦਾ ਹੈ।

22. (ਇਸ ਤਰ੍ਹਾਂ, ਸੰਗਤ ਵਿਚ ਰਹਿਆਂ) ਮਨ ਪ੍ਰਮੇਸ਼ਰ ਜੀ ਦੇ ਨਾਮ ਵਿਚ ਲੀਨ ਰਹਿੰਦਾ ਹੈ ਤੇ ਮੁੜ ਬਾਰ ਬਾਰ ਜਨਮ ਮਰਨ ਦਾ ਗੇੜ ਨਹੀਂ ਵਿਆਪਦਾ।

23. ਇਸ ਲਈ, ਐ ਪਿਆਰਿਓ ! ਉਸ ਪ੍ਰਮਾਤਮਾਂ ਦੇ ਨਾਮ ਨੂੰ ਨਾ ਸਿਮਰਿਆ ਤਾਂ ਕਿਸੇ ਹੋਰ ਹੱਠ ਕਰਮ ਦਾ ਕੋਈ ਭੀ ਲਾਭ ਨਹੀਂ ਹੁੰਦਾ ।੭।

ਪ੍ਰ-ਸ੍ਰੀ ਜੀਉ ! ਆਖਰ ਆਪ ਹੀ ਕੋਈ ਮਨ ਦੇ ਟਿਕਾਉ ਲਈ ਸਾਧਨ ਦਸ ਦਿਓ ?

24. ਉ:-ਹੇ ਭਾਈਓ ! ਚੂਹੇ ਵਾਂਗ ਅੰਦਰੋ ਅੰਦਰ ਸ਼ੋਰ ਮਚਾਣ ਵਾਲੇ ਮਨ ਦੇ ਸੰਕਲਧ ਬਿਕਲਪ ਅੰਦਰੋਂ ਦੂਰ ਕੱਢ ਦੇਣੇ ਚਾਹੀਦੇ ਹਨ।

25. ਹੇ ਭਾਈ ! ਜੋ ਮਨੁਖ ਨੂੰ ਧੁਰੋਂ ਹੀ ਨਾਮ ਸਿਮਰਨ ਕਰਦੇ ਰਹਿਣ ਦੀ ਸੇਵਾ ਮਿਲੀ ਹੈ, ਇਹੀ ਕਰਦੇ ਰਹਿਣਾ ਚਾਹੀਦਾ ਹੈ।

ਪ੍ਰ:-ਹੇ ਗੁਰੋ ! ਨਾਮ ਦੀ ਪ੍ਰਾਪਤੀ ਲਈ ਤਾਂ ਲੋਕੀਂ ਬੜੇ ਜਤਨ ਕਰਦੇ ਹਨ, ਆਖਰ ਦਸੋ, ਇਸ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ?

26. ਉ-ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਤੂੰ, ਉਸ ਪ੍ਰਭੂ ਜੀ ਅਗੇ ਇਉਂ ਅਰਦਾਸ ਕਰਦਾ ਰਹੁ ਕਿ, ਹੇ ਪ੍ਰਭੂ ! ਮੇਹਰ ਕਰ ਮੈਨੂੰ ਕੇਵਲ ਤੇਰੇ ਇਕ ਨਾਮ ਦੀ ਦਾਤ ਮਿਲੇ ।੮।੫।

**ਭਾਵਾਰਥ** :-ਇਸ ਸ਼ਬਦ ਵਿਚ ਸਤਿਗੁਰੂ ਜੀ ਜੋਗ ਸਾਧਨਾਂ ਦੇ ਫੋਕੇ ਕਰਮ ਕਾਂਡ ਦਾ ਤਿਆਗ ਕਰਵਾ, ਨਾਮ ਸਿਮਰਨ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ।

ਕਿਉਂਕਿ, ਜੋਗਾ ਅਭਿਆਸ ਆਦਿ ਤਰ੍ਹਾਂ ਤਰ੍ਹਾਂ ਦੇ ਜੋ ਸਾਧਨ ਹੈ, ਇਹ ਕੇਵਲ ਸਰੀਰ ਨੂੰ ਹੀ ਮੋੜਦੇ ਤੋੜਦੇ ਹਨ, ਅਤੇ ਇਹ ਮਨ ਤਕ ਨਹੀਂ ਪਹੁੰਚਦੇ, ਇਸ ਲਈ ਇਹ ਕਿਸੇ ਭੀ ਕੰਮ ਦੇ ਨਹੀਂ, ਸਗੋਂ ਸਰੀਰ ਨੂੰ ਖਾਹ ਮਖਾਹ ਦੁਖ ਦੇ ਕੇ ਨਕਾਰਾ ਕਰ ਦੇਂਦੇ ਹਨ, ਇਸ ਲਈ ਇਨ੍ਹਾਂ ਫੋਕੇ ਕਰਮਾਂ ਦਾ ਤਿਆਗ ਕਰ ਕੇ ਇਨ੍ਹਾਂ ਦੀ ਥਾਂ ਕੇਵਲ ਹਰੀ ਦਾ ਹੀ ਸਿਮਰਨ ਕਰੋ, ਜਿਸ ਨਾਲ ਮਨ ਸ਼ੁਧ ਹੋ ਕੇ ਜਨਮ ਮਰਨ ਦਾ ਗੇੜ ਕਟਿਆ ਜਾਂਦਾ ਹੈ ਅਤੇ ਅੰਤ ਨੂੰ ਪਰਮ ਸੁਖ ਪ੍ਰਾਪਤ ਹੁੰਦਾ ਹੈ।

**ਰਾਮਕਲੀ ਮਹਲਾ ੧ ॥**

**1. ਅੰਤਰਿ ਉਤਭੁਜੁ ਅਵਰੁ ਨ ਕੋਈ ॥**
**2. ਜੋ ਕਹੀਐ ਸੋ ਪ੍ਰਭ ਤੇ ਹੋਈ ॥**
**3. ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ ॥**

4. ਉਤਪਤਿ ਪਰਲਉ ਅਵਰੁ ਨ ਕੋਈ ॥੧॥
5. ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥
6. ਜਿਨਿ ਜਪਿਆ ਤਿਨ ਹੀ ਸੁਖੁ ਪਾਇਆ
ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ ਰਹਾਉ ॥
7. ਨਾਮੁ ਰਤਨੁ ਹੀਰਾ ਨਿਰਮੋਲੁ ॥
8. ਸਾਚਾ ਸਾਹਿਬੁ ਅਮਰੁ ਅਤੋਲੁ ॥
9. ਜਿਹਵਾ ਸੂਚੀ ਸਾਚਾ ਬੋਲੁ ॥
10. ਘਰਿ ਦਰਿ ਸਾਚਾ ਨਾਹੀ ਰੋਲੁ ॥੨॥
11. ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ ॥
12. ਨਾਮੁ ਬਿਸਾਰਿ ਪਚਹਿ ਅਭਿਮਾਨੁ ॥
13. ਨਾਮ ਬਿਨਾ ਕਿਆ ਗਿਆਨ ਧਿਆਨੁ ॥
14. ਗੁਰਮੁਖਿ ਪਾਵਹਿ ਦਰਗਹਿ ਮਾਨੁ ॥੩॥
15. ਹਠੁ ਅਹੰਕਾਰੁ ਕਰੈ ਨਹੀ ਪਾਵੈ ॥
16. ਪਾਠ ਪੜੈ ਲੇ ਲੋਕ ਸੁਣਾਵੈ ॥
17. ਤੀਰਥਿ ਭਰਮਸਿ ਬਿਆਧਿ ਨ ਜਾਵੈ ॥
18. ਨਾਮ ਬਿਨਾ ਕੈਸੇ ਸੁਖੁ ਪਾਵੈ ॥੪॥
19. ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥
20. ਮਨੂਆ ਡੋਲੈ ਨਰਕੇ ਪਾਈ ॥
21. ਜਮਪੁਰਿ ਬਾਧੋ ਲਹੈ ਸਜਾਈ ॥
22. ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥੫॥
23. ਸਿਧ ਸਾਧਿਕ ਕੇਤੇ ਮੁਨਿ ਦੇਵਾ ॥
24. ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥
25. ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥
26. ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥੬॥
27. ਕਰਮਿ ਮਿਲੈ ਪਾਵੈ ਸਚੁ ਨਾਉ ॥
28. ਤੁਮ ਸਰਣਾਗਤਿ ਰਹਉ ਸੁਭਾਉ ॥
29. ਤੁਮ ਤੇ ਉਪਜਿਓ ਭਗਤੀ ਭਾਉ ॥
30. ਜਪੁ ਜਾਪਉ ਗੁਰਮੁਖਿ ਹਰਿਨਾਉ ॥੭॥
31. ਹਉਮੈ ਗਰਬੁ ਜਾਇ ਮਨ ਭੀਨੈ ॥
32. ਝੂਠਿ ਨ ਪਾਵਸਿ ਪਾਖੰਡਿ ਕੀਨੈ ॥
33. ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥
34. ਨਾਨਕ ਗੁਰਮੁਖਿ ਤਤੁ ਬੀਚਾਰੁ ॥੮॥੬॥

**ਪਦ ਅਰਥ** :–ਅੰਤਰਿ–ਪ੍ਰਮਾਤਮਾਂ ਦੇ ਹੀ ਅੰਦਰ। ਉਤਭੁਜ–(ਸ੍ਰਿਸ਼ਟੀ ਦੀ) ਉਤਪਤੀ । ਜੋ ਕਹੀਐ–ਜਿਸ ਭੀ ਚੀਜ ਦਾ ਨਾਮ ਲਿਆ ਜਾਏ। ਤੇ–ਤੋਂ। ਜੁਗਹ ਜੁਗੰਤਰਿ–ਜੁਗਾਂ ਜੁਗਾਂ ਦੇ ਅੰਦਰ । ਸਚੁ–ਸਦਾ ਥਿਰ। ਪਰਲਉ–ਨਾਸ ।੧।

ਗਹਿਰ–ਡੂੰਘਾ, ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਗੰਭੀਰੁ–ਵਡੇ ਜਿਗਰੇ ਵਾਲਾ । ਜਿਨਿ–ਜਿਸ (ਭੀ ਮਨੁਖ) ਨੇ। ਨਾਮਿ–ਨਾਮ ਦੀ ਰਾਹੀਂ। ਜਮ ਤੀਰੁ–ਜਮ ਦਾ ਤੀਰ ।੧। ਰਹਾਉ।

ਨਿਰਮੋਲੁ–ਜਿਸ ਦਾ ਮੁਲ ਨ ਪਾਇਆ ਜਾ ਸਕੇ। ਅਮਰੁ–ਅਟੱਲ। ਜਿਹਵਾ–ਜੀਭ। ਘਰਿ ਦਰਿ–ਹਿਰਦੇ ਵਿਚ। ਰੋਲ–ਭੁਲੇਖਾ, ਗੜਬੜ ।੨।

ਇਕਿ–ਕਈ ਬੰਦੇ। ਡੂਗਰਿ–ਪਹਾੜ ਵਿਚ। ਅਸਥਾਨੁ–ਗੁਫਾ ਆਦਿਕ ਥਾਂ (ਬਣਾ ਕੇ)। ਪਚਹਿ–ਖੁਆਰ ਹੁੰਦੇ ਹਨ। ਕਿਆ–ਵਿਅਰਥ ।੩।

ਹਠੁ–ਮਨ ਦੀ ਇਕਾਗਰਤਾ ਵਾਸਤੇ ਸਰੀਰ ਉਤੇ, ਧਕਾ, ਜੋਰ। ਲੈ–ਲੈਕੇ। ਭਰਮਸਿ–(ਜੇ) ਭਵੇਂਗਾ। ਬਿਆਧਿ–ਰੋਗ, ਕਾਮਾਦਕ ਰੋਗ ।੪।

ਬਿੰਦੁ–ਵੀਰਜ। ਕਿਵੈ–ਕਿਸੇ ਤਰ੍ਹਾਂ ਭੀ । ਬਿੰਦੁ ਨ ਰਹਾਵੈ–ਕਾਮ ਵਾਸ਼ਨਾਂ ਤੋਂ ਨਹੀ ਬਚਦਾ । ਨਰਕੇ–ਨਰਕ ਵਿਚ। ਲਹੈ–ਲੈਂਦਾ ਹੈ, ਸਹਾਰਦਾ ਹੈ। ਜੀਉ–ਜਿੰਦ ।੫।

ਸਿਧ–ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ। ਸਾਧਿਕ–ਜੋਗ ਸਾਧਨਾ ਕਰਨ ਵਾਲੇ। ਹਠਿ–ਹਠ ਦੀ ਰਾਹੀਂ। ਨਿਗ੍ਰਹਿ–ਨਿਗ੍ਰਹ ਦੀ ਰਾਹੀਂ, ਇੰਦ੍ਰੀਆਂ ਨੂੰ ਰੋਕਣ ਦੇ ਜਤਨ ਨਾਲ। ਨ ਤ੍ਰਿਪਤਾਵਹਿ–ਨਹੀਂ ਮਿਟਾ ਸਕਦੇ । ਭੇਵਾ–ਅੰਦਰਲੀ ਵਖੇਪਤਾ। ਗਹਹਿ–ਪਕੜਦੇ ਹਨ, ਕਰਦੇ ਹਨ। ਅਭਿਮਾਨ ਅਭੇਵਾ–ਅਭਿਮਾਨ ਦਾ ਅਭਾਵ ।੬।

ਕਰਮਿ–ਬਖਸ਼ਸ਼ ਦੁਆਰਾ, ਮੇਹਰ ਨਾਲ। ਸਚੁ–ਸਦਾ ਥਿਰ। ਰਹਉ–ਮੈਂ ਰਹਿੰਦਾ ਹਾਂ । ਸੁਭਾਉ–(ਤੇਰੇ ਚਰਨਾਂ ਦਾ) ਸ੍ਰੇਸ਼ਟ ਪ੍ਰੇਮ। ਤੇ–ਤੋਂ। ਭਾਉ–ਪ੍ਰੇਮ । ਜਾਪਉ–ਮੈਂ ਜਪਦਾ ਹਾਂ। ਗੁਰਮੁਖਿ–ਗੁਰੂ ਦੀ ਸ਼ਰਨ ਪੈ ਕੇ ।੭।

ਗਰਬੁ–ਅਹੰਕਾਰ । ਜਾਇ–ਦੂਰ ਹੁੰਦਾ ਹੈ । ਮਨ ਭੀਨੈ–ਜੇ ਮਨ ਭਿੱਜ ਜਾਏ । ਨ ਪਾਵਸਿ–ਨਹੀਂ ਪ੍ਰਾਪਤ ਕਰੇਗਾ । ਪਾਖੰਡ ਕੀਨੈ–ਜੇ ਪਾਖੰਡ ਕੀਤਾ ਜਾਏ, ਪਾਖੰਡ ਕੀਤਿਆਂ। ਘਰੁ ਬਾਰੁ–ਪੱਕਾ ਟਿਕਾਣਾ, ਪ੍ਰਮੇਸ਼ਰ ਦਾ ਮਹਲ। ਤਤੁ–ਜਗਤ ਦਾ ਮੂਲ ਪ੍ਰਮਾਤਮਾਂ। ਬੀਚਾਰੁ–ਪ੍ਰਭੂ ਦੇ ਗੁਣਾਂ ਦੀ ਵੀਚਾਰ ।੮।

**ਅਰਥ** :–

**ਪ੍ਰ**:–ਸ੍ਰੀ ਜੀਉ ! ਸ਼ਾਸਤ੍ਰਾਂ ਅਨੁਸਾਰ ਸ੍ਰਿਸ਼ਟੀ ਦੀ ਉਤਪਤੀ ਦੇ ਕਾਰਨ ਭਿੰਨ ਭਿੰਨ ਦਰਸਾਏ ਗਏ ਹਨ, ਪਰ, ਗੁਰਮਤਿ ਅਨੁਸਾਰ ਆਪ ਜੀ ਇਸ ਸੰਸਾਰ ਦੀ ਪੈਦਾਇਸ਼ ਕਿਵੇਂ ਮੰਨਦੇ ਹੋ ?

1. **ਉ**:–ਹੇ ਭਾਈ ! ਇਸ ਸ੍ਰਿਸ਼ਟੀ ਦੀ ਉਤਪਤੀ ਉਸੇ ਪ੍ਰਮੇਸ਼ਰ ਤੋਂ ਹੋਈ ਹੈ, ਕਿਉਂਕਿ, ਸ੍ਰਿਸਟੀ ਦੀ ਉਤਪਤੀ (ਦੀ ਤਾਕਤ) ਕੇਵਲ ਉਸ ਦੇ ਆਪਣੇ ਅੰਦਰ ਹੀ ਹੈ ਭਾਵ ਇਹ ਉਤਭੁਜ ਆਦਿ ਖਾਣੀਆਂ ਸ੍ਰਿਸ਼ਟੀ ਦੀ ਉਤਪਤੀ ਦਾ ਕਾਰਣ ਉਸ ਹਰੀ ਦੇ ਅੰਦਰ ਹੀ ਹੈ, ਹੋਰ ਉਤਪਤੀ ਕਰਨ ਵਾਲਾ ਕੋਈ ਭੀ ਨਹੀਂ ਹੈ।

2. ਹੇ ਭਾਈ ! ਜਿਸ ਭੀ ਕਿਸੇ ਚੀਜ ਦਾ ਨਾਮ ਲਿਆ ਜਾਏ ਉਹ ਉਸੇ ਹੀ ਪ੍ਰਮੇਸ਼ਰ ਤੋਂ ਪੈਦਾ ਹੋਈ ਹੈ ।
3. ਹੇ ਪਿਆਰੇ ! ਉਹੀ ਮਾਲਕ ਜੁਗਾਂ ਜੁਗੰਤਰਾਂ ਵਿਚ ਸਦਾ ਹੀ ਥਿਰ ਚਲਿਆ ਆ ਰਿਹਾ ਹੈ ।
4. (ਇਸ) ਜਗਤ ਦੀ ਉਤਪਤੀ ਤੇ ਜਗਤ ਦਾ ਨਾਸ ਕਰਨ ਵਾਲਾ ਉਸ ਤੋਂ ਬਿਨਾ ਕੋਈ ਹੋਰ ਨਹੀਂ ਹੈ ।੧।
5. ਹੇ ਭਾਈ ! ਉਹ ਸਾਡੀ ਪਾਲਣਾ ਕਰਨ ਵਾਲਾ ਪ੍ਰਭੂ ਬੜਾ ਅਥਾਹ ਹੈ ਅਤੇ ਵਡੇ ਜਿਗਰੇ ਵਾਲਾ ਹੈ ।
6. ਹੇ ਪਿਆਰੇ ! ਜਿਸ ਵੀ ਕਿਸੇ ਮਨੁਖ ਨੇ (ਉਸ ਦਾ ਨਾਮ) ਜਪਿਆ ਹੈ, ਉਸੇ ਨੇ ਹੀ ਆਤਮਕ ਅਨੰਦ ਪ੍ਰਾਪਤ ਕਰ ਲਿਆ ਹੈ, ਉਸ ਪ੍ਰਮੇਸ਼ਰ ਦੇ ਨਾਮ ਵਿਚ ਜੁੜਿਆਂ (ਫਿਰ) ਮੌਤ ਦਾ ਡਰ ਨਹੀਂ ਪੋਂਹਦਾ ।੧। ਰਹਾਉ ।

ਪ੍ਰ.—ਕਿਉਂ ਜੀ ! ਕੀ, ਉਸ ਨਾਮ ਨੂੰ ਕਿਸੇ ਕੀਮਤ ਨਾਲ ਨਹੀਂ ਖਰੀਦਿਆ ਜਾ ਸਕਦਾ ?

7. ਉ:—ਹੇ ਭਾਈ ! ਉਸ ਪ੍ਰਮਾਤਮਾਂ ਦਾ ਨਾਮ (ਇਕ ਐਸਾ) ਰਤਨ ਹੈ, ਹੀਰ ਹੈ, ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ, (ਇਸ ਲਈ ਉਸ ਨੂੰ ਕਿਸੇ ਭੀ) ਕੀਮਤ ਨਾਲ ਨਹੀਂ ਖਰੀਦਿਆ ਜਾ ਸਕਦਾ, ਉਹ ਨਿਰਮੋਲਕ ਹੈ ।
8. ਉਹ ਸਦਾ ਥਿਰ ਰਹਿਣ ਵਾਲਾ ਮਾਲਕ ਹੈ, ਉਹ ਕਦੇ ਮਰਨ ਵਾਲਾ ਨਹੀਂ ਅਤੇ ਉਸ ਦਾ ਵੱਡਾ ਪਣ ਭੀ ਤੋਲਿਆ ਨਹੀਂ ਜਾ ਸਕਦਾ ।
9. ਹੇ ਪਿਆਰੇ ! ਉਸ ਵਿਚ ਇਹ ਵਿਸ਼ੇਸ਼ ਗੁਣ ਜਰੂਰ ਪਾਇਆ ਜਾਂਦਾ ਹੈ ਕਿ, ਜਿਹੜੀ ਜੀਭ ਉਸ ਅਮਰ (ਤੇ) ਅਡੋਲ ਪ੍ਰਭੂ ਦੀ ਸਿਫਤ ਸਲਾਹ ਦਾ ਬੋਲ ਬੋਲਦੀ ਹੈ, ਉਹ ਸੁੱਚੀ ਹੈ ।

ਪ੍ਰ:—ਕਿਉਂ ਜੀ ! ਉਸ ਦੀ ਸਿਫਤ ਸਲਾਹ ਕਰਨ ਵਾਲੇ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਹੋ ਜਾਂਦੀ ਹੈ ?

10. ਉ:—ਹੇ ਭਾਈ ! ਉਸ ਪ੍ਰਭੂ ਦੀ ਸਿਫਤ ਸਲਾਹ ਕਰਨ ਵਾਲੇ ਬੰਦੇ ਨੂੰ ਅੰਦਰ ਬਾਹਰ ਹਰ ਥਾਂ ਉਹ ਸੱਚਾ ਪ੍ਰਭੂ ਹੀ ਨਜਰ ਆਉਂਦਾ ਹੈ, ਇਸ ਬਾਰੇ ਉਸ ਨੂੰ ਕੋਈ (ਭੀ) ਭੁਲੇਖਾ ਨਹੀਂ ਕੋਈ ਗੜਬੜ ਨਹੀਂ, ਪੂਰਨ ਟਿਕਾਉ ਹੈ ।੨।

ਪ੍ਰ:—ਸ੍ਰੀ ਜੀਉ ! ਕਈ ਲੋਕ ਘਰ ਬਾਰ ਤਿਆਗ ਕੇ ਜੰਗਲਾਂ ਵਿਚ ਜਾ ਵਸਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹੁੰਦਾ ਹੈ ?

11. ਉ:–ਹੇ ਭਾਈ ! ਇਹ ਠੀਕ ਹੈ ਕਿ, ਅਨੇਕਾਂ ਹੀ ਬੰਦੇ ਗ੍ਰਿਹਸਤ ਨੂੰ ਤਿਆਗ ਕੇ, ਜੰਗਲਾਂ ਵਿਚ ਜਾ ਬੈਠਦੇ ਹਨ, ਪਹਾੜਾਂ ਵਿਚ (ਗੁਫਾ ਆਦਿਕ) ਥਾਂ (ਬਣਾ ਕੇ) ਬੈਠ ਜਾਂਦੇ ਹਨ, (ਅਤੇ ਉਹ ਨਾਮ ਤੋਂ ਸਖਣੇ
12. ਇਸ ਤਿਆਗ ਦਾ ਅਭਿਮਾਨ ਭੀ ਕਰਦੇ ਹਨ) ।
13. ਪਰ, ਉਹ ਲੋਕ ਨਾਮ ਤੋਂ ਸਖਣੇ ਰਹਿ ਕੇ, ਕੋਈ ਗਿਆਨ ਚਰਚਾ ਕਰਦਾ ਹੈ, ਕੋਈ ਸਮਾਧੀ ਲਾਉਂਦਾ ਹੈ, ਇਹ ਉਨ੍ਹਾਂ ਦਾ ਕਿਸੇ ਭੀ ਅਰਥ ਨਹੀਂ ।

ਪ੍ਰ:—ਕਿਉਂ ਜੀ ! ਆਖਰ ਉਹ ਕੌਣ ਬੰਦੇ ਹਨ ਜੋ ਕਿ ਰੱਬੀ ਦਰਬਾਰ ਵਿਚ ਗਿਆਂ ਆਦਰ ਪਾਉਂਦੇ ਹਨ ?

14. ਉ:—ਹੇ ਪਿਆਰੇ ! ਜੇਹੜੇ ਮਨੁਖ ਗੁਰੂ ਦੇ ਦਸੇ ਮਾਰਗ ਤੇ ਚਲਦੇ ਹਨ (ਤੇ ਨਾਮ ਜਪਦੇ ਹਨ) ਉਹ ਪ੍ਰਭੂ ਦੇ ਰੱਬੀ ਦਰਬਾਰ ਵਿਚ ਗਿਆਂ ਆਦਰ ਪਾਉਂਦੇ ਹਨ ।੩।

ਪ੍ਰ:—ਸ੍ਰੀ ਜੀਉ ! ਵੇਖਦੇ ਹਾਂ ਕਿ, ਕਈ ਲੋਕ ਸਰੀਰ ਨਾਲ ਧੱਕਾ ਕਰਦੇ ਹਨ, ਕਈ ਧਾਰਮਕ ਪੁਸਤਕਾਂ ਹੀ ਪੜ੍ਹਦੇ ਰਹਿੰਦੇ ਹਨ, ਕਈ ਤੀਰਥਾਂ ਤੇ ਹੀ ਇਸ਼ਨਾਨ ਕਰਦੇ ਰਹਿੰਦੇ ਹਨ ਕਿ, ਇਨ੍ਹਾਂ ਨੂੰ ਆਤਮਕ ਅਨੰਦ ਨਹੀਂ ਮਿਲ ਸਕਦਾ ?

15. ਉ:—ਹੇ ਭਾਈ ! ਜੇ ਕੋਈ ਚਿਤ ਦੀ ਇਕਾਗ੍ਰਤਾ ਵਾਸਤੇ ਸਰੀਰ ਉਤੇ ਕਿਸੇ ਭੀ ਤਰ੍ਹਾਂ ਦਾ ਧੱਕਾ ਜੋਰ ਕਰਦਾ ਹੈ, (ਅਤੇ ਉਹ ਇਸ ਉਦਮ ਦਾ) ਮਾਣ (ਭੀ) ਕਰਦਾ ਹੈ ਉਹ ਪ੍ਰਭੂ ਨੂੰ ਨਹੀਂ ਮਿਲ ਸਕਦਾ ।
16. ਹੇ ਪਿਆਰੇ ! ਜਿਹੜਾ ਮਨੁਖ (ਕੇਵਲ ਲੋਕ ਵਿਖਾਵੇ ਲਈ) ਧਾਰਮਿਕ ਪੁਸਤਕਾਂ ਪੜ੍ਹਦਾ ਹੈ, ਉਹ ਪੁਸਤਕਾਂ ਲੈ ਕੇ ਲੋਕਾਂ ਨੂੰ (ਹੀ) ਸੁਣਾਂਦਾ ਹੈ ।
17. ਅਤੇ ਉਹ ਹਮੇਸ਼ਾਂ ਤੀਰਥਾਂ ਤੇ ਭੀ ਇਸ਼ਨਾਨ ਕਰਨ ਲਈ ਭਉਂਦਾ ਹੈ, ਭਰਮਦਾ ਰਹਿੰਦਾ ਹੈ, (ਇਸ ਤਰ੍ਹਾਂ ਕਰਦੇ ਰਹਿਣ ਨਾਲ) ਉਸ ਦਾ ਕਾਮਾਦਕ ਰੋਗ ਦੂਰ ਨਹੀਂ ਹੋ ਸਕਦਾ ।
18. ਪਰ, ਹੇ ਭਾਈ ! ਦਸੋ, ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ ਕੋਈ ਮਨੁਖ ਆਤਮਿਕ ਅਨੰਦ ਕਿਵੇਂ ਮਾਣ ਸਕਦਾ ਹੈ, (ਭਾਵ ਉਹ ਸੁਖ ਨਹੀਂ ਪਾਵੇਗਾ) ।੪।
19. ਹੇ ਭਾਈ ! ਉਪ੍ਰੋਕਤ ਸਾਰੇ ਹੀ ਸਾਧਨ ਬਨ ਵਿਚ ਵਾਸ ਕਰਨਾ, ਪਹਾੜਾਂ ਵਿਚ ਜਾ ਵਸਣਾ, ਹੱਠ, ਨਿਗ੍ਰਹ, ਤੀਰਥ ਇਸ਼ਨਾਨ ਆਦਿਕ ਜੋ ਮਨੁਖ ਇਹ ਸਾਰੇ ਹੀ ਜਤਨ ਕਰਦਾ ਹੈ, ਅਜਿਹੇ ਕਿਸੇ ਭੀ ਤਰੀਕੇ ਨਾਲ ਕਾਮ ਵਾਸ਼ਨਾਂ ਰੋਕੀ ਨਹੀਂ ਜਾ ਸਕਦੀ ।
20. ਇਸ ਤਰ੍ਹਾਂ ਕਰਦੇ ਰਹਿਣ ਨਾਲ ਮਨ ਡੋਲਦਾ ਹੀ ਰਹਿੰਦਾ ਹੈ, ਜਿਸ ਕਰ ਕੇ ਜੀਵ ਨਰਕ ਵਿਚ ਹੀ ਪਿਆ ਰਹਿੰਦਾ ਹੈ ।
21. ਕਾਮ ਵਾਸ਼ਨਾਂ ਆਦਿਕ ਵਿਕਾਰਾਂ ਵਿਚ ਬੱਝਾ ਹੋਇਆ ਜਮਰਾਜ ਦੀ ਪੁਰੀ ਵਿਚ (ਆਤਮਿਕ ਕਲੇਸ਼ਾਂ ਦੀ) ਸਜ਼ਾ ਭੁਗਤਦਾ ਹੈ ।
22. ਨਾਮ ਤੋਂ ਬਿਨਾ ਜਿੰਦ ਵਿਕਾਰਾਂ ਵਿਚ ਸੜਦੀ ਭੁੱਜਦੀ ਰਹਿੰਦੀ ਹੈ ।੫।
23. ਹੇ ਭਾਈ ! ਅਨੇਕਾਂ ਹੀ ਸਿਧ, ਸਾਧਿਕ, ਰਿਸ਼ੀ, ਮੁਨੀ, (ਹਠ ਨਿਗ੍ਰਹ

24, ਆਦਿਕ ਕਰਦੇ ਹਨ, ਪਰ, ਇਸ ਹਠ ਨਿਗ੍ਰਹ ਆਦਿਕ ਕ੍ਰਿਆ ਨਾਲ ਅੰਦਰਲੀ ਵਖੇਪਤਾ ਨੂੰ ਨਹੀਂ ਮਿਟਾ ਸਕਦੇ।

ਪ੍ਰ:—ਸ੍ਰੀ ਜੀਉ! ਆਖਰ ਦਸੋ, ਮਨੁਖ ਦਾ ਮਨ ਤੇ ਤਨ ਪਵਿਤ੍ਰ ਕਿਵੇਂ ਹੋਵੇ ?

25. ਉ:--ਹੇ ਪਿਆਰੇ! ਜੋ ਮਨੁਖ ਗੁਰੂ ਦੇ ਸ਼ਬਦ ਦੀ ਵੀਚਾਰ ਨੂੰ ਆਪਣੇ ਅੰਦਰ ਟਿਕਾ ਕੇ ਗੁਰੂ ਦੀ (ਦਸੀ) ਸੇਵਾ ਦਾ ਉਦਮ ਕਰਦੇ ਹਨ, (ਭਾਵ ਸੇਵਾ ਨੂੰ ਦ੍ਰਿੜ੍ਹ ਕਰ ਕੇ ਪੱਕੀ ਤਰ੍ਹਾਂ ਧਾਰਨ ਕਰਦੇ ਹਨ)।

26. ਉਨ੍ਹਾਂ ਦੇ ਮਨ ਵਿਚ ਉਨ੍ਹਾਂ ਦੇ ਸਰੀਰ ਵਿਚ (ਭਾਵ ਇੰਦ੍ਰੀਆਂ ਵਿਚ) ਪਵਿਤ੍ਰਤਾ ਆ ਜਾਂਦੀ ਹੈ, ਉਨ੍ਹਾਂ ਦੇ ਅੰਦਰ ਅਹੰਕਾਰ ਦਾ ਅਭਾਵ ਹੋ ਜਾਂਦਾ ਹੈ, (ਅਭਿਮਾਨ ਰਹਿਤ ਹੋ ਜਾਂਦੇ ਹਨ)।੬।

ਪ੍ਰ:—ਕਿਉਂ ਜੀ! ਅਨੇਕਾਂ ਲੋਕੀ ਜਤਨ ਕਰਦੇ ਹਨ, ਉਨ੍ਹਾਂ ਨੂੰ ਨਾਮ ਦੀ ਦਾਤ ਕਿਉਂ ਨਹੀਂ ਪ੍ਰਾਪਤ ਹੁੰਦੀ ?

27. ਉ:—ਹੇ ਭਾਈ! ਅਸਲ ਵਿਚ ਜਿਸ ਮਨੁਖ ਨੂੰ ਉਹ ਪ੍ਰਮੇਸ਼ਰ ਜੀ ਆਪਣੀ ਮੇਹਰ ਦੁਆਰਾ ਆਪਣਾ ਮਿਲਾਪ ਬਖਸ਼ਸ਼ ਕਰਦਾ ਹੈ, ਉਹੀ ਉਸ ਸਚੇ ਪ੍ਰਭੂ ਦੇ ਨਾਮ (ਦੀ ਦਾਤ) ਪ੍ਰਾਪਤ ਕਰਦਾ ਹੈ।

28. ਹੇ ਪ੍ਰਭੂ ਜੀ! ਮੈਂ ਭੀ ਤੇਰੀ ਸ਼ਰਨ ਆ ਟਿਕਿਆ ਹਾਂ, (ਤਾਂ ਕਿ ਤੇਰੇ ਚਰਨਾਂ ਦਾ) ਸ੍ਰੇਸ਼ਟ ਪ੍ਰੇਮ (ਮੈਂ ਹਾਸਲ ਕਰ ਸਕਾਂ)।

29. ਹੇ ਸਾਈਆਂ ਜੀਉ! ਇਸ ਜੀਵ ਦੇ ਅੰਦਰ ਤੇਰੀ ਭਗਤੀ ਤੇਰਾ ਪ੍ਰੇਮ ਤੇਰੀ ਮੇਹਰ ਨਾਲ ਹੀ ਪੈਦਾ ਹੁੰਦੇ ਹਨ।

30. ਹੇ ਹਰੀ ਜੀਉ! (ਜੇ ਤੇਰੀ ਮੇਹਰ ਹੋਵੇ ਤਾਂ) ਮੈਂ ਗੁਰੂ ਦੀ ਸ਼ਰਨ ਪੈ ਕੇ ਤੇਰੇ ਨਾਮ ਦਾ ਜਾਪ ਜਪਦਾ ਰਹਾਂ।੭।

ਪ੍ਰ:—ਹੇ ਗੁਰੋ! ਕਈ ਨਾਮ ਜਪਦੇ ਭੀ ਵੇਖੀਦੇ ਹਨ, ਪਰ ਉਨ੍ਹਾਂ ਦੇ ਅੰਦਰ ਹੰਕਾਰ ਉਸੇ ਤਰ੍ਹਾਂ ਬਣਿਆਂ ਰਹਿੰਦਾ ਹੈ, ਇਹ ਕਿਉਂ ਹੈ ?

31. ਉ:—ਹੇ ਪਿਆਰੇ! ਅਸਲ ਵਿਚ ਉਹ ਲੋਕ ਸਹੀ ਰੂਪ ਵਿਚ ਨਾਮ ਨਹੀਂ ਜਪਦੇ, ਕੇਵਲ ਨਾਮ ਜਪਣ ਵਾਲਾ ਦਿਖਾਵਾ ਹੀ ਕਰਦੇ ਹਨ, (ਕਿਉਂਕਿ) ਜੇ ਕਿਸੇ ਜੀਵ ਦਾ ਮਨ ਪ੍ਰਮੇਸ਼ਰ ਦੇ ਨਾਮ ਜਪਣ ਵਿਚ ਭਿੱਜ ਜਾਏ, (ਤਾਂ ਉਨ੍ਹਾਂ ਦੇ ਅੰਦਰੋਂ) ਹਉਮੈਂ ਅਹੰਕਾਰ ਦੂਰ ਹੋ ਜਾਂਦਾ ਹੈ।

32. ਹੇ ਭਾਈਓ! ਨਾਮ ਰਸ ਵਿਚ ਭਿਜਣ ਦੀ ਇਹ ਦਾਤ ਝੂਠ ਦੀ ਰਾਹੀਂ ਜਾਂ ਪਖੰਡ ਕੀਤਿਆਂ ਕੋਈ ਭੀ ਨਹੀਂ ਪ੍ਰਾਪਤ ਕਰ ਸਕਦਾ।

33. ਹੇ ਪਿਆਰੇ! ਗੁਰੂ ਦੇ ਸ਼ਬਦ (ਦੀ ਕਮਾਈ ਕੀਤੇ) ਬਿਨਾ ਉਸ ਪ੍ਰਭੂ ਦਾ ਦਰਬਾਰ ਨਹੀਂ ਲਭ ਸਕਦਾ। ਰਹਿਣ ਦਾ ਸਹੀ ਟਿਕਾਣਾ ਹਰੀ ਦਾ ਦਰ ਨਹੀਂ ਲਭ ਸਕਦਾ।

ਪ੍ਰ:—ਕਿਉਂ ਜੀ! ਆਖਰ ਪ੍ਰਭੂ ਦਾ ਮਿਲਾਪ ਕਿਵੇਂ ਹੋ ਸਕਦਾ ਹੈ ?

34. ਉ:--ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ! ਜੋ ਮਨੁਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਜਗਤ ਦੇ ਮੂਲ ਪ੍ਰਭੂ ਨੂੰ ਮਿਲ ਪੈਂਦਾ ਹੈ, ਉਹ ਪ੍ਰਭੂ ਦੇ ਗੁਣਾਂ ਦੀ ਵੀਚਾਰ (ਦਾ ਸੁਭਾਉ) ਪ੍ਰਾਪਤ ਕਰ ਲੈਂਦਾ ਹੈ।੮।੬।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਪ੍ਰਮੇਸ਼ਰ ਦੀ ਪ੍ਰੇਮ ਭਗਤੀ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ।

ਜੰਗਲਾਂ ਪਹਾੜਾਂ ਵਿਚ ਭਉਣ ਨਾਲ, ਪਾਠ ਪੜ੍ਹਨ ਜਾਂ ਤੀਰਥਾਂ ਤੇ ਜਾਣ ਨਾਲ, ਬਿੰਦ ਰਖਣ ਜਾਂ ਜੋਗ ਅਭਿਆਸ ਕਰਨ ਨਾਲ ਕੁਝ ਭੀ ਨਹੀਂ ਸੰਵਰਦਾ। ਇਨ੍ਹਾਂ ਪਖੰਡ ਦੇ ਕਰਮਾਂ ਦੀ ਥਾਂ ਜੇ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਗੁਰੂ ਦੀ ਸੇਵਾ ਕਰਦੇ ਰਹੀਏ, ਤਾਂ ਉਹ ਪ੍ਰਸੰਨ ਹੋ ਕੇ ਹਰੀ ਦਾ ਨਾਮ ਬਖਸ਼ੇਗਾ, ਜਿਸ ਦੀ ਬਰਕਤ ਨਾਲ ਮਨ ਸ਼ੁੱਧ ਹੋ ਕੇ ਭਗਤੀ ਭਾਵ ਨੂੰ ਧਾਰਨ ਕਰੇਗਾ, ਜਿਸ ਦੇ ਨਾਲ ਮਨੁਖ ਦਾ ਸਹਿਜੇ ਹੀ ਨਿਸਤਾਰਾ ਹੋ ਜਾਵੇਗਾ।

**ਰਾਮਕਲੀ ਮਹਲਾ ੧ ॥**

**1. ਜਿਉ ਆਇਆ ਤਿਉ ਜਾਵਹਿ ਬਉਰੇ**
**ਜਿਉ ਜਨਮੇ ਤਿਉ ਮਰਣੁ ਭਇਆ ॥**
**2. ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ**
**ਨਾਮੁ ਵਿਸਾਰਿ ਭਵਜਲਿ ਪਇਆ ॥੧॥**
**3. ਤਨੁ ਧਨੁ ਦੇਖਤ ਗਰਬਿ ਗਇਆ ॥**
**4. ਕਨਿਕ ਕਾਮਨੀ ਸਿਉ ਹੇਤੁ ਵਧਾਇਹਿ**
**ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥ਰਹਾਉ॥**
**5. ਜਤੁ ਸਤੁ ਸੰਜਮੁ ਸੀਲੁ ਨ ਰਾਖਿਆ**
**ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ॥**
**6. ਪੁੰਨੁ ਦਾਨੁ ਇਸਨਾਨੁ ਨ ਸੰਜਮੁ**
**ਸਾਧ ਸੰਗਤਿ ਬਿਨੁ ਬਾਦਿ ਜਇਆ ॥੨॥**
**7. ਲਾਲਚਿ ਲਾਗੈ ਨਾਮੁ ਬਿਸਾਰਿਓ**
**ਆਵਤ ਜਾਵਤ ਜਨਮੁ ਗਇਆ ॥**
**8. ਜਾ ਜਮੁ ਧਾਇ ਕੇਸ ਗਹਿ ਮਾਰੈ**
**ਸੁਰਤਿ ਨਹੀ ਮੁਖਿ ਕਾਲ ਗਇਆ ॥੩॥**
**9. ਅਹਿਨਿਸਿ ਨਿੰਦਾ ਤਾਤਿ ਪਰਾਈ**
**ਹਿਰਦੈ ਨਾਮੁ ਨ ਸਰਬ ਦਇਆ ॥**
**10. ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ**
**ਰਾਮ ਨਾਮ ਬਿਨੁ ਨਰਕਿ ਗਇਆ ॥੪॥**
**11. ਖਿਨ ਮਹਿ ਵੇਸ ਕਰਹਿ ਨਟੂਆ ਜਿਉ**
**ਮੋਹ ਪਾਪ ਮਹਿ ਗਲਤੁ ਗਇਆ ॥**
**12. ਇਤ ਉਤ ਮਾਇਆ ਦੇਖਿ ਪਸਾਰੀ**
**ਮੋਹ ਮਾਇਆ ਕੈ ਮਗਨੁ ਪਇਆ ॥੫॥**

13. ਕਰਹਿ ਬਿਕਾਰ ਵਿਥਾਰ ਘਨੇਰੇ
ਸੁਰਤਿ ਸਬਦ ਬਿਨੁ ਭਰਮਿ ਪਇਆ ॥
14. ਹਉਮੈ ਰੋਗੁ ਮਹਾ ਦੁਖੁ ਲਾਗਾ
ਗੁਰਮਤਿ ਲੇਵਹੁ ਰੋਗੁ ਗਇਆ ॥੬॥
15. ਸੁਖ ਸੰਪਤਿ ਕਉ ਆਵਤ ਦੇਖੈ
ਸਾਕਤ ਮਨਿ ਅਭਿਮਾਨੁ ਭਇਆ ॥
16. ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ
ਅੰਤਰਿ ਸਹਸਾ ਦੂਖੁ ਪਇਆ ॥੭॥
17. ਅੰਤਿ ਕਾਲਿ ਕਿਛੁ ਸਾਥਿ ਨ ਚਾਲੈ
ਜੋ ਦੀਸੈ ਸਭੁ ਤਿਸਹਿ ਮਇਆ ॥
18. ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ
ਹਰਿਨਾਮੁ ਰਿਦੈ ਲੈ ਪਾਰਿ ਪਇਆ ॥੮॥
19. ਮੂਏ ਕਉ ਰੋਵਹਿ ਕਿਸਹਿ ਸੁਣਾਵਹਿ
ਭੈ ਸਾਗਰ ਅਸਰਾਲਿ ਪਇਆ ॥
20. ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ
ਸਾਕਤੁ ਜੰਜਾਲਿ ਪਰਾਲਿ ਪਇਆ ॥੯॥
21. ਜਾ ਆਏ ਤਾ ਤਿਨਹਿ ਪਠਾਏ
ਚਾਲੇ ਤਿਨੈ ਬੁਲਾਇ ਲਇਆ ॥
22. ਜੋ ਕਿਛੁ ਕਰਣਾ ਸੋ ਕਰਿ ਰਹਿਆ
ਬਖਸਣਹਾਰੈ ਬਖਸਿ ਲਇਆ ॥੧੦॥
23. ਜਿਨਿ ਏਹੁ ਚਾਖਿਆ ਰਾਮ ਰਸਾਇਣੁ
ਤਿਨਕੀ ਸੰਗਤਿ ਖੋਜੁ ਭਇਆ ॥
24. ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ
ਮੁਕਤਿ ਪਦਾਰਥੁ ਸਰਣਿ ਪਇਆ ॥੧੧॥
25. ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ
ਹਰਖ ਸੋਗ ਤੇ ਬਿਰਕਤੁ ਭਇਆ ॥
26. ਆਪੁ ਮਾਰਿ ਗੁਰਮੁਖਿ ਹਰਿ ਪਾਏ
ਨਾਨਕ ਸਹਜਿ ਸਮਾਇ ਲਇਆ ॥੧੨॥੭॥

**ਪਦ ਅਰਥ** :-ਬਉਰੇ—ਹੇ ਕਮਲੇ ਜੀਵ। ਮਰਣੁ—ਮੌਤ। ਰਸ ਭੋਗ—ਰਸਾਂ ਦੇ ਭੋਗ। ਤੇਤਾ—ਉਤਨਾ ਹੀ। ਵਿਸਾਰਿ—ਭੁਲਾ ਕੇ। ਭਵਜਲਿ—ਭਵਜਲ ਵਿਚ, ਜਨਮ ਮਰਣ ਦੇ ਚੱਕਰ ਵਿਚ ।੧।

ਗਰਬਿ—ਹੰਕਾਰ ਵਿਚ । ਗਇਆ—ਫਸ ਗਿਆ । ਕਨਿਕ—ਸੋਨਾ । ਕਾਮਨੀ—ਇਸਤ੍ਰੀ । ਸਿਉ—ਨਾਲ । ਹੇਤੁ—ਮੋਹ । ਕੀ-ਕਿਉਂ ? ਭਰਮਿ ਭਟਕਣਾ ਵਿਚ ।੧। ਰਹਾਉ ।

ਸੰਜਮੁ—ਇੰਦ੍ਰਿਆਂ ਨੂੰ ਰੋਕਣ ਦਾ ਉੱਦਮ । ਸਤੁ—ਉਚਾ ਆਚਰਨ । ਜਤੁ—ਕਾਮ ਵਾਸ਼ਨਾ ਵਲੋਂ ਬਚਾਉ । ਪ੍ਰੇਤ ਪਿੰਜਰ ਮਹਿ—(ਵਿਕਾਰਾਂ ਦੇ ਕਾਰਨ) ਅਪਵਿਤ੍ਰ ਹੋਏ ਸਰੀਰ ਪਿੰਜਰ ਵਿਚ। ਕਾਸਟੁ—ਲੱਕੜ, ਲੱਕੜ ਵਾਂਗ ਸੁਕਾ ਹੋਇਆ, ਕੁਰਖਤ, ਕੋਮਲ ਭਾਵਾਂ ਤੋਂ ਸੱਖਣਾ । ਬਾਦਿ-ਵਿਅਰਥ । ਜਾਇਆ—ਜਨਮਿਆਂ ।੨।

ਲਾਲਚਿ—ਲਾਲਚ ਵਿਚ । ਆਵਤ ਜਾਵਤ—ਮਾਇਆ ਦੀ ਖਾਤ੍ਰ ਦੌੜਦਿਆਂ ਭਜਦਿਆਂ । ਗਇਆ—(ਵਿਅਰਥ) ਗਿਆ। ਜਾ—ਜਦੋਂ। ਧਾਇ—ਦੌੜ ਕੇ, ਦੌੜਿਆ ਆ ਕੇ। ਗਹਿ—ਫੜ ਕੇ । ਮੁਖਿ ਕਾਲ—ਕਾਲ ਦੇ ਮੂੰਹ ਵਿਚ ।੩।

ਅਹਿ—ਦਿਨ । ਨਿਸਿ—ਰਾਤ । ਤਾਤਿ—ਈਰਖਾ, ਸਾੜਾ । ਸਰਬ—ਸਾਰੇ ਜੀਵਾਂ ਉਤੇ । ਗਤਿ—ਉਚੀ ਆਤਮਕ ਅਵਸਥਾ । ਪਤਿ—ਇੱਜ਼ਤ ।੪।

ਨਟੂਆ-ਸ੍ਵਾਂਗੀ, ਮਦਾਰੀ। ਜਿਉ—ਵਾਂਗ । ਗਲਤੁ—ਗਲਤਾਨ । ਇਤ ਉਤ—ਇਧਰ ਉਧਰ, ਹਰ ਪਾਸੇ ।੫।

ਵਿਥਾਰ—ਖਿਲਾਰੇ। ਘਨੇਰੇ—ਬਹੁਤ । ਭਰਮਿ—ਭਟਕਣਾ ਵਿਚ। ਗੁਰਮਤਿ—ਗੁਰੂ ਦੀ ਸਿਖਿਆ ।੬।

ਸੰਪਤਿ—ਧਨ । ਸਾਕਤ ਮਨਿ- ਸ਼ਾਕਤ ਦੇ ਮਨ ਵਿਚ, ਮਾਇਆ ਵੇੜੇ ਜੀਵ ਦੇ ਮਨ ਵਿਚ। ਫਿਰ-ਮੁੜ। ਸਹਸਾ—ਸਹਿਮ ।੭।

ਅੰਤਿ ਕਾਲਿ—ਅਖੀਰਲੇ ਵੇਲੇ, ਉਸ ਸਮੇਂ ਜਦੋਂ ਉਮਰ ਦਾ ਅਖੀਰ ਹੋ ਜਾਂਦਾ ਹੈ। ਤਿਸਹਿ—ਉਸ ਪ੍ਰਮਾਤਮਾ ਦੀ ਹੀ। ਮਇਆ—ਦਇਆ। ਲੈ—ਲੈ ਕੇ ।੮।

ਕਿਸਹਿ—ਕਿਸਨੂੰ ? । ਅਸਰਾਲ—ਡਰਾਉਣਾ (ਅਜ਼ਦਹਾ ਵਰਗਾ) । ਸਾਗਰ ਅਸਰਾਲਿ—ਡਰਾਉਣੇ ਸਾਗਰ ਵਿਚ । ਦੇਖਿ—ਵੇਖ ਕੇ। ਜੰਜਾਲਿ—ਜੰਜਾਲ ਵਿਚ । ਪਰਾਲਿ—ਪਰਾਲੀ (ਵਰਗਾ) ਨਿਕੰਮਾਂ ।੯।

ਤਿਨਹਿ—ਉਸ (ਪ੍ਰਮਾਤਮਾਂ) ਨੇ ਹੀ। ਪਠਾਏ-ਭੇਜੇ। ਤਿਨੈ—ਉਸੇ ਹਰੀ ਨੇ ।੧੦।

ਜਿਨਿ—ਜਿਸ (ਜਿਸ ਜੀਵ) ਨੇ। ਰਸਾਇਣੁ-ਰਸ-ਅਯਨ, ਰਸਾਂ ਦਾ ਘਰ, ਸਾਰੇ ਅਨੰਦ ਦੇਣ ਵਾਲਾ। ਖੋਜੁ—ਭੇਤ ਦੀ ਸਮਝ। ਰਿਧਿ ਸਿਧਿ—ਕਰਾਮਾਤੀ ਤਾਕਤਾਂ । ਤੇ—ਤੋਂ। ਮੁਕਤਿ ਪਦਾਰਥ—(ਨਾਮ ਦਾ) ਸਰਮਾਇਆ ਜੋ ਵਿਕਾਰਾਂ ਤੋਂ, ਮਾਇਆ ਮੋਹ ਤੋਂ ਖਲਾਸੀ ਦਿਵਾਂਦਾ ਹੈ ।੧੧।

ਸਮ—ਬਰਾਬਰ, ਇਕੋ ਜਿਹਾ। ਸੋਗ—ਚਿੰਤਾ, ਅਫਸੋਸ । ਬਿਰਕਤੁ—ਉਪਰਾਮ, ਨਿਰਲੇਪ । ਆਪੁ—ਆਪਾ ਭਾਵ ਨੂੰ। ਮਾਰਿ—ਮਾਰ ਕੇ । ਸਹਜਿ-ਅਡੋਲ ਆਤਮਕ ਅਵਸਥਾ ਵਿਚ ।੧੨।

**ਅਰਥ** :—

**ਪ੍ਰ**:—ਹੇ ਗੁਰੋ, ਮੇਹਰ ਕਰੋ, ਮੇਰੇ ਇਸ ਮਨ ਨੂੰ ਸਮਝਾਉਣ ਲਈ ਕੋਈ ਐਸਾ ਉਪਦੇਸ਼ ਬਖਸ਼ਸ਼ ਕਰੋ, ਜਿਸ ਦੀ ਬਰਕਤ ਨਾਲ ਇਹ ਭੋਗਾਂ ਵਲੋਂ ਉਪਰਾਮ ਹੋ ਸਾਈਂ ਜੀ ਦੇ ਨਾਮ ਸਿਮਰਨ ਵਿਚ ਜੁੜਿਆ ਰਹੇ ?

1. **ਉ**:—ਹੇ ਭੋਲੇ ਜੀਵ ! (ਤੂੰ ਪਹਿਲੋਂ ਤਾਂ ਇਉਂ ਨਿਸਚੇ ਕਰ ਕਿ) ਜਿਵੇਂ ਤੂੰ (ਜਗਤ ਵਿਚ) ਆਇਆ ਹੈਂ ਤਿਵੇਂ ਹੀ

(ਇਥੋਂ) ਚਲਾ ਭੀ ਜਾਵੇਂਗਾ ਅਤੇ ਜਿਵੇਂ ਤੈਨੂੰ ਜਨਮ ਮਿਲਿਆ ਹੈ, ਤਿਵੇਂ (ਤੇਰੀ) ਮੌਤ ਭੀ ਹੋ ਜਾਵੇਗੀ, (ਭਾਵ ਹੈ ਕਿ, ਤੂੰ ਏਥੇ ਕਿਸੇ ਭੀ ਹਾਲਤ ਵਿਚ ਸਦਾ ਬੈਠ ਨਹੀਂ ਰਹਿਣਾ)।

ਪ੍ਰ:--ਸ੍ਰੀ ਜੀਉ ! ਮੇਰਾ ਦੁਖਾਂ ਵਿਚ ਦਿਨੇ ਰਾਤ ਕਲਪਦੇ ਰਹਿਣ ਦਾ ਅਸਲ ਕਾਰਨ ਕੀ ਹੈ ?

2. ਉ:--ਹੇ ਕਮਲਿਆ ! ਵੇਖ, ਜਿਉਂ ਜਿਉਂ ਤੂੰ ਦੁਨੀਆਂ ਦੇ ਰਸਾਂ ਦੇ ਭੋਗ ਮਾਣਦਾ ਹੈਂ, (ਯਾਦ ਰਖ) ਤਿਉਂ ਤਿਉਂ ਉਤਨਾ ਹੀ (ਤੇਰੇ ਸਰੀਰ ਨੂੰ ਤੇ ਆਤਮਾਂ ਨੂੰ) ਦੁਖ ਰੋਗ ਚੰਬੜ ਰਿਹਾ ਹੈ, (ਇਨ੍ਹਾਂ ਭੋਗਾਂ ਵਿਚ ਮਸਤ ਹੋ ਕੇ) ਪ੍ਰਮੇਸ਼ਰ ਜੀ ਦਾ ਨਾਮ ਵਿਸਾਰ ਕੇ ਤੂੰ ਜਨਮ ਮਰਨ ਦੇ ਚੱਕਰ ਵਿਚ ਪਿਆ ਸਮਝ ।੧।

3. ਹੇ ਭੋਲਿਆ ! ਤੂੰ ਆਪਣੇ ਸਰੀਰ ਤੇ ਧਨ ਨੂੰ ਵੇਖ ਵੇਖ ਕੇ ਅਹੰਕਾਰ ਵਿਚ ਆਇਆ ਰਹਿੰਦਾ ਹੈਂ ।

4. (ਵੇਖ ਤੂੰ) ਸੋਨੇ ਤੇ ਇਸਤ੍ਰੀ ਨਾਲ (ਦਿਨੇ ਰਾਤ) ਮੋਹ ਵਧਾਈ ਜਾ ਰਿਹਾ ਹੈਂ, ਤੂੰ ਕਿਉਂ ਪ੍ਰਮੇਸ਼ਰ ਜੀ ਦਾ ਨਾਮ ਵਿਸਾਰ ਰਿਹਾ ਹੈਂ ਤੇ ਕਿਉਂ ਭਟਕਣਾ ਵਿਚ ਪੈ ਗਿਆ ਹੈਂ ।੧। ਰਹਾਉ ।

5. ਹੇ ਕਮਲੇ ਜੀਵ ! ਤੂੰ, ਆਪਣੇ ਆਪ ਨੂੰ ਕਾਮ ਵਾਸ਼ਨਾਂ ਵਲੋਂ ਨਹੀਂ ਬਚਾਇਆ, ਤੂੰ ਉਚਾ ਆਚਰਨ ਨਹੀਂ ਬਣਾਇਆ, ਤੂੰ ਇੰਦ੍ਰੀਆਂ ਨੂੰ ਮੰਦੇ ਪਾਸੇ ਵਲੋਂ ਰੋਕਣ ਦਾ ਉੱਦਮ ਨਹੀਂ ਕੀਤਾ (ਅਤੇ ਨਾ ਹੀ ਤੂੰ) ਮਿੱਠਾ ਸੁਭਾਉ ਹੀ ਬਣਾਇਆ ਹੈ, ਤੂੰ ਵਿਕਾਰਾਂ ਦੇ ਕਾਰਨ ਅਪਵਿਤ੍ਰ ਹੋਏ ਸਰੀਰ ਪਿੰਜਰ ਵਿਚ ਲੱਕੜ (ਵਰਗਾ ਕ੍ਰਖਤ ਦਿਲ) ਹੋ ਚੁਕਾ ਹੈਂ। ਜਿਸ ਵਿਚ ਕੋਈ ਭੀ ਕੋਮਲ ਭਾਵ ਨਹੀਂ ਰਿਹਾ. ਭਾਵ ਉਹ ਨਰਮ ਦਿਲ ਮਨੁਖ ਨਹੀਂ ਰਹਿੰਦਾ. ਬਲਕਿ ਪ੍ਰੇਤਾਂ ਵਾਲੇ ਅਸ਼ੁਧ ਸਰੀਰ ਵਿਚ ਲੱਕੜ ਵਰਗਾ, ਕੋਮਲ ਭਾਵਾਂ ਹੀਨ ਹੋ ਜਾਂਦਾ ਹੈ।

6. ਹੇ ਕਮਲੇ ! ਤੂੰ ਪੁੰਨ ਸਮੇਂ ਵਿਚ ਦਾਨ ਭੀ ਨਹੀਂ ਕੀਤਾ, ਇਸ਼ਨਾਨ ਤੇ ਸੰਜਮ ਭੀ ਕੁਝ ਨਹੀਂ ਧਾਰਨ ਕੀਤਾ, ਭਾਵ ਤੇਰੇ ਅੰਦਰ ਨਾ ਦੂਜਿਆਂ ਦੀ ਭਲਾਈ ਦਾ ਖਿਆਲ ਹੈ, ਨਾ ਹੀ ਦੂਜਿਆਂ ਦੀ ਸੇਵਾ ਦੀ ਤਾਂਘ ਹੈ ਅਤੇ ਨਾ ਹੀ ਆਚਰਨਿਕ ਪਵਿਤ੍ਰ ਹੈ ਨਾ ਕੋਈ ਬੰਧੇਜ ਹੈ, ਸਾਧ ਸੰਗਤ ਤੋਂ ਵਾਂਝਿਆਂ ਰਹਿ ਕੇ ਤੇਰਾ ਮਨੁਖਾ ਜਨਮ ਵਿਅਰਥ ਜਾ ਰਿਹਾ ਹੈ ।੨।

7. ਹੇ ਕਮਲਿਆ ਜੀਵ ! ਤੂੰ ਮਾਇਆ ਦੇ ਲਾਲਚ ਵਿਚ ਲਗਾ ਹੋਇਆ ਹੈਂ ਪ੍ਰਮੇਸ਼ਰ ਜੀ ਦਾ ਨਾਮ ਤੂੰ ਭੁਲਾ (ਹੀ) ਦਿਤਾ ਹੈ। ਮਾਇਆ ਦੀ ਖਾਤਰ ਦੌੜਦਿਆਂ ਭੱਜਦਿਆਂ ਤੇਰਾ ਜੀਵਨ ਅਜਾਈਂ ਜਾਂਦਾ ਹੈ।

8. ਹੇ ਭੋਲਿਆ ! ਜਦੋਂ ਜਮ ਅਚਨਚੇਤ ਆ ਕੇ ਤੈਨੂੰ ਕੇਸਾਂ ਤੋਂ ਫੜ ਕੇ ਪਟਕਾ ਕੇ ਮਾਰੇਗਾ, ਕਾਲ ਦੇ ਮੂੰਹ ਵਿਚ ਪਹੁੰਚੇ ਹੋਏ ਨੂੰ (ਫਿਰ) ਤੈਨੂੰ (ਸਿਮਰਨ ਦੀ) ਸੁਰਤਿ ਨਹੀਂ ਆ ਸਕੇਗੀ ।੩।

9. ਹੇ ਭੋਲਿਆ ! ਵੇਖ ਤੂੰ, ਦਿਨੇ ਰਾਤ ਪਰਾਈ ਨਿੰਦਾ ਕਰਦਾ ਹੈਂ, ਦੂਜਿਆਂ ਨਾਲ ਈਰਖਾ ਕਰਦਾ ਹੈਂ, ਤੇਰੇ ਹਿਰਦੇ ਵਿਚ ਨਾ ਪ੍ਰਮੇਸ਼ਰ ਜੀ ਦਾ ਨਾਮ ਹੈ ਅਤੇ ਨਾ ਹੀ ਸਭ ਜੀਵਾਂ ਲਈ ਦਇਆ-ਪਿਆਰ ਹੈ।

10. ਹੇ ਕਮਲਿਆ ! ਯਾਦ ਰਖ, ਗੁਰੂ ਦੇ ਸ਼ਬਦ ਤੋਂ ਬਿਨਾ ਨਾ ਤੂੰ ਉਚੀ ਆਤਮਕ ਅਵਸਥਾ ਹਾਸਲ ਕਰ ਸਕੇਂਗਾ, ਨਾ ਤੂੰ (ਲੋਕ ਪ੍ਰਲੋਕ ਦੀ) ਇੱਜ਼ਤ ਹੀ ਲੈ ਸਕੇਂਗਾ, ਪ੍ਰਮੇਸ਼ਰ ਜੀ ਦੇ ਨਾਮ ਤੋਂ ਖੁੰਝ ਕੇ ਤੂੰ ਤਾਂ ਨਰਕ ਵਿਚ ਹੀ ਪਿਆ ਹੋਇਆ ਹੈਂ ।੪।

11. ਹੇ ਭੋਲੇ ਜੀਵ ! ਵੇਖ, ਤੂੰ ਮਾਇਆ ਦੀ ਖਾਤ੍ਰ ਖਿਨ ਪਲ ਵਿਚ ਸ੍ਵਾਂਗ ਵਾਂਗ ਕਈ ਰੂਪ ਧਾਰਨ ਕਰਦਾ ਹੈਂ, ਤੂੰ ਮੋਹ ਪਾਪਾਂ ਵਿਚ ਗਲਤਾਨ ਹੋਇਆ ਪਿਆ ਹੈਂ, ਗਰਕਿਆ ਹੋਇਆ ਹੈਂ ।

12. ਹੇ ਭੋਲਿਆ ! ਤੂੰ ਹਰ ਪਾਸੇ ਮਾਇਆ ਦਾ ਖਿਲਾਰਾ ਵੇਖਕੇ ਮਾਇਆ ਦੇ ਮੋਹ ਵਿਚ (ਹੀ) ਮਸਤ ਹੋ ਰਿਹਾ ਹੈਂ ।੫।

13. ਹੇ ਝਲੇ ਜੀਵ ! ਵੇਖ ਤੂੰ ਵਿਕਾਰਾਂ ਦੀ ਖਾਤਰ ਅਨੇਕਾਂ (ਹੀ) ਖਿਲਾਰੇ ਖਿਲਾਰਦਾ ਹੈਂ, ਗੁਰੂ ਦੇ ਸ਼ਬਦ ਦੀ ਲਗਨ ਤੋਂ ਬਿਨਾ ਤੂੰ (ਵਿਕਾਰਾਂ ਦੀ) ਭਟਕਣਾ ਵਿਚ ਭਟਕਦਾ ਹੈਂ।

14. (ਇਸੀ ਕਰ ਕੇ) ਤੈਨੂੰ ਹਉਮੈਂ ਦਾ ਵਡਾ ਰੋਗ, ਵਡਾ ਦੁਖ ਚੰਬੜਿਆ ਹੋਇਆ ਹੈ, (ਹੇ ਭੋਲਿਆ ! ਜੇ ਤੂੰ ਚਾਹੁੰਦਾ ਹੈਂ ਕਿ, ਇਹ ਰੋਗ ਦੂਰ ਹੋ ਜਾਏ) ਤਾਂ ਗੁਰੂ ਦੀ ਸਿਖਿਆ ਲੈਣਾ ਕਰ, (ਇਸ ਤਰ੍ਹਾਂ ਰੋਗ ਦੂਰ ਹੋ ਜਾਏਗਾ) ।੬।

15. ਹੇ ਕਮਲਿਆ ! ਅਸੀਂ ਤਾਂ ਵੇਖਦੇ ਹਾਂ ਕਿ, ਇਹ ਮਾਇਆ ਵੇੜ੍ਹਿਆ ਜੀਵ ਜਦੋਂ ਸੁਖਾਂ ਨੂੰ ਅਤੇ ਧਨ ਨੂੰ ਆਉਂਦਾ ਵੇਖਦਾ ਹੈ, (ਤਾਂ ਇਹ ਸ਼ਕਤੀ ਦਾ ਉਪਾਸ਼ਕ, ਮਾਇਆ ਧਾਰੀ, ਮਾਦਾ ਪ੍ਰਸਤ) ਦੇ ਮਨ ਵਿਚ ਅਹੰਕਾਰ ਪੈਦਾ ਹੁੰਦਾ ਹੈ।

16. ਪਰ, ਜਿਸ ਪ੍ਰਮੇਸ਼ਰ ਜੀ ਦਾ ਦਿਤਾ ਹੋਇਆ ਇਹ ਸਰੀਰ ਤੇ ਧਨ ਹੈ, ਉਹ ਜਦੋਂ ਮੁੜ ਮੋੜ ਲੈਂਦਾ ਹੈ, ਤਾਂ ਮਾਇਆ ਵੇੜ੍ਹੇ ਸਾਕਤ ਜੀਵ ਨੂੰ ਸਦਾ ਇਹੀ ਸਹਿਮ ਦਾ ਰੋਗ ਖਾਈ ਜਾਂਦਾ ਹੈ ।੭।

17. ਹੇ ਜੀਵ ! ਵੇਖ, ਇਹ ਸਰੀਰ, ਇਹ ਧਨ, ਇਹ ਸੋਨਾਂ, ਇਹ ਇਸਤ੍ਰੀ, ਜੋ ਭੀ ਕੁਝ ਦਿਸ ਰਿਹਾ ਹੈ, ਇਹ ਸਭ ਉਸੇ ਪ੍ਰਮੇਸ਼ਰ ਜੀ ਦੀ ਮੇਹਰ ਨਾਲ ਮਿਲਿਆ ਹੋਇਆ ਹੈ, ਪਰ, ਅੰਤ ਸਮੇਂ ਇਨ੍ਹਾਂ ਵਿਚੋਂ ਕੋਈ ਭੀ (ਕਿਸੇ ਦੇ) ਨਾਲ ਨਹੀਂ ਜਾਂਦਾ।

18. ਹੇ ਭੋਲਿਆ ! ਦੁਨੀਆਂ ਦੇ ਇਹ ਸਾਰੇ ਪਦਾਰਥ ਦੇਣ ਵਾਲਾ, ਉਹ ਪ੍ਰਮੇਸ਼ਰ ਜੀ ਸਾਰੇ ਜਗਤ ਦਾ ਮੂਲ ਹੈ, ਸਭ ਵਿਚ ਵਿਆਪਕ ਹੈ ਅਤੇ ਬੇਅੰਤ ਹੈ, ਜਿਹੜਾ (ਭੀ) ਮਨੁਖ ਉਸ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਂਦਾ ਹੈ, ਉਹ ਇਸ ਸੰਸਾਰ ਸਮੁੰਦਰ ਦੀਆਂ ਮੋਹ ਦੀਆਂ ਲਹਿਰਾਂ ਵਿਚੋਂ ਪਾਰ ਲੰਘ ਜਾਂਦਾ ਹੈ।੮।

ਪ੍ਰ:–ਹੇ ਗੁਰੋ ! ਜਦੋਂ ਭੀ ਕੋਈ ਪਿਆਰਾ ਸੰਬੰਧੀ ਵਿਛੜਦਾ ਹੈ, ਤਾਂ ਬਦੋ ਬਦੀ ਰੋਣਾ ਆਉਂਦਾ ਹੈ ?

19. ਉ:–ਹੇ ਭੋਲਿਆ ਸਾਕਤ ਜੀਵ ! ਵੇਖ, ਮਰਣਾ ਤਾਂ ਸਭਨਾ ਨੇ ਹੈ, ਫਿਰ ਤੂੰ ਆਪਣੇ ਕਿਸੇ ਮਰੇ ਸੰਬੰਧੀ ਨੂੰ ਰੋਂਦਾ ਹੈਂ ਅਤੇ (ਦਸ ਰੋ ਰੋ ਕੇ) ਕਿਸ ਨੂੰ ਸੁਣਾਉਂਦਾ ਹੈਂ। (ਪ੍ਰਮੇਸ਼ਰ ਜੀ ਦੀ ਯਾਦ ਤੋਂ ਖੁੰਝ ਕੇ ਤੂੰ ਬੜੇ ਡਰਾਉਣੇ ਸੰਸਾਰ ਸਮੁੰਦਰ ਵਿਚ ਗੋਤੇ ਖਾ ਰਿਹਾ ਹੈਂ।

20. ਇਹ ਮਾਇਆ ਵੇੜ੍ਹਿਆ ਜੀਵ ਆਪਣੇ ਪ੍ਰਵਾਰ ਨੂੰ, ਧਨ ਨੂੰ, ਸੋਹਣੇ ਘਰਾਂ ਨੂੰ ਵੇਖ ਵੇਖ ਕੇ ਨਿਕੰਮੇਂ ਜਾਲ ਵਿਚ ਫਸਿਆ ਪਿਆ ਹੈਂ।੯।

21. ਹੇ ਕਮਲਿਆ ! ਵੇਖ, ਅਸੀਂ ਜੀਵ ਜਦੋਂ ਸੰਸਾਰ ਵਿਚ ਆਉਂਦੇ ਹਾਂ, ਤਾਂ ਉਸ ਪ੍ਰਮਾਤਮਾਂ ਨੇ ਹੀ ਸਾਨੂੰ ਭੇਜਿਆ ਹੁੰਦਾ ਹੈ, ਇਥੋਂ ਜਦੋਂ ਜਾਂਦੇ ਹਾਂ ਤਦੋਂ ਭੀ ਉਸੇ ਨੇ ਬੁਲਾ ਭੇਜਿਆ ਹੁੰਦਾ ਹੈ।

22. ਹੇ ਭਾਈ ! ਜੋ ਕੁਝ ਉਹ ਪ੍ਰਭੂ ਕਰਨਾ ਚਾਹੁੰਦਾ ਹੈ, ਉਹ ਕਰ ਰਿਹਾ ਹੈ, (ਅਸੀਂ ਜੀਵ ਉਸ ਦੀ ਰਜ਼ਾ ਨੂੰ ਭੁੱਲ ਜਾਂਦੇ ਹਾਂ) ਪਰ, ਉਹ ਬਖਸ਼ਣਹਾਰ ਹੈ, ਉਹ (ਆਖਰ) ਬਖਸ਼ ਹੀ ਲੈਂਦਾ ਹੈ।੧੦।

ਪ੍ਰ:–ਸ੍ਰੀ ਜੀਉ ! ਆਖਰ ਦਸੋ, ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ?

23. ਉ:–ਹੇ ਜੀਵ ! ਵੇਖ, ਉਹ ਪ੍ਰਮੇਸ਼ਰ ਜੀ ਦਾ ਨਾਮ ਸਾਰੇ ਅਨੰਦ ਰਸ ਦੇਣ ਵਾਲਾ ਹੈ, ਜਿਸ ਜਿਸ ਬੰਦੇ ਨੇ ਇਹ ਨਾਮ ਰਸ ਚੱਖ ਲਿਆ ਹੈ, (ਉਨ੍ਹਾਂ ਦੀ ਸੰਗਤ ਵਿਚ ਰਿਹਾ ਕਰ, ਕਿਉਂਕਿ) ਉਨ੍ਹਾਂ ਦੀ ਸੰਗਤ ਵਿਚ ਰਿਹਾਂ ਇਸ ਭੇਤ ਦੀ ਸਮਝ ਆਉਂਦੀ ਹੈ।,

24. ਹੇ ਭਾਈ ! ਗੁਰੂ ਦੀ ਸ਼ਰਨ ਪੈ ਕੇ, ਗੁਰੂ ਤੋਂ ਹੀ ਪ੍ਰਮਾਤਮਾਂ ਦਾ ਨਾਮ ਪਦਾਰਥ ਮਿਲਦਾ ਹੈ, ਇਸੇ ਨਾਮ ਵਿਚ ਸਭ ਕਰਾਮਾਤੀ ਤਾਕਤਾਂ ਹਨ, ਉਚੀ ਅਕਲ, ਸਹੀ ਜੀਵਨ ਰਾਹ ਦੀ ਸੂਝ ਹੈ ਤੇ ਇਸ ਨਾਮ ਨਾਲ ਹੀ ਮਾਇਆ ਦੇ ਮੋਹ ਤੋਂ ਖਲਾਸੀ ਮਿਲਦੀ ਹੈ।੧੧।

ਪ੍ਰ:–ਸ੍ਰੀ ਜੀਉ ! ਅਜਿਹੇ ਗੁਰਮੁਖ ਦੀ ਪਛਾਣ ਕੀ ਹੈ ?

25. ਉ:–ਹੇ ਭਾਈ ! ਜਿਹੜਾ ਮਨੁਖ ਗੁਰੂ ਦੀ ਸ਼ਰਣ ਵਿਚ ਆ ਜਾਂਦਾ ਹੈ, ਉਹ (ਵਾਪਰ ਰਹੇ) ਦੁਖ ਸੁਖ ਨੂੰ ਇਕ ਸਮਾਨ ਹੀ ਜਾਣਦਾ ਹੈ, ਉਹ ਖੁਸ਼ੀ ਤੇ ਗਮੀਂ ਤੋਂ ਨਿਰਲੇਪ ਰਹਿੰਦਾ ਹੈ। ਭਾਵ ਉਹ ਸੁਖ ਜਾਂ ਦੁਖ ਨੂੰ ਮਹਿਸੂਸ ਕਰਨ ਵਲੋਂ ਅਜਾਦ ਹੋ ਗਿਆ ਹੈ।

ਪ੍ਰ:–ਕਿਉਂ ਜੀ ! ਆਖਰ ਉਸ ਦੀ ਪਹੁੰਚ ਕਿਥੇ ਤਕ ਹੈ ?

26. ਉ:–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਹ ਗੁਰੂ ਦੀ ਸ਼ਰਨ ਪਿਆ ਮਨੁਖ ਆਪਾ ਭਾਵ ਮਾਰ ਕੇ ਪ੍ਰਭੂ ਨੂੰ ਮਿਲ ਪੈਂਦਾ ਹੈ ਅਤੇ ਉਹ (ਹਰ ਵਕਤ ਹੀ) ਆਤਮਕ ਅਡੋਲ ਅਵਸਥਾ ਵਿਚ ਰਹਿੰਦਾ ਹੈ।੧੨।੭।

**ਭਾਵਾਰਥ** :–ਇਸ ਸ਼ਬਦ ਵਿਚ ਹਜੂਰ ਨਾਮ ਦੀ ਮਹਿਮਾ ਅੰਕਤ ਕਰਦੇ ਹਨ ਅਤੇ ਨਾਮ ਤੋਂ ਸੱਖਣੀ ਜਿੰਦਗੀ ਦੁਖ ਰੂਪ ਹੈ, ਰੰਗ ਰੂਪ ਦੇ ਭੋਗਾਂ ਵਿਚ ਪੈ ਕੇ ਸੀਲ ਸੰਜਮ ਨੂੰ ਛੱਡ ਦੇਣ ਨਾਲ ਮਨੁਖ ਆਪਣੀ ਮਨੁਖਤਾ ਦਾ ਕੋਮਲ ਭਾਵ ਗਵਾ ਬੈਠਦਾ ਹੈ ਅਤੇ ਅੰਤ ਨੂੰ ਬਹੁਤ ਹੀ ਖਰਾਬ ਹੁੰਦਾ ਹੈ।

### ਰਾਮਕਲੀ ਦਖਣੀ ਮਹਲਾ ੧ ॥

1. **ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ**
**ਸਾਚ ਸਬਦਿ ਰਸਿ ਲੀਨਾ ॥੧॥**
2. **ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਨਾ ॥**
3. **ਅਹਿਨਿਸਿ ਰਹੈ ਏਕ ਲਿਵਲਾਗੀ**
**ਸਾਚੇ ਦੇਖਿ ਪਤੀਨਾ ॥੧॥ਰਹਾਉ॥**
4. **ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ**
**ਅਨਹਤ ਸਬਦਿ ਰੰਗੀਣਾ ॥੨॥**
5. **ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ**
**ਜਿਹਵਾ ਰੰਗਿ ਰਸੀਣਾ ॥੩॥**
6. **ਮਿਲੈ ਗੁਰ ਸਾਚੇ ਜਿਨਿ ਰਚੁ ਰਾਤੇ**
**ਕਿਰਤੁ ਵੀਚਾਰਿ ਪਤੀਣਾ ॥੪॥**
7. **ਏਕ ਮਹਿ ਸਰਬ ਸਰਬ ਮਹਿ ਏਕਾ**
**ਏਹ ਸਤਿਗੁਰਿ ਦੇਖਿ ਦਿਖਾਈ ॥੫॥**
8. **ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ**
**ਸੋ ਪ੍ਰਭੁ ਲਖਨੁ ਨ ਜਾਈ ॥੬॥**
9. **ਦੀਪਕ ਤੇ ਦੀਪਕੁ ਪਰਗਾਸਿਆ**
**ਤ੍ਰਿਭਵਣ ਜੋਤਿ ਦਿਖਾਈ ॥੭॥**
10. **ਸਚੈ ਤਖਤਿ ਸਚ ਮਹਲੀ ਬੈਠੇ**
**ਨਿਰਭਉ ਤਾੜੀ ਲਾਈ ॥੮॥**
11. **ਮੋਹਿ ਗਇਆ ਬੈਰਾਗੀ ਜੋਗੀ**
**ਘਟਿ ਘਟਿ ਕਿੰਗੁਰੀ ਵਾਈ ॥੯॥**
12. **ਨਾਨਕ ਸਰਣਿ ਪ੍ਰਭੂ ਕੀ ਛੂਟੇ**
**ਸਤਿਗੁਰ ਸਚੁ ਸਖਾਈ ॥੧੦॥੮॥**

**ਨੋਟ** :–ਇਹ ਅਸਟਪਦੀ ਦਖਣ ਵਿਚ ਗਾਈ ਜਾਣ ਵਾਲੀ ਰਾਮਕਲੀ ਵਿਚ ਹੈ।

**ਪਦ ਅਰਥ** :–ਸਾਚੁ-ਸਦਾ ਥਿਰ ਪ੍ਰਭੂ। ਸਬਦਿ–ਸ਼ਬਦ ਦੀ ਰਾਹੀਂ, ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਸਾਚ ਰਸਿ–ਸਦਾ ਥਿਰ ਪ੍ਰਭੂ ਦੇ ਨਾਮ ਰਸ ਵਿਚ। ਲੀਣਾ–ਮਸਤ।੧।

ਦਇਆਲੁ–ਦਇਆ ਦਾ ਸੋਮਾਂ। ਰੰਗਿ–ਰੰਗ ਵਿਚ, ਪ੍ਰੇਮ ਵਿਚ। ਅਹਿ–ਦਿਨ। ਨਿਸਿ–ਰਾਤ। ਦੇਖਿ–ਵੇਖ ਕੇ।੧। ਰਹਾਉ।

ਗਗਨ–ਆਕਾਸ਼, ਚਿਤ ਆਕਾਸ਼, ਦਸਮ ਦੁਆਰ, ਉਚੀ ਆਤਮਕ ਅਵਸਥਾ। ਗਗਨ ਪੁਰਿ-ਆਕਾਸ਼ ਮੰਡਲ ਵਿਚ, ਉਚੀ ਆਤਮਕ ਅਵਸਥਾ ਵਿਚ। ਸਮੈ–ਸਮ, ਇਕੋ ਜਿਹੀ। ਸਰਿ–ਬਰਾਬਰ। ਸਮੈ ਸਰਿ–ਇਕੋ ਜਿਹੀ। ਅਨਹਤ ਸਬਦਿ–ਉਸ ਸ਼ਬਦ (ਦੀ ਧੁਨ) ਵਿਚ ਜੋ ਇਕ ਰਸ ਹੋ ਰਿਹਾ ਹੈ। ਅਨਹਤ–ਬਿਨਾ ਵਜਾਏ ਵਜਣ ਵਾਲਾ, ਇਕ ਰਸ।੨।

ਸਤੁ–ਉਚਾ ਆਚਰਨ। ਬੰਧਿ–ਬੰਨ੍ਹ ਕੇ। ਕੁਪੀਨ–ਲੰਗੋਟੀ। ਭਰਿਪੁਰਿ–ਸਰਬ ਵਿਆਪਕ ਪ੍ਰਭੂ ਵਿਚ। ਰਸੀਣਾ–ਰਸੀ ਹੋਈ ਹੈ।੩।

ਮਿਲੈ ਗੁਰ ਸਾਚੇ–ਸੱਚੇ ਗੁਰੂ ਨੂੰ ਮਿਲਿਆ ਹੋਇਆ ਹੈ। ਜਿਨਿ–ਜਿਸ (ਪ੍ਰਮਾਤਮਾਂ) ਨੇ। ਰਚੁ ਰਾਚੇ–ਜਗਤ ਰਚਨਾ ਰਚੀ ਹੈ। ਕਿਰਤੁ ਵੀਚਾਰਿ–ਹਰੀ ਦੀ ਕਿਰਤ ਨੂੰ ਵੀਚਾਰ ਕੇ।੪।

ਸਤਿਗੁਰਿ–ਸਤਿ ਗੁਰੂ ਨੇ। ਦੇਖਿ–(ਆਪ) ਵੇਖ ਕੇ।੫।

ਜਿਨਿ–ਜਿਸ (ਪ੍ਰਭੂ) ਨੇ। ਲਖਨੁ ਨ ਜਾਈ–ਬਿਆਨ ਨਹੀਂ ਕੀਤਾ ਜਾ ਸਕਦਾ।੬।

ਦੀਪਕ ਤੇ–ਦੀਵੇ ਤੋਂ। ਤ੍ਰਿਭਵਣ–ਤਿੰਨਾਂ ਭਵਨਾਂ ਵਿਚ।੭।

ਤਖਤਿ–ਤਖਤ ਉਤੇ। ਨਿਰਭਉ ਤਾੜੀ–ਨਿਡਰਤਾ ਦੀ ਤਾੜੀ।੮।

ਮੋਹਿ ਗਇਆ–(ਸਾਨੂੰ) ਮੋਹ ਲਿਆ ਹੈ। ਕਿੰਗੁਰੀ ਵਾਈ–ਕਿੰਗੁਰੀ ਵਜਾ ਦਿਤੀ ਹੈ, ਜਿੰਦਗੀ ਦੀ ਰੌ ਚਲਾ ਦਿਤੀ ਹੈ।੯।

ਸਖਾਈ–ਸਾਖੀ, ਮਿੱਤਰ। ਸਤਿਗੁਰ ਸਖਾਈ–ਗੁਰੂ ਦਾ ਮਿੱਤ੍ਰ।੧੦।

**ਅਰਥ :–**

**ਪ੍ਰ**:–ਕਿਸੇ ਜੋਗੀ ਨੇ ਪੁਛਿਆ ਕਿ, ਨਾਨਕ ਜੀ ਆਪ ਦਾ ਗੁਰੂ ਕਿਥੇ ਰਹਿੰਦਾ ਹੈ, ਤਾਂ ਆਪ ਜੀ ਨੇ ਏਥੇ ਜੋਗੀਆਂ ਦੀ ਬੋਲੀ ਵਿਚ ਗੁਰੂ ਦੀ ਮਹਿਮਾ ਕੀਤੀ ਹੈ ?

1. **ਉ**:–ਹੇ ਜੋਗੀ ! ਮੇਰਾ ਗੁਰੂ, ਪ੍ਰਮੇਸ਼ਰ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ ਸਚੇ ਪ੍ਰਮਾਤਮਾਂ ਦੇ ਨਾਮ ਰਸ ਵਿਚ ਸਦਾ ਲੀਨ ਰਹਿੰਦਾ ਹੈ, ਮੇਰੇ ਉਸ ਗੁਰੂ ਨੇ ਮੈਨੂੰ ਸਹੀ ਜੀਵਨ ਬਾਰੇ ਇਹ ਚੰਗੀ ਤਰ੍ਹਾਂ ਸਮਝਾਇਆ ਹੈ ਕਿ, ਕਾਮ ਵਾਸਨਾਂ ਤੋਂ ਬਚੇ ਰਹਿਣਾ, ਉਚਾ ਆਚਰਨ ਕਰਨਾ, ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ ਅਤੇ ਸਦਾ ਥਿਰ ਪ੍ਰਭੂ ਦਾ ਸਿਮਰਨ ਕਰਦੇ ਰਹਿਣਾ ਹੀ ਚੰਗਾ ਹੈ।੧।

**ਪ੍ਰ**:–ਕਿਉਂ ਜੀ ! ਉਸ ਗੁਰੂ ਵਿਚ ਹੋਰ ਕਿਹੜੀ ਵਿਸ਼ੇਸ਼ਤਾ ਹੈ ?

2. **ਉ**:–ਹੇ ਜੋਗੀ ! ਉਹ ਮੇਰਾ ਗੁਰੂ ਦਇਆ ਦਾ ਘਰ ਹੈ ਅਤੇ ਉਹ ਸਦਾ ਹੀ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ।

3. ਹੇ ਜੋਗੀ ! ਹੋਰ ਸੁਣ, ਉਸ ਮੇਰੇ ਗੁਰੂ ਦੀ ਸੁਰਤਿ ਦਿਨੇ ਰਾਤ ਇਕੋ ਪ੍ਰਮੇਸ਼ਰ ਜੀ (ਦੇ ਚਰਨਾਂ) ਵਿਚ ਲਗੀ ਰਹਿੰਦੀ ਹੈ, (ਮੇਰਾ ਗੁਰੂ) ਸਦਾ ਸਚੇ ਪ੍ਰਮਾਤਮਾਂ ਦਾ (ਹਰ ਥਾਂ) ਦੀਦਾਰ ਕਰ ਕੇ (ਉਸੇ ਦੀਦਾਰ ਵਿਚ) ਮਸਤ ਰਹਿੰਦਾ ਹੈ।੧। ਰਹਾਉ।

**ਪ੍ਰ**:–ਸ੍ਰੀ ਜੀਉ ! ਉਸ ਤੁਹਾਡੇ ਗੁਰੂ ਦੀ ਸੁਰਤਿ ਦਾ ਟਿਕਾ ਕਿਥੇ ਹੈ ?

4. **ਉ**:–ਹੇ ਜੋਗੀ ! ਅਸਲ ਵਿਚ ਉਹ ਮੇਰਾ ਗੁਰੂ ਸਦਾ ਉਚੇ ਗਗਨ ਪੁਰੀ, ਦਸਮ ਦੁਆਰ ਵਿਚ, ਆਤਮਕ ਅਵਸਥਾ ਅੰਦਰ ਟਿਕਿਆ ਰਹਿੰਦਾ ਹੈ, (ਅਤੇ ਮੇਰੇ ਗੁਰੂ ਦੀ ਪਿਆਰ ਭਰੀ) ਨਜ਼ਰ, ਸਮ ਦ੍ਰਿਸ਼ਟੀ ਵਾਲੀ, ਇਕੋ ਜਿਹੀ ਹੈ। ਮੇਰਾ ਉਹ ਗੁਰੂ ਅਨਹਦ ਸ਼ਬਦ ਆਤਮ ਮੰਡਲ ਦੇ ਅਸਲ ਸੁਖ ਦੀ ਹਾਲਤ ਵਿਚ ਰਮਿਆ ਰਹਿੰਦਾ ਹੈ, ਭਾਵ ਉਸ ਸ਼ਬਦ ਵਿਚ ਰੰਗਿਆ ਹੋਇਆ ਹੈ, ਜਿਸ ਦੀ ਧੁਨੀ ਉਸ ਦੇ ਅੰਦਰ ਇਕ ਰਸ ਹੋ ਰਹੀ ਹੈ।੨।

**ਪ੍ਰ**.–ਸ੍ਰੀ ਜੀਉ ! ਸਾਡੇ ਜੋਗੀਆਂ ਦਾ ਗੁਰੂ ਤਾਂ ਲੰਗੋਟਾ ਬੰਨ੍ਹਦਾ ਹੈ ਅਤੇ ਉਸ ਦੀ ਜੀਭ ਜੋਗ ਰਸ ਦੇ ਰਸ ਵਿਚ ਰਸੀ ਰਹਿੰਦੀ ਹੈ, ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ ?

5. **ਉ**.–ਹੇ ਜੋਗੀ ! ਸੁਣ, ਮੇਰਾ ਉਹ ਗੁਰੂ ਉਚਾ ਆਚਰਨ ਰੂਪ ਲੰਗੋਟਾ ਬੰਨ੍ਹ ਕੇ ਸਰਬ ਵਿਆਪਕ ਪ੍ਰਮੇਸ਼ਰ ਜੀ (ਦੀ ਯਾਦ) ਵਿਚ ਲੀਨ ਰਹਿੰਦਾ ਹੈ ਅਤੇ ਉਸ ਦੀ ਜੀਭ (ਪ੍ਰਭੂ ਦੇ) ਪ੍ਰੇਮ ਵਿਚ (ਸਦਾ) ਰਸੀ ਰਹਿੰਦੀ ਹੈ।੩।

6. ਹੇ ਜੋਗੀ ! ਮੈਨੂੰ ਐਸੇ ਸੱਚੇ ਗੁਰੂ ਮਿਲੇ ਹਨ, ਜਿਸ ਨੇ ਪੰਜ ਤੱਤ ਰਚ ਕੇ ਇਸ ਸੰਸਾਰ ਵਿਚ ਜੀਵਾਂ ਦੇ ਸਰੀਰ ਬਣਾਏ ਹਨ, ਭਾਵ ਹੈ ਉਹ ਪ੍ਰਮੇਸ਼ਰ ਰੂਪ ਗੁਰੂ ਹੀ ਮੈਨੂੰ ਮਿਲੇ ਹਨ।

**ਪ੍ਰ**:–ਕਿਉਂ ਜੀ ! ਤੁਸੀਂ ਕਿਵੇਂ ਵੀਚਾਰ ਕਰ ਲਈ ਕਿ ਉਹ ਪ੍ਰਮੇਸ਼ਰ ਹੀ ਹੈ ?

**ਉ**.–ਹੇ ਜੋਗੀ ! ਜਦੋਂ ਮੈਂ ਉਸ ਸਮਰੱਥ ਦੀ ਕਿਰਤ ਦੀ ਵੀਚਾਰ ਕਰੀ, ਤਾਂ ਮੇਰਾ ਮਨ ਪਤੀਜ ਗਿਆ ਕਿ ਇਹ ਤਾਂ ਸਮਰਥ ਉਹੀ ਪ੍ਰਮੇਸ਼ਰ ਹੀ ਹੈ, ਜਿਸ ਨੇ ਪੰਜ ਤੱਤ ਰਚ ਕੇ ਜੀਵਾਂ ਦੇ ਸਰੀਰ ਬਣਾਏ ਹੈਂ। ਭਾਵ ਮੇਰਾ ਗੁਰੂ ਉਸ ਪ੍ਰਮਾਤਮਾਂ ਨਾਲ ਸਦਾ ਹੀ ਮਿਲਿਆ ਰਹਿੰਦਾ ਹੈ।੪।

**ਪ੍ਰ**:–ਕਿਉਂ ਜੀ ! ਹੁਣ ਤੁਹਾਨੂੰ ਇਹ ਕਿਵੇਂ ਪ੍ਰਤੀਤ ਹੋ ਆਇਆ

ਹੈ ਕਿ ਪ੍ਰਮੇਸ਼ਰ ਸਾਰਿਆਂ ਵਿਚ ਵਿਆਪਕ ਹੈ ?

7. ਉ:—ਹੇ ਜੋਗੀ ! ਸ੍ਰਿਸ਼ਟੀ ਦੇ ਸਾਰੇ ਜੀਵ ਇਕ ਪ੍ਰਮੇਸ਼ਰ ਵਿਚ ਹਨ, ਭਾਵ ਇਕ ਪ੍ਰਭੂ ਹੀ ਸਭ ਦੀ ਜ਼ਿੰਦਗੀ ਦਾ ਅਧਾਰ ਹੈ, ਸਾਰੇ ਜੀਵਾਂ ਵਿਚ ਇਕ ਪ੍ਰਮਾਤਮਾਂ ਵਿਆਪਕ ਹੈ, ਇਹ ਕੌਤਕ (ਮੇਰੇ) ਗੁਰੂ ਨੇ (ਆਪ) ਵੇਖ ਕੇ ਮੈਨੂੰ ਭੀ ਵਿਖਾ ਦਿਤਾ ਹੈ।੫।

ਪ੍ਰ:—ਸ੍ਰੀ ਜੀਉ ! ਜਿਸ ਨੂੰ ਤੁਸਾਂ ਵੇਖਿਆ ਹੈ, ਉਸ ਨੂੰ ਦਸ ਦਿਓ ਕਿ ਉਹ ਕਿਹੋ ਜਿਹਾ ਹੈ ?

8. ਉ:—ਹੇ ਜੋਗੀ ! ਇਹ ਤਾਂ ਮੇਰੇ ਗੁਰੂ ਨੇ ਭੀ ਮੈਨੂੰ ਦਸਿਆ ਹੈ ਕਿ, ਹੇ ਭਾਈ ! ਜਿਸ ਪ੍ਰਭੂ ਜੀ ਨੇ ਇਹ ਸਾਰੇ ਖੰਡ ਮੰਡਲ ਬਣਾਏ ਅਤੇ ਇਹ ਬ੍ਰਹਮੰਡ ਰਚਿਆ ਹੈ ਉਸ ਦਾ ਸਰੂਪ ਸਹੀ ਸਹੀ ਬਿਆਨ ਨਹੀਂ ਕੀਤਾ ਜਾ ਸਕਦਾ।੬।

ਪ੍ਰ:—ਕਿਉਂ ਜੀ ! ਆਪ ਜੀ ਦੇ ਅੰਦਰ ਉਸ ਜੋਤੀ ਦੀ ਜੋਤ ਦਾ ਪ੍ਰਭਾਸ਼ ਕਿਵੇਂ ਹੋ ਆਇਆ ਹੈ ?

9. ਉ.—ਹੇ ਜੋਗੀ ! ਅਸਲ ਵਿਚ ਮੇਰੇ ਗੁਰੂ ਦੇ ਅੰਦਰ ਉਸ ਜੋਤੀ ਦੀ ਰੌਸ਼ਨੀ ਪ੍ਰਕਾਸ਼ ਹੋ ਆਈ ਹੈ, ਉਸ ਰੌਸ਼ਨ ਜੋਤ ਦੇ ਦੀਵੇ ਤੋਂ (ਮੇਰੇ ਅੰਦਰ) ਭੀ ਦੀਵਾ ਜਗਾ ਦਿਤਾ ਹੈ ਤੇ ਮੈਨੂੰ ਉਹ (ਰੱਬੀ) ਜੋਤਿ ਵਿਖਾ ਦਿਤੀ, ਜੋ ਕਿ ਤਿੰਨਾਂ ਹੀ ਭਵਨਾਂ ਵਿਚ ਮੌਜੂਦ ਹੈ।੭।

ਪ੍ਰ:—ਸ੍ਰੀ ਜੀਉ ! ਆਖਰ ਹੁਣ ਤੁਹਾਡਾ ਨਿਸਚਾ ਉਸ ਗੁਰੂ ਵਿਚ ਕਿਸ ਤਰ੍ਹਾਂ ਦਾ ਹੋ ਆਇਆ ਹੈ ?

10. ਉ:—ਹੇ ਜੋਗੀ ! ਮੇਰਾ ਤਾਂ ਹੁਣ ਇਹੋ ਹੀ ਵਿਸ਼ਵਾਸ਼ ਹੈ ਕਿ, ਕਿ ਉਹ ਮੇਰਾ ਗੁਰੂ ਇਕ ਐਸਾ ਨਾਥਾਂ ਦਾ ਨਾਥ ਹੈ ਜੋ ਸਦਾ ਅਟੱਲ ਰਹਿਣ ਵਾਲੇ ਅਡੋਲਤਾ ਦੇ ਤਖਤ ਉਤੇ ਬੈਠਾ ਹੋਇਆ ਹੈ, ਜੋ ਸਦਾ ਥਿਰ ਰਹਿਣ ਵਾਲੇ ਮਹੱਲ ਵਿਚ ਬੈਠਾ ਹੋਇਆ ਹੈ, (ਉਥੇ ਆਸਣ ਜਮਾਈ) ਬੈਠੇ (ਮੇਰੇ ਗੁਰੂ ਜੋਗੀ ਨੇ) ਨਿਡਰਤਾ ਦੀ ਸਮਾਧੀ ਲਾਈ ਹੋਈ ਹੈ।੮

ਪ੍ਰ:—ਹੇ ਗੁਰੋ ! ਹੁਣ ਤੁਸਾਂ ਉਸ ਗੁਰੂ ਵਿਚ ਕਿਤਨੀ ਕੁ ਸ਼ਕਤੀ ਦਾ ਅਨੁਭਵ ਕਰਦੇ ਹੋ ?

11. ਉ:—ਹੇ ਜੋਗੀ ! ਮੇਰੇ ਉਸ ਗੁਰੂ ਮਾਇਆ ਤੋਂ ਨਿਰਲੇਪ ਜੋਗੀ ਨੇ (ਸਾਰੇ ਸੰਸਾਰ ਨੂੰ) ਮੋਹਤ ਕਰ ਲਿਆ ਹੈ, ਉਸ ਨੇ ਹਰੇਕ ਦੇ ਅੰਦਰ (ਆਤਮਕ ਜੀਵਨ ਦੀ ਰੌ) ਕਿੰਗੁਰੀ ਵਜਾ ਦਿਤੀ ਹੈ। (ਇਥੇ ਸਤਿਗੁਰੂ ਜੀ ਨੇ ਹਰੀ ਦੀ ਅਨੰਦੀ ਹੋਂਦ ਦਾ ਸਬੂਤ ਦਿਤਾ ਹੈ।੯।

ਪ੍ਰ:—ਸ੍ਰੀ ਜੀਉ ! ਆਖਰ ਸੰਸਾਰ ਤੋਂ ਛੁਟਕਾਰਾ ਪਾਉਣ ਲਈ ਆਪ ਜੀ ਦਾ ਕੀ ਵਿਸ਼ਵਾਸ਼ ਹੈ ?

12. ਉ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਜੋਗੀ ! ਮੇਰਾ ਤਾਂ ਇਹੋ ਹੀ ਨਿਸਚਾ ਹੈ ਕਿ, ਉਹ ਸੱਚਾ ਪ੍ਰਮੇਸ਼ਰ (ਮੇਰੇ) ਗੁਰੂ ਦਾ ਮਿੱਤਰ ਹੈ, ਗੁਰੂ ਦੀ ਰਾਹੀਂ ਪ੍ਰਭੂ ਦੀ ਸ਼ਰਨ ਪੈ ਕੇ ਜੀਵ (ਮਾਇਆ ਦੇ ਮੋਹ ਤੋਂ) ਬਚ ਜਾਂਦੇ ਹਨ।੧੦।੮।

**ਭਾਵਾਰਥ** :—ਇਸ ਸ਼ਬਦ ਵਿਚ ਹਜ਼ੂਰ ਨੇ ਜੋਗੀਆਂ ਦੀ ਬੋਲੀ ਵਿਚ ਦਸਿਆ ਹੈ ਕਿ ਗੁਰੂ ਦੇ ਸ਼ਬਦ ਦੀ ਕਮਾਈ ਬਰਾਬਰ ਹੋਰ ਕੋਈ ਭੀ ਸਾਧਨ ਨਹੀਂ ਹੈ। ਅਤੇ ਗੁਰੂ ਹੀ ਅਸਲ ਜੋਗੀ ਹੈ, ਜੋ ਵਾਹਿਗੁਰੂ ਦੀ ਹਜ਼ੂਰੀ ਰੂਪ ਦਸਮ ਦੁਆਰ ਵਿਚ ਸਮਾਧੀ ਲਾਈ ਰਖਦਾ ਹੈ।

ਰਾਮਕਲੀ ਮਹਲਾ ੧ ॥

1. **ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥੧॥**
2. **ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ॥੧॥ਰਹਾਉ॥**
3. **ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥੨॥**
4. **ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥੩॥**
5. **ਸਿਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥੪॥**
6. **ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥੫॥**
7. **ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥੬॥**
8. **ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥**
9. **ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥੮॥**
10. **ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥੯॥**
11. **ਸਬਦਿ ਰਵੈ ਆਸਣਿ ਘਰੁ ਰਾਜਾ ਅਦਲੁ ਕਰੇ ਗੁਣਕਾਰੀ ॥੧੦॥**
12. **ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥੧੧॥**
13. **ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥**
14. **ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥੧੩॥**
15. **ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥**
16. **ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥੧੫॥**

17. **ਤ੍ਰੈ ਗੁਣ ਮੇਟੇ ਚਉਥੈ ਵਰਤੈ**
**ਏਹਾ ਭਗਤਿ ਨਿਰਾਰੀ ॥੧੬॥**
18. **ਗੁਰਮੁਖਿ ਜੋਗ ਸਬਦਿ ਆਤਮੁ ਚੀਨੈ**
**ਹਿਰਦੈ ਏਕੁ ਮੁਰਾਰੀ ॥੧੭॥**
19. **ਮਨੂਆ ਅਸਥਿਰੁ ਸਬਦੇ ਰਾਤਾ**
**ਏਹਾ ਕਰਣੀ ਸਾਰੀ ॥੧੮॥**
20. **ਬੇਦੁ ਬਾਦੁ ਨ ਪਾਖੰਡੁ ਅਉਧੂ**
**ਗੁਰਮੁਖਿ ਸਬਦਿ ਬੀਚਾਰੀ ॥੧੯॥**
21. **ਗੁਰਮੁਖਿ ਜੋਗੁ ਕਮਾਵੈ ਅਉਧੂ**
**ਜਤੁ ਸਤੁ ਸਬਦਿ ਵੀਚਾਰੀ ॥੨੦॥**
22. **ਸਬਦਿ ਮਰੈ ਮਨੁ ਮਾਰੇ ਅਉਧੂ**
**ਜੋਗ ਜੁਗਤਿ ਵੀਚਾਰੀ ॥੨੧॥**
23. **ਮਾਇਆ ਮੋਹੁ ਭਵਜਲੁ ਹੈ ਅਵਧੂ**
**ਸਬਦਿ ਤਰੈ ਕੁਲ ਤਾਰੀ ॥੨੨॥**
24. **ਸਬਦਿ ਸੂਰ ਜੁਗ ਚਾਰੇ ਅਉਧੂ**
**ਬਾਣੀ ਭਗਤਿ ਵੀਚਾਰੀ ॥੨੩॥**
25. **ਏਹੁ ਮਨੁ ਮਾਇਆ ਮੋਹਿਆ ਅਉਧੂ**
**ਨਿਕਸੈ ਸਬਦਿ ਵੀਚਾਰੀ ॥੨੪॥**
26. **ਆਪੇ ਬਖਸੇ ਮੇਲਿ ਮਿਲਾਏ**
**ਨਾਨਕ ਸਰਣਿ ਤੁਮਾਰੀ ॥੨੫॥੯॥**

**ਪਦ ਅਰਥ** :–ਅਉਹਠਿ–ਹਿਰਦੇ ਵਿਚ । ਹਸਤ–ਟਿਕਿਆ ਹੋਇਆ । ਅਉਹਠਿ ਹਸਤ–ਹਿਰਦੇ ਵਿਚ ਟਿਕਿਆ । ਮੜੀ–ਸਰੀਰ । ਛਾਇਆ–ਬਣਾਇਆ । ਧਰਣਿ–ਧਰਤੀ । ਕਲ–ਸੱਤਿਆ । ਧਾਰੀ–ਧਾਰਨ ਵਾਲਾ, ਆਸਰਾ ਦੇਣ ਵਾਲਾ ।੧।

ਕੇਤੀ–ਬੇਅੰਤ ਲੁਕਾਈ । ਉਧਾਰੀ–(ਪ੍ਰਮਾਤਮਾਂ ਨੇ ਹਉਮੈ ਮਮਤਾ ਆਦਿਕ ਤੋਂ) ਬਚਾਈ ।੧। ਰਹਾਉ ।

ਸੋਖੈ–ਸੁਕਾ ਦੇਂਦਾ ਹੈ ।ਤ੍ਰਿਭਵਣ–ਤਿੰਨਾ ਭਵਨਾਂ ਵਾਲੇ ਸੰਸਾਰ ਵਿਚ ।੨।

ਮਨਸਾ–ਮਨ ਦਾ (ਮਾਇਕ) ਫੁਰਨਾ । ਮਾਰਿ–ਮਾਰਕੇ । ਮਨੈ ਮਹਿ–ਮਨ ਹੀ ਮਹਿ, ਮਨ ਵਿਚ ਹੀ । ਸਬਦਿ–ਸ਼ਬਦ ਦੀ ਰਾਹੀਂ । ਵੀਚਾਰੀ–ਵੀਚਾਰਵਾਨ ।੩।

ਸਿੰਙੀ–ਸ਼ਿੰਙ ਦੀ ਸ਼ਕਲ ਦੀ ਛੋਟੀ ਜਿਹੀ ਤੂਤੀ ਜੋ ਜੋਗੀ ਲੋਕ ਸਦਾ ਆਪਣੇ ਪਾਸ ਰਖਦੇ ਹਨ । ਅਨਾਹਦਿ–ਨਾਸ਼ ਰਹਿਤ, ਪ੍ਰਮੇਸ਼ਰ ਵਿਚ । ਘਟਿ ਘਟਿ–ਹਰੇਕ ਘਟ ਵਿਚ ।੪।

ਪਰਪੰਚ–ਜਗਤ ਰਚਨਾ । ਬੇਣੁ–ਬੀਣਾ । ਪਰਪੰਚ ਬੇਣੁ–ਉਹ ਪ੍ਰਮਾਤਮਾਂ ਜਿਸ ਵਿਚ ਜਗਤ ਰਚਨਾ ਦੀ ਬਾਣੀ ਸਦਾ ਵਜ ਰਹੀ ਹੈ । ਬ੍ਰਹਮ ਅਗਨਿ–ਰੱਬੀ ਤੇਜ, ਪ੍ਰਮਾਤਮਾਂ ਦੀ ਪ੍ਰਕਾਸ਼ ਰੂਪ ਅੱਗ । ਪਰਜਾਰੀ–ਚੰਗੀ ਤਰ੍ਹਾਂ ਬਾਲੀ ਹੋਈ ।੫।

ਪੰਚ ਤਤੁ–ਪੰਜ ਤਤਾਂ ਤੋਂ ਬਣਿਆ ਹੋਇਆ ਸਰੀਰ । ਪੰਚ ਤਤੁ ਮਿਲਿ–ਪੰਜ ਤਤੀ ਸਰੀਰ ਪ੍ਰਾਪਤ ਕਰਕੇ । ਅਹਿ–ਦਿਨ । ਨਿਸਿ–ਰਾਤ । ਦੀਪਕੁ–ਦੀਵਾ ।੬।

ਰਵਿ–ਸੂਰਜ, ਇੜਾ ਨਾੜੀ । ਸਸਿ–ਚੰਦਰਮਾਂ, ਪਿੰਗਲਾ ਨਾੜੀ, ਖੱਬੀ ਸੁਰ । ਲਉਕਾ–ਤੂੰਬਾ (ਕਿੰਗਰੀ ਦਾ) । ਨਿਰਾਰੀ–ਨਿਰਾਲਾ, ਅਨੋਖਾ, ਅਸਚਰਜ ।੭।

ਸਿਵ ਨਗਰੀ–ਸ਼ਿਵ ਦੀ ਨਗਰੀ ਵਿਚ, ਕਲਿਆਣ ਸਰੂਪ ਪ੍ਰਭੂ ਦੇ ਦੇਸ਼ ਵਿਚ । ਅਉਧੂ–ਹੇ ਜੋਗੀ । ਅਗੰਮੁ–ਅਪਹੁੰਚ ਪ੍ਰਭੂ ।੮।

ਰਾਜਾ–ਕਾਮਾਦਿਕਾਂ ਨੂੰ ਵਸ ਕਰ ਸਕਣ ਦੇ ਸਮਰੱਥ । ਪੰਚ–ਪੰਜ ਗਿਆਨ ਇੰਦ੍ਰੇ । ਵੀਚਾਰੀ–ਵੀਚਾਰਵਾਨ (ਹੋ ਕੇ) ।੯।

ਰਵੈ-ਸਿਮਰਦਾ ਹੈ । ਆਸਣਿ–(ਅਡੋਲਤਾ ਦੇ) ਆਸਣ ਉਤੇ । ਘਰਿ–ਘਰ ਵਿਚ, ਹਿਰਦੇ ਵਿਚ, ਅੰਤਰ ਆਤਮੇ (ਟਿਕ ਕੇ) । ਗੁਣਕਾਰੀ-(ਦੂਜਿਆਂ ਨੂੰ) ਗੁਣ ਦੇਣ ਵਾਲਾ, ਪਰਉਪਕਾਰੀ । ਅਦਲ–ਨਿਆਂ ।੧੦।

ਬਿਕਾਲ–ਜਨਮ । ਕਾਲੁ ਬਿਕਾਲੁ–ਜਨਮ ਮਰਨ । ਕਹਿ–ਕੀਹ ? ਮਾਰਿ–ਮਾਰਿ, ਮਾਰ ਕੇ । ਬਪੁਰੇ–ਵਿਚਾਰੇ ।੧੧।

ਮਹੇਸ–ਸ਼ਿਵ । ਇਕ ਮੂਰਤਿ–ਇਕ ਪ੍ਰਮਾਤਮਾ ਦਾ ਹੀ ਰੂਪ ।੧੨।

ਸੋਧਿ–ਸੋਧ ਕੇ, ਸ਼ੁੱਧ ਕਰ ਕੇ । ਆਤਮ ਤਤੁ–ਆਤਮਾ ਦਾ ਮੂਲ ਪ੍ਰਮਾਤਮਾਂ ।੧੩।

ਅੰਤਰਿ–ਅੰਦਰ, ਹਿਰਦੇ ਵਿਚ । ਰਵਿਆ–ਚੇਤੇ ਰਖਿਆ, ਮੁੜ ਮੁੜ ਵਸਾਇਆ । ਗੁਣਕਾਰੀ–ਆਤਮਕ ਗੁਣ ਦੇਣ ਵਾਲਾ ।੧੪।

ਮਾਰੀ–ਮਾਰਿ, ਮਾਰ ਕੇ ।੧੫।

ਚਉਥੇ–ਚੌਥੇ ਦਰਜੇ ਵਿਚ, ਉਸ ਆਤਮਕ ਅਵਸਥਾ ਵਿਚ ਜਿਥੇ ਮਾਇਆ ਦੇ ਤਿੰਨ ਗੁਣ ਪੋਹ ਨਹੀਂ ਸਕਦੇ ।੧੬।

ਜੋਗ ਸਬਦਿ–ਸ਼ਬਦ ਰੂਪ ਜੋਗ ਦੀ ਰਾਹੀਂ । ਚੀਨੈ–ਪਛਾਣਦਾ ਹੈ ।੧੭।

ਸਬਦੇ–ਸ਼ਬਦ ਹੀ, ਸਬਦ ਵਿਚ ਹੀ । ਸਾਰੀ–ਸ੍ਰੇਸ਼ਟ । ਕਰਣੀ–ਕਰਨ ਜੋਗ ਕਾਰ ।

ਬਾਦੁ–ਝਗੜਾ, ਚਰਚਾ । ਸਬਦਿ–ਸ਼ਬਦ ਦੀ ਰਾਹੀਂ । ਬੀਚਾਰੀ–ਵੀਚਾਰਵਾਨ ।੧੯।

ਗੁਰਮੁਖਿ–ਉਹ ਮਨੁਖ ਜੋ ਗੁਰੂ ਦੇ ਸਨਮੁਖ ਹੈ ।੨੦।

ਮਰੈ-ਵਿਕਾਰਾਂ ਵਲੋਂ ਮਰਦਾ ਹੈ, ਅਜੇਹੀ ਆਤਮਕ ਅਵਸਥਾ ਵਿਚ ਪਹੁੰਚਦਾ ਹੈ, ਜਿਥੇ ਵਿਕਾਰ ਪੋਹ ਨਹੀਂ ਸਕਦੇ । ਵੀਚਾਰੀ–ਵੀਚਾਰ ਲਈ ਹੈ, ਸਮਝ ਲਈ ਹੈ ।੨੧।

ਭਵਜਲੁ–ਸੰਸਾਰ ਸਮੁੰਦਰ, ਘੁੰਮਣ ਘੇਰੀ ।੨੨।

ਸੂਰ–ਸੂਰਮੇਂ । ਬਾਣੀ–ਬਚਨ । ਭਗਤਿ ਵੀਚਾਰੀ–

ਭਗਤੀ ਦੀ ਵੀਚਾਰ ਵਾਲੇ ।੨੩।

ਨਿਕਸੈ-ਨਿਕਲਦਾ ਹੈ । ਵੀਚਾਰੀ—ਵੀਚਾਰਵਾਨ ਹੋ ਕੇ ।੨੪।

ਮੇਲਿ–ਮੇਲ ਵਿਚ, ਸੰਗਤਿ ਵਿਚ ।੨੫।

**ਅਰਥ :–**

ਪ੍ਰ:—ਸਤਿਗੁਰੂ ਗੁਰੂ ਨਾਨਕ ਦੇਵ ਜੀ ਪਾਸ ਇਕ ਅਵਧੂਤ ਜੋਗੀ ਆਇਆ ਜਿਸ ਨੇ ਹਜ਼ੂਰ ਨੂੰ ਅਵਧੂਤ ਜੋਗੀ ਬਣ ਜਾਣ ਦੀ ਪ੍ਰੇਰਨਾ ਕੀਤੀ, ਤਾਂ ਆਪ ਜੀ ਨੇ ਕਿਹਾ ਕਿ, ਐ ਜੋਗੀ ! ਅਸੀਂ ਤਾਂ ਪਹਿਲੋਂ ਹੀ ਜੋਗੀ ਹਾਂ, ਤਾਂ ਜੋਗੀ ਨੇ ਕਿਹਾ, ਕਿਉਂ ਜੀ, ਆਪ ਜੀ ਦੇ ਸਰੀਰ ਪਰ ਜੋਗ ਦਾ ਕੋਈ ਬਹਿਰੂਨੀ ਚਿੰਨ੍ਹ ਤਾਂ ਨਜ਼ਰ ਨਹੀਂ ਆਉਂਦਾ, ਤਾਂ ਆਪ ਜੀ ਨੇ ਕਿਹਾ ਕਿ, ਐ ਜੋਗੀ ! ਸਾਡਾ ਤਾਂ ਅੰਤ੍ਰੀਵ ਸੂਖਮ ਜੋਗ ਹੈ, ਉਸੇ ਹੀ ਤਰ੍ਹਾਂ ਦੇ ਇਸ ਦੇ ਚਿੰਨ੍ਹ ਭੀ ਸੂਖਮ ਹੈਂ ਜਿਨ੍ਹਾਂ ਨੂੰ ਬਾਹਰ ਮੁਖ ਬ੍ਰਿਤੀ ਨਾਲ ਨਹੀਂ ਵੇਖਿਆ ਜਾ ਸਕਦਾ, ਜੋਗੀ ਨੇ ਕਿਹਾ ਕਿ, ਹੇ ਨਾਨਕ ! ਅਸੀਂ ਜੋਗੀ ਲੋਕ ਤਾਂ ਘਰਾਂ ਘਰਾਂ ਵਿਚ ਫਿਰ ਕੇ ਹੱਥਾਂ ਤੇ ਅੰਨ ਮੰਗਦੇ ਹਾਂ, ਦਸੋ ਤੁਹਾਡੇ ਸੂਖਮ ਜੋਗ ਵਿਚ ਇਹ ਕ੍ਰਿਆ ਕਿਸ ਰੂਪ ਵਿਚ ਮੰਨੀ ਜਾਂਦੀ ਹੈ ?

1. ਉ:—ਹੇ ਜੋਗੀ ! ਵੇਖ, ਜੋ ਗੁਰਮਤ ਵਿਚ ਜੋਗੀ ਹੈ ਉਸ ਨੇ ਮੜੀ (ਸਰੀਰ) ਨੂੰ ਹੀ ਘਰ ਬਣਾ ਕੇ, ਹਿਰਦੇ ਨੂੰ ਮੰਗਣ ਲਈ ਹਥ ਬਣਾਇਆ ਹੈ, ਭਾਵ ਤੁਸੀਂ ਜੋਗੀ ਲੋਕ ਤਾਂ ਘਰਾਂ ਵਿਚ ਜਾ ਕੇ ਹੱਥਾਂ ਤੇ ਅੰਨ ਆਦਿਕ ਮੰਗ ਕੇ ਲਿਆਉਂਦੇ ਹੋ, ਪਰ ਅਸਾਂ ਗੁਰਮਤਿ ਦੇ ਜੋਗੀ ਪਰਾਇਆਂ ਘਰਾਂ ਵਿਚ ਨਹੀਂ ਜਾਂਦੇ, ਸਗੋਂ ਇਸ ਸਰੀਰ ਰੂਪੀ ਘਰ ਵਿਚ ਰਹਿੰਦਿਆਂ ਹੀ ਹਿਰਦੇ ਵਿਚ ਅੰਨ ਆਦਿਕ ਸ਼ੈਆਂ ਦੀ ਥਾਂ ਉਸ ਸਾਈਂ ਜੀ ਦੇ ਨਾਮ ਦੀ ਭਿਖਿਆ ਮੰਗਦੇ ਹਾਂ,

ਅਉਹਠਿ ਹਸਤ ਮਹਿ ਭੀਖਿਆ ਜਾਚੀ ॥

(ਪ੍ਰਭਾਤੀ ਮ: ੧, ਪੰਨਾ ੧੩੩੨)

ਪ੍ਰ:—ਕਿਉਂ ਜੀ ! ਆਖਰ ਉਸ ਨੂੰ ਪ੍ਰਾਪਤ ਕੀ ਹੁੰਦਾ ਹੈ ?

ਉ:—ਹੇ ਜੋਗੀ ! ਸੁਣ, ਜੋ ਪ੍ਰਮੇਸ਼ਰ ਧਰਤੀ ਅਕਾਸ਼ ਨੂੰ ਆਪਣੀ ਸਤਿਆ ਨਾਲ ਟਿਕਾ ਕੇ ਰਖਣ ਵਾਲਾ ਹੈ, ਉਹ ਉਸ ਦੇ ਹਿਰਦੇ ਵਿਚ ਟਿਕ ਕੇ ਉਸ ਦੇ ਸਰੀਰ ਨੂੰ ਆਪਣੇ ਰਹਿਣ ਲਈ ਘਰ ਬਣਾ ਲੈਂਦਾ ਹੈ, (ਭਾਵ ਹੈ ਕਿ ਉਸ ਦੇ ਅੰਦਰ ਉਹ ਆਪਣਾ ਆਪ ਪ੍ਰਗਟ ਕਰਦਾ ਹੈ) ।੧।

ਪ੍ਰ:—ਸ੍ਰੀ ਜੀਉ ! ਇਹ ਦਾਤ ਆਪ ਜੀ ਨੂੰ ਪ੍ਰਾਪਤ ਕਿਥੋਂ ਹੋਈ ਹੈ ?

2. ਉ:—ਹੇ ਸੰਤ ਜਨੋਂ ! ਉਹ ਪ੍ਰਮਾਤਮਾਂ ਹੈ ਜੋ ਗੁਰੂ ਦੇ ਸਨਮੁਖ ਕਰ ਕੇ ਗੁਰੂ ਦੇ ਸ਼ਬਦ ਵਿਚ ਜੋੜ ਕੇ ਬੇਅੰਤ ਲੁਕਾਈ ਨੂੰ (ਹਉਮੈਂ ਮਮਤਾ ਕਾਮਾਦਕਾਂ ਤੋਂ) ਬਚਾਉਂਦਾ (ਚਲਿਆ ਆ ਰਿਹਾ) ਹੈ । (ਉਸੇ ਦੀ ਬਖਸ਼ਸ਼ ਦੁਆਰੇ ਮੈਨੂੰ ਇਹ ਦਾਤ ਪ੍ਰਾਪਤ ਹੋਈ ਹੈ) ।੧। ਰਹਾਉ ।

ਪ੍ਰ:—ਕਿਉਂ ਜੀ ! ਉਸ ਜੋਤੀ ਪ੍ਰਭੂ ਦੀ ਜੋਤ ਦਾ ਉਜਾਲਾ ਵੇਖਣ ਲਈ ਤਾਂ ਬਹੁਤ ਲੋਕ ਜਤਨ ਕਰਦੇ ਹਨ, ਉਹ ਸਾਰਿਆਂ ਨੂੰ ਹੀ ਕਿਉਂ ਨਹੀਂ ਦਿਸਦੀ ?

3. ਉ:—ਹੇ ਜੋਗੀ, ਜੋ ਮਨੁਖ ਗੁਰੂ ਦੇ ਸ਼ਬਦ ਦੁਆਰਾ ਆਪਣੇ ਅੰਦਰੋਂ ਅਪੱਣਤ ਨੂੰ ਮਾਰ ਕੇ ਤੇ ਹਉਮੈਂ ਨੂੰ ਭੀ ਮੁਕਾ ਲੈਂਦਾ ਹੈ, ਉਸ ਨੂੰ (ਫਿਰ) ਇਹ ਤ੍ਰਿਭਵਨੀ ਜਗਤ ਇਉਂ ਹੀ ਪਤੀਤ ਹੁੰਦਾ ਹੈ ਕਿ, ਐ ਪ੍ਰਭੂ ! ਇਸ ਵਿਚ ਤੇਰੀ ਹੀ ਜੋਤ ਪਸਰੀ ਹੋਈ ਹੈ ।੨।

ਪ੍ਰ:—ਕਿਉਂ ਜੀ ! ਉਸ ਨੂੰ ਪਛਾਣਿਆਂ ਕਿਵੇਂ ਜਾ ਸਕਦਾ ਹੈ ?

4. ਉ.—ਹੇ ਜੋਗੀ ! ਉਹ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਉਚੀ ਵੀਚਾਰ ਦਾ ਮਾਲਕ ਹੋ ਕੇ, ਆਪਣੇ ਮਨ ਵਿਚੋਂ ਮਾਇਕ ਫੁਰਨਿਆਂ ਨੂੰ ਮੁਕਾ ਕੇ (ਉਸ ਪ੍ਰਭੂ ਦੀ ਯਾਦ ਨੂੰ) ਆਪਣੇ ਮਨ ਵਿਚ ਟਿਕਾਈ ਰਖਦਾ ਹੈ ।੩।

ਪ੍ਰ:—ਸ੍ਰੀ ਜੀਉ ! ਅਸੀਂ ਜੋਗੀ ਲੋਕ ਤਾਂ ਸਿੰਙੀ ਵਜਾਉਂਦੇ ਹਾਂ, ਪਰ ਤੁਹਾਡੇ ਪਾਸ ਸਿੰਙੀ ਕੇਹੜੀ ਹੈ ?

5. ਉ:—ਹੇ ਜੋਗੀ ! ਜਿਸ ਮਨੁਖ ਉਤੇ ਉਸ ਪ੍ਰਭੂ ਦੀ ਮੇਹਰ ਹੁੰਦੀ ਹੈ, ਉਹੀ ਅਸਲ ਜੋਗੀ ਹੈ, ਉਸੇ ਦੀ ਸੁਰਤਿ ਉਸ ਨਾਸ ਰਹਿਤ ਸਰੂਪ ਵਿਚ ਟਿਕਦੀ ਹੈ, (ਇਹੋ ਮਾਨੋਂ, ਉਸ ਦੇ ਅੰਦਰ ਜੋਗੀ ਵਾਲੀ) ਸਿੰਙੀ ਵਜਦੀ ਹੈ । ਬਸ ਉਸ ਨੂੰ (ਫਿਰ) ਹਰੇਕ ਸਰੀਰ ਵਿਚ ਉਸੇ ਹੀ ਪ੍ਰਭੂ ਜੀ ਦੀ ਜੋਤ ਦਿਸਦੀ ਹੈ, (ਉਹ ਕਿਸੇ ਦਾ ਭੀ ਤਿਆਗ ਕਰ ਕੇ ਜੰਗਲਾਂ ਪਹਾੜਾਂ ਵਿਚ ਨਹੀਂ ਭਟਕਦਾ) ।੪।

ਪ੍ਰ:—ਸ੍ਰੀ ਜੀਉ ! ਅਸਾਂ ਜੋਗੀਆਂ ਪਾਸ ਬੀਣਾ ਵੱਜਦੀ ਅਤੇ ਅੰਤਸ਼ਕਰਣ ਵਿਚ ਬ੍ਰਹਮ ਗਿਆਨ ਦੀ ਅਗਨ ਪ੍ਰਜੁਲਤ ਹੁੰਦੀ ਹੈ, ਪਰ ਤੁਹਾਡੇ ਅੰਤਰੀਵ ਜੋਗ ਵਿਚ ਇਸ ਦਾ ਰੂਪ ਕੀ ਹੈ ?

6. ਉ:—ਹੇ ਜੋਗੀ ! ਗੁਰਮਤਿ ਦੇ ਜੋਗੀ ਨੇ ਸਾਰੇ ਹੀ ਸੰਸਾਰ ਨੂੰ ਬੀਣਾ ਸਮਝ ਕੇ ਉਸੇ ਪ੍ਰਭੂ ਵਿਚ ਮਨ ਨੂੰ ਟਿਕਾ ਰਖਿਆ ਹੈ ਅਤੇ ਬ੍ਰਹਮ ਦੀ ਅਗਨੀ ਉਨ੍ਹਾਂ ਨੇ ਅੰਦਰ ਬਾਲੀ ਹੈ, ਭਾਵ ਹੈ ਕਿ ਉਹ ਆਪਣੇ ਮਨ ਨੂੰ ਉਸੇ ਪ੍ਰਮਾਤਮਾਂ ਵਿਚ ਜੋੜੀ ਰਖਦਾ ਹੈ, ਜਿਸ ਵਿਚ ਜਗਤ ਰਚਨਾਂ ਦੀ ਬੀਣਾ ਸਦਾ ਹੀ ਵਜ ਰਹੀ ਹੈ, ਉਹ ਆਪਣੇ ਅੰਦਰ ਰੱਬੀ ਜੋਤ ਚੰਗੀ ਤਰ੍ਹਾਂ ਜਗਾ ਲੈਂਦਾ ਹੈ ।੫।

ਪ੍ਰ:—ਸ੍ਰੀ ਜੀਉ ! ਅਸੀਂ ਜੋਗੀ ਲੋਕ ਤਾਂ ਦਿਨੇ ਰਾਤ ਦੀਵਾ ਜਗਾਈ ਰਖਦੇ ਹਾਂ, ਜੋ ਸਾਡੇ ਅੰਦਰ ਜਗ ਰਹੀ ਜੋਤ ਦਾ ਪ੍ਰਤੀਕ ਹੈ, ਤੁਸੀਂ ਦਸੋ ਕਿਹੜਾ ਦੀਵਾ ਜਗਾਈ ਰਖਦੇ ਹੋ ?

7. ਉ:-ਹੇ ਜੋਗੀ ! ਗੁਰਮਤ ਦਾ ਜੋਗੀ ਤਾਂ ਇਸ ਪੰਜ ਤੱਤੀ ਮਨੁਖਾ ਸਰੀਰ ਨੂੰ ਹਾਸਲ ਕਰ ਕੇ (ਜੰਗਲਾਂ ਪਹਾੜਾਂ ਵਿਚ ਜਾ ਕੇ ਇਸ ਨੂੰ ਸੁਆਹ ਵਿਚ ਨਹੀਂ ਰੋਲਦਾ, ਉਹ ਤਾਂ)

ਬੇਅੰਤ ਪ੍ਰਮਾਤਮਾਂ ਦੀ ਪਵਿਤ੍ਰ ਜੋਤਿ ਦਾ ਦੀਵਾ ਦਿਨੇ ਰਾਤ (ਆਪਣੇ ਅੰਦਰ ਜਗਾਈ ਰਖਦਾ ਹੈ) ਭਾਵ ਉਸ ਨੇ ਤਾਂ ਆਪਣੇ ਅੰਦਰ ਅਪਾਰ ਵਾਹਿਗੁਰੂ ਦੀ ਜੋਤ ਦਾ ਹੀ ਦੀਵਾ ਬਾਲਿਆ ਹੈ ।੬।

**ਪ੍ਰ:**—ਸ੍ਰੀ ਜੀਉ ! ਅਸਾਂ ਜੋਗੀਆਂ ਵਿਚ ਤਾਂ ਦੋ ਤੂੰਬਿਆਂ ਵਾਲੀ ਕਿੰਗਰੀ ਵਜਾਈ ਜਾਂਦੀ ਹੈ, ਕੀ ਤੁਸਾਂ ਗੁਰਮਤਿ ਦੇ ਜੋਗੀਆਂ ਪਾਸ ਭੀ ਕਿੰਗਰੀ ਹੈ ?

8. **ਉ:**—ਹੇ ਅਉਧੂ ! ਜੋ ਗੁਰਮਤਿ ਦਾ ਜੋਗੀ ਪ੍ਰਭੂ ਦੀ ਕ੍ਰਿਪਾ ਦਾ ਪਾਤਰ ਬਣਿਆਂ ਹੋਇਆ ਹੈ, ਉਹ ਮਨੁਖ ਆਪਣੇ ਇਸ ਸਰੀਰ ਨੂੰ ਹੀ ਕਿੰਗਰੀ ਬਣਾਉਂਦਾ ਹੈ ਅਤੇ ਸ੍ਵਾਸ ਸ੍ਵਾਸ ਨਾਮ ਜਪਦੇ ਰਹਿਣ ਨੂੰ ਇਸ ਸਰੀਰ ਕਿੰਗਰੀ ਦੇ ਦੋ ਤੂੰਬੇ ਬਣਾਉਂਦਾ ਹੈ, ਉਸ ਦੇ ਅੰਦਰ ਗੁਰੂ ਦਾ ਸ਼ਬਦ ਅਨੋਖੀ ਖਿੱਚ ਨਾਲ ਵਜਦਾ ਹੈ (ਭਾਵ ਗੁਰੂ ਦਾ ਸ਼ਬਦ ਉਸ ਦੇ ਅੰਦਰ ਸੁਆਦਲਾ ਪ੍ਰੇਮ ਰਾਗ ਪੈਦਾ ਕਰਦਾ ਹੈ) ।੭।

9. ਹੇ ਅਉਧੂ ! ਉਹ ਅਜਿਹਾ ਗੁਰਮਤਿ ਦਾ ਜੋਗੀ ਵਾਹਿਗੁਰੂ ਦੀ ਨਗਰੀ ਆਤਮਕ ਮੰਡਲ ਰੂਪ ਨਗਰੀ ਵਿਚ ਅਡੋਲ-ਚਿਤ ਹੋ ਕੇ ਜੁੜਦਾ ਹੈ, ਜਿਥੇ ਕਲਿਆਣ ਸਰੂਪ ਪ੍ਰਭੂ ਦਾ ਹੀ ਪ੍ਰਭਾਵ ਹੈ, ਜਿਥੇ ਉਸ ਦੇ ਅੰਦਰ ਅਲੱਖ ਅਪਹੁੰਚ ਤੇ ਬੇਅੰਤ ਪ੍ਰਮਾਤਮਾਂ ਪ੍ਰਗਟ ਹੋ ਪੈਂਦਾ ਹੈ, (ਉਹ ਉਚੀ ਆਤਮਕ ਅਵਸਥਾ ਹੀ ਗੁਰਸਿਖ ਜੋਗੀ ਦੀ ਸ਼ਿਵ ਨਗਰੀ ਹੈ) ।੮।

**ਪ੍ਰ:**—ਕਿਉਂ ਜੀ ! ਉਸ ਗੁਰਮਤਿ ਦੇ ਜੋਗੀ ਦੀ ਹੁਣ ਸਰੀਰਕ ਅਤੇ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

10. **ਉ:**—ਹੇ ਅਉਧੂ ! ਸੁਣ, ਹੁਣ ਇਸ ਗੁਰਮਤਿ ਦੇ ਜੋਗੀ ਦਾ ਇਹ ਸਰੀਰ ਮਾਨੋ ਇਕ ਤਰ੍ਹਾਂ ਦਾ ਵਸਦਾ ਸ਼ਹਿਰ ਬਣ ਜਾਂਦਾ ਹੈ, ਜਿਸ ਵਿਚ ਪੰਜੇ ਗਿਆਨ ਇੰਦ੍ਰੇ ਵੀਚਾਰਵਾਨ ਹੋ ਕੇ (ਉਚੀ ਆਤਮਕ ਸੂਝ ਬੂਝ ਵਾਲੇ ਹੋ ਕੇ) ਵਸਦੇ ਹਨ (ਭਾਵ ਹੈ ਕਿ ਹੁਣ ਉਹ ਵਿਕਾਰਾਂ ਦੇ ਪਿਛੇ ਭਟਕਦੇ ਨਹੀਂ ਫਿਰਦੇ) ਇਹ ਮਨ (ਹੁਣ ਸਰੀਰ ਨਗਰੀ ਵਿਚ) ਰਾਜਾ ਬਣ ਜਾਂਦਾ ਹੈ, (ਕਾਮਾਦਕਾਂ ਨੂੰ ਵੱਸ ਵਿਚ ਰਖੀ ਬੈਠਦਾ ਹੈ) ।੯।

11. ਹੇ ਅਉਧੂ ! ਉਨ੍ਹਾਂ ਦਾ ਮਨ ਰਾਜਾ, ਹਿਰਦੇ ਰੂਪ ਆਸਣ ਤੇ ਬੈਠ ਕੇ ਸ਼ਬਦ ਦੁਆਰਾ ਜਸ ਕਰਦਾ ਹੈ, (ਭਾਵ ਆਤਮਕ ਅਡੋਲਤਾ ਦੇ) ਆਸਣ ਉਤੇ ਬੈਠ ਕੇ ਆਪਣੇ ਅੰਦਰ ਹੀ ਟਿਕਿਆ ਰਹਿੰਦਾ ਹੈ ਅਤੇ ਉਹ ਪੂਰਨ ਨਿਆਂ ਕਰਦਾ ਹੈ, (ਭਾਵ ਹਰ ਇਕ ਇੰਦ੍ਰੇ ਨੂੰ ਆਪੋ ਆਪਣੀ ਹੱਦ ਵਿਚ ਰਖਦਾ ਹੈ) ਅਤੇ ਪਰਉਪਕਾਰੀ ਹੋ ਜਾਂਦਾ ਹੈ ।੧੦।

**ਪ੍ਰ:**—ਹੇ ਗੁਰੋ ! ਅਸੀਂ ਜੋਗੀ ਲੋਕ ਤਾਂ ਜੰਮਣ ਮਰਨ ਦੀ ਨਿਵਿਰਤੀ ਕਰਨ ਲਈ ਧੂਣੀਆਂ ਤਪਾ ਕੇ ਮਨ ਨੂੰ ਮਾਰਨ ਦਾ ਯਤਨ ਕਰਦੇ ਹਾਂ। ਪਰ, ਤੁਹਾਡੇ ਗੁਰਮਤਿ ਦੇ ਜੋਗ ਵਿਚ ਜੰਮਣ ਮਰਨ ਦੀ ਨਵਿਰਤੀ ਦਾ ਕਿਹੜਾ ਸਾਧਨ ਕੀਤਾ ਜਾਂਦਾ ਹੈ ?

12. **ਉ:**—ਹੇ ਅਉਧੂ ! ਸੁਣ, ਜਿਸ ਗੁਰਮਤਿ ਦੇ ਜੋਗੀ ਉਤੇ ਪ੍ਰਭੂ ਦੀ ਮੇਹਰ ਹੁੰਦੀ ਹੈ, ਉਹ ਧੂਣੀਆਂ ਤਪਾ ਤਪਾ ਕੇ ਨਹੀਂ ਸੜਦਾ, (ਉਹ ਤਾਂ ਇਹ ਸੰਸਾਰਕ ਜੀਵਨ) ਜੀਉਂਦਾ ਹੀ (ਹਉਮੈ ਮਮਤਾ ਅਤੇ ਕਾਮਦਕਾਂ ਵਲੋਂ ਮਰ ਜਾਂਦਾ ਹੈ, ਉਹ ਆਪਣੇ ਮਨ ਨੂੰ (ਇਨ੍ਹਾਂ ਵਲੋਂ) ਮਾਰ ਦੇਂਦਾ ਹੈ, ਇਸ ਅਵਸਥਾ ਵਿਚ ਪਹੁੰਚੇ ਹੋਏ ਦਾ ਵਿਚਾਰੇ ਜਨਮ ਮਰਨ ਕੁਝ ਭੀ ਨਹੀਂ ਵਿਗਾੜ ਸਕਦੇ, ਭਾਵ ਹੈ ਜਿਸ ਨੇ ਮਨ ਨੂੰ ਮਾਰ ਲਿਆ ਹੈ. ਜੰਮਣ ਮਰਨ ਉਸ ਨੂੰ ਕੀ ਆਖ ਸਕਦੇ ਹਨ, (ਭਾਵ ਉਸ ਦਾ ਕੁਝ ਭੀ ਨਹੀਂ ਵਿਗਾੜ ਸਕਦੇ) ।੧੧।

**ਪ੍ਰ:**—ਸ੍ਰੀ ਜੀਉ ! ਜੋ ਗੁਰਮਤਿ ਦਾ ਜੋਗੀ ਇਸ ਤੁਹਾਡੀ ਦਸੀ ਹੋਈ ਅਵਸਥਾ ਵਿਚ ਪਹੁੰਚ ਜਾਂਦਾ ਹੈ, ਉਸ ਦੀ ਮਾਨਸਕ ਦਸ਼ਾ ਕਿਸ ਰੂਪ ਵਿਚ ਵਰਤਦੀ ਹੈ ?

13. **ਉ:**—ਹੇ ਅਉਧੂ ! ਅਸਲ ਵਿਚ ਇਸ ਗੁਰਮਤਿ ਦੇ ਜੋਗੀ ਨੂੰ ਇਹ ਸਮਝ ਆ ਜਾਂਦੀ ਹੈ ਕਿ. ਉਹ ਕਰਤਾਰ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ, (ਇਹ ਸਾਰੇ) ਬ੍ਰਹਮਾ, ਵਿਸ਼ਨੂੰ, ਤੇ ਸ਼ਿਵ ਉਸ ਇਕ ਪ੍ਰਮਾਤਮਾਂ (ਦੀ ਇਕ ਇਕ ਤਾਕਤ) ਦਾ ਸਰੂਪ (ਮਿਥੇ ਗਏ) ਹਨ। ਭਾਵ, ਬ੍ਰਹਮਾਂ ਆਦਿਕ ਨੂੰ ਪੈਦਾ ਕਰਨ, ਪਾਲਣ ਤੇ ਮਾਰਨ ਵਾਲਾ ਉਹ ਇਕ ਆਪ ਹੀ ਹੈ ।੧੨।

14. ਹੇ ਅਉਧੂ ! ਉਹ ਮਨੁਖ, ਹਰੇਕ ਆਤਮਾਂ ਦੇ ਮਾਲਕ ਪ੍ਰਮੇਸ਼ਰ ਦੀ ਯਾਦ ਨੂੰ ਆਪਣੇ ਸੋਚ ਮੰਡਲ ਵਿਚ ਟਿਕਾ-ਉਂਦਾ ਹੈ, (ਉਹ ਜੰਗਲਾਂ ਪਹਾੜਾਂ ਵਿਚ ਭਟਕਣ ਦੇ ਥਾਂ) ਆਪਣੇ ਸਰੀਰ ਨੂੰ (ਵਿਕਾਰਾਂ ਵਲੋਂ) ਪਵਿਤ੍ਰ ਰਖ ਕੇ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੧੩।

15. ਹੇ ਅਉਧੂ ! ਉਸ ਮਨੁਖ ਨੂੰ ਹੋਰ ਕੋਈ ਸਾਧਨ ਕਰਨ ਦੀ ਲੋੜ ਹੀ ਨਹੀਂ ਰਹਿੰਦੀ, ਕਿਉਂਕਿ, ਉਸ ਨੇ ਗੁਰੂ ਦੀ ਦਸੀ ਹੋਈ ਸੇਵਾ ਦੁਆਰੇ ਹੀ ਸਦਾ ਲਈ ਆਤਮਕ ਅਨੰਦ ਲਭ ਲਿਆ ਹੈ, ਉਸ ਦੇ ਅੰਦਰ (ਸੁਚੇ) ਆਤਮਕ ਗੁਣ ਪੈਦਾ ਕਰਨ ਵਾਲਾ ਗੁਰੂ ਦਾ ਸ਼ਬਦ ਸਦਾ (ਹੀ) ਟਿਕਿਆ ਰਹਿੰਦਾ ਹੈ ।੧੪।

16. ਹੇ ਅਉਧੂ ! ਜਿਸ ਉਤੇ ਉਹ ਸਾਈਂ ਜੀ ਮੇਹਰ ਕਰਦਾ ਹੈ ਉਸਨੂੰ ਆਤਮਕ ਗੁਣ ਪੈਦਾ ਕਰਨ ਵਾਲਾ ਪ੍ਰਮਾਤਮਾਂ ਆਪ ਹੀ ਗੁਰਮੁਖਾਂ ਦੀ ਸੰਗਤ ਵਿਚ ਮਿਲਾ ਦੇਂਦਾ ਹੈ ਅਤੇ ਉਸ ਦੇ ਅੰਦਰੋਂ ਹਉਮੈਂ ਅਤੇ ਮਾਇਆ ਦੀ ਤ੍ਰਿਸ਼ਨਾ ਮੁਕਾ ਦੇਂਦਾ ਹੈ ।੧੫।

17. ਹੇ ਅਉਧੂ ! ਉਹ ਮਨੁਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮਾਇਆ ਦੇ ਤਿੰਨਾਂ ਗੁਣਾਂ ਦਾ ਪ੍ਰਭਾਵ ਮਿਟਾ ਲੈਂਦਾ ਹੈ, (ਉਹ ਫਿਰ) ਉਸ ਉਚੀ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਜਿਥੇ ਕਿ ਇਨ੍ਹਾਂ ਤਿੰਨਾਂ ਦਾ ਹੀ ਜ਼ੋਰ ਨਹੀਂ ਚੜ੍ਹਦਾ, ਜੰਗਲਾਂ ਪਹਾੜਾਂ ਵਿਚ ਭਟਕਣ ਨਾਲੋਂ ਉਸ ਨੂੰ ਇਹ ਚੌਥੇ ਤੁਰੀਆ ਪਦ ਵਿਚ ਵਰਤਨੇ ਵਾਲੀ (ਨਿਰਾਰੀ) ਪਰਾ ਭਗਤੀ ਹਾਸਲ ਹੋ ਆਉਂਦੀ ਹੈ। ਭਾਵ ਹੈ ਕਿ, ਉਹ ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਲੰਘਕੇ ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।੧੬।

18. ਹੇ ਅਉਧੂ ! ਗੁਰਮੁਖ ਦਾ ਇਹੋ ਹੀ ਜੋਗ ਹੈ, ਕਿ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਆਤਮਕ ਜੀਵਨ ਨੂੰ ਪਰਖਦਾ ਰਹਿੰਦਾ ਹੈ ਤੇ ਆਪਣੇ ਹਿਰਦੇ ਵਿਚ ਇਕ ਪ੍ਰਮੇਸ਼ਰ ਜੀ (ਦੀ ਯਾਦ ਅਤੇ ਪ੍ਰੀਤ) ਨੂੰ ਵਸਾਈ ਰਖਦਾ ਹੈ ।੧੭।

19. ਹੇ ਅਉਧੂ ! ਅਜਿਹੇ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁਖ ਦਾ ਮਨ ਸਦਾ ਗੁਰੂ ਦੇ ਸ਼ਬਦ ਵਿਚ ਹੀ ਰੰਗਿਆ ਰਹਿੰਦਾ ਹੈ। (ਇਸੇ ਵਾਸਤੇ ਉਸ ਦਾ ਮਨ ਵਿਕਾਰਾਂ ਵਲ ਡੋਲਣ ਦੇ ਥਾਂ ਪ੍ਰਭੂ ਪ੍ਰੀਤ ਵਿਚ ਟਿਕਿਆ ਰਹਿੰਦਾ ਹੈ। (ਕਿਉਂਕਿ) ਮਨੁਖਾ ਜੀਵਨ ਵਿਚ ਕੇਵਲ ਇਹੋ ਹੈ ਉਸ ਨੂੰ ਕਰਨ ਜੋਗ ਕਾਰ ਸ੍ਰੇਸ਼ਟ ਜਾਪਦੀ ਹੈ ।੧੮।

ਪ੍ਰ:—ਕਿਉਂ ਜੀ ! ਕੀ, ਤੁਹਾਡੇ ਗੁਰਮਤਿ ਦਾ ਜੋਗੀ ਬੇਦ ਆਦਿਕ ਪੁਸਤਕਾਂ ਨੂੰ ਪੜ੍ਹਕੇ ਆਪਣੇ ਪੱਖ ਨੂੰ ਸਿਧ ਕਰਨ ਲਈ ਚਰਚਾ ਭੀ ਕਰਦਾ ਰਹਿੰਦਾ ਹੈ ?

20. ਉ:—ਹੇ ਅਉਧੂ ! ਸੁਣ, ਉਹ ਗੁਰਮਤੀਆ ਜੋਗੀ ਬੇਦ (ਆਦਿਕ ਧਰਮ ਪੁਸਤਕਾਂ) ਨੂੰ ਪੜ੍ਹਕੇ, ਉਨ੍ਹਾਂ ਦੀ ਚਰਚਾ ਕਰਦੇ ਰਹਿਣ ਨੂੰ ਭੀ ਕਬੂਲ ਨਹੀਂ ਕਰਦਾ, ਭਾਵ ਉਹ ਖੰਡਨ ਮੰਡਨ ਕਰਦੇ ਰਹਿਣ ਨੂੰ ਪਸੰਦ ਹੀ ਨਹੀਂ ਕਰਦਾ (ਕਿਉਂਕਿ) ਆਤਮਕ ਜੀਵਨ ਦੇ ਰਾਹ ਵਿਚ ਇਸ ਨੂੰ ਉਹ ਪਖੰਡ (ਸਮਝਦਾ ਹੈ) ਉਹ ਤਾਂ ਗੁਰੂ ਦੀ ਸ਼ਰਨ ਪੈ ਕੇ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਚੀ ਆਤਮਿਕ ਵੀਚਾਰ ਦਾ ਮਾਲਕ ਬਣਦਾ ਹੈ ।੧੯।

ਪ੍ਰ—ਕਿਉਂ ਜੀ ! ਸਾਡੇ ਪੰਥ ਦੇ ਜੋਗੀ ਤਾਂ ਜਤ ਸਤ ਕਾਇਮ ਰਖਣ ਲਈ ਕਈ ਕਈ ਤਰ੍ਹਾਂ ਦੇ ਕਠਨ ਸਾਧਨ ਕਰਦੇ ਹਨ, ਪਰ ਤੁਹਾਡੇ ਮੱਤ ਵਿਚ ਇਸ ਬਾਰੇ ਕੀ ਸਾਧਨ ਕੀਤਾ ਜਾਂਦਾ ਹੈ ?

21. ਉ.—ਹੇ ਅਉਧੂ ! ਗੁਰਮਤਿ ਵਿਚ ਤਾਂ ਜੋ ਗੁਰੂ ਦੇ ਦਸੇ ਰਾਹ ਤੇ ਤੁਰਦਾ ਹੈ, ਉਹ ਇਹੀ ਜੋਗ ਕਮਾਉਂਦਾ ਹੈ ਅਤੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਉਚੀ ਆਤਮਕ ਵੀਚਾਰ ਦਾ ਮਾਲਕ ਬਣਦਾ ਹੈ, ਬੱਸ, ਇਹੋ ਹੀ ਉਸ ਦਾ ਜਤ ਤੇ ਸਤ (ਕਾਇਮ ਰਖਣ ਦਾ ਤਰੀਕਾ ਹੈ) ।੨੦।

ਪ੍ਰ:—ਸ੍ਰੀ ਜੀਉ ! ਸਾਡੇ ਮੱਤ ਵਿਚ ਤਾਂ ਉਸ ਪ੍ਰਮੇਸ਼ਰ ਵਿਚ ਅਭੇਦ ਹੋਣ ਦਾ ਕੇਵਲ ਜੋਗ ਮਾਰਗ ਹੀ ਪ੍ਰਧਾਨ ਮੰਨਿਆਂ ਜਾਂਦਾ ਹੈ, ਪਰ ਤੁਹਾਡੇ ਮਾਰਗ ਵਿਚ ਉਸ ਸਾਈਂ ਜੀ ਨਾਲ ਜੁੜਨ ਦੀ ਕਿਹੜੀ ਜੁਗਤੀ ਮੰਨੀ ਹੈ ?

22. ਉ:—ਹੇ ਅਉਧੂ ! ਗੁਰਮਤਿ ਦੇ ਜੋਗੀ ਨੇ ਤਾਂ (ਪ੍ਰਮੇਸ਼ਰ ਵਿਚ ਜੁੜਨ ਦੀ) ਕੇਵਲ ਇਹੋ ਹੀ ਜੁਗਤੀ ਸਮਝੀ ਹੈ ਕਿ ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਹਉਮੈ ਮਮਤਾ ਆਦਿਕ ਵਲੋਂ) ਮੁਰਦਾ ਹੋ ਜਾਂਦਾ ਹੈ, ਆਪਣੇ ਮਨ ਨੂੰ (ਵਿਕਾਰਾਂ ਵਲੋਂ) ਕਾਬੂ ਵਿਚ ਰਖਦਾ ਹੈ ।੨੧।

23. ਹੇ ਅਉਧੂ ! ਅਸਲ ਵਿਚ ਇਹ ਮਾਇਆ ਦਾ ਮੋਹ (ਬਹੁਤ ਵਡੀ) ਘੁੰਮਣ ਘੇਰੀ ਹੈ (ਜਿਸ ਮਨੁਖ ਦਾ ਪ੍ਰਮੇਸ਼ਰ ਉਧਾਰ ਕਰਦਾ ਹੈ ਉਹ) ਗੁਰੂ ਦੇ ਸ਼ਬਦ ਵਿਚ ਜੁੜ ਕੇ (ਇਸ ਵਿਚੋਂ) ਪਾਰ ਲੰਘ ਜਾਂਦਾ ਹੈ ਅਤੇ ਉਹ ਆਪਣੀਆਂ ਕੁਲਾਂ ਨੂੰ ਭੀ ਪਾਰ ਲੰਘਾ ਲੈਂਦਾ ਹੈ ।੨੨।

ਪ੍ਰ:—ਕਿਉਂ ਜੀ ! ਉਹ ਕਿਸ ਤਰ੍ਹਾਂ ਦੇ ਮਨੁਖ ਮੰਨੇ ਜਾ ਸਕਦੇ ਹਨ ?

24. ਉ:—ਹੇ ਅਉਧੂ ! ਜਿਹੜੇ ਮਨੁਖ ਗੁਰੂ ਦੇ ਸ਼ਬਦ ਵਿਚ ਜੁੜਦੇ ਹਨ, ਸਮਝੋ ਉਹ (ਤਾਂ) ਚੌਹਾਂ ਜੁਗਾਂ ਵਿਚ ਹੀ ਸੂਰਮੇਂ ਹਨ, (ਭਾਵ ਕਿਸੇ ਭੀ ਸਮੇਂ ਵਿਚ ਕਾਮਾਦਿਕ ਵਿਕਾਰ ਉਨ੍ਹਾਂ ਉਤੇ ਜ਼ੋਰ ਨਹੀਂ ਪਾ ਸਕਦੇ) ਕਿਉਂਕਿ, ਗੁਰੂ ਦੀ ਬਾਣੀ ਦੀ ਬਰਕਤ ਨਾਲ ਉਹ ਸਾਈਂ ਜੀ ਦੀ ਭਗਤੀ ਨੂੰ ਆਪਣੇ ਸੋਚ ਮੰਡਲ ਵਿਚ ਟਿਕਾਈ ਰਖਦੇ ਹਨ ।੨੩।

ਪ੍ਰ:—ਸ੍ਰੀ ਜੀਉ ! ਸਾਡੇ ਜੋਗ ਮਾਰਗ ਵਿਚ ਤਾਂ ਮਾਇਆ ਦੇ ਮੋਹ ਤੋਂ ਛੁੱਟਣ ਲਈ ਕੇਵਲ ਇਹੋ ਹੀ ਸਾਧਨ ਚੰਗਾ ਮੰਨਿਆ ਜਾਂਦਾ ਹੋ ਕਿ ਘਰ ਬਾਰ ਤਿਆਗ ਕੇ ਪਹਾੜਾਂ ਦੀਆਂ ਗੁਫਾ ਵਿਚ ਜਾ ਬੈਠੋ ?

25. ਉ.—ਹੇ ਅਉਧੂ ! ਇਹ ਠੀਕ ਹੈ ਕਿ, ਮਨੁੱਖ ਦਾ ਮਨ ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ, ਪਰ ਇਸ ਵਿਚੋਂ ਨਿਕਲਣ ਦਾ ਇਹ ਤਰੀਕਾ ਨਹੀਂ ਕਿ ਮਨੁਖ ਜੰਗਲਾਂ ਵਿਚ ਜਾਂ ਪਹਾੜਾਂ ਦੀਆਂ ਗੁਫਾਂ ਵਿਚ ਜਾ ਬੈਠੇ, ਇਸ ਵਿਚੋਂ ਤਾਂ ਉਹੀ ਮਨੁਖ ਨਿਕਲਦਾ ਹੈ ਜੋ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਅ ਪਣੇ ਅੰਦਰ ਟਿਕਾਂਦਾ ਹੈ ।੨੪।

ਪ੍ਰ:—ਹੇ ਗੁਰੋ ! ਆਖਰ ਦਸੋ, ਮੈਂ ਮਾਇਆ ਦੇ ਮੋਹ ਵਿਚ ਫਸਣ ਤੋਂ ਬਚਣ ਲਈ ਕੀ ਸਾਧਨ ਕਰਾਂ ?

26. ਉ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਅਉਧੂ ! ਤੂੰ ਪ੍ਰਭੂ ਦੇ ਦਰ ਤੇ ਇਉਂ ਅਰਦਾਸ ਕਰਦਾ ਰਹੁ ਕਿ, ਹੇ ਪ੍ਰਭੂ ! ਮੈਂ ਤੇਰੀ ਸ਼ਰਨ ਆਇਆ ਹਾਂ (ਮੈਨੂੰ ਮਾਇਆ ਦੇ ਮੋਹ ਵਿਚ ਫਸਣ ਤੋਂ ਬਚਾ ਲੈ)

(ਮਾਇਆ ਦੇ ਮੋਹ ਤੋਂ ਬਚਣਾਂ ਜੀਵਾਂ ਦੇ ਆਪਣੇ

ਵਸ ਦੀ ਗਲ੍ਹ ਨਹੀਂ, ਅਰਦਾਸ ਸੁਣ ਕੇ ਪ੍ਰਮੇਸ਼ਰ ਜੀ ਆਪ ਹੀ ਬਖਸ਼ਸ਼ ਕਰਦਾ ਹੈ ਅਤੇ ਆਪਣੀ ਸੰਗਤ ਵਿਚ ਮਿਲਾਉਂਦਾ ਹੈ।੨੫।੯।

**ਭਾਵਾਰਥ**:-ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਜੋਗੀਆਂ ਨੂੰ ਜੋਗੀਆਂਦੀ ਬੋਲੀ ਵਿਚ ਉਪਦੇਸ਼ ਕਰਦੇ ਹਨ ਕਿ,ਹੇ ਭਾਈ ! ਸ਼ਬਦ ਦੀ ਕਮਾਈ ਦੇ ਤੁੱਲ ਹੋਰ ਕੋਈ ਭੀ ਸਾਧਨ ਕਲਿਆਣ ਕਾਰੀ ਨਹੀਂ ਹੈ।

**ਰਾਮਕਲੀ ਮਹਲਾ ੩ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥**

1. **ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥**
2. **ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥**
3. **ਐਸੀ ਕਿੰਗੁਰੀ ਵਜਾਇ ਜੋਗੀ ॥**
4. **ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵਲਾਇ ॥੧॥ ਰਹਾਉ ॥**
5. **ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥**
6. **ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥**
7. **ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥**
8. **ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥**
9. **ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥**
10. **ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥੪॥**
11. **ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥**
12. **ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥**
13. **ਹੁਕਮੁ ਬੂਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥**
14. **ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥੬॥**

**ਪਦ ਅਰਥ** :—ਸਰਮ -ਮਿਹਨਤ (ਉਚਾ ਆਤਮਕ ਜੀਵਨ ਬਨਾਉਣ ਲਈ ਮਿਹਨਤ)। ਜੋਗੀ—ਹੇ ਜੋਗੀ। ਖਿੰਥਾ—ਕਫਨੀ, ਗੋਦੜੀ। ਕਰਿ—ਬਣਾ ਕੇ। ਆਵਣੁ ਜਾਣੁ-ਜਨਮ ਮਰਨ ਦਾ ਗੇੜ (ਜਨਮ ਮਰਨ ਦੇ ਗੇੜ ਦਾ ਡਰ)। ਬਿਭੂਤਿ—ਸੁਆਹ। ਤੀਨਿ ਭਵਣ-ਤਿੰਨ ਭਵਨ (ਅਕਾਸ਼, ਪਤਾਲ, ਮਾਤ ਲੋਕ) ਸਾਰਾ ਜਗਤ, ਜਗਤ ਦਾ ਮੋਹ। ਜਿਣਿ ਲਇਆ—ਜਿੱਤ ਲਿਆ।੧।

ਕਿੰਗੁਰੀ—ਵੀਣਾ। ਜਿਤੁ ਕਿੰਗੁਰੀ—ਜਿਸ ਕਿੰਗਰੀ ਦੀ ਰਾਹੀਂ, ਜਿਸ ਵੀਣਾ ਦੇ ਵਜਾਣ ਨਾਲ। ਅਨਹਦੁ—ਬਿਨਾ ਵਜਾਏ ਵਜਦਾ ਰਾਗ, ਇਕ ਰਸ ਹੋ ਰਿਹਾ ਰਾਗ, ਉਚੇ ਆਤਮਕ ਜੀਵਨ ਦਾ ਇਕ ਰਸ ਅਨੰਦ। ਵਾਜੈ—ਵਜਣ ਲਗ ਪੈਂਦਾ ਹੈ। ਲਿਵ—ਲਗਨ।੧। ਰਹਾਉ।

ਸਤੁ—ਦਾਨ, ਸੇਵਾ। ਪਤੁ—ਪਾਤਰ, ਖੱਪਰ। ਕਰਿ—ਬਣਾ ਕੇ। ਜੋਗੀ—ਹੇ ਜੋਗੀ। ਅੰਮ੍ਰਿਤ ਨਾਮੁ—ਆਤਮਕ ਜੀਵਨ ਦੇਣ ਵਾਲਾ ਨਾਮ। ਭੁਗਤਿ—ਚੂਰਮਾ, ਭੋਜਨ। ਸਿੰਙੀ—ਛੋਟਾ ਜਿਹਾ ਸਿੰਙ ਜੋ ਭੰਡਾਰਾ ਵਰਤਣ ਵੇਲੇ ਜੋਗੀ ਵਜਾਂਦੇ ਹਨ।੨।

ਦ੍ਰਿੜੁ—ਪੱਕਾ। ਆਸਣਿ—ਆਸਣ ਉਤੇ। ਬੈਸੁ—ਬੈਠ। ਕਲਪਣਾ—ਮਨ ਦੀ ਖਿੱਝ। ਕਾਇਆ—ਸਰੀਰ। ਮੰਗਣਿ ਚੜਹਿ—ਮੰਗਣ ਵਾਸਤੇ ਚਲ ਪਏਂ। ਪਲੈ ਪਾਈ—ਪੱਲੇ ਪੈਂਦਾ ਹੈ, ਮਿਲਦਾ ਹੈ।੩।

ਇਤੁ—ਇਸ ਦੀ ਰਾਹੀਂ। ਇਤੁ ਕਿੰਗੁਰੀ—ਇਸ ਕਿੰਗਰੀ ਦੀ ਰਾਹੀਂ, (ਜੇਹੜੀ ਤੂੰ ਵਜਾ ਰਿਹਾ ਹੈਂ)। ਵਿਚਹੁ—ਮਨ ਵਿਚੋਂ।੪।

ਭਉ—ਡਰ। ਭਾਉ—ਪਿਆਰ। ਦੁਇ-ਦੋਵੇਂ। ਤੂੰਬੇ—(ਜੋ ਕਿੰਗਰੀ ਦੀ ਲੰਮੀਂ ਡੰਡੀ ਉਤੇ ਲਗੇ ਹੁੰਦੇ ਹਨ)। ਡੰਡੀ—ਕਿੰਗਰੀ ਦੀ ਡੰਡੀ। ਗੁਰਮੁਖਿ—ਗੁਰੂ ਦੇ ਸਨਮੁਖ। ਤੰਤੀ—ਤਾਰ, ਵੀਣਾ ਦੀ ਤਾਰ। ਇਨ ਬਿਧਿ—ਇਸ ਤਰੀਕੇ ਨਾਲ। ਖੰਡੀ—ਨਾਸ ਹੋ ਜਾਂਦੀ ਹੈ।੫।

ਬੂਝੈ—ਸਮਝ ਲਏ, ਦੇ ਅਨੁਸਾਰ ਚਲ ਪਏ। ਏਕਸ ਸਿਉ—ਇਕ ਪ੍ਰਭੂ ਨਾਲ ਹੀ। ਸਹਸਾ—ਸਹਿਮ। ਨਿਰਮਲੁ—ਪਵਿਤਰ। ਜੋਗ ਜੁਗਤਿ—ਜੋਗ ਦੀ ਜੁਗਤੀ, ਪ੍ਰਭੂ ਮਿਲਾਪ ਦਾ ਢੰਗ। ਇਵ—ਇਸ ਤਰ੍ਹਾਂ।੬।

**ਉਥਾਨਕਾ** :—ਗੁਰੂ ਅਮਰਦਾਸ ਜੀ ਦੇ ਪਾਸ ਇਕ ਜੋਗੀ ਆਇਆ ਅਤੇ ਇਸ ਨੇ ਆਪਣੇ ਧਾਰਨ ਕੀਤੇ ਹੋਏ ਜੋਗ ਦੀ ਬੜੀ ਪ੍ਰਸੰਸਾ ਕੀਤੀ ਅਤੇ ਸਤਿਗੁਰਾਂ ਨੂੰ ਪ੍ਰੇਰਨਾ ਭੀ ਕਰਦਾ ਹੈ ਕਿ, ਹੇ ਗੁਰੋ ! ਤੁਸਾਂ ਭੀ ਇਸ ਜੋਗ ਮਤਿ ਦੇ ਧਾਰਨੀ ਹੋ ਜਾਓ, ਜਿਸ ਦੀ ਬਰਕਤ ਨਾਲ ਤਿੰਨਾਂ ਹੀ ਭਵਨਾਂ ਨੂੰ ਜਿੱਤ ਲਈਦਾ ਹੈ, ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ, ਐ ਜੋਗੀ ! ਮੈਂ ਤਾਂ ਪਹਿਲੇ ਹੀ ਜੋਗੀ ਹਾਂ, ਤਾਂ ਜੋਗੀ ਨੇ ਕਿਹਾ ਕਿ, ਹੇ ਗੁਰੋ ! ਜੋ ਤੁਸਾਂ ਜੋਗ ਧਾਰਨ ਕਰ ਰਖਿਆ ਹੈ, ਉਸ ਜੋਗ ਦੇ ਚਿੰਨ੍ਹ ਆਪ ਜੀ ਦੇ ਸਰੀਰ ਪਰ ਧਾਰਨ ਕੀਤੇ ਹੋਏ ਨਜ਼ਰ ਨਹੀਂ ਆਉਂਦੇ, ਐਹ ਵੇਖੋ, ਮੇਰੇ ਧਾਰਨ ਕੀਤੇ ਹੋਏ ਜੋਗ ਦੇ ਪ੍ਰਤੱਖ

ਚਿੰਨ੍ਹ ਮੁੰਦਰਾਂ ਆਦਿਕ ਦਿਖਾਈ ਦੇਂਦੇ ਹਨ, ਤਾਂ ਆਪ ਜੀ ਨੇ ਕਿਹਾ ਕਿ, ਹੇ ਜੋਗੀ ! ਤੇਰਾ ਸਰੀਰਕ ਅਸਥੂਲ ਜੋਗ ਹੈ ਅਤੇ ਸਾਡਾ ਸੂਖਮ ਮਾਨਸਕ ਜੋਗ ਹੈ, ਜਿਸਦੇ ਚਿੰਨ੍ਹ ਭੀ ਸੂਖਮ ਹੀ ਹਨ, ਇਸ ਲਈ ਜੇ ਤੂੰ ਤਿੰਨਾਂ ਹੀ ਭਵਨਾਂ ਨੂੰ ਜਿਤਣਾ ਚਾਹੁੰਦਾ ਹੈਂ ਤਾਂ ਗੁਰਮਤਿ ਦਾ ਸੱਚਾ ਮਾਨਸਕ ਜੋਗ ਧਾਰਨ ਕਰ ਲੈ, ਤਾਂ ਜੋਗੀ ਨੇ ਕਿਹਾ :-

**ਅਰਥ** :-

**ਪ੍ਰ**:-ਕਿਉਂ ਜੀ ! ਦਸੋ, ਤੁਹਾਡੇ ਗੁਰਮਤਿ ਦੇ ਜੋਗ ਨੂੰ ਧਾਰਨ ਕਰਨ ਲਈ, ਉਸ ਜੋਗ ਦੇ ਚਿੰਨ੍ਹ ਕੇਹੜੇ ਹਨ ਜਿਨ੍ਹਾਂ ਨੂੰ ਮੈਂ ਧਾਰਨ ਕਰਾਂ ? ਕਿਉਂਕਿ, ਮੈਂ ਆਪਣੇ ਜੋਗ ਦੇ ਅਸਥੂਲ ਚਿੰਨ੍ਹ ਤਾਂ ਮੁੰਦਰਾਂ, ਗੋਦੜੀ ਅਤੇ ਸਰੀਰ ਪਰ ਬਿਭੂਤੀ ਆਦਿਕ ਧਾਰਨ ਕੀਤੇ ਹੋਏ ਹਨ ?

1. **ੳ**:-ਹੇ ਜੋਗੀ ! ਜਿਥੇ ਤੂੰ ਕੰਨਾਂ ਵਿਚ ਕੱਚ ਦੀਆਂ ਮੁੰਦਰਾਂ ਪਾਈਆਂ ਹਨ, ਉਥੇ ਤੂੰ ਇਨ੍ਹਾਂ ਦੀ ਥਾਂ (ਸਰਮੈ) ਉਦਮ, ਮਿਹਨਤ, ਦੀਆਂ ਭਾਵ ਉਚਾ ਆਤਮਕ ਜੀਵਨ ਬਨਾਣ ਲਈ ਮਿਹਨਤ ਦੀਆਂ ਮੁੰਦਰਾਂ ਆਪਣੇ ਕੰਨਾਂ ਵਿਚ ਪਾ ਲੈ ।

**ਪ੍ਰ**:-ਕਿਉਂ ਜੀ ! ਅਹਿ ਵੇਖੋ, ਮੇਰੇ ਸਰੀਰ ਉਪਰ ਕਫਨੀ, ਲੰਮਾ ਚੋਗਾ ਪਾਇਆ ਹੋਇਆ ਹੈ, ਪਰ ਤੁਹਾਡੇ ਜੋਗ ਵਿਚ ਕਫਨੀ ਕਿਹੜੀ ਹੈ ?

**ੳ**.-ਹੇ ਜੋਗੀ ! ਜੋ ਦੀਨਾਂ, ਗਰੀਬਾਂ ਉਪਰ ਦਇਆ, ਰਹਿਮ ਦਿਲੀ ਕਰਨੀ ਹੈ, (ਇਹੋ ਸਚੀ) ਕਫਨੀ ਪਹਿਨਣਾ ਕਰ ।

**ਪ੍ਰ**:-ਸ੍ਰੀ ਜੀਉ ! ਔਹ ਵੇਖੋ, ਮੈਂ ਸਰੀਰ ਉਤੇ ਸੁਆਹ ਮਲੀ ਹੋਈ ਹੈ, ਇਸ ਤੁਹਾਡੇ ਗੁਰਮਤਿ ਦੇ ਜੋਗ ਵਿਚ ਸੁਆਹ ਕੇਹੜੀ ਹੈ ?

2. **ੳ**:-ਹੇ ਜੋਗੀ ! ਜੋ ਇਸ ਸੰਸਾਰ ਨੂੰ ਆਉਣ ਜਾਣ ਵਾਲੀ ਇਕ ਖੇਡ ਸਮਝ ਰਖਣਾ ਹੈ, ਜਾਂ ਜੰਮਣ ਮਰਣ ਦੇ ਗੇੜ ਦਾ ਡਰ (ਹਰ ਵੇਲੇ) ਚੇਤੇ ਰਖਣਾ ਹੈ, ਇਹੋ ਹੀ ਸੁਆਹ ਤੂੰ ਆਪਣੇ ਪਿੰਡੇ ਉਤੇ ਮਲ, (ਜੇ ਤੂੰ ਇਸ ਰੀਤ ਦਾ ਉਦਮ ਕਰੇਂਗਾ, ਤਾਂ ਸਮਝ ਲਈਂ ਕਿ ਤੂੰ ਸਾਰੇ ਹੀ ਜਗਤ ਦਾ ਮਹ ਜਿਤ ਲਿਆ ਹੈ ।੧।

**ਪ੍ਰ**:-ਸ੍ਰੀ ਜੀਉ ! ਅਸੀਂ ਜੋਗੀ ਲੋਕ ਤਾਂ ਵੀਣਾ ਵਜਾਉਂਦੇ ਹਾਂ ਜਿਸ ਦੀ ਅਵਾਜ ਸੁਣ ਕੇ ਸੁਰਤੀ ਟਿਕ ਜਾਂਦੀ ਹੈ, ਪਰ ਤੁਹਾਡੇ ਜੋਗ ਨੂੰ ਧਾਰਨ ਕਰ ਕੇ ਮੈਂ ਕਿਹੜੀ ਵੀਣਾ ਵਜਾਇਆ ਕਰਾਂ ?

3. **ੳ**:-ਹੇ ਜੋਗੀ ! (ਤੂੰ ਬ੍ਰਹਮ ਚਿੰਤਨ ਰੂਪ ਅਜਿਹੀ) ਵੀਣਾ ਵਜਾਇਆ ਕਰ, ਭਾਵ ਹੈ ਕਿ ਬ੍ਰਹਮ ਦਾ ਚਿੰਤਨ ਕਰਨਾ ਹੀ ਸਹੀ ਵੀਣਾ ਦਾ ਵਜਾਉਣਾ ਹੈ ।

4. ਜਿਸ ਬ੍ਰਹਮ ਦਾ ਚਿੰਤਨ ਕਰਨ ਰੂਪ ਵੀਣਾ ਦੇ ਵਜਾਉਣ ਨਾਲ (ਮਨੁਖ ਦੇ ਅੰਦਰ) ਉਚੇ ਆਤਮਕ ਜੀਵਨ ਦਾ ਇਕ ਰਸ ਅਨੰਦ ਪੈਦਾ ਹੋ ਜਾਂਦਾ ਹੈ ਅਤੇ ਮਨੁਖ ਪ੍ਰਮੇਸ਼ਰ ਵਿਚ ਸੁਰਤੀ ਜੋੜੀ ਰਖਦਾ ਹੈ ।੧। ਰਹਾਉ ।

**ਪ੍ਰ**:-ਕਿਉਂ ਜੀ ! ਤੁਹਾਡੇ ਜੋਗ ਅਨੁਸਾਰ ਖਪਰ ਅਤੇ ਝੋਲੀ ਕੇਹੜੀ ਬਣਾਵਾਂ ਅਤੇ ਖਪਰ ਵਿਚ ਚੂਰਮਾਂ ਕਿਹੜ ਪਾਵਾਂ ?

5. **ੳ**:-ਹੇ ਜੋਗੀ ! ਗੁਰਮਤਿ ਦੇ ਜੋਗ ਅਨੁਸਾਰ ਤੂੰ ਦੂਜਿਆਂ ਦੀ ਸੇਵਾ ਕਰਿਆ ਕਰ ਅਤੇ ਆਪਣੇ ਅੰਦਰ ਸੰਤੋਖ ਧਾਰਨ ਕਰ (ਇਨ੍ਹਾਂ ਦੋਹਾਂ) ਨੂੰ ਖੱਪਰ ਅਤੇ ਝੋਲੀ ਬਨਾਉਣਾ ਕਰ ਅਤੇ ਆਤਮਕ ਜੀਵਨ ਦੇਣ ਵਾਲਾ ਨਾਮ (ਆਪਣੇ ਹਿਰਦੇ ਵਿਚ ਵਸਾਈ ਰਖ) ਇਹੋ ਹੀ ਚੂਰਮਾਂ ਤੂੰ ਆਪਣੇ ਖੱਪਰ ਵਿਚ ਪਾਉਣਾ ਕਰ ।

**ਪ੍ਰ**.-ਹੇ ਗੁਰੋ ! ਅਸਾਡੇ ਜੋਗੀਆਂ ਪਾਸ ਤਾਂ ਡੰਡਾ ਤੇ ਸਿੰਙੀ ਹੋਇਆ ਕਰਦੀ ਹੈ, ਪਰ, ਤੁਹਾਡੇ ਜੋਗ ਵਿਚ ਇਹ ਕਿਹੜੀਆਂ ਸ਼ੈਆਂ ਮੰਨੀਆਂ ਗਈਆਂ ਹਨ ?

6. **ੳ**:-ਹੇ ਜੋਗੀ ! ਤੂੰ ਪ੍ਰਭੂ ਦੇ ਚਰਨਾਂ ਵਿਚ (ਹਰ ਵਕਤ) ਚਿਤ ਨੂੰ ਜੋੜੀ ਰਖਣ ਨੂੰ (ਆਪਣੇ ਹੱਥ ਦਾ) ਡੰਡਾ ਬਣਾ ਲੈ, ਅਤੇ ਪ੍ਰਭੂ ਵਿਚ ਸੁਰਤਿ ਇਕਾਈ ਰਖਣ ਰੂਪ ਇਹ ਸਿੰਙੀ ਵਜਾਇਆ ਕਰ ।੨।

**ਪ੍ਰ**.-ਸ੍ਰੀ ਜੀਉ ! ਅਸੀਂ ਜੋਗੀ ਲੋਕ ਤਾਂ ਕਲਪਣਾ ਦੂਰ ਕਰਨ ਲਈ ਇਕ ਆਸਣ ਪਰ ਟਿਕ ਕੇ ਬੈਠ ਜਾਂਦੇ ਹਾਂ ?

7. **ੳ**:-ਹੇ ਜੋਗੀ ! ਤੂੰ ਪ੍ਰਭੂ ਦੀ ਯਾਦ ਵਿਚ ਆਪਣੇ ਮਨ ਨੂੰ ਪੱਕਾ ਕਰ, (ਇਸ) ਆਸਣ ਉਤੇ ਬੈਠਿਆ ਕਰ ਭਾਵ ਪ੍ਰਭੂ ਦੀ ਯਾਦ ਵਿਚ ਮਨ ਨੂੰ ਦ੍ਰਿੜ੍ਹ ਕਰਕੇ ਬੈਠਣਾ ਹੀ ਸਹੀ ਆਸਣ ਹੈ (ਇਸ ਤਰ੍ਹਾਂ ਦੇ ਅਭਿਆਸ ਨਾਲ) ਤੇਰੇ ਮਨ ਦੀ ਕਲਪਣਾ, ਮਨ ਦੀ ਖਿੱਚ ਦੂਰ ਹੋ ਜਾਇਗੀ ।

**ਪ੍ਰ**:-ਕਿਉਂ ਜੀ ! ਅਸੀਂ ਜੋਗੀ ਲੋਕ ਤਾਂ ਨਗਰ ਵਿਚ ਮੰਗਣ ਲਈ ਜਾਂਦੇ ਹਾਂ ਤਾਂ ਸਾਨੂੰ ਆਟਾ ਆਦਿਕ ਸ਼ੈਆਂ ਹਾਸਲ ਹੁੰਦੀਆਂ ਹਨ ?

8. **ੳ**:-ਹੇ ਜੋਗੀ ! ਤੂੰ ਆਟਾ ਮੰਗਣ ਲਈ ਨਗਰ ਵਲ ਤੁਰ ਪੈਂਦਾ ਹੈਂ, ਪਰ ਜੇ ਤੂੰ ਇਸ ਦੇ ਥਾਂ ਆਪਣੇ ਸਰੀਰ ਨਗਰ ਦੇ ਅੰਦਰ ਹੀ (ਟਿਕ ਕੇ ਪ੍ਰਮੇਸ਼ਰ ਦੇ ਦਰ ਤੋਂ ਉਸ ਦੇ ਨਾਮ ਦਾ ਦਾਨ) ਮੰਗਣਾ ਸ਼ੁਰੂ ਕਰ ਦੇਵੇਂ, ਤਾਂ ਹੇ ਜੋਗੀ ! ਤੈਨੂੰ ਉਸ ਪ੍ਰਮਾਤਮਾਂ ਦਾ ਨਾਮ ਹਿਰਦੇ ਰੂਪ ਪਲੇ ਵਿਚ ਪੈ ਸਕਦਾ ਹੈ, ਭਾਵ ਤੈਨੂੰ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ।੩।

**ਪ੍ਰ**:-ਸ੍ਰੀ ਜੀਉ ! ਜੋ ਅਸੀਂ ਜੋਗੀ ਲੋਕ ਕਿੰਗੁਰੀ ਵਜਾਉਂਦੇ ਹਾਂ ਕੀ ਸਾਨੂੰ ਇਸ ਦਾ ਕੋਈ ਲਾਭ ਨਹੀਂ ਹੋਵੇਗਾ ?

9. **ੳ**-ਹੇ ਜੋਗੀ ! ਸੱਚ ਤਾਂ ਇਹੋ ਹੀ ਹੈ ਕਿ ਜਿਹੜੀ ਕਿੰਗਰੀ ਤੂੰ ਲੋਕ ਦਿਖਾਵੇ ਲਈ ਵਜਾ ਰਿਹਾ ਹੈਂ, ਇਸ ਕਿੰਗਰੀ ਦੀ ਰਾਹੀਂ (ਤੇਰਾ) ਪ੍ਰਭੂ ਚਰਨਾਂ ਵਿਚ ਧਿਆਨ ਨਹੀਂ ਜੁੜ ਸਕਦਾ ਅਤੇ ਨਾ ਹੀ ਇਸ ਤਰ੍ਹਾਂ ਸਦਾ ਥਿਰ ਪ੍ਰਭੂ ਦਾ ਤੈਨੂੰ ਮਿਲਾਪ ਹੀ ਹਾਸਲ ਹੋ ਸਕਦਾ ਹੈ ।

10. ਹੇ ਜੋਗੀ ! ਜੋ ਤੂੰ ਕਿੰਗਰੀ ਵਜਾਉਂਦਾ ਫਿਰਦਾ ਹੈਂ ਤੇਰੀ ਇਸ ਕਿੰਗਰੀ ਦੀ ਰਾਹੀਂ ਮਨ ਵਿਚ ਸ਼ਾਂਤੀ ਨਹੀਂ ਪੈਦਾ ਹੁੰਦੀ ਅਤੇ ਨਾ ਹੀ ਮਨ ਵਿਚੋਂ ਅਹੰਕਾਰ ਹੀ ਦੂਰ ਹੋ ਸਕਦਾ ਹੈ ।੪।

ਪ੍ਰ:–ਸ੍ਰੀ ਜੀਉ ! ਤਾਂ ਫਿਰ ਤੁਸੀਂ ਆਪਣੇ ਜੋਗ ਮਤ ਅਨੁਸਾਰ ਦਸੋ ਕਿ, ਕਿਸਤਰ੍ਹਾਂ ਦੀ ਕਿੰਗਰੀ ਵਜਾਈ ਜਾ ਸਕੇ ਜਿਸਦਾ ਸਦਕਾ ਅੰਦਰੋਂ ਤ੍ਰਿਸ਼ਨਾ ਮੁਕ ਜਾਵੇ ?

11. ਉ:–ਹੇ ਜੋਗੀ ! ਤੂੰ ਆਪਣੇ ਇਸ ਸਰੀਰ ਨੂੰ (ਕਿੰਗਰੀ ਦੀ) ਡੰਡੀ ਬਣਾ ਲੈ ਅਤੇ ਇਸ ਸਰੀਰ ਡੰਡੀ ਨੂੰ ਡਰ ਅਤੇ ਪਿਆਰ ਦੇ ਦੋ ਤੂੰਬੇ ਜੋੜ (ਭਾਵ ਹੈ ਕਿ ਤੂੰ ਆਪਣੇ ਅੰਦਰ ਪ੍ਰਭੂ ਦਾ ਡਰ ਅਤੇ ਪਿਆਰ ਪੈਦਾ ਕਰ) ।

12. ਹੇ ਜੋਗੀ ! ਜੇ ਤੂੰ ਇਸ ਤਰ੍ਹਾਂ ਹਰ ਵਕਤ ਗੁਰੂ ਦੇ ਸਨਮੁਖ ਹੋਇਆ ਰਹੇਂ ਤਾਂ (ਤੇਰੇ ਹਿਰਦੇ ਦੀ ਪ੍ਰੇਮ) ਤਾਰ ਵਜ ਪਏਗੀ, (ਬਸ, ਇਸ ਤਰ੍ਹਾਂ ਫਿਰ ਤੇਰੇ ਅੰਦਰੋਂ) ਤ੍ਰਿਸ਼ਨਾ ਮੁਕ ਜਾਵੇਗੀ ।੫।

ਪ੍ਰ:–ਸ੍ਰੀ ਜੀਉ ! ਆਖਰ ਤੁਸੀਂ ਹੀ ਦਸੋ ਕਿ ਤੁਹਾਡੇ ਮਤਿ ਅਨੁਸਾਰ ਅਸਲ ਜੋਗੀ ਕੌਣ ਹੈ ?

13. ਉ:–ਹੇ ਜੋਗੀ ! ਜਿਹੜਾ ਭੀ ਮਨੁਖ ਪ੍ਰਮੇਸ਼ਰ ਦੀ ਰਜ਼ਾ ਵਿਚ ਜੀਵਨ ਗੁਜ਼ਾਰਦਾ ਹੈ ਅਤੇ ਇਕ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਚਿਤ ਨੂੰ ਜੋੜੀ ਰਖਦਾ ਹੈ, ਉਸੇ ਨੂੰ ਹੀ ਅਸਲ ਜੋਗੀ ਕਿਹਾ ਜਾ ਸਕਦਾ ਹੈ ।

ਪ੍ਰ:–ਕਿਉਂ ਜੀ ! ਅਜਿਹੇ ਗੁਰਮਤੀਏ ਜੋਗੀ ਨੂੰ ਆਖਰ ਹਾਸਲ ਕੀ ਕੁਝ ਹੁੰਦਾ ਹੈ ?

14: ਉ:–ਹੇ ਜੋਗੀ ! ਉਸ ਦੇ ਅੰਦਰੋਂ ਸਹਿਮ ਦੂਰ ਹੋ ਜਾਂਦਾ ਹੈ ਤੇ ਉਸ ਦਾ ਹਿਰਦਾ ਭੀ ਪਵਿਤ੍ਰ ਹੋ ਜਾਂਦਾ ਹੈ, ਇਸ ਤਰ੍ਹਾਂ ਦਾ ਉਹ ਮਨੁਖ ਪ੍ਰਭੂ ਦੇ ਸਹੀ ਮਿਲਾਪ ਦਾ ਢੰਗ ਭੀ ਲੱਭ ਲੈਂਦਾ ਹੈ ।੬।

**15. ਨਦਰੀ ਆਵਦਾ ਸਭੁ ਕਿਛੁ ਬਿਨਸੈ,**
**ਹਰਿ ਸੇਤੀ ਚਿਤੁ ਲਾਇ ॥**
**16. ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ**
**ਤਾ ਇਹ ਸੋਝੀ ਪਾਇ ॥੭॥**
**17. ਏਹੁ ਜੋਗੁ ਨ ਹੋਵੈ ਜੋਗੀ**
**ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥**
**18. ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ**
**ਗੁਰਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥**
**19. ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ**
**ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥**
**20. ਅਨੇਕ ਜਤਨ ਭੇਖ ਕਰੇ ਜੋਗੀ**
**ਰੋਗੁ ਨ ਜਾਇ ਗਵਾਇਆ ॥੯॥**
**21. ਹਰਿ ਕਾ ਨਾਮੁ ਅਉਖਧੁ ਹੈ ਜੋਗੀ**
**ਜਿਸਨੋ ਮੰਨਿ ਵਸਾਏ ॥**
**22. ਗੁਰਮੁਖਿ ਹੋਵੈ ਸੋਈ ਬੂਝੈ**
**ਜੋਗ ਜੁਗਤਿ ਸੋ ਪਾਏ ॥੧੦॥**
**23. ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ**
**ਜਿਸਨੋ ਨਦਰਿ ਕਰੇ ਸੋ ਪਾਏ ॥**
**24. ਅੰਤਰਿ ਬਾਹਰਿ ਏਕੋ ਵੇਖੈ**
**ਵਿਚਹੁ ਭਰਮੁ ਚੁਕਾਏ ॥੧੧॥**
**25. ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ**
**ਸਾ ਕਿੰਗੁਰੀ ਵਜਾਇ ॥**
**26. ਕਹੈ ਨਾਨਕੁ ਮੁਕਤਿ ਹੋਵਹਿ ਜੋਗੀ**
**ਸਾਚੇ ਰਹਹਿ ਸਮਾਇ ॥੧੨॥੧॥੧੦॥**

**ਪਦ ਅਰਥ :**–ਸਭੁ ਕਿਛੁ–ਹਰੇਕ ਚੀਜ਼, ਸਭ ਕੁਝ । ਬਿਨਸੈ–ਨਾਸਵੰਤ ਹੈ । ਸੇਤੀ–ਨਾਲ । ਲਾਇ–ਜੋੜੀ ਰੱਖ । ਭਾਵਨੀ–ਸ਼ਰਧਾ, ਪਿਆਰ ।੭।

ਜੋਗੀ–ਹੇ ਜੋਗੀ । ਜਿ–ਜਿਹੜਾ, ਕਿ । ਛੋਡਿ–ਛੱਡਕੇ । ਪਰਭਵਣੁ–ਦੇਸ ਰਟਨ, ਥਾਂ ਥਾਂ ਭਉਂਦੇ ਫਿਰਨਾ । ਕਰਹਿ–ਤੂੰ ਕਰਦਾ ਹੈਂ । ਗ੍ਰਿਹ ਸਰੀਰ ਮਹਿ–ਸਰੀਰ ਘਰ ਵਿਚ । ਗੁਰ ਪਰਸਾਦੀ–ਗੁਰੂ ਦੀ ਕ੍ਰਿਪਾ ਨਾਲ । ਲਹਹਿ–ਤੂੰ ਲੱਭ ਲਏਂਗਾ ।੮।

ਇਸੁ ਮਹਿ–ਇਸ (ਮਿੱਟੀ ਦੇ ਪੁਤਲੇ) ਵਿਚ । ਕਰੈ–ਕਰਦਾ ਹੈ ।੯।

ਅਉਖਧੁ–ਦਵਾਈ । ਮੰਨਿ–ਮਨਿ, ਮਨ ਵਿਚ । ਗੁਰਮੁਖਿ–ਗੁਰੂ ਦੇ ਸਨਮੁਖ ਰਹਿਣ ਵਾਲਾ । ਸੋਈ–ਉਹੀ ਮਨੁਖ । ਜੋਗ ਜੁਗਤਿ–ਜੋਗ ਦੀ ਜੁਗਤੀ, ਪ੍ਰਭੂ ਮਿਲਾਪ ਦਾ ਢੰਗ ।੧੦।

ਮਾਰਗੁ–ਰਸਤਾ । ਬਿਖਮੁ–ਔਖਾ । ਨਦਰਿ–ਕਿਰਪਾ ਦੀ ਦ੍ਰਿਸ਼ਟੀ, ਮੇਹਰ ਦੀ ਨਿਗਾਹ । ਅੰਤਰਿ–ਆਪਣੇ ਅੰਦਰ । ਬਾਹਰਿ–ਸਾਰੇ ਸੰਸਾਰ ਵਿਚ । ਵਿਚਹੁ–ਆਪਣੇ ਮਨ ਵਿਚੋਂ । ਭਰਮੁ–ਵਿਤਕਰਾ, ਮੇਰ ਤੇਰ । ਚੁਕਾਏ ਦੂਰ ਕਰਦਾ ਹੈ ।੧੧।

ਵਾਜੈ–ਵਜਦੀ ਹੈ । ਸਾ ਕਿੰਗਰੀ–ਉਹ ਵੀਣਾ । ਕਹੈ–ਆਖਦਾ ਹੈ । ਮੁਕਤਿ–ਵਿਕਾਰਾਂ ਤੋਂ ਖਲਾਸੀ (ਵਾਲਾ) । ਹੋਵਹਿ–ਤੂੰ ਹੋ ਜਾਏਂਗਾ । ਸਾਚੇ–ਸਾਚਿ, ਸਦਾ ਥਿਰ ਪ੍ਰਭੂ ਵਿਚ । ਰਹਹਿ ਸਮਾਇ–ਤੂੰ ਲੀਨ ਰਹੇਂਗਾ ।੧੨।

**ਅਰਥ :**–

ਪ੍ਰ:–ਸ੍ਰੀ ਜੀਉ ! ਇਹ ਦਸੋ ਕਿ, ਆਪ ਜੀ ਦੇ ਦਿਤੇ ਇਸ ਸੱਚੇ ਉਪਦੇਸ਼ ਦੀ ਮੈਨੂੰ ਸਹੀ ਰੂਪ ਵਿਚ ਸੋਝੀ ਕਿਵੇਂ ਆ ਸਕਦੀ ਹੈ ?

15. ਉ:–ਹੇ ਜੋਗੀ ! ਪਹਿਲੋਂ ਤਾਂ ਤੂੰ ਇਹ ਨਿਸਚਾ ਕਰ ਲੈ

ਕਿ, ਜਗਤ ਵਿਚ ਜੋ ਭੀ ਕੁਝ ਅੱਖੀਂ ਦਿਸ ਰਿਹਾ ਹੈ, (ਇਹ) ਸਭ ਕੁਝ ਨਾਸਵੰਤ ਹੈ, ਇਸ ਦਾ ਮੋਹ ਛੱਡ ਦ ਅਤੇ ਪ੍ਰਮੇਸ਼ਰ ਨਾਲ ਆਪਣਾ (ਸਦਾ ਹੀ) ਚਿੱਤ ਜੋੜੀ ਰੱਖ।

16. ਪਰ, ਹੇ ਜੋਗੀ ! ਇਹ ਸਮਝ ਤੈਨੂੰ ਤਦੋਂ ਹੀ ਪਵੇਗੀ ਜਦੋਂ ਗੁਰੂ ਨਾਲ ਤੇਰੀ (ਪੂਰਨ ਰੂਪ ਵਿਚ) ਸ਼ਰਧਾ, ਭਾਵਨਾ ਬਣ ਜਾਵੇਗ ।੭।

ਪ੍ਰ:–ਕਿਉਂ ਜੀ ! ਜੋ ਅਸੀਂ ਜੋਗੀ ਲੋਕਾਂ ਨੇ ਜੋਗ ਧਾਰਨ ਕੀਤਾ ਹੋਇਆ ਹੈ ਕੀ, ਇਸ ਨੂੰ ਆਪ ਜੋਗ ਨਹੀਂ ਮੰਨਦੇ ?

17. ਉ.–ਹੇ ਜੋਗੀ ! ਸੱਚ ਤਾਂ ਇਹੋ ਹੀ ਹੈ ਕਿ, ਜੋ ਤੂੰ ਆਪਣਾ ਪ੍ਰਵਾਰ ਛੱਡ ਕੇ ਦੇਸ਼ਾਂ ਦੇਸ਼ਾਂ ਵਿਚ ਰਟਨ ਕਰਦਾ ਫਿਰਦਾ ਹੈਂ, ਇਸ ਨੂੰ ਜੋਗ ਨਹੀਂ ਆਖੀਦਾ।

18. ਕਿਉਂਕਿ, ਉਸ ਹਰੀ ਪ੍ਰਮੇਸ਼ਰ ਦਾ ਨਾਮ ਤਾਂ ਇਸ ਸਰੀਰ ਰੂਪੀ ਘਰ ਵਿਚ ਹੀ (ਵਸ ਰਿਹਾ ਹੈ, ਇਸ ਲਈ,ਹੇ ਜੋਗੀ ! ਤੂੰ ਆਪਣੇ ਅੰਦਰੋਂ ਹੀ ਗੁਰੂ ਦੀ ਕ੍ਰਿਪਾ ਨਾਲ (ਉਸ) ਆਪਣੇ ਪ੍ਰਮੇਸ਼ਰ ਜੀ ਨੂੰ ਲਭ ਸਕੇਂਗਾ ।੮।

ਪ੍ਰ:–ਹੇ ਗੁਰੋ ! ਅਸੀਂ ਤਾਂ ਇਹ ਜੋਗ ਦਾ ਭੇਖ ਇਸ ਲਈ ਧਾਰਨ ਕੀਤਾ ਹੋਇਆ ਹੈ ਕਿ, ਅੰਦਰੋਂ ਮਾਇਆ ਦੀ ਤ੍ਰਿਸ਼ਨਾ ਦਾ ਵਡਾ ਰੋਗ ਦੂਰ ਹੋ ਸਕੇ, ਕੀ ਅਸੀਂ ਇਸ ਭੇਖ ਦਾ ਸਦਕਾ ਅਰੋਗ ਨਹੀਂ ਹੋ ਸਕਾਂਗੇ ?

19. ਉ:–ਹੇ ਜੋਗੀ ! ਇਹ ਸੰਸਾਰ (ਮਾਨੋ) ਇਕ ਮਿਟੀ ਆਦਿ ਪੰਜਾਂ ਤਤਾਂ ਦਾ ਪੁਤਲਾ ਹੈ, ਭਾਵ ਮਿੱਟੀ ਦਾ ਬੁੱਤ ਹੈ, ਇਸ ਵਿਚ ਮਾਇਆ ਦੀ ਤ੍ਰਿਸ਼ਨਾਂ ਦਾ ਵੱਡਾ ਰੋਗ ਲਗਾ ਹੋਇਆ ਹੈ।

20. ਪਰ, ਐ ਜੋਗੀ ! ਜੇ ਕੋਈ ਮਨੁਖ (ਤਿਆਗੀਆਂ ਵਾਲੇ) ਭੇਖ ਧਾਰਨ ਦੇ ਅਨੇਕਾਂ ਹੀ ਜਤਨ ਕਰਦਾ ਰਹੇ ਤਾਂ ਭੀ ਇਹ ਰੋਗ ਦੂਰ ਨਹੀਂ ਕੀਤਾ ਜਾ ਸਕਦਾ ।੯।

ਪ੍ਰ:–ਕਿਉਂ ਜੀ ! ਤਾਂ ਫਿਰ ਆਪ ਹੀ ਦਸ ਦਿਓ ਕਿ, ਅਰੋਗ ਕਿਵੇਂ ਹੋ ਸਕੀਦਾ ਹੈ ?

21. ਉ:–ਹੇ ਜੋਗੀ ! ਸੁਣ, ਅਸਲ ਵਿਚ ਇਸ ਰੋਗ ਨੂੰ ਦੂਰ ਕਰਨ ਲਈ, ਪ੍ਰਭੂ ਜੀ ਦਾ ਨਾਮ (ਹੀ) (ਇਕ ਅਸਲ ਰੂਪ ਵਿਚ) ਦਵਾਈ ਹੈ, ਪਰ, ਹੇ ਜੋਗੀ ! (ਇਸ ਦਵਾਈ ਨੂੰ ਉਹੀ ਮਨੁਖ ਵਰਤਦਾ ਹੈ) ਜਿਸ ਮਨੁਖ ਉਤੇ ਮੇਹਰ ਕਰ ਕੇ ਉਸ ਦੇ ਮਨ ਵਿਚ (ਇਹ ਦਵਾਈ) ਵਸਾਂਦਾ ਹੈ।

ਪ੍ਰ:–ਸ੍ਰੀ ਜੀਉ ! ਤਾਂ ਇਸ ਅਸਲ ਭੇਤ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਸਮਝਦੇ ?

22. ਉ:–ਹੇ ਜੋਗੀ ! ਅਸਲ ਵਿਚ ਇਹ ਭੇਤ ਨੂੰ ਸਮਝਣੇ ਦੀ ਗਲ ਕਿਸੇ ਦੇ ਆਪਣੇ ਵਸ ਦੀ ਨਹੀਂ, ਇਸ ਭੇਤ ਨੂੰ ਉਹੀ ਮਨੁਖ ਸਮਝਦਾ ਹੈ, ਜੋ ਕਿ ਗੁਰੂ ਦੇ ਸਨਮੁਖ ਰਹਿੰਦਾ ਹੈ ਤੇ ਉਹੀ ਮਨੁਖ ਪ੍ਰਭੂ ਜੀ ਦੇ ਮਿਲਾਪ ਦਾ (ਸਹੀ) ਢੰਗ ਸਿਖਦਾ ਹੈ ।੧੦।

ਪ੍ਰ:–ਸ੍ਰੀ ਜੀਉ ! ਇਸ ਤੁਹਾਡੇ ਦਸੇ ਸੁਖਦਾਈ ਮਾਰਗ ਤੇ ਤਾਂ ਮੈਂ ਸਮਝਦਾ ਹਾਂ ਕਿ, ਸਾਰਿਆਂ ਨੂੰ ਹੀ ਚਲਦੇ ਰਹਿਣਾ ਚਾਹੀਦਾ ਹੈ ?

23. ਉ:–ਹੇ ਜੋਗੀ ! ਸੁਣ, ਜਿਸ ਗੁਰਮਤਿ ਦੇ ਜੋਗ ਦਾ ਅਸੀਂ ਜਿਕਰ ਕਰਦੇ ਹਾਂ, ਇਸ ਪਰ ਚਲਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ ਇਸ, ਜੋਗ ਦਾ ਰਸਤਾ (ਬਹੁਤ ਹੀ) ਔਖਾ ਹੈ, ਇਹ ਮਾਰਗ ਉਸੇ ਮਨੁਖ ਨੂੰ ਲੱਭਦਾ ਹੈ ਜਿਸ ਉਤੇ (ਉਹ ਪ੍ਰਭੂ) ਮੇਹਰ ਦੀ ਨਿਗ੍ਹਾ ਕਰਦਾ ਹੈ।

ਪ੍ਰ:–ਸ੍ਰੀ ਜੀਉ ! ਇਸ ਗੁਰਮਤਿ ਦੇ ਮਾਰਗ ਪਰ ਟੁਰੇ ਜਾਣ ਵਾਲੇ ਦੀ ਪਛਾਣ ਕੀ ਹੈ ?

24. ਉ:–ਹੇ ਜੋਗੀ ! ਪਹਿਲੀ ਨਿਸ਼ਾਨੀ ਹੈ ਕਿ, ਉਹ ਮਨੁਖ ਆਪਣੇ ਅੰਦਰੋਂ ਮੇਰ-ਤੇਰ ਦੂਰ ਕਰ ਲੈਂਦਾ ਹੈ, (ਭਾਵ ਉਸ ਦੇ ਅੰਦਰੋਂ ਭਰਮ ਦੀ ਨਵਿਰਤੀ ਹੋ ਜਾਂਦੀ ਹੈ) ਅਤੇ ਦੂਜੀ, ਪਛਾਣ ਹੈ ਕਿ ਉਹ ਆਪਣੇ ਅੰਦਰ ਅਤੇ ਸਾਰੇ ਸੰਸਾਰ ਵਿਚ ਕੇਵਲ ਇਕੋ ਹੀ ਪ੍ਰਮੇਸ਼ਰ ਜੀ ਨੂੰ ਵੇਖਦਾ ਹੈ ।੧੧।

ਪ੍ਰ:–ਹੇ ਗੁਰੋ ! ਤਾਂ ਹੁਣ ਫਿਰ ਇਹ ਦਸੋ ਕਿ, ਇਹ ਜੋ ਮੈਂ ਜੋਗੀਆਂ ਦੀ ਕਿੰਗ ਵਜਾਉਂਦਾ ਹਾਂ, ਇਸ ਨੂੰ ਛੱਡ ਕੇ ਹੋਰ ਕਿਹੜੀ ਕਿੰਗ ਵਜਾਇਆ ਕਰਾਂ ?

25. ਉ:–ਹੇ ਜੋਗੀ ! ਜੋ ਇਕ ਰਸ ਚੇਤਨ ਸਤਾ ਪ੍ਰਕਾਸ਼ ਰਹੀ ਹੈ, ਇਹ ਕਿੰਗ ਬਿਨਾ ਹੀ ਵਜਾਇਆਂ ਵਜਦੀ ਹੈ, ਭਾਵ ਹੈ ਕਿ ਤੂੰ ਅੰਮ੍ਰਿਤ ਨਾਮ ਦੀ ਉਹ ਵੀਣਾ ਵਜਾਇਆ ਕਰ, ਜੋ (ਅੰਤਰ ਆਤਮੇਂ) ਬਿਨਾਂ ਹੀ ਵਜਾਇਆਂ ਵਜਦੀ ਹੈ, ਅਰਥਾਤ ਇਸ ਨੂੰ ਜੋ ਸਮਝਕੇ ਵਰਤਣਾ ਹੈ, ਏਹੀ ਵਜਾਉਣਾ ਹੈ।

ਪ੍ਰ: ਕਿਉਂ ਜੀ ! ਇਸ ਵੀਣਾ ਦੇ ਵਜਾਉਣ ਦਾ ਆਖਰ ਮੈਨੂੰ ਲਾਭ ਕੀ ਹੋਵੇਗਾ ?

26. ਉ:–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਜੋਗੀ ! ਜੇ ਤੂੰ ਹਰੀ ਨਾਮ ਸਿਮਰਨ ਦੀ ਵੀਣਾ ਵਜਾਏਂਗਾ, ਭਾਵ ਇਸ ਗੁਰਮਤਿ ਦੇ ਜੋਗ ਨੂੰ ਧਾਰਨ ਕਰੇਂਗਾ, ਤਾਂ ਤੂੰ ਇਸ ਸੰਸਾਰ ਦੇ ਆਵਾਗਵਨ ਵਲੋਂ ਛੁਟ ਜਾਏਂਗਾ, ਅਤੇ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਵਿਚ ਅਭੇਦ ਹੋ ਜਾਵੇਂਗਾ, ਉਸੇ ਵਿਚ ਟਿਕਿਆ ਰਹੇਂਗਾ ।੧੨।੧।

**ਭਾਵਾਰਥ** :–ਇਸ ਸ਼ਬਦ ਵਿਚ ਸਤਿਗੁਰੂ ਜੀ ਕਿਸੇ ਜੋਗੀ ਪ੍ਰਤੀ ਜੋਗੀਆਂ ਦੇ ਬਾਹਰਲੇ ਜੋਗ ਚਿੰਨ੍ਹ ਅਤੇ ਉਨ੍ਹਾਂ ਦੀ ਬਾਹਰਲੀ ਵਰਤੋਂ ਨੂੰ ਲੈ ਕੇ ਗੁਰਮਤਿ ਜੋਗ ਦੇ ਅੰਤ੍ਰੀਵ ਸਹੀ ਚਿੰਨ੍ਹ ਅਤੇ ਗੁਰਮਤਿ ਦੀ ਰਹਿਣੀ ਦਰਸਾਈ ਹੈ, ਜੋ ਕਿ ਹਰ ਮਨੁਖ ਮਾਤਰ ਦੇ ਧਾਰਨ ਕਰਨੇ ਜੋਗ ਹੈ, ਇਨ੍ਹਾਂ ਗੁਰਮਤਿ ਜੋਗ ਦੇ ਧਾਰਨੀ ਮਨੁਖ ਦੀ ਸਮਾਈ ਉਸੇ ਪ੍ਰਮੇਸ਼ਰ ਵਿਚ

ਹੋ ਜਾਂਦੀ ਹੈ, ਜਿਸ ਦਾ ਸਦਕਾ ਸੰਸਾਰ ਦਾ ਆਵਾਗਵਨ ਮਿਟ ਜਾਂਦਾ ਹੈ।

**ਰਾਮਕਲੀ ਮਹਲਾ ੩ ॥**

1. **ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥੧॥**
2. **ਸੰਤਹੁ ਗੁਰਮੁਖਿ ਦੇਇ ਵਡਿਆਈ ॥੧॥ਰਹਾਉ॥**
3. **ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥**
4. **ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ ॥੩॥**
5. **ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ ॥੪॥**
6. **ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ ॥੫॥**
7. **ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵਲਾਈ ॥੬॥**
8. **ਸਤ ਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥੭॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੇ। ਜਾਤਾ—ਪਛਾਣਿਆ, ਕਦਰ ਪਾਈ। ਸਤਿਗੁਰਿ—ਸਤਿਗੁਰੂ ਨੇ। ਬੂਝਿ-(ਆਪ) ਸਮਝ ਕੇ। ਬੁਝਾਈ—ਸਮਝ ਦਿਤੀ (ਸਿੱਖ ਨੂੰ) ।੧।

ਦੇਇ—ਦੇਂਦਾ ਹੈ। ਵਡਿਆਈ—ਇੱਜ਼ਤ, ਮਾਣ ।੧। ਰਹਾਉ।

ਸਚਿ-ਸਦਾ ਥਿਰ ਪ੍ਰਭੂ ਵਿਚ। ਸਹਜੁ ਸੁਖੁ—ਆਤਮਕ ਅਡੋਲਤਾ ਵਾਲਾ ਸੁਖ। ਵਿਚਹੁ-ਮਨ ਦੇ ਅੰਦਰੋਂ ।੨।

ਆਪੁ—ਆਪਾ ਭਾਵ। ਨਾਮ ਲਿਵ- ਨਾਮ ਦੀ ਲਗਨ। ਮਮਤਾ—ਮੈਂ ਮੇਰੀ ਦਾ ਸੁਭਾਉ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੩।

ਜਿਸ ਤੇ- ਜਿਸ ਪ੍ਰਮਾਤਮਾਂ ਤੋਂ, ਉਸ ਪ੍ਰਭੂ ਦੇ ਹੁਕਮ ਨਾਲ। ਉਪਜੈ—ਪੈਦਾ ਹੁੰਦਾ ਹੈ। ਸਖਾਈ—ਸਾਥੀ ।੪।

ਹਜੂਰਿ—ਹਾਜ਼ਰ ਨਾਜ਼ਰ, ਅੰਗ ਸੰਗ। ਜਿਨਿ—ਜਿਸ (ਪ੍ਰਭੂ) ਜੀ ਨੇ ।੫।

ਸਚਾ—ਸਦਾ ਥਿਰ। ਸਚਾ ਸਬਦੁ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦਾ ਸ਼ਬਦ। ਰਵੈ-ਮੌਜੂਦ ਰਹਿੰਦਾ ਹੈ। ਘਟ ਅੰਤਰਿ-ਹਿਰਦੇ ਵਿਚ। ਸਿਉ—ਨਾਲ। ਲਿਵ—ਲਗਨ ।੬।

ਨਿਰਮੋਲਕੁ- ਜਿਸ ਦੇ ਬਰਾਬਰ ਦਾ ਕੋਈ ਦੁਨੀਆਵੀ ਪਦਾਰਥ ਨਹੀਂ ਹੈ। ਵਡੈ ਭਾਗਿ—ਵਡੀ ਕਿਸਮਤ ਨਾਲ ।੭।

**ਅਰਥ :—**

ਪ੍ਰ:—ਸ੍ਰੀ ਜੀਉ ! ਇਸ ਸੁਖਦਾਇਕ ਭਗਤੀ ਦੇ ਖਜ਼ਾਨੇ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਸਮਝ ਸਕਦੇ ?

1. ਉ:—ਹੇ ਸੰਤ ਜਨੋ ! ਅਸਲ ਵਿਚ ਗੁਰੂ ਦੇ ਸਨਮੁਖ ਰਹਿਣ ਵਾਲੇ ਨੇ ਹੀ ਪ੍ਰਭੂ ਦੀ ਭਗਤੀ ਦੇ ਖਜਾਨੇ ਦੀ ਕਦਰ ਸਮਝੀ, ਗੁਰੂ ਨੇ (ਆਪ ਹੀ ਇਹ ਕਦਰ) ਸਮਝ (ਸਿਖ ਨੂੰ) ਬਖਸ਼ੀ ਹੈ ।੧।
2. ਹੇ ਸੰਤ ਜਨੋ ! (ਪ੍ਰਮੇਸ਼ਰ ਲੋਕ ਪ੍ਰਲੋਕ ਵਿਚ) ਉਸੇ ਮਨੁਖ ਨੂੰ ਇੱਜ਼ਤ ਦੇਂਦਾ ਹੈ, ਜੋ ਕਿ ਸਦਾ ਹੀ ਗੁਰ ਦੇ ਸਨਮੁਖ ਰਹਿੰਦਾ ਹੈ ।੧ ਰਹਾਉ।

ਪ੍ਰ:—ਸ੍ਰੀ ਜੀਉ ! ਉਸ ਸੱਚੇ ਪ੍ਰਭੂ ਵਿਚ ਲੀਨਤਾ ਕਿਵੇਂ ਹੋ ਸਕਦੀ ਹੈ ?

3. ਉ:—ਹੇ ਸੰਤ ਜਨੋ ! ਅਸਲ ਵਿਚ ਗੁਰੂ ਦੇ ਸਨਮੁਖ ਰਹਿ ਕੇ ਹੀ ਤੁਸਾਂ ਸਦਾ ਸੱਚੇ ਪ੍ਰਭੂ ਵਿਚ ਲੀਨ ਰਹਿ ਸਕਦੇ ਹੋ ਅਤੇ ਤੁਹਾਡੇ ਅੰਦਰ ਆਤਮਕ ਅਡੋਲਤਾ ਵਾਲਾ ਸੁਖ ਪੈਦਾ ਹੋ ਸ਼ਕਦਾ ਹੈ ਅਤੇ ਇਸ ਤਰ੍ਹਾਂ ਤੁਹਾਡੇ ਅੰਦਰੋਂ ਕਾਮ, ਕ੍ਰੋਧ (ਭੀ) ਦੂਰ ਹੋ ਸਕਦੇ ਹਨ ।੨।
4. ਹੇ ਸੰਤ ਜਨੋ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁਖ ਨੇ ਹੀ ਆਪਾ ਭਾਵ ਛਡ ਕੇ ਆਪਣੇ ਅੰਦਰ ਪ੍ਰਮੇਸ਼ਰ ਦੇ ਨਾਮ ਦੀ ਲਗਨ ਬਣਾਈ ਹੈ ਅਤੇ (ਆਪਣੇ ਅੰਦਰੋਂ) ਮੈਂ ਮੇਰੀ ਦੀ ਆਦਤ ਗੁਰੂ ਦੇ ਸ਼ਬਦ ਦੀ ਰਾਹੀਂ ਸਾੜੀ ਹੈ ।੩।
5. ਹੇ ਸੰਤ ਜਨੋ ! ਇਹ ਸਮਝ ਗੁਰਮੁਖ ਨੂੰ ਹੀ ਆਉਂਦੀ ਹੈ ਕਿ, ਜੀਵ ਜਿਸ ਪ੍ਰਮੇਸ਼ਰ ਜੀ ਤੋਂ ਪੈਦਾ ਹੁੰਦਾ ਹੈ, ਉਸੇ ਦੇ ਹੀ ਹੁਕਮ ਅਨੁਸਾਰ ਇਹ ਨਾਸ ਹੋ ਜਾਂਦਾ ਹੈ, ਪਰ, ਆਖਰ ਨੂੰ ਸਿਰਫ ਇਕੋ ਪ੍ਰਭੂ ਦਾ ਨਾਮ ਹੀ (ਮਨੁਖ ਦਾ) ਸਾਥੀ ਬਣਦਾ ਹੈ ।੪।
6. ਪਰ, ਹੇ ਸੰਤ ਜਨੋ ! ਜਿਸ ਪ੍ਰਮਾਤਮਾਂ ਨੇ ਇਹ ਜਗਤ ਦੀ ਖੇਡ ਬਣਾਈ ਹੈ, ਉਸੇ ਨੂੰ ਹੀ ਇਸ ਵਿਚ ਹਰ ਥਾਂ ਹਾਜ਼ਰ ਨਾਜ਼ਰ ਵੇਖੋ, ਇਸ ਵਿਚੋਂ (ਕਿਤੇ) ਲਾਂਭੇ ਦੂਰ ਨਾ ਜਾਣੋ ।੫।
7. ਹੇ ਸੰਤ ਜਨੋ ! ਅਸਲ ਵਿਚ ਗੁਰੂ ਦੇ ਸਨਮੁਖ ਹੋਇਆਂ ਹੀ ਸਚੇ ਪ੍ਰਭੂ ਦੀ ਸਿਫਤ ਸਲਾਹ ਦਾ ਸ਼ਬਦ ਮਨੁਖ ਦੇ ਹਿਰਦੇ ਵਿਚ ਵਸ ਸਕਦਾ ਹੈ ਅਤੇ ਸਦਾ ਥਿਰ ਪ੍ਰਭੂ ਨਾਲ ਲਗਨ ਲਗ ਸਕਦੀ ਹੈ ।੬।
8. ਹੇ ਸੰਤ ਜਨੋ ! ਜਿਹੜਾ ਹਰਿ ਨਾਮ ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ, ਉਹ ਗੁਰੂ ਦੀ ਸਾਧ ਸੰਗਤ ਵਿਚ ਵਡੀ ਕਿਸਮਤ ਨਾਲ ਮਿਲ ਜਾਂਦਾ ਹੈ ।੭।
9. **ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ ॥੮॥**

**10. ਬਿਨੁ ਨਾਵੈ ਸਭ ਭੂਲੀ ਫਿਰਦੀ**
**ਬਿਰਥਾ ਜਨਮੁ ਗਵਾਈ ॥੯॥**
**11. ਜੋਗੀ ਜੁਗਤਿ ਗਵਾਈ ਹੰਢੈ**
**ਪਾਖੰਡਿ ਜੋਗੁ ਨ ਪਾਈ ॥੧੦॥**
**12. ਸਿਵ ਨਗਰੀ ਮਹਿ ਆਸਣਿ ਬੈਸੈ**
**ਗੁਰ ਸਬਦੀ ਜੋਗੁ ਪਾਈ ॥੧੧॥**
**13. ਧਾਤੁਰ ਬਾਜੀ ਸਬਦਿ ਨਿਵਾਰੇ**
**ਨਾਮੁ ਵਸੈ ਮਨਿ ਆਈ ॥੧੨॥**
**14. ਏਹੁ ਸਰੀਰੁ ਸਰਵਰੁ ਹੈ ਸੰਤਹੁ**
**ਇਸਨਾਨੁ ਕਰੇ ਲਿਵਲਾਈ ॥੧੩॥**
**15. ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ**
**ਸਬਦੇ ਮੈਲੁ ਗਵਾਈ ॥੧੪॥**

**ਪਦ ਅਰਥ** :—ਭਰਮਿ–ਭਟਕਣਾ ਵਿਚ (ਪੈ ਕੇ) ਭੁਲੇਖੇ ਵਿਚ । ਇਕ ਠਾਈ–ਇਕੋ ਥਾਂ (ਪ੍ਰਭੂ ਚਰਨਾਂ ਵਿਚ)।੮।

ਭੂਲੀ ਫਿਰਦੀ–ਗਲਤ ਜੀਵਨ ਰਾਹ ਤੇ ਪਈ ਹੋਈ ਹੈ । ਬਿਰਥਾ–ਵਿਅਰਥ ।੯।

ਹੰਢੈ–ਭਟਕਦਾ ਫਿਰਦਾ ਹੈ । ਪਾਖੰਡਿ–ਪਖੰਡ (ਕਰਨ) ਨਾਲ, ਬਾਹਰਲੇ ਭੇਖ ਦੇ ਪਾਖੰਡ ਨਾਲ । ਜੋਗੁ–ਪ੍ਰਭੂ ਮਿਲਾਪ ।੧੦।

ਸਿਵ ਨਗਰੀ ਮਹਿ–ਪ੍ਰਮਾਤਮਾਂ ਦੇ ਸ਼ਹਿਰ ਵਿਚ, ਸਾਧ ਸੰਗਤ ਵਿਚ । ਆਸਣਿ–ਆਸਣ ਉਤੇ । ਬੈਸੈ–ਬੈਠਦਾ ਹੈ । ਸਬਦੀ–ਸ਼ਬਦ ਦੀ ਰਾਹੀਂ । ਜੋਗੁ–ਪ੍ਰਮਾਤਮਾਂ ਨਾਲ ਮਿਲਾਪ ।੧੧।

ਧਾਤੁਰ ਬਾਜੀ -(ਮਾਇਆ ਦੀ ਖਾਤਰ) ਦੌੜਨ ਭਜਣ ਵਾਲੀ ਖੇਡ, ਭਟਕਦੇ ਫਿਰਨ ਦੀ ਖੇਡ । ਸਬਦਿ–ਗੁਰੂ ਦੇ ਸ਼ਬਦ ਦੀ ਰਾਹੀਂ । ਮਨਿ–ਮਨ ਵਿਚ ।੧੨।

ਸਰਵਰੁ–ਸੋਹਣਾ ਸਰ, ਸੋਹਣਾ ਤਲਾਬ । ਲਿਵ–ਲਗਨ, ਪ੍ਰੇਮ ਦੀ ਲਗਨ । ਲਾਈ–ਲਾਇ, ਲਾ ਕੇ ।੧੩।

ਨਾਮਿ–ਨਾਮ ਵਿਚ । ਕਰਹਿ–ਜੋ ਬੰਦੇ ਕਰਦੇ ਹਨ । ਸਬਦੇ–ਸ਼ਬਦ ਦੀ ਰਾਹੀਂ ਹੀ ।੧੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਦਸੋ, ਸਾਨੂੰ ਕਰਦੇ ਕੀ ਰਹਿਣਾ ਚਾਹੀਦਾ ਹੈ ?

9. **ਉ**:—ਹੇ ਸੰਤ ਜਨੋ ! ਤੁਸੀਂ ਐਵੇਂ ਭਟਕਣਾ ਵਿਚ ਪੈ ਕੇ ਕੁਰਾਹੇ ਨਾ ਪਏ ਰਹੋ, ਗੁਰੂ ਦਾ ਹੀ ਦਰ ਮਲੀ ਰਖੋ, (ਅਤੇ ਆਪਣੇ ਮਨ ਨੂੰ ਪ੍ਰਭੂ ਦੇ ਚਰਨਾਂ ਵਿਚ ਹੀ) ਇਕੋ ਥਾਂ ਟਿਕਾਈ ਰਖੋ, ਅਡੋਲ ਰਖੋ ।੮।

10. ਹੇ ਸੰਤ ਜਨੋ ! ਅਸੀਂ ਤਾਂ ਵੇਖ ਰਹੇ ਹਾਂ ਕਿ, ਉਸ ਪ੍ਰਭੂ ਜੀ ਦੇ ਨਾਮ ਤੋਂ ਸਖਣੀ ਸਾਰੀ ਹੀ ਲੁਕਾਈ ਕੁਰਾਹੇ ਪਈ ਹੋਈ ਹੈ ਅਤੇ ਆਪਣਾ ਮਨੁੱਖਾ ਜਨਮ ਵਿਅਰਥ ਗਵਾ ਰਹੀ ਹੈ ।੯।

**ਪ੍ਰ**.—ਸ੍ਰੀ ਜੀਉ ! ਜਿਹੜੇ ਲੋਕ ਜੋਗੀਆਂ ਦੇ ਲਿਬਾਸ ਵਿਚ ਫਿਰਦੇ ਹਨ, ਕੀ ਉਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਨਹੀਂ ਹਾਸਲ ਹੋਵੇਗਾ ?

11. **ਉ**.—ਹੇ ਸੰਤ ਜਨੋ ! ਸੱਚ ਜਾਣੋ ਕਿ, ਧਾਰਮਿਕ ਭੇਖ ਦੇ ਪਖੰਡ ਨਾਲ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ, ਜਿਹੜਾ ਜੋਗੀ ਨਿਰਾ ਇਸ ਪਖੰਡ ਵਿਚ ਪਿਆ ਹੋਇਆ ਹੈ, ਉਸ ਜੋਗੀ ਨੇ ਤਾਂ ਪ੍ਰਭੂ ਮਿਲਾਪ ਦੀ ਜੁਗਤੀ (ਹਥੋਂ) ਹੀ ਗਵਾ ਲਈ ਹੈ ਅਤੇ ਉਹ (ਵਿਰਥਾ ਹੀ) ਭਟਕਦਾ ਫਿਰਦਾ ਹੈ ।੧੦।

**ਪ੍ਰ**.—ਸ੍ਰੀ ਜੀਉ ! ਤੁਹਾਡੇ ਗੁਰਮਤਿ ਅਨੁਸਾਰ ਉਹ ਕੇਹੜਾ ਜੋਗੀ ਹੈ, ਜਿਸ ਨੂੰ ਕਿ ਪ੍ਰਭੂ ਦਾ ਮਿਲਾਪ ਹਾਸਲ ਹੁੰਦਾ ਹੈ ?

12. **ਉ**:—ਹੇ ਸੰਤ ਜਨੋ ! ਅਸਲ ਵਿਚ ਜਿਹੜਾ ਜੋਗੀ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਸ ਨੇ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਪ੍ਰਭੂ ਜੀ ਦਾ ਮਿਲਾਪ ਹਾਸਲ ਕਰ ਲਿਆ ਹੈ, ਉਹ ਜੋਗੀ ਸਾਧ ਸੰਗਤ ਵਿਚ ਜੁੜਿਆ, ਟਿਕਿਆ ਹੋਇਆ (ਮਾਨੋ) ਆਸਣ ਉਤੇ ਹੀ (ਅਡੋਲ) ਬੈਠਾ ਹੋਇਆ ਹੈ ।੧੧।

**ਪ੍ਰ**:—ਸ੍ਰੀ ਜੀਉ ! ਇਹ ਦਸੋ ਕਿ, ਨਾਮ ਮਨ ਵਿਚ ਕਿਹੋ ਜਿਹੀ ਬਦਲ ਲੈ ਆਉਂਦਾ ਹੈ ?

13. **ਉ**:—ਹੇ ਸੰਤ ਜਨੋ ! ਜਿਸ ਮਨੁਖ ਦੇ ਮਨ ਵਿਚ ਪ੍ਰਮਾਤਮਾਂ ਦਾ ਨਾਮ ਆ ਵਸਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਮਨ ਦੀ ਮਾਇਆ ਪਿਛੇ ਭਟਕਣ ਦੀ ਖੇਡ ਮੁਕਾ ਲੈਂਦਾ ਹੈ ।੧੨।

14. ਹੇ ਸੰਤ ਜਨੋ ! ਇਹ ਜੋ ਮਨੁਖਾ ਸਰੀਰ ਹੈ, ਇਹ ਇਕ ਸੋਹਣਾ ਤਲਾਬ ਹੈ, ਇਸ ਵਿਚ ਨਾਮ ਜਲ ਹੈ, ਜਿਹੜਾ ਮਨੁਖ ਪ੍ਰਭੂ ਦੇ ਚਰਨਾਂ ਵਿਚ ਸੁਰਤੀ ਜੋੜੀ ਰਖਦਾ ਹੈ, ਉਹ ਮਾਨੋਂ, ਇਸ ਤਲਾਬ ਵਿਚ ਲਿਵ ਲਾਉਣ ਰੂਪੀ ਇਸ਼ਨਾਨ ਕਰਦਾ ਹੈ ।੧੩।

15. ਹੇ ਸੰਤ ਜਨੋ ! ਜਿਹੜੇ ਮਨੁਖ ਪ੍ਰਭੂ ਦੇ ਨਾਮ ਜਲ ਵਿਚ ਇਸ਼ਨਾਨ ਕਰਦੇ ਹਨ, ਉਹੀ ਪਵਿਤ੍ਰ ਜੀਵਨ ਵਾਲੇ ਹਨ, ਉਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਮਨ ਦੀ ਵਿਕਾਰਾਂ ਵਾਲੀ) ਮੈਲ ਦੂਰ ਕਰ ਲਈ ਹੈ ।੧੪।

**16. ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ**
**ਬਿਨੁ ਨਾਵੈ ਬਿਨਸਿ ਜਾਈ ॥੧੫॥**
**17. ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ**
**ਤ੍ਰਿਗੁਣਿ ਭਰਮਿ ਭੁਲਾਈ ॥੧੬॥**
**18. ਗੁਰਪਰਸਾਦੀ ਤ੍ਰਿਕੁਟੀ ਛੂਟੈ**
**ਚਉਥੈ ਪਦਿ ਲਿਵਲਾਈ ॥੧੭॥**

19. **ਪੰਡਿਤ ਪੜਹਿ ਪੜਿ ਵਾਦੁ ਵਖਾਣਹਿ
ਤਿੰਨਾ ਬੂਝ ਨ ਪਾਈ ॥੧੮॥**
20. **ਬਿਖਿਆ ਮਾਤੇ ਭਰਮਿ ਭੁਲਾਏ
ਉਪਦੇਸੁ ਕਹਹਿ ਕਿਸੁ ਭਾਈ ॥੧੯॥**
21. **ਭਗਤ ਜਨਾ ਕੀ ਊਤਮ ਬਾਣੀ
ਜੁਗਿ ਜੁਗਿ ਰਹੀ ਸਮਾਈ ॥੨੦॥**

**ਪਦ ਅਰਥ** :–ਤ੍ਰੈ ਗੁਣ–ਮਾਇਆ ਦੇ (ਰਜੋ ਤਮੋਂ ਸਤੋ) ਤਿੰਨ ਗੁਣਾਂ (ਦੇ ਪ੍ਰਭਾਵ) ਦੇ ਕਾਰਨ। ਅਚੇਤ–ਗਾਫਲ, ਪ੍ਰਭੂ ਦੀ ਯਾਦ ਵਲੋਂ ਬੇ-ਪ੍ਰਵਾਹ । ਬਿਨਸਿ ਜਾਈ–ਜੀਵ ਆਤਮਕ ਮੌਤੇ ਮਰਦਾ ਹੈ ।੧੫।

ਮਹੇਸੁ–ਸ਼ਿਵ । ਤ੍ਰੈ ਮੂਰਤਿ–ਤਿੰਨ ਗੁਣਾਂ ਨਾਲ ਇਕ ਮਿਕ, ਤਿੰਨ ਗੁਣਾ ਦੇ ਪੂਰਨ ਪ੍ਰਭਾਵ ਹੇਠ । ਭਰਮਿ–ਭਰਮ ਵਿਚ, ਭਟਕਣਾ ਵਿਚ । ਭੁਲਾਈ–ਕੁਰਾਹੇ ਪੈ ਜਾਂਦਾ ਹੈ ।੧੬।

ਗੁਰ ਪਰਸਾਦੀ–ਗੁਰੂ ਦੀ ਕ੍ਰਿਪਾ ਨਾਲ । ਤ੍ਰਿਕੁਟੀ–ਤ੍ਰਿ-ਕੁਟੀ, ਤਿੰਨ ਵਿੰਗੀਆਂ ਲਕੀਰਾਂ ਜੋ ਮਨ ਦੀ ਖਿੱਚ ਵੇਲੇ ਮਨੁਖ ਦੇ ਮੱਥੇ ਉਤੇ ਪੈ ਜਾਂਦੀਆਂ ਹਨ, ਤ੍ਰਿਊੜੀ । ਪਦਿ–ਦਰਜੇ ਵਿਚ । ਚਉਥੇ ਪਦਿ–ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਤਾਹਾਂ ਚੌਥੀ ਆਤਮਕ ਅਵਸਥਾ ਵਿਚ। ਲਿਵ–ਸੁਰਤਿ ।੧੭।

ਪੜਹਿ–ਪੜ੍ਹਦੇ ਹਨ । ਪੜਿ–(ਵੇਦ ਆਦਿਕ ਧਰਮ ਪੁਸਤਕਾਂ) ਪੜ੍ਹ ਕੇ । ਵਾਦੁ–ਝਗੜਾ, ਦੇਵਤਿਆਂ ਆਦਿਕ ਦਾ ਪਰਸਪਰ ਲੜਾਈ ਝਗੜਾ । ਵਖਾਣਹਿ–ਬਿਆਨ ਕਰਦੇ ਹਨ, ਸ੍ਰੋਤਿਆਂ ਨੂੰ ਸੁਣਾਂਦੇ ਹਨ । ਬੂਝ–ਸਹੀ ਜੀਵਨ ਦੀ ਸੂਝ। ਤਿੰਨਾ–ਉਨ੍ਹਾਂ (ਪੰਡਤਾਂ) ਨੇ ।੧੮।

ਬਿਖਿਆ–ਮਾਇਆ । ਮਾਤੇ–ਮਸਤ । ਕਿਸੁ–ਹੋਰ ਕਿਸ ਨੂੰ । ਭਾਈ–ਹੇ ਭਾਈ ।੧੯।

ਜੁਗਿ–ਜੁਗ ਵਿਚ । ਜੁਗਿ ਜੁਗਿ–ਹਰੇਕ ਜੁਗ ਵਿਚ, ਹਰੇਕ ਸਮੇਂ ਵਿਚ । ਰਹੀ ਸਮਾਈ–(ਸਭਨਾਂਦੇ ਦਿਲਾਂ ਵਿਚ) ਸਮਾਈ ਰਹਿੰਦੀ ਹੈ, ਸਭਨਾਂ ਉਤੇ ਪ੍ਰਭਾਵ ਪਾਂਦੀ ਹੈ। ਭਗਤ ਜਨਾਂ ਕੀ ਬਾਣੀ–ਪ੍ਰਮਾਤਮਾਂ ਦੀ ਭਗਤੀ ਕਰਨ ਵਾਲੇ ਬੰਦਿਆਂ ਦੇ ਬੋਲੇ ਹੋਏ ਬਚਨ ।੨੦।

**ਅਰਥ** :–

**ਪ੍ਰ**:–ਸ੍ਰੀ ਜੀਉ ! ਇਨ੍ਹਾਂ ਜੀਵਾਂ ਦੇ ਹਮੇਸ਼ਾਂ ਜੰਮਦੇ ਮਰਦੇ ਰਹਿਣ ਦਾ ਅਸਲ ਕਾਰਨ ਕੀ ਹੈ ?

16. **ਉ**:–ਹੇ ਸੰਤ ਜਨੋ ! ਅਸਲ ਵਿਚ ਉਸ ਪ੍ਰਭੂ ਦੀ ਇਹ ਮਾਇਆ ਬੜੀ ਹੀ ਪ੍ਰਬਲ ਹੈ, ਇਸ ਮਾਇਆ ਦੇ ਤਿੰਨਾਂ ਹੀ ਗੁਣਾਂ ਦੇ ਕਾਰਨ (ਜੀਵ ਪ੍ਰਭੂ ਦੀ ਯਾਦ ਵਲੋਂ) ਬੇ-ਪ੍ਰਵਾਹ ਰਹਿੰਦੇ ਹਨ, (ਪ੍ਰਭੂ ਦਾ) ਨਾਮ ਚੇਤੇ ਹੀ ਨਹੀਂ ਕਰਦੇ (ਇਸ ਲਈ, ਹੇ ਸੰਤ ਜਨੋ !) ਉਸ ਸਾਈਂ ਜੀ ਦੇ ਨਾਮ ਚਿੰਤਨ ਤੋਂ ਸਖਣੇ ਸਾਰੇ ਹੀ ਜੀਵ ਮਰਦੇ ਜੰਮਦੇ ਰਹਿੰਦੇ ਹਨ ।੧੫।

**ਪ੍ਰ**:–ਸ੍ਰੀ ਜੀਉ ! ਇਹ ਜੋ ਬ੍ਰਹਮਾਂ ਆਦਿਕ ਵਡੇ ਤਿੰਨ ਦੇਵਤੇ ਹਨ, ਇਹ ਤਾਂ ਤਿੰਨਾਂ ਹੀ ਗੁਣਾਂ ਤੋਂ ਨਿਰਲੇਪ ਰਹਿੰਦੇ ਹੋਣਗੇ, ਜਿਸ ਕਰ ਕੇ ਇਹ ਜੰਮਣ ਮਰਨ ਦੀ ਭਟਕਣਾ ਵਿਚ ਨਹੀਂ ਪੈਂਦੇ ਹੋਣਗੇ ?

17. **ਉ**.–ਹੇ ਸੰਤ ਜਨੋ ! ਸੁਣੋ, ਅਸਲ ਵਿਚ ਭਾਵੇਂ ਕੋਈ ਵਡੇ ਤੋਂ ਵਡਾ ਭੀ ਹੋਵੇ, ਭਾਵ ਭਾਵੇਂ ਬ੍ਰਹਮਾਂ (ਹੋਵੇ) ਵਿਸ਼ਨੂੰ (ਹੋਵੇ) ਸ਼ਿਵ (ਹੋਵੇ) (ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ ਹਰੇਕ ਜੀਵ ਮਾਇਆ ਦੇ) ਤਿੰਨਾਂ ਹੀ ਗੁਣਾਂ ਦੇ ਪ੍ਰਭਾਵ ਹੇਠ ਰਹਿੰਦਾ ਹੈ । ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਦੇ ਕਾਰਨ (ਪ੍ਰਭੂ ਚਰਨਾਂ ਤੋਂ ਖੁੰਝਿਆ ਹਰੇਕ ਜੀਵ) ਭਟਕਣਾ ਵਿਚ ਪੈ ਕੇ ਕੁਰਾਹੇ ਪੈ ਜਾਂਦਾ ਹੈ ।੧੬।

**ਪ੍ਰ**:–ਸ੍ਰੀ ਜੀਉ ! ਆਖਰ ਸਹਿਜ ਅਵਸਥਾ ਵਿਚ ਟਿਕਾ ਕਿਵੇਂ ਹੋ ਸਕਦਾ ਹੈ ?

18. **ਉ**:–ਹੇ ਸੰਤ ਜਨੋ ! ਅਸਲ ਵਿਚ ਤਾਂ ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਜੀ ਦੇ ਨਾਮ ਦੀ ਰਾਹੀਂ ਜਿਸ ਮਨੁਖ ਦੀ (ਤ੍ਰਿਕੁਟੀ) ਮਨ ਦੀ ਖਿੱਚ, ਭਾਵ ਤਿੰਨਾਂ ਗੁਣਾਂ ਵਿਚ ਵਿਚਰਨ ਦਾ ਬੰਧਨ ਛੁੱਟ ਜਾਂਦਾ ਹੈ (ਉਹ ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਉਤਾਹਾਂ ਰਹਿ ਕੇ) ਚੌਥੀ ਆਤਮਕ ਅਵਸਥਾ ਵਿਚ ਟਿਕ ਕੇ ਪ੍ਰਭੂ ਚਰਨਾਂ ਵਿਚ ਸੁਰਤੀ ਜੋੜੀ ਰਖਦਾ ਹੈ ।੧੭।

**ਪ੍ਰ**:–ਕਿਉਂ ਜੀ ! ਜੋ ਪੰਡਿਤ ਲੋਕ ਪੁਰਾਣ ਆਦਿਕ ਪੁਸਤਕਾਂ ਪੜ੍ਹਦੇ ਹਨ ਅਤੇ ਸਰੋਤਿਆਂ ਨੂੰ ਸੁਣਾਉਂਦੇ ਰਹਿੰਦੇ ਹਨ, ਕੀ ਇਨ੍ਹਾਂ ਨੂੰ ਆਤਮਿਕ ਜੀਵਨ ਦੀ ਸੋਝੀ ਪੈ ਜਾਂਦੀ ਹੋਵੇਗੀ ?

19. **ਉ**–ਹੇ ਸੰਤ ਜਨੋ ! ਸੁਣੋ, ਅਸਲੀਅਤ ਤਾਂ ਇਹੋ ਹੈ ਕਿ, ਜੋ ਪੰਡਿਤ ਲੋਕ (ਪੁਰਾਣ ਆਦਿਕ ਪੁਸਤਕਾਂ) ਪੜ੍ਹਦੇ ਹਨ ਅਤੇ ਇਨ੍ਹਾਂ ਨੂੰ ਪੜ੍ਹ ਕੇ (ਸ੍ਰੋਤਿਆਂ ਨੂੰ ਦੇਵਤਿਆਂ ਆਦਿਕ ਦਾ ਪਰਸਪਰ) ਲੜਾਈ ਝਗੜਾ ਸੁਣਾਉਂਦੇ ਹਨ, (ਇਸ ਤਰ੍ਹਾਂ) ਉਨ੍ਹਾਂ ਨੂੰ ਆਪ ਨੂੰ ਉਚੇ ਆਤਮਕ ਜੀਵਨ ਦੀ ਸੋਝੀ ਨਹੀਂ ਪੈਂਦੀ ।੧੮।

**ਪ੍ਰ**:–ਸ੍ਰੀ ਜੀਉ ! ਆਖਰ ਉਹ ਇਤਨੀ ਮੁਸ਼ੱਕਤ ਕਰਨ ਵਾਲੇ ਪੰਡਿਤ ਲੋਕ ਭੀ ਆਤਮਕ ਸੂਝ ਤੋਂ ਸਖਣੇ ਕਿਉਂ ਰਹਿ ਜਾਂਦੇ ਹਨ, ਇਸ ਦਾ ਅਸਲ ਕਾਰਨ ਕੀ ਸਮਝਿਆ ਜਾਵੇ ?

20. **ਉ**:–ਹੇ ਸੰਤ ਜਨੋ ! ਅਸਲ ਕਾਰਨ ਇਹੋ ਹੈ ਕਿ, ਉਹ ਪੰਡਿਤ ਲੋਕ ਮਾਇਆ ਦੇ ਮੋਹ ਵਿਚ ਫਸੇ ਹੋਏ ਭਟਕਣਾ ਦੇ ਕਾਰਨ (ਆਪ ਹੀ) ਕੁਰਾਹੇ ਪਏ ਰਹਿੰਦੇ ਹਨ, (ਫਿਰ ਹੇ ਭਾਈਓ ! ਦਸੋ) ਉਹ ਹੋਰ ਕਿਸ ਨੂੰ ਸਿਖਿਆ ਦੇਂਦੇ

ਹਨ, (ਭਾਵ ਹੈ ਕਿ ਉਨ੍ਹਾਂ ਦੀ ਸਿਖਿਆ ਦਾ ਕਿਸੇ ਹੋਰ ਨੂੰ ਕੋਈ ਭੀ ਲਾਭ ਨਹੀਂ ਹੋ ਸਕਦਾ) ।੧੯।

**ਪ੍ਰ:**—ਸ੍ਰੀ ਜੀਉ ! ਆਖਰ ਦਸੋ ਕਿ, ਉਹ ਕੌਣ ਲੋਕ ਹਨ, ਜਿਨ੍ਹਾਂ ਦੇ ਬਚਨਾਂ ਦਾ ਸਾਦਕਾਂ ਦੇ ਮਨਾਂ ਉਤੇ ਪ੍ਰਭਾਵ ਪੈਂਦਾ ਹੈ ?

21. **ਉ:**—ਹੇ ਸੰਤ ਜਨੋ ! ਅਸਲ ਵਿਚ ਤਾਂ ਉਸ ਪ੍ਰਮਾਤਮਾਂ ਦੀ ਭਗਤੀ ਕਰਨ ਵਾਲੇ ਬੰਦਿਆਂ ਦਾ ਬੋਲ ਹੀ ਸ੍ਰਸ਼ਟ ਹੋਇਆ ਕਰਦਾ ਹੈ, ਉਹ ਬੋਲ ਹਰੇਕ ਜੁਗ ਵਿਚ ਹੀ (ਹਰੇਕ ਸਮੇਂ ਹੀ ਸਭਨਾਂ ਉਤੇ) ਆਪਣਾ ਪ੍ਰਭਾਵ ਪਾਂਦਾ ਹੈ ।੨੦।

**22. ਬਾਣੀ ਲਾਗੈ ਸੋ ਗਤਿ ਪਾਏ**
**ਸਬਦੇ ਸਚਿ ਸਮਾਈ ॥੨੧॥**
**23. ਕਾਇਆ ਨਗਰੀ ਸਬਦੇ ਖੋਜੇ**
**ਨਾਮੁ ਨਵੰਨਿਧਿ ਪਾਈ ॥੨੨॥**
**24. ਮਨਸਾ ਮਾਰਿ ਮਨੁ ਸਹਜਿ ਸਮਾਣਾ**
**ਬਿਨੁ ਰਸਨਾ ਉਸਤਤਿ ਕਰਾਈ ॥੨੩॥**
**25. ਲੋਇਣ ਦੇਖਿ ਰਹੇ ਬਿਸਮਾਦੀ**
**ਚਿਤੁ ਅਦਿਸਟਿ ਲਗਾਈ ॥੨੪॥**
**26. ਅਦਿਸਟੁ ਸਦਾ ਰਹੈ ਨਿਰਾਲਮੁ**
**ਜੋਤੀ ਜੋਤਿ ਮਿਲਾਈ ॥੨੫॥**
**27. ਹਉ ਗੁਰੁ ਸਾਲਾਹੀ ਸਦਾ ਆਪਣਾ**
**ਜਿਨਿ ਸਾਚੀ ਬੂਝ ਬੁਝਾਈ ॥੨੬॥**
**28. ਨਾਨਕੁ ਏਕ ਕਹੈ ਬੇਨੰਤੀ**
**ਨਾਵਹੁ ਗਤਿ ਪਤਿ ਪਾਈ ॥੨੭॥੨॥੧੧॥**

**ਪਦ ਅਰਥ** :—ਲਾਗੈ—ਲਗਦਾ ਹੈ, ਸੁਰਤਿ ਜੋੜਦਾ ਹੈ। ਗਤਿ—ਉਚੀ ਆਤਮਕ ਅਵਸਥਾ । ਸਬਦੇ—ਸ਼ਬਦ ਦੀ ਰਾਹੀਂ । ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।੨੧।

ਕਾਇਆ—ਸਰੀਰ । ਨਵੰਨਿਧਿ—ਨੌਂ ਖਜ਼ਾਨੇ (ਕੁਬੇਰ ਦੇਵਤੇ) ।੨੨।

ਮਨਸਾ—ਮਨ ਦਾ ਮਾਇਕ ਫੁਰਨਾ । ਮਾਰਿ—ਮਾਰ ਕੇ । ਸਹਜਿ—ਆਤਮਕ ਅਡੋਲਤਾ ਵਿਚ । ਰਸਨਾ—ਜੀਭ ।੨੩।

ਲੋਇਣ—ਅੱਖਾਂ । ਬਿਸਮਾਦੀ—ਹੈਰਾਨ (ਹੋ ਕੇ) ਵਿਸਮਾਦ ਅਵਸਥਾ ਵਿਚ ਪਹੁੰਚ ਕੇ । ਅਦਿਸਟਿ—ਅਦ੍ਰਿਸਟ ਪ੍ਰਭੂ ਵਿਚ ।੨੪।

ਨਿਰਾਲਮੁ—ਨਿਰਲੇਪ ।੨੫।

ਹਉ -ਮੈਂ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਜਿਨਿ—ਜਿਸ (ਗੁਰੂ) ਨੇ । ਸਾਚੀ ਬੂਝ—ਸਦਾ ਥਿਰ ਪ੍ਰਭੂ ਦੀ ਸੂਝ ।੨੬।

ਨਾਵਹੁ—ਪ੍ਰਭੂ ਦੇ ਨਾਮ ਤੋਂ ਹੀ । ਗਤਿ—ਉਚੀ ਅਵਸਥਾ ।੨੭।

**ਅਰਥ** :—

**ਪ੍ਰ:**—ਸ੍ਰੀ ਜੀਉ ! ਇਹ ਦਸੋ ਕਿ, ਆਖਰ ਸੱਚ ਸਰੂਪ ਵਿਚ ਸਮਾਈ ਕਿਸ ਦੀ ਹੁੰਦੀ ਹੈ ?

22. **ਉ:**—ਹੇ ਸੰਤ ਜਨੋ ! ਅਸਲ ਵਿਚ ਜਿਹੜਾ ਭੀ ਮਨੁਖ ਗੁਰੂ ਦੀ ਬਾਣੀ ਵਿਚ ਸੁਰਤਿ ਜੋੜਦਾ ਹੈ, ਉਹ ਉਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ ਗੁਰੂ ਦੇ ਸ਼ਬਦ ਦੀ ਰਾਹੀਂ ਉਹ ਸਦਾ ਹੀ ਸਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ ।੨੧।

**ਪ੍ਰ:**—ਹੇ ਗੁਰੋ ! ਕਈ ਲੋਕ ਨਗਰਾਂ ਨੂੰ ਛੱਡ ਕੇ ਬਾਹਰ ਜੰਗਲਾਂ ਵਿਚ ਨਾਮ ਨੂੰ ਲਭਣ ਲਈ ਜਾਂਦੇ ਹਨ, ਕੀ ਉਨ੍ਹਾਂ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ ?

23. **ਉ:**—ਹੇ ਸੰਤ ਜਨੋ ! ਜੰਗਲਾਂ ਵਿਚ ਤਾਂ ਅਸਲ ਵਿਚ ਭਟਕਣਾਂ ਹੀ ਹੈ, ਪਰ, ਜਿਹੜਾ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਇਸ ਸਰੀਰ ਨਗਰ ਨੂੰ ਖੋਜਦਾ ਹੈ, ਭਾਵ ਆਪਣੇ ਜੀਵਨ ਦੀ ਪੜਤਾਲ ਕਰਦਾ ਰਹਿੰਦਾ ਹੈ, ਉਹ ਮਨੁਖ ਪ੍ਰਭੂ ਜੀ ਦਾ ਨਾਮ ਖਜ਼ਾਨਾ ਲਭ ਲੈਂਦਾ ਹੈ ।੨੨।

**ਪ੍ਰ:**—ਕਿਉਂ ਜੀ ! ਉਸ ਦੇ ਮਨ ਦੀ ਮਾਨਸਕ ਅਵਸਥਾ ਕੈਸੀ ਹੋ ਜਾਂਦੀ ਹੈ ?

24. **ਉ:**—ਹੇ ਸੰਤ ਜਨੋ ! ਅਸਲ ਵਿਚ ਉਹ ਮਨੁਖ ਮਨ ਦੇ ਮਾਇਕ ਫੁਰਨਿਆਂ ਨੂੰ ਮਾਰ ਕੇ, ਆਪਣੇ ਮਨ ਨੂੰ ਪੂਰਨ ਅਡੋਲਤਾ ਵਾਲੀ ਅਵਸਥਾ ਵਿਚ ਟਿਕਾ ਲੈਂਦਾ ਹੈ, ਉਹ ਬਿਨਾ ਰਸਨਾ ਪ੍ਰਭੂ ਦੀ ਸ਼ਿਫਤ ਸਲਾਹ ਕਰਦਾ ਰਹਿੰਦਾ ਹੈ, ਭਾਵ ਬਿਨਾ ਰਸਨਾ ਮਨ ਕਰ ਕੇ ਅਜਪਾ ਜਾਪ ਹੋ ਰਿਹਾ ਹੈ ।੨੩।

25. ਹੇ ਸੰਤ ਜਨੋ ! ਹੁਣ ਉਸ ਮਨੁਖ ਦੀਆਂ ਅੱਖਾਂ (ਦੁਨੀਆਂ ਦੇ ਮਾਇਕੀ ਪਦਾਰਥਾਂ ਵਲੋਂ ਹਟ ਕੇ) ਅਸਚਰਜ ਰੂਪ ਪ੍ਰਮੇਸ਼ਰ ਜੀ ਨੂੰ (ਹੀ) (ਹਰ ਥਾਂ) ਵੇਖਦੀਆਂ ਹਨ, ਉਸ ਦਾ ਚਿੱਤ ਅਦ੍ਰਿਸ਼ਟ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ।੨੪।

26. ਹੇ ਸੰਤ ਜਨੋ ! ਉਸ ਮਨੁਖ ਦੀ ਜੋਤ ਉਸ ਨੂਰੋ ਨੂਰ ਪ੍ਰਭੂ ਵਿਚ ਮਿਲੀ ਰਹਿੰਦੀ ਹੈ, ਜੋ ਕਿ (ਇਨ੍ਹਾਂ ਬਾਹਰਲੀਆਂ) ਅੱਖਾਂ ਨਾਲ ਨਹੀਂ ਦਿਸਦਾ ਅਤੇ ਸਦਾ ਨਿਰਲੇਪ ਰਹਿੰਦਾ ਹੈ ।੨੫।

**ਪ੍ਰ:**—ਹੇ ਗੁਰੋ ! ਹੁਣ ਆਪ ਜੀ ਦੀ ਨਿਤ ਕ੍ਰਿਆ ਕੀ ਹੋ ਰਹੀ ਹੈ ?

27. **ਉ.**—ਹੇ ਸੰਤ ਜਨੋ ! ਮੈਂ ਤਾਂ ਹੁਣ ਆਪਣੇ ਉਸ ਗੁਰੂ ਨੂੰ ਹੀ ਸਦਾ ਵਡਿਆਉਂਦਾ ਰਹਿੰਦਾ ਹਾਂ, ਜਿਸ ਨੇ (ਮੈਨੂੰ) ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦੀ ਸੂਝ ਬਖਸ਼ਸ਼ ਕਰੀ ਹੈ ।੨੬।

**ਪ੍ਰ:**—ਹੇ ਗੁਰੋ ! ਆਖਰ ਤੁਸਾਂ ਸਾਡੀ ਭਲਾਈ ਲਈ ਸੁਖਦਾਈ ਉਪਦੇਸ਼ ਕਿਹੜਾ ਕਹਿਣਾ ਚਾਹੋਗੇ ?

28. ਉ:-ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸੰਤ ਜਨੋ! ਮੈਂ ਤਾਂ ਤੁਹਾਡੇ ਅਗੇ ਸਿਰਫ ਇਹੋ ਹੀ ਬੇਨਤੀ ਕਰਦਾ ਹਾਂ (ਕਿ ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰੋ) ਕਿਉਂਕਿ, ਨਾਮ ਦੁਆਰੇ ਹੀ ਉਚੀ ਆਤਮਕ ਅਵਸਥਾ ਹਾਸਲ ਹੁੰਦੀ ਹੈ ਅਤੇ ਨਾਮ ਦੀ ਬਰਕਤ ਨਾਲ ਹੀ (ਲੋਕ ਪ੍ਰਲੋਕ ਵਿਚ) ਇੱਜ਼ਤ ਮਿਲਦੀ ਹੈ।੨੭।੨।

**ਭਾਵਾਰਥ** :–ਇਸ ਸ਼ਬਦ ਵਿਚ ਸਤਿਗੁਰੂ ਜੀ ਇਹ ਉਪਦੇਸ਼ ਕਰਦੇ ਹਨ ਕਿ, ਐ ਲੋਕੋ ! ਪਖੰਡ ਨਾਲ ਸਹੀ ਜੋਗ ਨੂੰ ਨਹੀਂ ਕਮਾਇਆ ਜਾ ਸਕਦਾ, ਅਸਲ ਜੋਗ ਦੀ ਪ੍ਰਾਪਤੀ ਤਾਂ ਕੇਵਲ ਗੁਰੂ ਦੀ ਸੰਗਤ ਵਿਚ ਹਾਜ਼ਰ ਹੋ ਕੇ ਸ਼ਬਦ ਦੀ ਕਮਾਈ ਦੁਆਰਾ ਮਾਇਆ ਦੀਆਂ ਉਨ੍ਹਾਂ ਵਾਸ਼ਨਾਂ ਵਲੋਂ ਜਿੰਨ੍ਹਾਂ ਤੋਂ ਵਡੇ ਵਡੇ ਦੇਵਤੇ ਭੀ ਨਹੀਂ ਬਚ ਸਕੇ ਉਨ੍ਹਾਂ ਨੂੰ ਦੂਰ ਕਰੋ ਅਤੇ ਨਾਮ ਸਿਮਰਨ ਦੁਆਰਾ ਸਹਿਜ ਅਵਸਥਾ ਨੂੰ ਪ੍ਰਾਪਤ ਕਰੋ, ਜਿਸ ਦੀ ਬਰਕਤ ਨਾਲ ਮਨ ਦੇ ਨੀਵੇਂ ਇਰਾਦੇ ਛਡ ਕੇ ਅਦ੍ਰਿਸ਼ਟ ਵਾਹਿਗੁਰੂ ਨੂੰ ਅੰਗ ਸੰਗ ਮਹਿਸੂਸ ਕਰੀਦਾ ਹੈ ਅਤੇ ਇਸ ਤਰ੍ਹਾਂ ਮਨੁਖ ਦਾ ਮਨ ਪੂਰਨ ਤੌਰ ਤੇ ਅਡੋਲ ਤੇ ਸ਼ਾਂਤ ਰਹਿੰਦਾ ਹੈ।

**ਰਾਮਕਲੀ ਮਹਲਾ ੩ ॥**

1. **ਹਰਿ ਕੀ ਪੂਜਾ ਦੁਲੰਭ ਹੈ ਸੰਤਹੁ**
   **ਕਹਣਾ ਕਛੂ ਨ ਜਾਈ ॥੧॥**
2. **ਸੰਤਹੁ ਗੁਰਮੁਖਿ ਪੂਰਾ ਪਾਈ ॥**
3. **ਨਾਮੋ ਪੂਜ ਕਰਾਈ ॥੧॥ ਰਹਾਉ ॥**
4. **ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ**
   **ਕਿਆ ਹਉ ਪੂਜ ਚੜਾਈ ॥੨॥**
5. **ਹਰਿ ਸਾਚੇ ਭਾਵੈ ਸਾ ਪੂਜਾ ਹੋਵੈ**
   **ਭਾਣਾ ਮਨਿ ਵਸਾਈ ॥੩॥**
6. **ਪੂਜਾ ਕਰੈ ਸਭੁ ਲੋਕੁ ਸੰਤਹੁ**
   **ਮਨਮੁਖਿ ਥਾਇ ਨ ਪਾਈ ॥੪॥**
7. **ਸਬਦਿ ਮਰੈ ਮਨੁ ਨਿਰਮਲੁ ਸੰਤਹੁ**
   **ਏਹ ਪੂਜਾ ਥਾਇ ਪਾਈ ॥੫॥**
8. **ਪਵਿਤ ਪਾਵਨ ਸੇ ਜਨ ਸਾਚੇ**
   **ਏਕ ਸਬਦਿ ਲਿਵ ਲਾਈ ॥੬॥**
9. **ਬਿਨੁ ਨਾਵੈ ਹੋਰ ਪੂਜ ਨ ਹੋਵੀ**
   **ਭਰਮਿ ਭੁਲੀ ਲੋਕਾਈ ॥੭॥**

**ਪਦ ਅਰਥ** :–ਦੁਰਲਭ–ਜੋ ਬੜੀ ਮੁਸ਼ਕਲ ਨਾਲ ਮਿਲੇ। ਸੰਤਹੁ–ਹੇ ਸੰਤ ਜਨੋ। ਕਛੂ ਨ–ਕੁਝ ਭੀ ਨਹੀਂ। ਕਹਣਾ ਜਾਈ–ਕਿਹਾ ਜਾ ਸਕਦਾ।੧।

ਗੁਰਮੁਖਿ–ਉਹ ਮਨੁਖ ਜੋ ਗੁਰੂ ਦੀ ਸ਼ਰਨ ਪੈਂਦਾ ਹੈ। ਪੂਰਾ–ਸਾਰੇ ਗੁਣਾਂ ਨਾਲ ਭਰਪੂਰ ਪ੍ਰਭੂ। ਨਾਮੋ–ਨਾਮ ਹੀ, ਨਾਮ ਜਪਣਾ ਹੀ। ਪੂਜ–ਪੂਜਾ। ਕਰਾਈ–(ਗੁਰੂ) ਕਰਾਂਦਾ ਹੈ।੧। ਰਹਾਉ।

ਕਿਆ ਪੂਜ–ਪੂਜਾ ਕਰਨ ਵਾਸਤੇ ਕਿਹੜੀ ਚੀਜ ?। ਹਉ ਚੜਾਈ–ਹਉਂ ਚੜ੍ਹਾਈ, ਮੈਂ ਭੇਟਾ ਕਰਾਂ।੨।

ਸਾਚਾ–ਸਦਾ ਥਿਰ ਰਹਿਣ ਵਾਲਾ। ਸਾਚੇ ਭਾਵੈ–ਸਾਚੇ (ਭਾਣਾ) ਭਾਵੈ, ਜੇ ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦੀ ਰਜ਼ਾ ਚੰਗੀ ਲਗਣ ਲਗ ਪਏ। ਸਾ–ਉਹੀ, ਰਜ਼ਾ ਮਿਠੀ ਲਗਣੀ ਹੀ। ਮਨਿ-ਮਨ ਵਿਚ। ਵਸਾਈ–ਵਸਾਂਦਾ ਹੈ।੩।

ਸਭੁ ਲੋਕੁ–ਸਾਰਾ ਜਗਤ। ਮਨਮੁਖਿ–ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁਖ। ਥਾਇ–ਥਾਂ ਵਿਚ, ਥਾਂ ਸਿਰ। ਥਾਇ ਨ ਪਾਈ–ਕਬੂਲ ਨਹੀਂ ਹੁੰਦੀ।੪।

ਸਬਦਿ–ਗੁਰੂ ਦੇ ਸ਼ਬਦ ਦੀ ਰਾਹੀਂ। ਮਰੈ–(ਵਿਕਾਰਾਂ ਦੀ ਪ੍ਰੇਰਨਾ ਵਲੋਂ) ਮਰਦਾ ਹੈ, ਵਿਕਾਰਾਂ ਦਾ ਪ੍ਰਭਾਵ ਆਪਣੇ ਉਤੇ ਪੈਣ ਨਹੀ ਦੇਂਦਾ। ਨਿਰਮਲੁ–ਪਵਿੱਤਰ।੫।

ਪਵਿਤ–ਪਵਿੱਤਰ। ਪਾਵਨ–ਪਾਵਿੱਤਰ। ਸੇ–ਉਹ। ਸਾਚੇ-ਸਦਾ ਥਿਰ ਪ੍ਰਭੂ ਨਾਲ ਇਕ ਮਿਕ। ਲਿਵ ਲਾਈ–ਸੁਰਤਿ ਜੋੜੀ।੬।

**ਅਰਥ** .–

ਪ੍ਰ:-ਇਕ ਸੰਤ ਮੰਡਲੀ ਗੁਰੂ ਅਮਰ ਦਾਸ ਜੀ ਪਾਸ ਆਈ, ਇਨ੍ਹਾਂ ਨੇ ਸਤਿਗੁਰੂ ਜੀ ਨੂੰ ਪੁਛਿਆ ਕਿ, ਆਪ ਜੀ ਸਾਨੂੰ ਉਸ ਹਰੀ ਦੀ ਪੂਜਾ ਕਰਨ ਦਾ ਢੰਗ ਦਸੋ ? ਤਾਂ ਆਪ ਜੀ ਉਤਰ ਵਿਚ ਇਹ ਸ਼ਬਦ ਉਚਾਰਨ ਕੀਤਾ ?

1. ਉ–ਹੇ ਸੰਤ ਜਨੋ ! ਉਸ ਪ੍ਰਭੂ ਜੀ ਦੀ ਪੂਜਾ ਭਗਤੀ ਬੜੀ ਔਖਿਆਈ ਨਾਲ ਮਿਲਦੀ ਹੈ ਅਤੇ ਉਹ ਪ੍ਰਭੂ ਦੀ ਪੂਜਾ ਕਿਤਨੀ ਕੁ ਦੁਰਲੱਭ ਹੈ, ਇਸ ਬਾਬਤ ਭੀ ਕੁਝ ਦਸਿਆ ਨਹੀਂ ਜਾ ਸਕਦਾ।੧।

ਪ੍ਰ:–ਕਿਉਂ ਜੀ ! ਆਖਰ ਉਸ ਪ੍ਰਭੂ ਨੂੰ ਲੱਭਿਆ ਕਿਵੇਂ ਜਾ ਸਕਦਾ ਹੈ ?

2. ਉ:–ਹੇ ਸੰਤ ਜਨੋ ! ਜਿਹੜਾ ਮਨੁਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਸਾਰੇ ਹੀ ਗੁਣਾਂ ਨਾਲ ਭਰਪੂਰ ਪ੍ਰਭੂ ਨੂੰ ਲੱਭ ਲੈਂਦਾ ਹੈ।

ਪ੍ਰ:–ਸ੍ਰੀ ਜੀਉ ! ਆਖਰ ਗੁਰੂ ਪੂਜਾ ਕਰਨ ਦਾ ਪ੍ਰਕਾਰ ਕੀ ਦਸਦਾ ਹੈ ?

3. ਉ:–ਹੇ ਸੰਤ ਜਨੋ ! ਗੁਰੂ (ਸਿਖ ਤੋਂ ਇਹੋ ਹੀ ਪੂਜਾ ਕਰਾਉਂਦਾ ਹੈ ਕਿ) ਹੇ ਭਾਈ ! (ਨਾਮ ਜਪੋ, ਨਾਮ ਹੀ ਜਪੋ।੧। ਰਹਾਉ।

ਪ੍ਰ.–ਸ੍ਰੀ ਜੀਉ ! ਜਦੋਂ ਗੁਰੂ ਤੋਂ ਇਹ ਪੁੱਛ ਕਰੀਏ ਕਿ, ਕਿਉਂ ਜੀ, ਜਿਵੇਂ ਲੋਕ ਫੁੱਲ ਪੱਤਰਾਂ ਨਾਲ ਦੇਵਤਿਆਂ ਦੀ ਪੂਜਾ ਕਰਦੇ ਹਨ ਕੀ, ਪ੍ਰਮਾਤਮਾਂ ਦੀ ਭੀ ਇਸੇ ਤਰ੍ਹਾਂ ਪੂਜਾ ਕਰਦੇ ਰਹਿਣਾ ਚਾਹੀਦਾ ਹੈ, ਇਸ ਦੇ ਬਾਰੇ ਗੁਰੂ ਜੀ ਵਲੋਂ ਕੀ ਆਗਿਆ ਮਿਲਦੀ ਹੈ ?

4.ਉ:—ਹੇ ਸੰਤ ਜਨੋ, ਇਸਦੇ ਉੱਤਰ ਵਿਚ ਤਾਂ ਗੁਰੂ ਜੀ ਦਾ ਇਹੋ ਹੀ ਫੁਰਮਾਨ ਹੁੰਦਾ ਹੈ, ਕਿ ਹੇ ਭਾਈ! ਦੁਨੀਆਂ ਦੇ ਲੋਕ ਤਾਂ ਫੁੱਲ ਪੱਤਰਾਂ ਆਦਿਕ ਨਾਲ ਦੇਵਤਿਆਂ ਦੀ ਪੂਜਾ ਕਰਦੇ ਹਨ ਪਰ ਹੇ ਸੰਤ ਜਨੋ, ਮੈਂ ਪ੍ਰਮੇਸ਼ਰ ਜੀ ਦੀ ਪੂਜਾ ਕਰਨ ਵਾਸਤੇ ਦਸੋ, ਕਿਹੜੀ ਚੀਜ਼ ਉਸ ਅੱਗੇ ਭੇਟਾ ਕਰਾਂ? (ਕਿਉਂਕਿ) ਉਸ ਪ੍ਰਭੂ ਦੇ ਨਾਮ ਤੋਂ ਬਿਨਾ ਤਾਂ (ਨਾਮ ਦੇ ਟਾਕਰੇ ਤੇ) ਹੋਰ ਹਰੇਕ ਚੀਜ਼ ਹੀ ਮੈਲੀ ਹੈ।੨।

ਪ੍ਰ:—ਕਿਉਂ ਜੀ, ਇਹ ਦਸੋ ਕਿ ਕਿਸੇ ਵਲੋਂ ਕੀਤੀ ਹੋਈ ਪ੍ਰਭੂ ਦੀ ਸਹੀ ਪੂਜਾ ਕਿਹੜੀ ਹੈ?

5.ਉ:—ਹੇ ਸੰਤ ਜਨੋ, ਅਸਲ ਵਿਚ ਤਾਂ ਜੇ ਕਿਸੇ ਮਨੁੱਖ ਨੂੰ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਦੀ ਰਜ਼ਾ ਚੰਗੀ ਲੱਗਣ ਲੱਗ ਪਵੇ, (ਤਾਂ ਸਮਝੋ) ਉਸ ਵਲੋਂ ਇਹੀ ਪ੍ਰਮਾਤਮਾਂ ਦੀ (ਅਸਲ) ਪੂਜਾ ਹੈ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਮੇਸ਼ਰ ਦੀ ਰਜ਼ਾ ਨੂੰ ਹੀ ਆਪਣੇ ਮਨ ਵਿਚ ਵਸਾਂਦਾ ਹੈ, ਰਜ਼ਾ ਨੂੰ ਹੀ ਚੰਗੀ ਜਾਣਦਾ ਹੈ।੩।

ਪ੍ਰ:—ਹੇ ਗੁਰੋ, ਅਸੀਂ ਤਾਂ ਵੇਖ ਰਹੇ ਹਾਂ ਕਿ ਅਨੇਕਾਂ ਹੀ ਲੋਕ ਪੂਜਾ ਕਰਦੇ ਹਨ, ਕੀ ਉਨ੍ਹਾਂ ਦੀ ਕੀਤੀ ਪੂਜਾ ਰੱਬੀ ਦਰਬਾਰ ਵਿਚ ਕਬੂਲ ਨਹੀਂ ਹੋਵੇਗੀ?

6.ਉ:—ਹੇ ਸੰਤ ਜਨੋ, ਆਪਣੇ ਵਲੋਂ ਤਾਂ ਸਾਰਾ ਜਗਤ ਹੀ ਪੂਜਾ ਕਰਦਾ ਦਿਸ ਰਿਹਾ ਹੈ, ਪਰ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਦੀ ਕੀਤੀ ਹੋਈ ਕੋਈ ਭੀ ਪੂਜਾ (ਰੱਬੀ ਦਰਗਾਹ ਵਿਚ) ਕਬੂਲ ਨਹੀਂ ਹੁੰਦੀ।੪।

ਪ੍ਰ:—ਕਿਉਂ ਜੀ, ਇਸ ਦਾ ਅਸਲ ਕਾਰਨ ਕੀ ਹੈ?

7.ਉ:—ਹੇ ਸੰਤ ਜਨੋ। ਉਨ੍ਹਾਂ ਦੀ ਪੂਜਾ ਇਸ ਲਈ ਨਹੀਂ ਕਬੂਲੀ ਜਾਂਦੀ ਕਿਉਂਕਿ ਉਹ ਵਿਕਾਰਾਂ ਦੀ ਮੈਲ ਕਰਕੇ ਮੈਲੇ ਹਨ ਪਰ ਜੋ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ, ਮਨ ਨੂੰ ਵਿਕਾਰਾਂ ਦੀ ਮੈਲ ਤੋਂ ਰਹਿਤ ਰਖਦਾ ਹੈ, ਉਸਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦੀ ਕੀਤੀ ਪੂਜਾ ਰੱਬੀ ਦਰਬਾਰ ਵਿਚ ਪ੍ਰਵਾਨ ਹੋ ਜਾਂਦੀ ਹੈ।੫।

8. ਹੇ ਸੰਤ ਜਨੋ, ਅਜਿਹੇ ਬੰਦੇ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਉਹ ਸਦਾ ਥਿਰ ਰਹਿਣ ਵਾਲੇ ਪ੍ਰਭੂ ਨਾਲ ਇਕ ਮਿਕ ਹੋ ਜਾਂਦੇ ਹਨ, (ਕਿਉਂਕਿ) ਗੁਰੂ ਦੇ ਸ਼ਬਦ ਦੀ ਰਾਹੀਂ ਉਹ ਮਨੁੱਖ ਇਕ ਪ੍ਰਮੇਸ਼ਰ ਜੀ ਵਿਚ ਸੁਰਤਿ ਜੋੜੀ ਰਖਦੇ ਹਨ।੬।

9. ਇਸ ਲਈ, ਹੇ ਸੰਤ ਜਨੋ, ਇਹ ਨਿਸਚਾ ਕਰ ਲਓ ਕਿ, ਉਸ ਪ੍ਰਭੂ ਜੀ ਦਾ ਨਾਮ ਜਪਣ ਤੋਂ ਬਿਨਾ, ਪ੍ਰਮਾਤਮਾਂ ਦੀ ਹੋਰ ਕਿਸੇ ਭੀ ਕਿਸਮ ਦੀ ਪੂਜਾ ਨਹੀਂ ਹੋ ਸਕਦੀ, (ਅਸਾਂ ਤਾਂ ਵੇਖ ਰਹੇ ਹਾਂ ਕਿ) (ਨਾਮ ਤੋਂ ਖੁੰਝ ਕੇ) ਭੁਲੇਖੇ ਵਿਚ ਪੈ ਕੇ ਦੁਨੀਆਂ ਕੁਰਾਹੇ (ਹੀ) ਪਈ ਰਹਿੰਦੀ ਹੈ।੭।

**10. ਗੁਰਮੁਖਿ ਆਪੁ ਪਛਾਣੈ ਸੰਤਹੁ**
**ਰਾਮ ਨਾਮਿ ਲਿਵ ਲਾਈ ॥੮॥**

**11. ਆਪੇ ਨਿਰਮਲੁ ਪੂਜ ਕਰਾਏ**
**ਗੁਰ ਸਬਦੀ ਥਾਇ ਪਾਈ ॥੯॥**

**12. ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ**
**ਦੂਜੈ ਭਾਇ ਮਲੁ ਲਾਈ ॥੧੦॥**

**13. ਗੁਰਮੁਖਿ ਹੋਵੈ ਸੁ ਪੂਜਾ ਜਾਣੈ**
**ਭਾਣਾ ਮਨਿ ਵਸਾਈ ॥੧੧॥**

**14. ਭਾਣੇ ਤੇ ਸਭਿ ਸੁਖ ਪਾਵੈ ਸੰਤਹੁ**
**ਅੰਤੇ ਨਾਮੁ ਸਖਾਈ ॥੧੨॥**

**15. ਅਪਣਾ ਆਪੁ ਨ ਪਛਾਣਹਿ ਸੰਤਹੁ**
**ਕੂੜਿ ਕਰਹਿ ਵਡਿਆਈ ॥੧੩॥**

**16. ਪਾਖੰਡਿ ਕੀਨੈ ਜਮੁ ਨਹੀ ਛੋਡੈ**
**ਲੈ ਜਾਸੀ ਪਤਿ ਗਵਾਈ ॥੧੪॥**

**ਪਦ ਅਰਥ**:—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ। ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ। ਪਛਾਣੈ—ਪਰਖਦਾ ਰਹਿੰਦਾ ਹੈ, ਪੜਤਾਲਦਾ ਰਹਿੰਦਾ ਹੈ। ਨਾਮਿ—ਨਾਮ ਵਿਚ।੮।

ਆਪੇ—(ਪ੍ਰਭੂ) ਆਪ ਹੀ। ਨਿਰਮਲੁ—ਪਵਿਤ੍ਰ। ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ। ਥਾਇ ਪਾਈ—ਕਬੂਲ ਕਰਦਾ ਹੈ।੯।

ਕਰਹਿ—ਕਰਦੇ ਹਨ। ਪਰ—ਪ੍ਰੰਤੂ। ਬਿਧਿ—ਸਹੀ ਤਰੀਕਾ। ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਕਿਸੇ ਹੋਰ ਪਿਆਰ ਵਿਚ। ਮਲੁ—ਵਿਕਾਰਾਂ ਦੀ ਮੈਲ।੧੦।

ਸੁ—ਉਹ ਮਨੁੱਖ। ਮਨਿ—ਮਨ ਵਿਚ। ਭਾਣਾ—ਪ੍ਰਭੂ ਦੀ ਰਜ਼ਾ। ਵਸਾਈ—ਵਸਾਂਦਾ ਹੈ।੧੧।

ਤੇ—ਤੋਂ। ਭਾਣੇ ਤੇ—ਭਾਣੇ ਮੰਨਣ ਤੋਂ। ਸਭਿ—ਸਾਰੇ। ਅੰਤੇ—ਅਖੀਰ ਵੇਲੇ। ਸਖਾਈ—ਸਾਥੀ।੧੨।

ਕੂੜਿ—ਕੂੜ ਵਿਚ, ਮਾਇਆ ਦੇ ਮੋਹ ਵਿਚ (ਫਸੇ ਹੋਏ)। ਕਰਹਿ—ਕਰਦੇ ਹਨ।੧੩।

ਪਾਖੰਡਿ—ਪਖੰਡ ਦੇ ਕਾਰਨ। ਪਾਖੰਡਿ ਕੀਨੈ—ਪਖੰਡ ਕਰਨ ਦੇ ਕਾਰਨ। ਲੈ ਜਾਈ—ਲੈ ਜਾਏਗਾ। ਪਤਿ—ਇੱਜ਼ਤ। ਗਵਾਈ—ਗਵਾ ਕੇ।੧੪।

**ਅਰਥ**:—

ਪ੍ਰ:—ਸ੍ਰੀ ਜੀਉ, ਆਪ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਕਿਸ ਨੂੰ ਕਹਿੰਦੇ ਹੋ, ਉਸਦੀ ਨਿਸ਼ਾਨੀ ਕੀ ਹੈ?

10.ਉ:—ਹੇ ਸੰਤ ਜਨੋ, ਜੋ ਗੁਰਮੁਖ ਹੈ, ਉਹ ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਅਤੇ ਪ੍ਰਮੇਸ਼ਰ ਜੀ ਦੇ ਨਾਮ ਵਿਚ ਸੁਰਤਿ ਜੋੜੀ ਰਖਦਾ ਹੈ।੮।

**ਪ੍ਰ:**—ਕਿਉਂ ਜੀ, ਸਾਰੇ ਲੋਕ ਹੀ ਪੂਜਾ ਕਿਉਂ ਨਹੀਂ ਕਰਨ ਲੱਗ ਜਾਂਦੇ ?

11.**ਉ:**—ਹੇ ਸੰਤ ਜਨੋ, ਉਹ ਪਵਿਤ੍ਰ ਪ੍ਰਭੂ, (ਅਸਲ ਵਿਚ) ਆਪ ਹੀ (ਜੀਵ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ ਉਸ ਪਾਸੋਂ ਆਪਣੀ) ਪੂਜਾ ਭਗਤੀ (ਆਪ ਹੀ) ਕਰਾਉਂਦਾ ਹੈ, ਅਤੇ ਗੁਰੂ ਦੇ ਸ਼ਬਦ ਵਿਚ ਉਸਦੀ ਲੀਨਤਾ ਦੇ ਕਾਰਣ ਉਸ ਦੀ ਕੀਤੀ ਹੋਈ ਪੂਜਾ ਪਰਵਾਨ ਕਰਦਾ ਹੈ ।੯।

**ਪ੍ਰ:**-ਕਿਉਂ ਜੀ, ਪੂਜਾ ਤਾਂ ਹੋਰ ਭੀ ਬਹੁਤ ਲੋਕ ਕਰਦੇ ਹਨ ਪਰ, ਉਨ੍ਹਾਂ ਦੀ ਪੂਜਾ ਨਾ ਕਬੂਲੀ ਜਾਣ ਦਾ ਅਸਲ ਕਾਰਨ ਕੀ ਹੈ ?

12.**ਉ:**—ਹੇ ਸੰਤ ਜਨੋਂ, ਸੁਣੋ, ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਹਨ, ਉਹ ਪ੍ਰਭੂ ਦੀ ਪੂਜਾ ਤਾਂ ਕਰਦੇ ਹਨ, ਪਰ, ਉਹ ਪੂਜਾ ਕਰਨ ਦਾ ਸਹੀ ਤਰੀਕਾ ਨਹੀਂ ਜਾਣਦੇ, (ਕਿਉਂਕਿ) ਉਹ ਮਨਮੁਖ ਮਾਇਆ ਦੇ ਪਿਆਰ ਵਿਚ ਫਸ ਕੇ ਆਪਣੇ ਮਨ ਨੂੰ ਵਿਕਾਰਾਂ ਦੀ ਮੈਲ ਚੰਬੋੜੀ ਰੱਖਦਾ ਹੈ । (ਭਾਵ ਉਹ ਸਗੋਂ ਦ੍ਵੈਤ ਭਾਵ ਦੁਆਰਾ ਹੋਰ, ਮਨ ਨੂੰ ਮੈਲ ਲਾ ਲੈਂਦੇ ਹਨ) ।੧੦।

**ਪ੍ਰ:**—ਸ੍ਰੀ ਜੀਉ, ਆਪ ਜੀ ਗੁਰਮਤਿ ਅਨੁਸਾਰ ਸਹੀ ਪੂਜਾ ਕਰਨ ਵਾਲਾ ਕਿਸ ਮਨੁੱਖ ਨੂੰ ਮੰਨਦੇ ਹੋ ?

13.**ਉ:**—ਹੇ ਸੰਤ ਜਨੋ, ਅਸਲ ਵਿਚ ਤਾਂ ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹੀ ਪ੍ਰਮੇਸ਼ਰ ਦੀ ਭਗਤੀ ਕਰਨੀ ਜਾਣਦਾ ਹੈ, (ਕਿਉਂਕਿ) ਉਸਨੂੰ ਇਹ ਸੋਝੀ ਹੈ ਕਿ, ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੀ ਪ੍ਰਭੂ ਦੀ ਸਹੀ ਭਗਤੀ ਹੈ, ਇਸ ਵਾਸਤੇ ਉਹ ਪ੍ਰਭੂ ਦੀ ਰਜ਼ਾ ਨੂੰ ਆਪਣੇ ਮਨ ਵਿਚ ਸਦਾ ਹੀ ਵਸਾਈ ਰਖਦਾ ਹੈ ।੧੧।

**ਪ੍ਰ:**—ਸ੍ਰੀ ਜੀਉ, ਆਖਰ ਅਜਿਹੇ ਗੁਰਮੁਖ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ ?

14.**ਉ:**—ਹੇ ਸੰਤ ਜਨੋ, ਅਸਲ ਵਿਚ ਅਜਿਹਾ ਗੁਰਮੁਖ ਮਨੁੱਖ ਭਾਣਾ ਮੰਨਣ ਦੀ ਬਰਕਤ ਨਾਲ (ਹੀ) ਇਸ ਲੋਕ ਵਿਚ ਸਾਰੇ ਮੁਖ ਪ੍ਰਾਪਤ ਕਰ ਲੈਂਦਾ ਹੈ, ਅਤੇ ਅੰਤ ਦੇ ਵੇਲੇ ਭੀ ਪ੍ਰਭੂ ਦਾ ਨਾਮ ਉਸਦਾ ਸਾਥੀ ਬਣਦਾ ਹੈ ।੧੨।

**ਪ੍ਰ:**—ਕਿਉਂ ਜੀ, ਵੇਖਦੇ ਹਾਂ ਕਿ ਕਈ ਲੋਕ ਭਗਤੀ ਦੇ ਲਿਬਾਸ ਵਿਚ ਤਾਂ ਹਨ, ਪਰ, ਉਹ ਆਪਣੇ ਆਪ ਹੀ ਆਪਣੀ ਸੋਭਾ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਭੀ ਭਗਤ ਮੰਨ ਲੈਣਾ ਚਾਹੀਦਾ ਹੈ ?

15.**ਉ:**—ਹੇ ਸੰਤ ਜਨੋਂ, ਜੋ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਆਪਣੇ ਸਹੀ ਜੀਵਨ ਨੂੰ ਨਹੀਂ ਪਛਾਣਦੇ, ਭਾਵ ਆਤਮਕ ਜੀਵਨ ਦੀ ਪੜਤਾਲ ਨਹੀਂ ਕਰਦੇ, ਉਹ ਤਾਂ ਮਾਇਆ ਦੇ ਮੋਹ ਵਿਚ ਫਸੇ ਹੋਏ, ਆਪਣੇ ਆਪ ਦੀ (ਆਪ ਹੀ ਕੂੜੀ ਹੀ ਵਿਅਰਥ) ਸੋਭਾ ਕਰਦੇ ਰਹਿੰਦੇ ਹਨ, (ਉਨ੍ਹਾਂ ਨੂੰ ਸੱਚੇ ਭਗਤ ਨਹੀਂ ਮੰਨ ਲੈਣਾ ਚਾਹੀਦਾ) ।੧੩।

**ਪ੍ਰ:**—ਕਿਉਂ ਜੀ, ਕੀ ਅਜਿਹੇ ਪਖੰਡੀਆਂ ਨੂੰ ਆਖਰ ਕੋਈ ਸਜ਼ਾ ਭੀ ਮਿਲੇਗੀ ?

16.**ਉ:**—ਹੇ ਸੰਤ ਜਨੋ, ਉਹ ਤਾਂ ਜ਼ਰੂਰ ਹੀ ਸਜਾ ਦੇ ਹੱਕਦਾਰ ਹਨ, ਕਿਉਂਕਿ ਧਰਮ ਦਾ ਪਖੰਡ ਕੀਤਿਆਂ ਜਮ ਨਹੀਂ ਛੱਡਦਾ, ਜਮ ਤਾਂ (ਨਾਮ ਹੀਣ ਬੰਦਿਆਂ ਨੂੰ) ਇਥੋਂ ਉਨ੍ਹਾਂ ਦੀ ਇੱਜ਼ਤ ਗਵਾ ਕੇ (ਪ੍ਰਲੋਕ ਵਿਚ) ਲੈ ਜਾਂਦਾ ਹੈ ।੧੪।

**17. ਜਿਨ ਅੰਤਰਿ ਸਬਦੁ ਆਪੁ ਪਛਾਣਹਿ**
**ਗਤਿ ਮਿਤਿ ਤਿਨਹੀ ਪਾਈ ॥੧੫॥**

**18. ਏਹੁ ਮਨੂਆ ਸੁੰਨ ਸਮਾਧਿ ਲਗਾਵੈ**
**ਜੋਤੀ ਜੋਤਿ ਮਿਲਾਈ ॥੧੬॥**

**19. ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ**
**ਸਤ ਸੰਗਤਿ ਮੇਲਾਈ ॥੧੭॥**

**20. ਗੁਰਮੁਖਿ ਗਾਵੈ ਆਪੁ ਗਵਾਵੈ**
**ਦਰਿ ਸਾਚੈ ਸੋਭਾ ਪਾਈ ॥੧੮॥**

**21. ਸਾਚੀ ਬਾਣੀ ਸਚੁ ਵਖਾਣੈ**
**ਸਚਿ ਨਾਮਿ ਲਿਵ ਲਾਈ ॥੧੯॥**

**22. ਭੈ ਭੰਜਨੁ ਅਤਿ ਪਾਪ ਨਿਖੰਜਨੁ**
**ਮੇਰਾ ਪ੍ਰਭੁ ਅੰਤਿ ਸਖਾਈ ॥੨੦॥**

**23. ਸਭੁ ਕਿਛੁ ਆਪੇ ਆਪਿ ਵਰਤੈ**
**ਨਾਨਕ ਨਾਮਿ ਵਡਿਆਈ ॥੨੧॥੩॥੧੨॥**

**ਪਦ ਅਰਥ** :—ਅੰਤਰਿ—ਅੰਦਰ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਗਤਿ—ਹਾਲਤ । ਮਿਤਿ—ਮਾਪ । ਗਤਿ ਮਿਤਿ—ਪ੍ਰਮਾਤਮਾ ਕਿਹੋ ਜਿਹਾ ਹੈ, ਤੇ ਕੇਡਾ ਵੱਡਾ (ਬੇਅੰਤ) ਹੈ। ਪਾਈ—ਇਹ ਸੂਝ ।੧੫।

ਸੁੰਨ—ਸੁੰਞ, ਉਹ ਹਾਲਤ ਜਦੋਂ ਮਾਇਆ ਦੇ ਫੁਰਨੇ ਨ ਉਠਣ । ਸੁੰਨ ਸਮਾਧਿ—ਉਹ ਇਕਾਗ੍ਰਤਾ ਜਿਥੇ ਮਨ ਵਿਚ ਮਾਇਆ ਵਾਲੇ ਫੁਰਨੇ ਨਹੀਂ ਉਠਦੇ । ਜੋਤਿ—ਜਿੰਦ । ਜੋਤੀ—ਪ੍ਰਭੂ ਦੀ ਜੋਤ ਵਿਚ ।੧੬।

ਸੁਣਿ—ਸੁਣ ਕੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ।੧੭।

ਆਪੁ—ਆਪਾ ਭਾਵ । ਗਵਾਵੈ—ਦੂਰ ਕਰਦਾ ਹੈ। ਦਰਿ ਸਾਚੈ-ਸਦਾ ਥਿਰ ਪ੍ਰਭੂ ਦੇ ਦਰ ਤੇ ।੧੮।

ਸਾਚੀ ਬਾਣੀ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ । ਸਚੁ—ਸਦਾ ਥਿਰ ਪ੍ਰਭੂ (ਦਾ ਨਾਮ) । ਸਚਿ ਨਾਮਿ—ਸਦਾ ਥਿਰ ਪ੍ਰਭੂ ਦੇ ਨਾਮ ਵਿਚ । ਲਿਵ—ਲਗਨ, ਸੁਰਤਿ ।੧੯।

ਭੈਭੰਜਨ—ਸਾਰੇ ਡਰਾਂ ਦਾ ਨਾਸ ਕਰਨ ਵਾਲਾ ਪ੍ਰਭੂ । ਅਤਿ ਪਾਪ ਨਿਖੰਜਨੁ—ਵਡੇ ਵਡੇ ਪਾਪਾਂ ਦਾ ਨਾਸ ਕਰਨ

ਵਾਲਾ ਪ੍ਰਭੂ । ਸਖਾਈ—ਸਾਥੀ । ਅੰਤਿ-ਆਖਰ ਨੂੰ ।੨੦।

ਸਭ ਕਿਛੁ-ਹਰੇਕ ਚੀਜ਼ । ਆਪੇ-ਆਪ ਹੀ । ਵਰਤੈ—ਮੌਜੂਦ ਹੈ । ਨਾਮਿ—ਨਾਮ ਵਿਚ (ਜੁੜਿਆਂ) ।੨੧।

**ਅਰਥ** :—

**ਪ੍ਰ**:—ਹੇ ਗੁਰੋ, ਉਸ ਪ੍ਰਮੇਸ਼ਰ ਜੀ ਬਾਰੇ ਇਹ ਕਿਵੇਂ ਸਮਝ ਪੈਂਦੀ ਹੈ ਕਿ ਉਹ ਕਿਹੋ ਜਿਹਾ ਤੇ ਕੇਡਾ ਵੱਡਾ ਹੈ ?

17.**ਉ**:—ਹੇ ਸੰਤ ਜਨੋ, ਅਸਲ ਵਿਚ ਤਾਂ ਜਿਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸ ਪੈਂਦਾ ਹੈ, ਉਹ ਆਪਣੇ ਜੀਵਨ ਨੂੰ ਪੜਤਾਲਦੇ (ਹੀ) ਰਹਿੰਦੇ ਹਨ, ਉਨ੍ਹਾਂ ਨੇ ਹੀ ਇਹ ਗੱਲ (ਸਹੀ ਰੂਪ ਵਿਚ) ਸਮਝੀ ਹੈ ਕਿ, ਪ੍ਰਮੇਸ਼ਰ ਜੀ ਕਿਹੋ ਜਿਹਾ ਹੈ, ਤੇ ਕੇਡਾ ਵੱਡਾ (ਬੇਅੰਤ) ਸਰੂਪ ਹੈ ।੧੫।

**ਪ੍ਰ**:—ਸ੍ਰੀ ਜੀਉ, ਇਹ ਸੋਝੀ ਉਨ੍ਹਾਂ ਨੂੰ ਕਿਸ ਸਾਧਨਾ ਦੁਆਰੇ ਮਿਲਦੀ ਹੈ ?

18.**ਉ**:—ਹੇ ਸੰਤ ਜਨੋਂ, ਜਿੰਨ੍ਹਾਂ ਗੁਰਮੁਖਾਂ ਦੇ ਅੰਦਰ ਗੁਰੂ ਦਾ ਸ਼ਬਦ ਵਸਦਾ ਹੈ ਉਨ੍ਹਾਂ ਦਾ ਇਹ ਮਨ ਅਜਿਹੀ ਇਕਾਗ੍ਰਤਾ ਵਿਚ ਟਿਕਦਾ ਹੈ, ਜਿਥੇ ਮਾਇਆ ਦੇ ਫੁਰਨੇ ਨਹੀਂ ਉਠਦੇ, ਉਨ੍ਹਾਂ ਦੀ ਜਿੰਦ ਪ੍ਰਭੂ ਦੀ ਜੋਤਿ ਵਿਚ ਲੀਨ ਰਹਿੰਦੀ ਹੈ ।੧੬।

19. ਹੇ ਸੰਤ ਜਨੋਂ, ਉਹ ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ, ਸਾਧ ਸੰਗਤ ਵਿਚ ਮਿਲ ਬੈਠਦੇ ਹਨ, (ਉਹ) ਸਤਿ ਸੰਗੀਆਂ ਪਾਸੋਂ ਪ੍ਰਭੂ ਜੀ ਦਾ ਨਾਮ ਸੁਣ ਸੁਣ ਕੇ ਉਹ ਭੀ ਨਾਮ ਉਚਾਰਨ ਕਰਦੇ ਰਹਿੰਦੇ ਹਨ ।੧੭।

20. ਹੇ ਸੰਤ ਜਨੋ, ਉਹ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪ੍ਰਭੂ ਦੀ ਸਿਫਤ ਸਲਾਹ ਦੇ ਗੀਤ ਗਾਉਂਦਾ ਰਹਿੰਦਾ ਹੈ, (ਜਿੰਨ੍ਹਾਂ ਗੀਤਾਂ ਦਾ ਸਦਕਾ ਉਹ) ਆਪਣੇ ਅੰਦਰੋਂ ਅਹੰਕਾਰ ਨੂੰ ਦੂਰ ਕਰ ਲੈਂਦਾ ਹੈ, ਜਿਸ ਨਿਰਹੰਕਾਰਤਾ ਦਾ ਸਦਕਾ ਉਹ ਸਚੇ ਪ੍ਰਭੂ ਦੇ ਦਰ ਤੇ ਸੋਭਾ ਪਾਉਂਦਾ ਹੈ ।੧੮।

**ਪ੍ਰ**:—ਸ੍ਰੀ ਜੀਉ, ਉਸ ਗੁਰਮੁਖ ਦੇ ਮਨ ਦੀ ਮਾਨਸਕ ਕ੍ਰਿਆ ਕਿਹੋ ਜਿਹੀ ਹੁੰਦੀ ਹੈ ?

21.**ਉ**:—ਹੇ ਸੰਤ ਜਨੋ, ਉਹ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਦਾ ਹੀ ਸਚੇ ਪ੍ਰਭੂ ਜੀ ਦੀ ਸਿਫਤ ਸ਼ਲਾਹ ਦੀ ਬਾਣੀ ਉਚਾਰਨ ਕਰਦਾ ਰਹਿੰਦਾ ਹੈ, ਅਤੇ ਸਚੇ ਪ੍ਰਭੂ ਦਾ ਨਾਮ ਹੀ ਉਚਾਰਦਾ ਹੈ, ਅਤੇ ਸਦਾ ਥਿਰ ਪ੍ਰਭੂ ਦੇ ਨਾਮ ਵਿਚ ਹੀ ਸੁਰਤ ਜੋੜੀ ਰਖਦਾ ਹੈ ।੧੯।

22. ਹੇ ਸੰਤ ਜਨੋਂ ਉਨ੍ਹਾਂ ਦਾ ਇਹ ਵਿਸ਼ਵਾਸ ਬੱਝ ਜਾਂਦਾ ਹੈ ਕਿ, ਜੀਵਾਂ ਦੇ ਸਾਰੇ ਡਰ ਨਾਸ ਕਰਨ ਵਾਲਾ, ਅਤੇ ਘੋਰ ਪਾਪ ਦੂਰ ਕਰਨ ਵਾਲਾ ਪ੍ਰਮੇਸ਼ਰ ਜੀ, ਅੰਤ ਦੇ ਸਮੇਂ ਮੇਰਾ (ਜ਼ਰੂਰ ਹੀ) ਸਾਥੀ ਬਣੇਗਾ ।੨੦।

23. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਸੰਤ ਜਨੋਂ, ਉਨ੍ਹਾਂ ਦਾ ਇਹੋ ਹੀ ਵਿਸ਼ਵਾਸ ਹੋ ਆਉਂਦਾ ਹੈ ਕਿ, ਇਹ ਜੋ ਸਭ ਕੁਝ ਦਿਸ ਰਿਹਾ ਹੈ, ਇਸ ਵਿਚ ਪ੍ਰਭੂ ਆਪ ਹੀ ਆਪ ਹਰ ਥਾਂ ਮੌਜੂਦ ਹੈ, ਉਸਦੇ ਨਾਮ ਵਿਚ ਜੁੜੇ ਰਹਿਣ ਦਾ ਸਦਕਾ ਲੋਕ ਪ੍ਰਲੋਕ ਵਿਚ ਆਦਿਰ ਮਿਲਦਾ ਹੈ ।੨੧।੩।੧੨।

**ਭਾਵਾਰਥ** :—ਸੰਸਾਰ ਵਿਚ ਭਾਵੇਂ ਅਨੇਕਾਂ ਹੀ ਤਰ੍ਹਾਂ ਦੀ ਪੂਜਾ ਹੋ ਰਹੀ ਹੈ, ਪਰ ਹਜ਼ੂਰ ਇਸ ਸ਼ਬਦ ਵਿਚ ਹਰੀ ਦੀ ਅਸਲੀ ਪੂਜਾ ਉਸਦੇ ਨਾਮ ਨੂੰ ਹੀ ਜਪਦੇ ਰਹਿਣਾ ਕਹਿੰਦੇ ਹਨ, ਹੋਰ ਸਾਰੀ ਹੀ ਪੂਜਾ ਵਹਿਮ ਵਾਲੀ ਹੈ, ਕਿਉਂਕਿ ਉਹ ਮਨ ਨੂੰ ਨਿਰਮਲ ਨਹੀਂ ਕਰ ਸਕਦੀ, ਸੋ, ਸ਼ਬਦ ਰਾਹੀਂ ਨਾਮ ਦੀ ਪੂਜਾ ਕਰਨ ਨਾਲ ਮਨੁੱਖ ਨੂੰ ਆਪਣੇ ਸਹੀ ਰੂਪ ਦੀ ਪਛਾਣ ਹੋ ਆਉਂਦੀ ਹੈ, ਉਹ ਹਰੀ ਦੇ ਗੁਣ ਗਾਉਂਦਾ ਹੋਇਆ ਪਾਪ ਦੂਰ ਕਰਕੇ, ਇਸ ਸੰਸਾਰ ਤੋਂ ਆਪਣੇ ਆਪ ਨੂੰ ਪਾਰ ਕਰ ਲੈਂਦਾ ਹੈ ।

**ਰਾਮਕਲੀ ਮਹਲਾ ੩ ॥**

**1. ਹਮ ਕੁਚਲ ਕੁਚੀਲ ਅਤਿ ਅਭਿਮਾਨੀ**
**ਮਿਲਿ ਸਬਦੇ ਮੈਲੁ ਉਤਾਰੀ ॥੧॥**
**2. ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥**
**3. ਸਚਾ ਨਾਮੁ ਵਸਿਆ ਘਟ ਅੰਤਰਿ**
**ਕਰਤੈ ਆਪਿ ਸਵਾਰੀ ॥੧॥ਰਹਾਉ॥**
**4. ਪਾਰਸ ਪਰਸੇ ਫਿਰਿ ਪਾਰਸੁ ਹੋਏ**
**ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥**
**5. ਇਕਿ ਭੇਖ ਕਰਹਿ ਫਿਰਹਿ ਅਭਿਮਾਨੀ**
**ਤਿਨ ਜੂਐ ਬਾਜੀ ਹਾਰੀ ॥੩॥**
**6. ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ**
**ਰਾਮ ਨਾਮੁ ਉਰਿਧਾਰੀ ॥੪॥**
**7. ਅਨਦਿਨੁ ਰਾਤੇ ਸਹਜੇ ਮਾਤੇ**
**ਸਹਜੇ ਹਉਮੈ ਮਾਰੀ ॥੫॥**
**8. ਭੈ ਬਿਨੁ ਭਗਤਿ ਨ ਹੋਈ ਕਬ ਹੀ**
**ਭੈ ਭਾਇ ਭਗਤਿ ਸਵਾਰੀ ॥੬॥**
**9. ਮਾਇਆ ਮੋਹੁ ਸਬਦਿ ਜਲਾਇਆ**
**ਗਿਆਨਿ ਤਤਿ ਬੀਚਾਰੀ ॥੭॥**
**10. ਆਪੇ ਆਪਿ ਕਰਾਏ ਕਰਤਾ**
**ਆਪੇ ਬਖਸਿ ਭੰਡਾਰੀ ॥੮॥**
**11. ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ**
**ਹਉ ਗਾਵਾ ਸਬਦਿ ਵੀਚਾਰੀ ॥੯॥**
**12. ਹਰਿ ਜੀਉ ਜਪੀ ਹਰਿ ਜੀਉ ਸਾਲ ਹੀ**
**ਵਿਚਹੁ ਆਪਿ ਨਿਵਾਰੀ ॥੧੦॥**

**ਪਦ ਅਰਥ**:-ਹਮ—ਅਸੀਂ ਸੰਸਾਰੀ ਜੀਵ । ਕੁਚਲ—

ਕੁਚੱਲਣੇ, ਕੋਝੀ ਜੀਵਨ ਚਾਲ ਵਾਲੇ । ਕੁਚੀਲ-ਗੰਦੇ । ਮਿਲਿ—ਮਿਲ ਕੇ । ਸਬਦੇ-ਗੁਰੂ ਦੇ ਸ਼ਬਦ ਵਿਚ ਹੀ ।੧।

ਸੰਤਹੁ—ਹੇ ਸੰਤ ਜਨੋਂ । ਗੁਰਮੁਖਿ—ਗੁਰੂ ਦੇ ਸਨਮੁਖ ਰਿਹਾਂ । ਨਾਮਿ—ਪ੍ਰਮਾਤਮਾਂ ਦੇ ਨਾਮ ਰਾਹੀਂ । ਨਿਸਤਾਰੀ—ਪਾਰ ਉਤਾਰਾ ਹੋ ਜਾਂਦਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਘਟ ਅੰਤਰਿ—ਹਿਰਦੇ ਵਿਚ । ਕਰਤੈ—ਕਰਤਾਰ ਨੇ । ਸਵਾਰੀ—ਪੈਜ ਰੱਖ ਲਈ ।੧।ਰਹਾਉ।

ਪਾਰਸ—ਲੋਹੇ ਨੂੰ ਸੋਨਾ ਕਰ ਦੇਣ ਵਾਲੀ ਪੱਤਰੀ, ਵਿਕਾਰੀ ਮਨਾਂ ਨੂੰ ਪਵਿਤ੍ਰ ਕਰਨ ਵਾਲਾ ਗੁਰੂ ਪਾਰਸ । ਪਰਸੇ—ਪਰਸਿ, ਛੁਹ ਕੇ ।੨।

ਇਕਿ—[ਲਫ਼ਜ਼ 'ਇਕ' ਤੋਂ ਬਹੁ ਵਚਨ] । ਤਿਨਿ—ਉਨ੍ਹਾਂ ਨੇ । ਜੂਐ—ਜੂਏ ਵਿਚ ।੩।

ਅਨਦਿਨੁ—ਹਰ ਰੋਜ਼ । ਉਰਿ-ਹਿਰਦੇ ਵਿਚ ।੪।

ਰਾਤੇ—ਰੰਗੇ ਹੋਏ । ਸਹਜੇ—ਸਹਜਿ, ਆਤਮਕ ਅਡੋਲਤਾ ਵਿਚ । ਮਾਤੇ—ਮਸਤ ।੫।

ਭੈ ਬਿਨੁ—ਪ੍ਰਭੂ ਦਾ ਡਰ ਰਖਣ ਤੋਂ ਬਿਨਾ । ਕਬ ਹੀ—ਕਦੇ ਭੀ । ਭੈ—ਡਰ ਵਿਚ । ਭਾਇ—ਪ੍ਰੇਮ ਵਿਚ ।੬।

ਸਬਦਿ—ਗੁਰੂ ਦੇ ਸ਼ਬਦ ਰਾਹੀਂ । ਗਿਆਨਿ—ਆਤਮਕ ਜੀਵਨ ਦੀ ਸੂਝ ਨਾਲ । ਤਤਿ—ਜਗਤ ਦੇ ਮੂਲ ਪ੍ਰਭੂ ਵਿਚ ਜੁੜ ਕੇ । ਬੀਚਾਰੀ—ਵਿਚਾਰਵਾਨ ।੭।

ਆਪੇ—ਆਪ ਹੀ । ਕਰਤਾ—ਕਰਤਾਰ । ਬਖਸਿ—ਬਖਸੇ, ਬਖਸ਼ਦਾ ਹੈ । ਭੰਡਾਰੀ—ਖ਼ਜ਼ਾਨੇ ।੮।

ਤਿਸ ਕਿਆ ਗੁਣਾ ਕਾ—ਉਸ ਪ੍ਰਭੂ ਦੇ ਗੁਣਾਂ ਦਾ । ਹਉਂ—ਮੈਂ । ਗਾਵਾ—ਗਾਵਾਂ, ਮੈਂ ਗਾਂਦਾ ਹਾਂ ।੯।

ਜਪੀ—ਜਪੀਂ, ਮੈਂ ਜਪਦਾ ਹਾਂ । ਸਾਲਾਹੀ-ਸਲਾਹੋਂ, ਮੈਂ ਸਲਾਹੁੰਦਾ ਹਾਂ । ਆਪੁ—ਆਪਾ ਭਾਵ ।੧੦।

**ਅਰਥ :—**

**ਪ੍ਰ**:—ਸ੍ਰੀ ਜੀਉ, ਅਸਾਡੇ ਮਨਾਂ ਵਿਚ ਉਸ ਸਾਈਂ ਜੀ ਦਾ ਪਵਿੱਤਰ ਨਾਮ ਕਿਉਂ ਨਹੀਂ ਵਸਦਾ ?

1.**ਉ**:—ਹੇ ਸੰਤ ਜਨੋਂ, ਅਸਲ ਵਿਚ ਅਸੀਂ ਸੰਸਾਰੀ ਜੀਵ (ਆਮ ਤੌਰ ਤੇ ਹਮੇਸ਼ਾਂ ਹੀ) ਕੁਚੱਲਣੇ, ਗੰਦੇ ਆਚਰਨ ਵਾਲੇ ਅਤੇ ਅਹੰਕਾਰੀ (ਹੀ) ਹੋਏ ਰਹਿੰਦੇ ਹਾਂ, (ਇਸੇ ਕਰਕੇ ਸਾਡੇ ਮਨਾਂ ਵਿਚ ਸਾਈਂ ਜੀ ਦਾ ਨਾਮ ਨਹੀਂ ਨਿਵਾਸ ਕਰ ਸਕਦਾ) । ਪਰ ਕਿਸੇ (ਹੀ) ਵਡਭਾਗੀ ਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਕਾਰਾਂ ਦੀ ਮੈਲ ਆਪਣੇ ਮਨ ਤੋਂ ਉਤਾਰੀ ਹੁੰਦੀ ਹੈ ।੧।

**ਪ੍ਰ**:—ਕਿਉਂ ਜੀ, ਆਖਰ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ ?

2.**ਉ**:—ਹੇ ਸੰਤ ਜਨੋਂ, ਗੁਰੂ ਦੇ ਸਨਮੁਖ ਰਹਿਣ ਨਾਲ ਪ੍ਰਭੂ ਜੀ ਦੇ ਨਾਮ ਦੀ ਰਾਹੀਂ (ਸੰਸਾਰ ਸਮੁੰਦਰ ਤੋਂ) ਪਾਰ ਉਤਾਰਾ ਹੋ ਜਾਂਦਾ ਹੈ ।

3. ਹੇ ਸੰਤ ਜਨੋਂ, ਜਿਸ ਮਨੁੱਖ ਦੇ ਹਿਰਦੇ ਵਿਚ ਸਦਾ ਥਿਰ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ, (ਸਮਝ ਲਓ ਕਿ) ਕਰਤਾਰ ਨੇ ਆਪ ਹੀ ਉਸ ਦੀ ਇੱਜ਼ਤ ਰੱਖ ਲਈ ਹੈ ।੧।ਰਹਾਉ।

4. ਹੇ ਭਾਈ, ਜਿਸ ਮਨੁੱਖ ਉਤੇ ਪ੍ਰਭੂ ਜੀ ਆਪਣੀ ਕਿਰਪਾ ਕਰਦੇ ਹਨ ਉਹ ਮਨੁੱਖ ਗੁਰੂ ਪਾਰਸ ਨੂੰ ਛੁਹ ਕੇ ਆਪ ਭੀ ਪਾਰਸ ਬਣ ਜਾਂਦਾ ਹੈ ।੨।

5. ਹੇ ਸੰਤ ਜਨੋਂ, (ਅਸਾਂ ਤਾਂ ਵੇਖ ਰਹੇ ਹਾਂ ਕਿ) ਜੇਹੜੇ ਅਨੇਕਾਂ ਲੋਕ ਧਾਰਮਕ ਬਾਣਾ ਪਾਈ ਫਿਰਦੇ ਹਨ, ਅਤੇ ਉਸੇ ਭੇਖ ਦੇ ਕਾਰਨ ਅਹੰਕਾਰੀ ਹੋਏ ਫਿਰਦੇ ਹਨ, (ਉਨ੍ਹਾਂ ਲੋਕਾਂ ਨੇ ਤਾਂ ਇਹ ਆਪਣੀ) ਮਨੁੱਖਾ ਜਨਮ ਦੀ ਖੇਡ ਜੂਏ ਵਿਚ (ਹੀ) ਹਾਰ ਲਈ ਹੈ ।੩।

6. ਹੇ ਸੰਤ ਜਨੋਂ, ਕਈ ਬੰਦੇ ਐਸੇ (ਭੀ) ਹਨ ਜੋ ਦਿਨੇ ਰਾਤ ਹਰ ਵੇਲੇ ਪ੍ਰਭੂ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਪ੍ਰਮੇਸ਼ਰ ਜੀ ਦੀ ਭਗਤੀ ਕਰਦੇ ਹਨ ।੪।

**ਪ੍ਰ**:—ਸ੍ਰੀ ਜੀਉ, ਉਨ੍ਹਾਂ ਐਸੇ ਬੰਦਿਆਂ ਦੀ ਪਛਾਣ ਕੀ ਹੈ ?

7.**ਉ**:—ਹੇ ਭਾਈ, ਉਹ ਮਨੁੱਖ ਹਰ ਵੇਲੇ ਨਾਮ ਰੰਗ ਵਿਚ ਰੰਗੇ ਰਹਿੰਦੇ ਹਨ, ਅਤੇ ਉਹ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ, ਆਤਮਕ ਅਡੋਲਤਾ ਵਿਚ ਟਿਕ ਕੇ ਉਹ ਆਪਣੇ ਅੰਦਰੋਂ ਹਉਮੈਂ ਨੂੰ ਮਾਰ ਲੈਂਦੇ ਹਨ ।੫।

**ਪ੍ਰ**:—ਕਿਉਂ ਜੀ, ਉਸ ਪ੍ਰਭੂ ਦੀ ਭਗਤੀ ਹਿਰਦੇ ਵਿਚ ਵਸਾਈ ਰਖਣ ਲਈ ਸਾਧਨ ਕੀ ਕਰਨਾ ਚਾਹੀਦਾ ਹੈ ?

8.**ਉ**:—ਹੇ ਸੰਤ ਜਨੋਂ, ਉਸ ਪ੍ਰਭੂ ਜੀ ਦਾ ਡਰ-ਅਦਬ ਹਿਰਦੇ ਵਿਚ ਧਾਰਨ ਕਰਨ ਤੋਂ ਬਿਨਾ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ, ਡਰ-ਅਦਬ, ਪ੍ਰੇਮ, ਅਤੇ ਭਗਤੀ ਵਿਚ ਟਿਕਣ ਵਾਲਿਆਂ ਨੇ ਹੀ ਆਪਣੀ ਜ਼ਿੰਦਗੀ ਨੂੰ ਸਵਾਰ ਲਿਆ ਹੈ ।੬।

9. ਕਿਉਂਕਿ, ਉਨ੍ਹਾਂ ਨੇ ਪ੍ਰਭੂ ਜੀ ਵਿਚ ਜੁੜ ਕੇ ਆਤਮਕ ਜੀਵਨ ਦੀ ਸੂਝ ਦੀ ਰਾਹੀਂ ਵੀਚਾਰ ਹਾਸਲ ਕਰ ਲਈ ਹੈ, ਅਤੇ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰੋਂ ਮਾਇਆ ਦਾ ਮੋਹ ਭੀ ਸਾੜ ਲਿਆ ਹੈ ।੭।

10. ਪਰ, ਹੇ ਸੰਤ ਜਨੋ ! ਉਨ੍ਹਾਂ ਨੂੰ ਇਹ ਸੋਝੀ ਆ ਗਈ ਹੈ ਕਿ ਉਹ ਪ੍ਰਭੂ ਆਪ ਹੀ (ਜੀਵਾਂ ਪਾਸੋਂ) ਆਪਣੀ ਭਗਤੀ ਕਰਾਉਂਦਾ ਹੈ, ਆਪ ਹੀ ਉਹ ਭਗਤੀ ਦੇ ਖ਼ਜ਼ਾਨੇ ਬਖਸ਼ਦਾ ਹੈ ।੮।

11. ਹੇ ਸੰਤ ਜਨੋਂ, ਅਸਲ ਵਿਚ ਮੈਂ ਉਸ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ (ਉਸਦੀ ਮੇਹਰ ਨਾਲ ਹੀ) ਮੈਂ ਉਸਦੇ ਗੁਣ ਗਾਉਂਦਾ ਹਾਂ ਅਤੇ ਗੁਰੂ ਦੇ ਸ਼ਬਦ ਦੀ ਰਾਹੀਂ (ਉਸਦੇ ਗੁਣਾਂ ਦੀ) ਵੀਚਾਰ ਕਰਦਾ ਹਾਂ ।੯।

12. ਹੇ ਸੰਤ ਜਨੋ ! ਉਸ ਦੀ ਕ੍ਰਿਪਾ ਨਾਲ ਹੀ ਮੈਂ ਉਸ ਦਾ ਨਾਮ ਜਪਦਾ ਹਾਂ, ਉਸ ਦੀ ਸਿਫਤ ਸਲਾਹ ਕਰਦਾ ਹਾਂ, ਅਤੇ ਆਪਣੇ ਅੰਦਰੋਂ ਹਉਮੈਂ ਦੂਰ ਕਰਦਾ ਹਾਂ ।੧੦।

**13. ਨਾਮੁ ਪਦਾਰਥੁ ਗੁਰ ਤੇ ਪਾਇਆ**
**ਅਖੁਟ ਸਚੇ ਭੰਡਾਰੀ ॥੧੧॥**
**14. ਅਪਣਿਆ ਭਗਤਾ ਨੋ ਆਪੇ ਤੁਠਾ**
**ਅਪਣੀ ਕਿਰਪਾ ਕਰਿ ਕਲਧਾਰੀ ॥੧੨॥**
**15. ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ**
**ਗਾਵਨਿ ਸਬਦਿ ਵੀਚਾਰੀ ॥੧੩॥**
**16. ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ**
**ਆਖਣੁ ਬਿਖਮੁ ਬੀਚਾਰੀ ॥੧੪॥**
**17. ਸਬਦਿ ਲਗੇ ਸੇਈ ਜਨ ਨਿਸਤਰੇ**
**ਭਉਜਲੁ ਪਾਰਿ ਉਤਾਰੀ ॥੧੫॥**
**18. ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ**
**ਬੂਝੈ ਕੋ ਵੀਚਾਰੀ ॥੧੬॥**
**19. ਜੋ ਧੁਰਿ ਲਿਖਿਆ ਸੋਈ ਪਾਇਆ**
**ਮਿਲਿ ਹਰਿ ਸਬਦਿ ਸਵਾਰੀ ॥੧੭॥**
**20. ਕਾਇਆ ਕੰਚਨੁ ਸਬਦੇ ਰਾਤੀ**
**ਸਾਚੈ ਨਾਇ ਪਿਆਰੀ ॥੧੮॥**
**21. ਕਾਇਆ ਅੰਮ੍ਰਿਤਿ ਰਹੀ ਭਰਪੂਰੇ**
**ਪਾਈਐ ਸਬਦਿ ਵੀਚਾਰੀ ॥੧੯॥**
**22. ਜੋ ਪ੍ਰਭੁ ਖੋਜਹਿ ਸੇਈ ਪਾਵਹਿ**
**ਹੋਰਿ ਫੂਟਿ ਮੂਏ ਅਹੰਕਾਰੀ ॥੨੦॥**

**ਪਦ ਅਰਥ** :—ਪਦਾਰਥੁ—ਕੀਮਤੀ ਵਸਤ । ਤੇ—ਤੋਂ, ਪਾਸੋਂ । ਅਖੁਟ—ਕਦੇ ਨਾ ਮੁਕਣ ਵਾਲੇ। ਸਚੇ—ਸਦਾ ਥਿਰ ਪ੍ਰਭੂ ਦੇ ।੧੧।

ਨੋ—ਨੂੰ । ਤੁਠਾ—ਦਇਆਵਾਨ ਹੁੰਦਾ ਹੈ । ਕਰਿ—ਕਰ ਕੇ। ਕਲ—ਸੱਤਾ । ਧਾਰੀ—ਟਿਕਾਂਦਾ ਹੈ ।੧੨।

ਗਾਵਨਿ—ਗਾਂਦੇ ਹਨ । ਸਬਦਿ—ਸ਼ਬਦ ਦੀ ਰਾਹੀਂ । ਵੀਚਾਰੀ—ਵੀਚਾਰਵਾਨ ਹੋ ਕੇ ।੧੩।

ਜੀਉ—ਜਿੰਦ । ਪਿੰਡੁ—ਸਰੀਰ । ਤਿਸ ਕਾ—ਉਸ ਪ੍ਰਭੂ ਦਾ । ਬਿਖਮੁ—ਔਖਾ, ਕਠਨ । ਆਖਣੁ—ਬਿਆਨ ਕਰਨਾ ।੧੪।

ਸਬਦਿ—ਸ਼ਬਦ ਵਿਚ । ਸੇਈ—ਉਹ (ਬੰਦੇ) । ਨਿਸਤਰੇ—ਪਾਰ ਲੰਘ ਗਏ । ਭਉਜਲੁ—ਸੰਸਾਰ ਸਮੁੰਦਰ ।੧੫।

ਬਿਨੁ ਸਾਚੇ—ਸਦਾ ਥਿਰ ਪ੍ਰਭੂ (ਦੀ ਮੇਹਰ) ਤੋਂ ਬਿਨਾਂ। ਕੋ—ਕੋਈ ਵਿਰਲਾ । ਵੀਚਾਰੀ—ਵੀਚਾਰਵਾਨ ।੧੬।

ਧੁਰਿ—ਧੁਰ ਦਰਗਾਹ ਤੋਂ । ਮਿਲਿ—ਮਿਲ ਕੇ । ਸਬਦਿ—ਸ਼ਬਦ ਦੀ ਰਾਹੀਂ । ਸਵਾਰੀ—ਸਵਾਰ ਲਈ ।੧੭।

ਕਾਇਆ—ਸਰੀਰ । ਕੰਚਨੁ—ਨਾ । ਸਾਚੈ ਸੋਨਾਇ—ਸਦਾ ਥਿਰ ਪ੍ਰਭੂ ਦੇ ਨਾਮ ਵਿਚ ।੧੮।

ਅੰਮ੍ਰਿਤਿ—ਅਮਰ ਜੀਵਨ ਦੇਣ ਵਾਲਾ ਨਾਮ ਜਲ ।੧੯।

ਖੋਜਹਿ—ਲੱਭਦੇ ਹਨ । ਹੋਰਿ-ਹੋਰ ਬੰਦੇ । ਫੂਟਿ ਮੂਏ—ਆਫਰ ਕੇ ਆਤਮਕ ਮੌਤੇ ਮਰ ਗਏ ।੨੦।

**ਅਰਥ :—**

**ਪ੍ਰ**:—ਸ੍ਰੀ ਜੀਉ ! ਆਪ ਜੀ ਜਿਸ ਨਾਮ ਦੇ ਖਜ਼ਾਨੇ ਦਾ ਜਿਕਰ ਕਰਦੇ ਆ ਰਹੇ ਹੋ, ਕੀ ਇਹ ਭੀ ਬਾਕੀ ਸੰਸਾਰ ਦੇ ਖਜਾਨਿਆਂ ਵਾਂਗੂ ਮੁਕ ਜਾਂਦਾ ਹੈ ?

13. **ਉ**:—ਹੇ ਸੰਤ ਜਨੋ ! ਉਸ ਸਚੇ ਪ੍ਰਮਾਤਮਾਂ ਦੇ ਨਾਮ ਰੂਪੀ ਖਜਾਨੇ ਕਦੇ ਮੁਕਣ ਵਾਲੇ ਨਹੀਂ ਹਨ, ਪਰ ਇਹ (ਉਤਮ) ਨਾਮ ਪਦਾਰਥ ਗੁਰੂ ਪਾਸੋਂ ਹੀ ਮਿਲਦਾ ਹੈ ।੧੧।

14. ਹੇ ਸੰਤ ਜਨੋ ! ਉਹ ਪ੍ਰਭੂ ਆਪਣੇ ਭਗਤਾਂ ਉਤੇ ਆਪ ਦਇਆਵਾਨ ਹੁੰਦਾ ਹੈ ਅਤੇ ਉਨ੍ਹਾਂ ਦੇ ਅੰਦਰ ਆਪ ਕ੍ਰਿਪਾ ਕਰ ਕੇ ਨਾਮ ਜਪਣ ਦੀ ਸੱਤਿਆ ਟਿਕਾਈ ਰਖਦਾ ਹੈ ।੧੨।

15. ਉਸੇ ਪ੍ਰਭੂ ਦੀ ਕ੍ਰਿਪਾ ਦਾ ਸਦਕਾ ਉਨ੍ਹਾਂ ਭਗਤ ਜਨਾਂ ਨੂੰ ਸਦਾ ਸੱਚੇ ਪ੍ਰਭੂ ਦੇ ਨਾਮ ਦੀ ਸਦਾ (ਹੀ) ਭੁੱਖ ਲਗੀ ਰਹਿੰਦੀ ਹੈ, ਉਹ ਉਚੀ ਵੀਚਾਰ ਦੇ ਮਾਲਕ ਬੰਦੇ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ (ਹੀ) ਗੁਣਾਂ ਨੂੰ ਗਾਉਂਦੇ ਰਹਿੰਦੇ ਹਨ ।੧੩।

16. ਹੇ ਸੰਤ ਜਨੋ ! ਅਸਲ ਵਿਚ ਜੀਵਾਂ ਨੂੰ ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸ ਪ੍ਰਮੇਸ਼ਰ ਜੀ ਦਾ ਹੀ ਦਿਤਾ ਹੋਇਆ ਹੈ, ਪਰ (ਉਸ ਦੀਆਂ ਬਖਸ਼ਸ਼ਾਂ ਦਾ) ਵੀਚਾਰ ਕਰਨਾ ਤੇ ਬਿਆਨ ਕਰਨਾ (ਬਹੁਤ) ਔਖਾ ਹੈ ।੧੪।

**ਪ੍ਰ**:—ਸ੍ਰੀ ਜੀਉ ! ਆਖਰ, ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਕਿਵੇਂ ਹੁੰਦਾ ਹੈ ?

17. **ਉ**:—ਹੇ ਸੰਤ ਜਨੋ ! ਅਸਲ ਵਿਚ ਤਾਂ ਜਿਹੜੇ ਮਨੁਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਦੇ ਹਨ, ਉਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦੇ ਹਨ, ਤਰ ਜਾਂਦੇ ਹਨ ।੧੫।

18. ਪਰ, ਹੇ ਸੰਤ ਜਨੋ ! ਇਸ ਗਲ ਨੂੰ ਕੋਈ ਵਿਰਲਾ ਵੀਚਾਰਵਾਨ ਹੀ ਸਮਝਦਾ ਹੈ ਕਿ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਭੀ (ਇਸ ਸੰਸਾਰ ਸਮੁੰਦਰ ਤੋਂ) ਪਾਰ ਨਹੀਂ ਲੰਘ ਸਕਦਾ ।੧੬।

**ਪ੍ਰ.**—ਹੇ ਗੁਰੋ ! ਤਾਂ ਫਿਰ ਇਸ ਨਾਮ ਦੀ ਅਮੋਲਕ ਦਾਤ ਨੂੰ ਸਾਰੇ ਹੀ ਕਿਉਂ ਨਹੀਂ ਹਾਸਲ ਕਰਦੇ ?

19. **ਉ**:—ਹੇ ਸੰਤ ਜਨੋਂ ! ਅਸਲ ਵਿਚ ਇਹ ਨਾਮ ਦੀ ਦਾਤ ਨੂੰ ਹਾਸਲ ਕਰਨਾ ਕਿਸੇ ਜੀਵ ਦੇ ਆਪਣੇ ਵਸ ਦੀ ਖੇਡ ਨਹੀਂ ਹੈ, (ਕਿਉਂਕਿ) ਪ੍ਰਭੂ ਜੀ ਨੇ ਜੋ ਧੁਰ ਦਰਗਾਹ

ਤੋਂ ਜੀਵਾਂ ਦੇ ਮੱਥੇ ਉਤੇ ਲੇਖ ਲਿਖ ਦਿਤਾ ਹੋਇਆ ਹੈ, ਉਹੀ ਪ੍ਰਾਪਤ ਹੁੰਦਾ ਹੈ ਅਤੇ ਜੀਵ ਪ੍ਰਭੂ ਚਰਨਾਂ ਵਿਚ ਜੁੜ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਜੀਵਨ ਸੰਵਾਰਦਾ ਹੈ ।੧੭।

20. ਹੇ ਸੰਤ ਜਨੋ ! ਜਿਹੜਾ ਸਰੀਰ ਗੁਰੂ ਦੇ ਸ਼ਬਦ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਸਚੇ ਪ੍ਰਭੂ ਦੇ ਨਾਮ ਵਿਚ ਪਿਆਰ ਕਰਦਾ ਹੈ, ਉਹ ਸਰੀਰ (ਤਾਂ) ਸੋਨਾ ਬਣ ਜਾਂਦਾ ਹੈ, (ਭਾਵ ਸੁਧ ਸੋਨੇ ਵਰਗਾ ਵਿਕਾਰ ਰਹਿਤ ਪਵਿਤ੍ਰ ਹੋ ਜਾਂਦਾ ਹੈ) ।੧੮।

ਪ੍ਰ:–ਹੇ ਗੁਰੋ ! ਆਪ ਜੀ, ਗੁਰਮਤਿ ਅਨੁਸਾਰ ਕਿਸ ਸਰੀਰ ਨੂੰ ਪਵਿਤ੍ਰ ਮੰਨਦੇ ਹੋ ?

21. ਉ:–ਹੇ ਸੰਤ ਜਨੋ ! ਗੁਰਮਤਿ ਅਨੁਸਾਰ ਤਾਂ ਉਸੇ ਸਰੀਰ ਨੂੰ ਪਵਿਤ੍ਰ ਮੰਨਿਆ ਜਾ ਸਕਦਾ ਹੈ, ਜਿਹੜਾ ਕਿ ਅਮਰ ਜੀਵਨ ਦੇਣ ਵਾਲੇ ਨਾਮ ਰੂਪੀ ਜਲ ਨਾਲ ਨੱਕਾ ਨੱਕ ਭਰਿਆ ਰਹਿੰਦਾ ਹੈ, (ਪਰ, ਐ ਪਿਆਰੇ ! ਇਹ ਨਾਮ ਅੰਮ੍ਰਿਤ ਜਲ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੇ ਗੁਣਾਂ ਦੀ ਵੀਚਾਰ ਕੀਤਿਆਂ ਹੀ ਪ੍ਰਾਪਤ ਹੁੰਦਾ ਹੈ)।੧੯।

22. ਹੇ ਸੰਤ ਜਨੋ ! ਜੋ ਬੰਦੇ ਕਿਤੋਂ ਬਾਹਰੋਂ ਨਹੀਂ ਸਗੋਂ (ਆਪਣੇ ਇਸ ਸਰੀਰ ਵਿਚੋਂ ਹੀ) ਪ੍ਰਭੂ ਨੂੰ ਲੱਭਦੇ ਹਨ, ਉਹੀ ਉਸ ਦਾ ਮਿਲਾਪ ਕਰ ਲੈਂਦੇ ਹਨ । (ਪਰ ਸਰੀਰ ਤੋਂ ਬਾਹਰ ਭਾਲਣ ਵਾਲੇ) ਹੋਰ ਬੰਦੇ (ਭੇਖ ਆਦਿਕ ਦੇ) ਮਾਣ ਵਿਚ ਆਫਰ ਆਫਰ ਕੇ ਮੌਤ ਨੂੰ ਬਾਰ ਬਾਰ ਸਹੇੜਦੇ ਰਹਿੰਦੇ ਹਨ ।੨੦।

**23. ਬਾਦੀ ਬਿਨਸਹਿ ਸੇਵਕ ਸੇਵਹਿ**
**ਗੁਰ ਕੈ ਹੇਤਿ ਪਿਆਰੀ ॥੨੧॥**
**24. ਸੋ ਜੋਗੀ ਤਤੁ ਗਿਆਨੁ ਬੀਚਾਰੇ**
**ਹਉਮੈ ਤ੍ਰਿਸਨਾ ਮਾਰੀ ॥੨੨॥**
**25. ਸਤਿਗੁਰੁ ਦਾਤਾ ਤਿਨੈ ਪਛਾਤਾ**
**ਜਿਸਨੋ ਕ੍ਰਿਪਾ ਤੁਮਾਰੀ ॥੨੩॥**
**26. ਸਤਿਗੁਰੁ ਨ ਸੇਵਹਿ ਮਾਇਆ ਲਾਗੇ**
**ਡੂਬਿ ਮੂਏ ਅਹੰਕਾਰੀ ॥੨੪॥**
**27. ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ**
**ਜਾਇ ਮਿਲੀਐ ਰਾਮ ਮੁਰਾਰੀ ॥੨੫॥**
**28. ਅਨਦਿਨੁ ਜਾਗਤ ਰਹੈ ਦਿਨੁ ਰਾਤੀ**
**ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥**
**29. ਤਨੁ ਮਨੁ ਵਾਰੀ ਵਾਰਿ ਘੁਮਾਈ**
**ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥**
**30. ਮਾਇਆ ਮੋਹੁ ਬਿਨਸਿ ਜਾਇਗਾ**
**ਉਬਰੇ ਸਬਦਿ ਵੀਚਾਰੀ ॥੨੮॥**
**31. ਆਪਿ ਜਗਾਏ ਸੇਈ ਜਾਗੇ**
**ਗੁਰ ਕੈ ਸਬਦਿ ਵੀਚਾਰੀ ॥੨੯॥**
**32. ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ**
**ਭਗਤ ਜੀਵੇ ਵੀਚਾਰੀ ॥੩੦॥੪॥੧੩॥**

**ਪਦ ਅਰਥ** :–ਬਾਦੀ–(ਵਾਦੁ-ਝਗੜਾ, ਬਹਿਸ, ਚਰਚਾ) ਨਿਰੀ ਹੀ ਚਰਚਾ ਕਰਨ ਵਾਲੇ । ਬਿਨਸਹਿ–ਮੌਤ ਸਹੇੜਦੇ ਹਨ । ਸੇਵਹਿ–ਸੇਵਾ ਕਰਦੇ ਹਨ, ਪ੍ਰਭੂ ਦੀ ਸੇਵਾ ਭਗਤੀ ਕਰਦੇ ਹਨ । ਗੁਰ ਕੈ ਹੇਤਿ–ਗੁਰੂ ਦੇ (ਦਿਤੇ) ਪ੍ਰੇਮ ਦੀ ਰਾਹੀਂ । ਪਿਆਰੀ–ਪਿਆਰਿ, ਪਿਆਰ ਦੀ ਰਾਹੀਂ ।੨੧।

ਤਤੁ–ਜਗਤ ਦਾ ਮੂਲ ਪ੍ਰਭੂ । ਗਿਆਨੁ–ਆਤਮਕ ਜੀਵਨ ਦੀ ਸੂਝ । ਮਾਰੀ-ਮਾਰਿ, ਮਾਰ ਕੇ ।੨੨।

ਦਾਤਾ-(ਨਾਮ ਦੀ ਦਾਤ) ਦੇਣ ਵਾਲਾ । ਤਿਨੈ–ਤਿਨਿ ਹੀ, ਉਸੇ (ਮਨੁਖ) ਨੇ । ਜਿਸ ਨੋ–ਜਿਸ ਉਤੇ ।੨੩।

ਨ ਸੇਵਹਿ–ਸੇਵਾ ਨਹੀਂ ਕਰਦੇ ਹਨ, ਸ਼ਰਨ ਨਹੀਂ ਪੈਂਦੇ । ਡੂਬਿ–(ਮਾਇਆ ਦੇ ਮੋਹ ਵਿਚ) ਡੁੱਬ ਕੇ । ਮੂਏ–ਮੌਤ ਸਹੇੜ ਬੈਠੇ ।੨੪।

ਜਿਚਰੁ–ਜਿਤਨਾ ਚਿਰ । ਕੀਚੈ–ਕਰਨੀ ਚਾਹੀਦੀ ਹੈ । ਮੁਰਾਰੀ–ਮੁਰ-ਅਰਿ = ਮੁਰ ਦੈਤ ਦਾ ਵੈਰੀ, ਸ੍ਰੀ ਕ੍ਰਿਸ਼ਨ, ਪ੍ਰਮਾਤਮਾਂ ।੨੫।

ਅਨਦਿਨੁ-ਹਰ ਰੋਜ਼ । ਪ੍ਰਿਅ–ਪਿਆਰੇ ਦੀ । ਪਿਆਰੀ–ਪਿਆਰਿ, ਪਿਆਰ ਵਿਚ ।੨੬।

ਵਾਰੀ–ਵਾਰੀਂ, ਮੈਂ ਵਾਰ ਦਿਆਂ । ਵਾਰਿ ਘੁਮਾਈ–ਵਾਰਿ ਘੁਮਾਈਂ,ਵਾਰਕੇ ਸਦਕੇ ਕਰ ਦਿਆਂ । ਵਿਟਹੁ–ਤੋਂ।੨੭।

ਉਬਰੇ–ਬਚ ਗਏ । ਸਬਦਿ–ਸ਼ਬਦ ਦੀ ਰਾਹੀਂ । ਵੀਚਾਰੀ–ਵੀਚਾਰਿ, (ਪ੍ਰਭੂ ਦੇ ਗੁਣਾਂ ਦੀ) ਵੀਚਾਰ ਕਰਕੇ।੨੮।

ਸੋਈ–ਉਹੀ ਬੰਦੇ । ਗੁਰ ਕੈ ਸਬਦਿ–ਗੁਰੂ ਦੇ ਸ਼ਬਦ ਦੀ ਰਾਹੀਂ । ਵੀਚਾਰੀ–ਵੀਚਾਰਵਾਨ ।੨੯।

ਜਿ–ਜਿਹੜੇ ਮਨੁਖ । ਜੀਵੇ–ਆਤਮਕ ਜੀਵਨ ਵਾਲੇ ਹੋ ਗਏ ।੩੦।

**ਅਰਥ** :–

ਪ੍ਰ:–ਹੇ ਗੁਰੋ ! ਮਨੁਖ ਤਾਂ ਸਾਰੇ ਇਕ ਸਮਾਨ ਹੀ ਵੇਖੀ ਦੇ ਹਨ, ਪਰ ਇਨ੍ਹਾਂ ਵਿਚ ਪਰਸਪਰ ਭੇਤ ਕੀ ਸਮਝਣਾ ਚਾਹੀਦਾ ਹੈ ?

23. ਉ:–ਹੇ ਸੰਤ ਜਨੋ ! ਬੰਦਿਆਂ ਵਿਚ ਇਕ ਤਾਂ ਝਗੜਾਲੂ, ਨਿਰੀਆਂ ਹੀ ਫੋਕੀਆਂ ਗਲਾਂ ਕਰਨ ਵਾਲੇ ਮਨੁਖ ਹਨ, (ਸਮਝੋ ਉਹ ਬੰਦੇ) ਆਤਮਕ ਤੌਰ ਤੇ ਮਰ ਜਾਂਦੇ ਹਨ । ਪਰ, ਭਗਤ ਜਨ ਗੁਰੂ ਦੀ ਰਾਹੀਂ ਮਿਲੇ ਪ੍ਰੇਮ ਪਿਆਰ ਨਾਲ ਪ੍ਰਮੇਸ਼ਰ ਦੀ ਸੇਵਾ ਭਗਤੀ ਕਰਦੇ ਹਨ । (ਏਹੀ ਉਨ੍ਹਾਂ ਵਿਚ ਭਿੰਨਤਾ ਹੁੰਦੀ ਹੈ) ।੨੧।

ਪ੍ਰ:–ਹੇ ਗੁਰੋ ! ਗੁਰਮਤਿ ਅਨੁਸਾਰ ਆਪ ਜੀ ਸਹੀ ਜੋਗੀ

ਕਿਸ ਨੂੰ ਮੰਨਦੇ ਹੋ ?

24. ਉ:- ਹੇ ਸੰਤ ਜਨੋ ! ਅਸਲ ਵਿਚ ਤਾਂ ਉਹੀ ਅਸਲ ਜੋਗੀ ਕਿਹਾ ਜਾਂਦਾ ਹੈ, ਜੋ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਹੋਇਆ ਹੈ ਅਤੇ ਜੋ ਆਪਣੇ ਅੰਦਰੋਂ ਹਉਮੈਂ ਨੂੰ ਮਾਰ ਕੇ, ਮਾਇਆ ਦੀ ਤ੍ਰਿਸ਼ਨਾ ਦੂਰ ਕਰ ਕੇ, ਉਚੇ ਆਤਮਕ ਜੀਵਨ ਪ੍ਰਾਪਤੀ ਦੀ ਵੀਚਾਰ ਕਰਦਾ ਹੈ ਅਤੇ ਜਗਤ ਦੇ ਮੂਲ ਪ੍ਰਭੂ ਦੇ ਗੁਣਾਂ ਨੂੰ ਹੀ ਵੀਚਾਰਦਾ ਰਹਿੰਦਾ ਹੈ ।੨੨।

25. (ਆਪ ਜੀ, ਸੰਤਾਂ ਨਾਲ ਵਾਰਤਾਲਾਪ ਕਰਦੇ ਹੋਏ ਹੁਣ ਉਸੇ ਸਾਈਂ ਜੀ ਦੇ ਸਨਮੁਖ ਹੋ ਜੀਵਾਂ ਦੀ ਬੇਵੱਸੀ ਉਚਾਰਨ ਕਰਦੇ ਹਨ ਕਿ) ਹੇ ਪ੍ਰਭੂ ਜੀ ! ਅਸਲ ਵਿਚ ਇਨ੍ਹਾਂ (ਵਿਚਾਰੇ) ਜੀਵਾਂ ਦੇ ਭੀ ਕੀ ਵੱਸ ਹੈ, (ਕਿਉਂਕਿ) ਜਿਸ ਮਨੁਖ ਉਤੇ ਤੇਰੀ ਦਇਆ ਹੁੰਦੀ ਹੈ, ਉਸੇ ਨੇ ਹੀ ਇਹ ਗੱਲ ਸਮਝੀ ਹੁੰਦੀ ਹੈ ਕਿ, ਗੁਰੂ ਹੀ ਤੇਰੇ ਨਾਮ ਦੀ ਦਾਤ ਦੇਣ ਵਾਲਾ ਹੈ ।੨੩।

ਪ੍ਰ:–ਸ੍ਰੀ ਜੀਉ ! ਬਹੁਤ ਲੋਕ ਗੁਰੂ ਦੇ ਦਰੋਂ ਬੇਮੁਖ ਹੀ ਰਹਿੰਦੇ ਹਨ, ਕੀ, ਉਨ੍ਹਾਂ ਨੂੰ ਆਖਰ ਕੋਈ ਸਜ਼ਾ ਭੀ ਮਿਲਦੀ ਹੈ ?

26. ਉ.–ਹੇ ਸੰਤ ਜਨੋ ! ਜਿਹੜੇ ਮਨੁਖ ਗੁਰੂ ਦੁਆਰੇ ਸੇਵਾ ਭਗਤੀ ਨਹੀਂ ਕਰਦੇ, ਉਹ ਲੋਕ ਮਾਇਆ (ਦੇ ਮੋਹ) ਵਿਚ ਫਸੇ ਰਹਿੰਦੇ ਹਨ, (ਮਾਇਆ ਦੇ ਕਾਰਨ) ਅਹੰਕਾਰੀ ਹੋਏ ਹੋਏ ਉਹ ਮਨੁਖ (ਮਾਇਆ ਦੇ ਮੋਹ ਵਿਚ) ਡੁਬ ਕੇ ਆਤਮਕ ਮੌਤੇ ਹੀ ਮਰੇ ਰਹਿੰਦੇ ਹਨ ।੨੪।

ਪ੍ਰ:–ਸ੍ਰੀ ਜੀਉ ! ਇਹ ਦਸੋ, ਆਖਰ ਪ੍ਰਭੂ ਜੀ ਦਾ ਮਿਲਾਪ ਕਿਵੇਂ ਹੋਵੇ ?

27. ਉ.–ਹੇ ਸੰਤ ਜਨੋ ! ਪ੍ਰਭੂ ਮਿਲਾਪ ਦਾ ਇਕ ਇਹੋ ਹੀ ਸਾਧਨ ਹੈ ਕਿ, ਜਿਤਨਾ ਚਿਰ (ਇਸ) ਸਰੀਰ ਵਿਚ ਸਾਹ ਆ ਰਿਹਾ ਹੈ, ਉਤਨਾ ਚਿਰ ਪ੍ਰਭੂ ਦੀ ਸੇਵਾ-ਭਗਤੀ ਕਰਦੇ ਰਹਿਣਾ ਚਾਹੀਦਾ ਹੈ, (ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਹੀ) ਪ੍ਰਭੂ ਨੂੰ ਜਾ ਮਿਲੀਦਾ ਹੈ ।੨੫।

ਪ੍ਰ.–ਸ੍ਰੀ ਜੀਉ ! ਇਹ ਦਸੋ ਕਿ, ਮਾਇਆ ਦੇ ਪ੍ਰਬਲ ਹਲਿਆਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ ?

28. ਉ:–ਹੇ ਸੰਤ ਜਨੋ ! ਆਪਣੇ ਪਿਆਰੇ ਪ੍ਰਭੂ ਨਾਲ ਪ੍ਰੀਤ ਪਿਆਰ ਦੀ ਰਾਹੀਂ ਮਨੁਖ ਦਿਨੇ ਰਾਤ ਹਰ ਵੇਲੇ (ਹੀ) ਮਾਇਆ ਮੋਹ ਦੇ ਹਲਿਆਂ ਵਲੋਂ ਸੁਚੇਤ ਰਹਿ ਸਕਦਾ ਹੈ, (ਬੱਸ, ਇਹੋ ਹੀ ਇਕ ਬਚੇ ਰਹਿਣ ਦਾ ਸਾਧਨ ਹੈ) ।੨੬।

29, ਹੇ ਸੰਤ ਜਨੋ ! ਇਸੇ ਲਈ ਹੀ, ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਗੁਰੂ ਤੋਂ ਆਪਣਾ ਤਨ ਮਨ ਕੁਰਬਾਨ ਕਰਦਾ ਹਾਂ, ਘੋਲਿ ਘੁਮਾਂਦਾ ਹਾਂ ।੨੭।

ਪ੍ਰ:–ਸ੍ਰੀ ਜੀਉ ! ਇਹ ਮਾਇਆ ਦਾ ਮੋਹ ਤਾਂ ਬੜਾ ਹੀ ਪ੍ਰਬਲ ਹੈ ਇਸ ਤੋਂ ਕਿਵੇਂ ਬਚਿਆ ਜਾ ਸਕਦਾ ਹੈ ?

30. ਉ.–ਹੇ ਸੰਤ ਜਨੋ ! ਜਿਹੜੇ ਬੰਦੇ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮੇਸ਼ਰ ਜੀ ਦੇ ਗੁਣਾਂ ਦੀ ਵਿਚਾਰ ਕਰਨ ਵਾਲੇ ਹਨ (ਉਹ ਇਸ ਸੰਸਾਰ ਸਮੁੰਦਰ ਤੋਂ) ਬਚ ਨਿਕਲਦੇ ਹਨ ਤੇ ਜਿਹੜਾ ਭੀ ਮਨੁਖ ਇਹ ਉਦਮ ਕਰਦਾ ਹੈ, ਉਸ ਦੇ ਅੰਦਰੋਂ ਮਾਇਆ ਦਾ ਮੋਹ ਨਾਸ ਹੋ ਜਾਂਦਾ ਹੈ ।੨੮।

ਪ੍ਰ:–ਕਿਉਂ ਜੀ ! ਇਸ ਮਾਇਆ ਦੇ ਮੋਹ ਤੋਂ ਬਚਣ ਲਈ ਸਾਰੇ ਲੋਕ ਹੀ ਕਿਉਂ ਨਹੀਂ ਉੱਦਮ ਕਰਦੇ ?

31. ਉ.–ਹੇ ਸੰਤ ਜਨੋ ! ਸੁਣੋ, ਇਹ ਕੋਈ ਸੌਖੀ ਖੇਡ ਨਹੀਂ ਹੈ, ਮਾਇਆ ਦੇ ਮੋਹ ਦੀ ਨੀਂਦ ਵਿਚੋਂ ਉਹੀ ਮਨੁਖ ਹੀ ਜਾਗਦੇ ਹਨ, ਜਿਨ੍ਹਾਂ ਨੂੰ ਪ੍ਰਭੂ ਆਪ ਹੀ ਜਗਾਉਂਦਾ ਹੈ, ਅਜਿਹੇ ਮਨੁਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਵਿਚਾਰਵਾਨ ਹੋ ਜਾਂਦੇ ਹਨ ।੨੯।

ਪ੍ਰ: ਸ੍ਰੀ ਜੀਉ ! ਆਪ ਗੁਰਮਤਿ ਅਨੁਸਾਰ ਸਦਾ ਜੀਉਂਦੇ ਕਉਣ ਅਤੇ ਮਰੇ ਹੋਏ ਕਿਨ੍ਹਾਂ ਨੂੰ ਸਮਝਦੇ ਹੋ ?

32. ਉ.–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸੰਤ ਜਨੋ ! ਜਿਹੜੇ ਬੰਦੇ ਪ੍ਰਮੇਸ਼ਰ ਜੀ ਦਾ ਨਾਮ ਨਹੀਂ ਸਿਮਰਦੇ, ਉਹ ਤਾਂ ਸਮਝੋ ਆਤਮਕ ਤੌਰ ਤੇ ਮਰੇ ਹੋਏ ਹੀ ਰਹਿੰਦੇ ਹਨ ਅਤੇ ਜੋ ਪ੍ਰਮਾਤਮਾਂ ਦੀ ਸਿਫ਼ਤ ਤੇ ਭਗਤੀ ਕਰਦੇ ਹਨ, ਉਹ ਪ੍ਰਮੇਸ਼ਰ ਜੀ ਦੇ ਗੁਣਾਂ ਦੀ ਵੀਚਾਰ ਦਾ ਸਦਕਾ ਸਦੀਵੀ ਕਾਲ ਆਤਮਕ ਜੀਵਨ ਵਾਲੇ ਹੋ ਗਏ ਹਨ, ਭਾਵ, ਉਹ ਸਦਾ ਹੀ ਜੀਉਂਦੇ ਹਨ ।੩੦।੪।੧੩।

**ਭਾਵਾਰਥ** :–ਮਾਇਆ ਦੀ ਮਲੀਨਤਾ ਕਰ ਕੇ ਸਾਰੇ ਜੀਵ ਹੀ ਮਲੀਨ ਹੋ ਰਹੇ ਹਨ, ਪਰ, ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਮਨੁਖ ਦਾ ਜੀਵਨ ਮਾਇਆ ਦੀ ਮੈਲ ਤੋਂ ਪਵਿਤ੍ਰ ਹੋ ਕੇ ਸੇਵਾ ਤੇ ਸਿਮਰਨ ਵਿਚ ਲਗਦਾ ਹੈ, ਜਿਸ ਸਿਮਰਨ ਦੀ ਬਰਕਤ ਨਾਲ ਮਨੁਖ ਦਾ ਪਾਰ ਉਤਾਰਾ ਹੁੰਦਾ ਹੈ ।

**ਰਾਮਕਲੀ ਮਹਲਾ ੩ ॥**

1. **ਨਾਮੁ ਖਜਾਨਾ ਗੁਰ ਤੇ ਪਾਇਆ**
   **ਤ੍ਰਿਪਤਿ ਰਹੇ ਆਘਾਈ ॥੧॥**
2. **ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥**
3. **ਏਕੁ ਨਾਮੁ ਵਸਿਆ ਘਟ ਅੰਤਰਿ**
   **ਪੂਰੇ ਕੀ ਵਡਿਆਈ ॥੧॥ ਰਹਾਉ ॥**
4. **ਆਪੇ ਕਰਤਾ ਆਪੇ ਭੁਗਤਾ**
   **ਦੇਦਾ ਰਿਜਕੁ ਸਬਾਈ ॥੨॥**
5. **ਜੋ ਕਿਛੁ ਕਰਣਾ ਸੋ ਕਰਿ ਰਹਿਆ**
   **ਅਵਰੁ ਨ ਕਰਣਾ ਜਾਈ ॥੩॥**
6. **ਆਪੇ ਸਾਜੇ ਸ੍ਰਿਸਟਿ ਉਪਾਏ**
   **ਸਿਰਿ ਸਿਰਿ ਧੰਧੈ ਲਾਈ ॥੪॥**

7. **ਤਿਸਹਿ ਸਰੇਵਹੁ ਤਾ ਸੁਖੁ ਪਾਵਹੁ**
**ਸਤਿਗੁਰਿ ਮੇਲਿ ਮਿਲਾਈ ॥੫॥**
8. **ਆਪਣਾ ਆਪੁ ਆਪਿ ਉਪਾਏ**
**ਅਲਖੁ ਨ ਲਖਣਾ ਜਾਈ ॥੬॥**
9. **ਆਪੇ ਮਾਰਿ ਜੀਵਾਲੇ ਆਪੇ**
**ਤਿਸਨੋ ਤਿਲੁ ਨ ਤਮਾਈ ॥੭॥**

**ਪਦ ਅਰਥ** :—ਗੁਰ ਤੇ—ਗੁਰੂ ਪਾਸੋਂ । ਤ੍ਰਿਪਤਿ ਰਹੇ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਗਏ। ਅਘਾਈ ਰਹੇ—ਅਘਾਇ ਰਹੇ, ਪੂਰਨ ਤੌਰ ਤੇ ਰੱਜ ਗਏ ।੧।

ਸੰਤਹੁ—ਹੇ ਸੰਤ ਜਨੋ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁਖ । ਮੁਕਤਿ—ਵਿਕਾਰਾਂ ਤੋਂ ਖਲਾਸੀ। ਗਤਿ—ਉਚੀ ਆਤਮਕ ਅਵਸਥਾ । ਘਟ ਅੰਤਰਿ—ਹਿਰਦੇ ਵਿਚ । ਪੂਰੇ ਕੀ—ਸਾਰੇ ਗੁਣਾਂ ਦੇ ਮਾਲਕ ਪ੍ਰਭੂ ਦੀ। ਵਡਿਆਈ—ਮਿਹਰ, ਬਜ਼ੁਰਗੀ ।੧। ਰਹਾਉ ।

ਆਪੇ—(ਪ੍ਰਭੂ) ਆਪ ਹੀ । ਕਰਤਾ—(ਜੀਵਾਂ ਨੂੰ) ਪੈਦਾ ਕਰਨ ਵਾਲਾ । ਭੁਗਤਾ-(ਜੀਵਾਂ ਵਿਚ ਬੈਠ ਕੇ) ਭੋਗਣ ਵਾਲਾ । ਸਬਾਈ—ਸਾਰੀ ਲੁਕਾਈ ਨੂੰ ।੨।

ਨ ਕਰਣਾ ਜਾਈ—ਨਹੀਂ ਕੀਤਾ ਜਾ ਸਕਦਾ । ਅਵਰੁ—ਕੁਝ ਹੋਰ ।੩।

ਸਾਜੇ—ਸਾਜਦਾ ਹੈ, ਪੈਦਾ ਕਰਦਾ ਹੈ । ਸਿਰਿ—ਸਿਰ ਉਤੇ । ਸਿਰਿ ਸਿਰਿ—ਹਰੇਕ ਦੇ ਸਿਰ ਉਤੇ । ਧੰਧੈ—(ਮਾਇਆ ਦੇ) ਜੰਜਾਲ ਦੀ (ਪੋਟਲੀ) । ਲਾਈ—ਚੰਬੇੜੀ ਹੋਈ ਹੈ ।੪।

ਤਿਸਹਿ—ਉਸ ਪ੍ਰਭੂ ਨੂੰ ਹੀ । ਸਰੇਵਹੁ—ਸੇਵਾ ਭਗਤੀ ਕਰੋ । ਸਤਿਗੁਰਿ—ਗੁਰੂ ਨੇ । ਮੇਲਿ—ਪ੍ਰਭੂ ਦੇ ਮਿਲਾਪ ਵਿਚ ।੫।

ਆਪੁ—ਆਪੇ ਨੂੰ । ਉਪਾਏ—ਪ੍ਰਗਟ ਕਰਦਾ ਹੈ । ਅਲਖੁ—ਜਿਸ ਦਾ ਸਹੀ ਸਰੂਪ ਦਸਿਆ ਨਾ ਜਾ ਸਕੇ ।੬।

ਮਾਰਿ—ਮਾਰ ਕੇ, ਆਤਮਕ ਮੌਤ ਦੇ ਕੇ । ਜੀਵਾਲੇ—ਆਤਮਕ ਜੀਵਨ ਦੇਂਦਾ ਹੈ । ਤਿਲੁ—ਰਤਾ ਭਰ ਭੀ । ਤਮਾਈ—ਤਮ੍ਹਾਂ, ਲਾਲਚ ।੭।

**ਅਰਥ** :—

**ਪ੍ਰ**:—ਹੇ ਗੁਰੋ ! ਸੰਸਾਰੀ ਲੋਕ ਵਡੇ ਵਡੇ ਖਜਾਨਿਆਂ ਦੇ ਮਾਲਕ ਵੇਖੀਦੇ ਹਨ, ਪਰ ਉਹ ਰੱਜਦੇ ਨਹੀਂ, ਮਾਇਆ ਦੀ ਤ੍ਰਿਸ਼ਨਾਂ ਉਨ੍ਹਾਂ ਦੇ ਅੰਦਰ ਬਣੀ ਹੀ ਰਹਿੰਦੀ ਹੈ, ਪਰ ਕੀ ਕੋਈ ਐਸਾ ਭੀ ਖਜ਼ਾਨਾ ਹੈ, ਜਿਸ ਦੁਆਰੇ ਮਾਇਕੀ ਤ੍ਰਿਸ਼ਨਾ ਮਿਟ ਜਾਵੇ ?

1. **ਉ**:—ਹੇ ਸੰਤ ਜਨੋ ! ਅਜਿਹਾ ਤਾਂ ਇਕ ਪ੍ਰਮੇਸ਼ਰ ਦਾ ਨਾਮ ਖਜ਼ਾਨਾ (ਹੈ), (ਪਰ ਇਹ) ਗੁਰੂ ਪਾਸੋਂ (ਹੀ) ਮਿਲਦਾ ਹੈ, ਪਰ ਹੇ ਸੰਤੋ ! ਜਿਨ੍ਹਾਂ ਨੂੰ ਇਹ ਨਾਮ ਦਾ ਖ਼ਜ਼ਾਨਾ ਮਿਲ ਜਾਂਦਾ ਹੈ, ਉਹ(ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰਨ ਤੌਰ ਤੇ ਰੱਜ ਜਾਂਦੇ ਹਨ ।੧।
2. ਹੇ ਸੰਤ ਜਨੋ ! ਜਿਹੜਾ ਮਨੁਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਵਿਕਾਰਾਂ ਵਲੋਂ ਖਲਾਸੀ ਹਾਸਲ ਕਰ ਲੈਂਦਾ ਹੈ, (ਅਤੇ) ਉਹ ਉਚੀ ਆਤਮਕ ਅਵਸਥਾ (ਭੀ) ਪ੍ਰਾਪਤ ਕਰ ਲੈਂਦਾ ਹੈ ।
3. ਉਸ ਦੇ ਹਿਰਦੇ ਵਿਚ ਪ੍ਰਮਾਤਮਾਂ ਦਾ ਨਾਮ ਹੀ ਵਸਿਆ ਰਹਿੰਦਾ ਹੈ, (ਪਰ, ਗੁਰੂ ਭੀ ਤਦੋਂ ਹੀ ਮਿਲਦਾ ਹੈ ਜੇ) ਸਾਰੇ ਗੁਣਾਂ ਦੇ ਮਾਲਕ ਪ੍ਰਭੂ ਦੀ ਮੇਹਰ ਹੋਵੇ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਉਸ ਪ੍ਰਭੂ ਜੀ ਬਾਰੇ ਨਿਸਚਾ ਕਿਵੇਂ ਕੀਤਾ ਜਾਵੇ ?

4. **ਉ**.—ਹੇ ਸੰਤ ਜਨੋ ! ਇਉਂ ਹੀ ਨਿਸਚਾ ਰਖੋ ਕਿ ਉਹ ਪ੍ਰਮਾਤਮਾਂ ਆਪ ਹੀ ਸਭ ਜੀਵਾਂ ਦੇ ਪੈਦਾ ਕਰਨ ਵਾਲਾ ਹੈ, (ਅਤੇ ਸਾਰੇ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ (ਸਾਰੇ ਭੋਗ) ਭੋਗਣ ਵਾਲਾ ਹੈ, ਸਾਰੀ ਲੁਕਾਈ ਨੂੰ (ਆਪ ਹੀ) ਰਿਜ਼ਕ ਦੇਣ ਵਾਲਾ ਹੈ ।੨।
5. ਹੇ ਸੰਤ ਜਨੋ ! ਉਹ ਪ੍ਰਭੂ ਆਪ ਹੀ ਜੋ ਕੁਝ ਕਰਨਾ ਚਾਹੁੰਦਾ ਹੈ, (ਉਹ) ਕਰ ਰਿਹਾ ਹੈ, ਕਿਸੇ ਭੀ ਜੀਵ ਪਾਸੋਂ ਉਸ ਦੇ ਉਲਟ ਕੁਝ ਹੋਰ ਨਹੀਂ ਕੀਤਾ ਜਾ ਸਕਦਾ ।੩।
6. ਹੇ ਸੰਤ ਜਨੋ ! ਉਹ ਪ੍ਰਭੂ ਆਪ ਹੀ (ਸਭ ਜੀਵਾਂ ਦੀ) ਘਾੜਤ ਘੜਦਾ ਹੈ, ਆਪੇ ਹੀ ਇਹ ਜਗਤ ਪੈਦਾ ਕਰਦਾ ਹੈ, ਹਰੇਕ ਜੀਵ ਦੇ ਸਿਰ ਉਤੇ ਉਸ ਨੇ ਆਪ ਹੀ (ਮਾਇਆ ਦੇ) ਜੰਜਾਲ ਦੀ (ਪੋਟਲੀ) ਚੰਬੇੜੀ ਹੋਈ ਹੈ ।੪।
7. ਹੇ ਸੰਤ ਜਨੋ ! ਸਦਾ ਉਸੇ ਪ੍ਰਮੇਸ਼ਰ ਜੀ ਨੂੰ ਸਿਮਰਦੇ ਰਹੋ, ਤਦੋਂ ਹੀ ਆਤਮਕ ਅਨੰਦ ਹਾਸਲ ਕਰ ਸਕੋਗੇ । ਪਰ, ਸਿਮਰਦਾ ਭੀ ਉਹੀ ਹੈ ਜਿਸ ਨੂੰ ਗੁਰੂ ਨੇ ਪ੍ਰਮਾਤਮਾਂ ਦੇ ਚਰਨਾਂ ਵਿਚ ਜੋੜਿਆ ਹੈ ।੫।

**ਪ੍ਰ**:—ਸ੍ਰੀ ਜੀਉ ! ਆਖਰ ਉਸ ਪ੍ਰਮਾਤਮਾਂ ਦੇ ਬਾਰੇ ਕੁਝ ਤਾਂ ਸਮਝਾਉ !

8. **ਉ**:—ਹੇ ਸੰਤ ਜਨੋ ! ਉਹ ਵਾਹਿਗੁਰੂ ਆਪਣੇ ਆਪ ਤੋਂ ਹੀ ਹੈ, ਕਿਸੇ ਦਾ ਬਣਾਇਆ ਨਹੀਂ ਅਤੇ ਨਾ ਹੀ ਸਮਝਿਆ ਜਾਣ ਵਾਲਾ ਹੈ, ਭਾਵ ਉਹ ਅਲੱਖ ਹੈ ਉਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ ।੬।
9. ਹੇ ਸੰਤ ਜਨੋ ! ਉਹ ਪ੍ਰਮੇਸ਼ਰ ਮਾਰਦਾ ਭੀ ਆਪ ਹੀ ਹੈ ਅਤੇ ਜੀਵਾਲਦਾ ਭੀ ਉਹ ਆਪੇ ਹੈ, ਪਰ, ਉਸ ਦੇ ਅੰਦਰ ਤਿਲ ਮਾਤ੍ਰ ਭੀ ਤਮ੍ਹਾਂ ਨਹੀਂ ਹੈ,ਭਾਵ ਲਾਲਚ ਨਹੀਂ ਹੈ।੭।

10. **ਇਕਿ ਦਾਤੇ ਇਕਿ ਮੰਗਤੇ ਕੀਤੇ**
**ਆਪੇ ਭਗਤਿ ਕਰਾਈ ॥੮॥**
11. **ਸੇ ਵਡਭਾਗੀ ਜਿਨੀ ਏਕੋ ਜਾਤਾ**
**ਸਚੇ ਰਹੇ ਸਮਾਈ ॥੯॥**

12. **ਆਪਿ ਸਰੂਪੁ ਸਿਆਣਾ ਆਪੇ**
**ਕੀਮਤਿ ਕਹਣੁ ਨ ਜਾਈ ॥੧੦॥**
13. **ਆਪੇ ਦੁਖੁ ਸੁਖੁ ਪਾਏ ਅੰਤਰਿ**
**ਆਪੇ ਭਰਮਿ ਭੁਲਾਈ ॥੧੧॥**
14. **ਵਡਾ ਦਾਤਾ ਗੁਰਮੁਖਿ ਜਾਤਾ**
**ਨਿਗੁਰੀ ਅੰਧ ਫਿਰੈ ਲੋਕਾਈ ॥੧੨॥**
15. **ਜਿਨੀ ਚਾਖਿਆ ਤਿਨਾ ਸਾਦੁ ਆਇਆ**
**ਸਤਿਗੁਰਿ ਬੂਝ ਬੁਝਾਈ ॥੧੩॥**
16. **ਇਕਨਾ ਨਾਵਹੁ ਆਪਿ ਭੁਲਾਏ**
**ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥**

**ਪਦ ਅਰਥ** :-ਇਕਿ—ਕਈ (ਜੀਵ)। ਦਾਤੇ—ਲੋੜਵੰਦ ਬੰਦਿਆਂ ਦੀਆਂ ਲੋੜਾਂ ਪੂਰੀਆਂ ਕਰ ਸਕਣ ਵਾਲੇ, ਮਦਦ ਕਰਨ ਵਾਲੇ।੮।

ਸੇ ਉਹ (ਬੰਦੇ)। ਜਾਤਾ—ਪਛਾਣਿਆਂ। ਥਾਚੇ—ਸਦਾ ਥਿਰ ਪ੍ਰਭੂ ਵਿਚ। ਰਹੇ ਸਮਾਈ—ਰਹੇ ਸਮਾਇ, ਸਦਾ ਟਿਕੇ ਰਹੇ।੯।

ਸਰੂਪ—ਰੂਪ ਵਾਲਾ, ਸੋਹਣਾ। ਆਪੇ -ਆਪ ਹੀ।੧੦।

ਅੰਤਰਿ—(ਹਰੇਕ ਜੀਵ ਦੇ) ਅੰਦਰ। ਭਰਮਿ—ਭਟਕਣਾ ਵਿਚ। ਭੁਲਾਈ—ਕੁਰਾਹੇ ਪਾ ਦੇਂਦਾ ਹੈ।੧੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੇ। ਅੰਧ—ਅੰਨ੍ਹੀ।੧੨।

ਸਾਦੁ—ਸੁਆਦ, ਅਨੰਦ। ਸਤਿਗੁਰਿ—ਗੁਰੂ ਨੇ। ਬੂਝ—ਸੂਝ। ਬੁਝਾਈ—ਸਮਝਾਈ।੧੩।

ਇਕਨਾ—ਕਈ ਜੀਵਾਂ ਨੂੰ। ਨਾਵਹੁ—(ਆਪਣੇ) ਨਾਮ ਤੋਂ। ਦੇਇ ਬੁਝਾਈ—ਸਮਝ ਦੇਂਦਾ ਹੈ।੧੪।

**ਅਰਥ** :—

ਪ੍ਰ:—ਸ੍ਰੀ ਜੀਓ ! ਇਹ ਦਸੋ ਕਿ, ਉਸ ਪ੍ਰਭੂ ਦੀ ਬੇਅੰਤਤਾਈ ਕਿਵੇਂ ਅਨੁਭਵ ਕਰੀਏ ?

10. ਉ:—ਹੇ ਸੰਤ ਜਨੋ ! ਤਕੋ ਕਿ, ਇਹ ਉਸ ਦੀ ਬੇਅੰਤਤਾ ਹੀ ਹੈ ਜੋ, ਜਗਤ ਵਿਚ (ਉਸ) ਪ੍ਰਮੇਸ਼ਰ ਜੀ ਨੇ ਕਈ ਜੀਵਾਂ ਨੂੰ (ਤਾਂ) ਦੂਜੇ ਲੋਕਾਂ ਦੀ ਮਦਦ ਕਰਨ ਦੇ ਸਮਰੱਥ ਬਣਾ ਦਿਤਾ ਹੈ ਅਤੇ ਕਈ ਜੀਵ ਉਸ ਨੇ ਕੰਗਾਲ ਮੰਗਤੇ ਬਣਾ ਦਿਤੇ ਹਨ। ਪਰ, ਇਨ੍ਹਾਂ ਸਾਰੇ ਜੀਵਾਂ ਵਿਚੋਂ ਜਿਨ੍ਹਾਂ ਉਤੇ ਉਹ ਸਾਈਂ ਜੀ ਮੇਹਰ ਕਰਦਾ ਹੈ, ਉਨ੍ਹਾਂ ਪਾਸੋਂ ਆਪਣੀ ਭਗਤੀ ਆਪ ਹੀ ਕਰਵਾ ਲੈਂਦਾ ਹੈ।੮।

11. ਹੇ ਸੰਤ ਜਨੋ ! ਜਗਤ ਦੇ ਸਾਰੇ ਹੀ ਜੀਵਾਂ ਵਿਚੋਂ ਓਹੀ ਵਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਉਸ ਇਕੋ ਪ੍ਰਭੂ ਨੂੰ (ਹਰ ਥਾਂ) ਪਛਾਣ ਲਿਆ ਹੈ, ਉਹੀ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਜੀ ਦੀ ਯਾਦ ਵਿਚ ਲੀਨ ਰਹਿੰਦੇ ਹਨ।੯।

12. ਹੇ ਸੰਤ ਜਨੋ ! ਜਦੋਂ ਦੂਰ ਦ੍ਰਿਸ਼ਟੀ ਨਾਲ ਨਜ਼ਰ ਮਾਰੀਏ ਤਾਂ ਇਉਂ ਹੀ ਦਿਸੇਗਾ ਕਿ, ਉਹ ਪ੍ਰਮੇਸ਼ਰ ਜੀ ਆਪ ਹੀ (ਸਭ ਤੋਂ) ਸੁੰਦਰ ਹੈ, (ਸਭ ਤੋਂ) ਸਿਆਣਾ ਭੀ ਆਪ ਹੀ ਹੈ। (ਪਰ, ਹੇ ਸੰਤ ਜਨੋ !) ਉਸ ਦੀ ਸੁੰਦਰਤਾ ਤੇ ਸਿਆਣਪ ਦਾ ਮੁੱਲ ਨਹੀਂ ਦਸਿਆ ਜਾ ਸਕਦਾ।੧੦।

13. ਹੇ ਸੰਤ ਜਨੋ ! ਉਹ ਪ੍ਰਮੇਸ਼ਰ ਹਰੇਕ ਜੀਵ ਦੇ ਕੀਤੇ ਕਰਮਾਂ ਦੇ ਅਨੁਸਾਰ ਆਪ ਹੀ ਦੁਖ ਪੈਦਾ ਕਰਦਾ ਹੈ, ਆਪ ਹੀ ਸੁਖ (ਭੀ) ਦੇਂਦਾ ਹੈ, ਆਪ ਹੀ ਉਸ ਨੇ ਸ੍ਰਿਸ਼ਟੀ ਨੂੰ ਭਟਕਣਾ ਵਿਚ ਪਾ ਕੇ, ਕੁਰਾਹੇ ਪਾ ਦਿਤਾ ਹੋਇਆ ਹੈ।੧੧।

14. ਹੇ ਸੰਤ ਜਨੋ ! ਜਿਸ ਭੀ ਕਿਸੇ ਮਨੁਖ ਨੇ ਗੁਰੂ ਦੀ ਸ਼ਰਣ ਪ੍ਰਾਪਤ ਕਰ ਲਈ ਹੈ, ਉਸ ਨੇ ਉਸ ਵਡੇ ਦਾਤਾਰ ਪ੍ਰਭੂ ਨੂੰ ਪਛਾਣ ਲਿਆ ਹੈ, ਪਰ ਮਾਇਆ ਦੇ ਮੋਹ ਵਿਚ ਅੰਨ੍ਹੀ ਲੁਕਾਈ ਭਟਕਦੀ ਫਿਰਦੀ ਹੈ।੧੨।

15. ਹੇ ਸੰਤ ਜਨੋ ! ਜਿਨ੍ਹਾਂ ਮਨੁਖਾਂ ਨੇ ਹਰੀ ਦਾ ਨਾਮ ਰਸ ਚਖਿਆ ਹੈ, ਉਨ੍ਹਾਂ ਨੂੰ ਹੀ ਉਸ ਨਾਮ ਦਾ ਅਨੰਦ ਆ ਗਿਆ ਹੈ, ਪਰ, ਚਖਿਆ ਭੀ ਉਨ੍ਹਾਂ ਨੇ ਹੀ ਹੈ ਜਿਨ੍ਹਾਂ ਨੂੰ ਸਤਿਗੁਰੂ ਨੇ ਸੋਝੀ ਬਖਸ਼ੀ ਹੋਵੇ।੧੩।

16. ਹੇ ਸੰਤ ਜਨੋ ! ਅਸਲ ਵਿਚ ਜੀਵਾਂ ਦੇ ਵਸ ਦੀ ਗੱਲ ਨਹੀਂ, (ਕਿਉਂਕਿ) ਕਈ ਜੀਵਾਂ ਨੂੰ ਪ੍ਰਮੇਸ਼ਰ ਆਪ (ਹੀ) ਆਪਣੇ ਨਾਮ ਤੋਂ ਖੁੰਝਾ ਦੇਂਦਾ ਹੈ ਤੇ ਕਈ ਜੀਵਾਂ ਨੂੰ ਗੁਰੂ ਦੀ ਸ਼ਰਨ ਪਾ ਕੇ, ਆਪਣੇ ਨਾਮ ਦੀ ਸੂਝ ਬਖਸ਼ ਦੇਂਦਾ ਹੈ।੧੪।

17. **ਸਦਾ ਸਦਾ ਸਾਲਾਹਿਹੁ ਸੰਤਹੁ**
**ਤਿਸਦੀ ਵਡੀ ਵਡਿਆਈ ॥੧੫॥**
18. **ਤਿਸੁ ਬਿਨੁ ਅਵਰੁ ਨ ਕੋਈ ਰਾਜਾ**
**ਕਰਿ ਤਪਾਵਸੁ ਬਣਤ ਬਣਾਈ ॥੧੬॥**
19. **ਨਿਆਉ ਤਿਸੈ ਕਾ ਹੈ ਸਦ ਸਾਚਾ**
**ਵਿਰਲੇ ਹੁਕਮੁ ਮਨਾਈ ॥੧੭॥**
20. **ਤਿਸ ਨੋ ਪ੍ਰਾਣੀ ਸਦਾ ਧਿਆਵਹੁ**
**ਜਿਨਿ ਗੁਰਮੁਖਿ ਬਣਤ ਬਣਾਈ ॥੧੮॥**
21. **ਸਤਿਗੁਰ ਭੇਟੈ ਸੋ ਜਨੁ ਸੀਝੈ**
**ਜਿਸੁ ਹਿਰਦੈ ਨਾਮੁ ਵਸਾਈ ॥੧੯॥**
22. **ਸਚਾ ਆਪਿ ਸਦਾ ਹੈ ਸਾਚਾ**
**ਬਾਣੀ ਸਬਦਿ ਸੁਣਾਈ ॥੨੦॥**
23. **ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ**
**ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥**

**ਪਦ ਅਰਥ** :—ਸਾਲਾਹਿਹੁ—ਸਿਫਤ ਸਲਾਹ ਕਰਦੇ ਰਿਹਾ ਕਰੋ। ਤਿਸ ਦੀ—ਉਸ (ਪ੍ਰਮਾਤਮਾਂ) ਦੀ। ਵਡਿਆਈ—ਸੋਭਾ, ਨਾਮਣਾ।੧੫।

ਰਾਜਾ—ਹਾਕਮ, ਪਾਤਸ਼ਾਹ । ਕਰਿ—ਕਰ ਕੇ । ਤਪਾਵਸੁ—ਨਿਆਉਂ । ਬਣਤ—ਮਰਯਾਦਾ, ਸਿਫਤ ਸਲਾਹ ਕਰਨ ਦੀ ਮਰਯਾਦਾ ।੧੬।

ਨਿਆਉ—ਇਨਸਾਫ । ਸਦ—ਸਦਾ । ਸਾਚਾ—ਅਟੱਲ, ਸਦਾ ਕਾਇਮ ਰਹਿਣ ਵਾਲਾ । ਮਨਾਈ—ਮਨਾਂਦਾ ਹੈ, ਮੰਨਣ ਲਈ ਪ੍ਰੇਰਨਾ ਕਰਦਾ ਹੈ ।੧੭।

ਪ੍ਰਾਣੀ—ਹੇ ਪ੍ਰਾਣੀ । ਜਿਨਿ—ਜਿਸ (ਪ੍ਰਮਾਤਮਾਂ) ਨੇ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣਾ । ਗੁਰਮੁਖਿ ਬਣਤ—ਗੁਰੂ ਦੇ ਸਨਮੁਖ ਦੀ ਰੀਤ ।੧੮।

ਭੇਟੈ—ਮਿਲਦਾ ਹੈ । ਸਤਿਗੁਰ ਭੇਟੈ—(ਜੋ ਮਨੁਖ) ਗੁਰੂ ਨੂੰ ਮਿਲਦਾ ਹੈ । ਸੀਝੈ—ਕਾਮਯਾਬ ਹੋ ਜਾਂਦਾ ਹੈ । ਜਿਸ ਹਿਰਦੈ—ਜਿਸ ਦੇ ਹਿਰਦੇ ਵਿਚ ।੧੯।

ਸਾਚਾ—ਸਦਾ ਕਾਇਮ ਰਹਿਣ ਵਾਲਾ । ਬਾਣੀ—ਬਾਣੀ ਦੀ ਰਾਹੀਂ । ਸਬਦਿ-ਸ਼ਬਦ ਦੀ ਰਾਹੀਂ । ਸੁਣਾਈ-(ਗੁਰੂ) ਸੁਣਾਂਦਾ ਹੈ ।੨੦।

ਸੁਣਿ ਵੇਖਿ ਰਹਿਆ—ਸੁਣ ਰਹਿਆ, ਵੇਖ ਰਹਿਆ, (ਹਰੇਕ ਜੀਵ ਦੀ ਗਲ) ਸੁਣ ਰਿਹਾ ਹੈ, (ਹਰੇਕ ਜੀਵ ਦਾ ਕੰਮ) ਵੇਖ ਰਿਹਾ ਹੈ । ਵਿਸਮਾਦੁ—ਅਸਚਰਜ ਰੂਪ ਪ੍ਰਮੇਸ਼ਰ । ਰਵਿਆ ਵਿਆਪਕ ਹੈ । ਸ੍ਰਬ—ਸਰਬ, ਸਾਰੇ । ਥਾਈ—ਥਾਈਂ, ਥਾਵਾਂ ਵਿਚ ।੨੧।

**ਅਰਥ :—**

ਪ੍ਰ:—ਸ੍ਰੀ ਜੀਉ ! ਇਹ ਦਸੋ ਕਿ, ਅਸੀਂ ਸਿਫਤ ਕਿਸ ਦੀ ਕਰਦੇ ਰਹੀਏ, (ਕਿਉਂਕਿ) ਅਨੇਕਾਂ ਹੀ ਸਿਫਤ ਕਰਨ ਵਾਲੇ ਲੋਕ ਭਿੰਨ ਭਿੰਨ ਦੇਵੀ ਦੇਵਤਿਆਂ ਦੀ ਸਿਫਤ ਕਰਦੇ ਵੇਖੀਦੇ ਹਨ ?

17. ਉ:—ਹੇ ਸੰਤ ਜਨੋ ! ਤੁਸੀਂ ਉਸੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਸਦਾ (ਹੀ) ਕਰਦੇ ਰਿਹਾ ਕਰੋ, ਸਦਾ ਹੀ ਕਰਦੇ ਰਿਹਾ ਕਰੋ, ਉਸ ਦਾ ਨਾਮਣਾ ਵਡਾ ਹੈ, ਭਾਵ ਉਸੇ ਪ੍ਰਭੂ ਦੀ ਵਡਿਆਈ ਵਡੀ ਹੈ ।੧੫।

18. ਹੇ ਸੰਤ ਜਨੋ ! ਇਹ ਨਿਸਚਾ ਕਰ ਲਓ ਕਿ, ਉਸ ਪ੍ਰਭੂ ਤੋਂ ਬਿਨਾ (ਉਸ ਦੇ ਬਰਾਬਰ ਦਾ) ਹੋਰ ਕੋਈ ਪਾਤਸ਼ਾਹ ਨਹੀਂ ਹੈ, ਉਸੇ ਨੇ ਪਹਿਲੋਂ ਸ੍ਰਿਸ਼ਟੀ ਰਚੀ ਹੈ, ਫਿਰ ਉਹ ਇਨਸਾਫ ਕਰਦਾ ਹੈ, ਭਾਵ ਕਰਮਾਂ ਅਨੁਸਾਰ ਫਲ ਭੁਗਤਾਉਂਦਾ ਹੈ ।੧੬।

19. ਹੇ ਸੰਤ ਜਨੋ ! ਉਸੇ ਪ੍ਰਮੇਸ਼ਰ ਜੀ ਦਾ ਹੀ ਇਨਸਾਫ (ਕਰਨ ਵਾਲਾ ਹੁਕਮ) ਸਦਾ ਅਟੱਲ ਹੈ, ਪਰ, ਇਹ ਹੁਕਮ ਮੰਨਣ ਲਈ ਉਹ ਪ੍ਰਭੂ ਕਿਸੇ ਵਿਰਲੇ (ਭਾਗਾਂ ਵਾਲੇ) ਨੂੰ ਹੀ ਪ੍ਰੇਰਨਾ ਕਰਦਾ ਹੈ ।੧੭।

20. ਹੇ ਪ੍ਰਾਣੀਓ ! ਜਿਸ ਪ੍ਰਮੇਸ਼ਰ ਜੀ ਨੇ (ਬੰਦਿਆਂ ਵਾਸਤੇ) ਗੁਰੂ ਦੇ ਸਨਮੁਖ ਰਹਿਣ ਦੀ ਮਰਯਾਦਾ ਚਲਾਈ ਹੋਈ ਹੈ, ਸਦਾ ਉਸੇ ਦਾ ਹੀ ਧਿਆਨ ਧਰਦੇ ਰਿਹਾ ਕਰੋ ।੧੮।

ਪ੍ਰ:—ਕਿਉਂ ਜੀ ! ਗੁਰਮਤਿ ਅਨੁਸਾਰ ਤੁਸੀਂ ਕਿਸ ਬੰਦੇ ਨੂੰ ਕਾਮਯਾਬ ਹੋਇਆ ਸਮਝਦੇ ਹੋ ?

21. ਉ:—ਹੇ ਸੰਤ ਜਨੋ ! (ਜਿਹੜਾ ਮਨੁਖ) ਗੁਰੂ ਨੂੰ ਮਿਲਦਾ ਹੈ, (ਭਾਵ ਗੁਰੂ ਦੀ ਸ਼ਰਨ ਪੈਂਦਾ ਹੈ) ਜਿਸ ਮਨੁਖ ਦੇ ਹਿਰਦੇ ਵਿਚ (ਗੁਰੂ ਪ੍ਰਭੂ ਦਾ) ਨਾਮ ਵਸਾਉਂਦਾ ਹੈ (ਸਮਝੋ) ਉਹ ਮਨੁਖ (ਜ਼ਿੰਦਗੀ ਦੀ ਖੇਡ ਵਿਚ) ਕਾਮਯਾਬ ਹੋ ਜਾਂਦਾ ਹੈ, (ਅਰਥਾਤ ਉਹ ਮੁਕਤਿ ਹੋ ਜਾਂਦਾ ਹੈ) ।੧੯।

ਪ੍ਰ:—ਸ੍ਰੀ ਜੀਉ ! ਆਖਰ, ਗੁਰੂ ਸਿਖ ਨੂੰ ਉਪਦੇਸ਼ ਕੀ ਦੇਂਦਾ ਹੈ ?

22. ਉ:—ਹੇ ਸੰਤ ਜਨੋ ! ਗੁਰੂ ਆਪਣੀ ਬਾਣੀ ਦੀ ਰਾਹੀਂ, (ਆਪਣੇ) ਸ਼ਬਦ ਦੀ ਰਾਹੀਂ (ਸ਼ਰਨ ਵਿਚ ਆਏ ਸਿਖ ਨੂੰ ਇਹ ਉਪਦੇਸ਼) ਸੁਣਾਉਂਦਾ ਰਹਿੰਦਾ ਹੈ ਕਿ (ਐ ਸਿਖ) ਉਹ ਪ੍ਰਮੇਸ਼ਰ ਸਦਾ ਕਾਇਮ ਰਹਿਣ ਵਾਲਾ ਹੈ, ਪ੍ਰਮਾਤਮਾਂ ਸਦਾ ਹੀ ਕਾਇਮ ਰਹਿਣ ਵਾਲਾ ਹੈ ।੨੦।

ਪ੍ਰ:—ਸ੍ਰੀ ਜੀਉ ! ਆਖਰ ਉਸ ਪ੍ਰਭੂ ਜੀ ਨੂੰ ਅਨੁਭਵ ਕਰਨ ਲਈ ਕੁਝ ਤਾਂ ਬੋਧ ਦਿਓ ?

23. ਉ.—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸੰਤ ਜਨੋ ! (ਉਸ ਸਾਈਂ ਜੀ ਨੂੰ ਇਉਂ ਹੀ ਅਨਭਵ ਕਰਦੇ ਰਹੋ ਕਿ) ਪ੍ਰਮੇਸ਼ਰ ਅਸਚਰਜ ਰੂਪ ਹੈ । ਉਹ ਮੇਰਾ ਸਾਈਂ ਸ਼ਭਨੀਂ ਥਾਈਂ ਮੌਜੂਦ ਹੈ, (ਹਰੇਕ ਜੀਵ ਵਿਚ ਵਿਆਪਕ ਹੋ ਕੇ) ਹਰੇਕ ਦੇ ਦਿਲ ਦੀ ਸੁਣ ਰਿਹਾ ਹੈ) (ਅਤੇ, ਹਰੇਕ ਦਾ ਕੰਮ) ਵੇਖ ਰਿਹਾ ਹੈ ।੨੧।੫।੧੪।

**ਭਾਵਾਰਥ** :—ਉਸ ਪ੍ਰਮੇਸ਼ਰ ਦੇ ਨਾਮ ਦਾ ਖਜ਼ਾਨਾ ਅਮੁੱਕ ਹੈ, ਉਹ ਵਾਹਿਗੁਰੂ ਜੀ ਹੀ ਸਰਬ ਕਲਾ ਸਮਰਥ ਹੈ, ਪਰ, ਉਸ ਦਾ ਮਿਲਾਪ ਗੁਰੂ ਦੇ ਰਾਹੀਂ ਹੀ ਹੋ ਸਕਦਾ ਹੈ ।

**ਰਾਮਕਲੀ ਮਹਲਾ ੫ ਅਸਟਪਦੀਆ**

**੧ ੴ ਸਤਿਗੁਰ ਪ੍ਰਸਾਦਿ ॥**

1. **ਕਿਨਹੀ ਕੀਆ ਪਰਵਿਰਤਿ ਪਸਾਰਾ ॥**
2. **ਕਿਨਹੀ ਕੀਆ ਪੂਜਾ ਬਿਸਥਾਰਾ ॥**
3. **ਕਿਨਹੀ ਨਿਵਲ ਭੁਇਅੰਗਮ ਸਾਧੇ ॥**
4. **ਮੋਹਿ ਦੀਨ ਹਰਿ ਹਰਿ ਆਰਾਧੇ ॥੧॥**
5. **ਤੇਰਾ ਭਰੋਸਾ ਪਿਆਰੇ ॥**
6. **ਆਨ ਨ ਜਾਨਾ ਵੇਸਾ ॥੧॥ ਰਹਾਉ ॥**
7. **ਕਿਨਹੀ ਗ੍ਰਿਹੁ ਤਜਿ ਵਣਖੰਡਿ ਪਾਇਆ ॥**
8. **ਕਿਨਹੀ ਮੋਨਿ ਅਉਧੂਤੁ ਸਦਾਇਆ ॥**
9. **ਕੋਈ ਕਹਤਉ ਅਨੰਨਿ ਭਗਉਤੀ ॥**
10. **ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥**
11. **ਕਿਨਹੀ ਕਹਿਆ ਹਉ ਤੀਰਥ ਵਾਸੀ ॥**

12. **ਕੋਈ ਅੰਨੁ ਤਜਿ ਭਇਆ ਉਦਾਸੀ ॥**
13. **ਕਿਨਹੀ ਭਵਨੁ ਸਭ ਧਰਤੀ ਕਰਿਆ ॥**
14. **ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥**

**ਪਦ ਅਰਥ** :—ਕਿਨਹੀ—ਕਿਨਿ, ਕਿਸੇ ਨੇ ? । ਪਰਵਿਰਤਿ—ਦੁਨੀਆਦਾਰੀ, ਗ੍ਰਿਹਸਤ ਜੀਵਨ । ਪਸਾਰਾ—ਖਿਲਾਰਾ । ਬਿਸਥਾਰਾ—ਖਿਲਾਰਾ । ਨਿਵਲ -ਨਿਊਲੀ ਕਰਮ, ਪੇਟ ਸਾਫ ਰਖਣ ਵਾਸਤੇ ਆਂਦਰਾਂ ਨੂੰ ਭੁਆਣ ਦੀ ਯੋਗਿਕ ਕਿਰਿਆ । ਭੁਇਅੰਗਮ—ਸੱਪ, ਸੱਪ ਦੀ ਸ਼ਕਲ ਦੀ ਕੁੰਡਲਨੀ ਨਾੜੀ, ਇਸ ਨਾੜੀ ਵਿਚੋਂ ਸੁਆਸ ਲੰਘ ਕੇ ਦਸਮ ਦੁਆਰ ਵਿਚ ਅਪੜਾਨ ਦੀ ਕਿਰਿਆ । ਸਾਧੇ-ਸਾਧਨ ਕੀਤੇ । ਮੋਹਿ—ਮੈਂ । ਮੋਹਿ ਦੀਨ—ਮੈਂ ਗਰੀਬ ਨੇ । ਆਰਾਧੇ—ਸਿਮਰਿਆ ਹੈ ।੧।

ਭਰੋਸਾ—ਆਸਰਾ । ਆਨ—ਕੋਈ ਹੋਰ । ਜਾਨਾ—ਜਾਨਾਂ, ਮੈਂ ਜਾਣਦਾ । ਵੇਸ—ਭੇਖ ।੧। ਰਹਾਉ ।

ਗ੍ਰਿਹੁ—ਘਰ, ਗ੍ਰਿਹਸਤ । ਤਜਿ—ਛੱਡ ਕੇ । ਵਣ ਖੰਡਿ—ਜੰਗਲ ਦੇ ਟੋਟੇ ਵਿਚ, ਜੰਗਲ ਦੀ ਨੁਕਰ ਵਿਚ । ਮੋਨਿ—ਸਦਾ ਚੁਪ ਰਹਿਣ ਵਾਲਾ । ਅਉਧੂਤੁ—ਤਿਆਗੀ । ਕਹਤਉ—ਕਹਿਤਾ, ਆਖਦਾ ਹੈ । ਅਨੰਨਿ—ਕੋਈ ਹੋਰ ਆਸਰਾ ਨਾ ਤੱਕਣ ਵਾਲਾ । ਭਗਉਤੀ—ਭਗਵਾਨ ਦੀ ਭਗਤੀ ਕਰਨ ਵਾਲਾ ।੨।

ਹਉ—ਹਉਂ, ਮੈਂ । ਵਾਸੀ—ਵਸਣ ਵਾਲਾ । ਉਦਾਸੀ—ਉਪਰਾਮ । ਭਵਨੁ ਰਟਨ । ਹਰਿ ਹਰਿ—ਹਰੀ ਦੇ ਦਰ ਤੇ ।੩।

**ਅਰਥ** :—

**ਪ੍ਰ**:—ਸ੍ਰੀ ਜੀਉ ! ਅਸੀਂ ਤਾਂ ਵੇਖਦੇ ਹਾਂ ਕਿ ਰੱਬ ਦੀ ਪ੍ਰਾਪਤੀ ਦੇ ਮਾਰਗ ਤੇ ਚਲਣ ਵਾਲਿਆਂ ਲੋਕਾਂ ਨੇ ਪੂਜਾ ਆਦਿਕ ਕਰਦੇ ਰਹਿਣ ਦੇ ਅਨੇਕਾਂ ਹੀ ਸਾਧਨਾਂ ਨੂੰ ਅਪਣਾਇਆ ਹੋਇਆ ਹੈ, ਪਰ ਆਪ ਜੀ ਇਨ੍ਹਾਂ ਸਾਰਿਆਂ ਵਿਚੋਂ ਕਿਹੜਾ ਕਰਮ ਚੰਗਾ ਸਮਝ ਕੇ ਅਪਣਾਇਆ ਹੈ ?

1. **ਉ**:—ਹੇ ਭਾਈਓ ! ਇਹ ਠੀਕ ਹੈ ਕਿ ਕਿਸੇ (ਮਨੁਖ) ਨੇ (ਨਿਰਾ) ਦੁਨੀਆਂਦਾਰੀ ਦਾ ਹੀ ਖਿਲਾਰਾ ਖਿਲਾਰਿਆ ਹੋਇਆ ਹੈ । ਭਾਵ ਕੋਈ ਮਾਇਕ ਸਿਲਸਿਲੇ ਵਿਚ ਹੀ ਪਵਿਤ੍ਰ ਹੋਇਆ ਵੇਖੀਦਾ ਹੈਂ ।
2. ਕਿਸੇ ਨੇ (ਦੇਵਤਿਆਂ ਆਦਿਕ ਦੀ) ਪੂਜਾ ਦਾ ਅਡੰਬਰ ਰਚਾਇਆ ਹੋਇਆ ਹੈਂ ।
3. ਹੇ ਪਿਆਰੇ ! ਕਿਸੇ ਨੇ ਨਿਊਲੀ ਕਰਮ ਅਤੇ ਕੁੰਡਲਨੀ ਨਾੜੀ ਦੇ ਸਾਧਨਾਂ ਵਿਚ ਰੁੱਚੀ ਰੱਖੀ ਹੋਈ ਹੈ ।
4. ਪਰ, ਹੇ ਭਾਈਓ ! ਮੈਂ ਗਰੀਬ ਤਾਂ (ਕੇਵਲ) ਪ੍ਰਭੂ ਦਾ ਹੀ ਸਿਮਰਨ ਕਰਦਾ ਹਾਂ ।੧।
5. ਹੇ ਮੇਰੇ ਪਿਆਰੇ ਪ੍ਰਭੂ ਜੀਉ ! ਮੈਨੂੰ (ਤਾਂ) ਸਿਰਫ ਇਕ ਤੇਰਾ ਹੀ ਆਸਰਾ ਹੈ ।
6. ਹੇ ਪ੍ਰਭੂ ਜੀ ! ਮੈਂ ਹੋਰ ਕੋਈ ਭੀ ਭੇਖ ਕਰਨਾ ਨਹੀਂ ਜਾਣਦਾ ।੧। ਰਹਾਉ ।
7. ਹੇ ਭਾਈ ! ਕਿਸੇ ਨੇ ਘਰ ਛਡ ਕੇ ਜੰਗਲ ਦੀ ਨੁੱਕਰ ਵਿਚ ਜਾ ਡੇਰਾ ਲਾਇਆ ਹੈ ।
8. ਹੇ ਪਿਆਰੇ ! ਕਿਸੇ ਨੇ ਆਪਣੇ ਆਪ ਨੂੰ ਮੋਨਧਾਰੀ ਤਿਆਗੀ ਸਾਧੂ ਅਖਵਾਇਆ ਹੈ ।
9. ਕੋਈ ਇਹ ਆਖਦਾ ਹੈ ਕਿ ਮੈਂ ਅਨੰਨ ਭਗਉਤੀ ਹਾਂ (ਹੋਰ ਆਸਰੇ ਛਡ ਕੇ ਕੇਵਲ ਭਗਵਾਨ ਦਾ (ਹੀ) ਭਗਤ ਹਾਂ) ।
10. ਪਰ, ਐ ਭਾਈਓ ! ਮੈਂ ਤਾਂ ਗਰੀਬ ਨੇ ਸਿਰਫ ਪ੍ਰਭੂ ਦਾ ਹੀ ਆਸਰਾ ਲਿਆ ਹੈ ।੨।
11. ਹੇ ਭਾਈ ! ਕਿਸੇ ਨੇ ਆਖਿਆ ਹੈ ਕਿ ਮੈਂ ਤੀਰਥਾਂ ਉਤੇ ਹੀ ਨਿਵਾਸ ਰਖਦਾ ਹਾਂ ।
12. ਕੋਈ ਮਨੁਖ ਅੰਨ ਤਜ ਕੇ (ਦੁਨੀਆਂ ਵਲੋਂ) ਉਪਰਾਮ ਹੋਇਆ ਬੈਠਾ ਹੈ ।
13. ਹੇ ਭਾਈ ! ਕਿਸੇ ਨੇ ਸਾਰੀ ਧਰਤੀ ਉਤੇ ਰਟਨ ਕਰਨ ਦਾ ਆਹਰ ਹੀ ਫੜਿਆ ਹੋਇਆ ਹੈ ।
14. ਹੇ ਭਾਈ ! ਪਰ ਮੈਂ ਗਰੀਬ ਤਾਂ ਸਿਰਫ ਪ੍ਰਮਾਤਮਾਂ ਦੇ ਹੀ ਦਰ ਤੇ ਆ ਪਿਆ ਹਾਂ ।੩।

15. **ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥**
16. **ਕਿਨਹੀ ਕਹਿਆ ਬਾਹ ਬਹੁ ਭਾਈ ॥**
17. **ਕੋਈ ਕਹੈ ਮੈ ਧਨਹਿ ਪਸਾਰਾ ॥**
18. **ਮੋਹਿ ਦੀਨ ਹਰਿ ਹਰਿ ਆਧਾਰਾ ॥੪॥**
19. **ਕਿਨਹੀ ਘੂਘਰ ਨਿਰਤਿ ਕਰਾਈ ॥**
20. **ਕਿਨਹੂ ਵਰਤ ਨੇਮ ਮਾਲਾ ਪਾਈ ॥**
21. **ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥**
22. **ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥**
23. **ਕਿਨਹੀ ਸਿਧ ਬਹੁ ਚੇਟਕ ਲਾਏ ॥**
24. **ਕਿਨਹੀ ਭੇਖ ਬਹੁ ਥਾਟ ਬਨਾਏ ॥**
25. **ਕਿਨਹੀ ਤੰਤ ਮੰਤ ਬਹੁ ਖੇਵਾ ॥**
26. **ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥**

**ਪਦ ਅਰਥ** :—ਕੁਲਹਿ—ਕੁਲ ਦੀ, ਚੰਗੇ ਖਾਨਦਾਨ ਦੀ । ਬਾਹ ਬਹੁ ਭਾਈ—ਬਹੁਤ ਭਰਾ ਹਨ, ਬਹੁਤ ਬਾਹਾਂ ਹਨ । ਧਨਹਿ—ਧਨ ਦਾ । ਪਸਾਰਾ—ਖਿਲਾਰਾ । ਆਧਾਰਾ—ਆਸਰਾ ।੪।

ਘੂਘਰ ਨਿਰਤਿ—ਘੁੰਘਰੂ ਪਾ ਕੇ ਨਾਚ । ਗੋਪੀ ਚੰਦਨ—ਦੁਆਰਕਾ ਦੇ ਤਲਾਬ ਦੀ ਪੀਲੀ ਮਿੱਟੀ ਦਾ ।੫।

ਸਿਧ—ਯੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਚੇਟਕ—ਰਿਧੀਆਂ ਸਿਧੀਆਂ ਦੇ ਤਮਾਸ਼ੇ । ਥਾਟ—ਬਨਾਵਟ ।

ਖੇਵਾ–ਚਲਾਏ ਹੋਏ ਹਨ (ਜਿਵੇਂ ਮਲਾਹ ਬੇੜੀ ਚਲਾਂਦਾ ਹੈ)। ਸੇਵਾ–ਭਗਤੀ।੬।

**ਅਰਥ :–**

15. ਹੇ ਭਾਈ! ਕਿਸੇ ਨੇ ਆਖਿਆ ਹੈ ਕਿ, ਮੈਂ ਉਚੇ ਖਾਨਦਾਨ ਦੀ ਇੱਜ਼ਤ ਵਾਲਾ ਹਾਂ।
16. ਕਿਸੇ ਨੇ ਆਖਿਆ ਹੈ ਕਿ, ਮੇਰੇ ਬੜੇ ਭਰਾ ਹਨ, ਮੇਰੇ ਬੜੇ ਸਾਥੀ ਹਨ।
17. ਕੋਈ ਆਖਦਾ ਹੈ ਕਿ ਮੈਂ ਬਹੁਤ ਧਨ ਕਮਾਇਆ ਹੋਇਆ ਹੈ।
18. ਹੇ ਭਾਈਓ! ਪਰ ਮੈਨੂੰ ਗਰੀਬ ਨੂੰ ਤਾਂ ਸਿਰਫ ਪ੍ਰਭੂ ਦਾ ਹੀ ਆਸਰਾ ਹੈ।੪।
19. ਹੇ ਭਾਈ! ਕਿਸੇ ਨੇ ਘੁੰਗਰੂ ਬੰਨ੍ਹ ਕੇ (ਦੇਵਤਿਆਂ ਅਗੇ) ਨਾਚ (ਕਰਨੇ) ਸ਼ੁਰੂ ਕੀਤੇ ਹੋਏ ਹਨ।
20. ਕਿਸੇ ਨੇ (ਗਲ ਵਿਚ) ਮਾਲਾ ਪਾਈ ਹੋਈ ਹੈ ਅਤੇ ਵਰਤ ਰਖਣ ਦੇ ਨੇਮ ਧਾਰੇ ਹੋਏ ਹਨ।
21. ਕਿਸੇ ਮਨੁਖ ਨੇ (ਮੱਥੇ ਉਤੇ) ਗੋਪੀ ਚੰਦਨ ਦਾ ਟਿਕਾ ਲਾਇਆ ਹੋਇਆ ਹੈ।
22. ਪਰ, ਹੇ ਭਾਈ! ਮੈਂ ਗਰੀਬ ਤਾਂ ਸਿਰਫ ਪ੍ਰਮਾਤਮਾਂ ਦਾ ਨਾਮ ਹੀ ਸਿਮਰਦਾ ਹਾਂ।੫।
23. ਹੇ ਭਾਈ! ਕਿਸੇ ਮਨੁਖ ਨੇ ਸਿਧਾਂ ਵਾਲੇ ਨਾਟਕ-ਚੇਟਕ ਵਿਖਾਲਣੇ ਸ਼ੁਰੂ ਕੀਤੇ ਹੋਏ ਹਨ।
24. ਕਿਸੇ ਮਨੁਖ ਨੇ ਸਾਧੂਆਂ ਵਾਲੇ ਕਈ ਭੇਖ ਬਣਾਏ ਹੋਏ ਹਨ।
25. ਕਿਸੇ ਮਨੁਖ ਨੇ ਅਨੇਕਾਂ ਤੰਤ੍ਰਾਂ ਮੰਤ੍ਰਾਂ ਦੀ ਦੁਕਾਨ ਚਲਾਈ ਹੋਈ ਹੈ।
26. ਪਰ ਹੇ ਭਾਈ! ਮੈਂ ਗਰੀਬ ਸਿਰਫ ਪ੍ਰਭੂ ਦੀ ਭਗਤੀ ਹੀ ਕਰਦਾ ਹਾਂ।੬।

**27. ਕੋਈ ਚਤੁਰੁ ਕਹਾਵੈ ਪੰਡਿਤ ॥**
**28. ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥**
**29. ਕੋਈ ਕਰੈ ਆਚਾਰ ਸੁਕਰਣੀ ॥**
**30. ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥**
**31. ਸਗਲੇ ਕਰਮ ਧਰਮ ਜੁਗ ਸੋਧੇ ॥**
**32. ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥**
**33. ਕਹੁ ਨਾਨਕ ਜਉ ਸਾਧ ਸੰਗੁ ਪਾਇਆ ॥**
**34. ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥**

**ਪਦ ਅਰਥ** :–ਚਤੁਰੁ–ਸਿਆਣਾ। ਖਟੁ–ਛੇ। ਖਟੁ ਕਰਮ–ਸ਼ਾਸਤ੍ਰਾਂ ਦੇ ਦਸੇ ਹੋਏ ਛੇ ਕਰਮ (ਦਾਨ ਦੇਣਾ ਤੇ ਲੈਣਾ, ਜਗ ਕਰਨੇ ਤੇ ਕਰਵਾਣੇ, ਵਿਦਿਆ ਪੜ੍ਹਨੀ ਤੇ ਪੜ੍ਹਾਣੀ) ਸਹਿਤ–ਨਾਲ। ਸਿਉ–ਨਾਲ, ਸਮੇਤ। ਮੰਡਿਤ–ਸਜਿਆ ਹੋਇਆ। ਆਚਾਰ–ਸ਼ਾਸਤਰਾਂ ਦੇ ਦਸੇ ਹੋਏ ਕਰਮ ਧਰਮ। ਸੁ ਕਰਣੀ–ਸ੍ਰੇਸ਼ਟ ਕਰਨੀ।੭।

ਸਗਲੇ–ਸਾਰੇ। ਸੋਧੇ–ਪਰਖੇ ਹਨ। ਪ੍ਰਬੋਧੇ–ਜਾਗਦਾ, ਸਮਝਦਾ, ਗਿਆਨਵਾਨ ਹੁੰਦਾ। ਜਉ–ਜਦੋਂ। ਸਾਧ ਸੰਗੁ–ਗੁਰਮੁਖਾਂ ਦਾ ਮੇਲ। ਬੂਝੀ–ਬੁਝ ਗਈ। ਸੀਤਲਾਇਆ–ਸ਼ਾਂਤ, ਠੰਡਾ।੮।

**ਅਰਥ :–**

27. ਹੇ ਭਾਈ! ਕੋਈ ਮਨੁਖ (ਆਪਣੇ ਆਪ ਨੂੰ) ਸਿਆਣਾ ਪੰਡਿਤ ਅਖਵਾਂਦਾ ਹੈ।
28. ਕੋਈ ਮਨੁਖ (ਆਪਣੇ ਆਪ ਨੂੰ) ਸ਼ਾਸਤ੍ਰਾਂ ਦੇ ਦਸੇ ਹੋਏ ਛੇ ਕਰਮਾਂ ਨਾਲ ਸਜਾਈ ਰਖਦਾ ਹੈ।
29. ਕੋਈ ਮਨੁਖ ਸ਼ਾਸਤ੍ਰਾਂ ਦੇ ਕਰਮ ਕਾਂਡ ਨੂੰ ਸਰੇਸ਼ਟ ਕਰਣੀ ਸਮਝਕੇ ਕਰਦਾ ਰਹਿੰਦਾ ਹੈ।
30. ਪਰ, ਹੇ ਭਾਈ! ਮੈਂ ਗਰੀਬ (ਤਾਂ) ਸਿਰਫ ਪ੍ਰਮੇਸ਼ਰ ਦੀ ਸ਼ਰਨ ਹੀ ਪਿਆ ਰਹਿੰਦਾ ਹਾਂ।੭।
31. ਹੇ ਪਿਆਰੇ! ਅਸੀਂ ਤਾਂ ਸਾਰੇ ਜੁਗਾਂ ਦੇ ਸਾਰੇ (ਹੀ) ਕਰਮ ਧਰਮ ਪਰਖ ਵੇਖੇ ਹਨ।
32. ਹੇ ਭਾਈਓ! ਉਸ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ (ਮਾਇਆ ਦੇ ਮੋਹ ਦੀ ਨੀਂਦ ਵਿਚ ਸੁਤਾ ਹੋਇਆ) ਇਹ ਮਨ ਜਾਗਦਾ ਨਹੀਂ।

**ਪ੍ਰ:**–ਸ੍ਰੀ ਜੀਉ! ਆਖਰ ਕਿਸੇ ਮਨੁਖ ਦੀ ਕਿਸੇ ਸਾਧਨਾ ਕਰਦੇ ਰਹਿਣ ਨਾਲ ਇਹ ਤ੍ਰਿਸ਼ਨਾ ਬੁਝੀ ਭੀ ਹੈ?

33-34. **ਉ:**–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ! ਜਦੋਂ ਭੀ (ਕਿਸੇ ਮਨੁਖ ਨੇ) ਸਾਧ ਸੰਗਤਿ ਪ੍ਰਾਪਤ ਕਰ ਲਈ ਹੈ, (ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਬੁਝ ਗਈ, ਉਸ ਦਾ ਮਨ ਠੰਡਾ ਠਾਰ ਹੋ ਗਿਆ।੮।੧।

**ਭਾਵਾਰਥ** :–ਇਸ ਮਹਾਂਵਾਕ ਵਿਚ ਸਤਿਗੁਰੂ ਜੀ ਨਿਸਚਤ ਵਾਕ ਅੰਕਤ ਕਰਦੇ ਹਨ ਕਿ, ਜੋਗੀਆਂ, ਸੰਨਿਆਸੀਆਂ ਸੰਸਾਰੀਆਂ, ਭਗੌਤੀਆਂ, ਭੇਖੀਆਂ, ਪੰਡਤਾਂ ਆਦਿਕਾਂ ਦੇ ਕਰਮਾਂ ਧਰਮਾਂ ਨੂੰ ਮੈਂ ਪਰਖ ਕੇ ਵੇਖਿਆ ਹੈ, ਇਨ੍ਹਾਂ ਸਾਰਿਆਂ ਵਿਚੋਂ ਕੋਈ ਮਨ ਦੀ ਨਿਸ਼ਾ ਨਹੀਂ ਕਰ ਸਕਦਾ, ਮਨ ਦੀ ਤ੍ਰਿਸ਼ਨਾਂ ਬੁਝਾਉਣ ਦੀ ਸਮਰਥਾ ਨਹੀਂ ਰਖਦਾ, ਇਸ ਲਈ ਇਕ ਹਰੀ ਦਾ ਨਾਮ ਹੀ (ਸਿਰ ਕਰਮਨ ਕੇ ਕਰਮਾ) ਹੈ; ਜੋ ਮਨੁਖ ਦੇ ਸੜਦੇ ਬਲਦੇ ਮਨ ਨੂੰ ਠੰਡਾ ਠਾਰ ਕਰ ਸਕਦਾ ਹੈ, ਇਸ ਲਈ ਹਜ਼ੂਰ ਸਾਰੇ ਜੁਗਾਂ ਦੇ ਰਸਮੀਂ ਕਰਮਾਂ ਧਰਮਾਂ ਦਾ ਤਿਆਗ ਕਰਵਾ ਕੇ ਕੇਵਲ ਪ੍ਰਭੂ ਦੇ ਨਾਮ ਸਿਮਰਦੇ ਰਹਿਣ ਦੀ ਹੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ।

**ਰਾਮਕਲੀ ਮਹਲਾ ੫ ॥**

**1. ਇਸੁ ਪਾਨੀ ਤੇ ਜਿਨਿ ਤੂ ਘਰਿਆ ॥**
**2. ਮਾਟੀ ਕਾ ਲੇ ਦੇਹੁਰਾ ਕਰਿਆ ॥**

**3. ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥**
**4. ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥**
**5. ਰਾਖਨਹਾਰੁ ਸਮ੍ਹਾਰਿ ਜਨਾ ॥**
**6. ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥**
**7. ਜਿਨਿ ਦੀਏ ਤੁਧੁ ਬਾਪ ਮਹਤਾਰੀ ॥**
**8. ਜਿਨਿ ਦੀਏ ਭ੍ਰਾਤ ਪੁਤ ਹਾਰੀ ॥**
**9. ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥**
**10. ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥**
**11. ਜਿਨਿ ਦੀਆ ਤੁਧੁ ਪਵਨੁ ਅਮੋਲਾ ॥**
**12. ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥**
**13. ਜਿਨਿ ਦੀਆ ਤੁਧੁ ਪਾਵਕੁ ਬਲਨਾ ॥**
**14. ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥**
**15. ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥**
**16. ਅੰਤਰਿ ਥਾਨ ਠਹਰਾਵਨ ਕਉ ਕੀਏ ॥**
**17. ਬਸੁਧਾ ਦੀਓ ਬਰਤਨਿ ਬਲਨਾ ॥**
**18. ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥**

**ਪਦ ਅਰਥ** :—ਪਾਨੀ ਤੇ-ਪਿਤਾ ਦੀ ਬੂੰਦ ਤੋਂ । ਜਿਨਿ—ਜਿਸ (ਪ੍ਰਭੂ) ਨੇ । ਤੂੰ—ਤੈਨੂੰ । ਘਰਿਆ—ਘੜਿਆ, ਬਣਾਇਆ । ਲੇ—ਲੈ ਕੇ । ਦੇਹੁਰਾ—ਦੇਹ, ਸਰੀਰ । ਉਕਤਿ—ਯੁਕਤੀ, ਬੁੱਧੀ । ਲੈ—ਲੈ ਕੇ । ਸੁਰਤਿ ਪਰੀਖਿਆ—ਪਛਾਨਣ ਦੀ ਤਾਕਤ । ਗਰਭ—ਪੇਟ । ਤੂੰ—ਤੈਨੂੰ ।੧।

ਸਮ੍ਹਾਰਿ-ਸੰਭਾਲ, ਯਾਦ ਰੱਖ । ਜਨਾ—ਹੇ ਜਨ । ਸਗਲੇ—ਸਾਰੇ । ਮਨਾ—ਹੇ ਮਨ ।੧। ਰਹਾਉ ।

ਜਿਨਿ—ਜਿਸ (ਪ੍ਰਭੂ) ਨੇ । ਮਹਤਾਰੀ -ਮਾਂ । ਭ੍ਰਾਤ—ਭਰਾ । ਹਾਰੀ—ਹਾਲੀ, ਕਾਮੇ, ਨੌਕਰ । ਤੁਧੁ—ਤੈਨੂੰ । ਬਨਿਤਾ—ਇਸਤ੍ਰੀ । ਅਰੁ—ਅਤੇ । ਚੀਤਾ—ਚਿੱਤ ਵਿਚ ।੨।

ਪਵਨੁ—ਹਵਾ । ਅਮੋਲਾ—ਨਿਰਮੋਲਕ, ਕੀਮਤੀ । ਨੀਰੁ—ਪਾਣੀ । ਪਾਵਕੁ—ਅੱਗ । ਬਲਨਾ—ਬਾਲਣ । ਮਨ—ਹੇ ਮਨ ।੩।

ਛਤੀਹ ਅੰਮ੍ਰਿਤ—ਛਤੀ ਕਿਸਮਾਂ ਦੇ ਸੋਹਣੇ ਖਾਣੇ । [ਖਟ ਰਸ, ਮਿਠ ਰਸ, ਮੇਲਿ ਕੇ ਛਤੀਹ ਭੋਜਨ ਹੋਨ ਰਸੋਈ—ਭਾਈ ਗੁਰਦਾਸ] । ਅੰਤਰਿ—ਪੇਟ ਦੇ ਅੰਦਰ । ਕਉ—ਵਾਸਤੇ । ਬਸੁਧਾ—ਧਰਤੀ । ਬਲਨਾ—ਸਾਮਾਨ, ਵਲੇਵਾ, ਵਰਤਣ ਵਲੇਵਾ । ਚਿਤਿ—ਚਿਤ ਵਿਚ ।੪।

**ਅਰਥ** :—

**ਪ੍ਰ**:—ਹੇ ਗੁਰੋ ! ਇਹ ਮਨ ਬੜਾ ਹੀ ਆਲਸੀ ਹੈ, ਅਨੇਕਾਂ ਜਤਨ ਕਰਦੇ ਰਹਿਣ ਪਰ ਭੀ ਰੱਬੀ ਮਾਰਗ ਵਲ ਨਹੀਂ ਟੁਰਦਾ, ਕ੍ਰਿਪਾ ਕਰੋ, ਕੋਈ ਆਪ ਹੀ ਐਸਾ ਸਾਧਨ ਦਸ ਦਿਓ, ਜਿਸ ਦੀ ਬਰਕਤ ਨਾਲ ਇਹ ਸਾਈਂ ਜੀ ਦੀ ਪ੍ਰਾਪਤੀ ਦੇ ਰਾਹ ਤੇ ਟੁਰ ਪਵੇ ?

1. **ਉ**.—ਹੇ ਭਾਈ ! ਇਸ ਮਨ ਨੂੰ ਰੱਬੀ ਰਾਹ ਤੇ ਟੋਰਨ ਦਾ ਇਕ ਇਹੋ ਹੀ ਸੁਖੈਨ ਸਾਧਨ ਹੈ ਕਿ, ਤੂੰ ਇਸ ਨੂੰ ਉਸ ਸਾਈਂ ਜੀ ਦੇ ਕੀਤੇ ਉਪਕਾਰ ਹਮੇਸ਼ਾਂ ਹੀ ਚੇਤੇ ਕਰਵਾਇਆ ਕਰ ਕਿ, ਹੇ ਮਨਾ ਵੇਖ ! ਜਿਸ ਪ੍ਰਭੂ ਜੀ ਨੇ, ਪਿਤਾ ਦੀ ਰਕਤ ਬੂੰਦ ਤੋਂ ਤੈਨੂੰ ਬਣਾਇਆ ਹੈ ।
2. ਫਿਰ ਉਸ ਮਿੱਟੀ ਆਦਿਕ ਪੰਜਾਂ ਤੱਤਾਂ ਰਾਹੀਂ, ਇਹ ਮਿੱਟੀ ਦਾ ਪੁਤਲਾ ਘੜ ਦਿਤਾ ਹੈ ।
3. ਫਿਰ ਉਸ ਪ੍ਰਭੂ ਜੀ ਨੇ, ਬੁਧੀ, ਜਿੰਦ ਅਤੇ ਪਰਖਣ ਦੀ ਤਾਕਤ ਤੇਰੇ ਅੰਦਰ ਪਾ ਕੇ ।
4. ਤੈਨੂੰ ਮਾਂ ਦੇ ਪੇਟ ਵਿਚ (ਸਹੀ ਸਲਾਮਤ) ਰਖਿਆ ਹੈ, (ਉਸ ਨੂੰ ਸਦਾ ਹੀ ਯਾਦ ਰੱਖ) ।੧।
5. ਹੇ ਭਾਈ ! ਤੂੰ ਸਦਾ ਹੀ ਰਖਿਆ ਕਰ ਸਕਣ ਵਾਲੇ ਪ੍ਰਮੇਸ਼ਰ ਜੀ ਨੂੰ ਯਾਦ ਕਰਿਆ ਕਰ ।
6. ਹੇ ਮੇਰੇ ਮਨ ! ਉਸ ਪ੍ਰਭੂ ਜੀ ਦੀ ਯਾਦ ਤੋਂ ਬਿਨਾ, ਹੋਰ ਸਾਰੇ ਹੀ ਵੀਚਾਰ (ਜੇਹੜੇ ਵੀਚਾਰ ਪ੍ਰਭੂ ਦੀ ਯਾਦ ਭੁਲਾਂਦੇ ਹਨ, ਉਹ) ਛੱਡ ਦੇ ।੧। ਰਹਾਉ ।
7. ਹੇ ਭਾਈ ! ਜਿਸ ਪ੍ਰਭੂ ਜੀ ਨੇ ਤੈਨੂੰ ਮਾਪੇ ਦਿਤੇ ਹਨ ।
8. ਜਿਸ ਪ੍ਰਭੂ ਨੇ ਤੈਨੂੰ ਭਰਾ, ਪੁੱਤ੍ਰ ਅਤੇ ਨੌਕਰ ਦਿਤੇ ਹਨ ।
9. ਹੇ ਭੋਲਿਆ ! ਵੇਖ, ਜਿਸ ਪ੍ਰਭੂ ਨੇ ਤੈਨੂੰ ਇਸਤ੍ਰੀ ਅਤੇ ਸੱਜਣ ਮਿਤ੍ਰ ਦਿਤੇ ਹਨ ।
10. ਹੇ ਭਾਈ ! ਉਸ ਮਾਲਕ ਪ੍ਰਭੂ ਨੂੰ (ਤੂੰ) ਸਦਾ ਆਪਣੇ ਚਿੱਤ ਵਿਚ ਟਿਕਾਈ ਰੱਖ ।੨।
11. ਹੇ ਭੋਲਿਆ ! ਜਿਸ ਪ੍ਰਭੂ ਜੀ ਨੇ ਤੈਨੂੰ ਕਿਸੇ ਭੀ ਮੁੱਲ ਤੋਂ ਨਾ ਮਿਲਣ ਵਾਲੀ ਹਵਾ ਦਿਤੀ ਹੈ ।
12. ਜਿਸ ਪ੍ਰਭੂ ਨੇ ਤੈਨੂੰ ਨਿਰਮੋਲਕ ਪਾਣੀ ਦਿਤਾ ਹੈ ।
13. ਜਿਸ ਪ੍ਰਭੂ ਨੇ ਤੈਨੂੰ ਅੱਗ ਦਿਤੀ ਹੈ ਅਤੇ ਬਾਲਣ ਦਿਤਾ ਹੈ ।
14. ਹੇ ਮਨਾ ! ਤੂੰ ਉਸ ਮਾਲਕ ਦੀ (ਸਦਾ ਹੀ) ਸ਼ਰਨ ਪਿਆ ਰਹੁ ।੩।
15. ਹੇ ਭਾਈ ! ਵੇਖ, ਜਿਸ ਪ੍ਰਮਾਤਮਾਂ ਨੇ ਤੈਨੂੰ ਅਨੇਕਾਂ ਕਿਸਮ ਦੇ ਸੁਆਦਲੇ ਖਾਣੇ ਦਿਤੇ ਹਨ ।
16. ਹੇ ਭਾਈ ! ਇਨ੍ਹਾਂ ਖਾਣਿਆਂ ਨੂੰ ਹਜ਼ਮ ਕਰਨ ਲਈ ਤੇਰੇ ਅੰਦਰ ਮੇਹਦਾ ਆਦਿਕ ਅੰਗ ਬਣਾਏ ਹਨ ।
17. ਹੇ ਭੋਲਿਆ ! ਵੇਖ, ਤੈਨੂੰ ਧਰਤੀ ਦਿਤੀ, ਤੈਨੂੰ ਹੋਰ ਵਰਤਣ ਵਲੇਵਾ ਦਿਤਾ ਹੈ ।
18. ਹੇ ਮਨਾ ! ਤੂੰ, ਉਸ ਪ੍ਰਭੂ ਮਾਲਕ ਦੇ ਚਰਨ ਆਪਣੇ ਚਿਤ ਵਿਚ ਪ੍ਰੋ ਰੱਖ ।੪।

**19. ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥**
**20. ਹਸਤ ਕਮਾਵਨ ਬਾਸਨ ਰਸਨਾ ॥**
**21. ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥**

**22. ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥**
**23. ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ ॥**
**24. ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥**
**25. ਅਬ ਤੂ ਸੀਝੁ ਭਾਵੈ ਨਹੀ ਸੀਝੈ ॥**
**26. ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥**
**27. ਈਹਾ ਊਹਾ ਏਕੈ ਓਹੀ ॥**
**28. ਜਤ ਕਤ ਦੇਖੀਐ ਤਤ ਤਤ ਤੋਹੀ ॥**
**29. ਤਿਸੁ ਸੇਵਤ ਮਨਿ ਆਲਸੁ ਕਰੈ ॥**
**30. ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੭॥**
**31. ਹਮ ਅਪਰਾਧੀ ਨਿਰਗੁਨੀਆਰੇ ॥**
**32. ਨਾ ਕਿਛੁ ਸੇਵਾ ਨਾ ਕਰਮਾਰੇ ॥**
**33. ਗੁਰੁ ਬੋਹਿਥੁ ਵਡਭਾਗੀ ਮਿਲਿਆ ॥**
**34. ਨਾਨਕ ਦਾਸ ਸੰਗਿ ਪਾਥਰ ਤਰਿਆ ॥੮॥੨॥**

**ਪਦ ਅਰਥ** :-ਪੇਖਨ ਕਉ-ਵੇਖਣ ਵਾਸਤੇ। ਨੇਤ੍ਰ—ਅੱਖਾਂ। ਕਰਨਾ—ਕੰਨ। ਹਸਤ-ਹੱਥ। ਰਸਨਾ—ਜੀਭ। ਬਾਸਨ—ਨੱਕ। ਮੇਰਾ-ਮੇਰੂ, ਸ਼ਰੋਮਣੀ। ਮਨ- ਹੇ ਮਨ।੫।

ਅਪਵਿਤ੍ਰ—ਗੰਦੇ ਥਾਂ ਤੋਂ। ਤੂ—ਤੈਨੂੰ। ਸਗਲ—ਸਾਰੀਆਂ। ਸਿਰਿ—ਸਿਰ ਉਤੇ। ਸਿਰਿ ਧਰਿਆ—ਸ਼ਿਰੋਮਣੀ ਬਣਾਇਆ। ਸੀਝੁ—ਕਾਮਯਾਬ ਹੋ। ਭਾਵੈ—ਚਾਹੇ। ਕਾਰਜੁ—ਮਨੁਖਾ ਜਨਮ ਦਾ ਮਨੋਰਥ। ਸਵਰੈ-ਸਵਰਦਾ ਹੈ। ਮਨ—ਹੇ ਮਨ। ਧਿਆਈਜੈ—ਧਿਆਉਣਾ ਚਾਹੀਦਾ ਹੈ।੬।

ਈਹਾ—ਇਸ ਲੋਕ ਵਿਚ। ਊਹਾ—ਪ੍ਰਲੋਕ ਵਿਚ। ਓਹੀ—ਉਹ ਪ੍ਰਮਾਤਮਾਂ ਹੀ। ਜਤ ਕਤ—ਜਿਥੇ ਕਿਥੇ। ਤੋਹੀ—ਤੇਰੇ ਨਾਲ। ਮਨਿ—ਮਨ ਵਿਚ। ਕਰੈ—(ਜੀਵ) ਕਰਦਾ ਹੈ। ਜਿਸੁ ਵਿਸਰਿਐ—ਜਿਸ ਨੂੰ (ਵਿਸਾਰਿਆਂ)। ਨਿਮਖ—ਅੱਖ ਝਮਕਨ ਜਿਤਨਾ ਸਮਾਂ। ਨ ਸਰੈ—ਨਹੀਂ ਨਿਭ ਆਉਂਦੀ।੭।

ਹਮ—ਅਸੀਂ (ਸੰਸਾਰੀ) ਜੀਵ। ਕਰਮਾਰੇ—ਚੰਗੇ ਕਰਮ। ਬੋਹਿਥੁ—ਜਹਾਜ਼। ਵਡਭਾਗੀ—ਵੱਡੇ ਭਾਗਾਂ ਨਾਲ। ਸੰਗਿ—ਨਾਲ, ਉਸ ਬੋਹਥ ਦੇ ਨਾਲ। ਪਥਰ—ਪੱਥਰ ਦਿਲ ਬੰਦੇ।੮।

**ਅਰਥ :—**

**19.** ਹੇ ਮੇਰੇ ਆਲਸੀ ਮਨਾ! ਜਿਸ ਨੇ ਤੈਨੂੰ (ਦੁਨੀਆਂ ਦੇ ਰੰਗ ਤਮਾਸ਼ੇ) ਵੇਖਣ ਵਾਸਤੇ ਅੱਖਾਂ ਦਿਤੀਆਂ ਹਨ ਅਤੇ ਸੁਣਨ ਲਈ ਕੰਨ ਦਿਤੇ ਹਨ।

**20.** ਜਿਸ ਨੇ ਕਾਰ ਕਰਨ ਲਈ ਤੈਨੂੰ ਹੱਥ ਦਿਤੇ ਹਨ ਅਤੇ ਨੱਕ ਤੇ ਜੀਭ ਦਿਤੀ ਹੈ।

**21.** ਅਤੇ ਜਿਸ ਨੇ ਤੁਰਨ ਲਈ ਤੈਨੂੰ ਪੈਰ ਦਿਤੇ ਹਨ ਅਤੇ ਸਿਰ ਸਾਰੇ ਅੰਗਾਂ ਵਿਚੋਂ ਸ਼ਰੋਮਣੀ ਬਣਾਇਆ ਹੈ, ਜਿਸ ਵਿਚ ਦਿਮਾਗੀ ਸ਼ਕਤੀਆਂ ਹਨ।

**22.** ਇਸ ਲਈ, ਹੇ ਮੇਰੇ ਮਨ! ਉਸ ਮਾਲਕ ਪ੍ਰਭੂ ਦੇ ਪੈਰ ਸਦਾ ਹੀ ਪੂਜਦਾ ਰਹੁ।੫।

**23.** ਹੇ ਭਾਈ! ਤੂੰ ਉਸ ਪ੍ਰਮੇਸ਼ਰ ਜੀ ਨੂੰ (ਸਦਾ ਹੀ) ਸਿਮਰਿਆ ਕਰ ਜਿਸ ਨੇ ਗੰਦ ਤੋਂ ਤੈਨੂੰ ਪਵਿਤ੍ਰ ਬਣਾ ਦਿਤਾ ਹੈ, (ਭਾਵ ਰਕਤ ਬਿੰਦ ਮਹਾ ਅਪਵਿਤ੍ਰ ਹੈ, ਉਸ ਤੋਂ ਕੈਸਾ ਸੁੰਦਰ ਮਨੁਖਾ ਜਨਮ ਦਿਤਾ ਹੈ)।

**24.** ਹੇ ਪਿਆਰੇ! ਵੇਖ, ਜਿਸ ਨੇ ਤੈਨੂੰ ਸਾਰੀਆਂ ਜੂਨਾਂ ਉਤੇ ਸਰਦਾਰ ਬਣਾ ਦਿਤਾ ਹੈ।

**25.** ਪਰ, ਹੁਣ ਤੇਰੀ ਮਰਜੀ ਹੈ, (ਤੂੰ ਉਸ ਦਾ ਸਿਮਰਨ ਕਰਕੇ ਜ਼ਿੰਦਗੀ ਵਿਚ) ਕਾਮਯਾਬ ਹੋ ਚਾਹੇ ਨਾ ਹੋ।

**26.** ਪਰ, ਹੇ ਮਨਾ! (ਤੈਨੂੰ) ਪ੍ਰਮੇਸ਼ਰ ਦਾ ਸਿਮਰਨ ਕਰਨਾ ਚਾਹੀਦਾ ਹੈ, ਕਿਉਂਕਿ, ਸਿਮਰਨ ਕੀਤਿਆਂ ਹੀ ਮਨੁਖਾ ਜੀਵਨ ਦਾ ਮਨੋਰਥ ਸਫਲ ਹੁੰਦਾ ਹੈ।੬।

**27.** ਹੇ ਭਾਈ! ਇਹ ਨਿਸਚਾ ਕਰ ਲੈ ਕਿ, ਇਸ ਲੋਕ ਵਿਚ ਤੇ ਪ੍ਰਲੋਕ ਵਿਚ ਇਕ ਉਹ ਪ੍ਰਮੇਸ਼ਰ ਹੀ (ਸਹਾਈ) ਹੈ।

**28.** ਜਿਥੇ ਕਿਥੇ ਝਾਤੀ ਮਾਰੀ ਜਾਏ ਉਥੇ ਉਥੇ (ਪ੍ਰਮਾਤਮਾਂ ਹੀ) ਤੇਰੇ ਨਾਲ ਹੈ।

**29.** ਪਰ, ਵੇਖੋ ਮਨੁਖ ਦੀ ਮੰਦ ਭਾਗਤਾ ਉਸ ਪ੍ਰਮਾਤਮਾਂ ਨੂੰ ਸਿਮਰਦਿਆਂ (ਮਨੁਖ) ਮਨ ਵਿਚ ਆਲਸ ਕਰਦਾ ਹੈ।

**30.** ਜਿਸ ਨੂੰ ਵਿਸਾਰਿਆਂ ਇਕ ਪਲ ਭਰ ਸਮਾਂ ਭੀ ਸੌਖਾ ਨਹੀਂ ਲੰਘ ਸ਼ਕਦਾ।੭।

**ਪ੍ਰ:**—ਸ੍ਰੀ ਜੀਉ! ਆਖਰ ਦਸੋ ਕਿ, ਮੈਂ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਕੀ ਸਾਧਨ ਕਰਦਾ ਰਵਾਂ?

**31. ਉ:**—ਹੇ ਭਾਈ! ਅਸਲ ਵਿਚ ਤਾਂ ਇਕੋ ਹੀ ਸਾਧਨ ਬੇਨਤੀ ਹੈ, ਜੋ ਸਦਾ ਇਉਂ ਹੀ ਕਰਦਾ ਰਹੁ ਕਿ, ਹੇ ਪ੍ਰਭੂ ਜੀਉ! ਅਸੀਂ ਸੰਸਾਰੀ ਜੀਵ ਮਾਇਆ ਦੇ ਮੋਹ ਵਿਚ ਫਸੇ ਹੋਏ, ਬਹੁਤ ਹੀ ਅਪਰਾਧੀ ਤੇ ਨਿਰਗੁਣੀ ਹਾਂ।

**32.** ਸਾਡੇ ਪਾਸੋਂ, ਨਾ ਕੁਛ ਸੇਵਾ ਹੀ ਹੁੰਦੀ ਹੈ ਅਤੇ ਨਾ ਹੀ ਸਾਡੇ ਕੰਮ ਹੀ ਚੰਗੇ ਹਨ।

**33.** ਹੇ ਭਾਈ! ਇਸ ਤਰ੍ਹਾਂ ਬੇਨਤੀਆਂ ਕਰਨ ਦਾ ਸਦਕਾ ਜਿਨ੍ਹਾਂ ਵਡੇ ਭਾਗਾਂ ਵਾਲਿਆਂ ਨੂੰ ਗੁਰੂ ਜਹਾਜ਼ ਮਿਲ ਗਿਆ ਹੈ।

**34.** ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ! ਉਸ ਜਹਾਜ਼ ਦੀ ਸੰਗਤ ਵਿਚ ਮਿਲ ਕੇ ਉਹ ਪੱਥਰ ਦਿਲ ਮਨੁਖ ਭੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

**ਭਾਵਾਰਥ** :—ਇਸ ਜੀਵ ਉਤੇ ਉਸ ਪ੍ਰਭੂ ਜੀ ਦੇ ਉਪਕਾਰ ਤਾਂ ਬੇਅੰਤ ਹੀ ਹਨ, ਜਿਨ੍ਹਾਂ ਨੂੰ ਗਿਣਿਆ ਨਹੀਂ ਜਾ ਸਕਦਾ, ਪਰ ਉਨ੍ਹਾਂ ਵਿਚੋਂ ਕੁਝ ਕੁ ਉਪਕਾਰਾਂ ਵਲ ਇਸ਼ਾਰਾ ਕਰ ਕੇ ਇਸ ਪ੍ਰਾਣੀ ਨੂੰ ਉਸ ਦੇ ਸ਼ੁਕਰਾਨਾ ਕਰਦੇ ਰਹਿਣ ਦੀ

ਪ੍ਰੇਰਨਾ ਕਰਦੇ ਹਨ ਅਤੇ ਹਰ ਸਮੇਂ ਉਸ ਸਾਈਂ ਜੀ ਦੇ ਸਨਮੁਖ ਹੋ ਅਰਦਾਸ ਕਰਦੇ ਰਹਿਣ ਨੂੰ ਹੀ ਇਸ ਸੰਸਾਰ ਸਮੁੰਦਰ ਤੋਂ ਤਰਨ ਦਾ ਸਾਧਨ ਦਸਦੇ ਹਨ ।

**ਰਾਮਕਲੀ ਮਹਲਾ ੫ ॥**

**1. ਕਾਹੂ ਬਿਹਾਵੈ ਰੰਗ ਰਸ ਰੂਪ ॥**
**2. ਕਾਹੂ ਬਿਹਾਵੈ ਮਾਇ ਬਾਪ ਪੂਤ ॥**
**3. ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥**
**4. ਸੰਤ ਬਿਹਾਵੈ ਹਰਿਨਾਮ ਅਧਾਰਾ ॥੧॥**
**5. ਰਚਨਾ ਸਾਚੁ ਬਨੀ ॥**
**6. ਸਭ ਕਾ ਏਕੁ ਧਨੀ ॥੧॥ ਰਹਾਉ ॥**
**7. ਕਾਹੂ ਬਿਹਾਵੈ ਬੇਦ ਅਰੁ ਬਾਦਿ ॥**
**8. ਕਾਹੂ ਬਿਹਾਵੈ ਰਸਨਾ ਸਾਦਿ ॥**
**9. ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥**
**10. ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥**
**11. ਕਾਹੂ ਬਿਹਾਵੈ ਖੇਲਤ ਜੂਆ ॥**
**12. ਕਾਹੂ ਬਿਹਾਵੈ ਅਮਲੀ ਹੂਆ ॥**
**13. ਕਾਹੂ ਬਿਹਾਵੈ ਪਰ ਦਰਬ ਚੁੋਰਾਏ ॥**
**14. ਹਰਿਜਨ ਬਿਹਾਵੈ ਨਾਮ ਧਿਆਏ ॥੩॥**
**15. ਕਾਹੂ ਬਿਹਾਵੈ ਜੋਗ ਤਪ ਪੂਜਾ ॥**
**16. ਕਾਹੂ ਰੋਗ ਸੋਗ ਭਰਮੀਜਾ ॥**
**17. ਕਾਹੂ ਪਵਨ ਧਾਰ ਜਾਤ ਬਿਹਾਏ ॥**
**18. ਸੰਤ ਬਿਹਾਵੈ ਕੀਰਤਨੁ ਗਾਏ ॥੪॥**

**ਪਦ ਅਰਥ**:-ਕਾਹੂ-ਕਿਸੇ (ਮਨੁਖ) ਦੀ । ਬਿਹਾਵੈ-(ਉਮਰ) ਬੀਤਦੀ ਹੈ । ਮਾਈ-ਮਾਂ । ਮਿਲਖ-ਭੁਇ ਦੀ ਮਾਲਕੀ । ਸੰਤ ਬਿਹਾਵੈ-ਸੰਤ ਦੀ (ਉਮਰ) ਲੰਘਦੀ ਹੈ। ਅਧਾਰਾ-ਆਸਰਾ ।੧।

ਸਾਚੁ-ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਰਚਨਾ-ਸ੍ਰਿਸ਼ਟੀ। ਬਨੀ-ਪੈਦਾ ਕੀਤੀ ਹੋਈ। ਧਨੀ-ਮਾਲਕ। ਸਭ ਕਾ-ਹਰੇਕ ਜੀਵ ਦਾ ।੧। ਰਹਾਉ ।

ਅਰੁ-ਅਤੇ। ਬਾਦਿ-ਚਰਚਾ ਵਿਚ, ਬਹਿਸ ਵਿਚ। ਰਸਨਾ ਸਾਦਿ-ਜੀਭ ਦੇ ਸੁਆਦ ਵਿਚ। ਲਪਟਿ-ਲਪਟ ਕੇ, ਚੰਬੜ ਕੇ। ਸੰਗਿ-ਨਾਲ । ਨਾਰੀ-ਇਸਤ੍ਰੀ। ਰਚੇ-ਮਸਤ ਰਹਿੰਦੇ ਹਨ । ਕੇਵਲ-ਸਿਰਫ । ਮੁਰਾਰੀ-[ਮੁਰ-ਅਰਿ] ਪ੍ਰਮਾਤਮਾਂ ।੨।

ਖੇਲਤ-ਖੇਡਦਿਆਂ। ਅਮਲੀ-ਅਫੀਮ ਆਦਿਕ ਨਸ਼ੇ ਦਾ ਆਦੀ । ਪਰ ਦਰਬ-ਪਰਾਇਆ ਧਨ । ਚੁੋਰਾਏ-[ਅੱਖਰ 'ਚ' ਦੇ ਨਾਲ ਦੋ ਲਗਾਂ ਹਨ- ੋ ਅਤੇ ੁ । ਲਫਜ਼ 'ਚੋਰ' ਤੋਂ 'ਚੋਰਾਏ', ਪਰ ਪੜ੍ਹਨਾ ਹੈ 'ਚੁਰਾਏ'] ।੩।

ਜੋਗ-ਜੋਗ ਦੇ ਸਾਧਨ। ਭਰਮੀਜਾ-ਭਟਕਣਾ ਵਿਚ। ਸੋਗ-ਗ਼ਮ, ਫ਼ਿਕਰ। ਪਵਨ ਧਾਰ-ਪ੍ਰਾਣਾਂ ਨੂੰ ਧਾਰਨ ਵਿਚ, ਸੁਆਸਾਂ ਦੇ ਅਭਿਆਸ ਵਿਚ, ਪ੍ਰਾਣਾਯਾਮ ਕਰਦਿਆਂ। ਜਾਤ ਬਿਹਾਏ-ਬਿਹਾਏ ਜਾਤ, ਬੀਤ ਜਾਂਦੀ ਹੈ ।੪।

**ਅਰਥ** :-

**ਪ੍ਰ**:-ਹੇ ਗੁਰੋ ! ਉਮਰ ਤਾਂ ਦਿਨਾਂ, ਪਹਿਰਾਂ, ਘੜੀਆਂ ਕਰ ਕੇ ਸਾਰੇ ਹੀ ਮਨੁਖਾਂ ਦੀ ਗੁਜਰਦੀ ਜਾ ਰਹੀ ਹੈ, ਪਰ ਆਮ ਲੋਕਾਂ ਨਾਲੋਂ ਸੰਤਾਂ ਦੀ ਬੀਤ ਰਹੀ ਉਮਰ ਵਿਚ ਕੀ ਭੇਦ ਸਮਝਿਆ ਜਾਵੇ, ਇਹ ਦਸਣ ਦੀ ਕ੍ਰਿਪਾ ਕਰੋ ?

1. **ਉ**:-ਹੇ ਭਾਈ ! (ਆਮ ਤੌਰ ਪਰ ਤਾਂ ਇਉਂ ਹੀ ਵੇਖਦੇ ਹਾਂ ਕਿ, ਕਿਸੇ ਮਨੁਖ ਦੀ ਉਮਰ ਦੁਨੀਆਂ ਦੇ ਰੰਗ ਤਮਾਸ਼ਿਆਂ (ਵਿਚ) ਦੁਨੀਆਂ ਦੇ ਸੋਹਣੇ ਰੂਪਾਂ ਅਤੇ ਪਦਾਰਥਾਂ ਦੇ ਰਸਾਂ ਸੁਆਦਾਂ ਵਿਚ ਬੀਤ ਰਹੀ ਹੈ ।
2. ਕਿਸੇ ਦੀ ਉਮਰ, ਮਾਂ, ਪਿਉ, ਪੁੱਤ੍ਰ, ਆਦਿਕ ਪ੍ਰਵਾਰ ਦੇ ਮੋਹ ਵਿਚ ਗੁਜਰ ਰਹੀ ਹੈ ।
3. ਹੇ ਭਾਈ ! ਕਿਸੇ ਮਨੁਖ ਦੀ ਉਮਰ ਰਾਜ ਮਾਨਣ (ਵਿਚ) ਭੁਇ ਦੀ ਮਾਲਕੀ (ਵਿਚ) ਵਪਾਰ ਆਦਿ ਕਰਨ ਵਿਚ ਲੰਘ ਰਹੀ ਹੈ ।

**ਪ੍ਰ**:-ਕਿਉਂ ਜੀ ! ਕੀ, ਸੰਤਾਂ ਦੀ ਉਮਰ ਭੀ ਕਿਸੇ ਅਜੇਹੇ ਮਾਇਕੀ ਝਮੇਲੇ ਵਿਚ ਹੀ ਗੁਜਰਦੀ ਹੈ ?

4. **ਉ**:-ਹੇ ਭਾਈ ! ਸੰਤਾਂ ਦੀ ਉਮਰ (ਤਾਂ ਸਿਰਫ) ਪ੍ਰਮੇਸ਼ਰ ਦੇ ਨਾਮ ਦੇ ਆਸਰੇ ਹੀ ਬੀਤਦੀ ਹੈ ।੧।

**ਪ੍ਰ**:-ਸ੍ਰੀ ਜੀਉ ! ਗੁਰਮਤਿ ਅਨੁਸਾਰ ਇਸ ਰਚਨਾ ਦਾ ਰਚਨਹਾਰ ਕਿਸ ਨੂੰ ਮੰਨਿਆ ਜਾਵੇ ?

5. **ਉ**.-ਹੇ ਭਾਈ ! ਉਹ ਪ੍ਰਮੇਸ਼ਰ ਸਦਾ ਕਾਇਮ ਰਹਿਣ ਵਾਲਾ ਹੈ, ਇਹ ਸਾਰੀ ਸ੍ਰਿਸ਼ਟੀ ਉਸੇ ਦੀ ਹੀ ਪੈਦਾ ਕੀਤੀ ਹੋਈ ਹੈ ।
6. (ਇਕ ਓਹੀ ਪ੍ਰਮੇਸ਼ਰ) ਹਰੇਕ ਜੀਵ ਦਾ ਮਾਲਕ ਹੈ ।੧। ਰਹਾਉ ।
7. ਹੇ ਭਾਈ ! ਕਿਸੇ ਆਦਮੀ ਦੀ ਉਮਰ ਵੇਦ ਆਦਿਕ ਧਾਰਮਿਕ ਪੁਸਤਕਾਂ ਦੇ ਪੜ੍ਹਨ ਅਤੇ ਚਰਚਾ ਕਰਦੇ ਰਹਿਣ ਵਿਚ ਗੁਜਰ ਰਹੀ ਹੈ ।
8. ਕਿਸੇ ਮਨੁਖ ਦੀ ਜਿੰਦਗੀ ਜੀਭ ਦੇ ਸੁਆਦ ਵਿਚ ਬੀਤ ਰਹੀ ਹੈ ।
9. ਹੇ ਪਿਆਰੇ ! ਕਿਸੇ ਮਨੁਖ ਦੀ ਉਮਰ ਇਸਤ੍ਰੀ ਨਾਲ ਕਾਮ ਪੂਰਤੀ ਵਿਚ ਲੰਘਦੀ ਜਾਂਦੀ ਹੈ ।
10. ਹੇ ਭਾਈ ! ਇਕ ਸੰਤ ਹੀ ਸਿਰਫ ਪ੍ਰਭੂ ਜੀ ਦੇ ਨਾਮ ਵਿਚ ਮਸਤ ਰਹਿੰਦੇ ਹਨ ।੨।
11. ਹੇ ਭਾਈ ! ਕਿਸੇ ਆਦਮੀ ਦੀ ਉਮਰ ਜੂਆ ਖੇਡਦਿਆਂ ਲੰਘ ਜਾਂਦੀ ਹੈ ।
12. ਕੋਈਆਦਮੀ ਅਫੀਮਆਦਿਕ ਨਸ਼ੇ ਦਾ ਆਦੀ ਹੋਜਾਂਦਾ ਹੈ,

ਉਸ ਦੀ ਉਮਰ ਨਸ਼ਿਆਂ ਵਿਚ ਹੀ ਗੁਜਰਦੀ ਹੈ ।

13. ਹੇ ਭਾਈ ! ਕਿਸੇ ਦੀ ਉਮਰ ਪਰਾਇਆ ਧਨ ਚੁਰਾਦਿਆਂ ਹੀ ਬੀਤਦੀ ਹੈ ।

14. (ਪਰ, ਹੇ ਭਾਈ !) ਪ੍ਰਭੂ ਦੇ ਭਗਤਾਂ ਦੀ ਉਮਰ ਪ੍ਰਭੂ ਦਾ ਨਾਮ ਸਿਮਰਦਿਆਂ (ਹੀ) ਗੁਜ਼ਰਦੀ ਹੈ ।੩।

15: ਹੇ ਪਿਆਰੇ ! ਕਿਸੇ ਮਨੁਖ ਦੀ ਉਮਰ ਜੋਗ ਸਾਧਨਾਂ ਕਰਦਿਆਂ, ਕਿਸੇ ਦੀ ਧੂਣੀਆਂ ਤਪਾਦਿਆਂ, ਕਿਸੇ ਦੀ ਦੇਵ ਪੂਜਾ ਕਰਦਿਆਂ ਗੁਜਰਦੀ ਹੈ ।

16. ਕਿਸੇ ਬੰਦੇ ਦੀ ਉਮਰ ਰੋਗਾਂ ਵਿਚ, ਗਮਾਂ ਵਿਚ, ਅਨੇਕਾਂ ਭਟਕਣਾਂ ਵਿਚ ਬੀਤਦੀ ਹੈ ।

17. ਕਿਸੇ ਮਨੁਖ ਦੀ ਸਾਰੀ ਉਮਰ ਪ੍ਰਾਣਾਯਾਮ ਕਰਦਿਆਂ ਲੰਘ ਜਾਂਦੀ ਹੈ ।

18. ਪਰ, ਹੇ ਭਾਈ ! ਸੰਤ ਦੀ ਉਮਰ ਗੁਜਰਦੀ ਹੈ, (ਉਸੇ) ਪ੍ਰਭੂ ਜੀ ਦੀ ਸਿਫਤ ਸਲਾਹ ਦੇ ਗੀਤ ਗਾਂਦਿਆਂ ।੪।

**19. ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥**
**20. ਕਾਹੂ ਬਿਹਾਵੈ ਸੋ ਪਿੜੁ ਮਾਲਤ ॥**
**21. ਕਾਹੂ ਬਿਹਾਵੈ ਬਾਲ ਪੜਾਵਤ ॥**
**22. ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥**
**23. ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥**
**24. ਕਾਹੂ ਬਿਹਾਵੈ ਜੀਆ ਇਹ ਹਿਰਤੇ ॥**
**25. ਕਾਹੂ ਬਿਹਾਵੈ ਰਾਜ ਮਹਿ ਡਰਤੇ ॥**
**26. ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥**
**27. ਕਾਹੂ ਬਿਹਾਵੈ ਮਤਾ ਮਸੂਰਤਿ ॥**
**28. ਕਾਹੂ ਬਿਹਾਵੈ ਸੇਵਾ ਜਰੂਰਤਿ ॥**
**29. ਕਾਹੂ ਬਿਹਾਵੈ ਸੋਧਤ ਜੀਵਤ ॥**
**30. ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥**
**31. ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥**
**32. ਨਾ ਕੋ ਮੂੜੁ ਨਹੀ ਕੋ ਸਿਆਨਾ ॥**
**33. ਕਰਿ ਕਿਰਪਾ ਜਿਸੁ ਦੇਵੈ ਨਾਉ ॥**
**34. ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥**

**ਪਦ ਅਰਥ** :–ਰੈਨਿ–ਰਾਤ ।ਚਲਤ–ਤੁਰਦਿਆਂ । ਸੋ ਪਿੜੁ- ਉਹ ਇਕੋ ਟਿਕਾਣਾ । ਮਾਲਤ–ਮਲੀ ਰਖਿਆ । ਸੋ ਪਿੜੁ ਮਾਲਤ - ਇਕੋ ਟਿਕਾਣੇ ਤੇ ਬੈਠਿਆਂ ।ਬਾਲ ਪੜਾਵਤ– ਮੁੰਡੇ ਪੜ੍ਹਾਂਦਿਆਂ । ਜਸੁ–ਸਿਫਤ ਸਲਾਹ ।੫।

ਨਿਰਤੇ–ਨਾਚ । ਜੀਅ ਹਿਰਤੇ–ਜੀਵਾਂ ਨੂੰ ਚੁਰਾਂਦਿਆਂ, ਲੋਕਾਂ ਦਾ ਮਾਲ ਖੋਂਹਦਿਆਂ, ਡਾਕੇ ਮਾਰਦਿਆਂ । ਰਾਜ ਮਹਿ– ਰਾਜ ਆਦਿਕ ਦੇ ਕੰਮਾਂ ਵਿਚ । ਡਰਤੇ–ਡਰਦਿਆਂ, ਥਰ ਥਰ ਕੰਬਦਿਆਂ ।੬।

ਮਤਾ–ਸਲਾਹ । ਮਸੂਰਤਿ–ਮਸ਼ਵਰਾ । ਜਰੂਰਤਿ– ਲੋੜ । ਸੇਵਾ–ਨੌਕਰੀ । ਸੋਧਤ–ਸੋਧਦਿਆਂ, ਖੋਜ ਭਾਲ ਕਰਦਿਆਂ । ਜੀਵਤ–ਜਿਤਨਾਂ ਚਿਰ ਜੀਉਂਦੇ ਹਨ, ਸਾਰੀ ਉਮਰ । ਪੀਵਤ–ਪੀਂਦਿਆਂ ।੭।

ਜਿਤੁ–ਜਿਸ (ਕੰਮ) ਵਿਚ । ਕੋ–ਕੋਈ ਜੀਵ । ਤਿਤ ਹੀ–ਉਸ (ਕੰਮ) ਵਿਚ ਹੀ । ਕੋ–ਕੋਈ ਮਨੁਖ । ਮੂੜੁ– ਮੂਰਖ । ਕਰਿ–ਕਰ ਕੇ । ਜਿਸੁ–ਜਿਸ (ਜੀਵ) ਨੂੰ । ਤਾ ਕੈ– ਉਸ ਉਤੋਂ । ਬਲਿ ਜਾਉ–ਬਲਿ ਜਾਉਂ, ਮੈਂ ਸਦਕੇ ਜਾਂਦਾ ਹਾਂ ।੮।੩।

**ਅਰਥ** :–

19. ਹੇ ਭਾਈ ! ਕਿਸੇ ਦੀ ਉਮਰ ਬੀਤਦੀ ਹੈ ਦਿਨੇ ਰਾਤ ਤੁਰਦਿਆਂ ।

20. ਪਰ, ਕਿਸੇ ਦੀ ਲੰਘਦੀ ਹੈ ਇਕੋ ਥਾਂ ਮਲਕੇ ਬੈਠੇ ਰਿਹਾਂ ।

21. ਕਿਸੇ ਮਨੁਖ ਦੀ ਉਮਰ ਮੁੰਡੇ ਪੜ੍ਹਾਂਦਿਆਂ ਲੰਘ ਜਾਂਦੀ ਹੈ ।

22. ਪਰ, ਹੇ ਭਾਈ ! ਸੰਤ ਦੀ ਉਮਰ ਬੀਤਦੀ ਹੈ (ਉਸ) ਪ੍ਰਮੇਸ਼ਰ ਦੀ ਸਿਫਤ ਸਲਾਹ ਦਾ ਗੀਤ ਗਾਂਦਿਆਂ ।੫।

23. ਹੇ ਭਾਈ ! ਕਿਸੇ ਮਨੁਖ ਦੀ ਜ਼ਿੰਦਗੀ ਨਟਾਂ ਵਾਲੇ ਨਾਟਕ ਅਤੇ ਨਾਚ ਕਰਦਿਆਂ ਗੁਜ਼ਰਦੀ ਹੈ ।

24. ਕਿਸੇ ਮਨੁਖ ਦੀ ਇਹ ਉਮਰ ਡਾਕੇ ਮਾਰਦਿਆਂ ਹੀ ਲੰਘ ਜਾਂਦੀ ਹੈ ।

25. ਕਿਸੇ ਮਨੁਖ ਦੀ ਜ਼ਿੰਦਗੀ ਰਾਜ ਦਰਬਾਰ ਵਿਚ (ਰਹਿ ਕੇ) ਥਰ ਥਰ ਕੰਬਦਿਆਂ ਹੀ ਗੁਜਰਦੀ ਹੈ ।

26. ਪਰ, ਹੇ ਭਾਈ ! ਸੰਤ ਦੀ ਉਮਰ ਪ੍ਰਭੂ ਦੀ ਸਿਫਤ ਸਲਾਹ ਕਰਦਿਆਂ ਲੰਘਦੀ ਹੈ ।੬।

27. ਹੇ ਪਿਆਰੇ ! ਅਸੀਂ ਤਾਂ ਵੇਖਦੇ ਹਾਂ ਕਿ, ਕਿਸੇ ਦੀ ਉਮਰ (ਦੁਨੀਆਂ ਦੀਆਂ ਔਖਿਆਈਆਂ ਦੇ ਕਾਰਨ) ਗਿਣਤੀਆਂ ਗਿਣਦਿਆਂ (ਹੀ) ਲੰਘ ਜਾਂਦੀ ਹੈ ।

28. ਹੇ ਭਾਈ ! ਕਿਸੇ ਦੀ ਉਮਰ (ਜ਼ਿੰਦਗੀ ਦੀਆਂ) ਲੋੜਾਂ ਪੂਰੀਆਂ ਕਰਨ ਲਈ ਨੌਕਰੀ ਕਰਦਿਆਂ ਗੁਜਰ ਜਾਂਦੀ ਹੈ ।

29. ਕਿਸੇ ਮਨੁਖ ਦੀ ਉਮਰ ਖੋਜ ਭਾਲ ਕਰਦਿਆਂ ਬੀਤਦੀ ਹੈ, ਜਾਂ ਜੀਵਾਂ ਨੂੰ ਸੋਧਦਿਆਂ ਬੀਤਦੀ ਹੈ ।

30. ਪਰ, ਹੇ ਭਾਈ ! ਸੰਤ ਦੀ ਉਮਰ ਬੀਤਦੀ ਹੈ ਪ੍ਰਮੇਸ਼ਰ ਜੀ ਦਾ ਨਾਮ ਅੰਮ੍ਰਿਤ ਪੀਂਦਿਆਂ ।੭।

**ਪ੍ਰ**:–ਹੇ ਗੁਰੋ ! ਕੀ ਇਸ ਦਾ ਭਾਵ ਹੈ ਕਿ, ਜੀਵ ਸੁਤੰਤ੍ਰ ਹੈ, ਆਪਣੀ ਮਰਜ਼ੀ ਅਨੁਸਾਰ ਜਿਥੇ ਕੋਈ ਲਗਣਾ ਚਾਹੇ ਉਥੇ ਹੀ ਲਗ ਸਕਦਾ ਹੈ ?

31.**ਉ**:–ਹੇ ਭਾਈ ! ਇਹ ਗੱਲ ਨਹੀਂ ਹੈ. ਜਿਸ ਕੰਮ ਵਿਚ ਪ੍ਰਮੇਸ਼ਰ ਜੀ ਨੇ ਕਿਸੇ ਨੂੰ ਲਾਇਆ ਹੈ, ਉਸੇ ਵਿਚ ਹੀ ਉਹ ਲਗਾ ਹੋਇਆ ਹੈ ।

32. (ਆਪਣੇ ਆਪ) ਨਾ ਕੋਈ ਜੀਵ ਮੂਰਖ ਹੈ ਅਤੇ ਨਾ ਹੀ ਕੋਈ ਸਿਆਣਾ ਹੈ।

ਪ੍ਰ:—ਸ੍ਰੀ ਜੀਉ ! ਉਪਰ ਕਥਨ ਕੀਤੇ ਲੋਕਾਂ ਵਿਚੋਂ ਤੁਸੀਂ ਕਿਸ ਨੂੰ ਪਸੰਦ ਕਰਦੇ ਹੋ ?

33. ਉ:—ਹੇ ਭਾਈਓ ! ਅਸਲ ਵਿਚ ਤਾਂ ਪ੍ਰਭੂ ਮੇਹਰ ਕਰ ਕੇ ਜਿਸ ਮਨੁਖ ਨੂੰ ਆਪਣਾ ਨਾਮ ਬਖਸ਼ਦਾ ਹੈ।

34. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਮੈਂ ਤਾਂ ਉਸੇ ਤੋਂ ਹੀ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ ।੮।੩।

**ਭਾਵਾਰਥ** :—ਇਸ ਸ਼ਬਦ ਵਿਚ ਸੰਸਾਰ ਦੇ ਭਿੰਨ ਭਿੰਨ ਕੰਮਾਂ ਵਿਹਾਰਾਂ, ਪੂਜਾ, ਪਾਠਾਂ ਵਿਚ ਲਗੇ ਪ੍ਰਾਣੀਆਂ ਦਾ ਟਾਕਰਾ ਭਗਤੀ ਵਿਚ ਲਗੇ ਸੰਤ ਸੇਵਕਾਂ ਨਾਲ ਕਰਦੇ ਹਨ, ਅੰਤ ਵਿਚ ਦਸ ਰਹੇ ਹਨ ਕਿ ਨਾਮ ਦੇ ਤੁੱਲ ਸੰਸਾਰ ਦਾ ਕੋਈ ਭੀ ਕੰਮ ਨਹੀਂ ਹੈ।

**ਰਾਮਕਲੀ ਮਹਲਾ ੫ ॥**

1. **ਦਾਵਾ ਅਗਨਿ ਰਹੇ ਹਰਿ ਬੂਟ ॥**
2. **ਮਾਤ ਗਰਭ ਸੰਕਟ ਤੇ ਛੂਟ ॥**
3. **ਜਾਕਾ ਨਾਮੁ ਸਿਮਰਤ ਭਉ ਜਾਇ ॥**
4. **ਤੈਸੇ ਸੰਤ ਜਨਾ ਰਾਖੈ ਹਰਿਰਾਇ ॥੧॥**
5. **ਐਸੇ ਰਾਖਨਹਾਰ ਦਇਆਲ ॥**
6. **ਜਤ ਕਤ ਦੇਖਉ ਤੁਮ ਪ੍ਰਤਿਪਾਲ ॥੧॥ ਰਹਾਉ ॥**
7. **ਜਲੁ ਪੀਵਤ ਜਿਉ ਤਿਖਾ ਮਿਟੰਤ ॥**
8. **ਧਨ ਬਿਗਸੈ ਗ੍ਰਿਹਿ ਆਵਤ ਕੰਤ ॥**
9. **ਲੋਭੀ ਕਾ ਧਨੁ ਪ੍ਰਾਣ ਅਧਾਰੁ ॥**
10. **ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ ॥੨॥**
11. **ਕਿਰਸਾਨੀ ਜਿਉ ਰਾਖੈ ਰਖਵਾਲਾ ॥**
12. **ਮਾਤ ਪਿਤਾ ਦਇਆ ਜਿਉ ਬਾਲਾ ॥**
13. **ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥**
14. **ਤਿਉ ਹਰਿ ਜਨ ਰਾਖੈ ਕੰਠਿ ਲਾਇ ॥੩॥**
15. **ਜਿਉ ਅੰਧੁਲੇ ਪੇਖਤ ਹੋਇ ਅਨੰਦ ॥**
16. **ਗੂੰਗਾ ਬਕਤ ਗਾਵੈ ਬਹੁ ਛੰਦ ॥**
17. **ਪਿੰਗੁਲ ਪਰਬਤ ਪਰਤੇ ਪਾਰਿ ॥**
18. **ਹਰਿ ਕੈ ਨਾਮਿ ਸਗਲ ਉਧਾਰਿ ॥੪॥**

**ਪਦ ਅਰਥ** :—ਦਾਵਾ ਅਗਨਿ–ਜੰਗਲ ਦੀ ਅੱਗ। ਰਹੇ–ਟਿਕੀ ਰਹਿੰਦੀ ਹੈ। ਹਰਿ ਬੂਟ–ਹਰੀ ਬੂਟੀ ਵਿਚ। ਸੰਕਟ–ਦੁੱਖ। ਤੇ–ਤੋਂ। ਛੂਟ–ਬਚਾਉ, ਖਲਾਸੀ। ਜਾ ਕਾ–ਜਿਸ (ਪ੍ਰਮਾਤਮਾਂ) ਦਾ। ਭਉ–ਹਰੇਕ (ਕਿਸਮ ਦਾ) ਡਰ। ਹਰਿ ਰਾਇ–ਪ੍ਰਭੂ ਪਾਤਸ਼ਾਹ। ਰਾਖੈ–ਰਖਿਆ ਕਰਦਾ ਹੈ।੧।

ਰਾਖਨਹਾਰ–ਹੇ ਰਖਿਆ ਕਰ ਸਕਣ ਵਾਲੇ। ਐਸੇ ਦਇਆਲ–ਤੂੰ ਅਜਿਹਾ ਦਇਆ ਦਾ ਘਰ ਹੈਂ। ਜਤ ਕਤ–ਜਿਥੇ ਕਿੱਥੇ। ਦੇਖਉ–ਦੇਖਉਂ, ਮੈਂ ਵੇਖਦਾ ਹਾਂ।੧। ਰਹਾਉ।

ਜਿਉ–ਜਿਵੇਂ। ਤਿਖਾ–ਪਿਆਸ। ਧਨ–ਇਸਤ੍ਰੀ। ਬਿਗਸੈ ਖੁਸ਼ ਹੁੰਦੀ ਹੈ। ਗ੍ਰਿਹਿ–ਘਰ ਵਿਚ। ਕੰਤ–ਖਸਮ, ਪਤੀ। ਪ੍ਰਾਣ ਅਧਾਰੁ–ਜ਼ਿੰਦਗੀ ਦਾ ਸਹਾਰਾ।੨।

ਕਿਰਸਾਨੀ–ਖੇਤੀ। ਦਇਆ–ਪਿਆਰ। ਬਾਲਾ–ਬੱਚਾ। ਪ੍ਰੀਤਮ–ਮਿੱਤ੍ਰ। ਦੇਖਿ–ਵੇਖ ਕੇ। ਮਿਲਿ–ਮਿਲ ਕੇ। ਕੰਠਿ–ਗਲ ਨਾਲ।੩।

ਅੰਧੁਲੇ–ਅੰਨ੍ਹੇ ਨੂੰ। ਪੇਖਤ–ਵੇਖਦਿਆਂ, ਵੇਖ ਸਕਣ ਦੀ ਸੱਤਿਆ ਮਿਲਿਆਂ। ਬਕਤ–ਬੋਲ ਸਕਣ ਨਾਲ। ਪਰਤੇ–ਲੰਘਦਿਆਂ। ਨਾਮਿ–ਨਾਮ ਵਿਚ। ਸਗਲ–ਸਾਰੀ ਲੋਕਾਈ। ਉਧਾਰਿ–ਉਧਾਰੀ ਜਾਂਦੀ ਹੈ, ਪਾਰ ਲੰਘਾਈ ਜਾਂਦੀ ਹੈ।੪।

**ਅਰਥ** :—

ਪ੍ਰ:—ਹੇ ਗੁਰੋ ! ਅਸੀਂ ਕਲਜੁਗੀ ਜੀਵ ਮੋਟੀ ਸਮਝ ਦੇ ਮਾਲਕ ਹਾਂ, ਉਸ ਸਾਈਂ ਜੀ ਦੀਆਂ ਵਰਤ ਰਹੀਆਂ ਗੁਪਤ ਸ਼ਕਤੀਆਂ ਦੀ ਸਮਝ ਨਹੀਂ ਰਖਦੇ, ਸੋ, ਆਪ ਕ੍ਰਿਪਾ ਕਰ ਕੇ ਕੋਈ ਮਸਾਲ ਦੇ ਕੇ ਸਮਝਾਓ ਕਿ, ਉਹ ਪ੍ਰਮੇਸ਼ਰ ਜੀ ਆਪਣਿਆਂ ਸੰਤਾਂ ਦੀ ਰਖਿਆ ਕਿਵੇਂ ਕਰਦਾ ਹੈ ?

1. ਉ:—ਹੇ ਭਾਈ ! ਵੇਖੋ, ਜੋ ਜੰਗਲ ਦੀ ਅੱਗ ਹੈ, (ਉਹ) ਹਰੇ ਬੂਟੇ ਵਿਚ ਟਿਕੀ ਰਹਿੰਦੀ ਹੈ, (ਭਾਵ ਉਹ ਅਗਨੀ ਬੂਟੇ ਨੂੰ ਸਾੜਦੀ ਨਹੀਂ) ਅਤੇ ਬਾਕੀ ਦੇ ਜੰਗਲ ਨੂੰ ਸਾੜਦੀ ਹੈ)।
2. ਅਤੇ ਬੱਚਾ ਮਾਂ ਦੇ ਪੇਟ ਦੇ ਦੁਖਾਂ ਤੋਂ ਬਚਿਆ ਰਹਿੰਦਾ ਹੈ।
3. ਇਸੇ ਹੀ ਤਰ੍ਹਾਂ, ਉਹ ਪ੍ਰਭੂ ਪਾਤਸ਼ਾਹ ਜਿਸ ਦਾ ਨਾਮ ਸਿਮਰਿਆਂ ਹਰੇਕ ਦਾ ਡਰ ਦੂਰ ਹੋ ਜਾਂਦਾ ਹੈ।
4. ਤੈਸੇ ਹੀ ਉਹ ਪ੍ਰਭੂ ਆਪਣੇ ਸੰਤ ਜਨਾਂ ਦੀ ਰਖਿਆ ਕਰਦਾ ਹੈ।੧।
5. ਹੇ ਸਭ ਦੀ ਰਖਿਆ ਕਰਨ ਦੇ ਸਮਰੱਥ ਪ੍ਰਭੂ ਤੂੰ ਬੜਾ ਹੀ ਦਇਆ ਦਾ ਘਰ ਹੈਂ।
6. ਹੇ ਸਾਈਂ ਜੀਉ ! ਮੈਂ ਤਾਂ ਜਿਧਰ (ਭੀ) ਵੇਖਦਾ ਹਾਂ, ਤੂੰ ਹੀ ਸਭ ਦੀ ਪਾਲਣਾ ਕਰਦਾ ਹੈਂ।੧। ਰਹਾਉ।

ਪ੍ਰ:—ਸ੍ਰੀ ਜੀਉ ! ਜਿਨ੍ਹਾਂ ਸੰਤਾਂ ਦੀ ਉਹ ਸਾਈਂ ਜੀ ਰਖਿਆ ਕਰਦਾ ਹੈ, ਉਨ੍ਹਾਂ ਦਾ ਉਸ ਸਾਈਂ ਜੀ ਨਾਲ ਪਿਆਰ ਕਿਤਨਾ ਕੁ ਹੈ, ਕੋਈ ਉਦਾਹਰਣ ਦੇ ਕੇ ਸਮਝਾਓ ?

7. ਉ:—ਹੇ ਭਾਈ ! ਵੇਖੋ, ਜਿਵੇਂ ਪਾਣੀ ਪੀਤਿਆਂ ਤ੍ਰਿਹ ਮਿੱਟ ਜਾਂਦੀ ਹੈ।
8. ਜਿਵੇਂ ਪਤੀ ਦੇ ਘਰ ਆਇਆਂ ਇਸਤ੍ਰੀ ਖੁਸ਼ ਹੋ ਜਾਂਦੀ ਹੈ।
9. ਜਿਵੇਂ ਧਨ ਪਦਾਰਥ ਲੋਭੀ ਮਨੁਖ ਦੀ ਜ਼ਿੰਦਗੀ ਦਾ ਸਹਾਰਾ ਬਣਿਆਂ ਰਹਿੰਦਾ ਹੈ।
10. ਤਿਵੇਂ ਹੀ ਪ੍ਰਭੂ ਦੇ ਭਗਤਾਂ ਦਾ ਨਾਮ ਨਾਲ ਪਿਆਰ ਹੁੰਦਾ ਹੈ।੨।

ਪ੍ਰ:–ਸ੍ਰੀ ਜੀਉ ! ਸੁਣਦੇ ਹਾਂ ਕਿ, ਸਾਈਂ ਜੀ ! ਆਪਣੇ ਭਗਤਾਂ ਨੂੰ ਆਪਣੇ ਗਲੇ ਨਾਲ ਲਾਈ ਰਖਦਾ ਹੈ, ਇਸ ਸੰਬੰਧੀ ਭੀ ਕੋਈ ਉਦਾਹਰਣ ਦਿਓ ?

11. ਉ:–ਹੇ ਭਾਈਓ ! ਵੇਖੋ, ਜਿਵੇਂ ਰਾਖਾ ਖੇਤੀ ਦੀ ਰਾਖੀ ਕਰਦਾ ਹੈ।

12. ਜਿਵੇਂ ਮਾਪੇ ਆਪਣੇ ਬੱਚੇ ਨਾਲ ਪਿਆਰ ਕਰਦੇ ਹਨ।

13. ਜਿਵੇਂ ਕੋਈ ਮਿੱਤਰ ਆਪਣੇ ਮਿੱਤਰ ਨੂੰ ਵੇਖ ਕੇ (ਉਸ ਨੂੰ) ਮਿਲ ਕੇ ਜਾਂਦਾ ਹੈ।

14. ਹੇ ਭਾਈ ! ਤਿਵੇਂ ਪ੍ਰਮੇਸ਼ਰ ਆਪਣੇ ਭਗਤਾਂ ਨੂੰ [ਆਪਣੇ ਗਲ ਨਾਲ ਲਾਈ ਰਖਦਾ ਹੈ।੩।

ਪ੍ਰ:–ਸ੍ਰੀ ਜੀਉ ! ਉਸ ਸਾਈਂ ਜੀ ਦੇ ਪਿਆਰੇ ਕਦੋਂ ਅਤੇ ਕਿਵੇਂ ਪ੍ਰਸੰਨ ਹੁੰਦੇ ਹਨ ?

15, ਉ:–ਹੇ ਭਾਈ ! ਵੇਖੋ, ਜਿਵੇਂ ਕਿਸੇ ਅੰਨ੍ਹੇ ਨੂੰ (ਜਦੋਂ) ਵੇਖ ਸਕਣ ਦੀ ਸ਼ਕਤੀ ਮਿਲ ਜਾਏ ਤਾਂ ਉਹ ਬੜਾ (ਹੀ) ਖੁਸ਼ ਹੁੰਦਾ ਹੈ।

16. ਅਤੇ ਜੇ ਕਦੀ ਗੂੰਗਾ ਬੋਲਣ ਲਗ ਪਵੇ, ਤਾਂ ਉਹ ਖੁਸ਼ ਹੁੰਦਾ ਹੈ ਤੇ ਕਈ ਗੀਤ ਗਾਉਣ ਲਗ ਪੈਂਦਾ ਹੈ।

17. ਅਤੇ ਕੋਈ ਲੂਲ੍ਹਾ (ਭੀ) ਪਹਾੜਾਂ ਤੋਂ ਪਾਰ ਲੰਘ ਸਕਣ ਨਾਲ (ਬਹੁਤ) ਖੁਸ਼ ਹੁੰਦਾ ਹੈ।

18. ਇਸੇ ਹੀ ਤਰ੍ਹਾਂ ਪ੍ਰਮੇਸ਼ਰ ਦੇ ਨਾਮ ਦੀ ਬਰਕਤ ਨਾਲ (ਜਿਹੜੀ) ਭੀ ਲੁਕਾਈ ਦਾ ਨਿਸਤਾਰਾ ਹੁੰਦਾ ਹੈ, (ਉਹ ਬਹੁਤ ਪ੍ਰਸੰਨ ਹੁੰਦੀ ਹੈ)।੪।

**19. ਜਿਉ ਪਾਵਕ ਸੰਗਿ ਸੀਤ ਕੋ ਨਾਸ ॥**
**20. ਐਸੇ ਪ੍ਰਾਛਤ ਸੰਤ ਸੰਗਿ ਬਿਨਾਸ ॥**
**21. ਜਿਉ ਸਾਬੁਨਿ ਕਾਪਰ ਊਜਲ ਹੋਤ ॥**
**22. ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥**
**23. ਜਿਉ ਚਕਵੀ ਸੂਰਜ ਕੀ ਆਸ ॥**
**24. ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥**
**25. ਜਿਉ ਕੁਰੰਕ ਨਾਦ ਕਰਨ ਸਮਾਨੇ ॥**
**26. ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ ॥੬॥**
**27. ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥**
**28. ਦਇਆਲ ਭਏ ਤਾ ਆਏ ਚੀਤਿ ॥**
**29. ਦਇਆ ਧਾਰੀ ਤਿਨਿ ਧਾਰਣਹਾਰ ॥**
**30. ਬੰਧਨ ਤੇ ਹੋਈ ਛੁਟਕਾਰ ॥੭॥**
**31. ਸਭਿ ਥਾਨ ਦੇਖੇ ਨੈਣ ਅਲੋਇ ॥**
**32. ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥**
**33. ਭ੍ਰਮ ਭੈ ਛੂਟੇ ਗੁਰ ਪਰਸਾਦ ॥**
**34. ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥**

**ਪਦ ਅਰਥ** :–ਪਾਵਕੁ–ਅੱਗ । ਪਾਵਕ ਸੰਗਿ–ਅੱਗ ਨਾਲ। ਕੋ–ਦਾ। ਪ੍ਰਾਛਤ–ਪਾਪ। ਸੰਤ ਸੰਗਿ–ਸੰਤਾਂ ਦੀ ਸੰਗਤ ਵਿਚ। ਸਾਬੁਨਿ–ਸਾਬਣ ਨਾਲ। ਕਾਪਰ–ਕੱਪੜੇ। ਉਜਲ-ਸਾਫ ਸੁਥਰੇ। ਜਪਤ-ਜਪਦਿਆਂ। ਸਭੁ–ਸਾਰਾ। ਭ੍ਰਮੁ–ਭਰਮ, ਭਟਕਣ। ਖੋਤ–ਖੋਇਆ ਜਾਂਦਾ ਹੈ।੫।

ਆਸ–ਉਡੀਕ। ਚਾਤ੍ਰਿਕ-ਪਪੀਹਾ। ਕੁਰੰਕ–ਹਰਨ। ਕਰਨ–ਕੰਨ। ਕੁਰੰਕ ਕਰਨ–ਹਰਨ ਦੇ ਕੰਨ। ਨਾਦ–ਆਵਾਜ, ਘੰਡੇਹੇੜੇ (ਖਲ ਨਾਲ ਮੜੇ ਹੋਏ ਘੜੇ) ਦੀ ਅਵਾਜ਼ ਵਿਚ। ਸਮਾਨੇ–ਲੀਨ। ਮਨਹਿ–ਮਨ ਵਿਚ। ਸੁਖਾਨੇ–ਮਿੱਠਾ ਲਗਦਾ ਹੈ।੬।

ਤੇ–ਤੋਂ, ਨਾਲ, ਦੀ ਰਾਹੀਂ। ਦਇਆਲ–ਦਇਆ ਵਾਨ। ਚੀਤਿ–ਚਿਤ ਵਿਚ। ਤਿਨਿ–ਉਸ ਪ੍ਰਭੂ ਨੇ। ਧਾਰਣਹਾਰ–ਦਇਆ ਧਾਰਨਹਾਰ, ਦਇਆ ਕਰ ਸਕਣ ਦੀ ਸਮਰਥਾ ਵਾਲੇ ਪ੍ਰਭੂ ਨੇ। ਤੇ-ਤੋਂ। ਛੁਟਕਾਰਾ–ਸਦਾ ਲਈ ਖਲਾਸੀ।੭।

ਸਭਿ–ਸਾਰੇ। ਨੈਣ–ਅੱਖਾਂ (ਨਾਲ)। ਅਲੋਇ–ਵੇਖ ਕੇ, ਨੀਝ ਲਾ ਕੇ,ਗਹੁ ਨਾਲ ਵੇਖਕੇ। ਅਵਰੁ–ਕੋਈ ਹੋਰ। ਭੈ–ਸਾਰੇ ਡਰ। ਭ੍ਰਮ–ਸਾਰੇ ਵਹਿਮ। ਪਰਸਾਦ–ਕ੍ਰਿਪਾ। ਸਭੁ–ਹਰ ਥਾਂ। ਬਿਸਮਾਦ–ਅਸਚਰਜ ਰੂਪ ਪ੍ਰਮਾਤਮਾਂ।੮।

**ਅਰਥ** :–

ਪ੍ਰ.–ਸ੍ਰੀ ਜੀਉ ! ਆਪ ਕਹਿੰਦੇ ਹੋ ਕਿ, ਸੰਤਾਂ ਦੀ ਸੰਗਤ ਕੀਤਿਆਂ ਪਾਪ ਨਾਸ ਹੋ ਜਾਂਦੇ ਹਨ, ਇਸ ਬਾਰੇ ਕੋਈ ਉਦਾਹਰਣ ਦਿਓ ?

19. ਉ:–ਹੇ ਭਾਈ ! ਜਿਵੇਂ ਅੱਗ ਦੇ ਨਾਲ ਠੰਡ ਦਾ ਨਾਸ ਹੋ ਜਾਂਦਾ ਹੈ।

20. ਤਿਵੇਂ ਹੀ ਸੰਤਾਂ ਦੀ ਸੰਗਤ ਕੀਤਿਆਂ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਪ੍ਰ:–ਸ੍ਰੀ ਜੀਉ ! ਨਾਮ ਜਪਣ ਨਾਲ ਭਰਮ ਤੇ ਡਰ ਕਿਵੇਂ ਨਾਸ ਹੋ ਜਾਂਦੇ ਹਨ ?

21-22. ਉ:–ਹੇ ਭਾਈਓ ! ਜਿਵੇਂ ਸਾਬਣ ਨਾਲ ਕੱਪੜੇ ਸਾਫ ਸੁਥਰੇ ਹੋ ਜਾਂਦੇ ਹਨ, ਤਿਵੇਂ ਹੀ ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ, ਹਰੇਕ ਵਹਿਮ ਅਤੇ ਹਰੇਕ ਡਰ ਦੂਰ ਹੋ ਜਾਂਦਾ ਹੈ।੫।

ਪ੍ਰ:–ਹੇ ਗੁਰੋ ! ਸੰਤ ਜਨਾਂ ਦੇ ਮਨ ਵਿਚ ਪ੍ਰਭੂ ਦਾ ਨਾਮ ਕਿਵੇਂ ਪਿਆਰਾ ਲਗਦਾ ਹੈ, ਕੋਈ ਉਦਾਹਰਣ ਦੇ ਕੇ ਸਮਝਾਓ ?

23. ਉ:–ਹੇ ਭਾਈ ! ਜਿਵੇਂ ਚਕਵੀ (ਚੱਕਵੇ ਨੂੰ ਮਿਲਣ ਵਾਸਤੇ) ਸੂਰਜ (ਦੇ ਚੜ੍ਹਨ) ਦੀ ਉਡੀਕ ਕਰਦੀ ਰਹਿੰਦੀ ਹੈ।

24. ਜਿਵੇਂ (ਪਿਆਸ ਬੁਝਾਉਣ ਲਈ) ਪਪੀਹੇ ਨੂੰ ਵਰਖਾ ਦੀਆਂ ਬੂੰਦਾਂ ਦੀ ਲਾਲਸਾ ਹੁੰਦੀ ਹੈ।

25. ਜਿਵੇਂ ਹਰਨ ਦੇ ਕੰਨ ਘੰਡੇਹੇੜੇ ਦੀ ਅਵਾਜ਼ ਵਿਚ ਮਸਤ ਰਹਿੰਦੇ ਹਨ ।
26. ਹੇ ਭਾਈ ! ਤਿਵੇਂ ਹੀ ਸੰਤ ਜਨਾਂ ਦੇ ਮਨ ਵਿਚ ਨਾਮ ਪਿਆਰਾ ਲਗਦਾ ਹੈ ।੬।

ਪ੍ਰ:—ਸ੍ਰੀ ਜੀਉ ! ਉਸ ਹਰੀ ਦੇ ਨਾਮ ਵਿਚ ਸਾਰਿਆਂ ਦੀ ਹੀ ਪ੍ਰੀਤ ਕਿਉਂ ਨਹੀਂ ਲਗਦੀ ?

27. ਉ:—(ਤਾਂ ਪ੍ਰਭੂ ਦੇ ਸਨਮੁਖ ਹੋ ਉਚਾਰਨ ਕਰਦੇ ਹਨ ਕਿ) ਹੇ ਪ੍ਰਭੂ ਜੀ ! ਤੇਰੀ ਮੇਹਰ ਨਾਲ ਹੀ (ਤੇਰੇ ਚਰਨਾਂ ਵਿਚ ਕਿਸੇ ਭਾਗਾਂ ਵਾਲੇ ਦੀ) ਪ੍ਰੀਤ ਬਣਦੀ ਹੈ ।
28. ਹੇ ਭਾਈਓ ! ਅਸਲ ਵਿਚ ਜਿਸ ਮਨੁਖ ਉਤੇ ਜਦੋਂ ਪ੍ਰਭੂ ਜੀ, ਦਇਆਵਾਨ ਹੁੰਦੇ ਹਨ, ਤਦੋਂ ਉਸ ਦੇ ਹਿਰਦੇ ਵਿਚ ਆ ਵਸਦੇ ਹਨ ।
29. ਹੇ ਪਿਆਰੇ ! ਦਇਆ ਕਰਨ ਜੋਗੇ ਉਸ (ਪ੍ਰਭੂ) ਨੇ (ਜਿਸ ਬੰਦੇ ਉਤੇ) ਦਇਆ ਕੀਤੀ ਹੈ ।
30. (ਉਸ ਬੰਦੇ ਨੂੰ ਸਮਝੋ, ਮਾਇਆ ਮੋਹ ਦੇ) ਬੰਧਨਾਂ ਤੋਂ ਸਦਾ ਵਈ ਖਲਾਸੀ ਮਿਲ ਗਈ ਹੈ।੭।

ਪ੍ਰ:—ਸ੍ਰੀ ਜੀਉ ! ਆਖਹੁ ਹੁਣ ਆਪ ਦਾ ਵਿਸ਼ਵਾਸ਼ ਕਿਸ ਰੂਪ ਵਿਚ ਟਿੱਕ ਗਿਆ ਹੈ ?

31. ਉ:—ਹੇ ਪਿਆਰੇ ! ਮੈਂ ਤਾਂ ਅੱਖਾਂ ਖੋਹਲ ਕੇ, ਨੀਝ ਲਾ ਕੇ ਸਾਰੇ ਹੀ ਥਾਨਾਂ ਨੂੰ ਵੇਖਦਾ ਹਾਂ ।
32. ਮੈਨੂੰ ਤਾਂ (ਕਿਤੇ ਭੀ) ਉਸ ਪ੍ਰਮਾਤਮਾਂ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਦਿਸਦਾ ।
33. ਹੇ ਭਾਈ ! ਗੁਰੂ ਦੀ ਕ੍ਰਿਪਾ ਨਾਲ (ਜਿਸ ਮਨੁਖ ਦੇ) ਸਾਰੇ ਭਰਮ ਸਾਰੇ ਡਰ ਮੁੱਕ ਜਾਂਦੇ ਹਨ ।
34. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਹਰ ਥਾਂ ਉਸੇ ਅਸਚਰਜ ਰੂਪ ਪ੍ਰਮੇਸ਼ਰ ਜੀ ਨੂੰ ਹੀ ਵੇਖਦਾ ਹੈ ।੮।੪।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਹਰੀ ਦੇ ਨਾਮ ਵਿਚ ਸੰਤਾਂ ਦਾ ਕਿਤਨਾ ਕੁ ਪਿਆਰ ਹੈ, ਇਹ ਦਰਸਾ ਰਹੇ ਹਨ, ਜਿਵੇਂ ਕਿਸਾਨ ਨੂੰ ਖੇਤੀ ਪਿਆਰੀ ਹੈ, ਮਾਪਿਆਂ ਨੂੰ ਬੱਚੇ ਪਿਆਰੇ ਹਨ, ਕਿਸੇ ਪਿਆਰੇ ਨੂੰ ਆਪਣਾ ਪਿਆਰਾ ਚੰਗਾ ਲਗਦਾ ਹੈ, ਇਸ ਤਰ੍ਹਾਂ ਹਰੀ ਦੇ ਸੰਤਾਂ ਨੂੰ ਹਰੀ ਦਾ ਨਾਮ ਪਿਆਰਾ ਹੋਇਆ ਕਰਦਾ ਹੈ ਅਤੇ ਉਹ ਹਰੀ ਭੀ ਆਪਣੇ ਸੰਤਾਂ ਦੀ ਹਰ ਥਾਂ ਰਖਿਆ ਕਰਦਾ ਹੈ ।

**ਰਾਮਕਲੀ ਮਹਲਾ ੫ ॥**

1. **ਜੀਅ ਜੰਤ ਸਭਿ ਪੇਖੀਅਹਿ**
**ਪ੍ਰਭ ਸਗਲ ਤੁਮਾਰੀ ਧਾਰਨਾ ॥੧॥**
2. **ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ਰਹਾਉ॥**
3. **ਖਿਨ ਮਹਿ ਥਾਪਿ ਉਥਾਪੇ ਕੁਦਰਤਿ**
**ਸਭਿ ਕਰਤੇ ਕੇ ਕਾਰਨਾ ॥੨॥**
4. **ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ**
**ਸਾਧੂ ਸੰਗਿ ਬਿਦਾਰਨਾ ॥੩॥**
5. **ਨਾਮੁ ਜਪਤ ਮਨੁ ਨਿਰਮਲਹੋਵੈ**
**ਸੂਖੇ ਸੂਖਿ ਗੁਦਾਰਨਾ ॥੪॥**
6. **ਭਗਤ ਸਰਣਿ ਜੋ ਆਵੈ ਪ੍ਰਾਣੀ**
**ਤਿਸੁ ਈਹਾ ਊਹਾ ਨ ਹਾਰਨਾ ॥੫॥**
7. **ਸੂਖ ਦੂਖ ਇਸੁ ਮਨ ਕੀ ਬਿਰਥਾ**
**ਤੁਮ ਹੀ ਆਗੈ ਸਾਰਨਾ ॥੬॥**
8. **ਤੂ ਦਾਤਾ ਸਭਨਾ ਜੀਆ ਕਾ**
**ਆਪਨ ਕੀਆ ਪਾਲਨਾ ॥੭॥**
9. **ਅਨਿਕ ਬਾਰ ਕੋਟਿ ਜਨ ਊਪਰਿ**
**ਨਾਨਕੁ ਵੰਞੈ ਵਾਰਨਾ ॥੮॥੫॥**

**ਪਦ ਅਰਥ** :—ਸਭਿ—ਸਾਰੇ । ਪੇਖੀਅਹਿ—ਵੇਖੇ ਜਾ ਰਹੇ ਹਨ । ਪ੍ਰਭ—ਹੇ ਪ੍ਰਭੂ । ਧਾਰਨਾ—ਆਸਰਾ ।੧।

ਹਰਿ ਕੈ ਨਾਮਿ-ਪ੍ਰਮਾਤਮਾਂ ਦੇ ਨਾਮ ਦੀ ਰਾਹੀਂ । ਉਧਾਰਨਾ—ਪਾਰ ਉਤਾਰਾ, ਨਿਸਤਾਰਾ ।੧। ਰਹਾਉ ।

ਥਾਪਿ ਬਣਾ ਕੇ । ਉਥਾਪੇ—ਨਾਸ ਕਰਦਾ ਹੈ । ਕੁਦਰਤਿ—ਰਚਨਾ । ਕਰਤੇ ਕੇ—ਕਰਤਾਰ ਦੇ । ਕਾਰਨਾ—ਢੰਗ ।੨।

ਸਾਧੂ ਸੰਗਿ—ਗੁਰੂ ਦੀ ਸੰਗਤ ਵਿਚ । ਬਿਦਾਰਨਾ—ਨਾਸ ਕੀਤੇ ਜਾ ਸਕਦੇ ਹਨ ।੩।

ਜਪਤ—ਜਪਦਿਆਂ । ਸੂਖੇ ਸੂਖਿ—ਸੁਖ ਵਿਚ ਹੀ, ਸੁਖ ਵਿਚ ਹੀ । ਗੁਦਾਰਨਾ—ਗੁਜ਼ਾਰਨਾ, ਗੁਜ਼ਾਰੀ ਜਾ ਸਕਦੀ ਹੈ ।੪।

ਈਹਾ—ਇਸ ਲੋਕ ਵਿਚ । ਊਹਾ—ਪ੍ਰਲੋਕ ਵਿਚ ।੫।

ਬਿਰਥਾ—ਦੁੱਖ, ਫਰਿਆਦ । ਸਾਰਨਾ—ਗੁਜ਼ਾਰੀ ਜਾ ਸਕਦੀ ਹੈ ।੬।

ਕੀਆ—ਕੀਤਾ ਹੋਇਆ, ਪੈਦਾ ਕੀਤਾ ਹੋਇਆ ਜਗਤ ।੭।

ਅਨਿਕ ਬਾਰ ਕੋਟਿ—ਅਨੇਕਾਂ ਵਾਰੀ, ਕ੍ਰੋੜਾਂ ਵਾਰੀ । ਵੰਞੈ ਵਾਰਨਾ-ਸਦਕੇ ਜਾਂਦਾ ਹਾਂ । ਨਾਨਕੁ ਵੰਞੈ—ਨਾਨਕ ਜਾਂਦਾ ਹੈ ।੮।

**ਅਰਥ** :—

ਪ੍ਰ:—ਹੇ ਗੁਰੋ ! ਇਹ ਜੋ ਜਗਤ ਦੀ ਰਚਨਾ ਨਜ਼ਰ ਆ ਰਹੀ ਹੈ, ਇਸ ਬਾਰੇ ਭਾਵੇਂ ਪੁਰਾਤਨ ਲੋਕਾਂ ਦੀਆਂ ਭਿੰਨ ਭਿੰਨ ਰਾਵਾਂ ਹਨ, ਪਰ, ਗੁਰਮਤਿ ਅਨੁਸਾਰ ਆਪ ਜੀ ਦੇ ਕੀ ਵੀਚਾਰ ਹਨ ?

1. ਉ:—ਹਜ਼ੂਰ ! ਇਸ ਦੇ ਉੱਤ੍ਰ ਵਿਚ ਪ੍ਰਭੂ ਦੇ ਸਨਮੁਖ ਹੋ ਆਪਣਾ ਨਿਸਚਾ ਦਰਸਾ ਰਹੇ ਹਨ ਕਿ, ਹੇ ਪ੍ਰਭੂ ! ਇਹ ਜੋ ਸਾਰੇ ਜੀਵ ਜੰਤ ਦਿਸ ਰਹੇ ਹਨ, ਇਹ ਸਭੇ ਹੀ

ਤੇਰੇ ਆਸਰੇ ਹਨ, ਤੇਰੀ ਹੀ ਬਨਾਵਟ ਹੈ, ਤੇਰੇ ਹੀ ਥਾਂ ਥਾਂ ਟਿਕਾਏ ਹੋਏ ਹਨ।

**ਪ੍ਰ**:—ਹੇ ਗੁਰੋ ! ਇਹ ਮਨ ਹਰ ਸਮੇਂ ਹੀ ਵਿਕਾਰਾਂ ਦੀ ਲਹਿਰ ਵਿਚ ਵਹਿੰਦਾ ਜਾ ਰਿਹਾ ਹੈ, ਇਸ ਨੂੰ ਕਿਵੇਂ ਬਚਾਇਆ ਜਾ ਸਕਦਾ ਹੈ ?

2. **ਉ**:—ਸੋ ਭਾਈ ! ਇਹ ਕਾਮ, ਕ੍ਰੋਧ, ਲੋਭ ਦਾ ਇਕ ਬਹੁਤ ਵਡਾ ਪਰਵਾਹ ਵਗ ਰਿਹਾ ਹੈ, ਸੋ, ਇਸ ਮਨ ਨੂੰ ਸਾਈਂ ਜੀ ਦੇ ਨਾਮ ਦੀ ਰਾਹੀਂ ਹੀ ਬਚਾਇਆ ਜਾ ਸਕਦਾ ਹੈ।੧। ਰਹਾਉ।

3. ਹੇ ਭਾਈ ! ਉਹ ਪ੍ਰਮੇਸ਼ਰ ਇਸ ਜਗਤ ਰਚਨਾ ਨੂੰ ਇਕ ਖਿਨ ਵਿਚ ਪੈਦਾ ਕਰ ਕੇ ਫਿਰ ਨਾਸ ਭੀ ਕਰ ਸਕਦਾ ਹੈ, ਇਹ ਸਾਰੇ ਕਰਤਾਰ ਦੇ ਹੀ ਖੇਲ ਹਨ।

4. ਹੇ ਪਿਆਰੇ ! ਕਾਮ, ਕ੍ਰੋਧ, ਲੋਭ, ਝੂਠ, ਨਿੰਦਾ ਆਦਿਕ ਵਿਕਾਰ (ਵਡੇ ਹੀ ਪਰਬਲ ਹਨ, ਇਨ੍ਹਾਂ ਨੂੰ ਕੇਵਲ) ਗੁਰੂ ਦੀ ਸੰਗਤ ਵਿਚ ਰਹਿ ਕੇ ਹੀ (ਆਪਣੇ ਮਨ ਵਿਚੋਂ ਚੀਰ ਫਾੜ ਕੇ) ਦੂਰ ਕਰ ਸਕੀਦਾ ਹੈ।੩।

**ਪ੍ਰ**:—ਸ੍ਰੀ ਜੀਉ ! ਮਨੁਖ ਦੀ ਸਾਰੀ ਉਮਰ ਸੁਖਾਂ ਵਿਚ ਕਿਵੇਂ ਗੁਜਰ ਸਕਦੀ ਹੈ ?

5. **ਉ**:—ਹੇ ਭਾਈ ! ਅਸਲ ਵਿਚ ਪ੍ਰਮਾਤਮਾ ਦਾ ਨਾਮ ਜਪਦਿਆਂ (ਮਨੁਖ ਦਾ) ਮਨ ਪਵਿਤ੍ਰ ਹੋ ਜਾਂਦਾ ਹੈ, (ਬੱਸ, ਫਿਰ ਇਸ ਤਰ੍ਹਾਂ ਮਨੁਖ ਦੀ ਉਮਰ) ਸੁਖ ਹੀ ਸੁਖ ਵਿਚ ਗੁਜਰਦੀ ਹੈ, ਭਾਵ ਉਸ ਨੂੰ ਜੀਵਨ ਭਰ ਹੀ ਆਤਮਕ ਅਨੰਦ ਬਣਿਆਂ ਰਹਿੰਦਾ ਹੈ)।੪।

6. ਹੇ ਪਿਆਰੇ ! ਜਿਹੜਾ ਮਨੁਖ ਪ੍ਰਮੇਸ਼ਰ ਦੀ ਬੰਦਗੀ ਕਰਨ ਵਾਲੇ ਬੰਦਿਆਂ ਦੀ ਸ਼ਰਨ ਵਿਚ ਆ ਜਾਂਦਾ ਹੈ, ਉਸ ਦਾ ਲੋਕ ਅਤੇ ਪ੍ਰਲੋਕ ਵਿਚ ਹਾਰਨਾ ਨਹੀਂ ਹੁੰਦਾ, (ਭਾਵ ਉਹ ਮਨੁਖ ਵਿਕਾਰਾਂ ਦੇ ਹਥੋਂ ਆਪਣੀ ਮਨੁਖਾ ਜੀਵਨ ਦੀ ਬਾਜੀ) ਨਹੀਂ ਹਾਰਦਾ।੫।

7. ਹੇ ਭਾਈ ! ਉਸ ਦੀ ਮਾਨਸਕ ਦਸ਼ਾ ਇਹੋ ਜਿਹੀ ਹੋ ਜਾਂਦੀ ਹੈ ਕਿ ਉਹ ਆਪਣੇ ਮਾਲਕ ਪ੍ਰਭੂ ਜੀ ਅਗੇ ਇਉਂ ਹੀ ਅਰਜੋਈਆਂ ਕਰਦਾ ਰਹਿੰਦਾ ਹੈ ਕਿ, ਐ ਮੇਰੇ ਪ੍ਰਭੂ ਜੀ ! ਇਸ ਮਨ ਦੀ ਸੁਖਾਂ ਦੀ ਮੰਗ ਅਤੇ ਦੁਖਾਂ ਵਲੋਂ ਪੁਕਾਰ ਤੇਰੇ ਅਗੇ ਹੀ ਕੀਤੀ ਜਾ ਸਕਦੀ ਹੈ, (ਭਾਵ ਸੁਖ ਦੀ ਮੰਗ, ਦੁਖਾਂ ਦੀ ਨਵਿਰਤੀ ਲਈ ਪੁਕਾਰ, ਤੇਰੇ ਹੀ ਅਗੇ ਕੀਤੀ ਜਾ ਸਕਦੀ ਹੈ)।੬।

8. ਹੇ ਪ੍ਰਭੂ ਜੀ ! ਤੂੰ ਸਾਰੇ ਹੀ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ ਅਤੇ ਆਪਣੇ ਪੈਦਾ ਕੀਤੇ ਹੋਏ ਜੀਵਾਂ ਨੂੰ ਤੂੰ ਆਪੇ ਹੀ ਪਾਲਣ ਵਾਲਾ ਹੈਂ।੭।

9. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮੇਰੇ ਪ੍ਰਭੂ ਜੀ ! ਤੇਰਾ ਦਾਸ (ਮੈਂ) ਤੇਰੇ ਭਗਤਾਂ (ਦੇ ਚਰਨਾਂ) ਤੋਂ ਅਨੇਕਾਂ ਵਾਰੀ, ਕ੍ਰੋੜਾਂ ਵਾਰੀ ਸਦਕੇ ਜਾਂਦਾ ਹਾਂ।੮।੫।

**ਭਾਵਾਰਥ** :–ਸੰਸਾਰ ਦਾ ਹਰ ਜੀਵ ਸੁਖਾਂ ਦੀ ਪ੍ਰਾਪਤੀ ਤੇ ਦੁਖਾਂ ਦੀ ਨਵਿਰਤੀ ਲਈ ਭਿੰਨ ਭਿੰਨ ਦੇਵੀ ਦੇਵਤਿਆਂ ਅਗੇ ਪੁਕਾਰਾਂ ਕਰਦਾ ਰਹਿੰਦਾ ਹੈ, ਪਰ ਹਜ਼ੂਰ ਫੁਰਮਾਨ ਕਰਦੇ ਹਨ ਕਿ, ਹੇ ਭਾਈ ! ਹਰ ਮਨੁਖ ਨੂੰ ਇਕ ਹਰੀ ਦਾ ਹੀ ਆਸਰਾ ਹੈ, ਇਸ ਲਈ ਆਪਣੇ ਸੁਖ ਦੁਖ ਉਸੇ ਹੀ ਮਾਲਕ ਅਗੇ ਫੋਲਣੇ ਚਾਹੀਦੇ ਹਨ, ਇਸ ਤਰ੍ਹਾਂ ਦੇ ਵਿਸ਼ਵਾਸ਼ ਰਖਣ ਵਾਲਾ ਮਨੁਖ ਸਹਿਜੇ ਹੀ ਸੰਸਾਰ ਤੋਂ ਪਾਰ ਹੋ ਜਾਂਦਾ ਹੈ।

## ਰਾਮਕਲੀ ਮਹਲਾ ੫ ਅਸਟਪਦੀ

**ੴ ਸਤਿਗੁਰ ਪ੍ਰਸਾਦਿ ॥**

1. **ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥੧॥**
2. **ਮੇਰਾ ਗੁਰੁ ਪਰਮੇਸਰੁ ਸੁਖਦਾਈ ॥**
3. **ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥੧॥ ਰਹਾਉ ॥**
4. **ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥੨॥**
5. **ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥੩॥**
6. **ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥੪॥**

**ਪਦ ਅਰਥ**:—ਭੇਟਤ—ਮਿਲਦਿਆਂ, ਪ੍ਰਾਪਤ ਹੁੰਦਿਆਂ। ਸਭਿ—ਸਾਰੇ। ਨਾਸਹਿ—ਨਾਸ ਹੋ ਜਾਂਦੇ ਹਨ। ਸਿਉ—ਨਾਲ। ਦੇਇ—ਦੇਂਦਾ ਹੈ। ਦੇਇ ਮਿਲਾਈ—ਮਿਲਾਇ ਦੇਇ—ਜੋੜ ਦੇਂਦਾ ਹੈ।੧।

ਸੁਖਦਾਈ—ਸੁਖਾਂ ਦਾ ਦਾਤਾ। ਦ੍ਰਿੜਾਏ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ। ਅੰਤੇ—ਅਖੀਰ ਵੇਲੇ ਭੀ। ਸਖਾਈ—ਸਾਥੀ, ਮਿੱਤ੍ਰ।੧। ਰਹਾਉ।

ਸਗਲ—ਸਾਰੇ। ਭੰਨ—ਢਹਿ ਗਿਆ। ਸੰਤ ਧੂਰਿ—ਗੁਰੂ ਦੇ ਚਰਨਾਂ ਦੀ ਧੂੜਿ। ਮੁਖਿ—ਮੂੰਹ ਉਤੇ।੨।

ਪਤਿਤ—ਵਿਕਾਰਾਂ ਵਿਚ ਡਿਗੇ ਹੋਏ ਬੰਦੇ। ਪੁਨੀਤ—ਪਵਿੱਤਰ। ਖਿਨ ਭੀਤਰਿ—ਖਿਨ ਵਿਚ। ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ। ਅੰਧੇਰੁ—ਹਨੇਰਾ। ਵੰਞਾਈ—ਦੂਰ ਕਰਦਾ ਹੈ।੩।

ਕਰਣ ਕਾਰਣ—ਜਗਤ ਦਾ ਮੂਲ। ਸਮਰਥੁ—ਸਭ ਤਾਕਤਾਂ ਦਾ ਮਾਲਕ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰੂ ਦਾ ਦਰਸ਼ਨ ਮਨੁਖ ਨੂੰ ਕੀ ਫਲ ਦੇਂਦਾ ਹੈ?

1. ਉ.—ਹੇ ਭਾਈ ! ਪਹਿਲੋਂ ਤਾਂ ਗੁਰੂ ਦਰਸ਼ਨਾਂ ਦਾ ਇਹ ਫਲ ਹੁੰਦਾ ਹੈ ਕਿ, ਗੁਰੂ ਦਾ ਦਰਸ਼ਨ ਪ੍ਰਾਪਤ ਹੁੰਦਿਆਂ ਹੀ ਸਾਰੇ ਪਾਪ ਨਾਸ ਹੋ ਜਾਂਦੇ ਹਨ, ਦੂਜਾ ਫਲ ਇਹ ਹੁੰਦਾ ਹੈ ਕਿ, ਗੁਰੂ ਮਨੁਖ ਨੂੰ ਪ੍ਰਮੇਸ਼ਰ ਜੀ ਦੇ ਨਾਲ ਜੋੜ ਦੇਂਦਾ ਹੈ ।੧।

ਪ੍ਰ:—ਸ੍ਰੀ ਜੀਉ ! ਆਖਰ ਗੁਰੂ ਬਾਰੇ ਆਪ ਦੀ ਭਾਵਨਾਂ ਕੀ ਹੈ?

2. ਉ:—ਹੇ ਭਾਈਓ ! ਮੇਰਾ ਤਾਂ ਪੱਕਾ ਇਹੋ ਹੀ ਨਿਸਚਾ ਹੈ ਕਿ, ਮੇਰਾ ਗੁਰੂ ਪ੍ਰਮੇਸ਼ਰ (ਦਾ ਹੀ ਰੂਪ) ਹੈ ਅਤੇ ਸਾਰੇ ਸੁਖਾਂ ਦਾ ਦਾਤਾ ਭੀ ਹੈ ।

3. ਹੇ ਪਿਆਰੇ ! ਉਹ (ਮੇਰਾ ਗੁਰੂ) ਪ੍ਰਮੇਸ਼ਰ ਜੀ ਦਾ ਨਾਮ (ਮਨੁਖ ਦੇ ਹਿਰਦੇ ਵਿਚ) ਪੱਕਾ ਕਰ ਦੇਂਦਾ ਹੈ, (ਅਤੇ ਇਸੇ ਤਰ੍ਹਾਂ ਉਹ) ਅਖੀਰ ਵੇਲੇ ਭੀ (ਮਨੁਖ ਦਾ) ਮਿੱਤਰ ਬਣਦਾ ਹੈ ।੧। ਰਹਾਉ ।

4. ਹੇ ਭਾਈ ! ਜੇਹੜਾ ਮਨੁਖ ਸੰਤ ਗੁਰੂ ਦੇ ਚਰਨਾਂ ਦੀ ਧੂੜ (ਆਪਣੇ) ਮੱਥੇ ਉਤੇ ਲਾਉਂਦਾ ਹੈ, (ਉਸ ਦੇ ਅੰਦਰੋਂ) ਸਾਰੇ ਦੁਖਾਂ ਦਾ ਡੇਰਾ (ਜੋ ਅਗਿਆਨ ਹੈ) ਉਹ ਭੰਨਿਆਂ ਜਾਂਦਾ ਹੈ, ਦੂਰ ਹੋ ਜਾਂਦਾ ਹੈ ।੨।

ਪ੍ਰ:—ਸ੍ਰੀ ਜੀਉ ! ਮਨੁਖਾਂ ਦੇ ਜੋ ਜਨਮ ਜਨਮਾਤ੍ਰਾਂ ਦੇ ਅਨਗਿਣਤ ਵਿਕਾਰਾਂ ਦੇ ਸੰਸਕਾਰ ਹਨ, ਉਨ੍ਹਾਂ ਨੂੰ ਦੂਰ ਕਰਨ ਲਈ ਗੁਰੂ ਨੂੰ ਕਿਤਨਾ ਕੁ ਸਮਾਂ ਲਗਦਾ ਹੈ ?

5. ਉ:—ਹੇ ਭਾਈ ! ਗੁਰੂ ਸਰਬ ਕਲਾ ਸਮਰਥ ਹੈ, ਉਸ ਗੁਰੂ ਨੇ ਤਾਂ ਅਨੇਕਾਂ ਵਿਕਾਰੀਆਂ ਨੂੰ ਇਕ ਖਿਨ ਵਿਚ ਪਵਿਤ੍ਰ ਕਰ ਦਿਤਾ ਹੈ । (ਕਿਉਂਕਿ) ਗੁਰੂ ਮਨੁਖ ਦੇ ਅੰਦਰੋਂ ਆਤਮਕ ਜੀਵਨ ਵਲੋਂ ਬੇ-ਸਮਝੀਦਾ ਹਨੇਰਾ ਦੂਰ ਕਰ ਦੇਂਦਾ ਹੈ, (ਜਿਸ ਦੀ ਬਰਕਤ ਨਾਲ ਸਾਰੇ ਹੀ ਪਾਪ ਵਿਕਾਰ ਸ਼ੀਘਰ ਹੀ ਨਾਸ ਹੋ ਜਾਂਦੇ ਹਨ) ।੩।

6. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਮਾਲਕ ਸਾਰੇ ਹੀ ਜਗਤ ਦਾ ਮੂਲ ਰੂਪ ਹੈ ਤੇ ਸਭੇ ਤਾਕਤਾਂ ਦਾ ਭੀ ਮਾਲਕ ਹੈ, ਪਰ, ਉਸ ਦੀ ਸ਼ਰਣ ਵਿਚ (ਗੁਰੂ ਦੀ ਰਾਹੀਂ ਹੀ) ਪਿਆ ਜਾ ਸਕਦਾ ਹੈ ।੪।

**7. ਬੰਧਨ ਤੋੜਿ ਚਰਨ ਕਮਲ ਦ੍ਰਿੜਾਏ**
**ਏਕ ਸਬਦਿ ਲਿਵ ਲਾਈ ॥੫॥**

**8. ਅੰਧ ਕੂਪ ਬਿਖਿਆ ਤੇ ਕਾਢਿਓ**
**ਸਾਚ ਸਬਦਿ ਬਨਿ ਆਈ ॥੬॥**

**9. ਜਨਮ ਮਰਣ ਕਾ ਸਹਸਾ ਚੂਕਾ**
**ਬਾਹੁੜਿ ਕਤਹੁ ਨ ਧਾਈ ॥੭॥**

**10. ਨਾਮ ਰਸਾਇਣਿ ਇਹੁ ਮਨੁ ਰਾਤਾ**
**ਅੰਮ੍ਰਿਤੁ ਪੀ ਤ੍ਰਿਪਤਾਈ ॥੮॥**

**11. ਸੰਤ ਸੰਗਿ ਮਿਲਿ ਕੀਰਤਨੁ ਗਾਇਆ**
**ਨਿਹਚਲ ਵਸਿਆ ਜਾਈ ॥੯॥**

**12. ਪੂਰੈ ਗੁਰਿ ਪੂਰੀ ਮਤਿ ਦੀਨੀ**
**ਹਰਿ ਬਿਨੁ ਆਨ ਨ ਭਾਈ ॥੧੦॥**

**13. ਨਾਮੁ ਨਿਧਾਨੁ ਪਾਇਆ ਵਡਭਾਗੀ**
**ਨਾਨਕ ਨਰਕਿ ਨ ਜਾਈ ॥੧੧॥**

**ਪਦ ਅਰਥ** :—ਤੋੜਿ—ਤੋੜ ਕੇ । ਚਰਨ ਕਮਲ—ਪ੍ਰਮਾਤਮਾਂ ਦੇ ਸੋਹਣੇ ਚਰਨ । ਦ੍ਰਿੜਾਏ—(ਹਿਰਦੇ ਵਿਚ) ਪੱਕੇ ਟਿਕਾ ਦੇਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਲਿਵ—ਲਗਨ ।੫।

ਕੂਪ—ਖੂਹ । ਬਿਖਿਆ—ਮਾਇਆ । ਤੇ—ਤੋਂ, ਵਿਚੋਂ । ਸਾਚ ਸਬਦਿ—ਸਦਾ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਵਿਚ । ਬਨਿ ਆਈ—ਮਨ ਗਿੱਝ ਜਾਂਦਾ ਹੈ ।੬।

ਸਹਸਾ -ਸਹਿਮ । ਚੂਕਾ—ਮੁੱਕ ਜਾਂਦਾ ਹੈ । ਬਹੁੜਿ—ਮੁੜ, ਫਿਰ । ਕਤਹੁ—ਕਿਸੇ ਹੋਰ ਪਾਸੇ । ਧਾਈ—ਦੌੜਦਾ, ਭਟਕਦਾ ।੭।

ਰਸਾਇਣਿ—ਰਸਾਇਣ ਵਿਚ,[ਰਸ+ਅਯਨ—ਰਸਾਂ ਦੇ ਘਰ, ਸਭ ਤੋਂ ਸ੍ਰੇਸ਼ਟ ਰਸ] ਸਭ ਤੋਂ ਸ੍ਰੇਸ਼ਟ ਰਸ ਵਿਚ । ਰਾਤਾ—ਰੰਗਿਆ ਜਾਂਦਾ ਹੈ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ । ਪੀ—ਪੀ ਕੇ । ਤ੍ਰਿਪਤਾਈ—ਰੱਜ ਜਾਂਦਾ ਹੈ ।੮।

ਸੰਤ ਸੰਗਿ—ਗੁਰੂ ਸੰਤ ਦੀ ਸੰਗਤ ਵਿਚ । ਮਿਲਿ—ਮਿਲ ਕੇ । ਨਿਹਚਲ ਜਾਈ—ਅਟੱਲ ਰਹਿਣ ਵਾਲੀ ਥਾਂ ਵਿਚ ।੯।

ਗੁਰਿ—ਗੁਰੂ ਨੇ । ਆਨ—ਕੋਈ ਹੋਰ । ਭਾਈ—ਭਾਉਂਦਾ ਚੰਗਾ ਲਗਦਾ ।੧੦।

ਨਿਧਾਨੁ—ਖ਼ਜ਼ਾਨਾ । ਵਡਭਾਗੀ—ਵਡੇ ਭਾਗਾਂ ਨਾਲ । ਨਰਕਿ—ਨਰਕ ਵਿਚ । ਨ ਜਾਈ—ਨਹੀਂ ਜਾਂਦਾ ਹੈ ।੧੧।

**ਅਰਥ :—**

ਪ੍ਰ:—ਸ੍ਰੀ ਜੀਉ ! ਗੁਰੂ ਵਿਚ ਹੋਰ ਕਿਹੜੀ ਸਿਫਤ ਹੈ ?

7. ਉ:—ਹੇ ਭਾਈਓ ! ਹੋਰ ਵਡੀ ਸਿਫਤ ਇਹ ਹੈ ਕਿ, ਗੁਰੂ ਮਨੁਖ ਦੇ ਅੰਦਰੋਂ ਮਾਇਆ ਦੇ ਬੰਧਨ ਤੋੜ ਕੇ (ਉਸ ਦੇ ਅੰਦਰ) ਪ੍ਰਭੂ ਜੀ ਦੇ ਸੋਹਣੇ ਚਰਨ ਪੱਕੇ ਟਿਕਾ ਦੇਂਦਾ ਹੈ, ਗੁਰੂ ਦੀ ਕ੍ਰਿਪਾ ਨਾਲ ਹੀ ਉਹ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਇਕੋ ਪ੍ਰਭ ਜੀ ਵਿਚ ਸੁਰਤਿ ਜੋੜੀ ਰਖਦਾ ਹੈ ।੫।

8. ਹੇ ਭਾਈ ! ਇਥੇ ਹੀ ਬੱਸ ਨਹੀਂ ਗੁਰੂ ਜਿਸ ਮਨੁਖ ਨੂੰ ਮਾਇਆ (ਮੋਹ ਦੇ) ਅੰਨ੍ਹੇ ਖੂਹ ਵਿਚੋਂ ਕੱਢ ਲੈਂਦਾ ਹੈ, ਉਸ ਦੀ ਪ੍ਰੀਤ ਉਸ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ ਬਣ ਜਾਂਦੀ ਹੈ ।੬।

9. ਹੇ ਪਿਆਰੇ ! ਉਸ ਮਨੁਖ ਦੇ ਅੰਦਰੋਂ ਗੁਰੂ ਦੀ ਕ੍ਰਿਪਾ ਨਾਲ

ਜਨਮ ਮਰਣ ਦੇ ਗੇੜ ਦਾ ਸਹਿਸਾ ਭੀ ਮੁੱਕ ਜਾਂਦਾ ਹੈ, ਉਹ ਫਿਰ ਹੋਰ ਕਿਤੇ (ਕਿਸੇ ਜੂਨ ਵਿਚ) ਨਹੀਂ ਭਟਕਦਾ ਫਿਰਦਾ ।੮।

ਪ੍ਰ.–ਸ੍ਰੀ ਜੀਉ ! ਮਾਇਕੀ ਪਦਾਰਥਾਂ ਦੇ ਰਸਾਂ ਦੀ ਤਾਂ ਅਜਿਹੀ ਪ੍ਰਬਲਤਾ ਹੈ ਕਿ, ਇਨ੍ਹਾਂ ਦੀ ਤ੍ਰਿਸ਼ਨਾਂ ਬੁਝਦੀ ਹੀ ਨਹੀਂ, ਇਹ ਕਿਵੇਂ ਬੁਝਦੀ ਹੈ ?

10. ਹੇ ਪਿਆਰੇ ! ਜਦੋਂ ਗੁਰੂ ਦੀ ਮੇਹਰ ਨਾਲ ਜਿਸ ਮਨੁਖ ਦਾ ਇਹ ਮਨ ਸਾਰਿਆਂ ਰਸਾਂ ਤੋਂ ਸ੍ਰੇਸ਼ਟ ਨਾਮ ਰਸ ਵਿਚ ਰੰਗਿਆ ਜਾਂਦਾ ਹੈ, ਉਹ ਮਨੁਖ ਅਮਰ ਜੀਵਨ ਦੇਣ ਵਾਲਾ ਨਾਮ ਜਲ ਪੀ ਕੇ (ਮਾਇਆ ਦੀ ਤ੍ਰਿਸ਼ਨਾਂ ਵਲੋਂ) ਰੱਜ ਜਾਂਦਾ ਹੈ, (ਪੂਰਨ ਤ੍ਰਿਪਤ ਹੋ ਜਾਂਦਾ ਹੈ) ।੮।

11. ਹੇ ਭਾਈ ! ਜਿਸ ਕਿਸੇ ਮਨੁਖ ਨੇ ਭੀ ਗੁਰੂ ਸੰਤ ਦੀ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਦਾ ਗੀਤ ਗਾਉਣਾ ਸ਼ੁਰੂ ਕਰ ਦਿਤਾ ਹੈ, ਉਹ ਫਿਰ ਕਦੇ ਭੀ ਨਾ ਡੋਲਣ ਵਾਲੇ ਆਤਮਕ ਟਿਕਾਣੇ ਵਿਚ ਟਿਕ ਜਾਂਦਾ ਹੈ ।੯।

ਪ੍ਰ:–ਸ੍ਰੀ ਜੀਉ ! ਉਸ ਦੇ ਮਾਨਸਕ ਮੰਡਲ ਦੀ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

12. **ਉ**:–ਹੇ ਪਿਆਰੇ ! ਜਿਸ ਭੀ ਮਨੁਖ ਨੂੰ ਪੂਰੇ ਗੁਰੂ ਨੇ (ਆਤਮਕ ਜੀਵਨ ਬਾਰੇ) ਪੂਰਨ ਰੂਪ ਵਿਚ ਸਮਝ ਬਖਸ਼ ਦਿਤੀ ਹੈ, ਉਸ ਨੂੰ (ਫਿਰ) ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ ਕੋਈ ਭੀ ਹੋਰ (ਦੁਨਿਆਵੀ ਚੀਜ) ਪਿਆਰੀ ਨਹੀਂ ਲਗਦੀ ਹੈ ।੧੦।

ਪ੍ਰ:–ਸ੍ਰੀ ਜੀਉ ! ਆਖਰ ਨਾਮ ਸਿਮਰਨ ਵਾਲਿਆਂ ਨੂੰ ਫਲ ਕੀ ਮਿਲਦਾ ਹੈ ?

13. **ਉ**:–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਜਿਸ ਭਾਗਾਂ ਵਾਲੇ ਨੇ (ਗੁਰੂ ਦੀ ਸ਼ਰਨ ਪੈਕੇ) ਨਾਮ ਦਾ ਖਜ਼ਾਨਾ ਲਭ ਲਿਆ ਹੈ, ਉਹ ਅੰਤ ਨੂੰ ਨਰਕਾਂ ਵਿਚ ਨਹੀਂ ਜਾਂਦੇ, (ਉਹ ਦੁਨੀਆਂ ਦੇ ਦੁਖਾਂ ਰੂਪ ਨਰਕਾਂ ਦਾ ਕਸ਼ਟ ਨਹੀਂ ਸਹਾਰਦੇ) ।੧੧।

**14. ਘਾਲ ਸਿਆਣਪ ਉਕਤਿ ਨ ਮੇਰੀ**
**ਪੂਰੈ ਗੁਰੂ ਕਮਾਈ ॥੧੨॥**
**15. ਜਪ ਤਪ ਸੰਜਮ ਸੁਚਿ ਹੈ ਸੋਈ**
**ਆਪੇ ਕਰੇ ਕਰਾਈ ॥੧੩॥**
**16. ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ**
**ਗੁਰਿ ਸਾਚੈ ਲਾਇ ਤਰਾਈ ॥੧੪॥**
**17. ਅਪਣੇ ਜੀਅ ਤੈ ਆਪਿ ਸਮ੍ਹਾਲੇ**
**ਆਪਿ ਲੀਏ ਲੜਿ ਲਾਈ ॥੧੫॥**
**18. ਸਾਚ ਧਰਮ ਕਾ ਬੇੜਾ ਬਾਂਧਿਆ**
**ਭਵਜਲੁ ਪਾਰਿ ਪਵਾਈ ॥੧੬॥**
**19. ਬੇ ਸੁਮਾਰ ਬੇਅੰਤ ਸੁਆਮੀ**
**ਨਾਨਕ ਬਲਿ ਬਲਿ ਜਾਈ ॥੧੭॥**

**ਪਦ ਅਰਥ** :–ਘਾਲ–ਤਪ ਆਦਿਕਾਂ ਦੀ ਮਿਹਨਤ । ਉਕਤਿ–ਦਲੀਲ, ਜੁਕਤੀ, ਸ਼ਾਸਤ੍ਰਾਰਥ । ਪੂਰੇ ਗੁਰੂ–ਪੂਰੇ ਗੁਰੂ ਦੀ । ਕਮਾਈ–ਬਖਸ਼ਸ਼, ਖਜ਼ਾਨਾ ।੧੨।

ਸੰਜਮ–ਇੰਦ੍ਰੀਆਂ ਨੂੰ ਕਾਬੂ ਵਿਚ ਰਖਣ ਦੇ ਜਤਨ । ਸੁਚਿ–ਸਰੀਰਕ ਆਦਿਕ ਬਾਹਰਲੀ ਪਵਿੱਤ੍ਰਤਾ । ਸੋਈ–ਉਹ ਗੁਰੂ ਹੀ, ਗੁਰੂ ਦੀ ਸ਼ਰਨ ਰਹਿਣਾ ਹੀ । ਆਪੇ–(ਗੁਰੂ) ਆਪ ਹੀ । ਕਰਾਈ-ਕਰਦਾ ਹੈ ।੧੩।

ਕਲਤ੍ਰ–ਇਸਤ੍ਰੀ । ਬਿਖਿਆ–ਮਾਇਆ । ਗੁਰਿ–ਗੁਰੂ ਨੇ । ਸਾਚੈ–ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ (ਦੇ ਨਾਮ) ਵਿਚ । ਲਾਇ–ਲਾ ਕੇ । ਤਰਾਈ–ਪਾਰ ਲੰਘਾਇਆ ਹੈ ।੧੪।

ਤੈ-(ਹੇ ਪ੍ਰਭੂ) ਤੂੰ । ਸਮ੍ਹਾਲੇ–ਸਾਂਭ ਕੀਤੀ ਹੋਈ ਹੈ । ਲੜਿ–ਪੱਲੇ ਨਾਲ ।੧੫।

ਸਾਚ ਧਰਮ–ਸਦਾ ਥਿਰ ਪ੍ਰਭੂ ਦਾ ਨਾਮ ਸਿਮਰਨ ਰੂਪ ਧਰਮ । ਬਾਂਧਿਆ-ਤਿਆਰ ਕੀਤਾ । ਭਵਜਲੁ–ਸੰਸਾਰ ਸਮੁੰਦਰ ।੧੬।

ਬੇ-ਸੁਮਾਰ–ਜਿਸ ਦੇ ਗੁਣਾਂ ਦੀ ਗਿਣਤੀ ਨਾ ਹੋ ਸਕੇ । [ਸੁਮਾਰ–ਗਿਣਤੀ] । ਜਾਈ–ਜਾਈਂ, ਮੈਂ ਜਾਂਦਾ ਹਾਂ । ਬਲਿ ਜਾਈ–ਮੈਂ ਸਦਕੇ ਜਾਂਦਾ ਹਾਂ ।੧੭।

**ਅਰਥ** :–

ਪ੍ਰ:-ਸ੍ਰੀ ਜੀਉ ! ਤੁਸਾਂ ਨੂੰ ਕਿਸ ਜਪ ਤਪ ਆਦਿਕ ਸਾਧਨ ਕਰਦੇ ਰਹਿਣ ਦੀ ਬਰਕਤ ਨਾਲ ਇਹ ਨਾਮ ਦੀ ਦਾਤ ਪ੍ਰਾਪਤ ਹੋਈ ਹੈ ?

14. **ਉ** –ਹੇ ਭਾਈ ! ਅਸਲ ਵਿਚ ਮੈਨੂੰ ਤਾਂ ਕਿਸੇ ਭੀ ਤਪ ਆਦਿਕਾਂ ਦੀ ਮੇਹਨਤ, ਵਿਦਿਆ ਆਦਿਕ ਦੀ ਚਤੁਰਾਈ ਅਤੇ ਨਾ ਹੀ ਕਿਸੇ ਹੋਰ ਸ਼ਾਸਤ੍ਰਾਰਥ ਦੀ ਹੀ ਮੈਨੂੰ ਟੇਕ ਓਟ ਹੈ, ਇਹ ਤਾਂ (ਮੇਰੇ ਤੇ) ਪੂਰੇ ਗੁਰੂ ਦੀ (ਹੀ) ਬਖਸ਼ਸ਼ ਹੈ (ਕਿ ਉਸ ਨੇ ਮੈਨੂੰ ਪ੍ਰਮੇਸ਼ਰ ਜੀ ਦੇ ਨਾਮ ਦੀ ਦਾਤ ਬਖਸ਼ਸ਼ ਕੀਤੀ ਹੈ) ।੧੨।

ਪ੍ਰ:-ਕਿਉਂ ਜੀ ! ਕੀ ਤੁਸੀਂ ਜਪ, ਤਪ, ਸੰਜਮ ਆਦਿਕ ਸਾਧਨਾਂ ਤੇ ਵਿਸ਼ਵਾਸ਼ ਨਹੀਂ ਰਖਦੇ ?

15. **ਉ**.–ਹੇ ਪਿਆਰੇ ! ਸੱਚ ਤਾਂ ਇਹੋ ਹੀ ਹੈ ਕਿ, ਜੋ ਪੂਰੇ ਗੁਰੂ ਦੀ ਸ਼ਰਨ ਵਿਚ ਪੈਣਾ ਹੈ, ਇਹੋ ਹੀ ਮੇਰੇ ਵਾਸਤੇ ਜਪ ਹੈ, ਇਹੋ ਹੀ ਤਪ ਹੈ, ਇਹੋ ਹੀ ਸੰਜਮ ਅਤੇ ਸਰੀਰਕ ਪਵਿੱਤ੍ਰਤਾ ਦਾ ਸਾਧਨ ਹੈ, ਸੋ ਪੂਰਾ ਗੁਰੂ ਆਪੇ ਹੀ (ਮੇਰੇ ਉਤੇ ਮਿਹਰ) ਕਰਦਾ ਹੈ, (ਤੇ ਮੈਥੋਂ ਪ੍ਰਭੂ ਦੀ ਸੇਵਾ ਭਗਤੀ) ਕਰਾਉਂਦਾ ਹੈ ।੧੩।

ਪ੍ਰ:–ਸ੍ਰੀ ਜੀਉ ! ਇਹ ਪੁੱਤ੍ਰ, ਇਸਤ੍ਰੀ ਮਾਇਆ ਆਦਿਕ ਦਾ

ਬੜਾ ਹੀ ਬਲ ਹੈ, ਗੁਰੂ ਇਸ ਤੋਂ ਕਿਵੇਂ ਪਾਰ ਕਰਦਾ ਹੈ ?

16. ਉ.—ਹੇ ਭਾਈ ! ਅਸਲ ਵਿਚ ਤਾਂ ਜਿਹੜਾ ਮਨੁਖ ਭੀ ਗੁਰੂ ਦੀ ਸ਼ਰਨ ਪਿਆ ਹੈ, ਉਸ ਨੂੰ ਪੁੱਤ੍ਰ, ਇਸਤ੍ਰੀ ਤੇ ਬਲ ਵਾਲੀ ਮਾਇਆ ਦੇ ਮੋਹ ਵਿਚੋਂ ਗੁਰੂ ਨੇ (ਉਸ) ਸੱਚੇ ਪ੍ਰਭੂ (ਦੇ ਨਾਮ) ਵਿਚ ਜੋੜ ਕੇ ਪਾਰ ਲੰਘਾ ਲਿਆ ਹੈ ।੧੪।

17. ਹੇ ਭਾਈ ! ਮੇਰਾ ਤਾਂ ਇਹੋ ਹੀ ਵਿਸ਼ਵਾਸ਼ ਹੈ ਕਿ, ਹੇ ਪ੍ਰਭੂ ਜੀ ! ਅਸੀਂ ਤਾਂ ਤੇਰੇ ਹੀ ਪੈਦਾ ਕੀਤੇ ਹੋਏ ਜੀਵ ਹਾਂ, ਆਪਣੇ ਪੈਦਾ ਕੀਤੇ ਜੀਵਾਂ ਦੀ ਤੂੰ ਆਪ ਹੀ ਸੰਭਾਲ ਕੀਤੀ ਹੈ, ਤੂੰ ਆਪ ਹੀ ਇਨ੍ਹਾਂ ਨੂੰ ਆਪਣੇ ਪੱਲੇ ਲਾਂਦਾ ਹੈਂ ।੧੫।

18. ਹੇ ਪ੍ਰਭੂ ! ਤੇਰੀ ਹੀ ਮੇਹਰ ਨਾਲ ਜਿਨ੍ਹਾਂ ਨੇ ਤੇਰੇ ਸਚੇ ਨਾਮ ਸਿਮਰਨ ਦਾ ਜ਼ਹਾਜ ਤਿਆਰ ਕਰ ਲਿਆ ਹੈ, ਤੂੰ ਉਨ੍ਹਾਂ ਨੂੰ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾ ਲੈਂਦਾ ਹੈਂ ।੧੬।

19. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਮਾਲਕ ਪ੍ਰਭੂ ਬੇਅੰਤ ਗੁਣਾਂ ਦਾ ਮਾਲਕ ਹੈ, ਬੇਅੰਤ ਹੈ, ਮੈਂ ਉਸ ਤੋਂ ਸਦਾ ਸਦਕੇ ਜਾਂਦਾ ਹਾਂ, ਸਦਾ ਹੀ ਸਦਕੇ ਜਾਂਦਾ ਹਾਂ ।੧੭।

20. **ਅਕਾਲ ਮੂਰਤਿ ਅਜੂਨੀ ਸੰਭਉ**
**ਕਲਿ ਅੰਧਕਾਰ ਦੀਪਾਈ ॥੧੮॥**

21. **ਅੰਤਰਜਾਮੀ ਜੀਅਨ ਕਾ ਦਾਤਾ**
**ਦੇਖਤ ਤ੍ਰਿਪਤਿ ਅਘਾਈ ॥੧੯॥**

22. **ਏਕੰਕਾਰੁ ਨਿਰੰਜਨੁ ਨਿਰਭਉ**
**ਸਭ ਜਲਿ ਥਲਿ ਰਹਿਆ ਸਮਾਈ ॥੨੦॥**

23. **ਭਗਤਿ ਦਾਨੁ ਭਗਤਾ ਕਉ ਦੀਨਾ**
**ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥**

**ਪਦ ਅਰਥ** :—ਅਕਾਲ—[ਅ-ਕਾਲ] ਮੌਤ ਤੋਂ ਰਹਿਤ । ਮੂਰਤਿ—ਸਰੂਪ, ਹਸਤੀ । ਅਕਾਲ ਮੂਰਤਿ—ਉਹ ਪ੍ਰਭੂ ਜਿਸ ਦੀ ਹਸਤੀ ਮੌਤ ਤੋਂ ਰਹਿਤ ਹੈ । ਸੰਭਉ—ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ । ਕਲਿ—ਕਲਿਜੁਗ ਦੁਨੀਆਂ, ਜਗਤ । ਅੰਧਕਾਰ—ਹਨੇਰਾ । ਦੀਪਾਈ—(ਦੀਪ—ਦੀਵਾ) ਚਾਨਣ ਕਰਦਾ ਹੈ ।੧੮।

ਅੰਤਰਜਾਮੀ—ਹਰੇਕ ਦੇ ਅੰਦਰ ਦੀ ਜਾਨਣ ਵਾਲਾ । ਦੇਖਤ—ਦਰਸ਼ਨ ਕਰਦਿਆਂ । ਤ੍ਰਿਪਤਿ ਅਘਾਈ—ਪੂਰਨ ਤੌਰ ਤੇ ਰੱਜ ਜਾਂਦਾ ਹੈ ।੧੯।

ਏਕੰਕਾਰੁ—ਸਰਬ ਵਿਆਪਕ ਪ੍ਰਭੂ । ਜਲਿ—ਜਲ ਵਿਚ । ਥਲਿ—ਧਰਤੀ ਵਿਚ । ਕਉ -ਨੂੰ । ਨਾਨਕੁ ਜਾਚੈ—ਨਾਨਕ ਮੰਗਦਾ ਹੈ । ਮਾਈ—ਹੇ ਮਾਂ ।੨੧।

**ਅਰਥ** :—

ਪ੍ਰ:—ਸ੍ਰੀ ਜੀਉ ! ਸਤਿਗੁਰੂ ਵਿਚ ਹੋਰ ਕਿਹੜੀ ਸਿਫਤ ਮੰਨੀ ਜਾਂਦੀ ਹੈ ?

20. ਉ:—ਹੇ ਭਾਈ ! ਜਿਹੜਾ ਪ੍ਰਮੇਸ਼ਰ ਮੌਤ ਰਹਿਤ ਹਸਤੀ ਵਾਲਾ ਹੈ, ਜੋ ਕਿ ਜੂਨੀ ਵਿਚ ਨਹੀਂ ਆਉਂਦਾ, ਜੋ ਆਪਣੇ ਆਪ ਤੋਂ (ਹੀ) ਪ੍ਰਗਟ ਹੁੰਦਾ ਹੈ, ਉਹ ਪ੍ਰਭੂ ਗੁਰੂ ਦੀ ਰਾਹੀਂ, ਜਗਤ ਦੇ (ਮਾਇਆ ਮੋਹ ਦੇ) ਹਨੇਰੇ ਨੂੰ ਦੂਰ ਕਰ ਕੇ ਆਤਮਕ ਜੀਵਨ ਦਾ ਚਾਨਣ ਕਰਦਾ ਹੈ ।੧੮।

21. ਹੇ ਭਾਈ ! ਉਹ ਪ੍ਰਮੇਸ਼ਰ ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ, ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ, (ਗੁਰੂ ਦੀ ਸ਼ਰਨ ਪੈ ਕੇ ਉਸ ਦਾ) ਦਰਸ਼ਨ ਕੀਤਿਆਂ (ਮਾਇਆ ਦੀ ਤ੍ਰਿਸ਼ਨਾ ਵਲੋਂ) ਪੂਰਨ ਤੌਰ ਤੇ ਰੱਜ ਜਾਈਦਾ ਹੈ ।੧੯।

22. ਹੇ ਭਾਈ ! ਇਹ ਸੋਝੀ ਭੀ ਗੁਰੂ ਦੁਆਰੇ ਹੀ ਪੈਂਦੀ ਹੈ ਕਿ, ਉਹ ਸਰਬ ਵਿਆਪਕ ਪ੍ਰਮਾਤਮਾਂ ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ ਪ੍ਰਮਾਤਮਾ, ਕਿਸੇ ਤੋਂ ਭੀ ਨਾ ਡਰਨ ਵਾਲਾ ਪ੍ਰਮਾਤਮਾ ਜਲ ਵਿਚ ਥਲ ਵਿਚ ਹਰ ਥਾਂ ਮੌਜੂਦ ਹੈ ।੨੦।

23. ਹੇ ਭਾਈ ! ਪ੍ਰਮੇਸ਼ਰ ਜੀ ਨੇ ਗੁਰੂ ਦੀ ਰਾਹੀਂ ਹੀ ਆਪਣੀ ਭਗਤੀ ਦਾ ਦਾਨ (ਆਪਣੇ ਭਗਤਾਂ ਨੂੰ) (ਸਦਾ ਹੀ) ਦਿਤਾ ਹੈ, ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਮੈਂ ਭੀ (ਗੁਰੂ ਦੀ ਰਾਹੀਂ ਹੀ) ਉਸ ਪ੍ਰਮਾਤਮਾ ਪਾਸੋਂ (ਇਹ ਖੈਰ) ਮੰਗਦਾ ਹਾਂ ।੨੧।੧।੬।

**ਭਾਵਾਰਥ** :—ਸਰਬ ਸੁਖਾਂ ਦੀ ਪ੍ਰਾਪਤੀ ਲਈ ਜਗਤ ਵਿਚ ਹਰ ਜੀਵ ਅਨੇਕਾਂ ਤਰ੍ਹਾਂ ਦੇ ਉੱਦਮ ਕਰਦਾ ਹੈ, ਪਰ, ਪੂਰੇ ਗੁਰੂ ਦੇ ਰਾਹੀਂ ਨਾਮ ਸਿਮਰਨ ਦੀ ਬਰਕਤ ਨਾਲ ਸਰਬ ਸੁਖਾਂ ਦਾ ਦਾਤਾ ਹਰੀ ਮਿਲਦਾ ਹੈ ।

**ਰਾਮਕਲੀ ਮਹਲਾ ੫ ॥ ਸਲੋਕੁ ॥**

1. **ਸਿਖਹੁ ਸਬਦੁ ਪਿਆਰਿਹੋ**
**ਜਨਮ ਮਰਨ ਕੀ ਟੇਕ ॥**
2. **ਮੁਖ ਊਜਲ ਸਦਾ ਸੁਖੀ**
**ਨਾਨਕ ਸਿਮਰਤ ਏਕ ॥੧॥**
3. **ਮਨੁ ਤਨੁ ਰਾਤਾ ਰਾਮ ਪਿਆਰੇ**
**ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥**
4. **ਸਤਿਗੁਰਿ ਖੇਪ ਨਿਬਾਹੀ ਸੰਤਹੁ ॥**
5. **ਹਰਿਨਾਮੁ ਲਾਹਾ ਦਾਸ ਕਉ ਦੀਆ**
**ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ ਰਹਾਉ ॥**
6. **ਖੋਜਤ ਖੋਜਤ ਲਾਲੁ ਇਕੁ ਪਾਇਆ**
**ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥**
7. **ਚਰਨ ਕਮਲ ਸਿਉ ਲਾਗੋ ਧਿਆਨਾ**
**ਸਾਚੈ ਦਰਸਿ ਸਮਾਈ ਸੰਤਹੁ ॥੩॥**
8. **ਗੁਣ ਗਾਵਤ ਗਾਵਤ ਭਏ ਨਿਹਾਲਾ**
**ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥**
9. **ਆਤਮ ਰਾਮੁ ਰਵਿਆ ਸਭ ਅੰਤਰਿ**
**ਕਤ ਆਵੈ ਕਤ ਜਾਈ ਸੰਤਹੁ ॥੫॥**

10. **ਆਦਿ ਜੁਗਾਦੀ ਹੈ ਭੀ ਹੋਸੀ**
**ਸਭ ਜੀਆ ਕਾ ਸੁਖਦਾਈ ਸੰਤਹੁ ॥੬॥**
11. **ਆਪਿ ਬੇਅੰਤੁ ਅੰਤੁ ਨਹੀ ਪਾਈਐ**
**ਪੂਰਿ ਰਹਿਆ ਸਭ ਠਾਈ ਸੰਤਹੁ ॥੭॥**
12. **ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ**
**ਨਾਨਕ ਬਾਪੁ ਮੇਰੀ ਮਾਈ ਸੰਤਹੁ ॥੮॥੨॥੭॥**

**ਪਦ ਅਰਥ** :-ਸਬਦੁ—ਗੁਰੂ ਦਾ ਸ਼ਬਦ, ਗੁਰੂ ਦੀ ਉਚਾਰਨ ਕੀਤੀ ਹੋਈ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ, ਪ੍ਰਭੂ ਦੀ ਸਿਫਤ ਸਲਾਹ। ਸਿਖਹੁ—ਆਦਤ ਪਕਾਉ, ਸੁਭਾਉ ਬਣਾਉ। ਪਿਆਰਿਹੋ—ਹੇ ਪਿਆਰੇ ਸਜਣੋ। ਟੇਕ-ਆਸਰਾ। ਊਜਲੁ—ਉਜਲਾ, ਬੇ-ਦਾਗ।੧।

ਰਾਤਾ—ਰੰਗਿਆ ਗਿਆ। ਬਣ ਆਈ—ਪ੍ਰਮੇਸ਼ਰ ਨਾਲ ਡੂੰਘੀ ਸਾਂਝ ਬਣ ਗਈ।੧।

ਸਤਿਗੁਰਿ—ਗੁਰੂ ਨੇ। ਖੇਪ—ਵਪਾਰ ਦਾ ਮਾਲ, ਸੇਪ, ਆਪੋ ਵਿਚ ਕੀਤਾ ਹੋਇਆ ਇਕਰਾਰ, ਸਾਂਝ। ਨਿਬਾਹੀ—ਨਿਬਾ ਦਿਤੀ, ਤੋੜ ਸਿਰੇ ਚਾੜ੍ਹ ਦਿਤੀ। ਸੰਤਹੁ—ਸੰਤ ਜਨੋਂ। ਲਾਹਾ—ਲਾਭ, ਖੱਟੀ। ਕਉ—ਨੂੰ। ਸਗਲੀ—ਸਾਰੀ। ਉਲਾਹੀ—ਲਾਹ ਦਿਤੀ, ਦੂਰ ਕਰ ਦਿਤੀ।੧। ਰਹਾਉ।

ਖੋਜਤ ਖੋਜਤ—ਖੋਜ ਕਰਦਿਆਂ ਕਰਦਿਆਂ। ਲਾਲੁ—ਬੜਾ ਹੀ ਕੀਮਤੀ ਪਦਾਰਥ।੨।

ਸਿਉ—ਨਾਲ। ਚਰਨ ਕਮਲ ਸਿਉ—ਸੋਹਣੇ ਚਰਨਾਂ ਨਾਲ। ਸਾਚੈ ਦਰਸਿ—ਸਦਾ ਥਿਰ ਪ੍ਰਭੂ ਦੇ ਦਰਸ਼ਨ ਵਿਚ। ਸਮਾਈ—ਲੀਨ ਹੋ ਗਈ।੩।

ਨਿਹਾਲਾ—ਪ੍ਰਸੰਨ ਚਿਤ। ਤ੍ਰਿਪਤਿ ਅਘਾਈ—ਪੂਰਨ ਤੌਰ ਤੇ ਰੱਜ ਗਏ।੪।

ਆਤਮ ਰਾਮੁ—ਸਰਬ ਵਿਆਪਕ ਪ੍ਰਮਾਤਮਾਂ। ਕਤ—ਕਿੱਥੇ ?।੫।

ਆਦਿ—ਸ਼ੁਰੂ ਤੋਂ ਹੀ। ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ। ਹੋਸੀ—ਸਦਾ ਲਈ ਕਾਇਮ ਰਹੇਗਾ।੬।

ਨਹੀ ਪਾਈਐ—ਨਹੀਂ ਪਾਇਆ ਜਾ ਸਕਦਾ। ਪੂਰਿ ਰਹਿਆ—ਵਿਆਪਕ ਹੈ, ਮੌਜੂਦ ਹੈ।੭।

ਮੀਤ—ਮਿੱਤਰ। ਮਾਲੁ—ਧਨ ਪਦਾਰਥ। ਜੋਬਨੁ—ਜੁਆਨੀ। ਸੁਤ—ਪੁੱਤਰ। ਮਾਈ—ਮਾਂ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੋਈ ਅਜਿਹਾ ਉਪਦੇਸ਼ ਦਿਓ, ਜੋ ਕਿ ਸਾਡੇ ਸਾਰੇ ਜੀਵਨ ਭਰ ਦਾ ਸਹਾਰਾ ਬਣਿਆ ਰਹੇ ?

1. **ਉ**:—ਹੇ ਪਿਆਰੇ ਮਿਤਰੋ ! (ਤੁਸਾਂ ਸਦਾ ਹੀ) ਪ੍ਰਭੂ ਦੇ ਸਿਫਤ ਸਲਾਹ ਕਰਦੇ ਰਹਿਣ ਦੀ ਆਦਿਤ ਬਣਾਓ, (ਕਿਉਂਕਿ) ਇਹ ਸਿਫਤ ਸਲਾਹ ਹੀ (ਮਨੁਖ ਲਈ) ਸਾਰੇ ਜੀਵਨ ਭਰ ਦਾ ਸਹਾਰਾ ਹੈ।

2. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, (ਹੇ ਪਿਆਰੇ ਮਿਤਰੋ !) ਇਕ ਪ੍ਰਮੇਸ਼ਰ ਦਾ ਨਾਮ ਸਿਮਰਿਆਂ (ਲੋਕ ਪ੍ਰਲੋਕ ਵਿਚ) ਮੁਖ ਉਜਲਾ ਰਹਿੰਦਾ ਹੈ ਅਤੇ ਸਦਾ ਹੀ ਸੁਖੀ ਰਹੀਦਾ ਹੈ।੧।

**ਪ੍ਰ**:—ਸ੍ਰੀ ਜੀਉ ! ਇਹ ਦਸੋ ਕਿ, ਪ੍ਰਭੂ ਜੀ ਨਾਲ ਗੂੜੀ ਸਾਂਝ ਕਿਵੇਂ ਬਣ ਆਉਂਦੀ ਹੈ ?

3. **ਉ**:—ਹੇ ਸੰਤ ਜਨੋ ! ਜਿਸ ਮਨੁਖ ਦਾ ਮਨ ਤਨ (ਉਸ) ਪਿਆਰੇ ਪ੍ਰਭੂ ਦੇ ਪ੍ਰੇਮ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ ਪ੍ਰਭੂ ਜੀ ਦੀ ਪ੍ਰੇਮਾ ਭਗਤੀ ਦੇ ਕਾਰਨ ਪ੍ਰਭੂ ਨਾਲ ਉਸ ਦੀ ਡੂੰਘੀ ਸਾਂਝ ਬਣ ਜਾਂਦੀ ਹੈ।੧।

4. ਹੇ ਸੰਤ ਜਨੋ ! ਜਿਸ ਮਨੁਖ ਦੀ ਪ੍ਰਭੂ ਜੀ ਨਾਲ ਸਾਂਝ, ਗੁਰੂ ਨੇ ਸਿਰੇ ਚਾੜ੍ਹ ਦਿਤੀ ਹੈ।

5. ਉਸ ਸੇਵਕ ਨੂੰ ਗੁਰੂ ਨੇ ਪ੍ਰਮੇਸ਼ਰ ਜੀ ਦੇ ਨਾਮ ਦਾ ਲਾਭ ਬਖਸ਼ ਦਿਤਾ ਹੈ। ਇਸਤਰ੍ਹਾਂ (ਉਸ ਦੇ ਅੰਦਰੋਂ) ਸਾਰੀ ਹੀ ਮਾਇਕ ਤ੍ਰਿਸ਼ਨਾ ਮੁਕ ਗਈ ਹੈ। ਦੂਰ ਕਰ ਦਿਤੀ ਹੈ। ।੧।ਰਹਾਉ।

6. ਹੇ ਸੰਤ ਜਨੋ! ਗੁਰੂ ਦੀ ਸ਼ਰਨ ਪੈ ਕੇ ਖੋਜਣ ਵਾਲੇ ਨੇ ਖੋਜ ਕਰਦਿਆਂ ਕਰਦਿਆਂ ਪ੍ਰਮੇਸ਼ਰ ਜੀ ਦਾ ਨਾਮ ਰੂਪੀ ਹੀਰਾ ਲਭ ਲਿਆ, (ਪਰ, ਹੇ ਸੰਤੋ !) ਉਸ ਨਾਮ ਰੂਪੀ ਰਤਨ ਦਾ ਮੁੱਲ ਨਹੀਂ ਪਾਇਆ ਜਾ ਸਕਦਾ।੨।

7. ਹੇ ਸੰਤ ਜਨੋ ! ਗੁਰੂ ਦੀ ਕ੍ਰਿਪਾ ਨਾਲ ਜਿਸ ਮਨੁਖ ਦੀ ਸੁਰਤਿ ਪ੍ਰਭੂ ਦੇ ਸੋਹਣੇ ਚਰਨਾਂ ਵਿਚ ਜੁੜ ਗਈ ਹੈ, ਉਸਦੀ ਸਦਾ ਉਸ ਸਚੇ ਪ੍ਰਭੂ ਦੇ ਦਰਸ਼ਨਾਂ ਵਿਚ ਸ਼ਦਾ ਲਈ ਲੀਨਤਾ ਹੋ ਗਈ ਹੈ।੩।

8. ਹੇ ਸੰਤ ਜਨੋ ! ਉਸ ਪ੍ਰਭੂ ਦੀ ਸਿਫਤ ਸਲਾਹ ਦੇ ਗੀਤ ਗਾਉਂਦਿਆਂ ਗਾਉਂਦਿਆਂ ਤਨ ਮਨ ਕਰ ਕੇ ਖਿੜ ਜਾਈਦਾ ਹੈ, ਪ੍ਰਭੂ ਦਾ ਸਿਮਰਨ ਕਰਦਿਆਂ (ਮਾਇਆ ਦੀ ਤ੍ਰਿਸ਼ਨਾਂ ਵਲੋਂ) ਪੂਰੇ ਤੌਰ ਤੇ ਰੱਜ ਜਾਈਦਾ ਹੈ।੪।

9. ਹੇ ਸੰਤ ਜਨੋ ! ਗੁਰੂ ਦੀ ਸ਼ਰਨ ਪੈ ਕੇ ਜਿਸ ਮਨੁਖ ਨੂੰ (ਉਹ) ਸਰਬ ਵਿਆਪਕ ਪ੍ਰਮੇਸ਼ਰ ਸਭ ਜੀਵਾਂ ਵਿਚ ਵਸਦਾ ਦਿਸ ਪੈਂਦਾ ਹੈ, ਉਸ ਦਾ ਜਨਮ ਮਰਣ ਦਾ ਗੇੜ (ਹੀ) ਮੁੱਕ ਜਾਂਦਾ ਹੈ। ਭਾਵ ਜਦੋਂ ਹਰੀ ਵਿਆਪਕ ਦਿਸ ਪਿਆ ਹੈ, ਹੁਣ ਕਿਥੇ ਆਉਣਾ ਜਾਣਾ ਹੋ ਸਕਦਾ ਹੈ, ਭਟਕਣਾ ਹੀ ਮੁੱਕ ਗਈ।੫।

**ਪ੍ਰ**:—ਸ੍ਰੀ ਜੀਉ ! ਉਸ ਦੀ ਮਾਨਸਕ ਅਵਸਥਾ ਵਿਚ ਕੀ ਬਦਲ ਆ ਜਾਂਦੀ ਹੈ ?

10. **ਉ**.—ਹੇ ਸੰਤ ਜਨੋ ! ਜਿਸ ਮਨੁਖ ਦੀ ਖੇਪ ਗੁਰੂ ਨੇ ਤੋੜ ਸਿਰੇ ਚਾੜ੍ਹ ਦਿਤੀ, ਉਸ ਦੀ ਅਜਿਹੀ ਦਿਬ ਦ੍ਰਿਸ਼ਟੀ ਹੋ ਆਉਂਦੀ ਹੈ ਕਿ, ਪ੍ਰਮੇਸ਼ਰ ਸਭ ਦਾ ਮੁੱਢ ਹੈ, ਉਹ ਪ੍ਰਮੇਸ਼ਰ ਜੁਗਾਂ ਦੇ ਸ਼ੁਰੂ ਤੋਂ ਹੈ ਅਤੇ ਉਹ ਪ੍ਰਭੂ ਇਸ ਵੇਲੇ ਭੀ ਮੌਜੂਦ

ਹੈ, ਉਹ ਪ੍ਰਮਾਤਮਾਂ ਸਦਾ ਲਈ ਕਾਇਮ ਰਹੇਗਾ ਅਤੇ ਉਹ ਸਾਈਂ ਜੀਉ ਸਾਰੇ ਹੀ ਜੀਵਾਂ ਨੂੰ ਸੁਖ ਦੇਣ ਵਾਲਾ ਹੈ ।੬।

11. ਹੇ ਸੰਤ ਜਨੋ ! (ਉਹ) ਪ੍ਰਮਾਤਮਾਂ ਬੇਅੰਤ ਹੈ, ਉਸ ਦੇ ਗੁਣਾਂ ਦਾ ਅਖੀਰਲਾ ਬੰਨਾਂ ਲਭਿਆ ਨਹੀਂ ਜਾ ਸਕਦਾ, ਉਹ ਪ੍ਰਭੂ ਸਭਨੀਂ ਥਾਈਂ ਵਿਆਪਕ ਹੈ ।੭।

ਪ੍ਰ:–ਸ੍ਰੀ ਜੀਉ ! ਆਖਰ, ਹੁਣ ਤੁਹਾਡੇ ਅੰਦਰ ਉਸ ਪ੍ਰਮੇਸ਼ਰ ਜੀ ਬਾਰੇ ਕੀ ਨਿਸਚਾ ਹੈ ?

12. ਉ:–ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, (ਹੇ ਸੰਤ ਜਨੋ ! ਮੈਨੂੰ ਤਾਂ ਹੁਣ ਇਹੋ ਹੀ ਨਿਸਚਾ ਹੋ ਆਇਆ ਹੈ ਕਿ) ਉਹ ਪ੍ਰਮੇਸ਼ਰ ਹੀ ਮੇਰਾ ਮਿੱਤ੍ਰ ਹੈ, (ਉਹੀ) ਮੇਰਾ ਸਜਣ ਹੈ (ਅਤੇ ਉਹੀ) ਮੇਰਾ ਧਨ ਮਾਲ ਹੈ, ਮੇਰਾ ਜੋਬਨ ਹੈ, ਮੇਰਾ ਪੁੱਤ੍ਰ ਹੈ, ਮੇਰਾ ਪਿਉ ਹੈ, ਮੇਰੀ ਮਾਂ ਹੈ, (ਇਨ੍ਹੀ ਸਭਨੀ ਥਾਈਂ ਮੈਨੂੰ ਪ੍ਰਮੇਸ਼ਰ ਜੀ ਦਾ ਹੀ ਸਹਾਰਾ ਹੈ) ।੮।੨।੭।

**ਭਾਵਾਰਥ** :–ਇਸ ਸ਼ਬਦ ਵਿਚ ਜੀਵਨ ਭਰ ਲਈ ਸੁਖ ਦਾਤਾ, ਲੋਕ ਪ੍ਰਲੋਕ ਦਾ ਆਸਰਾ ਹਰੀ ਦਾ ਸਿਮਰਨ ਹੀ ਦਰਸਾ ਰਹੇ ਹਨ, ਇਹੋ ਹੀ ਅਮੋਲਕ ਪਦਾਰਥ ਹੈ, ਇਸੇ ਦਾ ਸਿਮਰਨ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ ।

**ਰਾਮਕਲੀ ਮਹਲਾ ੫ ॥**

**1. ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ ॥**
**2. ਘੂਮਨ ਘੇਰਿ ਮਹਾ ਅਤਿ ਬਿਖੜੀ**
**ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ ਰਹਾਉ ॥**
**3. ਅੰਤਰਿ ਸੂਖਾ ਬਾਹਰਿ ਸੂਖਾ**
**ਹਰਿ ਜਪਿ ਮਲਨ ਭਏ ਦੁਸਟਾਰੀ ॥੧॥**
**4. ਜਿਸ ਤੇ ਲਾਗੇ ਤਿਨਹਿ ਨਿਵਾਰੇ**
**ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥੨॥**
**5. ਉਧਰੇ ਸੰਤ ਪਰੇ ਹਰਿ ਸਰਨੀ**
**ਪਚਿ ਬਿਨਸੇ ਮਹਾ ਅਹੰਕਾਰੀ ॥੩॥**
**6. ਸਾਧੂ ਸੰਗਤਿ ਇਹੁ ਫਲੁ ਪਾਇਆ**
**ਇਕੁ ਕੇਵਲ ਨਾਮੁ ਅਧਾਰੀ ॥੪॥**
**7. ਨ ਕੋਈ ਸੂਰੁ ਨ ਕੋਈ ਹੀਣਾ**
**ਸਭ ਪ੍ਰਗਟੀ ਜੋਤਿ ਤੁਮ੍ਹਾਰੀ ॥੫॥**
**8. ਤੁਮ੍ਹ ਸਮਰਥ ਅਕਥ ਅਗੋਚਰ**
**ਰਵਿਆ ਏਕੁ ਮੁਰਾਰੀ ॥੬॥**
**9. ਕੀਮਤਿ ਕਉਣੁ ਕਰੇ ਤੇਰੀ ਕਰਤੇ**
**ਪ੍ਰਭ ਅੰਤੁ ਨ ਪਾਰਾਵਾਰੀ ॥੭॥**
**10. ਨਾਮ ਦਾਨੁ ਨਾਨਕ ਵਡਿਆਈ**
**ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥**

**ਪਦ ਅਰਥ** :–ਮਨ ਬਚ ਕ੍ਰਮਿ–ਮਨ ਦੀ ਰਾਹੀਂ ਬੋਲ ਦੀ ਰਾਹੀਂ ਅਤੇ ਕੰਮ ਦੀ ਰਾਹੀਂ । ਚਿਤਾਰੀ–ਚਿਤਾਰ, ਚੇਤੇ ਕਰਦਾ ਰਹੁ । ਘੂਮਨ ਘੇਰਿ–(ਵਿਕਾਰਾਂ ਦੀਆਂ ਲਹਿਰਾਂ ਦਾ) ਚੱਕਰ । ਗੁਰਮੁਖਿ–ਗੁਰੂ ਦੀ ਸ਼ਰਨ ਪੈ ਕੇ । ਪਾਰਿ ਲੰਘਾ ਉਤਾਰੀ–ਪਾਰਿ ਉਤਾਰਿ, (ਆਪਣੀ ਜੀਵਨ ਬੇੜੀ ਨੂੰ) ਪਾਰ ।੧। ਰਹਾਉ ।

ਅੰਤਰਿ–ਹਿਰਦੇ ਵਿਚ । ਸੂਖਾ–ਸੁਖ । ਬਾਹਰਿ–ਦੁਨੀਆਂ ਦਾ ਕਾਰ ਵਿਹਾਰ ਕਰਦਿਆਂ । ਜਪਿ–ਜਪ ਕੇ । ਮਲਨ ਭਏ–ਮਲੇ ਜਾਂਦੇ ਹਨ । ਦੁਸਟਾਰੀ–[ਦੁਸਟ-ਅਰੀ] ਭੈੜੇ (ਕਾਮਾਦਕ) ਵੈਰੀ ।੧।

ਜਿਸ ਤੇ–ਜਿਸ (ਪ੍ਰਮਾਤਮਾਂ) ਤੋਂ । ਲਾਗੇ–ਚੰਬੜੇ । ਤਿਨਹਿ–[ਤਿਨਿ ਹੀ] ਉਸ ਪ੍ਰਭੂ ਨੇ ਹੀ । ਧਾਰੀ–ਧਾਰਿ, ਧਾਰ ਕੇ, ਕਰ ਕੇ ।੨।

ਉਧਰੇ–(ਘੁੰਮਣ ਘੇਰੀ ਵਿਚੋਂ) ਬਚ ਗਏ । ਪਰੇ–ਪੜ੍ਹੇ, ਪਏ । ਪਚਿ–ਸੜ ਕੇ ।੩।

ਸਾਧੂ–ਗੁਰੂ । ਅਧਾਰੀ–ਆਸਰਾ ।੪।

ਸੂਰੁ–ਸੂਰਮਾ । ਹੀਣਾ–ਕਮਜ਼ੋਰ, ਲਿਸਾ । ਸਭ–ਚਰ ਥਾਂ ।੫।

ਸਮਰਥ–ਸਭ ਤਾਕਤਾਂ ਦਾ ਮਾਲਕ । ਅਕਥ–ਜਿਸ ਦੇ ਗੁਣ ਬਿਆਨ ਨਾ ਕੀਤੇ ਜਾ ਸਕਣ । ਅਗੋਚਰ–[ਅ-ਗੋ-ਚਰ, ਗੋ–ਇੰਦ੍ਰੀਆਂ । ਚਰ–ਪਹੁੰਚ] ਜਿਸ ਤਕ ਗਿਆਨ ਇੰਦ੍ਰੀਆਂ ਦੀ ਪਹੁੰਚ ਨਹੀਂ ਹੋ ਸਕਦੀ । ਰਵਿਆ–ਵਿਆਪਕ । ਮੁਰਾਰੀ–[ਮੁਰ-ਅਰਿ] ਪ੍ਰਮਾਤਮਾਂ ।੬।

ਕਰਤੇ–ਹੇ ਕਰਤਾਰ । ਪਾਰਾਵਾਰੀ–ਪਾਰ-ਅਵਾਰ, ਪਾਰਲਾ ਉਰਲਾ ਬੰਨਾਂ ।੭।

ਰੇਣਾਰੀ–ਚਰਨ ਧੂੜ ।੮।

**ਅਰਥ :–**

ਪ੍ਰ:–ਸ੍ਰੀ ਜੀਉ ! ਉਸ ਪ੍ਰਮੇਸ਼ਰ ਨੂੰ ਚੇਤੇ ਕਰਨ ਦੇ ਲੋਕ ਅਨੇਕਾਂ ਹੀ ਤ੍ਰੀਕੇ ਉਚਾਰਨ ਕਰਦੇ ਹਨ, ਪਰ, ਆਪ ਜੀ ਗੁਰਮਤਿ ਅਨੁਸਾਰ ਕੋਈ ਅਜਿਹਾ ਸੁਖੈਨ ਢੰਗ ਦਸੋ, ਜਿਸਦੀ ਰਾਹੀਂ ਮੈਂ ਪ੍ਰਭੂ ਨੂੰ ਚੇਤੇ ਕਰਦਾ ਰਿਹਾ ਕਰਾਂ ?

1. ਉ:–ਹੇ ਭਾਈ ! ਗੁਰਮਤਿ ਤਾਂ ਇਹੋ ਹੀ ਸਿਧਾਂਤ ਉਚਾਰਨ ਕਰਦੀ ਹੈ ਕਿ (ਤੂੰ) ਆਪਣੇ ਮਨ ਕਰ ਕੇ, ਆਪਣੇ ਹਰੇਕ ਬੋਲ ਦੀ ਰਾਹੀਂ ਅਤੇ ਆਪਣੇ ਹਰੇਕ ਕੰਮ ਦੀ ਰਾਹੀਂ, ਉਸ ਪ੍ਰਮੇਸ਼ਰ ਜੀ ਦਾ ਨਾਮ ਚੇਤੇ ਰਖਿਆ ਕਰ, (ਭਾਵ ਮਨ ਬਾਣੀ, ਸਰੀਰ ਕਰ ਕੇ ਉਸੇ ਪ੍ਰਭੂ ਨੂੰ ਚਿਤਾਰਦਾ ਰਹੁ) ।

2. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਇਸ ਜਗਤ ਵਿਚ ਵਿਕਾਰਾਂ ਦੀਆਂ ਲਹਿਰਾਂ ਦੀ ਬਹੁਤ ਵਡੀ ਭਿਆਨਕ ਘੁੰਮਣ ਘੇਰੀ ਹੈ । ਗੁਰੂ ਦੀ ਸ਼ਰਨ ਪੈ ਕੇ (ਇਸ ਵਿਚੋਂ ਆਪਣੀ ਜ਼ਿੰਦਗੀ ਦੀ ਬੇੜੀ ਨੂੰ) ਪਾਰ ਲੰਘਾ ਲੈ ।੧। ਰਹਾਉ ।

**ਪ੍ਰ**.-ਹੇ ਗੁਰੋ ! ਆਖਰ ਇਸ ਦਾ ਮੈਨੂੰ ਲਾਭ ਕੀ ਪ੍ਰਾਪਤ ਹੋ ਸਕੇਗਾ ?

3. **ਉ**:-ਹੇ ਪਿਆਰਿਆ ! ਪ੍ਰਮੇਸ਼ਰ ਜੀ ਦਾ ਨਾਮ ਜਪਦੇ ਰਹਿਣ ਨਾਲ (ਇਕ ਫਲ ਤਾਂ ਇਹ ਹੁੰਦਾ ਹੈ ਕਿ) ਚੰਦਰੇ (ਕਾਮਾਦਕ) ਵੈਰੀ ਮਲੇ ਦਲੇ ਜਾਂਦੇ ਹਨ, ਦੂਜਾ ਹਿਰਦੇ ਵਿਚ ਸਦਾ ਸੁਖ ਬਣਿਆਂ ਰਹਿੰਦਾ ਹੈ, ਤੀਜਾ, ਦੁਨੀਆਂ ਨਾਲ ਵਰਤਦਿਆਂ ਭੀ (ਅੰਤਰ ਆਤਮੇਂ) ਸੁਖ ਹੀ ਟਿਕਿਆ ਰਹਿੰਦਾ ਹੈ ।੧।

**ਪ੍ਰ**:-ਸ੍ਰੀ ਜੀਉ ! ਸਹੀ ਰੂਪ ਵਿਚ ਇਹ ਕਾਮਾਦਕ ਵਿਕਾਰ ਮਨੁਖ ਨੂੰ ਚੰਬੇੜਨ ਵਾਲਾ ਕੌਣ ਹੈ ?

4. **ਉ**:-ਹੇ ਭਾਈ ! ਇਸ ਵਿਚ ਤਾਂ ਕੋਈ ਭੀ ਸ਼ੱਕ ਨਹੀਂ ਇਨ੍ਹਾਂ ਵਿਕਾਰਾਂ ਦੇ ਸੰਸਕਾਰਾਂ ਨੂੰ ਚੰਬੇੜਨ ਵਾਲਾ ਉਹ ਪ੍ਰਭੂ ਆਪ ਹੀ ਹੈ, ਪਰ ਪ੍ਰਭੂ ਦੀ ਰਜ਼ਾ ਵਿਚ (ਇਹ ਚੰਦਰੇ ਵੈਰੀ) ਕਾਮਾਦਕ ਚੰਬੜਦੇ ਹਨ, ਉਹੀ ਪ੍ਰਭੂ ਜੀ ਆਪਣੀ ਕ੍ਰਿਪਾ ਕਰਕੇ ਇਨ੍ਹਾਂ ਨੂੰ ਦੂਰ ਕਰ ਦੇਂਦਾ ਹੈ ।੨।

5. ਹੇ ਭਾਈ, ਦੋ ਤਰ੍ਹਾਂ ਦੇ ਬੰਦੇ ਵੇਖੇ ਜਾਂਦੇ ਹਨ, ਇਕ ਤਾਂ ਹਨ ਸੰਤ ਜਨ ! ਜੋ ਪ੍ਰਮੇਸ਼ਰ ਜੀ ਦੀ ਸ਼ਰਨ ਵਿਚ ਆ ਪੈਂਦੇ ਹਨ, (ਉਹ ਇਨ੍ਹਾਂ ਵਿਕਾਰੀ ਵੈਰੀਆਂ ਦੀ ਮਾਰ ਤੋਂ ਬਚ ਰਹਿੰਦੇ ਹਨ, ਪਰ ਦੂਜੇ ਵਡੇ ਅਹੰਕਾਰੀ ਮਨੁਖ (ਇਨ੍ਹਾਂ ਵਿਚ ਹੀ) ਸੜਦੇ ਹੋਏ ਨਾਸ ਹੁੰਦੇ ਰਹਿੰਦੇ ਹਨ ।੩।

**ਪ੍ਰ**:-ਕਿਉਂ ਜੀ ! ਆਖਰ ਉਨ੍ਹਾਂ ਸੰਤ ਜਨਾਂ ਦਾ ਬਚਾ ਕਿਵੇਂ ਹੋਇਆ ਹੈ ?

6. **ਉ**:-ਹੇ ਭਾਈ ! ਉਨ੍ਹਾਂ ਸੰਤ ਜਨਾਂ ਨੇ ਗੁਰੂ ਦੀ ਸੰਗਤ ਵਿਚ ਰਹਿ ਕੇ ਪ੍ਰਭੂ ਜੀ ਦਾ ਨਾਮ ਫਲ ਲਭ ਲਿਆ, ਸਿਰਫ ਉਨ੍ਹਾਂ ਨੇ ਉਸੇ ਹੀ ਨਾਮ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾ ਲਿਆ ਹੈ ।੪।

**ਪ੍ਰ**:-ਸ੍ਰੀ ਜੀਉ ! ਆਖਰ ਹੁਣ ਤੁਸੀਂ ਉਸ ਸਾਈਂ ਜੀ ਬਾਰੇ ਕਿਵੇਂ ਨਿਸਚਾ ਰਖਦੇ ਹੋ ?

7. **ਉ**:-ਹੇ ਪਿਆਰੇ ! ਅਸਲ ਵਿਚ ਮੇਰੇ ਵਿਸ਼ਵਾਸ਼ ਭਰੇ ਦਿਲ ਵਿਚੋਂ ਤਾਂ ਕੇਵਲ ਇਹੋ ਹੀ ਅਵਾਜ਼ ਨਿਕਲ ਦੀ ਹੈ ਕਿ, ਹੇ ਪ੍ਰਭੂ ਜੀ ! ਆਪਣੇ ਆਪ ਵਿਚ ਨਾ ਕੋਈ ਜੀਵ ਸੂਰਮਾਂ ਹੈ ਨਾ ਹੀ ਕੋਈ (ਕਮਜ਼ੋਰ) ਲਿੱਸਾ ਹੈ, (ਇਹ ਤਾਂ) ਹਰ ਇਕ ਜੀਵ ਵਿਚ ਤੇਰੀ ਹੀ ਜੋਤਿ ਪ੍ਰਗਟ ਹੋ ਰਹੀ ਹੈ ।੫।

8. ਹੇ ਪ੍ਰਭੂ ਜੀ ! ਮੈਂ ਤਾਂ ਇਹੋ ਹੀ ਤਕਦਾ ਹਾਂ ਕਿ, ਤੂੰ ਸਭਨਾਂ ਤਾਕਤਾਂ ਦਾ ਮਾਲਕ ਹੈਂ, ਤੇਰੀਆਂ ਤਾਕਤਾਂ ਬਿਆਨ ਤੋਂ ਪਰੇ ਹਨ, ਗਿਆਨ ਇੰਦ੍ਰੀਆਂ ਦੀ ਰਾਹੀਂ (ਕਿਸੇ ਦੀ ਭੀ) ਪਹੁੰਚ ਨਹੀਂ ਹੋ ਸਕਦੀ, ਹੇ ਪ੍ਰਭੂ ਜੀ ! ਤੂੰ ਆਪ ਹੀ ਸਾਰੇ ਜੀਵਾਂ ਵਿਚ ਵਿਆਪਕ ਹੋ ਰਿਹਾ ਹੈਂ ।੬।

9. ਹੇ ਕਰਤਾਰ ! ਹੇ ਪ੍ਰਭੂ ਜੀ ! ਕੋਈ ਜੀਵ ਭੀ ਤੇਰੀ ਕੀਮਤ ਨਹੀਂ ਪਾ ਸਕਦਾ, ਤੇਰਾ ਅੰਤ, ਤੇਰਾ ਉਰਲਾ ਪਾਰਲਾ ਬੰਨਾਂ ਨਹੀਂ ਕੋਈ ਲੱਭ ਸਕਦਾ ।੭।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਤੇਰੇ ਸੰਤ ਜਨਾਂ ਦੀ ਧੂੜ ਪ੍ਰਾਪਤ ਹੋਇਆਂ ਤੇਰੇ ਨਾਮ ਦੀ ਦਾਤ ਮਿਲਦੀ ਹੈ (ਅਤੇ ਲੋਕ ਪ੍ਰਲੋਕ ਵਿਚ) ਇੱਜਤ ਪ੍ਰਾਪਤ ਹੁੰਦੀ ਹੈ ।੮।੩।੮।੨੨।

**ਭਾਵਾਰਥ** :-ਦੁਨੀਆਂ ਦਾ ਹਰ ਮਨੁਖ ਹਰ ਤਰ੍ਹਾਂ ਦੇ ਸੁਖਾਂ ਦੀ ਪ੍ਰਾਪਤੀ ਦਾ ਯਤਨ ਕਰਦਾ ਹੈ, ਪਰ ਉਹ ਫਿਰ ਭੀ ਆਪਣਾ ਜੀਵਨ ਦੁਖਾਂ ਵਿਚ ਹੀ ਗੁਜਾਰ ਜਾਂਦਾ ਹੈ, ਪਰ ਹਜ਼ੂਰ ! ਇਸ ਸ਼ਬਦ ਵਿਚ ਇਹ ਸਿਧਾਂਤ ਪ੍ਰਗਟ ਕਰਦੇ ਹਨ ਕਿ ਮਨੁਖ ਨੂੰ ਹਰੀ ਦਾ ਨਾਮ ਜਪਣ ਨਾਲ ਹੀ ਅਚੱਲ ਸੁਖ ਪ੍ਰਾਪਤ ਹੁੰਦਾ ਹੈ, ਇਸ ਲਈ ਹਰ ਜੀਵ ਨੂੰ ਸਾਧ ਸੰਗਤ ਵਿਚ ਮਿਲਕੇ ਸਾਈਂ ਜੀ ਦਾ ਨਾਮ ਹੀ ਸਿਮਰਦੇ ਰਹਿਣਾ ਚਾਹੀਦਾ ਹੈ ।

ਨੋਟ :-ਪਿਛੇ ਆਈਆਂ ਅਸਟਪਦੀਆਂ ਦਾ ਵੇਰਵਾ :-

ਅਸਟਪਦੀਆਂ ਮਹਲਾ ੧-੯
ਮਹਲਾ ੩-੫
ਮਹਲਾ ੫-੮

---

ਕੁਲ ਜੋੜ ੨੨

## ਰਾਮਕਲੀ ਮਹਲਾ ੩ ਅਨੰਦੁ

### ੧ ਓ ਸਤਿਗੁਰ ਪ੍ਰਸਾਦਿ ॥

1. **ਅਨੰਦੁ ਭਇਆ ਮੇਰੀ ਮਾਏ**
   **ਸਤਿਗੁਰੂ ਮੈ ਪਾਇਆ ॥**
2. **ਸਤਿਗੁਰੁ ਤ ਪਾਇਆ ਸਹਜ ਸੇਤੀ**
   **ਮਨਿ ਵਜੀਆ ਵਾਧਾਈਆ ॥**
3. **ਰਾਗ ਰਤਨ ਪਰਵਾਰ ਪਰੀਆ**
   **ਸਬਦ ਗਾਵਣ ਆਈਆ ॥**
4. **ਸਬਦੋ ਤ ਗਾਵਹੁ ਹਰੀ ਕੇਰਾ**
   **ਮਨਿ ਜਿਨੀ ਵਸਾਇਆ ॥**
5. **ਕਹੈ ਨਾਨਕੁ ਅਨੰਦੁ ਹੋਆ**
   **ਸਤਿਗੁਰੂ ਮੈ ਪਾਇਆ ॥੧॥**

**ਉਥਾਨਕਾ** :-ਇਹ ਅਨੰਦ ਨਾਮੇ ਬਾਨੀ ਗੁਰੂ ਅਮਰ ਦਾਸ ਜੀ ਨੇ ਆਪਣੇ ਪੋਤਰੇ, ਮੋਹਰੀ ਜੀ ਦੇ ਪੁੱਤਰ, 'ਅਨੰਦ' ਜੀ ਦੇ ਜਨਮ ਸਮੇਂ ਸੰਨ ੧੫੫੪ ਵਿਚ ਉਚਾਰਨ ਕੀਤੀ । ਆਮ ਦੁਨਿਆਵੀ ਖੁਸ਼ੀਆਂ ਦੇ ਸਮੇਂ ਰਾਗ ਨਾਦ ਕੀਤੇ ਜਾਂਦੇ ਹਨ । ਆਤਮਕ ਖੁਸ਼ੀ ਨੂੰ ਭੀ ਮਨੁਖੀ ਤਜਰਬੇ ਵਿਚ ਆਈਆਂ ਖੁਸ਼ੀਆਂ ਦੀਆਂ ਘੜੀਆਂ ਨਾਲ ਉਪਮਾਂ ਦਿਤੀ ਹੈ । ਸਾਰਾ ਬਿਆਨ ਅਲੰਕਾਰਿਕ ਹੈ । ਵਾਹਿਗੁਰੂ ਨਾਲ ਮੇਲ ਇਕ ਅਕਥਨੀਯ ਅਨੰਦ ਦਿੰਦਾ ਹੈ, ਇਸ ਲਈ ਬਾਣੀ ਦਾ ਨਾਮ ਭੀ 'ਅਨੰਦ' ਹੈ, ਇਹ ਅਨੰਦ ਹਰੀ ਨਾਲ ਮੇਲ ਕਰਾਉਣ ਵਾਲੀ ਗੁਰਬਾਣੀ

ਤੋਂ ਮਿਲਦਾ ਹੈ, ਇਸ ਲਈ, ਇਸ ਬਾਣੀ ਵਿਚ ਗੁਰਬਾਣੀ ਦੀ ਮਹੱਤਤਾ ਦਸੀ ਹੈ।

**ਪਦ ਅਰਥ** :—ਅਨੰਦੁ-ਪੂਰਨ ਖਿੜਾਉ। ਪਾਇਆ—ਪ੍ਰਾਪਤ ਕਰ ਲਿਆ ਹੈ। ਸਹਜ-ਅਡੋਲ ਅਵਸਥਾ। ਸਹਜ ਸੇਤੀ-ਅਡੋਲ ਅਵਸਥਾ ਦੇ ਨਾਲ। ਮਨਿ—ਮਨ ਵਿਚ। ਵਧਾਈ—ਚੜ੍ਹਦੀ ਕਲਾ, ਉਤਸ਼ਾਹ ਪੈਦਾ ਕਰਨ ਵਾਲਾ ਗੀਤ। ਪਰੀਆ-ਰਾਗਾਂ ਦੀਆਂ ਪਰੀਆਂ, ਰਾਗਣੀਆਂ। ਰਾਗ ਰਤਨ—ਸੋਹਣੇ ਰਾਗ। ਕੇਰਾ—ਦਾ।੧।

**ਅਰਥ** :--

**ਪ੍ਰ**:—ਸ੍ਰੀ ਜੀਉ ! ਜਿਥੇ, ਆਪ ਜੀ ਦੇ ਗ੍ਰਿਹ ਵਿਖੇ ਪੋਤਰੇ ਦੇ ਜਨਮ ਦੀ ਸਾਰੀਆਂ ਸਿਖ ਸੰਗਤਾਂ ਦੇ ਮਨਾਂ ਵਿਚ ਖੁਸ਼ੀਆਂ ਦੀ ਲਹਿਰ ਵਗ ਟੁਰੀ ਹੈ, ਉਥੇ ਆਪ ਜੀ ਦੇ ਮਨ ਵਿਚ ਭੀ ਬਹੁਤ ਅਨੰਦ ਉਪਜਿਆ ਹੋਵੇਗਾ ?

1. **ਉ**:—ਹੇ ਭਾਈ ! ਮਾਂ, ਮੇਰੇ ਅੰਦਰ ਅੱਜ ਹੀ ਅਨੰਦ ਪੈਦਾ ਨਹੀਂ ਹੋਇਆ, ਸਗੋਂ ਇਸ ਤੋਂ ਪਹਿਲੇ ਭੀ ਮੇਰੇ ਅੰਦਰ, ਪੂਰਨ ਅਨੰਦ, ਪੂਰਨ ਖਿੜਾਉ ਪੈਦਾ ਹੋ ਆਇਆ ਹੈ, (ਕਿਉਂਕਿ) ਮੈਨੂੰ ਗੁਰੂ ਮਿਲ ਪਿਆ ਹੈ।
2. ਜਦੋਂ, ਮੈਨੂੰ ਗੁਰੂ ਮਿਲਿਆ ਹੈ ਤੇ ਨਾਲ ਹੀ ਅਡੋਲ ਅਵਸਥਾ ਭੀ ਪ੍ਰਾਪਤ ਹੋ ਗਈ ਹੈ, (ਭਾਵ ਹੈ ਕਿ ਗੁਰੂ ਦੇ ਮਿਲਾਪ ਦੀ ਬਰਕਤ ਨਾਲ ਮੇਰਾ ਮਨ ਡੋਲਣੋਂ ਹੱਟ ਗਿਆ ਹੈ) ਹੁਣ ਮੇਰੇ ਮਨ ਵਿਚ (ਮਾਨੋ) ਖੁਸ਼ੀ ਦੇ ਵਾਜੇ ਵਜ ਪਏ ਹਨ।

**ਪ੍ਰ**:—ਸ੍ਰੀ ਜੀਉ ! ਉਨ੍ਹਾਂ ਖੁਸ਼ੀ ਦੇ ਵੱਜ ਰਹੇ ਵਾਜਿਆਂ ਦੀ ਰੂਪ ਰੇਖਾ ਕੀ ਹੈ ?

3. **ਉ**:—ਹੇ ਭਾਈ ! ਮੈਨੂੰ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ, ਜਿਵੇਂ ਰਤਨਾਂ ਵਰਗੇ ਅਮੋਲਕ ਰਾਗ ਤੇ ਰਾਗਣੀਆਂ ਤੇ ਉਨ੍ਹਾਂ ਦੇ ਗਾਉਣ ਵਾਲੀਆਂ ਪਰੀਆਂ ਖੁਸ਼ੀ ਦੇ ਸੋਹਲੇ ਗਾਵਣ ਆਈਆਂ ਹੁੰਦੀਆਂ ਹਨ।

**ਪ੍ਰ**:—ਹੇ ਗੁਰੋ ! ਦਸੋ, ਸਾਡੇ ਲਈ ਕਿਹੜਾ ਸਾਧਨ ਕਰਨੇ ਯੋਗ ਹੈ ?

4. **ਉ**:—ਹੇ ਭਾਈਓ ! ਆਓ ਤੁਸੀਂ ਭੀ ਮਿਲ ਕੇ, ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਵੋ, (ਕਿਉਂਕਿ) ਜਿਨ੍ਹਾਂ ਜਿਨ੍ਹਾਂ ਨੇ ਭੀ ਸਿਫਤ ਸਲਾਹ ਦਾ ਸ਼ਬਦ ਮਨ ਵਿਚ ਵਸਾਇਆ ਹੈ (ਉਨ੍ਹਾਂ ਦੇ ਅੰਦਰ ਪੂਰਨ ਰੂਪ ਵਿਚ ਖੁਸ਼ੀਆਂ ਖੇੜਾ, ਖਿੜਾਉ ਪੈਦਾ ਹੋ ਜਾਂਦਾ ਹੈ)।
5. ਕਥਨ ਕਰਦੇ ਹਨ, ਤੀਜੇ ਨਾਨਕ ਜੀ ਕਿ, ਹੇ ਭਾਈਓ ! ਮੇਰੇ ਅੰਦਰ ਭੀ ਅਨੰਦ ਬਣ ਗਿਆ ਹੈ, (ਕਿਉਂਕਿ) ਮੈਨੂੰ ਸਤਿਗੁਰ ਜੀ ਮਿਲ ਪਿਆ ਹੈ।੧।

**ਭਾਵਾਰਥ** :—ਇਸ ਪਹਿਲੀ ਪਉੜੀ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਗੁਰੂ ਪਾਸੋਂ ਪ੍ਰਭੂ ਦੀ ਸਿਫਤ ਸਲਾਹ ਦੀ ਦਾਤ ਮਿਲਦੀ ਹੈ ਅਤੇ ਇਸੇ ਸਿਫਤ ਸਲਾਹ ਦੀ ਬਰਕਤ ਨਾਲ ਮਨੁਖ ਦੇ ਮਨ ਵਿਚ ਉਹ ਪੂਰਨ ਖਿੜਾਉ ਪੈਦਾ ਹੋ ਆਉਂਦਾ ਹੈ, ਜਿਸ ਦਾ ਕਿ ਮੁੜ ਕਦੇ ਭੀ ਅਭਾਵ ਨਹੀਂ ਹੁੰਦਾ ਅਤੇ ਮਨ ਸਦਾ ਹੀ ਖੇੜੇ ਵਿਚ ਖਿੜਿਆ ਰਹਿੰਦਾ ਹੈ।

**1. ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥**
**2. ਹਰਿ ਨਾਲਿ ਰਹੁ ਤੂ ਮੰਨ ਮੇਰੇ**
**ਦੂਖ ਸਭਿ ਵਿਸਾਰਣਾ ॥**
**3. ਅੰਗੀਕਾਰੁ ਓਹੁ ਕਰੇ ਤੇਰਾ**
**ਕਾਰਜ ਸਭਿ ਸਵਾਰਣਾ ॥**
**4. ਸਭਨਾ ਗਲਾ ਸਮਰਥੁ ਸੁਆਮੀ**
**ਸੋ ਕਿਉ ਮਨਹੁ ਵਿਸਾਰੇ ॥**
**5. ਕਹੈ ਨਾਨਕੁ ਮੰਨ ਮੇਰੇ**
**ਸਦਾ ਰਹੁ ਹਰਿ ਨਾਲੇ ॥੨॥**

**ਪਦ ਅਰਥ** :-ਮੰਨ ਮੇਰੇ—ਹੇ ਮੇਰੇ ਮਨ। ਸਭਿ—ਸਾਰੇ। ਵਿਸਾਰਣਾ—ਦੂਰ ਕਰਨ ਵਾਲਾ। ਅੰਗੀਕਾਰੁ—ਪੱਖ, ਸਹਾਇਤਾ। ਸਮਰਥੁ—ਕਰਨ ਜੋਗ। ਮਨਹੁ-ਮਨ ਤੋਂ। ਵਿਸਾਰੇ—ਵਿਸਰਦਾ ਹੈ।੨।

**ਅਰਥ** :—

**ਪ੍ਰ**:—ਹੇ ਗੁਰੋ ! ਇਹ ਮਨ ਪ੍ਰਭੂ ਦੇ ਭਗਤੀ ਮਾਰਗ ਵਲ ਅਨੇਕਾਂ ਹੀ ਜਤਨ ਕਰਦੇ ਰਹਿਣ ਤੋਂ ਭੀ ਤੁਰਦਾ ਨਹੀਂ, ਕੋਈ ਸਾਧਨ ਦਸੋ ?

1. **ਉ**:-ਹੇ ਭਾਈ ! ਤੂੰ ਮਨ ਨੂੰ ਸਦਾ ਹੀ ਇਉਂ ਪ੍ਰੇਰਦਾ ਰਹੁ ਕਿ, ਹੇ ਮੇਰੇ ਮਨਾਂ ! ਤੂੰ ਸਦਾ ਹੀ ਪ੍ਰਭੂ ਦੇ ਨਾਲ (ਜੁੜਿਆ) ਰਹੁ।

**ਪ੍ਰ**.-ਸ੍ਰੀ ਜੀਉ ! ਇਹ ਮਨ ਕੇਵਲ ਕਹਿਣ ਤੋਂ ਹੀ ਨਹੀਂ ਰੀਝਦਾ, ਜਿਤਨਾ ਚਿਰ ਇਸ ਨੂੰ ਕੋਈ ਲਾਲਚ ਨਾ ਦਿਤਾ ਜਾਵੇ ? ਦਸੋ ਮੈਂ ਇਸ ਨੂੰ ਕੀ ਲਾਲਚ ਦੇਵਾਂ ?

2. **ਉ**:—ਹੇ ਭਾਈ ! ਤੂੰ ਇਸ ਲਾਲਚੀ ਮਨ ਨੂੰ ਇਹ ਲਾਲਚ ਦਿਆ ਕਰ ਕਿ, ਹੇ ਮੇਰੇ ਮਨਾ ! ਤੂੰ ਸਦਾ ਹੀ ਪ੍ਰਭੂ ਨੂੰ ਯਾਦ ਰਖ, (ਕਿਉਂਕਿ) ਉਹ ਪ੍ਰਭੂ ਸਾਰੇ ਹੀ ਦੁਖ ਦੂਰ ਕਰਨ ਵਾਲਾ ਹੈ।
3. ਅਤੇ ਉਹ ਸਦਾ (ਹੀ) ਤੇਰੀ ਸਹਾਇਤਾ ਕਰਨ ਵਾਲਾ ਹੈ ਅਤੇ ਉਹ ਤੇਰੇ ਸਾਰੇ ਹੀ ਕੰਮ ਸਿਰੇ ਚਾੜ੍ਹਨ ਦੇ ਸਮਰੱਥ ਹੈ।
4. ਹੇ ਭਾਈ ! ਉਸ ਮਾਲਕ ਨੂੰ (ਤੂੰ) ਕਿਉਂ (ਆਪਣੇ) ਮਨ ਤੋਂ ਭੁਲਾਂਦਾ ਹੈਂ ਜੋ ਸਾਰੇ ਹੀ ਕੰਮ ਸਵਾਰ ਸਕਣ ਵਾਲਾ ਹੈ।
5. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮੇਰੇ ਮਨ ! ਤੂੰ ਸਦਾ (ਹੀ ਉਸ) ਪ੍ਰਭੂ ਦੇ ਚਰਨਾਂ ਵਿਚ

ਜੁੜਿਆ ਰਹੁ ।੨।

**ਭਾਵਾਰਥ** .–ਸੰਸਾਰ ਦਾ ਹਰ ਮਨੁਖ ਹੀ ਸੁਖਾਂ ਦੀ ਪ੍ਰਾਪਤੀ ਅਤੇ ਦੁਖਾਂ ਦੀ ਨਵਿਰਤੀ ਦੇ ਸਾਧਨ ਕਰਦੇ ਹਨ, ਪਰ, ਉਹ ਫਿਰ ਭੀ ਆਪਣੀ ਇਸ ਇੱਛਾ ਦੀ ਪੂਰਤੀ ਵਲੋਂ ਸਖਣੇ ਰਹਿ ਜਾਂਦੇ ਹਨ, ਪਰ, ਜਿਹੜਾ ਮਨੁਖ ਉਸ ਸਾਈਂ ਜੀ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਪ੍ਰਮੇਸ਼ਰ ਜੀ ਉਸ ਦੇ ਸਾਰੇ ਦੁਖਾਂ ਦੀ ਨਵਿਰਤੀ ਕਰ ਕੇ ਉਸ ਦੇ ਸਾਰੇ ਹੀ ਕੰਮ ਸਵਾਰ ਦੇਂਦਾ ਹੈ, ਕਿਉਂਕਿ, ਉਹ ਮਾਲਕ ਪ੍ਰਭੂ ਸਾਰੇ ਕੰਮ ਸਵਾਰਨ ਦੀ ਸਮਰੱਥਾ ਰਖਦਾ ਹੈ।

1. **ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥**
2. **ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥**
3. **ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥**
4. **ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥**
5. **ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥**

**ਪਦ ਅਰਥ** :–ਘਰਿ ਤੇਰੈ–ਤੇਰੇ ਘਰ ਵਿਚ। ਤ–ਤਾਂ। ਸਭੁ ਕਿਛੁ–ਹਰੇਕ ਚੀਜ਼। ਦੇਹਿ–ਤੂੰ ਦੇਂਦਾ ਹੈਂ। ਸੁ–ਉਹ ਮਨੁਖ। ਪਾਵਏ–ਪਾਵੈ, ਪਾ ਲੈਂਦਾ ਹੈ, ਹਾਸਲ ਕਰ ਲੈਂਦਾ ਹੈ। ਸਿਫਤਿ ਸਲਾਹ–ਵਡਿਆਈ। ਮਨਿ–ਮਨ ਵਿਚ। ਵਸਾਵਏ–ਵਸਾਵੈ, ਵਸਾਂਦਾ ਹੈ। ਜਿਨ ਕੈ ਮਨਿ–ਜਿਨ੍ਹਾਂ ਦੇ ਮਨ ਵਿਚ। ਵਾਜੇ–ਵਜਦੇ ਹਨ। ਸਬਦ–ਸਾਜ਼ਾਂ ਦੇ ਅਵਾਜ਼, ਰਾਗਾਂ ਦੀਆਂ ਸੁਰਾਂ। ਘਨੇਰੇ-ਬੇਅੰਤ। ਸਾਚੇ–ਹੇ ਸਦਾ ਕਾਇਮ ਰਹਿਣ ਵਾਲੇ ।੩।

**ਅਰਥ** .–

**ਪ੍ਰ**:–ਸ੍ਰੀ ਜੀਉ ! ਅਸੀਂ ਕਲਜੁਗੀ ਜੀਵ ਮਲੀਨ ਬੁਧੀ ਰਖਦੇ ਹਾਂ, ਪਰ ਸਾਨੂੰ ਉਸ ਪ੍ਰਮੇਸ਼ਰ ਦੀ ਉਸਤਤੀ ਕਰਦੇ ਰਹਿਣ ਦਾ ਕੋਈ ਢੰਗ ਦਸ ਦਿਓ ?

1. **ਉ**:–ਹੇ ਭਾਈ ! ਤੁਸੀਂ ਉਸ ਸਾਈਂ ਜੀ ਦੀ ਇਉਂ ਹੀ ਸਦਾ ਉਸਤਤੀ ਕਰਦੇ ਰਹੋ ਕਿ, ਹੇ ਸਦਾ ਕਾਇਮ ਰਹਿਣ ਵਾਲੇ (ਮੇਰੇ) ਮਾਲਕ (ਪ੍ਰਭੂ ਜੀਓ !) ਆਪ ਜੀ ਦੇ ਘਰ ਵਿਚ ਕਿਹੜਾ ਪਦਾਰਥ ਨਹੀਂ, (ਪਰ, ਮੈਂ ਤਾਂ ਆਪ ਜੀ ਦੇ ਦਰ ਤੋਂ ਇਕ ਮਨ ਦਾ ਹੀ ਅਨੰਦ ਮੰਗਦਾ ਹਾਂ)।
2. ਹੇ ਮਾਲਕ ਜੀਉ ! (ਉਂਞ ਤਾਂ) ਤੇਰੇ ਘਰ ਵਿਚ ਸਭੇ ਸ਼ੈਆਂ ਮੌਜੂਦ ਹਨ, ਪਰ, ਪ੍ਰਾਪਤ ਉਹੀ ਮਨੁਖ ਕਰਦਾ ਹੈ ਜਿਸ ਨੂੰ ਤੂੰ ਆਪ (ਹੀ) ਦੇਂਦਾ ਹੈਂ।
3. ਹੇ ਪ੍ਰਭੂ ਜੀਉ ! ਅਸਲ ਵਿਚ ਤਾਂ ਉਹੋ ਹੀ ਮਨੁਖ, ਤੇਰਾ ਨਾਮ ਅਤੇ ਤੇਰੀ ਸਿਫਤ ਸਲਾਹ (ਆਪਣੇ) ਮਨ ਵਿਚ ਵਸਾਉਂਦਾ ਹੈ, (ਜਿਸ ਦੀ ਬਰਕਤ ਨਾਲ ਉਸ ਦੇ ਅੰਦਰ ਅਨੰਦ ਪੈਦਾ ਹੋ ਜਾਂਦਾ ਹੈ)।
4. ਹੇ ਸਾਈਆਂ ਜੀਉ ! ਜਿਨ੍ਹਾਂ ਬੰਦਿਆਂ ਦੇ ਮਨ ਵਿਚ (ਤੇਰਾ) ਨਾਮ ਵਸਦਾ ਹੈ, (ਉਨ੍ਹਾਂ ਦੇ ਅੰਦਰ, ਮਾਨੋਂ) ਬੇਅੰਤ ਸਾਜ਼ਾਂ ਦੀਆਂ (ਮਿਲਵੀਆਂ) ਸੁਰਾਂ ਵਜਣ ਲਗ ਪੈਂਦੀਆਂ ਹਨ, (ਭਾਵ ਹੈ ਕਿ, ਉਨ੍ਹਾਂ ਦੇ ਮਨ ਵਿਚ ਉਹ ਖੁਸ਼ੀ ਤੇ ਚਾਉ ਪੈਦਾ ਹੁੰਦਾ ਹੈ, ਜੋ ਕਈ ਸਾਜ਼ਾਂ ਦਾ ਮਿਲਵਾਂ ਰਾਗ ਸੁਣ ਕੇ ਪੈਦਾ ਹੁੰਦਾ ਹੈ) ਅਰਥਾਤ ਉਨ੍ਹਾਂ ਨੂੰ ਪੂਰਨ ਤੌਰ ਤੇ ਅਨੰਦ ਪ੍ਰਾਪਤ ਹੋਇਆ ਹੈ।
5. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸਦਾ ਕਾਇਮ ਰਹਿਣ ਵਾਲੇ ਮਾਲਕ ਜੀਉ ! ਤੇਰੇ ਘਰ ਵਿਚ ਤਾਂ ਕਿਸੇ ਭੀ ਸ਼ੈ ਦਾ ਘਾਟਾ ਨਹੀਂ ਹੈ, (ਪਰ, ਮੈਂ ਤੇਰੇ ਦਰ ਤੋਂ ਅਨੰਦ ਦਾ ਹੀ ਦਾਨ ਮੰਗਦਾ ਹਾਂ) ।੩।

**ਭਾਵਾਰਥ** :–ਇਸ ਸ਼ਬਦ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਸੰਸਾਰ ਵਿਚ ਅਨੇਕਾਂ ਹੀ ਬੰਦੇ ਪ੍ਰਭੂ ਜੀ ਦੀ ਸਿਫਤਂ ਸਲਾਹ ਅਤੇ ਨਾਮ ਆਪਣੇ ਅੰਦਰ ਵਸਾਉਣਾ ਚਾਹੁੰਦੇ ਹਨ, ਪਰ, ਜਿਸ ਮਨੁਖ ਉਤੇ ਪ੍ਰਮੇਸ਼ਰ ਜੀ ਮੇਹਰ ਦੀ ਨਜ਼ਰ ਕਰਦਾ ਹੈ, ਉਹੀ ਮਨੁੱਖ ਪ੍ਰਭੂ ਜੀ ਦੀ ਸਿਫਤ ਪ੍ਰਮੇਸ਼ਰ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ, ਉਸੇ ਨਾਮ ਦੀ ਬਰਕਤ ਨਾਲ ਮਨੁਖ ਦੇ ਮਨ ਵਿਚ ਸਦੀਵੀ ਅਨੰਦ ਬਣਿਆ ਰਹਿੰਦਾ ਹੈ।

1. **ਸਾਚਾ ਨਾਮੁ ਮੇਰਾ ਆਧਾਰੋ ॥**
2. **ਸਾਚੁ ਨਾਮੁ ਅਧਾਰੁ ਮੇਰਾ , ਜਿਨਿ ਭੁਖਾ ਸਭਿ ਗਵਾਈਆ ॥**
3. **ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥**
4. **ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥**
5. **ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥**
6. **ਸਾਚਾ ਨਾਮੁ ਮੇਰਾ ਆਧਾਰੋ ॥੪॥**

**ਪਦ ਅਰਥ** :–ਅਧਾਰੋ–ਆਸਰਾ। ਜਿਨਿ--ਜਿਸ (ਨਾਮ) ਨੇ। ਭੁਖਾ–ਲਾਲਚ। ਕਰਿ–(ਪੈਦਾ) ਕਰ ਕੇ। ਮਨਿ–ਮਨ ਵਿਚ। ਇਛਾ–ਮਨ ਦੀਆਂ ਕਾਮਨਾਂ। ਸਭਿ–ਸਾਰੀਆਂ। ਕੁਰਬਾਣੁ–ਸਦਕੇ। ਵਿਟਹੁ–ਤੋਂ ।੪।

**ਅਰਥ** :–

**ਪ੍ਰ**:–ਸ੍ਰੀ ਜੀਉ ! ਵੇਖਣ, ਵਿਚ ਆਉਂਦਾ ਹੈ ਕਿ, ਹਰ ਮਨੁਖ ਨੇ ਆਪਣੇ ਮਨ ਵਿਚ ਕੋਈ ਨਾ ਕੋਈ ਆਸਰਾ

ਜਰੂਰ ਬਣਾ ਰਖਿਆ ਹੈ, ਪਰ ਆਪ ਜੀ ਆਪਣੇ ਮਨ ਦਾ ਅਧਾਰ ਕਿਸ ਨੂੰ ਮੰਨਦੇ ਹੋ ?

1. ਉ:—ਹੇ ਪਿਆਰੇ ! ਅਸਲ ਵਿਚ ਤਾਂ ਪ੍ਰਭੂ ਜੀ ਦੀ ਮੇਹਰ ਦਾ ਸਦਕਾ ਹੁਣ ਉਸੇ ਸਦਾ ਕਾਇਮ ਰਹਿਣ ਵਾਲੇ ਸਚੇ ਸਾਈਂ ਜੀ ਦਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ ।
2. ਹੇ ਭਾਈ ! (ਜਿਸ ਹਰੀ ਦੇ ਨਾਮ) ਨੇ ਹੁਣ ਮੇਰੇ ਅੰਦਰੋਂ ਹਰ ਸ਼ੈ ਦੇ ਲਾਲਚ ਦੂਰ ਕਰ ਦਿਤੇ ਹਨ, ਉਹੋ ਹੀ ਸੱਚਾ ਨਾਮ ਹੁਣ ਮੇਰੇ ਮਨ ਦਾ ਆਸਰਾ ਰੂਪ ਬਣ ਗਿਆ ਹੈ ।
3. ਹੇ ਪਿਆਰੇ ! ਉਹੋ ਹਰੀ ਦਾ ਨਾਮ (ਮੇਰੇ ਅੰਦਰ) ਸ਼ਾਂਤੀ ਤੇ ਸੁਖ ਪੈਦਾ ਕਰ ਕੇ ਮੇਰੇ ਮਨ ਵਿਚ ਆ ਟਿਕਿਆ ਹੈ, ਜਿਸ ਨੇ ਮੇਰੇ ਮਨ ਦੀਆਂ ਸਾਰੀਆਂ ਹੀ ਕਾਮਨਾਵਾਂ ਪੂਰਨ ਕਰ ਦਿਤੀਆਂ ਹਨ ।

ਪ੍ਰ:—ਸ੍ਰੀ ਜੀਉ ! ਉਸ ਗੁਰੂ ਦਾ ਹੁਣ ਤੁਹਾਡੇ ਅੰਦਰ ਸਤਿਕਾਰ ਕਿਤਨਾ ਕੁ ਹੈ ?

4. ਉ:—ਹੇ ਪਿਆਰਿਓ ! ਮੈਂ ਤਾਂ ਆਪਣੇ ਆਪ ਨੂੰ ਆਪਣੇ ਗੁਰੂ ਤੋਂ ਸਦਕੇ ਕਰਦਾ ਹਾਂ, (ਕਿਉਂਕਿ) ਇਹ ਸਾਰੀਆਂ ਬਰਕਤਾਂ ਗੁਰੂ ਦੀਆਂ ਹੀ ਹਨ ।

ਪ੍ਰ:—ਹੇ ਗੁਰੋ ! ਸਾਡੇ ਕਰਨ ਲਈ ਦਸੋ, ਕਿਹੜਾ ਸਾਧਨ ਹੈ ?

5. ਉ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸੰਤ ਜਨੋ ! (ਤੁਸੀਂ ਭੀ ਗੁਰੂ ਦਾ ਸ਼ਬਦ) ਸੁਣੋ ! (ਅਤੇ) ਗੁਰੂ ਦੇ ਸ਼ਬਦ ਵਿਚ (ਹੀ) ਪਿਆਰ ਬਣਾਓ ।
6. ਹੇ ਭਾਈਓ ! ਹੁਣ ਸਤਿਗੁਰੂ ਦੀ ਮੇਹਰ ਨਾਲ ਹੀ ਉਸ ਪ੍ਰਭੂ ਦਾ ਸੱਚਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ ।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਨਾਮ ਦੀ ਮਹਿਮਾ ਅੰਕਤ ਕਰਦੇ ਹਨ, ਪਰ, ਇਹ ਨਾਮ ਦੀ ਅਮੋਲਕ ਦਾਤ ਗੁਰੂ ਦੀ ਮੇਹਰ ਨਾਲ ਹੀ ਮਿਲਦੀ ਹੈ । ਜਿਸ ਮਨੁਖ ਨੂੰ ਇਹ ਨਾਮ ਪ੍ਰਾਪਤ ਹੋ ਜਾਂਦਾ ਹੈ, ਉਸ ਦੇ ਅੰਦਰੋਂ ਮਾਇਕੀ ਪਦਾਰਥਾਂ ਦੇ ਸਾਰੇ ਹੀ ਲਾਲਚ ਦੂਰ ਹੋ ਜਾਂਦੇ ਹਨ ਅਤੇ ਉਸਦੇ ਅੰਤਰ ਆਤਮੇਂ ਸ਼ਾਂਤੀ ਪੈਦਾ ਹੋ ਆਉਂਦੀ ਹੈ ਅਤੇ ਸਦੀਵੀ ਕਾਲ ਉਸ ਨੂੰ ਆਤਮਕ ਅਨੰਦ ਹੀ ਬਣਿਆਂ ਰਹਿੰਦਾ ਹੈ ।

**1. ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**
**2. ਘਰਿ ਸਭਾਗੈ ਸਬਦ ਵਾਜੇ**
**ਕਲਾ ਜਿਤੁ ਘਰਿ ਧਾਰੀਆ ॥**
**3. ਪੰਚ ਦੂਤ ਤੁਧੁ ਵਸਿ ਕੀਤੇ**
**ਕਾਲੁ ਕੰਟਕੁ ਮਾਰਿਆ ॥**
**4. ਧੁਰਿ ਕਰਮਿ ਪਾਇਆ ਤੁਧੁ ਜਿਨ ਕਉ**
**ਸਿ ਨਾਮਿ ਹਰਿ ਕੈ ਲਾਗੇ ॥**
**5. ਕਹੈ ਨਾਨਕੁ ਤਹ ਸੁਖੁ ਹੋਆ**
**ਤਿਤੁ ਘਰਿ ਅਨਹਦ ਵਾਜੇ ॥੫॥**

**ਪਦ ਅਰਥ** :—ਵਾਜੇ—ਵੱਜਦੇ ਹਨ, ਵਜੇ ਹਨ । ਪੰਚ ਸਬਦ ਪੰਜ ਕਿਸਮਾਂ ਦੇ ਸਾਜਾਂ ਦੀਆਂ ਮਿਲਵੀਆਂ ਸੁਰਾਂ । ਤਿਤੁ—ਉਸ ਵਿਚ । ਤਿਤੁ ਘਰਿ—ਉਸ ਹਿਰਦੇ ਘਰ ਵਿਚ । ਸੁਭਾਗੈ—ਭਾਗਾਂ ਵਾਲੇ ਵਿਚ । ਤਿਤੁ ਸੁਭਾਗੈ ਘਰਿ—ਉਸ ਭਾਗਾਂ ਵਾਲੇ (ਹਿਰਦੇ) ਘਰ ਵਿਚ । ਕਲਾ—ਸੱਤਿਆ । ਜਿਤੁ ਘਰਿ—ਜਿਸ ਘਰ ਵਿਚ । ਧਾਰੀਆ—ਤੂੰ ਪਾਈ ਹੈ । ਪੰਚ ਦੂਤ—ਕਾਮਾਦਕ ਪੰਜ ਵੈਰੀ । ਕੰਟਕੁ—ਕੰਡਾ । ਕੰਟਕੁ ਕਾਲੁ—ਡਰਾਉਣਾ ਕਾਲ, ਮੌਤ ਦਾ ਡਰ । ਧੁਰਿ—ਧੁਰ ਤੋਂ । ਕਰਮਿ—ਮੇਹਰ ਨਾਲ । ਸਿ—ਸੇ, ਉਹ ਬੰਦੇ । ਨਾਮਿ—ਨਾਮ ਵਿਚ । ਅਨਹਦ—ਅਨ-ਹਦ, ਬਿਨਾ ਵਜਾਏ ਵੱਜਣ ਵਾਲੇ, ਇਕ ਰਸ, ਲਗਾਤਾਰ ।੫।

**ਅਰਥ** :—

ਪ੍ਰ.—ਹੇ ਗੁਰੋ ! ਲੋਕ ਕਈ ਤਰ੍ਹਾਂ ਦੇ ਸਾਧਨ ਕਰਦੇ ਹਨ ਕਿ, ਅੰਦਰ ਵਜ ਰਹੇ ਪੰਜ ਤਰ੍ਹਾਂ ਦੇ ਸਾਜਾਂ ਦੀਆਂ ਸੁਰਾਂ ਨੂੰ ਸੁਣਿਆਂ ਜਾਏ, ਪਰ, ਆਪ ਜੀ ਦੇ ਇਸ ਬਾਰੇ ਕੀ ਵੀਚਾਰ ਹਨ ?

1. ਉ:—ਹੇ ਭਾਈਓ ! ਅਸਲ ਵਿਚ ਮੈਂ ਤਾਂ ਗੁਰਮਤਿ ਅਨੁਸਾਰ ਇਹੋ ਹੀ ਨਿਸਚਾ ਰਖਦਾ ਹਾਂ ਕਿ, ਉਸੇ ਭਾਗਾਂ ਵਾਲੇ (ਹਿਰਦੇ) ਘਰ ਵਿਚ (ਮਾਨੋ) ਪੰਜ ਕਿਸਮਾਂ ਦੇ ਸਾਜਾਂ ਦੀਆਂ ਮਿਲਵੀਆਂ ਸੁਰਾਂ ਵਜ ਪੈਂਦੀਆਂ ਹਨ । (ਜਿਸ ਤੇ ਸਾਈਂ ਦੀ ਮੇਹਰ ਹੋਵੇ)
2. ਪਰ, ਹੇ ਭਾਈ ! ਉਸੇ ਸੁਭਾਗੇ ਹਿਰਦੇ ਰੂਪੀ ਘਰ ਵਿਚ ਪੰਜ ਕਿਸਮਾਂ ਦੇ ਸਾਜਾਂ ਦੀਆਂ ਸੁਰਾਂ ਵਜ ਪੈਂਦੀਆਂ ਹਨ, (ਭਾਵ ਉਸ ਹਿਰਦੇ ਵਿਚ ਪੂਰਨ ਅਨੰਦ ਬਣ ਜਾਂਦਾ ਹੈ) ਜਿਸ ਹਿਰਦੇ ਵਿਚ ਉਸ ਪ੍ਰਭੂ ਨੇ ਸੱਤਿਆ ਪਾਈ ਹੈ ।
3. ਹੇ ਪ੍ਰਭੂ ਜੀ ! ਤੂੰ ਉਸ ਦੇ ਪੰਜੇ ਕਾਮਾਦਕ ਵੈਰੀ ਭੀ ਕਾਬੂ ਵਿਚ ਕਰ ਦੇਂਦਾ ਹੈ ਅਤੇ ਡਰਾਣ ਵਾਲਾ ਕਾਲ (ਭਾਵ ਮੌਤ ਦਾ ਡਰ) ਭੀ ਦੂਰ ਕਰ ਦੇਂਦਾ ਹੈਂ ।
4. ਪਰ, ਹੇ ਸਾਈਆਂ ਜੀਉ ! ਨਾਮ ਵਿਚ ਸਿਰਫ ਉਹੋ ਹੀ ਮਨੁਖ ਜੁੜਦੇ ਹਨ, ਜਿਨ੍ਹਾਂ ਦੇ ਭਾਗਾਂ ਵਿਚ ਤੂੰ ਧੁਰ ਤੋਂ ਹੀ ਆਪਣੀ ਮੇਹਰ ਨਾਲ (ਸਿਮਰਨ ਦਾ ਲੇਖ ਲਿਖਕੇ) ਰੱਖ ਦਿਤਾ ਹੈ ।
5. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਉਸੇ ਹਿਰਦੇ ਘਰ ਵਿਚ ਸੁਖ ਪੈਦਾ ਹੁੰਦਾ ਹੈ, ਉਸ ਹਿਰਦੇ ਵਿਚ (ਮਾਨੋ) ਇਕ-ਰਸ (ਵਾਜੇ) ਵਜਦੇ ਹਨ ।੫।

**ਭਾਵਾਰਥ** :—ਨਾਮ ਸਿਮਰਨ ਕਰਦੇ ਰਹਿਣ ਦਾ ਲੋਕੀ ਯਤਨ ਤਾਂ ਬਹੁਤ ਕਰਦੇ ਹਨ, ਪਰ ਪ੍ਰਮੇਸ਼ਰ ਜੀ ਧੁਰ

ਦਰਗਾਹ ਤੋਂ ਹੀ ਜਿਨ੍ਹਾਂ ਮਨੁਖਾਂ ਦੇ ਭਾਗਾਂ ਵਿਚ ਨਾਮ ਸਿਮਰਨ ਦਾ ਲੇਖ ਲਿਖ ਦਿੰਦਾ ਹੈ, ਉਹੋ ਹੀ ਮਨੁਖ ਨਾਮ ਵਿਚ ਜੁੜਦੇ ਹਨ ਅਤੇ ਨਾਮ ਦੀ ਬਰਕਤ ਨਾਲ ਹੀ ਪੰਜ ਕਾਮਾਦਕ ਵੈਰੀ ਉਨ੍ਹਾਂ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ, ਇਸ ਤਰ੍ਹਾਂ ਉਨ੍ਹਾਂ ਦੇ ਅੰਦਰ ਸਦਾ ਹੀ ਆਤਮਕ, ਅਬਿਨਾਸ਼ੀ ਅਨੰਦ ਬਣਿਆਂ ਰਹਿੰਦਾ ਹੈ।

ਉਪ੍ਰੋਕਤ ਪੰਜਾਂ ਪਉੜੀਆਂ ਦਾ ਭਾਵ ਹਰੀ, ਗੁਰੂ ਨਾਲ ਮੇਲ ਦੀ ਖੁਸ਼ੀ ਹੈ, ਜੋ ਕਿ ਨਾਮ ਦੀ ਬਰਕਤ ਨਾਲ ਪ੍ਰਾਪਤ ਹੁੰਦੀ ਹੈ, ਇਸੇ ਲਈ ਇਨ੍ਹਾਂ ਪੰਜਾਂ ਪਉੜੀਆਂ ਨੂੰ ੪੦ਵੀਂ ਪਉੜੀ ਨਾਲ (ਜਿਸ ਦਾ ਭਾਵ ਭੀ ਇਹੋ ਹੈ) ਨਾਲ ਰਲਾ ਕੇ ਅਨੰਦ ਕਾਰਜ ਅਤੇ ਹੋਰ ਕਈ ਰਸਮੀ ਮੌਕਿਆਂ ਉਤੇ ਪੜ੍ਹਿਆ ਜਾਂਦਾ ਹੈ।

ਪਹਿਲੀ ਪਉੜੀ ਵਿਚ ਮੇਲ ਦੀ ਖੁਸ਼ੀ ਹੈ, ਦੂਜੀ ਵਿਚ ਇਸ ਮੇਲ ਨੂੰ ਕਾਇਮ ਰਖਣ ਲਈ ਮਨ ਨੂੰ ਕਿਹਾ ਹੈ ਕਿ ਉਸ ਖੁਸ਼ੀ ਦੇਣ ਵਾਲੇ ਹਰੀ ਨੂੰ ਨਾ ਵਿਸਾਰੀਂ, ਤੀਜੀ ਵਿਚ ਹਰੀ ਨੂੰ ਕਿਹਾ ਹੈ ਕਿ ਮੇਲ ਕਰਾਉਣ ਵਾਲੀ ਸਿਫਤ ਸਲਾਹ ਬਖਸ਼ੀ ਰਖੋ, ਚੌਥੀ ਵਿਚ ਸਤਿ ਸੰਗੀਆਂ ਨੂੰ ਸਿਫਤ ਸਲਾਹ ਵਿਚ ਜੁਟੇ ਰਹਿਣ ਦੀ ਸਲਾਹ ਦਿਤੀ ਹੈ, ਪੰਜਵੀਂ ਵਿਚ ਦਸਿਆ ਹੈ ਕਿ, ਇਹ ਸਿਫਤ ਸਲਾਹ ਦੀ ਦਾਤ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ।

1. **ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥**
2. **ਦੇਹ ਨਿਮਾਣੀ ਲਿਵੈ ਬਾਝਹੁ**
   **ਕਿਆ ਕਰੇ ਵੇਚਾਰੀਆ ॥**
3. **ਤੁਧੁ ਬਾਝੁ ਸਮਰਥ ਕੋਇ ਨਾਹੀ**
   **ਕ੍ਰਿਪਾ ਕਰਿ ਬਨਵਾਰੀਆ ॥**
4. **ਏਸ ਨਉ ਹੋਰੁ ਥਾਉ ਨਾਹੀ**
   **ਸਬਦਿ ਲਾਗਿ ਸਵਾਰੀਆ ॥**
5. **ਕਹੈ ਨਾਨਕੁ ਲਿਵੈ ਬਾਝਹੁ**
   **ਕਿਆ ਕਰੇ ਵੇਚਾਰੀਆ ॥੬॥**

**ਪਦ ਅਰਥ** :—ਸਾਚੀ ਲਿਵ-ਸੱਚੀ ਲਗਨ, ਸਦਾ ਕਾਇਮ ਰਹਿਣ ਵਾਲੀ ਲਗਨ, ਸਦਾ ਥਿਰ ਪ੍ਰਭੂ ਨਾਲ ਪ੍ਰੀਤ। ਦੇਹ—ਸਰੀਰ। ਨਿਮਾਣੀ—ਨਿਆਸਰੀ ਜੇਹੀ, ਹੌਲੇ ਮੇਲ ਦੀ। ਕਿਆ ਕਰੇ—ਕੀ ਕਰਦਾ ਹੈ? ਜੋ ਕੁਝ ਕਰਦੀ ਹੈ, ਨਿਕਾਰੇ ਕੰਮ ਹੀ ਕਰਦੀ ਹੈ। ਬਨਵਾਰੀ—ਹੇ ਜਗਤ ਵਾੜੀ ਦੇ ਮਾਲਕ। ਸਵਾਰੀਆ—ਸੁਚੱਜੇ ਪਾਸੇ ਲਾਈ ਜਾ ਸਕਦੀ ਹੈ। ਵੇਚਾਰੀਆ—ਪਰ ਅਧੀਨ, ਨਿਮਾਣੀ ਜਿਹੀ, ਮਾਇਆ ਦੇ ਪ੍ਰਭਾਵ ਹੇਠ।੬।

**ਅਰਥ** :—

**ਪ੍ਰ**:—ਸ੍ਰੀ ਜੀਉ! ਉਹ ਕਿਹੜੀ ਦੇਹ ਹੈ ਜਿਸ ਨੂੰ ਆਪ ਨਿਸਫਲ ਸਮਝਦੇ ਹੋ?

1. **ਉ**:—ਹੇ ਭਾਈਓ! ਅਸਲ ਵਿਚ ਤਾਂ ਉਸ ਸੱਚੇ ਥਿਰ ਪ੍ਰਭੂ ਦੇ ਚਰਨਾਂ ਦੀ ਲਗਨ, ਪ੍ਰਭੂ ਦੀ ਪ੍ਰੀਤ ਤੋਂ ਬਿਨਾ ਇਹ (ਮਨੁਖ) ਦੇਹ ਨਿਮਾਣੀ, ਭਾਵ ਨਿਆਸਰੀ ਜਿਹੀ ਹੀ ਰਹਿੰਦੀ ਹੈ।
2. ਹੇ ਭਾਈ! ਪ੍ਰਭੂ ਦੇ ਚਰਨਾਂ ਦੀ ਪ੍ਰੀਤ ਤੋਂ ਬਿਨਾ ਨਿਆਸਰਾ ਹੋਇਆ ਇਹ ਸਰੀਰ ਜੋ ਕੁਝ ਭੀ ਕਰਦਾ ਹੈ, ਨਿਕਾਰੇ ਕੰਮ ਹੀ ਕਰਦਾ ਹੈ।
3. ਹੇ ਸੱਚੇ (ਸਾਈਂ) ਜਗਤ ਦੇ ਮਾਲਕ! ਤੈਥੋਂ ਬਿਨਾ ਕੋਈ ਹੋਰ ਥਾਂ ਨਹੀਂ ਜਿਥੇ ਇਹ ਸਰੀਰ ਸੁਚੱਜੇ ਪਾਸੇ ਵਲ ਲਗ ਸਕੇ।
4. ਹੇ ਪ੍ਰਭੂ ਜੀ! ਕੋਈ ਹੋਰ ਇਸ ਨੂੰ ਸੁਚੱਜੇ ਪਾਸੇ ਲਾਣ ਜੋਗਾ ਹੀ ਨਹੀਂ, ਤੂੰ ਹੀ ਕ੍ਰਿਪਾ ਕਰ ਤਾਂ ਕਿ ਇਹ ਗੁਰੂ ਦੇ ਸ਼ਬਦ ਵਿਚ ਲਗ ਕੇ ਸੁਧਰ ਸਕੇ।
5. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ! ਪ੍ਰਭੂ ਦੇ ਚਰਨਾਂ ਦੀ ਪ੍ਰੀਤ ਤੋਂ ਬਿਨਾ ਇਹ ਸਰੀਰ ਪਰ ਅਧੀਨ (ਭਾਵ ਮਾਇਆ ਦੇ ਪ੍ਰਭਾਵ ਹੇਠ ਹੈ) ਅਤੇ ਜੋ ਕੁਝ ਭੀ ਕਰਦਾ ਹੈ ਇਹ ਨਿਕੰਮਾਂ ਹੀ ਕੰਮ ਕਰਦਾ ਹੈ।੬।

**ਭਾਵਾਰਥ** :—ਹਜ਼ੂਰ! ਇਸ ਮਹਾਂਵਾਕ ਅੰਦਰ ਇਹੋ ਸੰਬੋਧਨ ਕਰਦੇ ਹਨ ਕਿ, ਜੇ ਮਨੁਖ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਪਿਆਰ ਨਾ ਬਣੇ ਤਾਂ ਇਹ ਮਾਇਆ ਦੇ ਪ੍ਰਭਾਵ ਹੇਠ ਦਬਿਆ ਹੋਇਆ ਦੁਖੀਆ ਹੀ ਰਹਿੰਦਾ ਹੈ, ਮਨੁਖ ਦੇ ਸਾਰੇ ਗਿਆਨ ਇੰਦ੍ਰੇ ਮਾਇਆ ਦੀ ਦੌੜ ਭੱਜ ਵਿਚ ਹੀ ਲਗੇ ਰਹਿੰਦੇ ਹਨ। ਪਰ ਜੇ ਪ੍ਰਭੂ ਜੀ ਆਪ ਹੀ ਕਿਰਪਾ ਕਰੇ, ਤਾਂ ਗੁਰੂ ਦੇ ਸ਼ਬਦ ਵਿਚ ਲਗ ਕੇ ਇਹ ਸੁਧਰ ਜਾਂਦਾ ਹੈ।

1. **ਆਨੰਦੁ ਆਨੰਦੁ ਸਭੁ ਕੋ ਕਹੈ**
   **ਆਨੰਦੁ ਗੁਰੂ ਤੇ ਜਾਣਿਆ ॥**
2. **ਜਾਣਿਆ ਅਨੰਦੁ ਸਦਾ ਗੁਰ ਤੇ**
   **ਕ੍ਰਿਪਾ ਕਰੇ ਪਿਆਰਿਆ ॥**
3. **ਕਰਿ ਕਿਰਪਾ ਕਿਲਵਿਖ ਕਟੇ**
   **ਗਿਆਨ ਅੰਜਨੁ ਸਾਰਿਆ ॥**
4. **ਅੰਦਰਹੁ ਜਿਨ ਕਾ ਮੋਹੁ ਤੁਟਾ**
   **ਤਿਨ ਕਾ ਸਬਦੁ ਸਚੈ ਸਵਾਰਿਆ ॥**
5. **ਕਹੈ ਨਾਨਕੁ ਏਹੁ ਅਨੰਦੁ ਹੈ**
   **ਆਨੰਦੁ ਗੁਰ ਤੇ ਜਾਣਿਆ ॥੭॥**

**ਪਦ ਅਰਥ** :—ਸਭੁ ਕੋ—ਹਰੇਕ ਜੀਵ। ਪਿਆਰਿਆ—ਹੇ ਪਿਆਰੇ ਭਾਈ। ਕ੍ਰਿਪਾ ਕਰੇ—ਜਦੋਂ ਗੁਰੂ ਕ੍ਰਿਪਾ ਕਰਦਾ ਹੈ। ਕਿਲਵਿਖ—ਪਾਪ। ਅੰਜਨੁ—ਸੁਰਮਾਂ। ਸਾਰਿਆ—(ਅੱਖਾਂ ਵਿਚ) ਪਾਂਦਾ ਹੈ। ਅੰਦਰਹੁ—ਮਨ ਵਿਚੋਂ। ਸਾਚੈ—ਸਦਾ ਥਿਰ (ਪ੍ਰਮੇਸ਼ਰ) ਨੇ। ਸਬਦੁ—ਬੋਲ। ਸਬਦੁ ਸਵਾਰਿਆ—ਬੋਲ

ਸਵਾਰ ਦਿਤਾ, (ਭਾਵ ਖਰਵੇ ਬੋਲ ਨਿੰਦਾ ਆਦਿਕ ਦੇ ਬੋਲ ਨਹੀਂ ਬੋਲਦਾ)। ਏਹ ਅਨੰਦੁ ਹੈ—ਅਸਲ ਆਤਮਕ ਅਨੰਦ ਇਹ ਹੈ (ਕਿ ਮਨੁਖ ਦਾ ਖਰਵਾ ਤੇ ਨਿੰਦਾ ਆਦਿਕ ਵਾਲਾ ਸੁਭਾਉ ਹੀ ਨਹੀਂ ਰਹਿੰਦਾ) ।੭।

**ਅਰਥ :-**

**ਪ੍ਰ**:-ਸ੍ਰੀ ਜੀਉ ! ਕਿਸੇ ਭੀ ਮਨੁਖ ਨਾਲ ਜਦੋਂ ਕਦੀ ਪ੍ਰਮਾਰਥਕ ਮਾਰਗ ਦੀ ਗਲ ਕਰਦੇ ਹਾਂ ਤਾਂ ਅਗੋਂ ਇਹੋ ਹੀ ਸੁਣੀਦਾ ਹੈ, ਕਿ ਮੈਨੂੰ ਅਨੰਦ ਪ੍ਰਾਪਤ ਹੋ ਗਿਆ ਹੈ, ਪਰ ਇਹ ਕਿਵੇਂ ਤਸੱਲੀ ਕੀਤੀ ਜਾਵੇ ਕਿ ਕਿਸ ਨੂੰ ਅਨੰਦ ਹਾਸਲ ਹੋ ਆਇਆ ਹੈ ?

1. **ਉ**:—ਹੇ ਭਾਈਓ ! ਇਹ ਤਾਂ ਠੀਕ ਹੈ ਕਿ. ਆਖਣ ਨੂੰ ਤਾਂ ਹਰ ਕੋਈ ਆਖ ਦੇਂਦਾ ਹੈ ਕਿ ਮੈਨੂੰ ਅਨੰਦ ਪ੍ਰਾਪਤ ਹੋ ਗਿਆ ਹੈ, (ਪਰ, ਹੇ ਪਿਆਰੇ !) ਅਸਲ ਅਨੰਦ ਦੀ ਸੋਝੀ ਤਾਂ ਗੁਰੂ ਤੋਂ ਹੀ ਮਿਲਦੀ ਹੈ।
2. ਹੇ ਪਿਆਰੇ ਭਾਈ ! (ਅਸਲ) ਅਨੰਦ ਦੀ ਸੂਝ ਤਾਂ ਸਦਾ ਗੁਰੂ ਤੋਂ ਹੀ ਮਿਲਦੀ ਹੈ,(ਭਾਵ ਉਹ ਮਨੁਖ ਅਨੰਦ ਅਸਲ ਪ੍ਰਾਪਤ ਕਰਦਾ ਹੈ, ਜਿਸ ਉਤੇ ਗੁਰੂ ਹੀ ਕ੍ਰਿਪਾ ਕਰਦਾ ਹੈ।
3. ਹੇ ਭਾਈ ! ਗੁਰੂ ਹੀ ਮੇਹਰ ਕਰ ਕੇ ਉਸ ਦੇ ਅੰਦਰੋਂ ਪਾਪ ਕੱਟ ਦੇਂਦਾ ਹੈ, ਤੇ (ਉਸ ਦੀਆਂ ਵੀਚਾਰ ਅੱਖਾਂ ਵਿਚ) ਆਤਮਕ ਜੀਵਨ ਦੀ ਸੂਝ ਦਾ ਸੁਰਮਾਂ ਪਾਂਦਾ ਹੈ।
4. ਹੇ ਪਿਆਰੇ ! ਜਿਨ੍ਹਾਂ ਮਨੁਖਾਂ ਦੇ ਅੰਦਰੋਂ ਮਾਇਆ ਦਾ ਮੋਹ ਮੁੱਕ ਜਾਂਦਾ ਹੈ, ਅਕਾਲ ਪੁਰਖ ਉਨ੍ਹਾਂ ਦਾ ਬੋਲ ਹੀ ਸੁਚੱਜਾ ਮਿਠਾ ਕਰ ਦੇਂਦਾ ਹੈ,ਭਾਵ ਜੀਵਨ ਦਾ ਤਰੀਕਾ --

ਯਥਾ:—ਘੜੀਐ ਸਬਦ ਸਚੀ ਟਕਸਾਲ ॥ (ਜਪੁਜੀ)

5. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਅਸਲ ਅਨੰਦ ਇਹੀ ਹੈ ਅਤੇ ਇਹ ਅਨੰਦ ਗੁਰੂ ਤੋਂ ਹੀ ਸਮਝਿਆ ਜਾ ਸਕਦਾ ਹੈ ।੭।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਉਸ ਮਨੁਖ ਦੀ ਮਾਨਸਕ ਅਵਸਥਾ ਅੰਕਤ ਕਰਦੇ ਹਨ ਜਿਸ ਮਨੁੱਖ ਨੂੰ ਸਹੀ ਰੂਪ ਵਿਚ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ, ਉਸ ਦਾ ਉਸ ਦਾ ਜੀਵਨ ਇਤਨਾ ਪਿਆਰਾ ਬਣ ਜਾਂਦਾ ਹੈ ਕਿ ਜੀਵਨ ਹੀ ਮਿੱਠ ਬੋਲੜਾ ਹੋ ਜਾਂਦਾ ਹੈ, ਭਾਵ ਉਹ ਸਦਾ ਹੀ ਮਿੱਠੇ ਬੋਲ ਬੋਲਦਾ ਹੈ, ਪਰ ਇਸ ਆਤਮਕ ਅਨੰਦ ਦੀ ਪ੍ਰਾਪਤੀ ਗੁਰੂ ਦੁਆਰੇ ਹੀ ਮਿਲਦੀ ਹੈ, ਕਿਉਂਕਿ, ਗੁਰੂ ਉਸ ਮਨੁਖ ਦੇ ਅੰਦਰੋਂ ਸਾਰੇ ਹੀ ਵਿਕਾਰ ਦੂਰ ਕਰ ਦੇਂਦਾ ਹੈ ਅਤੇ ਉਸ ਨੂੰ ਆਤਮਕ ਜੀਵਨ ਦੀ ਸਮਝ ਬਖਸ਼ਦਾ ਹੈ।

1. **ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥**
2. **ਪਾਵੈ ਤ ਸੋ ਜਨੁ ਦੇਹਿ ਜਿਸਨੋ ਹੋਰਿ ਕਿਆ ਕਰਹਿ ਵੇਚਾਰਿਆ ॥**
3. **ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥**
4. **ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥**
5. **ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥੮॥**

**ਪਦ ਅਰਥ** :—ਬਾਬਾ—ਹੇ ਹਰੀ । ਦੇਹਿ—(ਅਨੰਦ ਦੀ ਦਾਤ) ਦੇਂਦਾ ਹੈਂ । ਹੋਰਿ ਵੇਚਾਰਿਆ—ਹੋਰ ਵਿਚਾਰੇ ਜੀਵ। ਕਿਆ ਕਰਹਿ—ਕੀ ਕਰ ਸਕਦੇ ਹਨ ? ਮਾਇਆ ਅਗੇ ਉਨ੍ਹਾਂ ਦੀ ਪੇਸ਼ ਨਹੀਂ ਜਾਂਦੀ । ਇਕਿ—ਕਈ ਜੀਵ। ਭਰਮਿ—ਮਾਇਆ ਦੇ ਭਟਕਣਾ ਵਿਚ । ਦਹਦਿਸਿ—ਦਸੀਂ ਪਾਸੀਂ। ਭਾਣਾ--ਰਜ਼ਾ ।੮।

**ਅਰਥ :-**

**ਪ੍ਰ**:--ਸ੍ਰੀ ਜੀਉ, ਇਸ ਅਨੰਦ ਦੀ ਪ੍ਰਾਪਤੀ ਬਾਰੇ ਆਪ ਜੀ ਕੀ ਵਿਸ਼ਵਾਸ ਰੱਖਦੇ ਹੋ ?

1. **ਉ**:—ਹੇ ਭਾਈ, ਅਸਲ ਵਿਚ ਮੇਰਾ ਤਾਂ ਇਹੋ ਹੀ ਇਤਕਾਦ ਹੈ ਕਿ, ਹੇ ਪ੍ਰਭੂ ਜੀ, ਜਿਸ ਮਨੁੱਖ ਨੂੰ ਤੂੰ (ਆਤਮਕ ਅਨੰਦ ਦੀ ਦਾਤ) ਦੇਂਦਾ ਹੈ, ਉਹੋ ਹੀ ਪ੍ਰਾਪਤ ਕਰ ਸਕਦਾ ਹੈ।
2. ਉਹੀ ਮਨੁੱਖ (ਇਸ ਦਾਤ ਨੂੰ) ਮਾਣਦਾ ਹੈ ਜਿਸ ਨੂੰ ਤੂੰ ਦੇਂਦਾ ਹੈਂ, ਹੋਰਨਾਂ ਵਿਚਾਰਿਆਂ ਦੀ (ਮਾਇਆ ਮੋਹ ਦੇ ਹੜ ਅੱਗੇ) ਕੋਈ ਭੀ ਪੇਸ਼ ਨਹੀਂ ਜਾਂਦੀ।
3. (ਕਿਉਂਕਿ) ਵੇਖਣ ਵਿਚ ਆਉਂਦਾ ਹੈ ਕਿ ਕਈ ਬੰਦੇ (ਮਾਇਆ ਦੀ) ਭਟਕਣਾ ਵਿਚ (ਅਸਲ ਰਸਤੇ ਤੋਂ) ਭੁੱਲੇ ਹੋਏ ਦਸੀਂ ਪਾਸੀਂ ਦੌੜਦੇ ਫਿਰਦੇ ਹਨ, ਕਈ (ਭਾਗਾਂ ਵਾਲਿਆਂ ਨੂੰ) ਤੂੰ ਆਪਣੇ ਨਾਮ ਵਿਚ ਜੋੜ ਕੇ (ਉਨ੍ਹਾਂ ਦਾ ਜਨਮ) ਸਵਾਰ ਦੇਂਦਾ ਹੈਂ ।
4. (ਹੇ ਪਿਆਰੇ ਪ੍ਰਭੂ ਜੀਉ, ਇਸ ਤਰ੍ਹਾਂ ਤੇਰੀ ਮੇਹਰ ਨਾਲ) ਜਿਨ੍ਹਾਂ ਨੂੰ ਤੇਰੀ ਰਜ਼ਾ ਪਿਆਰੀ ਲਗਣ ਲੱਗ ਪੈਂਦੀ ਹੈ, ਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਦਾ ਮਨ ਪਵਿੱਤ੍ਰ ਹੋ ਜਾਂਦਾ ਹੈ ਤੇ ਉਹ ਆਤਮਕ ਆਨੰਦ ਮਾਣਦੇ ਹਨ।
5. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪ੍ਰਭੂ ! ਜਿਸ ਨੂੰ ਤੂੰ (ਆਤਮਕ ਆਨੰਦ ਦੀ ਦਾਤ) ਬਖ਼ਸ਼ਸ਼ ਕਰਦਾ ਹੈਂ ਉਹੀ ਇਸ ਅਨੰਦ ਨੂੰ ਮਾਣਦਾ ਹੈ ।੮।

**ਭਾਵਾਰਥ** :—ਹਰ ਪ੍ਰਾਣੀ ਆਤਮਕ ਅਨੰਦ ਮਾਨਣ ਲਈ ਅਨੇਕਾਂ ਹੀ ਯਤਨ ਕਰਦਾ ਹੈ, ਪਰ ਕੋਈ ਭੀ ਆਪਣੇ ਉਦਮ ਨਾਲ ਇਹ ਅਨੰਦ ਨਹੀਂ ਮਾਣ ਸਕਦਾ, ਕਿਉਂਕਿ ਮਾਇਆ ਦੇ ਮੁਕਾਬਲੇ ਵਿਚ ਕਿਸੇ ਦੀ ਭੀ ਕੋਈ ਪੇਸ਼ ਨਹੀਂ ਜਾਂਦੀ। ਪਰ, ਹਾਂ, ਜਿਨ੍ਹਾਂ ਉਤੇ ਉਹ ਪ੍ਰਮੇਸ਼ਰ ਜੀ ਆਪ ਹੀ ਮੇਹਰ ਕਰਦਾ ਹੈ, ਉਨ੍ਹਾਂ ਨੂੰ ਗੁਰੂ ਮਿਲਾਂਦਾ ਹੈ, ਤਾਂ ਫਿਰ

ਉਹ ਗੁਰੂ ਦੇ ਦਸੇ ਹੋਏ ਰਸਤੇ ਉਤੇ ਤੁਰ ਕੇ ਵਿਕਾਰਾਂ ਵਲੋਂ ਬਚਦੇ ਹਨ ਤੇ ਹਰੀ ਦੇ ਨਾਮ ਵਿਚ ਜੁੜਦੇ ਹਨ, ਇਸ ਤਰ੍ਹਾਂ ਉਨ੍ਹਾਂ ਦੇ ਅੰਦਰ ਸਦਾ ਸ਼ਾਂਤੀ ਅਤੇ ਠੰਢ ਹੀ ਬਣੀ ਰਹਿੰਦੀ ਹੈ।

ਛੇਵੀਂ, ਸਤਵੀਂ ਅਤੇ ਅੱਠਵੀ ਪਉੜੀ ਦਾ ਸਮੁੱਚਾ ਭਾਵ ਇਹ ਹੈ :-

ਪਹਿਲੋਂ ਤਾਂ ਮਨੁੱਖ ਦੇ ਅੰਦਰ ਉਚੀ ਲਗਨ ਹੋਵੇ (੬) ਪਰ ਇਹ ਉਚੀ ਅਨੰਦੀ ਲਗਨ ਗੁਰੂ ਤੋਂ ਇਉਂ ਮਿਲਦੀ ਹੈ ਕਿ ਗੁਰੂ ਮਨੁੱਖ ਦੇ ਅੰਦਰੋਂ ਮਾਇਆ ਦਾ ਮੋਹ ਕੱਟਦਾ ਹੈ, ਅਤੇ ਉਸਦਾ ਆਚਰਨ ਸਾਫ ਕਰਦਾ ਹੈ (੭) ਫਿਰ ਹਰੀ ਦੀ ਮਿਹਰ ਹੁੰਦੀ ਹੈ, ਅਤੇ ਭਾਣਾ ਮੰਨਣ ਦੀ ਰੁਚੀ ਪੈਦਾ ਹੁੰਦੀ ਹੈ। (੮)

1. **ਆਵਹੁ ਸੰਤ ਪਿਆਰਿਹੋ**
   **ਅਕਥ ਕੀ ਕਰਹ ਕਹਾਣੀ ॥**
2. **ਕਰਹ ਕਹਾਣੀ ਅਕਥ ਕੇਰੀ**
   **ਕਿਤੁ ਦੁਆਰੈ ਪਾਈਐ ॥**
3. **ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ**
   **ਹੁਕਮਿ ਮੰਨਿਐ ਪਾਈਐ ॥**
4. **ਹੁਕਮੁ ਮੰਨਿਹੁ ਗੁਰੂ ਕੇਰਾ**
   **ਗਾਵਹੁ ਸਚੀ ਬਾਣੀ ॥**
5. **ਕਹੈ ਨਾਨਕੁ ਸੁਣਹੁ ਸੰਤਹੁ**
   **ਕਥਿਹੁ ਅਕਥ ਕਹਾਣੀ ॥੯॥**

**ਪਦ ਅਰਥ** :—ਅਕਥ—ਜਿਸਦੇ ਸਾਰੇ ਗੁਣ ਬਿਆਨ ਨਾ ਕੀਤੇ ਜਾ ਸੱਕਣ। ਕਰਹ—ਅਸੀਂ ਕਰੀਏ। ਕਿਤੁ ਦੁਆਰੈ—ਕਿਸ ਵਸੀਲੇ ਨਾਲ ? ਸਉਪਿ-ਹਵਾਲੇ ਕਰ ਦੇਹੁ। ਹੁਕਮਿ ਮੰਨਿਐ—ਜੇ (ਪ੍ਰਭੂ ਦਾ) ਹੁਕਮ (ਸਿਰ ਮਥੇ ਤੇ) ਮੰਨ ਲਿਆ ਜਾਏ। ਕੇਰਾ—ਦਾ। ਕੇਰੀ—ਦੀ।੯।

**ਅਰਥ :—**

**ਪ੍ਰ**:—ਹੇ ਗੁਰੋ, ਉਸ ਸਾਂਈ ਜੀ ਦੇ ਭਗਤੀ ਮਾਰਗ ਪਰ ਚਲਣ ਦਾ ਕੋਈ ਸਾਨੂੰ ਭੀ ਰਾਹ ਦਸੋ ?

1.**ਉ**:—ਹੇ ਪਿਆਰੇ ਸੰਤ ਜਨੋ, ਤੁਸੀਂ ਆਓ, ਅਸੀਂ (ਸਾਰੇ ਹੀ ਰਲ ਕੇ ਉਸ) ਬੇਅੰਤ ਗੁਣਾਂ ਵਾਲੇ ਪ੍ਰਮੇਸ਼ਰ ਦੀਆਂ ਸਿਫਤ ਸਲਾਹ ਦੀਆਂ ਗੱਲਾਂ ਕਰੀਏ।

2. ਉਸ ਪ੍ਰਭੂ ਦੀਆਂ ਕਹਾਣੀਆਂ ਸੁਣੀਏ ਸੁਣਾਈਏ ਜਿਸ ਦੇ ਗੁਣ ਬਿਆਨ (ਕਰਨ) ਤੋਂ ਪਰੇ ਹਨ, (ਹੇ ਸੰਤ ਜਨੋ! ਜਿ ਤੁਸੀਂ ਪੁਛੋ ਕਿ) ਉਹ ਪ੍ਰਭੂ ਕਿਸ ਤਰੀਕੇ ਨਾਲ ਮਿਲਦਾ ਹੈ, ਤਾਂ ਉਤਰ ਇਹ ਹੈ ਕਿ ਆਪਣਾ ਆਪ ਮਾਇਆ ਦੇ ਹਵਾਲੇ ਕਰਨ ਦੇ ਥਾਂ

3. ਆਪਣਾ ਤਨ ਮਨ ਧਨ ਸਭ ਕੁਝ ਗੁਰੂ ਦੇ ਹਵਾਲੇ ਕਰੋ, (ਇਸ ਤਰ੍ਹਾਂ) ਜੇ ਗੁਰੂ ਦਾ ਹੁਕਮ ਮਿੱਠਾ ਲੱਗਣ ਲੱਗ ਪਵੇ, ਤਾਂ ਪ੍ਰਭੂ ਜੀ ਮਿਲ ਪੈਂਦਾ ਹੈ।

4. (ਸੋ, ਹੇ ਸੰਤ ਜਨੋਂ) ਗੁਰੂ ਦੇ ਹੁਕਮ ਉੱਤੇ ਤੁਰੋ, ਤੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਗਾਇਆ ਕਰੋ।

5. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸੰਤ ਜਨੋਂ, ਸੁਣੋ, ਉਸ ਅਕੱਥ ਪ੍ਰਭੂ ਨੂੰ ਮਿਲਣ ਦਾ ਅਤੇ ਆਤਮਕ ਅਨੰਦ ਮਾਨਣ ਦਾ ਸਹੀ ਰਸਤਾ ਇਹੀ ਹੈ ਕਿ ਉਸ ਅਕੱਥ ਪ੍ਰਭੂ ਦੀਆਂ ਕਹਾਣੀਆਂ ਕਰਿਆ ਕਰੋ।੯।

**ਭਾਵਾਰਥ** :—ਅਨੇਕਾਂ ਹੀ ਲੋਕ ਉਸ ਪ੍ਰਭੂ ਦੇ ਮਿਲਾਪ ਲਈ ਅਨੇਕਾਂ ਸਾਧਨ ਕਰਦੇ ਹਨ, ਪਰ ਉਸ ਆਤਮਕ ਅਨੰਦ ਦੇ ਦਾਤੇ ਪ੍ਰਮੇਸ਼ਰ ਜੀ ਦੇ ਮਿਲਾਪ ਦਾ ਇਕੋ ਇਕ ਰਸਤਾ ਹੈ, ਉਹ ਇਹ ਹੈ ਕਿ ਮਨੁੱਖ ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਵੇ, ਬੱਸ, ਗੁਰੂ ਦੇ ਹੀ ਦਸੇ ਮਾਰਗ ਉਤੇ ਤੁਰੇ ਅਤੇ ਪ੍ਰਮੇਸ਼ਰ ਦੀ ਸਿਫਤ ਸਲਾਹ ਦੇ ਗੀਤ ਗਾਂਦਾ ਰਹੇ, ਇਸ ਤਰ੍ਹਾਂ ਮਨੁੱਖ ਦੇ ਅੰਦਰ ਫਿਰ ਸਦਾ ਅਨੰਦ ਹੀ ਅਨੰਦ ਬਣਿਆ ਰਹੇਗਾ।

1. **ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥**
2. **ਚਤੁਰਾਈ ਨ ਪਾਇਆ ਕਿਨੈ**
   **ਤੂ ਸੁਣਿ ਮੰਨ ਮੇਰਿਆ ॥**
3. **ਏਹ ਮਾਇਆ ਮੋਹਣੀ**
   **ਜਿਨਿ ਏਤੁ ਭਰਮਿ ਭੁਲਾਇਆ ॥**
4. **ਮਾਇਆ ਤ ਮੋਹਣੀ ਤਿਨੈ ਕੀਤੀ**
   **ਜਿਨਿ ਠਗਉਲੀ ਪਾਇਆ।**
5. **ਕੁਰਬਾਣੁ ਕੀਤਾ ਤਿਸੈ ਵਿਟਹੁ**
   **ਜਿਨਿ ਮੋਹੁ ਮੀਠਾ ਲਾਇਆ ॥**
6. **ਕਹੈ ਨਾਨਕੁ ਮਨ ਚੰਚਲ**
   **ਚਤੁਰਾਈ ਕਿਨੈ ਨ ਪਾਇਆ ॥੧੦॥**

**ਪਦ ਅਰਥ** :-ਕਿਨੈ—ਕਿਸੇ ਮਨੁੱਖ ਨੇ ਭੀ। ਮੰਨ ਮੇਰਿਆ—ਹੇ ਮੇਰੇ ਮਨ। ਜਿਨਿ-ਜਿਸ (ਮਾਇਆ) ਨੇ। ਏਤੁ ਭਰਮਿ—ਇਸ ਭੁਲੇਖੇ ਵਿਚ ਕਿ ਮੋਹ ਇਕ ਮਿੱਠੀ ਚੀਜ਼ ਹੈ। ਭੁਲਾਇਆ-ਕੁਰਾਹੇ ਪਾ ਦਿਤਾ। ਤਿਨੈ—ਉਸ (ਪ੍ਰਭੂ) ਨੇ। ਜਿਨਿ-ਜਿਸ (ਪ੍ਰਭੂ) ਨੇ। ਠਗਉਲੀ—ਠਗ ਬੂਟੀ। ਕੁਰਬਾਣੁ—ਸਦਕੇ, ਵਾਰਨੇ। ਵਿਟਹੁ—ਤੋਂ।੧੦।

**ਅਰਥ** :—

**ਪ੍ਰ**.—ਸ੍ਰੀ ਜੀਉ, ਬਹੁਤ ਲੋਕ ਇਸ ਆਤਮਕ ਅਨੰਦ ਨੂੰ ਭੀ ਇਸੇ ਤਰ੍ਹਾਂ ਹੀ ਹਾਸਲ ਕਰਨਾ ਚਾਹੁੰਦੇ ਹਨ ਜਿਸ ਤਰ੍ਹਾਂ ਕਿ ਚੰਚਲਤਾ ਰਾਹੀਂ ਹੋਰ ਸੰਸਾਰ ਦੀਆਂ ਸ਼ੈਆਂ ਦੀ ਪ੍ਰਾਪਤੀ ਕਰਨ ਵਿਚ ਸਫਲ ਹੋ ਜਾਂਦੇ ਹਨ, ਪਰ ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

**1. ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥**
**2. ਏਹੁ ਕੁਟੰਬੁ ਤੂ ਜਿ ਦੇਖਦਾ**
**ਚਲੈ ਨਾਹੀ ਤੇਰੈ ਨਾਲੇ ॥**
**3. ਸਾਥਿ ਤੇਰੈ ਚਲੈ ਨਾਹੀ**
**ਤਿਸੁ ਨਾਲਿ ਕਿਉ ਚਿਤੁ ਲਾਈਐ ॥**
**4. ਐਸਾ ਕੰਮੁ ਮੂਲੇ ਨ ਕੀਚੈ**
**ਜਿਤੁ ਅੰਤਿ ਪਛੋਤਾਈਐ ॥**
**5. ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥**
**6. ਕਹੈ ਨਾਨਕੁ ਮਨ ਪਿਆਰੇ**
**ਤੂ ਸਦਾ ਸਚੁ ਸਮਾਲੇ ॥੧੧॥**

**ਪਦ ਅਰਥ** :—ਸਮਾਲੇ—ਸਮਾਲਿ, ਚੇਤੇ ਰੱਖ। ਜਿ—ਜਿਹੜਾ। ਮੂਲੇ ਨ—ਬਿਲਕੁਲ ਨਹੀਂ। ਕੀਚੈ—ਕਰਨਾ ਚਾਹੀਦਾ। ਜਿਤੁ—ਜਿਸ ਕਰਕੇ। ਅੰਤਿ—ਅੰਤ ਵੇਲੇ, ਆਖਰ ਨੂੰ।

**ਅਰਥ :—**

**ਪ੍ਰ:**—ਸ੍ਰੀ ਜੀਉ, ਇਸ ਅਭੋਲ ਮਨ ਨੂੰ ਇੱਛਾ ਤਾਂ ਇਹ ਬਣੀ ਰਹਿੰਦੀ ਹੈ ਕਿ ਮੈਨੂੰ ਸਦਾ ਹੀ ਸੁਖ ਦੀ ਪ੍ਰਾਪਤੀ ਰਵੇ! ਪਰ, ਇਸਨੂੰ ਇਹ ਸੋਝੀ ਨਹੀਂ ਹੈ, ਕਿ ਉਹ ਸੁਖ ਪ੍ਰਾਪਤ ਕਿਵੇਂ ਹੋ ਸਕਦਾ ਹੈ, ਸੋ ਆਪ ਕੋਈ ਸਾਧਨ ਦਸ ਦਿਓ?

1.**ਉ:**—ਹੇ ਭਾਈ, ਤੂੰ ਆਪਣੇ ਇਸ ਭੋਲੇ ਮਨ ਨੂੰ ਇਉਂ ਸਮਝਾਉਂਦਾ ਰਿਹਾ ਕਰ ਕਿ, ਹੇ ਮੇਰੇ ਪਿਆਰੇ ਮਨਾ (ਜੇ ਤੂੰ ਸਦਾ ਸੁਖਾਂ ਦੀ ਪ੍ਰਾਪਤੀ ਲੋੜਦਾ ਹੈਂ ਤਾਂ) ਤੂੰ, ਸਦਾ ਹੀ ਉਸ ਸਚੇ ਪ੍ਰਭੂ ਨੂੰ (ਆਪਣੇ ਅੰਦਰ) ਸੰਭਾਲੀ ਰੱਖ, (ਭਾਵ ਹਰ ਵਕਤ ਚੇਤੇ ਕਰਦਾ ਰਹੁ)।

**ਪ੍ਰ:**—ਸ੍ਰੀ ਜੀਉ, ਇਹ ਕੁਝ ਸਮਝਾਉਂਦਿਆਂ ਭੀ ਇਹ ਪ੍ਰਵਾਰ ਦੇ ਮੋਹ ਪਿਆਰ ਵਿਚ ਹੀ ਗਲਤਾਨ ਰਹਿੰਦਾ ਹੈ, ਦਸੋ ਫਿਰ ਕੀ ਕਰਾਂ?

2. ਹੇ ਭਾਈ, ਫਿਰ ਇਸ ਨੂੰ ਤੂੰ ਇਉਂ ਸਮਝਾਇਆ ਕਰ ਕਿ, ਭੋਲਿਆ ਸੁਣ ਇਹ ਜਿਹੜਾ ਪ੍ਰਵਾਰ ਤੂੰ (ਮੋਹ ਵਸ ਹੋਇਆ) ਵੇਖਦਾ ਹੈਂ, (ਯਾਦ ਰੱਖ) ਇਸਨੇ (ਅੰਤ ਸਮੇਂ) ਤੇਰੇ ਨਾਲ ਨਹੀਂ ਨਿਭਣਾ।

3. ਹੇ ਭੋਲੇ ਤੂੰ, ਇਸ ਪ੍ਰਵਾਰ ਦੇ ਮੋਹ ਵਿਚ ਕਿਉਂ ਫਸਦਾ ਹੈਂ (ਕਿਉਂਕਿ) ਇਸਨੇ ਤੇਰੇ ਨਾਲ ਤੋੜ (ਤੱਕ) ਸਦਾ ਦਾ ਸਾਥ ਨਹੀਂ ਨਿਬਾਹ ਸਕਣਾ।

4. ਹੇ ਭੋਲੇ ਮਨਾ, ਜਿਸ ਕੰਮ ਦੇ ਕੀਤਿਆਂ ਆਖਰ ਨੂੰ ਹੱਥ ਮਲਣੇ ਪੈਣ ਭਾਵ ਪਛਤਾਵਾ ਹੀ ਕਰਨਾ ਪਵੇ, ਉਹ ਕੰਮ ਕਦੇ ਭੀ ਕਰਨਾ ਨਹੀਂ ਚਾਹੀਦਾ।

**ਪ੍ਰ:**—ਕਿਉਂ ਜੀ, ਆਖਰ ਦਸੋ ਮੈਨੂੰ ਕਰਨਾ ਕੀ ਚਾਹੀਦਾ ਹੈ?

5.**ਉ:**—ਹੇ ਭਾਈ, ਤੂੰ ਸਤਿਗੁਰੂ ਦੀ ਸਿਖਿਆ (ਗਹੁ ਨਾਲ)

1.**ਉ:**—ਹੇ ਭਾਈ, ਅਸੀਂ ਤਾਂ ਅਜਿਹਾ ਗਲਤ ਖਿਆਲ ਪੈਦਾ ਹੋਣ ਸਮੇਂ ਮਨ ਨੂੰ ਇਉਂ ਹੀ ਸੰਬੋਧਨ ਕਰਦੇ ਰਹਿੰਦੇ ਹਾਂ ਕਿ ਹੇ ਚੰਚਲ ਮਨ (ਸੁਣ) ਆਤਮਕ ਅਨੰਦ ਨੂੰ ਚਲਾਕੀਆਂ ਨਾਲ ਕਿਸੇ ਨੇ ਭੀ ਨਹੀਂ ਹਾਸਲ ਕੀਤਾ।

2. ਹੇ ਮੇਰੇ ਮਨ! ਤੂੰ (ਧਿਆਨ ਨਾਲ) ਸੁਣ ਲੈ ਕਿ ਕਿਸੇ ਜੀਵ ਨੇ ਭੀ ਚਤਰਾਈ ਨਾਲ (ਪ੍ਰਮੇਸ਼ਰ ਜੀ ਦੇ ਮਿਲਾਪ ਦਾ ਅਨੰਦ) ਪ੍ਰਾਪਤ ਨਹੀਂ ਕੀਤਾ। (ਅੰਦਰੋਂ ਮੋਹਣੀ ਮਾਇਆ ਵਿਚ ਭੀ ਫਸਿਆ ਰਹੇ, ਤੇ ਬਾਹਰੋਂ ਨਿਰੀਆਂ ਗੱਲਾਂ ਨਾਲ ਆਤਮਕ ਅਨੰਦ ਚਾਹੇ, ਇਹ (ਉਕਾ) ਹੀ ਨਹੀਂ ਹੋ ਸਕਦਾ)।

3. ਹੇ ਮਨਾ, ਇਹ ਮਾਇਆ ਜੀਵਾਂ ਨੂੰ ਆਪਣੇ ਮੋਹ ਵਿਚ ਫਸਾਣ ਲਈ ਬੜੀ ਡਾਢੀ ਹੈ, ਇਸ ਨੇ ਇਸ ਭੁਲੇਖੇ ਵਿਚ ਪਾਇਆ ਹੋਇਆ ਹੈ ਕਿ, ਮੋਹ ਮਿਠੀ ਚੀਜ਼ ਹੈ, ਇਸ ਤਰ੍ਹਾਂ ਕੁਰਾਹੇ ਪਾਈ ਰਖਦੀ ਹੈ।

**ਪ੍ਰ:**—ਕਿਉਂ ਜੀ, ਇਹ ਜੀਵ ਮਾਇਆ ਤੋਂ ਬਚਦਾ ਕਿਉਂ ਨਹੀਂ?

4.**ਉ:**—ਹੇ ਭਾਈ, ਇਸ ਜੀਵ ਦੇ ਵਸ ਭੀ ਕੀ ਹੈ? (ਕਿਉਂਕਿ) ਜਿਸ ਪ੍ਰਭੂ ਨੇ ਮਾਇਆ ਦੇ ਮੋਹ ਦੀ ਠਗ ਬੂਟੀ (ਜੀਵਾਂ ਨੂੰ) ਚੰਬੋੜੀ ਹੈ, ਉਸੇ ਨੇ ਹੀ ਇਹ ਮੋਹਣੀ ਮਾਇਆ ਪੈਦਾ ਕੀਤੀ ਹੈ।

**ਪ੍ਰ:**—ਸ੍ਰੀ ਜੀਉ, ਇਸ ਮਾਇਆ ਦੇ ਮੋਹ ਤੋਂ ਬਚਾ ਕਿਵੇਂ ਹੋਵੇ?

5.**ਉ:**—ਹੇ ਮੇਰੇ ਮਨ, ਆਪਣੇ ਆਪ ਨੂੰ ਮਾਇਆ ਤੋਂ ਸਦਕੇ ਕਰਨ ਦੇ ਥਾਂ ਉਸ ਪ੍ਰਭੂ ਤੋਂ ਹੀ ਸਦਕੇ ਕਰੋ ਜਿਸ ਨੇ (ਇਹ) ਮਿਠਾ ਮੋਹ ਲਾਇਆ ਹੈ (ਤਦੋਂ ਹੀ ਇਹ ਮਿਠਾ ਮੋਹ ਮੁਕਦਾ ਹੈ)।

6. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ (ਮੇਰੇ) (ਚੰਚਲ) ਮਨ! ਚਤਰਾਈਆਂ ਨਾਲ ਕਿਸੇ ਨੇ ਭੀ (ਪ੍ਰਮੇਸ਼ਰ ਜੀ ਦੇ ਮਿਲਾਪ ਦਾ ਅਨੰਦ) ਨਹੀਂ ਲੱਭਾ।੧੦।

**ਭਾਵਾਰਥ** :—ਹਰ ਚਤਰ ਮਨੁੱਖ ਦੇ ਮਨ ਅੰਦਰ ਇਹੋ ਅਹਿਸਾਸ ਬਣਿਆ ਰਹਿੰਦਾ ਹੈ, ਕਿ ਜਿਸ ਚਾਤਰਤਾ ਦੇ ਸਦਕੇ ਮੈਂ ਸੰਸਾਰ ਵਿਚ ਹੋਰ ਸ਼ੈਆਂ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਸਕਦਾ ਹਾਂ, ਉਥੇ ਮੈਂ ਪ੍ਰਭੂ ਦੇ ਅਨੰਦ ਨੂੰ ਭੀ ਹਾਸਲ ਕਰ ਲਵਾਂਗਾ, ਪਰ ਹਜ਼ੂਰ ਇਥੇ ਇਸ ਭੁਲੇਖੇ ਨੂੰ ਦੂਰ ਕਰਦੇ ਹਨ ਕਿ ਜੇ ਕੋਈ ਮਨੁੱਖ ਅੰਦਰੋਂ ਮਾਇਆ ਦੇ ਮੋਹ ਵਿਚ ਫਸਿਆ ਰਹੇ, ਤੇ ਬਾਹਰੋਂ ਨਿਰੀਆਂ ਚਤਰਾਈਆਂ ਦੀਅ ਗੱਲਾਂ ਨਾਲ ਆਤਮਕ ਅਨੰਦ ਦੀ ਪ੍ਰਾਪਤੀ ਚਾਹੇ, ਇਹ ਨਹੀਂ ਹੋ ਸਕਦਾ। ਸੋ ਸਾਈਂ ਜੀ ਦੇ ਮਿਲਾਪ ਲਈ ਤਾਂ ਦੁਨਿਆਵੀ ਚੰਚਲਤਾਈਆਂ ਦਾ ਤਿਆਗ ਹੀ ਕਰਨਾ ਪੈਂਦਾ ਹੈ।

ਸੁਣਦਾ ਰਹੁ, ਇਸੇ ਗੁਰੂ ਉਪਦੇਸ਼ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ ।

6. (ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ, ਹੇ ਪਿਆਰੇ ਮਨਾ, (ਜੇ ਤੂੰ ਸਦਾ ਦਾ ਅਨੰਦ ਲੋੜਦਾ ਹੈਂ ਤਾਂ) ਉਸ ਸਚੇ ਪ੍ਰਮਾਤਮਾ ਨੂੰ ਹਰ ਵੇਲੇ (ਆਪਣੇ ਅੰਦਰ) ਸਾਂਭ ਕੇ ਰੱਖ ।੧੫।

**ਭਾਵਾਰਥ** :—ਹਰ ਮਨੁੱਖ ਸਦਾ ਹੀ ਅਬਿਨਾਸੀ ਸੁਖ ਦੀ ਪ੍ਰਾਪਤੀ ਦੇ ਯਤਨ ਤਾਂ ਕਰਦਾ ਹੈ, ਪਰ, ਉਨ੍ਹਾਂ ਸਾਰੇ ਯਤਨਾਂ ਦਾ ਫਲ ਸੁਖਾਂ ਦੀ ਥਾਂ ਦੁਖ ਹੀ ਨਿਕਲਦਾ ਹੈ, ਪਰ ਹਜ਼ੂਰ ਇਸ ਸ਼ਬਦ ਦੀ ਰਾਹੀਂ ਆਤਮਕ ਅਨੰਦ ਦੀ ਪ੍ਰਾਪਤੀ ਦਾ ਇਕੋ ਇਕ ਤਰੀਕਾ ਦਸ ਰਹੇ ਹਨ ਕਿ, ਮਨੁੱਖ ਇਸ ਦੁਨੀਆਂ ਵਾਲੇ ਮੋਹ ਦੀ ਜ਼ਿਲ੍ਹਣ ਵਿਚ ਫਸੇ ਰਹਿਣ ਦੀ ਥਾਂ ਆਪਣੇ ਮਨ ਵਿਚ ਉਸ ਸਚੇ ਸਾਈਂ ਜੀ ਦੀ ਯਾਦ ਨੂੰ ਵਸਾਈ ਰਖੇ, ਬਸ ਇਹੋ ਹੀ ਗੁਰੂ ਦੀ ਸਿਖਿਆ ਹੈ ਜਿਸਦੇ ਸਦਾ ਹੀ ਧਾਰਨੀ ਹੋਣਾ ਚਾਹੀਦਾ ਹੈ, ਇਸੇ ਹੀ ਸਿਖਿਆ ਦੀ ਬਰਕਤ ਨਾਲ ਮਨੁੱਖ ਜੀਵਨ ਦੇ ਅੰਤ ਪ੍ਰਯੰਤ ਸੁਖੀ ਰਹਿ ਸਕਦਾ ਹੈ ।

**1. ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥**
**2. ਅੰਤੋ ਨ ਪਾਇਆ ਕਿਨੈ ਤੇਰਾ**
**ਆਪਣਾ ਆਪੁ ਤੂ ਜਾਣਹੇ ॥**
**3. ਜੀਅ ਜੰਤ ਸਭਿ ਖੇਲੁ ਤੇਰਾ**
**ਕਿਆ ਕੋ ਆਖਿ ਵਖਾਣਏ ॥**
**4. ਆਖਹਿ ਤ ਵੇਖਹਿ ਸਭੁ ਤੂਹੈ**
**ਜਿਨਿ ਜਗਤੁ ਉਪਾਇਆ ॥**
**5. ਕਹੈ ਨਾਨਕੁ ਤੂ ਸਦਾ ਅਗੰਮੁ ਹੈ**
**ਤੇਰਾ ਅੰਤੁ ਨ ਪਾਇਆ ॥੧੨॥**

**ਪਦ ਅਰਥ** :—ਅਗਮ—ਹੇ ਅਪਹੁੰਚ ਪ੍ਰਭੂ । ਅਗੋਚਰਾ—ਹੇ ਅਗੋਚਰ ਹਰੀ । ਅਗੋਚਰਾ—ਅ-ਗੋ-ਚਰ, ਜਿਸ ਤੱਕ ਇੰਦ੍ਰੀਆਂ ਦੀ ਪਹੁੰਚ ਨ ਹੋ ਸੱਕੇ । ਕਿਨੈ—ਕਿਸੇ ਨੇ ਭੀ । ਆਪੁ—ਆਪਣੇ ਸਰੂਪ ਨੂੰ । ਜਾਣਹੇ—ਜਾਣਹਿ—ਤੂੰ ਜਾਣਦਾ ਹੈਂ । ਸਭਿ—ਸਾਰੇ । ਆਖਿ—ਆਖ ਕੇ । ਵਖਾਣਏ—ਵਖਾਣੈ, ਬਿਆਨ ਕਰੇ । ਕੋ—ਕੋਈ ਜੀਵ । ਆਖਹਿ—ਤੂੰ ਆਖਦਾ ਹੈਂ, ਤੂੰ ਬੋਲਦਾ ਹੈਂ । ਵੇਖਹਿ—ਤੂੰ ਸੰਭਾਲ ਕਰਦਾ ਹੈਂ । ਜਿਨਿ—ਜਿਸ ਤੋਂ ਨੇ ।

**ਅਰਥ** :—

**ਪ੍ਰ**:—ਸ੍ਰੀ ਜੀਉ ਆਪ ਜਿਸ ਪ੍ਰਭੂ ਜੀ ਨੂੰ ਸਦਾ ਆਪਣੇ ਅੰਦਰ ਸੰਭਾਲ ਕੇ ਰੱਖਣ ਦੀ ਪ੍ਰੇਰਨਾ ਕਰਦੇ ਹੋ, ਆਖਰ ਉਸ ਦੇ ਅਗੇ ਮੈਂ ਉਸਦੀ ਉਸਤਤੀ ਕਿਸ ਰੂਪ ਵਿਚ ਕਰਾਂ ?

1.**ਉ**:—ਹੇ ਪਿਆਰੇ ਮਨ ! ਤੂੰ ਉਸ ਅਗੇ ਇਉਂ ਹੀ ਅਰਜੋਈਆਂ ਕਰਦਾ ਰਹੁ ਕਿ ਹੇ ਅਪਹੁੰਚ ਹਰੀ, ਹੇ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ ਜੀ, (ਤੇਰੇ ਗੁਣਾਂ ਦਾ) ਕਿਸੇ ਨੇ ਭੀ ਅੰਤ ਨਹੀਂ ਲੱਭਾ ।

2. ਹੇ ਪ੍ਰਭੂ ਜੀ, ਤੂੰ ਆਪਣੇ (ਅਸਲ) ਸਰੂਪ ਨੂੰ ਆਪ ਹੀ ਜਾਣਦਾ ਹੈਂ, ਹੋਰ ਕੋਈ ਜੀਵ ਤੇਰੇ ਗੁਣਾਂ ਦਾ ਅਖੀਰ ਨਹੀਂ ਲੱਭ ਸਕਦਾ ।

3. ਹੇ ਸਾਈਆਂ ਜੀਉ, ਕੋਈ ਹੋਰ ਜੀਵ (ਤੇਰੇ ਗੁਣਾਂ ਨੂੰ) ਆਖ ਕੇ ਬਿਆਨ ਕਰੇ ਭੀ ਕਿਸ ਤਰ੍ਹਾਂ ? ਇਹ ਸਾਰੇ ਜੀਵ (ਤਾਂ) ਤੇਰਾ ਹੀ ਰਚਿਆ ਹੋਇਆ ਇਕ ਖੇਲ ਹੈ ।

4. ਹਰ ਇਕ ਜੀਵ ਵਿਚ ਤੂੰ ਆਪ ਹੀ ਬੋਲਦਾ ਹੈਂ, ਹਰੇਕ ਜੀਵ ਦੀ ਤੂੰ ਆਪ ਹੀ ਸੰਭਾਲ ਕਰਦਾ ਹੈਂ (ਤੂੰ ਆਪ ਹੀ ਕਰਦਾ ਹੈਂ) ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ ।

5. ਆਖਦੇ ਹਨ (ਗੁਰੂ) ਨਾਨਕ ਦੇਵ ਜੀ ਕਿ, (ਹੇ ਮੇਰੇ ਪਿਆਰੇ ਮਨ) ਪ੍ਰਭੂ ਜੀ ਅਗੇ ਇਉਂ ਅਰਜ਼ੋਈ ਕਰ ਕਿ ਹੇ ਪ੍ਰਭੂ ਜੀ ! ਤੂੰ ਸਦਾ ਅਪਹੁੰਚ ਹੈਂ, (ਕਿਸੇ ਜੀਵ ਨੇ ਭੀ ਤੇਰੇ ਗੁਣਾਂ ਦਾ ਕਦੇ) ਅੰਤ ਨਹੀਂ ਲੱਭਾ ।੧੨।

**ਭਾਵਾਰਥ** :—ਆਤਮਕ ਅਨੰਦ ਦੀ ਪ੍ਰਾਪਤੀ ਵਾਸਤੇ ਸਦਾ ਪ੍ਰਭੂ ਜੀ ਦੇ ਦਰ ਤੇ ਇਉਂ ਹੀ ਅਰਜੋਈਆਂ ਕਰਦੇ ਰਹਿਣਾ ਚਾਹੀਦਾ ਹੈ ਕਿਹੇ ਪ੍ਰਭੂ ਤੂੰ ! ਬੇਅੰਤ ਹੈਂ, ਹਰੇਕ ਜੀਵ ਦੇ ਅੰਦਰ ਤੂੰ ਹੀ ਬੋਲ ਰਿਹਾ ਹੈਂ, ਹਰੇਕ ਜੀਵ ਦੀ ਤੂੰਹੀ ਸੰਭਾਲ ਕਰਦਾ ਹੈਂ ।

**1. ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ**
**ਸੁ ਅੰਮ੍ਰਿਤੁ ਗੁਰ ਤੇ ਪਾਇਆ ॥**
**2. ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ**
**ਸਚਾ ਮਨਿ ਵਸਾਇਆ ॥**
**3. ਜੀਅ ਜੰਤ ਸਭਿ ਤੁਧੁ ਉਪਾਏ**
**ਇਕਿ ਵੇਖਿ ਪਰਸਣਿ ਆਇਆ ॥**
**4. ਲਬੁ ਲੋਭੁ ਅਹੰਕਾਰੁ ਚੂਕਾ**
**ਸਤਿਗੁਰੂ ਭਲਾ ਭਾਇਆ ॥**
**5. ਕਹੈ ਨਾਨਕੁ ਜਿਸਨੋ ਆਪਿ ਤੁਠਾ**
**ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥**

**ਪਦ ਅਰਥ** :—ਸੁਰਿ—ਦੇਵਤੇ । ਮੁਨਿ ਜਨ—ਮੁਨੀ ਲੋਕ, ਰਿਸ਼ੀ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ । ਗੁਰਿ—ਗੁਰੂ ਨੇ । ਮਨਿ—ਮਨ ਵਿਚ । ਸਭਿ—ਸਾਰੇ । ਇਕਿ-ਕਈ ਜੀਵ । ਵੇਖਿ—ਗੁਰੂ ਨੂੰ ਵੇਖ ਕੇ । ਪਰਸਣਿ—(ਗੁਰੂ ਦੇ ਚਰਨ) ਪ੍ਰਸਣ ਲਈ । ਭਲਾ ਭਾਇਆ—ਮਿੱਠਾ ਲਗਦਾ ਹੈ, ਪਿਆਰਾ ਲੱਗਦਾ ਹੈ । ਤੇ—ਤੋਂ ।੧੩।

**ਅਰਥ** :—

**ਪ੍ਰ**:—ਸ੍ਰੀ ਜੀਉ, ਜਿਸ ਆਤਮਕ ਅਨੰਦ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ ਇਸਨੂੰ ਪ੍ਰਾਪਤ ਕਿਵੇਂ ਕੀਤਾ ਜਾ ਸਕਦਾ ਹੈ ?

1.**ਉ**:—ਹੇ ਭਾਈ, ਅਸਲ ਵਿਚ ਇਹ ਆਤਮਕ ਅਨੰਦ

ਇਕ ਐਸਾ, ਅੰਮ੍ਰਿਤ ਹੈ (ਜਿਸਨੂੰ) ਦੇਵਤੇ, ਮਨੁੱਖ, ਮੁਨੀ ਲੋਕ ਲੱਭਦੇ ਫਿਰਦੇ ਹਨ ਪਰ, ਹੇ ਪਿਆਰੇ, ਇਹ ਅੰਮ੍ਰਿਤ ਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ।

2. ਹੇ ਭਾਈ, ਜਿਸ ਮਨੁੱਖ ਉਤੇ ਗੁਰੂ ਨੇ ਕ੍ਰਿਪਾ ਕੀਤੀ ਉਸੇ ਨੇ ਹੀ (ਇਹ) ਅੰਮ੍ਰਿਤ ਪ੍ਰਾਪਤ ਕਰ ਲਿਆ (ਕਿਉਂਕਿ) ਉਸਨੇ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਮਨ ਵਿਚ ਟਿਕਾ ਲਿਆ ਹੈ।

**ਪ੍ਰ**:–ਕਿਉਂ ਜੀ, ਇਸ ਅੰਮ੍ਰਿਤ ਦੀ ਪ੍ਰਾਪਤੀ ਵਾਲੇ ਮਨੁੱਖ ਦੀ ਮਾਨਸਕ ਦਸ਼ਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

3.**ਉ**.–ਹੇ ਭਾਈ, ਉਸਦੀ ਦ੍ਰਿਸ਼ਟੀ ਵਿਚ ਤਾਂ ਫਿਰ ਇਉਂ ਹੀ ਨਜ਼ਰ ਆਉਂਦਾ ਹੈ ਕਿ ਹੇ ਪ੍ਰਭੂ ਜੀਉ, ਇਹ ਸਾਰੇ ਜੀਵ ਜੰਤ ਤੂੰਹੀ ਪੈਦਾ ਕੀਤੇ ਹਨ, (ਤੂੰਹੀ ਇਨ੍ਹਾਂ ਨੂੰ ਪ੍ਰੇਰਦਾ ਹੈਂ, ਤੇਰੀ ਪ੍ਰੇਰਨਾ ਨਾਲ ਹੀ) ਕਈ ਜੀਵ (ਗੁਰੂ ਦਾ) ਦੀਦਾਰ ਕਰਕੇ (ਉਸਦੇ) ਚਰਨ ਛੋਹਣ ਆਉਂਦੇ ਹਨ।

4. ਹੇ ਭਾਈ, ਸਤਿਗੁਰੂ ਉਨ੍ਹਾਂ ਨੂੰ ਪਿਆਰਾ ਲਗਦਾ ਹੈ (ਸਤਿਗੁਰੂ ਦੀ ਕਿਰਪਾ ਨਾਲ ਉਨ੍ਹਾਂ ਦਾ) ਲਬ, ਲੋਭ ਤੇ ਅਹੰਕਾਰ ਦੂਰ ਹੋ ਜਾਂਦਾ ਹੈ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਭਾਈ, ਸਤਿਗੁਰੂ) ਜਿਸ ਮਨੁੱਖ ਉਤੇ ਪ੍ਰਸੰਨ ਹੁੰਦਾ ਹੈ ਉਸ ਮਨੁੱਖ ਨੇ (ਆਤਮਕ ਅਨੰਦ ਰੂਪ) ਅੰਮ੍ਰਿਤ ਗੁਰੂ ਤੋਂ ਪ੍ਰਾਪਤ ਕਰ ਲਿਆ ਹੈ।

**ਭਾਵਾਰਥ** :–ਜਿਸ ਮਨੁੱਖ ਉਤੇ ਪ੍ਰਮੇਸ਼ਰ ਜੀ ਮੇਹਰ ਕਰਦਾ ਹੈ, ਉਸੇ ਨੂੰ ਗੁਰੂ ਮਿਲਦਾ ਹੈ, ਗੁਰੂ ਪਾਸੋਂ ਉਸਨੂੰ ਆਤਮਕ ਅਨੰਦ ਦੇਣ ਵਾਲਾ ਨਾਮ ਜਲ ਹਾਸਲ ਹੁੰਦਾ ਹੈ, ਉਹ ਫਿਰ ਸਦਾ ਹੀ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਅੰਦਰ ਵਸਾਈ ਰਖਦਾ ਹੈ, ਉਸਦੇ ਅੰਦਰੋਂ, ਲਬ, ਲੋਭ, ਅਹੰਕਾਰ ਆਦਿਕ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ।

ਉੱਪਰ ਆਈਆਂ ਪੰਜਾਂ ਪਉੜੀਆਂ ਦਾ ਇਹ ਸਿਧਾਂਤ ਹੈ :–

ਹੇ ਸੰਤੋ ਆਓ, ਸਿਫਤ ਸਲਾਹ ਕਰੀਏ, ਪਰ ਕਿਵੇਂ ਕਰੀਏ ? ਗੁਰਬਾਣੀ ਦੁਆਰੇ (੯) ਸਿਫਤ ਸਲਾਹ ਛੱਡ ਕੇ ਹੋਰ ਚਤਰਾਈਆਂ ਕਿਸੇ ਕੰਮ ਦੀਆਂ ਨਹੀਂ ਇਹ ਤਾਂ ਕੇਵਲ ਮਾਇਆ ਦਾ ਹੀ ਭੁਲੇਖਾ ਹੈ (੧੦) ਮਾਇਆ ਕਈ ਰੰਗ ਬੰਨ੍ਹ ਕੇ ਆਉਂਦੀ ਹੈ, ਜਿਵੇਂ ਕਿ ਟੱਬਰ ਦਾ ਪਿਆਰ। ਇਸਦ ਥਾਂ ਗੁਰੂ ਦਾ ਹੀ ਉਪਦੇਸ਼ ਸੁਣਨਾ ਚਾਹੀਦਾ ਹੈ ਜੋ ਕਿ ਨਾਲ ਨਿਭਦਾ ਹੈ, ਅਤੇ ਸਦਾ ਸੱਚ ਨੂੰ ਦ੍ਰਿੜ ਕਰਵਾਉਂਦਾ ਹੈ। (੧੧) ਇਹ ਸੱਚ ਹੀ ਅਸਲ ਵਿਚ ਰੱਬ ਦੀ ਹਸਤੀ ਹੈ, ਜੋ ਅਗਮ ਅਗੋਚਰ, ਭਾਵ ਸਾਡੀ ਸਮਝ ਤੋਂ ਪਰੇ ਹੈ। (੧੨) ਪਰ ਅੰਮ੍ਰਿਤ ਨਾਮ ਦੇ ਰੂਪ ਵਿਚ ਸੱਚ ਸਾਡੇ ਮਨ ਵਿਚ ਤਾਂ ਵੱਸ ਸਕਦਾ ਹੈ, ਜੇ ਗੁਰੂ ਕਿਰਪਾ ਕਰੇ (੧੩)

**1. ਭਗਤਾ ਕੀ ਚਾਲ ਨਿਰਾਲੀ ॥**
**2. ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥**
**3. ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**
**4. ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥**
**5. ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥**
**6. ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥**

**ਪਦ ਅਰਥ** :–ਭਗਤਾ–ਆਤਮਕ ਅਨੰਦ ਮਾਨਣ ਵਾਲੇ ਬੰਦੇ। ਚਾਲ–ਜੀਵਨ ਜੁਗਤੀ । ਨਿਰਾਲੀ–ਵੱਖਰੀ। ਕੇਰੀ–ਦੀ। ਬਿਖਮ–ਔਖਾ। ਮਾਰਗਿ–ਰਾਹ ਉਤੇ। ਤਜਿ–ਤਿਆਗ ਕੇ। ਖੰਨਿਅਹੁ–ਖੰਡੇ ਨਾਲੋਂ, ਤਲਵਾਰ ਨਾਲੋਂ। ਵਾਲਹੁ–ਵਾਲ ਨਾਲੋਂ। ਨਿਕੀ–ਬਾਰੀਕ । ਏਤੁ ਮਾਰਗਿ–ਇਸ ਰਸਤੇ ਉਤੇ। ਆਪੁ–ਆਪਾ ਭਾਵ । ਜੁਗਹੁ ਜੁਗੁ–ਹਰੇਕ ਜੁਗ ਵਿਚ, ਸਦਾ ਹੀ, ਹਰ ਸਮੇਂ ।੧੪।

**ਅਰਥ** :–

**ਪ੍ਰ**:–ਸ੍ਰੀ ਜੀਉ, ਉਸ ਪ੍ਰਭੂ ਦੇ ਭਗਤ ਤੇ ਆਮ ਸੰਸਾਰੀ ਲੋਕਾਂ ਵਿਚ ਆਪ ਜੀ ਗੁਰਮਤਿ ਅਨੁਸਾਰ ਕੀ ਫਰਕ ਅਨਭਵ ਕਰਦੇ ਹੋ ?

1.**ਉ**:–ਹੇ ਭਾਈ, ਜਿਹੜੇ ਸੁਭਾਗ ਬੰਦੇ ਆਤਮਕ ਅਨੰਦ ਮਾਣਦੇ ਹਨ, ਉਹੀ ਭਗਤ ਕਹੇ ਜਾਂਦੇ ਹਨ ਤੇ ਉਨ੍ਹਾਂ ਹੀ ਭਗਤਾਂ ਦੀ ਜੀਵਨ ਜੁਗਤੀ (ਦੁਨੀਆਂ ਦਾਰ ਲੋਕਾਂ ਨਾਲੋਂ ਸਦਾ ਹੀ) ਵੱਖਰੀ ਹੁੰਦੀ ਹੈ।

2. ਇਹ ਪੱਕੀ ਗੱਲ ਹੈ ਕਿ, ਉਨ੍ਹਾਂ ਭਗਤਾਂ ਦੀ ਜੀਵਨ ਜੁਗਤੀ (ਹੋਰਨਾਂ ਲੋਕਾਂ ਨਾਲੋਂ) ਵੱਖਰੀ ਹੁੰਦੀ ਹੈ (ਕਿਉਂਕਿ) ਉਹ ਬੜੇ ਅਉਖੇ ਰਸਤੇ ਉਤੇ ਤੁਰਦੇ ਹਨ।

**ਪ੍ਰ**:–ਹੇ ਗੁਰੋ, ਉਨ੍ਹਾਂ ਦੇ ਬਿਖਮ ਮਾਰਗ ਕਹਿਣ ਤੋਂ ਆਪ ਜੀ ਦਾ ਕੀ ਭਾਵ ਹੈ ?

3.**ਉ**:–ਹੇ ਭਾਈ, ਬਿਖਮ ਮਾਰਗ ਕਹਿਣ ਤੋਂ ਭਾਵ ਇਹ ਹੈ ਕਿ, ਉਹ ਲਬ ਲੋਭ ਅਹੰਕਾਰ ਤੇ ਮਾਇਆ ਦੀ ਤ੍ਰਿਸ਼ਨਾ (ਨੂੰ) ਤਿਆਗਦੇ ਹਨ, (ਜੋ ਆਮ ਸੰਸਾਰੀ ਲੋਕਾਂ ਲਈ ਕਠਨ ਹੈ) ਅਤੇ ਉਹ ਬਹੁਤਾ ਭੀ ਨਹੀਂ ਬੋਲਦੇ (ਭਾਵ, ਉਹ ਸਦਾ ਹੀ ਆਪਣੀ ਸੋਭਾ ਨਹੀਂ ਕਰਦੇ ਫਿਰਦੇ)।

4. ਹੇ ਭਾਈ ! ਇਸ ਰਸਤੇ ਉਤੇ ਤੁਰਨਾ(ਬੜੀ ਔਖੀ ਖੇਡ ਹੈ) (ਕਿਉਂਕਿ ਇਹ ਰਸਤਾ) ਖੰਡੇ ਦੀ ਧਾਰ ਨਾਲੋਂ ਤ੍ਰਿਖਾ

ਹੈ, ਤੇ ਵਾਲ ਨਾਲੋਂ ਪਤਲਾ ਹੈ (ਇਸ ਉਤੋਂ ਡਿਗਣ ਦੀ ਭੀ ਸੰਭਾਵਨਾ ਹਰ ਵੇਲੇ ਬਣੀ ਰਹਿੰਦੀ ਹੈ। (ਕਿਉਂਕਿ) ਦੁਨੀਆਂ ਵਾਲੀ ਵਾਸਨਾ ਮਨ ਦੀ ਅਡੋਲਤਾ ਨੂੰ ਧੱਕਾ ਦੇ ਦੇਂਦੀ ਹੈ)।

5. ਪਰ, ਹੇ ਭਾਈ, ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਆਪਾ-ਭਾਵ ਛੱਡ ਦਿਤਾ ਹੈ ਉਨ੍ਹਾਂ ਦੀ (ਮਾਇਕੀ) ਵਾਸ਼ਨਾ ਹਰੀ ਪ੍ਰਭੂ ਦੀ ਯਾਦ ਵਿਚ ਮੁੱਕ ਜਾਂਦੀ ਹੈ।
6. (ਗੁਰੂ) ਨਾਨਕ ਦੇਵ ਜੀ ਆਖਦੇ ਹਨ, ਕਿ (ਹੇ ਪਿਆਰੇ) ਆਤਮਕ ਅਨੰਦ ਮਾਨਣ ਵਾਲੇ ਭਗਤ ਜਨਾਂ ਦੀ ਜੀਵਨ ਜੁਗਤੀ ਸਦਾ ਤੋਂ ਹੀ (ਦੁਨੀਆਂ ਨਾਲੋਂ) ਵਖਰੀ ਚਲੀ ਆ ਰਹੀ ਹੈ।੧੪।

**ਭਾਵਾਰਥ** :-ਦੁਨੀਆਂ ਅੰਦਰ ਦੋਵੇਂ ਤਰ੍ਹਾਂ ਦੇ ਮਨੁੱਖ ਵੇਖੀਦੇ ਹਨ ਇਕ ਆਤਮਕ ਅਨੰਦ ਮਾਨਣ ਵਾਲੇ, ਤੇ ਦੂਜੇ ਦੁਨਿਆਵੀ ਪਦਾਰਥਾਂ ਦੇ ਵਿਸ਼ੇ ਰਸ ਭੋਗਣ ਵਾਲੇ ਹਨ, ਪਰ, ਆਤਮਕ ਅਨੰਦ ਮਾਨਣ ਵਾਲਿਆਂ ਦੀ ਜੀਵਨ ਜੁਗਤੀ ਦੁਨੀਆਂ ਦੇ ਲੋਕਾਂ ਨਾਲੋਂ ਵਖਰੀ ਹੁੰਦੀ ਹੈ, ਭਾਵ ਭਗਤ ਲੋਕ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਅਤੇ ਨਾਂਹੀ ਉਹ ਆਪਣੀ ਸੰਸਾਰੀ ਲੋਕਾਂ ਵਾਂਢੂ ਵਡਿਆਈ ਕਰੌਣੀ ਚਾਹੁੰਦੇ ਹਨ, ਪਰ, ਇਸ ਭਗਤੀ ਦੇ ਮਾਰਗ ਤੇ ਟੁਰਨਾ ਬਹੁਤ ਔਖਾ ਹੈ, ਜਿਸ ਮਨੁੱਖ ਉਤੇ ਗੁਰੂ ਦੀ ਹੀ ਮੇਹਰ ਹੋਵੇ, ਉਹੀ ਆਪਾ-ਭਾਵ ਮੁਕਾ ਕੇ ਭਗਤੀ ਮਾਰਗ ਪਰ ਟੁਰ ਸਕਦਾ ਹੈ।

1. **ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ**
   **ਹੋਰੁ ਕਿਆ ਜਾਣਾ ਗੁਣ ਤੇਰੇ ॥**
2. **ਜਿਵ ਤੂ ਚਲਾਇਹਿ ਤਿਵੈ ਚਲਹ**
   **ਜਿਨਾ ਮਾਰਗਿ ਪਾਵਹੇ ॥**
3. **ਕਰਿ ਕਿਰਪਾ ਜਿਨ ਨਾਮਿ ਲਾਇਹਿ**
   **ਸਿ ਹਰਿ ਹਰਿ ਸਦਾ ਧਿਆਵਹੇ ॥**
4. **ਜਿਸਨੋ ਕਥਾ ਸੁਣਾਇਹਿ ਆਪਣੀ**
   **ਸਿ ਗੁਰਦੁਆਰੈ ਸੁਖੁ ਪਾਵਹੇ ॥**
5. **ਕਹੈ ਨਾਨਕੁ ਸਚੇ ਸਾਹਿਬ**
   **ਜਿਉ ਭਾਵੈ ਤਿਵੈ ਚਲਾਵਹੇ ॥੧੫॥**

**ਪਦ ਅਰਥ** :-ਚਲਹ-ਅਸੀਂ ਜੀਵ ਤੁਰਦੇ ਹਾਂ। ਹੋਰੁ-ਹੋਰ ਭੇਤ। ਕਿਆ ਜਾਣਾ-ਮੈਂ ਨਹੀਂ ਜਾਣਦਾ। ਮਾਰਗਿ-(ਅਨੰਦ ਦੇ) ਰਸਤੇ ਉਤੇ। ਪਾਵਹੇ-ਪਾਵਹਿ, ਤੂੰ ਪਉਂਦਾ ਹੈਂ। ਲਾਇਹਿ-ਤੂੰ ਲਉਂਦਾ ਹੈਂ। ਸਿ-ਉਹ ਬੰਦੇ। ਧਿਆਵਹੇ--ਧਿਆਵਹਿ, ਧਿਆਉਂਦੇ ਹਨ। ਸੁਖੁ--ਆਤਮਕ ਅਨੰਦ। ਤਿਵੇਂ--ਉਸੇ ਤਰ੍ਹਾਂ, ਤਿਉਂ ਹੀ।੧੫।

**ਅਰਥ** :--

**ਪ੍ਰ**:--ਸ੍ਰੀ ਜੀਉ, ਇਹ ਜੋ ਭਗਤੀ, ਅਤੇ ਸੰਸਾਰੀ ਮਾਰਗ ਤੇ ਚਲਣ ਵਾਲੇ ਭਿੰਨ ਭਿੰਨ ਲੋਕ ਹਨ ਕੀ ਇਹ ਆਪਣੀ ਇੱਛਾ ਮੁਤਾਬਕ ਹੀ ਤੁਰ ਰਹੇ ਹਨ? ਇਸ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ?

1. **ਉ**:-ਹੇ ਭਾਈ, ਮੈਂ ਤਾਂ ਇਨ੍ਹਾਂ ਦੋਵੇਂ ਮਾਰਗ ਤੇ ਟੁਰਨ ਵਾਲਿਆਂ ਨੂੰ ਸੁਤੰਤ੍ਰ ਨਹੀਂ ਸਮਝਦਾ ਸਗੋਂ, ਉਸ ਪ੍ਰਭੂ ਜੀ ਦੇ ਸਨਮੁਖ ਹੋ ਇਉਂ ਹੀ ਕਹਿੰਦਾ ਹਾਂ ਕਿ ਹੇ ਮਾਲਕ ਪ੍ਰਭੂ ਜੀ ਜਿਵੇਂ ਤੂੰ (ਸਾਨੂੰ ਜੀਵਾਂ ਨੂੰ ਜੀਵਨ ਦੀ ਸੜਕ ਉਤੇ) ਤੋਰਦਾ ਹੈਂ, ਤਿਵੇਂ (ਹੀ) ਅਸੀਂ ਤੁਰੀ ਜਾਂਦੇ ਹਾਂ, (ਬੱਸ, ਮੈਨੂੰ ਤਾਂ ਇਤਨੀ ਹੀ ਸੂਝ ਪਈ ਹੈ) ਤੇਰੇ ਗੁਣਾਂ ਦਾ ਹੋਰ ਭੇਤ ਮੈਂ ਨਹੀਂ ਜਾਣਦਾ।
2. (ਹੁਣ ਮੈਂ ਤਾਂ ਇਹੀ ਸਮਝਿਆ ਹਾਂ ਕਿ) ਜਿਸ ਰਾਹੇ ਤੂੰ ਸਾਨੂੰ ਤੋਰਦਾ ਹੈਂ, ਅਸੀਂ ਓਸੇ ਰਾਹੇ ਤੁਰਦੇ ਹਾਂ।
3. ਹੇ ਸਾਈਂ ਜੀ, ਜਿਨ੍ਹਾਂ ਬੰਦਿਆਂ ਨੂੰ ਤੂੰ ਭਗਤੀ ਦੇ ਰਸਤੇ ਉਤੇ ਤੋਰਦਾ ਹੈਂ, ਜਿਨ੍ਹਾਂ ਨੂੰ ਮੇਹਰ ਕਰਕੇ ਆਪਣੇ ਨਾਮ ਵਿਚ ਜੋੜਦਾ ਹੈਂ, ਉਹ ਬੰਦੇ ਸਦਾ ਹੀ ਹਰੀ ਨਾਮ ਸਿਮਰਦੇ ਹਨ।
4. ਹੇ ਪ੍ਰਭੂ ਜੀਉ, ਜਿਸ ਜਿਸ ਮਨੁੱਖ ਨੂੰ ਤੂੰ ਆਪਣੀ ਸਿਫਤ ਸਲਾਹ ਦੀ ਬਾਣੀ ਸੁਣਾਉਂਦਾ ਹੈਂ, (ਸੁਣਨ ਵੱਲ ਪ੍ਰੇਰਦਾ ਹੈਂ) ਉਹ ਬੰਦੇ ਗੁਰੂ ਦੇ ਦਰ ਤੇ (ਪਹੁੰਚ ਕੇ) ਆਤਮਕ ਅਨੰਦ ਮਾਣਦੇ ਹਨ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਦਾ ਥਿਰ ਰਹਿਣ ਵਾਲੇ ਮਾਲਕ, ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਉਸੇ ਤਰ੍ਹਾਂ ਤੂੰ (ਸਾਨੂੰ ਜੀਵਾਂ ਨੂੰ) ਜੀਵਨ ਮਾਰਗ ਉਤੇ ਤੋਰਦਾ ਹੈਂ।੧੫।

**ਭਾਵਾਰਥ** :--ਅਨੇਕਾਂ ਹੀ ਲੋਕ ਹਨ ਜੋ ਭਗਤੀ ਦੇ ਮਾਰਗ ਤੇ ਚੱਲ ਕੇ ਆਤਮਕ ਅਨੰਦ ਨੂੰ ਪ੍ਰਾਪਤ ਕਰਨ ਦਾ ਯਤਨ ਕਰਦੇ ਹਨ, ਪਰ, ਇਹ ਦਾਤ ਨਿਰੋਲ ਉਸੇ ਪ੍ਰਮਾਤਮਾਂ ਦੇ ਆਪਣੇ ਹੱਥ ਵਿਚ ਹੈ, ਉਹ ਜਿਸਨੂੰ ਮੇਹਰ ਕਰਕੇ ਆਪਣੇ ਨਾਮ ਸਿਮਰਨ ਵੱਲ ਪ੍ਰੇਰਦਾ ਹੈ, ਉਹੋ ਹੀ ਮਨੁੱਖ ਗੁਰੂ ਦੇ ਦਰ ਤੇ ਪਹੁੰਚ ਕੇ ਨਾਮ ਸਿਮਰਨ ਦੀ ਬਰਕਤ ਨਾਲ ਆਤਮਕ ਅਨੰਦ ਦਾ ਰਸ ਮਾਣਦਾ ਹੈ।

ਉਪ੍ਰੋਕਤ ਦੋਵੇਂ ਪਉੜੀਆਂ ਵਿਚ ਇਹ ਸਾਰੰਸ਼ ਹੈ :-ਕਿ ਜਿਹੜੇ ਮਨੁੱਖ ਗੁਰੂ ਦੀ ਕਿਰਪਾ ਦਾ ਪਾਤਰ ਬਣ ਕੇ ਹਰੀ ਦੇ ਭਗਤ ਬਣ ਜਾਂਦੇ ਹਨ ਉਨ੍ਹਾਂ ਦੇ ਜੀਵਨ ਦੀ ਚਾਲ ਆਮ ਸੰਸਾਰੀ ਲੋਕਾਂ ਨਾਲੋਂ ਅਡਰੀ ਹੋ ਜਾਂਦੀ ਹੈ, ਜਿਵੇਂ ਕਿ, ਉਹ ਲਾਲਚ ਨਹੀਂ ਕਰਦੇ, ਅਹੰਕਾਰ ਆਦਿ ਅਉਗਣ ਛੱਡ ਕੇ ਆਪਣੇ ਆਪ ਵਿਚ ਮਸਤ ਰਹਿੰਦੇ ਹਨ, ਪਰ, ਇਸ ਚਾਲੇ ਤੁਰਨਾ ਬਹੁਤ ਔਖਾ ਹੈ। (੧੪)

ਪਰ, ਜੇ ਹਰੀ ਆਪ ਮੇਹਰ ਕਰੇ ਤਾਂ ਮਨੁੱਖ ਗੁਰੂ ਦੀ ਬਾਣੀ ਰਾਹੀਂ ਪ੍ਰਭੂ ਦੀ ਸਿਫਤ ਸਲਾਹ ਕਰਦਾ ਹੋਇਆ ਸੌਖਾ ਹੀ ਇਸ ਮਾਰਗ ਪਰ ਤੁਰ ਸਕਦਾ ਹੈ। (੧੫)

**1. ਏਹੁ ਸੋਹਿਲਾ ਸਬਦੁ ਸੁਹਾਵਾ ॥**
**2. ਸਬਦੋ ਸੁਹਾਵਾ ਸਦਾ ਸੋਹਿਲਾ**
**ਸਤਿਗੁਰੂ ਸੁਣਾਇਆ ॥**
**3. ਏਹੁ ਤਿਨ ਕੈ ਮੰਨਿ ਵਸਿਆ**
**ਜਿਨ ਧੁਰਹੁ ਲਿਖਿਆ ਆਇਆ ॥**
**4. ਇਕਿ ਫਿਰਹਿ ਘਨੇਰੇ ਕਰਹਿ ਗਲਾ**
**ਗਲੀ ਕਿਨੈ ਨ ਪਾਇਆ ॥**
**5. ਕਹੈ ਨਾਨਕੁ ਸਬਦੁ ਸੋਹਿਲਾ**
**ਸਤਿਗੁਰੂ ਸੁਣਾਇਆ ॥੧੬॥**

**ਪਦ ਅਰਥ** :—ਸੋਹਿਲਾ—ਖ਼ੁਸ਼ੀ ਦਾ ਗੀਤ, ਅਨੰਦ ਦੇਣ ਵਾਲਾ ਗੀਤ । ਸੁਹਾਵਾ—ਸੋਹਣਾ । ਇਹੁ—ਇਹ ਸੋਹਿਲਾ । ਮੰਨਿ—ਮਨ ਵਿਚ । ਇਕਿ—ਕਈ ਜੀਵ । ਗਲੀ—ਨਿਰੀਆਂ ਗੱਲਾਂ ਕਰਨ ਨਾਲ ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ, ਸੋਹਿਲੇ ਤਾਂ ਲੋਕ ਅਨੇਕਾਂ ਤਰ੍ਹਾਂ ਦੇ ਗਾਇਨ ਕਰਦੇ ਸੁਣੀਦੇ ਹਨ, ਪਰ, ਇਸ ਗੁਰੂ ਦੇ ਸ਼ਬਦ ਰੂਪ ਸੋਹਿਲੇ ਵਿਚ ਫਰਕ ਕੀ ਸਮਝਣਾ ਚਾਹੀਦਾ ਹੈ ?

**1.ਉ**:—(ਹੇ ਭਾਈ, ਅਸਲ ਵਿਚ ਸਤਿਗੁਰੂ ਦਾ) ਇਹ ਸੋਹਣਾ ਸ਼ਬਦ (ਆਤਮਕ) ਅਨੰਦ ਦੇਣ ਵਾਲਾ ਗੀਤ ਹੈ ।

2. (ਹੇ ਪਿਆਰੇ ! ਯਕੀਨ ਜਾਣੋ ਕਿ) ਸਤਿਗੁਰੂ ਨੇ ਜਿਹੜਾ ਸੋਹਣਾ ਸ਼ਬਦ ਸੁਣਾਇਆ ਹੈ ਉਹ ਸਦਾ ਆਤਮਕ ਅਨੰਦ ਦੇਣ ਵਾਲਾ ਹੈ ।

**ਪ੍ਰ**:—ਸ੍ਰੀ ਜੀਉ, ਤਾਂ ਫਿਰ ਇਸ ਅਨੰਦ ਦਾਇਕ ਸੋਹਿਲੇ ਨੂੰ ਸਾਰੇ ਲੋਕ ਹੀ ਕਿਉਂ ਨਹੀਂ ਆਪਣੇ ਮਨ ਵਿਚ ਵਸਾ ਲੈਂਦੇ ?

**3.ਉ**:—ਪਰ, ਹੇ ਭਾਈਓ, ਅਸਲ ਵਿਚ ਇਹ ਆਪਣੇ ਵੱਸ ਵਿਚ ਨਹੀਂ ਇਹ ਗੁਰੂ ਦਾ ਸ਼ਬਦ ਉਨ੍ਹਾਂ ਦੇ ਹੀ ਮਨ ਵਿਚ ਵਸਦਾ ਹੈ, ਜਿਨ੍ਹਾਂ ਦੇ ਮੱਥੇ ਤੇ ਧੁਰੋਂ ਲਿਖਿਆ ਲੇਖ ਉੱਘੜਦਾ ਹੈ ।

**ਪ੍ਰ**:—ਸ੍ਰੀ ਜੀਉ, ਗਿਆਨ ਪ੍ਰਾਪਤ ਹੋ ਜਾਣ ਦੀਆਂ ਗੱਲਾਂ ਕਰਦੇ ਤਾਂ ਬਹੁਤ ਲੋਕ ਸੁਣੀਦੇ ਹਨ, ਕੀ ਅਨੰਦ ਸਾਰਿਆਂ ਨੂੰ ਹੀ ਪ੍ਰਾਪਤ ਹੋ ਗਿਆ ਹੋਵੇਗਾ ?

**4.ਉ**:—ਹੇ ਭਾਈਓ, ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ, ਬਥੇਰੇ ਅਨੇਕਾਂ ਐਸੇ ਬੰਦੇ ਫਿਰਦੇ ਹਨ (ਜਿਨ੍ਹਾਂ ਦੇ ਮਨ ਵਿਚ ਗੁਰੂ ਦਾ ਸ਼ਬਦ ਤਾਂ ਨਹੀਂ ਵਸਿਆ, ਪਰ ਗਿਆਨ ਦੀਆਂ ਗੱਲਾਂ ਜ਼ਰੂਰ ਕਰਦੇ ਹਨ, (ਪਰ ਯਾਦ ਰਖੋ) ਨਿਰੀਆਂ (ਕਰਦੇ ਰਹਿਣ) ਨਾਲ ਆਤਮਕ ਅਨੰਦ ਕਿਸੇ ਨੂੰ ਭੀ ਨਹੀਂ ਮਿਲ ਸਕਿਆ ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਤਿਗੁਰੂ ਦਾ ਸੁਣਾਇਆ ਹੋਇਆ ਸ਼ਬਦ ਹੀ ਆਤਮਕ ਅਨੰਦ ਦਾ ਦਾਤਾ ਹੈ ।੧੬।

**ਭਾਵਾਰਥ** :-ਅਨੇਕਾਂ ਹੀ ਲੋਕ ਆਤਮਕ ਅਨੰਦ ਪ੍ਰਾਪਤੀ ਦੇ ਅਨੇਕਾਂ ਹੀ ਵਸੀਲੇ ਕਰਦੇ ਹਨ, ਪਰ ਇਕ ਸਤਿਗੁਰੂ ਦੀ ਪਵਿਤ੍ਰ ਬਾਣੀ ਹੀ ਆਤਮਕ ਅਨੰਦ ਪ੍ਰਾਪਤੀ ਦਾ ਸਹੀ ਵਸੀਲਾ ਹੈ, ਪਰ ਇਹ ਇਲਾਹੀ ਬਾਣੀ ਉਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਹੀ ਵਸਦੀ ਹੈ, ਜਿਨ੍ਹਾਂ ਦੇ ਭਾਗਾਂ ਵਿਚ ਧੁਰ ਤੋਂ ਹੀ ਇਹ ਲੇਖ ਲਿਖਿਆ ਹੋਇਆ ਹੈ ।

**1. ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥**
**2. ਹਰਿ ਧਿਆਇਆ ਪਵਿਤੁ ਹੋਏ**
**ਗੁਰਮੁਖਿ ਜਿਨੀ ਧਿਆਇਆ ॥**
**3. ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ**
**ਪਵਿਤੁ ਸੰਗਤਿ ਸਬਾਈਆ ॥**
**4. ਕਹਦੇ ਪਵਿਤੁ ਸੁਣਦੇ ਪਵਿਤੁ**
**ਸੇ ਪਵਿਤੁ ਜਿਨੀ ਮੰਨਿ ਵਸਾਇਆ ॥**
**5. ਕਹੈ ਨਾਨਕੁ ਸੇ ਪਵਿਤੁ**
**ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥**

**ਪਦ ਅਰਥ** :—ਗੁਰਮੁਖਿ—ਗੁਰੂ ਦੀ ਸ਼ਰਣ ਪੈ ਕੇ । ਸਹਿਤ ਸਿਉ—ਸਮੇਤ । ਕੁਟੰਬ-ਪਰਵਾਰ । ਸਬਾਈਆ—ਸਾਰੀ ਹੀ । ਮੰਨਿ—ਮਨ ਵਿਚ ।੧੭।

**ਅਰਥ** :—

**ਪ੍ਰ**:—ਸ੍ਰੀ ਜੀਉ, ਸਾਰੇ ਹੀ ਜੀਵ ਮਨੁੱਖ ਮਾਤ੍ਰ ਤਾਂ ਸਮਾਨ ਹੀ ਵੇਖੀਦੇ ਹਨ, ਪਰ, ਨਾਮ ਸਿਮਰਨ ਵਾਲਿਆਂ ਵਿਚ ਕੀ ਵਿਸ਼ੇਸ਼ਤਾ ਹੋ ਜਾਂਦੀ ਹੈ ?

**1.ਉ**:—ਹੇ ਭਾਈ, ਅਸਲ ਉਹ ਬੰਦੇ ਪਵਿਤਰ ਜੀਵਨ ਵਾਲੇ ਬਣ ਜਾਂਦੇ ਹਨ, ਜਿਨ੍ਹਾਂ ਨੇ ਹਰੀ (ਦਾ) ਨਾਮ ਸਿਮਰਿਆ ਹੈ ।

2. ਹੇ ਭਾਈ, ਗੁਰੂ ਦੀ ਸ਼ਰਨ ਪੈ ਕੇ ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ ਹੈ, ਉਹ ਸ਼ੁੱਧ ਆਚਰਣ ਵਾਲੇ ਹੋ ਗਏ ।

**ਪ੍ਰ**:—ਸ੍ਰੀ ਜੀਉ, ਕੀ ਅਜਿਹੇ ਸ਼ੁੱਧ ਆਚਰਨ ਵਾਲਿਆਂ ਤੋਂ ਕਿਸੇ ਹੋਰ ਨੂੰ ਭੀ ਲਾਭ ਪ੍ਰਾਪਤ ਹੁੰਦਾ ਹੈ ?

**3.ਉ**:—ਹੇ ਪਿਆਰੇ, (ਉਨ੍ਹਾਂ ਦੀ ਸੰਗਤ ਨਾਲ ਤਾਂ) ਉਨ੍ਹਾਂ ਦੇ ਮਾਤਾ ਪਿਤਾ ਪ੍ਰਵਾਰ ਦੇ ਜੀਵ ਪਵਿਤ੍ਰ ਜੀਵਨ ਵਾਲੇ ਬਣ ਗਏ, ਜਿਨ੍ਹਾਂ ਜਿਨ੍ਹਾਂ ਨੇ ਉਨ੍ਹਾਂ ਦੀ ਸੰਗਤ ਕੀਤੀ ਉਹ ਸਾਰੇ (ਹੀ) ਪਵਿਤ੍ਰ ਹੋ ਗਏ ।

4. ਹੇ ਭਾਈਓ, ਅਸਲ ਵਿਚ ਹਰੀ ਦਾ ਨਾਮ ਇਕ ਐਸਾ ਅਨੰਦ ਦਾ ਸੋਮਾਂ ਹੈ ਕਿ ਇਸ ਨੂੰ ਜਪਣ ਵਾਲੇ ਭੀ ਪਵਿਤ੍ਰ ਤੇ ਸੁਣਨ ਵਾਲੇ ਭੀ ਪਵਿਤ੍ਰ ਹੋ ਜਾਂਦੇ ਹਨ, ਅਤੇ ਜਿਹੜੇ ਇਸ ਨੂੰ ਮਨ ਵਿਚ ਵਸਾਂਦੇ ਹਨ ਉਹ ਭੀ ਪਵਿਤ੍ਰ ਹੋ ਜਾਂਦੇ ਹਨ ।

5. (ਗੁਰੂ) ਨਾਨਕ ਦੇਵ ਜੀ ਆਖਦੇ ਹਨ, ਕਿ ਹੇ ਭਾਈ ! ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸ਼ਰਨ ਪੈ ਕੇ ਹਰੀ ਦਾ ਨਾਮ ਸਿ ਰਿਆ ਹੈ, ਉਹ ਸ਼ੁੱਧ ਆਚਰਨ ਵਾਲੇ ਹੋ ਗਏ ਹਨ ।੧੭।

**ਭਾਵਾਰਥ** :—ਜਿਹੜੇ ਬੰਦੇ ਗੁਰੂ ਦੀ ਸ਼ਰਨ ਪੈ ਕੇ ਪ੍ਰਮੇਸ਼ਰ ਜੀ ਦਾ ਨਾਮ ਸਿਮਰਦੇ ਹਨ, ਉਨ੍ਹਾਂ ਦੇ ਅੰਤਰ ਆਤਮੇ ਹੀ ਅਨੰਦ ਪੈਦਾ ਹੁੰਦਾ ਹੈ, ਇਸੇ ਅਨੰਦ ਦੀ ਬਰਕਤ ਨਾਲ ਮਾਇਆ ਦੇ ਹੋਛੇ ਰਸ ਉਨ੍ਹਾਂ ਦੇ ਮਨ ਨੂੰ ਖਿੱਚ ਨਹੀਂ ਪਾ ਸਕਦੇ, ਉਨ੍ਹਾਂ ਦਾ ਜੀਵਨ ਭਗਤੀ ਦੇ ਉਚੇ ਮਾਰਗ ਤੇ ਚੱਲ ਕੇ ਉੱਚਾ ਹੋ ਜਾਂਦਾ ਹੈ, ਅਤੇ ਉਨ੍ਹਾਂ ਦੀ ਸੰਗਤ ਕਰਨ ਵਾਲਿਆਂ ਦਾ ਭੀ ਆਚਰਨ ਪਵਿਤ੍ਰ ਹੋ ਜਾਂਦਾ ਹੈ ।

**1. ਕਰਮੀ ਸਹਜੁ ਨ ਊਪਜੈ**
**ਵਿਣੁ ਸਹਜੈ ਸਹਸਾ ਨ ਜਾਇ ॥**
**2. ਨਹ ਜਾਇ ਸਹਸਾ ਕਿਤੈ ਸੰਜਮਿ**
**ਰਹੇ ਕਰਮ ਕਮਾਏ ॥**
**3. ਸਹਸੈ ਜੀਉ ਮਲੀਣੁ ਹੈ**
**ਕਿਤੁ ਸੰਜਮਿ ਧੋਤਾ ਜਾਏ ॥**
**4. ਮੰਨੁ ਧੋਵਹੁ ਸਬਦਿ ਲਾਗਹੁ**
**ਹਰਿ ਸਿਉ ਰਹਹੁ ਚਿਤੁ ਲਾਇ ॥**
**5. ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ**
**ਇਹੁ ਸਹਸਾ ਇਵ ਜਾਇ ॥੧੮॥**

**ਪਦ ਅਰਥ** :—ਕਰਮੀ—(ਬਾਹਰੋਂ ਧਾਰਮਿਕ ਜਾਪਦੇ) ਕੰਮਾਂ ਨਾਲ, ਕਰਮ ਕਾਂਡ ਦੀ ਰਾਹੀਂ । ਸਹਜੁ—ਅਡੋਲਤਾ, ਆਤਮਕ ਅਨੰਦ । ਸਹਸਾ—(ਮਾਇਆ ਦੇ ਮੋਹ ਤੋਂ ਪੈਦਾ ਹੋਏ) ਚਿੰਤਾ, ਸਹਿਮ । ਕਿਤੇ ਸੰਜਮਿ—ਕਿਸੇ ਜੁਗਤੀ ਨਾਲ । ਰਹੇ—ਥੱਕ ਗਏ । ਮਲੀਣੁ—ਮੈਲਾ । ਕਿਤੁ—ਕਿਸ ਦੀ ਰਾਹੀਂ ? ਕਿਤੁ ਸੰਜਮਿ—ਕਿਸ ਤਰੀਕੇ ਨਾਲ ? ਮੰਨੁ—ਮਨ । ਇਵ— ਇਸ ਤਰ੍ਹਾਂ ।੧੮।

**ਅਰਥ** :—

ਪ੍ਰ:—ਹੇ ਗੁਰੋ, ਵੇਖੀਦਾ ਹੈ ਕਿ ਬਹੁਤ ਲੋਕ ਆਤਮਕ ਅਨੰਦ ਦੀ ਪ੍ਰਾਪਤੀ ਲਈ ਅਨੇਕਾਂ ਹੀ ਤਰ੍ਹਾਂ ਦੇ ਕਰਮ ਕਾਂਡ ਦੇ ਜਪ ਤਪ ਰੂਪ ਸਾਧਨ ਕਰਦੇ ਹਨ, ਕੀ ਇਨ੍ਹਾਂ ਜਪਾਂ ਤਪਾਂ ਰੂਪ ਕਰਮਾਂ ਦੇ ਕਰਨ ਨਾਲ ਉਨ੍ਹਾਂ ਨੂੰ ਸਹਿਜ ਅਵਸਥਾ ਦੀ, ਭਾਵ ਮਾਨਸਕ ਅਡੋਲਤਾ ਦੀ ਪ੍ਰਾਪਤੀ ਹੋ ਜਾਂਦੀ ਹੈ ?

1.ਉ:- ਹੇ ਭਾਈ, ਅਸਲ ਵਿਚ ਬਾਹਰੋਂ ਧਾਰਮਿਕ ਜਾਪ ਦੇ ਕਰਮ ਕਰਦੇ ਰਹਿਣ ਨਾਲ ਅੰਦਰ ਆਤਮਕ ਅਨੰਦ ਪ੍ਰਾਪਤ ਨਹੀਂ ਹੋ ਸਕਦਾ, ਭਾਵ ਪੂਰਨ ਗਿਆਨ, ਬ੍ਰਹਮ ਗਿਆਨ ਤੋਂ ਬਿਨਾਂ ਮਨੁੱਖ ਦੇ ਅੰਦਰੋਂ, ਸੰਸਾ, ਭਰਮ, ਤੌਖਲਾ ਦੂਰ ਨਹੀਂ ਹੁੰਦਾ ।

2. ਹੇ ਭਾਈ ! ਮਾਇਆ ਦੇ ਮੋਹ ਵਿਚ ਫਸਿਆ ਰਹਿਣ ਨਾਲ ਮਨ ਵਿਚ ਤੌਖਲਾ, ਸਹਿਮ ਬਣਿਆ ਹੀ ਰਹਿੰਦਾ ਹੈ, ਦੂਰ ਨਹੀਂ ਹੁੰਦਾ ਵੇਖਦੇ ਹਾਂ ਕਿ ਲੋਕ ਬਥੇਰੇ ਕਰਮ ਕਮਾ ਰਹੇ ਹਨ ।

ਪ੍ਰ:—ਕਿਉਂ ਜੀ ਫਿਰ ਇਸ ਮਨ ਦੀ ਮਲੀਣਤਾ ਦੂਰ ਕਿਵੇਂ ਹੋ ਸਕਦੀ ਹੈ ?

3.ਉ:—ਹੇ ਭਾਈ, ਸੰਸੇ ਕਰਕੇ ਇਹ ਜੀਵ ਮਲੀਨ ਹੋ ਰਿਹਾ ਹੈ, (ਪਰ, ਜੋ ਤੁਸਾਂ ਪੁੱਛਦੇ ਹੋ ਕਿ) ਕਿਸ ਤਰੀਕੇ ਨਾਲ ਧੋਤਿਆ ਜਾ ਸਕਦਾ ਹੈ ? (ਤਾਂ ਯਕੀਨ ਕਰੋ, ਜਿਤਨਾ ਚਿਰ) ਮਨ ਸਹਿਮ ਵਿਚ (ਹੈ ਉਤਨਾ ਚਿਰ) ਇਹ ਮਨ ਮੈਲਾ ਹੀ ਰਹਿੰਦਾ ਹੈ ਮਨ ਦੀ ਇਹ ਮੈਲ ਕਿਸੇ (ਬਾਹਰਲੀ) ਜੁਗਤੀ ਨਾਲ ਨਹੀਂ ਧੋਤੀ ਜਾ ਸਕਦੀ ।

ਪ੍ਰ:—ਹਜ਼ੂਰ ਜੀਉ, ਤਾਂ ਦਸੋ ਇਸ ਮਨ ਨੂੰ ਧੋਇਆ ਕਿਵੇਂ ਜਾਵੇ ?

4.ਉ:—ਹੇ ਭਾਈ, ਜੇ ਮਨ ਨੂੰ ਧੋਣਾ ਚਾਹੁੰਦੇ ਹੋ ਤਾਂ ਇਸ ਤਰ੍ਹਾਂ ਧੋਵੋ, ਗੁਰੂ ਦੇ ਸ਼ਬਦ ਵਿਚ ਜੁੜੋ, ਅਤੇ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਸਦਾ ਚਿੱਤ ਜੋੜੀ ਰੱਖੋ, (ਬੱਸ, ਇਹੋ ਹੀ ਮਨ ਨੂੰ ਧੋਣ ਦੀ ਯੁਕਤੀ ਹੈ) ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰੂ ਦੀ ਕਿਰਪਾ ਨਾਲ ਹੀ (ਮਨੁਖ ਦੇ ਅੰਦਰ) ਆਤਮਕ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਇਸ ਤਰ੍ਹਾਂ ਮਨ ਦਾ ਸਹਿਮ ਤੌਖਲਾ ਦੂਰ ਹੋ ਜਾਂਦਾ ਹੈ ।੧੮।

**ਭਾਵਾਰਥ** :—ਸੰਸੇ ਸਹਿਮ ਦੀ ਨਵਿਰਤੀ ਲਈ ਲੋਕੀਂ ਭਾਵੇਂ ਅਨੇਕਾਂ ਹੀ ਜਪ ਤਪ ਆਦਿ ਸਾਧਨ ਕਰਦੇ ਹਨ, ਪਰ ਉਨ੍ਹਾਂ ਦੇ ਮਨ ਅੰਦਰ ਮਾਇਆ ਦੇ ਮੋਹ ਵਿਚ ਫਸੇ ਰਹਿਣ ਨਾਲ ਸੰਸਾ ਬਣਿਆਂ ਹੀ ਰਹਿੰਦਾ ਹੈ, ਇਸ ਸੰਸੇ ਦੀ ਨਵਿਰਤੀ ਦਾ ਇਲਾਜ ਕੇਵਲ ਆਤਮਕ ਅਨੰਦ ਹੀ ਹੈ, ਪਰ, ਇਹ ਆਤਮਕ ਅਨੰਦ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ, ਸੋ, ਇਸ ਲਈ ਗੁਰੂ ਦੇ ਸ਼ਬਦ ਵਿਚ ਹੀ ਸਦਾ ਸੁਰਤੀ ਜੋੜੀ ਰਖੋ ਤੇ ਪ੍ਰਭੂ ਦੀ ਯਾਦ ਵਿਚ ਹੀ ਸਦਾ ਜੁੜੇ ਰਹੋ ।

**1. ਜੀਅਹੁ ਮੈਲੇ ਬਾਹਰਹੁ ਨਿਰਮਲ ॥**
**2. ਬਾਹਰਹੁ ਨਿਰਮਲ ਜੀਅਹੁ ਤ ਮੈਲੇ**
**ਤਿਨੀ ਜਨਮੁ ਜੂਐ ਹਾਰਿਆ ॥**
**3. ਏਹ ਤਿਸਨਾ ਵਡਾ ਰੋਗੁ ਲਗਾ**
**ਮਰਣੁ ਮਨਹੁ ਵਿਸਾਰਿਆ ॥**
**4. ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ**
**ਫਿਰਹਿ ਜਿਉ ਬੇਤਾਲਿਆ ॥**
**5. ਕਹੈ ਨਾਨਕੁ ਜਿਨ ਸਚੁ ਤਜਿਆ**
**ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥**

 

**ਪਦ ਅਰਥ** :–ਜੀਅਹੁ–ਜਿੰਦ ਤੋਂ, ਮਨ ਵਿਚੋਂ। ਤਿਨੀ–ਉਨ੍ਹਾਂ ਬੰਦਿਆਂ ਨੇ। ਮਰਣੁ-ਮੌਤ। ਬੇਤਾਲੇ–ਭੂਤਨੇ, ਤਾਲ ਤੋਂ ਖੁੰਝੇ ਹੋਏ। ਜਿਨ–ਜਿਨ੍ਹਾਂ ਨੇ।੧੯।

**ਅਰਥ** :–

**ਪ੍ਰ:**–ਹੇ ਗੁਰੋ ! ਕਈ ਮਨੁਖਾਂ ਨੂੰ ਸਰੀਰ ਕਰ ਕੇ ਬਾਹਰੋਂ ਤਾਂ ਬੜੇ ਪਵਿਤ੍ਰ ਵੇਖੀਦਾ ਹੈ, ਪਰ, ਜਦੋਂ ਉਨ੍ਹਾਂ ਨੂੰ ਨੇੜੇ ਹੋ ਕੇ ਤਕੀਏ ਤਾਂ ਉਹ ਵਿਕਾਰਾਂ ਨਾਲ ਮਨ ਕਰ ਕੇ ਮੈਲੇ ਹੁੰਦੇ ਹਨ, ਆਖਰ ਉਨ੍ਹਾਂ ਨੂੰ ਕੀ ਫਲ ਮਿਲੇਗਾ ?

1. **ਉ:**–ਹੇ ਭਾਈ ! ਨਿਰੇ ਬਾਹਰੋਂ ਧਾਰਮਕ ਦਿਸਦੇ ਕਰਮ ਕਰਨ ਵਾਲੇ ਬੰਦੇ ਮਨ ਵਿਚ (ਵਿਕਾਰਾਂ ਨਾਲ) ਮੈਲੇ ਹੀ ਰਹਿੰਦੇ ਹਨ ਅਤੇ ਸਿਰਫ ਵੇਖਣ ਨੂੰ ਹੀ ਪਵਿਤਰ ਜਾਪਦੇ ਹਨ।
2. ਹੇ ਭਾਈ ! ਜਿਹੜੇ ਬੰਦੇ ਬਾਹਰੋਂ ਪਵਿਤ੍ਰ ਦਿਸਣ, ਉਂਝ ਮਨ ਕਰ ਕੇ ਵਿਕਾਰੀ ਹੋਣ, (ਸਮਝੋ) ਉਨ੍ਹਾਂ ਨੇ ਤਾਂ ਆਪਣਾ ਜਨਮ ਇਉਂ ਹੀ ਵਿਅਰਥ ਗਵਾ ਲਿਆ, ਜਿਵੇਂ ਕੋਈ ਜੁਆਰੀਆ ਜੂਏ ਵਿਚ ਧਨ ਹਾਰ ਆਉਂਦਾ ਹੈ।
3. ਹੇ ਭਾਈ ! ਉਨ੍ਹਾਂ ਭੇਖੀਆਂ ਨੂੰ ਤਾਂ ਅੰਦਰੋ ਅੰਦਰ ਮਾਇਆ ਦੀ ਤ੍ਰਿਸ਼ਨਾਂ ਦਾ ਵਡਾ ਰੋਗ ਖਾਈ ਜਾਂਦਾ ਹੈ, (ਮਾਇਆ ਦੇ ਲਾਲਚ ਵਿਚ) ਉਨ੍ਹਾਂ ਨੇ ਮੌਤ ਨੂੰ ਭੁਲਾਇਆ ਹੁੰਦਾ ਹੈ।
4. ਹੇ ਭਾਈ ! ਇਹ ਠੀਕ ਹੈ ਕਿ ਉਹ ਲੋਕਾਂ ਦੀਆਂ ਨਜ਼ਰਾਂ ਵਿਚ ਆਪਣੇ ਆਪ ਨੂੰ ਧਾਰਮਕ ਦਰਸਾਉਣ ਲਈ ਵੇਦ ਆਦਿਕ ਧਾਰਮਕ ਪੁਸਤਕਾਂ ਵਿਚੋਂ ਹਵਾਲੇ ਤਾਂ ਦੇਂਦੇ ਹਨ ਪਰ ਵੇਦ ਆਦਿਕ ਧਾਰਮਕ ਪੁਸਤਕਾਂ ਵਿਚ ਜੋ ਪ੍ਰਭੂ ਦੇ ਨਾਮ ਜਪਣ ਦਾ ਉਤਮ ਉਪਦੇਸ਼ ਹੈ, ਉਸ ਵਲ ਉਹ ਧਿਆਨ ਹੀ ਨਹੀਂ ਕਰਦੇ ਅਤੇ ਭੂਤਾਂ ਵਾਂਗ ਹੀ ਜਗਤ ਵਿਚ ਵਿਚਰਦੇ ਹਨ ਤੇ (ਜੀਵਨ ਤਾਲ ਤੋਂ ਖੁੰਝੇ ਹੀ ਰਹਿੰਦੇ ਹਨ)।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜਿਨ੍ਹਾਂ ਨੇ ਪ੍ਰਭੂ ਦਾ ਨਾਮ (ਸਿਮਰਨ) ਛਡਿਆ ਹੋਇਆ ਹੈ, ਤੇ ਜੋ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ, ਸਮਝ ਲਓ ਕਿ, ਉਨ੍ਹਾਂ ਨੇ ਆਪਣੀ ਜੀਵਨ ਖੇਡ ਨੂੰ ਜੂਏ ਵਿਚ ਹੀ ਹਾਰ ਲਿਆ ਹੈ।੧੯।

**ਭਾਵਾਰਥ** :–ਨਿਰੇ ਬਾਹਰੋਂ ਹੀ ਧਾਰਮਕ ਕਰਮ ਕਰਦੇ ਰਹਿਣ ਨਾਲ ਮਨ ਵਿਚ ਵਿਕਾਰਾਂ ਦੀ ਮੈਲ ਟਿਕੀ ਰਹਿੰਦੀ ਹੈ; ਮਨ ਨੂੰ ਮਾਖਿਆ ਦੇ ਮੋਹ ਦਾ ਰੋਗ ਚੰਬੜਿਆ ਰਹਿੰਦਾ ਹੈ, ਪਰ ਜਿਸ ਮਨ ਵਿਚ ਮੋਹ ਦਾ ਰੋਗ ਹੈ, ਉਥੇ ਅਨੰਦ ਦੀ ਪ੍ਰਗਟਤਾ ਕਿਥੇ ਹੋ ਸਕਦੀ ਹੈ, ਸੋ, ਸਦਾ ਹੀ ਹਰੀ ਦਾ ਨਾਮ ਸਿਮਰਦੇ ਰਹੋ, (ਬੱਸ) ਇਹੋ ਹੀ ਮਨ ਦੀ ਅਰੋਗਤਾ ਦਾ ਸਹੀ ਵਸੀਲਾ ਹੈ ਤੇ ਆਤਮਕ ਅਨੰਦ ਦੇਣ ਵਾਲਾ ਹੈ।

1. **ਜੀਅਹੁ ਨਿਰਮਲ ਬਾਹਰਹੁ ਨਿਰਮਲ ॥**
2. **ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥**
3. **ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥**
4. **ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥**
5. **ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥**

**ਪਦ ਅਰਥ** :–ਸਤਿਗੁਰ ਤੇ–ਗੁਰੂ ਤੋਂ (ਮਿਲੀ ਹੋਈ) ਜਿਸ ਦਾ ਉਪਦੇਸ਼ ਗੁਰੂ ਤੋਂ ਮਿਲਿਆ ਹੈ। ਕਰਣੀ–ਆਚਰਨ, ਕਰਨ ਜੋਗ ਕੰਮ। ਕਮਾਣੀ–ਕਮਾਈ ਹੈ। ਕੂੜ–ਮਾਇਆ ਦਾ ਮੋਹ। ਸੋਇ–ਖਬਰ। ਮਨਸਾ-ਮਨ ਦਾ ਫੁਰਨਾ, ਮਨ ਵਿਚ ਮਾਇਆ ਦੇ ਮੋਹ ਦਾ ਫੁਰਨਾ। ਸਚਿ–ਪ੍ਰਭੂ ਦੇ ਸਿਮਰਨ ਵਿਚ। ਵਣਜਾਰੇ–(ਜਗਤ ਵਿਚ ਭਗਤੀ ਦਾ) ਵਣਜ ਕਰਨ ਆਏ ਬੰਦੇ। ਮੰਨੁ–ਮਨ।੨੦।

**ਅਰਥ** :–

**ਪ੍ਰ:**–ਸ੍ਰੀ ਜੀਉ ! ਜੋ ਮਨੁਖ ਅੰਦਰੋਂ ਬਾਹਰੋਂ ਇਕੋ ਸਮਾਨ ਹਨ, ਭਾਵ ਪਵਿਤ੍ਰ ਹਨ, ਉਨ੍ਹਾਂ ਦੀ ਕੀ ਪਛਾਣ ਹੈ ?

1. **ਉ:**–ਹੇ ਭਾਈ ! ਜੋ ਮਨੁਖ ਜੀਉ ਕਰਕੇ ਭੀ ਨਿਰਮਲ ਹਨ, ਅਤੇ ਬਾਹਰੋਂ ਭੀ ਪਵਿਤ੍ਰ ਹਨ, ਉਹ ਉਹੀ ਕਮਾਈ ਕਰਦੇ ਹਨ, ਜਿਸਦੀ ਗੁਰੂ ਤੋਂ ਹਦਾਇਤ ਮਿਲਦੀ ਹੈ, ਉਨ੍ਹਾਂ ਦਾ ਜਗਤ ਨਾਲ ਵਰਤਾਰਾ ਭੀ ਸੁਚੱਜਾ ਹੁੰਦਾ ਹੈ।
2. ਉਹ ਬਾਹਰੋਂ ਭੀ ਪਵਿਤ੍ਰ ਤੇ ਅੰਦਰੋਂ ਭੀ ਸੁਚੇ ਰਹਿੰਦੇ ਹਨ, ਉਨ੍ਹਾਂ ਤੇ ਸਤਿਗੁਰਾਂ ਤੋਂ ਉਪਦੇਸ਼ ਲੈਕੇ ਸੁਭ ਚੰਗੀ ਕਰਣੀ ਹੀ ਕਮਾਈ ਹੈ।
3. ਹੇ ਭਾਈ ! ਉਨ੍ਹਾਂ ਦੇ ਮਨ ਦਾ ਮਾਇਕ ਫੁਰਨਾਂ ਸਿਮਰਨ ਵਿਚ ਹੀ ਮੁਕ ਜਾਂਦਾ ਹੈ (ਉਨ੍ਹਾਂ ਦੇ ਅੰਦਰ ਇਤਨਾ ਆਤਮਕ ਅਨੰਦ ਬਣਦਾ ਹੈ ਕਿ, ਮਾਇਆ ਦੇ ਮੋਹ ਦੀ ਖਬਰ ਭੀ ਉਨ੍ਹਾਂ ਦੇ ਮਨ ਤਕ ਨਹੀਂ ਪਹੁੰਚਦੀ, (ਭਾਵ ਕੂੜ ਦਾ ਉਥੇ ਜਿਕਰ ਹੀ ਨਹੀਂ ਹੁੰਦਾ ਤੇ ਮਨ ਸੱਚ ਵਿਚ ਹੀ ਲਗਾ ਰਹਿੰਦਾ ਹੈ।
4. ਹੇ ਭਾਈ ! ਜਗਤ ਦੇ ਸਾਰੇ ਹੀ ਜੀਵ ਆਤਮਕ ਵਖਰ ਵਿਹਾਝਣ ਆਏ ਹੋਏ ਹਨ, ਪਰ, ਉਹੀ ਜੀਵ ਵਪਾਰੀ ਚੰਗੇ ਕਹੇ ਜਾਂਦੇ ਹਨ, ਜਿਨ੍ਹਾਂ ਨੇ ਗੁਰੂ ਦੇ ਦਸੇ ਰਾਹ ਉਤੇ ਤੁਰ ਕੇ ਨਾਮ ਦੀ ਕਮਾਈ ਕਰਕੇ ਇਹ ਸ੍ਰੇਸ਼ਟ ਮਨੁਖ ਜਨਮ ਸਫਲ ਕਰ ਲਿਆ ਹੈ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਜਿਨ੍ਹਾਂ ਬੰਦਿਆਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ,

(ਜਿਨ੍ਹਾਂ ਦੇ ਅੰਦਰ ਆਤਮਕ ਅਨੰਦ ਬਣ ਜਾਂਦਾ ਹੈ) ਉਹ (ਅੰਤਰ ਆਤਮੇ) ਸਦਾ ਹੀ ਗੁਰੂ ਦੇ ਚਰਨਾਂ ਵਿਚ ਰਹਿੰਦੇ ਹਨ ।੨੦।

**ਭਾਵਾਰਥ** :—ਹਰ ਮਨੁਖ ਜਗਤ ਵਿਚ ਆਤਮਕ ਅਨੰਦ ਦਾ ਵਖਰ ਵਿਹਾਝਣ ਆਉਂਦਾ ਹੈ, ਪਰ ਜਿਹੜਾ ਮਨੁਖ ਗੁਰੂ ਦੇ ਦਸੇ ਰਾਹ ਉਤੇ ਤੁਰਦਾ ਹੈ, ਮਾਇਆ ਦਾ ਮੋਹ ਉਸ ਦੇ ਨੇੜੇ ਨਹੀਂ ਢੁਕਦਾ । ਉਸ ਦਾ ਮਨ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਤੇ ਬਾਹਰੋਂ ਦੁਨੀਆਂ ਨਾਲ ਭੀ ਉਸ ਦਾ ਵਰਤਾਰਾ ਸੁਚੱਜਾ ਹੁੰਦਾ ਹੈ, ਸਮਝ ਲਓ ਕਿ ਉਸ ਦੀ ਜਿੰਦਗੀ ਕਾਮਯਾਬ ਹੈ ।

ਉਪ੍ਰੋਕਤ ਪੰਜਾਂ ਪਉੜੀਆਂ ਵਿਚ ਇਹ ਸਿਧਾਂਤ ਅੰਕਤ ਕੀਤ ਗਿਆ ਹੈ:—

ਗੁਰੂ ਦੀ ਬਾਣੀ ਹੀ ਹਰੀ ਦਾ ਜਸ ਹੈ (੧੬) ਇਸੇ ਰਾਹੀਂ ਹਰੀ ਜਸ ਕਰਨ ਨਾਲ ਮਨੁਖ ਆਪਣੇ ਤੇ ਆਪਣੇ ਸੰਬੰਧੀਆਂ ਦੇ ਜੀਵਨ ਨੂੰ ਪਵਿਤ੍ਰ ਬਣਾ ਸਕਦਾ ਹੈ (੧੭) ਜੀਵਨ ਭਰਮਾਂ ਵਲੋਂ ਤਦੇ ਹੀ ਪਵਿਤ੍ਰ ਹੋ ਸਕਦਾ ਹੈ, ਜੇ ਕਰ ਸ਼ੁੱਧ ਗਿਆਨ ਪ੍ਰਾਪਤ ਹੋਵੇ,ਇਹ ਗਿਆਨ ਕਰਮ ਕਾਂਡ ਕੀਤਿਆਂ ਨਹੀਂ, ਸਗੋਂ ਬਾਣੀ ਦੁਆਰੇ ਹੀ ਮਿਲ ਸਕਦਾ ਹੈ (੧੮) ਕਰਮ ਕਾਂਡ ਨਾਲ ਤਾਂ ਕੇਵਲ ਬਾਹਰ ਦੀ ਮੈਲ ਹੀ ਧੋਤੀ ਜਾਂਦੀ ਹੈ, ਬਾਹਰੋਂ ਸਾਫ ਹੋਣ ਨਾਲ ਹਿਰਦੇ ਦੀ ਮੈਲ ਨਹੀਂ ਜਾਂਦੀ । ਧਾਰਮਕ ਪੁਸਤਕਾਂ ਵਿਚ ਜਿਥੇ ਕਰਮ-ਕਾਂਡ ਦਸਿਆ ਹੁੰਦਾ ਹੈ, ਉਥੇ ਨਾਲ ਹੀ ਹਰੀ ਨਾਮ ਭੀ ਦਸਿਆ ਹੁੰਦਾ ਹੈ, ਪਰ ਸੱਚ ਨੂੰ ਛੱਡ ਕੇ ਝੂਠ ਗ੍ਰਹਿਣ ਕਰਨ ਦੀ ਬਿਰਤੀ ਤੇਜ ਹੋਣ ਕਰ ਕੇ ਮਨੁਖ ਨਾਮ ਨੂੰ ਗ੍ਰਹਿਣ ਨਹੀਂ ਕਰਦਾ ਅਤੇ ਉਤੋਂ ਉਤੋਂ ਸਫਾਈਆਂ ਕਰਨ ਵਾਲੇ ਕਰਮਾਂ ਨੂੰ ਹੀ ਧਾਰਨ ਕਰੀ ਰਖਦਾ ਹੈ (੧੯) ਜੇ ਅੰਦਰੋਂ ਨਿਰਮਲ ਕਰਨ ਵਾਲਾ ਨਾਮ ਗ੍ਰਹਿਣ ਕਰੇ ਤਾਂ ਅੰਦਰਲੀ ਸਫਾਈ ਨਾਲ ਬਾਹਰਲੀ ਸਫਾਈ ਭੀ ਹੋ ਜਾਂਦੀ ਹੈ, ਪਰ ਇਹ ਨਾਮ ਵਾਲੀ ਕਰਨੀ ਗੁਰੂ ਤੋਂ ਹੀ ਮਿਲਦੀ ਹੈ । (੨੦)

**1. ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥**
**2. ਹੋਵੈ ਤ ਸਨਮੁਖੁ ਸਿਖੁ ਕੋਈ**
**ਜੀਅਹੁ ਰਹੈ ਗੁਰ ਨਾਲੇ ॥**
**3. ਗੁਰ ਕੇ ਚਰਨ ਹਿਰਦੈ ਧਿਆਏ**
**ਅੰਤਰ ਆਤਮੈ ਸਮਾਲੇ ॥**
**4. ਆਪੁ ਛਡਿ ਸਦਾ ਰਹੈ ਪਰਣੈ**
**ਗੁਰ ਬਿਨੁ ਅਵਰੁ ਨ ਜਾਣੈ ਕੋਇ ॥**
**5. ਕਹੈ ਨਾਨਕੁ ਸੁਣਹੁ ਸੰਤਹੁ**
**ਸੋ ਸਿਖੁ ਸਨਮੁਖੁ ਹੋਇ ॥੨੧॥**

**ਪਦ ਅਰਥ** :—ਸੇਤੀ—ਨਾਲ । ਸਨਮੁਖੁ—ਸਾਹਮਣੇ ਮੂੰਹ ਰਖ ਸਕਣ ਵਾਲਾ, ਸੁਰਖਰੂ । ਹੋਵੈ—ਹੋਣਾ ਚਾਹੇ । ਜੀਅਹੁ—ਦਿਲੋਂ । ਗੁਰ ਨਾਲੇ—ਗੁਰੂ ਚਰਨਾਂ ਵਿਚ । ਸਮਾਲੇ—ਯਾਦ ਰਖੇ, ਟਿਕਾਈ ਰਖੇ । ਆਪੁ—ਆਪਾ ਭਾਵ । ਪਰਣੈ—ਆਸਰੇ ।੨੧।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰੂ ਦੇ ਸਨਮੁਖ ਰਹਿਣ ਲਈ ਸਿਖਾਂ ਦਾ ਸਹੀ ਮਾਰਗ ਕਿਹੜਾ ਹੈ ?

1. **ਉ**:—ਹੇ ਭਾਈ ! ਜੋ ਭੀ ਕੋਈ ਸਿੱਖ ਗੁਰੂ ਦੇ ਸਨਮੁਖ ਸਾਹਮਣੇ, ਸੁਰਖਰੂ ਹੋਣਾ ਚਾਹੁੰਦਾ ਹੈ ।
2. ਜੋ ਸਿਖ ਇਹ ਚਾਹੁੰਦਾ ਹੈ ਕਿ, ਮੈਨੂੰ ਮੇਰੇ ਕਿਸੇ 'ਲੁਕਵੇਂ' ਖੋਟੇ ਕਰਮ ਦੇ ਕਾਰਨ ਉਸ ਗੁਰੂ ਦੇ ਸਾਹਮਣੇ ਅੱਖਾਂ ਨੀਵੀਆਂ ਨਾ ਕਰਨੀਆਂ ਪੈਣ, (ਤਾਂ ਹੇ ਭਾਈ ! ਰਸਤਾ ਇਕੋ ਹੀ ਹੈ ਕਿ) ਉਹ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕੇ ।
3. ਹੇ ਭਾਈ ! ਸਿਖ ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇਵੇ, ਆਪਣੇ ਆਤਮਾਂ ਦੇ ਅੰਦਰ ਸੰਭਾਲ ਰਖੇ ।
4. ਆਪਾ ਭਾਵ ਛੱਡ ਕੇ ਸਦਾ ਗੁਰੂ ਦੇ ਆਸਰੇ ਗੁਰੂ ਤੋਂ ਬਿਨਾ ਕਿਸੇ ਹੋਰ ਨੂੰ (ਆਪਣੇ ਆਤਮਕ ਜੀਵਨ ਦਾ, ਆਤਮਕ ਅਨੰਦ ਦਾ ਵਸੀਲਾ) ਨਾ ਸਮਝੇ ।
5. (ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ, ਹੇ ਸੰਤ ਜਨੋ ! ਸੁਣੋ, ਉਹ ਸਿਖ (ਹੀ) ਖਿੜੇ ਮੱਥੇ ਰਹਿ ਸਕਦਾ ਹੈ, ਉਸ ਦੇ ਅੰਦਰ ਹੀ ਆਤਮਕ ਖੇੜਾ ਹੋ ਸਕਦਾ ਹੈ, ਉਹੀ ਆਤਮਕ ਅਨੰਦ ਮਾਣ ਸਕਦਾ ਹੈ ।੨੧।

**ਭਾਵਾਰਥ** :—ਜਿਹੜਾ ਸਿਖ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਉਹੀ ਮਨੁਖ ਆਪਣਾ ਸਾਰਾ ਜੀਵਨ ਖਿੜੇ ਮੱਥੇ ਗੁਜਾਰਦਾ ਹੈ, ਉਹੀ ਆਤਮਕ ਅਨੰਦ ਮਾਣ ਸਕਦਾ ਹੈ, ਜਿਹੜਾ ਕਿ ਆਪਾ ਭਾਵ ਛਡ ਕੇ ਗੁਰੂ ਨੂੰ ਹੀ ਆਪਣਾ ਆਸਰਾ ਪਰਨਾ ਬਣਾਈ ਰਖਦਾ ਹੈ ।

**1. ਜੇ ਕੋ ਗੁਰ ਤੇ ਵੇਮੁਖੁ ਹੋਵੈ**
**ਬਿਨੁ ਸਤਿਗੁਰ ਮੁਕਤਿ ਨ ਪਾਵੈ ॥**
**2. ਪਾਵੈ ਮੁਕਤਿ ਨ ਹੋਰ ਥੈ ਕੋਈ**
**ਪੁਛਹੁ ਬਿਬੇਕੀਆ ਜਾਏ ॥**
**3. ਅਨੇਕ ਜੂਨੀ ਭਰਮਿ ਆਵੈ**
**ਵਿਣੁ ਸਤਿਗੁਰ ਮੁਕਤਿ ਨ ਪਾਏ ॥**
**4. ਫਿਰਿ ਮੁਕਤਿ ਪਾਏ ਲਾਗਿ ਚਰਣੀ**
**ਸਤਿਗੁਰੂ ਸਬਦੁ ਸੁਣਾਏ ॥**
**5. ਕਹੈ ਨਾਨਕੁ ਵੀਚਾਰਿ ਦੇਖਹੁ**
**ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

**ਪਦ ਅਰਥ** :—ਵੇਮੁਖੁ—ਜਿਸ ਨੇ ਮੂੰਹ ਦੂਜੇ ਪਾਸੇ ਕੀਤਾ ਹੋਇਆ ਹੈ । ਮੁਕਤਿ—ਮਾਇਆ ਦੇ ਪ੍ਰਭਾਵ ਤੋਂ ਖਲਾਸੀ ।

ਹੋਰ ਥੈ—ਕਿਸੇ ਹੋਰ ਥਾਂ ਤੋਂ। ਬਿਬੇਕੀ—ਪਰਖ ਵਾਲਾ ਬੰਦਾ, ਵੀਚਾਰਵਾਨ। ਜਾਇ—ਜਾਇ, ਜਾ ਕੇ। ਭਰਮਿ ਆਵੈ—ਭਟਕ ਕੇ ਆਉਂਦਾ ਹੈ।੨੨।

**ਅਰਥ** :–

ਪ੍ਰ:—ਸ੍ਰੀ ਜੀਉ ! ਕਈ ਅਜਿਹੇ ਮਨੁਖ ਭੀ ਵੇਖਣ ਵਿਚ ਆਉਂਦੇ ਹਨ ਕਿ ਉਹ ਗੁਰੂ ਤੋਂ ਬੇਮੁਖ ਰਹਿ ਕੇ ਭੀ ਮੁਕਤੀ ਹਾਸਲ ਕਰਨ ਦੇ ਦਾਵੇਦਾਰ ਬਣਦੇ ਹਨ, ਪਰ, ਉਨ੍ਹਾਂ ਬਾਰੇ ਗੁਰਮਤਿ ਅਨੁਸਾਰ ਆਪ ਜੀ ਦੇ ਕੀ ਵੀਚਾਰ ਹਨ ?

1. **ਉ**:—ਹੇ ਭਾਈਓ ! ਸੱਚਾਈ ਤਾਂ ਇਹੋ ਹੈ ਕਿ, ਕੋਈ ਭੀ ਮਨੁਖ ਜੇ ਗੁਰੂ ਵਲੋਂ ਮੂੰਹ ਮੋੜੀ ਰਖੇ, ਉਸ ਨੂੰ ਗੁਰੂ ਤੋਂ ਸਖਣੇ ਰਹਿ ਕੇ ਮੁਕਤੀ ਨਹੀਂ ਹਾਸਲ ਹੋ ਸਕਦੀ।
2. ਹੇ ਭਾਈ ! ਬੇਸ਼ੱਕ ਕਿਸੇ ਵੀਚਾਰਵਾਨਾਂ ਨੂੰ ਜਾ ਕੇ ਪੁਛ ਲਵੋ, (ਤੇ ਤਸੱਲੀ ਕਰ ਲਵੋ, ਇਹ ਪੱਕੀ ਗੱਲ ਸਮਝੋ ਕਿ ਗੁਰੂ ਤੋਂ ਬਿਨਾ) ਕਿਸੇ ਭੀ ਹੋਰ ਥਾਂ ਤੋਂ ਮਾਇਆ ਦੇ ਮੋਹ ਵਲੋਂ ਖਲਾਸੀ ਨਹੀਂ ਮਿਲਦੀ।
3. ਹੇ ਭਾਈ ! ਇਹ ਜੀਵ ਮਾਇਆ ਦੇ ਮੋਹ ਵਿਚ ਫਸਿਆ ਅਨੇਕਾਂ ਹੀ ਜੂਨੀਆਂ ਵਿਚ ਭਟਕਦਾ ਆਉਂਦਾ ਹੈ, ਗੁਰੂ ਤੋਂ ਬਿਨਾ ਇਸ ਮੋਹ ਤੋਂ ਛੁਟਕਾਰਾ ਨਹੀਂ ਹੁੰਦਾ।
4. ਹੇ ਭਾਈ ! ਆਖਰ ਗੁਰੂ ਦੀ ਚਰਨੀਂ ਲਗ ਕੇ ਹੀ ਮਾਇਆ ਦੇ ਮੋਹ ਤੋਂ ਛੁਟਕਾਰਾ ਮਿਲਦਾ ਹੈ, ਕਿਉਂਕਿ,ਗੁਰੂ ਹੀ ਸਿਖ ਨੂੰ) ਸਹੀ ਜੀਵਨ ਮਾਰਗ ਦਾ ਉਪਦੇਸ਼ ਸੁਣਾਂਦਾ ਹੈ।
5. (ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ, ਹੇ ਭਾਈਓ ! ਵੀਚਾਰ ਕੇ ਵੇਖ ਲਵੋ, ਗੁਰੂ ਤੋਂ ਬਿਨਾ ਮਾਇਆ ਮੋਹ ਦੇ ਬੰਧਨਾਂ ਤੋਂ ਅਜਾਦੀ ਨਹੀਂ ਮਿਲਦੀ। (ਤੇ ਇਸੇ ਮੁਕਤੀ ਤੋਂ ਸਖਣੇ ਰਹਿ ਕੇ ਮਨੁਖ ਨੂੰ ਆਤਮਕ ਅਨੰਦ ਦੀ ਪ੍ਰਾਪਤੀ ਨਹੀਂ ਮਿਲ ਸਕਦੀ) ।੨੨।

**ਭਾਵਾਰਥ** :—ਹਜੂਰ ਜੀ ! ਇਸੇ ਪਉੜੀ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਮਾਇਆ ਦਾ ਮੋਹ ਅਤੇ ਆਤਮਕ ਅਨੰਦ ਇਹ ਦੋਵੇਂ ਇਕੋ ਹਿਰਦੇ ਵਿਚ ਇਕੱਠੇ ਨਹੀਂ ਟਿਕ ਸਕਦੇ ਅਤੇ ਮਾਇਆ ਦੇ ਮੋਹ ਤੋਂ ਖਲਾਸੀ ਤਦੋਂ ਹੀ ਮਿਲ ਸਕਦੀ ਹੈ ਜਦੋਂ ਮਨੁਖ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਗੁਰੂ ਹੀ ਸਿਖ ਨੂੰ ਜੀਵਨ ਮਾਰਗ ਦਾ ਸਹੀ ਉਪਦੇਸ਼ ਦਿੰਦਾ ਹੈ, ਜਿਸ ਦੇ ਅਨੁਸਾਰ ਜੀਵਨ ਗੁਜਾਰਦਾ ਹੋਇਆ ਮਨੁਖ ਸੰਸਾਰ ਤੋਂ ਛੁਟਕਾਰਾ ਪਾਉਂਦਾ ਹੈ।

1. **ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ**
   **ਗਾਵਹੁ ਸਚੀ ਬਾਣੀ ॥**
2. **ਬਾਣੀ ਤ ਗਾਵਹੁ ਗੁਰੂ ਕੇਰੀ**
   **ਬਾਣੀਆ ਸਿਰਿ ਬਾਣੀ ॥**
3. **ਜਿਨ ਕਉ ਨਦਰਿ ਕਰਮੁ ਹੋਵੈ**
   **ਹਿਰਦੈ ਤਿਨਾ ਸਮਾਣੀ ॥**
4. **ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ**
   **ਜਪਿਹੁ ਸਾਰਿਗਪਾਣੀ ॥**
5. **ਕਹੈ ਨਾਨਕੁ ਸਦਾ ਗਾਵਹੁ**
   **ਏਹ ਸਚੀ ਬਾਣੀ ॥੨੩॥**

**ਪਦ ਅਰਥ** :—ਸਚੀ ਬਾਣੀ-ਪ੍ਰਮਾਤਮਾਂ ਦੀ ਸਿਫਤ ਸਲਾਹ ਵਾਲੀ ਬਾਣੀ, ਸੱਚੇ ਪ੍ਰਭੂ ਵਿਚ ਜੋੜਨ ਵਾਲੀ ਬਾਣੀ। ਸਿਰਿ ਸਿਰ ਉਤੇ, ਸਭ ਤੋਂ ਸਰੇਸ਼ਟ। ਨਦਰਿ—ਮੇਹਰ ਦੀ ਨਜ਼ਰ। ਕਰਮੁ ਬਖਸ਼ਸ਼। ਹਰਿ ਰੰਗਿ—ਹਰੀ ਦੇ ਪਿਆਰ ਵਿਚ। ਸਾਰਿਗਧਾਣੀ—ਧਨਖਧਾਰੀ ਪ੍ਰਭੂ। ਕੇਰੀ—ਦੀ। ਅੰਮ੍ਰਿਤ—ਆਤਮਕ ਅਨੰਦ ਦੇਣ ਵਾਲਾ ਨਾਮ ਜਲ।੨੩।

**ਅਰਥ** :–

ਪ੍ਰ:—ਸ੍ਰੀ ਜੀਉ ! ਕੋਈ ਅਜਿਹਾ ਉਪਦੇਸ਼ ਬਖਸ਼ੋ, ਜਿਸ ਦੀ ਬਰਕਤ ਨਾਲ ਸਦੀਵੀ ਕਾਲ ਆਤਮਕ ਅਨੰਦ ਹੀ ਬਣਿਆ ਰਹੇ ?

1. **ਉ**:—ਹੇ ਸਤਿਗੁਰੂ ਦੇ ਪਿਆਰੇ ਸਿਖੋ ! ਆਵੋ, ਉਸ ਸੱਚੇ ਪ੍ਰਭੂ ਜੀ ਵਿਚ ਜੋੜਨ ਵਾਲੀ ਬਾਣੀ (ਰਲ ਕੇ) ਗਾਉਣਾ ਕਰੋ।
2. ਆਪਣੇ ਗੁਰੂ ਦੀ ਬਾਣੀ ਗਾਵੋ, (ਕਿਉਂਕਿ) ਇਹ ਬਾਣੀ ਹੋਰ ਸਭੇ ਬਾਣੀਆਂ ਨਾਲੋਂ ਸ਼ਿਰੋਮਣੀ ਹੈ।

ਪ੍ਰ.—ਸ੍ਰੀ ਜੀਉ ! ਇਸ ਬਾਣੀ ਨੂੰ ਪੜ੍ਹਨ ਵਾਲੇ ਤਾਂ ਬਹੁਤ ਲੋਕ ਵੇਖੀਦੇ ਹਨ, ਪਰ ਉਹ ਅੰਤਰ ਆਤਮੇਂ ਧਾਰਣਾ ਤੋਂ ਖਾਲੀ ਕਿਉਂ ਵੇਖੀਦੇ ਹਨ, ਭਾਵ ਬਾਣੀ ਉਨ੍ਹਾਂ ਦੇ ਹਿਰਦੇ ਵਿਚ ਕਿਉਂ ਨਹੀਂ ਸਮਾਈ ਕਰਦੀ ?

3. ਹੇ ਭਾਈ ! ਅਸਲ ਵਿਚ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ, ਕਿਉਂਕਿ, ਇਹ ਬਾਣੀ ਉਨ੍ਹਾਂ ਬੰਦਿਆਂ ਦੇ ਹਿਰਦੇ ਵਿਚ ਹੀ ਟਿਕਦੀ ਹੈ, ਜਿਨ੍ਹਾਂ ਉਤੇ ਪ੍ਰਮੇਸ਼ਰ ਜੀ ਦੀ ਮੇਹਰ ਦੀ ਨਜ਼ਰ ਹੋਵੇ, ਬਖਸ਼ਸ਼ ਹੋਵੇ।
4. ਇਸ ਲਈ, ਹੇ ਪਿਆਰੇ, ਗੁਰਸਿਖੋ ! ਪ੍ਰਮੇਸ਼ਰ ਜੀ ਦਾ ਨਾਮ ਸਿਮਰੋ, ਪ੍ਰਮਾਤਮਾਂ ਦੇ ਪਿਆਰ ਵਿਚ ਸਦਾ ਜੁੜੇ ਰਹੋ, ਇਹ ਅਨੰਦ ਦੇਣ ਵਾਲਾ, ਆਤਮਕ ਹੁਲਾਰਾ ਪੈਦਾ ਕਰਨ ਵਾਲਾ ਨਾਮ ਜਲ ਪੀਓ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਗੁਰ ਸਿਖੋ !) ਉਸ ਸਚੇ ਪ੍ਰਮਾਤਮਾਂ ਦੀ ਸਿਫਤ ਸਲਾਹ ਵਾਲੀ ਇਹ ਬਾਣੀ ਸਦਾ ਗਾਵੋ, (ਕਿਉਂਕਿ) ਇਸੇ ਵਿਚ ਹੀ ਆਤਮਕ ਅਨੰਦ ਹੈ।੨੩।

**ਭਾਵਾਰਥ** :—ਜਿਨ੍ਹਾਂ ਮਨੁਖਾਂ ਉਤੇ ਪ੍ਰਮਾਤਮਾਂ ਦੀ ਮਿਹਰ ਦੀ ਨਿਗਾਹ ਹੁੰਦੀ ਹੈ, ਉਹ ਪ੍ਰਮਾਤਮਾਂ ਦੀ ਸਿਫਤ ਸਲਾਹ ਵਾਲੀ ਗੁਰਬਾਣੀ ਨੂੰ ਆਪਣੇ ਹਿਰਦੇ ਵਿਚ ਵਸਾਈ ਰਖਦੇ ਹਨ, ਇਸੇ ਗੁਰਬਾਣੀ ਦੀ ਰਾਹੀਂ ਉਹ ਆਤਮਕ ਅਨੰਦ ਦੇਣ ਵਾਲਾ ਨਾਮ ਜਲ ਸਦਾ ਹੀ ਪੀਂਦੇ ਰਹਿੰਦੇ ਹਨ।

**1. ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥**
**2. ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥**
**3. ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥**
**4. ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥**
**5. ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥**
**6. ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥**

**ਪਦ ਅਰਥ** :–ਸਤਿਗੁਰੂ ਬਿਨਾ–ਗੁਰੂ ਆਸ਼ੇ ਤੋਂ ਉਲਟ। ਕਚੀ-ਹੌਲੇ ਮੇਲ ਦੀ, ਮਨ ਨੂੰ ਨੀਵਾਂ ਕਰਨ ਵਾਲੀ, ਉਚੇ ਆਤਮਕ ਅਨੰਦ ਤੋਂ ਹੇਠਾਂ ਲਿਆਉਣ ਵਾਲੀ। ਕਚੇ–ਉਹ ਬੰਦੇ ਜਿਨ੍ਹਾਂ ਦਾ ਮਨ ਕਮਜ਼ੋਰ ਹੈ, ਜੋ ਮਾਇਆ ਦੇ ਪ੍ਰਭਾਵ ਦੇ ਸਾਹਮਣੇ ਥਿੜਕ ਸਕਦੇ ਹਨ। ਸੁਣਦੇ ਕਚੇ–ਸੁਣਨ ਵਾਲਿਆਂ ਦੇ ਮਨ ਭੀ ਥਿੜਕ ਜਾਂਦੇ ਹਨ। ਕਹਿਆ–ਜੋ ਕੁਝ ਮੂੰਹੋਂ ਆਖਦੇ ਹਨ। ਹਿਰਿ ਲਇਆ–ਚੁਰਾ ਲਿਆ। ਰਵਾਣੀ–ਜ਼ੁਬਾਨੀਂ ਜ਼ੁਬਾਨੀਂ, ਉਤੋਂ ਉਤੋਂ। ਕਚੀ–ਕੱਚਿਆਂ ਨੇ, ਕਮਜ਼ੋਰ ਮਨ ਵਾਲਿਆਂ ਨੇ।੨੪।

**ਅਰਥ** :–

**ਪ੍ਰ**:–ਸ੍ਰੀ ਜੀਉ ! ਕਈ ਲੋਕਾਂ ਨੇ ਆਪਣੇ ਵਲੋਂ ਆਪੋ ਆਪਣੇ ਆਸ਼ੇ ਨੂੰ ਪ੍ਰਗਟ ਕਰਨ ਲਈ ਕਈ ਤਰ੍ਹਾਂ ਦੀਆਂ ਰਚਨਾਵਾਂ ਰਚੀਆਂ ਹਨ, ਉਹ ਉਨ੍ਹਾਂ ਨੂੰ ਭੀ ਬਾਣੀ ਆਖਦੇ ਹਨ, ਗੁਰਮਤਿ ਅਨੁਸਾਰ ਉਨ੍ਹਾਂ ਲੋਕਾਂ ਦੀਆਂ ਰਚੀਆਂ ਰਚਨਾ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

1. **ਉ**:–ਹੇ ਭਾਈ ! ਜੋ ਭੀ, ਗੁਰੂ ਦੇ ਆਸ਼ੇ ਤੋਂ ਉਲਟ (ਕਿਸੇ ਦੀ ਆਪਣੇ ਹੀ ਆਸ਼ੇ ਨੂੰ ਪ੍ਰਗਟ ਕਰਨ ਵਾਲੀ) ਬਾਣੀ ਹੈ, (ਸਮਝੋ) ਉਹ (ਮਾਇਆ) ਦੀ ਝਲਕ ਦੇ ਸਾਹਮਣੇ (ਮਨੁਖਾਂ ਨੂੰ) ਥਿੜਕਾ ਦੇਣ ਵਾਲੀ ਹੁੰਦੀ ਹੈ, ਇਸ ਲਈ ਸਤਿਗੁਰੂ ਦੀ ਬਾਣੀ ਤੋਂ ਭਿੰਨ ਜੋ ਭੀ ਬਾਣੀ ਹੈ, ਉਹ ਕੱਚੀ ਹੈ।
2. ਇਹ ਪੱਕੀ ਗਲ ਹੈ ਕਿ, ਗੁਰੂ ਆਸ਼ੇ ਦੇ ਉਲਟ ਜਾਣ ਵਾਲੀ ਬਾਣੀ ਦੇ ਰਾਹੀਂ ਮਨ ਕਮਜ਼ੋਰ ਹੋ ਜਾਂਦਾ ਹੈ।
3. ਹੇ ਭਾਈ ! ਉਨ੍ਹਾਂ ਸੁਣਨ ਵਾਲਿਆਂ ਦੇ ਮਨ ਭੀ ਥਿੜਕ ਜਾਂਦੇ ਹਨ, ਤੇ ਜੋ ਅਜੇਹੀ ਬਾਣੀ ਪੜ੍ਹ ਪੜ੍ਹ ਕੇ ਵਿਆਖਿਆ ਕਰਦੇ ਹਨ, ਉਹ ਭੀ ਕਮਜ਼ੋਰ ਮਨਾਂ ਵਾਲੇ ਹੋ ਜਾਂਦੇ ਹਨ।

**ਪ੍ਰ**:–ਕਿਉਂ ਜੀ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ, ਉਹ ਲੋਕ ਜੀਭ ਨਾਲ ਹਰਿ ਹਰਿ ਨਾਮ ਹਰ ਵਕਤ ਹੀ ਉਚਾਰਨ ਕਰਦੇ ਰਹਿੰਦੇ ਹਨ ?

4. **ਉ**:–ਹੇ ਭਾਈ ! ਅਜਿਹੇ ਬੰਦੇ, ਜੇ ਜੀਭ ਨਾਲ ਹਰਿ ਨਾਮ ਭੀ ਬੋਲਣ ਤਾਂ ਭੀ ਉਹ ਜੋ ਕੁਝ ਬੋਲਦੇ ਹਨ, ਉਨ੍ਹਾਂ ਦੀ ਉਸ ਨਾਮ ਨਾਲ ਕੋਈ ਗੂੜ੍ਹੀ ਸਾਂਝ ਨਹੀਂ ਹੁੰਦੀ, ਕਿਉਂਕਿ, ਉਨ੍ਹਾਂ ਦੇ ਮਨ ਨੂੰ ਮਾਇਆ ਨੇ ਮੋਹਤ ਕਰ ਰਖਿਆ ਹੈ. ਉਹ ਜੋ ਭੀ ਕੁਝ ਬੋਲਦੇ ਹਨ, (ਸਿਰਫ) ਜ਼ੁਬਾਨੀ ਜ਼ੁਬਾਨੀ ਹੀ ਬੋਲਦੇ ਹਨ। (ਦਿਲੋਂ ਨਹੀਂ ਬੋਲਦੇ)।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਗੁਰੂ ਦੇ ਆਸ਼ੇ ਤੋਂ ਉਲਟ ਜਾਣ ਵਾਲੀ ਬਾਣੀ, ਮਨੁਖ ਦੇ ਮਨ ਨੂੰ ਆਤਮਕ ਅਨੰਦ ਦੇ ਟਿਕਾਣੇ ਤੋਂ ਹੇਠਾਂ ਡੇਗਦੀ ਹੈ।੨੪।

**ਭਾਵਾਰਥ** :–ਇਸ ਵਿਚ ਕੋਈ ਸ਼ੱਕ ਨਹੀਂ ਕਿ ਕਈਆਂ ਲੋਕਾਂ ਨੇ ਆਪੋ ਅਪਣੇ ਆਸ਼ੇ ਅਨੁਸਾਰ ਰਚਨਾ ਰਚ ਕੇ ਉਨ੍ਹਾਂ ਦਾ ਨਾਮ ਭੀ ਉਨ੍ਹਾਂ ਨੇ ਬਾਣੀ ਹੀ ਰਖ ਲਿਆ ਹੈ, ਪਰ, ਗੁਰੂ ਦੇ ਆਸ਼ੇ ਤੋਂ ਉਲਟ ਜਾਣ ਵਾਲੀ ਬਾਣੀ, ਪ੍ਰਮੇਸ਼ਰ ਦੀ ਸਿਫਤ ਸਲਾਹ ਤੋਂ ਸੁੰਞੀ ਬਾਣੀ ਮਨੁਖ ਦੇ ਮਨ ਨੂੰ ਕਮਜ਼ੋਰ ਕਰਦੀ ਹੈ, ਭਾਵ ਮਾਇਆ ਦੀ ਝਲਕ ਦੇ ਸਾਹਮਣੇ ਥਿੜਕਾ ਦੇਂਦੀ ਹੈ, ਅਜਿਹੀਆਂ ਬਾਣੀਆਂ ਨੂੰ ਨਿਤ ਪੜ੍ਹਨ ਸੁਣਨ ਵਾਲਿਆਂ ਦੇ ਮਨ ਮਾਇਆ ਦੇ ਟਾਕਰੇ ਤੇ ਕਮਜ਼ੋਰ ਹੋ ਜਾਂਦੇ ਹਨ, ਅਜਿਹੇ ਕਮਜ਼ੋਰ ਮਨਾਂ ਵਿਚ ਆਤਮਕ ਅਨੰਦ ਦਾ ਰਸ ਨਹੀਂ ਆ ਸਕਦਾ। ਕਿਉਂਕਿ, ਉਹ ਮਨ ਤਾਂ ਸਦਾ ਮਾਇਆ ਦੇ ਮੋਹ ਵਿਚ ਹੀ ਫਸਿਆ ਹੁੰਦਾ ਹੈ।

**1. ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥**
**2. ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥**
**3. ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥**
**4. ਆਪੇ ਹੀਰਾ ਰਤਨੁ ਆਪੇ ਜਿਸਨੋ ਦੇਇ ਬੁਝਾਇ ॥**
**5. ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥**

**ਪਦ ਅਰਥ** :–ਰਤੰਨੁ–ਰਤਨ, ਅਮੋਲਕ ਦਾਤ। ਜਿਤੁ–ਜਿਸ (ਸ਼ਬਦ) ਵਿਚ। ਹੀਰੇ–ਪ੍ਰਮਾਤਮਾਂ ਦੇ ਗੁਣ। ਜੜਾਉ–ਜੜੇ ਹੋਏ। ਮੰਨੁ–ਮਨ। ਇਹੁ ਸਮਾਉ–ਐਸੀ ਲੀਨਤਾ। ਸਚੈ–ਸਦਾ ਥਿਰ ਪ੍ਰਭੂ ਵਿਚ। ਭਾਉ–ਪਿਆਰ। ਬੁਝਾਇ ਦੇਇ–ਸੂਝ ਦੇਂਦਾ ਹੈ। ਹੀਰਾ–ਪ੍ਰਮਾਤਮਾਂ, ਪ੍ਰਮਾਤਮਾਂ ਦਾ ਨਾਮ। ਆਪੇ–ਆਪ ਹੀ।੨੫।

**ਅਰਥ**:–

**ਪ੍ਰ**:–ਸ੍ਰੀ ਜੀਉ ! ਸਤਿਗੁਰੂ ਦੇ ਸ਼ਬਦ ਦੀ ਕੁਝ ਵਿਸ਼ੇਸ਼ਤਾ ਦਸੋ ਤਾਂ ਕਿ, ਸਾਡੇ ਹਿਰਦਿਆਂ ਅੰਦਰ ਉਸ ਸ਼ਬਦ ਦੀ ਵਡਿਆਈ ਦਾ ਕੁਝ ਅਨੁਭਵ ਹੋ ਸਕੇ।

1. **ਉ**:–ਹੇ ਭਾਈਓ ! ਅਸਲ ਵਿਚ ਸਤਿਗੁਰੂ ਦਾ ਸ਼ਬਦ ਇਕ ਐਸੀ ਅਮੋਲਕ ਦਾਤ ਹੈ, ਜਿਸ ਵਿਚ (ਉਸ)

ਪ੍ਰਮਾਤਮਾਂ ਦੀਆਂ ਵਡਿਆਈਆਂ ਭਰੀਆਂ ਪਈਆਂ ਹਨ, ਭਾਵ ਗੁਰੂ ਦਾ ਉਪਦੇਸ਼ (ਰਤਨ) ਅਮੋਲਕ ਹੈ, ਜਿਸ ਵਿਚ ਗਿਆਨ ਆਦਿਕ ਹੀਰੇ ਜੜੇ ਹੋਏ ਹਨ।

2. ਹੇ ਭਾਈ ! ਸ਼ਬਦ ਮਾਨੋ, (ਇਕ ਐਸਾ) ਰਤਨ ਹੈ ਕਿ, ਉਸ ਦੀ ਰਾਹੀਂ (ਮਨੁਖ ਦਾ) ਮਨ (ਪ੍ਰਮੇਸ਼ਰ ਜੀ ਦੀ ਯਾਦ ਵਿਚ) ਟਿਕ ਜਾਂਦਾ ਹੈ (ਪ੍ਰਮਾਤਮਾਂ ਵਿਚ) ਇਕ ਅਸਚਰਜ ਲੀਨਤਾ ਬਣੀ ਰਹਿੰਦੀ ਹੈ।
3. ਹੇ ਭਾਈ ! ਜੇ ਸ਼ਬਦ ਵਿਚ ਮਨੁਖ ਦਾ ਮਨ ਜੁੜ ਜਾਏ, ਤਾਂ (ਇਸ ਦੀ ਬਰਕਤ ਨਾਲ) ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ (ਉਸ ਦਾ) ਪ੍ਰੇਮ ਬਣ ਜਾਂਦਾ ਹੈ।
4. ਹੇ ਪਿਆਰੇ ! ਉਸ ਦੇ ਅੰਦਰ ਪ੍ਰਮਾਤਮਾਂ ਦਾ ਹੀਰਾ ਨਾਮ ਟਿਕਿਆ ਰਹਿੰਦਾ ਹੈ, (ਪ੍ਰਮਾਤਮਾਂ ਦੀ ਸਿਫਤ ਸਲਾਹ ਦਾ) ਰਤਨ ਸ਼ਬਦ ਹੀ ਟਿਕਿਆ ਰਹਿੰਦਾ ਹੈ, (ਪਰ, ਇਹ ਦ ਤ ਉਸ ਨੂੰ ਹੀ ਮਿਲਦੀ ਹੈ, ਜਿਸ ਨੂੰ (ਪ੍ਰਭੂ ਆਪ ਇਹ) ਸੋਝੀ ਬਖਸ਼ਦਾ ਹੈ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰੂ ਦਾ ਸ਼ਬਦ, ਮਾਨੋ ਇਕ ਰਤਨ ਹੈ ਜਿਸ ਵਿਚ ਪ੍ਰਭੂ ਦਾ ਨਾਮ ਰੂਪ ਹੀਰਾ ਜੜਿਆ ਹੋਇਆ ਹੈ।੨੫।

**ਭਾਵਾਰਥ** :—ਸਤਿਗੁਰੂ ਦੀ ਪਵਿਤ੍ਰ ਬਾਣੀ ਪ੍ਰਮੇਸ਼ਰ ਜੀ ਵਲੋਂ ਇਕ ਅਮੋਲਕ ਦਾਤ ਹੈ, ਕਿਉਂਕਿ, ਇਸ ਵਿਚ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਭਰੀ ਹੋਈ ਹੈ। ਜਿਹੜਾ ਭੀ ਮਨੁਖ ਇਸ ਪਵਿਤ੍ਰ ਬਾਣੀ ਨਾਲ ਆਪਣਾ ਮਨ ਜੋੜਦਾ ਹੈ, ਉਸ ਦੇ ਅੰਦਰ ਪ੍ਰਭੂ ਜੀ ਦਾ ਪਿਆਰ ਉਪਜ ਆਉਂਦਾ ਹੈ ਤੇ ਜਿਥੇ ਪ੍ਰਭੂ ਪਿਆਰ ਹੈ, ਉਥੇ ਹੀ ਆਤਮਕ ਅਨੰਦ ਹੈ।

1. **ਸਿਵ ਸਕਤਿ ਆਪਿ ਉਪਾਇਕੈ**
   **ਕਰਤਾ ਆਪੇ ਹੁਕਮੁ ਵਰਤਾਏ ॥**
2. **ਹੁਕਮੁ ਵਰਤਾਏ ਆਪਿ ਵੇਖੈ**
   **ਗੁਰਮੁਖਿ ਕਿਸੈ ਬੁਝਾਏ ॥**
3. **ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥**
4. **ਗੁਰਮੁਖਿ ਜਿਸਨੋ ਆਪਿ ਕਰੇ ਸੁ ਹੋਵੈ**
   **ਏਕਸ ਸਿਉ ਲਿਵ ਲਾਏ ॥**
5. **ਕਹੈ ਨਾਨਕੁ ਆਪਿ ਕਰਤਾ**
   **ਆਪੇ ਹੁਕਮੁ ਬੁਝਾਏ ॥੨੬॥**

**ਪਦ ਅਰਥ** :—ਸਿਵ—ਚੇਤਨ ਸਤਾ, ਜੀਵਾਤਮਾਂ। ਸਕਤਿ—ਮਾਇਆ, ਮਾਦਾ। ਆਪੇ—ਆਪ ਹੀ। ਹੁਕਮੁ—(ਇਹ) ਹੁਕਮ (ਕਿ ਜੀਵਾਂ ਉਤੇ) ਮਾਇਆ ਦਾ ਪ੍ਰਭਾਵ ਪਿਆ ਰਹੇ। ਗੁਰਮੁਖਿ—ਗੁਰੂ ਦੀ ਰਾਹੀਂ। ਕਿਸੈ ਕਿਸੇ (ਵਿਰਲੇ) ਨੂੰ। ਬੁਝਾਏ—ਸੂਝ ਦੇਂਦਾ ਹੈ। ਮੁਕਤਿ—ਮਾਇਆ ਦੇ ਪ੍ਰਭਾਵ ਤੋਂ ਅਜਾਦ, ਸੁਤੰਤ੍ਰ। ਮੰਨਿ—ਮਨ ਵਿਚ। ਗੁਰਮੁਖਿ—ਗੁਰੂ ਦੇ ਰਾਹ ਉਤੇ ਤੁਰਨ ਵਾਲਾ।੨੫।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਜਗਤ ਦਾ ਏਡਾ ਵਡਾ ਪਸਾਰਾ ਖਿਲਾਰ ਕੇ ਇਸ ਤੇ ਹੁਕਮ ਦੀ ਵਰਤੋਂ ਕਉਣ ਕਰਨ ਵਾਲਾ ਹੈ ?

1. **ਉ**:—ਹੇ ਭਾਈ ! ਉਹ ਪ੍ਰਮਾਤਮਾਂ ਆਪ ਹੀ ਜੀਵਾਤਮਾ ਅਤੇ ਮਾਇਆ ਨੂੰ ਪੈਦਾ ਕਰ ਕੇ ਆਪ ਹੀ (ਉਹ) ਹੁਕਮ ਦੀ ਵਰਤੋਂ ਕਰਨ ਵਾਲਾ ਹੈ ਕਿ, (ਮਾਇਆ ਦਾ ਜੋਰ ਜੀਵਾਂ ਉਤੇ ਪਿਆ ਰਹੇ)।
2. ਉਹ ਪ੍ਰਭੂ ਆਪ ਹੀ ਇਹ ਹੁਕਮ ਵਰਤਾਉਂਦਾ ਹੈ, ਆਪ ਹੀ ਉਹ ਇਹ ਖੇਡ ਵੇਖਦਾ ਹੈ (ਕਿ ਕਿਸ ਤਰ੍ਹਾਂ ਜੀਵ ਮਾਇਆ ਦੇ ਹੱਥਾਂ ਉਤੇ ਨੱਚ ਰਹੇ ਹਨ) ਕਿਸੇ ਕਿਸੇ ਵਿਰਲੇ ਨੂੰ ਗੁਰੂ ਦੀ ਰਾਹੀਂ (ਇਸ ਖੇਡ ਦੀ) ਸੋਝੀ ਦੇ ਦੇਂਦਾ ਹੈ।
3. ਹੇ ਭਾਈ ! ਜਿਸ ਨੂੰ ਉਹ ਸੂਝ ਬਖਸ਼ਦਾ ਹੈ ਉਸਦੇ ਮਾਇਆ ਮੋਹ ਦੇ ਬੰਧਨ ਤੋੜ ਦੇਂਦਾ ਹੈ, ਉਹ ਬੰਦਾ ਮਾਇਆ ਦੇ ਬੰਧਨਾਂ ਤੋਂ ਸੁਤੰਤ੍ਰ ਹੋ ਜਾਂਦਾ ਹੈ, (ਕਿਉਂਕਿ) ਉਹ ਗੁਰੂ ਦਾ ਸ਼ਬਦ ਆਪਣੇ ਮਨ ਵਿਚ ਵਸਾ ਲੈਂਦਾ ਹੈ।
4. ਹੇ ਭਾਈ ! ਗੁਰੂ ਦਸੇ ਰਾਹ ਉਤੇ ਤੁਰਨੇ ਜੋਗ ਉਹੀ ਮਨੁਖ ਹੁੰਦਾ ਹੈ ਜਿਸ ਨੂੰ ਪ੍ਰਭੂ ਇਹ ਸਮਰੱਥਾ ਦੇਂਦਾ ਹੈ, ਉਹ ਮਨੁਖ ਇਕ ਪ੍ਰਭੂ ਜੀ ਦੇ ਚਰਨਾਂ ਵਿਚ ਸੁਰਤੀ ਜੋੜਦਾ ਹੈ, ਉਸ ਦੇ ਅੰਦਰ ਆਤਮਕ ਅਨੰਦ ਬਣਦਾ ਹੈ ਅਤੇ ਉਹੀ ਮਾਇਆ ਦੇ ਮੋਹ ਵਿਚੋਂ ਨਿਕਲਦਾ ਹੈ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਉਹ ਪ੍ਰਮਾਤਮਾਂ ਆ ਹੀ (ਜੀਵਾਤਮਾਂ ਤੇ ਮਾਇਆ ਦੀ) ਰਚਨਾ ਕਰਦਾ ਹੈ, ਤੇ ਆਪ ਹੀ (ਕਿਸੇ ਵਿਰਲੇ ਨੂੰ ਇਹ) ਸੋਝੀ ਬਖਸ਼ਦਾ ਹੈ (ਕਿ ਮਾਇਆ ਦਾ ਪ੍ਰਭਾਵ ਭੀ ਉਸ ਦਾ ਆਪਣਾ ਹੀ) ਹੁਕਮ (ਜਗਤ ਵਿਚ ਵਰਤ ਰਿਹਾ) ਹੈ।੨੬।

**ਭਾਵਾਰਥ** :—ਉਸੇ ਪ੍ਰਭੂ ਜੀ ਦੀ ਰਜ਼ਾ ਅਨੁਸਾਰ ਜੀਵ ਮਾਇਆ ਦੇ ਹੱਥਾਂ ਉਤੇ ਨੱਚ ਰਹੇ ਹਨ। ਜਿਸ ਕਿਸੇ ਨੂੰ ਗੁਰੂ ਦੇ ਦਸੇ ਰਾਹ ਉਤੇ ਤੁਰਨ ਜੋਗਾ ਬਣਾਉਂਦਾ ਹੈ, ਉਹ ਮਨੁਖ ਮਾਇਆ ਦੇ ਬੰਧਨਾਂ ਤੋਂ ਸੁਤੰਤਰ ਹੋ ਜਾਂਦਾ ਹੈ, ਉਸੇ ਦੀ ਸੁਰਤਿ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ ਅਤੇ ਉਸ ਦੇ ਅੰਦਰ ਸਦਾ ਹੀ ਆਤਮਕ ਅਨੰਦ ਬਣਿਆਂ ਰਹਿੰਦਾ ਹੈ।

1. **ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ**
   **ਤਤੈ ਸਾਰ ਨ ਜਾਣੀ ॥**
2. **ਤਤੈ ਸਾਰ ਨ ਜਾਣੀ ਗੁਰੂ ਬਾਝਹੁ**
   **ਤਤੈ ਸਾਰ ਨ ਜਾਣੀ ॥**

**3. ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ**
**ਸੁਤਿਆ ਰੈਣਿ ਵਿਹਾਣੀ ॥**
**4. ਗੁਰ ਕਿਰਪਾ ਤੇ ਸੇ ਜਨ ਜਾਗੇ**
**ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**
**5. ਕਹੈ ਨਾਨਕੁ ਸੋ ਤਤੁ ਪਾਏ ਜਿਸਨੋ ਅਨਦਿਨੁ**
**ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥**

**ਪਦ ਅਰਥ**:-ਤਤੈ ਸਾਰ—ਤੱਤ ਦੀ ਸੂਝ, ਅਸਲੀਅਤ ਦੀ ਸਮਝ ਜੋ ਅਸਲ ਗ੍ਰਹਿਣ ਜੋਗ ਵਸਤੂ ਹੈ ਉਸ ਦੀ ਸਮਝ, ਆਤਮਕ ਅਨੰਦ ਦੀ ਸੋਝੀ। ਤਿਹੀ ਗੁਣੀ—ਮਾਇਆ ਦੇ ਤਿੰਨ ਸੁਭਾਵਾਂ ਵਿਚ । ਭ੍ਰਮਿ-ਭਟਕ ਭਟਕ ਕੇ । ਰੈਣਿ-ਉਮਰ, ਰਾਤ। ਸੇ—ਉਹ ਬੰਦੇ। ਮਨਿ-ਮਨ ਵਿਚ । ਅਨਦਿਨੁ—ਹਰ ਵੇਲੇ, ਹਰ ਰੋਜ। ਅੰਮ੍ਰਿਤ ਬਾਣੀ—ਆਤਮਕ ਜੀਵਨ ਦੇਣ ਵਾਲੀ ਬਾਣੀ। ਜਾਗਤ—ਵਿਕਾਰਾਂ ਵਲੋਂ ਸੁਚੇਤ ਰਹਿੰਦਿਆਂ।

**ਅਰਥ** :—

ਪ੍ਰ:—ਸ੍ਰੀ ਜੀਉ ! ਜੋ ਲੋਕ ਹਮੇਸ਼ਾਂ ਹੀ ਸਿੰਮ੍ਰਤੀਆਂ ਸ਼ਾਸਤ੍ਰਾਂ ਦੀ ਪੜ੍ਹਨ ਸੁਣਨ ਤੇ ਵੀਚਾਰ ਕਰਨ ਵਿਚ ਲਗੇ ਰਹਿੰਦੇ ਹਨ ਕੀ ਉਨ੍ਹਾਂ ਨੂੰ ਆਤਮਕ ਅਨੰਦ ਪ੍ਰਾਪਤ ਹੋ ਜਾਂਦਾ ਹੋਵੇਗਾ ?

1. ਉ:-ਹੇ ਭਾਈ ! ਇਹ ਸਿਮ੍ਰਤੀਆਂ ਸ਼ਾਸਤ੍ਰ ਆਦਿਕ ਪੁਸਤਕਾਂ ਪੁੰਨ ਪਾਪ ਦਾ ਹੀ ਵੀਚਾਰ ਕਰਦੀਆਂ ਹਨ, ਜਾਂ ਇਨ੍ਹਾਂ ਨੂੰ ਪੜ੍ਹਨ ਵਾਲੇ ਪੰਡਤ ਲੋਕ ਸਿਰਫ ਇਹੀ ਵੀਚਾਰਾਂ ਕਰਦੇ ਹਨ ਕਿ,(ਇਨ੍ਹਾਂ ਪੁਸਤਕਾਂ ਅਨੁਸਾਰ) ਪਾਪ ਕੀ ਤੇ ਪੁੰਨ ਕੀ ਹੈ, ਉਨ੍ਹਾਂ ਨੂੰ ਆਤਮਕ ਅਨੰਦ ਦਾ ਰੱਸ ਨਹੀਂ ਆ ਸਕਦਾ।
2. ਹੇ ਪਿਆਰੇ ! ਇਹ ਗਲ ਯਕੀਨੀ ਜਾਣੋ ਕਿ, ਸਤਿਗੁਰੂ ਦੀ ਸ਼ਰਨ ਆਉਣ ਤੋਂ ਬਿਨਾ ਆਤਮਕ ਅਨੰਦ ਦਾ ਰਸ ਨਹੀਂ ਆ ਸਕਦਾ।
3. ਇਸੇ ਲਈ ਵੇਖਣ ਵਿਚ ਆਉਂਦਾ ਹੈ ਕਿ, ਸੰਸਾਰੀ ਲੋਕ ਤਿੰਨਾਂ ਹੀ ਗੁਣਾਂ ਵਿਚ ਭਟਕ ਭਟਕ ਕੇ ਗਾਫਲ ਹੋਇਆ ਪਿਆ ਹੈ, ਮਾਇਆ ਦੇ ਮੋਹ ਵਿਚ ਸੁਤਿਆਂ ਹੀ ਉਮਰ ਰੂਪੀ ਸਾਰੀ ਰਾਤ ਹੀ ਗੁਜਰ ਜਾਂਦੀ ਹੈ, (ਭਾਵ ਹੈ ਕਿ ਸਿਮ੍ਰਤੀਆਂ ਸ਼ਾਸਤ੍ਰਾਂ ਦੀਆਂ ਵਿਚਾਰਾਂ ਮਨੁਖ ਨੂੰ ਇਸ ਨੀਂਦ ਵਿਚੋਂ ਜਗਾ ਨਹੀਂ ਸਕਦੀਆਂ)।

ਪ੍ਰ:—ਸ੍ਰੀ ਜੀਉ ! ਆਖਰ, ਇਸ ਨੀਂਦ ਵਿਚੋਂ ਕੋਈ ਮਨੁਖ ਕਿਸੇ ਤਰ੍ਹਾਂ ਜਾਗ ਭੀ ਸਕਦਾ ਹੈ ?

4. ਉ:-ਹੇ ਭਾਈ ! ਗੁਰੂ ਦੀ ਕ੍ਰਿਪਾ ਨਾਲ ਮੋਹ ਦੀ ਨੀਂਦ ਵਿਚੋਂ (ਸਿਰਫ) ਉਹੀ ਮਨੁਖ ਜਾਗਦੇ ਹਨ, ਜਿਨ੍ਹਾਂ ਦੇ ਅੰਦਰ ਪ੍ਰਭੂ ਜੀ ਦਾ ਨਾਮ ਵਸਦਾ ਹੈ, ਜੋ ਪ੍ਰਮੇਸ਼ਰ ਦੀ ਸਿਫਤ ਸਲਾਹ ਦੀ ਬਾਣੀ ਉਚਾਰਦੇ ਹਨ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਉਹੀ ਮਨੁਖ ਆਤਮਕ ਅਨੰਦ ਮਾਣਦਾ ਹੈ ਜੋ ਕਿ ਹਰ ਵੇਲੇ ਪ੍ਰਭੂ ਦੀ ਯਾਦ ਦੀ ਲਗਨ ਵਿਚ ਟਿਕਿਆ ਰਹਿੰਦਾ ਹੈ ਤੇ ਜਿਸ ਦੀ ਉਮਰ (ਇਸ ਤਰ੍ਹਾਂ, ਮੋਹ ਦੀ ਨੀਂਦ ਵਿਚੋਂ) ਜਾਗਦਿਆਂ ਹੋਇਆਂ ਬੀਤਦੀ ਹੈ।੨੭।

**ਭਾਵਾਰਥ** :—ਸਿੰਮ੍ਰਤੀਆਂ ਸ਼ਾਸਤ੍ਰਾਂ ਦੀ ਵੀਚਾਰ ਮਨੁਖ ਨੂੰ ਪਾਪ ਕਰਮ ਤੇ ਪੁੰਨ ਕਰਮਾਂ ਦੀ ਸੋਝੀ ਤਾਂ ਕਰਾ ਦੇਂਦੀ ਹੈ, ਪਰ ਅੰਤਰ ਆਤਮੇ ਮਨੁਖ ਨੂੰ ਆਤਮਕ ਅਨੰਦ ਦੀ ਪ੍ਰਾਪਤੀ ਨਹੀਂ ਕਰਵਾ ਸਕਦੀ, ਗੁਰੂ ਦੀ ਕਿਰਪਾ ਨਾਲ ਜਿਹੜਾ ਮਨੁਖ ਸਦਾ ਹੀ ਹਰੀ ਦਾ ਨਾਮ ਸਿਮਰਦਾ ਹੈ ਅਤੇ ਬਾਣੀ ਦਾ ਉਚਾਰਨ ਕਰਦਾ ਹੈ, ਉਹ ਵਿਕਾਰਾਂ ਵਲੋਂ ਸੁਚੇਤ ਰਹਿੰਦਾ ਹੈ ਤੇ ਆਤਮਕ ਅਨੰਦ ਨੂੰ ਮਾਣਦਾ ਹੈ।

ਉਪਰ ਆਈਆਂ ਪੰਜ ਪਉੜੀਆਂ ਵਿਚ ਹਜ਼ੂਰ ਇਹੋ ਮੁਖ ਸਿਧਾਂਤ ਅੰਕਤ ਕਰਦੇ ਹਨ ਕਿ, ਮੁਕਤੀ ਦੀ ਪ੍ਰਾਪਤੀ ਲਈ ਬਾਣੀ ਗੁਰੂ ਦੀ ਹੀ ਪੜ੍ਹਨੀ ਸੁਣਨੀ ਚਾਹੀਦੀ ਹੈ ਕਿਉਂਕਿ, ਇਹ ਨਿਰੋਲ ਸੱਚ ਦ੍ਰਿੜਾਉਣ ਵਾਲੀ ਅਤੇ ਸਰਵੋਤਮ ਬਾਣੀ ਹੈ। (੨੩) ਹੋਰ ਬਾਣੀਆਂ ਇਸ ਦੇ ਮੁਕਾਬਲੇ ਵਿਚ ਕੱਚੀਆਂ ਹਨ, ਉਨ੍ਹਾਂ ਵਿਚ ਇਹ ਗੁਣ ਨਹੀਂ ਕਿ ਜੋ ਕੁਝ ਮੂੰਹੋਂ ਆਖਿਆ ਜਾਏ, ਉਸ ਦਾ ਅਸਰ ਦਿਲ ਦਿਮਾਗ ਤੇ ਪੂਰਾ ਪੂਰਾ ਹੋ ਕੇ ਕੁਝ ਜੀਵਨ ਵਿਚ ਤਬਦੀਲੀ ਹੋਵੇ। ਉਨ੍ਹਾਂ ਦੇ ਪੜ੍ਹਨ ਤੋਂ ਤਾਂ ਮਾਇਆ ਦਾ ਅਸਰ ਮਨੁਖ ਦੇ ਮਨ ਉਤੇ ਕਾਇਮ ਰਹਿੰਦਾ ਹੈ (੨੪)। ਪਰ, ਗੁਰਬਾਣੀ ਇਤਨੇ ਅਸਰ ਵਾਲੀ ਹੈ ਕਿ ਪੜ੍ਹਨ ਲਗਿਆਂ ਦਿਲ ਵਿਚ ਹੀ ਲੀਨ ਹੋ ਜਾਂਦਾ ਹੈ ਅਤੇ ਹਰੀ ਨਾਲ ਲਗਨ ਲਗ ਜਾਂਦੀ ਹੈ (੨੫)। ਇਹ ਬਾਣੀ ਇਹ ਗਲ ਸਮਝਾ ਕੇ ਕਿ ਚੇਤਨ ਤੇ ਮਾਇਆ ਦੋਵੇਂ ਹਰੀ ਦੀ ਆਪਣੀ ਖੇਡ ਹਨ, ਮਾਇਆ ਦੇ ਅਸਰ ਤੋਂ ਮੁਕਤ ਕਰਦੀ ਹੈ ਅਤੇ ਇਕ ਹਰੀ ਵਿਚ ਲਿਵ ਲਗਵਾ ਦੇਂਦੀ ਹੈ (੨੬)। ਇਸ ਬਾਣੀ ਦੇ ਟਾਕਰੇ ਤੇ ਸਿੰਮ੍ਰਤੀਆਂ ਤੇ ਸ਼ਾਸਤ੍ਰ ਤਿੰਨਾਂ ਗੁਣਾਂ ਦੀ ਹੱਦ ਅੰਦਰ ਰਹਿਣ ਕਰਕੇ ਕੇਵਲ ਪੁੰਨ ਪਾਪ ਦਾ ਹੀ ਵੀਚਾਰ ਦਸਦੇ ਹਨ। ਉਨ੍ਹਾਂ ਤੋਂ ਤੱਤ ਗਿਆਨ ਦੀ ਸੂਝ ਨਹੀਂ ਪ੍ਰਾਪਤ ਹੁੰਦੀ। ਤੱਤ ਗਿਆਨ ਦੀ ਸੋਝੀ ਤਾਂ ਤਦੋਂ ਹੀ ਹੋ ਸਕਦੀ ਹੈ, ਜੇ ਮਨੁਖ ਅੰਮ੍ਰਿਤ ਬਾਣੀ ਦੁਆਰਾ ਤਿੰਨਾਂ ਗੁਣਾਂ ਵਾਲੀ ਮਾਦੀ ਬ੍ਰਿਤੀ ਤੋਂ ਉਤਾਹਾਂ ਉਠਕੇ ਸਹਿਜ ਅਵਸਥਾ ਵਿਚ ਹਰੀ ਨਾਲ ਲਗਨ ਲਾਵੇ।੨੭।

**1. ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ**
**ਸੋ ਕਿਉ ਮਨਹੁ ਵਿਸਾਰੀਐ ॥**
**2. ਮਨਹੁ ਕਿਉ ਵਿਸਾਰੀਐ ਏਵਡੁ ਦਾਤਾ**
**ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥**
**3. ਓਸਨੋ ਕਿਹੁ ਪੋਹਿ ਨ ਸਕੀ**
**ਜਿਸ ਨਉ ਆਪਣੀ ਲਿਵ ਲਾਵਏ ॥**
**4. ਆਪਣੀ ਲਿਵ ਆਪੇ ਲਾਏ**
**ਗੁਰਮੁਖਿ ਸਦਾ ਸਮਾਲੀਐ ॥**

5. **ਕਹੈ ਨਾਨਕੁ ਏਵਡੁ ਦਾਤਾ**
**ਸੋ ਕਿਉ ਮਨਹੁ ਵਿਸਾਰੀਐ ॥੨੮॥**

**ਪਦ ਅਰਥ** :–ਉਦਰ-ਪੇਟ । ਮਨਹੁ–ਮਨ ਤੋਂ । ਕਿਉ ਵਿਸਾਰੀਐ-ਵਿਸਾਰਨਾ ਨਹੀਂ ਚਾਹੀਦਾ । ਏਵਡੁ–ਇਤਨਾ ਵੱਡਾ । ਅਗਨਿ–ਅੱਗ । ਆਹਾਰ–ਖੁਰਾਕ । ਓਸ ਨੋ–ਉਸ ਬੰਦੇ ਨੂੰ । ਕਿਹੁ–ਕੁਝ । ਲਿਵ–ਪ੍ਰੀਤ । ਗੁਰਮੁਖਿ–ਗੁਰੂ ਦੀ ਰਾਹੀਂ । ਸਮਾਲੀਐ–ਸਿਮਰਨਾ ਚਾਹੀਦਾ ਹੈ, ਹਿਰਦੇ ਵਿਚ ਵਸਾਉਣਾ ਚਾਹੀਦਾ ਹੈ ।੨੮।

**ਅਰਥ** :–

**ਪ੍ਰ**:–ਸ੍ਰੀ ਜੀਓ ! ਤਾਂ ਫਿਰ ਆਪ ਜੀ ਕੋਈ ਅਜਿਹਾ ਸਾਧਨ ਦਸੋ, ਜਿਸ ਦੀ ਬਰਕਤ ਨਾਲ ਇਹ ਆਤਮਕ ਅਨੰਦ ਪ੍ਰਾਪਤ ਹੋ ਸਕਦਾ ਹੋਵੇ ?

1. **ਉ**:–ਹੇ ਭਾਈ ! ਜੇ ਕਰ ਤੂੰ ਆਤਮਕ ਅਨੰਦ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਉਸ ਪ੍ਰਮੇਸ਼ਰ ਜੀ ਨੂੰ ਕਦੇ ਭੁਲਾਣਾ ਨਹੀਂ ਚਾਹੀਦਾ, ਜੋ ਕਿ ਮਾਂ ਦੇ ਪੇਟ ਵਿਚ (ਭੀ) ਪਾਲਣਾ ਕਰਦਾ ਹੈ ।

2. ਹੇ ਪਿਆਰੇ ! ਇਤਨੇ ਵਡੇ ਦਾਤੇ ਨੂੰ ਮਨੋ ਭੁਲਾਣਾ ਨਹੀਂ ਚਾਹੀਦਾ, ਜੋ (ਮਾਂ ਦੇ ਪੇਟ ਦੀ) ਅੱਗ ਵਿਚ (ਭੀ) ਖੁਰਾਕ ਅਪੜਾਉਂਦਾ ਹੈ ।

**ਪ੍ਰ**:–ਗੁਰਦੇਵ ਜੀਉ ! ਇਹ ਜੋ ਮੋਹ ਮਨੁੱਖ ਨੂੰ ਅਨੰਦ ਤੋਂ ਵਾਂਝਿਆਂ ਰਖਦਾ ਹੈ, ਇਸ ਤੋਂ ਕਿਵੇਂ ਬਚਾ ਹੋ ਸਕੇ, ਕੋਈ ਉਪਾਉ ਦਸੋ ?

3. **ਉ**:–ਹੇ ਪਿਆਰੇ ! ਵਡਾ ਉਪਾਉ ਕੇਵਲ ਪਿਆਰ ਹੀ ਹੈ, ਜਿਸ ਬੰਦੇ ਨੂੰ ਪ੍ਰਭੂ ਆਪਣੇ ਚਰਨਾਂ ਦੀ ਪ੍ਰੀਤ ਬਖਸ਼ਦਾ ਹੈ ਉਸ ਮਨੁਖ ਨੂੰ (ਮੋਹ ਆਦਿਕ) ਕੋਈ ਭੀ ਵਿਕਾਰ ਪੋਹ ਨਹੀਂ ਸਕਦਾ ।

**ਪ੍ਰ**:–ਸ੍ਰੀ ਜੀਉ ! ਤਾਂ ਫਿਰ ਸਾਰੇ ਲੋਕ ਹੀ ਕਿਉਂ ਨਹੀਂ ਪ੍ਰਭੂ ਦੀ ਪ੍ਰੀਤ ਹਿਰਦੇ ਅੰਦਰ ਧਾਰਨ ਕਰ ਲੈਂਦੇ ?

4. **ਉ**:–ਹੇ ਭਾਈ ! ਇਹ ਜੀਵਾਂ ਦੇ ਆਪਣੇ ਵਸ ਵਿਚ ਨਹੀਂ, (ਕਿਉਂਕਿ) ਉਹ ਪ੍ਰਭੂ ਜਿਸ ਮਨੁਖ ਨੂੰ ਆਪਣੇ ਚਰਨਾਂ ਦੀ ਪ੍ਰੀਤ ਦੀ ਦਾਤ ਦੇਂਦਾ ਹੈ ਉਸੇ ਨੂੰ ਪ੍ਰਾਪਤ ਹੁੰਦੀ ਹੈ, (ਸੋ, ਹੇ ਭਾਈ !) ਗੁਰੂ ਦੀ ਸ਼ਰਨ ਪੈ ਕੇ ਉਸ ਨੂੰ ਸਦਾ ਹੀ ਸਿਮਰਦੇ ਰਹਿਣਾ ਚਾਹੀਦਾ ਹੈ ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਭਾਈ ! ਜੇ ਕਰ ਆਤਮਕ ਅਨੰਦ ਦੀ ਲੋੜ ਹੈ ਤਾਂ) ਇਤਨੇ ਵਡੇ ਦਾਤੇ ਪ੍ਰਭੂ ਜੀ ਨੂੰ ਕਦੇ ਭੀ ਮਨੋ ਭੁਲਾਣਾ ਨਹੀਂ ਕਾਹੀਦਾ ਹੈ । (੨੮)

**ਭਾਵਾਰਥ** :–ਹਰ ਸੰਸਾਰੀ ਮਨੁਖ ਦੇ ਮਨ ਉਤੇ ਵਿਕਾਰਾਂ ਦਾ ਅਸਰ ਹੋ ਰਿਹਾ ਹੈ, ਪਰ, ਪ੍ਰਮੇਸ਼ਰ ਜਿਸ ਮਨੁਖ ਨੂੰ ਆਪਣੇ ਚਰਨਾਂ ਦਾ ਪਿਆਰ ਬਖਸ਼ਿਸ਼ ਕਰਦਾ ਹੈ, ਉਸ ਦੇ ਮਨ ਉਤੇ ਕੋਈ ਭੀ ਵਿਕਾਰ ਆਪਣਾ ਜੋਰ ਨਹੀਂ ਪਾ ਸਕਦਾ । ਗੁਰੂ ਦੀ ਸ਼ਰਨ ਪੈ ਕੇ, ਗੁਰੂ ਦੇ ਦਸੇ ਮਾਰਗ ਉਤੇ ਤੁਰ ਕੇ ਸਦਾ ਪ੍ਰਮਾਤਮਾਂ ਦੀ ਯਾਦ ਆਪਣੇ ਹਿਰਦੇ ਵਿਚ ਟਿਕਾਈ ਰਖਣੀ ਚਾਹੀਦੀ ਹੈ, (ਬੱਸ) ਆਤਮਕ ਅਨੰਦ ਪ੍ਰਾਪਤੀ ਦਾ ਕੇਵਲ ਇਕ ਇਹੋ ਹੀ ਵਸੀਲਾ ਹੈ ।

1. **ਜੈਸੀ ਅਗਨਿ ਉਦਰ ਮਹਿ**
**ਤੈਸੀ ਬਾਹਰਿ ਮਾਇਆ ॥**
2. **ਮਾਇਆ ਅਗਨਿ ਸਭ ਇਕੋ ਜੇਹੀ**
**ਕਰਤੈ ਖੇਲੁ ਰਚਾਇਆ ॥**
3. **ਜਾ ਤਿਸੁ ਭਾਣਾ ਤਾ ਜੰਮਿਆ**
**ਪਰਵਾਰਿ ਭਲਾ ਭਾਇਆ ॥**
4. **ਲਿਵ ਛੁੜਕੀ ਲਗੀ ਤ੍ਰਿਸਨਾ**
**ਮਾਇਆ ਅਮਰੁ ਵਰਤਾਇਆ ॥**
5. **ਏਹ ਮਾਇਆ ਜਿਤੁ ਹਰਿ ਵਿਸਰੈ**
**ਮੋਹੁ ਉਪਜੈ ਭਾਉ ਦੂਜਾ ਲਾਇਆ ॥**
6. **ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵਲਾਗੀ**
**ਤਿਨੀ ਵਿਚੇ ਮਾਇਆ ਪਾਇਆ ॥੨੯॥**

**ਪਦ ਅਰਥ** :–ਉਦਰ–ਮਾਂ ਦਾ ਪੇਟ । ਬਾਹਰਿ–ਸੰਸਾਰ ਵਿਚ । ਕਰਤੈ–ਕਰਤਾਰ ਨੇ । ਜਾ ਤਿਸੁ ਭਾਣਾ–ਜਦੋਂ ਉਸ ਪ੍ਰਭੂ ਨੂੰ ਚੰਗਾ ਲਗਾ । ਪਰਵਾਰਿ–ਪਰਵਾਰ ਵਿਚ । ਭਲਾ ਭਾਇਆ–ਪਿਆਰਾ ਲਗਣ ਲਗ ਪਿਆ । ਛੁੜਕੀ–ਮੁਕ ਗਈ, ਟੁਟ ਗਈ । ਅਮਰੁ–ਹੁਕਮ । ਅਮਰੁ ਵਰਤਾਇਆ–ਹੁਕਮ ਚਲਾ ਦਿਤਾ, ਜੋਰ ਪਾ ਲਿਆ । ਜਿਤੁ–ਜਿਸਦੀ ਰਾਹੀਂ । ਭਾਉ ਦੂਜਾ–ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ ।੨੯।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਸੁਣਿਆ ਹੈ ਕਿ ਮਾਤਾ ਦੇ ਪੇਟ ਦੀ ਜਠਰ ਅਗਨੀ ਬੜੀ ਤੇਜ ਅਤੇ ਦੁਖਦਾਈ ਹੈ, ਪਰ ਉਸ ਦੇ ਟਾਕਰੇ ਵਿਚ ਇਸ ਸੰਸਾਰ ਅੰਦਰ ਕਿਹੜੀ ਸ਼ੈ ਹੈ, ਜੋ ਮਨੁਖ ਨੂੰ ਦੁਖ ਰੂਪ ਹੋ ਕੇ ਚੰਬੜੀ ਰਹਿੰਦੀ ਹੈ ?

1. **ਉ**:–ਹੇ ਭਾਈ ! ਅਸਲ ਵਿਚ ਤਾਂ ਜਿਵੇਂ ਮਾਂ ਦੇ ਪੇਟ ਵਿਚ ਅੱਗ ਹੈ । ਇਸੇ ਤਰ੍ਹਾਂ, ਬਾਹਰ ਜਗਤ ਵਿਚ ਮਾਇਆ (ਦੁਖਦਾਈ) ਹੈ ।

2. ਇਸ ਲਈ, ਹੇ ਭਾਈ ! ਮਾਇਆ ਤੇ ਮਾਂ ਦੇ ਪੇਟ ਦੀ ਅੱਗ ਇਕੋ ਜਿਹੀਆਂ ਹੀ ਹਨ, ਕਰਤਾਰ ਨੇ ਐਸੀ ਹੀ ਖੇਡ ਰਚ ਦਿਤੀ ਹੈ ।

**ਪ੍ਰ**:–ਗੁਰਦੇਵ ਜੀਉ ! ਕੀ, ਇਹ ਜੀਵ ਜਗਤ ਵਿਚ ਜਨਮ ਧਾਰ ਕੇ ਆਉਣ ਲਈ ਸੁਤੰਤਰ ਹੈ ?

3. **ਉ**.–ਹੇ ਭਾਈ ! ਐਸੀ ਸੁਤੰਤ੍ਰਤਾ ਜੀਵ ਨੂੰ ਉਸ ਪ੍ਰਭੂ ਵਲੋਂ ਨਹੀਂ ਦਿਤੀ ਗਈ ਕਿ, ਉਹ ਜਦੋਂ ਚਾਹੇ ਸੰਸਾਰ ਵਿਚ ਆ

ਇਹ ਤਾਂ ਜਦੋਂ ਭੀ ਉਸ ਪ੍ਰਮੇਸ਼ਰ ਜੀ ਦੀ ਰਜ਼ਾ ਹੁੰਦੀ ਹੈ, (ਤਾਂ) ਜੀਵ ਪੈਦਾ ਹੁੰਦਾ ਹੈ (ਤਾਂ ਉਸ ਵੇਲੇ) ਪਰਵਾਰ ਵਿਚ ਪਿਆਰਾ ਲਗਦਾ ਹੈ, ਪਰਵਾਰ ਦੇ ਜੀਵ ਉਸ ਨਵੇਂ ਜੰਮੇਂ ਬਾਲਕ ਨੂੰ ਪਿਆਰ ਕਰਦੇ ਹਨ।

4. ਹੇ ਭਾਈ ! ਇਸ ਪਿਆਰ ਵਿਚ ਫਸ ਕੇ ਉਸ ਦੀ ਪ੍ਰਭੂ ਚਰਨਾਂ ਨਾਲੋਂ ਪ੍ਰੀਤ ਦੀ ਤਾਰ ਟੁੱਟ ਜਾਂਦੀ ਹੈ, ਮਾਇਆ ਦੀ ਤ੍ਰਿਸ਼ਨਾ ਆ ਚੰਬੜਦੀ ਹੈ, ਮਾਇਆ (ਉਸ ਉਤੇ) ਆਪਣਾ ਜ਼ੋਰ ਪਾ ਲੈਂਦੀ ਹੈ।

ਪ੍ਰ:—ਗੁਰਦੇਵ ਜੀਉ ! ਸਹੀ ਰੂਪ ਵਿਚ ਮਾਇਆ ਆਪ ਜੀ ਕਿਸ ਨੂੰ ਕਹਿੰਦੇ ਹੋ ?

5. ਉ:—ਹੇ ਭਾਈ ! ਅਸਲ ਵਿਚ ਇਹੋ ਹੀ ਮਾਇਆ ਹੈ ਜਿਸ ਦੀ ਰਾਹੀਂ ਰੱਬ ਭੁੱਲ ਜਾਂਦਾ ਹੈ, (ਦੁਨੀਆਂ ਦਾ) ਮੋਹ ਪੈਦਾ ਹੋ ਜਾਂਦਾ ਹੈ, (ਰੱਬ ਤੋਂ ਬਿਨਾ) ਹੋਰ ਹੋਰ ਪਿਆਰ ਉਪਜ ਪੈਂਦਾ ਹੈ, (ਫਿਰ ਅਜਿਹੀ ਹਾਲਤ ਵਿਚ ਦਸੋ, ਆਤਮਕ ਅਨੰਦ ਕਿਥੋਂ ਮਿਲੇ)।

ਪ੍ਰ:—ਸ੍ਰੀ ਜੀਉ ! ਮਾਇਆ ਤਾਂ ਜਗਤ ਵਿਚ ਹਰ ਥਾਂ ਹੀ ਵਾਪਰ ਰਹੀ ਹੈ, ਤਾਂ ਫਿਰ ਦਸੋ, ਮਨੁਖ ਨੂੰ ਆਤਮਕ ਅਨੰਦ ਕਿਵੇਂ ਹਾਸਲ ਸੋ ਸਕਦਾ ਹੈ ?

6, ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਬੰਦਿਆਂ ਦੀ ਪ੍ਰੀਤ ਦੀ ਡੋਰ ਪ੍ਰਭੂ ਦੇ ਚਰਨਾਂ ਨਾਲ ਜੁੜੀ ਰਹਿੰਦੀ ਹੈ ਉਨ੍ਹਾਂ ਨੂੰ ਮਾਇਆ ਵਿਚ ਵਰਤਦਿਆਂ ਹੀ (ਆਤਮਕ ਅਨੰਦ ਦੀ) ਪ੍ਰਾਪਤੀ ਹੋ ਜਾਂਦੀ ਹੈ।

**ਭਾਵਾਰਥ** :—ਆਤਮਕ ਅਨੰਦ ਪ੍ਰਾਪਤ ਕਰਨ ਲਈ ਅਨੇਕਾਂ ਹੀ ਲੋਕ ਘਰ ਬਾਰ ਤਿਆਗ ਕੇ ਜੰਗਲਾਂ ਦੇ ਵਾਸੀ ਹੋ ਰਹਿੰਦੇ ਹਨ, ਪਰ ਉਹ ਇਸ ਤਰ੍ਹਾਂ ਕਰਨ ਨਾਲ ਭੀ ਆਤਮਕ ਅਨੰਦ ਤੋਂ ਸਖਣੇ ਰਹਿ ਜਾਂਦੇ ਹਨ, ਪਰ ਗੁਰੂ ਦੀ ਕਿਰਪਾ ਦੁਆਰੇ ਜਿਨ੍ਹਾਂ ਮਨੁਖਾਂ ਦੀ ਸੁਰਤਿ ਦੁਨੀਆਂ ਦੇ ਕਾਰ ਵਿਹਾਰ ਕਰਦਿਆਂ ਹੀ ਪ੍ਰਭੂ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ ਉਨ੍ਹਾਂ ਦੇ ਅੰਤਰ ਆਤਮੇਂ ਸਦਾ ਹੀ ਅਨੰਦ ਬਣਿਆਂ ਰਹਿੰਦਾ ਹੈ, ਪਰ ਬਾਕੀ ਜਗਤ ਦੇ ਲੋਕਾਂ ਦਾ ਤਾਂ ਇਹੋ ਹਾਲ ਹੈ ਕਿ ਜੀਵਾਂ ਨੂੰ ਜੰਮਦਿਆਂ ਹੀ ਮਾਂ ਪਿਉ ਦੇ ਪਿਆਰ ਦੀ ਰਾਹੀਂ ਮਾਇਆ ਪ੍ਰਭੂ ਦੇ ਚਰਨਾਂ ਨਾਲੋਂ ਵਿਛੋੜ ਲੈਂਦੀ ਹੈ।

**1. ਹਰਿ ਆਪਿ ਅਮੁਲਕੁ ਹੈ**
**ਮੁਲਿ ਨ ਪਾਇਆ ਜਾਇ ॥**
**2. ਮੁਲਿ ਨ ਪਾਇਆ ਜਾਇ ਕਿਸੈ ਵਿਟਹੁ**
**ਰਹੇ ਲੋਕ ਵਿਲਲਾਇ ॥**
**3. ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ**
**ਵਿਚਹੁ ਆਪੁ ਜਾਇ ॥**
**4. ਜਿਸ ਦਾ ਜੀਉ ਤਿਸੁ ਮਿਲਿ ਰਹੈ**
**ਹਰਿ ਵਸੈ ਮਨਿ ਆਇ ॥**
**5. ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ**
**ਜਿਨ ਹਰਿ ਪਲੈ ਪਾਇ ॥੩੦॥**

**ਪਦ ਅਰਥ** :—ਅਮੁਲਕੁ—ਜੋ ਕਿਸੇ ਕੀਮਤ ਤੋਂ ਮਿਲ ਨਾ ਸਕੇ। ਮੁਲਿ—ਕੀਮਤ ਨਾਲ, ਕੀਮਤ ਦੇ ਕੇ। ਕਿਸੈ ਵਿਟਹੁ—ਕਿਸੇ ਭੀ ਬੰਦੇ ਤੋਂ। ਵਿਲਲਾਇ—ਖਪ ਖਪ ਕੇ। ਰਹੇ—ਰਹਿ ਗਏ, ਥੱਕ ਗਏ, ਹਾਰ ਗਏ। ਆਪੁ—ਆਪਾ ਭਾਵ। ਜਿਸ ਦਾ—ਜਿਸ ਪ੍ਰਮਾਤਮਾਂ ਦਾ ਪੈਦਾ ਕੀਤਾ ਹੋਇਆ। ਜੀਉ—ਜੀਵ। ਮਨਿ—ਮਨ ਵਿਚ। ਪਲੈ ਪਾਇ—(ਗੁਰੂ ਦੇ) ਲੜ ਲਾ ਦੇਂਦਾ ਹੈ ।੩੦। **ਅਰਥ** :—

ਪ੍ਰ:—ਸ੍ਰੀ ਜੀਉ ! ਜਿਵੇਂ ਸੰਸਾਰ ਦੀ ਹਰ ਸ਼ੈ ਮੁੱਲ ਖਰੀਦ ਲਈ ਜਾਂਦੀ ਹੈ ਕੀ ਇਸੇ ਤਰ੍ਹਾਂ ਉਸ ਹਰੀ ਨੂੰ ਕਿਸੇ ਕੀਮਤ ਰਾਹੀਂ ਮੁਲ ਨਹੀਂ ਖਰੀਦਿਆ ਜਾ ਸਕਦਾ ?

1. ਉ:—ਹੇ ਭਾਈ ! ਅਸਲ ਵਿਚ ਉਹ ਹਰੀ ਆਪ ਅਮੋਲਕ ਹੈ, ਉਸ ਪ੍ਰਭੂ ਜੀ ਦਾ ਮੁਲ ਨਹੀਂ ਪੈ ਸਕਦਾ, ਉਹ ਪ੍ਰਮਾਤਮਾਂ (ਧਨ

2. ਆਦਿਕ) ਕਿਸੇ ਭੀ ਕੀਮਤ ਤੋਂ ਨਹੀਂ ਮਿਲ ਸਕਦਾ ਜੀਵ ਖੱਪ ਖੱਪ ਕੇ ਹਾਰ ਗਏ ਕਿਸੇ ਨੂੰ ਭੀ (ਧਨ ਆਦਿਕ) ਕੀਮਤ ਦੇ ਕੇ (ਅੱਜ ਤਕ) ਪ੍ਰਮਾਤਮਾਂ ਨਹੀਂ ਮਿਲਿਆ।

ਪ੍ਰ:—ਕਿਉਂ ਜੀ ! ਉਸ ਦੇ ਮਿਲਾਪ ਦਾ ਕੀ, ਕੋਈ ਸਾਧਨ ਭੀ ਹੈ ?

3. ਉ:—ਹਾਂ, ਹੇ ਭਾਈ ! ਜੇ ਅਜੇਹਾ ਗੁਰੂ ਮਿਲ ਪਵੇ, (ਜਿਸ ਦੇ ਮਿਲਾਪ ਰਾਹੀਂ ਮਨੁਖ ਦੇ) ਅੰਦਰੋਂ ਆਪਾ ਭਾਵ ਨਿਕਲ ਜਾਵੇ, ਉਸ ਨੂੰ ਆਪਣਾ ਇਹ ਸੀਸ ਅਰਪਨ ਕਰ ਦੇਵੀਏ।

4. ਤਾਂ, ਜਿਸ ਦਾ ਇਹ ਜੀਵ ਪੈਦਾ ਕੀਤਾ ਹੋਇਆ ਹੈ, ਉਹ ਹਰੀ ਹੀ ਮਨ ਵਿਚ ਆ ਵਸਦਾ ਹੈ ਅਤੇ ਉਸੇ ਨੂੰ ਹੀ ਇਹ ਜੀਵ ਮਿਲ ਰਹਿੰਦਾ ਹੈ, ਜਿਸ ਦਾ ਇਹ ਜੀਵ ਆਪ ਤੋਂ ਭਿੰਨ ਕੀਤਾ ਹੋਇਆ ਸੀ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਉਸ ਪ੍ਰਮੇਸ਼ਰ ਜੀ ਦਾ ਮੁੱਲ ਨਹੀਂ ਪੈ ਸਕਦਾ, (ਭਾਵ ਉਹ ਕਿਸੇ ਭੀ ਕੀਮਤ ਤੋਂ ਨਹੀਂ ਮਿਲਦਾ, ਪਰ) ਪ੍ਰਮੇਸ਼ਰ ਜੀ ਜਿਨ੍ਹਾਂ ਨੂੰ (ਗੁਰੂ) ਦੇ ਲੜ ਲਾ ਦੇਂਦਾ ਹੈ, ਉਨ੍ਹਾਂ ਦੇ ਭਾਗ ਜਾਗ ਪੈਂਦੇ ਹਨ, ਬੱਸ, ਉਹ ਫਿਰ ਸਦਾ ਹੀ ਆਤਮਕ ਅਨੰਦ ਮਾਣਦੇ ਹਨ ।੩੦।

**ਭਾਵਾਰਥ** :—ਦੁਨੀਆਂ ਦੀ ਹਰ ਸ਼ੈ ਕੀਮਤ ਦੁਆਰੇ ਹਾਸਲ ਕਰ ਸਕੀਦੀ ਹੈ, ਪਰ, ਉਹ ਪ੍ਰਮੇਸ਼ਰ ਜੀ ਕਿਸੇ ਦੁਨਿਆਵੀ ਪਦਾਰਥ ਦੇ ਬਦਲ ਵਿਚ ਹਾਸਲ ਨਹੀਂ ਕੀਤੀ ਜਾ ਸਕਦਾ ਅਤੇ ਜਿਸ ਹਿਰਦੇ ਵਿਚ ਪ੍ਰਭੂ ਜੀ ਦਾ ਪਿਆਰ

ਨਹੀਂ, ਉਥੇ ਆਤਮਕ ਅਨੰਦ ਕਿਥੇ ? ਪਰ ਹਾਂ, ਜਿਸ ਮਨੁਖ ਨੂੰ ਪ੍ਰਮੇਸ਼ਰ ਜੀ ਗੁਰੂ ਦੇ ਲੜ ਲਾ ਦੇਂਦਾ ਹੈ, ਬੱਸ, ਸਮਝ ਲਓ ਉਸ ਦੇ ਭਾਗ ਜਾਗ ਪੈਂਦੇ ਹਨ, ਜਿਨ੍ਹਾਂ ਦਾ ਸਦਕਾ ਉਸ ਆਤਮਕ ਅਨੰਦ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ।

**1. ਹਰਿ ਰਾਸਿ ਮੇਰੀ ਮਨੁ ਵਣਜਾਰਾ ॥**
**2. ਹਰਿ ਰਾਸਿ ਮੇਰੀ ਮਨੁ ਵਣਜਾਰਾ**
**ਸਤਿਗੁਰ ਤੇ ਰਾਸਿ ਜਾਣੀ ॥**
**3. ਹਰਿ ਹਰਿ ਨਿਤ ਜਪਿਹੁ ਜੀਅਹੁ**
**ਲਾਹਾ ਖਟਿਹੁ ਦਿਹਾੜੀ ॥**
**4. ਏਹੁ ਧਨੁ ਤਿਨਾ ਮਿਲਿਆ**
**ਜਿਨ ਹਰਿ ਆਪੇ ਭਾਣਾ ॥**
**5. ਕਹੈ ਨਾਨਕੁ ਹਰਿ ਰਾਸਿ ਮੇਰੀ**
**ਮਨੁ ਹੋਆ ਵਣਜਾਰਾ ॥੩੧॥**

**ਪਦ ਅਰਥ** :-ਰਾਸਿ—ਵਣਜ ਵਪਾਰ ਕਰਨ ਵਾਸਤੇ ਧਨ ਦੀ ਪੂੰਜੀ। ਵਣਜਾਰਾ—ਵਣਜ ਕਰਨ ਵਾਲਾ। ਸਤਿਗੁਰ ਤੇ ਜਾਣੀ—ਗੁਰੂ ਤੋਂ ਪਛਾਣ ਪ੍ਰਾਪਤ ਕੀਤੀ। ਜੀਅਹੁ-ਦਿਲੋਂ, ਪੂਰੇ ਪ੍ਰੇਮ ਨਾਲ। ਦਿਹਾੜੀ—ਹਰ ਰੋਜ। ਭਾਣਾ—ਚੰਗਾ ਲਗਾ।੩੧।

**ਅਰਥ** :—

**ਪ੍ਰ**:—ਸ੍ਰੀ ਜੀਉ ! ਸੰਸਾਰ ਦਾ ਹਰ ਬੰਦਾ ਹੀ ਸੰਸਾਰਕ ਵਣਜ ਵਪਾਰ ਕਰਨ ਵਿਚ ਰੁੱਝਾ ਹੋਇਆ ਹੈ, ਪਰ ਆਪ ਜੀ ਨੇ ਆਪਣੇ ਮਨ ਦਾ ਰੁਝਾਉ ਕਿਸ ਵਣਜ ਵਪਾਰ ਵਲ ਕੀਤਾ ਹੋਇਆ ਹੈ ?

1. **ਉ**:—ਹੇ ਭਾਈ ! (ਮੇਰਾ ਮਨ ਇਸ ਵਣਜ ਦਾ) ਵਪਾਰੀ ਬਣ ਗਿਆ ਹੈ, ਪ੍ਰਮੇਸ਼ਰ ਜੀ ਦਾ ਨਾਮ ਮੇਰੀ (ਰਾਸਿ) ਪੂੰਜੀ ਹੈ ਤੇ ਮੇਰਾ ਮਨ ਵਪਾਰੀ ਹੋ ਗਿਆ ਹੈ।

**ਪ੍ਰ**:—ਸ੍ਰੀ ਜੀਉ ! ਆਪ ਜੀ ਨੂੰ ਇਹ ਸੋਝੀ ਕਿਥੋਂ ਹਾਸਲ ਹੋਈ ਹੈ ?

2. **ਉ**:—ਹੇ ਭਾਈ ! ਮੈਨੂੰ ਇਹ ਸਮਝ ਆਪਣੇ ਗੁਰੂ ਤੋਂ ਆਈ ਹੈ ਕਿ, ਆਤਮਕ ਅਨੰਦ ਦੀ ਖੱਟੀ ਖੱਟਣ ਲਈ, ਪ੍ਰਮੇਸ਼ਰ ਜੀ ਦਾ ਨਾਮ ਹੀ ਮੇਰੀ ਰਾਸਿ ਪੂੰਜੀ (ਹੋ ਸਕਦੀ ਹੈ)।
3. ਇਸ ਲਈ, ਹੇ ਭਾਈਓ ! ਤੁਸੀਂ ਭੀ ਪ੍ਰੇਮ ਨਾਲ ਸਦਾ ਹਰੀ ਦਾ ਨਾਮ ਜਪਿਆ ਕਰੋ ਤੇ ਹਰ ਰੋਜ਼ (ਆਤਮਕ ਅਨੰਦ ਦਾ) ਲਾਭ ਖਟੋ, ਭਾਵ ਰੋਜ ਦਾ ਰੋਜ ਲਾਭ ਲੈਂਦੇ ਰਹੋ।
4. ਹੇ ਭਾਈ ! ਅਸਲ ਵਿਚ ਹਰੀ ਦੇ ਨਾਮ ਦਾ ਆਤਮਕ ਅਨੰਦ ਦਾ ਇਹ ਧਨ ਉਨ੍ਹਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਨੂੰ ਦੇਣਾ (ਉਸ) ਪ੍ਰਭੂ ਨੂੰ ਆਪ ਹੀ ਚੰਗਾ ਲਗਦਾ ਹੈ।
5. (ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ, ਹੇ ਭਾਈਓ ! ਇਹ ਪ੍ਰਭੂ ਜੀ ਦਾ ਨਾਮ (ਹੁਣ) ਮੇਰੀ ਪੂੰਜੀ ਬਣ ਗਈ ਹੈ (ਹੁਣ ਗੁਰੂ ਦੀ ਕ੍ਰਿਪਾ ਨਾਲ ਮੈਂ ਆਤਮਕ ਅਨੰਦ ਦੀ ਦੀ ਖੱਟੀ ਖੱਟਦਾ ਹਾਂ)।੩੧।

**ਭਾਵਾਰਥ** :—ਅਸਲ ਵਿਚ ਇਹ ਸਮਝ ਗੁਰੂ ਪਾਸੋਂ ਹੀ ਆਉਂਦੀ ਹੈ, ਕਿ ਆਤਮਕ ਅਨੰਦ ਦੀ ਖੱਟੀ ਖੱਟਣ ਵਾਸਤੇ ਪ੍ਰਮਾਤਮਾਂ ਦਾ ਨਾਮ ਹੀ ਮਨੁਖ ਦਾ ਸਰਮਾਇਆ ਬਣਨਾ ਚਾਹੀਦਾ ਹੈ, ਪਰ, ਇਹ ਸਰਮਾਇਆ ਉਨ੍ਹਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਉਤੇ ਉਹ ਪ੍ਰਭੂ ਆਪ ਹੀ ਮੇਹਰ ਕਰਦਾ ਹੈ।

**1. ਏ ਰਸਨਾ ਤੂ ਅਨ ਰਸਿ ਰਾਚਿ ਰਹੀ**
**ਤੇਰੀ ਪਿਆਸ ਨ ਜਾਇ ॥**
**2. ਪਿਆਸ ਨ ਜਾਇ ਹੋਰਤੁ ਕਿਤੈ**
**ਜਿਚਰੁ ਹਰਿ ਰਸੁ ਪਲੈ ਨ ਪਾਇ ॥**
**3. ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ**
**ਬਹੁੜਿ ਨ ਤ੍ਰਿਸਨਾ ਲਾਗੈ ਆਇ ॥**
**4. ਏਹੁ ਹਰਿ ਰਸੁ ਕਰਮੀ ਪਾਈਐ**
**ਸਤਿਗੁਰੁ ਮਿਲੈ ਜਿਸੁ ਆਇ ॥**
**5. ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ**
**ਜਾ ਹਰਿ ਵਸੈ ਮਨਿ ਆਇ ॥੩੨॥**

**ਪਦ ਅਰਥ** :—ਏ ਰਸਨਾ—ਹੇ (ਮੇਰੀ) ਜੀਭ। ਅਨ ਰਸਿ—ਹੋਰ ਹੋਰ ਰਸ ਵਿਚ। ਰਾਚਿ ਰਹੀ—ਮਸਤ ਹੋ ਰਹੀ ਹੈ। ਪਿਆਸ—ਸੁਆਦਾਂ ਦਾ ਚਸਕਾ। ਹੋਰਤੁ ਕਿਤੈ—ਕਿਸੇ ਹੋਰ ਥਾਂ ਤੋਂ। ਪਲੈ ਨਾ ਪਾਇ—ਨਹੀਂ ਮਿਲਦਾ। ਪੀਐ-ਪੀਂਦਾ ਹੈ। ਬਹੁੜਿ—ਮੁੜ, ਫਿਰ। ਕਰਮੀ—ਪ੍ਰਭੂ ਦੀ ਮੇਹਰ ਨਾਲ। ਹੋਰ ਅਨ ਰਸ—ਹੋਰ ਦੂਜੇ ਸਾਰੇ ਸੁਆਦ। ਸਭਿ—ਸਾਰੇ। ਮਨਿ—ਮਨ ਵਿਚ।੩੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਸਾਡੀ ਜੀਭ ਅਨੇਕਾਂ ਤਰ੍ਹਾਂ ਦੇ ਪਦਾਰਥਕ ਰਸਾਂ ਨੂੰ ਖਾਂਦੀ ਹੋਈ ਤ੍ਰਿਪਤ ਹੀ ਨਹੀਂ ਹੁੰਦੀ, ਦਸੋ ਇਸ ਨੂੰ ਕਿਵੇਂ ਸਮਝਾਈਏ ?

1. **ਉ**:—ਹੇ ਭਾਈ ! ਪਦਾਰਥਾਂ ਦੇ ਰਸਾਂ ਵਿਚ ਖੱਚਤ ਹੋਈ ਜੀਭ ਨੂੰ ਇਉਂ ਹੀ ਸਮਝਾਉਂਦੇ ਰਿਹਾ ਕਰੋ ਕਿ, ਹੇ (ਮੇਰੀ) ਜੀਭ (ਸੁਣ ਤੂੰ) ਹੋਰ ਹੋਰ ਸੁਆਦਾਂ ਵਿਚ ਮਸਤ ਹੋ ਰਹੀ ਹੈਂ (ਯਾਦ ਰਖ, ਇਸ ਤਰ੍ਹਾਂ) ਤੇਰਾ ਸੁਆਦਾਂ ਦਾ ਚਸਕਾ ਦੂਰ ਨਹੀਂ ਹੋ ਸਕਦਾ।
2. ਹੇ ਮੇਰੀ ਜੀਭ ! (ਯਾਦ ਰੱਖ ਕਿ) ਜਿਤਨਾ ਚਿਰ (ਤੈਨੂੰ) ਪ੍ਰਮੇਸ਼ਰ ਜੀ ਦੇ ਨਾਮ ਸਿਮਰਨ ਦਾ ਅਨੰਦ ਪ੍ਰਾਪਤ ਨਾ ਹੋਵੇ, (ਉਤਨਾ ਚਿਰ) ਕਿਸੇ ਹੋਰ ਥਾਂ ਤੋਂ ਸੁਆਦਾਂ ਦਾ ਚਸਕਾ ਮਿਟ ਹੀ ਨਹੀਂ ਸ਼ਕਦਾ।

**ਪ੍ਰ**:—ਕਿਉਂ ਜੀ ! ਕੋਈ ਅਜੇਹਾ ਭੀ ਰਸ ਹੈ ਜਿਸ ਨੂੰ ਪ੍ਰਾਪਤ ਕਰਿਆਂ ਮੁੜ ਕਿਸੇ ਹੋਰ ਪਦਾਰਥਕ ਰਸਾਂ ਦੀ ਇੱਛਾ

ਹੀ ਮੁੱਕ ਜਾਵੇ ?

3. **ਉ**:—ਹੇ ਭਾਈ ! ਯਕੀਨ ਕਰੋ ਕਿ, ਜਿਸ ਮਨੁਖ ਨੂੰ ਪ੍ਰਮੇਸ਼ਰ ਜੀ ਦੇ ਨਾਮ ਰਸ ਦਾ ਅਨੰਦ ਹਸਲ ਹੋ ਜਾਏ ਅਤੇ ਜੋ ਮਨੁਖ ਹਰੀ ਸਿਮਰਨ ਦਾ ਸੁਆਦ ਮਾਣਨ ਲਗ ਪਵੇ, ਉਸ ਨੂੰ (ਫਿਰ) ਮਾਇਆ ਦੀ ਤ੍ਰਿਸ਼ਨਾ ਨਹੀਂ ਪੋਹ ਸਕਦੀ।

**ਪ੍ਰ**:—ਗੁਰਦੇਵ ਜੀਉ ! ਤਾਂ ਫਿਰ ਇਸ ਨਾਮ ਰਸ ਨੂੰ ਸਾਰੇ ਲੋਕ ਹੀ ਕਿਉਂ ਨਹੀਂ ਪ੍ਰਾਪਤ ਕਰਦੇ ?

4. **ਉ**:—ਹੇ ਭਾਈ ! ਇਹ ਕਿਸੇ ਦੇ ਆਪਣੇ ਵੱਸ ਵਿਚ ਨਹੀਂ, ਕਿਉਂਕਿ ਇਹ ਹਰੀ ਦੇ ਨਾਮ ਦਾ ਅਨੰਦ ਪ੍ਰਭੂ ਦੀ ਮੇਹਰ ਨਾਲ ਹੀ ਮਿਲਦਾ ਹੈ। (ਪਰ, ਮਿਲਦਾ ਉਸੇ ਨੂੰ ਹੀ ਹੈ) ਜਿਸ ਨੂੰ ਗੁਰੂ ਦਾ ਮਿਲਾਪ ਹੋ ਜਾਏ।

**ਪ੍ਰ**:—ਸ੍ਰੀ ਜੀਉ ! ਨਾਮ ਰਸ ਦੀ ਪ੍ਰਾਪਤੀ ਵਾਲੇ ਮਨੁਖ ਦੀ ਪਛਾਣ ਕੀ ਹੈ ?

5. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ, ਕਿ, ਹੇ ਪਿਆਰੇ ! ਜਦੋਂ ਭੀ ਕਿਸੇ ਦੇ ਅੰਤਰ ਆਤਮੇਂ ਹਰੀ ਦੇ ਨਾਮ ਸਿਮਰਨ ਦਾ ਅਨੰਦ ਵਸ ਜਾਵੇ, (ਤਦੋਂ) ਉਸ ਦੇ ਮਨ ਵਿਚੋਂ, ਹੋਰ ਹੋਰ ਸਾਰੇ ਹੀ ਪਦਾਰਥਾਂ ਦੇ ਚਸਕੇ ਭੁੱਲ ਜਾਂਦੇ ਹਨ ।੩੨।

**ਭਾਵਾਰਥ** :—ਮਨੁਖ ਦਾ ਸਾਰਾ ਹੀ ਜੀਵਨ ਅਨੇਕਾਂ ਤਰ੍ਹਾਂ ਦੇ ਰਸਾਂ ਦੇ ਖਾਣੇ ਖਾਣ ਨਾਲ ਬੀਤ ਜਾਦਾ ਹੈ, ਪਰ ਇਸ ਜੀਭ ਦਾ ਚਸਕਾ ਮੁਕਦਾ ਹੀ ਨਹੀਂ ਇਨ੍ਹਾਂ ਚਸਕਿਆਂ ਵਿਚ ਮਨੁਖ ਬੜਾ ਹੀ ਖੁਆਰ ਹੁੰਦਾ ਹੈ, ਪਰ ਜਦੋਂ ਭੀ ਕਿਸੇ ਮਨੁਖ ਨੂੰ ਹਰੀ ਦੇ ਨਾਮ ਸਿਮਰਨ ਦਾ ਅਨੰਦ ਆਉਣ ਲਗ ਪੈਂਦਾ ਹੈ, ਤਾਂ ਮਨੁਖ ਦੇ ਸਾਰੇ ਪਦਾਰਥਕ ਚਸਕੇ ਖਤਮ ਹੋ ਜਾਂਦੇ ਹਨ, ਪਰ ਇਹ ਨਾਮ ਦਾ ਅਨੰਦ ਉਸੇ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਸ ਨੂੰ ਉਸ ਸਾਈਂ ਜੀ ਦੀ ਮੇਹਰ ਨਾਲ ਗੁਰੂ ਦਾ ਮਿਲਾਪ ਹੋ ਜਾਂਦਾ ਹੈ।

੨੮ਵੀਂ ਪਉੜੀ ਤੋਂ ਲੈ ਕੇ ੩੨ਵੀਂ ਪਉੜੀ ਤਕ ਦਸਿਆ ਹੈ ਕਿ ਬਾਣੀ ਕਿਵੇਂ ਹਰੀ ਨਾਲ ਲਗਨ ਲਾਣ ਲਈ ਸਮਝਾਉਣੀਆਂ ਦਿੰਦੀ ਹੈ। ਜਿਵੇਂ ਕਿ ਉਸ ਦਾਤੇ ਨੂੰ ਕਿਉਂ ਵਿਸਾਰੀਏ, ਜੋ ਮਾਤਾ ਦੇ ਪੇਟ ਦੀ ਅੱਗ ਵਿਚ ਭੀ ਰਖਿਆ ਕਰਦਾ ਹੈ, ਅਹਾਰ ਪੁਚਾਦਾ ਹੈ ? (੨੮) ਜਿਵੇਂ ਹਰੀ ਮਾਤਾ ਦੇ ਪੇਟ ਦੇ ਅੰਦਰ ਦੀ ਅੱਗ ਤੋਂ ਬਚਾ ਕੇ ਰਖਦਾ ਹੈ ਤਿਵੇਂ ਬਾਹਰ ਮਾਇਆ ਦੀ ਅੱਗ ਤੋਂ ਭੀ ਬਚਾਉਂਦਾ ਹੈ। ਉਹ ਇਉਂ ਕਿ ਆਪਣੀ ਲਿਵ ਦੇ ਕੇ ਆਦਮੀ ਦੇ ਮਨ ਨੂੰ ਇਉਂ ਪੱਕਾ ਕਰ ਦੇਂਦਾ ਹੈ ਕਿ ਉਹ ਸੰਸਾਰ ਵਿਚ ਰਹਿੰਦਾ ਹੋਇਆ ਭੀ ਮਾਇਆ ਦੇ ਅਸਰ ਤੋਂ ਬਚਿਆ ਰਹਿੰਦਾ ਹੈ, ਕਿਉਂਕਿ. ਮਾਇਆ ਨਾਮ ਹੀ ਹਰੀ ਨੂੰ ਵਿਸਾਰਨ ਦਾ ਹੈ, ਜਦੋਂ ਹਰੀ ਦੀ ਲਗਨ ਲਗੀ ਹੋਵੇ ਤਾਂ ਫਿਰ ਮਾਇਆ ਦਾ ਅਸਰ ਕਿਥੇ ?(੨੯) ਹਰੀ ਦਾ ਨਾਮ ਅਮੋਲਕ ਰਤਨ ਵਾਂਗੂ ਹੈ, ਪਰ, ਇਹ ਗੁਰੂ ਦੀ ਸ਼ਰਨ ਪਿਆਂ ਹੀ ਮਿਲਦਾ ਹੈ (੩੦) ਹਰੀ ਦਾ ਨਾਮ ਧਨ ਹੀ ਜੀਅ ਦੀ ਰਾਸ ਹੈ, ਇਸ ਨੂੰ ਜੀਵਨ ਵਿਚ ਨਾਮ ਦੇ ਵਣਜਾਰੇ ਬਣ ਕੇ ਕਮਾਉਣਾ ਹੈ (੩੧) ਹਰੀ ਨਾਮ ਰਸ ਹੀ ਤ੍ਰਿਪਤੀ ਦੇ ਸਕਦਾ ਹੈ ਜੋ ਗੁਰੂ ਤੋਂ ਹੀ ਮਿਲਦਾ ਹੈ (੩੨)

**1. ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ**
**ਤਾ ਤੂ ਜਗ ਮਹਿ ਆਇਆ ॥**
**2. ਹਰਿ ਜੋਤਿ ਰਖੀ ਤੁਧੁ ਵਿਚਿ**
**ਤਾ ਤੂ ਜਗ ਮਹਿ ਆਇਆ ॥**
**3. ਹਰਿ ਆਪਿ ਮਾਤਾ ਆਪੇ ਪਿਤਾ**
**ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥**
**4. ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ**
**ਚਲਤੁ ਨਦਰੀ ਆਇਆ ॥**
**5. ਕਹੈ ਨਾਨਕੁ ਸਿਸਟਿ ਕਾ ਮੂਲੁ ਰਚਿਆ**
**ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥**

**ਪਦ ਅਰਥ** :—ਜੀਉ—ਜੀਵ । ਉਪਾਇ—ਪੈਦਾ ਕਰ ਕੇ। ਜਗਤੁ ਦਿਖਾਇਆ—ਜੀਵ ਨੂੰ ਜਗਤ ਵਿਚ ਭੇਜਦਾ ਹੈ। ਚਲਤੁ—ਖੇਡ, ਤਮਾਸ਼ਾ । ਮੂਲੁ ਰਚਿਆ—ਮੁੱਢ ਬੱਧਾ। ਜਿਨਿ—ਜਿਸ (ਪ੍ਰਮਾਤਮਾਂ) ਨੇ ।੩੩।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਸਾਡਾ ਸਰੀਰ ਦੁਨੀਆਂ ਦੇ ਮਾਇਕੀ ਪਦਾਰਥਾਂ ਵਿਚੋਂ ਹੀ ਅਨੰਦ ਦੀ ਪ੍ਰਾਪਤੀ ਲੋੜਦਾ ਰਹਿੰਦਾ ਹੈ, ਪਰ ਸਾਰਾ ਜੀਵਨ ਗੁਜ਼ਰ ਜਾਂਦਾ ਹੈ, ਪਰ ਉਸ ਸਹੀ ਅਨੰਦ ਤੋਂ ਸਖਣਾ ਹੀ ਰਹਿ ਜਾਂਦਾ ਹੈ, ਸੋ, ਦਸੋ, ਇਸ ਸਰੀਰ ਨੂੰ ਕਿਵੇਂ ਸਮਝਾਈਏ, ਜਿਸ ਕਰ ਕੇ ਇਹ ਸਹੀ ਅਨੰਦ ਪ੍ਰਾਪਤ ਕਰ ਸਕੇ ?

1. **ਉ**:—ਹੇ ਭਾਈ ! ਇਸ ਸਰੀਰ ਨੂੰ ਤੁਸੀਂ ਹਮੇਸ਼ਾਂ ਹੀ ਇਉਂ ਸੰਬੋਧਨ ਕਰਦੇ ਰਿਹਾ ਕਰੋ ਕਿ, ਹੇ ਮੇਰੇ ਸਰੀਰ ! ਸੁਣ ਤੂੰ ਦੁਨੀਆਂ ਦੇ ਪਦਾਰਥਾਂ ਵਿਚੋਂ ਅਨੰਦ ਦੀ ਢੂੰਢ ਕਰਦਾ ਹੈਂ, ਪਰ ਕੀ, ਤੈਨੂੰ ਪਤਾ ਨਹੀਂ ਕਿ, ਅਨੰਦ ਦਾ ਸੋਮਾਂ ਜੋ ਪ੍ਰਮੇਸ਼ਰ ਜੀ ਹੈ ਉਹ ਤੇਰੇ ਅੰਦਰ ਹੀ ਵਸਦਾ ਹੈ, (ਹੇ ਸਰੀਰਾ !) ਤੂੰ ਜਗਤ ਵਿਚ ਆਇਆ ਹੀ ਤਦੋਂ ਹੈਂ, ਜਦ ਕਿ ਹਰੀ ਨੇ ਆਪਣੀ ਜੋਤ ਤੇਰੇ ਅੰਦਰ ਰਖ ਦਿਤੀ।

2. ਹੇ ਮੇਰੇ ਸਰੀਰਾ ! ਤੂੰ ਇਹ ਯਕੀਨ ਜਾਣ ਕਿ, ਜਦੋਂ ਪ੍ਰਮੇਸ਼ਰ ਜੀ ਨੇ ਤੇਰੇ ਅੰਦਰ ਆਪਣੀ ਜੋਤ ਰਖੀ, ਤਦੋਂ (ਹੀ) ਤੂੰ ਜਗਤ ਵਿਚ ਜੰਮਿਆਂ ਹੈਂ।

3. ਹੇ ਪਿਆਰੇ ! ਵੇਖ, ਜਿਹੜਾ ਪ੍ਰਮੇਸ਼ਰ ਜੀਵ ਨੂੰ ਪੈਦਾ ਕਰ ਕੇ ਉਸ ਨੂੰ ਜਗਤ ਵਿਚ ਭੇਜਦਾ ਹੈ, ਉਹ ਆਪ ਹੀ ਇਸ ਦੀ ਮਾਂ, ਹੈ,ਆਪ ਹੀ ਇਸ ਦਾ ਪਿਤਾ ਹੈ, ਪ੍ਰਭੂ ਜੀ ਆਪ ਹੀ ਮਾਪਿਆਂ ਵਾਂਗ ਜੀਵ ਨੂੰ ਹਰ ਤਰ੍ਹਾਂ ਦਾ ਸੁਖ ਦੇਂਦਾ ਹੈ,

ਸੁਖ ਅਨੰਦ ਦਾ ਦਾਤਾ ਹੈ ਹੀ ਪ੍ਰਭੂ ਆਪ।

4. ਹੇ ਭਾਈ! ਵੇਖਦੇ ਤਾਂ ਇਹੋ ਹੀ ਹਾਂ ਕਿ ਇਹ ਜੀਵ ਜਗਤ ਵਿਚੋਂ ਮਾਇਕ ਪਦਾਰਥਾਂ ਵਿਚੋਂ ਅਨੰਦ ਭਾਲਦਾ ਹੈ, ਪਰ, ਜਦੋਂ ਗੁਰੂ ਦੀ ਮੇਹਰ ਨਾਲ ਜੀਵ ਨੂੰ ਗਿਆਨ ਹੋ ਆਉਂਦਾ ਹੈ, ਤਾਂ ਇਸ ਨੂੰ ਸਮਝ ਪੈਂਦੀ ਹੈ ਕਿ ਇਹ ਜਗਤ ਤਾਂ ਇਕ ਖੇਡ ਹੀ ਹੈ, ਫਿਰ ਜੀਵ ਨੂੰ ਇਹ ਜਗਤ (ਮਦਾਰੀ ਦਾ) ਇਕ ਤਮਾਸ਼ਾ ਹੀ ਦਿਸ ਪੈਂਦਾ ਹੈ, (ਜਦੋਂ ਇਸ ਨੂੰ ਗੁਰਾਂ ਦੁਆਰੇ ਇਹ ਸੋਝੀ ਹੋ ਆਉਂਦੀ ਹੈ, ਤਾਂ ਵੇਖਦਾ ਹੈ, ਕਿ ਸਦਾ ਥਿਰ ਰਹਿਣ ਵਾਲਾ ਆਤਮਕ ਅਨੰਦ ਤਾਂ ਇਸ ਸੰਸਾਰਕ ਖੇਡ ਵਿਚ ਨਹੀਂ ਹੋ ਸਕਦਾ)।

5. (ਗੁਰੂ) ਨਾਨਕ ਦੇਵ ਜੀ ਕਥਨ ਕਥਦੇ ਹਨ ਕਿ, ਹੇ ਮੇਰੇ ਸਰੀਰ, ਜਦੋਂ ਉਸ ਪ੍ਰਭੂ ਜੀ ਨੇ ਇਸ ਜਗਤ ਰਚਨਾਂ ਦਾ ਮੁੱਢ ਬੱਧਾ, ਤੇਰੇ ਅੰਦਰ ਆਪਣੀ ਜੋਤ ਪਾਈ, ਤਦੋਂ ਹੀ ਤੂੰ ਜਗਤ ਵਿਚ ਜਨਮਿਆਂ ।੩੩।

**ਭਾਵਾਰਥ** :—ਜਗਤ ਦਾ ਹਰ ਮਨੁਖ ਸੰਸਾਰ ਦੇ ਮਾਇਕੀ ਪਦਾਰਥਾਂ ਵਿਚੋਂ ਅਨੰਦ ਦੀ ਭਾਲ ਕਰਦਾ ਰਹਿੰਦਾ ਹੈ,ਜੋ ਕਿ ਸਹੀ ਅਨੰਦ ਇਨ੍ਹਾਂ ਸੰਸਾਰ ਦੇ ਪਦਾਰਥਾਂ ਵਿਚ ਹੈ ਭੀ ਨਹੀਂ, ਅਸਲ ਵਿਚ ਸੁਖ ਅਨੰਦ ਦਾ ਦਾਤਾ ਤਾਂ ਪ੍ਰਮਾਤਮਾਂ ਆਪ ਹੀ ਹੈ।.ਪਰ, ਅਸਲ ਵਿਚ ਗੁਰੂ ਦੀ ਮੇਹਰ ਨਾਲ ਹੀ ਇਹ ਸਮਝ ਪੈਂਦੀ ਹੈ ਕਿ, ਇਹ ਜਗਤ ਤਾਂ ਕੇਵਲ ਇਕ ਮਦਾਰੀ ਦਾ ਹੀ ਤਮਾਸ਼ਾ ਹੈ, ਇਸ ਵਿਚੋਂ ਸਦਾ ਟਿਕੇ ਰਹਿਣ ਵਾਲਾ ਅਨੰਦ ਨਹੀਂ ਮਿਲ ਸਕਦਾ, ਸੱਚੇ ਅਨੰਦ ਨੂੰ ਨਾਮ ਵਿਚੋਂ ਹੀ ਹਾਸਲ ਕਰ ਸਕੀਦਾ ਹੈ।

**1. ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥**
**2. ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥**
**3. ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥**
**4. ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥**
**5. ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿਨਾਮੁ ਹਰਿ ਰਸੁ ਭੋਗੋ ॥**
**6. ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥**

**ਪਦ ਅਰਥ** :—ਚਾਉ—ਅਨੰਦ। ਪ੍ਰਭ ਆਗਮ—ਪ੍ਰਭੂ ਦਾ ਆਉਣਾ। ਸਖੀ—ਹੇ ਸਖੀ, ਹੇ ਜਿੰਦ। ਮੰਗਲੁ—ਖੁਸ਼ੀ ਦਾ ਗੀਤ, ਪ੍ਰਭੂ ਦੀ ਸਿਫਤ ਸਲਾਹ ਦਾ ਗੀਤ। ਗ੍ਰਿਹੁ—ਹਿਰਦਾ ਘਰ। ਮੰਦਰੁ—ਪ੍ਰਭੂ ਦਾ ਨਿਵਾਸ ਅਸਥਾਨ। ਨ ਵਿਆਪਏ—ਨਹੀਂ ਵਿਆਪਦਾ, ਆਪਣਾ ਦਬਾਉ ਨਹੀਂ ਪਾਉਂਦਾ। ਸਭਾਗੇ—ਭਾਗਾਂ ਵਾਲੇ। ਜਾਪਏ—ਦਿਸ ਪਿਆ ਹੈ। ਅਨਹਤ—ਇਕ ਰਸ। ਅਨਹਤ ਬਾਣੀ—ਇਕ ਰਸ ਸਿਫਤ ਸਲਾਹ ਦੀ ਰੌ। ਸਬਦਿ ਸ਼ਬਦ ਦੀ ਰਾਹੀਂ। ਜੋਗੋ—ਸਮਰੱਥ ।੩੪।

**ਅਰਥ** :—

**ਪ੍ਰ.**—ਸ੍ਰੀ ਜੀਉ! ਨਾਮ ਦਾ ਸਿਮਰਨ ਕਰਦਿਆਂ ਜਦੋਂ ਕਿਸੇ ਨੂੰ ਉਸ ਪ੍ਰਭੂ ਜੀ ਦੀ ਪ੍ਰਗਟਤਾ ਨਜ਼ਰ ਆਉਂਦੀ ਹੈ, ਤਾਂ ਉਸ ਸਮੇਂ ਉਸ ਦੇ ਮਨ ਦੀ ਅਵਸਥਾ ਕਿਸ ਰੂਪ ਵਿਚ ਹੋ ਜਾਇਆ ਕਰਦੀ ਹੈ?

1. **ਉ**:—ਹੇ ਭਾਈਓ! ਆਪਣੇ ਹਿਰਦੇ ਦੀ ਸੇਜਾ ਉਤੇ ਜਦੋਂ ਮੈਂ ਉਸ ਆਪਣੇ ਪ੍ਰਭੂ ਪਤੀ ਦਾ ਆਉਣਾ ਸੁਣ ਲਿਆ, (ਭਾਵ ਮੈਂ ਅਨੁਭਵ ਕਰ ਲਿਆ ਹੈ ਕਿ, ਪ੍ਰਭੂ ਜੀ ਮੇਰੇ ਹਿਰਦੇ ਵਿਚ ਆ ਵਸਿਆ ਹੈ) ਹੁਣ ਮੇਰੇ ਮਨ ਵਿਚ ਅਨੰਦ ਬਣ ਗਿਆ ਹੈ, ਅਰਥਾਤ ਖੁਸ਼ੀਆਂ ਹੀ ਖੁਸ਼ੀਆਂ ਪ੍ਰਗਟ ਹੋ ਆਈਆਂ ਹਨ, ਮਨ ਵਿਚ ਸਦਾ ਹੀ ਖੇੜਾ ਰਹਿੰਦਾ ਹੈ।
2. ਹੇ ਸੰਤਾਂ ਰੂਪ ਸਖੀਓ! ਮੇਰਾ ਇਹ ਹਿਰਦਾ ਘਰ ਪ੍ਰਭੂ ਪਤੀ ਦਾ ਹੀ ਨਿਵਾਸ ਅਸਥਾਨ ਬਣ ਗਿਆ ਹੈ, ਹੁਣ ਤੁਸੀਂ ਭੀ ਮਿਲ ਕੇ ਉਸ ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਉਣਾ ਕਰੋ।
3. ਹੇ ਸੰਤਾਂ ਰੂਪੀ ਸਖੀਓ! ਹੁਣ ਤੁਸੀਂ ਸਦਾ ਉਸ ਪ੍ਰਭੂ ਦੀ ਵਡਿਆਈ ਦਾ ਹੀ ਗੀਤ ਗਾਂਦੀਆਂ ਰਹੋ, ਇਸ ਤਰ੍ਹਾਂ ਗੀਤ ਗਾਉਣ ਨਾਲ ਕੋਈ ਭੀ ਸੋਗ ਅਤੇ ਦੁਖ ਨਹੀਂ ਵਿਆਪ ਸਕੇਗਾ।
4. ਹੇ ਸਖੀਏ! ਉਹ ਦਿਨ ਭਾਗਾਂ ਵਾਲੇ ਹੁੰਦੇ ਹਨ, ਜਦੋਂ (ਮੱਥਾ) ਗੁਰੂ ਦੇ ਚਰਨਾਂ ਉਤੇ ਟਿਕੇ (ਇਸ ਤਰ੍ਹਾਂ) ਪਿਆਰਾ ਪਤੀ ਪ੍ਰਭੂ ਹਿਰਦੇ ਵਿਚ ਦਿਸ ਪੈਂਦਾ ਹੈ।
5. ਹੇ ਭਾਈ! ਗੁਰੂ ਦੇ ਸ਼ਬਦ ਦੁਆਰਾ ਅਨਹਤ ਬਾਣੀ ਰਾਹੀਂ ਇਕ ਰਸ ਸਿਫਤ ਸਲਾਹ ਦੀ ਰੌ ਨਾਲ ਸਾਂਝ ਬਣ ਜਾਂਦੀ ਹੈ, ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ, ਪ੍ਰਭੂ ਮਿਲਾਪ ਦਾ ਅਨੰਦ ਮਾਣੀਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਸੰਤਾਂ ਰੂਪ ਸਖੀਓ! ਤੁਸੀਂ ਭੀ ਖੁਸ਼ੀ ਦੇ ਗੀਤ ਗਾਓ) ਕਿਉਂਕਿ, ਜੋ ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਹੈ, ਉਹ ਆਪ (ਹੀ) ਆ ਕੇ ਮੈਨੂੰ ਮਿਲ ਪਿਆ ਹੈ ।੩੪।

**ਭਾਵਾਰਥ** :—ਮਨੁਖ ਦੇ ਅੰਦਰ ਆਤਮਕ ਅਨੰਦ ਤਦੋਂ ਹੀ ਬਣਦਾ ਹੈ, ਜਦੋਂ ਉਸ ਦੇ ਹਿਰਦੇ ਅੰਦਰ ਪ੍ਰਮਾਤਮਾਂ ਦਾ ਪ੍ਰਕਾਸ਼ ਹੁੰਦਾ ਹੈ, ਤਦੋਂ ਹੀ ਮਨੁਖ ਦਾ ਹਿਰਦਾ ਵਿਕਾਰਾਂ ਵਲੋਂ ਪਵਿਤ੍ਰ ਹੋ ਜ ਦਾ ਹੈ, ਫਿਰ ਕੋਈ ਚਿੰਤਾ, ਕੋਈ ਦੁਖ ਉਸ ਨੂੰ ਨਹੀਂ ਵਾਪਰਦਾ, ਪਰ, ਇਹ ਪ੍ਰਕਾਸ਼ ਗੁਰੂ ਰਾਹੀਂ ਹੀ ਹੁੰਦਾ ਹੈ।

**1. ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇਕੈ**
**ਕਿਆ ਤੁਧੁ ਕਰਮ ਕਮਾਇਆ ॥**
**2. ਕਿ ਕਰਮ ਕਮਾਇਆ ਤੁਧੁ ਸਰੀਰਾ**
**ਜਾ ਤੂ ਜਗ ਮਹਿ ਆਇਆ ॥**
**3. ਜਿਨਿ ਹਰਿ ਤੇਰਾ ਰਚਨੁ ਰਚਿਆ**
**ਸੋ ਹਰਿ ਮਨਿ ਨ ਵਸਾਇਆ ॥**
**4. ਗੁਰ ਪਰਸਾਦੀ ਹਰਿ ਮੰਨਿ ਵਸਿਆ**
**ਪੂਰਬਿ ਲਿਖਿਆ ਪਾਇਆ ॥**
**5. ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥**

**ਪਦ ਅਰਥ** :—ਕਿਆ ਕਰਮ-ਕੇਹੜੇ ਕੰਮ ? ਹੋਰ ਹੋਰ ਕੰਮ ਹੀ। ਜਿਨਿ ਹਰਿ—ਜਿਸ ਹਰੀ ਨੇ। ਤੇਰਾ ਰਚਨੁ ਰਚਿਆ-ਤੈਨੂੰ ਪੈਦਾ ਕੀਤਾ। ਮਨਿ-ਮਨ ਵਿਚ। ਮੰਨਿ—ਮਨ ਵਿਚ। ਜਿਨਿ—ਜਿਸ ਮਨੁਖ ਨੇ। ਪਰਵਾਣੁ—ਕਬੂਲ, ਸਫਲ।੩੫।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਤਾਂ ਅਸੀਂ ਗੁਰਮਤਿ ਦੁਆਰੇ ਸੁਣਦੇ ਹੀ ਹਾਂ ਕਿ ਇਹ ਅਮੋਲਕ ਸਰੀਰ ਉਸ ਮਾਲਕ ਦੀ ਬੰਦਗੀ ਕਰਨ ਲਈ ਹੀ ਆਇਆ ਹੈ, ਪਰ, ਉਸ ਰੱਬੀ ਮਾਰਗ ਤੇ ਤਾਂ ਇਹ ਤੁਰਦਾ ਹੀ ਨਹੀਂ, ਕੋਈ ਆਪ ਹੀ ਮੇਹਰ ਕਰ ਕੇ ਉਪਦੇਸ਼ ਦਿਓ ਕਿ ਇਸ ਨੂੰ ਕਿਵੇਂ ਸਮਝਾਇਆ ਜਾਵੇ ?

1. **ਉ**:—ਹੇ ਭਾਈ ! ਤੂੰ ਇਕਾਂਤ ਦੇਸ਼ ਵਿਚ ਇਸ ਸਰੀਰ ਨੂੰ ਪਿਆਰ ਨਾਲ ਇਉਂ ਸਮਝਾਇਆ ਕਰ ਕਿ, ਹੇ ਮੇਰੇ ਸਰੀਰਾ ! ਇਸ ਜਗਤ ਵਿਚ ਜਨਮ ਲੈ ਕੇ ਦਸ ਤੂੰ ਕੇਹੜੇ ਕੰਮ ਕੀਤੇ ਹਨ; ਭਾਵ ਹੋਰ ਹੋਰ ਕੰਮ ਹੀ ਕਰਦਾ ਰਿਹਾ ਹੈਂ, (ਰੱਬੀ ਮਾਰਗ ਤ ਟੁਰਨ ਵਾਲਾ ਤਾਂ ਕੋਈ ਭੀ ਤੂੰ ਕੰਮ ਨਹੀਂ ਕੀਤਾ।
2. ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈਂ ਤੂੰ (ਪ੍ਰਭੂ ਸਿਮਰਨ ਤੋਂ ਬਿਨਾ) ਹੋਰ ਹੋਰ ਕੰਮ ਹੀ ਕਰਦਾ ਰਿਹਾ।
3. ਜਿਸ ਹਰੀ ਨੇ ਤੈਨੂੰ ਪੈਦਾ ਕੀਤਾ ਹੈ, ਉਸ ਨੂੰ ਤੂੰ (ਕਦੀ) ਆਪਣੇ ਮਨ ਵਿਚ ਹੀ ਨਹੀਂ ਵਸਾਇਆ, (ਭਾਵ ਉਸ ਦੀ ਯਾਦ ਵਿਚ ਤੂੰ ਕਦੇ ਨਹੀਂ ਜੁੜਿਆ)।
4. ਪਰ, ਹੇ ਮੇਰੇ ਸਰੀਰਾ ! ਅਸਲ ਵਿਚ ਤੇਰੇ ਭੀ ਕੀ ਵੱਸ ਹੈ ? ਕਿਉਂਕਿ, ਜਿਸ ਮਨੁਖ ਦੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰ ਉਘੜਦੇ ਹਨ, ਗੁਰੂ ਦੀ ਕਿਰਪਾ ਨਾਲ ਉਸੇ ਦੇ ਮਨ ਵਿਚ ਹੀ ਪ੍ਰਮੇਸ਼ਰ ਜੀ ਵਸਦਾ ਹੈ, (ਉਹੀ ਹਰੀ ਸਿਮਰਨ ਵਿਚ ਜੁੜਦਾ ਹੈ)।
5. (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਭਾਈ ! ਜਿਸ ਮਨੁਖ ਨੇ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਲਿਆ, (ਉਸ ਦਾ) ਇਹ ਸਰੀਰ ਸਫਲ ਹੋ ਜਾਂਦਾ ਹੈ, (ਉਹ ਮਨੁਖ ਉਸ ਮਨੋਰਥ ਨੂੰ ਪੂਰਾ ਕਰ ਲੈਂਦਾ ਹੈ ਜਿਸ ਲਈ ਕਿ ਇਹ ਬਣਾਇਆ ਗਿਆ ਹੈ)।੩੫।

**ਭਾਵਾਰਥ** :—ਰੱਬੀ ਮਾਰਗ ਤੇ ਤੁਰਨ ਲਈ ਤਾਂ ਭਾਵੇਂ ਬਹੁਤ ਲੋਕ ਯਤਨ ਕਰਦੇ ਹਨ, ਪਰ ਪਿਛਲੇ ਕਰਮਾਂ ਦੇ ਸੰਸਕਾਰਾਂ ਦਾ ਪ੍ਰੇਰਿਆ ਹੋਇਆ ਮਨੁਖ ਮੁੜ ਮੁੜ ਉਹੋ ਜਿਹੇ ਕਰਮ ਹੀ ਕਰਦਾ ਰਹਿੰਦਾ ਹੈ, ਜਿਨ੍ਹਾਂ ਦੇ ਕਰਨ ਦੀ ਇਹ ਇੱਛਾ ਭੀ ਨਹੀਂ ਕਰਦਾ, ਪ੍ਰਮੇਸ਼ਰ ਜੀ ਦੇ ਨਾਮ ਸਿਮਰਨ ਵਾਲੇ ਪਾਸੇ ਆਪਣੇ ਆਪ ਇਹ ਪਰਤ ਹੀ ਨਹੀਂ ਸਕਦਾ। ਫਿਰ ਇਸ ਨੂੰ ਆਤਮਕ ਅਨੰਦ ਕਿਥੋਂ ਮਿਲ ਸਕੇ ? ਚੰਗੇ ਭਾਗਾਂ ਨਾਲ ਜਦੋਂ ਮਨੁਖ ਗੁਰੂ ਦੀ ਸ਼ਰਨ ਪੈਂਦਾ ਹੈ, ਤਦੋਂ ਹੀ ਇਸ ਦੀ ਜ਼ਿੰਦਗੀ ਸਫਲ ਹੁੰਦੀ ਹੈ।

**1. ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**
**2. ਹਰਿ ਬਿਨੁ ਅਵਰੁ ਨ ਦੇਖਹੁ ਕੋਈ**
**ਨਦਰੀ ਹਰਿ ਨਿਹਾਲਿਆ ॥**
**3. ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ**
**ਹਰਿ ਰੂਪੁ ਨਦਰੀ ਆਇਆ ॥**
**4. ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ**
**ਹਰਿ ਬਿਨੁ ਅਵਰੁ ਨ ਕੋਈ ॥**
**5. ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥**

**ਪਦ ਅਰਥ** :-ਨੇਤ੍ਰ-ਅੱਖਾਂ। ਜੋਤਿ-ਰੌਸ਼ਨੀ। ਨਿਹਾਲਿਆ-ਨਿਹਾਲੋ, ਵੇਖੋ। ਨਦਰੀ—ਨਜ਼ਰ ਨਾਲ, ਅੱਖਾਂ ਨਾਲ। ਵਿਸੁ—ਵਿਸ਼੍ਵ, ਸਾਰਾ। ਨਦਰੀ ਆਇਆ—ਦਿਸਦਾ ਹੈ। ਅੰਧ—ਅੰਨ੍ਹੇ। ਸੇ—ਸਨ। ਦਿਬ—(ਦਿਵਯ) ਚਮਕੀਲੀ, ਰੌਸ਼ਨ। ਦ੍ਰਿਸਟਿ—ਨਜ਼ਰ।੩੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਅਸੀਂ ਤਾਂ ਵੇਖ ਰਹੇ ਹਾਂ ਕਿ ਇਹ ਸਾਡੀਆਂ ਅੱਖੀਆਂ ਭੀ ਵੇਖਣ ਦਾ ਸਹੀ ਫ਼ਰਜ਼ ਅਦਾ ਨਹੀਂ ਕਰਦੀਆਂ, ਦਸੋ ਇਨ੍ਹਾਂ ਨੂੰ ਕਿਵੇਂ ਸਮਝਾਇਆ ਜਾਵੇ ?

1. **ਉ**:—ਹੇ ਭਾਈਓ ! ਤੁਸੀਂ ਇਨ੍ਹਾਂ ਅੱਖਾਂ ਨੂੰ ਭੀ ਇਉਂ ਹੀ ਸਮਝਾਉਂਦੇ ਰਿਹਾ ਕਰੋ ਕਿ, ਹੇ ਮੇਰੀਓ ਅੱਖੀਓ ! (ਸੁਣੋ, ਪ੍ਰਮੇਸ਼ਰ ਜੀ ਨੇ ਤੁਹਾਡੇ ਅੰਦਰ (ਆਪਣੀ) ਜੋਤ ਟਿਕਾਈ ਹੈ (ਤਾਹੀਓਂ ਤੁਸੀਂ ਵੇਖਣ ਜੋਗੀਆਂ ਹੋ) (ਤੁਹਾਡਾ ਫ਼ਰਜ਼ ਹੈ ਕਿ) ਜਿਧਰ ਭੀ (ਤੁਸੀਂ) ਤੱਕੋ, ਪ੍ਰਮਾਤਮਾਂ ਦਾ ਹੀ ਦੀਦਾਰ ਕਰੋ।
2. ਪ੍ਰਮੇਸ਼ਰ ਜੀ ਤੋਂ ਬਿਨਾ ਹੋਰ ਕੋਈ ਤੁਹਾਨੂੰ ਗੈਰ ਨਾ ਦਿਸੇ, ਨਿਗਾਹ ਨਾਲ ਹਰੀ ਨੂੰ ਹੀ ਵੇਖਦੀਆਂ ਰਹੋ।

3. (ਹੇ ਅਖੀਓ) ਇਹ ਜੋ ਸਾਰਾ ਸੰਸਾਰ ਤੁਸੀਂ ਵੇਖ ਰਹੀਆਂ ਹੋ, ਇਹ (ਸਭ) ਪ੍ਰਭੂ ਦਾ ਹੀ ਰੂਪ ਹੈ, ਪ੍ਰਭੂ ਦਾ ਹੀ ਰੂਪ ਦਿਸ ਰਿਹਾ ਹੈ।

**ਪ੍ਰ**:—ਸ੍ਰੀ ਜੀਉ ! ਇਹ ਦਸੋ ਕਿ, ਹੁਣ ਆਪ ਜੀ ਕਿਵੇਂ ਨਿਸਚਾ ਰਖਦੇ ਹੋ ?

4. **ਉ**.—ਹੇ ਭਾਈਓ ! ਅਸਲ ਵਿਚ ਮੈਨੂੰ ਤਾਂ ਗੁਰੂ ਦੀ ਕਿਰਪਾ ਨਾਲ ਹੁਣ ਸਮਝ ਪਈ ਹੈ ਕਿ, ਹੁਣ ਜਦੋਂ ਭੀ ਮੈਂ (ਚੁਫੇਰੇ) ਵੇਖਦਾ ਹਾਂ, ਮੈਨੂੰ ਹਰ ਥਾਂ ਇਕ ਪ੍ਰਮਾਤਮਾਂ ਹੀ ਦਿਸਦਾ ਹੈ, ਉਸ ਤੋਂ ਬਿਨਾ ਹੋਰ ਕੁਝ ਹੈ ਹੀ ਨਹੀਂ। (ਮੇਰਾ ਤਾਂ ਇਹੋ ਨਿਸਚਾ ਬੱਝ ਗਿਆ ਹੈ)।

5. (ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ, ਹੇ ਭਾਈਓ ! ਗੁਰੂ ਨੂੰ ਮਿਲਣ ਤੋਂ ਪਹਿਲਾਂ ਇਹ ਅੱਖੀਆਂ (ਅਸਲ ਵਿਚ) ਅੰਨ੍ਹੀਆਂ ਸਨ. (ਹੁਣ) ਜਦੋਂ ਗੁਰੂ ਮਿਲਿਆ, ਇਨ੍ਹਾਂ ਵਿਚ ਰੋਸ਼ਨੀ ਆਈ (ਇਨ੍ਹਾਂ ਨੂੰ ਹਰ ਥਾਂ ਪ੍ਰਮਾਤਮਾਂ ਹੀ ਦਿਸਣ ਲਗ ਪਿਆ, ਤਾਂ ਹੁਣ ਸੋਝੀ ਆਈ ਹੈ ਕਿ ਇਹੋ ਹੀ ਦੀਦਾਰ ਅਨੰਦ ਦਾ ਮੂਲ ਹੈ) ।੩੬।

**ਭਾਵਾਰਥ** :—ਇਸ ਮਨੁਖ ਦੇ ਅੰਦਰ ਜਿਤਨਾ ਚਿਰ ਦਵੈਤ ਭਾਵ ਬਣਿਆਂ ਹੋਇਆ ਹੈ, ਭਾਵ ਕਿਸੇ ਨੂੰ ਵੈਰ ਭਾਵ ਤੇ ਕਿਸੇ ਨੂੰ ਮਿਤ੍ਰਤਾ ਭਾਵ ਨਾਲ ਤੱਕਦਾ ਹੈ, ਉਤਨਾਂ ਚਿਰ ਇਸ ਦੇ ਅੰਦਰ ਮੇਰ ਤੇਰ ਬਣੀ ਰਹਿੰਦੀ ਹੈ, ਜਿਥੇ ਮੇਰ ਤੇਰ ਹੈ ਉਥੇ ਆਤਮਕ ਅਨੰਦ ਨਹੀਂ ਹੋ ਸਕਦਾ, ਪਰ ਗੁਰੂ ਨੂੰ ਮਿਲਣ ਨਾਲ ਹੀ ਮਨੁਖ ਦੀਆਂ ਮਨ ਬੁਧੀ ਰੂਪ ਅੱਖੀਆਂ ਖੁਲ੍ਹਦੀਆਂ ਹਨ, ਬੱਸ, ਫਿਰ ਇਸ ਨੂੰ ਹਰ ਥਾਂ ਪ੍ਰਮੇਸ਼ਰ ਹੀ ਪ੍ਰਮੇਸ਼ਰ ਨਜ਼ਰ ਆਉਂਦਾ ਹੈ, ਇਹੋ ਸਹੀ ਦ੍ਰਿਸ਼ਟੀ ਹੀ ਅਸਲ ਅਨੰਦ ਦਾ ਮੂਲ ਹੈ।

1. **ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**
2. **ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥**
3. **ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥**
4. **ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨਾ ਜਾਏ ॥**
5. **ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥**

**ਪਦ ਅਰਥ** :—ਸ੍ਰਵਣ—ਕੰਨ । ਪਠਾਏ—ਭੇਜੇ । ਸਾਚੈ—ਸਦਾ ਥਿਰ ਪ੍ਰਭੂ ਜੀ ਨੇ। ਸਰੀਰਿ—ਸਰੀਰ ਵਿਚ। ਸਤਿ ਬਾਣੀ—ਸੱਚ ਸਰੂਪ ਪ੍ਰਭੂ ਦੀ ਸਿਫਤ ਵਾਲੀ ਬਾਣੀ। ਜਿਤੁ—ਜਿਸ ਦੀ ਰਾਹੀਂ। ਜਿਤੁ ਸੁਣੀ—ਜਿਸਦੇ ਸੁਣਨ ਨਾਲ। ਰਸਿ—ਅਨੰਦ ਵਿਚ। ਹਰਿਆ—ਖਿੜਿਆ, ਅਨੰਦ ਭਰਪੂਰ। ਰਸਨਾ—ਜੀਭ। ਵਿਡਾਣੀ—ਅਸਚਰਜ । ਗਤਿ—ਹਾਲਤ। ਅੰਮ੍ਰਿਤ—ਆਤਮਕ ਅਨੰਦ ਦੇਣ ਵਾਲਾ।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਿਥੇ ਸਰੀਰ ਦੇ ਬਾਕੀ ਦੇ ਇੰਦ੍ਰੇ ਆਪਣਾ ਫਰਜ਼ ਨਿਭਾਉਣ ਵਲੋਂ ਕੁਤਾਹੀ ਕਰਦੇ ਹਨ, ਉਥੇ ਕੰਨ ਭੀ ਇਸੀ ਤਰ੍ਹਾਂ ਦੇ ਗੁਸਤਾਖ ਹਨ, ਦਸੋ, ਇਨ੍ਹਾਂ ਨੂੰ ਕਿਵੇਂ ਸਮਝਾਈਏ ?

1. **ਉ**:—ਹੇ ਭਾਈਓ ! ਇਨ੍ਹਾਂ ਕੰਨਾਂ ਨੂੰ ਭੀ ਇਸੇ ਹੀ ਤਰ੍ਹਾਂ ਸਮਝਾਇਆ ਕਰੋ ਕਿ, ਹੇ ਮੇਰਿਓ ਕੰਨੋਂ ! ਤੁਸੀਂ ਉਸ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਦੀ ਹੀ

2. ਬਾਣੀ ਸੁਣਿਆਂ ਕਰੋ, ਕਿਉਂਕਿ, ਉਸ ਸੱਚੇ ਕਰਤਾਰ ਨੇ ਤੁਹਾਨੂੰ ਇਹੋ ਹੀ ਸੁਣਨ ਵਾਸਤੇ ਬਣਾਇਆ ਹੈ, ਇਸ ਸਰੀਰ ਵਿਚ ਥਾਪਿਆ ਹੈ।

**ਪ੍ਰ**:—ਗੁਰਦੇਵ ਜੀਉ ! ਇਸ ਬਾਣੀ ਦੇ ਸੁਣਦੇ ਰਹਿਣ ਨਾਲ ਹਾਸਲ ਕੀ ਹੋਵੇਗਾ ?

3. **ਉ**:—ਹੇ ਪਿਆਰਿਓ ! ਇਸ ਸਿਫਤ ਸਲਾਹ ਦੀ ਬਾਣੀ ਸੁਣਦੇ ਰਹਿਣ ਨਾਲ ਤਨ ਮਨ ਅਨੰਦ ਭਰਪੂਰ ਹੋ ਜਾਂਦਾ ਹੈ, ਜੀਭ ਅਨੰਦ ਵਿਚ ਮਸਤ ਹੋ ਜਾਂਦੀ ਹੈ।

**ਪ੍ਰ**:—ਸ੍ਰੀ ਜੀਉ ! ਉਸ ਪ੍ਰਭੂ ਜੀ ਬਾਰੇ ਕੁਝ ਜਾਣਕਾਰੀ ਦਿਓ ?

4. **ਉ**:—ਹੇ ਭਾਈ ! ਅਸਲ ਵਿਚ ਉਸ ਦੇ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, ਕਿਉ ਕਿ, ਉਹ ਸੱਚਾ ਪ੍ਰਮੇਸ਼ਰ ਤਾਂ ਅਸਚਰਜ ਰੂਪ ਹੈ, ਉਸ ਦਾ ਕੋਈ ਭੀ ਚਿਹਨ ਚੱਕ੍ਰ ਦਸਿਆ ਨਹੀਂ ਜਾ ਸਕਦਾ, ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਹੋ ਜਿਹਾ ਹੈ, (ਉਸ ਦੇ ਗੁਣ ਕਹਿਣ ਸੁਣਨ ਨਾਲ ਸਿਰਫ ਏਹੋ ਹੀ ਲਾਭ ਹੈ ਕਿ ਮਨੁਖ ਨੂੰ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ)।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਆਤਮਕ ਅਨੰਦ ਦੇਣ ਵਾਲਾ ਨਾਮ ਸੁਣਿਆ ਕਰੋ, ਤੁਸੀਂ ਪਵਿਤ੍ਰ ਹੋ ਜਾਓਗੇ, ਕਿਉਂਕਿ, ਪ੍ਰਮੇਸ਼ਰ ਜੀ ਨੇ ਤੁਹਾਨੂੰ ਇਹੀ ਸੁਣਨ ਵਾਸਤੇ ਭੇਜਿਆ (ਬਣਾਇਆ) ਹੈ ।੩੭।

**ਭਾਵਾਰਥ** :—ਇਹ ਨਿਯਮ ਹੈ ਕਿ, ਜਿਸ ਮਨੁਖ ਦੇ ਕੰਨਾਂ ਨੂੰ ਅਜੇ ਨਿੰਦਾ ਚੁਗਲੀ ਸੁਣਦੇ ਰਹਿਣ ਦਾ ਚਸਕਾ ਬਣਿਆ ਹੋਇਆ ਹੈ, ਉਸ ਦੇ ਹਿਰਦੇ ਵਿਚ ਆਤਮਕ ਅਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ, ਆਤਮਕ ਅਨੰਦ ਦੀ ਪ੍ਰਾਪਤੀ ਤਾਂ ਉਸੇ ਮਨੁਖ ਦੇ ਹਿਰਦੇ ਵਿਚ ਉਪਜਦੀ ਹੈ, ਜਿਸ ਦੇ ਕੰਨ, ਜਿਸ ਦੀ ਜੀਭ, ਜਿਸ ਦੇ ਸਾਰੇ ਇੰਦ੍ਰੇ ਉਸੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਵਿਚ ਸਦਾ ਹੀ ਮਗਨ ਰਹਿੰਦੇ ਹਨ, ਉਨ੍ਹਾਂ ਗਿਆਨ ਇੰਦ੍ਰਿਆਂ ਨੂੰ ਹੀ ਪਵਿਤ੍ਰ ਮੰਨਿਆਂ ਜਾ ਸਕਦਾ ਹੈ।

1. **ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥**

**2. ਵਜਾਇਆ ਵਾਜਾ ਪਉਣ ਨਉ ਦੁਆਰੇ**
**ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥**
**3. ਗੁਰਦੁਆਰੈ ਲਾਇ ਭਾਵਨੀ**
**ਇਕਨਾ ਦਸਵਾ ਦੁਆਰੁ ਦਿਖਾਇਆ ॥**
**4. ਤਹ ਅਨੇਕ ਰੂਪ ਨਾਉ ਨਵਨਿਧਿ**
**ਤਿਸਦਾ ਅੰਤੁ ਨ ਜਾਈ ਪਾਇਆ ॥**
**5. ਕਹੈ ਨਾਨਕੁ ਹਰਿ ਪਿਆਰੈ ਜੀਉ**
**ਗੁਫਾ ਅੰਦਰਿ ਰਖਿ ਕੈ।ਵਾਜਾ ਪਵਣੁ ਵਜਾਇਆ।।੩੮।।**

**ਪਦ ਅਰਥ** :—ਜੀਉ—ਜਿੰਦ । ਗੁਫਾ-ਸਰੀਰ । ਪਵਣੁ ਵਾਜਾ ਵਜਾਇਆ-ਸਵਾਸਾਂ ਰੂਪ ਵਾਜਾ ਵਜਾਇਆ, ਬੋਲਣ ਦੀ ਸ਼ਕਤੀ ਦਿਤੀ । ਨਉ ਦੁਆਰੇ—ਨੌਂ ਗੋਲਕਾਂ, ੧ ਮੂੰਹ, ੨ ਕੰਨ, ੨ ਅੱਖਾਂ, ੨ ਨਾਸਾਂ, ਗੁਦਾ, ਲਿੰਗ । ਦਸਵਾ ਦੁਆਰ-(ਭਾਵ) ਦਿਮਾਗ (ਜਿਸ ਦੀ ਰਾਹੀਂ ਮਨੁਖ ਵੀਚਾਰ ਕਰ ਸਕਦਾ ਹੈ) । ਭਾਵਨੀ—ਸ਼ਰਧਾ, ਪ੍ਰੇਮ । ਤਹ—ਉਸ ਅਵਸਥਾ ਵਿਚ । ਅਨੇਕ ਰੂਪ ਨਾਉ—ਅਨੇਕਾਂ ਰੂਪਾਂ ਵਾਲੇ ਪ੍ਰਭੂ ਦਾ ਨਾਮ । ਨਿਧਿ—ਖਜ਼ਾਨਾ ।੩੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਸ ਪ੍ਰਭੂ ਜੀ ਨੇ ਇਸ ਜੜ੍ਹ ਸਰੀਰ ਵਿਚ ਬੋਲਣ ਦੀ ਕ੍ਰਿਆ ਕਰਨ ਲਈ ਅਰੰਭ ਵਿਚ ਕਿਹੜੀ ਸ਼ਕਤੀ ਪਾਈ ਸੀ ?

1. **ਉ**:—ਹੇ ਭਾਈ ! ਇਹ ਸਰੀਰ ਤਾਂ ਮਾਨੋ ਇਕ ਤਰ੍ਹਾਂ ਦੀ ਗੁਫਾ ਹੈ; ਪ੍ਰਮਾਤਮਾਂ ਨੇ ਜਿੰਦ ਨੂੰ ਇਸ ਸਰੀਰ ਗੁਫਾ ਵਿਚ ਟਿਕਾ ਕੇ ਜੀਵ ਨੂੰ ਬੋਲਣ ਦੀ ਸ਼ਕਤੀ ਦੇ ਦਿਤੀ ਹੈ । ਭਾਵ ਜੀਵ ਨੂੰ ਸਰੀਰ ਗੁਫਾ ਵਿਚ ਰਖਕੇ ਸੁਆਸਾਂ ਦਾ ਵਾਜਾ ਵਜਾ ਦਿਤਾ, ਅਰਥਾਤ ਸੁਆਸ ਵਗਣ ਲਗ ਪਏ ।

2. ਜਦੋਂ ਸਰੀਰ ਨੂੰ ਬੋਲਣ ਦੀ ਸ਼ਕਤੀ ਦਿਤੀ ਅਤੇ ਨੱਕ, ਕੰਨ, ਆਦਿਕ ਨੌਂ ਕਰਮ ਇੰਦ੍ਰੀਆਂ ਪ੍ਰਤੱਖ ਤੌਰ ਤੇ ਬਣਾਈਆਂ, ਦਸਵੇਂ ਦਰ (ਦਿਮਾਗ) ਨੂੰ ਲੁਕਵਾਂ ਰਖਿਆ ਗਿਆ। ਦਸਵਾਂ ਦੁਆਰ ਜਿਥੇ ਪ੍ਰਮਾਤਮਾਂ ਦਾ ਅਨੁਭਵ ਹੁੰਦਾ ਹੈ। (ਉਸ ਨੂੰ ਗੁਪਤ ਰਖਿਆ ਗਿਆ) ।

**ਪ੍ਰ**:—ਕਿਉਂ ਜੀ ! ਦਸੋ, ਇਹ ਦਸਵਾਂ ਦੁਆਰ ਕਿਵੇਂ ਵੇਖਿਆ ਜਾਵੇ ?

3, **ਉ**:—ਹੇ ਭਾਈ ! ਪ੍ਰਭੂ ਨੇ ਜਿਨ੍ਹਾਂ ਨੂੰ ਗੁਰੂ ਦੇ ਦਰ ਤੇ ਅਪੜਾ ਕੇ ਨਾਮ ਦੀ ਸ਼ਰਧਾ ਬਖਸ਼ੀ ਹੈ, ਉਨ੍ਹਾਂ ਨੂੰ ਇਹ ਦਸਵਾਂ ਦਰ ਭੀ ਵਿਖਾ ਦਿਤਾ ਹੈ, (ਉਨ੍ਹਾਂ ਨੂੰ ਸਿਮਰਨ ਦੀ ਵੀਚਾਰ ਸਤਿਆ ਭੀ ਦੇ ਦਿਤੀ ਜੋ ਆਤਮਕ ਅਨੰਦ ਦਾ ਮੂਲ ਹੈ) ।

**ਪ੍ਰ**:—ਸ੍ਰੀ ਜੀਉ ! ਉਸ ਦਸਮੇਂ ਦੁਆਰ ਬਾਰੇ ਕੁਝ ਜਾਣਕਾਰੀ ਕਰਵਾਉ, ਤਾਂ ਕਿ ਸਮਝ ਸਕੀਏ ਕਿ ਉਥੇ ਪੁਜਣ ਵਾਲੇ ਮਨੁਖ ਨੂੰ ਕੀ ਕੁਝ ਹਾਸਲ ਹੁੰਦਾ ਹੈ ?

4. **ਉ**:—ਹੇ ਭਾਈ, ਉਸ ਅਵਸਥਾ ਵਿਚ ਪੁਜਣ ਵਾਲੇ ਮਨੁਖ ਨੂੰ ਅਨੇਕਾਂ ਹੀ ਰੂਪਾਂ ਰੰਗਾਂ ਵਿਚ ਵਿਆਪਕ ਪ੍ਰਭੂ ਦਾ ਉਹ ਨਾਮ ਰੂਪ ਨੌਂ ਖਜ਼ਾਨਿਆਂ ਦਾ ਭੰਡਾਰ ਭੀ ਪ੍ਰਾਪਤ ਹੋ ਜਾਂਦਾ ਹੈ, ਜਿਸ ਦਾ ਕਿ ਅੰਤ ਨਹੀਂ ਪੈ ਸਕਦਾ (ਜੋ ਕਦੇ ਮੁਕਦਾ ਹੀ ਨਹੀਂ) ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਉਸ ਪਿਆਰੇ ਪ੍ਰਭੂ ਨੇ ਜਿੰਦ ਨੂੰ ਸਰੀਰ ਗੁਫਾ ਵਿਚ ਟਿਕਾ ਕੇ ਜੀਵ ਨੂੰ ਬੋਲਣ ਦੀ ਭੀ ਸ਼ਕਤੀ ਦੇ ਦਿਤੀ ।੩੮।

**ਭਾਵਾਰਥ** :—ਹਰ ਮਨੁਖ ਨੂੰ ਉਸ ਦਸਵੇਂ ਦੁਆਰੇ ਦਾ ਇਸੇ ਲਈ ਗਿਆਨ ਨਹੀਂ ਹੁੰਦਾ, ਕਿਉਂਕਿ, ਇਹ ਮਾਇਆ ਦੇ ਪ੍ਰਭਾਵ ਕਰ ਕੇ ਇਸ ਜੀਵ ਨੂੰ ਗਿਆਨ ਇੰਦ੍ਰੇ ਮਾਇਕੀ ਪਦਾਰਥਾਂ ਵਲ ਹੀ ਭਜਾਈ ਫਿਰਦੇ ਹਨ, ਇਸੇ ਲਈ ਇਸ ਨੂੰ ਚੰਗੇ ਮੰਦੇ ਮਾਰਗ ਦੀ ਵੀਚਾਰ ਹੀ ਨਹੀਂ ਰਹਿੰਦੀ, ਪਰ ਜੇ ਕਦੀ ਇਹ ਪ੍ਰਭੂ ਦੀ ਪ੍ਰੇਰਨਾ ਦਾ ਸਦਕਾ ਗੁਰੂ ਦੇ ਦਰ ਤੇ ਅਪੜ ਜਾਂਦਾ ਹੈ, ਤਾਂ ਉਸ ਦੀ ਵੀਚਾਰ ਸਤਿਆ ਜਾਗ ਪੈਂਦੀ ਹੈ, ਉਹ ਮਨੁਖ ਫਿਰ ਪ੍ਰਭੂ ਦੇ ਨਾਮ ਵਿਚ ਜੁੜਦਾ ਹੈ ਅਤੇ ਆਤਮਕ ਅਨੰਦ ਮਾਣਦਾ ਹੈ ।

ਪਿਛਲੀਆਂ ਤਿੰਨ ਪਉੜੀਆਂ ਵਿਚ ਇਹ ਸਿਧਾਂਤ ਅੰਕਿਤ ਕਰਦੇ ਹਨ ਕਿ, ਉਹ ਮਨੁਖ ਆਪਣੇ ਸਰੀਰ ਦੇ ਹਰ ਇਕ ਅੰਗ ਉਤੇ ਪਹਿਰਾ ਦੇਂਦਾ ਹੈ ਅਤੇ ਮੰਦੇ ਪਾਸੇ ਵਰਤੇ ਜਾਣ ਤੋਂ ਰੋਕਦਾ ਹੈ, ਉਹ ਅੱਖਾਂ ਨੂੰ ਸਮਝਾਉਂਦਾ ਹੈ ਕਿ ਤੁਹਾਡੇ ਵਿਚ ਰੌਸ਼ਨੀ (ਦੇਖਣ ਦੀ ਤਾਕਤ) ਹਰੀ ਦੀ ਆਪਣੀ ਜੋਤ ਹੈ ਇਸ ਲਈ, ਜੋ ਕੁਝ ਦੇਖੋ ਉਸ ਵਿਚ ਹਰੀ ਨੂੰ ਹੀ ਵਰਤਦਾ ਦੇਖੋ, ਉਸ ਤੋਂ ਲਾਂਭੇ ਲੈ ਜਾਣ ਵਾਲੀ ਬ੍ਰਿਤੀ ਨਾਲ ਕੁਝ ਨਾ ਵੇਖੋ, ਪਰ, ਇਹ ਬ੍ਰਿਤੀ ਕੇਵਲ ਗੁਰੂ ਦੀ ਸਿਖਿਆ ਤੋਂ ਹੀ ਮਿਲਦੀ ਹੈ (੩੬) ਫਿਰ ਉਹ ਕੰਨਾਂ ਨੂੰ ਭੀ ਇਸੇ ਤਰ੍ਹਾਂ ਸਮਝਾਉਂਦਾ ਹੈ ਕਿ ਤੁਸੀਂ ਭੀ ਹਰੀ ਦੀਆਂ ਗਲਾਂ ਸੁਣਨ ਲਈ ਸਰੀਰ ਨਾਲ ਲਾਏ ਗਏ ਹੋ, ਤਾਂ ਕਿ ਤੁਹਾਡੇ ਰਾਹੀਂ ਗੁਰਬਾਣੀ ਸੁਣੀ, ਜਾ ਕੇ ਤਨ ਮਨ ਅੰਦਰ ਹਰੀ ਰਸ ਸਮਾ ਜਾਵੇ ਤੇ ਸਾਰਾ ਜੀਵਨ ਪਵਿਤ੍ਰ ਤੇ ਰਸੀਆ ਹੋ ਜਾਵੇ (੩੭) । ਇਹ ਮਨੁਖ ਦਾ ਸਰੀਰ ਬਨਾਵਟ ਵਿਚ ਨਿਰਾ ਮਾਦੀ ਹੀ ਨਹੀਂ ਇਸ ਵਿਚ ਪ੍ਰਮੇਸ਼ਰ ਦੀ ਜੋਤ ਨੂੰ ਅਨੁਭਵ ਕਰਨ ਦਾ ਆਲਾ (ਦਸਮ ਦੁਆਰ) ਭੀ ਰਖਿਆ ਹੈ, ਜਿਸ ਨੂੰ ਕਿ ਗੁਰੂ ਵਿਚ ਸ਼ਰਧਾ ਰਖਿਆਂ ਹੀ ਲੱਭ ਸਕੀਦਾ ਹੈ ਅਤੇ ਕੰਮ ਕਰਦਾ ਹੈ। (੩੮)

**1. ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥**
**2. ਗਾਵਹੁ ਤ ਸੋਹਿਲਾ ਘਰਿ ਸਾਚੈ**
**ਜਿਥੈ ਸਦਾ ਸਚੁ ਧਿਆਵਹੇ ॥**
**3. ਸਚੋ ਧਿਆਵਹਿ ਜਾ ਤੁਧੁ ਭਾਵਹਿ**
**ਗੁਰਮੁਖਿ ਜਿਨਾ ਬੁਝਾਵਹੇ ॥**

**4. ਇਹੁ ਸਚੁ ਸਭਨਾ ਕਾ ਖਸਮੁ ਹੈ**
**ਜਿਸੁ ਬਖਸੇ ਸੋ ਜਨੁ ਪਾਵਹੇ ॥**
**5. ਕਹੈ ਨਾਨਕੁ ਸਚੁ ਸੋਹਿਲਾ**
**ਸਚੈ ਘਰਿ ਗਾਵਹੇ ॥੩੯॥**

**ਪਦ ਅਰਥ**:—ਸੋਹਿਲਾ—ਖੁਸ਼ੀ ਦਾ ਗੀਤ,ਆਤਮਕ ਅਨੰਦਪੈਦਾ ਕਰਨ ਵਾਲਾ ਗੀਤ, ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ । ਸਚੈ ਘਰਿ—ਸਦਾ ਥਿਰ ਰਹਿਣ ਵਾਲੇ ਘਰ ਵਿਚ, ਸਾਧਸੰਗਤ ਵਿਚ। ਸਚੁ—ਸਦਾ ਥਿਰ ਪ੍ਰਭੂ । ਗਾਵਹੇ—ਗਾਵਹਿ, (ਸਤਸੰਗੀ) ਗਾਂਦੇ ਹਨ । ਭਾਵਹਿ—ਜੇ ਤੈਨੂੰ ਚੰਗੇ ਲਗਣ, ਹੇ ਪ੍ਰਭੂ ! ਬੁਝਾਵਹੇ—ਤੂੰ ਸੂਝ ਬਖਸ਼ੇਂ । ਗੁਰਮੁਖਿ—ਗੁਰੂ ਦੀ ਰਾਹੀਂ । ਪਾਵਹੇ—ਪ੍ਰਾਪਤ ਕਰਦੇ ਹਨ, ਪਾਵਹਿ । ਗਾਵਹੇ—ਗਾਵਹਿ, ਗਾਂਦੇ ਹਨ ।੩੯।

ਨੋਟ:—ਇਸ ਉਂਨਤਾਲੀਵੀਂ ਪਉੜੀ ਬਾਰੇ ਪੁਰਾਣੀ ਰਵਾਇਤ ਹੈ ਕਿ, ਇਹ ਪਉੜੀ ਚੋਥੇ ਪਾਤਸ਼ਾਹ ਗੁਰੂ ਰਾਮਦਾਸ ਦੀ ਰਚੀ ਹੋਈ ਹੈ ਜਿਸ ਵਿਚ ਇਸ ਅਨੰਦ ਬਾਣੀ ਦਾ ਮਹ ਤਮ ਅੰਕਤ ਕੀਤਾ ਗਿਆ ਹੈ ।

**ਅਰਥ** :—

ਪ੍ਰ:—ਗੁਰਦੇਵ ਜੀਉ ! ਇਸ ਅਨੰਦ ਸਾਹਿਬ ਦੀ ਪਵਿਤ੍ਰ ਬਾਣੀ ਦੇ ਗਾਉਣ ਦਾ ਕੀ ਸੰਕੇਤ ਹੈ, ਭਾਵ ਇਸ ਨੂੰ ਕਿਸ ਥਾਂ ਤੇ ਗਾਇਆ ਜਾ ਸਕੀਦਾ ਹੈ ?

1. **ਉ**:—ਹੇ ਭਾਈ ! ਜੋ ਪ੍ਰਮੇਸ਼ਰ ਦੇ ਸਿਫਤ ਸਲਾਹ ਦੀ ਬਾਣੀ ਹੈ ਉਹ ਤਾਂ ਹਰ ਥਾਂ ਹੀ ਗਾਈ ਜਾ ਸਕਦੀ ਹੈ, ਪਰ,ਇਸ ਬਾਣੀ ਨੂੰ ਸਾਧ ਸੰਗਤ ਵਿਚ (ਬੈਠ ਕੇ) ਗਾਇਆ ਕਰੋ ।
2. ਉਸ ਸਤਿ ਸੰਗਤ ਵਿਚ ਆਤਮਕ ਅਨੰਦ ਦੇਣ ਵਾਲੀ ਬਾਣੀ ਗਾਇਆ ਕਰੋ, ਜਿਥੇ (ਗੁਰਮੁਖਿ ਜਨ) ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਸਦਾ ਗਾਂਦੇ ਹਨ ।
3. ਹੇ ਪ੍ਰਭੂ ! ਤੈਨੂੰ ਸਦਾ ਥਿਰ ਸਰੂਪ ਨੂੰ ਤਦੋਂ ਹੀ ਜੀਵ ਸਿਮਰਦੇ ਹਨ, ਜਦੋਂ ਤੈਨੂੰ ਚੰਗੇ ਲਗਣ, ਜਿਨ੍ਹਾਂ ਨੂੰ ਤੂੰ ਗੁਰੂ ਦੀ ਰਾਹੀਂ ਇਹ ਸੂਝ ਬਖਸ਼ੇਂ ।
4. ਹੇ ਭਾਈ ! ਉਹ ਸਦਾ ਥਿਰ ਪ੍ਰਭੂ ਸਭ ਜੀਵਾਂ ਦਾ ਮਾਲਕ ਹੈ, ਜਿਸ ਜਿਸ ਉਤੇ ਮੇਹਰ ਕਰਦਾ ਹੈ ਉਹ ਉਹ ਜੀਵ ਤੈਨੂੰ ਪ੍ਰਾਪਤ ਕਰ ਲੈਂਦੇ ਹਨ ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਉਹ ਸਤਿ ਸੰਗਤ ਵਿਚ (ਬੈਠ ਕੇ) ਪ੍ਰਭੂ ਦੀ ਸਿਫਤ ਸਲਾਹ ਵਾਲੀ ਬਾਣੀ ਗਾਉਂਦੇ ਹਨ ।

**ਭਾਵਾਰਥ** :—ਜਿਨ੍ਹਾਂ ਮਨੁਖਾਂ ਉਤੇ ਉਸ ਪ੍ਰਮੇਸ਼ਰ ਜੀ ਦੀ ਮੇਹਰ ਹੁੰਦੀ ਹੈ,ਉਹ ਗੁਰੂ ਦੇ ਦਸੇ ਰਸਤੇ ਉਤੇ ਤੁਰਕੇ, ਸਾਧ ਸੰਗਤ ਵਿਚ ਟਿਕ ਕੇ ਪ੍ਰਮੇਸ਼ਰ ਦੀ ਸਿਫਤ ਸਲਾਹ ਦੀ ਬਾਣੀ ਗਾਂਦੇ ਹਨ ਤੇ ਆਤਮਕ ਅਨੰਦ ਨੂੰ ਸਦਾ ਹੀ ਮਾਣਦੇ ਰਹਿੰਦੇ ਹਨ, ਪਰ ਮਨੁਖ ਦਾ ਹਿਰਦਾ ਤਦੇ ਹੀ ਹਰੀ ਦੇ ਗੁਣ ਗਾ ਸ਼ਕਦਾ ਹੈ; ਜੇ ਗੁਰੂ ਆਪਣੀ ਬਾਣੀ ਦੁਆਰੇ ਇਸ ਨੂੰ ਸਵਾਰਨਾ ਕਰੇ ।

**1. ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥**
**2. ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥**
**3. ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥**
**4. ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥**
**5. ਸੁਣਤੇ ਪੁਨੀਤ ਕਹਤੇ ਪਵਿਤੁ**
**ਸਤਿਗੁਰੁ ਰਹਿਆ ਭਰਪੂਰੇ ॥**
**6. ਬਿਨਵੰਤਿ ਨਾਨਕੁ ਗੁਰ ਚਰਣ ਲਾਗੇ**
**ਵਾਜੇ ਅਨਹਦ ਤੂਰੇ ॥੪੦॥੧॥**

**ਪਦ ਅਰਥ** :—ਵਿਸੂਰੇ—ਚਿੰਤਾ, ਝੋਰੇ । ਸੰਤਾਪ—ਕਲੇਸ਼ । ਸਚੀ ਬਾਣੀ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ । ਸਰਸੇ—ਸ-ਰਸ, ਰਹੇ, ਅਨੰਦ ਭਰਪੂਰ । ਗੁਰ ਤੇ—ਗੁਰੂ ਤੋਂ । ਸਤਿਗੁਰ ਰਹਿਆ ਭਰਪੂਰੇ—ਗੁਰੂ (ਆਪਣੀ ਬਾਣੀ ਵਿਚ) ਭਰਪੂਰ ਹੈ ਬਾਣੀ ਗੁਰੂ ਰੂਪ ਹੈ । ਅਨਹਦ—ਇਕ ਰਸ । ਤੂਰੇ—ਵਾਜੇ । ਮਨੋਰਥ—ਮਨ ਦੀਆਂ ਦੌੜਾਂ ।੪੦।

**ਅਰਥ** :—

**ਪ੍ਰ**:—ਹੇ ਗੁਰੋ ! ਆਪ ਜੀ ਗੁਰਮਤਿ ਅਨੁਸਾਰ ਸਹੀ ਰੂਪ ਵਿਚ ਅਨੰਦ ਕਿਸ ਨੂੰ ਮੰਨਦੇ ਹੋ ?

1. **ਉ**:—ਹੇ ਵਡੇ ਭਾਗਾਂ ਵਾਲਿਓ ! ਸੁਣੋ, ਅਸਲ ਰੂਪ ਵਿਚ ਅਨੰਦ ਇਹੋ ਹੈ ਕਿ, (ਉਸ ਅਵਸਥਾ ਵਿਚ ਪੁਜ ਕੇ) ਮਨ ਦੀਆਂ ਸਾਰੀਆਂ ਹੀ ਦੌੜਾਂ ਮੁਕ ਜਾਂਦੀਆਂ ਹਨ ।
2. ਸਾਰੇ ਸੰਕਲਪ ਸਿਰੇ ਚੜ੍ਹ ਜਾਂਦੇ ਹਨ, ਪਰਮ ਆਤਮਾਂ ਪ੍ਰਭੂ ਮਿਲ ਪੈਂਦਾ ਹੈ, ਸਾਰੇ ਚਿੰਤਾ ਝੋਰੇ ਮਨ ਤੋਂ ਲਹਿ ਜਾਂਦੇ ਹਨ ।
3. ਹੇ ਪਿਆਰੇ ! ਅਕਾਲ ਪੁਰਖ ਦੀ ਸਿਫਤ ਸਲਾਹ ਦੀ ਬਾਣੀ ਸੁਣਿਆਂ ਸਾਰੇ ਦੁੱਖ ਰੋਗ ਤੇ ਕਲੇਸ਼ ਮਿਟ ਜਾਂਦੇ ਹਨ ।
4. ਹੇ ਭਾਈ ! ਜਿਹੜੇ ਸੰਤ ਗੁਰਮੁਖ ਪੂਰੇ ਗੁਰੂ ਤੋਂ ਸਿਫਤ ਸਲਾਹ ਦੀ ਬਾਣੀ ਨਾਲ ਸਾਂਝ ਪਾਉਣੀ ਸਿਖ ਲੈਂਦੇ ਹਨ ਉਨ੍ਹਾਂ ਦੇ ਹਿਰਦੇ ਖਿੜ ਆਉਂਦੇ ਹਨ ।
5. ਹੇ ਭਾਈ ! ਇਸ ਬਾਣੀ ਨੂੰ ਸੁਣਨ ਵਾਲੇ ਉਚਾਰਨ ਵਾਲੇ ਸਭੇ ਪਵਿਤ੍ਰ ਆਤਮਾਂ ਹੋ ਜਾਂਦੇ ਹਨ, ਉਨ੍ਹਾਂ ਨੇ ਇਸ ਪਵਿਤਰ ਬਾਣੀ ਦੁਆਰੇ ਸਤਿ ਸਰੂਪ ਜੋ ਪੂਜਯ ਹੈ, ਸੰਸਾਰ ਵਿਚ ਉਸ ਨੂੰ ਵਿਆਪਕ ਰੂਪ ਹੋਇਆ ਜਾਣ ਲਿਆ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਿਹੜੇ ਬੰਦੇ ਗੁਰੂ ਦੀ ਚਰਨੀਂ ਲਗਦੇ ਹਨ, ਉਨ੍ਹਾਂ ਦੇ ਅਦਰ ਇਕ ਰਸ (ਖੁਸ਼ੀ ਦੇ) ਵਾਜੇ ਵਜ ਪੈਂਦੇ ਹਨ, (ਉਨ੍ਹਾਂ ਦੇ ਅੰਦਰ ਆਤਮਕ ਅਨੰਦ ਪੈਦਾ ਹੋ ਜਾਂਦਾ ਹੈ) ।੪੦।੧।

**ਭਾਵਾਰਥ** :—ਹਜੂਰ ਇਸ ਅੰਤਲੀ ਪਉੜੀ ਵਿਚ ਆਤਮਕ ਅਨੰਦ ਪ੍ਰਾਪਤੀ ਵਾਲਿਆਂ ਦੇ ਲੱਛਣ ਉਚਾਰਨ ਕਰਦੇ ਹਨ ਕਿ, ਜਿਸ ਮਨੁਖ ਦੇ ਅੰਦਰ ਆਤਮਕ ਅਨੰਦ ਪੈਦਾ ਹੁੰਦਾ ਹੈ, ਉਸਦੀ ਭਟਕਣਾ ਦੂਰ ਹੋ ਜਾਂਦੀ ਹੈ, ਉਸ ਦੇ

ਸਾਰੇ ਚਿੰਤਾ ਝੋਰੇ ਮਿਟ ਜਾਂਦੇ ਹਨ, ਕੋਈ ਦੁਖ ਰੋਗ, ਕੋਈ ਕਲੇਸ਼ ਉਸ ਉਤੇ ਜੋਰ ਨਹੀਂ ਪਾ ਸਕਦਾ।

ਅਨੰਦ ਦੀ ਇਹ ਅਵਸਥਾ ਸਤਿਗੁਰੂ ਦੀ ਬਾਣੀ ਤੋਂ ਪ੍ਰਾਪਤ ਹੁੰਦੀ ਹੈ। ਇਸ ਬਾਣੀ ਨੂੰ ਗਾਉਣ ਵਾਲਿਆਂ ਅਤੇ ਸੁਣਨ ਵਾਲਿਆਂ ਦੇ ਜੀਵਨ ਉਚੇ ਹੋ ਜਾਂਦੇ ਹਨ, ਇਸੇ ਬਾਣੀ ਵਿਚ ਉਨ੍ਹਾਂ ਨੂੰ ਸਤਿਗੁਰੂ ਹੀ ਪ੍ਰਤੱਖ ਦਿਸ ਆਉਂਦਾ ਹੈ।

ਮੁੱਖ ਭਾਵ ਇਹੋ ਹੈ ਕਿ, ਜੀਵ ਨੂੰ ਜੰਮਦੇ ਨੂੰ ਹੀ ਮਾਂ ਪਿਉ ਆਦਿਕ ਦੇ ਪਿਆਰ ਦੀ ਰਾਹੀਂ ਮਾਇਆ ਆ ਘੇਰਦੀ ਹੈ। ਸਾਰੀ ਉਮਰ ਹੀ ਇਹ ਜੀਵ ਮਾਇਆ ਦੇ ਹੱਥਾਂ ਉਤੇ ਨੱਚਦਾ ਰਹਿੰਦਾ ਹੈ ਤੇ ਦੁਖੀਆ ਰਹਿੰਦਾ ਹੈ ਜਿਸ ਮਨੁਖ ਉਤੇ ਉਹ ਪ੍ਰਮੇਸ਼ਰ ਜੀ ਮੇਹਰ ਕਰਦਾ ਹੈ, ਉਸਨੂੰ ਗੁਰੂ ਦਾ ਮਿਲਾਪ ਹੁੰਦਾ ਹੈ। ਗੁਰੂ ਦੀ ਬਾਣੀ ਦੀ ਬਰਕਤ ਨਾਲ ਮਨੁਖ ਦੀ ਮਾਇਕ ਭਟਕਣਾ ਮੁੱਕ ਜਾਂਦੀ ਹੈ, ਕੋਈ ਦੁਖ ਵਿਕਾਰ ਉਸ ਉਤੇ ਆਪਣਾ ਜ਼ੋਰ ਨਹੀਂ ਪਾ ਸਕਦਾ। ਹਰ ਵੇਲੇ ਉਸ ਦਾ ਮਨ ਖਿੜਿਆ ਹੀ ਰਹਿੰਦਾ ਹੈ, ਹਰ ਵੇਲੇ ਉਸ ਦੇ ਅੰਦਰ ਅਨੰਦ ਬਣਿਆਂ ਰਹਿੰਦਾ ਹੈ।

## ਰਾਮਕਲੀ ਸਦੂ

**ੴ ਸਤਿਗੁਰ ਪ੍ਰਸਾਦਿ ॥**

1. **ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥**
2. **ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥**
3. **ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥**
4. **ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥**
5. **ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥**
6. **ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥**

ਸਦੁ—ਲਫਜ਼ 'ਸਦੁ' ਪੰਜਾਬੀ ਬੋਲੀ ਵਿਚ ਆਮ ਵਰਤਿਆ ਜਾਂਦਾ ਹੈ, ਇਸ ਦਾ ਅਰਥ ਹੈ 'ਵਾਜ'।

ਇਹ ਲਫਜ਼ ਸੰਸਕ੍ਰਿਤ ਦੇ ਲਫਜ਼ 'ਸ਼ਬਦ' ਦਾ ਪ੍ਰਾਕ੍ਰਿਤ ਰੂਪ ਹੈ 'ਸੱਦ' ਜੋ ਪੰਜਾਬੀ ਵਿਚ ਭੀ 'ਸੱਦੁ' ਹੈ।

ਰਾਮਕਲੀ ਰਾਗ ਵਿਚ ਲਿਖੀ ਹੋਈ ਇਸ ਬਾਣੀ ਦਾ ਨਾਮ 'ਸਦੁ' ਹੈ ਇਥੇ ਇਸ ਦਾ ਭਾਵ ਹੈ:—

ਰੱਬ ਵਲੋਂ ਗੁਰੂ ਅਮਰਦਾਸ ਜੀ ਨੂੰ ਆਇਆ ਹੋਇਆ ਸੱਦਾ। (ਸਦੁ—ਸਬਦ, ਸੱਦਾ, ਮਰਨ ਦਾ ਬੁਲਾਵਾ)

ਇਹ ਬਾਣੀ ਦਾ ਸਿਰਲੇਖ ਹੈ। ਇਸ ਵਿਚ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਵਣ ਦੇ ਸਮੇਂ ਦਾ ਵਰਣਨ ਹੈ, ਜੋ ਬਾਬਾ ਸੁੰਦਰ ਜੀ, ਜੋ ਉਸ ਵੇਲੇ ਮੌਜੂਦ ਸਨ, ਕਰ ਰਹੇ ਹਨ।

ਗੁਰੂ ਜੀ ਦਾ ਸਿਖ ਸੰਗਤਾਂ ਤਾਈਂ ਅੰਤਲਾ ਉਪਦੇਸ਼ ਬਾਬਾ ਸੁੰਦਰ ਜੀ ਦੀ ਜ਼ਬਾਨੀ ਹੈ। ਬਾਬਾ ਸੁੰਦਰ ਜੀ, ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤੇ (ਮੋਹਰੀ ਜੀ ਦੇ ਪੋਤਰੇ ਅਤੇ ਅਨੰਦ ਜੀ ਦੇ ਸਪੁੱਤਰ) ਸਨ। ਜਿਵੇਂ ਅਨੰਦ ਸਾਹਿਬ ਤਿਵੇਂ ਇਸ 'ਸਦੁ' ਦਾ ਭਾਵ ਕੋਈ ਇਤਿਹਾਸਕ ਗੱਲ ਦਸਣ ਦਾ ਨਹੀਂ, ਬਲਕਿ ਉਥੇ ਖੁਸ਼ੀ ਅਤੇ ਇਥੇ ਗਮੀ ਦੇ ਮੌਕੇ ਉਤੇ ਗੁਰਬਾਣੀ ਨੂੰ ਵਰਤਣ ਦਾ ਉਪਦੇਸ਼ ਦਿਤਾ ਹੈ।

ਭਾਵ ਦੋਹਾਂ ਦਾ ਬਾਣੀ ਦੀ ਮਹੱਤਤਾ ਹੈ।

**ਪਦ ਅਰਥ** :—ਜਗਿ-ਜਗ ਵਿਚ। ਭਗਤਿ ਵਛਲੁ ਦਾਤਾ—ਭਗਤੀ ਨੂੰ ਪਿਆਰ ਕਰਨ ਵਾਲਾ ਦਾਤਾ। ਤਿਹੁ ਲੋਇ—ਤਿੰਨਾਂ ਲੋਕਾਂ ਵਿਚ। ਗੁਰ ਸਬਦਿ—ਗੁਰੂ ਦੇ ਸ਼ਬਦ ਦੁਆਰਾ। ਸਮਾਵਏ—(ਉਸ ਅਕਾਲ ਪੁਰਖ ਵਿਚ) (ਗੁਰੂ ਅਮਰਦਾਸ) ਸਮਾਉਂਦਾ ਹੈ, ਲੀਨ ਹੁੰਦਾ ਹੈ। ਨਾ ਜਾਣਹਿ—ਨਹੀਂ ਜਾਣਦੇ ਹਨ, (ਗੁਰੂ ਅਮਰਦਾਸ ਜੀ) ਨਹੀਂ ਜਾਣਦੇ ਹਨ। ਧਿਆਵਹੇ ਅਤੇ ਪਾਵਹੇ—ਇਨ੍ਹਾਂ ਦਾ ਅਰਥ ਹੈ (ਗੁਰੂ ਅਮਰਦਾਸ ਜੀ) ਧਿਆਉਂਦੇ ਹਨ (ਗੁਰੂ ਅਮਰਦਾਸ ਜੀ) ਪ੍ਰਾਪਤ ਕਰਦੇ ਹਨ।

ਪਰਸਾਦਿ—ਕਿਰਪਾ ਨਾਲ। ਪਰਸਾਦਿ ਨਾਨਕ—(ਗੁਰੂ) ਨਾਨਕ ਦੀ ਕਿਰਪਾ ਨਾਲ। ਪਰਸਾਦਿ ਨਾਨਕ ਗੁਰੂ ਅੰਗਦ—ਗੁਰੂ ਨਾਨਕ ਅਤੇ ਗੁਰੂ ਅੰਗਦ ਸਾਹਿਬ ਦੀ ਕਿਰਪਾ ਨਾਲ।

ਹਕਾਰਾ—ਹਾਕ, ਸੱਦਾ। ਚਲਣਵਾਰਾ ਹਕਾਰਾ—ਚਲਣ ਦਾ ਸੱਦਾ।੧।

**ਅਰਥ** :—

**ਪ੍ਰ**:—ਬਾਬਾ ਸੁੰਦਰ ਜੀਉ ! ਤੁਸੀਂ ਤਾਂ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਰਹਿ ਕੇ ਕਾਫੀ ਸਮਾਂ ਗੁਜਾਰਿਆ ਹੈ ਅਤੇ ਅੰਤ ਦੇ ਸਮੇਂ ਵਿਚ ਭੀ ਤੁਸੀਂ ਉਨ੍ਹਾਂ ਦੀ ਉਚੀ ਆਤਮਕ ਅਵਸਥਾ ਤੇ ਉਚੀ ਰੱਬੀ ਛੋਹ ਦੇ ਟਿਕਾ ਵਿਚ ਟਿਕੇ ਹੋਏ ਮਾਨਸਕ ਮੰਡਲ ਦੇ ਅਨੰਦ ਨੂੰ ਅਨੁਭਵ ਕਰਦੇ ਰਹੇ ਹੋ, ਆਖਰ ਉਨ੍ਹਾਂ ਬਾਰੇ ਆਪ ਜੀ ਦੇ ਅੰਤਰ ਆਤਮੇਂ ਕੀ ਨਿਸਚਾ ਹੈ ?

1. **ਉ**:—ਹੇ ਭਾਈਓ ! ਗੁਰੂ ਅਮਰਦਾਸ ਜੀ ਦੇ ਸੰਬੰਧ ਵਿਚ ਜੋ ਮੇਰਾ ਵਿਸ਼ਵਾਸ਼ ਹੈ, ਉਹ ਤਾਂ ਇਉਂ ਹੀ ਜਾਣੋ ਕਿ, ਜੋ ਅਕਾਲ ਪੁਰਖ ਜਗਤ ਵਿਚ (ਜੀਵਾਂ ਨੂੰ) ਦਾਤਾਂ ਬਖਸ਼ਣ ਵਾਲਾ ਹੈ, ਜੋ ਤਿੰਨਾਂ ਲੋਕਾਂ ਵਿਚ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਦਾ ਹੈ। (ਉਸ ਅਕਾਲ ਪੁਰਖ ਵਿਚ ਗੁਰੂ ਅਮਰਦਾਸ ਜੀ)।

2. ਸਤਿਗੁਰੂ ਦੇ ਸ਼ਬਦ ਦੀ ਰਾਹੀਂ ਲੀਨ (ਰਹੇ) ਹਨ, (ਅਤੇ ਉਸ ਤੋਂ ਬਿਨਾਂ) ਉਹ ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਸਨ ਜਾਣਦੇ।

3. ਹੇ ਭਾਈਓ ! (ਗੁਰੂ ਅਮਰਦਾਸ ਜੀ) ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ (ਅਕਾਲ ਪੁਰਖ ਤੋਂ ਬਿਨਾ) ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦੇ (ਰਹੇ)। (ਉਹ) ਕੇਵਲ ਇਕ 'ਨਾਮ' ਨੂੰ ਹੀ ਧਿਆਉਂਦੇ (ਰਹੇ) ਹਨ।

4. ਹੇ ਭਾਈ ! ਉਹ, ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਉਚੇ ਦਰਜੇ ਨੂੰ ਪ੍ਰਾਪਤ ਕਰ ਚੁਕੇ ਹਨ।

**ਪ੍ਰ:**–ਕਿਉਂ ਬਾਬਾ ਜੀਉ ! ਕੀ ਉਹ ਆਪਣੀ ਇੱਛਾ ਮੁਤਾਬਕ ਹੀ ਇਸ ਜਗਤ ਤੋਂ ਉਠ ਤੁਰੇ ਸਨ ?

5. **ਉ:**–ਹੇ ਭਾਈਓ ! ਜਿਹੜੇ ਗੁਰੂ ਅਮਰਦਾਸ ਜੀ, ਅਕਾਲ ਪੁਰਖ ਦੇ ਨਾਮ ਵਿਚ ਲੀਨ ਸ,ਨ (ਉਨ੍ਹਾਂ ਨੂੰ ਜਦੋਂ ਧੁਰੋਂ ਹੀ) ਉਨ੍ਹਾਂ ਦੇ ਚਲਣ ਦਾ ਸੱਦਾ ਆ ਗਿਆ, ਤਾਂ ਆਪ ਜੀ ਦਾ ਹਰੀ ਦੇ ਨਾਮ ਵਿਚ ਚਿੱਤ ਸਮਾ ਗਿਆ।

**ਪ੍ਰ:**–ਬਾਬਾ ਜੀਉ ! ਅੰਤ ਦੇ ਸਮੇਂ ਤੁਸਾਂ ਨੇ ਕੀ ਅਨੁਭਵ ਕੀਤਾ ਸੀ ?

6. **ਉ:**–ਹੇ ਪਿਆਰਿਓ ! ਮੈਂ ਤਾਂ ਇਉਂ ਹੀ ਨਿਸਚਾ ਕੀਤਾ ਹੈ ਕਿ, ਗੁਰੂ ਅ ਰਦਾਸ ਜੀ ਨੇ ਜਗਤ ਵਿਚ (ਰਹਿੰਦਿਆਂ) ਅਮਰ, ਅਟੱਲ, ਅਡੋਲ ਠਾਕਰ ਨੂੰ ਭਗਤੀ ਦੁਆਰੇ ਪ੍ਰਾਪਤ ਕਰ ਲਿਆ ਹੋਇਆ ਸੀ।੧।

**ਭਾਵਾਰਥ** :–ਜਗਤ ਵਿਚ ਦਾਤਾ ਕੇਵਲ ਉਹੋ ਹੀ ਹਰੀ ਹੈ ਜੋ ਤਿੰਨਾਂ ਲੋਕਾਂ ਵਿਚ ਭਗਤੀ ਕਰਨ ਵਾਲਿਆਂ ਨਾਲ ਪਿਆਰ ਕਰਨ ਵਾਲਾ ਹੈ, ਉਹ ਗੁਰੂ ਦੀ ਬਾਣੀ ਵਿਚ ਹੀ ਸਮਾਇਆ ਹੋਇਆ ਹੈ, ਉਸ ਹਰੀ ਨੂੰ ਗੁਰਬਾਣੀ ਤੋਂ ਬਿਨਾ ਹੋਰ ਕੋਈ ਨਹੀਂ ਜਾਣ ਸਕਦਾ, ਜਿਹੜੇ ਗੁਰੂ ਦੀ ਬਾਣੀ ਦੁਆਰਾ ਇਕ ਪ੍ਰਭੂ ਦੇ ਨਾਮ ਨੂੰ ਧਿਆਉਂਦੇ ਹਨ, ਉਹ ਇਕ ਹਰੀ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦੇ, ਇਹ ਅਨੰਨ ਭਗਤੀ ਦੀ ਪਰਮ ਪਦਵੀ ਗੁਰੂ ਨਾਨਕ ਅਤੇ ਗੁਰੂ ਅੰਗਦ ਦੀ ਕ੍ਰਿਪਾ ਨਾਲ ਗੁਰੂ ਅਮਰਦਾਸ ਜੀ ਨੇ ਪ੍ਰਾਪਤ ਕੀਤੀ ਹੈ।

**1. ਹਰਿ ਭਾਣਾ ਗੁਰ ਭਾਇਆ**
**ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥**
**2. ਸਤਿਗੁਰੁ ਕਰੇ ਹਰਿ ਪਹਿ ਬੇਨਤੀ**
**ਮੇਰੀ ਪੈਜ ਰਖਹੁ ਅਰਦਾਸਿ ਜੀਉ ॥**
**3. ਪੈਜ ਰਾਖਹੁ ਹਰਿ ਜਨਹ ਕੇਰੀ**
**ਹਰਿ ਦੇਹੁ ਨਾਮੁ ਨਿਰੰਜਨੋ ॥**
**4. ਅੰਤਿ ਚਲਦਿਆ ਹੋਇ ਬੇਲੀ**
**ਜਮਦੂਤ ਕਾਲੁ ਨਿਖੰਜਨੋ ॥**
**5. ਸਤਿਗੁਰੂ ਕੀ ਬੇਨਤੀ ਪਾਈ**
**ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥**
**6. ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ**
**ਧਨੁ ਧਨੁ ਕਹੈ ਸਾਬਾਸਿ ਜੀਉ ॥੨॥**

**ਪਦ ਅਰਥ**:–ਹਰਿ ਭਾਣਾ-ਹਰੀ ਦਾ ਭਾਣਾ, ਅਕਾਲ ਪੁਰਖ ਦੀ ਰਜ਼ਾ। ਗੁਰ ਭਾਇਆ–ਗੁਰੂ (ਅਮਰਦਾਸ) ਜੀ ਨੂੰ ਮਿੱਠਾ ਲਗਾ। ਗੁਰ ਜਾਵੈ–ਗੁਰੂ (ਅਮਰਦਾਸ) ਜਾਂਦਾ ਹੈ, ਭਾਵ ਜਾਣ ਨੂੰ ਤਿਆਰ ਹੋ ਪਿਆ। ਸਤਿਗੁਰੁ–ਗੁਰੂ ਅਮਰਦਾਸ।ਹਰਿ ਪਹਿ–ਹਰੀ ਦੇ ਪਾਸ। ਹਰ ਜਨਹ ਕੇਰੀ–ਹਰੀ ਦੇ ਦਾਸਾਂ ਦੀ। ਹਰਿ–ਹੇ ਹਰੀ। ਅੰਤਿ–ਅੰਤ ਵੇਲੇ, ਅਖੀਰ ਦੇ ਸਮੇਂ। ਨਿਰੰਜਨੋ–ਨਾਸ ਕਰਨ ਵਾਲਾ। ਪਾਈ–ਕੀਤੀ ਹੋਈ। ਸਤਿਗੁਰ ਕੀ ਬੇਨਤੀ ਪਾਈ–ਗੁਰੂ ਅਮਰਦਾਸ ਜੀ ਦੀ ਕੀਤੀ ਹੋਈ ਬੇਨਤੀ। ਹਰਿ ਪ੍ਰਭਿ–ਹਰੀ ਪ੍ਰਭੂ ਨੇ। ਧਾਰਿ ਕਿਰਪਾ–ਕਿਰਪਾ ਕਰ ਕੇ। ਸਤਿਗੁਰੁ ਮਿਲਾਇਆ–ਗੁਰੂ (ਅਮਰਦਾਸ ਜੀ) ਨੂੰ (ਆਪਣੇ ਵਿਚ) ਮਿਲਾ ਲਿਆ। ਕਹੈ–(ਅਕਾਲ ਪੁਰਖ) ਕਹਿੰਦਾ ਹੈ।੨।

**ਅਰਥ :–**

**ਪ੍ਰ:**–ਬਾਬਾ ਸੁੰਦਰ ਜੀਉ ! ਇਹ ਆਮ ਵੇਖਣ ਵਿਚ ਆਉਂਦਾ ਹੈ ਕਿ, ਜਦੋਂ ਭੀ ਕਿਸੇ ਨੂੰ ਇਸ ਜਗਤ ਵਿਚੋਂ ਜਾਣ ਲਈ ਰੱਬ ਵਲੋਂ ਆਖਰੀ ਸੱਦਾ ਆਉਂਦਾ ਹੈ ਤਾਂ ਕੋਈ ਭੀ ਖੁਸ਼ੀ ਖੁਸ਼ੀ ਜਾਣ ਲਈ ਤਿਆਰ ਨਹੀਂ ਹੁੰਦਾ, ਪਰ ਤੁਸਾਂ ਗੁਰੂ ਅਮਰਦਾਸ ਜੀ ਦੇ ਸੰਬੰਧ ਵਿਚ ਉਨ੍ਹਾਂ ਨੂੰ ਰੱਬੀ ਸੱਦਾ ਆਉਣ ਸਮੇਂ ਕਿਵੇਂ ਅਨੁਭਵ ਕੀਤਾ ਹੈ ?

1. **ਉ:**–ਹੇ ਭਾਈਓ ! ਮੈਂ ਤਾਂ ਇਹੋ ਹੀ ਤਕਿਆ ਹੈ ਕਿ, ਗੁਰੂ ਅਮਰਦਾਸ ਜੀ ਨੂੰ ਉਸ ਅਕਾਲ ਪੁਰਖ ਦੀ ਰਜ਼ਾ (ਬਹੁਤ ਹੀ) ਪਿਆਰੀ ਲਗੀ ਅਤੇ ਸਤਿਗੁਰੂ (ਜੀ) ਅਕਾਲ ਪੁਰਖ ਦੇ ਕੋਲ ਜਾਣ ਨੂੰ ਤਿਆਰ ਹੋ ਪਏ। ਭਾਵ ਹਰੀ ਦਾ ਇਹ ਭਾਣਾ ਕਿ ਗੁਰੂ ਅਮਰਦਾਸ ਜੀ ਪ੍ਰਲੋਕ ਗਮਨ ਕਰਨ, ਇਹ ਗੁਰੂ ਅਮਰਦਾਸ ਜੀ ਨੂੰ ਚੰਗਾ ਲਗਿਆ ਤੇ ਉਹ ਹਰੀ ਪਾਸ ਜਾਣ ਨੂੰ ਤਿਆਰ ਹੋ ਪਏ।

**ਪ੍ਰ:**–ਕਿਉਂ ਬਾਬਾ ਜੀਉ ! ਕੀ, ਗੁਰੂ ਅਮਰਦਾਸ ਜੀ ਨੇ ਆਖ ਆਪਣੀ ਕੋਈ ਅੰਤਮ ਇੱਛਾ ਭੀ ਪ੍ਰਗਟ ਕੀਤੀ ਸੀ ?

2. **ਉ:**-ਹੇ ਭਾਈਓ ! ਅੰਤ ਸਮੇਂ ਮੈਂ ਤਾਂ ਉਨ੍ਹਾਂ ਦੀ ਇਕ ਇਹੋ ਹੀ ਇੱਛਾ ਤੱਕੀ ਹੈ ਕਿ, ਗੁਰੂ ਅਮਰਦਾਸ ਜੀ ਨੇ ਉਸ ਅਕਾਲ ਪੁਰਖ ਜੀ ਅਗੇ ਕੇਵਲ ਇਹੋ ਹੀ ਬੇਨਤੀ ਕੀਤੀ ਸੀ:–(ਹੇ ਹਰੀ) ਮੇਰੀ ਅਰਦਾਸਿ ਹੈ ਕਿ ਮੇਰੀ ਲਾਜ ਰਖੋ।

3. ਹੇ ਹਰੀ ! ਆਪਣੇ ਸੇਵਕਾਂ ਦੀ ਲਾਜ ਰਖੋ ਅਤੇ ਮਾਇਆ ਤੇ ਨਿਰਮੋਹ

4. ਕਰਨ ਵਾਲਾ ਆਪਣਾ ਨਾਮ ਬਖਸ਼। ਜਮਦੂਤਾਂ ਤੇ ਕਾਲ ਨੂੰ ਨਾਸ ਕਰਨ ਵਾਲਾ ਨਾਮ ਦੇਹਿ, ਜੋ ਅਖੀਰ ਚਲਣ ਵੇਲੇ ਸਾਥੀ ਬਣੇ।

**ਪ੍ਰ:**–ਕਿਉਂ ਬਾਬਾ ਜੀਉ ! ਕੀ, ਤੁਹਾਨੂੰ ਗੁਰੂ ਅਮਰਦਾਸ ਜੀ ਦੀ ਕੀਤੀ ਹੋਈ ਅਰਦਾਸ ਸੁਣੀ ਗਈ ਦਾ ਯਕੀਨ ਹੈ ?

5. ਉ:—ਮੈਨੂੰ ਤਾਂ ਪੂਰਨ ਵਿਸ਼ਵਾਸ਼ ਹੈ ਕਿ, ਸਤਿਗੁਰੂ ਦੀ ਕੀਤੀ ਹੋਈ ਇਹ ਅਰਦਾਸ, ਅਕਾਲ ਪੁਰਖ ਪ੍ਰਭੂ ਜੀ ਨੇ ਸੁਣ ਲਈ, ਅਤੇ ਮੇਹਰ

6. ਕਰਕੇ ਉਸ ਨੇ ਗੁਰੂ ਅਮਰਦਾਸ ਜੀ ਨੂੰ (ਆਪਣੇ ਚਰਨਾਂ ਵਿਚ) ਜੋੜ ਲਿਆ, (ਇਥੇ ਹੀ ਬੱਸ ਨਹੀਂ) ਅਤੇ ਕਹਿਣ ਲਗਾ, ਸ਼ਾਬਾਸ਼ੇ। ਤੂੰ ਧੰਨ ਹੈਂ, ਤੂੰ ਧੰਨ ਹੈਂ।੨।

**1. ਮੇਰੇ ਸਿਖ ਸੁਣਹੁ ਪੁਤ ਭਾਈਹੋ**
**ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥**
**2. ਹਰਿ ਭਾਣਾ ਗੁਰ ਭਾਇਆ**
**ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥**
**3. ਭਗਤੁ ਸਤਿਗੁਰੁ ਪੁਰਖੁ ਸੋਈ**
**ਜਿਸੁ ਹਰਿ ਪ੍ਰਭ ਭਾਣਾ ਭਾਵਏ ॥**
**4. ਆਨੰਦ ਅਨਹਦ ਵਜਹਿ ਵਾਜੇ**
**ਹਰਿ ਆਪਿ ਗਲਿ ਮੇਲਾਵਏ ॥**
**5. ਤੁਸੀ ਪੁਤ ਭਾਈ ਪਰਵਾਰੁ ਮੇਰਾ**
**ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥**
**6. ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ**
**ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥**

**ਪਦ ਅਰਥ** :—ਮੇਰੇ ਸਿਖ ਪੁਤ ਭਾਈਹੋ—ਹੇ ਮੇਰੇ ਸਿਖੋ, ਹੇ ਮੇਰੇ ਪੁਤਰੋ, ਹੇ ਮੇਰੇ ਭਰਾਵੋ। ਭਾਣਾ—ਭਾਇਆ ਹੈ, ਚੰਗਾ ਲਗਾ ਹੈ। ਮੇਰੈ ਹਰਿ ਭਾਣਾ—ਮੇਰੇ ਅਕਾਲ ਪੁਰਖ ਨੂੰ ਚੰਗਾ ਲਗਾ ਹੈ। ਮੈ ਪਾਸਿ—ਮੇਰੇ ਕੋਲ। ਹਰਿ ਭਾਣਾ—ਹਰੀ ਦਾ ਭਾਣਾ, ਅਕਾਲ ਪੁਰਖ ਦੀ ਰਜ਼ਾ। ਗੁਰ ਭਾਇਆ—ਗੁਰੂ ਨੂੰ ਮਿਠਾ ਲਗਾ ਹੈ। ਕਰੇ ਸਾਬਾਸਿ-ਸ਼ਾਬਾਸ਼ੇ ਆਖ ਰਿਹਾ ਹੈ। ਜਿਸ ਭਾਵਏ—ਜਿਸ ਨੂੰ ਮਿੱਠਾ ਲਗਦਾ ਹੈ। ਪ੍ਰਭ ਭਾਣਾ—ਪ੍ਰਭੂ ਦਾ ਭਾਣਾ। ਅਨੰਦ ਵਾਜੇ-ਅਨੰਦ ਦੇ ਵਾਜੇ। ਅਨਹਦ—ਇਕ ਰਸ, ਲਗਾਤਾਰ। ਗਲਿ-ਗਲ ਵਿਚ। ਮਨਿ—ਮਨ ਵਿਚ। ਕਰਿ ਨਿਰਜਾਸਿ—ਨਿਰਣਾ ਕਰ ਕੇ। ਧੁਰਿ—ਧੁਰੋਂ, ਰੱਬ ਵਲੋਂ। ਪਰਵਾਣਾ--ਹੁਕਮ। ਫਿਰੈ ਨਾਹੀ—ਮੋੜਿਆ ਨਹੀਂ ਜਾ ਸਕਦਾ।੩।

**ਅਰਥ** :—

ਪ੍ਰ:—ਬਾਬਾ ਜੀਉ! ਉਸ ਵੇਲੇ ਸਿਖ ਸੰਗਤਾਂ ਨੇ ਤਾਂ ਗੁਰੂ ਅਮਰਦਾਸ ਜੀ ਦਾ ਸਦੀਵੀ ਵਿਛੋੜੇ ਦਾ ਦੁਖ ਬਹੁਤ ਅਨੁਭਵ ਕੀਤਾ ਹੋਵੇਗਾ? ਕੀ ਇਸ ਸੰਗਤਾਂ ਦੇ ਦੁਖ ਨੂੰ ਅਨੁਭਵ ਕਰਦਿਆਂ ਗੁਰੂ ਅਮਰਦਾਸ ਜੀ ਵਲੋਂ ਭੀ ਕੁਝ ਸੰਗਤਾਂ ਨੂੰ ਧਰਵਾਸ ਦੇਣ ਦੇ ਸ਼ਬਦ ਕਹੇ ਗਏ ਸਨ?

1. ਉ:—ਹੇ ਭਾਈਓ! ਸੰਗਤਾਂ ਦੀ ਵੈਰਾਗ ਮਈ ਦਸ਼ਾ ਨੂੰ ਤੱਕ ਕੇ ਗੁਰੂ ਅਮਰਦਾਸ ਜੀ ਵਲੋਂ ਪਿਆਰ ਭਰੇ ਸ਼ਬਦਾਂ ਵਿਚ ਇਉਂ ਕਿਹਾ ਗਿਆ ਕਿ, ਹੇ ਮੇਰੇ ਸਿਖੋ, ਹੇ ਮੇਰੇ ਪੁਤਰੋ, ਹੇ ਮੇਰੇ ਭਰਾਵੋ, ਸੁਣੋ, (ਤੁਸੀਂ ਵੈਰਾਗ ਨਾ ਕਰੋ) ਕਿਉਂਕਿ, ਮੇਰੇ ਅਕਾਲ ਪੁਰਖ ਨੂੰ (ਇਹੋ) ਚੰਗਾ ਲਗਾ ਹੈ। (ਅਤ ਮੈਨੂੰ ਉਸ ਨੇ ਹੁਕਮ ਕੀਤਾ ਹੈ:-) ਕਿ, ਮੇਰੇ ਕੋਲ ਆਉ।

2. ਹੇ ਭਾਈ! ਅਕਾਲ ਪੁਰਖ ਦੀ ਰਜ਼ਾ ਗੁਰੂ ਨੂੰ ਮਿੱਠੀ ਲਗੀ ਹੈ, ਮੇਰਾ ਪ੍ਰਭੂ ਮੈਨੂੰ ਸ਼ਾਬਾਸ਼ ਦੇ ਰਿਹਾ ਹੈ।

3. ਹੇ ਗੁਰ ਸਿਖੋ! ਉਹੀ (ਮਨੁਖ) ਭਗਤ ਹੈ ਤੇ ਪੂਰਾ ਗੁਰੂ ਹੈ ਜਿਸ ਨੂੰ ਰੱਬ ਦਾ ਭਾਣਾ ਮਿੱਠਾ ਲਗਦਾ ਹੈ।

4. ਹੇ ਭਾਈਓ! (ਉਸੇ ਦੇ ਅੰਦਰ) ਅਨੰਦ ਦੇ ਵਾਜੇ ਇਕ ਰਸ ਵਜਦੇ ਹਨ, ਅਕਾਲ ਪੁਰਖ ਉਸ ਨੂੰ ਆਪ ਆਪਣੇ ਗਲੇ ਲਾਉਂਦਾ ਹੈ।

5. ਸੁਣੋ, ਤੁਸੀਂ ਮੇਰੇ ਪੁੱਤ੍ਰ ਹੋ, ਮੇਰੇ ਭਰਾ ਹੋ, ਮੇਰਾ ਪ੍ਰਵਾਰ ਹੋ, ਮਨ

6. ਵਿਚ ਕਿਆਸ ਕਰਕੇ ਵੇਖਹੁ, ਕਿ ਧੁਰੋਂ ਲਿਖਿਆ ਹੋਇਆ ਹੁਕਮ (ਕਦੇ) ਟਲ ਨਹੀਂ ਸਕਦਾ, (ਸੋ, ਇਸ ਵਾਸਤੇ ਹੁਣ) ਗੁਰੂ ਅਕਾਲ ਪੁਰਖ ਦੇ ਕੋਲ ਜਾ ਰਿਹਾ ਹੈ।੩।

**1. ਸਤਿਗੁਰਿ ਭਾਣੈ ਆਪਣੈ**
**ਬਹਿ ਪਰਵਾਰੁ ਸਦਾਇਆ ॥**
**2. ਮਤ ਮੈ ਪਿਛੈ ਕੋਈ ਰੋਵਸੀ**
**ਸੋ ਮੈ ਮੂਲਿ ਨ ਭਾਇਆ ॥**
**3. ਮਿਤੁ ਪੈਝੈ ਮਿਤੁ ਬਿਗਸੈ**
**ਜਿਸੁ ਮਿਤ ਕੀ ਪੈਜ ਭਾਵਏ ॥**
**4. ਤੁਸੀ ਵੀਚਾਰਿ ਦੇਖਹੁ ਪੁਤ ਭਾਈ**
**ਹਰਿ ਸਤਿਗੁਰੂ ਪੈਨਾਵਏ ॥**
**5. ਸਤਿਗੁਰੂ ਪਰਤਖਿ ਹੋਦੈ**
**ਬਹਿ ਰਾਜੁ ਆਪਿ ਟਿਕਾਇਆ ॥**
**6. ਸਭਿ ਸਿਖ ਬੰਧਪ ਪੁਤ ਭਾਈ**
**ਰਾਮਦਾਸ ਪੈਰੀ ਪਾਇਆ ॥੪॥**

**ਪਦ ਅਰਥ** :—ਸਤਿਗੁਰਿ—ਸਤਿਗੁਰੂ ਨੇ। ਭਾਣੈ ਆਪਣੈ—ਆਪਣੇ ਭਾਣੇ ਵਿਚ, ਆਪਣੀ ਮਰਜ਼ੀ ਨਾਲ। ਬਹਿ—ਬੈਠ ਕੇ। ਮੈ ਪਿਛੈ—ਮੇਰੇ ਪਿਛੋਂ। ਪੈਝੈ—ਮਾਣ ਪਾਉਂਦਾ ਹੈ। ਬਿਗਸੈ—ਖਿੜਦਾ ਹੈ, ਖੁਸ਼ ਹੁੰਦਾ ਹੈ। ਜਿਸੁ—ਜਿਸ (ਮਨੁਖ) ਨੂੰ। ਪੈਜ—ਲਾਜ, ਇੱਜਤ, ਵਡਿਆਈ। ਭਾਵਏ—ਭਾਉਂਦੀ ਹੈ, ਚੰਗੀ ਲਗਦੀ ਹੈ। ਵੀਚਾਰਿ—ਵਿਚਾਰ ਕੇ। ਪੁਤ ਭਾਈ—ਹੇ ਮੇਰੇ ਪੁੱਤਰੋ ਤੇ ਭਰਾਵੋ। ਸਤਿਗੁਰੂ—ਗੁਰੂ ਨੂੰ। ਪੈਨਾਵਏ—ਸਿਰੋਪਾ ਦੇ ਰਿਹਾ ਹੈ, ਆਦਰ ਦੇ ਰਿਹਾ ਹੈ। ਪਰਤਖਿ ਹੋਦੇ—ਪ੍ਰਤੱਖ ਹੁੰਦਿਆਂ, ਇਸ ਸਰੀਰ ਵਿਚ ਹੁੰਦਿਆਂ, ਜੀਉਂਦਿਆਂ ਹੀ। ਰਾਜੁ—ਗੁਰਿਆਈ ਦਾ ਰਾਜ, ਗੁਰਿਆਈ ਦੀ ਗੱਦੀ। ਟਿਕਾਇਆ—ਥਾਪ ਦਿਤਾ। ਬੰਧਪ—ਸਾਕ ਅੰਗ। ਰਾਮਦਾਸ ਪੈਰੀ—ਗੁਰੂ ਰਾਮਦਾਸ ਜੀ ਦੇ ਪੈਰਾਂ ਉਤੇ।੪।

**ਅਰਥ** :—

**ਪ੍ਰ**:—ਬਾਬਾ ਜੀਉ ! ਕੀ, ਆਖਰ ਸਮੇਂ ਗੁਰੂ ਅਮਰਦਾਸ ਜੀ ਵਲੋਂ ਕੋਈ ਖਾਸ ਹਦਾਇਤ ਭੀ ਆਪਣੇ ਪ੍ਰਵਾਰ ਨੂੰ ਕੀਤੀ ਗਈ ਸੀ, ਜਿਵੇਂ ਕਿ ਮਰਨ ਸਮੇਂ ਆਮ ਲੋਕੀਂ ਕਰਦੇ ਹਨ ?

1. **ਉ**:—ਹੇ ਭਾਈਓ ! ਉਸ ਵੇਲੇ ਗੁਰੂ ਅਮਰਦਾਸ ਜੀ ਨੇ ਬੈਠ ਕੇ ਆਪਣੀ ਹੀ ਮਰਜੀ ਨਾਲ (ਆਪਣੇ ਸਾਰੇ) ਪ੍ਰਵਾਰ ਨੂੰ ਸੱਦ ਘਲਿਆ, (ਭਾਵ ਸਾਰੇ ਹੀ ਪ੍ਰਵਾਰ ਨੂੰ ਆਪਣੇ ਪਾਸ ਬੁਲਾ ਲਿਆ)।

2. (ਤੇ) ਉਨ੍ਹਾਂ ਨੇ ਆਪਣੇ ਸਾਰੇ ਹੀ ਪਰਵਾਰ ਨੂੰ ਇਉਂ ਆਖਿਆ ਕਿ, ਹੇ ਪਿਆਰਿਓ ! ਮਤਾ ਮੇਰੇ ਪਿਛੋਂ ਕੋਈ ਰੋਵੇ, (ਕਿਉਂਕਿ) ਉਹ ਰੋਣ ਵਾਲਾ ਮੈਨੂੰ ਉਕਾ ਹੀ ਚੰਗਾ ਨਹੀਂ ਲਗਣਾ।

**ਪ੍ਰ**:—ਹੇ ਭਾਈ ! ਜਦੋਂ ਇਸ ਦਾ ਸਤਿਗੁਰੂ ਜੀ ਪਾਸੋਂ ਕਾਰਣ ਪੁਛਿਆ ਗਿਆ ਤਾਂ ਆਪ ਜੀ ਵਲੋਂ ਇਉਂ ਉਪਦੇਸ਼ ਹੋਇਆ ?

3. **ਉ**:—ਹੇ ਪਿਆਰਿਓ ! ਵੇਖੋ, ਜਿਸ ਮਨੁਖ ਨੂੰ ਆਪਣੇ ਮਿੱਤ੍ਰ ਦੀ ਵਡਿਆਈ (ਹੁੰਦੀ) ਚੰਗੀ ਲਗਦੀ ਹੈ, ਉਹ ਖੁਸ਼ ਹੁੰਦਾ ਹੈ, ਜਦੋਂ ਉਸ ਦੇ ਮਿੱਤ੍ਰ ਨੂੰ ਆਦਰ ਮਿਲਦਾ ਹੈ।

4. ਹੇ ਮੇਰੇ ਪੁਤ੍ਰ ਤੇ ਭਰਾਵੋ ! (ਹੁਣ) ਤੁਸੀਂ ਭੀ ਵੀਚਾਰ ਕੇ ਵੇਖ ਲਵੋ, ਕਿ ਅਕਾਲ ਪੁਰਖ ਗੁਰੂ ਨੂੰ ਆਦਰ ਦੇ ਰਿਹਾ ਹੈ, (ਇਸ ਲਈ ਤੁਸੀਂ ਭੀ ਸਾਰੇ ਖੁਸ਼ ਹੋਵੋ)। ਭਾਵ ਹੈ ਜਿਸ ਮਨੁਖ ਨੂੰ ਆਪਣੇ ਮਿੱਤ੍ਰ ਦੀ ਇੱਜ਼ਤ ਹੋ ਰਹੀ ਚੰਗੀ ਲਗਦੀ ਹੈ, ਉਹ ਆਪਣੇ ਮਿੱਤ੍ਰ ਦੇ ਇੱਜ਼ਤ ਪਾਉਣ ਸਮੇਂ ਖੁਸ਼ ਹੁੰਦਾ ਹੈ, ਇਸੇ ਹੀ ਤਰ੍ਹਾਂ ਗੁਰੂ ਅਮਰਦਾਸ ਜੀ ਦੇ ਪਿਆਰ ਕਰਨ ਵਾਲਿਆਂ ਨੂੰ ਰੋਣ ਦੀ ਥਾਂ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਉਹ ਵਾਹਿਗੁਰੂ ਜੀ ਦੀ ਦਰਗਾਹ ਵਿਚ ਵਡਿਆਏ ਜਾ ਰਹੇ ਹਨ।

**ਪ੍ਰ**:—ਬਾਬਾ ਜੀਉ ! ਆਖਰ ਸਮੇਂ ਗੁਰੂ ਅਮਰਦਾਸ ਜੀ ਨੇ ਇਸ ਚਲੀ ਆ ਰਹੀ ਗੁਰਿਆਈ ਦੀ ਪਰੰਪਰਾ ਨੂੰ ਕਿਵੇਂ ਨਿਭਾਇਆ ?

5. **ਉ**:—ਹੇ ਭਾਈਓ ! ਉਪ੍ਰੋਕਤ ਉਪਦੇਸ਼ ਦੇ ਕੇ ਫਿਰ ਗੁਰੂ ਅਮਰਦਾਸ ਜੀ ਨੇ ਆਪਣੇ ਸਰੀਰਕ ਜਾਮੇਂ ਵਿਚ ਹੁੰਦਿਆਂ ਹੀ ਬੈਠ ਕੇ ਆਪ ਗੁਰਿਆਈ ਦੀ ਗੱਦੀ (ਭੀ, ਥ ਪ ਦਿਤੀ,

6. (ਅਤੇ) ਸਾਰੇ ਸਿਖਾਂ ਨੂੰ, ਸਾਕਾਂ ਅੰਗਾਂ, ਨੂੰ ਪੁੱਤ੍ਰਾਂ ਨੂੰ ਅਤੇ ਭਰਾਵਾਂ ਨੂੰ (ਗੁਰੂ) ਰਾਮਦਾਸ ਜੀ ਦੀ ਚਰਨੀਂ ਲਾ ਦਿਤਾ।

1. **ਅੰਤੇ ਸਤਿਗੁਰੁ ਬੋਲਿਆ**
**ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
2. **ਕੇਸੋ ਗੋਪਾਲ ਪੰਡਿਤ ਸਦਿਅਹੁ**
**ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**
3. **ਹਰਿ ਕਥਾ ਪੜੀਐ ਹਰਿਨਾਮੁ ਸੁਣੀਐ**
**ਬੇਬਾਣੁ ਹਰਿ ਰੰਗੁ ਗੁਰ ਭਾਵਏ ॥**
4. **ਪਿੰਡੁ ਪਤਲਿ ਕਿਰਿਆ ਦੀਵਾ**
**ਫੁਲ ਹਰਿ ਸਰਿ ਪਾਵਏ ॥**
5. **ਹਰਿ ਭਾਇਆ ਸਤਿਗੁਰੁ ਬੋਲਿਆ**
**ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**
6. **ਰਾਮਦਾਸ ਸੋਢੀ ਤਿਲਕੁ ਦੀਆ**
**ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥**

**ਪਦ ਅਰਥ** :—ਅੰਤੇ-ਅਖੀਰ ਦੇ ਵੇਲੇ, ਜੋਤੀ ਜੋਤ ਸਮਾਉਣ ਵੇਲੇ। ਨਿਰਬਾਣੁ ਕੀਰਤਨੁ—ਨਿਰਾ ਹੀ ਕੀਰਤ, ਨਿਰੋਲ ਕੀਰਤਨ, ਸੁਧ, ਨਿਰੋਲ ਕੀਰਤ ਹੀ ਕਰਨਾ। ਕਰਿਅਹੁ—ਤੁਸੀਂ ਕਰਿਓ। ਹਰਿ ਰੰਗੁ—ਅਕਾਲ ਪੁਰਖ ਦਾ ਪਿਆਰ। ਗੁਰ ਭਾਵਏ—ਗੁਰੂ ਨੂੰ ਚੰਗਾ ਲਗਦਾ ਹੈ। ਹਰਿ ਸਰਿ—ਹਰੀ ਦੇ ਸਰ ਵਿਚ, ਅਕਾਲ ਪੁਰਖ ਦੇ ਸਰੋਵਰ ਵਿਚ। ਪਾਵਏ—(ਗੁਰੂ) ਪਾਵਏ, ਗੁਰੂ ਪਾਉਂਦਾ ਹੈ। ਕੇਸੋ ਗੋਪਾਲ ਪੰਡਿਤ—ਵਾਹਿਗੁਰੂ ਜੀ ਦੇ ਪੰਡਿਤਾਂ, ਭਾਵ ਸੰਤ ਜਨਾਂ ਨੂੰ ਸਦਣਾ, ਜਿਹੜੇ ਆ ਕੇ ਹਰੀ ਕਥਾ ਰੂਪ ਪੁਰਾਣ ਪੜ੍ਹਨ। ਜ ਕੇਸੋ ਗੋਪਾਲ ਨਾਮੇ ਪੰਡਤ ਨੂੰ ਸਦਣਾ ਅਰਥ ਹੁੰਦਾ ਤਾਂ 'ਗੋਪਾਲ' ਅਤੇ 'ਪੰਡਿਤ' ਦੇ ਅੰਤ ਔਂਕੜ ਹੁੰਦਾ ਅਤੇ 'ਪੜਹਿ' ਦੀ ਥਾਂ 'ਪੜੇ' ਹੁੰਦਾ। ਬੇਬਾਣ—(ਵਿਵਾਨ ਦੀ ਨਕਲ) ਮੁਰਦਾ ਚੁਕਣ ਲਈ ਤਖਤਾ ਜਿਸ ਨੂੰ ਖੂਬ ਸਜਾ ਕੇ ਮਸਾਣਾਂ ਨੂੰ ਲੈ ਜਾਂਦੇ ਹਨ। ਹਰੀ ਦੇ ਪ੍ਰੇਮ ਰੂਪ-ਅਰਥੀ ਗੁਰੂ ਨੂੰ ਭਾਂਵਦੀ ਹੈ, ਭਾਵ ਰੋਣ ਪਿਟਣ ਤੇ ਫਜ਼ੂਲ ਸਜਾਵਟ ਆਦਿ ਦੇ ਬਿਬਾਣ ਦੀ ਥਾਂ ਹਰੀ ਕੀਰਤਨ ਨਾਲ ਜਾਂਦੀ ਅਰਥੀ ਸ੍ਰੇਸ਼ਟ ਹੈ। ਪਿੰਡ ਪਤਲ—ਪੱਤਿਆਂ ਦੇ ਬਣੇ ਹੋਏ ਡੂਨੇ ਜਿਨ੍ਹਾਂ ਉਤੇ ਪਿੰਡ ਰਖੀਦੇ ਹਨ। ਪਿੰਡ, ਪਤਲ, ਕ੍ਰਿਆ, ਦੀਵਾ, ਫੁਲ ਇਨ੍ਹਾਂ ਸਭਨਾਂ ਦੀ ਥਾਂ ਹਰਿਸਰਿ—(ਸਤਿਸੰਗ) ਵਿਚ ਜੁੜਨਾ ਹੀ ਜੋਗਤਾ ਹੈ।੫।

**ਨੋਟ** :—ਇਸ ਪਉੜੀ ਦੇ ਅਰਥਾਂ ਸੰਬੰਧੀ ਵਿਦਵਾਨਾਂ ਵਲੋਂ 'ਆਪ ਆਪਣੀ ਬੁਧ ਹੈ ਜੇਤੀ' ਦੇ ਅਨੁਸਾਰ ਕਈ ਪ੍ਰਕਾਰ ਦੇ ਭਿੰਨ ਭਿੰਨ ਵੀਚਾਰ ਪ੍ਰਗਟਾਏ ਗਏ ਹਨ। ਪਰ ਜਦੋਂ ਅਸੀਂ ਇਸ ਪਉੜੀ ਵਿਚ ਆਏ ਉਨ੍ਹਾਂ ਸਬਦਾਂ ਵਲ ਨਜ਼ਰ ਮਾਰਦੇ ਹਾਂ, ਜਿਨ੍ਹਾਂ ਦੇ ਪੜ੍ਹਨ ਨਾਲ ਪਾਠਕ ਜਨਾਂ ਨੂੰ ਸੰਦੇਹ ਉਪਜ ਸਕਦਾ ਹੈ, ਉਹ ਹੇਠ ਲਿਖੇ ਚਾਰ ਲਫ਼ਜ਼ ਹਨ, ਜਿਵੇਂ ਕਿ:—

੧. ਪੰਡਿਤ, ੨. ਪੜਹਿ, ੩. ਹਰਿ ਸਰਿ, ੪. ਪਾਵਏ।

ਸੋ ਆਓ, ਹੁਣ ਇਸ ਪਉੜੀ ਦੇ ਅਰਥ ਆਰੰਭ ਕਰਨ ਤੋਂ ਪਹਿਲੋਂ ਅਸਾਂ ਇਨ੍ਹਾਂ ਚੋਹਾਂ ਹੀ ਲਫ਼ਜ਼ਾਂ ਦੀ ਵਾਰੋ ਵਾਰੀ ਵੀਚਾਰ ਕਰ ਲਵੀਏ ਤਾਂ ਕਿ ਸਾਨੂੰ ਅਰਥ ਕਰਨ ਤੇ ਸਮਝਣ ਵਿਚ ਕੋਈ ਭੁਲੇਖਾ ਨਾ ਪੈ ਸਕੇ।

੧. '**ਪੰਡਿਤ**' ਜੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤ੍ਰ ਬਾਣੀ ਵਿਚ ਵਿਆਕਰਣ ਵਰਤਿਆ ਪ੍ਰਤਖਸ਼ ਵੇਖਣ ਵਿਚ

ਆਉਂਦਾ ਹੈ, ਉਸ ਦੇ ਅਧਾਰ ਤੇ ਜਦੋਂ ਅਸਾਂ 'ਪੰਡਿਤ' ਲਫ਼ਜ਼ ਦੀ ਪੜਚੋਲ ਕਰਦੇ ਹਾਂ, ਤਾਂ ਇਹ ਲਫ਼ਜ਼ ਸਾਨੂੰ 'ਕਰਤਾ ਕਾਰਕ ਬਹੁ ਵਚਨ' ਦੇ ਰੂਪ ਵਿਚ ਦਿਸੇਗਾ।

ਅਤੇ

ਲਫ਼ਜ਼ 'ਪੰਡਿਤੁ' ਭਾਵ ਤੱਤੇ ਅੱਖਰ ਨੂੰ ਜਦੋਂ ਅਸਾਂ 'ਪੰਡਿਤੁ' ਰੂਪ ਵਿਚ ਪੜ੍ਹਾਂਗੇ ਤਾਂ ਇਹ ਕਰਤਾ ਕਾਰਕ ਇਕ ਵਚਨ ਹੋਵੇਗਾ।

ਪਰ ਜੇ ਅਸੀਂ ਹੁਣ ਇਸ ਨਿਯਮ ਨੂੰ ਪਰਖਣ ਵਾਸਤੇ ਗੁਰਬਾਣੀ ਵਿਚ ਵਰਤੇ ਹੋਏ ਲਫ਼ਜ਼ 'ਪੰਡਿਤ' ਨੂੰ ਪੜਤਾਲੀਏ ਤਾਂ ਇਕ ਨਹੀਂ ਸਾਨੂੰ ਕਈ ਕੁ ਉਦਾਹਰਣ ਮਿਲਣਗੇ, ਇਥੇ ਸਾਰੇ ਤਾਂ ਨਹੀਂ ਉਨ੍ਹਾਂ ਵਿਚੋਂ ਅਸੀਂ ਚੰਦ ਪ੍ਰਮਾਣ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਦੇ ਹਾਂ,ਜਿਵੇਂ ਕਿ:—

ਪਹਿਲੋਂ ਅਸੀਂ ਬਹੁ ਵਚਨ ਦੀ ਵਰਤੋਂ ਵਿਚ ਆਏ 'ਪੰਡਿਤ' ਲਫ਼ਜ਼ ਨੂੰ ਗੁਰਬਾਣੀ ਵਿਚੋਂ ਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨ ਦਾ ਯਤਨ ਕਰਦੇ ਹਾਂ।

੧) ਗਾਵਨਿ 'ਪੰਡਿਤ' ਪੜਨਿ ਰਖੀਸਰ
ਜੁਗੁ ਜੁਗੁ ਵੇਦਾ ਨਾਲੇ ।੨੭। (ਜਪੁ) ਮ: ੧

੨) ਗਾਵਨਿ ਤੁਧਨੋ 'ਪੰਡਿਤ' ਪੜਨਿ ਰਖੀਸਰ
ਜੁਗੁ ਜੁਗੁ ਵੇਦਾ ਨਾਲੇ। (ਸੋਦਰ) ਆਸਾ ਮ: ੧

੩) ਪੜਿ ਪੜਿ 'ਪੰਡਿਤ' ਜੋਤਕੀ
ਵਾਦ ਕਰਹਿ ਬੀਚਾਰੁ ।੩।੩।੩੬। ਸ੍ਰੀ ਰਾਗ ਮ: ੩

੪) 'ਪੰਡਿਤ' ਵਾਚਹਿ ਪੋਥੀਆਂ ਨ ਬੂਝਹਿ ਵੀਚਾਰੁ ।੬।

੫) ਕੇਤੇ 'ਪੰਡਿਤ' ਜੋਤਕੀ ਬੇਦਾ ਕਰਹਿ ਬੀਚਾਰੁ ।੭।੫।
ਸ੍ਰੀ ਰਾਗ ਮਹਲਾ ੧ ਅਸਟਪਦੀਆ

੬) ਪੜਿ ਪੜਿ 'ਪੰਡਿਤ' ਮੋਨੀ ਥਕੇ
ਦੂਜੈ ਭਾਇ ਪਤਿ ਖੋਈ ।੭।੧੭।੮।੨੫।
ਸ੍ਰੀ ਰਾਗ ਮ: ੫ ਅਸਟਪਦੀਆ

੭) 'ਪੰਡਿਤ' ਪੜਹਿ ਸਾਦੁ ਨ ਪਾਵਹਿ ।੨।੧੨।੧੩।
ਮਾਝ ਮ: ੩

੮) ਪੜਿ ਪੜਿ 'ਪੰਡਿਤ' ਮੋਨੀ ਥਕੇ
ਚਉਥੇ ਪਦ ਕੀ ਸਾਰ ਨ ਪਾਵਣਿਆ ।੫।੧੨।੧੩।
ਮਾਝ ਮ: ੩

੯) ਮਨਮੁਖ ਪੜਹਿ 'ਪੰਡਿਤ' ਕਹਾਵਹਿ ।੧।੩੦।੩੧।
ਮਾਝ ਮ: ੩

੧੦) 'ਪੰਡਿਤ' ਪੜਹਿ ਵਖਾਣਹਿ ਵੇਦ ।੪।੨੧।
ਆਸਾ ਮ: ੧

ਇਸੇ ਤਰ੍ਹਾਂ ਗੁਰਬਾਣੀ ਵਿਚੋਂ ਪੜਚੋਲ ਕਰਦਿਆਂ ਸਾਨੂੰ ਹੋਰ ਭੀ ਕਈ ਕੁ 'ਪੰਡਿਤ' ਲਫ਼ਜ਼ ਬਹੁ ਵਚਨ ਦੇ ਅਰਥਾਂ ਨੂੰ ਪ੍ਰਗਟਾਉਣ ਸੰਬੰਧੀ ਪੜ੍ਹਨ ਵਿਚ ਆਉਂਦੇ ਹਨ।

**ਪੰਡਿਤੁ**—ਅਤੇ ਦੂਜਾ ਲਫ਼ਜ਼ ਹੈ 'ਪੰਡਿਤੁ' ਕਰਤਾ ਕਾਰਕ ਇਕ ਵਚਨ ਹੈ। ਇਸ ਨਿਯਮ ਨੂੰ ਪਰਖਣ ਵਾਸਤੇ ਭੀ ਜੇ ਗੁਰਬਾਣੀ ਵਿਚ ਵਰਤੇ ਲਫ਼ਜ਼ 'ਪੰਡਿਤੁ' ਨੂੰ ਪੜਤਾਲੀਏ ਤਾਂ ਸਾਨੂੰ ਬਹੁਤ ਸਾਰੇ ਪ੍ਰਮਾਣ ਮਿਲ ਸਕਦੇ ਹਨ, ਜਿਨ੍ਹਾਂ ਵਿਚੋਂ ਅਸੀਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੁਝ ਕੁ ਉਦਾਹਰਣ ਕਰਨ ਦਾ ਯਤਨ ਕਰਦੇ ਹਾਂ :—

੧) ਪੜਿ ਪੜਿ ਪੰਡਿਤੁ' ਬਾਦ ਵਖਾਣੈ ॥
ਭੀਤਰਿ ਹੋਦੀ ਵਸਤੁ ਨ ਜਾਣੈ ।੩।੪। ਗਉੜੀ ਮ: ੧

੨) 'ਪੰਡਿਤੁ' ਸਾਸਤ੍ਰ ਸਿੰਮ੍ਰਿਤਿ ਪੜਿਆ
ਜੋਗੀ ਗੋਰਖੁ ਗੋਰਖੁ ਕਰਿਆ ।੧।੧।੨੯।
ਗਉੜੀ ਗੁਆਰੇਰੀ ਮ: ੪

੩) ਹਉ 'ਪੰਡਿਤੁ' ਹਉ ਚਤੁਰੁ ਸਿਆਣਾ।
ਕਰਣੈਹਾਰੁ ਨ ਬੁਝੈ ਬਿਗਾਨਾ ।੩।੯।੭੮।
ਗਉੜੀ ਗੁਆਰੇਰੀ ਮ: ੫

੪) ਨਹ 'ਪੰਡਿਤੁ' ਨਹ ਚਤੁਰੁ ਸਿਆਨਾ।
ਨਹ ਭੂਲੋ ਨਹ ਭਰਮਿ ਭੁਲਾਨਾ ।੮।੧।
ਗਉੜੀ ਮ: ੧ ਅਸਟਪਦੀਆ

੫) ਮਾਇਆ ਕਾ ਮੁਹਤਾਜੁ 'ਪੰਡਿਤੁ' ਕਹਾਵੈ ।੪।੪।
ਗਉੜੀ ਮ: ੩ ਅਸਟਪਦੀਆ

੬) ਸੋ 'ਪੰਡਿਤੁ' ਜੋ ਮਨੁ ਪਰਬੋਧੈ।......
ਸੋ 'ਪੰਡਿਤੁ' ਫਿਰ ਜੋਨਿ ਨ ਆਵੈ ।੪।੯।
ਸੁਖਮਨੀ ਮ: ੫

੭) ਨਾ ਕੋ ਪੜਿਆ 'ਪੰਡਿਤੁ' ਬੀਨਾ।
ਨਾ ਕੋ ਮੂਰਖੁ ਮੰਦਾ ।੪।੨।੩੬। ਆਸਾ ਮਹਲਾ ੧

੮) ਙੰਙੈ ਙਿਆਨੁ ਬੂਝੈ ਜੇ ਕੋਈ
ਪੜਿਆ 'ਪੰਡਿਤੁ' ਸੋਈ ।੪। ਆਸਾ ਮ: ੧ ਪਟੀ ਲਿਖੀ

੯) ਸੋ ਪੜਿਆ ਸੋ 'ਪੰਡਿਤੁ' ਬੀਨਾ
ਗੁਰ ਸਬਦਿ ਕਰੇ ਵੀਚਾਰੁ।
ਅੰਦਰੁ ਖੋਜੈ ਤਤੁ ਲਹੈ
ਪਾਏ ਮੋਖ ਦੁਆਰੁ ।੨।੨੧। ਸੋਰਠਿ ਕੀ ਵਾਰ

੧੦) 'ਪੰਡਿਤੁ' ਹੋਇ ਕੈ ਬੇਦ ਬਖਾਨੈ।
ਮੂਰਖੁ ਨਾਮਦੇਉ ਰਾਮਹਿ ਜਾਨੈ ।੨।੧।
ਟੋਡੀ ਨਾਮਦੇਉ ਜੀ

ਇਥੇ ਹੀ ਬਸ ਨਹੀਂ, ਗੁਰਬਾਣੀ ਵਿਚੋਂ ਇਸੇ ਭਾਵ ਦੇ ਅਸੀਂ ਹੋਰ ਭੀ ਬਹੁਤ ਸਾਰੇ ਲਫ਼ਜ਼ 'ਪੰਡਿਤੁ' ਲਭ ਸਕਦੇ ਹਾਂ, ਜੋ ਕਿ ਇਕ ਵਚਨ ਦੇ ਭਾਵਾਂ ਵਿਚ ਵਰਤੇ ਗਏ ਹਨ।

੨. **ਪੜਹਿ**:—ਇਹ ਕ੍ਰਿਆ ਬਹੁ ਵਚਨ' ਹੈ, ਪਰ ਇਸ ਦਾ ਇਕ ਵਚਨ ਹੈ 'ਪੜੈ' ਜਿਵੇਂ ਕਿ :—

'ਗਾਵੈ' ਇਕ ਵਚਨ ਹੈ। 'ਗਾਵਹਿ' ਬਹੁ ਵਚਨ ਹੈ।
'ਕਰੈ' ਇਕ ਵਚਨ ਹੈ। 'ਕਰਹਿ' ਬਹੁ ਵਚਨ ਹੈ।
ਇਸ ਸੰਬੰਧੀ ਭੀ ਸਾਨੂੰ ਗੁਰਬਾਣੀ ਵਿਚੋਂ ਕਈ ਕੁ

ਪ੍ਰਮਾਣ ਮਿਲ ਸਕਦੇ ਹਨ। ਜਿਵੇਂ ਕਿ :–

੧) ਪੰਡਿਤ 'ਪੜਹਿ' ਸਾਦੁ ਨ ਪਾਵਹਿ ।੨।੧੨।੧੩।

ਮਾਝ ਮਹਲਾ ੩

੨) ਮਨਮੁਖ 'ਪੜਹਿ' ਪੰਡਿਤ ਕਹਾਵਹਿ ।੧।੩੦।੩੧।

ਮਾਝ ਮਹਲਾ ੩

੩) ਪੰਡਿਤ 'ਪੜਹਿ' ਵਖਾਣਹਿ ਵੇਦ ।੪।੨੧।

ਆਸਾ ਮਹਲਾ ੧

ਇਥੇ ਲਫ਼ਜ਼ 'ਪੜਹਿ' ਬਹੁ ਵਚਨ ਹੈ।

੪) ਦੂਜੈ ਭਾਇ 'ਪੜਹਿ' ਨਿਤ ਬਿਖਿਆ
ਨਾਵਹੁ ਦਯਿ ਖੁਆਇਆ ।੨।੧੨।

ਗੂਜਰੀ ਕੀ ਵਾਰ ਮਹਲਾ ੩

੫) ਵੇਦ ਪੜਹਿ' ਤੈ ਵਾਦ ਵਖਾਣਹਿ
ਬਿਨ ਹਰਿ ਪਤਿ ਗਵਾਈ ।੭।੧।

ਸੋਰਠਿ ਮ: ੩ ਅਸਟਪਦੀਆ

੬) ਧੋਤੀ ਊਜਲ ਤਿਲਕੁ ਗਲਿ ਮਾਲਾ।
ਅੰਤਰਿ ਕ੍ਰੋਧ 'ਪੜਹਿ' ਨਟਸਾਲਾ।

ਬਿਲਾਵਲੁ ਮ: ੧ ਅਸਟਪਦੀਆ ਘਰੁ ੧੦

੭) ਬੇਦ 'ਪੜਹਿ' ਹਰਿ ਨਾਮੁ ਨ ਬੂਝਹਿ
ਮਾਇਆ ਕਾਰਣਿ ਪੜਿ ਪੜਿ ਲੂਝਹਿ ।੧੪।੯।

ਮਾਰੂ ਮ: ੩ ਸੋਲਹੇ

੮) ਮੂਰਖ 'ਪੜਹਿ' ਸਬਦੁ ਨ ਬੂਝਹਿ
ਗੁਰਮੁਖਿ ਵਿਰਲੇ ਜਾਤਾ ਹੇ ।੧੫।੯।

ਮਾਰੂ ਮ: ੩ ਸੋਲਹੇ

ਇਸੇ ਰੂਪ ਵਿਚ ਸਾਨੂੰ ਬਾਣੀ ਅੰਦਰ ਹੋਰ ਭੀ ਖੋਜ ਕਰਦਿਆਂ ਕਈ ਕੁ ਉਦਾਹਰਣ ਮਿਲ ਸਕਦੇ ਹਨ।

ਲਫ਼ਜ਼ ਪੰਡਿਤ, ਪੰਡਿਤੁ ਅਤੇ ਪੜਹਿ ਸੰਬੰਧੀ ਗੁਰਬਾਣੀ ਵਿਚੋਂ ਕਈ ਕੁ ਪ੍ਰਮਾਣ ਪੜ੍ਹਕੇ ਅਸੀਂ ਸਮਝ ਚੁਕੇ ਹਾਂ ਕਿ, ਇਸ ਪਉੜੀ ਦੀ ਤੁਕ ਵਿਚ ਵਰਤਿਆ ਹੋਇਆ ਲਫ਼ਜ਼ 'ਪੰਡਿਤ' ਬਹੁ ਵਚਨ ਹੈ, ਭਾਵ ਇਥੇ ਕਿਸੇ ਇਕ ਪੰਡਿਤ ਵਲ ਇਸ਼ਾਰਾ ਨਹੀਂ ਹੈ, ਸਗੋਂ ਕਈ ਪੰਡਿਤਾਂ ਨੂੰ ਸਦਣ ਦਾ ਹੁਕਮ ਹੈ ਜੋ ਆ ਕੇ 'ਹਰਿ ਕਥਾ' ਅਤੇ 'ਹਰਿ ਨਾਮ' ਰੂਪ ਪੁਰਾਣ ਪੜ੍ਹਨ।

ਸੋ, ਜੇ 'ਕਿਰਿਆ ਕਰਮ' ਕਰਵਾਉਣ ਦਾ ਹਜ਼ੂਰ ਜੀ ਹੁਕਮ ਦੇਂਦੇ, ਤਾਂ ਕੇਵਲ ਇਕ 'ਅਚਾਰਜ' ਸਦਣ ਦਾ ਹੀ ਸੁਨੇਹਾ ਹੁੰਦਾ। ਕਿਸੇ ਭੀ ਘਰ ਵਿਚ ਕਦੇ ਕਿਰਿਆ ਕਰਮ ਕਰਨ ਵਾਸਤੇ ਬਹੁਤੇ ਅਚਾਰਜਾਂ ਦੀ ਲੋੜ ਨਹੀਂ ਪੈਂਦੀ। ਹਿੰਦੂ ਸਜਣਾਂ ਦੇ ਹਰੇਕ ਘਰ ਦਾ (ਇਕ ਹੀ) ਅਚਾਰਜ ਹੁੰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਹਿੰਦੂ ਬਿਰਾਦਰੀ ਵਿਚ ਘਰ ਦਾ ਇਕ ਪੁਰੋਹਤ ਭੀ ਹੁੰਦਾ ਹੈ, ਪਰ ਪੁਰੋਹਤ ਕਿਰਿਆ ਦਾ ਧਾਨ ਨਹੀ ਖਾਂਦੇ, ਇਸ ਨੂੰ ਕੇਵਲ ਅਚਾਰਜ ਹੀ ਵਰਤਦੇ ਅਤੇ ਲੈਂਦੇ ਹਨ।

ਸੋ, ਇਸ ਤੁਕ ਵਿਚ ਨਾ ਕਿਸੇ ਅਚਾਰਜ ਵਲ ਅਤੇ ਨਾ ਹੀ ਕਿਸੇ ਪੁਰੋਹਿਤ ਵਲ ਇਸ਼ਾਰਾ ਹੈ।

੩. **ਹਰਿ ਸਰਿ**–ਇਸ ਦਾ ਅਰਥ ਹੈ ਹਰਿਸਰ ਵਿਚ।

ਹਿੰਦੂ ਧਰਮ ਦੇ ਗੰਗਾ ਦੇ ਕੰਢੇ ਵਾਲੇ ਤੀਰਥ ਦਾ ਆਮ ਪ੍ਰਸਿਧ ਨਾਮ 'ਹਰਦੁਆਰ' ਹੈ, ਕਦੇ ਭੀ ਕਿਸੇ ਹਿੰਦੂ ਸਜਣ ਦੇ ਮੂੰਹੋਂ ਇਸ ਦਾ ਨਾਮ 'ਹਰਿਸਰ' ਸੁਣਨ ਵਿਚ ਨਹੀਂ ਆਇਆ।

ਕੋਸ਼ ਵਿਚ ਭੀ ਇਸ ਦਾ ਨਾਮ 'ਹਰਿਦੁਆਰ' ਹੈ, 'ਹਰਿਸਰ' ਨਹੀਂ।

ਉਂਝ ਭਾਵੇਂ ਹਰਿਦੁਆਰ ਲਫ਼ਜ਼ ਬਾਣੀ ਵਿਚ ਕਈ ਥਾਵਾਂ ਤੇ ਆਇਆ ਹੈ, ਪਰ ਉਸ ਦਾ ਇਸ਼ਾਰਾ ਇਸ ਹਿੰਦੂ ਤੀਰਥ ਵਲ ਕਿਤੇ ਭੀ ਨਹੀਂ ਹੈ। ਉਸ ਦਾ ਅਰਥ ਹੈ, ਉਸ 'ਅਕਾਲ ਪੁਰਖ ਦਾ ਦਰ' ਜਿਵੇਂ ਕਿ :–

੧) ਸਤਿਬਚਨ ਵਰਤਹਿ 'ਹਰਿਦੁਆਰੇ' ।੭।੧।੨੯।

ਗੋਂਡ ਅਸਟਪਦੀਆ ਮ: ੫

੨) ਨਾਨਕ ਭਗਤਿ ਸੋਹਹਿ 'ਹਰਿਦੁਆਰ' ।੪।੧।੩੪।

ਰਾਮਕਲੀ ਮ: ੫

੩) ਜਿਨ ਪੂਰਾ ਸਤਿਗੁਰੁ ਸੇਵਿਆ
ਸੇ ਅਸਥਿਰ 'ਹਰਿਦੁਆਰਿ' ।੪।੧।੩੧।

ਬਿਲਾਵਲ ਮ: ੫

੪) ਸਰਨਿ ਪਰਿਓ ਨਾਨਕ 'ਹਰਿਦੁਆਰੇ' ।੪।੪।

ਵਡਹੰਸੁ ਮ: ੫

੫) ਜਿਨ ਜਪਿਆ ਹਰਿ, ਤੇ ਮੁਕਤ ਪ੍ਰਾਣੀ
ਤਿਨ ਕੇ ਉਜਲ ਮੁਖ 'ਹਰਿਦੁਆਰਿ' ।੨।੩।

ਤੁਖਾਰੀ ਮ: ੪ ਛੰਤ

(ਇਸ ਤਰ੍ਹਾਂ ਵਧੇਰੇ ਖੋਜ ਕਰਨ ਨਾਲ ਹੋਰ ਭੀ ਉਦਾਹਰਣ ਮਿਲ ਸਕਦੇ ਹਨ)।

ਹੁਣ ਅਸਾਂ ਇਹ ਵੇਖਣਾ ਹੈ ਕਿ, ਸਾਨੂੰ 'ਹਰਿਸਰ' ਸ਼ਬਦ ਗੁਰਬਾਣੀ ਵਿਚ ਵਰਤਿਆ ਕਿਨ੍ਹਾਂ ਅਰਥਾਂ ਵਿਚ ਮਿਲਦਾ ਹੈ। ਜਿਵੇਂ ਕਿ:–

੧) ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤ 'ਹਰਿਸਰ' ਨਾਤੇ ਰਾਮ ।੪।੩।

ਬਿਹਾਗੜਾ ਮ: ੪

੨) ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ
'ਹਰਿਸਰਿ' ਰਹੀ ਭਰਪੂਰੇ ।੨।੫।

ਵਡਹੰਸੁ ਮ: ੩ ਛੰਤ

੩) 'ਹਰਿਸਰਿ' ਨਿਰਮਲਿ ਨਾਏ ।੨।੧।੩।

ਸੂਹੀ ਛੰਤ ਮ: ੪

੪) ਦੁਰਮਤਿ ਮੈਲੁ ਗਈ ਸਭ ਨੀਕਰਿ
ਹਰਿ ਅੰਮ੍ਰਿਤਿ 'ਹਰਿਸਰਿ' ਨਾਤਾ ।੧।੨।

ਮਾਲੀ ਗਉੜਾ ਮ: ੪

੫) 'ਹਰਿਸਰਿ ਤੀਰਥ' ਜਾਣ ਮਨੂਆ ਨਾਇਆ ।੧੮।

ਮਲਾਰ ਕੀ ਵਾਰ ਮ: ੧

ਇਸੇ ਤਰ੍ਹਾਂ ਹੋਰ ਭੀ ਬਾਣੀ ਵਿਚੋਂ ਖੋਜ ਕਰਨ ਨਾਲ ਉਦਾਹਰਣ ਮਿਲ ਸਕਦੇ ਹਨ ।

ਪਰ, ਇਨ੍ਹਾਂ ਤੁਕਾਂ ਜਿਚ ਹਰੀ ਦੇ ਚਰਨਾਂ ਨੂੰ, ਹਰੀ ਨੂੰ, ਗੁਰੂ ਨੂੰ ਅਤੇ ਸਤਿਸੰਗ ਨੂੰ 'ਹਰਿਸਰਿ' ਸ਼ਬਦਾਂ ਦੁਆਰੇ ਅੰਕਤ ਕੀਤਾ ਗਿਆ ਹੈ ।

੪. **ਪਾਵਏ** :–'ਰਾਮਕਲੀ ਸਦੁ' ਵਿਚ ਇਸੇ ਲਫ਼ਜ਼ ਵਰਗੇ ਹੇਠ ਲਿਖੇ ਹੋਰ ਭੀ ਸ਼ਬਦ ਆਏ ਹਨ, ਜੋ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ । ਜਿਵੇਂ ਕਿ :–

ਸਮਾਵਏ–ਪਉੜੀ ੧ । ਮੇਲਾਵਏ–ਪਉੜੀ ੩ ।
ਪੈਨਾਵਏ–ਪਉੜੀ ੪ । ਭਾਵਏ–ਪਉੜੀ ੩ ।
ਭਾਵਏ–ਪਉੜੀ ।੪। ਭਾਵਏ–ਪਉੜੀ ੫।

ਇਹ ਉਪਰਲੇ ਸਾਰੇ ਸ਼ਬਦ 'ਵਰਤਮਾਨ ਕਾਲ' ਅਨ-ਪੁਰਖ, ਇਕ ਵਚਨ ਵਿਚ ਹਨ । ਪਾਵਹੇ, ਧਿਆਵਹੇ, ਬਹੁ ਵਚਨ ਹਨ ।

ਆਓ, ਹੁਣ ਇਨ੍ਹਾਂ ਪਦਾਂ ਦੇ ਅਰਥ ਨੂੰ ਮੁੜ ਗਹੁ ਨਾਲ ਵਿਚਾਰੀਏ :–

੧) ਗੁਰ ਸਬਦਿ ਸਮਾਵਏ–ਗੁਰੂ ਦੇ ਸ਼ਬਦ ਦੀ ਰਾਹੀਂ ਸਮਾਂਦਾ ਹੈ ।

**ਪ੍ਰ**:–ਕੌਣ ?

**ਉ**:–ਗੁਰੂ ਅਮਰਦਾਸ ।

੨) ਜਿਸੁ ਹਰਿ ਪ੍ਰਭ ਭਾਣਾ ਭਾਵਏ–ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਭਾਉਂਦਾ ਹੈ ।

੩) ਹਰਿ ਆਪਿ ਗਲਿ ਮੇਲਾਵਏ–ਅਕਾਲ ਪੁਰਖ ਆਪ ਗਲ ਵਿਚ ਮਿਲਾ ਲੈਂਦਾ ਹੈ ।

੪) ਜਿਸੁ ਮਿਤ ਕੀ ਪੈਜ ਭਾਵਏ–ਜਿਸ ਮਨੁਖ ਨੂੰ ..ਪਣੇ ਮਿਤ੍ਰ ਦੀ ਵਡਿਆਈ (ਹੁੰਦੀ) ਭਾਉਂਦੀ ਹੈ ।

੫) ਹਰਿ, ਸਤਿਗੁਰੂ ਪੈਨਾਵਏ–ਅਕਾਲ ਪੁਰਖ ਗੁਰੂ ਨੂੰ ਮਾਣ ਦੇ ਰਿਹਾ ਹੈ ।

੬) ਹਰਿ ਰੰਗ ਗੁਰ ਭਾਵਏ–ਅਕਾਲ ਪੁਰਖ ਦਾ ਪਿਆਰ ਗੁਰੂ ਨੂੰ ਭਾਉਂਦਾ ਹੈ ।

**ਨੋਟ** :–ਇਥੇ ਪਾਠਕ ਸਜਨਾਂ ਦੀ ਗਿਆਤ ਲਈ ਇਹ ਸੂਚਨਾ ਦੇਣੀ ਭੀ ਜਰੂਰੀ ਹੈ ਕਿ,'ਹਰਿਦੁਆਰ'ਵਿਚ ਫੁਲਪਾਉਣ ਵਾਲੇ ਸੱਜਣ ਪਿੰਡੁ, ਪਤਲਿ, ਦੀਵਾ ਹਰਿਦੁਆਰ ਨਹੀਂ ਲੈ ਜਾਂਦੇ, ਕੇਵਲ ਫੁਲ ਹੀ ਖੜਦੇ ਹਨ ।

ਪਾਠਕਾਂ ਨੂੰ, ਇਕ ਹੋਰ ਗਲ ਵਲ ਭੀ ਧਿਆਨ ਦੇਣ ਦੀ ਲੋੜ ਹੈ । 'ਕਿਰਿਆ' ਕਿਸੇ ਭੀ ਚੀਜ ਦਾ ਨਾਮ ਨਹੀਂ ਜੋ ਕਿ 'ਹਰਿਦੁਆਰ' ਵਿਚ ਪਾਈ ਜਾ ਸਕੇ । ਪਰ, ਸਤਿਗੁਰੂ ਅਮਰਦਾਸ ਇਨ੍ਹਾਂ ਸਭਨਾਂ ਨੂੰ 'ਸਤਿਸੰਗਤ' ਵਿਚ ਪਾਉਂਦਾ ਹੈ, ਭਾਵ, ਇਨ੍ਹਾਂ ਸਭਨਾਂ ਨੂੰ ਸਤਿਸੰਗ ਤੋਂ ਸਦਕੇ ਕਰਦਾ ਹੈ, ਸਾਰਿਆਂ ਨਾਲੋਂ ਸਤਿ ਸੰਗ ਕਰਨ ਨੂੰ ਸ੍ਰੇਸ਼ਟ ਸਮਝਦਾ ਹੈ ।

ਹੁਣ ਅਸੀਂ ਅਗੇ ਪੰਜਵੀਂ ਪਉੜੀ ਦੇ ਅਰਥ ਆਰੰਭ ਕਰਦੇ ਹਾਂ :–

**ਅਰਥ** :–

**ਪ੍ਰ**:–ਬਾਬਾ ਜੀਉ ! ਕੀ, ਆਪ ਜੀ ਨੂੰ ਸਤਿਗੁਰੂ ਜੀ ਵਲੋਂ ਅੰਤ ਸਮੇਂ ਕੋਈ ਖਾਸ ਆਗਿਆ ਭੀ ਕੀਤੀ ਗਈ ਸੀ ? ਹਾਂ ਜਰੂਰ ।

1. **ਉ**:–ਹੇ ਭਾਈਓ ! ਜੋਤੀ ਜੋਤ ਸਮਾਉਣ ਵੇਲੇ ਮੈਂ ਬੇਨਤੀ ਕੀਤੀ ਕਿ, ਹੇ ਗੁਰੋ ! ਆਪ ਜੀ ਆਪਣੇ ਪਿਛੋਂ ਕਿਸ ਰੂਪ ਦੀ ਕਿਰਿਆ ਕਰਾਉਣਾ ਚਾਹੁੰਦੇ ਹੋ, ਤਾਂ ਜੋਤੀ ਜੋਤ ਸਮਾਉਣ ਵੇਲੇ ਗੁਰੂ ਅਮਰਦਾਸ ਜੀ ਨੇ ਇਉਂ ਆਖਿਆ ਸੀ ਕਿ, ਹੇ ਭਾਈ ! ਮੇਰੇ ਪਿਛੋਂ (ਕੇਵਲ ਗੁਰਬਾਣੀ ਦਾ) ਨਿਰੋਲ ਕੀਰਤਨ ਹੀ ਕਰਨਾ ਹੈ ।

**ਪ੍ਰ**:–ਸ੍ਰੀ ਜੀਉ ! ਅਸੀਂ ਕਈ ਪ੍ਰੰਪਰਾ ਵਾਦੀ ਲੋਕਾਂ ਨੂੰ ਵੇਖਦੇ ਹਾਂ ਕਿ, ਉਹ ਕਿਸੇ ਪ੍ਰਾਣੀ ਦੇ ਮਰਣ ਪਿਛੋਂ, ਮਰਣ ਵਾਲੇ ਦੇ ਸਬੰਧੀਆਂ ਨੂੰ ਮਜਬੂਰ ਕਰਦੇ ਹਨ ਕਿ, ਉਹ ਸਨਾਤਨ ਰੀਤੀ ਅਨੁਸਾਰ ਹੀ ਕਿਸੇ ਪੰਡਤ ਨੂੰ ਬੁਲਾ ਕੇ ਕਿਰਿਆ ਕਰਮ ਕਰਨ, ਪਰ ਇਸ ਬਾਰੇ ਆਪ ਜੀ ਦੀ ਕੀ ਆਗਿਆ ਹੈ ? ਤਾਂ ਕਿ ਉਵੇਂ ਹੀ ਕੀਤਾ ਜਾਵੇ ?

2. **ਉ**:–ਹੇ ਭਾਈਓ ! ਚੇਤਾ ਰਖਿਓ ਕਿ, ਕਿਸੇ ਪੰਡਤ ਨੂੰ ਸਨਾਤਨ ਰੀਤੀ ਅਨੁਸਾਰ ਕਿਰਿਆ ਕਰਮ ਕਰਨ ਲਈ ਬੁਲਾਉਣ ਦੀ ਥਾਂ, ਮੇਰੇ ਪਿਛੋਂ ਤਾਂ ਕੇਸੋ ਗੁਪਾਲ (ਅਕਾਲ ਪੁਰਖ, ਵਾਹਿਗੁਰੂ ਦੇ ਪੰਡਤਾਂ, ਸੰਤ ਜਨਾਂ ਨੂੰ ਹੀ ਸਦ ਘੱਲਿਓ, ਭਾਵ ਗੁਰਮੁਖਾਂ ਨੂੰ ਹੀ ਬੁਲਾਉਣਾ, ਜੋ (ਆ ਕੇ) ਅਕਾਲ ਪੁਰਖ ਦੀ ਕਥਾ ਵਾਰਤਾ ਰੂਪ ਪੁਰਾਣ ਪੜ੍ਹਨ ।

3. ਹੇ ਭਾਈਓ ! ਚੇਤਾ ਰਖਿਓ, ਮੇਰੇ ਪਿਛੋਂ ਅਕਾਲ ਪੁਰਖ ਦੀ ਕਥਾ (ਹੀ) ਪੜ੍ਹਨੀ ਚਾਹੀਦੀ ਹੈ, ਅਕਾਲ ਪੁਰਖ ਦਾ ਨਾਮ ਹੀ ਸੁਣਨਾ ਚਾਹੀਦਾ ਹੈ ।

**ਪ੍ਰ**:–ਸ੍ਰੀ ਜੀਉ ! ਜੇ ਕੋਈ ਪ੍ਰਾਣੀ ਬਹੁਤ ਲੰਮੀ ਉਮਰ ਦਾ ਹੋ ਕੇ ਮਰੇ, ਤਾਂ ਉਸ ਦਾ ਸਕਸਾਰ ਕਰਨ ਵੇਲੇ ਉਸ ਦਾ ਬਿਬਾਣ ਕੱਢਦੇ ਹਨ, ਭਾਵ ਜਿਸ ਫੱਟੇ ਉਤੇ ਮੁਰਦੇ ਨੂੰ ਚੁਕ ਕੇ ਲੈ ਜਾਈਦਾ ਹੈ, ਉਸ ਫੱਟੇ ਨੂੰ ਸੋਹਣੇ ਕਪੜਿਆਂ ਤੇ ਫੁੱਲਾਂ ਨਾਲ ਸਜਾਂਦੇ ਹਨ । ਮੁਰਦਾ ਲੈ ਜਾਣ ਸਮੇਂ ਉਸ ਦੇ ਉਤੋਂ ਦੀ ਪੋਤਰੇ ਪੜੋਤਰੇ ਆਦਿਕ ਛੁਹਾਰੇ ਮਖਾਣੇ ਪੈਸੇ ਆਦਿਕ ਸੁਟਦੇ ਹਨ ।

ਸ੍ਰੀ ਜੀਉ ! ਇਸ ਤਰ੍ਹਾਂ ਬਿਬਾਣ ਦੀ ਕਿਰਿਆ ਕਰਨ ਲਈ ਜਦੋਂ ਸਾਨੂੰ ਸਨਾਤਨੀ ਲੋਕਾਂ ਵਲੋਂ ਮਜਬੂਰ ਕੀਤਾ ਗਿਆ, ਤਾਂ ਇਸ ਹਾਲਤ ਵਿਚ ਆਪ ਜੀ ਵਲੋਂ ਕੀ ਆਗਿਆ ਹੈ, ਜਿਸ ਨੂੰ ਕਿ ਅਪਣਾਇਆ ਜਾਵੇ ?

ਉ:–ਹੇ ਭਾਈ ! ਗੁਰੂ ਨੂੰ ਤਾਂ ਬਿਬਾਣ ਭੀ (ਕੇਵਲ) ਅਕਾਲ ਪੁਰਖ ਦਾ ਪਿਆਰ ਹੀ ਚੰਗਾ ਲਗਦਾ ਹੈ। ਭਾਵ ਹੈ, ਬਿਬਾਣ ਦੀ ਥਾਂ ਹਰੀ ਦੇ ਕੀਰਤਨ ਨਾਲ ਜਾਂਦੀ ਅਰਥੀ ਸੋਭਦੀ ਹੈ।

ਪ੍ਰ:–ਸ੍ਰੀ ਜੀਉ ! ਪਿੰਡ, ਪਤਲ, ਕਿਰਿਆ ਦੀਵਾ ਫੁਲ ਆਦਿਕਾਂ ਬਾਰੇ ਆਪ ਜੀ ਦੀ ਕੀ ਆਗਿਆ ਹੈ ?

4, ਉ:–ਹੇ ਭਾਈਓ ! ਅਸਲ ਵਿਚ ਗੁਰੂ (ਤਾਂ) ਪਿੰਡ, ਪਤਲਿ, ਕਿਰਿਆ, ਦੀਵਾ ਅਤੇ ਫੁਲ(ਆਦਿਕਾਂ ਸਭ ਨੂੰ) ਸਤਿਸੰਗਤ ਤੋਂ ਸਦਕੇ ਕਰਦਾ ਹੈ।

5. ਹੇ ਭਾਈ ! ਅਕਾਲ ਪੁਰਖ ਨੂੰ ਪਿਆਰੇ ਲਗੇ ਹੋਏ ਗੁਰੂ ਨੇ (ਉਸ ਵੇਲੇ) ਇਉਂ ਆਖਿਆ ਅਤੇ ਇਉਂ ਸਤਿਗੁਰੂ ਨੂੰ ਸੁਜਾਣ ਅਕਾਲ ਪੁਰਖ ਮਿਲ ਗਿਆ।

6. ਹੇ ਭਾਈਓ ! ਇਸ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਸੋਢੀ (ਗੁਰੂ) ਰਾਮਦਾਸ ਜੀ ਨੂੰ (ਗੁਰਿਆਈ ਦਾ) ਤਿਲਕ (ਅਤੇ) ਗੁਰੂ ਦਾ ਸ਼ਬਦ ਰੂਪ ਸਚੀ ਰਾਹਦਾਰੀ ਬਖਸ਼ ਦਿਤੀ।੫।

**1. ਸਤਿਗੁਰੁ ਪੁਰਖੁ ਜਿ ਬੋਲਿਆ**
**ਗੁਰਸਿਖਾ ਮੰਨਿ ਲਈ ਰਜਾਇ ਜੀਉ ॥**
**2. ਮੋਹਰੀ ਪੁਤੁ ਸਨਮੁਖੁ ਹੋਇਆ**
**ਰਾਮਦਾਸੈ ਪੈਰੀ ਪਾਇ ਜੀਉ ॥**
**3. ਸਭ ਪਵੈ ਪੈਰੀ ਸਤਿਗੁਰੂ ਕੇਰੀ**
**ਜਿਥੈ ਗੁਰੂ ਆਪੁ ਰਖਿਆ ॥**
**4. ਕੋਈ ਕਰਿ ਬਖੀਲੀ ਨਿਵੈ ਨਾਹੀ**
**ਫਿਰਿ ਸਤਿਗੁਰੂ ਆਣਿ ਨਿਵਾਇਆ ॥**
**5. ਹਰਿ ਗੁਰਹਿ ਭਾਣਾ ਦੀਈ ਵਡਿਆਈ**
**ਧੁਰਿ ਲਿਖਿਆ ਲੇਖੁ ਰਜਾਇ ਜੀਉ ॥**
**6. ਕਹੈ ਸੁੰਦਰੁ ਸੁਣਹੁ ਸੰਤਹੁ**
**ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥**

**ਪਦ ਅਰਥ** :–ਸਤਿਗੁਰੁ ਪੁਰਖੁ–ਪੂਰਾ ਗੁਰੂ, ਗੁਰੂ ਅਮਰਦਾਸ। ਰਜਾਇ–(ਗੁਰੂ ਦਾ) ਹੁਕਮ। ਰਾਮਦਾਸੈ ਪੈਰੀ–ਗੁਰੂ ਰਾਮਦਾਸ ਜੀ ਦੇ ਚਰਨਾਂ ਤੇ। ਪਾਇ–ਪੈ ਕੇ। ਸਨਮੁਖੁ ਹੋਇਆ–(ਗੁਰੂ ਅਮਰਦਾਸ ਜੀ ਦੇ) ਸਾਹਮਣੇ ਸੁਰਖਰੂ ਹੋ ਕੇ ਖਲੋਤਾ। ਸਭ–ਸਾਰੀ ਲੋਕਾਈ। ਕੇਰੀ–ਦੀ। ਸਤਿਗੁਰੂ ਕੇਰੀ–ਗੁਰੂ ਰਾਮਦਾਸ ਜੀ ਦੀ। ਜਿਥੈ–ਕਿਉਂਕਿ ਉਥੇ, ਕਿਉਂਕਿ ਗੁਰੂ ਰਾਮਦਾਸ ਜੀ ਵਿਚ। ਆਪੁ-(ਗੁਰੂ ਅਮਰਦਾਸ ਜੀ ਨੇ) ਆਪਣੇ ਆਪ ਨੂੰ, ਆਪਣਾ ਆਤਮਾ। ਬਖੀਲੀ–ਨਿੰਦਾ। ਆਣਿ–ਲਿਆ ਕੇ। ਗੁਰਹਿ ਭਾਣਾ–ਗੁਰੂ (ਅਮਰਦਾਸ ਜੀ ਨੂੰ) ਚੰਗਾ ਲਗਾ। ਦੀਈ–ਦਿਤੀ (ਗੁਰੂ ਰਾਮਦਾਸ ਜੀ ਨੂੰ)। ਲੇਖੁ ਰਜਾਇ–ਅਕਾਲ ਪੁਰਖ ਦਾ ਹੁਕਮ। ਪੈਰੀ ਪਾਇ–(ਗੁਰੂ ਰਾਮਦਾਸ ਜੀ ਦੇ) ਪੈਰਾਂ ਉਤੇ ਪਿਆ।੬।੧।

**ਅਰਥ** :–

ਪ੍ਰ:–ਬਾਬਾ ਜੀ ! ਕੀ ਉਸ ਵੇਲੇ ਗੁਰੂ ਅਮਰਦਾਸ ਜੀ ਦੇ ਹੁਕਮ ਦੀ ਸਭ ਨੇ ਹੀ ਪਾਲਨਾ ਕੀਤੀ ਸੀ ?

1. ਉ:–ਹੇ ਭਾਈਓ ! ਜਦੋਂ ਅੰਤ ਦੇ ਸਮੇਂ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਕਿ ਸਾਰੇ ਹੀ ਗੁਰੂ ਰਾਮਦਾਸ ਜੀ ਦੇ ਚਰਨੀਂ ਲਗਣ ਤਾਂ ਸਾਰੇ ਗੁਰਸਿਖਾਂ ਨੇ (ਗੁਰੂ ਅਮਰਦਾਸ ਜੀ ਦਾ) ਹੁਕਮ ਮੰਨ ਲਿਆ।

2. ਹੇ ਭਾਈ ! ਉਸ ਵੇਲੇ ਸਭ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਦੇ ਸਪੁੱਤ੍ਰ (ਬਾਬਾ) ਮੋਹਰੀ ਜੀ ਗੁਰੂ ਰਾਮਦਾਸ ਜੀ ਦੇ ਪੈਰਾਂ ਤੇ ਪੈ ਕੇ (ਪਿਤਾ ਦੇ) ਸਾਹਮਣੇ ਸੁਰਖਰੂ ਹੋ ਕੇ ਆ ਖਲੋਤੇ।

3. ਹੇ ਭਾਈਓ ! ਉਸ ਵੇਲੇ ਗੁਰੂ ਰਾਮਦਾਸ ਜੀ ਵਿਚ ਗੁਰੂ (ਅਮਰਦਾਸ ਜੀ) ਨੇ ਆਪਣੀ ਆਤਮਾ ਟਿਕਾ ਦਿਤੀ, (ਇਸ ਵਾਸਤੇ) ਸਾਰੀ ਹੀ ਲੁਕਾਈ ਗੁਰੂ (ਰਾਮਦਾਸ ਜੀ ਦੀ) ਪੈਰੀਂ ਆ ਪਈ।

4. ਹੇ ਪਿਆਰਿਓ ! ਜੇ ਕੋਈ ਈਰਖਾ, ਦੁਸ਼ਮਣੀ, ਨਿੰਦਾ ਕਰਕੇ (ਪਹਿਲਾਂ) ਨਹੀਂ ਭੀ ਸੀ ਨਿਵਿਆ, ਉਸ ਨੂੰ ਭੀ ਗੁਰੂ ਅਮਰਦਾਸ ਜੀ ਨੇ ਲਿਆ ਕੇ ਆ ਪੈਰਾਂ ਪਾਇਆ।

5. ਹੇ ਭਾਈਓ ! ਉਸ ਵੇਲੇ ਅਕਾਲ ਪੁਰਖ ਅਤੇ ਗੁਰੂ ਅਮਰ ਦਾਸ ਜੀ ਨੂੰ ਇਹੋ ਹੀ ਚੰਗਾ ਲਗਿਆ, (ਉਨ੍ਹਾਂ ਨੇ ਗੁਰੂ) ਰਾਮਦਾਸ ਜੀ ਨੂੰ ਵਡਿਆਈ ਬਖਸ਼ੀ, (ਕਿਉਂਕਿ) ਧੁਰੋਂ ਅਕਾਲ ਪੁਰਖ ਦਾ ਇਹੋ ਹੀ ਹੁਕਮ ਲਿਖਿਆ ਆਇਆ ਸੀ।

6. ਸੁੰਦਰ ਆਖਦਾ ਹੈ, ਹੇ ਸੰਤਹੁ ! ਸੁਣੋ, ਇਸ ਤਰ੍ਹਾਂ ਸਾਰਾ ਜਗਤ (ਹੀ) (ਗੁਰੂ ਰਾਮਦਾਸ ਜੀ ਦੀ)ਪੈਰੀਂ ਪਿਆ।੬।੧।

## ਕਿਰਿਆ ਸੰਬੰਧੀ ਵਿਸ਼ੇਸ਼ ਜਾਣਕਾਰੀ

ਰੱਬੀ ਬਾਣੀ ਦੇ ਗੁੱਝੇ ਸਹੀ ਭਾਵਾਂ ਨੂੰ ਤਾਂ ਬਾਣੀ ਦੇ ਰਚਤਾ ਸਤਿਗੁਰੂ ਆਪ ਹੀ ਜਾਣ ਸਕਦੇ ਹਨ, ਪਰ ਮੇਰੇ ਸਤਿਗੁਰੂ ਦੀ ਬਖਸ਼ੀ ਹੋਈ ਤੁੱਛ ਬੁਧੀ ਅਨੁਸਾਰ ਮੈਂ ਜੋ ਪਿਛੇ ਸਦੁ ਬਾਣੀ ਦੇ ਅਰਥ ਭਾਵਾਂਨੂੰ ਗੁਰਬਾਣੀ ਦੀਰੌਸ਼ਨੀ ਵਿਚਅੰਕਤ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ ਆਸ ਹੈ ਕਿ ਗੁਰਬਾਣੀ ਦੇ ਆਸ਼ੇ ਅਨੁਸਾਰ ਪਿਛੇ ਨਿਰੂਪਨ ਕੀਤੇ ਗਏ ਅਰਥ ਭਾਵਾਂ ਨੂੰ ਪੜ੍ਹ ਕੇ ਪਾਠਕਾਂ ਨੂੰ ਕਿਸੇ ਭੀ ਤਰ੍ਹਾਂ ਦਾ ਸੰਦੇਹ ਨਹੀਂ ਰਹਿ ਗਿਆ ਹੋਵੇਗਾ। ਪਰ, ਫਿਰ ਭੀ ਇਉਂ ਅਨੁਭਵ ਕੀਤਾ ਜਾ ਸਕਦਾ ਹੈ ਕਿ ਸਿਖ ਜਨਤਾ ਵਿਚ ਕਈ ਅਜੇਹੇ ਭੀ ਸਾਧਾਰਨ ਪਾਠਕ ਹੋ ਸਕਦੇ ਹਨ, ਜਿਨ੍ਹਾਂ ਨੂੰ ਕਿ ਇਸ ਸਦੁ

ਬਾਣੀ ਦੀ ਪੰਜਵੀਂ ਪਉੜੀ ਦੇ ਪਾਠ ਕਰਨ ਸਮੇਂ ਇਹ ਭੁਲੇਖਾ ਪੈ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਹਿੰਦੂ ਮਤ ਦੀ ਚਲੀ ਆ ਰਹੀ ਸਨਾਤਨ ਕ੍ਰਿਆ ਕਰਮ ਨੂੰ ਆਪ ਕਬੂਲ ਕਰਕੇ, ਆਪਣੇ ਨਾਮ ਲੇਵਾ ਸਿਖਾਂ ਨੂੰ ਭੀ ਪ੍ਰਵਾਨ ਕਰਨ ਦੀ ਪ੍ਰੇਰਨਾ ਕੀਤੀ ਹੈ।

ਸੋ, ਮੈਂ ਗੁਰਬਾਨੀ ਦੇ ਪਾਠਕਾਂ ਲਈ ਜੋ ਆਦਿ ਗੁਰੂ ਗੁਰੂ ਨਾਨਕ ਦੇਵ ਜੀ ਦੀ ਆਦਿ ਵਿਚ ਹੀ ਦਿਤੀ ਗਈ ਗੁਰਬਾਣੀ ਅਨੁਸਾਰ ਗੁਰਮਤਿ ਦੀ ਸ਼ੁਭ ਕਿਰਿਆ ਕਰਮ ਕਰਨ ਦੀ ਪ੍ਰੇਰਨਾ ਹੈ, ਉਸ ਤੋਂ ਹਰ ਪਾਠਕ ਨੂੰ ਹੀ ਜਾਣੂ ਕਰਵਾਉਣਾ ਚਾਹੁੰਦਾ ਹਾਂ।

ਪਰ, ਇਸ ਤੋਂ ਪਹਿਲੋਂ ਮੈਂ ਇਹ ਭੀ ਜ਼ਰੂਰੀ ਅਨੁਭਵ ਕਰਦਾ ਹਾਂ ਕਿ, ਜੋ ਹਿੰਦੂ ਮੱਤ ਦੇ ਅਨੁਕੂਲ ਅੰਤਮ ਸੰਸਕਾਰਾਂ ਦੀ ਪੁਰਾਤਨ ਪਰੰਪਰਾ ਚਲੀ ਆ ਰਹੀ ਹੈ, ਉਸ ਦੀ ਭੀ ਕੁਝ ਕੁ ਵਾਕਫ਼ੀ ਕਰਾਈ ਜਾਵੇ, ਤਾਂ ਕਿ ਪਾਠਕ ਜਨ ਗੁਰਮਤਿ ਤੇ ਸਨਾਤਨ ਮਤ ਦੇ ਸਹੀ ਸਹੀ ਰੂਪ ਨੂੰ ਸਮਝ ਸਕਣ ਅਤੇ ਫੋਕੇ ਸਨਾਤਨ ਕ੍ਰਿਆ ਕਰਮ ਦੇ ਮੁਕਾਬਲੇ ਵਿਚ ਗੁਰਮਤਿ ਦੇ ਸੱਚੇ ਸੁਚੇ ਅਤੇ ਸਹੀ ਸਿਧਾਂਤ ਨੂੰ ਧਾਰਨ ਕਰਨ ਦੀ ਪ੍ਰੇਰਨਾ ਲੈ ਸਕਣ।

### ਅੰਤਮ ਸੰਸਕਾਰ

ਹੁਣ ਅਸੀਂ ਹਿੰਦੂ ਮਤ ਵਿਚ ਚਲੀ ਆ ਰਹੀ ਪੁਰਾਣਕ ਮਤ ਦੇ ਅਨੁਸਾਰ ਕ੍ਰਿਆ ਕਰਮ ਦੀ ਤੁੱਛ ਮਾਤ੍ਰ ਜਾਣਕਾਰੀ ਪਾਠਕਾਂ ਨੂੰ ਕਰਾਉਣਾ ਚਾਹੁੰਦੇ ਹਾਂ ਜੋ ਕਿ; ਇਸ ਤਰ੍ਹਾਂ ਹੈ :—

ਜਦੋਂ ਕਿਸੇ ਹਿੰਦੂ ਘਰ ਵਿਚ ਕੋਈ ਪ੍ਰਾਣੀ ਮਰਨ ਲਗਦਾ ਹੈ, ਤਾਂ ਉਸ ਦੇ ਪੁੱਤਰ ਇਸਤ੍ਰੀ ਆਦਿਕ ਸੰਬੰਧੀ ਸ਼ਾਸਤ੍ਰਾਂ ਦੀ ਦਸੀ ਮਰਯਾਦਾ ਅਨੁਸਾਰ ਉਸ ਨੂੰ ਮੰਜੇ ਤੋਂ ਹੇਠਾਂ ਲਾਹ ਦੇਂਦੇ ਹਨ। ਭੁੰਝੇ ਦੱਭ ਵਿਛਾ ਕੇ ਉਸ ਉਤੇ ਕੱਪੜਾ ਆਦਿਕ ਵਿਛਾ ਦੇਣ ਦੀ ਮਰਯਾਦਾ ਹੈ। ਉਸ ਦੇ ਹੱਥ ਦੀ ਤਲੀ ਉਤੇ ਆਟੇ ਦਾ ਦੀਵਾ ਰੱਖ ਕੇ ਜਗਾ ਦੇਂਦੇ ਹਨ ਤੇ ਦੀਵੇ ਵਿਚ ਬ੍ਰਾਹਮਣ ਦੀ ਭੇਟਾ ਲਈ ਸਮਰੱਥਾ ਅਨੁਸਾਰ ਅਠਿਆਨੀ, ਰੁਪਇਆ ਆਦਿਕ ਚਾਂਦੀ, ਸੋਨੇ ਦਾ ਸਿੱਕਾ ਪਾ ਦੇਂਦੇ ਹਨ। ਇਸ ਮਰਯਾਦਾ ਦਾ ਭਾਵ ਉਹ ਇਹ ਸਮਝਦੇ ਹਨ ਕਿ ਮਰਨ ਵਾਲੇ ਪ੍ਰਾਣੀ ਦੀ ਆਤਮਾਂ ਨੇ ਅਗਾਹਾਂ ਬੜੇ ਹਨੇਰੇ ਪੈਂਡਿਆਂ ਵਿਚੋਂ ਦੀ ਲੰਘਣਾ ਹੈ, ਜਿਥੇ ਕਿ ਰਾਹ ਵੇਖਣ ਲਈ ਉਸ ਨੂੰ ਚਾਨਣ ਦੀ ਲੋੜ ਪੈਂਦੀ ਹੈ। ਮਰਨ ਵੇਲੇ ਉਸ ਦੀ ਤਲੀ ਉਤੇ ਰਖਿਆ ਹੋਇਆ ਦੀਵਾ ਉਸ ਨੂੰ ਪ੍ਰਲੋਕ ਦੇ ਪੈਂਡਿਆਂ ਵਿਚ ਚਾਨਣ ਦੇਂਦਾ ਹੈ।

ਜਦੋਂ ਆਦਮੀ ਮਰ ਜਾਂਦਾ ਹੈ, ਤਾਂ ਉਸ ਦੇ ਸਰੀਰ ਦਾ ਸਸਕਾਰ ਕਰਨ ਤੋਂ ਪਹਿਲਾਂ ਜਵਾਂ ਦੇ ਆਟੇ ਦੇ ਪੇੜੇ ਪੱਤਲਾਂ ਉਤੇ ਰੱਖ ਕੇ ਮਣਸੇ ਜਾਂਦੇ ਹਨ। ਬ੍ਰਾਹਮਣ ਪੁਰਾਣ ਆਦਿਕ ਦੇ ਮੰਤ੍ਰ ਪੜ੍ਹਦਾ ਹੈ। ਸੂਰਜ ਵਲ ਮੂੰਹ ਕਰ ਕੇ ਪਾਣੀ ਦੀਆਂ ਚੁਲੀਆਂ ਭੀ ਭੇਟਾ ਕੀਤੀਆਂ ਜਾਂਦੀਆਂ ਹਨ। ਇਹ ਉਸ ਵਿਛੜੀ ਰੂਹ ਲਈ ਖੁਰਾਕ ਭੇਜੀ ਜਾਂਦੀ ਹੈ।

ਘਰੋਂ ਤੁਰ ਕੇ ਮਸਾਣਾਂ ਤੋਂ ਉਰੇ ਅੱਧਵਾਟੇ (ਅੱਧ ਮਾਰਗੇ) ਮਿਰਤਕ ਦਾ ਫੱਟਾ ਭੁੰਝੇ ਰਖ ਦਿਤਾ ਜਾਂਦਾ ਹੈ। ਘਰੋਂ ਤੁਰਨ ਲਗਿਆਂ ਮਿੱਟੀ ਦਾ ਇਕ ਕੋਰਾ ਭਾਂਡਾ ਨਾਲ ਲੈ ਲੈਂਦੇ ਹਨ। ਉਸ ਅਧਮਾਰਗ ਤੇ ਉਹ ਭਾਂਡਾ ਭੰਨ ਦੇਂਦੇ ਹਨ ਅਤੇ ਮਰਨ ਵਾਲੇ ਪ੍ਰਾਣੀ ਦਾ ਪੁੱਤ੍ਰ ਆਦਿਕ ਬਹੁਤ ਉਚੀ ਡਰਾਉਣੀ ਆਵਾਜ਼ ਵਿਚ ਢਾਹ ਮਾਰਦਾ ਹੈ। ਇਸ ਰਸਮ ਦੇ ਹੇਠ ਖਿਆਲ ਇਹ ਹੈ ਕਿ ਮ੍ਰਿਤਕ ਦੀ ਆਤਮਾਂ ਸਰੀਰਕ ਮੋਹ ਕਰ ਕੇ ਅਜੇ ਉਸ ਮੁਰਦੇ ਦੇ ਦੁਆਲੇ ਹੀ ਭੌਂਦੀ ਫਿਰਦੀ ਹੈ, ਇਸ ਭਿਆਨਕ ਢਾਹ ਨਾਲ ਉਸ ਨੂੰ ਡਰਾਂਦੇ ਹਨ ਕਿ ਚਲੀ ਜਾਏ।

ਸਸਕਾਰ ਕਰਨ ਵੇਲੇ ਬ੍ਰਾਹਮਣ ਫਿਰ ਕੁਝ ਮੰਤ੍ਰ ਪੜ੍ਹਦਾ ਹੈ। ਸਸਕਾਰ ਤੋਂ ਪਿਛੋਂ ਬਚ ਰਹੀਆਂ ਹੱਡੀਆਂ (ਅਸਤੀਆਂ)ਹਰਿਦੁਆਰ ਗੰਗਾ ਨਦੀ ਵਿਚ ਪਾਈਆਂ ਜਾਂਦੀਆਂ ਹਨ। ਹਿੰਦੂ ਖਿਆਲ ਅਨੁਸਾਰ ਜਿਸ ਦੀਆਂ ਅਸਤੀਆਂ ਗੰਗਾ ਵਿਚ ਨਾ ਪੈਣ ਉਸ ਦੀ ਗਤੀ ਨਹੀਂ ਹੁੰਦੀ।

ਮਰਣ ਪਿਛੋਂ ੧੩ ਦਿਨਾਂ ਤਕ ਹਰੇਕ ਪ੍ਰਾਣੀ ਦੀ ਆਤਮਾਂ ਪ੍ਰੇਤ ਬਣੀ ਰਹਿੰਦੀ ਹੈ ਅਤੇ ਆਪਣੇ ਛਡੇ ਘਰਾਂ ਦੇ ਦੁਆਲੇ ਹੀ ਭੌਂਦੀ ਫਿਰਦੀ ਹੈ। ਜਿਨ੍ਹਾਂ ਦਾ ਕੋਈ ਮਰਦਾ ਹੈ, ਉਨ੍ਹਾਂ ਦੇ ਘਰ ਸ਼ਰੀਕੇ ਬਰਾਦਰੀ ਦੇ ਘਰਾਂ ਵਿਚੋਂ ਜਨਾਨੀਆਂ ਮਰਦ ਰਾਤ ਨੂੰ ਆ ਕੇ ਸੌਂਦੇ ਹਨ। ਸਵੇਰੇ ਪਹਿਰ ਰਾਤ ਰਹਿੰਦੀ ਹੀ ਮਰੇ ਪ੍ਰਾਣੀ ਦਾ ਪੁੱਤ੍ਰ ਆਦਿਕ ਉਠ ਕੇ ਢਾਹ ਮਾਰਦਾ ਹੈ। ੧੩ ਦਿਨ ਹਰ ਸਵੇਰੇ ਇਹੀ ਕੁਝ ਹੁੰਦਾ ਹੈ। ਇਹ ਭੀ ਮ੍ਰਿਤਕ ਦੀ ਆਤਮਾਂ ਨੂੰ ਡਰਾਣ ਵਾਸਤੇ ਕੀਤਾ ਜਾਂਦਾ ਹੈ।

**ਨੋਟ** :—(ਭਾਵੇਂ ਅਜੋਕੇ ਸਮੇਂ ਵਿਚ ਜਿਉਂ ਜਿਉਂ ਲੋਕ ਵਿਦਿਆ ਦੇ ਚਾਨਣੇ ਵਿਚ ਸਿਆਣੇ ਹੁੰਦੇ ਜਾ ਰਹੇ ਹਨ, ਇਹ ਢਾਹਾਂ ਮਾਰਨ ਵਾਲੀ ਰਸਮ ਹਟਦੀ ਜਾ ਰਹੀ ਹੈ)।

ਤੇਰਵੇਂ ਦਿਨ ਮਿਰਤਕ ਦੀ ਕਿਰਿਆ ਕੀਤੀ ਜਾਂਦੀ ਹੈ, ਅਚਾਰਜ ਆ ਕੇ ਇਹ ਰਸਮ ਕਰਾਂਦਾ ਹੈ। ਇਹ ਮਰਯਾਦਾ ਵਿਛੜੀ ਆਤਮਾਂ ਨੂੰ ਪ੍ਰੇਤ ਜੂਨ ਵਿਚੋਂ ਕੱਢ ਕੇ ਪਿੱਤ੍ਰ ਲੋਕ ਤਕ ਅਪੜਾਨ ਵਾਸਤੇ ਕੀਤੀ ਜਾਂਦੀ ਹੈ, ਸ਼ਾਸਤ੍ਰਾਂ ਅਨੁਸਾਰ ਖਿਆਲ ਇਹ ਬਣਿਆ ਹੋਇਆ ਹੈ ਕਿ ਪਿਤ੍ਰ ਲੋਕ ਅਪੜਨ ਲਈ ੩੬੦ ਦਿਨ ਲਗਦੇ ਹਨ। ਪੈਂਡਾ ਹੈ ਅਣਡਿੱਠ ਤੇ ਹਨੇਰਾ। ਇਸ ਲਈ ਕਿਰਿਆ ਕਰਨ ਵੇਲੇ ੩੬੦ ਦੀਵੇ ਵਟੀਆਂ ਤੇ ਲੋੜੀਂਦਾ ਤੇਲ ਲਿਆ ਕੇ ਰੱਖ ਦੇਂਦੇ ਹਨ। ਜਦੋਂ ਵੇਦ ਮੰਤ੍ਰ ਆਦਿਕ ਪੜ੍ਹਨ ਦੀ ਸਾਰੀ ਰਸਮ ਹੋ ਚੁਕਦੀ ਹੈ ਤਾਂ ਉਹ ਵੱਟੀਆਂ ਇਕੱਠੀਆਂ ਹੀ ਤੇਲ ਵਿਚ ਭਿਉਂ ਕੇ ਬਾਲ ਦਿਤੀਆਂ ਜਾਂਦੀਆਂ ਹਨ ਅਤੇ ਇਸ ਤਰ੍ਹਾਂ ਮਰੇ ਪ੍ਰਾਣੀ ਨੂੰ ਪਿਤਰ ਲੋਕ ਦੇ ਲੰਮੇਂ ਪੈਂਡੇ ਵਿਚ ੩੬੦ ਦਿਨ ਚਾਨਣ ਮਿਲਦਾ ਰਹਿੰਦਾ ਹੈ।

ਇਨ੍ਹਾਂ ਇਕੱਠੇ ਬਾਲੇ ਦੀਵਿਆਂ ਤੋਂ ਇਲਾਵਾ ਭੀ ਛਨਿਛਰ ਦੇਵਤੇ ਦੇ ਮੰਦਰ ਵਿਚ ਸਾਲ ਭਰ ਹਰ ਰੋਜ ਦੀਵਾ ਜਗਾਣ ਲਈ ਤੇਲ ਭੇਜਿਆ ਜਾਂਦਾ ਹੈ। ਕਿਰਿਆ ਵਾਲੇ ਦਿਨ ਭੀ ਵਿਛੜੀ ਰੂਹ ਦੀ ਖੁਰਾਕ ਵਾਸਤੇ ਪਿੰਡ ਭਰਾਏ ਜਾਂਦੇ ਹਨ। ਕਿਰਿਆ ਵਾਲੇ ਦਿਨ ਤੋਂ ਲੈ ਕੇ ਇਕ ਸਾਲ ਹਰ ਰੋਜ ਬ੍ਰਾਹਮਣ ਨੂੰ ਭੋਜਨ ਖੁਵਾਇਆ ਜਾਂਦਾ ਹੈ।

**ਨੋਟ** :-ਸਸਕਾਰ ਕਰਨ ਤੋਂ ਪਿਛੋਂ ਕਿਰਿਆ ਵਾਲੇ ਦਿਨ ਤਕ ਗਰੜ ਪੁਰਾਣ ਦੀ ਕਥਾ ਭੀ ਕਰਾਈ ਜਾਂਦੀ ਹੈ। ਆਮ ਤੌਰ ਤੇ ਤਾਂ ਬ੍ਰਾਹਮਣ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਆਪਣੇ ਘਰ ਬੈਠੇ ਹੀ ਗਰੜ ਦਾ ਪਾਠ ਕਰੀ ਜਾਣ।

ਵਰ੍ਹੇ ਪਿਛੋਂ ਮਰਨ ਦੀ ਥਿੱਤ ਉਤੇ ਹੀ ਵਰੀਣਾ ਕੀਤਾ ਜਾਂਦਾ ਹੈ। ਖੁਰਾਕ ਦੇ ਇਲਾਵਾ ਵਿਛੜੇ ਪ੍ਰਾਣੀ ਵਾਸਤੇ ਭਾਂਡੇ ਬਸਤ੍ਰ ਆਦਿਕ ਭੇਜੇ ਜਾਂਦੇ ਹਨ। ਸਾਰਾ ਸਮਾਨ ਅਚਾਰਜ ਨੂੰ ਦਾਨ ਕੀਤਾ ਜਾਂਦਾ ਹੈ। ਇਸ ਤੋਂ ਪਿਛੋਂ ਹਰ ਸਾਲ ਸ਼ਰਾਧਾਂ ਦੇ ਦਿਨਾਂ ਵਿਚ ਉਸ ਥਿਤ ਤੇ ਬ੍ਰਾਹਮਣਾਂ ਨੂੰ ਭੋਜਨ ਖੁਆਇਆ ਜਾਂਦਾ ਹੈ। ਇਹ ਭੀ ਵਿਛੜੇ ਸੰਬੰਧੀ ਨੂੰ ਅਪੜਾਨ ਲਈ ਹੀ ਹੁੰਦਾ ਹੈ।

ਜੇ ਕੋਈ ਪ੍ਰਾਣੀ ਬਹੁਤ ਉਮਰ ਦਾ ਹੋ ਕੇ ਮਰੇ; ਪੋਤਰਿਆਂ ਪੜੋਤੜਿਆਂ ਵਾਲਾ ਹੋ ਜਾਏ ਤਾਂ ਉਸ ਦਾ ਸਸਕਾਰ ਕਰਨ ਵੇਲੇ ਉਸ ਨੂੰ 'ਵਡੇ ਕਰਦੇ' ਹਨ। ਜਿਸ ਫੱਟੇ ਉਤੇ ਮੁਰਦਾ ਚੁਕ ਕੇ ਲੈ ਜਾਈਦਾ ਹੈ, ਉਸ ਫੱਟੇ ਨੂੰ ਸੋਹਣੇ ਕਪੜਿਆਂ ਤੇ ਫੁਲਾਂ ਨਾਲ ਸਜਾਂਦੇ ਹਨ, ਮੁਰਦਾ ਲੈ ਜਾਣ ਵੇਲੇ ਉਸ ਦੇ ਉਤੋਂ ਦੀ ਉਸ ਦੇ ਪੋਤਰੇ ਪੜੋਤਰੇ ਆਦਿਕ ਛੁਹਾਰੇ ਮਖਾਣੇ, ਪੈਸੇ ਆਦਿਕ ਸੁੱਟਦੇ ਹਨ। ਇਸ ਰਸਮ ਨੂੰ 'ਬਬਾਣ' ਕਢਣਾ ਆਖੀਦਾ ਹੈ।

## ਪੁਰਾਣਾਂ ਬਾਰੇ ਵੀਚਾਰ

ਪੁਰਾਣ-ਵਿਆਸ ਰਿਸ਼ੀ ਜਾਂ ਉਸ ਦੇ ਨਾਮ ਹੇਠ ਵਿਦਵਾਨਾਂ ਦੇ ਲਿਖੇ ਹੋਏ ਇਤਿਹਾਸ ਨਾਲ ਮਿਲੇ ਧਰਮ ਗ੍ਰੰਥ। ਇਨ੍ਹਾਂ ਦੀ ਗਿਣਤੀ ੧੮ ਹੈ ਅਤੇ ਸਲੋਕ ਚਾਰ ਲੱਖ ਮੰਨਦੇ ਹਨ। ਵਿਸ਼ਨੂੰ ਪੁਰਾਣ ਅਨੁਸਾਰ ਪੁਰਾਣ ਦੇ ਲੱਛਣ ਇਹ ਹਨ—ਜਗਤ ਦੀ ਉੱਤਪਤੀ ਤੇ ਪ੍ਰਲੈ। ਦੇਵਤਾ ਅਤੇ ਪਿਤਰਾਂ ਦੀ ਬੰਸਾਵਲੀ, ਮਨੂੰ ਦੇ ਰਾਜ ਦਾ ਸਮਾਂ ਅਤੇ ਉਸ ਦਾ ਹਾਲ, ਸੂਰਜ ਅਤੇ ਚੰਦ੍ਰਾਵੰਸੀ ਦੀ ਕਥਾ, ਜਿਸ ਵਿਚ ਇਹ ਪੰਜ ਪ੍ਰਸੰਗ ਹੋਣ ਉਹ ਪੁਰਾਣ ਹੈ।

## ੧੮ ਪੁਰਾਣ ਇਹ ਹਨ

ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਇਸ ਪ੍ਰਕਾਰ ਹੈ:-

ਵਿਸ਼ਨੂੰ ਪੁਰਾਣ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਜ, ਮਾਰਕੰਡੇਯ, ਅਗਨਿ, ਬ੍ਰਹਮਵੈਵਰਤ, ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ, ਮਤਸਯ, ਗਰੜ, ਬ੍ਰਹਮਾਂਡ, ਭਵਿਖਯ।

## ਗਰੁੜ ਪੁਰਾਣ

ਹੁਣ ਅਸੀਂ ਅਗੇ ਪਾਠਕਾਂ ਨੂੰ ਤੁੱਛ ਮਾਤ੍ਰ ਗਰੜ ਪੁਰਾਣ ਦੀ ਜਾਣਕਾਰੀ ਕਰਾਉਣ ਦਾ ਜਤਨ ਕਰਦੇ ਹਾਂ :—

ਹਿੰਦੂ ਮਤ ਅਨੁਸਾਰ ਮੰਨਿਆ ਗਿਆ ਹੈ ਕਿ ਹਰੇਕ ਦੇਵਤੇ ਦਾ ਕੋਈ ਉਚੇਚਾ ਅਵਾਹਨ (ਸਵਾਰੀ) ਹੈ। ਜਿਵੇਂ, ਗਣੇਸ਼ ਦੀ ਸਵਾਰੀ ਚੂਹਾ ਹੈ, ਬ੍ਰਹਮਾਂ ਦੀ ਸਵਾਰੀ ਹੰਸ ਹੈ ਸ਼ਿਵ ਦੀ ਸਵਾਰੀ ਬੈਲ ਹੈ। ਇਸੇ ਤਰ੍ਹਾਂ, ਗਰੁੜ ਵਿਸ਼ਨੂੰ ਦੀ ਸਵਾਰੀ ਮੰਨਿਆਂ ਜਾਂਦਾ ਹੈ।

ਗਰੜ ਪੁਰਾਣ ਵਿਚ ਵਿਸ਼ਨੂੰ ਆਪਣੇ ਅਵਾਹਨ ਗਰੜ ਨੂੰ ਜਮ-ਮਾਰਗ ਦਾ ਹਾਲ ਸੁਣਾਉਂਦਾ ਹੈ ਤੇ ਆਖਦਾ ਹੈ :—

ਮਰਣ ਪਿਛੋਂ ਜੀਵ ਪ੍ਰੇਤ ਜੂਨ ਪ੍ਰਾਪਤ ਕਰਦਾ ਹੈ ਅਤੇ ਇਸ ਦਾ ਸਰੀਰ ਅੰਗੂਠੇ ਜਿਤਨਾ ਹੋ ਜਾਂਦਾ ਹੈ। ਮਰੇ ਪਰਾਣੀ ਵਾਸਤੇ ਪਿੰਡ ਭਰਾਣੇ ਜਰੂਰੀ ਹਨ। ਇਨ੍ਹਾਂ ਦੀ ਸਹਾਇਤਾ ਨਾਲ ਪ੍ਰੇਤ ਦਾ ਸਰੀਰ ਦਸ ਦਿਨਾਂ ਵਿਚ ਹੱਥ ਭਰ ਬਣ ਜਾਂਦਾ ਹੈ। ਜਦੋਂ ਪ੍ਰਾਣੀ ਮਰਣ ਲਗੇ ਤਾਂ ਉਸ ਨੂੰ ਇਸ਼ਨਾਨ ਅਤੇ ਸਾਲਗ ਰਾਮ ਦੀ ਪੂਜਾ ਕਰਨੀ ਚਾਹੀਦੀ ਹੈ। ਸਾਲਗਰਾਮ ਸਾਰੇ ਪਾਪਾਂ ਦਾ ਨਾਸ ਕਰਦਾ ਹੈ। ਜੇ ਮਰਨ ਵੇਲੇ ਪ੍ਰਾਣੀ ਦੇ ਮੂੰਹ ਵਿਚ ਸਾਲਗਰਾਮ ਦਾ ਚਰਨਾਮਿਤ ਪਏ, ਤਾਂ ਉਸ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ।

ਜਿਵੇਂ ਰੂੰ ਦੇ ਢੇਰ ਅੱਗ ਦੀ ਇਕ ਚਿਣਗ ਨਾਲ ਸੜਕੇ ਸੁਆਹ ਹੋ ਜਾਂਦੇ ਹਨ, ਤਿਵੇਂ ਮਰਣ ਵੇਲੇ ਪ੍ਰਾਣੀ ਲਫ਼ਜ਼ ਗੰਗਾ ਆਖਣ ਨਾਲ ਹੀ ਮੁਕਤ ਹੋ ਜਾਂਦਾ ਹੈ।

ਪ੍ਰੇਤ—ਕਰਮ ਕਰਵਾਣ ਲਈ ਮਰੇ ਪ੍ਰਾਣੀ ਦੇ ਸਸਕਾਰ ਤੋਂ ਪਹਿਲਾਂ ਉਸ ਦਾ ਪੁੱਤਰ ਤੇ ਹੋਰ ਨਜ਼ਦੀਕੀ ਸੰਬੰਧੀ ਮੁੰਡਣ ਕਰਨ। ਇਹ ਅੱਤ ਜਰੂਰੀ ਹੈ। ਪ੍ਰੇਤ ਦੀ ਖਾਤ੍ਰ ਮੰਤ੍ਰ ਕੇ ਤਿਲ ਅਤੇ ਘਿਉ ਦੀ ਅਹੂਤੀ ਦੇਣੀ ਚਾਹੀਦੀ ਹੈ ਅਤੇ ਬਹੁਤ ਰੋਣਾ ਚਾਹੀਦਾ ਹੈ, ਅਤੇ ਅਜੇਹਾ ਕਰਨ ਨਾਲ ਮਰੇ ਪ੍ਰਾਣੀ ਨੂੰ ਸੁਖ ਪ੍ਰਾਪਤ ਹੁੰਦਾ ਹੈ।

੧੧ ਦਿਨ, ਰਾਤ ਦਿਨ ਹਰ ਵੇਲੇ ਦੀਵਾ ਜਗਦਾ ਰਹਿਣਾ ਚਾਹੀਦਾ ਹੈ। ਇਸ ਦੀਵੇ ਨਾਲ ਜਮ-ਮਾਰਗ ਵਿਚ ਚਾਨਣ ਹੁੰਦਾ ਹੈ।

ਪ੍ਰੇਤ ਕਰਮ ਕਰਨ ਨਾਲ ਪ੍ਰਾਣੀ ਦਸ ਦਿਨਾਂ ਵਿਚ ਹੀ ਸਾਰੇ ਪਾਪਾਂ ਤੋਂ ਛੁਟਕਾਰਾ ਪਾ ਲੈਂਦਾ ਹੈ। ਗਰੜ ਪੁਰਾਣ ਨੂੰ ਸੁਣਨ ਤੇ ਸੁਣਾਨ ਵਾਲੇ ਪਾਪਾਂ ਤੋਂ ਮੁਕਤ ਹੋ ਜਾਂਦੇ ਹਨ। ਇਸ ਪੁਰਾਣ ਦੇ ਵਾਚਣ ਵਾਲੇ ਪੰਡਿਤ ਨੂੰ ਕੱਪੜੇ ਗਹਿਣੇ, ਗਊ, ਅੰਨ, ਸੋਨਾ, ਜ਼ਮੀਨ ਆਦਿਕ ਸਭ ਕੁਝ ਦਾਨ ਕਰਨਾ ਚਾਹੀਦਾ ਹੈ, ਨਹੀਂ ਤਾਂ ਫਲ ਦੀ ਪ੍ਰਾਪਤੀ ਨਹੀਂ ਹੁੰਦੀ। ਕਥਾ ਸੁਣਾਨ ਵਾਲਾ ਜੇ ਪ੍ਰਸੰਨ ਹੋ ਜਾਵੇ,ਤਾਂ ਹੇ ਗਰੜ ! ਦਾਨ ਕਰਨ ਵਾਲੇ ਉਤੇ ਮੈਂ ਭੀ ਪ੍ਰਸੰਨ ਹੋ ਜਾਂਦਾ ਹਾਂ।

**ਨੋਟ** :—ਹੁਣ, ਪਾਠਕ ਜਨ ! ਉਪ੍ਰੋਕਤ ਹਿੰਦੂ ਮਤ ਦੀ

ਪ੍ਰਾਣਕ ਕਿਰਿਆ ਕਰਮ ਨੂੰ ਪੜ੍ਹ ਕੇ ਖੁਦ ਹੀ ਵੀਚਾਰ ਕਰ ਸਕਦੇ ਹਨ ਕਿ, ਇਸ ਹਿੰਦੂ ਮਤ ਦੀ ਸਨਾਤਨ ਕਿਰਿਆ ਨਾਲ ਗੁਰਮਤ ਦੀ ਕਿਤਨੀ ਕੁ ਨੇੜਤਾ ਹੈ। ਭਾਵ ਹੈ ਕਿ ਇਸ ਪ੍ਰਾਣਕ ਕਿਰਿਆ ਦਾ ਗੁਰਮਤ ਨਾਲ ਕੋਈ ਦੂਰ ਦਾ ਭੀ ਸਬੰਧ ਨਹੀਂ ਹੈ। ਪਰ ਫਿਰ ਭੀ 'ਸਦੁ' ਦੀ ਪੰਜਵੀਂ ਪਉੜੀ ਨੂੰ ਪੜ੍ਹ ਕੇ ਸਿਖ ਜਨਤਾ ਆਮ ਤੌਰ ਤੇ ਟਪਲਾ ਖਾ ਜਾਂਦੀ ਹੈ ਤੇ ਬਹੁਤ ਸਾਰੇ ਗੁਰਮਤ ਤੋਂ ਅਨਜਾਣ ਸਜਣ ਇਹ ਸਮਝਣ ਲਗ ਪੈਂਦੇ ਹਨ ਕਿ, ਇਸ ਪਉੜੀ ਵਿਚ ਗੁਰੂ ਅਮਰਦਾਸ ਜੀ ਵਲੋਂ ਕਿਰਿਆ ਕਰਨ ਦੀ ਹਿਦਾਇਤ ਦਾ ਜਿਕਰ ਹੈ।

ਭਾਵੇਂ ਅਸੀਂ ਇਸ ਪੰਜਵੀਂ ਪਉੜੀ ਦੇ ਅਰਥਾਂ ਵਿਚ ਪਿਛੇ ਜਿਕਰ ਭੀ ਕਰ ਆਏ ਹਾਂ, ਜਿਸ ਦਾ ਇਸ਼ਾਰੇ ਮਾਤ੍ਰ ਇਥੇ ਭੀ ਵੀਚਾਰ ਦਿਤਾ ਜਾਂਦਾ ਹੈ।

ਹਿੰਦੂ ਸਜਣ ਮਰੇ ਪ੍ਰਾਣੀ ਪਿਛੋਂ ਕਿਰਿਆ ਕਰਾਂਦੇ ਹਨ, ਕਿਰਿਆ ਕਰਾਣ ਵਾਲੇ ਬ੍ਰਾਹਮਣ ਨੂੰ ਅਚਾਰਜ ਆਖੀਦਾ ਹੈ, ਇਹ ਅਚਾਰਜ ਖਾਨਦਾਨੀ ਹੀ ਤੁਰੇ ਆਉਂਦੇ ਹਨ। ਹਰੇਕ ਘਰ ਦਾ ਇਕੋ ਹੀ ਅਚਾਰਜ ਹੁੰਦਾ ਹੈ। ਜੇ ਗੁਰੂ ਅਮਰਦਾਸ ਜੀ ਵਲੋਂ ਕਿਰਿਆ ਦੀ ਹਦਾਇਤ ਹੁੰਦੀ, ਤਾਂ ਲਫ਼ਜ਼ 'ਪੰਡਿਤ' ਏਥੇ ਇਕ ਵਚਨ ਹੁੰਦਾ, ਇਸ ਦੀ ਸ਼ਕਲ 'ਪੰਡਿਤੁ' ਹੁੰਦੀ, ਅੱਖਰ 'ਤ' ਦੇ ਅੰਤ ਵਿਚ ( ੁ ) ਹੁੰਦਾ। 'ਗੋਪਾਲ' ਸੰਬੰਧ ਕਾਰਕ ਵਿਚ ਹੈ। 'ਕੇਸੋ ਗੋਪਾਲ ਪੰਡਿਤ ਦਾ ਅਰਥ ਹੈ, 'ਕੇਸੋ ਗੋਪਾਲ ਦੇ ਪੰਡਿਤ'। ਕੇਸੋ ਗੋਪਾਲ ਇਹ ਦੋਵੇਂ ਹੀ ਪ੍ਰਮੇਸ਼ਰ ਜੀ ਦੇ ਨਾਮ ਹਨ, ਜਿਵੇਂ :—

ਕਬੀਰ ਕੇਸੋ ਕੇਸੋ ਕੂਕੀਐ

ਅਤੇ

ਗੋਪਾਲ ਤੇਰਾ ਆਰਤਾ।

ਸੋ, ਸਤਿਗੁਰੂ ਜੀ ਵਲੋਂ ਇਹ ਹਿਦਾਇਤ ਹੈ ਕਿ ਸਾਡੇ ਪਿਛੋਂ ਪ੍ਰਮਾਤਮਾਂ ਦੇ ਪੰਡਿਤਾਂ ਨੂੰ ਸੱਦਣਾ, ਭਾਵ ਸਤਿਸੰਗੀਆਂ ਨੂੰ ਬੁਲਾਣਾ, ਜੋ ਆ ਕੇ ਗੁਰੜ ਪੁਰਾਣ ਦੇ ਥਾਂ 'ਹਰਿ ਹਰਿ ਕਥਾ' ਪੜ੍ਹਨ। ਇਸੇ ਹਿਦਾਇਤ ਦੀ ਤਾਕੀਦ ਅਗਲੀਆਂ ਦੋ ਤੁਕਾਂ ਵਿਚ ਕੀਤੀ ਗਈ ਹੈ। ਜਿਵੇਂ ਕਿ :—

ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ ॥

## ਗੁਰੂ ਨਾਨਕ ਦੇਵ ਜੀ ਦੀ ਹਿਦਾਇਤ

ਆਓ, ਹੁਣ ਅਸੀਂ ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਜੋ ਕਿ ਸਿਖ ਜਗਤ ਦੀ ਗੁਰਮਤ ਦੇ ਮੋਢੀ ਰੂਪ ਹਨ, ਉਨ੍ਹਾਂ ਦੇ ਦਿਤੇ ਹੋਏ ਵਿਚਾਰਾਂ ਦਾ ਵੀਚਾਰ ਕਰੀਏ।

ਇਹ ਗਲ ਤਾਂ ਨਿਰਸੰਦੇਹ ਸਾਬਤ ਹੋ ਚੁਕੀ ਹੈ ਕਿ, ਗੁਰੂ ਨਾਨਕ ਦੇਵ ਜੀ ਆਪਣੀ ਸਾਰੀ ਬਾਣੀ ਆਪ ਹੀ ਲਿਖਕੇ ਆਪਣੇ ਪਾਸ ਰਖਦੇ ਸਨ, ਭਾਈ ਗੁਰਦਾਸ ਜੀ ਇਸ ਗੱਲ ਦੀ ਉਗਾਹੀ ਭਰਦੇ ਹਨ ਕਿ ਮੱਕੇ ਜਾਣ ਸਮੇਂ (ਆਸਾ ਹੱਥ ਕਤਾਬ ਕੱਛ) ਸੀ ਇਹ ਬਗਲ ਵਿਚ ਰਖੀ ਹੋਈ ਉਹੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਆਪਣੀ ਹੀ ਬਾਣੀ ਸੀ। ਇਹੋ ਬਾਣੀ ਉਨ੍ਹਾਂ ਨੇ ਆਪਣੇ ਹੱਥੀਂ ਹੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਕਰ ਦਿਤੀ ਸੀ। ਗੁਰੂ ਅੰਗਦ ਦੇਵ ਜੀ ਨੇ ਆਪਣੀ ਬਾਣੀ ਸਮੇਤ ਇਹ ਸਾਰਾ ਸੰਗ੍ਰਹਿ ਗੁਰੂ ਅਮਰਦਾਸ ਜੀ ਨੂੰ ਦੇ ਦਿਤਾ ਸੀ। ਇਸੇ ਤਰ੍ਹਾਂ ਸਿਲਸਿਲੇ ਵਾਰ ਪਹਿਲੇ ਚਾਰ ਗੁਰੂ ਵਿਅਕਤੀਆਂ ਦੀ ਸਾਰੀ ਬਾਣੀ ਗੁਰੂ ਰਾਮਦਾਸ ਜੀ ਦੀ ਰਾਹੀਂ ਗੁਰੂ ਅਰਜਨ ਸਾਹਿਬ ਜੀ ਨੂੰ ਮਿਲ ਗਈ ਸੀ।

ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਟਾਕਰਾ ਕਰਕੇ ਇਹ ਭੀ ਪੂਰੇ ਤੌਰ ਤੇ ਸਾਬਤ ਹੋ ਚੁਕਿਆ ਹੈ ਕਿ ਗੁਰੂ ਅਮਰਦਾਸ਼ ਜੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਨੂੰ ਬੜੇ ਗਹੁ ਨਾਲ ਪੜ੍ਹਦੇ ਰਹਿੰਦੇ ਸਨ। ਇਸ ਬਾਣੀ ਬਾਰੇ ਉਨ੍ਹਾਂ ਦਾ ਅਭਿਆਸ ਕਮਾਲ ਦਰਜੇ ਦਾ ਸੀ।

ਹਿੰਦੂ ਪ੍ਰਾਣੀ ਦੇ ਅੰਤਮ ਸੰਸਕਾਰ ਦੀਵਾ, ਪਿੰਡ, ਪਤਲ, ਕਿਰਿਆ ਆਦਿਕ ਬਾਰੇ ਗੁਰੂ ਨਾਨਕ ਦੇਵ ਜੀ ਨੇ ਪਹਿਲੀ 'ਉਦਾਸੀ' ਸਮੇਂ ਗਇਆ ਤੀਰਥ ਤੇ ਪਹੁੰਚ ਕੇ ਜੋ ਆਪਣੇ ਖਿਆਲ ਪ੍ਰਗਟ ਕੀਤੇ ਸਨ ਤੇ ਜੋ ਸਾਰੀ ਬਾਣੀ ਦੇ ਸੰਗ੍ਰਹਿ ਵਿਚ ਆ ਕੇ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ, ਉਹ ਇਉਂ ਹਨ :—

ਆਸਾ ਮਹਲਾ ੧ ॥

ਦੀਵਾ ਮੇਰਾ ਏਕੁ ਨਾਮੁ, ਦੁਖੁ ਪਾਇਆ ਤੇਲ ॥
ਉਨਿ ਚਾਨਣਿ ਓਹ ਸੋਖਿਆ,
ਚੂਕਾ ਜਮ ਸਿਉ ਮੇਲੁ ॥੧॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ,
ਏਕ ਰਤੀ ਲੇ ਭਾਹਿ ॥੧॥ ਰਹਾਉ ॥
ਪਿੰਡੁ ਪਤਲਿ ਮੇਰੀ ਕੇਸਉ,
ਕਿਰਿਆ ਸਚੁ ਨਾਮੁ ਕਰਤਾਰ ॥
ਐਥੈ ਓਥੈ ਆਗੈ ਪਾਛੈ, ਇਹ ਮੇਰਾ ਆਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾ ਥੀਐ, ਜਾ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ ਹੋਰ ਛਮਛਰੀ, ਬ੍ਰਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ, ਕਬਹੂ ਨਿਖੂਟਸਿ ਨਾਹਿ ॥੪॥

ਸੋ, ਦੀਵਾ, ਵੱਟੀ, ਪਿੰਡ ਭਰਾਣੇ, ਕਿਰਿਆ ਕਰਾਣੀ, ਫੁਲ ਹਰਿਦੁਆਰ ਲੈ ਜਾਣੇ, ਇਸ ਸਾਰੀ ਹੀ ਮਰਯਾਦਾ ਬਾਰੇ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਨਾਮ ਲੇਵਾ ਸਿਖਾਂ ਲਈ ਇਹ ਹਿਦਾਇਤ ਸੰਨ ੧੫੦੯ ਦੀ ਵਿਸਾਖੀ ਸਮੇਂ ਸਪਸ਼ਟ ਕਰ ਦਿਤੀ ਸੀ। ਆਪਣੀ ਸੰਸਾਰਕ ਜਿੰਦਗੀ ਦੇ ਬਾਕੀ ਦੇ ਸਾਢੇ ਤੀਹ ਸਾਲ ਇਸੇ ਹਿਦਾਇਤ ਦਾ ਪ੍ਰਚਾਰ ਕਰਦੇ ਰਹੇ ਅਤੇ ਆਪਣੇ ਸਿਖਾਂ ਨੂੰ ਇਸੇ ਉਤੇ ਤੋਰਦੇ ਰਹੇ।

ਇਹ ਕੋਈ ਨਿੱਕੀ ਜਿਹੀ ਗੱਲ ਨਹੀਂ ਸੀ। ਸਾਰੀ ਹਿੰਦੂ ਜਨਤਾ ਕਿਰਿਆ ਆਦਿਕ ਮਰਯਾਦਾ ਸੰਬੰਧੀ ਸਦੀਆਂ ਤੋਂ ਬ੍ਰਾਹਮਣਾ ਦੀ ਮੁਥਾਜ ਚਲੀ ਆ ਰਹੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਖਾਂ ਨੂੰ ਇਨ੍ਹਾਂ ਬੰਧਨਾਂ ਤੋਂ ਸੁਤੰਤ੍ਰ ਕਰ ਦਿਤਾ। ਜਿਥੇ ਤਕ ਰੋਜ਼ੀ ਦਾ ਸੰਬੰਧ ਸੀ, ਬ੍ਰਾਹਮਣਾਂ ਨੂੰ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਜਾਂ ਨਸ਼ੀਨ ਗੁਰੂ ਵਿਅਕਤੀਆਂ ਤੋਂ ਭਾਰੀ ਖਤਰਾ ਦਿਸ ਪਿਆ। ਗੁਰ ਇਤਿਹਾਸ ਨੂੰ ਗਹੁ ਨਾਲ ਪੜ੍ਹਨ ਵਾਲੇ ਸਜਣ ਜਾਣਦੇ ਹਨ ਕਿ ਬ੍ਰਾਹਮਣਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿਖ ਧਰਮ ਦੀ ਵਿਰੋਧਤਾ ਸ਼ੁਰੂ ਕਰ ਦਿਤੀ ਸੀ।

ਸੋ, ਇਹ ਸੁਆਲ ਹੀ ਪੈਦਾ ਨਹੀਂ ਹੁੰਦਾ ਕਿ ਤੀਜੇ ਗੁਰੂ, ਗੁਰੂ ਅਮਰਦਾਸ ਜੀ ਬ੍ਰਾਹਮਣ ਵਾਲੀ ਉਸੇ ਮੁਥਾਜੀ ਵਿਚ ਮੁੜ ਆਪ ਪੈ ਕੇ ਆਪਣੇ ਸਿਖਾਂ ਲਈ ਭੀ ਓਹੀ ਮੁਥਾਜੀ ਨਵੇਂ ਸਿਰੇ ਕਾਇਮ ਕਰ ਜਾਂਦੇ। ਹਿੰਦੂ ਸਜਣ ਦੀ ਕਿਰਿਆ ਹੁੰਦੀ ਹੈ ਕਿ ਉਸ ਨੂੰ ਪ੍ਰੇਤ ਜੂਨ ਵਿਚੋਂ ਕੱਢ ਕੇ ਪਿਤਰ ਲੋਕ ਵਿਚ ਅਪੜਾਇਆ ਜਾਵੇ। ਗੁਰੂ ਅਮਰਦਾਸ ਜੀ ਬਾਰੇ ਅਜੇਹਾ ਕੋਈ ਰੰਚਕ ਮਾਤ੍ਰ ਖਿਆਲ ਭੀ ਲਿਆਉਣਾ ਇਕ ਸਿਖ ਵਾਸਤੇ ਅੱਤ ਦਰਜੇ ਦੀ ਮਾਨਸਕ ਗਿਰਾਵਟ ਕਹੀ ਜਾ ਸਕਦੀ ਹੈ।

### ਤੀਰਥ ਯਾਤ੍ਰਾ

ਜਿਨ੍ਹਾਂ ਲੋਕਾਂ ਦੀ ਦੀਵੇ, ਵੱਟੀ, ਪਿੰਡ ਪਤਲਿ, ਕਿਰਿਆ ਆਦਿਕ ਵਿਚ ਸ਼ਰਧਾ ਹੈ, ਉਨ੍ਹਾਂ ਵਾਸਤੇ ਇਹ ਭੀ ਜ਼ਰੂਰੀ ਹੈ ਕਿ ਆਪਣੇ ਮਰੇ ਪ੍ਰਾਣੀ ਦੀਆਂ ਅਸਥੀਆਂ (ਫੂਲ) ਹਰਿਦੁਆਰ ਲੈ ਜਾਕੇ ਗੰਗਾ ਵਿਚ ਜਲ ਪ੍ਰਵਾਹ ਕਰਨ। ਦੂਜੇ ਲਫ਼ਜ਼ਾਂ ਵਿਚ ਇਉਂ ਕਹਿ ਲਵੋ ਕਿ ਕਿਰਿਆ ਆਦਿਕ ਦੇ ਸ਼ਰਧਾਲੂ ਲਈ ਹਰਿਦੁਆਰ ਤੀਰਥ ਤੇ ਗੰਗਾ ਦਾ ਇਸ਼ਨਾਨ ਅੱਤ ਜ਼ਰੂਰੀ ਹੈ। ਪਰ, ਇਸ ਬਾਰੇ ਭੀ ਗੁਰੂ ਨਾਨਕ ਦੇਵ ਜੀ ਨੇ ਉਸੇ ਸ਼ਬਦ ਵਿਚ ਸਾਫ ਲਿਖ ਦਿਤਾ ਹੈ ਕਿ, ਪ੍ਰਮੇਸ਼ਰ ਦੀ ਸਿਫ਼ਤ ਸਲਾਹ ਹੀ ਸਾਡੇ ਵਾਸਤੇ ਗੰਗਾ ਦਾ ਇਸ਼ਨਾਨ ਹੈ।

ਸਿਖ ਇਤਿਹਾਸ ਦਸਦਾ ਹੈ ਕਿ ਗੁਰੂ ਅੰਗਦ ਸਾਹਿਬ ਦੇ ਪਾਸ ਸੰਨ ੧੫੪੧ ਵਿਚ ਆਉਣ ਤੋਂ ਪਹਿਲਾਂ ਗੁਰੂ ਅਮਰਦਾਸ ਜੀ ੧੯ ਸਾਲ ਹਰਿਦੁਆਰ ਜਾਂਦੇ ਰਹੇ। ਇਹ ਉਨ੍ਹਾਂ ਦਾ ਹਰ ਸਾਲ ਦਾ ਨਿਯਮ ਸੀ। ਪਰ, ਸਤਿਗੁਰੂ ਜੀ ਦੀ ਸ਼ਰਨ ਆ ਕੇ ਉਨ੍ਹਾਂ ਨੇ ਹਿੰਦੂ ਮਤ ਵਾਲਾ ਤੀਰਥ ਇਸਨਾਨ ਦਾ ਨਿਯਮ ਬੇ-ਲੋੜਵਾਂ ਸਮਝ ਲਿਆ ਸੀ। ਸੰਨ ੧੫੪੧ ਤੋਂ ਪਿਛੋਂ ਆਪਣੇ ੩੪ ਸਾਲਾਂ ਦੇ ਸਰੀਰਕ ਜੀਵਨ ਵਿਚ ਉਹ ਸਿਰਫ ਇਕ ਵਾਰੀ ਹਰਿਦੁਆਰ ਗਏ ਸਨ, ਸੰਨ ੧੫੫੯ ਵਿਚ, ਜਦੋਂ ਉਨ੍ਹਾਂ ਨੂੰ ਗੁਰ-ਗੱਦੀ ਤੇ ਬੈਠਿਆਂ ੬ ਸਾਲ ਹੋ ਚੁਕੇ ਸਨ। ਉਹ ਭੀ ਇਕ ਵਾਰੀ ਕਿਉਂ ਗਏ ਸਨ ? ਜਿਵੇਂ ਗੁਰੂ ਨਾਨਕ ਦੇਵ ਜੀ 'ਚੜਿਆ ਸੋਧਣ ਧਰਤ ਲੁਕਾਈ ॥' ਗੁਰੂ ਅਮਰਦਾਸ ਜੀ ਦੇ ਹਰਿਦੁਆਰ ਜਾਣ ਬਾਰੇ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਵਿਚ ਲਿਖਿਆ ਹੈ :—

> ਤੀਰਥ ਉਦਮੁ ਸਤਿਗੁਰੁ ਕੀਆ,
> ਸਭੁ ਲੋਕ ਉਧਰਣ ਅਰਥਾ ॥

ਸੋ, ਗੁਰੂ ਅਮਰਦਾਸ ਦੀਆਂ ਨਜ਼ਰਾਂ ਵਿਚ ਸਿਰਫ ਇਹੋ ਹੀ ਸੱਚਾ ਤੀਰਥ ਸੀ, ਗੁਰੂ ਦੀ ਸ਼ਰਣ ਆਉਣਾ, ਗੁਰੂ ਦੇ ਸ਼ਬਦ ਵਿਚ ਜੁੜਨਾ। ਸੂਹੀ ਰਾਗ ਦੀਆਂ ਅਸ਼ਟਪਦੀਆਂ ਵਿਚ ਆਪ ਜੀ ਨੇ ਲਿਖਿਆ ਹੈ :—

> ਸਚਾ ਤੀਰਥ ਜਿਤੁ ਸਤਸਰਿ ਨਾਵਣੁ
> ਗੁਰਮੁਖ ਆਪਿ ਬੁਝਾਏ ॥
> ਅਠਸਠਿ ਤੀਰਥ ਗੁਰ ਸਬਦਿ ਦਿਖਾਏ
> ਤਿਤੁ ਨਾਤੈ ਮਲੁ ਜਾਏ ॥

ਸੋ, ਇਨ੍ਹਾਂ ਉਪ੍ਰੋਕਤ ਗੁਰਬਾਣੀ ਦੀਆਂ ਪੰਗਤੀਆਂ ਤੋਂ ਤੋਂ ਸਾਫ ਸਿਧ ਹੁੰਦਾ ਹੈ ਕਿ ਜਿਥੇ ਪ੍ਰਾਣੀ ਦੇ ਅੰਤਮ ਸੰਸਕਾਰ ਬਾਰੇ ਸਿਖ ਧਰਮ ਦਾ ਦ੍ਰਿਸ਼ਟੀ ਕੋਣ ਹਿੰਦੂ ਧਰਮ ਨਾਲੋਂ ਬਦਲ ਚੁਕਿਆ ਸੀ, ਉਥੇ ਤੀਰਥ ਇਸ਼ਨਾਨ ਬਾਰੇ ਭੀ ਵਖਰਾ ਹੋ ਗਿਆ ਸੀ।

ਸੋ, ਮੈਨੂੰ ਪੂਰਨ ਆਸ ਹੈ ਕਿ ਉਪ੍ਰੋਕਤ ਦਿਤੇ ਗਏ ਦੋਵੇਂ (ਗੁਰਮਤਿ ਅਤੇ ਹਿੰਦੂ ਮਤ) ਹੀ ਪੱਖਾਂ ਨੂੰ ਵਿਚਾਰ ਕਰਨ ਤੋਂ ਬਾਅਦ ਕਿਸੇ ਭੀ ਪਾਠਕ ਨੂੰ ਸਦੁ ਦੀ ਪੰਜਵੀਂ ਪਉੜੀ ਪੜ੍ਹ ਕੇ ਕਿਸੇ ਭੀ ਤਰ੍ਹਾਂ ਦਾ ਸੰਸਾ ਨਹੀਂ ਰਹਿ ਸਕੇਗਾ।

## ਰਾਮਕਲੀ ਮਹਲਾ ੫ ਛੰਤ

### ੧ ੴ ਸਤਿਗੁਰ ਪ੍ਰਸਾਦਿ ॥

**1. ਸਾਜਨੜਾ ਮੇਰਾ ਸਾਜਨੜਾ**
**ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥**
**2. ਜਾਨੀਅੜਾ ਹਰਿ ਜਾਨੀਅੜਾ**
**ਨੈਣ ਅਲੋਇਅੜਾ ਹਰਿ ਜਾਨੀਅੜਾ ॥**
**3. ਨੈਣ ਅਲੋਇਆ ਘਟਿ ਘਟਿ ਸੋਇਆ**
**ਅਤਿ ਅੰਮ੍ਰਿਤ ਪ੍ਰਿਅ ਗੂੜਾ ॥**
**4. ਨਾਲਿ ਹੋਵੰਦਾ ਲਹਿ ਨ ਸਕੰਦਾ**
**ਸੁਆਉ ਨ ਜਾਣੈ ਮੂੜਾ ॥**
**5. ਮਾਇਆ ਮਦਿ ਮਾਤਾ ਹੋਛੀ ਬਾਤਾ**
**ਮਿਲਣੁ ਨ ਜਾਈ ਭਰਮ ਧੜਾ ॥**
**6. ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ**
**ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥**

**ਪਦ ਅਰਥ**:—ਸਾਜਨੜਾ—ਪਿਆਰਾ ਸੱਜਣ। ਨਿਕਟਿ—ਨੇੜੇ, ਕੋਲ, ਅੰਗ ਸੰਗ। ਖਲੋਇੜਆ—ਖਲੋਤਾ ਹੋਇਆ ਹੈ। ਜਾਨੀ—ਜਿੰਦ ਦਾ ਮਾਲਕ, ਜਿੰਦ ਤੋਂ ਭੀ ਪਿਆਰਾ। ਜਾਨੀਅੜਾ—ਜਿੰਦ ਤੋਂ ਭੀ ਬਹੁਤ ਪਿਆਰਾ। ਨੈਣ—ਅੱਖਾਂ ਨਾਲ। ਅਲੋਇਅੜਾ—ਵੇਖ ਲਿਆ ਹੈ। ਘਟਿ ਹਿਰਦੇ ਵਿਚ,

ਸਰੀਰ ਵਿਚ। ਘਟਿ ਘਟਿ—ਹਰੇਕ ਸਰੀਰ ਵਿਚ। ਸੋਇਆ—ਸੁੱਤਾ ਹੋਇਆ, ਗੁਪਤ ਵਸ ਰਿਹਾ ਹੈ। ਅਤਿ—ਬਹੁਤ। ਅੰਮ੍ਰਿਤ-ਅਮਰ ਜੀਵਨ ਵਾਲਾ, ਅਮਰ ਜੀਵਨ ਦੇਣ ਵਾਲਾ। ਪ੍ਰਿਅ—ਪਿਆਰਾ। ਗੂੜਾ—ਬਹੁਤਾ। ਪ੍ਰਿਅ ਗੂੜਾ—ਬਹੁਤ ਪਿਆਰਾ, ਗੂੜਾ ਮਿੱਤਰ। ਹੋਵੰਦਾ—ਹੁੰਦਾ ਵਸਦਾ। ਲਹਿ—ਲਭਿ। ਸੁਆਉ—ਸੁਆਦ, ਅਨੰਦ। ਮੂੜਾ—ਮੂੜ, ਮੂਰਖ। ਮਦਿ—ਮਦ ਵਿਚ, ਨਸ਼ੇ ਵਿਚ। ਮਾਤਾ-ਮਸਤ। ਹੋਛੀ ਬਾਤਾ—ਥੋੜ ਵਿਤੀਆਂ ਗੱਲਾਂ। ਧੜਾ—ਪੱਖ, ਪ੍ਰਭਾਵ। ਭਰਮ—ਭਟਕਣਾ। ਭਰਮ ਧੜਾ—ਭਰਮ ਦਾ ਪ੍ਰਭਾਵ (ਹੋਣ ਦੇ ਕਾਰਣ)। ਸੂਝੈ—ਸੁਝਦਾ, ਦਿੱਸਦਾ। ਸਭ ਕੈ ਨਿਕਟਿ ਸਭ ਜੀਵਾਂ ਦੇ ਨੜੇ। ਖੜਾ—ਖਲੋਤਾ ਹੈ।੧।

**ਅਰਥ :—**

**ਪ੍ਰ:**—ਸ੍ਰੀ ਜੀਉ! ਜਿਸ ਪ੍ਰਭੂ ਜੀ ਦਾ ਆਪ ਸਦਾ ਹੀ ਜਿਕਰ ਕਰਦੇ ਰਹਿੰਦੇ ਹੋ, ਉਸ ਬਾਰੇ ਆਪ ਜੀ ਕਿਤਨਾ ਕੁ ਨਿਸਚਾ ਰਖਦੇ ਹੋ?

1. **ਉ:**—ਹੇ ਭਾਈ! ਅਸਲ ਰੂਪ ਵਿਚ ਤਾਂ ਉਹ ਪ੍ਰਮੇਸ਼ਰ ਮੇਰਾ ਪਿਆਰਾ ਸੱਜਣ ਹੈ, ਮੇਰਾ ਪਿਆਰਾ ਮਿੱਤਰ ਹੈ, ਉਹ ਪਿਆਰਾ ਸੱਜਣ (ਹਰ ਵੇਲੇ) ਮੇਰੇ ਪਾਸ ਹੀ ਖਲੋਤਾ ਹੋਇਆ ਹੈ।
2. ਹੇ ਭਾਈਓ! ਉਹ, ਪ੍ਰਮਾਤਮਾਂ ਮੈਨੂੰ ਜਿੰਦ ਤੋਂ ਭੀ ਪਿਆਰਾ ਹੈ, ਮੈਨੂੰ ਜਾਨ ਤੋਂ ਭੀ ਪਿਆਰਾ ਹੈ, (ਸੱਚ ਜਾਣੋ ਕਿ) ਉਸ ਪਿਆਰੇ ਜਾਨੀ ਪ੍ਰਭੂ ਨੂੰ ਮੈਂ (ਆਪਣੀਆਂ) ਅੱਖਾਂ ਨਾਲ (ਪ੍ਰਤੱਖ ਹੀ) ਵੇਖ ਲਿਆ ਹੈ।
3. ਹੇ ਪਿਆਰੇ! ਮੈਂ ਅੱਖੀਂ ਵੇਖ ਲਿਆ ਹੈ ਕਿ ਉਹ ਅੱਤ ਮਿੱਠਾ ਤੇ ਪਿਆਰਾ ਮਿੱਤਰ ਪ੍ਰਭੂ ਹਰੇਕ ਸਰੀਰ ਵਿਚ ਗੁਪਤ ਰੂਪ ਹੋ ਕੇ ਵਸ ਰਿਹਾ ਹੈ।
4. ਪਰ, ਹੇ ਪਿਆਰਿਓ! ਇਹ ਮੂਰਖ ਜੀਵ (ਉਸ ਦੇ ਮਿਲਾਪ ਦਾ) ਸੁਆਦ ਨਹੀਂ ਜਾਣਦਾ, (ਕਿਉਂਕਿ) ਉਸ ਹਰ ਵੇਲੇ ਨਾਲ ਵਸਦੇ ਹੋਏ ਮਿੱਤਰ ਨੂੰ (ਮੂਰਖ ਮਨੁਖ) ਲੱਭ ਨਹੀਂ ਸਕਦਾ।

**ਪ੍ਰ:**—ਸ੍ਰੀ ਜੀਉ! ਇਸ ਜੀਵ ਦਾ ਉਸ ਪ੍ਰਭੂ ਨਾਲ ਮਿਲਾਪ ਨਾ ਹੋਣ ਦਾ ਅਸਲ ਕਾਰਣ ਕੀ ਹੈ?

5. **ਉ:**—ਹੇ ਪਿਆਰੇ! ਅਸਲ ਕਾਰਣ ਇਹੋ ਹੀ ਹੈ ਕਿ, ਇਹ ਮੂਰਖ ਜੀਵ ਮਾਇਆ ਦੇ ਨਸ਼ੇ ਵਿਚ ਮਸਤ ਰਹਿੰਦਾ ਹੈ ਅਤੇ (ਹਰ ਵਕਤ) ਹੋਛੀਆਂ ਗੱਲਾਂ ਥੋੜ ਵਿਤੀਆਂ ਗੱਲਾਂ ਹੀ ਕਰਦਾ ਰਹਿੰਦਾ ਹੈ, ਸੋ, ਹੇ ਭਾਈ! ਇਸ ਤਰ੍ਹਾਂ ਭਟਕਣਾ ਦਾ ਪ੍ਰਭਾਵ ਹੋਣ ਕਰ ਕੇ (ਉਸ ਪਿਆਰੇ ਮਿੱਤਰ ਨੂੰ) ਮਿਲਿਆ ਨਹੀਂ ਜਾ ਸਕਦਾ।

**ਪ੍ਰ:**—ਸ੍ਰੀ ਜੀਉ! ਉਹ ਪ੍ਰਭੂ ਜਦ ਕਿ ਸਾਰਿਆਂ ਦੇ ਨੇੜੇ ਹੀ ਖਲੋਤਾ ਹੋਇਆ ਹੈ, ਤਾਂ ਉਹ ਸਭ ਨੂੰ ਦਿਸਦਾ ਕਿਉਂ ਨਹੀਂ?

6. **ਉ:**—ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ, (ਹੇ ਪਿਆਰੇ! ਉਹ) ਸੱਜਣ ਪ੍ਰਮਾਤਮਾਂ ਭਾਵੇਂ (ਸਾਰੇ ਹੀ ਜੀਵਾਂ ਦੇ ਨੇੜੇ ਖਲੋਤਾ ਹੋਇਆ ਹੈ, ਪਰ ਗੁਰੂ ਤੋਂ ਬਿਨਾ ਉਹ ਦਿਸ ਨਹੀਂ ਸਕਦਾ।੧।

1. **ਗੋਬਿੰਦਾ ਮੇਰੇ ਗੋਬਿੰਦਾ**
   **ਪ੍ਰਾਨ ਅਧਾਰਾ ਮੇਰੇ ਗੋਬਿੰਦਾ॥**
2. **ਕਿਰਪਾਲਾ ਮੇਰੇ ਕਿਰਪਾਲਾ**
   **ਦਾਨ ਦਾਤਾਰਾ ਮੇਰੇ ਕਿਰਪਾਲਾ॥**
3. **ਦਾਨ ਦਾਤਾਰਾ ਅਪਰ ਅਪਾਰਾ**
   **ਘਟ ਘਟ ਅੰਤਰਿ ਸੋਹਨਿਆ॥**
4. **ਇਕ ਦਾਸੀ ਧਾਰੀ ਸਬਲ ਪਸਾਰੀ**
   **ਜੀਅ ਜੰਤ ਲੈ ਮੋਹਨਿਆ॥**
5. **ਜਿਸਨੋ ਰਾਖੈ ਸੋ ਸਚੁ ਭਾਖੈ**
   **ਗੁਰ ਕਾ ਸਬਦੁ ਬੀਚਾਰਾ॥**
6. **ਕਹੁ ਨਾਨਕ ਜੋ ਪ੍ਰਭ ਕਉ ਭਾਣਾ**
   **ਤਿਸਹੀ ਕਉ ਪ੍ਰਭੁ ਪਿਆਰਾ॥੨॥**

**ਪਦ ਅਰਥ:**—ਗੋਬਿੰਦਾ—ਹੇ ਗੋਬਿੰਦ। ਪ੍ਰਾਣ ਅਧਾਰਾ—ਹੇ ਮੇਰੀ ਜ਼ਿੰਦਗੀ ਦੇ ਆਸਰੇ। ਕਿਰਪਾਲਾ—ਹੇ ਦਇਆ ਦੇ ਘਰ। ਅਪਰ ਅਪਾਰਾ—ਹੇ ਬੇਅੰਤ। ਘਟ ਘਟ ਅੰਤਰਿ—ਹਰੇਕ ਘਟ ਵਿਚ। ਦਾਸੀ—ਸੇਵਕਾ, ਮਾਇਆ। ਧਾਰੀ—ਬਣਾਈ। ਸਬਲ—ਬਲ ਵਾਲੀ। ਪਸਾਰੀ—ਖਿਲਾਰਾ ਖਿਲਾਰਿਆ। ਲੈ—ਲੈ ਕੇ, ਵੱਸ ਵਿਚ ਕਰਕੇ। ਮੋਹਨਿਆ—ਮੋਹ ਲਏ। ਸਚੁ—ਸਦਾ ਥਿਰ ਹਰ ਨਾਮ। ਕਉ—ਨੂੰ। ਭਾਣਾ—ਚੰਗਾ ਲਗਾ।੨।

**ਅਰਥ :—**

**ਪ੍ਰ:**—ਸ੍ਰੀ ਜੀਉ! ਅਸੀਂ ਕਲਜੁਗੀ, ਮਲੀਨ ਬੁਧੀ ਵਾਲੇ ਜੀਵ ਹਾਂ ਸਾਨੂੰ ਉਸ ਪ੍ਰਭੂ ਦੀ ਸਿਫਤ ਸਲਾਹ ਕਰਨ ਦੀ ਭੀ ਸੋਝੀ ਨਹੀਂ ਹੈ, ਕਿਰਪਾ ਕਰੋ, ਸਾਨੂੰ ਕੋਈ ਸੇਧ ਦੇ ਦਿਓ?

1. **ਉ:**—ਹੇ ਭਾਈਓ! ਉਸ ਪ੍ਰਭੂ ਦੇ ਸਨਮੁਖ ਹੋ ਕੇ ਇਉਂ ਕਹਿੰਦੇ ਰਿਹਾ ਕਰੋ ਕਿ, ਹੇ ਗੋਬਿੰਦ, ਹੇ ਮੇਰੇ ਗੋਬਿੰਦ, ਹੇ ਮੇਰੀ ਜ਼ਿੰਦਗੀ ਦੇ ਆਸਰੇ ਗੋਬਿੰਦ।
2. ਹੇ ਦਇਆ ਦੇ ਘਰ ਹੇ ਮੇਰੇ ਕਿਰਪਾਲੂ ਜੀਉ, ਹੇ ਸਾਰੀਆਂ ਦਾਤਾਂ ਦੇਣ ਵਾਲੇ ਮੇਰੇ ਕਿਰਪਾਲੂ।
3. ਹੇ ਸਭੇ ਦਾਤਾਂ ਦੇਣ ਵਾਲੇ, ਹੇ ਬੇਅੰਤ, ਹੇ ਹਰੇਕ ਸਰੀਰ ਵਿਚ ਵਸ ਰਹੇ ਪ੍ਰਭੂ, ਤੂੰ ਹਰੇਕ ਵਿਚ ਵਸਦਾ ਸੋਭਦਾ ਹੈਂ।
4. ਤੂੰ ਮਾਇਆ ਦਾਸੀ ਪੈਦਾ ਕੀਤੀ (ਹੈ)। ਉਸਨੇ ਬੜਾ (ਹੀ) ਬਲ ਵਾਲਾ ਖਿਲਾਰਾ ਖਿਲਾਰਿਆ ਹੈ ਤੇ ਸਭ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਕੇ ਮੋਹ ਰਖਿਆ ਹੈ।

**ਪ੍ਰ:**—ਹੇ ਗੁਰੋ! ਅਜਿਹੇ ਗੁਣਾਂ ਦੇ ਭੰਡਾਰ ਪ੍ਰਭੂ ਨੂੰ ਸਾਰੇ ਹੀ ਜੀਵ ਕਿਉਂ ਨਹੀਂ ਸਿਮਰਦੇ?

5. ਉ:—ਹੇ ਭਾਈਓ ! ਸੱਚ ਤਾਂ ਇਹੋ ਹੀ ਹੈ ਕਿ, ਜਿਸ ਮਨੁਖ ਨੂੰ ਉਹ ਪ੍ਰਭੂ (ਇਸ ਦਾਸੀ ਮਾਇਆ ਤੋਂ) ਬਚਾ ਰਖਦਾ ਹੈ, ਉਹੀ ਮਨੁਖ ਉਸ ਸਚੇ ਪ੍ਰਭੂ ਨੂੰ ਸਿਮਰਦਾ ਰਹਿੰਦਾ ਹੈ ਅਤੇ ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾਈ ਰਖਦਾ ਹੈ ।

6. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਭਾਈ ! ਜੇਹੜਾ ਮਨੁਖ ਪ੍ਰਮਾਤਮਾਂ ਜੀ ਨੂੰ ਚੰਗਾ ਲਗਦਾ ਹੈ, ਉਸੇ ਨੂੰ ਹੀ ਪ੍ਰਮੇਸ਼ਰ ਜੀ ਪਿਆਰਾ ਲਗਦਾ ਹੈ ।੨।

**1. ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥**
**2. ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥**
**3. ਸੁਘੜ ਸੁਜਾਨਾ ਸਦ ਪਰਧਾਨਾ**
**ਅੰਮ੍ਰਿਤੁ ਹਰਿ ਕਾ ਨਾਮਾ ॥**
**4. ਚਾਖਿ ਅਘਾਣੇ ਸਾਰਿਗਪਾਣੇ**
**ਜਿਨਕੈ ਭਾਗ ਮਥਾਨਾ ॥**
**5: ਤਿਨਹੀ ਪਾਇਆ ਤਿਨਹਿ ਧਿਆਇਆ**
**ਸਗਲ ਤਿਸੈ ਕਾ ਮਾਣੋ ॥**
**6. ਕਹੁ ਨਾਨਕ ਥਿਰੁ ਤਖਤਿ ਨਿਵਾਸੀ**
**ਸਚੁ ਤਿਸੈ ਦੀਬਾਣੋ ॥੩॥**

**ਪਦ ਅਰਥ** :—ਮਾਣੋ—ਮਾਣੁ, ਫ਼ਖਰ । ਜਾਣੋ—ਜਾਣੁ, ਸੁਜਾਨ । ਸੁਘੜ—ਸੁ-ਘੜ, ਸੋਹਣੀ ਘਾੜਤ ਵਾਲਾ, ਸਿਆਣਾ । ਸਦ—ਸਦਾ । ਪਰਧਾਨਾ—ਮੰਨਿਆਂ ਪਰਮੰਨਿਆਂ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ । ਚਾਖਿ—ਚੱਖ ਕੇ । ਅਘਾਣੇ—ਰੱਜ ਜਾਂਦੇ ਹਨ । ਸਾਰਿਗਪਾਣੇ—(ਸਾਰਿਗ—ਧਨੁਖ । ਪਾਨਿ—ਹੱਥ । ਜਿਸ ਦੇ ਹੱਥ ਵਿਚ ਧਨੁਖ ਹੈ ਧਨੁਖ ਧਾਰੀ) ਪ੍ਰਮਾਤਮਾਂ । ਜਿਨਕੈ ਮਥਾਨਾ—ਜਿਨਾਂ ਦੇ ਮੱਥੇ ਉਤੇ । ਸਗਲ- ਸਭ ਜੀਵਾਂ ਨੂੰ । ਥਿਰੁ—ਸਦਾ ਕਾਇਮ ਰਹਿਣ ਵਾਲਾ । ਤਖਤਿ—ਤਖ਼ਤ ਉਤੇ । ਤਿਸੈ—ਉਸ ਦਾ ਹੀ । ਦੀਬਾਣੋ—ਦੀਬਾਣੁ, ਦਰਬਾਰ, ਕਚਹਿਰੀ ।੩।

**ਅਰਥ :-**

ਪ੍ਰ:—ਸ੍ਰੀ ਜੀਉ ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਜਦ ਕਿਸੇ ਦਾ ਵਧੇਰੇ ਮਾਣ ਹੋ ਰਿਹਾ ਹੋਵੇ ਤਾਂ ਉਹ ਇਹੋ ਹੀ ਸਮਝਦਾ ਹੈ ਕਿ ਇਹ ਮਾਣ ਮੈਨੂੰ ਮੇਰੀ ਸਿਆਣਪ ਦਾ ਹੀ ਸਦਕਾ ਮਿਲ ਰਿਹਾ ਹੈ, ਪਰ ਇਸ ਬਾਰੇ ਆਪ ਜੀ ਕੀ ਨਿਸਚਾ ਰਖਦੇ ਹੋ ?

1 ਉ:—ਹੇ ਭਾਈਓ ! ਗੁਰਮਤਿ ਅਨੁਸਾਰ ਤਾਂ ਇਉਂ ਹੀ ਸੋਝੀ ਪੈਂਦੀ ਹੈ ਕਿ, ਸਭ ਜੀਵਾਂ ਨੂੰ ਉਸ ਪ੍ਰਭੂ ਦੇ ਆਸਰੇ ਦਾ ਹੀ ਮਾਣ ਫ਼ਖਰ ਹੋ ਸਕਦਾ ਹੈ ।

2. ਹੇ ਭਾਈ ! ਉਹ ਪ੍ਰਭੂ ਹੀ ਸਭ ਦੇ ਦਿਲ੍ਹਾਂ ਦੀ ਜਾਨਣ ਵਾਲਾ ਮਾਲਕ ਹੈ, ਸਿਆਣਾ ਹੈ, ਸੁਜਾਨ ਹੈ ।

3. ਹੇ ਭਾਈ ! ਉਹ ਪ੍ਰਮਾਤਮਾਂ ਸਿਆਣਾ ਹੈ, ਸੁਜਾਨ ਹੈ ਅਤੇ ਸਦਾ ਮੰਨਿਆ ਪ੍ਰਮੰਨਿਆਂ ਹੈ, ਉਸ ਦਾ ਨਾਮ ਅਮਰ ਜੀਵਨ ਦੇਣ ਵਾਲਾ ਹੈ ।

4. ਪਰ, ਹੇ ਭਾਈ ! ਜਿਨ੍ਹਾਂ (ਬੰਦਿਆਂ) ਦੇ ਮੱਥੇ ਦੇ ਭਾਗ ਜਾਗਦੇ ਹਨ, ਉਹ ਉਸ ਧਨੁਸ਼ਧਾਰੀ ਪ੍ਰਮੇਸ਼ਰ ਜੀ ਦਾ ਨਾਮ ਅੰਮ੍ਰਿਤ ਚੱਖ ਕੇ (ਮਾਇਆ ਦੀ ਭੁੱਖ ਵਲੋਂ) ਰੱਜ ਜਾਂਦੇ ਹਨ ।

5. ਹੇ ਭਾਈਓ ! ਸਮਝ ਲਓ, ਉਨ੍ਹਾਂ ਬੰਦਿਆਂ ਨੇ ਹੀ ਉਸ ਦਾ ਨਾਮ ਸਿਮਰਿਆ ਹੈ । ਹੇ ਭਾਈ ! ਸਭੇ ਜੀਵਾਂ ਨੂੰ ਪ੍ਰਭੂ ਦੇ ਆਸਰੇ ਦਾ ਹੀ ਮਾਣ-ਫ਼ਖਰ ਹੈ ।

6. (ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ, (ਹੇ ਭਾਈ ! ਉਹ) ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ ਅਤੇ ਆਪਣੇ ਅਚੱਲ ਸਰੂਪ ਰੂਪੀ ਤਖਤ ਉਤੇ ਟਿਕਿਆ ਰਹਿਣ ਵਾਲਾ ਹੈ, (ਸਿਰਫ) ਉਸੇ ਦਾ ਹੀ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ ।੩।

**1. ਮੰਗਲਾ ਹਰਿ ਮੰਗਲਾ**
**ਮੇਰੇ ਪ੍ਰਭ ਕੇ ਸੁਣੀਐ ਮੰਗਲਾ ॥**
**2. ਸੋਹਿਲੜਾ ਪ੍ਰਭ ਸੋਹਿਲੜਾ**
**ਅਨਹਦ ਧੁਨੀਐ ਸੋਹਿਲੜਾ ॥**
**3. ਅਨਹਦ ਵਾਜੇ ਸਬਦ ਅਗਾਜੇ**
**ਨਿਤ ਨਿਤ ਜਿਸਹਿ ਵਧਾਈ ॥**
**4. ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ**
**ਮਰੈ ਨ ਆਵੈ ਜਾਈ ॥**
**5. ਚੂਕੀ ਪਿਆਸਾ ਪੂਰਨ ਆਸਾ**
**ਗੁਰਮੁਖਿ ਮਿਲੁ ਨਿਰਗੁਨੀਐ ॥**
**6. ਕਹੁ ਨਾਨਕ ਘਰਿ ਪ੍ਰਭ ਮੇਰੇ ਕੈ**
**ਨਿਤ ਨਿਤ ਮੰਗਲੁ ਸੁਨੀਐ ॥੪॥੧॥**

**ਪਦ ਅਰਥ** :—ਮੰਗਲਾ—ਮੰਗਲ, ਖੁਸ਼ੀ । ਮੇਰੇ ਪ੍ਰਭ ਕੈ—ਮੇਰੇ ਪ੍ਰਭੂ ਕੈ ਘਰਿ, ਮੇਰੇ ਪ੍ਰਭੂ ਦੇ ਘਰ ਵਿਚ । ਸੁਣੀਐ—ਸੁਣਿਆਂ ਜਾਂਦਾ ਹੈ, ਸੰਤ ਜਨ ਆਖਦੇ ਹਨ ਕਿ । ਸੋਹਿਲੜਾ—ਮਿਠਾ ਸੋਹਿਲਾ, ਸਿਫਤ ਸਲਾਹ ਦਾ ਮਿਠਾ ਗੀਤ, ਖੁਸ਼ੀ ਦਾ ਮਿਠਾ ਗੀਤ । ਅਨਹਦ—ਬਿਨਾ ਵਜਾਏ ਵਜਣ ਵਾਲਾ, ਇਕ ਰਸ । ਧੁਨੀਐ—ਧੁਨਿ ਵਾਲਾ, ਸੁਰ ਵਾਲਾ । ਅਨਹਦ ਵਾਜੇ ਸ਼ਬਦ—ਸ਼ਬਦ ਦੇ ਅਨਹਦ ਵਾਜੇ, ਸਿਫ਼ਤ ਸਲਾਹ ਦੇ ਇਕ ਰਸ ਵਾਜੇ । ਅਗ ਜੇ—ਗੱਜ ਰਹੇ ਹਨ, ਜ਼ੋਰ ਨਾਲ ਵੱਜ ਰਹੇ ਹਨ । ਜਿਸਹਿ- ਜਿਸ ਪ੍ਰਮਾਤਮਾਂ ਦੀ । ਵਧਾਈ—ਚੜ੍ਹਦੀ ਕਲਾ । ਨ ਆਵੈ ਜਾਈ- ਨਾ ਜੰਮਦਾ ਹੈ, ਨਾ ਮਰਦਾ ਹੈ । ਸਭੁ ਕਿਛੁ—ਹਰੇਕ ਚੀਜ । ਚੂਕੀ—ਮੁਕ ਗਈ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਮਿਲੁ—ਮੇਲ ਕਰ । ਨਿਰਗੁਨੀਐ—ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲੇ ਨੂੰ ।੪।

**ਅਰਥ** :–

**ਪ੍ਰ.**–ਸ੍ਰੀ ਜੀਉ ! ਜੋ ਸੰਤ ਜਨ ਉਸ ਪ੍ਰਭੂ ਜੀ ਦੇ ਸਰੂਪ ਰੂਪੀ ਘਰ ਵਿਚ ਪੁਜੇ ਹੋਏ ਹਨ, ਕੀ ਉਹ ਉਸ ਘਰ ਦੀ ਕੁਝ ਜਾਣਕਾਰੀ ਭੀ ਕਰਾਉਂਦੇ ਹਨ ?

1. **ਉ**:–ਹੇ ਭਾਈ ! ਉਹ ਸੰਤ ਜਨ ਤਾਂ ਆਖਦੇ ਹਨ ਕਿ, ਉਸ ਮੇਰੇ ਪ੍ਰਭੂ ਦੇ ਘਰ ਵਿਚ ਖੁਸ਼ੀ, ਸਦਾ ਖੁਸ਼ੀ ਹੀ ਰਹਿੰਦੀ ਹੈ।
2. ਹੇ ਭਾਈ ! ਉਹ ਇਹ ਭੀ ਆਖਦੇ ਹਨ ਕਿ, ਉਸ ਪ੍ਰਭੂ ਦੇ ਘਰ ਵਿਚ ਇਕ ਰਸ ਸੁਰ ਵਾਲਾ ਸਿਫਤ ਸਲਾਹ ਦਾ ਮਿਠਾ ਗੀਤ ਸਦਾ ਹੁੰਦਾ ਰਹਿੰਦਾ ਹੈ।
3. ਹੇ ਭਾਈਓ ! ਜਿਸ ਪ੍ਰਭੂ ਦੀ ਸਦਾ ਹੀ ਚੜ੍ਹਦੀ ਕਲਾ ਰਹਿੰਦੀ ਹੈ, ਉਸ ਦੇ ਘਰ ਵਿਚ ਉਸ ਦੀ ਸਿਫਤ ਸਲਾਹ ਦੇ ਇਕ ਰਸ ਵਾਜੇ ਵੱਜਦੇ ਰਹਿੰਦੇ ਹਨ।
4. ਹੇ ਭਾਈ ! ਉਹ ਪ੍ਰਮੇਸ਼ਰ ਜੀ (ਕਦੇ) ਮਰਦਾ ਨਹੀਂ ਤੇ ਨਾ ਉਹ ਜੰਮਦਾ ਹੈ, ਸੋ, ਉਸੇ ਪ੍ਰਭੂ ਨੂੰ ਸਦਾ ਸਿਮਰਦੇ ਰਹਿਣਾ ਚਾਹੀਦਾ ਹੈ। ਹੇ ਭਾਈ ! ਜੇ ਉਸ ਪ੍ਰਭੂ ਦਾ ਸਿਮਰਨ ਕਰਦੇ ਰਹੀਏ, ਤਾਂ ਉਸ ਦੇ ਦਰ ਤੋਂ ਹਰੇਕ (ਮੂੰਹ ਮੰਗੀ) ਚੀਜ਼ ਹਾਸਲ ਕਰ ਲਈਦੀ ਹੈ।
5. ਹੇ ਭਾਈ ! ਜਿਹੜਾ ਮਨੁਖ ਉਸ ਦਾ ਸਿਮਰਨ ਕਰਦਾ ਹੈ, ਉਸ ਦੀ ਮਾਇਆ ਦੀ ਤ੍ਰਿਸ਼ਨਾ ਮੁਕ ਜਾਂਦੀ ਹੈ, ਉਸਦੀ ਹਰੇਕ ਆਸ ਪੂਰੀ ਹੋ ਜਾਂਦੀ ਹੈ, (ਇਸ ਲਈ) ਹੇ ਭਾਈ ! ਤੂੰ ਭੀ ਗੁਰੂ ਦੀ ਸ਼ਰਨ ਪੈ ਕੇ ਉਸ ਮਾਇਆ ਰਹਿਤ (ਨਿਰਲੇਪ) ਪ੍ਰਮੇਸ਼ਰ ਜੀ ਦਾ ਮਿਲਾਪ ਹਾਸਲ ਕਰ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! (ਇਹ ਗਲ ਗੁਰਮੁਖਾਂ ਦੇ ਮੂੰਹੋਂ) ਸੁਣੀ ਜਾ ਰਹੀ ਹੈ ਕਿ, ਮੇਰੇ ਪ੍ਰਭੂ ਦੇ ਘਰ ਵਿਚ ਸਦਾ ਹੀ ਖੁਸ਼ੀ ਰਹਿੰਦੀ ਹੈ।੪।੧।

**ਭਾਵਾਰਥ** :–ਇਸ ਸ਼ਬਦ ਵਿਚ ਇਹ ਸਮੁੱਚਾ ਭਾਵ ਸਤਿਗੁਰੂ ਜੀ ਅੰਕਤ ਕਰਦੇ ਹਨ ਕਿ ਉਹ ਹਰੀ ਪ੍ਰਮੇਸ਼ਰ ਮਨੁਖ ਦੇ ਕੋਲ ਵਸਦਾ ਹੈ, ਪਰ ਮਾਇਆ ਮਦ ਦੇ ਕਾਰਣ ਮਨੁਖ ਉਸਨੂੰ ਵੇਖ ਨਹੀਂ ਸਕਦਾ (੧) ਇਹ ਸਫਲ ਮਾਇਆ ਉਸ ਦੀ ਆਪਣੀ ਬਣਾਈ ਹੋਈ ਹੈ, ਇਸ ਲਈ ਉਹ ਜਿਸ ਨੂੰ ਚਾਹੇ ਇਸ ਮਾਇਆਂ ਤੋਂ ਬਚਾ ਸਕਦਾ ਹੈ (੨) ਉਹ ਇਸ ਤਰ੍ਹਾਂ ਕਿ ਆਪਣੀ ਸਭ ਉਤੇ ਪ੍ਰਧਾਨ ਅਤੇ ਸਭੇ ਕੁਝ ਜਾਣਨ ਵਾਲੀ ਹਸਤੀ ਦਾ ਨਾਮ ਬਖਸ਼ ਦਿੰਦਾ ਹੈ, ਜਿਸਦੇ ਸਾਹਮਣੇ ਮਾਇਆ ਦਾ ਜ਼ੋਰ ਨਹੀਂ ਚਲਦਾ (੩) ਮਨੁਖ ਜਦ ਹਰੀ ਦੇ ਦੁਆਰੇ ਪੁੱਜ ਜ ਦਾ ਹੈ ਤਾਂ ਉਥੇ ਖੁਸ਼ੀ ਦੇ ਗੀਤ ਸੁਣਦਾ ਹੈ (੪)

**ਰਾਮਕਲੀ ਮਹਲਾ ੫ ॥**

1. **ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ ॥**
2. **ਰਾਮ ਰਾਮਾ ਰਾਮ ਰਮਾ ਕੰਠਿ ਉਰਧਾਰੀਐ ॥**
3. **ਉਰ ਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ ॥**
4. **ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥**
5. **ਜਗਦੀਸ ਈਸ ਗੁੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ ॥**
6. **ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ ਚਿਤਾਰੀਐ ॥੧॥**

**ਪਦ ਅਰਥ** :–ਮਨਾ–ਹੇ ਮਨ। ਨ ਵਿਸਾਰੀਐ–ਭੁਲਾਣਾ ਨਹੀਂ ਚਾਹੀਦਾ। ਰਮਾ–ਸੁੰਦਰ, ਸੋਹਣਾ। ਕੰਠਿ–ਗਲ ਵਿਚ। ਉਰ–ਹਿਰਦਾ। ਪੁਰਖੁ–ਸਰਵ ਵਿਆਪਕ। ਪੂਰਨੁ–ਸਭ ਗੁਣਾਂ ਦਾ ਮਾਲਕ। ਨਿਰੰਜਨੋ–ਨਿਰ-ਅੰਜਨ, (ਮਾਇਆ ਦੇ ਮੋਹ ਦੀ) ਕਾਲਖ ਤੋਂ ਰਹਿਤ, ਨਿਰਲੇਪ। ਭੈ–ਸਾਰੇ ਡਰ। ਕਰਤਾ–ਕਰਨ ਵਾਲਾ। ਹਰਤਾ–ਨਾਸ ਕਰਨ ਵਾਲਾ। ਦੁਸਹ–ਦੁੱਸਹ, ਮੁਸ਼ਕਿਲ ਨਾਲ ਸਹਾਰੇ ਜਾ ਸਕਣ ਵਾਲੇ। ਭਵ ਖੰਡਨੋ–ਜਨਮਾਂ ਦੇ ਗੇੜ ਦਾ ਨਾਸ ਕਰਨ ਵਾਲਾ। ਜਗਦੀਸ–ਜਗਤ ਦੇ ਮਾਲਕ ਦੇ। ਈਸ–ਮਾਲਕ ਦੇ। ਗੁੋਪਾਲ–(ਅੱਖਰ 'ਗ' ਦੇ ਨਾਲ ਦੋ ਲਗਾ ਹਨ– ੋ ਅਤੇ ੁ। ਅਸਲ ਲਫ਼ਜ਼ 'ਗੋਪਾਲ' ਹੈ, ਇਥੇ ਗੁਪਾਲ ਪੜ੍ਹਨਾ ਹੈ)। ਮਾਧੋ–(ਮਾ-ਧਵ) ਮਾਇਆ ਦਾ ਪਤੀ। ਵੀਚਾਰੀਐ–ਵਿਚਾਰ ਕਰਨਾ ਚਾਹੀਦਾ ਹੈ, ਚਿਤ ਵਿਚ ਵਸਾਣਾ ਚਾਹੀਦਾ ਹੈ। ਬਿਨਵੰਤਿ–ਬੇਨਤੀ ਕਰਦਾ ਹੈ। ਮਿਲਿ–ਮਿਲ ਕੇ। ਸੰਗਿ ਸਾਧੂ ਗੁਰੂ ਦੀ ਸੰਗਤ ਵਿਚ। ਰੈਣਿ–ਰਾਤ।੧।

**ਅਰਥ** :–

**ਪ੍ਰ**:–ਸ੍ਰੀ ਜੀਉ ! ਇਹ ਮਨ ਬੜਾ ਹੀ ਚੰਚਲ ਹੈ, ਰੋਕਦਿਆਂ ਰੋਕਦਿਆਂ ਭੀ ਸੰਸਾਰ ਵਲ ਹੀ ਦੌੜਦਾ ਰਹਿੰਦਾ ਹੈ ਕੋਈ ਸਾਧਨ ਦਸੋ ?

1. **ਉ**:–ਹੇ ਭਾਈ ! ਤੂੰ ਇਕੱਲਾ ਬੈਠ ਕੇ ਮਨ ਨੂੰ ਪਿਆਰ ਨਾਲ ਇਉਂ ਸਮਝਾਇਆ ਕਰ ਕੇ, ਹੇ (ਮੇਰੇ) ਮਨਾ ਤੈਨੂੰ ਸਦਾ ਹੀ ਪ੍ਰਮੇਸ਼ਰ ਜੀ ਦਾ ਧਿਆਨ ਧਰਦੇ ਰਹਿਣਾ ਚਾਹੀਦਾ ਹੈ, ਅਤੇ ਰਤਾ ਜਿਤਨੇ ਸਮੇਂ ਲਈ ਭੀ ਉਸ ਨੂੰ ਭੁਲਾਣਾ ਨਹੀਂ ਚਾਹੀਦਾ।
2. ਹੇ ਮਨਾ ! ਉਸ ਸੋਹਣੇ ਰਾਮ ਦੇ ਨਾਮ ਨੂੰ ਸਦਾ ਹੀ ਗੱਲ ਵਿਚ ਹਿਰਦੇ ਵਿਚ ਪ੍ਰੋ ਰਖਣਾ ਚਾਹੀਦਾ ਹੈ।
3. ਹੇ ਭਾਈ ! ਸਭ ਗੁਣਾਂ ਦੇ ਮਾਲਕ ਪਾਰਬ੍ਰਹਮ ਨਿਰਲੇਪ ਹਰੀ, ਸਰਬ ਵਿਆਪਕ ਹਰੀ ਨੂੰ ਸਦਾ ਹੀ ਆਪਣੇ ਹਿਰਦੇ ਵਿਚ ਪ੍ਰੋ ਰੱਖ।

**ਪ੍ਰ**:–ਸ੍ਰੀ ਜੀਉ ! ਮੈਨੂੰ ਇਸ ਦਾ ਫਲ ਕੀ ਹਾਸਲ ਹੋਵੇਗਾ ?

4. **ਉ**:–ਹੇ ਪਿਆਰੇ ! ਉਹ ਹਰੀ ਸਾਰੇ ਡਰਾਂ ਨੂੰ ਦੂਰ ਕਰਨ ਵਾਲਾ ਹੈ, ਸਾਰੇ ਪਾਪ ਨਾਸ ਕਰਨ ਵਾਲਾ ਹੈ, ਜਨਮ ਮਰਣ

ਦੇ ਗੇੜ ਨੂੰ ਮੁਕਾਣ ਵਾਲਾ ਹੈ ਅਤੇ ਉਹ ਉਨ੍ਹਾਂ ਦੁਖਾਂ ਨੂੰ ਭੀ ਨਾਸ ਕਰਨ ਵਾਲਾ ਹੈ, ਜੋ ਕਿ ਬੜੀ ਔਖਿਆਈ ਨਾਲ ਸਹਾਰੇ ਜਾਣ ਵਾਲੇ ਹਨ।

5. ਹੇ ਭਾਈ ! ਜਗਤ ਦੇ ਮਾਲਕ, ਸਭ ਦੇ ਮਾਲਕ, ਸ੍ਰਿਸ਼ਟੀ ਦੇ ਪਾਲਣਹਾਰ, ਮਾਇਆ ਦੇ ਪਤੀ ਪ੍ਰਭੂ ਦੇ ਗੁਣਾਂ ਨੂੰ ਸਦਾ (ਹੀ) ਚਿਤ ਵਿਚ ਵਸਾਈ ਰਖਣਾ ਚਾਹੀਦਾ ਹੈ।

6. ਬੇਨਤੀ ਪੂਰਵਕ (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਗੁਰੂ ਦੀ ਸੰਗਤ ਵਿਚ ਮਿਲ ਕੇ ਦਿਨੇ ਰਾਤ (ਉਸੇ ਸਾਈਂ ਜੀ ਨੂੰ) ਯਾਦ ਕਰਦੇ ਰਹਿਣਾ ਚਾਹੀਦਾ ਹੈ।੧।

**1. ਚਰਨ ਕਮਲ ਆਧਾਰੁ ਜਨ ਕਾ ਆਸਰਾ**
**2. ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ ॥**
**3. ਨਾਮੁ ਨਰਹਰ ਨਿਧਾਨੁ ਜਿਨ ਕੈ**
**ਰਸ ਭੋਗ ਏਕ ਨਰਾਇਣਾ ॥**
**4. ਰਸ ਰੂਪ ਰੰਗ ਅਨੰਤ ਬੀਠਲ**
**ਸਾਸਿ ਸਾਸਿ ਧਿਆਇਣਾ ॥**
**5. ਕਿਲਵਿਖ ਹਰਣਾ ਨਾਮ ਪੁਨਹਚਰਣਾ**
**ਨਾਮੁ ਜਮ ਕੀ ਤ੍ਰਾਸ ਹਰਾ ॥**
**6. ਬਿਨਵੰਤਿ ਨਾਨਕ ਰਾਸਿ ਜਨ ਕੀ**
**ਚਰਨ ਕਮਲਹ ਆਸਰਾ ॥੨॥**

**ਪਦ ਅਰਥ** :—ਚਰਨ ਕਮਲ—ਕੌਲ ਫੁਲਾਂ ਜੈਸੇ ਸੋਹਣੇ ਚਰਨ। ਆਧਾਰੁ—ਆਸਰਾ, ਸਹਾਰਾ। ਜਨ ਕਾ—ਭਗਤ ਜਨਾਂ ਵਾਸਤੇ। ਮਿਲਖ—ਭੁਇੰ ਦੀ ਮਾਲਕੀ। ਭੰਡਾਰ—ਖਜਾਨੇ। ਨਾਮ ਅਨੰਤ—ਬੇਅੰਤ ਪ੍ਰਭੂ ਦਾ ਨਾਮ। ਧਰਾ—ਹਿਰਦੇ ਵਿਚ ਟਿਕਾਵਾਂ। ਨਰਹਰ ਨਾਮੁ—ਪ੍ਰਭੂ ਜੀ ਦਾ ਨਾਮ। ਨਿਧਾਨੁ—ਖਜਾਨਾ। ਜਿਨ ਕੈ—ਜਿਨ੍ਹਾਂ ਦੇ ਹਿਰਦੇ ਵਿਚ। ਅਨੰਤ ਬੀਠਲ—ਬੇਅੰਤ ਅਤੇ ਨਿਰਲੇਪ (ਪ੍ਰਭੂ) ਦਾ (ਨਾਮ)। ਬੀਠਲ—(ਮਾਇਆ ਦੇ ਪ੍ਰਭਾਵ ਤੋਂ ਪਰੇ ਟਿਕਿਆ ਰਹਿਣ ਵਾਲਾ। ਇਹ ਲਫ਼ਜ ਗੁਰੂ ਅਰਜਨ ਦੇਵ ਜੀ ਨੇ ਵਰਤਿਆ ਹੈ। ਭਗਤ ਨਾਮਦੇਵ ਜੀ ਕਿਸੇ ਬੀਠਲ ਮੂਰਤੀ ਦਾ ਪੁਜਾਰੀ ਨਹੀਂ ਸੀ)। ਸਾਸਿ ਸਾਸਿ—ਹਰੇਕ ਸਾਹ ਦੇ ਨਾਲ। ਕਿਲਵਿਖ—ਪਾਪ। ਹਰਣਾ—ਦੂਰ ਕਰਨ ਵਾਲਾ। ਪੁਨਹ ਚਰਣਾ—ਕਿਸੇ ਕਾਰਜ ਦੀ ਸਿਧੀ ਵਾਸਤੇ ਦੁਖਾਂ ਕਲੇਸ਼ਾਂ ਰੋਗਾਂ ਨੂੰ ਦੂਰ ਕਰਨ ਲਈ ਕਿਸੇ ਦੇਵਤੇ ਦੇ ਸਨਮੁਖ ਹੋ ਕੇ ਕਿਸੇ ਮੰਤ੍ਰ ਦਾ ਜਾਪ ਕਰਨਾ, ਪ੍ਰਾਸਚਿਤ ਕਰਮ। ਤ੍ਰਾਸ—ਡਰ। ਹਰਾ—ਦੂਰ ਕਰਨ ਵਾਲਾ। ਰਾਸਿ—ਪੂੰਜੀ, ਸਰਮਾਇਆ। ਜਨ ਕੀ—ਭਗਤ ਜਨ ਵਾਸਤੇ।੨।

**ਅਰਥ** :—

**ਪ੍ਰ:**—ਹੇ ਗੁਰੋ ! ਹਰ ਮਨੁਖ ਨੇ ਕਿਸੇ ਨਾ ਕਿਸੇ ਸੰਸਾਰਕ ਆਸਰੇ ਨੂੰ ਆਪਣੇ ਜੀਵਨ ਦਾ ਆਸਰਾ ਮੰਨਿਆਂ ਹੈ, ਪਰ, ਕੀ ਭਗਤ ਜਨਾਂ ਦਾ ਕੋਈ ਹੋਰ ਵਖਰਾ ਆਸਰਾ ਹੋਇਆ ਕਰਦਾ ਹੈ ?

1. **ਉ:**—ਹੇ ਭਾਈ ! ਅਸਲ ਵਿਚ ਤਾਂ ਉਸ ਪ੍ਰਭੂ ਦੇ ਸੋਹਣੇ ਚਰਨ ਹੀ ਭਗਤ ਜਨਾਂ ਵਾਸਤੇ ਜੀਵਨ ਦਾ ਸਹਾਰਾ ਹਨ ਆਸਰਾ ਹਨ।

2. ਹੇ ਪਿਆਰੇ ! ਉਸ ਬੇਅੰਤ ਪ੍ਰਭੂ ਜੀ ਦਾ ਨਾਮ ਹਿਰਦੇ ਵਿਚ ਟਿਕਾਣਾ ਹੀ ਭਗਤ ਜਨਾਂ ਵਾਸਤੇ ਧਨ ਪਦਾਰਥ ਹੈ, ਭੁਇੰ ਦੀ ਮਾਲਕੀ ਹੈ ਅਤੇ ਖਜ਼ਾਨਾ ਹੈ।

**ਪ੍ਰ:**—ਕਿਉਂ ਜੀ ! ਕੀ ਉਨ੍ਹਾਂ ਨੂੰ ਸੰਸਾਰਕ ਭੋਗਾਂ ਦੀ ਇੱਛਾ ਨਹੀਂ ਰਹਿ ਜਾਂਦੀ ?

2. **ਉ:**—ਹੇ ਭਾਈ ! ਅਸਲ ਵਿਚ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਜੀ ਦਾ ਨਾਮ ਖਜ਼ਾਨਾ ਵਸ ਰਿਹਾ ਹੈ, ਉਨ੍ਹਾਂ ਵਾਸਤੇ ਤਾਂ ਨਾਰਾਇਣ ਦਾ ਨਾਮ ਜਪਣਾ ਹੀ ਦੁਨੀਆਂ ਦੇ ਰਸਾਂ ਭੋਗਾਂ ਦਾ ਮਾਣਨਾ ਹੈ।

4. ਹੇ ਭਾਈ ! ਬੇਅੰਤ ਅਤੇ ਨਿਰਲੇਪ ਪ੍ਰਭੂ ਦਾ ਨਾਮ ਹਰੇਕ ਸਾਹ ਦੇ ਨਾਲ ਜਪਦੇ ਰਹਿਣਾ ਹੀ ਉਨ੍ਹਾਂ ਵਾਸਤੇ ਦੁਨੀਆਂ ਦੇ ਰੂਪ ਰਸ ਅਤੇ ਰੰਗ ਤਮਾਸ਼ੇ ਹਨ।

5. ਹੇ ਭਾਈਓ ! ਉਨ੍ਹਾਂ ਭਗਤ ਜਨਾਂ ਦਾ ਇਹ ਵਿਸ਼ਵਾਸ਼ ਹੈ ਹੈ ਕਿ, ਪ੍ਰਮੇਸ਼ਰ ਜੀ ਦਾ ਨਾਮ ਸਾਰੇ ਪਾਪ ਦੂਰ ਕਰਨ ਵਾਲਾ ਹੈ, ਪ੍ਰਭੂ ਦਾ ਨਾਮ ਹੀ ਭਗਤ ਜਨਾਂ ਲਈ ਪ੍ਰਾਸਚਿਤ ਕਰਮ ਹੈ, ਨਾਮ ਦੀ ਮੌਤ ਦਾ ਡਰ ਦੂਰ ਕਰਨ ਵਾਲਾ ਹੈ।

6. ਬੇਨਤੀ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਪ੍ਰਭੂ ਜੀ ਦੇ ਸੋਹਣੇ ਚਰਨਾਂ ਦਾ ਆਸਰਾ ਹੀ ਭਗਤ ਜਨਾ ਵਾਸਤੇ (ਜ਼ਿੰਦਗੀ ਦਾ) ਸਰਮਾਇਆ ਹੈ।੨।

**1. ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥**
**2. ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥**
**3. ਜੀਅ ਜੰਤ ਸਭਿ ਤੁਝੁ ਧਿਆਵਹਿ**
**ਪੁਰਖਪਤਿ ਪਰਮੇਸਰਾ ॥**
**4. ਸਰਬ ਜਾਚਿਕ ਏਕੁ ਦਾਤਾ**
**ਕਰੁਣਾ ਮੈ ਜਗਦੀਸਰਾ ॥**
**5. ਸਾਧੂ ਸੰਤੁ ਸੁਜਾਣੁ ਸੋਈ**
**ਜਿਸਹਿ ਪ੍ਰਭ ਜੀ ਮਾਨਈ ॥**
**6. ਬਿਨਵੰਤਿ ਨਾਨਕ ਕਰਹੁ ਕਿਰਪਾ**
**ਸੋਇ ਤੁਝਹਿ ਪਛਾਨਈ ॥੩॥**

**ਪਦ ਅਰਥ** :—ਸੁਆਮੀ—ਹੇ ਮਾਲਕ ਪ੍ਰਭੂ। ਜਾਨਈ—ਜਾਨੈ, ਜਾਣਦਾ। ਦੇਖਿ—ਵੇਖ ਕੇ। ਚਲਤ—ਚੋਜ ਤਮਾਸ਼ੇ। ਸੁਣਿ—ਸੁਣ ਕੇ। ਸੁਣਿ ਭਗਤ—ਭਗਤਾਂ ਦੀ ਰਾਹੀਂ ਸੁਣ ਕੇ, ਭਗਤਾਂ ਪਾਸੋਂ ਸੁਣ ਕੇ ਵਖਾਨਈ—ਵਖਾਨੈ, ਬਿਆਨ ਕਰਦਾ ਹੈਂ, (ਇਕ ਵਚਨ)। ਸਭਿ—ਸਾਰੇ। ਤੁਝੇ ਤੈਨੂੰ। ਧਿਆਵਹਿ—ਧਿਆਉਂਦੇ ਹਨ। ਪੁਰਖ ਪਤਿ—ਹੇ ਪੁਰਖਾਂ ਦੇ ਪਤੀ, ਹੇ ਜੀਵਾਂ

ਦੇ ਮਾਲਕ । ਸਰਬ ਸਾਰੇ । ਜਾਚਿਕ–ਮੰਗਤੇ । ਏਕੁ–ਤੂੰ ਇਕ । ਕਰੁਣਾਮੈ–ਹੇ ਤਰਸ ਸਰੂਪ । ਜਗਦੀਸਰਾ–ਹੇ ਜਗਤ ਦੇ ਈਸ਼ਰ, ਹੇ ਜਗਤ ਦੇ ਮਾਲਕ । ਸੁਜਾਣੁ–ਸਿਆਣਾ । ਸੋਈ–ਉਹੀ । ਜਿਸਹਿ–ਜਿਸਨੂੰ । ਮਾਨਈ–ਮਾਨੈ, ਮਾਣ ਆਦਰ ਦੇਂਦਾ ਹੈ । ਕਰਹੁ–ਤੁਸੀਂ ਕਰਦੇ ਹੋ । ਪਛਾਨਈ–ਪਛਾਣਦਾ ਹੈ ।੩।

**ਅਰਥ :–**

**ਪ੍ਰ:**–ਹੇ ਗੁਰੋ ! ਉਸ ਸਾਈਂ ਜੀ ਦੀ ਮਹਿਮਾਂ ਕਰਨ ਦਾ ਕੇਹੜਾ ਤਰੀਕਾ ਹੈ ?

1. **ਉ:**–ਹੇ ਭਾਈ ! ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਜੋਦੜੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਸੁਆਮੀ ਜੀਉ ! ਤੇਰੇ ਗੁਣ ਬੇਅੰਤ ਹਨ, ਕੋਈ ਭੀ ਜੀਵ (ਤੇਰੇ ਗੁਣਾਂ ਦਾ ਅੰਤ) ਨਹੀਂ ਜਾਣਦਾ ।
2. ਹੇ ਸੁਆਮੀ ਜੀਉ ! (ਜੇਹੜਾ ਭੀ ਕੋਈ ਮਨੁਖ ਤੇਰੇ ਕੁਝ ਗੁਣਾਂ ਦਾ ਬਿਆਨ ਕਰਦਾ ਹੈ, ਉਹ ਤੁਸਾਂ ਦਇਆਲ ਦੇ ਕੌਤਕ ਵੇਖ ਕੇ (ਜਾਂ) ਭਗਤ ਜਨਾਂ ਪਾਸੋਂ ਸੁਣ ਕੇ (ਹੀ) ਬਿਆਨ ਕਰਦਾ ਹੈ ।
3. ਹੇ ਜੀਵਾਂ ਦੇ ਮਾਲਕ ! ਹੇ ਪ੍ਰਮੇਸ਼ਰ, ਸਾਰੇ ਜੀਵ ਜੰਤ ਤੈਨੂੰ (ਹੀ) ਧਿਆਉਂਦੇ ਹਨ ।
4. ਹੇ ਤਰਸ ਸਰੂਪ ਪ੍ਰਭੂ ! ਹੇ ਜਗਤ ਦੇ ਈਸ਼ਰ, ਤੂੰ ਇਕੱਲਾ ਦਾਤਾ ਹੈਂ, ਸਾਰੇ ਜੀਵ (ਤੇਰੇ ਦਰ ਦੇ) ਮੰਗਤੇ ਹਨ ।

**ਪ੍ਰ:**–ਸ੍ਰੀ ਜੀਉ ! ਗੁਰਮਤਿ ਅਨੁਸਾਰ ਆਪ ਸੁਜਾਨ ਸੰਤ ਕਿਸ ਨੂੰ ਮੰਨਦੇ ਹੋ ?

5. **ਉ:**–ਹੇ ਭਾਈ ! ਅਸਲ ਵਿਚ ਤਾਂ ਜਿਸ ਮਨੁੱਖ ਨੂੰ ਪ੍ਰਭੂ ਆਪ ਆਦਰ ਬਖਸ਼ਦਾ ਹੈ, ਉਹੀ ਸਾਧੂ ਹੈ ਉਹੀ ਸੁਜਾਨ ਸੰਤ ਹੈ ।
6. ਬੇਨਤੀ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀਉ ! ਜਿਸ ਜੀਵ ਉਤੇ ਤੂੰ ਕਿਰਪਾ ਕਰਦਾ ਹੈਂ । ਉਹੀ ਤੈਨੂੰ ਪਛਾਣਦਾ ਹੈ (ਤੇਰੇ ਨਾਲ ਡੂੰਘੀ ਸਾਂਝ ਪਾਉਂਦਾ ਹੈ) ।੩।

**1. ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥**
**2. ਬਲਿ ਬਲਿ ਬਲਿ ਗੁਰਦੇਵ**
**ਜਿਨਿ ਨਾਮੁ ਦ੍ਰਿੜਾਇਆ ॥**
**3. ਗੁਰਿ ਨਾਮੁ ਦੀਆ ਕੁਸਲੁ ਥੀਆ**
**ਸਰਬ ਇਛਾ ਪੁੰਨੀਆ ॥**
**4. ਜਲਨੇ ਬੁਝਾਈ ਸਾਂਤਿ ਆਈ**
**ਮਿਲੇ ਚਿਰੀ ਵਿਛੁੰਨਿਆ ॥**
**5. ਆਨੰਦ ਹਰਖ ਸਹਜ ਸਾਚੇ**
**ਮਹਾ ਮੰਗਲ ਗੁਣ ਗਾਇਆ ॥**
**6. ਬਿਨਵੰਤਿ ਨਾਨਕ ਨਾਮੁ ਪ੍ਰਭ ਕਾ**
**ਗੁਰ ਪੂਰੇ ਤੇ ਪਾਇਆ ॥੪॥੨॥**

**ਪਦ ਅਰਥ** :–ਮੋਹਿ–ਮੈਂ । ਨਿਰਗੁਣ–ਗੁਣ ਹੀਣ । ਅਨਾਥੁ–ਨਿਆਸਰਾ । ਬਲਿ–ਬਲਿਹਾਰ, ਸਦਕੇ, ਕੁਰਬਾਨ । ਜਿਨਿ–ਜਿਸ (ਗੁਰਦੇਵ) ਨੇ । ਦ੍ਰਿੜਾਇਆ–ਹਿਰਦੇ ਵਿਚ ਪੱਕਾ ਕਰ ਦਿਤਾ ਹੈ । ਗੁਰਿ–ਗੁਰੂ ਨੇ । ਕੁਸਲੁ–ਅਨੰਦ । ਸਰਬ–ਸਾਰੀਆਂ । ਇਛਾ–ਮੁਰਾਦਾਂ । ਜਲਨੇ–ਜਲਨ, ਸੜਨ, ਈਰਖਾ, ਸਾੜਾ । ਚਿਰੀ–ਚਿਰ ਤੋਂ । ਵਿਛੁੰਨਿਆ–ਵਿਛੜੇ ਹੋਏ । ਹਰਖ–ਖੁਸ਼ੀ । ਤੇ–ਤੋਂ ।੪।

**ਅਰਥ :–**

**ਪ੍ਰ:**–ਹੇ ਗੁਰੋ ! ਅਸੀਂ ਵੇਖਦੇ ਹਾਂ ਕਿ ਆਪ ਜੀ ਨੂੰ ਹਰ ਵਕਤ ਖੁਸ਼ੀ ਤੇ ਖੇੜਾ ਹੀ ਬਣਿਆਂ ਰਹਿੰਦਾ ਹੈ, ਇਸ ਦਾ ਅਸਲ ਕਾਰਨ ਕੀ ਹੈ ?

1. **ਉ:**–ਹੇ ਭਾਈ ! ਅਸਲ ਵਿਚ ਇਸ ਖੇੜੇ ਦੀ ਪ੍ਰਾਪਤੀ ਲਈ ਮੇਰਾ ਕੋਈ ਭੀ ਆਪਣਾ ਬਲ ਨਹੀਂ ਹੈ, ਕਿਉਂਕਿ, ਮੈਂ ਤਾਂ ਗੁਣ ਹੀਣ ਸਾਂ, ਮੈਂ ਨਿਆਸਰਾ ਸਾਂ, ਪਰ, ਮੈਂ (ਗੁਰੂ ਦੀ ਕਿਰਪਾ ਨਾਲ ਪ੍ਰਭੂ ਦੀ) ਸ਼ਰਨੀ ਆ ਪਿਆ ਹਾਂ ।
2. ਇਸ ਲਈ, ਮੈਂ ਹੁਣ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ, ਬਲਿਹਾਰ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ, ਜਿਸ ਨੇ (ਮੇਰੇ ਹਿਰਦੇ ਵਿਚ ਪ੍ਰਭੂ ਦਾ) ਨਾਮ ਪੱਕਾ ਕਰ ਦਿਤਾ ਹੈ ।
3. ਹੇ ਭਾਈਓ ! ਗੁਰੂ ਨੇ (ਜਿਸ ਕਿਸੇ ਨੂੰ ਭੀ ਪ੍ਰਮੇਸ਼ਰ ਜੀ ਦਾ) ਨਾਮ ਦਿਤਾ ਹੈ, (ਉਸ ਦੇ ਅੰਦਰ) ਹੀ ਆਤਮਕ ਅਨੰਦ ਬਣ ਗਿਆ ਹੈ, (ਉਸ ਦੀਆਂ) ਸਾਰੀਆਂ, ਮੁਰਾਦਾਂ ਪੂਰੀਆਂ ਹੋ ਗਈਆਂ ਹਨ ।
4. ਗੁਰੂ ਨੇ ਉਸ ਦੇ ਅੰਦਰੋਂ ਸਾੜਾ ਮਿਟਾ ਦਿਤਾ, (ਉਸ ਦੇ ਅੰਦਰ) ਠੰਡ ਪੈ ਗਈ; ਉਹ (ਪ੍ਰਭੂ ਤੋਂ) ਚਿਰਾਂ ਦਾ ਵਿਛੜਿਆ ਹੋਇਆ (ਮੁੜ) ਮਿਲ ਪਿਆ ਹੈ ।
5. ਹੇ ਪਿਆਰਿਓ ! ਜਿਸ ਨੇ ਭੀ ਗੁਰੂ ਦੀ ਸ਼ਰਨ ਪੈ ਕੇ ਬੜਾ ਅਨੰਦ ਪੈਦਾ ਕਰਨ ਵਾਲੇ ਹਰਿ ਗੁਣ ਗਾਉਣੇ ਸ਼ੁਰੂ ਕੀਤੇ, ਉਸ ਦੇ ਅੰਦਰ ਅਟੱਲ ਆਤਮਕ ਅਡੋਲਤਾ ਦੀਆਂ ਖੁਸ਼ੀਆਂ ਤੇ ਅਨੰਦ ਬਣ ਗਏ ।
6. (ਗੁਰੁ) ਨਾਨਕ ਦੇਵ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ, ਹੇ ਭਾਈ ! ਉਸ ਪ੍ਰਮੇਸ਼ਰ ਜੀ ਦਾ (ਅਜਿਹਾ) ਰਾਮ ਪੂਰੇ ਗੁਰੂ ਪਾਸੋਂ (ਹੀ) ਮਿਲਦਾ ਹੈ ।੪।੨।

**ਭਾਵਾਰਥ** :–ਇਸ ਸ਼ਬਦ ਵਿਚ ਗੁਰਮਤਿ ਦੇ ਸਹੀ ਸਿਧਾਂਤ ਨੂੰ ਅੰਕਤ ਕਰਦੇ ਹੋਏ ਹਜ਼ੂਰ ਫ਼ੁਰਸਾਨ ਕਰਦੇ ਹਨ ਕਿ ਐਸੇ ਸਰਬ ਕਲਾ ਸਮਰੱਥ ਹਰੀ ਨੂੰ ਸਦਾ ਹੀ ਯਾਦ ਕਰਦੇ ਰਹਿਣਾ ਚਾਹੀਦਾ ਹੈ (੧) ਉਸ ਦਾ ਨਾਮ ਸਭ ਦੁਖ ਤੇ ਪਾਪ ਦੂਰ ਕਰਦਾ ਹੈ (੨) ਉਸ ਦੇ ਗੁਣ ਬੇਅੰਤ ਹਨ, ਜਿਸ ਤੇ ਕਿਰਪਾ ਹੋਵੇ ਉਹੀ ਗਾ ਸਕਦਾ ਹੈ (੩) ਇਸ ਕਿਰਪਾ ਦੇ ਹੋਣ ਤੇ ਗੁਰੂ ਜੀ ਆਪਣੀ ਖੁਸ਼ੀ ਪ੍ਰਗਟ ਕਰਦੇ ਹਨ । (੪)

**ਰਾਮਕਲੀ ਮਹਲਾ ੫ ॥**

**1. ਰੁਣ ਝੁਣੋ ਸਬਦੁ ਅਨਾਹਦੁ**
**ਨਿਤ ਉਠਿ ਗਾਈਐ ਸੰਤਨ ਕੈ ॥**
**2. ਕਿਲਵਿਖ ਸਭਿ ਦੋਖ ਬਿਨਾਸਨੁ**
**ਹਰਿਨਾਮੁ ਜਪੀਐ ਗੁਰ ਮੰਤਨ ਕੈ ॥**
**3. ਹਰਿ ਨਾਮੁ ਲੀਜੈ ਅਮਿਉ ਪੀਜੈ**
**ਰੈਣਿ ਦਿਨਸੁ ਅਰਾਧੀਐ ॥**
**4. ਜੋਗ ਦਾਨ ਅਨੇਕ ਕਿਰਿਆ**
**ਲਗਿ ਚਰਣ ਕਮਲਹ ਸਾਧੀਐ ॥**
**5. ਭਾਉ ਭਗਤਿ ਦਇਆਲ ਮੋਹਨ**
**ਦੂਖ ਸਗਲੇ ਪਰਹਰੈ ॥**
**6. ਬਿਨਵੰਤਿ ਨਾਨਕ ਤਰੈ ਸਾਗਰੁ**
**ਧਿਆਇ ਸੁਆਮੀ ਨਰਹਰੈ ॥੧॥**

**ਪਦ ਅਰਥ** :—ਰੁਣਝੁਣੋ—ਰੁਣੁ ਝੁਣੁ (ਰੁਣ—ਬਰੀਕ ਗਾਵਣ ਦੀ ਅਵਾਜ਼ । ਝੁਣੁ—ਝਾਂਜਰਾਂ ਦੇ ਛਣਕਾਰ ਦੀ ਅਵਾਜ) ਮਿਠੀ ਮਿਠੀ ਸੁਰ । ਰੁਣਝੁਣੋ ਸਬਦੁ—ਮਿਠੀ ਮਿਠੀ ਸੁਰਵਾਲਾ ਸ਼ਬਦ । ਅਨਾਹਦੁ—ਬਿਨਾ ਵਜਾਏ ਵਜਣ ਵਾਲਾ, ਇਕ ਰਸ, ਲਗਾਤਾਰ । ਉਠਿ—ਉਠ ਕੇ, ਆਹਰ ਨਾਲ । ਗਾਈਐ—ਗਾਇਆ ਜਾਣਾ ਚਾਹੀਦਾ ਹੈ । ਸੰਤਨ ਕੈ—ਸੰਤਨ ਕੈ ਘਰਿ, ਸਾਧ ਸੰਗਤ ਵਿਚ । ਕਿਲ ਵਿਖ—ਪਾਪ । ਸਭਿ—ਸਾਰੇ । ਜਪੀਐ—ਜਪਣਾ ਚਾਹੀਦਾ ਹੈ । ਗੁਰ ਸੰਤਨ ਕੈ—ਗੁਰੂ ਦੀ ਬਾਣੀ ਦੀ ਰਾਹੀਂ ।

ਲੀਜੈ—ਲਿਆ ਜਾਣਾ ਚਾਹੀਦਾ ਹੈ । ਅਮਿਉ—ਅੰਮ੍ਰਿਤ, ਆਤਮਕ ਜੀਵਨ ਦੇਣ ਵਾਲਾ ਨਾਮ ਜਲ । ਪੀਜੈ—ਪੀਣਾ ਚਾਹੀਦਾ ਹੈ । ਰੈਣਿ—ਰਾਤ । ਜੋਗ—ਜੋਗ ਦੇ ਸਾਧਨ । ਦਾਨ—ਦਾਨ ਪੁੰਨ । ਲਗਿ—ਲਗ ਕੇ । ਸਾਧੀਐ—ਸਾਧਨ ਕੀਤਾ ਜਾਂਦਾ ਹੈ ।

ਭਾਉ—ਪ੍ਰੇਮ । ਪਰਹਰੈ—ਦੂਰ ਕਰ ਦੇਂਦਾ ਹੈ । ਤਰੈ—ਪਾਰ ਲੰਘ ਜਾਂਦਾ ਹੈ । ਸਾਗਰ—(ਸੰਸਾਰ) ਸਮੁੰਦ੍ਰ । ਨਰਹਰੈ—ਪ੍ਰਮਾਤਮਾਂ ਨੂੰ ।੧।

**ਅਰਥ** :—

**ਪ੍ਰ**:—ਸ੍ਰੀ ਜੀਉ ! ਮਨੁਖ ਲਈ ਗੁਰਮਤਿ ਅਨੁਸਾਰ ਨਿਤ ਕਰਨ ਦੀ ਕੇਹੜੀ ਕਿਰਿਆ ਧਾਰਨ ਕਰਨੀ ਚਾਹੀਦੀ ਹੈ ?

1. **ਉ**:—ਹੇ ਭਾਈ ! ਹਰ ਪ੍ਰਾਣੀ ਨੂੰ ਨਿਤਾ ਪ੍ਰਤੀ ਉਦਮ ਨਾਲ ਉਠ ਸਾਧ ਸੰਗਤ ਵਿਚ ਜਾ ਕੇ ਪ੍ਰਮੇਸ਼ਰ ਦੀ ਸਿਫਤੋ ਸਲਾਹ ਕਰਦੇ ਰਹਿਣ ਦੀ ਮਿੱਠੀ ਮਿੱਠੀ ਸੁਰ ਵਾਲੀ ਬਾਣੀ ਨੂੰ ਇਕ ਰਸ ਗਾਉਂਦੇ ਰਹਿਣਾ ਕਾਹੀਦਾ ਹੈ। (ਇਹੋ ਹੀ ਸ੍ਰੇਸ਼ਟ ਕਰਨੀ ਹੈ) ।

2. ਹੇ ਭਾਈ ! ਉਸ ਪ੍ਰਮਾਤਮਾਂ ਦਾ ਨਾਮ ਸਾਰੇ ਪਾਪਾਂ ਤੇ ਐਬਾਂ ਦਾ ਨਾਸ ਕਰਨ ਵਾਲਾ ਹੈ. ਇਸ ਹਰਿ ਨਾਮ ਨੂੰ ਗੁਰੂ ਦੀ ਸਿਖਿਆ ਉਤੇ ਤੁਰ ਕੇ (ਸਦਾ ਹੀ) ਜਪਦੇ ਰਹਿਣਾ ਚਾਹੀਦਾ ਹੈ ।

3. ਹੇ ਪਿਆਰੇ ! ਸਾਧ ਸੰਗਤ ਵਿਚ ਮਿਲ ਕੇ, ਪ੍ਰਮੇਸ਼ਰ ਜੀ ਦਾ ਨਾਮ ਜਪਣਾ ਚਾਹੀਦਾ ਹੈ ਅਤੇ ਅਮਰ ਜੀਵਨ ਦੇਣ ਵਾਲਾ ਹਰਿ ਨਾਮ ਜਲ ਪੀਣਾ ਚਾਹੀਦਾ ਹੈ ਅਤੇ ਦਿਨੇ ਰਾਤ ਪ੍ਰਭੂ ਦਾ ਅਰਾਧਨ ਕਰਨਾ ਚਾਹੀਦਾ ਹੈ ।

**ਪ੍ਰ**:—ਸ੍ਰੀ ਜੀਉ ! ਕੀ ਹੋਰ ਜੋਗ ਸਾਧਨ ਦਾਨ ਪੁੰਨ ਕਰਨ ਦੀ ਲੋੜ ਨਹੀਂ ?

4. **ਉ**:—ਹੇ ਭਾਈ ! ਜੋਗ ਸਾਧਨਾ ਦਾ, ਅਨੇਕਾਂ ਹੀ ਦਾਨ ਪੁੰਨ ਅਤੇ ਹੋਰ ਅਜਿਹੀਆਂ ਕਿਰਿਆਵਾਂ ਦਾ ਸਾਧਨ ਹੋ ਜਾਂਦਾ ਹੈ, ਜੇ ਕਰ ਪ੍ਰਭੂ ਸੋਹਣੇ ਚਰਨਾਂ ਵਿਚ ਜੁੜਿਆ ਜਾਵੇ । ਭਾਵ ਹੈ ਪ੍ਰਭੂ ਦੇ ਚਰਨਾਂ ਕਮਲਾਂ ਵਿਚ ਲਗ ਕੇ ਜੋਗ ਆਦਿਕ ਕਰਮ ਸੰਪੂਰਨ ਹੀ ਹੋ ਜਾਂਦੇ ਹਨ ।

5. ਹੇ ਭਾਈ ! ਉਸ ਦਇਆ ਦੇ ਸੋਮੇ ਮੋਹਨ ਪ੍ਰਭੂ ਦਾ ਪਿਆਰ ਪ੍ਰਭੂ ਦੀ ਭਗਤੀ ਸਾਰੇ ਹੀ ਦੁਖ ਦੂਰ ਕਰ ਦੇਂਦੀ ਹੈ ।

6. (ਗੁਰੂ) ਨਾਨਕ ਦੇਵ ਜੀ ਬੇਨਤੀ ਪੂਰਵਕ ਆਖਦੇ ਹਨ ਕਿ, ਐ ਪਿਆਰੇ ! ਮਾਲਕ ਪ੍ਰਭੂ ਨੂੰ ਸਿਮਰ ਕੇ ਮਨੁਖ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦਾ ਹੈ ।੧।

**1. ਸੁਖ ਸਾਗਰ ਗੋਬਿੰਦ ਸਿਮਰਣੁ**
**ਭਗਤ ਗਾਵਹਿ ਗੁਣ ਤੇਰੇ ਰਾਮ ॥**
**2. ਅਨਦ ਮੰਗਲ ਗੁਰਚਰਣੀ ਲਾਗੇ**
**ਪਾਏ ਸੂਖ ਘਨੇਰੇ ਰਾਮ ॥**
**3. ਸੁਖ ਨਿਧਾਨੁ ਮਿਲਿਆ ਦੂਖ ਹਰਿਆ।**
**ਕ੍ਰਿਪਾ ਕਰਿ ਪ੍ਰਭਿ ਰਾਖਿਆ ॥**
**4. ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ**
**ਹਰਿਨਾਮੁ ਰਸਨਾ ਭਾਖਿਆ ॥**
**ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ**
**ਹਰਿ ਏਕੁ ਦ੍ਰਿਸਟੀ ਆਇਆ ॥**
**6. ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ**
**ਪੂਰਾ ਸਤਿਗੁਰੁ ਪਾਇਆ ॥੨॥**

**ਪਦ ਅਰਥ** .—ਸੁਖ ਸਾਗਰ—ਹੇ ਸੁਖਾਂ ਦੇ ਸਮੁੰਦਰ । ਗਾਵਹਿ-ਗਾਂਦੇ ਹਨ । ਅਨਦ ਮੰਗਲ—ਅਨੇਕਾਂ ਸੁਖ ਤੇ ਖੁਸ਼ੀਆਂ । ਲਾਗੇ-ਲਾਗਿ, ਲੱਗ ਕੇ । ਘਨੇਰੇ—ਅਨੇਕਾਂ, ਬਹੁਤ । ਸੁਖ ਨਿਧਾਨੁ-ਸੁਖਾਂ ਦਾ ਖਜ਼ਾਨਾ । ਹਰਿਆ—ਦੂਰ ਹੋ ਜਾਂਦਾ ਹੈ । ਪ੍ਰਭਿ-ਪ੍ਰਭੂ ਨੇ । ਭ੍ਰਮੁ—ਵਹਿਮ, ਭਟਕਣਾ । ਰਸਨਾ-ਜੀਭ (ਨਾਲ) । ਭਾਖਿਆ—ਉਚਾਰਿਆ. ਜਪਿਆ । ਚਿਤਵੈ—ਚੇਤੇ ਕਰਦਾ ਹੈ । ਦ੍ਰਿਸ਼ਟੀ—ਨਜ਼ਰੀਂ ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਿਮਰਨ ਦੀ ਬਰਕਤ ਨਾਲ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ ?

1. **ਉ**—ਹੇ ਪਿਆਰੇ ! ਨਾਮ ਦੀ ਬਰਕਤ ਨਾਲ ਉਨ੍ਹਾਂ ਦੇ ਅੰਦਰੋਂ ਇਹੋ ਹੀ ਅਵਾਜ ਆਉਂਦੀ ਹੈ ਕਿ, ਹੇ ਸੁਖਾਂ ਦੇ ਸਮੁੰਦਰ ਗੋਬਿੰਦ, (ਤੇਰੇ) ਭਗਤ (ਤੇਰਾ ਹੀ) ਸਿਮਰਨ ਕਰਦੇ ਹਨ, ਭਾਵ ਤੇਰੇ ਹੀ ਗੁਣ ਗਾਉਂਦੇ ਹਨ ।
2. ਗੁਰੂ ਦੀ ਚਰਨੀਂ ਲਗ ਕੇ ਉਨ੍ਹਾਂ ਨੂੰ ਅਨੇਕਾਂ ਅਨੰਦ ਖੁਸ਼ੀਆਂ ਤੇ ਸੁਖ ਪ੍ਰਾਪਤ ਹੋ ਜਾਂਦੇ ਹਨ ।
3. ਹੇ ਪਿਆਰੇ ! ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਸ ਨੂੰ ਸੁਖਾਂ ਦਾ ਖਜ਼ਾਨਾ ਹਰੀ ਦਾ ਨਾਮ ਮਿਲ ਜਾਂਦਾ ਹੈ, ਪ੍ਰਭੂ ਨੇ ਕਿਰਪਾ ਕਰ ਕੇ ਜਿਸ ਮਨੁਖ ਦੀ (ਦੁਖਾਂ ਤੋਂ) ਰਖਿਆ ਕੀਤੀ, ਉਸ ਦੇ ਸਾਰੇ ਦੁਖ ਨਵਿਰਤ ਹੋ ਗਏ ।
4. ਹੇ ਭਾਈ ! ਜਿਹੜਾ ਮਨੁਖ ਪ੍ਰਮਾਤਮਾਂ ਦੇ ਚਰਨਾਂ ਵਿਚ ਜੁੜ ਗਿਆ, ਜਿਸ ਨੇ ਪ੍ਰਮਾਤਮਾਂ ਦਾ ਨਾਮ ਜੀਭ ਨਾਲ ਉਚਾਰਨਾ ਸ਼ੁਰੂ ਕਰ ਦਿਤਾ, ਉਸ ਦਾ ਹਰੇਕ ਤਰ੍ਹਾਂ ਦਾ ਭਰਮ ਵਹਿਮ ਤੇ ਡਰ ਦੂਰ ਹੋ ਗਿਆ ।
5. ਉਹ ਮਨੁਖ ਪ੍ਰਭੂ ਦੀ ਕਿਰਪਾ ਦੁਆਰੇ (ਫਿਰ) ਇਕ ਪ੍ਰਮਾਤਮਾਂ ਨੂੰ ਹੀ ਚੇਤੇ ਕਰਦਾ ਰਹਿੰਦਾ ਹੈ, ਇਕੋ ਪ੍ਰਮੇਸ਼ਰ ਜੀ ਦੇ ਗੁਣ ਗਾਉਂਦਾਰਹਿੰਦਾ ਹੈ, ਉਸ ਮਨੁਖ ਨੂੰ ਹਰ ਥਾਂ ਇਕੋ ਪ੍ਰਮਾਤਮਾਂ ਵਸਦਾ ਹੋਇਆ ਨਜ਼ਰ ਆਉਂਦਾ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਿਸ ਮਨੁਖ ਉਤੇ ਪ੍ਰਭੂ ਜੀ ਨੇ ਕਿਰਪਾ ਕੀਤੀ ਹੈ, ਉਸ ਨੂੰ ਪੂਰਾ ਗੁਰੂ ਮਿਲ ਪਿਆ ।

1. **ਮਿਲਿ ਰਹੀਐ ਪ੍ਰਭ ਸਾਧ ਜਨਾ**
   **ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥**
2. **ਦਇਆਲ ਪ੍ਰਭੂ ਦਾਮੋਦਰ ਮਾਧੋ**
   **ਅੰਤੁ ਨ ਪਾਈਐ ਗੁਨੀਐ ਰਾਮ ॥**
3. **ਦਇਆਲ ਦੁਖ ਹਰ ਸਰਣਿ ਦਾਤਾ**
   **ਸਗਲ ਦੋਖ ਨਿਵਾਰਣੋ ॥**
4. **ਮੋਹ ਸੋਗ ਵਿਕਾਰ ਬਿਖੜੇ**
   **ਜਪਤ ਨਾਮ ਉਧਾਰਣੋ ॥**
5. **ਸਭਿ ਜੀਅ ਤੇਰੇ ਪ੍ਰਭੂ ਮੇਰੇ**
   **ਕਰਿ ਕਿਰਪਾਸਭ ਰੇਣ ਥੀਵਾ ॥**
6. **ਬਿਨਵੰਤਿ ਨਾਨਕ ਪ੍ਰਭ ਮਇਆ**
   **ਕੀਜੈ ਨਾਮੁ ਤੇਰਾ ਜਪਿ ਜੀਵਾ ॥੩॥**

**ਪਦ ਅਰਥ** :—ਮਿਲਿ ਰਹੀਐ—ਮਿਲੇ ਰਹਿਣਾ ਚਾਹੀਦਾ ਹੈ । ਮਿਲਿ-ਮਿਲ ਕੇ । ਸੁਨੀਐ—ਸੁਣਨਾ ਚਾਹੀਦਾ ਹੈ । ਦਾਮੋਦਰ-(ਦਾਮ—ਰਸੀ । ਉਦਰ-ਪੇਟ । ਤੜਾਗੀ । ਪ੍ਰਮਾਤਮਾਂ । ਮਾਧੋ-(ਮਾ-ਧਵ) ਮਾਇਆ ਦਾ ਪਤੀ ਪ੍ਰਮਾਤਮਾਂ । ਗੁਨੀਐ-ਗੁਣਾਂ ਦਾ ।

ਦਇਆਲ-ਦਇਆ ਦਾ ਘਰ । ਦੁਖ ਹਰ—ਦੁਖਾਂ ਦਾ ਨਾਸ ਕਰਨ ਵਾਲਾ । ਸਗਲ—ਸਾਰੇ । ਦੋਖ—ਪਾਪ । ਨਿਵਾਰਣੋ—ਦੂਰ ਕਰਨ ਵਾਲਾ । ਸੋਗ—ਗ਼ਮ । ਬਿਖੜੇ—ਔਖੇ । ਉਧਾਰਣੋ—ਬਚਾਣ ਵਾਲਾ ।

ਸਭਿ—ਸਾਰੇ । ਰੇਣ—ਚਰਨ ਧੂੜ । ਥੀਵਾ—ਥੀਵਾਂ, ਮੈਂ ਹੋ ਜਾਵਾਂ । ਪ੍ਰਭ—ਹੇ ਪ੍ਰਭੂ । ਮਾਇਆ—ਦਇਆ । ਜੀਵਾ—ਜੀਵਾਂ, ਮੈਂ ਅਮਰ ਜੀਵਨ ਹਾਸਲ ਕਰਾਂ ।੩।

**ਅਰਥ** :—

**ਪ੍ਰ**:—ਹੇ ਗੁਰੋ ! ਸਾਨੂੰ ਹਮੇਸ਼ਾਂ ਕੀ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

1. **ਉ**:—ਹੇ ਭਾਈ ! ਹਮੇਸ਼ਾਂ ਹੀ ਪ੍ਰਭੂ ਜੀ ਦੇ ਭਗਤਾਂ ਦੀ ਸੰਗਤ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ, (ਅਤੇ) ਭਗਤ ਜਨਾਂ ਨੂੰ ਮਿਲ ਕੇ ਪ੍ਰਭੂ ਦਾ ਹੀ ਕੀਰਤਨ ਸੁਣਨਾ ਚਾਹੀਦਾ ਹੈ ।

**ਪ੍ਰ**:—ਸ੍ਰੀ ਜੀਉ ! ਕੀ, ਇਸ ਤਰ੍ਹਾਂ ਉਸ ਪ੍ਰਭੂ ਦੇ ਗੁਣਾਂ ਦਾ ਅੰਤ ਪਾਇਆ ਜਾ ਸਕੇਗਾ ?

2. **ਉ**:—ਹੇ ਭਾਈ ! ਉਸ ਦਇਆ ਦੇ ਸੋਮੇਂ ਦਮੋਦਰ, ਮਾਇਆ ਦੇ ਪਤੀ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ।

**ਪ੍ਰ**:—ਸ੍ਰੀ ਜੀਉ ! ਆਖਰ ਕੀਰਤਨ ਗਾਉਂਦੇ ਅਤੇ ਸੁਣਨ ਦੀ ਬਰਕਤ ਨਾਲ ਹਾਸਲ ਕੀ ਹੋਵੇਗਾ ?

3. **ਉ**:—ਹੇ ਭਾਈ ! ਉਹ ਪ੍ਰਭੂ ਦਇਆ ਦਾ ਸੋਮਾਂ ਹੈ, ਦੁੱਖਾਂ ਦਾ ਨਾਸ
4. ਕਰਨ ਵਾਲਾ ਹੈ, (ਹੇ ਭਾਈ) ਨਾਮ ਜਪਣ ਵਾਲਿਆਂ ਨੂੰ ਉਹ ਪ੍ਰਭੂ ਮੋਹ ਸੋਗ ਅਤੇ ਔਖੇ ਵਿਕਾਰਾਂ ਤੋਂ ਬਚਾਉਣ ਵਾਲਾ ਹੈ ।

**ਪ੍ਰ**:—ਸ੍ਰੀ ਜੀਉ ! ਉਸ ਸਾਈਂ ਜੀ ਤੋਂ ਮੰਗ ਕੀ ਕਰਨੀ ਚਾਹੀਦੀ ਹੈ ?

5. **ਉ**:—ਹੇ ਪਿਆਰੇ ! ਸਹੀ ਮੰਗ ਤਾਂ ਇਹੋ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਪ੍ਰਭੂ ਜੀਉ ! (ਇਹ) ਸਾਰੇ ਜੀਵ ਤੇਰੇ (ਪੈਦਾ ਕੀਤੇ ਹੋਏ ਹਨ) ਮਿਹਰ ਕਰੋ, ਮੈਂ ਸਾਰਿਆਂ ਦੇ ਚਰਨਾਂ ਦੀ ਧੂੜ ਬਣਿਆਂ ਰਹਾਂ ।
6. (ਗੁਰੂ) ਨਾਨਕ ਦੇਵ ਜੀ ਬੇਨਤੀ ਕਰਦੇ ਹਨ ਕਿ, ਹੇ ਪ੍ਰਭੂ ! ਦਇਆ ਕਰੋ, ਮੈਂ (ਹਮੇਸ਼ਾਂ) ਤੇਰਾ ਹੀ ਨਾਮ ਜਪ ਜਪ ਕੇ ਆਤਮਕ ਜੀਵਨ ਹਾਸਲ ਕਰਦਾ ਰਵਾਂ ।੩।

1. **ਰਾਖਿ ਲਏ ਪ੍ਰਭਿ ਭਗਤ ਜਨਾ**
   **ਅਪਣੀ ਚਰਣੀ ਲਾਏ ਰਾਮ ॥**
2. **ਆਠ ਪਹਰ ਅਪਨਾ ਪ੍ਰਭੁ ਸਿਮਰਹ**
   **ਏਕੋ ਨਾਮੁ ਧਿਆਏ ਰਾਮ ॥**
3. **ਧਿਆਇ ਸੋ ਪ੍ਰਭੁ ਤਰੇ ਭਵਜਲ**
   **ਰਹੇ ਆਵਣ ਜਾਣਾ ॥**
4. **ਸਦਾ ਸੁਖੁ ਕਲਿਆਣ ਕੀਰਤਨੁ**
   **ਪ੍ਰਭ ਲਗਾ ਮੀਠਾ ਭਾਣਾ ॥**

5. **ਸਭ ਇਛ ਪੁੰਨੀ ਆਸ ਪੂਰੀ**
**ਮਿਲੇ ਸਤਿਗੁਰ ਪੂਰਿਆ ॥**
6. **ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ**
**ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥**

**ਪਦ ਅਰਥ** :—ਪ੍ਰਭਿ—ਪ੍ਰਭੂ ਨੇ । ਲਾਏ—ਲਾਇ, ਲਾਕੇ । ਸਿਮਰਹ—ਆਓ, ਅਸੀਂ ਸਿਮਰੀਏ । ਧਿਆਏ—ਧਿਆਇ, ਧਿਆਏ ਕੇ, ਧਿਆਨ ਧਰ ਕੇ ।

ਤਰੇ—ਪਾਰ ਲੰਘ ਗਏ । ਭਵਜਲ—ਸੰਸਾਰ ਸਮੁੰਦਰ । ਰਹੇ—ਮੁਕ ਗਏ । ਆਵਣ ਜਣਾ—ਜੰਮਣਾ ਮਰਨਾ । ਕਲਿਆਣ—ਸੁਖ ਅਨੰਦ । ਪ੍ਰਭ ਭਾਣਾ—ਪ੍ਰਭੂ ਦਾ ਭਾਣਾ, ਪ੍ਰਭੂ ਦੀ ਰਜਾ ।

ਸਭ ਇਛ—ਹਰੇਕ ਮੁਰਾਦ । ਪੁੰਨੀ—ਪੂਰੀ ਹੋ ਗਈ । ਮਿਲੇ ਸਤਿਗੁਰ—ਜੇਹੜੇ ਮਨੁਖ ਗੁਰੂ ਨੂੰ ਮਿਲ ਪਏ । ਪ੍ਰਭ—ਪ੍ਰਭੂ ਨੇ । ਵਿਸੂਰਿਆ—ਵਿਸੂਰੇ, ਝੋਰੇ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਸ ਪ੍ਰਮੇਸ਼ਰ ਜੀ ਦੇ ਚਿੰਤਨ ਕਰਦੇ ਰਹਿਣ ਦਾ ਮਨ ਵਿਚ ਉਤਸ਼ਾਹ ਕਿਵੇਂ ਪ੍ਰਗਟ ਹੋ ਸਕਦਾ ਹੈ ?

1. **ਉ**:—ਹੇ ਭਾਈ ! ਜਦੋਂ ਅਸੀਂ ਪਿਛਲੇ ਸਮੇਂ ਵਲ ਨਜ਼ਰ ਮਾਰਦੇ ਹਾਂ, ਤਾਂ ਸਾਨੂੰ ਸੋਝੀ ਇਉਂ ਮਿਲਦੀ ਹੈ ਕਿ, ਸਦਾ ਤੋਂ ਹੀ ਪ੍ਰਭੂ ਜੀ ਨੇ ਆਪਣੇ ਚਰਨਾਂ ਵਿਚ ਜੋੜ ਕੇ ਭਗਤ ਜਨਾਂ ਦੀ ਰਖਿਆ ਕੀਤੀ ਹੈ ।
2. ਸੋ, ਹੇ ਭਾਈ ! ਇਕ ਹਰੀ ਦੇ ਨਾਮ ਦਾ ਧਿਆਨ ਧਰ ਕੇ, ਆਓ, ਅਸੀਂ ਭੀ ਅੱਠੇ ਪਹਿਰ ਆਪਣੇ ਪ੍ਰਭੂ ਨੂੰ ਸਿਮਰਦੇ ਰਹੀਏ ।
3. ਹੇ ਭਾਈ ! ਅਨੇਕਾਂ ਹੀ ਜੀਵ ਉਸ ਪ੍ਰਭੂ ਦਾ ਧਿਆਨ ਧਰ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਲੰਘ ਗਏ, (ਉਨ੍ਹਾਂ ਦੇ) ਜਨਮ ਮਰਨ (ਦੇ ਗੜ) ਮੁਕ ਗਏ ।
4. ਹੇ ਭਾਈ ! ਉਸ ਪ੍ਰਭੂ ਦੀ ਸਿਫਤ ਸਲਾਹ ਕਰਦਿਆਂ ਉਨ੍ਹਾਂ ਦੇ ਅੰਦਰ ਸਦਾ ਸੁਖ ਅਨੰਦ ਬਣਿਆਂ ਰਿਹਾ ਅਤੇ ਉਨ੍ਹਾਂ ਨੂੰ ਪ੍ਰਭੂ ਜੀ ਦੀ ਰਜਾ ਮਿੱਠੀ ਲਗਣ ਲਗ ਪਈ ।
5. ਉਨ੍ਹਾਂ ਦੀ ਹਰੇਕ ਮੁਰਾਦ ਪੂਰੀ ਹੋ ਗਈ, ਉਨ੍ਹਾਂ ਦੀ ਹਰੇਕ ਆਸ ਪੂਰੀ ਹੋ ਗਈ, ਜਿਨ੍ਹਾਂ ਦਾ ਮਿਲਾਪ ਪੂਰੇ ਸਤਿਗੁਰਾਂ ਦੇ ਨਾਲ ਹੋ ਗਿਆ ।
6. (ਗੁਰੂ) ਨਾਨਕ ਦੇਵ ਜੀ ਬੇਨਤੀ ਕਰਦੇ ਹਨ ਕਿ, ਹੇ ਭਾਈ ! ਜੇਹੜੇ ਮਨੁਖ ਪ੍ਰਭੂ ਜੀ ਨੇ ਆਪਣੇ ਨਾਲ ਅਭੇਦ ਕਰ ਲਏ ਹਨ, ਉਨ੍ਹਾਂ ਨੂੰ (ਫਿਰ) ਕੋਈ ਭੀ ਦੁਖ ਅਤੇ ਝੋਰੇ ਨਹੀਂ ਵਿਆਪਦੇ ।੪।੩।

**ਭਾਵਾਰਥ** :—ਹਰੀ ਦਾ ਨਾਮ ਸਿਮਰਨ ਕਰਦੇ ਰਹਿਣ ਨਾਲ ਪਾਪ ਦੂਰ ਹੁੰਦੇ ਹਨ ਅਤੇ ਜੋਗ, ਆਦਿ ਕਰਮਾਂ ਦਾ ਧੰਨ ਭੀ ਪ੍ਰਾਪਤ ਹੁੰਦਾ ਹੈ (੧) ਭਰਮ ਤੇ ਭਉ ਦੂਰ ਹੋ ਕੇ ਹਰ ਤਰ੍ਹਾਂ ਦਾ ਸੁਖ ਮਿਲਦਾ ਹੈ (੨) ਸੋਗ ਮੋਹ ਆਦਿ ਦੇ ਸਾਰੇ ਹੀ ਦੋਸ਼ ਦੂਰ ਹੋ ਜਾਂਦੇ ਹਨ (੩) ਅਤੇ ਹੁਕਮੀ ਬੰਦਾ ਬਣ ਕੇ ਸਭੇ ਆਸਾ ਪੂਰੀਆਂ ਹੁੰਦੀਆਂ ਹਨ ਅਤੇ ਜਨਮ ਮਰਨ ਕਟਿਆ ਜਾਂਦਾ ਹੈ (੪) ।

**ਰਾਮਕਲੀ ਮਹਲਾ ੫ ਛੰਤ ॥ ਸਲੋਕੁ ॥**

1. **ਚਰਨ ਕਮਲ ਸਰਣਾਗਤੀ**
**ਅਨਦ ਮੰਗਲ ਗੁਣ ਗਾਮ ॥**
2. **ਨਾਨਕ ਪ੍ਰਭੁ ਆਰਾਧੀਐ**
**ਬਿਪਤਿ ਨਿਵਾਰਣ ਰਾਮ ॥੧॥**

**ਪਦ ਅਰਥ** :—ਚਰਨ ਕਮਲ—(ਗੁਰੂ ਦੇ) ਸੋਹਣੇ ਚਰਨ । ਸਰਣਾਗਤੀ—ਸਰਣ ਆਗਤੀ, ਸ਼ਰਨ ਆ ਕੇ । ਮੰਗਲ—ਖੁਸੀ । ਗੁਣ ਗਾਮ—ਗੁਣ ਗਾਉਣੇ । ਅਰਾਧੀਐ—ਅਰਾਧਨਾ ਚਾਹੀਦਾ ਹੈ । ਬਿਪਤਿ—ਬਿਪਤਾ । ਨਿਵਾਰਣੁ—ਦੂਰ ਕਰਨ ਵਾਲਾ ।੧।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਹ ਅਜਿਹੇ ਕੇਹੜੇ ਮਨੁਖ ਹਨ, ਜਿਨ੍ਹਾਂ ਦੇ ਅੰਤਰ ਆਤਮੇਂ ਸਦਾ ਹੀ ਸੁਖ ਅਨੰਦ ਬਣੇ ਰਹਿੰਦੇ ਹਨ ?

1. **ਉ**:—ਹੇ ਭਾਈਓ ! ਅਸਲ ਵਿਚ ਜਿਹੜੇ ਮਨੁਖ ਗੁਰੂ ਦੇ ਸੋਹਣੇ ਚਰਨਾਂ ਦੀ ਸ਼ਰਨ ਵਿਚ ਆ ਕੇ ਉਸ ਪ੍ਰਮੇਸ਼ਰ ਜੀ ਦੇ ਗੁਣ ਗਾਉਂਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਸਦਾ ਹੀ ਅਨੰਦ ਸੁਖ ਬਣੇ ਰਹਿੰਦੇ ਹਨ ।
2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਇਸ ਲਈ ਪ੍ਰਮੇਸ਼ਰ ਜੀ ਦਾ ਨਾਮ ਆਰਾਧਨ ਕਰਨਾ ਚਾਹੀਦਾ ਹੈ, (ਕਿਉਂਕਿ ਉਹ) ਪ੍ਰਮਾਤਮਾਂ ਹਰੇਕ (ਹੀ) ਬਿਪਤਾ ਦੂਰ ਕਰਨ ਵਾਲਾ ਹੈ ।੧।

**ਛੰਤੁ ॥**

1. **ਪ੍ਰਭ ਬਿਪਤਿ ਨਿਵਾਰਣੋ**
**ਤਿਸੁ ਬਿਨੁ ਅਵਰੁ ਨ ਕੋਇ ਜੀਉ ॥**
2. **ਸਦਾ ਸਦਾ ਹਰਿ ਸਿਮਰੀਐ**
**ਜਲਿ ਥਲਿ ਮਹੀਅਲਿ ਸੋਇ ਜੀਉ ॥**
3. **ਜਲਿ ਥਲਿ ਮਹੀਅਲਿ ਪੂਰਿ ਰਹਿਆ**
**ਇਕ ਨਿਮਖ ਮਨਹੁ ਨ ਵੀਸਰੈ ॥**
4. **ਗੁਰਚਰਨ ਲਾਗੇ ਦਿਨ ਸਭਾਗੇ**
**ਸਰਬ ਗੁਣ ਜਗਦੀਸਰੈ ॥**
5. **ਕਰਿ ਸੇਵ ਸੇਵਕ ਦਿਨਸੁ ਰੈਣੀ**
**ਤਿਸੁ ਭਾਵੈ ਸੋ ਹੋਇ ਜੀਉ ॥**
6. **ਬਲਿ ਜਾਇ ਨਾਨਕੁ ਸੁਖਹ ਦਾਤੇ**
**ਪਰਗਾਸੁ ਮਨਿ ਤਨਿ ਹੋਇ ਜੀਉ ॥੧॥**

**ਪਦ ਅਰਥ** :—ਸਿਮਰੀਐ—ਸਿਮਰਨਾ ਚਾਹੀਦਾ ਹੈ ।

ਜਲਿ—ਜਲ ਵਿਚ । ਥਲਿ—ਥਲ ਵਿਚ, ਧਰਤੀ ਵਿਚ । ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਅਕਾਸ਼ ਵਿਚ, ਪੁਲਾੜ ਵਿਚ । ਪੂਰਿ ਰਹਿਆ—ਵਿਆਪਕ ਹੈ । ਨਿਮਖ—ਅੱਖ ਝਮਕਣ ਜਿਤਨਾ ਸਮਾਂ । ਮਨਹੁ—ਮਨ ਤੋਂ । ਸਭਾਗੇ-ਭਾਗਾਂ ਵਾਲੇ । ਜਗਦੀਸਰੈ—ਜਗਤ ਦੇ, ਈਸਰ ਦੇ, ਜਗਤ ਦੇ, ਮਾਲਕ ਦੇ । ਸਰਬ ਗੁਣ—ਸਾਰੇ ਗੁਣ, ਸਾਰੀਆਂ ਵਡਿਆਈਆਂ, ਸਾਰੀ ਮੇਹਰ । ਸੇਵ ਸੇਵਕ—ਸੇਵਕਾਂ ਵਾਲੀ ਸੇਵਾ । ਰੈਣੀ-ਰਾਤ । ਤਿਸੁ—ਉਸ (ਪ੍ਰਭੂ) ਨੂੰ । ਭਾਵੈ—ਚੰਗਾ ਲਗਦਾ ਹੈ । ਬਲਿ ਜਾਇ—ਸਦਕੇ ਜਾਂਦਾ ਹੈ । ਸੁਖਹ ਦਾਤੇ—ਸੁਖ ਦੇਣ ਵਾਲੇ ਤੋਂ । ਪਰਗਾਸੁ—(ਸਹੀ ਆਤਮਕ ਜੀਵਨ ਦਾ) ਚਾਨਣ । ਮਨਿ—ਮਨ ਵਿਚ । ਤਨਿ—ਤਨ ਵਿਚ ।੧।

**ਅਰਥ** :—

**ਪ੍ਰ:**—ਹੇ ਗੁਰੋ ! ਕੋਈ ਅਜੇਹਾ ਸ਼ਕਤੀ ਸਾਲੀ ਸਮਰੱਥ ਪੁਰਖ ਦਸੋ, ਜੋ ਕਿ ਹਰ ਤਰ੍ਹਾਂ ਦੀ ਬਿਪਤਾ ਦੂਰ ਕਰਨ ਵਾਲਾ ਹੋਵੇ ?

1. **ਉ:**—ਹੇ ਭਾਈਓ ! ਅਸਲ ਵਿਚ ਤਾਂ ਜੀਵਾਂ ਦੀ ਹਰੇਕ ਬਿਪਤਾ ਦੂਰ ਕਰਨ ਵਾਲਾ (ਇਕੋ ਹੀ) ਪ੍ਰਮਾਤਮਾਂ ਹੈ । ਉਸ ਤੋਂ ਬਿਨਾ ਤਾਂ ਹੋਰ ਕੋਈ ਭੀ (ਇਹੋ ਜਿਹੀ ਸਮਰਥਾ ਰਖਣ ਵਾਲਾ) ਨਹੀਂ ਹੈ ।
2. ਇਸ ਲਈ, ਹੇ ਭਾਈ ! ਸਦਾ ਸਦਾ ਹੀ ਪ੍ਰਮੇਸ਼ਰ ਜੀ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ, ਜੋ ਪ੍ਰਮਾਤਮਾ ਧਰਤੀ ਵਿਚ, ਅਕਾਸ਼ ਵਿ੍, (ਹਰ ਥਾਂ) ਵਿਚ ਹੀ ਮੌਜੂਦ ਹੈ ।
3. ਹੇ ਭਾਈ ! ਉਹ ਪ੍ਰਮੇਸ਼ਰ ਜੀ, ਜਲ ਵਿਚ, ਧਰਤੀ ਵਿਚ, ਪੁਲਾੜ ਵਿਚ (ਹਰ ਥਾਂ) ਵਿਆਪਕ ਹੈ, (ਇਸ ਲਈ ਉਹ) ਅੱਖ ਦੇ ਝਮਕਣ ਜਿਤਨੇ ਸਮੇਂ ਵਾਸਤੇ ਭੀ ਪ੍ਰਭੂ ਜੀ ਸਾਡੇ ਮਨ ਤੋਂ (ਕਦੇ) ਭੁਲਣਾ ਨਹੀਂ ਚਾਹੀਦਾ ।
4. ਹੇ ਭਾਈਓ ! ਅਸਲ ਵਿਚ ਉਹੀ ਦਿਨ ਭਾਗਾਂ ਵਾਲੇ (ਸਮਝੋ ਜਦੋਂ ਕਿ ਸਾਡਾ ਮਨ) ਗੁਰੂ ਦੇ ਚਰਨਾਂ ਵਿਚ ਜੁੜਿਆ ਰਹੇ । (ਪਰ ਇਹ ਸਾਡੇ ਆਪਣੇ ਵੱਸ ਦੀ ਗਲ ਨਹੀਂ ਹੈ, ਇਹ ਤਦੋਂ ਹੀ ਹੁੰਦਾ ਹੈ, ਜਦੋਂ) ਜਦੋਂ ਉਸ ਜਗਤ ਦੇ ਮਾਲਕ ਪ੍ਰਭੂ ਦੀ ਮੇਹਰ (ਹੋਵੇ) ।
5. ਇਸ ਲਈ, ਹੇ ਭਾਈ ! ਦਿਨੇ ਰਾਤ ਸੇਵਕਾਂ ਵਾਂਗ ਉਸ ਪ੍ਰਭੂ ਦੀ ਸੇਵਾ ਭਗਤੀ ਕਰਿਆ ਕਰ, (ਕਿਉਂਕਿ) ਜੋ ਉਸ ਨੂੰ ਭਾਉਂਦਾ ਹੈ ਉਹੀ (ਜਗਤ ਵਿਚ) ਹੁੰਦਾ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਮੈਂ ਤਾਂ ਉਸ ਸੁਖ ਦਾਤੇ ਪ੍ਰਭੂ ਤੋਂ ਕੁਰਬਾਨ ਜਾਂਦਾ ਹਾਂ, ਕਿਉਂਕਿ (ਉਸ ਦੀ) ਮੇਹਰ ਨਾਲ ਹੀ ਸਾਡੇ) ਮਨ ਵਿਚ, ਤਨ ਵਿਚ (ਸਹੀ ਆਪਣੇ ਆਤਮਕ ਜੀਵਨ ਦਾ) ਚਾਨਣਾ ਹੋ ਸਕਦਾ ਹੈ ।੧।

**ਸਲੋਕੁ ॥**

**1. ਹਰਿ ਸਿਮਰਤ ਮਨੁ ਤਨੁ ਸੁਖੀ**
**ਬਿਨਸੀ ਦੁਤੀਆ ਸੋਚ ॥**
**2. ਨਾਨਕ ਟੇਕ ਗੋੁਪਾਲ ਕੀ**
**ਗੋਵਿੰਦ ਸੰਕਟ ਮੋਚ ॥੧॥**

**ਪਦ ਅਰਥ** :—ਸਿਮਰਤ—ਸਿਮਰਦਿਆਂ । ਬਿਨਸੀ—ਮੁੱਕ ਗਈ । ਦੁਤੀਆ—ਦੂਜੀ, ਹੋਰ ਹੋਰ । ਸੋਚ—ਚਿੰਤਾ, ਫਿਕਰ । ਟੇਕ—ਆਸਰਾ । ਗੋੁਪਾਲ—(ਅੱਖਰ 'ਗ' ਦੇ ਨਾਲ ਦੋ ਲਗਾਂ ਹਨ— ੋ ਅਤੇ ੁ । ਅਸਲ ਲਫਜ਼ 'ਗੋਪਾਲ' ਹੈ, ਇਥੇ ਗੁਪਾਲ ਪੜ੍ਹਨਾ ਹੈ) । ਸੰਕਟ—ਦੁੱਖ ਕਲੇਸ਼ । ਮੋਚ—ਨਾਸ ਕਰਨ ਵਾਲਾ ।੧।

**ਅਰਥ** :—

**ਪ੍ਰ:**—ਹੇ ਗੁਰੋ ! ਬਾਹਰੋਂ ਵੇਖਣ ਵਿਚ ਤਾਂ ਬਹੁਤ ਲੋਕ ਸੁਖੀਏ ਨਜ਼ਰ ਆਉਂਦੇ ਹਨ, ਪਰ ਅਜਿਹਾ ਮਨੁਖ ਕੌਣ ਹੈ ਜੋ ਮਨ ਤਨ ਕਰ ਕੇ ਸੁਖੀਆ ਰਹਿੰਦਾ ਹੋਵੇ ?

1. **ਉ:**—ਹੇ ਭਾਈਓ ! ਅਸਲ ਵਿਚ ਤਾਂ ਜਿਸ ਮਨੁਖ ਨੇ, ਪ੍ਰਮੇਸ਼ਰ ਜੀ ਦਾ ਨਾਮ ਸਿਮਰਿਆ ਹੈ, ਉਸ ਦਾ ਮਨ ਸੁਖੀ ਹੋ ਗਿਆ ਅਤੇ ਉਸ ਦਾ ਤਨ ਭੀ ਸੁਖੀ ਹੋ ਗਿਆ ਹੈ; (ਕਿਉਂਕਿ) ਪ੍ਰਭੂ ਜੀ ਦੀ ਯਾਦ ਤੋਂ ਬਿਨਾ ਉਸ ਦੀ ਹੋਰ ਹੋਰ ਸਭ ਚਿੰਤਾ ਫਿਕਰ ਦੂਰ ਹੋ ਗਿਆ ।
2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜਿਸ ਮਨੁਖ ਨੇ ਸਾਰੇ ਸੰਕਟ ਦੂਰ ਕਰਨ ਵਾਲੇ ਗੋਬਿੰਦ ਗੁਪਾਲ ਦਾ ਆਸਰਾ ਲਿਆ ਹੈ । (ਉਹ ਸਦਾ ਹੀ ਸੁਖੀਆ ਰਹਿੰਦਾ ਹੈ) ।੧।

**ਛੰਤੁ ॥**

**1. ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥**
**2. ਹਰਿ ਗੁਣ ਆਨੰਦ ਗਾਏ**
**ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥**
**3. ਪ੍ਰਤਿਪਾਲ ਅਚੁਤ ਪੁਰਖੁ ਏਕੋ**
**ਤਿਸਹਿ ਸਿਉ ਰੰਗੁ ਲਾਗਾ ॥**
**4. ਕਰ ਚਰਨ ਮਸਤਕੁ ਮੇਲਿ ਲੀਨੇ**
**ਸਦਾ ਅਨਦਿਨੁ ਜਾਗਾ ॥**
**5. ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ**
**ਤਨੁ ਜੋਬਨੁ ਧਨੁ ਮਾਲੁ ਜੀਉ ॥**
**6. ਸਦ ਸਦਾ ਬਲਿ ਜਾਇ ਨਾਨਕ**
**ਸਰਬ ਜੀਆ ਪ੍ਰਤਿਪਾਲ ਜੀਉ ॥੨॥**

**ਪਦ ਅਰਥ** :—ਭੈ—'ਭਉ' ਤੋਂ ਬਹੁ ਵਚਨ । ਦੀਨਾ ਨਾਥ—ਕਮਜ਼ੋਰਾਂ ਦਾ ਰਾਖਾ । ਪ੍ਰਤਿਪਾਲ—ਪਾਲਣਹਾਰ । ਅਚੁਤ—ਕਦੇ ਨਾ ਡਿਗਣ ਵਾਲਾ, ਅਬਿਨਾਸੀ । ਸਿਉ—ਨਾਲ । ਰੰਗੁ—ਪ੍ਰੇਮ । ਕਰ—ਹੱਥ । ਮਸਤਕੁ—ਮੱਥਾ । ਅਨਦਿਨੁ—ਹਰ

ਰੋਜ਼, ਹਰ ਵੇਲੇ। ਜੀਉ–ਜਿੰਦ। ਪਿੰਡੁ–ਸਰੀਰ। ਗ੍ਰਿਹੁ–ਘਰ। ਬਲਿ ਜਾਇ ਸਦਕੇ ਜਾਂਦਾ ਹੈ।੨।

**ਅਰਥ** :–

**ਪ੍ਰ**:–ਸ੍ਰੀ ਜੀਉ ! ਸਾਈਂ ਜੀ ਦਾ ਸਿਮਰਨ ਕਰਨ ਵਾਲੇ ਨੂੰ ਆਖਰ ਫਲ ਕੀ ਪ੍ਰਾਪਤ ਹੁੰਦਾ ਹੈ ?

1. **ਉ**:–ਹੇ ਭਾਈ ! ਜਿਸ ਭੀ ਕਿਸੇ ਮਨੁਖ ਨੇ ਦੀਨਾਨਾਦ ਪਾਲਣਹਾਰ ਹਰੀ
2. ਪ੍ਰਭੂ ਦੇ ਗੁਣ ਗਾਉਣੇ ਸ਼ੁਰੂ ਕਰ ਦਿਤੇ। ਦਇਆ ਦੇ ਸੋਮੇਂ ਨਾਰਾਇਣ ਨੇ ਉਸ ਦੇ ਸਾਰੇ ਡਰ ਅਤੇ ਦੁੱਖ, ਕਲੇਸ਼ ਕੱਟ ਦਿਤੇ ।
3. ਹੇ ਭਾਈ ! ਸਭ ਦੀ ਪਾਲਣਾ ਕਰਨ ਵਾਲਾ ਅਬਿਨਾਸ਼ੀ ਸਿਰਫ ਅਕਾਲ ਪੁਰਖ ਹੀ ਹੈ, ਜਿਸ ਦਾ ਪਿਆਰ ਉਸ ਨਾਲ ਲਗ ਗਿਆ ਹੈ।
4. ਜਿਸ ਨੇ ਆਪਣੇ ਹੱਥ ਆਪਣਾ ਮੱਥਾ ਉਸ ਦੇ ਚਰਨਾਂ ਉਤੇ ਰਖ ਦਿਤਾ, ਪ੍ਰਭੂ ਨੇ ਉਸ ਨੂੰ ਆਪਣੇ ਨਾਲ ਜੋੜ ਲਿਆ, (ਉਹ ਫਿਰ ਮਾਇਆ ਦੇ ਹਲਿਆਂ ਵਲੋਂ) ਸਦਾ ਹੀ ਸੁਚੇਤ ਰਹਿਣ ਲਗ ਪਿਆ।

**ਪ੍ਰ**:–ਸ੍ਰੀ ਜੀਉ ! ਉਸ ਦੀ ਮਾਨਸਕ ਅਵਸਥਾ ਕਿਸ ਪ੍ਰਕਾਰ ਦੀ ਹੋ ਜਾਂਦੀ ਹੈ ?

5. **ਉ**:–ਹੇ ਭਾਈ ! ਉਸ ਦਾ ਇਹ ਨਿਸਚਾ ਹੋ ਆਉਂਦਾ ਹੈ ਕਿ, ਸਾਡੀ ਇਹ ਜਿੰਦ (ਸਾਡਾ ਇਹ) ਸਰੀਰ, ਘਰ, ਥਾਂ. ਤਨ, ਜੋਬਨ ਅਤੇ ਧਨ ਮਾਲ ਸਭ ਕੁਝ ਉਸ ਪ੍ਰਮੇਸ਼ਰ ਜੀ ਦਾ ਹੀ ਦਿਤਾ ਹੋਇਆ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਉਹ ਪ੍ਰਭੂ ਸਾਰੇ ਜੀਵਾਂ ਦਾ ਪਾਲਣ ਵਾਲਾ ਹੈ (ਮੈਂ) ਉਸ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੨।

**ਸਲੋਕੁ ॥**

**1. ਰਸਨਾ ਉਚਰੈ ਹਰਿ ਹਰੇ**
**ਗੁਣ ਗੋਵਿੰਦ ਵਖਿਆਨ ॥**
**2. ਨਾਨਕ ਪਕੜੀ ਟੇਕ ਏਕ**
**ਪਰਮੇਸਰੁ ਰਖੈ ਨਿਦਾਨ ॥੧॥**

**ਪਦ ਅਰਥ** :–ਰਸਨਾ–ਜੀਭ ਨਾਲ। ਉਚਰੈ–ਉਚਾਰਦਾ ਹੈ। ਟੇਕ–ਆਸਰਾ। ਰਖੈ–ਰਖਿਆ ਕਰਦਾ ਹੈ। ਨਿਦਾਨ–ਅੰਤ ਨੂੰ।੧।

**ਅਰਥ** :–

**ਪ੍ਰ**:–ਸ੍ਰੀ ਜੀਉ ! ਉਹ ਅਜਿਹਾ ਕਿਹੜਾ ਪੁਰਖ ਹੈ ਜਿਸ ਦੀ ਅੰਤ ਸਮੇਂ ਉਹ ਪ੍ਰਮੇਸ਼ਰ ਜੀ ਰਖਿਆ ਕਰਦਾ ਹੈ ?

1. **ਉ**:–ਹੇ ਪਿਆਰੇ ! ਜਿਸ ਮਨੁਖ ਵਿਚ ਇਹ ਤਿੰਨ ਗੁਣ ਪਾਏ ਜਾਂਦੇ ਹੋਣ। (੧) ਜੋ ਮਨੁਖ ਆਪਣੀ ਜੀਭ ਨਾਲ ਪ੍ਰਮੇਸਰ ਜੀ ਦਾ ਨਾਮ ਉਚਾਰਨ ਕਰਦਾ ਰਹਿੰਦਾ ਹੈ। (੨) ਗੋਬਿੰਦ ਦੇ ਗੁਣਾਂ ਦਾ ਬਿਆਨਕ ਰਦਾ ਰਹਿੰਦਾ ਹੋਵੇ।
2. (੩) ਸਦਾ ਹੀ ਇਕੋ ਪ੍ਰਮੇਸ਼ਰ ਜੀ ਦਾ ਆਸਰਾ ਲਈ ਰਖਦਾ ਹੈ, (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਹ ਪ੍ਰਮੇਸ਼ਰ ਜੀ ਅੰਤ ਸਮੇਂ ਐਸੇ ਪੁਰਖ ਦੀ (ਜ਼ਰੂਰ ਹੀ) ਰਖਿਆ ਕਰਦਾ ਹੈ।੧।

**ਛੰਤੁ ॥**

**1. ਸੋ ਸੁਆਮੀ ਪ੍ਰਭੁ ਰਖਕੋ ਅੰਚਲਿ**
**ਤਾਕੈ ਲਾਗੁ ਜੀਉ ॥**
**2. ਭਜੁ ਸਾਧੂ ਸੰਗਿ ਦਇਆਲ ਦੇਵ**
**ਮਨ ਕੀ ਮਤਿ ਤਿਆਗੁ ਜੀਉ ॥**
**3. ਇਕ ਓਟ ਕੀਜੈ ਜੀਉ ਦੀਜੈ**
**ਆਸ ਇਕ ਧਰਣੀ ਧਰੈ ॥**
**4. ਸਾਧ ਸੰਗੇ ਹਰਿਨਾਮ ਰੰਗੇ**
**ਸੰਸਾਰੁ ਸਾਗਰੁ ਸਭੁ ਤਰੈ ॥**
**5. ਜਨਮ ਮਰਣ ਬਿਕਾਰ ਛੂਟੇ**
**ਫਿਰਿ ਨ ਲਾਗੈ ਦਾਗੁ ਜੀਉ ॥**
**6. ਬਲਿ ਜਾਇ ਨਾਨਕੁ ਪੁਰਖ ਪੂਰਨ**
**ਥਿਰੁ ਜਾ ਕਾ ਸੋਹਾਗੁ ਜੀਉ ॥੩॥**

**ਪਦ ਅਰਥ** :–ਸੁਆਮੀ–ਮਾਲਕ। ਰਖਕੋ–ਰਖਿਆ, ਰਾਖਾ। ਤਾ ਕੈ ਅੰਚਲਿ–ਉਸ ਦੇ ਪਲੇ ਨਾਲ। ਜੀਉ–ਹੇ ਜੀ, ਹੇ ਭਾਈ। ਭਜੁ ਭਜਨ ਕਰ। ਸਾਧੂ ਸੰਗਿ–ਗੁਰੂ ਦੀ ਸੰਗਤਿ ਵਿਚ। ਮਤਿ–ਸਿਆਣਪ। ਜੀਉ–ਜਿੰਦ, ਆਪਣਾ ਆਪਾ। ਧਰਣੀ ਧਰੈ–ਧਰਣੀ ਧਰ ਦੀ, ਧਰਤੀ ਦੇ ਆਸਰੇ ਪ੍ਰਭੂ ਦੀ। ਸੰਗੇ–ਸੰਗਿ। ਰੰਗੇ–ਰੰਗਿ। ਸਭੁ–ਸਾਰਾ। ਤਰੈ–ਪਾਰ ਲੰਘ ਜਾਂਦਾ ਹੈ। ਛੂਟੇ–ਮੁੱਕ ਗਏ। ਥਿਰੁ–ਸਦਾ ਲਈ ਕਾਇਮ। ਸੁਹਾਗ · ਪਤੀ ਵਾਲਾ ਸਹਾਰਾ।੩।

**ਅਰਥ** :–

**ਪ੍ਰ**: ਹੇ ਗੁਰੋ ! ਮੈਨੂੰ ਇਹ ਦਸੋ ਕਿ, ਮੈਂ ਹਮੇਸ਼ਾਂ ਕਿਸ ਦਾ ਆਸਰਾ ਲਈ ਰਖਾਂ ?

1. **ਉ**:–ਹੇ ਪਿਆਰੇ ! ਅਸਲ ਵਿਚ ਅਸੀਂ ਸਾਰੇ ਹੀ ਜੀਵਾਂ ਦਾ ਰਾਖਾ ਉਹੀ ਮਾਲਕ ਪ੍ਰਭੂ ਜੀ ਹੈ, ਸਦਾ ਉਸੇ ਦੇ ਹੀ ਲੜ ਲਗਾ ਰਹੁ।

**ਪ੍ਰ**:–ਕਿਉਂ ਜੀ ! ਉਸ ਦੇ ਲੜ ਲੱਗਣ ਲਈ ਨਿਯਮ ਕੀ ਹੈ ?

2. **ਉ**:–ਹੇ ਭਾਈ ! ਨਿਯਮ ਇਹੋ ਹੀ ਹੈ ਕਿ, ਆਪਣੇ ਮਨ ਦੀ ਸਿਆਣਪ ਛੱਡ ਦੇਹ, ਗੁਰੂ ਦੀ ਸੰਗਤਿ ਵਿਚ ਟਿਕ ਕੇ ਉਸ ਦਇਆ ਦੇ ਘਰ ਪ੍ਰਭੂ ਜੀ ਦਾ ਹੀ ਭਜਨ ਕਰਿਆ ਕਰ।
3. ਹੇ ਭਾਈ ! ਇਕੋ ਪ੍ਰਮਸ਼ਰ ਜੀ ਦਾ ਆਸਰਾ ਲੈਣਾ ਚਾਹੀਦਾ ਹੈ ਅਤੇ ਆਪਣਾ ਆਪ ਉਸ ਦੇ ਹੀ ਹਵਾਲੇ ਕਰ ਦੇਣਾ ਚਾਹੀਦਾ ਹੈ, ਬੱਸ, ਸਾਰੀ ਸ੍ਰਿਸ਼ਟੀ ਦੇ ਆਸਰੇ ਉਸ ਪ੍ਰਭੂ ਦੀ ਹੀ ਆਸ ਰਖਣੀ ਚਾਹੀਦੀ ਹੈ।

4. ਹੇ ਭਾਈ ! ਜਿਹੜਾ ਮਨੁਖ ਗੁਰੂ ਦੀ ਸੰਗਤ ਵਿਚ ਰਹਿ ਕੇ ਪ੍ਰਭੂ ਦੇ ਨਾਮ ਦੇ ਪਿਆਰ ਵਿਚ ਟਿਕਿਆ ਰਹਿੰਦਾ ਹੈ, ਉਹ ਪੁਰਸ਼ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦਾ ਹੈ ।
5. ਹੇ ਪਿਆਰੇ ! ਨਿਸਚਾ ਰਖ ਕਿ, ਉਸ ਮਨੁਖ ਦੇ ਜਨਮ ਮਰਣ ਦੇ ਗੇੜ, ਉਸ ਦੇ ਪਿਛਲੇ ਕੀਤੇ ਸਾਰੇ (ਹੀ) ਕੁਕਰਮ ਮੁਕ ਜਾਂਦੇ ਹਨ, ਮੁੜ ਉਸ ਨੂੰ ਵਿਕਾਰਾਂ ਦਾ ਦਾਗ ਨਹੀਂ ਲਗਦਾ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਿਸ ਪ੍ਰਮੇਸ਼ਰ ਦਾ ਪਤੀ ਵਾਲਾ ਸਹਾਰਾ ਸਦਾ (ਜੀਵਾਂ ਦੇ ਸਿਰ ਉਤੇ) ਕਾਇਮ ਰਹਿੰਦਾ ਹੈ, (ਮੈਂ) ਉਸ ਸਰਬ ਗੁਣਾਂ ਭਰਪੂਰ, ਸਰਬ ਵਿਆਪਕ ਪ੍ਰਭੂ ਤੋਂ ਸਦਕੇ ਜਾਂਦਾ ਹਾਂ ।੩।

**ਸਲੋਕੁ ॥**

1. **ਧਰਮ ਅਰਥ ਅਰੁ ਕਾਮ ਮੋਖ**
   **ਮੁਕਤਿ ਪਦਾਰਥ ਨਾਥ ॥**
2. **ਸਗਲ ਮਨੋਰਥ ਪੂਰਿਆ**
   **ਨਾਨਕ ਲਿਖਿਆ ਮਾਥ ॥੧॥**

**ਪਦ ਅਰਥ**:—ਅਰੁ-ਅਤੇ । ਸਗਲ—ਸਾਰੇ।ਮਨੋਰਥ—ਮਨ ਦੀਆਂ ਮੁਰਾਦਾਂ । ਮਾਥ—ਮੱਥੇ ਉਤੇ ।੧।

**ਅਰਥ** :—

**ਪ੍ਰ**:—ਹੇ ਗੁਰੋ ! ਜਗਤ ਵਿਚ ਜੋ ਚਾਰ ਪਦਾਰਥ ਮੰਨੇ ਜਾਂਦੇ ਹਨ, ਇਨ੍ਹਾਂ ਨੂੰ ਪ੍ਰਾਪਤ ਕਰਨ ਲਈ ਕਿਹੜਾ ਸਾਧਨ ਕਰਨਾ ਚਾਹੀਦਾ ਹੈ ?

1. **ਉ**:—ਹੇ ਭਾਈ ! ਜੋ ਦੁਨੀਆਂ ਦੇ ਪ੍ਰਸਿਧ ਚਾਰ ਪਦਾਰਥ ਧਰਮ, ਅਰਥ, ਕਾਮ ਅਤੇ ਮੋਖ (ਮੰਨੇ ਗਏ ਹਨ, ਇਨ੍ਹਾਂ ਸਭਨਾਂ ਦਾ ਹੀ) ਮਾਲਕ ਪ੍ਰਭੂ ਆਪ ਹੈ ।
2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜਿਸ ਮਨੁਖ ਦੇ ਮੱਥੇ ਉਤੇ ਲੇਖ ਲਿਖਿਆ ਹੋਇਆ ਹੋਵੇ (ਉਸ ਨੂੰ ਉਹ ਪ੍ਰਭੂ ਆ ਮਿਲਦਾ ਹੈ ਅਤੇ) ਉਸ ਦੇ ਸਾਰੇ ਹੀ ਮਨੋਰਥ ਪੂਰੇ ਹੋ ਜਾਂਦੇ ਹਨ ।੧।

**ਛੰਤੁ ॥**

1. **ਸਗਲ ਇਛ ਮੇਰੀ ਪੁੰਨੀਆ**
   **ਮਿਲਿਆ ਨਿਰੰਜਨ ਰਾਇ ਜੀਉ ॥**
2. **ਅਨਦੁ ਭਇਆ ਵਡਭਾਗੀਹੋ**
   **ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥**
3. **ਗ੍ਰਿਹਿ ਲਾਲ ਆਏ ਪੁਰਬਿ ਕਮਾਏ**
   **ਤਾ ਕੀ ਉਪਮਾ ਕਿਆ ਗਣਾ ॥**
4. **ਬੇਅੰਤ ਪੂਰਨ ਸੁਖ ਸਹਜ ਦਾਤਾ**
   **ਕਵਨ ਰਸਨਾ ਗੁਣ ਭਣਾ ॥**
5. **ਆਪੇ ਮਿਲਾਏ ਗਹਿ ਕੰਠਿ ਲਾਏ**
   **ਤਿਸੁ ਬਿਨਾ ਨਹੀ ਜਾਇ ਜੀਉ ॥**
6. **ਬਲਿ ਜਾਇ ਨਾਨਕੁ ਸਦਾ ਕਰਤੇ**
   **ਸਭ ਮਹਿ ਰਹਿਆ ਸਮਾਇ ਜੀਉ ॥੪॥੪॥**

**ਪਦ ਅਰਥ** :—ਇਛ-ਮੁਰਾਦਾਂ । ਪੁੰਨੀਆ—ਪੂਰੀਆਂ ਹੋ ਗਈਆਂ । ਨਿਰੰਜਨ—ਨਿਰ-ਅੰਜਨ, ਨਿਰਲੇਪ । ਰਾਇ—ਪਾਤਿਸ਼ਾਹ । ਗ੍ਰਿਹਿ—(ਜਿਸ ਦੇ) ਹਿਰਦੇ ਘਰ ਵਿਚ । ਆਇ—ਆ ਕੇ । ਪੁਰਬਿ ਕਮਾਏ—ਪੂਰਬਲੇ ਜਨਮ ਵਿਚ ਜਿਸ ਨੇ ਚੰਗੇ ਕਰਮ ਕੀਤੇ । ਤਾ ਕੀ—ਉਸ (ਪ੍ਰਮਾਤਮਾਂ) ਦੀ । ਉਪਮਾ—ਵਡਿਆਈ । ਗਣਾ—ਗਣਾਂ, ਮੈਂ ਦਸਾਂ । ਸਹਜ—ਆਤਮਕ ਅਡੋਲਤਾ । ਰਸਨਾ—ਜੀਭ ਨਾਲ । ਕਵਨ ਗੁਣ—ਕਿਹੜੇ ਕਿਹੜੇ ਗੁਣ ? ਭਣਾ—ਭਣਾਂ, ਮੈਂ ਉਚਾਰਾਂ । ਆਪੇ—ਆਪ ਹੀ । ਗਹਿ—ਫੜ ਕੇ । ਕੰਠਿ—ਗਲ ਨਾਲ । ਜਾਇ—ਥਾਂ, ਆਸਰਾ । ਕਰਤੇ—ਕਰਤਾਰ ਤੋਂ ।੪।

**ਅਰਥ** :—

**ਪ੍ਰ**:—ਹੇ ਗੁਰੋ ! ਹਰ ਮਨੁਖ ਸਾਰੇ ਜੀਵਨ ਭਰ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਦੇ ਯਤਨ ਕਰਦਾ ਹੋਇਆ ਭੀ ਸਖਣਾ ਰਹਿ ਜਾਂਦਾ ਹੈ, ਪਰ ਆਪ ਜੀ ਦੀਆਂ ਮੁਰਾਦਾਂ ਕਿਵੇਂ ਪੂਰਨ ਹੋ ਸਕੀਆਂ ਹਨ ?

1. **ਉ**:—ਹੇ ਭਾਈ ! ਜਦੋਂ ਦਾ ਮੈਨੂੰ ਨਿਰਲੇਪ ਪ੍ਰਭੂ ਪਾਤਸ਼ਾਹ ਜੀ ਮਿਲ ਗਿਆ ਹੈ, (ਤਦੋਂ ਤੋਂ ਹੀ) ਮੇਰੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ ।
2. ਹੇ ਵਡੇ ਭਾਗਾਂ ਵਾਲੇ ਸਜਣੋ ! ਜਿਸ ਭੀ ਮਨੁਖ ਦੇ ਹਿਰਦੇ ਘਰ ਵਿਚ ਪ੍ਰਭੂ ਜੀ ਆ ਵਸਦੇ ਹਨ, ਉਸ ਦੇ ਅੰਦਰ ਆਤਮਕ ਅਨੰਦ ਬਣਿਆਂ ਰਹਿੰਦਾ ਹੈ ।
3. ਪਰ, ਹੇ ਭਾਈ ! ਉਸੇ ਦੇ ਹਿਰਦੇ ਘਰ ਵਿਚ ਸੋਹਣਾ ਪਾਤਸ਼ਾਹ ਆ ਕੇ ਵਸਦਾ ਹੈ, ਜਿਸ ਨੇ ਪੂਰਬਲੇ ਜਨਮ ਵਿਚ ਚੰਗੇ ਕਰਮ ਕਮਾਏ ਹੁੰਦੇ ਹਨ, ਮੈਂ ਉਸ ਪ੍ਰਭੂ ਦੀ ਕੋਈ ਭੀ ਵਡਿਆਈ ਕਰਨ ਜੋਗ ਨਹੀਂ ਹਾਂ ।
4. (ਕਿਉਂਕਿ) ਉਹ ਪ੍ਰਭੂ ਬੇਅੰਤ ਹੈ, ਸਾਰੇ ਗੁਣਾਂ ਨਾਲ ਭਰਪੂਰ ਹੈ, ਉਹ ਆਤਮਕ ਅਡੋਲਤਾ ਦੇ ਅਨੰਦ ਬਖਸ਼ਣ ਵਾਲਾ ਹੈ, ਮੈਂ ਆਪਣੀ ਜੀਭ ਨਾਲ ਉਸ ਦੇ ਕੇਹੜੇ ਕੇਹੜੇ ਗੁਣ ਬਿਆਨ ਕਰਾਂ ? (ਉਚਾਰੇ ਨਹੀਂ ਜਾ ਸਕਦੇ) ।

**ਪ੍ਰ**:—ਸ੍ਰੀ ਜੀਉ ! ਆਖਰ, ਉਸ ਦਾ ਮਿਲਾਪ ਕਿਵੇਂ ਹੋ ਸਕਦਾ ਹੈ ?

5. **ਉ**:—ਹੇ ਭਾਈ ! ਅਸਲ ਵਿਚ ਤਾਂ ਉਹ ਆਪ ਹੀ (ਕਿਸੇ ਵਡਭਾਗੀ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ, ਉਸ ਨੂੰ ਫੜ ਕੇ ਆਪਣੇ ਗਲੇ ਨਾਲ ਲਾਉਂਦਾ ਹੈ । ਤਿਸ ਪ੍ਰਭੂ ਤੋਂ ਬਿਨਾ, (ਹੇ ਪਿਆਰੇ !) ਮੇਰਾ ਹੋਰ ਕੋਈ ਭੀ ਸਹਾਰਾ ਨਹੀਂ ਹੈ ।

6. (ਗੁਰੂ) ਨਾਨਕ ਦੇਵ ਜੀ ਉਚਾਰਨ ਕਰਦੇ ਹਨ ਕਿ, (ਹੇ ਭਾਈ !) ਮੈਂ ਸਦਾ ਉਸ ਕਰਤਾਰ ਤੋਂ ਸਦਕੇ ਜਾਂਦਾ ਹਾਂ, ਉਹ ਸਭਨਾਂ ਹੀ ਜੀਵਾਂ ਵਿਚ ਵਿਆਪਕ ਹੈ ।੪।੪।

**ਭਾਵਾਰਥ** :—ਸਲੋਕ ਵਿਚ ਛੰਤ ਦਾ ਤੱਤ ਸਾਰ ਦਿਤਾ ਹੁੰਦਾ ਹੈ। ਭਾਵ ਇਹ ਹੈ ਕਿ ਹਰੀ ਸਭ ਥਾਂ ਪੂਰਨ ਹੈ। ਜਦੋਂ ਉਸ ਦਾ ਨਾਮ ਮਨ ਤਨ ਵਿਚ ਪ੍ਰਕਾਸ਼ ਕਰੇ, ਤਾਂ ਸਾਰੀਆਂ ਹੀ ਬਿਪਤਾਵਾਂ ਦੂਰ ਹੋ ਜਾਂਦੀਆਂ ਹਨ (੧)। ਉਹ ਹਰੀ ਸਰਬ ਨਿਧਾਨ ਹੋਣ ਕਰ ਕੇ ਸਭਨਾਂ ਦੀ ਪਾਲਨਾ ਕਰਦਾ ਹੈ, ਇਸ ਲਈ ਉਸ ਦੇ ਨਾਲ ਪ੍ਰੇਮ ਪਾਉਣ ਨਾਲ ਸਾਰੀਆਂ ਹੀ ਔਕੜਾਂ ਦੂਰ ਹੋ ਜਾਂਦੀਆਂ ਹਨ (੨) ਹਰੀ ਪੂਰਨ ਤੇ ਸਦੀਵੀ ਪੁਰਖ ਹੋਣ ਕਰ ਕੇ ਹਰ ਸਮੇਂ ਰਖਿਆ ਕਰ ਸਕਦਾ ਹੈ, ਇਸ ਲਈ ਉਸੇ ਦੀ ਓਟ ਲੈਣੀ ਚਾਹੀਦੀ ਹੈ ਅਤੇ ਉਸੇ ਦੇ ਹੀ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ। (੩) ਹਰੀ ਸਭ ਦੇ ਅੰਦਰ ਵਸ ਕੇ ਸਭ ਇਛਾਂ ਪੂਰੀਆਂ ਕਰਨ ਦੇ ਸਮਰਥ ਹੈ ਇਸ ਲਈ ਉਸ ਨੂੰ ਅੰਦਰ ਵਸਾਇਆ ਹੈ ਜਿਸ ਦੀ ਬਰਕਤ ਨਾਲ ਸਾਰੀਆਂ ਹੀ ਮੁਰਾਦਾਂ ਪੂਰੀਆਂ ਹੋ ਗਈਆਂ ਹਨ (੪)।

**ਰਾਗੁ ਰਾਮਕਲੀ ਮਹਲਾ ੫ ॥**

1. **ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥**
2. **ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥**

ਨੋਟ :—ਕਰਤਾਰ ਪੁਰ ਵਾਲੀ ਬੀੜ ਵਿਚ ਅਤੇ ਛਾਪੇ ਦੀਆਂ ਬੀੜਾਂ ਵਿਚ ਇਸ 'ਛੰਤ' ਦੀਆਂ ਸਿਰਫ ਇਹੀ ਦੋ ਤੁਕਾਂ ਹਨ। ਪਰ ਭਾਈ ਬੰਨੋ ਵਾਲੀ ਬੀੜ ਵਿਚ ਚਾਰ ਪਦਾਂ ਦਾ ਛੰਤ ਦਿਤਾ ਹੈ।

**ਪਦ ਅਰਥ** :—ਰਣ—ਜੁੱਧ । ਝੁੰਝਨਾ—ਜਿੱਤਨਾ । ਰਣ ਝੁਝਨੜਾ—ਉਹ ਸੋਹਣਾ ਗੀਤ ਜਿਸ ਨਾਲ ਇਸ ਜਗਤ ਦੀ ਰਣ ਭੂਮੀਂ ਵਿਚ ਵਿਵੇਕ ਦੀ ਸੈਨਾ ਮੋਹ ਦੀ ਸੈਨਾ ਨੂੰ ਜਿੱਤ ਲਏ, ਪ੍ਰਮੇਸ਼ਰ ਦੀ ਸਿਫਤ ਸਲਾਹ ਦਾ ਗੀਤ। ਸਖੀ—ਹੇ ਸਹੇਲੀਓ। ਸਤਿਗੁਰਿ ਸੇਵਿ—ਗੁਰੂ ਦੀ ਸ਼ਰਨ ਪਵੋ। ਮਨਿ—ਮਨ ਵਿਚ। ਚਿੰਦਿਅੜਾ—ਚਿਤਵਿਆ ਹੋਇਆ।

**ਅਰਥ** :—

**ਪ੍ਰ**:—ਹੇ ਗੁਰੋ ! ਜਗਤ ਵਿਚ ਵਿਕਾਰਾਂ ਦੀ ਬੜੀ ਹੀ ਪ੍ਰਬਲਤਾ ਹੈ, ਇਨ੍ਹਾਂ ਤੋਂ ਬਚਣ ਲਈ ਕੋਈ ਉਪਾਉ ਦਸੋ ?

1. **ਉ**:—ਹੇ ਸਹੇਲੀਓ ! ਹੇ ਸਤਿ ਸੰਗੀਓ, ਇਕੋ ਪ੍ਰਮੇਸ਼ਰ ਜੀ ਦਾ ਧਿਆਨ ਧਰੋ ਅਤੇ ਪ੍ਰਭੂ ਦੀ ਸਿਫਤ ਸਲਾਹ ਦਾ (ਉਹ) ਸੋਹਣਾ ਗੀਤ ਗਾਵੋ, (ਜਿਸ ਦੀ ਬਰਕਤ ਨਾਲ ਵਿਕਾਰਾਂ ਦਾ ਟਾਕਰਾ ਕਰ ਸਕੋ)।
2. ਹੇ ਸਹੇਲੀਓ ! ਗੁਰੂ ਦੀ ਸ਼ਰਨ ਪਵੋ, (ਇਸ ਤਰ੍ਹਾਂ, ਵਿਕਾਰਾਂ ਦੇ ਟਾਕਰੇ ਤੇ ਜਿੱਤ ਪ੍ਰਾਪਤ ਕਰਨ ਦਾ ਇਹ ਮਨ ਇੱਛਤ ਫਲ ਪ੍ਰਾਪਤ ਕਰ ਲਵੋਗੀਆਂ।

**ਭਾਵਾਰਥ** :—ਹੇ ਸਖੀਓ ! ਇਸ ਜਗਤ ਦੀ ਰਣ-ਭੂਮੀ ਵਿਚ ਵਵੇਕ ਤੇ ਮੋਹ ਦੀ ਸੈਨਾ ਦਾ ਜੁੱਧ ਮੱਚ ਰਿਹਾ ਹੈ, ਸੋ, ਮੋਹ ਦੀ ਸੈਨਾ ਨੂੰ ਜਿੱਤਣ ਲਈ ਕੇਵਲ ਇਕੋ ਹੀ ਸਾਧਨ ਹੈ ਕਿ, ਉਸ ਪ੍ਰਮੇਸ਼ਰ ਦੀ ਸਿਫਤ ਸਲਾਹ ਦੇ ਗੀਤ ਹੀ ਗਾਉਂਦੇ ਰਹਿਣਾ ਚਾਹੀਦਾ ਹੈ।

**ਰਾਮਕਲੀ ਮਹਲਾ ੫ ਰੁਤੀ ਸਲੋਕੁ**

**੧ ਓ ਸਤਿਗੁਰ ਪ੍ਰਸਾਦਿ ॥**

1. **ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧ ਹਧੂਰਿ ॥**
2. **ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥੧॥**
3. **ਕਿਲਵਿਖ ਕਾਟਨ ਭੈ ਹਰਣ ਸੁਖ ਸਾਗਰ ਹਰਿਰਾਇ ॥**
4. **ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥੨॥**

**ਪਦ ਅਰਥ** :—ਬੰਦਨ—ਨਮਸਕਾਰ । ਬਾਛਉ—ਬਾਛਉਂ, ਮੈਂ ਮੰਗਦਾ ਹਾਂ। ਸਾਧਹ ਧੂਰਿ—ਸੰਤ ਜਨਾਂ ਦੀ ਚਰਨ ਧੂੜ। ਆਪੁ—ਆਪਾ ਭਾਵ। ਨਿਵਾਰਿ—ਦੂਰ ਕਰ ਕੇ। ਭਜਉ—ਭਜਉਂ, ਮੈਂ ਜਪਦਾ ਹਾਂ । ਭਰਪੂਰਿ—ਸਰਬ ਵਿਆਪਕ ।੧।

ਕਿਲਵਿਖ—ਪਾਪ। ਸੁਖ ਸਾਗਰ—ਸੁਖਾਂ ਦਾ ਸਮੁੰਦਰ। ਦੁਖ ਭੰਜਨੋ—ਦੁਖਾਂ ਦਾ ਨਾਸ ਕਰਨ ਵਾਲਾ। ਨੀਤ—ਨਿਤ, ਸਦਾ।੨।

**ਅਰਥ** :—

**ਪ੍ਰ**:—ਹੇ ਗੁਰੋ ! ਤੁਸੀਂ ਪ੍ਰਭੂ ਜੀ ਤੋਂ ਮੰਗ ਕੀ ਮੰਗਦੇ ਰਹਿੰਦੇ ਹੋ?

1. **ਉ**:—ਹੇ ਭਾਈ ! ਮੈਂ ਤਾਂ ਉਸ ਦੇ ਦਰ ਤੋਂ, ਉਸੇ ਪ੍ਰਭੂ ਨੂੰ ਨਮਸ਼ਕਾਰ ਕਰ ਕੇ, (ਕੇਵਲ) ਸੰਤ ਜਨਾਂ ਦੇ ਚਰਨਾਂ ਦੀ ਧੂੜ (ਹੀ) ਮੰਗਦਾ ਹਾਂ।

**ਪ੍ਰ**:—ਕਿਉਂ ਜੀ ! ਹੋਰ ਕਿਰਤ ਕੀ ਕਰਦੇ ਹੋ ?

2. **ਉ**:—ਹੇ ਭਾਈ ! ਹੋਰ ਮੈਂ, ਆਪਾ ਭਾਵ ਦੂਰ ਕਰ ਕੇ ਉਸੇ ਸਰਬ ਵਿਆਪਕ ਪ੍ਰਭੂ ਦਾ ਨਾਮ ਜਪਦਾ ਹਾਂ ।੧।

**ਪ੍ਰ**:—ਕਿਉਂ ਜੀ ! ਉਸ ਸਾਈਂ ਜੀ ਦੇ ਅੰਦਰ ਆਪ ਵਿਸ਼ੇਸ਼ ਗੁਣ ਕਿਹੜੇ ਵੇਖਦੇ ਹੋ ?

3. **ਉ**:—ਹੇ ਭਾਈ ! ਉਹ, ਪ੍ਰਭੂ ਪਾਤਸ਼ਾਹ ਸਾਰੇ ਪਾਪ ਕੱਟਣ ਵਾਲਾ ਹੈ ਅਤੇ ਸਾਰੇ ਹੀ ਡਰ ਦੂਰ ਕਰਨ ਵਾਲਾ ਹੈ, ਸੁਖਾਂ ਦਾ ਸਮੁੰਦਰ ਹੈ।
4. ਹੇ ਭਾਈ ! ਉਹ ਦੀਨਾਂ ਉਤੇ ਦਇਆ ਕਰਨ ਵਾਲਾ ਹੈ, (ਗਰੀਬਾਂ ਦੇ) ਦੁੱਖ ਨਾਸ ਕਰਨ ਵਾਲਾ ਹੈ। ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਹੇ ਭਾਈ) (ਤੂੰ) ਭੀ

ਸਦਾ ਹੀ ਉਸ ਨੂੰ ਸਿਮਰਦਾ ਰਹੁ ।੨।

**ਛੰਤੁ ॥**

**1. ਜਸੁ ਗਾਵਹੁ ਵਡਭਾਗੀਹੋ
ਕਰਿ ਕਿਰਪਾ ਭਗਵੰਤ ਜੀਉ ॥**

**2. ਰੁਤੀ ਮਾਹ ਮੂਰਤ ਘੜੀ
ਗੁਣ ਉਚਰਤ ਸੋਭਾਵੰਤ ਜੀਉ ॥**

**3. ਗੁਣ ਰੰਗਿ ਰਾਤੇ ਧੰਨਿ ਤੇ ਜਨ
ਜਿਨੀ ਇਕ ਮਨਿ ਧਿਆਇਆ ॥**

**4. ਸਫਲ ਜਨਮੁ ਭਇਆ ਤਿਨ ਕਾ
ਜਿਨੀ ਸੋ ਪ੍ਰਭੁ ਪਾਇਆ ॥**

**5. ਪੁੰਨ ਦਾਨ ਨ ਤੁਲਿ ਕਿਰਿਆ
ਹਰਿ ਸਰਬ ਪਾਪਾ ਹੰਤ ਜੀਉ ॥**

**6. ਬਿਨਵੰਤਿ ਨਾਨਕ ਸਿਮਰਿ ਜੀਵਾ
ਜਨਮ ਮਰਣ ਰਹੰਤ ਜੀਉ ॥੧॥**

**ਪਦ ਅਰਥ** :—ਜਸੁ–ਸਿਫਤ ਸਲਾਹ ਦਾ ਗੀਤ । ਵਡਭਾਗੀਹੋ—ਹੇ ਵਡੇ ਭਾਗਾਂ ਵਾਲਿਓ । ਭਗਵੰਤ—ਭਗਵਾਨ । ਰੁਤੀ—ਰੁੱਤਾਂ । ਮਾਹ—ਮਹੀਨੇ । ਮੂਰਤ—ਮਹੂਰਤ, ਦੋ ਘੜੀਆਂ ਜਿਤਨਾ ਸਮਾਂ । ਉਚਰਤ—ਉਚਾਰਦਿਆਂ । ਸੋਭਾਵੰਤ—ਸੋਭਾ ਵਾਲੇ । ਰੰਗਿ—ਪ੍ਰੇਮ ਰੰਗ ਵਿਚ । ਰਾਤੇ—ਰੰਗੇ ਹੋਏ । ਧੰਨਿ—ਭਾਗਾਂ ਵਾਲੇ । ਤੇ—ਉਹ । ਇਕ ਮਨਿ—ਇਕ ਮਨ ਦੀ ਰਾਹੀਂ, ਇਕਾਗਰ ਮਨ ਹੋਕੇ । ਸਫਲ—ਕਾਮਯਾਬ । ਤੁਲਿ—ਬਰਾਬਰ । ਕਿਰਿਆ—(ਮਿਥੇ ਹੋਏ ਧਾਰਮਕ) ਕੰਮ । ਪਾਪਾ ਹੰਤ—ਪਾਪਾਂ ਦਾ ਨਾਸ ਕਰਨ ਵਾਲਾ । ਸਿਮਰਿ—ਸਿਮਰ ਕੇ । ਜੀਵਾ—ਜੀਵਾਂ, ਮੈਂ ਜੀਉਂਦਾ ਹਾਂ । ਰਹੰਤ—ਰਹਿ ਜਾਂਦਾ ਹਾਂ ।੧।

**ਅਰਥ** :—

**ਪ੍ਰ.**—ਹੇ ਗੁਰੋ ! ਸਾਡੇ ਕਲਿਆਣਕਾਰੀ ਕੋਈ ਉਪਦੇਸ਼ ਬਖਸ਼ੋ ?

1. **ਉ**:—ਹੇ ਵਡੇ ਭਾਗਾਂ ਵਾਲਿਓ ! ਉਸੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਦਾ ਗੀਤ ਗਾਂਦੇ ਰਿਹਾ ਕਰੋ ਅਤੇ ਇਹੋ ਹੀ ਮੰਗ ਮੰਗਦੇ ਰਹੋ ਕਿ, ਹੇ ਭਗਵਾਨ (ਮੇਰੇ ਉਤੇ) ਮੇਹਰ ਕਰੋ, ਤਾਂ ਕਿ ਮੈਂ ਭੀ ਤੇਰਾ ਜਸ ਗਾਉਂਦਾ ਰਹਾਂ ।
2. (ਕਿਉਂਕਿ, ਹੇ ਭਾਈ!) ਜਿਹੜੀਆਂ ਰੁੱਤਾਂ, ਜਿਹੜੀ ਮਹੂਰਤ, ਜਿਹੜੀਆਂ ਘੜੀਆਂ ਪ੍ਰਮੇਸ਼ਰ ਜੀ ਦੇ ਗੁਣ ਉਚਾਰਨ ਕਰਦਿਆਂ ਬੀਤਣ, ਉਹੋ ਹੀ ਸਮੇਂ ਸੋਭਾ ਵਾਲੇ ਹੁੰਦੇ ਹਨ ।
3. ਹੇ ਪਿਆਰੇ ! ਜਿਹੜੇ ਬੰਦੇ ਪ੍ਰਮਾਤਮਾਂ ਦੇ ਗੁਣਾਂ ਦੇ ਪਿਆਰ ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਜਿਨ੍ਹਾਂ ਮਨੁਖਾਂ ਨੇ ਇਕ ਮਨ ਹੋ ਕੇ ਪ੍ਰਭੂ ਜੀ ਦਾ ਸਿਮਰਨ ਕੀਤਾ ਹੈ ਉਹ ਬੰਦੇ ਭਾਗਾਂ ਵਾਲੇ ਹਨ ।
4. ਹੇ ਭਾਈ ! ਸਿਮਰਨ ਦੀ ਬਰਕਤ ਨਾਲ ਜਿਨ੍ਹਾਂ ਨੇ ਪ੍ਰਮਾਤਮਾਂ ਦਾ ਮਿਲਾਪ ਹਾਸਲ ਕਰ ਲਿਆ ਹੈ, ਉਨ੍ਹਾਂ ਦਾ ਮਨੁਖ ਜੀਵਨ ਕਾਮਯਾਬ ਹੋ ਗਿਆ ਹੈ ।
5. ਹੇ ਭਾਈਓ ! ਪ੍ਰਮੇਸ਼ਰ ਜੀ (ਦਾ ਨਾਮ) ਸਾਰੇ ਪਾਪਾਂ ਦਾ ਨਾਸ ਕਰਨ ਵਾਲਾ ਹੈ, (ਇਸ ਲਈ) ਕੋਈ ਪੁੰਨ ਦਾਨ ਕੋਈ ਭੀ ਧਾਰਮਿਕ ਕਰਮ, ਹਰਿ ਨਾਮ ਸਿਮਰਨ ਦੇ ਬਰਾਬਰ ਨਹੀਂ ਹਨ ।
6. (ਇਸ ਲਈ) (ਗੁਰੂ) ਨਾਨਕ ਦੇਵ ਜੀ ਬੇਨਤੀ ਕਰਦੇ ਹਨ ਕਿ, ਹੇ ਭਾਈ ! ਪ੍ਰਮੇਸ਼ਰ ਜੀ ਦਾ ਨਾਮ ਸਿਮਰ ਕੇ ਮੈਂ ਅਮਰ ਜੀਵਨ ਹਾਸਲ ਕਰਦਾ ਹਾਂ । (ਸਿਮਰਨ ਦੀ ਬਰਕਤ ਨਾਲ) ਜਨਮ ਮਰਨ (ਦੇ ਗੇੜ) ਮੁੱਕ ਜਾਂਦੇ ਹਨ ।੧।

**ਭਾਵਾਰਥ** :—ਇਸ ਛੰਤ ਵਿਚ ਉਸ ਹਰੀ ਨੂੰ ਕਿਸੇ ਖਾਸ ਇਕ ਰੁੱਤ ਵਿਚ ਹੀ ਗਾਉਂਦੇ ਰਹਿਣ ਦਾ ਸੰਕੇਤ ਨਹੀਂ ਸਗੋਂ ਉਸ ਨੂੰ ਹਰ ਰੁੱਤ ਵਿਚ ਗਾਉਂਦੇ ਰਹਿਣਾ ਚਾਹੀਦਾ ਹੈ, ਇਨ੍ਹਾਂ ਰੁੱਤਾਂ ਵਿਚ ਕੁਝ ਭੀ ਨਹੀਂ ਪਿਆ । ਰੁਤ ਓਹੀ ਸੁਹਾਵੀ ਹੈ ਜਿਸ ਵਿਚ ਹਰੀ ਪ੍ਰਭੂ ਜੀ ਦੇ ਗੁਣ ਗਾਏ ਜਾਣ ।

**ਸਲੋਕ ॥**

**1. ਉਦਮੁ ਅਗਮੁ ਅਗੋਚਰੋ
ਚਰਨ ਕਮਲ ਨਮਸਕਾਰ ॥**

**2. ਕਥਨੀ ਸਾ ਤੁਧੁ ਭਾਵਸੀ
ਨਾਨਕ ਨਾਮ ਅਧਾਰ ॥੧॥**

**3. ਸੰਤ ਸਰਣਿ ਸਾਜਨ ਪਰਹੁ
ਸੁਆਮੀ ਸਿਮਰਿ ਅਨੰਤ ॥**

**4. ਸੂਕੇ ਤੇ ਹਰਿਆ ਥੀਆ
ਨਾਨਕ ਜਪਿ ਭਗਵੰਤ ॥੨॥**

**ਪਦ ਅਰਥ** :—ਉਦਮੁ—ਜਿਸ ਵਿਚ ਕਿਤੇ ਰਤਾ ਭੀ ਆਲਸ ਨਾ ਹੋਵੇ । ਅਗਮੁ—ਅਪਹੁੰਚ । ਅਗੋਚਰੋ—ਅਗੋਚਰੁ, (ਅ-ਗੋ-ਚਰ) ਜਿਸ ਤਕ ਗਿਆਨ ਇੰਦ੍ਰਿਆਂ ਦੀ ਰਾਹੀਂ ਪਹੁੰਚ ਨਾ ਹੋ ਸਕੇ । ਕਥਨੀ ਸਾ—(ਕਥਾਂ), ਮੈਂ ਉਹ ਬੋਲ ਬੋਲਾਂ । ਤੁਧੁ—ਤੈਨੂੰ । ਅਧਾਰ—ਆਸਰਾ ।੧।

ਸਾਜਨ—ਹੇ ਸਜਣੋ । ਪਰਹੁ—ਪਏ ਰਹੋ । ਸਿਮਰਿ—ਸਿਮਰ ਕੇ । ਤੇ—ਤੋਂ । ਜਪਿ—ਜਪ ਕੇ ।੨।

**ਅਰਥ** :—

**ਪ੍ਰ:**—ਹੇ ਗੁਰੋ ! ਉਸ ਪ੍ਰਭੂ ਜੀ ਦੀ ਸਿਫਤ ਕਰਦੇ ਰਹਿਣ ਦਾ ਕੋਈ ਤਰੀਕਾ ਦਸੋ ?

1. **ਉ**:—ਹੇ ਭਾਈ ! ਉਸ ਦੇ ਸਨਮੁਖ ਹੋ ਇਉਂ ਜੋਦੜੀਆਂ ਕਰਦੇ ਰਹੋ ਕਿ, ਹੇ ਪ੍ਰਭੂ ਜੀਉ ! ਤੂੰ ਉਦਮ ਸਰੂਪ ਹੈਂ (ਤੇਰੇ ਵਿਚ ਰਤਾ ਮਾਤ੍ਰ ਭੀ ਆਲਸ ਨਹੀਂ ਹੈ) ਤੂੰ ਅਪਹੁੰਚ ਹੈਂ, ਗਿਆਨ ਇੰਦ੍ਰਿਆਂ ਦੀ ਤੇਰੇ ਤਕ ਪਹੁੰਚ ਨਹੀਂ, (ਪਰ, ਮੈਂ ਫਿਰ ਭੀ) ਤੇਰੇ ਚਰਨਾਂ ਕਮਲਾਂ ਤੇ ਨਮਸਕਾਰ ਕਰਦਾ ਹਾਂ ।

**ਪ੍ਰ:**—ਕਿਉਂ ਜੀ ! ਨਮਸ਼ਕਾਰ ਕਰਨ ਪਿਛੋਂ ਤੁਹਾਡੀ ਮੰਗ ਕੀ ਹੈ ?

2. **ੳ**:–ਹੇ ਪਿਆਰੇ ! ਮੇਰੀ ਤਾਂ ਸਾਈਂ ਜੀ ਤੋਂ ਇਹੋ ਹੀ ਇਕ ਮੰਗ ਹੈ ਕਿ, ਹੇ ਪ੍ਰਭੂ ਜੀਉ ! ਮੇਰੇ ਤੇ ਇਹ ਮੇਹਰ ਕਰੋ ਕਿ, ਮੈਂ (ਸਦਾ) ਉਹੋ ਹੀ ਬੋਲ ਬੋਲਦਾ ਰਵਾਂ, ਜੋ ਕਿ, ਤੈਨੂੰ ਚੰਗਾ ਲਗੇ, ਕਥਨ ਕਰਦੇ ਹਨ; (ਗੁਰੂ) ਨਾਨਕ ਦੇਵ ਜੀ ਕਿ, (ਹੇ ਪ੍ਰਭੂ) ਤੇਰਾ ਨਾਮ ਹੀ ਮੇਰਾ ਆਸਰਾ ਬਣਿਆ ਰਹੇ ।੧।

**ਪ੍ਰ**:–ਸ੍ਰੀ ਜੀਉ ! ਸਾਡੇ ਕਰਨ ਲਈ ਕਿਹੜਾ ਕਰਮ ਸਫਲਾ ਹੋਵੇਗਾ ?

3. **ੳ**:–ਹੇ ਭਾਈ ! ਸਜਨ ਜਨੋ ਤੁਸਾਂ, ਗੁਰੂ ਸੰਤ ਦੀ ਸ਼ਰਨ ਹੀ ਪਏ ਰਹੋ, ਗੁਰੂ ਦੀ ਰਾਹੀਂ, ਬੇਅੰਤ ਮਾਲਕ ਪ੍ਰਭੂ ਨੂੰ ਸਿਮਰਦੇ ਰਹੋ ।

**ਪ੍ਰ**:–ਕਿਉਂ ਜੀ ! ਇਸ ਸਿਮਰਨ ਦਾ ਫਲ ਕੀ ਹਾਸਲ ਹੋਵੇਗਾ?

4. **ੳ**:–ਹੇ ਭਾਈਓ ! ਭਗਵਾਨ ਦਾ ਨਾਮ ਜਪਦੇ ਰਹਿਣ ਨਾਲ (ਮਨੁਖ) ਸੁਕੇ ਤੋਂ ਹਰਿਆ ਹੋ ਜਾਂਦਾ ਹੈ । ਭਾਵ ਸ਼ੁਭ ਗੁਣਾਂ ਦੀ ਹਰਿਆਵਲਤਾ ਵਾਲਾ ਹਰਾ ਭਰਾ ਹੋ ਜਾਂਦਾ ਹੈ ।੨।

**ਛੰਤੁ ॥**

1. **ਰੁਤਿ ਸਰਸ ਬਸੰਤ ਮਾਹ**
   **ਚੇਤੁ ਵੈਸਾਖ ਸੁਖ ਮਾਸੁ ਜੀਉ ॥**
2. **ਹਰਿ ਜੀਉ ਨਾਹੁ ਮਿਲਿਆ**
   **ਮਉਲਿਆ ਮਨੁ ਤਨੁ ਸਾਸੁ ਜੀਉ ॥**
3. **ਘਰਿ ਨਾਹੁ ਨਿਹਚਲੁ ਅਨਦੁ ਸਖੀਏ**
   **ਚਰਨ ਕਮਲ ਪ੍ਰਫੁਲਿਆ ॥**
4. **ਸੁੰਦਰੁ ਸੁਘੜੁ ਸੁਜਾਣੁ ਬੇਤਾ**
   **ਗੁਣ ਗੋਵਿੰਦ ਅਮੁਲਿਆ ॥**
5. **ਵਡਭਾਗਿ ਪਾਇਆ ਦੁਖੁ ਗਵਾਇਆ**
   **ਭਈ ਪੂਰਨ ਆਸ ਜੀਉ ॥**
6. **ਬਿਨਵੰਤਿ ਨਾਨਕ ਸਰਣਿ ਤੇਰੀ**
   **ਮਿਟੀ ਜਮ ਕੀ ਤ੍ਰਾਸ ਜੀਉ ॥੨॥**

**ਪਦ ਅਰਥ** :–ਸਰਸ–ਰਸ ਵਾਲੀ, ਰਸੀਲੀ, ਸੁਆਦਲੀ, ਅਨੰਦ ਦਾਇਕ । ਮਾਸੁ–ਮਹੀਨਾ । ਨਾਹੁ–ਨਾਥ, ਖਸਮ । ਮਉਲਿਆ–ਖਿੜ ਪਿਆ । ਸਾਸੁ–ਸਾਹ । ਘਰਿ–ਹਿਰਦੇ ਘਰ ਵਿਚ । ਨਿਹਚਲੁ–ਸਦਾ ਕਾਇਮ ਰਹਿਣ ਵਾਲਾ । ਸਖੀਏ–ਹੇ ਸਹੇਲੀਏ । ਸੁਘੜੁ-ਸੋਹਣੀ ਘਾੜਤ ਵਾਲੀ । ਬੇਤਾ–ਸਭ ਕੁਝ ਜਾਨਣ ਵਾਲਾ । ਵਡਭਾਗਿ-ਵਡੀ ਕਿਸਮਤ ਨਾਲ । ਤ੍ਰਾਸ–ਡਰ ।੨। **ਅਰਥ** :–

**ਪ੍ਰ**:–ਹੇ ਗੁਰੋ ! ਬਸੰਤ ਦੀ ਰੁੱਤ ਆਉਣ ਤੋਂ ਲੋਕਾਂ ਵਿਚ ਖੁਸ਼ੀਆਂ ਦੀਆਂ ਲਹਿਰਾਂ ਦਾ ਪ੍ਰਵਾਹ ਵੱਗ ਟੁਰਦਾ ਹੈ, ਪਰ, ਗੁਰਮਤਿ ਅਨੁਸਾਰ ਆਪ ਜੀ ਇਹ ਰੁੱਤ ਕਿਸ ਲਈ ਸੁਖਦਾਇਕ ਮੰਨਦੇ ਹੋ ?

1. **ੳ**:–ਹੇ ਭਾਈ ! ਅਸਲ ਵਿਚ ਤਾਂ ਇਹ ਬਸੰਤ ਦੀ ਰੁੱਤ ਉਸੇ ਹੀ ਮਨੁਖ ਨੂੰ ਅਨੰਦ ਦਾਇਕ ਪ੍ਰਤੀਤ ਹੁੰਦੀ ਹੈ ਅਤੇ ਚੇਤ ਦਾ ਮਹੀਨਾ ਤੇ ਵੈਸਾਖ ਦਾ ਮਹੀਨਾ ਭੀ ਉਸ ਵਾਸਤੇ ਸੁਖਾਂ ਨਾਲ ਭਰਪੂਰ ਹੋ ਜਾਂਦਾ ਹੈ ।
2. ਹੇ ਸਜਣੋ ! ਜਿਸ ਮਨੁਖ ਨੂੰ ਪ੍ਰਭੂ ਖਸਮ ਮਿਲ ਪੈਂਦਾ ਹੈ; ਉਸ ਦਾ ਤਨ ਮਨ ਅਤੇ (ਹਰੇਕ) ਸਾਹ ਖੁਸ਼ੀ ਨਾਲ ਮਹਿਕ ਉਠਦਾ ਹੈ । (ਭਾਵ ਹੈ ਕਿ, ਬਸੰਤ ਰੁੱਤ ਦੇ ਮਹੀਨੇ ਦੀ ਬਾਹਰਲੀ ਬਹਾਰ ਦੀ ਖੁਸ਼ੀ ਤਾਂ ਲੋਕਾਂ ਵਿਚ ਪ੍ਰਤੀਤ ਹੋ ਆਉਂਦੀ ਹੈ, ਜੋ ਕਿ ਥੋੜੇ ਦਿਨਾਂ ਵਿਚ ਹੀ ਖਤਮ ਹੋ ਜਾਂਦੀ ਹੈ, ਪਰ ਸਹੀ ਸਰੂਪ ਦੀ ਅਚੱਲ ਖੁਸ਼ੀ ਤਾਂ ਪ੍ਰਭੂ ਦੇ ਮਿਲਾਪ ਵਿਚ ਹੀ ਹੈ) ।
3. ਹੇ ਸਹੇਲੀਏ ! ਜਿਸ ਜੀਵ ਰੂਪੀ ਇਸਤ੍ਰੀ ਦੇ ਹਿਰਦੇ ਘਰ ਵਿਚ ਪਤੀ ਪ੍ਰਮੇਸ਼ਰ ਜੀ ਦੇ ਸੋਹਣੇ ਚਰਨ ਆ ਵਸਣ, ਉਸਦਾ ਹਿਰਦਾ ਖਿੜ ਪੈਂਦਾ ਹੈ, ਜਿਸ ਹਿਰਦੇ ਘਰ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਪਤੀ ਆ ਵਸੇ ਉਥੇ ਸਦਾ ਅਨੰਦ ਬਣਿਆਂ ਰਹਿੰਦਾ ਹੈ ।
4. ਹੇ ਸਹੇਲੀਏ ! ਉਹ (ਮੇਰਾ) ਪ੍ਰਭੂ ਸੁੰਦਰ ਹੈ, ਸੋਹਣਾ ਹੈ, ਸੁਜਾਨ ਹੈ, (ਸਭ ਦੇ ਦਿਲ ਦੀ) ਜਾਨਣ ਵਾਲਾ ਹੈ, ਉਸ ਗੋਬਿੰਦ ਦੇ ਗੁਣ ਕਿਸੇਭੀ ਮੁੱਲ ਤੋਂ ਨਹੀਂ ਮਿਲ ਸਕਦੇ ।
5. ਹੇ ਸਹੇਲੀਏ ! ਜਿਸ ਜੀਵ ਇਸਤ੍ਰੀ ਨੇ ਚੰਗੀ ਕਿਸਮਤ ਨਾਲ ਉਸ ਦਾ ਮਿਲਾਪ ਹਾਸਲ ਕਰ ਲਿਆ: ਸਮਝੋ, ਉਸ ਨੇ ਤਾਂ ਆਪਣਾ ਸਾਰਾ ਹੀ ਦੁਖ ਦੂਰ ਕਰ ਲਿਆ, ਉਸ ਦੀ ਹਰੇਕ ਆਸ ਪੂਰੀ ਹੋ ਗਈ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਮੈਂ ਭੀ ਉਸ ਦੇ ਦਰ ਤੇ ਬੇਨਤੀ ਕਰਦਾ ਹਾਂ ਕਿ, ਹੇ ਸਾਈਂ ਜੀ ! ਜਿਹੜਾ ਭੀ ਜੀਵ ਤੇਰੀ ਸ਼ਰਨ ਆ ਗਿਆ ਹੈ, (ਉਸ ਦੇ ਦਿਲੋਂ) ਮੌਤ ਦਾ ਡਰ ਦੂਰ ਹੋ ਗਿਆ ।੨।

**ਭਾਵਾਰਥ** :–ਸਲੋਕ ਵਿਚ ਸਮੁੱਚੇ ਤੌਰ ਤੇ ਅਤੇ ਛੰਤ ਵਿਚ ਖੋਹਲ ਕੇ ਇਕੋ ਹੀ ਗਲ ਦਸੀ ਹੈ ਕਿ ਜਿਵੇਂ ਬਸੰਤ ਵਿਚ ਸੁੱਕੇ ਰੁੱਖ ਹਰੇ ਹੋ ਜਾਂਦੇ ਹਨ, ਤਿਵੇਂ ਹੀ ਹਰੀ ਦੇ ਨਾਮ ਸਿਮਰਨ ਦੀ ਬਰਕਤ ਨਾਲ ਜਮ ਦੇ ਡਰ ਤੋਂ ਭੈ ਭੀਤ ਹੋਈਆਂ ਜ਼ਿੰਦਗੀਆਂ, ਮੁੜ ਆਸ ਤੇ ਸੁਖ ਦੀ ਹਾਲਤ ਵਿਚ ਆ ਕੇ ਪ੍ਰਫੁਲਤ ਹੋ ਜਾਂਦੀਆਂ ਹਨ ।

**ਸਲੋਕ ॥**

1. **ਸਾਧ ਸੰਗਤਿ ਬਿਨੁ ਭ੍ਰਮਿ ਮੁਈ**
   **ਕਰਤੀ ਕਰਮ ਅਨੇਕ ॥**
2. **ਕੋਮਲ ਬੰਧਨ ਬਾਧੀਆ**
   **ਨਾਨਕ ਕਰਮਹਿ ਲੇਖ ॥੧॥**
3. **ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥**
4. **ਨਾਨਕ ਪ੍ਰਭ ਸਰਣਾਗਤੀ**
   **ਜਾ ਕਾ ਵਡ ਪਰਤਾਪੁ ॥੨॥**

**ਪਦ ਅਰਥ** :—ਭ੍ਰਮਿ—ਭਟਕ ਭਟਕ ਕੇ। ਮੁਈ—ਮਰ ਗਈ। ਕੋਮਲ ਬੰਧਨ—ਮੋਹ ਦੀਆਂ ਨਾਜ਼ਕ ਫਾਹੀਆਂ। ਕਰਮਹਿ ਲੇਖ-ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ।੧।

ਭਾਣੇ—ਭਾ ਗਏ, ਚੰਗੇ ਲੱਗੇ । ਸੇ—ਉਹ । ਸਰਣਾਗਤੀ—ਸ਼ਰਨ ਪਏ ਰਹੇ । ਜਾ ਕਾ—ਜਿਸ (ਪ੍ਰਭੂ) ਦਾ।੨।

**ਅਰਥ** :—

**ਪ੍ਰ**:—ਹੇ ਗੁਰੋ, ਜੋ ਲੋਕ ਜਪ ਤਪ ਰੂਪ ਅਨੇਕਾਂ ਤਰ੍ਹਾਂ ਦੇ ਕਰਮ ਕਰਦੇ ਹਨ, ਕੀ ਇਨ੍ਹਾਂ ਦਾ ਮੋਹ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਏਗਾ ?

1.**ਉ**:—ਹੇ ਭਾਈ, ਇਹ ਨਿਸਚਾ ਕਰੋ ਕਿ ਜੋ ਭੀ ਗੁਰੂ ਦੀ ਸੰਗਤ ਤੋਂ ਵਾਂਝੀ ਰਹਿ ਕੇ ਜੀਵ ਰੂਪੀ ਇਸਤ੍ਰੀ ਹੋਰ ਹੋਰ ਅਨੇਕਾਂ ਹੀ ਕਰਮ ਕਰਦੀ ਹੈ (ਉਹ ਤਾਂ ਸਮਝੋ ਕਿ ਮਾਇਆ ਦੇ ਮੋਹ ਵਿਚ)ਭਟਕ ਭਟਕਕੇ (ਅੰਤ ਨੂੰ)ਆਤਮਕ ਮੌਤ ਹੀ ਸਹੇੜ ਲੈਂਦੀ ਹੈ।

2. ਹੇ ਭਾਈ, ਉਹ ਜੀਵ ਰੂਪੀ ਇਸਤ੍ਰੀ ਤਾਂ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਸਦਾ ਮਾਇਆ ਮੋਹ ਦੇ ਨਾਜ਼ਕ ਬੰਧਨਾਂ ਵਿਚ ਹੀ ਬੱਝੀ ਰਹਿੰਦੀ ਹੈ।

**ਪ੍ਰ**:—ਸ੍ਰੀ ਜੀਉ, ਉਹ ਸਾਈਂ ਜੀ ਆਪਣਾ ਮਿਲਾਪ ਅਤੇ ਵਿਛੋੜਾ ਕਿਨ੍ਹਾਂ ਮਨੁੱਖਾਂ ਨੂੰ ਦੇਂਦਾ ਹੈ ?

3.**ਉ**:—ਹੇ ਭਾਈ, ਮਿਲਾਪ ਅਤੇ ਵਿਜੋਗ ਕਿਸੇ ਦੇ ਆਪਣੇ ਵਸ ਵਿਚ ਨਹੀਂ ਹੈ ਇਹ ਤਾਂ ਜੇਹੜੇ ਜੀਵ ਪ੍ਰਭੂ ਨੂੰ ਚੰਗੇ ਲੱਗਣ ਲੱਗ ਪੈਂਦੇ ਹਨ, ਉਨ੍ਹਾਂ ਨੂੰ ਉਹ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ, ਪਰ ਉਹ ਆਪਣੇ ਚਰਨਾਂ ਨਾਲੋਂ ਵਿਛੋੜਦਾ ਭੀ ਆਪ ਹੀ ਹੈ।

4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਭਾਈ, ਇਸ ਵਾਸਤੇ, (ਸਦਾ) ਉਸੇ ਪ੍ਰਭੂ ਜੀ ਦੀ ਸ਼ਰਨ ਪਏ ਰਹਿਣਾ ਚਾਹੀਦਾ ਹੈ, ਜਿਸਦਾ ਕਿ ਬਹੁਤ ਵੱਡਾ ਤੇਜ ਪ੍ਰਤਾਪ ਹੈ।੨।

**ਛੰਤੁ ॥**

**1. ਗ੍ਰੀਖਮ ਰੁਤਿ ਅਤਿ ਗਾਖੜੀ**
**ਜੇਠ ਅਖਾੜੈ ਘਾਮ ਜੀਉ ॥**

**2. ਪ੍ਰੇਮ ਬਿਛੋਹੁ ਦੁਹਾਗਣੀ**
**ਦ੍ਰਿਸਟਿ ਨ ਕਰੀ ਰਾਮ ਜੀਉ ॥**

**3. ਨਹ ਦ੍ਰਿਸਟਿ ਆਵੈ ਮਰਤ ਹਾਵੈ**
**ਮਹਾ ਗਾਰਬਿ ਮੁਠੀਆ ॥**

**4. ਜਲ ਬਾਝੁ ਮਛੁਲੀ ਤੜਫੜਾਵੈ**
**ਸੰਗਿ ਮਾਇਆ ਰੁਠੀਆ ॥**

**5. ਕਰਿ ਪਾਪ ਜੋਨੀ ਭੈ ਭੀਤ ਹੋਈ**
**ਦੇਇ ਸਾਸਨ ਜਾਮ ਜੀਉ ॥**

**6. ਬਿਨਵੰਤਿ ਨਾਨਕ ਓਟ ਤੇਰੀ**
**ਰਾਖੁ ਪੂਰਨ ਕਾਮ ਜੀਉ ॥੩॥**

**ਪਦ ਅਰਥ** :—ਗ੍ਰੀਖਮ—ਗਰਮੀ। ਗਾਖੜੀ—ਔਖੀ। ਅਖਾੜੈ—ਹਾੜ ਵਿਚ । ਘਾਮ—ਗਰਮੀ, ਹੁੰਮ । ਬਿਛੋਹੁ—ਵਿਛੋੜਾ। ਪ੍ਰੇਮ ਬਿਛੋਹੁ—ਪ੍ਰੇਮ ਦੀ ਅਣਹੋਂਦ । ਦੁਹਾਗਣੀ—ਮੰਦ ਭਾਗਣ ਜੀਵ ਇਸਤ੍ਰੀ ਨੂੰ। ਨ ਕਰੀ—ਨਹੀਂ ਕਰਦਾ। ਦ੍ਰਿਸਟਿ—ਨਿਗਾਹ।

ਹਾਵੈ—ਹਾਹੁਕੇ ਵਿਚ । ਗਾਰਬਿ—ਅਹੰਕਾਰ ਵਿਚ। ਮੁਠੀਆ-ਲੁਟੀ ਜਾਂਦੀ ਹੈ। ਸੰਗਿ—ਨਾਲ। ਰੁਠੀਆ-ਪ੍ਰਭੂ ਪਤੀ ਵਲੋਂ ਰੁੱਸੀ ਰਹਿੰਦੀ ਹੈ। ਕਰਿ—ਕਰ ਕੇ। ਜੋਨੀ—ਜੂਨਾਂ ਵਿਚ। ਭੈ ਭੀਤ ਹੋਈ—ਡਰੀ ਹੋਈ, ਘਬਰਾਈ ਹੋਈ। ਦੇਇ—ਦੇਂਦਾ ਹੈ । ਜਾਮ—ਜਮ। ਪੂਰਨ ਕਾਮ—ਹੇ ਕਾਮਨਾਂ ਪੂਰੀ ਕਰਨ ਵਾਲੇ।੩।

**ਅਰਥ** :—

**ਪ੍ਰ**:—ਸ੍ਰੀ ਜੀਉ, ਜਿਸ ਜੀਵ ਰੂਪ ਇਸਤ੍ਰੀ ਨੂੰ ਪ੍ਰਮੇਸ਼ਰ ਪਤੀ ਦਾ ਵਿਛੋੜਾ ਹੈ, ਉਸਦੇ ਅੰਤਰ ਆਤਮੇਂ ਕਿਸ ਰੂਪ ਵਿਚ ਸਾੜਨਾਂ ਬਣੀ ਰਹਿੰਦੀ ਹੈ ?

1.**ਉ**:—ਹੇ ਭਾਈ, ਉਸ ਜੀਵ ਰੂਪ ਇਸਤ੍ਰੀ ਦੇ ਵਿਛੋੜੇ ਦੇ ਦੁਖ ਨੂੰ ਤਾਂ ਇਉਂ ਹੀ ਅਨਭਵ ਕੀਤਾ ਜਾ ਸਕਦਾ ਹੈ ਕਿ ਜਿਵੇਂ, ਗਰਮੀ ਦੀ ਰੁੱਤ ਬੜੀ ਕਰੜੀ ਹੁੰਦੀ ਹੈ, ਜੇਠ ਹਾੜ ਵਿਚ ਬੜੀ ਹੀ ਧੁੱਪ ਪੈਂਦੀ ਹੈ, (ਇਸ ਰੁੱਤ ਵਿਚ ਜੀਅ ਜੰਤ ਬਹੁਤ ਹੀ ਔਖੇ ਹੁੰਦੇ ਹਨ)।

2. ਹੇ ਭਾਈ, ਤਿਵੇਂ ਹੀ ਜਿਸ ਮੰਦੇ ਭਾਗਾਂ ਵਾਲੀ ਜੀਵ ਇਸਤ੍ਰੀ ਵੱਲ ਪ੍ਰਮੇਸ਼ਰ ਪਤੀ ਨਿਗਾਹ ਨਹੀਂ ਕਰਦਾ, (ਸਮਝੋ) ਉਸ ਨੂੰ (ਪ੍ਰਭੂ ਪਤੀ ਦੇ) ਪ੍ਰੇਮ ਦੀ ਅਣਹੋਂਦ ਭੀ ਸਦਾ ਇਸੇ ਤਰ੍ਹਾਂ ਹੀ (ਸਾੜਦੀ ਰਹਿੰਦੀ ਹੈ)।

3. ਹੇ ਸਹੇਲੀਏ, ਜਿਸ ਜੀਵ ਰੂਪ ਇਸਤ੍ਰੀ ਨੂੰ ਪ੍ਰਭੂ ਪਤੀ ਨਹੀਂ ਦਿਸਦਾ, ਉਹ ਹਾਹੁਕੇ ਲੈ ਲੈ ਮਰਦੀ ਰਹਿੰਦੀ ਹੈ, ਅਤੇ ਉਹ ਮਾਇਆ ਦੇ ਅਹੰਕਾਰ ਵਿਚ ਆਪਣਾ ਆਤਮਕ ਜੀਵਨ ਲੁਟਾ ਬੈਠਦੀ ਹੈ।

**ਪ੍ਰ**:—ਕਿਉਂ ਜੀ, ਤਾਂ ਉਸਦਾ ਜੀਵਨ ਕਿਸ ਹਾਲਤ ਵਿਚ ਗੁਜ਼ਰਦਾ ਹੈ ?

4.**ਉ**:—ਹੇ ਭਾਈਓ, ਮਾਇਆ ਦੇ ਮੋਹ ਵਿਚ ਫਸੀ ਹੋਈ ਉਹ ਜੀਵ ਇਸਤ੍ਰੀ ਪ੍ਰਮੇਸ਼ਰ ਪਤੀ ਵਲੋਂ (ਸਦਾ ਹੀ) ਰੁੱਸੀ ਰਹਿੰਦੀ ਹੈ ਅਤੇ ਹਰ ਵੇਲੇ ਹੀ ਇਉਂ ਤੜਫਦੀ ਰਹਿੰਦੀ ਹੈ, ਜਿਵੇਂ ਕਿ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ।

**ਪ੍ਰ**:—ਸ੍ਰੀ ਜੀਉ, ਆਖਰ ਉਸਦਾ ਅੰਤ ਸਮਾਂ ਕਿਹੋ ਜਿਹਾ ਆਉਂਦਾ ਹੈ ?

5.**ਉ**:—ਹੇ ਭਾਈਓ, ਜਿਹੜੀ ਜੀਵ ਰੂਪ ਇਸਤ੍ਰੀ ਪਾਪ ਕਰ

ਕਰ ਕੇ ਘਾਬਰੀ ਰਹਿੰਦੀ ਹੈ, ਉਸ ਨੂੰ ਤਾਂ ਜਮਰਾਜ ਸਦਾ ਹੀ ਸਜ਼ਾ ਦੇਂਦਾ ਹੈ।

ਪ੍ਰ:–ਹੇ ਗੁਰੋ, ਆਖਰ ਇਸ ਜਮਾਂ ਦੀ ਸਜ਼ਾ ਤੋਂ ਛੁਟਕਾਰਾ ਪਾਉਣ ਲਈ ਸਾਧਨ ਕੀ ਕਰਦੇ ਰਹਿਣਾ ਚਾਹੀਦਾ ਹੈ ?

6.ਉ:–(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ, ਇਉਂ ਹੀ ਬੇਨਤੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਸਭ ਦੀਆਂ ਕਾਮਨਾ ਪੂਰੀਆਂ ਕਰਨ ਵਾਲੇ ਸਾਂਈ ਜੀ ! ਮੈਂ ਤੇਰੀ ਸ਼ਰਨ ਆਇਆ ਹਾਂ (ਮੈਨੂੰ ਆਪਣੇ ਚਰਨਾਂ ਵਿਚ ਹੀ ਸਦਾ ਹੀ ਜੋੜੀ ਰੱਖ) ।੩।

**ਭਾਵਾਰਥ** :–ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਜੇਠ ਹਾੜ ਦੀ ਗਰਮੀ ਦਾ ਅਲੰਕਾਰ ਲੈ ਕੇ ਹਰੀ ਤੋਂ ਵਿਛੜੀਆਂ ਹੋਈਆਂ ਰੂਹਾਂ ਦਾ ਜ਼ਿਕਰ ਕਰਦੇ ਹਨ। ਗੁਰੂ ਦੀ ਅਗਵਾਈ ਨਾ ਹੋਣ ਕਰਕੇ ਮਨੁੱਖ ਤਰ੍ਹਾਂ ਤਰ੍ਹਾਂ ਦੇ ਕਰਮ ਕਾਂਡ ਵਿਚ ਖੱਚਤ ਹੋਇਆ ਹਰੀ ਤੋਂ ਦੂਰ ਦੂਰ ਭਟਕਦਾ ਫਿਰਦਾ ਹੈ, ਅਤੇ ਹਰ ਵਕਤ ਹੀ ਹਰ ਪਾਸਿਓਂ ਮੌਤ ਦਾ ਡਰ ਮਹਿਸੂਸ ਕਰਦਾ ਰਹਿੰਦਾ ਹੈ, ਸੋ, ਇਸ ਮੌਤ ਦੇ ਡਰ ਤੋਂ ਨਿਡਰ ਹੋਣ ਲਈ ਪ੍ਰਭੂ ਦੀ ਯਾਦ ਵਿਚ ਜੀਵਨ ਨੂੰ ਗੁਜਾਰਨਾ ਹੀ ਸੁਖੀ ਰਹਿਣ ਦਾ ਉਤਮ ਕਰਮ ਹੈ।

**ਸਲੋਕ ॥**

**1. ਸਰਧਾ ਲਾਗੀ ਸੰਗਿ ਪ੍ਰੀਤਮੈ**
**ਇਕੁ ਤਿਲੁ ਰਹਣੁ ਨ ਜਾਇ ॥**
**2. ਮਨ ਤਨ ਅੰਤਰਿ ਰਵਿ ਰਹੇ**
**ਨਾਨਕ ਸਹਜਿ ਸੁਭਾਇ ॥੧॥**
**3. ਕਰੁ ਗਹਿ ਲੀਨੀ ਸਾਜਨਹਿ**
**ਜਨਮ ਜਨਮ ਕੇ ਮੀਤ ॥**
**4. ਚਰਨਹ ਦਾਸੀ ਕਰਿ ਲਈ**
**ਨਾਨਕ ਪ੍ਰਭ ਹਿਤ ਚੀਤ ॥੨॥**

**ਪਦ ਅਰਥ** :–ਸਰਧਾ–ਪਿਆਰ, ਪ੍ਰੇਮ । ਸੰਗਿ–ਨਾਲ। ਇਕੁ ਤਿਲੁ–ਰਤਾ ਜਿਤਨਾ ਸਮਾਂ ਭੀ। ਅੰਤਰਿ–ਅੰਦਰ। ਰਵਿ ਰਹੇ–ਵਸਿਆ ਰਹਿੰਦਾ ਹੈ। ਸਹਜਿ ਸੁਭਾਇ–ਸੁਤੇ ਹੀ, ਬਿਨਾਂ ਕਿਸੇ ਉਚੇਚ ਦੇ, ਕਿਰਤ ਕਾਰ ਕਰਦੇ ਫਿਰਦਿਆਂ ਭੀ।੧।

ਕਰੁ–ਹੱਥ। ਗਹਿ–ਫੜਕੇ । ਲੀਨੀ–ਅਪਣੀ ਬਣਾ ਲਈ। ਸਾਜਨਹਿ–ਸਜਣ ਪ੍ਰਭੂ ਨੇ । ਚਰਨਹ–ਚਰਨਾਂ ਦੀ। ਹਿਤ–ਪਿਆਰ। ਚੀਤ–ਚਿੱਤ, ਧਿਆਨ ।੨।

**ਅਰਥ** :–

ਪ੍ਰ:–ਹੇ ਗੁਰੋ, ਜਿਸ ਜੀਵ ਇਸਤ੍ਰੀ ਦੇ ਅੰਤਰ ਆਤਮੇ ਪ੍ਰਭੂ ਦਾ ਪਿਆਰ ਉਪਜ ਆਉਂਦਾ ਹੈ, ਉਸਦੇ ਹਿਰਦੇ ਵਿਚ ਕਿਤਨੀ ਕੁ ਖਿੱਚ ਬਣੀ ਰਹਿੰਦੀ ਹੈ ?

1.ਉ:–ਹੇ ਭਾਈਓ, ਅਸਲ ਵਿਚ ਤਾਂ ਜਿਸ ਜੀਵ ਰੂਪੀ ਇਸਤ੍ਰੀ ਦੇ ਹਿਰਦੇ ਵਿਚ ਆਪਣੇ ਪ੍ਰੀਤਮ ਪ੍ਰਭੂ ਨਾਲ ਪਿਆਰ ਬਣਦਾ ਹੈ, ਉਹ ਫਿਰ ਉਸ (ਪ੍ਰੀਤਮ ਤੋਂ ਬਿਨਾਂ) ਰਤਾ ਜਿਤਨੇ ਸਮੇਂ ਲਈ ਭੀ ਨਹੀਂ ਰਹਿ ਸਕਦੀ।

2. ਹੇ ਭਾਈ, ਬਿਨਾਂ ਕਿਸੇ ਉਚੇਚੇ ਜਤਨ ਦੇ ਹੀ ਉਸਦੇ ਮਨ ਵਿਚ, ਉਸਦੇ ਹਿਰਦੇ ਵਿਚ ਉਹ ਪ੍ਰੀਤਮ ਹਰ ਵੇਲੇ ਟਿਕਿਆ ਰਹਿੰਦਾ ਹੈ ।੧।

3. ਹੇ ਭਾਈ, ਅਨੇਕਾਂ ਹੀ ਜਨਮਾਂ ਤੋਂ ਚਲੇ ਆ ਰਹੇ ਮਿੱਤੋ ਸੱਜਣ ਪ੍ਰਭੂ ਨੇ (ਜਿਸ ਜੀਵ ਇਸਤ੍ਰੀ ਦਾ) ਮਨ ਰੂਪੀ ਹੱਥ ਫੜ ਕੇ, ਉਸਨੂੰ ਆਪਣਾ ਬਣਾ ਲਿਆ।

4. ਉਸਨੂੰ ਆਪਣਾ ਹਾਰਦਿਕ ਪਿਆਰ ਦੇ ਕੇ ਉਸਨੇ ਆਪਣੇ ਚਰਨਾਂ ਦੀ ਦਾਸੀ ਬਣਾ ਲਿਆ ਹੈ ।੨।

**ਛੰਤੁ ॥**

**1. ਰੁਤਿ ਬਰਸੁ ਸੁਹੇਲੀਆ**
**ਸਾਵਣ ਭਾਦਵੇ ਆਨੰਦ ਜੀਉ ॥**
**2. ਘਣ ਉਨਵਿ ਵੁਠੇ ਜਲ ਥਲ**
**ਪੂਰਿਆ ਮਕਰੰਦ ਜੀਉ ॥**
**3. ਪ੍ਰਭੁ ਪੂਰਿ ਰਹਿਆ ਸਰਬ ਠਾਈ**
**ਹਰਿ ਨਾਮ ਨਵਨਿਧਿ ਗ੍ਰਿਹ ਭਰੇ ॥**
**4. ਸਿਮਰਿ ਸੁਆਮੀ ਅੰਤਰਜਾਮੀ**
**ਕੁਲ ਸਮੂਹਾ ਸਭਿ ਤਰੇ ॥**
**5. ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ**
**ਕ੍ਰਿਪਾਲੁ ਸਦ ਬਖਸਿੰਦੁ ਜੀਉ ॥**
**6. ਬਿਨਵੰਤਿ ਨਾਨਕ ਹਰਿ ਕੰਤੁ ਪਾਇਆ**
**ਸਦਾ ਮਨਿ ਭਾਵੰਦੁ ਜੀਉ ॥੪॥**

**ਪਦ ਅਰਥ** : ਰੁਤਿ–ਮੌਸਮ। ਬਰਸੁ–ਵਰਖਾ (ਦਾ ਮੌਸਮ)। ਸਹੇਲੀਆ–ਸੁਖਦਾਈ। ਘਣ–ਬਦਲ। ਉਨਵਿ–ਨੀਵੇਂ ਹੋ ਕੇ, ਝੁੱਕ ਕੇ। ਵੁਠੇ–ਵਰ੍ਹਨ ਲੱਗ ਪਏ। ਮਕਰੰਦ–ਸੁਗੰਧੀਆਂ ਭਰਿਆ ਜਲ। ਪੂਰਿਆ–ਭਰ ਗਿਆ । ਸਰਬ ਠਾਈ–ਸਭਨੀਂ ਥਾਈਂ। ਨਵ ਨਿਧਿ–ਨੌਂ ਖਜਾਨੇ । ਗ੍ਰਿਹ–ਘਰ। ਸਿਮਰਿ–ਸਿਮਰ ਕੇ । ਸਮੂਹਾ–ਢੇਰ। ਸਭਿ–ਸਾਰੇ। ਪ੍ਰਿਅ ਰੰਗਿ–ਪਿਆਰੇ ਦੇ ਪ੍ਰੇਮ ਰੰਗ ਵਿਚ। ਜਾਗੇ–ਸੁਚੇਤ ਹੋ ਗਏ। ਛਿਦ੍ਰ–ਐਬ, ਦਾਗ । ਸਦ–ਸਦਾ । ਬਖਸਿੰਦੁ–ਦਇਆਵਾਨ। ਕੰਤੁ–ਖਸਮ। ਮਨਿ–ਮਨ ਵਿਚ। ਭਾਵੰਦੁ–ਪਿਆਰਾ ਲਗਣ ਵਾਲਾ ।੪।

**ਅਰਥ** :–

ਪ੍ਰ:–ਸ੍ਰੀ ਜੀਉ, ਹਿਰਦੇ ਅੰਦਰ ਨਾਮ ਲਭਾ ਲਭ ਭਰ ਜਾਣ ਤੋਂ ਮਨ ਦੀ ਹਾਲਤ ਕਿਸ ਪ੍ਰਕਾਰ ਦੀ ਹੋ ਜਾਂਦੀ ਹੈ ?

1.ਉ:–ਹੇ ਭਾਈਓ, ਜਿਵੇਂ, ਵਰਖਾ ਦੀ ਰੁਤ ਬੜੀ ਸੁਖਦਾਈ ਹੁੰਦੀ ਹੈ, ਸਾਵਣ ਭਾਦਰੋਂ ਦੇ ਮਹੀਨਿਆਂ ਵਿਚ (ਵਰਖਾ ਦੇ ਕਾਰਨ) ਬੜੀਆਂ ਹੀ ਮੌਜਾਂ ਬਣੀਆਂ ਰਹਿੰਦੀਆਂ ਹਨ।

2. ਹੇ ਭਾਈ, ਬਦਲ ਝੁੱਕ ਝੁੱਕ ਕੇ ਵਰ੍ਹਦੇ, ਹਨ; ਤਲਾਬਾਂ ਛਪੜਾਂ ਵਿਚ ਧਰਤੀ ਦੇ ਟੋਇਆਂ ਵਿਚ ਹਰ ਥਾਂ ਸੁਗੰਧੀ ਭਰਿਆ ਪਾਣੀ ਹੀ ਪਾਣੀ ਭਰ ਜਾਂਦਾ ਹੈ।

3. ਹੇ ਪਿਆਰੇ, ਤਿਵੇਂ ਹੀ ਜਿਨ੍ਹਾਂ ਦੇ ਹਿਰਦੇ ਘਰ ਪ੍ਰਮਾਤਮਾਂ ਦੇ ਨਾਮ ਦੇ ਨੌਂ ਖਜ਼ਾਨਿਆਂ ਨਾਲ ਨੱਕਾ ਨੱਕ ਭਰ ਜਾਂਦੇ ਹਨ ਉਨ੍ਹਾਂ ਨੂੰ ਪ੍ਰਮੇਸ਼ਰ ਜੀ ਸਭਨਾਂ ਹੀ ਥਾਵਾਂ ਵਿਚ (ਵਿਆਪਕ) ਦਿਸਣ ਲੱਗ ਪੈਂਦਾ ਹੈ।

ਪ੍ਰ:–ਕਿਉਂ ਜੀ, ਉਨ੍ਹਾਂ ਦੇ ਅੰਦਰ ਤਾਕਤ ਕਿਤਨੀ ਕੁ ਆ ਜਾਂਦੀ ਹੈ?

4.ਉ:–ਹੇ ਭਾਈ, ਸਾਰਿਆਂ ਦੇ ਦਿਲ ਦੀ ਜਾਨਣ ਵਾਲੇ ਮਾਲਕ ਪ੍ਰਭੂ ਜੀ ਦਾ ਨਾਮ ਸਿਮਰ ਕੇ ਉਨ੍ਹਾਂ ਦੀਆਂ ਸਾਰੀਆਂ ਹੀ ਕੁਲਾਂ ਉਧਰ ਜਾਂਦੀਆਂ ਹਨ।

5. ਹੇ ਭਾਈ, ਜਿਹੜੇ ਵਡਭਾਗੀ ਪਿਆਰੇ ਪ੍ਰਭੂ ਦੇ ਪ੍ਰੇਮ ਰੰਗ ਵਿਚ (ਟਿਕ ਕੇ ਮਾਇਆ ਮੋਹ ਦੇ ਹਲਿਆਂ ਵਲੋਂ) ਸੁਚੇਤ ਹੋ ਜਾਂਦੇ ਹਨ, ਉਨ੍ਹਾਂ ਨੂੰ ਵਿਕਾਰਾਂ ਦੇ ਕੋਈ (ਭੀ) ਦਾਗ ਨਹੀਂ ਲਗਦੇ। ਦਇਆ ਦਾ ਘਰ ਪ੍ਰਭੂ ਸਦਾ ਹੀ ਉਨ੍ਹਾਂ ਉਤੇ ਪ੍ਰਸੰਨ ਰਹਿੰਦਾ ਹੈ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਹੇਲੀਓ! ਉਨ੍ਹਾਂ ਨੂੰ ਮਨ ਵਿਚ ਸਦਾ ਪਿਆਰਾ ਲੱਗਣ ਵਾਲਾ ਮਾਲਕ ਪ੍ਰਭੂ ਮਿਲ ਪੈਂਦਾ ਹੈ ।੪।

**ਭਾਵਾਰਥ** :–ਇਸ ਮਹਾਂਵਾਕ ਵਿਚ ਸਾਵਣ ਭਾਦਰੋਂ ਦੀ ਰਸ ਭਿੰਨੀ ਵਰਖਾ ਰੁਤ ਤੋਂ ਜੋ ਜੀਅ ਵਿਚ ਭਾਵ ਉਠਦਾ ਹੈ, ਉਹ ਪਿਆਰੇ ਦੇ ਮਿਲਣ ਲਈ ਚਾਅ ਹੈ, ਇਸੇ ਚਾ ਨੂੰ ਦੇਖ ਕੇ ਪ੍ਰੀਤਮ ਆਪ ਹੀ ਆਪਣੇ ਪ੍ਰੇਮੀ ਨੂੰ ਨਾਲ ਮਿਲਾ ਲੈਂਦਾ ਹੈ, ਉਹ ਅਜਿਹਾ ਪ੍ਰੇਮੀ ਆਪ ਹੀ ਨਹੀਂ ਸਗੋਂ ਆਪਣੀਆਂ ਸਾਰੀਆਂ ਹੀ ਕੁਲਾਂ ਨੂੰ ਉਧਾਰ ਲੈਂਦਾ ਹੈ।

**ਸਲੋਕ ॥**

1. **ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥**
2. **ਹੈ ਕੋਈ ਸਾਜਨੁ ਸੰਤ ਜਨੁ**
   **ਨਾਨਕ ਪ੍ਰਭ ਮੇਲਣਹਾਰ ॥੧॥**
3. **ਬਿਨੁ ਮਿਲਬੇ ਸਾਂਤਿ ਨ ਊਪਜੈ**
   **ਤਿਲੁ ਪਲੁ ਰਹਣੁ ਨ ਜਾਇ ॥**
4. **ਹਰਿ ਸਾਧਹ ਸਰਣਾਗਤੀ**
   **ਨਾਨਕ ਆਸ ਪੁਜਾਇ ॥੨॥**

**ਪਦ ਅਰਥ** :–ਫਿਰਉ–ਫਿਰਉਂ, ਮੈਂ ਫਿਰਦੀ ਹਾਂ। ਪੇਖਉ–ਪੇਖਉਂ, ਮੈਂ ਵੇਖਾਂ। ਮੇਲਣਹਾਰ–ਮਿਲਾਪ ਕਰਾਉਣ ਜੋਗ ।੧।

ਬਿਨ ਮਿਲਬੇ–ਮਿਲਣ ਤੋਂ ਬਿਨਾਂ। ਸਾਧਹ ਸਰਣਾਗਤੀ–ਸੰਤ ਜਨਾਂ ਦੀ ਸ਼ਰਨ ਪਿਆਂ। ਪੁਜਾਇ–ਪੂਰੀ ਕਰ ਦੇਂਦਾ ਹੈ ।੨।

**ਅਰਥ :–**

ਪ੍ਰ:–ਹੇ ਗੁਰੋ, ਸਾਈਂ ਜੀ ਦੇ ਦਰਸ਼ਨ ਅਭਿਲਾਖੀਆਂ ਦੇ ਮਨ ਵਿਚ ਦਰਸ਼ਨਾਂ ਦੀ ਤਾਂਘ ਕਿਤਨੀ ਕੁ ਹੋਇਆ ਕਰਦੀ ਹੈ?

1.ਉ:–ਹੇ ਭਾਈਓ, ਉਸ ਸਾਈਂ ਜੀ ਦੇ ਦਰਸ਼ਨਾਂ ਦੇ ਅਭਿਲਾਖੀਆਂ ਨੂੰ ਤਾਂ ਜਦੋਂ ਭੀ ਪੁਛਿਆ ਜਾਵੇ, ਤਾਂ ਉਨ੍ਹਾਂ ਦੇ ਅੰਦਰੋਂ ਇਹੋ ਹੀ ਤਾਂਘ ਭਰੀ ਅਵਾਜ਼ ਨਿਕਲਦੀ ਹੈ ਕਿ ਹੇ ਸਜਨ ਜਨੋ! ਮੈਂ ਤਾਂ ਪ੍ਰਭੂ ਦੇ ਦਰਸ਼ਨਾਂ ਦੀ ਆਸ (ਰਖ ਕੇ) ਦਰਸ਼ਨਾਂ ਦੀ ਤਾਂਘ ਨਾਲ (ਭਾਲ ਕਰਦੀ) ਫਿਰਦੀ ਹਾਂ ਕਿ ਮੈਂ ਕਦੋਂ (ਉਸ) ਗੋਪਾਲ ਪ੍ਰਭੂ ਦਾ ਦਰਸ਼ਨ ਕਰ ਸਕਾਂ।

2. ਹੇ ਭਾਈਓ, ਮੈਂ ਇਹੋ ਹੀ ਭਾਲ ਕਰਦੀ ਹਾਂ ਕਿ ਮੈਨੂੰ ਕੋਈ ਸਜਣ ਸੰਤ ਮਿਲ ਪਵੇ ਜੋ ਕਿ ਮੈਨੂੰ ਪ੍ਰਭੂ ਜੀ ਨਾਲ ਮਿਲਾਣ ਦੀ ਸਮਰਥਾ ਰੱਖਦਾ ਹੋਵੇ ।੧।

3. ਹੇ ਸੱਜਣੋ! ਕਿਉਂਕਿ ਪ੍ਰਮੇਸ਼ਰ ਜੀ ਨੂੰ ਮਿਲਣ ਤੋਂ ਬਿਨਾ (ਹਿਰਦੇ ਵਿਚ) ਠੰਢ ਨਹੀਂ ਪੈਂਦੀ, ਅਤੇ ਰਤਾ ਜਿਤਨੇ ਸਮੇਂ ਲਈ ਭੀ (ਮੈਤੋਂ ਸ਼ਾਂਤੀ ਨਾਲ) ਰਿਹਾ ਨਹੀਂ ਜਾ ਸਕਦਾ।

4. ਇਸੇ ਲਈ, ਹੁਣ ਮੈਂ ਸੰਤ ਜਨਾਂ ਦੀ ਸ਼ਰਨ ਵਿਚ ਪਿਆ ਰਹਿੰਦਾ ਹਾਂ, ਕਿਉਂਕਿ ਪ੍ਰਭੂ ਦੇ ਸੰਤ ਜਨਾਂ ਦੀ ਸ਼ਰਨ ਵਿਚ ਪਏ ਰਹਿਣ ਨਾਲ (ਕੋਈ ਨ ਕੋਈ ਗੁਰਮੁਖ ਦਰਸ਼ਨ ਦੀ) ਆਸ ਪੂਰੀ ਕਰ (ਹੀ) ਦੇਂਦਾ ਹੈ ।੨।

**ਛੰਤੁ ॥**

1. **ਰੁਤਿ ਸਰਦ ਅਡੰਬਰੋ**
   **ਅਸੂ ਕਤਕੇ ਹਰਿ ਪਿਆਸ ਜੀਉ ॥**
2. **ਖੋਜੰਤੀ ਦਰਸਨੁ ਫਿਰਤ**
   **ਕਬ ਮਿਲੀਐ ਗੁਣਤਾਸ ਜੀਉ ॥**
3. **ਬਿਨੁ ਕੰਤ ਪਿਆਰੇ ਨਹ ਸੂਖ ਸਾਰੇ**
   **ਹਾਰ ਕੰਙਣ ਧ੍ਰਿਗੁ ਬਨਾ ॥**
4. **ਸੁੰਦਰਿ ਸੁਜਾਨਿ ਚਤੁਰਿ ਬੇਤੀ**
   **ਸਾਸ ਬਿਨੁ ਜੈਸੇ ਤਨਾ ॥**
5. **ਈਤ ਉਤ ਦਹਦਿਸ ਅਲੋਕਨ**
   **ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥**
6. **ਬਿਨਵੰਤਿ ਨਾਨਕ ਧਾਰਿ ਕਿਰਪਾ**
   **ਮੇਲਹੁ ਪ੍ਰਭ ਗੁਣਤਾਸ ਜੀਉ ॥੫॥**

**ਪਦ ਅਰਥ** :–ਅਡੰਬਰੋ–ਅਡੰਬਰੁ, ਅਰੰਭ ਹੋਇਆ ਹੈ। ਕਤਕੇ–ਕੱਤਕ ਵਿਚ। ਗੁਣਤਾਸ–ਗੁਣਾਂ ਦਾ ਖਜ਼ਾਨਾ ਪ੍ਰਭੂ।

ਸੁਖ ਸਾਰੇ–ਸੁਖਾਂ ਦੀ ਸਾਰ। ਧ੍ਰਿਗੁ–ਫਿਟਕਾਰ ਜੋਗ, ਵਿਅਰਥ। ਸੁੰਦਰਿ–ਸੁੰਦਰੀ, ਸੋਹਣੀ। ਸੁਜਾਨਿ–ਸਿਆਣੀ। ਬੇਤੀ–ਵਿਦਿਆਵਤੀ। ਤਨਾ–ਸਰੀਰ।

ਈਤ ਉਤ–ਇਧਰ ਉਧਰ, ਆਸੇ ਪਾਸੇ । ਦਹ ਦਿਸ–ਦਸੀਂ ਪਾਸੀਂ । ਅਲੋਕਨ–ਵੇਖ ਭਾਲ । ਮਨਿ–ਮਨ ਵਿਚ । ਧਾਰਿ ਕਿਰਪਾ–ਕ੍ਰਿਰਪਾ ਕਰਕੇ । ਗੁਣਤਾਸ ਪ੍ਰਭੁ–ਹੇ ਗੁਣਾਂ ਦੇ ਖਜ਼ਾਨੇ ਪ੍ਰਭੂ ।੫।

**ਅਰਥ :–**

**ਪ੍ਰ:**–ਕਿਉਂ ਜੀ ਜਦੋਂ ਅਸੂ ਕੱਤਕ ਦੇ ਮਹੀਨੇ ਵਿਚ ਮਿਠੀ ਰੁੱਤ ਦਾ ਅਰੰਭ ਹੁੰਦਾ ਹੈ, ਤਾਂ ਹਰ ਬੰਦਾ ਆਪਣਾ ਆਪਣਾ ਸ਼ੌਕ ਪੂਰਾ ਕਰਨ ਲਈ ਉਦਮ ਕਰਦਾ ਹੈ, ਪਰ, ਪ੍ਰਭੂ ਦੇ ਪਿਆਰਿਆਂ ਦੇ ਅੰਦਰ ਕਿਸ ਪ੍ਰਕਾਰ ਦੀ ਤਾਂਘ ਉਪਜਦੀ ਹੈ ?

1.**ਉ:**–ਹੇ ਭਾਈਓ, ਜਿਵੇਂ ਅੱਸੂ ਕੱਤਕ ਵਿਚ ਮਿਠੀ ਮਿਠੀ ਰੁੱਤ ਆਰੰਭ ਹੋਣ ਨਾਲ ਸੰਸਾਰੀ ਲੋਕ ਆਪੋ ਆਪਣੀਆਂ ਇੱਛਾ ਪੂਰਨ ਕਰਨ ਲਈ ਉਪਰਾਲਾ ਕਰਦੇ ਹਨ ਉਥੇ ਪ੍ਰਭੂ ਦੇ ਪਿਆਰਿਆਂ ਦੇ ਹਿਰਦੇ ਵਿਚ ਕੇਵਲ ਪ੍ਰਭੂ ਜੀ ਦੇ ਮਿਲਾਪ ਦੀ ਹੀ ਤਾਂਘ ਉਪਜਦੀ ਹੈ ।

**ਪ੍ਰ:**–ਸ੍ਰੀ ਜੀਉ, ਜਿਸ ਜੀਵ ਇਸਤ੍ਰੀ ਦੇ ਹਿਰਦੇ ਅੰਦਰ ਮਿਲਾਪ ਦੀ ਅਵਸਥਾ ਪੈਦਾ ਹੋ ਜਾਂਦੀ ਹੈ, ਉਨ੍ਹਾਂ ਦੀ ਪਛਾਣ ਕੀ ਹੈ ?

2.**ਉ:**–ਹੇ ਭਾਈਓ, ਜਿਸ ਕਿਸੇ ਜੀਵ ਰੂਪ ਇਸਤ੍ਰੀ ਦੇ ਅੰਦਰ ਇਹ ਬਿਰਹੋਂ ਦੀ ਅਵਸਥਾ ਪੈਦਾ ਹੋ ਆਉਂਦੀ ਹੈ, ਉਹ (ਦਿਨੇ ਰਾਤ) ਦੀਦਾਰ ਕਰਨ ਵਾਸਤੇ ਭਾਲ ਕਰਦੀ ਫਿਰਦੀ ਹੈ ਕਿ ਉਹ ਗੁਣਾਂ ਦਾ ਖਜ਼ਾਨਾ ਪ੍ਰਭੂ ਮੈਨੂੰ ਕਦੋਂ ਮਿਲੇ ।

**ਪ੍ਰ:**–ਸ੍ਰੀ ਜੀਉ, ਆਖਰ ਇਹ ਤਾਂ ਦਸੋ ਕਿ ਉਸ ਸਾਈਂ ਜੀ ਦੇ ਮਿਲਾਪ ਦਾ ਸੁਖ ਕਿਤਨਾ ਕੁ ਹੈ ?

3.**ਉ:**–ਹੇ ਸਹੇਲੀਏ, ਅਸਲ ਵਿਚ ਤਾਂ ਉਸ ਪਿਆਰੇ ਮਾਲਕ (ਦੇ ਮਿਲਾਪ) ਤੋਂ ਬਿਨਾਂ (ਉਸ ਸਾਈਂ ਜੀ ਦੇ ਮਿਲਾਪ ਦੇ) ਸੁਖ ਦੀ ਸਾਰ ਨਹੀਂ ਪੈ ਸਕਦੀ, (ਭਾਵ ਉਸ ਸੁਖ ਨੂੰ ਬਿਆਨਿਆਂ ਨਹੀਂ ਜਾ ਸਕਦਾ) । ਉਸਨੂੰ ਤਾਂ ਹਾਰ ਕੜਣ (ਆਦਿਕ ਸਿੰਗਾਰ ਸਗੋਂ) ਦੁਖਦਾਈ ਲੱਗਦੇ ਹਨ ।

**ਪ੍ਰ:**–ਕਿਉਂ ਜੀ, ਸਾਈਂ ਜੀ ਦੇ ਮਿਲਾਪ ਤੋਂ ਸਖਣੀ ਜੀਵ ਇਸਤ੍ਰੀ ਦੀ ਦਸ਼ਾ ਕਿਸ ਰੂਪ ਵਿਚ ਅਨਭਵ ਕੀਤੀ ਜਾ ਸਕਦੀ ਹੈ ?

4.**ਉ:**–ਹੇ ਪਿਆਰੇ, ਜਿਵੇਂ ਕੋਈ ਇਸਤ੍ਰੀ ਸੋਹਣੀ ਹੋਵੇ, ਸਿਆਣੀ ਹੋਵੇ, ਚਤਰ ਹੋਵੇ, ਵਿਦਿਆ ਵੰਤੀ ਭੀ ਹੋਵੇ (ਉਸਨੂੰ ਪਤੀ ਦੇ ਮਿਲਾਪ ਤੋਂ ਬਿਨਾਂ ਇਉਂ ਹੀ ਜਾਣੋ ਜਿਵੇਂ ਕਿ) ਸੁਆਸ ਆਉਣ ਤੋਂ ਬਿਨਾਂ ਸਰੀਰ (ਮੁਰਦਾ ਹੈ) । ਬੱਸ, (ਇਹੀ ਦਸ਼ਾ ਹੁੰਦੀ ਹੈ ਜੀਵ ਇਸਤ੍ਰੀ ਦੀ) ਜੇ ਉਹ ਪ੍ਰਭੂ ਜੀ ਦੇ ਮਿਲਾਪ ਤੋਂ ਵਾਂਝੀ ਰਹੇ ।

5. ਹੇ ਭਾਈ, ਉਹ ਜੀਵ ਰੂਪੀ ਇਸਤ੍ਰੀ ਆਸੇ ਪਾਸੇ ਦਸੀਂ ਪਾਸੀਂ ਵੇਖ ਭਾਲ ਕਰਦੀ ਹੈ (ਕਿਉਂਕਿ) ਉਸ ਦੇ ਮਨ ਵਿਚ ਪ੍ਰਭੂ ਜੀ ਨੂੰ ਮਿਲਣ ਦੀ ਤਾਂਘ ਬਣੀ ਹੀ ਰਹਿੰਦੀ ਹੈ ।

**ਪ੍ਰ:**–ਕਿਉਂ ਜੀ, ਆਖਰ ਉਹ ਮਿਲਾਪ ਲਈ ਸਾਧਨ ਕੀ ਕਰਦੀ ਹੈ ?

6,**ਉ:**–(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਸਹੇਲੀਓ) ਉਹ ਤਾਂ ਸੰਤ ਜਨਾਂ ਅਗੇ ਹਮੇਸ਼ਾ ਇਹੋ ਹੀ ਜੋਦੜੀਆਂ ਕਰਦੀ ਰਹਿੰਦੀ ਹੈ ਕਿ, ਹੇ ਸੰਤ ਜਨੋਂ ! ਕਿਰਪਾ ਕਰਕੇ ਮੈਨੂੰ ਗੁਣਾਂ ਦੇ ਖਜ਼ਾਨੇ ਪ੍ਰਮਾਤਮਾਂ ਜੀ ਦੇ ਨਾਲ ਮਿਲਾ ਦਿਓ ।੫।

**ਭਾਵਾਰਥ :**–ਇਸ ਸ਼ਬਦ ਵਿਚ ਅਸੂ ਅਤੇ ਕਤੇ ਦੀ ਰੁੱਤ ਤੋਂ ਹਰੀ ਲਈ ਤਾਂਘ ਦਾ ਭਾਵ ਲੈਂਦੇ ਹਨ, ਕਿ ਇਸ ਰੁੱਤ ਵਿਚ ਹਰੀ ਦੇ ਪਿਆਰਿਆਂ ਨੂੰ ਕੇਵਲ ਹਰੀ ਦੇ ਦਰਸ਼ਨਾਂ ਦੀ ਹੀ ਤਾਂਘ ਹੁੰਦੀ ਹੈ, ਉਸ ਪਿਆਰੇ ਦੇ ਮਿਲਾਪ ਤੋਂ ਬਿਨਾਂ ਸਾਰੇ ਹੀ ਸਰੀਰਕ ਸਿੰਗਾਰ ਉਨ੍ਹਾਂ ਨੂੰ ਦੁਖਦਾਈ ਪ੍ਰਤੀਤ ਹੁੰਦੇ ਹਨ, ਇਸੇ ਲਈ ਉਹ ਹਮੇਸ਼ਾਂ ਸੰਤ ਜਨਾਂ ਦੇ ਸਨਮੁਖ ਹੋ ਬੇਨਤੀਆਂ ਕਰਦੇ ਹਨ ਕਿ ਹੇ ਉਪਕਾਰੀ ਸੰਤ ਜਨੋਂ ! ਮੈਨੂੰ ਸਾਈਂ ਜੀ ਦੇ ਨਾਲ ਮਿਲਾ ਦਿਓ ।

**ਸਲੋਕ ॥**

**1. ਜਲਣਿ ਬੁਝੀ ਸੀਤਲ ਭਏ**
**ਮਨਿ ਤਨਿ ਉਪਜੀ ਸਾਂਤਿ ॥**
**2. ਨਾਨਕ ਪ੍ਰਭ ਪੂਰਨ ਮਿਲੇ**
**ਦੁਤੀਆ ਬਿਨਸੀ ਭ੍ਰਾਂਤਿ ॥੧॥**
**3. ਸਾਧ ਪਠਾਏ ਆਪਿ ਹਰਿ**
**ਹਮ ਤੁਮ ਤੇ ਨਾਹੀ ਦੂਰਿ ॥**
**4. ਨਾਨਕ ਭ੍ਰਮ ਭੈ ਮਿਟਿ ਗਏ**
**ਰਮਣ ਰਾਮ ਭਰਪੂਰਿ ॥੨॥**

**ਪਦ ਅਰਥ :**–ਜਲਣਿ–ਸੜਨ, ਤ੍ਰਿਸ਼ਨਾ ਦੀ ਅੱਗ । ਮਨਿ–ਮਨ ਵਿਚ । ਤਨਿ–ਤਨ ਵਿਚ । ਸ਼ਾਂਤੀ–ਠੰਢ। ਦੁਤੀਆ ਭ੍ਰਾਂਤਿ–(ਪ੍ਰਭੂ ਨੂੰ ਭੁਲਾ ਕੇ) ਹੋਰ ਪਾਸੇ ਦੀ ਭਟਕਣਾ, ਮਾਇਆ ਦੀ ਖਾਤ੍ਰ ਭਟਕਣਾ ।੧।

ਸਾਧ ਗੁਰੂ, ਸੰਤ ਜਨ । ਪਠਾਏ–ਘੱਲੇ । ਤੇ–ਤੋਂ । ਹਮ ਤੁਮ ਤੇ–ਅਸਾਂ ਜੀਵਾਂ ਤੋਂ । ਭ੍ਰਮ–ਭਰਮ, ਭਟਕਣਾ । ਰਮਣ ਸਿਮਰਨ । ਭਰਪੂਰਿ–ਸਰਬ ਵਿਆਪਕ ।੨।

**ਅਰਥ :–**

**ਪ੍ਰ:**–ਸ੍ਰੀ ਜੀਉ ! ਮਨ ਵਿਚ ਸਦਾ ਹੀ ਭਟਕਣਾ ਬਣੀ ਰਹਿੰਦੀ ਹੈ, ਕੋਈ ਅਜਿਹਾ ਸਾਧਨ ਦਸੋ, ਜਿਸ ਦੀ ਬਰਕਤ ਨਾਲ ਮਨ ਵਿਚ ਸ਼ਾਂਤੀ ਬਣੀ ਰਹੇ ?

1. **ਉ:**–ਹੇ ਭਾਈ ! ਅਸਲ ਵਿਚ ਤਾਂ ਜਿਨ੍ਹਾਂ ਮਨੁਖਾਂ ਨੂੰ ਪੂਰਨ

ਪ੍ਰਭੂ ਜੀ ਦਾ ਮਿਲਾਪ ਹੋ ਗਿਆ, (ਸਮਝੋ) ਉਨ੍ਹਾਂ ਦੇ ਅੰਦਰੋਂ ਹੋਰ ਹੋਰ ਪਾਸੇ ਦੀ, ਭਟਕਣਾ ਦੂਰ ਹੋ ਗਈ, (ਉਨ੍ਹਾਂ ਦੇ ਅੰਦਰੋਂ) ਤ੍ਰਿਸ਼ਨਾਂ ਦੀ ਅੱਗ ਬੁੱਝ ਗਈ (ਅਤੇ ਉਨ੍ਹਾਂ ਦੇ ਹਿਰਦੇ) ਠੰਡੇ ਠਾਰ ਹੋ ਗਏ।

2. ਹੇ ਭਾਈ! ਉਨ੍ਹਾਂ ਦੇ ਮਨ ਵਿਚ, ਉਨ੍ਹਾਂ ਦੇ ਤਨ ਵਿਚ ਸ਼ਾਂਤੀ ਪੈਦਾ ਹੋ ਗਈ! (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਉਨ੍ਹਾਂ ਨੂੰ ਪੂਰਨ ਪ੍ਰਭੂ ਜੀ ਮਿਲ ਗਏ ਹਨ, ਜਿਸ ਦੀ ਬਰਕਤ ਨਾਲ ਉਨ੍ਹਾਂ ਦੇ ਅੰਦਰੋਂ ਦ੍ਵੈਤ ਭਾਵਨਾਂ ਮਿਟ ਗਈ ਹੈ।੧।

**ਪ੍ਰ:**–ਸ੍ਰੀ ਜੀਉ! ਕੀ, ਜਗਤ ਵਿਚ ਗੁਰੂ ਦਾ ਆਗਮਨ ਸੁਤੰਤ੍ਰ ਆਪਣੀ ਇਛਾ ਅਨੁਸਾਰ ਹੀ ਹੋਇਆ ਕਰਦਾ ਹੈ?

3. **ਉ:**–ਹੇ ਭਾਈਓ! ਅਸਲ ਵਿਚ ਪ੍ਰਭੂ ਜੀ ਨੇ ਆਪ (ਹੀ) ਗੁਰੂ ਨੂੰ (ਜਗਤ ਵਿਚ) ਭੇਜਿਆ ਹੁੰਦਾ ਹੈ ਅਤੇ ਉਹ ਗੁਰੂ ਆ ਕੇ ਇਹੋ ਹੀ ਦਸਦੇ ਹਨ ਕਿ, (ਐ ਲੋਕੋ! ਉਹ) ਪ੍ਰਮੇਸ਼ਰ ਅਸਾਂ ਜੀਵਾਂ ਤੋਂ ਦੂਰ ਨਹੀਂ ਹੈ।

4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! (ਗੁਰੂ ਨੇ ਇਹ ਭੀ ਦਸਿਆ ਹੈ ਕਿ) ਸਰਬ ਵਿਆਪਕ ਪ੍ਰਮੇਸ਼ਰ ਜੀ ਦਾ ਸਿਮਰਨ ਕਰਦੇ ਰਹਿਣ ਨਾਲ ਮਨ ਦੀਆਂ ਭਟਕਣਾਂ ਅਤੇ ਸਾਰੇ ਹੀ ਡਰ ਦੂਰ ਹੋ ਜਾਂਦੇ ਹਨ।੨।

**ਛੰਤੁ ॥**

**1. ਰੁਤਿ ਸਿਸੀਅਰ ਸੀਤਲ**
**ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥**
**2. ਜਲਨਿ ਬੁਝੀ ਦਰਸੁ ਪਾਇਆ**
**ਬਿਨਸੇ ਮਾਇਆ ਧ੍ਰੋਹ ਜੀਉ ॥**
**3. ਸਭਿ ਕਾਮ ਪੂਰੇ ਮਿਲਿ ਹਜੂਰੇ**
**ਹਰਿ ਚਰਣ ਸੇਵਕਿ ਸੇਵਿਆ ॥**
**4. ਹਾਰ ਡੋਰ ਸੀਗਾਰ ਸਭਿ ਰਸ**
**ਗੁਣ ਗਾਉ ਅਲਖ ਅਭੇਵਿਆ ॥**
**5. ਭਾਉ ਭਗਤਿ ਗੋਵਿੰਦ ਬਾਂਛਤ**
**ਜਮੁ ਨ ਸਾਕੈ ਜੋਹਿ ਜੀਉ ॥**
**6. ਬਿਨਵੰਤਿ ਨਾਨਕ ਪ੍ਰਭ ਆਪਿ ਮੇਲੀ**
**ਤਹ ਨ ਪ੍ਰੇਮ ਬਿਛੋਹ ਜੀਉ ॥੬॥**

**ਪਦ ਅਰਥ** :–ਸਿਸੀਅਰ-ਸਿਆਲ। ਸੀਤਲ–ਠੰਢ ਪੋਹਿ–ਪੋਹ (ਦੇ ਮਹੀਨੇ) ਵਿਚ। ਜਲਨਿ–ਤਪਸ਼, ਤ੍ਰਿਸ਼ਨਾ ਦੀ ਅੱਗ। ਧ੍ਰੋਹ–ਠੱਗੀਆਂ। ਸਭਿ–ਸਾਰੇ। ਮਿਲਿ–ਮਿਲ ਕੇ। ਸੇਵਕਿ–ਸੇਵਕ ਨੇ। ਡੋਰ–ਧਾਗਾ। ਅਭੇਵਿਆ–ਅਭੇਵਦੇ। ਅਭੇਵ–ਜਿਸ ਦਾ ਭੇਤ ਨਾ ਪਾਇਆ ਜਾ ਸਕੇ। ਭਾਉ–ਪਿਆਰ। ਬਾਂਛਤ-ਮੰਗਦਿਆਂ। ਜੋਹਿ ਨ ਸਾਕੈ–ਤੱਕ ਨਹੀਂ ਸਕਦਾ। ਪ੍ਰਭਿ–ਪ੍ਰਭੂ ਨੇ। ਤਹ–ਉਥੇ, ਉਸ ਦੇ ਹਿਰਦੇ ਵਿਚ। ਪ੍ਰੇਮ ਬਿਛੋਹ–ਪ੍ਰਭੂ ਪ੍ਰੇਮ ਤੋਂ ਵਿਛੋੜਾ, ਪ੍ਰੇਮ ਦੀ ਅਣਹੋਂਦ।੬।

**ਅਰਥ** :–

**ਪ੍ਰ:**–ਸ੍ਰੀ ਜੀਉ! ਹਰ ਮਨੁਖ ਦਾ ਮਨ ਤ੍ਰਿਸ਼ਨਾ ਦੀ ਅਗਨੀ ਨਾਲ ਦਿਨੇ ਰਾਤ ਪਿਆ ਸੜਦਾ ਹੈ, ਪਰ, ਆਖਰ ਇਹ ਅੱਗ ਬੁਝਦੀ ਕਦੋਂ ਹੈ?

1. **ਉ:**–ਹੇ ਭਾਈ! ਜਿਵੇਂ, ਮੱਘਰ ਪੋਹ ਦੇ ਮਹੀਨੇ ਵਿਚ ਸਿਆਲ ਦੀ ਰੁੱਤ ਆਉਂਦੀ ਹੈ ਤੇ ਠੰਢ ਵਰਤਾਉਂਦੀ ਹੈ (ਇਸੇ ਤਰ੍ਹਾਂ, ਜਿਸ ਜੀਵ ਦੇ ਹਿਰਦੇ ਵਿਚ) ਪ੍ਰਮੇਸ਼ਰ ਜੀ ਦਾ ਪ੍ਰਕਾਸ਼ ਪ੍ਰਗਟ ਹੋ ਆਉਂਦਾ ਹੈ।

2. ਅਤੇ ਜਿਹੜਾ ਮਨੁਖ ਪ੍ਰਭੂ ਜੀ ਦੇ ਦਰਸ਼ਨ ਕਰ ਲੈਂਦਾ ਹੈ; ਉਸ ਦੇ ਅੰਦਰੋਂ ਤ੍ਰਿਸ਼ਨਾਂ ਦੀ ਅੱਗ ਬੁੱਝ ਜਾਂਦੀ ਹੈ, ਅਤੇ ਉਸ ਦੇ ਅੰਦਰੋਂ ਮਾਇਆ ਦੇ ਵਲ ਛਲ ਭੀ ਮੁੱਕ ਜਾਂਦੇ ਹਨ।

3. ਹੇ ਭਾਈ! ਪ੍ਰਭੂ ਦੀ ਹਜ਼ੂਰੀ ਵਿਚ ਟਿਕ ਕੇ ਪ੍ਰਭੂ ਦੇ ਜਿਸ ਚਰਨ ਸੇਵਕ ਨੇ ਪ੍ਰਭੂ ਦੀ ਸੇਵਾ ਭਗਤੀ ਕੀਤੀ ਹੈ, ਉਸ ਦੀਆਂ ਸਾਰੀਆਂ ਮਨੋ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ।

4. ਹੇ ਭਾਈ! ਜਿਵੇਂ ਪਤੀ ਦੇ ਮਿਲਾਪ ਨਾਲ ਇਸਤ੍ਰੀ ਦੇ ਹਾਰ ਡੋਰ ਆਦਿਕ ਸਾਰੇ ਸ਼ਿੰਗਾਰ (ਸਫਲ ਹੋ ਜਾਂਦੇ ਹਨ, ਇਸੇ ਤਰ੍ਹਾਂ ਹੀ ਪ੍ਰਭੂ ਪਤੀ ਦੇ ਮਿਲਾਪ ਵਿਚ ਜੀਵ ਇਸਤ੍ਰੀ ਲਈ) ਸਾਰੇ ਹੀ ਅਨੰਦ ਹਨ (ਤਾਂ ਤੇ, ਹੇ ਭਾਈ! ਉਸੇ ਅਲੱਖ ਅਭੇਵ ਪ੍ਰਭੂ ਦੇ ਗੁਣ ਗਾਉਂਦੇ ਰਿਹਾ ਕਰੋ।

**ਪ੍ਰ:**–ਸ੍ਰੀ ਜੀਉ! ਪ੍ਰਭੂ ਦੀ ਪ੍ਰੇਮਾਂ ਭਗਤੀ ਕਰਦੇ ਰਹਿਣ ਦਾ ਆਖਰ ਫਲ ਕੀ ਹਾਸਲ ਹੋਵੇਗਾ?

5. **ਉ:**–ਹੇ ਭਾਈ! ਉਸ ਗੋਬਿੰਦ ਦਾ ਪ੍ਰੇਮ ਮੰਗਦਿਆਂ ਗੋਬਿੰਦ ਦੀ ਭਗਤੀ (ਦੀ ਦਾਤ) ਮੰਗਦਿਆਂ ਮੌਤ ਦਾ ਸਹਿਮ ਕਦੇ ਭੀ ਨਹੀਂ ਪੋਹ ਸਕਦਾ।

6. (ਗੁਰੂ) ਨਾਨਕ ਦੇਵ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ, ਜਿਸ ਜੀਵ ਰੂਪ ਇਸਤ੍ਰੀ ਨੂੰ ਪ੍ਰਭੂ ਨੇ ਆਪਣੇ ਚਰਨਾਂ ਨਾਲ ਜੋੜ ਲਿਆ, ਉਸ ਦੇ ਹਿਰਦੇ ਵਿਚੋਂ ਪ੍ਰਭੂ ਪਿਆਰ ਦਾ ਵਿਛੋੜਾ ਨਹੀਂ ਹੁੰਦਾ, ਭਾਵ ਪਿਆਰ ਦੀ ਅਣਹੋਂਦ ਨਹੀਂ ਹੁੰਦੀ।੬।

**ਭਾਵਾਰਥ** :–ਇਸ ਮਹਾਂਵਾਕ ਦੁਆਰੇ, ਸਤਿਗੁਰੂ ਜੀ ਸਿਆਲ ਦੀ ਰੁੱਤ ਤੋਂ ਹਰੀ ਦੇ ਮੇਲ ਦੀ ਠੰਢ ਲੈਂਦੇ ਹਨ, ਜਿਸ ਹਰੀ ਦੇ ਮਿਲਾਪ ਤੋਂ ਵਿਛੋੜੇ ਦੇ ਸਾਰੇ ਹੀ ਸਾੜੇ ਦੂਰ ਹੋ ਜਾਂਦੇ ਹਨ, ਉਸ ਪ੍ਰਭੂ ਦੀ ਪ੍ਰੇਮਾਂ ਭਗਤੀ ਦੀ ਜਾਚਨਾਂ ਕਰਨ ਵਾਲੇ ਨੂੰ ਅੰਤ ਸਮੇਂ ਜਮ ਨਹੀਂ ਪੋਹ ਸਕਦਾ, ਜਿਸ ਜੀਵ ਰੂਪ ਇਸਤ੍ਰੀ ਨੂੰ ਉਸ ਸਾਈਂ ਜੀ ਨੇ ਆਪਣੇ ਚਰਨਾਂ ਵਿਚ ਜੋੜ ਲਿਆ ਹੈ ਉਸ ਦਾ ਫਿਰ ਕਦੀ ਭੀ ਵਿਛੋੜਾ ਨਹੀਂ ਹੁੰਦਾ।

**ਸਲੋਕ ॥**

1. **ਹਰਿ ਧਨੁ ਪਾਇਆ ਸੋਹਾਗਣੀ**
**ਡੋਲਤ ਨਾਹੀ ਚੀਤ ॥**
2. **ਸੰਤ ਸੰਜੋਗੀ ਨਾਨਕਾ**
**ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥**
3. **ਨਾਦ ਬਿਨੋਦ ਅਨੰਦ ਕੋਡ**
**ਪ੍ਰਿਅ ਪ੍ਰੀਤਮ ਸੰਗਿ ਬਨੇ ॥**
4. **ਮਨ ਬਾਛਤ ਫਲ ਪਾਇਆ**
**ਹਰਿ ਨਾਨਕ ਨਾਮ ਭਨੇ ॥੨॥**

**ਪਦ ਅਰਥ** :–ਸੋਹਾਗਣੀ–ਭਾਗਾਂ ਵਾਲੀ ਜੀਵ ਇਸਤ੍ਰੀ ਨੇ। ਸੰਤ ਸੰਜੋਗੀ–ਸੰਤਾਂ ਦੇ ਸੰਜੋਗ ਨਾਲ, ਸੰਤਾਂ ਦੀ ਸੰਗਤ ਦੀ ਬਰਕਤ ਨਾਲ। ਗ੍ਰਿਹਿ-ਹਿਰਦੇ ਘਰ ਵਿਚ ।੧।

ਨਾਦ–ਰਾਗਾਂ ਦੇ ਗਾਣੇ। ਬਿਨੋਦ ਤਮਾਸ਼ੇ। ਕੋਡ–ਕੌਤਕ। ਸੰਗਿ–ਨਾਲ, ਸੰਗਤ ਵਿਚ। ਭਨੇ–ਭਨਿ, ਉਚਾਰਕੇ। ਮਨ ਬਾਛਤ–ਮਨ ਮੰਗੇ ।੨।

**ਅਰਥ** :–

**ਪ੍ਰ**:–ਸ੍ਰੀ ਜੀਉ! ਮਾਇਆ ਦੀ ਅਜਿਹੀ ਪ੍ਰਬਲਤਾ ਹੈ ਕਿ, ਜਿਸ ਦੀ ਪ੍ਰੇਰਨਾ ਕਰਕੇ ਇਹ ਮਨ ਹਰ ਵਕਤ ਹੀ ਡੋਲਦਾ ਰਹਿੰਦਾ ਹੈ, ਕੋਈ ਐਸਾ ਸਾਧਨ ਦਸੋ, ਜਿਸ ਦੀ ਬਰਕਤ ਨਾਲ ਇਹ ਮਨ ਡੋਲਣ ਵਲੋਂ ਟਿਕ ਜਾਏ ?

1. **ਉ**:–ਹੇ ਭਾਈ! ਮਨ ਦੀ ਅਡੋਲਤਾ ਦਾ ਇਕੋ ਹੀ ਸਾਧਨ ਹੈ ਕਿ, ਜਿਸ ਭਾਗਾਂ ਵਾਲੀ ਜੀਵ ਰੂਤ ਇਸਤ੍ਰੀ ਨੇ ਪ੍ਰਭੂ ਜੀ ਦਾ ਨਾਮ ਜਨ ਪ੍ਰਾਪਤ ਕਰ ਲਿਆ ਹੈ, ਉਸ ਦਾ ਚਿੱਤ (ਫਿਰ ਕਦੇ ਭੀ ਮਾਇਆ ਵਾਲੇ ਪਾਸੇ) ਡੋਲਦਾ ਨਹੀਂ।
2. (ਕਿਉਂਕਿ) ਸੰਤ ਗੁਰੂ ਦੇ ਮਿਲਾਪ ਦੀ ਬਰਕਤ ਨਾਲ ਉਸ ਜੀਵ ਰੂਪੀ ਇਸਤ੍ਰੀ ਦੇ ਹਿਰਦੇ ਘਰ ਵਿਚ ਮਿੱਤ੍ਰ ਪ੍ਰਭੂ ਜੀ ਪ੍ਰਗਟ ਹੋ ਪਏ ਹਨ ।੧।

**ਪ੍ਰ**:–ਕਿਉਂ ਜੀ! ਨਾਮ ਵਿਚ ਸੁਰਤੀ ਦੇ ਜੁੜ ਜਾਣ ਨਾਲ ਆਖਰ ਹਾਸਲ ਕੀ ਹੁੰਦਾ ਹੈ ?

3. **ਉ**:–ਹੇ ਭਾਈਓ! ਉਸ ਪਿਆਰੇ ਪ੍ਰੀਤਮ ਪ੍ਰਭੂ ਦੇ ਚਰਨਾਂ ਵਿਚ ਜੁੜ ਜਾਣ ਵਾਲੇ ਨੂੰ ਤਾਂ (ਮਾਨੋ, ਅਨੇਕਾਂ) ਰਾਗਾਂ ਤਮਾਸ਼ਿਆਂ ਤੇ ਕੌਤਕਾਂ ਦੇ ਅਨੰਦ ਮਾਨਣ ਦੀਆਂ ਖੁਸ਼ੀਆਂ ਹਾਸਲ ਹੋ ਜਾਂਦੀਆਂ ਹਨ।
4. ਹੇ ਪਿਆਰੇ! ਇਉਂ ਹੀ ਸਮਝੋ ਕਿ, ਪ੍ਰਮੇਸ਼ਰ ਜੀ ਦਾ ਨਾਮ ਉਚਾਰਿਆਂ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ! ਮਨੁਖ ਨੂੰ ਮਨ ਮੰਗੀਆਂ ਮੁਰਾਦਾਂ ਮਿਲ ਜਾਂਦੀਆਂ ਹਨ ।੨।

**ਛੰਤੁ ॥**

1. **ਹਿਮਕਰ ਰੁਤਿ ਮਨਿ ਭਾਵਤੀ**
**ਮਾਘੁ ਫਗਣੁ ਗੁਣਵੰਤ ਜੀਉ ॥**
2. **ਸਖੀ ਸਹੇਲੀ ਗਾਉ ਮੰਗਲੋ**
**ਗ੍ਰਿਹਿ ਆਏ ਹਰਿ ਕੰਤ ਜੀਉ ॥**
3. **ਗ੍ਰਿਹਿ ਲਾਲ ਆਏ ਮਨਿ ਧਿਆਏ**
**ਸੇਜ ਸੁੰਦਰਿ ਸੋਹੀਆ ॥**
4. **ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ**
**ਦੇਖਿ ਦਰਸਨ ਮੋਹੀਆ ॥**
5. **ਮਿਲੇ ਸੁਆਮੀ ਇਛ ਪੁੰਨੀ**
**ਮਨਿ ਜਪਿਆ ਨਿਰਮਲ ਮੰਤ ਜੀਉ ॥**
6. **ਬਿਨਵੰਤਿ ਨਾਨਕ ਨਿਤ ਕਰਹੁ ਰਲੀਆ**
**ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥**

**ਪਦ ਅਰਥ** :–ਹਿਮ–ਬਰਫ। ਹਿਮਕਰ–ਬਰਫਾਨੀ, ਬਰਫ ਪੈਦਾ ਕਰਨ ਵਾਲੀ। ਮਨਿ–ਮਨ ਵਿਚ। ਗੁਣਵੰਤ–ਗੁਣਾਂ ਵਾਲੇ, ਖੂਬੀਆਂ ਵਾਲੇ। ਸਾਖੀ ਸਹੇਲੀ–ਹੇ ਸਖੀ ਸਹੇਲੀ। ਮੰਗਲੋ–ਮੰਗਲੁ, ਖੁਸ਼ੀ ਦਾ ਗੀਤ, ਸਿਫਤ ਸਲਾਹ ਦਾ ਗੀਤ। ਸੇਜ–ਹਿਰਦਾ ਸੇਜ। ਸੋਹੀਆ–ਸ਼ੋਭਨੀਕ, ਸੋਹਣੀ ਬਣੀ ਹੋਈ। ਵਣੁ–ਜੰਗਲ। ਤ੍ਰਿਣ–ਘਾਹ ਪਠਾ। ਦੇਖਿ–ਵੇਖ ਕੇ। ਮੋਹੀਆ–ਮਸਤ ਹੋ ਗਈ। ਪੁੰਨੀ–ਪੂਰੀ ਹੋਈ। ਨਿਰਮਲ–ਪਵਿੱਤ੍ਰ। ਮੰਤ–ਨਾਮ ਮੰਤ੍ਰ। ਰਲੀਆ–ਖੁਸ਼ੀਆਂ। ਸ੍ਰੀ ਧਰ–ਲਛਮੀ ਦਾ ਆਸਰਾ, ਲਛਮੀ ਦਾ ਪਤੀ, ਪ੍ਰਮਾਤਮਾਂ ।੭।

**ਅਰਥ** :–

**ਪ੍ਰ**.–ਸ੍ਰੀ ਜੀਉ! ਵਿਕਾਰਾਂ ਦੀ ਤਪਸ਼ ਤਾਂ ਬਹੁਤ ਬੜੀ ਤੇ ਤਿਖੇ ਤੇਜ ਵਾਲੀ ਹੈ, ਆਖਰ ਇਨ੍ਹਾਂ ਵਿਕਾਰਾਂ ਵਲੋਂ ਮਨ ਵਿਚ ਕਦੋਂ ਤੇ ਕਿਵੇਂ ਸ਼ਾਂਤੀ ਉਪਜਦੀ ਹੈ ?

1. **ਉ**:–ਹੇ ਭਾਈਓ! ਵੇਖੋ, ਜਿਵੇਂ ਕਿ ਮਾਘ ਅਤੇ ਫੱਗਣ ਦਾ ਮਹੀਨਾ ਇਹ ਭੀ ਦੋਵੇਂ ਬੜੀਆਂ ਖੂਬੀਆਂ ਵਾਲੇ ਹਨ, (ਇਨ੍ਹਾਂ ਦੋ ਹੀ ਮਹੀਨਿਆਂ ਦੀ ਰੁਤ) ਭਾਵ ਪਛੇਤ੍ਰੀ ਸਰਦੀ ਜਦੋਂ ਪੰਜਾਬ ਦੇ ਪਹਾੜਾਂ ਤੇ ਬਰਫ ਪੈਂਦੀ ਹੈ, ਜਾਂ ਕਈ ਵ ਰ ਗੜਾ ਵਰਦਾ ਹੈ) ਇਹ ਬਰਫਾਨੀ ਰੁੱਤ ਮਨ ਵਿਚ ਪਿਆਰੀ ਲਗਦੀ ਹੈ। (ਇਸੇ ਤਰ੍ਹਾਂ, ਜਿਸ ਹਿਰਦੇ ਵਿਚ ਠੰਢ ਦਾ ਸੋਮਾ, ਪੁੰਜ, ਪ੍ਰਭੂ ਜੀ ਆ ਵਸਦਾ ਹੈ, ਉਥੇ ਭੀ ਵਿਕਾਰਾਂ ਦੀ ਤਪਸ਼ ਮੁੱਕ ਜਾਂਦੀ ਹੈ)।
2. ਇਸੇ ਤਰ੍ਹਾਂ, ਹੇ ਜੀਵ ਰੂਪੀ ਸਹੇਲੀਓ! ਤੁਸੀਂ ਭੀ (ਉਸ ਸ਼ਾਂਤੀ ਦੇ ਸੋਮੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਦਾ ਗੀਤ ਗਾਇਆ ਕਰੋ। (ਕਿਉਂਕਿ) ਜੇਹੜੀ ਭੀ ਜੀਵ ਰੂਪੀ ਇਸਤ੍ਰੀ ਇਹ ਉਦਮ ਕਰਦੀ ਹੈ, (ਉਸਦੇ) ਹਿਰਦੇ ਘਰ ਵਿਚ ਪ੍ਰਮੇਸ਼ਰ ਪਤੀ ਜੀ ਪ੍ਰਗਟ ਹੋ ਆਉਂਦਾ ਹੈ।
3. ਹੇ ਸਹੇਲੀਓ! ਜਿਸ ਜੀਵ ਇਸਤ੍ਰੀ ਦੇ ਹਿਰਦੇ ਘਰ ਵਿਚ, ਪ੍ਰੀਤਮ ਪ੍ਰਭੂ ਜੀ ਆ ਵਸਦੇ ਹਨ, (ਜਿਹੜੀ ਜੀਵ ਇਸਤ੍ਰੀ ਆਪਣੇ) ਮਨ ਵਿਚ ਪ੍ਰਭੂ ਪਤੀ ਦਾ ਧਿਆਨ ਧਰਦੀ ਹੈ,

(ਉਸ ਦੇ ਹਿਰਦੇ ਦੀ) ਸੇਜ ਸੋਹਣੀ ਸੁੰਦਰ ਹੋ ਜਾਂਦੀ ਹੈ।

4. ਹੇ ਸਹੇਲੀਓ ! ਉਹ ਜੀਵ ਇਸਤ੍ਰੀ (ਉਸ ਸਰਬ ਵਿਆਪਕ ਦਾ) ਦਰਸ਼ਨ ਕਰ ਕੇ ਮਸਤ ਰਹਿੰਦੀ ਹੈ, (ਉਸ ਦੀ ਅਜਿਹੀ ਸਮ ਦ੍ਰਿਸ਼ਟੀ ਹੋ ਜਾਂਦੀ ਹੈ ਕਿ) ਉਸ ਨੂੰ ਜੰਗਲ, ਘਾਹ, ਬੂਟੇ, ਤਿੰਨੇ ਹੀ ਭਵਣ ਹਰੇ ਭਰੇ ਦਿਸਦੇ ਹਨ, (ਭਾਵ, ਇਨ੍ਹਾਂ ਸਭਨਾਂ ਵਿਚ ਹੀ ਉਸ ਨੂੰ ਉਸੇ ਪ੍ਰਮੇਸ਼ਰ ਜੀ ਦੀ ਹਰਿਆਵਲਤਾ ਨਜ਼ਰ ਆਉਂਦੀ ਹੈ)।

**ਪ੍ਰ:**—ਹੇ ਗੁਰੋ ! ਮਨੁਖ ਦੇ ਮਨ ਵਿਚ ਤਾਂ ਅਨੇਕਾਂ ਹੀ ਕਾਮਨਾ ਹਨ, ਇਹ ਉਨ੍ਹਾਂ ਦੀਆਂ ਕਿਵੇਂ ਪੂਰਨ ਹੋ ਜਾਂਦੀਆਂ ਹਨ ?

5. **ਉ:**—ਹੇ ਸਹੇਲੀਓ ! ਜਿਸ ਜੀਵ ਰੂਪ ਇਸਤ੍ਰੀ ਨੂੰ ਪ੍ਰਮੇਸ਼ਰ ਜੀ ਪਤੀ ਮਿਲ ਪੈਂਦਾ ਹੈ, ਜਿਹੜੀ ਜੀਵ ਇਸਤ੍ਰੀ ਆਪਣੇ ਮਨ ਵਿਚ ਉਸ ਪ੍ਰਭੂ ਦਾ ਪਵਿਤ੍ਰ ਨਾਮ ਮੰਤ੍ਰ ਜਪਦੀ ਹੈ, ਉਸ ਦੀ ਤਾਂ ਹਰੇਕ ਮਨੋ ਕਾਮਨਾਂ ਪੂਰੀ ਹੋ ਜਾਂਦੀ ਹੈ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਹੇਲੀਓ ! ਤੁਸੀਂ ਭੀ ਮਾਇਆ ਦੇ ਆਸਰੇ ਪ੍ਰਮੇਸ਼ਰ ਪਤੀ ਨੂੰ ਮਿਲ ਕੇ ਸਦਾ ਹੀ ਆਤਮਕ ਅਨੰਦ ਮਾਣਦੀਆਂ ਰਹੋ ।੭।

**ਭਾਵਾਰਥ** :—ਜਿਵੇਂ ਮੌਸਮ ਖੁਲ੍ਹੀ ਆ ਜਾਣ ਤੋਂ ਖੁਸ਼ੀਆਂ ਪ੍ਰਗਟ ਹੁੰਦੀਆਂ ਹਨ, ਇਸੇ ਤਰ੍ਹਾਂ ਉਸ ਹਰੀ ਦੇ ਮਿਲਾਪ ਦੀ ਖੁਸ਼ੀ ਦਾ ਜਿਕਰ ਕਰਦੇ ਹਨ, ਪਰ ਇਸ ਖੁਸ਼ੀ ਦੀ ਪ੍ਰਗਟਤਾ ਉਸ ਪ੍ਰਭੂ ਜੀ ਦੇ ਨਾਮ ਸਿਮਰਨ ਦੀ ਬਰਕਤ ਨਾਲ ਹੀ ਹੁੰਦੀ ਹੈ, ਇਸੇ ਸਾਈਂ ਜੀ ਦੀ ਮੇਹਰ ਦਾ ਸਦਕਾ ਸੰਸਾਰ ਦੇ ਜਰ੍ਹੇ ਜਰ੍ਹੇ ਵਿਚ ਉਸੇ ਪ੍ਰਮੇਸ਼ਰ ਜੀ ਨੂੰ ਵਿਆਪਕ ਵੇਖਣ ਦੀ ਦਿੱਬ ਦ੍ਰਿਸ਼ਟੀ ਜਾਗ ਉਠਦੀ ਹੈ, ਸਾਰੀਆਂ ਹੀ ਇੱਛਾ ਪੂਰੀਆਂ ਜਾਂਦੀਆਂ ਹਨ ਅਤੇ ਸਾਈਂ ਜੀ ਦੇ ਨਾਲ ਸ਼ਦੀਵੀ ਅਭੇਦਤਾ ਹੋ ਜਾਂਦੀ ਹੈ।

**ਸਲੋਕ ॥**

**1. ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥**
**2. ਸਭ ਤੇ ਊਚੇ ਜਾਣੀਅਹਿ**
**ਨਾਨਕ ਨਾਮ ਪਿਆਰ ॥੧॥**
**3. ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥**
**4. ਨਾਨਕ ਤਿਨ ਬਲਿਹਾਰਣੈ**
**ਹਰਿ ਜਪਿ ਉਤਰੇ ਤੀਰ ॥੨॥**

**ਪਦ ਅਰਥ** :—ਜੀਅ ਕੇ-ਜਿੰਦ ਦੇ । ਸਹਾਈ—ਮਦਦਗਾਰ । ਭਵਜਲ—ਸੰਸਾਰ ਸਮੁੰਦਰ । ਤਾਰਣਹਾਰ—ਪਾਰ ਲੰਘਾਣ ਦੀ ਸਮਰੱਥਾ ਵਾਲੇ। ਤੇ—ਤੋਂ। ਜਾਣੀਅਹਿ—ਪਛਾਣੇ ਜਾਂਦੇ ਹਨ ।੧।

ਜਾਨਿਆ—ਜਾਣ ਪਛਾਣ ਬਣਾਈ । ਸੇਈ—ਉਹੀ ਬੰਦੇ। ਤਰੇ—ਪਾਰ ਲੰਘ ਗਏ। ਸੂਰੇ—ਸੂਰਮੇ। ਬੀਰ—ਬਹਾਦਰ। ਜਪਿ—ਜਪ ਕੇ। ਤੀਰ—ਪਾਰਲੇ ਕੰਢੇ ।੨।

**ਅਰਥ** :—

**ਪ੍ਰ:**—ਸ੍ਰੀ ਜੀਉ । ਆਪ ਜੀ ਵਲੋਂ ਹਮੇਸ਼ਾਂ ਉਪਕਾਰੀ ਉਪਦੇਸ਼ ਸੁਣਨ ਦਾ ਮੌਕਾ ਮਿਲਦਾ ਹੈ, ਜਿਸ ਵਿਚ ਆਪ ਦਾ ਸਦਾ ਇਹੋ ਹੀ ਉਦੇਸ਼ ਹੈ ਕਿ ਇਸ ਜੀਵ ਦਾ ਅੰਤ ਸਮੇਂ ਕੋਈ ਭੀ ਸਹਾਇਕ ਨਹੀਂ ਹੁੰਦਾ, ਕਿਉਂ ਜੀ ! ਕੀ, ਕੋਈ ਅਜੇਹਾ ਭੀ ਵਿਅਕਤੀ ਹੈ, ਜੋ ਕਿ, ਮਨੁਖ ਨੂੰ ਇਸ ਸੰਸਾਰ ਸਮੁੰਦਰ ਤੋਂ ਪਾਰ ਕਰ ਸਕੇ ?

1. **ਉ:**—ਹੇ ਭਾਈ ! ਇਸ ਤਰ੍ਹਾਂ ਦਾ ਉਪਕਾਰੀ ਵਿਅਕਤੀ ਕੇਵਲ ਇਕ ਸੰਤ ਜਨ ਹੀ ਹਨ, ਜੋ ਕਿ ਜੀਵਾਂ ਦੇ ਮਦਦ-ਗਾਰ (ਬਣਦੇ ਹਨ) ਉਹੀ ਕੇਵਲ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਦੀ ਸਮਰੱਥਾ ਰਖਦੇ ਹਨ।

2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਪ੍ਰਮੇਸ਼ਰ ਜੀ ਦੇ ਨਾਮ ਨਾਲ ਪਿਆਰ ਕਰਨ ਵਾਲੇ (ਗੁਰਮੁਖ ਜਗਤ ਵਿਚ ਹੋਰ) ਸਾਰੇ ਹੀ ਪ੍ਰਾਣੀਆਂ ਤੋਂ ਉੱਤਮ ਮੰਨੇ ਜਾਂਦੇ ਹਨ ।੧।

3. ਹੇ ਭਾਈ ! ਜਿਨ੍ਹਾਂ ਮਨੁਖਾਂ ਨੇ ਪ੍ਰਮੇਸ਼ਰ ਜੀ ਨੂੰ ਜਾਨ ਲਿਆ ਹੈ, ਭਾਵ ਡੂੰਘੀ ਸਾਂਝ ਪਾ ਲਈ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ, ਉਹੀ (ਅਸਲ) ਸੂਰਮੇਂ ਹਨ, ਉਹੀ (ਅਸਲ) ਬਹਾਦਰ ਹਨ।

4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਜਿਹੜੇ ਮਨੁਖ ਪ੍ਰਮਾਤਮਾਂ ਦਾ ਨਾਮ ਜਪ ਕੇ (ਸੰਸਾਰ ਸਮੁੰਦਰ ਦੇ) ਪਾਰਲੇ ਕੰਢੇ ਪਹੁੰਚ ਗਏ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ।੨।

**ਛੰਤੁ ॥**

**1. ਚਰਣ ਬਿਰਾਜਿਤ ਸਭ ਊਪਰੇ**
**ਮਿਟਿਆ ਸਗਲ ਕਲੇਸੁ ਜੀਉ ॥**
**2. ਆਵਣ ਜਾਵਣ ਦੂਖ ਹਰੇ ਹਰਿ**
**ਭਗਤਿ ਕੀਆ ਪਰਵੇਸੁ ਜੀਉ ॥**
**3. ਹਰਿ ਰੰਗਿ ਰਾਤੇ ਸਹਜਿ ਮਾਤੇ**
**ਤਿਲੁ ਨ ਮਨ ਤੇ ਬੀਸਰੈ ॥**
**4. ਤਜਿ ਆਪੁ ਸਰਣੀ ਪਰੇ ਚਰਨੀ**
**ਸਰਬ ਗੁਣ ਜਗਦੀਸਰੈ ॥**
**5. ਗੋਵਿੰਦ ਗੁਣ ਨਿਧਿ ਸ੍ਰੀ ਰੰਗ ਸੁਆਮੀ**
**ਆਦਿ ਕਉ ਆਦੇਸੁ ਜੀਉ ॥**
**6. ਬਿਨਵੰਤਿ ਨਾਨਕ ਮਇਆ ਧਾਰਹੁ**
**ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥**

**ਪਦ ਅਰਥ** :—ਬਿਰਾਜਿਤ—ਵਸ ਰਹੇ ਹਨ । ਸਭ ਊਪਰੇ—ਹੋਣ ਸਭ ਖਿਆਲਾਂ ਦੇ ਉਤੇ । ਕਲੇਸੁ-ਦੁੱਖ। ਹਰੇ—ਦੂਰ ਹੋ ਗਏ। ਰੰਗਿ—ਪਿਆਰ ਰੰਗ ਵਿਚ। ਰਾਤੇ-ਰੰਗੇ ਹੋਏ। ਸਹਜਿ-ਆਤਮਕ ਅਡੋਲਤਾ ਵਿਚ। ਮਾਤੇ-ਮਸਤ। ਤੇ—ਤੋਂ।

ਤਿਲੁ—ਰਤਾ ਭਰ ਸਮਾਂ ਭੀ। ਤਜਿ—ਛੱਡ ਕੇ। ਆਪੁ—ਆਪਾ ਭਾਵ, ਅਹੰਕਾਰ। ਸਰਬ ਗੁਣ—ਸਾਰੇ ਗੁਣਾਂ ਦਾ ਮਾਲਕ। ਜਗਦੀਸਰ—ਜਗਤ ਦਾ ਈਸਰ। ਗੁਣ ਨਿਧਿ—ਗੁਣਾਂ ਦਾ ਖਜ਼ਾਨਾ। ਸ੍ਰੀ ਰੰਗ—ਮਾਇਆ ਦਾ ਪਤੀ। ਅਦੇਸੁ—ਨਮਸ਼ਕਾਰ। ਮਇਆ—ਦਇਆ। ਜੁਗੁ ਜੁਗੋ—ਜੁਗੁ ਜੁਗੁ, ਹਰੇਕ ਜੁਗ ਵਿਚ। ਇਕ ਵੇਸੁ—ਇਕੋ ਤਰ੍ਹਾਂ ਦਾ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਗਤ ਦਾ ਹਰੇਕ ਜੀਵ ਹੀ ਦੁਖੀਆ ਵੇਖੀਦਾ ਹੈ, ਕੀ ਇਸ ਦੇ ਸੁਖੀ ਹੋਣ ਦਾ ਭੀ ਕੋਈ ਸਾਧਨ ਹੈ ?

1. **ਉ**:—ਹੇ ਭਾਈ ! ਜਿਨ੍ਹਾਂ ਮਨੁਖਾਂ ਦੇ ਹਿਰਦੇ ਵਿਚ ਸਦਾ ਹੀ ਪ੍ਰਭੂ ਜੀ ਦੇ ਚਰਨ ਟਿਕੇ ਰਹਿੰਦੇ ਹਨ ਅਤੇ ਹੋਰ ਸਾਰੇ ਹੀ ਮਾਇਕੀ ਸੰਕਲਪ ਪ੍ਰਭੂ ਦੀ ਯਾਦ ਤੋਂ ਹੇਠਾਂ ਰਹਿੰਦੇ ਹਨ, ਉਹ ਸਾਰਿਆਂ ਤੋਂ ਉਪਰ ਹਨ. ਭਾਵ ਸ੍ਰੇਸ਼ਟ ਹਨ, (ਉਨ੍ਹਾਂ ਦੇ ਅੰਦਰੋਂ ਹਰੇਕ ਕਿਸਮ ਦਾ) ਸਾਰਾ ਦੁੱਖ ਮਿਟ ਜਾਂਦਾ ਹੈ।
2. ਹੇ ਪਿਆਰੇ ! ਜਿਨ੍ਹਾਂ ਦੇ ਅੰਦਰ ਪ੍ਰਮੇਸ਼ਰ ਦੀ ਭਗਤੀ ਆ ਵਸਦੀ ਹੈ, ਉਨ੍ਹਾਂ ਦੇ ਜਨਮ ਮਰਣ ਦੇ ਦੁੱਖ ਕਲੇਸ਼ ਖਤਮ ਹੋ ਜਾਂਦੇ ਹਨ।
3. ਹੇ ਭਾਈ ! ਉਹ ਮਨੁਖ ਪ੍ਰਭੂ ਦੇ ਪਿਆਰ ਰੰਗ ਵਿਚ (ਸਦਾ) ਰੰਗੇ ਰਹਿੰਦੇ ਹਨ ਅਤੇ ਉਹ ਸਦਾ ਹੀ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ, ਪ੍ਰਮੇਸ਼ਰ ਜੀ ਦਾ ਨਾਮ ਉਨ੍ਹਾਂ ਦੇ ਮਨ ਤੋਂ ਰਤਾ ਭਰ ਸਮੇਂ ਲਈ ਭੀ ਨਹੀਂ ਭੁੱਲਦਾ।
4. ਹੇ ਭਾਈ ! ਉਹ ਪੁਰਖ ਆਪਾ ਭਾਵ ਤਿਆਗ ਕੇ ਸਾਰੇ ਗੁਣਾਂ ਦੇ ਮਾਲਕ ਪ੍ਰਮਾਤਮਾਂ ਦੇ ਚਰਨਾਂ ਦੀ ਸ਼ਰਨ ਪਏ ਰਹਿੰਦੇ ਹਨ।

**ਪ੍ਰ**:—ਸ੍ਰੀ ਜੀਉ ! ਮੇਰੇ ਲਈ ਕੀ ਹੁਕਮ ਹੈ, ਮੈਂ ਕਿਹੜਾ ਸਾਧਨ ਕਰਦਾ ਰਵਾਂ, ਜਿਸ ਦਾ ਸਦਕਾ ਮੇਰਾ ਪਾਰ ਉਤਾਰਾ ਹੋ ਸਕੇ ?

5. **ਉ**:—(ਗੁਰੂ) ਨਾਨਕ ਦੇਵ ਜੀ ਬੇਨਤੀ ਕਰਦੇ ਹਨ ਕਿ, ਭਾਈ ! (ਉਸ) ਗੁਣਾਂ ਦੇ ਖਜ ਨੇ, ਮਾਇਆ ਦੇ ਪਤੀ, ਸਾਰੀ ਸ੍ਰਿਸ਼ਟੀ ਦੇ ਮੁੱਢ ਸੁਆਮੀ ਗੋਬਿਦ ਨੂੰ ਸਦਾ (ਹੀ) ਨਮਸ਼ਕਾਰ ਕਰਿਆ ਕਰ, ਅਤੇ ਅਰਦਾਸ ਕਰਿਆ ਕਰ ਕਿ, ਹੇ ਪ੍ਰਭੂ ਜੀਉ !
6. ਮੇਰੇ ਉਤੇ ਮੇਹਰ ਕਰੋ, (ਮੈਂ ਭੀ ਤੇਰਾ ਨਾਮ ਜਪਦਾ ਰਹਾਂ) ਤੂੰ ਹਰੇਕ ਜੁਗ ਵਿਚ ਇਕੋ ਹੀ ਅਟੱਲ ਸਰੂਪ ਵਾਲਾ ਰਹਿੰਦਾ ਹੈਂ ।੮।੧।੬।੮।

**ਨੋਟ** :—ਅੰਕ ੮ ਇਸ ਛੰਤ ਦੇ ਬੰਦਾਂ ਦਾ ਨੰਬਰ ਹੈ।
ਅੰਕ ੧ ਦਸਦਾ ਹੈ ਕਿ ਇਹ ਅੱਠ 'ਬੰਦਾਂ' ਵਾਲਾ ਇਕੋ ਹੀ ਸਾਬਤ ਛੰਤ ਹੈ।
ਅੰਕ ੬ ਦਾ ਭਾਵ ਹੈ ਕਿ, ਇਹ ਮ: ੫ ਦੇ ਸਾਰੇ ਛੰਤ ਗਿਣਤੀ ਵਿਚ ੬ ਹਨ। 'ਰਣ ਝੁੰਝਨੜਾ' ਵਾਲੀਆਂ ਦੋ ਤੁਕਾਂ ਨੂੰ ਭੀ ਇਕ ਸਾਬਤ ਛੰਤ ਗਿਣਿਆ ਗਿਆ ਹੈ।
ਅੰਕ ੮ ਅਨੰਦ—੧
ਸਦੁ—੧
ਛੰਤ—੬
———
ਕੁਲ ਜੋੜ ੮

**ਨੋਟ** :—ਅਖੀਰਲੇ ਅੰਕ ੬ ਅਤੇ ੮ ਸ੍ਰੀ ਕਰਤਾਰ ਪੁਰ ਵਾਲੀ 'ਆਦਿ ਬੀੜ' ਵਿਚ ਨਹੀਂ ਹਨ। ਛਾਪੇ ਵਾਲੀਆਂ ਬੀੜਾਂ ਵਿਚ ਹੀ ਮਿਲਦੇ ਹਨ।

**ਭਾਵਾਰਥ** :—ਉਪਰਲੇ ਸ਼ਬਦ ਵਿਚ ਸਤਿਗੁਰੂ ਜੀ ਗੁਰੂ ਜੀ ਦਾ ਧੰਨਵਾਦ ਕਰਦੇ ਹਨ, ਜਿਸ ਦੀ ਚਰਨ ਸ਼ਰਨ ਪ੍ਰਾਪਤ ਕਰ ਕੇ ਹਰੀ ਪ੍ਰਮੇਸ਼ਰ ਜੀ ਦੇ ਨਾਲ ਮਿਲਾਪ ਹੋਇਆ ਹੈ ਅਤੇ ਬਾਵਜੂਦ ਰੁਤਾਂ ਦੇ ਬਦਲਦੇ ਭੀ ਉਸ ਹਰੀ ਨੂੰ ਜੁਗਾਂ ਜੁਗਾਂ ਵਿਚ ਇਕ ਸਰੂਪ ਹੀ ਵੇਖਿਆ ਹੈ। ਇਸ ਤਰ੍ਹਾਂ ਦੀ ਸਮ ਦ੍ਰਿਸ਼ਟੀ ਉਪਜ ਆਉਣ ਦੀ ਬਰਕਤ ਨਾਲ ਮਨੁਖ ਦੇ ਸਾਰੇ ਦੁੱਖ ਕਲੇਸ਼ ਮਿਟ ਜਾਂਦੇ ਹਨ, ਜਿਸ ਨੂੰ ਮੁੜ ਬਾਰ ਬਾਰ ਇਸ ਸੰਸਾਰ ਦੇ ਜੰਮਣ ਮਰਣ ਦੇ ਚੱਕ੍ਰ ਵਿਚ ਨਹੀਂ ਆਉਣਾ ਪੈਂਦਾ।

## ਰਾਮਕਲੀ ਮਹਲਾ ੧ ਦਖਣੀ ਓਅੰਕਾਰੁ

**੧ ਓ ਸਤਿਗੁਰ ਪ੍ਰਸਾਦਿ ॥**

1. **ਓਅੰਕਾਰਿ ਬ੍ਰਹਮਾ ਉਤਪਤਿ ॥**
2. **ਓਅੰਕਾਰੁ ਕੀਆ ਜਿਨਿ ਚਿਤ ॥**
3. **ਓਅੰਕਾਰਿ ਸੈਲ ਜੁਗ ਭਏ ॥**
4. **ਓਅੰਕਾਰਿ ਬੇਦ ਨਿਰਮਏ ॥**
5. **ਓਅੰਕਾਰਿ ਸਬਦਿ ਉਧਰੇ ॥**
6. **ਓਅੰਕਾਰਿ ਗੁਰਮੁਖਿ ਤਰੇ ॥**
7. **ਓਨਮ ਅਖਰ ਸੁਣਹੁ ਬੀਚਾਰੁ ॥**
8. **ਓਨਮ ਅਖਰੁ ਤ੍ਰਿਭਵਣ ਸਾਰੁ ॥੧॥**

**ਨੋਟ** :—ਇਸ ਬਾਣੀ ਦਾ ਨਾਮ 'ਓਅੰਕਾਰੁ' ਹੈ, ਦਖਣੀ ਓਅੰਕਾਰ ਨਹੀਂ ਹੈ। ਲਫ਼ਜ਼ 'ਦਖਣੀ' ਦਾ ਸੰਬੰਧ ਲਫ਼ਜ਼ 'ਰਾਮਕਲੀ' ਨਾਲ ਹੈ। 'ਰਾਮਕਲੀ ਦਖਣੀ' ਰਾਗਣੀ 'ਰਾਮਕਲੀ' ਦੀ ਇਕ ਕਿਸਮ ਹੈ।

ਇਸੇ ਖਿਆਲਦੀ ਪ੍ਰੋੜ੍ਹਤਾ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸਾਨੂੰ ਹੋਰ ਭੀ ਕਈ ਪ੍ਰਮਾਣ ਮਿਲਦੇ ਹਨ,ਜਿਵੇਂ ਕਿ—

੧. (ਪੰਨਾ ੧੦੩੩) ਮਾਰੂ ਮਹਲਾ ੧ ਦਖਣੀ, ਭਾਵ ਹੈ ਕਿ ਮਾਰੂ ਦਖਣੀ ਮ: ੧ ।

੨. (ਪੰਨਾ ੮੪੩) ਬਿਲਾਵਲੁ ਮਹਲਾ ੧ ਛੰਤ ਦਖਣੀ, ਭਾਵ ਬਿਲਾਵਲੁ ਦਖਣੀ ਮ: ੧ ਛੰਤ ।

੩. (ਪੰਨਾ ੧੫੨) ਗਉੜੀ ਮਹਲਾ ੧ ਦਖਣੀ, ਭਾਵ ਗਉੜੀ ਦਖਣੀ ਮ: ੧ ।

੪. (ਪੰਨਾ ੫੮੦) ਵਡਹੰਸ ਮਹਲਾ ੧ ਦਖਣੀ, ਭਾਵ ਵਡਹੰਸ ਦਖਣੀ ਮ: ੧ ।

੫. (ਪੰਨਾ ੧੩੪੩) ਪ੍ਰਭਾਤੀ ਮ: ੧ ਦਖਣੀ, ਭਾਵ ਪ੍ਰਭਾਤੀ ਦਖਣੀ ਮ: ੧ ।

**ਦੱਖਣੀ** :–ਤਰਜ਼ ਦੀ ਰਾਮਕਲੀ, ਜਿਵੇਂ ਕਿ ਪਰਭਾਤੀ ਦਖਣੀ, ਵਡਹੰਸ ਦਖਣੀ, ਬਿਲਾਵਲ ਦਖਣੀ, ਮਾਰੂ ਦਖਣੀ ।

ਏਸੇ ਤਰ੍ਹਾਂ ਪੂਰਬੀ ਢੰਗ ਦੀ ਗੌੜੀ ਜਾਂ ਮਾਲਵੀ ਢੰਗ ਦੀ ਗੌੜੀ, ਜਿਸਨੂੰ ਗਉੜੀ ਮਾਲਵਾ ਕਰਕੇ ਲਿਖਿਆ ਹੈ ।

ਸੋ, ਦਖਣੀ ਲਫ਼ਜ਼ ਦਾ ਰਾਗ ਰਾਮਕਲੀ ਨਾਲ ਸੰਬੰਧ ਹੈ, 'ਓਅੰਕਾਰ' ਨਾਲ ਨਹੀਂ । 'ਓਅੰਕਾਰ' ਬਾਣੀ ਦਾ ਨਾਮ ਹੈ, ਕਿਉਂਕਿ, ਇਸ ਬਾਣੀ ਵਿਚ ਹਰੀ ਓਅੰਕਾਰ ਦਾ ਜਿਕਰ ਆਉਂਦਾ ਹੈ।

ਇਹ ਬਾਣੀ ੫੨ ਅੱਖਰ ਲੈ ਕੇ ਪੱਟੀ ਦੀ ਤਰਜ਼ ਤੇ ਲਿਖੀ ਗਈ ਹੈ ।

ਮੁਹਾਰਨੀ ਵਿਚ ਪਹਿਲਾਂ ਓਅੰ, ਸਿਧਙ, ਇਣੀ, ਉਊ, ਰਿਰੀ, ਲਲੀ, ਬੋਲਦੇ ਹਨ । ਇਥੇ ਭੀ ਉਹੋ ਹੀ ਪ੍ਰਕਾਰ ਲੀਤਾ ਗਿਆ ਹੈ, ਅੰਤ ਵਿਚ 'ਪਟੀ ਸ਼ਬਦ ਭੀ ਆਉਂਦਾ ਹੈ । ਇਹ ਬਾਣੀ ਦਖਣ ਦੇਸ਼ ਵਿਚ ਜਿਥੇ ਓਅੰਕਾਰ ਮਹਾਦੇਵ ਦਾ ਅਸਥਾਨ ਹੈ ਉਥੇ ਚਤਰਦਾਸ ਆਦਿਕ ਪੰਡਿਆਂ ਨੂੰ ਇਸ ਬਾਣੀ ਦੁਆਰੇ ਉਪਦੇਸ਼ ਕੀਤਾ ਗਿਆ ਹੈ ।

**ਪਦ ਅਰਥ** :–ਓਅੰਕਾਰੁ-(ਨੋਟ :– ਕਾਰ' ਸੰਸਕ੍ਰਿਤ ਦਾ ਇਕ 'ਪਛੇਤਰ' ਹੈ, ਇਸ ਦਾ ਅਰਥ ਹੈ 'ਇਕ-ਰਸ, ਲਗਾਤਾਰ, ਵਿਆਪਕ, ਜਿਵੇਂ ਲਫ਼ਜ਼ 'ਧੁਨਿ' ਦਾ ਅਰਥ ਹੈ 'ਅਵਾਜ' ਤੇ ਲਫ਼ਜ਼ 'ਧੁਨਕਾਰ' ਦਾ ਅਰਥ ਹੈ 'ਇਕ ਰਸ ਆਵਾਜ਼') । ਓਅੰਕਾਰ, ਇਕ ਰਸ ਓਅੰ, ਸਰਬ ਵਿਆਪਕ ਓਅੰ, ਸਰਬ ਵਿਆਪਕ ਪ੍ਰਮਾਤਮਾਂ । ਉਤਪਤਿ-ਉਤਪਤੀ, ਪੈਦਾਇਸ਼; ਜਨਮ । ਬ੍ਰਹਮਾ ਉਤਪਤਿ–ਬ੍ਰਹਮਾਂ ਦੀ ਉਤਪਤੀ । ਜਿਨਿ–ਜਿਸ ਨੇ ਜਿਸ ਬ੍ਰਹਮਾਂ ਨੇ । ਚਿਤਿ–ਚਿਤ ਵਿਚ । ਓਅੰਕਾਰੁ... ..ਚਿਤਿ–ਜਿਨਿ ਓਅੰਕਾਰੁ ਚਿਤਿ ਕੀਆ, ਜਿਸ ਬ੍ਰਹਮਾਂ ਨੇ ਸਰਵ ਵਿਆਪਕ ਪ੍ਰਮਾਤਮਾਂ ਨੂੰ (ਆਪਣੇ) ਚਿੱਤ ਵਿਚ (ਵਸਾਇਆ) । ਸੈਲ–(ਬੇਅੰਤ) ਪਹਾੜ, (ਭਾਵ) ਸ੍ਰਿਸ਼ਟੀ । ਜੁਗ–ਸਮੇਂ ਦੀਆਂ ਵੰਡਾਂ । ਬੇਦ–ਵੇਦ ਆਦਿਕ ਧਾਰਮਕ ਪੁਸਤਕਾਂ । ਨਿਰਮਏ–ਬਣੇ,ਪ੍ਰਗਟ ਹੋਏ । ਓਅੰਕਾਰਿ–ਓਅੰਕਾਰ ਦੀ ਰਾਹੀਂ, ਸਰਬ ਵਿਆਪਕ ਪ੍ਰਮਾਤਮਾਂ ਦੀ ਰਾਹੀਂ । ਸਬਦਿ–ਸ਼ਬਦ ਦੀ ਰਾਹੀਂ, ਸ਼ਬਦ ਵਿਚ ਜੁੜ ਕੇ । ਉਧਰੇ–(ਜੀਵ ਡੁਬਣ ਤੋਂ) ਬਚ ਗਏ । ਗੁਰਮੁਖਿ–ਗੁਰੂ ਦੇ ਸਨਮੁਖ ਮਨੁਖ ਉਹ ਮਨੁਖ ਜਿਨ੍ਹਾਂ ਦਾ ਮੂੰਹ ਗੁਰੂ ਵਲ ਰਹਿੰਦਾ ਹੈ । ਓਨਮ ਅਖਰ ਬੀਚਾਰੁ–ਓਨਮ ਅੱਖਰ ਦਾ ਵੀਚਾਰ । ਓਨਮ–(ਪਾਠਸ਼ਾਲਾ ਵਿਚ ਪਾਂਧੇ ਲੋਕ ਮੁੰਡਿਆਂ ਨੂੰ ਪੜ੍ਹਾਨ ਵੇਲੇ ਉਨ੍ਹਾਂ ਦੀ ਪੱਟੀ ਤੇ ਲਫ਼ਜ਼ 'ਓਅੰ ਨਮਹ' ਲਿਖ ਦੇਂਦੇ ਹਨ, ਜਿਸ ਦਾ ਅਰਥ ਹੈ ਓਅੰ ਨੂੰ ਨਮਸ਼ਕਾਰ ਹੈ, ਪ੍ਰਮਾਤਮਾਂ ਨੂੰ ਨਮਸ਼ਕਾਰ ਹੈ । ਪਹਿਲੀ ਉਦਾਸੀ ਵਿਚ ਗੁਰੂ ਨਾਨਕ ਦੇਵ ਜੀ ਜਦੋਂ ਸੰਗਲਾ ਦੀਪ ਤੋਂ ਮੁੜ ਕੇ ਸੋਮਨਾਥ ਦੁਆਰਕਾ ਹੁੰਦੇ ਹੋਏ ਦਰਿਆ ਨਰਬਦਾ ਦੇ ਕੰਢੇ ਕੰਢੇ ਉਸ ਥਾਂ ਅੱਪੜੇ ਜਿਥੇ ਓਅੰਕਾਰ ਦਾ ਮੰਦਰ ਹੈ, ਉਨ੍ਹਾਂ ਵੇਖਿਆ ਕਿ ਲੋਕ ਮੰਦਰ ਵਿਚ ਥਾਪੀ ਹੋਈ ਸ਼ਿਵ ਮੂਰਤੀ ਨੂੰ 'ਓਅੰਕਾਰ' ਮਿੱਥ ਕੇ ਪੂਜਾ ਕਰਦੇ ਹਨ । ਮੰਦਰ ਦੀ ਪਾਠਸ਼ਾਲਾ ਦੇ ਚਾਟੜੇ ਪਟੀਆਂ ਉਤੇ 'ਓਅੰ ਨਮਹ' ਲਿਖਦੇ ਲਿਖਾਂਦੇ ਹਨ, ਪਰ ਉਹ ਭੀ ਉਸ ਸ਼ਿਵ ਮੂਰਤੀ ਨੂੰ ਹੀ 'ਓਅੰ' ਸਮਝ ਰਹੇ ਹਨ । ਇਸ ਪਹਿਲੀ ਪਉੜੀ ਵਿਚ ਦੋਵੇਂ ਭੁਲੇਖੇ ਸਮਝਾਏ ਗਏ ਹਨ । ਓਅੰ ਨਮਹ–ਓਅੰ ਨੂੰ ਨਮਸ਼ਕਾਰ । ਓਨਮ ਅਖਰ–ਉਹ ਹਸਤੀ ਜਿਸਦੇ ਵਾਸਤੇ ਲਫ਼ਜ਼ ਓਨਮ ਵਰਤਿਆ ਗਿਆ ਹੈ । ਓਨਮ ਅਖਰ ਬੀਚਾਰੁ–ਉਸ ਹਸਤੀ ਦਾ ਵਿਚਾਰ ਜਿਸ ਦੇ ਵਾਸਤੇ ਲਫ਼ਜ਼ 'ਓਨਮ' ਵਰਤ ਰਹੇ ਹੋ । ਤ੍ਰਿਭਵਣ ਸਾਰੁ–ਤਿੰਨ ਭਵਣਾਂ ਦਾ ਤੱਤ, ਤਿੰਨ ਭਵਣਾਂ ਦਾ ਮੂਲ, ਸਾਰੀ ਸ੍ਰਿਸ਼ਟੀ ਦਾ ਕਰਤਾ ।

**ਅਰਥ** :–

**ਪ੍ਰ**:–ਚਤਰਦਾਸ ਪੰਡਤ ਨੇ ਗੁਰੂ ਨਾਨਕ ਦੇਵ ਜੀ ਪਾਸੋਂ ਇਹ ਪੁਛ ਕੀਤੀ ਕਿ, ਹੇ ਗੁਰੋ ! ਅਸੀਂ ਤਾਂ ਸ਼ਾਸਤ੍ਰਾਂ ਅਨੁਸਾਰ ਇਹੋ ਹੀ ਪੜ੍ਹ ਕੇ ਨਿਸਚਾ ਕੀਤਾ ਹੈ ਕਿ, ਇਸ ਸ੍ਰਿਸ਼ਟੀ ਦੀ ਉਤਪਤੀ ਬ੍ਰਹਮਾਂ ਜੀ ਤੋਂ ਹੀ ਹੋਈ ਹੈ, ਕੀ ਤੁਸੀਂ ਭੀ ਇਸੇ ਖਿਆਲ ਨਾਲ ਸਹਿਮਤ ਹੋ, ਤਾਂ ਆਪ ਜੀ ਨੇ ਕਿਹਾ ਕਿ, ਐ ਪੰਡਤ ਜੀ ! ਜੇ ਤੁਸੀਂ ਇਸ ਸ੍ਰਿਸ਼ਟੀ ਦੀ ਉਤਪਤੀ ਬ੍ਰਹਮਾਂ ਤੋਂ ਹੀ ਮੰਨਦੇ ਹੋ, ਤਾਂ ਫਿਰ ਇਹ ਭੀ ਦਸੋ ਕਿ, ਉਸ ਬ੍ਰਹਮਾਂ ਦੀ ਉਤਪਤੀ ਕਿਸ ਤੋਂ ਹੋਈ ਹੈ, ਪੰਡਤ ਨੇ ਕਿਹਾ ਕਿ, ਸ੍ਰੀ ਜੀਉ ! ਇਹ ਅਗਲਾ ਬੋਧ ਤਾਂ ਸਾਨੂੰ ਨਹੀਂ ਹੈ, ਜੇ ਆਪ ਜੀ ਇਸ ਤੋਂ ਅਗਲਾ ਗਿਆਨ ਰਖਦੇ ਹੋ ਤਾਂ ਸਾਨੂੰ ਦਸਣ ਦੀ ਕ੍ਰਿਪਾ ਕਰੋ, ਤਾਂ ਆਪ ਜੀ ਉੱਤਰ ਰੂਪ ਵਿਚ ਇਹ ਬਾਣੀ ਉਚਾਰਨ ਕੀਤੀ ।

1. **ਉ**:-ਹੇ ਪੰਡਤ ! ਜਿਸ ਬ੍ਰਹਮਾਂ ਨੂੰ ਤੁਸੀਂ ਜਗਤ ਦੀ ਉਤਪਤੀ ਦਾ ਕਾਰਣ ਮੰਨਦੇ ਹੋ, ਇਸ ਬ੍ਰਹਮਾਂ ਦੀ ਉਤਪਤੀ ਓਅੰਕਾਰ ਤੋਂ ਹੋਈ ਹੈ ।

**ਪ੍ਰ**:–ਕਿਉਂ ਜੀ ! ਓਅੰਕਾਰ ਤੋਂ ਆਪ ਜੀ ਦੀ ਮੁਰਾਦ ਇਸ ਮੰਦਰ ਵਿਚ ਥਾਪੀ ਹੋਈ ਸ਼ਿਵ ਮੂਰਤੀ ਤੋਂ ਹੈ ?

**ਉ**:—ਹੇ ਪਾਂਡੇ ! ਤੁਸੀਂ ਇਸ ਮੰਦਰ ਵਿਚ ਅਸਥਾਪਨ ਕੀਤੀ ਹੋਈ ਇਸ ਮੂਰਤੀ ਨੂੰ 'ਓਅੰਕਾਰ' ਮਿਥ ਰਹੇ ਹੋ ਅਤੇ ਆਖ ਰਹੇ ਹੋ ਕਿ, ਸ੍ਰਿਸ਼ਟੀ ਨੂੰ ਬ੍ਰਹਮਾਂ ਨੇ ਪੈਦਾ ਕੀਤਾ ਸੀ, ਪਰ, 'ਓਅੰਕਾਰ' ਤਾਂ ਉਹ ਸਰਬ ਵਿਆਪਕ ਪ੍ਰਮੇਸ਼ਰ ਜੀ ਹੈ, ਜਿਸ ਸਰਬ ਵਿਆਪਕ ਪ੍ਰਮਾਤਸਾ ਤੋਂ ਬ੍ਰਹਮਾਂ ਦਾ (ਭੀ) ਜਨਮ ਹੋਇਆ ਹੈ ।

2. ਉਸ ਬ੍ਰਹਮਾਂ ਨੇ ਭੀ ਉਸ ਸਰਬ ਵਿਆਪਕ ਪ੍ਰਭੂ ਨੂੰ ਆਪਣੇ ਚਿਤ ਵਿਚ ਵਸਾਇਆ ਹੈ ।

3. ਹੇ ਪਾਂਡੇ ! ਇਹ ਸਾਰੀ ਸ੍ਰਿਸ਼ਟੀ ਤੇ ਸਮੇਂ ਦੀ ਵੰਡ, ਪਹਾੜ ਆਦਿਕ ਉਸੇ ਸਰਬ ਵਿਆਪਕ ਪਰਮਾਤਮਾਂ ਤੋਂ ਹੀ ਹੋਏ ਹਨ ।

**ਪ੍ਰ**:—ਕਿਉਂ ਜੀ ! ਬੇਦਾਂ ਦੀ ਰਚਨਾਂ ਤਾਂ ਬ੍ਰਹਮਾਂ ਜੀ ਤੋਂ ਹੀ ਮੰਨੀ ਜਾਂਦੀ ਹੈ ?

4. **ਉ**:—ਹੇ ਪਾਂਡੇ ! ਇਹ (ਚਾਰ) ਵੇਦ ਭੀ ਉਸੇ ਪ੍ਰਮਾਤਮਾਂ ਤੋਂ ਬਣੇ ਹਨ ।

5. ਹੇ ਪੰਡਤ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਹੀ ਜੀਵ ਉਸ ਸਰਬ ਵਿਆਪਕ ਪ੍ਰਮੇਸ਼ਰ ਜੀ ਦੀ ਸਹਾਇਤਾ ਨਾਲ ਸੰਸਾਰ ਦੇ ਵਿਕਾਰਾਂ ਤੋਂ ਬਚਦੇ ਹਨ ।

6. ਅਤੇ ਗੁਰੂ ਦੇ ਦਸੇ ਰਾਹ ਉਤੇ ਤੁਰਕੇ ਸੰਸਾਰ ਸਮੁੰਦਰ ਵਿਚੋਂ ਪਾਰ ਲੰਘਦੇ ਹਨ ।

**ਪ੍ਰ**:—ਸ੍ਰੀ ਜੀਉ ! ਤੁਸੀਂ 'ਓਨਮ ਅੱਖਰ' ਬਾਰੇ ਆਪਣੇ ਵੀਚਾਰ ਕਹੋ ?

7. **ਉ**:—ਹੇ ਪਾਂਡੇ ! ਤੁਸੀਂ ਆਪਣੇ ਚਾਟੜਿਆਂ ਦੀਆਂ ਪਟੀਆਂ ਉਤੇ ਲਫ਼ਜ਼ 'ਓਅੰ ਨਮਹ' ਲਿਖਦੇ ਹੋ, ਅਤੇ ਇਸ ਮੂਰਤੀ ਨੂੰ ਹੀ 'ਓਅੰ' ਸਮਝ ਰਹੇ ਹੋ, ਪਰ ਤੁਸੀਂ ਉਸ ਮਹਾਨ ਹਸਤੀ ਦੀ ਬਾਬਤ ਭੀ (ਸਹੀ) ਗੱਲ ਸੁਣੋ, ਜਿਸ ਦੇ ਵਾਸਤੇ ਤੁਸੀਂ ਲਫਜ 'ਓਅੰ ਨਮਹ' ਲਿਖਦੇ ਹੋ ।

8. ਹੇ ਪਾਂਡੇ ! ਇਹ ਲਫ਼ਜ਼ 'ਓਅੰ ਨਮਹ' ਉਸ (ਮਹਾਨ ਅਕਾਲ ਪੁਰਖ) ਵਾਸਤੇ ਹੈ, ਜੋ ਸਾਰੀ ਸ੍ਰਿਸ਼ਟੀ ਦਾ ਤੱਤ ਸਾਰ ਹੈ, ਭਾਵ ਕਰਤਾ ਹੈ ।

'ਓਨਮ' ਓਮ ਨਮੋ ਦਾ ਸੰਖੇਪ ਹੈ, ਪਰ ਪਟੀਆਂ ਤੇ ਲਿਖਿਆ ਜਾ ਕੇ ਇਕ ਅੱਖਰ ਸਮਝਿਆ ਜਾਂਦਾ ਹੈ, ਉਂਞ, ਭਾਵੇਂ ਕਈ ਅੱਖਰਾਂ ਦਾ ਇਹ ਸਮੁਦਾਇ ਹੈ । ਪਰ, ਇਥੇ ਇਸ ਨੂੰ ਇਕ ਅੱਖਰ ਕਰ ਕੇ ਕਿਹਾ ਹੈ ।੧।

**ਭਾਵਾਰਥ** :—ਉਪ੍ਰੋਕਤ ਪੰਗਤੀਆਂ ਦਾ ਸਮੁੱਚਾ ਭਾਵ ਇਹੋ ਹੈ ਕਿ, ਓਅੰਕਾਰ ਉਹ ਸਰਬ ਵਿਆਪਕ ਪ੍ਰਮੇਸ਼ਰ ਜੀ ਹੈ, ਜਿਸ ਤੋਂ ਕਿ ਇਹ ਸਾਰੀ ਹੀ ਸ੍ਰਿਸ਼ਟੀ ਤੇ ਸਮੇਂ ਦੀ ਵੰਡ ਬਣੀ ਹੈ, ਜਿਸ ਤੋਂ ਬ੍ਰਹਮਾਂ ਆਦਿਕ ਦੇਵਤੇ ਤੇ ਵੇਦ ਆਦਿਕ ਧਰਮ ਪੁਸਤਕ ਬਣੇ ਹਨ, ਜੋ ਮਨੁਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ 'ਓਅੰ' ਨੂੰ ਸਿਰ ਨਿਵਾਂਦੇ ਹਨ, ਉਹ ਇਸ ਸੰਸਾਰ ਦੇ ਵਿਕਾਰਾਂ ਤੋਂ ਬੱਚ ਜਾਂਦੇ ਹਨ ।

9. **ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥**
10 **ਲਿਖੁ ਰਾਮਨਾਮ ਗੁਰਮੁਖਿ ਗੋਪਾਲਾ ॥੧॥ਰਹਾਉ॥**

**ਅਰਥ** :—

**ਪ੍ਰ**:—ਸ੍ਰੀ ਜੀਉ ! ਮੈਂ ਹਮੇਸ਼ਾਂ ਹੀ ਇਹ ਲਿਖਣ ਵਿਚ ਰੁੱਝਾ ਰਹਿੰਦਾ ਹਾਂ ਕਿ ਇਸ ਸ੍ਰਿਸ਼ਟੀ ਦੀ ਉਤਪਤੀ ਕਿਸ ਤੋਂ ਅਤੇ ਕਿਸ ਤਰ੍ਹਾਂ ਹੋਈ, ਇਸ ਦੀ ਪਾਲਨਾਂ ਕੌਣ ਕਰਦਾ ਹੈ ਅਤੇ ਲੈਤਾ, ਸੰਘਾਰ ਕਰਨ ਵਾਲਾ ਕੌਣ ਹੈ, ਕਿਉਂ ਜੀ ! ਕੀ ਇਹ ਕੁਝ ਲਿਖਦੇ ਰਹਿਣ ਦਾ ਭੀ ਮੈਨੂੰ ਕੋਈ ਲਾਭ ਹੋ ਸਕੇਗਾ ?

9. **ਉ**:—ਹੇ ਪੰਡਤ ! ਸੁਣ, 'ਕਿਆ ਲਿਖਹੁ—ਲਿਖਣ ਦਾ ਤੈਨੂੰ ਕੀ ਲਾਭ ਹੈ ? ਭਾਵ ਇਹ ਕੁਝ ਲਿਖਣ ਦਾ ਤੈਨੂੰ ਕੋਈ ਭੀ ਲਾਭ ਨਹੀਂ ਹੈ, ਇਹ ਤਾਂ ਇਕ ਜੰਜਾਲਾ-ਨਿਰੇ ਦੁਨੀਆਂ ਦੇ ਝੰਬੇਲੇ ਹਨ । ਹੇ ਪਾਂਡੇ ! ਸੁਣ, ਨਿਰੀ (ਵਾਦ ਵਿਵਾਦ ਤੇ ਸੰਸਾਰਕ) ਝੰਬੇਲਿਆਂ ਵਾਲੀ ਲਿਖਾਈ ਲਿਖਣ ਤੋਂ ਤੈਨੂੰ ਕੋਈ ਆਤਮਕ ਲਾਭ ਨਹੀਂ ਹੋ ਸਕਦਾ ।

**ਪ੍ਰ**:—ਕਿਉਂ ਜੀ ! ਉਹ ਹੋਰ ਕਿਹੜੀ ਲਿਖਾਈ ਹੈ ਜਿਸ ਦੇ ਲਿਖਦੇ ਰਹਿਣ ਨਾਲ ਮੇਰਾ ਜੀਵਨ ਸਫਲ ਹੋ ਸਕਦਾ ਹੈ ?

10. **ਉ**:—ਹੇ ਪਾਂਡੇ ! ਜੇ ਤੂੰ ਆਪਣਾ ਜੀਵਨ ਸਫਲਾਉਣਾ ਚਾਹੁੰਦਾ ਹੈਂ ਤਾਂ, ਗੁਰੂ ਦੇ ਸਨਮੁਖ ਹੋ ਕੇ ਸ੍ਰਿਸ਼ਟੀ ਦੇ ਮਾਲਕ ਪ੍ਰਮੇਸ਼ਰ ਜੀ ਦਾ ਨਾਮ ਆਪਣੇ ਮਨ ਵਿਚ ਲਿਖਣਾ ਕਰ ।੧। ਰਹਾਉ ।

**ਨੋਟ**:—ਇਸ ਬਾਣੀ 'ਓਅੰਕਾਰ' ਦੀਆਂ ੫੪ ਪਉੜੀਆਂ ਹਨ । ਇਸ ਲੰਮੀਂ ਬਾਣੀ ਦਾ ਕੇਂਦਰੀ ਭਾਵ ਇਸ 'ਰਹਾਉ' ਵਾਲੀ ਤੁੱਕ ਵਿਚ ਹੈ । 'ਰਹਾਉ' ਦਾ ਅਰਥ ਹੈ, 'ਠਹਿਰ ਜਾਓ' ਜੇ ਸਾਰੀ ਬਾਣੀ ਦਾ ਸਾਰ ਤੱਤ ਸਮਝਣਾ ਹੈ; ਤਾਂ ਇਨ੍ਹਾਂ ਦੋ ਤੁਕਾਂ ਤੇ ਖਲੋ ਜਾਓ ।

**ਨੋਟ** :—ਪਾਂਧੇ ਚਾਟੜੇ ਦੀ ਪੱਟੀ ਉਤੇ 'ਓਅੰ ਨਮਹ' ਲਿਖ ਕੇ ਅਗੇ ਅਸੀਸ ਵਜੋਂ 'ਸਿਧੰ ਆਇਐ' ਲਿਖਦੇ ਹਨ, ਜਿਸ ਦਾ ਭਾਵ ਇਹ ਹੈ ਕਿ, 'ਤੈਨੂੰ ਇਸ ਵਿਚ ਸਿਧੀ ਪ੍ਰਾਪਤ ਹੋਵੇ' । ਪੜ੍ਹਨ ਲਗਿਆਂ ਅੱਖਰ 'ਧ' ਦੀ (ੰ) ਅਗਲੇ 'ਅ' ਨਾਲ ਮਿਲ ਕੇ 'ਙ' ਵਾਂਗ ਉਚਾਰੀ ਜਾਏਗੀ । ਇਸ ਵਾਸਤੇ ਸਤਿਗੁਰੂ ਜੀ ਨੇ ਪਹਿਲਾ ਅੱਖਰ 'ਸ, ਧ, ਙ, ਅਤੇ ੲ' ਲੈ ਕੇ ਪਉੜੀਆਂ ਉਚਾਰੀਆਂ ਹਨ ।

11. **ਸਸੈ ਸਭੁ ਜਗੁ ਸਹਜਿ ਉਪਾਇਆ**
**ਤੀਨਿ ਭਵਨ ਇਕ ਜੋਤੀ ॥**
12. **ਗੁਰਮੁਖਿ ਵਸਤੁ ਪਰਾਪਤਿ ਹੋਵੈ**
**ਚੁਣਿ ਲੈ ਮਾਣਕ ਮੋਤੀ ॥**
13. **ਸਮਝੈ ਸੂਝੈ ਪੜਿ ਪੜਿ ਬੂਝੈ**
**ਅੰਤਿ ਨਿਰੰਤਰਿ ਸਾਚਾ ॥**

14: **ਗੁਰਮੁਖਿ ਦੇਖੈ ਸਾਚੁ ਸਮਾਲੇ**
**ਬਿਨੁ ਸਾਚੇ ਜਗੁ ਕਾਚਾ ॥੨॥**

**ਪਦ ਅਰਥ** :—ਸਸੈ— ਸੱਸਾ' ਅੱਖਰ ਦੀ ਰਾਹੀਂ। ਸਹਜਿ–ਸਹਿਜੇ ਹੀ, ਬਿਨਾ ਕਿਸੇ ਉਚੇਚੇ ਉਦਮ ਦੇ। ਤੀਨਿ– ਭਵਨ–ਤਿੰਨਾਂ ਭਵਨਾਂ ਵਿਚ, ਅਕਾਸ਼, ਪਤਾਲ, ਮਾਤ ਲੋਕ ਵਿਚ, ਸਾਰੇ ਸੰਸਾਰ ਵਿਚ। ਇਕ ਜੋਤਿ–ਇਕ ਪ੍ਰਮੇਸ਼ਰ ਦੀ ਜੋਤਿ। ਗੁਰਮੁਖਿ–ਗੁਰੂ ਵਲ ਮੂੰਹ ਹੈ ਜਿਸਦਾ, ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਮਨੁਖ। ਵਸਤੁ–ਗੋਪਾਲ ਦਾ ਰਾਮ ਨਾਮ (ਇਸੇ 'ਰਾਮ ਨਾਮ' ਅਸਲੀ ਵਸਤੂ ਨੂੰ ਪਿਛੇ ਰਹਾਉ ਦੀ ਪੰਗਤੀ ਵਿਚ ਸਾਫ ਰੂਪ ਵਿਚ ਦਸ ਆਏ ਹਨ)। ਚੁਣਿ ਲੈ– (ਗੁਰਮੁਖਿ ਮਨੁਖ) ਚੁਣ ਲੈਂਦਾ ਹੈ। ਮਾਣਕ ਮੋਤੀ-ਪ੍ਰਮੇਸ਼ਰ ਜੀ ਦਾ ਨਾਮ ਰੂਪ ਕੀਮਤੀ ਧਨ। ਅੰਤਿ–ਆਖਰ ਨੂੰ, ਓੜਕ ਨੂੰ, ਭਾਵ ਹੋਰ ਸਾਰੇ ਪਦਾਰਥਾਂ ਦੇ ਟਾਕਰੇ ਤੇ। ਨਿਰੰਤਰਿ– (ਨਿਰ+ਅੰਤਰ) ਇਕ ਰਸ, ਹਰ ਥਾਂ ਮੌਜੂਦ। ਸਾਚਾ–ਸੱਚਾ ਥਿਰ ਰਹਿਣ ਵਾਲਾ। ਸਾਚੁ ਸਮਾਲੇ–ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਨੂੰ ਯਾਦ ਕਰਦਾ ਹੈ। ਕਾਚਾ–ਨਾਸਵੰਤ।

ਨੋਟ :—ਸੰਸਕ੍ਰਿਤ ਅਤੇ ਹਿੰਦੀ ਦੇ ਅੱਖਰ ਸਾ, ਧਾ, ਆਦਿਕ ਆਖ ਕੇ ਉਚਾਰੀਦੇ ਹਨ। ਪਰ ਗੁਰਮੁਖੀ ਅੱਖਰਾਂ ਨੂੰ 'ਸੱਸਾ, ਧੱਧਾ' ਆਖ ਕੇ ਉਚਾਰੀਦੇ ਹਾਂ। ਗੁਰੂ ਨਾਨਕ ਦੇਵ ਜੀ ਭੀ ਸੱਸਾ, ਧੱਧਾ, ਆਖ ਕੇ ਲਿਖਦੇ ਹਨ। ਇਥੋਂ ਇਹੋ ਹੀ ਸਾਫ ਸਿਧ ਹੁੰਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਗੁਰਮੁਖੀ ਲਿਪੀ ਵਿਚ ਲਿਖ ਰਹੇ ਸਨ, ਦੇਵ ਨਾਗਰੀ ਵਿਚ ਨਹੀਂ।

**ਅਰਥ** :—

**ਪ੍ਰ**:—ਸ੍ਰੀ ਜੀਉ! ਆਪ ਕਹਿੰਦੇ ਹੋ ਕਿ ਇਸ ਜਗਤ ਨੂੰ ਪ੍ਰਮੇਸ਼ਰ ਜੀ ਨੇ ਰਚਿਆ ਹੈ, ਪਰ ਏਡੇ ਵਡੇ ਜਗਤ ਨੂੰ ਰਚਨ ਲਈ ਉਸ ਪ੍ਰਮਾਤਮਾਂ ਨੂੰ ਬਹੁਤੇ ਯਤਨ ਅਤੇ ਲੰਮਾਂ ਸਮਾਂ ਲਗਿਆ ਹੋਵੇਗਾ, ਇਸ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

11. **ਉ**:—ਸੱਸੇ ਅੱਖਰ ਦੁਆਰਾ ਕਹਿੰਦੇ ਹਨ ਕਿ, ਹੇ ਪੰਡੇ! ਉਸ ਪ੍ਰਮੇਸ਼ਰ ਜੀ ਨੇ ਕਿਸੇ ਖਾਸ ਉਚੇਚੇ ਉਦਮ ਤੋਂ ਬਿਨਾ ਹੀ ਇਸ ਸਾਰੇ ਜਗਤ ਨੂੰ ਪੈਦਾ ਕੀਤਾ ਹੈ, (ਫਿਰ ਉਹ ਕਰਤਾ ਆਪਣੀ ਕਿਰਤ ਤੋਂ ਵਖਰਾ ਨਹੀਂ ਹੈ) ਭਾਵ ਉਸ ਕਰਤੇ ਪ੍ਰਮੇਸ਼ਰ ਦੀ ਜੋਤ ਇਸ ਸਾਰੇ ਜਗਤ ਵਿਚ ਪਸਰ ਰਹੀ ਹੈ।

**ਪ੍ਰ**:—ਹੇ ਗੁਰੋ! ਉਸ ਪ੍ਰਮੇਸ਼ਰ ਜੀ ਦੇ ਨਾਮ ਪ੍ਰਾਪਤੀ ਦਾ ਸਹੀ ਕਿਹੜਾ ਮਾਰਗ ਹੈ ?,

12. **ਉ**:—ਹੇ ਪਾਂਡੇ! ਉਸ ਦੇ ਨਾਮ ਪ੍ਰਾਪਤੀ ਦਾ ਇਕੋ ਹੀ ਸਹੀ ਮਾਰਗ ਹੈ ਕਿ, ਜੋ ਮਨੁਖ ਗੁਰੂ ਦੇ ਦਸੇ ਹੋਏ ਮਾਰਗ ਤੇ ਚਲਦਾ ਹੈ, ਉਸ ਨੂੰ ਉਸ ਪ੍ਰਮੇਸ਼ਰ ਜੀ ਦਾ ਨਾਮ ਪਦਾਰਥ ਪ੍ਰਾਪਤ ਹੋ ਜਾਂਦਾ ਹੈ, (ਉਹ) ਗੁਰਮੁਖਿ ਮਨੁਖ ਪ੍ਰਮੇਸ਼ਰ ਜੀ ਦਾ ਨਾਮ ਰੂਪ ਕੀਮਤੀ ਧਨ ਇਕੱਠਾ ਕਰ ਲੈਂਦਾ ਹੈ।

**ਪ੍ਰ**:—ਸ੍ਰੀ ਜੀਉ! ਉਸ ਸਾਈਂ ਜੀ ਨੂੰ ਹਰ ਥਾਂ ਵਿਆਪਕ ਵੇਖਣ ਲਈ ਕਿਹੜਾ ਸਾਧਨ ਕਰਨਾ ਯੋਗ ਹੈ ?

13. **ਉ**:—ਹੇ ਪੰਡਤ! ਜੋ ਮਨੁਖ ਸਤਿਗੁਰੂ (ਦੀ ਬਾਣੀ) ਦੀ ਰਾਹੀਂ ਸਮਝਦਾ ਸੋਚਦਾ ਹੈ, ਸਤਿਗੁਰੂ ਦੀ ਬਾਣੀ ਮੁੜ ਮੁੜ ਪੜ੍ਹ ਕੇ ਉਸ ਨੂੰ ਇਹ ਭੇਤ ਖੁਲ੍ਹਦਾ ਹੈ ਕਿ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਪ੍ਰਮੇਸ਼ਰ ਹੀ ਓੜਕ ਨੂੰ ਸਦਾ ਥਿਰ ਰਹਿਣ ਵਾਲਾ ਹੈ।

**ਪ੍ਰ**:—ਕਿਉਂ ਜੀ! ਫਿਰ ਉਸ ਮਨੁਖ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ ?

14. **ਉ**:—ਹੇ ਪੰਡਤ! ਸੁਣੋ, ਜੋ ਮਨੁਖ ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਹੈ, ਉਹ ਸਦਾ ਥਿਰ ਪ੍ਰਮਾਤਮਾਂ ਨੂੰ ਹੀ (ਹਰ ਥਾਂ) ਵੇਖਦਾ ਹੈ ਅਤੇ ਆਪਣੇ ਹਿਰਦੇ ਵਿਚ ਵਸਾਂਦਾ ਹੈ, (ਅਤੇ) ਪ੍ਰਮੇਸ਼ਰ ਜੀ ਤੋਂ ਬਿਨਾ ਬਾਕੀ ਸਾਰਾ ਸੰਸਾਰ ਉਸ ਨੂੰ ਨਾਸਵੰਤ (ਹੀ) ਦਿਸਦਾ ਹੈ। ਭਾਵ ਹੈ ਕਿ, ਉਹ ਵੀਚਾਰ ਰੂਪ ਨੇਤ੍ਰਾਂ ਦੁਆਰੇ ਇਸ ਨਾਮ ਰੂਪ ਜਗਤ ਨੂੰ (ਕੱਚਾ) ਮਿਥਿਆ ਹੀ ਦੇਖਦਾ ਹੈ।੨।

**ਭਾਵਾਰਥ** :—ਸ੍ਰਿਸ਼ਟੀ ਨੂੰ ਰਚ ਕੇ ਹਰੀ ਆਪ ਹੀ ਉਸ ਵਿਚ ਵਿਆਪਕ ਹੋ ਰਿਹਾ ਹੈ, ਪਰ ਇਹ ਭੇਤ ਸਤਿਗੁਰੂ ਜੀ ਦੀ ਬਾਣੀ ਨੂੰ ਮੁੜ ਮੁੜ ਪੜ੍ਹਨ ਤੋਂ ਹੀ ਖੁਲ੍ਹਦਾ ਹੈ ਕਿ ਪ੍ਰਮਾਤਮਾਂ ਸਾਰੀ ਹੀ ਸ੍ਰਿਸ਼ਟੀ ਵਿਚ ਵਿਆਪਕ ਹੈ ਤੇ ਸਿਰਫ ਉਹੀ ਥਿਰ ਰਹਿਣ ਵਾਲਾ ਹੈ, ਜਗਤ ਸਾਰਾ ਨਾਸਵੰਤ ਹੈ, ਇਹ ਗਲ ਗੁਰੂ ਦੁਆਰੇ ਹੀ ਸਮਝੀ ਜਾ ਸਕਦੀ ਹੈ।

1. **ਧਧੈ ਧਰਮੁ ਧਰੇ ਧਰਮਾ ਪੁਰਿ**
   **ਗੁਣਕਾਰੀ ਮਨੁ ਧੀਰਾ ॥**
2. **ਧਧੈ ਧੂਲਿ ਪੜੈ ਮੁਖਿ ਮਸਤਕਿ**
   **ਕੰਚਨ ਭਏ ਮਨੂਰਾ ॥**
3. **ਧਨੁ ਧਰਣੀਧਰੁ ਆਪਿ ਅਜੋਨੀ**
   **ਤੋਲਿ ਬੋਲਿ ਸਚੁ ਪੂਰਾ ॥**
4. **ਕਰਤੇ ਕੀ ਮਿਤਿ ਕਰਤਾ ਜਾਣੈ**
   **ਕੈ ਜਾਣੈ ਗੁਰੁ ਸੂਰਾ ॥੩॥**

**ਪਦ ਅਰਥ** :—ਧਰਮਾਪੁਰਿ–ਧਰਮ ਦੀ ਪੁਰੀ ਵਿਚ, ਸਤਸੰਗ ਵਿਚ। ਧਰਮੁ ਧਰੇ–(ਸਤਿਗੁਰੂ) ਧਰਮ ਉਪਦੇਸ਼ ਦਾ ਹੈ। ਗੁਣਕਾਰੀ–ਗੁਣਾਂ ਦਾ ਪੈਦਾ ਕਰਨ ਵਾਲਾ। ਧੀਰਾ– ਟਿਕਿਆ ਹੋਇਆ। ਧੂਲਿ–ਧੂੜ,ਚਰਨ ਧੂੜ। ਮੁਖਿ ਮਸਤਕਿ– ਜਿਸ ਦੇ ਮੂੰਹ ਉਤੇ, ਮੱਥੇ ਉਤੇ। ਮਨੂਰ–ਸੜਿਆ ਹੋਇਆ ਲੋਹਾ। ਧਰਣੀਧਰੁ–ਧਰਤੀ ਦਾ ਆਸਰਾ ਪ੍ਰਮਾਤਮਾਂ। ਅਜੋਨੀ– ਜਨਮ ਰਹਿਤ ਪ੍ਰਭੂ। ਤੋਲਿ–ਤੋਲ ਵਿਚ। ਬੋਲਿ–ਬੋਲ ਵਿਚ। ਮਿਤਿ–ਮਾਪ, ਵਿਤ, ਬਜ਼ੁਰਗੀ, ਵਡਿਆਈ। ਕੈ–ਜਾਂ। ਆਪਿ–ਆਪ ਹੀ ਆਪ, ਜਿਸ ਦਾ ਕੋਈ ਸ਼ਰੀਕ ਨਹੀਂ।

 

ਤੋਲਿ ਬੋਲਿ ਸਚੁ ਪੂਰਾ-(ਭਾਵ ਗੁਰੂ ਦੀ ਰਹਿਣੀ ਚਾਲੀ ਸੇਰੀ ਸ਼ੁੱਧ ਹੈ ਅਤੇ ਗੁਰੂ ਦੀ ਕਹਿਣੀ ਭੀ ਸੋਲਾਂ ਆਨੇ ਖਰੀ ਹੁੰਦੀ ਹੈ)।

**ਅਰਥ :-**

**ਪ੍ਰ:**-ਹੇ ਗੁਰੋ ! ਮੇਰਾ ਮਨ ਹਰ ਵਕਤ ਹੀ ਡਾਵਾਂ ਡੋਲ ਰਹਿੰਦਾ ਹੈ ਇਸ ਨੂੰ ਧੀਰਜਤਾ ਦੇਣ ਲਈ ਕੋਈ ਸਾਧਨ ਦਸੋ ?

1. **ਉ:**-ਧੱਧੇ ਰਾਹੀਂ ਕਹਿੰਦੇ ਹਨ ਕਿ, ਹੇ ਪਾਂਡੇ ! ਸੁਣ, ਜਿਥੇ ਤੂੰ ਵਾਦ ਵਿਵਾਦ ਦੇ ਝੰਬੇਲਿਆਂ ਵਾਲੀ ਲਿਖਾਈ ਲਿਖਦਾ ਹੈਂ, ਉਥੇ ਤੂੰ ਗੁਰੂ ਦੀ ਸ਼ਰਨ ਪੈ ਕੇ ਕਰਤਾਰ ਦਾ ਨਾਮ ਆਪਣੇ ਮਨ ਦੀ ਪੱਟੀ ਉਤੇ ਲਿਖ, ਕਿਉਂਕਿ, ਇਕ ਸਤਿਗੁਰੂ ਹੀ ਹੈ, (ਜੋ) ਸਤਿਸੰਗਤ ਵਿਚ (ਉਸ ਕਰਤਾਰ ਦੇ ਸਿਮਰਨ ਰੂਪ) ਧਰਮ ਦਾ ਉਪਦੇਸ਼ ਕਰਦਾ ਹੈ, ਉਸ ਗੁਣਕਾਰੀ ਸਤਿਗੁਰੂ ਦੇ ਦਿਤੇ (ਸਿਮਰਨ ਦੀ ਬਰਕਤ ਨਾਲ) ਮਨ ਨੂੰ ਧੀਰਜਤਾ ਆਉਂਦੀ ਹੈ, ਮਨ ਵਿਚ ਅਡੋਲਤਾਈ ਵਸ ਜਾਂਦੀ ਹੈ।
2. ਧੱਧੇ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਕਿ, ਹੇ ਪਾਂਡੇ ! ਸੁਣ, ਜਿਸ ਮਨੁਖ ਦੇ ਮੂੰਹ ਮੱਥੇ ਤੇ ਗੁਰੂ ਦੇ ਚਰਨਾਂ ਦੀ ਧੂੜੀ ਪੈ ਜਾਵੇ, ਉਹ ਨਿਕਾਰੇ ਸੜੇ ਹੋਏ ਲੋਹੇ ਤੋਂ ਸੋਨਾ ਬਣ ਜਾਂਦਾ ਹੈ, ਭਾਵ ਸਤਿ ਸੰਗ ਦੀ ਧੂੜ ਨਾਲ ਮਾੜਾ ਪੁਰਸ਼ ਭੀ ਪਵਿਤ੍ਰ ਹੋ ਜਾਂਦਾ ਹੈ।

**ਪ੍ਰ:**-ਸ੍ਰੀ ਜੀਉ ! ਸਤਿਗੁਰੂ ਦੀ ਪਛਾਣ ਕੀ ਹੈ ?

3. **ਉ:**-ਹੇ ਭਾਈ ! ਸਤਿਗੁਰੂ ਜੀ, ਤੋਲ ਵਿਚ ਬੋਲ ਵਿਚ ਸੱਚਾ ਤੇ ਪੂਰਨ ਹੁੰਦਾ ਹੈ ਅਤੇ ਜੋ ਪ੍ਰਮੇਸ਼ਰ ਸ੍ਰਿਸ਼ਟੀ ਦਾ ਆਸਰਾ ਹੈ, ਜਿਸ ਦਾ ਕੋਈ ਸ਼ਰੀਕ ਨਹੀਂ ਤੇ ਜੋ ਜਨਮ ਰਹਿਤ ਹੈ, ਉਹੋ ਹੀ ਸਤਿਗੁਰੂ ਦਾ ਧਨ ਹੈ।

**ਪ੍ਰ:**-ਸ੍ਰੀ ਜੀਉ ! ਉਸ ਪ੍ਰਮੇਸ਼ਰ ਜੀ ਬਾਰੇ ਤੁਸੀਂ ਕੁਝ ਨਿਰਨਾ ਕਰਕੇ ਸਮਝਾਓ ?

4. **ਉ:**-ਹੇ ਪਾਂਡੇ ! ਉਹ ਬੜਾ ਹੀ ਬੇਅੰਤ ਹੈ, ਉਸ ਕਰਤਾਰ ਦੀ ਵਡਿਆਈ ਨੂੰ ਕਰਤਾਰ ਆਪ ਹੀ ਜਾਣਦਾ ਹੈ, ਜਾਂ ਸੂਰਮਾਂ ਸਤਿਗੁਰ ਜਾਣਦਾ ਹੈ, (ਭਾਵ, ਸਤਿਗੁਰੂ ਹੀ ਪ੍ਰਮੇਸ਼ਰ ਦੀ ਵਡਿਆਈ ਦੀ ਕਦਰ ਪਾਉਂਦਾ ਹੈ) ।੩।

**ਭਾਵਾਰਥ :**-ਅਸਲ ਵਿਚ ਕਰਤਾਰ ਦੀਆਂ ਗਲਾਂ ਕੇਵਲ ਸਤਿਗੁਰੂ ਨੂੰ ਹੀ ਮਾਲੂਮ ਹੁੰਦੀਆਂ ਹਨ, ਜੋ ਮਨੁਖ ਸਤਿਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਉਹ ਗੁਰੂ ਦੀ ਸੰਗਤ ਵਿਚ ਪ੍ਰਮੇਸ਼ਰ ਜੀ ਦਾ ਨਾਮ ਸਿਮਰ ਕੇ, ਪਹਿਲੋਂ ਭਾਵੇਂ ਉਹ ਕਿਤਨੇ ਭੀ ਵਿਕਾਰਾਂ ਨਾਲ ਮੈਲੇ ਸਨ, ਪਰ ਉਹ ਤਾਂ ਭੀ ਸਵਰਨ ਦੀ ਤਰ੍ਹਾਂ ਸ਼ੁਧ ਬ੍ਰਹਮ ਦਾ ਰੂਪ ਹੋ ਗਏ।

1. **ਙਿਆਨੁ ਗਵਾਇਆ ਦੂਜਾ ਭਾਇਆ**
   **ਗਰਬਿ ਗਲੇ ਬਿਖੁ ਖਾਇਆ ॥**
2. **ਗੁਰ ਰਸੁ ਗੀਤ ਬਾਦ ਨਹੀ ਭਾਵੈ**
   **ਸੁਣੀਐ ਗਹਿਰ ਗੰਭੀਰੁ ਗਵਾਇਆ ॥**
3. **ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ**
   **ਮਨਿ ਤਨਿ ਸਾਚੁ ਸੁਖਾਇਆ ॥**
4. **ਆਪੇ ਗੁਰਮੁਖਿ ਆਪੇ ਦੇਵੈ**
   **ਆਪੇ ਅੰਮ੍ਰਿਤੁ ਪੀਆਇਆ ॥੪॥**

**ਪਦ ਅਰਥ :**-ਙਿਆਨੁ-ਗੁਰੂ ਦਾ ਦਿਤਾ ਹੋਇਆ ਉਪਦੇਸ਼ । ਦੂਜਾ-ਗੁਰ ਉਪਦੇਸ਼ ਤੋਂ ਬਿਨਾ ਕੁਝ ਹੋਰ । ਭਾਇਆ-(ਜਿਸ ਮਨੁਖ ਨੂੰ) ਚੰਗਾ ਲਗਾ । ਗਰਬਿ-ਅਹੰਕਾਰ ਵਿਚ । ਗਲੇ-ਗਲ ਗਏ, ਨਿਘਰ ਗਏ । ਬਿਖੁ-ਜ਼ਹਿਰ (ਜਿਸ ਨੇ ਆਤਮਕ ਮੌਤ ਲੈ ਆਂਦੀ)। ਗੁਰੂ ਰਸੁ ਗੀਤ-ਗੁਰੂ ਦੀ ਬਾਣੀ ਦਾ ਅਨੰਦ। ਬਾਦ-ਕਥਨ, ਗੁਰੂ ਦਾ ਕਥਨ। ਨਹੀ ਭਾਵੈ ਸੁਣੀਐ-ਸੁਣਿਆਂ ਚੰਗਾ ਨਹੀਂ ਲਗਦਾ, ਸੁਣਨ ਨੂੰ ਜੀ ਨਹੀਂ ਕਰਦਾ। ਗਹਿਰ ਗੰਭੀਰੁ-ਅਥਾਹ ਪ੍ਰਮਾਤਮਾਂ, ਬੇਅੰਤ ਗੁਣਾਂ ਦਾ ਮਾਲਕ ਪ੍ਰਭੂ। ਗੁਰਿ-ਸਤਿਗੁਰ ਦੀ ਰਾਹੀਂ। ਸਚੁ ਕਹਿਆ-(ਜਿਸ ਨੇ) ਸਦਾ ਥਿਰ ਰਹਿਣ ਵਾਲੇ ਪ੍ਰਮਾਤਮਾਂ ਨੂੰ ਸਿਮਰਿਆ। ਲਹਿਆ-ਉਸ ਨੇ, ਲੱਭ ਲਿਆ। ਮਨਿ-ਮਨ ਵਿਚ। ਤਨਿ-ਸਰੀਰ ਵਿਚ । ਸਾਚੁ-ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਸੁਖਾਇਆ-ਪਿਆਰਾ ਲਗਾ । ਗੁਰਮੁਖਿ-ਗੁਰੂ ਦੇ ਸਨਮੁਖ ਕਰ ਕੇ, ਗੁਰੂ ਦੀ ਰਾਹੀਂ । ਆਪੇ-ਪ੍ਰਭੂ ਆਪ ਹੀ।੪।

**ਅਰਥ :-**

**ਪ੍ਰ:**-ਸ੍ਰੀ ਜੀਉ ! ਜਿਸ ਮਨੁਖ ਨੂੰ ਕੇਵਲ ਦ੍ਵੈਤ ਹੀ ਭਾਉਂਦੀ ਹੈ, ਆਖਰ ਉਸ ਦਾ ਅੰਤ ਕੀ ਹੋਵੇਗਾ ?

1. **ਉ:**-ਹੇ ਪਿਆਰੇ ! ਜੋ ਮਨੁਖ ਗੁਰੂ ਦਾ ਉਪਦੇਸ਼ ਵਿਸਾਰ ਦੇਂਦਾ ਹੈ ਤੇ ਦ੍ਵੈਤ ਭਾਵਨਾਂ ਦੇ ਰਾਹ ਨੂੰ ਹੀ ਪਸੰਦ ਕਰਦਾ ਹੈ, ਉਸ ਨੇ ਆਪਣੇ ਸਹੀ ਸਰੂਪ ਦੇ ਗਿਆਨ ਨੂੰ ਗਵਾ ਲਿਆ, ਭਾਵ ਉਸ ਨੂੰ ਗਿਆਨ ਦੀ ਪ੍ਰਾਪਤੀ ਨਹੀਂ, ਉਹ ਅਹੰਕਾਰ ਵਿਚ ਹੀ ਨਿਘਰ ਜਾਂਦਾ ਹੈ, (ਕਿਉਂਕਿ) ਉਹ ਆਤਮਕ ਮੌਤ ਦਾ (ਮੂਲ ਅਹੰਕਾਰ ਰੂਪ) ਜਹਿਰ ਹੀ ਖਾਂਦਾ ਰਹਿੰਦਾ ਹੈ।

**ਪ੍ਰ:**-ਕਿਉਂ ਜੀ ! ਉਸ ਦੀ ਪਛਾਣ ਕਿਵੇਂ ਕੀਤੀ ਜਾਵੇ ?

2. **ਉ :**-ਹੇ ਭਾਈ ! ਉਸ ਮਨੁਖ ਨੂੰ ਦ੍ਵੈਤ ਭਾਵਨਾਂ ਦੇ ਕਾਰਨ ਗੁਰੂ ਦੀ ਬਾਣੀ ਦਾ ਅਨੰਦ ਤੇ ਗੁਰੂ ਦੇ ਬਚਨ ਸੁਣੇ ਨਹੀਂ ਭਾਉਂਦੇ, ਸਮਝੋ ਉਹ ਮਨੁਖ ਅਥਾਹ ਗੁਣਾਂ ਦੇ ਮਾਲਕ ਪ੍ਰਮੇਸ਼ਰ ਜੀ ਤੋਂ ਵਿਛੜ ਜਾਂਦਾ ਹੈ।
3. ਹੇ ਭਾਈ ! ਜਿਸ ਮਨੁਖ ਨੇ ਸਤਿਗੁਰੂ ਦੀ ਰਾਹੀਂ ਸਦਾ ਥਿਰ ਪ੍ਰਭੂ ਨੂੰ ਸਿਮਰਿਆ ਹੈ, (ਸਮਝੋ) ਉਸ ਨੇ ਨਾਮ ਅੰਮ੍ਰਿਤ ਹਾਸਲ ਕਰ ਲਿਆ, ਫਿਰ ਉਸਨੂੰ ਉਹ ਪ੍ਰਮਾਤਮਾ (ਹਮੇਸ਼ਾਂ) ਮਨ ਤਨ ਵਿਚ ਪਿਆਰਾ ਲਗਦਾ ਹੈ।

**ਪ੍ਰ**:—ਸ੍ਰੀ ਜੀਉ ! ਦਸੋ, ਇਹ ਨਾਮ ਦੀ ਦਾਤ ਸਾਰਿਆਂ ਨੂੰ ਹੀ ਕਿਉਂ ਨਹੀਂ ਮਿਲਦੀ ?

4. **ਉ**:—ਹੇ ਪਿਆਰੇ ! ਚਾਹੁੰਦੇ ਤਾਂ ਸਾਰੇ ਹੀ ਹਨ, ਪਰ, ਇਹ ਕਿਸੇ ਦੇ ਵੱਸ ਵਿਚ ਨਹੀਂ ਹੈ, ਉਹ ਪ੍ਰਭੂ ਆਪ ਹੀ ਗੁਰੂ ਦੀ ਸ਼ਰਨ ਪਾ ਕੇ (ਸਿਮਰਨ ਦੀ ਦਾਤ) ਦੇਂਦਾ ਹੈ ਅਤੇ ਆਪ ਹੀ ਉਹ ਨਾਮ ਅੰਮ੍ਰਿਤ ਪਿਲਾਂਦਾ ਹੈ ।੪।

**ਭਾਵਾਰਥ** :—ਸਮੁੱਚਾ ਭਾਵ ਇਹ ਹੈ ਕਿ ਪ੍ਰਮੇਸ਼ਰ ਜੀ ਦੀ ਮੇਹਰ ਦਾ ਸਦਕਾ ਜੋ ਮਨੁਖ ਗੁਰੂ ਦੇ ਦਸੇ ਰਾਹ ਤੇ ਤੁਰ ਕੇ ਪ੍ਰਭੂ ਜੀ ਦਾ ਨਾਮ ਸਿਮਰਦਾ ਹੈ, ਉਸ ਨੂੰ ਪ੍ਰਮੇਸ਼ਰ ਜੀ ਪਿਆਰਾ ਲਗਣ ਲਗ ਪੈਂਦਾ ਹੈ, ਪਰ ਸਤਿਗੁਰੂ ਜੀ ਤੋਂ ਖੁੰਝਿਆ ਹੋਇਆ ਮਨੁਖ ਆਤਮਕ ਮੌਤ ਹੀ ਸਹੇੜਦਾ ਹੈ ਤੇ ਗੁਰੂ ਦੁਆਰੇ ਨਾਮ ਅੰਮ੍ਰਿਤ ਪੀਣ ਵਾਲਾ ਸਦੀਵੀ ਕਾਲ ਲਈ ਅਮਰ ਹੋ ਜਾਂਦਾ ਹੈ ।

1. **ਏਕੋ ਏਕੁ ਕਹੈ ਸਭੁ ਕੋਈ**
   **ਹਉਮੈ ਗਰਬੁ ਵਿਆਪੈ ॥**
2. **ਅੰਤਰਿ ਬਾਹਰਿ ਏਕੁ ਪਛਾਣੈ**
   **ਇਉ ਘਰੁ ਮਹਲੁ ਸਿਞਾਪੈ ॥**
3. **ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ**
   **ਏਕੋ ਸ੍ਰਿਸਟਿ ਸਬਾਈ ॥**
4. **ਏਕੰਕਾਰੁ ਅਵਰੁ ਨਹੀ ਦੂਜਾ**
   **ਨਾਨਕ ਏਕੁ ਸਮਾਈ ॥੫॥**

**ਪਦ ਅਰਥ** :—ਏਕੋ ਏਕੁ—ਸਿਰਫ ਇਕ (ਪ੍ਰਮਾਤਮਾਂ) ਹੀ। ਸਭੁ ਕੋਈ—ਹਰੇਕ ਜੀਵ । ਗਰਬੁ ਅਹੰਕਾਰ । ਵਿਆਪੈ—ਜੋਰ ਪਾਈ ਰਖਦਾ ਹੈ, ਛਾਇਆ ਰਹਿੰਦਾ ਹੈ । ਇਉ—(ਭਾਵ); ਹਉਮੈ ਸਰਬ ਦਾ ਛਾਇਆ ਦੂਰ ਕਰ ਕੇ । ਘਰੁ ਮਹਲੁ—ਪ੍ਰਮਾਤਮਾਂ ਦਾ ਅਸਥਾਨ । ਸਿਞਾਪੈ -ਸਿਆਣਿਆਂ ਜਾਂਦਾ ਹੈ। ਦੂਰਿ ਨ ਜਾਣਹੁ—(ਹੇ ਪਾਂਡੇ) ਪ੍ਰਭੂ ਨੂੰ ਕਿਤੇ ਦੂਰ ਨ ਸਮਝ । ਏਕੋ—ਇਕ ਪ੍ਰਭੂ ਹੀ। ਸਬਾਈ-ਸਾਰੀ । ਏਕੰਕਾਰੁ—ਸਰਬ ਵਿਆਪਕ ਪ੍ਰਮਾਤਮਾਂ । ਸਮਾਈ—ਹਰ ਥਾਂ ਮੌਜੂਦ ਹੈ।

**ਅਰਥ** :-

**ਪ੍ਰ**:—ਸ੍ਰੀ ਜੀਉ ! ਹਰ ਬੰਦੇ ਪਾਸੋਂ ਇਹੋ ਹੀ ਸੁਣਦੇ ਹਾਂ ਕਿ, ਉਹ ਪ੍ਰਮੇਸ਼ਰ ਹੀ ਸਾਰਿਆਂ ਵਿਚ ਵਿਆਪਕ ਹੈ, ਕੀ ਇਹ ਗਲ ਹਰ ਮਨੁਖ ਆਪਣੇ ਦਿਲੋਂ ਨਿਸਚੇ ਨਾਲ ਆਖਦਾ ਹੈ ?

1. **ਉ**:—ਹੇ ਭਾਈਓ ! ਉਂਞ ਤਾਂ ਹਰ ਬੰਦੇ ਪਾਸੋਂ ਇਹੋ ਕੁਝ ਹੀ ਆਖਿਆ ਸੁਣਦੇ ਹਾਂ ਕਿ, ਸਾਰਿਆਂ ਵਿਚ ਇਕੋ ਹੀ ਪ੍ਰਮੇਸ਼ਰ ਵਿਆਪਕ ਹੈ ਪਰ (ਜਦੋਂ ਉਸ ਦੇ ਨੇੜੇ ਹੋ ਕੇ ਤੱਕਦੇ ਹਾਂ ਤਾਂ ਜਿਸ ਮਨ ਉਤੇ ਪ੍ਰਮੇਸ਼ਰ ਜੀ ਦਾ ਉਸ ਨੇ ਨਾਮ ਲਿਖਣਾ ਸੀ) ਉਸ ਉਤੇ ਹਉਮੈਂ ਅਹੰਕਾਰ ਜੋਰ ਪਾਈ ਰਖਦਾ ਹੈ, ਭਾਵ ਉਸ ਦੇ ਅੰਤਰ ਆਤਮੇਂ ਹਉਮੈਂ ਛਾਈ ਰਹਿੰਦੀ ਹੈ ।

**ਪ੍ਰ**:—ਹੇ ਗੁਰੋ ! ਫਿਰ ਇਹ ਦਸੋ ਕਿ, ਮਨੁਖ ਨੂੰ ਉਸ ਪ੍ਰਮੇਸ਼ਰ ਜੀ ਦੇ ਸਰੂਪ ਦੀ ਕਿਵੇਂ ਪਛਾਣ ਹੋ ਸਕਦੀ ਹੈ ?

2. **ਉ**:—ਹੇ ਭਾਈ ! ਜਦੋਂ ਮਨੁਖ ਆਪਣੇ ਅੰਦਰੋਂ ਹਉਮੈਂ ਅਹੰਕਾਰ ਦਾ ਛਾਇਆ ਦੂਰ ਕਰ ਦੇਵੇ ਅਤੇ ਆਪਣੇ ਹਿਰਦੇ ਵਿਚ ਅਤੇ ਸਾਰੀ ਸ੍ਰਿਸ਼ਟੀ ਵਿਚ ਇਕੋ ਪ੍ਰਮਾਤਮਾਂ ਜੀ ਨੂੰ ਪਛਾਨ ਲਏ, ਤਾਂ ਇਸ ਤਰ੍ਹਾਂ ਉਸ ਨੂੰ ਪ੍ਰਮੇਸ਼ਰ ਜੀ ਦੇ ਅਸਥਾਨ ਦੀ ਪਛਾਣ ਹੋ ਆਉਂਦੀ ਹੈ ।
3. ਹੇ ਪਾਂਡੇ ! ਉਹ ਪ੍ਰਮੇਸ਼ਰ ਜੀ (ਤੇਰੇ) ਨੇੜੇ ਹੈ, (ਭਾਵ ਹਿਰਦੇ ਵਿਚ ਵਸ ਰਿਹਾ ਹੈ) ਉਸ ਨੂੰ (ਤੂੰ) ਆਪਣੇ ਤੋਂ ਦੂਰ ਨਾ ਸਮਝ, (ਕਿਉਂਕਿ) ਉਹ ਇਕੋ ਪ੍ਰਮਾਤਮਾਂ ਹੀ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੋ ਰਿਹਾ ਹੈ ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਇਕ ਪ੍ਰਮਾਤਮਾਂ ਹੀ (ਹਰ ਥਾਂ) ਸਮਾਇਆ ਹੋਇਆ ਹੈ; ਉਸ ਤੋਂ ਬਿਨਾ ਕੋਈ ਹੋਰ ਦੂਜਾ ਨਹੀਂ ਹੈ ।੫।

**ਭਾਵਾਰਥ** :—ਹਰ ਬੰਦਾ ਆਖਣ ਮਾਤ੍ਰ ਤਾਂ ਇਹੋ ਹੀ ਆਖ ਦੇਂਦਾ ਹੈ ਕਿ ਪ੍ਰਮੇਸ਼ਰ ਜੀ ਹਰ ਥਾਂ ਵਿਆਪਕ ਹੈ, ਪਰ ਇਹ ਸਚਾਈ ਦੀ ਅਸਲ ਸੂਝ ਤਦੋਂ ਹੀ ਪੈਂਦੀ ਹੈ ਜਦੋਂ ਮਨੁਖ ਆਪਣੇ ਅੰਦਰੋਂ ਹਉਮੈਂ ਅਹੰਕਾਰ ਨੂੰ ਦੂਰ ਕਰਦਾ ਹੈ, ਨਿਰਾ ਗਲਾਂ ਕਰਦੇ ਰਹਿਣ ਨਾਲ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ, ਉਸਨੂੰ ਅੰਦਰ ਬਾਹਰ ਵਿਆਪਕ ਸਮਝਣਾ ਜਰੂਰੀ ਹੈ ।

1. **ਇਸੁ ਕਰਤੇ ਕਉ ਕਿਉ ਗਹਿ ਰਾਖਉ**
   **ਅਫਰਿਓ ਤੁਲਿਓ ਨ ਜਾਈ ॥**
2. **ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥**
3. **ਲਬਿ ਲੋਭਿ ਮੁਹਤਾਜਿ ਵਿਗੂਤੇ**
   **ਇਬ ਤਬ ਫਿਰਿ ਪਛੁਤਾਈ ॥**
4. **ਏਕੁ ਸਰੇਵੈ ਤਾ ਗਤਿ ਮਿਤਿ ਪਾਵੈ**
   **ਆਵਣੁ ਜਾਣੁ ਰਹਾਈ ॥੬॥**

**ਪਦ ਅਰਥ** :—ਇਸੁ ਕਰਤੇ ਕਉ—ਇਸ ਨੇੜੇ ਵਸਦੇ ਕਰਤਾਰ ਨੂੰ (ਭਾਵ, ਭਾਵੇਂ ਕਰਤਾਰ ਮੇਰੇ ਆਪਣੇ ਅੰਦਰ ਵਸਦਾ ਹੈ) । ਗਹਿ ਰਾਖਉ—ਫੜ ਰਖਾਂ, ਹਿਰਦੇ ਵਿਚ ਟਿਕਾਈ ਰਖਾਂ । ਅਫਰਿਓ—ਫੜਿਆ ਨਹੀਂ ਜਾ ਸਕਦਾ, ਹਿਰਦੇ ਵਿਚ ਵਸਾਇਆ ਨਹੀਂ ਜਾ ਸਕਦਾ । ਤੁਲਿਓ ਨ ਜਾਈ—ਤੋਲਿਆ ਨਹੀਂ ਜਾ ਸਕਦਾ, ਉਸਦੀ ਵਡਿਆਈ ਦੀ ਕਦਰ ਨਹੀਂ ਪੈ ਸਕਦੀ । ਕਿਉਂ -ਕਿਵੇਂ ? ਭਾਵ ਜਦ ਤਕ ਅੰਦਰ 'ਹਉਮੈ ਗਰਬ' ਹੈ ਤਦ ਤੱਕ ਨਹੀਂ । ਦੀਵਾਨੇ—ਮਤਵਾਲੇ ਨੂੰ । ਝੂਠਿ—ਝੂਠ ਨੇ । ਠਗਉਲੀ—ਠਗ ਮੂਰੀ, ਠਗ ਬੂਟੀ, ਖਿਚ, ਜਾਦੂ । ਲਬਿ—ਚਸਕੇ ਵਿਚ । ਲੋਭਿ—ਲਾਲਚ ਵਿਚ । ਮੁਹਤਾਜਿ—ਮੁਥਾਜੀ ਵਿਚ । ਇਬ ਤਬ ਫਿਰਿ—ਹੁਣ ਤਦੋਂ ਮੁੜ ਮੁੜ, ਸਦਾ ਹੀ । ਸਰੇਵੈ ਸਿਮਰੇ । ਗਤਿ—ਪ੍ਰਮੇਸ਼ਰ ਦੀ

ਗਤਿ, ਪ੍ਰਭੂ ਨਾਲ ਜਾਣ ਪਛਾਣ। ਮਿਤਿ—ਪ੍ਰਮਾਤਮਾਂ ਦੀ ਮਿਤਿ,ਪ੍ਰਭੂ ਦੀ ਵਡਿਆਈ ਦੀ ਕਦਰ। ਰਹਾਈ—ਮੁੱਕਦਾ ਹੈ।

**ਅਰਥ :—**

**ਪ੍ਰ:**—ਹੇ ਗੁਰੋ, ਦਸੋ ਉਸ ਕਰਤਾਰ ਬਾਰੇ ਆਪ ਜੀ ਕਿਵੇਂ ਅਨਭਵ ਕਰਦੇ ਹੋ ?

1.**ਉ:**—ਹੇ ਪਾਂਡੇ, ਅਸਲ ਵਿਚ ਉਹ ਕਰਤਾਰ (ਭਾਵੇਂ) ਮੇਰੇ ਅੰਦਰ ਹੀ ਵਸ ਰਿਹਾ ਹੈ, (ਪਰ, ਜਦ ਤਕ ਮੇਰੇ ਅੰਦਰ ਹਉਮੈਂ ਅਹੰਕਾਰ ਹੈ) ਮੈਂ ਉਸਨੂੰ ਆਪਣੇ ਮਨ ਵਿਚ ਵਸਾ ਨਹੀਂ ਸਕਦਾ, ਕਿਉਂਕਿ ਉਹ ਤੋਲਿਆ ਨਹੀਂ ਜਾ ਸਕਦਾ ਉਸ ਦੀ ਵਡਿਆਈ ਦੀ ਕਦਰ ਪਾਈ ਨਹੀਂ ਜਾ ਸਕਦੀ।

2. ਹੇ ਪਾਂਡੇ ਇਸ ਮਾਇਆ ਦੇ ਮਤਵਾਲੇ ਜੀਵ ਨੂੰ (ਜਦ ਤੱਕ) ਝੂਠ ਨੇ ਠੱਗ ਬੂਟੀ ਚਮੋੜੀ ਹੋਈ ਹੈ (ਜਿਸ ਠਗਮੂਰੀ ਬੂਟੀ ਨਾਲ ਠਗ ਲੋਕ ਰਾਹੀਆਂ ਨੂੰ ਖੁਆ ਕੇ ਬੇਹੋਸ਼ ਕਰਦੇ ਹਨ, ਇਸ ਮਾਇਆ ਠੱਗਣ ਵਾਲੀ ਨੂੰ ਠਗਉਰੀ ਕਿਹਾ ਹੈ)।

3. ਹੇ ਪਾਂਡੇ! (ਜਦ ਤੱਕ ਜੀਵ) ਚਸਕੇ ਵਿਚ, ਲਾਲਚ ਵਿਚ ਤੇ ਪਰਾਈ ਮੁਥਾਜੀ ਵਿਚ ਖੁਆਰ ਹੋ ਰਿਹਾ ਹੈ ਤੱਦ ਤੱਕ ਇਸਨੂੰ ਹਰ ਵੇਲੇ ਪਛਤਾਵਾ ਹੀ ਹੈ, ਭਾਵ ਹਾਹੁਕਾ ਹੀ ਹਾਹੁਕਾ ਹੈ।

**ਪ੍ਰ:**—ਸ੍ਰੀ ਜੀਉ! ਇਹ ਦਸੋ ਕਿ ਇਸਦਾ ਜਨਮ ਮਰਨ ਕਿਵੇਂ ਮੁੱਕ ਸਕਦਾ ਹੈ ?

4,**ਉ:**—ਹੇ ਪਾਂਡੇ, ਜਦੋਂ ਇਹ ਮਨੁੱਖ (ਹਉਮੈਂ ਨੂੰ ਦੂਰ ਕਰਕੇ) ਇਕ ਪ੍ਰਮੇਸ਼ਰ ਨੂੰ ਸਿਮਰਦਾ ਹੈ. ਤਦੋਂ ਪ੍ਰਮਾਤਮਾਂ ਨਾਲ ਇਸਦੀ ਜਾਣ ਪਛਾਣ ਹੋ ਜਾਂਦੀ ਹੈ, ਤਾਂ ਫਿਰ ਇਸਨੂੰ ਪ੍ਰਮਾਤਮਾਂ ਦੀ ਵਡਿਆਈ ਦੀ ਕਦਰ ਪੈਂਦੀ ਹੈ, ਇਸ ਤਰ੍ਹਾਂ ਇਸਦਾ ਜੰਮਣ ਮਰਨ ਮੁੱਕ ਜਾਂਦਾ ਹੈ।੬।

**ਭਾਵਾਰਥ** :—ਉਹ ਪ੍ਰਮੇਸ਼ਰ ਜੀ ਭਾਵੇਂ ਹਰੇਕ ਮਨੁੱਖ ਦੇ ਅੰਦਰ ਵਸਦਾ ਹੈ, ਪਰ ਜਦ ਤੱਕ ਅੰਦਰ ਹਉਮੈਂ ਅਹੰਕਾਰ ਹੈ, ਤਦ ਤਕ ਇਹ ਸੂਝ ਨਹੀਂ ਆ ਸਕਦੀ, ਹਉਮੈਂ ਦੂਰ ਕਰਕੇ ਉਸਨੂੰ ਯਾਦ ਕੀਤਿਆਂ ਹੀ ਉਸਦੀ ਕਦਰ ਪੈਂਦੀ ਹੈ, ਪਰ ਮਾਇਆ ਦਾ ਭੁਲਾਇਆ ਹੋਇਆ ਜੀਵ ਇਸ ਗਿਆਨ ਨੂੰ ਸਮਝ ਹੀ ਨਹੀਂ ਸਕਦਾ।

1. **ਏਕੁ ਅਚਾਰੁ ਰੰਗੁ ਇਕੁ ਰੂਪੁ ॥**
2. **ਪਉਣ ਪਾਣੀ ਅਗਨੀ ਅਸਰੂਪੁ ॥**
3. **ਏਕੋ ਭਵਰੁ ਭਵੈ ਤਿਹੁ ਲੋਇ ॥**
4. **ਏਕੋ ਬੂਝੈ ਸੂਝੈ ਪਤਿ ਹੋਇ ॥**
5. **ਗਿਆਨੁ ਧਿਆਨੁ ਲੇ ਸਮਸਰਿ ਰਹੈ ॥**
6. **ਗੁਰਮੁਖਿ ਏਕੁ ਵਿਰਲਾ ਕੋ ਲਹੈ ॥**
7. **ਜਿਸਨੋ ਦੇਇ ਕਿਰਪਾ ਤੇ ਸੁਖੁ ਪਾਏ ॥**
8. **ਗੁਰੂ ਦੁਆਰੈ ਆਖਿ ਸੁਣਾਏ ॥੭॥**

**ਪਦ ਅਰਥ** :—ਏਕੁ, ਇਕੁ—ਇਕ ਪ੍ਰਮਾਤਮਾਂ ਹੀ। ਅਚਾਰੁ—ਕਾਰ ਵਿਹਾਰ। ਅਸਰੂਪੁ—(ਸ੍ਵਰੂਪ) ਸਰੂਪ। ਏਕੋ ਭਵਰੁ—ਇਕੋ ਹੀ ਆਤਮਾਂ, ਇਕ ਪ੍ਰਮਾਤਮਾਂ ਦੀ ਹੀ ਜੋਤਿ। ਭਵੈ—ਪਸਰ ਰਹੀ ਹੈ, ਵਿਆਪਕ ਹੈ। ਤਿਹੁ ਲੋਇ—ਤਿੰਨਾਂ ਲੋਕਾਂ ਵਿਚ, ਸਾਰੇ ਹੀ ਜਗਤ ਵਿਚ। ਪਤਿ—ਆਦਰ, ਸਤਿਕਾਰ। ਗਿਆਨੁ—ਪ੍ਰਮੇਸ਼ਰ ਜੀ ਨਾਲ ਜਾਣ ਪਛਾਣ। ਧਿਆਨੁ-ਪ੍ਰਮਾਤਮਾਂ ਵਿਚ ਟਿਕੀ ਹੋਈ ਸੁਰਤਿ। ਲੈ—ਪ੍ਰਾਪਤ ਕਰ ਕੇ। ਸਮਸਰਿ—ਬਰਾਬਰ, ਪਧਰਾ, ਪੱਧਰੇ ਜੀਵਨ ਵਾਲਾ, ਧੀਰਾ, ਹਉਮੈਂ ਅਹੰਕਾਰ ਰਹਿਤ। ਗੁਰਮੁਖਿ—ਗੁਰੂ ਦੇ ਸਨਮੁਖ ਮਨੁੱਖ। ਇਕੁ—ਇਕ ਪ੍ਰਮਾਤਮਾਂ ਨੂੰ। ਕਿਰਪਾ ਤੇ—(ਪ੍ਰਭੂ ਆਪਣਾ) ਕਿਰਪਾ ਨਾਲ। ਦੇਇ—ਦੇਂਦਾ ਹੈ। ਗੁਰੂ ਦੁਆਰੈ—ਸਤਿਗੁਰੂ ਦੀ ਰਾਹੀਂ। ਆਖਿ—ਆਖ ਕੇ, ਮੱਤ ਲੈ ਕੇ।

**ਅਰਥ :—**

**ਪ੍ਰ:**—ਸ੍ਰੀ ਜੀਉ, ਜਦੋਂ ਮੈਂ ਆਪਣੇ ਅੰਦਰ ਝਾਤ ਮਾਰ ਕੇ ਤੱਕਦਾ ਹਾਂ, ਤਾਂ ਮੇਰੇ ਹਿਰਦੇ ਦੀ ਪੱਟੀ ਉਤੇ ਮੈਨੂੰ ਮਾਇਆ ਦੇ ਸੰਸਕਾਰ ਹੀ ਲਿਖੇ ਨਜ਼ਰ ਆਉਂਦੇ ਹਨ, ਜਿਨ੍ਹਾਂ ਦਾ ਪ੍ਰੇਰਿਆ ਹੋਇਆ ਮੈਂ ਸਦਾ ਹੀ ਕਲਪਣਾ ਵਿਚ ਕਲਪਦਾ ਰਹਿੰਦਾ ਹਾਂ, ਦਸੋ ਮੇਰਾ ਇਨ੍ਹਾਂ ਵਲੋਂ ਕਿਵੇਂ ਛੁਟਕਾਰਾ ਹੋ ਸਕਦਾ ਹੈ ?

1.**ਉ:**—ਹੇ ਪਾਂਡੇ, ਤੂੰ ਇਨ੍ਹਾਂ ਸੰਸਾਰਕ ਸੰਸਕਾਰਾਂ ਨੂੰ ਤਿਆਗ ਕੇ ਆਪਣੀ ਮਨ ਦੀ ਪੱਟੀ ਉਤੇ ਉਸੇ ਗੁਪਾਲ ਜੀ ਦਾ ਨਾਮ ਲਿਖ ਲੈ ਜੋ ਇਕ ਆਪ ਹੀ (ਹਰ ਥਾਂ ਵਿਆਪਕ ਹੋ ਕੇ ਜਗਤ ਦੀ ਇਹ ਸਾਰੀ) ਕਿਰਤ ਕਾਰ ਕਰਦਾ ਹੈ, (ਜੋ) ਇਕ ਆਪ ਹੀ (ਸੰਸਾਰ ਦਾ ਇਹ ਸਾਰਾ) ਰੂਪ ਰੰਗ (ਆਪਣੇ ਆਪ ਤੋਂ ਪ੍ਰਗਟ ਕਰ ਰਿਹਾ ਹੈ)।

2. ਹੇ ਪਾਂਡੇ; ਇਸ ਜਗਤ ਦੇ ਇਹ ਤੱਤ ਹਵਾ, ਪਾਣੀ, ਅੱਗ, (ਜਿਸਦਾ ਆਪਣਾ ਹੀ) ਸਰੂਪ ਹਨ।

3. ਹੇ ਪਾਂਡੇ! ਵੇਖ, ਜਿਸ ਗੁਪਾਲ ਦੀ ਜੋਤ ਹੀ ਸਾਰੇ ਜਗਤ ਵਿਚ ਪਸਰ ਰਹੀ ਹੈ।

**ਪ੍ਰ:**—ਸ੍ਰੀ ਜੀਉ, ਲੋਕ ਲੋਕਾਂ ਤੋਂ ਆਦਰ ਕਰਵਾਉਣ ਲਈ ਕਈ ਤਰ੍ਹਾਂ ਦੇ ਉੱਦਮ ਕਰਦੇ ਹਨ, ਪਰ ਆਪ ਕੋਈ ਸਾਧਨ ਦਸੋ ਜਿਵੇਂ ਮਨੁੱਖ ਦੀ ਇੱਜ਼ਤ ਹੋ ਸਕਦੀ ਹੈ ?

4.**ਉ:**—ਹੇ ਪਾਂਡੇ, ਜੋ ਮਨੁੱਖ ਇਕ ਪ੍ਰਮੇਸ਼ਰ ਜੀ ਨੂੰ (ਹਰ ਥਾਂ ਵਿਆਪਕ) ਸਮਝਦਾ ਹੈ, ਜਿਸਨੂੰ ਹਰ ਥਾਂ ਪ੍ਰਮਾਤਮਾਂ ਹੀ ਦਿਸਦਾ ਹੈ, (ਉਹ ਤਾਂ ਨਿਰਜਤਨ ਹੀ) ਲੋਕਾਂ ਵਿਚ, ਆਦਰ ਸਤਿਕਾਰ ਹਾਸਲ ਕਰਦਾ ਹੈ।

**ਪ੍ਰ:**—ਕਿਉਂ ਜੀ, ਕਿਸੇ ਭੀ ਮਨੁੱਖ ਵੱਲ ਨਜ਼ਰ ਮਾਰੋ, ਤਾਂ ਹਰ

ਮਨੁੱਖ ਦਿਨੇ ਰਾਤ ਮਾਇਕੀ ਭਟਕਣਾਂ ਵਿਚ ਭਟਕ ਰਿਹਾ ਵੇਖੀਦਾ ਹੈ, ਕੀ ਕੋਈ ਗੁਰਮਤਿ ਅਨੁਸਾਰ ਅਜਿਹਾ ਸਾਧਨ ਹੈ, ਜਿਸਦੀ ਬਰਕਤ ਨਾਲ ਮਨ ਨੂੰ ਧੀਰਜਤਾ ਆ ਸਕਦੀ ਹੋਵੇ ?

5. **ਉ**:–ਹੇ ਪਾਂਡੇ, ਗੁਰਮਤਿ ਅਨੁਸਾਰ ਤਾਂ ਕੋਈ ਵਿਰਲਾ ਮਨੁੱਖ ਹੀ ਜਾਣ ਪਛਾਣ ਪਾਉਂਦਾ ਹੈ, ਤੇ ਉਸ ਵਿਚ ਸੁਰਤਿ ਟਿਕਾ ਕੇ ਜੀਵਨ ਵਿਚ ਧੀਰਜਤਾ ਵਾਲਾ ਹੋ ਜਾਂਦਾ ਹੈ।
6. ਹੇ ਪਾਂਡੇ, ਅਜਿਹਾ ਮਨੁੱਖ ਉਸਨੂੰ ਪ੍ਰਾਪਤ ਕਰਨ ਵਾਲਾ ਕੋਈ ਵਿਰਲਾ ਹੀ ਗੁਰਮੁਖ ਹੈ।
7. ਹੇ ਪਾਂਡੇ ਜਿਸ ਮਨੁੱਖ ਨੂੰ ਉਹ ਪ੍ਰਭੂ ਆਪਣੀ ਮੇਹਰ ਨਾਲ ਇਹ ਦਾਤ ਦੇਂਦਾ ਹੈ।
8. ਜਿਸਨੂੰ ਗੁਰੂ ਦੀ ਰਾਹੀਂ (ਆਪਣੀ ਸਰਬ ਵਿਆਪਕਤਾ ਦਾ) ਉਪਦੇਸ਼ ਸੁਣਾਂਦਾ ਹੈ, ਉਹ ਮਨੁੱਖ (ਸਦੀਵੀ ਹੀ) ਸੁਖ ਮਾਣਦਾ ਹੈ।੭।

**ਭਾਵਾਰਥ** :–ਇਹ ਸੱਚ ਕਿ ਸਾਰੀ ਸ੍ਰਿਸ਼ਟੀ ਪ੍ਰਮੇਸ਼ਰ ਜੀ ਦਾ ਹੀ ਸਰੂਪ ਦਿਸਦਾ ਹੈ, ਪਰ ਇਹ ਸੋਝੀ ਭੀ ਉਸੇ ਮਨੁਖ ਨੂੰ ਪੈਂਦੀ ਹੈ, ਜੋ ਸਤਿਗੁਰੂ ਦੀ ਰਾਹੀਂ ਅੰਦਰੋਂ ਹਉਮੈਂ ਅਹੰਕਾਰ ਨੂੰ ਦੂਰ ਕਰਕੇ ਸਦਾ ਹੀ ਪ੍ਰਮੇਸ਼ਰ ਜੀ ਵਿਚ ਸੁਰਤਿ ਜੋੜੀ ਰਖਦਾ ਹੈ।

1. **ਊਰਮ ਧੂਰਮ ਜੋਤਿ ਉਜਾਲਾ ॥**
2. **ਤੀਨਿ ਭਵਣ ਮਹਿ ਗੁਰ ਗੋਪਾਲਾ ॥**
3. **ਊਗਵਿਆ ਅਸਰੂਪੁ ਦਿਖਾਵੈ ॥**
4. **ਕਰਿ ਕਿਰਪਾ ਅਪੁਨੈ ਘਰਿ ਆਵੈ ॥**
5. **ਊਨਵਿ ਬਰਸੈ ਨੀਝਰ ਧਾਰਾ ॥**
6. **ਊਤਮ ਸਬਦਿ ਸਵਾਰਣਹਾਰਾ ॥**
7. **ਇਸੁ ਏਕੇ ਕਾ ਜਾਣੈ ਭੇਉ ॥**
8. **ਆਪੇ ਕਰਤਾ ਆਪੇ ਦੇਉ ॥੮॥**

**ਪਦ ਅਰਥ** :–ਊਰਮ–ਉਰਮੀ, ਧਰਤੀ। ਧੂਰਮ–ਧੂਆਂ, ਅਕਾਸ਼। ਉਜਾਲਾ–ਚਾਨਣ, ਪ੍ਰਕਾਸ਼। ਗੁਰ–ਸਭ ਤੋਂ ਵਡਾ। ਗੋਪਾਲ–ਪ੍ਰਿਥਵੀ ਦਾ ਪਾਲਨਹਾਰ। ਉਗਵਿਆ–ਪ੍ਰਗਟ ਹੋ ਕੇ। ਅਸਰੂਪ-ਆਪਣਾ ਸਰੂਪ। ਘਰਿ ਆਵੈ–(ਉਹ ਮਨੁੱਖ) ਭਟਕਣਾ ਤੋਂ ਬਚ ਜਾਂਦਾ ਹੈ, ਟਿਕ ਜਾਂਦਾ ਹੈ। ਘਰਿ–ਘਰ ਵਿਚ। ਊਨਵਿ–ਨਿਉਂ ਕੇ, ਝੁਕ ਕੇ, ਨੇੜੇ ਆ ਕੇ। ਨੀਝਰ ਧਾਰਾ–ਝੜੀ ਲਾ ਕੇ ਇਕ ਤਾਰ। ਊਤਮ ਸਬਦਿ–ਗੁਰੂ ਦੇ ਸ੍ਰੇਸ਼ਟ ਸ਼ਬਦ ਦੀ ਰਾਹੀਂ। ਸਵਾਰਣਹਾਰਾ–ਜਗਤ ਨੂੰ ਸੋਹਣਾ ਬਨਾਉਣ ਵਾਲਾ ਪ੍ਰਮਾਤਮਾਂ। ਇਸੁ ਏਕੇ ਕਾ–ਜਗਤ ਨੂੰ ਸਵਾਰਣ ਵਾਲੇ ਇਕ ਪ੍ਰਭੂ ਦਾ। ਭੇਉ–(ਇਹ) ਭੇਤ (ਕਿ) ਆਪੇ ਆਪ ਹੀ। ਦੇਉ–ਚਾਨਣ ਦੇਣ ਵਾਲਾ।

**ਅਰਥ** :–

**ਪ੍ਰ**:–ਸ੍ਰੀ ਜੀਉ, ਜਿਸਦਾ ਆਪ ਚਿੰਤਨ ਕਰਨ ਲਈ ਕਹਿੰਦੇ ਹੋ ਉਸਨੂੰ ਕਿਸ ਰੂਪ ਵਿਚ ਅਨਭਵ ਕਰੀਏ ?

1. **ਉ**:–ਹੇ ਪਾਂਡੇ, ਉਸ ਪ੍ਰਮੇਸ਼ਰ ਜੀ ਨੂੰ ਇਉਂ ਹੀ ਅਨਭਵ ਕਰ ਕਿ ਉਸਦੀ ਜੋਤ ਧਰਤੀ ਅਤੇ ਅਕਾਸ਼ ਵਿਚ ਪ੍ਰਕਾਸ਼ ਰਹੀ ਹੈ।
2. ਉਹ ਗੋਪਾਲ ਸਭ ਤੋਂ ਵੱਡਾ ਤਿੰਨਾਂ ਹੀ ਭਵਨਾਂ ਵਿਚ ਵਿਆਪਕ ਹੈ।
3. ਹੇ ਪਾਂਡੇ, ਉਹ ਗੋਪਾਲ ਕਿਰਪਾ ਕਰਕੇ (ਗੁਰੂ ਦੀ ਰਾਹੀਂ) ਪ੍ਰਗਟ ਹੋ ਕੇ ਜਿਸਨੂੰ ਆਪਣਾ ਸਰੂਪ ਵਿਖਾਉਂਦਾ ਹੈ,
4. ਉਹ ਮਨੁੱਖ (ਭਟਕਣਾ ਤੋਂ ਬਚ ਕੇ) ਆਪਣੇ ਆਪ ਵਿਚ ਟਿਕ ਜਾਂਦਾ ਹੈ।
5. ਹੇ ਪਾਂਡੇ, ਜਿਸ ਮਨੁੱਖ ਦੇ ਹਿਰਦੇ ਵਿਚ ਨੇੜੇ ਹੋ ਕੇ (ਆਪਣੀ ਸਿਫਤ ਸਲਾਹ ਦੀ) ਝੜੀ ਲਾ ਕੇ ਵਰ੍ਹਦਾ ਹੈ।
6. ਉਹ ਮਨੁੱਖ (ਜਗਤ ਨੂੰ ਸਵਾਰਣਹਾਰ) ਜੋ ਪ੍ਰਭੂ ਜੀ ਹੈ।
7. ਉਹ ਇਕ ਉਸ ਪ੍ਰਭੂ ਦਾ ਇਹ ਭੇਤ ਜਾਣ ਲੈਂਦਾ ਹੈ ਕਿ
8. ਪ੍ਰਭ ਆਪ ਹੀ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈ, ਤੇ ਆਪ ਹੀ (ਆਪ ਜੋਤ ਨਾਲ ਇਸ ਨੂੰ) ਚਾਨਣ ਦੇਣ ਵਾਲਾ ਹੈ।੮।

**ਭਾਵਾਰਥ** :–ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮੇਸ਼ਰ ਜਿਸ ਮਨੁੱਖ ਦੇ ਹਿਰਦੇ ਵਿਚ ਆਪਣੀ ਸਿਫਤ ਸਲਾਹ ਵਸਾਉਂਦਾ ਹੈ ਉਸਨੂੰ ਇਹ ਸਮਝ ਆ ਜਾਂਦੀ ਹੈ ਕਿ ਪ੍ਰਮਾਤਮਾ ਆਪ ਹੀ ਇਸ ਜਗਤ ਦਾ ਬਨਾਣ ਵਾਲਾ ਹੈ, ਆਪ ਹੀ ਇਸਨੂੰ ਜੀਵਨ ਰਾਹ ਸਿਖਾਣ ਵਾਲਾ ਹੈ।

1. **ਉਗਵੈ ਸੂਰੁ ਅਸੁਰ ਸੰਘਾਰੈ ॥**
2. **ਊਚਉ ਦੇਖਿ ਸਬਦਿ ਬੀਚਾਰੈ ॥**
3. **ਊਪਰਿ ਆਦਿ ਅੰਤਿ ਤਿਹੁ ਲੋਇ ॥**
4. **ਆਪੇ ਕਰੈ ਕਥੈ ਸੁਣੈ ਸੋਇ ॥**
5. **ਓਹੁ ਬਿਧਾਤਾ ਮਨੁ ਤਨੁ ਦੇਇ ॥**
6. **ਓਹੁ ਬਿਧਾਤਾ ਮਨਿ ਮੁਖਿ ਸੋਇ ॥**
7. **ਪ੍ਰਭੁ ਜਗ ਜੀਵਨੁ ਅਵਰੁ ਨ ਕੋਇ ॥**
8. **ਨਾਨਕ ਨਾਮਿ ਰਤੇ ਪਤਿ ਹੋਇ ॥੯॥**

**ਪਦ ਅਰਥ** :–ਸੂਰੁ-ਸੂਰਜ, ਚਾਨਣਾ, ਪ੍ਰਕਾਸ਼, ਗੁਰੂ ਦੇ ਗਿਆਨ ਦੀ ਰੋਸ਼ਨੀ। ਅਸੁਰ–ਦੈਂਤ, ਕਾਮਾਦਕ ਵਿਕਾਰ। ਸੰਘਾਰੈ–ਮਾਰ ਮੁਕਾਂਦਾ ਹੈ। ਊਚਉ–ਸਭ ਤੋਂ ਉਚੇ ਹਰੀ ਨੂੰ। ਸਬਦਿ–ਗੁਰੂ ਦੇ ਸ਼ਬਦ ਰਾਹੀਂ। ਆਦਿ ਅੰਤਿ-ਸ਼ੁਰੂ ਤੋਂ ਅੰਤ ਤੱਕ, ਜਦ ਤਕ ਦੁਨੀਆਂ ਕਾਇਮ ਹੈ। ਤਿਹੁ ਲੋਇ–ਤਿੰਨਾਂ ਲੋਕਾਂ ਵਿਚ, ਸਾਰੇ ਹੀ ਸੰਸਾਰ ਵਿਚ। ਆਪੇ–ਆਪ ਹੀ। ਸੋਇ–ਉਹ ਪ੍ਰਮਾਤਮਾਂ ਹੀ। ਬਿਧਾਤਾ–ਪੈਦਾ ਕਰਨ

ਵਾਲਾ ਪ੍ਰਭੂ । ਦੇਇ—ਦੇਂਦਾ ਹੈ । ਮਨਿ—ਮਨ ਵਿਚ । ਮੁਖਿ—ਮੂੰਹ ਵਿਚ । ਮਨਿ ਮੁਖਿ ਸੋਇ—ਉਹ ਪ੍ਰਭੂ ਹੀ ਜੀਵਾਂ ਦੇ ਮਨ ਵਿਚ ਵਸਦਾ ਹੈ ਤੇ ਮੂੰਹ ਵਿਚ ਵਸਦਾ ਹੈ, ਹਰੇਕ ਦੇ ਅੰਦਰ ਬੈਠ ਕੇ ਉਹ ਆਪ ਹੀ ਬੋਲਦਾ ਹੈ । ਜਗ ਜੀਵਨੁ—ਜਗਤ ਦਾ ਜੀਵਨ, ਜਗਤ ਦਾ ਆਸਰਾ । ਨਾਮਿ—ਨਾਮ ਵਿਚ ।

**ਅਰਥ :–**

**ਪ੍ਰ:**—ਹੇ ਗੁਰੋ, ਕਾਮਾਦਕ ਵਿਕਾਰ ਤਾਂ ਬੜੇ ਪ੍ਰਬਲ ਹਨ ਇਨ੍ਹਾਂ ਨੂੰ ਕਿਵੇਂ ਅੰਦਰੋਂ ਮਿਟਾਇਆ ਜਾ ਸਕਦਾ ਹੈ ?

1. **ਉ:**—ਹੇ ਪਾਂਡੇ, ਇਹ ਵਿਕਾਰ ਪ੍ਰਬਲ ਤਾਂ ਹਨ, ਪਰ, ਜਿਸ ਮਨੁੱਖ ਦੇ ਅੰਦਰ ਸਤਿਗੁਰੂ ਦੇ ਬਖਸ਼ੇ ਹੋਏ ਗਿਆਨ ਦੀ ਰੋਸ਼ਨੀ ਪੈਦਾ ਹੋ ਆਉਂਦੀ ਹੈ, ਉਹ (ਆਪਣੇ ਅੰਦਰੋਂ) ਕਾਮਾਦਕ ਵਿਕਾਰਾਂ ਨੂੰ ਮਾਰ ਮੁਕਾਉਂਦਾ ਹੈ ।
2. ਹੇ ਭਾਈ, ਉਹ ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਪਰਮ ਪੁਰਖ ਦਾ ਦੀਦਾਰ ਕਰਦਾ ਹੈ, ਭਾਵ ਉਹ ਉਚੀ ਨਜ਼ਰ ਨਾਲ ਸ਼ਬਦ ਦੁਆਰਾ ਵੀਚਾਰ ਕਰਦਾ ਹੈ ।
3. ਤਾਂ ਉਸਨੂੰ ਤਿੰਨਾਂ ਲੋਕਾਂ ਦੇ ਉਤੇ ਆਦਿ ਅੰਤ ਵਿਚ ਇਕੋ ਹੀ ਹਰੀ ਦ੍ਰਿਸ਼ਟੀ ਆਉਂਦਾ ਹੈ ।
4. ਅਤੇ ਉਸਨੂੰ ਇਉਂ ਹੀ ਨਜ਼ਰ ਆਉਂਦਾ ਹੈ ਕਿ ਉਹ ਸਾਰੇ ਜੀਵਾਂ ਵਿਚ ਵਿਆਪਕ ਹੋ ਕੇ ਕਿਰਤ ਕੰਮ ਕਰਦਾ ਹੈ, ਬੋਲਦਾ ਹੈ ਤੇ ਸੁਣਦਾ ਹੈ ।
5. ਉਹ ਸਿਰਜਨਹਾਰ (ਸਭ ਜੀਆਂ ਨੂੰ) ਜਿੰਦ ਤੇ ਸਰੀਰ ਦੇਂਦਾ ਹੈ ।
6. ਅਤੇ ਸਭ ਜੀਵਾਂ ਦੇ ਅੰਦਰ ਬੈਠ ਕੇ ਉਹ ਆਪ ਹੀ ਬੋਲਦਾ ਹੈ ।
7. ਅਤੇ ਉਹ ਪ੍ਰਮਾਤਮਾਂ (ਹੀ) ਜਗਤ ਦਾ ਆਸਰਾ ਹੈ, ਉਸ ਤੋਂ ਬਿਨਾ ਹੋਰ ਕੋਈ ਭੀ ਆਸਰਾ ਨਹੀਂ ਹੈ ।
8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਪਾਂਡੇ, ਉਸ ਪ੍ਰਮੇਸ਼ਰ ਜੀ ਦੇ ਨਾਮ ਵਿਚ ਰੰਗੀਜ ਕੇ (ਹੀ) ਆਦਰ ਸਤਿਕਾਰ ਮਿਲਦਾ ਹੈ ।੯।

**ਭਾਵਾਰਥ** :—ਇਕ ਗੁਰੂ ਦਾ ਹੀ ਸ਼ਬਦ ਹੈ ਜਿਸਦੀ ਰਾਹੀਂ ਨਾਮ ਵਿਚ ਰੰਗਿਆ ਹੋਇਆ ਮਨੁੱਖ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ, ਉਸ ਨੂੰ ਹਰੇਕ ਜੀਵ ਵਿਚ ਬੋਲਦਾ, ਸੁਣਦਾ, ਕਿਰਤ ਕਰਦਾ ਪ੍ਰਮੇਸ਼ਰ ਹੀ ਨਜ਼ਰ ਆਉਂਦਾ ਹੈ ।

1. **ਰਾਜਨ ਰਾਮ ਰਵੈ ਹਿਤਕਾਰਿ ॥**
2. **ਰਣ ਮਹਿ ਲੂਝੈ ਮਨੂਆ ਮਾਰਿ ॥**
3. **ਰਾਤਿ ਦਿਨੰਤਿ ਰਹੈ ਰੰਗਿ ਰਾਤਾ ॥**
4. **ਤੀਨਿ ਭਵਨ ਜੁਗ ਚਾਰੇ ਜਾਤਾ ॥**
5. **ਜਿਨਿ ਜਾਤਾ ਸੋ ਤਿਸਹੀ ਜੇਹਾ ॥**
6. **ਅਤਿ ਨਿਰਮਾਇਲੁ ਸੀਝਸਿ ਦੇਹਾ ॥**
7. **ਰਹਸੀ ਰਾਮੁ ਰਿਦੈ ਇਕ ਭਾਇ ॥**
8. **ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥**

**ਪਦ ਅਰਥ** :—ਹਿਤ ਕਾਰ—ਹਿਤ ਕਰ, ਪ੍ਰੇਮ ਕਰਕੇ, ਪਿਆਰ ਨਾਲ । ਰਾਜਨ—ਪ੍ਰਕਾਸ਼, ਸਰੂਪ । ਰਵੈ—ਸਿਮਟਦਾ ਹੈ । ਰਣ-ਜਗਤ ਅਖਾੜਾ । ਮਨੂਆ—ਕੋਝਾ ਮਨ । ਲੂਝੈ—ਲੜਦਾ ਹੈ । ਰੰਗਿ—ਪ੍ਰਮਾਤਮਾਂ ਦੇ ਰੰਗ ਵਿਚ, ਪ੍ਰੇਮ ਵਿਚ । ਰਾਤਾ—ਰੰਗਿਆ ਹੋਇਆ । ਜੁਗ ਚਾਰੇ—ਚੌਹਾਂ ਜੁਗਾਂ ਵਿਚ ਮੌਜੂਦ, ਸਦਾ ਥਿਰ ਰਹਿਣ ਵਾਲੇ ਨੂੰ । ਜਾਤਾ—ਪਛਾਣ ਲੈਂਦਾ ਹੈ । ਜਿਨਿ-ਜਿਸ ਮਨੁੱਖ ਨੇ । ਨਿਰਮਾਇਲੁ—ਨਿਰਮਲ, ਪਵਿਤ੍ਰ । ਦੇਹਾ—ਸਰੀਰ । ਸੀਝਸਿ—ਸਫਲ ਹੋ ਜਾਂਦਾ ਹੈ । ਰਹਸੀ—ਰਹਸ ਵਾਲਾ, ਅਨੰਦ ਸਰੂਪ । ਇਕ ਭਾਇ—ਇਕ ਰਸ, ਲਗਾਤਾਰ, ਸਦਾ । ਸਾਚਿ—ਸਾਚ, ਸਦਾ ਥਿਰ ਪ੍ਰਭੂ ਵਿਚ । ਲਿਵ ਲਾਇ—ਸੁਰਤਿ ਜੜ ਕੇ ।

**ਅਰਥ :—**

**ਪ੍ਰ:**—ਸ੍ਰੀ ਜੀਉ, ਇਹ ਮਨ ਬੜਾ ਹੀ ਬਲਵਾਨ ਹੈ ਦਸੋ ਇਸਨੂੰ ਕਾਮਾਦਕ ਵੈਰੀਆਂ ਵਲੋਂ ਕਿਵੇਂ ਕਾਬੂ ਕੀਤਾ ਜਾਵੇ ?

1. **ਉ:**—ਹੇ ਪਾਂਡੇ, ਜੋ ਮਨੁੱਖ ਪ੍ਰਕਾਸ਼ ਸਰੂਪ ਪ੍ਰਮਾਤਮਾਂ ਨੂੰ ਪ੍ਰੇਮ ਨਾਲ ਸਿਮਰਦਾ ਹੈ ।
2. ਉਹ ਆਪਣੇ ਇਸ ਕੋਝੇ ਮਨ ਨੂੰ ਵਸ ਵਿਚ ਕਰ ਲੈਂਦਾ ਹੈ, ਇਸ ਜਗਤ ਅਖਾੜੇ ਵਿਚ ਕਾਮਾਦਿਕਾਂ ਨਾਲ ਸਦਾ ਹੀ ਲੜਦਾ ਹੈ, (ਅਤੇ ਉਹ ਅੰਤ ਨੂੰ ਫਤੇਹ ਹਾਸ਼ਲ ਕਰਦਾ ਹੈ) ।

**ਪ੍ਰ:**—ਕਿਉਂ ਜੀ, ਉਸਦੀ ਨਿਸ਼ਾਨੀ ਕੀ ਹੈ ?

3. **ਉ:**—ਹੇ ਪਾਂਡੇ ! ਉਹ ਮਨੁੱਖ ਦਿਨੇ ਰਾਤ ਪ੍ਰਮੇਸ਼ਰ ਜੀ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ ।
4. ਹੇ ਪਾਂਡੇ ! ਉਹ ਤਿੰਨਾਂ ਹੀ ਭਵਨਾਂ ਵਿਚ ਵਿਆਪਕ, ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਜੀ ਨੂੰ ਭੀ ਜਾਣ ਲੈਂਦਾ ਹੈ, ਜਾਂ ਉਹ ਜਾਣਿਆ ਜਾਂਦਾ ਹੈ, ਮਸ਼ਹੂਰ ਹੁੰਦਾ ਹੈ ।
5. ਹੇ ਭਾਈ ! ਜਿਸ ਮਨੁੱਖ ਨੇ ਉਸ ਪ੍ਰਮੇਸ਼ਰ ਜੀ ਨੂੰ ਜਾਣ ਲਿਆ (ਸਮਝੋ) ਉਹ ਉਸੇ ਵਰਗਾ ਹੀ ਹੋ ਗਿਆ ਹੈ ।
6. ਹੇ ਪਾਂਡੇ ! ਉਸਦਾ ਆਤਮਾਂ ਬੜਾ ਹੀ ਪਵਿਤ੍ਰ ਹੋ ਜਾਂਦਾ ਹੈ, ਉਸਦਾ ਸਰੀਰ ਭੀ ਸਫਲ ਹੋ ਜਾਂਦਾ ਹੈ, ਭਾਵ ਉਹ ਜੀਵਨ ਮੁਕਤ ਹੋ ਗਿਆ ਹੈ ।
7. ਹੇ ਭਾਈ ! ਜੋ ਅਨੰਦ ਸਰੂਪ ਪ੍ਰਮੇਸ਼ਰ ਜੀ ਹੈ, ਉਹ ਸਦਾ ਉਸਦੇ ਹਿਰਦੇ ਵਿਚ ਟਿਕਿਆ ਰਹਿੰਦਾ ਹੈ ।
8. ਹੇ ਪਾਂਡੇ ! ਉਸਦੇ ਮਨ ਵਿਚ ਸਤਿਗੁਰੂ ਦਾ ਸ਼ਬਦ (ਹੀ) ਵਸਦਾ ਹੈ, ਅਤੇ ਉਹ ਮਨੁੱਖ ਸਦਾ ਥਿਰ ਪ੍ਰਭੂ ਜੀ ਵਿਚ ਹੀ ਸੁਰਤਿ ਜੋੜੀ ਰਖਦਾ ਹੈ ।

**ਭਾਵਾਰਥ** :—ਕਾਮਾਦਿਕ ਵਿਕਾਰ ਭਾਵੇਂ ਬੜੇ ਹੀ ਬਲਵਾਨ ਹਨ, ਪਰ ਗੁਰੂ ਦੇ ਸ਼ਬਦ ਦਾ ਆਸਰਾ ਲੈ ਕੇ

ਸਦਾ ਸਰਬ ਵਿਆਪਕ ਪ੍ਰਮੇਸ਼ਰ ਜੀ ਦੇ ਸਿਮਰਨ ਦੀ ਰਾਹੀਂ, ਮਨੁਖ ਦੇ ਅੰਦਰ ਕਾਮਾਦਿਕ ਵਿਕਾਰਾਂ ਦੇ ਟਾਕਰਾ ਕਰਨ ਦੀ ਹਿੰਮਤ ਪੈਦਾ ਹੋ ਜਾਂਦੀ ਹੈ। ਸੋ, ਮਨ ਨੂੰ ਮੰਦੇ ਸੁਭਾ ਵਲੋਂ ਰੋਕਣ ਲਈ ਕੇਵਲ ਪ੍ਰਭੂ ਦਾ ਨਾਮ ਸਿਮਰਨ ਹੀ ਹੈ।

1. **ਰਸੁ ਨ ਕੀਜੈ ਅੰਮ੍ਰਿਤੁ ਪੀਜੈ**
**ਰਹਣੁ ਨਹੀ ਸੰਸਾਰੇ ॥**
2. **ਰਾਜੇ ਰਾਇ ਰੰਕ ਨਹੀ ਰਹਣਾ**
**ਆਇ ਜਾਇ ਜੁਗ ਚਾਰੇ ॥**
3. **ਰਹਣ ਕਹਣ ਤੇ ਰਹੈ ਨ ਕੋਈ**
**ਕਿਸੁ ਪਹਿ ਕਰਉ ਬਿਨੰਤੀ ॥**
4. **ਏਕੁ ਸਬਦੁ ਰਾਮ ਨਾਮ ਨਿਰੋਧਰੁ**
**ਗੁਰੁ ਦੇਵੈ ਪਤਿ ਮਤੀ ॥੧੧॥**

**ਪਦ ਅਰਥ** :—ਰੋਸੁ—ਰੁਸੇਵਾਂ, ਰੋਸਾ, ਅਜੋੜ। ਕੀਜੈ—ਕਰਨਾ ਚਾਹੀਦਾ ਹੈ। ਰਹਣੁ—ਰਿਹਾਇਸ਼, ਵਸੇਬਾ। ਸੰਸਾਰੇ—ਸੰਸਾਰ ਵਿਚ। ਰਾਇ—ਅਮੀਰ। ਰੰਕ—ਕੰਗਾਲ। ਆਇ ਜਾਇ—ਜੋ ਆਇਆ ਹੈ ਉਸ ਨੇ ਚਲੇ ਜਾਣਾ ਹੈ, ਜੋ ਜੰਮਿਆਂ ਹੈ ਉਸ ਨੇ ਮਰਨਾ ਹੈ। ਜੁਗ ਚਾਰੇ—(ਇਹ ਕੁਦਰਤੀ ਨਿਯਮ) ਚਹੁੰ ਜੁਗਾਂ ਵਿਚ ਹੀ (ਚਲਿਆ ਆ ਰਿਹਾ ਹੈ)। ਕਹਣ ਤੇ—ਕਹਿਣ ਨਾਲ, ਆਖਣ ਨਾਲ। ਰਹਣ ਕਹਣ ਤੇ—ਇਹ ਆਖਣ ਨਾਲ ਕਿ ਮੈਂ ਜਗਤ ਵਿਚ ਹੀ ਰਹਿਣਾ ਹੈ, ਮਰਣ ਤੋਂ ਬਚਣ ਲਈ ਤਰਲੇ ਲੈਣ ਨਾਲ। ਕਿਸੁ ਪਹਿ—ਕਿਸ ਦੇ ਪਾਸ ?। ਬਿਨੰਤੀ—ਤਰਲਾ। ਕਿਸ ਪਹਿ ਕਰਉ ਬਿਨੰਤੀ—ਕਿਸ ਦੇ ਪਾਸ ਮੈਂ ਤਰਲਾ ਕਰਾਂ ? (ਇਥੇ ਜਗਤ ਵਿਚ ਸਦਾ ਟਿਕੇ ਰਹਿਣ ਲਈ) ਕਿਸੇ ਅਗੇ ਤਰਲੇ ਲੈਣੇ ਵਿਅਰਥ ਹਨ। ਨਿਰੋਧਰ—(ਸੰ: ਨਿਰੁਧ—ਵਿਕਾਰਾਂ ਤੋਂ ਬਚਾ ਰਖਣਾ) ਵਿਕਾਰਾਂ ਤੋਂ ਬਚਾ ਰਖਣ ਵਾਲਾ। ਪਤਿ ਮਤੀ—ਪਤੀ ਪ੍ਰਮਾਤਮਾਂ ਨਾਲ ਮਿਲਣ ਵਾਲੀ ਮਤਿ।

**ਅਰਥ** :—

**ਪ੍ਰ:**—ਹੇ ਗੁਰੋ ! ਇਸ ਜਗਤ ਦੇ ਮਾਲਕ ਪ੍ਰਮੇਸ਼ਰ ਜੀ ਤੇ ਮੇਰੇ ਮਨ ਵਿਚ ਸਦਾ ਹੀ ਰੋਸਾ ਬਣਿਆਂ ਰਹਿੰਦਾ ਹੈ ਕਿ ਉਸ ਨੇ ਆਪਣੇ ਪੈਦਾ ਕੀਤੇ ਹੋਏ ਜਗਤ ਵਿਚ ਇਤਨਾ ਵਿਤਕਰਾ ਕਿਉਂ ਬਣਾ ਰਖਿਆ ਹੈ, ਕਿਉਂਕਿ, ਕੋਈ ਕੰਗਾਲ ਹੈ, ਕੋਈ ਰਾਜਾ ਹੈ, ਕੋਈ ਭੁੱਖਾ ਹੈ, ਕੋਈ ਰੱਜਿਆ ਹੋਇਆ ਹੈ?

1. **ਉ:**—ਹੇ ਪਾਂਡੇ ! ਅਸਲ ਵਿਚ ਸਾਨੂੰ ਉਸ ਸਾਈਂ ਜੀ ਦੀ ਕਿਰਤ ਬਾਰੇ ਕੋਈ ਸੋਝੀ ਨਹੀਂ ਹੈ, ਇਸ ਲਈ, ਤੂੰ ਉਸ ਪ੍ਰਮੇਸ਼ਰ ਜੀ ਨਾਲ, ਰੁਸੇਵਾਂ ਨਾ ਕਰ, ਭਾਵ ਤੂੰ ਉਸ ਕਰਤਾਰ ਨਾਲ ਰੋਸਾ ਨਾ ਕਰ, (ਤੈਨੂੰ ਚਾਹੀਦਾ ਹੈ ਕਿ ਤੂੰ) ਉਸ ਪ੍ਰਭੂ ਦਾ ਨਾਮ ਅੰਮ੍ਰਿਤ ਪੀਣਾ ਕਰ, (ਕਿਉਂਕਿ, ਤੈਨੂੰ ਇਹ ਸੋਝੀ ਹੋਣੀ ਚਾਹੀਦੀ ਹੈ ਕਿ, ਇਸ ਸੰਸਾਰ ਵਿਚ (ਕਿਸੇ ਦਾ) ਸਦਾ ਲਈ ਵਸੇਬਾ ਨਹੀਂ ਹੈ।

2. ਹੇ ਪਾਂਡੇ ! ਸੁਣ ਭਾਵੇਂ, ਰਾਜੇ ਹੋਣ, ਅਮੀਰ ਹੋਣ, ਚਾਹੇ ਕੰਗਾਲ ਹੋਣ, ਕੋਈ ਭੀ ਇਥੇ ਸਦਾ ਨਹੀਂ ਰਹਿ ਸਕਦਾ, ਜੋ ਜੰਮਿਆਂ ਹੈ, ਉਸ ਨੇ ਮਰਨਾ ਹੈ, (ਇਹ ਨਿਯਮ) ਸਦਾ ਲਈ (ਅਟੱਲ) ਹੈ।

3. ਹੇ ਪਾਂਡੇ ! ਇਹ ਕਹਿਣ ਤੋਂ ਕਿ, ਏਥੇ ਹੀ ਰਹਿਣਾ ਹੈ, ਕੋਈ ਨਹੀਂ ਰੁਕਦਾ, (ਕਿਉਂਕਿ,ਸਾਰੇ ਹੀਜਗਤ ਨੂੰ ਆਪਣਾ ਬਣਾਈ ਬੈਠੇ ਹਨ, ਇਸ ਲਈ ਦਸੋ ਕਿ) ਕਿਸ ਪਾਸ ਦੁੱਖ ਰੋਵਾਂ, ਭਾਵ ਇਸ ਗਲ ਵਾਸਤੇ ਕਿਸੇ ਅਗੇ ਤਰਲੇ ਕਰਨੇ ਵਿਅਰਥ ਹਨ

**ਪ੍ਰ:**—ਸ੍ਰੀ ਜੀਉ ! ਫਿਰ ਆਪ ਹੀ ਕੋਈ ਸਾਧਨ ਦਸੋ, ਜਿਸ ਦਾ ਸਦਕਾ ਅਸੀਂ ਵਿਕਾਰਾਂ ਵਲੋਂ ਬਚੇ ਰਹਿ ਸਕੀਏ ?

4. **ਉ** :—ਹੇ ਪਾਂਡੇ ! ਗੁਰੂ ਦੀ ਸ਼ਰਣ ਪ੍ਰਾਪਤ ਕਰੋ, ਕਿਉਂਕਿ, ਸਤਿਗੁਰੂ ਜੀ ਪ੍ਰਭੂ ਦੇ ਨਾਮ ਦੀ ਵਡਿਆਈ ਦਾ ਸ਼ਬਦ ਬਖਸ਼ਦਾ ਹੈ ਜੋ ਕਿ ਵਿਕਾਰਾਂ ਤੋਂ ਬਚਾ ਲੈਂਦਾ ਹੈ ਅਤੇ ਸਤਿਗੁਰੂ ਪ੍ਰਮੇਸ਼ਰ ਪਤੀ ਨਾਲ ਮਿਲਣ ਦੀ ਅਕਲ ਦੇਂਦਾ ਹੈ।੧੧।

**ਭਾਵਾਰਥ** :—ਇਸ ਪਉੜੀ ਅੰਦਰ ਸਤਿਗੁਰੂ ਜੀ ਮਨੁਖ ਦੇ ਮਨ ਦੀ ਨੀਵੀਂ ਦਸ਼ਾ ਦਾ ਜਿਕਰ ਕਰਦੇ ਹਨ ਕਿ, ਮਨੁਖ ਦੁਨੀਆਂ ਦੇ ਧਨ ਮਾਲ ਦੀ ਖਾਤ੍ਰ ਪ੍ਰਮੇਸ਼ਰ ਜੀ ਨੂੰ ਵਿਸਾਰ ਬੈਠਦਾ ਹੈ ਅਤੇ ਹੋਰ ਹੋਰ ਜੀਉਂਦੇ ਰਹਿਣ ਲਈ ਤਰਲੇ ਲੈਂਦਾ ਹੈ, ਪਰ ਸਤਿਗੁਰੂ ਜੀ ਨਾਮ ਸਿਮਰਨ ਦੀ ਰਾਹੀਂ ਰੱਬੀ ਲਗਨ ਸਿਖਾਉਂਦਾ ਹੈ ਅਤੇ ਦੁਨੀਆਂ ਦੀ ਪ੍ਰਭੂਤਾ ਦੇ ਕੁਵੱਲੇ ਰਾਹ ਤੋਂ ਵਰਜਕੇ ਰੱਬੀ ਮਾਰਗ ਪਰ ਟੁਰਨੇ ਦੀ ਪ੍ਰੇਰਨਾ ਕਰਦਾ ਹੈ; ਜੋ ਕਿ ਇਸ ਜੀਵਨ ਦਾ ਮੁਖ ਪ੍ਰਯੋਜਨ ਹੈ।

**ਨੋਟ** :—ਰਾਜੇ ਤੇ ਕੰਗਾਲ ਨੂੰ ਮੌਤ ਦੇ ਸਾਹਮਣੇ ਇਕੋ ਜਿਹਾ ਬੇ-ਵੱਸ ਦਸ ਕੇ, ਗੁਰੂ ਜੀ ਗਰੀਬ ਦੇ ਮਨ ਉਤੋਂ ਧਨੀ ਦਾ ਦਾਬਾ ਉਤਾਰਦੇ ਹਨ।

1. **ਲਾਜ ਮਰੰਤੀ ਮਰਿ ਗਈ**
**ਘੂਘਟੁ ਖੋਲਿ ਚਲੀ ॥**
2. **ਸਾਸੁ ਦਿਵਾਨੀ ਬਾਵਰੀ**
**ਸਿਰ ਤੇ ਸੰਕ ਟਲੀ ॥**
3. **ਪ੍ਰੇਮਿ ਬੁਲਾਈ ਰਲੀ ਸਿਉ**
**ਮਨ ਮਹਿ ਸਬਦੁ ਅਨੰਦੁ ॥**
4. **ਲਾਲਿ ਰਤੀ ਲਾਲੀ ਭਈ**
**ਗੁਰਮੁਖਿ ਭਈ ਨਿਚਿੰਦੁ ॥੧੨॥**

**ਪਦ ਅਰਥ** :—ਲਾਜ ਮਰੰਤੀ—ਲੋਕ ਲਾਜ ਵਿਚ ਮਰਨ ਵਾਲੀ, ਹਰ ਵੇਲੇ ਦੁਨੀਆਂ ਵਿਚ ਨੱਕ-ਨਮੂਜ ਦਾ ਖਿਆਲ ਰਖਣ ਵਾਲੀ (ਅਕਲ)। ਮਰਿ ਗਈ—ਮੁੱਕ ਜਾਂਦੀ ਹੈ। ਘੂਘਟੁ ਖੋਲਿ—ਘੁੰਡ ਲਾਹ ਕੇ, ਨਕ ਨਮੂਜ ਵਾਲਾ ਘੁੰਡ ਲਾਹ ਕੇ। ਚਲੀ—ਤੁਰਦੀ ਹੈ। ਸਾਸੁ—ਸੱਸ,ਮਾਇਆ। ਬਾਵਰੀ—ਕਮਲੀ।

ਸਿਰ ਤੇ–ਸਿਰ ਤੋਂ। ਸੰਕ–ਸੰਕਾ, ਸਹਿਸਾ, ਸਹਿਮ। ਟਲੀ–ਟਲ ਜਾਂਦਾ ਹੈ, ਹਟ ਜਾਂਦਾ ਹੈ। ਪ੍ਰੇਮਿ–ਪਿਆਰ ਨਾਲ। ਰਲੀ ਸਿਉ–ਚਾਉ ਨਾਲ। ਬੁਲਾਈ–ਸਦੀ ਜਾਂਦੀ ਹੈ, ਪਤੀ ਪ੍ਰਭੂ ਸੱਦਦਾ ਹੈ। ਲਾਲਿ–ਲਾਲ ਵਿਚ, ਪ੍ਰੀਤਮ ਪਤੀ ਵਿਚ। ਰਤੀ–ਰੰਗੀ ਹੋਈ। ਲਾਲੀ ਭਈ–(ਮੂੰਹ ਉਤੇ) ਲਾਲੀ ਚੜ੍ਹ ਆਉਂਦੀ ਹੈ। ਗੁਰਮੁਖਿ–ਉਹ ਜੀਵ ਇਸਤ੍ਰੀ ਜੋ ਗੁਰੂ ਦੀ ਸ਼ਰਨ ਆਉਂਦੀ ਹੈ। ਨਿਚਿੰਦੁ–ਚਿੰਤਾ ਰਹਿਤ।

**ਅਰਥ :–**

**ਪ੍ਰ:**–ਹੇ ਗੁਰੋ ! ਜੋ ਜੀਵ ਇਸਤ੍ਰੀ ਗੁਰੂ ਦੀ ਸ਼ਰਨ ਵਿਚ ਆ ਜਾਂਦੀ ਹੈ, ਉਸ ਨੂੰ ਜੀਵਨ ਭਰ ਲਈ ਕੀ ਲਾਭ ਹਾਸਲ ਹੋਇਆ ਰਹਿੰਦਾ ਹੈ ?

1. **ਉ:**–ਹੇ ਪਾਂਡੇ ! ਸੁਣ, ਜੋ ਜੀਵ ਰੂਪੀ ਇਸਤ੍ਰੀ ਗੁਰੂ ਦੀ ਸ਼ਰਨ ਵਿਚ ਆ ਜਾਂਦੀ ਹੈ, ਉਸ ਨੂੰ ਦੁਨੀਆਂ ਵਾਲੀ ਕੋਈ ਭੀ ਚਿੰਤਾ ਨਹੀਂ ਪੋਹ ਸਕਦੀ, ਗੁਰੂ ਦੀ ਸ਼ਰਨ ਪੈ ਕੇ ਦੁਨੀਆਂ ਦੇ ਨੱਕ-ਨਮੂਜ ਦਾ ਸਦਾ ਧਿਆਨ ਰਖਣ ਵਾਲੀ (ਉਸ ਦੀ ਪਹਿਲੀ ਅਕਲ) ਮੁੱਕ ਜਾਂਦੀ ਹੈ, ਉਹ ਹੁਣ ਲੋਕ ਲਾਜ ਦਾ ਘੁੰਡ ਲਾਹ ਕੇ ਤੁਰਦੀ ਹੈ, ਭਾਵ ਉਹ ਹੁਣ ਪ੍ਰਗਟ ਹੋ ਕੇ ਜੀਵਨ ਗੁਜਾਰਦੀ ਹੈ। (ਨਿਝੱਕ ਹੋ ਜਗਤ ਵਿਚ ਵਿਚਰਦੀ ਹੈ)।
2. ਹੇ ਪਾਂਡੇ ! ਜਿਸ ਮਾਇਆ ਨੇ ਪਹਿਲੋਂ ਉਸ ਨੂੰ ਪਤੀ ਪ੍ਰਮੇਸ਼ਰ ਵਿਚ ਜੁੜਨ ਵਲੋਂ ਰੋਕਿਆ ਹੋਇਆ ਸੀ, ਉਸ ਝੱਲੀ ਕਮਲੀ ਮਾਇਆ ਦਾ ਸਹਿਮ ਭੀ ਉਸ ਦੇ ਸਿਰ ਤੋਂ ਹੱਟ ਜਾਂਦਾ ਹੈ।
3. ਹੇ ਪਾਂਡੇ ! ਉਸ ਜੀਵ ਰੂਪ ਇਸਤ੍ਰੀ ਨੂੰ ਪ੍ਰਭੂ ਪਤੀ ਪਿਆਰ ਤੇ ਚਾਉ ਨਾਲ ਸੱਦਦਾ ਹੈ, (ਭਾਵ ਆਪਣੀ ਯਾਦ ਦੀ ਖਿੱਚ ਬਖਸ਼ਦਾ ਹੈ) ਉਸ ਦੇ ਮਨ ਵਿਚ ਸਤਿਗੁਰੂ ਜੀ ਦਾ ਸ਼ਬਦ ਆ ਵਸਦਾ ਹੈ, (ਇਸ ਤਰ੍ਹਾਂ) ਉਸ ਦੇ ਮਨ ਵਿਚ ਅਨੰਦ (ਟਿਕਿਆ ਰਹਿੰਦਾ) ਹੈ।
4. ਹੇ ਭਾਈ ! ਉਸ ਪ੍ਰੀਤਮ ਪਤੀ ਦੇ ਪ੍ਰੇਮ ਰੰਗ ਵਿਚ ਰੰਗੀ ਹੋਈ ਦੇ ਮੂੰਹ ਉਤੇ ਲਾਲੀ ਭਖ ਆਉਂਦੀ ਹੈ, (ਬੱਸ) ਹੁਣ ਉਸ ਨੂੰ ਕੋਈ ਭੀ ਦੁਨੀਆਂ ਵਾਲੀ ਚਿੰਤਾ ਪੋਹ ਨਹੀਂ ਸਕਦੀ।੧੨।

**ਭਾਵਾਰਥ** :–ਉਂਝ ਤਾਂ ਹਰ ਪ੍ਰਾਣੀ ਦਾ ਮਨ ਚਿੰਤਾ, ਫਿਕਰਾਂ ਵਿਚ ਘਿਰਿਆ ਰਹਿੰਦਾ ਹੈ, ਪਰ ਸਤਿਗੁਰੂ ਦੇ ਦਸੇ ਜੀਵਨ ਰਾਹ ਤੇ ਟੁਰ ਕੇ ਪ੍ਰਭੂ ਜੀ ਦਾ ਨਾਮ ਸਿਮਰਦਿਆਂ ਮਨ ਬੇ-ਫਿਕਰ ਤੇ ਖਿੜਿਆ ਰਹਿੰਦਾ ਹੈ ਅਤੇ ਉਸ ਦੇ ਮਨ ਉਤੋਂ ਲੋਕ ਦਿਖਾਵੇ ਦਾ ਭਾਰ ਲਹਿ ਜਾਂਦਾ ਹੈ, ਭਾਵ ਲੋਕ ਲਾਜ ਦੀ ਸੰਗ ਲਹਿ ਜਾਂਦੀ ਹੈ ਅਤੇ ਉਹ ਸੁਰਖਰੂ ਜੀਵਨ ਗੁਜ਼ਾਰਦਾ ਹੈ।

1. **ਲਾਹਾ ਨਾਮੁ ਰਤਨੁ ਜਪਿ ਸਾਰੁ ॥**
2. **ਲਬੁ ਲੋਭੁ ਬੁਰਾ ਅਹੰਕਾਰੁ ॥**
3. **ਲਾੜੀ ਚਾੜੀ ਲਾਇਤਬਾਰੁ ॥**
4. **ਮਨਮੁਖੁ ਅੰਧਾ ਮੁਗਧੁ ਗਵਾਰੁ ॥**
5. **ਲਾਹੇ ਕਾਰਣਿ ਆਇਆ ਜਗਿ ।**
6. **ਹੋਇ ਮਜੂਰੁ ਗਇਆ ਠਗਾਇ ਠਗਿ ॥**
7. **ਲਾਹਾ ਨਾਮੁ ਪੂੰਜੀ ਵੇਸਾਹੁ ॥**
8. **ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥**

**ਪਦ ਅਰਥ** :–ਜਪਿ–(ਹੇ ਪਾਂਡੇ) ਯਾਦ ਕਰ। ਲਾਹਾ–ਲਾਭ, ਖੱਟੀ। ਨਾਮੁ ਰਤਨੁ–ਪ੍ਰਮੇਸ਼ਰ ਜੀ ਦਾ ਨਾਮ ਜੋ ਦੁਨੀਆਂ ਦੇ ਸਾਰੇ ਪਦਾਰਥਾਂ ਨਾਲੋਂ ਕੀਮਤੀ ਹੈ। ਸਾਰੁ–ਸਾਰ ਨਾਮ, ਸ੍ਰੇਸ਼ਟ ਨਾਮ। ਬੁਰਾ–ਭੈੜਾ, ਚੰਦਰਾ। ਲਾੜੀ ਚਾੜੀ–ਲਹਾ ਦੀ ਗੱਲ ਤੇ ਚੜ੍ਹਾਅ ਦੀ ਗੱਲ, ਨਿੰਦਿਆ ਤੇ ਖੁਸ਼ਾਮਦ, ਕਿਸੇ ਨੂੰ ਛੇੜਨ ਲਈ ਲਾ ਕੇ ਗਲ ਕਹਿਣੀ ਅਤੇ ਕਿਸੇ ਨੂੰ ਚੁੱਕਣਾ। ਲਾਇਤਬਾਰ–ਲਾ-ਇਤਬਾਰ, ਉਹ ਢੰਗ ਜਿਸ ਨਾਲ ਕਿਸੇ ਦਾ ਇਤਬਾਰ ਗਵਾਇਆ ਜਾ ਸਕੇ, ਚੁਗਲੀ। ਮਨਮੁਖੁ-ਉਹ ਬੰਦਾ ਜਿਸ ਦਾ ਰੁੱਖ ਆਪਣੇ ਮਨ ਵਲ ਹੈ, ਆਪ ਹੁਦਰਾ ਬੰਦਾ। ਮੁਗਧੁ–ਮੂਰਖ। ਕਾਰਣਿ–ਵਾਸਤੇ। ਜਗਿ-ਜਗ ਵਿਚ। ਹੋਇ-ਬਣ ਕੇ। ਗਇਆ ਠਗਾਇ–ਠਗਾ ਕੇ ਗਿਆ, ਬਾਜੀ ਹਾਰ ਕੇ ਗਿਆ। ਠਗਿ–ਠੱਗ ਦੀ ਰਾਹੀਂ, ਮੋਹ ਦੀ ਰਾਹੀਂ। ਵੇਸਾਹੁ–ਸ਼ਰਧਾ। ਸਚੀ–ਸਦਾ ਟਿਕੀ ਰਹਿਣ ਵਾਲੀ। ਪਤਿ-ਇੱਜਤ।

**ਅਰਥ :–**

**ਪ੍ਰ:**–ਸ੍ਰੀ ਜੀਉ ! ਮੇਰੇ ਲਈ ਅਸਲ ਲਾਭਦਾਇਕ ਕਮਾਈ ਕਿਹੜੀ ਹੈ, ਜਿਸ ਨੂੰ ਮੈਂ ਸਦਾ ਹੀ ਕਰਦਾ ਰਵਾਂ ?

1. **ਉ:**–ਹੇ ਪਾਂਡੇ ! ਤੂੰ ਹਮੇਸ਼ਾਂ ਪ੍ਰਮੇਸ਼ਰ ਜੀ ਦਾ ਸ੍ਰੇਸ਼ਟ ਨਾਮ ਰਤਨ ਹੀ ਜਪਦਾ ਰਹੁ, ਕਿਉਂਕਿ, ਇਹੋ ਨਾਮ ਸਿਮਰਨ ਹੀ ਅਸਲ ਖੱਟੀ ਕਮਾਈ ਹੈ (ਜੋ ਕਿ ਅੰਤ ਸਮੇਂ ਮਨੁਖ ਦੇ ਸਾਥ ਜਾਂਦੀ ਹੈ)।

**ਪ੍ਰ.**–ਸ੍ਰੀ ਜੀਉ ! ਇਹ ਭੀ ਦਸ ਦਿਓ, ਕਿ ਤਿਆਗਣ ਯੋਗ ਕਿਹੜੀਆਂ ਸ਼ੈਆਂ ਹਨ ?

2. **ਉ:**–ਹੇ ਪਾਂਡੇ ! ਜੀਭ ਦਾ ਚਸਕਾ, ਮਾਇਆ ਦਾ ਲਾਲਚ, ਅਹੰਕਾਰ, ਨਿੰਦਿਆ;
3. ਖੁਸ਼ਾਮਦ ਅਤੇ ਚੁਗਲੀ ਇਹ ਹਰੇਕ ਕੰਮ ਮਾੜਾ ਹੈ, ਇਹ ਸਭੇ ਹੀ ਤਿਆਗਨ ਯੋਗ ਹੈ।
4. ਹੇ ਪਾਂਡੇ ! ਜੋ ਮਨੁਖ ਪ੍ਰਮੇਸ਼ਰ ਜੀ ਦਾ ਸਿਮਰਨ ਛਡ ਕੇ, ਆਪਣੇ ਮਨ ਦੇ ਪਿਛੇ ਟੁਰਦਾ ਹੈ ਅਤੇ ਲਬ ਲੋਭ ਕਰਦਾ ਹੈ, ਉਹ ਮੂਰਖ ਮੂੜ ਤੇ ਅੰਨ੍ਹਾਂ ਹੈ, (ਭਾਵ ਉਸ ਨੂੰ ਜੀਵਨ ਦਾ ਸਹੀ ਰਾਹ ਨਹੀਂ ਦਿਸਦਾ)।
5. ਹੇ ਪਾਂਡੇ ! ਸੁਣ, ਇਹ ਜੀਵ ਜਗਤ ਵਿਚ ਕੁਝ ਖੱਟਣ

ਲਈ ਆਉਂਦਾ ਹੈ,

6. ਪਰ, ਮਾਇਆ ਦਾ ਗੋਲਾ ਬਣ ਕੇ ਮੋਹ ਦੇ ਹਥੋਂ ਜੀਵਨ ਖੇਡ ਹਾਰ ਕੇ ਚਲਾ ਜਾਂਦਾ ਹੈ।

ਪ੍ਰ:–ਹੇ ਗੁਰੋ ! ਉਸ ਸੱਚੇ ਪ੍ਰਮੇਸ਼ਰ ਜੀ ਵਲੋਂ ਇੱਜ਼ਤ ਕਿਸ ਨੂੰ ਮਿਲਦੀ ਹੈ ?

7. ਉ:–ਹੇ ਪਾਂਡੇ ! ਜੋ ਮਨੁਖ ਸ਼ਰਧਾ ਸਿਦਕ ਨੂੰ ਆਪਣੀ ਰਾਸ ਪੂੰਜੀ ਬਣਾਉਂਦਾ ਹੈ ਅਤੇ (ਇਸੇ ਪੂੰਜੀ ਦੀ ਰਾਹੀਂ) ਪ੍ਰਭੂ ਜੀ ਦਾ ਨਾਮ ਖੱਟਦਾ ਕਮਾਦਾ ਹੈ।

8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਉਸ ਨੂੰ ਸਦਾ ਥਿਰ ਤਾਤਸ਼ਾਹ ਸਦਾ ਕਾਇਮ ਰਹਿਣ ਵਾਲੀ ਇੱਜ਼ਤ ਬਖਸ਼ਸ਼ ਕਰਦਾ ਹੈ।੧੩।

**ਭਾਵਾਰਥ** :–ਇਹ ਮਨੁਖ ਆਇਆ ਤਾਂ ਪ੍ਰਭੂ ਦੇ ਨਾਮ ਦਾ ਲਾਭ ਪ੍ਰਾਪਤ ਕਰਨ ਲਈ ਹੈ, ਪਰ ਆਪਣੇ ਮਨ ਦੇ ਪਿਛੇ ਤੁਰਦਾ ਹੋਇਆ ਲਬ ਲੋਭ ਅਤੇ ਅਹੰਕਾਰ ਆਦਿਕਾਂ ਦਾ ਗੋਲਾ ਬਣ ਕੇ ਜੀਵਨ ਖੇਡ ਹਾਰ ਜਾਂਦਾ ਹੈ, ਕਿਉਂਕਿ, ਉਹ ਚੁਗਲੀ ਆਦਿਕ ਵਿਕਾਰਾਂ ਵਿਚ ਖੱਚਤ ਹੋ ਕੇ ਨਾਮ ਦੀ ਅਸਲ ਪੂੰਜੀ ਗਵਾ ਬੈਠਦਾ ਹੈ।

**1. ਆਇ ਵਿਗੂਤਾ ਜਗੁ ਜਮ ਪੰਥੁ ॥**
**2. ਆਈ ਨ ਮੇਟਣ ਕੋ ਸਮਰਥੁ ॥**
**3. ਆਥਿ ਸੈਲ ਨੀਚ ਘਰਿ ਹੋਇ ॥**
**4. ਆਥਿ ਦੇਖਿ ਨਿਵੈ ਜਿਸੁ ਦੋਇ ॥**
**5. ਆਥਿ ਹੋਇ ਤਾ ਮੁਗਧੁ ਸਿਆਨਾ ॥**
**6. ਭਗਤਿ ਬਿਹੂਨਾ ਜਗੁ ਬਉਰਾਨਾ ॥**
**7. ਸਭ ਮਹਿ ਵਰਤੈ ਏਕੋ ਸੋਇ ॥**
**8. ਜਿਸਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥**

**ਪਦ ਅਰਥ** :–ਆਇ–ਆ ਕੇ, ਜਨਮ ਲੈ ਕੇ। ਵਿਗੂਤਾ-ਖੁਆਰ ਹੁੰਦਾ ਹੈ। ਜਗੁ–ਜਗਤ (ਭਾਵ) ਜੀਵ। ਜਮ ਪੰਥੁ–ਮੌਤ ਦਾ ਰਾਹ, ਆਤਮਕ ਮੌਤ ਦਾ ਰਸਤਾ। ਆਈ– ਮਾਇਆ, ਮਾਇਆ ਦੀ ਤ੍ਰਿਸ਼ਨਾ। ਆਥਿ–ਮਾਇਆ। ਸੈਲ– ਪਹਾੜ। ਆਥਿ ਸੈਲ–ਮਾਲ ਧਨ ਦੇ ਪਹਾੜ, ਬਹੁਤ ਧਨ। ਨੀਚ–ਚੰਦਰਾ ਮਨੁਖ। ਨੀਚ ਘਰਿ-ਚੰਦਰੇ ਬੰਦੇ ਦੇ ਘਰ ਵਿਚ। ਜਿਸੁ ਆਥਿ ਦੇਖਿ–ਤੇ ਉਸ (ਨੀਚ) ਦੀ ਮਾਇਆ ਨੂੰ ਵੇਖ ਕੇ। ਦੋਇ–ਦੋਵੇਂ (ਭਾਵ ਅਮੀਰ ਤੇ ਗਰੀਬ)। ਬਉਰਾਨਾ–ਕਮਲਾ, ਝੱਲਾ। ਏਕੋ ਸੋਇ–ਉਹ (ਗੁਪਾਲ) ਆਪ ਹੀ। ਵਰਤੈ–ਮੌਜੂਦ ਹੈ।

**ਅਰਥ :–**

ਪ੍ਰ.–ਸ੍ਰੀ ਜੀਉ ! ਇਹ ਜੀਵ ਦਿਨੇ ਰਾਤ ਖੁਆਰ ਕਿਉਂ ਹੁੰਦਾ ਹੈ ?

1. ਉ:–ਹੇ ਪਾਂਡੇ ! ਅਸਲ ਵਿਚ ਤਾਂ ਇਹ ਜੀਵ ਪ੍ਰਭੂ ਦੀ ਭਗਤੀ ਕਰਨ ਲਈ ਆਇਆ ਹੈ, ਪਰ, ਇਹ ਜੀਵ ਸੰਸਾਰ ਵਿਚ ਆ ਕੇ ਭਗਤੀ ਤੋਂ ਸਖਣਾ ਰਹਿਕੇ ਖੁਆਰ ਹੁੰਦਾ ਹੈ, ਆਖਰ ਨੂੰ ਮੌਤ ਦਾ ਰਾਹ ਫੜ ਲੈਂਦਾ ਹੈ।

2. ਅਤੇ ਇਹ ਮਾਇਆ ਦੀ ਤ੍ਰਿਸ਼ਨਾ ਨੂੰ ਮਿਟਾਉਣ ਲਈ ਸਮਰੱਥ ਭੀ ਨਹੀਂ ਹੁੰਦਾ।

3. ਹੇ ਪਾਂਡੇ ! ਇਸ ਜਗਤ ਦਾ ਝੱਲ ਪੁਣਾ ਵੇਖੋ ਕਿ, ਜੇ ਬਹੁਤੀ ਮਾਇਆ ਕਿਸੇ ਚੰਦਰੇ ਮਨੁਖ ਦੇ ਭੀ ਘਰ ਹੋਵੇ।

4. ਤਾਂ ਉਸ ਦੀ ਮਾਇਆ ਨੂੰ ਵੇਖ ਕੇ (ਗਰੀਬ ਅਮੀਰ) ਦੋਵੇਂ (ਉਸ ਚੰਦਰੇ ਅਗੇ ਭੀ) ਲਿਫਦੇ ਹਨ। (ਸਾਰੇ ਹੀ ਉਸ ਅਗੇ ਨਮਸ਼ਕਾਰਾਂ ਕਰਦੇ ਹਨ)।

5. ਹੇ ਪਾਂਡੇ ! ਵੇਖ, ਜੇ ਮਾਇਆ (ਪਲੇ) ਹੋਵੇ ਤਾਂ ਮੂਰਖ ਬੰਦਾ ਭੀ ਸਿਆਣਾ (ਮੰਨਿਆ ਜਾਂਦਾ) ਹੈ।

6. ਹੇ ਪਾਂਡੇ ! ਅਸੀਂ ਤਾਂ ਵੇਖ ਰਹੇ ਹਾਂ ਕਿ ਪ੍ਰਮੇਸ਼ਰ ਜੀ ਦੀ ਭਗਤੀ ਤੋਂ ਬਿਨਾ ਜਗਤ (ਮਾਇਆ ਪਿਛੇ) ਝੱਲਾ ਹੋ ਰਿਹਾ ਹੈ।

7. ਹੇ ਭਾਈ ! ਉਂਝ ਤਾਂ ਉਹ (ਗੁਪਾਲ) ਇਕ ਆਪ ਹੀ ਸਭ ਜੀਵਾਂ ਵਿਚ ਮੌਜੂਦ ਹੈ।

ਪ੍ਰ:–ਸ੍ਰੀ ਜੀਉ ! ਉਹ ਸਾਰਿਆਂ ਵਿਚ ਵਸਦਾ ਹੋਇਆ ਪ੍ਰਗਟ ਰੂਪ ਵਿਚ ਕਿਉਂ ਨਹੀਂ ਦਿਸਦਾ ?

8. ਉ:–ਹੇ ਪਾਂਡੇ ! ਅਸਲ ਵਿਚ ਉਸ ਨੂੰ ਪਰਗਟ ਰੂਪ ਵਿਚ ਵੇਖਣ ਦੀ ਸੂਝ ਉਸੇ ਮਨੁਖ ਨੂੰ ਆਉਂਦੀ ਹੈ, ਜਿਸ ਉਤੇ ਉਹ (ਗੋਪਾਲ ਪ੍ਰਭੂ ਆਪ ਹੀ) ਮੇਹਰ ਕਰਦਾ ਹੈ।੧੪।

**ਭਾਵਾਰਥ** :–ਇਹ ਮਨੁਖ ਆਇਆ ਤਾਂ ਕੇਵਲ ਵਾਹਿਗੁਰੂ ਜੀ ਦੀ ਬੰਦਗੀ ਕਰਨ ਲਈ ਹੈ, ਪਰ ਇਹ ਪ੍ਰਮਾਤਮਾਂ ਦੇ ਸਿਮਰਨ ਤੋਂ ਖੁੰਝ ਕੇ ਮਾਇਆ ਪਿਛੇ ਝੱਲਾ ਹੋ ਜਾਂਦਾ ਹੈ, ਮਾਇਆ ਦੀ ਤ੍ਰਿਸ਼ਨਾ ਵਿਚ ਫਸ ਕੇ ਮੌਤ ਦਾ ਰਾਹ ਫੜ ਲੈਂਦਾ ਹੈ। ਆਖਰ ਉਸ ਦੀ ਇਤਨੀ ਗਿਰਾਵਟ ਹੋ ਜਾਂਦੀ ਹੈ ਕਿ, ਉਹ ਉਨ੍ਹਾਂ ਚੰਦਰੇ ਮਨੁਖਾਂ ਦੀ ਭੀ ਖੁਸ਼ਾਮਦ ਕਰਨ ਲਗ ਪੈਂਦਾ ਹੈ, ਜੋ ਕਿ ਮਾਇਆ ਧਾਰੀ ਹੁੰਦੇ ਹਨ. ਭਾਵੇਂ ਉਹ ਬਾਣੀ ਅਨੁਸਾਰ ਰੱਬ ਵਲੋਂ ਅੰਨ੍ਹੇ ਅਤੇ ਬੋਲੇ ਹੀ ਹੁੰਦੇ ਹਨ। ਸੋ, ਬੇ-ਨਸੀਬ ਜਗਤ ਭਗਤੀ ਭਾਵ ਨੂੰ ਛੱਡ ਕੇ ਕੇਵਲ ਮਾਇਆ ਦੀ ਹੀ ਵਧੇਰੇ ਕਦਰ ਕਰਦਾ ਹੈ।

**1. ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥**
**2. ਜਨਮਿ ਮਰਣਿ ਨਹੀ ਧੰਧਾ ਧੈਰੁ ॥**
**3. ਜੋ ਦੀਸੈ ਸੋ ਆਪੇ ਆਪਿ ॥**
**4. ਆਪਿ ਉਪਾਇ ਆਪੇ ਘਟ ਥਾਪਿ ॥**
**5. ਆਪਿ ਅਗੋਚਰੁ ਧੰਧੈ ਲੋਈ ॥**
**6. ਜੋਗ ਜੁਗਤਿ ਜਗਜੀਵਨੁ ਸੋਈ ॥**
**7. ਕਰਿ ਆਚਾਰੁ ਸਚੁ ਸੁਖੁ ਹੋਈ ॥**
**8. ਨਾਮ ਵਿਹੂਣਾ ਮੁਕਤਿ ਕਿਵ ਹੋਈ ॥੧੫॥**

**ਪਦ ਅਰਥ** :–ਜੁਗਿ–ਜੁਗ ਵਿਚ। ਜੁਗਿ ਜੁਗਿ–

ਹਰੇਕ ਜੁਗ ਵਿਚ, ਹਰ ਸਮੇਂ। ਥਾਪਿ–ਥਾਪ ਕੇ, ਟਿਕਾ ਕੇ, ਪੈਦਾ ਕਰ ਕੇ। ਜਨਮਿ–ਜਨਮ ਵਿਚ। ਮਰਣਿ–ਮਰਣ ਵਿਚ। ਧੈਰੁ–ਭਟਕਣਾ।

ਜਨਮਿ ਮਰਣਿ ਨਹੀ–(ਉਹ ਗੋਪਾਲ) ਜਨਮ ਵਿਚ ਤੇ ਮਰਨ ਵਿਚ ਨਹੀਂ (ਆਉਂਦਾ)। ਉਪਾਇ–ਪੈਦਾ ਕਰ ਕੇ। ਘਟ–ਸਾਰੇ ਸਰੀਰ। ਅਗੋਚਰੁ–(ਅ+ਗੋ+ਚਰ) ਗੋ–ਗਿਆਨ ਇੰਦ੍ਰੇ। ਚਰ–ਪਹੁੰਚ। ਅ–ਨਹੀ) ਜਿਸ ਤਕ ਮਨੁਖ ਦੇ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ, ਅਪਹੁੰਚ। ਲੋਈ–ਸ੍ਰਿਸ਼ਟੀ, ਜਗਤ ਲੋਕ। ਜੋਗ ਜੁਗਤਿ–(ਆਪਣੇ ਨਾਲ) ਮਿਲਣ ਦੀ ਜਾਚ। ਜਗ ਜੀਵਨੁ–ਜਗਤ ਦਾ ਜੀਵਨ ਪ੍ਰਮੇਸ਼ਰ। ਸੋਈ–ਆਪ ਹੀ (ਦਸਦਾ ਹੈ)। ਆਚਾਰੁ–(ਚੰਗਾ) ਕਰਤੱਬ। ਸਚੁ–ਪ੍ਰਭੂ (ਦਾ ਸਿਮਰਨ)। ਮੁਕਤਿ–ਧੰਧਿਆਂ ਤੋਂ ਖਲਾਸੀ। ਕਿਵ ਹੋਈ–ਕਿਵੇਂ ਹੋ ਸਕਦੀ ? ਨਹੀਂ ਹੋ ਸਕਦੀ ਹੈ।

**ਅਰਥ :–**

**ਪ੍ਰ:**–ਹੇ ਗੁਰੋ ! ਜਿਸ ਪ੍ਰਮੇਸ਼ਰ ਜੀ ਦਾ ਆਪ ਜਿਕਰ ਕਰਦੇ ਆ ਰਹੇ ਹੋ, ਉਸ ਬਾਰੇ ਕੁਝ ਜਾਣਕਾਰੀ ਕਰਾਓ ?

1. **ਉ:**–ਹੇ ਪਾਂਡੇ ! ਉਸ ਨੂੰ ਪੂਰਨ ਰੂਪ ਵਿਚ ਤਾਂ ਬਿਆਨਿਆਂ ਨਹੀਂ ਜਾ ਸਕਦਾ, ਪਰ, ਇਉਂ ਜਾਣ ਕਿ ਉਸ ਨੇ ਚੌਂਹਾਂ ਜੁਗਾਂ ਦੀ ਮਰਯਾਦਾ ਨੂੰ ਕਾਇਮ ਕੀਤਾ ਹੈ, (ਭਾਵ ਹੈ ਕਿ ਇਹ ਬਹੁ ਰੰਗੀ ਦੁਨੀਆਂ ਨੂੰ) ਪੈਦਾ ਕਰ ਕੇ ਉਹ ਆਪ ਨਿਰਵੈਰ ਰਹਿੰਦਾ ਹੈ।
2. ਅਤੇ ਉਹ ਜਨਮ ਮਰਣ ਵਿਚ ਨਹੀਂ ਹੈ ਅਤੇ ਜਿਸ ਦੇ ਅੰਦਰ ਜਗਤ ਦਾ ਕੋਈ ਧੰਧਾ ਭਟਕਣਾ ਨਹੀਂ ਪੈਦਾ ਕਰਦਾ, (ਭਾਵ ਉਹ ਧੀਰਜਵਾਨ ਹੈ)।
3. ਹੇ ਪਾਂਡੇ ! ਜੋ ਕੁਝ (ਜਗਤ ਵਿਚ) ਦਿਸ ਰਿਹਾ ਹੈ, ਉਹ ਗੋਪਾਲ ਆਪ ਹੀ ਆਪ ਹੈ, (ਭਾਵ ਉਸ ਗੋਪਾਲ ਦਾ ਹੀ ਸਰੂਪ ਹੈ।
4. ਅਤੇ ਉਹ ਗੋਪਾਲ ਆਪ ਹੀ (ਸ੍ਰਿਸ਼ਟੀ) ਪੈਦਾ ਕਰ ਕੇ ਆਪ ਹੀ ਸਾਰੇ ਜੀਵ ਬਣਾਂਦਾ ਹੈ।
5. ਹੇ ਪਾਂਡੇ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ, ਜਗਤ ਭਟਕਣਾ
6. ਵਿਚ (ਫਸਿਆ ਪਿਆ) ਹੈ ਅਤੇ ਜਗਤ ਦਾ ਸਹਾਰਾ ਉਹ ਅਪਹੁੰਚ ਗੋਪਾਲ ਆਪ ਹੀ (ਜੀਵਾਂ ਨੂੰ ਇਸ ਭਟਕਣਾ ਵਿਚੋਂ ਕਢ ਕੇ) ਆਪਣੇ ਨਾਲ ਮਿਲਣ ਦੀ ਜਾਚ ਸਿਖਾਉਂਦਾ ਹੈ।

**ਪ੍ਰ:**–ਸ੍ਰੀ ਜੀਉ ! ਆਖਰ ਦਸੋ, ਮੈਨੂੰ ਸਦੀਵੀ ਸੁਖ ਕਿਵੇਂ ਹਾਸਲ ਹੋ ਸਕਦਾ ਹੈ ?

7. **ਉ:**–ਹੇ ਪਾਂਡੇ ! ਅਸਲ ਵਿਚ ਤਾਂ ਉਸ ਸਦਾ ਥਿਰ (ਗੋਪਾਲ ਦੀ ਯਾਦ) ਨੂੰ ਤੂੰ ਆਪਣਾ (ਹਮੇਸ਼ਾਂ ਲਈ) ਕਰਤਬ ਬਣਾ ਲੈ, ਤਦੋਂ ਹੀ ਸੁਖ ਮਿਲ ਸਕਦਾ ਹੈ।
8. ਹੇ ਪਾਂਡੇ ! ਨਿਸ਼ਚਾ ਕਰ ਲੈ ਕਿ, ਉਥ ਪ੍ਰਭੂ ਦੇ ਨਾਮ ਸਿਮਰਨ ਤੋਂ ਵਾਂਝੇ ਰਹਿਕੇ ਮੰਸਾਰ ਤੋਂ ਖਲਾਸੀ ਨਹੀਂ ਹੋ ਸਕਦੀ।੧੫।

**ਭਾਵਾਰਥ** :–ਇਹ ਠੀਕ ਹੈ ਕਿ ਇਹ ਜਗਤ ਉਸ ਨਿਰਵੈਰ ਪ੍ਰਮਾਤਮਾਂ ਦਾ ਆਪਣਾ ਬਣਾਇਆ, ਤੇ ਉਸੇ ਦਾ ਸਰੂਪ ਹੈ, ਪਰ ਮਨੁਖ ਉਸ ਦੀ ਯਾਦ ਭੁਲਾ ਕੇ ਮਾਇਆ ਦੀ ਭਟਕਣਾ ਵਿਚ ਪੈ ਜਾਂਦਾ ਹੈ, ਇਸ ਭਟਕਣਾ ਵਲੋਂ ਖਲਾਸੀ ਤਦੋਂ ਹੀ ਹੋ ਸਕਦੀ ਹੈ, ਜਦੋਂ ਇਹ ਪ੍ਰਭੂ ਦੇ ਸਿਮਰਨ ਵਿਚ ਜੁੜੇ।

**1. ਵਿਣੁ ਨਾਵੈ ਵੇਰੋਧੁ ਸਰੀਰ ॥**
**2. ਕਿਉ ਨ ਮਿਲਹਿ ਕਾਟਹਿ ਮਨ ਪੀਰ ॥**
**3. ਵਾਟ ਵਟਾਊ ਆਵੈ ਜਾਇ ॥**
**4. ਕਿਆ ਲੇ ਆਇਆ ਕਿਆ ਪਲੈ ਪਾਇ ॥**
**5. ਵਿਣੁ ਨਾਵੈ ਤੋਟਾ ਸਭ ਥਾਇ ॥**
**6. ਲਾਹਾ ਮਿਲੈ ਜਾ ਦੇਇ ਬੁਝਾਇ ॥**
**7. ਵਣਜੁ ਵਾਪਾਰੁ ਵਣਜੈ ਵਾਪਾਰੀ ॥**
**8. ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥**

**ਪਦ ਅਰਥ** :–ਵੇਰੋਧੁ ਸਰੀਰ–ਸਰੀਰ ਦਾ ਵਿਰੋਧ, ਗਿਆਨ ਇੰਦ੍ਰਿਆਂ ਦਾ ਆਤਮਕ ਜੀਵਨ ਨਾਲ ਵਿਰੋਧ (ਭਾਵ ਅੱਖਾਂ, ਕੰਨ, ਜੀਭ ਆਦਿਕ ਇੰਦ੍ਰੇ ਪਰ ਤਨ, ਪਰਾਈ ਨਿੰਦਾ ਆਦਿਕ ਵਲ ਪੈ ਕੇ ਆਤਮਕ ਜੀਵਨ ਨੂੰ ਡੇਗਦੇ ਹਨ)। ਕਿਉ ਨ ਮਿਲਹਿ–ਹੇ ਪਾਂਡੇ ! ਤੂੰ ਕਿਉਂ ਨਹੀਂ ਗੋਪਾਲ ਨੂੰ ਮਿਲਦਾ ? । ਕਿਉ ਨ ਕਾਟਹਿ–ਹੇ ਪਾਂਡੇ ! ਤੂੰ ਕਿਉਂ ਦੂਰ ਨਹੀਂ ਕਰਦਾ ? । ਵਟਾਊ–ਰਾਹੀ, ਮੁਸਾਫਿਰ। ਆਵੈ–ਜਗਤ ਵਿਚ ਆਉਂਦਾ ਹੈ, ਜੰਮਦਾ ਹੈ। ਜਾਇ–ਮਰ ਜਾਂਦਾ ਹੈ। ਕਿਆ ਲੇ ਆਇਆ–ਕੁਝ ਭੀ ਲੈਕੇ ਨਹੀਂ ਆਉਂਦਾ। ਕਿਆ ਪਲੈ ਪਾਇ–ਕੁਝ ਭੀ ਨਹੀਂ ਖੱਟਦਾ। ਤੋਟਾ–ਘਾਟਾ। ਜਾ–ਜੇ। ਦੇਇ ਬੁਝਾਈ–ਪ੍ਰਮੇਸ਼ਰ ਸਮਝ ਬਖਸ਼ੇ। ਕੈਸੀ ਮਤਿ ਸਾਰੀ–ਕੋਈ ਚੰਗੀ ਇੱਜ਼ਤ ਨਹੀਂ (ਮਿਲਦੀ)। ਪੀਰ–ਪੀੜ, ਰੋਗ।

**ਅਰਥ :–**

**ਪ੍ਰ:**–ਹੇ ਗੁਰੋ ! ਇਹ ਦਸੋ ਕਿ, ਜਗਤ ਵਿਚ ਮੇਰਾ ਸਹੀ ਸਹਾਇਕ ਕੌਣ ਹੈ, ਜਿਸ ਨੂੰ ਕਿ ਮੈਂ ਆਪਣਾ ਸਹਾਰਾ ਬਣਾਈ ਰਖਾਂ ?

1. **ਉ:**–ਹੇ ਪਾਂਡੇ ! ਤੇਰਾ ਅਸਲ ਰੂਪ ਵਿਚ ਸਹਾਇਕ ਤਾਂ ਪ੍ਰਮੇਸ਼ਰ ਜੀ ਦਾ ਨਾਮ ਹੀ ਹੈ, ਸੋ, ਉਸ ਗੋਪਾਲ ਜੀ ਦਾ ਨਾਮ ਸਿਮਰਨ ਤੋਂ ਬਿਨਾ ਤਾਂ ਮਨੁਖ ਦਾ ਇਹ ਸਰੀਰ ਭੀ ਦੁਖਦਾਈ ਦੁਸ਼ਮਣ ਹੈ, ਭਾਵ ਹੈ ਇਨ੍ਹਾਂ ਗਿਆਨ ਇੰਦ੍ਰਿਆਂ ਦਾ ਆਤਮਕ ਜੀਵਨ ਨਾਲ ਵਿਰੋਧ ਪੈ ਜਾਂਦਾ ਹੈ।
2. ਹੇ ਪਾਂਡੇ ! ਦਸ, ਤੂੰ ਕਿਉਂ ਉਸ ਗੋਪਾਲ ਦੀ ਯਾਦ ਵਿਚ ਨਹੀਂ ਜੁੜਦਾ ? ਅਤੇ ਕਿਉਂ ਆਪਣੇ ਮਨ ਦਾ ਰੋਗ ਦੂਰ ਨਹੀਂ ਕਰਦਾ ? ।

3. ਹੇ ਪਾਂਡੇ ! ਉਸ ਗੁਪਾਲ ਜੀ ਦਾ ਨਾਮ ਆਪਣੇ ਮਨ ਦੀ ਪੱਟੀ ਤੇ ਲਿਖਣ ਤੋਂ ਬਿਨਾ, ਇਹ ਜੀਵ ਮੁਸਾਫਿਰ ਜਗਤ ਵਿਚ ਜਿਹਾ ਆਉਂਦਾ
4. ਹੈ ਤੇ (ਤਿਹਾ ਹੀ ਇਥੋਂ) ਤੁਰ ਜਾਂਦਾ ਹੈ, (ਨਾਮ ਦੀ ਕਮਾਈ ਤੋਂ) ਸਖਣਾ ਹੀ ਏਥੇ ਆਉਂਦਾ ਹੈ ਤੇ (ਏਥੇ ਰਹਿ ਕੇ ਭੀ) ਕੋਈ ਆਤਮਕ ਖੱਟੀ ਨਹੀਂ ਖੱਟਦਾ।
5. ਹੇ ਪਾਂਡੇ ! ਨਾਮ ਤੋਂ ਵਾਂਝੇ ਰਿਹਾਂ, ਹਰ ਥਾਂ ਘਾਟਾ ਹੀ ਘਾਟਾ ਹੁੰਦਾ ਹੈ, (ਭਾਵ ਹੈ, ਮਨੁਖ ਪ੍ਰਭੂ ਨੂੰ ਵਿਸਾਰ ਕੇ ਜੋ ਭੀ ਕਿਰਤ ਕਰਦਾ ਹੈ, ਉਹ ਖੋਟੀ ਹੋਣ ਕਰ ਕੇ ਉਚੇ ਜੀਵਨ ਵਲੋਂ ਹੋਰ ਹੋਰ ਪਾਸੇ ਲੈ ਜਾਂਦੀ ਹੈ)।
6. ਹੇ ਪਾਂਡੇ ! ਮਨੁਖ ਨੂੰ ਪ੍ਰਭੂ ਦੇ ਨਾਮ ਦੀ ਖੱਟੀ ਤਦੋਂ ਹੀ ਪ੍ਰਾਪਤ ਹੁੰਦੀ ਹੈ, ਜਦੋਂ ਪ੍ਰਮੇਸ਼ਰ ਜੀ ਆਪ ਹੀ ਸੋਝੀ ਬਖ਼ਸ਼ਦਾ ਹੈ।
7. ਹੇ ਪਾਂਡੇ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ ਨਾਮ ਤੋਂ ਸਖਣਾ ਰਹਿ ਕੇ ਜੀਵ ਵਣਜਾਰਾ ਹੋਰ ਹੋਰ ਵਣਜ ਵਪਾਰ ਹੀ ਕਰਦਾ ਰਹਿੰਦਾ ਹੈ।
8. ਇਸੇ ਲਈ, ਪ੍ਰਮੇਸ਼ਰ ਦੀ ਦਰਗਾਹ ਵਿਚ ਇਸ ਦੀ ਚੰਗੀ ਪੱਤ, ਅਸਲੀ ਇੱਜ਼ਤ ਨਹੀਂ ਬਣਦੀ।੧੯।

**ਭਾਵਾਰਥ** :-ਉਸ ਸਾਈਂ ਜੀ ਦੀ ਯਾਦ ਭੁਲਾਣ ਕਰਕੇ ਮਨੁਖਦੇ ਸਾਰੇ ਹੀ ਗਿਆਨ ਇੰਦ੍ਰੇ ਆਪਣੇ ੨ ਰਸਾਂ ਵਿਚ ਭਰਮਾ ਕੇ ਇਸ ਜੀਵ ਨੂੰ ਆਤਮਕ ਜੀਵਨ ਵਲੋਂ ਡੇਗਦੇ ਰਹਿੰਦੇ ਹਨ। ਇਸ ਲਈ, ਮਨੁਖ ਇਥੇ ਕੋਈ ਆਤਮਕ ਖੱਟੀ ਨਹੀਂ ਖੱਟਦਾ, ਇਹ ਜੋ ਭੀ ਕਿਰਤ ਕਰਦਾ ਹੈ, ਉਹ ਖੋਟੀ ਹੋਣ ਕਰ ਕੇ ਇਸ ਨੂੰ ਜੀਵਨ ਦੀ ਉਚਾਣ ਵਲ ਨਹੀਂ ਜਾਣ ਦੇਂਦੀ, ਸਗੋਂ ਸਹੀ ਜੀਵਨ ਵਲੋਂ ਹੋਰ ਹੋਰ ਪਰੇ ਲੈ ਜਾਂਦੀ ਹੈ। ਸੋ, ਨਾਮ ਤੋਂ ਬਿਨਾ ਇਹ ਸਰੀਰ ਅਮੋੜ ਹੋ ਜਾਂਦਾ ਹੈ, ਨਾ ਕੋਈ ਲਾਭ ਲੈ ਸਕਦਾ ਹੈ ਅਤੇ ਨਾ ਹੀ ਇੱਜ਼ਤ ਹੀ ਹਾਸਲ ਕਰ ਸਕਦਾ ਹੈ।

1. **ਗੁਣ ਵੀਚਾਰੇ ਗਿਆਨੀ ਸੋਇ ॥**
2. **ਗੁਣ ਮਹਿ ਗਿਆਨੁ ਪਰਾਪਤਿ ਹੋਇ ॥**
3. **ਗੁਣਦਾਤਾ ਵਿਰਲਾ ਸੰਸਾਰਿ ॥**
4. **ਸਾਚੀ ਕਰਣੀ ਗੁਰ ਵੀਚਾਰਿ ॥**
5. **ਅਗਮ ਅਗੋਚਰੁ ਕੀਮਤਿ ਨਹੀ ਪਾਇ ॥**
6. **ਤਾ ਮਿਲੀਐ ਜਾ ਲਏ ਮਿਲਾਇ ॥**
7. **ਗੁਣਵੰਤੀ ਗੁਣ ਸਾਰੇ ਨੀਤ ॥**
8. **ਨਾਨਕ ਗੁਰਮਤਿ ਮਿਲੀਐ ਮੀਤ ॥੨੦॥**

**ਪਦ ਅਰਥ** :—ਗੁਣ ਵੀਚਾਰੇ—ਜੋ ਮਨੁਖ ਗੋਪਾਲ ਦੇ ਗੁਣਾਂ ਨੂੰ ਵੀਚਾਰਦਾ ਹੈ, ਆਪਣੇ ਮਨ ਵਿਚ ਥਾਂ ਦੇਂਦਾ ਹੈ। ਗਿਆਨੁ—(ਪ੍ਰਮੇਸ਼ਰ ਜੀ ਨਾਲ) ਜਾਣ ਪਛਾਣ। ਗਿਆਨੀ—ਪ੍ਰਭੂ ਨਾਲ ਜਾਣ ਪਛਾਣ ਰਖਣ ਵਾਲਾ। ਸੋਇ—ਉਹੀ ਮਨੁਖ। ਗੁਣ ਮਹਿ—(ਗੋਪਾਲ ਦੇ) ਗੁਣਾਂ ਵਿਚ (ਚਿੱਤ ਟਿਕਾਇਆਂ)। ਗੁਣ ਦਾਤਾ—ਗੋਪਾਲ ਦੇ ਗੁਣਾਂ ਨਾਲ ਸਾਂਝ ਪੈਦਾ ਕਰਨ ਵਾਲਾ। ਸੰਸਾਰਿ—ਸੰਸਾਰ ਵਿਚ। ਗੁਰਿ ਵੀਚਾਰਿ—ਗੁਰੂ ਦੀ ਦਿਤੀ ਹੋਈ ਵੀਚਾਰ ਦੁਆਰਾ। ਕਰਣੀ—ਕਰਤੱਬ। ਸਾਚੀ ਕਰਣੀ—ਸਦਾ ਥਿਰ ਪ੍ਰਭੂ ਦੇ ਗੁਣ ਚੇਤੇ ਕਰਨ ਵਾਲਾ ਕਰਤੱਬ। ਅਗੋਚਰੁ -ਅਪਹੁੰਚ। ਕੀਮਤਿ ਨਹੀ ਪਾਇ—(ਗੁਰੂ ਤੋਂ ਬਿਨਾ ਗੋਪਾਲ ਦੇ ਗੁਣਾਂ ਦੀ) ਕਦਰ ਨਹੀਂ ਪੈ ਸਕਦੀ। ਗੁਣਵੰਤੀ—ਉਹ ਜੀਵ ਇਸਤ੍ਰੀ ਜਿਸ ਦੇ ਅੰਦਰ ਚੰਗੇ ਗੁਣ ਹਨ। ਸਾਰੇ—ਸੰਭਾਲਦੀ ਹੈ, ਯਾਦ ਕਰਦੀ ਹੈ। ਗੁਰਮਤਿ—ਸਤਿਗੁਰੂ ਦੀ ਮੱਤ ਲੈ ਕੇ। ਮਿਲੀਐ ਮੀਤ—ਮਿੱਤਰ ਪ੍ਰਭੂ ਨੂੰ ਮਿਲ ਸਕੀਦਾ ਹੈ।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰਮਤਿ ਅਨੁਸਾਰ ਆਪ ਗਿਆਨੀ ਕਿਸ ਨੂੰ ਮੰਨਦੇ ਹੋ ?

1. **ਉ**:—ਹੇ ਪਾਂਡੇ ! ਅਸਲ ਵਿਚ ਤਾਂ ਓਹੀ ਗਿਆਨੀ ਹੈ, ਜੋ ਉਸ ਪ੍ਰਭੂ ਜੀ ਦੇ ਗੁਣਾਂ ਦੀ ਵੀਚਾਰ ਕਰਦਾ ਹੈ, (ਭਾਵ ਹੈ ਕਿ, ਉਸ ਪ੍ਰਮੇਸ਼ਰ ਜੀ ਦੇ ਗੁਣਾਂ ਨੂੰ ਆਪਣੇ ਮਨ ਵਿਚ ਥਾਂ ਦੇਂਦਾ ਹੈ)।
2. ਕਿਉਂਕਿ, ਪ੍ਰਮਾਤਮਾਂ ਦੇ ਗੁਣਾਂ ਵਿਚ ਚਿੱਤ ਨੂੰ ਜੋੜਿਆਂ ਹੀ ਉਸ ਪ੍ਰਭੂ ਜੀ ਨਾਲ ਸਾਂਝ ਬਣਦੀ ਹੈ; ਭਾਵ ਗਿਆਨ ਦੀ ਪ੍ਰਾਪਤੀ ਹੁੰਦੀ ਹੈ।
3. ਹੇ ਪਾਂਡੇ ! ਜਗਤ ਵਿਚ ਕੋਈ ਵਿਰਲਾ ਹੀ (ਮਹਾਂ ਪੁਰਖ ਜੀਵ ਦੀ) ਪ੍ਰਭੂ ਜੀ ਦੇ ਗੁਣਾਂ ਨਾਲ ਜਾਣ ਪਛਾਣ ਕਰਾਉਂਦਾ ਹੈ।
4. ਹੇ ਪਾਂਡੇ ! ਉਸ ਪ੍ਰਮੇਸ਼ਰ ਦੇ ਗੁਣਾਂ ਨੂੰ ਯਾਦ ਕਰਦੇ ਰਹਿਣ ਦਾ ਸੱਚਾ ਕਰਤੱਬ ਭੀ ਸਤਿਗੁਰੂ ਦੇ ਉਪਦੇਸ਼ ਦੀ ਰਾਹੀਂ ਹੀ ਹੋ ਸਕਦਾ ਹੈ।

**ਪ੍ਰ**:—ਸ੍ਰੀ ਜੀਉ ! ਉਸ ਗੋਪਾਲ ਦਾ ਸਰੂਪ ਬਿਆਨ ਕਰੋ ? ਕਿ ਕਿਹੋ ਜਿਹਾ ਹੈ ?

5. **ਉ**:—ਹੇ ਪਾਂਡੇ ! ਅਸਲ ਵਿਚ ਉਹ ਪ੍ਰਮੇਸ਼ਰ ਜੀ ਅਪਹੁੰਚ ਹੈ ਅਤੇ ਜੀਵ ਦੇ ਗਿਆਨ ਇੰਦ੍ਰੇ ਉਸ ਤੱਕ ਨਹੀਂ ਅੱਪੜ ਸਕਦੇ, (ਅਤੇ ਸਤਿਗੁਰੂ ਦੀ ਦਿਤੀ ਸੂਝ ਤੋਂ ਬਿਨਾ) ਉਸ ਦੇ ਗੁਣਾਂ ਦੀ ਕਦਰ ਭੀ ਨਹੀਂ ਪੈ ਸਕਦੀ।
6. ਹੇ ਭਾਈ ! ਅਸਲ ਵਿਚ ਤਾਂ ਉਸ ਪ੍ਰਭੂ ਜੀ ਨੂੰ ਤਦੋਂ ਹੀ ਮਿਲ ਸਕੀਦਾ ਹੈ, ਜੇ ਉਹ (ਸਤਿਗੁਰੂ ਦੀ ਰਾਹੀਂ) ਆਪ ਹੀ ਮਿਲਾ ਲਵੇ।
7. ਹੇ ਪਾਂਡੇ ! ਅਸਲ ਵਿਚ ਕੋਈ ਭਾਗਾਂ ਵਾਲੀ ਜੀਵ ਰੂਪੀ ਇਸਤ੍ਰੀ ਹੀ ਉਸ ਪ੍ਰਭੂ ਜੀ ਦੇ ਗੁਣਾਂ ਨੂੰ ਸਦਾ ਚੇਤੇ ਰਖਦੀ ਹੈ, (ਜੋ ਗੁਰੂ ਦੀ ਸਿਖਿਆ ਧਾਰਦੀ ਹੈ)।
8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਪਾਂਡੇ)

ਸਤਿਗੁਰੂ ਦੀ ਸਿਖਿਆ ਦੀ ਬਰਕਤ ਨਾਲ ਹੀ (ਉਹ) ਜੀਵ ਇਸਤ੍ਰੀ ਮਿਤ੍ਰ ਪ੍ਰਭੂ ਨੂੰ ਮਿਲ ਸਕਦੀ ਹੈ ।੧੭।

**ਭਾਵਾਰਥ** :–ਜੋ ਮਨੁਖ ਗੁਰੂ ਦੀ ਦਿਤੀ ਸਿਖਿਆ ਉਤੇ ਤੁਰਕੇ ਪ੍ਰਮੇਸ਼ਰ ਜੀ ਦੇ ਗੁਣਾਂ ਵਿਚ ਚਿੱਤ ਨੂੰ ਜੋੜਦਾ ਹੈ, ਪ੍ਰਭੂ ਜੀ ਨਾਲ ਉਸ ਦੀ ਡੂੰਘੀ ਸਾਂਝ ਬਣ ਜਾਂਦੀ ਹੈ ਅਤੇ ਉਸ ਨੂੰ ਪ੍ਰਭੂ ਦੀਆਂ ਬਖਸ਼ਸ਼ਾਂ ਦੀ ਕਦਰ ਭੀ ਪੈ ਜਾਂਦੀ ਹੈ, ਅਸਲ ਰੂਪ ਵਿਚ ਸਿਆਣਾ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ, ਜੋ ਸਦਾ ਪ੍ਰਭੂ ਜੀ ਦੇ ਗੁਣਾਂ ਨੂੰ ਹਿਰਦੇ ਅੰਦਰ ਧਾਰਨ ਕਰਨ ਦੀ ਵੀਚਾਰ ਕਰਦਾ ਹੈ ।

1. **ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
2. **ਜਿਉ ਕੰਚਨ ਸੋਹਾਗਾ ਢਾਲੈ ॥**
3. **ਕਸਿ ਕਸਵਟੀ ਸਹੈ ਸੁ ਤਾਉ ॥**
4. **ਨਦਰਿ ਸਰਾਫ ਵੰਨੀਸ ਚੜਾਉ ॥**
5. **ਜਗਤੁ ਪਸੂ ਅਹੰ ਕਾਲੁ ਕਸਾਈ ॥**
6. **ਕਰਿ ਕਰਤੈ ਕਰਣੀ ਕਰਿ ਪਾਈ ॥**
7. **ਜਿਨਿ ਕੀਤੀ ਤਿਨਿ ਕੀਮਤਿ ਪਾਈ ॥**
8. **ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥**

**ਪਦ ਅਰਥ** :–ਗਾਲੈ–ਨਿਰਬਲ ਕਰ ਦੇਂਦਾ ਹੈ। ਕਉ–ਨੂੰ। ਕੰਚਨ ਢਾਲੈ–ਸੋਨੇ ਨੂੰ ਨਰਮ ਕਰਦਾ ਹੈ। ਕਸਿ ਕਸਵਟੀ–ਕਸਵਟੀ ਦੀ ਘੱਸ। ਸੁ–ਉਹ ਸੋਨਾ। ਤਾਉ–ਸੇਕ। ਵੰਨ–ਰੰਗ। ਵੰਨੀਸ-ਸੋਹਣੇ ਰੰਗ ਵਾਲਾ। ਸਰਾਫ–ਸੋਨੇ ਚਾਂਦੀ ਦਾ ਵਪਾਰੀ। ਅਹੰ–ਹਉਮੈਂ । ਕਸਾਈ–ਮਾਰਨ ਵਾਲਾ। ਕਾਲੁ–ਮੌਤ । ਕਰਿ–ਪੈਦਾ ਕਰ ਕੇ । ਕਰਤੈ–ਕਰਤਾਰ ਨੇ। ਕਰਿ–ਕਰ ਵਿਚ, ਹੱਥ ਵਿਚ, (ਭਾਵ ਜੀਆਂ ਦੇ ਪੱਲੇ)। ਕਰਣੀ–ਕਰਤੂਤ। ਕਰਤੈ ਪਾਈ–ਕਰਤਾਰ ਨੇ ਜੀਆਂ ਦੇ ਪਲੇ ਆਪੋ ਆਪਣੀ ਕਰਤੂਤ ਪਾਈ ਹੈ, ਭਾਵ ਜਿਹੋ ਜਿਹੀ ਕਰਤੂਤ ਕੋਈ ਜੀਵ ਕਰਦਾ ਹੈ, ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ । ਜਿਨਿ–ਜਿਸ (ਕਰਤਾਰ) ਨੇ। ਕੀਤੀ–ਇਹ (ਕਰਣੀ ਵਾਲੀ ਮਰਯਾਦਾ) ਬਣਾਈ ਹੈ । ਤਿਨਿ–ਉਸ (ਕਰਤਾਰ) ਨੇ। ਕੀਮਤਿ ਪਾਈ–(ਇਹ ਮਰਯਾਦਾ ਦੀ) ਕਦਰ ਜਾਣੀ ਹੈ। ਹੋਰ ਕਿਆ ਕਹੀਐ-ਇਸ ਮਰਯਾਦਾ ਬਾਰੇ ਹੋਰ ਕੁਝ ਆਖਿਆ ਨਹੀਂ ਜਾ ਸਕਦਾ, (ਭਾਵ, ਇਸ ਮਰਯਾਦਾ ਵਿਚ ਕੋਈ ਉਕਾਈ ਲਭੀ ਨਹੀਂ ਜਾ ਸਕਦੀ)। ਤਾਉ–ਗੁਰੂ ਦੇ ਦਸੇ ਰਾਹ ਉਤੇ ਤੁਰਨ ਦੀ ਘਾਲ ਕਮਾਈ। ਸਰਾਫ–ਪ੍ਰਮਾਤਮਾ ।੧੮।

**ਅਰਥ** :–

**ਪ੍ਰ**:–ਸ੍ਰੀ ਜੀਉ ! ਇਹ ਕਾਮ ਅਤੇ ਕ੍ਰੋਧ ਦੋਵੇਂ ਹੀ ਸਰੀਰ ਵਿਚ ਕਿਉਂ ਵਧੇਰੇ ਦੁਖਦਾਈ ਮੰਨੇ ਜਾਂਦੇ ਹਨ ?

1. **ਉ**:–ਹੇ ਪਾਂਡੇ ! ਇਹ ਕਾਮ ਅਤੇ ਕ੍ਰੋਧ (ਮਨੁਖ ਦੇ) ਸਰੀਰ ਨੂੰ ਦੋਵੇਂ ਹੀ ਨਿਰਬਲ ਕਰ ਦੇਂਦੇ ਹਨ। (ਕਮਜ਼ੋਰ ਕਰ ਦੇਂਦੇ ਹਨ, ਗਾਲ ਦੇਂਦੇ ਹਨ)।

**ਪ੍ਰ**:–ਕਿਉਂ ਜੀ ! ਕੋਈ ਉਦਾਹਰਣ ਦੇ ਕੇ ਸਮਝਾਓ ?

2. **ਉ**:–ਹੇ ਪਾਂਡੇ ! ਵੇਖ, ਜਿਵੇਂ ਕਿ ਸੁਹਾਗਾ (ਕੁਠਾਲੀ ਵਿਚ ਪਾਏ) ਸੋਨੇ ਨੂੰ ਨਰਮ ਕਰ ਦੇਂਦਾ ਹੈ (ਭਾਵ ਜਿਵੇਂ ਖਾਰ ਸੋਨੇ ਨੂੰ ਪਿਘਲਾਉਂਦੀ ਹੈ)।
3. ਹੇ ਭਾਈ ! ਉਹ (ਢਲਿਆ ਹੋਇਆ) ਸੋਨਾ (ਕੁਠਾਲੀ ਵਿਚ) ਸੇਕ ਸਹਿੰਦਾ ਹੈ, ਫਿਰ ਕਸਵਟੀ ਦੀ ਕਸ ਸਹਾਰਦਾ ਹੈ, (ਭਾਵ, ਕਸਵਟੀ ਤੇ ਘਸਾ ਕੇ ਪਰਖਿਆ ਜਾਂਦਾ ਹੈ)।
4. ਤੇ ਸੋਹਣੇ ਰੰਗ ਵਾਲਾ ਉਹ ਸੋਨਾ ਸਰਾਫ ਦੀ ਨਜ਼ਰ ਵਿਚ ਕਬੂਲ ਪੈਂਦਾ ਹੈ।
(ਕਾਮ ਕ੍ਰੋਧ ਨਾਲ ਨਿਰਬਲ ਹੋਇਆ ਜੀਵ ਭੀ ਪ੍ਰਭੂ ਦੀ ਮੇਹਰ ਨਾਲ ਜਦੋਂ ਗੁਰੂ ਦੇ ਦਸੇ ਰਾਹ ਦੀ ਘਾਲ ਕਮਾਈ ਕਰਦਾ ਹੈ ਤੇ ਗੁਰੂ ਦੀ ਦਸੀ ਸਿਖਿਆ ਉਤੇ ਪੂਰਾ ਉਤਰਦਾ ਹੈ ਤਾਂ ਉਹ ਸੋਹਣੀ ਆਤਮਾਂ ਵਾਲਾ ਪ੍ਰਾਣੀ ਅਕਾਲ ਪੁਰਖ ਦੀ ਨਜ਼ਰ ਵਿਚ ਕਬੂਲ ਹੁੰਦਾ ਹੈ)।

**ਪ੍ਰ**:–ਸ੍ਰੀ ਜੀਉ ! ਉਹ ਕਰਤਾਰ ਆਪਣੇ ਇਸ ਸਾਰੇ ਹੀ ਜਗਤ ਨੂੰ ਕਿਉਂ ਨਹੀਂ ਕਬੂਲਤਾਈ ਵਿਚ ਪਾਉਂਦਾ ?

5. **ਉ**:–ਹੇ ਪਾਂਡੇ ! ਅਸਲ ਵਿਚ ਇਹ ਸਾਰਾ ਹੀ ਜਗਤ (ਸੁਆਰਥ ਵਿਚ ਪਸ਼ੂ ਹੋ ਰਿਹਾ ਹੈ ਅਤੇ ਹਉਮੈਂ ਮੌਤ ਇਸ ਦੇ ਆਤਮਕ ਜੀਵਨ ਦਾ ਸਤਿਆ ਨਾਸ ਕਰੀ ਜਾ ਰਹੀ ਹੈ, (ਇਸ ਕਰ ਕੇ ਇਹ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਨਹੀਂ ਹੁੰਦਾ)।

**ਪ੍ਰ**:–ਕਿਉਂ ਜੀ ! ਕੀ ਇਹ ਜੀਵਾਂ ਵਿਚ ਭਿੰਨ ਭਿੰਨ ਭੇਤ ਕਿਉਂ ਨਜ਼ਰ ਆਉਂਦਾ ਹੈ ?

6. **ਉ**:–ਹੇ ਪਾਂਡੇ ! ਅਸਲ ਵਿਚ ਜੀਵਾਂ ਦੇ ਵਸ ਵਿਚ ਨਹੀਂ ਹੈ, ਇਹ ਤਾਂ ਕਰਤਾਰ ਨੇ ਸ੍ਰਿਸ਼ਟੀ ਰਚ ਕੇ ਇਹ ਮਰਯਾਦਾ ਹੀ ਬਣਾ ਦਿਤੀ ਹੈ ਕਿ, ਜਿਹੋ ਜਿਹੀ ਕਰਤੂਤ ਕੋਈ ਜੀਵ ਕਰਦਾ ਹੈ, ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ।
7. ਪਰ, ਹੇ ਪਾਂਡੇ ! ਜਿਸ ਕਰਤਾਰ ਨੇ ਇਹ ਮਰਯਾਦਾ ਬਣਾਈ ਹੈ ਇਸ ਦੀ ਕਦਰ ਉਹ ਆਪ ਹੀ ਜਾਣਦਾ ਹੈ।
8. ਹੇ ਪਾਂਡੇ ! ਹੋਰ ਕਿਆ ਕੁਛ ਕਹ ਏ, ਕਿਹਾ ਨਹੀਂ ਜਾਂਦਾ, ਭਾਵ ਹੈ ਕਿ ਇਸ ਮਰਯਾਦਾ ਵਿਚ ਕੋਈ ਉਕਾਈ ਨਹੀਂ ਦਸੀ ਜਾ ਸਕਦੀ।੧੮।

**ਭਾਵਾਰਥ** :–ਉਸ ਪ੍ਰਮੇਸ਼ਰ ਜੀ ਦੀ ਰਚੀ ਮਰਯਾਦਾ ਅਨੁਸਾਰ ਹਉਮੈਂ ਮਨੁਖ ਦੇ ਆਤਮਕ ਜੀਵਨ ਦਾ ਨਾਸ ਕਰ ਦੇਂਦੀ ਹੈ ਅਤੇ ਮਨੁਖ ਕਾਮ ਕ੍ਰੋਧ ਆਦਿਕਾਂ ਦਾ ਸ਼ਿਕਾਰ ਹੋ ਜਾਂਦਾ ਹੈ, ਪਰ ਕਾਮ ਕ੍ਰੋਧ ਵਿਚ ਆਤਮਕ ਮੌਤੇ ਮਰਿਆ ਮਨੁਖ ਭੀ ਪ੍ਰਭੂ ਦੀ ਮੇਹਰ ਨਾਲ ਜਦੋਂ ਗੁਰੂ ਦੇ ਦਸੇ ਰਾਹ ਦੀ ਘਾਲ ਕਮਾਈ ਕਰਦਾ ਹੈ ਅਤੇ ਸਿਖਿਆ ਉਤੇ ਪੂਰਾ ਉਤਰਦਾ ਹੈ,

ਤਾਂ ਉਹ ਸੋਹਣੇ ਅਚਾਰ ਵਾਲਾ ਬਣ ਜਾਂਦਾ ਹੈ, [ਇਸ ਤਰ੍ਹਾਂ ਉਹ ਪ੍ਰਮਾਤਮਾਂ ਦੀਆਂ ਨਜ਼ਰਾਂ ਵਿਚ ਕਬੂਲ ਹੁੰਦਾ ਹੈ।

ਗੁਣਾਂ ਦੀ ਵੀਚਾਰ ਭੀ ਇਹੋ ਹੀ ਹੈ ਕਿ ਬੁਰਾ ਕੰਮ ਨਾ ਕਰੀਏ, ਕਿਉਂਕਿ, ਮੰਦੇ ਕੰਮਾਂ ਨਾਲ ਸਿਹਤ ਖਰਾਬ ਹੁੰਦੀ ਹੈ ਅਤੇ ਚੰਗੇ ਕੰਮ ਕਰਦਿਆਂ ਭਾਵੇਂ ਦੁਖ ਹੀ ਸਹਿਣੇ ਪੈਣ, ਸਰੀਰ ਰਿਸ਼ਟ ਪੁਸ਼ਟ ਤੇ ਸੋਹਣਾ ਬਣਦਾ ਹੈ, ਨੇਮ ਭੀ ਇਹੋ ਹੈ ਕਿ, ਜਿਹੋ ਜਿਹਾ ਕੋਈ ਕਰਦਾ ਹੈ, ਉਹੋ ਜਿਹਾ ਹੀ ਫਲ ਮਿਲਦਾ ਹੈ।

**1. ਖੋਜਤ ਖੋਜਤ ਅੰਮ੍ਰਿਤੁ ਪੀਆ ॥**
**2. ਖਿਮਾ ਗਹੀ ਮਨੁ ਸਤਗੁਰਿ ਦੀਆ ॥**
**3. ਖਰਾ ਖਰਾ ਆਖੈ ਸਭੁ ਕੋਇ ॥**
**4. ਖਰਾ ਰਤਨੁ ਜੁਗ ਚਾਰੇ ਹੋਇ ॥**
**5. ਖਾਤ ਪੀਅੰਤ ਮੂਏ ਨਹੀ ਜਾਨਿਆ ॥**
**6. ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥**
**7. ਅਸਥਿਰੁ ਚੀਤੁ ਮਰਨਿ ਮਨੁ ਮਾਨਿਆ ॥**
**8. ਗੁਰ ਕਿਰਪਾ ਤੇ ਨਾਮੁ ਪਛਾਨਿਆ ॥੧੯॥**

**ਪਦ ਅਰਥ** :—ਖੋਜਤ ਖੋਜਤ—(ਗੁਰੂ ਦੀ ਮਤਿ ਦੀ ਸਹਾਇਤਾ ਨਾਲ) ਮੁੜ ਮੁੜ ਖੋਜ ਕੇ। ਪੀਆ—(ਜਿਸ ਮਨੁਖ ਨੇ) ਪੀਤਾ। ਖਿਮਾ—ਕਿਸੇ ਦੀ ਵਧੀਕੀ ਸਹਾਰਨ ਦਾ ਸੁਭਾਉ। ਗਹੀ—ਗ੍ਰਹਣ ਕੀਤੀ, ਪਕਾ ਲਈ। ਸਤਿਗੁਰਿ ਦੀਆ—ਸਤਿਗੁਰ ਵਿਚ ਲੀਨ ਕਰ ਦਿਤਾ। ਸਭੁ ਕੋਇ—ਹਰੇਕ ਜੀਵ। ਜੁਗ ਚਾਰੇ—ਸਦਾ ਲਈ। ਖਾਤ ਪੀਅੰਤ—ਦੁਨੀਆਂ ਦੇ ਪਦਾਰਥ ਖਾਂਦੇ ਪੀਂਦੇ, ਦੁਨੀਆਂ ਦੇ ਭੋਗ ਭੋਗਦੇ। ਮੂਏ—ਜੋ ਆਤਮਕ ਜੀਵਨ ਵਲੋਂ ਮਰ ਗਏ। ਨਹੀ ਜਾਨਿਆ-ਅੰਮ੍ਰਿਤ ਦੀ ਸੂਝ ਨਹੀਂ ਪਾਈ। ਖਿਨ ਮਹਿ ਮੂਏ—ਪਲ ਵਿਚ ਹੀ ਆਪਾ ਭਾਵ ਵਲੋਂ ਮਰ ਗਏ। ਜਾ—ਜਦੋਂ। ਸਬਦੁ ਪਛਾਨਿਆ—ਸ਼ਬਦ ਨੂੰ ਪਛਾਣ ਲਿਆ, ਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਪਾ ਲਈ। ਅਸਥਿਰੁ—ਅਡੋਲ। ਮਰਨਿ—ਮਰਨ ਵਿਚ, ਆਪਾ ਭਾਵ ਮੁਕਾਣ ਵਿਚ, ਹਉਮੈ (ਅਹੰ) ਦੂਰ ਕਰਨ ਵਿਚ। ਮਾਨਿਆ—ਪਤੀਜ ਜਾਂਦਾ ਹੈ, ਸ਼ੌਕ ਪ੍ਰਗਟ ਕਰਦਾ ਹੈ।

**ਅਰਥ** :—

**ਪ੍ਰ**:—ਸ੍ਰੀ ਜੀਉ! ਜਿਨ੍ਹਾਂ ਨੇ ਗੁਰਾਂ ਦੁਆਰੇ ਨਾਮ ਜਲ ਪੀਤਾ ਹੈ, ਉਨ੍ਹਾਂ ਦੇ ਸੁਭਾਉ ਵਿਚ ਕੀ ਬਦਲ ਆ ਜਾਂਦੀ ਹੈ?

1. ਉ:—ਹੇ ਪਾਂਡੇ! ਸੁਣ, ਗੁਰੂ ਦੇ ਉਪਦੇਸ਼ ਦੀ ਸਹਾਇਤਾ ਨਾਲ ਜੋ ਮਨੁਖ ਮੁੜ ਮੁੜ (ਆਪਣਾ ਆਪ) ਖੋਜ ਕੇ ਅਮਰ ਜੀਵਨ ਦੇਣ ਵਾਲਾ ਨਾਮ ਜਲ ਪੀਂਦਾ ਹੈ।
2. ਹੇ ਪਿਆਰੇ! ਉਹ ਦੂਜਿਆਂ ਵਲੋਂ ਕੀਤੀ ਗਈ ਵਧੀਕੀ ਨੂੰ ਸਹਾਰਨ ਦਾ ਸੁਭਾਉ ਪਕਾ ਲੈਂਦਾ ਹੈ ਅਤੇ ਆਪਣਾ ਮਨ ਆਪਣੇ ਸਤਿਗੁਰੂ ਵਿਚ ਲੀਨ ਕਰ ਦੇਂਦਾ ਹੈ।
3. ਫਿਰ, ਉਸ ਦੇ (ਸੁਚੇ) ਜੀਵਨ ਦੀ ਹਰੇਕ ਜੀਵ ਸ਼ਲਾਘਾ ਕਰਦਾ ਹੈ।
4. ਬੱਸ, ਉਹ ਸਦਾ ਲਈ ਸੁੱਚਾ ਤੇ ਸਰੇਸ਼ਟ ਬਣ ਜਾਂਦਾ ਹੈ।
5. ਪਰ, ਹੇ ਪਾਂਡੇ! ਜੋ ਜੀਵ ਦੁਨੀਆਂ ਦੇ (ਹੀ) ਭੋਗ ਭੋਗਦੇ ਰਹਿੰਦੇ ਹਨ (ਮਾਨੋ) ਉਹ ਆਤਮਕ ਜੀਵਨ ਵਲੋਂ ਮਰ ਜਾਂਦੇ ਹਨ, ਉਨ੍ਹਾਂ ਨੂੰ (ਨਾਮ ਅੰਮ੍ਰਿਤ ਦੀ) ਸੂਝ (ਹੀ) ਨਹੀਂ ਪੈਂਦੀ।
6. ਪਰ, ਹੇ ਪਾਂਡੇ! ਉਹ ਬੰਦੇ ਭੀ ਜਦੋਂ ਸਤਿਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਪਾਉਂਦੇ ਹਨ, ਤਾਂ ਉਹ ਇਕ ਪਲਕ ਵਿਚ ਹਉਮੈਂ ਨੂੰ ਮਾਰ ਮੁਕਾਉਂਦੇ ਹਨ।

**ਪ੍ਰ**: ਹੇ ਗੁਰੋ! ਉਨ੍ਹਾਂ ਦੀ ਪਛਾਣ ਕਿਵੇਂ ਕੀਤੀ ਜਾਵੇ?

7. ਉ: ਹੇ ਪਾਂਡੇ! ਉਨ੍ਹਾਂ ਦਾ ਮਨ (ਕਾਮ ਕ੍ਰੋਧ ਆਦਿਕ ਵਲੋਂ) ਅਡੋਲ ਹੋ ਜਾਂਦਾ ਹੈ ਅਤੇ ਆਪਾ ਭਾਵ ਮਰ ਜਾਣ ਵਿਚ ਖੁਸ਼ ਹਦਾ ਹੈ।
8. ਹੇ ਪਾਂਡੇ! ਇਉਂ ਸਤਿਗੁਰਾਂ ਦੀ ਮੇਹਰ ਦਾ ਸਦਕਾ ਉਨ੍ਹਾਂ ਦੀ ਪ੍ਰਭੂ ਜੀ ਦੇ ਨਾਮ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ।੧੯।

**ਭਾਵਾਰਥ** :—ਜਦੋਂ ਗੁਰ ਤਿ ਦੀ ਵੀਚਾਰ ਕਰਦੇ ਹਾਂ ਤਾਂ ਇਹੋ ਹੀ ਸੋਝੀ ਪੈਂਦੀ ਹੈ ਕਿ, ਨਿਰੇ ਦੁਨੀਆਂ ਦੇ ਭੋਗ ਮਨੁਖ ਨੂੰ ਆਤਮਕ ਮੌਤ ਦਾ ਕਾਰਣ ਬਣਦੇ ਹਨ, ਪਰ ਇਕ ਸਤਿਗੁਰੂ ਦਾ ਹੀ ਸ਼ਬਦ ਹੈ, ਜੋ ਕਾਮਾਦਿਕ ਵਿਕਾਰਾਂ ਵਲੋਂ ਮਨੁਖ ਦੇ ਮਨ ਨੂੰ ਅਡੋਲ ਕਰ ਦੇਂਦਾ ਹੈ, ਸੁਆਰਥ ਅਤੇ ਖੁਦਗਰਜ਼ੀ ਹਟਾਉਣ ਵਲ ਪ੍ਰੇਰਦਾ ਹੈ ਅਤੇ ਨਾਮ ਵਿਚ ਲੀਨਤਾ ਕਰਾਉਂਦਾ ਹੈ, ਜਿਸ ਨੇ ਭੀ ਨਾਮ ਵਿਚ ਮਨ ਜੋੜਿਆ ਹੈ, ਉਹ ਸੁਚਾ ਤੇ ਸਰੇਸ਼ਟ ਬਣ ਜਾਂਦਾ ਹੈ। ਜੋ ਮਨੁਖ ਸਰੀਰ ਦੇ ਭੋਗਾਂ ਵਿਚ ਹੀ ਲਗਾ ਰਹੇ ਤਾਂ ਉਹ ਬੇ-ਸਮਝੀ ਵਿਚ ਹੀ ਇਸ ਅਮੋਲਕ ਸਰੀਰ ਨੂੰ ਗਾਲਦਾ ਰਹਿੰਦਾ ਹੈ, ਪਰ, ਜੇ ਉਹ ਗੁਰੂ ਦੁਆਰੇ ਆਪਾ ਭਾਵ ਮਾਰ ਕੇ ਨਾਮ ਅੰਮ੍ਰਿਤ ਪ੍ਰਾਪਤ ਕਰ ਲਏ, ਤਾਂ ਉਹ ਅਮਰ ਹੋ ਜਾਂਦਾ ਹੈ, ਇਹੋ ਹੀ ਇਸ ਜੀਵਨ ਦਾ ਸਹੀ ਮਨੋਰਥ ਹੈ।

**1. ਗਗਨ ਗੰਭੀਰੁ ਗਗਨੰਤਰਿ ਵਾਸੁ ॥**
**2. ਗੁਣ ਗਾਵੈ ਸੁਖ ਸਹਜਿ ਨਿਵਾਸੁ ॥**
**3. ਗਇਆ ਨ ਆਵੈ ਆਇ ਨ ਜਾਇ ॥**
**4. ਗੁਰ ਪਰਸਾਦਿ ਰਹੈ ਲਿਵਲਾਇ ॥**
**5. ਗਗਨੁ ਅਗੰਮੁ ਅਨਾਥੁ ਅਜੋਨੀ ॥**
**6. ਅਸਥਿਰੁ ਚੀਤੁ ਸਮਾਧਿ ਸਗੋਨੀ ॥**
**7. ਹਰਿਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥**
**8. ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥**

**ਪਦ ਅਰਥ** :—ਗਗਨ-ਅਕਾਸ਼ ਵਾਂਗ ਸਰਵ ਵਿਆਪਕ ਪ੍ਰਮਾਤਮਾਂ। ਗੰਭੀਰੁ-ਧੀਰਾ, ਜਿਗਰੇ ਵਾਲਾ, ਜੀਵਾਂ ਦੇ ਅਉਗਣ ਵੇਖ ਕੇ ਗੁਸੇ ਵਿਚ ਨਾ ਆਉਣ ਵਾਲਾ। ਗਗਨੰਤਰਿ—ਗਗਨ,

ਅੰਤਰਿ, ਸਰਬ ਵਿਆਪਕ ਗੋਪਾਲ ਵਿਚ। ਸਹਜਿ–ਸਹਿਜ ਵਿਚ, ਅਡੋਲਤਾ ਵਿਚ। ਗਇਆ ਨ ਆਵੈ–ਨਾ ਗਇਆ ਨਾ ਆਵੈ, ਜੰਮਣ ਮਰਣ ਵਿਚ ਨਹੀਂ ਆਉਂਦਾ। ਅਗੰਮੁ–ਅਪਹੁੰਚ। ਅਨਾਥੁ–ਜਿਸ ਦੇ ਉਪਰ ਕੋਈ ਭੀ ਨਾਥ ਨਹੀਂ, ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ। ਅਸਥਿਰੁ–ਟਿਕਵਾਂ, ਟਿਕਿਆ ਹੋਇਆ, ਅਡੋਲ। ਚੀਤੁ–ਚਿੱਤ। ਸਮਾਧਿ–ਪ੍ਰਮਾਤਮਾਂ ਵਿਚ ਲੀਨਤਾ। ਸਗੋਨੀ–ਸ-ਗੁਣੀ, ਗੁਣ ਪੈਦਾ ਕਰਨ ਵਾਲੀ। ਚੇਤਿ–(ਹੇ ਪਾਂਡੇ) ਸਿਮਰ, ਯਾਦ ਕਰ। ਪਵਹਿ ਨ–(ਹੇ ਪਾਂਡੇ) ਤੂੰ ਨਹੀਂ ਪਏਂਗਾ। ਸਾਰੁ–ਤੱਤ, ਸਰੇਸ਼ਟ। ਹੋਰ–ਹੋਰ ਮਤਿ। ਨਾਮ ਬਿਹੂਨੀ–ਨਾਮ ਤੋਂ ਵਾਂਝਿਆਂ ਰਖਣ ਵਾਲੀ। ਗੁਰ ਪਰਸਾਦਿ–ਗੁਰੂ ਦੀ ਕਿਰਪਾ ਨਾਲ।

**ਅਰਥ :–**

**ਪ੍ਰ:**–ਸ੍ਰੀ ਜੀਉ! ਜਿਸ ਗੋਪਾਲ ਜੀ ਦਾ ਨਾਮ ਸਦਾ ਜਪਦੇ ਰਹਿਣ ਦੀ ਆਪ ਪ੍ਰੇਰਨਾ ਕਰਦੇ ਹੋ, ਉਸ ਦਾ ਨਿਵਾਸ ਕਿਥੇ ਹੈ ਅਤੇ ਉਸ ਵਿਚ ਵਿਸ਼ੇਸ਼ ਗੁਣ ਕੀ ਹੈ ?

1. **ਉ:**–ਹੇ ਪਾਂਡੇ! ਉਹ ਕਿਸੇ ਇਕ ਦੇਸ਼ ਦਾ ਵਾਸੀ ਨਹੀਂ ਹੈ, ਉਹ ਸਾਈਂ ਜੀ, ਸਰਬ ਵਿਆਪਕ ਹੈ ਅਤੇ ਜਿਗਰੇ ਵਾਲਾ ਹੈ, ਭਾਵ ਜੀਵਾਂ ਦੇ ਅਉਗਣਾਂ ਨੂੰ ਵੇਖ ਕੇ ਗੁਸੇ ਵਿਚ ਨਹੀਂ ਆਉਂਦਾ, ਉਹ ਅਕਾਸ਼ ਵਤ ਵਾਹਿਗੁਰੂ ਜੀ ਜਦੋਂ ਹਿਰਦੇ ਵਿਚ ਵਸ ਜਾਂਦਾ ਹੈ।
2. ਅਤੇ ਜੋ ਮਨੁਖ ਉਸ ਦੇ ਗੁਣ ਗਾਉਂਦਾ ਹੈ, ਉਹ ਸ਼ਾਂਤੀ ਅਤੇ ਅਡੋਲਤਾ ਵਿਚ ਟਿਕ ਜਾਂਦਾ ਹੈ।
3. ਹੇ ਪਾਂਡੇ ! ਉਹ ਮਨੁਖ ਫਿਰ ਜੰਮਣ ਮਰਣ ਦੇ ਗੇੜ ਵਿਚ ਨਹੀਂ ਪੈਂਦਾ।
4. (ਕਿਉਂਕਿ) ਉਹ ਗੁਰੂ ਦੀ ਕਿਰਪਾ ਨਾਲ (ਸਰਬ ਵਿਆਪਕ ਪ੍ਰਭੂ ਜੀ ਵਿਚ) (ਸਦਾ ਹੀ) ਸੁਰਤੀ ਜੋੜੀ ਰਖਦਾ ਹੈ।
5. ਹੇ ਪਾਂਡੇ! ਉਹ ਸਰਬ ਵਿਆਪਕ ਪ੍ਰਭੂ ਜੀ ਅਪਹੁੰਚ ਹੈ, ਭਾਵ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਉਸ ਦੇ ਸਿਰ ਉਤੇ ਕਿਸੇ ਦਾ ਕੁੰਡਾ (ਭੀ) ਨਹੀਂ ਹੈ ਅਤੇ ਉਹ ਜੰਮਣ ਮਰਣ ਤੋਂ ਭੀ ਰਹਿਤ ਹੈ।
6. ਹੇ ਪਾਂਡੇ! ਉਸ ਵਿਚ ਜੋੜੀ ਹੋਈ ਸੁਰਤਿ ਮਨੁਖ ਦੇ ਅੰਦਰ ਗੁਣ ਪੈਦਾ ਕਰਦੀ ਹੈ ਤੇ ਮਨ ਨੂੰ ਮਾਇਆ ਵਿਚ ਡੋਲਣ ਤੋਂ ਬਚਾ ਲੈਂਦੀ ਹੈ।
7. ਇਸ ਲਈ, ਹੇ ਪਾਂਡੇ! ਤੂੰ (ਭੀ) ਉਸੇ ਪ੍ਰਮੇਸ਼ਰ ਜੀ ਦਾ ਨਾਮ ਸਿਮਰ, (ਕਿਉਂਕਿ) ਸਿਮਰਨ ਦੀ ਬਰਕਤ ਨਾਲ ਤੂੰ ਭੀ ਮੁੜ ਜਨਮ ਮਰਣ ਦੇ ਗੇੜ ਵਿਚ ਨਹੀਂ ਪਵੇਂਗਾ।

**ਪ੍ਰ:**–ਸ੍ਰੀ ਜੀਉ! ਸੰਸਾਰ ਵਿਚ ਤਾਂ ਅਨੇਕਾਂ ਹੀ ਮਤਿ ਹਨ ਪਰ ਸਰੇਸ਼ਟ ਮਾਰਗ ਕਿਹੜਾ ਹੈ ?

8. **ਉ:**–ਹੇ ਪਾਂਡੇ! ਇਹ ਠੀਕ ਹੈ ਕਿ, ਜਗਤ ਵਿਚ ਅਨੇਕਾਂ ਹੀ ਮਤਿ ਹਨ, ਪਰ ਇਕ ਸਤਿਗੁਰੂ ਦੀ ਮਤਿ ਹੀ (ਜੀਵਨ ਮਾਰਗ ਲਈ) ਸਰੇਸ਼ਟ ਰਸਤਾ ਹੈ, (ਕਿਉਂਕਿ) ਹੋਰ ਮਤਿ ਉਸ ਪ੍ਰਭੂ ਜੀ ਦੇ ਨਾਮ ਤੋਂ ਵਾਂਜਿਆਂ ਰਖਦੇ ਹਨ।੨੦।

**ਭਾਵਾਰਥ** –ਮਨੁਖ ਦੇ ਜੀਵਨ ਦੀ ਸਫਲਤਾ ਲਈ ਕੇਵਲ ਇਕੋ ਹੀ ਗੁਰੂ ਦੀ ਉੱਤਮ ਮੱਤਿ ਸਰੇਸ਼ਟ ਰਸਤਾ ਹੈ। ਸਤਿਗੁਰੂ ਦੇ ਰਾਹ ਤੇ ਤੁਰ ਕੇ ਜੇ ਮਨੁਖ ਪ੍ਰਭੂ ਦੀ ਯਾਦ ਵਿਚ ਸੁਰਤਿ ਜੋੜੀ ਰਖੇ ਤਾਂ ਇਸ ਦਾ ਮਨ ਮਾਇਆ ਵਿਚ ਡਾਵਾਂ ਡੋਲ ਹੋਣ ਵਲੋਂ ਬਚ ਜਾਂਦਾ ਹੈ।

1. **ਘਰ ਦਰ ਫਿਰਿ ਥਾਕੀ ਬਹੁਤੇਰੇ ॥**
2. **ਜਾਤਿ ਅਸੰਖ ਅੰਤ ਨਹੀ ਮੇਰੇ ॥**
3. **ਕੇਤੇ ਮਾਤ ਪਿਤਾ ਸੁਤ ਧੀਆ ॥**
4. **ਕੇਤੇ ਗੁਰ ਚੇਲੇ ਫੁਨਿ ਹੂਆ ॥**
5. **ਕਾਚੇ ਗੁਰ ਤੇ ਮੁਕਤਿ ਨ ਹੂਆ ॥**
6. **ਕੇਤੀ ਨਾਰਿ ਵਰੁ ਏਕੁ ਸਮਾਲਿ ॥**
7. **ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥**
8. **ਦਹਦਿਸ ਢੂਢਿ ਘਰੈ ਮਹਿ ਪਾਇਆ ॥**
9. **ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥**

**ਪਦ ਅਰਥ** :–ਘਰ ਦਰ ਬਹੁਤੇਰੇ–ਬਥੇਰੇ ਘਰਾਂ ਦੇ ਦਰਵਾਜ਼ੇ, ਕਈ ਜੂਨਾਂ। ਫਿਰਿ ਥਾਕੀ–(ਜੀਵ ਇਸਤ੍ਰੀ) ਭੌਂ ਭੌਂ ਕੇ ਥੱਕ ਗਈ। ਅਸੰਖ–ਅ-ਸੰਖ, ਜਿਨ੍ਹਾਂ ਦੀ ਸੰਖਿਆ ਨਾ ਹੋ ਸਕੇ, ਅਣ ਗਿਣਤ। ਅੰਤ ਨਹੀ ਮੇਰੇ-ਮੇਰੇ ਪਾਸੋਂ ਅੰਤ ਨਹੀਂ ਪਾਇਆ ਜਾ ਸਕਦਾ, ਮੈਂ ਗਿਣ ਨਹੀਂ ਸਕਦਾ। ਮੇਰੇ–ਮੇਰੇ ਪਾਸੋਂ। ਕੇਤੇ–ਕਈ। ਸੁਤ–ਪੁੱਤ੍ਰ। ਫੁਨਿ–ਫਿਰ, ਭੀ। ਮੁਕਤਿ–ਜੂਨ ਤੋਂ ਖਲਾਸੀ। ਕਾਚੇ ਗੁਰ ਤੇ–ਕੱਚੇ ਗੁਰੂ ਤੋਂ ਉਸ ਗੁਰੂ ਤੋਂ ਜਿਸ ਦਾ ਆਪਣਾ ਮਨ ਕੱਚਾ ਹੈ, ਜਿਸ ਦਾ ਮਨ ਮਾਇਆ ਦੇ ਸੱਚੇ ਵਿਚ ਢਲਣ ਵਾਲਾ ਹੈ (ਜਿਵੇਂ ਕੱਚੀ ਮਿੱਟੀ ਚੱਕ ਤੇ ਰਖਿਆਂ ਕਈ ਸ਼ਕਲਾਂ ਵਾਲੇ ਭਾਂਡੇ ਬਣਾਏ ਜਾ ਸਕਦੇ ਹਨ)। ਏਕੁ ਵਰੁ–ਇਕ ਖਸਮ ਪ੍ਰਭੂ। ਸਮਾਲਿ–ਸਮਾਲੇ, ਸੰਭਾਲ ਕਰਦਾ ਹੈ। ਕੇਤੀ ਨਾਰਿ–ਕਈ ਜੀਵ ਇਸਤ੍ਰੀਆਂ। ਗੁਰਮੁਖਿ ਮਰਣੁ ਜੀਵਣੁ–ਗੁਰਮੁਖ ਦਾ ਮਰਣ ਜੀਊਣ। ਮਰਣੁ ਜੀਵਣੁ–ਆਸਰਾ ਪਰਨਾ, ਜਿਸ ਦੇ ਹੁੰਦਿਆਂ ਜੀਵਿਆ ਜਾ ਸਕੇ ਤੇ ਜਿਸ ਤੋਂ ਵਿਛੜ ਕੇ ਮੌਤ ਆਉਂਦੀ ਜਾਪੇ। ਦਹਦਿਸ–ਦਸੀਂ ਪਾਸੀਂ, ਹਰ ਪਾਸੇ। ਘਰੈ ਮਹਿ–ਘਰ ਹੀ, ਹਿਰਦੇ ਘਰ ਵਿਚ ਹੀ।

**ਅਰਥ :–**

**ਪ੍ਰ:**–ਹੇ ਗੁਰੋ! ਕੀ, ਗੁਰਮਤਿ ਦੇ ਮਾਰਗ ਵਲੋਂ ਸਖਣੀ ਰਹਿਣ ਵਾਲੀ ਜਿੰਦ ਨੂੰ ਕੋਈ ਸਜ਼ਾ ਭੀ ਭੁਗਤਣੀ ਪੈਂਦੀ ਹੈ ?

1. **ਉ:**–ਹਾਂ ਜਰੂਰ, ਹੇ ਪਾਂਡੇ! ਗੁਰੂ ਦੀ ਮਤਿ ਨੂੰ ਧਾਰਨ ਵਲੋਂ ਸਖਣੀ ਜਿੰਦ (ਤਾਂ) ਕਈ ਜੂਨਾਂ ਵਿਚ ਭੌਂ ਭੌਂ ਕੇ ਖੱਪ ਜਾਂਦੀ ਹੈ, (ਭਾਵ ਦੇਹਾਂ ਰੂਪ ਬਹੁਤੇ ਘਰਾਂ ਦੇ ਵਿਚ ਫਿਰਦੀ ਥੱਕ ਜਾਂਦੀ ਹੈ)।

2. ਹੇ ਪਾਂਡੇ ! ਉਹ ਇਤਨੀਆਂ ਅਣਗਿਣਤ ਜਾਤੀਆਂ ਵਿਚੋਂ ਲੰਘਦੀ ਹੈ, ਜਿਨ੍ਹਾਂ ਦਾ ਮੇਰੇ ਪਾਸੋਂ ਅੰਤ ਨਹੀਂ ਪੈ ਸਕਦਾ ।

3. ਹੇ ਪਾਂਡੇ ! ਇਨ੍ਹਾਂ ਬੇਅੰਤ ਜੂਨਾਂ ਵਿਚ ਭਟਕਦੀ ਜਿੰਦ ਦੇ, ਕਈ ਮਾਂ, ਪਿਉ, ਪੁੱਤਰ, ਧੀਆਂ ਬਣਦੇ ਹਨ ।

4. ਕਈ ਗੁਰੂ ਬਣਦੇ ਹਨ ਤੇ ਕਈ ਚੇਲੇ ਭੀ ਬਣਦੇ ਹਨ ।

ਪ੍ਰ:—ਸ੍ਰੀ ਜੀਉ ! ਜਦ ਇਸ ਜਿੰਦ ਨੂੰ ਗੁਰੂ ਦਾ ਮਿਲਾਪ ਹੋਇਆ ਤਾਂ ਫਿਰ ਇਸ ਨੂੰ ਮੁਕਤੀ ਕਿਉਂ ਨਹੀਂ ਹਾਸਲ ਹੋ ਸਕੀ ?

5. ਉ:—ਹੇ ਪਾਂਡੇ ! ਜਿਤਨਾ ਚਿਰ ਇਸ ਨੂੰ ਕੱਚੇ ਗੁਰੂ ਮਿਲਦੇ ਰਹੇ; ਤਦ ਤਕ ਇਹ ਮੁਕਤ ਨਹੀਂ ਹੋ ਸਕਿਆ, ਭਾਵ ਹੈ ਇਨ੍ਹਾਂ ਜੂਨਾਂ ਤੋਂ ਤਦ ਤਕ ਖਲਾਸੀ ਨਹੀਂ ਹੁੰਦੀ ਜਦ ਤਕ (ਇਸ ਨੇ) ਕੱਚੇ ਗੁਰੂ ਦੀ ਸ਼ਰਨ ਲਈ ਹੋਈ ਹੈ ।

6. ਹੇ ਪਾਂਡੇ ! ਵੇਖ, ਸਤਿਗੁਰੂ ਤੋਂ ਖੁੰਝੀਆਂ ਹੋਈਆਂ ਅਜੇਹੀਆਂ (ਦੋ ਚਾਰ ਨਹੀਂ ਸਗੋਂ) ਕਈ ਜੀਵ ਰੂਪ ਇਸਤ੍ਰੀਆਂ ਹਨ, ਪਰ, ਉਹ ਖਸਮ ਪ੍ਰਭੂ ਸਭ ਦੀ ਹੀ ਸੰਭਾਲ ਕਰਦਾ ਹੈ ।

7. ਹੇ ਪਾਂਡੇ ! ਇਨ੍ਹਾਂ ਸਾਰੀਆਂ ਹੀ ਜੀਵ ਰੂਪ ਇਸਤ੍ਰੀਆਂ ਵਿਚੋਂ ਜੋ ਜਿੰਦ ਗੁਰੂ ਦੇ ਸਨਮੁਖ ਰਹਿੰਦੀ ਹੈ, ਉਸ ਦਾ ਆਸਰਾ ਪਰਨਾ ਗੋਪਾਲ ਪ੍ਰਭੂ ਜੀ ਹੀ ਹੋ ਜਾਂਦਾ ਹੈ ।

ਪ੍ਰ:—ਸ੍ਰੀ ਜੀਉ ! ਆਖਰ, ਸਾਈਂ ਜੀ ਨਾਲ ਮਿਲਾਪ ਕਿਸ ਦਾ ਹੁੰਦਾ ਹੈ ?

8. ਉ:—ਹੇ ਪਾਂਡੇ ! ਅਸਲ ਵਿਚ ਉਸੇ ਜਿੰਦ ਦਾ ਪ੍ਰਭੂ ਨਾਲ ਮਿਲਾਪ ਹੁੰਦਾ ਹੈ, ਜਿਸ ਨੂੰ ਸਤਿਗੁਰੂ ਜੀ ਮਿਲਦਾ ਹੈ, ਉਸ ਨੂੰ ਹੋਰ ਹਰ ਪਾਸੇ ਢੂੰਡ ਢੂੰਡ ਕੇ (ਗੁਰੂ ਕਿਰਪਾ ਨਾਲ) ਹਿਰਦੇ ਘਰ ਵਿਚੋਂ ਹੀ ਗੋਪਾਲ ਪ੍ਰਭੂ ਜੀ ਮਿਲ ਪੈਂਦਾ ਹੈ ।੨੧।

**ਭਾਵਾਰਥ** :—ਜੰਮਣ ਮਰਨ ਦੇ ਗੇੜ ਵਿਚੋਂ ਬਚਣ ਲਈ ਲੋਕੀਂ ਅਨੇਕਾਂ ਹੀ ਸਾਧਨ ਕਰਦੇ ਹਨ, ਪਰ, ਗੁਰੂ ਦੀ ਮਤਿ ਵਾਲਾ ਰਾਹ ਫੜਨ ਤੋਂ ਬਿਨਾ, ਭਟਕਣਾਂ ਦੇ ਕਾਰਨ ਜੀਵ ਸੰਸਾਰ ਵਿਚ ਆਉਣ ਜਾਣ ਦੇ ਕਾਰਨ ਦੁਖੀ ਹੁੰਦਾ ਰਹਿੰਦਾ ਹੈ, ਜਦੋਂ ਗੁਰੂ ਦੇ ਦਸੇ ਮਾਰਗ ਤੇ ਟੁਰਦੇ ਰਹੀਏ, ਤਾਂ ਫਿਰ ਇਕ ਪ੍ਰਮੇਸ਼ਰ ਹੀ ਜਿੰਦ ਦਾ ਆਸਰਾ ਸਹਾਰਾ ਦਿਸਦਾ ਹੈ ਅਤੇ ਉਹ ਕਿਤੇ ਬਾਹਰ ਨਹੀਂ ਹਿਰਦੇ ਘਰ ਵਿਚੋਂ ਹੀ ਲੱਭ ਪੈਂਦਾ ਹੈ ।

1. **ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥**
2. **ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥**
3. **ਗੁਰਮੁਖਿ ਆਵੈ ਜਾਇ ਨਿਸੰਗੁ ॥**
4. **ਪਰਹਰਿ ਮੈਲੁ ਜਲਾਇ ਕਲੰਕੁ ॥**
5. **ਗੁਰਮੁਖਿ ਨਾਦ ਬੇਦ ਬੀਚਾਰੁ ॥**
6. **ਗੁਰਮੁਖਿ ਮਜਨੁ ਚਜੁ ਅਚਾਰੁ ॥**
7. **ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥**
8. **ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥**

**ਪਦ ਅਰਥ** :—ਤੁੋਲਾਵੈ—ਤੋਲਣ ਲਈ ਹੋਰਨਾਂ ਨੂੰ ਪ੍ਰੇਰਦਾ ਹੈ (ਨੋਟ:—ਅੱਖਰ 'ਤ' ਦੇ ਨਾਲ ਦੋ 'ਲਗਾਂ' ਹਨ ( ੋ ) ਅਤੇ ( ੁ ) ਇਥੇ ਅਸਾਂ ( ੁ ) ਪੜ੍ਹਨਾ ਹੈ, ਭਾਵ ਇਸ ਲਫ਼ਜ਼ ਨੂੰ 'ਤੁਲਾਵੈ' ਪੜ੍ਹਨਾ ਹੈ । ਅਸਲ ਲਫ਼ਜ਼ 'ਤੋਲਾਵੈ' ਹੈ) ਨਿਸੰਗੁ—ਬੰਧਨ ਰਹਿਤ । ਪਰਹਰਿ—ਦੂਰ ਕਰ ਕੇ । ਕਲੰਕੁ—ਐਬ, ਵਿਕਾਰ । ਬੀਚਾਰੁ—ਪ੍ਰਮਾਤਮਾਂ ਦੀ ਵੀਚਾਰ । ਮਜਨੁ—ਚੁੱਭੀ, ਇਸ਼ਨਾਨ । ਚਜੁ ਅਚਾਰੁ—ਉਚਾ ਆਚਰਣ । ਗੁਰਮੁਖਿ—ਗੁਰੂ ਦੇ ਸਨਮੁਖ ਮਨੁਖ । ਸਾਰੁ—ਸਰੇਸ਼ਟ ।

**ਅਰਥ** :—

ਪ੍ਰ:—ਸ੍ਰੀ ਜੀਉ ! ਉਸੇ ਪ੍ਰਮੇਸ਼ਰ ਜੀ ਦੇ ਸਰੇਸ਼ਟ ਗੁਣਾਂ ਨੂੰ ਸਾਰੇ ਹੀ ਮਨੁਖ ਕਿਉਂ ਨਹੀਂ ਗਾਉਂਦੇ ?

1. ਉ:—ਹੇ ਪਾਂਡੇ ! ਅਸਲ ਵਿਚ ਗਾਉਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ ਕਿਉਂਕਿ, ਵੇਖੀਦਾ ਹੈ ਕਿ, ਗੁਰਮੁਖ ਹੀ (ਪ੍ਰਭੂ ਦੇ ਗੁਣ) ਗਾਉਂਦਾ ਹੈ ਅਤੇ ਗੁਰਮੁਖ ਹੀ ਪ੍ਰਭੂ ਦੀ ਸਿਫਤ ਉਚਾਰਦਾ ਹੈ ।

2. ਹੇ ਪਾਂਡੇ ! ਗੁਰਮੁਖ ਹੀ (ਪ੍ਰਭੂ ਦੇ ਨਾਮ ਨੂੰ ਆਪਣੇ ਮਨ ਵਿਚ) ਤੋਲਦਾ ਹੈ, (ਅਤੇ ਹੋਰਨਾਂ ਨੂੰ) ਤੋਲਣ ਲਈ ਪ੍ਰੇਰਦਾ ਹੈ, ਭਾਵ ਆਪ ਵੀਚਾਰ ਕਰਦੇ ਹਨ ਅਤੇ ਹੋਰਨਾਂ ਤੋਂ ਵੀਚਾਰ ਕਰਾਉਂਦੇ ਹਨ, ਪ੍ਰੇਰਨਾ ਕਰਦੇ ਹਨ ।

ਪ੍ਰ:—ਸ੍ਰੀ ਜੀਉ ! ਆਖਰ, ਅਜਿਹੇ ਗੁਰਮੁਖ ਨੂੰ ਫਲ ਕੀ ਮਿਲਦਾ ਹੈ ?

3. ਉ:—ਹੇ ਪਾਂਡੇ ! ਅਸਲ ਵਿਚ ਅਜਿਹਾ ਗੁਰਮੁਖ ਹੀ ਜਗਤ ਵਿਚ ਬੰਧਨ ਰਹਿਤ ਆਉਂਦਾ ਹੈ ਤੇ ਬੰਧਨ ਰਹਿਤ ਹੀ ਇਥੋਂ ਜਾਂਦਾ ਹੈ, (ਭਾਵ ਹੈ ਕਿ ਉਹ ਨਾ ਹੀ ਕਿਸੇ ਕਰਮਾਂ ਦੇ ਫਲ ਭੋਗਣ ਆਉਂਦਾ ਹੈ ਅਤੇ ਨਾ ਹੀ ਇਥੋਂ ਕੋਈ ਮੰਦ ਕਰਮਾਂ ਦੇ ਬੰਧਨ ਸਹੇੜ ਕੇ ਲੈ ਜਾਂਦਾ ਹੈ) ।

4. ਹੇ ਪਾਂਡੇ ! ਅਸਲ ਵਿਚ ਉਹ ਗੁਰਮੁਖ ਮਨੁਖ ਮਨ ਦੀ ਮੈਲ ਨੂੰ ਦੂਰ ਕਰ ਕੇ ਵਿਕਾਰਾਂ ਨੂੰ (ਆਪਣੇ ਅੰਦਰੋਂ) ਮੁਕਾ ਚੁਕਾ ਹੁੰਦਾ ਹੈ ਅਤੇ ਅਗਿਆਨ ਕਲੰਕ ਭੀ ਗਵਾ ਦਿਤਾ ਹੈ ।

ਪ੍ਰ:—ਕਿਉਂ ਜੀ ! ਕੀ ਉਹ ਬਾਹਰਲੇ ਨਾਦ ਬੇਦ, ਤੀਰਥ ਇਸ਼ਨਾਨ ਆਦਿਕ ਕੋਈ ਭੀ ਕਰਮ ਨਹੀਂ ਕਰਦਾ ?

5. ਉ:—ਹੇ ਪਾਂਡੇ ! ਉਹ ਨਾਦ ਬੇਦ ਆਦਿਕਾਂ ਦੀ ਵੀਚਾਰ ਤਾਂ ਕਰਦਾ ਹੈ, ਪਰ ਉਸ ਦੇ ਇਹ ਸਾਰੇ ਹੀ ਬਦਲ ਜਾਂਦੇ ਹਨ, ਭਾਵ ਹੈ ਕਿ, ਪ੍ਰਭੂ ਦੇ ਗੁਣਾਂ ਦੀ ਵੀਚਾਰ ਹੀ ਗੁਰਮੁਖਾਂ

ਵਾਸਤੇ ਰਾਗ ਤੇ ਵੇਦ ਹੈ,

6. ਅਤੇ ਉਚਾ ਆਚਰਣ (ਬਨਾਉਣਾ) ਹੀ ਗੁਰਮੁਖਾਂ ਦਾ (ਤੀਰਥ) ਇਸ਼ਨਾਨ ਹੈ।
7. ਹੇ ਪਾਂਡੇ ! ਅਸਲ ਵਿਚ ਗੁਰਮੁਖਾਂ ਲਈ ਸਤਿਗੁਰੂ ਦਾ ਸ਼ਬਦ ਹੀ ਸ੍ਰੇਸ਼ਟ ਅੰਮ੍ਰਿਤ ਹੈ।
8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁਖ (ਸੰਸਾਰ ਸਮੁੰਦਰ ਦਾ) ਪਾਰਲਾ ਬੰਨਾ ਲਭ ਲੈਂਦਾ ਹੈ, (ਭਾਵ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਬਚ ਨਿਕਲਦਾ ਹੈ) ।੨੨।

**ਭਾਵਾਰਥ** :–ਜੋ ਮਨੁਖ ਗੁਰੂ ਦੇ ਦਸੇ ਮਾਰਗ ਤੇ ਚਲਦਾ ਹੈ, ਉਹ ਆਪਣੇ ਮਨ ਨੂੰ ਪ੍ਰਮੇਸ਼ਰ ਜੀ ਦੀ ਪਵਿਤ੍ਰ ਸਿਫਤ ਸਲਾਹ ਵਿਚ ਜੋੜੀ ਰਖਦਾ ਹੈ ਅਤੇ ਇਸ ਜਗਤ ਵਿਚ ਮੰਦੇ ਕਰਮਾਂ ਦੇ ਬੰਧਨ ਨਹੀਂ ਸਹੇੜਦਾ ਤੇ ਸੁਚਾ ਆਚਰਣ ਹੀ ਉਸ ਲਈ ਤੀਰਥਾਂ ਦਾ ਇਸ਼ਨਾਨ ਹੈ, ਗੁਰੂ ਦੇ ਸ਼ਬਦ ਦਾ ਆਸਰਾ ਲੈ ਕੇ ਉਹ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਬਚ ਨਿਕਲਦਾ ਹੈ।

**1. ਚੰਚਲੁ ਚੀਤੁ ਨ ਰਹਈ ਠਾਇ ॥**
**2. ਚੋਰੀ ਮਿਰਗੁ ਅੰਗੂਰੀ ਖਾਇ ॥**
**3. ਚਰਨ ਕਮਲ ਉਰਧਾਰੇ ਚੀਤ ॥**
**4. ਚਿਰੁ ਜੀਵਨੁ ਚੇਤਨੁ ਨਿਤ ਨੀਤ ॥**
**5. ਚਿੰਤਤ ਹੀ ਦੀਸੈ ਸਭੁ ਕੋਇ ॥**
**6. ਚੇਤਹਿ ਏਕੁ ਤਹੀ ਸੁਖੁ ਹੋਇ ॥**
**7. ਚਿਤਿ ਵਸੈ ਰਾਚੈ ਹਰਿ ਨਾਇ ॥**
**8. ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥**

**ਪਦ ਅਰਥ** :–ਠਾਇ–ਥਾਂ ਸਿਰ, ਟਿਕਾਣੇ ਤੇ । ਚੋਰੀ–ਲੁਕ ਲੁਕ ਕੇ । ਮਿਰਗੁ–ਮਨ ਰੂਪ ਹਰਨ । ਅੰਗੂਰੀ–ਨਰਮ ਪਤੀਆਂ, ਨਵੇਂ ਨਵੇਂ ਭੋਗ। ਉਰਧਾਰੇ–(ਜੋ) ਟਿਕਾ ਰਖਦਾ ਹੈ । ਚਿਰੁ ਜੀਵਨ–ਚਿਰੰਜੀਵੀ, ਅਮਰ, ਜਨਮ ਮਰਨ ਤੋਂ ਬਚਿਆ ਹੋਇਆ । ਚੇਤਨੁ–ਸੁਚੇਤ । ਚਿੰਤਤ–ਚਿੰਤਾਤੁਰ। ਸਭੁ ਕੋਇ–ਹਰੇਕ ਜੀਵ । ਚੇਤਹਿ–ਜੋ ਸਿਮਰਦੇ ਹਨ । ਤਹੀ–ਉਥੇ, ਉਨ੍ਹਾਂ ਦੇ ਹਿਰਦੇ ਵਿਚ। ਚਿਤਿ–ਚਿੱਤ ਵਿਚ। ਰਾਚੈ–(ਜੋ) ਮਸਤ ਹੁੰਦਾ ਹੈ। ਨਾਇ–ਨਾਮ ਵਿਚ। ਪਤਿ ਸਿਉ–ਇੱਜਤ ਨਾਲ । ਘਰਿ–ਘਰ ਵਿਚ ।

**ਅਰਥ** :–

**ਪ੍ਰ**:–ਹੇ ਗੁਰੋ ! ਇਹ ਚੰਚਲ ਮਨ ਟਿਕਕੇ ਕਿਉਂ ਨਹੀਂ ਬੈਠਦਾ?

1. **ਉ**:–ਹੇ ਪਾਂਡੇ ! ਇਹ ਮਨ ਨਾਮ ਤੋਂ ਸਖਣਾ ਹੋਣ ਕਰਕੇ ਹੀ ਇਹ ਚੰਚਲ ਮਨ ਟਿਕਕੇ ਨਹੀਂ ਬੈਠਦਾ।
2. ਅਤੇ ਇਹ (ਮਨ) ਹਰਨ ਲੁੱਕ ਲੁੱਕ ਕੇ, ਨਵੇਂ ਨਵੇਂ ਭੋਗ ਭੋਗਦਾ ਹੈ।
3. ਹੇ ਪਾਂਡੇ ! ਜੋ ਮਨੁਖ ਪ੍ਰਭੂ ਜੀ ਦੇ ਕਉਲ ਫੂਲਾਂ ਵਰਗੇ ਸੋਹਣੇ ਚਰਣ (ਆਪਣੇ) ਚਿੱਤ ਵਿਚ ਵਸਾਂਦਾ ਹੈ।
4. ਉਹ ਸਦਾ ਲਈ ਅਮਰ ਤੇ ਸੁਚੇਤ ਹੋ ਜਾਂਦਾ ਹੈ, (ਭਾਵ ਨਾ ਵਿਕਾਰਾਂ ਦੀ ਫਾਹੀ ਵਿਚ ਫਸਦਾ ਹੈ ਅਤੇ ਨਾ ਹੀ ਮੁੜ ਜਨਮਾਂ ਦੇ ਗੇੜ ਵਿਚ ਪੈਂਦਾ ਹੈ)।
5. ਹੇ ਪਾਂਡੇ ! ਜਿਧਰ ਭੀ ਤਕੋ ਚੰਚਲਤਾ ਦੇ ਕਾਰਣ ਹਰੇਕ ਜੀਵ ਹੀ ਚਿੰਤਾਤਰ ਵੇਖੀਦਾ ਹੈ।

**ਪ੍ਰ**:–ਸ੍ਰੀ ਜੀਉ ! ਆਖਰ ਜਗਤ ਵਿਚ ਕੋਈ ਸੁਖੀਆ ਭੀ ਹੈ ?

6. **ਉ**:–ਹੇ ਪਾਂਡੇ ! ਜੋ ਮਨੁਖ ਇਕ ਪ੍ਰਮੇਸ਼ਰ ਜੀ ਨੂੰ ਸਿਮਰਦੇ ਹਨ, ਉਨ੍ਹਾਂ ਦੇ ਹੀ ਹਿਰਦੇ ਵਿਚ ਸੁਖ ਹੁੰਦਾ ਹੈ।

**ਪ੍ਰ**:–ਸ੍ਰੀ ਜੀਉ ! ਮਾਇਕੀ ਭੋਗ ਤਾਂ ਬਹੁਤ ਬਲਵਾਨ ਹੈ, ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ?

7. **ਉ**:–ਹੇ ਪਾਂਡੇ ! ਜਿਸ ਮਨੁਖ ਦੇ ਚਿੱਤ ਵਿਚ ਪ੍ਰਮੇਸ਼ਰ ਜੀ ਆ ਵਸਦਾ ਹੈ ਅਤੇ ਜੋ ਮਨੁਖ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ।
8. ਉਹ ਮਨੁਖ ਮਾਇਕੀ ਭੋਗਾਂ ਵਲੋਂ ਖਲਾਸੀ ਪਾ ਲੈਂਦਾ ਹੈ (ਅਤੇ ਉਹ ਇਥੋਂ) ਇੱਜਤ ਨਾਲ (ਆਪਣੇ ਅਸਲੀ) ਘਰ ਵਿਚ ਜਾਂਦਾ ਹੈ।੨੩।

**ਭਾਵਾਰਥ** :–ਇਹ ਮਨ ਬੜਾ ਹੀ ਚੰਚਲ ਹੈ, ਜੋ ਪ੍ਰਭੂ ਜੀ ਦੀ ਯਾਦ ਤੋਂ ਖੁੰਝ ਕੇ ਸਦਾ ਹੀ ਮਾਇਕੀ ਭੋਗਾਂ ਵਲ ਦੌੜਦਾ ਰਹਿੰਦਾ ਹੈ, ਜਿਸ ਕਰ ਕੇ ਹਮੇਸ਼ਾਂ ਹੀ ਇਹ ਦੁਖ ਸਹੇੜਦਾ ਹੈ, ਪਰ, ਇਕ ਪ੍ਰਮੇਸ਼ਰ ਜੀ ਦਾ ਹੀ ਨਾਮ ਹੈ ਜਿਸ ਦੀ ਬਰਕਤ ਨਾਲ ਮਾਇਕੀ ਭੋਗਾਂ ਵਲੋਂ ਖਲਾਸੀ ਹੁੰਦੀ ਹੈ ਅਤੇ ਮਨ ਵਿਚ ਸਦੀਵੀ ਸੁਖ ਅਨੰਦ ਹਾਸਲ ਹੋ ਆਉਂਦਾ ਹੈ।

**1. ਛੀਜੈ ਦੇਹ ਖੁਲੈ ਇਕ ਗੰਢਿ ॥**
**2. ਛੇਆ ਨਿਤ ਦੇਖਹੁ ਜਗਿ ਹੰਢਿ ॥**
**3. ਧੂਪ ਛਾਵ ਜੇ ਸਮ ਕਰਿ ਜਾਣੈ ॥**
**4. ਬੰਧਨ ਕਾਟਿ ਮੁਕਤਿ ਘਰਿ ਆਣੈ ॥**
**5. ਛਾਇਆ ਛੂਛੀ ਜਗਤੁ ਭੁਲਾਨਾ ॥**
**6. ਲਿਖਿਆ ਕਿਰਤੁ ਧੁਰੇ ਪਰਵਾਨਾ ॥**
**7. ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥**
**8. ਕਾਇਆ ਛੀਜੈ ਭਈ ਸਿਬਾਲੁ ॥੨੪॥**

**ਪਦ ਅਰਥ** :–ਛੀਜੈ–ਨਾਸ ਹੋ ਜਾਂਦਾ ਹੈ। ਗੰਢਿ–(ਪ੍ਰਾਣਾਂ ਦੀ) ਗੰਢ। ਛੇਆ–ਨਾਸ, ਖੈ। ਜਗਿ–ਜਗਤ ਵਿਚ। ਹੰਢਿ–ਫਿਰ ਕੇ, ਭੌਂ ਕੇ । ਧੂਪ ਛਾਵ–ਦੁੱਖ ਸੁੱਖ। ਸਮ–ਬਰਾਬਰ। ਮੁਕਤਿ–ਮਾਇਆ ਦੇ ਪ੍ਰਭਾਵ ਤੋਂ ਖਲਾਸੀ। ਘਰਿ–ਘਰ ਵਿਚ, ਮਨ ਵਿਚ। ਆਣੈ–ਲਿਆਉਂਦਾ ਹੈ। ਛੂਛੀ–ਥੋਥੀ, ਅੰਦਰੋਂ ਕੋਰੀ। ਛਾਇਆ–ਮਾਇਆ । ਧੁਰੇ–ਧੁਰ ਤੋਂ, ਸ਼ੁਰੂ ਤੋਂ। ਕਿਰਤੁ–ਕੀਤੇ ਹੋਏ ਕਰਮਾਂ ਦਾ ਸੰਮੂਹ। ਜਰੂਆ–ਬੁਢੇਪਾ। ਸਿਰਿ–ਸਿਰ ਉਤੇ। ਸਿਬਾਲੁ–ਪਾਣੀ ਦਾ ਜਾਲਾ।

**ਅਰਥ :—**

**ਪ੍ਰ.**—ਸ੍ਰੀ ਜੀਓ ! ਆਖਰ ਇਸ ਦੇਹ ਦੇ ਨਾਸ ਹੋਣ ਦਾ ਅਸਲ ਕਾਰਣ ਕੀ ਹੁੰਦਾ ਹੈ ?

1. **ਉ**:—ਹੇ ਪਾਂਡੇ ! ਅਸਲ ਵਿਚ ਤਾਂ ਜਦੋਂ ਪ੍ਰਾਣੀ ਦੇ (ਪ੍ਰਾਣਾਂ ਦੀ) ਗੰਢ ਖੁਲ੍ਹ ਜਾਂਦੀ ਹੈ, ਤਾਂ ਸਰੀਰ ਨਾਸ ਹੋ ਜਾਂਦਾ ਹੈ। ਭਾਵ ਸਰੀਰ ਟੁੱਟਣ ਨਾਲ ਜੋ ਅੰਗਾਂ ਦੀ ਇਕ ਗੰਢ ਬੱਧੀ ਹੋਈ ਸੀ ਉਹ ਮਾਨੋ ਖੁਲ੍ਹ ਜਾਂਦੀ ਹੈ, ਤੇ ਖਿੰਡ ਪੁੰਡ ਕੇ ਤੱਤ ਖਿਲਰ ਜਾਂਦੇ ਹਨ।
2. ਹੇ ਪਾਂਡੇ ! ਇਹ ਜਗਤ ਨਾਸ ਰੂਪ ਹੈ, ਭਾਵੇਂ ਸਾਰੇ ਹੀ ਜਗਤ ਵਿਚ ਫਿਰ ਕੇ ਵੇਖ ਲਵੋ, (ਭਾਵ ਮੌਤ ਦਾ ਇਹ ਕੌਤਕ) ਨਿਤ ਹੀ ਵਰਤ ਰਿਹਾ ਹੈ।

**ਪ੍ਰ**:—ਹੇ ਗੁਰੋ ! ਇਸ ਜੀਵ ਦੀ ਮਾਇਕੀ ਭੋਗਾਂ ਵਲੋਂ ਖਲਾਸੀ ਕਿਵੇਂ ਹੋ ਸਕਦੀ ਹੈ ?

3. **ਉ**:—ਹੇ ਪਾਂਡੇ ! ਅਸਲ ਵਿਚ ਜੋ ਮਨੁਖ ਇਸ ਜੀਵਨ ਵਿਚ ਵਾਪਰਦੇ ਦੁਖਾਂ ਸੁਖਾਂ ਨੂੰ ਇਕੋ ਜਿਹਾ ਹੀ ਕਰ ਕੇ ਸਮਝ ਲਵੇ।
4. ਤਾਂ ਇਹ ਮਨੁਖ ਮਾਇਆ ਦੇ ਬੰਧਨਾਂ ਨੂੰ ਕੱਟ ਕੇ (ਮਾਇਕੀ ਭੋਗਾਂ ਵਲੋਂ) ਅਜਾਦੀ ਨੂੰ ਆਪਣੇ ਅੰਦਰ ਲੈ ਆਉਂਦਾ ਹੈ, (ਭਾਵ ਆਪਣੇ ਮਨ ਨੂੰ ਮੁਕਤਿ ਰੂਪ ਘਰ ਵਿਚ ਲੈ ਆਉਂਦਾ ਹੈ)।

**ਪ੍ਰ**:—ਹੇ ਗੁਰੋ ! ਇਨ੍ਹਾਂ ਵਿਕਾਰਾਂ ਵਲੋਂ ਹਰੇਕ ਜੀਵ ਨੂੰ ਹੀ ਅਜਾਦੀ ਹਾਸਲ ਕਿਉਂ ਨਹੀਂ ਹੁੰਦੀ ?

5. **ਉ**:—ਹੇ ਪਾਂਡੇ ! ਉਸ ਪ੍ਰਮੇਸ਼ਰ ਜੀ ਨੂੰ ਵਿਸਾਰ ਕੇ ਇਹ ਸਾਰਾ ਹੀ ਜਗਤ ਇਸ ਥੋਥੀ (ਭਾਵ, ਜੋ ਸਾਥ ਤੋੜ ਨਹੀਂ ਨਿਭਾਉਂਦੀ) ਇਸ ਮਾਇਆ ਦੇ ਪਿਆਰ ਵਿਚ ਕੁਰਾਹੇ ਪੈ ਰਿਹਾ ਹੈ।
6. ਹੇ ਪਾਂਡੇ ! ਅਸਲ ਵਿਚ ਤਾਂ ਕਿਸੇ ਦੇ ਭੀ ਵਸ ਵਿਚ ਨਹੀਂ ਜੀਵਾਂ ਦੇ ਮੱਥੇ ਉਤੇ ਇਹੀ ਕਿਰਤ ਰੂਪ ਲੇਖ ਸ਼ੁਰੂ ਤੋਂ ਹੀ ਲਿਖਿਆ ਪਿਆ ਹੈ, (ਭਾਵ, ਸ਼ੁਰੂ ਤੋਂ ਜੀਵਾਂ ਦੇ ਅੰਦਰ ਮਾਇਆ ਦੇ ਮੋਹ ਦੇ ਸੰਸਕਾਰ ਰੂਪ ਲੇਖ ਹੋਣ ਦੇ ਕਾਰਣ ਹੁਣ ਭੀ ਇਹ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ)।
7. ਹੇ ਪਾਂਡੇ ! ਵੇਖ, ਕਾਲ ਤਾਂ ਜਨਮ ਤੋਂ ਹੀ ਸਿਰ ਪਰ ਖਲੋਤਾ ਹੈ, ਆਖਰ ਜਵਾਨੀ ਖਤਮ ਹੋ ਜਾਂਦੀ ਹੈ, ਬੁਢੇਪਾ ਆ ਜਾਂਦਾ ਹੈ, ਅਤੇ ਹੁਣ
8. ਮੌਤ ਸਿਰ ਉਤੇ (ਖੜੀ ਜਾਪਦੀ ਹੈ) ਸਰੀਰ ਕਮਜ਼ੋਰ ਹੋ ਜਾਂਦਾ ਹੈ (ਤੇ ਮਨੁਖ ਦੀ ਚਮੜੀ ਪਾਣੀ ਦੇ) ਜਾਲੇ ਵਾਂਗ ਢਿਲੀ ਹੋ ਜਾਂਦੀ ਹੈ, (ਪਰ, ਫਿਰ ਭੀ ਇਸ ਦੇ ਅੰਦਰੋਂ ਮਾਇਆ ਦਾ ਪਿਆਰ ਨਹੀਂ ਮੁਕਦਾ)।੨੪।

**ਭਾਵਾਰਥ** :—ਇਸ ਸ਼ਬਦ ਵਿਚ ਹਜੂਰ ਮਾਇਆ ਦੀ ਪ੍ਰਬਲਤਾ ਦਰਸਾ ਰਹੇ ਹਨ, ਕਿ ਵੇਖੋ, ਇਹ ਜੀਵ ਨਿਤ ਮੌਤ ਦੇ ਸੱਦੇ ਆਉਂਦੇ ਵੇਖ ਕੇ ਭੀ ਇਸ ਹੋਛੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਆਖਰ ਜੁਆਨੀ ਲੰਘ ਜਾਂਦੀ ਹੈ ਅਤੇ ਬੁਢੇਪਾ ਆ ਜਾਂਦਾ ਹੈ ਹੁਣ ਮੌਤ ਸਿਰ ਤੇ ਆ ਖਲੋਤੀ ਜਾਪਦੀ ਹੈ, ਪਰ ਫਿਰ ਭੀ ਇਸ ਅਗਿਆਨੀ ਜੀਵ ਦੇ ਅੰਦਰੋਂ ਮਾਇਆ ਦਾ ਮੋਹ ਨਹੀਂ ਮੁਕਦਾ। ਅਸਲ ਵਿਚ ਗੁਰੂ ਦੀ ਸ਼ਰਨ ਪ੍ਰਾਪਤ ਕਰਨ ਨਾਲ ਹੀ ਇਸ ਨੂੰ ਇਹ ਸਮਝ ਆਉਂਦੀ ਹੈ ਕਿ ਇਹ ਮਾਇਆ ਦੇ ਸਾਰੇ ਹੀ ਰਸ ਥੋਥੇ ਹਨ, ਇਨ੍ਹਾਂ ਵਿਚ ਲਗ ਕੇ ਜੀਵਨ ਨਾਸ ਹੁੰਦਾ ਹੈ, ਇਹ ਸੋਝੀ ਆਉਣ ਨਾਲ ਫਿਰ ਮਨ ਦੁਖਾਂ ਅਤੇ ਸੁਖਾਂ ਨੂੰ ਇਕੋ ਸਮਾਨ ਕਰ ਕੇ ਜਾਣਦਾ ਹੈ।

1. **ਜਾਪੈ ਆਪਿ ਪ੍ਰਭੂ ਤਿਹੁ ਲੋਇ ॥**
2. **ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥**
3. **ਜਿਉ ਭਾਵੈ ਤਿਉ ਰਾਖਹਿ ਰਾਖੁ ॥**
4. **ਜਸੁ ਜਾਚਉ ਦੇਵੈ ਪਤਿ ਸਾਖੁ ॥**
5. **ਜਾਗਤੁ ਜਾਗਿ ਰਹਾ ਤੁਧੁ ਭਾਵਾ ॥**
6. **ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥**
7. **ਜੈ ਜੈ ਕਾਰੁ ਜਪਉ ਜਗਦੀਸ ॥**
8. **ਗੁਰਮਤਿ ਮਿਲੀਐ ਬੀਸ ਇਕੀਸ ॥੨੫॥**

**ਪਦ ਅਰਥ** :—ਜਾਪੈ-ਜਾਪਦਾ ਹੈ, ਪ੍ਰਗਟ ਹੈ। ਤਿਹੁ ਲੋਇ—ਤਿੰਨਾਂ ਲੋਕਾਂ ਵਿਚ, ਸਾਰੇ ਜਗਤ ਵਿਚ। ਜੁਗਿ ਜੁਗਿ—ਹਰੇਕ ਜੁਗ ਵਿਚ। ਜਾਚਉ—ਜਾਚਉਂ, ਮੈਂ ਮੰਗਦਾ ਹਾਂ। ਦੇਵੈ—(ਤੇਰਾ 'ਜਸ' ਮੈਨੂੰ) ਦੇਂਦਾ ਹੈ। ਪਤਿ ਸਾਖੁ—ਇੱਜਤ ਤੇ ਨਾਮਣਾ। ਤੁਧੁ -ਤੈਨੂੰ। ਜਗਦੀਸ ਜੈ ਜੈਕਾਰੁ-ਜਗਤ ਦੇ ਮਾਲਕ ਦੀ ਜੈਜੈਕਾਰ। ਜੈ—ਜਿੱਤ। ਜੈਕਾਰੁ—ਸਦਾ ਦੀ ਜਿੱਤ। ਬੀਸ—ਵੀਹ ਵਿਸਵੇ, ਜਰੂਰ। ਇਕੀਸ—ਇਕ ਈਸ ਨੂੰ, ਇਕ ਮਾਲਕ ਨੂੰ।

**ਅਰਥ :—**

**ਪ੍ਰ**:—ਸ੍ਰੀ ਜੀਓ ! ਜਿਸ ਦਾ ਨਾਮ ਸਿਮਰਦੇ ਰਹਿਣ ਦੀ ਆਪ ਪ੍ਰੇਰਨਾ ਕਰਦੇ ਹੋ, ਉਸ ਨੂੰ ਕਿਵੇਂ ਅਨੁਭਵ ਕਰੀਏ ?

1. **ਉ**:—ਹੇ ਪਾਂਡੇ ! ਉਸ ਨੂੰ ਇਉਂ ਹੀ ਅਨੁਭਵ ਕਰ ਕਿ, ਉਹ ਆਪ ਹੀ ਸਾਰੇ ਜਗਤ ਵਿਚ ਪ੍ਰਗਟ ਰੂਪ ਹੈ। ਭਾਵ ਤਿੰਨਾਂ ਹੀ ਲੋਕਾਂ ਵਿਚ ਵਿਆਪਕ ਹੈ।
2. ਜੋ ਸਦਾ ਹੀ (ਜੀਵਾਂ ਦਾ) ਦਾਤਾ ਹੈ ਤੇ (ਜਿਸ ਤੋਂ ਬਿਨਾ) ਹੋਰ ਕੋਈ ਭੀ (ਦਾਤਾ) ਨਹੀਂ ਹੈ।

**ਪ੍ਰ**:—ਸ੍ਰੀ ਜੀਓ ! ਆਖਰ ਮੈਂ ਆਪਣੀ ਰਖਿਆ ਲਈ ਬੇਨਤੀ ਕਿਵੇਂ ਕਰਾਂ ?

3. **ਉ**:—ਹੇ ਪਾਂਡੇ ! ਉਸ ਗੋਪਾਲ ਓਅੰਕਾਰ ਅਗੇ ਇਉਂ ਅਰਦਾਸ ਕਰ ਕਿ, ਹੇ ਪ੍ਰਭੂ ! ਜਿਵੇਂ ਤੂੰ ਮੈਨੂੰ ਰਖਣਾ ਚਾਹੁੰਦਾ ਹੈਂ, ਤਿਵੇਂ ਹੀ ਰਖ ਲਓ।

4. (ਪਰ) ਮੈਂ ਤੇਰੀ ਸਿਫਤ ਸਲਾਹ ਦੀ ਹੀ ਤੈਥੋਂ ਦਾਤ ਮੰਗਦਾ ਹਾਂ, ਕਿਉਂਕਿ, ਤੇਰੀ ਸਿਫਤ ਹੀ ਮੈਨੂੰ ਇੱਜਤ ਤੇ ਨਾਮਣਾ ਦੇਂਦੀ ਹੈ।
5. ਹੇ ਪ੍ਰਭੂ ਜੀ ! ਜੇ ਮੈਂ ਤੈਨੂੰ ਚੰਗਾ ਲਗਾਂ ਤਾਂ ਮੈਂ ਸਦਾ ਹੀ ਜਾਗਦਾ ਰਹਾਂ, (ਭਾਵ ਮਾਇਆ ਦੇ ਹਲਿਆਂ ਤੋਂ ਸੁਚੇਤ ਰਹਾਂ)।
6. ਹੇ ਸਾਈਂ ਜੀ ! ਜੇ ਤੂੰ ਮੈਨੂੰ (ਆਪਣੇ ਵਿਚ) ਜੋੜੀ ਰਖੇਂ ਤਾਂ ਮੈਂ ਤੇਰੇ (ਚਰਨਾਂ) ਵਿਚ ਲੀਨ ਰਹਾਂ।
7. ਹੇ ਜਗਤ ਦੇ ਮਾਲਕ ਪ੍ਰਭੂ ਜੀ ! ਮੈਂ (ਤੇਰੀ ਹੀ) ਸਦਾ ਜੈਜੈਕਾਰ ਆਖਦਾ ਹਾਂ।
8. ਹੇ ਪਾਂਡੇ ! ਇਸ ਤਰ੍ਹਾਂ, ਸਤਿਗੁਰੂ ਦੀ ਮੱਤ ਲੈ ਕੇ, ਵੀਹ ਵਿਸਵੇ ਇਕ ਪ੍ਰਮੇਸ਼ਰ ਜੀ ਨੂੰ ਮਿਲ ਸਕੀਦਾ ਹੈ।੨੫।

**ਭਾਵਾਰਥ** :—ਭਾਵੇਂ ਮਾਇਆ ਅਤਿਅੰਤ ਹੀ ਪ੍ਰਬਲ ਹੈ, ਪਰ ਸਤਿਗੁਰੂ ਦੇ ਦਸੇ ਹੋਏ ਰਾਹ ਉਤੇ ਤੁਰ ਕੇ ਪ੍ਰਮਾਤਮਾਂ ਪਾਸੋਂ ਉਸ ਦੀ ਸਿਫਤ ਸਲਾਹ ਦੀ ਦਾਤ ਮੰਗਦੇ ਰਹੀਏ, ਤਾਂ ਇਸ ਤਰ੍ਹਾਂ ਮਾਇਆ ਦੇ ਹਲਿਆਂ ਤੋਂ ਸਦਾ ਹੀ ਸੁਚੇਤ ਰਹਿ ਕੇ ਜੀਵਨ ਭਰ ਸੁਖ ਪ੍ਰਾਪਤ ਕਰ ਸਕੀਦਾ ਹੈ।

**1. ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥**
**2. ਝੂਰਿ ਮਰੈ ਦੇਖੈ ਪਰਮਾਦੁ ॥**
**3. ਜਨਮਿ ਮੂਏ ਨਹੀ ਜੀਵਣ ਆਸਾ ॥**
**4. ਆਇ ਚਲੇ ਭਏ ਆਸ ਨਿਰਾਸਾ ॥**
**5. ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥**
**6. ਕਾਲੁ ਨ ਚਾਂਪੈ ਹਰਿ ਗੁਣ ਗਾਇ ॥**
**7. ਪਾਈ ਨਵ ਨਿਧਿ ਹਰਿ ਕੈ ਨਾਇ ॥**
**8. ਆਪੇ ਦੇਵੈ ਸਹਜਿ ਸੁਭਾਇ ॥੨੬॥**

**ਪਦ ਅਰਥ** :—ਝਖਿ ਬੋਲਣੁ—ਝਖਾਂ ਮਾਰਨਾਂ, ਖੇਹ ਖੁਆਰੀ, ਮੰਦਾ ਰਜਤਾ। ਕਿਆ—ਕੀ ? (ਭਾਵ ਵਿਅਰਥ)। ਸਿਉ—ਨਾਲ। ਵਾਦੁ—ਚਰਚਾ ਬਹਿਸ। ਝੂਰਿ ਮਰੈ—ਝੂਰ ਝੂਰ ਮਰਦਾ ਹੈ, ਦੁਖੀ ਰਹਿੰਦਾ ਹੈ। ਪਰਮਾਦ—ਹੰਕਾਰ। ਦੇਖੈ ਪਰਮਾਦੁ—ਅਹੰਕਾਰ ਵੇਖਦਾ ਹੈ, ਉਸ ਮਨੁਖ ਦੀਆਂ ਅੱਖਾਂ ਸਾਹਮਣੇ ਅਹੰਕਾਰ ਟਿਕਿਆ ਰਹਿੰਦਾ ਹੈ। ਜੀਵਣ ਆਸਾ—ਸੁਚੇ ਆਤਮਕ ਜੀਵਨ ਦੀ ਆਸ। ਆਸ ਨਿਰਾਸਾ—ਆਸ਼ਾ ਤੋਂ ਨਿਰਾਸ ਹੋ ਕੇ, ਕੋਈ ਖੱਟੀ ਖੱਟਣ ਤੋਂ ਬਿਨਾ ਹੀ। ਮਾਟੀ ਰਲਿ ਜਾਇ—ਮਿਟੀ ਵਿਚ ਮਿਲ ਜਾਂਦਾ ਹੈ ਜੀਵਨ ਵਿਅਰਥ ਗੁਆ ਜਾਂਦਾ ਹੈ। ਚਾਂਪੈ—ਦਬਾਉ ਪਾਂਦਾ ਹੈ। ਨਵ ਨਿਧਿ—(ਧਰਤੀ ਦੇ) ਨੌ ਖਜਾਨੇ, ਧਰਤੀ ਦਾ ਸਾਰਾ ਧਨ। ਨਾਇ—ਨਾਮ (ਸਿਮਰਨ) ਦੀ ਰਾਹੀਂ। ਸਹਜਿ ਸੁਭਾਇ—ਆਪਣੀ ਮਰਜ਼ੀ ਅਨੁਸਾਰ।

**ਅਰਥ** :—

**ਪ੍ਰ**:—ਹੇ ਗੁਰੋ ! ਅਸੀਂ ਸੰਸਾਰੀ ਲੋਕ ਹਾਂ, ਇਸ ਲਈ ਸਾਨੂੰ ਮਾਇਆ ਦੀ ਲੋੜ ਬਣੀ ਰਹਿੰਦੀ ਹੈ, ਉਸ ਮਾਇਆ ਵਾਸਤੇ ਸਾਨੂੰ ਲੋਕਾਂ ਨਾਲ ਝਗੜਨਾ ਭੀ ਪੈਂਦਾ ਹੈ, ਪਰ ਇਸ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

1. **ਉ**:—ਹੇ ਪਾਂਡੇ ! ਸੱਚ ਤਾਂ ਇਹੋ ਹੀ ਹੈ ਕਿ ਹਿਰਦੇ ਵਿਚੋਂ ਨਾਮ ਦਾ ਸਿਮਰਨ ਤਿਆਗ ਕੇ ਸਿਰਫ ਮਾਇਆ ਵਾਸਤੇ ਹੀ ਜਗਤ ਨਾਲ ਝਗੜਾ ਸਹੇੜਦੇ ਰਹਿਣਾ (ਇਹ) ਵਿਅਰਥ ਹੈ, ਇਹ ਤਾਂ (ਸਮਝੋ ਕਿ) ਝਖਾਂ ਮਾਰਨ ਵਾਲੀ ਗੱਲ ਹੈ।
2. ਹੇ ਪਾਂਡੇ ! ਜੋ ਮਨੁਖ ਪ੍ਰਮੇਸ਼ਰ ਜੀ ਦਾ ਸਿਮਰਨ ਛਡ ਕੇ ਝਗੜੇ ਵਾਲੇ ਰਾਹ ਪੈਂਦਾ ਹੈ, ਉਹ ਆਖਰ ਝੁਰ ਝੁਰ ਕੇ ਮਰਦਾ ਹੈ, (ਭਾਵ ਉਹ ਅੰਦਰੋਂ ਅਸ਼ਾਂਤ ਹੀ ਰਹਿੰਦਾ ਹੈ, ਕਿਉਂਕਿ, ਉਸ ਦੇ ਅੱਖਾਂ ਸਾਹਮਣੇ (ਕੇਵਲ ਮਾਇਆ ਦਾ) ਅਹੰਕਾਰ ਹੀ ਫਿਰਦਾ ਰਹਿੰਦਾ ਹੈ।
3. ਹੇ ਪਾਂਡੇ ! ਅਸਲ ਵਿਚ ਅਜਿਹੇ ਬੰਦੇ ਜਨਮ ਮਰਨ ਦੇ ਗੇੜ ਵਿਚ (ਹੀ) ਪਏ ਰਹਿੰਦੇ ਹਨ, (ਉਨ੍ਹਾਂ ਲੋਕਾਂ ਤੋਂ) ਸੁਚੇ ਆਤਮਕ ਜੀਵਨ
4. ਦੀ ਆਸ ਨਹੀਂ ਹੋ ਸਕਦੀ. (ਇਸ ਲਈ) ਉਹ ਬੰਦੇ ਜਗਤ ਤੋਂ ਕੋਈ ਖੱਟੀ ਖੱਟਣ ਤੋਂ ਬਿਨਾ ਹੀ ਤੁਰ ਜਾਂਦੇ ਹਨ।
5. ਹੇ ਪਾਂਡੇ ! ਇਹ ਤਾਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਨਾਮ ਨੂੰ ਵਿਸਾਰਨ ਵਾਲਾ ਮਨੁਖ ਦੁਨੀਆਂ ਦੇ ਝੰਬੇ-ਲਿਆਂ ਵਿਚ ਪਰਚੇ ਰਹਿਣ ਦੇ ਕਾਰਣ ਇਸੇ ਖਪਾਣੇ ਵਿਚ ਖੱਪ ਖੱਪ ਕੇ ਮਿਟੀ ਵਿਚ ਰਲ ਜਾਂਦਾ ਹੈ, ਭਾਵ ਜੀਵਨ ਵਿਅਰਥ ਗਵਾ ਜਾਂਦਾ ਹੈ।

**ਪ੍ਰ**:—ਸ੍ਰੀ ਜੀਉ ! ਆਖਰ, ਕਾਲ ਤੋਂ ਕਿਵੇਂ ਬਚਾ ਹੋ ਸਕਦਾ ਹੈ ?

6. **ਉ**:—ਹੇ ਪਾਂਡੇ ! ਜੋ ਮਨੁਖ ਪ੍ਰਮੇਸ਼ਰ ਜੀ ਦੇ ਗੁਣ ਗਾਉਂਦਾ ਹੈ, ਉਸ ਨੂੰ ਤਾਂ ਫਿਰ ਕਦੇ ਵੀ ਮੌਤ ਦਾ ਡਰ ਪੋਹ ਨਹੀਂ ਸਕਦਾ।
7. ਹੇ ਪਾਂਡੇ ! ਉਹ ਮਨੁਖ ਤਾਂ ਪ੍ਰਭੂ ਜੀ ਦੇ ਨਾਮ ਦੀ ਬਰਕਤ ਨਾਲ ਮਾਨੋਂ, ਸਾਰੀ ਹੀ ਧਰਤੀ ਦਾ ਧਨ ਹਾਸਲ ਕਰ ਲੈਂਦਾ ਹੈ।
8. ਪਰ, ਹੇ ਪਾਂਡੇ ! ਇਹ ਦਾਤ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਸ ਨੂੰ ਕਿ; ਪ੍ਰਭੂ ਆਪ ਹੀ ਆਪਣੀ ਰਜ਼ਾ ਅਨੁਸਾਰ ਦੇਂਦਾ ਹੈ।੨੬।

**ਭਾਵਾਰਥ** :—ਜੋ ਮਨੁਖ ਮਾਇਆ ਦੀ ਪ੍ਰਾਪਤੀ ਖਾਤਰ ਜਗਤ ਨਾਲ ਹਰ ਵਕਤ ਝਗੜੇ ਹੀ ਸਹੇੜਦਾ ਰਹਿੰਦਾ ਹੈ ਤਾਂ ਉਸ ਦੇ ਅੰਤਰ ਆਤਮੇਂ ਸਮਝੋ ਕਿ ਸੁੱਚੇ ਆਤਮਕ ਜੀਵਨ ਦੀ ਪ੍ਰਾਪਤੀ ਲਈ ਆਸ ਹੀ ਨਹੀਂ ਉਪਜ ਸਕਦੀ, ਪਰ ਜੇ ਪ੍ਰਭੂ ਜੀ ਦੇ ਨਾਮ ਦੀ ਅਮੋਲਕ ਦਾਤ ਹਾਸਲ ਹੋ ਜਾਏ ਤਾਂ ਨਾਮ

ਦੀ ਬਰਕਤ ਨਾਲ ਧਰਤੀ ਦੀ ਜਿਤਨੀ ਭੀ ਦੌਲਤ ਹੈ, ਉਸ ਦੀ ਪਰਵਾਹ ਹੀ ਨਹੀਂ ਰਹਿੰਦੀ, ਸੋ ਹੁਕਮੀ ਬੰਦਾ ਬਣਨ ਦੀ ਥਾਂ ਜੋ ਅਗੇ ਬੋਲਣ ਜਾਂ ਬਹਿਸਾਂ ਕਰਨ ਨਾਲ ਮਨੁਖ ਆਪੇ ਖਿਝਦਾ ਤੇ ਤੰਗ ਰਹਿੰਦਾ ਹੈ। ਸੋ, ਸੁਖੀ ਜੀਵਨ ਕੇਵਲ ਪ੍ਰਮੇਸ਼ਰ ਜੀ ਦੇ ਗੁਣ ਗਾਉਂਦੇ ਰਹਿਣ ਵਿਚ ਹੀ ਹੈ।

**1. ਵਿਆਨੋ ਬੋਲੈ ਆਪੇ ਬੂਝੈ ॥**
**2. ਆਪੇ ਸਮਝੈ ਆਪੇ ਸੂਝੈ ॥**
**3. ਗੁਰ ਕਾ ਕਹਿਆ ਅੰਕਿ ਸਮਾਵੈ ॥**
**4. ਨਿਰਮਲ ਸੂਚੇ ਸਾਚੋ ਭਾਵੈ ॥**
**5. ਗੁਰੁ ਸਾਗਰੁ ਰਤਨੀ ਨਹੀ ਤੋਟ ॥**
**6. ਲਾਲ ਪਦਾਰਥ ਸਾਚੁ ਅਖੋਟ ॥**
**7. ਗੁਰਿ ਕਹਿਆ ਸਾ ਕਾਰ ਕਮਾਵਹੁ ॥**
**8. ਗੁਰ ਕੀ ਕਰਣੀ ਕਾਹੇ ਧਾਵਹੁ ॥**
**9. ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥**

**ਪਦ ਅਰਥ**:—ਵਿਆਨੋ—ਵਿਆਨੁ,ਗਿਆਨ। ਆਪੇ—(ਗੁਰੂ ਵਿਚ ਪ੍ਰਭੂ) ਆਪ ਹੀ। ਸੂਝੈ—ਵੇਖਦਾ ਹੈ। ਅੰਕਿ—(ਜਿਨ੍ਹਾਂ ਮਨੁਖਾਂ ਦੇ) ਹਿਰਦੇ ਵਿਚ। ਭਾਵੈ—ਪਿਆਰਾ ਲਗਦਾ ਹੈ। ਰਤਨੀ—ਰਤਨਾਂ ਦੀ। ਤੋਟ—ਕਮੀਂ, ਘਾਟਾ। ਅਖੋਟ—ਅਖੁੱਟ, ਅਮੁੱਕ, ਨਾ ਮੁਕਣ ਵਾਲੇ। ਗੁਰਿ—ਗੁਰੂ ਨੇ। ਕਾਹੇ ਧਾਵਹੁ—ਕਿਉਂ ਦੌੜਦੇ ਹਉ ?। ਸਾਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ।

**ਅਰਥ :—**

**ਪ੍ਰ**:—ਸ੍ਰੀ ਜੀਉ ! ਅਸੀਂ ਮਲੀਨ ਮਤਿ ਵਾਲੇ ਜੀਵ ਹਾਂ ਸਾਨੂੰ ਉਸ ਸਾਈਂ ਜੀ ਦੇ ਸਮਝਣ ਲਈ ਸੋਝੀ ਨਹੀਂ, ਆਪ ਹੀ ਦਸੋ ਕਿ, ਉਸ ਨੂੰ ਕਿਵੇਂ ਅਨੁਭਵ ਕਰੀਏ ?

1. **ਉ**:—ਹੇ ਪਾਂਡੇ ! ਅਸਲ ਵਿਚ ਉਸ ਸਾਈਂ ਜੀ ਨੂੰ ਇਉਂ ਹੀ ਅਨੁਭਵ ਕਰਦੇ ਰਹੋ ਕਿ, ਉਹ ਸਤਿਗੁਰੂ ਰੂਪ ਹੋ ਕੇ ਪ੍ਰਭੂ ਜੀ ਆਪ ਹੀ ਗਿਆਨ ਉਚਾਰਨ ਕਰਦਾ ਹੈ,
2. ਆਪ ਹੀ ਇਸ ਗਿਆਨ ਨੂੰ ਸੁਣਦਾ ਸਮਝਦਾ ਹੈ ਅਤੇ ਵੀਚਾਰਦਾ ਹੈ।
3. ਹੇ ਪਾਂਡੇ ! ਸੁਣ, ਜਿਨ੍ਹਾਂ ਮਨੁਖਾਂ ਦੇ ਹਿਰਦੇ ਵਿਚ ਸਤਿਗੁਰੂ ਦਾ ਦਸਿਆ ਹੋਇਆ (ਗਿਆਨ) ਆ ਵਸਦਾ ਹੈ।
4. ਉਹ ਮਨੁਖ ਪਵਿਤ੍ਰ ਸੁਚੇ ਹੋ ਜਾਂਦੇ ਹਨ, ਉਨ੍ਹਾਂ ਨੂੰ (ਕੇਵਲ) ਸੱਚਾ ਪ੍ਰਭੂ ਹੀ ਪਿਆਰਾ ਲਗਦਾ ਹੈ।

**ਪ੍ਰ**:—ਸ੍ਰੀ ਜੀਉ ! ਉਨ੍ਹਾਂ ਮਨੁਖਾਂ ਦੇ ਅੰਦਰ, ਗੁਰੂ ਬਾਰੇ ਕੀ ਨਿਸਚਾ ਹੋ ਜਾਂਦਾ ਹੈ ?

5-6 **ਉ**:—ਹੇ ਪਾਂਡੇ ! ਉਹ ਆਪਣੇ ਅੰਦਰ ਇਉਂ ਹੀ ਨਿਸਚਾ ਰਖਦੇ ਹਨ ਕਿ, ਸਤਿਗੁਰੂ ਜੀ ਸਮੁੰਦਰ ਰੂਪ ਹੈ ਅਤੇ ਉਸ ਵਿਚ (ਪ੍ਰਮੇਸ਼ਰ ਜੀ ਦੇ ਗੁਣਾਂ ਰੂਪ) ਰਤਨਾਂ ਦੀ ਕੋਈ ਭੀ ਕਮੀਂ ਨਹੀਂ, ਉਹ ਸੱਚੇ ਪ੍ਰਭੂ ਦਾ ਰੂਪ ਹੈ, ਲਾਲਾਂ ਦਾ ਅਮੁੱਕ (ਖਜਾਨਾਂ) ਹੈ, (ਭਾਵ, ਸਤਿਗੁਰੂ ਵਿਚ ਬੇਅੰਤ ਰੱਬੀ ਗੁਣ ਹਨ)।

**ਪ੍ਰ**:—ਸ੍ਰੀ ਜੀਉ ! ਆਖਰ, ਸਾਨੂੰ ਦਸੋ ਕਿਹੜੀ ਕਰਨੀ, ਕਰਨ ਯੋਗ ਹੈ ?

7. **ਉ**:—ਹੇ ਪਾਂਡੇ ! ਸੱਚ ਤਾਂ ਇਹੋ ਹੀ ਹੈ ਕਿ, ਸਤਿਗੁਰਾਂ ਦੀ ਦਸੀ ਕਰਣੀ ਤੋਂ (ਉਕਾ ਹੀ) ਪਰੇ ਨਾ ਦੌੜੋ।
8. ਹੇ ਪਾਂਡੇ ! ਉਹ ਹੀ ਕਾਰ ਕਰੋ, ਜੋ ਕਿ ਸਤਿਗੁਰਾਂ ਨੇ ਦਸੀ ਹੈ। (ਜ਼ਾਂ) ਹੇ ਪਾਂਡੇ ! ਗੁਰੂ ਦੀ ਕਰਣੀ ਵਲ ਕਿਉਂ ਭੱਜਦੇ ਹੋ ? ਕਿਉਂਕਿ, ਉਹ ਕਰਣੀ ਉਸ ਦੇ ਚੋਜ ਹੋ ਸਕਦੇ ਹਨ, ਜੋ ਸਾਡੀ ਸਮਝ ਤੋਂ ਪਰੇ ਹੋਣ।
9. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਇਸ ਤਰ੍ਹਾਂ, ਸਤਿਗੁਰੂ ਦੀ ਸਿਖਿਆ ਲੈ ਕੇ ਸੱਚੇ ਪ੍ਰਭੂ ਵਿਚ ਲੀਨ ਹੋ ਜਾਓਗੇ।੨੭।

**ਭਾਵਾਰਥ** :—ਹਰ ਬੰਦਾ ਆਪਣੇ ਜੀਵਨ ਨੂੰ ਉਚਾ ਤੇ ਸੁੱਚਾ ਬਨਾਉਣ ਲਈ ਅਨੇਕਾਂ ਸਾਧਨ ਕਰਦਾ ਹੈ, ਪਰ ਗੁਰੂ ਦੇ ਦਸੇ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਅਤੇ ਗੁਰੂ ਦੀ ਦਸੀ ਹੋਈ ਕਾਰ ਵਲੋਂ ਪਰੇ ਨਾ ਦੌੜਨਾ ਇਹੋ ਹੀ ਇਕ ਉਚਾ ਜੀਵਨ ਬਨਾਉਣ ਦਾ ਸੱਚਾ ਸਾਧਨ ਹੈ, ਇਸੇ ਤਰੀਕੇ ਨਾਲ ਪ੍ਰਮੇਸ਼ਰ ਜੀ ਨਾਲ ਮਿਲਾਪ ਹੋ ਸਕਦਾ ਹੈ, ਕਿਉਂਕਿ, ਉਸ ਪ੍ਰਮੇਸ਼ਰ ਜੀ ਨੇ ਗੁਰੂ ਵਿਚ ਬਹੁਤ ਹੀ ਗੁਣ ਰਖੇ ਹਨ, ਸੋ ਸਾਨੂੰ ਚਾਹੀਦਾ ਹੈ ਕਿ ਗੁਰੂ ਦੇ ਦਸੇ ਬਚਨਾਂ ਨੂੰ ਕਮਾਈਏ, ਜੇ ਉਸ ਦੀ ਕਰਣੀ ਸਮਝ ਵਿਚ ਨਾ ਆਵੇ ਤਾਂ ਸਾਨੂੰ ਅਗੋਂ ਤਰਕਬਾਜ਼ੀ ਨਹੀਂ ਕਰਨੀ ਚਾਹੀਦੀ, ਗੁਰੂ ਵਲੋਂ ਕਦੇ ਭੀ ਸਾਨੂੰ ਅਸ਼ਰਧਕ ਨਹੀਂ ਹੋਣਾ ਚਾਹੀਦਾ, ਇਹੋ ਹੀ ਇਕ ਸਿਦਕੀ ਸਿੱਖ ਹੋਣ ਦੀ ਪਛਾਣ ਹੈ।

**1. ਟੂਟੈ ਨੇਹੁ ਕਿ ਬੋਲਹਿ ਸਹੀ ॥**
**2. ਟੂਟੈ ਬਾਹ ਦੁਹੂ ਦਿਸ ਗਹੀ ॥**
**3. ਟੂਟਿ ਪਰੀਤਿ ਗਈ ਬੁਰ ਬੋਲਿ ॥**
**4. ਦੁਰਮਤਿ ਪਰਹਰਿ ਛਾਡੀ ਢੋਲਿ ॥**
**5. ਟੂਟੈ ਗੰਠਿ ਪੜੈ ਵੀਚਾਰਿ ॥**
**6. ਗੁਰਸਬਦੀ ਘਰਿ ਕਾਰਜੁ ਸਾਰਿ ॥**
**7. ਲਾਹਾ ਸਾਚੁ ਨ ਆਵੈ ਤੋਟਾ ॥**
**8. ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥**

**ਪਦ ਅਰਥ** :—ਨੇਹੁ—ਪਿਆਰ। ਕਿ—ਜੇ। ਸਹੀ—ਸਾਹਮਣੇ। ਕਿ ਬੋਲਹਿ—ਜੇ ਅਸੀਂ ਮੂੰਹ ਤੇ ਸੱਚੀ ਗੱਲ ਲਾ ਕੇ ਆਖੀਏ। ਦਿਸ—ਪਾਸਾ, ਤਰਫ। ਗਹੀ—ਪਕੜੀ ਹੋਈ। ਬੁਰ ਬੋਲਿ ਬੁਰੇ ਬੋਲ ਨਾਲ। ਪਰਹਰਿ ਛਾਡੀ—ਤਿਆਗ ਦਿਤੀ। ਢੋਲਿ—ਢੋਲੇ ਨੇ, ਖਸਮ ਨੇ। ਟੂਟੈ ਗੰਠਿ—ਗੰਢ ਖੁਲ੍ਹ ਜਾਂਦੀ ਹੈ, ਮੁਸ਼ਕਲ ਹੱਲ ਹੋ ਜਾਂਦੀ ਹੈ। ਪੜੈ ਵੀਚਾਰ—ਜੇ ਮਨ ਵਿਚ ਚੰਗੀ ਸੋਚ ਪੈ ਜਾਏ, ਜੇ ਚੰਗੀ ਵੀਚਾਰ ਫੁਰ

ਜਾਏ। ਘਰਿ–ਘਰ ਵਿਚ, ਮਨ ਵਿਚ। ਸਾਰਿ–ਸੰਭਾਲ। ਮੋਟਾ–ਵਡਾ।

**ਅਰਥ** :–

**ਪ੍ਰ**:–ਹੇ ਗੁਰੋ ! ਕਈ ਵਾਰੀ, ਵੇਖੀਦਾ ਹੈ ਕਿ ਮਿੱਤ੍ਰਾਂ ਨਾਲ ਪਰਸਪਰ ਸੁਭਾਵਕ ਹੀ ਬੋਲਣ ਨਾਲ ਪਿਆਰ ਟੁੱਟ ਜਾਂਦਾ ਹੈ, ਤਾਂ ਇਸ ਦਾ ਅਸਲ ਕਾਰਣ ਕੀ ਹੈ ?

1. **ਉ**:–ਹੇ ਪਾਂਡੇ ! ਜੋ ਪਰਸਪਰ ਪਿਆਰ ਹੈ, ਉਹ ਪਿਆਰ ਕਿਸੇ ਨੂੰ ਸਾਹਮਣੇ (ਲਾ ਕੇ) ਗਲ ਆਖਿਆਂ ਟੁੱਟ ਜਾਂਦਾ ਹੈ. (ਭਾਵ ਹੈ ਕਿ, ਸਾਹਮਣੇ ਬੋਲਣ ਨਾਲ ਨੇਹੁ ਟੁੱਟ ਜਾਂਦਾ ਹੈ, (ਸੋ, ਸੁਖ ਹੁਕਮ ਮੰਨਣ ਵਿਚ ਹੀ ਹੈ)।

**ਪ੍ਰ**:–ਕਿਉਂ ਜੀ ! ਉਸ ਪਿਆਰ ਟੁੱਟਣ ਬਾਰੇ ਕੋਈ ਉਦਾਹਰਣ ਦਿਓ ?

2. **ਉ**:–ਹੇ ਪਾਂਡੇ ! ਜਿਵੇਂ ਕਿ, ਦੋ ਪਾਸੀਂ ਖਿਚਣ ਨਾਲ ਬਾਂਹ ਟੁੱਟ ਜਾਂਦੀ ਹੈ।
3. ਹੇ ਪਾਂਡੇ ! ਏਸੇ ਤਰ੍ਹਾਂ, ਮੰਦਾ ਬੋਲ ਬੋਲਿਆਂ ਪਿਆਰ ਟੁੱਟ ਜਾਂਦਾ ਹੈ।
4. ਭੈੜੀ ਇਸਤ੍ਰੀ ਨੂੰ (ਮੰਦਾ ਬੋਲਣ ਦੇ ਦੋਸ਼ ਵਿਚ) ਖਸਮ ਛੱਡ ਦੇਂਦਾ ਹੈ।

**ਪ੍ਰ**:–ਕਿਉਂ ਜੀ ? ਕੀ, ਉਹ ਟੁੱਟੀ ਹੋਈ ਗੰਢ ਮੁੜ ਭੀ ਸੰਵਰ ਸਕਦੀ ਹੈ ?

5. **ਉ**:–ਹੇ ਪਾਂਡੇ ! ਜੇ ਚੰਗੀ ਵੀਚਾਰ ਫੁਰ ਪਏ ਤਾਂ ਕੋਈ (ਪਿਛੇ ਵਾਪਰੀ ਹੋਈ) ਮੁਸ਼ਕਲ ਭੀ ਹਲ ਹੋ ਜਾਂਦੀ ਹੈ, ਭਾਵ ਕਿ, ਜਿਵੇਂ ਟੁਟੀ ਹੋਈ ਗੰਢ ਮੁੜ ਸੌਰ ਸਕਦੀ ਹੈ, ਇਸੇ ਤਰ੍ਹਾਂ ਵੀਚਾਰ ਦੁਆਰਾ, ਟੁੱਟਿਆ ਹੋਇਆ ਸੰਬੰਧ ਫਿਰ ਜੁੜ ਸਕਦਾ ਹੈ, ਜੇ ਮਨੁਖ ਵੀਚਾਰ ਕਰੇ ਕਿ ਮੈਂ ਭੁੱਲ ਕੀਤੀ ਸੀ ਤੇ ਕਿਉਂ ਵਿਛੜਿਆਂ ਸਾਂ।
6. ਹੇ ਪਾਂਡੇ ! ਇਸੇ ਤਰ੍ਹਾਂ, ਤੂੰ ਭੀ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਮਨ ਵਿਚ ਉਸ ਸਾਈਂ ਜੀ ਦੇ ਨਾਮ ਸਿਮਰਨ ਦਾ ਕੰਮ ਸੰਭਾਲ, ਇਸ ਤਰ੍ਹਾਂ ਪ੍ਰਮੇਸ਼ਰ ਜੀ ਵਲੋਂ ਪਈ ਹੋਈ ਗੰਢ ਖੁਲ੍ਹ ਜਾਂਦੀ ਹੈ।
7. ਹੇ ਪਾਂਡੇ ! ਫਿਰ ਇਸ ਪਾਸੇ ਵਲੋਂ ਕਦੇ ਘਾਟਾ ਨਹੀਂ ਪੈਂਦਾ, ਉਸ ਪ੍ਰਭੂ ਦੇ ਨਾਮ ਦਾ ਸਦਾ ਟਿਕਿਆ ਰਹਿਣ ਵਾਲਾ ਨਫਾ ਨਿਤ ਹੀ ਬਣਿਆਂ ਰਹਿੰਦਾ ਹੈ।
8. ਹੇ ਪਾਂਡੇ ! ਇਸ ਤਰ੍ਹਾਂ, ਸਾਰੇ ਜਗਤ ਦਾ ਵਡਾ ਮਾਲਕ ਪ੍ਰੀਤਮ ਪ੍ਰਭੂ (ਸਿਰ ਉਤੇ ਸਦਾ ਹੀ ਸਹਾਈ) ਦਿਸਦਾ ਹੈ, ਭਾਵ ਜੋ ਸੂਖਮ ਸੀ, ਉਹ ਪ੍ਰਤਖ ਦਿਸ ਪਵੇਗਾ।੨੮।

**ਭਾਵਾਰਥ** :–ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤੱਕਦੇ ਹਾਂ, ਤਾਂ ਇਸ ਮਨੁਖ ਦੇ ਅੰਦਰ ਅਹੰਕਾਰ, ਡਾਵਾਂ ਡੋਲ ਸ਼ਰਧਾ, ਗਿਲੇ ਗੁਜਾਰੀ ਅਤੇ ਖੋਟੀ ਮਤਿ ਦੇ ਕਾਰਨ ਪ੍ਰਮੇਸ਼ਰ ਜੀ ਵਲੋਂ ਵਿਛੋੜੇ ਦੀ ਗੰਢ ਬੱਝਦੀ ਜਾਂਦੀ ਹੈ, ਪਰ ਹਾਂ, ਇਹ ਗੰਢ ਤਦੋਂ ਹੀ ਖੁਲ੍ਹਦੀ ਹੈ, ਜਦੋਂ ਇਹ ਮਨੁਖ ਗੁਰੂ ਦੇ ਸ਼ਬਦ ਦੀ ਸਹਾਇਤਾ ਨਾਲ ਮਨ ਨੂੰ ਵਿਕਾਰਾਂ ਦੀ ਮੈਲ ਵਲੋਂ ਸੁਧ ਕਰ ਲਵੇ, ਸੋ ਜਿਵੇਂ ਵਿਛੜੀ ਹੋਈ ਇਸਤ੍ਰੀ ਆਪਣੀ ਗਲਤੀ ਨੂੰ ਅਨੁਭਵ ਕਰ ਕੇ ਮੁੜ ਪਤੀ ਨਾਲ ਮਿਲਾਪ ਹਾਸਲ ਕਰ ਲੈਂਦੀ ਹੈ ਤਾਂ ਇਸੇ ਤਰ੍ਹਾਂ ਇਹ ਜੀਵ ਰੂਪ ਇਸਤ੍ਰੀ ਭੀ ਜੇ ਹੋਸ਼ ਕਰੇ ਤਾਂ ਗੁਰੂ ਦੀ ਸਿਖਿਆ ਦੁਆਰੇ ਆਪਣੇ ਮੁਕਤ ਹੋਣ ਦੇ ਕਾਰਜ ਨੂੰ ਸਵਾਰ ਸਕਦੀ ਹੈ।

1. **ਠਾਕਹੁ ਮਨੂਆ ਰਾਖਹੁ ਠਾਇ ॥**
2. **ਠਹਕਿ ਮੁਈ ਅਵਗੁਣਿ ਪਛੁਤਾਇ ॥**
3. **ਠਾਕੁਰੁ ਏਕੁ ਸਬਾਈ ਨਾਰਿ ॥**
4. **ਬਹੁਤੇ ਵੇਸ ਕਰੇ ਕੂੜਿਆਰਿ ॥**
5. **ਪਰ ਘਰਿ ਜਾਤੀ ਠਾਕਿ ਰਹਾਈ ॥**
6. **ਮਹਲਿ ਬੁਲਾਈ ਠਾਕ ਨ ਪਾਈ ॥**
7. **ਸਬਦਿ ਸਵਾਰੀ ਸਾਚਿ ਪਿਆਰੀ ॥**
8. **ਸਾਈ ਸੋੁਹਾਗਣਿ ਠਾਕੁਰਿ ਧਾਰੀ ॥੨੯॥**

**ਪਦ ਅਰਥ** :–ਮਨੂਆ–'ਮਨ' ਤੋਂ ਮਨੂਆ, ਚੰਚਲ ਜਿਹਾ ਮਨ ਜੋ ਮਾਇਆ ਪਿਛੇ ਭਟਕ ਰਿਹਾ ਹੈ। ਠਾਇ–ਥਾਂ ਸਿਰ। ਠਹਕਿ ਮੁਈ–ਭਿੜ ਮੁਈ ਹੈ (ਸ੍ਰਿਸ਼ਟੀ)। ਅਵਗੁਣਿ–ਅਉਗਣ ਦੇ ਕਾਰਨ, ਮਾਇਆ ਪਿਛੇ ਭਟਕਣ ਦੀ ਭੁੱਲ ਦੇ ਕਾਰਣ। ਸਬਾਈ–ਸਾਰੀਆਂ। ਕੂੜਿਆਰਿ–ਕੂੜ ਵਿਚ ਫਸੀ ਹੋਈ, ਮਾਇਆ ਗ੍ਰਸੀ। ਘਰਿ–ਘਰ ਵਿਚ। ਮਹਲਿ-ਪ੍ਰਭੂ ਦੇ ਮਹਿਲ ਵਿਚ। ਠਾਕ–ਰੋਕ। ਠਾਕੁਰਿ–ਠਾਕੁਰ ਨੇ। ਪਛਤਾਇ–ਹੱਥ ਮਲਦੀ ਹੈ, ਦੁਖੀ ਹੁੰਦੀ ਹੈ। ਠਾਕਿ ਰਹਾਈ–ਰੋਕ ਕੇ ਰਖੀ। ਸੁੋਹਾਗਣਿ–ਅੱਖਰ 'ਸ' ਦੇ ਨਾਲ ਦੋ ਲਗਾਂ ਹਨ। ਇਥੇ ( ੁ ) ਪੜ੍ਹਨਾ ਹੈ।

**ਅਰਥ** :–

**ਪ੍ਰ**:–ਹੇ ਗੁਰੋ ! ਮਨ ਹਰ ਵਕਤ ਅਸ਼ਾਂਤ ਰਹਿੰਦਾ ਹੈ, ਇਸ ਨੂੰ ਸ਼ਾਂਤ ਪ੍ਰਾਪਤੀ ਦਾ ਕੋਈ ਸਾਧਨ ਦਸੋ ?

1. **ਉ**:–ਹੇ ਪਾਂਡੇ ! ਇਕੋ ਹੀ ਸਾਧਨ ਹੈ ਕਿ, ਇਸ ਚੰਚਲ ਮਨ ਨੂੰ ਰੋਕਕੇ ਰੱਖ ਅਤੇ ਥਾਂ ਸਿਰ (ਭਾਵ ਅੰਤਰ ਆਤਮੇਂ) ਟਿਕਾ ਰੱਖ।
2. ਕਿਉਂਕਿ, ਅਸੀਂ ਦੇਖ ਰਹੇ ਹਾਂ ਕਿ ਸਾਰੀ ਸ੍ਰਿਸਟੀ ਮਾਇਆ ਦੀ ਤ੍ਰਿਸ਼ਨਾਂ ਦੇ ਅਉਗਣ ਵਿਚ (ਫਸ ਕੇ ਆਪੋ ਵਿਚ) ਭਿੜ ਭਿੜ ਕੇ ਆਤਮਕ ਮੌਤ ਸਹੇੜ ਰਹੀ ਹੈ ਅਤੇ ਦੁਖੀ ਹੋ ਰਹੀ ਹੈ।
3. ਹੇ ਪਾਂਡੇ ! ਉਹ ਪ੍ਰਭੂ ਪਾਲਣਹਾਰ ਤਾਂ ਇਕੋ ਹੈ ਅਤੇ ਸਾਰੇ ਜੀਵ ਉਸ ਦੀਆਂ ਇਸਤ੍ਰੀਆਂ ਹਨ, ਪਰ ਮਾਇਆ ਗ੍ਰਸੀ ਜੀਵ ਰੂਪ ਇਸਤ੍ਰੀ ਉਸ ਮਾਲਕ ਨੂੰ ਨਹੀਂ ਪਛਾਣਦੀ।
4. ਇਹ ਕੂੜਿਆਰ ਪਖੰਡੀ ਜੀਵ ਇਸਤ੍ਰੀ ਬਾਹਰੋਂ ਕਈ ਤਰ੍ਹਾਂ ਦੇ ਵੇਸ ਕਰਦੀ ਹੈ, (ਭਾਵ ਹੋਰ ਹੋਰ ਆਸਰੇ ਤੱਕਦੀ ਹੈ)।

ਪ੍ਰ:—ਸ੍ਰੀ ਜੀਉ ! ਉਸ ਮਾਲਕ ਨੇ ਆਪਣੇ ਸਰੂਪ ਰੂਪੀ ਘਰ ਵਿਚ ਕਿਸ ਨੂੰ ਬੁਲਾਇਆ ਹੈ ।

5. ਉ:—ਹੇ ਪਾਂਡੇ ! ਜਿਸ ਜੀਵ ਰੂਪ ਇਸਤ੍ਰੀ ਨੂੰ ਪ੍ਰਭੂ ਜੀ ਨੇ ਪਰਾਏ ਘਰ ਵਿਚ ਜਾਂਦੀ ਨੂੰ (ਭਾਵ ਹੋਰ ਹੋਰ ਆਸਰੇ ਤੱਕਦੀ ਨੂੰ) ਰੋਕ ਲਿਆ ਹੈ, ਉਸ ਨੂੰ (ਉਸਨੇ ਆਪਣੇ) ਮਹਿਲ ਸਰੂਪ ਵਿਚ ਬੁਲਾ ਲਿਆ ਹੈ ।

6. ਜਿਸ ਨੂੰ ਉਸ ਨੇ ਆਪਣੇ ਮਹਿਲ ਵਿਚ ਬੁਲਾ ਲਿਆ ਹੈ, ਉਸ ਦੇ ਜੀਵਨ ਰਾਹ ਵਿਚ (ਤ੍ਰਿਸ਼ਨਾਂ ਦੀ) ਕੋਈ ਭੀ ਰੋਕ ਨਹੀਂ ਪੈਂਦੀ ।

7. ਕਿਉਂ ਕਿ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨੂੰ ਪ੍ਰਭੂ ਜੀ ਨੇ ਸਵਾਰ ਲਿਆ ਹੈ (ਉਹੋ ਜੀਵ ਰੂਪ ਇਸਤ੍ਰੀ) ਸਦਾ ਸੱਚੇ ਪ੍ਰਭੂ ਵਿਚ ਪਿਆਰ ਪਾਉਂਦੀ ਹੈ ।

8. ਹੇ ਪਾਂਡੇ ! ਉਹੀ ਜੀਵ ਇਸਤ੍ਰੀ ਸੁਹਾਗ ਭਾਗ ਵਾਲੀ ਹੋ ਜਾਂਦੀ ਹੈ, (ਕਿਉਂਕਿ) ਪ੍ਰਭੂ ਨੇ ਉਸ ਨੂੰ ਆਪਣੀ ਬਣਾ ਲਿਆ ਹੈ ।੨੯।

**ਭਾਵਾਰਥ** :—ਸੰਸਾਰ ਦੇ ਸਾਰੇ ਹੀ ਜੀਵ ਮਾਇਆ ਦੀ ਪ੍ਰਾਪਤੀ ਲਈ ਭਿੜ ਭਿੜ ਮਰਦੇ ਤੇ ਦੁਖੀ ਹੁੰਦੇ ਹਨ, ਪਰ ਮਾਇਆ ਪਿਛੇ ਦੌੜਦੇ ਚੰਚਲ ਮਨ ਨੂੰ ਸਿਰਫ ਇਕ ਸਤਿਗੁਰੂ ਦੇ ਸ਼ਬਦ ਦੀ ਬਰਕਤ ਨਾਲ ਹੀ ਰੋਕਿਆ ਜਾ ਸਕਦਾ ਹੈ, ਇਸ ਲਈ, ਹਰੀ ਪ੍ਰਮੇਸ਼ਰ ਪਤੀ ਹੈ ਅਤੇ ਜੀਵ ਇਸ ਦੀ ਇਸਤ੍ਰੀ ਹੈ, ਸੋ, ਮਨੁਖ ਰੂਪ ਇਸਤ੍ਰੀ ਨੂੰ ਆਪਣੇ ਮਾਲਕ ਦਾ ਘਰ ਛੱਡਕੇ ਕਿਸੇ ਹੋਰ ਦੇਵੀ ਦੇਵ ਦੇ ਘਰ ਨਹੀਂ ਜਾਣਾ ਚਾਹੀਦਾ ਹੈ ।

**1. ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥**
**2. ਡਾਹਪਣਿ ਤਨਿ ਸੁਖੁ ਨਹੀ**
**ਬਿਨੁ ਡਰ ਬਿਣਠੀ ਡਾਰ ॥**
**3. ਡਰਪਿ ਮੁਈ ਘਰਿ ਆਪਣੈ**
**ਡੀਠੀ ਕੰਤਿ ਸੁਜਾਣਿ ॥**
**4. ਡਰੁ ਰਾਖਿਆ ਗੁਰਿ ਆਪਣੈ**
**ਨਿਰਭਉ ਨਾਮੁ ਵਖਾਣਿ ॥**
**5. ਡੂਗਰਿ ਵਾਸੁ ਤਿਖਾ ਘਣੀ**
**ਜਬ ਦੇਖਾ ਨਹੀ ਦੂਰਿ ॥**
**6. ਤਿਖਾ ਨਿਵਾਰੀ ਸਬਦੁ ਮੰਨਿ**
**ਅੰਮ੍ਰਿਤੁ ਪੀਆ ਭਰਪੂਰਿ ॥**
**7. ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥**
**8. ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥**

**ਪਦ ਅਰਥ**:—ਡੋਲਤ ਡੋਲਤ—ਡੋਲਦਿਆਂ ਡੋਲਦਿਆਂ ਹੋਰ ਹੋਰ ਆਸਰੇ ਤਕਦਿਆਂ । ਚੀਰ—ਕੱਪੜੇ । ਚੀਰ ਸੀਗਾਰ—ਭਾਵ ਸਾਰੇ ਧਾਰਮਕ ਉੱਦਮ ਤੇ ਭੇਖ । ਡਾਹ—ਦਾਹ, ਸਾੜਾ । ਡਾਹਪਣਿ—ਡਾਹਪਣ ਵਿਚ, ਸਾੜੇ ਵਿਚ, ਤ੍ਰਿਸ਼ਨਾਂ ਦੀ ਅੱਗ ਵਿਚ ਸੜਦਿਆਂ । ਤਨਿ—ਸਰੀਰ ਵਿਚ, ਭਾਵ ਹਿਰਦੇ ਵਿਚ । ਬਿਣਠੀ—ਨਾਸ ਹੋ ਗਈ । ਡਾਰ—ਡਾਰਾਂ ਦੀਆਂ ਡਾਰਾਂ, ਬੇਅੰਤ ਜੀਵ । ਮੁਈ—ਆਪਾ ਭਾਵ ਤੋਂ ਮੁਈ, ਤ੍ਰਿਸ਼ਨਾਂ ਵਲੋਂ ਮੁਈ । ਕੰਤਿ-ਕੰਤ ਨੇ । ਕੰਤਿ ਸੁਜਾਣਿ—ਸੁਜਾਨ ਕਤ ਨੇ । ਗੁਰਿ—ਗੁਰੂ ਨੇ, ਗੁਰੂ ਦੀ ਰਾਹੀਂ । ਡਰੁ—ਭਉ, ਅਦਬ । ਵਖਾਣਿ—ਸਿਮਰਕੇ । ਡੂਗਰਿ—ਪਰਬਤ ਉਤੇ । ਘਣੀ—ਬਹੁਤ । ਭਰਪੂਰਿ—ਨਕਾ ਨਕ, ਰੱਜ ਕੇ । ਸਭੁ ਕੋਈ—ਹਰੇਕ ਜੀਵ । ਜੈ ਭਾਵੈ—ਜੋ ਉਸ ਨੂੰ ਭਾਉਂਦਾ ਹੈ । ਤੇ—ਉਸ ਜੀਵ ਨੂੰ । ਸੋਇ—ਉਹੀ ਜੀਵ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ ।

**ਅਰਥ** :—

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਜੀ ਦੇ ਮਿਲਾਪ ਲਈ ਅਨੇਕਾਂ ਲੋਕੀਂ ਧਾਰਮਕ ਸ਼ਿੰਗਾਰ ਕਰਨ ਰੂਪ ਉਦਮ ਕਰਦੇ ਹਨ ਕੀ ਉਨ੍ਹਾਂ ਸਭ ਦਾ ਹੀ ਮਿਲਾਪ ਹੋ ਜਾਂਦਾ ਹੈ ?

1. ਉ:—ਹੇ ਸਖੀ ! ਅਨੇਕਾਂ ਲੋਕਾਂ ਦੇ ਭਟਕ ਭਟਕ ਕੇ ਸਾਰੇ ਕਪੜੇ ਤੇ ਸ਼ਿੰਗਾਰ ਫੱਟ ਗਏ ਹਨ, ਭਾਵ ਡੋਲਦੇ ਰਹਿਣ ਦੇ ਕਾਰਨ, ਅੰਦਰ ਤ੍ਰਿਸ਼ਨਾ ਦੀ ਅੱਗ ਹੋਣ ਕਰ ਕੇ ਹੋਰ ਹੋਰ ਆਸਰੇ ਤਕਿਆਂ ਸਾਰੇ ਧਾਰਮਕ ਉੱਦਮ ਵਿਅਰਥ ਜਾਂਦੇ ਹਨ ।

2. ਤ੍ਰਿਸ਼ਨਾਂ ਦੀ ਅੱਗ ਵਿਚ ਸੜਦਿਆਂ ਹੋਣ ਕਰ ਕੇ ਉਨ੍ਹਾਂ ਨੂੰ ਹਿਰਦੇ ਵਿਚ ਸੁਖ ਨਹੀਂ ਹੋ ਸਕਦਾ, (ਅਸੀਂ ਤਾਂ ਵੇਖ ਰਹੇ ਹਾਂ ਕਿ) ਤ੍ਰਿਸ਼ਨਾਂ ਦੇ ਕਾਰਨ, ਪ੍ਰਭੂ ਡਰ (ਹਿਰਦੇ ਵਿਚੋਂ) ਗਵਾਇਆਂ ਬੇਅੰਤ ਜੀਵ ਖੱਪ ਰਹੇ ਹਨ । ਭਾਵ ਹਰੀ ਦੇ ਡਰ ਤੋਂ ਸਖਣੇ ਸਾਰੇ ਹੀ ਨਾਸ ਹੁੰਦੇ ਜਾ ਰਹੇ ਹਨ ।

ਪ੍ਰ:—ਕਿਉਂ ਜੀ ! ਆਖਰ, ਮਿਲਾਪ ਕਿਸ ਜੀਵ ਇਸਤ੍ਰੀ ਦਾ ਹੁੰਦਾ ਹੈ ?

3. ਉ:—ਹੇ ਸਖੀ ! ਜੋ ਜੀਵ ਇਸਤ੍ਰੀ ਪ੍ਰਭੂ ਦੇ ਡਰ ਦੀ ਰਾਹੀਂ ਆਪਣੇ ਹਿਰਦੇ ਵਿਚ (ਤ੍ਰਿਸ਼ਨਾ ਵਲੋਂ) ਮਰ ਗਈ ਹੈ, (ਭਾਵ ਜਿਸ ਨੇ ਆਪਣੇ ਅੰਦਰੋਂ ਤ੍ਰਿਸ਼ਨਾਂ ਦੀ ਅੱਗ ਬੁਝਾ ਲਈ ਹੈ) ਉਸਨੂੰ ਸੁਜਾਨ ਕੰਤ (ਪ੍ਰਭੂ) ਨੇ (ਪਿਆਰ ਨਾਲ) ਤਕਿਆ ਹੈ ।

4. ਆਪਣੇ ਗੁਰੂ ਦੀ ਰਾਹੀਂ ਉਸ ਨੇ ਨਿਰਭਉ ਪ੍ਰਭੂ ਦਾ ਨਾਮ ਸਿਮਰ ਕੇ (ਪ੍ਰਭੂ ਦਾ) ਡਰ ਹਿਰਦੇ ਵਿਚ ਟਿਕਾਇਆ ਹੈ ।

ਪ੍ਰ:—ਕਿਉਂ ਜੀ ! ਨਾਮ ਦੀ ਬਰਕਤ ਨਾਲ ਹੁਣ ਤੁਹਾਨੂੰ ਕਿਵੇਂ ਪ੍ਰਤੀਤ ਹੋ ਆਇਆ ਹੈ ?

5. ਉ:—ਹੇ ਸਖੀਏ ! ਜਦ ਤਕ ਮੈਂ ਹਉਮੈਂ ਰੂਪ ਪਰਬਤ ਉਤੇ ਵਸਦੀ ਸਾਂ, ਭਾਵ ਸੰਕਲਪਾਂ ਕਰ ਕੇ ਮੇਰਾ ਸਿਰ ਉਚਾ ਰਿਹਾ, ਉਤਨਾ ਚਿਰ ਮਾਇਆ ਦੀ ਤ੍ਰੇਹ ਬਹੁਤ ਸੀ, ਪਰ ਜਦੋਂ ਮੈਂ ਪ੍ਰਭੂ ਦਾ ਦੀਦਾਰ ਕਰ ਲਿਆ ਤਾਂ ਉਸ ਤ੍ਰੇਹ ਨੂੰ ਮਿਟਾਣ ਵਾਲਾ ਅੰਮ੍ਰਿਤ ਮੈਨੂੰ ਨੇੜੇ ਹੀ ਦਿਸ ਪਿਆ ।

6. ਹੇ ਸਖੀਏ ! ਜਦੋਂ ਮੈਂ ਗੁਰੂ ਦੇ ਸ਼ਬਦ ਨੂੰ ਮੰਨ ਕੇ (ਮਾਇਆ

ਦੀ) ਤ੍ਰੇਹ ਦੂਰ ਕਰ ਲਈ ਅਤੇ (ਨਾਮ) ਅੰਮ੍ਰਿਤ ਰੱਜ ਕੇ ਪੀ ਲਿਆ।

**ਪ੍ਰ:**–ਸ੍ਰੀ ਜੀਉ ! ਇਹ ਨਾਮ ਅੰਮ੍ਰਿਤ ਪ੍ਰਾਪਤ ਕਿਸਨੂੰ ਹੁੰਦਾ ਹੈ ?

7. **ਉ:**–ਹੇ ਭਾਈ ! ਉਂਞ ਤਾਂ ਭਾਵੇਂ ਹਰੇਕ ਜੀਵ ਆਖਦਾ ਹੈ ਕਿ, (ਹੇ ਪ੍ਰਭੂ) ਮੈਨੂੰ ਇਹ ਨਾਮ ਅੰਮ੍ਰਿਤ ਦੇਵੋ, ਮੈਨੂੰ ਇਹ ਅੰਮ੍ਰਿਤ ਦੇਵੋ, ਪਰ ਉਹ ਪ੍ਰਭੂ ਨਾਮ ਅੰਮ੍ਰਿਤ ਉਸ ਨੂੰ ਦੇਂਦਾ ਹੈ, ਜੋ ਉਸ ਨੂੰ ਭਾਉਂਦਾ ਹੈ।

**ਪ੍ਰ:**–ਕਿਉਂ ਜੀ ! ਆਖਰ ਉਹ ਸਾਂਈ ਜੀ, ਇਹ ਨਾਮ ਅੰਮ੍ਰਿਤ ਦੇਂਦਾ ਕਿਵੇਂ ਹੈ ?

8. **ਉ:**–ਹੇ ਪਿਆਰੇ ! ਉਹ ਪ੍ਰਭੂ ਜੀ, ਇਹ ਨਾਮ ਅੰਮ੍ਰਿਤ ਦੀ ਦਾਤ ਸਤਿਗੁਰੂ ਦੁਆਰੇ ਹੀ ਦੇਂਦਾ ਹੈ, ਜਿਸ ਨੂੰ ਦੇਂਦਾ ਹੈ, ਉਹ ਜੀਵ ਹੀ ਆਪਣੇ ਅੰਦਰੋਂ ਮਾਇਆ ਦੀ ਤ੍ਰੇਹ ਨੂੰ ਮਿਟਾ ਸਕੇਗਾ।੩੦।

**ਭਾਵਾਰਥ** :–ਹਰ ਮਨੁਖ ਦੁਖਾਂ ਦੀ ਨਵਿਰਤੀ ਅਤੇ ਸੁਖਾਂ ਦੀ ਪ੍ਰਾਪਤੀ ਦੀ ਇੱਛਾ ਰਖਦਾ ਹੈ, ਪਰ ਦੁਖਾਂ ਦਾ ਮੂਲ ਕਾਰਨ ਮਾਇਆ ਦੀ ਤ੍ਰਿਸ਼ਨਾਂ ਹੈ, ਜੋ ਮਨੁਖ ਪ੍ਰਮੇਸ਼ਰ ਜੀ ਦੀ ਮੇਹਰ ਨਾਲ ਗੁਰੂ ਦੇ ਸ਼ਬਦ ਨੂੰ ਹਿਰਦੇ ਅੰਦਰ ਵਸਾਂਦਾ ਹੈ, ਉਸ ਦੀ ਇਹ ਤ੍ਰੇਹ ਸਹਿਜੇ ਹੀ ਮਿਟ ਜਾਂਦੀ ਹੈ ਅਤੇ ਸਦੀਵੀ ਸੁਖ ਹਾਸਲ ਹੋ ਆਉਂਦਾ ਹੈ।

**1. ਢੰਢੋਲਤ ਢੂਢਤ ਹਉ ਫਿਰੀ**
**ਢਹਿ ਢਹਿ ਪਵਨਿ ਕਰਾਰਿ ॥**
**2. ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥**
**3. ਅਮਰ ਅਜਾਚੀ ਹਰਿ ਮਿਲੇ**
**ਤਿਨ ਕੈ ਹਉ ਬਲਿ ਜਾਉ ॥**
**4. ਤਿਨ ਕੀ ਧੂੜਿ ਅਘੁਲੀਐ**
**ਸੰਗਤਿ ਮੇਲਿ ਮਿਲਾਉ ॥**
**5. ਮਨੁ ਦੀਆ ਗੁਰਿ ਆਪਣੈ**
**ਪਾਇਆ ਨਿਰਮਲ ਨਾਉ ॥**
**6. ਜਿਨਿ ਨਾਮੁ ਦੀਆ ਤਿਸੁ ਸੇਵਸਾ**
**ਤਿਸੁ ਬਲਿਹਾਰੈ ਜਾਉ ॥**
**7. ਜੋ ਉਸਾਰੇ ਸੋ ਢਾਹਸੀ**
**ਤਿਸੁ ਬਿਨੁ ਅਵਰੁ ਨ ਕੋਇ ॥**
**8. ਗੁਰਪਰਸਾਦੀ ਤਿਸੁ ਸੰਮ੍ਲਾ**
**ਤਾ ਤਨਿ ਦੂਖੁ ਨ ਹੋਇ ॥੩੧॥**

**ਪਦ ਅਰਥ** :–ਹਉ–ਮੈਂ। ਕਰਾਰਿ–ਉਰਲੇ ਕੰਢੇ ਤੇ ਹੀ। ਢਹਿ ਪਵਨਿ–ਡਿੱਗ ਰਹੇ ਹਨ। ਢਹਿ ਢਹਿ ਪਵਨਿ–ਅਨੇਕਾਂ ਡਿਗ ਰਹੇ ਹਨ। ਅਮਰ–ਅਬਿਨਾਸ਼ੀ। ਅਜਾਚੀ–ਅਤੋਲ, ਵੱਡਾ, ਜੋ ਜਾਚਿਆ ਨਾ ਜਾ ਸਕੇ। ਤਿਨ ਕੈ–ਉਨ੍ਹਾਂ ਬੰਦਿਆਂ ਤੋਂ। ਅਘੁਲੀਐ–ਛੁਟੀਦਾ ਹੈ, ਤਰੀਦਾ ਹੈ। ਗੁਰਿ–ਗੁਰੂ ਦੀ ਰਾਹੀਂ। ਜਿਨਿ–ਜਿਸ ਗੁਰੂ ਨੇ। ਤਨਿ–ਸਰੀਰ ਵਿਚ, ਤਨ ਵਿਚ।

**ਅਰਥ:** –

**ਪ੍ਰ:**–ਸ੍ਰੀ ਜੀਉ ! ਆਪ ਜੀ ਇਸ ਤ੍ਰਿਸ਼ਨਾ ਦੇ ਬੇਗ ਨੂੰ ਕਿਤਨਾ ਕੁ ਪਰਬਲ ਅਨੁਭਵ ਕਰਦੇ ਹੋ ?

1. **ਉ:**–ਹੇ ਸਖੀਏ ! ਮੈਂ ਤਾਂ ਜਗਤ ਵਿਚ ਬਹੁਤ ਢੂੰਢ ਫਿਰੀ ਹਾਂ, (ਪਰ, ਹਰ ਥਾਂ ਇਹੀ ਵੇਖਿਆ ਹੈ ਕਿ ਤ੍ਰਿਸਨਾ ਦੇ ਭਾਰ ਨਾਲ) ਭਾਰੇ ਹੋਏ ਅਨੇਕਾਂ ਬੰਦੇ (ਸੰਸਾਰ ਸਮੁੰਦਰ ਦੇ) ਉਰਲੇ ਕੰਢੇ ਤੇ ਹੀ ਡਿਗਦੇ ਜਾ ਰਹੇ ਹਨ ਭਾਵ ਹੈ ਕਿ ਸੰਸਾਰ ਇਕ ਨਦੀ ਹੈ, ਇਸ ਨੂੰ ਪਾਰ ਕਰਨਾ ਬਹੁਤ ਕਠਨ ਹੈ, ਮਨੁਖ ਆਮ ਕਰ ਕੇ ਕਿਨਾਰੇ ਤੇ ਹੀ ਹੈ ਅਰਥਾਤ ਜ਼ਿੰਦਗੀ ਦੇ ਸ਼ੁਰੂ ਵਿਚ ਹੀ ਢਹਿ ਪੈਂਦੇ ਹਨ।

**ਪ੍ਰ:**–ਸ੍ਰੀ ਜੀਉ ! ਕੀ ਆਪ ਜੀ ਨੇ ਇਸ ਸੰਸਾਰ ਸਮੁੰਦਰ ਤੋਂ ਕਿਸੇ ਨੂੰ ਪਾਰ ਹੁੰਦਿਆਂ ਭੀ ਤਕਿਆ ਹੈ ?

2. **ਉ:**–ਪਰ, ਹੇ ਪਿਆਰੇ ! ਜਿਨ੍ਹਾਂ ਦੇ ਸਿਰ ਉਤੇ ਮਾਇਆ ਦੀ ਪੋਟਲੀ ਦਾ ਭਾਰ ਨਹੀਂ, ਉਹ ਹਉਲੇ (ਹੋਣ ਕਰ ਕੇ) ਪਾਰ ਲੰਘ ਜਾਂਦੇ ਹਨ।

3. ਹੇ ਭਾਈ ! ਮੈਂ ਉਨ੍ਹਾਂ ਪਾਰ ਲੰਘਣ ਵਾਲੇ ਬੰਦਿਆਂ ਤੋਂ ਸਦਕੇ ਹਾਂ, (ਕਿਉਂਕਿ) ਉਨ੍ਹਾਂ ਨੂੰ ਅਬਿਨਾਸ਼ੀ ਤੇ ਵਡਾ ਪ੍ਰਭੂ ਮਿਲ ਪਿਆ ਹੈ।

4. ਹੇ ਭਾਈ ! ਉਨ੍ਹਾਂ ਦੀ ਚਰਨ ਧੂੜ ਲਿਆਂ (ਮਾਇਆ ਦੀ ਤ੍ਰਿਸ਼ਨਾਂ ਤੋਂ) ਛੁੱਟ ਜਾਈਦਾ ਹੈ, (ਪ੍ਰਭੂ ਮੇਹਰ ਕਰੇ) ਮੈਂ ਭੀ ਉਨ੍ਹਾਂ ਦੀ ਸੰਗਤ ਵਿਚ ਤੇ ਉਨ੍ਹਾਂ ਦੇ ਇਕੱਠ ਵਿਚਹੀ ਰਹਾਂ।

**ਪ੍ਰ:**–ਕਿਉਂ ਜੀ ! ਉਸ ਪਵਿਤ੍ਰ ਨਾਮ ਪ੍ਰਾਪਤੀ ਦਾ ਅਸਲ ਸਾਧਨ ਕੌਣ ਹੈ ?

5. **ਉ:**–ਹੇ ਭਾਈ ! ਅਸਲ ਸਾਧਨ ਤਾਂ ਇਹੋ ਹੀ ਹੈ ਕਿ, ਜਿਸ ਮਨੁਖ ਨੇ ਆਪਣੇ ਸਤਿਗੁਰੂ ਦੀ ਰਾਹੀਂ (ਆਪਣਾ) ਮਨ (ਪ੍ਰਭੂ ਨੂੰ) ਦੇ ਦਿਤਾ ਉਸ ਨੂੰ ਪ੍ਰਭੂ ਜੀ ਦਾ ਪਵਿਤ੍ਰ ਨਾਮ ਮਿਲ ਗਿਆ ਹੈ।

6. ਹੇ ਪਿਆਰੇ ! ਮੈਂ ਭੀ ਉਸ (ਗੁਰੂ) ਤੋਂ ਸਦਕੇ ਹਾਂ, ਮੈਂ ਉਸ ਦੀ ਸੇਵਾ ਕਰਾਂਗੀ, ਜਿਸ ਨੇ ਕਿ, ਮੈਨੂੰ (ਨਾਮ) ਬਖਸ਼ਿਆ ਹੈ।

**ਪ੍ਰ:**–ਹੇ ਗੁਰੋ ! ਦਸੋ ਕਿ, ਹੁਣ ਆਪ ਜੀ ਦਾ ਉਸ ਕਰਤਾਰ ਤੇ ਕਿਤਨਾ ਕੁ ਨਿਸਚਾ ਹੈ ?

7. **ਉ:**–ਹੇ ਪਿਆਰੇ ! ਜੋ ਪ੍ਰਭੂ ਜਗਤ ਨੂੰ ਰਚਨ ਵਾਲਾ ਹੈ, ਉਹੀ ਨਾਸ ਕਰਨ ਵਾਲਾ ਹੈ, ਉਸ ਤੋਂ ਬਿਨਾ (ਐਸੀ ਸਮਰੱਥਾ ਵਾਲਾ) ਹੋਰ ਕੋਈ ਨਹੀਂ।

8. ਹੇ ਭਾਈ ! ਮੈਂ ਤਾਂ ਇਹੋ ਹੀ ਵਿਸ਼ਵਾਸ਼ ਰਖਦੀ ਹਾਂ ਕਿ ਜੇ ਮੈਂ ਸਤਿਗੁਰੂ ਦੀ ਮੇਹਰ ਨਾਲ ਉਸੇ ਸਾਈਂ ਜੀ ਨੂੰ ਸਿਮਰਦੀ ਰਹਾਂ, ਤਾਂ ਸਰੀਰ ਵਿਚ ਕੋਈ ਭੀ ਦੁਖ ਪੈਦਾ ਨਹੀਂ ਹੁੰਦਾ, (ਭਾਵ ਕੋਈ ਭੀ ਵਿਕਾਰ ਨਹੀਂ ਉਠਦਾ)।੩੧।

**ਭਾਵਾਰਥ** :–ਇਸ ਸੰਸਾਰ ਸਾਗਰ ਵਿਚ ਅਨੇਕਾਂ ਹੀ

ਵਿਕਾਰਾਂ ਦੀਆਂ ਲਹਿਰਾਂ ਦਾ ਪਰਬਲ ਵੇਗ ਵਗਦਾ ਹੈ, ਜਿਸ ਵਿਚ ਤ੍ਰਿਸ਼ਨਾਂ ਦੇ ਭਾਰ ਨਾਲ ਲਦੇ ਹੋਏ ਜੀਵ ਦਿਨੇ ਰਾਤ ਇਨ੍ਹਾਂ ਵਿਕਾਰਾਂ ਦੀਆਂ ਲਹਿਰਾਂ ਵਿਚ ਡਿਗੀ ਜਾ ਰਹੇ ਹਨ, ਪਰ ਜੋ ਮਨੁਖ ਆਪਣਾ ਮਨ ਆਪਣੇ ਗੁਰੂ ਦੇ ਹਵਾਲੇ ਕਰ ਦੇਂਦੇ ਹਨ, ਉਹ ਸਤਿ ਸੰਗ ਵਿਚ ਨਾਮ ਸਿਮਰ ਕੇ ਵਿਕਾਰਾਂ ਦੀਆਂ ਲਹਿਰਾਂ ਵਿਚ ਡੁਬਣੋਂ ਬਚ ਜਾਂਦੇ ਹਨ, ਇਸ ਲਈ, ਸਦਕੇ ਜਾਈਏ ਉਸ ਗੁਰੂ ਤੋਂ ਜੋ ਹਰੀ ਨੂੰ ਆਪ ਮਿਲਿਆ ਹੋਇਆ ਹੈ ਅਤੇ ਹੋਰਨਾਂ ਨੂੰ ਭੀ ਹਰੀ ਦੇ ਨਾਮ ਦੀ ਦਾਤ ਦੇ ਕੇ ਮਿਲਾ ਲੈਂਦਾ ਹੈ।

**1. ਨਾ ਕੋ ਮੇਰਾ ਕਿਸੁ ਗਹੀ ਨਾ ਕੋ ਹੋਆ ਨ ਹੋਗੁ ॥**
**2. ਆਵਣਿ ਜਾਣਿ ਵਿਗੁਚੀਐ**
**ਦੁਬਿਧਾ ਵਿਆਪੈ ਰੋਗੁ ॥**
**3. ਨਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥**
**4. ਵਿਣੁ ਨਾਵੈ ਕਿਉ ਛੂਟੀਐ**
**ਜਾਇ ਰਸਾਤਲਿ ਅੰਤਿ ॥**
**5. ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥**
**6. ਅਗਿਆਨੀ ਮਤਿ ਹੀਣੁ ਹੈ**
**ਗੁਰ ਬਿਨੁ ਗਿਆਨੁ ਨ ਹੋਇ ॥**
**7. ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥**
**8. ਵਿਛੁੜਿਆ ਮੇਲੈ ਪ੍ਰਭੂ**
**ਨਾਨਕ ਕਰਿ ਸੰਜੋਗ ॥੩੨॥**

**ਪਦ ਅਰਥ** :–ਨਾ–ਨ। ਗਹੀ–ਮੈਂ ਪਕੜਾਂ। ਕਿਸ ਗਹੀ–ਮੈਂ ਕਿਸ ਨੂੰ ਫੜਾਂ ? ਕਿਸ ਦਾ ਆਸਰਾ ਲਵਾਂ ? ਹੋਗੁ–ਹੋਵੇਗਾ। ਆਵਣਿ–ਆਉਣ ਵਿਚ। ਜਾਣਿ–ਜਾਣ ਵਿਚ। ਦੁਬਿਧਾ–ਦੋ+ਵਿਧਾ, ਦੋ ਕਿਸਮ ਦਾ, ਦੁਚਿੱਤਾਪਨ। ਨਾਮ–ਨਾਮ। ਰਸਾਤਲਿ–ਰਸਾਤਲ ਵਿਚ, ਪਤਾਲ ਵਿਚ, ਨਰਕ ਵਿਚ। ਅਖਰੀ-ਅੱਖਰਾਂ ਦੀ ਰਾਹੀਂ। ਤੰਤੁ–ਤਾਰ। ਵਿਜੋਗਿ–ਵਿਜੋਗ ਦੇ ਕਾਰਣ। ਕਰਿ–ਕਰ ਕੇ। ਸੰਜੋਗ–ਮੇਲ।

**ਅਰਥ** :–

**ਪ੍ਰ**:–ਸ੍ਰੀ ਜੀਉ ! ਜਗਤ ਵਿਚ ਵੇਖਦੇ ਹਾਂ ਕਿ, ਹਰ ਬੰਦਾ ਹੀ ਇਕ ਦੂਸਰੇ ਦਾ ਆਸਰਾ ਲੈਂਦਾ ਹੈ, ਪਰ ਤੁਸਾਂ ਨੇ ਕਿਸ ਦਾ ਆਸਰਾ ਲੈ ਰਖਿਆ ਹੈ ?

1. **ਉ**:–ਹੇ ਪਾਂਡੇ ! ਤੂੰ ਆਪ ਹੀ ਦਸ ਕਿ, ਮੈਂ ਉਸ ਗੁਪਾਲ ਪ੍ਰਭੂ ਜੀ ਤੋਂ ਬਿਨਾ ਹੋਰ ਕਿਸ ਦਾ ਆਸਰਾ ਲਵਾਂ ? (ਕਿਉਂਕਿ) ਜਗਤ ਵਿਚ ਨਾ ਕੋਈ ਐਸ ਵੇਲੇ ਮੇਰਾ (ਅਸਲ ਸਾਥੀ) ਹੈ, ਨਾ ਕੋਈ ਪਿਛਲੇ ਸਮੇਂ ਵਿਚ (ਸਾਥੀ ਬਣਿਆ) ਅਤੇ ਨਾ ਹੀ ਕਦੇ ਕੋਈ ਬਣੇਗਾ।

**ਪ੍ਰ**:–ਸ੍ਰੀ ਜੀਉ ! ਆਖਰ ਜਗਤ ਵਿਚ ਰਹਿੰਦਿਆਂ ਸਾਥੀਆਂ ਨਾਲ ਮਮਤਾ ਤਾਂ ਬਣੀ ਹੀ ਰਹਿੰਦੀ ਹੈ, ਇਸ ਤੋਂ ਛੁਟਣਾ ਤਾਂ ਬਹੁਤ ਅਉਖਾ ਹੈ ?

2. **ਉ**:–ਹੇ ਪਾਂਡੇ ! ਅਸੀਂ ਤਾਂ ਤਕਿਆ ਹੈ ਕਿ ਇਸ ਕੂੜੀ ਮਮਤਾ ਦੇ ਕਾਰਨ ਅਤੇ ਮਾਇਆ ਨੂੰ ਸਾਥੀ ਬਨਾਉਣ ਲਈ ਜਨਮ ਮਰਣ (ਦੇ ਗੇੜ) ਵਿਚ ਹੀ ਖੁਆਰ ਹੋਈਦਾ ਹੈ ਅਤੇ ਦੁਚਿੱਤਾਪਨ ਦਾ ਰੋਗ (ਅਸਾਡੇ ਜੀਵਾਂ ਉਤੇ) ਸਦਾ ਹੀ ਦਬਾ ਪਾਈ ਰਖਦਾ ਹੈ।

**ਪ੍ਰ**:–ਸ੍ਰੀ ਜੀਉ ! ਆਖਰ ਨਾਮ ਤੋਂ ਸਖਣੇ ਮਨੁਖਾਂ ਲਈ ਆਪ ਜੀ ਕਿਸ ਪ੍ਰਕਾਰ ਦੀ ਵੀਚਾਰ ਰਖਦੇ ਹੋ ?

3. **ਉ**:–ਹੇ ਪਾਂਡੇ ! ਅਸੀਂ ਤਾਂ ਤੱਕਦੇ ਹਾਂ ਕਿ, 'ਨਾਮ' ਤੋਂ ਸਖਣੇ ਬੰਦੇ ਇਉਂ ਹੀ ਡਿਗਦੇ ਜਾ ਰਹੇ ਹਨ, (ਭਾਵ ਉਹ ਆਪਣੇ ਸੁਆਸਾਂ ਨੂੰ ਵਿਅਰਥ ਗੁਜ਼ਾਰੀ ਜਾਂਦੇ ਹਨ) ਜਿਵੇਂ ਕਿ ਕੱਲਰ ਦੀ ਕੰਧ (ਕਿਰਦੀ ਰਹਿੰਦੀ ਹੈ)।

4. ਹੇ ਪਾਂਡੇ ! ਇਹ ਨਿਸਚਾ ਰਖ ਕਿ, 'ਨਾਮ' ਤੋਂ ਬਿਨਾ (ਇਸ ਮਮਤਾ ਤੋਂ) ਬਚ ਭੀ ਨਹੀਂ ਸਕੀਦਾ, (ਇਸ ਲਈ) ਆਖਰ ਨੂੰ ਮਨੁਖ ਨਰਕ ਵਿਚ ਹੀ ਡਿਗਦਾ ਹੈ।

**ਪ੍ਰ**:–ਕਿਉਂ ਜੀ ! ਕਈ ਵਧੇਰੇ ਅੱਖਰਾਂ ਦੀ ਵਿਦਿਆ ਪੜ੍ਹ ਕੇ ਉਸ ਪ੍ਰਮੇਸ਼ਰ ਨੂੰ ਪੂਰਨ ਰੂਪ ਵਿਚ ਆਖਣ ਦਾ ਦਾਵਾ ਕਰਦੇ ਹਨ, ਕੀ ਉਹ ਇਉਂ ਆਖ ਸਕਦੇ ਹਨ ?

5. **ਉ**:–ਹੇ ਪਾਂਡੇ ! ਇਸ ਦਾ ਇਹ ਭਾਵ ਨਹੀਂ ਕਿ ਕੋਈ ਮਨੁਖ ਵਧੇਰੇ ਅੱਖਰ ਪੜ੍ਹ ਕੇ ਪ੍ਰਭੂ ਦੇ ਗੁਣਾਂ ਦਾ ਅੰਤ ਪਾ ਸਕਦਾ ਹੈ (ਕਿਉਂਕਿ) ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਲੇਖੇ ਤੋਂ ਪਰੇ ਹੈ, (ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ)।

6. ਪਰ, ਹੇ ਪਾਂਡੇ ! ਜੋ ਮਨੁਖ ਉਸ ਪ੍ਰਭੂ ਦੇ ਸਾਰੇ ਗੁਣਾਂ ਨੂੰ ਅੱਖਰਾਂ ਦੀ ਰਾਹੀਂ ਬਿਆਨ ਕਰਦਾ ਹੈ, (ਭਾਵ ਸਾਰੇ ਗੁਣਾਂ ਨੂੰ ਵਰਣਨ ਕਰਨ ਦਾ ਦਾਵਾ ਕਰਦਾ ਹੈ ਉਹ) ਅਗਿਆਨੀ ਹੈ ਮਤਿ ਤੋਂ ਸਖਣਾ ਹੈ, (ਪਰ, ਹੇ ਪਾਂਡੇ ! ਗੁਰੂ ਦੀ ਸ਼ਰਨ) ਤੋਂ ਬਿਨਾ ਇਹ ਭੀ ਸਮਝ ਨਹੀਂ ਆਉਂਦੀ (ਕਿ ਉਹ ਪ੍ਰਭੂ ਜੀ ਅਗਣਤ ਹੈ)।

**ਪ੍ਰ**:–ਸ੍ਰੀ ਜੀਉ ! ਇਸ ਸਰੀਰ ਵਿਚ ਕਿਹੜੀ ਸ਼ਕਤੀ ਹੈ, ਜਿਸ ਦੇ ਵਿਛੜਨ ਨਾਲ ਜੀਵ ਕੋਈ ਭੀ ਸਰੀਰਕ ਚੇਸ਼ਟਾ ਨਹੀਂ ਕਰ ਸਕਦਾ ?

7. **ਉ**:–ਹੇ ਪਾਂਡੇ ! ਜਦੋਂ ਰਬਾਬ ਦੀ ਤਾਰ ਟੁੱਟ ਜਾਏ ਤਾਂ ਵਿਜੋਗ ਦੇ ਕਾਰਨ (ਭਾਵ ਟੁੱਟ ਜਾਣ ਦੇ ਕਾਰਨ) ਉਹ ਵੱਜ ਨਹੀਂ ਸਕਦੀ, (ਅਰਥਾਤ, ਰਾਗ ਨਹੀਂ ਪੈਦਾ ਕਰ ਸਕਦੀ)।

ਇਸੇ ਤਰ੍ਹਾਂ, ਇਸ ਸਰੀਰ ਰੂਪੀ ਰਬਾਬ ਦੀ ਜਦੋਂ ਪ੍ਰਾਣਾਂ ਰੂਪੀ ਤੰਤ ਟੁੱਟ ਜਾਂਦੀ ਹੈ,ਤਾਂ ਪ੍ਰਾਣਾਂ ਦੇ ਵਿਜੋਗ ਕਰਕੇ ਇਹ ਚੇਸ਼ਟਾ ਨਹੀਂ ਕਰ ਸਕਦਾ।

8. ਕਥਨ ਕਰਦੇ ਹਨ (ਗੁਰੁ) ਨਾਨਕ ਦੇਵ ਜੀ ਕਿ, ਹੇ ਪਾਂਡੇ ! ਇਸੇ ਤਰ੍ਹਾਂ ਜੋ ਜੀਵਾਤਮਾਂ ਪ੍ਰਭੂ ਤੋਂ ਵਿਛੜਿਆ ਹੋਇਆ ਹੈ

ਉਸ ਦੇ ਅੰਦਰ ਜੀਵਨ ਰਾਗ ਨਹੀਂ ਪੈਦਾ ਹੋ ਸਕਦਾ, ਪਰ, ਜੇ ਪ੍ਰਮੇਸ਼ਰ (ਆਪਣੇ ਨਾਲ) ਮਿਲਾਣ ਦੀ ਬਣਤ ਬਣਾ ਦੇਵੇ ਤਾਂ ਵਿਛੜਿਆਂ ਨੂੰ ਭੀ ਮਿਲਾ ਲੈਂਦਾ ਹੈ ।੩੨।

**ਭਾਵਾਰਥ** :—ਨਾਮ ਤੋਂ ਬਿਨਾ ਤਾਂ ਮਨੁਖ ਦਾ ਆਖਰ ਕੋਈ ਭੀ ਸਾਥੀ ਨਹੀਂ ਬਣਦਾ, ਪਰ ਮਾਇਆ ਨੂੰ ਜੀਵਨ ਸਾਥੀ ਸਮਝਣ ਵਾਲੇ ਅਗਿਆਨੀ ਲੋਕ ਖੁਆਰ ਹੀ ਹੁੰਦੇ ਹਨ, ਕਿਉਂਕਿ, ਮਨੁਖ ਦਾ ਅਸਲ ਸਾਥੀ ਤਾਂ ਪ੍ਰਮੇਸ਼ਰ ਹੈ, ਜੋ ਜੀਵ ਪ੍ਰਭੂ ਜੀ ਤੋਂ ਵਿਛੜਿਆ ਹੋਇਆ ਹੈ, ਉਸ ਦੇ ਅੰਦਰ ਜੀਵਨ ਰਾਗ ਨਹੀਂ ਉਪਜ ਸਕਦਾ ਸੋ, ਹੇ ਭਾਈ ! ਪ੍ਰਭੂ ਦੇ ਹੀ ਗੁਣ ਗਾਓ ! ਪਰ ਅਸੀਂ ਉਸ ਦੇ ਗੁਣ ਆਪਣੀ ਵਿਛੜੀ ਰੂਹ ਨੂੰ ਮਿਲਾਉਣ ਲਈ ਗਾਉਣੇ ਹਨ, ਪਰ ਕੋਈ ਜੀਵ ਉਸ ਦੇ ਗੁਣਾਂ ਦਾ ਅੰਤ ਨਹੀਂ ਪਾ ਸਕਦਾ, ਨਿਸਚਾ ਇਹੋ ਹੀ ਰਖਣਾ ਹੈ ਕਿ ਹਰੀ ਤੋਂ ਬਿਨਾ ਸਾਡਾ ਹੋਰ ਕੋਈ ਭੀ ਨਹੀਂ, ਉਸ ਤੋਂ ਵਿਛੜਕੇ ਅਸੀਂ ਕਿਸੇ ਭੀ ਕੰਮ ਦੇ ਨਹੀਂ ਹਾਂ ।

1. **ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥**
2. **ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥**
3. **ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥**
4. **ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥**
5. **ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ ॥**
6. **ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥**
7. **ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥**
8. **ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥**

**ਪਦ ਅਰਥ** :—ਤਰਵਰੁ—ਰੁੱਖ । ਪੰਖਿ—ਪੰਛੀ । ਤਰਵਰਿ—ਤਰਵਰ ਉਤੇ । ਤਤੁ—ਅਸਲੀਅਤ ਰੂਪ ਫਲ, ਨਾਮ। ਮਿਲਿ ਏਕਸੇ—ਇਕ ਪ੍ਰਭੂ ਨਾਲ ਮਿਲ ਕੇ । ਰੰਚ—ਰਤਾ ਭੀ। ਬੇਗੁਲ ਬੇਗੁਲੇ-ਕਾਹਲੀ ਕਾਹਲੀ। ਚੋਗ ਘਣੀ—ਬਹੁਤੇ ਚੋਗੇ, ਕਈ ਪਦਾਰਥ। ਅਵਗੁਣਿ—ਅਉਗਣ ਦੇ ਕਾਰਨ, ਘਣੀ ਚੋਗ ਤੱਕਣ ਦੇ ਨਾਲ। ਕਰਮਿ -ਬਖਸ਼ਸ ਦੀ ਰਾਹੀਂ। ਮਣੀ—ਮਥੇ ਤੇ ਲੇਖ। ਧਣੀ -ਮਾਲਕ।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਹ ਕੌਣ ਜੀਵ ਹਨ, ਜਿਨ੍ਹਾਂ ਨੂੰ ਮਾਇਆ ਦੀ ਫਾਹੀ ਨਹੀਂ ਪੈਂਦੀ ? ਇਹ ਸਮਝਾਉਣ ਦੀ ਮੇਹਰ ਕਰੋ ?

1. **ਉ**:—ਹੇ ਪਾਂਡੇ ! ਇਉਂ ਹੀ ਸਮਝ ਕਿ, ਇਹ ਮਨੁਖ ਸਰੀਰ (ਇਕ) ਰੁੱਖ ਦੇ (ਸਮਾਨ) ਹੈ, (ਇਸ) ਸਰੀਰ ਰੁੱਖ ਉਤੇ ਮਨ ਪੰਛੀ ਹੈ, ਪੰਜ ਗਿਆਨ ਇੰਦ੍ਰੇ ਇਸ ਰੁੱਖ ਉਤੇ ਹੋਰ ਪੰਛੀ ਬੈਠੇ ਹੋਏ ਹਨ ।
2. ਹੇ ਪਾਂਡੇ ! ਜਿਨ੍ਹਾਂ ਮਨੁਖਾਂ ਦੇ ਇਹ ਗਿਆਨ ਇੰਦ੍ਰੇ ਪੰਛੀ ਇਕ ਪ੍ਰਭੂ ਨਾਲ ਮਿਲ ਕੇ 'ਨਾਮ ਰੂਪ' ਫਲ ਖਾਂਦੇ ਹਨ, ਉਨ੍ਹਾਂ ਨੂੰ ਰਤਾ ਭੀ (ਮਾਇਆ ਦੀ) ਫਾਹੀ ਨਹੀਂ ਪੈਂਦੀ ।

**ਪ੍ਰ.**-ਕਿਉਂ ਜੀ ! ਉਹ ਕੌਣ ਬੰਦੇ ਹਨ, ਜਿਨ੍ਹਾਂ ਨੂੰ ਇਹ ਮਾਇਆ ਦੀ ਫਾਹੀ ਪੈਂਦੀ ਹੈ ?

3. **ਉ**:—ਪਰ, ਹੇ ਪਾਂਡੇ ! ਜੋ ਕਾਹਲੀ ਕਾਹਲੀ ਉਡਦੇ ਹਨ ਤੇ ਬਹੁਤ ਚੋਗੇ, (ਭਾਵ ਬਹੁਤੇ ਪਦਾਰਥ) ਤੱਕਦੇ ਫਿਰਦੇ ਹਨ: ਉਨ੍ਹਾਂ ਦੇ ਖੰਭ ਟੁੱਟ ਜਾਂਦੇ ਹਨ,
4. (ਉਨ੍ਹਾਂ ਨੂੰ ਮਾਇਆ ਦੀ) ਫਾਹੀ ਆ ਪੈਂਦੀ ਹੈ ਅਤੇ ਘਣੀ ਚੋਗ ਵਲ ਤੱਕਣ ਦੇ ਅਉਗਣ ਬਦਲੇ ਉਨ੍ਹਾਂ ਉਤੇ ਇਹ ਬਿਪਤਾ ਆ ਬਣਦੀ ਹੈ ।

**ਪ੍ਰ**:—ਕਿਉਂ ਜੀ ! ਇਨ੍ਹਾਂ ਅਉਗਣਾਂ ਦੀ ਭੀੜ ਤੋਂ ਬਚਾ ਕਿਵੇਂ ਹੋ ਸਕਦਾ ਹੈ ?

5. **ਉ**:—ਹੇ ਪਾਂਡੇ ! ਇਸ ਭੀੜ ਤੋਂ ਛੁਟਣ ਲਈ ਕੇਵਲ ਪ੍ਰਭੂ ਦੇ ਗੁਣ ਗਾਉਂਦੇ ਰਹਿਣਾ ਹੀ ਸਾਧਨ ਹੈ, ਭਾਵ ਪ੍ਰਭੂ ਦੇ ਗੁਣ ਗਾਉਣ ਤੋਂ ਬਿਨਾਂ ਬਚ ਨਹੀਂ ਸਕੀਦਾ, ਪਰ, ਪ੍ਰਭੂ ਦੇ ਗੁਣ ਗਾਉਂਦੇ ਰਹਿਣ ਦਾ ਮੱਥੇ ਉਤੇ ਲੇਖ (ਪ੍ਰਭੂ ਦੀ) ਦੀ ਬਖਸ਼ਸ਼ ਨਾਲ ਹੀ (ਲਿਖਿਆ ਜਾ ਸਕਦਾ) ਹੈ ।
6. ਹੇ ਪਾਂਡੇ ! ਉਹ ਆਪ (ਸਭ ਤੋਂ) ਵੱਡਾ ਮਾਲਕ ਹੈ, ਉਹ ਆਪ ਹੀ (ਮਾਇਆ ਦੀ ਫਾਹੀ ਤੋਂ) ਬਚਾਏ ਤਾਂ ਹੀ ਬਚ ਸਕੀਦਾ ਹੈ ।
7. ਹੇ ਪਾਂਡੇ ! ਜੇ ਉਹ (ਗੋਪਾਲ) ਆਪ ਹੀ ਮੇਹਰ ਕਰੇ ਤਾਂ ਸਤਿਗੁਰੂ ਦੀ ਕਿਰਪਾ ਨਾਲ (ਇਸ ਫਾਹੀ ਤੋਂ) ਨਿਕਲ ਸਕੀਦਾ ਹੈ।

**ਪ੍ਰ**:—ਸ੍ਰੀ ਜੀਉ ! ਇਹ ਪ੍ਰਭੂ ਦੇ ਗੁਣ ਸਾਰੇ ਹੀ ਕਿਉਂ ਨਹੀਂ ਗਾਉਂਦੇ ?

8. **ਉ**:—ਹੇ ਪਾਂਡੇ ! ਅਸਲ ਵਿਚ ਇਹ ਗੁਣ ਗਾਉਂਦੇ ਰਹਿਣ ਦੀਆਂ ਬਖਸ਼ਸ਼ਾਂ ਉਸ ਸਾਈਂ ਜੀ ਦੇ ਆਪਣੇ ਹੱਥ ਵਿਚ ਹਨ, ਉਹ ਦੇਂਦਾ ਉਸੇ ਨੂੰ ਹੀ ਹੈ, ਜੋ ਉਸ ਨੂੰ ਭਾਉਂਦਾ ਹੈ ।੩੩।

**ਭਾਵਾਰਥ** :—ਜਿਵੇਂ ਇਕ ਪੰਛੀ ਚੋਗੇ ਦੇ ਲਾਲਚ ਪਿਛੇ ਲਗਕੇ, ਜਾਲ ਵਿਚ ਫਸ ਜਾਂਦਾ ਹੈ, ਇਸੇ ਤਰ੍ਹਾਂ, ਜੋ ਜੀਵ ਬਹੁਤੀ ਮਾਇਆ ਪਿਛੇ ਦੌੜਦਾ ਭਜਦਾ ਹੈ, ਉਹ ਭੀ ਮਾਇਆ ਦੇ ਜਾਲ ਵਿਚ ਫਸ ਜਾਂਦਾ ਹੈ, ਪ੍ਰਭੂ ਦੀ ਯਾਦ ਵਿਚ ਜੁੜ ਕੇ ਉਸ ਦੀ ਸੁਰਤਿ ਉਚੀ ਨਹੀਂ ਹੁੰਦੀ, ਪਰ; ਜਿਸ ਮਨੁਖ ਉਤੇ ਸਾਈਂ ਜੀ ਕਿਰਪਾ ਕਰੇ, ਉਹ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦੇ ਗੁਣ ਗਾਉਂਦਾ ਹੈ, ਉਹ ਇਸ ਤਰ੍ਹਾਂ ਮਾਇਆ ਦੇ ਜਾਲ ਵਿਚ ਫਸਣ ਤੋਂ ਬਚ ਜਾਂਦਾ ਹੈ ।

1. **ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ॥**
2. **ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥**

3. **ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥**
4. **ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥**
5. **ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ॥**
6. **ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥**
7. **ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥**
8. **ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥**

**ਪਦ ਅਰਥ** :–ਜੀਅੜਾ–ਨਿਮਾਣਾ ਜੀਵ, ਨਿਮਾਣੀ ਜਿੰਦ । ਥਾਨੁ–ਆਸਰਾ । ਥਾਨਿ–ਆਸਰਾ ਦੇਣ ਵਾਲਾ। ਮਾਨਿ–ਮਾਣ ਦੇਣ ਵਾਲਾ । ਫੀਟੈ–ਵਿਗੜਦਾ ਹੈ। ਥਿਰੁ–ਅਟੱਲ, ਸਦਾ ਕਾਇਮ ਰਹਿਣ ਵਾਲਾ । ਸੁਰਿ–ਦੇਵਤੇ । ਨਾਥਹ ਨਾਥੁ–ਨਾਥਾਂ ਦੇ ਭੀ ਖਸਮ। ਥਾਨ ਥਨੰਤਰੀ-ਥਾਨ ਥਾਨ ਅੰਤਰੀ, ਹਰ ਥਾਂ ਵਿਚ। ਰਵਿ ਰਹਿਆ–ਵਿਆਪਕ ਹੈ। ਵੀਚਾਰਿ–ਵੀਚਾਰ ਦੀ ਰਾਹੀਂ ।

**ਅਰਥ** :–

**ਪ੍ਰ**:–ਹੇ ਗੁਰੋ ! ਵੇਖਦੇ ਹਾਂ ਕਿ, ਹਰ ਜੀਵ ਦੀ ਜਿੰਦ ਹਰ ਵਕਤ ਹੀ ਥਰ ਥਰ ਕੰਬਦੀ ਹੈ, ਇਸ ਦਾ ਅਸਲ ਕਾਰਣ ਕੀ ਹੈ ?

1. **ਉ**:–ਹੇ ਪਾਂਡੇ ! ਅਸਣ ਗਲ ਤਾਂ ਇਉਂ ਹੀ ਸਮਝੋ ਕਿ, ਜਦੋਂ ਇਹ ਨਿਮਾਣੀ ਜਿੰਦ (ਪ੍ਰਮੇਸ਼ਰ ਜੀ ਦਾ) ਸਹਾਰਾ ਗਵਾ ਬੈਠਦੀ ਹੈ, (ਤਾਂ ਇਹ) ਥਰ ਥਰ ਕੰਬਦੀ ਹੈ, (ਭਾਵ ਹੈ ਕਿ, ਜਦੋਂ ਜੀਵ ਥਾਵੋਂ ਥਿੜਕ ਜਾਂਦਾ ਹੈ, ਤਾਂ ਇਹ ਨਿਥਾਵਾਂ ਹੋ ਜਾਂਦਾ ਹੈ ਤਾਂ ਉਹ ਥਰ ਥਰ ਕੰਬਦਾ ਹੈ, (ਹਰ ਵੇਲੇ ਸਹਿਮਿਆਂ ਹੀ ਰਹਿੰਦਾ ਹੈ) ।
2. ਪਰ, ਹੇ ਪ੍ਰਭੂ ਜੀ ! ਜਿਸ ਨੂੰ ਸਹਾਰਾ ਦੇਣ ਵਾਲਾ ਅਤੇ ਆਦਰ ਦੇਣ ਵਾਲਾ ਤੂੰ ਸੱਚਾ ਆਪ ਹੈਂ, ਉਸ ਦਾ ਕਾਜ (ਜਿਦੰਗੀ ਦਾ ਮਨੋਰਥ) ਨਹੀਂ ਵਿਗੜਦਾ। (ਭਾਵ ਉਸਦਾ ਜੀਵਨ ਮਨੋਰਥ ਸਫਲ ਹੋ ਜ ਦਾ ਹੈ) ।
3. ਉਸ ਦੇ ਸਿਰ ਉਤੇ ਤੂੰ ਪ੍ਰਭੂ ਕਾਇਮ ਹੈਂ, ਗੁਰੂ ਰਾਖਾ ਹੈ, ਤੇਰੇ ਗੁਣਾਂ ਦੀ ਵੀਚਾਰ ਉਸ ਦੇ ਹਿਰਦੇ ਵਿਚ ਟਿਕੀ ਹੋਈ ਹੈ।
4. ਉਸ ਦੇ ਵਾਸਤੇ ਦੇਵਤਿਆਂ ਮਨਖ ਤੇ ਨਾਥਾਂ ਦਾ ਭੀ ਤੂੰਹੀਂ ਨਾਥ ਹੈਂ, ਤੂੰ ਹੀ ਨਿਆਸਰਿਆਂ ਦਾ ਆਸਰਾ ਹੈਂ ।
5. ਹੇ ਗੋਪਾਲ ! ਤੂੰ ਹਰ ਥਾਂ ਮੌਜੂਦ ਹੈਂ, ਤੂੰ ਦਾਤਿਆਂ ਦਾ ਦਾਤਾ ਹੈਂ ।
6. ਮੈਂ ਜਿਧਰ ਭੀ ਤੱਕਦਾ ਹਾਂ, ਤੂੰ ਹੀ ਤੂੰ ਹੈਂ, ਤੇਰੇ ਉਰਲੇ ਪਾਰਲੇ ਬੰਨਿਆਂ ਨੂੰ ਲਭਿਆ ਨਹੀਂ ਜਾ ਸਕਦਾ।

**ਪ੍ਰ**.–ਕਿਉਂ ਜੀ ! ਉਸ ਨੂੰ ਹਰ ਥਾਂ ਵਿਆਪਕ ਕਿਵੇਂ ਦੇਖਿਆ ਜਾਵੇ ?

7. **ਉ**:–ਹੇ ਪਾਂਡੇ ! ਸਤਿਗੁਰੂ ਦੇ ਸਬਦ ਦੀ ਵੀਚਾਰ ਵਿਚ (ਜੁੜਿਆਂ) ਹਰ ਜਗਾ ਉਹ ਸਾਈਂ ਪ੍ਰਭੂ ਜੀ ਹੀ (ਮੌਜੂਦ) ਦਿਸਦਾ ਹੈ ।
8. ਹੇ ਪਾਂਡੇ ! ਉਹ ਹਰੇਕ ਜੀਵ ਨੂੰ ਅਣ ਮੰਗਿਆਂ ਹੀ ਦਾਨ ਦੇਂਦਾ ਹੈ, ਉਹ ਸਭ ਤੋਂ ਵਡਾ ਹੈ, ਅਗੰਮ ਅਤੇ ਬੇਅੰਤ ਹੈ ।੩੪।

**ਭਾਵਾਰਥ** :–ਭਾਵੇਂ ਹਰ ਜੀਵ ਨਿਰਭੈ ਹੋ ਕੇ ਜੀਵਨ ਗੁਜਾਰਨਾ ਚਾਹੁੰਦਾ ਹੈ, ਪਰ ਉਸ ਪ੍ਰਭੂ ਜੀ ਦਾ ਸਹਾਰਾ ਛਡਿਆਂ ਇਹ ਜਿੰਦ ਸਦਾ ਹੀ ਸਹਿਮੀਂ ਰਹਿੰਦੀ ਹੈ, ਜੋ ਮਨੁਖ ਗੁਰੂ ਦੀ ਬਾਣੀ ਵਿਚ ਜੁੜਕੇ ਵੀਚਾਰਦਾ ਹੈ, ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਉਹ ਪ੍ਰਮੇਸ਼ਰ ਜੀ ਐਸਾ ਦਾਤਾ ਹੈ ਜੋ ਨਾ ਮੰਗਿਆਂ ਭੀ ਹਰੇਕ ਜੀਵ ਨੂੰ ਰਿਜਕ ਦੇਂਦਾ ਹੈ ਅਤੇ ਉਸ ਨੂੰ ਇਹ ਭੀ ਸੋਝੀ ਆ ਜਾਂਦੀ ਹੈ ਕਿ ਉਸ ਸਾਈਂ ਜੀ ਦੀ ਬੰਦਗੀ ਕਰਦੇ ਰਹਿਣ ਹੀ ਇਸ ਜੀਵਨ ਦਾ ਸਹੀ ਮਨੋਰਥ ਹੈ ।

1. **ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥**
2. **ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥**
3. **ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥**
4. **ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥**

**ਪਦ ਅਰਥ**:–ਦਾਨਾ–ਜਾਨਣ ਵਾਲਾ । ਬੀਨਾ–ਪਛਾਨਣ ਵਾਲਾ। ਸਿਰਿ–ਸਿਰ ਉਤੇ । ਦਾਨੁ–ਦਾਨਾ, ਜਾਨਣ ਵਾਲਾ। ਦਾਲਦ–ਦਲਿਦ੍ਰ, ਗਰੀਬੀ । ਦਲਣ–ਨਾਸ ਕਰਨ ਵਾਲਾ। ਗੁਰਮੁਖਿ–ਗੁਰੂ ਦੀ ਰਾਹੀਂ । ਗਿਆਨੁ–ਡੂੰਘੀ ਸਾਂਝ, ਜਾਣ ਪਛਾਣ। ਧਿਆਨੁ–ਟਿਕਵੀਂ ਸੁਰਤਿ।

**ਅਰਥ** :–

**ਪ੍ਰ**:–ਸ੍ਰੀ ਜੀਉ ! ਅਸਾਂ ਮਲੀਨ ਬੁਧੀ ਦੀ ਪ੍ਰਬਲਤਾ ਕਰ ਕੇ ਪ੍ਰਭੂ ਜੀ ਅਗੇ ਜੋਦੜੀ ਕਰਨ ਦੀ ਭੀ ਸੋਝੀ ਨਹੀਂ ਰਖਦੇ; ਸਾਨੂੰ ਜਾਚ ਦਸੋ ਕਿ, ਕਿਵੇਂ ਅਰਦਾਸ ਕਰਦੇ ਰਹੀਏ ?

1. **ਉ**:–ਹੇ ਪਾਂਡੇ ! ਉਸ ਸਾਈਂ ਜੀ ਅਗੇ ਇਉਂ ਜੋਦੜੀਆਂ ਕਰਦੇ ਰਿਹਾ ਕਰੋ ਕਿ, ਹੇ ਪ੍ਰਮੇਸ਼ਰ ਜੀਉ ! ਤੂੰ ਦਇਆਲ ਹੈਂ, ਤੂੰ (ਜੀਵਾਂ ਉਤੇ) ਦਇਆ ਕਰ ਕੇ ਬਖਸਸ਼ ਕਰ ਕੇ ਵੇਖ ਰਿਹਾ ਹੈਂ,(ਭਾਵ ਖੁਸ਼ ਹੁੰਦਾ ਹੈਂ) ।
2. ਹੇ ਗੋਪਾਲ ਪ੍ਰਭੂ ! ਜਿਸ ਉਤੇ ਤੂੰ ਮੇਹਰ ਕਰਦਾ ਹੈਂ, ਉਸ ਨੂੰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈਂ, (ਹੇ ਸਾਈਂ ਜੀ !) ਤੂੰ ਇਕ ਪਲ ਵਿਚ ਢਾਹ ਕੇ ਉਸਾਰਨ ਦੇ ਸਮਰੱਥ ਹੈਂ ।
3. ਹੇ ਪ੍ਰਭੂ ਜੀ ! ਤੂੰ (ਜੀਵਾਂ ਦੇ ਦਿਲ ਦੀ) ਜਾਨਣ ਵਾਲਾ ਹੈਂ ਤੇ ਪਰਖਣ ਵਾਲਾ ਹੈਂ ਅਤੇ ਤੂੰ ਦਾਨਿਆਂ ਦਾ (ਭੀ) ਦਾਨਾ ਹੈਂ ।

4. ਹੇ ਸਾਈਂ ਜੀਉ ! ਤੂੰ ਦਲਿਦਰ ਤੇ ਦੁੱਖ ਨਾਸ ਕਰਨ ਵਾਲਾ ਹੈਂ ਤੂੰ ਆਪਣਾ ਗਿਆਨ (ਤੇ ਆਪਣੇ ਚਰਨਾਂ ਦੀ) ਸੁਰਤਿ ਸਤਿਗੁਰੂ ਦੀ ਰਾਹੀਂ ਦੇਂਦਾ ਹੈਂ ।੩੫।

**ਭਾਵਾਰਥ** :—ਅਨੇਕਾਂ ਹੀ ਬੰਦੇ ਹਨ ਜੋ ਗੁਰੂ ਦੇ ਮਿਲਾਪ ਦਾ ਯਤਨ ਕਰਦੇ ਰਹਿੰਦੇ ਹਨ, ਪਰ, ਉਹ ਹਰੇਕ ਦੇ ਦਿਲ ਦੀ ਜਾਨਣ ਵਾਲਾ ਪ੍ਰਭੂ ਜਿਸ ਮਨੁਖ ਉਤੇ ਮੇਹਰ ਕਰਦਾ ਹੈ, ਉਸੇ ਨੂੰ ਹੀ ਗੁਰੂ ਦਾ ਮਿਲਾਪ ਕਰਵਾਂਦਾ ਹੈ, ਉਸੇ ਗੁਰੂ ਦੇ ਦਸੇ ਰਾਹ ਤੇ ਤੁਰ ਕੇ ਮਨੁਖ ਨਾਮ ਸਿਮਰਨ ਦੀ ਬਰਕਤ ਨਾਲ, ਪ੍ਰਭੂ ਜੀ ਦੇ ਚਰਨਾਂ ਵਿਚ ਸੁਰਤਿ ਜੋੜ ਕੇ ਉਸ ਦਾ ਗਿਆਨ ਹਾਸਲ ਕਰਦਾ ਹੈ ।

**1. ਧਨਿ ਗਇਐ ਬਹਿ ਝੂਰੀਐ**
**ਧਨ ਮਹਿ ਚੀਤੁ ਗਵਾਰ ॥**
**2. ਧਨੁ ਵਿਰਲੀ ਸਚੁ ਸੰਚਿਆ**
**ਨਿਰਮਲੁ ਨਾਮੁ ਪਿਆਰਿ ॥**
**3. ਧਨੁ ਗਇਆ ਤਾ ਜਾਣ ਦੇਹਿ**
**ਜੇ ਰਾਚਹਿ ਰੰਗਿ ਏਕ ॥**
**4. ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥**
**5. ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ॥**
**6. ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥**
**7. ਬਨੁ ਬਨੁ ਫਿਰਤੀ ਢੂਢਤੀ**
**ਬਸਤੁ ਰਹੀ ਘਰਿ ਬਾਰਿ ॥**
**8. ਸਤਿਗੁਰਿ ਮੇਲੀ ਮਿਲਿ ਰਹੀ**
**ਜਨਮ ਮਰਣ ਦੁਖੁ ਨਿਵਾਰਿ ॥੩੬॥**

**ਪਦ ਅਰਥ** :—ਧਨਿ ਗਇਐ—ਜੇ ਧਨ ਚਲਾ ਜਾਏ । ਚੀਤੁ ਗਵਾਰ—ਗਵਾਰ ਦਾ ਚਿੱਤ । ਵਿਰਲੀ—ਵਿਰਲਿਆਂ ਨੇ । ਸੰਚਿਆ—ਇਕੱਠਾ ਕੀਤਾ । ਪਿਆਰਿ—ਪਿਆਰ ਦੀ ਰਾਹੀਂ । ਰਾਚਹਿ—ਤੂੰ ਰਚਿਆ ਰਹੇਂ । ਰੰਗਿ ਏਕ—ਇਕ ਗੋਪਾਲ ਦੇ ਰੰਗ ਵਿਚ । ਟੇਕ-ਆਸਰਾ । ਭੇਟੇ—ਮਿਲੇ । ਬਸਤੁ—'ਨਾਮ' ਰੂਪੀ (ਅਸਲ) ਚੀਜ਼ । ਘਰਿ—ਘਰ ਵਿਚ । ਬਾਰਿ-ਦਰਵਾਜ਼ੇ ਦੇ ਅੰਦਰ । ਸਤਿਗੁਰਿ—ਗੁਰੂ ਨੇ ।

**ਅਰਥ** :—

**ਪ੍ਰ**:—ਹੇ ਗੁਰੋ ! ਗੁਰਮਤਿ ਅਨੁਸਾਰ ਆਪ ਮੂਰਖ ਕਿਸ ਨੂੰ ਮੰਨਦੇ ਹੋ ?

1. **ਉ**:—ਹੇ ਪਾਂਡੇ ! ਅਸਲ ਵਿਚ ਤਾਂ ਇਉਂ ਹੀ ਵੇਖਣ ਵਿਚ ਆਉਂਦਾ ਹੈ ਕਿ, ਮੂਰਖ ਮਨੁਖ ਦਾ ਮਨ (ਸਦਾ ਹੀ) ਧਨ ਵਿਚ (ਰਹਿੰਦਾ) ਹੈ (ਇਸੇ ਲਈ, ਜਦੋਂ ਉਸ ਪਾਸੋਂ) ਧਨ ਚਲਾ ਜਾਏ ਤਾਂ ਬੈਠਾ ਹੀ ਝੁਰਦਾ ਹੈ । (ਇਸੇ ਮਨੁਖ ਨੂੰ ਮੂਰਖ ਜਾਣੋਂ) ।

2. ਹੇ ਪਾਂਡੇ ! (ਸੰਸਾਰ ਵਿਚ) ਵਿਰਲੇ ਬੰਦਿਆਂ ਨੇ (ਹੀ) ਪਿਆਰ ਨਾਲ (ਪ੍ਰਮੇਸ਼ਰ ਜੀ ਦਾ) ਪਵਿਤ੍ਰ ਨਾਮ ਰੂਪ ਸੱਚਾ ਧਨ ਇਕੱਠਾ ਕੀਤਾ ਹੈ ।

**ਪ੍ਰ**:—ਸ੍ਰੀ ਜੀਉ ! ਗ੍ਰਿਹਸਤ ਵਿਚ ਤਾਂ ਧਨ ਦੀ ਲੋੜ ਭੀ ਬਣੀ ਰਹਿੰਦੀ ਹੈ ਪਰ ਜੇ ਧਨ ਚਲਾ ਭੀ ਜਾਏ ਤਾਂ ਕੀ ਕਰਨਾ ਚਾਹੀਦਾ ਹੈ ?

3. ਹੇ ਪਾਂਡੇ ! ਸਿਧਾਂਤਕ ਗਲ ਤਾਂ ਇਹੋ ਹੀ ਹੈ ਕਿ, ਜੇ ਉਸ ਪ੍ਰਭੂ ਜੀ ਦੇ ਨਾਲ ਚਿਤ ਜੋੜਿਆਂ ਧਨ ਗੁਆਚਦਾ ਹੈ ਤਾਂ ਗੁਆਚ ਜਾਣ ਦੇ, (ਪਰ ਹਾਂ) ਜੇ ਤੂੰ ਇਕ ਉਸ ਪ੍ਰਭੂ ਜੀ ਦੇ ਪਿਆਰ ਵਿਚ ਜੁੜ ਸਕੇਂ ।

4 ਹੇ ਪਾਂਡੇ ! ਇਸ ਦੀ ਖਾਤਰ ਤਾਂ ਮਨ ਭੀ ਦੇ ਦੇਣਾ ਚਾਹੀਦਾ ਹੈ, ਸਿਰ ਭੀ ਅਰਪਣ ਕਰ ਦੇਣਾ ਚਾਹੀਦਾ ਹੈ, ਇਹ ਸਭੋ ਕੁਝ ਦੇ ਕੇ, ਫਿਰ ਭੀ ਉਸੇ ਕਰਤਾਰ ਦੀ (ਮੇਹਰ ਦੀ) ਆਸ ਰਖਣੀ ਚਾਹੀਦੀ ਹੈ ।

**ਪ੍ਰ**:—ਸ੍ਰੀ ਜੀਉ ! ਜਿਨ੍ਹਾਂ ਨੂੰ ਗੁਰੂ ਦੇ ਸ਼ਬਦ ਦਾ ਅਨੰਦ ਹਾਸਲ ਹੋ ਆਉਂਦਾ ਹੈ, ਉਨ੍ਹਾਂ ਦੀ ਪਛਾਣ ਕੀ ਹੈ ?

5. **ਉ**:—ਹੇ ਪਾਂਡੇ ! ਜਿਨ੍ਹਾਂ ਮਨੁਖਾਂ ਦੇ ਮਨ ਵਿਚ (ਗੁਰੂ ਦਾ) ਸ਼ਬਦ (ਵਸ ਪੈਂਦਾ) ਹੈ (ਤਾਂ) ਜਾਣੋ, ਰਾਮ ਨਾਮ ਦਾ ਅਨੰਦ (ਆ ਜਾਂਦਾ) ਹੈ (ਉਹ ਫਿਰ ਮਾਇਆ ਦੇ) ਧੰਧਿਆਂ ਵਿਚ ਭਟਕਣ ਵਲੋਂ ਰਹਿ ਜਾਂਦਾ ਹੈ, (ਭਾਵ ਉਨ੍ਹਾਂ ਦੇ ਧੰਧਿਆਂ ਦੀ ਭੱਜ ਦੌੜ ਮੁਕ ਗਈ ਹੈ) ।

6. ਹੇ ਪਾਂਡੇ ! ਕਿਉਂਕਿ, ਉਹ ਗੁਰੂ ਪ੍ਰਮਾਤਮਾਂ ਨੂੰ ਮਿਲਣ ਸਾਰ ਹੀ ਮੰਦਿਆਂ ਤੋਂ ਚੰਗੇ ਬਣ ਜਾਂਦੇ ਹਨ ।

**ਪ੍ਰ**:—ਕਿਉਂ ਜੀ ! ਕੀ, ਉਨ੍ਹਾਂ ਨੇ ਆਰੰਭ ਵਿਚ ਕੋਈ ਹੋਰ ਭੀ ਸਾਧਨ ਕੀਤੇ ਸਨ ?

7. **ਉ**:—ਹੇ ਪਾਂਡੇ ! ਉਹ ਜੀਵ ਰੂਪ ਇਸਤ੍ਰੀ ਉਸ ਪ੍ਰਭੂ ਦੇ ਨਾਮ ਦੀ ਖਾਤਰ, ਜੰਗਲ ਜੰਗਲ ਢੂੰਢਦੀ ਫਿਰੀ, ਤਾਂ ਭੀ ਉਸ ਨੂੰ ਨਾ ਮਿਲ ਸਕਿਆ, ਕਿਉਂਕਿ, ਉਹ 'ਨਾਮ' ਰੂਪੀ ਵਸਤ ਤਾਂ ਹਿਰਦੇ ਵਿਚ ਹੀ ਸੀ, ਘਰ ਦੇ ਅੰਦਰ ਹੀ ਸੀ, (ਭਾਵ ਜਿਸ ਨੂੰ ਜੰਗਲਾਂ ਵਿਚ ਢੂੰਢਦੀ ਫਿਰਦੀ ਸੀ, ਉਹ ਵਸਤੂ ਘਰ ਵਿਚ ਕੋਲ ਹੀ ਪਈ ਮਿਲ ਗਈ) ।

**ਪ੍ਰ**:—ਕਿਉਂ ਜੀ ! ਉਸ ਨੂੰ ਆਖਰ ਪ੍ਰਾਪਤ ਕਿਵੇਂ ਕੀਤਾ ?

8. **ਉ**:—ਹੇ ਪਾਂਡੇ ! ਜਦੋਂ ਸਤਿਗੁਰੂ ਨੇ (ਪ੍ਰਭੂ ਨਾਲ) ਮਿਲਾਪ ਕਰਵਾਇਆ ਤਾਂ (ਉਹ ਉਸ ਦੇ ਨਾਮ ਵਿਚ) ਜੁੜ ਬੈਠੀ ਅਤੇ ਉਸ ਦਾ (ਇਉਂ) ਜਨਮ ਮਰਨ ਦਾ ਦੁੱਖ ਮੁੱਕ ਗਿਆ ।੩੬।

**ਭਾਵਾਰਥ** :—ਸੰਸਾਰ ਵਿਚ ਜਿਤਨੀਆਂ ਭੀ ਚੰਗੀਆਂ ਸ਼ੈਆਂ ਹਨ, ਉਨ੍ਹਾਂ ਦੀ ਕੀਮਤ ਭੀ ਵਧੇਰੇ ਹੋਇਆ ਕਰਦੀ ਹੈ, ਪਰ ਸਭ ਤੋਂ ਅਮੋਲਕ ਪਦਾਰਥ ਨਾਮ ਹੈ, ਪਰ ਉਸ ਸਾਈਂ ਜੀ ਦੇ ਨਾਮ ਧਨ ਦੀ ਪ੍ਰਾਪਤੀ ਲਈ ਦੁਨੀਆਵੀ ਧਨ, ਆਪਣਾ ਮਨ ਤੇ ਆਪਣੀ ਜਿੰਦ ਭੀ ਦੇਣੀ ਪੈ ਜਾਏ ਤਾਂ ਭੀ ਇਹ ਸੌਦਾ ਸਸਤਾ ਸਮਝਣਾ ਚਾਹੀਦਾ ਹੈ, (ਕਿਉਂਕਿ) ਉਸ ਪ੍ਰਭੂ ਦਾ ਨਾਮ

ਹਿਰਦੇ ਵਿਚ ਵਸਾਇਆ ਮਾਇਆਂ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ, ਪਰ ਅਸਲ ਵਿਚ ਉਸ ਪ੍ਰਭੂ ਦਾ ਨਾਮ ਮਿਲਣਾ ਆਪਣੇ ਅੰਦਰੋਂ ਹੀ ਹੈ, ਮਿਲਦਾ ਹੈ, ਗੁਰੂ ਦੇ ਦਸੇ ਹੋਏ ਮਾਰਗ ਤੇ ਜੀਵਨ ਗੁਜਾਰਦੇ ਰਹੀਏ, ਹਰ ਪ੍ਰਾਣੀ ਨੂੰ ਇਹੋ ਹੀ ਨਿਸਚਾ ਕਰਨਾ ਚਾਹੀਦਾ ਹੈ ਕਿ, ਨਾਮ ਰੂਪੀ ਧਨ ਦੇ ਬਰਾਬਰ ਹੋਰ ਕੋਈ ਭੀ ਧਨ ਨਹੀਂ ਹੈ, ਪਰ ਇਸ ਦੀ ਖੋਜ ਕੋਈ ਵਿਰਲਾ ਹੀ ਕਰਦਾ ਹੈ।

**1. ਨਾਨਾ ਕਰਤ ਨ ਛੂਟੀਐ**
**ਵਿਣੁ ਗੁਣ ਜਮ ਪੁਰਿ ਜਾਹਿ ॥**
**2. ਨਾ ਤਿਸੁ ਏਹੁ ਨ ਓਹੁ ਹੈ**
**ਅਵਗੁਣਿ ਫਿਰਿ ਪਛੁਤਾਹਿ ॥**
**3. ਨਾ ਤਿਸੁ ਗਿਆਨੁ ਨ ਧਿਆਨੁ ਹੈ**
**ਨਾ ਤਿਸੁ ਧਰਮੁ ਧਿਆਨੁ ॥**
**4. ਵਿਣੁ ਨਾਵੈ ਨਿਰਭਉ ਕਹਾ**
**ਕਿਆ ਜਾਣਾ ਅਭਿਮਾਨੁ ॥**
**5. ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥**
**6. ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥**
**7. ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥**
**8. ਜਿਨਿ ਵਿਛੋੜੀ ਸੋ ਮੇਲਸੀ**
**ਗੁਰ ਕੈ ਹੇਤਿ ਅਪਾਰਿ ॥੩੭॥**

**ਪਦ ਅਰਥ** :—ਨਾਨਾ—ਅਨੇਕਾਂ, ਅਨੇਕਾਂ ਕਰਮ। ਜਮ ਪੁਰਿ—ਜਮ ਦੀ ਪੁਰੀ ਵਿਚ। ਜਾਹਿ—ਜਾਂਦੇ ਹਨ। ਤਿਸੁ—ਉਸ ਮਨੁਖ ਨੂੰ। ਏਹੁ—ਇਹ ਲੋਕ। ਓਹ—ਪ੍ਰਲੋਕ। ਧਿਆਨੁ—ਉਚੀ ਸੁਰਤਿ। ਕਹਾ—ਕਿਥੇ ? (ਭਾਵ) ਨਹੀਂ ਮਿਲਦਾ। ਕਿਆ ਜਾਣਾ—ਸਮਝਿਆ ਨਹੀਂ ਜਾ ਸਕਦਾ। ਹਾਥ—(ਅਭਿਮਾਨ ਦੀ) ਹਾਥ, ਥਾਹ। ਰੰਗੁਲੇ—ਰੰਗੇ ਹੋਏ, ਪ੍ਰਭੂ ਦੇ ਪਿਆਰ ਵਿਚ ਰੰਗੇ ਹੋਏ। ਪ੍ਰਿਉ—ਪਿਆਰਾ। ਕਰੀ—ਮੈਂ ਕਰਾਂ। ਮੇਲਣਹਾਰੁ—ਜੋ ਮੇਲਣ ਨੂੰ ਸਮਰੱਥ ਹੈ। ਜਿਨਿ—ਜਿਸ (ਪ੍ਰਭੂ) ਨੇ। ਹੇਤਿ—ਹਿਤ ਦੀ ਰਾਹੀਂ। ਅਪਾਰਿ ਹੇਤਿ—ਬੇਅੰਤ ਪਿਆਰ ਦੀ ਰਾਹੀਂ।

**ਅਰਥ** :—

**ਪ੍ਰ**:—ਸ੍ਰੀ ਜੀਉ ! ਕਈ ਲੋਕ ਮਿਥੇ ਹੋਏ ਧਾਰਮਕ ਕਰਮ ਦਿਨੇ ਰਾਤ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਦਾ ਇਉਂ ਜਨਮ ਮਰਨ ਵਲੋਂ ਛੁਟਕਾਰਾ ਹੋ ਜਾਂਦਾ ਹੈ ?

1. **ਉ**:—ਹੇ ਪਾਂਡੇ ! ਜੇ ਕੋਈ ਮਨੁਖ ਅਨੇਕਾਂ ਹੀ ਪ੍ਰਕਾਰ ਦੇ ਧਾਰਮਕ ਕਰਮ ਕਰਦਾ ਹੈ, ਤਾਂ ਇਸ ਤਰ੍ਹਾਂ, ਜੰਮਣ ਮਰਨ ਜਾਂ ਅਹੰਕਾਰ ਤੋਂ ਨਹੀਂ ਛੁੱਟ ਸਕੀਦਾ, (ਕਿਉਂਕਿ) ਪ੍ਰਮੇਸ਼ਰ ਜੀ ਦੇ ਗੁਣ ਗਾਉਣ ਤੋਂ ਬਿਨਾ ਤਾਂ (ਇਸ ਅਹੰਕਾਰ ਦੇ ਕਾਰਨ) ਆਖਰ, ਨਰਕਾਂ ਵਿਚ ਹੀ ਜਾਈਦਾ ਹੈ।
2. ਹੇ ਪਾਂਡੇ ! ਜੋ ਮਨੁਖ ਨਿਰੇ 'ਕਰਮਾਂ' ਦਾ ਹੀ ਆਸਰਾ ਲੈਂਦਾ ਹੈ, ਉਸ ਨੂੰ ਨਾ ਇਹ ਲੋਕ ਮਿਲਿਆ, ਨਾ ਹੀ ਪ੍ਰਲੋਕ (ਭਾਵ ਉਸ ਨਾ 'ਦੁਨੀਆਂ' ਸਵਾਰੀ ਅਤੇ ਨਾ ਹੀ ਦੀਨ, ਉਹ ਅਜਿਹੇ ਬੰਦੇ ਕਰਮ ਕਾਂਡ ਦੇ) ਔਗੁਣ ਵਿਚ ਫਸੇ ਰਹਿਣ ਕਰ ਕੇ ਅੰਤ ਨੂੰ ਪਛੋਤਾਪ ਹੀ ਕਰਦੇ ਹਨ।
3. ਹੇ ਪਾਂਡੇ ! ਐਸੇ ਮਨੁਖ ਨੂੰ ਨਾ ਪ੍ਰਮੇਸ਼ਰ ਜੀ ਦਾ ਗਿਆਨ ਹਾਸਲ ਹੁੰਦਾ ਹੈ ਨਾ ਉਚੀ ਸੁਰਤਿ ਅਤੇ ਨਾ ਹੀ ਧਰਮ ਹੀ ਪ੍ਰਾਪਤ ਹੋ ਸਕਦਾ ਹੈ।
4. ਹੇ ਪਾਂਡੇ ! ਇਸ ਅਹੰਕਾਰ ਦੇ ਕਾਰਨ, ਨਾਮ ਤੋਂ ਬਿਨਾ ਉਸ ਨਿਰਭਉ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀਤੇ ਨਾ ਹੀ ਅਹੰਕਾਰ ਸਮਝਿਆ ਜਾ ਸਕਦਾ ਹੈ, ਭਾਵ ਹੈ ਕਿ ਅਹੰਕਾਰ ਵਿਚ ਟਿਕੇ ਰਿਹਾਂ, ਇਹ ਭੀ ਸਮਝ ਨਹੀਂ ਆਉਂਦੀ ਕਿ ਸਾਡੇ ਮਨ ਉਤੇ ਅਹੰਕਾਰ ਅਸਵਾਰ ਹੋ ਰਿਹਾ ਹੈ।
5. ਹੇ ਪਾਂਡੇ ! ਇਹ ਇਕ ਐਸਾ ਸਮੁੰਦਰ ਹੈ ਕਿ, ਇਸ ਦੀ ਡੂੰਘ ਈ ਤੇ ਪਾਰਲਾ ਬੰਨਾ ਨਹੀਂ ਲਭ ਸਕਦਾ, ਮੈਂ ਜਤਨ ਕਰ ਕੇ ਥੱਕ ਗਈ ਹਾਂ, ਪਰ ਅੰਤ ਨਹੀਂ ਪਾ ਸਕੀ।
6. ਹੇ ਪਾਂਡੇ ! ਉਸ ਪ੍ਰਮਸ਼ਰ ਜੀ ਦੇ ਨਾਮ ਵਿਚ ਰੰਗੇ ਹੋਏ ਗੁਰਮੁਖਾਂ ਤੋਂ ਬਿਨਾ ਹੋਰ ਕਿਸੇ ਅਗੇ ਇਹ ਦੁਖ ਦਸਿਆ ਭੀ ਨਹੀਂ ਜਾ ਸਕਦਾ।

**ਪ੍ਰ**:—ਸ੍ਰੀ ਜੀਉ ! ਦਸੋ, ਆਖਰ ਮੇਰਾ ਸਾਈਂ ਨਾਲ ਮਿਲਾਪ ਕਿਵੇਂ ਹੋ ਸਕਦਾ ਹੈ ?

7. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਜੇ ਉਸ ਪਿਆਰੇ ਪ੍ਰਭੂ ਨੂੰ ਬਾਰ ਬਾਰ, ਮੁੜ ਮੁੜ ਯਾਦ ਕਰਦੇ ਰਹੀਏ, ਤਾਂ ਉਹ ਮੇਲਣ ਦੇ ਸਮਰੱਥ ਪਿਆਰਾ ਆਪ ਹੀ ਮਿਲਾ ਲੈਂਦਾ ਹੈ।
8. ਹੇ ਪਾਂਡੇ ! ਜਿਸ ਗੋਪਾਲ ਨੇ 'ਅਭਿਮਾਨ' ਦੀ ਵਿੱਥ ਪਾ ਕੇ, ਵਿਛੋੜਿਆ ਹੋਇਆ ਹੈ, ਉਹ ਗੁਰੂ ਦੇ ਅਥਾਹ ਪਿਆਰ ਦੀ ਰਾਹੀਂ ਆਪ ਹੀ ਮਿਲਾ ਲਵੇਗਾ।੩੭।

**ਭਾਵਾਰਥ** :—ਦੂਰ ਅੰਦੇਸ਼ੀ ਨਾਲ ਸੋਚਣ ਤੋਂ ਬਾਅਦ ਆਖਰ ਇਹੋ ਹੀ ਸੋਝੀ ਪੈਂਦੀ ਹੈ ਕਿ, ਪ੍ਰਮੇਸ਼ਰ ਜੀ ਨੇ ਜੀਵਾਂ ਵਿਚ ਅਹੰਕਾਰ ਦੀ ਵਿੱਥ ਪਾ ਕੇ ਆਪ ਹੀ ਵਿਛੋੜਿਆ ਹੋਇਆ ਹੈ, ਸੋ, ਇਸ ਵਿਥ ਨੂੰ ਕੋਈ ਭੀ ਕਰਮ ਧਰਮ ਮਿਟਾ ਨਹੀਂ ਸਕਦਾ, ਪ੍ਰਭੂ ਆਪ ਹੀ ਕ੍ਰਿਪਾ ਕਰੇ ਤਾਂ ਗੁਰੂ ਦਾ ਮਿਲਾਪ ਬਖਸ਼ਦਾ ਹੈ, ਗੁਰੂ ਦੇ ਸਨਮੁਖ ਹੋ ਕੇ ਨਾਮ ਸਿਮਰਦੇ ਰਹਿਣ ਨਾਲ ਇਹ ਵਿਥ ਮਿਟ ਜਾਂਦੀ ਹੈ। ਕਿਉਂਕਿ, ਇਕ ਨਾਮ ਹੀ ਹੈ ਜੋ ਪਾਪਾਂ ਭਰੀ ਬ੍ਰਿਤੀ ਨੂੰ ਬਦਲ ਸਕਦਾ ਹੈ।

**1. ਪਾਪੁ ਬੁਰਾ ਪਾਪੀ ਕਉ ਪਿਆਰਾ ॥**
**2. ਪਾਪਿ ਲਦੇ ਪਾਪੇ ਪਾਸਾਰਾ ॥**
**3. ਪਰਹਰਿ ਪਾਪੁ ਪਛਾਣੈ ਆਪੁ ॥**
**4. ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥**

**5. ਨਰਕਿ ਪੜੰਤਉ ਕਿਉ ਰਹੈ**
**ਕਿਉ ਬੰਚੈ ਜਮ ਕਾਲੁ ॥**
**6. ਕਿਉ ਆਵਣ ਜਾਣਾ ਵੀਸਰੈ**
**ਝੂਠੁ ਬੁਰਾ ਖੈ ਕਾਲੁ ॥**
**7. ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥**
**8. ਵਿਣੁ ਨਾਵੈ ਕਿਉ ਛੂਟੀਐ**
**ਪਾਪੇ ਪਚਹਿ ਪਚਾਹਿ ॥੩੮॥**

**ਪਦ ਅਰਥ** :—ਪਾਪਿ—ਪਾਪ ਨਾਲ । ਪਾਪੇ—ਪਾਪ ਦਾ ਹੀ । ਪਾਪੇ ਪਾਸਾਰਾ—ਪਾਪ ਦਾ ਪਸਾਰਾ ਹੀ । ਪਰਹਰਿ—ਤਿਆਗ ਕੇ । ਆਪੁ—ਆਪਣੇ ਆਪ ਨੂੰ । ਵਿਜੋਗ—ਵਿਛੋੜਾ। ਨਰਕਿ—ਨਰਕ ਵਿਚ । ਬੰਚੈ-ਠੱਗੇ, ਟਾਲ਼ੇ। ਬੁਰਾ—ਭੈੜਾ। ਝੂਠੁ ਬੁਰਾ—ਚੰਦਰਾ ਝੂਠ। ਝੂਠੁ ਬੁਰਾ ਕਾਲੁ—ਪਾਪ ਰੂਪ ਭੈੜੀ ਮੌਤ । ਖੈ—(ਆਤਮਕ ਜੀਵਨ ਦਾ) ਨਾਸ ਕਰਦਾ ਹੈ । ਵੇੜਿਆ—ਫਸਿਆ ਹੋਇਆ, ਵਲੇਟਿਆ ਹੋਇਆ, ਘਿਰਿਆ ਹੋਇਆ । ਪਚਹਿ—ਸੜਦੇ ਹਨ । ਪਚਹਿ ਪਚਾਹਿ—ਮੁੜ ਮੁੜ ਸੜਦੇ ਹਨ ।

**ਅਰਥ** :—

**ਪ੍ਰ**:—ਹੇ ਗੁਰੋ ! ਜਗਤ ਵਿਚ ਹਰ ਬੰਦੇ ਨੂੰ ਬੁਰੀ ਸ਼ੈ ਬੁਰੀ ਹੀ ਲਗਦੀ ਹੈ, ਭਾਵ ਹਰੇਕ ਮਨੁਖ ਹੀ ਉਸ ਤੋਂ ਨਫ਼ਰਤ ਕਰਦਾ ਹੈ, ਪਰ, ਕੀ ਕੋਈ ਅਜੇਹਾ ਭੀ ਬੰਦਾ ਹੈ, ਜੋ ਭੈੜੀ ਵਸਤੂ ਨੂੰ ਭੀ ਪਿਆਰ ਕਰਦਾ ਹੋਵੇ ?

1. **ਉ**:—ਹੇ ਪਾਂਡੇ ! ਇਹ ਠੀਕ ਹੈ ਕਿ ਹਰ ਸਿਆਣਾ ਮਨੁਖ ਬੁਰੀ ਸ਼ੈ ਤੋਂ ਨਫ਼ਰਤ ਕਰਦਾ ਹੈ, ਪਰ, ਵੇਖ ਜਿਵੇਂ ਪਾਪ ਬੁਰਾ ਕੰਮ ਹੈ ਤੇ ਉਹ ਮਾੜਾ ਕੰਮ ਭੀ ਪਾਪੀ ਮਨੁਖ ਨੂੰ ਪਿਆਰਾ ਹੀ ਲਗਦਾ ਹੈ, ਭਾਵ ਇਹ ਪਾਪੀ ਦੀ ਨਿਸ਼ਾਨੀ ਹੈ ਕਿ ਉਹ ਪਾਪ ਕਰਮ ਨਾਲ ਹੀ ਪਿਆਰ ਕਰਦਾ ਹੈ।

2. ਹੇ ਪਾਂਡੇ ! ਉਹ (ਪਾਪੀ) ਪਾਪ ਨਾਲ ਲਦਿਆ ਹੋਇਆ ਪਾਪ ਦਾ ਹੀ ਖਿਲਾਰਾ ਖਿਲਾਰਦਾ ਹੈ, ਭਾਵ ਪਾਪ ਨਾਲ ਹੀ ਵਿਹਾਰ ਦਾ ਖਿਲਾਰਾ ਕਰਦਾ ਹੈ ।

**ਪ੍ਰ**:—ਸ੍ਰੀ ਜੀਉ ! ਕੀ ਕੋਈ ਅਜਿਹਾ ਭੀ ਸਾਧਨ ਹੈ ਕਿ, ਉਹ ਪਾਪੀ ਭੀ ਆਪਣੇ ਆਪ ਦੀ ਪਛਾਣ ਕਰ ਸਕੇ ?

3. **ਉ**:—ਹੇ ਪਾਂਡੇ ! ਜੇ ਕਰ ਉਹ ਪਾਪੀ ਮਨੁਖ ਪਾਪ ਛੱਡ ਦੇਵੇ, ਭਾਵ ਪਾਪ ਨਾਲ ਪਿਆਰ ਨਾ ਕਰੇ, ਤਾਂ ਉਹ ਭੀ ਆਪਣੇ ਅਸਲੇ ਦੀ ਪਛਾਣ ਕਰ ਸਕਦਾ ਹੈ।

**ਪ੍ਰ**:—ਕਿਉਂ ਜੀ ! ਆਖਰ ਉਸ ਨੂੰ ਹੋਰ ਕੀ ਫਲ ਮਿਲ ਸਕਦਾ ਹੈ ?

4. **ਉ**.—ਹੇ ਪਾਂਡੇ ! ਉਸ ਨੂੰ ਕਦੇ ਚਿੰਤਾ, ਵਿਛੋੜੇ ਦਾ ਭੀ ਦੁਖ ਨਹੀਂ ਵਿਆਪਦਾ ।

5. ਹੇ ਪਾਂਡੇ ! ਸੁਣ, ਇਹ ਜੀਵ ਨਰਕਾਂ ਵਿਚ ਪੈਣ ਤੋਂ ਕਿਵੇਂ ਰਹਿ ਸਕਦਾ ਹੈ, ਕਾਲ ਕਰਨ ਵਾਲੇ ਜਮ ਤੋਂ ਕਿਵੇਂ ਬਚੇ ।

6. ਅਤੇ ਇਸ ਦਾ ਜੰਮਣਾ ਮਰਨਾ ਕਿਵੇਂ ਮੁਕੇ ? ਜਦ ਤਕ ਕਿ ਝੂਠ ਪਾਪ ਰੂਪ ਮੌਤ (ਇਸ ਜੀਵ ਦੇ ਆਤਮਕ ਜੀਵਨ ਨੂੰ) ਤਬਾਹ ਕਰ ਰਹੀ ਹੈ ।

**ਪ੍ਰ**: ਹੇ ਗੁਰੋ ! ਇਹ ਜੀਵ ਮੁੜ ਮੁੜ ਜੰਜਾਲਾਂ ਵਿਚ ਕਿਉਂ ਪੈ ਰਿਹਾ ਹੈ ?

7. **ਉ**:—ਹੇ ਪਾਂਡੇ ! ਅਸਲ ਵਿਚ ਜਿਤਨਾ ਚਿਰ (ਇਸ ਮਨੁਖ ਦਾ) ਮਨ (ਪਾਪਾਂ ਦੇ) ਜੰਜਾਲਾਂ ਨਾਲ ਘਿਰਿਆ ਹੋਇਆ ਹੈ, (ਉਤਨਾ ਚਿਰ ਇਨ੍ਹਾਂ ਜੰਜਾਲਾਂ ਦੇ) ਹੋਰ ਹੋਰ ਜੰਜਾਲਾਂ ਵਿਚ ਪਿਆ ਹੀ ਰਹਿੰਦਾ ਹੈ ।

8. ਹੇ ਪਾਂਡੇ ! ਅਸਲ ਵਿਚ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ (ਇਨ੍ਹਾਂ ਜੰਜਾਲਾਂ ਤੋਂ) ਬਚ ਨਹੀਂ ਸਕੀਦਾ (ਸਗੋਂ ਜੀਵ) ਪਾਪਾਂ ਵਿਚ ਹੀ ਮੁੜ ਮੁੜ ਦੁਖੀ ਹੁੰਦੇ ਰਹਿੰਦੇ ਹਨ ।੩੮।

**ਭਾਵਾਰਥ** :—ਵਿਕਾਰਾਂ ਵਿਚ ਗ੍ਰਸੇ ਜੀਵ ਨੂੰ ਵਿਕਾਰ ਹੀ ਦਿਨੇ ਰਾਤ ਤਬਾਹ ਕਰੀ ਜਾਂਦੇ ਹਨ, ਇਸੇ ਲਈ ਉਸ ਨੂੰ ਵਿਕਾਰ ਹੀ ਮਿਠੇ ਪਿਆਰੇ ਲਗਦੇ ਹਨ, ਉਹ ਵਿਕਾਰਾਂ ਵਿਚ ਘਿਰਿਆ ਹੀ ਸਦਾ ਦੁਖੀਆ ਰਹਿੰਦਾ ਹੈ, ਸੋ ਇਨ੍ਹਾਂ ਜੰਜਾਲਾਂ ਵਿਚੋਂ ਕੇਵਲ ਪ੍ਰਮੇਸ਼ਰ ਜੀ ਦਾ ਨਾਮ ਸਿਮਰਨ ਹੀ ਕੱਢ ਸਕਦਾ ਹੈ ।

**1. ਫਿਰਿ ਫਿਰਿ ਫਾਹੀ ਫਾਸੈ ਕਊਆ ॥**
**2. ਫਿਰਿ ਪਛੁਤਾਨਾ ਅਬ ਕਿਆ ਹੂਆ ॥**
**3. ਫਾਥਾ ਚੋਗ ਚੁਗੈ ਨਹੀ ਬੂਝੈ ॥**
**4. ਸਤਗੁਰੁ ਮਿਲੈ ਤ ਆਖੀ ਸੂਝੈ ॥**
**5. ਜਿਉ ਮਛੁਲੀ ਫਾਥੀ ਜਮ ਜਾਲਿ ॥**
**6. ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥**
**7. ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥**
**8. ਇਕ ਰੰਗਿ ਰਚੈ ਰਹੈ ਲਿਵਲਾਇ ॥**
**9. ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥**

**ਪਦ ਅਰਥ** :—ਕਊਆ—ਮੂਰਖ, ਕਾਲੀਆਂ ਕਰਤੂਤਾਂ ਵਾਲਾ ਮਨੁਖ, ਕਾਂ ਵਰਗੀ ਮਾੜੀ ਬਿਰਤੀ ਵਾਲਾ ਜੀਵ। ਅਖੀ—ਅੱਖਾਂ ਨਾਲ। ਜਮਜਾਲਿ—ਮੌਤ ਦੇ ਜਾਲ ਵਿਚ, ਮੌਤ ਲਿਆਉਣ ਵਾਲੇ ਜਾਲ ਵਿਚ। ਇਕ ਰੰਗਿ—ਇਕ ਪ੍ਰਭੂ ਜੀ ਦੇ ਪਿਆਰ ਵਿਚ। ਇਵ—ਇਸ ਤਰ੍ਹਾਂ।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਸ ਜੀਵ ਦੇ ਹਰ ਵਕਤ ਹੀ ਪਛੋਤਾਪ ਕਰਦੇ ਰਹਿਣ ਦਾ ਅਸਲ ਕਾਰਨ ਕੀ ਹੈ ?

1. **ਉ**:—ਹੇ ਪਾਂਡੇ ! ਅਸਲ ਵਿਚ ਇਹ ਕਾਲੀਆਂ ਕਰਤੂਤਾਂ ਵਾਲਾ ਜੀਵ ਮੁੜ ਮੁੜ ਜਮਾਂ ਦੀ ਫਾਹੀ ਵਿਚ ਹੀ ਫਸਦਾ ਰਹਿੰਦਾ ਹੈ ।

 

2. (ਫਸ ਕੇ) ਫਿਰ ਪਛਤਾਉਂਦਾ ਹੈ ਕਿ, ਹੈਂ, ਹੁਣ ਇਹ ਕੀ ਹੋ ਗਿਆ।

3. ਪਰ ਹੇ ਪਾਂਡੇ! ਹੈਰਾਨਗੀ ਤਾਂ ਇਹੋ ਹੈ ਕਿ, ਫਸਿਆ ਹੋਇਆ ਭੀ (ਫ਼ਾਹੀ ਵਿਚ ਫਸਾਣ ਵਾਲਾ) ਚੋਗਾ ਹੀ ਚੁਗੀ ਜਾਂਦਾ ਹੈ ਅਤੇ (ਉਕਾ ਹੀ) ਹੋਸ਼ ਨਹੀਂ ਕਰਦਾ।

ਪ੍ਰ:—ਸ੍ਰੀ ਜੀਉ! ਕੀ, ਇਸ ਫਾਹੀ ਵਿਚ ਫਸੇ ਹੋਏ ਨੂੰ ਕਿਵੇਂ ਅਸਲੀਅਤ ਦੀ ਸੋਝੀ ਭੀ ਆ ਸਕਦੀ ਹੈ?

4. ਉ:—ਹੇ ਭਾਈ! ਜੇ ਕਰ ਇਸ ਦਾ ਸਤਿਗੁਰੂ ਨਾਲ ਮਿਲਾਪ ਹੋ ਜਾਏ, ਤਾਂ (ਫਿਰ) ਅਖੀਂ (ਇਸ ਨੂੰ ਅਸਲ ਗਲ) ਦਿਸ ਪੈਂਦੀ ਹੈ।

ਪ੍ਰ:—ਸ੍ਰੀ ਜੀਉ! ਆਖਰ ਉਹ ਕਿਹੜੀ ਅਸਲੀਅਤ ਹੈ, ਜੋ ਕਿ ਇਸ ਨੂੰ ਸੁਝ ਆਉਂਦੀ ਹੈ?

5, ਉ:—ਹੇ ਪਾਂਡੇ! ਇਸ ਜਮਾਂ ਦੇ ਜਾਲ ਵਿਚ ਫਸੇ ਹੋਏ ਜੀਵ ਨੂੰ ਫਿਰ ਇਉਂ ਸੋਝੀਆ ਜਾਂਦੀ ਹੈ;ਕਿ ਹੈਂ,ਮੈਂ ਤਾਂ ਇਉਂ ਹੀ ਮੋਹ ਦੀ ਫਾਹੀ ਵਿਚ ਫਸ ਰਿਹਾ ਹਾਂ, ਜਿਵੇਂ ਕਿ, ਮੱਛੀ ਮੌਤ ਲਿਆਉਣ ਵਾਲੇ ਜਾਲੇ ਵਿਚ ਫਸ ਜਾਂਦੀ ਹੈ, (ਭਾਵ ਜੀਵ ਆਤਮਕ ਮੌਤ ਲਿਆਉਣ ਵਾਲੇ ਪਾਪਾਂ ਵਿਚ ਹੀ ਫਸਿਆ ਰਹਿੰਦਾ ਹੈ)।

6. ਹੇ ਪਾਂਡੇ! ਉਸ ਗੋਪਾਲ ਦੇ ਨਾਮ ਦੀ ਦਾਤ ਦੇਣ ਵਾਲੇ ਗੁਰੂ ਤੋਂ ਬਿਨਾ (ਇਸ ਫਾਹੀ ਵਿਚੋਂ) ਛੁਟਕਾਰਾ (ਭੀ) ਨਾ ਲਭਣਾ ਕਰ, ਭਾਵ ਛੁਟਕਾਰਾ ਨਹੀਂ ਹੁੰਦਾ।

7. ਹੇ ਪਾਂਡੇ! ਗੋਪਾਲ ਦੇ ਨਾਮ ਤੋਂ ਸਖਣਾ ਮਨੁਖ ਇਸੇ ਫਾਹੀ ਵਿਚ ਫਸਿਆ ਮੁੜ ਮੁੜ ਜੰਮਦਾ ਤੇ ਮਰਦਾ ਹੈ।

ਪ੍ਰ:—ਕਿਉਂ ਜੀ! ਇਨ੍ਹਾਂ ਵਿਕਾਰਾਂ ਦੀ ਫਾਹੀ ਵਿਚੋਂ ਛੁਟਕਾਰਾ ਕਿਵੇਂ ਹੋਵੇ?

8. ਉ:—ਹੇ ਪਾਂਡੇ! ਇਕੋ ਹੀ ਸਾਧਨ ਹੈ ਕਿ, ਜੋ ਮਨੁਖ ਇਕੋ ਪ੍ਰਮੇਸ਼ਰ ਜੀ ਦੇ ਪਿਆਰ ਵਿਚ ਜੁੜਦਾ ਹੈ ਅਤੇ ਉਸੇ ਵਿਚ ਹੀ ਸੁਰਤਿ ਲਾਈ ਰਖਦਾ ਹੈ।

9. ਇਸ ਤਰ੍ਹਾਂ, ਉਹ ਵਿਕਾਰਾਂ ਦੀ ਫਾਹੀ ਵਿਚੋਂ ਨਿਕਲ ਜਾਂਦਾ ਹੈ ਤੇ ਫਿਰ ਉਸ ਨੂੰ (ਕਦੀ ਭੀ) ਫਾਹੀ ਨਹੀਂ ਪੈਂਦੀ।੩੯।

**ਭਾਵਾਰਥ** :—ਭਾਵੇਂ ਹਰ ਜੀਵ ਇਨ੍ਹਾਂ ਵਿਕਾਰਾਂ ਦੇ ਫਲ ਰੂਪ ਦੁਖਾਂ ਨੂੰ ਅਨੁਭਵ ਤਾਂ ਕਰਦਾ ਹੈ ਅਤੇ ਵਿਕਾਰਾਂ ਵਿਚ ਫਸਿਆ ਦਿਨੇ ਰਾਤ ਦੁਖੀਆ ਹੀ ਰਹਿੰਦਾ ਹੈ ਤੇ ਪਛੋਤਾਪ ਭੀ ਕਰੀ ਜਾਂਦਾ ਹੈ, ਪਰ ਤਾਂ ਭੀ ਬੇ-ਵਸ ਹੋਇਆ ਮੁੜ ਮੁੜ ਵਿਕਾਰਾਂ ਦੀ ਚੋਗ ਹੀ ਚੁਗਦਾ ਰਹਿੰਦਾ ਹੈ, ਪਰ, ਅਸਲ ਵਿਚ ਇਕੋ ਸਤਿਗੁਰੂ ਜੀ ਹਨ, ਜੋ ਪ੍ਰਭੂ ਦੇ ਨਾਮ ਦਾ ਪਿਆਰ ਦੇਕੇ ਇਸ ਵਿਕਾਰਾਂ ਦੇ ਜਾਲ ਵਿਚੋਂ ਕਢਦਾ ਹੈ।

1. **ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥**
2. **ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥**
3. **ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥**
4. **ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥**
5. **ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥**
6. **ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥**
7. **ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**
8. **ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥**

**ਪਦ ਅਰਥ** :—ਬੀਰਾ—ਹੇ ਵੀਰ। ਬੈਰਾਇ—ਬਿਗਾਨੇ, ਓਪਰੇ। ਬਹਿਣ—ਭੈਣ, ਇਹ ਕਾਇਆ। ਬਿਰਹਿ—ਵਿਛੋੜੇ ਵਿਚ। ਬਾਬੁਲ—ਪਿਉ। ਕੈ ਘਰਿ—ਦੇ ਘਰ ਵਿਚ। ਬਾਬੁਲ ਕੈ ਘਰਿ—ਪੇਕੇ ਘਰ ਵਿਚ, ਇਸ ਜਗਤ ਵਿਚ। ਬੇਟੜੀ—ਅੰਞਾਣ ਧੀ। ਬਾਲੀ ਬਾਲੈ ਨੇਹਿ—ਗੁਡੀ ਗੁਡਿਆਂ ਦੇ ਪਿਆਰ ਵਿਚ। ਨੇਹਿ—ਪਿਆਰ ਵਿਚ। ਹਿਤੇਹਿ—ਹਿਤ ਨਾਲ। ਕਾਮਣੀ—ਹੇ (ਜੀਵ) ਇਸਤ੍ਰੀ। ਬੂਝਣਉ—ਸਮਝ ਵਾਲਾ। ਸਾਚਿ—ਸਚੇ ਪ੍ਰਭੂ ਦੀ ਰਾਹੀਂ, ਪ੍ਰਭੂ ਦੀ ਕਿਰਪਾ ਨਾਲ। ਮਹਾਪੁਰਖ—ਸਤਿਗੁਰੂ। ਨਿਜ ਘਰਿ—ਆਪਣੇ ਘਰ ਵਿਚ। ਗਿਆਨੀ—ਗਿਆਨਵਾਨ, ਜਿਸ ਨੇ ਪਰ ਆਤਮਾ ਨਾਲ ਡੂੰਘੀ ਸਾਂਝ ਪਾਈ ਹੈ। ਵਡਾਈਆ—ਗੁਣ ਗਾਉਣੇ।

**ਅਰਥ** :—

ਪ੍ਰ:—ਸ੍ਰੀ ਜੀਉ! ਇਸ ਕਾਇਆ ਤੇ ਜੀਵਾਤਮਾਂ ਦਾ ਪਰਸਪਰ ਕਿਤਨਾ ਕੁ ਸੰਜੋਗ ਹੈ, ਭਾਵ ਕਿਤਨਾ ਕੁ ਸਬੰਧ ਮੰਨਣਾ ਚਾਹੀਦਾ ਹੈ?

1. ਉ:—ਹੇ ਪਾਂਡੇ! ਅਸਲ ਵਿਚ ਇਸ ਕਾਇਆ ਅਤੇ ਜੀਵਾਤਮਾਂ ਦਾ ਕੋਈ ਵਧੇਰੇ ਸਬੰਧ ਨਹੀਂ ਹੈ, ਕਿਉਂਕਿ, ਮੌਤ ਆਉਣ ਪਰ, ਇਹ ਕਾਇਆ (ਜੀਵਾਤਮਾਂ ਨੂੰ) 'ਵੀਰ ਵੀਰ' ਹੀ ਆਖਦੀ ਰਹਿ ਜਾਂਦੀ ਹੈ, (ਪਰ, ਮੌਤ ਦੇ ਆਇਆਂ) ਵੀਰ ਹੋਰੀਂ ਬਿਗਾਨੇ ਹੋ ਜਾਂਦੇ ਹਨ।

2. ਵੀਰ ਹੋਰੀਂ ਪ੍ਰਲੋਕ ਵਿਚ ਆਪਣੇ ਘਰ ਵਿਚ ਚਲੇ ਜਾਂਦੇ ਹਨ ਅਤੇ ਭੈਣ (ਕਾਇਆਂ) ਵਿਛੋੜੇ ਵਿਚ ਭਾਵ ਮੌਤ ਆਉਣ ਤੋਂ ਸੜ ਜਾਂਦੀ ਹੈ।

3. ਪਰ, ਹੇ ਪਾਂਡੇ! ਫਿਰ ਭੀ ਇਹ ਅੰਞਾਣ ਕਾਇਆ ਬੱਚੀ ਪਿਉ ਦੇ ਘਰ ਵਿਚ ਰਹਿੰਦੀ ਹੋਈ ਗੁਡੀਆਂ, ਗੁਡਿਆਂ ਦੇ ਪਿਆਰ ਵਿਚ ਹੀ ਸਦਾ ਲਗੀ ਰਹਿੰਦੀ ਹੈ, (ਭਾਵ ਹੈ ਕਿ, ਸਰੀਰ ਤੇ ਜਿੰਦ ਦਾ ਮੇਲ ਤਾਂ ਚਾਰ ਦਿਨਾਂ ਦਾ ਹੈ, ਪਰ ਇਹ ਕੁਝ ਜਾਣਦਿਆਂ ਭੀ ਜੀਵ ਦੁਨੀਆਂ ਦੇ ਪਦਾਰਥਾਂ ਵਿਚ ਹੀ ਮਸਤ ਰਹਿੰਦਾ ਹੈ)।

ਪ੍ਰ:—ਸ੍ਰੀ ਜੀਉ! ਆਖਰ ਉਸ ਪ੍ਰਭੂ ਪਤੀ ਦੇ ਮਿਲਾਪ ਲਈ ਸਾਧਨ ਕੀ ਕਰਨਾ ਚਾਹੀਦਾ ਹੈ?

4. ੳ:—ਹੇ ਪਾਂਡੇ ! ਅਸਲ ਵਿਚ ਇਸ ਜਿੰਦ ਨੂੰ ਇਹੋ ਹੀ ਸਿਖਿਆ ਦੇਣੀ ਚਾਹੀਦੀ ਹੈ ਕਿ, ਹੇ ਜੀਵ ਇਸਤ੍ਰੀ ! ਜੇ ਤੂੰ ਪਤੀ (ਪ੍ਰਭੂ) ਨੂੰ ਮਿਲਣਾ ਚਾਹੁੰਦੀ ਹੈਂ,ਤਾਂ ਪਿਆਰ ਨਾਲ ਸਤਿਗੁਰੂ ਦੇ ਦਸੇ ਰਾਹ ਤੇ ਤੁਰਦੀ ਰਹੁ ।

ਪ੍ਰ:—ਸ੍ਰੀ ਜੀਉ ! ਗੁਰੂ ਦੇ ਦਸੇ ਮਾਰਗ ਪਰ ਚਲ ਕੇ ਸਾਰੇ ਹੀ ਲੋਕ ਕਿਉਂ ਨਹੀਂ ਸਮਝਦੇ, ਜਿਸ ਕਰ ਕੇ ਇਨ੍ਹਾਂ ਨੂੰ ਵਡਿਆਈ ਹਾਸਲ ਹੋਣੀ ਹੈ ?

5. ੳ:—ਹੇ ਪਾਂਡੇ ! ਚਾਹੁੰਦੇ ਤਾਂ ਬਹੁਤ ਲੋਕ ਹਨ ਪਰ, ਜਿਸ ਮਨੁਖ ਨੂੰ ਉਸ ਪ੍ਰਮੇਸ਼ਰ ਜੀ ਦੀ ਕ੍ਰਿਪਾ ਨਾਲ ਸਤਿਗੁਰੂ ਦਾ ਮਿਲਾਪ ਹੁੰਦਾ ਹੈ, ਉਹੀ ਇਸ ਗਲ ਨੂੰ ਸਮਝਦਾ ਹੈ ਪਰ ਇਹ ਸੋਝੀ ਕੋਈ ਵਿਰਲਾ ਮਨੁਖ ਹੀ ਹਾਸਲ ਕਰਦਾ ਹੈ ।

6. ਹੇ ਪਾਂਡੇ ! ਉਸ ਗੋਪਾਲ ਪ੍ਰਮੇਸ਼ਰ ਦੇ ਗੁਣ ਗਾਉਣੇ ਉਸ ਦੇ ਆਪਣੇ ਹੀ ਹੱਥ ਵਿਚ ਹੈ (ਇਹ ਦਾਤ ਉਹ) ਉਸੇ ਨੂੰ ਹੀ ਦੇਂਦਾ ਹੈ ਜੋ (ਸੇਵਕ) ਉਸ ਨੂੰ ਭਾਉਂਦਾ ਹੈ ।

7. ਹੇ ਪਾਂਡੇ ! ਇਹ ਬਾਣੀ, ਭਾਵ ਗੁਰੂ ਦਾ ਉਪਦੇਸ਼ ਕੋਈ ਵਿਰਲਾ ਗੁਰਮੁਖ ਹੀ ਵੀਚਾਰਦਾ ਹੈ ।

8. ਹੇ ਪਾਂਡੇ ! ਇਹ ਸਤਿਗੁਰੂ ਦੀ ਬਾਣੀ (ਐਸੀ) ਹੈ ਕਿ, (ਇਸ ਦੀ ਵੀਚਾਰ ਨਾਲ) ਮਨੁਖ ਦਾ ਆਪਣੇ ਘਰ ਵਿਚ ਨਿਵਾਸ ਹੋ ਜਾਂਦਾ ਹੈ, ਭਾਵ ਮਨੁਖ ਆਪਣੇ ਸ੍ਵੈ ਸਰੂਪ ਵਿਚ ਹੀ ਟਿਕ ਜਾਂਦਾ ਹੈ ।੪੦।

**ਭਾਵਾਰਥ** :—ਸੰਸਾਰ ਦਾ ਹਰ ਜੀਵ ਹੀ ਬੇਦਾਂ ਸ਼ਾਸਤ੍ਰਾਂ ਦੁਆਰੇ ਸੁਣਦਾ ਆ ਰਿਹਾ ਹੈ ਕਿ, ਇਸ ਸਰੀਰ ਤੇ ਜਿੰਦ ਦਾ ਮੇਲ ਚੰਦ ਦਿਨਾਂ ਦਾ ਹੈ, ਪਰ ਇਹ ਜਾਣਦਿਆਂ ਭੀ ਜੀਵ ਦੁਨੀਆਂ ਦੇ ਪਦਾਰਥਾਂ ਵਿਚ ਖੱਚਤ ਰਹਿੰਦਾ ਹੈ, ਪਰ, ਹਾਂ ਕਿਸੇ ਭਾਗਾਂ ਵਾਲੇ ਨੂੰ ਹੀ ਗੁਰੂ ਦੇ ਦਰ ਤੇ ਪੈ ਕੇ ਸਾਈਂ ਜੀ ਦੇ ਸਿਫਤ ਸਲਾਹ ਕਰਦੇ ਰਹਿਣ ਦੀ ਸੋਝੀ ਪੈਂਦੀ ਹੈ, ਉਹ ਸੁਭਾਗ ਜੀਵ ਹੀ ਗੁਰਬਾਣੀ ਰਾਹੀਂ ਸਰੀਰਕ ਮੋਹ ਤੇ ਵਿਕਾਰਾਂ ਵਲੋਂ ਪਰਤਕੇ ਸਦਾ ਹੀ ਸਾਈਂ ਜੀ ਵਿਚ ਆਪਣੀ ਸੁਰਤੀ ਦਾ ਟਿਕਾ ਰਖਦਾ ਹੈ। ਕਿਉਂਕਿ, ਗੁਰੂ ਦੇ ਅਨੁਸਾਰ ਚਲਣ ਵਾਲਿਆਂ ਦੀ ਵਾਗ ਡੋਰ ਹਰੀ ਆਪਣੇ ਹੱਥ ਵਿਚ ਰੱਖ ਕੇ ਹੀ ਚਲਾਉਂਦਾ ਹੈ ਅਤੇ ਉਹ ਮਨੁਖ ਨੂੰ ਆਪਣਾ ਅਸਲਾ ਸਮਝਾ ਦੇਂਦਾ ਹੈ ।

1. **ਭਨਿ ਭਨਿ ਘੜੀਐ ਘੜਿ ਘੜਿ ਭਜੈ**
   **ਢਾਹਿ ਉਸਾਰੈ ਉਸਰੇ ਢਾਹੈ ॥**
2. **ਸਰ ਭਰਿ ਸੋਖੈ ਭੀ ਭਰਿ ਪੋਖੈ**
   **ਸਮਰਥ ਵੇਪਰਵਾਹੈ ॥**
3. **ਭਰਮਿ ਭੁਲਾਨੇ ਭਏ ਦਿਵਾਨੇ**
   **ਵਿਣੁ ਭਾਗਾ ਕਿਆ ਪਾਈਐ ॥**
4. **ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ**
   **ਜਿਨ ਖਿੰਚੈ ਤਿਨ ਜਾਈਐ ॥**
5. **ਹਰਿਗੁਣ ਗਾਇ ਸਦਾ ਰੰਗਿ ਰਾਤੇ**
   **ਬਹੁੜਿ ਨ ਪਛੋਤਾਈਐ ॥**
6. **ਭਭੈ ਭਾਲਹਿ ਗੁਰਮੁਖਿ ਬੂਝਹਿ**
   **ਤਾ ਨਿਜ ਘਰਿ ਵਾਸਾ ਪਾਈਐ ॥**
7. **ਭਭੈ ਭਉਜਲੁ ਮਾਰਗੁ ਵਿਖੜਾ**
   **ਆਸ ਨਿਰਾਸਾ ਤਰੀਐ ॥**
8. **ਗੁਰ ਪਰਸਾਦੀ ਆਪੋ ਚੀਨੈ**
   **ਜੀਵਤਿਆ ਇਵ ਮਰੀਐ ॥੪੧॥**

**ਪਦ ਅਰਥ** :-ਭੰਨ ਭੰਨ—ਮੁੜ ਮੁੜ ਭੰਨ ਕੇ । ਘੜਿ ਘੜਿ-ਫਿਰ ਫਿਰ ਘੜ ਕੇ । ਉਸਰੇ—ਬਣੇ ਹੋਏ । ਸੋਖੈ-ਸੁਕਾਂਦਾ ਹੈ । ਪੋਖੈ—ਨਕਾ ਨਕ ਭਰਦਾ ਹੈ । ਭਰਮਿ—ਭਰਮ ਵਿਚ । ਕਿਆ ਪਾਈਐ-ਕੁਝ ਨਹੀਂ ਲੱਭਦਾ । ਪ੍ਰਭਿ—ਪ੍ਰਭੂ ਨੇ । ਜਿਨ—ਜਿਨ੍ਹਾਂ ਨੂੰ । ਜਾਈਐ (ਲੈ) ਜਾਂਦਾ ਹੈ । ਆਸ ਨਿਰਾਸਾ—ਆਸਾਂ ਵਲੋਂ ਨਿਰਾਸ਼ ਹੋ ਕੇ । ਆਪੋ—ਆਪਣੇ ਆਪ ਨੂੰ । ਇਵ—ਇਸ ਤਰ੍ਹਾਂ ।

**ਅਰਥ** :—

ਪ੍ਰ:—ਹੇ ਗੁਰੋ ! ਜਿਸ ਗੋਪਾਲ ਪ੍ਰਭੂ ਦਾ ਆਪ ਜਿਕਰ ਕਰਦੇ ਆ ਰਹੇ ਹੋ ਉਹ ਕਿਤਨੀ ਕੁ ਸ਼ਕਤੀ ਦਾ ਮਾਲਕ ਹੈ ?

1. ੳ:—ਹੇ ਪਾਂਡੇ ! ਵੇਖ, ਇਹ ਜਗਤ ਦੀ ਬਣਤਰ, ਜੋ ਮੁੜ ਮੁੜ ਭੱਜਦੀ ਹੈ ਅਤੇ ਘੜੀਦੀ ਹੈ, ਮੁੜ ਮੁੜ ਘੜੀਦੀ ਹੈ ਤੇ ਭੱਜਦੀ ਹੈ (ਇਹ ਉਸ ਇਕ ਪ੍ਰਭੂ ਜੀ ਦੀ ਸ਼ਕਤੀ ਦਾ ਕਾਰਨ ਹੈ) । ਉਹ ਢਠਿਆਂ ਨੂੰ ਉਸਾਰਦਾ ਹੈ ਅਤੇ ਉਸਾਰਿਆਂ ਨੂੰ ਢਾਹੁੰਦਾ ਹੈ।

2. ਹੇ ਪਾਂਡੇ ! ਉਹ ਗੋਪਾਲ ਇਸ ਸੰਸਾਰ ਸਰੋਵਰ ਨੂੰ ਭਰ ਕੇ ਸੁਕਾ ਦੇਂਦਾ ਹੈ, ਫਿਰ ਹੋਰ ਨਕੋ ਨੱਕ ਭਰਦਾ ਹੈ, ਉਹ ਪ੍ਰਮੇਸ਼ਰ ਸਭ ਕੁਝ ਕਰਨ ਜੋਗਾ ਹੈ, ਵੇਪਰਵਾਹ ਹੈ । ਭਾਵ ਹੈ ਕਿ ਉਹ ਵੇਪਰਵਾਹ ਜੀਵਾਂ ਨੂੰ ਪੈਦਾ ਕਰਦਾ ਹੈ, ਫਿਰ ਮਾਰਦਾ ਹੈ, ਫਿਰ ਪੈਦਾ ਕਰਦਾ ਹੈ ।

ਪ੍ਰ:—ਸ੍ਰੀ ਜੀਉ ! ਇਹ ਸੋਝੀ ਸਾਰਿਆਂ ਨੂੰ ਹੀ ਕਿਉਂ ਨਹੀਂ ਆ ਜਾਂਦੀ ?

3. ੳ:—ਹੇ ਪਾਂਡੇ ! ਅਸਲ ਗਲ ਤਾਂ ਇਹੋ ਹੀ ਹੈ ਕਿ, ਜੋ ਜੀਵ ਪ੍ਰਭੂ ਨੂੰ ਭੁਲਾ ਕੇ ਭਤਕਣਾ ਵਿਚ ਪੈ ਕੇ ਕੁਰਾਹੇ ਪਏ ਹੋਏ ਹਨ, ਉਹ (ਮਾਇਆ ਪਿਛੇ ਹੀ) ਕਮਲੇ ਹੋ ਰਹੇ ਹਨ, ਉਨ੍ਹਾਂ ਨੂੰ ਭਾਗਾਂ ਤੋਂ ਬਿਨਾਂ ਪ੍ਰਭੂ ਦੀ ਸਿਫਤ ਸਲਾਹ ਭੀ ਕੁਝ ਨਹੀਂ ਮਿਲਦੀ । ਭਾਵ ਉਨ੍ਹਾਂ ਨੂੰ ਕੋਈ ਭੀ ਦੈਵੀ ਗੁਣਾਂ ਦੀ ਪ੍ਰਾਪਤੀ ਨਹੀਂ ਹੁੰਦੀ ।

ਪ੍ਰ:—ਹੇ ਗੁਰੋ ! ਜੋ ਗੁਰਮੁਖ ਹਨ ਉਨ੍ਹਾਂ ਦਾ ਨਿਸਚਾ ਕਿਸ ਪ੍ਰਕਾਰ ਹੈ ?

4. ੳ:—ਹੇ ਪਾਂਡੇ ! ਗੁਰਮੁਖਾਂ ਨੇ ਇਉਂ ਨਿਸਚਾ ਕਰ ਰਖਿਆ

ਹੈ ਕਿ ਪ੍ਰਾਰਬਧ ਰੂਪ ਡੋਰੀ ਪ੍ਰਮੇਸ਼ਰ ਨੇ ਪਕੜੀ ਹੋਈ ਹੈ, ਭਾਵ ਹੈ ਕਿ ਸਾਰੇ ਜੀਵਾਂ ਦੇ ਕਰਮਾਂ ਦਾ ਫਲ ਪ੍ਰਦਾਤਾ ਪ੍ਰਮੇਸ਼ਰ ਆਪ ਹੈ ਜਿਨ੍ਹਾਂ ਨੂੰ (ਇਸ ਡੋਰੀ ਨਾਲ ਆਪਣੇ ਵਲ) ਖਿੱਚਦਾ ਹੈ ਉਹ ਉਸ ਵਲ ਤੁਰ ਪੈਂਦੇ ਹਨ, (ਭਾਵ ਹੈ ਕਿ, ਜਿਨ੍ਹਾਂ ਉਤੇ ਉਹ ਪ੍ਰਮੇਸ਼ਰ ਜੀ ਮੇਹਰ ਕਰਦਾ ਹੈ ਉਹ ਗੁਰੂ ਦੇ ਦਸੇ ਰਾਹ ਤੇ ਤੁਰ ਕੇ ਉਸ ਦੇ ਚਰਨਾਂ ਵਿਚ ਜਾ ਜੁੜਦੇ ਹਨ)।

5. ਹੇ ਪਾਂਡੇ ! ਉਹ ਗੁਰਮੁਖ ਪ੍ਰਭੂ ਜੀ ਦੇ ਗੁਣ ਗਾ ਕੇ ਉਸ ਦੇ ਪਿਆਰ ਵਿਚ ਮਸਤ ਰਹਿੰਦੇ ਹਨ, ਮੁੜ ਉਨ੍ਹਾਂ ਨੂੰ ਪਛੋਤਾਪ ਨਹੀਂ ਕਰਨਾ ਪੈਂਦਾ।

6. ਭੱਭੇ ਅੱਖਰ ਦੁਆਰੇ ਉਪਦੇਸ਼ ਕਰਦੇ ਹਨ ਕਿ, ਜੋ ਸਤਿਗੁਰਾਂ ਨੂੰ (ਭਾਲਹਿ) ਖੋਜਦੇ ਹਨ, ਉਹ ਗੁਰਮੁਖ ਹੀ ਇਸ ਖੇਡ ਨੂੰ ਸਮਝਦੇ ਹਨ, (ਜੋ ਸਮਝਦੇ ਹਨ) ਉਹ ਮਨੁਖ ਹੀ ਆਪਣੇ ਸ੍ਵੈ ਸਰੂਪ ਨਿਵਾਸ ਕਰਦੇ ਹਨ।

ਪ੍ਰ:—ਕਿਉਂ ਜੀ ! ਇਹ ਭਾਲ ਹਰ ਮਨੁਖ ਹੀ ਕਿਉਂ ਨਹੀਂ ਕਰਦਾ ?

7. ਉ:—ਭਭੇ ਦੁਆਰਾ ਕਹਿੰਦੇ ਹਨ ਕਿ, ਹੇ ਪਾਂਡੇ ! ਅਸਲ ਵਿਚ ਇਹ ਸੰਸਾਰ ਸਮੁੰਦਰ (ਜੀਵਾਂ ਵਾਸਤੇ) ਔਖਾ ਰਸਤਾ ਹੈ, ਇਸ ਮਾਰਗ ਤੇ ਤਦੋਂ ਹੀ ਚਲ ਸਕੀਦਾ ਹੈ ਜੇ ਦੁਨੀਆਂ ਵਾਲੀਆਂ ਆਸਾਂ ਬਣਾਈਆਂ ਹੋਈਆਂ ਨੂੰ ਛੱਡ ਦੇਵੀਏ।

8. ਹੇ ਪਾਂਡੇ ! ਗੁਰੂ ਦੀ ਮੇਹਰ ਨਾਲ ਜੇ ਆਪਣੇ ਅਸਲੇ ਨੂੰ ਪਛਾਣੀਏ ਤਾਂ ਇਸ ਤਰ੍ਹਾਂ ਜੀਉਂਦਿਆਂ ਮਰ ਜਾਈਦਾ ਹੈ, ਭਾਵ ਹੈ ਕਿ ਇਸੇ ਜੀਵਨ ਵਿਚ ਹੀ ਮਨ ਵਿਕਾਰਾਂ ਵਲੋਂ ਹਟ ਜਾਂਦਾ ਹੈ।੪੧।

**ਭਾਵਾਰਥ** :—ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤੱਕਦੇ ਹਾਂ ਤਾਂ ਇਹ ਸੰਸਾਰ ਭੀ ਸਾਨੂੰ ਇਕ ਸਮੁੰਦਰ ਦੀ ਨਿਆਈਂ ਜਾਪਦਾ ਹੈ,ਜਿਸ ਵਿਚ ਕਿ ਆਸਾਂ ਤ੍ਰਿਸ਼ਨਾਂ ਦੀਆਂ ਲਹਿਰਾਂ ਉਠ ਰਹੀਆਂ ਹਨ। ਮਾਇਆ ਪਿਛੇ ਭਟਕ ਰਹੇ ਜੀਵਾਂ ਲਈ ਇਸ ਵਿਚੋਂ ਪਾਰ ਲੰਘਣਾ ਬੜੀ ਹੀ ਔਖੀ ਖੇਡ ਹੈ, ਪਰ ਜਿਨ੍ਹਾਂ ਉਤੇ ਉਸ ਸਾਈਂ ਜੀ ਦੀ ਮੇਹਰ ਹੋਵੇ, ਉਹ ਸਤਿਗੁਰੂ ਦੀ ਮਤਿ ਲੈ ਕੇ ਪ੍ਰਭੂ ਦੀ ਸਿਫਤ ਸਲਾਹ ਵਿਚ ਜੁੜਦੇ ਹਨ, ਉਹ ਜਗਤ ਦੀ ਕਿਰਤ ਕਾਰ ਕਰਦੇ ਹੋਏ ਹੀ ਵਿਕਾਰਾਂ ਵਲੋਂ ਬਚੇ ਰਹਿੰਦੇ ਹਨ।

**1. ਮਾਇਆ ਮਾਇਆ ਕਰਿ ਮੁਏ**
**ਮਾਇਆ ਕਿਸੈ ਨ ਸਾਥਿ ॥**
**2. ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥**
**3. ਮਨੁ ਝੂਠਾ ਜਮਿ ਜੋਹਿਆ**
**ਅਵਗੁਣ ਚਲਹਿ ਨਾਲਿ ॥**
**4. ਮਨ ਮਹਿ ਮਨੁ ਉਲਟੋ ਮਰੈ**
**ਜੇ ਗੁਣ ਹੋਵਹਿ ਨਾਲਿ ॥**
**5. ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥**
**6. ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥**
**7. ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥**
**8. ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥**

**ਪਦ ਅਰਥ** :—ਡੁਮਣੋ—ਦੁਚਿੱਤਾ। (ਭਾਵ, ਇਕ ਪਾਸੇ ਇਧਰ ਮਾਇਆ ਵਿਚ ਫਸਿਆ ਪਿਆ ਹੈ, ਦੂਜੇ ਪਾਸੇ ਮੌਤ ਬਦੋ ਬਦੀ ਲੈ ਜਾ ਰਹੀ ਹੈ)। ਆਥਿ-ਹੈ। ਭੂਲੀ ਆਥਿ—ਭੁਲ ਜਾਂਦੀ ਹੈ, ਸਾਥ ਛੱਡ ਜਾਂਦੀ ਹੈ। ਝੂਠਾ—ਝੂਠੇ ਪਦਾਰਥਾਂ ਵਿਚ ਫਸਿਆ ਹੋਇਆ। ਜਮਿ—ਜਮ ਨੇ। ਜੋਹਿਆ—ਤੱਕਿਆ, ਤਾੜਨਾ ਕੀਤੀ, ਡਰਾਇਆ। ਉਲਟੋ—ਮਾਇਆ ਵਲੋਂ ਉਲਟ ਕੇ, ਪਰਤ ਕੇ। ਮਰੈ—'ਆਪਾ ਭਾਵ' ਵਲੋਂ ਮਰਦਾ ਹੈ। ਭਾਲਿ—ਢੂੰਢ ਕੇ, ਵਿਹਾਝ ਕੇ। ਕਹਾ—ਕਿਥੇ ਗਏ ? ਸਾਥ ਛੱਡ ਗਏ। ਬਾਜੀ-ਮਦਾਰੀ ਦੀ ਖੇਡ। ਦੀਬਾਣੁ—ਕਚਹਿਰੀ, ਹਕੂਮਤ। ਝੂਠਾ—ਵਿਅਰਥ। ਗੜੁ—ਕਿਲ੍ਹੇ। ਆਵਣ ਜਾਣੁ—ਆਉਣਾ ਤੇ ਜਾਣਾ, (ਭਾਵ) ਸਾਰਾ ਜੀਵਨ।

**ਅਰਥ** :—

ਪ੍ਰ:—ਸ੍ਰੀ ਜੀਉ ! ਕੀ, ਜਗਤ ਦੇ ਆਦਿ ਤੋਂ ਹੀ ਲੈ ਕੇ ਕੋਈ ਅਜੇਹੀ ਮਿਸਾਲ ਹੈ ਕਿ, ਮਾਇਆ ਨਾਲ ਵਧੇਰੇ ਪਿਆਰ ਕਰਨ ਵਾਲੇ ਨਾਲ ਅੰਤ ਨੂੰ ਸਾਥ ਗਈ ਹੋਵੇ ?

1. ਉ:—ਹੇ ਪਾਂਡੇ ! ਸਚਾਈ ਤਾਂ ਇਹੋ ਹੀ ਹੈ ਕਿ, ਬੇਅੰਤ ਜੀਵ, ਮਾਇਆ ਲਈ ਤਰਲੇ ਲੈਂਦੇ ਮਰ ਗਏ, ਪਰ ਮਾਇਆ (ਅਜ ਤਕ) ਕਿਸੇ ਦੇ (ਭੀ) ਨਾਲ ਨਹੀਂ ਨਿਭੀ।

2. ਹੇ ਪਾਂਡੇ ! ਜਦੋਂ (ਜੀਵ) ਹੰਸ ਦੁਚਿੱਤਾ ਹੋ ਕੇ (ਮੌਤ ਦੇ ਆਉਣ ਤੋਂ) ਉਠ ਤੁਰਦਾ ਹੈ ਤਾਂ ਮਾਇਆ ਦਾ ਸਾਥ ਛੁੱਟ ਜਾਂਦਾ ਹੈ।

ਪ੍ਰ:—ਹੇ ਗੁਰੋ ! ਆਖਰ ਮਾਇਆ ਵਿਚ ਖੁਭੇ ਰਹਿਣ ਵਾਲੇ ਮਨ ਨੂੰ ਕੁਝ ਲਾਭ ਭੀ ਹੁੰਦਾ ਹੈ ਕਿ ਨਹੀਂ ?

3. ਉ:—ਹੇ ਪਾਂਡੇ ! ਜੋ ਮਨ ਮਾਇਆ ਵਿਚ ਹੀ ਸਦਾ ਖੁਭਿਆ ਰਹਿੰਦਾ ਹੈ, (ਉਸ ਨੂੰ ਲਾਭ ਤਾਂ ਕੀ ਹੋਣਾ ਸੀ ਸਗੋਂ) ਅੰਤ ਸਮੇਂ ਜਮ ਵਲੋਂ ਤਾੜਨਾਂ ਹੁੰਦੀ ਹੈ (ਭਾਵ, ਉਹ ਮੌਤ ਦਾ ਨਾਮ ਸੁਣ ਸੁਣ ਕੇ ਡਰਦਾ ਹੈ)। (ਉਸ ਦੀ ਮਾਇਆ ਤਾਂ ਇਥੇ ਹੀ ਰਹਿ ਗਈ, ਪਰ ਮਾਇਆ ਦੀ ਖਾਤ੍ਰ ਕੀਤੇ ਹੋਏ) ਅਉਗਣ ਨਾਲ ਤੁਰ ਪੈਂਦੇ ਹਨ।

ਪ੍ਰ:—ਕਿਉਂ ਜੀ ! ਕੀ ਇਹ ਮਨ ਮਾਇਆ ਵਲੋਂ ਕਿਵੇਂ ਪਰਤ ਭੀ ਸਕਦਾ ਹੈ ?

4. ਉ:—ਹੇ ਪਾਂਡੇ ! ਜੇ ਮਨੁਖ ਪਲੇ ਗੁਣ ਹੋਣ ਤਾਂ ਮਨ ਮਾਇਆ ਵਲੋਂ ਪਰਤ ਕੇ ਆਪਣੇ ਅੰਦਰ ਹੀ ਆਪਾ ਭਾਵ ਤੋਂ ਮਰ ਜਾਂਦਾ ਹੈ (ਭਾਵ ਇਸ ਮਨ ਵਿਚ ਮੋਹ ਆਦਿਕ ਵਿਕਾਰ ਨਹੀਂ ਰਹਿ ਜਾਂਦੇ)।

5. ਹੇ ਪਾਂਡੇ ! ਪ੍ਰਮੇਸ਼ਰ ਜੀ ਦਾ 'ਨਾਮ' ਭੁਲਾ ਕੇ (ਨਿਰੀ

 

ਮਾਇਆ ਨੂੰ ਹੀ ਆਪਣੀ ਸਮਝ ਕੇ (ਇਸ ਤਰ੍ਹਾਂ ਸਗੋਂ) ਦੁਖ ਵਿਹਾਝ ਕੇ ਹੀ (ਬੇਅੰਤ ਜੀਵ) ਚਲੇ ਗਏ, (ਮਰ ਖੱਪ ਗਏ)।

6. ਹੇ ਪਾਂਡੇ ! ਇਹ ਕਿਲ੍ਹੇ, ਪੱਕੇ ਘਰ, ਮਹਲ ਮਾੜੀਆਂ ਤੇ ਹਕੂਮਤਾਂ (ਸਭ) ਛੱਡ ਗਏ, (ਕਿਉਂਕਿ) ਇਹ ਤਾਂ (ਇਕ ਮਦਾਰੀ ਦੀ) ਖੇਡ ਹੀ ਸਨ।
7. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਅਸਲ ਵਿਚ ਤਾਂ ਪ੍ਰਭੂ ਦੇ ਨਾਮ ਤੋਂ ਬਿਨਾ ਸਾਰਾ ਹੀ ਜੀਵਨ ਵਿਅਰਥ ਜਾਂਦਾ ਹੈ।
8. ਹੇ ਪਾਂਡੇ ! (ਪਰ, ਜੀਵ ਵਿਚਾਰੇ ਦੇ ਭੀ ਕੀ ਵੱਸ ਹੈ, ਕਿਉਂਕਿ, ਇਹ ਬੇ-ਸਮਝ ਹੈ ਪ੍ਰਭੂ ਆਪ ਹੀ (ਸਿਆਣਾ ਹੈ, ਆਪ ਹੀ ਸਭ ਕੁਝ ਜਾਣਦਾ ਹੈ, (ਉਹੀ ਸਮਝਾਵੇ ਤਾਂ ਹੀ ਜੀਵ ਸਮਝ ਸਕਦਾ ਹੈ) ।੪੨।

**ਭਾਵਾਰਥ** :—ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤਕਦੇ ਹਾਂ ਤਾਂ ਜੀਵ ਦਾ ਸਾਰਾ ਹੀ ਜੀਵਨ ਨਿਰੀ ਮਾਇਆ ਪਿਛੇ ਭਟਕਦਿਆਂ ਗੁਜਰ ਜਾਂਦਾ ਹੈ, ਜਦੋਂ ਮੌਤ ਆਈ ਤਦੋਂ ਮਾਇਆ ਵਲੋਂ ਤਾਂ ਸਾਥ ਟੁੱਟ ਜਾਂਦਾ ਹੈ, ਪਰ ਇਸ ਮਾਇਆ ਖਾਤਰ ਕੀਤੇ ਹੋਏ ਅਉਗਣ ਜੀਵ ਦੇ ਨਾਲ ਤੁਰ ਪੈਂਦੇ ਹਨ, ਮਾਇਆ ਦੇ ਛੱਡਣ ਵੇਲੇ ਮਨ ਤਰਲੋ ਮੱਛੀ ਭੀ ਬੜਾ ਹੁੰਦਾ ਹੈ, ਪਰ ਜੇ ਇਸ ਦੇ ਪੱਲੇ ਉਸ ਪ੍ਰਭੂ ਦੀ ਸਿਫਤ ਸਲਾਹ ਦੀ ਰਾਸ ਪੂੰਜੀ ਹੋਵੇ ਤਾਂ ਫਿਰ ਇਹ ਔਖਿਆਈ ਨਹੀਂ ਹੁੰਦੀ; ਮਨ ਆਪਣੇ ਸਹੀ ਸੁਆਰਥ ਵਲ ਪਰਤਣੋ ਬਚਿਆ ਰਹਿੰਦਾ ਹੈ।੪੨।

1. **ਜੋ ਆਵਹਿ ਸੇ ਜਾਹਿ**
   **ਫੁਨਿ ਆਇ ਗਏ ਪਛੁਤਾਹਿ ॥**
2. **ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ ॥**
3. **ਸੇ ਜਨ ਉਬਰੇ ਜਿਨ ਹਰਿ ਭਾਇਆ ॥**
4. **ਧੰਧਾ ਮੁਆ ਵਿਗੂਤੀ ਮਾਇਆ ॥**
5. **ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥**
6. **ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥**
7. **ਅਸਥਿਰੁ ਕਰਤਾ ਤੂ ਧਣੀ ਤਿਸਹੀ ਕੀ ਮੈ ਓਟ ॥**
8. **ਗੁਣ ਕੀ ਮਾਰੀ ਹਉ ਮੁਈ**
   **ਸਬਦਿ ਰਤੀ ਮਨਿ ਚੋਟ ॥੪੩॥**

**ਪਦ ਅਰਥ** :—ਫੁਨਿ–ਫਿਰ, ਉਸੇ ਹਾਲਤ ਵਿਚ, ਮਮਤਾ ਵਿਚ ਬੱਧੇ ਹੋਏ ਹੀ। ਮੇਦਨੀ—ਸ੍ਰਿਸ਼ਟੀ। ਉਤਾਹਿ— ਉਪਰ ਨੂੰ। ਉਬਰੇ—ਬਚੇ ਹਨ । ਵਿਗੂਤੀ—ਖੁਆਰ ਹੋਈ। ਵਿਗੂਤੀ ਮਾਇਆ—ਮਾਇਆ ਖੁਆਰ ਹੁੰਦੀ ਹੈ, ਮਾਇਆ ਉਨ੍ਹਾਂ ਨੂੰ ਮੋਹਣ ਵਿਚ ਕਾਮਯਾਬ ਨਹੀਂ ਹੁੰਦੀ । ਸਮਪਉ—ਅਰਪਨ ਕਰਦਿਆਂ । ਆਗੈ ਦੇਉ—ਭੇਟਾ ਰਖਾਂ । ਅਸਥਿਰੁ—ਸਦਾ ਕਾਇਮ ਰਹਿਣ ਵਾਲਾ । ਧਣੀ -ਮਾਲਕ । ਹਉ—ਹਉਮੈਂ। ਸਬਦਿ—ਸ਼ਬਦ ਵਿਚ। ਮਨਿ—ਮਨ ਵਿਚ।

**ਅਰਥ** :—

**ਪ੍ਰ**.—ਸ੍ਰੀ ਜੀਉ ! ਵੇਖਦੇ ਹਾਂ ਕਿ ਜਗਤ ਦੇ ਸਾਰੇ ਹੀ ਜੀਵ ਦੁਖੀਏ ਹਨ, ਇਸ ਦਾ ਅਸਲ ਕਾਰਨ ਕੀ ਹੈ ?

1. **ਉ**:—ਹੇ ਪਾਂਡੇ ! ਜੋ ਜੀਵ ਮਾਇਆ ਦੀ ਮਮਤਾ ਦੇ ਬੱਧੇ ਹੋਏ ਜਗਤ ਵਿਚ ਆਉਂਦੇ ਹਨ (ਅਤੇ ਇਸੇ ਮਮਤਾ ਵਿਚ ਫਸੇ ਹੋਏ ਇਥੋਂ) ਜਾਂਦੇ ਹਨ, ਮੁੜ ਜੰਮਦੇ ਮਰਦੇ ਹਨ, ਇਸ ਤਰ੍ਹਾਂ, ਉਹ ਦੁਖੀ ਹੁੰਦੇ ਹਨ ਅਤੇ ਪਛੋਤਾਪ ਕਰਦੇ ਰਹਿੰਦੇ ਹਨ।
2. ਹੇ ਪਾਂਡੇ ! ਅਜਿਹੇ ਲੋਕਾਂ ਵਾਸਤੇ ਇਹ ਚੋਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਰਤਾ ਭੀ ਘਟਦੀ ਵਧਦੀ ਨਹੀਂ, ਭਾਵ, ਹੈ ਕਿ, ਉਨ੍ਹਾਂ ਨੂੰ ਮਮਤਾ ਦੇ ਕਾਰਨ (ਇਨ੍ਹਾਂ) ਚੌਰਾਸੀ ਲਖ ਜੂਨਾਂ ਵਿਚੋਂ ਲੰਘਣਾ ਹੀ ਪੈਂਦਾ ਹੈ।

**ਪ੍ਰ**:—ਗੁਰਦੇਵ ਜੀਉ ! ਆਖਰ ਇਨ੍ਹਾਂ ਚੌਰਾਸੀ ਲੱਖ ਜੂਨਾਂ ਤੋਂ ਕਿਸੇ ਦਾ ਬਚਾਉ ਭੀ ਹੋ ਸਕਦਾ ਹੈ ?

3. **ਉ**:-ਹੇ ਪਾਂਡੇ ! ਅਸਲ ਵਿਚ ਤਾਂ ਉਨ੍ਹਾਂ ਚੌਰਾਸੀ ਲੱਖ ਜੂਨਾਂ ਵਿਚੋਂ ਸਿਰਫ ਉਹੀ ਬੰਦੇ ਬਚਦੇ ਹਨ ਜਿਨ੍ਹਾਂ ਨੂੰ ਪ੍ਰਭੂ ਪਿਆਰਾ ਲਗਦਾ ਹੈ, (ਕਿਉਂਕਿ) ਉਨ੍ਹਾਂ ਦੀ ਮਾਇਆ
4. ਪਿਛੇ ਭਟਕਣਾ ਮੁਕ ਜਾਂਦੀ ਹੈ। (ਮਾਇਆ ਉਨ੍ਹਾਂ ਵਲ ਆਇਆਂ ਸਗੋਂ) ਖੁਆਰ ਹੁੰਦੀ ਹੈ (ਕਿਉਂਕਿ, ਉਨ੍ਹਾਂ ਨੂੰ ਮੋਹ ਨਹੀਂ ਸਕਦੀ)।

**ਪ੍ਰ**:—ਸ੍ਰੀ ਜੀਉ ! ਉਨ੍ਹਾਂ ਨਿਰਮੋਹ ਰਹਿ ਕੇ ਜੀਵਨ ਗੁਜਾਰਨ ਵਾਲਿਆਂ ਦੀ ਮਾਨਸਕ ਅਵਸਥਾ ਕਿਵੇਂ ਗੁਜਰਦੀ ਹੈ ?

5. **ਉ**:—ਹੇ ਪਾਂਡੇ ! ਅਸਲ ਵਿਚ ਤਾਂ ਉਹ ਬੰਦੇ ਇਉਂ ਹੀ ਅਨੁਭਵ ਕਰਦੇ ਹਨ ਕਿ ਇਸ ਜਗਤ ਵਿਚ ਤਾਂ ਜੋ ਕੁਝ ਭੀ ਦਿਸਦਾ ਹੈ, ਇਹ ਨਾਸਵੰਤ ਹੈ, ਮੈਂ ਕਿਸਨੂੰ (ਆਪਣਾ) ਮਿੱਤਰ ਬਣਾਵਾਂ ? (ਭਾਵ ਉਹ ਮਨ ਕਰ ਕੇ ਕਿਸੇ ਭੀ ਸ਼ੈ ਵਿਚ ਖੁਭਦੇ ਨਹੀਂ)।
6. ਸੋ, ਇਸ ਲਈ, ਸਾਥ ਨਿਭਾਉਣ ਵਾਲਾ ਤਾਂ ਮਿੱਤ੍ਰ ਸਿਰਫ ਪ੍ਰਮੇਸ਼ਰ ਹੀ ਹੈ (ਮੈਂ ਉਸ ਦੇ ਅਗੇ ਹੀ) ਆਪਣੀ ਜਿੰਦ ਅਰਪਣ ਕਰਾਂ ਤੇ ਤਨ ਮਨ ਭੇਟ ਰਖਾਂ।
7. ਸੋ, ਹੇ ਕਰਤਾਰ ! ਤੂੰ ਹੀ ਸਦਾ ਕਾਇਮ ਰਹਿਣ ਵਾਲਾ ਮਾਲਕ ਹੈਂ, (ਹੇ ਪਾਂਡੇ) ਮੈਨੂੰ ਉਸੇ ਹੀ ਕਰਤਾਰ ਦਾ ਆਸਰਾ ਹੈ।

**ਪ੍ਰ**.—ਗੁਰਦੇਵ ਜੀਉ ! ਆਖਰ, ਦੁਖਾਂ ਦਾ ਕਾਰਨ ਇਹ ਹਉਮੈਂ ਕਿਵੇਂ ਨਾਸ਼ ਹੁੰਦੀ ਹੈ ?

8. **ਉ**:—ਹੇ ਪਾਂਡੇ ਅਸਲ ਵਿਚ ਤਾਂ ਉਸ ਪ੍ਰਮੇਸਰ ਜੀ ਦੇ ਗੁਣ ਗਾਉਂਦੇ ਰਹਿਣ ਨਾਲ ਹੀ ਹਉਮੈਂ ਮਰਦੀ ਹੈ, ਕਿਉਂਕਿ, ਸਤਿਗੁਰੂ ਦੇ ਸ਼ਬਦ ਵਿਚ ਰੰਗੇ ਹੋਏ ਹੀ ਮਨ ਵਿਚ ਠੋਕਰ (ਲਗਦੀ ਹੈ)। (ਜਿਸ ਕਰ ਕੇ ਉਹ ਹਉਮੈਂ ਤੋਂ ਰਹਿਤ ਜੀਵਨ ਗੁਜਾਰਦਾ ਹੈ)।

 

**ਭਾਵਾਰਥ** :—ਸੰਸਾਰ ਵਿਚ ਦੁਖੀਆ ਹੋ ਕੇ ਜੀਵਨ ਗੁਜ਼ਾਰਦੇ ਰਹਿਣ ਦਾ ਅਸਲ ਕਾਰਨ ਮਮਤਾ ਹੈ, ਇਸੇ ਮਮਤਾ ਵਿਚ ਬੱਧੇ ਹੋਏ ਜੀਵ ਜੰਮਣ ਮਰਣ ਦੇ ਚੱਕ੍ਰ ਵਿਚ ਪਏ ਰਹਿੰਦੇ ਹਨ, ਪਰ ਫਿਰ ਭੀ ਇਸ ਮਾਇਆ ਦੇ ਚੱਕ੍ਰ ਵਿਚੋਂ ਨਿਕਲਣ ਨੂੰ ਜੀਵਾਂ ਦਾ ਚਿੱਤ ਨਹੀਂ ਕਰਦਾ, ਪਰ, ਹਾਂ ਜਿਸ ਮਨੁਖ ਦੇ ਮਨ ਵਿਚ ਗੁਰੂ ਦੇ ਸ਼ਬਦ ਦੀ ਠੋਕਰ ਵਜਦੀ ਹੈ, ਉਸ ਦੇ ਅੰਦਰੋਂ ਫਿਰ ਸੁਆਰਥ ਮਿਟ ਜਾਂਦਾ ਹੈ, ਉਹ ਸਿਫਤ ਸਲਾਹ ਦੀ ਬਰਕਤ ਨਾਲ ਫਿਰ ਮਾਇਆ ਦੀ ਥਾਂ ਪ੍ਰਭੂ ਜੀ ਨਾਲ ਹੀ ਪਿਆਰ ਪਾਉਂਦਾ ਹੈ। ਸੋ, ਮਨੁਖ ਦਾ ਬਚਾਉ ਭੀ ਇਸੇ ਵਿਚ ਹੈ ਕਿ ਸਦੀਵੀ ਹਰੀ ਦੇ ਗੁਣਾਂ ਦੀ ਅਰਾਧਨਾ ਕਰਕੇ ਹਉਮੈਂ ਤੇ ਮਾਇਕ ਪਿਆਰ ਨੂੰ ਦੂਰ ਕਰੇ।

1. **ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥**
2. **ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥**
3. **ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ॥**
4. **ਮੈ ਤਨਿ ਅਵਗਣ ਝੁਰਿ ਮੁਈ**
   **ਵਿਣੁ ਗੁਣ ਕਿਉ ਘਰਿ ਜਾਹ ॥**
5. **ਗੁਣੀਆ ਗੁਣ ਲੇ ਪ੍ਰਭ ਮਿਲੇ**
   **ਕਿਉ ਤਿਨ ਮਿਲਉ ਪਿਆਰਿ ॥**
6. **ਤਿਨਹੀ ਜੈਸੀ ਥੀ ਰਹਾਂ**
   **ਜਪਿ ਜਪਿ ਰਿਦੈ ਮੁਰਾਰਿ ॥**
7. **ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥**
8. **ਵਿਣੁ ਸਤਿਗੁਰ ਗੁਣ ਨ ਜਾਪਨੀ**
   **ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥**

**ਪਦ ਅਰਥ** :—ਰੰਗੁ—ਰੰਕ, ਕੰਗਾਲ । ਤੁੰਗੁ—ਉਚਾ; ਅਮੀਰ। ਕੋਇ ਨ ਬਧੈ ਧੀਰ—ਕੋਈ ਭੀ ਕਿਸੇ ਨੂੰ ਧੀਰਜ ਦੇਣ ਵਾਲਾ ਨਹੀਂ। ਭੀਹਾਵਲਾ—ਡਰਾਉਣਾ । ਸਰ—ਸਮੁੰਦਰ । ਅਸਗਾਹ—ਨਾ ਗਾਹਿਆ ਜਾਣ ਵਾਲਾ । ਡੂਗਰ—ਪਹਾੜ। ਮੈ ਤਨਿ—ਮੇਰੇ ਸਰੀਰ ਵਿਚ । ਘਰਿ—ਘਰ ਵਿਚ, ਮੰਜ਼ਲ ਤੇ। ਪਿਆਰਿ—ਪਿਆਰਿਆਂ ਨੂੰ। ਅਵਗੁਣੀ—ਅਉਗਣਾਂ ਨਾਲ । ਭਰਪੂਰ—ਨਕਾ ਨਕ ਭਰਿਆ ਹੋਇਆ। ਲੈ—ਲੈ ਕੇ, ਪੱਲੇ ਬੰਨ੍ਹ ਕੇ। ਮੁਰਾਰਿ—ਪ੍ਰਭੂ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਦਸੋ ਕਿ, ਦੁਨੀਆਂ ਵਿਚ ਕੋਈ ਸਦਾ ਕਾਇਮ ਭੀ ਰਹੇਗਾ ?

1. **ਉ**:—ਹੇ ਪਾਂਡੇ ! ਇਹ ਆਦਿ ਤੋਂ ਹੀ ਰੱਬ ਵਲੋਂ ਨਿਯਮ ਚਲਿਆ ਆ ਰਿਹਾ ਹੈ ਕਿ, ਜਗਤ ਵਿਚ ਨਾ ਕੋਈ ਰਾਣਾ ਨਾ ਹੀ ਕੋਈ ਕੰਗਾਲ ਜੀਉਂਦਾ ਰਹਿ ਸਕਦਾ ਹੈ, ਨਾ ਕੋਈ ਅਮੀਰ ਤੇ ਨਾ ਕੋਈ ਫਕੀਰ।
2. ਹੇ ਪਾਂਡੇ ! ਸੱਚ ਤਾਂ ਇਹੋ ਹੀ ਹੈ ਕਿ, ਹਰੇਕ ਆਪੋ ਆਪਣੀ ਵਾਰੀ (ਇਥੋਂ ਤੁਰ ਪੈਂਦਾ ਹੈ) ਕੋਈ ਭੀ ਕਿਸੇ ਨੂੰ ਇਹ ਤਸੱਲੀ ਦੇਣ ਜੋਗ ਨਹੀਂ, ਕਿ ਤੂੰ ਇਥੇ ਸਦਾ ਟਿਕਿਆ ਰਹੇਂਗਾ। (ਜਾਂ ਕੋਈ ਭੀ ਠਹਿਰ ਹੀ ਨਹੀਂ ਸਕਦਾ)।

**ਪ੍ਰ**.—ਗੁਰਦੇਵ ਜੀਉ ! ਇਹ ਜੀਵ ਰੱਬੀ ਮਾਰਗ ਤੇ ਕਿਉਂ ਨਹੀਂ ਚਲਦੇ ?

3. **ਉ**:—ਹੇ ਪਾਂਡੇ ! ਉਹ ਇਸ ਲਈ ਨਹੀਂ ਚਲ ਸਕਦੇ ਕਿ ਜਗਤ ਦਾ ਪੈਂਡਾ ਔਖਾ ਹੈ ਤੇ ਡਰਾਉਣਾ ਹੈ, (ਫਿਰ ਇਹ ਇਕ) ਬੇਅੰਤ ਡੂੰਘੇ ਸਮੁੰਦ੍ਰ (ਦਾ ਸਫਰ ਹੈ) ਪਹਾੜੀ ਰਸਤਾ ਹੈ। (ਭਾਵ ਹੈ ਕਿ ਤ੍ਰਿਸ਼ਨਾ ਰੂਪ ਸਰ ਹੈ ਅਤੇ ਕਾਮਾਦੀ ਪਰਬਤ ਹੈ, ਜਿਸ ਰਸਤੇ ਵਿਚ ਗਿਆਨ ਦਾ ਮਾਰਗ ਅਤੀ ਹੀ ਕਠਨ ਹੈ)।
4. ਹੇ ਪਾਂਡੇ ! ਮੈਂ ਜੀਵ ਰੂਪ ਇਸਤ੍ਰੀ ਦੇ ਅੰਦਰ ਤਾਂ ਕਈ ਅਉਗਣ ਹਨ, ਜਿਨ੍ਹਾਂ ਕਰ ਕੇ ਮੈਂ ਦੁਖੀ ਹੋ ਰਹੀ ਹਾਂ, (ਮੇਰੇ ਪਲੇ ਗੁਣ ਨਹੀਂ ਹਨ) ਗੁਣਾਂ ਤੋਂ ਬਿਨਾ ਕਿਵੇਂ ਮੰਜ਼ਲ ਤੇ ਅਪੜਾਂ ? (ਭਾਵ, ਮੈਂ ਪ੍ਰਭੂ ਦੇ ਚਰਨਾਂ ਵਿਚ ਜੁੜ ਨਹੀਂ ਸਕਦੀ)।

**ਪ੍ਰ**:—ਕਿਉਂ ਜੀ ! ਉਸ ਪ੍ਰਭੂ ਨਾਲ ਆਖਰ ਕਿਸੇ ਦਾ ਮਿਲਾਪ ਭੀ ਹੋਇਆ ਹੈ ?

5. **ਉ**:—ਹੇ ਪਾਂਡੇ ! ਮੈਂ ਤਾਂ ਵੇਖ ਰਹੀ ਹਾਂ ਕਿ, ਗੁਣਾਂ ਵਾਲੇ ਗੁਣ ਪਲੇ ਬੰਨ੍ਹ ਕੇ, ਪ੍ਰਭੂ ਜੀ ਨੂੰ ਮਿਲ ਪਏ ਹਨ; (ਹੇ **ਪਾਂਡੇ** ! ਮੇਰਾ ਭੀ ਚਿੱਤ ਕਰਦਾ ਹੈ ਕਿ) ਉਨ੍ਹਾਂ ਪਿਆਰਿਆਂ ਨੂੰ ਮਿਲਾਂ।
6. ਹੇ ਪਾਂਡੇ ! ਹੁਣ ਮੈਂ ਇਹੋ ਸੋਚਦੀ ਹਾਂ ਕਿ, ਉਨ੍ਹਾਂ ਨੂੰ ਕਿਵੇਂ ਮਿਲਾਂ ? (ਆਖਰ ਇਹੋ ਹੀ ਸੋਝੀ ਪੈਂਦੀ ਹੈ ਕਿ) ਜੇ (ਉਸ) ਪ੍ਰਭੂ ਨੂੰ ਸਦਾ ਹਿਰਦੇ ਵਿਚ ਜਪਾਂ, ਤਦੋਂ ਉਨ੍ਹਾਂ ਗੁਣੀ ਗੁਰਮੁਖਾਂ ਵਰਗੀ ਹੋ ਸਕਦੀ ਹਾਂ।
7. ਹੇ ਪਾਂਡੇ ! ਜਦੋਂ ਡੂੰਘੀ ਵੀਚਾਰ ਕਰ ਕੇ ਵੇਖਦੇ ਹਾਂ, ਤਾਂ ਇਉਂ ਹੀ ਦਿਸਦਾ ਹੈ ਕਿ ਇਹ ਮਾਇਆ ਵੇੜਿਆ ਜੀਵ ਅਉਗੁਣਾਂ ਨਾਲ ਨਕਾ ਨਕ ਭਰਿਆ ਰਹਿੰਦਾ ਹੈ, (ਪਰ ਉਂਝ) ਗੁਣ ਭੀ ਉਸ ਦੇ ਅੰਦਰ ਹੀ ਵਸਦੇ ਹਨ, (ਕਿਉਂਕਿ, ਗੁਣੀ ਪ੍ਰਭੂ ਜੋ ਅੰਦਰ ਵਸ ਰਿਹਾ ਹੈ)।

**ਪ੍ਰ**:—ਕਿਉਂ ਜੀ ! ਅੰਦਰ ਵਸ ਰਹੇ ਗੁਣਾਂ ਦੀ ਸੋਝੀ ਕਿਉਂ ਨਹੀਂ ਪੈਂਦੀ ?

8. **ਉ**:—ਹੇ ਪਾਂਡੇ ! ਅਸਲ ਗੱਲ ਤਾਂ ਇਹੋ ਹੈ ਕਿ, ਅੰਦਰ ਵਸ ਰਹੇ ਗੁਣਾਂ ਦੀ ਸੋਝੀ ਸਤਿਗੁਰੂ ਤੋਂ ਬਿਨਾ ਨਹੀਂ ਪੈਂਦੀ, (ਤਦ ਤਕ ਨਹੀਂ ਪੈਂਦੀ) ਜਦ ਤਕ ਗੁਰੂ ਦੇ ਸ਼ਬਦ ਦੀ ਵੀਚਾਰ ਨਹੀਂ ਕੀਤੀ ਜਾਂਦੀ।੪੪।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਕਾਲ ਦੀ ਪ੍ਰਧਾਨਤਾ ਵਖਾ ਰਹੇ ਹਨ ਕਿ, ਭਾਵੇਂ ਕੋਈ ਅਮੀਰ ਹੋਵੇ ਚਾਹੇ ਗਰੀਬ, ਕਿਸੇ ਨੇ ਭੀ ਇਥੇ ਸਦਾ ਨਹੀਂ ਟਿਕ ਸਕਣਾ,

ਦੂਜੇ ਹਰੇਕ ਜੀਵ ਨੂੰ ਜੀਵਨ ਸਫਰ ਦੀਆਂ ਅਉਖੀਆਂ ਘਾਟੀਆਂ ਵਿਚੋਂ ਦੀ ਲੰਘਣਾ ਪੈਂਦਾ ਹੈ ਜਿਥੇ ਅਨੇਕਾਂ ਔਗਣ ਮਨੁਖ ਨੂੰ ਆ ਘੇਰਦੇ ਹਨ ਤੇ ਉਸ ਦੇ ਗੁਣ ਅਉਗਣਾਂ ਹੇਠ ਨੱਪੇ ਜਾਂਦੇ ਹਨ। ਪਰ ਗੁਣਾਂ ਦੀ ਸੋਝੀ ਤਦੋਂ ਹੀ ਪੈਂਦੀ ਹੈ, ਜਦੋਂ ਮਨ ਗੁਰੂ ਦੇ ਸ਼ਬਦ ਵਿਚ ਜੁੜ ਜਾਵੇ। ਸੋ, ਵਡੇ ਨਿਕੇ ਸਭੇ ਲੋਕ ਅਨਿਸਥਿਰ ਹਨ, ਸਦੀਵੀ ਸਥਿਰਤਾ ਹਰੀ ਪ੍ਰਭੂ ਦੇ ਗੁਣ ਗਾਉਂਦੇ ਰਹਿਣ ਨਾਲ ਹੀ ਮਿਲਦੀ ਹੈ।

**1. ਲਸਕਰੀਆ ਘਰ ਸੰਮ੍ਹਲੇ ਆਏ ਵਜਹੁ ਲਿਖਾਇ ॥**
**2. ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥**
**3. ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥**
**4. ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ॥**
**5. ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**6. ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥**
**7. ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥**
**8. ਆਪਿ ਕਰੇ ਕਿਸੁ ਆਖੀਐ**
**ਅਵਰੁ ਨ ਕੋਇ ਕਰੇਇ ॥੪੫॥**

**ਪਦ ਅਰਥ**:—ਲਸਕਰੀਆ—ਸਿਪਾਹੀਆਂ ਨੇ। ਘਰ—ਡੇਰੇ। ਵਜਹੁ—ਤਨਖਾਹ, ਭਾਵ ਰਿਜਕ। ਸਿਰਿ—ਸਿਰ ਉਤੇ। ਧਣੀ—ਮਾਲਕ ਦੀ। ਪਲੈ ਪਾਇ—ਹਾਸਲ ਕਰ ਕੇ, ਖੱਟ ਕੇ। ਗੜਿ—ਸਰੀਰ ਰੂਪੀ ਕਿਲ੍ਹੇ ਵਿਚ। ਲਬੁ—ਚਸਕਾ। ਦੋਹੀ—ਦੁਹਾਈ, ਰਾਜ, ਹਕੂਮਤ। ਸਉਹੇ—ਸਾਹਮਣੇ। ਤਖਤਿ—ਤਖਤ ਉਤੇ। ਸੇਇ—ਉਹ ਸਿਪਾਹੀ। ਕਿਸ ਆਖੀਐ—ਕਿਸੇ ਹੋਰ ਅਗੇ ਪੁਕਾਰ ਨਹੀਂ ਕੀਤੀ ਜਾ ਸਕਦੀ।

**ਅਰਥ** :—

**ਪ੍ਰ**:—ਗੁਰਦੇਵ ਜੀਉ! ਆਪ ਜੀ ਇਸ ਜਗ ਨੂੰ ਗੁਰਮਤਿ ਦੀ ਦ੍ਰਿਸ਼ਟੀ ਅਨੁਸਾਰ ਕਿਸ ਰੂਪ ਵਿਚ ਤੱਕਦੇ ਹੋ?

1. **ਉ**:—ਹੇ ਪਾਂਡੇ! ਅਸਲ ਵਿਚ ਇਹ ਜਗਤ ਇਕ ਰਣ ਭੂਮੀਂ ਹੈ, ਜਿਥੇ ਜੀਵ ਨੂੰ ਵਿਕਾਰਾਂ ਨਾਲ ਟਾਕਰਾ ਕਰਨਾ ਪੈਂਦਾ ਹੈ)। ਹੇ ਪਾਂਡੇ! ਇਸ ਜਗਤ ਰਣ ਭੂਮੀਂ ਵਿਚ ਜੀਵ ਸਿਪਾਹੀਆਂ ਨੇ (ਸਰੀਰ ਰੂਪੀ) ਡੇਰੇ ਮੱਲੇ ਹੋਏ ਹਨ, (ਇਹ ਸਾਰੇ ਹੀ ਜੀਵ ਪ੍ਰਭੂ ਮਾਲਕ ਪਾਸੋਂ) ਰਿਜ਼ਕ ਲਿਖਾ ਕੇ (ਏਥੇ) ਆਏ ਹਨ।
2. ਹੇ ਪਾਂਡੇ! ਜੋ ਜੀਵ ਰੂਪੀ ਸਿਪਾਹੀ ਹਰੀ ਨਾਮ ਦੀ ਖੱਟੀ ਖੱਟ ਕੇ ਮਾਲਕ ਦੀ (ਰਜ਼ਾ ਰੂਪ) ਕਾਰ ਸਿਰ ਤੇ ਕਮਾਉਂਦੇ ਹਨ।
3. ਹੇ ਪਾਂਡੇ! ਉਨ੍ਹਾਂ ਨੇ ਚਸਕਾ, ਲਾਲਚ ਤੇ ਹੋਰ ਵਿਕਾਰ ਮਨ ਵਿਚੋਂ ਕੱਢ ਦਿਤੇ ਹਨ. ਭਾਵ ਸਾਰੇ ਬੁਰੇ ਅਉਗਣ ਵਿਸਾਰ ਦਿਤੇ ਹਨ।
4. ਹੇ ਪਾਂਡੇ! ਜਿਸ ਜੀਵ ਰੂਪ ਸਿਪਾਹੀ ਨੇ (ਸਰੀਰ ਰੂਪੀ) ਕਿਲੇ ਵਿਚ (ਪ੍ਰਭੂ) ਪਾਤਸਾਹ ਦੀ ਦੁਹਾਈ ਪਾਈ ਹੈ, (ਭਾਵ ਸਿਮਰਨ ਨੂੰ ਹਰ ਵੇਲੇ ਹਿਰਦੇ ਵਿਚ ਵਸਾਇਆ ਹੈ) ਉਹ ਕਾਮਾਦਕ ਪੰਜਾਂ ਦੇ ਮੁਕਾਬਲੇ ਤੇ ਕਦੇ ਹਾਰ ਕੇ ਨਹੀਂ ਆਉਂਦੇ।
5. ਪਰ, ਹੇ ਪਾਂਡੇ! ਜੋ ਮਨੁਖ ਪ੍ਰਭੂ ਮਾਲਕ ਦਾ ਨੌਕਰ (ਭੀ) ਅਖਵਾਏ, (ਭਾਵ, ਆਪਣੇ ਆਪ ਨੂੰ ਸੇਵਕ ਭੀ ਸਦਵਾਏ) ਅਤੇ ਸਾਹਮਣੇ ਜਵਾਬ ਭੀ ਦੇਵੇ (ਭਾਵ ਉਸ ਦੇ ਹੁਕਮ ਵਿਚ ਨਾ ਟੁਰੇ)
6. ਉਹ ਆਪਣੀ ਤਨਖਾਹ ਗਵਾ ਲੈਂਦਾ ਹੈ, (ਭਾਵ ਹੈ ਕਿ, ਉਹ ਮੇਹਰ ਤੋਂ ਵਾਂਝਿਆ ਰਹਿੰਦਾ ਹੈ) ਅਜਿਹੇ ਜੀਵ (ਰੱਬੀ) ਤਖਤ ਪਰ ਨਹੀਂ ਬੈਠ ਸਕਦੇ, ਭਾਵ ਉਸ ਨਾਲ ਇਕ ਰੂਪ ਨਹੀਂ ਹੋ ਸਕਦੇ।

**ਪ੍ਰ**:—ਸ੍ਰੀ ਜੀਉ! ਉਸ ਪ੍ਰਭੂ ਦੇ ਗੁਣ ਸਾਰੇ ਹੀ ਮਨੁਖ ਕਿਉਂ ਨਹੀਂ ਗਾਉਂਦੇ?

7. **ਉ**:—ਹੇ ਪਾਂਡੇ! ਅਸਲ ਵਿਚ ਤਾਂ ਉਸ ਪ੍ਰਭੂ ਦੇ ਗੁਣ ਗਾਉਣੇ, ਪ੍ਰੀਤਮ ਪ੍ਰਭੂ ਦੇ ਆਪਣੇ ਹੱਥ ਵਿਚ ਹੈ, ਜੋ ਉਸ ਨੂੰ ਭਾਉਂਦਾ ਹੈ,ਉਸੇ ਨੂੰ ਹੀ ਇਹ ਦਾਤ ਦੇਂਦਾ ਹੈ। ਹੋਰ ਕਿਸੇ ਅਗੇ ਪੁਕਾਰ ਨਹੀਂ ਕੀਤੀ ਜਾ ਸਕਦੀ।
8. (ਕਿਉਂਕਿ) ਉਹ ਪ੍ਰਭੂ ਆਪ ਹੀ ਸਭ ਕੁਝ ਕਰਦਾ ਹੈ, ਹੋਰ ਕੋਈ ਕੁਝ ਭੀ ਨਹੀਂ ਕਰ ਸਕਦਾ ।੪੫।

**ਭਾਵਾਰਥ** :—ਜਿਵੇਂ ਪ੍ਰਤੱਖ ਰਣ ਭੂਮੀਂ ਵਿਚ ਸੂਰਮੇਂ ਨੂੰ ਦੁਸ਼ਮਣ ਨਾਲ ਟਾਕਰਾ ਕਰਨਾ ਪੈਂਦਾ ਹੈ, ਇਸੇ ਤਰ੍ਹਾਂ, ਇਹ ਜਗਤ ਭੀ ਇਕ ਰਣ ਭੂਮੀਂ ਹੈ, ਜਿਥੇ ਵਿਕਾਰਾਂ ਨਾਲ ਟਾਕਰਾ ਕਰਨਾ ਪੈਂਦਾ ਹੈ, ਪਰ ਜੇ ਉਸ ਪ੍ਰਭੂ ਮਾਲਕ ਦੀ ਰਜ਼ਾ ਵਿਚ ਤੁਰਦੇ ਰਹੀਏ ਤਾਂ ਵਿਕਾਰਾਂ ਦੀ ਮਾਰ ਤੋਂ ਬਚੇ ਰਹੀਦਾ ਹੈ, ਪਰ ਇਹ ਖੇਡ ਸੌਖੀ ਨਹੀਂ ਜੀਵਨ ਸੰਗਰਾਮ ਵਿਚ ਮਨੁਖ ਕਈ ਵਾਰੀ ਸਹੀ ਪੈਂਤੜੇ ਤੋਂ ਖੁੰਝ ਜਾਂਦਾ ਹੈ, ਸਾਈਂ ਦੀ ਰਜ਼ਾ ਵਲੋਂ ਸਿਰ ਫੇਰ ਦੇਂਦਾ ਹੈ, ਪਰ ਜਿਸ ਭਾਗਾਂ ਵਾਲੇ ਤੇ ਉਸ ਦਾਤੇ ਦੀ ਮੇਹਰ ਹੁੰਦੀ ਹੈ, ਉਹ ਹੀ ਰਜ਼ਾ ਵਿਚ ਰਹਿ ਕੇ ਸਿਫਤ ਸਲਾਹ ਵਿਚ ਜੁੜਦਾ ਹੈ, ਸੋ, ਜੋ ਹਰੀ ਦੇ ਸਹੀ ਸੇਵਕ ਹਨ ਉਹ ਸਿਪਾਹੀਆਂ ਵਾਂਗੂ ਤਿਆਰ ਬਰ ਤਿਆਰ ਹੋ ਕੇ ਆਪਣਾ ਲਾਲਚ ਛੱਡ ਕੇ ਆਪਣੇ ਮਾਲਕ ਦੀ ਸੇਵਾ ਉਤੇ ਹੀ ਪਹਿਰਾ ਦੇਂਦੇ ਹਨ, ਜਿਸ ਸੇਵਾ ਦੀ ਬਰਕਤ ਨਾਲ ਉਹ ਆਪਣੇ ਸਹੀ ਸਰੂਪ ਰੂਪੀ ਤਖਤ ਤੇ ਜਾ ਬੈਠਦੇ ਹਨ।

**1. ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥**
**2. ਨਰਕ ਨਿਵਾਰਣੁ ਨਰਹ ਨਰੁ**
**ਸਾਚਉ ਸਾਚੈ ਨਾਇ ॥**
**3. ਵਣੁ ਤ੍ਰਿਣੁ ਢੂਢਤ ਫਿਰਿ ਰਹੀ**
**ਮਨ ਮਹਿ ਕਰਉ ਬੀਚਾਰੁ ॥**
**4. ਲਾਲ ਰਤਨ ਬਹੁ ਮਾਣਕੀ**
**ਸਤਿਗੁਰ ਹਾਥਿ ਭੰਡਾਰੁ ॥**

**5. ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥**
**6. ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ॥**
**7. ਰਚਨਾ ਰਾਚਿ ਜਿਨਿ ਰਚੀ**
**ਜਿਨਿ ਸਿਰਿਆ ਆਕਾਰੁ ॥**
**8. ਗੁਰਮੁਖਿ ਬੇਅੰਤੁ ਧਿਆਈਐ**
**ਅੰਤੁ ਨ ਪਾਰਾਵਾਰੁ ॥੪੬।**

**ਪਦ ਅਰਥ** :—ਬੀਜਉ—ਦੂਜਾ । ਦੁਲੀਚਾ ਪਾਇ—ਆਸਣ ਵਿਛਾ ਕੇ, ਗੱਦੀ ਲਾ ਕੇ । ਨਰਹਨਰ—ਪੁਰਖਪਤੀ। ਸਾਚੈ ਨਾਇ—ਸਚੇ ਨਾਮ ਦੀ ਰਾਹੀਂ (ਮਿਲਦੀ ਹੈ)। ਵਣ—ਜੰਗਲ। ਤ੍ਰਿਣੁ—ਘਾਹ । ਵਣੁ ਤ੍ਰਿਣੁ—ਸਾਰਾ ਜੰਗਲ ਬੇਲਾ। ਫਿਰਿ—ਫਿਰ ਕੇ। ਰਹੀ—ਰਹਿ ਗਈ, ਥੱਕ ਗਈ। ਕਰਉ—ਮੈਂ ਕਰਦੀ ਹਾਂ। ਹਾਥਿ—ਹੱਥ ਵਿਚ। ਏਕੈ ਭਾਇ—ਇਕਾਗਰ ਹੋ ਕੇ। ਰਸਿ—ਰਸ ਵਿਚ, ਅਨੰਦ ਵਿਚ। ਪਰਥਾਇ—ਪਰ ਥਾਂ ਦਾ । ਪਰਥਾਇ ਲਾਹਾ—ਪ੍ਰਲੋਕ ਦੀ ਖੱਟੀ । ਸਿਰਿਆ—ਸਿਰਜਿਆ। ਆਕਾਰੁ-ਜਗਤ ਦਾ ਸਰੂਪ। ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਕਈ ਲੋਕ ਜੋ ਗੱਦੀਆਂ ਲਾ ਕੇ ਬੈਠਦੇ ਹਨ ਅਤੇ ਉਹ ਆਪਣੇ ਆਪ ਨੂੰ ਰੱਬ ਕਹਾਉਣ ਦੇ ਦਾਅਵੇਦਾਰ ਬਣਦੇ ਹਨ, ਉਨ੍ਹਾਂ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

1. **ਉ**:—ਹੇ ਪਾਂਡੇ ! ਅਸਲ ਵਿਚ ਮੈਨੂੰ ਤਾਂ ਕੋਈ ਹੋਰ ਦੂਜਾ ਐਸਾ ਨਹੀਂ ਸੁਝਦਾ, ਜੋ ਕਿ (ਸਦਾ ਲਈ)ਆਸਣ ਵਿਛਾਕੇ ਬੈਠ ਸਕੇ, ਭਾਵ ਹੈ ਕਿ, ਜੋ ਸਾਰੇ ਜਗਤ ਦਾ ਅਟੱਲ ਮਾਲਕ ਅਖਵਾ ਸਕੇ।

2. (ਕਿਉਂਕਿ) ਜੀਵਾਂ ਦੇ ਨਰਕ ਦੂਰ ਕਰਨ ਵਾਲਾ ਤੇ ਜੀਵਾਂ ਦਾ ਮਾਲਕ ਸਦਾ ਕਾਇਮ ਰਹਿਣ ਵਾਲਾ ਇਕੋ ਹੀ ਪ੍ਰਭੂ ਹੈ ਜੋ ਕਿ ਨਾਮ (ਸਿਮਰਨ) ਦੀ ਰਾਹੀਂ (ਮਿਲਦਾ) ਹੈ।

**ਪ੍ਰ**:—ਸ੍ਰੀ ਜੀਉ ! ਕੀ ਤੁਸੀਂ ਉਸ ਦੀ ਪ੍ਰਾਪਤੀ ਲਈ ਕੋਈ ਹੋਰ ਭੀ ਜਤਨ ਕਰ ਵੇਖਿਆ ਹੈ ?

3. **ਉ**:—ਹੇ ਪਾਂਡੇ ! ਅਜਲ ਵਿਚ ਤਾਂ ਮੈਂ ਉਸ ਪ੍ਰਭੂ ਦੀ ਖਾਤਰ ਜੰਗਲ ਬੇਲਾ, ਢੂੰਢ ਢੂੰਢ ਕੇ ਥੱਕ ਗਈ ਹਾਂ, (ਇਸ ਢੂੰਢ ਤੋਂ ਬਾਅਦ ਹੁਣ ਜਦੋਂ)

4. ਮੈਂ ਮਨ ਵਿਚ ਸੋਚਦੀ ਹਾਂ (ਤਾਂ ਸਮਝ ਆਈ ਹੈ ਕਿ) ਲਾਲਾਂ ਰਤਨਾਂ ਤੇ ਮੋਤੀਆਂ ਦਾ (ਭਾਵ, ਰੱਬੀ ਗੁਣਾਂ) ਦਾ ਖਜਾਨਾ (ਤਾਂ) ਸਤਿਗੁਰੂ ਦੇ ਹੱਥ ਵਿਚ ਹੈ।

5. ਜੇ ਮੈਂ ਇਕ ਮਨ ਹੋ ਕੇ (ਸਿਮਰਨ ਕਰ ਕੇ) ਸੁਧ ਆਤਮਾਂ ਹੋ ਜਾਵਾਂ ਤਾਂ ਮੈਨੂੰ ਪ੍ਰਭੂ ਮਿਲ ਪਏ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਜੋ ਜੀਵ ਪ੍ਰੀਤਮ ਪ੍ਰਭੂ ਦੇ ਪਿਆਰ ਵਿਚ ਜੁੜੇ ਹੋਏ ਹਨ, ਉਹ ਪ੍ਰਲੋਕ ਦੀ ਖੱਟੀ ਖੱਟ ਲੈਂਦੇ ਹਨ।

7. ਇਸ ਲਈ, ਹੇ ਪਾਂਡੇ ! ਜਿਸ (ਪ੍ਰਭੂ) ਨੇ ਰਚਨਾ ਰਚੀ ਹੈ, ਜਿਸ ਨੇ ਇਹ ਜਗਤ ਦਾ ਢਾਂਚਾ ਬਣਾਇਆ ਹੈ,

8. ਜਿਸ ਦਾ ਅੰਤ ਤੇ ਹਦ ਬੰਨਾ ਨਹੀਂ ਪਾਇਆ ਜਾ ਸਕਦਾ ਉਸ ਨੂੰ ਗੁਰੂ ਦੇ ਦਸੇ ਹੋਏ ਰਾਹ ਤੇ ਤੁਰਿਆਂ ਹੀ ਸਿਮਰਿਆ ਜਾ ਸਕਦਾ ਹੈ।੪੬।

**ਭਾਵਾਰਥ** :—ਕਈ ਲੋਕ ਘਰ ਬਾਰ ਤਿਆਗ ਕੇ ਰੱਬ ਦੀ ਭਾਲ ਲਈ ਜੰਗਲ ਬੇਲਿਆਂ ਵਿਚ ਜਾਂਦੇ ਹਨ, ਪਰ ਜੰਗਲਾਂ ਵਿਚ ਢੂੰਢਿਆਂ ਪ੍ਰਮੇਸ਼ਰ ਨਹੀਂ ਮਿਲਦਾ, ਪ੍ਰਭੂ ਦੀ ਸਿਫਤ ਸਲਾਹ ਦਾ ਖਜਾਨਾ ਤਾਂ ਸਤਿਗੁਰੂ ਦੇ ਹੱਥ ਵਿਚ ਹੈ, ਜੋ ਮਨੁਖ ਗੁਰੂ ਦੇ ਦਸੇ ਹੋਏ ਰਾਹ ਉਤੇ ਤੁਰਦੇ ਹਨ, ਉਨ੍ਹਾਂ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ, ਉਹ ਪ੍ਰਮੇਸ਼ਰ ਜੀ ਦੇ ਪਿਆਰ ਵਿਚ ਜੁੜ ਕੇ ਜੀਵਨ ਦੀ ਸਹੀ ਖੱਟੀ ਖੱਟ ਲੈਂਦੇ ਹਨ।

**1. ਤ੍ਰਾੜੈ ਰੂੜਾ ਹਰਿ ਜੀਉ ਸੋਈ ॥**
**2. ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥**
**3. ਤ੍ਰਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥**
**4. ਗੁਰਪਰਸਾਦੀ ਹਰਿ ਪਾਈਐ**
**ਮਤੁ ਕੋ ਭਰਮਿ ਭੁਲਾਹਿ ॥**
**5. ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥**
**6. ਗੁਰ ਮੁਖਿ ਪੂਰਾ ਤਿਸੁ ਸਾਬਾਸਿ ॥**
**7. ਰੂੜੀ ਬਾਣੀ ਹਰਿ ਪਾਇਆ**
**ਗੁਰ ਸਬਦੀ ਬੀਚਾਰਿ ॥**
**8. ਆਪੁ ਗਇਆ ਦੁਖੁ ਕਟਿਆ**
**ਹਰਿ ਵਰੁ ਪਾਇਆ ਨਾਰਿ ॥੪੭॥**

**ਪਦ ਅਰਥ** :—ਰੂੜਾ—ਸੁੰਦਰ। ਗਾਰੁੜੁ—(ਮਨ ਰੂਪੀ) ਸੱਪ ਨੂੰ ਕੀਲਣ ਵਾਲਾ ਮੰਤ੍ਰ । ਮਤੁ—ਮਤਾਂ। ਰਾਸਿ—ਪੂੰਜੀ। ਗੁਰਮੁਖਿ—ਗੁਰੂ ਦੀ ਰਾਹੀਂ। ਸਾਬਾਸਿ—ਵਡਿਆਈ। ਰੂੜੀ—ਸੁੰਦਰ। ਆਪੁ—ਆਪਾ-ਭਾਵ। ਵਰੁ—ਖਸਮ। ਨਾਰਿ—(ਜੀਵ) ਇਸਤ੍ਰੀ ਨੇ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਕੀ, ਉਸ ਪ੍ਰਭੂ ਜੀ ਦੇ ਬਰਾਬਰ ਦਾ ਕੋਈ ਹੋਰ ਭੀ ਸੁੰਦਰ ਹੈ ?

1. **ਉ**:—ਤ੍ਰਾੜੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ, ਹੇ ਪਾਂਡੇ ! ਉਹ ਪ੍ਰਭੂ ਹੀ (ਸਭ ਤੋਂ ਵਧੀਕ) ਸੁੰਦਰ ਹੈ।

2. ਉਸ ਤੋਂ ਬਿਨਾ ਹੋਰ ਕੋਈ (ਭਾਵ, ਉਸ ਦੇ ਬਰਾਬਰ ਦਾ) ਹਾਕਮ ਨਹੀਂ ਹੈ।

**ਪ੍ਰ**:—ਸ੍ਰੀ ਜੀਉ ! ਇਸ ਮਨ ਨੂੰ ਵਸ ਕਰਨ ਲਈ ਕੋਈ ਮੰਤ੍ਰ ਦਸੋ ?

3. **ਉ**:—ਤ੍ਰਾੜੇ ਦੁਆਰੇ ਕਹਿੰਦੇ ਹਨ ਕਿ, ਹੇ ਪਾਂਡੇ ! (ਇਸ ਚੰਚਲ ਮਨ ਨੂੰ ਤੂੰ ਵਸ ਕਰਨ ਲਈ (ਗੁਰੂ ਦਾ ਸ਼ਬਦ

ਰੂਪ) ਮੰਤ੍ਰ ਸੁਣ, ਇਸ ਨਾਲ ਪ੍ਰਭੂ ਜੀ ਤੇਰੇ ਮਨ ਵਿਚ ਆ ਵਸੇਗਾ। (ਇਸੇ ਮੰਤ੍ਰ ਦੁਆਰਾ ਮਨ ਵਸ ਵਿਚ ਆ ਜਾਵੇਗਾ)।

4. ਪਰ, ਹੇ ਪਾਂਡੇ ! ਮਤਾਂ ਕੋਈ ਇਸ ਭੁਲੇਖੇ ਵਿਚ ਪਏ, ਕਿ ਪ੍ਰਭੂ ਜੀ ਗੁਰੂ ਤੋਂ ਬਿਨਾ ਪ੍ਰਾਪਤ ਹੋ ਸਕਦਾ ਹੈ, ਪ੍ਰਭੂ (ਤਾਂ) ਗੁਰੂ ਦੀ ਮੇਹਰ ਨਾਲ ਹੀ ਮਿਲਦਾ ਹੈ।
5. ਹੇ ਪਾਂਡੇ ! ਅਸਲ ਵਿਚ ਗੁਰੂ ਹੀ ਸੱਚਾ ਸ਼ਾਹ ਹੈ, ਜਿਸ ਦੇ ਪਾਸ ਪ੍ਰਭੂ ਦਾ ਨਾਮ ਰੂਪੀ ਪੂੰਜੀ ਹੈ।
6. ਗੁਰੂ ਹੀ ਪੂਰਨ ਪੁਰਖ ਹੈ, ਗੁਰੂ ਨੂੰ ਹੀ ਧੰਨ ਧੰਨ (ਆਖੋ)।
7. ਹੇ ਪਾਂਡੇ ! ਜਿਸ ਕਿਸੇ ਨੂੰ ਭੀ ਮਿਲਿਆ ਹੈ, ਸਤਿਗੁਰੂ ਦੀ ਸੁੰਦਰ ਬਾਣੀ ਰਾਹੀਂ ਤੇ ਗੁਰੂ ਦੇ ਸ਼ਬਦ ਦੀ ਰਾਹੀਂ ਜਿਸ ਦਾ ਆਪਾ ਭਾਵ ਦੂਰ ਹੋਇਆ।
8. ਹੇ ਪਾਂਡੇ ! ਗੁਰੂ ਦੇ ਸ਼ਬਦ ਦੀ ਰਾਹੀਂ, ਜਿਸ ਦਾ ਆਪਾ ਭਾਵ ਦੂਰ ਹੋਇਆ ਹੈ, (ਉਸ ਦਾ) ਹਉਮੈਂ ਦਾ ਦੁੱਖ ਕੱਟਿਆ ਗਿਆ ਤੇ ਉਸ ਜੀਵ ਇਸਤ੍ਰੀ ਨੇ ਪ੍ਰਭੂ ਖਸਮ (ਨੂੰ) ਲਭ ਲਿਆ ਹੈ ।੪੭।

**ਭਾਵਾਰਥ** :—ਸੰਸਾਰ ਵਿਚ ਵਿਕਾਰਾਂ ਦੀ ਬਹੁਤ ਵਡੀ ਪ੍ਰਬਲਤਾ ਹੈ, ਸੋ ਮਨੁਖ ਦਾ ਮਨ ਕੇਵਲ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਹੀ ਵਿਕਾਰਾਂ ਵਲੋਂ ਰੁੱਕ ਸਕਦਾ ਹੈ, ਜਦੋਂ ਮਨ ਵਸ ਵਿਚ ਆ ਜਾਵੇ ਤਾਂ ਇਸ ਵਿਚ ਉਸ ਪ੍ਰਮੇਸ਼ਰ ਜੀ ਦੀ ਜੋਤ ਦਾ ਉਜਾਲਾ ਹੋ ਆਉਂਦਾ ਹੈ, ਸੋ,ਇਹ ਪੱਕਾ ਨਿਸਚਾ ਕਰੋ ਕਿ, ਗੁਰੂ ਦੇ ਪਾਸ ਹੀ ਪ੍ਰਭੂ ਦੇ ਨਾਮ ਦੀ ਰਾਸ ਪੂੰਜੀ ਹੈ, ਪਰ ਇਹ ਪੂੰਜੀ ਤਦੋਂ ਹੀ ਮਿਲਦੀ ਹੈ ਜਦੋਂ ਗੁਰੂ ਦੇ ਦਸੇ ਮਾਰਗ ਪਰ ਤੁਰ ਕੇ ਆਪਾ ਭਾਵ ਮਿਟ ਜਾਏ।

**1. ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥**
**2. ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥**
**3. ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥**
**4. ਹਰਿ ਨਿਰਮਾਇਲੁ ਊਜਲੋ**
**ਪਤਿ ਸਾਚੀ ਸਚੁ ਬੋਲੁ ॥**
**5. ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥**
**6. ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥**
**7. ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥**
**8. ਬਿਖਿਆ ਅੰਮ੍ਰਿਤੁ ਏਕੁ ਹੈ**
**ਬੂਝੈ ਪੁਰਖੁ ਸੁਜਾਣੁ ॥੪੮॥**

**ਪਦ ਅਰਥ** :—ਰੁਪਾ—ਚਾਂਦੀ । ਸੰਚੀਐ—ਇਕੱਠਾ ਕਰੀਦਾ ਹੈ। ਬਿਖੁ -ਵਿਹੁ, ਜ਼ਹਿਰ। ਛਾਰੁ—ਸੁਆਹ, ਵਿਅਰਥ। ਸੰਚਿ—ਇਕੱਠਾ ਕਰ ਕੇ, ਜੋੜ ਕੇ । ਦੁਬਿਧਾ—ਦੁਚਿੱਤਾਪਨ, ਵਿਤਕਰਾ। ਸਚਿਆਰੀ-ਸੱਚ ਦੇ ਵਣਜਾਰਿਆਂ ਨੇ। ਸਚੁ—ਸਦਾ ਥਿਰ ਰਹਿਣ ਵਾਲਾ ਨਾਮ ਧਨ। ਨਿਰਮਾਇਲੁ—ਪਵਿਤ੍ਰ। ਪਤਿ-ਇੱਜ਼ਤ। ਮਨਿ-(ਜਿਸ ਦੇ) ਮਨ ਵਿਚ। ਤਿਸੁ—ਉਸ (ਜੀਵ ਹੰਸ) ਤੋਂ। ਜਿਨਿ—ਜਿਸ ਗੋਪਾਲ ਨੇ। ਬਿਖਿਆ—ਮਾਇਆ। ਏਕੁ—ਸਿਰਫ।

**ਅਰਥ** :—

**ਪ੍ਰ**:—ਸ੍ਰੀ ਜੀਉ ! ਦੁਨੀਆਂ ਦਾ ਹਰ ਮਨੁਖ ਦੁਖੀਆ ਹੀ ਨਜ਼ਰ ਆਉਂਦਾ ਹੈ, ਪਰ ਇਸ ਦਾ ਅਸਲ ਕਾਰਨ ਕੀ ਹੈ ?

1. **ਉ**:—ਹੇ ਪਾਂਡੇ ! ਜਗਤ ਵਿਚ ਇਹ ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ, ਹਰ ਜੀਵ ਵਲੋਂ ਸੋਨਾ, ਚਾਂਦੀ ਹੀ ਇਕੱਠਾ ਕੀਤਾ ਜਾਂਦਾ ਹੈ, ਪਰ ਇਹ ਧਨ ਹੋਛਾ ਹੈ ਵਿਹੁ (ਰੂਪ ਭਾਵ ਦੁਖਦਾਈ) ਹੈ, ਤੁੱਛ ਹੈ।
2. ਹੇ ਪਾਂਡੇ! ਜੋ ਮਨੁਖ (ਇਸ ਕੱਚੇ ਧਨ) ਨੂੰ ਜੋੜ ਕੇ (ਆਪਣੇ ਆਪ ਨੂੰ) ਸ਼ਾਹ ਸਦਾਂਦਾ ਹੈ, ਉਹ ਮੇਰ ਤੇਰ ਵਿਚ ਦੁਖੀ ਹੁੰਦਾ ਹੈ।

**ਪ੍ਰ**:—ਸ੍ਰੀ ਜੀਉ ! ਕੀ ਇਸ ਮਾਇਕੀ ਧਨ ਤੋਂ ਕੋਈ ਹੋਰ ਵਖਰਾ ਧਨ ਭੀ ਇਕੱਠਾ ਕਰਨੇ ਜੋਗ ਹੈ ?

3. **ਉ**:—ਹੇ ਪਾਂਡੇ ! ਸੱਚਾ ਧਨ ਤਾਂ ਨਾਮ ਹੈ ਜੋ ਸੱਚੇ ਵਪਾਰੀਆਂ ਨੇ ਇਸ ਸਦਾ ਥਿਰ ਰਹਿਣ ਵਾਲੇ ਸਚੇ ਨਾਮ ਧਨ ਨੂੰ ਹੀ ਇਕੱਤ੍ਰ ਕੀਤਾ ਹੈ ਅਤੇ ਸੱਚਾ ਅਮੋਲਕ ਨਾਮ ਹੀ ਵਿਹਾਝਿਆ ਹੈ।
4. ਹੇ ਪਾਂਡੇ ! ਜਿਨ੍ਹਾਂ ਨੇ ਇਸ ਉੱਜਲ ਤੇ ਪਵਿਤ੍ਰ ਪ੍ਰਭੂ (ਦਾ ਨਾਮ ਖੱਟਿਆ ਹੈ) ਉਨ੍ਹਾਂ ਨੂੰ (ਲੋਕ ਪ੍ਰਲੋਕ ਵਿਚ) ਸੱਚੀ ਇੱਜ਼ਤ ਮਿਲਦੀ ਹੈ, (ਪ੍ਰਭੂ ਦਾ) ਸੱਚਾ ਮਿੱਠਾ ਆਦਰ ਵਾਲਾ ਬੋਲ ਮਿਲਦਾ ਹੈ, (ਭਾਵ ਉਹ ਸਤਿਕਾਰੇ ਜਾਣ ਵਾਲੇ ਬੋਲਾਂ ਦੇ ਹੱਕਦਾਰ ਬਣਦੇ ਹਨ)।

**ਪ੍ਰ**:—ਹੇ ਗੁਰੋ ! ਮੇਰੇ ਹਮੇਸਾਂ ਕਰਦੇ ਰਹਿਣ ਲਈ ਕੀ ਕਰਤੱਬ ਹੈ ?

5. **ਉ**:—ਹੇ ਪਾਂਡੇ ! ਤੈਨੂੰ ਹਮੇਸ਼ਾਂ ਹੀ ਇਉਂ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਤੂੰ ਹੀ (ਸੱਚਾ) ਸਿਆਣਾ ਸੱਜਣ ਮਿੱਤਰ ਹੈਂ, ਤੂੰ ਹੀ (ਜਗਤ ਰੂਪ) ਸਰੋਵਰ ਹੈਂ ਅਤੇ ਤੂੰ ਹੀ ਇਸ ਸਰੋਵਰ ਦਾ ਜੀਵ ਰੂਪ ਹੰਸ ਹੈਂ।
6. ਮੈਂ ਸਦਕੇ ਹਾਂ, ਉਸ (ਹੰਸ) ਤੋਂ ਜਿਸ ਦੇ ਮਨ ਵਿਚ ਤੂੰ ਸੱਚਾ ਠਾਕੁਰ ਵਸਦਾ ਹੈਂ।
7. ਹੇ ਪਾਂਡੇ ! ਤੂੰ ਉਸੇ ਗੋਪਾਲ ਨੂੰ (ਸਦਾ) ਚੇਤੇ ਰਖ ਜਿਸ ਨੇ ਮੋਹਣੀ ਮਾਇਆ ਦੀ ਮਮਤਾ (ਜੀਵਾਂ ਨੂੰ) ਲਾ ਦਿਤੀ ਹੈ।
8. ਹੇ ਪਾਂਡੇ ! ਜਿਸ ਕਿਸੇ ਨੇ ਉਸ ਸੁਜਾਣ ਪੁਰਖ ਪ੍ਰਭੂ ਨੂੰ ਸਮਝ ਲਿਆ ਹੈ, ਬੱਸ, ਉਸ ਲਈ (ਤਾਂ) ਸਿਰਫ (ਨਾਮ) ਅੰਮ੍ਰਿਤ ਹੀ 'ਮਾਇਆ' ਹੈ ।੪੮।

**ਭਾਵਾਰਥ** :—ਵੀਚਾਰ ਦ੍ਰਿਸ਼ਟੀ ਨਾਲ ਤੱਕਣ ਤੋਂ ਤਾਂ ਇਹੋ ਹੀ ਸਾਬਤ ਹੁੰਦਾ ਹੈ ਕਿ ਇਹ ਜੀਵ ਰੂਪੀ ਵਣਜਾਰਾ ਜਗਤ ਵਿਚ ਪ੍ਰਮੇਸ਼ਰ ਜੀ ਦਾ ਨਾਮ ਧਨ ਵਿਹਾਝਣ ਲਈ

ਆਇਆ ਹੈ, ਪਰ ਕੁਰਾਹੇ ਪੈ ਕੇ ਦੁਨੀਆਂ ਦੀਆਂ ਮਲਾਂ ਹੀ ਮਲਦਾ ਰਹਿੰਦਾ ਹੈ ਤੇ ਮੇਰ ਤੇਰ ਵਿਚ ਫਸ ਕੇ ਸਦਾ ਹੀ ਦੁਖੀਆ ਰਹਿੰਦਾ ਹੈ, ਪਰ ਸਿਆਣਾ ਵਪਾਰੀ ਉਹ ਹੈ ਜੋ ਨਾਮ ਧਨ ਨੂੰ ਇਕੱਤ੍ਰ ਕਰਦਾ ਹੈ, ਉਸੇ ਨੂੰ ਹੀ ਪ੍ਰਭੂ ਦਾ ਪਿਆਰ ਤੇ ਆਦਰ ਨਸੀਬ ਹੁੰਦਾ ਹੈ, ਉਹ ਫਿਰ ਮਾਇਆ ਨੂੰ ਜ਼ਿੰਦਗੀ ਦਾ ਮਨੋਰਥ ਬਨਾਣ ਦੇ ਥਾਂ ਮਾਇਆ ਦੇ ਪੈਦਾ ਕਰਨ ਵਾਲੇ ਨੂੰ ਹਿਰਦੇ ਵਿਚ ਵਸਾਉਂਦਾ ਹੈ, ਪਰ ਮਾਇਆ ਨੂੰ ਇਕੱਠੀ ਕਰ ਕੇ ਆਪਣੇ ਆਪ ਨੂੰ ਸ਼ਾਹ ਸਦਾਣ ਵਾਲਾ ਅਸਲ ਸ਼ਾਹ ਨਹੀਂ ਹੈ, ਇਸ ਸਚੇ ਰੁਤਬੇ ਦੇ ਲਾਇਕ ਭੀ ਉਹੀ ਹਨ ਜੋ ਹਰ ਸਮੇਂ ਮਾਲਕ ਨੂੰ ਹਿਰਦੇ ਵਿਚ ਵਸਾਉਂਦੇ ਹਨ ।

**1. ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥**
**2. ਗਣਤ ਨ ਆਵੈ ਕਿਉ ਗਣੀ**
**ਖਪਿ ਖਪਿ ਮੁਏ ਬਿਸੰਖ ॥**
**3. ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥**
**4. ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥**
**5. ਖਰਚੁ ਖਰਾ ਧਨੁ ਧਿਆਨੁ ਤੂ**
**ਆਪੇ ਵਸਹਿ ਸਰੀਰਿ ॥**
**6. ਮਨਿ ਤਨਿ ਮੁਖਿ ਜਾਪੈ ਸਦਾ**
**ਗੁਣ ਅੰਤਰਿ ਮਨਿ ਧੀਰ ॥**
**7. ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥**
**8. ਜੰਤ ਉਪਾਇ ਵਿਚਿ ਪਾਇਅਨੁ**
**ਕਰਤਾ ਅਲਗੁ ਅਪਾਰੁ ॥੪੯॥**

**ਪਦ ਅਰਥ** :–ਖੂਹਣਿ–(ਇਕ ਬੜੀ ਭਾਰੀ ਸੈਨਾ ਜਿਸ ਵਿਚ ੨੧੮੭੦ ਰੱਥ, ੨੧੮੭੦ ਹਾਥੀ, ੬੫੬੧੦ ਘੋੜ ਸਵਾਰ ਅਤੇ ੧੦੯੩੫੦ ਪੈਦਲ ਸਿਪਾਹੀ ਹੋਣ) ਬੇਅੰਤ ਜੀਵ। ਅਸੰਖ–ਅਣਗਿਣਤ । ਕਿਉ ਗਣੀ–ਗਿਣਨ ਦਾ ਕੀ ਲਾਭ ? ਗਿਣੇ ਨਹੀਂ ਜਾ ਸਕਦੇ । ਬਿਸੰਖ–ਅਣਗਿਣਤ । ਖੂਲੈ–ਖੁਲ੍ਹ ਜਾਂਦਾ ਹੈ, ਖੁਲੇ ਦਿਲ ਵਾਲਾ ਹੋ ਜਾਂਦਾ ਹੈ । ਬੰਧੁ–ਰੋਕ, ਤੰਗ ਦਿਲੀ । ਮਹਲੀ–ਮਹਲ ਵਾਲਾ, ਟਿਕਾਣੇ ਵਾਲਾ, ਟਿਕਿਆ ਹੋਇਆ । ਤੂ–ਹੇ ਪ੍ਰਭੂ ਤੂੰ । ਖਰਾ–ਪ੍ਰਗਟ, ਪ੍ਰਤੱਖ, ਅਸਲ ਸਰੂਪ ਵਿਚ । ਸੁਖ ਭਾਇ-ਸੁਖੈਨ ਹੀ । ਖਰਚੁ–ਜ਼ਿੰਦਗੀ ਦੇ ਸਫਰ ਦੀ ਪੂੰਜੀ । ਵਸਹਿ–ਤੂੰ ਵਸਦਾ ਹੈਂ । ਸਰੀਰਿ–ਉਸ ਦੇ ਸਰੀਰ ਵਿਚ । ਜਾਪੈ–ਜਾਪਦਾ ਹੈ । ਅੰਤਰਿ-(ਉਸਦੇ) ਅੰਦਰ । ਬੀਜਉ ਵੱਥ–ਦੂਜੀ ਵਸਤ, ਦੂਜੀ ਰਾਸ ਪੂੰਜੀ । ਵਿਚਿ–(ਹਉਮੈਂ) ਵਿਚ । ਪਾਇਅਨੁ–ਪਾਏ ਹਨ, ਉਸ (ਪ੍ਰਭੂ) ਨੇ । ਅਲਗੁ–ਵੱਖਰਾ, ਨਿਰਲੇਪ ।

**ਅਰਥ** :–

**ਪ੍ਰ**:–ਸ੍ਰੀ ਜੀਉ ! ਇਸ ਮਾਇਆ ਦੀ ਮੋਹਣੀ ਮਮਤਾ ਜੀਵਾਂ ਦੇ ਮਨਾਂ ਉਤੇ ਪ੍ਰਭਾਵਤ ਹੋਈ ਨੂੰ ਕਿਵੇਂ ਅਨੁਭਵ ਕੀਤਾ ਜਾਵੇ ?

1. **ਉ**:–ਹੇ ਪਾਂਡੇ ! ਜੀਵਾਂ ਦੇ ਮਨਾਂ ਉਤੇ ਇਹ ਇਕ ਮਾਇਆ ਦੇ ਵਿਤਕਰੇ ਪੈਦਾ ਕੀਤੇ ਹੋਏ ਦਾ ਹੀ ਪ੍ਰਭਾਵ ਹੈ ਕਿ, ਖਿਮਾਂ ਤੋਂ ਹੀਣੇ ਹੋ ਕੇ ਬੇਅੰਤ, ਲੱਖਾਂ ਅਣਗਿਣਤ ਜੀਵ ਖੱਪ ਮੁਏ ਹਨ ।

**ਪ੍ਰ**:–ਕਿਉਂ ਜੀ ! ਅਜਿਹੇ ਜੀਵਾਂ ਦੀ ਕੋਈ ਗਿਣਤੀ ਭੀ ਹੈ ?

2. **ਉ**:–ਹੇ ਪਾਂਡੇ ! ਗਿਣੇ ਹੀ ਨਹੀਂ ਜਾ ਸਕਦੇ ਅਤੇ ਗਿਣਤੀ ਦਾ ਲਾਭ ਭੀ ਕੀ ਹੈ ? (ਕਿਉਂਕਿ) ਅਣਗਿਣਤ ਹੀ ਜੀਵ (ਖਿਮਾਂ ਵਿਹੂਣੇ ਹੋ ਕੇ) ਖੁਆਰ ਹੋਏ ਹਨ ।

**ਪ੍ਰ**:–ਸ੍ਰੀ ਜੀਉ ! ਕੀ ਇਹ ਮਾਇਆ ਦੇ ਬੰਧਨਾਂ ਵਿਚ ਸਾਰੇ ਹੀ ਬੰਨੇ ਹੋਏ ਹਨ ?

3. **ਉ**:–ਹੇ ਪਾਂਡੇ ! ਅਸਲ ਵਿਚ ਜੋ ਮਨੁਖ ਆਪਣੇ ਮਾਲਕ ਪ੍ਰਭੂ ਨੂੰ ਪਛਾਣਦਾ ਹੈ, ਉਨ੍ਹਾਂ ਦੇ ਬੰਧਨ ਖੁੱਲ੍ਹ ਜਾਂਦੇ ਹਨ, ਭਾਵ ਬੰਧਨ ਰਹਿਤ ਹੋ ਜਾਂਦਾ ਹੈ, ਉਸ ਨੂੰ ਫੇਰ ਕੋਈ ਭੀ ਬੰਧਨ ਨਹੀਂ ਪੈਂਦਾ ।
4. (ਕਿਉਂਕਿ) ਗੁਰੂ ਦੇ ਸ਼ਬਦ ਦੀ ਰਾਹੀਂ ਉਹ ਟਿਕ ਜਾਂਦਾ ਹੈ (ਭਾਵ ਜਿਗਰੇ ਵਾਲਾ ਹੋ ਜਾਂਦਾ ਹੈ) ਹੇ ਪ੍ਰਭੂ ! ਤੂੰ ਉਸ ਨੂੰ ਪ੍ਰਤੱਖ ਦਿਸ ਪੈਂਦਾ ਹੈਂ ਖਿਮਾਂ ਤੇ ਸੱਚ ਉਸ ਨੂੰ ਸੁਖੈਨ ਹੀ ਮਿਲ ਜਾਂਦੇ ਹਨ ।
5. ਹੇ ਪ੍ਰਭੂ ! ਤੂੰ ਹੀ ਉਸ ਦਾ (ਜ਼ਿੰਦਗੀ ਦੇ ਸਫਰ ਦਾ) ਖਰਚ ਬਣ ਜਾਂਦਾ ਹੈਂ, ਤੂੰ ਹੀ ਉਸ ਦਾ ਖਰਾ (ਸੱਚਾ) ਧਨ ਹੋ ਜਾਂਦਾ ਹੈ, ਤੂੰ ਆਪ ਹੀ ਉਸ ਦਾ ਧਿਆਨ (ਭਾਵ ਸੁਰਤਿ ਦਾ ਨਿਸ਼ਾਨਾ) ਬਣ ਜਾਂਦਾ ਹੈਂ, ਤੂੰ ਆਪੇ ਹੀ ਉਸਦੇ ਸਰੀਰ ਵਿਚ (ਪ੍ਰਤਖ) ਵਸਣ ਲਗ ਪੈਂਦਾ ਹੈਂ ।
6. ਉਹ ਮਨੋ ਤਨੋਂ ਮੂੰਹੋਂ ਸਦਾ (ਤੈਨੂੰ ਹੀ) ਜਪਦਾ ਹੈ, ਉਸ ਦੇ ਅੰਦਰ ਤੇਰੇ ਗੁਣ ਪੈਦਾ ਹੋ ਜਾਂਦੇ ਹਨ, ਉਸ ਦੇ ਮਨ ਵਿਚ ਧੀਰਜ ਆ ਜਾਂਦੀ ਹੈ ।
7. ਹੇ ਪਾਂਡੇ ! ਅਸਲ ਵਿਚ ਤਾਂ ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ ਦੂਜਾ ਪਦਾਰਥ ਵਿਕਾਰ (ਰੂਪ) ਹੈ, ਇਸੇ ਦੇ ਕਾਰਨ ਜੀਵ ਹਉਮੈਂ ਵਿਚ ਖੱਪਦਾ ਖਪਾਂਦਾ ਰਹਿੰਦਾ ਹੈ ।
8. ਹੇ ਪਾਂਡੇ ! ਅਸਲ ਵਿਚ ਤਾਂ ਇਹ ਅਸਚਰਜ ਹੀ ਖੇਡ ਹੈ ਕਿ, ਕਰਤਾਰ ਨੇ ਜੰਤ ਪੈਦਾ ਕਰ ਕੇ (ਹਉਮੈਂ) ਵਿਚ ਪਾ ਦਿਤੇ ਹਨ (ਪਰ) ਉਹ ਆਪ ਬੇਅੰਤ ਕਰਤਾਰ ਵਖਰਾ ਹੀ ਰਹਿੰਦਾ ਹੈ ।੪੯।

**ਭਾਵਾਰਥ** :–ਭਾਵੇਂ ਹਰ ਬੰਦਾ ਵਧੇਰੇ ਮਾਇਆ ਇਕੱਤ੍ਰ ਕਰ ਕੇ ਆਪਣੇ ਮਨ ਨੂੰ ਤ੍ਰਿਪਤ ਕਰਨਾ ਚਾਹੁੰਦਾ ਹੈ, ਪਰ, ਜਿਉਂ ਜਿਉਂ ਮਨੁਖ ਮਾਇਆ ਦੀਆਂ ਵਧੇਰੇ ਮਲਾਂ ਮਲਦਾ ਹੈ, ਤਿਉਂ ਤਿਉਂ ਇਹ ਥੋੜ ਵਿਤਾ ਤੇ ਤੰਗ ਦਿਲ ਹੁੰਦਾ ਜਾਂਦਾ ਹੈ, ਇਸ ਦੇ ਅੰਦਰ ਆਪਣੇ ਸਾਥੀ ਬੰਦਿਆਂ ਨਾਲ ਦਇਆ ਤੇ ਪਿਆਰ ਨਹੀਂ ਰਹਿ ਜਾਂਦਾ, ਇਸ ਦੇ ਅੰਦਰ ਵਿਤਕਰੇ ਦਾ ਇਕ ਭਾਂਬੜ ਮੱਚ ਪੈਂਦਾ ਹੈ, ਜਿਸ ਵਿਚ ਉਹ

ਆਪ ਭੀ ਅਤੇ ਹੋਰ ਜੀਵਾਂ ਨੂੰ ਭੀ ਸਾੜਦਾ ਹੈ, ਪਰ ਹਾਂ ਜੋ ਮਨੁਖ ਪ੍ਰਭੂ ਨੂੰ ਯਾਦ ਰਖਦਾ ਹੈ **ਉਹ** ਧੀਰਜ ਵਾਲਾ ਹੋ ਜਾਂਦਾ ਹੈ, ਉਸ ਨੂੰ ਕੋਈ ਭੀ ਗੁਲਾਮ ਨਹੀਂ ਬਣਾ ਸਕਦਾ, ਉਹ ਸੱਚੇ ਧਨ ਦਾ ਮਾਲਕ ਹੋਣ ਕਰ ਕੇ ਹਰੀ ਦੇ ਸ਼ਾਹੀ ਮਹਲਾਂ ਦਾ ਮਹਲੀ ਹੈ, ਭਾਵ ਮਹਿਲਾਂ ਵਿਚ ਆਉਣ ਜਾਣ ਵਾਲੇ ਹਨ।

1. **ਸ੍ਰਿਸਟੇ ਭੇਉ ਨ ਜਾਣੈ ਕੋਇ ॥**
2. **ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥**
3. **ਸੰਪੈ ਕਉ ਈਸਰੁ ਧਿਆਈਐ ॥**
4. **ਸੰਪੈ ਪੁਰਬਿ ਲਿਖੇ ਕੀ ਪਾਈਐ ॥**
5. **ਸੰਪੈ ਕਾਰਣਿ ਚਾਕਰ ਚੋਰ ॥**
6. **ਸੰਪੈ ਸਾਥਿ ਨ ਚਾਲੈ ਹੋਰ ॥**
7. **ਬਿਨੁ ਸਾਚੇ ਨਹੀ ਦਰਗਹ ਮਾਨੁ ॥**
8. **ਹਰਿ ਰਸੁ ਪੀਵੈ ਛੁਟੈ ਨਿਦਾਨਿ ॥੫੦॥**

**ਪਦ ਅਰਥ** :—ਸ੍ਰਿਸਟਾ—ਸਿਰਜਣਹਾਰ, ਕਰਤਾਰ। ਭੇਉ—ਭੇਤ। ਨਿਹਚਉ—ਜ਼ਰੂਰ। ਸੰਪੈ—ਧਨ। ਈਸਰੁ—ਪ੍ਰਮੇਸ਼ਰ। ਪੁਰਬਿ—(ਹੁਣ ਤੋਂ) ਪਹਿਲੇ ਸਮੇਂ ਵਿਚ, ਪੂਰਬਲੇ ਸਮੇਂ ਵਿਚ, ਹੁਣ ਤੱਕ ਦੇ ਸਮੇਂ ਵਿਚ। ਹੋਰ—ਹੋਰ (ਦੀ ਬਣ ਜਾਂਦੀ ਹੈ)। ਨਿਦਾਨਿ—ਅੰਤ ਨੂੰ। ਛੁਟੈ—(ਮਾਇਆ ਦੇ ਮੋਹ ਤੋਂ) ਬਚਦਾ ਹੈ।

**ਅਰਥ**: —

**ਪ੍ਰ**:—ਸ੍ਰੀ ਜੀਉ ! ਜੋ ਕਰਤਾਰ ਇਸ ਸ੍ਰਿਸ਼ਟੀ ਨੂੰ ਰਚਨ ਵਾਲਾ ਹੈ, ਉਸ ਦੀ ਕੋਈ ਭੇਦ ਭਰੀ ਗਲ ਸੁਣਾਓ, ਤਾਂ ਕਿ ਸਾਨੂੰ ਉਸ ਬਾਰੇ ਕੋਈ ਜਾਣਕਾਰੀ ਹੋ ਸਕੇ ?

1. **ਉ**:—ਹੇ ਪਾਂਡੇ ! ਸੱਚ ਤਾਂ ਇਹੋ ਹੀ ਹੈ ਕਿ ਕੋਈ ਭੀ ਜੀਵ ਉਸ ਸਿਰਜਣਹਾਰ ਪ੍ਰਭੂ ਦਾ ਭੇਤ ਨਹੀਂ ਪਾ ਸਕਦਾ।
2. ਅਤੇ ਕੋਈ ਉਸ ਦੀ ਰਜ਼ਾ ਵਿਚ ਦਖਲ (ਭੀ) ਨਹੀਂ ਦੇ ਸਕਦਾ, ਕਿਉਂਕਿ, ਜਗਤ ਵਿਚ ਜ਼ਰੂਰ ਓਹੀ ਹੁੰਦਾ ਹੈ ਜੋ ਕਿ ਸਿਰਜਣਹਾਰ ਕਰਤਾਰ ਕਰਦਾ ਹੈ।

**ਪ੍ਰ**:—ਸ੍ਰੀ ਜੀਉ ! ਇਸ ਖਿਆਲ ਦੀ ਪੂਰਤੀ ਲਈ ਕੋਈ ਉਦਾਹਰਨ ਦਿਓ ?

3. **ਉ**:—ਹੇ ਪਾਂਡੇ ! ਵੇਖ, ਸਿਰਜਣਹਾਰ ਦੀ ਇਹ ਇਕ ਅਜਬ ਹੀ ਖੇਡ ਹੈ ਕਿ ਆਮ ਤੌਰ ਤੇ ਮਨੁਖ ਧਨ ਦੀ ਖਾਤਰ ਹੀ ਪ੍ਰਮੇਸ਼ਰ ਜੀ ਨੂੰ ਧਿਆਉਂਦਾ ਹੈ।
4. ਪਰ, ਮਿਲਦਾ ਧਨ ਉਤਨਾ ਹੀ ਹੈ, ਜਿਤਨਾ ਕਿ, ਪ੍ਰਭੂ ਜੀ ਵਲੋਂ ਪਹਿਲੋਂ ਹੀ ਲਿਖਿਆ ਹੁੰਦਾ ਹੈ।
5. ਹੇ ਪਾਂਡੇ ! ਵੇਖ ਧਨ ਦੀ ਖਾਤ੍ਰ ਮਨੁਖ ਦੂਜਿਆਂ ਦੀ ਨੌਕਰੀ ਭੀ ਕਰਦੇ ਹਨ ਅਤੇ ਚੋਰ (ਭੀ) ਬਣਦੇ ਹਨ, (ਭਾਵ, ਚੋਰੀ ਭੀ ਕਰਦੇ ਹਨ)।
6. ਪਰ, ਹੇ ਪਾਂਡੇ ! ਆਖਰ ਨੂੰ ਧਨ ਕਿਸੇ ਦੇ ਨਾਲ ਨਹੀਂ ਨਿਭਦਾ, (ਮਰਨ ਸਮੇਂ) ਹੋਰਨਾਂ ਦਾ ਹੀ ਬਣ ਜਾਂਦਾ ਹੈ।

**ਪ੍ਰ**:—ਸ੍ਰੀ ਜੀਉ ! ਜਿਵੇਂ ਇਸ ਲੋਕ ਵਿਚ ਧਨੀ ਲੋਕਾਂ ਨੂੰ ਹਰ ਥਾਂ ਗਿਆਂ ਹੀ ਮਾਣ ਮਿਲਦਾ ਹੈ, ਕਿ ਇਵੇਂ ਰੱਬੀ ਦਰਬਾਰ ਵਿਚ ਭੀ ਉਨ੍ਹਾਂ ਦੀ ਇੱਜ਼ਤ ਹੋਵੇਗੀ ?

7. **ਉ**:—ਹੇ ਪਾਂਡੇ ! ਸੱਚ ਤਾਂ ਇਹੋ ਹੀ ਹੈ ਕਿ ਉਸ ਸਦਾ ਥਿਰ ਰਹਿਣ ਵਾਲੇ (ਪ੍ਰਭੂ) (ਦੇ ਨਾਮ) ਤੋਂ ਬਿਨਾ ਉਸ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਨਹੀਂ ਮਿਲਦਾ।
8. ਪਰ ਹਾਂ, ਜੋ ਮਨੁਖ ਪ੍ਰਮੇਸ਼ਰ ਜੀ ਦੇ ਨਾਮ ਦਾ ਰਸ ਪੀਂਦਾ ਹੈ, ਉਹ (ਇਸ ਕੱਚੇ) ਧਨ ਦੇ ਮੋਹ ਤੋਂ ਅੰਤ ਨੂੰ ਬਚ ਜਾਂਦਾ ਹੈ।੫੦।

**ਭਾਵਾਰਥ** :—ਇਸ ਮਹਾਂਵਾਕ ਵਿਚ ਸਤਿਗੁਰੂ ਜੀ ਉਸ ਪ੍ਰਮੇਸ਼ਰ ਦੀ ਬੇਅੰਤਤਾ ਦਾ ਜਿਕਰ ਕਰਦੇ ਹਨ ਕਿ, ਵੇਖੋ, ਬੰਦਾ ਧਨ ਪਦਾਰਥ ਦੀ ਖਾਤ੍ਰ ਕਈ ਤਰ੍ਹਾਂ ਦੇ ਹੀਲੇ ਕਰਦਾ ਹੈ ਅਤ ਪ੍ਰਮਾਤਮਾਂ ਅਗੇ ਤਰਲੇ ਲੈਂਦਾ ਹੈ, ਦੂਜਿਆਂ ਦੀ ਚਾਕਰੀ ਕਰਦਾ ਹੈ, ਠੱਗੀ ਠੋਰੀ ਭੀ ਕਰਦਾ ਹੈ, ਪਰ ਆਖਰ ਨੂੰ ਮੌਤ ਦੇ ਆਇਆਂ ਇਹ ਧਨ ਇਥੇ ਦਾ ਏਥੇ ਹੀ ਰਹਿ ਜਾਂਦਾ ਹੈ, ਪਰ ਇਸ ਤਰ੍ਹਾਂ ਕਰਦੇ ਰਹਿਣ ਨਾਲ ਮਨੁਖ ਆਪਣੇ ਪ੍ਰਮੇਸ਼ਰ ਮਾਲਕ ਦੀਆਂ ਨਜ਼ਰਾਂ ਵਿਚ ਹੌਲਾ ਪੈ ਜਾਂਦਾ ਹੈ, ਸੋ, ਇਕ ਪ੍ਰਮੇਸ਼ਰ ਦੀ ਬੰਦਗੀ ਹੀ ਹੈ ਜੋ ਕਿ ਮਨੁਖ ਨੂੰ ਇਸ ਧਨ ਦੇ ਮੋਹ ਤੋਂ ਬਚਾ ਸਕਦੀ ਹੈ।

1. **ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥**
2. **ਹਉ ਹਉ ਕਰਤੀ ਮੈ ਮੁਈ**
   **ਸਬਦਿ ਰਵੈ ਮਨਿ ਗਿਆਨੁ ॥**
3. **ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥**
4. **ਮਿਲਿ ਪ੍ਰੀਤਮ ਸੁਖੁ ਪਾਇਆ**
   **ਸਗਲ ਗੁਣਾ ਗਲਿ ਹਾਰੁ ॥**
5. **ਨਾਨਕ ਗੁਰਮੁਖਿ ਪਾਈਐ**
   **ਹਰਿ ਸਿਉ ਪ੍ਰੀਤਿ ਪਿਆਰੁ ॥**
6. **ਹਰਿ ਬਿਨੁ ਕਿਨਿ ਸੁਖੁ ਪਾਇਆ**
   **ਦੇਖਹੁ ਮਨਿ ਬੀਚਾਰਿ ॥**
7. **ਹਰਿ ਪੜਣਾ ਹਰਿ ਬੁਝਣਾ**
   **ਹਰਿ ਸਿਉ ਰਖਹੁ ਪਿਆਰੁ ॥**
8. **ਹਰਿ ਜਪੀਐ ਹਰਿ ਧਿਆਈਐ**
   **ਹਰਿ ਕਾ ਨਾਮੁ ਅਧਾਰੁ ॥੫੧॥**

**ਪਦ ਅਰਥ** :-ਹੇਰਤ ਹੇਰਤ—ਵੇਖ ਵੇਖਕੇ। ਕਰਤੀ—ਕਰਨ ਵਾਲੀ। ਸਬਦਿ—ਸ਼ਬਦ ਵਿਚ। ਮਨਿ—ਮਨ ਵਿਚ। ਗਿਆਨੁ—ਪ੍ਰਭੂ ਨਾਲ ਡੂੰਘੀ ਸਾਂਝ। ਕੰਕਨ—ਕੰਙਣ। ਘਣੇ—ਬਥੇਰੇ। ਗਲਿ—ਗਲ ਵਿਚ। ਕਿਨਿ—ਕਿਸ ਨੇ ? (ਭਾਵ) ਕਿਸੇ ਨੇ ਨਹੀਂ। ਬੀਚਾਰਿ—ਵਿਚਾਰ ਕੇ। ਅਧਾਰੁ—ਆਸਰਾ।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰੂ ਦੀ ਸ਼ਰਣ ਪ੍ਰਾਪਤ ਕਰ ਕੇ ਜੋ ਤੁਹਾਨੂੰ

ਨਾਮ ਸਿਮਰਨ ਦੀ ਦਾਤ ਹਾਸਲ ਹੋਈ ਹੈ, ਉਸ ਦਾਤ ਦੀ ਬਰਕਤ ਨਾਲ ਹੁਣ ਆਪ ਜੀ ਨੂੰ ਆਪਣੀ ਮਾਨਸਕ ਅਵਸਥਾ ਕਿਵੇਂ ਪ੍ਰਤੀਤ ਹੋ ਰਹੀ ਹੈ ?

1. **ਉ**:—ਹੇ ਸਖੀ ! ਇਹ ਗਲ ਵੇਖ ਵੇਖ ਕੇ, ਮੈਂ (ਤਾਂ) ਹੈਰਾਨ ਹੋ ਰਹੀ ਹਾਂ (ਕਿਉਂਕਿ, ਮੇਰੇ ਅੰਦਰੋਂ)

2. 'ਹਉਂ ਹਉਂ' ਕਰਨ ਵਾਲੀ 'ਮੈਂ' ਮਰ ਗਈ ਹੈ, ਭਾਵ, ਹਉਮੈਂ ਕਰਨ ਵਾਲੀ (ਮੇਰੇ ਵਿਚੋਂ) ਆਦਿਤ ਮੁੱਕ ਗਈ ਹੈ)। (ਹੁਣ ਮੇਰੀ ਸੁਰਤਿ) ਗੁਰੂ ਦੇ ਸ਼ਬਦ ਵਿਚ ਜੁੜ ਰਹੀ ਹੈ, ਤੇ (ਮੇਰੇ) ਮਨ ਵਿਚ ਪ੍ਰਭੂ ਨਾਲ ਜਾਣ ਪਛਾਣ ਬਣ ਗਈ ਹੈ।

**ਪ੍ਰ**:—ਕਿਉਂ ਜੀ ! ਕੀ ਤੁਸੀਂ ਗੁਰੂ ਮਿਲਾਪ ਤੋਂ ਪਹਿਲੋਂ ਕੁਝ ਹੋਰ ਭੀ ਸਾਧਨ ਕੀਤੇ ਸਨ ?

3. **ਉ**:—ਹੇ ਸਖੀ ! ਅਸਲ ਵਿਚ ਇਕ ਦੋ ਨਹੀਂ ਮੈਂ (ਤਾਂ) ਬਥੇਰੇ ਹਾਰ, ਹਮੇਲਾਂ, ਕੰਙਣ (ਪਾ ਪਾ ਕੇ) ਸ਼ਿੰਗਾਰ ਕਰ ਕਰਕੇ ਥੱਕ ਚੁਕੀ ਸਾਂ, ਭਾਵ ਅਨੇਕਾਂ ਹੀ ਸਾਧਨ ਕਰ ਕਰਕੇ ਥੱਕ ਗਈ ਸਾਂ। ਪਰ ਪ੍ਰੀਤਮ ਪ੍ਰਭੂ ਦੇ ਮਿਲਾਪ ਦਾ ਸੁਖ ਨਾ ਮਿਲਿਆ, ਅਰਥਾਤ ਬਾਹਰਲੇ ਧਾਰਮਿਕ ਉਦਮਾਂ ਤੋਂ ਅਨੰਦ ਨਹੀਂ ਸੀ ਲੱਭਾ।

**ਪ੍ਰ**:—ਕਿਉਂ ਜੀ ! ਆਖਰ ਅਨੰਦ ਲੱਭਾ ਕਿਵੇਂ ਹੈ ?

4. **ਉ**:—ਹੇ ਸਖੀਏ ! ਹੁਣ ਜਦੋਂ ਹਉਮੈਂ ਮਰ ਗਈ ਹੈ ਤਾਂ ਪ੍ਰੀਤਮ ਪ੍ਰਭੂ ਨੂੰ ਮਿਲ ਕੇ ਸੁਖ ਪ੍ਰਾਪਤ ਹੋ ਗਿਆ ਹੈ (ਉਸਦੇ ਗੁਣ ਮੇਰੇ ਹਿਰਦੇ ਵਿਚ ਆ ਵਸੇ ਹਨ, ਇਹੀ ਉਸ ਦੇ ਸਾਰੇ ਗੁਣਾਂ ਦਾ ਮੇਰੇ ਗਲ ਵਿਚ ਹਾਰ ਹੈ, (ਇਸੇ ਲਈ, ਹੁਣ ਹੋਰ ਕਿਸੇ ਹਾਰ ਸ਼ਿੰਗਾਰ ਦੀ ਲੋੜ ਨਹੀਂ ਰਹੀ)।

**ਪ੍ਰ**:—ਸ੍ਰੀ ਜੀਉ ! ਆਖਰ ਪ੍ਰਭੂ ਦੇ ਮਿਲਾਪ ਦਾ ਸਹੀ ਸਾਧਨ ਕੇਹੜਾ ਹੈ ?

5. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸਖੀ ! ਉਸ ਪ੍ਰਭੂ ਨਾਲ ਪ੍ਰੀਤ, ਪ੍ਰਭੂ ਦਾ ਪਿਆਰ ਸਤਿਗੁਰੂ ਦੀ ਰਾਹੀਂ ਹੀ ਪੈ ਸਕਦਾ ਹੈ।

6. ਹੇ ਸਖੀਏ ! (ਬੇਸ਼ਕ) ਮਨ ਵਿਚ ਵਿਚਾਰ ਕਰਕੇ ਵੇਖ ਲਵੋ, (ਭਾਵ ਤੁਹਾਨੂੰ ਤੁਹਾਡੀ ਆਪਣੀ ਹੱਡ ਬੀਤੀ ਹੀ ਦਸ ਦੇਵੇਗੀ ਕਿ) ਪ੍ਰਭੂ ਦੇ ਮੇਲ ਤੋਂ ਬਿਨਾਂ ਕਦੇ ਕਿਸੇ ਨੇ ਸੁਖ ਨਹੀਂ ਲੱਭਾ।

**ਪ੍ਰ**:—ਹੇ ਗੁਰੋ ! ਹੁਣ ਮੈਨੂੰ ਦਸੋ ਕਿ ਸੁਖ ਪ੍ਰਾਪਤੀ ਲਈ ਮੈਂ ਕੀ ਸਾਧਨ ਕਰਾਂ ?

7. **ਉ**:—ਹੇ ਪਾਂਡੇ ! ਵੇਖ, ਜੇ ਤੂੰ ਸੁੱਖ ਲੱਭਦਾ ਹੈਂ ਤਾਂ ਪ੍ਰਭੂ ਦਾ ਨਾਮ ਪੜ੍ਹ, ਪ੍ਰਭੂ ਦਾ ਨਾਮ ਹੀ ਵੀਚਾਰ, ਪ੍ਰਭੂ ਨਾਲ ਹੀ ਪਿਆਰ ਪਾ।

8. (ਅਤੇ, ਜੀਭ ਨਾਲ) ਪ੍ਰਭੂ ਦਾ ਹੀ ਨਾਮ ਜਪੀਏ, (ਮਨ ਵਿਚ) ਪ੍ਰਭੂ ਨੂੰ ਹੀ ਸਿਮਰੀਏ ਤੇ ਪ੍ਰਭੂ ਦਾ ਨਾਮ ਹੀ (ਜ਼ਿੰਦਗੀ ਦਾ) ਆਸਰਾ ਬਣਾਈ ਰਖੀਏ। (ਬੱਸ) ਇਹ ਸੁਖ ਪ੍ਰਾਪਤੀ ਦਾ ਉੱਤਮ ਸਾਧਨ ਹੈ ।੫੧।

**ਭਾਵਾਰਥ**:—ਮਨੁਖ ਨੂੰ ਇਹ ਭੁਲੇਖਾ ਹੈ ਕਿ ਮੈਂ ਬਹੁਤੀ ਧਨ ਸੰਪਦਾ ਇਕੱਠੀ ਕਰ ਕੇ ਸੁਖੀ ਹੋ ਸਕਾਂਗਾ, ਪਰ ਇਸ ਮਾਇਕੀ ਧਨ ਸੰਪੈ ਦੀ ਬਿਭੂਤੀ ਇਕੱਠੀ ਕੀਤਿਆਂ ਮਨੁੱਖ ਦੇ ਅੰਦਰ ਨਿਰੀ ਹਉਮੈਂ ਹੀ ਵਧਦੀ ਹੈ, ਜਿਸ ਕਰ ਕੇ ਇਹ ਦੁਖੀਆ ਹੀ ਰਹਿੰਦਾ ਹੈ, ਇਹ ਗਲ ਹਰ ਮਨੁਖ ਆਪਣੇ ਜ਼ਿੰਦਗੀ ਦੇ ਤਜਰਬੇ ਤੋਂ ਜਾਣਦਾ ਹੈ, ਸੋ, ਜੇ ਸੁਖ ਲੱਭਣਾ ਹੈ ਤਾਂ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਨਾਲ ਹੀ ਸੱਚੀ ਸਾਂਝ ਬਨਾਉਣੀ ਚਾਹੀਦੀ ਹੈ, ਪ੍ਰਭੂ ਨਾਲ ਹੀ ਪ੍ਰੀਤ ਜੋੜੋ, ਸਿਮਰਨ ਤੋਂ ਬਿਨਾ ਹੋਰ ਕੋਈ ਭੀ ਕਰਮ ਕਾਂਡ ਨਾ ਹਉਮੈਂ ਮੇਟ ਸਕਦਾ ਹੈ ਅਤੇ ਨਾ ਹੀ ਸੁਖ ਹੀ ਦੇ ਸਕਦਾ ਹੈ, ਸੋ ਬਾਹਰਲੇ ਭੇਖਾਂ ਦੀ ਥਾਂ ਗੁਰਬਾਣੀ ਦੁਆਰਾ ਪ੍ਰਾਪਤ ਹੋਏ ਹਰੀ ਦੇ ਗੁਣਾਂ ਦਾ ਧਾਰਨੀ ਹੋਣ ਨਾਲ ਹੀ ਹਰੀ ਦਾ ਪਿਆਰ ਪੈਦਾ ਹੁੰਦਾ ਹੈ, ਜੋ ਉਸ ਪ੍ਰਭੂ ਦੇ ਮਿਲਾਪ ਦਾ ਸਹੀ ਸਾਧਨ ਮੰਨਿਆਂ ਗਿਆ ਹੈ।

**1. ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥**
**2. ਆਪੇ ਕਾਰਣੁ ਜਿਨਿ ਕੀਆ**
**ਕਰਿ ਕਿਰਪਾ ਪਗੁ ਧਾਰਿ ॥**
**3. ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥**
**4. ਲਿਖਿਆ ਫੇਰਿ ਨ ਸਕੀਐ**
**ਜਿਉ ਭਾਵੀ ਤਿਉ ਸਾਰਿ ॥**
**5. ਨਦਰਿ ਤੇਰੀ ਸੁਖੁ ਪਾਇਆ**
**ਨਾਨਕ ਸਬਦੁ ਵੀਚਾਰਿ ॥**
**6. ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥**
**7. ਜਿ ਪੁਰਖੁ ਨਦਰਿ ਨ ਆਵਈ**
**ਤਿਸ ਕਾ ਕਿਆ ਕਰਿ ਕਹਿਆ ਜਾਇ ॥**
**8. ਬਲਿਹਾਰੀ ਗੁਰ ਆਪਣੇ**
**ਜਿਨਿ ਹਿਰਦੈ ਦਿਤਾ ਦਿਖਾਇ ॥੫੨॥**

**ਪਦ ਅਰਥ**:—ਲੇਖੁ (ਹਉਮੈਂ ਦਾ) ਲੇਖ, ਕੀਤੇ ਕਰਮਾਂ ਅਨੁਸਾਰ ਮਨ ਵਿਚ ਹਉਮੈਂ ਦੇ ਬਣੇ ਹੋਏ ਸੰਸਕਾਰ। ਕਰਤਾਰਿ—(ਕਰਤਾਰ) ਨੇ, (ਭਾਵ ਕਰਤਾਰ ਦੀ ਬਣਾਈ ਹੋਈ ਮਰਯਾਦਾ ਵਿਚ)। ਜਿਨਿ—ਜਿਸ (ਕਰਤਾਰ) ਨੇ। ਪਗੁ ਧਾਰਿ—ਪਗੁ ਧਾਰੈ, (ਹਿਰਦੇ ਵਿਚ) ਚਰਨ ਪਾਂਦਾ ਹੈ, ਮਿਲਦਾ ਹੈ। ਵਡਿਆਈ—ਪ੍ਰਭੂ ਦੇ ਗੁਣ ਗਾਉਣੇ, ਪ੍ਰਭੂ ਦੀ ਸਿਫਤ ਸਲਾਹ। ਲਿਖਿਆ—ਹਉਮੈਂ ਦੇ ਸੰਸਕਾਰ ਜੋ ਸਾਡੇ ਮਨ ਵਿਚ ਉਕਰੇ ਜਾਂਦੇ ਹਨ। ਫੇਰਿ ਨ ਸਕੀਐ—ਪਰਤਾ ਨਹੀਂ ਸਕੀਦੇ। ਸਾਰਿ—ਸੰਭਾਲ। ਜਿ ਪੁਰਖੁ—ਜਿਹੜਾ ਵਿਆਪਕ ਪ੍ਰਭੂ। ਹਿਰਦੈ—ਹਿਰਦੇ ਵਿਚ। ਕਾਰਣ—(ਹਉਮੈਂ ਲੇਖ ਦਾ) ਸਬੱਬ, (ਭਾਵ, ਪ੍ਰਭੂ ਚਰਨਾਂ ਤੋਂ ਵਿਛੋੜਾ ਜਿਸ ਕਰ ਕੇ ਮਨੁਖ ਹਉਮੈਂ ਵਿਚ ਫਸਦਾ ਹੈ)।

**ਅਰਥ :—**

ਪ੍ਰ:—ਹੇ ਗੁਰੋ ! ਜੋ ਸਾਡੇ ਮੱਥੇ ਤੇ ਲੇਖ ਲਿਖਿਆ ਗਿਆ ਹੈ ਕੀ ਉਹ ਸਾਡੀ ਹਿੰਮਤ ਜਾਂ ਚਤਰਾਈ ਨਾਲ ਮਿਟਾਇਆ ਨਹੀਂ ਜਾ ਸਕਦਾ ?

1. ਉ:—ਹੇ ਸਖੀਏ ! ਜੋ ਸਾਡੇ ਕੀਤੇ ਕਰਮਾਂ ਅਨੁਸਾਰ ਹਉਮੈਂ ਦਾ ਲੇਖ ਕਰਤਾਰ ਨੇ (ਸਾਡੇ ਮੱਥੇ ਉਤੇ) ਲਿਖ ਦਿਤਾ ਹੈ, (ਉਹ ਸਾਡੀ ਆਪਣੀ ਹਿੰਮਤ ਜਾਂ ਚਤਰਾਈ ਨਾਲ) ਮਿਟ ਨਹੀਂ ਸਕਦਾ।

ਪ੍ਰ:—ਕਿਉਂ ਜੀ ! ਕੀ, ਉਸ ਲੇਖ ਨੂੰ ਮਿਟਾਉਣ ਦਾ ਕੋਈ ਭੀ ਸਾਧਨ ਨਹੀਂ ਹੈ ?

2. ਉ:—ਹੇ ਸਖੀਏ ! ਅਸਲ ਵਿਚ ਇਹ ਲੇਖ ਤਦੋਂ ਹੀ ਮਿਟਦਾ ਹੈ, ਜਦੋਂ ਜਿਸ ਪ੍ਰਭੂ ਨੇ ਆਪ ਹੀ (ਇਸ ਹਉਮੈਂ ਦੇ ਲੇਖ ਦਾ) ਸਬੱਬ ਬਣਾਇਆ ਹੈ, ਉਹ ਮੇਹਰ ਕਰ ਕੇ (ਸਾਡੇ ਅੰਦਰ) ਆ ਵਸੇ। ਭਾਵ, ਪੈਰ ਧਰਦਾ ਹੈ, ਚਰਨ ਪਾਉਂਦਾ ਹੈ (ਹਿਰਦੇ ਵਿਚ) ਅਰਥਾਤ ਮਿਲਦਾ ਹੈ। (ਇਹੋ ਹੀ ਇਕ ਵਡਾ ਸਾਧਨ ਹੈ)

ਪ੍ਰ:—ਸ੍ਰੀ ਜੀਉ ! ਉਸ ਸਮਰੱਥ ਪ੍ਰਭੂ ਦੇ ਸਾਰੇ ਹੀ ਜੀਵ, ਗੁਣ ਕਿਉਂ ਨਹੀਂ ਗਾਉਂਦੇ ?

3. ਉ:—ਹੇ ਪਾਂਡੇ ! ਅਸਲ ਵਿਚ ਕਰਤਾਰ ਦੇ ਗੁਣ ਗਾਵਣ ਦੀ ਦਾਤ ਕਰਤਾਰ ਦੇ ਆਪਣੇ ਹੱਥ ਵਿਚ ਹੈ, ਗੁਰੂ ਦੇ ਸ਼ਬਦ ਦੀ ਵੀਚਾਰ ਰਾਹੀਂ ਸਮਝਣ ਦਾ ਜਤਨ ਕਰੋ, (ਤਾਂ ਇਸ ਤਰ੍ਹਾਂ ਸਮਝ ਆ ਜਾਵੇਗੀ)। (ਕਿ ਇਹ ਤਾਂ ਸਭੋ ਕੁਝ ਕਰਤਾਰ ਦੇ ਅਧੀਨ ਹੈ)।

4. (ਹੇ ਪ੍ਰਭੂ ! ਹਉਮੈਂ ਦੇ) ਜੋ ਸੰਸਕਾਰ (ਸਾਡੇ ਮਨ ਵਿਚ ਸਾਡੇ ਕਰਮਾਂ ਅਨੁਸਾਰ) ਉਕਰੇ ਜਾਂਦੇ ਹਨ, ਉਹ (ਸਾਡੀ ਆਪਣੀ ਚਤਰਾਈ ਨਾਲ) ਬਦਲੇ ਨਹੀਂ ਜਾ ਸਕਦੇ, ਜਿਵੇਂ ਤੈਨੂੰ ਚੰਗਾ ਲਗਦਾ ਹੈ ਤੂੰ ਆਪ (ਹੀ) ਸਾਡੀ ਸੰਭਾਲ ਕਰ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਗੁਰੂ ਦੇ ਸ਼ਬਦ ਨੂੰ ਵੀਚਾਰ ਕੇ (ਵੇਖ ਲਿਆ ਹੈ ਕਿ, ਹੇ ਪ੍ਰਭੂ !) ਤੇਰੀ ਮੇਹਰ ਦੀ ਨਜਰ ਨਾਲ ਹੀ ਸੁਖ ਮਿਲ ਸਕਦਾ ਹੈ।

6. ਹੇ ਪਾਂਡੇ ! ਅਸਲੀਅਤ ਤਾਂ ਇਹੋ ਹੀ ਹੈ ਕਿ, ਜੇਹੜੇ ਮਨੁਖ ਆਪਣੇ ਮਨ ਦੇ ਪਿਛੇ ਤੁਰੇ (ਹਨ) ਉਹ (ਇਸ ਹਉਮੈਂ ਦੇ ਗੇੜ ਵਿਚ ਫਸ ਕੇ) ਦੁਖੀ ਹੋਏ ਹਨ, ਪਰ ਜੋ ਗੁਰੂ ਦੇ ਸ਼ਬਦ ਦੀ ਵੀਚਾਰ ਵਿਚ ਜੁੜ ਗਏ, ਉਹ ਬਚ ਰਹੇ।

7. ਹੇ ਪਾਂਡੇ ! ਜੇ ਵੀਚਾਰ ਕੀਤੀ ਜਾਏ ਤਾਂ ਮਨੁਖ ਦੀ ਆਪਣੀ ਚਤਰਾਈ ਕਰੇ ਭੀ ਕੀ ? (ਕਿਉਂਕਿ) ਜੋ ਪ੍ਰਭੂ ਇਨ੍ਹਾਂ ਅੱਖਾਂ ਨਾਲ) ਦਿਸਦਾ ਹੀ ਨਹੀਂ, (ਇਸੇ ਲਈ) ਉਸ ਦੇ ਗੁਣ ਗਾਏ ਨਹੀਂ ਜਾ ਸਕਦੇ।

ਪ੍ਰ:—ਸ੍ਰੀ ਜੀਉ ! ਆਖਰ, ਹੁਣ ਤੁਸੀਂ ਨਿਸਚਾ ਕੀ ਰਖਦੇ ਹੋ ?

8. ਉ:—ਹੇ ਪਾਂਡੇ ! ਇਸੇ ਲਈ, ਹੁਣ ਮੈਂ ਤਾਂ ਤਾਹੀਓਂ, ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ, ਜਿਸ ਨੇ (ਮੈਨੂੰ ਮੇਰੇ) ਹਿਰਦੇ ਵਿਚ ਹੀ (ਪ੍ਰਭੂ) ਨੂੰ ਵਿਖਾਲ ਦਿਤਾ ਹੈ।੫੨।

**ਭਾਵਾਰਥ :**—ਇਸ ਸ਼ਬਦ ਵਿਚ ਸਤਿਗੁਰੂ ਜੀ ਹਉਮੈਂ ਦੀ ਪ੍ਰਬਲ ਸ਼ਕਤੀ ਦਾ ਜ਼ਿਕਰ ਕਰਦੇ ਹਨ, ਕਿ ਜਦੋਂ ਤਕ ਜੀਵ ਪ੍ਰਮੇਸ਼ਰ ਜੀ ਤੋਂ ਵਿਛੜਿਆ ਹੋਇਆ ਹੈ, ਤਦ ਤਕ ਆਪਣੀ ਵਖਰੀ ਹਉਮੈਂ ਵਿਚ ਫਸਿਆ ਰਹਿੰਦਾ ਹੈ, ਮਨੁਖ ਦੀ ਕੋਈ ਭੀ ਸਿਆਣਪ, ਚਤਰਾਈ ਇਸ ਨੂੰ ਹਉਮੈਂ ਵਿਚੋਂ ਕੱਢ ਨਹੀਂ ਸਕਦੀ, ਪ੍ਰਭੂ ਦੀ ਮੇਹਰ ਹੋਵੇ ਤਾਂ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਆਪਣੀ ਸਿਫਤ ਸਲਾਹ ਦੀ ਦਾਤ ਬਖਸ਼ਦਾ ਹੈ, ਜਿਸਦਾ ਸਦਕਾ ਪ੍ਰਭੂ ਤੋਂ ਵਿਛੋੜਾ ਦੂਰ ਹੋ ਕੇ ਹਉਮੈਂ ਅੰਦਰੋਂ ਮੁੱਕ ਜਾਂਦੀ ਹੈ ਅਤੇ ਜੀਵਨ ਸੁਖੀ ਹੋ ਜਾਂਦਾ ਹੈ।

1. **ਪਾਧਾ ਪੜਿਆ ਆਖੀਐ**
   **ਬਿਦਿਆ ਬਿਚਰੈ ਸਹਜਿ ਸੁਭਾਇ ॥**
2. **ਬਿਦਿਆ ਸੋਧੈ ਤ ਤੁ ਲਹੈ**
   **ਰਾਮ ਨਾਮ ਲਿਵ ਲਾਇ ॥**
3. **ਮਨਮੁਖੁ ਬਿਦਿਆ ਬਿਕ੍ਰਦਾ**
   **ਬਿਖੁ ਖਟੇ ਬਿਖੁ ਖਾਇ ॥**
4. **ਮੂਰਖੁ ਸਬਦੁ ਨ ਚੀਨਈ**
   **ਸੂਝ ਬੂਝ ਨਹ ਕਾਇ ॥੫੩॥**

**ਪਦ ਅਰਥ:**—ਆਖੀਐ—ਕਿਹਾ ਜਾਂਦਾ ਹੈ। ਪੜਿਆ—ਵਿਦਵਾਨ। ਬਿਦਿਆ—ਵਿਦਿਆ ਦੀ ਰਾਹੀਂ। ਬਿਚਰੈ—ਵਿਚਰਦਾ ਹੈ, ਜੀਵਨ ਬਤੀਤ ਕਰਦਾ ਹੈ। ਸਹਜਿ—ਸਹਜ ਵਿਚ, ਅਡੋਲਤਾ ਵਿਚ, ਸ਼ਾਂਤੀ ਵਿਚ। ਸੋਧੈ—(ਆਪਣੇ ਆਪ ਨੂੰ) ਸੋਧਦਾ ਹੈ, (ਆਪਣੇ ਆਪ ਦੀ) ਵੀਚਾਰ ਕਰਦਾ ਹੈ। ਤਤੁ—ਅਸਲੀਅਤ, ਜੀਵਨ ਦਾ ਅਸਲ ਮਨੋਰਥ। ਬਿਕ੍ਰਦਾ—ਵੇਚਦਾ। ਬਿਖੁ—ਵਿਹੁ, ਜ਼ਹਿਰ। ਚੀਨਈ—ਚੀਨੈ, ਸਮਝਦਾ। ਕਾਇ—ਕੋਈ ਭੀ।

**ਅਰਥ :—**

ਪ੍ਰ:—ਸ੍ਰੀ ਜੀਉ ! ਆਪ ਜੀ, ਗੁਰਮਤਿ ਅਨੁਸਾਰ ਸਹੀ ਰੂਪ ਵਿਚ ਵਿਦਵਾਨ ਪਾਂਧਾ ਕਿਸ ਨੂੰ ਮੰਨਦੇ ਹੋ ?

1. ਉ:—ਹੇ ਪਾਂਡੇ ! ਗੁਰਮਤਿ ਅਨੁਸਾਰ ਤਾਂ ਉਸੇ ਪਾਂਧੇ ਨੂੰ ਵਿਦਵਾਨ ਆਖਣਾ ਚਾਹੀਦਾ ਹੈ, ਜਿਹੜਾ ਕਿ ਵਿਦਿਆ ਦੀ ਰਾਹੀਂ ਸ਼ਾਂਤੀ ਵਾਲੇ ਸੁਭਾਵ ਵਿਚ ਜੀਵਨ ਬਤੀਤ ਕਰਦਾ ਹੈ।

2. ਅਤੇ ਜਿਹੜਾ ਵਿਦਿਆ ਦੀ ਰਾਹੀਂ ਆਪਣੇ ਅਸਲੇ ਦੀ ਵੀਚਾਰ ਕਰਦਾ ਹੈ ਅਤੇ ਪ੍ਰਮਾਤਮਾਂ ਦੇ ਨਾਮ ਨਾਲ ਸੁਰਤਿ ਜੋੜ ਕੇ, ਜੀਵਨ ਦਾ ਅਸਲ ਮਨੋਰਥ ਹਾਸਲ ਕਰ ਲੈਂਦਾ ਹੈ।

3. ਪਰ, ਹੇ ਪਾਂਡੇ ! ਜਿਹੜਾ ਮਨੁਖ ਆਪਣੇ ਮਨ ਦੇ ਪਿਛੇ

ਤੁਰਦਾ ਹੈ, ਉਹ ਤਾਂ (ਸਿਰਫ) ਵਿਦਿਆ ਨੂੰ ਵੇਚਦਾ ਹੀ ਹੈ, (ਭਾਵ ਕੇਵਲ ਅਜੀਵਕਾ ਲਈ ਵਰਤਦਾ ਹੈ, ਉਹ ਤਾਂ ਵਿਦਿਆ ਦੇ ਵੱਟੇ ਵਿਚ ਆਤਮਕ ਮੌਤ ਲਿਆਉਣ ਵਾਲੀ) ਮਾਇਆ ਜ਼ਹਿਰ ਹੀ ਖੱਟਦਾ ਹੈ।

4. ਉਹ ਮੂਰਖ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦਾ, (ਅਤੇ) ਸ਼ਬਦ ਦੀ ਸੁਧ ਬੁਧ ਉਸ ਨੂੰ ਰਤਾ ਮਾਤ੍ਰ ਭੀ ਨਹੀਂ ਹੁੰਦੀ।੫੩।

**ਭਾਵਾਰਥ** :—ਵਿਦਵਾਨਾਂ ਦੇ ਰੂਪ ਵਿਚ ਪਾਂਧੇ ਤਾਂ ਅਨੇਕਾਂ ਹੀ ਸੰਸਾਰ ਵਿਚ ਵਿਚਰਦੇ ਹਨ, ਪਰ, ਗੁਰਮਤਿ ਅਨੁਸਾਰ ਤਾਂ ਉਸੇ ਨੂੰ ਵਿਦਵਾਨ ਜਾਨਣ ਕਰੋ, ਜੋ ਕਿ ਵਿਦਿਆ ਦੀ ਸਹਾਇਤਾ ਨਾਲ ਮਨ ਵਿਚ ਸ਼ਾਂਤੀ ਸੁਭਾਉ ਧਾਰਨ ਕਰਦਾ ਹੈ ਅਤੇ ਪ੍ਰਮੇਸ਼ਰ ਜੀ ਦੇ ਨਾਮ ਵਿਚ ਸੁਰਤਿ ਜੋੜ ਕੇ ਜੀਵਨ ਦਾ ਲਾਹਾ ਖੱਟਦਾ ਹੈ, ਪਰ ਜੋ ਮਨੁਖ ਗੁਰੂ ਦੇ ਦਸੇ ਰਾਹ ਉਤੇ ਤੁਰਨ ਦੀ ਥਾਂ ਆਪਣੇ ਮਨ ਦੇ ਪਿਛੇ ਤੁਰਦਾ ਹੈ, ਉਸ ਨੂੰ ਤਾਂ ਅਵਿਦਕ, ਅਨਪੜ੍ਹ ਹੀ ਜਾਨਣਾ ਕਰੋ, (ਕਿਉਂਕਿ) ਉਹ ਕੇਵਲ ਆਪਣੀ ਅਜੀਵਕਾ ਲਈ ਹੀ ਵਿਦਿਆ ਨੂੰ ਵੇਚ ਰਿਹਾ ਹੈ, ਉਸ ਵਿਦਿਆ ਵਿਚੋਂ ਆਤਮਕ ਗੁਣ ਕੋਈ ਭੀ ਨਹੀਂ ਧਾਰਨ ਕਰਦਾ।

**1. ਪਾਧਾ ਗੁਰਮੁਖਿ ਆਖੀਐ**
**ਚਾਟੜਿਆ ਮਤਿ ਦੇਇ ॥**
**2. ਨਾਮੁ ਸਮਾਲਹੁ ਨਾਮੁ ਸੰਗਰਹੁ**
**ਲਾਹਾ ਮਗ ਮਹਿ ਲੇਇ ॥**
**3. ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥**
**4. ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ**
**ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ। ਚਾਟੜਿਆ-ਸ਼ਾਗਿਰਦਾਂ ਨੂੰ। ਸਮਾਲਹੁ-ਚਤੇ ਕਰੋ। ਸੰਗਰਹੁ—ਇਕੱਠਾ ਕਰੋ। ਲਾਹਾ—ਲਾਭ, ਨਫਾ। ਮਨਿ—ਮਨ ਵਿਚ। ਸਾਰਿ—ਸ੍ਰੇਸ਼ਟ। ਬੀਨਾ—ਵੇਖਣ ਵਾਲਾ, ਸਿਆਣਾ। ਜਿਸੁ ਗਲਿ—ਜਿਸ ਦੇ ਗਲ ਵਿਚ।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਹੀ ਰੂਪ ਵਿਚ ਪਾਂਧਾ ਕਿਸ ਨੂੰ ਆਖਣਾ ਚਾਹੀਦਾ ਹੈ ?

1. **ਉ**:—ਹੇ ਪਾਂਡੇ ! ਉਸੇ ਪਾਂਧੇ ਨੂੰ ਗੁਰਮੁਖ ਆਖਣਾ ਚਾਹੀਦਾ ਹੈ, (ਉਹ ਪਾਂਧਾ) ਦੁਨੀਆਂ ਵਿਚ (ਅਸਲ) ਨਫਾ ਖੱਟਦਾ ਹੈ ਜੋ ਕਿ ਆਪਣੇ ਚਾਟੜਿਆਂ ਜਗਿਆਸੂਆਂ ਨੂੰ ਇਹ ਸਿਖਿਆ ਦੇਂਦਾ ਹੈ ਕਿ (ਹੇ ਵਿਦਿਆਰਥੀਓ ?)
2. ਪ੍ਰਮੇਸ਼ਰ ਜੀ ਦਾ ਨਾਮ ਜਪੋ ਅਤੇ ਨਾਮ ਧਨ ਹੀ ਇਕੱਤ੍ਰ ਕਰਦੇ ਰਹੋ। ਜਗਤ ਵਿਚ ਅਸਲ ਲਾਭ ਇਹੋ ਹੀ ਹੈ।
3. ਮਨ ਵਿਚ ਸੱਚਾ ਪ੍ਰਭੂ ਵੱਸ ਪੈਣਾ; ਇਹੋ ਹੀ ਸੱਚੀ ਪਟੀ ਹੈ, (ਜੋ ਪਾਂਧਾ ਆਪਣੇ ਚਾਟੜਿਆਂ ਨੂੰ ਪੜ੍ਹਾਏ) ਪ੍ਰਭੂ ਨੂੰ ਹਿਰਦੇ ਵਿਚ ਵਸਾਣ ਲਈ ਸਤਿਗੁਰੂ ਦਾ ਸ੍ਰੇਸ਼ਟ ਸ਼ਬਦ ਹੀ ਪੜ੍ਹਦੇ ਰਹਿਣਾ ਚਾਹੀਦਾ ਹੈ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਾਂਡੇ ! ਅਸਲ ਵਿਚ ਉਹੀ ਮਨੁਖ ਵਿਦਵਾਨ ਹੈ, ਉਹੀ ਪੰਡਤ ਹੈ ਤੇ ਸਿਆਣਾ ਹੈ ਜਿਸ ਦੇ ਗਲ ਵਿਚ ਪ੍ਰਭੂ ਦਾ ਨਾਮ ਰੂਪ ਹਾਰ ਹੈ। ਭਾਵ, ਜੋ ਹਰ ਵੇਲੇ ਪ੍ਰਭੂ ਨੂੰ ਚੇਤੇ ਰਖਦਾ ਹੈ ਅਤੇ ਉਸੇ ਹਰੀ ਨੂੰ ਹਰ ਥਾਂ ਵਿਆਪਕ ਵੇਖਦਾ ਹੈ।੫੪।੧।

**ਭਾਵਾਰਥ** :—ਹਜ਼ੂਰ ਗੁਰਮਤਿ ਅਨੁਸਾਰ ਉਸੇ ਪਾਂਧੇ ਨੂੰ ਵਿਦਵਾਨ ਤੇ ਪੰਡਤ ਮੰਨਦੇ ਹਨ ਅਤੇ ਸਿਆਣਾ ਭੀ ਉਸੇ ਨੂੰ ਹੀ ਕਹਿੰਦੇ ਹਨ, ਜੋ ਕਿ ਸਤਿਗੁਰੂ ਦੇ ਦਸੇ ਰਾਹ ਤੇ ਤੁਰਕੇ ਆਪ ਭੀ ਪ੍ਰਮੇਸ਼ਰ ਜੀ ਦਾ ਨਾਮ ਸਿਮਰਦਾ ਹੈ ਅਤੇ ਆਪਣੇ ਚਾਟੜਿਆਂ ਨੂੰ ਭੀ ਨਾਮ ਸਿਮਰਣ ਦੀ ਪ੍ਰੇਰਨਾ ਕਰਦਾ ਹੈ ਅਜੇਹਾ ਪਾਂਧਾ ਹੀ ਇਸ ਜੀਵਨ ਤੋਂ ਖੱਟੀ ਖੱਟਦਾ ਹੈ।

ਸਮੁੱਚਾ ਭਾਵ ਹੈ ਕਿ, ਨਿਰੀ ਮਾਇਆ ਦੀ ਖਾਤਰ ਪੜ੍ਹੀ ਤੇ ਵਰਤੀ ਵਿਦਿਆ ਮਨੁਖ ਨੂੰ ਮਾਇਆ ਜੰਜਾਲ ਵਿਚ ਫਸਾ ਕੇ ਸੁਆਰਥੀ ਬਣਾ ਦੇਂਦੀ ਹੈ, ਸੋ, ਕਿਰਤ ਕਾਰ ਕਰਦੇ ਹੋਏ ਹੀ ਗੁਰੂ ਦੇ ਦਸੇ ਰਾਹ ਤੇ ਤੁਰ ਕੇ ਪ੍ਰਭੂ ਜੀ ਦੀ ਯਾਦ ਵਿਚ ਜੀਵਨ ਗੁਜ਼ਾਰਦੇ ਰਹਿਣਾ ਚਾਹੀਦਾ ਹੈ।

ਇਸ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਨੂੰ ਸੁਣ ਕੇ ਉਹ ਓਅੰਕਾਰ ਸ਼ਿਵ ਸਥਾਨ ਵਿਚ ਰਹਿਣੇ ਵਾਲਾ ਬ੍ਰਾਹਮਣ ਕਿਰਤ ਕਿਰਤ ਹੋ ਗਿਆ, ਗੁਰੂ ਦੇ ਦਸੇ ਮਾਰਗ ਤੇ ਤੁਰ ਕੇ ਜੀਵਨ ਗੁਜਰਾਨ ਕਰਦਾ ਰਿਹਾ।

## ਰਾਮਕਲੀ ਮਹਲਾ ੧ ਸਿਧ ਗੋਸਟਿ ॥

**ੴ ਸਤਿਗੁਰ ਪ੍ਰਸਾਦਿ ॥**

**1. ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥**
**2. ਤਿਸੁ ਆਗੈ ਰਹਰਾਸਿ ਹਮਾਰੀ**
**ਸਾਚਾ ਅਪਰ ਅਪਾਰੋ ॥**
**3. ਮਸਤਕੁ ਕਾਟਿ ਧਰੀ ਤਿਸੁ ਆਗੈ**
**ਤਨੁ ਮਨੁ ਆਗੈ ਦੇਉ ॥**
**4. ਨਾਨਕ ਸੰਤੁ ਮਿਲੈ ਸਚੁ ਪਾਈਐ**
**ਸਹਜ ਭਾਇ ਜਸੁ ਲੇਉ ॥੧॥**

## ਸਿਧਾਂ ਨਾਲ ਵਿਚਾਰ

**ਉਥਾਨਕਾ** :—ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਵਿਚਾਰ ਅਚਲ ਵਟਾਲੇ ਹੋਈ, ਭਾਈ ਗੁਰਦਾਸ ਜੀ ਨੇ ਵਾਰ ੧, ਪਉੜੀ ੩੯–੪੪ ਵਿਚ ਅੰਕਤ ਹੈ। (ਅਤੇ ਪੁਰਾਤਨ ਜਨਮ ਸਾਖੀ ਅਨੁਸਾਰ) ਗੋਰਖ ਹਟੜੀ ਵਿਚ ਹੋਈ ਹੈ। ਇਨ੍ਹਾਂ ਦੋਵਾਂ ਹੀ ਥਾਵਾਂ ਤੇ ਹੋਈ ਵੀਚਾਰ ਦਾ ਸਾਰ, ਜੋ ਸਤਿਗੁਰੂ ਜੀ ਨੇ

ਪਿਛੋਂ ਸਿਖਾਂ ਪ੍ਰਤੀ ਕਹਿ ਕੇ ਸੁਣਾਇਆ, ਉਸ ਨੂੰ ਇਸ 'ਸਿਧ ਗੋਸਟਿ' ਬਾਣੀ ਦੇ ਸਿਰਲੇਖ ਹੇਠ ਦਿਤਾ ਹੈ।

## ਸਿਧ ਗੋਸਟਿ ਦੇ ਲਿਖੇ ਜਾਣ ਦਾ ਸਮਾਂ

ਇਤਿਹਾਸ ਦੀ ਵੀਚਾਰ ਕਰਨ ਤੋਂ ਇਉਂ ਸੋਧ ਮਿਲਦੀ ਹੈ ਕਿ ਸੰਨ ੧੫੨੧ ਵਿਚ ਤੀਜੀ 'ਉਦਾਸੀ' ਤੋਂ ਵਾਪਸ ਆ ਕੇ ਗੁਰੂ ਨਾਨਕ ਦੇਵ ਜੀ ਪੱਕੇ ਤੌਰ ਤੇ ਕਰਤਾਰ ਪੁਰ ਆ ਟਿਕੇ ਸਨ। ਕਰਤਾਰ ਪੁਰ ਸੰਨ ੧੫੧੫ ਦੇ ਅਖੀਰ ਵਿਚ ਵਸਾਇਆ ਗਿਆ ਸੀ, ਜਦੋਂ ਸਤਿਗੁਰੂ ਜੀ ਪਹਿਲੀ ਉਦਾਸੀ' ਤੋਂ ਵਾਪਸ ਮੁੜ ਕੇ ਤਲਵੰਡੀ.ਮਾਪਿਆਂ ਨੂੰ ਮਿਲਣ ਪਿਛੋਂ ਪਖੋਕੇ ਰੰਧਾਵੇ ਆਪਣੀ ਧਰਮ ਸੁਪਤਨੀ ਤੇ ਬੱਚਿਆਂ ਨੂੰ ਮਿਲਣ ਆਏ ਸਨ। ਸਤਿਗੁਰੂ ਜੀ ਨੇ ਸਿਰਫ ਤਿੰਨ 'ਉਦਾਸੀਆਂ' ਕੀਤੀਆਂ ਸਨ।

ਕਰਤਾਰ ਪੁਰ ਰਾਵੀ ਦੇ ਉਤਰੀ ਕੰਢੇ ਤੇ ਹੈ। ਇਥੋਂ ਵਟਾਲਾ ਨਗਰ ਤਕਰੀਬਨ ੨੧ ਮੀਲਾਂ ਦੀ ਵਿੱਥ ਤੇ ਦੱਖਣ ਪਾਸੇ ਹੈ। ਡੇਹਰਾ ਬਾਬਾ ਨਾਨਕ ਤੋਂ ਬਟਾਲੇ ਨੂੰ ਸਿਧੀ ਸੜਕ ਜਾਂਦੀ ਹੈ। ਡੇਹਰਾ ਬਾਬਾ ਨਾਨਕ ਰਾਵੀ ਦੇ ਦੱਖਣੀ ਕਢੇ ਤੇ ਹੈ। ਬਟਾਲੇ ਤੋਂ ਦਖਣ ਨੂੰ ਇਕ ਸੜਕ ਜਾਂਦੀ ਹੈ। ਇਸ ਸੜਕ ਉਤੇ ਬਟਾਲੇ ਤੋਂ ਤਿੰਨ ਮੀਲਾਂ ਦੀ ਵਿਥ ਤੇ ਇਕ ਮੰਦਰ ਹੈ ਜਿਸਦਾ ਨਾਮ 'ਅਚੱਲ' ਹੈ। ਇਹ ਮੰਦਰ ਜੋਗੀਆਂ ਦਾ ਹੈ। ਹਰ ਸਾਲ ਫਗਣ ਦੇ ਮਹੀਨੇ ਇਥੇ ਮੇਲਾ ਲਗਦਾ ਸੀ ਤੇ ਜੋਗੀ ਲੋਕ ਦੂਰੋਂ ਦੂਰੋਂ ਇਥੇ ਆ ਕੇ ਇਕੱਠੇ ਹੁੰਦੇ ਸਨ, ਚੁਗਿਰਦੇ ਪਿੰਡਾਂ ਦੇ ਲੋਕ ਇਨ੍ਹਾਂ ਜੋਗੀਆਂ ਦੀ ਬੜੀ ਮਾਨਤਾ ਪੂਜਾ ਕਰਦੇ ਸਨ।

ਸੰਨ ੧੫੩੯ ਦੇ ਮੇਲੇ ਤੇ ਗੁਰੂ ਨਾਨਕ ਦੇਵ ਜੀ ਭੀ ਕਰਤਾਰ ਪੁਰੋਂ ਚਲਕੇ ਅਚੱਲ ਗਏ। ਜੋਗੀ ਪਿੰਡਾਂ ਦੇ ਭੋਲੇ ਲੋਕਾਂ ਉਤੇ ਆਪਣੀਆਂ ਰਿਧੀਆਂ ਸਿਧੀਆਂ ਦਾ ਪ੍ਰਭਾਵ ਪਾ ਰਹੇ ਸਨ। ਅਤੇ ਇਹੀ ਇਨ੍ਹਾਂ ਲੋਕਾਂ ਦੀ ਰਾਸ ਪੂੰਜੀ ਸੀ, ਕਿਸੇ ਨੂੰ ਵਰ ਦਾ ਲਾਲਚ ਦੇਣਾ ਤੇ ਕਿਸੇ ਨੂੰ ਸਰਾਪ ਤੋਂ ਡਰਾਉਣਾਂ ਇਹੀ ਇਨ੍ਹਾਂ ਪਾਸ ਹਥਿਆਰ ਸੀ, ਜਿਸ ਦੇ ਅਸਰ ਹੇਠ ਗ੍ਰਿਹਸਤੀ ਲੋਕ ਇਨ੍ਹਾਂ ਦੀ ਮਾਨਤਾ ਕਰਦੇ ਸਨ। ਪਰ ਗੁਰੂ ਨਾਨਕ ਦੇਵ ਜੀ ਦੇ ਪਰਚਾਰ ਦਾ ਅਸਰ ਵਧ ਰਿਹਾ ਸੀ। ਲੋਕਾਂ ਦੇ ਦਿਲਾਂ ਵਿਚੋਂ ਜੋਗੀਆਂ ਦੀ ਕਦਰ ਘਟ ਰਹੀ ਸੀ। ਜੋਗੀਆਂ ਨੂੰ ਭੀ ਇਹ ਕੰਡਾ ਚੁੱਭ ਰਿਹਾ ਸੀ।

ਜਦੋਂ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਅਚੱਲ ਦੇ ਮੇਲੇ ਤੇ ਆਇਆ ਵੇਖਿਆ ਤਾਂ ਉਨ੍ਹਾਂ ਨੇ ਆਪੋ ਵਿਚ ਮਤਾ ਪਕਾਇਆ, ਕਿ ਹੁਣ ਮੌਕਾ ਹੈ, ਜੋ ਸਾਡਾ ਰਸੂਖ ਜਾਂਦਾ ਹੈ, ਉਸ ਨੂੰ ਮੁੜ ਵਾਪਸ ਲਿਆਂਦਾ ਜਾਏ, ਲੋਕਾਂ ਨੂੰ ਕਰਾਮਾਤ ਵਿਖਾ ਕੇ ਆਪਣੀ ਬਜ਼ੁਰਗੀ ਦਾ ਸਿੱਕਾ ਬਿਠਾਈਏ, ਜਦੋਂ ਗੁਰੂ ਨਾਨਕ ਕੋਈ ਕਰਾਮਾਤ ਨਹੀਂ ਵਖਾ ਸਕੇਗਾ,ਤਾਂ ਫਿਰ ਸਾਡੇ ਪੈਰ ਮੁੜ ਜਮ ਜਾਣਗੇ, ਲੋਕਾਂ ਵਿਚ ਸਾਡਾ ਪ੍ਰਭਾਵ ਛਾ ਜਾਏਗਾ।

ਜੋਗੀਆਂ ਨੇ ਲੋਕਾਂ ਨੂੰ ਕਈ ਚਮਤਕਾਰੇ ਵਖਾਏ। ਫਿਰ ਇਨ੍ਹਾਂ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਵੰਗਾਰਿਆ, ਕਿ ਤੁਸੀਂ ਭੀ ਕੋਈ ਕਰਾਮਾਤ ਵਖਾਓ। ਪਰ ਸਤਿਗੁਰੂ ਜੀ ਨੇ ਸਿਰਫ ਇਹ ਸਾਦਾ ਜਿਹਾ ਉੱਤਰ ਦਿਤਾ ਕਿ ਸਾਡੇ ਪਾਸ ਤਾਂ ਕੇਵਲ ਪ੍ਰਭੂ ਜੀ ਦੀ ਯਾਦ ਹੀ ਯਾਦ ਹੈ, ਜਿਸ ਦੀ ਬਰਕਤ ਨਾਲ ਸਾਨੂੰ ਉਹ ਸਭ ਜੀਵਾਂ ਵਿਚ ਵਸਦਾ ਦਿਸ ਰਿਹਾ ਹੈ, ਅਤੇ ਅਸੀਂ ਕਿਸੇ ਉਤੇ ਕੋਈ ਡਰ-ਦਬਾਉ ਨਹੀਂ ਪਾਂਦੇ। ਲੋਕਾਂ ਨੂੰ ਡਰਾਣ ਦੇ ਥਾਂ ਉਨ੍ਹਾਂ ਨਾਲ ਪਿਆਰ ਕਰਨਾ ਸਾਨੂੰ ਸਭ ਤੋਂ ਵਡੀ ਕਰਾਮਾਤ ਇਹੀ ਦਿਸਦੀ ਹੈ, ਪਰ, ਇਹ ਕਰਾਮਾਤ ਮਿਲਦੀ ਹੈ ਸਾਧ ਸੰਗਤ ਵਿਚੋਂ।

ਸੁਣਨ ਵਾਲਿਆਂ ਤੇ ਵੇਖਣ ਵਾਲਿਆਂ ਲੋਕਾਂ ਨੂੰ ਜੋਗੀਆਂ ਦੇ ਤਮਾਸ਼ਿਆਂ ਨਾਲੋਂ ਗੁਰੂ ਨਾਨਕ ਦੇਵ ਜੀ ਦਾ ਉੱਤਰ ਵਧੀਕ ਜਚਿਆ। ਉਨ੍ਹਾਂ ਦੇ ਰਸੂਖ ਉਤੇ ਸਗੋਂ ਇਕ ਹੋਰ ਚੋਟ ਵੱਜੀ। ਹੁਣ ਉਨ੍ਹਾਂ ਨੇ ਨਵਾਂ ਪੈਂਤੜਾ ਬਦਲਿਆ। ਸਾਰੇ ਜੋਗੀ ਸਤਿਗੁਰੂ ਜੀ ਦੇ ਦੁਆਲੇ ਬਹਿਸ ਕਰਨ ਲਈ ਇਕੱਠੇ ਹੋ ਗਏ।

ਜੇਹੜੀ ਬਹਿਸ ਜੋਗੀਆਂ ਦੀ ਗੁਰੂ ਨਾਨਕ ਦੇਵ ਜੀ ਨਾਲ ਹੋਈ, ਸਤਿਗੁਰੂ ਜੀ ਨੇ ਉਸ ਨੂੰ ਵੇਹਲੇ ਸਮੇਂ ਕਵਿਤਾ ਦਾ ਰੂਪ ਦੇ ਕੇ 'ਸਿਧ ਗੋਸਟਿ' ਨਾਮ ਦਿਤਾ। 'ਸਿਧ ਗੋਸਟਿ' ਵਿਚ ਸਤਿਗੁਰੂ ਜੀ ਨੇ ਸਿਰਫ ਦੋ ਸਿਧਾਂ ਦਾ ਨਾਮ ਲਿਖਿਆ ਹੈ— ਚਰਪਟ ਅਤੇ ਲੋਹਾਰੀਪਾ। ਚਰਚਾ ਛੇੜਨ ਵਾਲੇ ਇਹੀ ਦੋਵੇਂ ਸਨ। ਇਹੀ ਮੇਲੇ ਤੇ ਇਕੱਠੇ ਹੋਏ ਜੋਗੀਆਂ ਵਿਚੋਂ ਮੁਖੀ ਹੋਣਗੇ। ਪਰ ਹੋਰ ਜੋਗੀ ਭੀ ਕਈ ਪ੍ਰਸ਼ਨ ਪੁਛਦੇ ਰਹੇ। ਗੁਰੂ ਨਾਨਕ ਦੇਵ ਜੀ ਨੇ ਉਹ ਸਾਰੇ ਪ੍ਰਸ਼ਨ ਤੇ ਆਪਣੇ ਵਲੋਂ ਦਿਤੇ ਹੋਏ ਉੱਤਰ ਤਾਂ 'ਸਿਧ ਗੋਸਟਿ' ਵਿਚ ਦਰਜ ਕਰ ਦਿਤੇ ਹਨ, ਪਰ ਪ੍ਰਸ਼ਨ ਕਰਨ ਵਾਲਿਆਂ ਜੋਗੀਆਂ ਦੇ ਨਾਮ ਨਹੀਂ ਦਿਤੇ। ਹਾਂ, ਭਾਈ ਗੁਰਦਾਸ ਜੀ ਨੇ ਉਨ੍ਹਾਂ ਵਿਚੋਂ ਇਕ ਦਾ ਨਾਮ ਭੰਗਰ ਨਾਥ ਦਿਤਾ ਹੈ, ਜਿਸ ਨੇ ਇਹ ਪੁਛਿਆ ਸੀ ਕਿ ਜੇ ਜਿੰਦਗੀ ਦਾ ਸਹੀ ਰਸਤਾ ਗ੍ਰਿਹਸਤ ਵਿਚ ਰਹਿ ਕੇ ਸੁਆਰਥ ਰਹਿਤ ਹੋਣਾ ਹੈ ਤਾਂ ਤੁਸੀਂ ਗ੍ਰਿਹਸਤ ਕਿਉਂ ਛਡਿਆ ਸੀ।

**ਨੋਟ** :- ਪਹਿਲਾ ਚਰਪਟ ਜੋਗੀ ਦਸਵੀਂ ਸਦੀ ਵਿਚ ਹੋਇਆ, ਗੁਰੂ ਨਾਨਕ ਦੇਵ ਜੀ ਤੋਂ ਪੰਜ ਸਦੀਆਂ ਪਹਿਲਾਂ। ਪਰ ਅਸੀਂ ਇਹ ਗਲ ਆਮ ਵੇਖਦੇ ਹਾਂ ਕਿ ਪਰਸਿਧ ਹਸਤੀਆਂ ਦੇ ਨਾਮ ਉਨ੍ਹਾਂ ਦੇ ਸ਼ਰਧਾਲੂ ਆਪਣੇ ਪ੍ਰਵਾਰਾਂ ਵਿਚ ਵਰਤਦੇ ਰਹਿੰਦੇ ਹਨ। ਜਿਵੇਂ ਸਿਖ ਪੰਥ ਵਿਚ ਪੰਜ ਪਿਆਰਿਆਂ ਦੇ ਨਾਮ ਖਾਸ ਆਦਿਰ ਸਤਿਕਾਰ ਰਖਦੇ ਹਨ ਪਰ ਇਹ ਨਾਮ ਆਮ ਵਰਤੇ ਜਾ ਰਹੇ ਹਨ। ਕਈ ਸਜਣ ਤਾਂ ਸਤਿਗੁਰੂ ਜੀ ਦੇ ਨਾਮ ਵਰਤਣੋਂ ਭੀ ਨਹੀਂ ਝੱਕਦੇ, ਇਸੇ ਤਰ੍ਹਾਂ ਇਹ ਚਰਪਟ ਭੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਦਾ ਹੀ ਕੋਈ ਪ੍ਰਸਿਧ ਜੋਗੀ ਹੈ।

**ਸਿਧ ਗੋਸਟਿ' ਕਦੋਂ ਲਿਖੀ ਗਈ ?**

ਜਦੋਂ ਅਸੀਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਪੜ੍ਹਦੇ ਹਾਂ ਤਾਂ ਸਾਨੂੰ ਵਿਸਥਾਰ ਪੂਰਵਕ ਜਾਣਕਾਰੀ ਮਿਲਦੀ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ 'ਵਾਰ' ਵਿਚ ਇਸ ਬਹਿਸ ਦਾ ਕਾਫੀ ਵਿਸਥਾਰ ਨਾਲ ਜਿਕਰ ਕੀਤਾ ਹੈ। ਉਥੇ ਉਹ ਲਿਖਦੇ ਹਨ ਕਿ ਸ਼ਿਵਰਾਤ ਦਾ ਮੇਲਾ ਸੁਣ ਕੇ ਗੁਰੂ ਨਾਨਕ ਦੇਵ ਜੀ ਕਰਤਾਰਪੁਰੋਂ, ਅਚੱਲ ਵਟਾਲੇ ਗਏ। ਮੇਲਾ ਖਤਮ ਹੋਣ ਤੇ ਆਪ ਮੁਲਤਾਨ ਪਹੁੰਚੇ। ਮੁਲਤਾਨ ਤੋਂ ਵਾਪਸ ਕਰਤਾਰ ਪੁਰ ਆ ਕੇ ਸ਼ੀਘਰ ਹੀ ਸਤਿਗੁਰੂ ਜੀ ਨੇ ਬਾਬਾ ਲਹਿਣਾ ਜੀ ਨੂੰ ਆਪਣੀ ਜ਼ਿੰਮੇਂਵਾਰੀ ਸੌਂਪ ਦਿਤੀ।

ਸ਼ਿਵਰਾਤ ਫਰਵਰੀ—ਮਾਰਚ ਵਿਚ ਆਉਂਦੀ ਹੈ। ਗੁਰੂ ਨਾਨਕ ਦੇਵ ਜੀ ਸਤੰਬਰ ੧੫੩੯ ਵਿਚ ਜੋਤੀ ਜੋਤੀ ਸਮਾਏ ਸਨ। ਇਸ ਤੋਂ ਪ੍ਰਗਟ ਹੁੰਦਾ ਹੈ ਕਿ ਸਿਧਾਂ ਨਾਲ ਸਤਿਗੁਰੂ ਜੀ ਦੀ ਗੋਸਟਿ ਫਰਵਰੀ—ਮਾਰਚ ਸੰਨ ੧੫੩੯ ਵਿਚ ਹੋਈ ਸੀ ਤੇ ਮੁਲਤਾਨ ਤੋਂ ਵਾਪਸ ਕਰਤਾਰ ਪੁਰ ਪਹੁੰਚ ਕੇ ਸਤਿਗੁਰੂ ਜੀ ਨੇ ਬਾਣੀ 'ਸਿਧ ਗੋਸਟਿ' ਲਿਖੀ ਸੀ, ਜੋ ਹਰ ਹਾਲਤ ਵਿਚ ਸਤੰਬਰ ਤੋਂ ਪਹਿਲਾਂ ਸੀ।

**ਨੋਟ** :—ਜੋਗੀਆਂ ਨੂੰ ਗੁਰੂ ਨਾਨਕ ਦੇਵ ਜੀ ਪਹਿਲੀ 'ਉਦਾਸੀ' ਵੇਲੇ ਭੀ 'ਗੋਰਖ ਮਤੇ' ਆਦਿਕ ਥਾਵਾਂ ਤੇ ਮਿਲੇ ਸਨ। ਦੂਜੀ 'ਉਦਾਸੀ' ਵਿਚ ਤਾਂ ਗਏ ਹੀ ਸਿਧੇ ਸੁਮੇਰ ਪਰਬਤ ਤੇ ਜੋਗੀਆਂ ਪਾਸ ਹੀ। ਜੋਗੀ ਸਦਾ ਪ੍ਰਸ਼ਨ ਕਰਦੇ ਰਹੇ ਤੇ ਸਤਿਗੁਰੂ ਜੀ ਨੂੰ ਆਪਣੇ ਮਤ ਵਿਚ ਲਿਆਉਣ ਲਈ ਪ੍ਰੇਰਦੇ ਰਹੇ। ਬਾਣੀ 'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਨੇ ਉਹ ਸਾਰੇ ਹੀ ਪ੍ਰਸ਼ਨ ਉੱਤਰ ਦਰਜ ਕੀਤੇ ਹਨ,ਪਹਿਲਾਂ ਮਿਲਣ ਬਾਰੇ ਜੋਗੀ ਭੰਗਰ ਨਾਥ ਦਾ ਪ੍ਰਸ਼ਨ ਦਸ ਪਾਂਦਾ ਹੈ।

'ਸਿਧ ਗੋਸਟਿ' ਬਾਰੇ ਭਾਈ ਗੁਰਦਾਸ ਜੀ ਦੀ ਲਿਖਤ ਵਿਚੋਂ ਇਉਂ ਉਗਾਹੀ ਮਿਲਦੀ ਹੈ—

**'ਤੀਜੀ ਉਦਾਸੀ' ਤੋਂ ਵਾਪਸ ਮੁੜਕੇ**

ਬਾਬਾ ਆਇਆ ਕਰਤਾਰ ਪੁਰਿ,
ਭੇਖ ਉਦਾਸੀ ਸਗਲੁ ਉਤਾਰਾ ॥
ਪਹਿਰ ਸੰਸਾਰੀ ਕੱਪੜੇ,
ਮੰਜੀ ਬੈਠਿ ਕੀਆ ਅਵਤਾਰਾ ॥
ਉਲਟੀ ਗੰਗ ਵਹਾਈਓਨੁ,
ਗੁਰ ਅੰਗਦ ਸਿਰ ਉਪਰ ਧਾਰਾ ॥
ਪੁਤ੍ਰੀ ਕਉਲ ਨ ਪਾਲਿਆ,
ਮਨ ਖੋਟੇ ਆਕੀ ਨਿਸਿਆਰਾ ॥
ਬਾਣੀ ਮੁਖਹੁ ਉਚਾਰੀਐ,
ਹੋਇ ਰੁਸ਼ਨਾਈ ਮਿਟੈ ਅੰਧਾਰਾ ॥
ਗਿਆਨ ਗੋਸਟ ਚਰਚਾ ਸਦਾ,
ਅਨਹਦ ਸ਼ਬਦ ਉਠੈ ਧੁਨਕਾਰਾ ॥
ਸੋਦਰੁ ਆਰਤੀ ਗਾਵੀਐ,
ਅੰਮ੍ਰਿਤ ਵੇਲੈ ਜਾਪੁ ਉਚਾਰਾ ॥
ਗੁਰਮੁਖ ਭਾਰੁ ਅਥਰਵਣੁ ਤਾਰਾ ॥੩੮॥੧॥

**ਨੋਟ**:—ਬਾਬਾ ਲਹਿਣਾ ਜੀ ਸੰਨ ੧੫੩੨ ਵਿਚ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਆਏ ਸਨ।

ਮੇਲਾ ਸੁਣ ਸ਼ਿਵਰਾਤ ਦਾ,
ਬਾਬਾ ਅਚੱਲ ਵਟਾਲੈ ਆਈ ॥
ਦਰਸਨ ਵੇਖਣ ਕਾਰਨੇ,
ਸਗਲੀ ਉਲਟ ਭਈ ਲੋਕਾਈ ॥
ਲੱਗੀ ਬਰਸਣਿ ਲਖਮੀਂ,
ਰਿਧ, ਸਿਧਿ, ਨਉ ਨਿਧ ਸਵਾਈ ॥
ਜੋਗੀ ਵੇਖ ਚਲਿਤ੍ਰ ਨੋਂ,
ਮਨ ਵਿਚ ਰਿਸ਼ਕ ਘਨੇਰੀ ਖਾਈ ॥
ਭਗਤੀਆਂ ਪਾਈ ਭਗਤਿ ਆਇ,
ਲੋਟਾ ਜੋਗੀ ਲਇਆ ਛਪਾਈ ॥
ਭਗਤੀਆਂ ਗਈ ਭਗਤਿ ਭੁੱਲਿ,
ਲੋਟੈ ਅੰਦਰ ਸੁਰਤਿ ਭੁਲਾਈ ॥
ਬਾਬਾ ਜਾਣੀ ਜਾਣ ਪੁਰਖੁ,
ਕਢਿਆ ਲੋਟਾ ਜਹਾਂ ਲੁਕਾਈ ॥
ਵੇਖ ਚਲਿਤ੍ਰ ਜੋਗੀ ਖੁਣਸਾਈ ॥੩੯॥
ਖਾਧੀ ਖੁਣਸ ਜੋਗੀਸਰਾਂ,
ਗੋਸਟਿ ਕਰਨ ਸਭੇ ਉਠਿ ਆਈ ॥
ਪੁਛੈ ਜੋਗੀ ਭੰਗਰ ਨਾਥ,
ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ ॥
ਫਿਟਿਆ ਚਾਟਾ ਦੁਧ ਦਾ,
ਰਿੜਕਿਆਂ ਮਖਣ ਹਥਿ ਨ ਆਈ ॥
ਭੇਖ ਉਤਾਰਿ ਉਦਾਸ ਦਾ,
ਵਤ ਕਿਉਂ ਸੰਸਾਰੀ ਰੀਤਿ ਚਲਾਈ ॥
ਨਾਨਕ ਆਖੈ ਭੰਗਰ ਨਾਥ !
ਤੇਰੀ ਮਾਉਂ ਕੁਚੱਜੀ ਆਈ ॥
ਭਾਂਡਾ ਧੋਇ ਨ ਜਾਤਿਓਨੁ,
ਭਾਇ ਕੁਚੱਜੈ ਫੁਲ ਸੜਾਈ ॥
ਹੋਇ ਅਤੀਤੁ ਗ੍ਰਿਹਸਤ ਤਜਿ,
ਫਿਰ ਉਨਹੂੰ ਕੇ ਘਰ ਮੰਗਣ ਜਾਈ ॥
ਬਿਨ ਦਿਤੈ ਕਿਛੁ ਹਥਿ ਨ ਆਈ ॥

ਭਾਵ, ਹੱਕ ਦੀ ਕਮਾਈ ਵਿਚੋਂ ਵੰਡ ਕੇ ਖਾਣ ਤੋਂ ਬਿਨਾ ਆਤਮਕ ਸੁਖ ਨਹੀਂ ਮਿਲਦਾ।

ਇਹ ਸੁਣਿ ਬਚਨਿ ਜੋਗੀਸਰਾਂ,
ਮਾਰ ਕਿਲਕ ਬਹੁ ਰੂਅ ਉਠਾਈ ॥
ਖਟ ਦਰਸਨ ਕਉ ਖੇਦਿਆ,

ਕਲਜੁਗ ਬੇਦੀ ਨਾਨਕ ਆਈ ॥
ਸਿਧ ਬੋਲਨਿ ਸਭ ਅਉਖਧੀਆਂ,
ਤੰਤ੍ਰ ਮੰਤ੍ਰ ਕੀ ਧੁਨੋਂ ਚੜ੍ਹਾਈ ॥
ਰੂਪ ਵਟਾਇਆ ਜੋਗੀਆਂ,
ਸਿੰਘ ਬਾਘ ਬਹੁ ਚਲਤ ਦਿਖਾਈ ॥
ਇਕਿ ਪਰ ਕਰਿ ਕੈ ਉਡਰਨਿ,
ਪੰਖੀ ਜਿਵੇਂ ਰਹੇ ਲੀਲਾਈ ॥
ਇਕ ਨਾਗ ਹੋਇ ਪਵਨੁ ਛੋਡਿ,
ਇਕਨਾ ਵਰਖਾ ਅਗਨ ਵਜਾਈ ॥
ਤਾਰੇ ਤੋੜੇ ਭੰਗਰ ਨਾਥੁ,
ਇਕਿ ਉਡਿ ਮਿਰਗਾਨੀ ਜਲੁ ਤਰਿ ਜਾਈ ॥
ਸਿਧਾਂ ਅਗਨਿ ਨ ਬੁਝੈ ਬੁਝਾਈ ॥੪੧॥

**(ਈਰਖਾ ਦੀ ਅਗਨ ਕਰਾਮਾਤਾਂ ਵਿਖਾ ਕੇ)**

ਸਿਧ ਬੋਲੇ, ਸੁਣ ਨਾਨਕਾ !
ਤੋਹਿ ਜਗ ਨੋ ਕਰਾਮਾਤਿ ਦਿਖਲਾਈ ॥
ਕੁੱਝ ਦਿਖਾਇ ਅਸਾਂ ਨੂੰ ਭੀ,
ਤੂੰ ਕਿਉਂ ਢਿੱਲ ਅਜੇਹੀ ਲਾਈ ॥
ਬਾਬਾ ਬੋਲੇ ਨਾਥ ਜੀ,
ਅਸਾਂ ਵੇਖੇ ਜੋਗੀ ਵਸਤ ਨ ਕਾਈ ॥

(ਭਾਵ, ਸਾਡੇ ਪਾਸ ਜੋਗੀਆਂ ਨੂੰ ਵਿਖਾਲਣ ਲਈ ਕੋਈ ਚੀਜ਼ ਨਹੀਂ)

ਗੁਰ ਸੰਗਤ ਦੀ ਬਾਣੀ ਬਿਨਾਂ,
ਦੂਜੀ ਓਟ ਨਹੀਂ ਹੈ ਰਾਈ ॥
ਸਿਵ ਰੂਪੀ ਕਰਤਾ ਪੁਰਖੁ,
ਚਲੈ ਨਾਹੀ ਧਰਤਿ ਚਲਾਈ ॥
ਸਿਧ ਤੰਤ੍ਰ ਮੰਤ੍ਰ ਕਰਿ ਝੜ ਪਏ,
ਸਬਦ ਗੁਰੂ ਕੇ ਕਲਾ ਛਪਾਈ ॥
ਦੱਦੈ ਦਾਤਾ ਗੁਰੂ ਹੈ,
ਕੱਕੈ ਕੀਮਤਿ ਕਿਨੈ ਨਾ ਪਾਈ ॥
ਸੋ ਦੀਨ, ਨਾਨਕ ਸਤਿਗੁਰ ਸਰਣਾਈ ॥੪੨॥
ਬਾਬਾ ਬੋਲੈ, ਨਾਥ ਜੀ,
ਸਬਦ ਸੁਣਹੁ ਸਚੁ ਮੁਖਹੁ ਅਲਾਈ ॥
ਬਾਝਹੁ ਸੱਚੇ ਨਾਮ ਦੇ,
ਹੋਰ ਕਰਾਮਾਤਿ ਅਸਾਥੈ ਨਾਹੀਂ ॥
ਕਰਉਂ ਰਸੋਈ ਸਾਰ ਦੀ,
ਸਗਲੀ ਧਰਤੀ ਨੱਥਿ ਚਲਾਈ ॥
ਬਸਤ੍ਰ ਪਹਿਰਉਂ ਅਗਨਿ ਕੇ,
ਬਰਫ ਹਿਮਾਲੈ ਮੰਦਰੁ ਛਾਈ ॥
ਏਵਡ ਕਰੀਂ ਵਿਥਾਰ ਕਉਂ,
ਸਗਲੀ ਧਰਤੀ ਹੱਕੀ ਜਾਈ ॥
ਤੋਲੀਂ ਧਰਤਿ ਆਕਾਸੁ ਦੋਇ,
ਪਿਛੈ ਛਾਬੈ ਟੰਕ ਚੜ੍ਹਾਈਂ ॥
ਇਹ ਬਲ ਰੱਖਾਂ ਆਪ ਵਿਚਿ,
ਜਿਸ ਆਖਾਂ ਤਿਸੁ ਪਾਰਿ ਕਰਾਈਂ ॥
ਸਤਿਨਾਮ ਬਿਨੁ ਬਾਦਰ ਛਾਈ ॥੪੩॥
ਬਾਬੈ ਕੀਤੀ ਸਿਧ ਗੋਸਟਿ,
ਸਬਦ ਸਾਂਤਿ ਸਿਧਾਂ ਵਿਚਿ ਆਈ ॥
ਜਿਣਿ ਮੇਲਾ ਸਿਵਰਾਤਿ ਦਾ,
ਖਟ ਦਰਸਨ ਆਦੇਸੁ ਕਰਾਈ ॥
ਸਿਧਿ ਬੋਲਨਿ ਸੁਭ ਬਚਨ;
ਧੰਨ ਨਾਨਕ ਤੇਰੀ ਵਡੀ ਕਮਾਈ ॥
ਵਡਾ ਪੁਰਖੁ ਪਰਗਟਿਆ,
ਕਲਿਜੁਗ ਅੰਦਰਿ ਜੋਤਿ ਜਗਾਈ ॥
ਮੇਲਿਓਂ ਬਾਬਾ ਉਠਿਆ,
ਮੁਲਤਾਨੇ ਦੀ ਜਿਆਰਤਿ ਜਾਈ ॥
ਅਗਹੁ ਪੀਰ ਮੁਲਤਾਨ ਦੇ,
ਦੁੱਧ ਕਟੋਰਾ ਭਰਿ ਲੈ ਆਈ ॥
ਬਾਬੈ ਕਢਿ ਬਗਲ ਤੇ,
ਚੰਬੇਲੀ ਦੁਧ ਵਿਚਿ ਮਿਲਾਈ ॥
ਜਿਉਂ ਸਾਗਰ ਵਿਚ ਗੰਗ ਸਮਾਈ ॥੪੪॥
ਜਿਆਰਤ ਕਰਿ ਮੁਲਤਾਨ ਦੀ,
ਫਿਰ ਕਰਤਾਰ ਪੁਰੇ ਨੋ ਆਇਆ ॥
ਚੜ੍ਹੈ ਸਵਾਈ ਦਹ ਦਿਹੀ,
ਕਲਜੁਗ ਨਾਨਕਿ ਨਾਮੁ ਧਿਆਇਆ ॥
ਵਿਣੁ ਨਾਵੈ ਹੋਰ ਮੰਗਣਾ,
ਸਿਰਿ ਦੁਖਾਂ ਦੈ ਦੁਖ ਸਬਾਇਆ ॥
ਮਾਰਿਆ ਸਿੱਕਾ ਜਗਤ ਵਿਚਿ,
ਨਾਨਕ ਨਿਰਮਲ ਪੰਥ ਚਲਾਇਆ ॥
ਥਾਪਿਆ ਲਹਿਣਾ ਜੀਵਦੈ,
ਗੁਰਿਆਈ ਸਿਰਿ ਛਤ੍ਰ ਫਿਰਾਇਆ ॥
ਜੋਤੀ ਜੋਤਿ ਮਿਲਾਇ ਕੈ,
ਸਤਿਗੁਰਿ ਨਾਨਕਿ ਰੂਪੁ ਵਟਾਇਆ ॥
ਲਖਿ ਨ ਕੋਈ ਸਕਈ,
ਆਚਰਜੈ ਆਚਰਜੁ ਦਿਖਾਇਆ ॥
ਕਾਇਆਂ ਪਲਟਿ ਸਰੂਪੁ ਬਣਾਇਆ ॥੪੫॥

**ਸਿਧ ਗੋਸਟਿ**

**ਪਦ ਅਰਥ** :–ਸਿਧ–ਜੋਗ ਸਾਧਨਾ ਵਿਚ ਪੁਗਾ ਹੋਇਆ ਜੋਗੀ। ਗੋਸਟਿ–ਚਰਚਾ, ਬਹਿਸ, ਗਲ ਬਾਤ।

**ਨੋਟ** :–ਲਫਜ 'ਸਿਧ' ਦਾ ਦੂਜਾ ਅਰਥ ਹੈ 'ਪ੍ਰਮਾਤਮਾਂ' ਜਿਵੇਂ :–

ਸਿਧ ਸਾਧਿਕ ਜੋਗੀ ਅਰੁ ਜੰਗਮ,
ਏਕੁ ਸਿਧੁ ਜਿਨੀ ਧਿਆਇਆ ॥
ਪਰਸਤ ਪੈਰ ਸਿਝਤ ਤੇ ਸੁਆਮੀ
ਅਖਰੁ ਜਿਨ ਕਉ ਆਇਆ ॥੨॥੬॥

–ਰਾਮਕਲੀ ਮਹਲਾ ੧

ਇਸ ਤੁਕ ਵਿਚ ਪਹਿਲੇ ਲਫ਼ਜ਼ 'ਸਿਧ' ਦਾ ਅਰਥ ਹੈ ਪੁਗੇ ਹੋਏ ਜੋਗੀ, ਦੂਜੇ ਲਫ਼ਜ਼ ਸਿਧੁ ਦਾ ਅਰਥ ਹੈ 'ਪ੍ਰਮਾਤਮਾ' ਲਫ਼ਜ਼ 'ਗੋਸਟਿ' ਦਾ ਭੀ ਦੂਜਾ ਅਰਥ ਹੈ, 'ਮੇਲ, ਸਨਬੰਧ'। ਸੋ, ਇਸ ਤਰ੍ਹਾਂ 'ਸਿਧ ਗੋਸਟਿ' ਦੇ ਦੋ ਅਰਥ ਹਨ :–

(੧) ਪਹਿਲਾ ਅਰਥ ਹੈ, ਸਿਧਾਂ ਨਾਲ ਗੱਲ-ਬਾਤ।

(੨) ਦੂਜਾ ਅਰਥ ਹੈ, ਪ੍ਰਮਾਤਮਾਂ ਨਾਲ ਮਿਲਾਪ।

ਸੋ, ਇਸ ਸਾਰੀ ਬਾਣੀ ਵਿਚ ਉਸ 'ਚਰਚਾ' ਦਾ ਜ਼ਿਕਰ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਹੋਈ। ਉਸ 'ਚਰਚਾ' ਦਾ ਮਜ਼ਮੂਨ ਕੀ ਸੀ ? ਮਜਮੂਨ ਸੀ 'ਸਿਧ ਗੋਸਟਿ' ਭਾਵ 'ਪ੍ਰਮਾਤਮਾਂ ਨਾਲ ਮਿਲਾਪ'।

ਅਚੱਲ ਵਟਾਲੇ ਤੇ ਗੋਰਖ ਹਟੜੀ ਵਿਚ ਦੋਹੀਂ ਥਾਈਂ ਹੋਈ ਵਿਚਾਰ ਦਾ ਸਾਰ ਜੋ ਸਤਿਗੁਰੂ ਜੀ ਨੇ ਸਿਖਾਂ ਪ੍ਰਤੀ ਪਿਛੋਂ ਕਹਿ ਕੇ ਸੁਣਾਇਆ ਹੈ, ਉਹ ਇਸ 'ਸਿਧ ਗੋਸਟਿ' ਬਾਣੀ ਦੇ ਸਿਰਲੇਖ ਹੇਠ ਦਿਤਾ ਹੈ। ਇਸ ਵਿਚ ਹਠ ਯੋਗ ਤੇ ਨਾਮ ਸਿਮਰਨ ਦੀ ਵੀਚਾਰ ਦਿਤੀ ਹੈ। ਗੁਰੂ ਜੀ ਦਾ ਦੀਵਾਨ ਸਜਿਆ ਤੇ ਸਿਧ ਆ ਕੇ ਆਸਣ ਲਾ ਕੇ ਬੈਠ ਗਏ, ਉਸ ਸਮੇਂ ਦੇ ਇਸ ਬਾਣੀ ਵਿਚ ਪ੍ਰਸ਼ਨ–ਉੱਤਰ ਹਨ ?

**ਪਦ ਅਰਥ** :–ਸਿਧ–ਸਿੱਧ ਦੀ, ਪ੍ਰਮਾਤਮਾਂ ਦੀ। ਸਭਾ–ਮਜਲਸ । ਸਿਧ ਸਭਾ–ਰੱਬੀ ਮਜਲਸ, ਉਹ ਇਕੱਠ ਜਿਥੇ ਰੱਬ ਦੀਆਂ ਗਲਾਂ ਹੋ ਰਹੀਆਂ ਹੋਣ। ਕਰਿ–ਬਣਾ ਕੇ। ਆਸਣਿ–ਆਸਣ ਉਤੇ (ਭਾਵ) ਅਡੋਲ। ਜੈਕਾਰੁ–ਨਮਸਕਾਰ। ਤਿਸੁ ਆਗੈ–ਉਸ ਸੰਤ ਸਭਾ ਅਗੇ। ਰਹਰਾਸਿ–ਅਰਦਾਸ। ਮਸਤਕੁ–ਮੱਥਾ, ਸਿਰ । ਧਰੀ–ਮੈਂ ਧਰਾਂ। ਸਹਜ ਭਾਇ–ਸੁਖੈਨ ਹੀ। ਜਸੁ ਲੇਉ–ਜਸ ਕਰਾਂ, ਪ੍ਰਭੂ ਦੇ ਗੁਣ ਗਾਵਾਂ।

**ਅਰਥ** :–

**ਪ੍ਰ**:–ਸ੍ਰੀ ਜੀਉ ! ਜਦੋਂ ਆਪ ਜੀ ਅਚੱਲ ਵਟਾਲੇ ਜਾਂ ਗੋਰਖ ਹਟੜੀ ਵਿਚ ਜੋਗੀਆਂ ਦੇ ਬਹੁਤ ਵਡੇ ਇਕੱਠ ਵਿਚ ਗਏ ਸੀ ਤਾਂ ਸੁਣਿਆਂ ਹੈ ਕਿ, ਉਨ੍ਹਾਂ ਜੋਗੀਆਂ ਨਾਲ ਆਪ ਜੀ ਦੀ ਬਹੁਤ ਗੋਸ਼ਟਿ ਹੋਈ ਹੈ, ਕੀ ਉਨ੍ਹਾਂ ਸਿਧਾਂ ਨਾਲ ਹੋਇਆ ਸਾਰਾ ਵੀਚਾਰ ਵਟਾਂਦਰਾ ਸਾਨੂੰ ਭੀ ਸੁਣਾਉਣ ਦੀ ਕ੍ਰਿਪਾ ਕਰੋਗੇ, ਤਾਂ ਕਿ, ਆਪ ਜੀ ਵਲੋਂ ਸੁਣਾਏ ਗਏ ਸੁਭ ਵਿਚਾਰਾਂ ਨੂੰ ਅਸੀਂ ਭੀ ਧਾਰਨ ਕਰਕੇ ਆਪਣੇ ਜੀਵਨ ਨੂੰ ਸਫਲਾ ਕਰ ਸਕੀਏ ?

1. **ਉ**:–ਹੇ ਭਾਈਓ ! ਜਦੋਂ ਅਸੀਂ ਉਸ ਇਕੱਠ ਵਿਚ ਉਸ ਪ੍ਰਮੇਸਰ ਦੇ ਪਿਆਰੇ ਸੰਤ ਜਨਾਂ ਨੂੰ ਇਕੱਤ੍ਰ ਕਰ ਕੇ ਬੈਠ ਗਏ, ਤਾਂ ਉਨ੍ਹਾਂ ਜੋਗੀਆਂ ਦੀ ਸਾਰੀ ਹੀ ਸਿਧ ਸਭਾ ਆ ਗਈ ਅਤੇ ਦੀਵਾਨ ਵਿਚ ਆਸਣ ਲਾ ਕੇ ਬੈਠ ਗਏ (ਅਤੇ ਸਾਰਿਆਂ ਨੇ ਹੀ ਇਕ ਅਵਾਜ ਵਿਚ ਕਿਹਾ ਕਿ) ਹੇ ਸੰਤਾਂ ਦੀ ਸਭਾ ! ਸਾਡੇ ਵਲੋਂ ਤੁਹਾਨੂੰ ਨਮਸ਼ਕਾਰ ਹੈ।

**ਪ੍ਰ**:–ਕਿਉਂ ਜੀ ! ਉੱਤਰ ਵਿਚ ਆਪ ਜੀ ਵਲੋਂ ਕੀ ਕੁਝ ਕਿਹਾ ਗਿਆ ?

**ਉ**:–ਹੇ ਭਾਈਓ ! ਅਸਲ ਵਿਚ ਮੈਂ ਤਾਂ ਚੁੱਪ ਹੀ ਰਿਹਾ, ਪਰ ਇਸ ਚੁੱਪ ਰਹਿਣ ਦਾ ਸਿਧਾਂ ਨੇ ਬੜਾ ਰੋਸ ਕੀਤਾ ਅਤੇ ਰੋਸ ਭਰੇ ਸ਼ਬਦਾਂ ਵਿਚ ਕਹਿਣ ਲਗੇ ਕਿ, ਹੇ ਬਾਲੇ ! ਤੂੰ ਸਾਨੂੰ ਨਮਸ਼ਕਾਰ ਕਿਉਂ ਨਹੀਂ ਕੀਤੀ, ਤਦੋਂ ਮੈਂ ਕਿਹਾ ਕਿ, ਹੇ ਸਿਧ ਲੋਕੋ ਅਸਲ ਵਿਚ (ਸਾਡੀ) ਨਮਸ਼ਕਾਰ ਤਾਂ ਉਨ੍ਹਾਂ ਹੀ ਸੰਤਾਂ ਦੀ ਸਭਾ ਨੂੰ ਹੈ ਜੋ ਕਿ 'ਰੱਬੀ ਮਜਲਸ' (ਸਤ ਸੰਗ) ਬਣਾ ਕੇ ਅਡੋਲ ਬੈਠੇ ਹਨ।

**ਪ੍ਰ**:–ਕਿਉਂ ਜੀ ! ਕੀ, ਸਿਧਾਂ ਵਲੋਂ ਕੁਝ ਹੋਰ ਭੀ ਇਤਰਾਜ ਕੀਤਾ ਗਿਆ ਸੀ ?

**ਉ**:–ਹੇ ਭਾਈ ! ਉਨ੍ਹਾਂ ਵਲੋਂ ਵਡਾ ਇਤਰਾਜ਼ ਤਾਂ ਇਹੋ ਕੀਤਾ ਗਿਆ ਕਿ ਹੇ ਬਾਲੇ ! ਕੀ ਤੂੰ ਵੇਖ ਨਹੀਂ ਰਿਹਾ ਕਿ ਸਾਰੇ ਲੋਕ ਸਾਨੂੰ ਨਮਸ਼ਕਾਰਾਂ ਕਰਦੇ ਹਨ, ਤੂੰ ਸਾਨੂੰ ਨਮਸ਼ਕਾਰ ਕਿਉਂ ਨਹੀਂ ਕੀਤੀ ?

2. **ਉ**:–ਹੇ ਭਾਈਓ ! ਅਸਲ ਵਿਚ ਮੇਰੇ ਵਲੋਂ ਤਾਂ ਕੇਵਲ ਇਹੋ ਹੀ ਉੱਤ੍ਰ ਦਿਤਾ ਗਿਆ ਸੀ ਕਿ, ਹੇ ਜੋਗੀਓ ! ਮੇਰੀ ਅਰਦਾਸ, ਬੰਦਨਾ,ਬੇਨਤੀ ਤਾਂ ਕੇਵਲ ਉਸ ਸੰਤ ਸਭਾ ਅਗੇ ਹੀ ਹੈ,ਜਿਸ ਵਿਚ ਉਹ ਸਦਾ ਕਾਇਮ ਰਹਿਣ ਵਾਲਾ ਅਪਰ ਅਪਾਰ ਪ੍ਰਭੂ ਜੀ (ਪ੍ਰਤਖ ਵਸਦਾ) ਹੈ।

**ਪ੍ਰ**:–ਹੇ ਭਾਈ ! ਫਿਰ ਮੈਨੂੰ ਜੋਗੀਆਂ ਨੇ ਪੁਛਿਆ ਕਿ, ਹੇ ਬਾਲੇ ! ਤੂੰ ਉਸ ਸੰਤਾਂ ਦੀ ਸਭਾ ਉਤੇ ਕਿਤਨਾ ਕੁ ਵਿਸ਼ਵਾਸ਼ ਰਖਦਾ ਹੈਂ ?

3. **ਉ**:–ਮੈਂ ਕਿਹਾ ਕਿ, ਹੇ ਜੋਗੀਓ ! ਮੇਰਾ ਤਾਂ ਇਤਨਾ ਨਿਸਚਾ ਹੈ ਕਿ, ਮੈਂ ਉਸ ਸੰਤ ਸਭਾ ਅੱਗੇ ਸਿਰ ਕੱਟ ਕੇ ਧਰ ਦਿਆ ਅਤੇ ਇਹ ਤਨ ਤੇ ਮਨ ਭੀ (ਉਨ੍ਹਾਂ ਦੇ ਅਗੇ) ਭੇਟਾ ਰਖ ਦਿਆਂ।

4. (ਗੁਰੂ) ਨਾਨਕ ਦੇਵ ਜੀ ਉਚਾਰਨ ਕਰਦੇ ਹਨ ਕਿ, ਹੇ ਸਿਧੋ ! ਉਨ੍ਹਾਂ ਸੰਤਾਂ ਦੀ ਸੰਗਤ ਵਿਚ ਮਿਲ ਕੇ ਸੁਖੈਨ ਹੀ ਪ੍ਰਭੂ ਦੇ ਗੁਣ ਗਾ ਸਕੀਦੇ ਹਨ ਅਤੇ ਐਸੇ ਸੰਤਾਂ ਦਾ ਸੰਗ ਮਿਲ ਪਵੇ ਤਾਂ ਰੱਬ ਮਿਲ ਪੈਂਦਾ ਹੈ।੧।

**ਭਾਵਾਰਥ** :–ਇਹ ਪਹਿਲੀ ਪਉੜੀ ਮੰਗਲ ਰੂਪ ਵਿਚ ਉਚਾਰਨ ਕਰ ਕੇ ਸਤਿਗੁਰੂ ਜੀ ਨੇ ਉਨ੍ਹਾਂ ਜੋਗੀਆਂ ਪ੍ਰਤੀ 'ਸੰਤ ਸਭਾ' ਦੀ ਵਡਿਆਈ ਕਰਦੇ ਰਹਿਣ ਦੀ ਹੀ ਪ੍ਰੇਰਨਾ ਕੀਤੀ ਹੈ, (ਕਿਉਂਕਿ) ਸਤਿ ਸੰਗਤ ਦੀ ਬਰਕਤ ਨਾਲ ਹੀ

ਪ੍ਰਮਾਤਮਾਂ ਦੀ ਪ੍ਰਾਪਤੀ ਹੁੰਦੀ ਹੈ।

1. **ਕਿਆ ਭਵੀਐ ਸਚਿ ਸੂਚਾ ਹੋਇ ॥**
2. **ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ਰਹਾਉ॥**

**ਪਦ ਅਰਥ** :—ਕਿਆ ਭਵੀਐ—ਭਉਣ ਦਾ ਕੀ ਲਾਭ ? ਦੇਸ ਦੇਸੰਤਰਾਂ ਅਤੇ ਤੀਰਥਾਂ ਤੇ ਭੌਣ ਦਾ ਕੀ ਲਾਭ ? ਸਚ—ਸੱਚ ਵਿਚ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ (ਜੁੜਿਆਂ)। ਸੂਚਾ—ਪਵਿਤ੍ਰ।੧।

ਰਹਾਉ—ਠਹਿਰ ਜਾਓ, (ਭਾਵ) ਇਸ ਸਾਰੀ ਲੰਮੀਂ ਬਾਣੀ ਦਾ 'ਮੁਖ ਭਾਵ' ਇਨ੍ਹਾਂ ਦੋ ਤੁਕਾਂ ਵਿਚ ਹੈ।

**ਨੋਟ** :—ਜਿਵੇਂ, 'ਸੁਖਮਨੀ' ਦੀਆਂ ੨੪ ਅਸਟਪਦੀਆਂ ਹਨ, ਪਰ ਸਾਰੀ ਬਾਣੀ ਦਾ 'ਮੁੱਖ ਭਾਵ' ਕੇਵਲ ਹੇਠ ਲਿਖੀਆਂ ਦੋ ਤੁਕਾਂ ਵਿਚ ਹੈ, ਜਿਨ੍ਹਾਂ ਦੇ ਅੰਤ ਵਿਚ ਲਫਜ 'ਰਹਾਉ' ਦਰਜ ਹੈ :—

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥
ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

ਇਸੇ ਤਰ੍ਹਾਂ ਓਅੰਕਾਰੁ ਇਕ ਲੰਮੀ ਬਾਣੀ ਹੈ, ਇਸ ਦਾ 'ਮੁਖ ਭਾਵ' 'ਰਹਾਉ' ਦੀਆਂ ਤੁਕਾਂ ਵਿਚ ਇਉਂ ਹੈ:—

ਸੁਣਿ ਪਾਡੇ, ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮੁ ਗੁਰਮੁਖ ਗੋਪਾਲਾ ॥੧॥ ਰਹਾਉ ॥

**ਅਰਥ** :—

**ਪ੍ਰ**:—ਸ੍ਰੀ ਜੀਉ ! ਕੀ ਉਨ੍ਹਾਂ ਜੋਗੀਆਂ ਵਲੋਂ ਆਪ ਜੀ ਨੂੰ ਕੁਝ ਹੋਰ ਭੀ ਪੁਛਿਆ ਗਿਆ ਸੀ ?

**ਉ**:ਹੇ ਭਾਈ, ਇਨ੍ਹਾਂ ਜੋਗੀਆਂ ਚੋਂ ਇਕ ਚਰਪਟ ਨਾਥ ਨਾਮ ਦੇ ਜੋਗੀ ਨੇ ਆਪਣਾ ਖਿਆਲ ਇਉਂ ਸੁਣਾਉਂਦਿਆਂ ਕਿਹਾ ਕਿ, ਹੇ ਬਾਲੇ ! ਅਸੀਂ ਤਾਂ ਗ੍ਰਿਹਸਤ ਨੂੰ ਤਿਆਗ ਕੇ ਦੇਸ਼ ਦੇਸ਼ਾਂਤਰਾਂ ਵਿਚ ਅਤੇ ਤੀਰਥਾਂ ਦੇ ਇਸ਼ਨਾਨ ਕਰਦੇ ਰਹਿਣ ਨੂੰ ਹੀ ਪਵਿਤ੍ਰਤਾ ਮੰਨਦੇ ਹਾਂ, ਕੀ ਤੁਸੀਂ ਭੀ ਸਾਡੇ ਇਸੇ ਵੀਚਾਰ ਨਾਲ ਸਹਿਮਤ ਹੋ ?

**ਪ੍ਰ**:—ਕਿਉਂ ਜੀ ! ਇਸ ਬਾਰੇ ਤੁਸਾਂ ਨੇ ਕੀ ਆਪਣੇ ਗੁਰਮਤਿ ਦੇ ਵੀਚਾਰ ਦਿਤੇ ਸਨ ?

1. **ਉ**:—ਹੇ ਭਾਈਓ ! ਮੈਂ ਤਾਂ ਗੁਰਮਤਿ ਅਨੁਸਾਰ ਉਨ੍ਹਾਂ ਨੂੰ ਇਉਂ ਹੀ ਉੱਤ੍ਰ ਦਿਤਾ ਕਿ:—**ਕਿਆ ਭਵੀਐ**—ਹੇ ਚਰਪਟ ਨਾਥ ! ਤੂੰ ਦਸ ਤੈਨੂੰ ਦੇਸ ਦੇਸੰਤਰਾਂ ਅਤੇ ਤੀਰਥਾਂ ਤੇ ਭਉਂਦੇ ਰਹਿਣ ਦਾ ਕੀ ਲਾਭ ਹੈ ? ਭਾਵ ਕੁਝ ਭੀ ਲਾਭ ਨਹੀਂ, (ਕਿਉਂਕਿ) **ਸਚਿ ਸੂਚਾ ਹੋਇ**—ਭਾਵ ਪਵਿਤ੍ਰਤਾ ਤਾਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਜੁੜਿਆਂ ਹੀ ਹੋ ਸਕਦੀ ਹੈ।

**ਪ੍ਰ**:—ਹੇ ਬਾਲੇ ! ਅਸੀਂ ਤਾਂ ਉਪਰ ਕਹੇ ਖਿਆਲਾਂ ਅਨੁਸਾਰ ਹੀ ਮੁਕਤੀ ਹਾਸਲ ਹੋਣ ਦਾ ਨਿਸਚਾ ਰਖਦੇ ਹਾਂ, ਪਰ ਤੁਹਾਡੇ ਮੁਕਤਿ ਪ੍ਰਾਪਤ ਲਈ ਕੀ ਵੀਚਾਰ ਹਨ ?

2. **ਉ**:—ਹੇ ਚਰਪਟ ਨਾਥ ! ਸੁਣ, ਅਤੇ ਵਿਸ਼ਵਾਸ਼ ਰਖ ਕਿ ਸਤਿਗੁਰੂ ਦੇ ਸਚੇ ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨਾ ਮੁਕਤਿ ਪ੍ਰਾਪਤ ਨਹੀਂ ਹੋ ਸਕਦੀ, (ਭਾਵ ਇਸ ਦੁਨੀਆਂ ਸਾਗਰ ਦੁਤਰ ਤੋਂ) ਖਲਾਸੀ ਨਹੀਂ ਹੋ ਸਕਦੀ।੧।ਰਹਾਉ।

**ਭਾਵਾਰਥ** :-ਇਨ੍ਹਾਂ ਦੋ ਰਹਾਉ ਦੀਆਂ ਪੰਗਤੀਆਂ ਵਿਚ ਚਰਪਟ ਨਾਥ ਜੋਗੀ ਨੂੰ ਸੰਬੋਧਨ ਕਰਦੇ ਹੋਏ. ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ ਕਿ, ਦੇਸ਼ਾਂ ਦੇਸ਼ਾਂਤਰਾਂ ਅਤੇ ਤੀਰਥਾਂ ਤੇ ਵਉਣ ਨਾਲ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ। ਕੇਵਲ ਸਤਿਗੁਰੂ ਦੇ ਸ਼ਬਦ ਰਾਹੀਂ ਪ੍ਰਮਾਤਮਾਂ ਵਿਚ ਜੁੜੇ ਰਿਹਾਂ ਹੀ ਸੰਸਾਰ ਸਮੁੰਦਰ ਦੀਆਂ ਵਿਕਾਰ ਲਹਿਰਾਂ ਤੋਂ ਬਚਿਆ ਜਾ ਸਕਦਾ ਹੈ ਅਤੇ ਆਤਮਕ ਪਵਿਤਰਤਾ ਹਾਸਲ ਹੁੰਦੀ ਹੈ।

1. **ਕਵਨ ਤੁਮੇ ਕਿਆ ਨਾਉ ਤੁਮਾਰਾ**
   **ਕਉਨੁ ਮਾਰਗੁ ਕਉਨੁ ਸੁਆਓ ॥**
2. **ਸਾਚੁ ਕਹਉ ਅਰਦਾਸਿ ਹਮਾਰੀ**
   **ਹਉ ਸੰਤ ਜਨਾ ਬਲਿ ਜਾਓ ॥**
3. **ਕਹ ਬੈਸਹੁ ਕਹ ਰਹੀਐ ਬਾਲੇ**
   **ਕਹ ਆਵਹੁ ਕਹ ਜਾਹੋ ॥**
4. **ਨਾਨਕੁ ਬੋਲੈ ਸੁਣਿ ਬੈਰਾਗੀ**
   **ਕਿਆ ਤੁਮਾਰਾ ਰਾਹੋ ॥੨॥**

**ਪਦ ਅਰਥ**:—ਤੁਮ੍ਹੇ—ਅੱਖਰ 'ਮ' ਦੇ ਨਾਲ ਅੱਧਾ 'ਹ' ਹੈ। ਮਾਰਗੁ—ਰਸਤਾ, ਪੰਥ, ਮਤ। ਸੁਆਓ—ਮਨੋਰਥ,ਪ੍ਰਯੋਜਨ। ਕਹਉ—ਮੈਂ ਕਹਿੰਦਾ ਹਾਂ, ਮੈਂ ਜਪਦਾ ਹਾਂ। ਹਉ—ਮੈਂ। ਕਹ—ਕਿਥੇ ? ਕਿਸਦੇ ਆਸਰੇ ? ਬੈਸਹੁ—(ਤੁਸੀਂ) ਬੈਠਦੇ ਹੋ, ਸ਼ਾਂਤ ਚਿੱਤ ਹੁੰਦੇ ਹੋ। ਬਾਲੇ—ਹੇ ਬਾਲਕ ! । ਕਹ—ਕਿਥੇ ? ਨਾਨਕੁ ਬੋਲੈ—ਨਾਨਕ ਆਖਦਾ ਹੈ (ਕਿ ਜੋਗੀ ਨੇ ਪੁਛਿਆ)। ਬੈਰਾਗੀ—ਹੇ ਬੈਰਾਗੀ, ਹੇ ਵੈਰਾਗਵਾਨ,ਹੇ ਸੰਤ ਜੀ। ਸਾਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ। ਰਾਹੋ—ਰਾਹੁ, ਮਾਰਗ, ਮਤ।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੀ, ਜੋਗੀ ਵਲੋਂ ਕੁਝ ਹੋਰ ਭੀ ਤੁਹਾਥੋਂ ਪੁਛਿਆ ਗਿਆ ?

1. **ਉ**:—ਹੇ ਭਾਈ ! ਜੋਗੀ ਚਰਪਟ ਨੇ ਮੇਰੇ ਤੇ ਚਾਰ ਪ੍ਰਸ਼ਨ ਕੀਤੇ (ਉਹ ਪ੍ਰਸ਼ਨ ਸਤਿਗੁਰੂ ਜੀ ਇਸ ਦੂਜੇ ਸ਼ਬਦ ਦੀ ਪਹਿਲੀ ਪੰਗਤੀ ਵਿਚ ਦਸ ਰਹੇ ਹਨ)

**ਪ੍ਰ**:-**ਕਵਨ ਤੁਮ੍ਹੇ੧. ਕਿਆ ਨਾਉ ਤੁਮਾਰਾ੨, ਕਉਨ ਮਾਰਗੁ੩, ਕਉਨ ਸੁਆਉ੪,।** ਭਾਵ, ਤੁਸੀਂ ਕੌਣ ਹੋ ਅਰਥਾਤ ਤੁਹਾਡਾ ਸਰੂਪ ਕਿਆ ਹੈ੧, ਅਤੇ ਤੁਹਾਡਾ ਨਾਮ ਕੀ ਹੈ੨, ਅਤੇ ਤੁਹਾਡਾ ਰਸਤਾ ਕੇਹੜਾ ਹੈ੩, ਤੇ (ਸੁਆਉ) ਪ੍ਰਯੋਜਨ ਕੀ ਹੈ੪,।

2. ਉ:—**ਸਾਚੁ ਕਹਉ, ਅਰਦਾਸਿ ਹਮਾਰੀ, ਹਉ ਸੰਤ ਜਨਾ ਬਲਿ ਜਾਓ ॥** (ਉਪ੍ਰੋਕਤ ਪੰਗਤੀ ਨੰ: ੨ ਵਿਚ ਗੁਰੂ ਨਾਨਕ ਦੇਵ ਜੀ ਉੱਤਰ ਦੇਂਦੇ ਹਨ—ਹੇ ਚਰਪਟ ਜੋਗੀ ਸੁਣ ਮੈਂ-ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਹੀ ਜਪਦੇ ਰਹਿਣ ਵਾਲਾ ਹਾਂ, ੧। ਉਸੇ ਇਕ ਅਗੇ ਹੀ ਮੇਰੀ ਅਰਦਾਸ ਹੋ ਰਹੀ ਹੈ, ਭਾਵ ਸਦਾ ਅਰਦਾਸ ਕਰਦੇ ਰਹਿਣ ਅਰਦਾਸੀਆ ਮੇਰਾ ਨਾਉ ਹੈ, ੨। ਅਤੇ ਜੋ ਸੰਤਾਂ ਦਾ ਮਾਰਗ ਹੈ ਇਹੋ ਹੀ ਮੇਰਾ ਮਾਰਗ ਹੈ, ਭਾਵ ਸੰਤ ਮਾਰਗ ਹੀ ਮੇਰਾ ਮਾਰਗ, ਮੈਂ ਸੰਤਾਂ ਦੇ ਦਸੇ ਹੋਏ ਮਾਰਗ ਤੇ ਚਲਣ ਵਾਲਾ ਹਾਂ, ੩। ਅਤੇ ਸੰਤ ਜਨਾਂ ਤੋਂ ਬਲਹਾਰੇ ਜਾਂਦੇ ਰਹਿਣਾ ਇਹੋ ਹੀ ਮੇਰਾ ਪ੍ਰਯੋਜਨ ਹੈ, ੪।

3. ਬਾਣੀ:-**ਕਹ ਬੈਸਹੁ, ੧, ਕਹ ਰਹੀਐ ਬਾਲੇ, ੨, ਕਹ ਆਵਹੁ, ੩, ਕਹ ਜਾਹੋ, ੪, ॥**

4. ਨਾਨਕੁ ਬੋਲੈ, ਸੁਣਿ ਬੈਰਾਗੀ,
**ਕਿਆ ਤੁਮਾਰਾ ਰਾਹੋ** ॥੫॥੨॥

ਉਪਰਲੀਆਂ ਦੋ ਪੰਗਤੀਆਂ ਵਿਚ ਸਿਧ ਚਰਪਟ ਨਾਲ ਵਲੋਂ ਪੰਜ ਪ੍ਰਸ਼ਨ ਕੀਤੇ ਗਏ—

(ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ ਹੇ ਭਾਈਓ ! ਚਰਪਟ ਜੋਗੀ ਨੇ ਮੈਨੂੰ ਇਉਂ ਪੁਛਿਆ ਕਿ, ਹੇ ਬਾਲੇ :—

ਤੁਸੀਂ ਕਿਥੇ ਬੈਠਦੇ ਹੋ, ਭਾਵ ਸ਼ਾਂਤ ਚਿਤ ਕਿਸ ਦੇ ਆਸਰੇ ਹੋ (੧) ? ਕਿਥੇ ਰਹਿੰਦੇ ਹੋ, ਭਾਵ ਤੁਹਾਡੀ ਸੁਰਤਿ ਕਿਸ ਵਿਚ ਜੁੜਦੀ ਹੈ (੨) ? ਅਤੇ ਕਿਥੋਂ ਤੁਸੀਂ ਆਉਂਦੇ ਹੋ (੩) ? ਕਿਥੇ ਜਾਓਗੇ (੪) ? ਹੇ ਸੰਤ ! ਸੁਣ ਤੇਰਾ ਕੀ ਮਤ ਹੈ (੫) ? ॥੨॥

ਨੋਟ :—ਦੂਜੀ ਪਉੜੀ ਦੀਆਂ ਨੰ: (੩) (੪) ਪੰਗਤੀਆਂ ਵਿਚ ਕੀਤੇ ਗਏ ਪੰਜ ਪ੍ਰਸ਼ਨਾਂ ਦੇ ਉੱਤ੍ਰ ਪਉੜੀ ਨੰ: ੩ ਦੇ ਅਰੰਭ ਵਿਚੋਂ ਪੜ੍ਹੋ।

1. **ਘਟਿ ਘਟਿ ਬੈਸਿ ਨਿਰੰਤਰਿ ਰਹੀਐ
ਚਾਲਹਿ ਸਤਿਗੁਰ ਭਾਏ ॥**
2. **ਸਹਜੇ ਆਏ ਹੁਕਮਿ ਸਿਧਾਏ
ਨਾਨਕ ਸਦਾ ਰਜਾਏ ॥**
3. **ਆਸਨਿ ਬੈਸਨਿ ਥਿਰੁ ਨਾਰਾਇਣੁ
ਐਸੀ ਗੁਰਮਤਿ ਪਾਏ ॥**
4. **ਗੁਰਮੁਖਿ ਬੂਝੈ ਆਪੁ ਪਛਾਣੈ
ਸਚੇ ਸਚਿ ਸਮਾਏ ॥੩॥**

**ਪਦ ਅਰਥ** :—ਘਟਿ—ਘਟ ਵਿਚ, ਸਰੀਰ ਵਿਚ। ਘਟਿ ਘਟਿ—ਹਰੇਕ ਘਟ ਵਿਚ, ਹਰੇਕ ਸਰੀਰ ਵਿਚ, (ਭਾਵ ਹਰੇਕ ਘਟ ਵਿਚ ਵਿਆਪਕ ਪ੍ਰਭੂ ਯਾਦ ਅੰਦਰ)। ਬੈਸਿ—ਬੈਠ ਕੇ, ਟਿਕ ਕੇ। ਨਿਰੰਤਰਿ—ਨਿਰ-ਅੰਤਰਿ; ਇਕ ਰਸ, ਸਦਾ। ਅੰਤਰ-ਵਿਥ ਵਕਫ਼ਾ। ਰਹੀਐ—ਰਹੀਦਾ ਹੈ, ਸੁਰਤਿ ਜੁੜਦੀ ਹੈ। ਭਾਏ—ਭਾਉ ਵਿਚ, ਮਰਜੀ ਵਿਚ। ਸਹਜੇ—ਸੁਤੇ ਹੀ। ਹੁਕਮਿ—ਹੁਕਮ ਵਿਚ। ਸਿਧਾਏ—ਫਿਰਦੇ ਹਾਂ। ਰਜਾਏ—ਰਜਾ ਵਿਚ। ਆਸਨਿ—ਆਸਣ ਵਾਲਾ। ਬੈਸਨਿ—ਬੈਠਣ ਵਾਲਾ। ਥਿਰੁ-ਕਾਇਮ ਰਹਿਣ ਵਾਲਾ। ਬੂਝੈ—ਸਮਝ ਵਾਲਾ ਬਣਦਾ ਹੈ, ਗਿਆਨਵਾਨ ਹੁੰਦਾ ਹੈ। ਆਪੁ—ਆਪਣੇ ਆਪ ਨੂੰ।

ਨੋਟ :—ਪਉੜੀ ਨੰ: ੨ ਦੀਆਂ ਅੰਤਲੀਆਂ ਦੋ ਤੁਕਾਂ ਦੇ ਪ੍ਰਸ਼ਨ ਦਾ ਉੱਤ੍ਰ ਪਉੜੀ ਤੀਜੀ ਦੇ ਅਰੰਭ ਦੀਆਂ ਪੰਗਤੀਆਂ ਵਿਚ ਅਰੰਭ ਕਰਦੇ ਹਾਂ। **ਅਰਥ** :—

1. ਉ:—ਸਤਿਗੁਰੂ ਜੀ ਦਾ ਉੱਤਰ—ਹੇ ਚਰਪਟ ! ਸੁਣ, ਅਸੀਂ ਸਰਬ ਵਿਆਪਕ ਪ੍ਰਭੂ ਦੀ ਯਾਦ ਵਿਚ ਇਕ ਰਸ ਇਸਥਤ ਰਹਿੰਦੇ ਹਾਂ (੧) ? ਅਤੇ ਅਸੀਂ ਸਤਿਗੁਰੂ ਦੀ ਆਗਿਆ ਅਨੁਸਾਰ ਹੀ ਚਲਦੇ ਹਾਂ, ਭਾਵ ਸਤਿਗੁਰੂ ਦੀ ਮਰਜੀ ਵਿਚ ਚਲਦੇ ਹਾਂ।੨।
2. ਹੇ ਚਰਪਟ ! ਅਸੀਂ ਸਹਿਜੇ ਹੀ (ਉਸ ਦੇ) ਹੁਕਮ ਵਿਚ ਆਏ ਹਾਂ (੩) ਅਤੇ ਹੁਕਮ ਵਿਚ ਹੀ (ਸਿਧਾਏ) ਚਲੇ ਜਾਵਾਂਗੇ।੪। ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਚਰਪਟ ਨਾਥ ! (ਅਸੀਂ) ਸਰਬ ਕਾਲ ਪ੍ਰਮੇਸ਼ਰ ਦੀ (ਰਜਾਇ) ਆਗਿਆ ਵਿਚ ਹੀ ਚਲਦੇ ਹਾਂ, (੫)।

ਪ੍ਰ:—ਹੇ ਬਾਲੇ ! ਤੂੰ ਪੱਕੇ ਆਸਣ ਤੇ ਸਦਾ ਕਾਇਮ ਰਹਿਣ ਵਾਲਾ ਕਿਸ ਨੂੰ ਮੰਨਦਾ ਹੈਂ ?

3. ਉ:—ਹੇ ਜੋਗੀ ! ਪੱਕੇ ਆਸਣ ਵਾਲਾ, (ਸਦਾ) ਟਿਕੇ ਰਹਿਣ ਵਾਲਾ ਤੇ ਕਾਇਮ ਰਹਿਣ ਵਾਲਾ ਪ੍ਰਭੂ ਆਪ ਹੀ ਹੈ, ਅਸੀਂ ਤਾਂ ਗੁਰੂ ਤੋਂ ਇਹੋ ਹੀ ਗੁਰਮਤਿ ਪਾਈ ਹੈ।

ਪ੍ਰ:—ਹੇ ਬਾਲੇ ! ਤੁਸੀਂ ਗਿਆਨ ਦੀ ਪ੍ਰਾਪਤੀ ਦਾ ਸਾਧਨ ਕਿਹੜਾ ਮੰਨਦੇ ਹੋ ?

4. ਉ:—ਹੇ ਜੋਗੀ ! ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਮਨੁਖ ਗਿਆਨਵਾਨ ਹੋ ਜਾਂਦਾ ਹੈ ਤੇ ਆਪਣੇ ਆਪ ਦੀ ਪਛਾਣ ਕਰ ਲੈਂਦਾ, ਅਤੇ ਸਦਾ ਹੀ ਸੱਚੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ, (ਇਸ ਲਈ, ਹੇ ਚਰਪਟ ਨਾਥ ! ਤੂੰ ਭੀ ਗੁਰਮਤਿ ਨੂੰ ਅੰਗੀਕਾਰ ਕਰ ਕੇ ਆਪਣੇ ਆਪ ਦੀ ਪਛਾਣ ਕਰ)।੩।

**ਭਾਵਾਰਥ** :—ਅੰਕ ਦੋ ਅਤੇ ਤਿੰਨ ਵਿਚ ਸਤਿਗੁਰੂ ਜੀ ਚਰਪਟ ਨਾਥ ਜੋਗੀ ਨੂੰ ਇਨ੍ਹਾਂ ਪ੍ਰਸ਼ਨਾਂ (ਤੁਹਾਡਾ ਕੀ ਮਤ ਹੈ ? ਤੇ ਉਸ ਦਾ ਕੀ ਮਨੋਰਥ ਹੈ ?) ਦਾ ਉੱਤ੍ਰ ਦੇਂਦੇ ਹਨ, ਕਿ, ਮੇਰਾ ਮਤ ਹੈ, ਸਤਸੰਗ' ਦਾ ਆਸਰਾ ਲੈਕੇ ਪ੍ਰਭੂ ਦਾ ਸਿਮਰਨ ਕਰਨਾ' ਮਨੁਖ ਦੀ ਸਭ ਤੋਂ ਵਡੀ ਸਿਆਣਪ ਇਹੋ ਹੀ ਹੈ ਕਿ ਗੁਰੂ ਦੇ ਦਸੇ ਹੋਏ ਰਾਹ ਤੇ ਤੁਰ ਕੇ ਆਪਣੇ ਆਪ ਨੂੰ ਪਛਾਣੇ ਅਤੇ ਪ੍ਰਭੂ ਚਰਨਾਂ ਵਿਚ ਜੁੜਿਆ ਰਹੇ।

1. **ਦੁਨੀਆ ਸਾਗਰੁ ਦੁਤਰੁ ਕਹੀਐ
ਕਿਉ ਕਰਿ ਪਾਈਐ ਪਾਰੋ ॥**

**2. ਚਰਪਟੁ ਬੋਲੈ ਅਉਧੂ ਨਾਨਕ**
**ਦੇਹੁ ਸਚਾ ਬੀਚਾਰੋ ॥**
**3. ਆਪੇ ਆਖੈ ਆਪੇ ਸਮਝੈ**
**ਤਿਸੁ ਕਿਆ ਉਤਰੁ ਦੀਜੈ ॥**
**4. ਸਾਚੁ ਕਹਹੁ ਤੁਮ ਪਾਰਗਰਾਮੀ**
**ਤੁਝੁ ਕਿਆ ਬੈਸਣੁ ਦੀਜੈ ॥੪॥**

**ਪਦ ਅਰਥ** :—ਦੁੱਤਰੁ—ਦੁਤਰ, ਦੁਸ ਤਰ, ਜਿਸ ਨੂੰ ਤਰਨਾਂ ਅਉਖਾ ਹੈ। ਕਿਉ ਕਰਿ—ਕਿਵੇਂ ? ਕਿਸ ਤਰ੍ਹਾਂ ?। ਪਾਰੋ—ਪਾਰਲਾ ਕੰਢਾ । ਨਾਨਕ—ਹੇ ਨਾਨਕ । ਅਉਧੂ—ਵਿਰਕਤ। ਸਾਚੁ ਕਹਹੁ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜਪੋ । ਪਾਰਗਰਾਮੀ—(ਸੰਸਾਰ ਸਮੁੰਦ੍ਰ ਤੋਂ) ਪਾਰ ਲੰਘਣ ਵਾਲਾ। ਬੈਸਣੁ—(ਸੰ: ਵਯਸਨ) ਉਕਾਈ, ਨੁਕਸ। ਵਯਸਨ ਪ੍ਰਹਾਰੀ (ਸੰ: ਵਯਸਨ ਪ੍ਰਹਾਰਿਨ)—ਉਹ ਜੋ ਚਰਚਾ ਵਿਚ ਆਪਣੇ ਵਿਰੋਧੀ ਦੇ ਕਿਸੇ ਉਕਾਈ ਤੇ ਚੋਟ ਮਾਰਦਾ ਹੈ। ਬੈਜਣ-ਉਤਰ, ਬਹਿਣ ਨਹੀਂ ਦੇਣਾ ਚਾਹੀਦਾ।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੀ ਇਸ ਜੋਗੀ ਵਲੋਂ ਕੋਈ ਹੋਰ ਭੀ ਪ੍ਰਸ਼ਨ ਕੀਤਾ ਗਿਆ ?

1. **ਉ**:—ਹੇ ਭਾਈ ! ਫਿਰ ਮੈਨੂੰ ਚਰਪਟ ਨਾਥ ਜੋਗੀ ਨੇ ਆਖਿਆ ਕਿ, ਹੇ ਬਾਲੇ ! ਇਹ ਜਗਤ ਇਕ ਐਸਾ ਸਮੁੰਦਰ ਕਿਹਾ ਜਾਂਦਾ ਹੈ, ਜਿਸ ਨੂੰ ਤਰਨਾਂ (ਬੜਾ ਹੀ) ਔਖਾ ਹੈ।
2. ਹੇ ਫਕੀਰ ਨਾਨਕ ! ਠੀਕ ਵੀਚਾਰ ਦਸ ਕਿ, ਇਸ ਸੰਸਾਰ ਸਮੁੰਦਰ ਦਾ ਪਾਰਲਾ ਕੰਢਾ ਕਿਵੇਂ ਲਭ ਸਕਦਾ ਹੈ।

**ਪ੍ਰ**:—ਕਿਉਂ ਜੀ ! ਆਪ ਜੀ ਵਲੋਂ ਕੀ ਉੱਤ੍ਰ ਦਿਤਾ ਗਿਆ।

3. **ਉ**:—ਹੇ ਭਾਈਓ ! ਉੱਤਰ ਵਿਚ ਮੈਂ ਇਹੋ ਹੀ ਆਖਿਆ ਕਿ, ਹੇ ਚਰਪਟ ! ਜੋ ਮਨੁਖ ਜੋ ਕੁਝ ਆਪ ਆਖਦਾ ਹੈ ਤੇ ਆਪ ਹੀ (ਉਸ ਨੂੰ) ਸਮਝਦਾ (ਭੀ) ਹੈ, ਉਸ ਨੂੰ (ਉਸ ਦੇ ਪ੍ਰਸ਼ਨ ਦਾ) ਉੱਤਰ ਦੇਣ ਦੀ ਲੋੜ ਨਹੀਂ ਹੁੰਦੀ, ਇਸ ਵਾਸਤੇ,ਹੇ ਚਰਪਟ ! ਤੇਰੇ (ਪ੍ਰਸ਼ਨ) ਵਿਚ ਕੋਈ ਭੀ ਉਕਾਈ ਲੱਭਣ ਦੀ ਲੋੜ ਨਹੀਂ।

**ਪ੍ਰ**:—ਜੋਗੀ ਨੇ ਫਿਰ ਕਿਹਾ ਕਿ, ਹੇ ਨਾਨਕ ! ਮੈਂ ਤੁਹਾਡੀ ਰਸਨਾ ਦੁਆਰੇ ਸੁਨਣਾ ਚਾਹੁੰਦਾ ਹਾਂ ਕਿ, ਸੰਸਾਰ ਸਾਗਰ ਤੋਂ ਪਾਰ ਕਿਵੇਂ ਲੰਘ ਸਕਾਂਗੇ ?

4. **ਉ**:—ਤਾਂ ਆਪ ਜੀ ਵਲੋਂ ਇਉਂ ਉੱਤਰ ਹੋਇਆ ਕਿ, ਹੇ ਜੋਗੀ ! ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜਦੋਂ ਤਾਂ ਤੁਸੀਂ ਇਸ ਸੰਸਾਰ ਸਾਗਰ ਤੋਂ ਜੋ ਤਰਨਾ ਔਖਾ ਹੈ, ਸਹਿਜੇ ਹੀ ਤਰ ਜਾਓਗੇ।੪।

**ਭਾਵਾਰਥ** :—(੪) ਇਸ ਚੌਥੀ ਪਉੜੀ ਵਿਚ ਰਟਪਟ ਨਾਥ ਜੋਗੀ ਦਾ ਪ੍ਰਸ਼ਨ ਹੈ ਕਿ ਇਹ ਸੰਸਾਰ ਇਕ ਐਸਾ ਅਥਾਹ ਸਮੁੰਦਰ ਹੈ ਜਿਸ ਤੋਂ ਪਾਰ ਲੰਘਣਾ ਬੜਾ ਹੀ ਔਖਾ ਹੈ, ਪਰ ਤੁਹਾਡੇ ਮਤਿ ਵਿਚ ਇਸ ਤੋਂ ਪਾਰ ਲੰਘਣ ਦਾ ਕੀ ਤਰੀਕਾ ਹੈ, ਇਸ ਦਾ ਉੱਤਰ ਪੰਜਵੀਂ ਪਉੜੀ ਵਿਚ ਦਿਤਾ ਗਿਆ ਹੈ।

**1. ਜੈਸੇ ਜਲ ਮਹਿ ਕਮਲੁ ਨਿਰਾਲਮੁ**
**ਮੁਰਗਾਈ ਨੈ ਸਾਣੇ ॥**
**2. ਸੁਰਤਿ ਸਬਦਿ ਭਵ ਸਾਗਰੁ ਤਰੀਐ**
**ਨਾਨਕ ਨਾਮੁ ਵਖਾਣੇ ॥**
**3. ਰਹਹਿ ਇਕਾਂਤਿ ਏਕੋ ਮਨਿ ਵਸਿਆ**
**ਆਸਾ ਮਾਹਿ ਨਿਰਾਸੋ ॥**
**4. ਅਗਮੁ ਅਗੋਚਰੁ ਦੇਖਿ ਦਿਖਾਏ**
**ਨਾਨਕੁ ਤਾਕਾ ਦਾਸੋ ॥੫॥**

**ਪਦ ਅਰਥ** :—ਨਿਰਾਲਮੁ+ਨਿਰਾਲੰਭ, (ਨਿਰ+ਆਲੰਭ) ਨਿਰ ਆਸਰਾ, ਨਿਰਾਲਾ, (ਨਿਰ+ਅਲਯ) ਵਖਰਾ। ਨੈ—ਨਦੀ ਵਿਚ । ਸਾਣੇ-ਜਿਵੇਂ । ਸਬਦਿ—ਸ਼ਬਦ ਵਿਚ। ਵਖਾਣੇ—ਵਖਾਣਿ, ਵਖਾਣ ਕੇ, ਜਪ ਕੇ । ਅਗਮੁ—ਅ-ਗਮ, ਜਿਸ ਤਕ ਜਾਇਆ ਨਾ ਜਾ ਸਕੇ (ਗਮ—ਜਾਣਾ)। ਅਗੋਚਰ—ਅ-ਗੋ-ਚਰ (ਆ-ਨਹੀਂ । ਗੋ—ਗਿਆਨ ਇੰਦ੍ਰੇ । ਚਰ—ਅਪੜਨਾ) ਜਿਸ ਵਿਚ ਗਿਆਨ ਇੰਦ੍ਰਿਆਂ ਦੀ ਪਹੁੰਚ ਨਾ ਹੋ ਸਕੇ।

**ਅਰਥ** :—

**ਪ੍ਰ**:—ਸ੍ਰੀ ਜੀਉ ! ਚਰਪਟ ਨਾਥ ਵਲੋਂ ਹੋਰ ਕੀ ਪ੍ਰਸ਼ਨ ਕੀਤਾ ਗਿਆ ਸੀ ? ਇਹੋ ਕਿ, ਹੇ ਨਾਨਕ ! ਤੁਸੀਂ ਇਸ ਸੰਸਾਰ ਸਾਗਰ ਤੋਂ ਤਰਨ ਲਈ ਸਹੀ ਸਾਧਨ ਕਿਹੜਾ ਮੰਨਦੇ ਹੋ ?

(ਨੋਟ:-ਇਸ ਪੰਜਵੀਂ ਸਾਰੀ ਹੀ ਪਉੜੀ ਵਿਚ ਉੱਤਰ ਚਲ ਰਹੇ ਹਨ)।

1. **ਉ**:—ਹੇ ਭਾਈ ! ਮੈਂ ਆਖਿਆ ਕਿ, ਹੇ ਜੋਗੀ ! ਸੁਣ, ਜਿਵੇਂ ਪਾਣੀ ਵਿਚ (ਉਗਿਆ ਹੋਇਆ) ਕੌਲ ਫੁਲ (ਪਾਣੀ ਨਾਲੋਂ) ਨਿਰਾਲਾ ਰਹਿੰਦਾ ਹੈ ਅਤੇ ਜਿਵੇਂ ਨਦੀ ਵਿਚ ਤਰਦੀ ਮੁਰਗਾਈ, ਭਾਵ, ਉਸ ਦੇ ਖੰਭ ਪਾਣੀ ਨਾਲ ਨਹੀਂ ਭਿੱਜਦੇ।
2. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ ! (ਇਸੇ ਤਰ੍ਹਾਂ) ਗੁਰੂ ਦੇ ਸ਼ਬਦ ਵਿਚ ਸੁਰਤਿ (ਜੋੜ ਕੇ) ਨਾਮ ਜਪਦਿਆਂ ਸੰਸਾਰ ਸਾਗਰ ਨੂੰ ਤਰ ਸਕੀਦਾ ਹੈ।

**ਪ੍ਰ**:—ਕਿਉਂ ਜੀ ! ਕੀ, ਅਜਿਹੇ ਮਨੁਖ ਸੰਸਾਰ ਤੋਂ ਵਖਰੇ ਹੋ ਬੈਠਦੇ ਹਨ ?

3. **ਉ**—ਹੇ ਜੋਗੀ ! ਜੋ ਮਨੁਖ ਸੰਸਾਰ ਦੀਆਂ ਆਸਾਂ ਵਲੋਂ ਨਿਰਾਸ ਹੋ ਰਹਿੰਦੇ ਹਨ ਅਤੇ ਜਿਨ੍ਹਾਂ ਦੇ ਮਨ ਵਿਚ ਕੇਵਲ ਇਕ ਪ੍ਰਭੂ ਹੀ ਵਸਦਾ ਹੈ (ਉਹ ਸੰਸਾਰ ਵਿਚ ਰਹਿੰਦੇ ਹੋਏ ਭੀ ਸੰਸਾਰ ਤੋਂ ਲਾਂਭੇ) ਭਾਵ, ਇਕਾਂਤ ਵਿਚ ਵਸਦੇ ਹਨ।

**ਪ੍ਰ**:—ਹੇ ਬਾਲੇ ! ਉਨ੍ਹਾਂ ਨੂੰ ਆਖਰ ਫਲ ਕੀ ਹਾਸਲ ਹੁੰਦਾ ਹੈ ?

4. **ਉ**:—ਹੇ ਜੋਗੀ ! ਅਜਿਹੇ ਨਿਰਲੇਪ ਜੀਵਨ ਵਾਲਾ ਜੋ ਮਨੁੱਖ

ਹੈ, ਉਹ ਆਪ ਉਸ ਅਗਮ ਅਗੋਚਰ ਪ੍ਰਭੂ ਦਾ ਦਰਸ਼ਨ ਕਰਕੇ, ਹੋਰਨਾਂ ਨੂੰ ਭੀ ਦਰਸ਼ਨ ਕਰਾਉਣ ਦੀ ਸਮਰੱਥਾ ਰਖਦਾ ਹੈ, ਕਹਿੰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਜੋਗੀ ! ਮੇਰੇ ਮਨ ਵਿਚ ਤਾਂ ਉਸਦਾ ਬੜਾ ਹੀ ਸਤਿਕਾਰ ਹੈ, ਮੈਂ ਉਸ ਦੇ ਲਈ ਆਪਣੇ ਅੰਦਰ ਸਦਾ ਹੀ ਦਾਸਾ ਭਾਵ ਰਖਦਾ ਹਾਂ ।੫।

**ਭਾਵਾਰਥ** :–ਇਸ ਪੰਜਵੀਂ ਪਉੜੀ ਵਿਚ ਜੋਗੀ ਨੂੰ ਗੁਰੂ ਨਾਨਕ ਦੇਵ ਜੀ ਉੱਤਰ ਦੇਂਦੇ ਹਨ ਕਿ, ਜੋ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਇਕ ਪ੍ਰਮੇਸਰ ਨੂੰ ਆਪਣੇ ਮਨ ਵਿਚ ਵਸਾਈ ਰਖਦਾ ਹੈ, ਉਹ ਦੁਨਿਆਵੀ ਆਸਾਂ ਦੇ ਜਾਲ ਤੋਂ ਵਖਰਾ ਹੀ ਰਹਿੰਦਾ ਹੈ, ਉਹ ਜਗਤ ਵਿਚ ਕਿਰਤ ਕਾਰ ਕਰਦਾ ਹੋਇਆ ਭੀ ਇਸੇ ਤਰ੍ਹਾਂ ਨਿਰਲੇਪ ਰਹਿੰਦਾ ਹੈ ਜਿਵੇਂ ਪਾਣੀ ਵਿਚ ਕੌਲ ਫੁੱਲ ਨਹੀਂ ਭਿੱਜਦਾ ਅਤੇ ਜਿਵੇਂ ਮੁਰਗਾਈ ਦੇ ਖੰਭ ਨਹੀਂ ਭਿੱਜਦੇ। ਗੁਰੂ ਜੀ ਜੋਗੀਆਂ ਨੂੰ ਅਸਲ ਤਿਆਗ ਦਸ ਰਹੇ ਹਨ ਕਿ, ਸੰਸਾਰ ਵਿਚ ਰਹਿੰਦੇ ਹੋਏ ਭੀ ਤਿਆਗੀ ਹੋਵੋ,ਆਪਣੀ ਸੁਰਤਿ ਨੂੰ ਸ਼ਬਦ ਵਿਚ ਜੋੜਕੇ ਹੀ ਸੰਸਾਰ ਸਾਗਰ ਤੋਂ ਤਰੀਦਾ ਹੈ।

**1. ਸੁਣਿ ਸੁਆਮੀ ਅਰਦਾਸਿ ਹਮਾਰੀ**
**ਪੂਛਉ ਸਾਚੁ ਬੀਚਾਰੋ ॥**
**2. ਰੋਸੁ ਨ ਕੀਜੈ ਉਤਰੁ ਦੀਜੈ**
**ਕਿਉ ਪਾਈਐ ਗੁਰ ਦੁਆਰੋ ॥**
**3. ਇਹੁ ਮਨੁ ਚਲਤਉ ਸਚ ਘਰ ਬੈਸੈ**
**ਨਾਨਕ ਨਾਮੁ ਅਧਾਰੋ ॥**
**4. ਆਪੇ ਮੇਲਿ ਮਿਲਾਏ ਕਰਤਾ**
**ਲਾਗੈ ਸਾਚਿ ਪਿਆਰੋ ॥੬॥**

**ਪਦ ਅਰਥ** :–ਸਾਚੁ-ਸਹੀ, ਠੀਕ। ਰੋਸੁ–ਗੁੱਸਾ। ਗੁਰਦੁਆਰੋ–ਗੁਰੂ ਦਾ ਦਰ। ਚਲਤਉ -ਚੰਚਲ। ਸਚ ਘਰਿ– ਸਚੇ ਦੇ ਘਰ ਵਿਚ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਯਾਦ ਵਿਚ। ਅਧਾਰੋ–ਆਸਰਾ। ਸਾਚਿ–ਸਚੇ ਪ੍ਰਭੂ ਵਿਚ।

**ਅਰਥ** :–

ਪ੍ਰ:–ਹੇ ਭਾਈ ! ਫਿਰ ਮੈਥੋਂ ਚਰਪਟ ਨੇ ਇਉਂ ਪੁਛਿਆ ਕਿ, ਹੇ ਸੁਆਮੀ ! ਮੇਰੀ

1. ਉ:–ਬੇਨਤੀ ਸੁਣੋ. ਮੈਂ ਸਹੀ ਵੀਚਾਰ ਪੁਛਦਾ ਹਾਂ, ਪਰ ਆਪ ਜੀ ਨੇ।
2. ਗੁੱਸਾ ਨਾ ਕਰਨਾ: ਉੱਤਰ ਦੇਣਾ ਕਿ ਗੁਰੂ ਦਾ ਦਰ ਕਿਵੇਂ ਪ੍ਰਾਪਤ ਹੁੰਦਾ ਹੈ ? (ਭਾਵ ਕਿਵੇਂ ਪਤਾ ਲਗੇ ਕਿ ਗੁਰੂ ਦਾ ਦਰ ਪ੍ਰਾਪਤ ਹੋ ਗਿਆ ਹੈ) ?
3. ਹੇ ਜੋਗੀ ! ਜਦੋਂ ਸੱਚ ਮੁੱਚ ਗੁਰੂ ਦਾ ਦਰ ਪ੍ਰਾਪਤ ਹੋ ਜਾਂਦਾ ਹੈ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ, ਤਾਂ ਇਹ ਚੰਚਲ ਮਨ ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, (ਪ੍ਰਭੂ ਦਾ) ਨਾਮ (ਜ਼ਿੰਦਗੀ ਦਾ) ਆਸਰਾ ਹੋ ਜਾਂਦਾ ਹੈ।
4. ਪਰ, ਹੇ ਜੋਗੀ ! ਇਹੋ ਜਿਹਾ ਪਿਆਰ ਸਚੇ ਪ੍ਰਭੂ ਵਿਚ (ਤਦੋਂ ਹੀ) ਲਗਦਾ ਹੈ, (ਜਦੋਂ) ਕਰਤਾਰ ਆਪ ਹੀ (ਜੀਵ ਨੂੰ) ਆਪਣੀ ਯਾਦ ਵਿਚ ਜੋੜ ਲੈਂਦਾ ਹੈ।੬।

**ਭਾਵਾਰਥ** :–ਇਸ ਛੇਵੀਂ ਪਉੜੀ ਵਿਚ ਚਰਪਟ ਦਾ ਪ੍ਰਸ਼ਨ ਹੈ ਕਿ, ਇਹ ਕਿਵੇਂ ਪਤਾ ਲਗੇ ਕਿ, ਗੁਰੂ ਦਾ ਦਰ ਲਭ ਪਿਆ ਹੈ ? ਤਾਂ ਉੱਤਰ ਵਿਚ ਗੁਰੂ ਜੀ ਫੁਰਮਾਨ ਕਰਦੇ ਹਨ ਕਿ, ਹੇ ਜੋਗੀ ! ਗੁਰੂ ਦੇ ਮਿਲਣ ਦੀ ਇਹੋ ਹੀ ਨਿਸ਼ਾਨੀ ਹੈ ਕਿ ਚੰਚਲ ਮਨ ਚੰਚਲਤਾ ਛੱਡ ਕੇ ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਪ੍ਰਭੂ ਦਾ ਨਾਮ ਹੀ ਮਨੁਖ ਦੀ ਜ਼ਿੰਦਗੀ ਦਾ ਆਸਰਾ ਬਣ ਜਾਂਦਾ ਹੈ, ਪਰ, ਉਂਝ ਇਹ ਪ੍ਰਾਪਤੀ ਅਕਾਲ ਪੁਰਖ ਦੀ ਮੇਹਰ ਨਾਲ ਹੀ ਹੁੰਦੀ ਹੈ।

**1. ਹਾਟੀ ਬਾਟੀ ਰਹਹਿ ਨਿਰਾਲੇ**
**ਰੂਖਿ ਬਿਰਖਿ ਉਦਿਆਨੇ ॥**
**2. ਕੰਦ ਮੂਲੁ ਅਹਾਰੋ ਖਾਈਐ**
**ਅਉਧੂ ਬੋਲੈ ਗਿਆਨੇ ॥**
**3. ਤੀਰਥਿ ਨਾਈਐ ਸੁਖੁ ਫਲੁ ਪਾਈਐ**
**ਮੈਲੁ ਨ ਲਾਗੈ ਕਾਈ॥**
**4. ਗੋਰਖ ਪੂਤੁ ਲੋਹਾਰੀਪਾ ਬੋਲੈ**
**ਜੋਗ ਜੁਗਤਿ ਬਿਧਿ ਸਾਈ ।੭॥**

**ਪਦ ਅਰਥ**:–ਹਾਟੀ–ਮੇਲਾ, ਮੰਡੀ, ਦੁਕਾਨ। ਰੂਖਿ– ਰੁੱਖ ਹੇਠ। ਬਿਰਖਿ–ਬਿਰਖ ਹੇਠ। ਉਦਿਆਨੇ–ਜੰਗਲ ਵਿਚ। ਕੰਦ–ਧਰਤੀ ਦੇ ਅੰਦਰ ਉਗਣ ਵਾਲੀਆਂ ਗਾਜਰ, ਮੂਲੀ ਵਰਗੀਆਂ ਸਬਜ਼ੀਆਂ। ਕੰਦ ਮੂਲ–ਮੂਲੀ। ਅਹਾਰੋ–ਖੁਰਾਕ। ਅਉਧੂ–ਵਿਰਕਤ, ਜੋਗੀ। ਬੋਲੈ–(ਭਾਵ) ਬੋਲਿਆ। ਤੀਰਥਿ–ਤੀਰਥ ਉਤੇ। ਗੋਰਖ ਪੂਤ–ਗੋਰਖ ਨਾਥ ਦਾ ਚੇਲਾ। ਸਾਈ–ਇਹੀ।

**ਅਰਥ** :–

ਪ੍ਰ:–ਸ੍ਰੀ ਜੀਉ ! ਕੀ ਕਿਸੇ ਜੋਗੀ ਨੇ ਆਪ ਜੀ ਨੂੰ ਆਪਣਾ ਮਤ ਨਹੀਂ ਦਰਸਾਇਆ, ਜਿਸ ਰਾਹੀਂ ਕਿ, ਉਹ ਆਪ ਨੂੰ ਸੁਖ ਪ੍ਰਾਪਤ ਹੋਣ ਦਾ ਨਿਸਚਾ ਰਖਦੇ ਹਨ ?

1. ਉ:–ਹੇ ਭਾਈ ! ਉਨ੍ਹਾਂ ਜੋਗੀਆਂ ਵਿਚੋਂ ਇਕ ਲੋਹਾਰੀਪਾ ਨਾਮ ਦੇ ਜੋਗੀ ਨੇ ਮੈਨੂੰ ਆਪਣਾ ਜੋਗ ਦਾ ਗਿਆਨ ਮਾਰਗ ਇਉਂ ਦਸਿਆ ਕਿ, ਹੇ ਬਾਲਕੇ ! ਅਸੀਂ ਦੁਨੀਆਂ ਦੇ ਮੇਲਿਆਂ, ਮਸਾਧਿਆਂ (ਭਾਵ ਸੰਸਾਰਕ ਝਮੇਲਿਆਂ) ਤੋਂ ਵਖਰੇ ਜੰਗਲ ਵਿਚ ਕਿਸੇ ਰੁੱਖ ਬਿਰਖ ਹੇਠ ਰਹਿੰਦੇ ਹਾਂ।
2. ਅਤੇ ਗਾਜਰ, ਮੂਲੀ (ਖਾ ਕੇ) ਗੁਜ਼ਾਰਾ ਕਰਦੇ ਹਾਂ ਅਤੇ ਜੋਗੀ ਸਾਨੂੰ ਗਿਆਨ ਦੀਆਂ ਗੱਲਾਂ ਦਸਦਾ ਹੈ।
3. ਅਸੀਂ ਤੀਰਥਾਂ ਤੇ ਇਸ਼ਨਾਨ ਕਰਦੇ ਹਾਂ ਅਤੇ ਇਸ ਦਾ ਫਲ ਸਾਨੂੰ ਸੁਖ ਮਿਲਦਾ ਹੈ ਅਤੇ ਇਸ ਤਰ੍ਹਾਂ (ਮਨ ਨੂੰ) ਕੋਈ ਮੈਲ (ਭੀ) ਨਹੀਂ ਲਗਦੀ।

4. (ਹੇ ਭਾਈਓ !) ਗੋਰਖ ਨਾਥ ਦਾ ਚੇਲਾ ਲੋਹਾਰੀਪਾ (ਮੈਨੂੰ ਇਉਂ) ਬੋਲਿਆ (ਕਿ, ਹੇ ਬਾਲਕੇ !) ਇਹੀ ਹੈ ਜੋਗ ਦੀ ਜੁਗਤੀ, ਜੋਗ ਦੀ ਵਿਧੀ ।੭।

**ਭਾਵਾਰਥ** :-ਉਪ੍ਰੋਕਤ ਸਤਵੀਂ ਪਉੜੀ ਵਿਚ ਸੰਸਾਰ ਸਮੁੰਦਰ ਤੋਂ ਅਛੋਹ ਰਹਿਣ ਲਈ ਲੋਹਾਰੀਪਾ ਜੋਗੀ ਨੇ ਜੋਗ ਮਤ ਦੀ ਵਿਧੀ ਇਉਂ ਦਸੀ ਕਿ, ਦੁਨੀਆਂ ਦੇ ਧੰਧਿਆਂ ਤੋਂ ਵਖਰੇ ਰਹਿਨਾ, ਘਰ ਬਾਰ ਛੱਡ ਕੇ ਰੁੱਖਾਂ ਹੇਠ ਟਿਕਣਾ ਤੇ ਕੰਦ ਮੂਲ ਖਾ ਕੇ ਗੁਜ਼ਾਰਾ ਕਰਨਾ ਅਤੇ ਤੀਰਥਾਂ ਦਾ ਇਸ਼ਨਾਨ ਕਰਨਾ. ਇਸ ਤਰ੍ਹਾਂ ਮਨ ਨੂੰ ਵਿਕ ਰਾਂ ਦੀ ਮੈਲ ਨਹੀਂ ਲਗਦੀ ਤੇ ਮਨ ਇਉਂ ਸੁਖੀ ਰਹਿੰਦਾ ਹੈ।

**ਪ੍ਰ**:-ਸ੍ਰੀ ਜੀਉ ! ਇਸ ਦੇ ਉੱਤਰ ਵਿਚ ਆਪ ਜੀ ਨੇ ਕੀ ਇਸ ਜੋਗੀ ਨੂੰ ਉਪਦੇਸ਼ ਦਿਤਾ ?

**ਉ**:-ਹੇ ਭਾਈ ! ਇਸ ਜੋਗੀ ਪ੍ਰਤੀ ਮੈਂ ਗੁਰਮਤਿ ਦੇ ਸਿਧਾਂਤ ਨੂੰ ਇਉਂ ਪ੍ਰਗਟਾਇਆ ਕਿ, ਹੇ ਜੋਗੀ ! ਗੁਰਮਤਿ ਦਾ ਸਹੀ ਇਹੋ ਵੀਚਾਰ ਹੈ।

1. **ਹਾਟੀ ਬਾਟੀ ਨੀਦ ਨ ਆਵੈ**
   **ਪਰ ਘਰਿ ਚਿਤੁ ਨ ਡੁੋਲਾਈ ॥**
2. **ਬਿਨੁ ਨਾਵੈ ਮਨੁ ਟੇਕ ਨ ਟਿਕਈ**
   **ਨਾਨਕ ਭੂਖ ਨ ਜਾਈ ॥**
3. **ਹਾਟੁ ਪਟਣੁ ਘਰੁ ਗੁਰੂ ਦਿਖਾਇਆ**
   **ਸਹਜੇ ਸਚੁ ਵਾਪਾਰੋ ॥**
4. **ਖੰਡਿਤ ਨਿਦ੍ਰਾ ਅਲਪ ਅਹਾਰੰ**
   **ਨਾਨਕ ਤਤੁ ਬੀਚਾਰੋ ॥੮॥**

**ਪਦ ਅਰਥ** :-ਡੋਲਾਈ-ਅੱਖਰ 'ਡ' ਦੇ ਨਾਲ ਦੋ 'ਲਗਾਂ' ਹਨ, ( ੋ ) ਅਤੇ ( ੁ ) ਲਫਜ ਦੀ ਅਸਲ 'ਲਗ' ( ੋ ) ਹੈ, ਪਰ ਇਥੇ ਛੰਦ ਦੀ ਚਾਲ ਨੂੰ ਪੂਰਾ ਰਖਣ ਲਈ ( ੁ ) ਪੜ੍ਹਨਾ ਹੈ। ਭੂਖ-ਤ੍ਰਿਸ਼ਨਾ, ਲਾਲਚ। ਹਾਟੁ-ਅਸਲੀ ਵਪਾਰ 'ਨਾਮ' ਵਿਹਾਝਣ ਵਾਸਤੇ ਦੁਕਾਨ। ਪਟਣੁ-ਸ਼ਹਿਰ। ਸਹਜੇ-ਸਹਜਿ, ਸਹਜ ਅਵਸਥਾ ਵਿਚ ਟਿਕਕੇ, ਅਡੋਲ ਰਹਿਕੇ। ਖੰਡਿਤ-ਘਟ ਕੀਤੀ ਹੋਈ। ਅਲਪ-ਥੋੜ੍ਹਾ।

**ਅਰਥ** :-

**ਪ੍ਰ**-ਹੇ ਜੋਗੀ ! ਗੁਰਮਤਿ ਦਾ ਸਿਧਾਂਤ ਤਾਂ ਇਹੋ ਹੈ ਕਿ ਦੁਨੀਆਂ ਦੇ ਧੰਧਿਆਂ ਵਿਚ ਰਹਿੰਦਿਆਂ ਮਨੁਖ ਨੂੰ ਨੀਂਦ ਨਾ ਆਵੇ, (ਭਾਵ ਸੰਸਾਰਕ ਧੰਧਿਆਂ ਵਿਚ ਹੀ ਨਾ ਗਰਕ ਹੋਇਆ ਰਹੇ ਅਤੇ ਪਰਾਏ ਘਰ ਵਿਚ ਮਨ ਨੂੰ ਡੋਲਣ ਨਾ ਦੇਵੇ, ਅਰਥਾਤ ਘਰਾਂ ਵਿਚ ਭੀ ਰਹੇ, ਰਸਤੇ ਵਿਚ ਭੀ ਚਲਦਾ ਰਹੇ, ਪਰ ਅਵਿਦਿਆ ਰੂਪ ਨੀਂਦ ਨਾ ਆਵੇ ਅਤੇ ਨਾ ਹੀ ਪਰਾਈ ਇਸਤ੍ਰੀ ਵਿਚ ਚਿਤ ਨੂੰ ਡੁਲਾਇਮਾਨ ਕਰੇ।

2. ਹੇ ਜੋਗੀ ! ਪ੍ਰਭੂ ਦੇ ਨਾਮ ਤੋਂ ਬਿਨਾ ਮਨ ਟਿਕ ਕੇ ਨਹੀਂ ਰਹਿ ਸਕਦਾ, (ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ ! (ਮਾਇਆ ਦੀ) ਤ੍ਰਿਸ਼ਨਾ ਭੀ ਨਹੀਂ ਹਟਦੀ, ਭਾਵ ਦੂਰ ਨਹੀਂ ਹੁੰਦੀ।

**ਪ੍ਰ**:-ਹੇ ਬਾਲੇ ! ਮਾਇਕੀ ਧੰਧਿਆਂ ਵਿਚ ਰਹਿ ਕੇ ਤਾਂ ਨਾਮ ਨੂੰ ਵਿਹਾਜਣਾ ਅਤੀ ਕਠਨ ਹੈ, ਪਰ ਤੁਸੀਂ ਦਸੋ ਕਿ, ਕਿਵੇਂ ਵਿਹਾਝਿਆ ਜਾ ਸਕਦਾ ਹੈ ?

3. **ਉ**:-ਹੇ ਜੋਗੀ ! ਜਿਸ ਮਨੁਖ ਨੂੰ ਸਤਿਗੁਰੂ ਨੇ ਨਾਮ ਦੇ ਵਿਹਾਝਣ ਦਾ ਅਸਲ ਟਿਕਾਣਾ ਸ਼ਹਿਰ ਤੇ ਘਰ (ਸਾਧ ਸੰਗਤ) ਵਿਖਾ ਦਿਤਾ ਹੈ, ਉਹ ਦੁਨੀਆਂ ਦੇ ਧੰਧਿਆਂ ਵਿਚ ਭੀ ਅਡੋਲ ਰਹਿ ਕੇ ਨਾਮ ਨੂੰ ਵਿਹਾਝਦਾ ਹੈ। ਭਾਵ ਹੈ ਕਿ, ਗੁਰੂ ਨੇ ਉਸ ਨੂੰ ਅੰਦਰ ਦੀ ਵਸੋਂ ਵਿਖਾ ਦਿਤੀ ਹੈ, ਜਿਥੇ ਕਿ ਸਹਿਜੇ ਹੀ ਸੱਚ ਦਾ ਵਪਾਰ ਹੁੰਦਾ ਰਹਿੰਦਾ ਹੈ।

**ਪ੍ਰ**:-ਹੇ ਬਾਲਕੇ ! ਇਹ ਦਸ ਕਿ, ਅਜਿਹੇ ਮਨੁਖ ਦੀ ਨਿਸ਼ਾਨੀ ਕੀ ਹੈ ?

4. **ਉ**:-ਹੇ ਜੋਗੀ ! ਉਸ ਦੀ ਪਛਾਣ ਇਹੋ ਹੈ ਕਿ, ਉਸ ਮਨੁਖ ਦੀ ਨੀਂਦ ਭੀ ਘੱਟ ਹੈ ਅਤੇ ਖੁਰਾਕ ਭੀ ਥੋੜੀ ਹੁੰਦੀ ਹੈ, (ਭਾਵ ਹੈ ਕਿ) ਅਲਪ ਅਹਾਰ ਸੁਲਪ ਸੀ ਨਿੰਦ੍ਰਾ ਵਿਚ ਰਹਿ ਕੇ ਜੀਵਨ ਗੁਜਾਰਦਾ ਹੈ, ਅਰਥਾਤ ਉਹ ਵਧੇਰੇ ਪਦਾਰਥਾਂ ਦੇ ਕਸਕਿਆਂ ਵਿਚ ਨਹੀਂ ਪੈਂਦਾ। (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਜੋਗੀ ! ਗੁਰਮਤਿ ਅਨੁਸਾਰ ਗਿਆਨ ਦੀ ਵੀਚਾਰ ਇਹੋ ਹੀ ਹੈ ।੮।

**ਭਾਵਾਰਥ** :-ਇਸ ਅੱਠਵੀਂ ਪਉੜੀ ਅੰਦਰ ਸਤਿਗੁਰੂ ਜੀ ਇਸ ਲੋਹਾਰੀਪਾ ਜੋਗੀ ਪ੍ਰਤੀ ਉਪਦੇਸ਼ ਕਰਦੇ ਹਨ ਕਿ, ਜੋ ਮਨੁਖ ਸਤਿਗੁਰੂ ਦੀ ਮਤ ਲੈ ਕੇ ਪ੍ਰਭੂ ਜੀ ਦਾ ਨਾਮ ਸਿਮਰਦਾ ਹੈ, ਉਹ ਘਰ ਬਾਰੀ ਹੁੰਦਾ ਹੋਇਆ ਭੀ ਸੰਸਾਰਕ ਧੰਧਿਆਂ ਵਿਚ ਖੱਚਤ ਨਹੀਂ ਹੁੰਦਾ, ਉਸ ਦਾ ਮਨ ਸਦਾ ਹੀ ਅਡੋਲ ਰਹਿੰਦਾ ਹੈ, ਕੋਈ ਭੀ ਮਾਇਕੀ ਪਦਾਰਥਾਂ ਦਾ ਚਸਕਾ ਉਸ ਨੂੰ ਪੋਹ ਨਹੀਂ ਸਕਦਾ।

1. **ਦਰਸਨੁ ਭੇਖ ਕਰਹੁ ਜੋਗਿੰਦ੍ਰਾ**
   **ਮੁੰਦ੍ਰਾ ਝੋਲੀ ਖਿੰਥਾ ॥**
2. **ਬਾਰਹ ਅੰਤਰਿ ਏਕੁ ਸਰੇਵਹੁ**
   **ਖਟੁ ਦਰਸਨ ਇਕ ਪੰਥਾ ॥**
3. **ਇਨ ਬਿਧਿ ਮਨੁ ਸਮਝਾਈਐ ਪੁਰਖਾ**
   **ਬਾਹੁੜਿ ਚੋਟ ਨ ਖਾਈਐ ॥**
4. **ਨਾਨਕੁ ਬੋਲੈ ਗੁਰਮੁਖਿ ਬੂਝੈ**
   **ਜੋਗ ਜੁਗਤਿ ਇਵ ਪਾਈਐ ॥੯॥**

**ਪਦ ਅਰਥ** :-ਦਰਸਨੁ-ਮਤ । ਜੋਗਿੰਦ੍ਰਾ-ਜੋਗੀ ਰਾਜ ਦਾ। ਖਿੰਥਾ-ਗੋਦੜੀ। ਬਾਰਹ-ਜੋਗੀਆਂ ਦੇ ੧੨ ਪੰਥ-ਰਾਵਲ, ਹੇਤੁ, ਪੰਥ, ਪਾਵ ਪੰਥ, ਆਈ ਪੰਥ, ਗਮਯ ਪੰਥ, ਪਾਸਲ ਪੰਥ ਗੋਪਾਲ ਪੰਥ, ਕੰਥੜੀ ਪੰਥ, ਬਨ ਪੰਥ, ਸੂਜ ਪੰਥ, ਚੋਲੀ, ਦਾਸ ਪੰਥ। ਏਕੁ-ਇਕ ਆਈ ਪੰਥ, ਸਾਡਾ ਆਈ

ਪੰਥ। ਸਰੇਵਹੁ—ਧਾਰਨ ਕਰੋ, ਕਬੂਲੋ। ਖਟੁ ਦਰਸਨ—ਛੇ ਭੇਖ, ਜੰਗਮ; ਜੋਗੀ, ਜੈਨੀ, ਸੰਨਿਆਸੀ, ਬੈਰਾਗੀ, ਬੈਸਨੋ। ਇਕ ਪੰਥਾ—ਸਾਡਾ ਜੋਗੀ ਪੰਥ।

ਪੁਤਖਾ—ਹੇ ਪੁਰਖ ਨਾਨਕ। ਗੁਰਮੁਖਿ—ਗੁਰੂ ਦੇ ਸਨਮੁਖ। ਇਵ ਇਸ ਤਰ੍ਹਾਂ, (ਜਿਵੇਂ ਅਗਾਹਾਂ ਦਸਿਆ ਹੈ)।

ਪ੍ਰ:—ਕਿਉਂ ਜੀ! ਕੀ, ਉਸ ਜੋਗੀ ਨੇ ਆਪ ਨੂੰ ਕੁਝ ਹੋਰ ਭੀ ਪੁੱਛਣਾ ਚਾਹਿਆ ਸੀ?

ਉ:—ਹੇ ਭਾਈ! ਉਸ ਜੋਗੀ ਨੇ ਹੁਣ ਮੇਰੇ ਅਗੇ ਆਪਣੇ ਮੱਤ ਦੀ ਵਡਿਆਈ ਅਰੰਭ ਕੀਤੀ, ਸੋ, ਇਸ ਨੌਵੀਂ ਪਉੜੀ ਵਿਚ ਪਹਿਲੀਆਂ ਤਿੰਨਾਂ ਤੁਕਾਂ ਵਿਚ ਸਤਿਗੁਰੂ ਜੀ ਜੋਗੀ ਦਾ ਖਿਆਲ ਦਸਦੇ ਹਨ ਅਤੇ ਅਖੀਰਲੀ ਤੁੱਕ ਵਿਚ ਆਪਣਾ ਉੱਤਰ ਸ਼ੁਰੂ ਕਰਨਗੇ, ਜੋ ਕਿ ਪਉੜੀ ਨੰ: ੧੧ ਤਕ ਚਲੇਗਾ।

**ਅਰਥ** :—

ਪ੍ਰ:—(ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਭਾਈਓ! ਜੋਗੀ ਨੇ ਮੈਨੂੰ ਇਉਂ ਕਿਹਾ ਕਿ, ਹੇ ਪੁਰਖ! (ਨਾਨਕ) ਵੇਖ :—

1. ਉ:—ਛੇ ਭੇਖਾਂ ਵਿਚ ਇਕ ਜੋਗੀ ਪੰਥ ਹੈ, ਉਸ ਦੇ ਬਾਰਾਂ ਫਿਰਕੇ ਹਨ, ਉਨ੍ਹਾਂ ਵਿਚੋਂ ਸਾਡਾ ਆਈ ਪੰਥ ਵਡਾ ਹੈ, ਇਸ ਨੂੰ ਧਾਰਨ ਕਰ ਲਓ, ਜੋਗੀਆਂ ਦੇ ਇਸ ਵਡੇ ਭੇਖ ਦਾ ਮਤ ਸ੍ਵੀਕਾਰ ਕਰੋ ਅਤੇ ਤੁਸੀਂ ਮੁੰਦ੍ਰਾਂ, ਝੋਲੀ ਅਤੇ ਗੋਦੜੀ ਪਹਿਨ ਲਓ।
2. ਹੇ ਬਾਲੇ! ਖਟ ਦਰਸ਼ਨਾਂ ਵਿਚ ਜੋ ਇਕ ਸਾਡਾ ਮਤ ਹੈ, ਇਸੇ ਨੂੰ ਹੀ ਧਾਰਨ ਕਰ ਲਓ, ਕਿਉਂਕਿ, ਇਹੋ ਸਾਰੇ ਭੇਖਾਂ ਵਿਚੋਂ ਸ੍ਰੇਸ਼ਟ ਹੈ।
3. ਹੇ ਪੁਰਖਾ! ਇਸੇ ਤਰ੍ਹਾਂ ਹੀ ਮਨ ਨੂੰ ਅਕਲ ਦਿਤੀ ਜਾ ਸਕਦੀ ਹੈ, ਭਾਵ ਸਮਝਾਇਆ ਜਾ ਸਕਦਾ ਹੈ ਅਤੇ ਮੁੜ ਕੇ ਫਿਰ (ਮਾਇਆ ਦੀ) ਚੋਟ ਨਹੀਂ ਖਾਈਦੀ। ਜਾਂ ਜਮਾਂ ਦੀ ਚੋਟ ਖਾਣੋ ਬਚ ਜਾਈਦਾ ਹੈ।
4. **ਨੋਟ**:—ਇਸ ਚੌਥੀ ਪੰਗਤੀ ਵਿਚ ਸਤਿਗੁਰੂ ਜੀ ਉਤਰ ਦੇਂਦੇ ਹਨ ਕਿ, ਹੇ ਜੋਗੀ! ਨਾਨਕ ਆਖਦਾ ਹੈ, (ਤੁਸੀਂ ਸੁਣੋ! ਕਿ ਇਹ ਮਨੁਖ ਗੁਰੂ ਦੇ ਸਨਮੁਖ ਹੋਇਆਂ ਹੀ ਮਨ ਨੂੰ ਸਮਝਾ ਸਕਦਾ ਹੈ, ਭਾਵ ਹੈ ਕਿ, ਮਨ ਨੂੰ ਸਮਝਾਉਣ ਦਾ ਢੰਗ) ਸਮਝਦਾ ਹੈ, ਜੋਗ ਦੀ ਜੁਗਤੀ ਭੀ ਇਸੇ ਤਰ੍ਹਾਂ ਲੱਭਦੀ ਹੈ।੯।

**ਭਾਵਾਰਥ** :—ਇਸ ਨੌਵੀਂ ਪਉੜੀ ਅੰਦਰ ਸਤਿਗੁਰੂ ਜੀ ਉਸ ਲੋਹਾਰੀਪਾ ਜੋਗੀ ਦੇ ਕਹੇ ਖਿਆਲਾਂ ਦਾ ਅਨੁਵਾਦ ਕਰਦੇ ਹਨ ਕਿ, ਜੋਗੀ ਨੇ ਆਪਣੇ ਮਨ ਦੀ ਇਉਂ ਵਡਿਆਈ ਕੀਤੀ ਕਿ, ਜੇ ਜੋਗੀਆਂ ਦੇ ਆਈ ਪੰਥ ਦਾ ਭੇਖ ਧਾਰਿਆ ਜਾਵੇ, ਮੁੰਦ੍ਰਾਂ, ਝੋਲੀ ਤੇ ਗੋਦੜੀ ਪਹਿਨੀ ਜਾਏ, ਤਾਂ ਮਨ ਮਾਇਆ ਦੀ ਚੋਟ ਤੋਂ ਬਚ ਜਾਂਦਾ ਹੈ।

ਪ੍ਰ:—ਕਿਉਂ ਜੀ! ਜੋਗ ਦੀ ਸਹੀ ਜੁਗਤੀ ਲਭਣ ਲਈ ਆਪ ਜੀ ਨੇ ਉਨ੍ਹਾਂ ਜੋਗੀਆਂ ਨੂੰ ਕੀ ਉਪਦੇਸ਼ ਦ੍ਰਿੜ੍ਹ ਕਰਵਾਇਆ ਸੀ?

ਉ:—ਹੇ ਭਾਈ! ਅਸੀਂ ਉਨ੍ਹਾਂ ਨੂੰ ਇਉਂ ਗੁਰਮਤਿ ਦਾ ਸਿਧਾਂਤ ਸਮਝਾਇਆ, ਜੋ ਕਿ ਅਗਲੀ ਦਸਵੀਂ ਪਉੜੀ ਅੰਦਰ ਦਰਸਾ ਰਹੇ ਹਨ।

1. **ਅੰਤਰਿ ਸਬਦੁ ਨਿਰੰਤਰਿ ਮੁਦ੍ਰਾ**
   **ਹਉਮੈ ਮਮਤਾ ਦੂਰਿ ਕਰੀ ॥**
2. **ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ**
   **ਗੁਰ ਕੈ ਸਬਦਿ ਸੁ ਸਮਝ ਪਰੀ ॥**
3. **ਖਿੰਥਾ ਝੋਲੀ ਭਰਿਪੁਰਿ ਰਹਿਆ**
   **ਨਾਨਕ ਤਾਰੈ ਏਕੁ ਹਰੀ ॥**
4. **ਸਾਚਾ ਸਾਹਿਬੁ ਸਾਚੀ ਨਾਈ**
   **ਪਰਖੈ ਗੁਰ ਕੀ ਬਾਤ ਖਰੀ ॥੧੦॥**

**ਪਦ ਅਰਥ**:—ਅੰਤਰਿ—ਮਨ ਦੇ ਅੰਦਰ। ਨਿਰੰਤਰਿ—ਨਿਰ-ਅੰਤਰ, ਇਕ ਰਸ, ਮਤਵਾਤਰ, ਸਦਾ। ਮਮ—ਮੇਰਾ। ਮਮਤਾ—ਮੇਰ ਪਨ, ਅਪਣੱਤ, ਦੁਨਿਆਵੀ ਪਦਾਰਥਾਂ ਨੂੰ ਆਪਣਾ ਬਨਾਣ ਦਾ ਖਿਆਲ। ਨਿਵਾਰੈ—ਦੂਰ ਕਰਦਾ ਹੈ। ਸਬਦਿ—ਸ਼ਬਦ ਹੀ ਰਾਹੀਂ। ਸੁ—ਚੰਗੀ। ਭਰ ਪੁਰਿ—ਭਰਪੂਰ, ਨਕਾ ਨੱਕ, ਸਭ ਥਾਈਂ ਮੌਜੂਦ। ਸਾਚਾ—ਸਦਾ ਕਾਇਮ ਰਹਿਣ ਵਾਲਾ। ਨਾਈ—ਵਡਿਆਈ। ਖਰੀ ਬਾਤ—ਖਰੀ ਗਲ ਦੀ ਰਾਹੀਂ, ਸੱਚੇ ਸ਼ਬਦ ਦੀ ਰਾਹੀਂ।

**ਅਰਥ** :—

ਪ੍ਰ:—ਹੇ ਭਾਈ! ਜੋਗੀਆਂ ਨੇ ਜਦੋਂ ਮੈਨੂੰ ਕੰਨਾਂ ਵਿਚ ਮੁੰਦ੍ਰਾਂ ਪਾਉਣ ਲਈ ਪ੍ਰੇਰਨਾ ਕੀਤੀ ਤਾਂ ਮੈਂ ਉਨ੍ਹਾਂ ਨੂੰ ਸੱਚੀਆਂ ਸਦਾ ਨਾਲ ਨਿਭਣ ਵਾਲੀਆਂ ਮੁੰਦ੍ਰਾਂ ਪੌਣ ਦਾ ਇਉਂ ਉਪਦੇਸ਼ ਕੀਤਾ।

1. ਉ:—ਕਿ ਹੇ ਜੋਗੀਓ! ਮਨ ਵਿਚ ਸਤਿਗੁਰੂ ਦੇ ਸ਼ਬਦ ਨੂੰ ਇਕ ਰਸ ਵਸਾਣਾ, ਭਾਵ ਗੁਰੂ ਦੇ ਉਪਦੇਸ਼ ਦਾ ਧਾਰਨੀ ਹੋਣਾ ਇਹ (ਕੰਨਾਂ) ਵਿਚ ਮੁੰਦ੍ਰਾਂ ਪਾਉਣੀਆਂ ਹਨ, (ਕਿਉਂਕਿ) ਜੋ ਮਨੁਖ ਗੁਰੂ ਦੇ ਸ਼ਬਦ ਨੂੰ ਅੰਤਰ ਆਤਮੇਂ ਵਸਾਉਂਦਾ ਹੈ, (ਉਹ) ਆਪਣੀ ਹਉਮੈਂ ਅਤੇ ਮਮਤਾ ਨੂੰ ਦੂਰ ਕਰ ਲੈਂਦਾ ਹੈ।
2. ਅਤੇ ਉਹ ਕਾਮ, ਕ੍ਰੋਧ, ਅਹੰਕਾਰ ਨੂੰ (ਭੀ) ਮਿਟਾ ਲੈਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਉਸ ਨੂੰ (ਆਪਣੇ ਸ੍ਵੈ ਸਰੂਪ ਦੀ) ਸੋਹਣੀ ਸੂਝ ਪੈ ਜਾਂਦੀ ਹੈ।

ਪ੍ਰ:—ਹੇ ਬਾਲੇ! ਅਸਾਂ ਜੋਗੀਆਂ ਦੇ ਕੋਲ ਤਾਂ ਗੋਦੜੀ ਅਤੇ ਝੋਲੀ ਹੋਇਆ ਕਰਦੀ ਹੈ, ਪਰ ਤੁਹਾਡੇ ਮਤ ਵਿਚ ਗੋਦੜੀ ਝੋਲੀ ਕਿਹੜੀ ਹੈ?

3. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,

ਹੇ ਜੋਗੀ ! ਗੁਰਮਤਿ ਅਨੁਸਾਰ ਪ੍ਰਭੂ ਨੂੰ ਸਭ ਥਾਈਂ ਵਿਆਪਕ ਸਮਝਣਾ ਹੀ ਮਨੁਖ ਦੀ ਸੱਚੀ ਗੋਦੜੀ ਤੇ ਝੋਲੀ ਹੈ । ਉਸ ਦੇ ਅੰਦਰ ਇਕ ਇਹੋ ਹੀ ਨਿਸਚਾ ਹੋ ਆਉਂਦਾ ਹੈ ਕਿ, ਇਕ ਹਰੀ ਹੀ (ਸੰਸਾਰ ਸਾਗਰ ਤੋਂ) ਤਾਰਨ ਦੀ ਸਮਰੱਥਾ ਰਖਦਾ ਹੈ ।

4. ਹੇ ਜੋਗੀ ! ਸਤਿਗੁਰੂ ਦੇ ਸੱਚੇ ਸ਼ਬਦ ਦੀ ਰਾਹੀਂ ਉਹ ਮਨੁਖ ਇਹ ਨਿਰਨਾਂ ਕਰ ਲੈਂਦਾ ਹੈ ਕਿ, ਇਕ ਪ੍ਰਮਾਤਮਾਂ ਹੀ (ਮਾਇਆ ਦੀ ਚੋਟ ਤੋਂ) ਬਚਾਂਦਾ ਹੈ, ਜੋ ਸਦਾ ਕਾਇਮ ਰਹਿਣ ਵਾਲਾ ਮਾਲਕ ਹੈ ਤੇ ਜਿਸ ਦੀ ਵਡਿਆਈ ਭੀ ਸਦਾ ਟਿਕੀ ਰਹਿਣ ਵਾਲੀ ਹੈ ।੧੦।

**ਭਾਵਾਰਥ** :—ਹੇ ਜੋਗੀ ! ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਉਣਾ, ਕੰਨਾਂ ਦੀਆਂ ਮੁੰਦ੍ਰਾਂ ਹਰ ਥਾਂ ਪ੍ਰਭੂ ਨੂੰ ਵਿਆਪਕ ਜਾਨਣਾ ਗੋਦੜੀ ਤੇ ਝੋਲੀ ਹੈ ਜੋ ਕਿ ਸਦਾ ਸਾਥ ਨਿਭਣ ਵਾਲਾ ਹੈ

1. **ਊਂਧਉ ਖਪਰੁ ਪੰਚ ਭੂ ਟੋਪੀ ॥**
2. **ਕਾਂਇਆ ਕੜਾਸਣੁ ਮਨੁ ਜਾਗੋਟੀ ॥**
3. **ਸਤੁ ਸੰਤੋਖੁ ਸੰਜਮੁ ਹੈ ਨਾਲਿ ॥**
4. **ਨਾਨਕ ਗੁਰਮੁਖਿ ਨਾਮੁ ਸਮਾਲਿ ॥੧੧॥**

**ਪਦ ਅਰਥ** :—ਊਂਧਉ—ਉਲਟਿਆ ਹੋਇਆ, ਸੰਸਾਰਕ ਵਾਸਨਾਂ ਵਲੋਂ ਮੁੜਿਆ ਹੋਇਆ । ਖਪਰੁ—ਜੋਗੀ ਜਾਂ ਮੰਗਤੇ ਦਾ ਉਹ ਪਿਆਲਾ ਜਿਸ ਵਿਚ ਉਹ ਭਿਖਿਆ ਪੁਆਂਦਾ ਹੈ । ਭੂ—ਤਤ । ਪੰਚ ਭੂ—ਪੰਜਾਂ ਤਤਾਂ ਦੇ ਉਪਕਾਰੀ ਗੁਣ—(ਅਕਾਸ਼ ਦੀ ਨਿਰਲੇਪਤਾ, ਅਗਨੀ ਦਾ ਸੁਭਾਉ ਮੈਲ ਸਾੜਨਾ, ਵਾਯੂ ਦੀ ਸਮ ਦਰਸਤਾ, ਜਲ ਦੀ ਸੀਤਲਤਾ, ਧਰਤੀ ਦੀ ਧੀਰਜ) । ਕੜਾਸਣੁ-ਕਟ ਦਾ ਆਸਣ । ਕਟ—ਫੂਹੜੀ । ਜਾਗੋਟੀ—ਲੰਗੋਟੀ । ਗੁਰਮੁਖਿ—ਗੁਰੂ ਦੀ ਰਾਹੀਂ । ਸਮਾਲਿ—ਸਮਾਲੇ, ਸਮ੍ਹਾਲਦਾ ਹੈ ।

**ਅਰਥ** :—

**ਪ੍ਰ**:—ਹੇ ਬਾਲੇ ! ਅਸੀਂ ਜੋਗੀਆਂ ਪਾਸ ਤਾਂ ਖੱਪਰ, ਟੋਪੀ, ਦਭ ਦਾ ਆਸਣ, ਲਗੋਟੀ ਅਤੇ ਇਕ ਇਕ ਦਾਂ ਦੋ, ਤਿੰਨ ਚੇਲੇ ਹੋਇਆ ਕਰਦੇ ਹਨ, ਤੁਹਾਡੇ ਮਤ ਵਿਚ ਇਹ ਕਿਹੜੀਆਂ ਸ਼ੈਆਂ ਹਨ ?

1. **ਉ**:—ਹੇ ਜੋਗੀਓ ! (ਜੋ ਮਨੁਖ) ਗੁਰੂ ਦੀ ਰਾਹੀਂ ਪ੍ਰਭੂ ਦਾ ਨਾਮ ਯਾਦ ਕਰਦਾ ਹੈ, ਉਸ ਦੀ ਸੁਰਤਿ ਸੰਸਾਰਕ ਖਾਹਸ਼ਾਂ ਵਲੋਂ ਰੁੱਕ ਜਾਂਦੀ ਹੈ, ਉਹ ਮੁੜੀ ਹੋਈ ਸੁਰਤ ਹੀ ਸਮਝੋ, ਉਸ ਦਾ ਖੱਪਰ ਹੈ ਅਤੇ ਪੰਜਾਂ ਤੱਤਾਂ ਦੇ ਦੈਵੀ ਗੁਣਾਂ ਦੀ ਧਾਰਨ ਉਸ ਦੀ ਟੋਪੀ ਹੈ ।
2. ਹੇ ਜੋਗੀ ! ਸਰੀਰ ਨੂੰ ਵਿਕਾਰਾਂ ਵਲੋਂ ਨਿਰਮਲ ਰਖਣਾ, (ਗੁਰਮਤਿ ਵਿਚ) ਦੱਭ ਦਾ ਆਸਣ ਹੈ, (ਵਸ ਵਿਚ ਆਇਆ ਹੋਇਆ) ਮਨ ਉਸ ਦੀ ਲੰਗੋਟੀ ਹੈ ।
3. ਹੇ ਜੋਗੀ ! ਸਤ, ਸੰਤੋਖ ਤੇ ਸੰਜਮ ਦਾ ਧਾਰਨੀ ਹੋਣਾ ਉਸ ਦੇ ਨਾਲ (ਤਿੰਨ ਚੇਲੇ) ਹਨ ।
4. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ ! ਇਹ ਗੁਰਮਤਿ ਦੇ ਜੋਗ ਚਿੰਨ ਉਨ੍ਹਾਂ ਨੂੰ ਹੀ ਹਾਸਲ ਹੁੰਦੇ ਹਨ ਜੋ ਕਿ, ਗੁਰੂ ਰਾਹੀਂ ਸਦਾ ਨਾਮ ਨੂੰ ਚਿਤਾਰਦਾ ਰਹਿੰਦਾ ਹੈ ।੧੧।

**ਨੋਟ** :—ਪਉੜੀ ਨੰ: ਨੌਂ ਦੀ ਚੌਥੀ ਤੁੱਕ ਤੋਂ ਸ਼ੁਰੂ ਹੋਇਆ ਉੱਤ੍ਰ ਇਥੇ ਆ ਕੇ ਸਮਾਪਤ ਹੋਇਆ ਹੈ ।

**ਭਾਵਾਰਥ** :—ਹੇ ਜੋਗੀ ! ਨਾਮ ਸਿਮਰਨ ਦੀ ਬਰਕਤ ਨਾਲ ਸੰਸਾਰਕ ਖਾਹਸ਼ਾਂ ਵਲੋਂ ਮੁੜੀ ਹੋਈ ਸੁਰਤਿ ਖੱਪਰ ਹੈ, ਸਰੀਰ ਨੂੰ ਵਿਕਾਰਾਂ ਵਲੋਂ ਪਵਿਤ੍ਰ ਰਖਣਾ ਦੱਭ ਦਾ ਆਸਣ ਹੈ, ਵਸ ਵਿਚ ਆਇਆ ਹੋਇਆ ਮਨ ਲੰਗੋਟੀ ਹੈ, ਸੋ, ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਜੀ ਦਾ ਹੀ ਨਾਮ ਸਿਮਰੋ ।

**ਨੋਟ**.—ਚਰਪਟ ਜੋਗੀ ਵਲੋਂ ਦੋ ਪ੍ਰਸ਼ਨ ਕੀਤੇ ਗਏ ਸਨ ਜੋ ਪਉੜੀ ਨੰ: ਚਾਰ ਅਤੇ ਛੇ ਵਿਚ ਦਰਜ ਹਨ ।

ਲੋਹਾਰੀਪਾ ਜੋਗੀ ਨੇ ਆਪਣੇ ਮਤ ਦੀ ਵਡਿਆਈ ਕਰ ਕੇ ਗੁਰੂ ਨਾਨਕ ਦੇਵ ਜੀ ਨੂੰ ਜੋਗ ਮਤ ਧਾਰਨ ਕਰਨ ਦੀ ਪ੍ਰੇਰਨਾ ਕੀਤੀ ਹੈ । ਇਹ ਜਿਕਰ ਤੇ ਇਸ ਦਾ ਉਤ੍ਰ ਨੰ: ੯, ੧੦, ੧੧ ਵਿਚ ਦਿਤਾ ਹੈ । ਇਸ ਤੋਂ ਅਗੇ ਜੋਗੀਆਂ ਵਲੋਂ ਪ੍ਰਸ਼ਨ ਤੇ ਸਤਿਗੁਰੂ ਜੀ ਵਲੋਂ ਉੱਤ੍ਰ ਹਨ, ਪਰ ਕਿਸੇ ਖਾਸ ਜੋਗੀ ਦਾ ਨਾਮ ਨਹੀਂ ਹੈ ।

1. **ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥**
2. **ਕਵਨੁ ਸੁ ਅੰਤਰਿ ਬਾਹਰਿ ਜੁਗਤਾ ॥**
3. **ਕਵਨੁ ਸੁ ਆਵੈ ਕਵਨੁ ਸੁ ਜਾਇ ॥**
4. **ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥੧੨॥**

**ਪਦ ਅਰਥ**:—ਗੁਪਤਾ—ਲੁਕਿਆ ਹੋਇਆ । ਅੰਤਰਿ—ਅੰਦਰੋਂ । ਬਾਹਰਿ—ਬਾਹਰੋਂ । ਅੰਤਰ ਬਾਹਰਿ—ਭਾਵ, ਮਨ ਦੀ ਰਾਹੀਂ ਅਤੇ ਸਰੀਰ ਦੀ ਰਾਹੀਂ ਅਤੇ ਸਰੀਰ ਦੀ ਰਾਹੀਂ । ਜੁਗਤਾ—ਜੁੜਿਆ ਹੋਇਆ, ਮਿਲਿਆ ਹੋਇਆ । ਆਵੈ ਜਾਇ—ਜੰਮਦਾ ਮਰਦਾ । ਤ੍ਰਿਭਵਣ—ਤਿੰਨਾਂ ਭਵਨਾਂ ਦੇ ਮਾਲਕ ਵਿਚ; ਤਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਵਿਚ । (ਤਿੰਨ ਭਵਨ—ਅਕਾਸ਼, ਮਾਤ ਲੋਕ ਤੇ ਪਾਤਾਲ) । ਘਟਿ ਘਟਿ—ਹਰੇਕ ਘਟ ਵਿਚ (ਵਰਤਣ ਵਾਲਾ ਪ੍ਰਭੂ) । ਗੁਰਮੁਖਿ—ਜੋ ਮਨੁਖ ਗੁਰੂ ਦੇ ਸਨਮੁਖ ਹੈ, ਜੋ ਗੁਰੂ ਦੇ ਦਸੇ ਰਾਹ ਤੇ ਤੁਰਦਾ ਹੈ । ਸਬਦਿ—ਸ਼ਬਦ ਵਿਚ (ਜੁੜਿਆ ਹੋਇਆ) । ਬਿਨਸੈ—ਨਾਸ ਹੁੰਦਾ ਹੈ । ਸਾਚਿ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ।

**ਅਰਥ** :—

**ਪ੍ਰ**:—(ਜੋਗੀਆਂ ਵਲੋਂ ਇਸ ਬਾਰਵੀਂ ਪਉੜੀ ਵਿਚ ੫ ਪ੍ਰਸ਼ਨ ਕੀਤੇ ਗਏ ਹਨ):—

1. ਕਿ, ਹੇ ਬਾਲੇ ! ਗੁਪਤ ਰੂਪ ਭਾਵ ਲੁਕਿਆ ਹੋਇਆ ਕਉਣ ਹੈ ? (੧)

ਨੋਟ:—ਪਉੜੀ ਨੰ: ੧੧ ਤਕ ਚਰਪਟ ਤੇ ਲੋਹਾਰੀਪਾ

ਜੋਗੀ ਦੇ ਪ੍ਰਸ਼ਨ ਮੁਕ ਚੁਕੇ ਹਨ, ਹੁਣ ਅਗੋਂ ਖੁਲ੍ਹੇ ਪ੍ਰਸ਼ਨ ਉੱਤਰ ਹਨ ।)

2. ਉਹ ਕਉਣ ਹੈ ਜੋ ਮੁਕਤ ਹੈ ? (੨) ਉਹ ਕੌਣ ਹੈ ਜੋ ਅੰਦਰੋਂ ਬਾਹਰੋਂ: ਭਾਵ ਜਿਸ ਦਾ ਮਨ ਭੀ ਤੇ ਸਰੀਰਕ ਇੰਦ੍ਰੇ ਭੀ ਮਿਲੇ ਹੋਏ ਹਨ) ਮਿਲਿਆ

3. ਹੋਇਆ ਹੈ ? (੩) ਸਦਾ ਜੰਮਦਾ ਮਰਦਾ ਕੌਣ ਹੈ ? (੪) ਅਤੇ ਤ੍ਰਿਲੋਕੀ

4. ਦੇ ਨਾਥ ਵਿਚ ਲੀਨ ਕੌਣ ਹੈ ? (੫)

**1. ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥**
**2. ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥**
**3. ਮਨਮੁਖਿ ਬਿਨਸੈ ਆਵੈ ਜਾਇ ॥**
**4. ਨਾਨਕ ਗੁਰਮੁਖਿ ਸਾਚਿ ਸਮਾਇ ॥੧੩॥**

1. **ਉ** –ਇਸ ਤੇਰਵੀਂ ਪਉੜੀ ਵਿਚ ਕਰਮਵਾਰ ਉੱਤਰ ਦੇਂਦੇ ਹਨ ਕਿ, ਹੇ ਜੋਗੀ ! ਜੋ (ਪ੍ਰਭੂ ਜੀ) ਹਰੇਕ ਸਰੀਰ ਵਿਚ ਮੌਜੂਦ ਹੈ, ਉਹ ਗੁਪਤ ਹੈ, (੧) ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਮਾਇਆ ਦੇ ਬੰਧਨਾਂ ਤੋਂ ਮੁਕਤ ਹੈ । (੨)
2. ਜੋ ਮਨੁਖ ਗੁਰੂ ਸ਼ਬਦ ਵਿਚ ਜੁੜਿਆ ਹੋਇਆ ਹੈ, ਉਹ ਮਨ ਤੇ ਤਨ ਕਰ ਕੇ (ਪ੍ਰਭੂ ਵਿਚ) ਜੁੜਿਆ ਹੋਇਆ ਹੈ । (੩)
3. ਹੇ ਜੋਗੀ ! ਜੋ ਮਨ ਦੇ ਪਿਛੇ ਤੁਰਨ ਵਾਲਾ ਮਨੁਖ ਹੈ ਉਹ ਜੰਮਦਾ ਅਤੇ ਮਰਦਾ ਰਹਿੰਦਾ ਹੈ । (੪)
4. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਜੋਗੀ ! ਗੁਰਮੁਖ ਮਨੁਖ ਸੱਚੇ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ । (੫) ।੧੩।

**ਭਾਵਾਰਥ** :–ਸਤਿਗੁਰੂ ਜੀ ਨੇ ਜੋਗੀਆਂ ਨੂੰ ਉੱਤਰ ਦਿਤਾ ਕਿ, ਉਹ ਪ੍ਰਭੂ ਜੀ ਹਰੇਕ ਸਰੀਰ ਵਿਚ ਵਿਆਪਕ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਤਨੋਂ ਮਨੋ ਉਸ ਵਿਚ ਜੁੜ ਕੇ ਇਸ 'ਦੁਨੀਆਂ ਸਾਗਰ ਦੁੱਤਰ ਤੋਂ' ਮੁਕਤ ਹੋ ਜਾਈਦਾ ਹੈ । ਪਰ, ਜੋ ਮਨੁਖ ਆਪਣੇ ਮਨ ਦੇ ਪਿਛੇ ਤੁਰਦਾ ਹੈ, ਉਹ ਭਾਵੇਂ ਮੁੰਦ੍ਰਾ ਤੇ ਖਿੰਥਾ ਆਦਿਕ ਜੋਗ ਦੇ ਚਿੰਨ ਭੀ ਧਾਰਨ ਕਰ ਲਵੇ, ਫਿਰ ਭੀ ਉਹ ਜਨਮ ਮਰਨ ਦੇ ਗੇੜ ਵਿਚ ਪਿਆ ਹੀ ਰਹਿੰਦਾ ਹੈ, ਸੋ, ਜੰਮਣ ਮਰਨ ਤੋਂ ਛੁਟਕਾਰਾ ਕੇਵਲ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਹੀ ਹੋ ਸਕਦਾ ਹੈ ।

**1. ਕਿਉ ਕਰਿ ਬਾਧਾ ਸਰਪਨਿ ਖਾਧਾ ॥**
**2. ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥**
**3 ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥**
**4. ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥**

**ਪਦ ਅਰਥ** :–ਸਰਪਨਿ-ਸਪਣੀ, ਮਾਇਆ । ਕਿਉ ਕਰਿ–ਕਿਵੇਂ ? ਸੁ ਗੁਰੂ ਹਮਾਰਾ–ਉਹ ਸਾਡਾ ਗੁਰੂ ਹੈ, ਅਸੀਂ ਉਸ ਨੂੰ ਆਪਣਾ ਗੁਰੂ ਮੰਨਾਂਗੇ, ਅਸੀਂ ਉਸ ਅਗੇ ਸਿਰ ਨਿਵਾਂਵਾਂਗੇ ।

**ਪ੍ਰ**:–ਹੇ ਗੁਰੋ ! ਕੀ, ਕਿਸੇ ਹੋਰ ਜੋਗੀ ਵਲੋਂ ਭੀ ਆਪ ਜੀ ਨੂੰ ਪ੍ਰਸ਼ਨ ਕੀਤੇ ਗਏ ਸਨ ?

**ਉ**:–ਹੇ ਭਾਈ ! ਮੈਂ ਤਾਂ ਭਾਵੇਂ ਇਕੱਲਾ ਸਾਂ, ਪਰ ਜੋਗੀਆਂ ਦੀ ਬਹੁਤ ਵੱਡੀ ਮੰਡਲੀ ਸੀ, ਉਹ ਭਿੰਨ ਭਿੰਨ ਜੋਗੀ ਵਖੋ ਵਖਰੇ ਪ੍ਰਸ਼ਨ ਕਰਦੇ ਸਨ, ਜਿਨ੍ਹਾਂ ਦੇ ਨਾਮ ਤਾਂ ਬਿਆਨ ਨਹੀਂ ਕਰ ਸਕਦੇ, ਪਰ ਉਨ੍ਹਾਂ ਵਲੋਂ ਜੋ ਜੋ ਪ੍ਰਸ਼ਨ ਕੀਤੇ ਗਏ ਸਨ ਉਹ ਸੁਣਾਉਣ ਦਾ ਜਤਨ ਕਰਦਾ ਹਾਂ ।

ਹੇ ਭਾਈਓ ! ਇਸ ਤੇਰ੍ਹਵੀਂ ਪਉੜੀ ਵਿਚ ੬ ਜੋਗੀਆਂ ਵਲੋਂ ਛੇ ਪ੍ਰਸ਼ਨ ਕੀਤੇ ਗਏ– **ਅਰਥ**:–

**ਪ੍ਰ**:–ਹੇ ਭਾਈ ! ਪਹਿਲੇ ਜੋਗੀ ਨੇ ਪ੍ਰਸ਼ਨ ਕੀਤਾ ਕਿ, ਹੇ ਬਾਲਕੇ ! ਇਹ ਦਸ

1. **ਉ**:–ਕਿ, ਇਹ ਜੀਵ, ਇਸ ਤਰ੍ਹਾਂ ਕਿਉਂ ਬੱਝਾ ਹੋਇਆ ਹੈ ? (੧) ਅਤੇ ਮਾਇਆ ਸਰਪਨੀ ਨੇ ਇਸ ਨੂੰ ਕਿਸ ਕਰ ਕੇ ਖਾਧਾ ਹੈ ? (੨)
2. ਇਸ ਜੀਵ ਨੇ ਆਪਣੇ ਜੀਵਨ ਦਾ ਲਾਭ ਕਿਵੇਂ ਗਵਾ ਲਿਆ ਹੈ, ਭਾਵ ਇਸ ਜਨਮ ਨੂੰ ਨਿਸਫਲ ਕਿਵੇਂ ਕਰ ਲਿਆ ਹੈ ? (੩) ਅਤੇ ਕਿਵੇਂ ਉਹ ਮੁੜ ਲਾਹਾ ਲੱਭ ਸਕੇ ? (੪)
3. ਅਤੇ ਇਹ ਜੀਵ ਕਿਵੇਂ ਪਵਿਤ੍ਰ ਹੋ ਸਕੇ ? (੫) ਅਤੇ ਇਸ ਅਗੇ ਹਨੇਰਾ ਕਿਵੇਂ (ਟਿਕਿਆ ਹੋਇਆ) ਹੈ ? (੬)
4. ਹੇ ਭਾਈਓ ! ਇਨ੍ਹਾਂ ਛੇ ਜੋਗੀਆਂ ਨੇ ਛੇ ਪ੍ਰਸ਼ਨ ਕੀਤੇ ਸਨ ਅਤੇ ਨਾਲ ਹੀ ਇਹ ਆਖਿਆ ਕਿ, ਹੇ ਬਾਲੇ ! ਜੋ ਇਸ ਤੱਤ ਨੂੰ, ਭਾਵ ਅਸਲੀਅਤ ਨੂੰ (ਠੀਕ ਤਰ੍ਹਾਂ) ਵਿਚਾਰੇਗਾ ਭਾਵ ਸਾਨੂੰ ਸਹੀ ਸਹੀ ਸਮਝਾਉਣ ਦਾ ਜਤਨ ਕਰੇਗਾ) ਸਾਡੀ ਉਸ ਨੂੰ ਨਮਸ਼ਕਾਰ ਹੈ, ਭਾਵ ਅਸੀਂ ਉਸਨੂੰ ਆਪਣਾ ਗੁਰੂ ਕਬੂਲਾਂਗੇ ।੧੪।

**ਭਾਵਾਰਥ** :–ਇਹ ਜੀਵ ਕਿਵੇਂ ਐਸਾ ਬੱਝਾ ਪਿਆ ਹੈ ਕਿ, ਸਰਪਣੀ ਮਾਇਆ ਇਸ ਨੂੰ ਖਾਈ ਜਾ ਰਹੀ ਹੈ ਅਤੇ ਇਹ ਅਗੋਂ ਆਪਣੇ ਬਚਾਉ ਲਈ ਭੱਜ ਭੀ ਨਹੀਂ ਸਕਦਾ ।

**ਪ੍ਰ**:–ਸ੍ਰੀ ਜੀਉ ! ਇਨ੍ਹਾਂ ਉਪ੍ਰੋਕਤ ਛੇ ਪ੍ਰਸ਼ਨਾਂ ਦਾ ਉੱਤਰ ਆਪ ਜੀ ਵਲੋਂ ਕਿਸ ਰੂਪ ਵਿਚ ਦਿਤਾ ਗਿਆ ਸੀ ?

**ਉ**:–ਹੇ ਭਾਈ ! ਮੇਰੇ ਵਲੋਂ ਇਨ੍ਹਾਂ ਜੋਗੀਆਂ ਨੂੰ ਅਗਲੀ ਪੰਦਰਵੀਂ, ਸੋਲਵੀਂ ਪਉੜੀ ਰਾਹੀਂ ਇਉਂ ਉੱਤਰ ਦਿਤਾ ਗਿਆ ।

**1. ਦੁਰਮਤਿ ਬਾਧਾ ਸਰਪਨਿ ਖਾਧਾ ॥**
**2. ਮਨਮੁਖਿ ਖੋਇਆ ਗੁਰਮੁਖਿ ਲਾਧਾ ॥**
**3. ਸਤਿਗੁਰੁ ਮਿਲੈ ਅੰਧੇਰਾ ਜਾਇ ॥**
**4. ਨਾਨਕ ਹਉਮੈ ਮੇਟਿ ਸਮਾਇ ॥੧੫॥**

**ਪਦ ਅਰਥ** :–ਦੁਰਮਤਿ–ਭੈੜੀ ਮਤਿ। ਸਰਪਨਿ–ਮਾਇਆ । ਮਨਮੁਖਿ–ਮਨ ਦੇ ਪਿਛੇ ਤੁਰਨ ਵਾਲੇ ਨੇ ।

ਗੁਰਮੁਖਿ—ਗੁਰੂ ਦੇ ਹੁਕਮ ਵਿਚ ਤੁਰਨ ਵਾਲੇ ਨੇ। ਅੰਧੇਰਾ—ਅਗਿਆਨਤਾ ਦਾ ਅੰਧੇਰਾ। ਮੇਟਿ—ਮਿਟਾ ਕੇ।

**ਅਰਥ :-**

1. **ੳ:**—ਹੇ ਜੋਗੀ! ਇਹ ਜੀਵ ਖੋਟੀ ਮਤ ਕਰ ਕੇ ਬੱਝਾ ਹੋਇਆ ਹੈ। (੧) ਦੁਰਮਤ ਕਰ ਕੇ, ਇਸ ਜੀਵ ਨੂੰ ਮਾਯਾ ਸਰਪਨੀ ਨੇ ਖਾਧਾ ਹੋਇਆ ਹੈ। (੨)
2. ਮਨਮੁਖਤਾ ਕਰ ਕੇ ਇਸ ਨੇ ਇਸ ਅਮੋਲਕ ਜਨਮ ਨੂੰ ਖੋ ਲਿਆ ਹੈ। (੩) ਗੁਰਮੁਖਤਾ ਕਰਕੇ ਗੁਰਮੁਖ ਨੇ ਜਨਮ ਨੂੰ ਲਾਧਾ, ਭਾਵ ਸਫਲ ਕਰ ਲਿਆ ਹੈ। (੪)
3. ਹੇ ਜੋਗੀ! ਜੇ ਸਤਿਗੁਰੂ ਦਾ ਮਿਲਾਪ ਹੋ ਜਾਏ ਤਾਂ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਂਦਾ ਹੈ। (੫)
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ! ਹਉਮੈਂ ਨੂੰ ਮੇਟਕੇ ਪ੍ਰਮੇਸ਼ਰ ਜੀ ਵਿਚ ਸਮਾਈਦਾ ਹੈ, (੬) ਇਸ ਤਰ੍ਹਾਂ ਮਨ ਨਿਰਮਲ ਹੁੰਦਾ ਹੈ।੧੫।

**ਪ੍ਰ:**—ਸ੍ਰੀ ਜੀਉ! ਇਨ੍ਹਾਂ ਜੋਗੀਆਂ ਪ੍ਰਤੀ ਆਪ ਜੀ ਨੇ ਆਖਰ ਸਿਧਾਂਤ ਕੀ ਦਰਸਾਇਆ?

**ੳ:**—ਹੇ ਭਾਈ! ਮੈਂ ਇਸ ਅਗਲੀ ਸੋਲਵੀਂ ਪਉੜੀ ਵਿਚ ਸਿਧਾਂ ਨੂੰ ਸਿਧਾਂਤ ਦਰਸਾਉਣ ਦਾ ਇਉਂ ਜਤਨ ਕੀਤਾ ਸੀ।

1. **ਸੁੰਨ ਨਿਰੰਤਰਿ ਦੀਜੈ ਬੰਧੁ ॥**
2. **ਉਡੈ ਨ ਹੰਸਾ ਪੜੈ ਨ ਕੰਧੁ ॥**
3. **ਸਹਜ ਗੁਫਾ ਘਰੁ ਜਾਣੈ ਸਾਚਾ ॥**
4. **ਨਾਨਕ ਸਾਚੇ ਭਾਵੈ ਸਾਚਾ ॥੧੬॥**

**ਪਦ ਅਰਥ** :—ਸੁੰਨ—ਸੂਨਯ, ਅਫੁਰ, ਪ੍ਰਮਾਤਮਾਂ, ਨਿਰਗੁਣ ਸਰੂਪ ਪ੍ਰਭੂ। ਨਿਰੰਤਰਿ-ਇੱਕ ਰਸ, ਲਗਾਤਾਰ। ਬੰਧੁ-ਬੰਨ, ਰੋਕ, ਬੰਨਾ। ਉਡੈ ਨ—ਭਟਕਦਾ ਨਹੀਂ। ਹੰਸ—ਜੀਵ, ਮਨ। ਕੰਧੁ—ਸਰੀਰ। ਨ ਪੜੈ—ਨਹੀਂ ਢਹਿੰਦਾ, ਛਿਜਦਾ ਨਹੀਂ। ਸਹਜ—ਮਨ ਦੀ ਉਹ ਹਾਲਤ ਜਦੋਂ ਇਹ ਅਡੋਲ ਹੈ, ਅਡੋਲਤਾ। **ਅਰਥ** :-

**ਪ੍ਰ:**—ਹੇ ਬਾਲਕੇ! ਇਹ ਦਸ ਕਿ, ਮਾਇਆ ਦੀ ਭਟਕਣਾਂ ਵਲੋਂ ਇਹ ਮਨ ਕਿਵੇਂ ਰੁਕ ਸਕਦਾ ਹੈ?

1. **ੳ:**—ਹੇ ਜੋਗੀ! ਜੇ ਕਰ ਮਾਇਆ ਦੇ ਰਾਹ ਵਿਚ ਇਕ ਰਸ ਆਫੁਰ ਪ੍ਰਮੇਸ਼ਰ ਜੀ (ਦੀ ਯਾਦ) ਦਾ ਇਕ ਅਤੁੱਟ ਬੰਨਾ ਬਨਾ ਦੇਈਏ।
2. (ਤਾਂ ਫਿਰ ਮਾਇਆ ਦੀ ਖਾਤ੍ਰ) ਮਨ ਭਟਕਦਾ ਨਹੀਂ ਅਤੇ ਸਰੀਰ ਭੀ ਛਿਜਦਾ ਨਹੀਂ, (ਭਾਵ ਸਰੀਰ ਦੀ ਸੱਤਿਆ ਨਾਸ ਹੁੰਦੀ)।
3. ਹੇ ਜੋਗੀ! ਜੇ ਮਨੁਖ ਸਹਜ ਅਵਸਥਾ ਦੀ ਗੁਫਾ ਨੂੰ ਆਪਣਾ ਸਦਾ ਟਿਕੇ ਰਹਿਣ ਦਾ ਘਰ ਸਮਝ ਲਵੇ, (ਭਾਵ ਜਿਸ ਮਨੁਖ ਦਾ ਮਨ ਸਦਾ ਹੀ ਅਡੋਲ ਰਵੇ)।
4. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ! ਉਹ ਪ੍ਰਮਾਤਮਾਂ ਦਾ ਰੂਪ ਹੋ ਕੇ ਉਸ ਪ੍ਰਭੂ ਨੂੰ ਪਿਆਰਾ ਲਗਣ ਲਗ ਪੈਂਦਾ ਹੈ।੧੬।

**ਭਾਵਾਰਥ** :—ਜੋ ਮਨੁਖ ਗੁਰੂ ਦੇ ਦਸੇ ਰਸਤੇ ਉਤੇ ਤੁਰਦਾ ਹੈ ਉਸ ਦਾ ਮਨ ਚਸਕਿਆਂ ਤੋਂ ਉਚਾ ਹੋ ਕੇ ਇਕ ਐਸੀ ਅਵਸਥਾ ਉਤੇ ਅਪੜਦਾ ਹੈ, ਜਿਥੇ ਮਾਇਆ ਦੀ ਭਟਕਣਾ ਪੋਹ ਨਹੀਂ ਸਕਦੀ, ਉਥੇ ਮਾਇਆ ਦੇ ਫੁਰਨਿਆਂ ਵਲੋਂ ਮਨੋ, ਸੁੰਞ ਹੋ ਜਾਂਦੀ ਹੈ, ਉਸ ਨੂੰ ਘਰ ਤਿਆਗ ਕੇ ਗੁਫਾ ਵਿਚ ਸਮਾਧੀ ਲੌਣ ਦੀ ਲੋੜ ਨਹੀਂ, ਉਹ ਗ੍ਰਿਹਸਤ ਵਿਚ ਹੀ ਸਮਾਧੀ ਲੌਂਦਾ ਹੈ।

**ਪ੍ਰ:**—ਸ੍ਰੀ ਜੀਉ! ਸਿਧਾਂ ਵਲੋਂ ਹੋਰ ਕੀ ਕੀ ਪ੍ਰਸ਼ਨ ਕੀਤੇ ਗਏ ਸਨ?

**ੳ:**—ਹੇ ਭਾਈ! ਉਨ੍ਹਾਂ ਜੋਗੀਆਂ ਵਲੋਂ ਕੀਤੇ ਗਏ ਪ੍ਰਸ਼ਨ ਅਸੀਂ ਅਗਲੀ ਸਤਾਰਵੀਂ ਪਉੜੀ ਅੰਦਰ ਅੰਕਤ ਕਰਦੇ ਹਾਂ।

1. **ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥**
2. **ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥**
3. **ਕਿਸੁ ਵਖਰ ਕੇ ਤੁਮ ਵਣਜਾਰੇ ॥**
4. **ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥**

**ਪਦ ਅਰਥ** :-ਕਿਸੁ ਕਾਰਣੁ—ਕਾਹਦੇ ਲਈ?। ਤਜਿਓ—ਤਿਆਗਿਆ ਸੀ। ਉਦਾਸੀ—ਵਿਰਕਤ ਹੋ ਕੇ। ਨਿਵਾਸੀ—ਧਾਰਨ ਵਾਲੇ (ਹੋਏ ਸੀ)। ਵਣਜਾਰੇ—ਵਪਾਰੀ। ਸਾਥੁ—(ਸੰ: ਸਾਰਥ) ਕਾਫਲਾ।

**ਨੋਟ**।-ਸਿਧਾਂ ਨਾਲ ਇਹ ਗੋਸਟਿ ਬਟਾਲੇ (ਜਿਲਾ ਗੁਰਦਾਸ ਪੁਰ) ਦੇ ਲਾਗੇ 'ਅੱਚਲ' ਤੇ ਹੋਈ ਸੀ। ਸਤਿਗੁਰੂ ਜੀ 'ਸਿਵਰਾਤਿ' ਦਾ ਮੇਲਾ ਸੁਣ ਕੇ ਕਰਤਾਰ ਪੁਰੋਂ ਆਏ ਸਨ ਤੇ ਇਸ ਵੇਲੇ ਗ੍ਰਿਹਸਤੀ ਲਿਬਾਸ ਵਿਚ ਸਨ, ਤਾਹੀਏਂ ਭੰਗਰ ਨਾਥ ਨੇ ਪੁਛਿਆ ਸੀ :—

ਭੇਖ ਉਤਾਰਿ ਉਦਾਸ ਦਾ,
ਵਤ ਕਿਉ ਸੰਸਾਰੀ ਰੀਤਿ ਚਲਾਈ ॥

ਦੂਜੀ ਉਦਾਸੀ ਵਿਚ ਇਨ੍ਹਾਂ ਸਿਧਾਂ ਨੂੰ ਸੁਮੇਰ ਪ੍ਰਬਤ ਤੇ ਮਿਲੇ ਸਨ, ਤਦੋਂ ਉਦਾਸੀ ਬਾਣੇ ਵਿਚ ਸਨ।

ਇਥੇ ਪਉੜੀ ਨੰ: ੧੭ ਦੇ ਪ੍ਰਸ਼ਨ ਵਿਚ ਉਸ ਵੇਲੇ ਦੇ ਉਦਾਸੀ ਬਾਣੇ ਵਲ ਇਸ਼ਾਰਾ ਹੈ।

**ਅਰਥ** :—

**ਪ੍ਰ:**—ਇਸ ਸਤਾਰਵੀਂ ਪਉੜੀ ਵਿਚ ਸਿਧਾਂ ਵਲੋਂ ਚਾਰ ਪ੍ਰਸ਼ਨ ਕੀਤੇ ਗਏ?

1. **ੳ:**—ਹੇ ਬਾਲੇ! ਜੇ ਤੁਸੀਂ 'ਹਾਟੀ ਬਾਟੀ' ਨੂੰ ਤਿਆਗਣਾ ਨਹੀਂ ਸੀ, ਤਾਂ ਦਸੋ, ਤੁਸੀਂ ਕਿਸ ਵਾਸਤੇ ਗ੍ਰਿਹਸਤ ਤਿਆਗ ਕੇ 'ਉਦਾਸੀ' ਬਣੇ ਸੀ? (੧)
2. ਤੇ ਕਿਸ ਵਾਸਤੇ ਇਹ ਉਦਾਸੀ ਭੇਖ ਧਾਰਨ ਕੀਤਾ ਸੀ?(੨)

3. ਤੁਸੀਂ ਵਪਾਰੀ ਕਿਸ ਸੌਦੇ ਦੇ ਹੋ ? (੩)
4, ਅਤੇ ਤੁਸੀਂ ਆਪਣੇ ਸ਼ਰਧਾਲੂਆਂ ਦੀ ਜਮਾਤ ਨੂੰ (ਇਸ ਦੁਤਰ ਸਾਗਰ ਤੋਂ) ਕਿਸ ਤਰ੍ਹਾਂ ਪਾਰ ਲੰਘਾਓਗੇ ? (ਭਾਵ ਹੈ ਕਿ, ਤੁਸੀਂ ਆਪਣੇ ਸਿਖਾਂ ਨੂੰ ਇਸ ਸੰਸਾਰ ਤੋਂ ਪਾਰ ਲੰਘਣ ਲਈ ਕਿਹੜਾ ਰਾਹ ਦਸਿਆ ਹੈ) ? (੪) ।੧੭।

ਪ੍ਰ:—ਗੁਰਦੇਵ ਜੀਉ ! ਇਨ੍ਹਾਂ ਚੌਹਾਂ ਪ੍ਰਸਨਾਂ ਦੇ ਉੱਤਰ ਵਿਚ ਆਪ ਜੀ ਨੇ ਸਿਧਾਂ ਪ੍ਰਤੀ ਕੀ ਗੁਰਮਤਿ ਦਰਸਾਈ ?

ਉ:—ਹੇ ਭਾਈ ! ਮੈਂ ਇਨ੍ਹਾਂ ਜੋਗੀਆਂ ਪ੍ਰਤੀ ਗੁਰਮਤਿ ਦਾ ਸੱਚਾ ਤੇ ਸੁਚਾ ਉਪਦੇਸ ਅਗਲੀ ਅਠਾਰਵੀਂ ਪਉੜੀ ਵਿਚ ਇਉਂ ਪ੍ਰਗਟ ਕੀਤਾ ਸੀ ।

1. **ਗੁਰਮੁਖਿ ਖੋਜਤ ਭਏ ਉਦਾਸੀ ॥**
2. **ਦਰਸਨ ਕੈ ਤਾਈ ਭੇਖ ਨਿਵਾਸੀ ॥**
3. **ਸਾਚ ਵਖਰ ਕੇ ਹਮ ਵਣਜਾਰੇ ॥**
4. **ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥**

**ਪਦ ਅਰਥ** :-ਭਏ-ਬਣੇ ਸਾਂ । ਕੈ ਤਾਈ-ਦੀ ਖਾਤਰ । ਦਰਸਨ-ਗੁਰਮੁਖਾਂ ਦਾ ਦਰਸ਼ਨ ।

**ਅਰਥ** :-

1. **ਉ**:—ਹੇ ਸਿਧੋ ! ਅਸੀਂ ਗੁਰਮੁਖਾਂ ਨੂੰ ਲਭਣ ਵਾਸਤੇ ਉਦਾਸੀ ਬਣੇ ਸਾਂ । (੧)
2. ਅਤੇ ਅਸੀਂ ਗੁਰਮੁਖਾਂ ਦੇ ਦਰਸ਼ਨਾਂ ਲਈ ਉਦਾਸੀ ਭੇਖ ਧਾਰਿਆ ਸੀ । (੨)
3. ਹੇ ਜੋਗੀ ! ਅਸੀਂ ਸੱਚੇ ਪ੍ਰਭੂ ਦੇ ਨਾਮ ਸੌਦੇ ਦੇ ਵਪਾਰੀ ਹਾਂ । (੩)
4. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ ! ਜੋ ਮਨੁਖ ਗੁਰੂ ਦੇ ਦਸੇ ਰਾਹ ਤੇ ਤੁਰਦਾ ਹੈ ਉਹ ਇਸ (ਦੁਤਰ ਸਾਗਰ ਤੋਂ) ਪਾਰ ਲੰਘ ਜਾਂਦਾ ਹੈ, ਭਾਵ ਇਸ ਔਖੇ ਸੰਸਾਰ ਨੂੰ ਪਾਰ ਕਰ ਲੈਂਦਾ ਹੈ । (੪)

**ਭਾਵਾਰਥ** :—ਹੇ ਬਾਲੇ ! ਸੁਣ, ਜਦੋਂ ਤੁਸੀਂ ਸਾਨੂੰ ਸੁਮੇਰ ਪ੍ਰਬਤ ਤੇ ਮਿਲੇ ਸੋ, ਤਦੋਂ ਤਾਂ ਤੁਸੀਂ ਭੀ ਉਦਾਸੀ ਭੇਖ ਧਾਰਿਆ ਹੋਇਆ ਸੀ, ਪਰ ਇਹ ਦਸੋ, ਜੇ 'ਤੁਸਾਂ ਹਾਟੀ' ਬਾਟੀ ਨੂੰ ਤਿਆਗਣਾ ਨਹੀਂ ਸੀ ਤਾਂ ਤੁਸੀਂ ਘਰ ਕਿਉਂ ਛਡਿਆ ਸੀ ? ਤੁਸੀਂ ਆਪਣੇ ਸਿਖਾਂ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਣ ਲਈ ਕਿਹੜਾ ਰਸਤਾ ਦਸਦੇ ਹੋ ? ।੧੭।

ਉਤਰ ਹੈ, ਹੇ ਜੋਗੀਓ ! ਅਸੀਂ ਤਾਂ ਤਦੋਂ ਗੁਰਮੁਖਾਂ ਨੂੰ ਲਭਣ ਵਾਸਤੇ ਘਰੋਂ ਨਿਕਲੇ ਸਾਂ । ਇਸ 'ਦੁਤਰ ਸਾਗਰ' ਤੋਂ ਪਾਰ ਲੰਘਣ ਲਈ ਗ੍ਰਿਹਸਤ ਤਿਆਗਣ ਦੀ ਲੋੜ ਨਹੀਂ, ਮਨੁਖ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਸਿਮਰਿਆਂ ਵਿਕਾਰਾਂ ਤੋਂ ਬਚ ਕੇ ਸੰਸਾਰ ਤੋਂ ਪਾਰ ਹੋ ਜਾਂਦਾ ਹੈ ।੧੮।

ਪ੍ਰ:—ਗੁਰਦੇਵ ਜੀਉ ! ਜੋਗੀਆਂ ਵਲੋਂ ਹੋਰ ਕੀ ਪ੍ਰਸ਼ਨ ਕੀਤੇ ਗਏ ਸਨ ?

ਉ:—ਹੇ ਭਾਈ ! ਇਨ੍ਹਾਂ ਜੋਗੀਆਂ ਵਿਚੋਂ ਪੰਜ ਜੋਗੀਆਂ ਨੇ ਵਖੋ ਵੱਖ ਪੰਜ ਪ੍ਰਸ਼ਨ ਕੀਤੇ । ਜੋ ਅਸੀਂ ਅਗਲੀ ਉਨੀਂਵੀ ਪਉੜੀ ਵਿਚ ਦਰਸਾ ਰਹੇ ਹਾਂ ।

1. **ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥**
2. **ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥**
3. **ਕਿਤੁ ਬਿਧਿ ਆਸਾ ਮਨਸਾ ਖਾਈ ॥**
4. **ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥**
5. **ਬਿਨੁ ਦੰਤਾ ਕਿਉ ਖਾਈਐ ਸਾਰੁ ॥**
6. **ਨਾਨਕ ਸਾਚਾ ਕਰਹੁ ਬੀਚਾਰੁ ॥੧੯॥**

**ਪਦ ਅਰਥ** :—ਕਿਤੁ ਬਿਧਿ—ਕਿਸੇ ਤਰੀਕੇ ਨਾਲ ? ਜਨਮੁ ਵਟਾਇਆ—ਜ਼ਿੰਦਗੀ ਪਲਟ ਲਈ ਹੈ । ਕਾਹ ਕਉ—ਕਿਸ ਨਾਲ ? । ਮਨਸਾ—ਮਨ ਦਾ ਫੁਰਨਾਂ । ਖਾਈ—ਖਾ ਲਈ ਹੈ। ਨਿਰੰਤਰ—ਇਕ ਰਸ । ਜੋਤਿ—ਰੱਬੀ ਪ੍ਰਕਾਸ਼। ਦੰਤ—ਦੰਦ । ਸਾਰੁ—ਲੋਹਾ ।

**ਅਰਥ** :—

ਪ੍ਰ: 1. ਹੇ ਪੁਰਖਾ ! ਤੂੰ ਇਹ ਆਪਣੀ ਜ਼ਿੰਦਗੀ ਕਿਸ ਤਰੀਕੇ ਨਾਲ ਪਲਟ ਗਈ ਹੈ ? (੧)
2. ਤੂੰ ਇਹ ਆਪਣਾ ਮਨ ਕਿਸ ਵਿਚ ਜੋੜਿਆ ਹੋਇਆ ਹੈ?(੨)
3, ਮਨ ਦੀਆਂ ਆਸਾਂ ਤੇ ਮਨ ਦੇ ਫੁਰਨੇ ਤੂੰ ਕਿਵੇਂ ਮੁਕਾ ਲਏ ਹਨ ? (੩)
4. ਤੈਨੂੰ ਰੱਬੀ ਪ੍ਰਕਾਸ਼ ਇਕ ਰਸ ਕਿਵੇਂ ਮਿਲ ਪਿਆ ਹੈ ? (੩)
5. ਹੇ ਬਾਲੇ ! ਮਾਇਆ ਦੇ ਇਸ ਭਾਵ ਤੋਂ ਬਚਣਾ ਤਾਂ ਇਸੇ ਹੀ ਤਰ੍ਹਾਂ ਅਊਖਾ ਹੈ, ਜਿਵੇਂ ਬਿਨਾ ਦੰਦਾਂ ਦੇ ਲੋਹਾ ਚਬਣਾ, ਦੰਦਾਂ ਤੋਂ ਬਿਨਾ ਲੋਹਾ ਕਿਵੇਂ ਚਬਿਆ ਜਾਏ ? (੫)
6. ਹੇ ਭਾਈ ! ਸਿਧਾਂ ਨੇ ਮੈਨੂੰ ਇਹੋ ਹੀ ਪੁਛਿਆ (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਕੋਈ ਸਹੀ ਵੀਚਾਰ ਦਸੋ, (ਭਾਵ, ਕੋਈ ਐਸਾ ਵੀਚਾਰ ਦਸੋ, ਜੋ ਅਸਾਡੇ ਮਨ ਲਗ ਜਾਏ) ।੧੯।

ਪ੍ਰ:—ਕਿਉਂ ਜੀ ! ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਗੁਰਮਤ ਅਨੁਸਾਰ ਆਪ ਜੀ ਨੇ ਕਿਵੇਂ ਦਿਤੇ ਸਨ ?

ਉ:—ਹੇ ਭਾਈ ! ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਅਸੀਂ ਵੀਹਵੀ ਪਉੜੀ ਵਿਚ ਇਸ ਪ੍ਰਕਾਰ ਦਿਤੇ ਸਨ ।

1. **ਸਤਿਗੁਰ ਕੈ ਜਨਮੈ ਗਵਨੁ ਮਿਟਾਇਆ ॥**
2. **ਅਨਹਤਿ ਰਾਤੇ ਇਹੁ ਮਨੁ ਲਾਇਆ ॥**
3. **ਮਨਸਾ ਆਸਾ ਸਬਦਿ ਜਲਾਈ ॥**
4. **ਗੁਰਮੁਖਿ ਜੋਤਿ ਨਿਰੰਤਰਿ ਪਾਈ ॥**
5. **ਤ੍ਰੈ ਗੁਣ ਮੇਟੇ ਖਾਈਐ ਸਾਰੁ ॥**
6. **ਨਾਨਕ ਤਾਰੇ ਤਾਰਣਹਾਰੁ ॥੨੦॥**

**ਪਦ ਅਰਥ**:—ਸਤਿਗੁਰ ਕੈ—ਸਤਿਗੁਰ ਦੇ ਘਰ ਵਿਚ। ਸਤਿਗੁਰ ਕੇ ਜਨਮੈ—ਸਤਿਗੁਰੂ ਦੇ ਘਰ ਵਿਚ ਜਨਮ ਲਿਆਂ, ਜਦੋਂ

ਸਤਿਗੁਰੂ ਦੀ ਸ਼ਰਨ ਆ ਕੇ ਪਿਛਲਾ ਸੁਭਾਉ ਮਿਟਾ ਦਿਤਾ। ਗਵਨੁ—ਭਟਕਣਾ, ਆਵਾਗਵਨ। ਅਨਹਤਿ—ਅਨਹਤ ਵਿਚ। ਅਨਹਤ—ਇਕ ਰਸ ਵਿਆਪਕ ਪ੍ਰਭੂ। ਰਾਤੇ—ਮਸਤ ਹੋਇਆ। ਲਾਇਆ—ਪਰਚਾ ਲਿਆ। ਤ੍ਰੈ ਗੁਣ—ਮਾਇਆ ਦੇ ਤਿੰਨ ਗੁਣ, ਤਮੋਂ ਗੁਣ, ਰਜੋ ਗੁਣ, ਸਤੋ ਗੁਣ, ਅਗਿਆਨ, ਗਿਆਨ, ਪ੍ਰਕ੍ਰਿਤੀ ਵਿਚੋਂ ਉਠੀਆਂ ਲਹਿਰਾਂ ਜੋ ਤਿੰਨ ਕਿਸਮ ਦਾ ਅਸਰ ਸਾਡੇ ਮਨ ਤੇ ਪਾਂਦੀਆਂ ਹਨ, ਇਹ ਤਿੰਨ ਗੁਣ ਹਨ ਮਾਇਆ ਦੇ—ਸੁਸਤੀ, ਚੁਸਤੀ ਤੇ ਸ਼ਤੀ।

**ਅਰਥ :—**

1. ਉ:—ਹੇ ਸਿਧੋ! ਅਸੀਂ ਜਿਉਂ ਜਿਉਂ ਸਤਿਗੁਰੂ ਦੀ ਸਿਖਿਆ ਤੇ ਤੁਰੇ ਤਿਉਂ ਤਿਉਂ ਭਟਕਣਾ ਮੁਕਦੀ ਗਈ, (ਭਾਵ, ਸਤਿਗੁਰੂ ਦੇ ਘਰ ਆ ਕੇ ਜਨਮ ਲਿਆ ਤਾਂ ਆਵਾ ਗਵਨ ਮਿਟ ਗਿਆ, ਸਤਿਗੁਰੂ ਦੇ ਘਰ ਜਨਮ ਤੋਂ ਭਾਵ ਹੈ, ਪਿਛਲੀ ਕਿਰਤ ਮਿਟਾ ਕੇ ਨਵੇਂ ਸਿਰਿਉਂ ਗੁਰੂ ਦੀ ਮਤ ਅਨੁਸਾਰ ਜੀਵਨ ਬਨਾਉਣਾ। (੧)
2. ਹੇ ਜੋਗੀ! ਜਿਉਂ ਜਿਉਂ ਇਕ ਰਸ ਵਿਆਪਕ ਪ੍ਰਭੂ ਵਿਚ ਜੁੜਨ ਦਾ ਅਨੰਦ ਆਇਆ, ਤਿਉਂ ਤਿਉਂ ਮਨ ਪਰਚਦਾ ਗਿਆ। (੨)
3. ਹੇ ਸਿਧੋ! ਮਨ ਦੇ ਫੁਰਨੇ ਤੇ ਦੁਨੀਆਂ ਵਾਲੀਆਂ ਆਸਾਂ ਗੁਰੂ ਦੇ ਸ਼ਬਦ ਦੀ ਰਾਹੀਂ ਸਾੜੀਆਂ ਹਨ। (੩)
4. ਹੇ ਜੋਗੀ! ਗੁਰੂ ਦੇ ਸਨਮੁਖ ਹੋਇਆਂ ਹੀ ਇਕ ਰਸ ਇਹ ਰੱਬੀ ਪ੍ਰਕਾਸ ਲੱਭਾ ਹੈ। (੪)
5. ਹੇ ਸਿਧੋ! (ਇਸ ਰੱਬੀ ਪ੍ਰਕਾਸ਼ ਦੀ ਬਰਕਤ ਨਾਲ) ਅਸੀਂ ਮਾਇਆ ਦੇ ਝਲਕੇ ਦੇ ਤਿੰਨਾਂ ਹੀ ਕਿਸਮਾਂ ਦੇ ਅਸਰ, (ਤਮੋਂ, ਰਜ਼ੋ, ਸਤੋ) ਆਪਣੇ ਉਤੇ ਪੈਣ ਰਹੀਂ ਦਿਤੇ ਤੇ (ਇਸ ਤਰ੍ਹਾਂ, ਮਾਇਆ ਦੀ ਚੋਟ ਤੋਂ ਬਚਣ ਦਾ ਇਹ ਅਤਿ ਔਖਾ ਕੰਮ ਰੂਪ) ਲੋਹਾ ਚਬਿਆ ਗਿਆ ਹੈ। (੫)
6. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਜੋਗੀ! (ਇਸ 'ਦੁਤਰ ਸਾਗਰ' ਤੋਂ) ਤਾਰਣ ਦੇ ਸਮਰਥ ਪ੍ਰਭੂ ਆਪ ਹੀ ਤਾਰਦਾ ਹੈ।੨੦। (੬)

**ਭਾਵਾਰਥ** :—੧੯ਵੀਂ ਪਉੜੀ ਵਿਚ ਪ੍ਰਸਨ ਸੀ ਕਿ, ਦੁਨੀਆਂ ਵਿਚ ਰਹਿ ਕੇ ਮਾਇਆ ਦੇ ਪ੍ਰਭਾਵ ਤੋਂ ਬਚਣਾ ਇਸੇ ਤਰ੍ਹਾਂ ਹੀ ਬੜਾ ਔਖਾ ਹੈ, ਜਿਵੇਂ ਕੋਈ ਮਨੁਖ ਦੰਦਾਂ ਤੋਂ ਬਿਨਾ ਲੋਹਾ ਚਬਣ ਦੀ ਕੋਸ਼ਿਸ਼ ਕਰੇ, ਹੇ ਨਾਨਕ! ਤੂੰ ਆਪਣੀ ਜਿੰਦਗੀ ਕਿਵੇਂ ਪਲਟ ਲਈ? ਮਨ ਦੀਆਂ ਆਸਾਂ ਤੇ ਮਨ ਦੇ ਫਰਨੇ ਤੂੰ ਕਿਵੇਂ ਮੁਕਾ ਲਏ? ਰੱਬੀ ਪ੍ਰਕਾਸ਼ ਤੈਨੂੰ ਕਿਵੇਂ ਮਿਲ ਪਿਆ? ।੧੯।

ਉਤਰ ਹੈ ਕਿ, ਹੇ ਜੋਗੀ! ਮਾਇਆ ਦੀ ਚੋਟ ਤੋਂ ਬਚਣਾ ਹੈ ਤਾਂ ਲੋਹਾ ਚੱਬਣ ਸਮਾਨ ਬੜਾ ਔਖਾ। ਪਰ, ਮੈਂ ਜਿਉਂ ਜਿਉਂ ਗੁਰੂ ਦੀ ਸਿਖਿਆ ਤੇ ਤੁਰਿਆ, ਮੇਰੇ ਮਨ ਦੀ ਭਟਕਣਾ ਮੁੱਕਦੀ ਗਈ। ਜਿਉਂ ਜਿਉਂ ਮੈਨੂੰ ਪ੍ਰਭੂ ਵਿਚ ਜੁੜਨ ਦਾ ਅਨੰਦ ਆਇਆ, ਮੇਰਾ ਮਨ ਪਰਚਦਾ ਗਿਆ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੇਰੇ ਮਨ ਦੇ ਫੁਰਨੇ ਤੇ ਦੁਨੀਆਂ ਵਾਲੀਆਂ ਆਸਾਂ ਮੁਕਦੀਆਂ ਗਈਆਂ, ਇਉਂ ਮੈਨੂੰ ਰੱਬੀ ਪ੍ਰਕਾਸ਼ ਲਭ ਪਿਆ ਤੇ ਮਾਇਆ ਮੇਰੇ ਨੇੜੇ ਨਾ ਢੁਕ ਸਕੀ, ਪਰ, ਇਹ ਸਭ ਪ੍ਰਭੂ ਦੀ ਆਪਣੀ ਹੀ ਮੇਹਰ ਸੀ।੨੦।

ਪ੍ਰ:—ਸ੍ਰੀ ਜੀਉ! ਸਿਧਾਂ ਵਲੋਂ ਹੋਰ ਕੀ ਪ੍ਰਸ਼ਨ ਕੀਤੇ ਗਏ ਸਨ?
ਉ:—ਹੇ ਸਜਨ ਜਨੋਂ! ਹੁਣ, ਇਸ ਸਿਧ ਮੰਡਲੀ ਵਿਚੋਂ ਅੱਠ ਸਿਧਾਂ ਨੇ ਭਿੰਨ ਭਿੰਨ ਅੱਠ ਪ੍ਰਸਨ ਕੀਤੇ ਜੋ ਅਸੀਂ ਅਗਲੀ ਇਕੀਵੀਂ ਪਉੜੀ ਵਿਚ ਅੰਕਤ ਕਰਦੇ ਹਾਂ:—

1. **ਆਦਿ ਕਉ ਕਵਨੁ ਬੀਚਾਰੁ ਕਥੀਅਲੇ**
   **ਸੁੰਨ ਕਹਾ ਘਰ ਵਾਸੋ ॥**
2. **ਗਿਆਨ ਕੀ ਮੁਦ੍ਰਾ ਕਵਨ ਕਥੀਅਲੇ**
   **ਘਟਿ ਘਟਿ ਕਵਨ ਨਿਵਾਸੋ ॥**
3. **ਕਾਲ ਕਾ ਠੀਗਾ ਕਿਉ ਜਲਾਈਅਲੇ**
   **ਕਿਉ ਨਿਰਭਉ ਘਰਿ ਜਾਈਐ ॥**
4. **ਸਹਜ ਸੰਤੋਖ ਕਾ ਆਸਣੁ ਜਾਣੈ**
   **ਕਿਉ ਛੇਦੇ ਬੈਰਾਈਐ ॥**
5. **ਗੁਰ ਕੈ ਸਬਦਿ ਹਉਮੈ ਬਿਖੁ ਮਾਰੈ**
   **ਤਾ ਨਿਜ ਘਰਿ ਹੋਵੈ ਵਾਸੋ ॥**
6. **ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ**
   **ਨਾਨਕੁ ਤਾਕਾ ਦਾਸੋ ॥੨੧॥**

**ਪਦ ਅਰਥ** :—ਆਦਿ—ਮੁੱਢ, ਅਰੰਭ, ਜਗਤ ਰਚਨਾ ਦਾ ਮੁੱਢ। ਕਥੀਅਲੇ—ਕਿਹਾ ਜਾਂਦਾ ਹੈ। ਸੁੰਨ—(ਸੰ: ਸ਼ੂਨਯ) ਅਫੁਰ ਪ੍ਰਮਾਤਮਾਂ, ਨਿਰਗੁਨ ਸਰੂਪ ਪ੍ਰਭੂ। ਘਰ ਵਾਸੋ—ਟਿਕਾਣਾ, ਅਸਥਾਨ। ਗਿਆਨ—ਪ੍ਰਮੇਸ਼ਰ ਨਾਲ ਡੂੰਘੀ ਜਾਣ ਪਛਾਣ। ਮੁਦ੍ਰਾ—(੧) ਮੁੰਦ੍ਰਾਂ, (੨) ਨਿਸ਼ਾਨੀ, (੩) ਜੋਗੀਆਂ ਦੇ ਪੰਜ ਸਾਧਨ ਖੇਚਰੀ, ਭੂਚਰੀ, ਗੋਚਰੀ, ਚਾਚਰੀ, ਉਨਮਨੀ। ਠੀਗਾ—ਚੋਟ, ਸੱਟ, ਸੋਟਾ। ਜਲਾਈਅਲੇ—ਸਾੜਿਆ ਜਾਏ। ਘਰਿ—ਘਰ ਵਿਚ। ਬੈਰਾਈਐ—ਵੈਰੀ ਨੂੰ। ਜਿਨਿ—ਜਿਸ (ਪ੍ਰਭੂ) ਨੇ।

**ਅਰਥ :—**

ਪ੍ਰ:—1. ਹੇ ਬਾਲਕੇ! ਦਸੋ, ਤੁਸੀਂ (ਸ੍ਰਿਸ਼ਟੀ ਦੇ) ਮੁੱਢ ਦਾ ਕੀ ਵੀਚਾਰ ਦਸਦੇ ਹੋ? (੧) ਅਤੇ ਤਦੋਂ ਅਫੁਰ ਪ੍ਰਮੇਸ਼ਰ ਜੀ ਦਾ ਟਿਕਾਣਾ ਕਿਥੇ ਸੀ? (੨)

2. ਗਿਆਨ ਦੀ (ਮੁੰਦ੍ਰਾ) ਨਿਸ਼ਾਨੀ ਕੇਹੜੀ ਕਹਿੰਦੇ ਹੋ, ਭਾਵ ਪ੍ਰਮੇਸ਼ਰ ਨਾਲ ਜਾਣ ਪਛਾਣ ਦਾ ਕੀ ਸਾਧਨ ਦਸਦੇ ਹੋ?(੩) ਅਤੇ ਘਟਾਂ ਘਟਾਂ ਵਿਚ ਨਿਵਾਸ ਕਿਸ ਦਾ ਹੈ? (੪)

3. ਕਾਲ ਦਾ ਸੋਟਾ ਕਿਵੇਂ ਜਲਾਇਆ ਜਾਵੇ, ਭਾਵ ਭੈ ਦਾਇਕ

ਕਾਲ ਦੀ ਚੋਟ ਕਿਵੇਂ ਮੁਕਾਈ ਜਾ ਸਕਦੀ ਹੈ ? (੫) ਅਤੇ ਨਿਰਭਉ ਘਰ ਵਿਚ ਕਿਵੇਂ ਜਾਈਏ, ਭਾਵ ਨਿਰਭਉ ਦੇ ਦਰਜੇ ਤੇ ਕਿਵੇਂ ਅਪੜੀਦਾ ਹੈ ? (੬)

4. ਹੇ ਬਾਲੇ ! ਜੋ ਸਹਜ ਸੰਤਖ ਆਦੀ ਗੁਣਾ ਦਾ ਆਸਣ ਹੈ, ਉਸ ਨੂੰ ਕਿਵੇਂ ਪਛਾਣ ਲਿਆ ਜਾਵੇ, (ਭ ਵ ਸ਼ੁਭ ਗੁਣਾਂ ਦੇ ਆਸਣ ਪਰ ਕਿਵੇਂ ਠਹਿਰਨਾ ਜਾਣਿਆਂ ਜਾਵੇਂ ? (੭) ਅਤੇ (ਹਉਮੈਂ) ਵੈਰੀ ਨੂੰ ਕਿਵੇਂ ਕਟਿਆ ਜਾਵੇ ? (੮)

**ਨੋਟ** :–ਉਪ੍ਰੋਕਤ ਇਕੀਵੀਂ ਪਉੜੀ ਦੀਆਂ ਚਾਰ ਪੰਗਤੀਆਂ ਵਿਚ ਅੱਠ ਪ੍ਰਸ਼ਨ ਕੀਤੇ ਗਏ ਹਨ ।

ਹੁਣ ਅਗਲੀਆਂ ਦੋ ਪੰਗਤੀਆਂ ਉੱਤਰ ਰੂਪ ਵਿਚ ਉਚਾਰਨ ਕਰਦੇ ਹਨ ।

5. **ਉ**:–ਹੇ ਸਿਧੋ ! (ਜੋ ਮਨੁਖ) ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਉਮੈਂ ਦੇ ਜ਼ਹਿਰ ਨੂੰ ਮੁਕਾ ਲਵੇ, ਤਾਂ ਨਿਜ ਸਰੂਪ ਵਿਚ ਟਿਕ ਜਾਂਦਾ ਹੈ ।

6. ਹੇ ਜੋਗੀ ! ਜਿਸ ਪ੍ਰਭੂ ਨੇ (ਇਹ) ਰਚਨਾ ਰਚੀ ਹੈ, ਜੋ ਮਨੁਖ ਉਸ ਨੂੰ ਗੁਰੂ ਦੇ ਸ਼ਬਦ ਵਿਚ ਜੁੜ ਕੇ ਪਛਾਣਦਾ ਹੈ, ਨਾਨਕ ਤਾਂ ਉਸਦਾ ਦਾਸ ਹੈ, ਇਨ੍ਹਾਂ ਉਪ੍ਰੋਕਤ ਦੋ ਤੁਕਾਂ ਵਿਚ ਸਤਿਗੁਰੂ ਜੀ ਨੇ ਗੁਰਮਤਿ ਦਾ ਸਿਧਾਂਤ ਅੰਕਤ ਕਰ ਦਿਤਾ ਹੈ ।੨੧।

**ਨੋਟ** :–ਹੇ ਭਾਈ ! ਇਸ ਇਕੀਵੀਂ ਪਉੜੀ ਦੀਆਂ ਚਾਰ ਤੁਕਾਂ ਵਿਚ ਜੋ ਅੱਠ ਪ੍ਰਸ਼ਨ ਅੱਠਾਂ ਸਿਧਾਂ ਵਲੋਂ ਕੀਤੇ ਗਏ ਸਨ, ਇਨ੍ਹਾਂ ਦਾ ਉੱਤਰ ਤਾਂ ਭਾਵੇਂ ਅਜੇ ਮੈਂ ਦੇਣਾ ਆਰੰਭ ਕਰਨਾ ਸੀ, ਪਰ ਇਕ ਹੋਰ ਬਹੁਤ ਕਾਹਲਾ ਸਿਧ ਆਇਆ ਉਸ ਨੇ ਕਿਹਾ ਕਿ, ਹੇ ਬਾਲਕੇ ! ਇਨ੍ਹਾਂ ਸਿਧਾਂ ਨੂੰ ਉੱਤਰ ਦੇਣ ਤੋਂ ਪਹਿਲੇ ਮੇਰੇ ਪ੍ਰਸ਼ਨ ਸੁਣ ਕੇ ਮੈਨੂੰ ਉੱਤਰ ਦਿਓ ?

ਤਾਂ ਮੈਂ ਕਿਹਾ ਕਿ,ਹੇ ਜੋਗੀ ! ਅੱਛਾ ਪਹਿਲੋਂ ਤੂੰ ਪ੍ਰਸ਼ਨ ਕਰ ਲੈ ? ਤਾਂ ਇਸ ਜੋਗੀ ਨੇ ਅਗਲੀ ਬਾਈਵੀਂ ਪਉੜੀ ਵਿਚ ਛੇ ਪ੍ਰਸ਼ਨ ਕੀਤੇ–

1. **ਕਹਾ ਤੇ ਆਵੈ ਕਹਾ ਇਹੁ ਜਾਵੈ**
   **ਕਹਾ ਰਹੈ ਸਮਾਈ ॥**
2. **ਏਸੁ ਸਬਦ ਕਉ ਜੋ ਅਰਥਾਵੈ**
   **ਤਿਸੁ ਗੁਰ ਤਿਲੁ ਨ ਤਮਾਈ ॥**
3. **ਕਿਉ ਤਤੈ ਅਵਿਗਤੈ ਪਾਵੈ**
   **ਗੁਰਮੁਖਿ ਲਗੈ ਪਿਆਰੋ ॥**
4. **ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ॥**
5. **ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥**
6. **ਪੂਰੇ ਗੁਰ ਤੇ ਸਾਚੁ ਕਮਾਵੈ**
   **ਗਤਿ ਮਿਤਿ ਸਬਦੇ ਪਾਈ ॥੨੨॥**

**ਪਦ ਅਰਥ** :–ਕਹਾ ਤੇ–ਕਿਥੋਂ ? । ਇਹੁ–ਇਹ ਜੀਵ । ਅਰਥਾਵੈ–ਸਮਝਾ ਦੇਵੇ । ਤਮਾਈ–ਤਮ੍ਹਾਂ, ਲਾਲਚ । ਤਤੁ–ਅਸਲੀਅਤ, ਜਗਤ ਦਾ ਅਸਲਾ ਪ੍ਰਭੂ । ਅਵਿਗਤ–ਅੱਵਿਅਕਤ, ਵਿਅਕਤੀ ਰਹਿਤ, ਅਦ੍ਰਿਸ਼ਟ ਪ੍ਰਭੂ । ਸੁਰਤਾ–ਸੁਨਣ ਵਾਲਾ । ਗਤਿ–ਹਾਲਤ । ਮਿਤਿ–ਮਾਪ ।

**ਅਰਥ :–**

**ਪ੍ਰ**: 1.–ਹੇ ਬਾਲੇ ! ਇਹ ਜੀਵ ਆਉਂਦਾ ਕਿਥੋਂ ਹੈ ? (੧) ਕਿਥੇ ਜਾਂਦਾ ਹੈ, ਅੰਤ ਨੂੰ ? (੨) ਕਿਥੇ ਟਿਕਿਆ ਰਹਿੰਦਾ ਹੈ ? ਭਾਵ, ਜੀਵ ਕਿਥੇ ਜੀਵਨ ਬਤੀਤ ਕਰਦਾ ਹੈ ? (੩)

2. ਹੇ ਬਾਲੇ ! ਜੋ ਇਹ ਗਲ ਸਮਝਾ ਦੇਵੇ, (ਅਸੀਂ ਮੰਨਾਂਗੇ ਕਿ) ਉਹ ਗੁਰੂ ਹੈ ਅਤੇ ਉਸ ਗੁਰੂ ਨੂੰ ਤਿਲ ਮਾਤ੍ਰ ਭੀ ਤਮਾਂ ਨਹੀਂ, ਰਤਾ ਮਾਤ੍ਰ ਭੀ ਲੋਭ ਨਹੀਂ ਹੈ ।

3. ਹੇ ਬ ਲੇ ! ਇਹ ਜੀਵ ਜਗਤ ਦੇ ਮੂਲ ਤੇ ਅਦ੍ਰਿਸ਼ਟ ਪ੍ਰਭੂ ਨੂੰ ਕਿਵੇਂ ਮਿਲ ਸਕਦਾ ਹੈ ? (੪) ਗੁਰੂ ਦੀ ਰਾਹੀਂ (ਪ੍ਰਭੂ ਨਾਲ ਇਸ ਦਾ) ਪਿਆਰ ਕਿਵੇਂ ਬਣ ਆਵੇ ? (੫)

4. ਹੇ ਨਾਨਕ ! ਸ ਨੂੰ ਉਸ ਪ੍ਰਭੂ ਦੀ ਵੀਚਾਰ ਦਸ ਜੋ ਆਪ ਹੀ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ ਤੇ ਆਪ ਹੀ (ਉਨ੍ਹਾਂ ਦੀ) ਸੁਣਨ ਵਾਲਾ ਹੈ ? (੬)

**ਉ**:–ਉਪ੍ਰੋਕਤ ਚਾਰ ਪੰਗਤੀਆਂ ਵਿਚ ਕੀਤੇ ਛੇ ਪ੍ਰਸ਼ਨਾਂ ਦਾ ਉੱਤਰ ਅਗਲੀਆਂ ਦੋ ਪੰਗਤੀਆਂ ਵਿਚ ਦੇਂਦੇ ਹਨ ।

5. ਹੇ ਜੋਗੀ ! ਇਹ ਜੀਵ ਇਥੇ (ਪ੍ਰਭੂ ਦੇ) ਹੁਕਮ ਵਿਚ ਹੀ ਆਉਂਦਾ ਹੈ ਅਤੇ ਹੁਕਮ ਵਿਚ ਹੀ ਇਥੋਂ ਤੁਰ ਜਾਂਦਾ ਹੈ, ਇਸ ਜੀਵ ਨੂੰ ਉਸ ਦੇ ਹੁਕਮ ਵਿਚ ਹੀ ਜੀਵਨ ਬਤੀਤ ਕਰਨਾ ਪੈਂਦਾ ਹੈ ।

6. ਹੇ ਜੋਗੀ ! ਪੂਰੇ ਗੁਰੂ ਦੀ ਰਾਹੀਂ ਮਨੁਖ ਸਚੇ ਪ੍ਰਭੂ ਦੇ (ਸਿਮਰਨ ਦੀ) ਕਮਾਈ ਕਰਦਾ, ਇਹ ਗੱਲ ਗੁਰੂ ਦੇ ਸ਼ਬਦ ਤੋਂ ਹੀ ਮਿਲਦੀ ਹੈ ਕਿ ਪ੍ਰਭੂ ਕਿਹੋ ਜਿਹਾ ਹੈ ਤੇ ਕੇਡਾ (ਬੇਅੰਤ) ਹੈ ।੨੨।

**ਭਾਵਾਰਥ** :–ਪਉੜੀ ਨੰ: ੨੧ ਅਤੇ ੨੨ ਵਿਚ ਛੇ ਛੇ ਤੁਕਾਂ ਹਨ । ਦੋਹਾਂ ਪਉੜੀਆਂ ਦੀਆਂ ਪਹਿਲੀਆਂ ਚਾਰ ਚਾਰ ਤੁਕਾਂ ਵਿਚ ਜੋਗੀਆਂ ਵਲੋਂ ਪ੍ਰਸਨ ਹਨ ਤੇ ਅਖੀਰਲੀਆਂ ਦੋ ਦੋ ਤੁਕਾਂ ਵਿਚ ਸਤਿਗੁਰੂ ਜੀ ਵਲੋਂ ਸਾਧਾਰਨ ਜਿਹਾ ਉੱਤਰ ਦਿਤਾ ਗਿਆ ਹੈ ।

**ਪ੍ਰ**:–ਸ੍ਰੀ ਜੀਉ ! ਕੀ, ਇਸ ਤੋਂ ਬਾਅਦ ਵਿਚ ਭੀ ਕਿਸੇ ਹੋਰ ਜੋਗੀ ਨੇ ਪ੍ਰਸ਼ਨ ਕੀਤੇ ਸਨ ?

**ਉ**:–ਹੇ ਭਾਈਓ ! ਹੋਰ ਕਿਸੇ ਦੇ ਪ੍ਰਸਨ ਕਰਨ ਤੋਂ ਪਹਿਲੋਂ ਤਾਂ ਉਨ੍ਹਾਂ ਅੱਠਾਂ ਜੋਗੀਆਂ ਵਲੋਂ ਕੀਤੇ ਗਏ ਪ੍ਰਸ਼ਨਾਂ ਦਾ ਉੱਤਰ ਦੇਣਾ ਅਜੇ ਬਾਕੀ ਸੀ, ਉਨ੍ਹਾਂ ਵਲੋਂ ਮੰਗ ਕੀਤੀ ਗਈ ਕਿ ਸਾਡੇ ਪ੍ਰਸ਼ਨਾਂ ਦੇ ਭੀ ਉੱਤਰ ਦਿਓ, ਤਾਂ ਅਸੀਂ ਅਗੇ ਨੰ: ੨੧ ਤੇ ੨੨ਵੀਂ ਪਉੜੀ ਦੇ ਉੱਤਰ ਰੂਪ ਵਿਚ ੨੩ਵੀਂ ਪਉੜੀ ਉਚਾਰਨ ਕੀਤੀ ਸੀ ।

**1. ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ**
**ਸੁੰਨ ਨਿਰੰਤਰਿ ਵਾਸੁ ਲੀਆ ॥**
**2. ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ**
**ਘਟਿ ਘਟਿ ਸਾਚਾ ਸਰਬ ਜੀਆ ॥**
**3. ਗੁਰ ਬਚਨੀ ਅਵਿਗਤਿ ਸਮਾਈਐ**
**ਤਤੁ ਨਿਰੰਜਨੁ ਸਹਜਿ ਲਹੈ ॥**
**4. ਨਾਨਕ ਦੂਜੀ ਕਾਰ ਨ ਕਰਣੀ**
**ਸੇਵੈ ਸਿਖੁ ਸੁ ਖੋਜਿ ਲਹੈ ॥**
**5. ਹੁਕਮੁ ਬਿਸਮਾਦੁ ਹੁਕਮਿ ਪਛਾਣੈ**
**ਜੀਅ ਜੁਗਤਿ ਸਚੁ ਜਾਣੈ ਸੋਈ ॥**
**6. ਆਪੁ ਮੇਟਿ ਨਿਰਾਲਮੁ ਹੋਵੈ**
**ਅੰਤਰਿ ਸਾਚੁ ਜੋਗੀ ਕਹੀਐ ਸੋਈ ॥੨੩॥**

**ਪਦ ਅਰਥ** :—ਬਿਸਮਾਦੁ—ਅਸਚਰਜ। ਨਿਰੰਤਰਿ—ਇਕ ਰਸ। ਕਲਪਤ—ਬਣਾਈ ਹੋਈ, ਨਕਲੀ, ਫਰਜੀ। ਅਕਲਪਤ—ਅਸਲੀ। ਮੁਦ੍ਰਾ—ਸਾਧਨ। ਅਵਿਗਤਿ—ਅਵਿਗਤ ਵਿਚ, ਅੱਵਿਅਕਤ ਹਰੀ ਵਿਚ ਅਦ੍ਰਿਸ਼ਟ ਪ੍ਰਭੂ ਵਿਚ। ਸਹਜਿ—ਅਡੋਲਤਾ ਵਿਚ। ਨਿਰਾਲਮੁ—ਨਿਰਾਲਾ, ਨਿਰਲੇਪ।

**ਅਰਥ** :—

ਪ੍ਰ:—ਇਸ ਤੇਈਵੀਂ ਪਉੜੀ ਵਿਚ ਇਕੀ ਤੇ ਬਾਈਵੀਂ ਪਉੜੀ ਵਿਚ ਕੀਤੇ ਗਏ ਪ੍ਰਸ਼ਨਾਂ ਦਾ ਉੱਤਰ ਅਰੰਭ ਕਰਦੇ ਹਨ।

1. ਉ:—ਹੇ ਜੋਗੀ ! ਸ੍ਰਿਸ਼ਟੀ ਦੇ ਮੁੱਢ ਦਾ ਵੀਚਾਰ ਤਾਂ ਅਸਚਰਜ ਹੀ ਅਸਚਰਜ ਕਿਹਾ ਜਾ ਸਕਦਾ। (੧) ਅਤੇ (ਤਦੋਂ) ਇਕ ਰਸ ਅਫੁਰ ਪ੍ਰਮੇਸ਼ਰ ਦਾ ਹੀ ਸਾਰਿਆਂ ਵਿਚ ਬਾਸਾ ਸੀ। ਭਾਵ ਮੌਜੂਦ ਸੀ, ਵਜੂਦ ਸੀ। (੨)
2. ਹੇ ਜੋਗੀ ! ਗਿਆਨ ਦਾ ਅਸਲੀ ਸਾਧਨ ਇਹ ਸਮਝੋ ਕਿ ਸਤਿਗੁਰੂ ਤੋਂ ਮਿਲਿਆ ਗਿਆਨ ਹੋਵੇ, (ਭਾਵ ਹੈ ਕਿ; ਗਿਆਨ ਪ੍ਰਾਪਤ ਕਰਨ ਦਾ ਅਸਲੀ ਸਾਧਨ ਸਤਿਗੁਰੂ ਦੀ ਸ਼ਰਣ ਹੀ ਹੈ) (੩) ਅਤੇ ਹਰੇਕ ਘਟ ਭਿਚ ਸਾਰੇ ਜੀਵਾਂ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੀ ਵਸਦਾ ਹੈ। (੪)
3. ਹੇ ਜੋਗੀ ! ਗੁਰੂ ਦੇ ਸ਼ਬਦ ਦੀ ਰਾਹੀਂ ਹੀ ਅਦ੍ਰਿਸ਼ਟ ਪ੍ਰਭੂ ਵਿਚ ਲੀਨ ਸਮਾਈਦਾ ਹੈ, (ਗੁਰੂ ਸ਼ਬਦ ਦ ਰਾਹੀਂ) (੫) ਅਡੋਲ ਅਵਸਥਾ ਵਿਚ ਟਿਕਿਆਂ ਜਗਤ ਦਾ ਮੂਲ ਨਿਰੰਜਨ ਮਾਇਆ ਤੋਂ ਰਹਿਤ ਪ੍ਰਭੂ ਜੀ ਲੱਭ ਪੈਂਦਾ ਹੈ। (੬)
4. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਜੋਗੀ ! ਨਿਰੰਜਨ ਨੂੰ ਲੱਭਣ ਲਈ ਗੁਰੂ ਦੇ ਬਚਨਾਂ ਉਤੇ ਤੁਰਨ ਤੋਂ ਛੁਟ, ਹੋਰ ਕੋਈ ਕਾਰ ਕਰਨ ਦੀ ਲੋੜ ਨਹੀਂ। (੭) ਜੋ ਸਿਖ (ਗੁਰੂ ਆਸ਼ੇ ਅਨੁਸਾਰ) ਸੇਵਾ ਭਗਤੀ ਕਰਦਾ ਹੈ, ਉਹ ਭਾਲ ਕੇ ਨਿਰੰਜਨ ਨੂੰ ਲੱਭ ਲੈਂਦਾ ਹੈ। (੮)
5. ਹੇ ਜੋਗੀ ! ਹੁਕਮ ਮੰਨਣਾ ਅਸਚਰਜ (ਖਿਆਲ) ਹੈ, ਭਾਵ ਇਹ ਖਿਆਲ ਕਿ ਗੁਰੂ ਦੇ ਹੁਕਮ ਵਿਚ ਤੁਰਿਆਂ 'ਅਵਿਗਤ' ਵਿਚ ਸਮਾਈਦਾ ਹੈ, ਹੈਰਾਨਗੀ ਪੈਦਾ ਕਰਨ ਵਾਲਾ ਹੈ, ਪਰ, ਜੋ ਮਨੁਖ 'ਹੁਕਮ' ਵਿਚ ਤੁਰਕੇ 'ਹੁਕਮ' ਨੂੰ ਪਛਾਣਦਾ ਹੈ, ਉਹ ਜੀਵਨ ਦੀ (ਸਹੀ) ਜੁਗਤਿ ਤੇ ਸੱਚ ਨੂੰ ਜਾਣ ਲੈਂਦਾ ਹੈ।
6. ਉਹ 'ਆਪਾ ਭਾਵਾ' ਮਿਟਾ ਕੇ ਦੁਨੀਆਂ ਵਿਚ ਰਹਿੰਦਾ ਹੋਇਆਂ ਭੀ ਦੁਨੀਆਂ ਤੋਂ ਵਖਰਾ ਹੁੰਦਾ ਹੈ, (ਕਿਉਂਕਿ) ਉਸ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ (ਸਾਖਿਆਤ) ਹੈ, 'ਬੱਸ' ਐਸਾ ਮਨੁਖ ਹੀ ਜੋਗੀ ਅਖਵਾ ਸਕਦਾ ਹੈ।੨੩।

**ਭਾਵਾਰਥ** :—ਸ੍ਰਿਸ਼ਟੀ ਦੀ ਉਤਪਤੀ ਦੀ ਵੀਚਾਰ ਤਾਂ ਹੈਰਾਨੀ ਹੀ ਹੈਰਾਨੀ ਪੈਦਾ ਕਰਦੀ ਹੈ, ਕੋਈ ਭੀ ਇਸ ਬਾਰੇ ਕੁਝ ਦਸ ਨਹੀਂ ਸਕਦਾ। ਜਦੋਂ ਜਗਤ ਨਹੀਂ ਸੀ, ਤਦੋਂ ਪ੍ਰਮਾਤਮਾਂ ਆਪਣੇ ਆਪ ਵਿਚ ਟਿਕਿਆ ਹੋਇਆ ਸੀ। ਜਗਤ ਰਚਨਾ ਹੋ ਜਾਣ ਤੋਂ ਇਹ ਜੀਵ ਪ੍ਰਭੂ ਦੇ ਹੁਕਮ ਵਿਚ ਹੀ ਏਥੇ ਆਉਂਦਾ ਤੇ ਹੁਕਮ ਅਨੁਸਾਰ ਹੀ ਇਥੋਂ ਤੁਰ ਪੈਂਦਾ ਹੈ।

ਗਿਆਨ ਪ੍ਰਾਪਤ ਕਰਨ ਦਾ ਅਸਲ ਸਾਧਨ ਇਹ ਹੈ ਕਿ ਮਨੁਖ ਸਤਿਗੁਰੂ ਦੀ ਸ਼ਰਣ ਪਵੇ। ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਅਦ੍ਰਿਸ਼ਟ ਪ੍ਰਭੂ ਵਿਚ ਲੀਨ ਹੋ ਸਕੀਦਾ ਹੈ, ਕਾਮਾਦਿਕ ਵੈਰੀਆਂ ਨੂੰ ਜਿਤ ਲਈਦਾ ਹੈ ਮੌਤ ਦਾ ਡਰ ਪੋਹ ਨਹੀਂ ਸਕਦਾ।

**ਨੋਟ** ! ਇਸ ਪਉੜੀ ਤੋਂ ਅਗਾਹਾਂ ਪਉੜੀ ਨੰ: ੪੨ ਤਕ ਭਾਵੇਂ ਸਿਧਾਂ ਨਾਲ ਪ੍ਰਸ਼ਨ ਉੱਤਰ ਤਾਂ ਨਹੀਂ ਹਨ, ਪਰ ਸਤਿਗੁਰੂ ਜੀ ਆਪ ਹੀ ਅਗੇ ਉਨ੍ਹੀਂ ਪਉੜੀਆਂ ਵਿਚ ਗੁਰਮਤਿ ਦੀ ਵੀਚਾਰ ਸਿਧਾਂ ਪ੍ਰਤੀ ਵਿਆਖਿਆਨ ਕਰਦੇ ਹਨ। ਜਦੋਂ ਕਿ ਆਮ ਸਿਖਾਂ ਵਲੋਂ ਪ੍ਰਸ਼ਨ ਕੀਤੇ ਗਏ ਸਨ, ਤਾਂ ਉਸੇ ਵੀਚਾਰ ਨੂੰ ਸਿਖਾਂ ਪ੍ਰਤੀ ਪ੍ਰਸ਼ਨ ਉੱਤਰ ਦੇ ਰੂਪ ਵਿਚ ਅੰਕਤ ਕਰਦੇ ਹਨ।

**1. ਅਵਿਗਤੋ ਨਿਰਮਾਇਲੁ ਉਪਜੇ**
**ਨਿਰਗੁਣ ਤੇ ਸਰਗੁਣੁ ਥੀਆ ॥**
**2. ਸਤਿਗੁਰ ਪਰਚੈ ਪਰਮਪਦੁ ਪਾਈਐ**
**ਸਾਚੈ ਸਬਦਿ ਸਮਾਇ ਲੀਆ ॥**
**3. ਏਕੇ ਕਉ ਸਚੁ ਏਕਾ ਜਾਣੈ**
**ਹਉਮੈ ਦੂਜਾ ਦੂਰਿ ਕੀਆ ॥**
**4. ਸੋ ਜੋਗੀ ਗੁਰ ਸਬਦੁ ਪਛਾਣੈ**
**ਅੰਤਰਿ ਕਮਲੁ ਪ੍ਰਗਾਸੁ ਥੀਆ ॥**
**5. ਜੀਵਤੁ ਮਰੈ ਤਾ ਸਭੁ ਕਿਛੁ ਸੂਝੈ**
**ਅੰਤਰਿ ਜਾਣੈ ਸਰਬ ਦਇਆ ॥**
**6. ਨਾਨਕ ਤਾ ਕਉ ਮਿਲੈ ਵਡਾਈ**
**ਆਪੁ ਪਛਾਣੈ ਸਰਬ ਜੀਆ ॥੨੪॥**

**ਪਦ ਅਰਥ** :—ਅਵਿਗਤੋ—ਅ-ਵਿਆਕਤ ਤੋਂ, ਅਵਿਗਤ ਤੋਂ, ਅਦ੍ਰਿਸ਼ਟ ਤੋਂ। ਉਪਜੇ—ਪ੍ਰਗਟ ਹੁੰਦਾ ਹੈ। ਨਿਰਗੁਣ—ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ। ਸਰਗੁਣੁ—ਮਾਇਆ ਦੇ ਤਿੰਨ ਗੁਣਾਂ ਸਮੇਤ। ਪਰਚੈ-ਪਤੀਜਣ ਨਾਲ। ਪਰਮ ਪਦੁ-ਉਚੀ ਆਤਮਕ ਅਵਸਥਾ।

**ਅਰਥ** :-

**ਪ੍ਰ**:—ਸ੍ਰੀ ਜੀਉ ! ਕੀ ਆਪ ਜੀ ਨੇ ਉਨ੍ਹਾਂ ਜੋਗੀਆਂ ਪ੍ਰਤੀ ਨਿਰਗੁਣ ਅਤ ਸਰਗੁਣ ਦੀ ਵੀਚਾਰ ਭੀ ਦਰਸਾਈ ਹੈ ?

1. **ਉ**:—ਹੇ ਭਾਈਓ ! ਅਸੀਂ ਉਨ੍ਹਾਂ ਜੋਗੀਆਂ ਪ੍ਰਤੀ ਨਿਰਗੁਣ ਤੇ ਸਰਗੁਣ ਦੀ ਵੀਚਾਰ ਪ੍ਰਗਟ ਕਰਦਿਆਂ ਇਉਂ ਗੁਰਮਤਿ ਅਨੁਸਾਰ ਸਿਧਾਂਤ ਪ੍ਰਗਟ ਕੀਤਾ ਕਿ, ਹੇ ਜੋਗੀਓ ! ਉਹ, (ਜਦੋਂ) ਅਦ੍ਰਿਸ਼ਟ ਅਵਸਥਾ ਤੋਂ ਨਿਰਮਲ ਪ੍ਰਭੂ ਜੀ ਪ੍ਰਗਟ ਹੁੰਦਾ ਹੈ, (ਤਾਂ ਉਹ) ਨਿਰਗੁਣ ਰੂਪ ਤੋਂ ਸਰਗੁਣ ਬਣਦਾ ਹੈ, ਭਾਵ, ਉਹ ਆਪਣੇ ਅਦ੍ਰਿਸਟ ਆਤਮਕ ਸਰੂਪ ਤੋਂ ਆਕਾਰ ਵਾਲਾ ਬਣ ਕੇ ਸੂਖਮ ਅਤੇ ਅਸਥੂਲ ਰੂਪ ਧਾਰ ਲੈਂਦਾ ਹੈ।

**ਪ੍ਰ**:—ਸ੍ਰੀ ਜੀਉ ! ਉਸ ਨਿਰਗੁਣ ਤੋਂ ਸਰਗੁਣ ਹੋਏ ਅਦ੍ਰਿਸ਼ਟ ਰੂਪ ਵਿਚ ਜੁੜਿਆਂ ਮਨੁਖ ਨੂੰ ਫਲ ਕੀ ਹਾਸਲ ਹੁੰਦਾ ਹੈ ?

2. **ਉ**:—ਹੇ ਭਾਈ ! ਇਸ ਅਦ੍ਰਿਸ਼ਟ ਮਾਨ ਸੰਸਾਰ ਵਿਚੋਂ ਜਿਸ ਜੀਵ ਦਾ ਮਨ ਸਤਿਗੁਰੂ ਦੇ ਸ਼ਬਦ ਨਾਲ ਪਤੀਜ ਜਾਂਦਾ ਹੈ (ਤਾਂ ਉਸ ਜੀਵ ਨੂੰ) ਉਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ (ਤਦੋਂ ਸਮਝੋ ਕਿ) ਗੁਰੂ ਦੇ ਸਬਦ ਦੀ ਰਾਹੀਂ ਸੱਚੇ ਪ੍ਰਭੂ ਨੇ (ਉਸ ਨੂੰ ਆਪਣੇ ਸਰੂਪ ਵਿਚ ਹੀ) ਲੀਨ ਕਰ ਲਿਆ।

**ਪ੍ਰ**:—ਸ੍ਰੀ ਜੀਉ ! ਉਸ ਲੀਨਤਾ ਹੋਏ ਮਨੁਖ ਦੀ ਮਾਨਸਕ ਅਵਸਥਾ ਕਿਤਨੀ ਕੁ ਬੁਲੰਦੀਆਂ ਤੇ ਪੁੱਜ ਜਾਂਦੀ ਹੈ ?

3. **ਉ**:—ਹੇ ਭਾਈ ! ਅਸਲ ਵਿਚ ਉਹ ਤਦੋਂ ਕੇਵਲ ਇਕੋ ਹੀ ਪ੍ਰਭੂ ਜੀ ਨੂੰ (ਸਦਾ ਕਾਇਮ ਰਹਿਨ ਵਾਲੀ ਹਸਤੀ) ਜਾਣਦਾ ਹੈ, ਉਸ ਨੇ ਹਉਮੈਂ ਅਤੇ ਦੂਜਾ ਭਾਵ, (ਭਾਵ ਪ੍ਰਭੂ ਤੋਂ ਬਿਨਾ ਕਿਸੇ ਹੋਰ ਅਜੇਹੀ ਹਸਤੀ ਦੀ ਸੰਭਾਵਨਾਂ ਦਾ ਖਿਆਲ ਦੂਰ ਕਰ ਲਿਆ ਹੁੰਦਾ ਹੈ।

4. ਹੇ ਭਾਈ ! (ਬੱਸ) ਉਹੀ (ਅਸਲ) ਜੋਗੀ ਹੈ, ਉਹੀ ਸਤਿਗੁਰੂ ਦੇ ਸ਼ਬਦ ਨੂੰ ਸਮਝਦਾ ਹੈ ਉਸ ਦੇ ਅੰਦਰ ਹੀ (ਹਿਰਦਾ ਰੂਪ) ਕੌਲ ਫੁੱਲ ਖਿੜ ਪਿਆ ਹੁੰਦਾ ਹੈ।

**ਪ੍ਰ**:—ਹੇ ਗੁਰੋ ! ਇਹ ਸੋਝੀ ਆਉਂਦੀ ਕਿਸ ਨੂੰ ਹੈ ?

5. **ਉ**—ਹੇ ਪਿਆਰੇ ! ਜੋ ਮਨੁਖ ਜੀਵਤ ਭਾਵ ਤੋਂ ਮਰਦਾ ਹੈ, ਜੀਉਂਦਾ ਹੀ ਮਰਦਾ ਹੈ, (ਭਾਵ, ਹਉਮੈਂ ਦਾ ਤਿਆਗ ਕਰਦਾ ਹੈ, ਸੁਆਰਥ ਮਿਟਾਉਂਦਾ ਹੈ) ਉਸ ਨੂੰ (ਜ਼ਿੰਦਗੀ ਦੇ) ਹਰੇਕ (ਪਹਿਲੂ) ਦੀ ਸਮਝ ਆ ਜਾਂਦੀ ਹੈ, (ਉਹ ਮਨੁਖ) ਆਪਣੇ ਮਨ ਵਿਚ ਸਾਰੇ ਜੀਵਾਂ ਉਤੇ ਦਇਆ ਕਰਨ (ਦਾ ਅਸੂਲ) ਪੱਕਾ ਕਰ ਲੈਂਦਾ ਹੈ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਉਸੇ ਹੀ ਮਨੁਖ ਨੂੰ ਇੱਜ਼ਤ ਮਿਲਦੀ ਹੈ, ਉਹ ਸਾਰੇ ਜੀਵਾਂ ਵਿਚ ਆਪਣੇ ਆਪ ਨੂੰ ਹੀ ਵੇਖਦਾ ਹੈ, (ਭਾਵ, ਉਹ ਉਸੇ ਜੋਤ ਨੂੰ ਸਾਰਿਆਂ ਵਿਚ ਵੇਖਦਾ ਹੈ ਜੋ ਕਿ ਉਸਦੇ ਆਪਣੇ ਅੰਦਰ ਹੀ ਪ੍ਰਗਟ ਹੋ ਆਉਂਦੀ ਹੈ) ।੨੪।

**ਭਾਵਾਰਥ** :—ਗੁਰੂ ਦੇ ਸ਼ਬਦ ਦੀ ਬਰਕਤ ਨਾਲ ਹੀ ਮਨੁਖ ਨੂੰ ਯਕੀਨ ਬੱਝਦਾ ਹੈ, ਕਿ ਇਹ ਸਾਰਾ ਜਗਤ ਪਸਾਰਾ ਪ੍ਰਭੂ ਜੀ ਨੇ ਆਪਣੇ ਆਪ ਤੋਂ ਹੀ ਬਣਾਇਆ ਹੈ। ਇਸ ਉਚੀ ਆਤਮਕ ਅਵਸਥਾ ਤੇ ਅਪੜਕੇ ਉਹ ਮਨੁਖ ਸਭ ਜੀਵਾਂ ਵਿਚ ਉਸੇ ਹੀ ਜੋਤ ਨੂੰ ਵੇਖਦਾ ਹੈ, ਜੋ ਕਿ ਉਸ ਦੇ ਆਪਣੇ ਅੰਦਰ ਹੈ, ਸਭ ਜੀਵਾਂ ਨਾਲ ਦਇਆ ਪ੍ਰੇਮ ਦਾ ਵਰਤਾਰਾ ਵਰਤਦਾ ਹੈ ਤੇ ਉਸ ਦਾ ਆਪਣਾ ਹਿਰਦਾ ਕਵਲ ਖਿੜਿਆ ਰਹਿੰਦਾ ਹੈ, (ਬੱਸ) ਇਹੋ ਹੀ ਹੈ, ਅਸਲ ਸੱਚੇ ਜੋਗੀ ਦੀ ਪਛਾਣ।

1. **ਸਾਚੌ ਉਪਜੈ ਸਾਚਿ ਸਮਾਵੈ**
   **ਸਾਚੇ ਸੂਚੇ ਏਕ ਮਇਆ ॥**
2. **ਝੂਠੇ ਆਵਹਿ ਠਵਰ ਨ ਪਾਵਹਿ**
   **ਦੂਜੈ ਆਵਾ ਗਉਣੁ ਭਇਆ ॥**
3. **ਆਵਾ ਗਉਣੁ ਮਿਟੈ ਗੁਰਸਬਦੀ**
   **ਆਪੇ ਪਰਖੈ ਬਖਸਿ ਲਇਆ ॥**
4. **ਏਕਾ ਬੇਦਨ ਦੂਜੈ ਬਿਆਪੀ**
   **ਨਾਮੁ ਰਸਾਇਣੁ ਵੀਸਰਿਆ ॥**
5. **ਸੋ ਬੂਝੈ ਜਿਸੁ ਆਪਿ ਬੁਝਾਏ**
   **ਗੁਰ ਕੈ ਸਬਦਿ ਸੁ ਮੁਕਤੁ ਭਇਆ ॥**
6. **ਨਾਨਕ ਤਾਰੇ ਤਾਰਣਹਾਰਾ**
   **ਹਉਮੈ ਦੂਜਾ ਪਰਹਰਿਆ ॥੨੫॥**

**ਪਦ ਅਰਥ** :—ਸਾਚੌ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਤੋਂ। ਸੂਚੇ—ਪਵਿਤ੍ਰ ਮਨੁਖ। ਏਕ ਮਾਇਆ—ਇਕ ਮਿਕ ਪੰਨਾ, ਇਕ ਰੂਪ। ਆਵਾਗਉਣੁ—ਜਨਮ ਮਰਨ ਦਾ ਗੇੜ। ਬੇਦਨ—ਵੇਦਨ, ਪੀੜ, ਦੁੱਖ। ਦੂਜੈ—ਪ੍ਰਭੂ ਤੋਂ ਬਿਨਾ, ਹੋਰ ਨਾਲ ਪਿਆਰ ਦੇ ਕਾਰਨ। ਬਿਆਪੀ—ਸਤਾ ਰਹੀ ਹੈ। ਰਸਾਇਣੁ—(ਰਸ+ਆਯਨ) ਰਸਾਂ ਦਾ ਘਰ। ਪਰਹਰਿਆ—ਦੂਰ ਕੀਤਾ।

**ਅਰਥ** :—

**ਪ੍ਰ**:—ਸ੍ਰੀ ਜੀਉ ! ਕਿਰਪਾ ਕਰ ਕੇ ਗੁਰਮੁਖਾਂ ਬਾਰੇ ਕੁਝ ਸੋਝੀ ਦਿਓ ?

1. **ਉ**:—ਹੇ ਭਾਈ ! ਜੋ ਗੁਰਮੁਖ ਹੈ ਉਹ ਸੱਚੇ ਪ੍ਰਭੂ ਤੋਂ ਪੈਦਾ ਹੁੰਦਾ ਹੈ ਅਤੇ ਉਹ ਸੱਚੇ ਵਿਚ ਹੀ (ਸਦਾ) ਲੀਨ ਰਹਿੰਦਾ ਹੈ, (ਅੰਤ ਵਿਚ) ਪ੍ਰਭੂ ਤੇ ਗੁਰਮੁਖਿ ਇਕੋ ਹੀ ਰੂਪ ਹੋ ਜਾਂਦੇ ਹਨ।

ਪ੍ਰ:–ਹੇ ਗੁਰੋ ! ਜੋ, ਗੁਰਮੁਖਾਂ ਦੇ ਮੁਕਾਬਲੇ ਵਿਚ ਮਨਮੁਖ ਹਨ, ਉਨ੍ਹਾਂ ਬਾਰੇ ਆਪ ਜੀ ਦੇ ਸ਼ੁਭ ਵੀਚਾਰ ਕੀ ਹਨ ?

2. ਉ:–ਹੇ ਪਿਆਰੇ ! ਜੋ ਝੂਠੇ ਮਨਮੁਖ ਹਨ, (ਭਾਵ, ਨਾਸਵੰਤ ਮਾਇਆ ਵਿਚ ਲਗੇ ਹੋਏ ਬੰਦੇ ਹਨ) ਉਹ ਜਗਤ ਵਿਚ ਆਉਂਦੇ ਹਨ, ਉਨ੍ਹਾਂ ਨੂੰ ਮਨ ਦਾ ਟਿਕਾਉ ਨਹੀਂ ਹਾਸਲ ਹੁੰਦਾ, ਸੋ, ਇਸੇ ਹੀ ਦੂਜੇ ਭਾਵ ਦੇ ਕਾਰਨ ਉਨ੍ਹ ਦਾ ਜਨਮ ਮਰਨ ਦਾ ਚੱਕਰ (ਸਦਾ ਹੀ) ਬਣਿਆਂ ਰਹਿੰਦਾ ਹੈ।

ਪ੍ਰ:–ਗੁਰਦੇਵ ਜੀਉ ! ਕੀ ਉਨ੍ਹਾਂ ਦੇ ਜੰਮਣ ਮਰਨ ਦਾ ਚੱਕਰ ਕਿਵੇਂ ਮਿੱਟ ਭੀ ਸਕਦਾ ਹੈ ?

3. ਉ:–ਹੇ ਭਾਈ ! ਇਹ ਜੰਮਣ ਮਰਣ ਦਾ ਚੱਕ੍ਰ ਉਨ੍ਹਾਂ ਦਾ ਕੇਵਲ ਗੁਰੂ ਦੇ ਸ਼ਬਦ ਦੀ ਕਮਾਈ ਦੁਆਰੇ ਹੀ ਮਿਟ ਸਕਦਾ ਹੈ, (ਕਿਉਂਕਿ, ਗੁਰੂ ਦੇ ਸ਼ਬਦ ਵਿਚ ਜੁੜੇ ਮਨੁਖ ਨੂੰ) ਪ੍ਰਭੂ ਆਪ ਪਛਾਣ ਲੈਂਦਾ ਹੈ ਤੇ ਉਸ ਉਤੇ ਉਹ ਬਖਸ਼ਸ਼ ਕਰਦਾ ਹੈ।

4. ਪਰ, ਹੇ ਭਾਈ ! ਜਿਨ੍ਹਾਂ ਮਨੁਖਾਂ ਨੂੰ ਸਾਰੇ ਰਸਾਂ ਦਾ ਘਰ ਪ੍ਰਭੂ ਦਾ ਨਾਮ ਵਿਸਰ ਜਾਂਦਾ ਹੈ ਉਨ੍ਹਾਂ ਨੂੰ ਦੂਜੇ ਭਾਵ ਵਿਚ ਵਸਣ ਦੇ ਕਾਰਨ ਇਹ ਹਉਮੈਂ ਦੀ ਪੀੜਾ (ਸਦਾ ਹੀ) ਸਤਾਂਦੀ ਹੈ. ਭਾਵ, ਦੁਖੀ ਕਰਦੀ ਹੈ।

ਪ੍ਰ:–ਸ੍ਰੀ ਜੀਉ ! ਇਸ ਅਸਲ ਭੇਤ ਨੂੰ ਸਾਰੇ ਲੋਕ ਹੀ ਕਿਉਂ ਨਹੀਂ ਸਮਝਦੇ ?

5. ਉ:–ਹੇ ਭਾਈਓ ! ਅਸਲ ਵਿਚ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ, ਇਸ ਭੇਤ ਨੂੰ ਉਹੀ ਮਨੁਖ ਸਮਝਦਾ ਹੈ ਜਿਸ ਨੂੰ (ਉਹ) ਪ੍ਰਭੂ ਆਪ ਹੀ ਸਮਝ ਬਖਸ਼ਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜਨ ਦੇ ਕਾਰਨ ਉਹ ਮਨੁਖ (ਹਉਮੈਂ ਤੋਂ) ਅਜਾਦ ਹੋ ਜਾਂਦਾ ਹੈ, ਸੰਸਾਰ ਵਲੋਂ ਮੁਕਤ ਹੋ ਜਾਂਦਾ ਹੈ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਜਿਸ ਮਨੁਖ ਨੇ ਹਉਮੈਂ ਤੇ ਦੂਜਾ ਭਾਵ ਤਿਆਗ ਦਿਤਾ ਹੈ, ਉਸ ਨੂੰ ਤਾਰਣਹਾਰ ਪ੍ਰਭੂ (ਆਪ ਹੀ) ਤਾਰ ਲੈਂਦਾ ਹੈ ।੨੫।

**ਭਾਵਾਰਥ** :–ਗੁਰੂ ਦੇ ਸ਼ਬਦ ਵਿਚ ਟਿਕਿਆ ਰਹਿਣ ਵਾਲਾ ਮਨੁਖ ਸਦਾ ਹੀ ਪ੍ਰਭੂ ਜੀ ਵਿਚ ਜੁੜਿਆ ਰਹਿੰਦਾ ਹੈ। ਪਰ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁਖ ਸਦਾ ਹੀ ਭਟਕਣਾ ਵਿਚ ਪਿਆ ਰਹਿੰਦਾ ਹੈ, ਨਾਮ ਦੇ ਵਿਸਾਰਨ ਕਰ ਕੇ ਉਸ ਨੂੰ ਸਦਾ ਹਉਮੈਂ ਦੀ ਪੀੜ ਸਤਾਉਂਦੀ ਰਹਿੰਦੀ ਹੈ, ਪਰ ਇਸ ਪੀੜਾ ਤੋਂ ਖਲਾਸੀ ਕਰਨ ਦਾ ਕੇਵਲ ਇਕੋ ਹੀ ਵਸੀਲਾ, ਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਰਹਿਣਾ ਹੈ।

1. **ਮਨਮੁਖਿ ਭੂਲੈ ਜਮ ਕੀ ਕਾਣਿ ॥**
2. **ਪਰ ਘਰੁ ਜੋਹੈ ਹਾਣੇ ਹਾਣਿ ॥**,
3. **ਮਨਮੁਖਿ ਭਰਮਿ ਭਵੈ ਬੇਬਾਣਿ ॥**
4. **ਵੇ ਮਾਰਗਿ ਮੂਸੈ ਮੰਤ੍ਰਿ ਮਸਾਣਿ ॥**
5. **ਸਬਦੁ ਨ ਚੀਨੈ ਲਵੈ ਕੁਬਾਣਿ ॥**
6. **ਨਾਨਕ ਸਾਚਿ ਰਤੇ ਸੁਖੁ ਜਾਣਿ ॥੨੬॥**

**ਪਦ ਅਰਥ** :–ਕਾਣਿ–ਮੁਥਾਜੀ। ਜੋਹੈ–ਤਕਦਾ ਹੈ। ਹਾਣੇ ਹਾਣਿ ਹਾਣਿ ਹੀ ਹਾਣਿ, ਘਾਟਾ ਹੀ ਘਾਟਾ। ਭਰਮਿ–ਭਰਮ ਵਿਚ ਭੁਲੇਖੇ ਵਿਚ। ਬੇਬਾਣਿ–ਜੰਗਲ ਵਿਚ। ਵੇਮਾਰਗਿ–ਗਲਤ ਰਸਤੇ ਤੇ, ਕੁਰਾਹੇ। ਮੂਸੈ–ਠਗਿਆ ਜਾਂਦਾ ਹੈ। ਮੰਤ੍ਰਿ-ਮੰਤ੍ਰ ਪੜ੍ਹਨ ਵਾਲਾ। ਮਸਾਣਿ–ਮਸਾਣ ਵਿਚ। ਲਵੈ–ਲਉਂ ਲਉਂ ਕਰਦਾ ਹੈ। ਕੁਬਾਣਿ–ਦੁਰਬਚਨ।

**ਅਰਥ** :–

ਪ੍ਰ:–ਗੁਰਦੇਵ ਜੀਉ ! ਜੋ ਲੋਕ ਮਨ ਦੇ ਪਿਛੇ ਟੁਰਨ ਵਾਲੇ ਹਨ ਉਨ੍ਹਾਂ ਨੂੰ ਕੀ ਘਾਟਾ ਹੁੰਦਾ ਹੈ ?

1. ਉ:–ਹੇ ਭਾਈ ! ਜੋ ਮਨੁਖ (ਸਦਾ ਹੀ) ਆਪਣੇ ਮਨ ਦੇ ਪਿਛੇ ਟੁਰਦਾ ਹੈ, (ਉਹ ਸਮਝੋ ਆਪਣੇ) ਜੀਵਨ ਦੇ ਸਹੀ ਰਸਤੇ ਤੋਂ ਖੁੰਝ ਜਾਂਦਾ ਹੈ ਅਤੇ ਜਮਾਂ ਦੀ ਮੁਥਾਜੀ ਵਿਚ ਹੋ ਜਾਂਦਾ ਹੈ, ਉਸ ਨੂੰ ਸਦਾ ਹੀ ਜਮ ਦੀ ਕਨੌਡ ਰਹਿੰਦੀ ਹੈ।

2. (ਕਿਉਂਕਿ, ਉਹ ਪਰਾਇਆਂ ਦੇ ਘਰਾਂ ਨੂੰ, (ਭਾਵ, ਧਨ ਤੇ ਇਸਤ੍ਰੀਆਂ ਨੂੰ (ਭੈੜੀ ਨਿਗਾਹ ਨਾਲ) ਤਕਦਾ ਹੈ, ਉਸ ਨੂੰ (ਇਸ ਕੁਕਰਮ ਵਿਚ) ਘਾਟਾ ਹੀ ਘਾਟਾ ਰਹਿੰਦਾ ਹੈ।

3. ਹੇ ਭਾਈ ! ਅਜੇਹਾ ਮਨਮੁਖ ਭੁਲੇਖੇ ਵਿਚ ਪਿਆ (ਮਾਨੋਂ) ਜੰਗਲ ਵਿਚ (ਹੀ) ਭਟਕ ਰਿਹਾ ਹੈ।

4. ਉਹ ਕੁਰਾਹੇ ਪੈ ਕੇ ਇਉਂ ਹੀ ਠੱਗਿਆ ਜਾ ਰਿਹਾ ਹੈ, ਜਿਵੇਂ ਮਸਾਣਾਂ ਵਿਚ ਮੰਤ੍ਰ ਪੜ੍ਹਨ ਵਾਲਾ ਜੋਗੀ ਕੁਰਾਹੇ ਪੈ ਕੇ ਲੁਟਿਆ ਜਾਂਦਾ ਹੈ, ਜਾਂ ਜਿਵੇਂ ਮਸਾਣ ਵਿਚ ਮੰਤ੍ਰ ਪੜ੍ਹਨ ਵਾਲਾ ਮਨੁਖ (ਭੈੜੇ ਪਾਸੇ ਪਿਆ ਹੁੰਦਾ ਹੈ)।

ਪ੍ਰ:–ਸ੍ਰੀ ਜੀਉ ! ਅਜਿਹੇ ਮਨਮੁਖ ਦੀ ਪਛਾਣ ਕੀ ਹੈ ?

5. ਉ:–ਹੇ ਭਾਈਓ ! ਉਹ ਮਨਮੁਖ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦਾ, (ਭਾਵ, ਗੁਰੂ ਦੇ ਸ਼ਬਦ ਦੀ ਉਸ ਨੂੰ ਕਦਰ ਨਹੀਂ ਪੈਂਦੀ) (ਅਤੇ ਸਦਾ ਹੀ) ਦੁਰਬਚਨ ਬੋਲਦਾ ਰਹਿੰਦਾ ਹੈ।

ਪ੍ਰ:–ਸ੍ਰੀ ਜੀਉ ! ਆਖਰ, ਮਨੁਖ ਨੂੰ ਸੁਖ ਕਿਵੇਂ ਮਿਲ ਸਕਦਾ ਹੈ ?

6. ਉ:–ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਸੁਖ ਤਾਂ ਉਸੇ ਹੀ ਮਿਲਿਆ ਜਾਣੋ, ਜੋ ਸੱਚੇ ਪ੍ਰਭੂ ਦੇ (ਪਿਆਰ ਰੰਗ) ਵਿਚ ਰੰਗਿਆ ਹੋਇਆ ਹੈ ।੨੬।

**ਭਾਵਾਰਥ** :–ਆਪਣੇ ਮਨ ਦੇ ਪਿਛੇ ਤੁਰਨ ਵਾਲਾ ਬੰਦਾ ਕਈ ਕਿਸਮ ਦੇ ਵਿਕਾਰਾਂ ਵਾਲੇ ਭੈੜੇ ਰਸਤੇ ਪਿਆ ਰਹਿੰਦਾ ਹੈ, ਉਹ ਜਦੋਂ ਮੂੰਹੋਂ ਭੀ ਬੋਲਦਾ ਹੈ ਤਾਂ ਦੁਰਬਚਨ ਹੀ ਬੋਲਦਾ ਹੈ, ਇਸ ਤਰ੍ਹਾਂ, ਸਮਝੋ ਉਹ ਘਾਟੇ ਵਾਲੇ ਰਾਹੇ ਹੀ ਤੁਰਿਆ ਰਹਿੰਦਾ ਹੈ।

**1. ਗੁਰਮੁਖਿ ਸਾਚੇ ਕਾ ਭਉ ਪਾਵੈ ॥**
**2. ਗੁਰਮੁਖਿ ਬਾਣੀ ਅਘੜੁ ਘੜਾਵੈ ॥**
**3, ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥**
**4. ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥**
**5. ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**
**6. ਨਾਨਕ ਗੁਰਮੁਖਿ ਪਵਿ ਸਾਚਿ ਸਮਾਵੈ ।੨੭॥**

**ਪਦ ਅਰਥ** :—ਅਘੜੁ—ਅਸਾਧ ਮਨ, ਅਮੋੜ ਮਨ, ਜੋ ਚੰਗੀ ਤਰ੍ਹਾਂ ਘੜਿਆ ਹੋਇਆ ਨਹੀਂ ਹੈ। ਪਰਮ ਪਦੁ—ਸਭ ਤੋਂ ਉਚਾ ਦਰਜਾ। ਰੋਮਿ ਰੋਮਿ—ਹਰੇਕ ਰੋਮ ਦੀ ਰਾਹੀਂ, (ਭਾਵ) ਤਨੋਂ ਮਨੋਂ। ਸਾਚਿ—ਸਚੇ ਪ੍ਰਭੂ ਵਿਚ।

**ਅਰਥ** :—

**ਪ੍ਰ**:-ਸ੍ਰੀ ਜੀਓ! ਜਿਥੇ ਆਪ ਜੀ ਨੇ ਮਨਮੁਖਾਂ ਦੇ ਬਾਰੇ ਵੀਚਾਰ ਦਿਤੇ ਹਨ, ਉਥੇ ਗੁਰਮੁਖਾਂ ਸਬੰਧੀ ਵੀਚਾਰ ਭੀ ਦਰਸਾਓ, ਤਾਂ ਕਿ ਉਨ੍ਹਾਂ ਬਾਰੇ ਭੀ ਸਮਝ ਸਕੀਏ? ਕਿ, ਗੁਰਮੁਖ ਕਿਹੋ ਜਿਹੇ ਹੁੰਦੇ ਹਨ?

1. **ਉ**:—ਹੇ ਭਾਈ! ਜੋ ਮਨੁਖ ਸਤਿਗੁਰੂ ਦੇ ਅਨੁਸਾਰੀ ਹੋ ਕੇ ਚਲਦਾ ਹੈ, ਉਹ ਗੁਰਮੁਖ ਹੈ, ਉਹ ਸਚੇ ਪ੍ਰਭੂ ਦਾ ਡਰ ਆਪਣੇ ਹਿਰਦੇ ਵਿਚ (ਸਦਾ ਹੀ) ਟਿਕਾਈ ਰਖਦਾ ਹੈ। (ਅਗੇ ਕਈ ਪਉੜੀਆਂ ਵਿਚ ਗੁਰਮੁਖਾਂ ਦੀ ਰਹਿਣੀ ਦਸਦੇ ਹਨ)।
2. ਹੇ ਭਾਈ! ਉਹ ਗੁਰਬਾਣੀ ਦੀ ਰਾਹੀਂ (ਆਪਣੇ) ਅਮੋੜ ਮਨ ਨੂੰ (ਮੋੜੀ ਰਖਦਾ ਹੈ) ਸੁਚੱਜਾ ਬਣਾਂਦਾ ਹੈ।
3. ਅਤੇ ਉਹ ਨਿਰਮਲ ਪ੍ਰਮਾਤਮਾਂ ਦੀ (ਸਦਾ ਹੀ) ਸਿਫਤ ਸਲਾਹ ਕਰਦਾ ਰਹਿੰਦਾ ਹੈ।
4. (ਉਹ ਇਸ ਤਰ੍ਹਾਂ) ਪਵਿਤ੍ਰ ਤੇ ਉਚੀ ਆਤਮਕ ਅਵਸਥਾ ਹਾਸਲ ਕਰਦਾ ਹੈ।
5. ਹੇ ਭਾਈ! ਗੁਰਮੁਖ ਰੋਮ ਰੋਮ ਕਰ ਕੇ ਹਰੀ ਨੂੰ ਧਿਆਉਂਦੇ ਹਨ, ਭਾਵ, ਤਨੋਂ ਮਨੋਂ ਪ੍ਰਮੇਸ਼ਰ ਨੂੰ ਯਾਦ ਕਰਦੇ ਰਹਿੰਦੇ ਹਨ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਗੁਰਮੁਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਜੀ ਵਿਚ (ਹੀ) ਲੀਨ ਰਹਿੰਦਾ ਹੈ।੨੭।

**ਭਾਵਾਰਥ** :—ਗੁਰੂ ਦੇ ਦਸੇ ਹੋਏ ਰਾਹ ਤੇ ਤੁਰਨ ਵਾਲਾ ਮਨੁਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਆਪਣੇ ਇਸ ਅਮੋੜ ਮਨ ਨੂੰ ਸੁਧਾਰਦਾ ਹੈ, ਪ੍ਰਭੂ ਦੀ ਸਿਫਤ ਸਲਾਹ ਦੁਆਰਾ ਉਚਾ ਆਤਮਕ ਜੀਵਨ ਬਣਾ ਕੇ ਪ੍ਰਭੂ ਵਿਚ ਹੀ ਅੰਤ ਨੂੰ ਲੀਨ ਹੋ ਜਾਂਦਾ ਹੈ।

**1. ਗੁਰਮੁਖਿ ਪਰਚੈ ਬੇਦ ਬੀਚਾਰੀ ॥**
**2. ਗੁਰਮੁਖਿ ਪਰਚੈ ਤਰੀਐ ਤਾਰੀ ॥**
**3. ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥**
**4. ਗੁਰਮੁਖਿ ਪਰਚੈ ਅੰਤਰਿ ਬਿਧਿ ਜਾਨੀ ॥**
**5. ਗੁਰਮੁਖਿ ਪਾਈਐ ਅਲਖ ਅਪਾਰੁ ॥**
**6. ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥**

**ਪਦ ਅਰਥ**:-ਪਰਚੈ—ਡੂੰਘੀ ਸਾਂਝ, ਪਿਆਰ। ਅੰਤਰ—ਅੰਦਰ ਦੀ। ਅੰਤਰ ਬਿਧਿ—ਅੰਦਰ ਦੀ ਹਾਲਤ। ਗਿਆਨੀ—ਗਿਆਨ ਵਾਲਾ, ਪ੍ਰਭੂ ਨਾਲ ਡੂੰਘੀ ਜਾਣ ਪਛਾਣ ਵਾਲਾ। ਅਲਖ—ਜਿਸ ਦੇ ਕੋਈ ਖਾਸ ਚਿਹਨ ਨਿਸ਼ਾਨ ਜਾਂ ਲੱਛਣ ਨਹੀਂ। ਦੁਆਰੁ—ਦਰਵਾਜਾ।

**ਅਰਥ** :—

**ਪ੍ਰ**:—ਕਿਉਂ ਜੀ! ਗੁਰਮੁਖ ਦੀ ਹੋਰ ਕੀ ਨਿਸ਼ਾਨੀ ਹੈ?

1. **ਉ**:—ਹੇ ਭਾਈ! ਜੋ ਮਨੁਖ ਗੁਰੂ ਨਾਲ ਡੂੰਘੀ ਸਾਂਝ ਪਾਉਣ ਵਾਲਾ ਹੈ, (ਭਾਵ ਹੈ ਕਿ, ਜਿਸ ਨੂੰ ਸਤਿਗੁਰੂ ਵਿਚ ਪੂਰਨ ਵਿਸ਼ਵਾਸ਼ ਹੋ ਜਾਂਦਾ ਹੈ) ਉਹ (ਮਾਨੋਂ) ਵੇਦਾਂ ਦਾ ਗਿਆਤਾ ਹੋ ਗਿਆ ਹੈ, ਉਸ ਨੂੰ ਵੇਦਾਂ ਦੀ ਲੋੜ ਨਹੀਂ ਰਹਿੰਦੀ, ਅਰਥਾਤ ਜੋ ਹੋਰ ਲੋਕ ਵੇਦਾਂ ਵਿਚੋਂ ਗਿਆਨ ਚਾਹੁੰਦੇ ਹਨ, ਉਸ ਦੇ ਮਨ ਦੀ ਨਿਸ਼ਾਂ ਕੇਵਲ ਗੁਰੂ ਦੁਆਰੇ ਹੀ ਹੋ ਜਾਂਦੀ ਹੈ।
2. ਗੁਰੂ ਨਾਲ ਡੂੰਘੀ ਸਾਂਝ ਪਾਉਣ ਨਾਲ ਸੰਸਾਰ ਸਮੁੰਦ੍ਰ ਤੋਂ ਤਰ ਜਾਈਦਾ ਹੈ।
3. ਹੇ ਭਾਈਓ! ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮੇਸ਼ਰ ਦੀ ਜਾਣ ਪਛਾਣ ਵਾਲਾ ਹੋ ਜਾਈਦਾ ਹੈ।
4. ਗੁਰੂ ਨਾਲ ਡੂੰਘੀ ਸਾਂਝ ਪਾਉਣ ਨਾਲ ਅੰਦਰਲੀ ਰਹਿਣੀ ਦੀ ਜੁਗਤੀ ਨੂੰ ਜਾਣ ਲੈਂਦਾ ਹੈ, ਜਾਂ ਅੰਦਰਲੇ ਦੀ ਸੂਝ ਪੈ ਜਾਂਦੀ ਹੈ।
5, ਹੇ ਭਾਈ! ਉਸ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁਖ ਨੂੰ ਉਹ ਜੋ ਅਦ੍ਰਿਸ਼ਟ ਤੇ ਬੇ-ਅੰਤ ਪ੍ਰਭੂ ਹੈ ਉਹ ਮਿਲ ਪੈਂਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ! ਗੁਰੂ ਦੀ ਰਾਹੀਂ ਹੀ ਸੰਸਾਰ ਤੋਂ ਮੁਕਤ ਹੋਣ ਦਾ ਦਰਵਾਜ਼ਾ ਗਿਆਨ ਮਾਰਗ ਲੱਭਦਾ ਹੈ।੨੮।

**ਭਾਵਾਰਥ** :—ਗੁਰੂ ਦੇ ਸਨਮੁਖ ਹੋ ਕੇ ਜਿਉਂ ਜਿਉਂ ਮਨੁਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਇਸ ਦੀ ਸਮਝ ਉਚੀ ਹੁੰਦੀ ਜਾਂਦੀ ਹੈ, ਆਪਣੀ ਆਤਮਾਂ ਦੀ ਇਸ ਨੂੰ ਸੂਝ ਪੈ ਜਾਂਦੀ ਹੈ ਅਤੇ ਸੰਸਾਰ ਵਿਚ ਵਿਕਾਰਾਂ ਤੋਂ ਬਚ ਕੇ ਇਸ ਨੂੰ ਜੀਉਣ ਦੀ ਜਾਚ ਆ ਜਾਂਦੀ ਹੈ।

**1. ਗੁਰਮੁਖਿ ਅਕਥੁ ਕਥੈ ਬੀਚਾਰਿ ॥**
**2. ਗੁਰਮੁਖਿ ਨਿਬਹੈ ਸਪਰਵਾਰਿ ॥**
**3. ਗੁਰਮੁਖਿ ਜਪੀਐ ਅੰਤਰਿ ਪਿਆਰਿ ॥**
**4. ਗੁਰਮੁਖਿ ਪਾਈਐ ਸਬਦਿ ਅਚਾਰਿ ॥**
**5. ਸਬਦਿ ਭੇਦਿ ਜਾਣੈ ਜਾਣਾਈ ॥**
**6. ਨਾਨਕ ਹਉਮੈ ਜਾਲਿ ਸਮਾਈ ॥੨੯॥**

**ਪਦ ਅਰਥ** :—ਅਕਥੁ–ਜੋ ਕਥਿਆ ਨਾ ਜਾ ਸਕੇ, ਜਿਸ ਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸਕੇ। ਬੀਚਾਰਿ– ਵਿਚਾਰ ਦੀ ਰਾਹੀਂ। ਨਿਬ—ਪੁੱਗਦਾ ਹੈ। ਸਪਰਵਾਰਿ–ਸ+ ਪਰਵਾਰਿ, ਪਰਵਾਰ ਵਿਚ ਰਹਿੰਦਿਆਂ। ਅੰਤਰਿ–ਹਿਰਦੇ ਵਿਚ। ਪਿਆਰਿ–ਪਿਆਰ ਨਾਲ। ਸਬਦਿ–ਗੁਰ ਸ਼ਬਦ ਦੀ ਰਾਹੀਂ। ਅਚਾਰਿ–ਅਚਾਰ ਦੀ ਰਾਹੀਂ, ਚੰਗੇ ਆਚਰਨ ਨਾਲ। ਭੇਦਿ-ਵਿੰਨ ਕੇ। ਜਾਣਾਈ—ਜਾਣਾਏ, ਜਣਾਏ, ਹੋਰਨਾਂ ਨੂੰ ਦਸਦਾ ਹੈ। ਜਾਲਿ-ਸਾੜ ਕੇ।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰਮੁਖ ਦੇ ਹੋਰ ਕੀ ਲੱਛਣ ਹਨ ?

1. **ਉ**:—ਹੇ ਭਾਈ ! ਜੋ ਗੁਰਮੁਖ ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਹੈ, (ਉਹ ਗੁਰੂ ਦੀ ਦੱਸੀ) ਵੀਚਾਰ ਨਾਲ ਉਸੇ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹੈ, ਜਿਸ ਦਾ ਕਿ ਸਹੀ ਸਰੂਪ ਬਿਆਨ ਨਹੀਂ ਹੋ ਸਕਦਾ।
2. (ਇਸ ਤਰ੍ਹਾਂ) ਉਹ ਗੁਰਮੁਖ ਘਰ ਬਾਰੀ ਹੁੰਦਾ ਹੋਇਆ, (ਜ਼ਿੰਦਗੀ ਦੀ ਬਾਜੀ ਵਿਚ) ਪੁੱਗ ਜਾਂਦਾ ਹੈ, ਭਾਵ, ਪਰਵਾਰ ਵਿਚ ਰਹਿੰਦਿਆਂ ਹੋਇਆਂ ਹੀ ਧਰਮ ਨੂੰ ਨਿਭਾਹੀ ਜਾਂਦਾ ਹੈ, ਪੂਰਾ ਕਰੀ ਜਾਂਦਾ ਹੈ।
3. ਹੇ ਭਾਈ ! ਉਸ ਗੁਰਮੁਖ ਨੂੰ ਇਹ ਸੋਝੀ ਹੋ ਆਉਂਦੀ ਹੈ, ਕਿ ਗੁਰੂ ਦੇ ਸਨਮੁਖ ਹੋਇਆਂ ਹੀ ਹਿਰਦੇ ਵਿਚ ਪਿਆਰ ਨਾਲ ਪ੍ਰਭੂ ਨੂੰ ਜਪ ਸਕੀਦਾ ਹੈ।
4. ਅਤੇ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਉਚਾ ਆਚਰਨ ਬਣਾਕੇ ਪ੍ਰਭੂ ਜੀ ਮਿਲਦਾ ਹੈ।
5. ਹੇ ਭਾਈ ! ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਮਨੁਖ (ਗੁਰੂ ਦੇ ਸਬਦ ਨਾਲ) ਆਪਣੇ ਮਨ ਨੂੰ ਪ੍ਰੋ ਕੇ (ਪ੍ਰਭੂ ਨੂੰ) ਪਛਾਣਦਾ ਹੈ ਅਤੇ ਹੋਰਨਾ ਨੂੰ ਪਛਾਣ ਕਰਾਉਂਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਗੁਰਮੁਖ ਆਪਣੀ ਅੰਦਰੋਂ ਹਉਮੈਂ (ਖੁਦਗਰਜੀ) ਸਾੜਕੇ (ਸਦਾ ਹੀ) ਪ੍ਰਭੂ ਜੀ ਵਿਚ ਲੀਨ ਰਹਿੰਦਾ ਹੈ।੨੯।

**ਭਾਵਾਰਥ** :—ਜੋ ਮਨੁਖ ਗੁਰਮੁਖ ਹੈ ਉਹ ਪ੍ਰਵਾਰ ਵਿਚ ਰਹਿੰਦਾ ਹੋਇਆ ਹੀ ਜ਼ਿੰਦਗੀ ਦੀ ਬਾਜ਼ੀ ਵਿਚ ਪੁੱਗ ਜਾਂਦਾ ਹੈ, ਕਿਉਂਕਿ, ਸ਼ਬਦ ਦੀ ਬਰਕਤ ਨਾਲ ਉਹ ਪ੍ਰਭੂ ਦੀ ਪ੍ਰੇਮਾਂ ਭਗਤੀ ਕਰਦਾ ਹੈ ਤੇ ਸ਼ੁਧ ਆਚਰਨ ਵਾਲਾ ਬਣਦਾ ਹੈ. ਅਜਿਹੇ ਗੁਰਮੁਖ ਦੇ ਅੰਦਰ ਹਉਮੈਂ ਨਹੀਂ ਰਹਿੰਦੀ।

1. **ਗੁਰਮੁਖਿ ਧਰਤੀ ਸਾਚੈ ਸਾਜੀ ॥**
2. **ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥**
3. **ਗੁਰ ਕੈ ਸਬਦਿ ਰਪੈ ਰੰਗੁ ਲਾਇ ॥**
4. **ਸਾਚਿ ਰਤਉ ਪਤਿ ਸਿਉ ਘਰਿ ਜਾਇ ॥**
5. **ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥**
6. **ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥੩੦॥**

**ਪਦ ਅਰਥ** :—ਸਾਚੈ–ਸੱਚੇ ਪ੍ਰਭੂ ਨੇ। ਤਿਸੁ ਮਹਿ– ਉਸ (ਧਰਤੀ) ਵਿਚ। ਓਪਤਿ–ਉਤਪਤੀ। ਖਪਤਿ–ਨਾਸ। ਬਾਜੀ—ਖੇਡ। ਰਪੈ–ਰੰਗਿਆ ਜਾਂਦਾ ਹੈ। ਰਤਉ—ਰੱਤਾ ਹੋਇਆ। ਪਤਿ—ਇੱਜ਼ਤ। ਰੰਗੁ–ਪਿਆਰ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਸ ਧਰਤੀ ਦੀ ਸਾਜਨਾ ਬਾਰੇ ਗੁਰਮੁਖਾਂ ਦਾ ਕੀ ਨਿਸਚਾ ਹੈ ?

1. **ਉ**:—ਹੇ ਭਾਈ ! ਗੁਰਮੁਖਾਂ ਨੇ ਆਪਣੇ ਅੰਤਰ ਆਤਮੇਂ ਪੂਰਨ ਨਿਸਚਾ ਕਰ ਰਖਿਆ ਹੈ ਕਿ, ਇਹ ਧਰਤੀ ਉਸ ਸਚੇ ਪ੍ਰਭੂ ਜੀ ਨੇ ਹੀ ਸਾਜੀ, ਅਰਥਾਤ ਰੱਚੀ ਹੈ।
2. ਤਿਸ ਧਰਤੀ ਵਿਚ ਉਤਪਤੀ ਅਤੇ ਖੱਪਣਾ ਜੋ ਜੀਵਾਂ ਦਾ ਹੋ ਰਿਹਾ ਹੈ, ਇਹ ਭੀ ਉਸੇ ਦੀ ਹੀ ਖੇਡ ਹੈ।
3. ਜਦੋਂ ਮਨੁਖ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਨਾਲ ਪਿਆਰ ਜੋੜ ਕੇ (ਪ੍ਰਭੂ) ਦੇ ਪਿਆਰ ਰੰਗ ਵਿਚ) ਰੰਗਿਆ ਜਾਂਦਾ ਹੈ।
4. ਤਾਂ ਸੱਚੇ ਵਿਚ ਰਤਾ ਹੋਇਆ (ਗੁਰਮੁਖ) ਇੱਜ਼ਤ ਲੈ ਕੇ ਆਪਣੇ (ਸਰੂਪ ਰੂਪੀ) ਘਰ ਵਿਚ ਅਪੜਦਾ ਹੈ (ਤੇ ਉਸ ਦੀ ਘੜਨ ਭੰਨਣ ਵਾਲੀ ਖੇਡ ਮੁੱਕ ਜਾਂਦੀ ਹੈ)।
5. ਹੇ ਭਾਈ ! ਗੁਰਮੁਖਾਂ ਦਾ ਇਹ ਭੀ ਪੂਰਨ ਨਿਸਚਾ ਹੈ ਕਿ, ਸੱਚੇ ਸ਼ਬਦ ਤੋਂ ਬਿਨਾ (ਕੋਈ ਭੀ ਮਨੁਖ) ਇੱਜ਼ਤ ਨਹੀਂ ਹਾਸਲ ਕਰ ਸਕਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਪ੍ਰਭੂ ਦੇ ਨਾਮ ਤੋਂ ਬਿਨਾ ਮਨੁਖ ਪ੍ਰਭੂ ਵਿਚ ਕਿਵੇਂ ਸਮਾ ਸਕਦਾ ਹੈ ? (ਭਾਵ ਹੈ ਕਿ ਨਹੀਂ ਸਮਾ ਸਕਦਾ)।੩੦।

**ਭਾਵਾਰਥ** :—ਇਸ ਧਰਤੀ ਦੀ ਸਾਜਨਾ ਬਾਰੇ ਗੁਰਮੁਖਾਂ ਦਾ ਇਹੋ ਹੀ ਨਿਸਚਾ ਹੈ ਕਿ, ਇਹ ਰਚਨਾ ਪ੍ਰਭੂ ਜੀ ਤੋਂ ਹੀ ਉਪਜੀ ਹੈ ਅਤੇ ਇਸ ਵਿਚ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਨਾਲ ਪਿਆਰ ਜੋੜ ਕੇ ਹੀ ਗੁਰਮੁਖ ਬਣ ਸਕਦੇ ਹਨ ਅਤੇ ਇਸ ਸੰਸਾਰ ਤੋਂ ਇੱਜਤ ਖੱਟ ਕੇ ਰੱਬੀ ਦਰਬਾਰ ਵਿਚ ਪੁਜਦੇ ਹਨ।

1. **ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥**
2. **ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥**
3. **ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥**
4. **ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥**
5. **ਗੁਰਮੁਖਿ ਤਾਰੇ ਪਾਰਿ ਉਤਾਰੇ ॥**
6. **ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥੩੧॥**

**ਪਦ ਅਰਥ** :—ਗੁਰਮੁਖਿ–ਗੁਰੂ ਵਲ ਮੂੰਹ ਰਖਣ ਵਾਲਾ, ਗੁਰੂ ਦੇ ਦਸੇ ਹੋਏ ਰਾਹ ਤੇ ਤੁਰਨ ਵਾਲਾ। ਅਸਟ— ਅੱਠ। ਅਸਟ ਸਿਧੀ—ਅੱਠ ਸਿਧੀਆਂ, (ਅੱਠ ਕਰਾਮਾਤੀ

ਤਾਕਤਾਂ-ਮਾਨਿਮਾ, ਮਹਿਮਾਂ, ਲਘਿਮਾਂ, ਪ੍ਰਾਪਤੀ, ਪ੍ਰਾਕਮਯ, ਈਸ਼ਤਾ; ਵਸ਼ਿਤਾ । ਮਾਨਿਮਾ-ਦੂਜੇ ਦਾ ਰੂਪ ਹੋ ਜਾਣਾ । ਮਹਿਮਾ—ਦੇਹ ਨੂੰ ਵਡਾ ਕਰ ਲੈਣਾ । ਲਘਿਮਾ— ਸਰੀਰ ਨੂੰ ਛੋਟਾ ਕਰ ਲੈਣਾ । ਗਰਿਮਾ—ਭਾਰੀ ਹੋ ਜਾਣਾ । ਪ੍ਰਾਪਤੀ-ਮਨ ਇਛਤ ਭੋਗ ਹਾਸਲ ਕਰ ਲੈਣ ਦੀ ਸਮਰੱਥਾ । ਪ੍ਰਾਕਾਮਯ-ਹੋਰਨਾਂ ਦੇ ਦਿਲ ਦੀ ਜਾਣ ਲੈਣ ਦੀ ਤਾਕਤ । ਈਸ਼ਿਤਾ—ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ । ਵਸਿਤਾ-ਸਭ ਨੂੰ ਵਸ ਵਿਚ ਕਰ ਲੈਣਾ । ਸੁਧੀ—ਸ੍ਰੇਸ਼ਟ ਮੱਤ । ਅਪਸਰ-ਮੰਦਾ ਸਮਾਂ । ਸਰ-ਚੰਗਾ ਸਮਾਂ । ਪਰਵਿਰਤਿ-ਗ੍ਰਹਿਣ । ਨਰਵਿਰਤਿ—ਤਿਆਗ ।

**ਅਰਥ :-**

**ਪ੍ਰ:**—ਸ੍ਰੀ ਜੀਉ ! ਗੁਰਮੁਖਾਂ ਦਾ ਹੋਰ ਕੀ ਵਿਸ਼ਵਾਸ਼ ਹੈ ?

1. **ਉ:**—ਹੇ ਭਾਈ ! ਗੁਰਮੁਖਾਂ ਦਾ ਇਹ ਭੀ ਨਿਸ਼ਚਾ ਹੈ ਕਿ, ਗੁਰੂ ਦੇ ਦਸੇ ਹੋਏ ਰਾਹ ਤੇ ਤੁਰਨਾਂ ਹੀ ਸਾਰੀਆਂ ਅੱਠੇ ਕਰਾਮਾਤੀ ਤਾਕਤਾਂ ਅਤੇ (ਸਾਰੀਆਂ) ਅਕਲਾਂ ਦੀ ਪ੍ਰਾਪਤੀ ਹੈ ।
2. ਅਤੇ ਉਨ੍ਹਾਂ ਦਾ ਇਹ ਭੀ ਵਿਸ਼ਵਾਸ਼ ਹੈ ਕਿ, ਗੁਰੂ ਦੇ ਸਨਮੁਖ ਹੋਇਆਂ ਹੀ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ (ਅਤੇ ਸਚੇ ਸਰੂਪ ਦੀ ਪ੍ਰਾਪਤੀ ਦੀ) ਸੋਹਣੀ ਮੱਤ ਆ ਜਾਂਦੀ ਹੈ ।
3. ਹੇ ਭਾਈ ! ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਮਨੁਖ ਚੰਗੇ ਮੰਦੇ ਸਮੇਂ ਦੀ ਹਾਲਤ (ਨੂੰ) ਜਾਣ ਲੈਂਦਾ ਹੈ ।
4. ਅਤੇ ਉਹ ਇਹ ਭੀ ਜਾਣ ਲੈਂਦਾ ਹੈ ਕਿ, ਕੀ ਛੱਡਣਾ ਹੈ ਤੇ ਕੀ ਗ੍ਰਹਿਣ ਕਰਨਾ ਹੈ ।
5. ਹੇ ਭਾਈ ! ਐਸਾ ਗੁਰਮੁਖ ਆਪ ਤਰਦਾ ਹੈ ਤੇ (ਹੋਰਨਾਂ ਨੂੰ ਭੀ ਸੰਸਾਰ ਸਮੁੰਦਰ ਤੋਂ) ਤਾਰ ਕੇ ਪਾਰਲੇ ਕੰਢੇ ਲਾ ਲੈਂਦਾ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰੂ ਦੀ ਸਿਖਿਆ ਤੇ ਤੁਰਨ ਵਾਲਾ ਬੰਦਾ (ਗੁਰੂ ਦੇ) ਸ਼ਬਦ ਦੀ ਰਾਹੀਂ ਦੂਜਿਆਂ ਨੂੰ ਭੀ ਤਾਰ ਦੇਂਦਾ ਹੈ ।੩੧।

**ਭਾਵਾਰਥ** :—ਗੁਰੂ ਦੇ ਸਨਮੁਖ ਹੋ ਕੇ ਮਨੁਖ ਨੂੰ ਇਹ ਸਮਝ ਆ ਜਾਂਦੀ ਹੈ ਕਿ, ਇਥੇ ਸੰਸਾਰ ਵਿਚ ਗੁਣ ਗ੍ਰਹਿਣ ਕਰਨੇ ਹਨ ਅਤੇ ਵਿਕਾਰ ਤਿਆਗਣੇ ਹਨ, ਅਜੇਹੇ ਗੁਰਮੁਖ ਨੂੰ ਕਿਸੇ ਭੀ ਰਿਧੀ ਸਿਧੀ ਦੀ ਚਾਹ ਨਹੀਂ ਰਹਿ ਜਾਂਦੀ ।

1. **ਨਾਮੇ ਰਾਤੇ ਹਉਮੈ ਜਾਇ ॥**
2. **ਨਾਮਿ ਰਤੇ ਸਚਿ ਰਹੇ ਸਮਾਇ ॥**
3. **ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥**
4. **ਨਾਮਿ ਰਤੇ ਪਾਵਹਿ ਮੋਖ ਦੁਆਰੁ ॥**
5. **ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥**
6. **ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥੩੨॥**

**ਪਦ ਅਰਥ** :—ਨਾਮੇ-ਨਾਮ ਵਿਚ ਹੀ । ਮੋਖ—ਮੁਕਤੀ, ਅਜਾਦੀ, ਖਲਾਸੀ, ਹਉਮੈਂ ਤੋਂ ਖਲਾਸੀ । ਤ੍ਰਿਭਵਣ—ਤ੍ਰਿਲੋਕੀ ਦੀ । ਸਦਾ ਸੁਖੁ—ਸਦਾ ਹੀ ਕਾਇਮ ਰਹਿਣ ਵਾਲਾ ਸੁਖ । ਰਾਤੇ-ਰਤੇ ਹੋਏ ਦੀ ।

**ਅਰਥ :-**

**ਪ੍ਰ:**—ਸ੍ਰੀ ਜੀਉ ! ਉਹ ਕੇਹੜਾ ਸਾਧਨ ਹੈ ਜਿਸਦੇ ਕਰਦੇ ਰਹਿਣ ਨਾਲ ਮਨੁਖ ਦੀ ਹਉਮੈਂ ਨਾਸ ਹੋ ਜਾਵੇ ?

1. **ਉ:**—ਹੇ ਭਾਈ ! ਜੋ ਮਨੁਖ ਪ੍ਰਭੂ ਦੇ ਨਾਮ ਵਿਚ ਰੱਤਾ ਰਹਿੰਦਾ ਹੈ ਉਸ ਦੀ ਹਉਮੈਂ ਨਾਸ ਹੋ ਜਾਂਦੀ ਹੈ, (ਉਸ ਨੂੰ ਹੋਰ ਕਿਸੇ ਸਾਧਨ ਕਰਨ ਦੀ ਲੋੜ ਨਹੀਂ) ।
2. ਹੇ ਭਾਈ ! ਜੋ ਮਨੁਖ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਹਨ, ਉਹ ਪ੍ਰਭੂ ਵਿਚ ਹੀ ਸਮਾਏ ਰਹਿੰਦੇ ਹਨ ।
3. ਜੋ ਪੁਰਸ਼ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਹੀ ਜੋਗ ਦੀ ਜੁਗਤ ਤੇ ਸਹੀ ਵੀਚਾਰ ਪ੍ਰਾਪਤ ਹੁੰਦੀ ਹੈ ।
4. ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਹੋਏ ਬੰਦੇ ਹੀ ਹਉਮੈਂ (ਦੇ ਬੰਧਨਾਂ) ਤੋਂ ਛੁਟਕਾਰਾ ਪਾਉਣ ਦਾ ਰਾਹ ਲੱਭਦੇ ਹਨ ।
5. (ਕਿਉਂਕਿ) ਨਾਮ ਵਿਚ ਰੰਗੇ ਹੋਏ ਬੰਦਿਆਂ ਨੂੰ ਤ੍ਰਿਲੋਕੀ ਦੀ ਸੋਝੀ ਹੋ ਆਉਂਦੀ ਹੈ, (ਭਾਵ, ਹੈ ਕਿ, ਆਪਣੀ ਨਿਕੀ ਜਿਹੀ ਅਪਣੱਤ ਦੇ ਥਾਂ ਉਨ੍ਹਾਂ ਨੂੰ ਸਾਰੀ ਤ੍ਰਿਲੋਕੀ ਹੀ ਆਪਣੀ ਦਿਸਦੀ ਹੈ) ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜੋ ਪ੍ਰਭੂ ਦੇ ਨਾਮ ਵਿਚ ਰਤੇ ਹੋਏ ਹਨ, ਉਨ੍ਹਾਂ ਨੂੰ ਸਦਾ ਹੀ ਟਿਕੇ ਰਹਿਣ ਵਾਲਾ ਸੁਖ ਮਿਲਦਾ ਹੈ ।੩੨।

**ਭਾਵਾਰਥ** :—ਮਨੁਖ ਜਿਉਂ ਜਿਉਂ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਤਿਉਂ ਤਿਉਂ ਇਸ ਦੀ ਹਉਮੈਂ ਦੂਰ ਹੁੰਦੀ ਹੈ ਤੇ ਸਾਰੀ ਸ੍ਰਿਸ਼ਟੀ ਹੀ ਇਸ ਨੂੰ ਆਪਣੀ ਜਾਪਦੀ ਹੈ ।

1. **ਨਾਮਿ ਰਤੇ ਸਿਧ ਗੋਸਟਿ ਹੋਇ ॥**
2. **ਨਾਮਿ ਰਤੇ ਸਦਾ ਤਪੁ ਹੋਇ ॥**
3. **ਨਾਮਿ ਰਤੇ ਸਚੁ ਕਰਣੀ ਸਾਰੁ ॥**
4. **ਨਾਮਿ ਰਤੇ ਗੁਣ ਗਿਆਨ ਬੀਚਾਰੁ ॥**
5. **ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥**
6. **ਨਾਨਕ ਨਾਮਿ ਰਤੇ ਤਿਨ ਕਉ ਜੈ ਕਾਰੁ ॥੩੩॥**

**ਪਦ ਅਰਥ** :-ਸਿਧ—ਪੂਰਨ ਪ੍ਰਮਾਤਮਾਂ । ਗੋਸਟਿ—ਮਿਲਾਪ । ਸਿਧ ਗੋਸਟਿ—ਪ੍ਰਮਾਤਮਾਂ ਨਾਲ ਮਿਲਾਪ । ਸਾਰੁ—ਸ੍ਰੇਸ਼ਟ । ਵੇਕਾਰੁ—ਵੇ-ਕਾਰ, ਵਿਅਰਥ । ਤਪੁ—(੧) ਮਨ ਨੂੰ ਮਾਰਨ ਲਈ ਸਰੀਰ ਉਤੇ ਕਸ਼ਟ ਸਹਾਰਨ ਦਾ ਸਾਧਨ, (੨) ਪੁੰਨ ਕਰਮ । ਗਿਆਨ—ਜਾਣ ਪਛਾਣ, ਸਾਂਝ ।

**ਅਰਥ :-**

**ਪ੍ਰ:**—ਗੁਰਦੇਵ ਜੀਉ ! ਪ੍ਰਭੂ ਨਾਲ ਮਿਲਾਪ ਕਿਵੇਂ ਹ ਸਕਦਾ ਹੈ ?

1. ਉ:—ਹੇ ਭਾਈ ! ਪ੍ਰਭੂ ਦੇ ਨਾਮ ਵਿਚ ਰਤਿਆਂ ਹੀ ਪ੍ਰਭੂ ਨਾਲ ਮਿਲਾਪ ਹੁੰਦਾ ਹੈ।
2. ਹੇ ਪਿਆਰੇ ! ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਰਹਿਣਾ ਹੀ ਸਦਾ ਕਾਇਮ ਰਹਿਣ ਵਾਲਾ ਪੁੰਨ ਕਰਮ ਹੈ।
3. ਅਤੇ ਨਾਮ ਵਿਚ ਰਤੇ ਰਹਿਣਾ ਹੀ ਸੱਚੀ ਅਤੇ ਉੱਤਮ ਕਰਣੀ ਹੈ।
4. ਹੇ ਭਾਈ ! ਨਾਮ ਵਿਚ ਰਤੇ ਰਿਹਾਂ ਹੀ ਪ੍ਰਭੂ ਦੇ ਗੁਣਾਂ ਨਾਲ ਜਾਣ ਪਛਾਣ ਹੁੰਦੀ ਹੈ।
5. ਹੇ ਪਿਆਰੇ ! ਪ੍ਰਭੂ ਦੇ ਨਾਮ ਤੋਂ ਬਿਨਾ ਮਨੁਖ ਜੋ ਬੋਲਦਾ ਹੈ, ਵਿਅਰਥ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਜੋ ਮਨੁਖ ਨਾਮ ਵਿਚ ਰਤੇ ਹੋਏ ਹਨ, ਉਨ੍ਹਾਂ ਨੂੰ (ਸਾਡੀ) ਨਮਸ਼ਕਾਰ ਹੈ ।੩੩।

**ਭਾਵਾਰਥ** :—ਉਸ ਪ੍ਰਮੇਸ਼ਰ ਜੀ ਨਾਲ ਮਿਲਾਪ ਹੋਣ ਦਾ ਇਹੋ ਹੀ ਵਸੀਲਾ ਹੈ; ਕਿ ਸਦਾ ਉਸੇ ਦੀ ਯਾਦ ਵਿਚ ਜੁੜੇ ਰਹੀਏ, ਕਿਉਂਕਿ, ਨਾਮ ਵਿਚ ਜੁੜੇ ਰਿਹਾਂ ਹੀ ਪ੍ਰਭੂ ਪ੍ਰਾਪਤੀ ਦੇ ਗੁਣਾਂ ਨਾਲ ਜਾਣ ਪਛਾਣ ਤੇ ਸਾਂਝ ਬਣਦੀ ਹੈ।

**1. ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥**
**2. ਜੋਗ ਜੁਗਤਿ ਸਚਿ ਰਹੈ ਸਮਾਇ ॥**
**3. ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥**
**4. ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥**
**5. ਬਿਨੁ ਸਬਦੈ ਸਭਿ ਦੂਜੈ ਲਾਗੇ, ਦੇਖਹੁ ਰਿਦੈ ਬੀਚਾਰਿ ॥**
**6. ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ ॥੩੪॥**

**ਪਦ ਅਰਥ** :—ਸਚਿ—ਸੱਚ ਵਿਚ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ। ਬਾਰਹ—ਜੋਗੀਆਂ ਦੇ ਬਾਰ੍ਹਾਂ ਫਿਰਕੇ—ਹੇਤੂ, ਪਾਵ, ਆਈ, ਗਮਯ, ਪਾਗਲ, ਕੰਥੜੀ, ਬਨ, ਧ੍ਰਜ, ਚੋਲੀ, ਰਾਵਲ ਅਤੇ ਦਾਸ। ਛਿਅ ਚਾਰਿ—(੬+੪)। ਦਸ ਫਿਰਕੇ ਸੰਨਿਆਸੀਆਂ ਦੇ—ਤੀਰਥ, ਆਸ਼੍ਰਮ, ਬਨ, ਆਰੰਨਯ, ਗਿਰਿ, ਪਰਬਤ, ਸਾਗਰ, ਸਰਸ੍ਵਤ, ਭਾਰਤੀ, ਪੁਰੀ। ਉਰਧਾਰਿ—ਉਰਿ ਧਾਰਿ, ਹਿਰਦੇ ਵਿਚ ਧਾਰ ਕੇ। ਉਰ ਹਿਰਦਾ ਹੈ।

**ਅਰਥ** :—

ਪ੍ਰ:—ਸ੍ਰੀ ਜੀਉ ! ਜਿਸ ਨਾਮ ਦੀ ਆਪ ਮਹਿਮਾ ਕਰਦੇ ਆ ਰਹੇ ਹੋ ਉਸ ਦੀ ਪ੍ਰਾਪਤੀ ਕਿਥੋਂ ਹੋ ਸਕਦੀ ਹੈ ?

1. ਉ:—ਹੇ ਭਾਈ ! ਉਸ ਪ੍ਰਭੂ ਦਾ ਨਾਮ ਪੂਰੇ ਗੁਰਾਂ ਦੁਆਰੇ ਹੀ ਮਿਲਦਾ ਹੈ।
2. ਅਤੇ ਸੱਚੇ ਪ੍ਰਭੂ ਵਿਚ ਲੀਨ ਰਹਿਣਾ, ਇਹੀ ਹੈ (ਅਸਲ) ਜੋਗ ਦੀ ਜੁਗਤੀ।

ਪ੍ਰ:—ਕਿਉਂ ਜੀ ! ਕੀ, ਜੋਗੀ ਲੋਕ ਇਸ ਨਾਮ ਨੂੰ ਪ੍ਰਾਪਤ ਕਰ ਲੈਂਦੇ ਹਨ ?

3. ਉ:—ਹੇ ਭਾਈ ! ਜੋਗੀ ਲੋਕ ਤਾਂ (ਆਪਣੇ) ਬਾਰ੍ਹਾਂ ਫਿਰ-ਕਿਆ (ਦੀ ਵੰਡ) ਵਿਚ (ਇਸ ਅਸਲ ਨਿਸ਼ਾਨੇ ਤੋਂ) ਭੁਲ ਰਹੇ ਹਨ ਅਤੇ ਸੰਨਿਆਸੀ ਲੋਕ (ਆਪਣੇ) ਦਸ ਫਿਰਕਿਆਂ (ਦੇ ਵਖੋ ਵਖ ਸਾਧਨਾਂ) ਵਿਚ ਭੁਲੇ ਹੋਏ ਹਨ; (ਇਸ ਕਰ ਕੇ ਇਹ ਨਾਮ ਤੋਂ ਸਖਣੇ ਹੀ ਰਹਿ ਗਏ ਹਨ)।

ਪ੍ਰ:—ਸ੍ਰੀ ਜੀਉ ! ਆਖਰ, ਇਸ ਹਉਮੈਂ ਤੋਂ ਖਲਾਸੀ ਕੌਣ ਪਾਉਂਦਾ ਹੈ ?

4. ਉ:—ਹੇ ਭਾਈ ! ਅਸਲ ਵਿਚ ਜ ਮਨੁਖ ਸਤਿਗੁਰੂ ਦੇ ਸ਼ਬਦ ਦੀ ਰਾਹੀਂ (ਮਾਇਆ ਵਲੋਂ) ਮਰ ਕੇ ਜੀਉਂਦਾ ਹੈ, ਉਹ (ਹਉਮੈਂ ਤੋਂ) ਖਲਾਸੀ ਦਾ ਰਾਹ ਲੱਭ ਲੈਂਦਾ ਹੈ।
5. ਸੱਚ ਤਾਂ ਇਹੋ ਹੀ ਹੈ ਕਿ, ਗੁਰੂ ਦੇ ਸਬਦ (ਵਿਚ ਜੁੜਨ) ਤੋਂ ਬਿਨਾ ਸਾਰੇ ਲੋਕ (ਪ੍ਰਭੂ ਨੂੰ ਛੱਡ ਕੇ) ਹੋਰਨਾਂ ਹੀ ਰੁਝੇਵਿਆਂ ਵਿਚ ਲਗੇ ਰਹਿੰਦੇ ਹਨ, (ਬੇ-ਸ਼ੱਕ) ਆਪਣੇ ਹਿਰਦੇ ਅੰਦਰ ਵੀਚਾਰ ਕੇ ਵੇਖ ਲਵੋ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਉਹ ਮਨੁਖ ਵਡੇ ਹਨ ਤੇ ਵਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਸੱਚੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਟਿਕਾਈ ਰਖਿਆ ਹੈ ।੩੪।

**ਭਾਵਾਰਥ** :—ਸੱਚੇ ਪ੍ਰਭੂ ਦੇ ਨਾਮ ਦੀ ਦਾਤ ਕੇਵਲ ਗੁਰੂ ਪਾਸੋਂ ਹੀ ਮਿਲਦੀ ਹੈ, ਭਾਵੇਂ ਕੋਈ ਆਪਣੇ ਆਪ ਨੂੰ ਜੋਗੀ ਅਖਵਾਏ, ਚਾਹੇ ਸੰਨਿਆਸੀ, ਜੋ ਗੁਰੂ ਦੇ ਸ਼ਬਦ ਵਿਚ ਨਹੀਂ ਜੁੜਿਆ, ਉਹ ਸਮਝੋ ਮਾਇਆ ਜਾਲ ਵਿਚ ਹੀ ਫਸਿਆ ਰਿਹਾ ਹੈ।

**1. ਗੁਰਮੁਖਿ ਰਤਨੁ ਲਹੈ ਲਿਵਲਾਇ ॥**
**2. ਗੁਰਮੁਖਿ ਪਰਖੈ ਰਤਨੁ ਸੁਭਾਇ ॥**
**3. ਗੁਰਮੁਖਿ ਸਾਚੀ ਕਾਰ ਕਮਾਇ ॥**
**4. ਗੁਰਮੁਖਿ ਸਾਚੇ ਮਨੁ ਪਤੀਆਇ ॥**
**5. ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ॥**
**6. ਨਾਨਕ ਗੁਰਮੁਖਿ ਚੋਟ ਨ ਖਾਵੈ ।੩੫॥**

**ਪਦ ਅਰਥ** :—ਗੁਰਮੁਖਿ—ਜੋ ਮਨੁਖ ਗੁਰੂ ਦੇ ਸਨਮੁਖ ਹੈ। ਰਤਨੁ—ਪ੍ਰਭੂ ਦਾ ਨਾਮ ਰੂਪੀ ਕੀਮਤੀ ਪਦਾਰਥ। ਸੁਭਾਇ—ਸੁਤੇ ਹੀ, ਸੁਭਾਵਕ ਹੀ, ਆਪਣੀ ਲਗਨ ਨਾਲ ਹੀ। ਪਤੀਆਇ—ਤਸੱਲੀ ਕਰ ਲੈਂਦਾ ਹੈ, ਗਿਝਾ ਲੈਂਦਾ ਹੈ। ਅਲਖੁ—ਜਿਸ ਦਾ ਕੋਈ ਖਾਸ ਲੱਛਣ ਨਾ ਦਿਸੇ। ਲਖਾਏ—ਸੂਝ ਪੈਦਾ ਕਰ ਦੇਂਦਾ ਹੈ। ਤਿਸੁ—ਉਸ ਪ੍ਰਭੂ ਨੂੰ। ਚੋਟ—ਮਾਰ।

**ਅਰਥ :—**

**ਪ੍ਰ:**—ਸ੍ਰੀ ਜੀਉ ! ਉਹ ਕੇਹੜਾ ਮਨੁਖ ਹੈ ਜੋ ਕਿ ਨਾਮ ਰਤਨ ਲੱਭ ਲੈਂਦਾ ਹੈ ?

1. **ਉ:**—ਹੇ ਭਾਈ ! ਅਸਲ ਵਿਚ ਤਾਂ ਜੋ ਮਨੁਖ ਗੁਰੂ ਦੀ ਆਗਿਆ ਅਨੁਸਾਰ ਚਲਦ ਹੈ, ਉਹ (ਪ੍ਰਭੂ ਵਿਚ) ਸੁਰਤਿ ਜੋੜਕੇ ਪ੍ਰਭੂ ਦਾ ਨਾਮ ਰੂਪੀ ਰਤਨ ਲਭ ਲੈਂਦਾ ਹੈ।
2. ਹੇ ਭਾਈ ! ਉਹ ਮਨੁੱਖ (ਇਸ) ਆਪਣੀ ਲਗਨ ਨਾਲ ਹੀ ਨਾਮ ਰਤਨ ਦੀ ਕਦਰ ਸਹਜੇ ਜਾਣ ਲੈਂਦਾ ਹੈ।
3. ਹੇ ਭਾਈ ! (ਬੱਸ) ਇਹੀ ਸੱਚੀ ਕਾਰ ਗੁਰਮੁਖ ਕਮਾਂਦਾ ਹੈ ਤੇ ਸੱਚੇ
4. ਪ੍ਰਭੂ ਵਿਚ ਆਪਣੇ ਮਨ ਨੂੰ ਗਿਝਾ ਲੈਂਦਾ ਹੈ।
5, ਹੇ ਭਾਈ ! (ਜਦੋਂ) ਉਸ ਪ੍ਰਭੂ ਨੂੰ ਭਾਉਂਦਾ ਹੈ ਤਾਂ ਗੁਰਮੁਖ ਉਸ ਅਲੱਖ ਪ੍ਰਭੂ (ਦੇ ਗੁਣਾਂ ਦੀ ਹੋਰਨਾਂ ਨੂੰ ਭੀ) ਸੂਝ ਪਾ ਦੇਂਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜੋ ਮਨੁਖ ਗੁਰੂ ਦੀ ਆਗਿਆ ਅਨੁਸਾਰ ਤੁਰਦਾ ਹੈ, ਉਹ ਕਦੇ ਭੀ ਜਮਾਂ ਦੀ ਚੋਟ ਨਹੀਂ ਖਾਂਦਾ ।੩੫।

**ਭਾਵਾਰਥ :**—ਗੁਰੂ ਦੇ ਸਨਮੁਖ ਰਹਿ ਕੇ ਮਨੁਖ ਜਿਉਂ ਜਿਉਂ ਪ੍ਰਭੂ ਵਿਚ ਸੁਰਤਿ ਜੋੜਦਾ ਹੈ, ਉਸ ਦਾ ਮਨ ਪ੍ਰਭੂ ਦੀ ਯਾਦ ਵਿਚ ਪਤੀਜ ਜਾਂਦਾ ਹੈ ਅਤੇ ਅੰਤ ਸਮੇਂ ਜਮਾਂ ਦੀ ਚੋਟ ਨਹੀਂ ਖਾਂਦਾ। (ਜਮਾਂ ਦੀ ਸੱਟ ਤੋਂ ਬਚ ਜਾਂਦਾ ਹੈ)।

1. **ਗੁਰਮੁਖਿ ਨਾਮੁ ਦਾਨੁ ਇਸਨਾਨੁ ॥**
2. **ਗੁਰਮੁਖਿ ਲਾਗੈ ਸਹਜਿ ਧਿਆਨੁ ॥**
3. **ਗੁਰਮੁਖਿ ਪਾਵੈ ਦਰਗਹ ਮਾਨੁ ॥**
4. **ਗੁਰਮੁਖਿ ਭਉ ਭੰਜਨੁ ਪਰਧਾਨੁ ॥**
5. **ਗੁਰਮੁਖਿ ਕਰਣੀ ਕਾਰ ਕਰਾਏ ॥**
6. **ਨਾਨਕ ਗੁਰਮੁਖਿ ਮੇਲਿ ਮਿਲਾਏ ॥੩੬॥**

**ਪਦ ਅਰਥ :**—ਗੁਰਮੁਖਿ ਨਾਮੁ—ਗੁਰਮੁਖ ਮਨੁਖ ਦਾ ਹੀ ਨਾਮ (ਜਪਣਾ ਪ੍ਰਵਾਣ ਹੈ) ਗੁਰੂ ਦੇ ਹੁਕਮ ਵਿਚ ਤੁਰ ਕੇ ਹੀ ਨਾਮ ਸਿਮਰਨਾ ਠੀਕ ਹੈ। ਭਉ ਭੰਜਨੁ—ਦੁਨੀਆਂ ਵਾਲੇ ਡਰ ਸਹਿਮ ਨਸ ਕਰਨ ਵਾਲਾ ਪ੍ਰਭੂ। ਪਰਧਾਨੁ—ਸਭ ਦਾ ਮੁਖੀ, ਸਭ ਦਾ ਮਾਲਕ। ਕਰਣੀ ਕਾਰ—ਕਰਨ ਜੋਗ ਕੰਮ।

**ਅਰਥ :—**

**ਪ੍ਰ:**—ਸ੍ਰੀ ਜੀਉ ! ਜਿਤਨੇ ਭੀ ਲੋਕ ਨਾਮ ਜਪਦੇ, ਦਾਨ ਕਰਦੇ ਅਤੇ ਇਸ਼ਨਾਨ ਕਰਦੇ ਹਨ, ਕੀ ਇਨ੍ਹਾਂ ਸਾਰਿਆਂ ਦਾ ਹੀ ਰੱਬੀ ਦਰਬਾਰ ਵਿਚ ਕਬੂਲ ਹੋ ਜਾਂਦਾ ਹੈ ?

1. **ਉ:**—ਹੇ ਭਾਈ ! ਅਸਲ ਵਿਚ ਤਾਂ ਜੋ ਮਨੁਖ ਗੁਰੂ ਦੇ ਦਸੇ ਰਾਹ ਤੇ ਤੁਰਦਾ ਹੈ, ਉਸੇ ਦਾ ਨਾਮ ਜਪਣਾ, ਦਾਨ ਕਰਨਾ ਤੇ ਇਸ਼ਨਾਨ ਕਰਨਾ ਪ੍ਰਵਾਨ ਹੈ।
2. ਗੁਰੂ ਦੇ ਸਨਮੁਖ ਹੋਇਆਂ ਹੀ ਅਡੋਲ ਅਵਸਥਾ ਵਿਚ ਸੁਰਤਿ ਜੁੜਦੀ ਹੈ।
3. ਹੇ ਭਾਈ ! ਜੋ ਮਨੁਖ ਗੁਰੂ ਦੇ ਸਨਮੁਖ ਹੈ ਉਹ ਪ੍ਰਭੂ ਦੀ ਹਜੂਰੀ ਆਦਰ ਪਾਉਂਦਾ ਹੈ।
4. ਉਹ ਉਸ ਪ੍ਰਭੂ ਨੂੰ ਮਿਲ ਪੈਂਦਾ ਹੈ, ਜੋ ਡਰ ਸਹਿਮ ਦੇ ਨਾਸ ਕਰਨ ਵਾਲਾ ਅਤੇ ਜੋ ਸਭ ਦਾ ਮਾਲਕ ਹੈ।
5. ਹੇ ਭਾਈ ! ਗੁਰਮੁਖ ਮਨੁਖ (ਹੋਰਨਾਂ ਪਾਸੋਂ ਭੀ ਇਹੀ, ਭਾਵ ਗੁਰੂ ਦੇ ਹੁਕਮ ਵਿਚ ਤੁਰਨ ਵਾਲਾ) ਕਰਨ ਜੋਗ ਕੰਮ ਕਰਾਂਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਇਸ ਤਰ੍ਹਾਂ, ਉਨ੍ਹਾਂ ਨੂੰ ਉਹ ਪ੍ਰਭੂ ਦੇ ਮੇਲ ਵਿਚ ਮਿਲਾ ਦੇਂਦਾ ਹੈ ।੩੬।

**ਭਾਵਾਰਥ :**—ਇਹ ਮਨ ਬੜਾ ਹੀ ਚੰਚਲ ਹੈ, ਇਹ ਗੁਰੂ ਦੇ ਸਨਮੁਖ ਰਹਿ ਕੇ ਆਪਣੇ ਮਨ ਨੂੰ ਗੁਰੂ ਦੇ ਹਵਾਲੇ ਕੀਤਿਆਂ ਹੀ ਇਹ ਮਨ ਅਡੋਲ ਰਹਿ ਸਕਦਾ ਹੈ, ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਣਾ ਹੀ ਅਸਲ ਦਾਨ ਹੈ, ਗੁਰੂ ਤੀਰਥ ਵਿਚ ਚੁੱਭੀ ਲਾਉਣੀ ਹੀ ਅਸਲ ਤੀਰਥ ਇਸ਼ਨਾਨ ਹੈ, ਅਜੇਹਾ ਮਨੁਖ ਹੋਰਨਾਂ ਨੂੰ ਭੀ ਪ੍ਰਭੂ ਦੇ ਚਰਨਾਂ ਵਿਚ ਜੋੜਦਾ ਹੈ।

1. **ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥**
2. **ਗੁਰਮੁਖਿ ਪਾਵੈ ਘਟਿ ਘਟਿ ਭੇਦ ॥**
3. **ਗੁਰਮੁਖਿ ਵੈਰ ਵਿਰੋਧ ਗਵਾਵੈ ॥**
4. **ਗੁਰਮੁਖਿ ਸਗਲੀ ਗਣਤ ਮਿਟਾਵੈ ॥**
5. **ਗੁਰਮੁਖਿ ਰਾਮਨਾਮ ਰੰਗਿ ਰਾਤਾ ॥**
6. **ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭॥**

**ਪਦ ਅਰਥ :**—ਭੇਦ—ਰਮਜ਼, ਰਾਜ਼, ਭੇਤ ਦੀ ਗਲ। ਘਟਿ ਘਟਿ—ਹਰੇਕ ਘਟ ਵਿਚ, ਵਿਆਪਕ ਪ੍ਰਭੂ। ਗਣਤ—ਲੇਖਾ, ਹਿਸਾਬ।

**ਅਰਥ :—**

**ਪ੍ਰ.**—ਕਿਉਂ ਜੀ ! ਕੀ, ਗੁਰਮੁਖ ਨੂੰ ਚਾਰ ਵੇਦ, ਛੇ ਸ਼ਾਸਤ੍ਰ ਤੇ ਸਤਾਈ ਸਿੰਮ੍ਰਤੀਆਂ ਦੇ ਪੜ੍ਹਨ ਦੀ ਲੋੜ ਨਹੀਂ ਹੈ ?

1. **ਉ:**—ਹੇ ਭਾਈ ! ਜੋ ਮਨੁਖ ਗੁਰੂ ਦੇ ਦਸੇ ਰਾਹ ਤੇ ਤੁਰਨ ਵਾਲਾ ਹੈ, ਉਸ ਨੇ ਤਾਂ (ਮਾਨੋਂ) ਸ਼ਾਸਤ੍ਰਾਂ ਸਿੰਮ੍ਰਤੀਆਂ ਅਤੇ ਵੇਦਾਂ ਦਾ ਗਿਆਨ ਹਾਸਲ ਕਰ ਲਿਆ ਹੈ, (ਭਾਵ, ਗੁਰੂ ਦੇ ਹੁਕਮ ਵਿਚ ਚਲਦੇ ਰਹਿਣਾ ਹੀ ਗੁਰਮੁਖ ਲਈ ਵੇਦਾਂ, ਸ਼ਾਸਤ੍ਰਾਂ ਤੇ ਸਿਮ੍ਰਤੀਆਂ ਦਾ ਗਿਆਨ ਹੈ)।
2. ਹੇ ਭਾਈ ! ਗੁਰੂ ਦੇ ਹੁਕਮ ਵਿਚ ਉਹ ਹਰੇਕ ਘਟ ਵਿਚ ਵਿਆਪਕ ਪ੍ਰਭੂ ਦਾ (ਸਰਬ ਵਿਆਪਕਤਾ ਦਾ) ਭੇਤ ਸਮਝ ਲੈਂਦਾ ਹੈ।
3. ਹੇ ਭਾਈ ! (ਇਸੇ ਵਾਸਤੇ ਹੀ) ਗੁਰਮੁਖ (ਦੂਜਿਆਂ ਨਾਲ) ਵੈਰ ਵਿਰੋਧ ਰਖਣਾ ਭੁਲਾ ਦੇਂਦਾ ਹੈ।

4. ਹੇ ਭਾਈ ! ਉਹ ਗੁਰਮੁਖ (ਵੈਰ ਵਿਰੋਧ ਦਾ) ਸਾਰਾ ਲੇਖਾ ਹੀ ਮਿਟਾ ਦੇਂਦਾ ਹੈ, (ਭਾਵ, ਉਹ ਕਦੇ ਇਹ ਸੋਚ ਮਨ ਵਿਚ ਆਉਣ ਹੀ ਨਹੀਂ ਦੇਂਦਾ, ਕਿ ਕਿਸੇ ਨੇ ਕਦੇ ਉਸ ਨਾਲ ਵਧੀਕੀ ਕੀਤੀ ਹੈ)।
5. ਹੇ ਭਾਈ ! ਜੋ ਮਨੁਖ ਗੁਰਮੁਖ ਹੈ, ਉਹ ਪ੍ਰਭੂ ਦੇ ਨਾਮ ਦੇ ਪਿਆਰ ਵਿਚ ਰੱਤਾ ਰਹਿੰਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰ ਦੇ ਸਨਮੁਖ ਰਹਿਣ ਵਾਲੇ ਮਨੁਖ ਨੇ ਉਸ ਮਾਲਕ ਪ੍ਰਭੂ ਨੂੰ ਪਛਾਨ ਲਿਆ ਹੈ ।੩੭।

**ਭਾਵਾਰਥ** :–ਗੁਰੂ ਦੇ ਹੁਕਮ ਵਿਚ ਤੁਰਨਾ ਹੀ ਸਭ ਧਰਮ ਪੁਸਤਕਾਂ ਦਾ ਗਿਆਨ ਹੈ। ਗੁਰੂ ਦੇ ਹੁਕਮ ਵਿਚ ਤੁਰ ਕੇ ਮਨੁਖ ਪ੍ਰਮਾਤਮਾਂ ਦੀ ਸਰਬ ਵਿਆਪਕਤਾ ਦਾ ਭੇਦ ਸਮਝ ਲੈਂਦਾ ਹੈ, ਇਸੇ ਵਾਸਤੇ ਉਹ ਦੂਜਿਆਂ ਨਾਲ ਵੈਰ ਵਿਰੋਧ ਰਖਣਾ ਮਨ ਤੋਂ ਉੱਕਾ ਹੀ ਭੁਲਾ ਦੇਂਦਾ ਹੈ, ਬੱਸ ! ਰੱਬ ਨੂੰ ਪਛਾਣਿਆਂ ਹੀ ਉਸੇ ਨੇ ਹੈ, ਜੋ ਕਿ ਗੁਰੂ ਦੇ ਹੁਕਮ ਵਿਚ ਤੁਰਿਆ ਹੈ।

1. **ਬਿਨੁ ਗੁਰ ਭਰਮੈ ਆਵੈ ਜਾਇ ॥**
2. **ਬਿਨੁ ਗੁਰ ਘਾਲ ਨ ਪਵਈ ਥਾਇ ॥**
3. **ਬਿਨੁ ਗੁਰ ਮਨੂਆ ਅਤਿ ਡੋਲਾਇ ॥**
4. **ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥**
5. **ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥**
6. **ਨਾਨਕ ਗੁਰ ਬਿਨੁ ਘਾਟੇ ਘਾਟ ॥੩੮॥**

**ਪਦ ਅਰਥ** :–ਭਰਮੈ-ਭਟਕਦਾ ਹੈ । ਥਾਇ ਨ ਪਵਈ–ਕਬੂਲ ਨਹੀਂ ਹੁੰਦੀ । ਮਨੂਆ–ਚੰਚਲ ਮਨ । ਡੋਲਾਇ–ਡੋਲਦਾ ਹੈ, ਸਹਸਿਆਂ ਵਿਚ ਪਿਆ ਰਹਿੰਦਾ ਹੈ। ਬਿਖੁ–ਵਿਹੁ, ਜ਼ਹਿਰ । ਤ੍ਰਿਪਤਿ–ਸੰਤੋਖ । ਬਿਸੀਅਰੁ–ਸਪ (ਜਗਤ ਦਾ ਮੋਹ)।

**ਅਰਥ** :–

**ਪ੍ਰ**:–ਸ੍ਰੀ ਜੀਉ ! ਗੁਰੂ ਦੀ ਸ਼ਰਨ ਆਉਣ ਤੋਂ ਬਿਨਾ ਮਨੁਖ ਦੀ ਕੀ ਦਸ਼ਾ ਹੁੰਦੀ ਹੈ ?

1. **ਉ**:–ਹੇ ਭਾਈਓ ! (ਸਤਿਗੁਰੂ ਦੀ ਸਰਣ ਆਉਣ) ਤੋਂ ਬਿਨਾ (ਮਨੁਖ ਮਾਇਆ ਵਿਚ) ਭਟਕਦਾ ਰਹਿੰਦਾ ਹੈ ਤੇ ਜੰਮਦਾ ਮਰਦਾ ਰਹਿੰਦਾ ਹੈ।
2. ਗੁਰੂ ਦੀ ਸ਼ਰਨ ਆਉਣ ਤੋਂ ਬਿਨਾ (ਮਨੁਖ) ਦੀ ਕੋਈ ਭੀ ਮੇਹਨਤ ਕਬੂਲ ਨਹੀਂ ਪੈਂਦੀ, (ਕਿਉ ਕਿ) ਅੰਦਰ ਹਉਮੈਂ ਟਿਕੀ ਰਹਿੰਦੀ ਹੈ।
3. ਸਤਿਗੁਰੂ ਤੋਂ ਬਿਨਾ ਇਹ ਚੰਚਲ ਮਨ ਬਹੁਤ ਹੀ ਸਹਸਿਆਂ ਵਿਚ ਰਹਿੰਦਾ ਹੈ।
4. ਦੁਨੀਆਂ ਦੇ ਜ਼ਹਿਰੀਲੇ ਪਦਾਰਥ ਖਾ ਖਾ ਕੇ ਰੱਜਦਾ ਹੀ ਨਹੀਂ ਹੈ।
5. ਗੁਰੂ (ਦੇ ਦਸੇ ਭਗਤੀ ਮਾਰਗ ਪਰ ਤੁਰਨ) ਤੋਂ ਬਿਨਾ ਜਗਤ ਦਾ (ਮੋਹ ਰੂਪ) ਸੱਪ ਡੰਗ ਮਾਰਦਾ ਹੀ ਰਹਿੰਦਾ ਹੈ, (ਜ਼ਿੰਦਗੀ ਦੇ ਸਫਰ ਦੇ) ਅੱਧ ਵਿਚ ਹੀ ਆਤਮਕ ਮੌਤੇ ਮਰੀਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਸਤਿਗੁਰੂ ਦੇ (ਹੁਕਮ ਵਿਚ ਤੁਰਨ) ਤੋਂ ਬਿਨਾ ਮਨੁਖ ਨੂੰ (ਆਤਮਕ ਜੀਵਨ ਵਿਚ) ਘਾਟਾ ਹੀ ਘਾਟਾ ਰਹਿੰਦਾ ਹੈ ।੩੮।

**ਭਾਵਾਰਥ** :–ਜਿਤਨਾ ਚਿਰ ਮਨੁਖ ਗੁਰੂ ਦੇ ਦਸੇ ਹੋਏ ਰਸਤੇ ਪਰ ਨਹੀਂ ਚਲਦਾ, ਉਤਨਾ ਚਿਰ ਇਸ ਦਾ ਮਨ ਮਾਇਆ ਦੇ ਮੋਹ (ਲਾਲਚ) ਦੀਆਂ ਸੱਟਾਂ ਹੀ ਖਾਂਦਾ ਰਹਿੰਦਾ ਹੈ, ਕੋਈ ਭੀ ਹੋਰ ਘਾਲ ਕਮਾਈ ਮਨੁਖ ਨੂੰ ਇਸ ਮਾਰ ਤੋਂ ਬਚਾ ਨਹੀਂ ਸਕਦੀ।

1. **ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥**
2. **ਅਵਗਣ ਮੇਟੈ ਗੁਣਿ ਨਿਸਤਾਰੈ ॥**
3. **ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥**
4. **ਗੁਰਮੁਖਿ ਕਦੇ ਨ ਆਵੈ ਹਾਰਿ ॥**
5. **ਤਨੁ ਹਟੜੀ ਇਹੁ ਮਨੁ ਵਣਜਾਰਾ ॥**
6. **ਨਾਨਕ ਸਹਜੇ ਸਚੁ ਵਾਪਾਰਾ ॥੩੯॥**

**ਪਦ ਅਰਥ** :–ਗੁਣਿ–ਗੁਣਦੀ ਰਾਹੀਂ, ਗੁਣ ਦੇ ਕੇ। ਹਾਰਿ–ਹਾਰ ਕੇ । ਹਟੜੀ–ਸੋਹਣੀ ਜਿਹੀ ਹੱਟੀ। **ਸਹਜੇ**–ਸਹਿਜ ਅਵਸਥਾ ਵਿਚ ਜੁੜ ਕੇ, ਆਤਮਕ ਅਡੋਲਤਾ ਵਿਚ ਟਿੱਕ ਕੇ।

**ਅਰਥ** :–

**ਪ੍ਰ**:–ਹੇ ਗੁਰੋ ! ਗੁਰੂ ਦੇ ਮਿਲਾਪ ਦੀ ਬਰਕਤ ਨਾਲ ਮਨੁਖ ਨੂੰ ਕੀ ਕੁਝ ਹਾਸਲ ਹੁੰਦਾ ਹੈ ?

1. **ਉ**:–ਹੇ ਭਾਈ ! ਜਿਸ ਮਨੁਖ ਨੂੰ ਗੁਰੂ ਮਿਲ ਜਾਂਦਾ ਹੈ ਉਸਨੂੰ (ਉਹ ਦੁਤਰ ਸਾਗਰ ਤੋਂ) ਪਾਰ ਲੰਘਾ ਲੈਂਦਾ ਹੈ।
2. ਗੁਰੂ ਉਸ ਦੇ ਅਉਗਣ ਮਿਟਾ ਦੇਂਦਾ ਹੈ ਤੇ ਗੁਣ ਦੇ ਕੇ ਉਸ ਨੂੰ (ਵਿਕਾਰਾਂ ਤੋਂ) ਬਚਾ ਲੈਂਦਾ ਹੈ।
3. ਸਤਿਗੁਰੂ ਦਾ ਸ਼ਬਦ ਵੀਚਾਰ ਕੇ ਉਸ ਨੂੰ (ਮਾਇਆ ਦੇ ਬੰਧਨਾਂ ਤੋਂ ਅਜਾਦੀ ਦਾ ਵਡਾ ਸੁਖ ਮਿਲਦਾ ਹੈ।
4. ਜੋ ਮਨੁਖ ਗੁਰੂ ਦੇ ਸਨਮੁਖ (ਹੈ ਉਹ ਜ਼ਿੰਦਗੀ ਦੀ ਬਾਜੀ ਕਦੇ) ਹਾਰ ਕੇ ਨਹੀਂ ਆਉਂਦਾ।
5. ਗੁਰਮੁਖ (ਆਪਣੇ) ਸਰੀਰ ਨੂੰ ਸੋਹਣੀ ਜਿਹੀ ਹੱਟੀ ਤੇ ਮਨ ਨੂੰ ਵਪਾਰੀ ਬਣਾਂਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਉਹ ਅਡੋਲਤਾ ਵਿਚ ਰਹਿ ਕੇ ਪ੍ਰਮੇਸ਼ਰ ਜੀ ਦਾ ਨਾਮ ਹੀ ਵਣਜ ਕਰਦਾ ਹੈ ।੩੯।

**ਭਾਵਾਰਥ** :–ਜਿਸ ਮਨੁਖ ਨੂੰ ਸਤਿਗੁਰੂ ਦਾ ਮਿਲਾਪ

ਹੋ ਜਾਂਦਾ ਹੈ, ਉਹ ਆਪਣੇ ਤਨ ਨੂੰ ਸੋਹਣੀ ਜਿਹੀ ਹੱਟੀ ਤੇ ਮਨ ਨੂੰ ਵਪਾਰੀ ਬਣਾ ਕੇ, ਮੋਹ ਵਲੋਂ ਅਡੋਲ ਰਹਿ ਕੇ ਨਾਮ ਦਾ ਵਣਜ ਵਣਜਦਾ ਹੈ, ਇਸ ਤਰ੍ਹਾਂ, ਉਹ ਮਾਇਆ ਦੇ ਬੰਧਨਾਂ ਤੋਂ ਖਲਾਸੀ ਪਾ ਕੇ ਉਹ ਸੰਸਾਰ ਰੂਪ 'ਦੁਤਰ ਸਾਗਰ' ਤੋਂ ਪਾਰ ਲੰਘ ਜਾਂਦਾ ਹੈ।੩੯।

1. **ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥**
2. **ਲੰਕਾ ਲੂਟੀ ਦੈਤ ਸੰਤਾਪੈ ॥**
3. **ਰਾਮਚੰਦਿ ਮਾਰਿਓ ਅਹਿ ਰਾਵਣੁ ॥**
4. **ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥**
5. **ਗੁਰਮੁਖਿ ਸਾਇਰਿ ਪਾਹਣ ਤਾਰੇ ॥**
6. **ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥**

**ਪਦ ਅਰਥ** :—ਸੇਤੁ—ਪੁਲ। ਬਿਧਾਤੈ—ਵਿਧਾਤਾ ਨੇ, ਕਰਤਾਰ ਨੇ। ਦੈਤ—ਰਾਖਸ਼। ਸੰਤਾਪੈ—ਦੁਖੀ ਕਰਦਾ ਹੈ। ਰਾਮਚੰਦਿ—ਸ੍ਰੀ ਰਾਮ ਚੰਦਰ ਨੇ। ਅਹਿ—ਸਪ (ਮਨ)। ਪਰਚਾਇਣੁ—ਉਪਦੇਸ਼। ਸਾਇਰਿ—ਸਾਗਰ ਉਤੇ। ਪਾਹਣ—ਪੱਥਰ। ਬਭੀਖਣ-ਰਾਵਣ ਦਾ ਭਾਈ ਜਿਸਨੇ ਰਾਮ ਚੰਦਰ ਜੀ ਨੂੰ ਸਾਰੇ ਭੇਤ ਦਸੇ ਸਨ।

**ਅਰਥ** :—

**ਪ੍ਰ**:—ਹੇ ਗੁਰੋ ! ਕੀ ਕਰਤਾਰ ਨੇ ਭੀ ਕੋਈ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਪੁੱਲ ਬੰਨ੍ਹਿਆ ਹੈ ?

1. **ਉ**:—ਹੇ ਭਾਈ ! ਇਹ ਸੰਸਾਰ ਤਾਂ ਜਾਣੋ ਇਕ ਸਾਗਰ ਰੂਪ ਹੈ, ਪਰ, ਕਰਤਾਰ ਨੇ ਇਸ (ਸੰਸਾਰ ਸਮੁੰਦਰ ਤੇ) ਗੁਰਮੁਖ ਰੂਪ ਪੁਲ ਬੰਨ੍ਹ ਦਿਤਾ ਹੈ (ਜਿਵੇਂ ਕਿ ਰਾਮ ਚੰਦ੍ਰ ਜੀ ਨੇ ਸੀਤਾ ਨੂੰ ਲਿਆਉਣ ਵਾਸਤੇ ਸਮੁੰਦਰ ਤੇ ਪੁਲ ਬੱਧਾ ਸੀ)।

**ਪ੍ਰ**:—ਸ੍ਰੀ ਜੀਉ ! ਰਾਮ ਚੰਦਰ ਜੀ ਨੇ ਤਾਂ ਲੰਕਾ ਲੁੱਟੀ ਤੇ ਰਾਖਸ਼ ਮਾਰੇ ਸਨ, ਤਿਵੇਂ ਗੁਰੂ ਜੀ ਨੇ ਇਹ ਸਾਰੀ ਕਿਰਤ ਕਿਵੇਂ ਕੀਤੀ ਹੈ ?

2. **ਉ**:—ਹੇ ਭਾਈ ! ਜਿਵੇਂ ਰਾਮ ਚੰਦਰ ਜੀ ਨੇ ਲੰਕਾ ਲੁੱਟੀ ਤੇ ਰਾਖਸ਼ ਮਾਰੇ ਸਨ, (ਤਿਵੇਂ ਗੁਰੂ ਜੀ ਨੇ ਕਾਮਾਦਿਕ ਦੇ ਵਸ ਵਿਚ ਪਏ ਸਰੀਰ ਨੂੰ ਉਨ੍ਹਾਂ ਤੋਂ ਛੁਡਾ ਲਿਆ ਤੇ ਉਹ ਪੰਜ ਦੂਤ ਵਸ ਵਿਚ ਹੋ ਗਏ)।
3. ਹੇ ਭਾਈ ! ਜਿਵੇਂ ਰਾਮ ਚੰਦਰ ਜੀ ਨੇ ਰਾਵਣ ਨੂੰ ਮਾਰਿਆ, ਤਿਵੇਂ ਗੁਰਮੁਖ ਰੂਪ ਰਾਮ ਚੰਦਰ ਨੇ ਮਨ ਰੂਪ ਜਾਂ ਅਹੰਕਾਰ ਰੂਪ ਸੱਪ ਨੂੰ ਮਾਰ ਦਿਤਾ।

**ਪ੍ਰ**:—ਸ੍ਰੀ ਜੀਉ ! ਰਾਵਣ ਨੂੰ ਮਾਰਨ ਲਈ ਤਾਂ ਬਭੀਖਣ ਦਾ ਭੇਤ ਦਿਤਾ ਹੋਇਆ ਕੰਮ ਆਇਆ ਸੀ, ਪਰ ਅਹੰਕਾਰ ਨੂੰ ਮਾਰਨ ਲਈ ਕੌਣ ਕੰਮ ਆਇਆ ?

4. **ਉ**:—ਹੇ ਪਿਆਰੇ ! ਮਨ ਰੂਪੀ ਸੱਪ ਨੂੰ ਮਾਰਨ ਲਈ ਸਤਿਗੁਰੂ ਜੀ ਦਾ ਉਪਦੇਸ਼ ਇਉਂ ਹੀ ਕੰਮ ਆਇਆ, ਜਿਵੇਂ, ਬਭੀਖਣ ਦਾ ਭੇਤ ਦਸਣਾ (ਰਾਵਣ ਨੂੰ ਮਾਰਨ ਲਈ ਕੰਮ ਆਇਆ ਸੀ)।
5. ਹੇ ਭਾਈ ! ਜਿਵੇਂ ਪੁੱਲ ਬੰਨ੍ਹਣ ਸਮੇਂ ਰਾਮ ਚੰਦਰ ਜੀ ਨੇ ਪੱਥਰ ਸਮੁੰਦਰ ਤੇ ਤਾਰੇ ਸਨ, ਤਿਵੇਂ ਸਤਿਗੁਰੂ ਜੀ ਨੇ (ਸੰਸਾਰ) ਸਮੁੰਦਰ ਤੋਂ (ਪੱਥਰ ਦਿਲਾਂ ਨੂੰ) ਤਾਰ ਦਿਤਾ।
6. ਹੇ ਭਾਈ ! ਗੁਰੂ ਦੀ ਰਾਹੀਂ ਤੇਤੀ ਕਰੋੜ (ਭਾਵ, ਬੇਅੰਤ ਜੀਵ) ਤਰ ਗਏ।੪੦।

**ਭਾਵਾਰਥ** :—ਰਾਵਣ ਸੀਤਾ ਜੀ ਨੂੰ ਸਮੁੰਦਰੋਂ ਪਾਰ ਲੰਕਾ ਵਿਚ ਲੈ ਗਿਆ ਸੀ, ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਉਤੇ ਪੁਲ ਬੱਧਾ, ਦੈਂਤਾਂ ਨੂੰ ਮਾਰਿਆ, ਲੰਕਾ ਲੁੱਟੀ ਤੇ ਸੀਤਾ ਜੀ ਨੂੰ ਛੁਡਾ ਕੇ ਲਿਆਂਦਾ। ਘਰ ਦੇ ਭੇਤੀ ਬਭੀਖਣ ਦੇ ਦਸੇ ਹੋਏ ਭੇਤ ਨੇ ਇਸ ਸਾਰੀ ਮੁਹਿੰਮ ਵਿਚ ਬੜੀ ਸਹਾਇਤਾ ਕੀਤੀ।

ਇਸੇ ਤਰ੍ਹਾਂ ਮਾਇਆ ਵੇੜ੍ਹੇ ਮਨ ਨੇ ਜੀਵ ਇਸਤ੍ਰੀ ਨੂੰ ਪ੍ਰਭੂ ਪਤੀ ਤੋਂ ਵਿਛੋੜ ਦਿਤਾ ਗਿਆ ਹੈ। ਦੋਹਾਂ ਦੇ ਵਿਚਕਾਰ ਸੰਸਾਰ ਸਮੁੰਦ੍ਰ ਦੀ ਵਿੱਥ ਬਣੀ ਪਈ ਹੈ। ਪ੍ਰਮੇਸ਼ਰ ਜੀ ਨੇ ਜਗਤ ਵਿਚ ਗੁਰੂ ਘਲਿਆ। ਗੁਰੂ ਮਾਨੋ, ਪੁਲ ਬਣ ਗਿਆ। ਜਿਸ ਜੀਵ ਇਸਤ੍ਰੀ ਨੂੰ ਗੁਰੂ ਮਿਲਿਆ, ਉਸ ਦੀ ਪ੍ਰਭੂ ਪਤੀ ਨਾਲੋਂ ਵਿੱਥ ਮਿਟ ਗਈ, ਗੁਰੂ ਨੇ ਘਰ ਦਾ ਭੇਤ ਸਮਝਾਇਆ ਕਿ ਕਿਵੇਂ ਮਨ ਵਿਕਾਰਾਂ ਵਿਚ ਫਸਾਂਦਾ ਹੈ, ਸੋ, ਗੁਰੂ ਸ਼ਰਣ ਆ ਕੇ ਲੱਖਾਂ ਪੱਥਰ ਦਿਲ ਜੀਵ ਸੰਸਾਰ ਸਮੁੰਦਰ ਤੋਂ ਪਾਰ ਲੰਘਦੇ ਹਨ।

1. **ਗੁਰਮੁਖਿ ਚੂਕੈ ਆਵਣ ਜਾਣੁ ॥**
2. **ਗੁਰਮੁਖਿ ਦਰਗਹ ਪਾਵੈ ਮਾਣੁ ॥**
3. **ਗੁਰਮੁਖਿ ਖੋਟੇ ਖਰੇ ਪਛਾਣੁ ॥**
4. **ਗੁਰਮੁਖਿ ਲਾਗੈ ਸਹਜਿ ਧਿਆਨੁ ॥**
5. **ਗੁਰਮੁਖਿ ਦਰਗਹ ਸਿਫਤਿ ਸਮਾਇ ॥**
6. **ਨਾਨਕ ਗੁਰਮੁਖਿ ਬੰਧੁ ਨ ਪਾਇ ॥੪੧॥**

**ਪਦ ਅਰਥ** :—ਪਛਾਣੁ—ਪਛਾਣ। ਸਹਜਿ—ਸਹਿਜ ਵਿਚ, ਆਤਮਕ ਅਡੋਲਤਾ ਵਿਚ। ਬੰਧੁ—ਰੋਕ। ਗੁਰਮੁਖਿ—ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁਖ।

**ਅਰਥ** :-

**ਪ੍ਰ**:—ਹੇ ਗੁਰੋ ! ਇਹ ਜਨਮ ਮਰਨ ਦਾ ਚੱਕਰ ਤਾਂ ਬੜਾ ਹੀ ਦੁਖ ਰੂਪ ਹੈ, ਦਸੋ, ਇਹ ਕਿਵੇਂ ਮਿਟ ਸਕਦਾ ਹੈ ?

1. **ਉ**:—ਹੇ ਭਾਈ ! ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਸ ਦਾ ਜੰਮਣ ਮਰਨ ਦਾ ਚੱਕ੍ਰ ਮੁੱਕ ਜਾਂਦਾ ਹੈ।
2. ਉਹ ਮਨੁਖ ਰੱਬੀ ਦਰਬਾਰ ਵਿਚ ਆਦਰ ਸਤਿਕਾਰ ਪਾਉਂਦਾ ਹੈ।
3. ਹੇ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁਖ ਖੋਟੇ ਤੇ ਖਰੇ ਕੰਮਾਂ ਦਾ ਭੇਤੀ ਹੋ ਜਾਂਦਾ ਹੈ, (ਇਸੇ ਲਈ, ਉਹ ਖੋਟੇ ਕਰਮਾਂ ਵਿਚ ਫਸਦਾ ਨਹੀਂ)।
4. ਉਸ ਦੀ ਸੁਰਤਿ (ਸਦਾ ਹੀ) ਅਡੋਲਤਾ ਵਿਚ ਜੁੜੀ ਰਹਿੰਦੀ ਹੈ।

5. ਹੇ ਭਾਈ ! ਗੁਰਮੁਖ ਮਨੁਖ ਪ੍ਰਭੂ ਦੀ ਸਿਫਤ ਸਲਾਹ ਦੀ ਰਾਹੀਂ ਪ੍ਰਭੂ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਇਸ ਤਰ੍ਹਾਂ, ਉਸ ਗੁਰਮੁਖ (ਦੀ ਜ਼ਿੰਦਗੀ) ਦੇ ਰਾਹ ਵਿਚ ਕਿਸੇ ਭੀ ਵਿਕਾਰ ਦੀ ਰੋਕ ਨਹੀਂ ਪੈਂਦੀ ।੪੧।

**ਭਾਵਾਰਥ** :—ਜੋ ਮਨੁਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਖੋਟੇ ਤੇ ਖਰੇ ਕੰਮਾਂ ਦਾ ਭੇਤੀ ਹੋ ਜਾਂਦਾ ਹੈ, ਇਸੇ ਲਈ ਉਹ ਮਾੜੇ ਕੰਮਾਂ ਵਿਚ ਨਹੀਂ ਫਸਦਾ, ਪ੍ਰਭੂ ਜੀ ਦੀ ਸਿਫਤ ਸਲਾਹ ਵਿਚ ਉਸ ਦੀ ਸੁਰਤਿ ਟਿਕੀ ਰਹਿੰਦੀ ਹੈ, ਜਿਸ ਦੀ ਬਰਕਤ ਦਾ ਸਦਕਾ ਕੋਈ ਭੀ ਵਿਕਾਰ ਉਸ ਦੇ ਜੀਵਨ ਸਫਰ ਵਿਚ ਰੁਕਾਵਟ ਨਹੀਂ ਪਾ ਸਕਦਾ ।

1. **ਗੁਰਮੁਖਿ ਨਾਮੁ ਨਿਰੰਜਨ ਪਾਏ ॥**
2. **ਗੁਰਮੁਖਿ ਹਉਮੈ ਸਬਦਿ ਜਲਾਏ ॥**
3. **ਗੁਰਮੁਖਿ ਸਾਚੇ ਕੇ ਗੁਣ ਗਾਏ ॥**
4. **ਗੁਰਮੁਖਿ ਸਾਚੈ ਰਹੈ ਸਮਾਏ ॥**
5. **ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥**
6. **ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ॥੪੨॥**

**ਪਦ ਅਰਥ** :—ਨਿਰੰਜਨ—ਨਿਰ-ਅੰਜਨ, ਮਾਇਆ ਤੋਂ ਰਹਿਤ (ਅੰਜਨੁ ਸੁਰਮਾ, ਕਾਲਖ, ਮਾਇਆ ਦੀ ਕਾਲਖ) । ਸਾਚੈ—ਸੱਚੇ ਪ੍ਰਭੂ ਵਿਚ । ਸਾਚਿ—ਸੱਚ ਵਿਚ । ਨਾਮ ਵਿਚ । ਪਤਿ—ਇੱਜ਼ਤ ।

**ਅਰਥ** :—

**ਪ੍ਰ:**—ਹੇ ਗੁਰੋ ! ਉਸ ਸਾਈਂ ਜੀ ਦਾ ਨਾਮ ਪ੍ਰਾਪਤ ਕਰਨ ਲਈ ਤਾਂ ਬਹੁਤ ਲੋਕ ਸਾਧਨਾਂ ਕਰਦੇ ਹਨ, ਪਰ ਇਹ ਪ੍ਰਾਪਤ ਕਿਸ ਨੂੰ ਹੋ ਸਕਦਾ ਹੈ ?

1. **ਉ:**—ਹੇ ਭਾਈ ! ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਹੈ ਉਹ ਮਾਇਆ ਕਾਲਖ ਰਹਿਤ ਨਿਰੰਜਨ ਦੇ ਨਾਮ ਨੂੰ ਪ੍ਰਾਪਤ ਕਰ ਲੈਂਦਾ ਹੈ ।
2. (ਕਿਉਂਕਿ) ਉਹ ਗੁਰਮੁਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰੋਂ ਹਉਮੈਂ ਨੂੰ ਸਾੜ ਦੇਂਦਾ ਹੈ ।
3. ਅਤੇ ਗੁਰੂ ਦੇ ਸਨਮੁਖ ਹੋ ਕੇ ਉਹ ਮਨੁਖ ਸੱਚੇ ਪ੍ਰਭੂ ਦੇ (ਹੀ) ਗੁਣਾਂ ਨੂੰ ਗਾਉਂਦਾ ਰਹਿੰਦਾ ਹੈ !
4. ਤੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ ।
5. ਹੇ ਭਾਈ ! ਉਸ ਸੱਚੇ ਨਾਮ ਵਿਚ ਜੁੜੇ ਰਹਿਣ ਕਰ ਕੇ ਗੁਰਮੁਖ ਨੂੰ ਉਚੀ ਇੱਜ਼ਤ ਮਿਲਦੀ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰਮੁਖ ਨੂੰ ਸਾਰੇ ਹੀ ਭਵਨਾਂ ਦੀ ਸੋਝੀ ਹੋ ਜਾਂਦੀ ਹੈ, (ਭਾਵ, ਗੁਰਮੁਖ ਨੂੰ ਇਹ ਸਮਝ ਆ ਜਾਂਦੀ ਹੈ ਕਿ ਉਹ ਪ੍ਰਭੂ ਸਾਰੇ ਹੀ ਭਵਨਾਂ ਵਿਚ ਮੌਜੂਦ ਹੈ) ।੪੨।

**ਭਾਵਾਰਥ** :—ਉਸ ਪ੍ਰਭੂ ਜੀ ਦਾ ਨਾਮ ਅਤੇ ਹਉਮੈਂ, ਇਹ ਦੋਵੇਂ ਇਕੱਠੇ ਨਹੀਂ ਰਹਿ ਸਕਦੇ, ਜੋ ਮਨੁਖ ਸਤਿਗੁਰੂ ਦੀ ਸਰਣ ਪੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਮਨ ਜੋੜ ਕੇ ਅੰਦਰੋਂ ਹਉਮੈਂ ਨੂੰ ਦੂਰ ਕਰ ਲੈਂਦਾ ਹੈ, ਸਿਫਤ ਸਲਾਹ ਦੀ ਬਰਕਤ ਨਾਲ ਉਸ ਨੂੰ ਸਾਰੇ ਹੀ ਸੰਸਾਰ ਵਿਚ ਉਸ ਇਕੋ ਪ੍ਰਮੇਸ਼ਰ ਜੀ ਦੀ ਜੋਤ ਵਿਆਪਕ ਦਿਸਦੀ ਹੈ ।

1. **ਕਵਣ ਮੂਲੁ ਕਵਣ ਮਤਿ ਵੇਲਾ ॥**
2. **ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥**
3. **ਕਵਣ ਕਥਾ ਲੇ ਰਹਹੁ ਨਿਰਾਲੇ ॥**
4. **ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥**
5. **ਏਸੁ ਕਥਾ ਕਾ ਦੇਇ ਬੀਚਾਰੁ ॥**
6. **ਭਵਜਲੁ ਸਬਦਿ ਲੰਘਾਵਣਹਾਰੁ ॥੪੩॥**

**ਪਦ ਅਰਥ** :—ਮੂਲੁ—ਮੁੱਢ । ਵੇਲਾ-ਸਮਾਂ । ਕਥਾ—ਗੱਲ । ਕਵਣ ਕਥਾ ਲੇ—ਕਿਹੜੀ ਗਲ ਨਾਲ । ਨਿਰਾਲੇ—ਵਖਰੇ, ਨਿਰਲੇਪ । ਬਾਲੇ—ਹੇ ਬਾਲਕ । ਸਬਦਿ—ਸ਼ਬਦ ਦੀ ਰਾਹੀਂ । ਲੰਘਾਵਣਹਾਰੁ ਲੰਘਾਣ ਜੋਗਾ, ਲੰਘਾਣ ਦੇ ਸਮਰੱਥ ।

**ਅਰਥ** :—

**ਪ੍ਰ: ਨੋਟ**:—(ਇਸ ਪਉੜੀ ਵਿਚ ਸਿਧਾਂ ਨੇ ਸਤਿਗੁਰਾਂ ਅਗੇ ਚਾਰ ਪ੍ਰਸ਼ਨ ਕੀਤੇ) ।

1. (ਜੀਵਨ ਦਾ) ਕੀ ਮੂਲ ਹੈ ? ਕੇਹੜੀ ਸਿਖਿਆ ਲੈਣ ਦਾ (ਇਹ ਮਨੁਖਾ ਜਨਮ
2. ਦਾ) ਸਮਾਂ ਹੈ ? ਤੂੰ ਕਿਸ ਗੁਰੂ ਦਾ ਚੇਲਾ ਹੈਂ ? ਕੇਹੜੀ ਗਲ ਨਾਲ ਤੂੰ ਨਿਰਲੇਪ
3. ਰਹਿੰਦਾ ਹੈਂ ?
4. (ਗੁਰੂ) ਨਾਨਕ ਜੀ ਕਹਿੰਦੇ ਹਨ ਕਿ ਜੋਗੀਆਂ ਨੇ ਮੈਨੂੰ ਕਿਹਾ) ਕਿ, ਹੇ ਬਾਲਕ !
5. (ਨਾਨਕ) ਸੁਣ (ਅਸਾਨੂੰ) ਇਸ ਗਲ ਦੀ ਭੀ ਵੀਚਾਰ ਦਸ, (ਸਾਨੂੰ ਇਹਗਲ ਭੀ ਸਮਝਾ
6. ਕਿ, ਕਿਵੇਂ) ਸ਼ਬਦ ਦੀ ਰਾਹੀਂ (ਗੁਰੂ ਜੀਵ ਨੂੰ) ਸੰਸਾਰ ਸਮੁੰਦਰ ਤੋਂ ਪਾਰ ਕਰਨ ਦੇ ਸਮਰੱਥ ਹੈ ।੫੪।

**ਭਾਵਾਰਥ** :—ਪ੍ਰਸ਼ਨ ਹੈ ਕਿ ਮਨੁਖ ਕਿਸ ਆਸਰੇ ਜੀਉਂਦਾ ਰਹਿ ਸਕਦਾ ਹੈ ? ਮਨੁਖ ਕਿਸ ਦੀ ਸਿਖਿਆ ਉਤੇ ਤੁਰ ਕੇ 'ਦੁਤਰ ਸਾਗਰ' ਦੁਨੀਆਂ ਵਿਚ ਰਹਿੰਦਾ ਹੋਇਆ ਭੀ ਮਾਇਆ ਦੇ ਮੋਹ ਤੋਂ ਨਿਰਲੇਪ ਰਹਿ ਸਕੇ ।

ਨੋਟ:—(ਇਸ ਅਗਲੀ ੪੪ਵੀਂ ਪਉੜੀ ਵਿਚ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਹਨ) ।

1. **ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
2. **ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥**
3. **ਅਕਥ ਕਥਾ ਲੇ ਰਹਉ ਨਿਰਾਲਾ ॥**
4. **ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥**

**5. ਏਕੁ ਸਬਦੁ ਜਿਤੁ ਕਥਾ ਵੀਚਾਰੀ ॥**
**6. ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥**

**ਪਦ ਅਰਥ** :—ਪਵਨ—ਪ੍ਰਾਣ । ਸੁਰਤਿ ਧੁਨਿ—ਸੁਰਤਿ ਦੀ ਧੁਨਿ, ਲਗਨ, ਟਿਕਾਉ । ਅਕਥ ਉਹ ਪ੍ਰਭੂ ਜਿਸ ਦਾ ਸਹੀ ਸਰੂਪ ਬਿਆਨ ਨਹੀਂ ਹੋ ਸਕਦਾ। ਰਹਉ—ਮੈਂ ਰਹਿੰਦਾ ਹਾਂ । ਜੁਗਿ—ਜੁਗ ਵਿਚ । ਜੁਗਿ ਜੁਗਿ—ਹਰੇਕ ਜੁਗ ਵਿਚ । ਗੋਪਾਲ—ਧਰਤੀ ਨੂੰ ਪਾਲਣ ਵਾਲਾ । ਏਕੁ ਸਬਦੁ- ਕੇਵਲ ਸ਼ਬਦ ਹੀ । ਜਿਤੁ—ਜਿਸ ਦੀ ਰਾਹੀਂ । ਨਿਵਾਰੀ—ਦੂਰ ਕੀਤੀ ।

**ਅਰਥ** :—

1. **ਉ**:—ਹੇ ਸਿਖੋ ! ਪ੍ਰਾਣ ਹੀ ਹਸਤੀ ਦਾ ਮੁਢ ਹਨ। (੧) ਇਹ ਮਨੁਖਾ ਜਨਮ ਦਾ ਸਮਾਂ ਸਤਿਗੁਰੂ ਦੀ ਸਿਖਿਆ ਲੈਣ ਦਾ ਹੈ। (੨)
2. ਸ਼ਬਦ ਹੀ ਮੇਰਾ ਗੁਰੂ ਹੈ (੩) ਮੇਰੀ ਸੁਰਤਿ ਦਾ ਟਿਕਾਉ (ਉਸ ਗੁਰੂ ਦਾ) ਸਿਖ ਹੈ । (੪)
3. ਮੈਂ ਅਕਥ ਪ੍ਰਭੂ ਦੀਆਂ ਗਲਾਂ ਕਰਕੇ (ਭਾਵ ਗੁਣ ਗਾ ਕੇ) (ਮਾਇਆ ਤੋਂ) ਨਿਰਲੇਪ ਰਹਿੰਦਾ ਹਾਂ । (੫)
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਉਹ ਗੁਰ ਗੋਪਾਲ ਹਰੇਕ ਜੁਗ ਵਿਚ ਮੌਜੂਦ ਹੈ ।
5. ਹੇ ਸਿਧੋ ! ਕੇਵਲ ਗੁਰੂ ਸ਼ਬਦ ਹੀ ਹੈ, ਜਿਸ ਦੀ ਰਾਹੀਂ ਪ੍ਰਭੂ ਦੇ ਗੁਣ ਵਿਚਾਰੇ ਜਾ ਸਕਦੇ ਹਨ ।
6. ਹੇ ਸਿਧੋ ! ਇਸੇ ਹੀ ਸ਼ਬਦ ਦੀ ਰਾਹੀਂ ਗੁਰਮੁਖ ਮਨੁਖ ਨੇ ਹਉਮੈਂ ਦੀ ਅੱਗ (ਆਪਣੇ ਅੰਦਰੋਂ) ਦੂਰ ਕੀਤੀ ਹੈ ।੪੪।

**ਭਾਵਾਰਥ** :—ਜੀਵਨ ਸੁਆਸਾਂ ਦੇ ਆਸਰੇ ਟਿਕਿਆ ਰਹਿੰਦਾ ਹੈ, ਜੇ ਮਨੁਖ ਸਤਿਗੁਰੂ ਦੇ ਸ਼ਬਦ ਵਿਚ ਸੁਰਤਿ ਜੋੜੀ ਰਖੇ, ਪ੍ਰਮਾਤਮਾਂ ਦੇ ਗੁਣ ਚੇਤੇ ਰਖਦਾ ਰਹੇ, ਤਾਂ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ, ਕਿਉਂਕਿ, ਗੁਰੂ ਸ਼ਬਦ ਦੀ ਬਰਕਤ ਨਾਲ ਮਨੁਖ ਦੇ ਅੰਦਰੋਂ ਹਉਮੈਂ ਦੀ ਅੱਗ ਸੜ ਜਾਂਦੀ ਹੈ ।

**1. ਮੈਣ ਕੇ ਦੰਤ ਕਿਉ ਖਾਈਐ ਸਾਰੁ ॥**
**2. ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ ॥**
**3. ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ ॥**
**4. ਕਵਨ ਗੁਫਾ ਜਿਤੁ ਰਹੈ ਅਵਾਹਨੁ ॥**
**5. ਇਤ ਉਤ ਕਿਸ ਕਉ ਜਾਣਿ ਸਮਾਵੈ ॥**
**6. ਕਵਨ ਧਿਆਨੁ ਮਨੁ ਮਨਹਿ ਸਮਾਵੈ ॥੪੫॥**

**ਪਦ ਅਰਥ** :—ਮੈਣ—ਮੋਮ । ਸਾਰੁ—ਲੋਹਾ । ਜਿਤੁ—ਜਿਸ ਦੀ ਰਾਹੀਂ । ਗਰਬੁ—ਅਹੰਕਾਰ । ਅਹਾਰੁ—ਖਾਣਾ । ਹਿਵ—ਬਰਫ । ਪਿਰਾਹਨੁ-ਪੈਰਾਹਨ, ਚੋਲਾ । ਜਿਤੁ ਗੁਫਾ—ਜਿਸ ਗੁਫਾ ਵਿਚ । ਅਵਾਹਨੁ- ਅਡੋਲ, ਅਹਿਲ । ਇਤ ਉਤ—ਇਥੇ ਉਥੇ, ਲੋਕ ਪ੍ਰਲੋਕ ਵਿਚ, ਹਰ ਥਾਂ । ਮਨਹਿ—ਮਨ ਵਿਚ ਹੀ । ਧਿਆਨੁ—ਸੁਰਤਿ ਦਾ ਨਿਸ਼ਾਨਾ, ਮਨ ਨੂੰ ਇਕ ਟਿਕਾਣੇ ਰਖਣ ਲਈ ਟਿਕਵਾਂ ਬੱਝਵਾਂ ਖਿਆਲ ।

ਨੋਟ :—(ਇਸ ਤੋਂ ਅਗੇ ਫਿਰ ਪ੍ਰਸ਼ਨ ਉੱਤਰ ਚਲ ਪੈਂਦੇ ਹਨ) ਇਸ ਸ਼ਬਦ ਵਿਚ ਸਿਧਾਂ ਵਲੋਂ ਪੰਜ ਪ੍ਰਸ਼ਨ ਕੀਤੇ ਗਏ ਹਨ ।

**ਅਰਥ** :—

1. **ਪ੍ਰ**:—(ਹੇ ਬਾਲਕ ! ਦਸ ਕਿ) ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਖਾਧਾ ਜਾਏ ? ਭਾਵ,ਆਪਣੀ ਆਤਮਕ ਨਿਰਬਲਤਾ ਨਾਲ ਹੰਕਾਰ ਕਿਵੇਂ ਖਾਈਏ । (੧)
2. ਉਹ ਕਿਹੜਾ ਖਾਣਾ ਹੈ, ਜਿਸ ਨਾਲ (ਮਨ ਦਾ) ਅਹੰਕਾਰ ਦੂਰ ਹੋ ਜਾਏ ? (੨)
3. ਜੇ ਬਰਫ ਦਾ ਮੰਦਰ ਹੋਵੇ, ਉਸ ਉਤੇ ਅੱਗ ਦਾ ਚੋਲਾ ਹੋਵੇ ।
4. ਤਾਂ ਉਸ ਨੂੰ ਕਿਸ ਗੁਫਾ ਵਿਚ ਰਖੀਏ ਕਿ ਉਹ ਟਿਕਿਆ ਰਹੇ ? (੩)
5. ਏਥੇ ਓਥੇ (ਹਰ ਥਾਂ) ਕਿਸ ਨੂੰ ਪਛਾਣ ਕੇ ਉਸ ਵਿਚ ਇਹ ਮਨ ਲੀਨ ਰਹੇ ? (੪)
6. ਉਹ ਕੇਹੜਾ ਟਿਕਵਾਂ ਬਝਵਾਂ ਖਿਆਲ ਹੈ ਜਿਸ ਕਰ ਕੇ ਇਹ ਮਨ ਆਪਣੇ ਅੰਦਰ ਹੀ ਟਿਕਿਆ ਰਹੇ (ਤੇ ਬਾਹਰ ਨਾ ਭਟਕੇ) ? (੫) ।੪੫।

ਨੋਟ:—(ਉਪ੍ਰੋਕਤ ਪਉੜੀ ਵਿਚ ਕੀਤੇ ਗਏ ਪੰਜ ਪ੍ਰਸ਼ਨਾਂ ਦਾ ਅਗੇ ਦੋ ਪਉੜੀਆਂ ਵਿਚ ਉੱਤਰ ਹੈ) ।

**1. ਹਉ ਹਉ ਮੈ ਮੈ ਵਿਚਹੁ ਖੋਵੈ ॥**
**2. ਦੂਜਾ ਮੇਟੈ ਏਕੋ ਹੋਵੈ ॥**
**3. ਜਗੁ ਕਰੜਾ ਮਨਮੁਖੁ ਗਾਵਾਰੁ ॥**
**4. ਸਬਦੁ ਕਮਾਈਐ ਖਾਈਐ ਸਾਰੁ ॥**
**5. ਅੰਤਰਿ ਬਾਹਰਿ ਏਕੋ ਜਾਣੈ ॥**
**6. ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥**

**ਪਦ ਅਰਥ**:—ਦੂਜਾ—ਦੂਜਾਇਗੀ ਦਾ ਖਿਆਲ, ਮੇਰ। ਤੇਰ, ਵਿਤਕਰਾ । ਸਾਰੁ—ਲੋਹਾ। ਅਗਨਿ—ਤ੍ਰਿਸ਼ਨਾ ਦੀ ਅੱਗ ਹਉ ਹਉ—ਮੈਂ ਮੈਂ, ਹਰ ਵੇਲੇ 'ਮੈਂ' ਦਾ ਖਿਆਲ, ਮੈਂ ਵਡਾ ਹੋ ਜਾਵਾਂ, ਮੈਂ ਅਮੀਰ ਹੋ ਜਾਵਾਂ, ਹਰ ਵੇਲੇ ਇਹ ਖਿਆਲ, ਖੁਦ-ਗਰਜ਼ੀ ।

**ਅਰਥ** :—

1. ਹੇ ਜੋਗੀ ! ਜੋ ਮਨੁਖ ਗੁਰੂ ਦੇ ਸਨਮੁਖ ਹੈ ਉਹ ਮਨ ਵਿਚੋਂ ਖੁਦਗਰਜੀ ਦੂਰ ਕਰਦਾ ਹੈ ।
2. ਵਿਤਕਰਾ ਮਿਟਾ ਦੇਂਦਾ ਹੈ,ਸਭਨਾਂ ਨਾਲ ਸਾਂਝ ਬਣਾਂਦਾ ਹੈ ।
3. ਹੇ ਸਿਧੋ ! ਜੋ ਮੂਰਖ ਮਨੁਖ ਮਨ ਦੇ ਪਿਛੇ ਤੁਰਦਾ ਹੈ, ਉਸ ਦੇ ਲਈ ਇਹ ਜਗਤ ਕਰੜਾ ਹੈ (ਭਾਵ ਜੀਵਨ ਦੁਖਾਂ ਦੀ ਖਾਣ ਹੈ) ।
4. ਹੇ ਜੋਗੀਓ ! ਇਸ (ਜਗਤ ਦਾ ਦੁਖਦਾਈ ਰੂਪ) ਲੋਹਾ ਤਦੋਂ ਹੀ ਖਾਧਾ ਜਾ ਸਕਦਾ ਹੈ, ਜੇ ਸਤਿਗੁਰੂ ਦਾ ਸ਼ਬਦ

ਕਮਾਈਏ, (ਭਾਵ ਗੁਰੂ ਦੇ ਹੁਕਮ ਵਿਚ ਤੁਰੀਏ)। (ਬੱਸ, ਇਹੋ ਹੈ, ਮੋਮ ਦੇ ਦੰਦਾਂ ਨਾਲ ਲੋਹੇ ਨੂੰ ਚੱਬਣਾ)।

5. ਹੇ ਜੋਗੀ ! ਜੋ ਮਨੁਖ (ਆਪਣੇ) ਅੰਦਰ ਤੇ ਬਾਹਰ (ਸਾਰੇ ਜਗਤ ਵਿਚ) ਇਕੋ ਪ੍ਰਭੂ ਨੂੰ (ਮੌਜੂਦ) ਸਮਝਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਜੋਗੀ ! ਉਸ ਦੀ ਤ੍ਰਿਸ਼ਨਾ ਦੀ ਅੱਗ ਸਤਿਗੁਰੂ ਦੀ ਰਜ਼ਾ ਵਿਰ ਤੁਰਦੇ ਰਿਹਾਂ ਮਿਟ ਜਾਂਦੀ ਹੈ।

**ਭਾਵਾਰਥ** :–ਮਨੁਖ ਦੇ ਅੰਦਰ ਰੱਬੀ ਜੋਤ ਵਸ ਰਹੀ ਹੈ ਜੋ ਪਿਆਰ ਕੋਮਲਤਾ ਤੇ ਸ਼ਾਂਤੀ ਦਾ ਪੁੰਜ ਹੈ, ਪਰ ਮਾਇਆ ਦੀ ਮਮਤਾ ਦੇ ਕਾਰਨ ਇਸ ਜੀਵ ਨੂੰ ਤ੍ਰਿਸ਼ਨਾਂ ਦੀ ਅੱਗ ਨੇ ਘੇਰਿਆ ਹੋਇਆ ਹੈ, ਇਸ ਅੱਗ ਵਿਚ ਜੀਵ ਸੜਦਾ ਹੈ ਤੇ ਭਟਕਦਾ ਹੈ, ਅਹੰਕਾਰ ਵਿਚ ਫਸ ਕੇ ਜੀਵ ਦੂਜਿਆਂ ਨਾਲ਼ ਖਰ੍ਹਵਾ ਸਲੂਕ ਕਰਦਾ ਹੈ ਇਸ ਖਰਵਾਪਨ ਦੇ ਕਾਰਨ ਜੀਵਨ ਦੁਖਦਾਈ ਹੋ ਜਾਂਦਾ ਹੈ, ਮਾਨੋ, ਇਹ ਜੀਵ ਨੂੰ ਇਕ ਤਰ੍ਹਾਂ ਦਾ ਲੋਹਾ ਹੀ ਚੱਬਣਾ ਪੈ ਰਿਹਾ ਹੈ।

ਨੋਟ :–ਜੋਗੀ ! ਗੁਰੂ ਨਾਨਕ ਦੇਵ ਜੀ ਪਾਸੋਂ ਇਸ ਅਵਸਥਾ ਬਾਰੇ ਰਮਜ਼ ਭਰੇ ਸੁਆਲ ਪੁਛਦੇ ਹਨ—

**ਪ੍ਰ**:–ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਚਬਿਆ ਜਾਏ ?

ਬਰਫ ਦੇ ਘਰ ਦੇ ਦੁਆਲੇ ਜੇ ਅੱਗ ਦਾ ਚੋਲਾ ਪਾਇਆ ਹੋਇਆ ਹੋਵੇ, ਤਾਂ ਕੇਹੜੀ ਗੁਫਾ ਵਰਤੀਏ, ਜਿਥੇ ਉਹ ਬਰਫ ਪਘਰ ਨਾ ਜਾਏ ?

**ਉ**:–ਰੱਬੀ ਕੋਮਲਤਾ ਤੇ ਸ਼ਾਂਤੀ ਬਰਫ ਸਮਾਨ ਹੈ, ਇਸ ਨੂੰ ਤ੍ਰਿਸ਼ਨਾਂ ਦੀ ਅੱਗ ਤੋਂ ਬਚਾਣ ਲਈ ਇਕੋ ਹੀ ਤਰੀਕਾ ਹੈ ਕਿ ਮਨੁਖ ਗੁਰੂ ਦੀ ਰਜ਼ਾ ਵਿਚ ਤੁਰੇ ਤੇ ਹਰ ਥਾਂ ਇਕ ਪ੍ਰਮੇਸ਼ਰ ਨੂੰ ਹੀ ਵੇਖੇ। ਗੁਰੂ ਦੀ ਰਜ਼ਾ ਅੰਦਰ ਰਹਿਣਾ ਇਕ ਐਸੀ ਗੁਫਾ ਹੈ ਜਿਥੇ ਤ੍ਰਿਸ਼ਨਾਂ ਦੀ ਅੱਗ ਅੰਦਰਲੀ ਆਤਮਕ ਸ਼ਾਂਤੀ ਨੂੰ ਮੁਕਾ ਨਹੀਂ ਸਕਦੀ।

ਜਿਉਂ ਜਿਉਂ ਮਨੁਖ ਆਪਣੇ ਮਨ ਦੇ ਪਿਛੇ ਤੁਰਦਾ ਹੈ, ਤਿਉਂ ਤਿਉਂ ਉਸ ਦਾ ਅਹੰਕਾਰ ਵਧਦਾ ਹੈ, ਦੂਜਿਆਂ ਨਾਲ ਰੁੱਖਾ ਸਲੂਕ ਕਰਦਾ ਹੈ ਤੇ ਚਾਰ ਚੁਫੇਰਿਓਂ, ਆਪਣੇ ਵਾਸਤੇ ਰੁੱਖਾ ਪਨ ਸਹੇੜਦਾ ਹੈ ਜੋ ਕਿ ਇਸ ਨੂੰ ਦੁਖੀ ਕਰਦਾ ਹੈ। ਇਸ ਦਾ ਇਲਾਜ ਇਹੋ ਹੀ ਹੈ ਕਿ ਮਨੁਖ ਸਤਿਗੁਰੂ ਦੇ ਸ਼ਬਦ ਵਿਚ ਆਪਣਾ ਮਨ ਜੋੜੇ, ਸ਼ਬਦ ਦੀ ਬਰਕਤ ਨਾਲ ਜਿਉਂ ਜਿਉਂ ਹਉਮੈਂ ਅਹੰਕਾਰ ਮਿਟੇਗਾ, ਜਗਤ ਵਲੋਂ ਭੀ ਖਰ੍ਹਵਾ ਸਲੂਕ ਨਹੀਂ ਹੋਵੇਗਾ। ਇਸ ਤਰ੍ਹਾਂ ਆਪਣੇ ਅੰਦਰਲਾ ਨਵਾਂ ਪੈਦਾ ਹੋਇਆ ਪਿਆਰ ਬਾਹਰਲੇ ਖਰਵੇ ਪਨ ਨੂੰ ਮੁਕਾ ਦੇਵੇਗਾ, ਇਹੋ ਹੀ ਹੈ ਮੋਮ ਦੇ ਦੰਦਾਂ ਨਾਲ ਲੋਹੇ ਨੂੰ ਚੱਬਣਾ।੪੬।

1. **ਸਚ ਭੈ ਰਾਤਾ ਗਰਬੁ ਨਿਵਾਰੈ ॥**
2. **ਏਕੋ ਜਾਤਾ ਸਬਦੁ ਵੀਚਾਰੈ ॥**
3. **ਸਬਦੁ ਵਸੈ ਸਚੁ ਅੰਤਰਿ ਹੀਆ ॥**
4. **ਤਨੁ ਮਨੁ ਸੀਤਲੁ ਰੰਗਿ ਰੰਗੀਆ ॥**
5. **ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥**
6. **ਨਾਨਕ ਨਦਰੀ ਨਦਰਿ ਪਿਆਰੇ ॥੪੭॥**

**ਪਦ ਅਰਥ** :–ਸਚ ਭੈ–ਸੱਚੇ ਪ੍ਰਭੂ ਦੇ ਡਰ ਵਿਚ। ਗਰਬੁ–ਅਹੰਕਾਰ। ਅੰਤਰਿ ਹੀਆ–ਹਿਰਦੇ ਵਿਚ। ਰੰਗਿ–ਰੰਗ ਵਿਚ। ਨਦਰੀ–ਮੇਹਰ ਦੀ ਨਜ਼ਰ ਕਰਨ ਵਾਲਾ ਪ੍ਰਭੂ।

**ਅਰਥ** :–

1. ਹੇ ਜੋਗੀ ! ਜੋ ਮਨੁਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਡਰ ਵਿਚ ਰਤਾ ਹੋਇਆ ਹੈ, (ਭਾਵ, ਜਿਸ ਦੇ ਅੰਦਰ ਸਦਾ ਪ੍ਰਭੂ ਦਾ ਡਰ ਮੌਜੂਦ ਹੈ) ਉਹ ਅਹੰਕਾਰ ਦੂਰ ਕਰ ਦੇਂਦਾ ਹੈ।
2. ਉਹ ਸਦਾ ਸਤਿਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ (ਤੇ ਸ਼ਬਦ ਦੀ ਸਹਾਇਤਾ ਨਾਲ) ਉਸ ਨੇ (ਹਰ ਥਾਂ) ਇਕ ਪ੍ਰਭੂ ਨੂੰ ਪਛਾਣ ਲਿਆ ਹੈ।
3. ਜਿਸ ਮਨੁਖ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵਸਦਾ ਹੈ, ਉਸ ਦੇ ਅੰਦਰ ਪ੍ਰਭੂ (ਆਪ) ਵਸਦਾ ਹੈ।
4. ਪ੍ਰਭੂ ਦੇ ਪਿਆਰ ਵਿਚ ਰੰਗਿਆ ਹੋਇਆ ਉਸ ਦਾ ਮਨ ਉਸ ਦਾ ਤਨ ਠੰਢਾ ਠਾਰ ਹੋ ਜਾਂਦਾ ਹੈ।
5. (ਕਿਉਂਕਿ) ਉਹ ਆਪਣੇ ਅੰਦਰੋਂ ਕਾਮ ਕ੍ਰੋਧ ਰੂਪ ਜਹਿਰ ਤੇ ਤ੍ਰਿਸ਼ਨਾ ਦੀ ਅੱਗ ਮਿਟਾ ਲੈਂਦਾ ਹੈ।
6. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਸਿਧੋ ! ਉਹ ਮਨੁਖ ਮੇਹਰ ਕਰਨ ਵਾਲੇ ਪਿਆਰੇ ਪ੍ਰਭੂ ਦੀ ਨਜ਼ਰ ਵਿਚ ਰਹਿੰਦਾ ਹੈ।੪੭।

**ਭਾਵਾਰਥ** :–ਸਤਿਗੁਰੂ ਦੇ ਸ਼ਬਦ ਦੀ ਸਹਾਇਤਾ ਨਾਲ ਪ੍ਰਮੇਸ਼ਰ ਜੀ ਦਾ ਅਦਬ ਹਿਰਦੇ ਵਿਚ ਟਿਕਾਇਆਂ ਮਨੁਖ ਦਾ ਤਨ ਮਨ ਠੰਢਾ ਠਾਰ ਹੋ ਜਾਂਦਾ ਹੈ, ਇਸ ਸੀਤਲਤਾ ਦੀ ਬਰਕਤ ਨਾਲ ਉਹ ਕਾਮ, ਕ੍ਰੋਧ, ਅਹੰਕਾਰ ਤੇ ਤ੍ਰਿਸ਼ਨਾ ਦੀ ਅੱਗ ਮੁੱਕ ਜਾਂਦੇ ਹਨ, ਜੋ ਕਿ ਇਸ ਮਨੁਖ ਦੇ ਜੀਵਨ ਨੂੰ ਦੁਖੀ ਬਣਾ ਰਹੇ ਸਨ।੪੭।

1. **ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥**
2. **ਕਵਨ ਮੁਖਿ ਸੂਰਜੁ ਤਪੈ ਤਪਾਇਆ ॥**
3. **ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥**
4. **ਕਵਨ ਬੁਧਿ ਗੁਰਮੁਖਿ ਪਤਿ ਰਹੈ ॥**
5. **ਕਵਨੁ ਜੋਧੁ ਜੋ ਕਾਲੁ ਸੰਘਾਰੈ ॥**
6. **ਬੋਲੈ ਬਾਣੀ ਨਾਨਕੁ ਬੀਚਾਰੈ ॥੪੮॥**

**ਪਦ ਅਰਥ** :–ਕਵਨ ਮੁਖਿ–ਕਿਸ ਦੁਆਰੇ ਤੋਂ ? ਕਿਸ ਵਸੀਲੇ ਦੀ ਰਾਹੀਂ ? ਕਿਸ ਤਰ੍ਹਾਂ ? ਹਿਵੈ ਘਰੁ–ਬਰਫ ਦਾ ਘਰ। ਛਾਇਆ–ਪ੍ਰਭਾਵ ਪਾਈ ਰਖੇ। ਸੂਰਜੁ–ਗਿਆਨ ਦਾ ਸੂਰਜ। ਜੋਹਤ–ਤੱਕਦਾ। ਜੋਧੁ–ਸੂਰਮਾਂ। ਸੰਘਾਰੈ–ਮਾਰ

ਦੇਵੇ । ਬਾਣੀ ਬੀਚਾਰੈ—ਵੀਚਾਰ ਦੀ ਬਾਣੀ, ਵੀਚਾਰ ਦੇ ਸਿਲਸਿਲੇ ਦੀ ਗੱਲ,'ਗੋਸਟਿ' ਦੇ ਸਨਬੰਧ ਵਿਚ ।

ਨੋਟ :—ਇਸ ੪੮ਵੀਂ ਪਉੜੀ ਵਿਚ ਸਿਧਾਂ ਵਲੋਂ ਪੰਜ ਪ੍ਰਸ਼ਨ ਕੀਤੇ ਗਏ ਹਨ ।

**ਅਰਥ :—**

1. **ਪ੍ਰ**:—ਜੋਗੀਆਂ ਨੇ ਪੁਛਿਆ ਕਿ, ਹੇ ਬਾਲੇ ! ਮਨੁਖ ਦੇ ਮਨ ਵਿਚ ਕਿਸ ਤਰ੍ਹਾਂ ਸੀਤਲਤਾ ਦਾ ਘਰ ਚੰਦਰਮਾ ਟਿਕਿਆ ਰਹੇ, (ਭਾਵ, ਕਿਸ ਤਰ੍ਹਾਂ, ਮਨ ਵਿਚ ਸਦਾ ਠੰਡ ਸ਼ਾਂਤੀ ਬਣੀ ਰਹੇ) ? (੧)
2. ਅਤੇ ਕਿਸਤਰ੍ਹਾਂ (ਮਨ ਵਿਚ) ਗਿਆਨ ਦਾ ਸੂਰਜ ਤਪਾਇਆਂ ਤਪਦਾ ਰਹੇ, (ਭਾਵ, ਗਿਆਨ ਦਾ ਪ੍ਰਕਾਸ਼ ਸਦਾ ਕਿਵੇਂ ਬਣਿਆ ਰਹੇ) ? (੨)
3. ਅਤੇ ਕਿਸ ਤਰ੍ਹਾਂ ਕਾਲ ਨਿਤ ਤੱਕਣੋ ਰਹਿ ਜਾਏ, (ਭਾਵ, ਕਿਵੇਂ ਹਰ ਵੇਲੇ ਦਾ ਮੌਤ ਦਾ ਸਹਿਮ ਮੁਕ ਜਾਏ) ? (੩)
4. ਉਹ ਕੇਹੜੀ ਸਮਝ ਹੈ, ਜਿਸ ਕਰ ਕੇ ਗੁਰਮੁਖਿ ਮਨੁਖ ਦੀ ਇੱਜ਼ਤ ਬਣੀ ਰਹਿੰਦੀ ਹੈ ? (੪)
5. ਉਹ ਕੇਹੜਾ ਸੂਰਮਾਂ ਹੈ ਜੋ ਮੌਤ ਨੂੰ (ਭਾਵ ਮੌਤ ਦੇ ਭਉ ਨੂੰ) ਮਾਰ ਲੈਂਦਾ ਹੈ,(ਮਰਨ ਦੇ ਭੈ ਨੂੰ ਮਿਟਾ ਦੇਂਦਾ ਹੈ) ?(੫)
6. (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਭਾਈ ! 'ਗੋਸਟਿ' ਦੇ ਸਿਲਸਿਲੇ ਵਿਚ ਜੋਗੀਆਂ ਨੇ ਉਪਰਲੇ ਪੰਜਾਂ ਪ੍ਰਸ਼ਨਾਂ ਦੇ ਬਾਰੇ ਮੈਨੂੰ ਪੁਛਿਆ ।੪੮।

**ਭਾਵਾਰਥ** :—ਚਰਚਾ ਨੂੰ ਜਾਰੀ ਰਖਦੇ ਹੋਏ ਜੋਗੀਆਂ ਨੇ ਫਿਰ ਰਮਜ਼ ਭਰੇ ਤਰੀਕੇ ਨਾਲ ਪੁਛ ਕੀਤੀ ।

(1) ਉਹ ਕੇਹੜਾ ਵਸੀਲਾ ਹੈ ਜਿਸ ਨਾਲ ਬਰਫ ਦਾ ਘਰ ਚੰਦਰਮਾਂ ਆਪਣਾ ਪ੍ਰਭਾਵ ਪਾਈ ਰਖੇ ? ਅਤੇ

(2) ਕਿਸ ਤਰ੍ਹਾਂ ਸੂਰਜ ਤਪਿਆ ਰਹੇ ?

(1) ਭਾਵ, ਕਿਸ ਤਰ੍ਹਾਂ ਮਨੁਖ ਦੇ ਮਨ ਵਿਚ ਸਦਾ ਠੰਡ ਸ਼ਾਂਤੀ ਬਣੀ ਰਹਿ ਸਕਦੀ ਹੈ ?

(2) ਕਿਵੇਂ ਮਨ ਵਿਚ ਗਿਆਨ ਦਾ ਪ੍ਰਕਾਸ਼ ਸਦਾ ਬਣਿਆਂ ਰਹਿ ਸਕਦਾ ਹੈ ?

(3) ਕਿਸ ਤਰ੍ਹਾਂ, ਮਨੁਖ ਦੇ ਦਿਲ ਵਿਚੋਂ ਮੌਤ ਦਾ ਸਹਿਮ ਦੂਰ ਹੋਵੇ ? (੪੯)

1. **ਸਬਦੁ ਭਾਖਤ ਸਸਿ ਜੋਤਿ ਅਪਾਰਾ ॥**
2. **ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥**
3. **ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ॥**
4. **ਆਪੇ ਪਾਰਿ ਉਤਾਰਣਹਾਰਾ ॥**
5. **ਗੁਰ ਪਰਚੈ ਮਨੁ ਸਾਚਿ ਸਮਾਇ ॥**
6. **ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੪੯॥**

**ਪਦ ਅਰਥ** :—ਭਾਖਤ—ਉਚਾਰਦਿਆਂ । ਸਸਿ—ਚੰਦ੍ਰਮਾਂ । ਘਰਿ—ਘਰ ਵਿਚ । ਸੂਰੁ—ਸੂਰਜ (ਭਾਵ ਗਿਆਨ) । ਸਮ—ਇਕੋ ਜਿਹਾ, ਬਰਾਬਰ । ਅਧਾਰ—ਆਸਰਾ । ਗੁਰ ਪਰਚੈ—ਸਤਿਗੁਰੂ ਨਾਲ ਡੂੰਘੀ ਸਾਂਝ ਬਣਾਇਆਂ । ਸਾਚਿ—ਸੱਚੇ ਪ੍ਰਭੂ ਵਿਚ । ਪ੍ਰਣਵਤਿ—ਬੇਨਤੀ ਕਰਦਾ ਹੈ ।

ਨੋਟ:—(ਇਸ ੪੯ਵੀਂ ਪਉੜੀ ਵਿਚ ਉਪਰਲੀ ਪਉੜੀ ਦੇ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ) ।

**ਅਰਥ :—**

1. **ਉ**:—ਹੇ ਜੋਗੀ ! ਜਦੋਂ ਸਤਿਗੁਰ ਦਾ ਸ਼ਬਦ ਉਚਾਰਦਿਆਂ (ਹਿਰਦੇ ਵਿਚ) ਚੰਦ੍ਰਮਾਂ ਦੀ ਅਪਾਰ ਜੋਤ ਪ੍ਰਗਟ ਹੋ ਜਾਂਦੀ ਹੈ, (ਭਾਵ, ਹਿਰਦੇ ਵਿਚ ਸ਼ਾਂਤੀ ਪੈਦਾ ਹੁੰਦੀ ਹੈ) ।
2. ਚੰਦਰਮਾਂ ਦੇ ਘਰ ਵਿਚ ਸੂਰਜ ਆ ਵਸਦਾ ਹੈ, ਭਾਵ, ਸ਼ਾਂਤ ਹਿਰਦੇ ਵਿਚ ਗਿਆਨ ਦਾ ਸੂਰਜ ਚੜ੍ਹ ਪੈਂਦਾ ਹੈ, (ਤਦੋਂ ਅਗਿਆਨਤਾ ਦਾ) ਹਨੇਰਾ ਮਿਟ ਜਾਂਦਾ ਹੈ ।
3. ਹੇ ਜੋਗੀ ! ਗੁਰੂ ਦੇ ਸ਼ਬਦ ਦੀ ਬਰਕਤ ਨਾਲ ਜਦੋਂ ਗੁਰਮੁਖ ਸੁਖ ਅਤੇ ਦੁਖ ਨੂੰ ਇਕੋ ਜਿਹਾ ਜਾਣ ਕੇ 'ਨਾਮ' ਨੂੰ (ਜਿੰਦਗੀ ਦਾ) ਆਸਰਾ ਬਣਾਂਦਾ ਹੈ (ਭਾਵ, ਜਦੋਂ ਨਾ ਸੁਖ ਵਿਚ ਤੇ ਨਾ ਹੀ ਦੁਖ ਵੇਲੇ ਪ੍ਰਭੂ ਨੂੰ ਭੁਲਾਵੇ) ।
4. (ਤਦੋਂ) ਤਾਰਨਹਾਰ ਪ੍ਰਭੂ ਉਸ ਨੂੰ ਆਪ ਹੀ ('ਦੁਤਰ ਸਾਗਰ' ਤੋਂ) ਪਾਰ ਲੰਘਾ ਲੈਂਦਾ ਹੈ ।
5. (ਗੁਰਮੁਖ ਦਾ ਮਨ) ਸਤਿਗੁਰੂ ਨਾਲ ਡੂੰਘੀ ਸਾਂਝ ਬਣਾਇਆਂ ਮਨ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ ।
6. (ਗੁਰੂ) ਨਾਨਕ ਦੇਵ ਜੀ ਬੇਨਤੀ ਕਰਦਾ ਹੈ ਕਿ, ਹੇ ਸਿਧੋ ! ਉਸ ਮਨੁਖ ਨੂੰ ਫਿਰ ਕਦੀ ਭੀ ਮੌਤ ਦਾ ਡਰ ਨਹੀਂ ਵਿਆਪਦਾ । (੪੯)

**ਭਾਵਾਰਥ** :—ਜਿਉਂ ਜਿਉਂ ਮਨੁਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਟਿਕਾਂਦਾ ਹੈ, ਇਸ ਦੇ ਅੰਦਰ ਸ਼ਾਂਤੀ ਪੈਦਾ ਹੁੰਦੀ ਹੈ ਤੇ ਸ਼ਾਂਤ ਹਿਰਦੇ ਵਿਚ ਗਿਆਨ ਦਾ ਸੂਰਜ ਚੜ੍ਹਿਆਂ ਮਨੁਖ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ।

ਗੁਰੂ ਦੇ ਸ਼ਬਦ ਦੀ ਬਰਕਤ ਨਾਲ ਜਦੋਂ ਮਨੁਖ ਪ੍ਰਭੂ ਦੀ ਯਾਦ ਨੂੰ ਆਪਣੀ ਜ਼ਿੰਦਗੀ ਦਾ ਆਸਰਾ ਬਣਾਂਦਾ ਹੈ ਤਾਂ ਪ੍ਰਭੂ ਇਸ ਨੂੰ ਸੰਸਾਰ ਸਾਗਰ ਤੋਂ ਪਾਰ ਲੰਘਾ ਲੈਂਦਾ ਹੈ । ਸਤਿਗੁਰੂ ਦੇ ਸ਼ਬਦ ਨਾਲ ਡੂੰਘੀ ਸਾਂਝ ਬਣਾਇਆਂ ਮਨ ਹਰ ਵੇਲੇ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿਣ ਕਰ ਕੇ ਮੌਤ ਦਾ ਸਹਿਮ ਨਹੀਂ ਵਿਆਪਦਾ ।

ਜੋਗੀਆਂ ਦੇ ਨਾਲ 'ਚੰਨ' ਤੇ 'ਸੂਰਜ' ਸ਼ਬਦ ਨੂੰ ਲੈ ਕੇ ਪ੍ਰਸ਼ਨ—ਉੱਤਰ ਹੋ ਰਹੇ ਹਨ । ਗੁਰੂ ਜੀ ਦਸਦੇ ਹਨ ਕਿ ਮਨੁਖ ਦੀ ਆਪਣੀ ਸਮਝ ਗੁਰੂ ਦੇ ਗਿਆਨ ਤੋਂ ਬਿਨਾ ਇਉਂ ਨਿਘ ਤੋਂ ਸੱਖਣੀ ਤੇ ਹਨੇਰੀ ਹੈ,ਜਿਵੇਂ ਸੂਰਜ ਦੀ ਗਰਮੀਂ ਤੇ ਚਾਨਣਾ ਪੈਣ ਤੋਂ ਬਿਨਾ ਚੰਨ ਦੀ ਹਾਲਤ ਹੁੰਦੀ ਹੈ ।

1. **ਨਾਮ ਤਤੁ ਸਭ ਹੀ ਸਿਰਿ ਜਾਪੈ ॥**
2. **ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥**

**3. ਤਤੋ ਤਤੁ ਮਿਲੈ ਮਨੁ ਮਾਨੈ ॥**
**4. ਦੂਜਾ ਜਾਇ ਇਕਤੁ ਘਰਿ ਆਨੈ ॥**
**5. ਬੋਲੈ ਪਵਨਾ ਗਗਨੁ ਗਰਜੈ ॥**
**6. ਨਾਨਕ ਨਿਹਚਲੁ ਮਿਲਣੁ ਸਹਜੈ ॥੫੦॥**

**ਪਦ ਅਰਥ** :—ਤਤੁ—ਅਸਲੀਅਤ, ਸਚਾਈ। ਨਾਮ ਤਤੁ—ਪ੍ਰਭੂ ਦੇ ਨਾਮ ਦੀ ਸਚਾਈ। ਸਭ ਹੀ ਸਿਰਿ ਜਾਪੈ—ਸਾਰੇ ਜਾਪਾਂ ਦੇ ਸਿਰ ਤੇ ਹੈ, ਸਾਰੇ ਜਾਪਾਂ ਤੋਂ ਸ੍ਰੇਸ਼ਟ ਹੈ। ਸੰਤਾਪੈ—ਦੁਖੀ ਕਰਦਾ ਹੈ। ਤਤੋ ਤਤੁ—ਤਤ ਹੀ ਤਤ, ਨਿਰੋਲ ਤਤ, ਨਿਰੋਲ ਪ੍ਰਭੂ ਦੀ ਸਚਾਈ। ਇਕਤੁ ਘਰਿ-ਇਕ ਘਰ ਵਿਚ (ਭਾਵ ਏਕਤਾ ਦੇ ਘਰ ਵਿਚ)। ਪਵਨ—ਪ੍ਰਾਣ। ਬੋਲੈ ਪਵਨਾ—ਪ੍ਰਾਣ ਬੋਲਦਾ ਹੈ, ਰੱਬੀ ਜੀਵਨ ਦੀ ਲਹਿਰ ਚਲ ਪੈਂਦੀ ਹੈ। ਗਗਨੁ—ਆਕਾਸ਼, ਦਸਮ ਦੁਆਰ, ਰੱਬੀ ਮਿਲਾਪ ਦੀ ਅਵਸਥਾ। ਗਰਜੈ—ਗਜਦਾ ਹੈ, ਬਲਵਾਨ ਹੁੰਦਾ ਹੈ। ਮਿਲਣੁ—ਮਿਲਾਪ। ਸਹਜੈ—ਸਹਿਜ ਅਵਸਥਾ ਵਿਚ, ਆਤਮਕ ਅਡੋਲਤਾ ਵਿਚ।

**ਅਰਥ** :—

**ਪ੍ਰ**:—ਸ੍ਰੀ ਜੀਉ! ਆਖਰ ਆਪ ਜੀ ਨੇ ਸਿਧਾਂ ਨੂੰ ਗੁਰਮਤਿ ਦਾ ਸਹੀ ਸਿਧਾਂਤ ਜਨਾਉਣ ਲਈ ਕੀ ਉਪਦੇਸ਼ ਕੀਤਾ ਸੀ ?

1. **ਉ**:—ਹੇ ਭਾਈ! ਅਸੀਂ ਉਨ੍ਹਾਂ ਜੋਗੀਆਂ ਨੂੰ ਨਾਮ ਦੀ ਮਹੱਤਤਾ ਦਰਸਾਉਣ ਲਈ ਇਉਂ ਉਚਾਰਨ ਕੀਤਾ ਕਿ, ਹੇ ਸਿਧੋ! ਜੋ ਪ੍ਰਭੂ ਦੇ ਨਾਮ ਦੀ ਸਚਾਈ (ਹਿਰਦੇ ਵਿਚ ਸਹੀ ਕਰਨੀ) ਤੇ ਇਹ ਸਾਰੇ ਹੀ ਜਾਪਾਂ ਦਾ ਸ਼ਿਰੋਮਣੀ (ਜਾਪ) ਹੈ।
2. ਹੇ ਸਿਧੋ! ਜਦ ਤਕ ਹਿਰਦੇ ਵਿਚ ਨਾਮ (ਤੱਤ) ਸਹੀ ਨਹੀਂ ਹੁੰਦਾ, ਤਦੋਂ ਤਕ ਮਨੁਖ ਨੂੰ ਕਈ ਕਿਸਮ ਦਾ ਦੁਖ ਸਤਾਂਦਾ ਹੈ, ਮੌਤ ਦਾ ਡਰ ਦੁਖੀ ਕਰਦਾ ਹੈ।
3. ਹੇ ਜੋਗੀਓ! ਜਦੋਂ ਹਿਰਦੇ ਵਿਚ ਨਿਰੋਲ ਪ੍ਰਭ ਦੇ ਨਾਮ ਦੀ ਸਚਾਈ, (ਭਾਵ, ਇਹ ਸ਼ਰਧਾ ਕਿ ਪ੍ਰਭੂ ਦਾ ਨਾਮ ਹੀ ਸਦਾ ਥਿਰ ਰਹਿਣ ਵਾਲਾ ਹੈ) ਪ੍ਰਗਟ ਹੋ ਜਾਂਦੀ ਹੈ ਤਾਂ (ਮਨੁਖ ਦਾ) ਮਨ ਉਸ ਸਚਾਈ ਵਿਚ ਪਤੀਜ ਜਾਂਦਾ ਹੈ।
4. (ਉਸ ਦੇ ਅੰਦਰੋਂ) ਮੇਰ ਤੇਰ ਵਾਲਾ ਸੁਭਾਉ ਦੂਰ ਹੋ ਜਾਂਦਾ ਹੈ, ਮਨੁਖ ਏਕਤਾ ਦੇ ਘਰ ਵਿਚ ਆ ਟਿਕਦਾ ਹੈ।
5. ਪ੍ਰਾਣ ਰੁਮਕਦੇ ਹਨ, ਭਾਵ ਜ਼ਿੰਦਗੀ ਦੀ ਲਹਿਰ ਚਲ ਪੈਂਦੀ ਹੈ ਅਤੇ ਗਗਨ (ਦਸਮ ਦੁਆਰ) ਗਰਜਦਾ ਹੈ (ਭਾਵ, ਮਿਲਾਪ ਦੀ ਅਵਸਥਾ ਬਲਵਾਨ ਹੋ ਜਾਂਦੀ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਿਧੋ! (ਇਸ ਤਰ੍ਹਾਂ) ਸਹਿਜ ਅਵਸਥਾ ਵਿਚ ਟਿਕਿਆਂ (ਜੀਵ ਤੇ ਪ੍ਰਭੂ ਦਾ) ਮਿਲਾਪ (ਸਦਾ ਲਈ) ਪੱਕਾ ਹੋ ਜਾਂਦਾ ਹੈ।(੫੦)

**ਭਾਵਾਰਥ** :—ਇਨ੍ਹਾਂ ਅਗਲੀਆਂ ਪੰਜ ਪਉੜੀਆਂ ਵਿਚ ਪ੍ਰਭੂ ਦੀ ਯਾਦ ਦੀ ਮਹੱਤਤਾ ਉਤੇ ਹੀ ਜੋਰ ਦੇਂਦੇ ਹਨ ਕਿ, ਪ੍ਰਭੂ ਦਾ ਨਾਮ ਸਿਮਰਿਆਂ ਮੇਰ ਤੇਰ ਵਾਲਾ ਸੁਭਾਉ ਦੂਰ ਹੋ ਜਾਂਦਾ ਹੈ, ਮਨੁਖ ਦੇ ਅੰਦਰ ਰੱਬੀ ਜੀਵਨ ਦੀ ਇਕ ਐਸੀ ਲਹਿਰ ਚਲ ਪੈਂਦੀ ਹੈ, ਕਿ ਜੀਵ ਦਾ ਪ੍ਰਭੂ ਨਾਲ ਮਿਲਾਪ ਸਦਾ ਲਈ ਪੱਕਾ ਹੋ ਜਾਂਦਾ ਹੈ।

**1. ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥**
**2. ਚਉਥੇ ਸੁੰਨੈ ਜੋ ਨਰੁ ਜਾਣੈ ਤਾਕਉ ਪਾਪੁ ਨ ਪੁੰਨੰ ॥**
**3. ਘਟਿ ਘਟਿ ਸੁੰਨ ਕਾ ਜਾਣੈ ਭੇਉ ॥**
**4, ਆਦਿ ਪੁਰਖੁ ਨਿਰੰਜਨ ਦੇਉ ॥**
**5. ਜੋ ਜਨੁ ਨਾਮ ਨਿਰੰਜਨ ਰਾਤਾ ॥**
**6. ਨਾਨਕ ਸੋਈ ਪੁਰਖੁ ਬਿਧਾਤਾ ॥੫੧॥**

**ਪਦ ਅਰਥ** :—ਸੁੰਨ—ਨਿਰਗੁਣ ਪ੍ਰਭੂ, ਉਹ ਪ੍ਰਭੂ ਜਿਸ ਵਿਚ ਮਾਇਆ ਵਾਲੇ ਫੁਰਨੇ ਨਹੀਂ ਉਠਦੇ। ਸੁੰਨ ਮਸੁੰਨ—ਸੁੰਨ ਹੀ ਸੁੰਞ, ਨਿਰੋਲ ਨਿਰਗੁਣ ਪ੍ਰਭੂ ਹੀ, ਨਿਰੋਲ ਓਹੀ ਪ੍ਰਭੂ ਜੋ ਮਾਇਆ ਦੇ ਫੁਰਨਿਆਂ ਦੇ ਅਸਰ ਤੋਂ ਹੇਠ ਨਹੀਂ ਆ ਸਕਦਾ। ਚਉਥੇ ਸੁੰਨ—ਚਉਥੀ ਅਵਸਥਾ ਵਾਲੇ ਨਿਰਗੁਣ ਪ੍ਰਭੂ ਨੂੰ, ਉਸ ਨਿਰਗੁਣ ਪ੍ਰਭੂ ਨੂੰ ਜੋ ਤ੍ਰਿਗੁਣੀ ਮਾਇਆ ਦੇ ਅਸਰ ਉਚਾ ਹੈ। ਘਟ ਘਟਿ ਸੁੰਨ ਕਾ—ਹਰੇਕ ਘਟ ਵਿਚ ਵਿਆਪਕ ਨਿਰਗੁਣ ਪ੍ਰਭੂ ਦਾ, ਉਸ ਪ੍ਰਭੂ ਦਾ ਜੋ ਹਰੇਕ ਘਟ ਵਿਚ ਮੌਜੂਦ ਭੀ ਹੈ ਤੇ ਨਿਰਲੇਪ ਹੈ। ਭੇਉ—ਭੇਤ। ਆਦਿ—ਸਭ ਦਾ ਮੁੱਢ। ਬਿਧਾਤਾ—ਕਰਤਾ, ਸਿਰਜਨਹਾਰ।

**ਅਰਥ** :—

1. **ਉ**:—ਹੇ ਜੋਗੀਓ! ਜਦੋਂ ਹਿਰਦੇ ਵਿਚ ਨਿਰੋਲ ਪ੍ਰਭੂ ਨਾਮ ਦੀ ਸਚਾਈ ਪ੍ਰਗਟ ਹੋ ਪੈਂਦੀ ਹੈ ਤਾਂ ਫਿਰ ਇਹ ਯਕੀਨਬਣ ਜਾਂਦਾ ਹੈ ਕਿ ਅੰਦਰ ਤੇ ਬਾਹਰ (ਭਾਵ, ਗੁਪਤ ਤੇ ਪ੍ਰਗਟ, ਦਿਸਦੇ ਤੇ ਅਣਦਿਸਦੇ ਪਦਾਰਥਾਂ ਵਿਚ ਹਰ ਥਾਂ) ਸਾਰੀ ਤ੍ਰਿਲੋਕੀ ਵਿਚ ਉਹੀ ਪ੍ਰਭੂ ਵਿਆਪਕ ਹੈ, ਜਿਸ ਵਿਚ ਮਾਇਆ ਵਾਲੇ ਫੁਰਨੇ ਨਹੀਂ ਉਠਦੇ, (ਕਿਉਂਕਿ, ਮਾਇਆ ਤਾਂ ਉਸ ਦੀ ਬਣਾਈ ਆਪਣੀ ਖੇਡ ਹੈ)।
2. ਹੇ ਸਿਧੋ! ਜੋ ਮਨੁਖ ਤ੍ਰਿਗੁਣੀ ਮਾਇਆ ਦੇ ਅਸਰ ਤੋਂ ਉਚਾ ਰਹਿਣ ਵਾਲੇ ਪ੍ਰਭੂ ਨੂੰ (ਸਹੀ ਤੌਰ ਤੇ) ਸਮਝ ਲੈਂਦਾ ਹੈ, ਉਸ ਨੂੰ ਭੀ (ਚਉਥੀ ਅਵਸਥਾ ਵਿਚ ਟਿਕਿਆ ਹੋਣ ਕਰਕੇ) ਪਾਪ ਤੇ ਪੁੰਨ ਪੋਹ ਨਹੀਂ ਸਕਦੇ, (ਭਾਵ, ਕੋਈ ਪਾਪ ਕਿਸੇ ਕੁਕਰਮ ਵਲ ਨਹੀਂ ਪ੍ਰੇਰਦਾ ਅਤੇ ਕੋਈ ਪੁੰਨ ਕਰਮ ਉਸ ਦੇ ਅੰਦਰ ਕਿਸੇ ਸਵਰਗ ਆਦਿਕ ਦੀ ਲਾਲਸਾ ਪੈਦਾ ਨਹੀਂ ਕਰਦਾ)।
3, ਹੇ ਜੋਗੀਓ ! ਜੋ ਮਨੁਖ ਹਰੇਕ ਘਟ ਵਿਚ ਵਿਆਪਕ ਨਿਰਗੁਣ ਪ੍ਰਭੂ ਦਾ ਭੇਤ ਜਾਣ ਲੈਂਦਾ ਹੈ (ਭਾਵ, ਜੋ ਮਨੁਖ ਇਹ ਦ੍ਰਿੜ੍ਹ ਕਰ ਲੈਂਦਾ ਹੈ ਕਿ, ਉਹ ਪ੍ਰਭੂ ਹਰੇਕ ਘਟ ਵਿਚ ਮੌਜੂਦ ਭੀ ਹੈ ਤੇ ਫਿਰ ਭੀ ਨਿਰਲੇਪ ਹੈ।
4. ਹੇ ਸਿਧੋ ! (ਉਹ ਮਨੁਖ ਭੀ ਦੁਨੀਆਂ ਵਿਚ ਰਹਿੰਦਾ ਹੋਇਆ ਨਿਰਲੇਪ ਹੋ ਕੇ) ਆਦਿ ਪੁਰਖ ਨਿਰੰਜਨ ਪ੍ਰਭੂ ਦਾ ਰੂਪ ਹੋ ਜਾਂਦਾ ਹੈ।

5. ਹੇ ਜੋਗੀਓ ! ਜੋ ਮਨੁਖ ਮਾਇਆ ਤੋਂ ਰਹਿਤ ਪ੍ਰਮਾਤਮਾਂ ਦੇ ਨਾਮ ਦਾ ਮਤਵਾਲਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਉਹੀ ਸਿਰਜਨਹਾਰ ਪ੍ਰਭੂ ਦਾ ਰੂਪ ਹੋ ਜਾਂਦਾ ਹੈ। (੫੧)

**ਭਾਵਾਰਥ**:—ਨਾਮ ਸਿਮਰਨ ਦੀ ਬਰਕਤ ਨਾਲ ਮਨੁਖ ਨੂੰ ਇਹ ਸਮਝ ਪੈ ਜਾਂਦੀ ਹੈ ਕਿ ਪ੍ਰਮੇਸ਼ਰ ਜੀ ਹਰ ਘਟ ਵਿਚ ਮੌਜੂਦ ਭੀ ਹੈ, ਪਰ ਫਿਰ ਭੀ ਉਸ ਉਤੇ ਮਾਇਆ ਦਾ ਦਬਾਉ ਨਹੀਂ ਪੈਂਦਾ। ਇਸ ਨਿਸਚੇ ਨਾਲ ਜਿਉਂ ਜਿਉਂ ਮਨੁਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਉਹ ਆਪ ਭੀ ਦੁਨੀਆਂ ਦੀ ਕਿਰਤ ਕਾਰ ਕਰਦਾ ਹੋਇਆ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ।

1. **ਸੁੰਨੋ ਸੁੰਨੁ ਕਹੈ ਸਭੁ ਕੋਈ ॥**
2. **ਅਨਹਤ ਸੁੰਨ ਕਹਾ ਤੇ ਹੋਈ ॥**
3. **ਅਨਹਤ ਸੁੰਨਿ ਰਤੇ ਸੇ ਕੈਸੇ ॥**
4. **ਜਿਸ ਤੇ ਉਪਜੇ ਤਿਸਹੀ ਜੈਸੇ ॥**
5. **ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥**
6. **ਨਾਨਕ ਗੁਰਮੁਖਿ ਮਨੁ ਸਮਝਾਹਿ ॥੫੨॥**

**ਪਦ ਅਰਥ** :—ਸੁੰਨੋ ਸੁੰਨੁ—ਸੁੰਞ ਹੀ ਸੁੰਞ, ਨਿਰੋਲ ਉਹ ਅਵਸਥਾ ਜਿਥੇ ਮਾਇਆ ਦੇ ਫੁਰਨੇ ਨਾ ਉਠਣ। ਅਨਹਤ— ਇਕ ਰਸ, ਸਦਾ ਟਿਕੀ ਰਹਿਣ ਵਾਲੀ। ਕਹਾ ਤੇ—ਕਿਸ ਤੋਂ ? ਕਿਥੋਂ ? ਕਿਵੇਂ ? ਸੁੰਨਿ—ਅਫੁਰ ਅਵਸਥਾ ਵਿਚ। ਓਇ—ਉਹ ਬੰਦੇ। ਸਭੁ ਕੋਈ—ਹਰੇਕ ਮਨੁਖ।

**ਅਰਥ** :—

**ਪ੍ਰ**:—ਕਿਉਂ ਜੀ ! ਅਫੁਰ ਅਵਸਥਾ ਵਿਚ ਟਿਕੇ ਰਹਿਣ ਦਾ ਜ਼ਿਕਰ ਤਾਂ ਬਹੁਤ ਲੋਕ ਕਰਦੇ ਸੁਣੇ ਜਾਂਦੇ ਹਨ, ਕੀ, ਉਨ੍ਹਾਂ ਸਭ ਹੀ ਨੂੰ ਅਫੁਰ ਅਵਸਥਾ ਵਿਚ ਪੁਜੇ ਹੋਏ ਸਮਝ ਲਿਆ ਜਾਵੇ ?

1. **ਉ**:—ਹੇ ਭਾਈ ! ਉਂਞ ਤਾਂ ਭਾਵੇਂ ਹਰ ਮਨੁਖ ਹੀ 'ਅਫੁਰ ਅਵਸਥਾ' ਦਾ ਜ਼ਿਕਰ ਕਰਦਾ ਹੈ (ਭਾਵ, ਇਹ ਜਣਾਉਣ ਦਾ ਵਿਸ਼ਵਾਸ਼ ਕਰਾਉਂਦਾ ਹੈ ਕਿ ਮੈਂ ਅਫੁਰ ਅਵਸਥਾ ਵਿਚ ਪੁਜ ਗਿਆ ਹਾਂ)।
2. ਪਰ, ਅਮਲੀ ਜੀਵਨ ਵਿਚ ਇਹ ਗਲ ਕੋਈ ਵਿਰਲਾ ਹੀ ਜਾਣਦਾ ਹੈ ਕਿ, ਸਦਾ ਟਿਕੀ ਰਹਿਣ ਵਾਲੀ ਅਫੁਰ ਅਵਸਥਾ ਕਿਵੇਂ ਬਣ ਸਕਦੀ ਹੈ, (ਕਿਉਂਕਿ) ਇਸ ਅਵਸਥਾ ਵਾਲਾ ਜੀਵਨ ਜੀਵਿਆਂ ਹੀ ਇਸ ਅਵਸਥਾ ਦੀ ਸਮਝ ਪੈ ਸਕਦੀ ਹੈ।
3. **ਪ੍ਰ**:—ਕਿਉਂ ਜੀ ! ਇਹ ਦਸਣ ਦੀ ਭੀ ਆਪ ਕਿਰਪਾ ਕਰ ਦਿਓ ਕਿ, ਅਫੁਰ ਅਵਸਥਾ ਵਿਚ ਪੁਜੇ ਹੋਏ, ਜੁੜੇ ਹੋਏ, ਬੰਦੇ ਕਿਸ ਪ੍ਰਕਾਰ ਦੇ ਹੁੰਦੇ ਹਨ ?
4. **ਉ**:—ਹੇ ਭਾਈ ! ਉਹ ਮਨੁਖ ਉਸ ਪ੍ਰਮਾਤਮਾਂ ਜੈਸੇ ਹੀ ਹੋ ਜਾਂਦੇ ਹਨ, ਜਿਸ ਤੋਂ ਕਿ ਉਹ ਪੈਦਾ ਹੋਏ ਹੁੰਦੇ ਹਨ।
5. ਹੇ ਭਾਈ ! ਉਹ ਮਨੁਖ ਨਾ ਜੰਮਦੇ ਹਨ ਨਾ ਮਰਦੇ ਹਨ, ਉਨ੍ਹਾਂ ਦੇ ਆਉਣ ਜਾਣ ਦਾ ਚੱਕਰ ਮੁੱਕ ਜਾਂਦਾ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜੋ ਮਨੁਖ ਗੁਰੂ ਦੇ ਹੁਕਮ ਉਤੇ ਤੁਰ ਕੇ ਮਨ ਨੂੰ ਸੁਮੱਤੇ ਲਾਉਂਦੇ ਹਨ, ਉਹ ਬਾਰ ਬਾਰ ਨਹੀਂ ਜੰਮਦੇ ਮਰਦੇ। (੫੨)

**ਭਾਵਾਰਥ** :—ਗਿਆਨ ਦੀਆਂ ਗਲਾਂ ਕਥਨ ਕਰਕੇ ਤਾਂ ਭਾਵੇਂ ਆਪਣੇ ਆਪ ਨੂੰ ਅਫੁਰ ਅਵਸਥਾ ਵਿਚ ਪੁੱਜੇ ਹੋਏ ਜਣਾਉਂਣਾ ਦਾ ਬਹੁਤ ਲੋਕ ਜਤਨ ਕਰਦੇ ਹਨ। ਪਰ, ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਉਸ ਨਿਰਲੇਪ ਤੇ ਅਫੁਰ ਅਵਸਥਾ ਵਾਲਾ ਜੀਵਨ ਜੀਵਿਆਂ ਹੀ ਇਸ ਅਵਸਥਾ ਦੀ ਸਮਝ ਪੈ ਸਕਦੀ ਹੈ। ਇਸ ਅਵਸਥਾ ਵਿਚ ਟਿਕੇ ਹੋਏ ਬੰਦੇ ਪ੍ਰਮਾਤਮਾਂ ਵਰਗੇ ਹੀ ਹੋ ਜਾਂਦੇ ਹਨ।

1. **ਨਉ ਸਰ ਸੁਭਰ ਦਸਵੈ ਪੂਰੇ ॥**
2. **ਤਹ ਅਨਹਤ ਸੁੰਨ ਵਜਾਵਹਿ ਤੂਰੇ ॥**
3. **ਸਾਚੈ ਰਾਚੇ ਦੇਖਿ ਹਜੂਰੇ ॥**
4. **ਘਟਿ ਘਟਿ ਸਾਚੁ ਰਹਿਆ ਭਰਪੂਰੇ ॥**
5. **ਗੁਪਤੀ ਬਾਣੀ ਪਰਗਟੁ ਹੋਇ ॥**
6. **ਨਾਨਕ ਪਰਖਿ ਲਏ ਸਚੁ ਸੋਇ ॥੫੩॥**

**ਪਦ ਅਰਥ** :—ਜਹ—ਜਿਸ ਅਵਸਥਾ ਵਿਚ। ਨਉ ਸਰ—ਸਰੀਰ ਦੀਆਂ ਨੌਂ ਗੋਲਕਾਂ। ਸੁਭਰ—ਨਕਾ ਨਕ ਭਰੇ ਹੋਏ। ਨਉ ਸਰ ਸੁਭਰ—ਨਕਾ ਨਕ ਭਰੇ ਹੋਏ ਸਰੋਵਰਾਂ ਵਰਗੀਆਂ ਨੌਂ ਗੋਲਕਾਂ, ਉਨ੍ਹਾਂ ਸਰੋਵਰਾਂ ਵਰਗੀਆਂ ਗੋਲਕਾਂ ਜਿਨ੍ਹਾਂ ਦੇ ਵਹਿਣ ਰੁਕੇ ਹੋਏ ਹਨ। ਦਸਵੈ—ਦਸਵੇਂ (ਸਰ) ਵਿਚ। ਤਹ—ਉਸ ਅਵਸਥਾ ਵਿਚ। ਅਨਹਤ ਸੁੰਨ ਤੂਰੇ— ਇਕ ਰਸ ਅਫੁਰ ਅਵਸਥਾ ਦੇ ਵਾਜੇ। ਤੂਰੇ—ਵਾਜੇ। ਹਜੂਰੇ— ਹਾਜਰ ਨਾਜਰ, ਅੰਗ ਸੰਗ। ਗੁਪਤੀ ਬਾਣੀ—ਲੁਕਵੀਂ ਰੌ। ਸੋਇ—ਉਹ ਮਨੁਖ।

**ਅਰਥ** :—

**ਪ੍ਰ**:—ਹੇ ਗੁਰਦੇਵ ਜੀਉ ! ਜਦੋਂ ਗੁਰਮੁਖ ਪ੍ਰਭੂ ਦੇ ਮਿਲਾਪ ਦੀ ਅਵਸਥਾ ਵਿਚ ਪੁਜ ਜਾਂਦੇ ਹਨ, ਤਾਂ ਉਨ੍ਹਾਂ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

1. **ਉ**:—ਹੇ ਭਾਈ ! ਜੋ ਗੁਰਮੁਖ ਨਾਮ ਜਪਦੇ ਹਨ, ਨਾਮ ਦੀ ਬਰਕਤ ਨਾਲ ਜਦੋਂ ਨੌਂ ਗੋਲਕਾਂ ਨਕਾ ਨਕ ਭਰ ਕੇ, (ਭਾਵ, ਬਾਹਰ ਵਲ ਦੇ ਵਹਿਣ ਬੰਦ ਕਰ ਕੇ, ਮਾਇਕੀ ਪਦਾਰਥਾਂ ਵਲ ਦੀ ਦੌੜ ਮਿਟਾ ਕੇ) ਦਸਵੇਂ ਸਰ ਵਿਚ, (ਭਾਵ, ਪ੍ਰਭੂ ਦੇ ਮਿਲਾਪ ਦੀ ਅਵਸਥਾ ਵਿਚ) ਜਾ ਪੈਂਦੀਆਂ ਹਨ।
2. ਤਦੋਂ (ਗੁਰਮੁਖ) ਇਕ ਰਸ ਅਫੁਰ ਅਵਸਥਾ ਦੇ ਵਾਜੇ

ਵਜਾਉਂਦੇ ਹਨ, (ਭਾਵ, ਅਫੁਰ ਅਵਸਥਾ ਉਨ੍ਹਾਂ ਦੇ ਅੰਦਰ ਇਤਨੀ ਬਲ ਵਾਲੀ ਹੋ ਜਾਂਦੀ ਹੈ ਕਿ ਹੋਰ ਫੁਰਨਾ ਉਥੇ ਆ ਹੀ ਨਹੀਂ ਸਕਦਾ)।

ਪ੍ਰ:—ਸ੍ਰੀ ਜੀਉ ! ਉਨ੍ਹਾਂ ਦੇ ਮਨ ਦਾ ਟਿਕਾ ਕਿਸ ਮੰਡਲ ਵਿਚ ਟਿਕਿਆ ਰਹਿੰਦਾ ਹੈ ?

3. ਉ:—ਹੇ ਭਾਈ ! ਇਸ ਅਵਸਥਾ ਵਿਚ ਅਪੜੇ ਹੋਏ ਗੁਰਮੁਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਅੰਗ ਸੰਗ ਵੇਖ ਕੇ ਉਸੇ ਵਿਚ ਹੀ ਟਿਕੇ ਰਹਿੰਦੇ ਹਨ।

4. ਹੇ ਭਾਈ ! ਉਨ੍ਹਾਂ ਨੂੰ ਉਹ ਸੱਚਾ ਪ੍ਰਭੂ ਹਰੇਕ ਘਟ ਵਿਚ ਵਿਆਪਕ ਦਿਸਦਾ ਹੈ।

5. ਇਸ ਤਰ੍ਹਾਂ, ਜਿਸ ਮਨੁਖ ਦੇ ਅੰਦਰ ਉਹ ਲੁਕਵੀਂ (ਰੱਬੀ ਜੀਵਨ ਦੀ) ਰੌ ਪ੍ਰਗਟ ਹੁੰਦੀ ਹੈ (ਭਾਵ, ਜਿਸ ਨੂੰ ਉਹ ਆਪਣੇ ਅੰਗ ਸੰਗ ਅਤੇ ਸਭ ਵਿਚ ਵਿਆਪਕ ਦਿਸ ਪੈਂਦਾ ਹੈ)।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਉਹ ਮਨੁਖ ਉਸ ਸੱਚੇ ਪ੍ਰਭੂ (ਦੇ ਨਾਮ ਰੂਪ ਸਉਦੇ) ਦੀ ਕਦਰ ਸਮਝ ਲੈਂਦਾ ਹੈ ।੫੩।

**ਭਾਵਾਰਥ** :—ਸਿਮਰਨ ਦੀ ਬਰਕਤ ਨਾਲ ਮਨੁਖ ਨੂੰ ਪ੍ਰਮਾਤਮਾਂ ਆਪਣੇ ਅੰਗ ਸੰਗ ਤੇ ਸਭ ਵਿਚ ਵਿਆਪਕ ਦਿਸ ਪੈਂਦਾ ਹੈ, ਨਿਰਲੇਪ ਅਵਸਥਾ ਉਸ ਦੇ ਅੰਦਰ ਇਤਨੀ ਬਲ ਵਾਲੀ ਹੋ ਜਾਂਦੀ ਹੈ ਕਿ, ਕੋਈ ਭੀ ਹੋਰ ਫੁਰਨਾ ਉਥੇ ਆ ਨਹੀਂ ਸਕਦਾ, ਉਸ ਦੇ ਇੰਦ੍ਰਿਆਂ ਦੀ ਮਾਇਕ ਪਦਾਰਥਾਂ ਵਲੋਂ ਦੌੜ ਮੁੱਕ ਜਾਂਦੀ ਹੈ।

**1. ਸਹਜ ਭਾਇ ਮਿਲੀਐ ਸੁਖੁ ਹੋਵੈ ॥**
**2. ਗੁਰਮੁਖਿ ਜਾਗੈ ਨੀਦ ਨ ਸੋਵੈ ॥**
**3. ਸੁੰਨ ਸਬਦੁ ਅਪਰੰਪਰਿ ਧਾਰੈ ॥**
**4. ਕਹਤੇ ਮੁਕਤੁ ਸਬਦਿ ਨਿਸਤਾਰੈ ॥**
**5. ਗੁਰ ਕੀ ਦੀਖਿਆ ਸੇ ਸਚਿ ਰਾਤੇ ॥**
**6. ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥੫੪॥**

**ਪਦ ਅਰਥ** :—ਸਹਜ ਭਾਇ—ਸੁਤੇ ਹੀ, ਸਹਿਜ ਅਵਸਥਾ ਦੇ ਭਾਵ ਵਿਚ, ਅਡੋਲਤਾ ਵਿਚ ਅੱਪੜ ਕੇ। ਸੁੰਨ ਸਬਦ—ਨਿਰਗੁਣ ਪ੍ਰਭੂ ਦੀ ਸਿਫਤ ਸਲਾਹ ਦੀ ਬਾਨੀ। ਅਪਰੰਪਰਿ—ਅਪਰੰਪਰ ਵਿਚ, ਬੇਅੰਤ ਪ੍ਰਭੂ ਵਿਚ। ਸਬਦਿ—ਸ਼ਬਦ ਦੀ ਰਾਹੀਂ। ਦੀਖਿਆ—ਉਹ ਸਿਖਿਆ ਜਿਸ ਨਾਲ ਸਿਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹੈ। ਭ੍ਰਾਤੇ—ਭ੍ਰਾਂਤਿ, ਭਟਕਣਾ।

**ਅਰਥ** :—

ਪ੍ਰ:—ਸ੍ਰੀ ਜੀਉ ! ਮਨੁਖ ਨੂੰ ਪੂਰਨ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ?

1. ਉ:—ਹੇ ਭਾਈ ! ਜੋ ਮਨੁਖ ਅਡੋਲਤਾ ਵਿਚ ਰਹਿ ਕੇ (ਪ੍ਰਭੂ ਦਾ) ਮਿਲਾਪ ਹਾਸਲ ਕਰਦਾ ਹੈ, (ਸਮਝੋ ਉਸ ਨੂੰ ਪੂਰਨ) ਸੁਖ ਮਿਲਦਾ ਹੈ।

ਪ੍ਰ:—ਕਿਉਂ ਜੀ ! ਉਸ ਦੀ ਪਛਾਣ ਕੀ ਹੈ ?

2. ਉ:—(ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਸ ਦੀ ਇਹੋ ਹੀ ਪਛਾਣ ਹੈ) ਕਿ, ਉਹ ਸੁਚੇਤ ਰਹਿੰਦਾ ਹੈ,ਮਾਇਆ ਦੇ ਮੋਹ ਦੀ ਨੀਂਦਰ ਵਿਚ ਨਹੀਂ ਸਉਂਦਾ।

3. ਉਸ ਨੂੰ ਪ੍ਰਮਾਤਮਾਂ ਦੀ ਸਿਫਤ ਸਲਾਹ ਦੀ ਬਾਨੀ ਬੇਅੰਤ ਪ੍ਰਭੂ ਵਿਚ ਟਿਕਾਈ ਰਖਦੀ ਹੈ।

4. ਇਸੇ ਬਾਨੀ ਦੇ ਉਚਾਰਨ ਦੀ ਬਰਕਤ ਨਾਲ ਗੁਰਮੁਖ ਹਉਮੈਂ ਤੋਂ ਸੁਤੰਤਰ ਹੋ ਜਾਂਦਾ ਹੈ, ਤੇ (ਹੋਰਨਾਂ ਨੂੰ) ਇਸ ਸ਼ਬਦ ਦੀ ਰਾਹੀਂ ਮੁਕਤ ਕਰਾਂਦਾ ਹੈ। (ਭਾਵ, ਉਪਦੇਸ਼ ਦੇ ਕੇ ਹੋਰਨਾਂ ਨੂੰ ਭੀ ਤਾਰ ਲੈਂਦਾ ਹੈ।

5. ਹੇ ਭਾਈ ! ਜਿਨ੍ਹਾਂ ਮਨੁਖਾਂ ਨੇ ਗੁਰੂ ਦੀ ਸਿਖਿਆ ਧਾਰਨ ਕੀਤੀ ਹੈ ਉਹ ਜਾਣੋ, ਸੱਚੇ ਪ੍ਰਭੂ ਵਿਚ ਰੰਗੇ ਗਏ ਹਨ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਿਨ੍ਹਾਂ ਨੇ ਆਪਾ ਭਾਵ ਮਿਟਾ ਲਿਆ ਹੈ, ਉਨ੍ਹਾਂ ਦਾ ਪ੍ਰਭੂ ਜੀ ਨਾਲ ਮਿਲਾਪ ਹੋ ਜਾਂਦਾ ਹੈ, (ਕਿਉਂਕਿ) ਉਨ੍ਹਾਂ ਦੇ (ਮਨ ਦੀ) ਭਟਕਣਾ ਮਿਟ ਜਾਂਦੀ ਹੈ। (੫੪)

**ਭਾਵਾਰਥ** :—ਉਸ ਪ੍ਰਭੂ ਦੀ ਸਿਫਤ ਸਲਾਹ ਦੀ ਬਾਨੀ ਮਨੁਖ ਨੂੰ ਪ੍ਰਮੇਸ਼ਰ ਜੀ ਵਿਚ ਜੋੜੀ ਰਖਦੀ ਹੈ, ਇਸ ਬਾਨੀ ਦੀ ਸਹਾਇਤਾ ਨਾਲ ਗੁਰਮੁਖ ਆਪ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ਤੇ ਹੋਰਨਾਂ ਨੂੰ ਭੀ ਸੰਸਾਰ ਸਾਗਰ ਤੋਂ ਪਾਰ ਕਰ ਲੈਂਦਾ ਹੈ।

**1. ਕੁਬੁਧਿ ਚਵਾਵੈ ਸੋ ਕਿਤੁ ਠਾਇ ॥**
**2. ਕਿਉ ਤਤੁ ਨ ਬੂਝੈ ਚੋਟਾ ਖਾਇ ॥**
**3, ਜਮ ਦਰਿ ਬਾਧੇ ਕੋਇ ਨ ਰਾਖੈ ॥**
**4. ਬਿਨੁ ਸਬਦੈ ਨਾਹੀ ਪਤਿ ਸਾਖੈ ॥**
**5. ਕਿਉ ਕਰਿ ਬੂਝੈ ਪਾਵੈ ਪਾਰੁ ॥**
**6. ਨਾਨਕ ਮਨਮੁਖਿ ਨ ਬੁਝੈ ਗਵਾਰੁ ॥੫੫॥**

**ਪਦ ਅਰਥ** :—ਚਵਾਵੈ—ਚੁਕਾ ਦੇਵੇ, ਦੂਰ ਕਰੇ। ਸੋ—ਇਹ ਗੱਲ। ਕਿਤੁ ਠਾਇ—ਕਿਸ ਥਾਂ ਤੇ ?। ਦਰਿ—ਦਰ ਤੇ। ਪਤਿ ਸਾਖ—ਇੱਜਤ ਤੇ ਇਤਬਾਰ। ਪਾਰੁ—ਪਾਰਲਾ ਬੰਨਾ।

ਨੋਟ:—(ਇਸ ਸ਼ਬਦ ਵਿਚ ਸਿਧ ਛੇ ਪ੍ਰਸ਼ਨ ਕਰਦੇ ਹਨ)

**ਅਰਥ** :—

1. ਪ੍ਰ—ਹੇ ਬਾਲਕੇ ! ਦਸ ਉਹ ਕਿਹੜਾ ਥਾਂ ਹੈ ਜਿਥੋਂ ਕਿ ਮਨੁਖ ਆਪਣੀ ਭੈੜੀ ਮੱਤ ਨੂੰ ਦੂਰ ਕਰ ਸਕਦਾ ਹੈ ? (੧)

2. ਅਤੇ ਇਹ ਤੱਤ ਨੂੰ ਕਿਉਂ ਨਹੀਂ ਬੁਝਦਾ ਅਤੇ ਜਮਾਂ ਦੀਆਂ ਚੋਟਾਂ ਖਾਂਦਾ ਹੈ,? (੨)

3. ਇਸ ਜੀਵ ਦੀ ਜਮਾਂ ਦੇ ਦਰ ਬੱਧੇ ਹੋਏ ਦੀ ਕੋਈ ਰਖਿਆ ਨਹੀਂ ਕਰਦਾ ਇਸਦੀ ਰਖਿਆ ਕਿਸਤਰ੍ਹਾਂ ਹੋ ਸਕਦੀ ਹੈ?(੩)

4. ਬਿਨਾਂ ਗੁਰੂ ਦੇ ਸ਼ਬਦ ਤੋਂ (ਭਾਵ ਉਪਦੇਸ਼ ਤੋਂ ਸਖਣੇ ਦੀ ਇੱਜ਼ਤ ਇਸ ਲੋਕ ਵਿਚ ਅਤੇ ਪਤਿ ਪ੍ਰਲੋਕ ਵਿਚ ਨਹੀਂ ਹੁੰਦੀ, ਉਹ ਕਿਸ ਤਰ੍ਹਾਂ ਹੋਵੇ ? (੪)
5. ਹੇ ਭਾਈ ! ਸਿਧ ਕਹਿੰਦੇ ਹਨ ਕਿ, ਇਹ ਮਨੁਖ ਕਿਸ ਪ੍ਰਕਾਰ ਪ੍ਰਮੇਸ਼ਰ ਨੂੰ ਬੁਝੇ ਜਿਸ ਕਰ ਕੇ ਸੰਸਾਰ ਤੋਂ ਇਹ ਪਾਰ ਹੋ ਸ਼ਕੇ । (੫)
6. ਸਿਧ ਕਹਿੰਦੇ ਹਨ ਕਿ, ਹੇ ਨਾਨਕ ! ਜੋ ਮਨੁਖ ਮੂਰਖਤਾ ਕਰ ਕੇ ਨਹੀਂ ਸਮਝ ਸਕਦਾ ਇਹ ਕਿਵੇਂ ਸਮਝੇ ਤੇ (ਦੁਤਰ ਸਾਗਰ ਦੇ) ਪਾਰਲੇ ਕੰਢੇ ਲਗੇ ? (੬)

**ਭਾਵਾਰਥ** :—ਭੈੜੀ ਮਤਿ ਲਗ ਕੇ ਮਨੁਖ ਲੋਕਾਂ ਵਿਚੋਂ ਇੱਜ਼ਤ ਇਤਬਾਰ ਗਵਾ ਲੈਂਦਾ ਹੈ; ਦੁਨੀਆਂ ਦੇ ਵਿਕਾਰਾਂ ਵਿਚ ਫਸਿਅ ਹੋਣ ਕਰ ਕੇ ਮੌਤ ਤੋਂ ਭੀ ਹਰ ਵੇਲੇ ਸਹਿਮਿਆਂ ਰਹਿੰਦਾ ਹੈ ਇਹੋ ਜਿਹੀਆਂ ਸੱਟਾਂ ਸਦਾ ਹੀ ਖਾਂਦਾ ਹੈ ਤੇ ਦੁਖੀ ਹੁੰਦਾ ਹੈ, ਫਿਰ ਭੀ ਇਸ ਨੂੰ ਜੀਵਨ ਦੇ ਸਹੀ ਰਸਤੇ ਦੀ ਸਮਝ ਨਹੀਂ ਪੈਂਦੀ, ਇਸ ਨੂੰ ਕਿਵੇਂ ਸਮਝ ਆਵੇ, ਭੈੜੀ ਮੱਤ ਤੋਂ ਇਸ ਦੀ ਕਿਵੇਂ ਖਲਾਸੀ ਹੋਵੇ ?

1. **ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥**
2. **ਸਤਿਗੁਰੁ ਭੇਟੈ ਮੋਖ ਦੁਆਰ ॥**
3. **ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥**
4. **ਦੁਰਮਤਿ ਵਿਛੁੜਿ ਚੋਟਾ ਖਾਇ ॥**
5. **ਮਾਨੈ ਹੁਕਮੁ ਸਭੇ ਗੁਣ ਗਿਆਨ ॥**
6. **ਨਾਨਕ ਦਰਗਹ ਪਾਵੈ ਮਾਨੁ ॥੫੬॥**

**ਪਦ ਅਰਥ**:—ਭੇਟੈ—ਮਿਲੇ । ਦੁਰਮਤਿ—ਭੈੜੀ ਅਕਲ ਦੇ ਕਾਰਣ । ਚੋਟਾ ਖਾਇ—ਮਾਰ ਖਾਂਦਾ ਹੈ, ਦੁਖੀ ਹੁੰਦਾ ਹੈ ।

ਨੋਟ :—(ਇਸ ਪਉੜੀ ਵਿਚ ਪਚਵੰਜਵੀਂ ਪਉੜੀ ਦੇ ਪ੍ਰਸ਼ਨਾਂ ਦੇ ਉੱਤਰ ਦੇਂਦੇ ਹਨ) ।

**ਅਰਥ** :—

1. **ਉ**:—ਹੇ ਸਿਧੋ ! ਸਤਿਗੁਰੂ ਜੀ ਦਾ ਸ਼ਬਦ ਵੀਚਾਰਿਆਂ ਭੈੜੀ ਮਤ ਦੂਰ ਹੁੰਦੀ ਹੈ । (੧)
2. ਅਤੇ ਜਦੋਂ ਸਤਿਗੁਰੂ ਦਾ ਮਿਲਾਪ ਹੋਵੇ ਤਾਂ ਗਿਆਨ ਨੂੰ ਪ੍ਰਾਪਤ ਹੋਈਦਾ ਹੈ, ਭਾਵ ਤਾਂ ਤੱਤ ਨੂੰ ਜਾਣ ਲਈਦਾ ਹੈ ਤਾਂ ਫਿਰ ਚੋਟਾਂ ਨਹੀਂ ਖਾਈਦੀਆਂ, ਭਾਵ ਦੁਖ ਨਹੀਂ ਪਾਈਦਾ । (੨)
3. ਹੇ ਸਿਧੋ ! ਜੋ ਤੱਤ ਨੂੰ ਨਹੀਂ ਜਾਣਦਾ ਇਸ ਕਰਕੇ ਮਨਮੁਖ ਜਲ ਜਾਂਦਾ ਹੈ, ਭਾਵ ਦੁਖੀ ਹੁੰਦਾ ਹੈ । (੩)
4. ਅਤੇ ਖੋਟੀ ਮੱਤ ਕਰ ਕੇ ਵਿਛੜਿਆ ਹੋਇਆ ਜਮਾਂ ਦੀਆਂ ਚੋਟਾਂ ਖਾਂਦਾ ਹੈ । (੪)
5. ਜਦੋਂ ਇਹ ਕਰਤਾ ਪੁਰਖ ਦੇ ਹੁਕਮ ਦੀ ਪਾਲਣਾਂ ਕਰੇ ਤਾਂ ਸਭੇ ਤਰ੍ਹਾਂ ਦੇ ਗੁਣ ਅਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ।(੫)
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਿਧੋ ! ਤਦ ਉਹ ਮਨੁਖ ਦਰਗਾਹ ਵਿਚ (ਮਾਨ) ਪਤਿਸ਼ਟਾ ਪਾਉਂਦਾ ਹੈ, ਭਾਵ ਜਮਾਂ ਤੋਂ ਉਸ ਦੀ ਰਖਿਆ ਹੁੰਦੀ ਹੈ । (੬) (੫੬)

**ਭਾਵਾਰਥ** :—ਗੁਰੂ ਦੀ ਸ਼ਰਣ ਪ੍ਰਾਪਤ ਕੀਤਿਆਂ ਹੀ ਗੁਰੂ ਦੇ ਸ਼ਬਦ ਦੀ ਵੀਚਾਰ ਕਰਦੇ ਰਹਿਣ ਨਾਲ ਭੈੜੀ ਮਤਿ ਦੂਰ ਹੋ ਜਾਂਦੀ ਹੈ ਅਤੇ ਗੁਰੂ ਦੇ ਹੁਕਮ ਦੀ ਪਾਲਣਾ ਕਰਦੇ ਰਹਿਣ ਨਾਲ ਸਾਰੇ ਗੁਣ ਤੇ ਗਿਆਨ ਦੀ ਭੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਇਸ ਤਰ੍ਹਾਂ ਉਹ ਦਰਗਾਹ ਵਿਚ ਮਾਨ ਆਦਰ ਪਾਉਂਦਾ ਹੈ ।

1. **ਸਾਚੁ ਵਖਰੁ ਧਨੁ ਪਲੈ ਹੋਇ ॥**
2. **ਆਪਿ ਤਰੈ ਤਾਰੇ ਭੀ ਸੋਇ ॥**
3. **ਸਹਜਿ ਰਤਾ ਬੂਝੈ ਪਤਿ ਹੋਇ ॥**
4. **ਤਾ ਕੀ ਕੀਮਤਿ ਕਰੈ ਨ ਕੋਇ ॥**
5. **ਜਹ ਦੇਖਾ ਤਹ ਰਹਿਆ ਸਮਾਇ ॥**
6. **ਨਾਨਕ ਪਾਰਿ ਪਰੈ ਸਚ ਭਾਇ ॥੫੭॥**

**ਪਦ ਅਰਥ** :—ਪਲੈ ਹੋਇ—ਹਾਸਲ ਕੀਤਾ ਹੋਵੇ । ਸੋਇ—ਉਹ ਮਨੁਖ । ਸਹਜਿ—ਸਹਜ ਵਿਚ, ਅਡੋਲਤਾ ਵਿਚ। ਪਤਿ—ਇੱਜ਼ਤ । ਸਚ ਭਾਇ—ਸੱਚ ਦੇ ਭਾਵ ਵਿਚ, ਸਚੇ ਪ੍ਰਭੂ ਦੇ ਅਨੁਸਾਰ ਹੋਕੇ, ਸਚੇ ਦੀ ਰਜ਼ਾ ਵਿਚ ਰਹਿ ਕੇ ।

**ਅਰਥ** :—

**ਪ੍ਰ**:—ਹੇ ਬਾਲੇ ! ਇਹ ਦਸ ਕਿ, ਸਚੇ ਨਾਮ ਦੀ ਦਾਤ ਪ੍ਰਾਪਤ ਕਰਨ ਵਾਲੇ ਵਿਚ ਕਿਤਨੀ ਕੁ ਸ਼ਕਤੀ ਹੋ ਆਉਂਦੀ ਹੈ ?

1. **ਉ**:—ਹੇ ਸਿਧੋ ! ਜਿਸ ਮਨੁਖ ਨੇ ਸੱਚਾ ਸਉਦਾ ਨਾਮ ਧਨ ਖਟਿਆ ਹੈ ਉਹ
2. ਆਪ 'ਦੁਤਰ ਸਾਗਰ' ਤੋਂ ਤਰ ਜਾਂਦਾ ਹੈ, ਉਹ ਹੋਰਨਾਂ ਨੂੰ ਭੀ ਤਾਰਨ ਦੀ ਸਮਰੱਥਾ ਰਖਦਾ ਹੈ ।
3. ਹੇ ਸਿਧੋ ! ਉਹ ਅਡੋਲ ਅਵਸਥਾ ਵਿਚ ਮਸਤ ਰਹਿ ਕੇ ਅਸਲੀਅਤ ਨੂੰ ਸਮਝ ਲੈਂਦਾ ਹੈ ਤੇ ਆਦਰ ਪਾਉਂਦਾ ਹੈ ।
4. ਹੇ ਸਿਧੋ ! ਅਜਿਹੇ ਮਨੁਖ ਦਾ ਕੋਈ ਭੀ ਮੁੱਲ ਹੀ ਨਹੀਂ ਪਾ ਸਕਦਾ ।

**ਪ੍ਰ**:—ਕਿਉਂ ਜੀ ! ਉਸ ਦੀ ਮਾਨਸਕ ਅਵਸਥਾ ਕਿਸ ਪ੍ਰਕਾਰ ਦੀ ਹੁੰਦੀ ਹੈ ?

5. **ਉ**:—ਹੇ ਸਿਧੋ ! ਉਹ ਜਿਧਰ ਭੀ ਤੱਕਦਾ ਹੈ ਉਸ ਨੂੰ ਉਧਰ ਹੀ ਪ੍ਰਭੂ ਵਿਆਪਕ ਦਿਸਦਾ ਹੈ ।
6. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਸਿਧ ! ਉਹ ਮਨੁਖ ਸਚੇ ਦੀ ਰਜ਼ਾ ਵਿਚ ਰਹਿ ਕੇ ਇਸ ਦੁਤਰ ਸੰਸਾਰ ਤੋਂ ਪਾਰ ਹੋ ਜਾਂਦਾ ਹੈ । (੫੭)

**ਭਾਵਾਰਥ** :—ਅਜਿਹਾ ਮਨੁਖ ਵਿਕਾਰਾਂ ਵਿਚ ਪੈਣ ਦੀ ਥਾਂ ਪ੍ਰਮੇਸ਼ਰ ਜੀ ਦਾ ਨਾਮ ਧਨ ਖੱਟ ਕੇ ਆਪ ਇਸ ਸੰਸਾਰ

ਸਾਗਰ ਤੋਂ ਪਾਰ ਲੰਘਦਾ ਹੈ ਅਤੇ ਹੋਰ ਨੂੰ ਭੀ ਇਸੇ ਰਸਤੇ ਦੀ ਸੋਝੀ ਦੇਂਦਾ ਹੈ ਅਤੇ ਉਸ ਨੂੰ ਹਰ ਪਾਸੇ ਹੀ ਵਿਆਪਕ ਪ੍ਰਭੂ ਦਿਸਦਾ ਹੈ।

1. **ਸੁ ਸਬਦ ਕਾ ਕਹਾ ਵਾਸੁ ਕਥੀਅਲੇ**
   **ਜਿਤੁ ਤਰੀਐ ਭਵਜਲੁ ਸੰਸਾਰੋ ॥**
2. **ਤ੍ਰੈ ਸਤ ਅੰਗੁਲ ਵਾਈ ਕਹੀਐ**
   **ਤਿਸੁ ਕਹੁ ਕਵਨੁ ਅਧਾਰੋ ॥**
3. **ਬੋਲੈ ਖੇਲੈ ਅਸਥਿਰੁ ਹੋਵੈ**
   **ਕਿਉ ਕਰਿ ਅਲਖੁ ਲਖਾਏ ॥**
4. **ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ**
   **ਅਪਣੇ ਮਨ ਸਮਝਾਏ ॥**
5. **ਗੁਰਮੁਖਿ ਸਬਦੇ ਸਚਿ ਲਿਵ ਲਾਗੈ**
   **ਕਰਿ ਨਦਰੀ ਮੇਲਿ ਮਿਲਾਏ ॥**
6. **ਆਪੇ ਦਾਨਾ ਆਪੇ ਬੀਨਾ**
   **ਪੂਰੈ ਭਾਗਿ ਸਮਾਏ ॥੫੮॥**

**ਪਦ ਅਰਥ** :–ਸੁ–ਉਸ। ਜਿਤੁ–ਜਿਸ (ਸ਼ਬਦ) ਦੀ ਰਾਹੀਂ। ਕਥੀਅਲੇ–ਕਿਹਾ ਜਾਏ। ਤ੍ਰੈ ਸਤ–ਤਿੰਨ ਤੇ ਸੱਤ, ਦਸ। ਵਾਈ–ਪ੍ਰਾਣ। ਨੋਟ :–ਜੋਗੀਆਂ ਦੇ ਖਿਆਲ ਅਨੁਸਾਰ ਸਾਹ ਬਾਹਰ ਵਲ ਕਢਿਆਂ ਹਵਾ ਦਸ ਉਂਗਲ ਦੇ ਫਾਸਲੇ ਤਕ ਬਾਹਰ ਜਾਂਦੀ ਹੈ, ਫਿਰ ਸਾਹ ਅੰਦਰ ਵਲ ਖਿੱਚੀਦਾ ਹੈ। ਤ੍ਰੈ ਸਤ ਅੰਗਲ ਵਾਈ–ਦਸ ਉਂਗਲਾਂ ਪ੍ਰਮਾਣ ਪ੍ਰਾਣ। ਕਹੁ–ਦਸੋ। ਕਵਨੁ–ਕੀਹ? ਸੁਣਿ–ਸੁਣ ਕੇ। ਮਨੁ ਸਮਝਾਏ–ਕਿਉ ਕਰਿ ਆਪਣੇ ਮਨ ਸਮਝਾਏ। ਨੋਟ :–ਪਹਿਲੀਆਂ ਚਾਰ ਤੁਕਾਂ ਵਿਚ ਜੋਗੀ ਦੇ ਪ੍ਰਸ਼ਨ ਹਨ, ਪੰਜਵੀਂ ਤੁਕ ਤੋਂ ਉੱਤਰ ਸ਼ੁਰੂ ਹੁੰਦਾ ਹੈ। ਗੁਰਮੁਖਿ–ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁਖ। ਸਬਦੇ–ਸ਼ਬਦ ਦੀ ਰਾਹੀਂ। ਸਚਿ–ਸਚੇ ਪ੍ਰਭੂ ਵਿਚ। ਨਦਰੀ–ਮੇਹਰ ਦੀ ਨਜ਼ਰ। ਦਾਨਾ–ਦਿਲ ਦੀ ਜਾਨਣ ਵਾਲਾ ਪ੍ਰਭੂ। ਬੀਨਾ–ਪਛਾਨਣ ਵਾਲਾ। ਪੂਰੈ ਭਾਗਿ–ਉਚੀ ਕਿਸਮਤ ਦੇ ਕਾਰਨ। ਸਮਾਏ–(ਪ੍ਰਭੂ ਵਿਚ) ਟਿਕਿਆ ਰਹਿੰਦਾ ਹੈ।

ਨੋਟ :–(ਇਸ ਪਉੜੀ ਦੀਆਂ ਪਹਿਲੀਆਂ ਚਾਰ ਪੰਗਤੀਆਂ ਵਿਚ ਸਿਧਾਂ ਵਲੋਂ ਪ੍ਰਸ਼ਨ ਹਨ ਅਤੇ ਪੰਜਵੀਂ ਤੁੱਕ ਤੋਂ ਉੱਤਰ ਸ਼ੁਰੂ ਹੁੰਦਾ ਹੈ)

**ਅਰਥ :–**

1. **ਪ੍ਰ**:–ਹੇ ਬਾਲਕੇ! ਜਿਸ ਸ਼ਬਦ ਦੀ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ ਉਸ ਸ਼ਬਦ ਦਾ ਟਿਕਾਣਾ ਕਿਥੇ ਕਿਹਾ ਜਾ ਸਕਦਾ ਹੈ?
2. 'ਪ੍ਰਾਣ' (ਭਾਵ ਸੁਆਸ) ਨੂੰ ਦਸ ਉਂਗਲ ਪ੍ਰਮਾਣ ਕਹੀਦਾ ਹੈ, ਦਸੋ, ਇਸ ਦਾ ਕੀ ਆਸਰਾ ਹੈ?
3. ਜੋ ਜੀਵਾਤਮਾਂ ਇਸ ਸਰੀਰ ਵਿਚ ਬੋਲਦਾ ਤੇ ਕਲੋਲ ਕਰਦਾ ਹੈ ਉਹ ਸਦਾ ਲਈ ਕਿਵੇਂ ਅਡੋਲ ਹੋ ਸਕਦਾ ਹੈ ਅਤੇ ਕਿਵੇਂ ਉਸ ਪ੍ਰਭੂ ਨੂੰ ਵੇਖੇ ਜਿਸ ਦਾ ਕੋਈ ਖਾਸ ਚਿਹਨ ਚੱਕ੍ਰ ਨਹੀਂ।
4. (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ, ਕਿ (ਜੋਗੀਆਂ ਨੇ ਪੁਛਿਆ) ਹੇ ਸੁਆਮੀ! ਸਚੇ ਪ੍ਰਭੂ ਦੀ ਗਲ ਸੁਣ ਕੇ ਮਨੁਖ ਆਪਣੇ ਮਨ ਨੂੰ ਕਿਵੇਂ ਸੁਮਤੇ ਲਾ ਸਕਦਾ ਹੈ?

   ਨੋਟ :–(ਇਸ ਪੰਜਵੀਂ ਪੰਗਤੀ ਤੋਂ ਉੱਤਰ ਅਰੰਭ ਕਰਦੇ ਹਨ)।
5. **ਉ**:–ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਗੁਰ ਸ਼ਬਦ ਦੀ ਰਾਹੀਂ ਉਸ ਦੀ ਲਿਵ ਸੱਚੇ ਪ੍ਰਭੂ ਵਿਚ ਲਗ ਜਾਂਦੀ ਹੈ, (ਤੇ ਪ੍ਰਭੂ) ਮੇਹਰ ਦੀ ਨਜ਼ਰ ਕਰ ਕੇ ਉਸ ਨੂੰ ਆਪਣੇ ਵਿਚ ਮੇਲ ਲੈਂਦਾ ਹੈ।
6. (ਕਿਉਂਕਿ) ਪ੍ਰਭੂ ਉਸ ਦੇ ਦਿਲ ਦੀ ਆਪ ਹੀ ਜਾਣਦਾ ਹੈ ਅਤੇ ਆਪ ਹੀ ਪਛਾਣਦਾ ਹੈ, ਤੇ (ਇਸ ਤਰ੍ਹਾਂ) ਉੱਚੀ ਕਿਸਮਤ ਕਰ ਕੇ (ਗੁਰਮੁਖਿ ਮਨੁਖ ਪ੍ਰਭੂ ਵਿਚ) ਟਿਕਿਆ ਰਹਿੰਦਾ ਹੈ। (੫੮)

**ਭਾਵਾਰਥ** :–ਪ੍ਰਸ਼ਨ–ਜਿਸ ਸ਼ਬਦ ਦੀ ਬਾਬਤ ਤੁਸੀਂ ਆਖਦੇ ਹੋ ਕਿ ਉਸ ਦੀ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ, ਉਸ ਸ਼ਬਦ ਦਾ ਨਿਵਾਸ ਕਿਥੇ ਹੈ?

ਇਹ ਸੁਆਸ, ਜੋ ਬਾਹਰ ਵਲ ਕਢਿਆਂ ਹਵਾ ਦਸ ਉਂਗਲ ਦੇ ਫਾਸਲੇ ਤਕ ਬਾਹਰ ਜਾਂਦੀ ਹੈ, ਇਹ ਦਸ ਉਂਗਲ ਪ੍ਰਮਾਣ ਸੁਆਸ ਕਿਸ ਦੇ ਆਸਰੇ ਹਨ? ।੫੮।

1. **ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ**
   **ਜਹ ਦੇਖਾ ਤਹ ਸੋਈ ॥**
2. **ਪਵਨ ਕਾ ਵਾਸਾ ਸੁੰਨ ਨਿਵਾਸਾ**
   **ਅਕਲ ਕਲਾ ਧਰ ਸੋਈ ॥**
3. **ਨਦਰਿ ਕਰੇ ਸਬਦੁ ਘਟ ਮਹਿ ਵਸੈ**
   **ਵਿਚਹੁ ਭਰਮੁ ਗਵਾਏ ॥**
4. **ਤਨੁ ਮਨੁ ਨਿਰਮਲੁ ਨਿਰਮਲ ਬਾਣੀ**
   **ਨਾਮੁੋ ਮੰਨਿ ਵਸਾਏ ॥**
5. **ਸਬਦਿ ਗੁਰੂ ਭਵ ਸਾਗਰੁ ਤਰੀਐ**
   **ਇਤ ਉਤ ਏਕੋ ਜਾਣੈ ॥**
6. **ਚਿਹਨੁ ਵਰਨੁ ਨਹੀ ਛਾਇਆ ਮਾਇਆ**
   **ਨਾਨਕ ਸਬਦੁ ਪਛਾਣੈ ॥੫੯॥**

**ਪਦ ਅਰਥ** :–ਕਉ–ਨੂੰ। ਨਿਰੰਤਰਿ–ਇਕ ਰਸ। ਦੇਖਾ–ਵੇਖਦਾ ਹਾਂ। ਪਵਨ–ਸ਼ਬਦ, ਗੁਰੂ ਦਾ ਸ਼ਬਦ, ਪ੍ਰਭੂ ਦੀ ਸਿਫਤ ਸਲਾਹ ਦਾ ਸ਼ਬਦ। ਅਕਲ–ਜਿਸ ਦੇ ਟੋਟੇ ਟੋਟੇ ਨਹੀਂ ਹਨ, ਪੂਰਨ ਪਾਰਬ੍ਰਹਮ। ਕਲਾਧਰ–ਸਤਾ ਧਾਰਨ ਵਾਲਾ। ਨਾਮੁੋ–(ਅੱਖਰ 'ਮ' ਦੇ ਨਾਲ ਦੋ 'ਲਗਾਂ' ਹਨ) ਪਾਠ ਵਿਚ (ਮੋ) ਪੜ੍ਹਨਾ ਹੈ। ਮਨਿ–ਮਨ ਵਿਚ। ਭਵ–ਸੰਸਾਰ। ਛਾਇਆ–ਪ੍ਰਭਾਵ, ਸਾਇਆ।

ਨੋਟ :—ਜਿਵੇਂ, ਪਿਛੇ ਪਉੜੀ ਨੰ: ੨੧ ਵਿਚ ਜੋਗੀ ਦਾ ਪ੍ਰਸ਼ਨ ਹੈ :—

'ਸੁੰਨ ਕਹਾ ਘਰ ਵਾਸੋ ॥'

ਸਤਿਗੁਰੂ ਜੀ ਵਲੋਂ ਇਸ ਦਾ ਉੱਤਰ ਪਉੜੀ ਨੰ: ੨੩ ਵਿਚ ਹੈ :—

'ਸੁੰਨ ਨਿਰੰਤਰਿ ਵਾਸੁ ਲੀਆ ॥'

ਇਸੇ ਤਰ੍ਹਾਂ ਨੰ: ੫੮ ਵਿਚ ਪ੍ਰਸ਼ਨ ਹੈ—

'ਸੁ ਸਬਦ ਕਾ ਕਹਾ ਵਾਸੁ ॥' ਇਥੇ ਉੱਤਰ ਹੈ :— 'ਸੁ ਸਬਦ ਕਉ ਨਿਰੰਤਰਿ ਵਾਸੁ' ਭਾਵ, ਸੁੰਨ ਅਤੇ 'ਸ਼ਬਦ' ਦੋਹਾਂ ਦਾ ਨਿਰੰਤਰ ਵਾਸ ਹੈ । ਇਸ ਦਾ ਭਾਵ ਹੈ ਕਿ ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਵਿਚ 'ਪ੍ਰਭੂ' ਅਤੇ ਉਸ ਦੀ ਸਿਫਤ ਸਲਾਹ ਦਾ ਸ਼ਬਦ ਇਕ ਰੂਪ ਹਨ ।

ਨੋਟ :—ਇਸੇ ਤਰ੍ਹਾਂ 'ਤ੍ਰੈ ਸਤ ਅੰਗਲ ਵਾਈ' ਦਾ ਉੱਤਰ ਪਉੜੀ ਨੰ: ੬੦ ਵਿਚ ਹੈ । ਸੋ ਇਥੇ ਪਵਨ ਦਾ ਅਰਥ 'ਵਾਈ' ਜਾਂ 'ਹਵਾ' ਨਹੀਂ ਹੈ । ਭਾਈ ਗੁਰਦਾਸ ਜੀ ਲਿਖਦੇ ਹਨ :—

'ਪਵਨ ਗੁਰੂ ਗੁਰ ਸ਼ਬਦ ਹੈ'

ਭਾਵ, 'ਪਵਨ' 'ਗੁਰ ਸਬਦ' ਹੈ ।

**ਅਰਥ :—**

1. ਹੇ ਸਿਧੋ ! ਜਿਸ 'ਸ਼ਬਦ' ਦੀ ਰਾਹੀਂ 'ਦੁਤਰ ਸਾਗਰ' ਤਰੀਦਾ ਹੈ, ਉਸ 'ਸਬਦ' ਨੂੰ ਇਕ ਰਸ ਥਾਂ (ਮਿਲਿਆ ਹੋਇਆ) ਹੈ, (ਭਾਵ ਉਹ ਸ਼ਬਦ ਹਰ ਥਾਂ ਭਰਪੂਰ ਹੈ) 'ਸ਼ਬਦ' ਅਲਖ (ਪ੍ਰਭੂ ਦਾ ਰੂਪ ਹੈ) ਹੈ, ਮੈਂ ਜਿਧਰ ਦੇਖਦਾ ਹਾਂ ਉਹ ਸ਼ਬਦ ਹੀ ਸ਼ਬਦ ਹੈ ।
2. ਜਿਵੇਂ ਅਫੁਰ ਪ੍ਰਭੂ ਦਾ ਵਾਸ (ਹਰ ਥਾਂ) ਹੈ ਤਿਵੇਂ ਸ਼ਬਦ ਦਾ ਵਾਸ (ਹਰ ਥਾਂ) ਹੈ । 'ਸ਼ਬਦ' ਉਹੀ ਹੈ ਜੋ ਸੰਪੂਰਨ ਸਤਿਆ ਧਾਰੀ (ਪ੍ਰਭੂ) ਹੈ (ਭਾਵ 'ਪ੍ਰਭੂ' ਤੇ ਪ੍ਰਭੂ ਦੀ ਸਿਫਤ ਸਲਾਹ ਦਾ 'ਸ਼ਬਦ' ਇਕੋ ਹੀ ਹਨ) ।
3. ਹੇ ਸਿਧੋ ! ਜਿਸ ਮਨੁਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਦੇ ਹਿਰਦੇ ਵਿਚ ਇਹ 'ਸ਼ਬਦ' ਵਸਦਾ ਹੈ, ਉਹ ਮਨੁਖ ਹਿਰਦੇ ਵਿਚੋਂ ਭਟਕਣਾ ਦੂਰ ਕਰ ਲੈਂਦਾ ਹੈ ।
4. ਹੇ ਸਿਧੋ ! ਉਸ ਦਾ ਤਨ ਤੇ ਉਸ ਦਾ ਮਨ ਅਤੇ ਉਸ ਦੀ ਬਾਣੀ ਪਵਿਤ੍ਰ ਹੋ ਜਾਂਦੇ ਹਨ, ਪ੍ਰਭੂ ਦਾ ਨਾਮ ਓਹੀ ਮਨ ਵਿਚ ਵਸਾਈ ਰਖਦਾ ਹੈ ।
5. ਸਤਿਗੁਰੂ ਦੇ 'ਸ਼ਬਦ' ਦੀ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ, (ਜੋ ਤਰਿਆ ਹੈ ਉਹ) ਇਥੇ ਉਥੇ ਲੋਕ ਪ੍ਰਲੋਕ ਵਿਚ ਹਰ ਥਾਂ ਇਕ ਪ੍ਰਭੂ ਨੂੰ ਹੀ ਵਿਆਪਕ ਜਾਣਦਾ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਿਧੋ ! ਜੋ ਮਨੁਖ ਇਸ 'ਸ਼ਬਦ' ਨੂੰ ਪਛਾਨ ਲੈਂਦਾ ਹੈ 'ਸ਼ਬਦ' ਨਾਲ ਡੂੰਘੀ ਸਾਂਝ ਪਾ ਲੈਂਦਾ ਹੈ, ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਰਹਿੰਦਾ ਤੇ ਉਸ ਦਾ ਆਪਣਾ ਵਖਰਾ ਚਿਨ੍ਹ ਤੇ ਵਰਨ ਨਹੀਂ ਰਹਿ ਜਾਂਦਾ, (ਭਾਵ, ਉਸ਼ ਦਾ ਵਖਰਾ ਪਨ ਮਿਟ ਜਾਂਦਾ ਹੈ, ਉਸ ਦੇ ਅੰਦਰੋਂ ਮੇਰ ਤੇਰ ਦੂਰ ਹੋ ਜਾਂਦੀ ਹੈ) ।੫੯।

**ਭਾਵਾਰਥ** :—ਪ੍ਰਭੂ ਅਤੇ ਪ੍ਰਭੂ ਦੀ ਸਿਫਤ ਸਲਾਹ ਦਾ ਸ਼ਬਦ ਇਕ ਰੂਪ ਹੀ ਹਨ, ਮੈਂ ਜਿਧਰ ਵੇਖਦਾ ਹਾਂ ਸ਼ਬਦ ਹੀ ਸ਼ਬਦ ਹੈ । ਤੇ, ਜਿਸ ਮਨੁਖ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ ਉਸ ਦੇ ਹਿਰਦੇ ਵਿਚ ਇਹ ਸ਼ਬਦ ਵਸਦਾ ਹੈ । ਜੋ ਮਨੁਖ ਇਸ ਸ਼ਬਦ ਨੂੰ ਪਛਾਣ ਲੰਦਾ ਹੈ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ, ਉਸ ਦੇ ਅੰਦਰੋਂ ਮੇਰ ਤੇਰ ਮਿਟ ਜਾਂਦੀ ਹੈ ।

**1. ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥**
**2. ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥**
**3. ਤ੍ਰੈ ਗੁਣ ਮੇਟੈ ਸਬਦੁ ਵਸਾਏ**
**ਤਾ ਮਨਿ ਚੂਕੈ ਅਹੰਕਾਰੋ ॥**
**4. ਅੰਤਰਿ ਬਾਹਰਿ ਏਕੋ ਜਾਣੈ**
**ਤਾ ਹਰਿ ਨਾਮਿ ਲਗੈ ਪਿਆਰੋ ॥**
**5. ਸੁਖਮਨਾ ਇੜਾ ਪਿੰਗੁਲਾ ਬੂਝੈ**
**ਜਾ ਆਪੇ ਅਲਖੁ ਲਖਾਏ ॥**
**6. ਨਾਨਕ ਤਿਹੁ ਤੇ ਊਪਰਿ ਸਾਚਾ**
**ਸਤਿਗੁਰ ਸਬਦਿ ਸਮਾਏ ॥੬੦॥**

**ਪਦ ਅਰਥ** :—ਅਉਧੂ—ਹੇ ਜੋਗੀ । ਅਹਾਰੋ—ਖੁਰਾਕ, ਆਸਰਾ । ਬੋਲੈ—ਜਪਦਾ ਹੈ । ਤਤੁ—ਅਸਲੀਅਤ । ਵਿਰੋਲੈ—ਰਿੜਕਦਾ ਹੈ । ਇੜਾ—ਖੱਬੀ ਨਾਸ ਦੀ ਨਾੜੀ । ਪਿੰਗੁਲਾ—ਸਜੀ ਨਾਸ ਦੀ ਨਾੜੀ । ਸੁਖਮਨਾ—ਵਿਚਕਾਰਲੀ ਨਾੜੀ ਜਿਥੇ ਪ੍ਰਾਣਾਯਾਮ ਵੇਲੇ ਸੁਆਸ ਟਿਕਾਈਦੇ ਹਨ । ਤਿਹੁ ਤੇ-ਤਿੰਨਾਂ ਤੋਂ; ਇੜਾ, ਪਿੰਗਲਾ, ਸਖਮਨਾ ਦੇ ਅਭਿਆਸ ਤੋਂ, ਪ੍ਰਾਣਾਯਾਮ ਤੋਂ । ਮਨਿ—ਮਨ ਵਿਚੋਂ । ਚੂਕੈ-ਮੁਕ ਜਾਂਦਾ ਹੈ ।

ਨੋਟ ;—ਜੋ ਸਿਧਾਂ ਵਲੋਂ ੫੯ਵੀਂ ਪਉੜੀ ਵਿਚ ਪ੍ਰਸ਼ਨ ਸੀ ਕਿ—

ਤ੍ਰੈ ਸਤ ਅੰਗਲ ਵਾਈ ਕਹੀਐ,
ਤਿਸ ਕਾ ਕਵਨੁ ਅਧਾਰੋ ॥

ਇਥੇ ਉਸ ਦਾ ਉੱਤਰ ਅਰੰਭ ਕਰਦੇ ਹਨ—

**ਅਰਥ :—**

1. ਉ:—ਹੇ ਜੋਗੀ ! ਦਸ ਉਂਗਲ ਪ੍ਰਮਾਣ ਪ੍ਰਾਣਾਂ ਦੀ ਖੁਰਾਕ ਅਫੁਰ ਸੱਚਾ ਪ੍ਰਭੂ ਹੈ, (ਭਾਵ,ਸੁਆਸ ਸੁਆਸ ਪ੍ਰਭੂ ਦਾ ਨਾਮ ਹੀ ਜਪਣਾ ਹੈ,ਪ੍ਰਭੂ ਦਾ ਨਾਮ ਹੀ ਪ੍ਰਾਣਾਂ ਦਾ ਆਸਰਾ ਹੈ)।
2. ਹੇ ਸਿਧੋ ! ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰ ਕੇ (ਸੁਆਸ ਸੁਆਸ ਪ੍ਰਭੂ ਦਾ ਨਾਮ) ਜਪਦਾ ਹੈ, ਉਹ ਅਸਲੀਅਤ (ਭਾਵ ਜਗਤ ਦਾ ਮੂਲ) ਹਾਸਲ ਕਰ ਲੈਂਦਾ ਹੈ, ਉਹ ਅਲੱਖ

ਤੇ ਅਪਾਰ ਪ੍ਰਭੂ ਨੂੰ ਪਛਾਣ ਲੈਂਦਾ ਹੈ; (ਪ੍ਰਭੂ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ)।

3. ਹੇ ਸਿਧੋ ! ਜਦੋਂ ਮਨੁਖ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਂਦਾ ਹੈ (ਸ਼ਬਦ ਦੀ ਬਰਕਤ ਨਾਲ ਮਾਇਆ ਤ੍ਰੈ ਗੁਣੀ ਪ੍ਰਭਾਵ ਮਿਟਾ ਲੈਂਦਾ ਹੈ ਤਾਂ ਉਸ ਦੇ ਮਨ ਵਿਚੋਂ ਅਹੰਕਾਰ ਨਾਸ ਹੋ ਜਾਂਦਾ ਹੈ।
4. ਹੇ ਸਿਧੋ ! (ਇਸ ਤਰ੍ਹਾਂ) ਜਦੋਂ ਉਹ ਆਪਣੇ ਅੰਦਰ ਤੇ ਬਾਹਰ (ਜਗਤ ਵਿਚ) ਇਕ ਪ੍ਰਭੂ ਨੂੰ ਹੀ ਵੇਖਦਾ ਹੈ, ਤਾਂ ਉਸ ਦਾ ਪਿਆਰ ਪ੍ਰਭੂ ਦੇ ਨਾਮ ਵਿਚ ਬਣ ਜਾਂਦਾ ਹੈ।
5. ਜਦੋਂ ਉਹ ਅਲੱਖ ਪ੍ਰਭੂ ਆਪਣਾ ਆਪ ਲਖਾਂਦਾ ਹੈ (ਭਾਵ ਆਪਣੇ ਸਰੂਪ ਦੀ ਸਮਝ ਬਖਸ਼ਦਾ ਹੈ) ਤਦੋਂ ਗੁਰਮੁਖ, ਇੜਾ, ਪਿੰਗਲਾ, ਸੁਖਮਨਾ ਨੂੰ ਸਮਝ ਲੈਂਦਾ ਹੈ, ਭਾਵ ਗੁਰਮੁਖ ਨੂੰ ਇਹ ਸਮਝ ਆ ਜਾਂਦੀ ਹੈ ਕਿ, ਸਦਾ ਕਾਇਮ ਰਹਿਣ ਵਾਲਾ ਉਹ ਪ੍ਰਭੂ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸਿਧੋ ! ਉਹ ਪ੍ਰਭੂ ਇੜਾ, ਪਿੰਗਲਾ, ਸੁਖਮਨਾ ਦੇ ਅਭਿਆਸ ਤੋਂ ਉਪਰ ਹੈ, ਉਸ ਵਿਚ ਤਾਂ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਸਮਾਈਦਾ ਹੈ।੬੦।

**ਭਾਵਾਰਥ** :—ਇਹ ਸਿਫਤ ਸਲਾਹ ਦਾ ਸ਼ਬਦ ਹੀ ਪ੍ਰਭੂ ਦਾ ਨਾਮ ਹੀ ਗੁਰਮੁਖ ਦੇ ਸੁਆਸਾਂ ਦਾ ਆਸਰਾ ਹੈ, ਗੁਰਮੁਖ ਸ੍ਵਾਸ ਸ੍ਵਾਸ ਪ੍ਰਭੂ ਨੂੰ ਚੇਤੇ ਰਖਦਾ ਹੈ। ਗੁਰਮੁਖ ਮਨੁਖ ਨੂੰ ਪ੍ਰਭੂ ਆਪਣੇ ਸਰੂਪ ਦੀ ਸਮਝ ਬਖਸ਼ਦਾ ਹੈ, ਗੁਰਮੁਖ ਨੂੰ ਇਹ ਗਿਆਨ ਹੋ ਜਾਂਦਾ ਹੈ ਕਿ ਉਸ ਪ੍ਰਭੂ ਦਾ ਮਿਲਾ ਪਇੜਾ, ਪਿੰਗਲਾ, ਸੁਖਮਨਾ ਦੇ ਅਭਿਆਸ ਤੋਂ ਉਪਰ ਹੈ, ਪ੍ਰਭੂ ਵਿਚ ਤਾਂ ਗੁਰੂ ਦੇ ਸ਼ਬਦ ਰਾਹੀਂ ਹੀ ਲੀਨ ਹੋ ਸਕੀਦਾ ਹੈ।

**1. ਮਨ ਕਾ ਜੀਉ ਪਵਨੁ ਕਥੀਅਲੇ**
**ਪਵਨੁ ਕਹਾ ਰਸੁ ਖਾਈ ॥**
**2. ਗਿਆਨ ਕੀ ਮੁਦ੍ਰਾ ਕਵਨ ਅਉਧੂ**
**ਸਿਧ ਕੀ ਕਵਨ ਕਮਾਈ ॥**
**3. ਬਿਨੁ ਸਬਦੈ ਰਸੁ ਨ ਆਵੈ ਅਉਧੂ**
**ਹਉਮੈ ਪਿਆਸ ਨ ਜਾਈ ॥**
**4. ਸਬਦਿ ਰਤੇ ਅੰਮ੍ਰਿਤ ਰਸੁ ਪਾਇਆ**
**ਸਾਚੇ ਰਹੇ ਅਘਾਈ ॥**
**5. ਕਵਨ ਬੁਧਿ ਜਿਤੁ ਅਸਥਿਰੁ ਰਹੀਐ**
**ਕਿਤੁ ਭੋਜਨਿ ਤ੍ਰਿਪਤਾਸੈ ॥**
**6. ਨਾਨਕ ਦੁਖੁ ਸੁਖੁ ਸਮ ਕਰਿ ਜਾਣੈ**
**ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥**

**ਪਦ ਅਰਥ** :-ਜੀਉ—ਜਿੰਦ, ਆਸਰਾ । ਪਵਨੁ—ਪ੍ਰਾਣ । ਰਸੁ—ਖੁਰਾਕ । ਕਹਾ—ਕਿਥੋਂ ? ਮੁਦ੍ਰਾ—ਸਾਧਨ । ਅਉਧੂ—ਹੇ ਜੋਗੀ ! ਸਿਧ—ਜੋਗ ਸਾਧਨਾਂ ਵਿਚ ਪੁਗਾ ਹੋਇਆ ਜੋਗੀ। ਕਵਨ ਕਮਾਈ—ਕੀ ਮਿਲ ਜਾਂਦਾ ਹੈ ? ਅਘਾਇ ਰਹੇ—ਰੱਜੇ ਰਹਿੰਦੇ ਹਨ। ਕਿਤ ਭੋਜਨਿ—ਕਿਸ ਭੋਜਨ ਨਾਲ ? ਤ੍ਰਿਪਤਾਸੈ—ਤ੍ਰਿਪਤ ਰਹਿੰਦਾ ਹੈ। ਸਮ—ਬਰਾਬਰ, ਇਕ ਸਮਾਨ। ਗ੍ਰਾਸੈ-ਗ੍ਰਸਦਾ, ਵਿਆਪਦਾ।

**ਅਰਥ** :—

**ਪ੍ਰ**:—ਹੇ ਬਾਲੇ ! ਮਨ ਦਾ ਆਸਰਾ ਪ੍ਰਾਣ ਕਹੀਦੇ ਹਨ, ਪਰ ਪ੍ਰਾਣ ਕਿਥੋਂ ਖੁਰਾਕ ਲੈਂਦੇ ਹਨ ? (ਭਾਵ ਪ੍ਰਾਣਾਂ ਦਾ ਆਸਰਾ ਕੌਣ ਹੈ ?)

2. ਹੇ ਅਉਧੂ ! ਹੇ ਜੋਗੀ, ਗਿਆਨ ਦੀ ਪ੍ਰਾਪਤੀ ਦਾ ਕਿਹੜਾ ਸਾਧਨ ਹੈ ? ਜੋਗ ਸਾਧਨਾਂ ਵਿਚ ਪੁਗੇ ਹੋਏ ਜੋਗੀ ਨੂੰ ਕੀ ਪ੍ਰਾਪਤ ਹੋ ਜਾਂਦਾ ਹੈ ?
3. **ਉ**:—ਹੇ ਜੋਗੀ ! ਸਤਿਗੁਰੂ ਦੇ ਸ਼ਬਦ ਤੋਂ ਬਿਨਾ (ਪ੍ਰਾਣਾਂ ਨੂੰ) ਰਸ ਨਹੀਂ ਆਉਂਦਾ, (ਭਾਵ, ਗੁਰੂ ਦਾ ਸ਼ਬਦ ਹੀ ਪ੍ਰਾਣਾਂ ਦਾ ਆਸਰਾ ਹੈ, ਪ੍ਰਾਣਾਂ ਦੀ ਖੁਰਾਕ ਹੈ) ਗੁਰੂ ਦੇ ਸ਼ਬਦ ਤੋਂ ਬਿਨਾ ਹਉਮੈਂ ਦੀ ਤ੍ਰੇਹ ਨਹੀਂ ਮਿਟਦੀ।
4. ਹੇ ਜੋਗੀ ! ਜੋ ਮਨੁਖ ਗੁਰੂ ਦੇ ਸ਼ਬਦ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਨੂੰ ਸਦਾ ਟਿਕੇ ਰਹਿਣ ਵਾਲਾ ਨਾਮ ਰਸ ਮਿਲ ਜਾਂਦਾ ਹੈ, ਉਹ ਸੱਚੇ ਪ੍ਰਭੂ ਵਿਚ ਰੱਜੇ ਰਹਿੰਦੇ ਹਨ, (ਭਾਵ ਨਾਮ ਵਿਚ ਜੁੜ ਕੇ ਸੰਤੋਖੀ ਹੋ ਜਾਂਦੇ ਹਨ।
5. **ਪ੍ਰ**:—ਹੇ ਬਾਲੇ ! ਉਹ ਕੇਹੜੀ ਮਤਿ ਹੈ ਜਿਸ ਦੀ ਰਾਹੀਂ ਮਨ ਸਦਾ ਹੀ ਟਿਕਿਆ ਰਹਿ ਸਕਦਾ ਹੈ ? ਅਤੇ ਕੇਹੜੀ ਖੁਰਾਕ ਨਾਲ ਮਨ ਸਦਾ ਰਜਿਆ ਰਹਿ ਸਕੇ ?
6. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ ! (ਜੋ ਸਤਿਗੁਰੂ ਤੋਂ ਮਤਿ ਮਿਲਦਾ ਹੈ ਉਸ ਨਾਲ) ਦੁੱਖ ਤੇ ਸੁੱਖ ਇਕ ਸਮਾਨ ਜਾਪਦਾ ਹੈ, (ਜੋ ਨਾਮ ਭੋਜਨ ਮਿਲਦਾ ਹੈ, ਉਸ ਕਰ ਕੇ) ਮੌਤ (ਦਾ ਡਰ) ਪੋਹ ਨਹੀਂ ਸਕਦਾ।੬੧।

ਨੋਟ :—ਉਪ੍ਰੋਕਤ ਪਉੜੀ ਨੰ: ੬੧ ਵਿਚ ਦੋ ਵਾਰੀ ਪ੍ਰਸ਼ਨ ਕੀਤੇ ਹਨ ਤੇ ਇਸੇ ਵਿਚ ਹੀ ਉੱਤਰ ਭੀ ਦੇ ਦਿਤੇ ਹਨ।

ਇਸ ਤੋਂ ਅਗਲੀਆਂ ਦੋ ਪਉੜੀਆਂ ਨੰ: ੬੨ ਤੇ ੬੩ ਵਿਚ ਉਨ੍ਹਾਂ ਹੀ ਉੱਤਰਾਂ ਦਾ ਹੋਰ ਵਿਸ਼ੇਸ਼ ਵਿਸਥਾਰ ਹੈ।

**ਭਾਵਾਰਥ** :—

**ਪ੍ਰ**:—ਪ੍ਰਾਣਾਂ ਦਾ ਆਸਰਾ ਕੀ ਹੈ ? ਅਤੇ ਗਿਆਨ ਦੀ ਪ੍ਰਾਪਤੀ ਦਾ ਕੇਹੜਾ ਸਾਧਨ ਹੈ ?

**ਉ**:—ਸਤਿਗੁਰੂ ਦਾ ਸ਼ਬਦ ਹੀ ਗੁਰਮੁਖ ਦੇ ਪ੍ਰਾਣਾਂ ਦਾ ਆਸਰਾ ਹੈ।

**ਪ੍ਰ**:—ਉਹ ਕੇਹੜੀ ਮਤਿ ਹੈ ਜਿਸ ਦੀ ਰਾਹੀਂ ਮਨ ਸਦਾ ਹੀ ਟਿਕਿਆ ਰਹਿ ਸਕਦਾ ਹੈ ?

**ਉ**:—ਗੁਰੂ ਤੋਂ ਜੋ ਮਤਿ ਮਿਲਦੀ ਹੈ ਉਸ ਨਾਲ ਮਨ ਅਡੋਲ ਹੋ ਜਾਂਦਾ ਹੈ, ਚਾਹੇ ਸੁਖ ਮਿਲੇ ਚਾਹੇ ਦੁਖ ਵਾਪਰੇ।

**1. ਰੰਗਿ ਨ ਰਾਤਾ ਰਸਿ ਨਹੀ ਮਾਤਾ ॥**
**2. ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥**
**3. ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥**
**4. ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥**
**5. ਅਕਥ ਕਥਾ ਲੇ ਸਮ ਕਰਿ ਰਹੈ ॥**
**6. ਤਉ ਨਾਨਕ ਆਤਮ ਰਾਮ ਕਉ ਲਹੈ ॥੬੨॥**

**ਪਦ ਅਰਥ** :—ਰੰਗਿ—ਰੰਗ ਵਿਚ, ਪਿਆਰ ਵਿਚ। ਰਸਿ—ਰਸ ਵਿਚ। ਮਾਤਾ—ਮਸਤ, ਖੀਵਾ। ਤਾਤਾ—ਸੜਦਾ; ਖਿੱਝਦਾ। ਬਿੰਦੁ—ਬੀਰਜ। ਬਿੰਦੁ ਨ ਰਾਖਿਆ—ਉਸ ਪੁਰਸ਼ ਨੇ ਵੀਰਜ ਨਹੀਂ ਸਾਂਭਿਆ, ਭਾਵ, ਉਹ ਕਾਹਦਾ ਜਤੀ ਹੈ ? ਪਵਨੁ ਨ ਸਾਧਿਆ—(ਪ੍ਰਾਣਾਯਾਮ ਦੀ ਰਾਹੀਂ) ਪ੍ਰਾਣ ਵਸ ਵਿਚ ਨਹੀਂ ਕੀਤੇ।

**ਅਰਥ :—**

**ਪ੍ਰ:**—ਹੇ ਬਾਲੇ ! ਇਹ ਦਸ ਕਿ, ਮਨੁਖ ਦਾ ਮਨ ਹਰ ਵਕਤ ਕਿਉਂ ਸੜਦਾ ਬਲਦਾ ਰਹਿੰਦਾ ਹੈ ?

1. **ਉ**:—ਹੇ ਜੋਗੀ ! ਇਹ ਮਨ ਹਰੀ ਦੇ ਪਿਆਰ ਰੰਗ ਵਿਚ ਨਹੀਂ ਰੱਤਾ, ਅਤੇ ਨਾ ਹੀ ਇਹ ਹਰੀ ਰਸ ਵਿਚ ਮਗਨ ਹੋਇਆ ਹੈ।
2. (ਉਹ ਇਸ ਲਈ) ਗੁਰੂ ਦੇ ਸ਼ਬਦ ਦੀ ਕਮਾਈ ਕਰਨ ਵਲੋਂ ਸੱਖਣਾ ਰਹਿਣ ਕਰਕੇ ਸੜਦਾ ਤੇ ਖਿੱਝਦਾ ਹੀ ਰਿਹਾ ਹੈ। (ਭਾਵ, ਹੈ ਕਿ ਸਤਿਗੁਰੂ ਦੇ ਸ਼ਬਦ ਦੀ ਕਮਾਈ ਕਰਨ ਤੋਂ ਬਿਨਾ ਮਨੁਖ ਦਾ ਮਨ ਮਾਇਕੀ ਧੰਧਿਆਂ ਵਿਚ ਸੜ ਬਲ ਕੇ ਖਿੱਝਦਾ ਰਹਿੰਦਾ ਹੈ)।

**ਪ੍ਰ:**—ਕਿਉਂ ਜੀ ! ਇਹ ਦਸੋ ਕਿ, ਇਹ ਮਨੁਖ ਆਪਣੇ ਆਪ ਨੂੰ ਜਤੀ ਕਹਾਉਂਦਾ ਹੋਇਆ ਭੀ ਜਤ ਕਿਉਂ ਨਹੀਂ ਰਖ ਸਕਿਆ ?

3: **ਉ**:—ਹੇ ਜੋਗੀ ! ਅਸਲ ਵਿਚ ਇਹ ਜਤ ਇਸ ਲਈ ਨਹੀਂ ਰਖ ਸਕਿਆ, ( ਕਿਉਂਕਿ) ਉਸ ਨੇ ਗੁਰੂ ਦੇ ਸ਼ਬਦ ਨੂੰ ਨਹੀਂ ਉਚਾਰਨ ਕੀਤਾ, ਇਸ ਲਈ, ਉਸ ਨੇ ਜਤੀ ਬਣਕੇ ਭੀ ਕੁਝ ਨਹੀਂ ਖਟਿਆ।

**ਪ੍ਰ:**—ਹੇ ਬਾਲੇ ! ਕਈ ਲੋਕ ਪ੍ਰਾਣਾਯਾਮ ਕਰਦੇ ਹਨ, ਭਾਵ ਸੁਆਸਾ ਨੂੰ ਅਸਥਿਰ ਕਰਦੇ ਹਨ, ਕੀ ਇਸ ਸਾਧਨ ਕਰਨ ਨਾਲ ਭੀ ਉਨ੍ਹਾਂ ਨੂੰ ਕੁਝ ਪ੍ਰਾਪਤ ਹੋ ਸਕੇਗਾ ?

4. **ਉ**:—ਹੇ ਜੋਗੀ ! ਦਸ, ਉਸ ਨੇ ਪ੍ਰਾਣਾਯਾਮ ਕਰ ਕੇ ਭੀ ਕੀ ਖੱਟਿਆ ਹੈ, ਜਿਸ ਨੇ ਕਿ ਸੱਚੇ ਪ੍ਰਭੂ ਜੀ ਨੂੰ ਨਹੀਂ ਸਿਮਰਿਆ। (ਭਾਵ, ਪ੍ਰਭੂ ਦੇ ਸਿਮਰਨ ਤੋਂ ਸਖਣੇ ਦਾ ਪ੍ਰਾਣਾਯਾਮ ਭੀ ਨਿਰਾਰਥ ਹੈ।

**ਪ੍ਰ:**—ਹੇ ਬਾਲੇ ! ਆਖਰ ਤੂੰਹੀਂ ਦਸ ਕਿ ਉਸ ਆਤਮ ਰਾਮ ਦੀ ਪ੍ਰਾਪਤੀ ਦਾ ਸਹੀ ਸਾਧਨ ਕੇਹੜਾ ਹੈ ?

5. **ਉ**:—ਹੇ ਜੋਗੀ ! ਜੇ ਕੋਈ ਮਨੁਖ ਉਸ ਅਕੱਥ ਪ੍ਰਭੂ ਦੇ ਗੁਣਾਂ ਨੂੰ ਗਾ ਕੇ (ਦੁਖ ਤੇ ਸੁਖ ਨੂੰ) ਇਕ ਸਮਾਨ ਜਾਣ ਲੈਂਦਾ ਹੈ, ਭਾਵ ਦੁਖ ਸੁਖ ਵਿਚ ਸਮ ਦ੍ਰਿਸ਼ਟੀ ਰਖਦਾ ਹੈ।
6. ਹੇ ਜੋਗੀ ! ਤਾਂ ਉਹ ਫਿਰ ਸਾਰੇ ਸੰਸਾਰ ਦੀ ਜਿੰਦ ਪ੍ਰਭੂ ਜੀ ਨੂੰ ਪ੍ਰਾਪਤ ਕਰ ਲੈਂਦਾ ਹੈ। (੬੨)

**ਭਾਵਾਰਥ** :—ਜਿਸ ਮਨੁਖ ਨੇ ਸਤਿਗੁਰੂ ਦੇ ਸ਼ਬਦ ਦਾ ਆਸਰਾ ਨਹੀਂ ਲਿਆ, ਉਹ ਜਤੀ ਬਣ ਕੇ ਭੀ ਕੁਝ ਨਹੀਂ ਖੱਟਦਾ ਅਤੇ ਪ੍ਰਾਣਾਯਾਮ ਵਿਚੋਂ ਭੀ ਉਸ ਨੂੰ ਕੁਝ ਨਹੀਂ ਲਭ ਸਕਦਾ।

**1. ਗੁਰ ਪਰਸਾਦੀ ਰੰਗੇ ਰਾਤਾ ॥**
**2. ਅੰਮ੍ਰਿਤੁ ਪੀਆ ਸਾਚੇ ਮਾਤਾ ॥**
**3. ਗੁਰ ਵੀਚਾਰੀ ਅਗਨਿ ਨਿਵਾਰੀ ॥**
**4. ਅਪਿਉ ਪੀਓ ਆਤਮ ਸੁਖੁ ਧਾਰੀ ॥**
**5. ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥**
**6. ਨਾਨਕ ਬੂਝੈ ਕੋ ਵੀਚਾਰੀ ॥੬੩॥**

**ਪਦ ਅਰਥ**:—ਰੰਗੇ—ਪ੍ਰਭੂ ਦੇ ਪਿਆਰ ਵਿਚ। ਪੀਆ—ਪੀਤਾ। ਅਪਿਉ—ਅੰਮ੍ਰਿਤ ਆਤਮਕ ਜੀਵਨ ਦੇਣ ਵਾਲਾ ਨਾਮ ਜਲ। ਪੀਓ—ਪੀਤਾ। ਧਾਰੀ—ਧਾਰਿਆ, ਲੱਭਾ। ਵੀਚਾਰੀ—ਵੀਚਾਰਵਾਨ। ਤਰੁ ਤਾਰੀ—ਤਾਰੀ ਤਰੁ, ਪਾਰ ਲੰਘ। ਕੋ—ਕੋਈ ਵਿਰਲਾ।

**ਅਰਥ :—**

**ਪ੍ਰ:**—ਹੇ ਬਾਲਕੇ ! ਇਹ ਦਸ ਕਿ, ਤੇਰੇ ਮਤ ਵਿਚ ਉਹ ਕੇਹੜਾ ਮਨੁਖ ਹੈ ਜੋ ਕਿ ਸਦਾ ਹੀ ਪ੍ਰਭੂ ਵਿਚ ਖੀਵਾ ਰਹਿੰਦਾ ਹੋਵੇ !

1. **ਉ**:—ਹੇ ਜੋਗੀ ! ਜੋ ਮਨੁਖ ਸਤਿਗੁਰੂ ਦੀ ਮੇਹਰ ਨਾਲ ਪ੍ਰਭੂ ਜੀ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ।
2. ਉਹ ਨਾਮ ਅੰਮ੍ਰਿਤ ਪੀ ਲੈਂਦਾ ਹੈ ਤੇ ਸਚੇ ਪ੍ਰਭੂ ਦੀ ਯਾਦ ਵਿਚ ਉਹ ਸਦਾ ਹੀ ਖੀਵਾ ਰਹਿੰਦਾ, ਮਸਤ ਹੋ ਰਹਿੰਦਾ ਹੈ।

**ਪ੍ਰ:**—ਕਿਉਂ ਜੀ ! ਵੇਖਦੇ ਹਾਂ ਕਿ, ਤ੍ਰਿਸ਼ਨਾਂ ਦੀ ਅੱਗ ਨਾਲ ਹਰ ਮਨੁਖ ਹੀ ਸੜ ਰਿਹਾ ਹੈ, ਪਰ, ਇਹ ਬੁਝਦੀ ਕਿਵੇਂ ਹੈ, ਕਿਵੇਂ ਸਾਂਤ ਹੁੰਦੀ ਹੈ ?

3. **ਉ**:—ਹੇ ਜੋਗੀ ! ਜੋ ਮਨੁਖ ਗੁਰੂ ਦੇ (ਸ਼ਬਦ) ਦੀ ਰਾਹੀਂ ਵੀਚਾਰਵਾਨ ਹੋ ਗਿਆ ਹੈ, ਉਸ ਨੇ (ਤ੍ਰਿਸ਼ਨਾਂ ਦੀ) ਅੱਗ ਬੁਝਾ ਲਈ ਹੈ।
4. ਅਤੇ ਉਸ ਨੇ (ਨਾਮ) ਅੰਮ੍ਰਿਤ ਪੀ ਲਿਆ ਹੈ (ਇਸ ਤਰ੍ਹਾਂ) ਉਸ ਨੂੰ ਆਤਮਕ ਸੁੱਖ ਲੱਭ ਪਿਆ ਹੈ।

**ਪ੍ਰ:**—ਕਿਉਂ ਜੀ ! ਦਸੋ, ਮੇਰੇ ਤਰਨ ਲਈ ਸੁਖੈਨ ਸਾਧਨ ਕਿਹੜਾ ਹੈ ?

5. ਹੇ ਜੋਗੀ ! ਗੁਰੂ ਦੇ ਦਸੇ ਰਾਹ ਤੇ ਤੁਰ ਕੇ ਸੱਚੇ ਪ੍ਰਭੂ ਦਾ ਸਿਮਰਨ ਕਰ, ਤਾਂ ਤੂੰ ਭੀ ਇਸ 'ਦੁਤਰ ਸਾਗਰ' ਤੋਂ ਪਾਰ ਲੰਘ ਜਾਹ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਇਸ ਵੀਚਾਰ ਨੂੰ ਕੋਈ ਵਿਰਲਾ ਹੀ ਵੀਚਾਰਵਾਨ ਸਮਝਦਾ ਹੈ ।੬੩।

**ਭਾਵਾਰਥ** :–ਗਿਆਨ ਦੀ ਪ੍ਰਾਪਤੀ ਦਾ ਸਾਧਨ ਕੇਵਲ ਗੁਰੂ ਦਾ ਸ਼ਬਦ ਹੀ ਹੈ, ਜਿਸ ਨੂੰ ਇਹ ਦਾਤ ਹਾਸਲ ਹੁੰਦੀ ਹੈ, ਉਸਦੇ ਅੰਦਰੋਂ ਇਹ ਬਲ ਰਹੀ ਤ੍ਰਿਸ਼ਨਾਂ ਦੀ ਅੱਗ ਬੁਝ ਜਾਂਦੀ ਹੈ, ਇਸ ਤਰ੍ਹਾਂ ਉਸ ਨੂੰ ਆਤਮਕ ਸੁਖ ਲੱਭ ਪੈਂਦਾ ਹੈ, ਜਿਸ ਸੁਖ ਦਾ ਮੁੜ ਕੇ ਅਭਾਵ ਨਹੀਂ ਹੁੰਦਾ ।

**1. ਇਹੁ ਮਨੁ ਮੈਗਲੁ ਕਹਾ ਬਸੀਅਲੇ**
**ਕਹਾ ਬਸੈ ਇਹੁ ਪਵਨਾ ॥**
**2. ਕਹਾ ਬਸੈ ਸੁ ਸਬਦੁ ਅਉਧੂ**
**ਤਾ ਕਉ ਚੂਕੈ ਮਨ ਕਾ ਭਵਨਾ ॥**
**3. ਨਦਰਿ ਕਰੇ ਤਾ ਸਤਿਗੁਰੁ ਮੇਲੇ**
**ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥**
**4. ਆਪੈ ਆਪੁ ਖਾਇ ਤਾ ਨਿਰਮਲੁ ਹੋਵੈ**
**ਧਾਵਤੁ ਵਰਜਿ ਰਹਾਏ ॥**
**5. ਕਿਉ ਮੂਲੁ ਪਛਾਣੈ ਆਤਮੁ ਜਾਣੈ**
**ਕਿਉ ਸਸਿ ਘਰਿ ਸੂਰੁ ਸਮਾਵੈ ॥**
**6. ਗੁਰਮੁਖਿ ਹਉਮੈ ਵਿਚਹੁ ਖੋਵੈ**
**ਤਉ ਨਾਨਕ ਸਹਜਿ ਸਮਾਵੈ ॥੬੪॥**

**ਪਦ ਅਰਥ** :–ਮੈਗਲੁ–ਮਸਤ ਹਾਥੀ, ਹੰਕਾਰ ਵਿਚ ਮਤਾ ਹੋਇਆ ਮਨ ਰੂਪ ਹਾਥੀ । ਭਵਨਾ–ਭਟਕਣਾ । ਆਪੈ ਆਪੁ–ਆਪਣੇ ਆਪ ਨੂੰ । ਧਾਵਤੁ–(ਵਿਕਾਰਾਂ ਵਲ) ਦੌੜਦਾ । ਵਰਜਿ–ਰੋਕ ਕੇ । ਸਸਿ–ਚੰਦਰਮਾਂ । ਹਉਮੈ–ਹਉ ਮੈ, ਮੈਂ ਮੈਂ, ਮੈਂ ਮੈਂ ਦਾ ਹਰ ਵੇਲੇ ਧਿਆਨ, ਹਰ ਵੇਲੇ ਆਪਣੇ ਆਪ ਦਾ ਖਿਆਲ, ਵਖਰਾ-ਪਨ, ਖੁਦ-ਗਰਜ਼ੀ । ਸਹਜਿ–ਸਹਿਜ ਵਿਚ, ਅਡੋਲ ਅਵਸਥਾ ਵਿਚ ।

**ਅਰਥ** :–

1. **ਪ੍ਰ**:–ਹੇ ਨਾਨਕ ਫਕੀਰ ! ਇਹ ਮਸਤ ਹਾਥੀ (ਵਰਗਾ) ਮਨ ਕਿਥੇ ਵਸਦਾ ਹੈ ? ਤੇ ਇਹ ਪ੍ਰਾਣ ਕਿਥੇ ਵਸਦੇ ਹਨ ?
2. ਹੇ ਫਕੀਰ ਨਾਨਕ ! ਉਹ ਸ਼ਬਦ ਕਿਥੇ ਵਸਦਾ ਹੈ, ਜਿਸ ਦੀ ਰਾਹੀਂ ਤੁਹਾਡੇ ਮਤ ਅਨੁਸਾਰ, ਮਨ ਦੀ ਭਟਕਣਾ ਮੁਕਦੀ ਹੈ ?
3. **ਉ**:–ਹੇ ਜੋਗੀ ! ਜੇ ਪ੍ਰਭੂ ਮੇਹਰ ਦੀ ਨਿਗਾਹ ਕਰੇ ਤਾਂ ਉਹ ਸਤਿਗੁਰੂ ਮਿਲਾਂਦਾ ਹੈ ਤੇ (ਗੁਰੂ ਮਿਲਿਆਂ) ਇਹ ਮਨ ਆਪਣੇ ਹੀ ਘਰ ਵਿਚ, (ਭਾਵ ਆਪਣੇ ਆਪ ਵਿਚ) ਟਿਕ ਜਾਂਦਾ ਹੈ ।
4. ਹੇ ਜੋਗੀ ! ਗੁਰੂ ਦੇ ਹੁਕਮ ਵਿਚ ਤੁਰ ਕੇ ਜਦੋਂ ਮਨ ਆਪਣੇ ਆਪ ਨੂੰ ਖਾ ਜਾਂਦਾ ਹੈ, (ਭਾਵ, ਆਪਣੇ ਸੰਕਲਪ ਵਿਕਲਪ ਮੁਕਾ ਦੇਂਦਾ ਹੈ, ਤਾਂ ਮਨ ਪਵਿਤ੍ਰ ਹੋ ਜਾਂਦਾ ਹੈ, (ਕਿਉਂਕਿ) ਇਸ ਤਰ੍ਹਾਂ, ਗੁਰੂ ਦੇ ਉਪਦੇਸ਼ ਨਾਲ ਮਨੁਖ ਮਾਇਆ ਵਲ ਦੌੜਦੇ ਮਨ ਨੂੰ ਰੋਕ ਰਖਦਾ ਹੈ ।
5. **ਪ੍ਰ**:–ਹੇ ਨਾਨਕ ਫਕੀਰ ! ਇਹ ਮਨੁਖ (ਜਗਤ ਦੇ) ਮੁੱਢ (ਪ੍ਰਭੂ) ਨੂੰ ਕਿਵੇਂ ਪਛਾਣੇ ? ਆਪਣੀ ਆਤਮਾਂ ਨੂੰ ਕਿਵੇਂ ਸਮਝੇ ? ਚੰਦ੍ਰਮਾਂ ਦੇ ਘਰ ਵਿਚ ਸੂਰਜ ਕਿਵੇਂ ਟਿਕੇ ?
6. **ਉ**:–(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਉਹ ਆਪਣੇ ਅੰਦਰੋਂ ਦੂਰ ਕਰ ਲੈਂਦਾ ਹੈ, ਤਾਂ ਉਹ ਇਸ ਤਰ੍ਹਾਂ ਸਹਿਜ ਅਵਸਥਾ ਵਿਚ ਟਿਕ ਜਾਂਦਾ ਹੈ ।੬੪।

**ਭਾਵਾਰਥ** :–

**ਪ੍ਰ**:–ਇਹ ਮਨ ਜੋ ਆਮ ਤੌਰ ਤੇ ਮਾਇਆ ਵਿਚ ਮਸਤਿਆ ਰਹਿੰਦਾ ਹੈ, ਉਹ ਕਿਥੇ ਟਿਕਦਾ ਹੈ ? ਇਹ ਪ੍ਰਾਣ ਕਿਥੇ ਟਿਕਦੇ ਹਨ ?

ਜਿਸ ਸ਼ਬਦ ਦੀ ਰਾਹੀਂ ਤੁਹਾਡੇ ਮਤ ਅਨੁਸਾਰ ਮਨ ਦੀ ਭਟਕਣਾ ਮੁਕਦੀ ਹੈ, ਉਹ ਸ਼ਬਦ ਕਿਥੇ ਵਸਦਾ ਹੈ ?

**ਉ**:–ਜਦੋਂ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ ਤਾਂ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ ਤਾਂ ਇਹ ਮਨ ਅਡੋਲ ਹੋ ਕੇ ਅੰਦਰ ਹੀ ਹਿਰਦੇ ਵਿਚ ਟਿਕ ਜਾਂਦਾ ਹੈ ।

**1. ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ**
**ਗੁਰਮੁਖਿ ਮੂਲੁ ਪਛਾਣਿ ਰਹੈ ॥**
**2. ਨਾਭਿ ਪਵਨੁ ਘਰਿ ਆਸਣਿ ਬੈਸੈ**
**ਗੁਰਮੁਖਿ ਖੋਜਤ ਤਤੁ ਲਹੈ ॥**
**3. ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ**
**ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥**
**4. ਖਾਵੈ ਦੂਖ ਭੂਖ ਸਾਚੇ ਕੀ**
**ਸਾਚੇ ਹੀ ਤ੍ਰਿਪਤਾਸਿ ਰਹੈ ॥**
**5. ਅਨਹਦ ਬਾਣੀ ਗੁਰਮੁਖਿ ਜਾਣੀ**
**ਬਿਰਲੋ ਕੋ ਅਰਥਾਵੈ ॥**
**6. ਨਾਨਕੁ ਆਖੈ ਸਚੁ ਸੁਭਾਖੈ**
**ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥**

**ਪਦ ਅਰਥ** :–ਨਿਹਚਲ–ਅਡੋਲ ਹੋ ਕੇ, (ਭਾਵ ਭਟਕਣੋਂ ਹਟ ਕੇ) । ਹਿਰਦੈ–ਹਿਰਦੇ ਵਿਚ । ਆਸਣਿ–ਆਸਣ ਉਤੇ । ਬੈਸੈ–ਬੈਠਦਾ ਹੈ । ਨਿਜ ਘਰਿ–ਆਪਣੇ ਅਸਲ ਘਰ ਵਿਚ । ਆਛੈ–ਹੈ । ਅਰਥਾਵੈ–ਅਰਥ ਸਮਝਦਾ ਹੈ, ਅਸਲੀਅਤ ਸਮਝਦਾ ਹੈ । ਸਚਿ–ਸੱਚ ਵਿਚ ।, ਰਪੈ–ਰੰਗਿਆ ਜਾਂਦਾ ਹੈ ।

**ਅਰਥ** :–

**ਪ੍ਰ**:–ਹੇ ਬਾਲਕੇ ! ਤੇਰੇ ਮਤ ਅਨੁਸਾਰ ਇਹ ਮਨ ਅਡੋਲ ਹੋ ਕੇ ਹਿਰਦੇ ਵਿਚ ਕਿਵੇਂ ਟਿਕਦਾ ਹੈ ?

1. **ਉ**:—ਹੇ ਜੋਗੀ ! ਜਦੋਂ ਮਨੁਖ ਗੁਰੂ ਦੇ ਹੁਕਮ ਵਿਚ ਤੁਰਕੇ (ਜਗਤ ਦੇ) ਮੂਲ (ਪ੍ਰਭੂ) ਨੂੰ ਪਛਾਣਦਾ ਹੈ, (ਪ੍ਰਭੂ ਨਾਲ ਸਾਂਝ ਪਾਉਂਦਾ ਹੈ), ਤਾਂ ਇਹ ਮਨ ਅਡੋਲ ਹੋ ਕੇ ਹਿਰਦੇ ਵਿਚ ਟਿਕ ਜਾਂਦਾ ਹੈ।

**ਪ੍ਰ**:—ਕਿਉਂ ਜੀ ! ਉਸ ਦੀ ਪਛਾਣ ਕੀ ਹੈ ?

2. **ਉ**:—ਹੇ ਜੋਗੀ ! ਉਹ ਮਨੁਖ ਪ੍ਰਾਨ (ਭਾਵ ਸੁਆਸ) ਨਾਭੀ ਰੂਪ ਘਰ ਵਿਚ ਆਸਣ ਤੇ ਬੈਠਦਾ ਹੈ, (ਭਾਵ ਹੈ ਕਿ, ਪ੍ਰਾਣਾਂ ਦਾ ਆਰੰਭ ਨਾਭੀ ਤੋਂ ਹੁੰਦਾ ਹੈ) ਸੋ, ਗੁਰੂ ਦੀ ਰਾਹੀਂ ਖੋਜ ਕਰ ਕੇ ਉਹ ਮਨੁਖ ਅਸਲੀਅਤ ਨੂੰ ਲਭਦਾ ਹੈ।

3. ਹੇ ਜੋਗੀ ! ਉਹ ਸ਼ਬਦ (ਜੋ ਸੰਸਾਰ ਸਾਗਰ ਤੋਂ ਤਾਰਦਾ ਹੈ) ਇਕ ਰਸ ਆਪਣੇ ਅਸਲ ਘਰ ਵਿਚ (ਭਾਵ ਸੁੰਨ ਪ੍ਰਭੂ ਵਿਚ) ਟਿਕਦਾ ਹੈ, ਮਨੁਖ ਉਸੇ ਹੀ ਸ਼ਬਦ ਦੀ ਰਾਹੀਂ ਤ੍ਰਿਲੋਕੀ ਵਿਚ ਵਿਆਪਕ ਪ੍ਰਭੂ ਦੀ ਜੋਤ ਨੂੰ ਲੱਭਦਾ ਹੈ।

4. ਹੇ ਜੋਗੀ ! ਜਿਉਂ ਜਿਉਂ ਸਚੇ ਪ੍ਰਭੂ ਨੂੰ ਮਿਲਣ ਦੀ ਤਾਂਘ ਵਧਦੀ ਹੈ (ਤਿਉਂ ਤਿਉਂ) ਮਨੁਖ ਦੁਖਾਂ ਨੂੰ ਮੁਕਾ ਲੈਂਦਾ ਹੈ ਅਤੇ ਉਹ ਸਚੇ ਪ੍ਰਭੂ ਵਿਚ ਹੀ ਤ੍ਰਿਪਤ ਰਹਿੰਦਾ ਹੈ।

5. ਪਰ, ਹੇ ਜੋਗੀ ! ਇਸ ਇਕ ਰਸ ਵਿਆਪਕ ਰੱਬੀ ਜੀਵਨ ਰੌਂ ਨੂੰ ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣਿਆ ਹੈ, ਕਿਸੇ ਵਿਰਲੇ ਨੇ ਹੀ ਇਹ ਰਾਜ਼ ਸਮਝਿਆ ਹੈ।

**ਪ੍ਰ**:—ਇਸ ਰਾਜ਼ ਨੂੰ ਸਮਝਣ ਵਾਲੇ ਦੀ ਪਛਾਣ ਕੀ ਹੈ ?

6. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਐ ਜੋਗੀ ! ਜਿਸਨੇ ਸਮਝਿਆ ਹੈ) ਉਹ ਸੱਚੇ ਪ੍ਰਭੂ ਨੂੰ ਹੀ ਸਿਮਰਦਾ ਹੈ ਤੇ ਸੱਚੇ ਵਿਚ ਹੀ ਰੰਗਿਆ ਰਹਿੰਦਾ ਹੈ, ਉਸ ਦਾ ਇਹ ਰੰਗ ਫਿਰ ਕਦੇ ਭੀ ਨਹੀਂ ਉਤਰਦਾ।੬੫।

**ਭਾਵਾਰਥ** :—ਪ੍ਰਾਣਾਂ ਦੀ ਥੰਮੀਂ ਨਾਭੀ ਹੈ, ਇਸ ਸੰਸਾਰ ਸਾਗਰ ਤੋਂ ਤਾਰਨ ਵਾਲਾ ਸ਼ਬਦ ਸੁੰਨ ਪ੍ਰਭੂ ਵਿਚ ਟਿਕਦਾ ਹੈ, ਭਾਵ, ਸ਼ਬਦ ਵਿਚ ਅਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਹੈ। ਸ਼ਬਦ ਦੀ ਰਾਹੀਂ ਇਹ ਸਮਝ ਪੈਂਦੀ ਹੈ ਕਿ ਰੱਬੀ ਜੀਵਨ ਦੀ ਰੌ ਹਰ ਥਾਂ ਇਕ ਰਸ ਵਿਆਪਕ ਹੈ।

1. **ਜਾ ਇਹੁ ਹਿਰਦਾ ਦੇਹ ਨ ਹੋਤੀ**
   **ਤਉ ਮਨੁ ਕੈਠੈ ਰਹਤਾ ॥**
2. **ਨਾਭਿ ਕਮਲ ਅਸਥੰਭੁ ਨ ਹੋਤੋ**
   **ਤਾ ਪਵਨੁ ਕਵਨ ਘਰਿ ਸਹਤਾ ॥**
3. **ਰੂਪੁ ਨ ਹੋਤੋ ਰੇਖ ਨ ਕਾਈ**
   **ਤਾ ਸਬਦਿ ਕਹਾ ਲਿਵ ਲਾਈ ॥**
4. **ਰਕਤੁ ਬਿੰਦੁ ਕੀ ਮੜੀ ਨ ਹੋਤੀ**
   **ਮਿਤਿ ਕੀਮਤਿ ਨਹੀ ਪਾਈ ॥**
5. **ਵਰਨੁ ਭੇਖੁ ਅਸਰੂਪੁ ਨ ਜਾਪੀ**
   **ਕਿਉ ਕਰਿ ਜਾਪਸਿ ਸਾਚਾ ॥**
6. **ਨਾਨਕ ਨਾਮਿ ਰਤੇ ਬੈਰਾਗੀ**
   **ਇਬ ਤਬ ਸਾਚੋ ਸਾਚਾ ॥੬੬॥**

**ਪਦ ਅਰਥ** :—ਦੇਹ—ਸਰੀਰ। ਮਨੁ—ਚੇਤਨ ਸੱਤਾ। ਕੈਠੈ—ਕਿਹ ਠਾਂ ? ਕਿਸ ਥਾਂ ਤੇ ? ਅਸਥੰਭੁ—ਥੰਮ੍ਹੀਂ, ਸਹਾਰਾ। ਪਵਨੁ—ਪ੍ਰਾਨ, ਸੁਆਸ । ਸਹਤਾ—ਆਸਰਾ ਲੈਂਦਾ ਸੀ। ਸਬਦਿ—ਸ਼ਬਦ ਨੇ। ਰਕਤੁ—ਰੱਤ । ਬਿੰਦੁ—ਬੀਰਜ। ਮੜੀ—ਸਰੀਰ । ਮਿਤਿ—ਅੰਦਾਜ਼ਾ । ਅਸਰੂਪ—ਸ੍ਵਰੂਪ, ਸਰੂਪ । ਇਬ—ਹੁਣ ਜਦੋਂ ਸਰੀਰ ਮੌਜੂਦ ਹੈ । ਤਬ—ਤਦੋਂ ਜਦੋਂ ਸਰੀਰ ਨਹੀਂ ਸੀ।

ਨੋਟ :—(ਇਸ ਪਉੜੀ ਵਿਚ ਸਿਧਾਂ ਵਲੋਂ ਪੰਜ ਪ੍ਰਸਨ ਕੀਤੇ ਗਏ ਹਨ)।

**ਅਰਥ** :—

1. **ਪ੍ਰ**:—ਹੇ ਨਾਨਕ ਫਕੀਰ ! ਇਹ ਦਸ ਜਦੋਂ ਇਹ ਨਾ ਹਿਰਦਾ ਸੀ, ਨਾ ਇਹ ਸਰੀਰ ਸੀ, ਤਦੋਂ ਮਨ (ਚੇਤਨ ਸਤਾ) ਕਿਥੇ ਰਹਿੰਦੀ ਸੀ ? (੧)
2. ਜਦੋਂ ਨਾਭੀ ਦੇ ਚੱਕ੍ਰ ਦੀ ਥੰਮ੍ਹੀਂ ਨਹੀਂ ਸੀ ਤਾਂ ਪ੍ਰਾਣ (ਸੁਆਸ) ਕਿਸ ਘਰ ਵਿਚ ਆਸਰਾ ਲੈਂਦਾ ਸੀ ? (੨)
3. ਜਦੋਂ ਕੋਈ ਰੂਪ ਰੇਖ ਨਹੀਂ ਸੀ, ਤਦੋਂ ਸ਼ਬਦ ਨੇ ਕਿਥੇ ਲਿਵ ਲਾਈ ਹੋਈ ਸੀ ? (੩)
4. ਜਦੋਂ (ਮਾਂ ਦੀ) ਰੱਤ ਤੇ (ਪਿਤਾ ਦੇ) ਵੀਰਜ ਤੋਂ ਬਣਿਆਂ ਇਹ ਸਰੀਰ ਨਹੀਂ ਸੀ, ਤਦੋਂ ਜਿਸ ਪ੍ਰਭੂ ਦਾ ਅੰਦਾਜ਼ਾ ਤੇ ਮੁੱਲ ਨਹੀਂ ਪੈ ਸਕਦਾ, ਉਸ ਵਿਚ ਲਿਵ ਇਹ ਮਨ ਕਿਵੇਂ ਲਾਂਦਾ ਸੀ ? (੪)
5. ਜਿਸ ਪ੍ਰਭੂ ਦਾ ਰੰਗ ਭੇਖ ਤੇ ਸਰੂਪ ਨਹੀਂ ਦਿਸਦਾ, ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਕਿਵੇਂ ਲਖਿਆ ਜਾਂਦਾ ਹੈ ? (੫)
6. **ਉ**:—(ਗੁਰੂ) ਨਾਨਕ ਦੇਵ ਜੀ ਇਸ ਆਖਰੀ ਪੰਗਤੀ ਵਿਚ ਸਮੁੱਚਾ ਹੀ ਉੱਤਰ ਦੇਂਦੇ ਹਨ ਕਿ, ਐ ਜੋਗੀ ! ਪ੍ਰਭੂ ਦੇ ਨਾਮ ਵਿਚ ਰਤੇ ਹੋਏ ਵੈਰਾਗਵਾਨ ਮਨੁਖ ਨੂੰ ਹਰ ਵੇਲੇ ਸੱਚਾ ਪ੍ਰਭੂ ਹੀ (ਮੌਜੂਦ) ਪ੍ਰਤੀਤ ਹੁੰਦਾ ਹੈ। (੬੬)

**ਭਾਵਾਰਥ** :—ਭਾਵ ਹੈ, ਜਦੋਂ ਇਹ ਨਾ ਹਿਰਦਾ ਸੀ, ਨਾ ਇਹ ਸਰੀਰ ਸੀ, ਤਦੋਂ ਮਨ (ਚੇਤਨ ਸਤਾ) ਦਾ ਟਿਕਾਣਾ ਕਿਥੇ ਸੀ ?

ਜਦੋਂ ਨਾਭੀ ਦਾ ਚੱਕ੍ਰ ਨਹੀਂ ਸੀ, ਤਦੋਂ ਸੁਆਸ ਕਿਥੇ ਟਿਕਦੇ ਸਨ ?

ਜਦੋਂ ਕੋਈ ਰੂਪ ਰੇਖ ਨਹੀਂ ਸੀ, ਤਦੋਂ ਸ਼ਬਦ ਦਾ ਟਿਕਾਣਾ ਕਿਥੇ ਸੀ ?

ਜਦੋਂ ਇਹ ਸਰੀਰ ਨਹੀਂ ਸੀ, ਤਦੋਂ ਮਨ ਪ੍ਰਭੂ ਵਿਚ ਕਿਵੇਂ ਜੁੜਦਾ ਸੀ ?

ਅੰਤ ਵਿਚ ਸਾਮਾਨ ਰੂਪ ਵਿਚ ਉੱਤਰ ਦੇਂਦੇ ਹਨ ਕਿ,

ਪ੍ਰਭੂ ਦੇ ਨਾਮ ਵਿਚ ਰਤੇ ਹੋਏ ਵੈਰਾਗਵਾਨ ਨੂੰ ਹਰ ਵੇਲੇ ਸੱਚਾ ਪ੍ਰਭੂ ਹੀ ਮੌਜੂਦ ਪ੍ਰਤੀਤ ਹੁੰਦਾ ਹੈ ।

**1. ਹਿਰਦਾ ਦੇਹ ਨ ਹੋਤੀ ਅਉਧੂ**
**ਤਉ ਮਨੁ ਸੁੰਨਿ ਰਹੈ ਬੈਰਾਗੀ ॥**
**2. ਨਾਭਿ ਕਮਲੁ ਅਸਥੰਭੁ ਨ ਹੋਤੋ**
**ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥**
**3. ਰੂਪੁ ਨ ਰੇਖਿਆ ਜਾਤਿ ਨ ਹੋਤੀ**
**ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥**
**4. ਗਉਨੁ ਗਗਨੁ ਜਬ ਤਬਹਿ ਨ ਹੋਤਉ**
**ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥**
**5. ਵਰਨੁ ਭੇਖੁ ਅਸਰੂਪੁ ਸੁ ਏਕੋ**
**ਏਕੋ ਸਬਦੁ ਵਿਡਾਣੀ ॥**
**6. ਸਾਚ ਬਿਨਾ ਸੂਚਾ ਕੋ ਨਾਹੀ**
**ਨਾਨਕ ਅਕਥ ਕਹਾਣੀ ॥੬੭॥**

**ਪਦ ਅਰਥ** :—ਅਉਧੂ—ਹੇ ਜੋਗੀ । ਸੁੰਨਿ—ਅਫੁਰ ਪ੍ਰਭੂ ਵਿਚ । ਅਨਰਾਗੀ—ਪ੍ਰੇਮੀ ਹੋਕੇ । ਜਾਤਿ—ਹੋਂਦ, ਉਤਪਤੀ । ਅਕੁਲੀਣਿ—ਅਕੁਲੀਣ ਵਿਚ, ਕੁਲ ਰਹਿਤ ਪ੍ਰਭੂ ਵਿਚ । ਗਉਨੁ—ਗਵਨੁ, ਗਮਨ, ਚਾਲ, ਜਗਤ ਦੀ ਚਾਲ, ਜਗਤ ਦੀ ਹੋਂਦ । ਗਗਨੁ—ਅਕਾਸ਼ । ਵਿਡਾਣੀ—ਅਸਚਰਜ ।

ਨੋਟ ! (ਇਸ ੬੭ਵੀਂ ਪਉੜੀ ਵਿਚ ੬੬ਵੀਂ ਪਉੜੀ ਦੇ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ) ।

**ਅਰਥ** :—

1. **ਉ**:—ਹੇ ਜੋਗੀ ! ਜਦੋਂ ਨਾ ਇਹ ਹਿਰਦਾ ਸੀ, ਨਾ ਸਰੀਰ ਸੀ, ਤਦੋਂ ਇਹ ਵੈਰਾਗੀ ਮਨ ਨਿਰਗੁਣ ਪ੍ਰਭੂ ਵਿਚ ਟਿਕਿਆ ਹੋਇਆ ਸੀ । (੧)
2. ਜਦੋਂ ਨਾਭੀ ਚੱਕਰ ਰੂਪ ਥੰਮ੍ਹੀਂ ਨਹੀਂ ਸੀ, ਤਦੋਂ ਪ੍ਰਾਣ (ਪ੍ਰਭੂ ਦਾ) ਪ੍ਰੇਮੀ ਹੋ ਕੇ ਆਪਣੇ ਅਸਲ ਘਰ (ਪ੍ਰਭੂ) ਵਿਚ ਵਸਦਾ ਸੀ । (੨)
3. ਹੇ ਜੋਗੀ ! ਜਦੋਂ ਜਗਤ ਦਾ ਕੋਈ ਰੂਪ ਰੇਖ ਨਹੀਂ ਸੀ, ਤਦੋਂ ਉਹ ਸ੍ਰੇਸ਼ਟ ਸ਼ਬਦ (ਜੋ ਸੰਸਾਰ ਸਾਗਰ ਤੋਂ ਤਾਰਦਾ ਹੈ) ਉਹ ਕੁਲ ਰਹਿਤ ਪ੍ਰਭੂ ਵਿਚ ਹੀ ਰਹਿੰਦਾ ਸੀ । (੩)
4. ਜਦੋਂ ਜਗਤ ਦੀ ਹਸਤੀ ਨਹੀਂ ਸੀ । ਅਕਾਸ਼ ਨਹੀਂ ਸੀ, ਤਦੋਂ ਅਕਾਰ ਰਹਿਤ ਤ੍ਰਿਭਵਣੀ ਜੋਤ (ਭਾਵ, ਹੁਣ ਤ੍ਰਿਲੋਕੀ ਵਿਚ ਵਿਆਪਕ ਹੋਣ ਵਾਲੀ ਜੋਤਿ) ਆਪ ਹੀ ਆਪ ਸੀ । (੪)
5. ਹੇ ਜੋਗੀ ! ਇਕੋ ਅਸਚਰਜ ਰੂਪ ਪ੍ਰਭੂ ਹੀ ਸੀ, ਉਹੀ (ਜਗਤ ਦਾ) ਰੰਗ ਭੇਖ ਤੇ ਰੂਪ ਸੀ । (੫)
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਜੋਗੀ ! (ਐਸੇ ਉਸ) ਸਦਾ ਕਾਇਮ ਰਹਿਣ ਵਾਲੇ ਪ੍ਰਭੂ (ਨੂੰ ਮਿਲਣ) ਤੋਂ ਬਿਨਾ, ਜਿਸ ਦਾ ਕੋਈ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, ਕੋਈ ਭੀ ਮਨੁਖ ਸੁੱਚਾ ਨਹੀਂ ਹੋ ਸਕਦਾ ।੬੭।

**ਭਾਵਾਰਥ** :—ਜਦੋਂ ਹਿਰਦਾ ਤੇ ਸਰੀਰ ਨਹੀਂ ਸਨ, ਤਦੋਂ ਵੈਰਾਗੀ ਮਨ ਨਿਰਗੁਣ ਪ੍ਰਭੂ ਵਿਚ ਹੀ ਲੀਨ ਸੀ ।

ਜਦੋਂ ਨਾਭੀ ਚੱਕਰ ਦੀ ਥੰਮ੍ਹੀਂ ਨਹੀਂ ਸੀ, ਤਦੋਂ ਪ੍ਰਾਣ ਭੀ ਪ੍ਰਭੂ ਵਿਚ ਹੀ ਟਿਕੇ ਹੋਏ ਸਨ ।

ਜਦੋਂ ਜਗਤ ਦਾ ਕੋਈ ਰੂਪ ਰੇਖ ਨਹੀਂ ਸੀ, ਤਦੋਂ 'ਦੁਤਰ ਸਾਗਰ' ਤੋਂ ਤਾਰਨ ਵਾਲਾ ਸਬਦ ਭੀ ਪ੍ਰਭੂ ਵਿਚ ਹੀ ਲੀਨ ਸੀ । ਕਿਉਂਕਿ, ਜਦੋਂ ਜਗਤ ਦੀ ਹਸਤੀ ਨਹੀਂ ਸੀ, ਤਦੋਂ ਅਕਾਰ ਰਹਿਤ ਤ੍ਰਿਭਵਣ ਜੋਤਿ ਆਪ ਹੀ ਆਪ ਸੀ ।

**1. ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ**
**ਕਿਤੁ ਕਿਤੁ ਦੁਖਿ ਬਿਨਸਿ ਜਾਈ ॥**
**2. ਹਉਮੈ ਵਿਚਿ ਜਗੁ ਉਪਜੈ ਪੁਰਖਾ**
**ਨਾਮਿ ਵਿਸਰਿਐ ਦੁਖੁ ਪਾਈ ॥**
**3, ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ**
**ਹਉਮੈ ਸਬਦਿ ਜਲਾਏ ॥**
**4. ਤਨੁ ਮਨੁ ਨਿਰਮਲੁ ਨਿਰਮਲ ਬਾਣੀ**
**ਸਾਚੈ ਰਹੈ ਸਮਾਏ ॥**
**5. ਨਾਮੇ ਨਾਮਿ ਰਹੈ ਬੈਰਾਗੀ**
**ਸਾਚੁ ਰਖਿਆ ਉਰਿ ਧਾਰੇ ॥**
**6. ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ**
**ਦੇਖਹੁ ਰਿਦੈ ਬੀਚਾਰੇ ॥੬੮॥**

**ਪਦ ਅਰਥ** :-ਕਿਤੁ—ਕਿਸ ਨਾਲ ? ਕਿਤੁ ਬਿਧਿ—ਕਿਸ ਵਿਧੀ ਨਾਲ ? ਪੁਰਖਾ—ਹੇ ਪੁਰਖ । ਦੁਖਿ—ਦੁਖ ਨਾਲ । ਹਉਮੈ—ਵਖਰਾ ਪਨ, ਮੇਰ ਤੇਰ, ਆਪਣੀ ਵਖਰੀ ਹੋਂਦ ਦਾ ਖਿਆਲ । ਨਾਮਿ ਵਿਸਰਿਐ—ਜੇ ਨਾਮ ਵਿਸਰ ਜਾਏ । ਸਬਦਿ—ਗੁਰ ਸ਼ਬਦ ਦੀ ਰਾਹੀਂ । ਸਾਚੈ—ਸੱਚੇ ਪ੍ਰਭੂ ਵਿਚ । ਨਾਮੇ ਨਾਮਿ—ਨਾਮਿ ਹੀ ਨਾਮਿ, ਨਾਮ ਹੀ ਨਾਮਿ, ਵਿਚ, ਨਿਰੋਲ ਪ੍ਰਭੂ ਨਾਮ ਵਿਚ । ਜੋਗੁ—ਮਿਲਾਪ ।

**ਅਰਥ** :—

1. **ਪ੍ਰ**:—ਹੇ ਪੁਰਖਾ ! ਇਹ ਜਗਤ ਕਿਸ ਕਿਸ ਬਿਧੀ ਨਾਲ ਉਪਜਦਾ ਹੈ, ਕਿਸ ਤਰ੍ਹਾਂ ਦੁਖ ਵਿਚ (ਪੈਂਦਾ) ਹੈ ਤੇ ਕਿਵੇਂ ਨਾਸ ਹੋ ਜਾਂਦਾ ਹੈ ?
2. **ਉ**:—ਹੇ ਪੁਰਖ ! ਜਗਤ ਹਉਮੈਂ ਵਿਚ ਪੈਦਾ ਹੁੰਦਾ ਹੈ, (ਜੇ ਇਸਨੂੰ) ਪ੍ਰਭੂ ਦਾ ਨਾਮ ਵਿਸਰ ਜਾਏ ਤਾਂ ਦੁਖ ਪਾਉਂਦਾ ਹੈ ।
3. ਅਤੇ ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਹ ਤੱਤ ਗਿਆਨ ਨੂੰ ਵੀਚਾਰਦਾ ਤੇ (ਆਪਣੀ) ਹਉਮੈਂ ਨੂੰ ਗੁਰੂ ਦੇ ਸ਼ਬਦ ਰਾਹੀਂ ਸਾੜਦਾ ਹੈ ।
4. ਹੇ ਪੁਰਖਾ ! ਉਸ ਦਾ ਤਨ, ਉਸ ਦਾ ਮਨ ਤੇ ਉਸ ਦੀ

ਬਾਣੀ ਪਵਿਤ੍ਰ ਹੋ ਜਾਂਦੇ ਹਨ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਹੀ ਟਿਕਿਆ ਰਹਿੰਦਾ ਹੈ ।

5. ਉਹ ਮਨੁਖ (ਪ੍ਰਭੂ ਚਰਨਾਂ ਦਾ) ਮਤਵਾਲਾ ਹੋ ਕੇ ਨਿਰੋਲ ਪ੍ਰਭੂ ਨਾਮ ਵਿਚ ਹੀ ਜੁੜਿਆ ਰਹਿੰਦਾ ਹੈ ਤੇ ਸਦਾ ਪ੍ਰਭੂ ਨੂੰ ਹਿਰਦੇ ਵਿਚ ਟਿਕਾਈ ਰਖਦਾ ਹੈ ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਪ੍ਰਭੂ ਦੇ ਨਾਮ ਤੋਂ ਬਿਨਾ ਪ੍ਰਭੂ ਨਾਲ ਮਿਲਾਪ ਕਦੇ ਭੀ ਨਹੀਂ ਹੁੰਦਾ, (ਬੇਸ਼ੱਕ) ਆਪਣੇ ਹਿਰਦੇ ਅੰਦਰ ਵੀਚਾਰ ਕੇ ਵੇਖ ਲਵੋ, (ਭਾਵ ਤੁਹਾਡਾ ਆਪਣਾ ਜਾਤੀ ਤਜਰਬਾ ਭੀ ਇਹੀ ਗਵਾਹੀ ਦੇਵੇਗਾ) । (੬੮)

**ਭਾਵਾਰਥ :—**

ਪ੍ਰ:—ਜਗਤ ਪੈਦਾ ਕਿਉਂ ਹੁੰਦਾ ਹੈ ? ਤੇ ਦੁਖੀ ਕਿਉਂ ਹੁੰਦਾ ਹੈ?

ਉ:—ਜਗਤ ਹਉਮੈਂ ਵਿਚ ਪੈਦਾ ਹੁੰਦਾ ਹੈ, (ਭਾਵ ਜਗਤ ਦੀ ਦੌੜ ਭੱਜ ਸੁਆਰਥ ਦੇ ਆਸਰੇ ਹੈ) ਜੇ ਇਸ ਨੂੰ ਪ੍ਰਭੂ ਦਾ ਨਾਮ ਵਿਸਰ ਜਾਏ ਤਾਂ ਇਹ ਦੁੱਖ ਪਾਉਂਦਾ ਹੈ । ਜੋ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਹਉਮੈਂ ਨੂੰ ਸਾੜਦਾ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਵਿਚ ਟਿਕਿਆ ਰਹਿੰਦਾ ਹੈ ।

1. **ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥**
2. **ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥**
3. **ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ॥**
4. **ਗੁਰਮੁਖਿ ਨਿਜ ਘਰਿ ਵਾਸਾ ਹੋਇ ॥**
5. **ਗੁਰਮੁਖਿ ਜੋਗੀ ਜੁਗਤਿ ਪਛਾਣੈ ॥**
6. **ਗੁਰਮੁਖਿ ਨਾਨਕ ਏਕੋ ਜਾਣੈ ॥੬੯॥**

**ਪਦ ਅਰਥ** :—ਬਾਣੀ-ਗੁਰੂ ਦੀ ਬਾਣੀ ਦੀ ਰਾਹੀਂ । ਨਿਜ ਘਰਿ—ਆਪਣੇ ਅਸਲ ਸਰੂਪ ਵਿਚ । ਜੁਗਤਿ—ਜੋਗ ਦੀ ਜੁਗਤ ।

**ਅਰਥ :—**

ਪ੍ਰ:—ਹੇ ਪੁਰਖਾ ! ਜੇ ਕੋਈ ਗੁਰੂ ਦੇ ਸ਼ਬਦ ਦੀ ਵੀਚਾਰ ਕਰਦਾ ਹੈ, ਤਾਂ ਤੁਹਾਡੇ ਮਤ ਅਨੁਸਾਰ ਉਸ ਨੂੰ ਕੀ ਕੀ ਫਲ ਪ੍ਰਾਪਤ ਹੁੰਦਾ ਹੈ ?'

1. ਉ:—ਹੇ ਜੋਗੀ ! ਜੇ ਕੋਈ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਹ ਸਦਾ ਸੱਚੇ ਸ਼ਬਦ ਨੂੰ ਹੀ ਵੀਚਾਰਦਾ ਰਹਿੰਦਾ ਹੈ ।

2. ਸਤਿਗੁਰੂ ਦੀ ਬਾਣੀ ਰਾਹੀਂ ਸੱਚਾ ਪ੍ਰਭੂ (ਉਸ ਦੇ ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ ।

3. ਹੇ ਜੋਗੀ ! ਗੁਰਮੁਖ ਦਾ ਮਨ (ਨਾਮ ਰਸ ਵਿਚ) ਭਿੱਜਦਾ ਹੈ, (ਪਰ ਇਸ ਗਲ ਨੂੰ) ਕੋਈ ਵਿਰਲਾ (ਹੀ) ਸਮਝਦਾ ਹੈ ।

4. ਤੇ ਉਸ ਗੁਰਮੁਖ ਮਨੁਖ ਦਾ ਨਿਵਾਸ ਆਪਣੇ ਅਸਲ ਸਰੂਪ ਵਿਚ ਹੋਇਆ ਰਹਿੰਦਾ ਹੈ ।

5. ਹੇ ਜੋਗੀ ! ਜੋ ਸਤਿਗੁਰੂ ਦੇ ਹੁਕਮ ਵਿਚ ਤੁਰਦਾ ਹੈ ਓਹੀ ਅਸਲ ਜੋਗੀ ਹੈ, (ਕਿਉਂਕਿ) ਉਹ ਪ੍ਰਭੂ ਵਿਚ ਮਿਲਣ ਦੀ ਜੁਗਤ ਨੂੰ ਪਛਾਣਦਾ ਹੈ ।

ਪ੍ਰ:—ਕਿਉਂ ਜੀ ! ਉਸ ਹੁਕਮ ਵਿਚ ਤੁਰਨ ਵਾਲੇ ਮਨੁਖ ਦੀ ਅਸਲੀ ਪਛਾਣ ਕੀ ਹੈ ?

6. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਜੋ ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁਖ ਹੈ, ਉਹ ਇਕ ਪ੍ਰਭੂ ਨੂੰ ਹੀ (ਹਰ ਥਾਂ ਵਿਆਪਕ) ਜਾਣਦਾ ਹੈ, (ਭਾਵ ਉਸ ਦੀ ਸਮ ਦ੍ਰਿਸ਼ਟੀ ਹੋ ਜਾਂਦੀ ਹੈ) ।੬੯।

ਨੋਟ :—ਪਉੜੀ ਨੰ: ੬੯, ੭੦ ਅਤੇ ੭੧ ਵਿਚ ਵਧੇਰੇ ਇਸੇ ਖਿਆਲ ਤੇ ਜੋਰ ਦੇਂਦੇ ਹਨ ਕਿ ਸਤਿਗੁਰੂ ਦੇ ਦਸੇ ਰਸਤੇ ਉਤੇ ਤੁਰਨਾ ਹੀ ਜੀਵਨ ਦਾ ਸਹੀ ਰਸਤਾ ਹੈ, ਸਤਿਗੁਰੂ ਦੀ ਬਾਣੀ ਦੀ ਰਾਹੀਂ ਹੀ ਪ੍ਰਮਾਤਮਾਂ ਮਨੁਖ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ, ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਹੀ ਅਸਲ ਜੋਗੀ ਹੈ । ਗੁਰੂ ਨੂੰ ਮਿਲਣ ਤੋਂ ਬਿਨਾ ਮਨੁਖ ਘੋਰ ਹਨੇਰੇ ਵਿਚ ਟਿਕਿਆ ਰਹਿੰਦਾ ਹੈ ਤੇ ਜਿੰਦਗੀ ਦੀ ਬਾਜੀ ਹਾਰਕੇ ਜਾਂਦਾ ਹੈ ।

1. **ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥**
2. **ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥**
3. **ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥**
4. **ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥**
5. **ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥**
6. **ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥**

**ਪਦ ਅਰਥ** :—ਗਰਬਿ—ਅਹੰਕਾਰ ਵਿਚ । ਗੁਬਾਰਿ—ਹਨੇਰੇ ਵਿਚ । ਹਾਰਿ—ਹਾਰ ਕੇ । ਜੋਗੁ—ਪ੍ਰਮੇਸ਼ਰ ਜੀ ਦੇ ਨਾਲ ਮਿਲਾਪ ।

**ਅਰਥ :—**

ਪ੍ਰ:—ਹੇ ਪੁਰਖਾ ! ਉਸ ਪ੍ਰਭੂ ਨਾਲ ਮਿਲਾਪ ਹੋਣ ਦਾ ਤੇਰੇ ਮੱਤ ਵਿਚ ਵਡਾ ਸਾਧਨ ਕਿਹੜਾ ਹੈ ?

1. ਉ:—ਹੇ ਜੋਗੀ ! ਇਹ ਨਿਸਚਾ ਕਰ ਲੈ ਕਿ, ਸਤਿਗੁਰੂ ਦੀ ਦਸੀ ਕਾਰ ਕਰਨ ਤੋਂ ਬਿਨਾ (ਪ੍ਰਭੂ ਨਾਲ) ਮਿਲਾਪ ਨਹੀਂ ਹੁੰਦਾ ।

2. ਗੁਰੂ ਨੂੰ ਮਿਲਣ ਤੋਂ ਬਿਨਾ ਮੁਕਤੀ ਨਹੀਂ ਲੱਭਦੀ ।

3. ਗੁਰੂ ਨੂੰ ਮਿਲਣ ਤੋਂ ਬਗੈਰ ਪ੍ਰਭੂ ਜੀ ਦਾ ਨਾਮ ਨਹੀਂ ਮਿਲ ਸਕਦਾ ।

4. ਗੁਰੂ ਨੂੰ ਮਿਲਣ ਤੋਂ ਬਿਨਾ ਮਨੁਖ ਬੜਾ ਕਸ਼ਟ ਪਉਂਦਾ ਹੈ ।

5. ਗੁਰੂ ਨੂੰ ਮਿਲਣ ਤੋਂ ਬਿਨਾ ਘੋਰ ਹਨੇਰ ਵਿਚ ਅਹੰਕਾਰ ਵਿਚ ਰਹਿੰਦਾ ਹੈ ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਸਤਿਗੁਰੂ ਤੋਂ ਬਿਨਾ ਮਨੁਖ ਜਿੰਦਗੀ (ਦੀ ਬਾਜ਼ੀ) ਹਾਰ ਕੇ ਮਰਦਾ ਹੈ ।੭੦।

**1. ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥**
**2. ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥**
**3. ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ ॥**
**4. ਗੁਰਮੁਖਿ ਦਰਗਹ ਨ ਆਵੈ ਹਾਰਿ ॥**
**5. ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ ॥**
**6. ਨਾਨਕ ਗੁਰਮੁਖਿ ਸਬਦਿ ਪਛਾਣੈ ॥੭੧॥**

**ਪਦ ਅਰਥ** :—ਉਰ—ਹਿਰਦਾ । ਬਿਦਾਰਿ—ਪਾੜ ਕੇ । ਮੇਲਿ ਸੰਜੋਗ ਦੀ ਰਾਹੀਂ, ਸੰਜੋਗ ਬਣਾਕੇ । ਸੁੋ—(ਨੋਟ—ਅੱਖਰ 'ਸ' ਨਾਲ ਦੋ ਲਗਾਂ ਹਨ, ਅਸਲ ਲਗ ( ੋ ) ਹੈ, ਪਰ ਇਥੇ ਛੰਦ ਦੀ ਚਾਲ ਨੂੰ ਠੀਕ ਰਖਣ ਲਈ ( ੁ ) ਪੜ੍ਹਨਾ ਹੈ ।

**ਅਰਥ :—**

**ਪ੍ਰ**:—ਹੇ ਨਾਨਕ ! ਮਨ ਚੰਚਲ ਨੂੰ ਜਿੱਤਣਾ ਤਾਂ ਬੜਾ ਹੀ ਔਖਾ ਹੈ, ਪਰ ਤੁਹਾਡੇ ਮੱਤ ਵਿਚ ਇਸ ਨੂੰ ਜਿੱਤਣ ਦਾ ਕੇਹੜਾ ਸਾਧਨ ਹੈ ?

1. **ਉ**:—ਹੇ ਜੋਗੀ ! ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਸ ਨੇ (ਆਪਣੀ) ਹਉਮੈਂ ਨੂੰ ਮਾਰ ਕੇ ਆਪਣਾ ਮਨ ਜਿੱਤ ਲਿਆ ਹੈ ।
2. ਉਸ ਨੇ ਸਦਾ ਟਿਕੇ ਰਹਿਣ ਵਾਲੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਪਰੋ ਲਿਆ ਹੈ ।
3. ਹੇ ਜੋਗੀ ! ਉਸ ਨੇ ਮੌਤ ਦਾ ਡਰ ਮਾਰ ਮੁਕਾ ਕੇ ਜਗਤ ਨੂੰ ਜਿੱਤ ਲਿਆ ਹੈ ।
4. ਉਹ ਮਨੁਖ (ਇਸ) ਜੀਵਨ ਦੀ ਬਾਜੀ ਹਾਰ ਕੇ ਰੱਬੀ ਦਰਬਾਰ ਵਿਚ ਨਹੀਂ ਜਾਂਦਾ, ਭਾਵ ਜਿਤ ਕੇ ਜਾਂਦਾ ਹੈ ।
5. ਹੇ ਜੋਗੀ ! ਉਹ ਪ੍ਰਭੂ ਗੁਰਮੁਖ ਮਨੁਖ ਨੂੰ ਗੁਰਾਂ ਦੁਆਰੇ ਸੰਜੋਗ ਬਣਾ ਕੇ (ਆਪਣੇ ਵਿਚ) ਮਿਲਾ ਲੈਂਦਾ ਹੈ (ਇਸ ਭੇਤ ਨੂੰ) ਉਹ ਗੁਰਮੁਖ ਹੀ ਸਮਝਦਾ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਨਾਲ) ਜਾਣ ਪਛਾਣ ਬਣਾ ਲੈਂਦਾ ਹੈ ।੭੧।

**ਭਾਵਾਰਥ** :—ਜੋ ਮਨੁਖ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਵਲੋਂ ਸਖਣਾ ਹੈ, ਉਹ ਸਦਾ ਹੀ ਘੋਰ ਹਨੇਰੇ ਵਿਚ ਟਿਕਿਆ ਰਹਿੰਦਾ ਹੈ, ਆਖਰ ਨੂੰ ਇਸ ਅਮੋਲਕ ਜੀਵਨ ਦੀ ਬਾਜੀ ਨੂੰ ਹਾਰ ਕੇ ਰੱਬੀ ਦਰਗਾਹ ਵਿਚ ਜਾਂਦਾ ਹੈ । ਸ਼ਬਦ ਦੀ ਕਮਾਈ ਕਰਨ ਵਾਲਾ ਮਨੁਖ ਇਸ ਮਨੁਖਾ ਜਨਮ ਦੀ ਬਾਜੀ ਨੂੰ ਜਿਤ ਕੇ ਜਾਂਦਾ ਹੈ ।

**1. ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ**
**ਬਿਨੁ ਨਾਵੈ ਜੋਗੁ ਨ ਹੋਈ ॥**
**2. ਨਾਮੇ ਰਾਤੇ ਅਨਦਿਨੁ ਮਾਤੇ**
**ਨਾਮੈ ਤੇ ਸੁਖੁ ਹੋਈ ॥**
**3, ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥**
**4. ਬਿਨੁ ਨਾਵੈ ਭੇਖ ਕਰਹਿ ਬਹੁਤੇਰੇ**
**ਸਚੈ ਆਪਿ ਖੁਆਈ ॥**
**5. ਸਤਿਗੁਰ ਤੇ ਨਾਮੁ ਪਾਈਐ ਅਉਧੂ**
**ਜੋਗ ਜੁਗਤਿ ਤਾ ਹੋਈ ॥**
**6. ਕਰਿ ਬੀਚਾਰੁ ਮਨਿ ਦੇਖਹੁ ਨਾਨਕ**
**ਬਿਨੁ ਨਾਵੈ ਮੁਕਤਿ ਨ ਹੋਈ ॥੭੨॥**

**ਪਦ ਅਰਥ** :—ਸਬਦੈ ਕਾ—ਸਾਰੇ ਸ਼ਬਦ ਦਾ, ਸਾਰੇ ਉਪਦੇਸ਼ ਦਾ । ਨਿਬੇੜਾ—ਫੈਸਲਾ, ਸਾਰ । ਅਉਧੂ—ਹੇ ਜੋਗੀ । ਮਾਤੇ—ਮਤਵਾਲੇ, ਮਸਤ । ਸਚੈ—ਸੱਚੇ ਪ੍ਰਭੂ ਨੇ । ਖੁਆਈ—ਕੁਰਾਹੇ ਪਾਏ ਹਨ । ਅਨਦਿਨੁ—ਹਰ ਰੋਜ਼, ਹਰ ਵੇਲੇ ।

**ਅਰਥ :—**

**ਪ੍ਰ**:—ਹੇ ਬਾਲਕੇ ! ਆਖਰ ਤੇਰੇ ਇਸ ਦਿਤੇ ਸਾਰੇ ਉਪਦੇਸ਼ ਦਾ ਸਾਰ ਸਿਧਾਂਤ ਕੀ ਹੈ ?

1. **ਉ**:—ਹੇ ਜੋਗੀ ! ਸੁਣ, ਸਾਰੇ ਉਪਦੇਸ਼ ਦਾ ਸਾਰ (ਇਹੋ ਹੈ ਕਿ) ਪ੍ਰਭੂ ਦੇ ਨਾਮ ਤੋਂ ਬਿਨਾ (ਜੋਗ) ਪ੍ਰਭੂ ਦਾ ਮਿਲਾਪ ਨਹੀਂ ਹੋ ਸਕਦਾ ।
2. ਹੇ ਜੋਗੀ ! ਜੋ ਨਾਮ ਵਿਚ ਰੱਤੇ ਹੋਏ ਹਨ, ਉਹੀ ਹਰ ਵੇਲੇ ਮਤਵਾਲੇ ਹਨ ਤੇ ਨਾਮ ਤੋਂ ਹੀ ਸੁਖ ਮਿਲਦਾ ਹੈ ।
3. ਹੇ ਜੋਗੀ ! ਨਾਮ ਤੋਂ ਹੀ ਪੂਰਨ ਗਿਆਨ ਮਿਲਦਾ ਹੈ, ਨਾਮ ਤੋਂ ਹੀ ਸਾਰੀ ਸੂਝ ਪ੍ਰਾਪਤ ਹੁੰਦੀ ਹੈ ।
4. ਹੇ ਜੋਗੀ ! ਨਾਮ ਤੋਂ ਸਖਣੇ ਮਨੁਖ ਬਥੇਰੇ ਭੇਖ ਕਰਦੇ ਹਨ, ਉਨ੍ਹਾਂ ਨੂੰ ਸੱਚੇ ਪ੍ਰਭੂ ਨੇ ਆਪ ਹੀ ਕੁਰਾਹੇ ਪਾ ਦਿਤਾ ਹੈ ।
5. ਹੇ ਜੋਗ ! ਸਤਿਗੁਰੂ ਤੋਂ ਹੀ ਪ੍ਰਭੂ ਦਾ ਨਾਮ ਮਿਲਦਾ ਹੈ, (ਨਾਮ ਮਿਲਿਆਂ ਹੀ) ਜੋਗ ਦੀ ਜੁਗਤ ਸਿਰੇ ਚੜ੍ਹਦੀ ਹੈ ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਜੋਗੀ ! ਮਨ ਵਿਚ ਵੀਚਾਰ ਕਰ ਕੇ ਵੇਖ ਲੈ ਕਿ, ਨਾਮ ਤੋਂ ਬਿਨਾ ਮੁਕਤੀ ਨਹੀਂ ਮਿਲਦੀ, ਭਾਵ ਹੈ ਕਿ, ਤੁਹਾਡਾ ਆਪਣਾ ਜ਼ਾਤੀ ਤਜਰਬਾ ਦਸ ਦੇਵੇਗਾ ਕਿ, ਨਾਮ ਸਿਮਰਨ ਤੋਂ ਬਿਨਾ ਹਉਮੈਂ ਵਲੋਂ ਖਲਾਸੀ ਨਹੀਂ ਹੋ ਸਕਦੀ ।੭੨।

ਨੋਟ :—ਪਉੜੀ ਨੰ: ੭੨ ਵਿਚ ਸਾਰੀ ਚਰਚਾ ਦਾ ਤੱਤ ਦਰਸਾ ਰਹੇ ਹਨ ।

**ਭਾਵਾਰਥ** :—ਸਾਰੇ ਉਪਦੇਸ਼ ਦਾ ਤੱਤ ਇਹ ਹੈ ਕਿ ਪ੍ਰਭੂ ਦੀ ਯਾਦ ਤੋਂ ਬਿਨਾ ਉਸ ਪ੍ਰਭੂ ਨਾਲ (ਜੋਗ) ਮਿਲਾਪ ਨਹੀਂ ਹੈ,ਪਰ ਉਸ ਪ੍ਰਭੂ ਦਾ ਨਾਮ ਸਤਿਗੁਰੂ ਤੋਂ ਹੀ ਮਿਲਦਾ ਹੈ ।

**1. ਤੇਰੀ ਗਤਿ ਮਿਤਿ ਤੂਹੈ ਜਾਣਹਿ**
**ਕਿਆ ਕੋ ਆਖਿ ਵਖਾਣੈ ॥**
**2. ਤੂ ਆਪੇ ਗੁਪਤਾ ਆਪੇ ਪਰਗਟੁ**
**ਆਪੇ ਸਭਿ ਰੰਗ ਮਾਣੈ ॥**
**3. ਸਾਧਿਕ ਸਿਧ ਗੁਰੂ ਬਹੁ ਚੇਲੇ**
**ਖੋਜਤ ਫਿਰਹਿ ਫੁਰਮਾਣੈ ॥**

4. ਮਾਗਹਿ ਨਾਮੁ ਪਾਇ ਇਹ ਭਿਖਿਆ
ਤੇਰੇ ਦਰਸਨ ਕਉ ਕੁਰਬਾਣੈ ॥
5. ਅਬਿਨ ਸੀ ਪ੍ਰਭਿ ਖੇਲੁ ਰਚਾਇਆ
ਗੁਰਮੁਖਿ ਸੋਝੀ ਹੋਈ ॥
6, ਨਾਨਕ ਸਭਿ ਜੁਗ ਆਪੇ ਵਰਤੈ
ਦੂਜਾ ਅਵਰੁ ਨ ਕੋਈ ॥੭੩॥੧॥

**ਪਦ ਅਰਥ** : -ਗਤਿ–ਹਾਲਤ । ਮਿਤੀ–ਮਿਣਤੀ। ਸਾਧਿਕ–ਸਾਧਨ ਕਰਨ ਵਾਲੇ । ਸਿਧ–ਜੋਗ ਸਾਧਨ ਵਿਚ ਪੁਗੇ ਹੋਏ ਜੋਗੀ। ਫੁਰਮਾਣੇ–ਫੁਰਮਾਨ ਵਿਚ ਹੀ, ਤੇਰੇ ਹੁਕਮ ਵਿਚ ਹੀ। ਪ੍ਰਭਿ–ਪ੍ਰਭੂ ਨੇ।

ਨੋਟ :–ਇਸ ਲੰਮੀਂ ਬਾਣੀ ਦੇ ਜਿਵੇਂ ਸ਼ੁਰੂ ਵਿਚ 'ਮੰਗਲਾਚਰਣ' ਦੀ ਪਉੜੀ ਸੀ, ਹੁਣ ਪਉੜੀ ਨੰ: ੭੨ ਤਕ 'ਪ੍ਰਭੂ ਮਿਲਾਪ' ਬਾਰੇ ਚਰਚਾ ਮੁਕਾਕੇ ਅਖੀਰ ਵਿਚ 'ਪ੍ਰਾਰਥਨਾਂ' ਹੈ।

**ਅਰਥ** :–

1. ਉਸ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਉਚਾਰਨ ਕਰਦੇ ਹਨ ਕਿ, ਤੂੰ ਕਿਹੋ ਜਿਹਾ ਹੈਂ ਤੇ ਕੇਡਾ ਵੱਡਾ ਹੈਂ, ਹੇ ਪ੍ਰਭੂ ! ਇਹ ਗਲ ਤੂੰ ਆਪ ਹੀ ਜਾਣਦਾ ਹੈਂ, ਕੋਈ ਹੋਰ ਕੀ ਕਹਿ ਕੇ ਦਸ ਸਕਦਾ ਹੈ ?
2. ਤੂੰ ਆਪੇ ਹੀ ਲੁਕਿਆ ਹੋਇਆ ਹੈਂ, ਤੂੰ ਆਪ ਹੀ ਪ੍ਰਗਟ ਹੈਂ, (ਭਾਵ ਸੂਖਮ ਤੇ ਅਸਥੂਲ ਤੂੰ ਆਪ ਹੀ ਹੈਂ) ਤੂੰ ਆਪੇ ਸਾਰੇ ਰੰਗ ਮਾਣ ਰਿਹਾ ਹੈਂ।
3. ਸਾਧਨਾਂ ਕਰਨ ਵਾਲੇ ਤੇ ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਗੁਰੂ ਅਤੇ ਉਨ੍ਹਾਂ ਦੇ ਕਈ ਚੇਲੇ ਤੇਰੇ ਹੁਕਮ ਵਿਚ ਤੈਨੂੰ ਖੋਜਦੇ ਫਿਰਦੇ ਹਨ।
4. ਉਹ ਤੈਥੋਂ ਤੇਰਾ (ਨਾਮ ਮੰਗਦੇ ਹਨ) ਤੈਥੋਂ ਇਹ ਭਿਖਿਆ ਲੈ ਕੇ ਤੇਰੇ ਦੀਦਾਰ ਤੋਂ ਸਦਕੇ ਜਾਂਦੇ ਹਨ।
5 ਇਸ ਸਾਰੇ ਜਗਤ ਦੀ ਖੇਡ ਉਸ ਅਬਿਨਾਸ਼ੀ ਪ੍ਰਭੂ ਨੇ ਆਪ ਹੀ ਰਚੀ, ਪਰ ਇਹ ਸਮਝ ਗੁਰਮੁਖ ਮਨੁਖਾਂ ਨੂੰ ਹੀ ਪੈਂਦੀ ਹੈ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਉਹ ਸਾਰੇ ਹੀ ਜੁਗਾਂ ਵਿਚ ਆਪ ਹੀ ਮੌਜੂਦ ਹੈ, ਕੋਈ ਹੋਰ ਦੂਜਾ ਉਸ ਵਰਗਾ ਨਹੀਂ ।੭੩।੧।

ਨੋਟ :–ਅਖੀਰਲੇ ਅੰਕ '੧' ਦਾ ਭਾਵ ਇਹ ਹੈ ਕਿ 'ਸਿਧ ਗੋਸਟਿ' ਦੀਆਂ ੭੩ ਪਉੜੀਆਂ ਨੂੰ ਸਮੁੱਚੇ ਤੌਰ ਤੇ ਕੇਵਲ ਇਕੋ ਹੀ ਬਾਣੀ ਸਮਝਣਾ, ਸਾਰੀ ਬਾਣੀ ਦਾ ਇਕੋ ਸਾਂਝਾ ਭਾਵ ਹੈ।

**ਭਾਵਾਰਥ** :–ਸਾਰੀ ਗੋਸਟ ਦਾ ਅੰਤਮ ਸਿੱਟਾ ਇਹ ਦਰਸਾਇਆ ਗਿਆ ਹੈ ਕਿ ਨਾਮ ਤੋਂ ਬਿਨਾ ਜੋਗ ਨਹੀਂ ਹੋ ਸਕਦਾ, ਨਾਮ ਦੀ ਬਰਕਤ ਨਾਲ ਹੀ ਅਸਲੀ ਸੁਖ, ਪੂਰਨ ਗਿਆਨ ਅਤੇ ਮੁਕਤੀ ਮਿਲਦੀ ਹੈ। ਪਰ, ਇਸ ਨਾਮ ਦੀ ਦਾਤ ਨੂੰ ਗੁਰਾਂ ਦੁਆਰੇ ਹੀ ਪਾਇਆ ਜਾ ਸਕਦਾ ਹੈ।

## ੧ ਓ ਸਤਿਗੁਰ ਪ੍ਰਸਾਦਿ ॥

## ਰਾਮਕਲੀ ਕੀ ਵਾਰ ਮਹਲਾ ੩ ॥

### ਜੋਧੈ ਵੀਰੈ ਪੂਰਬਾਣੀ ਕੀ ਧੁਨੀ ॥

**ਉਥਾਨਕਾ** :–ਜੋਧਾ ਅਤੇ ਵੀਰਾ ਦੋ ਭਾਈ ਸਨ, ਜੋ ਪੂਰਵਾਣ ਇਕ ਰਾਜਪੂਤ ਦੇ ਬਹਾਦਰ ਪੁੱਤ੍ਰ ਸਨ। ਇਹ ਇੰਗਲੈਂਡ ਦੇ 'ਰਾਬਨ ਹੁਡ' ਵਾਂਗ ਲਖੀ ਜੰਗਲ ਵਿਚ ਰਹਿੰਦੇ ਸਨ। ਅਕਬਰ ਇਨ੍ਹਾਂ ਨੂੰ ਮਤੀਹ ਕਰਨਾ ਚਾਹੁੰਦਾ ਸੀ। ਉਨ੍ਹਾਂ ਕਿਹਾ ਕਿ, ਅਸੀਂ ਅਣਖ ਵਾਲੇ ਰਾਜਪੂਤ ਹਾਂ, ਕੋਈ ਉਨ੍ਹਾਂ ਕਮਜ਼ੋਰਾਂ ਵਾਂਗ ਨਹੀਂ ਜੋ ਧੀਆਂ ਦੇ ਕੇ ਉਸ ਦੀ ਗੁਲਾਮੀਂ ਕਰਨਾ ਚਾਹੁੰਦੇ ਹਨ। ਅਕਬਰ ਨੇ ਇਨ੍ਹਾਂ ਤੇ ਚੜ੍ਹਾਈ ਕਰ ਦਿਤੀ। ਇਹ ਬੜੀ ਬਹਾਦਰੀ ਨਾਲ ਕੱਟ ਕੱਟ ਕੇ ਮਰ ਗਏ। ਢਾਢੀਆਂ ਨੇ ਇਨ੍ਹਾਂ ਦੀ ਬਹਾਦਰੀ ਦੀ ਵਾਰ ਬਣਾਈ, ਜਿਸਦਾ ਨਮੂਨਾ ਇਹ ਪੰਜ ਤੁਕੀ ਪਉੜੀ ਹੈ :–

ਜੋਧੇ ਵੀਰ ਪੂਰਬਾਣੀਏ,
ਦੋ ਗਲਾਂ ਕਰੀਨ ਕਰਾਰੀਆਂ ॥
ਫੌਜਾਂ ਚਾੜ੍ਹੀਆਂ ਬਾਦਸ਼ਾਹ
ਅਕਬਰ ਨੇ ਭਾਰੀਆਂ ॥
ਸਨਮੁਖ ਹੋਏ ਰਾਜਪੂਤ
ਸ਼ੁਤਰੀ ਰਣਕਾਰੀਆਂ ॥
ਇੰਦ੍ਰ ਸਣੇ ਅਪਛਰਾਂ
ਮਿਲ ਕਰਨਿ ਜੁਹਾਰੀਆਂ ॥
ਏਹੀ ਕੀਤੀ ਜੋਧ ਵੀਰ
ਪਾਤਸਾਹੀ ਗਲਾਂ ਸਾਰੀਆਂ ॥

ਹਦੈਤ ਹੈ ਕਿ, ਇਸ ਵਾਰ ਦੀਆਂ ਪਉੜੀਆਂ ਉਸੇ ਸੁਰ (ਧੁਨਿ) ਤੇ ਗਾਣੀਆਂ ਹਨ, ਜਿਸ ਸੁਰ ਤੇ ਜੋਧੇ ਤੇ ਵੀਰ ਦੀ ਵਾਰ ਦੀਆਂ ਪਉੜੀਆਂ ਗਾਵੀਆਂ ਜਾਂਦੀਆਂ ਸਨ।

ਇਸ ਵਾਰ ਦੀਆਂ ੨੧ ਪਉੜੀਆਂ ਹਨ । ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ। ਪਰ ਇਸ 'ਵਾਰ' ਵਿਚ ਅਨੋਖੀ ਗਲ ਇਹ ਹੈ ਕਿ ਪਹਿਲੀ ਪਉੜੀ ਦੇ ਨਾਲ 'ਰਹਾਉ' ਦੀ ਭੀ ਇਕ ਤੁੱਕ ਹੈ–

ਵਾਹੁ ਵਾਹੁ ਸਚੇ ਪਾਤਸਾਹ
ਤੂ ਸਚੀ ਨਾਈ ॥

ਹਰੇਕ ਪਉੜੀ ਦੀ ਅਖੀਰਲੀ ਤੁੱਕ ਦਾ ਅਖੀਰਲਾ ਲਫ਼ਜ਼ ਉਚਾਰਨ ਵਿਚ ਇਸ 'ਰਹਾਉ' ਦੀ ਤੁੱਕ ਦੇ ਅਖੀਰਲੇ ਲਫ਼ਜ਼ 'ਨਾਈ' ਵਰਗਾ ਹੀ ਹੈ–ਧਿਆਈ, ਸੁਣਾਈ, ਪਾਈ, ਸਮਾਈ, ਬੁਝਾਈ, ਲਖਾਈ, ਮਿਲਾਈ, ਬੁਝਾਈ, ਵਡਿਆਈ, ਜਾਈ, ਵਡਿਆਈ।

ਲਫ਼ਜ 'ਨਾਨਕ' ਸਿਰਫ ਅਖੀਰਲੀ ਪਉੜੀ ਵਿਚ ਹੈ। ਸਾਰੀਆਂ ਪਉੜੀਆਂ, ਸਾਰੀਆਂ ਹੀ ਤੁੱਕਾਂ ਤਕਰੀਬਨ ਇਕੋ ਅਕਾਰ ਦੀਆਂ ਹਨ। ਕਾਵਿ ਰਚਨਾ ਦੇ ਦ੍ਰਿਸ਼ਟੀ ਕੋਣ ਤੋਂ ਸਾਰੀ ਹੀ 'ਵਾਰ' ਇਕ ਸਮਾਨ ਹੈ।

ਸਾਰੇ ਸਲੋਕ ੫੨ ਹਨ ਪਉੜੀਆਂ ਦੀ ਕਾਵਿ ਬਣਤਰ ਤਾਂ ਬੱਝਵੀਂ ਇਕ ਸਮਾਨ ਹੈ, ਪਰ ਸਲੋਕਾਂ ਦੇ ਦਰਜ ਕਰਨ ਵਿਚ ਕੋਈ ਬੱਝਵਾਂ ਨਿਯਮ ਨਹੀਂ ਹੈ। ਪਉੜੀ ਨੰ: ੧, ੪, ੮, ੧੬ ਅਤੇ ੧੯ ਦੇ ਨਾਲ ਤਿੰਨ ਤਿੰਨ ਸਲੋਕ ਹਨ। ਪਉੜੀ ਨੰ: ੧੨ ਦੇ ਨਾਲ ੭ ਸਲੋਕ ਹਨ, ਬਾਕੀ ੧੫ ਪਉੜੀਆਂ ਦੇ ਨਾਲ ਦੋ ਦੋ ਸਲੋਕ ਹਨ।

ਗੁਰੂ ਅਮਰ ਦਾਸ ਜੀ ਦੇ ੨੪ ਸਲੋਕ ਹਨ।
ਗੁਰੂ ਨਾਨਕ ਦੇਵ ਜੀ ਦੇ ੧੯ ਸਲੋਕ ਹਨ।
ਗੁਰੂ ਅੰਗਦ ਸਾਹਿਬ ਜੀ ਦੇ ੭ ਸਲੋਕ ਹਨ।
ਅਤੇ ਭਗਤ ਕਬੀਰ ਜੀ ਦੇ ੨ ਸਲੋਕ ਹਨ।
————
ਕੁਲ ਜੋੜ ੫੨

ਸਾਰੀਆਂ ਹੀ 'ਵਾਰਾਂ' ਦੀਆਂ ਪਉੜੀਆਂ ਦੇ ਨਾਲ ਸਲੋਕ ਗੁਰੂ ਅਰਜਨ ਸਾਹਿਬ ਜੀ ਨੇ ਹੀ ਦਰਜ ਕੀਤੇ ਸਨ।

**ਸਲੋਕੁ ਮ: ੩ ॥**

**1. ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸਨੋ ਲਾਏ ਭਾਉ ॥**
**2. ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥**
**3. ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ ॥**
**4. ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ ॥**
**5. ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥**
**6. ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥**
**7. ਲੋਕੁ ਕਿ ਵੇਖੈ ਬਪੁੜਾ ਜਿਸ ਨੋ ਸੋਝੀ ਨਾਹਿ ॥**
**8. ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ ॥੧॥**

**ਪਦ ਅਰਥ** :-ਸਹਜ-ਅਡੋਲਤਾ। ਭਾਉ-ਪਿਆਰ। ਨਾਮੇ-ਨਾਮ ਵਿਚ ਹੀ। ਬੀਜੁ-ਮੂਲ ਮੁੱਢ। ਗਇਆ ਵਿਲਾਇ-ਦੂਰ ਹੋ ਜਾਂਦਾ ਹੈ। ਅੰਭੁ-ਪਾਣੀ। ਬਹੁੜਿ-ਮੁੜ ਕੇ। ਨਿਕਸਿਆ ਨ ਜਾਇ ਕੱਢਿਆ ਨਹੀਂ ਜਾ ਸਕਦਾ, ਵੱਖ ਨਹੀਂ ਕੀਤਾ ਜਾ ਸਕਦਾ। ਚਲਤ-ਖੇਡ। ਬਪੁੜਾ -ਵਿਚਾਰਾ।

**ਅਰਥ** :-

ਪ੍ਰ:-ਸ੍ਰੀ ਜੀਉ! ਸਤਿਗੁਰੂ ਵਿਚ ਵਿਸ਼ੇਸ਼ ਗੁਣ ਕੇਹੜੇ ਪਾਏ ਜਾਂਦੇ ਹਨ, ਜਿਨ੍ਹਾਂ ਦੁਆਰੇ ਉਨ੍ਹਾਂ ਦੀ ਲਖਤਾ, ਪਛਾਣ ਹੋ ਸਕਦੀ ਹੋਵੇ ?

1. ਉ:-ਹੇ ਭਾਈ! ਸਤਿਗੁਰੂ ਨੂੰ ਤਾਂ ਅਡੋਲਤਾ ਅਤੇ ਸ਼ਾਂਤੀ ਆਦਿਕ ਗੁਣਾਂ ਦਾ ਖੇਤ ਸਮਝੋ, (ਅਤੇ ਉਹ ਪ੍ਰਭੂ) ਜਿਸ ਨੂੰ (ਇਸ ਅਡੋਲਤਾ ਦੇ ਖੇਤ ਗੁਰੂ ਨਾਲ) ਪਿਆਰ ਬਖਸ਼ਸ਼ ਕਰਦਾ ਹੈ, ਉਹ ਭੀ 'ਸਹਜੈ ਦਾ ਖੇਤੁ' ਬਣ ਜਾਂਦਾ ਹੈ, ਭਾਵ, ਸ਼ਾਂਤ ਸਰੂਪ ਹੀ ਬਣ ਜਾਂਦਾ ਹੈ।

ਪ੍ਰ:-ਕਿਉਂ ਜੀ! ਜਿਸ ਨੂੰ ਉਹ ਪ੍ਰਭੂ ਇਸ ਖੇਤ ਨਾਲ ਪਿਆਰ ਪੁਵਾਉਂਦਾ ਹੈ, ਉਸ ਦੀ ਪਛਾਣ ਕੀ ਹੈ ?

2. ਉ:-ਹੇ ਭਾਈਓ! ਉਹ ਉਸ ਖੇਤ ਵਿਚ ਪ੍ਰਭੂ ਦਾ ਨਾਮ ਹੀ ਬੀਜਦਾ ਹੈ, (ਉਥੇ) ਨਾਮ ਹੀ ਉਗਦਾ ਹੈ ਅਤੇ ਉਹ ਮਨੁਖ ਨਾਮ ਵਿਚ ਹੀ ਟਿਕਿਆ ਰਹਿੰਦਾ ਹੈ। (ਭਾਵ, ਅੰਤ ਨੂੰ ਨਾਮ ਵਿਚ ਹੀ ਲੀਨ ਹੋ ਜਾਂਦਾ ਹੈ)।

ਪ੍ਰ:-ਗੁਰਦੇਵ ਜੀਉ! ਉਸ ਨੂੰ ਇਹ ਲੀਨਤਾ ਕਿਵੇਂ ਪ੍ਰਾਪਤ ਹੋ ਗਈ ?

3. ਉ:-ਹੇ ਭਾਈਓ! ਅਸਲ ਵਿਚ ਸਾਰਿਆਂ ਹੀ ਸੰਸਿਆਂ ਦਾ ਬੀਜ ਹੈ ਹਉਮੈਂ, ਸੋ, ਇਹ ਹਉਮੈਂ ਉਸ ਮਨੁਖ ਵਿਚ ਨਹੀਂ ਹੁੰਦੀ, (ਇਸ ਲਈ) ਇਸ ਤੋਂ ਪੈਦਾ ਹੋਣ ਵਾਲਾ 'ਸਹਸਾਂ' (ਉਸ ਮਨੁਖ ਦਾ) ਦੂਰ ਹੋ ਜਾਂਦਾ ਹੈ।

4. ਹੇ ਭਾਈ! ਸਹਿਜ ਵਾਲੀ ਜ਼ਿੰਦਗੀ ਧਾਰਨ ਕਰਨ ਨਾਲ, ਨਾ ਕੋਈ ਉਹ ਐਸਾ ਬੀਜਦਾ ਹੈ (ਨਾ ਹੀ ਉਥੇ ਸਹਸਾ) ਉਗਦਾ ਹੈ, ਉਹ ਮਨੁਖ ਪ੍ਰਭੂ ਜੀ ਦੀ ਬਖਸ਼ਸ਼ ਦਾ ਫਲ ਖਾਂਦਾ ਹੈ, (ਭਾਵ, ਨਾਮ ਸਿਮਰਦਾ ਹੈ, ਨਾਮ ਵਿਚ ਹੀ ਲੀਨ ਰਹਿੰਦਾ ਹੈ)।

ਪ੍ਰ:-ਸ੍ਰੀ ਜੀਉ! ਕੀ, ਉਸ ਲੀਨਤਾ ਹਾਸਲ ਕਰਨ ਵਾਲੇ ਨੂੰ ਮੁੜ ਵਖਰਾ ਹੋ ਜਾਣਦਾ ਤਾਂ ਭੈ ਨਹੀਂ ਰਹਿੰਦਾ ?

5. ਹੇ ਭਾਈਓ! ਅਸਲ ਵਿਚ ਉਸ ਦਾ ਮਿਲਾਪ ਇਉਂ ਹੀ ਹੋ ਗਿਆ ਹੈ ਕਿ, ਜਿਵੇਂ ਪਾਣੀ ਨਾਲ ਪਾਣੀ ਰਲ ਜਾਏ ਤਾਂ ਮੁੜ (ਉਹ ਪਾਣੀ) ਵਖਰਾ ਨਹੀਂ ਕੀਤਾ ਜਾ ਸਕਦਾ।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਇਸੇ ਤਰ੍ਹਾਂ, ਉਸ ਮਨੁਖ ਦੀ ਹਾਲਤ ਹੈ ਜੋ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਹੇ ਲੋਕੋ! (ਬੇਸ਼ਕ) ਆ ਕੇ ਵੇਖ ਲਵੋ, (ਭਾਵ, ਪਰਖ ਕਰ ਲਓ)।

ਪ੍ਰ:-ਕਿਉਂ ਜੀ! ਕੀ ਤੁਹਾਡੇ ਵਿਚਾਰ ਵਿਚ ਕਿਸੇ ਨੇ ਇਸ ਖੇਡ ਨੂੰ ਵੇਖਣ ਦਾ ਯਤਨ ਭੀ ਕੀਤਾ ਹੈ ?

7. ਉ:-ਹੇ ਭਾਈਓ! ਅਸੀਂ ਤਾਂ ਇਹੋ ਵੀਚਾਰ ਕਰਦੇ ਹਾਂ ਕਿ, ਇਹ ਵਿਚਾਰ ਅਨ ਅਧਿਕਾਰੀ ਜਗਤ ਕੀ ਵੇਖ ਸਕਦਾ ਹੈ ? (ਕਿਉਂਕਿ) ਇਸਨੂੰ ਤਾਂ (ਇਹ ਪਰਖਣ ਦੀ) ਸਮਝ ਹੀ ਨਹੀਂ ਹੈ।

ਪ੍ਰ:-ਸ੍ਰੀ ਜੀਉ! ਕੀ, ਆਖਰ ਕੋਈ ਪਰਖ ਭੀ ਸਕਦਾ ਹੈ ?

8. ਉ:-ਹੇ ਭਾਈ! ਅਸਲ ਵਿਚ ਇਹ ਗਲ ਕਿਸੇ ਦੇ ਆਪਣੇ ਵਸ ਵਿਚ ਨਹੀਂ ਹੈ, (ਇਹ ਤਾਂ) ਉਹੀ ਵੇਖ ਸਕਦਾ ਹੈ ਜਿਸ

ਮਨੁਖ ਨੂੰ ਪ੍ਰਭੂ ਆਪ ਹੀ ਵੇਖਣ ਦੀ ਜਾਚ ਸਿਖਾਏ; ਜਿਸਦੇ ਮਨ ਵਿਚ ਪ੍ਰਭੂ ਆਪ ਹੀ ਆ ਵਸੇ ।੧।

**ਭਾਵਾਰਥ** :—ਇਸ ਸਲੋਕ ਵਿਚ ਸਤਿਗੁਰੂ ਜੀ ਗੁਰੂ ਨੂੰ ਸ਼ਾਂਤੀ ਆਦਿ ਸ਼ੁਭ ਗੁਣਾਂ ਦਾ ਖੇਤ ਰੂਪ ਬਿਆਨ ਕਰਦੇ ਹਨ, ਉਸ ਦੀ ਮੇਹਰ ਦਾ ਸਦਕਾ ਮਨੁਖ ਦੇ ਅੰਦਰ ਨਾਮ ਪੈਦਾ ਹੁੰਦਾ ਹੈ, ਜੋ ਅੰਤ ਨੂੰ ਨਾਮ ਵਿਚ ਹੀ ਸਮਾਈ ਬਖਸ਼ਦਾ ਹੈ, ਪਰ ਇਸ ਖੇਡ ਨੂੰ ਵੇਖਣ ਲਈ ਮਾਇਆ ਗ੍ਰਸੀ ਲੁਕਾਈ ਵਿਚ ਸਮਝ ਨਹੀਂ ਹੈ, ਜਿਸ ਉਤੇ ਉਹ ਮੇਹਰਵਾਨ ਮੇਹਰ ਕਰੇ ਉਸ ਨੂੰ ਇਹ ਅਗੰਮੀ ਖੇਡ ਵੇਖਣ ਦੀ ਸੋਝੀ ਹੋ ਆਉਂਦੀ ਹੈ।

**ਮ: ੩ ॥**

**1. ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥**
**2. ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥**
**3. ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ॥**
**4. ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ ॥**
**5. ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੨॥**

**ਪਦ ਅਰਥ** :—ਦੁਖਿ—ਦੁਖ ਵਿਚ । ਵਿਹਾਇ—ਬੀਤਦੀ ਹੈ (ਉਮਰ)। ਅੰਧੁ—ਅੰਨ੍ਹਿਆਂ ਵਾਲਾ ਕੰਮ । ਦਿਤੇ ਕਉ—(ਪ੍ਰਭੂ ਦੇ) ਦਿਤੇ ਹੋਏ ਪਦਾਰਥਾਂ ਨੂੰ। ਲਪਟਾਇ—ਜੱਫਾ ਮਾਰਦਾ ਹੈ । ਪੂਰਬਿ—ਪਹਿਲੇ ਕੀਤੇ ਅਨੁਸਾਰ । ਲਿਖਿਆ—ਉੱਕਰਿਆ ।

**ਅਰਥ** :—

**ਪ੍ਰ**:—ਕਿਉਂ ਜੀ ! ਆਪ ਜੀ ਨੇ ਸਤਿਗੁਰੂ ਜੀ ਨੂੰ ਸ਼ਾਂਤੀ ਆਦਿ ਗੁਣਾਂ ਦਾ ਖੇਤ ਦਰਸਾਇਆ ਹੈ, ਪਰ, ਮਨਮੁਖ ਬਾਰੇ ਆਪ ਜੀ ਦੇ ਕੀ ਵੀਚਾਰ ਹਨ ?

1. **ਉ**:—ਹੇ ਭਾਈ ! ਜੋ ਮਨੁਖ ਆਪਣੇ ਮਨ ਦੇ ਪਿਛੇ ਤੁਰਦਾ ਹੈ, ਉਹ ਮਨਮੁਖ ਹੈ, ਉਹ (ਸਮਝੋ) ਦੁਖਾਂ ਦੀ ਪੈਲੀ ਹੈ, (ਜਿਸ ਵਿਚ) ਉਹ ਦੁਖ ਬੀਜਦਾ ਹੈ ਤੇ ਦੁੱਖ (ਹੀ ਫਲ ਵੱਢ ਕੇ) ਖਾਂਦਾ ਹੈ।
2. ਹੇ ਭਾਈ ! ਮਨਮੁਖ ਦੁਖ ਵਿਚ ਜੰਮਦਾ ਹੈ, ਦੁਖ ਵਿਚ ਮਰਦਾ ਹੈ, ਉਸ ਦੀ ਸਾਰੀ ਉਮਰ 'ਮੈਂ, ਮੈਂ' ਕਰਦਿਆਂ ਹੀ ਗੁਜਰਦੀ ਹੈ ।

**ਪ੍ਰ**:—ਕਿਉਂ ਜੀ ! ਉਨ੍ਹਾਂ ਮਨਮੁਖਾਂ ਦੀ ਮਾਨਸਕ ਅਵਸਥਾ ਕਿਹੋ ਜਹੀ ਹੁੰਦੀ ਹੈ ?

3. **ਉ**:—ਹੇ ਭਾਈ ! ਉਸ ਨੂੰ ਇਹ ਸਮਝ ਹੀ ਨਹੀਂ ਆਉਂਦੀ ਕਿ, ਮੈਂ ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਹਾਂ, ਉਹ ਅੰਨ੍ਹਾਂ ਅਗਿਆਨੀ ਅੰਧਤਾਈ ਵਾਲੇ ਖੋਟੇ ਕਰਮ ਹੀ ਕਰਦਾ ਰਹਿੰਦਾ ਹੈ।
4. ਹੇ ਭਾਈ ! ਉਹ ਮਨਮੁਖ ਉਸ ਮਾਲਕ ਨੂੰ ਨਹੀਂ ਪਛਾਣਦਾ ਜੋ (ਦਾਤਾਂ) ਦੇਂਦਾ ਹੈ, ਪਰ ਉਸ ਦੇ ਦਿਤੇ ਹੋਏ ਪਦਾਰਥਾਂ ਨੂੰ ਜੱਫਾ ਮਾਰਦਾ ਹੈ ।
5. (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਭਾਈ ! (ਮਨਮੁਖ ਕਰੇ ਭੀ ਕੀ ?) ਪਿਛਲੇ ਕੀਤੇ ਕਰਮਾਂ ਅਨੁਸਾਰ ਜੋ ਸੰਸਕਾਰ ਮਨ ਉਤੇ ਉਕਰਿਆ ਪਿਆ ਹੈ, (ਉਸੇ ਦੇ ਅਸਰ ਹੇਠ ਮਨੁਖ ਕਰਮ ਕਰੀ ਜਾਂਦਾ ਹੈ, (ਉਨ੍ਹਾਂ ਸੰਸਕਾਰਾਂ ਤੋਂ ਲਾਂਭੇ) ਹੋਰ ਕੁਝ ਨਹੀਂ ਕੀਤਾ ਜਾ ਸਕਦਾ ਹੈ ।੨।

**ਭਾਵਾਰਥ** :—ਮਨਮੁਖ ਹਮੇਸ਼ਾਂ ਆਪਣੇ ਮਨ ਦੇ ਹੀ ਪਿਛੇ ਤੁਰਦਾ ਹੈ, ਜਿਸ ਦਾ ਕਿ ਉਸ ਨੂੰ ਫਲ ਦੁਖ ਹੀ ਮਿਲਦਾ ਹੈ, ਉਸ ਦੀ ਸਾਰੀ ਉਮਰ ਹੀ ਹਉਮੈਂ ਵਿਚ ਗੁਜਰਦੀ ਹੈ, ਜਿਸ ਕਰ ਕੇ ਉਹ ਸਦਾ ਜੰਮਣ ਸਰਣ ਦੇ ਗੇੜ ਵਿਚ ਪਿਆ ਰਹਿੰਦਾ ਹੈ ।

**ਮ: ੩ ॥**

**1. ਸਤਿਗੁਰਿ ਮਿਲਿਐ ਸਦਾ ਸੁਖੁ ਜਿਸਨੋ ਆਪੇ ਮੇਲੇ ਸੋਇ ॥**
**2. ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥**
**3. ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥**
**4. ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥੩॥**

**ਪਦ ਅਰਥ** :—ਸੋਇ—ਉਹ (ਪ੍ਰਭੂ)। ਸੁਖੈ—ਸੁਖਦਾ । ਬਿਬੇਕੁ—ਪਰਖ, ਪਛਾਣ । ਅੰਤਰੁ—ਅੰਦਰਲਾ (ਭਾਵ,ਆਤਮਾਂ)। ਭ੍ਰਮੁ—ਵਹਿਮ, ਭੁਲੇਖਾ । ਏਕੋ—ਇਕੋ (ਪ੍ਰਭੂ) ਹੀ । ਗਿਆਨੁ—ਪ੍ਰਭੂ ਨਾਲ ਜਾਣ ਪਛਾਣ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਮਨੁਖ ਨੂੰ ਸਦਾ ਸੁਖ ਕਿਵੇਂ ਪ੍ਰਾਪਤ ਹੋ ਸਕਦਾ ਹੈ ?

1. **ਉ**:—ਹੇ ਭਾਈ ! ਜਿਸ ਮਨੁਖ ਨੂੰ ਜਦ ਭੀ ਕਦੀ ਸਤਿਗੁਰੂ ਮਿਲ ਪਵੇ, (ਤਾਂ ਸਮਝੋ, ਉਸ ਨੂੰ) ਸਦਾ ਸੁਖ ਹੋ ਜਾਂਦਾ ਹੈ, (ਪਰ, ਗੁਰੂ ਮਿਲਦਾ ਉਸ ਨੂੰ ਹੈ) ਜਿਸ ਨੂੰ ਉਹ ਪ੍ਰਭੂ ਆਪ ਹੀ (ਕ੍ਰਿਪਾ ਕਰਕੇ) ਮਿਲਾਏ ।

**ਪ੍ਰ**:—ਕਿਉਂ ਜੀ ! ਉਸ ਸੁਖ ਪ੍ਰਾਪਤੀ ਵਾਲੇ ਦੀ ਪਛਾਣ ਕੀ ਹੈ?

2. **ਉ**:—ਹੇ ਭਾਈ ! ਉਸ ਸੁਖ ਪ੍ਰਾਪਤੀ ਵਾਲੇ ਦੀ ਪਛਾਣ ਇਹੋ ਹੈ ਕਿ, ਉਸ ਦਾ ਹਿਰਦਾ ਨਿਰਮਲ ਹੋ ਜਾਂਦਾ ਹੈ ।
3. ਅਤੇ ਆਤਮਕ ਜੀਵਨ ਵਲੋਂ ਬੇ-ਸਮਝੀ ਦੀ ਭੁੱਲ ਦੂਰ ਹੋ ਜਾਂਦੀ ਹੈ ਅਤੇ ਆਤਮਕ ਜੀਵਨ ਦੀ ਸੂਝ ਹਾਸਲ ਹੋ ਜਾਂਦੀ ਹੈ ।

**ਪ੍ਰ**:—ਕਿਉਂ ਜੀ, ਆਖਰ ਉਸ ਨੂੰ ਫਲ ਕੀ ਪ੍ਰਾਪਤ ਹੁੰਦਾ ਹੈ ?

4. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ

(ਹੇ ਭਾਈਓ ! ਉਸ ਨੂੰ ਹਰ ਥਾਂ) ਉਹ ਪ੍ਰਭੂ ਹੀ ਦਿਸਦਾ ਹੈ, ਉਹ ਜਿਧਰ ਭੀ ਦੇਖਦਾ ਹੈ, ਓਧਰ ਹੀ ਉਹੀ ਪ੍ਰਭੂ (ਦਿਸਦਾ) ਹੈ ।੩।

**ਭਾਵਾਰਥ** :—ਹਰ ਬੰਦਾ ਹਮੇਸ਼ਾਂ ਹੀ ਆਪਣੇ ਆਪ ਨੂੰ ਹਰ ਤਰ੍ਹਾਂ ਸੁਖੀਆ ਵੇਖਣਾ ਚਾਹੁੰਦਾ ਹੈ, ਪਰ ਸੁਖ ਦੀ ਪ੍ਰਾਪਤੀ ਗੁਰੂ ਦੇ ਮਿਲਾਪ ਰਾਹੀਂ ਹੀ ਹੋ ਸਕਦੀ ਹੈ, ਗੁਰੂ ਮਿਲਾਪ ਦਾ ਸਦਕਾ ਹੀ ਮਨੁਖ ਦਾ ਹਿਰਦਾ ਪਵਿਤ੍ਰ ਹੁੰਦਾ ਹੈ ਅਤੇ ਆਤਮਕ ਜੀਵਨ ਦੀ ਸੋਝੀ ਹੋ ਆਉਂਦੀ ਹੈ ਤੇ ਉਸ ਨੂੰ ਅਜਿਹੀ ਦਿੱਬ ਦ੍ਰਿਸ਼ਟੀ ਹੋ ਆਉਂਦੀ ਹੈ ਕਿ, ਹਰ ਪਾਸੇ ਹੀ ਉਸ ਨੂੰ ਉਹ ਹਰੀ ਪ੍ਰਭੂ ਵਿਆਪਕ ਨਜ਼ਰੀਂ ਆਉਂਦਾ ਹੈ ।

**ਪਉੜੀ ॥**

**1. ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥**
**2. ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥**
**3. ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥**
**4. ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥**
**5. ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥੧॥**

**ਪਦ ਅਰਥ** :—ਸਚੈ—ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੇ । ਜਾਂਈ—ਥਾਂ । ਸਬਦਿ—ਸ਼ਬਦ ਨੇ । ਸੁਣਾਈ-ਦਸੀ ਹੈ । ਸਾਜੀਅਨੁ—ਪੈਦਾ ਕੀਤੀ ਹੈ ਉਸ ਨੇ । ਪੂਰੀ—ਮੁਕੰਮਲ; ਜੋ ਅਧੂਰੀ ਨਹੀਂ ਹੈ। ਗੁਰ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਅਸਲ ਵਿਚ ਇਸ ਜਗਤ ਨੂੰ ਰਚਨ ਦਾ ਪ੍ਰਮੇਸ਼ਰ ਜੀ ਦਾ ਸਹੀ ਅਰਥ ਕੀ ਹੈ ?

1. **ਉ**:—ਹੇ ਭਾਈ ! ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਨੇ ਇਹ (ਜਗਤ ਰੂਪ) ਤਖਤ ਆਪਣੇ ਬੈਠਣ ਲਈ ਥਾਂ ਬਣਾਇਆ ਹੈ ।
2. ਹੇ ਪਿਆਰੇ ! ਇਸ ਜਗਤ ਵਿਚ ਹਰੇਕ ਚੀਜ਼ ਉਸ ਪ੍ਰਭੂ ਦਾ ਆਪਣਾ ਹੀ ਸਰੂਪ ਹੈ, ਇਹ ਗਲ ਗੁਰੂ ਦੇ ਸ਼ਬਦ ਨੇ ਦਸੀ ਹੈ ।
3. ਇਹ ਸਾਰੀ ਕੁਦਰਤ ਉਸ ਨੇ ਆਪ ਹੀ ਪੈਦਾ ਕੀਤੀ ਹੈ, (ਕੁਦਰਤ ਦੇ ਸਾਰੇ ਰੁੱਖ ਬਿਰਖ ਆਦਿਕ ਮਾਨੋਂ, ਰਹਿਣ ਲਈ ਉਸ ਨੇ) ਮਹਲ ਮਾੜੀਆਂ ਬਣਾਏ ਹਨ ।
4. ਇਨ੍ਹਾਂ ਮਹਲ ਮਾੜੀਆਂ ਵਿਚ ਚੰਦ ਤੇ ਸੂਰਜ ਦੋਵੇਂ (ਮਾਨੋਂ, ਉਸ ਦੇ ਜਗਾਏ ਹੋਏ) ਦੀਵੇ ਹਨ । ਕੁਦਰਤ ਦੀ ਇਹ ਸਾਰੀ) ਬਣਤਰ ਪ੍ਰਭੂ ਨੇ ਮੁਕੰਮਲ ਬਣਾਈ ਹੋਈ ਹੈ ।
5. ਇਸ ਵਿਚ ਬੈਠ ਕੇ ਆਪ ਹੀ ਵੇਖ ਰਿਹਾ ਹੈ, ਆਪ ਹੀ ਸੁਣ ਰਿਹਾ ਹੈ, ਉਸ ਪ੍ਰਭੂ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਧਿਆਇਆ ਜਾ ਸਕਦਾ ਹੈ ।੧।

ਵਾਹੁ ਵਾਹੁ ਸਚੇ ਪਾਤਿਸਾਹ
ਤੂ, ਸਚੀ ਨਾਈ ।ਰਹਾਉ ॥

ਨੋਟ :—ਲਫਜ਼ 'ਰਹਾਉ' ਦਾ ਅਰਥ ਹੈ 'ਠਹਿਰ ਜਾਓ' ਭਾਵ, ਇਸ ਸਾਰੀ ਲੰਮੀਂ ਬਾਣੀ ਦਾ ਮੁਖ-ਭਾਵ ਇਸ ਤੁਕ ਵਿਚ ਹੈ, ਜਿਸ ਦੇ ਅੰਤ ਵਿਚ ਲਫਜ 'ਰਹਾਉ' ਲਿਖਿਆ ਗਿਆ ਹੈ ।

**ਭਾਵਾਰਥ** :—ਇਸ ਸੰਸਾਰ ਦੀ ਰਚਨਾ ਬਾਰੇ ਭਾਵੇਂ ਹਰ ਪੁਰਾਤਨ ਸਮੇਂ ਦੇ ਪੜਚੋਲੀਆਂ ਨੇ ਆਪੋ ਆਪਣੇ ਭਿੰਨ ਭਿੰਨ ਵੀਚਾਰ ਅੰਕਤ ਕੀਤੇ ਹਨ ਪਰ ਗੁਰਮਤਿ ਅਨੁਸਾਰ ਇਹ ਸਾਰੀ ਕੁਦਰਤ ਪ੍ਰਮਾਤਮਾਂ ਨੇ ਆਪ ਹੀ ਰਚੀ ਹੈ ਅਤੇ ਆਪਣੇ ਬਹਿਣ ਲਈ ਇਕ ਪ੍ਰਕਾਰ ਦਾ ਤਖਤ ਬਣਾਇਆ ਹੈ ।

**1. ਵਾਹੁ ਵਾਹੁ ਸਚੇ ਪਾਤਿਸਾਹ**
**ਤੂ ਸਚੀ ਨਾਈ ॥੧॥ ਰਹਾਉ ॥**

**ਪਦ ਅਰਥ** :—ਵਾਹੁ—ਅਸਚਰਜ । ਪਾਤਿਸਾਹ—ਹੇ ਪਾਤਸ਼ਾਹ । ਨਾਈ—ਵਡਿਆਈ ।

**ਅਰਥ** :—

1. **ਉ**:—ਹੇ ਸਚੇ ਸਦਾ ਕਾਇਮ ਰਹਿਣ ਵਾਲੇ ਪਾਤਸ਼ਾਹ ! ਤੂੰ ਅਸਚਰਜ ਹੈਂ, ਤੂੰ ਅਸਚਰਜ ਹੈਂ । ਤੇਰੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ ।੧। ਰਹਾਉ ।

**ਸਲੋਕੁ ॥**

**1. ਕਬੀਰ ਮਹਿਦੀ ਕਰਿ ਕੈ ਘਾਲਿਆ**
**ਆਪੁ ਪੀਸਾਇ ਪੀਸਾਇ ॥**
**2. ਤੈ ਸਹ ਬਾਤ ਨ ਪੁਛੀਆ**
**ਕਬਹੂ ਨ ਲਾਈ ਪਾਇ ॥੧॥**

**ਪਦ ਅਰਥ** :—ਆਪੁ—ਆਪਣੇ ਆਪ ਨੂੰ । ਸਹ—ਹੇ ਖਸਮ । ਪਾਇ—ਪੈਰ ਵਿਚ । ਤੈ—ਤੂੰ ।

ਨੋਟ :—ਪਉੜੀ ਨੰ: ੨ ਦੇ ਨਾਲ ਇਹ ਪਹਿਲਾ ਸਲੋਕ ਕਬੀਰ ਜੀ ਦਾ ਹੈ. ਜੋ ਕਬੀਰ ਜੀ ਦੇ ਸਲੋਕਾਂ ਵਿਚ ਨੰ: ੯੫ ਤੇ ਇਉਂ ਹੈ:—

ਕਬੀਰ ਮਹਿਦੀ ਕਰਿ ਘਾਲਿਆ,
ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੂਛੀਐ,
ਕਬਹੁ ਨ ਲਾਈ ਪਾਇ ॥੯੫॥

ਪਰ, ਏਥੇ ਪਉੜੀ ਨੰ: ੨ ਦੇ ਨਾਲ ਰਤਾ ਕੁ ਫਰਕ ਨਾਲ ਇਉਂ ਲਿਖਿਆ ਹੋਇਆ ਹੈ ;—

ਕਬੀਰ ਮਹਿਦੀ ਕਰਿ ਕੈ ਘਾਲਿਆ,
ਆਪੁ ਪੀਸਾਇ ਪੀਸਾਇ ॥
ਤੈ ਸਹ ਬਾਤ ਨ ਪੁਛੀਆ
ਕਬਹੂ ਨ ਲਾਈ ਪਾਇ ॥੧॥

**ਅਰਥ** :—

1. ਕਬੀਰ ਜੀ ਕਹਿੰਦੇ ਹਨ ਕਿ, ਮੈਂ ਆਪਣੇ ਆਪ ਨੂੰ ਮਹਿੰਦੀ ਬਣਾ ਕੇ, (ਭਾਵ, ਮਹਿੰਦੀ ਵਾਂਗ) ਪੀਹ ਪੀਹ ਕੇ ਘਾਲ ਕਮਾਈ ਕਰਦਾ ਰਿਹਾ ।

2. ਪਰ, ਹੇ ਪਤੀ (ਪ੍ਰਭੂ)! ਤੂੰ ਮੇਰੀ ਬਾਤ ਹੀ ਨਹੀਂ ਪੁਛੀ, (ਭਾਵ, ਤੂੰ ਮੇਰੀ ਸਾਰ ਹੀ ਨਾ ਲਈ) ਤੇ ਤੂੰ ਕਦੇ ਮੈਨੂੰ ਆਪਣੀ ਪੈਰੀਂ ਨਾ ਲਾਇਆ ।੧।

ਪ੍ਰ:—ਸ੍ਰੀ ਜੀਉ! ਕਬੀਰ ਸਾਹਿਬ ਜੀ ਦੇ ਉਪਰ ਕਥਨ ਕੀਤੇ ਅਨੁਸਾਰ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ, ਸਾਧਨ ਕਰਨੇ ਹੀ ਨਿਸਫਲ ਹਨ, ਪਰ, ਇਸ ਬਾਰੇ ਆਪ ਜੀ ਦਾ ਕੀ ਵੀਚਾਰ ਹੈ?

ਉ:—ਇਸ ਦੇ ਉੱਤਰ ਰੂਪ ਵਿਚ ਗੁਰੂ ਅਮਰ ਦਾਸ ਜੀ ਦਾ ਉਚਾਰਨ ਕੀਤਾ ਹੋਇਆ ਸਲੋਕ ਗੁਰੂ ਅਰਜਨ ਦੇਵ ਜੀ ਅੰਕਤ ਕਰਦੇ ਹਨ।

**ਮ: ੩ ॥**

1. **ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥**
2. **ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ ॥**
3. **ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੨॥**

**ਪਦ ਅਰਥ**:—ਪਿਰਮ ਪਿਆਲਾ—ਪ੍ਰੇਮ ਦਾ ਪਿਆਲਾ। ਜੈ ਭਾਵੈ—ਜੋ ਉਸ ਨੂੰ ਭਾਉਂਦਾ ਹੈ।

**ਅਰਥ :—**

1. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ! (ਅਸਾਨੂੰ) ਮਹਿੰਦੀ ਭੀ ਉਸ ਨੇ ਆਪ ਹੀ ਬਣਾਇਆ ਹੈ, ਜਦੋਂ ਉਹ ਖਸਮ (ਪ੍ਰਭੂ) ਮੇਹਰ ਦੀ ਨਜ਼ਰ ਕਰਦਾ ਹੈ।
2. ਉਹ ਆਪ ਹੀ (ਮਹਿੰਦੀ) ਨੂੰ ਪੀਂਹਦਾ ਹੈ, ਆਪ ਹੀ (ਮਹਿੰਦੀ ਨੂੰ) ਰਗੜਦਾ ਹੈ, ਆਪ ਹੀ (ਆਪਣੀ ਪੈਰੀਂ) ਲਾ ਲੈਂਦਾ ਹੈ, (ਭਾਵ ਹੈ, ਬੰਦਗੀ ਦੀ ਘਾਲ ਕਮਾਈ ਵਿਚ ਬੰਦੇ ਨੂੰ ਆਪ ਹੀ ਲਾਉਂਦਾ ਹੈ)।
3. ਇਹ ਪ੍ਰੇਮ ਦਾ ਪਿਆਲਾ ਖਸਮ ਪ੍ਰਭੂ ਦੀ ਆਪਣੀ (ਵਸਤੂ) ਹੈ, (ਉਹ) ਉਸ ਮਨੁਖ ਨੂੰ ਦੇਂਦਾ ਹੈ ਜੋ ਕਿ ਉਸ ਨੂੰ ਪਿਆਰਾ ਲਗਦਾ ਹੈ।੨।

**ਭਾਵਾਰਥ** :—ਸਾਨੂੰ ਰੱਬੀ ਮਾਰਗ ਤੇ ਚਲਦਿਆਂ ਪ੍ਰਭੂ ਦੀ ਪ੍ਰਾਪਤੀ ਲਈ ਸਾਧਨ ਕਰਨ ਸਮੇਂ ਫਲ ਪ੍ਰਾਪਤੀ ਦੀ ਇੱਛਾ ਪੂਰਤੀ ਲਈ ਉਤਾਵਲਾ ਨਹੀਂ ਹੋਣਾ ਚਾਹੀਦਾ, ਸ਼ਰਧਾ ਭਰੇ ਵਿਸ਼ਵਾਸ਼ ਸਹਿਤ ਟੁਰਦੇ ਹੀ ਰਹਿਣਾ ਚਾਹੀਦਾ ਹੈ ਕਿਉਂਕਿ, ਉਹ ਮਾਲਕ ਪਿਆਰ ਭਰੀ ਭਗਤੀ ਨੂੰ ਤੱਕ ਕੇ ਉਸ ਨੂੰ ਆਪ ਹੀ ਪ੍ਰੇਮ ਦੇ ਪਿਆਲੇ ਦੀ ਬਖਸ਼ਸ਼ ਕਰ ਦੇਂਦਾ ਹੈ।

**ਪਉੜੀ ॥**

1. **ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥**
2. **ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥**
3. **ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥**
4. **ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥**
5. **ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ॥੨॥**

**ਪਦ ਅਰਥ** :—ਵੇਕੀ—ਵਖੋ ਵਖ ਕਿਸਮ ਦੀ। ਉਪਾਈਅਨੁ—ਉਸ ਨੇ ਉਪਾਈ ਹੈ। ਹੁਕਮਿ—ਹੁਕਮ ਵਿਚ, ਹੁਕਮ ਅਨੁਸਾਰ। ਸਮਾਹੀ—ਸਮਾ ਜਾਂਦੇ ਹਨ। ਵਿਗਸਦਾ—ਖੁਸ਼ ਹੁੰਦਾ ਹੈ। ਬੁਝਾਹੀ—ਤੂੰ ਸਮਝ ਦੇਂਦਾ ਹੈਂ। ਚਲਾਹੀ—ਤੂੰ ਚਲਾਂਦਾ ਹੈਂ। ਕਿਸੁ—ਕਿਸ ਦੀ ਬਾਬਤ? ਸੁਣਾਈ—ਮੈਂ ਸੁਣਾਵਾਂ।

**ਅਰਥ :—**

ਪ੍ਰ:—ਸ੍ਰੀ ਜੀਉ! ਇਹ ਸਾਰੀ ਹੀ ਰੰਗਾਂ ਰੰਗਾਂ ਦੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੀ ਕੇਹੜੀ ਸ਼ਕਤੀ ਹੈ?

1. ਉ:—ਹੇ ਪਿਆਰੇ! ਇਹ ਸਾਰੀ ਹੀ ਅੱਡ ਅੱਡ ਤਰ੍ਹਾਂ ਦੀ ਸ੍ਰਿਸ਼ਟੀ ਉਸੇ (ਪ੍ਰਭੂ) ਨੇ ਪੈਦਾ ਕੀਤੀ ਹੈ, ਇਹ ਸਾਰੇ ਜੀਵ ਉਸ ਦੇ ਹੁਕਮ ਵਿਚ ਜੰਮਦੇ ਅਤੇ ਸਮਾ ਜਾਂਦੇ ਹਨ।
2. ਉਹ ਪ੍ਰਭੂ ਹੀ (ਆਪਣੀ ਰਚਨਾ ਨੂੰ) ਵੇਖ ਕੇ ਖੁਸ਼ ਹੋ ਰਿਹਾ ਹੈ, ਉਸ ਦਾ (ਹੋਰ ਕੋਈ) ਦੂਜਾ ਸ਼ਰੀਕ ਨਹੀਂ ਹੈ।
3. ਹੇ ਪ੍ਰਭੂ ਜੀ! ਜਿਵੇਂ ਤੈਨੂੰ ਚੰਗਾ ਲਗੇ, ਤਿਵੇਂ (ਜੀਵਾਂ ਨੂੰ) ਰੱਖ, ਤੂੰ ਆਪ ਹੀ ਗੁਰੂ ਦੇ ਸ਼ਬਦ ਦੀ ਰਾਹੀਂ (ਜੀਵਾਂ ਨੂੰ) ਮੱਤ ਦੇਂਦਾ ਹੈਂ।
4. ਹੇ ਸਾਈਂ ਜੀਉ! ਸਾਰੇ ਜੀਵਾਂ ਨੂੰ ਤੇਰਾ ਹੀ ਆਸਰਾ ਹੈ, ਜਿਵੇਂ ਤੈਨੂੰ ਭਾਵੇ ਤਿਵੇਂ (ਜੀਵਾਂ ਨੂੰ) ਤੂੰ ਤੋਰਦਾ ਹੈਂ।
5. ਹੇ ਸਾਈਆਂ ਜੀਉ! (ਮੈਨੂੰ) ਤੇਰੇ ਜਿਡਾ (ਹੋਰ) ਕੋਈ ਨਹੀਂ ਦਿਸਦਾ (ਮੈਂ) ਕਿਸ ਦੀ ਬਾਬਤ ਆਖ ਕੇ ਦਸਾਂ (ਕਿ ਉਹ ਤੇਰੇ ਜੇਡਾ ਹੈ)? ।੨।

**ਭਾਵਾਰਥ** :—ਉਸ ਕਰਤਾ ਪੁਰਖ ਨੇ ਸ੍ਰਿਸ਼ਟੀ ਦੀ ਭਿੰਨ ਭਿੰਨ ਰਚਨਾ ਰਚ ਕੇ ਹਰ ਸ਼ੈ ਨੂੰ ਆਪਣੇ ਅਧੀਨ ਰਖਿਆ ਹੋਇਆ ਹੈ ਅਤੇ ਸਾਰੇ ਹੀ ਸੂਖਮ ਅਸਥੂਲ ਜੀਵਾਂ ਨੂੰ ਉਸੇ ਦਾ ਹੀ ਆਸਰਾ ਹੈ, ਪਰ, ਇਹ ਸੋਝੀ ਭੀ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਹੀ ਹਾਸਲ ਹੁੰਦੀ ਹੈ।

**ਸਲੋਕੁ ਮ: ੩ ॥**

1. **ਭਰਮਿ ਭੁਲਾਈ ਸਭੁ ਜਗੁ ਫਿਰੀ ਫਾਵੀ ਹੋਈ ਭਾਲਿ ॥**
2. **ਸੋ ਸਹੁ ਸਾਂਤਿ ਨ ਦੇਵਈ ਕਿਆ ਚਲੈ ਤਿਸੁ ਨਾਲਿ ॥**
3. **ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰਧਾਰਿ ॥**
4. **ਨਾਨਕ ਘਰਿ ਬੈਠਿਆ ਸਹੁ ਪਾਇਆ ਜਾ ਕਿਰਪਾ ਕੀਤੀ ਕਰਤਾਰਿ ॥੧॥**

**ਪਦ ਅਰਥ** :—ਭਰਮਿ—ਭਰਮ ਵਿਚ । ਭਾਲਿ—ਭਾਲ ਕੇ, ਢੂੰਡ ਕੇ । ਨ ਦੇਵਈ—ਨ ਦੇਵੇ, ਨਹੀਂ ਦੇਂਦਾ। ਤਿਸੁ ਨਾਲਿ—ਉਸ ਪ੍ਰਭੂ ਨਾਲ । ਕਰਤਾਰਿ—ਕਰਤਾਰ ਨੇ।

ਨੋਟ :—ਕਿਸੇ ਜਗਿਆਸੂ ਵਲੋਂ ਕੀਤੇ ਗਏ ਪ੍ਰਸ਼ਨ ਨੂੰ ਸਤਿਗੁਰੂ ਜੀ ਆਪਣੀ ਰਚਨਾ ਵਿਚ ਅੰਕਤ ਕਰਦੇ ਹਨ, ਜਿਸਦਾ ਭਾਵ ਇਹ ਸੀ—

**ਅਰਥ** :—

1. ਪ੍ਰ:—ਸ੍ਰੀ ਜੀਉ ! ਮੈਂ ਭੁਲੇਖੇ ਵਿਚ ਭੁਲੀ ਹੋਈ (ਉਸ) (ਪ੍ਰਮੇਸ਼ਰ ਜੀ ਨੂੰ ਲੱਭਣ ਵਾਸਤੇ) ਸਾਰਾ ਹੀ ਜਗਤ ਭਉਂਦੀ ਰਹੀ ਅਤੇ ਢੂੰਡ ਢੂੰਡ ਕੇ (ਆਖਰ) ਖੱਪ ਗਈ ।

2. ਪਰ, ਹੇ ਗੁਰੋ ! ਮੈਂ ਹੁਣ ਇਉਂ ਪ੍ਰਤੀਤ ਕਰਦੀ ਹਾਂ ਕਿ, ਇਸ ਤਰ੍ਹਾਂ, ਉਹ (ਮੇਰਾ) ਮਾਲਕ ਪ੍ਰਭੂ ਹਿਰਦੇ ਵਿਚ ਸ਼ਾਂਤ ਨਹੀਂ ਦੇਂਦਾ ਅਤੇ ਉਸ ਨਾਲ ਕੋਈ ਚਾਰਾ (ਭੀ) ਨਹੀਂ, ਕੋਈ ਜ਼ੋਰ ਭੀ ਨਹੀਂ ਚਲ ਸਕਦਾ।

ਪ੍ਰ:—(ਇਸ ਲਈ, ਹੇ ਸ੍ਰੀ ਜੀਉ !) ਉਸ ਦੇ ਧਿਆਉਣ ਲਈ ਕੋਈ ਆਪ ਹੀ ਸਾਧਨ ਦਸ ਦਿਓ ?

3. ਉ:—ਹੇ ਭਾਈ ! ਅਸਲ ਵਿਚ ਉਸ ਮਾਲਕ ਨੂੰ ਕਿਸੇ ਸਾਧਨਾਂ ਦੇ ਜੋਰ ਨਾਲ ਨਹੀਂ ਪਾਇਆ ਜਾ ਸਕਦਾ, (ਪਰ, ਹਾਂ) ਸਤਿਗੁਰੂ ਦੀ ਮੇਹਰ ਨਾਲ ਹੀ ਉਹ ਪ੍ਰਭੂ ਸਿਮਰਿਆ ਜਾ ਸਕਦਾ ਹੈ ਅਤੇ ਹਿਰਦੇ ਅੰਦਰ ਰਖਿਆ ਜਾ ਸਕਦਾ ਹੈ, (ਭਾਵ, ਹਿਰਦੇ ਵਿਚ ਟਿਕਾ ਰਖੀਦਾ ਹੈ)।

ਪ੍ਰ:—ਕਿਉਂ ਜੀ ! ਕੀ, ਉਸ ਮਾਲਕ ਨੂੰ ਪ੍ਰਾਪਤ ਕਰਨ ਲਈ ਆਪ ਨੂੰ ਘਰ ਬਾਰ ਤਿਆਗ ਕੇ ਕਿਤੇ ਜੰਗਲਾਂ ਵਿਚ ਜਾਣਾ ਪਿਆ ਸੀ ?

4. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ; (ਹੇ ਭਾਈਓ ! ਮੈਂ ਤਾਂ ਗੁਰੂ ਦੀ ਮੇਹਰ ਨਾਲ) ਘਰ ਵਿਚ ਬੈਠਿਆਂ ਹੀ (ਉਸ) ਖਸਮ ਨੂੰ ਲੱਭ ਲਿਆ ਹੈ, (ਪਰ, ਹਾਂ) ਉਹ ਤਦੋਂ, ਜਦੋਂ ਕਿ ਕਰਤਾਰ ਨੇ (ਮੇਰੇ ਉਤੇ) ਕਿਰਪਾ ਕੀਤੀ (ਅਤੇ ਗੁਰੂ ਨਾਲ ਮਿਲਾਪ ਕਰਵਾ ਦਿਤਾ) ।੧।

**ਭਾਵਾਰਥ** :—ਉਸ ਮਾਲਕ ਦੀ ਪ੍ਰਾਪਤੀ ਲਈ ਜੋ ਲੋਕ ਘਰ ਬਾਰ ਨੂੰ ਤਿਆਗ ਕੇ ਜੰਗਲਾਂ ਦੇ ਵਾਸੀ ਬਣ ਜਾਂਦੇ ਹਨ, ਉਹ ਸਮਝੋ, ਅਸਲੀਅਤ ਤੋਂ ਭੁਲੇ ਹੋਏ ਭਟਕਦੇ ਹੀ ਰਹਿੰਦੇ ਹਨ, ਗੁਰੂ ਦੀ ਮੇਹਰ ਦਾ ਸਦਕਾ ਜਿਨ੍ਹਾਂ ਨੇ ਉਸ ਮਾਲਕ ਨੂੰ ਹਿਰਦੇ ਅੰਦਰ ਵਸਾ ਰਖਿਆ ਹੈ, ਉਨ੍ਹਾਂ ਨੇ ਕਰਤਾਰ ਦੀ ਕ੍ਰਿਪਾ ਦਾ ਸਦਕਾ ਘਰ ਵਿਚ ਬੈਠਿਆਂ ਹੀ ਉਸ ਮਾਲਕ ਨੂੰ ਹਾਸਲ ਕਰ ਲਿਆ ਹੈ।

**ਮ: ੩ ॥**

**1. ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ॥**
**2. ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ ॥**
**3. ਸਿਰੈ ਉਪਰਿ ਜਮ ਡੰਡੁ ਹੈ ਦੂਜੈ ਭਾਇ ਪਤਿ ਖੋਇ ॥**
**4. ਹਰਿਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ ॥**
**5. ਗੁਰ ਪਰਸਾਦੀ ਹਰਿ ਮਨਿ ਵਸੈ ਜਮਡੰਡੁ ਨ ਲਾਗੈ ਕੋਇ ॥**
**6. ਨਾਨਕ ਸਹਜੇ ਮਿਲਿ ਰਹੇ ਕਰਮਿ ਪਰਾਪਤਿ ਹੋਇ ॥੨॥**

**ਪਦ ਅਰਥ** :—ਧਾਵਤ—ਦੌੜਦਿਆਂ, ਭਟਕਦਿਆਂ । ਰੈਣਿ—ਰਾਤ । ਸੋਇ—ਸੌਂ ਕੇ । ਬਿਖੁ—ਵਿਹੁ । ਮਨਮੁਖਿ—ਜੋ ਮਨੁਖ ਆਪਣੇ ਮਨ ਦੇ ਪਿਛੇ ਤੁਰਦਾ ਹੈ । ਡੰਡੁ—ਡੰਡ, ਡੰਡਾ । ਦੂਜੈ ਭਾਇ—(ਪ੍ਰਭੂ ਨੂੰ ਛਡਕੇ) ਹੋਰ ਵਿਚ, ਪਿਆਰ ਦੇ ਕਾਰਨ । ਮਨਿ—ਮਨ ਵਿਚ । ਸਹਿਜੇ—ਸਹਜ ਵਿਚ, ਅਡੋਲ ਅਵਸਥਾ ਵਿਚ । ਕਰਮਿ—ਬਖਸ਼ਸ਼ ਦੀ ਰਾਹੀਂ ।

**ਅਰਥ** :—

ਪ੍ਰ:—ਸ੍ਰੀ ਜੀਉ ! ਗੁਰਮਤਿ ਅਨੁਸਾਰ ਉਹ ਕੇਹੜਾ ਬੰਦਾ ਹੈ, ਜੋ ਕਿ ਅੰਤ ਸਮੇਂ ਦੁਨੀਆਂ ਤੋਂ ਰੋਂਦਾ ਹੋਇਆ ਹੀ ਜਾਂਦਾ ਹੈ ?

1. ਉ:—ਹੇ ਭਾਈ ! ਜੋ ਮਨਮੁਖ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਹੈ, ਉਸ ਦਾ (ਸਾਰਾ ਹੀ) ਦਿਨ (ਦੁਨੀਆਂ ਦੇ) ਧੰਧਿਆਂ ਵਿਚ ਭਟਕਦਿਆਂ ਬੀਤ ਜਾਂਦਾ ਹੈ ਅਤੇ ਰਾਤ ਨੂੰ ਉਹ ਸੌਂ ਕੇ ਗਵਾ ਲੈਂਦਾ ਹੈ ।

2. (ਇਨ੍ਹਾਂ ਕੂੜਿਆਂ ਧੰਧਿਆਂ ਵਿਚ ਪਿਆ ਹੋਇਆ) ਝੂਠ ਬੋਲ ਕੇ ਜ਼ਹਿਰ ਖਾਂਦਾ ਹੈ, (ਭਾਵ ਹੈ ਕਿ ਦੁਨੀਆਂ ਦੇ ਨਾਸਵੰਤ ਪਦਾਰਥਾਂ ਨੂੰ ਸਤਿ ਰੂਪ ਜਾਣ ਕੇ ਰੰਗ ਮਾਣਦਾ ਰਹਿੰਦਾ ਹੈ) (ਹੇ ਭਾਈ ! ਅਜੇਹਾ ਮਨਮੁਖ ਆਖਰ ਨੂੰ ਏਥੋਂ) ਰੋਂਦਾ ਹੋਇਆ ਹੀ ਤੁਰ ਜਾਂਦਾ ਹੈ।

3. ਹੇ ਭਾਈ ! ਉਸ ਦੇ ਸਿਰ ਉਤੇ ਮੌਤ ਦਾ ਡੰਡਾ (ਤਿਆਰ ਰਹਿੰਦਾ) ਹੈ, ਭਾਵ, ਹਰ ਵੇਲੇ ਮੌਤ ਤੋਂ ਡਰਦਾ ਹੈ, (ਮਰਨਾ ਚਾਹੁੰਦਾ ਹੀ ਨਹੀਂ)। (ਪ੍ਰਭੂ ਨੂੰ ਵਿਸਾਰ ਕੇ) ਹੋਰ ਹੋਰ ਵਿਚ ਪਿਆਰ ਦੇ ਕਾਰਣ ਆਪਣੀ ਇੱਜਤ ਗਵਾ ਲੈਂਦਾ ਹੈ।

4. ਹੇ ਭਾਈ ! ਉਸ ਨੇ ਹਰੀ ਦਾ ਨਾਮ ਤਾਂ ਕਦੇ ਚੇਤੇ ਨਹੀਂ ਕੀਤਾ ਹੁੰਦਾ, (ਇਸ ਲਈ) ਉਸ ਨੂੰ ਮੁੜ ਮੁੜ ਜਨਮ ਮਰਨ ਦਾ ਗੇੜ ਹੀ ਨਸੀਬ ਹੁੰਦਾ ਹੈ।

ਪ੍ਰ:—ਕਿਉਂ ਜੀ ! ਕੀ, ਉਸਦਾ ਮੌਤ ਦੇ ਡੰਡੇ ਤੋਂ ਕਿਵੇਂ ਬਚਾ ਭੀ ਹੋ ਸਕਦਾ ਹੈ ?

5. ਉ:—ਹੇ ਭਾਈ ! ਜੇ ਕਦੀ ਉਸ ਦੇ ਭੀ ਮਨ ਵਿਚ ਸਤਿਗੁਰੂ ਦੀ ਮੇਹਰ ਨਾਲ ਪ੍ਰਮੇਸ਼ਰ ਜੀ ਵਸ ਜਾਵੇ, (ਤਾਂ ਫਿਰ) ਉਸ ਨੂੰ ਕੋਈ ਮੌਤ ਦਾ ਡੰਡਾ ਨਹੀਂ ਲਗਦਾ, (ਭਾਵ ਹੈ ਕਿ ਉਸ ਨੂੰ ਮੌਤ ਡਰਾ ਨਹੀਂ ਸਕਦੀ)।

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਉਹ ਮਨੁਖ, ਅਡੋਲ ਅਵਸਥਾ ਵਿਚ ਹੀ ਟਿਕਿਆ ਰਹਿੰਦਾ ਹੈ, (ਇਹ ਅਵਸਥਾ ਉਸ ਨੂੰ) ਪ੍ਰਮੇਸ਼ਰ ਜੀ ਦੀ ਕ੍ਰਿਪਾ ਨਾਲ ਮਿਲ ਜਾਂਦੀ ਹੈ ।੨।

**ਭਾਵਾਰਥ** :—ਮਨਮੁਖ ਪ੍ਰਭੂ ਜੀ ਦੀ ਯਾਦ ਤੋਂ ਸਖਣਾ ਰਹਿ ਕੇ ਹੀ ਜੀਵਨ ਵਿਅਰਥ ਗਵਾਈ ਜਾਂਦਾ ਹੈ, ਜਿਸ ਕਰ ਕੇ ਉਸ ਨੂੰ ਅੰਤ ਸਮੇਂ ਇਥੋਂ ਰੋਂਦਿਆਂ ਕੁਰਲਾਂਦਿਆਂ ਹੀ ਜਾਣਾ ਪੈਂਦਾ ਹੈ, ਪਰ, ਗੁਰੂ ਦੀ ਮੇਹਰ ਨਾਲ ਜਿਸ ਦੇ ਮਨ ਵਿਚ ਪ੍ਰਮੇਸ਼ਰ ਜੀ ਦਾ ਨਾਮ ਵਸ ਜਾਵੇ, ਉਹ ਜਮਾਂ ਦੇ ਡੰਡਿਆਂ ਤੋਂ ਬਚ ਕੇ ਸਦਾ ਹੀ ਅਡੋਲ ਅਵਸਥਾ ਵਿਚ ਟਿਕਿਆ ਰਹਿੰਦਾ ਹੈ।

**ਪਉੜੀ ॥**

**1. ਇਕਿ ਆਪਣੀ ਸਿਫਤੀ ਲਾਇਅਨੁ**
**ਦੇ ਸਤਿਗੁਰ ਮਤੀ ॥**
**2. ਇਕਨਾ ਨੋ ਨਾਉ ਬਖਸਿਓਨੁ**
**ਅਸਥਿਰੁ ਹਰਿ ਸਤੀ ॥**
**3. ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ ॥**
**4. ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥**
**5. ਸਭੁ ਇਕੋ ਹੁਕਮੁ ਵਰਤਦਾ**
**ਮੰਨਿਐ ਸੁਖੁ ਪਾਈ ॥੩॥**

**ਪਦ ਅਰਥ** :—ਇਕਿ-ਕਈ ਜੀਵ । ਲਾਇਅਨੁ—ਲਾਏ ਹਨ ਉਸ ਨੇ । ਬਖਸਿਓਨੁ—ਬਖਸ਼ਿਆ ਉਸ ਨੇ । ਅਸਥਿਰੁ ਨਾਉ—ਸਦਾ ਰਹਿਣ ਵਾਲਾ ਨਾਮ । ਸਤੀ—ਸਦਾ ਕਾਇਮ ਰਹਿਣ ਵਾਲਾ । ਬੈਸੰਤਰੋ—ਅੱਗ । ਕਰਹਿ—ਕਰਦੇ ਹਨ । ਅਗਲਾ—ਬਹੁਤਾ । ਮੰਨਿਐ—ਜੇ ਮੰਨ ਲਈਏ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਸਾਰੇ ਹੀ ਜੀਵ ਸਾਈਂ ਜੀ ਦੀ ਯਾਦ ਵਿਚ ਕਿਉਂ ਨਹੀਂ ਜੁੜੇ ਰਹਿੰਦੇ ?

1. **ਉ**:—ਹੇ ਭਾਈਓ ! ਅਸਲ ਵਿਚ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ ਹੈ, ਕਿਉਂਕਿ, ਇਸ ਸ੍ਰਿਸ਼ਟੀ ਵਿਚ ਪ੍ਰਭੂ ਨੇ ਕਈ ਜੀਵਾਂ ਨੂੰ ਸਤਿਗੁਰੂ ਦੀ ਮੱਤ ਦੇ ਕੇ ਆਪਣੀ ਸਿਫਤ ਸਲਾਹ ਵਿਚ ਲਾਇਆ ਹੋਇਆ ਹੈ ।
2. ਤੇ ਕਈ ਜੀਵਾਂ ਨੂੰ (ਉਸ) ਸਦਾ ਕਾਇਮ ਰਹਿਣ ਵਾਲੇ ਹਰੀ ਨੇ ਆਪਣਾ ਸਦਾ ਥਿਰ ਰਹਿਣ ਵਾਲਾ ਨਾਮ ਬਖਸ਼ਿਆ ਹੋਇਆ ਹੈ ।
3. ਹੇ ਭਾਈ ! ਹਵਾ, ਪਾਣੀ, ਅੱਗ ਆਦਿਕ ਤੱਤ ਭੀ ਉਸ ਦੇ ਹੁਕਮ ਵਿਚ ਤੁਰ ਕੇ ਉਸੇ ਦੀ ਭਗਤੀ ਕਰ ਰਹੇ ਹਨ ।
4. ਹੇ ਪਿਆਰੇ ! ਇਨ੍ਹਾਂ (ਤੱਤਾਂ) ਨੂੰ ਉਸ ਮਾਲਕ ਦਾ ਬੜਾ ਡਰ ਰਹਿੰਦਾ ਹੈ, (ਸੋ, ਜਗਤ ਦੀ ਕਿਆ ਅਸਚਰਜ) ਮੁਕੰਮਲ ਬਣਤਰ ਬਣੀ ਹੋਈ ਹੈ ।
5. ਹੇ ਭਾਈਓ ! ਹਰ ਥਾਂ ਉਸ ਪ੍ਰਭੂ ਦਾ ਹੀ ਹੁਕਮ ਚਲ ਰਿਹਾ ਹੈ, (ਸੋ, ਪ੍ਰਭੂ ਦੇ ਹੁਕਮ ਨੂੰ) ਮੰਨਿਆਂ (ਭਾਵ, ਹੁਕਮ ਵਿਚ ਤੁਰਿਆਂ ਹੀ) ਸੁਖ ਪਾਈਦਾ ਹੈ ।

**ਭਾਵਾਰਥ**:—ਉਹ ਹਰੀ ਆਪ ਹੀ ਸ ਰਿਆਂ ਨੂੰ ਆਪਣੇ ਹੁਕਮ ਵਿਚ ਚਲਾਉਂਦਾ ਹੈ, ਇਸ ਸਾਰੇ ਸੰਸਾਰ ਦੇ ਜੀਵਾਂ ਵਿਚੋਂ ਕਈਆਂ ਨੂੰ ਪ੍ਰਮਾਤਮਾਂ ਨੇ ਆਪਣੀ ਸਿਫਤ ਸਲਾਹ ਵਿਚ ਲਾ ਰਖਿਆ ਹੈ, ਕਈਆਂ ਨੂੰ ਸੰਸਾਰ ਦੇ ਕੂੜੇ ਪਦਾਰਥਾਂ ਵਿਚ ਉਲਝਾਇਆ ਹੋਇਆ ਹੈ ।

**ਸਲੋਕੁ ॥**

**1. ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**2. ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥**

**ਪਦ ਅਰਥ** :—ਕਸਉਟੀ—ਕਸ ਵੱਟੀ, ਉਹ ਨਿਕਾ ਜਿਹਾ ਵੱਟਾ ਜਿਸ ਉਤੇ ਸੋਨੇ ਨੂੰ ਕਸ ਲਾਈਦੀ ਹੈ, ਪਰਖ । ਮਰਜੀਵਾ—ਜੋ ਮਨੁਖ ਦੁਨੀਆਂ ਦੇ ਚਸਕਿਆਂ ਵਲੋਂ ਮਰ ਕੇ ਰੱਬ ਵਾਲੇ ਪਾਸੇ ਜੀਉ ਪਿਆ ਹੈ ।

**ਅਰਥ** :—

**ਪ੍ਰ**:—ਕਬੀਰ ਜੀਉ ! ਤੁਸੀਂ ਤਾਂ ਭਗਤੀ ਦੇ ਮਾਰਗ ਵਲ ਤੁਰੀ ਜਾ ਰਹੇ ਹੋ, ਪਰ, ਤੁਸੀਂ ਇਸ ਰੱਬੀ ਮਾਰਗ ਦੀ ਪਰਖ ਨੂੰ ਕਿਵੇਂ ਅਨੁਭਵ ਕਰਦੇ ਹੋ ?

1. **ਉ**:—ਕਬੀਰ ਜੀ ਕਹਿ ਰਹੇ ਹਨ ਕਿ, ਹੇ ਪਿਆਰਿਓ ! ਉਸ ਪ੍ਰਮੇਸ਼ਰ ਦੀ ਕਸਵਟੀ ਐਸਾ ਨਿਖੇੜਾ ਕਰਨ ਵਾਲੀ ਹੈ ਕਿ ਇਸ ਉਤੇ ਝੂਠਾ ਮਨੁਖ ਪੂਰਾ ਨਹੀਂ ਉੱਤਰ ਸਕਦਾ ।
2. ਹੇ ਭਾਈਓ ! ਪ੍ਰਮਾਤਮਾਂ ਦੀ ਪਰਖ ਵਿਚ ਓਹੀ ਪੂਰਾ ਉਤਰਦਾ ਹੈ, ਜੋ ਮਨੁਖ ਦੁਨੀਆਂ ਦੇ ਚਸਕਿਆਂ ਵਲੋਂ ਮਰ ਕੇ ਰੱਬ ਵਲ ਜੀਉ ਪਿਆ ਹੈ ।੧।

**ਭਾਵਾਰਥ** :—ਭਗਤੀ ਦੇ ਮਾਰਗ ਵਿਚ ਤੁਰੀ ਜਾ ਰਹੇ ਤਾਂ ਭਾਵੇਂ ਬਹੁਤੇ ਲੋਕਾਂ ਨੂੰ ਤੱਕ ਰਹੇ ਹਾਂ, ਪਰ; ਇਸ ਭਗਤੀ ਦੀ ਆਖਰੀ ਮੰਜ਼ਲ ਤੇ ਉਹੀ ਪੁਜ ਸਕਦਾ ਹੈ, ਜਿਸ ਨੇ ਕਿ ਸੰਸਾਰਕ ਵਾਸ਼ਨਾਂ ਨੂੰ ਤਿਆਗ ਦਿਤਾ ਹੋਵੇ ।

**ਮ: ੩ ॥**

**1. ਕਿਉ ਕਰਿ ਇਹੁ ਮਨੁ ਮਾਰੀਐ**
**ਕਿਉ ਕਰਿ ਮਿਰਤਕੁ ਹੋਇ ॥**
**2. ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ ॥**
**3. ਗੁਰ ਪਰਸਾਦੀ ਹਉਮੈ ਛੁਟੈ**
**ਜੀਵਨ ਮੁਕਤੁ ਸੋ ਹੋਇ ॥**
**4. ਨਾਨਕ ਜਿਸਨੋ ਬਖਸੇ ਤਿਸੁ ਮਿਲੈ**
**ਤਿਸੁ ਬਿਘਨੁ ਨ ਲਾਗੈ ਕੋਇ ॥੨॥**

**ਪਦ ਅਰਥ** :—ਮਿਰਤਕੁ—ਮੁਰਦਾ, ਦੁਨੀਆਂ ਦੇ ਚਸਕਿਆਂ ਵਲੋਂ ਹਟਿਆ ਹੋਇਆ । ਨ ਮਾਨਈ—ਨਹੀਂ ਮੰਨਦਾ । ਜੀਵਨ ਮੁਕਤੁ—ਜਗਤ ਵਿਚ ਜੀਊਂਦਾ ਹੋਇਆ ਹੀ

ਮਾਇਆ ਦੇ ਬੰਧਨਾਂ ਤੋਂ ਆਜ਼ਾਦ। ਬਿਘਨੁ—ਰੁਕਾਵਟ।

**ਅਰਥ** :—

**ਪ੍ਰ**:—ਸਿਖਾਂ ਵਲੋਂ ਕੀਤੇ ਪ੍ਰਸ਼ਨਾਂ ਨੂੰ ਗੁਰੂ ਅਮਰ ਦਾਸ ਜੀ ਆਪਣੀ ਰਚਨਾਂ ਵਿਚ ਅੰਕਤ ਕਰਦੇ ਹਨ। ਸਿਖ ਵਲੋਂ ਪ੍ਰਸ਼ਨ ਹੈ ਕਿ, ਹੇ ਗੁਰੋ!

1. ਇਸ ਮਨ ਨੂੰ ਕਿਵੇਂ ਮਾਰੀਏ? ਅਤੇ ਕਿਵੇਂ ਇਹ ਮਨ ਦੁਨੀਆਂ ਦੇ ਚਸਕਿਆਂ ਵਲੋਂ ਹਟੇ।
2. ਸ੍ਰੀ ਜੀਉ! ਕਿਉਂਕਿ, ਕੋਈ ਭੀ ਮਨੁਖ ਆਖਿਆਂ (ਭਾਵ ਸਮਝਾਇਆਂ) ਨਾ ਗੁਰੂ ਦੇ ਸ਼ਬਦ ਨੂੰ ਮੰਨਦਾ ਹੈ ਅਤੇ ਨਾ ਹੀ ਕੋਈ ਹਉਮੈਂ ਛਡਦਾ ਹੈ,

**ਪ੍ਰ**:—(ਇਸ ਲਈ, ਹਜ਼ੂਰ ਜੀਉ! ਆਪ ਹੀ ਕਿਰਪਾ ਕਰ ਕੇ ਸੋਝੀ ਦਿਓ ਕਿ, ਹਉਮੈਂ ਦਾ ਤਿਆਗ ਕਰ ਕੇ ਮਨੁਖ ਨੂੰ ਮੁਕਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ?)

3. **ਉ**:—ਹੇ ਭਾਈਓ! ਅਸਲ ਵਿਚ ਸਤਿਗੁਰੂ ਦੀ ਮੇਹਰ ਨਾਲ ਹੀ ਹਉਮੈਂ ਦੂਰ ਹੁੰਦੀ ਹੈ, (ਜਿਸ ਦੀ ਹਉਮੈਂ ਨਾਸ ਹੋ ਜਾਏ) ਉਹ ਮਨੁਖ ਜਗਤ ਵਿਚ ਰਹਿੰਦਾ ਹੋਇਆ ਜਗਤ ਦੇ ਬੰਧਨਾਂ ਵਲੋਂ ਛੁਟਕਾਰਾ ਪਾ ਲੈਂਦਾ ਹੈ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਜਿਸ ਮਨੁਖ ਤੇ ਪ੍ਰਭੂ ਜੀ ਮੇਹਰ ਕਰਦਾ ਹੈ, ਉਸ ਨੂੰ (ਜੀਵਨ ਮੁਕਤੀ ਦਾ ਉਚਾ ਦਰਜਾ) ਪ੍ਰਾਪਤ ਹੋ ਜਾਂਦਾ ਹੈ, (ਭਾਵ ਹੈ ਕਿ, ਉਸ ਦੇ ਜੀਵਨ ਸਫਰ ਵਿਚ ਮਾਇਕ ਰਸਾਂ ਦੀ) ਕੋਈ ਰੁਕਾਵਟ ਨਹੀਂ ਆਉਂਦੀ।੨।

**ਭਾਵਾਰਥ** :—ਜਿਤਨਾ ਚਿਰ ਮਨੁਖ ਗੁਰੂ ਦੇ ਸ਼ਬਦ ਦੀ ਕਮਾਈ ਨਹੀਂ ਕਰਦਾ, ਉਤਨਾ ਚਿਰ ਇਸ ਦੇ ਅੰਦਰੋਂ ਹਉਮੈਂ ਦਾ ਤਿਆਗ ਨਹੀਂ ਹੋ ਸਕਦਾ, ਇਸ ਹਉਮੈਂ ਦਾ ਤਿਆਗ ਗੁਰੂ ਦੀ ਕ੍ਰਿਪਾ ਦੁਆਰੇ ਹੀ ਹੋ ਸਕਦਾ ਹੈ, ਇਸ ਤਰ੍ਹਾਂ, ਹੀ ਜੀਵਨ ਮੁਕਤੀ ਪ੍ਰਾਪਤ ਹੁੰਦੀ ਹੈ।

ਮ: ੩ ॥

1. **ਜੀਵਤ ਮਰਣਾ ਸਭੁ ਕੋ ਕਹੈ**
   **ਜੀਵਨ ਮੁਕਤਿ ਕਿਉ ਹੋਇ ॥**
2. **ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥**
3. **ਅਨਦਿਨੁ ਗੁਣ ਗਾਵੈ ਸੁਖ ਸਹਜੇ**
   **ਬਿਖੁ ਭਵਜਲੁ ਨਾਮਿ ਤਰੇਇ ॥**
4. **ਨਾਨਕ ਗੁਰਮੁਖਿ ਪਾਈਐ**
   **ਜਾ ਕਉ ਨਦਰਿ ਕਰੇਇ ॥੩॥**

**ਪਦ ਅਰਥ** :-ਸਭ ਕੋ-ਹਰ ਕੋਈ, ਹਰੇਕ ਮਨੁਖ। ਸੰਜਮੁ—ਪਰਹੇਜ਼। ਦਾਰੂ—ਦਵਾਈ। ਨਾਮਿ—ਨਾਮ ਦੀ ਰਾਹੀਂ।

**ਅਰਥ** :—

**ਪ੍ਰ**:—ਸ੍ਰੀ ਜੀਉ! ਜੀਵਨ ਮੁਕਤੀ ਪ੍ਰਾਪਤ ਹੋਣ ਦੀਆਂ ਗਲਾਂ ਤਾਂ ਬਹੁਤ ਲੋਕਾਂ ਪਾਸੋਂ ਸੁਣਦੇ ਆ ਰਹੇ ਹਾਂ, ਕੀ ਉਨ੍ਹਾਂ ਸਾਰਿਆਂ ਨੂੰ ਹੀ ਜੀਵਨ ਮੁਕਤੀ ਵਾਲੇ ਸਮਝ ਲੈਣਾ ਚਾਹੀਦਾ ਹੈ?

1. **ਉ**:—ਹੇ ਭਾਈਓ! ਜਗਤ ਵਿਚ ਜੀਵਨ ਮੁਕਤ ਹੋਣ ਦੀਆਂ ਗਲਾਂ, ਭਾਵ, ਜੀਉਂਦਿਆਂ ਹੀ ਮਰਨ ਦੀਆਂ ਗਲਾਂ ਤਾਂ ਹਰ ਕੋਈ ਕਰਦਾ ਹੈ, ਪਰ, ਇਹ ਜੀਵਨ ਮੁਕਤੀ (ਦੀ ਅਵਸਥਾ) ਪ੍ਰਾਪਤ ਕਿਵੇਂ (ਹੋ ਸਕਦੀ ਹੈ ਇਹ ਸਾਰਿਆਂ ਨੂੰ ਹੀ ਸੋਝੀ ਨਹੀਂ ਹੈ)।

**ਪ੍ਰ**:—ਹੇ ਗੁਰੋ! ਇਸ ਜੀਵਨ ਮੁਕਤੀ ਦੀ ਪ੍ਰਾਪਤੀ ਲਈ ਕੋਈ ਆਪ ਹੀ ਇਲਾਜ ਦਸੋ?

2. **ਉ**:—ਹੇ ਪਿਆਰਿਓ! ਜੇ ਕੋਈ ਮਨੁਖ ਦੁਨੀਆਂ ਦੇ ਚਸਕਿਆਂ ਦੀ ਵਿਹੁ ਨੂੰ ਦੂਰ ਕਰਨ ਲਈ ਪ੍ਰਮੇਸ਼ਰ ਦਾ ਪਿਆਰ (ਰੂਪ) ਦਵਾਈ ਵਰਤੇ ਅਤੇ ਪ੍ਰਭੂ ਦੇ ਡਰ ਵਿਚ ਰਹਿਣ ਦਾ ਪ੍ਰਹੇਜ਼ ਬਣਾਵੇ, (ਭਾਵ ਹੈ ਕਿ, ਜਿਉਂ ਜਿਉਂ ਮਨੁਖ ਇਹ ਡਰ ਦਿਲ ਵਿਚ ਰਖੇਗਾ ਕਿ, ਪ੍ਰਭੂ ਤਾਂ ਹਰ ਵੇਲੇ ਅੰਗ ਸੰਗ ਹੈ ਉਸ ਤੋਂ ਕੋਈ ਭੀ ਲੁਕਾ ਨਹੀਂ ਸਕਦਾ)।
3. ਅਤੇ ਹਰ ਰੋਜ਼ ਨਿਤ ਅਨੰਦ ਨਾਲ ਅਡੋਲਤਾ ਵਿਚ ਟਿਕ ਕੇ ਪ੍ਰਭੂ ਜੀ ਦੇ ਗੁਣ ਗਾਉਂਦਾ ਰਵੇ, ਤਾਂ ਪ੍ਰਭੂ ਦੇ ਨਾਮ ਦੀ ਰਾਹੀਂ ਉਹ ਇਸ ਵਿਹੁ ਰੂਪ ਸੰਸਾਰ ਸਮੁੰਦਰ ਨੂੰ ਤਰ ਜਾਂਦਾ ਹੈ।

**ਪ੍ਰ**:-ਕਿਉਂ ਜੀ! ਮਸ਼ੱਕਤ ਕਰਨ ਵਾਲੇ ਤਾਂ ਬਹੁਤ ਲੋਕ ਹਨ ਇਹ ਦਾਤ ਸਭ ਨੂੰ ਹੀ ਕਿਉਂ ਨਹੀਂ ਮਿਲ ਸਕਦੀ?

4. **ਪ੍ਰ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ! ਇਹ ਦਾਤ ਪ੍ਰਾਪਤੀ ਲਈ ਯਤਨ ਤਾਂ ਬਹੁਤ ਲੋਕ ਕਰਦੇ ਹਨ, ਪਰ ਜਿਸ ਉਤੇ ਪ੍ਰਭੂ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਇਹ (ਜੀਵਨ ਮੁਕਤੀ ਦੀ ਅਵਸਥਾ) ਸਤਿਗੁਰਾਂ ਦੀ ਬਖਸ਼ਸ਼ ਰਾਹੀਂ ਮਿਲਦੀ ਹੈ।੩।

**ਭਾਵਾਰਥ** :—ਜੀਵਨ ਮੁਕਤ ਹੋਣ ਦੇ ਮਾਰਗ ਦੀਆਂ ਗਲਾਂ ਤਾਂ ਭਾਵੇਂ ਅਨੇਕਾਂ ਹੀ ਲੋਕ ਕਰਦੇ ਹਨ, ਪਰ ਪ੍ਰਮੇਸ਼ਰ ਜੀ ਦੇ ਭੈ ਵਿਚ ਰਹਿਕੇ ਜੋ ਮਨੁਖ ਪ੍ਰਮੇਸ਼ਰ ਜੀ ਦੇ ਨਾਮ ਦਾ ਚਿੰਤਨ ਕਰਦਾ ਹੈ, ਇਹ ਜੀਵਨ ਮੁਕਤੀ ਦੀ ਦਾਤ ਗੁਰੂ ਦੁਆਰੇ ਉਸੇ ਨੂੰ ਹੀ ਮਿਲ ਸਕਦੀ ਹੈ।

**ਪਉੜੀ ॥**

1. **ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ ॥**
2. **ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ**
   **ਹੁਕਮਿ ਕਮਾਵਨਿ ਕਾਰਾ ॥**
3. **ਪੰਡਿਤ ਪੜਦੇ ਜੋਤਕੀ ਨਾ ਬੂਝਹਿ ਬੀਚਾਰਾ ॥**
4. **ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥**
5. **ਜਿਸੁ ਭਾਵੈ ਤਿਸੁ ਬਖਸਿ ਲੈਹਿ**
   **ਸਚਿ ਸਬਦਿ ਸਮਾਈ ॥੪॥**

**ਪਦ ਅਰਥ** :—ਦੂਜਾ ਭਾਉ—ਪ੍ਰਮੇਸ਼ਰ ਜੀ ਤੋਂ ਬਿਨਾ,

ਹੋਰ ਪਿਆਰ। ਰਚਾਇਓਨੁ–ਰਚਾਇਆ ਉਸਨੇ। ਉਪਾਇਅਨੁ–ਉਪਾਏ ਉਸਨੇ। ਜੋਤਕੀ–ਜੋਤਸ਼ੀ। ਬਖਸਿ ਲੈਹਿ–ਤੂੰ ਬਖਸ਼ ਲੈਂਦਾ ਹੈਂ। ਸਚਿ–ਸਚ ਵਿਚ।

**ਅਰਥ :–**

**ਪ੍ਰ**:–ਹੇ ਗੁਰੋ ! ਇਨ੍ਹਾਂ ਜੀਵਾਂ ਦਾ ਮਾਇਆ ਨਾਲ ਪਿਆਰ ਪੈਦਾ ਕਰਨ ਵਾਲੀ ਕੇਹੜੀ ਸ਼ਕਤੀ ਹੈ, ਜਿਸ ਨੇ ਕਿ ਇਸ ਨੂੰ ਪ੍ਰਭੂ ਜੀ ਵਲੋਂ ਦੂਰ ਕਰ ਰਖਿਆ ਹੈ ?

1. **ਉ**:–ਹੇ ਭਾਈ ! ਅਸਲ ਵਿਚ ਇਨ੍ਹਾਂ ਜੀਵਾਂ ਦਾ ਜੋ ਮਾਇਆ ਨਾਲ ਪਿਆਰ ਤੇ ਤਿੰਨਾਂ ਗੁਣਾਂ ਦਾ ਵਰਤਾਰਾ, ਭਾਵ, ਮਾਇਆ ਦੇ ਤਿੰਨਾਂ ਹੀ ਗੁਣਾਂ ਦਾ ਪ੍ਰਭਾਵ ਹੈ, ਇਹ ਭੀ ਉਸ ਸਿਰਜਨਹਾਰ ਨੇ (ਆਪ ਹੀ) ਪੈਦਾ ਕੀਤਾ ਹੋਇਆ ਹੈ।
2. ਅਤੇ ਇਨ੍ਹਾਂ ਤਿੰਨਾਂ ਹੀ ਗੁਣਾਂ ਤੋਂ ਤਿੰਨ ਦੇਵਤੇ ਬ੍ਰਹਮਾਂ, ਵਿਸਨੂੰ ਤੇ ਸ਼ਿਵ ਉਸਨੇ (ਆਪ ਹੀ) ਪੈਦਾ ਕੀਤੇ ਹਨ, ਇਹ ਤਿੰਨੇ ਹੀ ਉਸੇ ਦੇ ਹੁਕਮ ਵਿਚ ਕਾਰ ਕਰ ਰਹੇ ਹਨ।
3. ਅਤੇ ਜੋਤਸ਼ੀ (ਆਦਿਕ) ਵਿਦਵਾਨ ਲੋਕ (ਵੀਚਾਰ ਵਾਲੀਆਂ ਪੁਸਤਕਾਂ) ਪੜ੍ਹਦੇ ਹਨ, ਪਰ, (ਪ੍ਰਭੂ ਦੇ ਇਸ ਕੌਤਕ ਦੀ) ਵੀਚਾਰ ਨੂੰ ਸਮਝਦੇ ਨਹੀਂ ਹਨ।
4. ਇਸ ਲਈ, ਹੇ ਭਾਈਓ ! ਇਉਂ ਹੀ ਕਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! (ਇਹ ਜਗਤ ਰਚਨਾ) ਸਾਰਾ ਹੀ (ਇਕ) ਤੇਰਾ ਖੇਲ ਹੈ, ਤੂੰ (ਇਸ ਖੇਲ ਨੂੰ) ਬਨਾਣ ਵਾਲਾ ਹੈਂ ਤੇ ਸਦਾ ਕਾਇਰ ਰਹਿਣ ਵਾਲਾ ਹੈਂ।
5. ਹੇ ਸਾਈਂ ਜੀ ! ਜੋ ਤੈਨੂੰ ਭਉਂਦਾ ਹੈ, (ਤੂੰ) ਉਸ ਉਤੇ ਬਖਸ਼ਸ਼ ਕਰਦਾ ਹੈਂ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਤਰੇ ਸਚੇ ਸਰੂਪ ਵਿਚ ਸਦਾ ਟਿਕਿਆ ਰਹਿੰਦਾ ਹੈ।੪।

**ਭਾਵਾਰਥ** :–ਹਰੀ ਦਾ ਹੁਕਮ ਮੰਨਣਾ ਸਾਰਿਆਂ ਲਈ ਜਰੂਰੀ ਹੈ। ਵਡੇ ਵਡੇ ਅਵਤਾਰ ਹਰੀ ਦੇ ਹੁਕਮ ਵਿਚ ਕਾਰ ਕਰਨ ਲਈ ਬਣਾਏ ਗਏ ਹਨ। ਉਨ੍ਹਾਂ ਦੇ ਆਪਣੇ ਵਸ ਵਿਚ ਕੁਝ ਨਹੀਂ। ਜੋ ਕੁਝ ਪੰਡਤ ਲੋਕ ਉਨ੍ਹਾਂ ਬਾਬਤ ਪੜ੍ਹ ਕੇ ਸੁਣਾਉਂਦੇ ਹਨ, ਉਹ ਠੀਕ ਤਰ੍ਹਾਂ ਸਮਝ ਕੇ ਨਹੀਂ ਸੁਣਾਉਂਦੇ, ਸੋ ਮਾਇਆ ਦਾ ਮੋਹ ਭੀ ਉਸ ਸਾਈਂ ਜੀ ਨੇ ਆਪ ਹੀ ਬਣਾਇਆ ਹੈ।

**ਸਲੋਕੁ ਮ: ੩ ॥**

1. **ਮਨ ਕਾ ਝੂਠਾ ਝੂਠੁ ਕਮਾਵੈ ॥**
2. **ਮਾਇਆ ਨੋ ਫਿਰੈ ਤਪਾ ਸਦਾਵੈ ॥**
3. **ਭਰਮੇ ਭੂਲਾ ਸਭਿ ਤੀਰਥ ਗਹੈ ॥**
4. **ਓਹੁ ਤਪਾ ਕੈਸੇ ਪਰਮਗਤਿ ਲਹੈ ॥**
5. **ਗੁਰ ਪਰਸਾਦੀ ਕੋ ਸਚੁ ਕਮਾਵੈ ॥**
6. **ਨਾਨਕ ਸੋ ਤਪਾ ਮੋਖੰਤਰੁ ਪਾਵੈ ॥੧॥**

**ਪਦ ਅਰਥ** :–ਮਾਇਆ ਨੋ–ਮਾਇਆ ਦੀ ਖਾਤਰ। ਗਹੇ–ਫੜਦਾ ਹੈ, ਗਾਂਹਦਾ ਹੈ। ਪਰਮ–ਸਭ ਤੋਂ ਉਚੀ। ਗਤਿ–ਆਤਮਕ ਅਵਸਥਾ। ਮੋਖੰਤਰੁ–ਮੋਖ+ਅੰਤਰੁ,ਅੰਦਰਲੀ ਮੁਕਤੀ।

**ਅਰਥ :–**

**ਪ੍ਰ**:–ਗੁਰਦੇਵ ਜੀਉ ! ਕਈ ਲੋਕ ਤਪੱਸਵੀਆਂ ਦਾ ਰੂਪ ਧਾਰਨ ਕਰੀ ਫਿਰਦੇ ਹਨ, ਕੀ ਇਨ੍ਹਾਂ ਕੇਵਲ ਸਰੀਰ ਤੇ ਧਾਰਨ ਕੀਤੇ ਹੋਏ, ਤਪ ਦਾ ਭੀ ਕੋਈ ਲਾਭ ਹੋ ਸਕੇਗਾ ?

1. **ਉ**:–ਹੇ ਭਾਈ ! ਜੋ ਮਨ ਦਾ ਝੂਠਾ ਹੈ ਅਤੇ ਸਰੀਰ ਕਰ ਕੇ ਭੀ ਝੂਠ ਹੀ ਕਮਾਉਂਦਾ ਹੈ।
2. ਉਂਝ ਮਾਇਆ ਦੀ ਖਾਤਰ ਫਿਰਦਾ ਹੈ, (ਪਰ ਆਪਣੇ ਆਪ ਨੂੰ) ਤਪਾ ਅਖਵਾਂਦਾ ਹੈ, (ਭਾਵ, ਮਨ ਵਿਚ ਝੂਠ ਹੈ, ਤਪ ਤੋਂ ਉਲਟ ਭਾਵ ਹਨ, ਬਾਹਰੋਂ ਤਪਾ ਹੈ ਪਰ ਕਮਾਈ ਤਪੇ ਵਾਲੀ ਨਹੀਂ)।
3. ਆਪਣੇ ਆਪ ਨੂੰ ਤਪਾ ਸਮਝਣ ਦੇ ਭੁਲੇਖੇ ਵਿਚ ਭੁਲਾ ਹੋਇਆ ਸਾਰੇ ਹੀ ਤੀਰਥ ਗਾਂਹਦਾ ਹੈ।
4. ਹੇ ਭਾਈ ! ਦਸੋ, ਅਜੇਹਾ ਤਪਾ ਉਚੀ ਆਤਮਕ ਅਵਸਥਾ ਕਿਵੇਂ ਪ੍ਰਾਪਤ ਕਰੇ, ਭਾਵ ਨਹੀਂ ਕਰ ਸਕਦਾ।

**ਪ੍ਰ**:–ਕਿਉਂ ਜੀ ! ਗੁਰਮਤਿ ਅਨੁਸਾਰ ਆਪ ਜੀ ਕਿਸ ਨੂੰ ਤਪਾ ਮੰਨਦੇ ਹੋ, ਜੋ ਕਿ, ਮੁਕਤੀ ਪ੍ਰਾਪਤ ਕਰਨ ਦਾ ਅਧਿਕਾਰੀ ਹੋਵੇ ?

5. **ਉ**:–ਹੇ ਭਾਈ ! ਅਸਲ ਵਿਚ ਤਾਂ ਜੋ ਤਪਾ ਗੁਰੂ ਦੀ ਕਿਰਪਾ ਨਾਲ ਸੱਚ ਕਮਾਉਂਦਾ ਹੈ, (ਭਾਵ, ਪ੍ਰਭੂ ਦੀ ਹੋਂਦ ਨੂੰ ਆਪਣੀ ਜਿੰਦਗੀ ਦਾ ਹਿੱਸਾ ਬਣਾਂਦਾ ਹੈ)।
6. (ਗੁਰੂ)ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਹੇ ਭਾਈਓ ! ਉਹ ਤਪਾ ਅੰਦਰਲੀ ਮੁਕਤੀ ਪ੍ਰਾਪਤ ਕਰਦਾ ਹੈ।੧।

**ਭਾਵਾਰਥ** :–ਤਪ ਕਰਨ ਵਾਲੇ ਭੀ ਝੂਠੇ ਅਹਾਰਾਂ ਵਿਚ ਲਗੇ ਹੋਏ ਤੀਰਥਾਂ ਉਤੇ ਪਏ ਭਟਕਦੇ ਫਿਰਦੇ ਹਨ ਅਤੇ ਸੱਚ ਦੀ ਕਮਾਈ ਨਹੀਂ ਕਰਦੇ, ਭਾਵ ਸੱਚ ਇਹ ਹੈ ਕਿ ਗੁਰੂ ਦਾ ਉਪਦੇਸ਼ ਲੈ ਕੇ ਗੁਰੂ ਦੀ ਸੇਵਾ ਕਰਦੇ ਰਹਿਣਾ ਚਾਹੀਦਾ ਹੈ, ਗੁਰਮਤਿ ਅਨੁਸਾਰ ਇਹੋ ਹੀ ਸੱਚਾ ਤਪ ਹੈ।

**ਮ: ੩ ॥**

1. **ਸੋ ਤਪਾ ਜਿ ਇਹੁ ਤਪੁ ਘਾਲੇ ॥**
2. **ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥**
3. **ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ ॥**
4. **ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ ॥੨॥**

**ਅਰਥ :–**

1. ਹੈ ਭਾਈ ! ਜੋ ਮਨੁਖ ਇਹ ਤਪ ਕਰਦਾ ਹੈ, ਉਹ ਸਹੀ ਰੂਪ ਵਿਚ ਤਪਾ ਹੈ।
2. ਜੋ ਮਨੁਖ ਸਤਿਗੁਰੂ ਜੀ ਨੂੰ ਮਿਲਦਾ ਹੈ, (ਭਾਵ ਗੁਰੂ ਦੀ ਸਰਣ ਲੈਂਦਾ ਹੈ) ਗੁਰੂ ਦਾ ਸ਼ਬਦ (ਹਿਰਦੇ ਵਿਚ) ਸਾਂਭ ਕੇ ਰਖਦਾ ਹੈ।

3. ਹੇ ਭਾਈ ! ਸਤਿਗੁਰੂ ਦੀ ਸੇਵਾ ਕਰਨੀ ਇਹੋ ਹੀ ਤਪ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਹੈ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਅਜੇਹਾ ਤਪ ਕਰਨ ਵਾਲਾ ਰੱਬੀ ਦਰਬਾਰ ਵਿਚ ਗਿਆਂ ਆਦਰ ਪਾਉਂਦਾ ਹੈ ।੨।

**ਭਾਵਾਰਥ** :—ਗੁਰੂ ਦੀ ਦਸੀ ਹੋਈ ਕਾਰ ਕਰਦੇ ਰਹਿਣਾ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ ਸੱਚਾ ਤਪ ਹੈ ਅਤੇ ਅਜੇਹਾ ਤਪੀਆ ਹੀ ਪ੍ਰਭੂ ਦੀ ਹਜ਼ੂਰੀ ਵਿਚ ਮਾਣ ਆਦਰ ਪਾਉਂਦਾ ਹੈ।

**ਪਉੜੀ ॥**

**1. ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਨਿ ॥**
**2. ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਨਿ ॥**
**3. ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ ॥**
**4. ਸਭੁ ਕਿਛੁ ਆਪੇ ਆਪਿ ਹੈ ਗੁਰਮੁਖਿ ਸਦਾ ਹਰਿ ਭਣਿ ॥**
**5. ਸਬਦੇ ਹੀ ਸੋਝੀ ਪਈ ਸਚੈ ਆਪਿ ਬੁਝਾਈ ॥੫॥**

**ਪਦ ਅਰਥ** :—ਵਰਤਨਿ—ਵਰਤੋਂ ਵਿਹਾਰ ਲਈ। ਘਟਿ—ਹਿਰਦੇ ਵਿਚ। ਬਿਨਾਸਨਿ—ਨਾਸ ਕਰਨ ਲਈ। ਸਭ—ਸਾਰੀ ਸ੍ਰਿਸ਼ਟੀ। ਵਣਿ—ਵਣ ਵਿਚ। ਤ੍ਰਿਣਿ—ਤ੍ਰਿਣ ਵਿਚ। ਸਚੈ—ਸਚੇ ਨੇ।

**ਅਰਥ** :—

**ਪ੍ਰ**:—ਸ੍ਰੀ ਜੀਉ ! ਅਸੀਂ ਕਲਜੁਗੀ ਜੀਵ ਪ੍ਰਭੂ ਦੀ ਉਸਤਤੀ ਕਰਨ ਦੀ ਸੋਝੀ ਨਹੀਂ ਰਖਦੇ, ਕਿਰਪਾ ਕਰੋ, ਸਾਨੂੰ ਸਿਫਤ ਸਲਾਹ ਕਰਨ ਦੀ ਜਾਚ ਦਸ ਦਿਓ ?

1. **ਉ**:—ਹੇ ਪਿਆਰਿਓ ! ਉਸ ਦੇ ਸਨਮੁਖ ਹੋ ਸਦਾ ਇਉਂ ਬੇਨਤੀਆਂ ਕਰਦੇ ਰਹੋ ਕਿ, ਹੇ ਪ੍ਰਭੂ ਜੀ ! ਤੁਸਾਂ ਇਸ 'ਵੇਕੀ ਸ੍ਰਿਸਟਿ' ਵਿਚ ਸੰਸਾਰ ਦੀ ਵਰਤੋਂ ਵਿਹਾਰ ਵਾਸਤੇ ਰਾਤ ਤੇ ਦਿਨ ਪੈਦਾ ਕੀਤੇ ਹੋਏ ਹਨ।
2. ਹੇ ਸਾਈਂ ਜੀ ! ਜੀਵਾਂ ਦੇ ਦਿਲਾਂ ਵਿਚ ਜੋ ਹਨੇਰਾ ਹੈ, (ਇਹ ਤੁਸੀਂ ਆਪ ਹੀ ਬਣਾਇਆ ਹੈ) ਇਸ ਹਨੇਰੇ ਨੂੰ ਦੂਰ ਕਰਨ ਲਈ ਸਤਿਗੁਰੂ ਦੀ ਮਤਿ ਰਾਹੀਂ ਹਿਰਦੇ ਵਿਚ ਚਾਨਣ ਭੀ ਤੂੰ ਆਪ ਹੀ ਪੈਦਾ ਕਰਨ ਵਾਲਾ ਹੈਂ।
3. ਹੇ ਪ੍ਰਭੂ ਜੀ ! ਇਹ, ਸਾਰੀ ਸ੍ਰਿਸ਼ਟੀ ਤੁਸੀਂ ਆਪ ਹੀ ਆਪਣੇ ਹੁਕਮ ਵਿਚ ਰਚੀ ਹੈ ਅਤੇ ਤੂੰ ਆਪ ਹੀ ਹਰੇਕ ਵਣ ਵਿਚ ਤੀਲੇ ਤੀਲੇ ਵਿਚ ਮੌਜੂਦ ਹੈਂ।
4. ਜੋ ਭੀ ਕੁਝ ਬਣਿਆ ਹੋਇਆ ਹੈ, ਉਹ ਸਭ ਕੁਝ ਤੂੰ ਆਪ ਹੀ ਆਪ ਹੈਂ, ਪਰ, ਗੁਰੂ ਦੇ ਹੁਕਮ ਵਿਚ ਤੁਰ ਕੇ ਹੀ ਸਦਾ ਉਸ ਪ੍ਰਭੂ ਨੂੰ ਸਿਮਰਿਆ ਜਾ ਸਕਦਾ ਹੈ।
5. ਹੇ ਭਾਈ ! ਗੁਰੂ ਦੇ ਸ਼ਬਦ ਦੁਆਰੇ ਹੀ (ਜੀਵਾਂ) ਨੂੰ ਸੋਝੀ ਪੈਂਦੀ ਹੈ, ਪਰ, ਇਹ ਸੋਝੀ ਭੀ ਪ੍ਰਭੂ ਆਪ ਹੀ ਦੇਂਦਾ ਹੈ।੫।

**ਭਾਵਾਰਥ** :—ਸਿਮਰਨ ਤਾਂ ਭਾਵੇਂ ਬਹੁਤ ਲੋਕ ਕਰਨਾ ਚਾਹੁੰਦੇ ਹਨ, ਪਰ ਜੇਹੜੇ ਮਨੁਖ ਗੁਰੂ ਦੀ ਸ਼ਰਣ ਆਉਂਦੇ ਹਨ, ਉਹੀ ਪ੍ਰਮੇਸ਼ਰ ਜੀ ਦਾ ਸਿਮਰਨ ਕਰ ਸਕਦੇ ਹਨ, ਸੋ, ਗੁਰੂ ਦੇ ਰਾਹੀਂ ਹੁਕਮ ਪਛਾਣਕੇ ਹਰੀ ਦਾ ਹੀ ਸਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

**ਸਲੋਕ ਮ: ੩ ॥**

**1. ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥**
**2. ਤਿਸਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥**
**3. ਅਭੈ ਨਿਰੰਜਨੁ ਪਰਮਪਦੁ ਤਾ ਕਾ ਭੂਖਾ ਹੋਇ ॥**
**4. ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੧॥**

**ਪਦ ਅਰਥ** :—ਅਭਿਆਗਤ—ਪ੍ਰਾਹੁਣਾ, ਪਰਦੇਸੀ, ਓਪਰਾ ਸੁਆਲੀ, ਫਕੀਰ, ਮੰਗਤਾ, ਲੋੜਵੰਦ। ਭਰਮੁ—ਭਟਕਣਾ। ਇਹਿ—ਇਹੋ ਜਿਹਾ ਮਨੁਖ। ਆਖੀਅਨਿ—ਆਖੇ ਜਾਂਦੇ ਹਨ। ਧਰਮੁ—ਪੁੰਨ। ਅਭੈ—ਭਉ ਤੋਂ ਰਹਿਤ। ਭੂਖਾ—ਲੋੜਵੰਦਾ। ਪਾਏ—ਦੇਂਦਾ ਹੈ।

**ਉਥਾਨਕਾ** :—ਕੋਈ ਬ੍ਰਾਹਮਣ ਅਭਿਆਗਤ ਹੋ ਕੇ ਆਇਆ, ਪਰ ਇਸ ਨੇ ਗੁਰੂ ਜੀ ਦੇ ਲੰਗਰ ਤੋਂ ਭੋਜਨ ਨਾ ਖਾਧਾ ਇਸ ਨੇ ਕਿਹਾ ਕਿ, ਮੈਂ ਸੁੱਚਮ ਦਾ ਭੋਜਨ ਕਰਦਾ ਹਾਂ ਇਸ ਲੰਗਰ ਵਿਚ ਸਾਰੇ ਹੀ ਲੋਕਾਂ ਦੇ ਹੱਥ ਲਗਦੇ ਹਨ, ਤਾਂ ਸਤਿਗੁਰੂ ਜੀ ਉਸ ਨੂੰ ਇਸ ਮਹਾਂਵਾਕ ਦੇ ਰਾਹੀਂ ਉਪਦੇਸ਼ ਕਰਦੇ ਹਨ।

**ਅਰਥ** :—

1. ਸਤਿਗੁਰੂ ਜੀ ਕਹਿ ਰਹੇ ਹਨ ਕਿ, ਹੇ ਭਾਈਓ ! ਅਭਿਆਗਤ ਅਜਿਹੇ ਲੋਕ ਨਹੀਂ ਕਹੇ ਜਾਂਦੇ, ਜਿਨ੍ਹਾਂ ਦੇ ਮਨ ਵਿਚ ਭਰਮ ਹੈ ਅਤੇ ਪਰਾਏ ਘਰਾਂ ਵਿਚ ਰੋਟੀ ਖਾਂਦੇ ਹਨ।
2. ਅਤੇ ਆਪਣਾ ਪੇਟ ਭਰਨ ਦੀ ਖਾਤਰ ਕਈ ਤਰ੍ਹਾਂ ਦੇ ਭੇਖ ਕਰਦੇ ਹਨ, (ਇਨ੍ਹਾਂ ਨੂੰ ਸਾਧੂ ਨਹੀਂ ਆਖੀਦਾ)।

**ਪ੍ਰ**:—ਸ੍ਰੀ ਜੀਉ ! ਆਪ ਜੀ ਦੇ ਮਤ ਅਨੁਸਾਰ ਅਭਿਆਗਤ ਕਿਸ ਨੂੰ ਕਿਹਾ ਜਾ ਸਕਦਾ ਹੈ ?

3. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰਿਓ ! ਅਭਿਆਗਤ ਉਹੀ ਹਨ, ਜੋ ਕਿ ਆਤਮ ਮੰਡਲ ਦੀ ਸੈਰ ਕਰਦੇ ਹਨ।
4. ਅਤੇ ਆਪਣੇ ਅਸਲ ਘਰ (ਪ੍ਰਭੂ) ਵਿਚ ਨਿਵਾਸ ਰਖਦੇ ਹਨ ਅਤੇ ਆਪਣੇ ਖਸਮ ਪ੍ਰਭੂ ਨੂੰ ਲਭ ਲੈਂਦੇ ਹਨ।੨।

**ਭਾਵਾਰਥ** :—ਹਰੀ ਨਾਮ ਦੀ ਦਾਤ ਸਭ ਤੋਂ ਅਸਲ ਦਾਤ ਹੈ, ਇਸੇ ਦਾ ਹੀ ਭਿਖਾਰੀ ਹੋਣਾ ਅਸਲ ਭੇਖ ਜਾਂ ਮੰਗਣਾ

ਹੈ, ਦਰ ਦਰ ਟੁਕਰ ਗਦਾਈ ਕਰੀ ਫਿਰਨਾ ਇਹ ਕੋਈ ਚੰਗਾ ਭੇਖ ਨਹੀਂ ਸਗੋਂ ਆਪਣੇ ਅੰਤਰ ਆਤਮੇ ਖੋਜ ਕਰ ਕੇ ਹਰੀ ਨੂੰ ਲਭਣਾ ਹੀ ਅਸਲ ਫਕੀਰੀ ਹੈ।

**ਮ: ੩ ॥**

1. **ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥**
2. **ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ ॥**
3. **ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥**
4. **ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥**

**ਪਦ ਅਰਥ** :—ਅਭਿਆਗਤ—ਲੋੜਵੰਦ । ਉਦਰੈ—ਪੇਟ । ਬਹਲੇ—ਬਹੁਤੇ । ਸਹੁ—ਮਾਲਕ, ਖਸਮ ।

**ਅਰਥ** :—

1, ਲੋੜਵੰਦ ਉਹ ਨਹੀਂ ਆਖੇ ਜਾਂਦੇ, ਜੋ ਪਰਾਏ ਘਰਾਂ ਵਿਚ ਭੋਜਨ ਖਾਂਦੇ ਹਨ।
2. ਅਤੇ ਆਪਣੇ ਪੇਟ ਦੀ ਖਾਤਰ ਬਹੁਤੇ ਭੇਖ ਕਰਦੇ ਹਨ।
3. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਅਸਲ ਅਭਿਆਗਤ ਉਹ ਹਨ, ਜੋ ਆਪਣੀ ਆਤਮਾਂ ਦਾ ਗਾਉਣ ਕਰਦੇ ਹਨ।
4. ਉਹ ਆਪਣੇ ਮਾਲਕ (ਪ੍ਰਭੂ) ਨੂੰ ਲਭ ਲੈਂਦੇ ਹਨ ਤੇ ਆਪਣੇ ਅੰਤਰ ਆਤਮੇ ਵਿਚ ਨਿਵਾਸ ਕਰਦੇ ਹਨ।੨।

**ਪਉੜੀ ॥**

1. **ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ ॥**
2. **ਘਰੁ ਦਰੁ ਸਭੋ ਸਚੁ ਹੈ, ਜਿਸੁ ਵਿਚਿ ਸਚਾ ਨਾਉ ॥**
3. **ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ ॥**
4. **ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ ॥**
5. **ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ ॥੬॥**

**ਪਦ ਅਰਥ** :—ਅੰਬਰੁ—ਅਕਾਸ਼ । ਵਿਛੋੜਿਅਨੁ—ਵਿਛੋੜੇ ਹਨ, ਉਸ ਪ੍ਰਭੂ ਨੇ । ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ । ਅਸਰਾਉ—ਅਸਰਾਜੁ, ਸੂਰਾਜ, ਆਪਣਾ ਹੁਕਮ । ਸਚਿ—ਸਚੇ ਵਿਚ । ਸਭੁ—ਸਭ ਥਾਂ । ਅਲਖੁ—ਜਿਸ ਦਾ ਕੋਈ ਖਾਸ ਚਿੰਨ੍ਹ ਲੱਖਣ ਨਹੀਂ ।

**ਅਰਥ** :—

**ਪ੍ਰ**:—ਹੇ ਗੁਰੋ,ਉਸ ਪ੍ਰਭੂ ਦੀ ਸ਼ਕਤੀ ਦਾ ਕੁਝ ਨਿਰਣਾ ਦਰਸਾਓ?

1. **ਉ**:—ਹੇ ਭਾਈ ! ਵੇਖੋ, ਉਸ ਪ੍ਰਭੂ ਜੀ ਨੇ ਅਕਾਸ਼ ਤੇ ਧਰਤੀ ਪੈਦਾ ਕੀਤੇ ਹਨ ਅਤੇ ਆਪ ਹੀ ਉਸ ਨੇ (ਇਹ) ਵੱਖ ਵੱਖ ਕੀਤੇ ਹੋਏ ਹਨ ਅਤੇ ਇਨ੍ਹਾਂ ਦੇ ਅੰਦਰ ਉਹ ਸਦਾ ਥਿਰ ਪ੍ਰਭੂ ਆਪਣਾ ਹੁਕਮ ਚਲਾ ਰਿਹਾ ਹੈ।
2. ਇਸ ਸ੍ਰਿਸ਼ਟੀ ਵਿਚ ਹਰੇਕ ਘਰ ਹਰੇਕ ਦਰ ਵਿਚ ਸਦਾ ਸਚੇ ਪ੍ਰਭੂ (ਦਾ ਟਿਕਾਣਾ) ਹੈ, ਕਿਉਂਕਿ, ਇਸ ਵਿਚ (ਹਰ ਥਾਂ) ਸੱਚਾ (ਨਾਮ) ਮੌਜੂਦ ਹੈ।
3. ਹਰ ਥਾਂ ਪ੍ਰਭੂ (ਪ੍ਰਭੂ ਦਾ) ਸਦਾ ਕਾਇਮ ਰਹਿਣ ਵਾਲਾ ਹੁਕਮ ਚਲ ਰਿਹਾ ਹੈ, ਗੁਰੂ ਦੇ ਹੁਕਮ ਵਿਚ ਤੁਰ ਕੇ ਉਸ ਸਦਾ ਥਿਰ ਪ੍ਰਭੂ ਵਿਚ ਲੀਨਤਾ ਹੁੰਦੀ ਹੈ।
4. ਉਹ ਸੱਚਾ ਪ੍ਰਭੂ ਆਪ ਸਦਾ ਥਿਰ ਰਹਿਣ ਵਾਲਾ ਹੈ, (ਜਗਤ ਰੂਪ ਉਸ ਦਾ) ਤਖਤ (ਭੀ) (ਉਸੇ ਦਾ ਸਰੂਪ) ਸੱਚਾ ਹੈ, (ਇਸ ਤਖਤ ਉਤੇ) ਬੈਠ ਕੇ ਉਹ ਅਟੱਲ ਨਿਆਂ ਕਰ ਰਿਹਾ ਹੈ।
5. ਹਰ ਥਾਂ ਨਿਰੋਲ ਉਹੀ ਸੱਚਾ ਪ੍ਰਭੂ ਮੌਜੂਦ ਹੈ, ਪਰ, ਉਹ ਅਲੱਖ ਪ੍ਰਭੂ ਲਖਿਆ ਤਾਂ ਹੀ ਜਾ ਸਕਦਾ ਹੈ ਜੇ ਸਤਿਗੁਰੂ ਦੇ ਸਨਮੁਖ ਹੋਈਏ, (ਘਰ ਘਾਟ ਨੂੰ ਤਿਆਗ ਕੇ ਨਹੀਂ ਸਗੋਂ ਘਰ ਵਿਚ ਰਹਿੰਦਿਆਂ ਹੀ)।੬।

**ਭਾਵਾਰਥ** :—ਉਹ ਹਰੀ ਇਸ ਆਪਣੀ ਰਚਨਾਂ ਵਿਚ ਆਪ ਹੀ ਪਸਰਿਆ ਹੋਇਆ ਹੈ, ਪਰ ਲਭਦਾ ਗੁਰੂ ਰਾਹੀਂ ਹੈ।

**ਸਲੋਕੁ ਮ: ੩ ॥**

1. **ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ ॥**
2. **ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥**
3. **ਰੈਣਾਇਰ ਮਹਿ ਸਭੁ ਕਿਛੁ ਹੈ ਕਰਮੀ ਪਲੈ ਪਾਇ ॥**
4. **ਨਾਨਕ ਨਉਨਿਧਿ ਪਾਈਐ ਜੇ ਚਲੈ ਤਿਸੈ ਰਜਾਇ ॥੧॥**

**ਪਦ ਅਰਥ** :-ਰੈਣਾਇਰ—ਨਦੀ ਦਾ ਵਹਿਣ । (ਨਾਰ)—ਜਲ, ਨਦੀਆਂ ਦਾ ਸਾਰਾ ਜਲ, ਸਮੁੰਦਰ । ਕੂੜੀ—ਕੂੜ (ਨਾਸਵੰਤ ਪਦਾਰਥਾਂ) ਵਿਚ ਲਗੀ ਹੋਈ । ਕਰਮੀ—ਮੇਹਰ ਨਾਲ । ਨਉਨਿਧਿ—ਨੌਂ ਖਜਾਨੇ (ਪ੍ਰਭੂ ਦਾ ਨਾਮ ਜੋ, ਮਾਨੋ, ਸ੍ਰਿਸ਼ਟੀ ਦੇ ਨੌਂ ਖਜ਼ਾਨੇ ਹਨ)।

**ਅਰਥ** :—

**ਪ੍ਰ**:—ਹੇ ਗੁਰੋ ! ਇਸ ਜਿੰਦ ਦੇ ਸਦਾ ਜੰਮਦੇ ਮਰਦੇ ਰਹਿਣ ਦਾ ਅਸਲ ਕਾਰਣ ਕੀ ਹੈ ?

1. **ਉ**:—ਹੇ ਭਾਈ ! ਇਸ ਸੰਸਾਰ ਸਮੁੰਦਰ ਵਿਚ (ਉਹ) ਬੇਅੰਤ ਪ੍ਰਭੂ ਜੀ ਆਪ ਹੀ ਵਸ ਰਿਹਾ ਹੈ, ਪਰ (ਉਸ ਅਨੰਤ ਨੂੰ ਛਡ ਕੇ) ਇਹ ਜਿੰਦ ਨਾਸਵੰਤ ਪਦਾਰਥਾਂ ਵਿਚ ਲਗੀ ਹੋਈ ਹੈ, ਇਸੀ ਕਰ ਕੇ ਇਹ ਸਦਾ ਹੀ ਜੰਮਦੀ ਮਰਦੀ ਰਹਿੰਦੀ ਹੈ।

2. ਹੇ ਭਾਈ ! ਜੋ ਮਨੁਖ ਆਪਣੀ ਮਰਜੀ ਅਨੁਸਾਰ ਚਲਦਾ ਹੈ, ਉਸ ਨੂੰ ਬਹੁਤ ਦੁਖ ਪ੍ਰਾਪਤ ਹੁੰਦਾ ਹੈ, (ਕਿਉਂਕਿ ਉਹ ਅਨੰਤ ਪ੍ਰਭੂ ਨੂੰ ਛੱਡ ਕੇ ਨਾਸਵੰਤ ਪਦਾਰਥਾਂ ਪਿਛੇ ਦੌੜਦਾ ਰਹਿੰਦਾ ਹੈ)।
3. ਇਸ (ਸੰਸਾਰ) ਸਾਗਰ ਵਿਚ ਸਭੈ ਕੁਝ ਮੌਜੂਦ ਹੈ, ਪਰ ਮਿਲਦਾ ਹੈ, ਪ੍ਰਭੂ ਜੀ ਦੀ ਮੇਹਰ ਨਾਲ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ; ਹੇ ਭਾਈ ! ਮਨੁਖ ਨੂੰ ਸਾਰੇ ਹੀ ਨੌਂ ਖਜਾਨੇ ਮਿਲ ਜਾਂਦੇ ਹਨ, (ਪਰ) ਜੇ ਮਨੁਖ (ਇਸ ਸਾਗਰ ਵਿਚ ਵਿਆਪਕ ਪ੍ਰਭੂ ਦੀ) ਰਜ਼ਾ ਵਿਚ ਜੀਵਨ ਗੁਜਾਰਦਾ ਰਵੇ ।੧।

**ਭਾਵਾਰਥ** :–ਇਸ ਸਾਰੀ ਹੀ ਰਚਨਾਂ ਵਿਚ ਹਰੀ ਵਿਆਪਕ ਹੈ, ਜੇ ਉਸ ਦੀ ਰਜ਼ਾ ਦੇ ਅਨੁਸਾਰ ਚਲੀਏ ਤਾਂ ਇਸੇ ਰਚਨਾਂ ਵਿਚੋਂ ਸਭ ਕੁਝ ਮਿਲ ਸਕਦਾ ਹੈ, ਪਰ ਆਪਣੀ ਰਜ਼ਾ ਉਤੇ ਚਲਦਿਆਂ ਦਿਲ ਨਹੀਂ ਖੁਲ੍ਹਦਾ ਅਤੇ ਹਰੀ ਰਸ ਦਾ ਸੁਆਦ ਨਹੀਂ ਮਿਲਦਾ, ਇਸਤਰ੍ਹਾਂ ਜੀਵਨ ਵਿਅਰਥ ਜਾਂਦਾ ਹੈ।

**ਮ: ੩ ॥**

**1. ਸਹਜੇ ਸਤਿਗੁਰੁ ਨ ਸੇਵਿਓ**
**ਵਿਚਿ ਹਉਮੈ ਜਨਮਿ ਬਿਨਾਸੁ ॥**
**2. ਰਸਨਾ ਹਰਿ ਰਸੁ ਨ ਚਖਿਓ**
**ਕਮਲੁ ਨ ਹੋਇਓ ਪਰਗਾਸੁ ॥**
**3. ਬਿਖੁ ਖਾਧੀ ਮਨਮੁਖੁ ਮੁਆ**
**ਮਾਇਆ ਮੋਹਿ ਵਿਣਾਸੁ ॥**
**4. ਇਕਸੁ ਹਰਿ ਕੇ ਨਾਮ ਵਿਣੁ**
**ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥**
**5. ਜਾ ਆਪੇ ਨਦਰਿ ਕਰੇ ਪ੍ਰਭੁ ਸਚਾ**
**ਤਾ ਹੋਵੈ ਦਾਸਨਿ ਦਾਸੁ ॥**
**6. ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ**
**ਕਬਹਿ ਨ ਛੋਡੈ ਪਾਸੁ ॥**
**7. ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ**
**ਤਿਉ ਵਿਚੇ ਗਿਰਹ ਉਦਾਸੁ ॥**
**8. ਜਨ ਨਾਨਕ ਕਰੇ ਕਰਾਇਆ ਸਭੁ ਕੋ**
**ਜਿਉ ਭਾਵੈ ਤਿਵ ਹਰਿ ਗੁਣਤਾਸੁ ॥੨॥**

**ਪਦ ਅਰਥ**:–ਸਹਜੇ–ਸਹਿਜ ਅਵਸਥਾ ਵਿਚ, ਅਡੋਲਤਾ ਵਿਚ, ਸਿਦਕ ਸ਼ਰਧਾ ਵਿਚ। ਜਨਮਿ–ਜਨਮ ਕੇ, ਜੰਮ ਕੇ। ਰਸਨਾ–ਜੀਭ (ਨਾਲ)। ਪਰਗਾਸੁ–ਖਿੜਾਉ। ਮੋਹਿ–ਮੋਹ ਵਿਚ। ਧ੍ਰਿਗੁ–ਫਿਟਕਾਰ ਜੋਗ। ਵਾਸੁ–ਵਸੇਬਾ, ਵਾਸਾ। ਦਾਸਨਿ ਦਾਸੁ–ਦਾਸਾਂ ਦਾ ਦਾਸ। ਅਨਦਿਨੁ–ਹਰ ਰੋਜ਼, ਨਿਤ। ਪਾਸੁ–ਪਾਸਾ, ਸਾਥ। ਅਲਿਪਤੋ–ਨਿਰਲੇਪ,ਨਿਰਾਲਾ। ਗਿਰਹੁ–ਗ੍ਰਿਹਸਤ। ਗੁਣਤਾਸੁ–ਗੁਣਾਂ ਦਾ ਖਜ਼ਾਨਾ।

**ਅਰਥ** :–

**ਪ੍ਰ**:–ਸ੍ਰੀ ਜੀਉ ! ਇਸ ਮਨੁਖਾ ਜਨਮ ਨੂੰ ਸਾਰੀਆਂ ਜੂਨਾਂ ਦਾ ਸ਼ਰੋਮਣੀ ਮੰਨਿਆਂ ਜਾਂਦਾ ਹੈ, ਪਰ, ਦਸੋ ਉਹ ਕਿਹੋ ਜਿਹੇ ਬੰਦੇ ਹਨ ਜੋ ਕਿ ਇਸ ਅਮੋਲਕ ਜਨਮ ਨੂੰ ਅਜਾਈਂ ਹੀ ਗਵਾ ਜਾਂਦੇ ਹਨ ?

1. **ਉ**.–ਹੇ ਭਾਈਓ ! ਇਉਂ ਹੀ ਸਮਝੋ ਕਿ, ਜੋ ਮਨੁਖ ਸਿਦਕ ਸ਼ਰਧਾ ਨਾਲ ਸਤਿਗੁਰੂ ਦੇ ਹੁਕਮ ਵਿਚ ਨਹੀਂ ਤੁਰਿਆ, (ਉਹ ਜਗਤ ਵਿਚ ਜਨਮ ਲੈ ਕੇ) ਹਉਮੈਂ ਵਿਚ ਰਹਿ ਕੇ (ਆਪਣੇ ਇਸ) ਜੀਵਨ ਨੂੰ ਹੀ ਗਵਾ ਗਿਆ ਹੈ। ਭਾਵ, ਉਹ ਇਸ ਅਮੋਲਕ ਜਨਮ ਨੂੰ ਅਜਾਈਂ ਗਵਾ ਗਿਆ।
2. ਹੇ ਪਿਆਰੇ ! ਜਿਸ ਮਨੁਖ ਨੇ ਜੀਭ ਨਾਲ ਪ੍ਰਭੂ ਦੇ ਨਾਮ ਦਾ ਅਨੰਦ ਨਹੀਂ ਲਿਆ, ਉਸ ਦਾ ਹਿਰਦਾ ਰੂਪੀ (ਇਹ) ਕਉਲ ਭੀ ਨਹੀਂ ਖਿੜਿਆ।
3. ਹੇ ਭਾਈ ! ਉਹ ਅਜਿਹਾ ਮਨੁਖ ਆਪਣੇ ਮਨ ਦੇ ਪਿਛੇ ਤੁਰਨ ਵਾਲਾ, ਵਿਕਾਰਾਂ ਦੀ ਹੀ ਵਿਹੁ ਖਾਂਦਾ ਰਿਹਾ ਅਤੇ ਅਸਲ ਜੀਵਨ ਵਲੋਂ ਮੋਇਆ ਰਿਹਾ, (ਜਾਣੋ ਕਿ) ਉਸ ਦੀ ਇਹ ਜਿੰਦਗੀ ਮਾਇਆ ਦੇ ਮੋਹ ਵਿਚ ਤਬਾਹ ਹੋ ਗਈ।
4. (ਸਮਝੋ)ਉਸਦਾ ਜਗਤ ਵਿਚ ਇਕ ਪ੍ਰਭੂ ਦੇ ਨਾਮ ਸਿਮਰਨ ਤੋਂ ਸਖਣਾ, ਜੀਉਣਾ ਅਤੇ ਵਸਣਾ ਫਿਟਕਾਰ ਜੋਗ ਹੀ ਹੈ।

**ਪ੍ਰ**:–ਹੇ ਗੁਰੋ ! ਇਹ ਜੀਵ ਨਾਮ ਸਿਮਰਨ ਤੋਂ ਸਖਣਾ ਜ਼ੀਵਨ ਕਿਉਂ ਗੁਜਾਰ ਰਿਹਾ ਹੈ, ਉਸ ਸਾਈਂ ਜੀ ਦਾਸਾਂ ਦਾ ਦਾਸ ਕਿਉਂ ਨਹੀਂ ਹੋ ਜਾਂਦਾ ?

5. **ਉ**:–ਹੇ ਪਿਆਰੇ !ਇਸ ਦਾਤ ਨੂੰ ਪ੍ਰਾਪਤ ਕਰਨ ਲਈ ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ ਹੈ, ਪਰ ਹਾਂ, ਜਦੋਂ ਉਹ ਸ਼ਚਾ ਪ੍ਰਭੂ ਆਪ ਹੀ ਮੇਹਰ ਦੀ ਨਜਰ ਕਰਦਾ ਹੈ, (ਤਾਂ ਇਹ ਮਨੁਖ) (ਪ੍ਰਭੂ ਦੇ) ਸੇਵਕਾਂ ਦਾ ਸੇਵਕ ਬਣ ਜਾਂਦਾ ਹੈ।
6. ਤਾਂ ਉਹ ਨਿਤ ਹੀ ਸਤਿਗੁਰੂ ਦੇ ਹੁਕਮ ਵਿਚ ਤੁਰਦਾ ਹੈ, (ਉਹ ਫਿਰ) ਕਦੇ ਭੀ ਗੁਰੂ ਦਾ ਪੱਲਾ ਨਹੀਂ ਛਡਦਾ।

**ਪ੍ਰ**:–ਕਿਉਂ ਜੀ ! ਕੀ ਉਹ ਫਿਰ ਗ੍ਰਿਹਸਤੀ ਜੀਵਨ ਵਲੋਂ ਉਪਰਾਮ ਹੋ ਜਾਂਦਾ ਹੈ ?

7. **ਉ**:–ਹੇ ਭਾਈ ! ਉਸ ਦੇ ਅੰਦਰ ਗ੍ਰਿਹਸਤ ਵਲੋਂ ਕੋਈ ਭੀ ਨਫਰਤ ਨਹੀਂ ਹੁੰਦੀ, ਉਹ ਤਾਂ ਫਿਰ ਗ੍ਰਿਹਸਤ ਵਿਚ ਰਹਿੰਦਾ ਹੋਇਆ ਭੀ ਇਉਂ ਹੀ ਉਪਰਾਮ ਜਿਹਾ ਰਹਿੰਦਾ ਹੈ, ਜਿਵੇਂ ਕਿ ਪਾਣੀ ਵਿਚ (ਉਗਾ ਹੋਇਆ) ਕਉਲ ਫੁਲ (ਪਾਣੀ ਦੇ ਅਸਰ ਤੋਂ) ਬਚਿਆ ਰਹਿੰਦਾ ਹੈ।
8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਅਸਲੀਅਤ ਤਾਂ ਇਹੋ ਹੈ ਕਿ, ਜਿਵੇਂ ਗੁਣਾਂ ਦੇ ਖਜ਼ਾਨੇ ਪ੍ਰਮੇਸ਼ਰ ਜੀ ਨੂੰ ਚੰਗਾ ਲਗਦਾ ਹੈ, ਤਿਵੇਂ ਹਰੇਕ ਜੀਵ

ਉਸ ਦਾ ਕਰਾਇਆ ਹੀ ਕਰਦਾ ਹੈ ।੨।

**ਭਾਵਾਰਥ** :—ਜਦੋਂ ਇਹ ਮਨੁਖ ਆਪਣੀ ਮਰਜ਼ੀ ਅਨੁਸਾਰ ਜੀਵਨ ਗੁਜ਼ਾਰਨਾ ਛਡ ਕੇ ਆਪਣੀ ਜ਼ਿੰਦਗੀ ਗੁਰੂ ਦੇ ਹਵਾਲੇ ਕਰ ਦੇਂਦਾ ਹੈ ਤਾਂ ਇਹ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਪਦਾਰਥਾਂ ਦੇ ਮੋਹ ਪਿਆਰ ਤੋਂ ਨਿਰਲੇਪ ਰਹਿ ਕੇ ਜੀਵਨ ਗੁਜਾਰਨ ਦੀ ਜਾਚ ਸਿਖ ਲੈਂਦਾ ਹੈ ।

**ਪਉੜੀ ॥**

1. **ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ ॥**
2. **ਆਪੇ ਸ੍ਰਿਸਟਿ ਸਭ ਸਾਜੀਅਨੁ**
   **ਆਪਿ ਮਤਿ ਦੀਨੀ ॥**
3. **ਸਿਮ੍ਰਿਤਿ ਸਾਸਤ ਸਾਜਿਅਨੁ**
   **ਪਾਪ ਪੁੰਨ ਗਣਤ ਗਣੀਨੀ ॥**
4. **ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ ॥**
5. **ਸਭੁ ਆਪੇ ਆਪਿ ਵਰਤਦਾ**
   **ਆਪੇ ਬਖਸਿ ਮਿਲਾਈ ॥੭॥**

**ਪਦ ਅਰਥ** :—ਛਤੀਹ ਜੁਗ—(ਭਾਵ) ਕਈ ਜੁਗ; ਬੇਅੰਤ ਸਮਾਂ । ਗੁਬਾਰੁ—ਹਨੇਰਾ, (ਭਾਵ, ਉਸ ਸਮੇਂ ਦੀ ਹਾਲਤ ਦਾ ਕੋਈ ਬਿਆਨ ਨਹੀਂ ਕੀਤਾ ਜਾ ਸਕਦਾ) । ਸਾ—ਸੀ । ਗਣਤ-ਵਿਚਾਰ, ਸ੍ਰਿਸ਼ਟੀ ਰਚਨ ਦਾ ਖਿਆਲ । ਗਣਤ—ਲੇਖਾ, ਵਿਚਾਰ, ਨਿਰਨਾ । ਪਤੀਨੀ—ਪਤੀਜੇ । ਸਭੁ—ਹਰ ਥਾਂ, ਹਰੇਕ ਕਾਰਜ ਵਿਚ ।

**ਅਰਥ** :—

**ਪ੍ਰ**:—ਹੇ ਗੁਰਦੇਵ ਜੀਉ ! ਅਰੰਭ ਵਿਚ ਜਦੋਂ ਪ੍ਰਭੂ ਨਿਰਗੁਣ ਸਰੂਪ ਵਿਚ ਸੀ, ਉਦੋਂ ਕਿਹੋ ਜਿਹਾ ਸਮਾਂ ਸੀ ?

1. **ਉ**:—ਹੇ ਭਾਈਓ ! ਇਸ ਜਗਤ ਰਚਨਾ ਤੋਂ ਪਹਿਲੋਂ ਜਦੋਂ ਕਿ, ਪ੍ਰਭੂ ਨਿਰਗੁਣ ਰੂਪ ਵਿਚ ਸੀ, ਤਦੋਂ ਬੇਅੰਤ ਸਮਾਂ ਹਨੇਰਾ ਹੀ ਸੀ, ਭਾਵ ਹੈ ਕਿ ਇਹ ਗਲ ਦਸੀ ਨਹੀਂ ਜਾ ਸਕਦੀ, ਕਿ ਤਦੋਂ ਕੀ ਸਰੂਪ ਸੀ ।

**ਪ੍ਰ**:—ਸ੍ਰੀ ਜੀਉ ! ਕੀ, ਇਸ ਜਗਤ ਦੀ ਰਚਨਾ ਨੂੰ ਰਚਨ ਦਾ ਕਿਸੇ ਨੇ ਉਸ ਨਿਰਗੁਨ ਸਰੂਪ ਨੂੰ ਮਸ਼ਵਰਾ ਦਿਤਾ ਸੀ ?

2. **ਉ**:—ਹੇ ਭਾਈਓ ! ਜਦ ਕਿ ਉਸ ਤੋਂ ਭਿੰਨ ਕੋਈ ਦੂਜਾ ਹੈ ਹੀ ਨਹੀਂ ਸੀ ਤਾਂ ਕਿਸੇ ਨੇ ਮਸ਼ਵਰਾ ਕੀ ਦੇਣਾ ਸੀ, ਸੋ ਉਸ ਨੇ ਤਾਂ ਸਰਗੁਣ ਸਰੂਪ ਰਚ ਕੇ ਆਪ ਹੀ ਜਗਤ ਦੀ ਰਚਨਾ ਰਚਨ ਦਾ ਵੀਚਾਰ ਕੀਤਾ ਸੀ, ਉਸ (ਪ੍ਰਭੂ) ਨੇ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ, (ਫਿਰ ਉਸ ਨੇ ਆਪ ਹੀ ਜੀਵਾਂ ਨੂੰ) ਅਕਲ ਦਿਤੀ ।
3. ਇਸ ਤਰ੍ਹਾਂ, ਉਸ ਨੇ ਬੁਧਵਾਨ ਮਨੁਖਾਂ ਦੀ ਰਾਹੀਂ ਆਪ ਹੀ ਸਿਮ੍ਰਤੀਆਂ ਤੇ ਸ਼ਾਸਤ੍ਰ (ਆਦਿਕ ਧਰਮ ਪੁਸਤਕ) ਬਣਾਏ, (ਉਨ੍ਹਾਂ ਵਿਚ) ਪਾਪ ਤੇ ਪੁੰਨ ਦਾ ਨਿਖੇੜਾ ਕੀਤਾ (ਭਾਵ, ਇਹ ਦਸਿਆ ਕਿ 'ਪਾਪ' ਕੀ ਹੈ ਅਤੇ 'ਪੁੰਨ' ਕੀ ਹੈ) ।

**ਪ੍ਰ**:—ਕਿਉਂ ਜੀ ! ਇਹ ਸੋਝੀ ਹਰ ਮਨੁਖ ਨੂੰ ਕਿਉਂ ਨਹੀਂ ਆ ਜਾਂਦੀ ?

4. **ਉ**:—ਹੇ ਭਾਈ ! ਅਸਲ ਵਿਚ (ਇਹ ਸਾਰਾ ਰਾਜ਼) ਜਿਸ ਮਨੁਖ ਨੂੰ ਸਮਝਾਂਦਾ ਹੈ ਉਹੀ ਸਮਝਦਾ ਹੈ, ਉਸੇ ਮਨੁਖ ਦਾ ਮਨ ਗੁਰੂ ਦੇ ਸਚੇ ਸ਼ਬਦ ਵਿਚ ਸ਼ਰਧਾ ਧਾਰਨ ਕਰ ਲੈਂਦਾ ਹੈ ।
5. ਹੇ ਪਿਆਰੇ ! ਉਹ ਪ੍ਰਭੂ ਹਰੇਕ ਕਾਰਜ ਵਿਚ ਆਪ ਹੀ ਆਪ ਮੌਜੂਦ ਹੈ, ਆਪ ਹੀ ਮੇਹਰ ਕਰਕੇ (ਜੀਵ ਨੂੰ ਆਪਣੇ ਵਿਚ) ਮਿਲਾਂਦਾ ਹੈ ।੭।

**ਭਾਵਾਰਥ** :—ਸਰਗੁਣ ਸਰੂਪ ਤੋਂ ਪਹਿਲੋਂ ਕੀ ਸੀ, ਇਹ ਨਹੀਂ ਦਸਿਆ ਜਾ ਸਕਦਾ, ਜਦੋਂ ਪ੍ਰਮੇਸ਼ਰ ਜੀ ਨੇ ਸ੍ਰਿਸ਼ਟੀ ਰਚ ਦਿਤੀ, ਤਦੋਂ ਧਰਮ-ਪੁਸਤਕਾਂ ਦੀ ਰਾਹੀਂ ਭਲੇ ਬੁਰੇ ਦੀ ਸੂਝ ਪੈਣ ਲਗ ਪਈ, ਇਸ ਲਈ, ਉਸੇ ਹੀ ਹਰੀ ਦੀ ਰਜ਼ਾ ਸਭ ਕੁਝ ਹੈ, ਇਸੇ ਰਜ਼ਾ ਨੇ ਸ੍ਰਿਸ਼ਟੀ ਰਚੀ, ਇਸੇ ਨੇ ਹੀ ਧਾਰਮਕ ਪੁਸਤਕਾਂ ਦੀ ਅਗਵਾਈ ਅਤੇ ਪਾਪ ਪੁੰਨ ਦਾ ਨਿਖੇੜਾ ਕੀਤਾ ਅਤੇ ਇਸੇ ਨੂੰ ਹੀ ਗੁਰ ਸ਼ਬਦ ਦੀ ਰਾਹੀਂ ਸਮਝਕੇ ਚਲਣ ਦੀ ਬਣਤ ਬਣਾਈ ਹੈ ।

**ਸਲੋਕ ਮ: ੩ ॥**

1. **ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥**
2. **ਜੋ ਸਹਿ ਰਤੇ ਆਪਣੈ**
   **ਤਿਨ ਤਨਿ ਲੋਭ ਰਤੁ ਨ ਹੋਇ ॥**
3. **ਭੈ ਪਇਐ ਤਨੁ ਖੀਣੁ ਹੋਇ**
   **ਲੋਭ ਰਤੁ ਵਿਚਹੁ ਜਾਇ ॥**
4. **ਜਿਉ ਬੈਸੰਤਰਿ ਧਾਤੁ ਸੁਧੁ ਹੋਇ**
   **ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**
5. **ਨਾਨਕ ਤੇ ਜਨ ਸੋਹਣੇ**
   **ਜੋ ਰਤੇ ਹਰਿ ਰੰਗੁ ਲਾਇ ॥੧॥**

**ਪਦ ਅਰਥ** : -ਰਤੁ—ਲਹੂ । ਰਤੁ ਬਿਨੁ—ਲਹੂ ਤੋਂ ਬਿਨਾ । ਤਨੁ—ਸਰੀਰ । ਆਪਣੈ ਸਹਿ—ਆਪਣੇ ਖਸਮ ਵਿਚ । ਤਨਿ—ਸਰੀਰ ਵਿਚ । ਭੈ ਪਇਐ—ਜੇ ਭਉ ਵਿਚ ਰਹੀਏ । ਖੀਣੁ—ਲਿੱਸਾ, ਭਾਵ ਨਰਮ ਦਿਲ ਹੋ ਜਾਂਦਾ ਹੈ ਤੇ ਪਰਾਇਆ ਹੱਕ ਨਹੀਂ ਛੇੜਦਾ । ਬੈਸੰਤਰਿ—ਅੱਗ ਵਿਚ । ਰੰਗੁ—ਪਿਆਰ ।

ਨੋਟ :—ਇਹ ਸਲੋਕ ਗੁਰੂ ਅਮਰ ਦਾਸ ਜੀ ਨੇ ਫਰੀਦ ਜੀ ਦੇ ਇਕ ਸਲੋਕ ਦੀ ਵਿਆਖਿਆ ਵਾਸਤੇ ਉਚਾਰਿਆ ਸੀ, ਵੇਖੋ ਫਰੀਦ ਜੀ ਦੇ ਸਲੋਕ ਨੰ: ੫੧, ੫੨ (ਪੰਨਾ ੧੩੮੦)

**ਅਰਥ** :—

1. ਹੇ ਭਾਈ ! ਇਹ ਸਾਰਾ ਸਰੀਰ ਲਹੂ ਹੈ, (ਭਾਵ, ਸਾਰੇ ਸਰੀਰ ਵਿਚ ਲਹੂ ਮੌਜੂਦ ਹੈ) ਲਹੂ ਤੋਂ ਬਗੈਰ ਸਰੀਰ ਰਹਿ ਨਹੀਂ ਸਕਦਾ ।

ਪ੍ਰ:—ਕਿਉਂ ਜੀ ! ਤਾਂ ਫਿਰ ਫਰੀਦ ਦੇ ਕਹਿਣ ਮੁਤਾਬਕ ਸਰੀਰ ਨੂੰ ਚੀਰਿਆ, ਭਾਵ ਸਰੀਰ ਦੀ ਪੜਤਾਲ ਕੀਤਿਆਂ ਕੇਹੜਾ ਲਹੂ ਨਹੀਂ ਨਿਕਲਦਾ ?

2. ਉ—ਹੇ ਭਾਈਓ ! ਅਸਲ ਵਿਚ ਜੋ ਬੰਦੇ ਆਪਣੇ ਖਸਮ (ਪ੍ਰਭੂ ਦੇ ਪਿਆਰ) ਵਿਚ ਰੰਗੇ ਹੋਏ ਹਨ, ਉਨ੍ਹਾਂ ਦੇ ਸਰੀਰ ਵਿਚ ਲਾਲਚ ਦਾ ਲਹੂ ਨਹੀਂ ਹੁੰਦਾ ।

ਪ੍ਰ:—ਕਿਉਂ ਜੀ ! ਇਸ ਦਾ ਅਸਲ ਕਾਰਣ ਕੀ ਹੈ ?

3. ਉ:—ਹੇ ਪਿਆਰੇ ! ਕਾਰਣ ਇਹੋ ਹੈ ਕਿ, ਜੇ ਪ੍ਰਮੇਸ਼ਰ ਜੀ ਦੇ ਡਰ ਵਿਚ ਜੀਵੀਏ ਤਾਂ ਸਰੀਰ (ਇਸ ਤਰ੍ਹਾਂ ਦਾ) ਲਿਸਾ ਹੋ ਜਾਂਦਾ ਹੈ ਕਿ, ਇਸ ਵਿਚੋਂ ਲੋਭ ਦੀ ਰੱਤ ਨਿਕਲ ਜਾਂਦੀ ਹੈ ।

ਪ੍ਰ:—ਗੁਰਦੇਵ ਜੀਉ ! ਇਸ ਖਿਆਲ ਦੀ ਸਿਧੀ ਲਈ ਕੋਈ ਉਦਾਹਰਣ ਦੇ ਕੇ ਸਮਝਾਉਣ ਦੀ ਕਿਰਪਾ ਕਰੋ ?

4. ਉ:—ਹੇ ਪਿਆਰੇ ! ਜਿਵੇਂ ਅੱਗ ਵਿਚ (ਪਾਇਆਂ ਸੋਨਾ ਆਦਿਕ) ਧਾਤ ਸਾਫ ਹੋ ਜਾਂਦੀ ਹੈ, ਇਸੇ ਤਰ੍ਹਾਂ, ਪ੍ਰਮਾਤਮਾਂ ਦਾ ਡਰ (ਮਨੁਖ ਦੀ) ਭੈੜੀ ਮਤ ਦੀ ਮੈਲ ਨੂੰ ਕੱਟ ਦੇਂਦਾ ਹੈ ।

ਪ੍ਰ:—ਸ੍ਰੀ ਜੀਉ ! ਤੁਸੀਂ ਸਾਰੇ ਬੰਦਿਆਂ ਵਿਚੋਂ ਸੋਹਣੇ ਬੰਦੇ ਕਿਸ ਨੂੰ ਮੰਨਦੇ ਹੋ ?

5. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਭਾਈਓ ! ਸਹੀ ਰੂਪ ਵਿਚ ਤਾਂ) ਓਹੀ ਬੰਦੇ ਸੋਹਣੇ ਹਨ ਜੋ ਪ੍ਰਮੇਸ਼ਰ ਨਾਲ ਪ੍ਰੇਮ ਜੋੜ ਕੇ (ਉਸ ਦੇ ਪ੍ਰੇਮ ਵਿਚ) ਰੰਗੇ ਹੋਏ ਹਨ ।੧।

**ਭਾਵਾਰਥ** :—ਹਰੀ ਪ੍ਰਭੂ ਜੀ ਦੇ ਡਰ ਨਾਲ ਹਿਰਦਾ ਸੁਧ ਹੁੰਦਾ ਹੈ ਅਤੇ ਪ੍ਰੇਮ ਨਾਲ ਸਮਝ ਖੁਲ੍ਹਦੀ ਹੈ, ਪਰ, ਇਹ ਸਾਰੀ ਬਖਸ਼ਸ਼ ਗੁਰੂ ਦੁਆਰੇ ਹੁੰਦੀ ਹੈ ।

**ਮ: ੩ ॥**

**1. ਰਾਮਕਲੀ ਰਾਮੁ ਮਨਿ ਵਸਿਆ**
**ਤਾ ਬਨਿਆ ਸੀਗਾਰੁ ॥**
**2. ਗੁਰ ਕੈ ਸਬਦਿ ਕਮਲੁ ਬਿਗਸਿਆ**
**ਤਾ ਸਉਪਿਆ ਭਗਤਿ ਭੰਡਾਰੁ ॥**
**3. ਭਰਮੁ ਗਇਆ ਤਾ ਜਾਗਿਆ**
**ਚੂਕਾ ਅਗਿਆਨ ਅੰਧਾਰੁ ॥**
**4. ਤਿਸਨੋ ਰੂਪੁ ਅਤਿ ਅਗਲਾ**
**ਜਿਸੁ ਹਰਿ ਨਾਲਿ ਪਿਆਰੁ ॥**
**5. ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥**
**6. ਮਨਮੁਖਿ ਸੀਗਾਰੁ ਨ ਜਾਣਨੀ**
**ਜਾਸਨਿ ਜਨਮੁ ਸਭੁ ਹਾਰਿ ॥**
**7. ਬਿਨੁ ਹਰਿ ਭਗਤੀ ਸੀਗਾਰੁ ਕਰਹਿ**
**ਨਿਤ ਜੰਮਹਿ ਹੋਇ ਖੁਆਰੁ ॥**
**8. ਸੈਸਾਰੈ ਵਿਚਿ ਸੋਭ ਨ ਪਾਇਨੀ**
**ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥**
**9. ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ ॥**
**10. ਚੰਗੈ ਮੰਦੈ ਆਪਿ ਲਾਇਅਨੁ**
**ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥**

**ਪਦ ਅਰਥ** :—ਮਨਿ—ਮਨ ਵਿਚ । ਬਨਿਆ—ਫਬਿਆ, ਸਫਲ ਹੋਇਆ । ਭੰਡਾਰੁ—ਖਜ਼ਾਨਾ । ਅਗਲਾ—ਬਹੁਤਾ । ਰਵੈ—ਮਾਣਦੀ ਹੈ । ਜਾਸਨਿ—ਜਾਵਣਗੇ । ਹਾਰਿ-ਹਾਰ ਕੇ । ਹੋਇ ਖੁਆਰੁ—ਖੁਆਰ ਹੋ ਕੇ । ਪਾਇਨੀ—ਪਾਂਦੇ ਹਨ । ਅਗੈ—ਪ੍ਰਲੋਕ ਵਿਚ । ਜਿ ਕਰੇ—ਜੋ ਕੁਝ (ਪ੍ਰਭੂ) ਕਰਦਾ ਹੈ । ਦੁਹੁ ਵਿਚਿ—ਜਨਮ ਮਰਨ ਵਿਚ । ਚੰਗੈ—ਚੰਗੇ ਕੰਮ ਵਿਚ । ਲਾਇਅਨੁ—ਲਾਏ ਹਨ ਉਸ ਨੇ ।

**ਉਥਾਨਕਾ** :—ਕਿਸੇ ਗਾਇਕ ਨੇ ਰਾਮਕਲੀ ਰਾਗਨੀ ਗਾਇਨ ਕੀਤੀ, ਪਰ ਇਸ ਵਿਚ ਪ੍ਰਮੇਸ਼ਰ ਜੀ ਦੀ ਸਿਫਤੋ ਸਲਾਹ ਨਹੀਂ ਸੀ, ਜਿਸ ਕਰਕੇ ਸਤਿਗੁਰੂ ਜੀ ਨੇ ਇਸ ਨੂੰ ਪਸੰਦ ਨਾ ਕੀਤਾ, ਤਾਂ ਇਸ ਗਾਇਕ ਨੇ ਸਤਿਗੁਰੂ ਜੀ ਪਾਸੋਂ ਪੁੱਛ

**ਅਰਥ :—**

ਪ੍ਰ:—ਕੀਤੀ—ਸ੍ਰੀ ਜੀਉ ! ਆਪ ਜੀ ਕਿਸ ਰਾਮਕਲੀ ਰਾਗਨੀ ਨੂੰ ਪਸੰਦ ਕਰਦੇ ਹੋ ?

1. ਉ:—ਹੇ ਭਾਈ ! ਜਿਸ ਰਾਮਕਲੀ ਰਾਗਨੀ ਦੀ ਰਾਹੀਂ ਰਾਮ (ਜੀਵ ਇਸਤ੍ਰੀ) ਦੇ ਮਨ ਵਿਚ ਵਸ ਪਏ, (ਤਾਂ ਸਮਝੋ ਉਹ ਰਾਗਨੀ ਗਾਇਨ ਕੀਤੀ ਹੋਈ ਸਫਲ ਹੈ) ਅਤੇ ਉਸੇ ਜੀਵ ਰੂਪ ਇਸਤ੍ਰੀ ਦਾ (ਪ੍ਰਭੂ ਪਤੀ ਨੂੰ ਮਿਲਣ ਲਈ ਕੀਤਾ ਹੋਇਆ ਉਦਮ ਰੂਪ) ਸ਼ਿੰਗਾਰ ਸਫਲਾ ਹੈ ।

2. ਹੇ ਭਾਈ ! ਜੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹਿਰਦਾ ਕਮਲ ਖਿੜ ਪਵੇ ਤਾਂ ਹੀ ਭਗਤੀ ਦਾ ਖਜ਼ਾਨਾ ਮਿਲਦਾ ਹੈ ।

3. ਜੇ ਗੁਰੂ ਦੇ ਸ਼ਬਦ ਦੀ ਰਾਹੀਂ ਮਨ ਦੀ ਭਟਕਣਾ ਦੂਰ ਹੋ ਜਾਏ ਤਾਂ ਹੀ ਮਨ ਜਾਗਿਆ (ਸਮਝੋ, ਕਿਉਂਕਿ) ਅਗਿਆਨਤਾ ਦਾ ਹਨੇਰਾ ਹਿਰਦੇ ਵਿਚੋਂ ਮੁਕ ਜਾਂਦਾ ਹੈ ।

4-5. ਹੇ ਪਿਆਰੇ ! ਜਿਸ (ਜੀਵ ਰੂਪੀ ਇਸਤ੍ਰੀ)ਦਾ ਪ੍ਰਭੂ ਪਤੀ) ਨਾਲ ਪਿਆਰ ਬਣ ਜਾਂਦਾ ਹੈ, ਉਸ ਦੀ ਆਤਮਾਂ ਨੂੰ ਬਹੁਤ ਸੋਹਣਾ ਰੂਪ ਚੜ੍ਹ ਜਾਂਦਾ ਹੈ, ਉਹ ਸੋਭਾਵੰਤ (ਜੀਵ) ਇਸਤ੍ਰੀ ਸਦਾ ਆਪਣੇ (ਪ੍ਰਭੂ) ਪਤੀ ਨੂੰ ਸਿਮਰਦੀ ਹੈ ।

ਪ੍ਰ:—ਕਿਉਂ ਜੀ ! ਸਾਰੀਆਂ ਹੀ ਜੀਵ ਇਸਤ੍ਰੀਆਂ 'ਪ੍ਰਭੂ ਪਤੀ ਨੂੰ ਪ੍ਰਸੰਨ ਕਿਉਂ ਨਹੀਂ ਕਰ ਸਕਦੀਆਂ ?

6. ਉ.—ਹੇ ਭਾਈ ! ਜੋ ਮਨ ਦੇ ਪਿਛੇ ਤੁਰਨ ਵਾਲੀਆਂ ਜੀਵ ਰੂਪ ਇਸਤ੍ਰੀਆਂ ਹਨ, ਉਹ ਪ੍ਰਭੂ ਨੂੰ ਪ੍ਰਸੰਨ ਕਰਨ ਵਾਲਾ ਸ਼ਿੰਗਾਰ ਕਰਨਾਂ ਨਹੀਂ ਜਾਣਦੀਆਂ, ਇਸ ਲਈ, ਉਹ ਸਾਰਾ ਜਨਮ (ਵਿਅਰਥ ਹੀ) ਹਾਰ ਕੇ ਜਾਣਗੀਆਂ ।

ਪ੍ਰ.—ਗੁਰਦੇਵ ਜੀਉ ! ਭਗਤੀ ਦਾ ਸ਼ਿੰਗਾਰ ਕਰਨ ਵਾਲੇ ਲੋਕ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਫਲ ਮਿਲੇਗਾ ?

7. ਉ.—ਹੇ ਭਾਈਓ ! ਉਸ ਪ੍ਰਭੂ ਪਤੀ ਦੀ ਭਗਤੀ ਕਰਨ ਤੋਂ ਬਿਨਾ (ਹੋਰ ਕਰਮ ਧਰਮ ਆਦਿਕ) ਸ਼ਿੰਗਾਰ ਜੋ (ਜੀਵ ਰੂਪ ਇਸਤ੍ਰੀਆਂ ਕਰਦੀਆਂ ਹਨ) ਉਹ ਨਿਤ ਖੁਆਰ ਹੋ ਕੇ ਜੰਮਦੀਆਂ ਹਨ, ਭਾਵ ਜਨਮ ਮਰਨ ਦੇ ਗੇੜ ਵਿਚ ਪੈਂਦੀਆਂ ਹਨ ਅਤੇ ਦੁਖੀ ਰਹਿੰਦੀਆਂ ਹਨ ।

8. ਹੇ ਭਾਈਓ ! ਉਨ੍ਹਾਂ ਨੂੰ ਨਾ ਤਾਂ ਇਸ ਲੋਕ ਵਿਚ ਸੋਭਾ ਮਿਲਦੀ ਹੈ, ਅਤੇ ਪ੍ਰਲੋਕ ਵਿਚ ਜੋ ਉਨ੍ਹਾਂ ਨਾਲ ਵਰਤਦੀ ਹੈ, ਉਸ ਨੂੰ ਉਹ ਪ੍ਰਭੂ ਆਪ ਹੀ ਜਾਣਦਾ ਹੈ ।

9. ਹੇ ਪਿਆਰੇ ! ਅਸਲ ਵਿਚ ਜਨਮ ਮਰਣ ਤੋਂ ਰਹਿਤ, ਸਦਾ ਕਾਇਮ ਰਹਿਣ ਵਾਲਾ ਇਕ ਪ੍ਰਮੇਸ਼ਰ ਹੀ ਹੈ, (ਬਾਕੀ) ਸੰਸਾਰ (ਭਾਵ ਦੁਨੀਆਂਦਾਰ) ਜਨਮ ਮਰਣ (ਦੇ ਚੱਕਰ) ਵਿਚ ਹੈ ।

10. ਚੰਗੇ ਕੰਮ ਵਿਚ ਤੇ ਮੰਦੇ ਕੰਮ ਵਿਚ (ਜੀਵ) ਪ੍ਰਭੂ ਨੇ ਆਪ ਹੀ ਲਾਏ ਹੋਏ ਹਨ, ਜੋ ਕੁਝ ਕਰਤਾਰ (ਉਨ੍ਹਾਂ ਪਾਸੋਂ) ਕਰਾਂਦਾ ਹੈ ਓਹੀ ਉਹ ਕਰਦੇ ਹਨ ।੨।

**ਭਾਵਾਰਥ** :—ਰਾਗ ਗਾਇਨ ਕੀਤਾ ਹੋਇਆ ਰੱਬੀ ਦਰਬਾਰ ਵਿਚ ਉਹੀ ਕਬੂਲ ਹੁੰਦਾ ਹੈ, ਜਿਸ ਵਿਚ ਕਿ ਉਸ ਸਾਈਂ ਜੀ ਦੀ ਸਿਫਤੋ ਸਲਾਹ ਕੀਤੀ ਜਾਵੇ, ਪਿਆਰ ਵਿਚ ਰਾਗ ਗਾਇਨ ਕਰਨ ਵਾਲੀ ਹੀ ਜੀਵ ਇਸਤ੍ਰੀ ਲੋਕ ਪ੍ਰਲੋਕ ਵਿਚ ਸ਼ੋਭਾ ਪਾਉਂਦੀ ਹੈ । **ਮ: ੩ ॥**

1. **ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ**
   **ਦੂਜੀ ਨਾਹੀ ਜਾਇ ॥**
2. **ਜੇ ਬਹੁਤੇਰਾ ਲੋਚੀਐ**
   **ਵਿਣੁ ਕਰਮਾ ਪਾਇਆ ਨ ਜਾਇ ॥**
3. **ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ ॥**
4. **ਤਿਨ ਜੰਮਣੁ ਮਰਣੁ ਨ ਚੁਕਈ**
   **ਹਉਮੈ ਵਿਚਿ ਦੁਖੁ ਪਾਇ ॥**
5. **ਜਿਨੀ ਸਤਿਗੁਰ ਸਿਉ ਚਿਤੁ ਲਾਇਆ**
   **ਸੋ ਖਾਲੀ ਕੋਈ ਨਾਹਿ ॥**
6. **ਤਿਨ ਜਮ ਕੀ ਤਲਬ ਨ ਹੋਵਈ**
   **ਨਾ ਓਇ ਦੁਖ ਸਹਾਹਿ ॥**
7. **ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੩॥**

**ਪਦ ਅਰਥ** :—ਜਾਇ—ਥਾਂ । ਖੁਆਇ—ਖੁਆਰ ਹੁੰਦਾ ਹੈ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਨਾਲ ਪਿਆਰ ਦੇ ਕਾਰਣ । ਤਲਬ—ਸੱਦਾ । ਓਇ—ਉਹ ਬੰਦੇ ।

**ਅਰਥ** :—

ਪ੍ਰ:—ਸ੍ਰੀ ਜੀਉ ! ਮਨ ਹਰ ਵਕਤ ਹੀ ਤਪਦਾ ਰਹਿੰਦਾ ਹੈ, ਇਸ ਦੇ ਸ਼ਾਂਤ ਹੋਣ ਲਈ ਕੋਈ ਸਾਧਨ ਦਸੋ ?

1. ਉ:—ਹੇ ਭਾਈ ! ਸਤਿਗੁਰੂ ਦੀ ਸੇਵਾ ਕੀਤੇ ਬਿਨਾ (ਭਾਵ, ਗੁਰੂ ਦੇ ਹੁਕਮ ਵਿਚ ਤੁਰਨ ਤੋਂ ਬਿਨਾ ਮਨ ਵਿਚ) ਸ਼ਾਂਤੀ ਨਹੀਂ ਆਉਂਦੀ, (ਤੇ ਇਸ ਸ਼ਾਂਤੀ ਦੀ ਪ੍ਰਾਪਤੀ ਲਈ ਗੁਰੂ ਤੋਂ ਬਿਨਾ) ਕੋਈ (ਹੋਰ) ਥਾਂ ਭੀ ਨਹੀਂ ਹੈ ।

2. ਹੇ ਪਿਆਰੇ ! ਭਾਵੇਂ ਕਿਤਨੀ ਭੀ ਤਾਂਘ ਕਰੀਏ, ਭਾਗਾਂ ਤੋਂ ਬਿਨਾ (ਗੁਰੂ) ਮਿਲਦਾ ਭੀ ਨਹੀਂ ਹੈ ।

3. ਹੇ ਭਾਈ ! ਜਿਤਨਾ ਚਿਰ ਮਨੁਖ ਦੇ ਅੰਦਰ ਲੋਭ ਰੂਪ ਵਿਕਾਰ ਹੈ (ਉਤਨਾ ਚਿਰ ਉਹ ਪ੍ਰਭੂ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ ਖੁੰਝਿਆ ਫਿਰਦਾ ਹੈ ।

4. ਹੇ ਭਾਈਓ ! ਜਿਨ੍ਹਾਂ ਦਾ ਇਹ ਹਾਲ ਹੈ, ਉਨ੍ਹਾਂ ਦਾ ਜਨਮ ਮਰਣ ਦਾ ਗੇੜ ਨਹੀਂ ਮੁਕਦਾ, ਉਨ੍ਹਾਂ ਨੂੰ ਹਉਮੈਂ ਵਿਚ (ਗ੍ਰਸਿਆਂ ਨੂੰ) ਦੁੱਖ ਮਿਲਦਾ ਹੈ ।

5. ਜਿਨ੍ਹਾਂ ਮਨੁਖਾਂ ਨੇ ਸਤਿਗੁਰੂ ਦੇ ਨਾਲ ਮਨ ਲਾਇਆ ਹੈ, ਉਨ੍ਹਾਂ ਵਿਚੋਂ ਕੋਈ ਭੀ (ਪਿਆਰ ਤੋਂ) ਸੁੰਵੇਂ ਹਿਰਦੇ ਵਾਲਾ ਨਹੀਂ ਹੈ ।

6. ਹੇ ਭਾਈ ! ਉਨ੍ਹਾਂ ਨੂੰ ਜ਼ਮਾਂ ਦਾ ਸੱਦਾ ਨਹੀਂ ਆਉਂਦਾ, (ਭਾਵ ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਲਗਦਾ) ਅਤੇ ਨਾ ਹੀ ਉਹ ਕਿਸੇ ਤਰ੍ਹਾਂ ਦੁਖੀ ਹੁੰਦੇ ਹਨ ।

7. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਭਾਈਓ !) ਗੁਰੂ ਦੇ ਹੁਕਮ ਵਿਚ ਤੁਰਨ ਵਾਲੇ ਬੰਦੇ (ਜਮਾਂ ਦੀ ਤਲਬ ਤੋਂ) ਬਚੇ ਹੋਏ ਹਨ, (ਕਿਉਂਕਿ) (ਉਹ) ਗੁਰੂ ਦੇ ਸ਼ਬਦ ਦੀ ਰਾਹੀਂ ਸੱਚੇ ਪ੍ਰਭੂ ਵਿਚ ਲੀਨ ਰਹਿੰਦੇ ਹਨ ।੩।

**ਭਾਵਾਰਥ** :—ਤਪ ਰਹੇ ਮਨ ਨੂੰ ਸ਼ਾਂਤ ਕਰਨ ਲਈ ਲੋਕੀ ਅਨੇਕਾਂ ਤਰ੍ਹਾਂ ਦੇ ਸਾਧਨ ਕਰਦੇ ਹਨ, ਪਰ, ਸਤਿਗੁਰੂ ਦੇ ਹੁਕਮ ਵਿਚ ਜੀਵਨ ਗੁਜਾਰਨ ਤੋਂ ਬਿਨਾ ਮਨ ਨੂੰ ਸ਼ਾਂਤੀ ਨਹੀਂ ਹੋ ਸਕਦੀ ਜਿਨ੍ਹਾਂ ਦੇ ਅੰਦਰ ਲੋਭ ਆਦਿਕ ਵਿਕਾਰ ਹਨ, ਉਹ ਦ੍ਵੈਤ ਭਾਵਨਾਂ ਵਿਚ ਲਗੇ ਹੋਏ ਸਦਾ ਹੀ ਦੁੱਖ ਪਾਉਂਦੇ ਹਨ ।

**ਪਉੜੀ ॥**

1. **ਆਪਿ ਅਲਿਪਤੁ ਸਦਾ ਰਹੈ**
   **ਹੋਰਿ ਧੰਧੈ ਸਭਿ ਧਾਵਹਿ ॥**
2. **ਆਪਿ ਨਿਹਚਲੁ ਅਚਲੁ ਹੈ**
   **ਹੋਰਿ ਆਵਹਿ ਜਾਵਹਿ ॥**
3. **ਸਦਾ ਸਦਾ ਹਰਿ ਧਿਆਈਐ**
   **ਗੁਰਮੁਖਿ ਸੁਖੁ ਪਾਵਹਿ ॥**
4. **ਨਿਜ ਘਰਿ ਵਾਸਾ ਪਾਈਐ**
   **ਸਚਿ ਸਿਫਤਿ ਸਮਾਵਹਿ ॥**
5. **ਸਚਾ ਗਹਿਰ ਗੰਭੀਰੁ ਹੈ ਗੁਰ ਸਬਦਿ ਬੁਝਾਈ ॥੮॥**

**ਪਦ ਅਰਥ** ;—ਅਲਿਪਤੁ-ਨਿਰਾਲਾ । ਹੋਰਿ—ਹੋਰ ਸਾਰੇ ਜੀਵ। ਧੰਧੈ—ਦੁਨੀਆਂ ਦੇ ਝੰਬੇਲੇ ਵਿਚ। ਧਾਵਹਿ— ਦੌੜਦੇ ਹਨ । ਨਿਹਚਲੁ—ਨਾ ਹਿੱਲਣ ਵਾਲਾ, ਅਟੱਲ । ਨਿਜ ਘਰਿ—ਆਪਣੇ ਅਸਲ ਘਰ ਵਿਚ । ਸਚਿ—ਸਚੇ ਪ੍ਰਭੂ ਵਿਚ। ਗਹਿਰ ਗੰਭੀਰੁ—ਡੂੰਘਾ, ਅਥਾਹ।

**ਅਰਥ :—**

**ਪ੍ਰ:**—ਸ੍ਰੀ ਜੀਉ ! ਉਸ ਪ੍ਰਮੇਸ਼ਰ ਜੀ ਦੇ ਰਚੇ ਹੋਏ ਜੀਵ ਤਾਂ ਭਾਵੇਂ ਆਉਂਦੇ ਜਾਂਦੇ ਵੇਖੀਦੇ ਹਨ, ਪਰ ਇਨ੍ਹਾਂ ਨੂੰ ਬਨਾਉਣ ਵਾਲਾ ਭੀ ਆਉਂਦਾ ਜਾਂਦਾ ਹੈ ?

1. **ਉ:**—ਹੇ ਭਾਈ ! ਉਹ ਪ੍ਰਮੇਸ਼ਰ ਆਪ ਮਾਇਆ ਦੇ ਪ੍ਰਭਾਵ ਤੋਂ ਨਿਰਾਲਾ ਹੈ, ਹੋਰ ਸਾਰੇ ਜੀਵ (ਮਾਇਆ ਦੇ) ਝੰਬੇਲੇ ਵਿਚ ਭਟਕ ਰਹੇ ਹਨ।
2. ਉਹ ਪ੍ਰਭੂ ਆਪ ਥਿਰ ਤੇ ਅਟੱਲ ਹੈ, ਹੋਰ ਸਭ ਜੀਵ ਜੰਮਦੇ ਮਰਦੇ ਰਹਿੰਦੇ ਹਨ।
3. (ਇਸ ਲਈ) ਹੇ ਪਿਆਰਿਓ ! (ਐਸੇ ਪ੍ਰਭੂ ਨੂੰ) ਸਦਾ ਹੀ ਸਿਮਰਦੇ ਰਹਿਣਾ ਚਾਹੀਦਾ ਹੈ, ਜੋ ਗੁਰੂ ਦੇ ਹਕਮ ਵਿਚ ਤੁਰ ਕੇ ਸਿਮਰਦੇ ਹਨ, ਉਹ ਸਦਾ ਹੀ ਸੁਖ ਪਾਉਂਦੇ ਹਨ।
4. ਹੇ ਭਾਈ ! ਗੁਰੂ ਦੇ ਰਾਹੀਂ ਪ੍ਰਭੂ ਨੂੰ ਸਿਮਰਕੇ ਆਪਣੇ ਅਸਲ ਘਰ ਵਿਚ ਥਾਂ ਮਿਲਦੀ ਹੈ, ਸਿਫਤ ਸਲਾਹ ਦੀ ਬਰਕਤ ਨਾਲ (ਗੁਰਮੁਖ) ਸਚੇ ਪ੍ਰਭੂ ਵਿਚ ਲੀਨ ਰਹਿੰਦੇ ਹਨ।
5. ਉਹ ਪ੍ਰਭੂ ਸੱਚਾ ਸਦਾ ਕਾਇਮ ਰਹਿਣ ਵਾਲਾ ਤੇ ਅਥਾਹ ਹੈ ਇਹ ਗਲ ਭੀ ਉਹ ਆਪ ਹੀ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਸਮਝਾਂਦਾ ਹੈ ।੮।

**ਭਾਵਾਰਥ** :—ਹਰ ਮਨੁਖ ਹੀ ਆਪਣੇ ਆਪ ਨੂੰ ਸਦਾ ਸੁਖੀਆ ਵੇਖਣਾ ਚਾਹੁੰਦਾ ਹੈ, ਪਰ ਸਦੀਵੀ ਸੁਖ ਉਨ੍ਹਾਂ ਨੂੰ ਹੀ ਮਿਲਦਾ ਹੈ, ਜੋ ਮਨੁਖ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮੇਸ਼ਰ ਜੀ ਦਾ ਨਾਮ ਸਿਮਰਨ ਕਰਦੇ ਹਨ, (ਕਿਉਂਕਿ) ਉਸ ਸੱਚੇ ਗਹਿਰ ਗੰਭੀਰ ਪ੍ਰਭੂ ਜੀ ਨੂੰ ਸਤਿਗੁਰ ਜੀ ਸ਼ਬਦ ਦੇ ਰਾਹੀਂ ਸਮਝਾ ਬੁਝਾ ਦੇਂਦੇ ਹਨ।

**ਸਲੋਕ ਮ: ੩ ॥**

**1. ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ ॥**
**2. ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥**
**3. ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥**
**4. ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥੧॥**

**ਪਦ ਅਰਥ** :—ਸਭੋ—ਹਰ ਥਾਂ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ। ਸਚੁ ਫਲੁ—ਪ੍ਰਭੂ ਦੀ ਪ੍ਰਾਪਤੀ ਰੂਪ ਫਲ। ਕਥਨੀ ਬਦਨੀ-ਮੂੰਹ ਦੀਆਂ ਗੱਲਾਂ । ਸਚੁ-ਸਦਾ ਥਿਰ ਰਹਿਣ ਵਾਲਾ । ਕਚੁ ਨਿਕਚੁ—ਬਿਲਕੁਲ ਕੱਚਾ, ਅੱਲ੍ਹੜ ਮਨ ਵਾਲਾ।

**ਅਰਥ :—**

**ਪ੍ਰ:**—ਸ੍ਰੀ ਜੀਉ ! ਹਰ ਉਪਾਸ਼ਕ ਆਪਣੇ ਆਪਣੇ ਦੇਵਤੇ ਦਾ ਸਿਮਰਨ ਕਰਦੇ ਰਹਿਣ ਲਈ ਪ੍ਰੇਰਨਾ ਕਰਦਾ ਹੈ, ਪਰ ਆਪ ਜੀ ਦਸੋ ਕਿ,ਕਿਸਦਾ ਨਾਮ ਧਿਆਉਣਾ ਚਾਹੀਦਾ ਹੈ?

1. **ਉ:**—ਹੇ ਪਿਅ ਰੇ ! ਤੂੰ ਉਸੇ ਸਦਾ ਥਿਰ ਰਹਿਣ ਵਾਲੇ (ਪ੍ਰਭੂ ਦਾ) ਨਾਮ ਸਿਮਰ, ਜੋ ਕਿ ਹਰ ਥਾਂ ਮੌਜੂਦ ਹੈ।
2. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜੋ ਮਨੁਖ ਪ੍ਰਭੂ ਦੇ ਹੁਕਮ ਨੂੰ ਸਮਝਦਾ ਹੈ (ਭਾਵ, ਹੁਕਮ ਅਨੁਸਾਰ ਜੀਵਨ ਗੁਜਾਰਦਾ ਹੈ) ਉਹ ਪ੍ਰਭੂ ਦੀ ਪ੍ਰਾਪਤੀ ਰੂਪ ਫਲ ਹਾਸਲ ਕਰਦਾ ਹੈ।

**ਪ੍ਰ:**—ਸ੍ਰੀ ਜੀਉ ! ਬਹੁਤ ਲੋਕ ਉਸ ਸਾਈਂ ਜੀ ਦੀ ਕਥਾ ਕਰਨ ਵਾਲੇ ਸੁਣੀਦੇ ਹਨ, ਕੀ ਉਨ੍ਹਾਂ ਸਾਰਿਆਂ ਨੂੰ ਸੱਚ ਦੀ ਪ੍ਰਾਪਤੀ ਦਾ ਫਲ ਮਿਲੇਗਾ ?

3. **ਉ:**—ਹੇ ਭਾਈਓ ! (ਜੋ ਮਨੁਖ ਨਿਰੀਆਂ) ਮੂੰਹ ਦੀਆਂ ਹੀ ਗੱਲਾਂ ਕਰਦਾ ਹੈ, ਉਹ ਅਟੱਲ ਹੁਕਮ ਨੂੰ ਨਹੀਂ ਸਮਝਦਾ, (ਇਸ ਲਈ, ਉਸ ਦੀਆਂ ਕੀਤੀਆਂ ਮੂੰਹ ਦੀਆਂ ਗਲਾਂ ਨਿਸਫਲ ਹਨ)।

**ਪ੍ਰ:**—ਹੇ ਗੁਰੋ ! ਆਪ ਜੀ ਗੁਰਮਤਿ ਅਨੁਸਾਰ ਸੱਚਾ ਭਗਤ ਕਿਸ ਨੂੰ ਮੰਨਦੇ ਹੋ ?

4. **ਉ:**—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਜੋ ਮਨੁਖ ਪ੍ਰਮੇਸ਼ਰ ਜੀ ਦਾ ਹੁਕਮ ਮੰਨਦਾ ਹੈ ਉਹ ਅਸਲ ਭਗਤ ਹੈ, ਹੁਕਮ ਮੰਨਣ ਤੋਂ ਬਿਨਾ ਮਨੁਖ ਬਿਲਕੁਲ ਕੱਚਾ ਹੈ, (ਭਾਵ ਉਹ ਅੱਲ੍ਹੜ ਮਨ ਵਾਲਾ ਹੈ ਜੋ ਕਿ ਹਰ ਵੇਲੇ ਹੀ ਮਨ ਕਰਕੇ ਡਾਵਾਂ ਡੋਲ ਰਹਿੰਦਾ ਹੈ) ।੧।

**ਭਾਵਾਰਥ** :—ਨਿਰੀਆਂ ਮੂੰਹ ਜ਼ਬਾਨੀ ਗੱਲਾਂ ਕਰਦੇ ਰਹਿਣ ਨਾਲ ਸਚੇ ਹਰੀ ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ, ਹਰੀ ਦਾ ਭਾਣਾ ਮੰਨ ਕੇ ਹੁਕਮੀ ਬੰਦਾ ਬਣਨਾ ਜ਼ਰੂਰੀ ਹੈ, ਹੁਕਮ ਮੰਨਣ ਵਲੋਂ ਸੱਖਣਾ ਬੰਦਾ ਭਗਤ ਨਹੀਂ ਅਖਵਾ ਸਕਦਾ, ਉਹ ਤਾਂ ਸਮਝੋ ਕੱਚਿਆਂ ਤੋਂ ਭੀ ਕੱਚਾ ਹੈ।

**ਮ: ੩ ॥**

**1. ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥**
**2. ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥**
**3. ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ ॥**
**4. ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ ॥**

5. **ਏਹ ਕੂੜੈ ਕੀ ਮਲੁ ਕਿਉ ਉਤਰੈ**
**ਕੋਈ ਕਢਹੁ ਇਹੁ ਵੀਚਾਰੁ ॥**
6. **ਸਤਿਗੁਰੁ ਮਿਲੈ ਤਾ ਨਾਮੁ ਦਿੜਾਏ**
**ਸਭਿ ਕਿਲਵਿਖ ਕਟਣਹਾਰੁ ॥**
7. **ਨਾਮੁ ਜਪੇ ਨਾਮੋ ਆਰਾਧੇ**
**ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥**
8. **ਮਲੁ ਕੂੜੀ ਨਾਮਿ ਉਤਾਰੀਅਨੁ**
**ਜਪਿ ਨਾਮੁ ਹੋਆ ਸਚਿਆਰੁ ॥**
9. **ਜਨ ਨਾਨਕ ਜਿਸ ਦੇ ਏਹਿ ਚਲਤ ਹਹਿ**
**ਸੋ ਜੀਵਉ ਦੇਵਣਹਾਰੁ ॥੨॥**

**ਪਦ ਅਰਥ** :-ਥਾਉ ਕਥਾਉ–ਚੰਗਾ ਮੰਦਾ ਥਾਂ । ਉਨ ਅੰਤਰਿ–ਉਨ੍ਹਾਂ ਦੇ ਅੰਦਰ । ਸੁਆਇ–ਸੁਆਰਥ ਦੀ ਖਾਤਰ । ਬਹਿ–ਬੈਠ ਕੇ । ਜੰਦਾਰੁ–(ਫਾ: ਜੰਦਾਲ) ਅਵੈੜਾ, ਵਹਿਸ਼ੀ, ਜ਼ਾਲਮ । ਲੇਖੈ ਮੰਗਿਐ–ਲੇਖਾ ਮੰਗਿਆ ਜਾਣ ਤੇ । ਕੀਚਹਿ–ਕੀਤੇ ਜਾਂਦੇ ਹਨ । ਕੂੜਿਆਰ–ਕੂੜ ਦੇ ਵਪਾਰੀ । ਕੂੜੈ ਕੀ–ਉਸ ਪਦਾਰਥ ਦੀ ਜੋ ਨਾਲ ਨਹੀਂ ਨਿਭਣਾ । ਕਿਉਂ–ਕਿਵੇਂ ? ਕਢਹੁ–ਦਸੋ, ਲਭੋ । ਦਿੜਾਏ–ਪੱਕਾ ਕਰਾਂਦਾ ਹੈ । ਕਿਲਵਿਖ–ਪਾਪ । ਸਭਿ–ਸਾਰੇ । ਨਾਮਿ–ਨਾਮ ਦੀ ਰਾਹੀਂ । ਉਤਾਰੀਅਨੁ–ਉਤਾਰੀ ਹੈ ਉਸ ਨੇ । ਸਚਿਆਰੁ–ਸੱਚ ਦਾ ਵਣਜਾਰਾ । ਹਹਿ–ਹਨ । ਜੀਵਉ–(ਰੱਬ ਕਰ ਕੇ) ਜੀਵੇ ।

**ਅਰਥ :–**

**ਪ੍ਰ:**–ਸ੍ਰੀ ਜੀਉ ! ਮਨਮੁਖ ਦੀ ਸਹੀ ਪਛਾਣ ਕੀ ਹੈ ?

1. **ਉ:**–ਹੇ ਭਾਈ ! ਜੋ ਮਨਮੁਖ ਮਨ ਦੇ ਪਿਛੇ ਤੁਰਦੇ ਹਨ, (ਉਨ੍ਹਾਂ ਦੀ ਪਛਾਣ ਇਹੋ ਹੈ ਕਿ) ਉਨ੍ਹਾਂ ਦੇ ਮਨ ਵਿਚ ਕਾਮ, ਕ੍ਰੋਧ, ਅਹੰਕਾਰ ਤੇ ਲੋਭ ਵਿਕਾਰ ਪ੍ਰਬਲ ਹਨ, (ਇਸ ਲਈ) ਉਹ ਬੋਲਣਾ ਹੀ ਨਹੀਂ ਜਾਣਦੇ ।
2. ਅਤੇ ਨਾ ਹੀ ਉਹ ਥਾਂ ਕੁਥਾਂ ਸਮਝਦੇ ਹਨ,(ਕਿਉਂਕਿ) ਉਨ੍ਹਾਂ ਦੇ ਅੰਦਰ ਲੋਭ ਤੇ ਵਿਕਾਰ (ਹੀ ਵਸ ਰਹੇ ਹਨ) ।
3. ਹੇ ਭਾਈ ! ਉਹ ਜਿਥੇ ਭੀ ਆ ਕੇ ਬੈਠਦੇ ਹਨ, (ਸਤਿਸੰਗ ਵਿਚ ਆਉਣ ਤਾਂ ਭੀ) ਆਪਣੇ ਸੁਆਰਥ ਅਨੁਸਾਰ ਹੀ ਗਲਾਂ ਕਰਦੇ ਹਨ, (ਇਸੇ ਲਈ) ਹਰ ਵੇਲੇ ਉਨ੍ਹਾਂ ਨੂੰ ਡਰਾਉਣਾ ਜਮ ਮਾਰਦਾਂ ਰਹਿੰਦਾ ਹੈ, ਭਾਵ ਹਰ ਵਕਤ ਉਨ੍ਹਾਂ ਨੂੰ ਮੌਤ ਦਬਾਈ ਰਖਦੀ ਹੈ ।

**ਪ੍ਰ:**–ਸ੍ਰੀ ਜੀਉ ! ਕੀ, ਆਖਰ ਨੂੰ ਉਨ੍ਹਾਂ ਲਈ ਰੱਬੀ ਦਰਬਾਰ ਵਿਚ ਸਜ਼ਾ ਭੀ ਭੁਗਤਨੀ ਪਵੇਗੀ ?

4. **ਉ:**–ਹੇ ਭਾਈ ! ਅਗਾਹਾਂ ਪ੍ਰਭੂ ਦੀ ਹਜ਼ੂਰੀ ਵਿਚ ਲੇਖਾ ਮੰਗਿਆ ਜਾਣ ਸਮੇਂ ਉਹ ਕੂੜ ਦੇ ਵਪਾਰੀ ਮਾਰ ਮਾਰਕੇ ਖੁਆਰ ਕੀਤੇ ਜਾਂਦੇ ਹਨ ।
5. **ਪ੍ਰ:**–ਕੋਈ ਮਨੁਖ ਇਹ ਵੀਚਾਰ ਦਸੋ ਕਿ, ਇਹ ਕੂੜ ਦੀ ਮੈਲ (ਭਾਵ ਉਨ੍ਹਾਂ ਪਦਾਰਥਾਂ ਦਾ ਮੋਹ ਜੋ ਨਾਲ ਨਹੀਂ ਨਿਭਣੇ) ਕਿਵੇਂ ਦੂਰ ਹੋਵੇ ?
6. **ਉ:**–ਹੇ ਪਿਆਰੇ ! ਜੇ ਸਤਿਗੁਰੂ ਮਿਲ ਪਏ ਤਾਂ ਉਹ ਪ੍ਰਭੂ ਦਾ ਨਾਮ (ਹਿਰਦੇ ਵਿਚ) ਪੱਕਾ ਬੈਠਾ ਦੇਂਦਾ ਹੈ, (ਗੁਰੂ) ਇਹ ਗਲ ਨਿਸਚੇ ਕਰਾ ਦੇਂਦਾ ਹੈ ਕਿ, 'ਨਾਮ' ਸਾਰੇ ਪਾਪਾਂ ਨੂੰ ਕੱਟਣ ਦੇ ਸਮਰੱਥ ਹੈ ।
7. ਸੋ, ਗੁਰੂ ਦੇ ਸਨਮੁਖ ਹੋ ਕੇ ਜੋ ਮਨੁਖ ਨਾਮ ਜਪਦਾ ਹੈ, ਨਾਮ ਹੀ ਸਿਮਰਦਾ ਹੈ, ਅਤੇ ਉਸ ਮਨੁਖ ਨੂੰ ਸਾਰੇ ਹੀ ਸਿਰ ਨਿਵਾਉ ।
8. (ਕਿਉਂਕਿ) ਉਸ ਮਨੁਖ ਨੇ ਕੂੜੇ ਪਦਾਰਥਾਂ (ਦੇ ਮੋਹ) ਦੀ ਮੈਲ ਪ੍ਰਭੂ ਦੇ ਨਾਮ ਦੀ ਰਾਹੀਂ ਉਤਾਰ ਲਈ ਹੈ, ਨਾਮ ਜਪ ਕੇ ਉਹ ਸੱਚ ਦਾ ਵਪਾਰੀ ਬਣ ਗਿਆ ਹੈ ।
9. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਇਉਂ ਅਰਦਾਸ ਕਰ ਕਿ, ਜਿਸ ਪ੍ਰਭੂ ਦੇ ਨਾਮ ਵਿਚ ਇਹ ਬਰਕਤਾਂ ਹਨ, ਉਹ ਦਾਤਾ ਜੀਉਂਦਾ ਰਹੇ, (ਭਾਵ, ਉਹ ਸਦਾ ਹੀ ਸਾਡੇ ਸਿਰ ਤੇ ਹੱਥ ਰਖੀ ਰਖੇ) ।੨।

**ਭਾਵਾਰਥ** :–ਆਪ ਹੁਦਰੇ ਆਪਣੇ ਸੁਆਰਥਾਂ ਵਿਚ ਲਗੇ ਨਿਰੀਆਂ ਗਲਾਂ ਕਰਨੀਆਂ ਹੀ ਜਾਣਦੇ ਹਨ, ਅੰਤ ਨੂੰ ਉਨ੍ਹਾਂ ਦਾ ਬੁਰਾ ਹਾਲ ਹੁੰਦਾ ਹੈ, ਪਰ, ਹਾਂ ਜੇ ਗੁਰੂ ਮਿਲ ਪਵੇ ਤਾਂ ਉਹ ਨਾਮ ਦੀ ਦਾਤ ਬਖਸ਼ ਕੇ ਪਵਿਤ੍ਰ ਕਰ ਦੇਂਦਾ ਹੈ ਅਤੇ ਹਰੀ ਨਾਲ ਸਦੀਵੀ ਮਿਲਾਪ ਕਰਵਾ ਦੇਂਦਾ ਹੈ ।

**ਪਉੜੀ ॥**

1. **ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ ॥**
2. **ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ ॥**
3. **ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥**
4. **ਜਿਸਨੋ ਬਖਸੇ ਤਿਸੁ ਦੇਇ**
**ਆਪਿ ਲਏ ਮਿਲਾਈਐ ॥**
5. **ਘਟ ਅੰਤਰਿ ਅੰਮ੍ਰਿਤੁ ਰਖਿਓਨੁ**
**ਗੁਰਮੁਖਿ ਕਿਸੈ ਪਿਆਈ ॥੯॥**

**ਪਦ ਅਰਥ** :–ਕਿਸੁ–ਕਿਸ ਦੀ ਬਾਬਤ ? ਰਸ–ਰਸ ਛੇ ਕਿਸਮ ਦੇ ਹਨ–ਕਟੂ, ਅਮ੍ਲ, ਮਧਰ, ਲਵਣ, ਤਿਕਤ, ਕਖਾਇ । ਕਸ–ਕਸੈਲਾ ਰਸ । ਦੇਇ–ਦੇਂਦਾ ਹੈ । ਰਖਿਓਨੁ–ਰਖਿਆ ਹੈ ਉਸਨੇ । ਪਿਆਈ–ਪਿਲਾਂਦਾ ਹੈ । ਜਿਥਹੁ–(ਭਾਵ) ਸਤਿਗੁਰੂ ਤੋਂ ।

**ਅਰਥ :–**

**ਪ੍ਰ:**–ਸ੍ਰੀ ਜੀਉ ! ਉਸ ਪ੍ਰਭੂ ਦੀ ਸਿਫਤ ਕਰਨ ਦੀ ਜਾਚ ਦਸ ਦਿਓ ?

1. **ਉ:**–ਹੇ ਭਾਈਓ ! ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਅਰਜੋਈਆਂ ਕਰਦੇ ਰਿਹਾ ਕਰੋ ਕਿ, ਹੇ ਪ੍ਰਭੂ ਜੀ ! ਤੇਰੇ ਜਿਡਾ ਹੋਰ ਕੋਈ ਭੀ ਦਾਤਾ ਨਹੀਂ, (ਸੋ, ਅਸੀਂ)

ਕਿਸ ਦੀ ਬਾਬਤ ਆਖ ਕੇ ਦਸੀਏ, ਕਿ ਉਹ ਤੇਰੇ ਜੇਡਾ ਦਾਤਾ ਹੈ ? ਭਾਵ, ਸਭੇ ਦਾਤਾਂ ਤੈਥੋਂ ਮਿਲਦੀਆਂ ਹਨ, ਨਾਮ ਅੰਮ੍ਰਿਤ ਦਾ ਦਾਤਾ ਭੀ ਤੂੰ ਹੀ ਹੈਂ ।

2. (ਅੰਮ੍ਰਿਤ) ਸਤਿਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ, ਜਿਥੋਂ (ਭਾਵ ਗੁਰੂ ਤੋਂ ਹੀ) ਹਉਮੈਂ ਨਾਸ ਹੁੰਦੀ ਹੈ ।
3. ਹੇ ਭਾਈ ! ਉਹ ਨਾਮ ਅੰਮ੍ਰਿਤ ਦਾ ਦਾਤਾ ਪ੍ਰਭੂ ਸਾਰੇ ਰਸਾਂ ਸੁਆਦਾਂ (ਦੇ ਪ੍ਰਭਾਵ) ਤੋਂ ਉਤਾਹਾਂ ਹੈ ਉਸ ਦੀ ਬਜ਼ੁਰਗੀ ਸਦਾ ਕਾਇਮ ਰਹਿਣ ਵਾਲੀ ਹੈ ।
4. ਉਹ ਪ੍ਰਭੂ ਜਿਸ ਉਤੇ ਮੇਹਰ ਕਰਦਾ ਹੈ ਉਸ ਨੂੰ (ਅੰਮ੍ਰਿਤ) ਬਖਸ਼ਦਾ ਹੈ ਅਤੇ ਉਸ ਨੂੰ ਆਪ ਹੀ (ਆਪਣੇ ਵਿਚ) ਜੋੜ ਲੈਂਦਾ ਹੈ ।
5. ਹੇ ਭਾਈਓ ! ਉਂਞ ਤਾਂ ਉਸ ਨੇ ਇਹ ਅੰਮ੍ਰਿਤ ਹਰੇਕ ਦੇ ਹਿਰਦੇ ਵਿਚ ਰਖਿਆ ਹੋਇਆ ਹੈ, ਪਰ, ਜਿਸ ਕਿਸੇ ਨੂੰ ਮਿਲਾਂਦਾ ਹੈ, (ਉਹ) ਗੁਰੂ ਦੀ ਰਾਹੀਂ ਹੀ ਮਿਲਾਂਦਾ ਹੈ ।੯।

**ਭਾਵਾਰਥ** :—ਉਸ ਪ੍ਰਮੇਸ਼ਰ ਜੀ ਦਾ ਨਾਮ ਅੰਮ੍ਰਿਤ ਹੈ ਤਾਂ ਸਾਰੇ ਹੀ ਮਨੁਖਾਂ ਦੇ ਹਿਰਦੇ ਅੰਦਰ ਹੀ ਉਸ ਨੂੰ ਪੀਣਾ ਭੀ ਬਹੁਤ ਲੋਕ ਚਾਹੁੰਦੇ ਹਨ, ਪਰ, ਇਸ ਨੂੰ ਪੀਂਦਾ ਉਹੀ ਵਡਭਾਗੀ ਹੈ, ਜਿਸ ਨੂੰ ਕਿ ਗੁਰੂ ਦਾ ਮਿਲਾਪ ਹੋ ਜਾਏ, ਗੁਰੂ ਤੋਂ ਸਖਣੇ ਲੋਕ ਇਸ ਅੰਮ੍ਰਿਤ ਦੀ ਦਾਤ ਤੋਂ ਸਖਣੇ ਹੀ ਰਹਿ ਜਾਂਦੇ ਹਨ ।

**ਸਲੋਕ ਮ: ੩ ॥**

1. **ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥**
2. **ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥**
3. **ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ ॥**
4. **ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥**
5. **ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ॥੧॥**

**ਪਦ ਅਰਥ** :—ਬਾਬਾਣੀਆ—ਬਾਬਿਆਂ ਦੀਆਂ, ਬਜ਼ੁਰਗਾਂ ਦੀਆਂ, ਸਤਿਗੁਰੂ ਦੀਆਂ । ਸਪੁਤ—ਚੰਗੇ ਪੁੱਤ੍ਰ । ਕਰੇਨਿ—ਬਣਾ ਦੇਂਦੀਆਂ ਹਨ । ਬਿਆਸ—ਇਹ 'ਪਰਾਸਰ' ਰਿਸ਼ੀ ਦਾ ਪੁੱਤ੍ਰ ਸੀ, ਪਹਿਲਾਂ ਇਸ ਦਾ ਨਾਮ 'ਕ੍ਰਿਸ਼ਨ ਦ੍ਵੈਪਾਯਨ' ਸੀ, (ਕਿਉ ਕਿ) ਇਸ ਦਾ ਰੰਗ ਕਾਲਾ (ਕ੍ਰਿਸ਼ਨ) ਸੀ ਤੇ ਇਹ ਜਜ਼ੀਰੇ (ਦ੍ਵੀਪ) ਵਿਚ ਜੰਮਿਆਂ ਸੀ, ਪਰ ਫਿਰ ਇਸ ਦਾ ਨਾਮ 'ਵਿਆਸ' ਪੈ ਗਿਆ । ਲਫਜ 'ਵਿਆਸ' (ਬਿਆਸ) ਦਾ ਅਰਥ ਹੈ, 'ਤਰਤੀਬ ਦੇਣ ਵਾਲਾ' ਇਸ ਦੀ ਬਾਬਤ ਖਿਆਲ ਹੈ ਕਿ ਇਸ ਰਿਸ਼ੀ ਨੇ ਵੇਦਾਂ ਨੂੰ ਮੌਜੂਦਾ ਤਰਤੀਬ ਦਿਤੀ ਸੀ । ਅਤੇ ਮਹਾਂ ਭਾਰਤ ਦਾ ਕਰਤਾ ਭੀ ਇਸੇ ਰਿਸ਼ੀ ਨੂੰ ਕਿਹਾ ਜਾਂਦਾ ਹੈ, ਅਠਾਰਾਂ ਪੁਰਾਣ, ਬ੍ਰਹਮ ਸੂਤ੍ਰ ਤੇ ਹੋਰ ਕਈ ਪੁਸਤਕ ਭੀ ਇਸੇ ਦੇ ਲਿਖੇ ਮੰਨੇ ਜਾਂਦੇ ਹਨ । ਅਤੇ ਸੱਤ ਪ੍ਰਸਿਧ 'ਚਿਰਜੀਵੀਆਂ' ਵਿਚੋਂ ਇਕ ਇਹ ਭੀ ਸੀ ।

ਸੁਕ—ਇਕ ਰਿਸ਼ੀ ਦਾ ਨਾਮ ਹੈ । ਨਾਰਦ—ਬ੍ਰਹਮਾਂ ਦੇ ਦਸ ਪੁਤ੍ਰਾਂ ਵਿਚੋਂ ਇਕ ਸੀ, ਉਸ ਦੇ ਪੇਟ ਵਿਚੋਂ ਪੈਦਾ ਹੋਇਆ ਮੰਨਿਆਂ ਜਾਂਦਾ ਹੈ । ਇਸ਼ ਦੀ ਬਾਬਤ ਇਹ ਮੰਨਿਆਂ ਜਾਂਦਾ ਹੈ ਕਿ ਇਹ ਦੇਵਤਿਆਂ ਦੇ ਸੁਨੇਹੇ ਮਨੁਖਾਂ ਪਾਸ ਤੇ ਮਨੁਖਾਂ ਦੀਆਂ ਲੋੜਾਂ ਦੇਵਤਿਆਂ ਪਾਸ ਅਪੜਾਂਦਾ ਸੀ । ਦੇਵਤਿਆਂ ਤੇ ਮਨੁਖਾਂ ਵਿਚ ਝਗੜੇ ਪਾਣ ਦਾ ਇਸ ਨੂੰ ਬੜਾ ਸ਼ੌਂਕ ਸੀ, ਸੋ ਇਸ ਦਾ ਨਾਮ ਪੈ ਗਿਆ 'ਕਲਿਪ੍ਰਿਯ' । ਵੀਣਾ ਸਾਜ਼ ਇਸ ਦੀ ਕਾਢ ਮੰਨਿਆਂ ਜਾਂਦਾ ਹੈ । ਇਸ ਨੇ ਇਕ 'ਸਿਮ੍ਰਿਤਿ' ਭੀ ਲਿਖੀ ਸੀ । ਬਚਨ—ਉਪਦੇਸ਼ । ਸਚੈ—ਸਦਾ ਥਿਰ ਪ੍ਰਭੂ ਨੇ । ਸਚਿ—ਸੱਚੇ ਵਿਚ । ਸਗਲੇ—ਸਾਰੇ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਪੁਰਾਤਨ ਹੋ ਗੁਜਰੇ ਮਹਾਂ ਪੁਰਸ਼ਾਂ ਦੀਆਂ ਹਮੇਸ਼ਾਂ ਸਾਖੀਆਂ ਪੜ੍ਹਦੇ ਰਹਿਣ ਦਾ ਸਿਖਾਂ ਨੂੰ ਕੀ ਲਾਭ ਹੋ ਸਕਦਾ ਹੈ ?

1. **ਉ**:—ਹੇ ਭਾਈ ! ਸਤਿਗੁਰੂ ਮਹਾਂ ਪੁਰਸ਼ਾਂ ਦੀਆਂ ਸਾਖੀਆਂ ਪੜ੍ਹਦੇ ਰਹਿਣ ਨਾਲ ਉਹ ਸਾਖੀਆਂ (ਸਿਖ) ਪੁੱਤ੍ਰਾਂ ਨੂੰ (ਗੁਰਮੁਖ) ਪੁੱਤ੍ਰ ਬਣਾ ਦੇਂਦੀਆਂ ਹਨ ।
2. ਹੇ ਪਿਆਰੇ ! ਉਨ੍ਹਾਂ ਹੀ ਸਾਖੀਆਂ ਦੀ ਬਰਕਤ ਨਾਲ, ਗੁਰਮੁਖ ਸਿੱਖ ਪੁੱਤ੍ਰ ਉਨ੍ਹਾਂ ਗਲਾਂ ਵਿਚ ਯਕੀਨ ਲਿਆਉਂਦੇ ਹਨ ਅਤੇ ਉਹ ਕੰਮ ਕਰਦੇ ਹਨ, ਜੋ ਕਿ ਸਤਿਗੁਰੂ ਨੂੰ ਭਾਉਂਦੇ ਹਨ ।

**ਪ੍ਰ**:—ਹੇ ਗੁਰੋ,ਇਸ ਖਿਆਲ ਤੇ ਯਕੀਨ ਕਿਵੇਂ ਲਿਆਂਦਾ ਜਾਵੇ?

3. **ਉ**:—ਹੇ ਭਾਈਓ ! ਜੇ ਇਸ ਗਲ ਦੀ ਤਸਦੀਕ ਕਰਨੀ ਹੋਵੇ ਤਾਂ ਪੁਰਾਤਨ ਧਰਮ ਪੁਸਤਕ ਸਿੰਮ੍ਰਿਤੀਆਂ ਤੇ ਸ਼ਾਸ਼ਤ੍ਰ (ਤੇ ਪੁਰਾਤਨ ਰਿਸ਼ੀ) ਵਿਆਸ ਸੁਕ ਤੇ ਨਾਰਦ (ਆਦਿਕਾਂ) ਨੂੰ ਪੁੱਛ ਵੇਖੋ, (ਭਾਵ ਉਨ੍ਹਾਂ ਦੀਆਂ ਲਿਖਤਾਂ ਪੜ੍ਹ ਵੇਖੋ) ਜੋ ਸਾਰੀ ਸ੍ਰਿਸ਼ਟੀ ਨੂੰ (ਸਾਂਝਾ) ਉਪਦੇਸ਼ ਕਰਦੇ ਹਨ ।

**ਪ੍ਰ**:—ਸ੍ਰੀ ਜੀਉ ! ਇਸ ਸਚਾਈ ਭਰੇ ਬਚਨਾਂ ਤੇ ਹਰ ਬੰਦਾ ਹੀ ਯਕੀਨ ਕਿਉਂ ਨਹੀਂ ਕਰਦਾ ?

4. **ਉ**:—ਹੇ ਪਿਆਰੇ ! ਅਸਲ ਵਿਚ ਜਿਨ੍ਹਾਂ ਨੂੰ ਸੱਚੇ ਪ੍ਰਭੂ ਨੇ (ਸਤਿਗੁਰਾਂ ਦੇ ਕੌਤਕਾਂ ਦੀ ਯਾਦ ਵਿਚ) ਲਾਇਆ ਹੈ, ਉਹ ਸੱਚੇ ਪ੍ਰਭੂ ਵਿਚ (ਭੀ) ਜੁੜੇ ਅਤੇ ਉਹ ਸਦਾ ਸਚੇ ਪ੍ਰਭੂ ਨੂੰ (ਭੀ) ਚੇਤੇ ਰਖਦੇ ਹਨ ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਐ ਪਿਆਰੇ ! ਉਹ ਨਿਰੇ ਆਪ ਹੀ ਨਹੀਂ ਤਰੇ, ਆਪਣੀਆਂ) ਸਾਰੀਆਂ ਕੁਲਾਂ ਨੂੰ ਭੀ ਤਾਰ ਲੈਂਦੇ ਹਨ, (ਸਮਝੋ) ਉਨ੍ਹਾਂ ਦਾ ਹੀ ਆਉਣਾ ਜਗਤ ਵਿਚ ਕਬੂਲ ਹੈ ।੧।

**ਨੋਟ** :—(ਇਹ ਵਿਚਾਰ ਵਟਾਂਦਰਾ ਕਿਸੇ ਸ਼ਾਸ਼ਤ੍ਰਾਂ ਦੇ

ਸ਼ਰਧਾਲੂ ਨਾਲ ਹੋ ਰਿਹਾ ਹੈ)।

**ਭਾਵਾਰਥ** :—ਜੋ ਚੰਗੀ ਔਲਾਦ ਹੋਇਆ ਕਰਦੀ ਹੈ, ਉਹ ਆਪਣੇ ਵਡਿਆਂ ਦੀਆਂ ਰਵਾਇਤਾਂ ਜੋ ਗੁਰੂ ਆਸ਼ੇ ਅਨਕੂਲ ਹੋਣ ਉਨ੍ਹਾਂ ਨੂੰ ਹਮੇਸ਼ਾਂ ਹੀ ਦੁਹਰਾਂਦੀ ਰਹਿੰਦੀ ਹੈ, ਜੋ ਗੁਰੂ ਦੇ ਦਿਤੇ ਉਪਦੇਸ਼ ਉਤੇ ਅਮਲ ਕਰਦੇ ਹਨ, ਉਨ੍ਹਾਂ ਦਾ ਹੀ ਜਗਤ ਵਿਚ ਆਇਆ ਸਫਲ ਸਮਝੋ।

**ਮ: ੩ ॥**

**1. ਗੁਰੂ ਜਿਨਾ ਕਾ ਅੰਧੁਲਾ**
**ਸਿਖ ਭੀ ਅੰਧੇ ਕਰਮ ਕਰੇਨਿ ॥**
**2. ਓਇ ਭਾਣੈ ਚਲਨਿ ਆਪਣੈ**
**ਨਿਤ ਝੂਠੋ ਝੂਠੁ ਬੋਲੇਨਿ ॥**
**3. ਕੂੜੁ ਕੁਸਤੁ ਕਮਾਵਦੇ ਪਰਨਿੰਦਾ ਸਦਾ ਕਰੇਨਿ ॥**
**4. ਓਇ ਆਪਿ ਡੁਬੇ ਪਰਨਿੰਦਕਾ**
**ਸਗਲੇ ਕੁਲ ਡੋਬੇਨਿ ॥**
**5. ਨਾਨਕ ਜਿਤੁ ਓਇ ਲਾਏ ਤਿਤੁ ਲਗੇ**
**ਉਇ ਬਪੁੜੇ ਕਿਆ ਕਰੇਨਿ ॥੨॥**

**ਪਦ ਅਰਥ** :—ਡੋਬੇਨਿ—ਅੱਖਰ 'ਡ' ਦੇ ਨਾਲ ( ੍) ਪੜ੍ਹਨਾ ਹੈ ਉਂਝ ਅਸਲ ਲਫ਼ਜ਼ 'ਡੋਬੇਨਿ' ਹੈ। ਜਿਤੁ—ਜਿਸ ਵਿਚ, ਜਿਸ ਪਾਸੋਂ। ਤਿਤੁ—ਉਸੇ ਵਿਚ।

**ਅਰਥ** :—

**ਪ੍ਰ:**—ਸ੍ਰੀ ਜੀਉ! ਜਗਤ ਵਿਚ ਅਨੇਕਾਂ ਹੀ ਅਜਿਹੇ ਅੰਧ ਵਿਸ਼ਵਾਸ਼ੀ ਲੋਕ ਵੇਖੀਦੇ ਹਨ, ਜੋ ਕਿ ਦੇਹ ਅਧਿਆਸੀ, ਅਗਿਆਨੀ ਲੋਕਾਂ ਨੂੰ ਹੀ ਸੱਚੇ ਗੁਰੂ ਮੰਨ ਕੇ ਆਪਣੇ ਪਾਰ ਉਤਾਰੇ ਦਾ ਯਕੀਨ ਰਖੀ ਬੈਠ ਹਨ, ਕਿਉਂ ਜੀ ਉਨ੍ਹਾਂ ਨੂੰ ਕੀ ਲਾਭ ਹੋ ਸਕੇਗਾ?

1. **ਉ:**—ਹੇ ਭਾਈਓ! ਉਨ੍ਹਾਂ ਨੂੰ ਲਾਭ ਕੀ ਪ੍ਰਾਪਤ ਹੋਣਾ ਹੈ, ਸੱਚ ਤਾਂ ਇਹੋ ਹੀ ਹੈ ਕਿ, ਜਿਨ੍ਹਾਂ ਲੋਕਾਂ ਦਾ ਗੁਰੂ (ਆਪ ਹੀ) ਅਗਿਆਨੀ ਅੰਧਾ ਹੈ ਉਹ ਸਿਖ ਭੀ ਅੰਨ੍ਹੇ ਕੰਮ (ਭਾਵ ਮੰਦੇ ਕੰਮ) ਹੀ ਕਰਦੇ ਹਨ।
2. ਹੇ ਭਾਈ! ਉਹ ਅੰਨ੍ਹੇ ਗੁਰੂ ਦੇ (ਸਿਖ) ਆਪਣੀ ਮਰਜ਼ੀ ਦੇ ਮਗਰ ਲਗਦੇ ਹਨ ਅਤੇ ਸਦਾ ਝੂਠ ਹੀ ਝੂਠ ਬੋਲਦੇ ਹਨ।
3. ਅਤੇ ਉਹ ਹਮੇਸ਼ਾਂ ਝੂਠ ਤੇ ਠੱਗੀ ਕਮਾਉਂਦੇ ਹਨ ਅਤੇ ਉਹ ਸਦਾ ਦੂਜਿਆਂ ਦੀ ਨਿੰਦਿਆ (ਹੀ) ਕਰਦੇ ਹਨ।
4. ਹੇ ਭਾਈਓ! ਦੂਜਿਆਂ ਦੀ ਨਿੰਦਾ ਕਰਨ ਵਾਲੇ ਉਹ ਮਨੁਖ ਆਪ ਭੀ ਡੁਬਦੇ ਹਨ ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਗਰਕ ਕਰਦੇ ਹਨ।

**ਪ੍ਰ:**—ਸ੍ਰੀ ਜੀਉ! ਉਹ ਮਨੁਖ ਅਜਿਹੀ ਡੁੱਬਣ ਤੇ ਹੋਰਨਾਂ ਨੂੰ ਡੁਬਾਉਣ ਵਾਲੀ ਮੰਦੀ ਕ੍ਰਿਰਿਆ ਨੂੰ ਤਿਆਗਦੇ ਕਿਉਂ ਨਹੀਂ?

5. **ਉ:**—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ; ਹੇ ਭਾਈਓ! ਉਹ ਵਿਚਾਰੇ ਕਰਨ ਭੀ ਕੀ? ਜਿਧਰ ਉਨ੍ਹਾਂ ਨੂੰ (ਪ੍ਰਭੂ ਨੇ) ਲਾਇਆ ਹੈ, ਉਹ ਓਧਰ ਹੀ ਲਗੇ ਹੋਏ ਹਨ।੨।

**ਭਾਵਾਰਥ** :—ਸੰਸਾਰ ਵਿਚ ਕਈ ਅਜਿਹੇ ਮਾੜੇ ਪੁਰਸ਼ ਵੇਖਣ ਵਿਚ ਭੀ ਆਉਂਦੇ ਹਨ ਉਹ ਆਪਣੀ ਮਤ ਦੇ ਅਨੁਸਾਰ ਹੀ ਚਲਦੇ ਹਨ ਅਤੇ ਝੂਠ, ਠੱਗੀਆਂ ਵਿਚ ਪਏ ਹੋਏ ਉਹ ਆਪ ਭੀ ਡੁੱਬਦੇ ਹਨ ਅਤੇ ਆਪਣੇ ਸਾਕਾਂ ਸਬੰਧੀਆਂ ਨੂੰ ਭੀ ਡੋਬਦੇ ਹਨ।

**ਪਉੜੀ ॥**

**1. ਸਭ ਨਦਰੀ ਅੰਦਰਿ ਰਖਦਾ**
**ਜੇਤੀ ਸਿਸਟਿ ਸਭ ਕੀਤੀ ॥**
**2. ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੂਤੀ ॥**
**3. ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥**
**4. ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ ॥**
**5. ਨਾਨਕ ਨਾਮੁ ਧਿਆਈਐ**
**ਸਚੁ ਸਿਫਤਿ ਸਨਾਈ ॥੧੦॥**

**ਪਦ ਅਰਥ** :—ਇਕਿ—ਕਈ ਜੀਵ। ਕੂੜਿ—ਕੂੜ ਵਿਚ। ਕੁਸਤਿ—ਕੁਸੱਤ ਵਿਚ। ਲਾਇਅਨੁ—ਲਾਏ ਹਨ ਉਸਨੇ। ਪੋਤੈ—ਪੱਲੇ ਵਿਚ, ਕਪੜੇ ਵਿਚ। ਵਾਤਿ—ਵਾਤ ਵਿਚ, ਮੂੰਹ ਵਿਚ। ਤਿਨ੍—ਅੱਖਰ 'ਨ' ਦੇ ਨਾਲ ਅੱਧਾ 'ਹ' ਹੈ। ਸਿਪੀਤੀ—ਸਿਫਤਿ। ਸਨਾਈ—ਵਡਿਆਈ।

**ਅਰਥ** :—

**ਪ੍ਰ:**—ਹੇ ਗੁਰੋ! ਉਸ ਪ੍ਰਮੇਸ਼ਰ ਜੀ ਦੀ ਬੇਅੰਤਤਾ ਨੂੰ ਕਿਵੇਂ ਅਨੁਭਵ ਕਰੀਏ?

1. **ਉ:**—ਹੇ ਭਾਈਓ! ਵੇਖੋ, ਉਸ ਪ੍ਰਭੂ ਜੀ ਨੇ ਜਿਤਨੀ ਭੀ ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ; ਉਸ ਸਾਰੀ ਨੂੰ ਉਹ ਆਪਣੀ ਨਜ਼ਰ ਹੇਠ ਰਖਦਾ ਹੈ।
2. ਹੇ ਪਿਆਰੇ! ਇਹ ਭੀ ਉਸੇ ਦੀ ਬੇਅੰਤਤਾ ਹੈ ਕਿ, ਉਸ ਨੇ ਕਈ ਜੀਵਾਂ ਨੂੰ ਝੂਠ ਤੇ ਠੱਗੀ ਵਿਚ ਲਾ ਰਖਿਆ ਹੈ, ਅਤੇ ਉਹ ਜੀਵ ਆਪਣੇ ਮਨ ਦੇ ਪਿਛੇ ਤੁਰ ਕੇ ਖੁਆਰ ਹੋ ਰਹੇ ਹਨ।
3. ਹੇ ਭਾਈ! ਜੋ ਮਨੁਖ ਗੁਰੂ ਦੇ ਹੁਕਮ ਵਿਚ ਚਲਦੇ ਹਨ ਉਹ ਸਦਾ ਹੀ ਪ੍ਰਭੂ ਜੀ ਨੂੰ ਧਿਆਉਂਦੇ ਹਨ, ਕਿਉਂਕਿ, ਉਨ੍ਹਾਂ ਦੇ ਅੰਦਰ ਹਿਰਦੇ ਵਿਚ ਪ੍ਰਭੂ ਦੀ ਪ੍ਰੀਤੀ ਹੈ।
4. ਜਿਨ੍ਹਾਂ ਦੇ ਪੱਲੇ (ਕੋਈ ਪਿਛਲੀ ਕੀਤੀ) ਭਲਾਈ ਹੈ; ਉਨ੍ਹਾਂ ਦੇ ਮੂੰਹ ਵਿਚ (ਸਦਾ) (ਪ੍ਰਭੂ) ਦੀ ਸਿਫਤ ਸਲਾਹ ਹੀ ਟਿਕੀ ਰਹਿੰਦੀ ਹੈ।
5. ਕਥਨ ਕਰਦੇ ਹਨ (ਗੁਰੂ ਨਾਨਕ ਦੇਵ ਜੀ ਕਿ,ਹੇ ਭਾਈਓ! ਸਦਾ ਨਾਮ ਹੀ ਸਿਮਰਦੇ ਰਹਿਣਾ ਚਾਹੀਦਾ, (ਕਿਉਂਕਿ) ਪ੍ਰਮਾਤਮਾਂ ਦੀ ਸਿਫਤ ਸਲਾਹ ਹੀ ਸਦਾ ਕਾਇਮ ਰਹਿਣ ਵਾਲੀ ਚੀਜ਼ ਹੈ।੧੦।

**ਭਾਵਾਰਥ**:–ਜਦੋਂ ਅਸੀਂ ਦੂਰ ਅੰਦੇਸ਼ੀ ਨਾਲ ਵੀਚਾਰ ਕਰਦੇ ਹਾਂ ਤਾਂ ਇਉਂ ਹੀ ਸੋਝੀ ਪੈਂਦੀ ਹੈ ਕਿ, ਸਭਨਾਂ ਦੀ ਸੰਭਾਲ ਪ੍ਰਭੂ ਆਪ ਹੀ ਕਰਦਾ ਹੈ, ਚੰਗੇ ਜਾਂ ਮੰਦੇ ਸਭ ਹਰੀ ਦੇ ਆਪਣੇ ਭਾਣੇ ਵਿਚ ਹੀ ਹੈ।

**ਸਲੋਕੁ ਮ: ੧ ॥**

1. **ਸਤੀ ਪਾਪੁ ਕਰਿ ਸਤੁ ਕਮਾਹਿ ॥**
2. **ਗੁਰ ਦੀਖਿਆ ਘਰਿ ਦੇਵਣ ਜਾਹਿ ॥**
3. **ਇਸਤਰੀ ਪੁਰਖੈ ਖਟਿਐ ਭਾਉ ॥**
4. **ਭਾਵੈ ਆਵਉ ਭਾਵੈ ਜਾਉ ॥**
5. **ਸਾਸਤੁ ਬੇਦੁ ਨ ਮਾਨੈ ਕੋਇ ॥**
6. **ਆਪੋ ਆਪੈ ਪੂਜਾ ਹੋਇ ॥**
7. **ਕਾਜੀ ਹੋਇਕੈ ਬਹੈ ਨਿਆਇ ॥**
8. **ਫੇਰੇ ਤਸਬੀ ਕਰੇ ਖੁਦਾਇ ॥**
9. **ਵਢੀ ਲੈ ਕੈ ਹਕੁ ਗਵਾਏ ॥**
10. **ਜੇ ਕੋ ਪੁਛੈ ਤਾ ਪੜਿ ਸੁਣਾਏ ॥**
11. **ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥**
12. **ਲੋਕ ਮੁਹਾਵਹਿ ਚਾੜੀ ਖਾਹਿ ॥**
13. **ਚਉਕਾ ਦੇਕੈ ਸੁਚਾ ਹੋਇ ॥**
14. **ਐਸਾ ਹਿੰਦੂ ਵੇਖਹੁ ਕੋਇ ॥**
15. **ਜੋਗੀ ਗਿਰਹੀ ਜਟਾ ਬਿਭੂਤ ॥**
16. **ਆਗੈ ਪਾਛੈ ਰੋਵਹਿ ਪੂਤ ॥**
17. **ਜੋਗੁ ਨ ਪਾਇਆ ਜੁਗਤਿ ਗਵਾਈ ॥**
18. **ਕਿਤੁ ਕਾਰਣਿ ਸਿਰਿ ਛਾਈ ਪਾਈ ॥**
19. **ਨਾਨਕ ਕਲਿ ਕਾ ਏਹੁ ਪਰਵਾਣੁ ॥**
20. **ਆਪੇ ਆਖਣੁ ਆਪੇ ਜਾਣੁ ॥੧॥**

**ਪਦ ਅਰਥ** :–ਸਤੀ–ਧਰਮੀ ਬੰਦੇ। ਸਤੁ–ਸੁਚਾ ਆਚਰਨ, ਧਰਮ। ਗੁਰ ਜਾਹਿ–ਗੁਰੂ ਜਾਂਦੇ ਹਨ। ਘਰਿ–(ਚੇਲਿਆਂ ਦੇ) ਘਰ ਵਿਚ। ਦੀਖਿਆ–ਸਿਖਿਆ। ਪੁਰਖੈ ਭਾਉ–ਪਤੀ ਦਾ ਪਿਆਰ, ਪਤੀ ਨਾਲ ਪਿਆਰ। ਆਪੋ ਆਪੈ ਪੂਜਾ–ਆਪੋ ਆਪਣੀ ਗਰਜ਼ ਦੀ ਪੂਜਾ। ਨਿਆਇ–ਨਿਆਂ ਕਰਨ ਲਈ। ਤੁਰਕ ਮੰਤ੍ਰੁ–ਤੁਰਕ (ਹਾਕਮ) ਦਾ ਮੰਤ੍ਰ। ਕੰਨਿ-ਕੰਨ ਵਿਚ। ਸਮਾਹਿ–ਟਿਕਾ ਰਖਦੇ ਹਨ। ਮੁਹਾਵਹਿ–ਲੁਟਾਂਦੇ ਹਨ। ਚਾੜੀ–ਚੁਗਲੀ। ਗਿਰਹੀ–ਗ੍ਰਿਹਸਤੀ। ਬਿਭੂਤ–ਸੁਆਹ। ਸਿਰਿ–ਸਿਰ ਉਤੇ। ਛਾਈ–ਸੁਆਹ। ਪਰਵਾਣੁ–ਮਾਪ, ਪ੍ਰਭਾਵ। ਆਖਣੁ–ਆਖਣ ਵਾਲਾ, ਚੌਧਰੀ। ਜਾਣੁ–ਜਾਨਣ ਵਾਲਾ, ਕਦਰ ਕਰਨ ਵਾਲਾ, ਵਡਿਆਈ ਕਰਨ ਵਾਲਾ।

**ਅਰਥ** :–

**ਪ੍ਰ**:–ਹੇ ਗੁਰੋ! ਜੋ ਲੋਕ ਆਪਣੇ ਆਪ ਨੂੰ ਧਰਮੀ ਅਖਵਾਂਦੇ ਹਨ, ਕੀ ਉਨ੍ਹਾਂ ਸਭ ਨੂੰ ਧਰਮੀ ਮੰਨ ਲੈਣਾ ਚਾਹੀਦਾ, ਆਪ ਜੀ ਦਾ ਇਸ ਬਾਰੇ ਕੀ ਖਿਆਲ ਹੈ?

1. **ਉ**:–ਹੇ ਭਾਈਓ! ਕਲਜੁਗ ਦੇ ਜੀਵਾਂ ਦੀ ਵਧੇਰੇ ਗਿਣਤੀ ਤਾਂ ਅਜੇਹੀ ਹੀ ਵੇਖੀ ਜਾਂਦੀ ਹੈ ਕਿ, ਜੋ ਮਨੁਖ ਆਪਣੇ ਆਪ ਨੂੰ ਧਰਮੀ (ਭਾਵ, ਸੁੱਚੇ ਆਚਰਨ ਵਾਲੇ) ਅਖਵਾਂਦੇ ਹਨ, ਉਹ (ਲੁਕ ਕੇ) ਵਿਕਾਰ ਕਰਦੇ ਹੋਏ ਭੀ (ਬਾਹਰੋਂ) ਜ਼ਾਹਰ ਇਹੋ ਹੀ ਕਰਦੇ ਹਨ, (ਕਿ ਅਸੀਂ) ਧਰਮ ਕਮਾ ਰਹੇ ਹਾਂ।

**ਪ੍ਰ**:–ਸ੍ਰੀ ਜੀਉ! ਇਸ ਕਲਜੁਗ ਦੇ ਸਮੇਂ ਵਿਚ ਗੁਰੂਆਂ ਦੀ ਭੀ ਵਧੇਰੇ ਗਿਣਤੀ ਵੇਖਣ ਤੇ ਸੁਣਨ ਵਿਚ ਆ ਰਹੀ ਹੈ, ਇਨ੍ਹਾਂ ਬਾਰੇ ਆਪ ਜੀ ਦੇ ਕੀ ਵੀਚਾਰ ਹਨ?

2. **ਉ**:–ਹੇ ਭਾਈਓ! ਅਜੇਹੇ ਲੋਕ ਜੋ ਆਪਣੇ ਆਪ ਨੂੰ ਗੁਰੂ (ਅਖਵਾਣ ਵਾਲੇ ਵੇਖਣ ਵਿਚ ਆਉਂਦੇ ਹਨ, ਉਹ ਤਾਂ ਮਾਇਆ ਦੀ ਖਾਤਰ) (ਆਪਣੇ) ਚੇਲਿਆਂ ਦੇ ਘਰਾਂ ਵਿਚ ਸਿਖਿਆ ਦੇਣ ਜਾਂਦੇ ਹਨ। (ਸੋ, ਦਸੋ ਅਜਿਹੇ ਮਾਇਆ ਦੇ ਪੁਜਾਰੀਆਂ ਨੂੰ ਗੁਰੂ ਕਿਵੇਂ ਕਿਹਾ ਜਾ ਸਕਦਾ ਹੈ)।

**ਪ੍ਰ**:–ਗੁਰਦੇਵ ਜੀਉ! ਇਸ ਕਲਜੁਗ ਵਿਚ ਆਪ ਜੀ ਗੁਰਮਤਿ ਅਨੁਸਾਰ ਇਸਤ੍ਰੀ ਦਾ ਪੁਰਸ਼ ਨਾਲ ਕਿਤਨਾ ਕੁ ਪਿਆਰ ਅਨੁਭਵ ਕਰਦੇ ਹੋ?

3. **ਉ**:–ਹੇ ਭਾਈਓ! ਵਧੇਰੇ ਗਿਣਤੀ ਉਨ੍ਹਾਂ ਇਸਤ੍ਰੀਆਂ ਦੀ ਵੇਖਣ ਵਿਚ ਆਉਂਦੀ ਹੈ ਜੋ ਕਿ ਆਪਣੇ ਆਪ ਨੂੰ ਅਖਵਾਂਦੀਆਂ ਤਾਂ ਪਤੀਬ੍ਰਤ ਧਰਮ ਵਿਚ ਪੱਕੀਆਂ ਹਨ, ਪਰ, ਇਸਤ੍ਰੀ ਦਾ ਪਤੀ ਨਾਲ ਪਿਆਰ ਤਦੋਂ ਹੀ ਵੇਖਣ ਵਿਚ ਆਉਂਦਾ ਹੈ, (ਜੇ ਪਤੀ ਬਾਹਰੋਂ ਧਨ ਖੱਟੀ ਕਰ ਕੇ ਲਿਆਵੇ)।

4. ਜੇ ਖੱਟੀ ਕਰ ਕੇ ਨਹੀਂ ਲਿਆਉਂਦਾ, ਤਾਂ ਅਜੇਹਾ ਪਤੀ ਚਾਹੇ ਘਰ ਵਿਚ ਆਵੇ, ਚਾਹੇ ਚਲਾ ਜਾਏ, (ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਏ ਕਿਥਾਊ ਜਾਈ॥) (ਭਾ: ਗੁਰਦਾਸ ਜੀ)।

**ਪ੍ਰ**:–ਸ੍ਰੀ ਜੀਉ! ਜਦੋਂ ਅਸੀਂ ਬ੍ਰਾਹਮਣਾਂ ਵਲ ਤੱਕਦੇ ਹਾਂ ਤਾਂ ਉਹ ਹਰ ਸਮੇਂ ਪੂਜਾ ਕਰਨ ਵਿਚ ਹੀ ਰੁੱਝੇ ਹੋਏ ਵੇਖੀਦੇ ਹਨ, ਕੀ ਉਹ ਅਜਿਹੇ ਬ੍ਰਾਹਮਣਾਂ ਨੂੰ ਸਚੇ ਸੁੱਚੇ ਬ੍ਰਾਹਮਣ ਮੰਨ ਲੈਣਾ ਚਾਹੀਦਾ ਹੈ?

5. **ਉ**:–ਹੇ ਭਾਈਓ! ਇਨ੍ਹਾਂ ਕਲਜੁਗ ਦੇ ਬ੍ਰਾਹਮਣਾਂ ਵਲ ਭੀ ਤਕ ਲਓ, ਇਨ੍ਹਾਂ ਦਾ ਹਾਲ ਇਹ ਹੈ ਕਿ, ਵੇਦ ਸ਼ਾਸਤ੍ਰਾਂ ਨੂੰ ਕੋਈ ਭੀ ਨਹੀਂ ਮੰਨਦਾ, ਭਾਵ ਸ਼ਾਸਤ੍ਰਾਂ ਵਿਚ ਮਨੁਖ ਲਈ ਜੋ ਸ਼ੁਭ ਕ੍ਰਿਆ ਕਰਨ ਦੀ ਆਗਿਆ ਹੈ, ਉਸ ਨੂੰ ਤਾਂ ਕੋਈ ਭੀ ਨਹੀਂ ਮੰਨਦਾ।

6. ਪਰ, ਆਪੋ ਆਪਣੀ ਗਰਜ਼ ਦੀ ਹੀ ਪੂਜਾ ਹੋ ਰਹੀ ਹੈ,

(ਭਾਵ ਹੈ ਕਿ, ਪੂਜਾ ਲੈਣ ਨੂੰ ਹੀ ਮੁਖ ਰਖ ਕੇ ਪੂਜਾ ਕਰਨ ਵਿਚ ਲਗੇ ਰਹਿੰਦੇ ਹਨ)।

ਪ੍ਰ:-ਸ੍ਰੀ ਜੀਉ ! ਜੋ ਕਾਜ਼ੀ ਤਸਬੀ ਫੇਰਦਾ ਹੈ ਅਤੇ ਹਰ ਵਕਤ ਖ਼ੁਦਾ ਖ਼ੁਦਾ ਆਖ ਰਿਹਾ ਹੈ, ਕੀ ਅਜਿਹਾ ਕਾਜ਼ੀ ਸੱਚਾ ਮੰਨ ਲੈਣਾ ਚਾਹੀਦਾ ਹੈ ?

7. ਉ:-ਹੇ ਭਾਈ ! ਜੋ ਕਾਜ਼ੀ ਦਾ ਰੂਪ ਬਣਾਕੇ (ਦੂਜਿਆਂ ਦਾ) ਨਿਆਂ ਕਰਨ ਬੈਠ ਜਾਂਦਾ ਹੈ।

8. ਤੇ ਮਾਲਾ ਫੇਰਦਾ ਹੈ ਅਤੇ ਹਰ ਵਕਤ ਹੀ ਖ਼ੁਦਾ ਖ਼ੁਦਾ ਆਖ ਰਿਹਾ ਹੈ।

9. ਪਰ, ਨਿਆਂ ਕਰਨ ਵੇਲੇ ਵੱਢੀ ਲੈ ਕੇ (ਦੂਜੇ ਦਾ) ਹੱਕ ਮਾਰਦਾ ਹੈ।

10. ਜੇ ਕੋਈ ਉਸ ਨੂੰ ਅਗੋਂ ਪੁਛੇ ਕਿ, ਐਸਾ ਕਿਉਂ ਕਰਦੇ ਹੋ, ਭਾਵ, ਉਸ ਦੇ ਅਜੇਹੇ ਕੰਮ ਤੇ ਇਤਰਾਜ਼ ਕਰ ਤਾਂ (ਕੋਈ ਨਾ ਕੋਈ ਸ਼ਰ੍ਹਾ ਦੀ ਗੱਲ, ਸ਼ਰ੍ਹਾ ਦਾ ਮਸਲਾ) ਕੱਢ ਸੁਣਾਉਂਦਾ ਹੈ, ਪੜ੍ਹ ਕੇ ਸੁਣਾ ਦੇਂਦਾ ਹੈ।

ਪ੍ਰ:—ਸ੍ਰੀ ਜੀਉ ! ਜੋ ਹਿੰਦੂ ਆਗੂ ਹਨ, ਉਨ੍ਹਾਂ ਬਾਰੇ ਆਪ ਕਿਵੇਂ ਅਨੁਭਵ ਕਰਦੇ ਹੋ ?

11. ਉ:—ਹੇ ਭਾਈਓ ! ਹਿੰਦੂ ਆਗੂਆਂ ਦਾ ਭੀ ਹਾਲ ਤੱਕ ਲਓ ਕਿ, ਉਹ ਆਪਣੇ ਕੰਨ ਤੇ ਹਿਰਦੇ ਵਿਚ (ਤਾਂ) ਤੁਰਕ (ਹਾਕਮਾਂ) ਦਾ ਹੁਕਮ ਟਿਕਾਈ ਰਖਦੇ ਹਨ।

12. ਲੋਕਾਂ ਨੂੰ ਲੁਟਾਂਦੇ ਹਨ, ਉਨ੍ਹਾਂ ਦੀ ਚੁਗਲੀ (ਹਾਕਮਾਂ ਪਾਸ) ਕਰਦੇ ਹਨ।

13. ਪਰ, ਹੇ ਭਾਈਓ ! ਵੇਖੋ ਐਸੇ ਹਿੰਦੂ ਵਲ (ਨਿਰਾ) ਚੌਂਕਾ ਦੇ ਕੇ ਹੀ ਸੁੱਚਾ ਬਣਿਆ ਫਿਰਦਾ ਹੈ।

14. ਹੇ ਭਾਈ ! ਐਸਾ ਕੋਈ ਹੀ ਹਿੰਦੂ ਹੋਵੇਗਾ, ਜੋ ਚੌਂਕਾ ਦੇਂਦਾ ਹੋਵੇ ਤੇ ਫਿਰ ਸੁਚਾ ਹੋਵੇ, (ਭਾਵ, ਚੌਂਕਾ ਦੇਣ ਵਾਲੇ ਹਿੰਦੂ ਖਾਸ ਕਰ ਕੇ ਭ੍ਰਿਸ਼ਟੇ ਹੋਏ ਹਨ।

ਪ੍ਰ:—ਹੇ ਗੁਰੋ ! ਕਈ ਜੋਗੀਆਂ ਨੂੰ ਵੇਖਦੇ ਹਾਂ, ਜਿਨ੍ਹਾਂ ਦੀਆਂ ਲੰਮੀਆਂ ਜਟਾਂ ਹਨ ਤੇ ਸਰੀਰ ਪਰ ਸੁਆਹ ਹੀ ਮਲੀ ਰਖਦੇ ਹਨ, ਉਨ੍ਹਾਂ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

15. ਉ:—ਹੇ ਪਿਆਰੇ ! ਇਹ ਠੀਕ ਹੈ ਕਿ; ਕਲਜੁਗ ਦੇ ਜੋਗੀ ਨੇ ਜਟਾਂ ਰਖੀਆਂ ਹੋਈਆਂ ਹਨ, ਸੁਆਹ ਭੀ ਮਲੀ ਹੋਈ ਹੈ, ਪਰ ਉਹ ਹੈ ਗ੍ਰਿਹਸਤੀ।

16. (ਕਿਉਂਕਿ) ਵੇਖੀਦਾ ਹੈ ਕਿ, ਉਸ ਦੇ ਅਗੇ ਪਿਛੇ ਅੰਞਾਣੇ ਰੋਂਦੇ ਫ਼ਿਰਦੇ ਹਨ।

ਪ੍ਰ:—ਸ੍ਰੀ ਜੀਉ ! ਆਖਰ ਕਲਜੁਗ ਦੇ ਅਜਿਹੇ ਜੋਗੀ ਨੂੰ ਹਾਸਲ ਕੀ ਹੁੰਦਾ ਹੈ ?

17. ਉ:—ਹੇ ਭਰਾਵੋ ! ਉਸ ਨੂੰ ਲੱਭਣਾ, ਕੀ ਸੱਚ ਤਾਂ ਇਹੋ ਹੀ ਹੈ ਕਿ ਉਸ ਨੂੰ ਜੋਗ ਦਾ ਮਾਰਗ ਭੀ ਨਾ ਲੱਭਾ ਤੇ ਜੀਉਣ ਦੀ ਜੁਗਤ ਭੀ ਗਵਾ ਬੈਠਾ ਹੈ।

18. ਹੇ ਭਾਈਓ ! ਅਸੀਂ ਤਾਂ ਇਹ ਸੋਚ ਰਹੇ ਹਾਂ ਕਿ ਉਸ ਨੇ ਸਿਰ ਉਤੇ ਸੁਆਹ ਕਾਹਦੇ ਲਈ ਪਾਈ ਹੈ ?

ਪ੍ਰ:—ਹੇ ਗੁਰੋ ! ਆਪ ਜੀ ਇਸ ਸਮੁੱਚੇ ਕਲਜੁਗ ਬਾਰੇ ਕੀ ਅਨੁਭਵ ਕਰਦੇ ਹੋ ?

19. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਇਹ ਹੈ ਕਲਜੁਗ ਦਾ ਮਾਪ, ਕਲਜੁਗ ਦਾ ਪ੍ਰਭਾਵ ਹੈ।

20. ਕਿ ਆਪੇ ਆਖਣ ਵਾਲੇ ਤੇ ਆਪੇ ਜਾਨਣਹਾਰ ਬਣ ਬੈਠਦੇ ਹਨ, (ਭਾਵ ਕਲਜੁਗੀ ਪ੍ਰਭਾਵ ਵਾਲਾ ਬੰਦਾ ਆਪ ਹੀ) ਚੌਧਰੀ ਤੇ ਆਪ ਹੀ ਆਪਣੀ ਕਰਤੂਤ ਦੀ ਵਡਿਆਈ ਕਰਨ ਵਾਲਾ ਹੈ।੧।

**ਭਾਵਾਰਥ** :—ਹਜ਼ੂਰ ਇਸ ਸ਼ਬਦ ਵਿਚ ਆਪਣੇ ਸਮੇਂ ਦੇ ਹਿੰਦੂਆਂ ਤੇ ਮੁਸਲਮਾਨਾਂ ਦੀ ਗਿਰਾਵਟ ਦਾ ਜ਼ਿਕਰ ਕਰਦੇ ਹਨ ਅਤੇ ਦਸ ਰਹੇ ਹਨ ਕਿ ਕਿਵੇਂ ਲੋਕੀਂ ਬਾਹਰ ਦੀ ਰਹਿਣੀ ਉਤੇ ਜ਼ੋਰ ਦੇਂਦੇ ਹਨ ਤੇ ਧਰਮ ਦੀ ਅਸਲੀ ਰਹਿਣੀ (ਸੱਚ ਅਤੇ ਨੇਕੀ) ਵਲ ਧਿਆਨ ਕੋਈ ਨਹੀਂ ਦਿੰਦਾ।

**ਮ: ੧ ॥**

**1. ਹਿੰਦੂ ਕੈ ਘਰਿ ਹਿੰਦੂ ਆਵੈ ॥**
**2. ਸੂਤੁ ਜਨੇਊ ਪੜਿ ਗਲਿ ਪਾਵੈ ॥**
**3. ਸੂਤੁ ਪਾਇ ਕਰੇ ਬੁਰਿਆਈ ॥**
**4. ਨਾਤਾ ਧੋਤਾ ਥਾਇ ਨ ਪਾਈ ॥**
**5. ਮੁਸਲਮਾਨੁ ਕਰੇ ਵਡਿਆਈ ॥**
**6. ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥**
**7. ਰਾਹੁ ਦਸਾਇ ਓਥੈ ਕੋ ਜਾਇ ॥**
**8. ਕਰਣੀ ਬਾਝਹੁ ਭਿਸਤਿ ਨ ਪਾਇ ॥**
**9. ਜੋਗੀ ਕੈ ਘਰਿ ਜੁਗਤਿ ਦਸਾਈ ॥**
**10. ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ॥**
**11. ਮੁੰਦ੍ਰਾ ਪਾਇ ਫਿਰੈ ਸੰਸਾਰਿ ॥**
**12. ਜਿਥੈ ਕਿਥੈ ਸਿਰਜਣਹਾਰੁ ॥**
**13. ਜੇਤੇ ਜੀਅ ਤੇਤੇ ਵਾਟਾਊ ॥**
**14. ਚੀਰੀ ਆਈ ਢਿਲ ਨ ਕਾਊ ॥**
**15. ਏਥੈ ਜਾਣੈ ਸੁ ਜਾਇ ਸਿਞਾਣੈ ॥**
**16. ਹੋਰੁ ਫਕੜੁ ਹਿੰਦੂ ਮੁਸਲਮਾਣੈ ॥**
**17. ਸਭਨਾ ਕਾ ਦਰਿ ਲੇਖਾ ਹੋਇ ॥**
**18. ਕਰਣੀ ਬਾਝਹੁ ਤਰੈ ਨ ਕੋਇ ॥**
**19. ਸਚੋ ਸਚੁ ਵਖਾਣੈ ਕੋਇ ॥**
**20. ਨਾਨਕ ਅਗੈ ਪੁਛ ਨ ਹੋਇ ॥੨॥**

**ਪਦ ਅਰਥ** :—ਹਿੰਦੂ—ਭਾਵ ਬ੍ਰਾਹਮਣ। ਪੜਿ—(ਮੰਤ੍ਰ ਆਦਿਕ) ਪੜ੍ਹ ਕੇ। ਥਾਇ ਨ ਪਾਈ—ਕਬੂਲ ਨਹੀਂ ਹੁੰਦਾ। ਦਸਾਇ—ਪੁੱਛਦਾ ਹੈ। ਕੋ—ਕੋਈ ਵਿਰਲਾ। ਕਰਣੀ—ਚੰਗਾ

ਆਚਰਣ। ਭਿਸਤਿ—ਬਹਿਸਤ, ਸੁਰਗ। ਦਸਾਈ—ਪੁੱਛਦਾ ਹੈ। ਤਿਤੁ ਕਾਰਣਿ—ਉਸ (ਜੁਗਤਿ) ਦੀ ਖਾਤਰ। ਸੰਸਾਰਿ—ਸੰਸਾਰ ਵਿਚ। ਜਿਥੈ ਕਿਥੈ—ਹਰ ਥਾਂ। ਵਟਾਊ—ਮੁਸਾਫਿਰ। ਚੀਰੀ—ਚਿੱਠੀ, ਸੱਦਾ। ਏਥੈ—ਇਸ ਜੀਵਨ ਵਿਚ। ਫਕੜੁ—ਫੋਕਟ, ਫੋਕਾ ਦਾਹਵਾ। ਦਰਿ—ਪ੍ਰਭੂ ਦੇ ਦਰ ਤੇ। ਸਚੋ ਸਚੁ—ਕੇਵਲ ਸੱਚੇ ਪ੍ਰਭੂ ਨੂੰ। ਕੋਇ—ਜੋ ਕੋਈ।

**ਅਰਥ :—**

**ਪ੍ਰ:**—ਹੇ ਗੁਰੋ! ਵੇਖਦੇ ਹਾਂ ਕਿ, ਜਦ ਕਿਸੇ ਹਿੰਦੂ ਦੇ ਘਰ ਵਿਚ ਬ੍ਰਾਹਮਣ ਆਉਂਦਾ ਹੈ ਤੇ ਮੰਤ੍ਰ ਪੜ੍ਹ ਕੇ ਗਲੇ ਜਨੇਊ ਪਾ ਦੇਂਦਾ ਹੈ ਅਤੇ ਉਹ ਹਮੇਸ਼ਾਂ ਨਿਯਮ ਨਾਲ ਨ੍ਹਾਣ ਧੋਣ ਦੀ ਕ੍ਰਿਆ ਭੀ ਆਰੰਭ ਕਰ ਦੇਂਦਾ ਹੈ ਕਿ ਆਪ ਇਸ ਤਰ੍ਹਾਂ ਉਹ ਰੱਬੀ ਦਰ ਵਿਚ ਕਬੂਲ ਹੋ ਜਾਂਦਾ ਹੈ?

1. **ਉ:**—ਹੇ ਭਾਈ! ਇਹ ਠੀਕ ਹੈ ਕਿ, ਕਿਸੇ ਖੱਤ੍ਰੀ ਆਦਿਕ ਹਿੰਦੂ ਦੇ ਘਰ ਵਿਚ
2. ਬ੍ਰਾਹਮਣ ਆਉਂਦਾ ਹੈ ਤੇ (ਮੰਤ੍ਰ ਆਦਿਕ) ਪੜ੍ਹ ਕੇ ਉਸ ਖੱਤ੍ਰੀ ਦੇ ਗਲ ਵਿਚ ਧਾਗਾ ਜਨੇਊ ਪਾ ਦੇਂਦਾ ਹੈ।
3. ਹੇ ਭਾਈ! ਇਹ ਮਨੁਖ ਜਨੇਊ ਤਾਂ ਪਾ ਲੈਂਦਾ ਹੈ। ਪਰ, ਜਨੇਊ ਪਾ ਕੇ ਭੀ (ਉਹ) ਮੰਦੇ ਕਰਮ ਕਰੀ ਜਾਂਦਾ ਹੈ।
4. ਹੇ ਪਿਆਰਿਓ! ਇਸ ਤਰ੍ਹਾਂ, ਨਿਤ ਨ੍ਹਾਉਣ ਧੋਣ ਨਾਲ ਉਹ (ਪ੍ਰਭੂ ਦੇ ਦਰ ਤੇ) ਕਬੂਲ ਨਹੀਂ ਹੋ ਜਾਂਦਾ।

**ਪ੍ਰ:**—ਹੇ ਗੁਰੋ! ਕਈ ਮੁਸਲਮਾਨ ਸ਼ਰ੍ਹਾ ਦੇ ਅਜਿਹੇ ਪੱਕੇ ਵੇਖੀਦੇ ਹਨ ਕਿ, ਉਹ ਬਾਕੀ ਸਾਰੇ ਹੀ ਧਰਮਾਂ ਨਾਲੋਂ ਕੇਵਲ ਆਪਣੇ ਹੀ ਦੀਨ ਦੀ ਵਡਿਆਈ ਕਰਦੇ ਹਨ, ਕੀ ਸਿਰਫ ਇਸ ਦੀਨ ਦੀ ਪਕਿਆਈ ਵਿਚ ਰਹਿਣਾ ਹੀ ਉਸ ਮੁਸਲਮਾਨ ਲਈ ਬਹਿਸ਼ਤ ਵਿਚ ਜਾਣ ਦਾ ਵਡਾ ਸਾਧਨ ਮੰਨ ਲੈਣਾ ਚਾਹੀਦਾ ਹੈ?

5. **ਉ:**—ਹੇ ਭਾਈ! ਜੇ ਕੋਈ ਮੁਸਲਮਾਨ ਮਨੁਖ (ਸਿਰਫ ਆਪਣੇ ਹੀ ਦੀਨ ਦੀ) ਵਡਿਆਈ ਕਰਦਾ ਹੈ। (ਭਾਵ, ਉਹ ਇਸਲਾਮੀ ਸ਼ਰ੍ਹਾ ਵਿਚ ਪੱਕਾ ਹੈ)।
6. ਪਰ, ਜੇ ਕਰ ਉਹ ਆਪਣੇ ਗੁਰੂ ਪੀਰ ਦੇ ਹੁਕਮ ਵਿਚ ਨਹੀਂ ਤੁਰਦਾ (ਤਾਂ ਉਹ) ਰੱਬੀ ਦਰਗਾਹ ਵਿਚ ਕਬੂਲ ਨਹੀਂ ਹੋ ਸਕਦਾ।
7. ਹੇ ਪਿਆਰੇ! (ਬਹਿਸ਼ਤ ਦਾ) ਰਸਤਾ ਤਾਂ ਹਰ ਕੋਈ ਪੁਛਦਾ ਹੈ, ਪਰ ਉਸ ਰਸਤੇ ਉਤੇ ਤੁਰਦਾ ਕੋਈ ਵਿਰਲਾ ਹੀ ਹੈ।
8. ਤੇ ਨੇਕ ਅਮਲਾਂ ਤੋਂ ਬਿਨਾਂ ਬਹਿਸ਼ਤ ਮਿਲਦਾ ਭੀ ਨਹੀਂ ਹੈ।

**ਪ੍ਰ:**—ਸ੍ਰੀ ਜੀਉ! ਕਈ ਲੋਕ ਜੋਗ ਪ੍ਰਾਪਤੀ ਵਿਚ ਹੀ ਵਧੇਰੇ ਵਿਸ਼ਵਾਸ਼ ਰਖਦੇ ਹਨ, ਇਸ ਬਾਰੇ ਆਪ ਜੀ ਦਸੋ ਕੀ ਕਹਿਣਾ ਚਾਹੋਗੇ?

9. **ਉ:**—ਹੇ ਭਾਈ! ਕੋਈ ਮਨੁਖ ਜੋਗੀ ਦੇ ਡੇਰੇ ਤੇ ਜੋਗ ਦੀ ਜੁਗਤੀ ਪੁੱਛਣ ਜਾਂਦਾ ਹੈ।
10. ਉਸ ਜੁਗਤੀ ਦੀ ਪ੍ਰਾਪਤੀ ਲਈ ਕੰਨ ਦੇ ਵਿਚ ਮੁੰਦਰਾਂ ਪਾ ਲੈਂਦਾ ਹੈ।
11. ਹੇ ਪਿਆਰੇ! ਉਹ ਮੁੰਦ੍ਰਾਂ ਪਾ ਕੇ ਸੰਸਾਰ ਵਿਚ ਚੱਕ੍ਰ ਲਾਉਂਦਾ ਹੈ, (ਭਾਵ, ਗ੍ਰਿਹਸਤ ਛੱਡ ਕੇ ਬਾਹਰ ਜਗਤ ਵਿਚ ਭਉਂਦਾ ਹੈ)।
12. ਪਰ, ਹੇ ਭਾਈਓ! ਉਹ ਸਿਰਜਨਹਾਰ ਤਾਂ ਹਰ ਥਾਂ ਮੌਜੂਦ ਹੈ (ਬਾਹਰ ਜੰਗਲਾਂ ਵਿਚ ਉਸ ਨੂੰ ਭਾਲਣਾ ਵਿਅਰਥ ਹੈ)।
13. ਹੇ ਭਾਈ! ਜਗਤ ਵਿਚ ਜਿਤਨੇ ਭੀ ਜੀਵ (ਆਉਂਦੇ) ਹਨ (ਇਹ) ਸਾਰੇ ਹੀ ਮੁਸਾਫਰ ਹਨ।
14. ਪਰ, ਜਿਸ ਜਿਸ ਨੂੰ (ਅੰਤਮ) ਸੱਦਾ ਆਉਂਦਾ ਹੈ ਉਹ ਏਥੇ ਢਿਲ ਨਹੀਂ ਲਾ ਸਕਦਾ। (ਭਾਵ, ਉਸ ਨੂੰ ਨੀਅਤ ਸਮੇਂ ਅਵੱਸ਼ ਹੀ ਜਾਣਾ ਪੈਂਦਾ ਹੈ)।
15. ਹੇ ਭਾਈਓ! ਜਿਸ ਮਨੁਖ ਨੇ ਇਸ ਜਨਮ ਵਿਚ ਰੱਬ ਨੂੰ ਪਛਾਣ ਲਿਆ ਹੈ, ਉਹ (ਪ੍ਰਲੋਕ ਵਿਚ) ਜਾ ਕੇ ਭੀ ਪਛਾਣ ਲੈਂਦਾ ਹੈ।
16. ਹੇ ਭਾਈ! ਜੇ ਕਿਸੇ ਨੇ ਉਸ ਸਾਈਂ ਜੀ ਨੂੰ ਪਛਾਨਣ ਦਾ ਉੱਦਮ ਨਹੀਂ ਕੀਤਾ, ਤਾਂ ਸਮਝੋ ਕਿ, ਹੋਰ ਸਭ ਦਾਹਵਾ ਕਿ, ਮੈਂ ਹਿੰਦੂ ਹਾਂ ਜਾਂ ਮੁਸਲਮਾਨ ਹਾਂ, ਇਹ ਸਾਰਾ ਹੀ ਫੋਕਾ ਦਾਹਵਾ ਹੈ।
17. ਹੇ ਪਿਆਰੇ! ਸਚਾਈ ਤਾਂ ਇਹੋ ਹੀ ਹੈ ਕਿ, ਭਾਵੇਂ ਕੋਈ (ਹਿੰਦੂ ਹੋਵੇ ਚਾਹੇ ਮੁਸਲਮਾਨ ਹੋਵੇ) ਹਰੇਕ ਦੇ ਅਮਲਾਂ ਦਾ ਲੇਖਾ ਪ੍ਰਭੂ ਦੀ ਹਜੂਰੀ ਵਿਚ ਹੁੰਦਾ ਹੈ।
18. ਹੇ ਭਾਈਓ! ਆਪਣੇ ਨੇਕ ਅਮਲਾਂ ਤੋਂ ਬਿਨਾ ਕਦੇ ਕੋਈ ਪਾਰ ਨਹੀਂ ਲੰਘ ਸਕਿਆ।
19. ਜੋ ਮਨੁਖ (ਐਸ ਜਨਮ ਵਿਚ) ਕੇਵਲ ਸੱਚੇ ਰੱਬ ਨੂੰ ਹੀ ਯਾਦ ਕਰਦਾ ਹੈ।
20. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਪ੍ਰਲੋਕ ਵਿਚ ਉਸ ਨੂੰ ਲੇਖਾ ਨਹੀਂ ਪੁਛਿਆ ਜਾਂਦਾ।੨।

**ਭਾਵਾਰਥ :**—ਇਸ ਸ਼ਬਦ ਵਿਚ ਵੀ ਸਤਿਗੁਰੂ ਜੀ ਉਸ ਦਿਖਲਾਵੇ ਦੀ ਧਾਰਮਕ ਕ੍ਰਿਆ ਦਾ ਖੰਡਨ ਕਰਦੇ ਹਨ, ਜਿਸ ਦਾ ਆਸਰਾ ਲੈ ਕੇ ਲੋਕੀ ਬੁਰਾਈਆਂ ਵਿਚ ਦਿਨੇ ਰਾਤ ਖਚਤ ਰਹਿੰਦੇ ਹਨ, ਸੱਚ ਦੀ ਕਮਾਈ ਤੋਂ ਸਖਣੇ ਲੋਕ ਸਵਰਗ ਨਹੀਂ, ਸਗੋਂ ਨਰਕਾਂ ਦੇ ਗਾਮੀ ਹੋਇਆ ਕਰਦੇ ਹਨ, ਸੋ, ਭਾਵੇਂ ਕੋਈ ਹਿੰਦੂ ਹੈ ਚਾਹੇ ਕੋਈ ਮੁਸਲਮਾਨ ਹੈ. ਪ੍ਰਭੂ ਜੀ ਦੀ ਭਗਤੀ ਤੋਂ ਬਿਨਾ ਕਿਸੇ ਦਾ ਭੀ ਇਸ ਸੰਸਾਰ ਸਾਗਰ ਤੋਂ ਪਾਰ ਉਤਾਰਾ ਨਹੀਂ ਹੋ ਸਕਦਾ।

**ਪਉੜੀ॥**

1. **ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ॥**
2. **ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿਨਾਮੁ ਪੜੁ॥**

**3. ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ**
**ਹਰਿ ਹਰਿ ਨਾਮੁ ਦਿੜੁ ॥**
**4. ਮਨਮੁਖ ਆਪਿ ਖੁਆਇਅਨੁ**
**ਮਾਇਆ ਮੋਹ ਨਿਤ ਕੜੁ ॥**
**5. ਸਭਨਾ ਸਾਹਿਬੁ ਏਕੁ ਹੈ**
**ਪੂਰੈ ਭਾਗਿ ਪਾਇਆ ਜਾਈ ॥੧੧॥**

**ਪਦ ਅਰਥ** :–ਕੋਟੁ–ਕਿਲ੍ਹਾ । ਗੜੁ–ਕਿਲ੍ਹਾ । ਜਵੇਹਰੀ–ਜਵਾਹਰਾਤ, ਹੀਰੇ । ਖੁਆਇਅਨੁ-ਖੁੰਝਾਏ ਹਨ ਉਸ ਨੇ । ਕੜੁ–ਕਾੜ੍ਹਾ, ਝੋਰਾ, ਚਿੰਤਾ । ਆਖੀਐ–ਆਖਣਾ ਚਾਹੀਦਾ ਹੈ ।

**ਅਰਥ** :–

**ਪ੍ਰ**:–ਹੇ ਗੁਰੋ ! ਜਿਸ ਪ੍ਰਮੇਸ਼ਰ ਜੀ ਨੇ ਇਹ ਏਡਾ ਵਡਾ ਵਿਸਥਾਰ ਵਾਲਾ ਜਗਤ ਬਣਾਇਆ ਹੈ, ਪਰ, ਉਸਨੇ ਆਪਣੇ ਰਹਿਣ ਲਈ ਭੀ ਤਾਂ ਕੋਈ ਸੁੰਦਰ ਕਿਲ੍ਹਾ ਬਣਾਇਆ ਹੋਵੇਗਾ, ਉਹ ਕਿਥੇ ਹੈ ?

1. **ੳ**:–ਹੇ ਭਾਈਓ ! ਅਸਲ ਵਿਚ ਇਸੇ ਹੀ ਸਰੀਰ ਨੂੰ (ਉਸ) ਪ੍ਰਮੇਸ਼ਰ ਜੀ ਦੇ ਰਹਿਣ ਲਈ ਸੋਹਣਾ ਘਰ ਆਖਣਾ ਚਾਹੀਦਾ ਹੈ, ਇਸੇ ਨੂੰ ਹੀ ਕਿਲ੍ਹਾ ਅਤੇ ਗੜ੍ਹ ਕਹਿਣਾ ਚਾਹੀਦਾ ਹੈ ।

**ਪ੍ਰ**:–ਸ੍ਰੀ ਜੀਉ ! ਕਿਲ੍ਹਿਆਂ ਵਿਚ ਤਾਂ ਲਾਲ ਜਵਾਹਰ ਆਦਿਕ ਸੁੰਦਰ ਸ਼ੈਆਂ ਹੁੰਦੀਆਂ ਹਨ, ਪਰ ਇਸ ਸਰੀਰ ਰੂਪੀ ਕਿਲ੍ਹੇ ਵਿਚ ਕਿਹੜੇ ਲਾਲ ਹਨ ?

2. **ੳ**:–ਹੇ ਭਾਈਓ ! ਜੇ ਗੁਰੂ ਦੇ ਹੁਕਮ ਵਿਚ ਤੁਰ ਕੇ ਪ੍ਰਮੇਸ਼ਰ ਜੀ ਦਾ ਨਾਮ ਜਪੋਗੇ, ਤਾਂ ਇਸ ਸਰੀਰ ਦੇ ਅੰਦਰੋਂ ਹੀ ਚੰਗੇ ਗੁਣਾਂ ਰੂਪ ਲਾਲ ਅਤੇ ਜਵਾਹਰ ਮਿਲ ਜਾਣਗੇ ।
3. ਹੇ ਪਿਆਰੇ ! ਪ੍ਰਮੇਸ਼ਰ ਜੀ ਦਾ ਨਾਮ (ਹਿਰਦੇ ਵਿਚ) ਪੱਕਾ ਕਰ ਕੇ ਰੱਖ, ਤਾਂ ਹੀ ਇਹ ਸਰੀਰ ਪ੍ਰਭੂ ਦਾ ਮੰਦਰ ਸੋਹਣਾ ਸੁੰਦਰ ਹੋ ਸਕਦਾ ਹੈ ।
4. ਪਰ, ਜੋ ਮਨੁਖ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਹਨ, ਉਨ੍ਹਾਂ ਨੂੰ ਤਾਂ ਪ੍ਰਭੂ ਜੀ ਨੇ ਆਪ ਹੀ ਖੁੰਝਾ ਦਿਤਾ ਹੈ, ਉਨ੍ਹਾਂ ਨੂੰ ਮਾਇਆ ਦੇ ਮੋਹ ਦਾ ਝੋਰਾ ਨਿਤ ਹੀ (ਦੁਖੀ ਕਰਦਾ ਹੈ) ।
5. ਹੇ ਪਿਆਰਿਓ ! ਸਾਰੇ ਜੀਵਾਂ ਦਾ ਮਾਲਕ ਉਹੀ ਇਕ ਪ੍ਰਮਾਤਮਾਂ ਹੈ, ਪਰ, ਉਹ ਮਿਲਦਾ ਪੂਰੀ ਕਿਸਮਤ ਨਾਲ ਹੈ ।੧੧।

**ਭਾਵਾਰਥ** :–ਉਸ ਪ੍ਰਮੇਸ਼ਰ ਜੀ ਨੂੰ ਭਾਲਣ ਲਈ ਅਨੇਕਾਂ ਹੀ ਲੋਕ ਘਰ ਬਾਰ ਤਿਆਗ ਕੇ ਜੰਗਲਾਂ ਵਿਚ ਭਟਕਦੇ ਹਨ, ਪਰ ਗੁਰੂ ਦੀ ਰਾਹੀਂ ਸਮਝ ਪੈਂਦੀ ਹੈ ਕਿ, ਉਹ ਪ੍ਰਮੇਸ਼ਰ ਜੀ ਤਾਂ ਇਸੇ ਸਰੀਰ ਵਿਚ ਨਿਵਾਸ ਕਰਦਾ ਹੈ, ਇਹੋ ਸਰੀਰ ਹੀ ਉਸ ਦੇ ਰਹਿਣ ਲਈ ਇਕ ਸੁੰਦਰ ਮੰਦਰ ਹੈ; ਪਰ ਉਸ ਨੂੰ ਚੰਗੀ ਕਿਸਮਤ ਦੁਆਰੇ ਹੀ ਪਾਇਆ ਜਾ ਸਕਦਾ ਹੈ ।

**ਸਲੋਕ ਮ: ੧ ॥**

**1. ਨਾ ਸਤਿ ਦੁਖੀਆ ਨਾ ਸਤਿ ਸੁਖੀਆ**
**ਨਾ ਸਤਿ ਪਾਣੀ ਜੰਤ ਫਿਰਹਿ ॥**
**2. ਨਾ ਸਤਿ ਮੂੰਡ ਮੁਡਾਈ ਕੇਸੀ**
**ਨਾ ਸਤਿ ਪੜਿਆ ਦੇਸ ਫਿਰਹਿ ॥**
**3. ਨਾ ਸਤਿ ਰੁਖੀ ਬਿਰਖੀ ਪਥਰ**
**ਆਪੁ ਤਛਾਵਹਿ ਦੁਖ ਸਹਹਿ ॥**
**4. ਨਾ ਸਤਿ ਹਸਤੀ ਬਧੇ ਸੰਗਲ**
**ਨਾ ਸਤਿ ਗਾਈ ਘਾਹੁ ਚਰਹਿ ॥**
**5. ਜਿਸੁ ਹਥਿ ਸਿਧਿ ਦੇਵੈ ਜੇ ਸੋਈ**
**ਜਿਸ ਨੋ ਦੇਇ ਤਿਸੁ ਆਇ ਮਿਲੈ ॥**
**6. ਨਾਨਕ ਤਾ ਕਉ ਮਿਲੈ ਵਡਾਈ**
**ਜਿਸੁ ਘਟ ਭੀਤਰਿ ਸਬਦੁ ਰਵੈ ॥**
**7. ਸਭਿ ਘਟ ਮੇਰੇ ਹਉ ਸਭਨਾ ਅੰਦਰਿ**
**ਜਿਸਹਿ ਖੁਆਈ ਤਿਸੁ ਕਉਣੁ ਕਹੈ ॥**
**8. ਜਿਸਹਿ ਦਿਖਾਲਾ ਵਾਟੜੀ**
**ਤਿਸਹਿ ਭੁਲਾਵੈ ਕਉਣੁ ॥**
**9. ਜਿਸਹਿ ਭੁਲਾਈ ਪੰਧ ਸਿਰਿ**
**ਤਿਸਹਿ ਦਿਖਾਵੈ ਕਉਣੁ ॥੧॥**

**ਪਦ ਅਰਥ** :–ਨ ਸਤਿ–ਨਹੀਂ ਸਤਿ, ਭਾਵ ਸਿਧੀ ਨਹੀਂ ਹੈ, ਸਤਿ ਦੀ ਪ੍ਰਾਪਤੀ ਨਹੀਂ ਹੈ । ਮੂੰਡ–ਸਿਰ । ਮੂੰਡ ਕੇਸੀ ਮੁਡਾਈ–ਸਿਰ ਦੇ ਕੇਸ ਮੁਨਾਇਆਂ । ਆਪੁ–ਆਪਣੇ ਆਪ ਨੂੰ । ਤਛਾਵਹਿ–ਕਟਾਂਦੇ ਹਨ । ਰਵੈ–ਵਿਆਪਕ ਹੈ, ਮੌਜੂਦ ਹੈ । ਖੁਆਈ–ਮੈਂ ਖੁੰਝਾਂਦਾ ਹਾਂ । ਵਾਟੜੀ–ਸੋਹਣੀ ਵਾਟ, ਸੋਹਣਾ ਰਾਹ । ਪੰਧ ਸਿਰਿ–ਪੰਧ ਦੇ ਸਿਰੇ ਤੇ, ਸਫਰ ਦੇ ਸ਼ੁਰੂ ਵਿਚ ਹੀ ।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਕਈ ਲੋਕ ਤਪ ਆਦਿਕਾਂ ਦੇ ਰਾਹੀਂ ਵਧੇਰੇ ਦੁਖੀ ਰਹਿਣ ਵਿਚ ਸਿਧੀ ਤੇ ਵਡਿਆਈ ਦੀ ਪ੍ਰਾਪਤੀ ਮੰਨਦੇ ਹਨ ਅਤੇ ਕਈ ਬਹੁਤ ਸੁਖੀਆ ਰਹਿਣ ਵਿਚ ਹੀ ਸਿਧੀ ਦੀ ਪ੍ਰਾਪਤੀ ਮੰਨ ਰਹੇ ਹਨ, ਪਰ, ਇਸ ਬਾਰੇ ਆਪ ਜੀ ਦੇ ਗੁਰਮਤਿ ਅਨੁਸਾਰ ਕੀ ਵਿਚਾਰ ਹਨ ?

1. **ੳ**:–ਹੇ ਭਾਈਓ ! ਅਸਲ ਵਿਚ ਤਾਂ ਗੁਰਮਤਿ ਨਾਮ ਸਿਮਰਨ ਤੋਂ ਸਖਣੇ ਰਹਿ ਕੇ ਤਪ ਆਦਿਕਾਂ ਨਾਲ ਦੁਖੀ ਰਹਿਣ ਵਿਚ ਸਿਧੀ ਤੇ ਵਡਿਆਈ ਦੀ ਪ੍ਰਾਪਤੀ ਹੋਣ ਵਿਚ ਯਕੀਨ ਨਹੀਂ ਰਖਦੀ ਅਤੇ ਵਧੇਰੇ ਸੁਖ ਰਹਿਣਾ ਹੋਣ ਵਿਚ ਭੀ ਸਿਧੀ ਦੀ ਪ੍ਰਾਪਤੀ ਨਹੀਂ ਹੈ ਅਤੇ ਨਾ ਹੀ ਪਾਣੀ ਵਿਚ ਜੰਤੂਆਂ ਵਾਂਗ ਫਿਰਨ ਵਿਚ ਸਿਧੀ ਮੰਨੀ ਜਾ ਸਕਦੀ ਹੈ । (ਕਿਉਂਕਿ) (ਇਸ ਤਰ੍ਹਾਂ ਤਾਂ ਬੇਅੰਤ ਜੀਵ ਪਾਣੀ ਵਿਚ

ਫਿਰਦੇ ਹਨ (ਉਨ੍ਹਾਂ ਸਭ ਨੂੰ ਸੁਤੇ ਹੀ ਸਿਧੀ ਮਿਲ ਜਾਂਦੀ) ਮਿਲੀ ਕਿਸ ਨੂੰ ਭੀ ਨਹੀਂ)।

2. ਹੇ ਭਾਈ ! ਸਿਰ ਦੇ ਕੇਸ ਮੁਨਾਣ ਵਿਚ (ਭਾਵ, ਰੁੰਡ ਮੁੰਡ ਹੋ ਜਾਣ ਵਿਚ) ਸਿਧੀ ਨਹੀਂ ਹੈ, ਭਾਵ, ਇਸ ਤਰ੍ਹਾਂ ਕਰਨ ਵਿਚ ਭੀ ਜਨਮ ਮਨੋਰਥ ਦੀ ਸਿਧੀ ਨਹੀਂ ਹੈ।
ਹੇ ਪਿਆਰੇ, ਵਿਦਵਾਨ ਬਣ ਕੇ ਹੋਰ ਲੋਕਾਂ ਨੂੰ ਚਰਚਾ ਵਿਚ ਜਿਤਣ ਲਈ ਦੇਸ਼ਾਂ ਦੇਸ਼ਾਂ ਵਿਚ ਫਿਰੀਏ ਇਉਂ ਭੀ ਸਿਧੀ ਨਹੀਂ ਹੈ।

3. ਰੁਖਾਂ ਵਿਰਖਾਂ ਤੇ ਪੱਥਰਾਂ ਵਿਚ ਭੀ ਸਿਧੀ ਨਹੀਂ ਹੈ, ਇਹ ਆਪਣੇ ਆਪ ਨੂੰ ਕਟਾਂਦੇ ਹਨ ਤੇ (ਕਈ ਕਿਸਮ ਦੇ) ਦੁਖ ਸਹਾਰਦੇ ਹਨ (ਭਾਵ, ਰੁਖਾਂ ਬਿਰਖਾਂ ਪੱਥਰਾਂ ਵਾਂਗ ਜੜ੍ਹ ਹੋ ਕੇ ਆਪਣੇ ਉਤੇ ਕਈ ਕਸ਼ਟ ਸਹਾਰਿਆਂ ਭੀ ਜਨਮ ਮਨੋਰਥ ਦੀ ਸਿਧੀ ਪ੍ਰਾਪਤ ਨਹੀਂ ਹੁੰਦੀ)।

4. ਹੇ ਭਾਈ ! ਲੱਕ ਨਾਲ ਸੰਗਲ ਬੰਨਣ ਵਿਚ ਭੀ ਸਿਧੀ ਨਹੀਂ ਹੈ, (ਕਿਉਂਕਿ) ਹਾਥੀ ਸੰਗਲਾਂ ਨਾਲ ਹੀ ਬੱਧੇ ਪਏ ਹੁੰਦੇ ਹਨ।
ਕੰਦ ਮੂਲ ਖਾਣ ਵਿਚ ਭੀ ਸਿਧੀ ਨਹੀਂ ਹੈ, (ਕਿਉਂਕਿ) ਗਾਈਆਂ ਘਾਹ ਚੁਗਦੀਆਂ ਹੀ ਹਨ, (ਭਾਵ, ਹਾਥੀਆਂ ਵਾਂਗ ਸੰਗਲ ਬੰਨਿਆਂ ਤੇ ਗਾਈਆਂ ਵਾਂਗ ਕੰਦ ਮੂਲ ਖਾਧਿਆਂ ਸਿਧੀ ਦੀ ਪ੍ਰਾਪਤੀ ਨਹੀਂ ਹੈ)।

ਪ੍ਰ:—ਸ੍ਰੀ ਜੀਉ ! ਆਖਰ ਇਹ ਸਿਧੀ ਪ੍ਰਾਪਤ ਕਿਸਨੂੰ ਹੁੰਦੀ ਹੈ ?

5. ਉ:—ਹੇ ਪਿਆਰੇ ! ਅਸਲ ਵਿਚ ਤਾਂ ਜਿਸ ਦੇ ਹੱਥ ਵਿਚ ਸਫਲਤਾ ਹੈ, ਜੇ ਉਹ ਆਪ ਦੇਵੇ ਤਾਂ ਜਿਸ ਨੂੰ (ਉਹ) ਦੇਂਦਾ ਹੈ ਉਸ ਨੂੰ ਪ੍ਰਾਪਤ ਹੁੰਦੀ ਹੈ ?

6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਐ ਪਿਆਰੇ ! ਇਹ ਵਡਿਆਈ ਉਸ ਜੀਵ ਨੂੰ ਮਿਲਦੀ ਹੈ, ਜਿਸਦੇ ਹਿਰਦੇ ਵਿਚ (ਪ੍ਰਭੂ ਦੀ ਸਿਫ਼ਤ ਸਲਾਹ ਦਾ) ਸ਼ਬਦ ਹਰ ਵੇਲੇ ਹਿਰਦੇ ਵਿਚ ਸਿਮਰਿਆ ਜਾਂਦਾ ਹੈ।

ਪ੍ਰ:—ਸ੍ਰੀ ਜੀਉ ! ਕੀ, ਉਸ ਸਾਈਂ ਜੀ ਵਲੋਂ ਭੀ ਕੋਈ ਆਪਣਾ ਫੁਰਮਾਨ ਹੈ, ਜੇ ਕੋਈ ਹੈ ਤਾਂ ਦਸੋ, ਜਿਸ ਦੀ ਬਰਕਤ ਨਾਲ ਸਾਨੂੰ ਭੀ ਯਕੀਨ ਹੋ ਆਵੇ ?

7. ਉ:—ਹੇ ਪਿਆਰੇ ! ਉਹ ਵਾਹਿਗੁਰੂ ਜੀ ਦਾ ਤਾਂ ਇਉਂ ਫੁਰਮਾਨ ਹੈ ਕਿ, ਇਨ੍ਹਾਂ ਸਾਰੇ ਜੀਵਾਂ ਦੇ ਸਾਰੇ ਸਰੀਰ ਮੇਰੇ (ਸਰੀਰ) ਹਨ, ਮੈਂ ਸਭਨਾਂ ਦੇ ਅੰਦਰ ਵਸਦਾ ਹਾਂ, ਜਿਸ ਜੀਵ ਨੂੰ ਮੈਂ ਕੁਰਾਹੇ ਪਾ ਦੇਂਦਾ ਹਾਂ, ਉਸ ਨੂੰ ਕਉਣ ਸਮਝਾ ਸਕਦਾ ਹੈ ?

8. ਜਿਸ ਨੂੰ ਮੈਂ ਸੋਹਣਾ ਰਸਤਾ ਵਿਖਾ ਦੇਂਦਾ ਹਾਂ ਉਸ ਨੂੰ ਕੌਣ ਭੁਲਾ ਸਕਦਾ ਹੈ ?

9. ਪਰ, ਹੇ ਭਾਈਓ ! ਜਿਸ ਨੂੰ ਮੈਂ (ਜ਼ਿੰਦਗੀ ਦੇ) ਸਫਰ ਦੇ ਸ਼ੁਰੂ ਵਿਚ ਹੀ ਭੁਲਾ ਦਿਆਂ, ਉਸ ਨੂੰ ਰਸਤਾ ਕੌਣ ਵਿਖਾ ਸਕਦਾ ਹੈ।

**ਭਾਵਾਰਥ** :—ਇਸ ਪਹਿਲੇ ਸਲੋਕ ਵਿਚ ਗਿਰਹੀ ਤੇ ਵਿਰਕਤ ਦੋਹਾਂ ਨੂੰ ਇਕੱਠਾ ਹੀ ਉਪਦੇਸ਼ ਕਰਦੇ ਹਨ ਕਿ, ਬਾਹਰਲੀ ਸ੍ਰੀਰਕ ਕ੍ਰਿਆ ਕਰਦੇ ਰਹਿਣ ਨਾਲ ਹੀ ਜਨਮ ਮਨੋਰਥ ਦੀ ਸਫਲਤਾ ਹਾਸਲ ਨਹੀਂ ਹੁੰਦੀ, ਇਹ ਤਾਂ ਉਸ ਸਾਈਂ ਜੀ ਦੀ ਦਾਤ ਹੈ ਜਿਸ ਨੂੰ ਉਹ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਦੇਂਦਾ ਹੈ ਉਸੇ ਨੂੰ ਹੀ ਮਿਲ ਸਕਦੀ ਹੈ।

**ਮ: ੧ ॥**

1. **ਸੋ ਗਿਰਹੀ ਜੋ ਨਿਗ੍ਰਹੁ ਕਰੈ ॥**
2. **ਜਪੁ ਤਪੁ ਸੰਜਮੁ ਭੀਖਿਆ ਕਰੈ ॥**
3. **ਪੁੰਨ ਦਾਨ ਕਾ ਕਰੇ ਸਰੀਰੁ ॥**
4. **ਸੋ ਗਿਰਹੀ ਗੰਗਾ ਕਾ ਨੀਰੁ ॥**
5. **ਬੋਲੈ ਈਸਰੁ ਸਤਿ ਸਰੂਪੁ ॥**
6. **ਪਰਮ ਤੰਤ ਮਹਿ ਰੇਖ ਨ ਰੂਪੁ ॥੨॥**

**ਪਦ ਅਰਥ** :—ਗਿਰਹੀ—ਗ੍ਰਿਹਸਤੀ। ਨਿਗ੍ਰਹੁ—ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ। ਭੀਖਿਆ ਕਰੈ—ਪ੍ਰਭੂ ਤੋਂ ਖੈਰ ਮੰਗੇ। ਨੀਰੁ—ਜਲ। ਸਤਿ—ਪਰਮ ਜੋਤ, ਅਕਾਲ ਪੁਰਖ। ਪੁੰਨ—ਭਲਾਈ। ਦਾਨ—ਸੇਵਾ।

**ਅਰਥ** :—

ਪ੍ਰ:—ਗੁਰਦੇਵ ਜੀਉ ! ਗੁਰਮਤਿ ਵਿਚ ਅਸਲ ਗ੍ਰਿਹਸਤੀ ਕਿਸਨੂੰ ਮੰਨਿਆਂ ਗਿਆ ਹੈ ?

1. ਉ:—ਹੇ ਭਾਈਓ ! ਗੁਰਮਤਿ ਅਨੁਸਾਰ ਸਹੀ ਰੂਪ ਵਿਚ ਗ੍ਰਿਹਸਤੀ ਉਹਹੈ ਜੋ ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਦਾ।
2. (ਅਤੇ ਜੋ ਪ੍ਰਭੂ ਜੀ ਪਾਸੋਂ) ਜਪ ਤਪ ਤੇ ਸੰਜਮ ਰੂਪ ਖੈਰ ਮੰਗਦਾ ਹੈ।
3. ਜੋ ਆਪਣਾ ਸਰੀਰ (ਭੀ) ਪੁੰਨ ਦਾਨ ਵਾਲਾ ਹੀ ਬਣਾ ਲੈਂਦਾ ਹੈ, (ਭਾਵ ਹੈ, ਕਿ ਖਲਕਤ ਦੀ ਸੇਵਾ ਤੇ ਭਲਾਈ ਕਰਨ ਦਾ ਸੁਭਾਵ ਜਿਸ ਦੇ ਸਰੀਰ ਨਾਲ ਰਚ ਮਿਚ ਜਾਂਦਾ ਹੈ)।
4. ਹੇ ਭਾਈ ! ਉਹ ਗ੍ਰਿਹਸਤੀ ਗੰਗਾ ਦੇ ਜਲ (ਵਰਗਾ ਪਵਿਤ੍ਰ) ਹੋ ਜਾਂਦਾ ਹੈ।
5. ਜੇ ਈਸ਼ਰ ਜੋਗੀ ਭੀ ਅਸਲ ਗ੍ਰਿਹਸਤੀ ਵਾਲੀ ਇਹ ਜੁਗਤਿ ਵਰਤ ਕੇ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਜਪੇ ਤਾਂ ਇਹ ਭੀ ਪਰਮ ਬ੍ਰਹਮ ਵਿਚ ਲੀਨ ਹੋ ਜਾਏ।
6. ਇਸ ਦਾ ਕੋਈ (ਵਖਰਾ) ਰੂਪ ਰੇਖ ਨਾ ਰਹਿ ਜਾਏ, ਭਾਵ ਹੈ ਹੇ ਈਸ਼ਰ ਜੋਗੀ ! ਜੇ ਤੂੰ ਭੀ ਉਪਰ ਦਸੀ ਜੁਗਤ ਨਾਲ ਪ੍ਰਭੂ ਨੂੰ ਜਪੇਂ ਤਾਂ ਤੂੰ ਭੀ ਪਰਮ ਬ੍ਰਹਮ ਵਿਚ ਇਕ ਮਿਕ ਹੋ ਜਾਏਂ ਤਾਂ ਗ੍ਰਿਹਸਤ ਤਿਆਗਣ ਦੀ ਲੋੜ ਹੀ ਨਹੀਂ ਪਵੇਗੀ।੨।

**ਮ: ੧ ॥**

1. **ਸੋ ਅਉਧੂਤੀ ਜੋ ਧੂਪੈ ਆਪੁ ॥**
2. **ਭਿਖਿਆ ਭੋਜਨੁ ਕਰੈ ਸੰਤਾਪੁ ॥**
3. **ਅਉਹਠ ਪਟਣ ਮਹਿ ਭੀਖਿਆ ਕਰੈ ॥**
4. **ਸੋ ਅਉਧੂਤੀ ਸਿਵ ਪੁਰਿ ਚੜੈ ॥**
5. **ਬੋਲੈ ਗੋਰਖੁ ਸਤਿ ਸਰੂਪੁ ॥**
6. **ਪਰਮ ਤੰਤ ਮਹਿ ਰੇਖ ਨ ਰੂਪੁ ॥੩॥**

**ਪਦ ਅਰਥ**:—ਅਉਧੂਤੀ—ਅਵਧੂਤ, ਜਿਸਨੇ ਮਾਇਆ ਦੇ ਬੰਧਨ ਤੋੜ ਦਿਤੇ ਹਨ। ਧੂਪੈ-ਧੁਖਾਂਦਾ ਹੈ, ਸਾੜ ਦੇਂਦਾ ਹੈ। ਆਪੁ—ਅ ਪਾ ਭਾਵ। ਭਿਖਿਆ—ਭੋਜਨੁ, ਮੰਗ ਮੰਗ ਕੇ ਲਿਆਂਦਾ ਹੋਇਆ ਭੋਜਨ। ਸੰਤਾਪੁ—ਖਿੱਝ। ਸਿਵ—ਕਲਿਆਣ ਰੂਪ ਪ੍ਰਭੂ। ਪੁਰਿ—ਪੁਰੀ ਵਿਚ। ਅਉਹਠ-ਅਵਘੱਟ, ਹਿਰਦਾ। ਪਟਣ—ਸ਼ਹਿਰ।

**ਅਰਥ :—**

**ਪ੍ਰ**:—ਸ੍ਰੀ ਜੀਓ ! ਆਪ ਜੀ ਅਸਲ ਵਿਰਕਤ ਕਿਸਨੂੰ ਮੰਨਦੇ ਹੋ ?

1. **ਉ**:—ਹੇ ਭਾਈਓ ! ਅਸਲ ਵਿਰਕਤ ਉਹ ਹੈ, ਜੋ ਆਪਾ ਭਾਵ ਧੁਖਾ ਦੇਵੇ, ਭਾਵ ਜੋ ਆਪਾ ਭਾਵ ਨੂੰ ਸਾੜ ਦੇਂਦਾ ਹੈ।
2. ਅਤੇ ਜੋ ਖਿੱਝ ਨੂੰ ਮੰਗ ਮੰਗ ਕੇ ਲਿਆਂਦਾ ਹੋਇਆ ਭੋਜਨ ਬਣਾਂਦਾ ਹੈ, (ਭਾਵ ਹੈ ਜੋ ਮੰਗ ਮੰਗ ਕੇ ਲਿਆਂਦੇ ਹੋਏ ਟੁਕੜੇ ਖਾਣ ਦੀ ਥਾਂ ਖਿੱਝ ਨੂੰ ਛਕ ਜਾਏ, ਖਿੱਝ ਨੂੰ ਅੰਦਰੋਂ ਮੁਕਾ ਦੇਵੇ)।
3. ਹੇ ਭਾਈਓ ! ਜੋ ਹਿਰਦੇ ਰੂਪ ਸ਼ਹਿਰ ਵਿਚ ਟਿਕ ਕੇ (ਪ੍ਰਭੂ ਤੋਂ) ਖੈਰ ਮੰਗਦਾ ਹੈ।
4. ਹੇ ਪਿਆਰੇ ! ਉਹ ਅਵਧੂਤ ਕਲਿਆਣ ਰੂਪ ਪ੍ਰਭੂ ਦੇ ਦੇਸ਼ ਵਿਚ ਅਪੜ ਜਾਂਦਾ ਹੈ।
5. ਹੇ ਭਾਈ ! ਜੇ ਗੋਰਖ (ਜੋਗੀ ਭੀ ਇਸ ਅਵਧੂਤ ਦੀ ਜੁਗਤ ਵਰਤ ਕੇ) ਸਤਿ ਸਰੂਪ ਪ੍ਰਭੂ ਨੂੰ ਜਪੇ।
6. ਤਾਂ ਇਹ ਗੋਰਖ ਭੀ, ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵਖਰਾ) ਰੂਪ ਰੇਖ ਨਾ ਰਹਿ ਜਾਏ।੩।

**ਮ: ੧ ॥**

1. **ਸੋ ਉਦਾਸੀ ਜਿ ਪਾਲੇ ਉਦਾਸੁ ॥**
2. **ਅਰਧ ਉਰਧ ਕਰੇ ਨਿਰੰਜਨ ਵਾਸੁ ॥**
3. **ਚੰਦ ਸੂਰਜ ਕੀ ਪਾਏ ਗੰਢਿ ॥**
4. **ਤਿਸੁ ਉਦਾਸੀ ਕਾ ਪੜੈ ਨ ਕੰਧੁ ॥**
5. **ਬੋਲੈ ਗੋਪੀ ਚੰਦੁ ਸਤਿ ਸਰੂਪੁ ॥**
6. **ਪਰਮ ਤੰਤ ਮਹਿ ਰੇਖ ਨ ਰੂਪੁ ॥੪॥**

**ਪਦ ਅਰਥ** :—ਉਦਾਸੀ—ਵਿਰਕਤ, ਮਾਇਆ ਤੋਂ ਉਪਰਾਮ। ਉਦਾਸੁ—ਮਾਇਆ ਤੋਂ ਉਪਰਾਮਤਾ। ਪਾਲੇ—ਸਦਾ ਕਾਇਮ ਰਖਦਾ ਹੈ। ਅਰਧ-ਅਧ ਵਿਚਕਾਰ, ਨੇੜੇ। ਉਰਧ—ਉਤਾਹਾਂ। ਅਰਧ ਉਰਧ—ਨੇੜੇ ਤੇ ਉਤਾਹਾਂ, ਭਾਵ ਹਰ ਥਾਂ। ਨਿਰੰਜਨ—ਮਾਇਆ ਤੋਂ ਰਹਿਤ। ਚੰਦ-ਸੀਤਲਤਾ, ਸ਼ਾਂਤੀ। ਸੂਰਜ—ਗਿਆਨ ਦਾ ਤੇਜ। ਪੜੈ ਨ—ਨਹੀਂ ਢਹਿੰਦਾ। ਕੰਧ-ਸਰੀਰ।

**ਅਰਥ :—**

**ਪ੍ਰ**:—ਸ੍ਰੀ ਜੀਓ ! ਆਪ ਜੀ ਅਸਲ ਉਦਾਸੀ ਭਾਵ ਵਿਰਕਤ ਕਿਸ ਨੂੰ ਮੰਨਦੇ ਹੋ ?

1. **ਉ**:—ਹੇ ਪਿਆਰੇ ! ਅਸਲ ਵਿਰਕਤ ਉਹ ਹੈ ਜੋ ਉਪਰਾਮਤਾ ਨੂੰ ਸਦਾ ਹੀ ਕਾਇਮ ਰਖਦਾ ਹੈ। (ਭਾਵ, ਉਦਾਸੀਨਤਾ ਨੂੰ ਪਾਲਦਾ ਹੈ,
2. ਅਤੇ ਹਰ ਥਾਂ ਹੀ ਮਾਇਆ ਰਹਿਤ ਪ੍ਰਭੂ ਦਾ ਨਿਵਾਸ ਜਾਣਦਾ ਹੈ।
3. (ਆਪਣੇ ਹਿਰਦੇ ਵਿਚ) ਸ਼ਾਂਤੀ ਤੇ ਗਿਆਨ ਦੋਹਾਂ ਨੂੰ ਇਕੱਠਾ ਕਰਦਾ ਹੈ।
4. ਹੇ ਭਾਈਓ ! ਉਸ ਵਿਰਕਤ ਮਨੁਖ ਦਾ ਸਰੀਰ (ਵਿਕਾਰਾਂ ਵਿਚ) ਨਹੀਂ ਡਿਗਦਾ।
5. ਜੇ ਗੋਪੀ ਚੰਦ (ਭੀ ਇਸ ਉਦਾਸੀ ਦੀ ਜੁਗਤ ਵਰਤ ਕੇ) ਸਤ ਸਰੂਪ ਪ੍ਰਭੂ ਨੂੰ ਜਪੇ।
6. ਤਾਂ ਇਹ ਗੋਪੀ ਚੰਦ ਭੀ ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ ਭੀ (ਵਖਰਾ) ਰੂਪ ਰੇਖ ਨਾ ਰਹਿ ਜਾਏ।੪।

**ਮ: ੧ ॥**

1. **ਸੋ ਪਾਖੰਡੀ ਜਿ ਕਾਇਆ ਪਖਾਲੇ ॥**
2. **ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥**
3. **ਸੁਪਨੈ ਬਿੰਦੁ ਨ ਦੇਈ ਝਰਣਾ ॥**
4. **ਤਿਸੁ ਪਾਖੰਡੀ ਜ਼ਰਾ ਨ ਮਰਣਾ ॥**
5. **ਬੋਲੈ ਚਰਪਟੁ ਸਤਿ ਸਰੂਪੁ ॥**
6. **ਪਰਮ ਤੰਤ ਮਹਿ ਰੇਖ ਨ ਰੂਪੁ ॥੫॥**

**ਪਦ ਅਰਥ** ;—ਪਾਖੰਡੀ—ਨਾਸਤਕ, ਵਾਮ ਮਾਰਗੀਆਂ ਦਾ ਇਕ ਫਿਰਕਾ। ਪਖਾਲੈ—ਧੋਵੇ, ਪਾਪਾਂ ਤੋਂ ਸਾਫ ਰਖੇ। ਅਗਨਿ ਬ੍ਰਹਮੁ—ਬ੍ਰਹਮ ਅਗਨ, ਰੱਬੀ ਜੋਤਿ। ਪਰਜਾਲੇ—ਚੰਗੀ ਤਰ੍ਹਾਂ, ਚਮਕਾਏ, ਰੌਸ਼ਨ ਕਰੇ। ਬਿੰਦੁ—ਬੀਰਜ। ਜਰਾ—ਬੁਢੇਪਾ।

**ਅਰਥ :—**

**ਪ੍ਰ**:—ਸ੍ਰੀ ਜੀਓ ! ਆਪ ਦੇ ਮਨ ਅਨੁਸਾਰ ਨਾਸਤਕ ਕੌਣ ਹੈ ?

1. **ਉ**:—ਹੇ ਭਾਈਓ ! ਮੇਰੀ ਸਮਝ ਅਨੁਸਾਰ ਤਾਂ ਅਸਲੀ ਨਾਸਤਕ ਉਹ ਹੈ, (ਜੋ ਪ੍ਰਮੇਸ਼ਰ ਦੀ ਹਸਤੀ ਨਾ ਮੰਨਣ ਦੇ ਥਾਂ) ਸਰੀਰ ਨੂੰ ਧੋਵੇ, (ਭਾਵ, ਸਰੀਰ ਵਿਚੋਂ ਪਾਪਾਂ ਦੀ ਹਸਤੀ ਮਿਟਾ ਦੇਵੇ)।
2. ਹੇ ਭਾਈ ! ਜੋ ਆਪਣੇ ਸਰੀਰ ਵਿਚ ਰੱਬੀ ਜੋਤ ਜਗਾਂਦਾ ਹੈ।
3. ਅਤੇ ਸੁਫਨੇ ਵਿਚ ਭੀ ਵੀਰਜ ਨੂੰ ਡਿਗਣ ਨਹੀਂ ਦੇਂਦਾ,

(ਭਾਵ, ਸੁਫਨੇ ਵਿਚ ਭੀ ਆਪਣੇ ਆਪ ਨੂੰ ਕਾਮ ਵਸ਼ ਨਹੀਂ ਹੋਣ ਦੇਂਦਾ)।

4. ਉਸ ਨਾਸਤਕ ਨੂੰ (ਭਾਵ, ਉਸ ਮਨੁਖ ਨੂੰ ਜਿਸ ਨੇ ਆਪਣੇ ਅੰਦਰੋਂ ਪਾਪਾਂ ਦਾ ਨਾਸ ਕਰ ਦਿਤਾ ਹੈ) ਬੁਢੇਪਾ ਤੇ ਮੌਤ ਪੋਹ ਨਹੀਂ ਸਕਦੇ, (ਭਾਵ, ਇਨ੍ਹਾਂ ਦਾ ਡਰ ਉਸ ਨੂੰ ਪੋਂਹਦਾ ਨਹੀਂ ਹੈ)।

5. ਇਸ ਤਰ੍ਹਾਂ, ਜੇ ਚਰਪਟ ਭੀ) ਇਸ ਨਾਸਤਕ ਦੀ ਜੁਗਤ ਵਰਤ ਕੇ) ਸਤਿ ਸਰੂਪ ਪ੍ਰਭੂ ਨੂੰ ਜਪੇ।

6. ਤਾਂ (ਇਹ ਚਰਪਟ ਭੀ) ਪਰਮ ਬ੍ਰਹਮ ਵਿਚ ਲੀਨ ਹੋ ਜਾਏ ਇਸ ਦਾ ਕੋਈ (ਵਖਰਾ) ਰੂਪ ਰੇਖ ਨਾ ਰਹਿ ਜਾਏ

ਮ: ੧ ॥

1. **ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥**
2. **ਗਗਨ ਮੰਡਲ ਮਹਿ ਰੋਪੈ ਥੰਮੁ ॥**
3. **ਅਹਿਨਿਸਿ ਅੰਤਰਿ ਰਹੈ ਧਿਆਨਿ ॥**
4. **ਤੇ ਬੈਰਾਗੀ ਸਤ ਸਮਾਨਿ ॥**
5. **ਬੋਲੈ ਭਰਥਰਿ ਸਤਿ ਸਰੂਪੁ ॥**
6. **ਪਰਮ ਤੰਤ ਮਹਿ ਰੇਖ ਨ ਰੂਪੁ ।੬॥**

**ਪਦ ਅਰਥ** :—ਬੈਰਾਗੀ—ਦੁਨੀਆਂ ਵਲੋਂ ਉਪ੍ਰਾਮਤਾ। ਬੈਰਾਗੀ—ਉਹ ਮਨੁਖ ਜਿਸ ਨੂੰ ਦੁਨੀਆਂ ਦੀਆਂ ਖਾਹਸ਼ਾਂ ਵਲੋਂ ਮਨ ਨੂੰ ਪ੍ਰਤਾਇਆ ਹੈ। ਉਲਟੇ—ਪਰਤਾਏ; ਫੇਰੇ। ਗਗਨ—ਅਕਾਸ਼, ਦਸਮ ਦੁਆਰ। ਮੰਡਲ—ਚੱਕਰ। ਗਗਨ ਮੰਡਲ—ਦਸਮ ਦੁਆਰ ਦਾ ਚੱਕਰ ਉਹ ਅਵਸਥਾ ਜਿਥੇ ਮਨੁਖ ਦੀ ਸੁਰਤਿ ਪ੍ਰਭੂ ਵਿਚ ਜੁੜਦੀ ਹੈ। ਰੋਪੈ—ਖੜਾ ਕਰਦਾ ਹੈ। ਅਹਿ—ਦਿਨ। ਨਿਸਿ-ਰਾਤ। ਧਿਆਨ—ਧਿਆਨ ਵਿਚ। ਸਤ-ਸਦਾ ਕਾਇਮ ਰਹਿਣ ਵਾਲਾ ਪ੍ਰਭੂ। ਸਮਾਨਿ—ਵਰਗਾ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਤੁਸੀਂ ਅਸਲ ਵੈਰਾਗੀ ਕਿਸ ਨੂੰ ਮੰਨਦੇ ਹੋ ?

1 **ਉ**:—ਹੇ ਭਾਈਓ ! (ਅਸਲ) ਵੈਰਾਗੀ ਉਹ ਹੈ ਜੋ ਪ੍ਰਭੂ ਨੂੰ (ਆਪਣੇ ਹਿਰਦੇ ਵਲ) ਪਰਤਾਂਦਾ ਹੈ, (ਭਾਵ, ਹੈ ਜੋ ਪ੍ਰਭੂ ਪਤੀ ਨੂੰ ਆਪਣੇ ਹਿਰਦੇ ਦੀ ਸੇਜਾ ਤੇ ਲਿਆ ਵਸਾਂਦਾ ਹੈ)।

2. ਜੋ ਪ੍ਰਭੂ ਦਾ ਨਾਮ ਰੂਪ ਥੰਮੁ ਦਸਮ ਦੁਆਰਾ (ਰੂਪ ਸ਼ਾਮੀਆਨੇ) ਵਿਚ ਖੜਾ ਕਰਦਾ ਹੈ (ਭਾਵ ਜੋ ਮਨੁਖ ਪ੍ਰਭੂ ਦੇ ਨਾਮ ਨੂੰ ਇਸ ਤਰ੍ਹਾਂ, ਆਪਣਾ ਸਹਾਰਾ ਬਣਾਂਦਾ ਹੈ ਕਿ ਉਸ ਦੀ ਸੁਰਤਿ ਸਦਾ ਉਤਾਹਾਂ ਪ੍ਰਭੂ ਚਰਨਾਂ ਵਿਚ ਟਿਕੀ ਰਹਿੰਦੀ ਹੈ, ਹੇਠਾਂ ਮਾਇਕੀ ਪਦਾਰਥਾਂ ਵਿਚ ਨਹੀਂ ਡਿਗਦੀ)।

3. ਜੋ ਦਿਨੇ ਰਾਤ ਆਪਣੇ ਅੰਦਰ ਹੀ (ਭਾਵ, ਹਿਰਦੇ ਵਿਚ ਹੀ) ਪ੍ਰਭੂ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ।

4. ਹੇ ਭਾਈ ! ਐਸੇ ਬੈਰਾਗੀ ਪ੍ਰਭੂ ਦਾ ਰੂਪ (ਹੀ) ਹੋ ਜਾਂਦੇ ਹਨ।

4. ਜੇ ਭਰਥਰੀ (ਭੀ ਐਸੇ ਬੈਰਾਗੀ ਦੀ ਜੁਗਤ ਵਰਤ ਕੇ) ਸਤਿ ਸਰੂਪ ਪ੍ਰਭੂ ਨੂੰ ਜਪੇ।

6. ਤਾਂ (ਇਹ ਭਰਥਰੀ ਭੀ) ਪਰਮ ਬ੍ਰਹਮ ਵਿਚ ਲੀਨ ਹੋ ਜਾਏ, ਇਸ ਦਾ ਕੋਈ (ਵਖਰਾ) ਰੂਪ ਰੇਖ ਨਾ ਰਹਿ ਜਾਏ।੬।

ਮ: ੧ ॥

1. **ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥**
2. **ਕੰਨ ਪੜਾਇ ਕਿਆ ਖਾਜੈ ਭੁਗਤਿ ॥**
3. **ਆਸਤਿ ਨਾਸਤਿ ਏਕੋ ਨਾਉ ॥**
4. **ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥**
5. **ਧੂਪ ਛਾਵ ਜੇ ਸਮਕਰਿ ਸਹੈ ॥**
6. **ਤਾ ਨਾਨਕੁ ਆਖੈ ਗੁਰੁ ਕੋ ਕਹੈ ॥**
7. **ਛਿਅ ਵਰਤਾਰੇ ਵਰਤਹਿ ਪੂਤ ॥**
8. **ਨਾ ਸੰਸਾਰੀ ਨਾ ਅਉਧੂਤ ॥**
9. **ਨਿਰੰਕਾਰਿ ਜੋ ਰਹੈ ਸਮਾਇ ॥**
10. **ਕਾਹੇ ਭੀਖਿਆ ਮੰਗਣਿ ਜਾਇ ।੭॥**

**ਪਦ ਅਰਥ** :—ਮਰੈ—ਦੂਰ ਹੋਵੇ। ਮੰਦਾ—ਬੁਰਾਈ। ਕਿਉ—ਕਿਵੇਂ ?। ਜੀਵੈ—ਸਹੀ ਜੀਵਨ ਜੀਵੇ। ਜੁਗਤਿ—ਇਸ ਤਰੀਕੇ ਨਾਲ। ਕਿਆ ਖਾਜੈ—ਖਾਣ ਦਾ ਕੀ ਲਾਭ ?। ਭੁਗਤਿ—ਜੋਗੀਆਂ ਦਾ ਚੂਰਮਾਂ। ਆਸਤਿ—ਮੌਜੂਦ ਹੈ। ਨਾਸਤਿ—ਨਹੀਂ ਹੈ। ਹਿਆਉ—ਹਿਰਦਾ। ਧੂਪ ਛਾਵ—ਦੁਖ ਤੇ ਸੁਖ। ਸਮ-ਬਰਾਬਰ, ਇਕ ਸਮਾਨ। ਗੁਰੁ ਕਹੈ—ਗੁਰੂ ਗੁਰੂ ਆਖਦਾ ਹੈ, ਗੁਰੂ ਨੂੰ ਚੇਤੇ ਰਖਦਾ ਹੈ। ਕੋ—ਕੋਈ ਉਹ ਮਨੁਖ। ਛਿਅ ਵਰਤਾਰੇ—ਛੇ ਭੇਖਾਂ ਵਿਚ। ਪੂਤ—ਚੇਲੇ (ਜੋਗੀਆਂ ਦੇ)। ਨਿਰੰਕਾਰਿ—ਨਿਰੰਕਾਰ ਵਿਚ।

**ਅਰਥ** :—

**ਪ੍ਰ**:—ਸ੍ਰੀ ਜੀਉ ! ਜੋ ਜੋਗੀ ਲੋਕ ਕੰਨ ਪੜਵਾ ਕੇ ਮੁੰਦਰਾਂ ਧਾਰੀ ਬਣ ਜਾਂਦੇ ਹਨ, ਕੀ, ਇਸ ਤਰ੍ਹਾਂ, ਉਨ੍ਹਾਂ ਨੂੰ ਜੀਵਨ ਉਚਾ ਕਰਨ ਦੀ ਜੁਗਤ ਭੀ ਹਾਸਲ ਹੋ ਜਾਂਦੀ ਹੈ ?

1. **ਉ**:—ਹੇ ਭਾਈਓ ! ਅਸਲ ਵਿਚ ਇਸ ਤਰ੍ਹਾਂ, ਦੀ ਜੋਗ ਦੀ ਜੁਗਤੀ ਨਾਲ ਮਨ ਵਿਚੋਂ ਨਾ ਵਿਕਾਰ ਦੂਰ ਹੁੰਦਾ ਹੈ ਅਤੇ ਨਾ ਹੀ (ਉਚਾ) ਜੀਵਨ ਮਿਲਦਾ ਹੈ।

2. ਇਸ ਲਈ, ਹੇ ਭਾਈਓ ! ਕੰਨ ਪੜਵਾ ਕੇ ਚੂਰਮਾਂ ਖਾਂਦੇ ਰਹਿਣ ਦਾ ਕੋਈ ਭੀ ਆਤਮਕ ਲਾਭ ਨਹੀਂ ਹਾਸਲ ਹੁੰਦਾ।

**ਪ੍ਰ**:—ਸ੍ਰੀ ਜੀਉ ! ਜੇ ਕੰਨ ਪੜਵਾਇਆਂ ਮਨ ਨਹੀਂ ਟਿਕਦਾ ਤਾਂ ਆਪ ਹੀ ਦਸ ਦਿਓ ਕਿ, ਹੋਰ ਕੇਹੜੀ ਜੁਗਤੀ ਹੈ ਜਿਸਦੀ ਬਰਕਤ ਨਾਲ ਮਨ ਨੂੰ ਟਿਕਾਇਆ ਜਾ ਸਕਦਾ ਹੈ?

3. **ਉ**:—ਹੇ ਭਾਈ ! ਅਸਲ ਵਿਚ ਕੇਵਲ ਉਹੀ (ਪ੍ਰਭੂ ਦਾ) ਨਾਮ ਹੈ, ਜੋ ਸੰਸਾਰ ਦੀ ਹੋਂਦ ਤੇ ਅਣਹੋਂਦ ਦੋਹਾਂ ਸਮਿਆਂ ਵਿਚ ਮੌਜੂਦ ਹੈ।

ਪ੍ਰ:—ਕਿਉਂ ਜੀ ! ਉਹ ਕੇਹੜਾ ਅਖਰ ਹੈ ਜਿਸ ਵਿਚ ਕਿ ਹਿਰਦਾ ਜੁੜਿਆ ਰਹਿ ਸਕਦਾ ਹੈ ?

4. ਉ:—ਹੇ ਭਾਈ ! ਉਹ ਇਕ ਪ੍ਰਮੇਸ਼ਰ ਜੀ ਦਾ ਨਾਮ ਹੈ, (ਕਿਉਂਕਿ) ਨਾਮ ਦੀ ਬਰਕਤ ਨਾਲ ਮਨੁਖ ਦੁਖ ਤੇ ਸੁੱਖ ਨੂੰ ਇਕ ਸਮਾਨ ਸਹਾਰਦਾ ਹੈ ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਹੇ ਪਿਆਰੇ ! ਉਹ ਮਨੁਖ ਹੀ (ਅਸਲ ਵਿਚ) ਗੁਰੂ ਨੂੰ ਚੇਤੇ ਰਖਦਾ ਹੈ (ਭਾਵ, ਗੁਰੂ ਦੇ ਬਚਨਾਂ ਅਨੁਸਾਰ ਤੁਰਦਾ ਹੈ) ।

6. ਹੇ ਭਾਈਓ ! ਜੋ ਨਾਥ ਦੇ ਚੇਲੇ (ਭਾਵ, ਜੋਗੀ ਲੋਕ) ਨਿਰੇ ਛੇ ਭੇਖਾਂ ਵਿਚ ਹੀ ਰੁੱਝੇ ਹੋਏ ਹਨ ।

7. ਅਸਲ ਵਿਚ ਨਾ ਉਹ ਗ੍ਰਿਹਸਤੀ ਹਨ ਅਤੇ ਨਾ ਹੀ ਉਹ ਵਿਰਕਤ ਹਨ ।

8. ਹੇ ਪਿਆਰੇ ! ਜੋ ਮਨੁਖ ਇਕ ਨਿਰੰਕਾਰ ਵਿਚ ਜੁੜਿਆ ਰਹਿੰਦਾ ਹੈ ।

9. ਦਸੋ, ਉਹ ਕਿਉਂ ਕਿਤੇ ਖੈਰ ਮੰਗਣ ਜਾਵੇ ? ਭਾਵ ਹੈ ਕਿ, ਉਸ ਨੂੰ ਫਕੀਰ ਬਣਨ ਦੀ ਲੋੜ ਨਹੀਂ ਪੈਂਦੀ, ਉਹ ਤਾਂ ਹੱਥੀਂ ਕਾਰ ਕਰਦਾ ਹੋਇਆ ਭੀ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿੰਦਾ ਹੈ ।੭।

**ਭਾਵਾਰਥ** :—ਪਿਛਲੇ ਮਹਲਿਆਂ ਵਿਚ ਇਕ ਇਕ ਸਲੋਕ ਵਿਚ ਵਖਰੇ ਵਖਰੇ ਛੇ ਵਰਤਾਰਿਆਂ ਦੇ ਲੋਕਾਂ ਨੂੰ ਸਨਮੁਖ ਕਰਕੇ ਉਪਦੇਸ਼ ਕਰਦੇ ਹਨ । ਜਿਵੇਂ ਕਿ, ਗਿਰਹੀ, ਅਉਧੂਤੀ, ਉਦਾਸੀ, ਪਖੰਡੀ, ਬੈਰਾਗੀ, ਕੰਨ ਪਾਟਾ ਜੋਗੀ ਅਤੇ ਇਨ੍ਹਾਂ ਦੇ ਬਾਹਰਲੇ ਰੇਖ ਰੂਪ ਵਾਲੇ ਤਰੀਕਿਆਂ ਵਲ ਇਸ਼ਾਰਾ ਕਰ ਕੇ ਦਸਦੇ ਹਨ ਕਿ, ਉਹ ਤਾਂ ਨਾ ਗਿਰਹੀ ਹਨ ਤੇ ਨਾ ਹੀ ਉਦਾਸੀ ਹੀ ਹੋ ਸਕਦੇ ਹਨ, ਜਦ ਤਕ ਕਿ ਉਹ ਰੂਪ ਰੇਖ ਤੋਂ ਨਿਆਰੇ ਨਿਰੰਕਾਰ ਵਿਚ ਲੀਨ ਹੋਣਾ ਨਹੀਂ ਜਾਣਦੇ ।

**ਪਉੜੀ ॥**

**1. ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥**
**2. ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ ॥**
**3. ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ ॥**
**4. ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ ॥**
**5. ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ ॥੧੨॥**

**ਪਦ ਅਰਥ** :—ਮੰਦਰੁ—ਘਰ ਰਹਿਣ ਦਾ ਥਾਂ । ਮਾਨਸ ਦੇਹ—ਮਨੁਖਾ ਸਰੀਰ । ਸਭੁ—ਹਰ ਥਾਂ । ਬਿਧਾਤਾ—ਸਿਰਜਨਹਾਰ । ਹਰਿ ਮੰਦਰ—ਰੱਬ ਦੇ ਘਰ ਦੀ । ਸਾਰ—ਮੁੱਲ, ਕਦਰ ।

**ਅਰਥ** :—

ਪ੍ਰ:—ਸ੍ਰੀ ਜੀਉ ! ਕੀ ਉਸ ਰਚਨਹਾਰ ਕਰਤਾਰ ਦੇ ਰਹਿਣ ਲਈ ਕੋਈ ਖਾਸ ਵਿਸ਼ੇਸ਼ ਮੰਦਰ ਹੈ ਜਿਥੇ ਕਿ ਉਹ ਹਰ ਸਮੇਂ ਹੀ ਆਪਣਾ ਨਿਵਾਸ ਰਖਦਾ ਹੈ ?

1. ਉ:—ਹੇ ਪਿਆਰੇ ! ਉਂਝ ਤਾਂ ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤਕੀਏ ਤਾਂ ਸਾਰੇ ਹੀ ਸਰੀਰ 'ਹਰਿ ਮੰਦਰ' ਹੈ, ਭਾਵ ਉਸ ਹਰੀ ਦੇ ਰਹਿਣ ਦੇ ਥਾਂ ਹਨ, ਪਰ ਅਸਲ ਵਿਚ ਉਹੀ ਸਰੀਰ 'ਹਰਿ ਮੰਦਰੁ' ਕਿਹਾ ਜਾਣਾ ਚਾਹੀਦਾ ਹੈ ਜਿਸ ਵਿਚ ਰੱਬ ਨੂੰ ਪਛਾਣਿਆ ਜਾਏ ।

2. ਸੋ, ਹੇ ਭਾਈ ! ਇਹ ਮਨੁਖ ਸਰੀਰ ਹੀ 'ਹਰਿ ਮੰਦਰ' ਹੈ, (ਕਿਉਂਕਿ) ਮਨੁਖਾ ਸਰੀਰ ਵਿਚ ਹੀ ਗੁਰੂ ਦੇ ਹੁਕਮ ਵਿਚ ਤੁਰ ਕੇ ਰੱਬ ਲਭਦਾ ਹੈ ਤੇ ਹਰ ਥਾਂ ਹੀ ਵਿਆਪਕ ਜੋਤ ਦਿਸਦੀ ਹੈ ।

ਪ੍ਰ:—ਗੁਰਦੇਵ ਜੀਉ ! ਕਈ ਇਸ ਸਰੀਰ ਤੋਂ ਬਾਹਰ ਉਸ ਸਾਈਂ ਜੀ ਨੂੰ ਲੱਭਣ ਦੇ ਜਤਨ ਕਰਦੇ ਹਨ, ਇਸ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

3. ਉ:—ਹੇ ਭਾਈਓ ! ਇਸ ਸਰੀਰ ਤੋਂ ਬਾਹਰ ਭਾਲਣ ਦੀ ਉਕਾ ਹੀ ਲੋੜ ਨਹੀਂ ਹੈ, (ਕਿਉਂਕਿ) (ਇਸੇ ਸਰੀਰ) ਘਰ ਵਿਚ ਹੀ ਉਹ ਸਿਰਜਨਹਾਰ ਵਸ ਰਿਹਾ ਹੈ ।

ਪ੍ਰ:—ਸ੍ਰੀ ਜੀਉ ! ਇਸ ਸਰੀਰ ਵਿਚ ਵਸ ਰਹੇ ਸਾਈਂ ਜੀ ਨੂੰ ਹਰ ਕੋਈ ਹੀ ਕਿਉਂ ਨਹੀਂ ਲੱਖ ਸਕਦਾ ?

4. ਉ:—ਹੇ ਪਿਆਰਿਓ ! ਅਸਲ ਵਿਚ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ (ਇਸ ਮਨੁਖ ਸਰੀਰ) 'ਹਰਿ ਮੰਦਰੁ' ਦੀ ਕਦਰ ਨਹੀਂ ਜਾਣਦੇ, ਉਹ ਆਪਣਾ ਇਹ ਮਨੁਖਾ ਜਨਮ ਮਨ ਦੇ ਪਿਛੇ ਤੁਰਕੇ ਹੀ ਗਵਾ ਜਾਂਦੇ ਹਨ ।

5. ਹੇ ਭਾਈ ! ਉਂਝ ਤਾਂ ਸਾਰਿਆਂ ਵਿਚ ਇਕ ਪ੍ਰਭੂ ਹੀ ਵਿਆਪਕ ਹੈ, ਪਰ (ਉਹ) ਲੱਭਦਾ ਹੈ ਗੁਰੂ ਦੇ ਸ਼ਬਦ ਦੀ ਰਾਹੀਂ ।੧੨।

**ਭਾਵਾਰਥ** :—ਇਸ ਪਉੜੀ ਵਿਚ ਦੋਹਾਂ ਤਰ੍ਹਾਂ ਦੇ ਲੋਕਾਂ ਨੂੰ ਉਪਦੇਸ਼ ਕਰਦੇ ਹਨ ਕਿ, ਗੁਰੂ ਦੇ ਸ਼ਬਦ ਦੁਆਰੇ ਇਹ ਸਮਝ ਆਉਂਦੀ ਹੈ ਕਿ ਬਾਹਰ ਭਟਕਣ ਦੀ ਥਾਂ ਇਸ ਦੇਹੀ ਵਿਚ ਹੀ ਉਸ ਦੇਹੀ ਦੇ ਰਚਨਹਾਰ ਕਰਤਾਰ ਨੂੰ ਭਾਲਣਾ ਚਾਹੀਦਾ ਹੈ, (ਕਿਉਂਕਿ) ਆਖਰ ਉਹ ਇਸ ਦੇਹੀ ਵਿਚੋਂ ਹੀ ਲੱਭਣਾ ਹੈ ।

**ਸਲੋਕ ਮ: ੩ ॥**

**1. ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥**
**2. ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥**
**3. ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥**
**4. ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥**
**5. ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ ॥**

**6. ਗੁਰਮੁਖਿ ਹੋਇ ਸੁ ਕਰੇ ਵੀਚਾਰੁ**
**ਓਸੁ ਅਲਿਪਤੋ ਰਹਣਾ ॥**
**7. ਹਰਿ ਨਾਮੁ ਜਪੈ ਆਪਿ ਉਧਰੈ**
**ਓਸੁ ਪਿਛੈ ਡੁਬਦੇ ਭੀ ਤਰਣਾ ॥**
**8. ਨਾਨਕ ਜੋ ਤਿਸੁ ਭਾਵੈ ਸੋ ਕਰੇ**
**ਜੋ ਦੇਇ ਸੁ ਸਹਣਾ ॥੧॥**

**ਪਦ ਅਰਥ**:—ਲਖਣ—ਲੱਛਣ, ਇਲਾਮਤਾਂ । ਕਰਣਾ-ਕਰਤੱਬ । ਮੁਗਧੁ—ਮੋਇਆ ਹੋਇਆ, ਮਾਇਆ ਦਾ ਠੱਗਿਆ ਹੋਇਆ । ਏਤੁ ਕਮਾਣੈ—ਮਾਇਆ ਦੇ ਮੋਹ ਵਿਚ ਤੇ ਅਹੰਕਾਰ ਵਿਚ ਰਹਿਣ ਨਾਲ । ਅਤਿ ਪਿਆਰਾ—ਮਾਇਆ ਨਾਲ ਬਹੁਤ ਪਿਆਰ ਕਰਨ ਵਾਲਾ । ਕਿਹੁ ਸੰਜਮ ਕਰਣਾ—ਬਚਾਉ ਦਾ ਕਿਹੜਾ ਉਦਮ ਕੀਤਾ ਜਾ ਸਕਦਾ ਹੈ ? । ਖੂਹਿ—ਮਾਇਆ ਦੇ ਖੂਹ ਵਿਚ । ਸੰਜਮੁ—ਬਚਾਉ ਦਾ ਉੱਦਮ । ਕਿਹੁ—ਕਿਛੁ, ਕੋਈ । ਅਲਿਪਤ—ਵੱਖਰਾ, ਨਿਰਾਲਾ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਆਮ ਵੇਖਣ ਵਿਚ ਆਉਂਦਾ ਹੈ ਕਿ, ਜਿਥੇ ਸੰਸਾਰ ਦਾ ਹਰ ਬੰਦਾ ਹੀ ਆਪਣੇ ਆਪਣੇ ਖਿਆਲਾਂ ਦਾ ਪ੍ਰਗਟਾਵਾ ਕਰਦਾ ਹੈ, ਉਥੇ ਮੂਰਖ ਭੀ ਆਪਣੀ ਮੂਰਖਤਾ ਦਾ ਹਰ ਬੰਦੇ ਪਰ ਹੀ ਪ੍ਰਭਾਵ ਪਾਉਣਾ ਚਾਹੁੰਦਾ ਹੈ ਇਸ ਬਾਰੇ ਆਪ ਜੀ ਕੀ ਆਪਣੇ ਵੀਚਾਰ ਰਖਦੇ ਹੋ ?

1. **ਉ**:—ਹੇ ਭਾਈ ! ਇਹ ਠੀਕ ਹੈ ਕਿ ਹਰ ਬੰਦੇ ਵਾਂਗੂੰ ਮੂਰਖ ਭੀ ਅਪਣੇ ਨੀਵੇਂ ਖਿਆਲਾਂ ਦਾ ਅਸਰ ਹਰਬੰਦੇ ਤੇ ਪਾਉਣਾ ਚਾਹੁੰਦਾ ਹੈ, ਪਰ, ਉਸ ਮੂਰਖ ਦਾ ਕਿਹਾ ਉਹੀ ਸੁਣਦਾ ਹੈ, (ਭਾਵ, ਮੂਰਖ ਦੇ ਕਹੇ ਉਹੀ ਲਗਦਾ ਹੈ) ਜੋ ਕਿ ਆਪ ਭੀ ਮੂਰਖ ਹੋਵੇ ।

2. **ਪ੍ਰ**:—ਸ੍ਰੀ ਜੀਉ ! ਇਹ ਭੀ ਦਸ ਦਿਓ ਕਿ. ਮੂਰਖ ਦੇ ਲੱਛਣ ਕੀ ਹਨ ? ਅਤੇ ਮੂਰਖ ਦੀ ਕਰਤੂਤ ਕੈਸੀ ਹੁੰਦੀ ਹੈ ? ।

3. **ਉ**:—ਹੇ ਪਿਆਰੇ ! ਜੋ ਮਨੁਖ ਮਾਇਆ ਦਾ ਠੱਗਿਆ ਹੋਵੇ ਅਤੇ ਜੋ ਅਹੰਕਾਰ ਵਿਚ ਆਤਮਕ ਮੌਤੇ ਮਰਿਆ ਹੋਇਆ ਹੋਵੇ, ਉਸੇ ਨੂੰ ਹੀ ਮੂਰਖ ਕਹੀਦਾ ਹੈ ।

4. ਹੇ ਭਾਈ ! ਮਾਇਆ ਦੀ ਮਸਤੀ ਤੇ ਅਹੰਕਾਰ ਵਿਚ ਜੋ ਭੀ ਕੁਝ ਕਰੀਏ, ਉਸ ਨਾਲ ਸਦਾ ਦੁੱਖ ਪ੍ਰਾਪਤ ਹੁੰਦਾ ਹੈ ਅਤੇ ਸਦਾ ਹੀ ਦੁਖੀਏ ਰਹੀਦਾ ਹੈ ।

5. ਐ ਪਿਆਰੇ ! ਜੋ ਮਨੁਖ ਮਾਇਆ ਨਾਲ ਬਹੁਤਾ ਪਿਆਰ ਕਰਨ ਵਾਲਾ ਹੈ (ਉਹ ਮਾਇਆ ਦੇ ਮੋਹ ਦੇ) ਖੂਹ ਵਿਚ (ਹੀ) ਡਿਗਾ ਰਹਿੰਦਾ ਹੈ ।

**ਪ੍ਰ**:—ਸ੍ਰੀ ਜੀਉ ! ਉਸ ਦੇ ਬਚਾਉ ਦਾ ਕਿਹੜਾ ਉੱਦਮ ਕੀਤਾ ਜਾ ਸਕਦਾ ਹੈ ?

6. **ਉ**:—ਹੇ ਪਿਆਰੇ ! ਜਿਹੜਾ ਮਨੁਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਇਸ ਤਰ੍ਹਾਂ. ਵੀਚਾਰ ਕਰਦਾ ਹੈ ਉਹ (ਇਸ ਮਾਇਆ ਦੇ ਮੋਹ ਰੂਪ ਖੂਹ ਤੋਂ) ਵਖਰਾ ਰਹਿੰਦਾ ਹੈ ।

7. :—ਉਹ ਹਰੀ ਦਾ ਨਾਮ ਜਾਪਦਾ ਹੈ, (ਨਾਮ ਦੀ ਬਰਕਤ ਨਾਲ) ਉਹ ਆਪ ਬਚਦਾ ਹੈ ਤੇ ਉਸ ਦੇ ਪੂਰਨਿਆਂ ਤੇ ਤੁਰ ਕੇ ਡੁੱਬਦਾ ਸਾਥੀ ਭੀ ਬਚ ਜਾਂਦਾ ਹੈ; ਅਤੇ ਉਹ ਭੀ ਤਰ ਜਾਂਦਾ ਹੈ ।

8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਹੇ ਭਾਈਓ ! ਜੋ ਕੁਝ ਪ੍ਰਭੂ ਨੂੰ ਭਾਉਂਦਾ ਹੈ, ਉਹੀ ਉਹ ਕਰਦਾ ਹੈ, (ਮਾਇਆ ਦੇ ਮੋਹ ਵਿਚ ਪੈ ਕੇ ਦੁਖ ਜਾਂ ਸੁਖ) ਜੋ ਕੁਝ ਪ੍ਰਭੂ ਦੇਂਦਾ ਹੈ, ਉਹੀ ਜੀਵ ਸਹਾਰਦਾ ਹੈ ।੧।

**ਭਾਵਾਰਥ** :—ਹੰਕਾਰ ਕਰਨਾ ਮੂਰਖਤਾ ਦੀ ਨਿਸ਼ਾਨੀ ਹੈ, ਕਿਉਂਕਿ. ਇਹ ਤਾਂ ਮਨੁਖ ਨੂੰ ਪਾਪ ਦੇ ਖੂਹ ਵਿਚ ਲੈ ਜਾ ਸੁਟਦਾ ਹੈ, ਸਿਆਣਪ ਇਸੇ ਵਿਚ ਹੀ ਹੈ ਕਿ ਹੋਰਨਾਂ ਨੂੰ ਦੇਖਕੇ ਆਪਣੇ ਆਪ ਨੂੰ ਖੂਹ ਵਿਚ ਨਾ ਸੁਟੀਏ, ਸਗੋਂ ਗੁਰੂ ਦੀ ਸਿਖਿਆ ਅਨੁਸਾਰ ਵੀਚਾਰ ਦਾ ਲੜ ਪਕੜ ਕੇ ਬਚੇ ਰਹੀਏ ਅਤੇ ਹਰੀ ਜੀ ਦਾ ਨਾਮ ਜਪੀਏ, ਸਾਨੂੰ ਵੇਖਕੇ ਡਿਗੇ ਹੋਏ ਭੀ ਬਾਹਰ ਨਿਕਲ ਆਉਣਗੇ ।

**ਮ: ੧ ॥**

**1. ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥**
**2. ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥**
**3. ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥**
**4. ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥**
**5. ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥**
**6. ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥**

**ਪਦ ਅਰਥ** :—ਸਹੀ—ਸੱਚੀ । ਸਿਖ—ਸਿਖਿਆ । ਵਹੀ—ਅਮਲਾਂ ਦੀ ਕਿਤਾਬ । ਤਲਬਾਂ—ਸੱਦੇ । ਆਕੀ—ਬਾਗੀ । ਬਾਕੀ—ਲੇਖੇ ਵਿਚੋਂ ਬਕਾਇਆ । ਅਜਰਾਈਲੁ ਫਰੇਸਤਾ—ਮੌਤ ਦਾ ਫਰਿਸ਼ਤਾ । ਤਈ—ਤਿਆਰ, ਤਈਨਾਤ, ਮੁਕੱਰਰ । ਫਹੀ—ਫਸੀ ਹੋਈ (ਜਿੰਦ) ਨੂੰ । ਕੂੜ—ਕੂੜ ਕਮਾਣ ਵਾਲੇ । ਨਿਖੁਟੇ—ਹਾਰ ਜਾਂਦੇ ਹਨ । ਸਚਿ—ਸੱਚ ਦੀ ਰਾਹੀਂ, ਸੱਚਾ ਸੌਦਾ ਕੀਤਿਆਂ । ਆਵਣ ਜਾਣੁ—ਕੋਈ ਚਾਰਾ, ਕਿੱਧਰ ਜਾਵਾਂ, ਕੀ ਕਰਾਂ ? ਇਹ ਗੱਲ ।

**ਨੋਟ** :—(ਇਸ ਸ਼ਬਦ ਰਾਹੀਂ ਕਿਸੇ ਮੁਸਲਮਾਨ ਨਾਲ ਵਿਚਾਰ ਵਟਾਂਦਰਾ ਹੋ ਰਿਹਾ ਹੈ) ।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੋਈ ਅਜਿਹੀ ਸੱਚੀ ਸਿਖਿਆ ਦਿਓ ਜੋ ਕਿ ਲੋਕ ਪ੍ਰਲੋਕ ਵਿਚ ਭੀ ਵਰਤੋਂ ਵਿਚ ਆ ਸਕੇ ?

1. **ਉ**:—(ਗੁਰੂ) ਨਾਨਕ ਦੇਵ ਜੀ ਇਸ ਨੂੰ ਸਿਖਿਆ ਦੇਣ ਲਈ ਆਪਣੇ ਮਨ ਪ੍ਰਤੀ ਉਚਾਰਨ ਕਰਦੇ ਹਨ ਕਿ, ਹੇ ਮਨ ! ਸੱਚੀ ਸਿਖਿਆ ਸੁਣ ।

2. ਉਹ ਹੈ ਇਹ ਕਿ; ਤੇਰੇ ਕੀਤੇ ਅਮਲਾਂ ਦੇ ਲਖੇ ਵਾਲੀ ਕਿਤਾਬ ਕੱਢਕੇ ਬੈਠਾ ਹੋਇਆ ਰੱਬ(ਤੈਥੋਂ)ਹਿਸਾਬ ਪੁਛੇਗਾ।
3. ਹੇ ਮਨਾ ! ਜਿਨ੍ਹਾਂ ਜਿਨ੍ਹਾਂ ਵਲ ਲੇਖੇ ਦੀ ਬਾਕੀ ਰਹਿ ਜਾਂਦੀ ਹੈ ਉਨ੍ਹਾਂ ਉਨ੍ਹਾਂ (ਬਾਗੀਆਂ) ਮਨਮੁਖਾਂ ਨੂੰ ਸੱਦੇ ਪੈਣਗੇ।
4. ਮੌਤ ਦਾ ਫਰਿਸ਼ਤਾ ਕੀਤੇ ਕਰਮਾਂ ਅਨੁਸਾਰ ਦੁਖ ਦੇਣ ਲਈ ਸਿਰ ਤੇ ਆ ਤਿਆਰ ਖੜਾ ਹੋਵੇਗਾ।
5. (ਉਸ ਵੇਲੇ) ਉਸ ਔਕੜ ਵਿਚ ਫਸੀ ਹੋਈ ਜਿੰਦ ਨੂੰ ਕੁਝ ਅਹੁੜਦਾ ਨਹੀਂ।
6. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਹੇ ਭਾਈਓ ! ਕੂੜ ਦੇ ਵਪਾਰੀ (ਆਖਰ ਨੂੰ) ਹਾਰ ਕੇ ਜਾਂਦੇ ਹਨ, ਸੱਚ ਦਾ ਸੌਦਾ ਕੀਤਿਆਂ ਹੀ ਅੰਤ ਨੂੰ ਰਹਿ ਆਉਂਦੀ ਹੈ, ਆਖਰ ਸੱਚ ਵਿਚ ਹੀ ਬਚਾਉ ਹੈ।੨।

**ਭਾਵਾਰਥ** :—ਸਾਨੂੰ ਸਦਾ ਹੀ ਇਹ ਯਾਦ ਰਖਣਾ ਚਾਹੀਦਾ ਹੈ ਕਿ ਸਾਡੇ ਕਰਮਾਂ ਦਾ ਆਖਰ ਲੇਖਾ ਹੋਣਾ ਹੈ ਅਤੇ ਅੰਤ ਨੂੰ ਨਬੇੜਾ ਸੱਚ ਤੇ ਹੀ ਹੋਵੇਗਾ।

**ਪਉੜੀ ॥**

1. **ਹਰਿ ਕਾ ਸਭੁ ਸਰੀਰੁ ਹੈ**
   **ਹਰਿ ਰਵਿ ਰਹਿਆ ਸਭੁ ਆਪੈ ॥**
2. **ਹਰਿ ਕੀ ਕੀਮਤਿ ਨਾ ਪਵੈ**
   **ਕਿਛੁ ਕਹਣੁ ਨ ਜਾਪੈ ॥,**
3. **ਗੁਰ ਪਰਸਾਦੀ ਸਾਲਾਹੀਐ ਹਰਿ ਭਗਤੀ ਰਾਪੈ ॥**
4. **ਸਭੁ ਮਨੁ ਤਨੁ ਹਰਿਆ ਹੋਇਆ**
   **ਅਹੰਕਾਰੁ ਗਵਾਪੈ ॥**
5. **ਸਭੁ ਕਿਛੁ ਹਰਿ ਕਾ ਖੇਲੁ ਹੈ**
   **ਗੁਰਮੁਖਿ ਕਿਸੈ ਬੁਝਾਈ ॥੧੩॥**

**ਪਦ ਅਰਥ** :— ਸਭੁ—ਹਰ ਥਾਂ। ਆਪੈ—ਆਪ ਹੀ। ਨ ਜਾਪੈ—ਨਹੀਂ ਸੁਝਦਾ। ਰਾਪੈ—ਰੰਗਿਆ ਜਾਈਦਾ ਹੈ। ਗਵਾਪੈ—ਨਾਸ ਹੋ ਜਾਂਦਾ ਹੈ। ਕਿਸੈ—ਕਿਸੇ ਵਿਰਲੇ ਨੂੰ।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੀ ਉਹ ਹਰੀ ਸਰੀਰਾ ਧਾਰੀ ਹੈ, ਜਾਂ ਸਰੀਰ ਤੋਂ ਰਹਿਤ ਹੈ ?

1. **ਉ**:—ਹੇ ਭਾਈਓ ! ਜੇ ਅਸੀਂ ਸਹੀ ਵੀਚਾਰ ਕਰ ਕੇ ਤੱਕਦੇ ਹਾਂ ਤਾਂ ਸਾਨੂੰ ਇਹ ਸਾਰੇ ਜਗਤ ਦਾ ਅਕਾਰ ਹੀ ਪ੍ਰਮਾਤਮਾਂ ਦਾ (ਮਾਨੋ) ਸਰੀਰ (ਦਿਸੇਗਾ) (ਕਿਉਂਕਿ) ਉਹ ਪ੍ਰਭੂ ਹਰ ਥਾਂ ਹੀ ਵਿਆਪਕ ਹੈ।
2. ਹੇ ਪਿਆਰੇ ! ਉਸ ਪ੍ਰਮਾਤਮਾਂ (ਦੀ ਵਡਿਆਈ) ਦਾ ਮੁੱਲ ਨਹੀਂ ਪੈ ਸਕਦਾ, ਕੋਈ ਭੀ ਗਲ ਅਹੁੜਦੀ ਨਹੀਂ (ਜਿਸ ਨਾਲ) ਉਸ ਦੀ ਵਡਿਆਈ ਬਿਆਨ ਕਰ ਸਕੀਏ)।
3. ਹਾਂ, ਕੇਵਲ ਇਕੋ ਹੀ ਸਾਧਨ ਹੈ ਕਿ, ਸਤਿਗੁਰੂ ਦੀ ਕਿਰਪਾ ਨਾਲ (ਹੀ) ਉਸ ਪ੍ਰਮਾਤਮਾਂ ਦੀ ਸਿਫਤ ਸਲਾਹ ਕੀਤੀ ਜਾ ਸਕਦੀ ਹੈ, ਜੋ ਕਰਦਾ ਹੈ ਉਹੀ ਪ੍ਰਭੂ ਦੀ ਭਗਤੀ ਵਿਚ ਰੰਗਿਆ ਜਾਂਦਾ ਹੈ।
4. ਉਸ ਦਾ ਮਨ ਤੇ ਤਨ ਖਿੜ ਆਉਂਦਾ ਹੈ ਅਤੇ ਅਹੰਕਾਰ ਨਾਸ ਹੋ ਜਾਂਦਾ ਹੈ।
5. ਹੇ ਭਾਈਓ ! ਇਹ ਸਾਰਾ ਜਗਤ ਉਸ ਪ੍ਰਭੂ ਜੀ ਦਾ ਬਣਾਇਆ ਤਮਾਸ਼ਾ ਹੋਇਆ ਹੈ, ਪਰ, ਸਤਿਗੁਰੂ ਦੀ ਰਾਹੀਂ ਕਿਸੇ ਵਿਰਲੇ ਨੂੰ ਹੀ ਇਸ ਖੇਡ ਦੀ ਸਮਝ ਦੇਂਦਾ ਹੈ।੧੩।

**ਭਾਵਾਰਥ** :—ਉਂਞ ਤਾਂ ਵੀਚਾਰ ਦ੍ਰਿਸ਼ਟੀ ਨਾਲ ਤਕਿਆਂ ਪ੍ਰਭੂ ਜੀ ਹਰੇਕ ਸਰੀਰ ਵਿਚ ਹੀ ਵਿਆਪਕ ਹੈ, ਪਰ, ਉਹ ਲੱਭਦਾ ਗੁਰੂ ਦੀ ਰਾਹੀਂ ਹੀ ਹੈ, ਜੇਹੜਾ ਮਨੁਖ ਭੀ ਗੁਰੂ ਦੀ ਸ਼ਰਨ ਵਿਚ ਆਇਆ ਹੈ, ਉਸ ਦਾ ਅਹੰਕਾਰ ਦੂਰ ਹੋ ਜਾਂਦਾ ਹੈ, ਸਰਵ ਵਿਆਪੀ ਹਰੀ ਦੇ ਗੁਣ ਗਾਉਂਦੇ ਰਹਿਣ ਨਾਲ ਉਸ ਹਰੀ ਦੇ ਪ੍ਰੇਮ ਰੰਗ ਵਿਚ ਰੰਗੇ ਜਾਈਦਾ ਹੈ।

**ਸਲੋਕੁ ਮ: ੧ ॥**

1. **ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥**
2. **ਪਰਸ ਰਾਮੁ ਰੋਵੈ ਘਰਿ ਆਇਆ ॥**
3. **ਅਜੈ ਸੁ ਰੋਵੈ ਭੀਖਿਆ ਖਾਇ ॥**
4. **ਐਸੀ ਦਰਗਹ ਮਿਲੈ ਸਜਾਇ ॥**
5. **ਰੋਵੈ ਰਾਮੁ ਨਿਕਾਲਾ ਭਇਆ ॥**
6. **ਸੀਤਾ ਲਖਮਣੁ ਵਿਛੁੜਿ ਗਇਆ ॥**
7. **ਰੋਵੈ ਦਹਸਿਰੁ ਲੰਕ ਗਵਾਇ ॥**
8. **ਜਿਨਿ ਸੀਤਾ ਆਦੀ ਡਉਰੂ ਵਾਇ ॥**
9. **ਰੋਵਹਿ ਪਾਂਡਵ ਭਏ ਮਜੂਰ ॥**
10. **ਜਿਨਕੈ ਸੁਆਮੀ ਰਹਤ ਹਦੂਰਿ ॥**
11. **ਰੋਵੈ ਜਨਮੇਜਾ ਖੁਇ ਗਇਆ ॥**
12. **ਏਕੀ ਕਾਰਣਿ ਪਾਪੀ ਭਇਆ ॥**
13. **ਰੋਵਹਿ ਸੇਖ ਮਸਾਇਕ ਪੀਰ ॥**
14. **ਅੰਤਿ ਕਾਲਿ ਮਤੁ ਲਾਗੈ ਭੀੜ ॥**
15. **ਰੋਵਹਿ ਰਾਜੇ ਕੰਨ ਪੜਾਇ ॥**
16. **ਘਰਿ ਘਰਿ ਮਾਗਹਿ ਭੀਖਿਆ ਜਾਇ ॥**
17. **ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥**
18. **ਪੰਡਿਤ ਰੋਵਹਿ ਗਿਆਨੁ ਗਵਾਇ ॥**
19. **ਬਾਲੀ ਰੋਵੈ ਨਾਹਿ ਭਤਾਰੁ ॥**
20. **ਨਾਨਕ ਦੁਖੀਆ ਸਭੁ ਸੰਸਾਰੁ ॥**
21. **ਮੰਨੇ ਨਾਉ ਸੋਈ ਜਿਣਿ ਜਾਇ ॥**
22. **ਅਉਰੀ ਕਰਮ ਨ ਲੇਖੈ ਲਾਇ ॥੧॥**

**ਪਦ ਅਰਥ** ;—ਸਹੰਸਰ-ਹਜ਼ਾਰ। ਦਾਨ—ਡੰਨ, ਹਜ਼ਾਰ ਭਗਾਂ ਦਾ ਡੰਨ ਜੋ ਇੰਦ੍ਰ ਦੇਵਤੇ ਨੂੰ ਗੋਤਮ ਰਿਸ਼ੀ ਨੇ ਸਰਾਪ ਦੇਕੇ ਲਾਇਆ ਸੀ। ਇੰਦਰ ਨੇ ਰਿਸ਼ੀ ਦੀ ਇਸਤ੍ਰੀ ਅਹੱਲਿਆ ਨਾਲ

ਧੋਖਾ ਦੇ ਕੇ ਸੰਗ ਕੀਤਾ ਸੀ। ਪਰਸ ਰਾਮੁ—ਬ੍ਰਾਹਮਣ ਸੀ, ਇਸ ਦੇ ਪਿਤਾ ਜਮਦਗਨੀ ਨੂੰ ਸਹੰਸ੍ਰਬਾਹੂ ਨੇ ਮਾਰ ਦਿਤਾ ਸੀ, ਬਦਲੇ ਦੀ ਅੱਗ ਵਿਚ ਪਰਸ ਰਾਮ ਨੇ ਖੱਤ੍ਰੀ ਕੁਲ ਦਾ ਨਾਸ ਕਰਨਾ ਸ਼ੁਰੂ ਕੀਤਾ, ਪਰ ਜਦੋਂ ਇਸ ਨੇ ਸ੍ਰੀ ਰਾਮ ਚੰਦਰ ਜੀ ਤੇ ਆਪਣਾ ਕੁਹਾੜਾ ਚੁਕਿਆ ਤਾਂ ਉਨ੍ਹਾਂ ਇਸ ਦਾ ਬਲ ਖਿੱਚ ਲਿਆ। ਅਜੈ—ਰਾਜਾ ਅਜੈ ਨੇ (ਜੋ ਸ੍ਰੀ ਰਾਮ ਚੰਦਰ ਜੀ ਦਾ ਦਾਦਾ ਸੀ) ਇਕ ਸਾਧੂ ਨੂੰ ਭਿਖਿਆ ਵਿਚ ਲਿੱਦ ਦਿਤੀ ਸੀ, ਪਿਛੋਂ ਉਸ ਨੂੰ ਆਪ ਖਾਣੀ ਪਈ। ਨਿਕਾਲਾ—ਦੇਸ਼ ਨਿਕਾਲਾ। ਦਹਸਿਰੁ—ਦਸ ਸਿਰਾਂ ਵਾਲਾ, ਰਾਵਣ। ਡਉਰੂ ਵਾਇ-ਡਉਰੂ ਵਜਾ ਕੇ, ਸਾਧੂ ਦਾ ਭੇਸ ਧਾਰ ਕੇ। ਸੁਆਮੀ—ਕ੍ਰਿਸ਼ਨ ਜੀ। ਖੁਇ ਗਇਆ—ਖੁੰਝ ਗਿਆ। ਏਕੀ—ਇਕ (ਗਲਤੀ)। ਜਨਮੇਜੇ ਨੇ, ਇਹ ਹਸਤਨਾਪੁਰ ਦਾ ਇਕ ਰਾਜਾ ਸੀ, ੧੮ ਬ੍ਰਾਹਮਣਾਂ ਨੂੰ ਮਾਰ ਦਿਤਾ ਸੀ, ਜਿਸ ਦਾ ਪ੍ਰਾਸਚਿਤ ਕਰਨ ਲਈ ਇਸ ਨੇ ਰਿਸ਼ੀ 'ਵੈਸੰਪਾਇਨ' ਪਾਸੋਂ ਮਹਾਂ ਭਾਰਤ ਸੁਣਿਆਂ ਸੀ। ਮਸਾਇਕ—ਮਸਾਇਖ, ਲਫ਼ਜ਼ 'ਸੇਖ' ਦਾ ਬਹੁ ਵਚਨ। ਭੀੜ—ਮੁਸੀਬਤ। ਰਾਜੇ—ਭਰਥਰੀ, ਗੋਪੀ ਚੰਦ ਆਦਿਕ ਰਾਜੇ। ਕਿਰਪਨ-ਕੰਜੂਸ। ਸੰਚਹਿ—ਇਕੱਠਾ ਕਰਦੇ ਹਨ। ਬਾਲੀ—ਲੜਕੀ। ਜਿਣਿ—ਜਿਤ ਕੇ। ਅਉਰੀ—ਹੋਰ।

**ਉਥਾਨਕਾ** :—ਇਸ ਸਲੋਕ ਦੀ ਉਥਾਨਕਾ ਸੰਪ੍ਰਦਾਈ ਗਿਆਨੀ ਸ ਹਿਬ ਇਉਂ ਲਿਖਦੇ ਹਨ ਕਿ, ਜਦੋਂ ਗੁਰੂ ਨਾਨਕ ਦੇਵ ਜੀ ਸਤਿ ਘਰੇ ਸ਼ਹਿਰ ਵਿਚ ਪੁਜੇ ਤਾਂ ਮਰਦਾਨੇ ਨੂੰ ਇਕ ਸ਼ਾਹੂਕਾਰ ਗਦੇਲਿਆਂ ਪਰ ਬੈਠਾ ਤਕਕੇ ਇਹ ਖਿਆਲ ਫੁਰਿਆ ਕਿ ਇਹ ਸ਼ਾਹੂਕਾਰ ਬਹੁਤ ਸੁਖੀਆ ਹੈ, ਤਾਂ ਮਰਦਾਨੇ ਦਾ ਇਹ ਸ਼ੱਕ ਦੂਰ ਕਰਨ ਲਈ, ਇਸ ਸ਼ਾਹੂਕਾਰ ਨੂੰ ਆਪਣੇ ਪਾਸ ਬੁਲਾ ਕੇ ਇਸ ਦੀ ਸਾਰੀ ਪਿਛਲੀ ਵਾਰਤਾ ਸੁਣੀ, ਜਿਸ ਤੋਂ ਇਸ ਨੇ ਇਹ ਸਾਬਤ ਕੀਤਾ ਕਿ, ਦੁਨੀਆਂ ਵਿਚ ਮੈਂ ਸਾਰਿਆਂ ਤੋਂ ਹੀ ਦੁਖੀਆ ਹਾਂ, ਇਸ ਪ੍ਰਸੰਗ ਨੂੰ ਸਾਖੀ ਪ੍ਰਮਾਣਾਂ ਵਿਚ ਖੁਲਾਸੇ ਨਾਲ ਪੜ੍ਹਿਆ ਜਾ ਸਕਦਾ ਹੈ।

ਤਾਂ ਸਤਿਗੁਰੂ ਜੀ ਨੇ ਇਸ ਸਲੋਕ ਵਿਚ ਉਨ੍ਹਾਂ ਪੁਰਾਣਕ ਸਾਖੀਆਂ ਦੇ ਹਵਾਲੇ ਦਿਤੇ ਹਨ, ਜੋ ਕਿ ਹਿੰਦੂ ਕੌਮ ਵਿਚ ਆਮ ਪ੍ਰਚਲਤ ਹਨ।

**ਅਰਥ** :—

**ਪ੍ਰ**:—ਸ੍ਰੀ ਜੀਉ! ਪੁਰਾਤਨ ਸਮੇਂ ਵਿਚ ਜਿਨ੍ਹਾਂ ਵਡੇ ਵਡੇ ਰਾਜੇ ਮਹਾਰਾਜਿਆਂ ਨੇ ਆਪੋ ਆਪਣੀ ਕਰਮ ਗਤੀ ਅਨੁਸਾਰ ਦੁੱਖ ਭੋਗਿਆ ਹੈ ਕੀ ਉਨ੍ਹਾਂ ਵਿਚੋਂ ਕੁਝ ਕੁ ਦੇ ਨਾਮ ਦਰਸਾਕੇ ਜਾਣਕਾਰੀ ਕਰਾਉਣ ਦੀ ਕ੍ਰਿਪਾ ਕਰੋਗੇ?

1. **ਉ**:—ਹੇ ਭਾਈ! ਗੌਤਮ ਰਿਖੀ ਨ ਹਜਾਰ (ਭਗਾਂ) ਦਾ ਡੰਨ ਦੇ ਕੇ ਇੰਦ੍ਰ ਨੂੰ ਰੁਆਇਆ ਸੀ, ਇੰਦ੍ਰ ਨੇ ਗੌਤਮ ਰਿਖੀ ਦੀ ਇਸਤ੍ਰੀ ਅਹਿਲਿਆ ਨਾਲ ਧੋਖਾ ਦੇ ਕੇ ਸੰਗ ਕੀਤਾ ਸੀ, **ਤਾਂ** ਗੌਤਮ ਨੇ ਸਰਾਪ ਦਿਤਾ ਕਿ, ਤੇਰੇ ਸਰੀਰ ਵਿਚ ਹਜਾਰ ਭਗ ਹੋ ਜਾਣ, ਇਹ ਸਰਾਪ ਦਾ ਫਲ ਭੋਗਣ ਸਮੇਂ ਇੰਦ੍ਰ ਨੂੰ ਰੋਣਾ ਪਿਆ ਸੀ।
2. (ਸ੍ਰੀ ਰਾਮ ਚੰਦਰ ਤੋਂ ਆਪਣਾ ਬਲ ਖੁਹਾ ਕੇ) ਪਰਸ ਰਾਮ ਘਰ ਆ ਕੇ ਰੋਇਆ। ਸਹੰਸਰ ਬਾਹੂ ਦਾ ਨਾਤੇਦਾਰ ਇਸਤ੍ਰੀ ਦੀ ਭੈਣ ਦਾ ਪਤੀ ਜਮਦਿਗਨ ਸੀ, ਉਸ ਨੇ ਰਾਜਾ ਸਹੰਸਰ ਬਾਹੂ ਨੂੰ ਨਿਉਂਦਾ ਮਨਾਇਆ, ਕਾਮਧੇਨ ਦੇ ਪ੍ਰਤਾਪ ਤੇ ਭੋਜਨ ਬਸਤ੍ਰ ਭੂਖਨ ਸਾਰੀ ਸੈਨਾਂ ਸਮੇਤ ਦਿਤੇ, ਸਹੰਸਰ ਬਾਹੂ ਨੇ ਲੋਭ ਦੇ ਵਸ ਹੋਕੇ ਕਾਮਧੇਨ ਮੰਗੀ ਕਿ ਇਹ ਮੈਨੂੰ ਦੇ ਦਿਓ, ਉਸ ਦੇ ਇਨਕਾਰ ਕਰਨ ਤੇ ਸਹੰਸਰ ਬਾਹੂ ਨੇ ਕ੍ਰੋਧ ਵਿਚ ਭਰੇ ਹੋਏ ਨੇ ਬਾਨ ਮਾਰ ਕੇ ਜਮਦਿਗਨ ਨੂੰ ਮਾਰ ਦਿਤਾ, ਤਦੋਂ ਮਾਤਾ ਨੇ ਪਰਸ ਰਾਮ ਨੂੰ ਯਾਦ ਕੀਤਾ, ਜਦੋਂ ਪਰਸ ਰਾਮ ਆਇਆ ਤਾਂ ਪਿਤਾ ਨੂੰ ਮਰਿਆ ਹੋਇਆ ਦੇਖ ਕੇ ਰੋਣਾ ਕੀਤਾ। ਪਿਤਾ ਦਾ ਵੈਰ ਲੈਣ ਖਾਤਰ ਸਹੰਸਰਬਾਹੂ ਤੋਂ ਲੈਕੇ ਇਕੀ ਵਾਰ ਪ੍ਰਿਥਵੀ ਦੇ ਰਾਜੇ ਮਾਰੇ।
3. ਅਜ ਰਾਜਾ ਜੋ ਸ੍ਰੀ ਰਾਮ ਚੰਦਰ ਜੀ ਦਾ ਦਾਦਾ ਸੀ ਇਸ ਨੇ ਕਿਸੇ ਸਮੇਂ ਇਕ ਸਾਧੂ ਨੂੰ ਲਿੱਦ ਭਿਖਿਆ ਵਿਚ ਦਿਤੀ ਸੀ, ਪਿਛੋਂ ਜਦੋਂ ਇਸ ਨੂੰ ਆਪ ਹੀ ਖਾਣੀ ਪਈ, ਤਦੋਂ ਇਸ ਨੂੰ ਜਾਰੋਜਾਰ ਰੋਣਾ ਪਿਆ।
4. (ਕਿਉਂਕਿ) ਪ੍ਰਭੂ ਦੀ ਹਜ਼ੂਰੀ ਵਿਚੋਂ ਅਜੇਹੀ ਹੀ ਸਜਾ ਮਿਲਦੀ ਹੈ।
5. ਜਦੋਂ ਸ੍ਰੀ ਰਾਮ ਚੰਦਰ ਜੀ ਨੂੰ ਦੇਸ਼ ਨਿਕਾਲਾ ਮਿਲਿਆ ਅਤੇ ਸੀਤਾ ਜੀ
6. ਅਤੇ ਲਛਮਣ ਜੀ ਵਿਛੜ ਗਏ ਤਾਂ ਰਾਮ ਜੀ ਭੀ ਰੋਏ। ਭਾਵ ਸੀਤਾ ਜੀ ਨੂੰ ਰਾਵਣ ਲੈ ਗਿਆ ਅਤੇ ਲਛਮਣ ਬਰਛੀ ਤੇ ਮੂਰਛਤ ਹੋਏ ਕਿ ਵਿਛੜ ਗਿਆ।
7. ਦਸਾਂ ਸਿਰਾਂ ਵਾਲਾ ਰਾਵਣ ਜਿਸ ਨੇ ਸੀਤਾ ਨੂੰ ਸਾਧੂ ਬਣ ਕੇ ਚੁਰਾ ਲਿਆਂਦਾ ਸੀ, ਉਸ ਨੂੰ ਭੀ ਲੰਕਾ ਗਵਾਕੇ ਰੋਣਾ ਪਿਆ। ਭਾਵ ਜਦੋਂ ਇਸਦਾ ਪੁੱਤ੍ਰ ਮੇਘਨਾਥ ਮਰ ਗਿਆ, ਤਦੋਂ ਰਾਵਣ ਨੇ ਕਿਹਾ, ਹੇ ਪੁੱਤ੍ਰ! ਤੇਰੇ ਮਰਨ ਨਾਲ ਮੇਰੀ ਸੰਪਦਾ ਅਤੇ ਰਾਜ ਭਾਗ ਮੈਂ ਨਿਸਚੇ ਕਰ ਲਿਆ ਹੈ ਕਿ ਇਹ ਸਭ ਰਾਮ ਚੰਦਰ ਦਾ ਹੋ ਗਿਆ ਹੈ, ਇਸ ਤਰ੍ਹਾਂ, ਕਹਿ ਕਹਿ ਕੇ ਬਹੁਤ ਰੋਇਆ ਸੀ।
8. ਇਹ ਰਾਵਣ ਕੈਸਾ ਥਾ ਜਿਸ ਨੇ ਡੌਰੂ ਵਜਾ ਕੇ ਫਕੀਰ ਦਾ ਰੂਪ ਧਾਰਕੇ ਸੀਤਾ ਜੀ ਨੂੰ ਚੁਰਾ ਕੇ ਲੈ ਆਂਦਾ ਸੀ।
9. (ਪੰਜੇ) ਪਾਂਡੋ! ਜਦੋਂ (ਵਰਾਟ ਰਾਜੇ ਦੇ) ਜਾਕੇ ਮਜ਼ੂਰ ਬਣੇ ਤਾਂ ਰੋਏ।
10. ਕ੍ਰਿਸ਼ਨ ਜੀ ਜਿਨ੍ਹਾਂ ਦੇ ਕੋਲ ਹੀ ਹੁੰਦੇ ਸਨ; ਭਾਵ ਜਿਨ੍ਹਾਂ ਦਾ ਪੱਖ ਕਰਦੇ ਸਨ। ਭਾਵ ਪਾਂਡੋ ਜੂਏ ਵਿਚ ਸਭ ਕੁਝ ਹਾਰ ਕੇ ਬਾਰ੍ਹਾਂ ਬਰਸ ਬਨਵਾਸ ਵਿਚ ਪ੍ਰਗਟ ਰੂਪ ਵਿਚ ਰਹੇ, ਤੇਰ੍ਹਵੇਂ ਸਾਲ ਛੁਪ ਕੇ ਮਜ਼ੂਰ ਹੋ ਕੇ ਭਾਵ ਵੈਰਾਟ

ਰਾਜੇ ਦੇ ਨੌਕਰ ਹੋਏ । ਯੁਧਿਸ਼ਟਰ, ਬ੍ਰਾਹਮਣ, ਅਰਜਨ ਖੁਸਰਾ, ਭੀਮਸੈਨ ਰਸੋਈਆ, ਸਹਿਦੇਵ ਜੋਤਸ਼ੀ, ਨਕੁਲ ਘੋੜਿਆ ਦਾ ਦਰੋਗਾ, ਦਰੋਪਦੀ ਨਾਇਨ ਬਣੀ, ਉਸ ਦਰੋਪਦੀ ਨੂੰ ਵੈਰਾਟ ਦੇ ਸਾਲੇ ਨੇ ਹਾਸੀ ਕਰੀ, ਉਹ ਦੌੜਦੀ ਸਭਾ ਵਿਚ ਆਈ, ਉਸ ਨੇ ਸਭਾ ਵਿਚੋਂ ਆ ਕੇ ਪਕੜ ਲਈ ਤਾਂ ਅਰਜਨ ਆਦਿ ਪਾਂਡਵ ਬੈਠੇ ਸਭਾ ਵਿਚ ਨੀਵੇਂ ਸਿਰ ਕਰਕੇ ਜ਼ਾਰੋ ਜ਼ਾਰ ਰੋਂਦੇ ਹਨ, ਪ੍ਰਗਟ ਹੋਣੇ ਦੇ ਭੈ ਕਰਕੇ ਬੋਲ ਨਹੀਂ ਸਕੇ, ਦਰੋਪਦੀ ਦਾ ਵਿਰਲਾਪ ਸੁਣ ਕੇ ਹਾਲ ਨੂੰ ਦੇਖ ਕੇ ਰੋ ਰਹੇ ਹਨ, ਉਹ ਪਾਂਡੋ ਕੈਸੇ ਸਨ ਜਿਨ੍ਹਾਂ ਦੇ ਕ੍ਰਿਸ਼ਨ ਜੀ ਸਦਾ ਹੀ ਅੰਗ ਸੰਗ ਰਹਿੰਦੇ ਸਨ ।

11. ਰਾਜਾ ਜਨਮੇਜਾ ਖੁੰਝ ਗਿਆ (੧੮ ਬ੍ਰਾਹਮਣਾਂ ਨੂੰ ਜਾਨੋਂ ਮਾਰ ਬੈਠਾ ਪ੍ਰਾਸ਼ਚਿਤ

12. ਵਾਸਤੇ 'ਮਹਾਂ ਭਾਰਤ' ਸੁਣਿਆਂ, ਪਰ ਸ਼ੰਕਾ ਕੀਤਾ । ਇਸ ਇਕ ਗਲਤੀ ਦੇ ਕਾਰਣ ਪਾਪੀ ਹੀ ਬਣਿਆਂ ਰਿਹਾ, (ਭਾਵ ਕੋੜ੍ਹ ਨਾ ਹਟਿਆ) ਤੇ ਰੋਇਆ ।

ਰਾਜਾ ਜਨਮੇਜਾ ਇਕ ਦਿਨ ਬਿਆਸ ਜੀ ਨੂੰ ਪ੍ਰਸ਼ਨ ਕਰਦਾ ਹੈ ਕਿ ਭੀਖਮ ਪਿਤਾਮਾਂ ਅਤੇ ਆਪ ਦੇ ਹੁੰਦਿਆਂ ਸਾਡੇ ਵਡੇ ਪ੍ਰਸਪਰ ਜੋ ਲੜ ਕੇ ਮਰੇ ਹਨ, ਉਨ੍ਹਾਂ ਨੂੰ ਤੁਸੀਂ ਕਿਉਂ ਨਹੀਂ ਰੋਕਿਆ, ਬਿਆਸ ਜੀ ਨੇ ਕਿਹਾ ਕਿ, ਹੇ ਰਾਜਨ ! ਭਾਵੀ ਬਹੁਤ ਪ੍ਰਬਲ ਹੈ ਇਹ ਰੁਕ ਨਹੀਂ ਸਕਦੀ। ਜਨਮੇਜੇ ਨੇ ਕਿਹਾ ਕਿ, ਜੇ ਪਹਿਲੋਂ ਖਬਰ ਹੋ ਜਾਏ ਤਾਂ ਉਪਰਾਲਾ ਕਰਕੇ ਮਿਟਾ ਲਿਆ ਜਾ ਸਕਦਾ ਹੈ, ਤਾਂ ਬਿਆਸ ਜੀ ਨੇ ਕਿਹਾ ਕਿ, ਹੇ ਰਾਜਨ ! ਤੈਥੋਂ ਬ੍ਰਾਹਮਣ ਹੱਤਿਆ ਹੋਣੀ ਹੈ ਤੂੰ ਕੋਈ ਉਪਾਉ ਕਰ ਲੈ, ਇਸ ਨੂੰ ਸਾਰੀ ਹੋਣ ਵਾਲੀ ਵਰਤਾ ਬਿਆਸ ਜੀ ਨੇ ਸੁਣਾ ਦਿਤੀ, ਇਸ ਰਾਜੇ ਨੇ ਜਗ ਕੀਤਾ ਤੇ ਰਾਣੀ ਨੂੰ ਹਵਾ ਨਾਲ ਬੇਪੜਦਾ ਹੋਈ ਨੂੰ ਵੇਖ ਕੇ ਬ੍ਰਾਹਮਣ ਹੱਸੇ ਤਾਂ ਰਾਜੇ ਨੇ ਸਾਰੇ ਹੀ ਬ੍ਰਾਹਮਣਾਂ ਨੂੰ ਮਰਵਾ ਦਿਤਾ, ਤਾਂ ਇਸ ਪਾਪ ਕਰਕੇ ਸਰੀਰ ਨੂੰ ਕੁਸ਼ਟ ਦਾ ਰੋਗ ਲਗ ਗਿਆ, ਤਦੋਂ ਉਸ ਕੁਸ਼ਟ ਦੀ ਨਵਿਰਤੀ ਲਈ ਮਹਾਂ ਭਾਰਤ ਸੁਣਨੇ ਲਗਾ ਤਾਂ ਜਦੋਂ ਸੁਣਦਾ ਸੁਣਦਾ ਏਥੇ ਆਇਆ ਕਿ ਗੰਧਰਬੋਂ ਦੇ ਯੁਧ ਸਮੇਂ ਜੋ ਭੀਮ ਸੈਨ ਨੇ ਅਕਾਸ਼ ਵਲ ਨੂੰ ਹਾਥੀ ਵਗਾਹ ਕੇ ਮਾਰੇ ਸਨ ਉਹ ਉਪਰ ਪੌਣ ਚੱਕਰ ਵਿਚ ਗਏ ਉਥੇ ਹੀ ਘੁੰਮ ਰਹੇ ਹਨ ਹੁਣ ਤਕ ਵਾਪਸ ਨਹੀਂ ਆਏ, ਜਦੋਂ ਇਹ ਸੁਣਿਆਂ ਤਾਂ ਨਕ ਸੰਗੋੜਕੇ ਕਿਹਾ ਕਿ, ਇਹ ਝੂਠ ਹੈ ਤਾਂ ਨੱਕ ਵਿਚ ਕੁਸ਼ਟ ਰਹਿ ਗਿਆ, ਸੋ ਇਕ ਵਾਕ ਦੇ ਨਾ ਮੰਨਣੇ ਕਾਰਨ ਪਾਪੀ ਹੋ ਗਿਆ ।

13. ਹੇ ਭਾਈ ! ਸ਼ੇਖ ਪੀਰ ਆਦਿਕ ਭੀ ਰੋਂਦੇ ਹਨ ਕਿ ਮਤਾਂ ਅੰਤ ਸਮੇਂ

14. ਕੋਈ ਬਿਪਤਾ ਆ ਪਏ ।

15. ਇਸੇ ਤਰ੍ਹਾਂ ਹੀ, ਭਰਥਰੀ, ਗੋਪੀ ਚੰਦ ਆਦਿਕ, ਰਾਜੇ ਜੋਗੀ ਬਣਕੇ ਦੁਖੀ ਹੁੰਦੇ ਹਨ ।

16. ਜਦੋਂ ਘਰ ਘਰ ਜਾ ਕੇ ਭਿਖਿਆ ਮੰਗਦੇ ਹਨ । ਜਾਂ ਜਦੋਂ ਤੱਪ ਕਰਦਿਆਂ ਦਾ ਚਿੱਤ ਸਥਿਰ ਨਹੀਂ ਹੁੰਦਾ ਤੇ ਡੋਲਦਾ ਹੈ ਤਾਂ ਰੋਂਦੇ ਹਨ ।

17. ਸੂੰਮ ਧਨ ਇਕੱਠਾ ਕਰਦੇ ਹਨ, ਪਰ ਰੋਂਦੇ ਹਨ ਜਦੋਂ ਉਹ ਧਨ (ਉਨ੍ਹਾਂ ਪਾਸੋਂ) ਚਲਾ ਜਾਂਦਾ ਹੈ ।

18. ਪੰਡਤ ਰੋਂਦੇ ਹਨ ਗਿਆਨ ਦੀ ਥੁੜ ਦੇ ਕਾਰਨ, ਗਿਆਨ ਨੂੰ ਗਵਾ ਕੇ, ਭਾਵ ਜਦੋਂ ਚਰਚਾ ਵਿਚ ਹਾਰ ਜਾਂਦੇ ਹਨ, ਤਾਂ ਰੋਂਦੇ ਹਨ ।

19. ਇਸਤ੍ਰੀ ਰੋਂਦੀ ਹੈ ਜਦੋਂ (ਸਿਰ ਤੇ) ਪਤੀ ਨਾ ਰਹੇ ।

20. (ਗੁਰੂ) ਨਾਨਕ ਦੇਵ ਜੀ ਕਹਿੰਦੇ ਹਨ ਕਿ, ਹੇ ਭਾਈਓ ! ਸਾਰਾ ਸੰਸਾਰ ਹੀ ਦੁਖੀ ਹੈ ।

**ਪ੍ਰ:**—ਸ੍ਰੀ ਜੀਉ ! ਕੋਈ ਅਜਿਹਾ ਪੁਰਸ਼ ਭੀ ਹੈ ਜਿਸ ਨੂੰ ਜਿੱਤ ਪ੍ਰਾਪਤ ਹੋ ਸਕਦੀ ਹੈ ?

21. **ਉ:**—ਹੇ ਭਾਈਓ ! ਜੋ ਮਨੁਖ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ, (ਭਾਵ, ਜਿਸ ਦਾ ਮਨ ਪ੍ਰਭੂ ਦੇ ਨਾਮ ਵਿਚ ਪਤੀਜਦਾ ਹੈ) ਉਹ ਮਨੁਖ (ਜ਼ਿੰਦਗੀ ਦੀ ਬਾਜੀ) ਜਿਤ ਕੇ ਜਾਂਦਾ ਹੈ।

22. (ਨਾਮ ਤੋਂ ਬਿਨਾ) ਕੋਈ ਹੋਰ ਕੰਮ (ਜ਼ਿੰਦਗੀ ਦੀ ਬਾਜੀ ਜਿਤਣ ਲਈ) ਸਫਲ ਨਹੀਂ ਹੁੰਦਾ ।੧।

**ਭਾਵਾਰਥ :**-ਇਸ ਸਲੋਕ ਵਿਚ ਵਡੇ ਵਡੇ ਦੇਵਤਿਆਂ ਅਵਤਾਰਾਂ, ਰਾਜਿਆਂ ਆਦਿ ਦੀਆਂ ਮਿਸਾਲਾਂ ਦੇ ਕੇ ਦਸ ਰਹੇ ਹਨ ਕਿ ਨਾਮ ਤੋਂ ਬਿਨਾ ਹੋਣ ਕਰਕੇ ਸਭੇ ਖੁਆਰ ਹੋਏ ਹਨ ।

**ਮ: ੨ ॥**

**1. ਜਪੁ ਤਪੁ ਸਭੁ ਕਿਛੁ ਮੰਨਿਐ
ਅਵਰਿ ਕਾਰਾ ਸਭਿ ਬਾਦਿ ॥**

**2. ਨਾਨਕ ਮੰਨਿਆ ਮੰਨੀਐ
ਬੁਝੀਐ ਗੁਰ ਪਰਸਾਦਿ ॥੨॥**

**ਪਦ ਅਰਥ** :—ਸਭੁ ਕਿਛੁ—ਹਰੇਕ (ਉੱਦਮ) । ਮੰਨਿਐ—ਜੇ ਮਨ ਲਈਏ, ਜੇ ਨਾਮ ਨੂੰ ਮੰਨ ਲਈਏ, ਜੇ ਮਨ ਪ੍ਰਭੂ ਦੇ ਨਾਮ ਵਿਚ ਪਤੀਜ ਜਾਏ । ਅਵਰਿ ਕਾਰਾ—ਹੋਰ ਸਾਰੇ ਕੰਮ । ਬਾਦਿ—ਵਿਅਰਥ । ਮੰਨਿਆ—ਜੋ ਮੰਨ ਗਿਆ ਹੈ, ਜਿਸ ਨੇ 'ਨਾਮ' ਮੰਨ ਲਿਆ ਹੈ, ਜਿਸ ਦਾ ਮਨ ਨਾਮ ਵਿਚ ਪਤੀਜਿ ਗਿਆ ਹੈ । ਮੰਨੀਐ—ਮੰਨੀਦਾ ਹੈ, ਆਦਰ ਪਾਂਦਾ ਹੈ । ਪਰਸਾਦਿ—ਕਿਰਪਾ ਨਾਲ ।

**ਅਰਥ** :—

**ਪ੍ਰ:**—ਸ੍ਰੀ ਜੀਉ ! ਕੀ ਗੁਰਮਤਿ ਵਿਚ ਜਪ ਤਪ ਆਦਿ ਕਰਮ ਕਰਨ ਦੀ ਆਗਿਆ ਨਹੀਂ ਹੈ ?

1. **ਉ:**—ਹੇ ਪਿਆਰਿਓ ! ਜੇ ਕਰ ਮਨ ਪ੍ਰਭੂ ਦੇ ਨਾਮ ਵਿਚ

ਪਤੀਜ ਜਾਏ, ਤਾਂ (ਸਮਝੋ) ਜਪ ਤਪ ਆਦਿਕ ਹਰੇਕ ਉੱਦਮ (ਵਿਚੇ ਹੀ ਆ ਜਾਂਦਾ ਹੈ) (ਹੇ ਭਾਈ !) (ਨਾਮ ਤੋਂ ਬਿਨਾ) ਹੋਰ ਸਾਰੇ ਕੰਮ ਵਿਅਰਥ ਹਨ।

2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! 'ਨਾਮ' ਨੂੰ ਮੰਨਣ ਵਾਲਾ ਆਦਰ ਪਾਂਦਾ ਹੈ, ਪਰ, ਇਹ ਗੱਲ ਭੀ ਗੁਰੂ ਦੀ ਕਿਰਪਾ ਨਾਲ ਹੀ ਸਮਝੀ ਜਾਂਦੀ ਹੈ।੨।

**ਭਾਵਾਰਥ** :—ਹਰ ਜੁਗ ਵਿਚ ਹਰੀ ਦਾ ਨਾਮ ਸਿਮਰਨ ਹੀ ਸ਼ਰੋਮਣੀ ਰਿਹਾ ਹੈ, ਤੇ ਹੁਣ ਭੀ ਨਾਮ ਤੋਂ ਸਖਣਾ ਜਪ ਤਪ ਕਿਸੇ ਕੰਮ ਨਹੀਂ ਹੈ।

**ਪਉੜੀ ॥**

**1. ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ ॥**
**2. ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ॥**
**3. ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ ॥**
**4. ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥**
**5. ਸਭੁ ਕਿਛੁ ਆਪੇ ਆਪਿ ਹੈ**
**ਆਪੇ ਦੇਇ ਵਡਿਆਈ ॥੧੪॥**

**ਪਦ ਅਰਥ** :—ਹੰਸ—ਜੀਵ ਆਤਮਾਂ। ਧੁਰਿ—ਮੁੱਢ ਤੋਂ। ਕਰਤੈ—ਕਰਤਾਰ ਨੇ। ਲਿਖਿ-ਲਿਖਕੇ, (ਭਾਵ) ਆਪਣੇ ਹੁਕਮ ਅਨੁਸਾਰ। ਗੁਪਤੁ—ਲੁਕਿਆ ਹੋਇਆ।

**ਅਰਥ** :—

**ਪ੍ਰ**:—ਹੇ ਗੁਰੋ ! ਇਹ ਜੋ ਸਰੀਰ ਤੇ ਜੀਵਤਮਾਂ ਦਾ ਸੰਜੋਗ ਬਣ ਰਿਹਾ ਹੈ, ਇਹ ਕਿਸ ਨੇ ਬਣਾਇਆ ਹੈ ?

1. **ਉ**:—ਹੇ ਭਾਈ ! ਇਹ ਸਰੀਰ ਤੇ ਜੀਵਾਤਮਾਂ ਦਾ ਜੋ ਸੰਜੋਗ ਹੈ, ਇਹ ਧੁਰੋਂ ਹੀ ਕਰਤਾਰ ਨੇ ਆਪਣੇ ਹੁਕਮ ਅਨੁਸਾਰ ਬਣਾ ਦਿਤਾ ਹੈ।
2. ਉਹ ਪ੍ਰਭੂ ਜੀ ਸਾਰੇ ਹੀ ਸਰੀਰਾਂ ਵਿਚ ਲੁਕਿਆ ਹੋਇਆ ਮੌਜੂਦ ਹੈ, ਪਰ, ਉਹ ਗੁਰੂ ਦੀ ਰਾਹੀਂ ਪ੍ਰਗਟ ਹੁੰਦਾ ਹੈ।
3. ਹੇ ਭਾਈ ! (ਜੋ ਮਨੁਖ ਗੁਰੂ ਦੀ ਸ਼ਰਣ ਆ ਕੇ ਪ੍ਰਭੂ ਦੇ ਗੁਣ ਗਾਉਂਦਾ ਹੈ, ਗੁਣ ਉਚਾਰਦਾ ਹੈ, ਉਹ ਗੁਣਾਂ ਵਿਚ ਹੀ ਲੀਨ ਹੋ ਜਾਂਦਾ ਹੈ।
4. ਸਤਿਗੁਰੂ ਦੀ ਸੱਚੀ ਬਾਣੀ ਦੀ ਰਾਹੀਂ ਉਹ ਮਨੁਖ ਸਚੇ ਪ੍ਰਭੂ ਦਾ ਰੂਪ ਹੋ ਜਾਂਦਾ ਹੈ; ਗੁਰੂ ਨੇ ਸਚਾ ਪ੍ਰਭੂ ਉਸ ਨੂੰ ਸੰਗਤ ਵਿਚ (ਰੱਖ ਕੇ) ਮਿਲਾ ਦਿਤਾ।
5. ਹੇ ਭਾਈ ! ਹਰੇਕ ਹਸਤੀ ਵਿਚ (ਉਹ) ਪ੍ਰਭੂ ਆਪ ਹੀ ਮੌਜੂਦ ਹੈ ਤੇ ਆਪ ਹੀ ਵਡਿਆਈ ਬਖਸ਼ਦਾ ਹੈ।੧੪।

**ਭਾਵਾਰਥ** :—ਉਹ ਪ੍ਰਮੇਸ਼ਰ ਜੀ ਸਭਨਾਂ ਦੇ ਹੀ ਅੰਦਰ ਹੈ, ਪਰ ਹੈ ਉਹ ਗੁਪਤ, ਗੁਰੂ ਦੇ ਰਾਹੀਂ ਹਰੀ ਦੇ ਗੁਣ ਗਾ ਕੇ ਹੀ ਹਰੀ ਵਿਚ ਸਮਾਇਆ ਜਾ ਸਕਦਾ ਹੈ।

**ਸਲੋਕ ਮ: ੨ ॥**

**1. ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥**
**2. ਰਤਨਾ ਸਾਰ ਨ ਜਾਣਈ**
**ਆਵੈ ਆਪੁ ਲਖਾਇ ॥੧॥**

**ਪਦ ਅਰਥ** :—ਅੰਧਾ—ਅਗਿਆਨੀ। ਰਤਨ—ਰਤਨਾਂ ਦੇ ਸਮਾਨ ਗੁਣ ਸੰਤਾਂ ਦੇ। ਆਪ ਲਖਾਇ—ਆਪਣਾ ਪਾਜ ਜ਼ਾਹਰ ਕਰਵਾ ਕੇ।

**ਅਰਥ** :—

**ਪ੍ਰ**:—ਸ੍ਰੀ ਜੀਉ ! ਆਪ ਜੀ, ਉਸ ਪ੍ਰਮੇਸ਼ਰ ਦੇ ਨਾਮ ਨੂੰ ਅਤੇ ਸੰਤਾਂ ਦੇ ਗੁਣਾਂ ਨੂੰ ਰਤਨ ਸਰੀਖੇ ਕਹਿੰਦੇ ਆ ਰਹੇ ਹੋ, ਪਰ ਇਸਨੂੰ ਸਾਰੇ ਹੀ ਲੋਕ ਕਿਉਂ ਨਹੀਂ ਪਰਖ ਸਕਦੇ ?

1. **ਉ**:—ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ,ਹੇ ਪਿਆਰਿਓ ! ਸੁਣੋ, ਜਿਵੇਂ ਕੋਈ ਮਨੁਖ ਆਪ ਤਾਂ ਅੰਨ੍ਹਾਂ ਹੋਵੇ ਅਤੇ ਰਤਨਾਂ ਦੀ ਪਰਖ ਕਰਨ ਲਈ ਤੁਰ ਪਵੇ।
2. ਉਹ ਰਤਨਾਂ ਦੀ ਪਰਖ ਕਰਨੀ ਜਾਂ ਕਦਰ ਨੂੰ ਤਾਂ ਜਾਣਦਾ ਨਹੀਂ। ਪਰ, ਉਹ ਆਪਣਾ ਪਾਜ ਜ਼ਾਹਰ ਕਰਾ ਆਉਂਦਾ ਹੈ, ਭਾਵ ਆਪਣਾ ਅੰਨ੍ਹਾਂ ਪਣ ਜ਼ਾਹਰ ਕਰ ਆਉਂਦਾ ਹੈ।

ਇਸੇ ਤਰ੍ਹਾਂ, ਜੋ ਮਨੁਖ ਅਗਿਆਨੀ ਹੋਵੇ, ਉਹ ਨਾਮ ਰੂਪੀ ਰਤਨਾਂ ਦੀ ਪਰਖ ਕਰਨ ਤੁਰ ਪਵੇ, ਉਹ ਨਾਮ ਰਤਨ ਜਾਂ ਮਹਾਂ ਪੁਰਖਾਂ ਦੇ ਸ਼ੁਭ ਗੁਣਾਂ ਦੀ ਕਦਰ ਤਾਂ ਜਾਣਦਾ ਹੀ ਨਹੀਂ, ਪਰ ਉਹ ਆਪਣਾ ਅੰਧਾਂ ਪਣ, ਅਗਿਆਨਤਾ ਜ਼ਰੂਰ ਪ੍ਰਗਟ ਕਰ ਆਉਂਦਾ ਹੈ।੧।

**ਭਾਵਾਰਥ** :—ਸਾਰੀਆਂ ਹੀ ਸ਼ੈਆਂ ਵਿਚੋਂ ਇਕ ਪ੍ਰਮੇਸ਼ਰ ਜੀ ਦਾ ਨਾਮ ਹੀ ਗੁੱਝਾ ਅਮੋਲਕ ਪਦਾਰਥ ਹੈ, ਇਸ ਦੀ ਸਾਰ ਨੂੰ ਇਸ ਦੇ ਪਾਰਖੂ ਹੀ ਜਾਣ ਸਕਦੇ ਹਨ, ਹੋਰ ਲੋਕ ਤਾਂ ਅਗਿਆਨੀ ਹਨ ਜੋ ਇਸਦੀ ਕਦਰ ਨੂੰ ਨਹੀਂ ਜਾਣ ਸਕਦੇ।

**ਮ: ੨ ॥**

**1. ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥**
**2. ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥**
**3. ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥**
**4. ਰਤਨਾ ਸਾਰ ਨ ਜਾਣਈ ਅੰਧੇ ਵਤਹਿ ਲੋਇ ॥੨॥**

**ਪਦ ਅਰਥ** :-ਰਤਨ—ਨਾਮ ਰਤਨ, ਪ੍ਰਭੂ ਦੇ ਗੁਣ। ਰਤਨੀ—ਰਤਨਾ ਦਾ ਪਾਰਖੂ ਸਤਿਗੁਰੂ। ਵਖਰ—ਭਾਵ ਵੱਖਰ ਵੇਚਣ ਵਾਲਾ। ਤੈ-ਅਤੇ। ਵਣਜਾਰਾ—ਵਣਜਨ ਵਾਲਾ ਗੁਰਮੁਖ। ਮਾਣਕ—ਰਤਨ,ਨਾਮ। ਸੇਇ—ਉਹੀ ਬੰਦੇ। ਵਤਹਿ—ਭਟਕਦੇ ਹਨ। ਲੋਇ—ਜਗਤ ਵਿਚ। ਕੇਰੀ—ਦੀ।

**ਅਰਥ** :—

**ਪ੍ਰ**.—ਹੇ ਗੁਰੋ ! ਇਹ ਗੁਣਾਂ ਰੂਪੀ ਰਤਨ ਸਾਰਿਆਂ ਦੇ ਹਿਰਦੇ ਅੰਦਰ ਕਿਉਂ ਨਹੀਂ ਟਿਕ ਸਕਦੇ ?

1. **ਉ**:—ਹੇ ਭਾਈਓ ! ਇਹ ਪ੍ਰਭੂ ਦੇ ਗੁਣਾਂ ਰੂਪ ਰਤਨਾਂ ਦੀ

ਥੈਲੀ ਸਤਿਗੁਰੂ ਨੇ (ਹੀ) ਆ ਕੇ ਖੋਹਲੀ ਹੈ।

2. ਇਹ ਗੁੱਥੀ ਵੇਚਣ ਵਾਲੇ ਸਤਿਗੁਰੂ ਅਤੇ ਵਿਹਾਝਣ ਵਾਲੇ ਗੁਰਮੁਖ ਦੋਹਾਂ ਦੇ ਹਿਰਦੇ ਵਿਚ ਟਿਕ ਰਹੀ ਹੈ।
3. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜਿਨ੍ਹਾਂ ਦੇ ਪਾਸ (ਭਾਵ. ਹਿਰਦੇ 'ਵਿਚ) ਪ੍ਰਭੂ ਦੀ ਸਿਫਤ ਸਲਾਹ ਦਾ ਗੁਣ ਮੌਜੂਦ ਹੈ ਉਹ ਮਨੁਖ ਹੀ ਨਾਮ ਰਤਨ ਵਿਹਾਝਦੇ ਹਨ।
4. ਪਰ, ਹੇ ਭਾਈਓ ! ਜੋ ਲੋਕ ਇਹਨਾਂ ਰਤਨਾਂ ਦੀ ਕਦਰ ਨਹੀਂ ਜਾਣਦੇ, ਅਤੇ ਉਹ ਜਗਤ ਵਿਚ ਅੰਨ੍ਹਿਆਂ ਵਾਂਗੂ ਫਿਰਦੇ ਹਨ ।੨।

**ਭਾਵਾਰਥ** :-ਇਹ ਪ੍ਰਭੂ ਦੇ ਗੁਣਾਂ ਦੀ ਥੈਲੀ ਸੰਸਾਰ ਵਿਚ ਸਤਿਗੁਰੂ ਜੀ ਨੇ ਆ ਕੇ ਹੀ ਖੋਹਲੀ ਹੈ, ਪਰ ਇਨ੍ਹਾਂ ਗੁਣਾਂ ਰੂਪ ਰਤਨਾਂ ਦੀ ਜੋ ਲੋਕ ਕਦਰ ਨਹੀਂ ਜਾਣਦੇ ਸਮਝੋ, ਉਹ ਬੰਦੇ ਜਗਤ ਵਿਚ ਅੰਨ੍ਹਿਆਂ ਵਾਂਗੂ ਹੀ ਫਿਰਦੇ ਹਨ।

**ਪਉੜੀ ॥**

**1. ਨਉ ਦਰਵਾਜੇ ਕਾਇਆ ਕੋਟੁ ਹੈ**
**ਦਸਵੈ ਗੁਪਤੁ ਰਖੀਜੈ ॥**
**2. ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥**
**3. ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥**
**4. ਤਿਤੁ ਘਟ ਅੰਤਰਿ ਚਾਨਣਾ**
**ਕਰਿ ਭਗਤਿ ਮਿਲੀਜੈ ॥**
**5. ਸਭ ਮਹਿ ਏਕੁ ਵਰਤਦਾ**
**ਜਿਨਿ ਆਪੇ ਰਚਨ ਰਚਾਈ ॥੧੫॥**

**ਪਦ ਅਰਥ** :-ਦਰਵਾਜੇ—ਗੋਲਕਾਂ ਰੂਪ ਦਰਵਾਜੇ। ਕੋਟੁ—ਕਿਲ੍ਹਾ। ਬਜਰ—ਕਰੜੇ । ਕਪਾਟ—ਕਵਾੜ । ਖੁਲੀਜੈ— ਖੁਲਦੇ ਹਨ। ਅਨਹਦ—ਇਕਰਸ। ਧੁਨਿ—ਸੁਰ । ਤਿਤੁ— ਉਸ ਵਿਚ । ਘਟ—ਸਰੀਰ । ਜਿਨਿ—ਜਿਸ ਪ੍ਰਭੂ ਨੇ।

**ਅਰਥ** :-

**ਪ੍ਰ**:—ਗੁਰਦੇਵ ਜੀਉ ! ਪਵਿਤ੍ਰ ਬਾਣੀ ਵਿਚ ਕਈ ਥਾਵਾਂ ਤੇ ਇਹ ਜ਼ਿਕਰ ਆਉਂਦਾ ਹੈ ਕਿ, ਉਸ ਗੁਪਤ, ਦਸਮੇਂ ਦੁਆਰ ਵਿਚ ਵਾਜੇ ਵਜਦੇ ਹਨ, ਪਰ ਉਹ ਸਾਰਿਆਂ ਨੂੰ ਹੀ ਕਿਉਂ ਨਹੀਂ ਸੁਣਦੇ ? ਉਹ ਕਿਵੇਂ ਸੁਣ ਸਕਦੇ ਹਨ ? ਇਹ ਕਿਰਪਾ ਕਰ ਕੇ ਸਮਝਾਉਣ ਦੀ ਬਖਸ਼ਸ਼ ਕਰੋ, ਤਾਂਕਿ ਸਾਨੂੰ ਇਸ ਬਾਰੇ ਕੁਝ ਸੋਝੀ ਪੈ ਸਕੇ ?

1. **ਉ**.—ਹੇ ਭਾਈਓ ! ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤੱਕਦੇ ਹਾਂ ਤਾਂ ਸੂਖਮ ਰੂਪ ਵਿਚ ਇਉਂ ਸਮਝ ਸਕੀਦਾ ਹੈ ਕਿ, ਇਹ ਸਰੀਰ ਤਾਂ (ਮਾਨੋ ਇਕ) ਕਿਲ੍ਹਾ ਹੈ, ਇਸ ਦੇ ਨੌਂ ਗੋਲ਼ਕਾਂ ਰੂਪ ਨੌਂ ਦਰਵਾਜ਼ੇ (ਪ੍ਰਗਟ) ਹਨ ਤੇ ਦਸਵਾਂ ਦਰਵਾਜ਼ਾ ਗੁਪਤ ਰਖਿਆ ਹੋਇਆ ਹੈ।

**ਪ੍ਰ**:—ਕਿਉਂ ਜੀ ! ਜਿਵੇਂ ਕਿਲੇ ਦੇ ਦਰਵਾਜ਼ੇ ਖੋਹਲ ਕੇ ਅੰਦਰ ਪ੍ਰਵੇਸ਼ ਹੋ ਸਕੀਦਾ ਹੈ, ਕੀ, ਇਸ ਤਰ੍ਹਾਂ ਇਸ ਸਰੀਰ ਰੂਪੀ ਕਿਲੇ ਵਿਚ ਨਹੀਂ ਜਾਇਆ ਜਾ ਸਕਦਾ ?

2. **ਉ**:—ਹੇ ਭਾਈਓ ! ਜੋ ਬਾਹਰਲੇ ਕਿਲਿਆਂ ਦੇ ਦਰਵਾਜੇ ਹਨ, ਉਨ੍ਹਾਂ ਨੂੰ ਖੋਹਲ ਕੇ ਜਾਂ ਤੋੜ ਕੇ ਅੰਦਰ ਚਲੇ ਜਾਣਾ ਸੁਖਾਲਾ ਹੈ, ਪਰ, ਉਸ ਦਸਵੇਂ ਦਰਵਾਜ਼ੇ ਦੇ ਕਵਾੜ (ਅਗਿਆਨਤਾ ਦੇ, ਪੰਜ ਕੋਸ਼ਾਂ ਦੇ, ਜਾਂ ਛੇ ਚੱਕਰਾਂ ਦੇ ਕਵਾੜ) ਬੜੇ ਹੀ ਕਰੜੇ ਹਨ, ਅਤਿ ਕਰੜੇ ਹਨ. ਇਹ ਖੁਲਦੇ ਨਹੀਂ।

**ਪ੍ਰ**:—ਕਿਉਂ ਜੀ ! ਕਿਵੇਂ ਇਹ ਕਵਾੜ ਖੁਲਦੇ ਭੀ ਹਨ ?

**ਉ**:—ਹੇ ਭਾਈਓ ! ਇਹ ਕੇਵਲ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਖੁਲ ਸਕਦੇ ਹਨ, (ਭਾਵ, ਸਤਿਗੁਰ ਦੇ ਦਿਤੇ ਹੋਏ ਉਪਦੇਸ਼ ਨੂੰ ਕਮਾਇਆਂ ਹੀ ਇਸ ਦੇ ਖੋਲਣ ਦਾ ਸਹੀ ਸਾਧਨ ਹੈ)।

**ਪ੍ਰ**:—ਸ੍ਰੀ ਜੀਉ ! ਇਨ੍ਹਾਂ ਕਵਾੜਾ ਦੇ ਖੁਲ ਜਾਣ ਨਾਲ ਆਖਰ ਹਾਸਲ ਕੀ ਹੁੰਦਾ ?

3. **ਉ**:—ਹੇ ਪਿਆਰੇ ! ਜਦੋਂ ਇਹ ਅਗਿਆਨਤਾ ਦੇ ਕਵਾੜ ਖੁਲ ਜਾਂਦੇ ਹਨ ਤਾਂ ਮਾਨੋ, ਇਕ ਰਸ ਸੁਰ ਵਾਲੇ ਵਾਜੇ ਵੱਜ ਪੈਂਦੇ ਹਨ, ਜਿਨ੍ਹਾਂ ਨੂੰ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਹੀ ਸੁਣਿਆ ਜਾ ਸਕਦਾ ਹੈ ?

**ਪ੍ਰ**:—ਸ੍ਰੀ ਜੀਉ ! ਅਜਿਹੇ ਮਨੁਖ ਦੀ ਆਖਰ ਪਛਾਣ ਕੀ ਹੈ ?

4. **ਉ**:—ਹੇ ਪਿਆਰੇ ! ਜਿਸ ਹਿਰਦੇ ਵਿਚ ਇਹ ਅਨੰਦ ਪੈਦਾ ਹੋ ਆਉਂਦਾ ਹੈ, ਉਸ ਹਿਰਦੇ ਵਿਚ (ਗਿਆਨ ਦਾ) ਚਾਨਣਾ ਹੋ ਜਾਂਦਾ ਹੈ, ਪ੍ਰਭੂ ਦੀ ਭਗਤੀ ਕਰ ਕੇ ਉਹ ਮਨੁਖ ਪ੍ਰਭੂ ਵਿਚ ਮਿਲ ਜਾਂਦਾ ਹੈ।

**ਪ੍ਰ**:—ਕਿਉਂ ਜੀ ! ਉਸ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ ?

5. **ਉ**:—ਹੇ ਪਿਆਰੇ ! ਉਸ ਦੀ ਮਾਨਸਕ ਦ੍ਰਿਸ਼ਟੀ ਇਸ ਰੂਪ ਵਿਚ ਹੋ ਆਉਂਦੀ ਹੈ ਕਿ, ਜਿਸ ਪ੍ਰਭੂ ਨੇ ਇਹ ਸਾਰੀ ਰਚਨਾ ਰਚੀ ਹੈ, ਉਹ ਸਾਰੇ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ, (ਪਰ, ਉਸ ਦਾ ਮਿਲਾਪ ਗੁਰੂ ਦੇ ਰਾਹੀਂ ਹੁੰਦਾ ਹੈ) ।੧੫।

**ਭਾਵਾਰਥ** :—ਉਹ ਰਚਨਹਾਰ ਕਰਤਾਰ ਪ੍ਰਭੂ ਇਸ ਸਰੀਰ ਰੂਪੀ ਕਿਲੇ ਵਿਚ ਹੀ ਬੈਠਾ ਹੈ, ਪਰ ਮਾਇਆ ਦੇ ਕਰੜੇ ਕਿਵਾੜ ਲਗੇ ਹੋਏ ਹਨ, ਜੋ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਖੁਲਦੇ ਹਨ, ਉਸ ਆਤਮਕ ਮੰਡਲ ਵਿਚ ਹਰੀ ਦੇ ਗੁਣ ਗਾਉਂਦੇ ਰਹਿਣ ਨਾਲ ਹੀ ਮਨੁਖ ਦਾ ਧਿਆਨ ਜੁੜ ਸਕਦਾ ਹੈ।

**ਸਲੋਕ ਮ: ੨ ॥**

**1. ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁਜਾਇ ॥**
**2. ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥**

**5. ਅੰਧੇ ਏਹਿ ਨ ਆਖੀਅਨਿ**
**ਜਿਨ ਮੁਖਿ ਲੋਇਣ ਨਾਹਿ ॥**
**4. ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥**

**ਪਦ ਅਰਥ** :—ਰਾਹਿ ਦਸਿਐ—ਰਾਹ ਦਸਣ ਨਾਲ। ਅੰਧੇ ਕੈ ਰਾਹਿ ਦਸਿਐ—ਅੰਨੇ ਦੇ ਰਾਹ ਦਸਣ ਨਾਲ, ਜੇ ਅੰਨ੍ਹਾਂ ਮਨੁਖ ਰਾਹ ਦਸੇ। ਸੁ—ਓਹੀ ਮਨੁਖ। ਉਝੜਿ—ਕੁਰਾਹੇ। ਇਹਿ—ਇਹ ਬੰਦੇ। ਆਖੀਅਨਿ—ਆਖੇ ਜਾਂਦੇ ਹਨ। ਮੁਖਿ—ਮੂੰਹ ਉਤੇ। ਲੋਇਣ—ਅੱਖਾਂ।

**ਅਰਥ** :—

**ਪ੍ਰ**:—ਹੇ ਗੁਰੋ ! ਜਦੋਂ ਵੀਚਾਰ ਦ੍ਰਿਸ਼ਟੀ ਨਾਲ ਜਗਤ ਨੂੰ ਤਕਦੇ ਹਾਂ, ਤਾਂ ਏਥੇ ਅਨੇਕਾਂ ਅਜਿਹੇ ਭੀ ਅਗਿਆਨੀ ਲੋਕ ਹਨ, ਜੋ ਆਪਣੇ ਆਪ ਨੂੰ ਗਿਆਨਵਾਨ ਦਸਕੇ ਲੋਕਾਂ ਨੂੰ ਗਿਆਨ ਦ੍ਰਿੜ੍ਹ ਕਰਵਾਉਣ ਦਾ ਕੂੜਾ ਦਾਵਾ ਕਰਦੇ ਹਨ, ਸਾਰੇ ਨਹੀਂ, ਪਰ ਬਹੁਤੇ ਲੋਕ ਉਨ੍ਹਾਂ ਦੇ ਅਸਰ ਹੇਠ ਭੀ ਆ ਜਾਂਦੇ ਹਨ, ਪਰ, ਐਸਾ ਕਿਉਂ ਹੋ ਰਿਹਾ ਹੈ, ਇਸ ਬਾਰੇ ਕੁਝ ਸੋਝੀ ਦਿਓ ?

1. **ਉ**:—ਹੇ ਭਾਈਓ ! ਅਸਲ ਵਿਚ ਜਗਤ ਦੇ ਅਰੰਭ ਤੋਂ ਹੀ ਅੱਜ ਤੱਕ ਸਚਾਈ ਨੂੰ ਪ੍ਰਖਣ ਵਾਲੇ ਲੋਕ ਬਹੁਤ ਹੀ ਘਟ ਪੈਦਾ ਹੁੰਦੇ ਆਏ ਹਨ, ਪਰ ਪਖੰਡ ਦੇ ਪੁਜ਼ਾਰੀਆਂ ਦੀ ਗਿਣਤੀ ਵਧੇਰੇ ਹੀ ਰਹੀ ਹੈ, ਕਿਉਂਕਿ, ਇਹ ਅਸੀਂ ਆਮ ਹੀ ਵੇਖਦੇ ਹਾਂ ਕਿ, ਜੇ ਕੋਈ ਅੰਨ੍ਹਾਂ ਮਨੁਖ (ਕਿਸੇ ਹੋਰ ਨੂੰ) ਰਾਹ ਦਸਦਾ ਹੈ ਤਾਂ (ਉਸ ਰਾਹ ਉਤੇ) ਉਹੀ ਤੁਰਦਾ ਹੈ ਜੋ ਕਿ ਆਪ ਅੰਨ੍ਹਾਂ ਹੋਵੇ।
2. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਜੋ ਸੁਜਾਖਾ ਮਨੁਖ ਹੈ, ਉਹ ਅੰਨ੍ਹੇ ਦੇ ਆਖੇ, ਕੁਰਾਹੇ ਨਹੀਂ ਪੈਂਦਾ।
3. ਪਰ, ਜਦੋਂ ਅਸੀਂ ਸਹੀ ਵੀਚਾਰ ਕਰਦੇ ਹਾਂ ਤਾਂ ਸਾਨੂੰ ਇਉਂ ਹੀ ਸਮਝ ਪੈਂਦੀ ਹੈ ਕਿ, ਆਤਮਕ ਜੀਵਨ ਵਿਚ ਇਹੋ ਜਿਹੇ ਬੰਦਿਆਂ ਨੂੰ ਅੰਨ੍ਹੇ ਨਹੀਂ ਕਿਹਾ ਜਾਂਦਾ, ਜਿਨ੍ਹਾਂ ਦੇ ਮੂੰਹ ਉਤੇ ਅੱਖਾਂ ਨਹੀਂ ਹਨ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰਿਓ ! ਅੰਨ੍ਹੇ ਤਾਂ ਉਹੀ (ਲੋਕ) ਹਨ ਜੋ ਮਾਲਕ ਪ੍ਰਭੂ ਤੋਂ ਖੁੰਝੇ ਜਾ ਰਹੇ ਹਨ।੧।

**ਭਾਵਾਰਥ** :—ਸਹੀ ਰੂਪ ਵਿਚ ਅੰਨ੍ਹਾਂ ਉਹ ਨਹੀਂ ਹੈ, ਜਿਸ ਦੀਆਂ ਅੱਖਾਂ ਨਹੀਂ ਹਨ, ਬਲਕਿ ਅੰਨ੍ਹਾਂ ਉਹ ਹੈ ਜੋ ਆਪਣੇ ਮਾਲਕ ਨੂੰ ਨਹੀਂ ਪਛਾਣਦਾ, ਸੋ ਇਹ ਠੀਕ ਹੈ ਕਿ ਵੀਚਾਰ ਤੋਂ ਸਖਣੇ ਮਨੁਖ ਹੀ ਅਗਿਆਨੀਆਂ ਦੇ ਦਸੇ ਅਉਜੜੇ ਰਾਹ ਤੇ ਤੁਰਦੇ ਹਨ।

**ਮ: ੨ ॥**

**1. ਸਾਹਿਬ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥**
**2. ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥**
**3. ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥**
**4. ਨਾਨਕ ਗਾਹਕੁ ਕਿਉ ਲਏ**
**ਸਕੈ ਨ ਵਸਤੁ ਪਛਾਣਿ ॥੨॥**

**ਪਦ ਅਰਥ** :—ਸਾਹਿਬ—ਸਾਹਿਬ ਨੇ, ਪ੍ਰਭੂ ਨੇ। ਜੇਹਾ ਜਾਣੈ—(ਅੰਨ੍ਹਾਂ ਮਨੁਖ) ਜਿਵੇਂ ਸਮਝਦਾ ਹੈ। ਸਉ—ਸੌ ਵਾਰੀ। ਜੇ—ਭਾਵੇਂ। ਜਿਥੈ—ਜਿਸ ਮਨੁਖ ਦੇ ਅੰਦਰ। ਆਪੇ ਵਰਤਉ—ਆਪਾ ਭਾਵ ਦੀ ਵਰਤਣ, ਆਪਣੀ ਸਮਝ ਦੀ ਵਰਤੋਂ, ਹਉਮੈਂ ਦਾ ਜ਼ੋਰ। ਜਾਣਿ—ਜਾਣੋ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਕੀ, ਉਸ ਅੰਧੇ ਨੂੰ ਸੁਜਾਖਾ ਹੋਣ ਦਾ ਕੋਈ ਸਾਧਨ ਨਹੀਂ ਹੈ ?

1. **ਉ**:—ਹੇ ਭਾਈ ! ਜਿਸ ਮਨੁਖ ਨੂੰ ਮਾਲਕ ਪ੍ਰਭੂ ਨੇ ਆਪ ਅੰਨ੍ਹਾਂ ਕਰ ਦਿਤਾ ਹੈ, ਉਹ ਤਾਂ ਹੀ ਸੁਜ਼ਾਖਾ ਹੋ ਸਕਦਾ ਹੈ ਜੇ ਪ੍ਰਭੂ (ਉਸਨੂੰ) ਆਪ ਹੀ (ਸੁਜਾਖਾ) ਬਣਾਏ।
2. ਹੇ ਭਾਈ ! ਨਹੀਂ ਤਾਂ ਅੰਨ੍ਹਾਂ ਮਨੁਖ ਤਾਂ ਜਿਹੋ ਜਿਹੀ ਸਮਝ ਰਖਦਾ ਹੈ, ਉਸੇ ਤਰ੍ਹਾਂ ਕਰੀ ਜਾਂਦਾ ਹੈ ਭਾਵੇਂ ਉਸ ਨੂੰ ਕੋਈ ਸੌ ਵਾਰੀ ਸਮਝਾਏ।
3. ਹੇ ਪਿਆਰੇ ! ਜਿਸ ਮਨੁਖ ਦੇ ਅੰਦਰ 'ਨਾਮ' ਰੂਪ ਪਦਾਰਥ ਦੀ ਸੋਝੀ ਨਹੀਂ ਉਥੇ ਤਾਂ ਆਪਾ ਭਾਵ ਦੀ ਵਰਤੋਂ ਹੋ ਰਹੀ ਸਮਝੋ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਗਾਹਕ ਜਿਸ ਸੌਦੇ ਨੂੰ ਪਛਾਣ ਹੀ ਨਹੀਂ ਸਕਦਾ, (ਦਸੋ) ਉਸ ਨੂੰ ਉਹ ਵਿਹਾਝੇ ਕਿਵੇਂ, ਭਾਵ ਕਿਵੇਂ ਲਵੇ ?।੨।

ਨੋਟ :—ਅੰਕ ਦੋ ਦਾ ਭਾਵ ਹੈ, ਮ: ੨

**ਭਾਵਾਰਥ** :—ਅਸਲ ਵਿਚ ਇਹ ਵਿਚਾਰਾ ਮਨੁਖ ਕਰੇ ਭੀ ਕੀ ? ਕਿਉਂਕਿ, ਉਹ ਸੁਜਾਖਾ ਤਦੇ ਹੋ ਸਕਦਾ ਹੈ ਜੇ ਮਾਲਕ ਉਸ ਨੂੰ ਅੱਖਾਂ ਦੇਵੇ। ਗਾਹਕ ਜਿਸ ਸੌਦੇ ਨੂੰ ਪਛਾਣ ਹੀ ਨਹੀਂ ਸਕਦਾ, ਉਸ ਨੂੰ ਉਹ ਵਿਹਾਝ ਕਿਵੇਂ ਸਕਦਾ ਹੈ।

**ਮ: ੨ ॥**

**1. ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥**
**2. ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥**

**ਪਦ ਅਰਥ** :—ਹੁਕਮਹੁ—ਹੁਕਮ ਨਾਲ, ਰਜ਼ਾ ਵਿਚ। ਅੰਧਾ—ਨੇਤ੍ਰ ਹੀਣ।

**ਅਰਥ** :—

**ਪ੍ਰ**:—ਸ੍ਰੀ ਜੀਉ ! ਆਪ ਜੀ ਸਹੀ ਰੂਪ ਵਿਚ ਅੰਨ੍ਹਾਂ ਕਿਸ ਨੂੰ ਆਖਦੇ ਹੋ ?

1. **ਉ**:—ਹੇ ਭਾਈਓ ! ਜੋ ਮਨੁਖ ਪ੍ਰਭੂ ਦੀ ਰਜ਼ਾ ਵਿਚ ਨੇਤ੍ਰ ਹੀਣ ਹੋ ਗਿਆ ਹੈ ਅਸੀਂ ਉਸਨੂੰ ਅੰਨ੍ਹਾਂ ਨਹੀਂ ਆਖਦੇ।

2. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ? ਅਸਲ ਰੂਪ ਵਿਚ ਉਹੀ ਮਨੁਖ ਅੰਨ੍ਹਾਂ ਕਿਹਾ ਜਾਂਦਾ ਹੈ, (ਜੋ ਕਿ ਉਸ ਪ੍ਰਭੂ ਦੀ) ਰਜ਼ਾ ਨੂੰ ਸਮਝਦਾ ਨਹੀਂ ।੩।

**ਭਾਵਾਰਥ** :—ਭਾਵੇਂ ਉਸ ਪ੍ਰਭੂ ਦੀ ਰਜ਼ਾ ਵਿਚ ਹੋਣ ਵਾਲਾ ਭੀ ਨੇਤ੍ਰ ਹੀਨ ਅੰਧਾਂ ਕਿਹਾ ਜਾਂਦਾ ਹੈ, ਪਰ ਅਸਲ ਰੂਪ ਵਿਚ ਸਹੀ ਅੰਧਾਂ ਉਸੇ ਨੂੰ ਹੀ ਸਮਝਣਾ ਜੋਗ ਹੈ ਜੋ ਉਸ ਰਾਜ਼ਕ ਦੀ ਰਜ਼ਾ ਨੂੰ ਨਹੀਂ ਸਮਝਦਾ ।

**ਪਉੜੀ ॥**

**1. ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ ॥**
**2. ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ ॥**
**3. ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ ॥**
**4. ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ ॥**
**5. ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ ॥੧੬॥**

**ਪਦ ਅਰਥ** :—ਲਾਈਅਨੁ—ਲਾਈ ਹੋਈ ਹੈ ਉਸ ਨੇ। ਸਾਜੀਅਨੁ—ਸਾਜੀ ਹੈ ਉਸਨੇ। ਗੁਰ ਸੇਵਾ—ਗੁਰੂ ਦੀ ਦਸੀ ਸੇਵਾ ਨਾਲ, ਗੁਰੂ ਦੇ ਹੁਕਮ ਵਿਚ ਤੁਰ ਕੇ । ਗੁਰਿ—ਗੁਰੂ ਦੀ ਰਾਹੀਂ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਿਵੇਂ ਇਕ ਪਾਤਸ਼ਾਹ ਕਿਸੇ ਕਿਲੇ ਵਿਚ ਵਸਦਾ ਹੈ, ਇਸੇ ਤਰ੍ਹਾਂ ਕੀ ਉਸ ਪ੍ਰਮੇਸ਼ਰ ਪਾਤਸ਼ਾਹ ਦੇ ਵਸਣ ਦਾ ਭੀ ਕੋਈ ਖਾਸ ਕਿਲ੍ਹਾ ਹੈ ?

1. **ਉ**.—ਹੇ ਭਾਈਓ ! ਇਸ ਮਨੁਖਾ ਸਰੀਰ ਦੇ ਅੰਦਰ (ਮਨੁੱਖ ਦਾ ਹਿਰਦਾ ਹੀ) ਉਸ ਪ੍ਰਮੇਸ਼ਰ ਪਾਤਸ਼ਾਹ ਦੇ ਵਸਣ ਲਈ ਕਿਲ੍ਹਾ ਹੈ ਗੜ੍ਹ ਹੈ, ਪਰ, ਉਹ ਪ੍ਰਭੂ ਸਾਰੇ 'ਦੇਸ ਦਿਸੰਤ੍ਰਾਂ' ਵਿਚ ਭੀ ਮੌਜੂਦ ਹੈ, ਵਿਆਪਕ ਹੈ ।
2. ਹੇ ਪਿਆਰੇ ! ਉਸ ਪ੍ਰਭੂ ਨੇ ਸਾਰੇ ਜੀਵਾਂ ਦੇ ਅੰਦਰ ਪ੍ਰਵੇਸ਼ ਕਰਕੇ ਆਪ ਹੀ (ਜੀਵਾਂ ਦੇ ਅੰਦਰ) ਤਾੜੀ ਲਾਈ ਹੋਈ ਹੈ, ਉਹ ਆਪ ਹੀ ਜੀਵਾਂ ਦੇ ਅੰਦਰ ਟਿਕਿਆ ਹੋਇਆ ਹੈ ।
3. ਉਸ ਪ੍ਰਭੂ ਨੇ ਆਪ ਹੀ ਸ੍ਰਿਸ਼ਟੀ ਸਾਜੀ ਹੈ ਤੇ ਆਪ ਹੀ (ਉਸ ਸ੍ਰਿਸ਼ਟੀ ਵਿਚ ਉਸ ਨੇ ਆਪਣੇ ਆਪ ਨੂੰ) ਲੁਕਾਇਆ ਹੋਇਆ ਹੈ ।
4. ਪਰ, ਉਸ ਪ੍ਰਭੂ ਦੀ ਸੂਝ ਸਤਿਗੁਰੂ ਦੇ ਹੁਕਮ ਵਿਚ ਤੁਰਿਆਂ ਆਉਂਦੀ ਹੈ, (ਤਾਂ ਹੀ) ਸਚਾ ਪ੍ਰਭੂ ਪ੍ਰਗਟ ਹੁੰਦਾ ਹੈ ।
5. ਹੇ ਪਿਆਰੇ ! ਉਹ ਹੈ ਤਾਂ ਹਰ ਥਾਂ ਸੱਚਾ ਪ੍ਰਭੂ ਆਪ ਹੀ ਆਪ, ਪਰ ਇਹ (ਸਾਰੀ) ਸੋਝੀ ਸਤਿਗੁਰੂ ਦੀ ਰਾਹੀਂ ਹੀ ਪੈਂਦੀ ਹੈ ।੧੬।

**ਭਾਵਾਰਥ** :—ਅੰਦਰ ਬਾਹਰ ਸਭ ਥਾਂ ਪ੍ਰਮੇਸ਼ਰ ਜੀ ਆਪ ਹੀ ਹੈ, ਪਰ ਉਹ ਦਿਸਦਾ ਗੁਰੂ ਦੇ ਸੋਝੀ ਦੇਣ ਤੋਂ ਹੀ ਹੈ ਭਾਵ ਹੈ ਕਿ ਗੁਰੂ ਦੇਹੁਕਮ 'ਚ ਤੁਰਿਆਂ ਹੀ ਇਹ ਸੋਝੀ ਪੈਂਦੀ ਹੈ ।

**ਸਲੋਕ ਮ: ੧ ॥**

**1. ਸਾਵਣੁ ਰਾਤਿ ਅਹਾੜੁ ਦਿਹੁ ਕਾਮ ਕ੍ਰੋਧੁ ਦੁਇ ਖੇਤ ॥**
**2. ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ ॥**
**3. ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ ॥**
**4. ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ ॥੧॥**

**ਪਦ ਅਰਥ** :—ਦਰੋਗੁ—ਝੂਠ । ਬੀਉ—ਬੀਜ । ਹਾਲੀ ਰਾਹਕੁ—ਹਲ ਵਾਹੁਣ ਵਾਲਾ, ਬੀਜਣ ਵਾਲਾ । ਹੇਤ—ਮੋਹ । ਮਣ—ਬੋਹਲ । ਅਉਤੁ—(ਅ+ਉਤੁ, ਅ+ਪੁਤੁ) ਅਪੁੱਤ੍ਰਾ, ਅਉਤਰਾ, ਸੰਤਾਨ ਹੀਣ । ਜਣੇਦਾ—ਜਣਨ ਵਾਲਾ ਪਿਉ ।

**ਉਥਾਨਕਾ** :—ਕੁਝ ਕੁ ਜਿਮੀਂਦਾਰਾਂ ਵਲੋਂ ਇਕੱਠੇ ਹੋ ਇਉਂ ਬੇਨਤੀ ਕੀਤੀ ਗਈ ਕਿ, ਹੇ ਗੁਰੋ ! ਅਸੀਂ ਜਿਮੀਂਦਾਰ ਲੋਕ ਖੇਤੀ ਦੀ ਕਾਰ ਕਰਨ ਵਾਲੇ ਮੋਟੀ ਜਿਹੀ ਸਮਝ ਰਖਦੇ ਹਾਂ ਆਪ ਜੀ ਸਾਨੂੰ ਸਮਝਾਉਣ ਲਈ ਸਾਡੀ ਹੀ ਕ੍ਰਿਤ ਦੁਆਰੇ ਉਪਦੇਸ਼ ਦੇਣ ਦੀ ਕ੍ਰਿਪਾ ਕਰੋ, ਤਾਂ ਕਿ ਸਾਨੂੰ ਭੀ ਕੁਝ ਪ੍ਰਮਾਰਥ ਦੀ ਸੋਝੀ ਹੋ ਸਕੇ, ਤਾਂ ਆਪ ਜੀ ਇਨ੍ਹਾਂ ਜ਼ਿਮੀਂਦਾਰ ਲੋਕਾਂ ਨੂੰ ਇਨ੍ਹਾਂ ਦੀ ਕ੍ਰਿਤ ਰਾਹੀਂ ਉਪਦੇਸ਼ ਕਰ ਰਹੇ ਹਨ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਾਡੇ ਲੋਕਾਂ ਵਿਚ ਮਨਮੁਖ ਅਤੇ ਗੁਰਮੁਖ ਦੋ ਸ਼ਰੇਣੀਆਂ ਹਨ, ਸਾਨੂੰ ਵਖੋ ਵਖ ਪ੍ਰਕਰਣਾਂ ਰਾਹੀਂ ਸਮਝਾਉਣ ਦੀ ਕ੍ਰਿਪਾ ਕਰੋ ? ਸੋ, ਪਹਿਲੋਂ ਦਸੋ, ਜੋ ਸਾਡੇ ਵਿਚ ਮਨਮੁਖ ਲੋਕ ਹਨ, ਤੁਸੀਂ ਉਨ੍ਹਾਂ ਦੀ ਖੇਤੀ ਹੋ ਰਹੀ ਨੂੰ ਕਿਸ ਰੂਪ ਵਿਚ ਵੇਖਦੇ ਹੋ, ਇਹ ਦਰਸਾਓ ?

1. **ਉ**:—ਹੇ ਭਾਈਓ ! ਸੁਣੋ, ਤੁਹਾਡੇ ਵਿਚੋਂ ਜਿਸ ਜੀਵ ਦੀ ਰਾਤ ਸਾਉਣੀ ਦੀ ਫਸਲ ਹੈ ਤੇ 'ਕਾਮ' ਜਿਸ ਦੀ ਪੈਲੀ ਹੈ (ਭਾਵ ਹੈ, ਜੋ ਜੀਵ ਆਪਣੀ ਰਾਤ ਕਾਮ ਵਾਸਨਾ ਦੇ ਅਧੀਨ ਹੋ ਗੁਜ਼ਾਰਦਾ ਹੈ) ਜਿਸ ਦਾ ਦਿਨ ਹਾੜ੍ਹੀ ਦੀ ਫ਼ਸਲ ਹੈ ਤੇ 'ਕ੍ਰੋਧ' ਜਿਸ ਦੀ ਪੈਲੀ ਹੈ, (ਭਾਵ, ਜੋ ਦਿਨ ਦਾ ਸਮਾਂ ਹੈ ਇਸ ਨੂੰ 'ਕ੍ਰੋਧ' ਦੇ ਅਧੀਨ ਹੋ ਗੁਜ਼ਾਰਦਾ ਹੈ) ।
2. ਹੇ ਪਿਆਰੇ ! ਜਿਸ ਜੀਵ ਲਈ 'ਲੱਬ' ਵਤਰ ਦਾ ਕੰਮ ਦੇਂਦਾ ਹੈ ਅਤੇ ਝੂਠ (ਜਿਸ ਦੀ ਫਸਲ ਲਈ) ਬੀਜ ਹੈ, (ਭਾਵ, ਜੋ ਲਬ ਦਾ ਪ੍ਰੇਰਿਆ ਹੋਇਆ ਝੂਠ ਬੋਲਦਾ ਹੈ) ਅਤੇ 'ਮੋਹ' ਜਿਸ ਜੀਵ ਲਈ ਹਲ ਵਾਹੁਣ ਵਾਲਾ ਹੈ ਤੇ ਬੀਜ ਬੀਜਣ ਵਾਲਾ ਹੈ ।
3. ਹੇ ਭਾਈਓ ! ਵਿਕਾਰਾਂ ਦੀ ਵੀਚਾਰ ਜਿਸ ਜੀਵ ਦਾ 'ਹਲ' ਹੈ, ਵਿਕਾਰਾਂ ਦਾ ਬੋਹਲ ਜਿਸ ਨੇ ਇਕੱਠਾ ਕੀਤਾ ਹੈ, ਉਹ ਮਨੁਖ ਪ੍ਰਭੂ ਦੇ ਹੁਕਮ ਵਿਚ (ਆਪਣੀ ਕੀਤੀ ਇਸ ਕਮਾਈ ਦਾ) ਖੱਟਿਆ ਖਾਂਦਾ ਹੈ ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਹੇ ਭਾਈਓ ! ਜਦੋਂ ਜੀਵ ਦੀ ਕਰਤੂਤ ਦਾ ਲੇਖਾ ਮੰਗਿਆ ਜਾਂਦਾ ਹੈ,

ਤਦੋਂ ਪਤਾ ਲਗਦਾ ਹੈ ਕਿ ਅਜਿਹਾ ਜੀਵ ਰੂਪ, ਪਿਉ ਜਗਤ ਤੋਂ ਅਉਂਤਰਾ ਹੀ ਜਾਂਦਾ ਹੈ, (ਭਾਵ ਕਿ, ਜੀਵਨ ਅਜਾਈਂ ਹੀ ਗਵਾ ਜਾਂਦਾ ਹੈ)।੧।

**ਭਾਵਾਰਥ** :—ਇਸ ਸਲੋਕ ਵਿਚ ਹਜ਼ੂਰ ਜੀ ਨੇ ਖੇਤੀ ਦੇ ਪ੍ਰਕਰਣ ਵਿਚ ਮਨਮੁਖ ਦੀ ਨੀਵੇਂ ਕਰਮਾਂ ਦੀ ਰਹਿਣੀ ਦਾ ਜ਼ਿਕਰ ਕੀਤਾ ਹੈ, ਜਿਸ ਦਾ ਕਿ ਲੇਖਾ ਰੱਬੀ ਦਰਬਾਰ ਵਿਚ ਮੰਗਿਆ ਜਾਨਾ ਹੈ, ਪਰ ਉਸੇ ਸਮੇਂ ਜੀਵਾਂ ਨੂੰ ਸੋਝੀ ਆਉਂਦੀ ਹੈ ਕਿ, ਮੈਂ ਤਾਂ ਆਪਣਾ ਅਮੋਲਕ ਜੀਵਨ ਵਿਅਰਥ ਹੀ ਗਵਾ ਲਿਆ ਹੈ।

ਮ: ੧ ॥

1. **ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥**
2. **ਹਲੁ ਹਲੇਮੀ ਹਾਲੀ ਚਿਤੁ**
   **ਚੇਤਾ ਵਤੁ ਵਖਤ ਸੰਜੋਗੁ ॥**
3. **ਨਾਉ ਬੀਜੁ ਬਖਸੀਸ ਬੋਹਲ**
   **ਦੁਨੀਆ ਸਗਲ ਦਰੋਗ ॥**
4. **ਨਾਨਕ ਨਦਰੀ ਕਰਮੁ ਹੋਇ**
   **ਜਾਵਹਿ ਸਗਲ ਵਿਜੋਗ ॥੨॥**

**ਪਦ ਅਰਥ** :—ਭੁਇ-ਪੈਲੀ। ਪਵਿਤੁ—ਸ਼ੁਧ ਆਚਰਣ। ਬਲੇਦ—ਬਲਦ। ਸੰਜੋਗੁ—ਗੁਰੂ ਨਾਲ ਮੇਲ। ਦਰੋਗ—ਨਾਸਵੰਤ। ਕਰਮੁ—ਬਖਸ਼ਸ਼। ਹਲੇਮੀ—ਨਿੰਮ੍ਰਤਾ। ਚੇਤਾ—ਸਿਮਰਨ। ਵਖਤ—ਬੀਜਣ ਦਾ ਸਮਾਂ।

**ਅਰਥ** :—

**ਪ੍ਰ**:—ਹੇ ਗੁਰੋ! ਪਿਛਲੇ ਸਲੋਕ ਵਿਚ ਆਪ ਜੀ ਨੇ ਮਨਮੁਖਾਂ ਵਲੋਂ ਹੋ ਰਹੀ ਅੰਤ੍ਰੀਵ ਖੇਤੀ ਦਾ ਜ਼ਿਕਰ ਕੀਤਾ ਹੈ, ਜਿਸ ਦਾ ਕਿ ਰੱਬੀ ਦਰਬਾਰ ਵਿਚ ਗਿਆਂ ਲੇਖਾ ਦੇਣਾ ਪੈਂਦਾ ਹੈ।

ਪਰ, ਗੁਰਮੁਖਾਂ ਦੁਆਰੇ ਕੀਤੀ ਗਈ ਉਹ ਅੰਤ੍ਰੀਵ ਖੇਤੀ ਕਿਹੋ ਜਿਹੀ ਹੈ ਜਿਸ ਦੇ ਉੱਦਮ ਦੁਆਰੇ ਪ੍ਰਭੂ ਜੀ ਦੀ ਮੇਹਰ ਹੁੰਦੀ ਹੈ?

1. **ਉ**:—ਹੇ ਭਾਈਓ! ਗੁਰਮੁਖਾਂ ਦੁਆਰੇ ਕੀਤੀ ਜਾਣ ਵਾਲੀ ਅੰਤ੍ਰੀਵ ਖੇਤੀ ਤਾਂ ਇਸ ਤਰ੍ਹਾਂ ਦੀ ਕਹੀ ਜਾਂਦੀ ਹੈ) ਜੇ ਪ੍ਰਮੇਸ਼ਰ ਜੀ ਦਾ ਡਰ ਪੈਲੀ ਬਣੇ, ਸ਼ੁੱਧ ਆਚਰਣ (ਉਸ ਪੈਲੀ ਲਈ) ਪਾਣੀ ਹੋਵੇ, ਸਤ ਤੇ ਸੰਤੋਖ (ਉਸ ਪੈਲੀ ਨੂੰ ਵਾਹੁਣ ਲਈ) ਬਲਦ ਹੋਣ।
2. ਹੇ ਭਾਈ! ਨਿਮ੍ਰਤਾ ਦਾ ਹਲ ਹੋਵੇ, (ਜੁੜਿਆ ਹੋਇਆ) ਚਿਤ ਹਲ ਵਾਹੁਣ ਵਾਲਾ ਹੋਵੇ, ਪ੍ਰਭੂ ਨੂੰ ਸਿਮਰਦੇ ਰਹਿਣ ਦਾ ਵੱਤਰ ਹੋਵੇ ਅਤੇ ਗੁਰੂ ਦਾ ਮਿਲਾਪ (ਬੀਜ ਬੀਜਣ ਦਾ) ਸਮਾਂ ਹੋਵੇ।
3. ਪ੍ਰਭੂ ਦਾ 'ਨਾਮ' ਬੀਜ ਹੋਵੇ ਤਾਂ (ਇਸ ਤਰ੍ਹਾਂ) ਪ੍ਰਭੂ ਦੀ ਬਖਸ਼ਸ਼ ਦਾ ਬੋਹਲ ਇਕੱਠਾ ਹੁੰਦਾ ਹੈ, ਫਿਰ ਸਾਰੀ ਦੁਨੀਆਂ ਝੂਠੀ ਦਿਸ ਪੈਂਦੀ ਹੈ, (ਭਾਵ, ਇਹ ਸਮਝ ਆ ਜਾਂਦੀ ਹੈ ਕਿ ਦੁਨੀਆਂ ਦਾ ਸਾਥ ਸਦਾ ਨਿਭਣ ਵਾਲਾ ਨਹੀਂ)।
4. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਇਸ ਤਰ੍ਹਾਂ ਦੇ ਉੱਦਮ ਨਾਲ ਜਦੋਂ ਪ੍ਰਭੂ ਦੀ ਮੇਹਰ ਹੁੰਦੀ ਹੈ, ਤਾਂ ਫਿਰ (ਉਸ ਨਾਲ) ਸਾਰੇ ਹੀ ਵਿਛੋੜੇ ਦੂਰ ਹੋ ਜਾਂਦੇ ਹਨ।੨।

**ਭਾਵਾਰਥ** :—ਇਸ ਮਹਲੇ ਵਿਚ ਗੁਰਮੁਖਾਂ ਦੀ ਸ਼ੁਭ ਗੁਣਾਂ ਦੁਆਰੇ ਹੋ ਰਹੀ ਅੰਤ੍ਰੀਵ ਖੇਤੀ ਦੀ ਰਹਿਣੀ ਦਰਸਾਈ ਗਈ ਹੈ, ਜਿਸ ਦੀ ਕਿ ਬਰਕਤ ਨਾਲ ਪ੍ਰਭੂ ਦੀ ਮੇਹਰ ਹੁੰਦੀ ਹੈ ਅਤੇ ਸਾਰੇ ਵਿਜੋਗ ਦੂਰ ਹੋ ਜਾਂਦੇ ਹਨ।

ਪਉੜੀ ॥

1. **ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥**
2. **ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ ॥**
3. **ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ ॥**
4. **ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ॥**
5. **ਆਪੇ ਭਰਮਿ ਭੁਲਾਇਦਾ**
   **ਕਿਛੁ ਕਹਣੁ ਨ ਜਾਈ ॥੧੭॥**

**ਪਦ ਅਰਥ** :—ਗੁਬਾਰੁ—ਡੂੰਘਾ ਹਨ੍ਹੇਰਾ। ਭਾਇ—ਭਾਉ; ਵਿਚ, ਪਿਆਰ ਵਿਚ। ਦੂਜੈ ਭਾਇ—ਪ੍ਰਭੂ ਤੋਂ ਬਿਨਾ ਕਿਸੇ ਹੋਰ ਦੇ ਮੋਹ ਵਿਚ। ਨੀਰੁ—ਪਾਣੀ। ਵਿਰੋਲੈ—ਰਿੜਕਦਾ ਹੈ। ਮਥਿ—ਰਿੜਕ ਕੇ। ਤਤੁ—ਅਸਲੀਅਤ। ਟੋਲੈ—ਟੋਲਿ, ਟੋਲ ਕੇ।

**ਅਰਥ** :—

**ਪ੍ਰ**:—ਸ੍ਰੀ ਜੀਉ! ਆਪ ਜੀ, ਗੁਰਮਤਿ ਅਨੁਸਾਰ ਮਨਮੁਖ ਵਿਚ ਕੇਹੜੀ ਕੇਹੜੀ ਨਿਸ਼ਾਨੀ ਅਨੁਭਵ ਕਰਦੇ ਹੋ?

1. **ਉ**:—ਹੇ ਭਾਈਓ! ਜੋ ਮਨੁਖ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨਮੁਖ ਹੈ, ਉਸ ਦੇ ਹਿਰਦੇ ਵਿਚ ਮੋਹ ਰੂਪ ਘੁਪ ਹਨੇਰਾ ਹੈ (ਉਹ ਜੋ ਭੀ ਬਚਨ ਬੋਲਦਾ ਹੈ) ਮਾਇਆ ਦੇ ਮੋਹ ਵਿਚ ਹੀ ਬੋਲਦਾ ਹੈ।
2. ਹੇ ਪਿਆਰੇ! ਮਾਇਆ ਮੋਹ ਦੇ ਕਾਰਣ ਉਸ ਨੂੰ ਸਦਾ ਹੀ ਦੁੱਖ ਹੁੰਦਾ ਹੈ,(ਉਹ ਮਾਨੋ) ਸਦਾ ਪਾਣੀ ਹੀ ਰਿੜਕਦਾ ਹੈ।

**ਪ੍ਰ**:—ਕਿਉਂ ਜੀ! ਗੁਰਮੁਖ ਦੀ ਕੀ ਪਛਾਣ ਹੈ?

3. **ਉ**:—ਹੇ ਭਾਈਓ! ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਹ ਪ੍ਰਭੂ ਦਾ ਨਾਮ ਸਿਮਰਦਾ ਹੈ, ਉਹ (ਮਾਨੋ ਦੁੱਧ) ਰਿੜਕ ਕੇ ਪ੍ਰਭੂ ਦਾ ਨਾਮ ਰੂਪ ਮੱਖਣ ਕਢਦਾ ਹੈ।

**ਪ੍ਰ**:—ਆਖਰ, ਉਸ ਨੂੰ ਫਲ ਕੀ ਮਿਲਦਾ ਹੈ?

4. **ਉ**:—ਹੇ ਪਿਆਰੇ! ਉਸਦੇ ਹਿਰਦੇ ਵਿਚ (ਪ੍ਰਭੂ ਦਾ) ਪ੍ਰਕਾਸ਼ ਹੋ ਜਾਂਦਾ ਹੈ, ਦਿਲ ਵਿਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ, ਉਸ ਨੇ (ਗੁਰੂ ਦੀ ਰਾਹੀਂ) ਭਾਲ ਕਰ ਕੇ ਪ੍ਰਭੂ ਨੂੰ ਲੱਭ ਲਿਆ ਹੈ।

ਪ੍ਰ:—ਕਿਉਂ ਜੀ ! ਕਈ ਲੋਕ ਸਾਰੀ ਜਿੰਦਗੀ ਹੀ ਪ੍ਰਭੂ ਵਲੋਂ ਕਿਉਂ ਭੁੱਲੇ ਰਹਿੰਦੇ ਹਨ ?

5. ਉ:—ਹੇ ਪਿਆਰੇ ! ਅਸਲ ਵਿਚ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ, ਉਹ ਜਿਸ ਕਿਸੇ ਨੂੰ ਭੁਲਾਂਦਾ ਹੈ. ਪ੍ਰਭੂ ਆਪ ਹੀ ਭਰਮ ਵਿਚ ਭੁਲਾਂਦਾ ਹੈ (ਕਿਸੇ ਦੇ ਸਿਰ ਕੀ ਦੋਸ਼ ਹੈ ?) (ਇਸ ਲਈ) ਕੋਈ ਭੀ ਗਲ ਕਹੀ ਨਹੀਂ ਜਾ ਸਕਦੀ ।੧੭।

**ਭਾਵਾਰਥ** :—ਪਉੜੀ ਵਿਚ ਸਿਧਾਂਤ ਅੰਕਤ ਕਰਦੇ ਹਨ ਕਿ, ਮਨਮੁਖ ਹਰੀ ਤੋਂ ਸਦਾ ਹੀ ਵਿਛੜਿਆ ਰਹਿੰਦਾ ਹੈ, ਦੁੱਖ ਵਿਚ ਸਾਰਾ ਜੀਵਨ ਵਿਅਰਥ ਹੀ ਗਵਾਈ ਜਾਂਦਾ ਹੈ, ਪਰ, ਗੁਰਮੁਖ ਅਸਲੀਅਤ ਨੂੰ ਸਮਝਦਾ ਹੋਇਆ ਹਰੀ ਨਾਲ ਮਿਲਿਆ ਰਹਿੰਦਾ ਹੈ, ਪਰ ਇਹ ਦੋਵੇਂ ਹਾਲਤਾਂ ਹਰੀ ਪ੍ਰਭੂ ਆਪ ਹੀ ਬਣਾਉਂਦਾ ਹੈ ।

**ਸਲੋਕ ਸ: ੨ ॥**

1. **ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
2. **ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥**
3. **ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥**
4. **ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥**
5. **ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**
6. **ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
7. **ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸਹੀ ਹੇਇ ॥੧॥**

**ਪਦ ਅਰਥ** :—ਚਿੰਤਾ—ਫਿਕਰ । ਤਿਸ ਹੀ—ਉਸ ਪ੍ਰਭੂ ਨੂੰ ਹੀ । ਹੇਇ—ਹੈ । ਉਪਾਇਅਨੁ—ਉਪਾਏ ਉਸ ਨੇ । ਰੋਜੀ—ਰਿਜ਼ਕ । ਓਥੈ—ਪਾਣੀ ਵਿਚ । ਕਿਰਸ—ਖੇਤੀ, ਵਾਹੀ । ਆਹਾਰੁ-ਖੁਰਾਕ । ਸਾਇਰਾ—ਸਮੁੰਦਰਾਂ । ਸਾਰ—ਸੰਭਾਲ ।

**ਅਰਥ** :—

ਪ੍ਰ:—ਹੇ ਗੁਰੋ ! ਆਪ ਜੀ ਹਮੇਸ਼ਾਂ ਹੀ ਪ੍ਰਭੂ ਦੀ ਬੰਦਗੀ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹੋ, ਪਰ, ਸਾਡੇ ਮਨਾਂ ਵਿਚ ਹਮੇਸ਼ਾਂ ਹੀ ਰੋਜ਼ੀ ਦੀ ਚਿੰਤਾ ਬਣੀ ਰਹਿੰਦੀ ਹੈ, ਜਿਸ ਦੀ ਨਵਿਰਤੀ ਲਈ ਦਿਨੇ ਰਾਤ ਭਜ ਦੌੜ ਕਰਦਿਆਂ ਗੁਜ਼ਰ ਜਾਂਦਾ ਹੈ, ਦਸੋ ਬੰਦਗੀ ਕਿਵੇਂ ਕੀਤੀ ਜਾ ਸਕਦੀ ਹੈ ?

1. ਉ:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰਿਓ ! ਤੁਸੀਂ ਆਪਣੀ ਰੋਜ਼ੀ ਲਈ ਫਿਕਰ ਚਿੰਤਾ ਨਾ ਕਰੋ, (ਕਿਉਂਕਿ) ਇਹ ਫਿਕਰ ਉਸ ਪ੍ਰਭੂ ਜੀ ਨੂੰ ਆਪ ਹੀ ਹੈ ।
2. ਹੇ ਭਾਈਓ ! ਵੇਖੋ, ਉਸ (ਪ੍ਰਭੂ ਜੀ ਨੇ) ਪਾਣੀ ਵਿਚ ਜੀਵ ਪੈਦਾ ਕੀਤੇ ਹਨ, (ਉਹ) ਉਨ੍ਹਾਂ ਨੂੰ ਭੀ ਰਿਜ਼ਕ ਦੇਂਦਾ ਹੈ ।
3. ਜਦੋਂ ਵੀਚਾਰ ਕੇ ਵੇਖੋਗੇ ਤਾਂ ਸੋਝੀ ਪਏਗੀ ਕਿ, ਪਾਣੀ ਪਾਣੀ ਵਿਚ ਨਾ ਕੋਈ ਦੁਕਾਨ ਚਲਦੀ ਹੈ, ਨਾ ਉਥੇ ਕੋਈ ਵਾਹੀ ਕਰਦਾ ਹੈ ।
4. ਉਥੇ ਨਾ ਕੋਈ ਸੌਦਾ ਸੂਤ ਹੋ ਰਿਹਾ ਹੈ ਅਤੇ ਨਾ ਹੀ ਕੋਈ ਉਥੇ ਲੈਣ ਦੇਣ ਦਾ ਵਪਾਰ ਹੈ ।

ਪ੍ਰ:—ਸ੍ਰੀ ਜੀਉ ! ਆਖਰ ਉਥੇ ਭੀ ਤਾਂ ਕੋਈ ਖੁਰਾਕ ਨੀਅਤ ਹੋਵੇਗੀ ?

5. ਉ:—(ਉਥੇ ਪ੍ਰਭੂ ਜੀ ਨੇ) ਇਹ ਖੁਰਾਕ ਬਣਾ ਦਿਤੀ ਹੈ ਕਿ, ਜੀਵਾਂ ਦਾ ਖਾਣਾ ਜੀਵ ਹੀ ਹਨ ।
6. ਸੋ, ਹੇ ਪਿਆਰਿਓ ! ਜਿਨ੍ਹਾਂ ਨੂੰ ਉਸ ਨੇ ਸਮੁੰਦਰਾਂ ਵਿਚ ਪੈਦਾ ਕੀਤਾ ਹੈ, (ਉਹ) ਉਨ੍ਹਾਂ ਦੀ ਭੀ ਸੰਭਾਲ ਕਰਦਾ ਹੈ ।
7. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਰੋਜੀ ਲਈ ਚਿੰਤਾ ਨਾ ਕਰੋ, (ਕਿਉਂਕਿ) ਉਸ ਪ੍ਰਭੂ ਨੂੰ ਆਪ ਹੀ ਫਿਕਰ ਹੈ ।੧।

**ਭਾਵਾਰਥ** :—ਕਈ ਲੋਕ ਆਪਣੀ ਰੋਜ਼ੀ ਦੇ ਫਿਕਰ ਵਿਚ ਰੱਬ ਨੂੰ ਭੁਲਾ ਰਖਦੇ ਹਨ, ਉਨ੍ਹਾਂ ਨੂੰ ਤਸੱਲੀ ਦੇਂਦੇ ਹਨ ਕਿ, ਵੇਖੋ, ਨਿਕੇ ਨਿਕੇ ਜੀਵਾਂ ਨੂੰ ਉਹ ਪ੍ਰਭੂ ਜੀ ਔਖੀਆਂ ਥਾਂਵਾਂ ਤੇ ਰੋਜੀ ਪੁਚਾਂਦਾ ਹੈ, ਉਹ ਤੁਹਾਨੂੰ ਭੀ ਜਰੂਰ ਪੁਚਾਏਗਾ । ਬੇ-ਫਿਕਰ ਹੋ ਕੇ ਉਸ ਨੂੰ ਯਾਦ ਕਰਦੇ ਰਹੋ, ਉਸ ਵਲੋਂ ਲਾ-ਪ੍ਰਵਾਹ ਨਾ ਹੋਵੋ ।

**ਮ: ੧ ॥**

1. **ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥**
2. **ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥**
3. **ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥**
4. **ਨਦਰਿ ਕਰੇਇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥**

**ਪਦ ਅਰਥ** :—ਮਛੁਲੀ—ਨਿਕੀ ਜਿਹੀ ਮੱਛੀ । ਝੀਵਰੁ—ਮਾਛੀ । ਕਾਲ—ਮੌਤ । ਮਨੂਆ—ਮੂਰਖ ਮਨ । ਅਚਿੰਤ—ਅਚਨ ਚੇਤ, ਬੇ-ਖਬਰੀ ਵਿਚ । ਅਚੇਤੁ—ਗਾਫਲ, ਬੇ-ਪ੍ਰਵਾਹ ।

**ਅਰਥ** :—

ਪ੍ਰ:—ਸ੍ਰੀ ਜੀਉ ! ਇਸ ਜੀਵ ਦੇ ਪ੍ਰਭੂ ਜੀ ਨੂੰ ਯਾਦ ਕਰਦੇ ਰਹਿਣ ਦਾ ਅਸਲ ਕਾਰਨ ਕੀ ਹੈ ?

1. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਇਹ ਜਿੰਦ ਨਿਕੀ ਜਿਹੀ ਮੱਛੀ ਹੈ ਤੇ ਮੌਤ ਲਿਆਉਣ ਵਾਲੀ ਤ੍ਰਿਸ਼ਨਾਂ ਮਾਛੀ ਹੈ।
2. ਹੇ ਭਾਈਓ ! ਇਹ ਮੂਰਖ ਮਨ (ਤ੍ਰਿਸ਼ਨਾਂ ਵਿਚ) ਅੰਧਾ ਹੋਇਆ ਹੋਇਆ ਪ੍ਰਮੇਸ਼ਰ ਜੀ ਨੂੰ ਯਾਦ ਨਹੀਂ ਕਰਦਾ, ਬੇ-ਖਬਰੀ ਵਿਚ ਹੀ ਮੌਤ ਦਾ ਜਾਲ (ਇਸ ਉਤੇ) ਪੈਂਦਾ ਜਾਂਦਾ ਹੈ ।
3. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ !

ਤ੍ਰਿਸਨਾ ਵਿਚ ਫਸਿਆ, ਮਨ ਗਾਫ਼ਲ ਹੋ ਰਿਹਾ ਹੈ, ਸਦਾ ਚਿੰਤਾ ਵਿਚ ਹੀ ਜਕੜਿਆ ਰਹਿੰਦਾ ਹੈ।

ਪ੍ਰ:—ਕਿਉਂ ਜੀ ! ਕੀ, ਇਸ ਤ੍ਰਿਸਨਾਂ ਵਿਚੋਂ ਨਿਕਲਣ ਦਾ ਕੋਈ ਚਾਰਾ ਹੈ ?

4. ਉ:—ਹੇ ਪਿਆਰੇ ! ਜੇ (ਉਹ) ਪ੍ਰਭੂ ਆਪ ਹੀ ਆਪਣੀ ਮੇਹਰ ਦੀ ਨਜ਼ਰ ਕਰੇ ਤਾਂ (ਜਿੰਦ ਨੂੰ ਤ੍ਰਿਸ਼ਨਾਂ ਵਿਚੋਂ ਕੱਢ ਕੇ) ਆਪਣੇ ਵਿਚ ਮਿਲਾ ਲੈਂਦਾ ਹੈ ।੨।

**ਭਾਵਾਰਥ** :—ਇਹ ਜੀਵ ਮੱਛੀ ਦੀ ਤਰ੍ਹਾਂ ਤ੍ਰਿਸ਼ਨਾਂ ਦੇ ਜਾਲ ਵਿਚ ਫਸ ਰਿਹਾ ਹੈ, ਪ੍ਰਮੇਸ਼ਰ ਨੂੰ ਨਹੀਂ ਚੇਤਦਾ ਜਿਸ ਦਾ ਫਲ ਆਖਰ ਅਚਨ ਚੇਤ ਕਾਲ ਦਾ ਜਾਲ ਆ ਪੈਂਦਾ ਹੈ, ਪਰ ਇਸ ਵਿਚੋਂ ਨਿਕਲ਼ਣ ਦਾ ਕੇਵਲ ਇਕੋ ਹੀ ਸਾਧਨ ਪ੍ਰਭੂ ਜੀ ਦੀ ਮੇਹਰ ਹੈ।

**ਪਉੜੀ ॥**

**1. ਸੇ ਜਨ ਸਾਚੇ ਸਦਾ ਸਦਾ**
**ਜਿਨੀ ਹਰਿ ਰਸੁ ਪੀਤਾ ॥**
**2. ਗੁਰਮੁਖਿ ਸਖਾ ਮਨਿ ਵਸੈ ਸਚੁ ਸਉਦਾ ਕੀਤਾ ॥**
**3. ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ ॥**
**4. ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ ॥**
**5. ਆਪੇ ਮੇਲਿ ਮਿਲਾਇਅਨੁ**
**ਆਪੇ ਦੇਇ ਬੁਝਾਈ ॥੧੮॥**

**ਪਦ ਅਰਥ** :—ਮਨਿ—ਮਨ ਵਿਚ ਵਡਭਾਗੀ—ਵਡੇ ਭਾਗਾਂ ਵਾਲਿਆਂ ਨੇ ।; ਗਾਵੀਤਾ—ਗਾਵਿਆਂ । ਮਿਲਾਇਅਨੁ—ਮਿਲਾਏ ਹਨ ਉਸ (ਪ੍ਰਭੂ) ਨੇ। ਬੁਝਾਈ—ਮੱਤ, ਸਮਝ ।

**ਅਰਥ** :—

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਜੀ ਨਾਲ ਇਕ ਮਿਕ ਹੋ ਜਾਣ ਵਾਲੇ ਕੌਣ ਹਨ ?

1. ਉ:—ਹੇ ਭਾਈ ! ਜਿਨ੍ਹਾਂ ਮਨੁਖਾਂ ਨੇ ਪ੍ਰਭੂ ਜੀ ਦਾ ਨਾਮ ਅੰਮ੍ਰਿਤ ਪੀਤਾ ਹੈ, ਉਹ ਮਨੁਖ ਨਿਤ (ਹੀ) ਪ੍ਰਭੂ ਜੀ ਨਾਲ ਇਕ ਰੂਪ ਹੋ ਰਹਿੰਦੇ ਹਨ।
2. ਗੁਰੂ ਦੇ ਹੁਕਮ ਵਿਚ ਤੁਰ ਕੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਉਨ੍ਹਾਂ ਦੇ ਮਨ ਵਿਚ ਵਸਦਾ ਹੈ ਤੇ ਉਨ੍ਹਾਂ ਨੇ ਹੀ ਪ੍ਰਭੂ ਦੇ ਨਾਮ ਦਾ ਸੱਚਾ ਵਣਜ ਕੀਤਾ ਹੈ।
3. ਹੇ ਭਾਈਓ ! ਇਹ ਨਾਮ ਰੂਪੀ ਸੌਦਾ ਹੈ, ਤਾਂ ਸਾਰਾ ਮਨੁਖ ਦੇ ਹਿਰਦੇ ਵਿਚ ਹੀ, (ਪਰ ਇਸ ਨੂੰ) ਵਣਜਿਆ ਹੈ ਵਡੇ ਭਾਗਾਂ ਵਾਲੇ ਨੇ।
4. ਜਿਨ੍ਹਾਂ ਨੇ ਇਹ ਨਾਮ ਦਾ ਵਣਜ ਵਣਜਿਆ ਹੈ, ਉਹ ਪ੍ਰਭੂ ਦੇ ਗੁਣ ਗਾ ਕੇ ਅੰਦਰੋਂ ਤ੍ਰਿਸ਼ਨਾਂ ਨੂੰ ਮਾਰ ਲੈਂਦੇ ਹਨ।
5. ਹੇ ਭਾਈਓ ! ਇਹ ਨਾਮ ਰੂਪ ਸੌਦਾ ਕਰਨ ਦੀ ਮੱਤ ਭੀ ਪ੍ਰਭੂ ਹੀ ਦੇਂਦਾ ਹੈ, ਤੇ ਉਸ ਨੇ ਆਪ ਹੀ (ਨਾਮ ਦੇ ਵਪਾਰੀ ਆਪਣੇ) ਮੇਲ ਵਿਚ ਮਿਲਾਏ ਹਨ ।੧੮।

**ਭਾਵਾਰਥ** :—ਜਿਨ੍ਹਾਂ ਮਨੁਖਾਂ ਨੇ ਗੁਰੂ ਦੇ ਹੁਕਮ ਵਿਚ ਤੁਰ ਕੇ ਨਾਮ ਦਾ ਵਪਾਰ ਕੀਤਾ ਹੈ, ਉਨ੍ਹਾਂ ਦੀ ਅੰਦਰੋਂ ਤ੍ਰਿਸ਼ਨਾ ਮੁਕ ਗਈ। ਉਹ ਵਡਭਾਗੀ ਹਨ ਜੋ ਹਰੀ ਦੇ ਗੁਣ ਗਾ ਕੇ ਅੰਦਰੋਂ ਹਰੀ ਨਾਲ ਮਿਲੇ ਰਹਿੰਦੇ ਹਨ।

**ਸਲੋਕ ਮ: ੧ ॥**

**1. ਵੇਲਿ ਪਿੰਞਾਇਆ ਕਤਿ ਵੁਣਾਇਆ ॥**
**2. ਕਟਿ ਕੁਟਿ ਕਰਿ ਖੁੰਬਿ ਚੜਾਇਆ ॥**
**3: ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥**
**4. ਇਉ ਪਤਿ ਪਾਟੀ ਸਿਫਤੀ ਸੀਪੈ**
**ਨਾਨਕ ਜੀਵਤ ਜੀਵੈ ॥**
**5. ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥**
**6. ਮਾਹੁ ਪਖੁ ਕਿਹੁ ਚਲੈ ਨਾਹੀ**
**ਘੜੀ ਮੁਹਤੁ ਕਿਛੁ ਹੰਢੈ ॥**
**7. ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥**
**8. ਨਾਨਕ ਸਾਹਿਬੁ ਸਚੋ ਸਚਾ**
**ਤਿਚਰੁ ਜਾਪੀ ਜਾਪੈ ॥੧॥**

**ਪਦ ਅਰਥ**:—ਵੇਲਿ—ਵੇਲਣੇ ਵਿਚ । ਲੋਹਾ—ਕੈਂਚੀ। ਇਉ—ਇਸੇ ਤਰ੍ਹਾਂ ਹੀ। ਪਤਿ ਪਾਟੀ—ਗੁਆਚੀ ਹੋਈ ਇੱਜ਼ਤ। ਸਿਫਤੀ—ਪ੍ਰਭੂ ਦੀ ਸਿਫਤ ਸਲਾਹ ਕਰਨ ਨਾਲ। ਜੀਵਤ ਜੀਵੈ—ਅਸਲ ਜੀਵਨ ਗੁਜਾਰਨ ਲਗ ਪੈਂਦਾ ਹੈ। ਮਾਹੁ—ਮਹੀਨਾ। ਪਖੁ—(ਚਾਨਣ ਤੇ ਹਨੇਰਾ ਪੱਖ) ਅੱਧਾ ਮਹੀਨਾ। ਕਿਹੁ—ਕਿੱਛ, ਕੁਝ। ਚਲੈ ਤੱਗਦਾ ਹੈ। ਮੁਹਤੁ—ਮਹੂਰਤੁ, ਦੋ ਘੜੀ। ਤਿਚਰੁ ਜਾਪੀ ਜਾਪੇ-ਤਿਚਰੁ ਜਾਪੀ ਜਿਚਰੁ ਜਾਪੈ, ਉਤਨਾ ਚਿਰ ਦਿਸਦਾ ਹੈ ਜਿਤਨਾ ਚਿਰ ਜਪੀਏ।

**ਅਰਥ** :—

ਪ੍ਰ:—ਹੇ ਗੁਰੋ ! ਉਸ ਸਾਈਂ ਜੀ ਵਲੋਂ ਬੇਮੁਖ ਹੋਇਆਂ ਜਿਸ ਮਨੁਖ ਦੀ ਇੱਜ਼ਤ ਗੁਆਚ ਜਾਏ ਉਹ ਵਾਪਸ ਕਿਵੇਂ ਹਾਸਲ ਕੀਤੀ ਜਾ ਸਕਦੀ ਹੈ, ਇਸ ਤੇ ਕੋਈ ਸਾਨੂੰ ਪ੍ਰਤੱਖ ਦੁਨਿਆਵੀ ਉਦਾਹਰਣ ਦੇ ਕੇ ਸਮਝਾਓ ?

1. ਉ.—ਹੇ ਭਾਈਓ ! (ਵੇਖੋ, ਜਿਸ ਤਰ੍ਹਾਂ ਰੂੰ ਨੂੰ ਵੇਲਣੇ ਵਿਚ) ਵੇਲ ਕੇ ਪਿੰਞਾਈਦਾ ਹੈ, ਉਸ ਨੂੰ ਫਿਰ ਕੱਤਕੇ (ਕਪੜਾ) ਉਣਾਈਦਾ ਹੈ।
2. ਹੇ ਪਿਆਰੇ ! ਇਸ ਦੇ ਟੋਟੇ ਕਰ ਕੇ (ਧੁਆਣ ਲਈ) ਖੁੰਥ ਤੇ ਚੜ੍ਹਾਈਦਾ ਹੈ।
3. ਇਸ ਕਪੜੇ ਨੂੰ ਕੈਂਚੀ ਕਤਰਦੀ ਹੈ, ਦਰਜੀ ਇਸਨੂੰ ਪਾੜਦਾ ਹੈ, ਤੇ ਸੂਈ ਤਾਗਾ ਸਿਉਂਦਾ ਹੈ।

ਪ੍ਰ:—ਸ੍ਰੀ ਜੀਉ ! ਇਸ ਕਥਨ ਕਰਨ ਨਾਲ ਆਪ ਜੀ ਦਾ ਅਰਥ ਕੀ ਸਿਧ ਹੋਇਆ ?

4. ਉ:–ਹੇ ਭਾਈ ! ਇਸ ਤੋਂ ਸਾਡਾ ਭਾਵ ਇਹੋ ਸਿੱਧ ਹੁੰਦਾ ਹੈ ਕਿ,ਜਿਵੇਂ ਇਹ ਕਟਿਆ ਤੇ ਪਾੜਿਆ ਹੋਇਆ ਕੱਪੜਾ ਸੂਈ ਧਾਗੇ ਨਾਲ ਸਿਉਂਇਆਂ ਜਾਂਦਾ ਹੈ, ਤਿਵੇਂ ਹੀ ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਮਨੁਖ ਦੀ ਗੁਆਚੀ ਹੋਈ ਇੱਜ਼ਤ ਪ੍ਰਭੂ ਦੀ ਸਿਫ਼ਤਿ ਸਲਾਹ ਕਰਦੇ ਰਹਿਣ ਨਾਲ ਫਿਰ ਬਣ ਆਉਂਦੀ ਹੈ ਤੇ ਮਨੁਖ ਸੁਚੱਜਾ ਜੀਵਨ ਗੁਜ਼ਾਰਨ ਲਗ ਪੈਂਦਾ ਹੈ।

5. ਪ੍ਰ:–ਹੇ ਗੁਰੋ ! ਉਹ ਕਪੜਾ ਪੁਰਾਣਾ ਹੋ ਕੇ ਪਾਟ ਜਾਂਦਾ ਹੈ ਅਤੇ ਸੂਈ ਧਾਗਾ ਇਸ ਨੂੰ ਗੰਢ ਭੀ ਦੇਂਦਾ ਹੈ।

6. (ਪਰ ਇਹ ਗੰਢਿਆ ਹੋਇਆ ਪੁਰਾਣਾ ਕਪੜਾ) ਕੋਈ ਮਹੀਨਾ ਅੱਧਾ ਮਹੀਨੇ ਤਾਂ ਤਗਦਾ ਹੀ ਨਹੀਂ, ਸਿਰਫ ਘੜੀ ਦੋ ਘੜੀ (ਥੋੜਾ ਚਿਰ) ਹੀ

ਪ੍ਰ:–ਹੰਢਦਾ ਹੈ। ਪ੍ਰ:–ਕੀ ਪ੍ਰਭੂ ਦੇ ਨਾਮ ਸਿਮਰਨ ਦੁਆਰੇ ਪ੍ਰਾਪਤ ਹੋਈ ਇੱਜ਼ਤ ਭੀ ਇਸੇ ਤਰ੍ਹਾਂ ਥੋੜ੍ਹਾ ਸਮਾਂ ਕਾਇਮ ਰਹਿੰਦੀ ਹੈ ?

7. ਉ:–ਹੇ ਭਾਈਓ ! ਉਸ ਪ੍ਰਭੂ ਦਾ ਨਾਮ ਰੂਪੀ ਪਟੋਲਾ ਕਦੇ ਭੀ ਪੁਰਾਣਾ ਨਹੀਂ ਹੁੰਦਾ ਅਤੇ ਸੀਤਾ ਹੋਇਆ ਕਦੇ ਪਾਟਦਾ ਨਹੀਂ। ਭਾਵ ਜੁੜਿਆ ਹੋਇਆ ਮਨ ਫਿਰ ਕਦੇ ਭੀ ਟੁੱਟਦਾ ਨਹੀਂ।

8. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ,ਹੇ ਪਿਆਰਿਓ ! ਉਹ ਪ੍ਰਭੂ ਖਸਮ ਸਦਾ ਕਾਇਮ ਰਹਿਣ ਵਾਲਾ ਹੈ, ਪਰ ਇਸ ਗਲ ਦੀ ਤਾਂ ਹੀ ਸਮਝ ਪੈਂਦੀ ਹੈ ਜੇ ਉਸਨੂੰ (ਸਦਾ ਹੀ) ਸਿਮਰਦੇ ਰਹੀਏ।੧।

**ਭਾਵਾਰਥ**.–ਸਲੋਕ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਸੱਚੇ ਹਰੀ ਤੋਂ ਵਿਛੜਿਆ ਹੋਇਆ ਮਨੁਖ ਪ੍ਰਭੂ ਦੀ ਸਿਫਤ ਸਲਾਹ ਤੇ ਸੱਚ ਦੁਆਰਾ ਉਸ ਸਾਈਂ ਜੀ ਨਾਲ ਵਿਹ ਮਿਲਾਪ ਕਰ ਸਕਦਾ ਹੈ।

**ਮ: ੧ ॥**

1. **ਸਚ ਕੀ ਕਾਤੀ ਸਚੁ ਸਭੁ ਸਾਰੁ ॥**
2. **ਘਾੜਤ ਤਿਸ ਕੀ ਅਪਰ ਅਪਾਰ ॥**
3. **ਸਬਦੇ ਸਾਣ ਰਖਾਈ ਲਾਇ ॥**
4. **ਗੁਣ ਕੀ ਥੇਕੈ ਵਿਚਿ ਸਮਾਇ ॥**
5. **ਤਿਸਦਾ ਕੁਠਾ ਹੋਵੈ ਸੇਖੁ ॥**
6. **ਲੋਹੂ ਲਬੁ ਨਿਕਥਾ ਵੇਖੁ ॥॥**
7. **ਹੋਇ ਹਲਾਲੁ ਲਗੈ ਹਕਿ ਜਾਇ ॥**
8. **ਨਾਨਕ ਦਰਿ ਦੀਦਾਰਿ ਸਮਾਇ ॥੨॥**

**ਪਦ ਅਰਥ** :–ਕਾਤੀ–ਕੈਂਚੀ, ਚਾਕੂ, ਛੁਰੀ, ਕਰਦ। ਸਾਰੁ–ਲੋਹਾ। ਥੇਕੈ–ਮਿਆਨ। ਕੁਠਾ–ਕੋਹਿਆ ਹੋਇਆ। ਨਿਕਥਾ–ਨਿਕਲਿਆ। ਹਕਿ–ਹੱਕ ਵਿਚ, ਸਦਾ ਕਾਇਮ ਰਹਿਣ ਵਾਲੇ ਰੱਬ ਵਿਚ। ਦਰਿ–ਪ੍ਰਭੂ ਦੇ ਦਰ ਉਤੇ। ਦੀਦਾਰਿ–ਦੀਦਾਰ ਵਿਚ।

**ਉਥਾਨਕਾ** :–ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ, ਸ਼ੇਖ ਬ੍ਰਹਮ ਦੇ ਪਾਸ ਗਏ ਤਾਂ ਸ਼ੇਖ ਜੀ ਮਿਹਮਾਨੀ ਦੇ ਵਾਸਤੇ ਇਕ ਬਕਰਾ ਲੈ ਕੇ ਆਏ ਤੇ ਉਸ ਬਕਰੇ ਨੂੰ ਹਲਾਲ ਕਰ ਕੇ ਖਾਣ ਲਈ ਵਿਧਾਨ ਦਸ ਰਹੇ ਹਨ, ਤਾਂ ਸਤਿਗੁਰੂ ਜੀ ਨੇ ਕਿਹਾ ਕਿ, ਐ ਸ਼ੇਖ ! ਅਸਲ ਵਿਚ ਤਾਂ ਇਸ ਮਨੁਖਾ ਜੀਵਨ ਨੂੰ ਹਲਾਲ ਕਰਨਾਚਾਹੀਦਾ ਹੈ,ਇਹੋ ਹੀ ਸਹੀ ਰੂਪ ਵਿਚ ਹਲਾਲ ਕਿਹਾ ਜਾ ਸਕਦਾ ਹੈ। ਤਾਂ ਸ਼ੇਖ ਬ੍ਰਹਮ ਨੇ ਕਿਹਾ, ਕਿਉਂ ਜੀ ਇਸ ਮਨੁਖਾ ਜੀਵਨ ਨੂੰ ਹਲਾਲ ਕਿਵੇਂ ਕੀਤਾ ਜਾ ਸਕਦਾ ਹੈ, ਇਸ ਆਪਣੇ ਖਿਆਲ ਨੂੰ ਸਮਝਾਉਣ ਲਈ ਇਸ ਦਾ ਖੁਲਾਸਾ ਕਰ ਕੇ ਦਰਸਾਓ ? ਤਾਂ ਆਪ ਜੀ ਇਸ ਨੂੰ ਅਲੰਕਾਰ ਢੰਗ ਨਾਲ ਬਿਆਨ ਕਰਦੇ ਹਨ।

**ਅਰਥ** :–

ਪ੍ਰ:–ਕਿਉਂ ਜੀ ! ਸਾਡੇ ਪਾਸ ਤਾਂ ਬੱਕਰੇ ਨੂੰ ਹਲਾਲ ਕਰਨ ਲਈ ਇਕ ਤਿਖੀ ਛੁਰੀ ਹੋਇਆ ਕਰਦੀ ਹੈ; ਜਿਸ ਦੀ ਕਿ ਘਾੜਤ ਬਹੁਤ ਸੁੰਦਰ ਹੁੰਦੀ ਹੈ, ਪਰ ਤੁਹਾਡੇ ਪਾਸ ਇਸ ਮਨੁਖਾ ਜੀਵਨ ਨੂੰ ਹਲਾਲ ਕਰਨ ਲਈ ਕੇਹੜੀ ਤਿਖੀ ਛੁਰੀ ਹੈ ?

1. ਉ:–ਹੇ ਸ਼ੇਖ ਜੀ ! ਸੁਣ, ਇਸ ਮਨੁਖਾ ਜੀਵਨ ਨੂੰ ਇਉਂ ਹਲਾਲ ਕੀਤਾ ਜਾਂਦਾ ਹੈ, ਜੇ ਪ੍ਰਭੂ ਦੇ ਨਾਮ ਦੀ ਛੁਰੀ ਹੋਵੇ; ਪ੍ਰਭੂ ਜੀ ਦਾ ਨਾਮ ਹੀ (ਉਸ ਛੁਰੀ ਦਾ) ਸਾਰਾ ਲੋਹਾ ਹੋਵੇ।

2. ਹੇ ਸ਼ੇਖ ! ਉਸ ਛੁਰੀ ਦੀ ਘਾੜਤ ਬਹੁਤ ਸੁੰਦਰ ਹੁੰਦੀ ਹੈ।

ਪ੍ਰ:–ਕਿਉਂ ਜੀ ! ਅਸੀਂ ਤਾਂ ਉਸ ਛੁਰੀ ਨੂੰ ਸਾਣ ਤੇ ਰਖ ਕੇ ਤੇਜ ਕਰਦੇ ਹਾਂ, ਤੁਹਾਡੇ ਪਾਸ ਛੁਰੀ ਨੂੰ ਤੇਜ ਕਰਨ ਲਈ ਕੇਹੜੀ ਸਾਣ ਹੈ ?

3. ਉ:–ਹੇ ਸ਼ੇਖ ! ਅਸੀਂ ਇਸ ਛੁਰੀ ਨੂੰ ਸਤਿਗੁਰੂ ਦੇ ਸ਼ਬਦ ਰੂਪੀ ਸਾਣ ਤੇ ਰਖ ਕੇ ਤੇਜ ਕਰਦੇ, (ਭਾਵ, ਗੁਰੂ ਦੇ ਸ਼ਬਦ ਦੀ ਕਮਾਈ ਕਰਨਾ ਹੀ ਇਸ ਨੂੰ ਤੇਜ ਕਰਨਾ ਹੈ)।

ਪ੍ਰ:–ਸ੍ਰੀ ਜੀਉ ! ਸਾਡੀ ਛੁਰੀ ਤਾਂ ਹਰ ਵਕਤ ਮਿਆਨ ਵਿਚ ਟਿਕੀ ਰਹਿੰਦੀ ਹੈ, ਤੁਹਾਡੇ ਪਾਸ ਮਿਆਨ ਕੇਹੜਾ ਹੈ ?

4. ਉ:–ਹੇ ਸ਼ੇਖ ਜੀ ! ਸਾਡੀ ਇਹ ਸਚੇ ਨਾਮ ਦੀ ਛੁਰੀ ਪ੍ਰਭੂ ਦੇ ਗੁਣਾਂ ਦੇ ਮਿਆਨ ਵਿਚ ਟਿਕੀ ਰਹਿੰਦੀ ਹੈ। (ਭਾਵ, ਪ੍ਰਭੂ ਦੇ ਗੁਣਾਂ ਦਾ ਉਚਾਰਨ ਕਰਦੇ ਰਹਿਣਾ ਹੀ ਅਸਲ ਰੂਪ ਵਿਚ ਮਿਆਨ ਕਿਹਾ ਜਾਂਦਾ ਹੈ)।

5. ਹੇ ਪਿਆਰੇ ! ਜੇ ਸੇਖ ਵਿਚ ਛੁਰੀ ਦਾ ਕੁੱਠਾ ਹੋਇਆ ਹੋਵੇ, (ਭਾਵ, ਜੇ 'ਸ਼ੇਖ' ਦਾ ਜੀਵਨ ਪ੍ਰਭੂ ਦੇ ਨਾਮ ਸਤਿਗੁਰੂ ਦੇ ਸ਼ਬਦ ਤੇ ਪ੍ਰਭੂ ਦੀ ਸਿਫਤ ਸਲਾਹ ਵਿਚ ਘੜਿਆ ਹੋਇਆ ਹੋਵੇ)।

ਪ੍ਰ:—ਸ੍ਰੀ ਜੀਉ ! ਅਸੀਂ ਤਾਂ ਜਾਨਵਰ ਨੂੰ ਤਦੋਂ ਹੀ ਹਲਾਲ ਹੋਇਆ ਗਿਣਦੇ ਹਾਂ ਜਦ ਕਿ, ਉਸ ਦੇ ਅੰਦਰੋਂ ਲਹੂ ਨਿਕਲ ਜਾਵੇ ?।

6. ਉ .—ਹੇ ਸੇਖ ! ਤੂੰ ਨਿਸਚਾ ਰੱਖ ਕਿ ਉਸ ਦੇ ਅੰਦਰੋਂ ਭੀ ਲਬ ਰੂਪ ਲਹੂ ਜ਼ਰੂਰ ਹੀ ਨਿਕਲ ਜਾਂਦਾ ਹੈ।

7. ਇਸ ਤਰ੍ਹਾਂ, ਹਲਾਲ ਹੋ ਕੇ ਉਹ ਪ੍ਰਭੂ ਵਿਚ ਜਾ ਜੁੜਦਾ ਹੈ।

8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਸ਼ੇਖ ! ਉਹ ਇਉਂ ਪ੍ਰਭੂ ਦੇ ਦਰ ਤੇ (ਅਪੜ ਕੇ) ਉਸੇ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ ।੨।

**ਭਾਵਾਰਥ** :—ਹੇ ਸ਼ੇਖ ! ਜੋ ਮਨੁਖਾ ਜੀਵਨ ਵਿਚ ਇਸ ਤਰ੍ਹਾਂ ਦਾ ਹਲਾਲ ਹੁੰਦਾ ਹੈ ਉਹ ਹਰੀ ਦੀ ਦਰਗਾਹ ਵਿਚ ਪੁਜ ਜਾਂਦਾ ਹੈ।

**ਮ: ੧ ॥**

**1. ਕਮਰਿ ਕਟਾਰਾ ਬੰਕੁੜਾ ਬੰਕੇਕਾ ਅਸਵਾਰੁ ॥**
**2. ਗਰਬੁ ਨ ਕੀਜੈ ਨਾਨਕਾ**
**ਮਤਿ ਸਿਰਿ ਆਵੈ ਭਾਰੁ ॥੩॥**

**ਪਦ ਅਰਥ** :—ਕਮਰਿ-ਲੱਕ ਤੇ, ਲੱਕ ਦੁਆਲੇ। ਬੰਕੁੜਾ—ਬਾਂਕਾ ਜਿਹਾ, ਸੋਹਣਾ ਜਿਹਾ। ਕਟਾਰਾ—ਖੰਜਰ। ਬੰਕੇ ਕਾ—ਸੋਹਣੇ ਘੋੜੇ ਦਾ। ਗਰਬੁ—ਅਹੰਕਾਰ। ਮਤੁ—ਮਤਾਂ। ਸਿਰਿ—ਸਿਰ ਉਤੇ। ਆਵੈ ਭਾਰੁ—(ਸਾਰਾ) ਬੋਝ ਸਿਰ ਉਤੇ ਆ ਜਾਵੇ, ਭਾਵ ਸਿਰ ਭਾਰ ਡਿਗ ਪਏ।

**ਉਥਾਨਕਾ** :—ਇਕ ਸੁੰਦਰ ਨੌਜੁਆਨ ਸੁੰਦਰ ਘੋੜੇ ਪਰ ਅਸਵਾਰ ਹੋਇਆ, (ਜਿਸਦੇ ਕਮਰ ਨਾਲ ਕਟਾਰ ਆਦਿ ਸ਼ਸਤ੍ਰ ਬੰਧੇ ਹੋਏ ਹਨ) ਇਸ ਨੇ ਤੁਰੇ ਜਾ ਰਹੇ ਮਰਦਾਨੇ ਨੂੰ ਹੰਕਾਰ ਦੀ ਮਸਤੀ ਵਿਚ ਰਕਬ ਮਾਰੀ, ਤਾਂ ਭਾਈ ਮਰਦਾਨੇ ਨੇ ਦੁਖੀਆ ਹੋ ਗੁਰੂ ਨਾਨਕ ਦੇਵ ਜੀ ਦੇ ਸਨਮੁਖ ਹੋ ਪੁਕਾਰ ਕੀਤੀ, ਪਰ ਇਸ ਦਾ ਘੋੜਾ ਥੋੜੀ ਦੂਰ ਜਾ ਕੇ ਸਿਰ ਭਾਰ ਡਿਗ ਕੇ ਮਰ ਗਿਆ। ਤਾਂ ਗੁਰੂ ਨਾਨਕ ਦੇਵ ਜੀ ਨੇ ਜੁਆਨੀ ਦੀ ਮਸਤੀ ਵਿਚ ਭਰੇ ਹੋਏ ਲੋਕਾਂ ਨੂੰ ਉਪੱਦਰਵ ਕਰਨ ਤੋਂ ਬਚਾਉਣ ਲਈ ਇਹ ਸਲੋਕ ਉਚਾਰਨ ਕੀਤਾ।

**ਅਰਥ** :—

1. ਉ:—ਜੇ ਕਿਸੇ ਦੇ ਲੱਕ ਦੁਆਲੇ ਸੋਹਣੀ ਜਿਹੀ ਬੰਨ੍ਹੀ ਹੋਈ ਕਟਾਰ ਭੀ ਹੋਵੇ, ਅਤੇ ਸੋਹਣੇ ਘੋੜੇ ਉਤੇ ਅਸਵਾਰ ਭੀ ਹੋਵੇ !

2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਲੋਕੋ ! ਸੁਣੋ, ਫਿਰ ਭੀ, ਮਾਣ ਨਹੀਂ ਕਰਨਾ ਚਾਹੀਦਾ, (ਕੀ ਪਤਾ ਹੈ) ਮਤਾਂ ਸਿਰ ਭਾਰ ਹੀ ਡਿਗ ਪਈਏ।

(ਜਾਂ ਇਸ ਦਾ ਦੂਸਰਾ ਰੂਪ ਇਉਂ ਭੀ ਸਿਆਣੇ ਕਥਨ ਕਰਦੇ ਹਨ ਕਿ)

ਇਹ ਜੀਵ ਸੁੰਦਰ ਸਰੀਰ ਦਾ ਅਸਵਾਰ ਹੋ ਰਿਹਾ ਹੈ, ਅਤੇ ਬੁਧੀ ਰੂਪ ਕਮਰ ਵਿਚ ਸ਼ਸ਼ਤ੍ਰਾਂ ਦਾ ਗਿਆਨ ਰੂਪੀ ਸੁੰਦਰ ਕਟਾਰ ਭੀ ਬੰਨਿਆਂ ਹੋਇਆ ਹੈ।

(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਤਾਂ ਭੀ ਗਰਬ ਨਹੀਂ ਕਰਨਾ ਚਾਹੀਦਾ, ਕਿਉਂਕਿ, ਕਿਆ ਪਤਾ ਹੈ ਕਿ, ਇਸ ਗਰਬ ਕਰਨ ਨਾਲ ਸਿਰ ਭਾਰ ਭਾਵ, ਗਰਬ ਵਿਚ ਆਉਣਾ ਪਵੇ ।੩।

**ਭਾਵਾਰਥ** :—ਮਨੁਖ ਪਾਸ ਕਿਤਨੀ ਭੀ ਸੁੰਦਰਤਾ ਅਤੇ ਪਦਾਰਥਾਂ ਦੀ ਬਹੁਲਤਾ ਹੋਵੇ, ਇਸ ਦਾ ਕਦੇ ਭੀ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂਕਿ; ਇਕ ਹੰਕਾਰ ਹੀ ਹੈ ਜੋ ਮਨੁਖ ਨੂੰ ਬਾਰ ਬਾਰ ਜਨਮ ਦੇਂਦਾ ਹੈ।

**ਪਉੜੀ ॥**

**1. ਸੋ ਸਤਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥**
**2. ਸਚੁ ਧਿਆਇਨਿ ਸੇ ਸਚੇ**
**ਜਿਨ ਹਰਿ ਖਰਚੁ ਧਨੁ ਪਲੈ ॥**
**3. ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ ॥**
**4. ਰਤਨ ਬੀਚਾਰੁ ਮਨਿ ਵਸਿਆ**
**ਗੁਰ ਕੈ ਸਬਦਿ ਭਲੈ ॥**
**5. ਆਪੇ ਮੇਲਿ ਮਿਲਾਇਦਾ**
**ਆਪੇ ਦੇਇ ਵਡਿਆਈ ॥੧੯॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ, ਗੁਰੂ ਦੇ ਹੁਕਮ ਵਿਚ। ਸੋ—ਉਹ ਮਨੁਖ। ਸਬਦਿ—ਗੁਰੂ ਸ਼ਬਦ ਵਿਚ। ਧਿਆਇਨਿ—ਧਿਆਉਂਦੇ ਹਨ। ਜਿਨ ਪਲੈ—ਜਿਨ੍ਹਾਂ ਦੇ ਪੱਲੇ ਵਿਚ, ਜਿਨ੍ਹਾਂ ਦੇ ਪਾਸ। ਸੋਹਨਿ—ਸੋਭਦੇ ਹਨ। ਅਚਲੈ—ਅਡੋਲ (ਹੋ ਜਾਂਦੇ ਹਨ)। ਰਤਨ ਬੀਚਾਰੁ—ਪ੍ਰਭੂ ਦੇ ਨਾਮ ਰਤਨ ਦੀ ਵਿਚਾਰ, ਪ੍ਰਭੂ ਦੇ ਸ੍ਰੇਸ਼ਟ ਨਾਮ ਦੀ ਵਿਚਾਰ। ਸਬਦਿ ਭਲੈ—ਸੋਹਣੇ ਸਬਦ ਦੀ ਰਾਹੀਂ।

**ਅਰਥ** :—

ਪ੍ਰ:—ਹੇ ਗੁਰੋ ! ਹਰ ਮਨੁਖ ਹੀ ਗੁਰੂ ਦੀ ਸੰਗਤ ਵਿਚ ਆ ਕੇ ਕਿਉਂ ਨਹੀਂ ਜੁੜਦਾ ?

1. ਉ:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ; ਪਰ, ਅਸਲ ਵਿਚ ਜੋ ਮਨੁਖ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਉਹੀ ਸਾਧ ਸੰਗਤ ਵਿਚ (ਆ ਕੇ) ਗੁਰੂ ਦੇ ਸ਼ਬਦ ਵਿਚ ਜੁੜਦਾ ਹੈ।

2. ਜਿਨ੍ਹਾਂ ਮਨੁਖਾਂ ਦੇ ਹਿਰਦੇ ਰੂਪ ਪਲੇ ਵਿਚ ਪ੍ਰਭੂ ਦਾ ਨਾਮ ਰੂਪ ਧਨ ਹੈ, (ਜਿੰਦਗੀ ਦੇ ਸਫਰ ਲਈ) ਖਰਚ ਹੈ ਉਹ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਸਿਮਰਦੇ ਹਨ ਤੇ ਉਸੇ ਦਾ ਰੂਪ ਹੋ ਜਾਂਦੇ ਹਨ।

3. ਹੇ ਭਾਈ ! ਬੰਦਗੀ ਕਰਨ ਵਾਲੇ ਬੰਦੇ ਪ੍ਰਭੂ ਦੇ ਗੁਣ ਗਾਉਂਦੇ ਹਨ ਅਤੇ ਉਹ ਸੋਹਣੇ ਲਗਦੇ ਹਨ, ਸਤਿਗੁਰੂ ਦੀ ਮੱਤ ਲੈ ਕੇ ਉਹ ਅਡੋਲ ਹੋ ਜਾਂਦੇ ਹਨ।

4. ਸਤਿਗੁਰੂ ਦੇ ਸੋਹਣੇ ਸ਼ਬਦ ਦੀ ਰਾਹੀਂ ਉਨ੍ਹਾਂ ਦੇ ਮਨ ਵਿਚ ਪ੍ਰਭੂ ਦੇ ਸ੍ਰੇਸ਼ਟ ਨਾਮ ਦੀ ਵਿਚਾਰ ਆ ਜਾਂਦੀ ਹੈ।
5. ਹੇ ਪਿਆਰੇ ! ਭਗਤ ਜਨਾਂ ਨੂੰ, ਪ੍ਰਭੂ ਆਪ ਹੀ ਆਪਣੇ ਵਿਚ ਮਿਲਾਂਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਸੋਭਾ ਦੇਂਦਾ ਹੈ।੧੯।

**ਭਾਵਾਰਥ** :—ਜਿਹੜੇ ਮਨੁਖ ਗੁਰੂ ਦੀ ਸ਼ਰਨ ਵਿਚ ਆ ਕੇ ਪ੍ਰਭੂ ਜੀ ਦਾ ਨਾਮ ਸਿਮਰਦੇ ਹਨ, ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦੇ ਹਨ।

**ਸਲੋਕ ਮ: ੩ ॥**

**1. ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥**
**2. ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥੧॥**

**ਪਦ ਅਰਥ** :—ਸਭੁ ਕੋ—ਹਰੇਕ ਜੀਵ। ਕੋਇ—ਕੋਈ ਵਿਰਲਾ। ਨਿਰਾਸਾ—ਆਸਾਂ ਤੋਂ ਬਚਿਆ ਹੋਇਆ। ਮਰਿ—ਮਰ ਕੇ, ਆਸਾਂ ਵਲੋਂ ਹਟ ਕੇ। ਸਹਿਲਾ—ਸਫਲਾ।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਸ ਜਗਤ ਵਿਚ ਆਉਣਾ ਕਿਸ ਮਨੁਖ ਦਾ ਸਫਲਾ ਹੈ ?

1. **ਉ**:—ਹੇ ਭਾਈਓ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ, ਹਰੇਕ ਜੀਵ ਹੀ ਆਸਾਂ ਵਿਚ (ਫਸਿਆ ਹੋਇਆ) ਹੈ, (ਭਾਵ ਹੈ ਕਿ, ਹਰ ਰੋਜ ਹੀ ਨਵੀਆਂ ਨਵੀਆਂ ਆਸਾਂ ਬਣਾਉਂਦਾ ਰਹਿੰਦਾ ਹੈ) ਪਰ ਕੋਈ ਵਿਰਲਾ ਮਨੁਖ ਹੈ ਜੋ ਕਿ ਆਸਾਂ ਤੋਂ ਬਚਿਆ ਰਹਿੰਦਾ ਹੈ।
2. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜੋ ਮਨੁਖ ਆਸਾਂ ਵਲੋਂ ਹਟ ਕੇ (ਪ੍ਰਭੂ ਦੇ ਸਿਮਰਨ ਵਿਚ) ਜੀਵਨ ਗੁਜਾਰਦਾ ਹੈ ਉਸੇ ਦਾ ਆਉਣਾ ਸੰਸਾਰ ਵਿਚ ਸਫਲਾ ਹੈ।੧।

**ਭਾਵਾਰਥ** :—ਸੰਸਾਰ ਦਾ ਹਰ ਬੰਦਾ ਹੀ ਸੰਸਾਰਕ ਪਦਾਰਥਾਂ ਦੀਆਂ ਆਸਾਂ ਦੇ ਵਹਿਣ ਵਿਚ ਰੁੜ੍ਹਿਆ ਜਾ ਰਿਹਾ ਦੁਖੀ ਹੁੰਦਾ ਹੈ, ਪਰ, ਜੋ ਨਿਰਾਸਾ ਹੋ ਜੀਵਨ ਗੁਜਾਰਨ ਵਾਲਾ ਮਨੁਖ ਹੈ, ਮਨੁਖਾ ਸਰੀਰ ਵਿਚ ਆਉਣਾ ਉਸੇ ਦਾ ਹੀ ਸਫਲਾ ਸਮਝੋ। ਸੋ, ਸਾਨੂੰ ਚਾਹੀਦਾ ਹੈ ਕਿ ਸੰਸਾਰੀ ਉਮੈਦਾਂ ਲਾਹ ਕੇ ਨਿਸ਼ਕਾਮ ਜ਼ਿੰਦਗੀ ਬਣਾਈਏ, ਤਾਂ ਹੀ ਜ਼ਿੰਦਗੀ ਸਫਲ ਹੁੰਦੀ ਹੈ।

**ਮ: ੩ ॥**

**1. ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ ॥**
**2. ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ ॥੨॥**

**ਪਦ ਅਰਥ** :—ਆਸਾ ਹਥਿ—ਆਸਾ ਦੇ ਹਥ ਵਿਚ, ਆਸਾ ਦੇ ਵਸ ਵਿਚ। ਕੇਉ—ਕਿਵੇਂ, ਕਿਸ ਤਰ੍ਹਾਂ ?। ਏਹ—ਇਹ ਆਸਾ। ਬਪੁੜੀ—ਵਿਚਾਰੀ। ਸੋਇ—ਉਹ ਪ੍ਰਭੂ ਆਪ। ਭੁੋਲਾਏ-(ਅੱਖਰ 'ਭ' ਦੀ ਲਗ (ੋ) ਇਥੇ ਪੜ੍ਹਨੀ ਹੈ, ਭਾਵ ਇਸ ਲਫਜ਼ ਨੂੰ 'ਭੋਲਾਏ' ਪੜ੍ਹਨਾ ਹੈ, ਅਸਲ ਲਫਜ਼ 'ਭੁਲਾਏ' ਹੈ)।

**ਅਰਥ** :—

**ਪ੍ਰ**:—ਹੇ ਗੁਰਦੇਵ ਜੀਉ ! ਕੀ, ਇਹ 'ਆਸਾ' ਜੀਵਾਂ ਨੂੰ ਆਪਣੇ ਅਧੀਨ ਰਖਣ ਵਿਚ ਸੁਤੰਤ੍ਰ ਹੈ, ਭਾਵ ਕੀ ਜੀਵ ਨੂੰ ਕਾਬੂ ਰਖਣਾ ਇਸ ਦੀ ਆਪਣੀ ਤਾਕਤ ਹੈ ?

1. **ਉ**:—ਹੇ ਭਾਈਓ ! ਜੇ ਵੀਚਾਰ ਦ੍ਰਿਸ਼ਟੀ ਨਾਲ ਤਕੀਏ ਤਾਂ ਸਾਨੂੰ ਇਉਂ ਹੀ ਸੋਝੀ ਪਵੇਗੀ ਕਿ, ਇਸ ਆਸਾ ਦੇ ਹੱਥ ਵਿਚ ਕੋਈ ਤਾਕਤ ਨਹੀਂ (ਕਿ ਜੀਵਾਂ ਨੂੰ ਆਪਣੇ ਜਾਲ ਵਿਚ ਫਸਾ ਸਕੇ। ਅਤੇ ਇਹ ਜੀਵ ਆਪਣੇ ਉਦਮ ਨਾਲ ਭੀ) ਆਸਾ ਤੋਂ ਨਹੀਂ ਬਚ ਸਕਦਾ।

**ਪ੍ਰ**:—ਸ੍ਰੀ ਜੀਉ ! ਆਖਰ, ਇਸ ਗੁਝੇ ਭੇਦ ਨੂੰ ਕਿਵੇਂ ਸਮਝ ਸਕੀਏ ?

2. **ਉ**:—ਹੇ ਭਾਈਓ ! ਜੇ ਅਸਲੀਅਤ ਨੂੰ ਵੀਚਾਰੀਏ ਤਾਂ ਇਉਂ ਸਮਝ ਪੈਂਦੀ ਹੈ ਕਿ, ਇਹ ਵਿਚਾਰੀ 'ਆਸਾ' ਕੀ ਕਰ ਸਕਦੀ ਹੈ ? ਅਸਲ ਵਿਚ ਭੁਲਾਉਂਦਾ ਤਾਂ ਉਹ ਪ੍ਰਭੂ ਆਪ ਹੀ ਹੈ।੨।

**ਭਾਵਾਰਥ** :—ਸਿਧਾਂਤਕ ਵੀਚਾਰ ਤਾਂ ਇਹੋ ਹੀ ਹੈ ਕਿ ਇਸ ਜੀਵ ਨੂੰ ਵਸ ਵਿਚ ਰਖਣਾ ਨਾ ਆਸਾ ਦੇ ਅਧੀਨ ਹੈ ਅਤੇ ਨਾ ਹੀ ਆਸਾ ਵਲੋਂ ਨਿਰਾਸਾ ਹੋਣਾ ਜੀਵ ਦੇ ਆਪਣੇ ਵਸ ਵਿਚ ਹੈ; ਪਰ ਇਸ ਆਸਾ ਵਲੋਂ ਨਿਰਾਸਤਾ ਹੋਣੀ ਉਸੇ ਹਰੀ ਦੇ ਹੀ ਵਸ ਵਿਚ ਹੈ।

**ਪਉੜੀ ॥**

**1. ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ ॥**
**2. ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥**
**3. ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ ॥**
**4. ਅੰਤਰਜਾਮੀ ਅਗਮੁ ਰਸਨਾ ਏਕੁ ਭਨੁ ॥**
**5. ਰਵਿ ਰਹਿਆ ਸਰਬਤਿ ਨਾਨਕੁ ਬਲਿ ਜਾਈ॥੨੦॥**

**ਪਦ ਅਰਥ** :—ਧ੍ਰਿਗੁ—ਫਿਟਕਾਰ ਜੋਗ। ਸੰਸਾਰ ਜੀਵਣੁ—ਦੁਨੀਆਂ ਦਾ ਜੀਉਣਾ। ਨਿਹਚਲੁ—ਨਾ ਨਾਸ ਹੋਣ ਵਾਲਾ। ਏਹੁ—ਇਹ ਨਾਮ। ਸਾਸਿ ਸਾਸਿ—ਹਰੇਕ ਸਾਹ ਵਿਚ। ਸੋਇ—ਸੋ ਹੀ, ਉਹੀ। ਅੰਤਰਜਾਮੀ-ਹਰੇਕ ਦੇ ਦਿਲ ਦੀ ਜਾਨਣ ਵਾਲਾ। ਅਗਮੁ—ਅ+ਗਮੁ, ਜਿਸ ਤੱਕ ਪਹੁੰਚ ਨਾ ਹੋ ਸਕੇ। ਰਸਨਾ—ਜੀਭ। ਭਨੁ—ਉਚਾਰ, ਜਪ। ਰਵਿ ਰਹਿਆ—ਵਿਆਪਕ ਹੈ। ਸਰਬਤਿ—ਸਾਰਿਆਂ ਵਿਚ।

**ਅਰਥ** :—

**ਪ੍ਰ**:—ਹੇ ਗੁਰੋ ! ਜੋ ਲੋਕ ਨਾਮ ਸਿਮਰਨ ਵਲੋਂ ਸੱਖਣੇ ਹਨ, ਤੁਸੀਂ ਉਨ੍ਹਾਂ ਦੇ ਜੀਵਨ ਨੂੰ ਕਿਸ ਰੂਪ ਵਿਚ ਅਨੁਭਵ ਕਰਦੇ ਹੋ ?

1. **ਉ**:—ਹੇ ਭਾਈਓ ! ਜੋ ਮਨੁਖ ਉਸ ਸਦਾ ਕਾਇਮ ਰਹਿਣ

ਵਾਲੇ ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਜਗਤ ਵਿਚ ਜੀਉਂਦੇ ਹਨ,ਸਮਝੋ ਉਨ੍ਹਾਂ ਦਾ ਜੀਉਣਾ ਫਿਟਕਾਰ ਜੋਗ ਹੈ।

2. ਹੇ ਪਿਆਰੇ ! ਉਹ ਪ੍ਰਭੂ ਹੀ (ਸਭ ਦਾ) ਦਾਤਾ ਹੈ, ਸਭ ਦਾਤਾਂ ਦੇਣ ਵਾਲਾ ਹੈ, ਸੋ, ਉਸ ਦਾ ਇਹ (ਨਾਮ) ਧਨ ਹੀ (ਐਸਾ ਹੈ ਜੋ) ਕਦੇ ਨਾਸ ਹੋਣ ਵਾਲਾ ਨਹੀਂ।

3. ਹੇ ਪਿਆਰਿਓ ! ਅਸਲ ਵਿਚ ਉਹੀ ਮਨੁਖ ਪਵਿਤ੍ਰ (ਜੀਵਨ ਵਾਲਾ) ਹੈ ਜੋ ਪ੍ਰਭੂ ਨੂੰ ਹਰੇਕ ਸਾਹ ਦੇ ਨਾਲ ਜਪਦਾ ਹੈ।

4. ਹੇ ਭਾਈ ! ਜੀਭ ਨਾਲ ਉਸ ਇਕ ਪ੍ਰਭੂ ਨੂੰ ਯਾਦ ਕਰ, ਜੋ ਸਭ ਦੇ ਦਿਲ ਦੀ ਜਾਣਦਾ ਹੈ ਅਤੇ ਜੋ ਜੀਵਾਂ ਦੀ ਪਹੁੰਚ ਤੋਂ ਪਰੇ ਹੈ।

5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਮੈਂ ਤਾਂ ਉਸ ਪ੍ਰਭੂ ਤੋਂ ਸਦਕੇ ਹਾਂ, ਜੋ ਕਿ ਸਾਰਿਆਂ ਵਿਚ ਵਿਆਪਕ ਹੈ।੨੦।

**ਭਾਵਾਰਥ :**—ਇਕ ਹਰੀ ਦਾ ਨਾਮ ਹੀ ਸਦਾ ਸਾਥ ਨਿਭਣ ਵਾਲਾ ਧਨ ਹੈ, ਇਸ ਨਾਮ ਧਨ ਤੋਂ ਬਿਨਾ ਜੀਵਨ ਵਿਅਰਥ ਹੈ, ਇਸ ਲਈ ਉਸ ਹਰੀ ਦੇ ਨਾਮ ਨੂੰ ਹੀ ਸਦਾ ਸਾਸ ਸਾਸ ਜਪਦੇ ਰਹਿਣਾ ਚਾਹੀਦਾ ਹੈ।

**ਸਲੋਕੁ ਮ: ੧ ॥**

1. **ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥**
2. **ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥**
3. **ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥**
4. **ਓਨਾ ਰਿਜਕੁ ਨ ਪਇਓ ਓਥੈ ਓਨ੍ਹਾ ਹੋਰੋ ਖਾਣਾ ॥**
5. **ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥**
6. **ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ ॥੧॥**

**ਪਦ ਅਰਥ :**—ਧੁਰੇ ਹੀ—ਧੁਰ ਤੋਂ ਹੀ, ਮੁੱਢ ਤੋਂ ਹੀ। ਮੇਲਾ—ਜੋੜ। ਖਸਮੈ—ਖਸਮ ਨੂੰ। ਖਾਣਾ—ਖੁਰਾਕ। ਕਾਗੁ—ਕਾਂ। ਸਰਵਰਿ—ਸਰਵਰ ਵਿਚ। ਜੇ—ਭਾਵੇਂ। ਓਨਾ—ਉਨ੍ਹਾਂ ਕਾਂ ਤੇ ਬਗਲਿਆਂ ਦਾ। ਸਚਿ ਕਮਾਣੈ—ਜੇ ਪ੍ਰਭੂ ਦੀ ਸਿਮਰਨ ਰੂਪ ਕਮਾਈ ਕੀਤੀ ਜਾਏ। ਕੂੜੈ—ਕੂੜ ਦੀ ਖੱਟੀ ਦਾ। ਪਰਵਾਣਾ—ਪ੍ਰਵਾਨਾ, ਹੁਕਮ।

**ਅਰਥ :**

ਪ੍ਰ:—ਸ੍ਰੀ ਜੀਉ ! ਗੁਰੂ ਤੇ ਗੁਰਮੁਖਾਂ ਦਾ ਮਿਲਾਪ ਕਦੋਂ ਤੋਂ ਚਲਿਆ ਆ ਰਿਹਾ ਹੈ।

1. ਉ:—ਹੇ ਭਾਈਓ ! ਜਿਵੇਂ ਸਰੋਵਰ ਤੇ ਹੰਸਾਂ ਦਾ ਜੋੜ ਮੁਢੋਂ ਹੀ ਚਲਾ ਆਉਂਦਾ ਹੈ, ਇਸੇ ਤਰ੍ਹਾਂ (ਗੁਰੂ) ਰੂਪੀ ਸਰੋਵਰ ਅਤੇ (ਗੁਰਮੁਖ) ਹੰਸਾਂ ਦਾ ਜੋੜ ਇਹ ਮੁੱਢ ਤੋਂ ਹੀ ਚਲਿਆ ਆ ਰਿਹਾ ਹੈ, ਭਾਵ ਹਰੀ ਨੇ ਆਪ ਆਪਣੇ ਹਜ਼ੂਰੋਂ ਬਣਾਇਆ ਹੈ, ਉਸ ਖਸਮ ਪ੍ਰਭੂ ਨੂੰ ਆਪ ਇਹੀ ਗੱਲ ਚੰਗੀ ਲਗਦੀ ਹੈ।

2. ਹੇ ਭਾਈ ! (ਹੰਸਾਂ) ਗੁਰਮੁਖਾਂ ਦੀ ਖੁਰਾਕ (ਪ੍ਰਭੂ ਦੀ ਸਿਫਤ ਸਾਲਾਹ ਰੂਪ) ਹੀਰੇ ਮੋਤੀ ਹੈ, ਜੋ (ਗੁਰੂ) ਸਰੋਵਰ ਵਿਚੋਂ ਹੀ ਮਿਲਦੇ ਹਨ।

3. ਹੇ ਪਿਆਰੇ ! ਕਾਂ ਤੇ ਬਗਲਾ (ਮਨਮੁਖ) ਭਾਵੇਂ ਕਿਤਨਾ ਹੀ ਸਿਆਣਾ ਹੋਵੇ, ਉਥੇ (ਗੁਰੂ ਦੀ ਸੰਗਤ ਵਿਚ) ਨਹੀਂ ਰਹਿ ਸਕਦਾ।

4. (ਕਿਉਂਕਿ) ਉਨ੍ਹਾਂ (ਕਾਂ, ਬਗਲੇ ਮਨਮੁਖਾਂ) ਦੀ ਖੁਰਾਕ ਓਥੇ ਨਹੀਂ ਹੈ, ਉਨ੍ਹਾਂ ਦੀ ਖੁਰਾਕ ਵਖਰੀ ਹੀ ਹੁੰਦੀ ਹੈ।

ਪ੍ਰ:—ਸ੍ਰੀ ਜੀਉ ! ਆਖਰ ਉਸ ਪ੍ਰਭੂ ਦਾ ਮਿਲਾਪ ਕਿਵੇਂ ਹੋ ਸਕਦਾ ਹੈ ?

5. ਉ:—ਹੇ ਭਾਈ ! ਜੇ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਬੰਦਗੀ ਰੂਪ ਕਮਾਈ ਕਰੀਏ ਤਾਂ ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਜੀ ਦਾ ਮਿਲਾਪ ਹੁੰਦਾ ਹੈ, ਪਰ, ਕੂੜ ਦੀ ਖੱਟੀ ਦਾ ਮਾਣ ਕੂੜਾ ਹੀ ਹੁੰਦਾ ਹੈ।

6. ਹੇ ਭਾਈਓ ! ਅਸਲ ਵਿਚ ਇਨ੍ਹਾਂ ਮਨਮੁਖਾਂ ਦੇ ਕੀ ਵਸ ਹੈ ? ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰਿਓ ! ਜਿਨ੍ਹਾਂ ਨੂੰ ਧੁਰੋਂ ਪ੍ਰਭੂ ਦੀ ਆਗਿਆ ਮਿਲੀ ਹੈ ਉਨ੍ਹਾਂ ਨੂੰ ਹੀ ਸਤਿਗੁਰ (ਸਰੋਵਰ) ਮਿਲਦਾ ਹੈ।੧।

**ਭਾਵਾਰਥ :**—ਅਸਲ ਵਿਚ ਗੁਰਮੁਖ ਲੋਕ ਤਾਂ ਕੁਦਰਤੀ ਤੌਰ ਪਰ ਹੀ ਹਰੀ ਨਾਲ ਮਿਲੇ ਰਹਿਣ ਦੀ ਰੁੱਚੀ ਰਖਦੇ ਹਨ ਅਤੇ ਮਨਮੁਖ ਮਿਲਣਾ ਹੀ ਗਵਾਰਾ ਨਹੀਂ ਕਰਦੇ, ਪਰ, ਇਹ ਦਾਤ ਭੀ ਉਸ ਨੂੰ ਹਾਸਲ ਹੁੰਦੀ ਹੈ, ਜਿਨ੍ਹਾਂ ਨੂੰ ਧੁਰੋਂ ਪ੍ਰਭੂ ਦੀ ਆਗਿਆ ਹੁੰਦੀ ਹੈ।

1. **ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ ॥**
2. **ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥**
3. **ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥**
4. **ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ ॥੨॥**

**ਪਦ ਅਰਥ :**—ਉਜਲਾ—ਪਵਿਤ੍ਰ। ਚਿਤਿ ਕਰੇਇ—ਚਿਤ ਵਿਚ ਵਸਦਾ ਹੈ। ਦੇਇ—ਦੇਂਦਾ ਹੈ। ਜਿਤੁ ਸੇਵਿਐ—ਜਿਸ ਦਾ ਸਿਮਰਨ ਕੀਤਿਆਂ। ਵੰਞਨਿ—ਦੂਰ ਹੋ ਜਾਂਦੇ ਹਨ। ਰਵਹਿ ਆ ਵਸਦੇ ਹਨ। ਮਨਿ—ਮਨ ਵਿਚ।

**ਅਰਥ :**—

ਪ੍ਰ:—ਹੇ ਸ੍ਰੀ ਜੀਉ ! ਮਨੁਖ ਦਾ ਮਨ ਅਤਿਅੰਤ ਮਲੀਨ ਹੈ, ਇਹ ਪਵਿਤ੍ਰ ਕਿਵੇਂ ਹੋ ਸਕਦਾ ਹੈ।

1. ਉ:—ਹੇ ਭਾਈ ! ਉਹ ਮੇਰਾ ਮਾਲਕ (ਪ੍ਰਭੂ) ਪਵਿਤ੍ਰ ਹੈ ਜੋ ਕੋਈ ਭੀ ਉਸਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ, ਉਹ ਭੀ ਪਵਿਤ੍ਰ ਹੋ ਜਾਂਦਾ ਹੈ।

2. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ! ਉਸੇ ਹੀ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ, ਜੋ ਕਿ ਪ੍ਰਭੂ ਸਦਾ ਹੀ (ਜੀਵਾਂ ਨੂੰ ਦਾਤਾਂ) ਦੇਂਦਾ ਹੈ।
3. ਕਥਨ ਕਰਦੇ ਹਨ; ਗੁਰੂ ਨਾਨਕ ਦੇਵ ਜੀ ਉਸ ਪ੍ਰਭੂ ਨੂੰ ਹੀ ਸਿਮਰਨਾ ਚਾਹੀਦਾ ਹੈ, ਜਿਸ ਦਾ ਸਿਮਰਨ ਕੀਤਿਆਂ ਦੁਖ ਦੂਰ ਹੋ ਜਾਂਦਾ ਹੈ।
4. ਹ ਭਾਈ! ਅਉਗਣ ਦੂਰ ਹੋ ਜਾਂਦੇ ਹਨ, ਗੁਣ (ਹਿਰਦੇ ਵਿਚ) ਵਸ ਪੈਂਦੇ ਹਨ, ਅਤੇ ਸੁਖ ਵੀ ਮਨ ਵਿਚ ਆ ਵਸਦਾ ਹੈ।੨।

**ਭਾਵਾਰਥ** :—ਹਰ ਬੰਦਾ ਹਿਰਦੇ ਕਰਕੇ ਪਵਿਤ੍ਰ ਹੋਣ ਲਈ ਕਈ ਤਰ੍ਹਾਂ ਦੇ ਪਵਿਤ੍ਰ ਕਰਮ ਕਰਦਾ ਹੈ, ਪਰ ਪਵਿਤ੍ਰਤਾ ਪ੍ਰਾਪਤ ਕਰਨ ਲਈ ਸਭ ਤੋਂ ਵਡਾ ਪਵਿਤ੍ਰ ਕਰਮ ਹੈ ਕਿ ਪਵਿਤਰ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਜਾਵੇ, ਇਸ ਤਰ੍ਹਾਂ, ਸਾਰੇ ਦੁਖਾਂ ਦੀ ਨਵਿਰਤੀ ਅਤੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਪਉੜੀ ॥**

**1. ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥**
**2. ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥**
**3. ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥**
**4. ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥**
**5. ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥੨੧॥੧॥ ਸੁਧੁ ॥**

**ਪਦ ਅਰਥ** :—ਲ ਇਅਨੁ—ਲਾਈ ਹੈ ਉਸ ਨੇ। ਗੁਰਮੁਖਿ—ਗੁਰੂ ਦੀ ਰਾਹੀਂ। ਪਤੀਆਈਨੁ—(ਸ੍ਰਿਸ਼ਟੀ) ਪਤੀਆਈ ਹੈ ਉਸਨੇ। ਇਕਿ—ਕਈ ਜੀਵ। ਉਝੜਿ-ਕੁਰਾਹੇ। ਲਾਇਅਨੁ—ਲਾਏ ਹੈ ਉਸਨੇ। ਨਾਇ—ਨਾਮ ਵਿਚ। ਲਾਈਅਨੁ—(ਸ੍ਰਿਸ਼ਟੀ) ਲਾਈ ਹੈ ਉਸ ਨੇ।

**ਅਰਥ** :—

**ਪ੍ਰ:**—ਸ੍ਰੀ ਜੀਉ! ਜੇ ਉਸ ਪ੍ਰਭੂ ਦਾ ਕੋਈ ਖ਼ਾਸ ਰੂਪ ਹੈ ਤਾਂ ਵਰਣਨ ਕਰੋ?

1. **ਉ:**—ਹੇ ਭਾਈਓ! ਉਹ ਸਰਬ ਰੂਪ ਪ੍ਰਭੂ ਆਪ ਹੀ ਹੈ, ਕਿਉਂਕਿ, ਸਾਰੀ ਸ੍ਰਿਸ਼ਟੀ ਵਿਚ ਉਹ ਪ੍ਰਭੂ ਆਪ ਹੀ (ਹਰ ਥਾਂ) ਮੌਜੂਦ ਹੈ ਉਸ ਨੇ ਆਪ ਹੀ ਤਾੜੀ ਲਾਈ ਹੋਈ ਹੈ, (ਭਾਵ ਉਹ ਆਪ ਹੀ ਗੁਪਤ ਰੂਪ ਵਰਤ ਰਿਹਾ ਹੈ)।
2. (ਗੁਰੂ ਰੂਪ ਹੋ ਕੇ) ਆਪ ਹੀ ਜੀਵਾਂ ਨੂੰ ਉਪਦੇਸ਼ ਦੇ ਰਿਹਾ ਹੈ, ਗੁਰੂ ਦੀ ਰਾਹੀਂ ਆਪ ਹੀ ਉਸ ਨੇ ਸ੍ਰਿਸ਼ਟੀ ਨੂੰ ਪਤਿਆਇਆ ਹੈ।
3. ਕਈ ਜੀਵ ਉਸ ਨੇ ਆਪ ਹੀ ਕੁਰਾਹੇ ਪਾਏ ਹੋਏ ਹਨ ਤੇ ਕਈ ਜੀਵ ਉਸ ਨੇ ਬੰਦਗੀ ਵਿਚ ਲਾਏ ਹੋਏ ਹਨ।
4. ਉਹ ਪ੍ਰਭੂ ਆਪ ਹੀ ਜਿਸ ਜੀਵ ਨੂੰ ਸਮਝ ਦੇਂਦਾ ਹੈ ਉਹੀ (ਸਹੀ ਰਸਤੇ ਨੂੰ) ਸਮਝਦਾ ਹੈ, ਉਸਨੇ ਆਪ ਹੀ (ਸ੍ਰਿਸ਼ਟੀ) ਆਪਣੇ ਨਾਮ ਵਿਚ ਲਾਈ ਹੈ।
5. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਪ੍ਰਭੂ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ ਇਹੋ ਹੀ ਸਦਾ ਕਾਇਮ ਰਹਿਣ ਵਾਲੀ ਵਡਿਆਈ ਹੈ।੨੧।੧। ਸੁਧੁ।

**ਭਾਵਾਰਥ** :—ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤਕੀਏ ਤਾਂ ਇਉਂ ਹੀ ਵੀਚਾਰ ਫੁਰਦੀ ਹੈ ਕਿ, ਇਸ ਜਗਤ ਵਿਚ ਮੰਦਾ ਕਿਸ ਨੂੰ ਆਖਿਆ ਜਾਏ, ਕਿਉਂਕਿ, ਹਰੇਕ ਵਿਚ ਉਹ ਪ੍ਰਭੂ ਆਪ ਹੀ ਹੈ, ਗੁਰੂ ਦੀ ਰਾਹੀਂ ਉਹ ਆਪ ਹੀ ਭਗਤੀ ਵਿਚ ਜੋੜਦਾ ਹੈ; ਅਸਲ ਵਿਚ ਉਹ ਹਰੀ ਆਪ ਹੀ ਮੇਲਦਾ ਤੇ ਵਿਛੋੜਦਾ ਹੈ।

## ਰਾਮਕਲੀ ਕੀ ਵਾਰ ਮਹਲਾ ੫

**੧ ੴ ਸਤਿਗੁਰ ਪ੍ਰਸਾਦਿ ॥**

**ਸਲੋਕ ਮ: ੫ ॥**

**1. ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**2. ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥**
**3. ਹਰਿਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥**
**4. ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥੧॥**

ਇਸ ਵਾਰ ਵਿਚ ੨੨ ਪਉੜੀਆਂ ਹਨ, ਹਰੇਕ ਪਉੜੀ ਵਿਚ ਅੱਠ ਅੱਠ ਤੁਕਾਂ ਹਨ, ਕਿਸੇ ਭੀ ਪਉੜੀ ਵਿਚ ਗਿਣਤੀ ਦੀ ਉਲੰਘਣਾ ਨਹੀਂ ਹੈ।

ਇਸ ਵਾਰ ਦੇ ਨਾਲ ਜੋ ਸਲੋਕ ਦਰਜ ਹਨ ਉਹ ਭੀ 'ਵਾਰ' ਵਾਂਗ ਸਾਰੇ ਗੁਰੂ ਅਰਜਨ ਸਾਹਿਬ ਦੇ ਹੀ ਹਨ। ਪਰ ਕਈ ਸਲੋਕ ਬਹੁਤ ਵਡੇ ਹਨ ਤੇ ਕਈ ਸਲੋਕ ਸਿਰਫ ਦੋ ਦੋ ਤੁਕਾਂ ਦੇ ਹਨ।

ਪਉੜੀ ਨੰ: ੨੦ ਦੇ ਨਾਲ ਦਰਜ ਸਲੋਕ ਹਨ ਤਾਂ ਗੁਰੂ ਅਰਜਨ ਸਾਹਿਬ ਦੇ, ਪਰ ਹਨ ਇਹ ਕਬੀਰ ਜੀ ਦੇ ਇਕ ਸਲੋਕ ਦੇ ਪ੍ਰਥਾਇ।

ਪਉੜੀ ਨੰ: ੨੧ ਦੇ ਨਾਲ ਦਰਜ ਸਲੋਕ ਭੀ ਹਨ ਤਾਂ ਗੁਰੂ ਅਰਜਨ ਸਾਹਿਬ ਜੀ ਦੇ ਪਰ, ਇਹ ਹਨ ਬਾਬਾ ਫਰੀਦ ਜੀ ਦੇ ਇਕ ਸਲੋਕ ਦੇ ਪ੍ਰਥਾਇ। ਇਸ ਵਿਚਾਰ ਤੋਂ ਯਕੀਨੀ ਨਤੀਜਾ ਇਹ ਨਿਕਲਦਾ ਹੈ ਕਿ ਪਉੜੀਆਂ ਅਤੇ ਸਲੋਕ ਇਕੋ ਸਮੇਂ ਦੇ ਉਚਾਰੇ ਹੋਏ ਨਹੀਂ ਹਨ। ਇਹ 'ਵਾਰ' ਪਹਿਲਾਂ ਸਿਰਫ ਪਉੜੀਆਂ ਦਾ ਹੀ ਸੰਗ੍ਰਹਿ ਸੀ।

**ਪਦ ਅਰਥ** :-ਬਸੀਠੁ—ਵਿਚੋਲਾ, ਵਕੀਲ। ਮੰਤ੍ਰ—ਉਪਦੇਸ਼। ਧੁਰੇ-ਧੁਰ ਤੋਂ, ਮੁੱਢ ਤੋਂ। ਸੰਜੋਗੁ—ਮੇਲ, ਮਿਲਾਪ।

**ਅਰਥ :—**

**ਪ੍ਰ:**-ਹੇ ਗੁਰੋ ! ਆਪ ਜੀ ਦੇ ਸਤਿਗੁਰੂ ਦੇ ਬਾਰੇ ਕੀ ਵਿਚਾਰ ਹਨ?

1. **ਉ:**—ਹੇ ਭਾਈਓ ! ਅਸਲ ਵਿਚ ਮੈਂ ਸਤਿਗੁਰੂ ਬਾਰੇ ਜਿਹੋ ਜਿਹੀ ਸਰੋਤ ਸੁਣੀ ਸੀ, ਉਹੋ ਜਿਹਾ ਹੀ ਮੈਂ (ਸਤਿਗੁਰੂ ਜੀ) ਅੱਖੀਂ ਵੇਖ ਲਿਆ ਹੈ।

**ਪ੍ਰ:**—ਸ੍ਰੀ ਜੀਉ ! ਸਤਿਗੁਰੂ ਵਿਚ ਆਪ ਜੀ ਨੇ ਵਿਸ਼ੇਸ਼ ਰੂਪ ਵਿਚ ਕੇਹੜੀ ਸਿਫਤ ਵੇਖਣਾ ਕੀਤੀ ਹੈ ?

2. **ਉ:**—ਹੇ ਪਿਆਰੇ ! ਮੈਂ ਸਤਿਗੁਰੂ ਵਿਚ ਚਾਰ ਸਿਫਤਾਂ ਪ੍ਰਤੱਖ ਵੇਖੀਆਂ ਹਨ, ਪ੍ਰਭੂ ਤੋਂ ਵਿਛੜਿਆਂ ਹੋਇਆਂ ਨੂੰ ਮੁੜ ਪ੍ਰਭੂ ਨਾਲ ਮਿਲਾ ਦੇਂਦਾ ਹੈ, ੧। ਗੁਰੂ ਪ੍ਰਭੂ ਦੀ ਹਜ਼ੂਰੀ ਅੰਦਰੋਂ ਹਉਮੈਂ ਦਾਦਾ ਵਿਚੋਲਾ ਹੈ।੨।
3. ਪ੍ਰਭੂ ਦੇ ਨਾਮ ਸਿਮਰਨ ਦਾ ਉਪਦੇਸ਼ (ਜੀਵ ਦੇ ਹਿਰਦੇ ਵਿਚ ਪੱਕਾ ਕਰ ਦੇਂਦਾ ਹੈ।੩। ਇਸ ਤਰ੍ਹਾਂ, ਉਸ ਦੇ ਰੋਗ ਦੂਰ ਕਰ ਦੇਂਦਾ ਹੈ।੪।

**ਪ੍ਰ:**—ਸ੍ਰੀ ਜੀਉ ! ਅਜਿਹਾ ਗੁਰੂ ਹਰ ਮਨੁਖ ਨੂੰ ਹੀ ਕਿਉਂ ਨਹੀਂ ਮਿਲਦਾ ?

4. **ਉ:**—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਉਹ ਪ੍ਰਭੂ ਉਨ੍ਹਾਂ ਨੂੰ ਹੀ ਗੁਰੂ ਮਿਲਾਉਂਦਾ ਹੈ, ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਇਹ ਮੇਲ ਲਿਖਿਆ ਹੁੰਦਾ ਹੈ।੧।

**ਭਾਵਾਰਥ** :—ਗੁਰੂ ਵਿਚੋਲਾ ਹੈ ਜੋ ਸਾਡੇ ਅੰਦਰੋਂ ਹਉਮੈਂ ਦਾ ਰੋਗ ਕੱਢਕੇ ਅਤੇ ਨਾਮ ਦ੍ਰਿੜ੍ਹ ਕਰਵਾਕੇ ਹਰੀ ਨਾਲ ਮਿਲਾਪ ਕਰਵਾ ਦੇਂਦਾ ਹੈ, ਪਰ ਗੁਰੂ ਦੇ ਮਿਲਾਪ ਦੀ ਦਾਤ ਇਹ ਵਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ।

**ਮ: ੫ ॥**

1. **ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**
2. **ਗੁਰਿ ਪੂਰੈ ਵੇਖਾਲਿਆ ਵਿਣੁ ਨਾਵੈ ਸਭ ਬਾਦਿ ॥**
3. **ਸਾਕਤ ਦੁਰਜਨ ਭਰ ਮਿਆ ਜੋ ਲਗੇ ਦੂਜੈ ਸਾਦਿ ॥**
4. **ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ ॥੨॥**

**ਪਦ ਅਰਥ** :—ਵਾਦਿ—ਝਗੜਾ ਕਰਨ ਵਾਲੇ, ਵੈਰੀ। ਬਾਦਿ—ਵਿਅਰਥ। ਸਾਕਤ—ਰੱਬ ਨਾਲੋਂ ਟੁੱਟੇ ਹੋਏ। ਸਾਦਿ—ਸੁਆਦ ਵਿਚ। ਨਾਨਕਿ—ਨਾਨਕ ਨੇ। ਪਰਸਾਦਿ—ਮੇਹਰ ਨਾਲ। ਬੁਝਿਆ—ਗਿਆਨ ਹਾਸਲ ਕਰ ਲਿਆ, ਸਾਂਝ ਪਾ ਲਈ ਹੈ।

**ਅਰਥ :—**

**ਪ੍ਰ:**—ਸ੍ਰੀ ਜੀਉ ! ਦੁਨੀਆਂ ਦਾ ਹਰ ਬੰਦਾ ਹੀ ਆਪਣੇ ਵੱਧ ਤੋਂ ਵੱਧ ਸੱਜਣ ਮਿੱਤਰ ਬਣਾਉਣ ਦੇ ਯਤਨ ਕਰਦਾ ਹੈ, ਪਰ, ਤਾਂ ਭੀ ਉਹ ਸਾਰੇ ਜੀਵਾਂ ਨੂੰ ਆਪਣੇ ਮਿੱਤ੍ਰ ਨਹੀਂ ਬਣਾ ਸਕਦਾ, ਸੋ, ਕੋਈ ਆਪ ਹੀ ਸਾਧਨ ਦਸੋ, ਜਿਸ ਦੀ ਬਰਕਤ ਨਾਲ ਸਾਰੇ ਜਗਤ ਦੇ ਜੀਵ ਹੀ ਮਿੱਤਰ ਬਣ ਸਕਦੇ ਹੋਣ ?

1. **ਉ:**—ਹੇ ਭਾਈਓ ! ਅਸਲ ਵਿਚ ਜੇ ਇਕ ਪ੍ਰਭੂ ਮਿੱਤਰ ਬਣ ਜਾਏ ਤਾਂ (ਨਿਸਚਾ ਕਰੋ) ਸਾਰੇ ਜੀਵ (ਹੀ) ਮਿੱਤਰ ਬਣ ਜਾਂਦੇ ਹਨ। ਪਰ ਜੇ (ਕਦੀ) ਇਕ ਅਕਾਲ ਪੁਰਖ ਵੈਰੀ ਹੋ ਜਾਏ ਤਾਂ ਸਾਰੇ ਜੀਵ ਵੈਰੀ ਬਣ ਜਾਂਦੇ ਹਨ,(ਭਾਵ,ਇਕ ਪ੍ਰਭੂ ਨੂੰ ਮਿੱਤ੍ਰ ਬਣਾਇਆਂ ਸਾਰੇ ਜੀਵ ਪਿਆਰੇ ਲਗਦੇ ਹਨ, ਤੇ ਪ੍ਰਭੂ ਤੋਂ ਵਿਛੜਿਆਂ ਜਗਤ ਦੇ ਸਾਰੇ ਜੀਵਾਂ ਨਾਲੋਂ ਵਿਥ ਪੈ ਜਾਂਦੀ ਹੈ)।

**ਪ੍ਰ:**—ਸ੍ਰੀ ਜੀਉ ! ਇਹ ਗਲ ਆਪ ਜੀ ਨੇ ਕਿਥੋਂ ਸਮਝੀ ਹੈ ?

2. **ਉ:**—ਇਹ ਗਲ ਅਸਲ ਵਿਚ ਮੈਨੂੰ ਮੇਰੇ ਪੂਰੇ ਗੁਰੂ ਨੇ ਵਿਖਾ ਦਿਤੀ ਹੈ ਕਿ ਨਾਮ ਸਿਮਰਨ ਤੋਂ ਬਿਨਾ (ਪ੍ਰਭੂ ਨੂੰ ਸਜਣ ਬਣਾਉਣ ਤੋਂ ਬਿਨਾ) ਹੋਰ ਹਰੇਕ ਹੀ ਕਾਰ ਵਿਅਰਥ ਹੈ।
3. (ਕਿਉਂਕਿ) ਰੱਬ ਤੋਂ ਟੁੱਟੇ ਹੋਏ ਵਿਕਾਰੀ ਬੰਦੇ ਜੋ ਮਾਇਆ ਦੇ ਸੁਆਦ ਵਿਚ ਮਸਤ ਰਹਿੰਦੇ ਹਨ, ਉਹ (ਸਦਾ ਹੀ) ਭਟਕਦੇ ਫਿਰਦੇ ਹਨ।
4. ਕਥਨ ਕਰਦੇ ਹਨ, ਦਾਸ ਨਾਨਕ ਜੀ ਕਿ, ਹੇ ਭਾਈਓ ! ਸਤਿਗੁਰੂ ਦੀ ਮੇਹਰ ਦਾ ਸਦਕਾ (ਮੈਂ) ਪ੍ਰਮੇਸ਼ਰ ਜੀ ਨਾਲ ਡੂੰਘੀ ਸਾਂਝ ਪਾ ਲਈ ਹੈ।੨।

**ਭਾਵਾਰਥ** :—ਕਿਸੇ ਇਕ ਸੰਸਾਰੀ ਬੰਦੇ ਨਾਲ ਪਿਆਰ ਗੰਢਦਿਆਂ ਗੰਢਦਿਆਂ, ਛੇ ਛੇ ਮਹੀਨੇ ਬੀਤ ਜਾਂਦੇ ਹਨ, ਪਰ ਉਹ ਇਤਨੇ ਲੰਮੇਂ ਸਮੇਂ ਦਾ ਪਿਆਰ ਇਕ ਅੱਖ ਦੇ ਫਰਕੇ ਵਿਚ ਟੁੱਟ ਜਾਂਦਾ ਹੈ, ਇਸ ਲਈ ਇਹ ਗਲ ਗੁਰੂ ਸਮਝਾਉਂਦਾ ਹੈ ਕਿ ਹਰੀ ਦੇ ਨਾਮ ਤੋਂ ਬਿਨਾ ਸਭੋ ਕੁਝ ਹੀ ਫਜ਼ੂਲ ਹੈ।

**ਪਉੜੀ ॥**

1. **ਥਟਣਹਾਰੈ ਥਾਟੁ ਆਪੇ ਹੀ ਥਟਿਆ ॥**
2. **ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥**
3. **ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥**
4. **ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ ॥**
5. **ਅਗਮ ਅਥਾਹ ਬੇਅੰਤ ਪਰੈ ਪਰਟਿਆ ॥**
6. **ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥**
7. **ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥**
8. **ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥੧॥**

**ਪਦ ਅਰਥ** :—ਥਟਣਹਾਰੈ—ਬਣਾਨ ਵਾਲੇ,(ਪ੍ਰਭੂ) ਨੇ। ਥਾਟੁ—ਬਨਾਵਟ। ਆਪੇ—ਆਪ ਹੀ। ਥਟਿਆ—ਬਣਾਇਆ। ਖਟਿਆ—(ਹਰਿ ਨਾਮ ਵਪਾਰਦੀ) ਕਮਾਈ ਕੀਤੀ ਹੈ। ਪਸਾਰੁ—ਜਗ ਰਚਨਾਂ ਦਾ ਖਿਲਾਰਾ। ਰਟਿਆ—ਰਤਾ ਹੋਇਆ। ਕੀਮ—ਕੀਮਤ। ਅਲਖ—ਜਿਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ। ਪਰੈ ਪਰਟਿਆ—ਪਰੇ ਤੋਂ ਪਰੇ। ਵਜੀਰਟਿਆ—ਵਜੀਰ, ਸਲਾਹ ਦੇਣ ਵਾਲਾ। ਮਟਿਆ—ਮਟ, ਟਿਕਾਣਾ।

ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੇ ਸਨਮੁਖ ਹੋਇਆਂ, ਗੁਰੂ ਦੇ ਦਸੇ ਰਾਹ ਉਤੇ ਤੁਰਿਆਂ।

**ਅਰਥ :—**

**ਪ੍ਰ:**—ਸ੍ਰੀ ਜੀਉ ! ਇਹ ਜਗਤ ਦੀ ਏਡੀ ਵਡੀ ਬਣਤਰ ਆਰੰਭ ਵਿਚ ਕਿਵੇਂ ਅਤੇ ਕਿਸ ਨੇ ਬਣਾਈ ਹੈ ?

1. **ਉ:**—ਹੇ ਭਾਈਓ ! ਅਸਲ ਵਿਚ ਉਸ ਬਣਾਨ ਵਾਲੇ (ਪ੍ਰਭੂ) ਨੇ ਆਪ ਹੀ ਇਹ ਜਗਤ (ਦੀ) ਬਣਤਰ ਬਣਾਈ ਹੈ।
2. ਜਦੋਂ ਵੀਚਾਰ ਦ੍ਰਿਸ਼ਟੀ ਨਾਲ ਵੇਖੀਦਾ ਹੈ ਤਾਂ ਇਸ ਜਗਤ ਹੱਟ ਵਿਚ ਉਹ ਆਪ ਹੀ ਪੂਰਾ ਸ਼ਾਹ ਹੈ ਤੇ ਆਪ ਹੀ (ਆਪਣੇ ਨਾਮ ਦੀ) ਖੱਟੀ ਖੱਟਦਾ ਹੈ।
3. ਉਹ ਪ੍ਰਭੂ ਆਪ ਹੀ (ਜਗਤ) ਦਾ ਖਿਲਾਰਾ ਖਿਲਾਰ ਕੇ ਆਪ ਹੀ (ਇਸ ਖਿਲਾਰੇ ਦੇ) ਰੰਗਾਂ ਵਿਚ ਮਿਲਿਆ ਹੋਇਆ ਹੈ।
4. ਉਸ ਅਲੱਖ ਪ੍ਰਮਾਤਮਾਂ ਦੀ ਰਚੀ ਕੁਦਰਤ ਦਾ ਮੁੱਲ ਨਹੀਂ ਪੈ ਸਕਦਾ।
5. ਉਹ ਪ੍ਰਭੂ ਅਪਹੁੰਚ ਹੈ,(ਉਹਕਿ ਐਸਾ ਸਮੁੰਦਰ ਹੈ) ਜਿਸਦੀ ਡੂੰਘਾਈ ਲੱਭ ਨਹੀਂ ਸਕਦੀ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਹ ਪਰੇ ਤੋਂ ਪਰੇ ਹੈ।
6. ਉਹ ਪ੍ਰਭੂ ਆਪ ਹੀ ਵਡਾ ਪਾਤਸ਼ਾਹ ਹੈ, ਆਪ ਹੀ ਆਪਣਾ ਸਲਾਹਕਾਰ ਹੈ।
7. ਕੋਈ ਜੀਵ ਪ੍ਰਭੂ ਦੀ ਬਜ਼ੁਰਗੀ ਦਾ ਮੁੱਲ ਨਹੀਂ ਪਾ ਸਕਦਾ ਕੋਈ ਨਹੀਂ ਜਾਣਦਾ ਕਿ, ਉਸ ਦਾ ਕਿੱਡਾ ਵਡਾ (ਉੱਚਾ) ਟਿਕਾਣਾ ਹੈ।
8. ਉਹ ਪ੍ਰਭੂ ਆਪ ਹੀ ਸਦਾ ਥਿਰ ਰਹਿਣ ਵਾਲਾ ਮਾਲਕ ਹੈ, ਗੁਰੂ ਦੀ ਰਾਹੀਂ ਹੀ ਉਸ ਦੀ ਸੋਝੀ ਪੈਂਦੀ ਹੈ ।੧।

**ਭਾਵਾਰਥ :**-ਇਹ ਸਾਰੀ ਜਗਤ ਰਚਨਾ ਪ੍ਰਮਾਤਮਾਂ ਨੇ ਆਪ ਹੀ ਰਚੀ ਹੈ ਅਤੇ ਇਸ ਵਿਚ ਉਹ ਹਰ ਥਾਂ ਆਪ ਹੀ ਵਿਆਪਕ ਹੈ। ਇਤਨੀ ਬੇਅੰਤ ਕੁਦਰਤ ਰਚਨ ਵਾਲਾ ਉਹ ਆਪ ਹੀ ਹੈ, ਇਸ ਕੰਮ ਵਿਚ ਉਸ ਦਾ ਹੋਰ ਕੋਈ ਭੀ ਸਲਾਹਕਾਰ ਨਹੀਂ ਹੈ, ਪਰ ਉਸ ਦੀ ਪ੍ਰਤਖਤਾ ਗੁਰੂ ਦੇ ਰਾਹੀਂ ਹੀ ਹੁੰਦੀ ਹੈ।

**ਸਲੋਕੁ ਮ: ੫ ॥**

1. **ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥**
2. **ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥**
3. **ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ ॥**
4. **ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦਹੀ ਵਰਤੈ ਨਾਲਿ ॥੧॥**

**ਪਦ ਅਰਥ :**—ਮੈ—ਮੈਨੂੰ। ਹਉ—ਮੈਂ। ਤਿਸੁ—ਉਸ (ਗੁਰੂ) ਨੂੰ। ਬਾਹਰਾ—ਬਾਝੋਂ। ਸੰਸਾਰਿ—ਜਗਤ ਵਿਚ। ਮਿਲਾਇਅਨੁ—ਮਿਲਾਇਆ ਹੈ ਉਸ (ਪ੍ਰਭੂ) ਨੇ। ਵਰਤੈ—ਰਹਿੰਦਾ ਹੈ। ਧ੍ਰਿਗੁ—ਫਿਟਕਾਰ ਜੋਗ।

**ਅਰਥ :—**

**ਪ੍ਰ:**—ਸ੍ਰੀ ਜੀਉ ! ਅਸੀਂ ਤਾਂ ਮਾਇਆ ਵੇਹੜੇ ਜੀਵ ਜਦੋਂ ਪ੍ਰਮੇਸ਼ਰ ਤੋਂ ਕਦੀ ਮੰਗ ਮੰਗਦੇ ਹਾਂ ਤਾਂ ਸੰਸਾਰਕ ਪਦਾਰਥ ਹੀ ਮੰਗਦੇ ਹਾਂ, ਪਰ ਉਸ ਸਾਈਂ ਜੀ ਤੋਂ ਆਪ ਜੀ ਦੀ ਕੀ ਮੰਗ ਰਹਿੰਦੀ ਹੈ ?

1. **ਉ:**—ਹੇ ਭਾਈਓ ! ਅਸਲ ਵਿਚ ਮੇਰੀ ਤਾਂ ਇਕ ਇਹੋ ਹੀ ਮੰਗ ਹੁੰਦੀ ਹੈ ਕਿ, ਹੇ ਮੇਰੇ ਪਿਆਰੇ ਸੱਜਣ ਪ੍ਰਭੂ ਜੀਉ ! (ਮੇਰੀ ਬੇਨਤੀ) ਸੁਣੋ, ਮੈਨੂੰ ਗੁਰੂ ਦਾ ਦੀਦਾਰ ਕਰਾ ਦਿਓ।

**ਪ੍ਰ:**—ਕਿਉਂ ਜੀ ! ਗੁਰੂ ਦੇ ਮਿਲਾਪ ਹੋ ਜਾਣ ਨਾਲ ਤੁਸੀਂ ਗੁਰੂ ਨੂੰ ਭੇਟ ਕੀ ਕਰੋਗੇ ?

2. **ਉ:**—ਹੇ ਸਜਨੋ ! ਗੁਰੂ ਨੂੰ ਮੈਂ ਆਪਣਾ ਮਨ ਦੇ ਦੇਵਾਂਗਾ ਤੇ ਉਸ ਨੂੰ ਸਦਾ ਆਪਣੇ ਹਿਰਦੇ ਵਿਚ ਸਾਂਭ ਕੇ ਰਖਾਂਗਾ।
3. (ਕਿਉਂਕਿ) ਮੈਨੂੰ ਇਹ ਸੋਝੀ ਹੋ ਆਈ ਹੈ ਕਿ, ਇਕ ਗੁਰੂ ਤੋਂ ਬਿਨਾ, ਜਗਤ ਵਿਚ ਜੀਊਣਾ ਫਿਟਕਾਰ ਜੋਗ ਹੈ। (ਗੁਰੂ ਦੇ ਦਸੇ ਰਾਹ ਉਤੇ ਤੁਰਨ ਤੋਂ ਬਿਨਾ ਜਗਤ ਵਿਚ ਫਿਟਕਾਰਾਂ ਹੀ ਪੈਂਦੀਆਂ ਹਨ)।
4. ਕਥਨ ਕਰਦੇ ਹਨ ਦਾਸ (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ (ਪ੍ਰਭੂ) ਨੇ ਉਨ੍ਹਾਂ (ਭਾਗਾਂ ਵਾਲਿਆਂ) ਨੂੰ ਗੁਰੂ ਮਿਲਾਇਆ ਹੈ, ਜਿਨ੍ਹਾਂ ਦੇ ਨਾਲ ਪ੍ਰਭੂ ਸਦਾ ਆਪ ਹੀ ਵਸਦਾ ਹੈ ।੧।

**ਭਾਵਾਰਥ :**—ਮਨੁਖ ਦੀ ਕਲਿਆਣ ਗੁਰੂ ਤੋਂ ਬਿਨਾ ਨਹੀਂ ਹੈ, ਕਿਉਂਕਿ, ਗੁਰੂ ਹੀ ਸਰਵ ਵਿਆਪੀ ਹਰੀ ਨਾਲ ਮਿਲਾਪ ਕਰਵਾਉਣ ਦੀ ਸਮਰੱਥਾ ਰਖਦਾ ਹੈ, ਪਰ ਪ੍ਰਭੂ ਨੇ ਉਨ੍ਹਾਂ ਭਾਗਾਂ ਵਾਲਿਆਂ ਨੂੰ ਹੀ ਗੁਰੂ ਦਾ ਮਿਲਾਪ ਕਰਵਾਇਆ ਹੈ, ਜਿਨ੍ਹਾਂ ਦਾ ਪ੍ਰਭੂ ਨਾਲ ਸਦਾ ਹੀ ਸੰਜੋਗ ਬਣਿਆ ਰਹਿੰਦਾ।

**ਮ: ੫ ॥**

1. **ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥**
2. **ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥**
3. **ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥**
4. **ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥੨॥**

**ਪਦ ਅਰਥ :**—ਲੋਚਾ—ਤਾਂਘ। ਪਾਵਾ—ਪਾਵਾਂ; ਮਿਲਾਂ। ਪ੍ਰਭ—ਹੇ ਪ੍ਰਭੂ। ਤੋਹਿ—ਤੈਨੂੰ।ਲੋੜਿ ਲਹੁ—ਲੱਭ ਦਿਓ। ਮੋਹਿ—ਮੈਨੂੰ। ਗੁਰਿ ਪੂਰੈ—ਪੂਰੇ ਗੁਰੂ ਨੇ। ਜਤ—ਜਿਧਰ। ਤਤ—ਓਧਰ। ਸੇਵਿਆ—ਸਿਮਰਿਆ ਹੈ। ਜੇਵਡੁ—ਜੇਡਾ, ਬਰਾਬਰ ਦਾ।

**ਅਰਥ :—**

**ਪ੍ਰ:**—ਸ੍ਰੀ ਜੀਉ ! ਉਸ ਪ੍ਰਭੂ ਦੇ ਦਰਸ਼ਨਾਂ ਦੀ ਚਾਹਤ ਪੂਰੀ ਕਰਨ ਲਈ ਆਪ ਸਾਧਨ ਕੀ ਕਰਦੇ ਹੋ ?

1. **ਉ:**—ਹੇ ਪਿਆਰੇ ! ਸਾਧਨ ਤਾਂ ਇਕੋ ਹੀ ਜੋਦੜੀ ਹੈ, ਜੋ ਮੈਂ ਇਉਂ ਹੀ ਕਰਦਾ ਰਹਿੰਦਾ ਹਾਂ ਕਿ, ਹੇ ਪ੍ਰਭੂ (ਜੀਓ) ! ਮੇਰੇ ਹਿਰਦੇ ਵਿਚ ਤੈਨੂੰ ਮਿਲਣ ਦੀ ਤਾਂਘ ਹੈ (ਪਰ ਦਸੋ, ਮੈਂ) ਕਿਵੇਂ ਤੈਨੂੰ ਮਿਲਾਂ ?

**ਪ੍ਰ:**—ਤਾਂ ਅਕਾਸ਼ ਬਾਣੀ ਹੋਈ ਕਿ, ਤੁਸੀਂ ਕੋਈ ਮਿੱਤਰ ਲੱਭ ਕੇ ਉਸ ਦੇ ਪਾਸ ਪੁਕਾਰ ਕਰੋ, ਹੋ ਸਕਦਾ ਹੈ ਕਿ ਉਹ ਤੁਹਾਡੀ ਮਦਦ ਕਰ ਸਕੇ ?

2. **ਉ:**—ਹੇ ਪਿਆਰੇ ! ਮੈਂ ਤਾਂ ਆਪਣੇ ਪਿਆਰੇ ਸੱਜਣਾਂ ਪਾਸ ਹਮੇਸ਼ਾਂ ਹੀ ਇਹ ਬੇਨਤੀ ਕਰਦਾ ਰਹਿੰਦਾ ਹਾਂ ਕਿ, ਹੇ ਭਾਈਓ ! ਮੈਨੂੰ ਕੋਈ ਅਜਿਹਾ ਮਿੱਤਰ ਲਭ ਦਿਓ, ਜੋ ਮੈਨੂੰ (ਮੇਰਾ) ਪਿਆਰਾ ਪ੍ਰਭੂ (ਜੀ) ਮਿਲਾ ਦੇਵੇ ।

**ਪ੍ਰ:**—ਕਿਉਂ ਜੀ ! ਕੀ, ਇਹ ਤੁਹਾਡੀ ਪੁਕਾਰ ਸੁਣਨ ਵਾਲਾ ਆਖਰ ਕੋਈ ਉਪਕਾਰੀ ਮਿਲਿਆ ਭੀ ਹੈ ?

3. **ਉ:**—ਹਾਂ ਮਿਲਿਆ ਹੈ ਗੁਰੂ ਪੂਰਾ, ਹੇ ਭਾਈਓ ! ਮੇਰੀ ਅਰਜੋਈ ਸੁਣਕੇ, ਪੂਰੇ ਗੁਰੂ ਨੇ ਮੈਨੂੰ ਪ੍ਰਭੂ ਮਿਲਾ ਦਿਤਾ ਹੈ, (ਉਸ ਮਿਲਾਪ ਦਾ ਸਦਕਾ ਹੁਣ) ਮੈਂ ਜਿਧਰ ਭੀ ਤਕਦਾ ਹਾਂ, ਓਧਰ ਉਹ ਪ੍ਰਭੂ ਹੀ ਦਿਸਦਾ ਹੈ ।

**ਪ੍ਰ:**—ਸ੍ਰੀ ਜੀਉ ! ਹੁਣ ਆਪ ਜੀ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ ?

4. **ਉ:**—ਕਥਨ ਕਰਦੇ ਹਨ, (ਗੁਰੂ) ਦਾਸ ਨਾਨਕ ਜੀ ਕਿ, ਹੇ ਪਿਆਰਿਓ ! ਮੈਂ ਹੁਣ ਉਸੇ ਪ੍ਰਭੂ ਨੂੰ ਸਿਮਰਦਾ ਹਾਂ, (ਕਿਉਂਕਿ) ਉਸ ਪ੍ਰਭੂ ਦੇ ਬਰਾਬਰ ਦਾ ਹੋਰ ਕੋਈ ਵੀ ਨਹੀਂ ਹੈ ।੨।

**ਭਾਵਾਰਥ** :—ਇਕ ਗੁਰੂ ਹੀ ਹੈ ਜੋ ਕਿ ਵਿਛੜੇ ਹੋਏ ਜੀਵ ਨੂੰ ਉਸ ਸਰਵ ਵਿਆਪੀ ਪ੍ਰਮੇਸ਼ਰ ਜੀ ਨਾਲ ਮਿਲਾਪ ਕਰਵਾਉਂਦਾ ਹੈ ।

**ਪਉੜੀ ॥**

**1. ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥**
**2. ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥**
**3. ਕੋਇ ਨ ਕਿਸਹੀ ਵਸਿ ਸਭਨਾ ਇਕ ਧਰ ॥**
**4. ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥**
**5. ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ ॥**
**6. ਸਰਬਧਾਰ ਸਮਰਥ ਹਉ ਤਿਸੁ ਕੁਰਬਾਣੀਐ ॥**
**7. ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ ॥**
**8. ਜੋ ਗੁਰ ਕੀ ਪੈਰੀ ਪਾਹਿ**
**ਤਿਨੀ ਹਰਿ ਰਸੁ ਭੋਗਿਆ ॥੨॥**

**ਪਦ ਅਰਥ** :—ਕਿਤੁ ਮੁਖਿ—ਕੇਹੜੇ ਮੂੰਹ ਨਾਲ ? । ਧਾਰਿ—ਧਾਰ ਕੇ, ਕਰ ਕੇ । ਸਮਾਹੀਐ—ਅਪੜਾਂਦਾ ਹੈ । ਵਸਿ—ਵਸ ਵਿਚ, ਆਸਰੇ । ਇਕ ਧਰ—ਇਕ (ਪ੍ਰਭੂ ਹੀ) ਆਸਰਾ । ਕਰ—ਹੱਥ । ਬਿਨੋਦ—ਖੇਲ ਤਮਾਸ਼ੇ । ਸਰਬ ਧਾਰ—ਸਭ ਨੂੰ ਆਸਰਾ ਦੇਣ ਵਾਲਾ । ਹਉ—ਮੈਂ । ਜੋ ਪਾਹਿ—ਜੇਹੜੇ ਬੰਦੇ ਪੈਂਦੇ ਹਨ । ਤਿਨੀ—ਉਨ੍ਹਾਂ ਨੇ ਹੀ । ਰਸੁ—ਆਨੰਦ । ਭੋਗਿਆ—ਮਾਣਿਆਂ ।

**ਅਰਥ :—**

**ਪ੍ਰ:**—ਹੇ ਗੁਰੋ ! ਉਸ ਰੋਜ਼ੀ ਦੇਣ ਵਾਲੇ ਦਾਤੇ ਨੂੰ ਕਿਤਨਾ ਕੁ ਸਮਾਂ ਸਲਾਹੁੰਦੇ ਰਹਿਣਾ ਚਾਹੀਦਾ ਹੈ ?

1. **ਉ:**—ਹੇ ਭਾਈ ! ਜੋ ਸਭ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਹੈ, ਉਸ ਦਾਤੇ ਪ੍ਰਭੂ ਨੂੰ (ਤਾਂ) ਕਿਸ ਮੂੰਹ ਨਾਲ ਭੀ ਸਲਾਹਿਆ ਨਹੀਂ ਜਾ ਸਕਦਾ, (ਭਾਵ ਕੋਈ ਭੀ ਜੀਵ ਉਸਦੀ ਸਿਫਤ ਪੂਰੀ ਤਰ੍ਹਾਂ ਨਹੀਂ ਕਰ ਸਕਦਾ) ।
2. ਉਹ ਪ੍ਰਭੂ ਮੇਹਰ ਕਰਕੇ ਜਿਸ ਜੀਵ ਦੀ ਰਾਖੀ ਕਰਦਾ ਹੈ ਉਸ ਨੂੰ (ਉਹ) ਰਿਜਕ ਅਪੜਾਂਦਾ ਹੈ ।
3. (ਅਸਲ ਵਿਚ) ਕੋਈ ਜੀਵ ਕਿਸੇ (ਹੋਰ ਜੀਵ) ਦੇ ਆਸਰੇ ਨਹੀਂ ਹੈ,ਸਭਨਾਂ ਜੀਵਾਂ ਦਾ ਆਸਰਾ ਇਕ ਪ੍ਰਮਾਤਮਾਂ ਹੀ ਹੈ ।
4. ਉਹ ਪ੍ਰਭੂ ਆਪ ਹੀ (ਆਪਣੇ) ਹੱਥ ਦੇ ਕੇ ਬਾਲਕ ਵਾਂਗ ਪਾਲਦਾ ਹੈ ।
5. ਉਹ ਪ੍ਰਭੂ ਆਪ ਹੀ ਚੋਜ ਤਮਾਸ਼ੇ ਕਰ ਰਿਹਾ ਹੈ; (ਉਸ ਦੇ ਇਨ੍ਹਾਂ ਚੋਜ਼ ਤਮਾਸ਼ਿਆਂ ਦੀ) ਕੋਈ ਭੀ ਕਿਸੇ ਨੂੰ ਸਮਝ ਨਹੀਂ ਪੈ ਸਕਦੀ ।
6. ਹੇ ਭਾਈਓ ! ਮੈਂ ਸਦਕੇ ਹਾਂ, ਉਸ ਪ੍ਰਭੂ ਤੋਂ, ਜੋ ਸਭ ਜੀਵਾਂ ਦਾ ਆਸਰਾ ਹੈ ਤੇ ਸਭ ਕੁਝ ਕਰਨ ਦੀ ਤਾਕਤ ਰਖਦਾ ਹੈ ।
7. ਹੇ ਭਾਈ ! ਰਾਤ ਦਿਨੇ (ਉਸ) ਪ੍ਰਭੂ ਦੀਆਂ ਸਿਫਤਾਂ ਕਰਨੀਆਂ ਚਾਹੀਦੀਆਂ ਹਨ, (ਕਿਉਂਕਿ) ਇਕ ਪ੍ਰਮੇਸ਼ਰ ਹੀ ਐਸੀ ਹਸਤੀ ਹੈ ਜਿਸ ਦੇ ਗੁਣ (ਸਦਾ ਹੀ) ਗਾਉਂਦੇ ਰਹਿਣਾ ਚਾਹੀਦਾ ਹੈ ।
8. ਪਰ, ਹੇ ਪਿਆਰੇ ! ਉਨ੍ਹਾਂ ਬੰਦਿਆਂ ਨੇ ਹੀ ਪ੍ਰਭੂ (ਦੇ ਗੁਣ ਗਾਵਣ) ਦਾ ਅਨੰਦ ਮਾਣਿਆ ਹੈ ਜੋ ਸਤਿਗੁਰ ਦੇ ਚਰਨਾਂ ਤੇ (ਢਹਿ) ਪੈਂਦੇ ਹਨ ।੨।

**ਭਾਵਾਰਥ** :—ਜਗਤ ਵਿਚ ਬੇਅੰਤ ਜੀਅ ਜੰਤ ਪੈਦਾ ਕਰ ਕੇ ਸਭ ਨੂੰ ਰਿਜ਼ਕ ਭੀ ਉਹ ਪ੍ਰਮਾਤਮਾਂ ਆਪ ਹੀ ਅਪੜਾਂਦਾ ਹੈ, ਸਭਨਾਂ ਦਾ ਆਸਰਾ ਪਰਨਾ ਉਹ ਆਪ ਹੀ ਹੈ, ਉਹ ਜੀਵਾਂ ਦੀਪਾਲਣਾ ਇਉਂ ਕਰਦਾ ਹੈ ਜਿਵੇਂ ਮਾਪੇ ਆਪਣੇ ਬੱਚਿਆਂ ਨੂੰ ਪਾਲਦੇ ਹਨ, ਉਹ ਪ੍ਰਭੂ ਜੀ ਕਿਸੇ ਭੀ ਜੀਵ ਨੂੰ ਕਿਸੇ ਜੀਵ ਦੇ ਗੋਚਰੇ ਨਹੀਂ ਰਖਦਾ ।

**ਸਲੋਕ ਮ: ੫ ॥**

**1. ਭੀੜਹੁ ਮੋਕਲਾਈ ਕੀਤੀਅਨੁ**
**ਸਭ ਰਖੇ ਕੁਟੰਬੈ ਨਾਲਿ ॥**

**2. ਕਾਰਜ ਆਪਿ ਸਵਾਰਿਅਨੁ**
**ਸੋ ਪ੍ਰਭ ਸਦਾ ਸਭਾਲਿ ॥**
**3. ਪ੍ਰਭੁ ਮਾਤ ਪਿਤਾ ਕੰਠਿ ਲਾਇਦਾ**
**ਲਹੁੜੇ ਬਾਲਕ ਪਾਲਿ ॥**
**4. ਦਇਆਲ ਹੋਏ ਸਭ ਜੀਅ ਜੰਤ੍ਰ**
**ਹਰਿ ਨਾਨਕ ਨਦਰਿ ਨਿਹਾਲ ॥੧॥**

**ਪਦ ਅਰਥ** :—ਭੀੜਹੁ—ਭੀੜ ਤੋਂ, ਮੁਸੀਬਤ ਤੋਂ। ਮੋਕਲਾਈ—ਖਲਾਸੀ। ਕੀਤੀਅਨੁ—ਕੀਤੀ ਹੈ ਉਸ (ਪ੍ਰਭੂ) ਨੇ। ਕੁਟੰਬ ਨਾਲਿ—ਪ੍ਰਵਾਰ ਸਮੇਤ। ਸਵਾਰਿਅਨੁ—ਸਵਾਰੇ ਹਨ ਉਸ ਨੇ। ਸਭਾਲਿ—ਚੇਤੇ ਰੱਖ, ਯਾਦ ਕਰ। ਕੰਠਿ—ਗਲ ਨਾਲ। ਲਹੁੜੇ-ਛੋਟੇ, ਅੰਞਾਣੇ। ਪ ਲਿ—ਪਾਲ ਕੇ। ਨਦਰਿ—ਮੇਹਰ ਦੀ ਨਿਗਾਹ ਨਾਲ। ਨਿਹਾਲ-ਤੱਕਦਾ ਹੈ।

**ਅਰਥ** :—

1. **ਉ**:—ਹੇ ਭਾਈ! (ਉਹ ਪ੍ਰਮੇਸ਼ਰ) ਜੋ ਤੈਨੂੰ ਦੁਖਾਂ ਤੋਂ ਖਲਾਸੀ ਦੇਂਦਾ ਹੈ ਤੇ ਤੇਰੀ ਸਾਰੇ ਪ੍ਰਵਾਰ ਸਮੇਤ ਰਖਿਆ ਕਰਦਾ ਹੈ।
2. ਉਸ ਪ੍ਰਭੂ ਨੂੰ ਸਦਾ ਯਾਦ ਕਰ, ਜੋ ਤੇਰੇ ਸਾਰੇ ਕੰਮ ਆਪ ਸਵਾਰਦਾ ਹੈ।
3. ਉਹ ਮਾਪਿਆਂ ਵਾਂਗ ਅੰਞਾਣੇ ਬਾਲਾਂ ਨੂੰ ਪਾਲ ਕੇ ਪ੍ਰਭੂ (ਜੀਵਾਂ ਨੂੰ) ਗਲ ਲਾਉਂਦਾ ਹੈ।
4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਜਿਸ ਮਨੁਖ ਵਲ ਪ੍ਰਭੂ ਮੇਹਰ ਦੀ ਨਜ਼ਰ ਨਾਲ ਤੱਕਦਾ ਹੈ,ਉਸ ਉਤੇ ਸਾਰੇ ਜੀਵ ਦਿਆਲ ਹੋ ਜਾਂਦੇ ਹਨ।੧।

**ਭਾਵਾਰਥ** :—ਅਨੇਕਾਂ ਹੀ ਔਕੜਾਂ ਦੂਰ ਕਰਨ ਵਾਲੇ ਪ੍ਰਮੇਸ਼ਰ ਜੀ ਨੂੰ ਸਦਾ ਹੀ ਯਾਦ ਰਖਣਾ ਚਾਹੀਦਾ ਹੈ, ਜਿਸ ਦੇ ਮਿਹਰਵਾਨ ਹੋ ਜਾਣ ਨਾਲ ਸਾਰੇ ਹੀ ਜੀਵ ਮੇਹਰਵਾਨ ਹੋ ਜਾਂਦੇ ਹਨ।

**ਮ: ੫ ॥**

**1. ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥**
**2. ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥**
**3. ਗੁਰਿ ਵਣੁ ਤਿਣੁ ਹਰਿਆ ਕੀਤਿਆ**
**ਨਾਨਕ ਕਿਆ ਮਨੁਖ ॥੨॥**

**ਪਦ ਅਰਥ** :—ਜਿ—ਜੋ ਕੁਝ। ਦੁਖਾ ਕੈ ਸਿਰਿ ਦੁਖ—ਦੁੱਖਾਂ ਦੇ ਸਿਰ ਤੇ ਦੁੱਖ, ਭਾਰੇ ਦੁੱਖ। ਸੰਤੋਖੀਆ—ਮੈਨੂੰ ਸੰਤੋਖ ਆ ਜਾਏ। ਭੁਖ—ਤ੍ਰਿਸ਼ਨਾ। ਗੁਰਿ—ਗੁਰੂ ਨੇ। ਵਣ—ਬਨ, ਜੰਗਲ। ਤਿਣੁ-ਤੀਲਾ, ਘਾਹ ਦਾ ਤੀਲਾ।

**ਅਰਥ** :—

**ਪ੍ਰ**:—ਗੁਰਦੇਵ ਜੀਉ! ਪ੍ਰਭੂ ਜੀ ਤੋਂ ਤੁਹਾਡੀ ਹਮੇਸ਼ਾਂ ਲਈ ਮੰਗ ਕੀ ਹੈ?

1. **ਉ**:—ਹੇ ਭਾਈਓ! ਮੇਰੀ ਤਾਂ ਇਕੋ ਹੀ ਮੰਗ ਹੈ ਕਿ, ਹੇ ਪ੍ਰਭੂ! ਜੋ ਤੇਰੇ ਨਾਮ ਤੋਂ ਬਿਨਾ (ਤੇਥੋਂ) ਕੁਝ ਹੋਰ ਮੰਗਣਾ ਹੈ, (ਇਹ ਇਕ ਤਰ੍ਹਾਂ ਦੇ) ਭਾਰੇ ਦੁਖ ਸਹੇੜਨੇ ਹਨ।
2. ਇਸ ਲਈ, ਹੇ ਪ੍ਰਭੂ! ਮੈਨੂੰ ਆਪਣਾ ਨਾਮ ਦੇਹ ਤਾਂ ਜੋ ਮੈਨੂੰ ਸੰਤੋਖ ਆ ਜਾਏ ਅਤੇ ਮੇਰੇ ਮਨ ਦੀ ਤ੍ਰਿਸ਼ਨਾਂ ਮੁੱਕ ਜਾਏ।
3. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ! ਜਿਸ ਗੁਰੂ ਨੇ ਜੰਗਲ ਤੇ (ਜੰਗਲ ਦਾ ਸੁੱਕਾ) ਘਾਹ ਹਰਾ ਕਰ ਦਿਤਾ, ਮਨੁਖਾਂ ਨੂੰ ਹਰਾ ਕਰਨਾ ਉਸ ਦੇ ਵਾਸਤੇ ਕੇਹੜੀ ਵੱਡੀ ਗੱਲ ਹੈ?।੨।

**ਭਾਵਾਰਥ** :—ਉਸ ਪ੍ਰਭੂ ਤੋਂ ਪ੍ਰਭੂ ਦਾ ਨਾਮ ਹੀ ਮੰਗਦੇ ਰਹਿਣਾ ਚਾਹੀਦਾ ਹੈ ਜੋ ਸਾਰੇ ਦੁਖਾਂ ਭੁਖਾਂ ਨੂੰ ਨਵਿਰਤੀ ਕਰਨ ਵਾਲਾ ਹੈ, ਕਿਉਂਕਿ, ਬਾਕੀ ਦੇ ਮਾਇਕੀ ਪਦਾਰਥ ਤਾਂ ਮਨੁਖ ਦੇ ਮਨ ਵਿਚ ਵਧੇਰੇ ਤ੍ਰਿਸ਼ਨਾ ਦੀ ਭੁੱਖ ਨੂੰ ਜਨਮ ਦੇਂਦੇ ਹਨ।

**ਪਉੜੀ ॥**

**1. ਸੋ ਐਸਾ ਦਾਤਾਰੁ ਮਨਹੁ ਨਾ ਵੀਸਰੈ ॥**
**2. ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨ ਸਰੈ ॥**
**3. ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ ॥**
**4. ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ ॥**
**5. ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ ॥**
**6. ਸੋ ਪੂਰਾ ਪਰਧਾਨੁ ਜਿਸਨੋ ਬਲੁ ਧਰੈ ॥**
**7. ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥**
**8. ਤਿਸਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ ॥੩॥**

**ਪਦ ਅਰਥ**:—ਮਨਹੁ—ਮਨ ਤੋਂ। ਮੁਹਤੁ—੪੮ ਮਿੰਟਾਂ ਜਿਤਨਾ ਸਮਾਂ। ਚਸਾ—ਪਲ ਦਾ ਤੀਹਵਾਂ ਹਿੱਸਾ। ਨਾ ਸਰੈ—ਨਹੀਂ ਨਿਭਦੀ। ਲੁਕਿ—ਲੁਕ ਕੇ। ਭਵਜਲੁ—ਸੰਸਾਰ ਸਮੁੰਦਰ। ਪਰਧਾਨੁ—ਸਰੇਸ਼ਟ ਮਨੁਖ। ਬਲੁ ਧਰੈ—ਆਤਮਕ ਤਾਕਤ ਦੇਵੇ। ਅਜਰੁ—ਮਾਨਸਕ ਤਾਕਤ ਦੀ ਉਹ ਅਵਸਥਾ ਜਿਸ ਨੂੰ ਜਰਨਾ ਬੜਾ ਔਖਾ ਹੈ। ਜਰੈ—ਜਰਦਾ ਹੈ, ਸਹਾਰਦਾ ਹੈ, ਸੰਭਾਲਦਾ ਹੈ। ਮੰਤ੍ਰੁ ਗੁਰ—ਗੁਰੂ ਦਾ ਉਪਦੇਸ਼। ਮਨਿ—ਮਨ ਵਿਚ। ਪੂਰਾ—ਸਫਲ ਕਮਾਈ ਵਾਲਾ। ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਭੂ।

**ਅਰਥ** :—

**ਪ੍ਰ**:—ਸ੍ਰੀ ਜੀਉ! ਕੀ ਜਿਵੇਂ ਬਾਕੀ ਦੇ ਮਜ਼੍ਹਬਾਂ ਵਿਚ, ਪੰਜ ਵਕਤ ਤਿੰਨ ਵਕਤ, ਰੱਬ ਨੂੰ ਯਾਦ ਕਰਦੇ ਰਹਿਣ ਦਾ ਬੰਧੇਜ ਹੈ, ਕੀ ਗੁਰਮਤਿ ਵਿਚ ਭੀ ਕੋਈ, ਇਸ ਤਰ੍ਹਾਂ ਦਾ ਸੰਕੇਤ ਕੀਤਾ ਗਿਆ ਹੈ?

1. **ਉ**:—ਹੇ ਭਾਈਓ! ਅਸਲ ਵਿਚ ਤਾਂ ਅਜਿਹਾ ਦਾਤਾਂ ਦੇਣ ਵਾਲਾ ਪ੍ਰਭੂ ਮਨ ਤੋਂ (ਕਦੀ) ਭੁੱਲਣਾ ਹੀ ਨਹੀਂ ਚਾਹੀਦਾ।
2. (ਕਿਉਂਕਿ) ਉਸ (ਦਾਤੇ) ਤੋਂ ਬਿਨਾ (ਉਸ ਨੂੰ ਭੁਲਾ ਕੇ, ਜ਼ਿੰਦਗੀ ਦੀ) ਘੜੀ ਦੋ ਘੜੀਆਂ ਪਲ ਆਦਿਕ (ਥੋੜ੍ਹਾ ਭੀ ਸਮਾਂ) ਸੌਖਾ ਨਹੀਂ ਗੁਜਰਦਾ।

3. ਉਹ ਪ੍ਰਭੂ ਜੀਵ ਦੇ (ਸਦਾ) ਅੰਦਰ (ਵਸਦਾ ਹੈ) ਉਸ ਦੇ ਬਾਹਰ (ਚੁਗਿਰਦੇ ਭੀ) ਮੌਜੂਦ ਹੈ, ਕੋਈ ਜੀਵ ਕੋਈ ਕੰਮ ਉਸ ਤੋਂ ਲੁਕਾ ਛਿਪਾ ਕੇ ਨਹੀਂ ਕਰ ਸਕਦਾ।
4. ਹੇ ਭਾਈ! ਉਹੀ ਮਨੁਖ ਸੰਸਾਰ ਸਮੁੰਦਰ ਤੋਂ ਪਾਰ ਲੰਘਦਾ ਹੈ, ਜਿਸ ਦੀ ਇੱਜ਼ਤ ਦੀ ਰਾਖੀ ਪ੍ਰਭੂ ਆਪ ਕਰਦਾ ਹੈ।
5. ਉਹੀ ਭਗਤ ਹੈ, ਉਹੀ ਗਿਆਨਵਾਨ ਹੈ, ਉਹੀ ਤਪੀ ਹੈ, ਜਿਸ ਉਤੇ ਪ੍ਰਭੂ ਮੇਹਰ ਕਰਦਾ ਹੈ।
6. ਜਿਸਨੂੰ ਵਿਕਾਰਾਂ ਦਾ ਟਾਕਰਾ ਕਰਨ ਲਈ,ਪ੍ਰਭੂ (ਆਤਮਕ) ਤਾਕਤ ਬਖਸ਼ਦਾ ਹੈ, ਉਸ ਦੀ ਕਮਾਈ ਸਫਲ ਹੋ ਜਾਂਦੀ ਹੈ, ਉਹੀ ਆਦਰ ਪਾਉਂਦਾ ਹੈ।
7. ਹੇ ਭਾਈ! ਉਚੀ ਮਾਨਸਕ ਤਾਕਤ ਭੀ ਇਕ ਐਸੀ ਅਵਸਥਾ ਹੈ, ਜਿਸ ਦੀ ਪ੍ਰਾਪਤੀ ਤੇ ਸੰਭਲਣ ਦੀ ਬੜੀ ਲੋੜ ਹੁੰਦੀ ਹੈ, (ਕਿਉਂਕਿ) ਆਮ ਤੌਰ ਤੇ ਮਨੁਖ (ਰਿਧੀਆਂ ਸਿਧੀਆਂ ਵਲ ਪਰਤ ਪੈਂਦਾ ਹੈ) ਇਸ ਡੁਲਾ ਦੇਣ ਵਾਲੀ ਅਵਸਥਾ ਨੂੰ ਉਹੀ ਮਨੁਖ ਸੰਭਾਲਦਾ ਹੈ, ਜਿਸ ਨੂੰ ਪ੍ਰਭੂ ਆਪ ਸੰਭਲਣ ਦੀ ਸਹਾਇਤਾ ਦੇਵੇ।
8. ਜੋ ਮਨੁਖ ਗੁਰੂ ਦਾ ਉਪਦੇਸ਼ ਹਿਰਦੇ ਵਿਚ ਟਿਕਾਂਦਾ ਹੈ, ਉਸੇ ਨੂੰ ਸਦਾ ਥਿਰ ਪ੍ਰਭੂ ਮਿਲਦਾ ਹੈ।੩।

**ਭਾਵਾਰਥ** :—ਉਹ ਪ੍ਰਮੇਸ਼ਰ ਸਭਨਾਂ ਜੀਆਂ ਦੇ ਅੰਗ ਸੰਗ ਵਸਦਾ ਹੈ। ਕੋਈ ਜੀਵ ਕੋਈ ਕੰਮ ਉਸ ਤੋਂ ਲੁੱਕ ਛਿਪਾਕੇ ਨਹੀਂ ਕਰ ਸਕਦਾ, ਜਗਤ ਵਿਚ ਅਨੇਕਾਂ ਕਾਮਾਦਿਕ ਵਿਕਾਰ ਭੀ ਹਨ, ਪ੍ਰਮੇਸ਼ਰ ਜਿਸ ਮਨੁਖ ਨੂੰ ਆਤਮਕ ਤਾਕਤ ਬਖਸ਼ਦਾ ਹੈ, ਉਹ ਇਨ੍ਹਾਂ ਵਿਕਾਰਾਂ ਵਿਚ ਖੁਆਰ ਹੋਣੋਂ ਬਚ ਜਾਂਦਾ ਹੈ। ਪਰ, ਉਸ ਦਾ ਮਿਲਾਪ ਹੁੰਦਾ ਉਸੇ ਨੂੰ ਹੀ ਹੈ, ਜੋ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਦਾ ਹੈ।

### ਸਲੋਕੁ ਮ: ੫ ॥

**1. ਧੰਨੁ ਸੁ ਰਾਗ ਸੁਰੰਗੜੇ**
**ਆਲਾਪਤ ਸਭ ਤਿਖ ਜਾਇ ॥**
**2. ਧੰਨੁ ਸੁ ਜੰਤ ਸੁਹਾਵੜੇ**
**ਜੋ ਗੁਰਮੁਖਿ ਜਪਦੇ ਨਾਉ ॥**
**3. ਜਿਨੀ ਇਕ ਮਨਿ ਇਕੁ ਅਰਾਧਿਆ**
**ਤਿਨ ਸਦ ਬਲਿਹਾਰੈ ਜਾਉ ॥**
**4. ਤਿਨਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥**
**5. ਜੋ ਰਤੇ ਰੰਗਿ ਗੋਵਿੰਦ ਕੈ**
**ਹਉ ਤਿਨ ਬਲਿਹਾਰੈ ਜਾਉ ॥**
**6. ਆਖਾ ਬਿਰਥਾ ਜੀਅ ਕੀ**
**ਹਰਿ ਸਜਣੁ ਮੇਲਹੁ ਰਾਇ ॥**
**7. ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥**
**8. ਜਨ ਨਾਨਕ ਪਾਇਆ ਅਗਮ ਰੂਪੁ**
**ਅਨਤ ਨ ਕਾਹੂ ਜਾਇ ॥੧॥**

**ਪਦ ਅਰਥ** :—ਸੁਰੰਗੜੇ-ਸੋਹਣੇ। ਆਲਾਪਤ—ਅਲਾਪਦਿਆਂ, ਉਚਾਰਦਿਆਂ। ਤਿਖ—ਤ੍ਰਿਸ਼ਨਾ, ਪਿਆਸ। ਬਾਛਦੇ—ਚਾਹੁੰਦੇ ਹਾਂ। ਕਰਮੀ—(ਪ੍ਰਭੂ ਦੀ) ਮੇਹਰ ਨਾਲ। ਪਲੈ ਪਾਇ—ਮਿਲਦੀ ਹੈ। ਰੰਗਿ—ਪਿਆਰ ਵਿਚ। ਬਿਰਥਾ—ਪੀੜਾ, ਦੁੱਖ। ਗੁਰਿ—ਗੁਰੂ ਨੇ। ਜਨਮ ਮਰਨ ਦੁਖੁ—ਸਾਰੀ ਉਮਰ ਦਾ ਦੁੱਖ। ਅਗਮ—ਅਪਹੁੰਚ। ਅਗਮ ਰੂਪੁ—ਉਹ ਪ੍ਰਭੂ ਜਿਸ ਦੇ ਸਰੂਪ ਦੀ ਸਹੀ ਸਮਝ ਨਹੀਂ ਪੈ ਸਕਦੀ। ਅਨਤ—ਕਿਸੇ ਹੋਰ ਥਾਂ। ਰਾਇ—ਪਾਤਸ਼ਾਹ।

### ਅਰਥ :—

**ਪ੍ਰ:**—ਕਿਸੇ ਸੰਗੀਤ ਕਲਾ ਦੇ ਸਿਆਣੇ ਰਾਗੀ ਨੇ ਦਰਬਾਰ ਵਿਚ ਰਾਗ ਗਾਇਨ ਕੀਤਾ, ਜਿਸ ਨੂੰ ਸੁਣਨ ਵਾਲੇ ਸਰੋਤਿਆਂ ਨੇ ਇਸ ਦੀ ਗੁਰੂ ਜੀ ਪਾਸ ਆ ਕੇ ਬੜੀ ਪ੍ਰਸੰਸਾ ਕੀਤੀ ਅਤੇ ਪੁਛਿਆ, ਕਿਉਂ ਜੀ ਅਜਿਹੇ ਰਾਗ ਗਾਉਣ ਵਾਲੇ ਨੂੰ ਰੱਬ ਦੀ ਪ੍ਰਾਪਤੀ ਹੋਣ ਵਿਚ ਭੀ ਕੋਈ ਸਹਾਇਤਾ ਮਿਲਦੀ ਹੈ ?

1. **ਉ:**—ਹੇ ਭਾਈਓ! ਗੁਰਮਤਿ ਵਿਚ ਤਾਂ ਓਹੀ ਸੋਹਣੇ ਰਾਗ ਮੁਬਾਰਕ (ਮੰਨੇ ਗਏ) ਹਨ, ਜਿਨ੍ਹਾਂ ਨੂੰ ਗਾਉਣ ਨਾਲ (ਗਾਉਣ ਵਾਲੇ ਦੇ ਮਨ ਵਿਚੋਂ) ਤ੍ਰਿਸ਼ਨਾਂ ਨਾਸ ਹੋ ਜਾਏ।
2. ਉਹ ਜੀਵ ਭੀ ਸੋਹਣੇ ਭਾਗਾਂ ਵਾਲੇ ਹਨ ਜੋ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦਾ ਨਾਮ ਜਪਦੇ ਹਨ।
3. ਹੇ ਭਾਈਓ! ਮੈਂ ਉਨ੍ਹਾਂ ਬੰਦਿਆਂ ਤੋਂ ਸਦਾ (ਹੀ) ਸਦਕੇ ਹਾਂ, ਜੋ ਇਕ ਮਨ ਹੋ ਕੇ ਇਕੋ ਪ੍ਰਭੂ ਨੂੰ ਸਿਮਰਦੇ ਹਨ।
4. ਹੇ ਪਿਆਰੇ! ਅਸੀਂ (ਮੈਂ) ਉਨ੍ਹਾਂ ਦੇ ਚਰਨਾਂ ਦੀ ਧੂੜ (ਚਾਹੁੰਦਾ) ਹਾਂ, ਪਰ, ਇਹ ਧੂੜ ਪ੍ਰਭੂ ਦੀ ਮੇਹਰ ਨਾਲ ਮਿਲਦੀ ਹੈ!
5. ਜੋ ਮਨੁਖ ਪ੍ਰਮੇਸ਼ਰ ਜੀ ਦੇ ਪਿਆਰ ਵਿਚ ਰੰਗੇ ਹੋਏ ਹਨ, ਮੈਂ ਉਨ੍ਹਾਂ (ਤੋਂ) ਭੀ ਕੁਰਬਾਨ ਹਾਂ।
6. ਅਤੇ ਉਨ੍ਹਾਂ ਦੇ ਅਗੇ ਹੀ ਦਿਲ ਦਾ ਦੁਖ ਦਸਦਾ ਹਾਂ (ਤੇ ਆਖਦਾ ਹਾਂ ਕਿ) ਮੈਨੂੰ ਪਿਆਰਾ ਪ੍ਰਭੂ ਪਾਤਸ਼ਾਹ ਮਿਲਾਓ।

**ਪ੍ਰ:**—ਕਿਉਂ ਜੀ! ਪ੍ਰਭੂ ਦੇ ਮਿਲਾਪ ਦਾ ਆਖਰ ਫਲ ਕੀ ਹਾਸਲ ਹੁੰਦਾ ਹੈ ?

7. **ਉ:**—ਹੇ ਭਾਈਓ! ਜਿਸ ਮਨੁਖ ਨੂੰ ਪੂਰੇ ਸਤਿਗੁਰੂ ਨੇ ਪ੍ਰਭੂ ਮਿਲਾ ਦਿਤਾ, ਉਸ ਦਾ ਸਾਰੀ ਉਮਰ ਦਾ ਦੁਖ ਕਲੇਸ਼ ਮਿਟ ਜਾਂਦਾ ਹੈ।
8. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਉਸ ਮਨੁਖ ਨੂੰ ਅਪਹੁੰਚ ਪ੍ਰਭੂ ਮਿਲ ਪੈਂਦਾ ਹੈ ਤੇ ਉਹ ਕਿਸੇ ਹੋਰ ਪਾਸੇ ਨਹੀਂ ਭਟਕਦਾ।੧।

**ਭਾਵਾਰਥ** :—ਅਸਲ ਵਿਚ ਤਾਂ ਉਹੀ ਵਸੀਲੇ, ਓਹੀ ਮਨੁਖ ਧੰਨਤਾ ਜੋਗ ਹਨ, ਜਿਨ੍ਹਾਂ ਦੇ ਰਾਹੀਂ ਉਹ ਪ੍ਰਮੇਸ਼ਰ ਜੀ ਚੇਤੇ ਆਉਂਦਾ ਹੈ।

**ਮ: ੫ ॥**

**1. ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥**
**2. ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥**
**3. ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ ॥**
**4. ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥**
**5. ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ॥੨॥**

**ਪਦ ਅਰਥ** :—ਮੂਰਤੁ—ਮਹੂਰਤ । ਸਾਰੁ—ਸਰੇਸ਼ਟ । ਸੰਜੋਗੜਾ—ਸੋਹਣਾ ਸੰਜੋਗ । ਜਿਤੁ—ਜਿਸ ਵਿਚ । ਅਗਮ—ਅਪਹੁੰਚ । ਅਪਾਰੁ—ਬੇਅੰਤ, ਅ+ਪਾਰ, ਜਿਸ ਦਾ ਪਾਰਲਾ ਬੰਨਾਂ ਨਾ ਲਭ ਸਕੇ । ਮੋਹੜਾ—ਚੰਦਰਾ ਮੋਹ । ਆਧਾਰੁ—ਆਸਰਾ । ਸੇਵ ਹਰਿ—ਹਰੀ ਦੀ ਸੇਵਾ ਵਿਚ । ਉਧਰਿਆ—ਉਧਾਰ ਹੋ ਜਾਂਦਾ ਹੈ, ਵਿਕਾਰਾਂ ਤੋਂ ਬਚ ਜਾਂਦਾ ਹੈ । ਸਗਲ—ਸਾਰਾ । ਸਚੁ—ਸਦਾ ਕਾਇਮ ਰਹਿਣ ਵਾਲਾ ।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਦਿਨ ਰਾਤ ਘੜੀਆਂ ਤੇ ਪਲ ਤਾਂ ਰੱਬੀ ਸੰਕੇਤ ਵਿਚ ਗੁਜਰੀ ਜਾ ਹੀ ਰਹੇ ਹਨ, ਪਰ, ਆਪ ਜੀ ਇਨ੍ਹਾਂ ਵਿਚੋਂ ਸਫਲ ਸਮਾਂ ਕੇਹੜਾ ਮੰਨਦੇ ਹੋ ?

1. **ਉ:**—ਹੇ ਭਾਈਓ ! ਅਸਲ ਵਿਚ ਗੁਰਮਤਿ ਅਨੁਸਾਰ ਤਾਂ ਉਹ ਵੇਲਾ, ਉਹ ਘੜੀ ਭਾਗਾਂ ਵਾਲੇ ਹਨ, ਉਹ ਮਹੂਰਤ ਮੁਬਾਰਕ ਹੈ, ਉਹ ਪਲ ਸੋਹਣਾ ਹੈ ।
2. ਅਤੇ ਉਹ ਦਿਨ ਤੇ ਉਹ ਸੋਹਣਾ ਸੰਜੋਗ ਮੁਬਾਰਿਕ ਹਨ ਜਦੋਂ ਕਿ ਸਤਿਗੁਰੂ ਦਾ ਦਰਸ਼ਨ ਹੁੰਦਾ ਹੈ ।

**ਪ੍ਰ:**—ਸ੍ਰੀ ਜੀਉ ! ਸਤਿਗੁਰੂ ਦੇ ਦਰਸ਼ਨ ਹੋਣ ਨਾਲ ਪ੍ਰਾਪਤ ਕੀ ਹੁੰਦਾ ਹੈ ?

3. **ਉ:**—ਹੇ ਭਾਈਓ ! ਸਤਿਗੁਰੂ ਦੇ ਦਰਸ਼ਨਾਂ ਦੀ ਬਰਕਤ ਨਾਲ ਮਨ ਦੀਆਂ ਸਾਰੀਆਂ ਤਾਂਘਾਂ ਪੂਰੀਆਂ ਹੋ ਜਾਂਦੀਆਂ ਹਨ, (ਭਾਵ ਹੈ ਕਿ ਮਨ ਵਾਸਨਾ ਤੋਂ ਰਹਿਤ ਹੋ ਜਾਂਦਾ ਹੈ) ਅਤੇ ਅਗੰਮ ਬੇਅੰਤ ਪ੍ਰਭੂ ਮਿਲ ਜਾਂਦਾ ਹੈ ।

**ਪ੍ਰ:**—ਕਿਉਂ ਜੀ ! ਉਸ ਪ੍ਰਭੂ ਮਿਲਾਪ ਦਾ ਹੋਰ ਕੀ ਲਾਭ ਹੁੰਦਾ ਹੈ ?

4. **ਉ:**—ਹੇ ਭਾਈਓ ! ਅੰਦਰੋਂ ਹਉਮੈਂ ਨਾਸ ਹੋ ਜਾਂਦੀ ਹੈ ਤੇ ਚੰਦਰਾ ਮੋਹ ਮੁਕ ਜਾਂਦਾ ਹੈ ਅਤੇ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਹੀ (ਜੀਵਨ ਦਾ) ਆਸਰਾ ਬਣ ਜਾਂਦਾ ਹੈ ।
5. ਹੇ ਭਾਈਓ ! ਦਾਸ ਨਾਨਕ ਭੀ (ਗੁਰੂ ਦੇ ਦਰਸ਼ਨਾਂ ਦੀ ਬਰਕਤ ਨਾਲ ਹੀ) ਪ੍ਰਭੂ ਦੇ ਸਿਮਰਨ ਵਿਚ ਲਗਾ ਹੈ, (ਜਿਸ ਸਿਮਰਨ ਦਾ ਸਦਕਾ) ਸਾਰਾ ਜਗਤ ਵਿਕਾਰ ਆਦਿਕਾਂ ਤੋਂ ਬਚ ਜਾਂਦਾ ਹੈ ।੨।

**ਭਾਵਾਰਥ** :—ਸਮਾਂ ਤਾਂ ਦਿਨ ਰਾਤ ਦਾ ਗੁਜਰ ਹੀ ਰਿਹਾ ਹੈ, ਪਰ ਉਹੀ ਸਮਾਂ ਧੰਨ ਹੈ ਜਦੋਂ ਹਉਮੈਂ ਦਾ ਮੋਹ ਟੁੱਟਕੇ ਇਕੋ ਹਰੀ ਦੇ ਨਾਮ ਦਾ ਆਸਰਾ ਬਣ ਜਾਂਦਾ ਹੈ ।

**ਪਉੜੀ ॥**

**1. ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥**
**2. ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ ॥**
**3. ਜਿਸਨੋ ਲਗਾ ਰੰਗੁ ਸੇ ਰੰਗਿ ਰਤਿਆ ॥**
**4. ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ ॥**
**5. ਓਨਾ ਪਿਛੈ ਜਗੁ ਭੁੰਚੈ ਭੋਗਈ ॥**
**6. ਓਨਾ ਪਿਆਰਾ ਰਬੁ ਓਨਾਹਾ ਜੋਗਈ ॥**
**7. ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥**
**8. ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥੪॥**

**ਪਦ ਅਰਥ**:—ਦਿਤੀਅਨੁ—ਉਸ (ਪ੍ਰਭੂ)ਨੇ ਦਿਤੀ ਹੈ । ਭੰਡਾਰ—ਸਿਫਤ ਸਲਾਹ ਦੇ ਖਜਾਨੇ । ਪੁਛ—ਕੀਤੇ ਕਰਮਾਂ ਦਾ ਲੇਖਾ । ਲੀਤੀਅਨੁ—ਉਸ (ਪ੍ਰਭੂ) ਨੇ ਲਈ । ਰੰਗਿ—(ਪਿਆਰ ਦੇ) ਰੰਗ ਵਿਚ ! ਅਧਾਰੁ—ਆਸਰਾ । ਭਤਿਆ-ਭੱਤਾ, ਖੁਰਾਕ (ਆਤਮਕ) । ਭੁੰਚੈ-(ਸਿਫਤ ਸਲਾਹ ਦੀ ਖੁਰਾਕ) ਖਾਂਦਾ ਹੈ । ਓਨਾਹਾ ਜੋਗਈ—ਉਨ੍ਹਾਂ ਸਿਫਤ ਸਲਾਹ ਕਰਨ ਵਾਲਿਆਂ ਦੇ ਵਸ ਵਿਚ ਹੋ ਜਾਂਦਾ ਹੈ । ਆਇ—ਆ ਕੇ । ਤਿਨਿ—ਉਸ (ਮਨੁਖ) ਨੇ । ਖਸਮੈ—ਖਸਮ ਪ੍ਰਭੂ ਨੂੰ ।

**ਅਰਥ :—**

**ਪ੍ਰ:**—ਹੇ ਗੁਰੋ ! ਉਸ ਪ੍ਰਭੂ ਦੀ ਭਗਤੀ ਸਾਰੇ ਹੀ ਮਨੁਖ ਕਿਉਂ ਨਹੀਂ ਕਰਦੇ ?

1. **ਉ:**—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਇਹ ਸਿਫਤ ਸਲਾਹ ਅਤੇ ਭਗਤ (ਦੀ ਦਾਤ) ਉਸ (ਪ੍ਰਭੂ) ਨੇ ਕਿਸੇ ਵਿਰਲੇ (ਭਾਗਾਂ ਵਾਲੇ) ਨੂੰ ਹੀ ਦਿਤੀ ਹੈ ।
2. ਹੇ ਪਿਆਰੇ ! ਜਿਸ (ਮਨੁਖ) ਨੂੰ ਉਸ ਨੇ (ਸਿਫਤ ਸਲਾਹ ਦੇ) ਖਜਾਨੇ ਸੌਂਪੇ ਹਨ; ਉਸ ਪਾਸੋਂ ਫਿਰ ਕੀਤੇ ਕਰਮਾਂ ਦਾ ਲੇਖਾ ਨਹੀਂ ਲਿਆ ।
3. (ਕਿਉਂਕਿ) ਜਿਸ ਜਿਸ ਮਨੁਖ ਨੂੰ (ਸਿਫਤ ਸਲਾਹ ਦਾ) ਪਿਆਰ ਲਗ ਗਿਆ ਉਹ ਉਸੇ ਰੰਗ ਵਿਚ (ਸਦਾ ਲਈ) ਰੰਗੇ ਗਏ ।
4. ਹੇ ਭਾਈਓ ! ਪ੍ਰਭੂ ਦੀ ਯਾਦ ਹੀ ਉਨ੍ਹਾਂ ਦੀ ਜਿੰਦਗੀ ਦਾ ਆਸਰਾ ਬਣ ਜਾਂਦਾ ਹੈ, ਇਹੀ ਇਕ ਨਾਮ ਉਨ੍ਹਾਂ ਦੀ (ਆਤਮਕ) ਖੁਰਾਕ ਹੋ ਜਾਂਦਾ ਹੈ ।
5. ਹੇ ਭਾਈ ! ਅਜਿਹੇ ਬੰਦਿਆਂ ਦੇ ਪੂਰਨਿਆਂ ਤੇ ਤੁਰ ਕੇ (ਸਾਰਾ) ਜਗਤ (ਸਿਫਤ ਸਲਾਹ ਦੀ) ਖੁਰਾਕ ਖਾਂਦਾ (ਮਾਣਦਾ) ਹੈ ।

6. ਹੇ ਭਾਈ ! ਉਨ੍ਹਾਂ ਨੂੰ ਰੱਬ (ਇਤਨਾ) ਪਿਆਰਾ ਲਗਦਾ ਹੈ ਕਿ ਰੱਬ ਉਨ੍ਹਾਂ ਦੇ ਪਿਆਰ ਦੇ ਵਸ ਵਿਚ ਹੋ ਜਾਂਦਾ ਹੈ।
7. ਹੇ ਪਿਆਰੇ ! ਜਿਸ ਨੂੰ ਗੁਰੂ ਆ ਕੇ ਮਿਲ ਪਿਆ ਹੈ, ਪ੍ਰਭੂ ਨਾਲ ਜਾਣ ਪਛਾਣ ਭੀ ਸਿਰਫ ਉਸੇ ਮਨੁਖ ਨੇ ਹੀ ਪਾਈ ਹੈ।
8. ਹੇ ਪਿਆਰਿਓ ! ਮੈਂ ਸਦਕੇ ਹਾਂ ਉਨ੍ਹਾਂ (ਸੁਭਾਗ) ਬੰਦਿਆਂ ਤੋਂ ਜੋ ਖਸਮ ਪ੍ਰਭੂ ਨੂੰ ਚੰਗੇ ਲਗ ਗਏ ਹਨ ।੪।

**ਭਾਵਾਰਥ** :—ਜਿਸ ਮਨੁਖ ਨੂੰ ਪ੍ਰਮਾਤਮਾਂ ਗੁਰੂ ਦੀ ਸ਼ਰਣ ਵਿਚ ਰਖਕੇ ਆਪਣੀ ਸਿਫਤ ਸਲਾਹ ਦੀ ਦਾਤ ਦੇਂਦਾ ਹੈ ਉਸ ਦਾ ਮਨ ਪ੍ਰਮੇਸ਼ਰ ਜੀ ਦੇ ਪਿਆਰ ਰੰਗ ਵਿਚ ਇਤਨਾ ਰੰਗਿਆ ਜਾਂਦਾ ਹੈ ਕਿ ਕਾਮਾਦਿਕ ਵਿਕਾਰ ਉਸ ਤੇ ਜ਼ੋਰ ਨਹੀਂ ਪਾ ਸਕਦੇ, ਅਜਿਹੇ ਮਨੁਖ ਦੀ ਸੰਗਤ ਵਿਚ ਹੋਰ ਭੀ ਅਨੇਕਾਂ ਬੰਦੇ ਪ੍ਰਮਾਤਮਾਂ ਦੀ ਸਿਫਤ ਸਲਾਹ ਨੂੰ ਆਪਣੀ ਜਿੰਦਗੀ ਦਾ ਆਸਰਾ ਬਣਾ ਲੈਂਦੇ ਹਨ।

**ਸਲੋਕ ਮ: ੫ ॥**

**1. ਹਰਿ ਇਕਸੈ ਨਾਲਿ ਮੈ ਦੋਸਤੀ**
**ਹਰਿ ਇਕਸੈ ਨਾਲਿ ਮੈ ਰੰਗੁ ॥**
**2. ਹਰਿ ਇਕੋ ਮੇਰਾ ਸਜਣੋ**
**ਹਰਿ ਇਕਸੈ ਨਾਲਿ ਮੈ ਸੰਗੁ ॥**
**3. ਹਰਿ ਇਕਸੈ ਨਾਲਿ ਮੈ ਗੋਸਟੇ**
**ਮੁਹੁ ਮੈਲਾ ਕਰੈ ਨ ਭੰਗੁ ॥**
**4. ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥**
**5. ਹਰਿ ਇਕੋ ਮੇਰਾ ਮਸਲਤੀ**
**ਭੰਨਣ ਘੜਨ ਸਮਰਥੁ ॥**
**6. ਹਰਿ ਇਕੋ ਮੇਰਾ ਦਾਤਾਰੁ ਹੈ**
**ਸਿਰਿ ਦਾਤਿਆ ਜਗ ਹਥੁ ॥**
**7. ਹਰਿ ਇਕਸੈ ਦੀ ਮੈ ਟੇਕ ਹੈ**
**ਜੋ ਸਿਰਿ ਸਭਨਾ ਸਮਰਥੁ ॥**
**8. ਸਤਿਗੁਰਿ ਸੰਤੁ ਮਿਲਾਇਆ**
**ਮਸਤਕਿ ਧਰਿ ਕੈ ਹਥੁ ॥**
**9. ਵਡਾ ਸਾਹਿਬੁ ਗੁਰੂ ਮਿਲਾਇਆ**
**ਜਿਨਿ ਤਾਰਿਆ ਸਗਲ ਜਗਤੁ ॥**
**10. ਮਨ ਕੀਆ ਇਛਾ ਪੂਰੀਆ**
**ਪਾਇਆ ਧੁਰਿ ਸੰਜੋਗ ॥**
**11. ਨਾਨਕ ਪਾਇਆ ਸਚੁ ਨਾਮੁ**
**ਸਦ ਹੀ ਭੋਗੇ ਭੋਗ ॥੧॥**

**ਪਦ ਅਰਥ** :—ਰੰਗੁ—ਪਿਆਰ । ਸੰਗੁ—ਸਾਥ । ਮੈ—ਮੇਰਾ । ਗੋਸਟਿ—ਬਹਿਣ ਖਲੋਣ, ਮੇਲ ਜੋਲ,ਵਿਚਾਰ, ਗਲਬਾਤ। ਭੰਗੁ—ਵੱਟ । ਬਿਰਥਾ—ਪੀੜਾ । ਮਸਲਤੀ—ਸਲਾਹਕਾਰ । ਸਿਰਿ—ਸਿਰ ਉਤੇ । ਸਤਿਗੁਰਿ—ਗੁਰੂ ਨੇ । ਸੰਤੁ—ਸ਼ਾਂਤੀ ਦਾ ਸੋਮਾ ਪ੍ਰਮਾਤਮਾਂ । ਮਸਤਕਿ—ਮੱਥੇ ਉਤੇ। ਜਿਨਿ—ਜਿਸ (ਹਰੀ) ਨੇ । ਧੁਰਿ—ਧੁਰ ਤੋਂ ।

**ਅਰਥ** :—

**ਪ੍ਰ**:—ਸ੍ਰੀ ਜੀਓ ! ਜਗਤ ਵਿਚ ਹਰ ਜੀਵ ਨੇ ਭਿੰਨ ਭਿੰਨ ਆਪਣੇ ਦੋਸਤ ਬਣਾ ਰਖੇ ਹਨ, ਕੀ ਇਸ ਤਰ੍ਹਾਂ ਆਪ ਨੇ ਭੀ ਕਿਸੇ ਨੂੰ ਖਾਸ ਮਿੱਤਰ ਦੋਸਤ ਬਣਾ ਰਖਿਆ ਹੈ ?

1. **ਉ**:-ਹੇ ਭਾਈਓ ! ਅਸਲ ਵਿਚ ਮੇਰੀ (ਤਾਂ) ਇਕ ਪ੍ਰਭੂ ਨਾਲ ਹੀ ਮਿੱਤਰਤਾ ਹੈ, ਸਿਰਫ ਪ੍ਰਭੂ ਨਾਲ ਹੀ ਮੇਰਾ ਪਿਆਰ ਹੈ।
2. ਕੇਵਲ ਪ੍ਰਭੂ ਹੀ ਮੇਰਾ ਸੱਚਾ ਮਿੱਤ੍ਰ ਹੈ, ਇਕ ਪ੍ਰਭੂ ਨਾਲ ਹੀ ਮੇਰਾ ਸੱਚਾ ਸਾਥ ਹੈ।
3. ਪ੍ਰਭੂ ਨਾਲ ਹੀ ਮੇਰਾ ਮੇਲ ਜੋਲ, ਗਲਬਾਤ ਹੈ; (ਕਿਉਂਕਿ) ਉਹ ਪ੍ਰਭੂ ਕਦੇ ਮੂੰਹ ਮੋਟਾ ਨਹੀਂ ਕਰਦਾ, ਕਦੇ ਮੱਥੇ ਵਟ ਨਹੀਂ ਪਾਉਂਦਾ।
4. ਉਹ ਮੇਰੇ ਦਿਲ ਦੀ ਵੇਦਨ ਜਾਣਦਾ ਉਹ ਕਦੇ ਮੇਰੇ ਪਿਆਰ ਦਾ ਤ੍ਰਿਸਕਾਰ ਨਹੀਂ ਕਰਦਾ।
5. ਉਹ ਸਭ ਜੀਵਾਂ ਨੂੰ ਪੈਦਾ ਕਰਨ ਤੇ ਮਾਰਨ ਦੀ ਤਾਕਤ ਰਖਣ ਵਾਲਾ ਇਕ ਪ੍ਰਮਾਤਮਾਂ ਹੀ ਮੇਰਾ ਸਲਾਹਕਾਰ ਹੈ।
6. ਜਗਤ ਦੇ ਸਭ ਦਾਨੀਆਂ ਦੇ ਸਿਰ ਉਤੇ ਜਿਸ ਪ੍ਰਭੂ ਦਾ ਹੱਥ ਹੈ, ਕੇਵਲ ਉਹੀ ਮੈਨੂੰ ਦਾਤਾਂ ਦੇਣ ਵਾਲਾ ਹੈ।
7. ਹੇ ਭਾਈ ! ਜੋ ਪ੍ਰਮਾਤਮਾਂ ਸਭ ਜੀਵਾਂ ਦੇ ਸਿਰ ਉਤੇ ਬਲੀ ਹੈ, ਮੈਨੂੰ ਕੇਵਲ ਉਸੇ ਦਾ ਹੀ ਆਸਰਾ ਹੈ।
8. ਉਹ ਸ਼ਾਂਤੀ ਦਾ ਸੋਮਾਂ ਪ੍ਰਮੇਸ਼ਰ, ਸਤਿਗੁਰੂ ਨੇ ਮੇਰੇ ਮੱਥੇ ਉਤੇ ਹੱਥ ਰਖਕੇ ਮੈਨੂੰ ਮਿਲਾਇਆ ਹੈ।
9. ਉਹ ਵਡਾ ਮਾਲਕ ਜਿਸ ਨੇ ਸਾਰਾ ਸੰਸਾਰ ਤਾਰਿਆ ਹੈ, (ਭਾਵ ਜੋ ਸਾਰੇ ਸੰਸਾਰ ਨੂੰ ਤਾਰਨ ਦੇ ਸਮਰਥ ਹੈ) ਮੈਨੂੰ ਗੁਰੂ ਨੇ ਮਿਲਾਇਆ ਹੈ।
10. ਉਸ ਦੇ ਮਨ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਹੋ ਜਾਂਦੀਆਂ ਹਨ, (ਭਾਵ, ਉਹ ਵਾਸ਼ਨਾਂ ਰਹਿਤ ਹੋ ਜਾਂਦਾ ਹੈ) ਜਿਸ ਨੂੰ ਇਹ ਧੁਰੋਂ ਹੀ ਢੋਅ ਢੁਕਦਾ ਹੈ।
11. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਨੂੰ ਸਦਾ ਥਿਰ ਰਹਿਣ ਵਾਲਾ ਨਾਮ ਮਿਲਦਾ ਹੈ, ਉਹ ਸਦਾ ਹੀ ਅਨੰਦ ਮਾਣਦਾ ਹੈ।

**ਭਾਵਾਰਥ** :-ਇਹ ਸੰਸਾਰੀ ਲੋਕ ਸੰਸਾਰਕ ਬੰਦਿਆਂ ਨਾਲ ਮਿੱਤਰ ਚਾਰਾ ਗੰਢਦੇ ਰਹਿੰਦੇ ਹਨ, ਪਰ ਉਹ ਦਸ ਕੁ ਦਿਨਾਂ ਤੋਂ ਬਾਅਦ ਦੋਸਤਾਨਾ ਫਿਕਾ ਪੈ ਜਾਂਦਾ ਹੈ, ਇਸ ਲਈ, ਮੇਰਾ ਤਾਂ ਦੋਸਤ ਪਿਆਰਾ ਸਲਾਹਕਾਰ ਤੇ ਦਾਤਾ ਸਿਰਫ ਰੱਬ ਹੀ ਹੈ। ਉਸ ਤੋਂ ਬਿਨਾ ਕਿਸੇ ਸੰਸਾਰੀ ਮਨੁਖ ਨਾਲ ਪਿਆਰ ਕਰਨਾ ਬੇਅਰਥ ਸਮਝਦੇ ਹਾਂ।

**ਮ: ੫ ॥**

1. **ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥**
2. **ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥**
3. **ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ॥**
4. **ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥**
5. **ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥**
6. **ਕੂੜ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥**
7. **ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ॥**
8. **ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ॥**
9. **ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥**
10. **ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥੨॥**

**ਪਦ ਅਰਥ** :–ਕੇਰੀ–ਦੀ । ਸਨਬੰਧੁ–ਜੋੜ । ਵੇਖਦਿਆਂ ਹੀ–ਵੇਂਹਦਿਆਂ ਵੇਂਹਦਿਆਂ, ਬੜੀ ਛੇਤੀ । ਭਜਿ ਜਾਨਿ-ਨੱਠ ਜਾਂਦੇ ਹਨ, ਸਾਥ ਛਡ ਜਾਂਦੇ ਹਨ । ਪਾਇਨਿ–ਪਾਂਦੇ ਹਨ । ਬੰਧੁ–ਬੰਨ੍ਹ, ਪੱਕੀ ਗੰਢ । ਪੈਨਨਿ–ਪਹਿਨਦੇ ਹਨ, ਪਾਣ ਨੂੰ ਕਪੜਾ ਮਿਲਦਾ ਹੈ । ਖਾਵਨੇ–ਖਾਵਨਿ, ਖਾਂਦੇ ਹਨ, ਖਾਣ ਨੂੰ ਮਿਲਦਾ ਹੈ । ਗੰਢ–ਗਾਂਢਾ, ਮੇਲ । ਗੰਧ–ਰੁਖਾ ਬੋਲ । ਚਿਕੜਿ–ਚਿਕੜ ਨਾਲ । ਪਥਰ ਬੰਧੁ–ਪੱਥਰਾਂ ਦਾ ਬੰਨ੍ਹ । ਫਕੜੁ ਧੰਧੁ–ਫਜ਼ੂਲ ਟੰਟ । ਬਿਹੰਧੁ–ਬੀਤਦੀ ਹੈ । ਕਰਮੁ–ਮੇਹਰ । ਸੇ ਜਨ–ਉਹ ਬੰਦੇ ।

ਅਰਥ :–

**ਪ੍ਰ:**–ਸ੍ਰੀ ਜੀਉ ! ਆਪ ਜੀ ਸੰਸਾਰੀ ਜੀਵਾਂ ਨਾਲ ਮਿੱਤ੍ਰ ਚਾਰਾ ਗੰਢਣ ਵਲੋਂ ਕਿਉਂ ਸੰਕੋਚ ਕਰਦੇ ਹੋ, ਇਸ ਵਿਚ ਆਪ ਜੀ ਨੂੰ ਕੀ ਘਾਟ ਨਜ਼ਰ ਆਉਂਦੀ ਹੈ ?

1. **ਉ:**–ਹੇ ਭਾਈਓ ! ਅਸਲ ਵਿਚ ਜੋ ਮਨਮੁਖ ਮਨ ਦੇ ਮੁਰੀਦ ਲੋਕ ਹਨ (ਅਸੀਂ ਤਾਂ ਤੱਕ ਰਹੇ ਹਾਂ ਕਿ ਉਨ੍ਹਾਂ) ਬੰਦਿਆਂ ਨਾਲ ਮਿਤ੍ਰਤਾ ਨਿਰੀ ਮਾਇਆ ਦੀ ਖਾਤਰ ਹੀ ਗਾਂਢਾ ਤੋਪਾ ਹੁੰਦਾ ਹੈ ।
2. ਹੇ ਭਾਈ ! ਉਹ ਕਦੇ (ਮਿਤ੍ਰਤਾ ਦੀ) ਪੱਕੀ ਗੰਢ ਨਹੀਂ ਪਾਉਂਦੇ, ਛੇਤੀ ਹੀ ਸਾਥ ਛਡ ਜਾਂਦੇ ਹਨ ।

**ਪ੍ਰ:**–ਸ੍ਰੀ ਜੀਉ ! ਉਨ੍ਹਾਂ ਦੇ ਛੇਤੀ ਸਾਥ ਛਡ ਜਾਣ ਦਾ ਅਸਲ ਕਾਰਣ ਕੀ ਹੈ ?

3. **ਉ:**–ਹੇ ਭਾਈਓ ! ਉਨ੍ਹਾਂ ਮਨਮੁਖਾਂ ਨੂੰ ਜਿਤਨਾ ਚਿਰ ਪਹਿਨਣ ਤੇ ਖਾਣ ਨੂੰ ਮਿਲਦਾ ਰਹੇ ਉਤਨਾ ਚਿਰ ਹੀ ਜੋੜ ਰਖਦੇ ਹਨ ।
4. ਜਿਸ ਦਿਨ ਉਨ੍ਹਾਂ ਦੇ ਖਾਣ ਹੰਢਾਣ ਦੀ ਕੋਈ ਗੱਲ ਪੁੱਜ ਨਾ ਆਵੇ, ਉਸੇ ਦਿਨ ਫਿੱਕਾ ਬੋਲ ਬੋਲਣ ਲਗ ਪੈਂਦੇ ਹਨ ।
5. ਹੇ ਭਾਈ ! ਅੰਨ੍ਹੇ ਗਿਆਨ ਹੀਣ ਮਨਮੁਖਾਂ ਨੂੰ (ਨਿਰਾ ਸਰੀਰ ਦਾ ਹੀ ਝੁਲਕਾ ਰਹਿੰਦਾ ਹੈ) ਆਤਮਾਂ ਦੀ ਕੋਈ ਸੂਝ ਨਹੀਂ ਹੁੰਦੀ ।
6. ਹੇ ਭਾਈਓ ! ਉਨ੍ਹਾਂ ਮਨਮੁਖਾਂ ਦਾ ਕੱਚਾ ਗਾਂਢਾ-ਤੋਪਾ (ਬਹੁਤ ਚਿਰ) ਨਹੀਂ ਤੱਗਦਾ, ਜਿਵੇਂ ਚਿਕੜ ਨਾਲ ਬੱਝਾ ਹੋਇਆ ਪੱਥਰਾਂ ਦਾ ਬੰਨ (ਛੇਤੀ ਢਹਿ ਪੈਂਦਾ ਹੈ) ।
7. ਸੋ, ਹੇ ਭਾਈ ! ਅੰਧੇ ਮਨਮੁਖ ਆਪਣੇ ਅਸਲੇ ਨੂੰ ਨਹੀਂ ਸਮਝਦੇ (ਨਿਰਾ ਬਾਹਰਲਾ) ਵਿਅਰਥ ਪਿੱਟਣਾ ਪਿਟਦੇ ਰਹਿੰਦੇ ਹਨ ।
8. ਨਿਕੰਮੇਂ ਮੋਹ ਵਿਚ ਫਸੇ ਹੋਏ ਮਨਮੁਖਾਂ ਦੀ ਉਮਰ 'ਮੈਂ, ਮੈਂ' ਕਰਦਿਆਂ ਹੀ ਗੁਜਰ ਜਾਂਦੀ ਹੈ ।

**ਪ੍ਰ:**–ਸ੍ਰੀ ਜੀਉ ! ਕੋਈ ਇਸ ਮੈਂ ਮਮਤਾ ਦੇ ਜਾਲ ਵਿਚੋਂ ਨਿਕਲਦਾ ਭੀ ਹੈ ?

9. **ਉ.**–ਹੇ ਭਈ ! ਜਿਸ ਜਿਸ ਮਨੁਖ ਤੇ ਉਹ ਪ੍ਰਭੂ ਆਪਣੀ ਕਿਰਪਾ ਕਰਦਾ ਹੈ ਧੁਰੋਂ ਹੀ ਪੂਰੀ ਬਖਸ਼ਿਸ਼ ਕਰਦਾ ਹੈ ।
10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ,ਹੇ ਭਾਈ ! ਉਹ ਬੰਦੇ (ਇਸ ਕੂੜੇ ਮੋਹ ਵਿਚੋਂ) ਬਚ ਜਾਂਦੇ ਹਨ, ਕਿਉਂਕਿ, ਉਹ ਸਤਿਗੁਰੂ ਦੀ ਸ਼ਰਣ ਵਿਚ ਆ ਪਏ ਹਨ ।

**ਭਾਵਾਰਥ** :–ਰੱਬ ਤੋਂ ਬਿਨਾਂ ਕਿਸੇ ਸੰਸਾਰੀ ਮਨਮੁਖ ਦੀ ਦੋਸਤੀ ਦੀ ਚਾਹ ਰਖਣੀ ਵਿਅਰਥ ਹੈ, ਕਿਉਂਕਿ, ਉਹ ਮਨਮੁਖ ਤਾਂ ਲਾਲਚੀ ਤੇ ਆਪ ਸੁਆਰਥੀ ਹੋਣ ਕਰ ਕੇ ਆਪਣੇ ਆਪ ਨੂੰ ਹੀ ਨਹੀਂ ਜਾਣਦਾ, ਉਸ ਨੇ ਹੋਰ ਕਿਸੇ ਦਾ ਕੀ ਸਵਾਰਨਾ ਹੈ ?

**ਪਉੜੀ ॥**

1. **ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥**
2. **ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ ॥**
3. **ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ ॥**
4. **ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ ॥**
5. **ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ ॥**
6. **ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ ॥**
7. **ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ ॥**
8. **ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ ॥੫॥**

**ਪਦ ਅਰਥ** :–ਹਾਕੁ–ਆਖੁ, ਸਮਝ, ਆਖਦੇ ਹਨ । ਕਿਉਂ–ਕਿਵੇਂ ? ਕਿਸੇ ਤਰ੍ਹਾਂ । ਖਾਕੁ–ਚਰਨ ਧੂੜ । ਪਾਕੁ–ਪਵਿਤ੍ਰ । ਮਹਲੁ–ਟਿਕਾਣਾ । ਤਾਕੁ–ਦਰਵਾਜ਼ਾ । ਧਾਕੁ–ਧੱਕਾ । ਨਿਹਾਲ–ਪ੍ਰਸੰਨ । ਬਿੰਦਕ–ਰਤਾ ਭਰ ਭੀ । ਝਾਕੁ–ਝਾਕੀ । ਸਬਦਿ–ਸ਼ਬਦ ਵਿਚ । ਸੰਤ ਖਾਕੁ–ਗੁਰੂ ਦੇ ਚਰਨਾਂ ਦੀ ਧੂੜ । ਮਸਤਕਿ–ਮੱਥੇ ਉਤੇ ।

**ਅਰਥ :—**

**ਪ੍ਰ:**—ਹੇ ਗੁਰੋ ! ਜਿਨ੍ਹਾਂ ਪ੍ਰਭੂ ਪਿਆਰਿਆਂ ਨੂੰ ਪ੍ਰਭੂ ਦਾ ਦਰਸ਼ਨ ਹੋ ਗਿਆ ਹੈ, ਉਨ੍ਹਾਂ ਬਾਰੇ ਕੀ ਨਿਸਚਾ ਕਰ ਲੈਣਾ ਚਾਹੀਦਾ ਹੈ ?

1. **ਉ:**—ਹੇ ਭਾਈਓ ! ਜਿਨ੍ਹਾਂ ਬੰਦਿਆਂ ਨੂੰ (ਉਸ) ਪ੍ਰਭੂ ਦੇ ਦਰਸ਼ਨਾਂ ਦਾ ਰੰਗ ਚੜ੍ਹ ਗਿਆ ਹੈ, ਉਨ੍ਹਾਂ ਨੂੰ (ਤਾਂ) ਸੱਚੇ ਪ੍ਰਭੂ ਦਾ ਰੂਪ ਹੀ ਸਮਝੋ।

2. ਜਿਨ੍ਹਾਂ ਮਨੁਖਾਂ ਨੇ ਉਸ ਖਸਮ ਮਾਲਕ ਨੂੰ ਜਾਣ ਲਿਆ ਹੈ, ਭਾਵ ਸਾਂਝ ਪਾ ਲਈ ਹੈ, ਜਤਨ ਕਰੋ ਕਿ, ਕਿਸੇ ਨਾ ਕਿਸੇ ਤਰ੍ਹਾਂ ਉਨ੍ਹਾਂ ਦੀ ਚਰਨ ਧੂੜ ਮਿਲ ਜਾਵੇ।

**ਪ੍ਰ:**—ਕਿਉਂ ਜੀ ! ਉਨ੍ਹਾਂ ਦੀ ਚਰਨ ਧੂੜ ਮਿਲ ਜਾਣ ਨਾਲ ਲਾਭ ਕੀ ਹੋਵੇਗਾ ?

3. **ਉ:**—ਹੇ ਪਿਆਰੇ ! ਇਹ ਜੋ ਸਾਡਾ ਮਨ (ਵਿਕਾਰਾਂ ਨਾਲ) ਮੈਲਾ ਹੋ ਕੇ ਵਿਕਾਰ ਰੂਪ ਹੀ ਬਣ ਚੁਕਾ ਹੈ, ਉਹ ਉਨ੍ਹਾਂ ਦੀ ਸੰਗਤ ਵਿਚ ਪਵਿਤ੍ਰ ਹੋ ਜਾਂਦਾ ਹੈ।

4. ਹੇ ਭਾਈਓ ! ਇਥੇ ਹੀ ਬਸ ਨਹੀਂ ਉਨ੍ਹਾਂ ਦੀ ਸੰਗਤ ਦੀ ਬਰਕਤ ਨਾਲ ਪ੍ਰਮੇਸ਼ਰ ਜੀ ਦਾ ਦਰ ਦਿਸ ਪੈਂਦਾ ਹੈ। ਅਤੇ ਭਰਮ ਭੁਲੇਖਿਆਂ ਦੇ ਕਾਰਨ ਬੰਦ ਹੋਇਆ ਹੋਇਆ ਆਤਮਕ ਦਰਵਾਜ਼ਾ ਭੀ ਖੁਲ੍ਹ ਜਾਂਦਾ ਹੈ।

5. ਪਰ, ਐ ਪਿਆਰਿਓ ! ਇਹ ਪ੍ਰਭੂ ਦੀ ਆਪਣੀ ਮੇਹਰ ਹੀ ਹੈ, ਉਹ ਜਿਸ ਨੂੰ ਆਪਣਾ ਟਿਕਾਣਾ ਵਿਖਾਲ ਦੇਂਦਾ ਹੈ ਉਸ ਨੂੰ (ਉਸ ਦੇ ਉਸ ਟਿਕਾਣੇ ਤੋਂ ਫਿਰ ਕਦੀ ਵੀ) ਧੱਕਾ ਨਹੀਂ ਮਿਲਦਾ।

6. ਹੇ ਭਾਈ ! ਉਸ ਪ੍ਰਭੂ ਦੀ ਮੇਹਰ ਦੀ ਰਤਾ ਭਰ ਝਾਤੀ ਨਾਲ ਉਸ ਦਾ ਤਨ ਮਨ ਖਿੜ ਪੈਂਦਾ ਹੈ।

**ਪ੍ਰ:**—ਗੁਰਦੇਵ ਜੀਉ ! ਆਖਰ, ਦਸੋ ਮੇਰੇ ਕਰਨ ਲਈ ਸਹੀ ਕਰਤੱਬ ਕੇਹੜਾ ਹੈ ?

7. **ਉ:**—ਹੇ ਸਜਨਾਂ ! ਸੁਣ, ਤੂੰ ਗੁਰੂ ਦੇ ਸ਼ਬਦ ਵਿਚ ਜੁੜ (ਜਿਸ ਦੀ ਬਰਕਤ ਨਾਲ) ਪ੍ਰਮੇਸ਼ਰ ਦਾ ਨਾਮ ਨੌਂ ਖਜਾਨੇ (ਮਿਲ ਜਾਣਗੇ)।

8. ਹੇ ਪਿਆਰੇ ! ਇਸ ਵਿਚ ਕਿਸੇ ਦਾ ਜੋਰ ਨਹੀਂ ਹੈ, ਇਹ ਸਮਝੋ, ਜਿਸ ਦੇ ਮੱਥੇ ਉਤੇ ਭਾਗ ਜਾਗ ਪਏ, ਉਸੇ ਨੂੰ ਗੁਰੂ ਦੇ ਚਰਨਾਂ ਦੀ ਧੂੜ ਮਿਲਦੀ ਹੈ ।੫।

**ਭਾਵਾਰਥ :**—ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਕਰਨ ਵਾਲੇ ਬੰਦਿਆਂ ਦੀ ਸੰਗਤ ਵਿਚ ਮਿਲ ਕੇ ਉਹ ਮਨ ਭੀ ਪਵਿਤ੍ਰ ਹੋ ਜਾਂਦਾ ਹੈ, ਜੋ ਵਿਕਾਰਾਂ ਨਾਲ ਮੈਲਾ ਹੋ ਕੇ ਵਿਕਾਰ ਰੂਪ ਹੀ ਹੋ ਚੁਕਾ ਹੈ। ਅਜਿਹੇ ਗੁਰਮੁਖਾਂ ਦੀ ਸੰਗਤ ਪ੍ਰਭੂ ਦੀ ਮੇਹਰ ਨਾਲ ਹੀ ਮਿਲਦੀ ਹੈ। ਜਿਸ ਦੇ ਮੱਥੇ ਦੇ ਭਾਗ ਜਾਗ ਪੈਣ, ਉਸੇ ਨੂੰ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਹੁੰਦੀ ਹੈ।

**ਸਲੋਕ ਮ: ੫ ॥**

**1. ਹਰਣਾਖੀ ਕੂ ਸਚੁ ਵੈਣੁ ਸੁਣਾਈ**
**ਜੋ ਤਉ ਕਰੇ ਉਧਾਰਣੁ ॥**
**2. ਸੁੰਦਰ ਬਚਨ ਤੁਮ ਸੁਣਹੁ ਛਬੀਲੀ**
**ਪਿਰੁ ਤੈਡਾ ਮਨ ਸਾਧਾਰਣੁ ॥**
**3. ਦੁਰਜਨ ਸੇਤੀ ਨੇਹੁ ਰਚਾਇਓ**
**ਦਸਿ ਵਿਖਾ ਮੈ ਕਾਰਣੁ ॥**
**4. ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ ॥**
**5. ਪਿਰੁ ਛੈਲੁ ਛਬੀਲਾ ਛਡਿ ਗਵਾਇਓ**
**ਦੁਰਮਤਿ ਕਰਮਿ ਵਿਹੂਣੀ ॥**
**6. ਨਾ ਹਉ ਭੁਲੀ ਨਾ ਹਉ ਚੁਕੀ**
**ਨਾ ਮੈ ਨਾਹੀ ਦੋਸਾ ॥**
**7. ਜਿਤੁ ਹਉ ਲਾਈ ਤਿਤੁ ਹਉ ਲਗੀ**
**ਤੂ ਸੁਣਿ ਸਚੁ ਸੰਦੇਸਾ ॥**
**8. ਸਾਈ ਸੋੁਹਾਗਣਿ ਸਾਈ ਭਾਗਣਿ**
**ਜੈ ਪਿਰਿ ਕਿਰਪਾ ਧਾਰੀ ॥**
**9. ਪਿਰਿ ਅਉਗਣ ਤਿਸ ਕੇ ਸਭਿ ਗਵਾਏ**
**ਗਲ ਸੇਤੀ ਲਾਇ ਸਵਾਰੀ ॥**
**10. ਕਰਮ ਹੀਣ ਧਨ ਕਰੈ ਬਿਨੰਤੀ**
**ਕਦਿ ਨਾਨਕ ਆਵੈ ਵਾਰੀ ॥**
**11. ਸਭਿ ਸੁਹਾਗਣਿ ਮਾਣਹਿ ਰਲੀਆ**
**ਇਕ ਦੇਵਹੁ ਰਾਤਿ ਮੁਰਾਰੀ ॥੧॥**

**ਪਦ ਅਰਥ :**—ਹਰਣਾਖੀ—ਹਰਨ ਦੀਆਂ ਅੱਖਾਂ ਵਰਗੀਆਂ ਅੱਖਾਂ ਵਾਲੀ, ਸੁੰਦਰ ਜੀਵ ਇਸਤ੍ਰੀ। ਕੂ—ਨੂੰ। ਤਉ—ਤੇਰਾ। ਛਬੀਲੀ—ਹੇ ਸੁੰਦਰੀ। ਮਨ ਸਾਧਾਰਣੁ—ਮਨ ਨੂੰ ਆਸਰਾ ਦੇਣ ਵਾਲਾ। ਵਿਖਾ—ਮੈਂ ਵੇਖਾਂ। ਊਣੀ—ਘੱਟ, ਖਾਲੀ। ਝੂਣੀ—ਉਦਾਸ। ਕਰਮ—ਭਾਗ। ਜੈ—ਜਿਸ ਉਤੇ। ਪਿਰਿ—ਪਿਰ ਨੇ। ਵੈਣੁ—ਵਚਨ, ਗੱਲ। ਜਿਤੁ—ਜਿਸ ਪਾਸੇ। ਧਨ—ਇਸਤ੍ਰੀ। ਕਦਿ—ਕਦੋਂ। ਮੁਰਾਰੀ—ਹੇ ਪ੍ਰਭੂ।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਮੈਨੂੰ ਕਿਰਪਾ ਕਰ ਕੇ ਕੋਈ ਅਜਿਹਾ ਉਪਦੇਸ਼ ਦਿਓ, ਜਿਸ ਦੀ ਬਰਕਤ ਨਾਲ ਮੇਰਾ ਭੀ ਉਧਾਰ ਹੋ ਸਕੇ ?

**ਉ:**—ਹੁਣ, ਜਿਵੇਂ ਇਕ ਮੱਧਮ ਸਖੀ ਉੱਤਮ ਸਖੀ ਤੋਂ ਪਤੀ ਦੀ ਪ੍ਰਸੰਨਤਾ ਹਾਸਲ ਕਰਨ ਲਈ ਸਿਖਿਆ ਸੁਣਨ ਦੀ ਇਛਾਵਾਨ ਹੈ, ਇਸੀ ਤਰ੍ਹਾਂ, ਸਤਿਗੁਰੂ ਜੀ ਇਸ ਸ਼ਬਦ ਵਿਚ ਜੀਵ ਰੂਪ ਇਸਤ੍ਰੀ ਨੂੰ ਅਧਿਕਾਰੀ ਜਾਣ ਕੇ ਸਾਰੇ ਜੀਵਾਂ ਨੂੰ ਹੀ ਕਲਯਾਣ ਹਿਤ ਉਪਦੇਸ਼ ਕਰਦੇ ਹਨ।

1. ਹੇ ਸੁੰਦਰ ਜੀਵ ਰੂਪ ਇਸਤ੍ਰੀ ! ਮੈਂ ਤੈਨੂੰ ਇਕ ਸੱਚੀ ਗੱਲ

ਸੁਣਾਉਂਦੀ ਹਾਂ, ਜੋ ਕਿ ਤੇਰਾ ਉਧਾਰ ਕਰੇਗੀ।

2. ਹੇ ਸੁੰਦਰੀ ! ਤੂੰ, ਉਹ ਸੋਹਣੇ ਬਚਨ ਸੁਣ, ਤੇਰਾ ਪਤੀ ਪ੍ਰਭੂ ਮਨ ਨੂੰ ਆਸਰਾ ਦੇਣ ਵਾਲਾ ਹੈ।
3. ਸੁਣ, ਉਸ ਮਨ ਦੇ ਆਸਰਾ ਰੂਪ ਪ੍ਰਭੂ ਪਤੀ ਨੂੰ ਵਿਸਾਰ ਕੇ, ਤੂੰ ਦੁਰਜਨਾਂ ਨਾਲ ਪਿਆਰ ਪਾ ਲਿਆ ਹੈ, ਮੈਨੂੰ ਦਸ, ਮੈਂ ਵੇਖਾਂ ਕਿ ਇਸ ਦਾ ਕੀ ਕਾਰਨ ਹੈ।
4. ਹੇ ਜੀਵ ਰੂਪ ਸੁੰਦਰੀਏ ! ਮੈਂ ਤਾਂ ਵੇਖ ਰਹੀ ਹਾਂ ਕਿ, ਤੂੰ ਕਿਸੇ ਗਲੋਂ ਘੱਟ ਨਹੀਂ ਹੈਂ, ਕਿਸੇ ਗੁਣੋਂ ਸੱਖਣੀ ਨਹੀਂ ਹੈਂ ਅਤੇ ਤੂੰ ਕਿਸੇ ਸ਼ਾਸ਼ਤ੍ਰ, ਬੇਦ ਵਿਦਿਆ ਤੋਂ ਭੀ ਰਹਿਤ ਨਹੀਂ ਹੈਂ।
5. ਪਰ, ਤੂੰ ਕਰਮਾਂ ਦੀ ਮਾਰੀ ਨੇ ਭੈੜੀ ਮੱਤੇ ਲੱਗ ਕੇ ਸੋਹਣਾ ਬਾਂਕਾ ਪਤੀ ਪ੍ਰਭੂ ਭੁਲਾ ਦਿਤਾ ਹੈ।

**(ਮਧਮ ਸਖੀ ਦਾ ਉੱਤਰ)**

6. ਹੇ ਸਖੀ ! ਤੂੰ ਸੱਚਾ ਉੱਤਰ ਸੁਣ ਲੈ—ਮੈਂ ਭੁੱਲ ਨਹੀਂ ਕੀਤੀ, ਮੈਂ ਉਕਾਈ ਨਹੀਂ ਖਾਧੀ, ਮੇਰੇ ਵਿਚ ਦੋਸ ਨਹੀਂ।
7. ਅਸਲ ਵਿਚ ਮੈਨੂੰ ਜਿਸ ਪਾਸੇ ਉਸ ਨੇ ਲਾਇਆ ਹੈ, ਮੈਂ ਉਧਰ ਹੀ ਲਗੀ ਹੋਈ ਹਾਂ, (ਹੇ ਭੈਣੇ !) ਸੱਚੀ ਗੱਲ ਇਹੋ ਹੀ ਹੈ।
8. ਹੇ ਸਖੀਏ ! ਮੈਂ ਤਾਂ ਸਮਝਦੀ ਹਾਂ ਕਿ, ਉਹੀ ਜੀਵ ਇਸਤ੍ਰੀ ਸੁਹਾਗ ਭਾਗ ਵਾਲੀ ਹੋ ਸਕਦੀ ਹੈ, ਜਿਸ ਉਤੇ ਪਤੀ ਨੇ ਆਪ (ਹੀ) ਮੇਹਰ ਕੀਤੀ ਹੈ।
9. ਪਤੀ ਪ੍ਰਭੂ ਨੇ ਉਸ ਜੀਵ ਰੂਪੀ ਇਸਤ੍ਰੀ ਦੇ ਸਾਰੇ ਹੀ ਅਉਗਣ ਦੂਰ ਕਰ ਦਿਤੇ ਹਨ, ਤੇ ਉਸ ਨੂੰ ਗਲ ਨਾਲ ਲਾ ਕੇ ਸੰਵਾਰ ਦਿਤਾ ਹੈ।
10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਮੈਂ ਭਾਗ ਹੀਣ ਜੀਵ ਰੂਪ ਇਸਤ੍ਰੀ ਅਰਜੋਈ ਕਰਦੀ ਹਾਂ ਕਿ, ਮੇਰੀ ਕਦੋਂ ਵਾਰੀ ਆਵੇਗੀ, ਭਾਵ ਮੇਹਰ ਹਾਸਲ ਕਰਨ ਲਈ ਮੇਰੀ ਵਾਰੀ ਕਦੋਂ ਆਵੇਗੀ।
11. ਹੇ ਪ੍ਰਭੂ ਪਤੀ ਜੀਉ ! ਸਾਰੀਆਂ ਹੀ ਸੁਹਾਗਣਾਂ ਮੌਜਾਂ ਮਾਣ ਰਹੀਆਂ ਹਨ, ਮੈਨੂੰ ਭੀ (ਮਿਲਣ ਲਈ) ਇਕ ਰਾਤ ਦੇ, ਭਾਵ, ਇਕ ਇਸ ਮਨੁਖਾ ਜਨਮ ਵਿਚ ਮੈਨੂੰ ਭੀ ਆਪਣਾ ਆਨੰਦ ਦੇਵੋ।੧।

**ਭਾਵਾਰਥ** :—ਇਸ ਸ਼ਬਦ ਵਿਚ ਜੀਵ ਨੂੰ ਸਮਝਾਉਂਦੇ ਹਨ ਕਿ ਉਸ ਹਰੀ ਜਿਹਾ ਸਰਬ ਇੱਛਾ ਪੂਰਕ ਸੁਆਮੀ ਛੱਡ ਕੇ ਮਾਇਆ ਦੇ ਸਵਾਦਾਂ ਵਿਚ ਕਿਉਂ ਪੈਂਦਾ ਹੈਂ ?ਉਸ ਜੀਵ ਵਲੋਂ ਉੱਤਰ ਦੇਂਦੇ ਹਨ ਕਿ, ਜੀਵ ਆਪ ਕੁਝ ਭੀ ਕਰਨ ਦੀ ਸਮਰੱਥਾ ਨਹੀਂ ਰਖਦਾ, ਸਭ ਕੁਝ ਉਸ ਹਰੀ ਦੇ ਆਪਣੇ ਵੱਸ ਵਿਚ ਹੈ।

ਮ: ੫ ॥

**1. ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥**
**2: ਸਤਿਗੁਰੁ ਪੁਰਖੁ ਧਿਆਇ, ਤੂ ਸਭਿ ਦੁਖ ਵਿਸਾਰਣਹਾਰੁ ॥**
**3. ਹਰਿਨਾਮਾ ਆਰਾਧਿ ਮਨ, ਸਭਿ ਕਿਲਵਿਖ ਜਾਹਿ ਵਿਕਾਰ ॥**
**4. ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥**
**5. ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥**
**6. ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥**
**7. ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥੨॥**

**ਪਦ ਅਰਥ** :—ਮਨਸਾ—ਮਨ ਦੀ ਕਾਮਨਾ। ਪੁਰਖੁ—ਵਿਆਪਕ ਪ੍ਰਭੂ। ਸਭਿ—ਸਾਰੇ। ਮਨ—ਹੇ ਮਨ। ਕਿਲਵਿਖ—ਪਾਪ। ਜਾਹਿ—ਨਾਸ ਹੋ ਜਾਣਗੇ। ਪੂਰਬਿ—ਮੁੱਢ ਤੋਂ। ਰੰਗੁ—ਪ੍ਰੇਮ। ਸੁਆਵੜਾ—ਕੋਝਾ ਸੁਆਦ, ਭੈੜਾ ਚਸਕਾ। ਸੰਚਿਆ—ਜੋੜਿਆ। ਇਕਤੈ—ਇਕ ਵਿਚ ਹੀ। ਮਨਿ—ਮਨ ਵਿਚ।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਸਾਡਾ ਕਲਜੁਗੀ ਜੀਵਾਂ ਦਾ ਮਨ ਬੜਾ ਹੀ ਕਮਜ਼ੋਰ ਹੈ, ਇਸ ਦੀ ਡਾਵਾਂ ਡੋਲਤਾ ਨੂੰ ਟਿਕਾਉਣ ਲਈ ਕੋਈ ਸਾਧਨ ਦਸ ਦਿਓ।

1. **ਉ**:—ਹੇ ਭਾਈਓ ! ਇਸ ਮਨ ਨੂੰ ਸਥਿਰ ਕਰਨ ਲਈ ਸਦਾ ਹੀ ਇਸ ਨੂੰ ਇਉਂ ਸਮਝਾਇਆ ਕਰੋ ਕਿ, ਹੇ ਮਨ ! ਤੂੰ ਕਿਉਂ ਡੋਲਦਾ ਹੈਂ ? (ਉਹ) ਪ੍ਰਮੇਸ਼ਰ ਤੇਰੀ ਕਾਮਨਾ ਪੂਰੀ ਕਰਨ ਵਾਲਾ ਹੈ।
2. ਹੇ ਮਨਾ ! ਤੂੰ ਗੁਰੂ ਨੂੰ, ਅਕਾਲ ਪੁਰਖ ਨੂੰ ਸਿਮਰਦਾ ਰਹੁ, ਉਹ ਸਾਰੇ ਹੀ ਦੁਖਾਂ ਦੇ ਨਾਸ ਕਰਨ ਵਾਲਾ ਹੈ।
3. ਹੇ ਮਨ ! ਤੂੰ ਪ੍ਰਭੂ ਦਾ ਨਾਮ ਜਪ, ਤੇਰੇ ਸਾਰੇ ਪਾਪ ਤੇ ਵਿਕਾਰ ਦੂਰ ਹੋ ਜਾਣਗੇ।
4. ਅਸਲ ਗਲ ਤਾਂ ਇਹੋ ਹੀ ਹੈ ਕਿ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ (ਹੀ) ਲੇਖ ਲਿਖਿਆ ਹੋਵੇ, ਉਨ੍ਹਾਂ ਦੇ ਹਿਰਦੇ ਵਿਚ ਪ੍ਰਮਾਤਮਾਂ ਦਾ ਪਿਆਰ ਪੈਦਾ ਹੁੰਦਾ ਹੈ।

**ਪ੍ਰ**:—ਕਿਉਂ ਜੀ ! ਉਨ੍ਹਾਂ ਪਿਆਰ ਵਾਲਿਆਂ ਦੀ ਪਛਾਣ ਕੀ ਹੈ?

5. **ਉ**:—ਹੇ ਭਾਈ ! ਉਹ ਮਾਇਆ ਦਾ ਭੈੜਾ ਚਸਕਾ ਛੱਡ ਦੇਂਦੇ ਹਨ ਅਤੇ ਬੇਅੰਤ ਪ੍ਰਭੂ ਦਾ ਨਾਮ ਧਨ ਇਕੱਠਾ ਕਰਦੇ ਹਨ।
6. ਉਹ ਅੱਠੇ ਪਹਿਰ ਇਕ ਪ੍ਰਭੂ ਦੀ ਹੀ ਯਾਦ ਵਿਚ ਜੁੜੇ ਰਹਿੰਦੇ ਹਨ ਅਤੇ ਪ੍ਰਭੂ ਦਾ ਹੀ ਹੁਕਮ ਮੰਨਦੇ ਹਨ।

**ਪ੍ਰ**:—ਸ੍ਰੀ ਜੀਉ ! ਆਖਰ ਉਸ ਪ੍ਰਭੂ ਪਾਸੋਂ ਤੁਹਾਡੀ ਆਪਣੀ ਮੰਗ ਕੀ ਹੈ ?

7. **ਉ**:—ਹੇ ਭਾਈਓ ! ਮੇਰੀ ਤਾਂ ਕੇਵਲ ਇਹੋ ਹੀ ਜਾਚਨਾ ਹੈ

ਕਿ, ਹੇ ਪ੍ਰਭੂ ! ਦਾਸ ਨਾਨਕ ਤਾਂ (ਤੇਰੇ ਦਰ ਤੋਂ) ਇਕ ਏਹੋ ਖੈਰ ਮੰਗਦਾ ਹੈ ਕਿ, ਮੈਨੂੰ ਦਰਸ਼ਨ ਦੇਹ ਤੇ ਮੈਨੂੰ ਮਨ ਵਿਚ ਆਪਣਾ ਪਿਆਰ ਬਖਸ਼ ।੨।

**ਭਾਵਾਰਥ** :-ਇਸ ਸ਼ਬਦ ਵਿਚ ਮਨੁਖ ਦੇ ਡਾਵਾਂ ਡੋਲ ਹੋ ਰਹੇ ਮਨ ਨੂੰ ਸਥਿਰ ਕਰਨ ਲਈ ਉਪਦੇਸ਼ ਦੇ ਰਹੇ ਹਨ, ਕਿ ਇਸ ਮਨ ਨੂੰ ਹਮੇਸ਼ਾਂ ਇਉਂ ਹੀ ਪ੍ਰੇਰਦੇ ਰਹੋ ਕਿ, ਹੇ ਮਨ ! ਸਾਰੀਆਂ ਇਛਾ ਪੂਰਨ ਕਰਨ ਵਾਲਾ ਉਹ ਹਰੀ ਪ੍ਰਮੇਸ਼ਰ ਜੀ ਹੈ. ਉਸੇ ਦੀ ਸ਼ਰਣ ਵਿਚ ਟਿਕਿਆ ਰਹੁ ।

**ਪਉੜੀ ॥**

**1. ਜਿਸੁ ਤੂ ਆਵਹਿ ਚਿਤਿ ਤਿਸਨੋ ਸਦਾ ਸੁਖ ॥**
**2. ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ ॥**
**3. ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ ॥**
**4. ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ ॥**
**5. ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ ॥**
**6. ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ ॥**
**7. ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ ॥**
**8. ਜਿਸੁ ਤੂ ਆਵਹਿ ਚਿਤਿ**
**ਤਿਨਿ ਕੁਲ ਉਧਾਰਿਆ ॥੬॥**

**ਪਦ ਅਰਥ** :—ਚਿਤਿ-ਚਿਤ ਵਿਚ । ਜਮ ਦੁਖ—ਜਮਾਂ ਦੇ ਦੁੱਖ, ਸਹਿਮ । ਕਿ ਕਾੜਿਆ—ਕੇਹੜੀ ਚਿੰਤਾ । ਸਭਿ—ਸਾਰੇ । ਪਰਵਾਣੁ—ਕਬੂਲ । ਵਡ ਪਰਵਾਰਿਆ—ਵਡੇ ਪ੍ਰਵਾਰ ਵਾਲਾ, ਜਿਸ ਨੂੰ ਸਾਰਾ ਜਗਤ ਹੀ ਆਪਣਾ ਪ੍ਰਵਾਰ ਦਿਸਦਾ ਹੈ । ਤਿਨਿ—ਉਹ (ਮਨੁਖ) ਨੇ । ਉਧਾਰਿਆ—(ਵਿਕਾਰਾਂ ਤੋਂ) ਬਚਾ ਲਿਆ ।

**ਅਰਥ** ,—

**ਪ੍ਰ**:—ਹੇ ਗੁਰੋ ! ਸੰਸਾਰ ਦਾ ਹਰ ਮਨੁਖ ਹੀ ਆਪਣੇ ਆਪ ਨੂੰ ਸੁਖੀਆ ਵੇਖਣ ਚਾਹੁੰਦਾ ਹੈ, ਪਰ ਉਹ ਸਦਾ ਸੁਖੀ ਰਹਿਣ ਦਾ ਕੇਹੜਾ ਸਾਧਨ ਹੈ ?

1. **ਉ**:-ਹੇ ਪ੍ਰਭੂ ਜੀ ! ਤੂੰ ਜਿਸ ਮਨੁਖ ਦੇ ਹਿਰਦੇ ਵਿਚ ਵਸ ਪਏਂ, ਉਸ ਨੂੰ ਸਦਾ ਦੇ ਹੀ ਸੁਖ ਮਿਲ ਜਾਂਦੇ ਹਨ ।
2. ਜਿਸ ਨੂੰ ਤੂੰ ਸਦਾ ਚੇਤੇ ਆਉਂਦਾ ਰਵੇਂ, ਉਸ ਨੂੰ ਮੌਤ ਦਾ ਡਰ-ਸਹਿਮ ਨਹੀਂ ਰਹਿ ਜਾਂਦਾ ।
3. ਤੈਨੂੰ ਚਿਤ ਵਿਚ ਵਸਾਉਣ ਵਾਲੇ ਨੂੰ ਕੋਈ ਵੀ ਚਿੰਤਾ ਪੋਹ ਨਹੀਂ ਸਕਦੀ ।
4. (ਕਿਉਂਕਿ) ਕਰਤਾਰ ਜਿਸ ਦਾ ਆਪ ਮਿੱਤ੍ਰ ਬਣ ਜਾਏ, ਉਸ ਦੇ ਸਾਰੇ ਕਾਰਜ ਸੰਵਰ ਜਾਂਦੇ ਹਨ ।
5. ਹੇ ਪ੍ਰਭੂ ! ਜਿਸ ਮਨੁਖ ਦੇ ਅੰਦਰ ਤੇਰੀ ਯਾਦ ਟਿਕ ਜਾਏ, ਉਹ ਮਨੁਖ (ਤੇਰੀਆਂ ਨਜਰਾਂ ਵਿਚ) ਕਬੂਲ ਹੋ ਗਿਆ ।
6. ਤੈਨੂੰ ਚੇਤੇ ਕਰਨ ਵਾਲੇ ਦੇ ਕੋਲ, ਤੇਰਾ ਨਾਮ ਧਨ ਬੇਅੰਤ ਇਕੱਠਾ ਹੋ ਜਾਂਦਾ ਹੈ ।
7. ਜਿਸ ਮਨੁਖ ਨੂੰ ਤੇਰੀ ਯਾਦ ਰਹਿੰਦੀ ਹੈ ਉਸ ਤੇਰੀ ਯਾਦ ਦੀ ਬਰਕਤ ਨਾਲ ਸਾਰਾ ਜਗਤ ਹੀ ਉਸ ਨੂੰ ਆਪਣਾ ਪ੍ਰਵਾਰ ਦਿਸਦਾ ਹੈ ।
8. ਹੇ ਸਾਈਂ ਜੀਉ ! ਉਸ ਦੇ ਆਪਣੇ ਉਧਰਣ ਵਿਚ ਤਾਂ ਕੋਈ ਸੰਸਾ ਹੀ ਨਹੀਂ, ਉਸ ਨੇ ਆਪਣੀਆਂ ਸਾਰੀਆਂ ਕੁਲਾਂ (ਦੇ ਜੀਵਾਂ) ਨੂੰ ਭੀ ਸੰਸਾਰ ਸਮੁੰਦਰ ਦੀਆਂ ਵਿਕਾਰ ਲਹਿਰਾਂ ਤੋਂ) ਪਾਰ ਲੰਘਾ ਲਿਆ ਹੈ ।੬।

**ਭਾਵਾਰਥ** :—ਜਿਸ ਮਨੁਖ ਦੇ ਮਨ ਵਿਚ ਪ੍ਰਮੇਸ਼ਰ ਦਾ ਨਾਮ ਪਿਆਰਾ ਲਗਦਾ ਹੈ, ਪ੍ਰਮਾਤਮਾਂ ਦੀ ਸਿਫਤ ਸਲਾਹ ਪਿਆਰੀ ਲਗਦੀ ਹੈ ਉਸ ਦੇ ਅੰਦਰੋਂ ਤੰਗ ਦਿਲੀ ਦੂਰ ਹੋ ਜਾਂਦੀ ਹੈ, ਉਸ ਨੂੰ ਸਾਰਾ ਸੰਸਾਰ ਹੀ ਇਕ ਵਡਾ ਪ੍ਰਵਾਰ ਦਿਸਣ ਲਗ ਪੈਂਦਾ ਹੈ, ਕੋਈ ਭੀ ਚਿੰਤਾ ਉਸ ਨੂੰ ਪੋਹ ਨਹੀਂ ਸਕਦੀ ।

**ਸਲੋਕ ਮ: ੫ ॥**

**1. ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥**
**2. ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥**
**3. ਅੰਦਰਿ ਮੈਲੁ ਨ ਉਤਰੈ ਹਉਮੈ**
**ਫਿਰਿ ਫਿਰਿ ਆਵੈ ਜਾਵੈ ॥**
**4. ਨੀਂਦ ਵਿਆਪਿਆ ਕਾਮਿ ਸੰਤਾਪਿਆ**
**ਮੁਖਹੁ ਹਰਿ ਹਰਿ ਕਹਾਵੈ ॥**
**5. ਬੈਸਨੋ ਨਾਮੁ ਕਰਮ ਹਉ ਜੁਗਤਾ**
**ਤੁਹ ਕੁਟੇ ਕਿਆ ਫਲੁ ਪਾਵੈ ॥**
**6. ਹੰਸਾ ਵਿਚਿ ਬੈਠਾ ਬਗੁ ਨ ਬਣਈ**
**ਨਿਤ ਬੈਠਾ ਮਛੀ ਨੋ ਤਾਰ ਲਾਵੈ ॥**
**7. ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ**
**ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥**
**8. ਹੰਸਾ ਹੀਰਾ ਮੋਤੀ ਚੁਗਣਾ**
**ਬਗੁ ਡਡਾ ਭਾਲਣ ਜਾਵੈ ॥**
**9. ਉਡਰਿਆ ਵੇਚਾਰਾ ਬਗੁਲਾ**
**ਮਤੁ ਹੋਵੈ ਮੰਞੁ ਲਖਾਵੈ ॥**
**10. ਜਿਤੁ ਕੋ ਲਾਇਆ ਤਿਤ ਹੀ ਲਾਗਾ**
**ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥**
**11. ਸਤਿਗੁਰੁ ਸਰਵਰੁ ਰਤਨੀ ਭਰਪੂਰੇ**
**ਜਿਸੁ ਪ੍ਰਾਪਤਿ ਸੋ ਪਾਵੈ ॥**
**12. ਸਿਖ ਹੰਸ ਸਰਵਰਿ ਇਕਠੇ ਹੋਏ**
**ਸਤਿਗੁਰ ਕੈ ਹੁਕਮਾਵੈ ॥**
**13. ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ**
**ਖਾਇ ਖਰਚਿ ਰਹੇ ਤੋਟਿ ਨ ਆਵੈ ॥**
**14. ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥**
**15. ਜਨ ਨਾਨਕ ਜਿਸਦੈ ਮਸਤਕਿ ਭਾਗੁ ਧੁਰਿ ਲਿਖਿਆ**
**ਸੋ ਸਿਖੁ ਗੁਰੂ ਪਹਿ ਆਵੈ ॥**

16. **ਆਪਿ ਤਰਿਆ ਕੁਟੰਬ ਸਭਿ ਤਾਰੇ**
**ਸਭਾ ਸ੍ਰਿਸਟਿ ਛਡਾਵੈ ॥੧॥**

**ਪਦ ਅਰਥ** :—ਅੰਦਰਹੁ ਬਾਹਰਹੁ-ਮਨ ਕਰਕੇ ਭੀ ਅਤੇ ਕਰਤੂਤਾਂ ਕਰਕੇ ਭੀ। ਕੂੜੀ ਕੂੜੀ—ਝੂਠ ਮੂਠ। ਦੇਹੀ—ਸਰੀਰ। ਧਾਵੈ—ਭਟਕਦਾ ਹੈ। ਕਾਮਿ—ਕਾਮ ਦੀ ਰਾਹੀਂ। ਬੈਸਨੋ—ਵਿਸ਼ਨੂੰ ਦਾ ਭਗਤ। ਹਉ—ਹਉਮੈਂ। ਜੁਗਤਾ—ਜੁੜਿਆ ਹੋਇਆ। ਤੁਹੁ—ਚਉਲਾਂ ਦੇ ਛਿਲੜ। ਬਗੁ—ਬਗਲਾ। ਤਾਰ—ਤਾੜੀ, ਸੁਰਤਿ। ਮੰਞੁ-ਮੇਰਾ ਆਪਾ। ਹੋਵੈ ਲਖਾਵੈ—ਲਖਿਆ ਜਾਏ, ਉਘੜ ਆਵੇ। ਜਿਤੁ—ਜਿਸ ਪਾਸੇ। ਦਿਚੈ—ਦਿਤਾ ਜਾਏ। ਭਾਵੈ—ਚੰਗਾ ਲਗਦਾ ਹੈ। ਸਰਵਰੁ—ਸੋਹਣਾ ਤਲਾਬ। ਸਰਵਰਿ—ਸਰੋਵਰ ਵਿਚ। ਹੁਕਮਾਵੈ—ਹੁਕਮ ਅਨੁਸਾਰ।

**ਅਰਥ** :—

ਪ੍ਰ.—ਸ੍ਰੀ ਜੀਉ! ਕਈ ਪੰਡਤ ਲੋਕ ਆਪਣੇ ਆਪ ਨੂੰ ਵੈਸ਼ਨੋ ਅਖਵਾਂਦੇ ਹੋਏ ਲੋਕਾਂ ਵਿਚ ਬਿਸਨ ਪਦੇ ਗਾ ਗਾਕੇ ਰੱਬੀ ਮਾਰਗ ਤੇ ਚਲਣ ਦਾ ਲੋਕਾਂ ਨੂੰ ਸਦਾ ਹੀ ਉਪਦੇਸ਼ ਕਰਦੇ ਰਹਿੰਦੇ ਹਨ ਕੀ ਉਨ੍ਹਾਂ ਨੂੰ ਭੀ ਕੋਈ ਲਾਭ ਪ੍ਰਾਪਤ ਹੋਵੇਗਾ?

1. ਉ:—ਹੇ ਪਿਆਰਿਓ! ਜੋ ਮਨੁਖ ਮਨ ਕਰਕੇ ਮਾਇਆ ਵਿਚ ਫਸਿਆ ਹੋਇਆ ਹੈ ਅਤੇ ਉਸ ਦੀਆਂ ਕਰਤੂਤਾਂ ਭੀ ਕਾਲੀਆਂ ਹਨ,ਪਰ ਝੂਠੀ ਮੂਠੀ(ਬਿਸ਼ਨ ਪਦੇ) ਗਾਉਂਦਾ ਹੈ।

2. ਉਹ ਭਾਵੇਂ ਸਰੀਰ ਨੂੰ ਇਸ਼ਨਾਨ ਭੀ ਕਰਾਉਂਦਾ ਹੈ ਅਤੇ (ਪਿੰਡੇ ਉਤੇ) ਚੱਕਰ ਬਣਾਉਂਦਾ ਹੈ, (ਜੋ ਵੈਸ਼ਨੋ ਲੋਕ ਬਾਹਾਂ ਪਰ ਲਾਉਂਦੇ ਹਨ) ਅਤੇ ਉਂਝ ਮਾਇਆ ਦੀ ਖਾਤਰ ਭਟਕਦਾ ਫਿਰਦਾ ਹੈ।

3. ਪਰ, ਐ ਪਿਆਰੇ! ਇਨ੍ਹਾਂ ਚੱਕ੍ਰ ਆਦਿਕ ਬਾਹਰਲੀ ਬਨਾਵਟ ਕਰਨ ਨਾਲ) ਮਨ ਵਿਚੋਂ ਹਉਮੈਂ ਦੀ ਮੈਲ ਨਹੀਂ ਉਤਰਦੀ (ਇਸੇ ਹਉਮੈਂ ਦੇ ਕਾਰਣ) ਉਹ ਮੁੜ ਮੁੜ ਜਨਮ ਮਰਨ ਦੇ ਚੱਕ੍ਰ ਵਿਚ ਪਿਆ ਰਹਿੰਦਾ ਹੈ।

ਪ੍ਰ:—ਗੁਰਦੇਵ ਜੀਉ! ਅਸੀਂ ਤਾਂ ਅਜਿਹੇ ਪੰਡਤਾਂ ਨੂੰ ਹਰ ਵਕਤ ਹੀ ਹਰੇ ਹਰੇ ਆਖਦੇ ਸੁਣਦੇ ਹਾਂ ਕਿ, ਉਨ੍ਹਾਂ ਨੂੰ ਇਸ ਦਾ ਕੋਈ ਫਲ ਨਹੀਂ ਮਿਲੇਗਾ?

4. ਉ:—ਹੇ ਭਾਈ! ਅਸਲ ਵਿਚ ਉਹ ਅਜਿਹਾ ਪੰਡਤ ਗਫ਼ਲਤਾ ਦੀ ਨੀਂਦ ਦਾ ਦਬਿਆ ਹੋਇਆ ਅਤੇ ਕਾਮ ਵਾਸ਼ਨਾਂ ਦਾ ਮਾਰਿਆ ਹੋਇਆ, (ਕੇਵਲ) ਮੂੰਹ ਨਾਲ ਹੀ ਹਰੇ ਹਰੇ ਆਖਦਾ ਹੈ।

5. ਉਸ ਨੇ ਆਪਣਾ ਨਾਮ ਭੀ ਵੈਸ਼ਨੋ (ਵਿਸ਼ਨੂੰ ਦਾ ਭਗਤ) ਰਖਿਆ ਹੋਇਆ ਹੈ. ਪਰ ਕਰਤੂਤਾਂ ਕਰ ਕੇ ਹਉਮੈਂ ਵਿਚ ਜਕੜਿਆ ਪਿਆ ਹੈ (ਸੋ ਸਰੀਰ ਧੋਣ, ਚੱਕ੍ਰ ਬਨਾਉਣ ਆਦਿਕ ਕਰਮ (ਕਰਨੇ ਉਸ ਦੇ) ਤੋਹ ਕੁੱਟਣ ਸਮਾਨ ਹੈ) ਤੋਹ ਕੁਟਿਆਂ ਉਨ੍ਹਾਂ ਵਿਚੋਂ ਚਉਲ ਨਹੀਂ ਲੱਭਦੇ (ਭਾਵ ਹੈ ਇਨ੍ਹਾਂ ਬਾਹਰਲੀਆਂ ਦਿਖਲਾਵੇ ਮਾਤ੍ਰ ਕਰਤੂਤਾਂ ਨਾਲ ਆਤਮਕ ਸੁਖ ਨਹੀਂ ਮਿਲਦਾ)।

ਪ੍ਰ.—ਸ੍ਰੀ ਜੀਉ! ਅਜਿਹਾ ਦੰਭੀ ਪੁਰਸ਼ ਜਦੋਂ ਸੰਤਾਂ ਦੀ ਸਭਾ ਵਿਚ ਬੈਠਦਾ ਹੈ ਤਾਂ ਉਸ ਦੇ ਸਰੀਰਕ ਲਿਬਾਸ ਦਾ ਬੜਾ ਹੀ ਪ੍ਰਭਾਵ ਛਾਇਆ ਹੁੰਦਾ ਹੈ?

6. ਉ:—ਹੇ ਭਾਈਓ! ਅਸਲ ਵਿਚ ਜਿਵੇਂ ਹੰਸਾਂ ਵਿਚ ਬੈਠਾ ਹੋਇਆ ਬਗਲਾ ਹੰਸ ਨਹੀਂ ਬਣ ਜਾਂਦਾ, (ਕਿਉਂਕਿ) ਹੰਸਾਂ ਵਿਚ ਬੈਠਾ ਹੋਇਆ ਭੀ ਉਹ ਸਦਾ ਮੱਛੀ (ਫੜਨ) ਲਈ ਤਾੜੀ ਲਾਉਂਦਾ ਹੈ।

7. ਪਰ, ਜਦੋਂ ਹੰਸ ਰਲ ਕੇ ਵਿਚਾਰ ਕਰ ਕੇ ਵੇਖਦੇ ਹਨ, ਤਾਂ (ਆਖਰ ਇਹੀ ਸਿੱਟਾ ਨਿਕਲਦਾ ਹੈ ਕਿ) ਬਗਲਿਆਂ ਨਾਲ ਉਨ੍ਹਾਂ ਦਾ ਜੋੜ ਫਬਦਾ ਨਹੀਂ।

8. (ਕਿਉਂਕਿ) ਹੰਸਾਂ ਦੀ ਖੁਰਾਕ ਹੀਰੇ ਮੋਤੀ ਹਨ ਤੇ ਬਗਲਾ ਡੱਡੀਆਂ ਲੱਭਣ ਜਾਂਦਾ ਹੈ।

9. (ਆਖਰ) ਵਿਚਾਰਾ ਬਗਲਾ (ਹੰਸਾਂ ਦੀ ਡਾਰ ਵਿਚੋਂ) ਉਡ ਹੀ ਜਾਂਦਾ ਹੈ ਕਿ ਮਤਾਂ ਮੇਰਾ ਪਾਜ ਖੁਲ੍ਹ ਜਾਏ। ਭਾਵ ਹੈ ਹੰਸਾਂ ਦੀ ਨਿਆਈਂ ਗੁਰਮੁਖ ਸਿਖ, ਗੁਰੂ ਰੂਪੀ ਸਰੋਵਰ ਤੇ ਬੈਠੇ ਸੋਭਦੇ ਹਨ, ਬਗਲੇ ਦੀ ਤਰ੍ਹਾਂ ਦੰਭੀ ਪਦਾਰਥਾਂ ਰੂਪ ਮੱਛੀ ਵਲ ਤਾਰ ਲਾਈ ਰਖਦਾ ਹੈ, ਇਸੇ ਤਰ੍ਹਾਂ ਸੰਤਾਂ ਤੇ ਦੰਭੀ ਦਾ ਮੇਲ ਕਦੀ ਨਹੀਂ ਹੋਇਆ ਕਰਦਾ।

ਪ੍ਰ:—ਸ੍ਰੀ ਜੀਉ! ਇਸ ਤੋਂ ਤਾਂ ਇਹੀ ਸਿਧ ਹੁੰਦਾ ਹੈ ਕਿ ਉਹ ਪਖੰਡੀ ਪੁਰਸ਼ ਬਹੁਤ ਹੀ ਵਡਾ ਦੋਸ਼ੀ ਹੈ?

10. ਉ:—ਹੇ ਭਾਈਓ! ਪਰ ਦਸੋ, ਦੋਸ਼ ਕਿਸ ਨੂੰ ਦਿਤਾ ਜਾਏ? (ਕਿਉਂਕਿ) ਇਹ ਗੱਲ ਪ੍ਰਮਾਤਮਾਂ ਨੂੰ ਹੀ ਚੰਗੀ ਲਗਦੀ ਹੈ, ਜਿਧਰ ਕੋਈ ਜੀਵ ਲਾਇਆ ਜਾਂਦਾ ਹੈ ਓਧਰ ਹੀ ਉਹ ਲਗਦਾ ਹੈ।

11. ਹੇ ਪਿਆਰੇ! ਸਤਿਗੁਰੂ ਤਾਂ (ਮਾਨੋਂ) ਇਕ ਸਰੋਵਰ ਹੈ ਜੋ ਦੈਵੀ ਗੁਣਾਂ ਰੂਪ ਰਤਨਾਂ ਨਾਲ ਨੱਕਾ ਨੱਕ ਭਰਿਆ ਹੋਇਆ ਹੈ, ਜਿਸ ਦੇ ਭਾਗ ਹੋਣ ਉਸੇ ਨੂੰ ਹੀ ਇਹ ਦੈਵੀ ਗੁਣ ਮਿਲਦੇ ਹਨ।

12. ਹੇ ਭਾਈਓ! ਸਤਿਗੁਰੂ ਦੇ ਹੁਕਮ ਅਨੁਸਾਰ ਹੀ ਸਿਖਾਂ ਰੂਪੀ ਹੰਸ (ਗੁਰੂ ਦੀ ਸ਼ਰਨ ਰੂਪ) ਸਰੋਵਰ ਵਿਚ ਆ ਇਕੱਠੇ ਹੁੰਦੇ ਹਨ।

13. ਉਸ ਸਰੋਵਰ ਵਿਚ (ਪ੍ਰਭੂ ਦੇ ਗੁਣ ਰੂਪ) ਹੀਰੇ ਮੋਤੀ ਨੱਕਾ ਨੱਕ ਭਰੇ ਹੋਏ ਹਨ, ਸਿਖ ਇਨ੍ਹਾਂ ਗੁਣਾਂ ਨੂੰ ਆਪ ਵਰਤਦੇ ਹਨ ਤੇ ਹੋਰਨਾਂ ਨੂੰ ਵੰਡਦੇ ਹਨ, ਇਹ ਗੁਣਾਂ ਰੂਪੀ ਹੀਰੇ ਮੋਤੀ ਮੁਕਦੇ ਨਹੀਂ ਹਨ।

ਪ੍ਰ:—ਹੇ ਗੁਰੋ! ਉਹ ਗੁਰਸਿਖ, ਹੰਸ ਗੁਰੂ ਰੂਪੀ ਸਰੋਵਰ ਦੇ ਨੇੜੇ ਰਹਿਣ ਲਈ ਉਦਮ ਕੀ ਕਰਦੇ ਹਨ?

14. ਉ:—ਅਸਲ ਵਿਚ, ਹੇ ਭਾਈਓ! ਕਰਤਾਰ ਨੂੰ ਹੀ ਇਉਂ

ਭਾਉਂਦਾ ਹੈ ਕਿ, ਸਿਖ ਹੰਸ ਗੁਰੂ ਰੂਪ ਸਰੋਵਰ ਤੋਂ ਦੂਰ ਨਹੀਂ ਜਾਂਦਾ।

ਪ੍ਰ:–ਸ੍ਰੀ ਜੀਉ ! ਸਾਰੇ ਹੀ ਸਿਖ ਗੁਰੂ ਦੀ ਸ਼ਰਣ ਵਿਚ ਕਿਉਂ ਨਹੀਂ ਆਉਂਦੇ ?

15. ਉ:–(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰਿਓ ! ਜਿਸ ਦੇ ਮੱਥੇ ਉਤੇ ਧੁਰੋਂ ਹੀ ਲੇਖ ਲਿਖਿਆ ਹੋਵੇ,ਉਹੀ ਸਿਖ ਸਤਿਗੁਰੂਦੀ ਸ਼ਰਨੀ ਆਉਂਦਾ ਹੈ।

16. (ਉਹ ਇਉਂ ਗੁਰੂ ਦੀ ਸ਼ਰਣ ਆ ਕੇ) ਆਪ ਤਰ ਜਾਂਦਾ ਹੈ, ਸਾਰੇ ਸਨਬੰਧੀਆਂ ਨੂੰ ਤਾਰ ਲੈਂਦਾ ਹੈ ਤੇ ਸਾਰੇ ਜਗਤ ਨੂੰ ਹੀ ਬਚਾ ਲੈਂਦਾ ਹੈ।੧।

**ਭਾਵਾਰਥ** :–ਕਿਸੇ ਨਾਮ ਧਰੀਕ ਵੈਸ਼ਨੋ ਕਹਾਉਣ ਵਾਲੇ ਦੀ ਜ਼ਿੰਦਗੀ ਲੈ ਕੇ ਉਪਦੇਸ਼ ਕਰਦੇ ਹਨ ਕਿ, ਉਤੋਂ ਉਤੋਂ ਪਖੰਡ ਦੀ ਰਹਿਣੀ ਨਾਲ ਕੁਝ ਨਹੀਂ ਸੰਵਰਦਾ, ਗੁਰੂ ਦੀ ਸੰਗਤ ਵਿਚ ਮਿਲ ਕੇ ਹੁਕਮ ਕਮਾਉਣ ਨਾਲ ਹੀ ਉਚਾ ਜੀਵਨ ਬਣਦਾ ਹੈ।

**ਮ: ੫ ॥**

**1. ਪੰਡਿਤੁ ਆਖਾਏ ਬਹੁਤੀ ਰਾਹੀ**
**ਕੋਰੜ ਮੋਠ ਜਿਨੇਹਾ ॥**
**2. ਅੰਦਰਿ ਮੋਹੁ ਨਿਤ ਭਰਮਿ ਵਿਆਪਿਆ**
**ਤਿਸਟਸਿ ਨਾਹੀ ਦੇਹਾ ॥**
**3. ਕੂੜੀ ਆਵੈ ਕੂੜੀ ਜਾਵੈ**
**ਮਾਇਆ ਕੀ ਨਿਤ ਜੋਹਾ ॥**
**4. ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥**
**5. ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ**
**ਮਨਿ ਲਾਗਾ ਤਿਸੁ ਮੋਹਾ ॥**
**6. ਠਗੈ ਸੇਤੀ ਠਗੁ ਰਲਿ ਆਇਆ**
**ਸਾਥੁ ਭਿ ਇਕੋ ਜੇਹਾ ॥**
**7. ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ**
**ਤਾਂ ਉਘੜਿ ਆਇਆ ਲੋਹਾ ॥**
**8. ਬਹੁਤੇਰੀ ਥਾਈ ਰਲਾਇ ਰਲਾਇ ਦਿਤਾ**
**ਉਘੜਿਆ ਪੜਦਾ ਅਗੈ ਆਇ ਖਲੋਹਾ ॥**
**9. ਸਤਿਗੁਰ ਕੀ ਜੇ ਸਰਣੀ ਆਵੈ**
**ਫਿਰਿ ਮਨੂਰਹੁ ਕੰਚਨੁ ਹੋਹਾ ॥**
**10. ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ**
**ਅਉਗਣ ਕਟੇ ਕਰੇ ਸੁਧੁ ਦੇਹਾ ॥**
**11. ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ**
**ਤਿਸੁ ਸਤਿਗੁਰ ਨਾਲਿ ਸਨੇਹਾ ॥**
**12. ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ**
**ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥**
**13. ਆਵਣ ਜਾਣਾ ਤਿਸ ਕਾ ਕਟੀਐ**
**ਸਦਾ ਸਦਾ ਸੁਖੁ ਹੋਹਾ ॥੨॥**

**ਪਦ ਅਰਥ** :–ਬਹੁਤੀ ਰਾਹੀ–ਬਹੁਤ ਸਾਸ਼ਤ੍ਰਾਂ ਨੂੰ ਪੜ੍ਹਨ ਕਰ ਕੇ । ਜਿਨੇਹਾ–ਵਰਗਾ । ਤਿਸਟਸਿ–ਟਿਕਦਾ। ਤਿਸਟਿਸ ਨਾਹੀ ਦੇਹਾ–ਸਰੀਰ ਟਿਕਦਾ ਨਹੀਂ, ਭਟਕਣਾ ਖਤਮ ਨਹੀਂ ਹੁੰਦੀ । ਕੂੜੀ–ਝੂਠ ਮੂਠ, ਵਿਅਰਥ। ਜੋਹਾ–ਤੱਕ; ਝਾਕ। ਛੋਹ–ਖਿੱਝ । ਰੋਹ–ਗੁੱਸਾ । ਕੁਮੂੜਾ–ਬਹੁਤ ਮੂਰਖ। ਮਨਿ–ਮਨ ਵਿਚ। ਸੇਤੀ–ਨਾਲ । ਨਦਰੀ ਵਿਚਦੋ ਕਢੈ–ਨਜ਼ਰ ਵਿਚੋਂ ਦੀ ਕਢਦਾ ਹੈ, ਗਹੁ ਨਾਲ ਪਰਖਦਾ ਹੈ। ਮਨੂਰ–ਸੜਿਆ ਹੋਇਆ ਲੋਹਾ । ਕੰਚਨੁ–ਸੋਨਾਂ । ਸਤ੍ਰ–ਵੈਰੀ । ਸਮਾਨੇ–ਬਰਾਬਰ; ਇਕੋ ਜਿਹੇ । ਸੁਧੁ–ਪਵਿਤ੍ਰ। ਸਨੇਹਾ–ਪਿਆਰ। ਅੰਮ੍ਰਿਤ ਬਾਣੀ–ਆਤਮਕ ਜੀਵਨ ਦੇਣਵਾਲੀ ਬਾਣੀ।

**ਅਰਥ** :–

ਪ੍ਰ:–ਕਿਉਂ ਜੀ ! ਕਈ ਪੰਡਤ ਲੋਕ ਦਿਨੇ ਰਾਤ ਸ਼ਾਸਤ੍ਰ ਪੜ੍ਹਦੇ ਰਹਿਣ ਕਰ ਕੇ ਆਪਣੇ ਆਪ ਨੂੰ ਪੰਡਤ ਅਖਵਾਂਦੇ ਹਨ, ਕੀ, ਉਨ੍ਹਾਂ ਦਾ ਬਾਰ ਬਾਰ ਦੇਹਾਂ ਵਿਚ ਆਉਣ ਵਲੋਂ ਟਿਕਾ ਹੋ ਜਾਵੇਗਾ ?

1. ਉ:–ਹੇ ਭਾਈ ! ਜੇ ਕੋਈ ਮਨੁਖ ਬਹੁਤੇ ਸ਼ਾਸ਼ਤ੍ਰ ਆਦਿਕ ਪੜ੍ਹਦੇ ਰਹਿਣ ਨਾਲ ਹੀ ਆਪਣੇ ਆਪ ਨੂੰ ਪੰਡਤ ਅਖ-ਵਾਂਦਾ ਹੈ, ਪਰ, ਹੈ ਉਹ ਕੋੜਕੂ ਮੋਠ ਵਰਗਾ (ਜੋ ਰਿੰਨ੍ਹਿਆਂ ਗਲਦਾ ਨਹੀਂ) (ਭਾਵ, ਚਿਤ ਕਠੋਰ ਹੈ, ਦਿਲੋਂ ਕਿਸੇ ਨਾਲ ਭੀ ਮਿਲਦਾ ਨਹੀਂ)।

2. ਉਸ ਦੇ ਮਨ ਅੰਦਰ ਮੋਹ ਦੀ (ਪ੍ਰਬਲਤਾ) ਹੈ, ਉਸ ਪੰਡਤ ਦੀ (ਵਿਦਿਆ ਵਾਲੀ) ਸਾਰੀ ਦੌੜ ਭੱਜ ਝੂਠ ਮੂਠ ਹੈ; (ਜਿਸ ਕਰ ਕੇ ਉਹ ਬਾਰ ਬਾਰ ਦੇਹਾਂ ਵਿਚ ਆਉਣ ਵਲੋਂ ਉਸ ਦੀ ਸਥਿਰਤਾ ਨਹੀਂ ਹੁੰਦੀ, (ਭਾਵ ਬਾਰ ਬਾਰ ਦੇਹਾਂ ਵਿਚ ਆਉਂਦਾ ਜਾਂਦਾ ਹੀ ਰਹੇਗਾ)।

ਪ੍ਰ:–ਕਿਉਂ ਜੀ ! ਅਜਿਹੇ ਲੋਕਾਂ ਨੂੰ ਵੇਖੀਦਾ ਹੈ ਕਿ ਉਹ ਹਮੇਸ਼ਾਂ ਸੰਗਤ ਵਿਚ ਭੀ ਆਉਂਦੇ ਜਾਂਦੇ ਰਹਿੰਦੇ ਹਨ ਕੀ, ਉਨ੍ਹਾਂ ਨੂੰ ਇਸ ਦਾ ਕੋਈ ਫਲ ਨਹੀਂ ਮਿਲੇਗਾ ?

3.ਉ:–ਹੇ ਭਾਈਓ ! ਅਜਿਹੇ ਮਨੁਖਾਂ ਦਾ ਸੰਗਤ ਵਿਚ ਆਉਣਾ ਜਾਣਾ ਭੀ ਝੂਠਾ ਹੈ (ਕਿਉਂਕਿ) ਉਸ ਨੂੰ ਸਦਾ ਮਾਇਆ ਦੀ ਹੀ ਝਾਕ ਲਗੀ ਰਹਿੰਦੀ ਹੈ।

4. ਜੇ ਕੋਈ ! ਉਸ ਨੂੰ ਇਹ ਅਸਲੀਅਤ ਦਸੇ ਤਾਂ ਉਸ ਨੂੰ ਖਿੱਝ ਆਉਂਦੀ ਹੈ. (ਕਿਉਂਕਿ) ਸ਼ਾਸਤ੍ਰ ਆਦਿਕ ਪੜ੍ਹ ਕੇ ਭੀ ਉਸ ਦੇ ਮਨ ਵਿਚ ਗੁੱਸਾ ਬਹੁਤਾ ਹੈ।

ਪ੍ਰ:–ਕਿਉਂ ਜੀ ! ਅਜਿਹੇ ਬੰਦੇ ਲਈ ਆਪ ਜੀ ਕੀ ਵੀਚਾਰੀ ਰਖਦੇ ਹੋ ?

5. ਉ:–ਹੇ ਭਾਈ ! ਅਸਲ ਵਿਚ ਅਜਿਹਾ ਪੰਡਤ ਭੈੜੀ ਕੋਝੀ ਮਤਿ ਦਾ ਮਾਰਿਆ ਹੋਇਆ ਮਹਾਂ ਮੂਰਖ ਹੁੰਦਾ ਹੈ,ਕਿਉਂਕਿ ਉਸ ਦੇ ਮਨ ਵਿਚ ਮਾਇਆ ਦਾ ਮੋਹ (ਬਲਵਾਨ) ਹੈ।

6. ਹੇ ਭਾਈਓ ! ਵੇਖਦੇ ਹਾਂ ਕਿ, ਅਜਿਹੇ ਠੱਗ ਨਾਲ ਇਕ ਹੋਰ ਇਹੋ ਜਿਹਾ ਹੀ ਠੱਗ ਰਲ ਪੈਂਦਾ ਹੈ, ਦੋਹਾਂ ਦਾ ਵਾਹਵਾ ਮੇਲ ਰਲ ਜਾਂਦਾ ਹੈ।

**ਪ੍ਰ:** ਸ੍ਰੀ ਜੀਉ ! ਆਖਰ, ਉਸ ਦਾ ਪਾਜ ਕਿਵੇਂ ਉਘੜਦਾ ਹੈ ?

7. **ਉ:**—ਹੇ ਪਿਆਰੇ ! ਜਦੋਂ ਸਰ ਫ ਸਤਿਗੁਰੂ ਗਹੁ ਨਾਲ ਪਰਖ ਕਰਦਾ ਹੈ ਤਾਂ (ਇਹ ਬਾਹਰੋਂ ਵਿਦਿਆ ਨਾਲ ਚਮਕਦਾ ਸੋਨਾ ਦਿਸਣ ਵਾਲਾ, ਪਰ ਅੰਦਰੋਂ) ਲੋਹਾ ਉੱਘੜ ਆਉਂਦਾ ਹੈ।

**ਪ੍ਰ:**—ਸ੍ਰੀ ਜੀਉ ! ਵੇਖੀਦਾ ਹੈ ਕਿ, ਅਜਿਹੇ ਪਖੰਡੀ ਬੰਦੇ ਸਤਿ-ਸੰਗਤ ਦੀ ਆੜ ਵਿਚ ਲੁੱਕ ਛਿਪ ਕੇ ਸਾਧਾਰਨ ਲੋਕਾਂ ਨੂੰ ਦੇਰ ਕਾਲ ਭੁਲੇਖੇ ਵਿਚ ਪਾਈ ਰਖਦੇ ਹਨ ?

8. **ਉ:**—ਹੇ ਪਿਆਰਿਓ ! ਅਸਲ ਵਿਚ ਬਹੁਤਾ ਸਮਾਂ ਨਹੀਂ ਅਜੇਹੇ ਦੰਭੀ ਪੁਰਖ ਨੂੰ ਭਾਵੇਂ ਕਈ ਥਾਵਾਂ ਉੱਤਮ ਸੰਗਤ ਵਿਚ ਰਲਾ ਰਲਾ ਕੇ ਰਖੀਏ, ਪਰ (ਆਖਰ ਨੂੰ) ਇਸ ਦਾ ਪਾਜ ਖੁਲ੍ਹ ਕੇ ਅਸਲੀਅਤ ਅਗੇ ਆ ਹੀ ਜਾਂਦੀ ਹੈ।

**ਪ੍ਰ:**—ਸ੍ਰੀ ਜੀਉ ! ਕੀ, ਅਜਿਹਾ ਮਨੁੱਖ ਭੀ ਕਿਵੇਂ ਪਵਿਤ੍ਰ ਹੋ ਸਕਦਾ ਹੈ ?

9. **ਉ:**—ਹੇ ਭਾਈਓ ! ਜੇਕਰ ਅਜਿਹਾ ਬੰਦਾ ਭੀ ਸਤਿਗੁਰੂ ਦੀ ਸ਼ਰਣ ਵਿਚ ਆ ਜਾਏ ਤਾਂ ਸੜੇ ਹੋਏ ਲੋਹੇ ਤੋਂ ਸੋਨਾ ਬਣ ਜਾਂਦਾ ਹੈ, ਭਾਵ ਸੁਧ ਸਰੂਪ ਬਣ ਜਾਂਦਾ ਹੈ।

10. ਹੇ ਭਾਈਓ ! ਅਸਲ ਵਿਚ ਸਤਿਗੁਰੂ ਨੂੰ ਕਿਸੇ ਨਾਲ (ਭੀ) ਵੈਰ ਨਹੀਂ; (ਕਿਉਂਕਿ) ਉਸ ਨੂੰ ਪੁੱਤ੍ਰ ਤੇ ਵੈਰੀ ਇਕੋ ਜਿਹੇ ਪਿਆਰੇ ਹਨ (ਜੋ ਭੀ ਕੋਈ ਉਸ ਦੀ ਸ਼ਰਣ ਆਵੇ ਉਸ ਦੇ) ਅਉਗਣ ਕੱਟ ਕੇ (ਗੁਰੂ) ਉਸ ਦੇ ਸਰੀਰ ਨੂੰ ਸ਼ੁੱਧ ਕਰ ਦੇਂਦਾ ਹੈ।

**ਪ੍ਰ:**—ਸ੍ਰੀ ਜੀਉ ! ਅਜਿਹੇ ਉਪਕਾਰੀ ਸਤਿਗੁਰੂ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਆ ਮਿਲਦੇ ?

11. **ਉ:**—ਹੇ ਭਾਈਓ ! ਅਸਲੋਂ ਚਾਹੁੰਦੇ ਤਾਂ ਸਾਰੇ ਹੀ ਹਨ, (ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰਿਓ !) ਜਿਸ ਮਨੁੱਖ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੋਇਆ ਹੋਵੇ, ਉਸ ਦਾ ਗੁਰੂ ਨਾਲ ਪ੍ਰੇਮ ਬਣਦਾ ਹੈ।

12. ਪੂਰੇ ਗੁਰੂ ਦੀ ਅਮਰ ਜੀਵਨ ਦੇਣ ਵਾਲੀ ਬਾਣੀ ਉਸ ਮਨੁਖ ਦੇ ਹਿਰਦੇ ਵਿਚ ਵਸਦੀ ਹੈ।

**ਪ੍ਰ:**—ਹੇ ਗੁਰੋ ! ਜਿਸ ਦੇ ਹਿਰਦੇ ਵਿਚ ਬਾਣੀ ਵਸ ਜਾਏ, ਆਖਰ ਉਸ ਨੂੰ ਕੀ ਫਲ ਮਿਲਦਾ ਹੈ ?

13. **ਉ:**—ਹੇ ਭਾਈ ! ਉਸ ਮਨੁਖ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ਅਤੇ ਉਸ ਨੂੰ ਸਦਾ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।੨।

**ਭਾਵਾਰਥ:**—ਇਸ ਸ਼ਬਦ ਵਿਚ ਬਹੁਤੀਆਂ ਸਿਆਣਪਾਂ ਵਾਲੇ ਲੋਭੀ ਪੰਡਤ ਦੀ ਮਿਸਾਲ ਦੇ ਕੇ ਦਸਦੇ ਹਨ ਕਿ ਸੱਚ ਤੋਂ ਬਿਨਾ ਵਿਦਿਆ ਭੀ ਮੂਰਖਤਾ ਹੀ ਸਿਖਾਉਂਦੀ ਹੈ, ਪਰ ਜੇ ਭਾਗਾਂ ਨਾਲ ਗੁਰੂ ਦਾ ਮਿਲਾਪ ਹੋ ਜਾਏ ਤਾਂ ਸਹੀ ਸਰੂਪ ਦੀ ਸਹੀ ਸੋਝੀ ਹੋ ਆਉਂਦੀ ਹੈ।

### ਪਉੜੀ ॥

**1. ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥**
**2. ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥**
**3. ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ ॥**
**4. ਜਿਸਨੋ ਤੂ ਸੰਤੁਸਟੁ ਕਲਮਲ ਤਿਸੁ ਖਈ ॥**
**5. ਜਿਸਕੈ ਸੁਆਮੀ ਵਲਿ ਨਿਰਭਉ ਸੋ ਭਈ ॥**
**6. ਜਿਸਨੋ ਤੂ ਕਿਰਪਾਲੁ ਸਚਾ ਸੋ ਥਿਅਈ ॥**
**7. ਜਿਸਨੋ ਤੇਰੀ ਮਇਆ ਨ ਪੋਹੈ ਅਗਨਈ ॥**
**8. ਤਿਸਨੋ ਸਦਾ ਦਇਆਲੁ**
**ਜਿਨਿ ਗੁਰ ਤੇ ਮਤਿ ਲਈ ॥੭॥**

**ਪਦ ਅਰਥ:**—ਤੁਧੁ—ਤੈਨੂੰ। ਭਾਣਾ—ਪਿਆਰਾ ਲਗਾ। ਬੁਝਈ—ਸਮਝਦਾ ਹੈ, ਸਾਂਝ ਪਾ ਲੈਂਦਾ ਹੈ। ਸਿਝਈ—ਕਾਮਯਾਬ ਹੋ ਜਾਂਦਾ ਹੈ। ਤਿਸੁ—ਉਸ ਦੀ। ਹਉਮੈ—ਮੈਂ ਮੈਂ, ਹੰਕਾਰ, ਆਪਾ ਭਾਵ, ਖੁਦ ਗਰਜ਼ੀ। ਸੰਤੁਸ਼ਟ—ਪ੍ਰਸੰਨ। ਕਲਮਲ—ਪਾਪ। ਖਈ—ਨਾਸ ਹੋ ਗਏ। ਥਿਅਈ—ਹੋ ਜਾਂਦਾ ਹੈ। ਮਇਆ—ਦਇਆ। ਅਗਨਈ—(ਵਿਕਾਰਾਂ ਦੀ) ਅੱਗ। ਜਿਨਿ—ਜਿਸ (ਮਨੁੱਖ) ਨੇ। ਮਤਿ—ਅਕਲ। ਵਲਿ—ਪੱਖ ਤੇ। ਸਚਾ—ਅਡੋਲ ਚਿੱਤ। ਤੇ—ਤੋਂ।

### ਅਰਥ :—

**ਪ੍ਰ:**—ਸ੍ਰੀ ਜੀਉ ! ਇਹ ਕਿਵੇਂ ਸਮਝੀਏ ਕਿ, ਉਸ ਪ੍ਰਭੂ ਨੂੰ ਕੌਣ ਸਮਝਦਾ ਹੈ ?

1. **ਉ:**—ਹੇ ਭਾਈ ! ਮੈਂ ਤਾਂ ਇਉਂ ਹੀ ਸਮਝਦਾ ਹਾਂ ਕਿ, ਹੇ ਪ੍ਰਭੂ ! ਜੇਹੜਾ ਜੀਵ ਤੈਨੂੰ ਪਿਆਰਾ ਲਗਦਾ ਹੈ, ਉਹੋ ਹੀ ਤੈਨੂੰ ਸਮਝਦਾ ਹੈ, ਉਹੀ ਤੇਰੇ ਨਾਲ ਸਾਂਝ ਪਾ ਲੈਂਦਾ ਹੈ।

2. ਜੋ ਜੀਵ ਤੈਨੂੰ ਪਿਆਰਾ ਲਗਦਾ ਹੈ ਉਹ (ਜੀਵਨ ਸਫਰ ਵਿਚ) ਕਾਮਯਾਬ (ਹੋ ਕੇ) ਤੇਰੀ ਹਜ਼ੂਰੀ ਵਿਚ ਪਹੁੰਚ ਜਾਂਦਾ ਹੈ।

3. ਹੇ ਸਾਈਂ ਜੀਉ ! ਜਿਸ ਉਤੇ ਤੇਰੀ ਮੇਹਰ ਦੀ ਨਜ਼ਰ ਹੋਵੇ ਉਸ ਦਾ ਆਪਾ ਭਾਵ ਦੂਰ ਹੋ ਜਾਂਦਾ ਹੈ।

4. ਜਿਸ ਉਤੇ ਤੂੰ ਖੁਸ਼ ਹੋ ਜਾਏਂ, ਉਸ ਦੇ ਸਾਰੇ ਪਾਪ ਮੁਕ ਜਾਂਦੇ ਹਨ।

5. ਹੇ ਭਾਈਓ ! ਉਹ ਮਾਲਕ ਪ੍ਰਭੂ ਜਿਸ ਮਨੁਖ ਦੇ ਪੱਖ ਤੇ ਹੋਵੇ, ਉਹ (ਦੁਨੀਆਂ ਦੇ ਡਰ ਤੇ ਸਹਿਮਾਂ ਵਲੋਂ) ਨਿੱਡਰ ਹੋ ਜਾਂਦਾ ਹੈ।

6. ਹੇ ਪ੍ਰਭੂ ! ਜਿਸ ਉਤੇ ਤੂੰ ਦਿਆਲ ਹੋਵੇਂ ਉਹ (ਮਾਇਆ

ਦੇ ਹਲਿਆਂ ਅਗੇ) ਅਡੋਲ ਹੋ ਜਾਂਦਾ ਹੈ।

7. ਜਿਸ ਉਤੇ ਤੇਰੀ ਮੇਹਰ ਹੋਵੇ, ਉਸ ਨੂੰ (ਮਾਇਆ ਦੀ ਅੱਗ) ਪੋਹ ਹੀ ਨਹੀਂ ਸਕਦੀ।
8. ਪਰ, ਹੇ ਪ੍ਰਭੂ ! ਤੂੰ ਉਸੇ ਉਤੇ ਸਦਾ ਦਿਆਲ ਹੈਂ, ਜਿਸ ਨੇ ਗੁਰੂ ਪਾਸੋਂ (ਮਨੁਖਾ ਜੀਵਨ ਜੀਉਣ ਦੀ) ਅਕਲ ਸਿੱਖੀ ਹੈ।੭।

**ਭਾਵਾਰਥ** :—ਜਿਸ ਮਨੁਖ ਉਤੇ ਪ੍ਰਮਾਤਮਾਂ ਦੀ ਮੇਹਰ ਹੁੰਦੀ ਹੈ, ਉਹ ਪ੍ਰਮੇਸ਼ਰ ਜੀ ਨਾਲ ਜਾਣ ਪਛਾਣ ਪਾਉਂਦਾ ਹੈ, ਉਸੇ ਦੀ ਜ਼ਿੰਦਗੀ ਕਾਮਯਾਬ ਹੋ ਜਾਂਦੀ ਹੈ, ਉਸ ਦਾ ਆਪਾ ਭਾਵ ਮਿਟ ਜਾਂਦਾ ਹੈ, ਉਹ ਮਾਇਆ ਦੇ ਹਲਿਆਂ ਦੇ ਟਾਕਰੇ ਤੇ ਅਡੋਲ ਹੋ ਜਾਂਦਾ ਹੈ, ਤ੍ਰਿਸ਼ਨਾਂ ਦੀ ਅੱਗ ਉਸ ਨੂੰ ਪੋਹ ਨਹੀਂ ਸਕਦੀ, ਇਹ ਸੁਚੱਜਾ ਜੀਵਨ ਉਸ ਨੂੰ ਗੁਰੂ ਪਾਸੋਂ ਹੀ ਪ੍ਰਾਪਤ ਹੁੰਦਾ ਹੈ।

**ਸਲੋਕ ਮ: ੫ ॥**

**1. ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥**
**2. ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥**
**3. ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥**
**4. ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥**
**5. ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥**
**6. ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ ॥**
**7. ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ ॥**
**8. ਗੁਰਪਰਸਾਦੀ ਸਚੁ ਸਚੋ ਸਚੁ ਲਹਿਆ ॥**
**9. ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥**
**10. ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥੧॥**

**ਪਦ ਅਰਥ** :—ਆਪੇ—ਆਪ ਹੀ। ਜਪੀ—ਜਪੀਂ, ਮੈਂ ਜਪਾਂ। ਪਾਇ—ਪੈਰਾਂ ਤੇ। ਨ ਵਿਆਪੈ—ਜੋਰ ਨਾ ਪਾ ਲਏ। ਰੈਣਿ—ਰਾਤ। ਕੰਮਿ—ਕੰਮ ਵਿਚ। ਨਿਰੰਤਰਿ—ਇਕ ਰਸ ਸਭ ਵਿਚ। ਰਵਿ ਰਹਿਆ—ਮੌਜੂਦ ਹੈ। ਲਹਿਆ-ਲੱਭ ਲਿਆ।

**ਅਰਥ** :—

**ਪ੍ਰ:**—ਹੇ ਗੁਰੋ ! ਅਸੀਂ ਮਲੀਨ ਬੁਧੀ ਵਾਲੇ ਕਲਜੁਗੀ ਜੀਵ ਹਾਂ ਸਾਨੂੰ ਉਸ ਸਾਈਂ ਜੀ ਦੇ ਅਗੇ ਅਰਦਾਸ ਕਰਨ ਦੀ ਸੋਝੀ ਬਖਸ਼ ਦਿਓ ?

1. **ਉ**:—ਹੇ ਭਾਈ ! ਉਸ ਪ੍ਰਭੂ ਜੀ ਅਗੇ ਇਉਂ ਜੋਦੜੀਆਂ ਕਰਦੇ ਰਿਹਾ ਕਰੋ ਕਿ, ਹੇ ਕਿਰਪਾਲ (ਪ੍ਰਭੂ) ! ਮੇਹਰ ਕਰ, ਤੇ ਤੂੰ ਆਪ ਹੀ ਮੈਨੂੰ ਬਖਸ਼ ਲੈ।

**ਪ੍ਰ:**—ਆਪ ਜੀ ਮੰਗਦੇ ਕੀ ਹੋ ?

2. **ਉ**:—ਮੰਗ ਹੈ, ਮੈਂ ਸਤਿਗੁਰੂ ਦੇ ਚਰਨਾਂ ਉਤੇ ਢਹਿ ਕੇ ਸਦਾ ਹੀ ਤੇਰਾ ਨਾਮ ਜਪਦਾ ਰਹਾਂ।

**ਪ੍ਰ:**—ਹੋਰ ਕੀ ਮੰਗਦੇ ਹੋ ?

3. **ਉ**:—ਹੇ ਕ੍ਰਿਪਾਲ ! ਮੇਰੇ ਮਨ ਵਿਚ ਅਤੇ ਮੇਰੇ ਤਨ ਵਿਚ ਆ ਵੱਸ (ਤਾਂਕਿ) ਮੇਰੇ (ਸਾਰੇ) ਦੁੱਖ ਮੁਕ ਜਾਣ।
4. ਤੂੰ ਮੈਨੂੰ ਆਪ ਹੀ ਆਪਣੇ ਹੱਥ ਦੇ ਕੇ ਰੱਖ, ਕੋਈ ਭੀ ਡਰ ਮੇਰੇ ਉਤੇ ਜੋਰ ਨਾ ਪਾ ਸਕੇ।

**ਪ੍ਰ:**—ਕੀ ਕੁਝ ਹੋਰ ਭੀ ਮੰਗਦੇ ਹੋ ?

5. **ਉ**:—ਹੇ ਕ੍ਰਿਪਾਲ ! ਮੈਨੂੰ ਇਸੇ ਕੰਮ ਲਾਈ ਰਖ ਕਿ, ਮੈਂ ਦਿਨ ਰਾਤ ਤੇਰੇ ਗੁਣ ਗਾਉਂਦਾ ਰਵਾਂ।
6. ਅਤੇ ਗੁਰਮੁਖਾਂ ਦੀ ਸੰਗਤ ਬਖਸ਼, ਤਾਂ ਕਿ, ਉਨ੍ਹਾਂ ਦੀ ਸੰਗਤ ਵਿਚ ਰਹਿਕੇ ਮੇਰਾ ਹਉਮੈਂ ਦਾ ਰੋਗ ਕਟਿਆ ਜਾਵੇ।
7. ਹੇ ਭਾਈਓ ! ਭਾਵੇਂ ਉਹ ਖਸਮ ਪ੍ਰਭੂ ਹੀ ਸਭ ਜੀਵਾਂ ਵਿਚ ਇਕ ਰਸ ਵਿਆਪਕ ਹੋ ਰਿਹਾ ਹੈ।
8. ਪਰ, ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਜਿਸ ਨੇ (ਭੀ) ਲੱਭਾ ਹੈ ਗੁਰੂ ਦੀ ਮੇਹਰ ਨਾਲ ਲੱਭਾ ਹੈ।

**ਪ੍ਰ:**—ਕਿਉਂ ਜੀ ! ਕੁਝ ਹੋਰ ਭੀ ਮੰਗਦੇ ਹੋ ?

9. **ਉ**:—ਹੇ ਦਿਆਲ ਪ੍ਰਭੂ ! ਦਇਆ ਕਰ, ਮੈਨੂੰ ਆਪਣੀ ਸਿਫਤ ਸਲਾਹ ਬਖਸ਼।
10. ਬੱਸ, (ਮੈਨੂੰ) ਨਾਨਕ ਨੂੰ ਇਹੀ ਤਾਂਘ ਹੈ ਕਿ, ਮੈਂ ਤੇਰਾ ਦਰਸ਼ਨ ਕਰਕੇ (ਸਦਾ ਹੀ) ਖਿੜਿਆ ਰਹਾਂ।੧।

**ਭਾਵਾਰਥ** :—ਇਸ ਮਹਾਂਵਾਕ ਵਿਚ ਹਰੀ ਦੀ ਕ੍ਰਿਪਾ ਮੰਗਦੇ ਹਨ ਕਿ, ਗੁਰੂ ਰਾਹੀਂ ਗੁਣ ਗਾਉਣ ਤੇ ਨਾਮ ਜਪਣ ਦੀ ਦਾਤ ਮਿਲੇ ਇਹੋ ਹੀ ਦਾਤ ਮੰਗਣੀ ਸਫਲ ਹੈ ਜਿਸ ਨੂੰ ਇਹ ਦਾਤ ਮਿਲ ਜਾਏ ਉਹ ਸਦੀਵੀ ਕਾਲ ਖੇੜੇ ਵਿਚ ਮਸਤ ਰਹਿੰਦਾ ਹੈ।

**ਮ: ੫ ॥**

**1. ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ ॥**
**2. ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ ॥**
**3. ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ ॥**
**4. ਮਨਿ ਤਨਿ ਸਾਸਿ ਗਿਰਾਸਿ, ਪ੍ਰਭੁ ਇਕੋ ਇਕੁ ਧਿਆਇ ॥**
**5. ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥**
**6. ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥**
**7. ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥**
**8. ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥੨॥**

**ਪਦ ਅਰਥ**:—ਮਨੈ ਮਾਹਿ—ਮਨ ਹੀ ਵਿਚ। ਪਿਰਹੜੀ—ਪ੍ਰੇਮ। ਜਾਇ—ਥਾਂ। ਪਲੈ ਪਾਇ—ਮਿਲਦਾ ਹੈ। ਸਭੁ ਕਿਛੁ—ਹਰੇਕ ਚੀਜ। ਗਿਰਾਸਿ—ਗਿਰਾਹੀ ਦੇ ਨਾਲ, ਖਾਂਦਿਆਂ ਪੀਂਦਿਆਂ। ਨਿਧਾਨੁ—ਖਜ਼ਾਨਾ। ਸਚੁ—ਸਦਾ ਥਿਰ ਰਹਿਣ

ਵਾਲਾ। ਗੁਰਮੁਖਿ—ਗੁਰੂ ਦੀ ਰਾਹੀਂ। ਵਡਭਾਗੀ—ਵਡੇ ਭਾਗਾਂ ਵਾਲੇ। ਮਨਿ ਮਨ ਵਿਚ। ਵੁਠਾ—ਵਸਿਆ। ਮਹੀਅਲਿ—ਮਹੀ ਤਲਿ, ਧਰਤੀ ਦੇ ਤਲ ਉਤੇ, ਧਰਤੀ ਦੇ ਉਪਰ, ਅਕਾਸ਼ ਵਿਚ। ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ।

**ਅਰਥ :—**

**ਪ੍ਰ:**—ਗੁਰਦੇਵ ਜੀਉ! ਦੁਨੀਆਂ ਦਾਰ ਲੋਕ ਆਪੋ ਆਪਣੀਆਂ ਮਨੋ ਕਾਮਨਾਂ ਪੂਰੀਆਂ ਕਰਨ ਲਈ, ਭਿੰਨ ਭਿੰਨ ਦੇਵੀ ਦੇਵਤਿਆਂ ਦਾ ਮਨ ਵਿਚ ਜਾਪ ਜਪਦੇ ਹਨ, ਪਰ, ਸਾਨੂੰ ਕਿਸ ਦਾ ਜਾਪ ਕਰਨਾ ਚਾਹੀਦਾ ਹੈ?

1. **ਉ:**—ਹੇ ਭਾਈਓ! ਅਜਲ ਵਿਚ ਤਾਂ ਇਕ ਪ੍ਰਭੂ ਨੂੰ ਹੀ ਮਨ ਵਿਚ ਜਪਣਾ, ਧਿਆਉਂਦੇ ਰਹਿਣਾ ਚਾਹੀਦਾ ਹੈ ਅਤੇ ਉਸ ਇਕੋ ਪ੍ਰਭੂ ਜੀ ਦੀ ਸ਼ਰਣ ਲੈਣੀ ਚਾਹੀਦੀ ਹੈ।
2. ਹੇ ਮਨਾਂ! ਉਸ ਇਕ ਪ੍ਰਭੂ ਨਾਲ ਹੀ ਪ੍ਰੇਮ ਪਾ, (ਕਿਉਂਕਿ) ਉਸ ਤੋਂ ਬਿਨਾ ਹੋਰ ਕੋਈ ਥਾਂ ਟਿਕਾਣਾ ਨਹੀਂ ਹੈ।
3. ਅਤੇ ਉਸ ਇਕੋ ਦਾਤੇ ਪਾਸੋਂ ਹੀ ਮੰਗਣਾ ਚਾਹੀਦਾ ਹੈ, (ਕਿਉਂਕਿ) ਹਰੇਕ ਚੀਜ਼ ਉਸੇ ਪਾਸੋਂ ਮਿਲਦੀ ਹੈ।

**ਪ੍ਰ:**—ਕਿਉਂ ਜੀ! ਕੀ, ਉਸ ਨੂੰ ਜਪਦੇ ਰਹਿਣ ਦਾ ਕੋਈ ਖਾਸ ਸਮਾਂ ਨੀਅਤ ਹੈ?

4. **ਉ:**—ਹੇ ਭਾਈ! ਮਨ ਦੀ ਰਾਹੀਂ, ਸਰੀਰ ਦੀ ਰਾਹੀਂ; ਸੁਆਸ ਸੁਆਸ ਖਾਂਦਿਆਂ ਪੀਂਦਿਆਂ ਇਕ ਪ੍ਰਭੂ ਨੂੰ ਹੀ, ਸਿਮਰਦਾ ਰਹੁ।
5. ਹੇ ਪਿਆਰੇ! ਉਸ ਪ੍ਰਭੂ ਦਾ ਅਮਰ ਜੀਵਨ ਦੇਣ ਵਾਲਾ ਨਾਮ ਸਦਾ ਕਾਇਮ ਰਹਿਣ ਵਾਲਾ ਖਜ਼ਾਨਾ ਗੁਰੂ ਦੀ ਰਾਹੀਂ ਹੀ ਮਿਲਦਾ ਹੈ।
6. ਉਹ ਗੁਰਮੁਖ ਬੰਦੇ ਬਵੇ ਹੀ ਭਾਗਾਂ ਵਾਲੇ ਹਨ, ਜਿਨ੍ਹਾਂ ਦੇ ਮਨ ਵਿਚ ਪ੍ਰਭੂ ਜੀ ਆ ਵਸਦਾ ਹੈ।

**ਪ੍ਰ:**—ਕਿਉਂ ਜੀ! ਉਸ ਪ੍ਰਭੂ ਦਾ ਨਿਵਾਸ ਅਸਥਾਨ ਕਿਥੇ ਹੈ?

7. **ਉ:**—ਹੇ ਭਾਈਓ! ਉਹ ਪ੍ਰਭੂ ਜਲ ਵਿਚ, ਧਰਤੀ ਵਿਚ, ਅਕਾਸ਼ ਵਿਚ (ਹਰ ਥਾਂ) ਮੌਜੂਦ ਹੈ, ਉਸ ਤੋਂ ਬਿਨਾ (ਕਿਤੇ ਭੀ) ਕੋਈ ਹੋਰ ਨਹੀਂ ਹੈ।

**ਪ੍ਰ:**-ਸ੍ਰੀ ਜੀਉ! ਦਸੋ, ਮੈਂ ਉਸ ਪ੍ਰਭੂ ਜੀ ਪਾਸੋਂ ਮੰਗ ਕੀ ਮੰਗਾਂ?

8. **ਉ:**—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਇਉਂ ਅਰਦਾਸ ਕਰ ਕਿ, ਮੈਂ ਭੀ ਉਸ ਪ੍ਰਭੂ ਦਾ ਨਾਮ ਸਿਮਰਾਂ, ਨਾਮ (ਮੂੰਹ ਨਾਲ) ਉਚਾਰਾਂ ਤੇ ਉਸ ਖਸਮ ਪ੍ਰਭੂ ਦੀ ਰਜ਼ਾ ਵਿਚ (ਹੀ ਸਦਾ) ਰਹਾਂ।੨।

**ਭਾਵਾਰਥ** :—ਇਸ ਸ਼ਬਦ ਵਿਚ ਹਦਾਇਤ ਕਰਦੇ ਹਨ ਕਿ ਉਸ ਹਰੀ ਨੂੰ ਔਖ ਸੌਖ ਵਿਚ ਹਰ ਥਾਂ ਹੀ ਯਾਦ ਕਰਦੇ ਰਹਿਣਾ ਚਾਹੀਦਾ ਹੈ, ਇਸ ਤਰ੍ਹਾਂ, ਫਿਰ ਜ਼ਿੰਦਗੀ ਦੀਆਂ ਸਾਰੀਆਂ ਔਕੜਾਂ ਦੂਰ ਹੋ ਜਾਂਦੀਆਂ ਹਨ।

**ਪਉੜੀ ॥**

**1. ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥**
**2. ਜਿਸਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥**
**3. ਜਿਸਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥**
**4. ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥**
**5. ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥**
**6. ਜਿਸ ਨੋ ਤੇਰੀ ਖੁਸੀ ਤਿਨਿ ਨਉਨਿਧਿ ਭੁੰਚੀਐ ॥**
**7. ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥**
**8. ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥੮॥**

**ਪਦ ਅਰਥ** :—ਤਿਨੈ—ਉਸੇ ਨੇ। ਭੈਣੁ—ਭਵਨ, ਜਗਤ। ਅੰਗੁ—ਪੱਖ, ਆਸਰਾ। ਤਿਸੁ ਮੁਖੁ-ਉਸ ਦਾ ਮੂੰਹ। ਲੇਖਾ—ਜ਼ਿੰਦਗੀ ਵਿਚ ਕੀਤੇ ਕਰਮਾਂ ਦਾ ਹਿਸਾਬ। ਤਿਨਿ—ਉਸ ਨੇ। ਭੁੰਚੀਐ—ਵਰਤਿਆ ਹੈ, ਮਾਣਿਆ ਹੈ, ਭੋਗਿਆ ਹੈ। ਮੁਹਛੰਦਗੀ-ਮੁਥਾਜੀ। **ਅਰਥ :—**

**ਪ੍ਰ:**—ਸ੍ਰੀ ਜੀਉ! ਉਸ ਸਾਈਂ ਜੀ ਦੀ ਸਿਫਤੋ ਸਲਾਹ ਕਿਵੇਂ ਕਰਦੇ ਰਹਿਣਾ ਚਾਹੀਦਾ ਹੈ?

1. **ਉ:**—ਹੇ ਭਾਈਓ! ਉਸ ਪ੍ਰਭੂ ਜੀ ਦੇ ਸਨਮੁਖ ਹੋ ਇਉਂ ਹੀ ਉਸ ਦੀ ਸਿਫਤ ਕਰਦੇ ਰਹਿਣਾ ਚਾਹੀਦਾ ਹੈ ਕਿ; ਹੇ ਪ੍ਰਭੂ! ਜਿਸ ਮਨੁਖ ਨੂੰ ਤੂੰ ਰਾਖਾ ਮਿਲਿਆ ਹੈਂ, ਉਸ ਨੂੰ ਕੋਈ ਵਿਕਾਰ ਆਦਿਕ ਮਾਰ ਨਹੀਂ ਸਕਦਾ।
2. ਕਿਉਂਕਿ, ਜਿਸ ਦਾ ਤੂੰ ਰਾਖਾ ਹੈਂ ਉਸ ਨੇ ਤਾਂ (ਸਾਰਾ) ਜਗਤ (ਹੀ) ਜਿਤ ਲਿਆ ਹੈ।
3. ਹੇ ਪ੍ਰਭੂ ਜੀਉ! ਜਿਸ ਨੂੰ ਤੇਰਾ ਆਸਰਾ ਹੈ ਉਹ (ਮਨੁਖਤਾ ਦੀ ਜਿਮੇਂਵਾਰੀ ਵਿਚ) ਸੁਰਖਰੂ ਹੋ ਗਿਆ ਹੈ।
4. ਜਿਸ ਨੂੰ ਤੇਰਾ ਆਸਰਾ ਹੈ, ਉਹ ਬੜੇ ਹੀ ਪਵਿਤ੍ਰ ਜੀਵਨ ਵਾਲਾ ਬਣ ਗਿਆ ਹੈ।
5. ਹੇ ਪ੍ਰਭੂ ਜੀਉ! ਜਿਸ ਨੂੰ ਤੇਰੀ (ਮੇਹਰ ਦੀ) ਨਜ਼ਰ ਨਸੀਬ ਹੋਈ ਹੈ ਉਸ ਨੂੰ ਜ਼ਿੰਦਗੀ ਵਿਚ ਕੀਤੇ ਕੰਮਾਂ ਦਾ ਹਿਸਾਬ ਨਹੀਂ ਪੁਛਿਆ ਜਾਂਦਾ।
6. (ਕਿਉਂਕਿ) ਹੇ ਪ੍ਰਭੂ! ਜਿਸ ਨੂੰ ਤੇਰੀ ਖੁਸ਼ੀ ਪ੍ਰਾਪਤ ਹੋਈ ਹੈ ਉਸ ਨੇ ਤੇਰਾ ਨਾਮ ਰੂਪ ਨੌਂ ਖਜ਼ਾਨੇ ਮਾਣ ਲਏ ਹਨ।
7. ਹੇ ਸਾਈਆਂ ਜੀਉ! ਜਿਸ ਬੰਦੇ ਦੇ ਧੜੇ ਤੇ ਤੂੰ ਹੈਂ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ।
8. (ਕਿਉਂਕਿ) ਜਿਸ ਉਤੇ ਤੇਰੀ ਮੇਹਰ ਹੈ ਉਹ ਤੇਰੀ ਭਗਤੀ ਕਰਦਾ ਹੈ।੮।

**ਭਾਵਾਰਥ** —ਜਿਸ ਮਨੁਖ ਉਤੇ ਪ੍ਰਮੇਸ਼ਰ ਮੇਹਰ ਦੀ ਨਿਗਾਹ ਕਰਦਾ ਹੈ ਉਹੀ ਮਨੁਖ ਪ੍ਰਮਾਤਮਾਂ ਦੀ ਭਗਤੀ ਕਰਦਾ ਹੈ, ਕੋਈ ਭੀ ਵਿਕਾਰ ਉਸ ਦੇ ਆਤਮਕ ਜੀਵਨ ਨੂੰ ਵਿਗਾੜ ਨਹੀਂ ਸਕਦਾ ਉਸ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ, ਉਸ ਨੂੰ ਕਿਸੇ ਦੀ ਭੀ ਮੁਥਾਜੀ ਨਹੀਂ ਰਹਿ ਜਾਂਦੀ।

**ਸਲੋਕ ਮਹਲਾ ੫ ॥**

1. **ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥**
2. **ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥੧॥**

**ਪਦ ਅਰਥ** :–ਵਿਹਾਵੇ-ਬੀਤ ਜਾਏ । ਸਿ–ਉਹ ਬੰਦੇ । ਤਿਨ–ਉਨ੍ਹਾਂ ਦੇ । ਹਾਵੇ–ਹਾਉਕੇ । ਚੁਕਨਿ–ਮੁਕਦੇ ।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਸੰਸਾਰ ਦਾ ਹਰ ਬੰਦਾ ਮਾਇਕੀ ਪਦਾਰਥਾਂ ਦੀ ਮੰਗ ਹੀ ਉਸ ਪ੍ਰਮੇਸ਼ਰ ਤੋਂ ਮੰਗਦਾ ਰਹਿੰਦਾ ਹੈ, ਪਰ, ਗੁਰਮਤਿ ਅਨੁਸਾਰ ਉਹ ਕੇਹੜੀ ਉਤਮ ਮੰਗ ਹੈ ਜੋ ਕਿ, ਸੁਆਮੀ ਪ੍ਰਮੇਸ਼ਰ ਜੀ ਤੋਂ ਮੰਗਦੇ ਰਹੀਏ ?

1. **ਉ**:–ਹੇ ਭਾਈਓ ! ਅਸਲ ਵਿਚ ਉੱਤਮ ਮੰਗ ਤਾਂ ਇਹੋ ਹੀ ਹੈ, ਜੋ ਕਿ ਸਾਨੂੰ ਸਦਾ ਹੀ ਮੰਗਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਸੁਆਮੀ ਜੀ ! ਮੇਰੇ ਉਤੇ ਦਇਆ ਕਰ ਕਿ, ਮੇਰੀ (ਸਾਰੀ ਹੀ) ਉਮਰ ਸੰਤਾਂ ਦੀ ਸੰਗਤ ਵਿਚ ਰਹਿ ਕੇ ਬੀਤੇ ।
2. ਹੇ ਸੁਆਮੀ ਜੀਉ ! ਜੋ ਮਨੁਖ ਤੈਥੋਂ ਵਿਛੜ ਜਾਂਦੇ ਹਨ, ਉਹ ਸਦਾ ਹੀ ਜੰਮਦੇ ਮਰਦੇ ਰਹਿੰਦੇ ਹਨ, ਉਨ੍ਹਾਂ ਦੇ ਹਾਉਕੇ ਕਦੇ ਮੁਕਦੇ ਹੀ ਨਹੀਂ ।੧।

**ਭਾਵਾਰਥ** :–ਇਸ ਮਹਾਂਵਾਕ ਦੁਆਰੇ ਹਰੀ ਦੀ ਕ੍ਰਿਪਾ ਮੰਗਦੇ ਹਨ ਕਿ ਗੁਰੂ ਦੀ ਸੰਗਤ ਵਿਚ ਸਦਾ ਹਰੀ ਨੂੰ ਚੇਤੇ ਕਰਦੇ ਰਹੀਏ, ਹਰੀ ਨੂੰ ਚੇਤੇ ਕਰਨ ਤੋਂ ਬਿਨਾ ਜੰਮਣ ਮਰਣ ਦਾ ਦੁਖ ਨਹੀਂ ਕੱਟਿਆ ਜਾ ਸਕਦਾ, ਆਤਮਾਂ ਵਿਲਕਦੀ ਰਹਿੰਦੀ ਹੈ ।

**ਮ: ੫ ॥**

1. **ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥**
2. **ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ ॥੨॥**

**ਪਦ ਅਰਥ** :–ਘਟਿ-ਹਿਰਦੇ ਵਿਚ । ਅਵਘਟਿ–ਹਿਰਦੇ ਵਿਹ । ਘਟ–ਘਾਟੀ । ਘਾਟ–ਪੱਤਣ । ਘਟ ਘਾਟ–ਘਾਟੀ ਹੋਵੇ ਚਾਹੇ ਪੱਤਣ ਭਾਵ ਹਰ ਸਮੇਂ, ਹਰ ਥਾਂ । ਕੋਇ–ਕੋਈ (ਵਿਕਾਰ) । ਬੰਧੈ -ਰੋਕ ਸਕਦਾ । ਵਾਟ–ਰਸਤਾ, ਜਿੰਦਗੀ ਦਾ ਰਸਤਾ ।

**ਅਰਥ** :–

**ਪ੍ਰ**:–ਸ੍ਰੀ ਜੀਉ ! ਕੀ, ਗੁਰੂ ਨੂੰ ਚੇਤੇ ਕਰਦੇ ਰਹਿਣ ਲਈ ਕੋਈ ਖਾਸ ਸਮਾਂ ਹੈ ?

1. **ਉ**:–ਹੇ ਭਾਈਓ ! ਅਸਲ ਵਿਚ ਆਪਣੇ ਗੁਰੂ ਨੂੰ (ਤਾਂ) (ਆਪਣੇ) ਹਿਰਦੇ ਵਿਚ, ਉਠਦਿਆਂ ਬੈਠਦਿਆਂ ਹਰ ਸਮੇਂ (ਹਰ ਥਾਂ) ਚੇਤੇ ਰਖੋ ।
2. ਅਤੇ ਪ੍ਰਮਾਤਮਾਂ ਦਾ ਨਾਮ ਸਿਮਰਿਆਂ ਜਿੰਦਗੀ ਦੇ ਰਸਤ ਵਿਚ ਕੋਈ (ਭੀ) ਵਿਕਾਰ ਰੋਕ ਨਹੀਂ ਪਾ ਸਕਦਾ ।੨।

**ਭਾਵਾਰਥ** :–ਉਸ ਹਰੀ ਨੂੰ ਔਖ ਸੌਖ ਵਿਚ ਹਰ ਥਾਂ ਯਾਦ ਕਰਦੇ ਰਹਿਣਾ ਚਾਹੀਦਾ ਹੈ, ਫਿਰ ਜ਼ਿੰਦਗੀ ਦੀਆਂ ਸਾਰੀਆਂ ਔਕੜਾਂ ਹੀ ਦੂਰ ਹੋ ਜਾਂਦੀਆਂ ਹਨ ।

**ਪਉੜੀ ॥**

1. **ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥**
2. **ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥**
3. **ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥**
4. **ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥**
5. **ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥**
6. **ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥**
7. **ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ ॥**
8. **ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥**

**ਪਦ ਅਰਥ** :–ਸਮਰਥੁ–ਸਹਾਇਤਾ ਕਰਨ ਜੋਗ । ਰਖ–ਰਖਿਆ, ਆਸਰਾ । ਉਦਰ ਅਗਨੀ–(ਮਾਂ ਦੇ) ਪੇਟ ਦੀ ਅੱਗ । ਬਿਖਮੁ–ਔਖਾ । ਅਸਗਾਹੁ -ਬਹੁਤ ਡੂੰਘਾ, ਜਿਸ ਦੀ ਹਾਥ ਨਾ ਪੈ ਸਕੇ । ਪਾਰਿ ਪਾਹਿ–ਪਾਰ ਲੰਘ ਜਾਂਦੇ ਹਨ । ਸੇਇ–ਉਹੀ ਬੰਦੇ । ਕਲਿ–ਸੰਸਾਰ । ਪੁੰਨੁ–ਨੇਕ ਕੰਮ । ਗਾਹਿ–ਗਾਂਦੇ ਹਨ । ਸਭਸੈ ਨੋ–ਹਰੇਕ ਜੀਵ ਨੂੰ । ਸਾਹਿ ਸਾਹਿ–ਹਰੇਕ ਸੁਆਸ ਵਿਚ । ਬਿਰਥਾ–ਖਾਲੀ । ਤੁਧੁ ਆਹਿ–ਤੇਰੀ ਸ਼ਰਨ । ਅੰਮ੍ਰਿਤੁ–ਆਤਮਕ ਜੀਵਨ ਦੇਣ ਵਾਲਾ ਨਾਮ ਜਲ । ਖਾਹਿ–ਖ ਦੇ ਹਨ, ਖਟਦੇ ਹਨ । ਜਿ–ਜਿਹੜੇ ।

**ਅਰਥ** :–

**ਪ੍ਰ**:–ਹੇ ਗੁਰੋ ! ਉਸ ਪ੍ਰਭੂ ਜੀਉ ਤੇ ਸਾਨੂੰ ਕਿਸ ਤਰ੍ਹਾਂ ਦਾ ਨਿਸਚਾ ਕਰਨਾ ਜੋਗ ਹੈ ?

1. **ਉ**:–ਹੇ ਭਾਈਓ ! ਇਉਂ ਹੀ ਵਿਸ਼ਵਾਸ਼ ਰਖੋ ਕਿ, ਹੇ ਪ੍ਰਭੂ ਜੀ ! ਜਿਥੇ ਹੋਰ ਕੋਈ ਜੀਵ ਸਹਾਇਤਾ ਕਰਨ ਜੋਗਾ ਨਹੀਂ, ਉਥੇ; ਹੇ ਪ੍ਰਭੂ ! ਤੂੰ ਹੀ ਮਦਦ ਕਰਨ ਜੋਗਾ ਹੈਂ ।
2. ਹੇ ਸਾਈਂ ਜੀਉ ! ਮਾਂ ਦੇ ਪੇਟ ਦੀ ਅੱਗ ਵਿਚ ਜੀਵ ਨੂੰ ਤੇਰਾ ਹੀ ਸਹਾਰਾ ਹੁੰਦਾ ਹੈ ।
3. ਹੇ ਪ੍ਰਭੂ ਜੀ ! ਤੇਰਾ ਨਾਮ ਸੁਣ ਕੇ (ਤਾਂ) ਜਮਦੂਤ (ਨੇੜੇ ਨਹੀਂ ਢੁਕਦੇ) ਤੇਰੇ ਨਾਮ ਦੀ ਬਰਕਤ ਨਾਲ (ਜੀਵ ਨੂੰ) ਛੱਡ ਕੇ ਚਲੇ ਜਾਂਦੇ ਹਨ ।
4. ਇਸੇ ਔਖੇ ਤੇ ਅਥਾਹ ਸੰਸਾਰ ਸਮੁੰਦਰ ਨੂੰ ਜੀਵ ਗੁਰੂ ਦੇ ਸ਼ਬਦ (ਦੀ ਸਹਾਇਤਾ) ਨਾਲ ਪਾਰ ਕਰ ਲੈਂਦੇ ਹਨ ।
5. ਪਰ, ਹੇ ਭਾਈਓ ! ਉਹੀ ਬੰਦੇ ਆਤਮਕ ਜੀਵਨ ਦੇਣ ਵਾਲੇ

ਨਾਮ ਜਲ ਨੂੰ ਛੱਕਦੇ ਹਨ, ਜਿਨ੍ਹਾਂ ਦੇ ਅੰਦਰ ਇਸ ਦੀ ਭੁਖ ਪਿਆਸ ਪੈਦਾ ਹੋਈ ਹੈ।

6. ਜੇਹੜੇ ਸੰਸਾਰ ਵਿਚ ਨਾਮ ਸਿਮਰਨ ਨੂੰ ਹੀ ਸਭ ਤੋਂ ਚੰਗਾ ਨੇਕ ਕੰਮ ਜਾਣ ਕੇ ਪ੍ਰਭੂ ਦੇ ਗੁਣ ਗਾਉਂਦੇ ਹਨ।

7. ਉਹ ਕਿਰਪਾਲ ਪ੍ਰਭੂ ਹਰੇਕ ਜੀਵ ਦੀ ਸੁਆਸ ਸੁਆਸ ਸੰਭਾਲ ਕਰਦਾ ਹੈ।

8. ਹੇ ਪ੍ਰਭੂ ਜੀ! ਜੇਹੜਾ ਜੀਵ ਤੇਰੀ ਸ਼ਰਨ ਆਉਂਦਾ ਹੈ ਉਹ (ਤੇਰੇ ਦਰ ਤੋਂ) ਖਾਲੀ ਨਹੀਂ ਜਾਂਦਾ।੯।

**ਭਾਵਾਰਥ** :—ਉਹ ਪ੍ਰਮਾਤਮਾਂ ਹਰੇਕ ਜੀਵ ਦੀ ਸੰਭਾਲ ਕਰਦਾ ਹੈ ਜੇਹੜੇ ਪ੍ਰਮਾਤਮਾਂ ਦੀ ਭਗਤੀ ਕਰ ਦੇ ਹਨ ਅਤੇ ਜਿਸ ਉਤੇ ਉਸ ਦੀ ਮੇਹਰ ਦੀ ਨਜ਼ਰ ਹੁੰਦੀ ਹੈ, ਉਸ ਦੇ ਜੀਵਨ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ।

**ਸਲੋਕ ਮ: ੫ ॥**

**1. ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥**
**2. ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥**
**3. ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥**
**4. ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ ॥**
**5. ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ ॥**
**6. ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥**
**7. ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥**
**8. ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥੧॥**

**ਪਦ ਅਰਥ** :—ਤਿਸੁ—ਉਸ ਮਨੁਖ ਨੂੰ। ਆਧਾਰੁ—ਆਸਰਾ। ਨਿਹਚਲੁ-ਅਟੱਲ। ਪਾਰਾਵਾਰੁ—ਪਾਰ+ਅਵਾਰ, ਪਾਰਲਾ ਤੇ ਉਰਲਾ ਪਾਸਾ। ਬਿਖਿਆ—ਮਾਇਆ। ਰਸ—ਚਸਕੇ। ਛਾਰੁ—ਸੁਆਹ। ਰੇਣਾਰ—ਚਰਨ ਧੂੜ। ਸਾਰੁ—ਸਰੇਸ਼ਟ। ਸਹਜ—ਆਤਮਕ ਅਡੋਲਤਾ।

**ਅਰਥ** :—

**ਪ੍ਰ:**—ਹੇ ਗੁਰਦੇਵ ਜੀਉ! ਜਿਸ ਮਨੁਖ ਨੂੰ ਨਾਮ ਦਾ ਆਸਰਾ ਮਿਲ ਜਾਏ, ਉਸ ਬਾਰੇ ਆਪ ਜੀ ਕੀ ਖਿਆਲ ਰਖਦੇ ਹੋ?

1. **ਉ**:—ਹੇ ਭਾਈ! ਅਸਲ ਵਿਚ ਇਹ ਤਾਂ ਉਸ ਪੁਰਸ਼ ਤੇ ਸਾਈਂ ਜੀ ਦੀ ਮੇਹਰ ਹੀ ਸਮਝਣੀ ਪਵੇਗੀ, ਕਿਉਂਕਿ, ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਪਾਰਬ੍ਰਹਮ ਜੀਉ! ਜਿਸ ਮਨੁਖ ਨੂੰ ਤੂੰ ਆਪਣਾ ਨਾਮ ਦਾ ਆਸਰਾ ਦੇਂਦਾ ਹੈਂ ਉਸਨੂੰ ਤੂੰ ਕੋਈ ਹੋਰ ਆਸਰਾ ਨਹੀਂ ਸੁਝਾਉਂਦਾ।

2. (ਕਿਉਂਕਿ) ਤੂੰ ਅਪਹੁੰਚ ਹੈਂ, ਇੰਦ੍ਰੀਆਂ ਦੀ ਦੌੜ ਤੋਂ ਪਰੇ ਹੈਂ, ਤੂੰ ਹਰੇਕ ਸਤਿਆ ਵਾਲਾ ਮਾਲਕ ਹੈਂ, ਤੂੰ ਸਦਾ ਥਿਰ ਰਹਿਣ ਵਾਲਾ ਦਾਤਾ ਹੈਂ।

3. ਹੇ ਪ੍ਰਭੂ ਜੀਉ! ਤੂੰ ਅਟੱਲ ਹੈਂ, ਤੇਰਾ ਕਿਸੇ ਨਾਲ ਵੈਰ ਭਾਵ ਨਹੀਂ ਹੈ, ਤੇਰਾ ਦਰਬਾਰ ਸਦਾ ਹੀ ਕਾਇਮ ਰਹਿਣ ਵਾਲਾ ਹੈ।

4. ਤੇਰਾ ਅੰਤ ਨਹੀਂ ਪੈ ਸਕਦਾ, ਤੇਰਾ ਹੱਦ ਬੰਨਾਂ ਨਹੀਂ ਲੱਭ ਸਕਦਾ ਅਤੇ ਤੇਰਾ ਮੁੱਲ ਭੀ ਨਹੀਂ ਪੈ ਸਕਦਾ।

**ਪ੍ਰ:**—ਸ੍ਰੀ ਜੀਉ! ਉਸ ਦਾਤੇ ਪ੍ਰਭੂ ਤੋਂ ਮੰਗਣਾ ਕੀ ਚਾਹੀਦਾ ਹੈ?

5. **ਉ**:—ਹੇ ਭਾਈਓ! ਅਸਲ ਵਿਚ ਤਾਂ ਉਸ ਪ੍ਰਭੂ ਤੋਂ ਪ੍ਰਭੂ ਨੂੰ ਹੀ ਮੰਗਣ ਜੋਗ ਹੈ, (ਕਿਉਂਕਿ) ਉਸ ਪ੍ਰਮਾਤਮਾਂ ਨੂੰ ਵਿਸਾਰ ਕੇ ਹੋਰ ਹੋਰ ਪਦਾਰਥ ਮੰਗਣੇ ਇਹ ਸਭ ਮਾਇਆ ਦੇ ਚਸਕੇ ਹਨ ਅਤੇ ਸੁਆਹ ਦੇ ਬਰਾਬਰ ਹਨ।

**ਪ੍ਰ:**—ਸ੍ਰੀ ਜੀਉ! ਤੁਸੀਂ ਸੰਸਾਰ ਵਿਚ ਅਸਲ ਸੁਖੀਆ ਕਿਸ ਨੂੰ ਸਮਝਦੇ ਹੋ?

6. **ਉ**:—ਹੇ ਭਾਈ! ਅਸਲ ਵਿਚ ਤਾਂ ਉਹੀ ਬੰਦੇ ਸੁਖੀਏ ਹਨ, ਉਹੀ ਸਦਾ ਕਾਇਮ ਰਹਿਣ ਵਾਲੇ ਸ਼ਾਹ ਹਨ, ਜਿਨ੍ਹਾਂ ਨੇ ਸਦਾ ਥਿਰ ਰਹਿਣ ਵਾਲੇ ਨਾਮ ਦਾ ਵਪਾਰ ਕੀਤਾ ਹੈ।

7. ਹੇ ਪਿਆਰੇ! ਜਿਨ੍ਹਾਂ ਬੰਦਿਆਂ ਦੀ ਪ੍ਰੀਤ ਪ੍ਰਭੂ ਦੇ ਨਾਮ ਨਾਲ ਬਣੀ ਹੈ, ਉਨ੍ਹਾਂ ਨੂੰ ਆਤਮਕ ਅਡੋਲਤਾ ਦਾ ਸ੍ਰੇਸ਼ਟ ਸੁਖ ਨਸੀਬ ਹੋਇਆ ਹੈ।

**ਪ੍ਰ:**—ਕਿਉਂ ਜੀ! ਅਜਿਹੇ ਨਸੀਬਾਂ ਵਾਲੇ ਦੀ ਪਛਾਣ ਕੀ ਹੈ?

8. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਉਹ ਮਨੁਖ ਗੁਰਮੁਖਾਂ ਦੇ ਚਰਨਾਂ ਦੀ ਧੂੜ ਵਿਚ ਰਹਿ ਕੇ (ਸਦਾ ਹੀ) ਇਕੋ ਪ੍ਰਭੂ ਜੀ ਨੂੰ ਅਰਾਧਦੇ ਰਹਿੰਦੇ ਹਨ।੧।

**ਭਾਵਾਰਥ** :—ਇਕ ਸਰਵੋਤਮ ਹਰੀ ਨੂੰ ਛਡ ਕੇ ਕਿਸੇ ਹੋਰ ਦੀ ਚਾਹ ਰਖਣੀ ਵਿਅਰਥ ਹੈ, ਹਰੀ ਦੀ ਪ੍ਰੀਤੀ ਦੁਆਰੇ ਹੀ ਅਸਲ ਸੁੱਖ ਮਿਲਦਾ ਹੈ ਅਤੇ ਹਰੀ ਦਾ ਪਿਆਰ ਭੀ ਉਸੇ ਦੇ ਅੰਤਰ ਆਤਮਾਂ ਉਪਜਦਾ ਹੈ, ਜੋ ਸੰਤ ਜਨਾਂ ਦੀ ਸ਼ਰਣ ਵਿਚ ਰਹਿ ਕੇ ਸਦਾ ਇਕੋ ਹੀ ਪ੍ਰਭੂ ਜੀ ਨੂੰ ਸੁਆਸ ਸੁਆਸ ਸਿਮਰਦੇ ਰਹਿੰਦੇ ਹਨ।

**ਮ: ੫ ॥**

**1. ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥**
**2. ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥੨॥**

**ਪਦ ਅਰਥ** :—ਗਾਇ—ਗਾਂਵਿਆਂ, ਗਾ ਕੇ। ਨਾਇ—ਨਾਮ ਦੀ ਰਾਹੀਂ। ਉਧਰਸਿ—ਤੂੰ ਬਚ ਜਾਏਂਗਾ।

**ਅਰਥ** :—

**ਪ੍ਰ:**—ਕਿਉਂ ਜੀ! ਪ੍ਰਭੂ ਦਾ ਸਿਮਰਨ ਕਰਦੇ ਰਹਿਣ ਨਾਲ ਫਲ ਕੀ ਮਿਲਦਾ ਹੈ?

1. ਉ:—ਹੇ ਭਾਈਓ ! ਉਸ ਪ੍ਰਭੂ ਦੀ ਸਿਫਤ ਸਲਾਹ ਕੀਤਿਆਂ, ਸਦਾ ਅਨੰਦ, ਸਦਾ ਸੁਖ ਅਤੇ ਸਦਾ (ਹੀ) ਸ਼ਾਂਤੀ ਬਣੀ ਰਹਿੰਦੀ ਹੈ।
2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਹੋਰ (ਸਭ) ਚਤਰਾਈਆਂ ਛੱਡ ਦੇਹ, (ਕੇਵਲ) ਨਾਮ ਦੀ ਬਰਕਤ ਨਾਲ ਹੀ (ਸੰਸਾਰ ਸਮੁੰਦਰ ਤੋਂ) ਤਰ ਜਾਏਂਗਾ ।੨।

**ਭਾਵਾਰਥ** :—ਹੋਰ ਸਾਰੀਆਂ ਹੀ ਸਿਆਣਪਾਂ ਨੂੰ ਛੱਡਕੇ ਕੇਵਲ ਇਕ ਹਰੀ ਦਾ ਹੀ ਜਸ ਕਰਦੇ ਰਹਿਣਾ ਚਾਹੀਦਾ ਹੈ, ਜਿਸ ਦੀ ਬਰਕਤ ਨਾਲ ਜੀਵਨ ਵਿਚ ਅਟੱਲ ਸੁਖ ਬਣਿਆਂ ਰਹਿੰਦਾ ਹੈ।

## ਪਉੜੀ ॥

**1. ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥**
**2. ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥**
**3. ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥**
**4. ਨਾ ਤੂ ਆਵਹਿ ਵਸਿ ਧਰਤੀ ਧਾਈਐ ॥**
**5. ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥**
**6. ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥**
**7. ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥**
**8. ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥**

**ਪਦ ਅਰਥ** :—ਘਿਣਾਵਣੇ-ਘਿਘਿਆਉਣ ਨਾਲ, ਵਿਖਾਵੇ ਦੇ ਤਰਲੇ ਲਿਆਂ। ਤੀਰਥਿ—ਤੀਰਥ ਉਤੇ। ਧਰਤੀ ਧਾਈਐ—ਸਾਰੀ ਧਰਤੀ ਉਤੇ ਜੇ ਦੌੜਦੇ ਫਿਰੀਏ। ਅਗਮ—ਹੇ ਅਪਹੁੰਚ। ਅਗੋਚਰ—ਅ-ਗੋ-ਚਰ। ਗੋ-ਗਿਆਨ ਇੰਦ੍ਰੇ। ਚਰ—ਪਹੁੰਚ। ਅਗੋਚਰ—ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਾ ਹੋ ਸਕੇ। ਤਾਣੁ—ਬਲ, ਆਸਰਾ। ਭਗਤ—ਭਜਨ ਕਰਨ ਵਾਲੇ। ਵਸਿ—ਵਸ ਵਿਚ। ਨਾਈਐ-ਜੇ ਇਸ਼ਨਾਨ ਕੀਤਾ ਜਾਏ। ਦੇ—ਦੇ ਕੇ। ਸਭੁ ਕੋ—ਹਰੇਕ ਜੀਵ।

### ਅਰਥ :—

ਪ੍ਰ:—ਗੁਰਦੇਵ ਜੀਉ ! ਜੋ ਅਨੇਕਾਂ ਹੀ ਜੀਵ ਸਰੀਰਕ ਕਸ਼ਟ ਸਹਾਰਦੇ ਹਨ ਕਿ ਅਸੀਂ ਉਸ ਪ੍ਰਭੂ ਨੂੰ ਪ੍ਰਸੰਨ ਕਰ ਲਵੀਏ, ਆਪ ਜੀ ਦੇ ਵੀਚਾਰ ਵਿਚ ਉਨ੍ਹਾਂ ਵਿਚੋਂ ਸਾਈਂ ਜੀ ਕਿਸ ਦੇ ਵਸ ਵਿਚ ਆਉਂਦਾ ਹੈ ?

1. ਉ:—ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਪ੍ਰਭੂ ਜੀਉ ! ਬਹੁਤੇ ਹੀ ਵਿਖਾਵੇ ਦੇ ਤਰਲੇ ਲਿਆਂ ਭੀ ਤੂੰ ਵਸ ਵਿਚ ਨਹੀਂ ਆਉਂਦਾ।
2. ਅਤੇ ਬਹੁਤੇ ਵੇਦ ਪੜ੍ਹਨ ਪੜ੍ਹਾਉਣ ਨਾਲ ਭੀ ਨਹੀਂ ਵਸ ਆਉਂਦਾ।
3. ਜੇ ਬਹੁਤੇ ਤੀਰਥਾਂ ਤ ਇਸ਼ਨਾਨ ਕਰਦੇ ਰਹੀਏ, ਤਾਂ ਭੀ ਤੂੰ ਵਸ ਵਿਚ ਨਹੀਂ ਆਉਂਦਾ।
4. (ਜੇ ਰਮਤੇ ਸਾਧੂਆਂ ਵਾਂਗ) ਧਰਤੀ ਤੇ ਭੀ ਧਾਉਂਦੇ ਰਹੀਏ ਤਾਂ ਵੀ ਵੱਸ ਵਿਚ ਨਹੀਂ ਆਉਂਦਾ।
5. ਕਿਸੇ ਚਤਰਾਈ, ਸਿਆਣਪ ਨਾਲ ਭੀ ਵਸ ਵਿਚ ਇਹ ਨਹੀਂ ਆਉਂਦਾ।
6. ਬਹੁਤਾ ਦਾਨ ਦੇਣ ਨਾਲ ਭੀ ਵੱਸ ਵਿਚ ਨਹੀਂ ਆਉਂਦਾ।
7. ਹੇ ਅਗਮ ਅਗੋਚਰ (ਸਾਈਂ ਜੀਉ) ਸਭ ਕੋਈ ਤੇਰੇ ਵਸ ਵਿਚ ਹੈ। (ਇਨ੍ਹਾਂ ਸਾਰੇ ਵਿਖਾਵੇ ਦੇ ਉਦਮਾਂ ਨਾਲ ਕੋਈ ਜੀਵ ਤੇਰੀ ਪ੍ਰਸੰਨਤਾ ਹਾਸਲ ਨਹੀਂ ਕਰ ਸਕਦਾ)।

ਪ੍ਰ:—(ਕਿਉਂ ਜੀ) ਆਖਰ ਉਹ ਪ੍ਰਸੰਨ ਕਿਸ ਤੇ ਹੁੰਦਾ ਹੈ ?

8. ਉ:—(ਹੇ ਮੇਰੇ ਕਰਤਾਰ ਜੀਉ) ਤੂੰ ਸਿਰਫ ਉਨ੍ਹਾਂ ਉਤੇ ਹੀ ਰੀਝਦਾ ਹੈਂ ਜੋ ਸਦਾ ਤੇਰਾ ਸਿਮਰਨ ਕਰਦੇ ਹਨ,ਕਿਉਂਕਿ, ਤੇਰਾ ਭਜਨ ਸਿਮਰਨ ਕਰਨ ਵਾਲਿਆਂ ਨੂੰ ਸਿਰਫ ਤੇਰਾ ਹੀ ਆਸਰਾ ਹੁੰਦਾ ਹੈ।੧੦।

**ਭਾਵਾਰਥ** :—ਪ੍ਰਮੇਸ਼ਰ ਉਨ੍ਹਾਂ ਹੀ ਬੰਦਿਆਂ ਨਾਲ ਪਿਆਰ ਕਰਦਾ ਹੈ ਜੇਹੜੇ ਪ੍ਰਮਾਤਮਾਂ ਦੀ ਭਗਤੀ ਕਰਦੇ ਹਨ, ਉਸੇ ਪ੍ਰਭੂ ਨੂੰ ਹੀ ਆਪਣਾ ਆਸਰਾ ਸਮਝਦੇ ਹਨ, ਪਰ ਵਿਖਾਵੇ ਦੇ ਤਰਲੇ ਧਰਮ ਪੁਸਤਕਾਂ ਦੇ ਪੜ੍ਹਨ ਪੜ੍ਹਾਉਣ, ਤੀਰਥ ਇਸ਼ਨਾਨ, ਧਰਤੀ ਦਾ ਰਟਨ, ਚਤਰਾਈ ਸਿਆਣਪ, ਅਜੇਹਾ ਕੋਈ ਭੀ ਸਾਧਨ ਉਸ ਪ੍ਰਮੇਸ਼ਰ ਜੀ ਦਾ ਪਿਆਰ ਜਿਤਣ ਵਾਲਾ ਨਹੀਂ ਹੈ।

## ਸਲੋਕ ਮ: ੫ ॥

**1. ਆਪੇ ਵੈਦੁ ਆਪਿ ਨਾਰਾਇਣੁ ॥**
**2. ਏਹਿ ਵੈਦ ਜੀਅ ਕਾ ਦੁਖੁ ਲਾਇਣ ॥**
**3. ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ ॥**
**4. ਨਾਨਕ ਜਿਸੁ ਮਨਿ ਵਸੈ**
**ਤਿਸ ਕੇ ਸਭਿ ਦੂਖ ਮਿਟਾਇਣ ॥੧॥**

**ਪਦ ਅਰਥ** :-ਏਹਿ ਵੈਦ—ਇਹ (ਦੁਨੀਆਂ ਵਾਲੇ) ਹਕੀਮ, ਪਖੰਡੀ ਧਰਮ ਆਗੂ। ਜੀਅ ਕਾ—ਜਿੰਦ ਦਾ, ਆਤਮਾਂ ਦਾ। ਖਾਇਣ—ਖਾਣ ਲਈ, (ਭੋਜਨ)। ਜਿਸੁ ਮਨਿ—ਜਿਸ ਦੇ ਮਨ ਵਿਚ। ਨਾਰਾਇਣ—ਪ੍ਰਮਾਤਮਾਂ। ਸਭਿ—ਸਾਰੇ।

### ਅਰਥ :—

ਪ੍ਰ:—ਸ੍ਰੀ ਜੀਉ ! ਸੰਸਾਰ ਦਾ ਹਰ ਜੀਵ ਹੀ ਰੋਗੀ ਨਜ਼ਰ ਆਉਂਦਾ ਹੈ, ਕੋਈ ਅਜਿਹਾ ਵੈਦ ਹੈ ਜੋ ਅਰੋਗਤਾ ਦੇ ਸਕਦਾ ਹੋਵੇ ?

1. ਉ.—ਹੇ ਭਾਈਓ ! ਰੋਗ ਦੋ ਤਰ੍ਹਾਂ ਦੇ ਹਨ, ਇਕ ਸਰੀਰਕ ਤੇ ਦੂਜਾ ਮਾਨਸਕ, ਸਰੀਰਕ ਰੋਗਾਂ ਦਾ ਇਲਾਜ ਕਰਨ ਲਈ ਸੰਸਾਰਕ ਵੈਦ ਹਨ।
(ਪਰ, ਆਤਮਾਂ ਦੇ ਰੋਗ ਹਟਾਣ ਵਾਲਾ) ਪ੍ਰਮੇਸ਼ਰ ਆਪ ਹੀ (ਸੱਚਾ) ਹਕੀਮ ਹੈ।
2. ਇਹ (ਦੁਨੀਆਂ ਵਾਲੇ) ਹਕੀਮ (ਭਾਵ ਪਖੰਡੀ ਧਰਮ ਆਗੂ)

ਤਾਂ ਆਤਮਾਂ ਨੂੰ ਸਗੋਂ (ਹੋਰ) ਦੁਖ ਚੰਬੋੜਦੇ ਹਨ।

3. (ਸੋ ਆਤਮਾਂ ਦੇ ਰੋਗ ਕੱਟਣ ਲਈ) ਖਾਣ ਜੋਗੀ ਵਸਤੂ ਸਤਿਗੁਰੂ ਦਾ ਸਾਖੀ ਹੈ, (ਜਿਸ ਵਿਚੋਂ ਅੰਮ੍ਰਿਤ ਦਾ ਸੁਆਦ ਆਉਂਦਾ ਹੈ)।

4. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਐ ਪਿਆਰੇ! ਜਿਸ ਮਨੁਖ ਦੇ ਮਨ ਵਿਚ (ਗੁਰੂ ਦਾ ਸ਼ਬਦ) ਵਸਦਾ ਹੈ, ਉਸ ਦੇ ਸਾਰੇ ਦੁਖ ਮਿਟ ਜਾਂਦੇ ਹਨ।੧।

**ਭਾਵਾਰਥ** :–ਭਾਵੇਂ ਸੰਸਾਰ ਦਾ ਹਰ ਮਨੁਖ ਹੀ ਸਰੀਰਕ ਤੇ ਮਾਨਸਕ ਰੋਗਾਂ ਦਾ ਗ੍ਰਸਿਆ ਹੋਇਆ ਹੈ, ਪਰ ਦੁੱਖ ਨਵਿਰਤੀ ਲਈ ਹਰੀ ਦਾ ਨਾਮ ਹੀ ਅਸਲ ਦਵਾਈ ਹੈ ਹੋਰ ਤਾਂ ਸਾਰੇ ਹੀ ਹਕੀਮਾਂ ਦੇ ਕੀਤੇ ਹੋਏ ਜਤਨ ਹੋਰ ਹੋਰ ਦੁਖ ਸਹੇੜਨ ਦਾ ਸਾਧਨ ਹਨ। ਸੋ, ਇਸ ਲਈ ਸਦਾ ਅਰੋਗਤਾ ਹਾਸਲ ਕਰਨ ਲਈ ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਨੂੰ ਸੱਚਾ ਨਾਮ ਦਾ ਅਉਖਦ ਵਰਤਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ।

**ਮ: ੫ ॥**

**1. ਹੁਕਮਿ ਉਛਲੈ ਹੁਕਮੇ ਰਹੈ ॥**
**2. ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥**
**3. ਹੁਕਮੇ ਨਾਮੁ ਜਪੈ ਦਿਨੁ ਰਾਤਿ ॥**
**4. ਨਾਨਕ ਜਿਸਨੋ ਹੋਵੈ ਦਾਤਿ ॥**
**5. ਹੁਕਮਿ ਮਰੈ ਹੁਕਮੇ ਹੀ ਜੀਵੈ ॥**
**6. ਹੁਕਮੇ ਨਾਨ੍ਹਾ ਵਡਾ ਥੀਵੈ ॥**
**7. ਹੁਕਮੇ ਸੋਗ ਹਰਖ ਆਨੰਦ ॥**
**8. ਹੁਕਮੇ ਜਪੈ ਨਿਰੋਧਰ ਗੁਰ ਮੰਤ ॥**
**9. ਹੁਕਮੇ ਆਵਣੁ ਜਾਣੁ ਰਹਾਏ ॥**
**10. ਨਾਨਕ ਜਾਕਉ ਭਗਤੀ ਲਾਏ ॥੨॥**

**ਪਦ ਅਰਥ** :–ਉਛਲੈ–ਉਛਲਦਾ ਹੈ, ਕੁੱਦਦਾ ਹੈ। ਰਹੈ–ਟਿਕਦਾ ਹੈ। ਸਮ–ਬਰਾਬਰ। ਦਾਤ–ਬਖਸ਼ਸ। ਨਾਨਾ–ਨਿਕਾ ਜਿਹਾ। ਹਰਖ–ਖੁਸ਼ੀ। ਨਿਰੁਧ–ਦੁੱਖ ਕਲੇਸ਼ ਵਿਕਾਰ ਆਦਿਕ ਨੂੰ ਦੂਰ ਕਰਨਾ। ਨਿਰੋਧਰ–ਵਿਕਾਰਾਂ ਨੂੰ ਦੂਰ ਕਰਨ ਵਾਲਾ। ਹੁਕਮਿ–ਹੁਕਮ ਅਨੁਸਾਰ।

**ਅਰਥ** :–

**ਪ੍ਰ**:–ਸ੍ਰੀ ਜੀਉ! ਇਸ ਜੀਵ ਅੰਦਰ ਉਹ ਕੇਹੜੀ ਸ਼ਕਤੀ ਹੈ ਜਿਸ ਦੇ ਰਾਹੀਂ ਇਹ ਏਧਰ ਉਧਰ ਸਦਾ ਹੀ ਭਟਕਦਾ ਰਹਿੰਦਾ ਹੈ?

1. **ਉ**:–ਹੇ ਭਾਈ! ਅਸਲ ਵਿਚ ਇਹ ਸ਼ਕਤੀ ਜੀਵ ਦੀ ਆਪਣੀ ਨਹੀਂ ਹੈ ਇਹ ਤਾਂ ਪ੍ਰਭੂ ਦੇ ਹੁਕਮ ਅਨੁਸਾਰ ਹੀ ਭਟਕਦਾ ਫਿਰਦਾ ਹੈ ਅਤੇ ਉਸੇ ਸਾਈਂ ਜੀ ਦੇ ਹੁਕਮ ਅਨੁਸਾਰ ਹੀ ਟਿਕਿਆ ਰਹਿੰਦਾ ਹੈ।

2. ਉਸ ਪ੍ਰਭੂ ਦੇ ਹੁਕਮ ਵਿਚ ਹੀ ਜੀਵ ਦੁਖ ਸੁਖ ਨੂੰ ਇਕੋ ਜਿਹਾ ਜਾਣਕੇ ਸਹਾਰਦਾ ਹੈ।

3. ਉਸ ਪ੍ਰਭੂ ਦੇ ਹੁਕਮ ਵਿਚ ਹੀ ਇਹ ਜੀਵ ਦਿਨ ਰਾਤ ਨਾਮ ਜਪਦਾ ਹੈ।

4. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ! ਇਹ ਨਾਮ ਜਪਣ ਦੀ ਦਾਤ ਉਸੇ ਮਨੁੱਖ ਨੂੰ ਹੀ ਮਿਲਦੀ ਹੈ ਜਿਸ ਮਨੁਖ ਉਤੇ ਪ੍ਰਭੂ ਬਖਸ਼ਸ਼ ਕਰਦਾ ਹੈ।

5. ਹੇ ਪਿਆਰੇ! ਪ੍ਰਭੂ ਦੇ ਹੁਕਮ ਵਿਚ ਜੀਵ ਮਰਦਾ ਹੈ ਅਤੇ ਹੁਕਮ ਵਿਚ ਹੀ ਜੀਉਂਦਾ ਹੈ।

6. ਹੇ ਭਾਈਓ! ਹੁਕਮ ਵਿਚ ਹੀ (ਪਹਿਲੋਂ) ਨਿਕਾ ਜਿਹਾ (ਤੇ ਫੇਰ) ਵਡਾ ਹੋ ਜਾਂਦਾ ਹੈ।

7. ਹੁਕਮ ਵਿਚ ਹੀ (ਜੀਵ ਨੂੰ) ਚਿੰਤਾ ਤੇ ਖੁਸ਼ੀ ਅਨੰਦ ਵਾਪਰਦੇ ਹਨ।

8. ਪ੍ਰਭੂ ਦੇ ਹੁਕਮ ਵਿਚ ਹੀ (ਕੋਈ ਜੀਵ) ਗੁਰੂ ਦਾ ਸ਼ਬਦ ਜਪਦਾ ਹੈ ਜੋ ਵਿਕਾਰਾਂ ਨੂੰ ਦੂਰ ਕਰਨ ਦੇ ਸਮਰੱਥ ਹੈ।

9. ਹੁਕਮ ਵਿਚ ਹੀ (ਪ੍ਰਭ ਕਿਸੇ ਦਾ) ਜੰਮਣਾ ਮਰਨਾ ਭੀ ਰੋਕਦਾ ਹੈ।

10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ! ਇਹ ਜੰਮਣ ਮਰਣ ਦਾ ਚੱਕ੍ਰ ਉਸ ਦਾ ਰੋਕਦਾ ਹੈ ਜਿਸ ਨੂੰ ਪਹਿਲੋਂ ਆਪਣੀ ਭਗਤੀ ਕਰਨ ਵਿਚ ਲਾ ਲੈਂਦਾ ਹੈ।੨।

**ਭਾਵਾਰਥ** :–ਅਨੇਕਾਂ ਹੀ ਜੀਵ ਹਨ ਜੋ ਕਿ ਉਸ ਸਾਈਂ ਜੀ ਦੀ ਭਗਤੀ ਕਰ ਕੇ ਉਸਦੇ ਹੁਕਮ ਅਨੁਸਾਰ ਹੀ ਜੀਵਨ ਗੁਜ਼ਾਰਨਾਂ ਚਾਹੁੰਦੇ ਹਨ, ਪਰ ਜਿਸ ਉਤੇ ਉਹ ਮੇਹਰ ਕਰ ਕੇ ਭਗਤੀ ਦੀ ਦਾਤ ਬਖਸ਼ਸ਼ ਕਰਦਾ ਹੈ, ਉਹੀ ਹੁਕਮੀ ਬੰਦਾ ਬਣਦਾ ਹੈ।

**ਪਉੜੀ ॥**

**1. ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥**
**2. ਹਉ ਤਿਸੁ ਢਾਢੀ ਬਲਿਹਾਰ**
**ਜਿ ਗਾਵੈ ਗੁਣ ਅਪਾਰ ॥**
**3. ਸੋ ਢਾਢੀ ਧਨੁ ਧੰਨੁ ਜਿਸੁ ਲੋੜੈ ਨਿਰੰਕਾਰੁ ॥**
**4. ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥**
**5. ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥**
**6. ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥**
**7. ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥**
**8. ਸੋ ਢਾਢੀ ਗੁਣਵੰਤੁ ਜਿਸਨੋ ਪ੍ਰਭ ਪਿਆਰੁ ॥੧੧॥**

**ਪਦ ਅਰਥ** :–ਢਾਢੀ–ਵਾਰਾਂ ਗਾਵਣ ਵਾਲਾ, ਸਿਫਤਾਂ ਕਰਨ ਵਾਲਾ। ਹਉ–ਮੈਂ। ਅਪਾਰ-ਬੇਅੰਤ ਪ੍ਰਭੂ ਦੇ। ਧਨੁ ਧੰਨੁ–ਭਾਗਾਂ ਵਾਲਾ। ਲੋੜੈ- ਪਿਆਰ ਕਰਦਾ ਹੈ। ਭਾਗਠੁ–ਭਾਗਾਂ ਵਾਲਾ। ਬਾਰੁ–ਦਰਵਾਜ਼ਾ। ਕਲਾਣੇ–ਸਿਫਤਾਂ ਕਰਦਾ ਹੈ। ਦਿਨੁ ਰੈਣਾਰ–ਦਿਨੇ ਰਾਤ, ਹਰ ਵੇਲੇ। ਹਾਰਿ-ਹਾਰ ਕੇ। ਅੰਮ੍ਰਿਤ-ਆਤਮਕ ਜੀਵਨ ਦੇਣ ਵਾਲਾ। ਸਚਾ–ਸਦਾ ਕਾਇਮ ਰਹਿਣ ਵਾਲਾ।

**ਅਰਥ :—**

**ਪ੍ਰ:**—ਹੇ ਗੁਰੋ ! ਜੇ ਆਪ ਜੀ ਤੋਂ ਪ੍ਰਭੂ ਵਲੋਂ ਪੁੱਛ ਕੀਤੀ ਜਾਏ ਕਿ ਆਪ ਕਿਸ ਤੋਂ ਸਦਕੇ ਕੁਰਬਾਨ ਜਾਂਦੇ ਹੋ, ਤਾਂ ਆਪ ਜੀ ਆਪਣਾ ਵਿਸ਼ਵਾਸ਼ ਕੀ ਦਸੋਗੇ ?

1. **ਉ:**—ਹੇ ਭਾਈਓ ! ਮੈਂ ਤਾਂ ਅਪਣਾ ਨਿਸਚਾ ਇਉਂ ਹੀ ਪ੍ਰਗਟ ਕਰਾਂਗਾ ਕਿ, ਹੇ ਪ੍ਰਭੂ ! ਮੈਂ ਉਸੇ ਢਾਢੀ ਤੋਂ ਸਦਕੇ, ਕੁਰਬਾਨ ਹਾਂ, ਜੋ ਤੇਰੀ ਸੇਵਾ ਭਗਤੀ ਕਰਦਾ ਹੈ।
2. ਮੈਂ ਉਸ ਢਾਢੀ ਤੋਂ ਵਾਰਨੇ ਜਾਂਦਾ ਹਾਂ, ਜੋ ਤੇਰੇ ਬੇਅੰਤ ਗੁਣ ਗਾਉਂਦਾ ਹੈ।
3. ਹੇ ਪਿਆਰੇ ! ਮੈਂ ਤਾਂ ਸਮਝਦਾ ਹਾਂ ਕਿ, ਭਾਗਾਂ ਵਾਲਾ ਹੈ ਉਹ ਢਾਢੀ, ਜਿਸ ਨੂੰ ਕਿ ਅਕਾਲ ਪੁਰਖ ਆਪ ਚਾਹੁੰਦਾ ਹੈ।
4. ਹੇ ਭਾਈਓ ! ਮੁਬਾਰਕ ਹੈ ਉਹ ਢਾਢੀ, ਜਿਸ ਨੂੰ ਪ੍ਰਭੂ ਦਾ ਸੱਚਾ ਦਰ ਪ੍ਰਾਪਤ ਹੈ।
5. ਹੇ ਪ੍ਰਭੂ ! ਅਜਿਹਾ (ਸੁਭਾਗ) ਢਾਢੀ ਸਦਾ ਤੈਨੂੰ ਧਿਆਉਂਦਾ ਹੈ, ਦਿਨ ਰਾਤ ਤੇਰੇ ਗੁਣ ਗਾਉਂਦਾ ਹੈ।
6. ਉਹ ਤੈਥੋਂ ਤੇਰਾ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਮੰਗਦਾ ਹੈ, ਉਹ ਢਾਢੀ ਮਨੁਖਾ ਜਨਮ ਦੀ ਬਾਜੀ ਹਾਰਕੇ ਤੇਰੇ ਪਾਸ ਨਹੀਂ ਆਉਂਦਾ (ਜਿੱਤ ਕੇ ਹੀ ਆਉਂਦਾ ਹੈ)।
7. ਹੇ ਪ੍ਰਭੂ ! ਤੇਰਾ ਸਦਾ ਥਿਰ ਰਹਿਣ ਵਾਲਾ ਨਾਮ ਹੀ, ਉਸ ਢਾਢੀ ਪਾਸ, ਪੜਦਾ ਕਜਣ ਲਈ ਕਪੜਾ ਹੈ ਤੇ ਆਤਮਕ ਖੁਰਾਕ ਹੈ। ਉਹ ਸਦਾ ਇਕ ਰਸ ਤੇਰੀ ਯਾਦ ਵਿਚ ਜੁੜਿਆ ਰਹਿੰਦਾ ਹੈ।
8. ਹੇ ਭਾਈਓ ! ਅਸਲ ਵਿਚ ਗੁਣਵਾਨ ਉਹੀ ਢਾਢੀ ਹੈ ਜਿਸ ਨੂੰ ਪ੍ਰਭੂ ਦਾ ਪਿਆਰ ਹਾਸਲ ਹੈ।੧੧।

**ਭਾਵਾਰਥ :**—ਜਿਸ ਪੁਰਸ਼ ਨੂੰ ਪ੍ਰਭੂ ਦੀ ਸਿਫਤ ਸਲਾਹ ਕਰਨ ਦੀ ਲਗਨ ਲਗ ਜਾਂਦੀ ਹੈ, ਉਹ ਫਿਰ ਵਿਕਾਰਾਂ ਦੇ ਢਹੇ ਚੜ੍ਹ ਕੇ ਮਨੁਖ ਜਨਮ ਦੀ ਬਾਜੀ ਨਹੀਂ ਹਾਰਦਾ, ਕਿਉਂਕਿ, ਪ੍ਰਭੂ ਦੀ ਸਿਫਤ ਸਲਾਹ ਉਸ ਦੀ ਆਤਮਕ ਖੁਰਾਕ ਬਣ ਜਾਂਦੀ ਹੈ,ਉਹ ਇਸ ਖੁਰਾਕ ਤੋਂ ਵਿਛੜਕੇ ਰਹਿ ਨਹੀਂ ਸਕਦਾ।

**ਸਲੋਕ ਮ: ੫ ॥**

1. **ਅੰਮ੍ਰਿਤ ਬਾਣੀ ਅਮਿਉ ਰਸੁ**
   **ਅੰਮ੍ਰਿਤੁ ਹਰਿ ਕਾ ਨਾਉ ॥**
2. **ਮਨਿ ਤਨਿ ਹਿਰਦੈ ਸਿਮਰਿ ਹਰਿ**
   **ਆਠ ਪਹਰ ਗੁਣ ਗਾਉ ॥**
3. **ਉਪਦੇਸੁ ਸੁਣਹੁ ਤੁਮ ਗੁਰ ਸਿਖਹੁ**
   **ਸਚਾ ਇਹੈ ਸੁਆਉ ॥**
4. **ਜਨਮੁ ਪਦਾਰਥੁ ਸਫਲੁ ਹੋਇ**
   **ਮਨ ਮਹਿ ਲਾਇਹੁ ਭਾਉ ॥**
5. **ਸੂਖ ਸਹਜ ਆਨਦੁ ਘਣਾ**
   **ਪ੍ਰਭ ਜਪਤਿਆ ਦੁਖੁ ਜਾਇ ॥**
6. **ਨਾਨਕ ਨਾਮੁ ਜਪਤ ਸੁਖੁ ਊਪਜੈ**
   **ਦਰਗਹ ਪਾਈਐ ਥਾਉ ।੧॥**

**ਪਦ ਅਰਥ :**-ਅੰਮ੍ਰਿਤ ਬਾਣੀ—ਆਤਮਕ ਜੀਵਨ ਵਾਲੀ ਗੁਰਬਾਣੀ ਦੀ ਰਾਹੀਂ। ਅਮਿਉ ਰਸੁ—ਅੰਮ੍ਰਿਤ ਦਾ ਸੁਆਦ। ਗੁਣ ਗਾਉ-ਸਿਫਤ ਸਲਾਹ ਕਰੋ। ਸੁਆਉ—ਸੁਆਰਥ, ਮਨੋਰਥ। ਪਦਾਰਥੁ-ਕੀਮਤੀ ਚੀਜ਼। ਜਨਮੁ-ਮਨੁਖਾ ਜੀਵਨ। ਭਾਉ—ਪ੍ਰੇਮ, ਪਿਆਰ। ਸਹਜ—ਆਤਮਕ ਅਡੋਲਤਾ।

**ਅਰਥ :—**

**ਪ੍ਰ:**—ਹੇ ਗੁਰੋ ! ਮਨੁਖ ਨੂੰ ਆਤਮਕ ਜੀਵਨ ਦੇਣ ਵਾਲੀ ਅਸਲ ਕੇਹੜੀ ਸ਼ੈ ਹੈ ?

1. **ਉ:**—ਹੇ ਭਾਈਓ ! ਅਸਲ ਵਿਚ ਤਾਂ ਕੇਵਲ ਇਕ ਪ੍ਰਭੂ ਦਾ ਨਾਮ ਹੀ ਆਤਮਕ ਜੀਵਨ ਦੇਣ ਵਾਲਾ ਜਲ ਹੈ ਅਤੇ ਅੰਮ੍ਰਿਤ ਦਾ ਸੁਆਦ ਦੇਣ ਵਾਲਾ ਹੈ।
2. ਇਸ ਲਈ, ਹੇ ਭਾਈ ! ਸਤਿਗੁਰੂ ਦੀ ਅੰਮ੍ਰਿਤ ਵਰਸਾਣ ਵਾਲੀ ਬਾਣੀ ਦੀ ਰਾਹੀਂ, ਇਸ ਪ੍ਰਭੂ ਦਾ ਨਾਮ ਮਨ ਵਿਚ, ਸਰੀਰ ਵਿਚ, ਹਿਰਦੇ ਵਿਚ ਸਿਮਰੋ ਅਤੇ ਅੱਠੇ ਪਹਿਰ ਪ੍ਰਭੂ ਦੀ ਸਿਫਤ ਸਲਾਹ ਕਰੋ।
3. ਹੇ ਗੁਰ ਸਿਖੋ ! (ਸਿਫਤ ਸਲਾਹ ਵਾਲਾ ਇਹ) ਇਹ ਉਪਦੇਸ ਸੁਣੋ, (ਕਿਉਂਕਿ) ਜ਼ਿੰਦਗੀ ਦਾ ਅਸਲ ਮਨੋਰਥ ਇਹੋ ਹੀ ਹੈ।
4. ਹੇ ਪਿਆਰਿਓ ! ਮਨ ਵਿਚ (ਪ੍ਰਭੂ ਦਾ) ਪਿਆਰ ਟਿਕਾਉ, (ਇਸ ਤਰ੍ਹਾਂ) ਇਹ ਮਨੁਖਾ ਜੀਵਨ-ਰੂਪ ਕੀਮਤੀ ਦਾਤ ਸਫਲ ਹੋ ਜਾਏਗੀ।
5. ਹੇ ਭਾਈਓ ! ਪ੍ਰਭੂ ਦਾ ਨਾਮ ਸਿਮਰਨ ਕੀਤਿਆਂ ਦੁੱਖ ਦੂਰ ਹੋ ਜਾਂਦਾ ਹੈ, ਸੁਖ, ਆਤਮਕ ਅਡੋਲਤਾ ਅਤੇ ਬੇਅੰਤ ਖੁਸ਼ੀ ਪ੍ਰਾਪਤ ਹੁੰਦੀ ਹੈ।
6. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਪ੍ਰਭੂ ਦਾ ਨਾਮ ਜਪਿਆਂ, (ਇਸ ਲੋਕ ਵਿਚ) ਸੁਖ ਪੈਦਾ ਹੁੰਦਾ ਹੈ ਅਤੇ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ।੧।

**ਭਾਵਾਰਥ :**-ਇਸ ਜ਼ਿੰਦਗੀ ਦਾ ਮੁਖ ਮਨੋਰਥ ਇਹ ਹੈ ਕਿ ਗੁਰਬਾਣੀ ਦੁਆਰੇ ਨਾਮ ਜਪੋ, ਇਸ ਦੇ ਨਾਲ ਸਾਰੇ ਦੁਖ ਦੂਰ ਹੋ ਕੇ ਪਰਮ ਸੁਖ ਮਿਲੇਗਾ।੧।

**ਮ: ੫ ॥**

1. **ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥**
2. **ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥**
3. **ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥**
4. **ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥**
5. **ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ ॥**
6. **ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ ॥**

**7. ਭਾਣੈ ਨਰਕਿ ਸੁਰਗਿ ਅਉਤਾਰੇ**
**ਭਾਣੈ ਧਰਣਿ ਪਰੇਇ ॥**
**8. ਭਾਣੈ ਹੀ ਜਿਸੁ ਭਗਤੀ ਲਾਏ**
**ਨਾਨਕ ਵਿਰਲੇ ਹੇ ॥੨॥**

**ਪਦ ਅਰਥ** :—ਧਿਆਈਐ—ਸਿਮਰਨਾ ਚਾਹੀਦਾ ਹੈ। ਭਾਣੈ—ਆਪਣੀ ਰਜ਼ਾ ਵਿਚ। ਸੰਜਮ—ਇੰਦ੍ਰੀਆਂ ਨੂੰ ਵਸ ਵਿਚ ਲਿਆਉਣ ਦੀ ਕ੍ਰਿਆ। ਬਖਸ—ਬਖਸ਼ਸ਼। ਕਰਮ—ਮੇਹਰ। ਮਿਟੀ—ਸਰੀਰ। ਜੋਤਿ—ਜਿੰਦ। ਮਨਹਿ ਕਰੇਇ—ਰੋਕ ਦੇਂਦਾ ਹੈ। ਅਉਤਾਰੇ—ਉਤਰਦਾ ਹੈ, ਪਾਂਦਾ ਹੈ। ਧਰਣਿ—ਧਰਤੀ। ਧਰਣਿ ਪਰੇਇ—ਧਰਤੀ ਤੇ ਡਿਗਦਾ ਹੈ, ਨਾਸ ਹੁੰਦਾ ਹੈ। ਨਰਕਿ—ਨਰਕ ਵਿਚ। ਸੁਰਗਿ—ਸੁਰਗ ਵਿਚ।

**ਅਰਥ** :—

**ਪ੍ਰ:**—ਸ੍ਰੀ ਜੀਉ! ਜੋ ਪੂਰਾ ਗੁਰੂ ਹੈ ਉਸ ਦਾ ਉਪਦੇਸ਼ ਕਿਸ ਰੂਪ ਵਿਚ ਹੁੰਦਾ ਹੈ?

1. **ਉ.**—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ! ਪੂਰਾ ਗੁਰੂ (ਤਾਂ (ਇਹੋ) ਮਤ ਦੇਂਦਾ ਹੈ ਕਿ ਪ੍ਰਭੂ ਦਾ ਨਾਮ ਹੀ ਸਿਮਰਦੇ ਰਹਿਣਾ ਚਾਹੀਦਾ ਹੈ।
2. ਪਰ, ਉਂਝ (ਹੇ ਭਾਈਓ!) ਜਪ ਤਪ ਸੰਜਮ (ਆਦਿਕ ਕਰਮ ਕਾਂਡ) ਭੀ ਪ੍ਰਭੂ ਦੀ ਰਜ਼ਾ ਵਿਚ ਹੀ ਹੋ ਰਹੇ ਹਨ, ਅਤੇ ਰਜ਼ਾ ਵਿਚ ਹੀ ਉਹ ਪ੍ਰਭੂ (ਇਸ ਕਰਮ ਕਾਂਡ ਵਿਚੋਂ ਜੀਵਾਂ ਨੂੰ) ਕੱਢ ਲੈਂਦਾ ਹੈ।
3. ਪ੍ਰਭੂ ਦੀ ਰਜ਼ਾ ਅਨੁਸਾਰ ਹੀ ਜੀਵ ਜੂਨਾਂ ਵਿਚ, ਭਟਕਦਾ ਹੈ, ਅਤੇ ਰਜ਼ਾ ਵਿਚ ਹੀ ਪ੍ਰਭੂ (ਜੀਵ ਉਤੇ) ਬਖਸ਼ਸ਼ ਕਰਦਾ ਹੈ।
4. ਉਸ ਦੀ ਰਜ਼ਾ ਵਿਚ ਹੀ (ਜੀਵਾਂ ਨੂੰ) ਦੁੱਖ ਸੁੱਖ ਭੋਗਣਾਂ ਪੈਂਦਾ ਹੈ ਅਤੇ ਆਪਣੀ ਰਜ਼ਾ ਅਨੁਸਾਰ ਹੀ ਪ੍ਰਭੂ (ਜ਼ੀਵਾਂ ਉਤੇ) ਮੇਹਰ ਕਰਦਾ ਹੈ।
5. ਹੇ ਭਾਈ! ਉਹ ਪ੍ਰਭੂ ਆਪਣੀ ਰਜ਼ਾ ਵਿਚ ਸਰੀਰ ਬਣਾ ਕੇ (ਉਸ ਵਿਚ) ਜਿੰਦ ਪਾ ਦੇਂਦਾ ਹੈ।
6. ਰਜ਼ਾ ਵਿਚ ਹੀ ਜੀਵਾਂ ਨੂੰ ਭੋਗਾਂ ਵਲ ਪ੍ਰੇਰਦਾ ਹੈ, ਅਤੇ ਰਜ਼ਾ ਅਨੁਸਾਰ ਹੀ ਭੋਗਾਂ ਵਲੋਂ ਰੋਕਦਾ ਹੈ।
7. ਹੇ ਪਿਆਰੇ! ਆਪਣੀ ਰਜ਼ਾ ਅਨੁਸਾਰ ਹੀ ਪ੍ਰਭੂ (ਕਿਸੇ ਨੂੰ) ਨਰਕ ਵਿਚ ਤੇ (ਕਿਸੇ ਨੂੰ) ਸੁਰਗ ਵਿਚ ਪਾਉਂਦਾ ਹੈ ਭਾਣੇ ਵਿਚ ਹੀ ਜੀਵ ਦਾ ਨਾਸ ਹੋ ਜਾਂਦਾ ਹੈ।
8. ਆਪਣੀ ਰਜ਼ਾ ਅਨੁਸਾਰ ਹੀ ਜਿਸ ਮਨੁਖ ਨੂੰ ਬੰਦਗੀ ਵਿਚ ਜੋੜਦਾ ਹੈ, (ਉਹੋ ਮਨੁਖ ਹੀ ਬੰਦਗੀ ਕਰਦਾ ਹੈ, ਪਰ) ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਬੰਦਗੀ ਕਰਨ ਵਾਲੇ ਬੰਦੇ ਬਹੁਤ ਵਿਰਲੇ ਵਿਰਲੇ ਹਨ।੨।

**ਭਾਵਾਰਥ** :—ਉਸ ਸਾਈਂ ਜੀ ਦੀ ਬੰਦਗੀ ਵਾਲੇ ਮਾਰਗ ਤੇ ਚਲਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ, ਇਹ ਦਾਤ ਵਾਹਿਗੁਰੂ ਜੀ ਦੇ ਭਾਣੇ ਅੰਦਰ ਹੀ **ਹੈ**, ਜਿਸ ਨੂੰ ਚਾਹੇ ਉਸ ਨੂੰ ਮਿਲ ਸਕਦੀ ਹੈ।

**ਪਉੜੀ ॥**

**1. ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ ॥**
**2. ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ ॥**
**3. ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ ॥**
**4. ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ ॥**
**5. ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ ॥**
**6. ਤਿਸਹਿ ਪਰਾਪਤਿ ਲਾਲੁ ਜੋ ਗੁਰਸਬਦੀ ਰਸੈ ॥**
**7. ਖੰਡ ਬ੍ਰਹਮੰਡ ਬੇਅੰਤ ਉਧਾਰਣ ਹਾਰਿਆ ॥**
**8. ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥੧੨॥**

**ਪਦ ਅਰਥ**:—ਸੁਣਿ ਸੁਣੇ—ਸੁਣਿ ਸੁਣਿ, ਸੁਣ ਸੁਣਕੇ। ਹਉ ਜੀਵਾ—ਮੈਂ ਜੀਉਂਦਾ ਹਾਂ। ਖਣੇ—ਖਿਨ ਵਿਚ। ਰੈਣਿ—ਰਾਤ। ਵਿਕਰਾਲ—ਡਰਾਉਣੀ, ਭਿਆਨਕ। ਨਾਇ ਤੇਰੈ—ਤੇਰੇ ਨਾਮ ਦੀ ਰਾਹੀਂ। ਧ੍ਰਾਪੀਐ—ਰੱਜ ਜਾਂਦੀ ਹੈ। ਵੰਞੈ—ਦੂਰ ਹੋ ਜਾਂਦਾ ਹੈ। ਜਿਸੁ ਮਨਿ—ਜਿਸ ਦੇ ਮਨ ਵਿਚ। ਰਸੈ—ਰਸਦਾ ਹੈ, ਰਸ ਸਹਿਤ ਹੁੰਦਾ ਹੈ। ਤੁਧੁ—ਤੈਨੂੰ (ਹੀ ਫਬਦੀ ਹੈ)। ਸਚਾ—ਸਦਾ ਕਾਇਮ ਰਹਿਣ ਵਾਲਾ। ਸਦ—ਸਦਾ। ਉਧਾਰਣ ਹਾਰਿਆ—ਹੇ ਤਾਰਨਹਾਰ।

**ਅਰਥ** ,—

**ਪ੍ਰ:**—ਹੇ ਗੁਰੋ! ਮਨੁਖ ਨੂੰ ਅਮਰ ਜੀਵਨ ਕਿਵੇਂ ਪ੍ਰਾਪਤ ਹੋ ਸਕਦਾ ਹੈ?

1. **ਉ:**—ਹੇ ਭਾਈਓ! ਪ੍ਰਭੂ ਦੇ ਸੱਚੇ ਨਾਮ ਦੀਆਂ ਸਿਫਤਾਂ (ਕਰ ਕੇ ਤੇ) ਸੁਣ ਸੁਣ ਕੇ ਹੀ ਮੇਰੇ ਅੰਦਰ ਜਿੰਦ ਪੈਂਦੀ ਹੈ (ਮੈਨੂੰ ਆਤਮਕ ਜੀਵਨ ਹਾਸਲ ਹੁੰਦਾ ਹੈ)।
2. ਹੇ ਪਿਆਰੇ! ਇਕ ਪ੍ਰਭੂ ਦਾ ਨਾਮ ਹੀ, ਪਸ਼ੂ ਸੁਭਾਵ, ਪ੍ਰੇਤ ਸੁਭਾਵ ਅਤੇ ਗਿਆਨ ਹੀਨਾਂ ਨੂੰ ਇਕ ਖਿਨ ਵਿਚ ਤਾਰ ਲੈਂਦਾ ਹੈ।

**ਪ੍ਰ:**—ਸ੍ਰੀ ਜੀਉ! ਉਸ ਸਾਈਂ ਜੀ ਤੋਂ ਤੁਹਾਡੀ ਹਮੇਸ਼ਾਂ ਮੰਗ ਕੀ ਹੈ?

3. **ਉ:**—ਹੇ ਪ੍ਰਭੂ! ਮੇਰੀ ਤਾਂ ਤੇਰੇ ਪਾਸੋਂ ਹਮੇਸ਼ਾਂ ਲਈ ਇਹੋ ਚਾਹਤ ਹੈ ਕਿ ਮੈਂ ਦਿਨ ਰਾਤ ਸਦਾ ਹੀ ਤੇਰਾ ਨਾਮ ਜਪਦਾ ਰਹਾਂ।
4. ਕਿਉਂਕਿ, ਤੇਰੇ ਨਾਮ ਦੀ ਰਾਹੀਂ (ਮਾਇਆ ਦੀ) ਡਰਾਉਣੀ ਭੁੱਖ ਤ੍ਰੇਹ ਮਿਟ ਜਾਂਦੀ ਹੈ।
5. ਹੇ ਪਿਆਰੇ! ਜਿਸ ਮਨੁਖ ਦੇ ਮਨ ਵਿਚ ਪ੍ਰਭੂ ਦਾ ਨਾਮ ਵੱਸ ਪੈਂਦਾ ਹੈ, ਉਸ ਦੇ ਮਨ ਵਿਚੋਂ (ਵਿਕਾਰ) ਰੋਗ ਸਹਸਾ ਤੇ ਦੁੱਖ ਦੂਰ ਹੋ ਜਾਂਦਾ ਹੈ।
6. ਹੇ ਭਾਈਓ! ਪਰ, ਇਹ ਨਾਮ ਹੀਰਾ ਉਸ ਮਨੁਖ ਨੂੰ ਹੀ ਹਾਸਲ ਹੁੰਦਾ ਹੈ, ਜੇਹੜਾ ਗੁਰੂ ਦੇ ਸ਼ਬਦ ਵਿਚ ਰੱਚ ਮਿਚ ਜਾਂਦਾ ਹੈ, ਅਨੰਦ ਲੈਂਦਾ ਹੈ।

**ਪ੍ਰ:**—ਸ੍ਰੀ ਜੀਉ ! ਉਸ ਸਾਈਂ ਜੀ ਦੀ ਸੋਭਾ ਕਿਵੇਂ ਕਰਦੇ ਰਹਿਣਾ ਚਾਹੀਦਾ ਹੈ ?

7. **ਉ**:—ਹੇ ਪਿਆਰੇ ! ਉਸ ਦੀ ਪੂਰੀ ਉਪਮਾਂ ਤਾਂ ਨਹੀਂ ਉਚਾਰਨ ਹੋ ਸਕਦੀ, ਪਰ ਇਉਂ ਹੀ ਕਹਿਣਾ ਬਣਦਾ ਹੈ ਕਿ, ਹੇ ਖੰਡਾਂ ਬ੍ਰਹਿਮੰਡਾਂ ਦੇ ਬੇਅੰਤ ਜੀਵਾਂ ਨੂੰ ਤਾਰਨ ਵਾਲੇ ਪ੍ਰਭੂ ! ਹੇ ਸਦਾ ਥਿਰ ਰਹਿਣ ਵਾਲੇ ਮੇਰੇ ਪਿਆਰੇ ।
8. ਤੇਰੀ ਸੋਭਾ ਤੈਨੂੰ ਹੀ ਫਬਦੀ ਹੈ, (ਆਪਣੀ ਵਡਿਆਈ ਤੂੰ ਆਪ ਹੀ ਜਾਣਦਾ ਹੈਂ) । ੨।

**ਭਾਵਾਰਥ** :—ਹਰ ਬੰਦਾ ਹੀ ਅਮਰ ਜੀਵਨ ਦੀ ਤਲਾਸ਼ ਕਰਦਾ ਹੈ, ਪਰ ਉਸ ਪ੍ਰਮੇਸ਼ਰ ਦੀ ਸਿਫਤ ਸਲਾਹ ਕਰ ਕੇ, ਸੁਣ ਕੇ ਮਨੁੱਖ ਦੇ ਅੰਦਰ ਆਤਮਕ ਜ਼ੀਵਨ ਪੈਦਾ ਹੁੰਦਾ ਹੈ ਅਤੇ ਮਨੁਖ ਦੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ ਅਤੇ ਮਨੁਖ ਦੇ ਅੰਦਰੋਂ ਪਸ਼ੂ ਸੁਭਾਉ ਦੂਰ ਹੋ ਜਾਂਦਾ ਹੈ, ਮਾਇਆ ਦੀ ਤ੍ਰੇਹ ਭੁੱਖ ਨਾਮ ਦੀ ਬਰਕਤ ਨਾਲ ਮਿਟ ਜਾਂਦੀ ਹੈ, ਕੋਈ ਭੀ ਵਿਕਾਰ ਮਨੁਖ ਦੇ ਮਨ ਉਤੇ ਪ੍ਰਭਾਵ ਨਹੀਂ ਪਾ ਸਕਦਾ, ਪਰ, ਇਹ ਨਾਮ ਹੀਰਾ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਮਿਲ ਸਕਦਾ ਹੈ ।

**ਸਲੋਕ ਮ: ੫ ॥**

**1. ਮਿਤ੍ਰੁ ਪਿਆਰਾ ਨਾਨਕ ਜੀ**
**ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥**
**2. ਤਉ ਸਜਣ ਕੀ ਮੈ ਕੀਮ ਨ ਪਉਦੀ**
**ਹਉ ਤੁਧੁ ਬਿਨੁ ਅਢੁ ਨ ਲਹਦੀ ॥੧॥**

**ਪਦ ਅਰਥ** :—ਰੰਗਿ ਕਸੁੰਭੈ—ਕਸੁੰਭੇ ਦੇ ਰੰਗ ਵਿਚ (ਕਸੁੰਭੇ ਫੁੱਲ ਦਾ ਰੰਗ ਚੰਗਾ ਗੂੜਾ ਤੇ ਸ਼ੋਖ ਹੁੰਦਾ ਹੈ; ਪਰ ਦੋ ਚਾਰ ਦਿਨ ਵਿਚ ਹੀ ਖਰਾਬ ਹੋ ਜਾਂਦਾ ਹੈ, ਇਸੇ ਤਰ੍ਹਾਂ ਮਾਇਆ ਦੇ ਭੋਗ ਭੀ ਬੜੇ ਮਨ ਮੋਹਣੇ ਹੁੰਦੇ ਹਨ ਪਰ ਰਹਿੰਦੇ ਚਾਰ ਦਿਨ ਹੀ ਹਨ) । ਅਢੁ—ਅੱਧੀ ਦਮੜੀ । ਨ ਲਹਦੀ-ਮੈਂ ਨਹੀਂ ਲੈਂਦੀ । ਤਉ ਕੀ—ਤੇਰੀ । ਕੀਮ—ਕੀਮਤ, ਕਦਰ ।

**ਅਰਥ** :—

**ਪ੍ਰ:**—ਸ੍ਰੀ ਜੀਉ ! ਅਸੀਂ ਕਲਜੁਗੀ ਜੀਵ ਨਾਸਵੰਤ ਮਾਇਆ ਦੇ ਰੰਗ ਵਿਚ ਭੁੱਲੇ ਹੋਏ ਜੀਵਨ ਵਿਅਰਥ ਗਵਾਈ ਜਾ ਰਹੇ ਹਾਂ, ਕੋਈ ਬਚਣ ਦਾ ਢੰਗ ਦਸੋ ?

1. **ਉ**:—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰੇ ! ਇਸ ਮਾਇਆ ਦੇ ਚਮਕੀਲੇ ਰੰਗਾਂ ਤੋਂ ਬਚਣ ਲਈ ਇਕੋ ਤਰੀਕਾ ਅਰਦਾਸ ਹੈ, ਜੋ ਇਉਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਸਾਈਂ ਜੀਉ ! ਮੈਂ ਕਸੁੰਭੇ (ਵਰਗੀ ਮਾਇਆ) ਦੇ ਰੰਗ ਵਿਚ ਭੁੱਲ ਗਈ ਹਾਂ, ਉਕਾਈ ਖਾ ਗਈ ਤੇ ਪਿਆਰਾ ਮਿੱਤਰ ਪ੍ਰਭੂ ਵਿਸਾਰ ਕੇ ਗੰਵਾ ਬੈਠੀ ਹਾਂ ।
2. ਹੇ ਸਜਣ ਪ੍ਰਭੂ ! (ਇਸ ਉਕਾਈ ਵਿਚ) ਮੈਥੋਂ ਤੇਰੀ ਕਦਰ ਨਹੀਂ ਪੈ ਸਕੀ, ਪਰ ਤੇਥੋਂ ਬਿਨਾ ਭੀ ਮੈਂ ਅੱਧੀ ਦਮੜੀ ਦੀ ਭੀ ਨਹੀਂ ਹਾਂ ।੧।

**ਭਾਵਾਰਥ** :—ਮਾਇਆ ਦੇ ਕਸੁੰਭੇ ਰੰਗ ਵਿਚ ਭੁੱਲ ਕੇ ਮਨੁੱਖ ਆਪਣੇ ਸੱਚੇ ਮਿੱਤ੍ਰ ਹਰੀ ਨੂੰ ਵਿਸਾਰ ਦੇਂਦਾ ਹੈ, ਜਿਸ ਕਰ ਕੇ ਇਸ ਦੇ ਅਮੋਲਕ ਜੀਵਨ ਦੀ ਕੀਮਤ ਇਕ ਅੱਧੀ ਦਮੜੀ ਭੀ ਨਹੀਂ ਰਹਿ ਜਾਂਦੀ । ਸੋ, ਇਸ ਜੀਵਨ ਦੀ ਸਫਲਤਾ ਲਈ ਮਨੁਖ ਨੂੰ ਹਰ ਵਕਤ ਉਸੇ ਸੱਚੇ ਮਾਲਕ ਅਗੇ ਜੋਦੜੀਆਂ ਕਰਦੇ ਰਹਿਣਾ ਚਾਹੀਦਾ ਹੈ ।

**ਮ: ੫ ॥**

**1. ਸਸੁ ਵਿਰਾਇਣਿ ਨਾਨਕ ਜੀਉ**
**ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥**
**2. ਹਭੇ ਭਸੁ ਪੁਣੇ ਦੇ ਵਤਨੁ ਜਾ ਮੈ ਸਜਣੁ ਤੂਹੈ ॥੨॥**

**ਪਦ ਅਰਥ** :—ਸਸੁ—ਅਵਿਦਿਆ । ਵਿਰਾਇਣਿ—ਵੈਰਨ । ਸਸੁਰਾ—ਸਹੁਰਾ, ਦੇਹ ਅੱਧਿਆਸ, ਸਰੀਰ ਨਾਲ ਪਿਆਰ । ਵਾਦੀ—ਝਗੜਾਲੂ, ਸਰੀਰ ਦੇ ਪਾਲਣ ਲਈ ਮੁੜ ਮੁੜ ਮੰਗਣ ਵਾਲਾ । ਜੇਠ—ਜਮਰਾਜ, ਮੌਤ ਦਾ ਡਰ । ਪਉ ਪਉ—ਮੁੜ ਮੁੜ । ਹਭੇ—ਸਾਰੇ ਹੀ । ਭਸੁ—ਸੁਆਹ । ਪੁਣੇਦੇ ਵਤਨੁ ਛਾਣਦੇ ਫਿਰਨ, ਬੇਸ਼ਕ ਜੋਰ ਲਾ ਲੈਣ, ਬੇਸ਼ੱਕ ਟੱਕਰਾਂ ਮਾਰਨ । ਲੂਹੈ—ਸਾੜਦਾ ਹੈ, ਦੁਖੀ ਕਰਦਾ ਹੈ । ਮੈ—ਮੇਰਾ ।

**ਅਰਥ** :—

**ਪ੍ਰ:**—ਕਿਉਂ ਜੀ ! ਜਿਸ ਵਲ ਪ੍ਰਮੇਸ਼ਰ ਜੀ ਸੱਜਣ ਹੈ ਕੀ ਉਸਨੂੰ ਭੀ ਕਿਸੇ ਦੀ ਕੋਈ ਪ੍ਰਵਾਹ ਰਹਿ ਜਾਂਦੀ ਹੈ ?

**ਉ**:—ਇਸ ਖਿਆਲ ਦੀ ਪੁਸ਼ਟੀ ਕਰਨ ਲਈ ਇਕ ਘਰੋਗੀ ਉਦਾਹਰਣ ਦੇ ਕੇ ਸਮਝਾਉਂਦੇ ਹਨ ਕਿ, ਹੇ ਭਾਈਓ ! ਵੇਖੋ, ਜਿਵੇਂ ਕਿਸੇ ਔਰਤ ਦੀ ਸੱਸ ਹਮੇਸ਼ਾਂ ਵੈਰ ਕਰਨ ਵਾਲੀ ਹੋਵੇ ਅਤੇ ਸਹੁਰਾ ਭੀ ਜਿਸ ਦਾ ਝਗੜਾ ਕਰਦਾ ਰਵੇ ਤੇ ਜੇਠ ਤਾਂ ਹਰ ਵਕਤ ਹੀ ਕਦਮ ਕਦਮ ਤੇ ਚਲਦੀ ਨੂੰ ਵੇਖ ਕੇ ਸੜਨ ਵਾਲਾ ਹੋਵੇ, ਪਰ,

ਜੋ ਆਪਣੇ ਪਤੀ ਦੇ ਪਿਆਰ ਵਿਚ ਮਗਨ ਹੈ, ਉਹ ਤਾਂ ਇਉਂ ਕਹਿੰਦੀ ਹੈ ਕਿ, ਹੇ ਮੇਰੇ ਪਿਆਰੇ ਸਜਣ ! ਜੇ ਤੂੰ ਮੇਰੇ ਵਲ ਹੈਂ ਤਾਂ ਇਹ ਸਾਰੇ ਹੀ ਸਿਰ ਵਿਚ ਸੁਆਹ ਪਾ ਕੇ ਫਿਰਨ, ਇਨ੍ਹਾਂ ਦੀ ਮੇਰੇ ਪਰ ਕੋਈ ਭੀ ਪੇਸ਼ ਨਹੀਂ ਜਾਵੇਗੀ ਅਤੇ ਮੈਨੂੰ ਭੀ ਕਿਸੇ ਦੀ ਕੋਈ ਪ੍ਰਵਾਹ ਨਹੀਂ ।

1. ਇਸੇ ਤਰ੍ਹਾਂ, (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਇਹ ਜੀਵ ਰੂਪੀ ਇਸਤ੍ਰੀ ਹੈ, ਅਵਿਦਿਆ ਇਸ (ਜੀਵ ਇਸਤ੍ਰੀ ਦੀ) ਵੈਰਨ ਹੈ ਅਤੇ ਸਰੀਰ ਦਾ ਮੋਹ (ਸਰੀਰ ਦੀ ਪਾਲਣਾ ਲਈ ਨਿੱਤ) ਝਗੜਾ ਕਰਦਾ ਹੈ ਭਾਵ ਖਾਣ ਨੂੰ ਮੰਗਦਾ ਹੈ, ਮੌਤ ਦਾ ਡਰ ਮੁੜ ਮੁੜ ਦੁਖੀ ਕਰਦਾ ਹੈ ।
2. ਪਰ, (ਹੇ ਪ੍ਰਭੂ) ਜੇ ਤੂੰ ਮੇਰਾ ਮਿੱਤ੍ਰ ਬਣ ਜਾਏਂ, ਤਾਂ ਇਹ ਸ ਰੇ ਹੀ ਬੇਸ਼ਕ ਖੇਹ ਛਾਣਦੇ ਫਿਰਨ, ਭਾਵ, ਮੇਰੇ ਉਤੇ

ਇਹ ਸਾਰੇ ਹੀ ਜ਼ੋਰ ਨਹੀਂ ਪਾ ਸਕਦੇ। ਅਰਥਾਤ; ਜਿਸ ਵਲ ਵਾਹਿਗੁਰੂ ਜੀ ਸੱਜਣ ਹੈ, ਉਸ ਨੂੰ ਕਿਸੇ ਦਾ ਭੀ ਕੋਈ ਡਰ ਨਹੀਂ।੨।

**ਭਾਵਾਰਥ** :—ਜੇ ਇਹ ਜੀਵ ਰੂਪੀ ਇਸਤ੍ਰੀ ਇਕ ਹਰੀ ਨੂੰ ਹੀ ਸਜਣ ਬਣਾ ਲਵੇ ਤਾਂ ਇਸ ਉਤੇ ਮਾਇਆ ਦੀ ਕੋਈ ਭੀ ਪ੍ਰਬਲਤਾ ਨਹੀਂ ਛਾ ਸਕਦੀ।

**ਪਉੜੀ ॥**

**1. ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ ॥**
**2. ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥**
**3. ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥**
**4. ਜਿਸਨੋ ਲਾਏ ਸਚਿ ਤਿਸੁ ਸਚੁ ਸਮ੍ਹਾਲਣੋ ॥**
**5. ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ॥**
**6. ਜਿਸਨੋ ਇਕੋ ਰੰਗੁ ਭਗਤੁ ਸੋ ਜਾਨਣੋ ॥**
**7. ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੋ ॥**
**8. ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ ॥੧੩॥**

**ਪਦ ਅਰਥ** :—ਵੁਠਾ—ਆ ਵਸਿਆ। ਚਿਤਿ—ਚਿਤ ਵਿਚ। ਜਿਸੁ ਚਿਤਿ—ਜਿਸ ਮਨੁਖ ਦੇ ਚਿਤ ਵਿਚ। ਨਿਵਾਰਣੋ—ਤੂੰ ਦੂਰ ਕਰ ਦੇਂਦਾ ਹੈਂ। ਸਰਪਰ—ਜਰੂਰ। ਸਚਿ—ਸਚ ਵਿਚ, ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ। ਜਿਸੁ ਹਥਿ—ਜਿਸ ਦੇ ਹੱਥ ਵਿਚ। ਨਿਧਾਨੁ—ਨਾਮ ਖਜ਼ਾਨਾ। ਰਹਿਆ—ਹੱਟ ਜਾਂਦਾ ਹੈ। ਰੇਣੁ—ਚਰਨਾਂ ਦੀ ਧੂੜ। ਬਿਰਹੀ—ਪ੍ਰੇਮੀ। ਚਾਰਣੋ—(ਪ੍ਰਭੂ ਦੇ) ਚਰਨਾਂ ਦਾ। ਸਭਿ—ਸਾਰੇ। ਵਿਡਾਣ—ਅਸਚਰਜ। ਕਾਰਣੋ—ਖੇਡ; ਬਣਤਰ। ਚੋਜ—ਤਮਾਸ਼ੇ।

**ਅਰਥ** :—

**ਪ੍ਰ**:—ਸ੍ਰੀ ਜੀਉ! ਉਹ ਸਾਈਂ ਜੀ ਜਿਸ ਦੇ ਮਨ ਵਿਚ ਵਸ ਜਾਂਦਾ ਹੈ ਉਸ ਨੂੰ ਲਾਭ ਕੀ ਹੁੰਦਾ ਹੈ?

1. **ਉ**:—ਹੇ ਭਾਈ! ਮੈਂ ਤਾਂ ਇਉਂ ਹੀ ਨਿਸਚਾ ਕਰਦਾ ਹਾਂ ਕਿ, ਹੇ ਪ੍ਰਭੂ! ਜਿਸ ਮਨੁਖ ਦੇ ਮਨ ਵਿਚ ਤੂੰ ਵਸ ਜਾਂਦਾ ਹੈਂ, ਉਸ ਦੇ ਮਨ ਦਾ ਦੁੱਖ ਦਰਦ ਤੂੰ ਦੂਰ ਕਰ ਦੇਂਦਾ ਹੈਂ।
2. ਜਿਸਦੇ ਚਿਤ ਵਿਚ ਤੂੰ ਵਸ ਪਏਂ,ਉਹ ਮਨੁਖ ਕਦੇ ਭੀ ਇਸ ਮਨੁਖਾ ਜਨਮ ਦੀ ਬਾਜ਼ੀ ਨੂੰ ਹਾਰਦਾ ਨਹੀਂ।
3. ਹੇ ਪਿਆਰੇ! ਜਿਸ ਨੂੰ ਪੂਰਾ ਗੁਰੂ ਮਿਲ ਪਏ, (ਗੁਰੂ) ਉਸਨੂੰ ਜ਼ਰੂਰ (ਸੰਸਾਰ ਸਮੁੰਦਰ ਤੋਂ) ਬਚਾ ਲੈਂਦਾ ਹੈ।
4. (ਕਿਉਂਕਿ, ਗੁਰੂ) ਜਿਸ ਮਨੁਖ ਨੂੰ ਸੱਚੇ ਹਰੀ ਵਿਚ ਜੋੜਦਾ ਹੈ, ਉਹ ਸਦਾ ਹਰੀ ਨੂੰ (ਆਪਣੇ ਮਨ ਵਿਚ) ਸੰਭਾਲ ਰਖਦਾ ਹੈ।
5. ਹੇ ਭਾਈ! ਜਿਸ ਮਨੁਖ ਦੇ ਹੱਥ ਵਿਚ ਨਾਮ ਖਜ਼ਾਨਾ ਆ ਜਾਂਦਾ ਹੈ,ਉਹ ਮਾਇਆ ਦੀ ਭਟਕਣਾ ਵਲੋਂ ਹੱਟ ਜਾਂਦਾ ਹੈ।
6. ਹੇ ਪਿਆਰੇ! ਉਸ ਮਨੁਖ ਨੂੰ ਭਗਤ ਸਮਝੋ, ਜਿਸਦੇ ਮਨ ਵਿਚ (ਮਾਇਆ ਦੇ ਥਾਂ) ਇਕ ਪ੍ਰਭੂ ਦਾ ਹੀ ਪਿਆਰ ਹੈ।
7. ਉਹ ਪ੍ਰਭੂ ਦੇ ਚਰਨਾਂ ਦਾ ਪ੍ਰੇਮੀ ਸਭਨਾਂ ਦੇ ਚਰਨਾਂ ਦੀ ਧੂੜ (ਬਣਿਆਂ ਰਹਿੰਦਾ) ਹੈ।
8. (ਪਰ) ਹੇ ਪ੍ਰਭੂ! ਇਹ ਸਾਰੇ ਤੇਰੇ ਹੀ ਅਸਚਰਜ ਤਮਾਸ਼ੇ ਹਨ, ਇਹ ਸਾਰਾ ਤੇਰਾ ਹੀ ਖੇਲ ਹੈ।੧੩।

**ਭਾਵਾਰਥ** :—ਗੁਰੂ ਦੀ ਰਾਹੀਂ ਜਿਸ ਮਨੁਖ ਦੇ ਮਨ ਵਿਚ ਪ੍ਰਮੇਸ਼ਰ ਜੀ ਦਾ ਨਾਮ ਆ ਵਸਦਾ ਹੈ, ਉਹ ਜੀਵਨ ਬਾਜ਼ੀ ਹਾਰ ਕੇ ਨਹੀਂ ਜਾਂਦਾ। ਗੁਰੂ ਉਸ ਨੂੰ ਜਰੂਰ ਵਿਕਾਰਾਂ ਦੀਆਂ ਲਹਿਰਾਂ ਵਿਚ ਡੁੱਬਣੋਂ ਬਚਾ ਲੈਂਦਾ ਹੈ, ਮਾਇਆ ਵਾਲੀ ਭਟਕਣਾ ਉਸ ਦੇ ਅੰਦਰੋਂ ਮੁਕ ਜਾਂਦੀ ਹੈ, ਉਹ ਮਨੁਖ ਸਭਨਾ ਦੀ ਧੂੜ ਬਣਿਆਂ ਰਹਿੰਦਾ ਹੈ।

**ਸਲੋਕ ਮ: ੫ ॥**

**1: ਉਸਤਤਿ ਨਿੰਦਾ ਨਾਨਕ ਜੀ**
**ਮੈ ਹਭ ਵੰਞਾਈ ਛੋੜਿਆ ਹਭੁ ਕਿਝੁ ਤਿਆਗੀ ॥**
**2. ਹਭੇ ਸਾਕ ਕੂੜਾਵੇ ਡਿਠੇ**
**ਤਉ ਪਲੈ ਤੈਡੈ ਲਾਗੀ ॥੧॥**

**ਪਦ ਅਰਥ** :—ਉਸਤਤਿ—ਵਡਿਆਈ। ਹਭੁ—ਸਭ ਕੁਝ। ਵੰਞਾਈ—ਛਡ ਦਿਤੀ ਹੈ। ਕੂੜਾਵੇ—ਝੂਠੇ। ਤੈਡੈ ਪਲੈ—ਤੇਰੇ ਲੜ। ਤਉ—ਇਸ ਲਈ।

**ਅਰਥ** :—

**ਪ੍ਰ**.—ਹੇ ਗੁਰੋ! ਜੋ ਮਨੁਖ ਸਾਈਂ ਜੀ ਦੀ ਸ਼ਰਣ ਪ੍ਰਾਪਤ ਕਰ ਲੈਂਦੇ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ?

1. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਉਨ੍ਹਾਂ ਦੇ ਅੰਦਰੋਂ ਤਾਂ ਸਦਾ ਹੀ ਇਹੋ ਹੀ ਅਵਾਜ਼ ਨਿਕਲਦੀ ਹੈ ਕਿ, ਹੇ ਪ੍ਰਭੂ ਜੀ! ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਆਖਣਾ—ਇਹ ਮੈਂ ਸਭੋ ਕੁਝ ਛੱਡ ਦਿਤਾ ਹੈ, ਤਿਆਗ ਕਰ ਦਿਤਾ ਹੈ।
2. (ਕਿਉਂਕਿ) ਮੈਂ ਵੇਖ ਲਿਆ ਹੈ ਕਿ, (ਦੁਨੀਆਂ ਦੇ) ਸਾਰੇ ਸਾਕ ਝੂਠੇ ਹਨ, (ਭਾਵ ਕੋਈ ਭੀ ਤੋੜ ਨਿਭਣ ਵਾਲਾ ਨਹੀਂ) ਇਸੇ ਲਈ, (ਹੇ ਪ੍ਰਭੂ ਜੀ!) ਮੈਂ ਤੇਰੇ ਲੜ ਆ ਲਗੀ ਹਾਂ।੧।

**ਭਾਵਾਰਥ** :—ਹਰੀ ਤੋਂ ਬਿਨਾ ਜਿਤਨੇ ਭੀ ਸਾਕ ਸਬੰਧੀਆਂ ਨੂੰ ਅਸੀਂ ਆਪਣੇ ਮੰਨੀ ਬੈਠੇ ਹਾਂ, ਇਹ ਸਾਰੇ ਦੇ ਸਾਰੇ ਹੀ ਕੂੜੇ ਹਨ, ਇਸ ਲਈ, ਸਚੇ ਹਰੀ ਦੀ ਹੀ ਸ਼ਰਣ ਗ੍ਰਹਿਣ ਕਰਨੀ ਚਾਹੀਦੀ ਹੈ, ਜੋ ਕਿ ਮਨੁਖ ਦੀ ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਲਈ ਸਮਰੱਥ ਹੈ।

**ਮ: ੫ ॥**

**1. ਫਿਰਦੀ ਫਿਰਦੀ ਨਾਨਕ ਜੀਉ,**
**ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ ॥**

**2. ਤਾ ਹਉ ਸੁਖਿ ਸੁਖਾਲੀ ਸੁਤੀ**
**ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥**

**ਪਦ ਅਰਥ** :—ਹਉ-ਮੈਂ। ਫਾਵੀ—ਡਉਰੀ ਭਉਰੀ, ਵਿਆਕਲ। ਥੀਈ—ਹੋ ਗਈ । ਦਿਸਾਵਰ-(ਦੇਸ+ਅਵਰ) ਹੋਰ ਹੋਰ ਦੇਸ਼। ਦਿਸਾਵਰ ਪੰਧਾ—ਹੋਰ ਹੋਰ ਦੇਸ਼ਾਂ ਦੇ ਪੈਂਡੇ। ਸੁਖਿ—ਸੁਖ ਨਾਲ। ਤਾ-ਤਦੋਂ। ਗੁਰ ਮਿਲਿ—ਗੁਰੂ ਨੂੰ ਮਿਲਕੇ। ਜਾ—ਜਦੋਂ। ਸੁਖਾਲੀ-ਸੌਖੀ।

**ਅਰਥ** :—

ਪ੍ਰ.—ਸ੍ਰੀ ਜੀਉ ! ਗੁਰੂ ਦੇ ਮਿਲਾਪ ਤੋਂ ਪਹਿਲੋਂ ਤਾਂ ਮਨੁਖ ਨੂੰ ਭਟਕਣਾ ਬਣੀ ਰਹਿੰਦੀ ਹੈ, ਪਰ, ਗੁਰੂ ਮਿਲਾਪ ਦੀ ਬਰਕਤ ਨਾਲ ਬੁਲੰਦੀਆਂ ਤੇ ਪੁੱਜੇ ਮਨ ਵਿਚ ਕਿਵੇਂ ਪ੍ਰਤੀਤ ਹੁੰਦਾ ਹੈ ?

1. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਮੈਂ ਭਟਕਦੀ ਭਟਕਦੀ, ਭਾਵ ਹੈ ਕਿ ਮੈਂ ਬਹੁਤ ਹੀ ਜੂਨੀਆਂ ਰੂਪ ਦੇਸਾਂਤਰੋ ਦੇ ਪੈਂਡਿਆਂ ਵਿਚ ਫਿਰਦੀ ਫਿਰਦੀ ਪਾਗਲ ਜਿਹੀ ਹੋ ਗਈ ਸਾਂ।
2. ਪਰ, ਜਦੋਂ ਸਤਿਗੁਰੂ ਨੂੰ ਮਿਲ ਕੇ ਮੈਨੂੰ ਸਜਣ ਪ੍ਰਭੂ ਲੱਭ ਪਿਆ ਤਾਂ ਮੈਂ ਬੜੇ ਸੁੱਖ ਨਾਲ ਸੌਂ ਗਈ, (ਭਾਵ ਮੇਰੇ ਅੰਦਰ ਪੂਰਨ ਅਨੰਦ ਬਣ ਗਿਆ) ।੨।

**ਭਾਵਾਰਥ** :—ਜਗਤ ਵਿਚ ਹੋਰ ਹੋਰ ਮਾਇਕੀ ਰੁਚੀਆਂ ਵਿਚ ਬਾਰ ਬਾਰ ਟੱਕਰਾਂ ਮਾਰਨ ਨਾਲ ਕੋਈ ਭੀ ਸੁੱਖ ਨਹੀਂ ਮਿਲਦਾ, ਪੂਰਨ ਅਨੰਦ ਕੇਵਲ ਹਰੀ ਦੇ ਪਿਆਰ ਵਿਚ ਹੈ।

**ਪਉੜੀ ॥**

**1. ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥**
**2. ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥**
**3. ਜਿਸਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥**
**4. ਜਿਸਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ ॥**
**5. ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ ॥**
**6. ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇਗਣੇ ॥**
**7. ਜਿਸੁ ਖਸਮੁ ਨ ਆਵੀ ਚਿਤਿ**
**ਸੁ ਖਰੋ ਅਹੰਕਾਰੀਆ ॥**
**8.ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ॥੧੪॥**

**ਪਦ ਅਰਥ** :-ਸੰਤਾਪ—ਮਨ ਦੇ ਕਲਸ਼। ਭੁਲੀਐ—ਖੁੰਝ ਜਾਈਏ । ਕੀਚਨਿ—ਕੀਤੇ ਜਾਣ। ਘੁਲੀਐ—ਛੁਟੀਦਾ। ਕਹੀ ਨ—ਕਿਸੇ ਭੀ ਉਪਾਵ ਨਾਲ ਨਹੀਂ। ਕਾਂਢੀਐ—ਆਖਿਆ ਜਾਂਦਾ ਹੈ । ਹਾਂਢੀਐ-ਭਟਕਦਾ ਹੈ । ਜਿਸੁ ਚਿਤਿ—ਜਿਸ (ਮਨੁਖ) ਦੇ ਚਿਤ ਵਿਚ। ਦੇ—ਦੇਂਦਾ ਹੈ । ਡੰਡ—ਸਜ਼ਾ। ਗਣੇ—ਗਿਣੇ ਜਾਂਦੇ ਹਨ । ਸੇ—ਉਹ ਬੰਦੇ। ਖਰੋ—ਬਹੁਤ। ਦੁਹੇਲਾ—ਦੁਖੀ। ਜਗਿ-ਜਗਤ ਵਿਚ। ਜਿਨਿ—ਜਿਸ ਨੇ।

**ਅਰਥ** :—

ਪ੍ਰ:—ਗੁਰਦੇਵ ਜੀਉ ! ਨਾਮ ਅਭਿਆਸੀਆਂ ਦੀ ਸੁਰਤਿ ਨੂੰ ਨਾਮ ਵਲੋਂ ਥਿੜਕਣ ਸਮੇਂ ਕਿਵੇਂ ਪ੍ਰਤੀਤ ਹੁੰਦਾ ਹੈ ?

1. ਉ:—ਹੇ ਭਾਈ ! ਉਹ ਤਾਂ ਇਉਂ ਹੀ ਪ੍ਰਤੀਤ ਕਰਦੇ ਹਨ ਕਿ, ਹੇ ਪ੍ਰਭੂ ! (ਜਦੋਂ) ਤੇਰੀ ਯਾਦ ਤੋਂ ਖੁੰਝ ਜਾਈਏ ਤਾਂ (ਮਨ ਨੂੰ) ਸਾਰੇ ਦੁਖ ਕਲੇਸ਼ (ਆ ਵਾਪਰਦੇ ਹਨ)।
2. ਤੇਰੀ ਯਾਦ ਤੋਂ ਬਿਨਾ ਹੋਰ, ਜੇ ਲਖਾਂ ਉਪਰਾਲੇ ਭੀ ਕੀਤੇ ਜਾਣ, ਤਾਂ ਕਿਸੇ ਭੀ ਉਪਾਵ ਨਾਲ (ਉਨ੍ਹਾਂ ਦੁਖਾਂ ਕਲੇਸ਼ਾਂ ਤੋਂ) ਖਲਾਸੀ ਨਹੀਂ ਹੁੰਦੀ।
3. ਹੇ ਭਾਈ ! ਜਿਸ ਮਨੁਖ ਨੂੰ ਪ੍ਰਭੂ ਦਾ ਨਾਮ (ਸਿਮਰਨਾ) ਭੁਲ ਜਾਏ, ਉਹ ਕੰਗਾਲ ਕਿਹਾ ਜਾਂਦਾ ਹੈ।
4. ਜਿਵੇਂ ਕੋਈ ਕੰਗਾਲ ਮੰਗਤਾ ਦਰ ਦਰ ਤੇ ਰੁਲਦਾ ਹੈ, ਤਿਵੇਂ, ਉਹ ਜੂਨਾਂ ਵਿਚ ਭਟਕਦਾ ਹੈ।
5. ਜਿਸ ਮਨੁਖ ਦੇ ਚਿਤ ਵਿਚ ਖਸਮ ਪ੍ਰਭੂ ਨਹੀਂ ਆਉਂਦਾ ਉਸਨੂੰ ਜਮ ਰਾਜ ਸਜ਼ਾ ਦੇਂਦਾ ਹੈ।
6. (ਕਿਉਂਕਿ) ਜਿਨ੍ਹਾਂ ਮਨੁਖਾਂ ਨੂੰ ਉਹ ਮਾਲਕ ਚਿਤ ਨਹੀਂ ਆਉਂਦਾ ਅਜੇਹੇ ਮਨੁਖ ਰੋਗੀ ਗਿਣੇ ਜਾਂਦੇ ਹਨ ।
7. ਜਿਸ ਮਨੁਖ ਨੂੰ ਉਹ ਮਾਲਕ ਚੇਤੇ ਨਹੀਂ ਆਉਂਦਾ ਅਜਿਹਾ ਬੰਦਾ ਤਾਂ ਬੜਾ ਹੀ ਅਹੰਕਾਰੀ ਹੁੰਦਾ ਹੈ, (ਹਰ ਵੇਲੇ ਮੈਂ ਮੈਂ ਹੀ ਕਰਦਾ ਹੈ)।
8. ਹੇ ਭਾਈਓ ! ਜਿਸ ਮਨੁਖ ਨੇ ਪ੍ਰਭੂ ਦਾ ਨਾਮ ਵਿਸਾਰ ਦਿਤਾ ਉਹੀ ਜਗਤ ਵਿਚ (ਵਧੇਰੇ) ਦੁਖੀਆ ਹੈ।੧੪।

**ਭਾਵਾਰਥ** :—ਪ੍ਰਮਾਤਮਾਂ ਦੀ ਯਾਦ ਤੋਂ ਖੁੰਝਿਆਂ ਮਨੁਖ ਨੂੰ ਸਾਰੇ ਦੁਖ ਕਲੇਸ਼ ਆ ਦਬਾਂਦੇ ਹਨ, ਕਿਸੇ ਭੀ ਉਪਾਵ ਨਾਲ ਇਨ੍ਹਾਂ ਤੋਂ ਖਲਾਸੀ ਨਹੀਂ ਹੁੰਦੀ। ਆਤਮਕ ਗੁਣਾਂ ਵਲੋਂ ਉਹ ਮਨੁਖ ਕੰਗਾਲ ਹੀ ਰਹਿੰਦਾ ਹੈ ਤੇ ਅਨੇਕਾਂ ਹੀ ਵਿਕਾਰਾਂ ਦੇ ਢਹੇ ਚੜ੍ਹਿਆ ਰਹਿੰਦਾ ਹੈ, ਸਾਰੀ ਉਮਰ ਉਹ ਮੈਂ ਮੈਂ ਕਰਨ ਵਿਚ ਹੀ ਗੁਜ਼ਾਰਦਾ ਹੈ ਅਤੇ ਸਦਾ ਖਿਝਿਆ ਹੀ ਰਹਿੰਦਾ ਹੈ।

**ਸਲੋਕ ਮ: ੫ ॥**

**1. ਤੈਡੀ ਬੰਦਸਿ ਮੈ ਕੋਇ ਨ ਡਿਠਾ**
**ਤੂ ਨਾਨਕ ਮਨਿ ਭਾਣਾ ॥**
**2. ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ**
**ਜੈ ਮਿਲਿ ਕੰਤੁ ਪਛਾਣਾ ॥੧॥**

**ਪਦ ਅਰਥ** :—ਤੈਡੀ—ਤੇਰੀ। ਬੰਦਸਿ—ਬਨਾਵਟ ਦਾ, ਸ਼ਕਲ ਦਾ, ਬਰਾਬਰ ਦਾ। ਤੂ ਮਨਿ ਭਾਣਾ—ਤੂੰ ਮੇਰੇ ਮਨ ਵਿਚ ਭਾਇਆ ਹੈਂ, ਪਿਆਰਾ ਲਗਣ ਵਾਲਾ ਹੈਂ। ਘੋਲਿ ਘੁਮਾਈ—ਵਾਰਨੇ ਜਾਂਦਾ ਹਾਂ। ਵਿਚੋਲੇ—ਵਕੀਲ, ਵਿਚ ਪੈ ਕੇ ਮਿਲਾਣ ਵਾਲਾ ।੧।

**ਅਰਥ** :—

ਪ੍ਰ:—ਸ੍ਰੀ ਜੀਉ ! ਉਸ ਸਾਈਂ ਜੀ ਦੇ ਪ੍ਰਤਖ ਦੀਦਾਰ ਹੋਣ ਸਮੇਂ

ਮਠ ਵਿਚ ਕਿਹੋ ਜਿਹੇ, ਭਾਵ ਪੈਦਾ ਹੁੰਦੇ ਹਨ, ਭਾਵ ਮਨ ਦੇ ਤਰੰਗ ਕਿਸ ਰੂਪ ਵਿਚ ਉਪਜਦੇ ਹਨ ?

1. **ਉ**:-(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਉਸ ਦੇ ਮਨ ਵਿਚੋਂ ਤਾਂ ਹਰ ਸਮੇਂ ਇਉਂ ਹੀ ਲਹਿਰਾਂ ਵਗ ਤੁਰਦੀਆਂ ਹਨ ਕਿ, ਹੇ ਮੇਰੇ ਸਾਈਂ ਜੀ ! ਤੇਰੀ ਬਰਾਬਰ ਦਾ ਤਾਂ ਮੈਂ ਕੋਈ ਭੀ ਨਹੀਂ ਤਕਿਆ ਮੇਰੇ ਮਨ ਵਿਚ ਕੇਵਲ ਤੂੰ ਹੀ ਭਾਇਆ ਹੈਂ, ਮਨ ਵਿਚ ਪਿਆਰਾ ਲਗਣ ਵਾਲਾ ਹੈਂ ।
2. ਪਰ, ਹੇ ਸਾਈਂ ਜੀਉ ! ਮੈਂ ਉਸ ਪਿਆਰੇ ਵਿਚੋਲੇ (ਗੁਰੂ) ਤੋਂ ਸਦਕੇ ਹਾਂ, ਜਿਸ ਨੂੰ ਮਿਲ ਕੇ ਮੈਂ ਆਪਣਾ ਖਸਮ ਪ੍ਰਭੂ ਪਛਾਣਿਆਂ ਹੈ। (ਭਾਵ ਖਸਮ ਪ੍ਰਭੂ ਨਾਲ ਸਾਂਝ ਪਾਈ ਹੈ) ।੧।

**ਭਾਵਾਰਥ** :—ਪੂਰੇ ਗੁਰੂ ਦੀ ਮੇਹਰ ਦਾ ਸਦਕਾ ਉਹ ਅਦੁਤੀ ਮਾਲਕ ਮਿਲਿਆ ਹੈ, ਜਿਸ ਦੀ ਸਮਾਨਤਾ ਦਾ ਹੋਰ ਕੋਈ ਦੂਜਾ ਹੈ ਹੀ ਨਹੀਂ ।

ਮ: ੫ ॥

**1. ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥**
**2. ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥੨॥**

**ਪਦ ਅਰਥ** :-ਪਾਵ—ਪੈਰ। ਸੁਹਾਵੇ—ਸੋਹਣੇ । ਤਉ ਧਿਰਿ—ਤੇਰੇ ਪਾਸੇ। ਜੁਲਦੇ—ਤੁਰਦੇ। ਜੀਉ—ਜਿੰਦ। ਤਉ—ਤੇਰਾ। ਜਸੁ—ਸਿਫਤਿ ਸਲਾਹ ਦਾ ਗੀਤ।

**ਅਰਥ** :—

**ਪ੍ਰ**:—ਹੇ ਗੁਰੋ ! ਮਨੁਖ ਦੇ ਸਰੀਰਕ ਅੰਗ ਕਿਵੇਂ ਸੋਭਦੇ ਹਨ ?

1. **ਉ**:—ਹੇ ਸਾਈਆਂ ਜੀਉ ! ਉਹ ਪੈਰ ਸੋਹਣੇ ਲਗਦੇ ਹਨ. ਜੋ ਤੇਰੇ ਪਾਸੇ ਵਲ ਤੁਰਦੇ ਹਨ ਅਤੇ ਉਹ ਸਿਰ ਭਾਗਾਂ ਵਾਲਾ ਹੈ ਜੋ ਤੇਰੇ ਕਦਮਾਂ ਉਤੇ ਡਿਗਦਾ ਹੈ।
2. ਉਹ ਮੂੰਹ ਸੋਹਣਾ ਲਗਦਾ ਹੈ ਜਦੋਂ ਕਿ ਤੇਰਾ ਜਸ ਗਾਉਂਦਾ ਹੋਵੇ, ਜਿੰਦ ਤਾਂ ਹੀ ਸੁੰਦਰ ਜਾਪਦੀ ਹੈ ਜਦੋਂ ਤੇਰੀ ਸ਼ਰਨ ਵਿਚ ਆ ਪੈਂਦੀ ਹੈ ।੨।

**ਭਾਵਾਰਥ** :-ਮਨੁਖ ਦਾ ਹਰ ਸਰੀਰਕ ਅੰਗ ਤਦੋਂ ਹੀ ਸੁਹਾਵਣਾ ਹੈ ਜਦ ਕਿ ਉਹ ਪ੍ਰਮਾਰਥ ਦੇ ਮਾਰਗ ਵਲ ਤੁਰਦਾ ਹੈ, ਰੱਬੀ ਰਾਹ ਤੇ ਸਖਣੇ ਸਰੀਰ ਦੇ ਅੰਗਾਂ ਦੀ ਸੁੰਦਰਤਾ ਕਿਸੇ ਭੀ ਸਫਲਤਾ ਦਾ ਸਾਧਨ ਨਹੀਂ ਬਣਦੀ, ਇਸ ਲਈ ਉਹ ਸੁੰਦਰਤਾ ਨਿਰਾਰਥਕ ਹੈ ।੨।

ਪਉੜੀ ॥

**1. ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ ॥**
**2. ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ ॥**
**3. ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥**
**4. ਸੀਲਵੰਤਿ ਪਰਧਾਨਿ ਰਿਦੈ ਸਚਾਵੀਆ ॥**
**5. ਅੰਤਰਿ ਬਾਹਰਿ ਇਕੁ ਇਕ ਰੀਤਾਵੀਆ ॥**
**6. ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ ॥**
**7. ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ ॥**
**8. ਮਿਲੀਆ ਆਇ ਸੰਜੋਗਿ ਜਾਂ ਤਿਸੁ ਭਾਵੀਆ॥੧੫॥**

**ਪਦ ਅਰਥ** :—ਮਿਲਿ ਸਤਸੰਗਿ—ਸਤਿ ਸੰਗਤ ਵਿਚ ਮਿਲਕੇ। ਨਾਰੀ—(ਜਿਸ) ਜੀਵ ਇਸਤ੍ਰੀ ਨੇ। ਮੰਗਲੁ—ਸਿਫਤ ਸਲਾਹ ਦਾ ਗੀਤ। ਘਰ ਕਾ—ਉਸ (ਨਾਰੀ) ਦੇ (ਸਰੀਰ) ਘਰ ਦਾ। ਬੰਧਾਨੁ—ਠੁਕ, ਮਰਯਾਦਾ। ਬਹੁੜਿ—ਮੁੜ, ਫਿਰ। ਨ ਧਾਵੀਆ—ਭਟਕਦੀ ਨਹੀਂ । ਬਿਨਠੀ—ਨਾਸ ਹੋ ਗਈ। ਦੁਰਤੁ—ਪਾਪ। ਸੋਇ ਕੂੜਾਵੀਆ—ਕੂੜ ਦੀ ਸੋਇ, ਨਾਸ਼ਵੰਤ ਪਦਾਰਥਾਂ ਦੀ ਝਾਕ । ਸੀਲਵੰਤਿ—ਚੰਗੇ ਸੁਭਾਵ ਵਾਲੀ । ਪਰਧਾਨਿ—ਮੰਨੀ ਪ੍ਰਮੰਨੀ ਹੋਈ । ਰਿਦੈ-ਹਿਰਦੇ ਵਿਚ । ਸਚਾਵੀਆ—ਸੱਚ ਵਾਲੀ। ਰੀਤਾਵੀਆ—ਰੀਤ,ਜੀਵਨ ਜੁਗਤਿ। ਦਾਸਾਵੀਆ—ਦਾਸੀ। ਖਸਮਿ—ਖਸਮ ਨੇ। ਰਾਵੀਆ—ਮਾਣੀ, ਆਪਣੇ ਨਾਲ ਮਿਲਾਈ। ਸੰਜੋਗਿ-(ਪ੍ਰਭੂ ਦੀ) ਸਤਾ ਨਾਲ। ਤਿਸੁ—ਉਸ ਪ੍ਰਭੂ) ਨੂੰ।

**ਅਰਥ** :—

**ਪ੍ਰ**:—ਹੇ ਗੁਰੋ ! ਉਹ ਕੇਹੜੀ ਜੀਵ ਰੂਪ ਇਸਤ੍ਰੀ ਹੈ ਜਿਸ ਦਾ ਕਿ ਮੁੜ ਕੇ ਬਾਰ ਬਾਰ ਜੂਨਾਂ ਵਿਚ ਭਟਕਣਾ ਨਹੀਂ ਹੁੰਦਾ ?

1. **ਉ**:—ਹੇ ਭਾਈਓ ! ਅਸਲ ਵਿਚ ਜਿਸ ਜੀਵ ਰੂਪੀ ਇਸਤ੍ਰੀ ਨੇ ਸਤਿ ਸੰਗਤ ਵਿਚ ਮਿਲ ਕੇ ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਵਿਆਂ ਹੈ।
2. ਜਾਣੋ, ਉਸ ਦੇ ਸਰੀਰ ਘਰ ਦਾ ਠੁੱਕ ਬਣ ਗਿਆ ਹੈ, ਭਾਵ ਹੈ ਕਿ, ਉਸ ਦੇ ਸਾਰੇ ਗਿਆਨ ਇੰਦ੍ਰੇ ਉਸ ਦੇ ਵਸ ਵਿਚ ਆ ਗਏ ਹਨ, ਉਹ ਫਿਰ ਮਾਇਆ ਪਿਛੇ ਨਹੀਂ ਭਟਕਦੀ, ਜਿਸਦਾ ਸਦਕਾ ਉਸਨੂੰ ਜੂਨਾਂ ਵਿਚ ਨਹੀਂ ਭਉਣਾ ਪੈਂਦਾ।

**ਪ੍ਰ**:—ਕਿਉਂ ਜੀ, ਉਸ ਦੀ ਪਛਾਣ ਕੀ ਹੈ ?

3. **ਉ**:—ਹੇ ਪਿਆਰੇ ! ਉਸ ਦੇ ਅੰਦਰੋਂ ਭੈੜੀ ਮੱਤ ਤੇ ਨਾਸਵੰਤ ਪਦਾਰਥਾਂ ਦੀ ਝਾਕ ਮੁਕ ਜਾਂਦੀ ਹੈ।
4. ਹੇ ਭਾਈਓ ! ਅਜਿਹੀ ਇਸਤ੍ਰੀ ਚੰਗੇ ਸੁਭਾਵ ਵਾਲੀ ਹੋ ਜਾਂਦੀ ਹੈ; (ਸਹੇਲੀਆਂ ਵਿਚ) ਮਾਣ ਆਦਰ ਪਾਉਂਦੀ ਹੈ, ਉਸ ਦੇ ਹਿਰਦੇ ਵਿਚ (ਇਕੋ) ਪ੍ਰਭੂ ਦੀ ਸੱਚੀ ਲਗਨ ਟਿਕੀ ਰਹਿੰਦੀ ਹੈ।
5. ਉਸ ਨੂੰ ਆਪਣੇ ਅੰਦਰ ਤੇ ਸਾਰੀ ਸ੍ਰਿਸ਼ਟੀ ਵਿਚ ਇਕ ਪ੍ਰਭੂ ਹੀ ਦਿਸਦਾ ਹੈ, ਬੱਸ, ਇਹੀ ਉਸ ਦੀ ਜੀਵਨ ਜੁਗਤੀ ਬਣ ਜਾਂਦੀ ਹੈ।
6. ਹੇ ਪਿਆਰੇ ! ਉਸ ਜੀਵ ਰੂਪੀ ਇਸਤ੍ਰੀ ਦੇ ਮਨ ਵਿਚ

(ਇਕੋ ਹੀ) ਪ੍ਰਭੂ ਦੇ ਦੀਦਾਰ ਦੀ ਤਾਂਘ ਬਣੀ ਰਹਿੰਦੀ ਹੈ ਅਤੇ ਉਹ (ਕੇਵਲ ਇਕ) ਪ੍ਰਭੂ ਦੇ ਚਰਨਾਂ ਦੀ ਹੀ ਦਾਸੀ ਬਣੀ ਰਹਿੰਦੀ ਹੈ।

7. ਹੇ ਭਾਈ ! ਜਦੋਂ ਉਸ ਜੀਵ ਰੂਪ ਇਸਤ੍ਰੀ ਨੂੰ ਖਸਮ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ, ਤਾਂ ਇਹ ਮਿਲਾਪ ਹੀ ਉਸ ਲਈ ਸੋਭਾ ਤੇ ਸ਼ਿੰਗਾਰ ਹੁੰਦਾ ਹੈ।

ਪ੍ਰ:—ਸ੍ਰੀ ਜੀਉ ! ਆਖਰ, ਉਸ ਨੂੰ ਫਲ ਕੀ ਮਿਲਦਾ ਹੈ ?

8. ਉ:—ਹੇ ਭਾਈਓ ! ਜਦੋਂ ਉਹ ਜਿੰਦ ਵਹੁਟੀ ਉਸ ਪ੍ਰਭੂ ਨੂੰ ਪਿਆਰੀ ਲਗ ਪੈਂਦੀ ਹੈ, ਤਾਂ ਪ੍ਰਭੂ ਜੀ ਸੰਜੋਗ ਸਤਾ ਦੀ ਬਰਕਤ ਨਾਲ ਉਹ ਪ੍ਰਭੂ ਦੀ ਜੋਤ ਵਿਚ ਮਿਲ ਜਾਂਦੀ ਹੈ।੧੫।

**ਭਾਵਾਰਥ** :—ਜੀਵ ਦੇ ਇਹ ਗਿਆਨ ਇੰਦ੍ਰੇ ਜੀਵ ਨੂੰ ਆਪੋ ਆਪਣੇ ਪਾਸੇ ਦੁੜਾਈ ਫਿਰਦੇ ਹਨ, ਪਰ ਸਾਧ ਸੰਗਤ ਵਿਚ ਟਿਕ ਕੇ ਪ੍ਰਮੇਸ਼ਰ ਜੀ ਦੀ ਸਿਫ਼ਤ ਸਲਾਹ ਦੀ ਬਰਕਤ ਨਾਲ ਮਨੁਖ ਦੇ ਸਾਰੇ ਇੰਦ੍ਰੇ ਵਸ ਵਿਚ ਆਏ ਰਹਿੰਦੇ ਹਨ, ਉਸ ਦੇ ਅੰਦਰੋਂ ਮਾਇਆ ਦੀ ਭਟਕਣਾ ਮੁੱਕ ਜਾਂਦੀ ਹੈ, ਉਸ ਨੂੰ ਹਰੇਕ ਦੇ ਅੰਦਰ ਉਹ ਸਾਈਂ ਜੀਓ ਵਸਦਾ ਦਿਸਦਾ ਹੈ ਅਤੇ ਉਸ ਦੀ ਸੁਰਤਿ ਹਰ ਵਕਤ ਪ੍ਰਭੂ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ।

**ਸਲੋਕ ਮ: ੫ ॥**

**1. ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ**
**ਮੈ ਨਿਰਗੁਣ ਤੇ ਕਿਆ ਹੋਵੈ ॥**
**2. ਤਉ ਜੇਵਡੁ ਦਾਤਾਰੁ ਨ ਕੋਈ**
**ਜਾਚਕੁ ਸਦਾ ਜਾਚੋਵੈ ॥੧॥**

**ਪਦ ਅਰਥ** :—ਹਭਿ—ਸਾਰੇ । ਜੀਉ—ਹੇ ਪ੍ਰਭੂ ਜੀ। ਮੈ ਕੂ—ਮੈਨੂੰ। ਥੀਏ—ਮਿਲੇ ਹਨ। ਕਿਆ ਹੋਵੈ—ਕੁਝ ਨਹੀਂ ਹੋ ਸਕਦਾ । ਤਉ ਜੇਵਡੁ—ਤੇਰੇ ਜੇਡਾ । ਜਾਚਕ—ਮੰਗਤਾ। ਜਾਚੋਵੈ—ਮੰਗਦਾ ਹੈ। **ਅਰਥ** :—

ਪ੍ਰ:—ਸ੍ਰੀ ਜੀਉ ! ਮਨੁਖ ਗੁਣ ਪ੍ਰਾਪਤ ਹੋਣ ਸਮੇਂ ਗੁਣਾਂ ਦੇ ਦਾਤੇ ਸਾਈਂ ਜੀ ਨੂੰ ਵਿਸਾਰ ਬੈਠਦਾ ਹੈ, ਪਰ, ਗੁਰਮਤਿ ਅਨੁਸਾਰ ਕਿਵੇਂ ਸਮਝਣਾ ਚਾਹੀਦਾ ਹੈ ?

1. ਉ:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਗੁਣ ਪ੍ਰਾਪਤ ਹੋਣ ਸਮੇਂ ਭੀ ਇਉਂ ਹੀ ਸਮਝਣਾ ਚਾਹੀਦਾ ਹੈ ਕਿ, ਹੇ ਪ੍ਰਭੂ ਜੀ ! ਸਾਰੇ ਗੁਣ ਤੇਰੇ ਹੀ ਹਨ, ਤੈਥੋਂ ਹੀ ਮੈਨੂੰ ਮਿਲੇ ਹਨ, ਮੈਥੋਂ ਗੁਣ ਹੀਣ ਤੋਂ ਕੁਝ (ਭੀ) ਨਹੀਂ ਹੋ ਸਕਦਾ।

2. ਹੇ ਸਾਈਆਂ ਜੀਉ ! ਮੈਂ ਤਕਦਾ ਹਾਂ ਕਿ, ਤੇਰੇ ਜੇਡਾ ਕੋਈ ਹੋਰ ਦਾਤਾ ਨਹੀਂ ਹੈ, ਸੋ, ਮੈਂ ਮੰਗਤੇ ਨੇ ਸਦਾ ਤੈਥੋਂ ਮੰਗਣਾ ਹੀ ਮੰਗਣਾ ਹੈ।੧।

**ਭਾਵਾਰਥ** :—ਜੀਵ ਨੂੰ ਜੋ ਕੁਝ ਭੀ ਮਿਲਦਾ ਹੈ, ਉਹ ਹਰੀ ਦੀ ਆਪਣੀ ਬਖਸ਼ਸ਼ ਤੋਂ ਹੀ ਮਿਲਦਾ ਹੈ, ਸਾਈਂ ਜੀ ਦੀ ਬਰਕਤ ਨਾਲ ਮਿਲੇ ਹਰ ਗੁਣ ਦਾ ਅਹੰਕਾਰ ਨਹੀਂ, ਸਗੋਂ ਉਸ ਦਾਤਾਰ ਦਾ ਸ਼ੁਕਰਾਨਾਂ ਕਰਦੇ ਰਹਿਣਾ ਚਾਹੀਦਾ ਹੈ।

**ਮ: ੫ ॥**

**1. ਦੇਹ ਛਿਜੰਦੜੀ ਊਣਮ ਝੂਣਾ**
**ਗੁਰਿ ਸਜਣਿ ਜੀਉ ਧਰਾਇਆ ॥**
**2. ਹਭੇ ਸੁਖ ਸੁਹੇਲੜਾ ਸੁਤਾ**
**ਜਿਤਾ ਜਗੁ ਸਬਾਇਆ ॥੨॥**

**ਪਦ ਅਰਥ** :—ਦੇਹ—ਸਰੀਰ । ਛਿਜੰਦੜੀ—ਛਿੱਜ ਗਈ, ਟੁੱਟ ਗਈ। ਊਣਮ—ਊਣਾ, ਖਾਲੀ। ਝੂਣਾ—ਉਦਾਸ। ਗੁਰਿ—ਗੁਰੂ ਨੇ । ਸਜਣਿ—ਸਜਣ ਨੇ । ਜੀਉ—ਜਿੰਦ । ਧਰਾਇਆ—ਧਰਵਾਸ ਦਿਤਾ। ਸੁਹੇਲੜਾ—ਸੌਖਾ। ਜਿਤਾ—ਜਿਤ ਲਿਆ। ਸਬਾਇਆ—ਸਾਰਾ।

**ਅਰਥ** :—

ਪ੍ਰ:—ਸ੍ਰੀ ਜੀਉ ! ਮੇਰਾ ਮਨ ਹਰ ਵਕਤ ਹੀ ਚਿੰਤਾਤੁਰ ਹੋ ਰਿਹਾ ਹੈ, ਕੋਈ ਸਾਧਨ ਦਸੋ, ਜਿਸ ਦੀ ਬਰਕਤ ਨਾਲ ਮੈਨੂੰ ਧਾਰਸ ਆ ਸਕੇ ?

1. ਉ:—ਹੇ ਭਾਈ ! ਪਹਿਲੋਂ ਮੇਰਾ ਸਰੀਰ ਭੀ ਢਹਿੰਦਾ ਜਾ ਰਿਹਾ ਸੀ, ਚਿਤ ਵਿਚ ਖੋਹ ਪੈ ਰਹੀ ਸੀ, ਤੇ ਚਿੰਤਾਤੁਰ ਹੋ ਰਿਹਾ ਸੀ, ਪਰ ਜਦੋਂ (ਮੇਰੇ) ਪਿਆਰੇ ਸਤਿਗੁਰੂ ਨੇ ਜਿੰਦ ਨੂੰ ਧਰਵਾਸ ਦਿਤਾ।

2. (ਤਾਂ ਹੁਣ) ਸਾਰੇ ਹੀ ਸੁਖ ਹੋ ਗਏ, ਮੈਂ ਸੌਖਾ ਟਿਕਿਆ ਹੋਇਆ ਹਾਂ, (ਹੇ ਪਿਆਰੇ ! ਹੁਣ ਮੈਨੂੰ ਇਉਂ ਜਾਪਦਾ ਹੈ, ਜਿਵੇਂ ਕਿ ਮੈਂ) ਸਾਰਾ ਜਹਾਨ ਜਿੱਤ ਲਿਆ ਹੈ।੨।

**ਭਾਵਾਰਥ** :—ਮਨੁਖ ਦਾ ਮਨ ਬੜਾ ਹੀ ਕਮਜ਼ੋਰ ਹੈ, ਇਹ ਸੰਸਾਰ ਦੇ ਦੁਖਾਂ ਨੂੰ ਦੇਖ ਕੇ ਢੇਰੀ ਢਾਹ ਬਹਿੰਦਾ ਹੈ, ਪਰ, ਗੁਰੂ ਵ ਹਿਗੁਰੂ ਦੀ ਬਖਸ਼ਸ਼ ਦਾ ਸੁਨੇਹਾ ਦੇ ਕੇ ਇਸ ਕਮਜ਼ੋਰੇ ਮਨ ਨੂੰ ਧਰਵਾਸ ਬੰਨ੍ਹਾਉਂਦਾ ਹੈ। ਸੋ, ਮਨ ਨੂੰ ਉਚੀਆਂ ਬੁਲੰਦੀਆਂ ਵਲ ਪ੍ਰੇਰਨ ਲਈ ਜਰੂਰੀ ਹੈ ਕਿ ਅਸੀਂ ਗੁਰੂ ਦੀ ਸ਼ਰਣ ਪ੍ਰਾਪਤ ਕਰ ਕੇ ਗੁਰੂ ਦੇ ਦਿਤੇ ਉਪਦੇਸ਼ ਅਨੁਸਾਰ ਜੀਵਨ ਗੁਜ਼ਾਰੀਏ, ਜਿਸ ਦਾ ਸਦਕਾ ਮਨ ਉਪ੍ਰਾਮਤਾ ਦੇ ਵਹਿਣ ਵਿਚ ਨਾ ਵਹਿੰਦਾ ਰਵੇ।

**ਪਉੜੀ ॥**

**1. ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥**
**2. ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥**
**3. ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥**
**4. ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ ॥**
**5. ਜੋ ਕੀਨੀ ਕਰਤਾਰਿ ਸਾਈ ਭਲੀ ਗਲ ॥**
**6. ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ ॥**
**7. ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ ॥**
**8. ਕਾਰਣ ਕਰਣ ਕਰੀਮ ਕੁਦਰਤਿ ਤੇਰੀਐ ॥੧੬॥**

**ਪਦ ਅਰਥ** :—ਸਚਾ—ਸਦਾ ਥਿਰ ਰਹਿਣ ਵਾਲਾ। ਸਿਰਿ—ਸਿਰ ਉਤੇ । ਛਤੁ—ਛਤਰ । ਨਿਆਉ—ਇਨਸਾਫ। ਕਰਤਾਰਿ—ਕਰਤਾਰ ਨੇ। ਸਾਈ—ਓਹੀ। ਮਲ—ਮੱਲ, ਪਹਿਲਵਾਨ। ਦਰਗਾਹ ਮਲ—ਦਰਗਾਹ ਦੇ ਪਹਿਲਵਾਨ, ਹਜ਼ੂਰੀ ਪਹਿਲਵਾਨ। ਕਰੀਮ—ਬਖਸ਼ਸ਼ ਕਰਨ ਵਾਲਾ। ਕਾਰਣ ਕਰਣ—ਸ੍ਰਿਸ਼ਟੀ ਦਾ ਕਰਤਾ।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਸ ਪ੍ਰਭੂ ਜੀ ਦੀ ਸਿਫਤ ਸਲਾਹ ਕਰਨ ਲਈ ਕੋਈ ਤਰੀਕਾ ਦਸ ਦਿਓ ?

1. **ਉ**:—ਹੇ ਭਾਈਓ ! ਉਸ ਦੇ ਸਨਮੁਖ ਹੋ ਇਉਂ ਸਿਫਤ ਸਲਾਹ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਤੇਰਾ ਦਰਬਾਰ ਵਡਾ ਹੈ, ਤੇਰਾ ਤਖਤ ਸਦਾ ਹੀ ਥਿਰ ਰਹਿਣ ਵਾਲਾ ਹੈ।
2. ਤੇਰਾ ਚਵਰ ਤੇ ਛਤਰ ਅਟੱਲ ਹੈ, ਤੂੰ (ਦੁਨੀਆਂ ਦੇ ਸਾਰੇ) ਸ਼ਾਹਾਂ ਦੇ ਸਿਰ ਉਤੇ ਪਾਤਸ਼ਾਹ ਹੈਂ।
3. ਹੇ ਭਾਈ ! ਅਸਲ ਵਿਚ ਉਹੀ ਇਨਸਾਫ ਅਟੱਲ ਹੈ ਜੋ ਪ੍ਰਮੇਸ਼ਰ ਜੀ ਨੂੰ ਚੰਗਾ ਲਗਦਾ ਹੈ।
4. ਜੇ ਉਸ ਨੂੰ ਚੰਗਾ ਲਗੇ ਤਾਂ ਨਿਆਸਰਿਆਂ ਨੂੰ ਆਸਰਾ ਮਿਲ ਜਾਂਦਾ ਹੈ।
5. (ਜੀਵਾਂ ਦੇ ਵਾਸਤੇ) ਉਹੀ ਗੱਲ ਚੰਗੀ ਹੈ ਜੋ ਕਰਤਾਰ ਨੇ (ਆਪ ਉਨ੍ਹਾਂ ਵਾਸਤੇ) ਕੀਤੀ ਹੈ।
6. ਜਿਨ੍ਹਾਂ ਬੰਦਿਆਂ ਨੇ ਉਸ ਖਸਮ ਪ੍ਰਭੂ ਨਾਲ ਜਾਣ ਪਛਾਣ ਪਾ ਲਈ ਹੈ, ਉਹ ਹਜ਼ੂਰੀ ਪਹਿਲਵਾਨ ਬਣ ਜਾਂਦੇ ਹਨ। (ਕੋਈ ਭੀ ਵਿਕਾਰ ਉਨ੍ਹਾਂ ਨੂੰ ਪੋਹ ਨਹੀਂ ਸਕਦਾ)।
7. ਹੇ ਸਾਈਆਂ ਜੀਉ ! ਤੇਰਾ ਹੁਕਮ (ਸਦਾ) ਠੀਕ ਹੁੰਦਾ ਹੈ ਕਿਸੇ ਜੀਵ ਨੇ (ਕਦੇ) ਉਹ ਮੋੜਿਆ ਨਹੀਂ।
8. ਹੇ ਸ੍ਰਿਸ਼ਟੀ ਦੇ ਰਚਨਹਾਰ, ਹੇ ਜੀਵਾਂ ਉਤੇ ਬਖਸ਼ਸ਼ ਕਰਨ ਵਾਲੇ, (ਇਹ ਸਾਰੀ) ਤੇਰੀ ਹੀ (ਰੱਚੀ ਹੋਈ) ਕੁਦਰਤ ਹੈ ।੧੯।

**ਭਾਵਾਰਥ** :—ਹਰ ਬੰਦਾ ਆਪੋ ਆਪਣੀ ਰਜ਼ਾ ਵਿਚ ਪ੍ਰਸੰਨ ਰਹਿੰਦਾ ਹੈ, ਪਰ, ਸਾਈਂ ਜੀ ਦੀ ਸਿਫਤ ਸਲਾਹ ਦੀ ਬਰਕਤ ਨਾਲ ਮਨੁਖ ਨੂੰ ਪ੍ਰਮੇਸ਼ਰ ਦੀ ਰਜ਼ਾ ਪਿਆਰੀ ਲਗਣ ਲਗ ਪੈਂਦੀ ਹੈ, ਸਾਈਂ ਜੀ ਨੂੰ ਪਛਾਨਣ ਵਾਲੇ ਬੰਦਿਆਂ ਉਤੇ ਕੋਈ ਭੀ ਵਿਕਾਰ ਆਪਣਾ ਜ਼ੋਰ ਨਹੀਂ ਪਾ ਸਕਦਾ।

**ਸਲੋਕ ਮ: ੫ ॥**

1. **ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥**
2. **ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥**

**ਪਦ ਅਰਥ** :—ਸੋਇ—ਖਬਰ, ਸੋਭਾ । ਮਉਲਾ—ਹਰਿਆ ਹੋ ਜਾਂਦਾ ਹੈ। ਪੰਧਿ—(ਤੇਰੇ) ਰਾਹ ਤੇ। ਜੁਲੰਦੜੀ—ਤੁਰਦਿਆਂ। ਅੰਦਰੁ—ਹਿਰਦਾ। ਦੇਖਿ-ਦੇਖ ਕੇ। ਨਿਹਾਲੀ—ਖਿੜੀ ਹੋਈ।

**ਅਰਥ** :—

**ਪ੍ਰ**:—ਸ੍ਰੀ ਜੀਉ ! ਪ੍ਰਭੂ ਦੇ ਪਿਆਰ ਵਿਚ ਭਿੱਜੀ ਹੋਈ ਆਤਮਾਂ ਵਿਚੋਂ ਕਿਸ ਰੂਪ ਵਿਚ ਅਵਾਜ਼ਾਂ ਨਿਕਲਦੀਆਂ ਹਨ ?

1. **ਉ**.—ਹੇ ਭਾਈ ! ਜੋ ਪ੍ਰਭੂ ਦੇ ਪਿਆਰ ਵਿਚ ਆਤਮਾਂ ਭਿੱਜੀ ਹੋਈ ਹੈ, ਉਸ ਦੇ ਅੰਦਰੋਂ ਤਾਂ ਹਰ ਵਕਤ ਇਉਂ ਹੀ ਸ਼ਬਦ ਨਿਕਲਦਾ ਹੈ ਕਿ, ਹੇ ਪ੍ਰਭੂ ਜੀ ! ਤੇਰੀਆਂ ਸੋਆਂ ਸੁਣ ਕੇ ਮੇਰਾ ਤਨ ਮਨ ਹਰਿਆ ਹੋ ਆਉਂਦਾ ਹੈ ਅਤੇ ਤੇਰੇ ਨਾਮ ਨੂੰ ਜਪਦਿਆਂ ਮੈਨੂੰ ਖੁਸ਼ੀ ਦੀ ਲਾਲੀ ਚੜ੍ਹ ਜਾਂਦੀ ਹੈ।
2. ਹੇ ਸਾਈਆਂ ਜੀਉ ! ਤੇਰੇ ਰਾਹ ਉਤੇ ਤੁਰਦਿਆਂ ਮੇਰਾ ਹਿਰਦਾ ਠਰ ਜਾਂਦਾ ਹੈ ਅਤੇ ਸਤਿਗੁਰੂ ਦਾ ਦੀਦਾਰ ਕਰ ਕੇ ਮੇਰਾ ਮਨ ਖਿੜ ਪੈਂਦਾ ਹੈ ।੧।

**ਭਾਵਾਰਥ** :—ਹਰ ਬੰਦਾ ਹੀ ਆਪਣੇ ਆਪ ਨੂੰ ਖੁਸ਼ੀ ਤੇ ਖੇੜੇ ਵਿਚ ਵੇਖਣਾ ਚਾਹੁੰਦਾ ਹੈ, ਪਰ ਉਸ ਪ੍ਰਭੂ ਜੀ ਦੇ ਪਿਆਰ ਦੀ ਲਗਨ ਵਿਚ ਲਗਿਆਂ ਸਾਰੇ ਹੀ ਸੁਖ ਹਾਸਲ ਹੋ ਆਉਂਦੇ ਹਨ ।੧।

**ਮ: ੫ ॥**

1. **ਹਠ ਮੰਞਾਹੂ ਮੈ ਮਾਣਕੁ ਲਧਾ ॥**
2. **ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ ॥**
3. **ਢੂੰਢ ਵੰਞਾਈ ਥੀਆ ਥਿਤਾ ॥**
4. **ਜਨਮੁ ਪਦਾਰਥੁ ਨਾਨਕ ਜਿਤਾ ॥੨॥**

**ਪਦ ਅਰਥ** :—ਹਠ—ਹਿਰਦਾ । ਮੰਞਾਹੂ—ਵਿਚ । ਮਾਣਕੁ—ਲਾਲ। ਘਿਧਾ—ਲਿਆ । ਮੈ ਕੂ—ਮੈਨੂੰ। ਸਤਿਗੁਰਿ—ਸਤਿਗੁਰੂ ਨੇ। ਢੂੰਢ—ਭਾਲ, ਭਟਕਣਾ। ਵਞਾਈ—ਮੁਕਾ ਲਈ ਹੈ। ਥੀਆ ਥਿਤਾ—ਟਿਕ ਗਿਆ ਹਾਂ। ਪਦਾਰਥੁ-ਕੀਮਤੀ ਚੀਜ਼।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਜੋ ਆਪ ਜੀ ਦੇ ਅੰਤਰ ਆਤਮੇਂ ਨਾਮ ਦੀ ਲਖਤਾ ਹੋਈ ਹੈ, ਇਹ ਨਾਮ ਆਪ ਜੀ ਨੂੰ ਕਿਥੋਂ ਹਾਸਲ ਹੋਇਆ ਹੈ ?

1. **ਉ**:—ਹੇ ਭਾਈਓ ! ਮੈਂ ਆਪਣੇ ਹਿਰਦੇ ਵਿਚੋਂ (ਹੀ) ਇਹ ਇਕ ਲਾਲ ਲੱਭਾ ਹੈ।
2. (ਪਰ, ਮੈਂ ਇਹ ਕਿਸੇ) ਮੁੱਲ ਤੋਂ ਨਹੀਂ ਲਿਆ, (ਇਹ ਲਾਲ) ਮੈਨੂੰ ਸਤਿਗੁਰੂ ਨੇ ਦਿਤਾ ਹੈ।
3. ਹੇ ਭਾਈ ! (ਇਸ ਦੀ ਬਰਕਤ ਨਾਲ) ਹੁਣ ਮੇਰੀ ਭਟਕਣਾ ਮੁਕ ਗਈ ਹੈ ਤੇ ਮੈਂ ਟਿਕ ਗਿਆ ਹਾਂ।
4. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਹੁਣ, ਮੈਂ ਮਨੁਖ ਜੀਵਨ ਰੂਪ ਕੀਮਤੀ ਚੀਜ਼ (ਦਾ ਲਾਭ) ਹਾਸਲ ਕਰ ਲਿਆ ਹੈ ।੨।

**ਭਾਵਾਰਥ.**—ਦਿਲ ਦੀਆਂ ਭਟਕਣਾਂ ਨੂੰ ਮੁਕਾਣ ਲਈ ਮਨੁਖ ਦਿਨੇ ਰਾਤ ਭੱਜ ਦੌੜ ਕਰਦਾ ਰਹਿੰਦਾ ਹੈ, ਪਰ ਇਹ ਭਟਕਣਾ ਫਿਰ ਭੀ ਬਣੀਆਂ ਹੀ ਰਹਿੰਦੀਆਂ ਹਨ, ਜਦੋਂ ਗੁਰੂ ਦੀ ਕ੍ਰਿਪਾ ਹੋਵੇ ਤਾਂ ਸਾਰੀਆਂ ਮੁਕ ਜਾਂਦੀਆਂ ਹਨ ਅਤੇ ਦਿਲ ਵਿਚੋਂ ਹੀ ਹਰੀ ਨੂੰ ਲੱਖ ਲਈਦਾ ਹੈ।

**ਪਉੜੀ ॥**

**1. ਜਿਸਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥**
**2. ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ**
**ਸੋ ਅਨਦਿਨੁ ਜਾਗਾ ॥**
**3. ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ ॥**
**4. ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ ॥**
**5. ਜਿਸਹਿ ਧਿਆਇਆ ਪਾਰਬ੍ਰਹਮੁ**
**ਸੋ ਕਲਿ ਮਹਿ ਤਾਗਾ ॥**
**6. ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ ॥**
**7. ਜਿਸੁ ਪ੍ਰਭੁ ਮਿਲਿਆ ਆਪਣਾ ਸੋ ਪੁਰਖੁ ਸਭਾਗਾ ॥**
**8. ਨਾਨਕ ਤਿਸੁ ਬਲਿਹਾਰਣੈ**
**ਜਿਸੁ ਏਵਡ ਭਾਗਾ ॥੧੭॥**

**ਪਦ ਅਰਥ** :—ਮਸਤਕਿ—ਮੱਥੇ ਉਤੇ। ਕਰਮੁ—ਬਖਸ਼ਸ਼, ਪ੍ਰਭੂ ਦੀ ਬਖਸ਼ਸ਼ ਦਾ ਲੇਖਾ। ਜਿਸੁ ਕਮਲੁ—ਜਿਸ ਦਾ ਹਿਰਦਾ ਕਮਲ। ਅਨਦਿਨੁ—ਹਰ ਰੋਜ਼,ਸਦਾ। ਜਾਗਾ—ਵਿਕਾਰਾਂ ਦੀ ਘਾਤ ਵਲੋਂ, ਸੁਚੇਤ। ਚਰਣਾਰਬਿੰਦ—ਚਰਣ ਅਰਬਿੰਦ। ਅਰਬਿੰਦ -ਕਮਲ ਫੁੱਲ। ਅਗੰਜਤ -ਅਬਿਨਾਸ਼ੀ ਪ੍ਰਭੂ। ਪਾਗਾ—ਪਾ ਲੈਂਦਾ ਹੈ। ਜਿਸਹਿ—ਜਿਸ ਹੀ ਨੇ। ਤਾਗਾ—ਟਾਕਰਾ ਕਰਨ ਜੋਗਾ। ਮਜਨਾਗਾ—ਇਸ਼ਨਾਨ।

**ਅਰਥ :—**

**ਪ੍ਰ:**—ਹੇ ਗੁਰੋ! ਹਰ ਬੰਦਾ ਹੀ ਪ੍ਰਭੂ ਦੀ ਸੇਵਾ ਭਗਤੀ ਵਿਚ ਕਿਉਂ ਨਹੀਂ ਲਗਦਾ, ਜਿਸ ਦਾ ਕਿ ਸਦਕਾ ਮਨੁਖ ਨੂੰ ਜੀਵਨ ਵਿਚ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ ?

1. **ਉ:**—ਹੇ ਪਿਆਰੇ! ਭਾਵੇਂ, ਸੇਵਾ ਭਗਤੀ ਦੁਆਰੇ ਹਰ ਬੰਦਾ ਹੀ ਸੁਖੀ ਹੋਣਾ ਚਾਹੁੰਦਾ ਹੈ, ਪਰ ਇਹ ਸੇਵਾ ਦੀ ਦਾਤ ਉਸੇ ਮਨੁਖ ਨੂੰ ਪ੍ਰਾਪਤ ਹੁੰਦੀ ਹੈ, ਜਿਸ ਮਨੁਖ ਦੇ ਮੱਥੇ ਉਤੇ ਪ੍ਰਭੂ ਦੀ ਬਖਸ਼ਸ਼ (ਦਾ ਲੇਖ) ਲਿਖਿਆ ਹੋਵੇ।
2. ਹੇ ਭਾਈ! ਗੁਰੂ ਨੂੰ ਮਿਲ ਕੇ ਜਿਸ ਦਾ ਹਿਰਦਾ ਕਮਲ ਖਿੜ ਪੈਂਦਾ ਹੈ, ਉਹ ਮਨੁਖ (ਵਿਕਾਰਾਂ ਦੇ ਹਲਿਆਂ ਵਲੋਂ) ਸਦਾ (ਹੀ) ਸੁਚੇਤ ਰਹਿੰਦਾ ਹੈ।
3. ਹੇ ਪਿਆਰੇ! ਜਿਸ ਮਨੁਖ (ਦੇ ਮਨ ਵਿਚ) ਪ੍ਰਭੂ ਦੇ ਸੋਹਣੇ ਚਰਨਾਂ ਦਾ ਪਿਆਰ ਪੈਂਦਾ ਹੁੰਦਾ ਹੈ ਉਸ ਦੀ ਭਟਕਣਾ ਉਸ ਦਾ ਡਰ ਭਉ ਦੂਰ ਹੋ ਜਾਂਦਾ ਹੈ।
4. (ਕਿਉਂਕਿ) ਗੁਰੂ ਦੀ ਮੱਤ ਲੈ ਕੇ ਉਹ ਆਪਣੇ ਮਨ ਨੂੰ ਜਿਤ ਲੈਂਦਾ ਹੈ ਅਤੇ ਉਸ ਨੂੰ ਉਹ ਅਬਿਨਾਸੀ ਪ੍ਰਭੂ ਮਿਲ ਪੈਂਦਾ ਹੈ।
5. ਹੇ ਭਾਈ! ਜਿਸ ਭੀ ਮਨੁਖ ਨੇ ਪ੍ਰਮਾਤਮਾਂ ਨੂੰ ਸਿਮਰਿਆ ਹੈ, ਉਹ ਸੰਸਾਰ ਵਿਚ (ਵਿਕਾਰਾਂ ਦਾ) ਟਾਕਰਾ ਕਰਨ ਜੋਗ ਹੋ ਜਾਂਦਾ ਹੈ।
6. ਅਤੇ ਗੁਰਮੁਖਾਂ ਦੀ ਸੰਗਤ ਵਿਚ ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਮਾਨੋ, ਉਸ ਨੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।
7. ਹੇ ਭਾਈ! ਉਹ ਮਨੁਖ ਭਾਗਾਂ ਵਾਲਾ ਹੈ, ਜਿਸ ਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ।
8. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ! ਮੈਂ ਸਦਕੇ ਹਾਂ, ਉਸ ਉਤੋਂ ਜਿਸਦੇ ਇਤਨੇ ਵਡੇ ਭਾਗ ਹਨ।੧੭।

**ਭਾਵਾਰਥ** :—ਪ੍ਰਮੇਸ਼ਰ ਦੀ ਮੇਹਰ ਦੀ ਨਜ਼ਰ ਨਾਲ ਜੋ ਮਨੁਖ ਉਸ ਪ੍ਰਭੂ ਦੀ ਸੇਵਾ ਭਗਤੀ ਵਿਚ ਲਗਦਾ ਹੈ ਉਹ ਵਿਕਾਰਾਂ ਦੇ ਹੱਲਿਆਂ ਵਲੋਂ ਸਦਾ ਹੀ ਸੁਚੇਤ ਰਹਿੰਦਾ ਹੈ, ਉਹ ਆਪਣੇ ਮਨ ਨੂੰ ਸਦਾ ਹੀ ਆਪਣੇ ਕਾਬੂ ਵਿਚ ਰਖਦਾ ਹੈ ਅਤੇ ਉਹ ਵਿਕਾਰਾਂ ਦਾ ਟਾਕਰਾ ਕਰਨ ਜੋਗਾ ਹੋ ਜਾਂਦਾ ਹੈ। ਗੁਰੂ ਮਨੁਖ ਦੇ ਦਿਲ ਨੂੰ ਖੋਹਲ ਕੇ ਜਾਗਰਤ ਪੈਦਾ ਕਰ ਕੇ ਹਰੀ ਨਾਲ ਪਿਆਰ ਦੀ ਲਗਨ ਲਾ ਦੇਂਦਾ ਹੈ।

**ਸਲੋਕ ਮ: ੫ ॥**

**1. ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ ॥**
**2. ਜਾਂ ਪਿਰੁ ਬਾਹਰਿ ਤਾਂ ਧਨ ਮਾਹਰਿ ॥**
**3. ਬਿਨੁ ਨਾਵੈ ਬਹੁ ਫੇਰ ਫਿਰਾਹਰਿ ॥**
**4. ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥**
**5. ਜਨ ਨਾਨਕ ਸਚੇ ਸਚਿ ਸਮਾਹਰਿ ॥੧॥**

**ਪਦ ਅਰਥ** :—ਪਿਰੁ—ਪਤੀ ਪ੍ਰਮਾਤਮਾਂ। ਅੰਦਰਿ—ਹਿਰਦੇ ਵਿਚ (ਪ੍ਰਤਖ)। ਧਨ—ਜੀਵ ਇਸਤ੍ਰੀ। ਬਾਹਰਿ—ਨਿਰਲੇਪ (ਧੰਧਿਆਂ ਤੋਂ)। ਜਾਂ ਪਿਰੁ ਬਾਹਰਿ—ਜਦੋਂ ਪਤੀ ਪ੍ਰਭੂ ਜੀਵ ਇਸਤ੍ਰੀ ਦੀ ਯਾਦ ਤੋਂ ਪਰੇ ਹੋ ਜਾਂਦਾ ਹੈ। ਮਾਹਰਿ—ਚੌਧਰਾਣੀ, ਧੰਧਿਆਂ ਵਿਚ ਖਚਿਤ। ਫੇਰ-ਜਨਮਾਂ ਦੇ ਗੇੜ, ਭਟਕਣਾ। ਸਤਿਗੁਰਿ—ਗੁਰੂ ਨੇ। ਸੰਗਿ -ਅੰਦਰ, ਨਾਲ ਹੀ। ਸਚੇ ਸਚਿ—ਨਿਰੋਲ ਸਦਾ ਥਿਰ ਹਰੀ ਵਿਚ। ਸਮਾਹਰਿ—ਸਮਾਇਆ ਰਹਿੰਦਾ ਹੈ,ਟਿਕਿਆ ਰਹਿੰਦਾ ਹੈ। ਜਾਹਰਿ—ਪ੍ਰਤਖ।

**ਅਰਥ :—**

**ਪ੍ਰ:**—ਸ੍ਰੀ ਜੀਉ! ਜਦੋਂ ਪ੍ਰਮੇਸ਼ਰ ਪਤੀ ਹਿਰਦੇ ਵਿਚ ਪ੍ਰਗਟ ਹੋ ਆਵੇ ਤਾਂ ਉਸ ਜੀਵ ਇਸਤ੍ਰੀ ਦੀ ਪਛਾਣ ਕਿਵੇਂ ਕੀਤੀ ਜਾਏ?

1. **ਉ:**—ਹੇ ਭਾਈ! ਜਦੋਂ ਕਿਸੇ ਜੀਵ ਰੂਪ ਇਸਤ੍ਰੀ ਦੇ ਹਿਰਦੇ ਅੰਦਰ ਪਤੀ ਪ੍ਰਭੂ ਪ੍ਰਤਖ ਮੌਜੂਦ ਹੋਵੇ, ਤਾਂ ਫਿਰ ਉਹ

ਜੀਵ ਇਸਤ੍ਰੀ ਮਾਇਕੀ ਧੰਧਿਆਂ, ਝੰਬੇਲਿਆਂ ਤੋਂ ਨਿਰਲੇਪ ਰਹਿੰਦੀ ਹੈ।

2. ਜਦੋਂ ਪ੍ਰਭੂ ਪਤੀ ਯਾਦ ਤੋਂ ਦੂਰ ਹੋ ਜਾਏ, ਤਾਂ ਜੀਵ ਇਸਤ੍ਰੀ ਮਾਇਕ ਧੰਧਿਆਂ ਵਿਚ ਖੱਚਤ ਹੋਣ ਲਗ ਪੈਂਦੀ ਹੈ।
3. ਹੇ ਭਾਈਓ ! ਪ੍ਰਭੂ ਜੀ ਦੀ ਯਾਦ ਤੋਂ ਬਿਨਾ ਜੀਵ ਅਨੇਕਾਂ ਹੀ ਭਟਕਣਾਂ ਵਿਚ ਭਟਕਦਾ ਰਹਿੰਦਾ ਹੈ।
4. ਹੇ ਭਾਈ ! ਜਿਸ ਮਨੁਖ ਨੂੰ ਗੁਰੂ ਨੇ ਹਿਰਦੇ ਵਿਚ ਪ੍ਰਤਖ ਪ੍ਰਭੂ ਵਿਖਾ ਦਿਤਾ ਹੈ।
5. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਉਹ ਫਿਰ ਸਦਾ ਥਿਰ ਪ੍ਰਭੂ ਵਿਚ ਹੀ ਟਿਕਿਆ ਰਹਿੰਦਾ ਹੈ।੧।

**ਭਾਵਾਰਥ** :—ਨਾਮ ਤੋਂ ਬਿਨਾ ਜੀਵ ਮਾਇਆ ਵਿਚ ਭਟਕਦਾ ਰਹਿੰਦਾ ਹੈ, ਪਰ ਗੁਰੂ ਉਸ ਤੇ ਕਿਰਪਾ ਕਰਕੇ ਉਸ ਨੂੰ ਆਪਣੇ ਕੋਲ ਹੀ ਵਸਦਾ ਦਸ ਦੇਂਦਾ ਹੈ। ਗੁਰੂ ਤੋਂ ਸਖਣਾ ਮਨੁਖ ਦਿਨੇ ਰਾਤ ਭਟਕਣਾ ਵਿਚ ਹੀ ਪਿਆ ਖੁਆਰ ਹੁੰਦਾ ਹੈ।

**ਮ: ੫ ॥**

**1. ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥**
**2. ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥੨॥**

**ਪਦ ਅਰਥ** :—ਸਭਿ—ਸਾਰੇ। ਇਕੁ ਆਹਰੁ—ਇਕ ਪ੍ਰਭੂ ਨੂੰ ਯਾਦ ਕਰਨ ਦਾ ਉੱਦਮ। ਜਿਤੁ ਆਹਰਿ—ਜਿਸ ਆਹਰ ਦੀ ਰਾਹੀਂ। ਉਧਰੈ—(ਵਿਕਾਰਾਂ ਤੋਂ) ਬਚਦਾ ਹੈ।

**ਅਰਥ** :-

**ਪ੍ਰ:**—ਹੇ ਗੁਰੋ ! ਜਗਤ ਦਾ ਹਰ ਬੰਦਾ ਹੀ ਭਿੰਨ ਭਿੰਨ ਮਾਇਕੀ ਪਦਾਰਥਾਂ ਦੀ ਪ੍ਰਾਪਤੀ ਦੇ ਉੱਦਮ ਵਿਚ ਲਗਾ ਹੋਇਆ ਵੇਖੀਦਾ ਹੈ, ਪਰ ਆਪ ਜੀ ਗੁਰਮਤਿ ਅਨੁਸਾਰ ਕਿਸ ਉਦਮ ਨੂੰ ਸਫਲਾ ਸਮਝਦੇ ਹੋ ?

1. **ਉ:**—ਹੇ ਭਾਈ ! ਹਰ ਮਨੁਖ ਹੀ ਹੋਰ ਸਾਰੇ ਉਦਮ ਕਰਦਾ ਫਿਰਦਾ ਹੈ, ਪਰ (ਇਹ ਬੰਦਾ) ਇਕ ਪ੍ਰਭੂ ਨੂੰ ਸਿਮਰਨ ਦਾ ਉਦਮ ਨਹੀਂ ਕਰਦਾ।
2. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਜਿਸ ਉੱਦਮ ਦੀ ਰਾਹੀਂ ਇਸ ਦਾ ਜਗਤ ਤੋਂ ਉਧਾਰ ਹੋਣਾ ਹੈ, (ਉਸ ਉੱਦਮ ਨੂੰ) ਕੋਈ ਵਿਰਲਾ ਮਨੁਖ ਹੀ ਸਮਝਦਾ ਹੈ।੨।

**ਭਾਵਾਰਥ** :-ਸੰਸਾਰ ਦਾ ਹਰ ਜੀਵ ਹੀ, ਸੰਸਾਰਕ ਉੱਦਮ ਦਿਨੇ ਰਾਤ ਕਰਦਾ ਰਹਿੰਦਾ ਹੈ, ਪਰ, ਉਹ ਬੰਦੇ ਬਹੁਤ ਹੀ ਘੱਟ ਵੇਖਣ ਵਿਚ ਆਉਂਦੇ ਹਨ, ਜੋ ਕਿ ਹਰੀ ਦੇ ਮਿਲਾਪ ਕਰਨ ਦਾ ਉਦਮ ਕਰਦੇ ਹੋਣ, ਹਰੀ ਦੇ ਮਿਲਾਪ ਤੋਂ ਸਖਣੇ ਸਾਰੇ ਹੀ ਉਦਮ ਮਨੁਖ ਨੂੰ ਭਟਕਣਾ ਵਿਚ ਪਾਈ ਰਖਦੇ ਹਨ।

**ਪਉੜੀ ॥**

**1. ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥**
**2. ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ ॥**
**3. ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥**
**4. ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ ॥**
**5. ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥**
**6. ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥**
**7. ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥**
**8. ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥**

**ਪਦ ਅਰਥ** :—ਅਪਾਰੁ—ਅ-ਪਾਰ, ਜਿਸ ਦਾ ਪਰਲਾ ਬੰਨਾਂ ਨਾ ਲਭ ਸਕੇ। ਮਰਤਬਾ—ਰੁਤਬਾ। ਰੰਗ ਪਰੰਗ—ਰੰਗ ਬਰੰਗੇ। ਨ ਜਾਪਨਿ—ਸਮਝੇ ਨਹੀਂ ਜਾ ਸਕਦੇ। ਜੀਉ—ਜਿੰਦ, ਸਹਾਰਾ। ਜਾਣਲਾ—ਜਾਨਣ ਵਾਲਾ। ਵਸਿ—ਵਸ ਵਿਚ। ਭਲਾ—ਸੋਹਣਾ। ਘਰਿ—ਘਰ ਵਿਚ। ਤੁਧੁ ਘਰਿ—ਤੇਰੇ ਘਰ ਵਿਚ। ਵਧਾਈ—ਖੁਸ਼ੀਆਂ, ਸ਼ਾਦੀਆਂ ਨੇ। ਮਹਤਾ -ਮਹੱਤਤਾ, ਵਡਿਆਈ। ਤੇਜੁ—ਪ੍ਰਤਾਪ। ਜਰਿ—ਜਰਦਾ ਹੈਂ। ਕਲਾ—ਤਾਕਤ, ਸਤਿਆ। ਜਤ ਕਤਾ—ਹਰ ਥਾਂ। ਦਾਸਨਿ ਦਾਸੁ—ਦਾਸਾਂ ਦਾ ਦਾਸ।

**ਅਰਥ** :—

**ਪ੍ਰ:**—ਹੇ ਗੁਰੋ ! ਉਸ ਅਕਾਲ ਪੁਰਖ ਦੀ ਉਸਤਤ ਕਿਵੇਂ ਕਰਦੇ ਰਹਿਣਾ ਚਾਹੀਦਾ ਹੈ ?

1. **ਉ:**—ਹੇ ਪਿਆਰੇ ! ਉਸ ਪ੍ਰਭੂ ਦੀ ਪੂਰਨ ਰੂਪ ਵਿਚ ਮਹਿਮਾਂ ਤਾਂ ਨਹੀਂ ਹੋ ਸਕਦੀ ਪਰ; ਤਾਂ ਭੀ ਇਉਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਤੇਰਾ ਬੇਅੰਤ ਹੀ ਵਡਾ ਰੁਤਬਾ ਹੈ।
2. (ਸੰਸਾਰ ਵਿਚ) ਤੇਰੇ ਅਨੇਕਾਂ ਹੀ ਕਿਸਮ ਦੇ ਕੌਤਕ ਹੋ ਰਹੇ ਹਨ, ਜੋ ਕਿ ਸਮਝੇ ਨਹੀਂ ਜਾ ਸਕਦੇ।
3. ਹੇ ਸਾਈਂ ਜੀ ! ਸਭ ਜੀਵਾਂ ਦੇ ਅੰਦਰ ਤੂੰ ਹੀ ਜਿੰਦ ਰੂਪ ਹੈਂ, ਤੂੰ (ਜੀਵਾਂ ਦੀ) ਹਰੇਕ ਗਲ ਜਾਣਦਾ ਹੈਂ।
4. ਹੇ ਪ੍ਰਭੂ ਜੀਉ ! ਸੋਹਣਾ ਹੈ ਤੇਰਾ ਟਿਕਾਣਾ, ਸਾਰੀ ਸ੍ਰਿਸ਼ਟੀ ਤੇਰੇ ਹੀ ਵਸ ਵਿਚ ਹੈ।
5. ਹੇ ਸਾਈਆਂ ਜੀਉ ! ਤੂੰ ਇਤਨੀ ਸ੍ਰਿਸ਼ਟੀ ਦਾ ਮਾਲਕ ਹੁੰਦਿਆਂ ਭੀ, ਤੇਰੇ ਹਿਰਦੇ ਵਿਚ ਸਦਾ ਅਨੰਦ ਅਤੇ ਖੁਸ਼ੀਆਂ ਹਨ।
6. ਸ੍ਰੀ ਜੀਉ ! ਤੂੰ ਇਤਨੇ ਵਡੇ ਮਾਣ ਵਡਿਆਈ ਤੇ ਪ੍ਰਤਾਪ ਨੂੰ ਆਪ ਹੀ ਜਾਣਦਾ ਹੈਂ।

**ਪ੍ਰ:**—ਹੇ ਗੁਰੋ ! ਜਦੋਂ ਅਸੀਂ ਉਸ ਸਾਈਂ ਜੀ ਨੂੰ ਵੇਖਣਾ ਚਾਹੀਏ ਤਾਂ ਕਿਥੇ ਵੇਖੀਏ ?

7. **ਉ:**—ਹੇ ਭਾਈਓ ! ਉਹ ਸਾਰੀਆਂ ਤਾਕਤਾਂ ਦਾ ਮਾਲਕ

ਪ੍ਰਭੂ ਹਰ ਥਾਂ ਹੀ ਦਿਸ ਰਿਹਾ ਹੈ।

8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪ੍ਰਭੂ ਜੀਉ ! ਮੈਂ ਤੇਰੇ ਦਾਸਾਂ ਦਾ ਦਾਸ ਤੇਰੇ ਅਗੇ ਹੀ ਅਰਦਾਸ ਬੇਨਤੀ ਕਰਦਾ ਹਾਂ।੧੮।

**ਭਾਵਾਰਥ** :—ਉਹ ਸਾਈਂ ਜੀ, ਹੈ ਤਾਂ ਹਰ ਥਾਂ ਹੀ ਵਿਆਪਕ, ਪਰ ਇਹ ਯਕੀਨ ਉਸੇ ਮਨੁਖ ਨੂੰ ਹੀ ਆਉਂਦਾ ਹੈ ਜੋ ਕਿ ਉਸ ਦੀ ਸਿਫ਼ਤ ਸਲਾਹ ਕਰਨ ਵਾਲਾ ਹੈ, ਉਹ ਸਭ ਤਾਕਤਾਂ ਦਾ ਮਾਲਕ ਹੈ,ਉਹ ਇਤਨੇ ਜਗਤ ਖਿਲਾਰੇ ਦਾ ਮਾਲਕ ਹੁੰਦਿਆਂ ਭੀ ਉਸ ਨੂੰ ਕੋਈ ਲਿਪਾਇਮਾਨਗੀ ਨਹੀਂ ਹੈ।

**ਸਲੋਕ ਮ: ੫ ॥**

**1. ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ ॥**
**2. ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ ॥੧॥**

**ਪਦ ਅਰਥ** :—ਛਤੜੇ—(ਅਕਾਸ਼ ਛੱਤ ਨਾਲ) ਛੱਤੇ ਹੋਏ। ਬਾਜਾਰ—ਸਾਰੇ ਜਗਤ ਮੰਡਲ (ਮਾਨੋਂ ਬਜਾਰ ਹਨ। ਵਿਚਿ—ਇਨ੍ਹਾਂ ਜਗਤ ਮੰਡਲਾਂ ਵਿਚ। ਵਪਾਰੀਏ—ਪ੍ਰਭੂ ਦਾ ਨਾਮ ਵਪਾਰ ਕਰਨ ਵਾਲੇ। ਵਖਰੁ—ਪ੍ਰਭੂ ਦਾ ਨਾਮ ਸੌਦਾ। ਹਿਕੁ—ਇਕ। ਧਣੀ—ਧਨਾਢ, ਧਨਵੰਤ। ਅਪਾਰੁ—ਕਦੇ ਵੀ ਨਾ ਮੁੱਕਣ ਵਾਲਾ।

**ਅਰਥ** :—

1.ਉ:—ਹੇ ਭਾਈਓ ! (ਇਸ ਉਪਰ ਦਿਸਦੇ ਅਕਾਸ਼ ਛੱਤ ਦੇ ਹੇਠ) ਛੱਤੇ ਹੋਏ (ਬੇਅੰਤ ਜਗਤ ਮੰਡਲ, ਮਾਨੋਂ) ਬਜਾਰ ਹਨ, ਇਨ੍ਹਾਂ ਵਿਚ (ਪ੍ਰਭੂ ਨਾਮ ਦਾ ਵਪਾਰ ਕਰਨ ਵਾਲੇ ਜੀਵ) ਵਪਾਰੀ ਹੀ ਸੋਹਣੇ ਲਗਦੇ ਹਨ।

2. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਇਸ ਜਗਤ ਮੰਡੀ ਵਿਚ ਉਹ ਮਨੁਖ ਧਨਵਾਨ ਹੈ ਜੋ ਇਕ ਅਖੁੱਟ (ਹਰਿ ਨਾਮ) ਦਾ ਸੌਦਾ ਹੀ ਖੱਟਦਾ ਹੈ।੧।

**ਭਾਵਾਰਥ** :—ਇਹ ਸਾਰੀ ਜਗਤ ਰਚਨਾ ਇਕ ਬਜਾਰ ਵਾਂਗੂੰ ਹੈ, ਜਿਸ ਵਿਚ ਇਕੋ ਹਰੀ ਰੂਪ ਸੌਦਾ ਪਿਆ ਹੈ, ਕੋਈ ਵਿਰਲਾ ਹੀ ਇਸ ਸੌਦੇ ਦਾ ਗਾਹਕ ਹੈ, ਭਾਵ ਸੰਸਾਰ ਦੇ ਅੰਦਰ ਹਰੀ ਵਿਆਪਕ ਹੈ, ਕੋਈ ਵਿਰਲਾ ਹੀ ਉਸਨੂੰ ਢੂੰਢਦਾ ਹੈ।

**ਮਹਲਾ ੫ ॥**

**1. ਕਬੀਰਾ ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ ॥**
**2. ਜਿਨਿ ਇਹੁ ਰਚਨੁ ਰਚਾਇਆ ਤਿਸਹੀ ਮਾਹਿ ਸਮਾਹਿ ॥੨॥**

**ਨੋਟ** :—ਇਹ ਸਲੋਕ ਗੁਰੂ ਅਰਜਨ ਦੇਵ ਜੀ ਦਾ ਹੈ। ਵੇਖੋ ਸਲੋਕ ਨੰ: ੨੧੪ 'ਸਲੋਕ ਕਬੀਰ ਜੀ ਕੇ'। ਕਬੀਰ ਜੀ ਦੇ ਹੇਠ ਲਿਖੇ ਸਲੋਕ ਨੰ: ੨੧੨ ਅਤੇ ੨੧੩ ਦੇ ਪ੍ਰਥਾਇ ਹੈ:—

ਨਾਮਾ ਮਾਇਆ ਮੋਹਿਆ, ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ, ਰਾਮ ਨ ਲਾਵਹੁ ਚੀਤੁ ॥੨੧੨॥
ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭ ਚੀਤੁ ਨਿਰੰਜਨ ਨਾਲਿ॥੨੧੩॥

ਜੋ ਉੱਤਰ ਨਾਮ ਦੇਵ ਜੀ ਨੇ ਤ੍ਰਿਲੋਚਨ ਜੀ ਨੂੰ ਦਿਤਾ ਸੀ, ਉਸ ਦਾ ਹਵਾਲਾ ਦੇ ਕੇ ਕਬੀਰ ਜੀ ਇਨ੍ਹਾਂ ਸਲੋਕਾਂ ਵਿਚ ਆਖਦੇ ਹਨ ਕਿ, ਦੁਨੀਆਂ ਦੀ ਕਿਰਤਕਾਰ ਨਹੀਂ ਛੱਡਣੀ, ਇਹ ਕਰਦਿਆਂ ਹੋਇਆਂ ਹੀ ਅਸੀਂ ਆਪਣਾ ਚਿਤ ਇਸ ਤੋਂ ਵਖਰਾ ਰਖਣਾ ਹੈ।

ਸਲੋਕ ਨੰ: ੨੧੪ ਵਿਚ ਗੁਰੂ ਅਰਜਨ ਸਾਹਿਬ ਨੇ ਇਹ ਦਸਿਆ ਹੈ ਕਿ ਸਾਕਾਂ ਅੰਗਾਂ ਵਿਚ ਰਹਿੰਦਿਆਂ ਤੇ ਮਾਇਆ ਵਿਚ ਵਰਤਦਿਆਂ ਹਰ ਵੇਲੇ ਇਹ ਚੇਤਾ ਰਖਣਾ ਹੈ ਕਿ ਇਹ ਸਭ ਕੁਝ ਇਥੇ ਸਿਰਫ ਚਾਰ ਦਿਨ ਦੇ ਸਾਥੀ ਹਨ, ਅਸਲ ਸਾਥੀ ਪ੍ਰਮਾਤਮਾਂ ਦਾ ਨਾਮ ਹੈ, ਤੇ ਕਿਰਤ ਕਾਰ ਕਰਦਿਆਂ ਉਸ ਨੂੰ ਭੀ ਹਰ ਵੇਲੇ ਯਾਦ ਰਖਣਾ ਹੈ।

**ਨੋਟ** :—ਇਹ ਸਲੋਕ ਸਤਿਗੁਰੂ ਜੀ ਨੇ ਕਬੀਰ ਜੀ ਦੇ ਸਲੋਕ ਨੰ: ੨੧੨, ੨੧੩ ਦੇ ਪ੍ਰਥਾਇ ਲਿਖਿਆ ਹੈ, ਇਸ ਵਾਸਤੇ ਇਸ ਵਿਚ ਨਾਮ 'ਨਾਨਕ' ਦੇ ਥਾਂ'ਕਬੀਰ' ਵਰਤਿਆ ਹੈ।

**ਅਰਥ** :—

1.-2. ਹੇ ਕਬੀਰ ! ਜਿਸ ਪ੍ਰਮਾਤਮਾਂ ਨੇ ਇਹ ਰਚਨਾ ਰਚੀ ਹੈ, ਅਸੀਂ ਤਾਂ ਉਸੇ ਦੀ ਯਾਦ ਵਿਚ ਟਿਕੇ ਰਹਿੰਦੇ ਹਾਂ, ਕਿਉਂਕਿ, ਨਾ ਕੋਈ ਸਾਡਾ ਹੀ ਸਦਾ ਦਾ ਸਾਥੀ ਹੈ, ਅਤੇ ਨਾ ਹੀ ਅਸੀਂ ਕਿਸੇ ਦੇ ਸਦਾ ਲਈ ਸਾਥੀ ਬਣ ਸਕਦੇ ਹਾਂ। (ਇਹ ਤਾਂ ਸਭ ਬੇੜੀ ਦੇ ਪੂਰ ਦਾ ਮੇਲਾ ਹੈ)।੨।

**ਪਉੜੀ ॥**

**1. ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ ॥**
**2. ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ ॥**
**3. ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥**
**4. ਓਹੁ ਪਿਆਰਾ ਜੀਆ ਕਾ ਜੋ ਖੋਲੈ ਭਿਤਾ ॥**
**5. ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ ॥**
**6. ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ ॥**
**7. ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥**
**8. ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥੧੯॥**

**ਪਦ ਅਰਥ** :—ਸਫਲਿਉ—ਫਲ ਵਾਲਾ, ਜੋ ਹਰੇਕ ਦੀ ਮੇਹਨਤ ਨੂੰ ਫਲ ਲਾਵੇ। ਸੁਹਾਵੜਾ—ਸੋਹਣਾ। ਘਿਤਾ ਵੰਞੈ—ਲਿਆ ਜਾ ਸਕੇ। ਵਰਨ—ਰੰਗ। ਚਿਹਨ—ਨਿਸ਼ਾਨ। ਅਗਮ—ਅਪਹੁੰਚ। ਜੀਅ ਕਾ—ਜਿੰਦ ਦਾ। ਭਿਤਾ—ਭੇਤ। ਕਰੀ-ਕਰੀਂ; ਮੈਂ ਕਰਾਂ। ਮੈ—ਮੈਨੂੰ। ਮਿਤਾ—ਹੇ ਮਿੱਤਰ। ਬਲੇ ਬਲਿ—ਬਲ ਬਲ। ਕਿਤਾ—ਕੀਤਾ। ਦਸਨਿ—ਦਸਦੇ ਹਨ। ਸਤਿਗੁਰਿ—ਸਤਿਗੁਰੂ ਨੇ। ਅੰਮ੍ਰਿਤ-ਆਤਮਕ ਜੀਵਨ ਦੇਣ ਵਾਲੇ।

**ਅਰਥ :—**

**ਪ੍ਰ:**—ਹੇ ਗੁਰੋ ! ਉਸ ਪ੍ਰਮਾਤਮਾਂ ਨੂੰ ਦਸੋ ਕਿਸ ਰੂਪ ਵਿਚ ਸਮਝਿਆ ਜਾਵੇ ?

1. **ਉ:**—ਹੇ ਭਾਈਓ ! ਇਉਂ ਹੀ ਸਮਝੋ ਕਿ, ਉਹ ਪ੍ਰਮੇਸ਼ਰ (ਮਾਨੋਂ) ਇਕ ਸੋਹਣਾ ਫਲਦਾਰ ਰੁੱਖ ਹੈ, ਜਿਸਨੂੰ ਆਤਮਕ ਜੀਵਨ ਦੇਣ ਵਾਲੇ ਫਲ ਲਗੇ ਹੋਏ ਹਨ ।

2. ਹੇ ਪਿਆਰਿਓ ! ਮੇਰਾ ਮਨ ਉਸਨੂੰ ਮਿਲਣ ਲਈ ਤਾਂਘਦਾ ਹੈ. (ਪਰ ਪਤਾ ਨਹੀਂ ਲਗਦਾ ਕਿ) ਕਿਵੇਂ ਮਿਲਿਆ ਜਾਏ ।

**ਪ੍ਰ:**—ਸ੍ਰੀ ਜੀਉ ! ਉਸਨੂੰ ਨਾ ਮਿਲਣ ਦਾ ਅਸਲ ਕਾਰਣ ਕੀ ਹੈ?

3. **ਉ.**—ਹੇ ਪਿਆਰੇ ! ਕਿਉਂਕਿ, ਨਾ ਕੋਈ ਉਸ ਦਾ ਰੰਗ ਹੈ, ਨਾ ਨਿਸ਼ਾਨ, ਉਸ ਤਕ ਪਹੁੰਚਿਆ ਨਹੀਂ ਜਾ ਸਕਦਾ, ਉਸ ਨੂੰ ਜਿਤਿਆ ਨਹੀਂ ਜਾ ਸਕਦਾ ।

4. ਹੇ ਭਾਈਓ ! ਮੈਂ ਤਾਂ ਇਕ ਇਹੋ ਹੀ ਆਸ ਰਖਦਾ ਹਾਂ ਕਿ, ਜਿਹੜਾ ਸਜਣ (ਮੈਨੂੰ) ਇਹ ਭੇਤ ਸਮਝਾ ਦੇਵੇ, ਉਹ ਮੇਰੀ ਜਿੰਦ ਜਾਨ ਨੂੰ ਪਿਆਰਾ ਲਗੇਗਾ ।

5-6. ਹੇ ਪਿਆਰਿਓ ! ਮੈਂ ਤਾਂ ਆਪਣੇ ਹਰ ਮਿੱਤ੍ਰ ਨੂੰ ਇਹੋ ਹੀ ਜੋਦੜੀ ਕਰਦਾ ਹਾਂ ਕਿ, (ਹੇ ਮਿੱਤ੍ਰ ! ਤੂੰ ਮੈਨੂੰ ਇਹ ਭੇਤ) ਦਸ, ਮੈਂ ਤੁਹਾਡੀ ਸੇਵਾ ਕਰਾਂਗਾ, ਮੈਂ ਤੁਹਾਥੋਂ ਸਦਕੇ ਕੁਰਬਾਨ ਵਾਰਨੇ ਜਾਵਾਂਗਾ ।

**ਪ੍ਰ:**—ਕਿਉਂ ਜੀ ! ਆਖਰ, ਇਸ ਭੇਤ ਨੂੰ ਕੋਈ ਦਸਣ ਵਾਲਾ ਭੀ ਹੈ ?

7. **ਉ:** -ਹੇ ਭਾਈਓ ! (ਪਿਆਰੇ ਸੰਤ ਗੁਰਮੁਖ ਇਹ ਭੇਤ) ਦਸਦੇ ਹਨ, (ਤੇ ਆਖਦੇ ਹਨ ਕਿ) ਹੇ ਪਿਆਰੇ ! (ਤੂੰ) ਧਿਆਨ ਨਾਲ ਸੁਣ ।

8. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਿਸ ਦੇ ਮੱਥੇ ਉਤੇ ਲੇਖ ਲਿਖਿਆ ਹੋਇਆ (ਉਘੜਦਾ) ਹੈ, ਉਸ ਨੂੰ ਸਤਿਗੁਰੂ ਨੇ ਪ੍ਰਭੂ ਦਾ ਅਮਰ ਜੀਵਨ ਦੇਣ ਵਾਲਾ ਨਾਮ ਬਖਸ਼ਿਆ ਹੈ । ੯।

**ਭਾਵਾਰਥ :**-ਉਹ ਹਰੀ ਵਰਨਾ ਚਿਹਨਾ ਬਾਹਰਾ ਹੋਣ ਕਰ ਕੇ ਦਿਸਦਾ ਨਹੀਂ, ਪਰ ਉਸ ਨੂੰ ਕਿਵੇਂ ਲਭੀਏ ? ਜਿਸ ਮਨੁਖ ਉਤੇ ਪ੍ਰਮੇਸ਼ਰ ਦੀ ਮੇਹਰ ਹੋਵੇ ਉਸ ਨੂੰ ਗੁਰੂ ਮਿਲਦਾ ਹੈ ਗੁਰੂ ਉਸ ਨੂੰ ਪ੍ਰਮੇਸ਼ਰ ਜੀ ਦੀ ਸਿਫ਼ਤ ਸਲਾਹ ਦੀ ਦਾਤ ਦੇਂਦਾ ਹੈ, ਜਿਸ ਦੀ ਬਰਕਤ ਨਾਲ ਅੰਮ੍ਰਿਤ ਨਾਮ ਮਿਲਦਾ ਹੈ ਜਿਸ ਦਾ ਸਦਕਾ ਹਰੀ ਸਾਰੇ ਥਾਵਾਂ ਤੇ ਵਿਆਪਕ ਨਜ਼ਰ ਆਉਂਦਾ ਹੈ ।

**ਸਲੋਕ ਮਹਲਾ ੫ ॥**

**1. ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥**
**2. ਧਰਤੀ ਭਾਰਿ ਨ ਬਿਆਪਈ**
**ਉਨ ਕਉ ਲਾਹੂ ਲਾਹਿ ॥੧॥**

**ਮਹਲਾ ੫ ॥**

**1. ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥**
**2. ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮਰਾਇ ॥੨॥**

**ਨੋਟ :**—ਇਹ ਦੋਵੇਂ ਸਲੋਕ 'ਕਬੀਰ ਜੀ ਦੇ ਸਲੋਕ ਸੰਗ੍ਰਹਿ' ਵਿਚ ਨੰ: ੨੧੦ ਅਤੇ ੨੧੧ ਵਿਚ ਦਰਜ ਹਨ । ਕਬੀਰ ਜੀ ਦੇ ਸਲੋਕ ਨੰ: ੨੦੮ ਦੇ ਪਰਥਾਇ ਗੁਰੂ ਅਰਜਨ ਸਾਹਿਬ ਦੇ ੩ ਸਲੋਕ ਹਨ—੨੦੮, ੨੧੦, ੨੧੧ । ਕਬੀਰ ਜੀ ਦਾ ਸਲੋਕ ਇਉਂ ਹੈ :—

ਕਬੀਰ ਟਾਲੈ ਟੋਲੈ ਦਿਨੁ ਗਇਆ,
ਬਿਆਜੁ ਬਢੰਤਉ ਜਾਇ ॥
ਨਾ ਹਰਿ ਭਜਿਓ ਨ ਖਤੁ ਫਟਿਓ,
ਕਾਲੁ ਪਹੂੰਚੋ ਆਇ ॥੨੦੮॥

ਇਸ ਸਲੋਕ ਦੇ ਨਾਲ ਗੁਰੂ ਅਰਜਨ ਸਾਹਿਬ ਦਾ ਸਲੋਕ ਨੰ: ੨੦੮ ਇਉਂ ਹੈ :—

ਕਬੀਰ ਕੂਕਰੁ ਭਉਕਨਾ, ਕਰੰਗ ਪਿਛੈ ਉਠਿ ਧਾਇ ॥
ਕਰਮੀ ਸਤਿਗੁਰੁ ਪਾਇਆ,
ਜਿਨਿ ਹਉ ਲੀਆ ਛਡਾਇ ॥੨੦੯॥

ਸਲੋਕ ਨੰ: ੨੦੭ ਵਿਚ ਕਬੀਰ ਜੀ ਨੇ ਆਖਿਆ ਸੀ ਕਿ, ਜਿਨ੍ਹਾਂ ਨੂੰ ਗੁਰੂ ਮਿਲ ਪੈਂਦਾ ਹੈ ਉਨ੍ਹਾਂ ਨੂੰ ਉਹ ਵਿਕਾਰਾਂ ਤੇ ਆਸਾਂ ਦੇ ਗੇੜ ਵਿਚੋਂ ਕੱਢ ਲੈਂਦਾ ਹੈ । ਨੰ: ੨੦੮ ਵਿਚ ਆਖਦੇ ਹਨ ਕਿ, ਜਿਨ੍ਹਾਂ ਨੂੰ ਗੁਰੂ ਨਹੀਂ ਮਿਲਦਾ, ਉਹ ਹਰੀ ਦਾ ਸਿਮਰਨ ਨਹੀਂ ਕਰ ਸਕਦੇ ਤੇ ਨਾ ਹੀ ਵਿਕਾਰਾਂ ਤੇ ਆਸਾਂ ਤੋਂ ਉਨ੍ਹਾਂ ਦੀ ਖਲਾਸੀ ਹੋ ਸਕਦੀ ਹੈ ।

ਕਬੀਰ ਜੀ ਦੇ ਇਸੇ ਹੀ ਖਿਆਲ ਨੂੰ ਗੁਰੂ ਅਰਜਨ ਸਾਹਿਬ ਹੋਰ ਖੋਲ੍ਹ ਕੇ ਬਿਆਨ ਕਰਦੇ ਹਨ ਕਿ ਗੁਰੂ ਤੋਂ ਬਿਨਾ ਇਹ ਜੀਵ ਟਾਲ ਮਟੋਲੇ ਕਰਨ ਤੇ ਮਜਬੂਰ ਹੈ, ਕਿਉਂਕਿ, ਇਸ ਦਾ ਸੁਭਾਉ ਕੁੱਤੇ ਵਰਗਾ ਹੈ, ਇਸ ਦੀ ਵਾਦੀ ਹੀ ਇਹ ਹੈ ਕਿ ਹਰ ਵੇਲੇ ਮੁਰਦਾਰ ਦੇ ਪਿਛੇ ਦੌੜਦਾ ਫਿਰੇ ।

ਸਲੋਕ ਨੰ: ੨੦੯ ਹੀ ਖਿਆਲ ਨੂੰ ਜਾਰੀ ਰੱਖਕੇ ਸਲੋਕ ਨੰ: ੨੧੦ ਵਿਚ ਆਖਦੇ ਹਨ ਕਿ ਵਿਕਾਰੀ ਬੰਦਿਆਂ ਦਾ ਜੋਰ ਗੁਰੂ ਤੇ ਗੁਰ ਸੰਗਤਿ ਉਤੇ ਨਹੀਂ ਪੈ ਸਕਦਾ, ਕਿਉਂਕਿ, ਗੁਰੂ ਮਹਾਨ ਉਚਾ ਹੈ। ਪਰ ਹਾਂ, ਗੁਰੂ ਅਤੇ ਉਸ ਦੀ ਸੰਗਤਿ ਦੀ ਬਰਕਤ ਨਾਲ ਵਿਕਾਰੀਆਂ ਨੂੰ ਜ਼ਰੂਰ ਲਾਭ ਅਪੜਦਾ ਹੈ। 'ਸਾਧ ਕੀ ਧਰਤੀ' ਅਤੇ 'ਤਸਕਰ' ਦੀ ਮਿਸਾਲ ਦੇ ਕੇ ਆਖਦੇ ਹਨ ਕਿ 'ਤਸਕਰਾਂ' ਦਾ ਅਸਰ 'ਧਰਤੀ' ਉਤੇ ਨਹੀਂ ਪੈ ਸਕਦਾ। ਕਿਉਂ ? ਕਿਉਂਕਿ ਧਰਤੀ ਦਾ ਭਾਰ 'ਤਸਕਰਾਂ' ਦੇ ਭਾਰ ਨਾਲੋਂ ਬਹੁਤ ਵਧੀਕ ਹੈ। ਜੇ ਭਲਾਈ ਵਾਲਾ ਪਾਸਾ ਤਕੜਾ ਹੋਵੇ, ਤਾਂ ਉਥੇ ਵਿਕਾਰੀ ਬੰਦੇ ਭੀ ਆ ਕੇ ਭਲਾਈ ਵਲ ਪਰਤ ਪੈਂਦੇ ਹਨ ।

ਨੰ: ੨੧੧ ਵਿਚ ਚਾਵਲ ਅਤੇ 'ਤੁਖ' ਦੀ ਮਿਸਾਲ ਹੈ। ਵਜ਼ਨ ਵਿਚ 'ਚਾਵਲ' ਭਾਰਾ ਹੈ। 'ਤੁਖ' ਹੌਲਾ ਹੈ। ਕਮਜੋਰ ਹੋਣ ਕਰਕੇ 'ਤੁਖ' ਤੋਹ ਮਾਰ ਖਾਂਦਾ ਹੈ। ਇਸੇ ਤਰ੍ਹਾਂ ਵਿਕਾਰੀਆਂ ਦੇ ਤਕੜੇ ਇਕੱਠ ਵਿਚ ਜੇ ਕੋਈ ਸਾਧਾਰਨ ਜਿਹਾ ਮਨੁਖ (ਭਾਵੇਂ ਉਹ ਭਲਾ ਹੀ ਹੋਵੇ, ਪਰ ਉਨ੍ਹਾਂ ਦੇ ਟਾਕਰੇ ਤੇ ਕਮਜ਼ੋਰ ਦਿਲ ਹੋਵੇ) ਬੈਠਣਾ ਸ਼ੁਰੂ ਕਰ ਦੇਵੇ, ਤਾਂ ਉਹ ਭੀ ਉਸੇ ਸੁਭ ਵ ਦਾ ਬਣ ਕੇ ਵਿਕਾਰਾਂ ਤੋਂ ਮਾਰ ਖਾਂਦਾ ਹੈ।

**ਪਦ ਅਰਥ** :—ਧਰਤੀ ਸਾਧ ਕੀ—ਸਤਿਗੁਰੂ ਦੀ ਧਰਤੀ, ਸਤਿਗੁਰੂ ਦੀ ਸੰਗਤਿ। ਤਸਕਰ—ਚੋਰ, ਵਿਕਾਰੀ ਬੰਦੇ। ਬੈਸਹਿ—ਆ ਬੈਠਦੇ ਹਨ, ਜੇ ਆ ਬੈਠਣ। ਗਾਹਿ—ਗਹਿ, ਮੱਲ ਕੇ, ਸਿਦਕ ਨਾਲ, ਹੋਰ ਖਿਆਲ ਛੱਡ ਕੇ। ਭਾਰਿ—ਭਾਰ ਨਾਲ, ਭਾਰ ਦੇ ਹੇਠ, ਤਸਕਰਾਂ ਦੇ ਭਾਰ ਹੇਠ। ਨ ਬਿਆਪਈ—ਦਬਦੀ ਨਹੀਂ, ਅਸਰ ਹੇਠ ਨਹੀਂ ਆਉਂਦੀ। ਉਨ ਕਉ—ਉਨ੍ਹਾਂ 'ਤਸਕਰਾਂ' ਨੂੰ। ਲਾਹੂ—ਲਾਹ ਹੀ, ਭਾਲ ਹੀ (ਮਿਲਦਾ ਹੈ)। ਲਾਹਿ—ਲਹਹਿ, ਉਹ ਤਸਕਰ ਲਾਭ ਹੀ ਲਹਹਿ, ਉਹ ਵਿਕਾਰੀ ਸਗੋਂ ਲਾਭ ਹੀ ਉਠਾਂਦੇ ਹਨ।੧।

**ਅਰਥ :—**

**ਪ੍ਰ:**—ਸ੍ਰੀ ਜੀਉ ! ਕੀ ਵਿਕਾਰੀ ਬੰਦਿਆਂ ਦਾ ਸੰਗਤ ਵਿਚ ਆ ਬੈਠਨ ਨਾਲ ਭੀ ਸੰਗਤ ਪਰ ਕੁਝ ਪ੍ਰਭਾਵ ਪੈ ਸਕਦਾ ਹੈ ?

1. **ਉ:**—ਕਬੀਰ ਜੀ ਕਹਿੰਦੇ ਹਨ ਕਿ, ਹੇ ਭਾਈਓ ! ਜੇ ਵਿਕਾਰੀ ਮਨੁਖ (ਚੰਗੇ ਭਾਗਾਂ ਨਾਲ) ਹੋਰ ਝਾਕ ਛੱਡ ਕੇ ਸਤਿਗੁਰੂ ਦੀ ਸੰਗਤ ਵਿਚ ਆ ਬੈਠਨ।
2. ਤਾਂ ਵਿਕਾਰੀਆਂ ਦਾ ਅਸਰ ਉਸ ਸੰਗਤ ਉਤੇ ਨਹੀਂ ਪੈਂਦਾ, ਹਾਂ ਵਿਕਾਰੀ ਬੰਦਿਆਂ ਨੂੰ ਜਰੂਰ ਲਾਭ ਅਪੜਦਾ ਹੈ, ਉਹ ਵਿਕਾਰੀ ਬੰਦੇ ਜਰੂਰ ਲਾਭ ਉਠਾਂਦੇ ਹਨ।੧।

**ਭਾਵਾਰਥ** :—ਇਸ ਸਲੋਕ ਵਿਚ ਸਤਿ ਸੰਗਤ ਦੀ ਮਹਿਮਾਂ ਦਰਸਾ ਰਹੇ ਹਨ ਕਿ ਗੁਰੂ ਦੀ ਸੰਗਤ ਏਡੀ ਚੰਗੀ ਹੈ ਕਿ ਉਥੋਂ ਮਾੜੇ ਆਦਮੀ ਭੀ ਲਾਭ ਉਠਾ ਸਕਦੇ ਹਨ।

**ਪਦ ਅਰਥ** :—ਤੁਖ—ਤੋਹ, ਚੌਲਾਂ ਦੇ ਸਿਕੜ। ਲਾਇ—ਲਗਦੀ ਹੈ, ਵੱਜਦੀ ਹੈ।੨।

**ਅਰਥ :—**

1. **ਉ:**—ਹੇ ਕਬੀਰ ! (ਤੋਹਾਂ ਨਾਲੋਂ) ਚੋਲ (ਵਖਰਾ ਕਰਨ) ਦੀ ਖਾਤਰ (ਛੜਨ ਵੇਲੇ) ਤੋਹਾਂ ਨੂੰ ਮੋਹਲੀ (ਦੀ ਸੱਟ) ਵਜਦੀ ਹੈ।
2. ਇਸੇ ਤਰ੍ਹਾਂ, ਜੋ ਮਨੁਖ ਵਿਕਾਰੀਆਂ ਦੀ ਸੋਹਬਤਿ ਵਿਚ ਬੈਠਦਾ ਹੈ (ਉਹ ਭੀ) ਵਿਕਾਰਾਂ ਦੀ ਸੱਟ ਖਾਂਦਾ ਹੈ, ਵਿਕਾਰ ਕਰਨ ਲਗ ਪੈਂਦਾ ਹੈ, ਉਸ ਤੋਂ ਧਰਮ ਰਾਜ ਲੇਖਾ ਮੰਗਦਾ ਹੈ।੨।

**ਭਾਵਾਰਥ** :—ਮਾੜੇ ਬੰਦਿਆਂ ਦੀ ਕੁਸੰਗਤ ਏਡੀ ਮਾੜੀ ਹੈ ਕਿ ਚੰਗੇ ਆਦਮੀ ਭੀ ਭੁੱਲ ਭੁਲੇਖੇ ਉਸ ਵਿਚ ਜਾ ਬੈਠਣ ਤਾਂ ਨੁਕਸਾਨ ਉਠਾ ਕੇ ਹੀ ਆਉਣਗੇ; ਇਸ ਲਈ ਖੋਟੀ ਕੁਸੰਗਤ ਵਿਚ ਜਾਣ ਤੋਂ ਸਦਾ ਹੀ ਹਰ ਬੰਦੇ ਨੂੰ ਬਚਣਾ ਚਾਹੀਦਾ ਹੈ।

**ਪਉੜੀ ॥**

1. **ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ ॥**
2. **ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ ॥**
3. **ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥**
4. **ਆਪਣਾ ਕੀਤਾ ਆਪਿ ਆਪਿ ਵਰੰਨਿਆ ॥**
5. **ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ ॥**
6. **ਧੰਨੁ ਸੁ ਤੇਰੇ ਭਗਤ ਜਿਨੀ ਸਚੁ ਤੂੰ ਡਿਠਾ ॥**
7. **ਜਿਸਨੋ ਤੇਰੀ ਦਇਆ ਸਲਾਹੇ ਸੋਇ ਤੁਧੁ ॥**
8. **ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ॥੨੦॥**

**ਪਦ ਅਰਥ:**—ਵਡ ਪਰਵਾਰੁ—ਜਗਤ ਰੂਪ ਵਡੇ ਪ੍ਰਵਾਰ ਵਾਲਾ। ਇਕਾਤੀਆ—ਇਕਾਂਤ ਵਿਚ ਰਹਿਣ ਵਾਲਾ, ਇਕੱਲਾ ਰਹਿਣ ਵਾਲਾ। ਜਾਤੀਆ—ਜਾਣੀ। ਉਪੰਨਿਆ—ਪੈਦਾ ਹੋਇਆ, ਦਿਸਦੇ ਰੂਪ ਵਿਚ ਆਇਆ। ਵਰੰਨਿਆ—ਬਿਆਨ ਕੀਤਾ। ਵੁਠਾ—ਵਸਿਆ। ਤੂੰ ਡਿਠਾ—ਤੈਨੂੰ ਵੇਖਿਆ। ਭੇਟੈ—ਮਿਲੇ। ਸੁਧੁ—ਪਵਿਤ੍ਰ।

**ਅਰਥ :—**

**ਪ੍ਰ:**—ਸ੍ਰੀ ਜੀਉ ! ਉਸ ਸਾਈਂ ਜੀ ਦੀ ਸਿਫਤ ਕਰਨ ਦਾ ਕੋਈ ਤਰੀਕਾ ਦਸੋ ?

1. **ਉ:**—ਹੇ ਪਿਆਰੇ ! ਉਸ ਪ੍ਰਭੂ ਨੂੰ ਪ੍ਰਤੱਖ ਰੂਪ ਜਾਣ ਕੇ ਇਉਂ ਹੀ ਕਹਿੰਦੇ ਰਹੋ ਕਿ, ਹੇ ਪ੍ਰਭੂ ! ਤੂੰ ਆਪ ਹੀ (ਜਗਤ ਰੂਪ) ਵਡੇ ਪ੍ਰਵਾਰ ਵਾਲਾ ਹੈਂ ਅਤੇ (ਇਸ ਤੋਂ ਨਿਰਲੇਪ)ਇਕੱਲਾ ਰਹਿਣ ਵਾਲਾ ਭੀ ਹੈਂ।
2. ਹੇ ਸਾਈਆਂ ਜੀਉ ! ਆਪਣੀ ਬਜੁਰਗੀ ਦੀ ਕਦਰ ਬਨਾਣ ਵਾਲਾ ਭੀ ਤੂੰ ਆਪ ਹੀ ਹੈਂ ਤੇ ਕਦਰ ਜ ਨਣ ਵਾਲਾ ਭੀ ਤੂੰ ਆਪ ਹੀ ਹੈਂ।
3. ਇਹ ਸਾਰਾ ਜਗਤ ਤੇਰਾ ਆਪਣਾ ਹੀ (ਸਰਗੁਣ) ਰੂਪ ਹੈ, ਤੇ ਇਹ ਤੈਥੋਂ ਹੀ ਇਸ ਦਿਸਦੇ ਰੂਪ ਵਿਚ ਆਇਆ ਹੈ।
4. ਇਸ ਸਾਰੇ ਪੈਦਾ ਕੀਤੇ ਜਗਤ ਨੂੰ ਰੂਪ ਰੰਗ ਦੇਣ ਵਾਲਾ ਭੀ ਤੂੰ ਆਪ ਹੀ ਹੈਂ।
5. ਉਹ ਅਸਥਾਨ ਭਾਗਾਂ ਵਾਲਾ ਹੈ ਜਿਥੇ, ਹੇ ਪ੍ਰਭੂ ! ਤੂੰ ਵਸਦਾ ਹੈਂ।
6. ਤੇਰੇ ਉਹ ਭਗਤ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਤੇਰਾ ਦੀਦਾਰ ਕੀਤਾ ਹੈ।
7. ਹੇ ਪ੍ਰਭੂ ਜੀਉ ! ਉਹ, ਬੰਦਾ ਤੇਰੀ ਸਿਫਤ ਸਲਾਹ ਕਰ ਸਕਦਾ ਹੈ, ਜਿਸ ਉਤੇ ਤੇਰੀ ਮੇਹਰ ਹੁੰਦੀ ਹੈ।

8. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਉਸ ਪ੍ਰਭੂ ਦੀ ਮੇਹਰ ਨਾਲ ਜਿਸ ਨੂੰ ਗੁਰੂ ਮਿਲ ਪਏ, ਉਹ ਸ਼ੁੱਧ ਪਵਿਤ੍ਰ (ਜੀਵਨ ਵਾਲਾ) ਹੋ ਜਾਂਦਾ ਹੈ ।੨੦।

**ਭਾਵਾਰਥ** :—ਪ੍ਰਮੇਸ਼ਰ ਜੀ ਦੀ ਮੇਹਰ ਨਾਲ ਜਿਸ ਮਨੁਖ ਨੂੰ ਗੁਰੂ ਦੀ ਰਾਹੀਂ ਹਰਿ ਨਾਮ ਦੀ ਦਾਤ ਮਿਲਦੀ ਹੈ, ਉਸ ਨੂੰ ਸਮਝ ਆ ਜਾਂਦੀ ਹੈ ਕਿ ਇਸ ਜਗਤ ਖਿਲਾਰੇ ਦਾ ਰਚਨਹਾਰ ਪ੍ਰਮਾਤਮਾਂ ਆਪ ਹੀ ਹੈ, ਜਿਸ ਵਿਚ ਹਰ ਥਾਂ ਵਿਆਪਕ ਹੁੰਦਿਆਂ ਇਸ ਤੋਂ ਉਹ ਨਿਰਲੇਪ ਭੀ ਰਹਿੰਦਾ ਹੈ। ਹਰੀ ਨਾਮ ਦੀ ਬਰਕਤ ਨਾਲ ਉਸ ਮਨੁੱਖ ਦਾ ਜੀਵਨ ਪਵਿੱਤਰ ਹੋ ਜਾਂਦਾ ਹੈ।

**ਸਲੋਕ ਮ: ੫ ॥**

1. **ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥**
2. **ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ ॥੧॥**

**ਮ: ੫ ॥**

1. **ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥**
2. **ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ॥੨॥**

**ਨੋਟ** :—ਇਹ ਦੋਵੇਂ ਸਲੋਕ ਗੁਰੂ ਅਰਜਨ ਦੇਵ ਜੀ ਦੇ ਹਨ। ਫਰੀਦ ਜੀ ਦੇ ਸਲੋਕ ਸੰਗ੍ਰਹਿ ਵਿਚ ਨੰ: ੮੨ ਅਤੇ ੮੩ ਹਨ। ਇਹ ਦੋਵੇਂ ਸਲੋਕ ਫਰੀਦ ਜੀ ਦੇ ਸਲੋਕ ਨੰ: ੮੧ ਦੇ ਪਰਥਾਇ ਹਨ, ਜੋ ਇਉਂ ਹਨ :—

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ,
ਦੁਖੁ ਸਬਾਇਐ ਜਗਿ ॥
ਊਚੇ ਚੜਿ ਕੈ ਦੇਖਿਆ.
ਤਾਂ ਘਰਿ ਘਰਿ ਏਹਾ ਅਗਿ ॥੮੧॥

ਫਰੀਦ ਜੀ ਸਲੋਕ ਨੰ: ੭੪ ਵਿਚ ਮਨ ਦੇ 'ਟੋਏ ਟਿਬੇ' ਦਸ ਕੇ ਸਲੋਕ ਨੰ: ੮੧ ਵਿਚ ਉਨ੍ਹਾਂ ਟੋਏ ਟਿਬਿਆਂ ਦਾ ਅਸਰ ਬਿਆਨ ਕਰਦੇ ਹਨ ਕਿ, ਇਨ੍ਹਾਂ ਦੇ ਕਾਰਨ ਸਾਰੇ ਜਗਤ ਵਿਚ ਦੁਖ ਹੀ ਦੁਖ ਵਾਪਰ ਰਿਹਾ ਹੈ। ਪਰ ਇਸ ਗਲ ਦੀ ਸਮਝ ਉਸ ਨੂੰ ਪੈਂਦੀ ਹੈ ਜੋ ਆਪ ਮਨ ਦੇ ਟੋਏ ਟਿਬੇ ਤੋਂ ਉਚੇਰਾ ਹੁੰਦਾ ਹੈ।

ਗੁਰੂ ਅਰਜਨ ਦੇਵ ਜੀ ਆਪਣੇ ਦੋ ਸਲੋਕਾਂ ਵਿਚ ਲਿਖਦੇ ਹਨ ਕਿ ਉਹੀ ਵਿਰਲੇ ਬੰਦੇ ਦੁਖਾਂ ਦੀ ਮਾਰ ਤੋਂ ਬਚੇ ਹੋਏ ਹਨ, ਜੋ ਗੁਰੂ ਦੀ ਸ਼ਰਣ ਪੈ ਕੇ ਪ੍ਰਮੇਸ਼ਰ ਜੀ ਨੂੰ ਯਾਦ ਕਰਦੇ ਹਨ।

**ਪਦ ਅਰਥ** :—ਭੂਮਿ—ਧਰਤੀ । ਰੰਗਾਵਲੀ-ਰੰਗ ਆਵਲੀ। ਆਵਲੀ—ਕਤਾਰ, ਸਿਲਸਿਲਾ । ਰੰਗ—ਅਨੰਦ । ਰੰਗਾਵਲੀ—ਸੁਹਾਵਣੀ । ਮੰਝਿ—(ਇਸ) ਵਿਚ । ਵਿਸੂਲਾ—ਵਿਸ ਭਰਿਆ, ਵਿਹੁਲਾ ।੧।

**ਅਰਥ** :—

**ਪ੍ਰ**:—ਕਿਉਂ ਜੀ ! ਇਸ ਜਗਤ ਵਿਚ ਬਲ ਰਹੀ ਦੁਖਾਂ ਦੀ ਅੱਗ ਦਾ ਸੇਕ ਕਿਸ ਨੂੰ ਨਹੀਂ ਲਗ ਸਕਦਾ ?

1. **ਉ**:—ਫਰੀਦ ਜੀ ਕਹਿੰਦੇ ਹਨ ਕਿ, ਹੇ ਭਾਈਓ ! (ਇਹ) ਧਰਤੀ ਤਾਂ ਸੁਹਾਵਣੀ ਹੈ, (ਪਰ ਮਨੁਖੀ ਮਨ ਦੇ ਟੋਏ ਟਿਬਿਆਂ ਦੇ ਕਾਰਨ ਇਸ) ਵਿਚ ਵਿਹੁਲਾ ਬਾਗ (ਲਗਾ ਹੋਇਆ) ਹੈ (ਜਿਸ ਵਿਚ ਦੁਖਾਂ ਦੀ ਅੱਗ ਬਲ ਰਹੀ ਹੈ) ।
2. ਜਿਸ ਜਿਸ ਮਨੁਖ ਨੂੰ ਸਤਿਗੁਰੂ ਜੀ ਨੇ ਉਚਾ ਕੀਤਾ ਹੈ, ਉਨ੍ਹਾਂ ਨੂੰ (ਦੁਖ ਅਗਨੀ ਦਾ) ਸੇਕ ਨਹੀਂ ਲਗਦਾ ।੧।

**ਪਦ ਅਰਥ** :—ਸੁਹਾਵੜੀ—ਸੁਹਾਵਲੀ, ਸੁਖਾਵਲੀ, ਸੁਖ ਭਰੀ। ਸੰਗਿ—ਉਮਰ ਦੇ ਨਾਲ। ਸੁਵੰਨ—ਸੋਹਣਾ ਰੰਗ। ਸੁਵੰਨੜੀ—ਸੋਹਣੇ ਰੰਗ ਵਾਲੀ। ਦੇਹ—ਸਰੀਰ । ਪਾਈਅਨਿ—ਪਾਏ ਜਾਂਦੇ ਹਨ, ਮਿਲਦੇ ਹਨ। ਨੇਹ—ਪਿਆਰ।

**ਅਰਥ** :—

**ਪ੍ਰ**.—ਕਿਉਂ ਜੀ ! ਇਸ ਜਗਤ ਵਿਚ ਰੋਗ ਰਹਿਤ ਜੀਵਨ ਕਿਸ ਦਾ ਗੁਜਰਦਾ ਹੈ ?

1. **ਉ**:—ਫਰੀਦ ਜੀ ਕਹਿੰਦੇ ਹਨ ਕਿ, ਐ ਪਿਆਰੇ ! ਉਨ੍ਹਾਂ ਬੰਦਿਆਂ ਦੀ ਜ਼ਿੰਦਗੀ ਸੌਖੀ ਹੈ ਅਤੇ ਸਰੀਰ ਭੀ ਸੋਹਣੇ ਰੰਗ ਵਾਲਾ (ਭਾਵ ਰੋਗ ਰਹਿਤ) ਹੈ ਜਿਨ੍ਹਾਂ ਦਾ ਪਿਆਰ ਪਿਆਰੇ ਪ੍ਰਮਾਤਮਾਂ ਨਾਲ ਹੈ।
2. 'ਵਿਸੂਲਾ ਬਾਗ' ਤੇ ਦੁੱਖ ਅਗਨੀ ਉਨ੍ਹਾਂ ਨੂੰ ਛੋਂਹਦੇ ਨਹੀਂ, ਪਰ ਅਜੇਹੇ ਬੰਦੇ ਕੋਈ ਵਿਰਲੇ ਹੀ ਮਿਲਦੇ ਹਨ ।੨।

**ਭਾਵਾਰਥ** :—ਮਾਇਆ ਦਾ ਮੋਹ ਹਰ ਮਨੁਖ ਮਾਤ੍ਰ ਨੂੰ ਹਰ ਪਖੋਂ ਹੀ ਦੁਖੀਆ ਰਖਦਾ ਹੈ, ਪਰ ਜੋ ਬੰਦੇ ਗੁਰੂ ਦੀ ਸ਼ਰਨ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਨੂੰ ਮਾਇਆ ਨਹੀਂ ਪੋਹ ਸਕਦੀ, ਰੱਬ ਨੂੰ ਪਿਆਰ ਕਰਦੇ ਰਹਿਣ ਨਾਲ ਉਨ੍ਹਾਂ ਦਾ ਜੀਵਨ ਸਫਲ ਹੋ ਜਾਂਦਾ ਹੈ। ਪਰ ਅਜਿਹੇ ਜੀਵਨ ਨੂੰ ਸਫਲਾਉਣ ਵਾਲੇ ਬੰਦੇ ਜਗਤ ਵਿਚ ਬਹੁਤ ਹੀ ਘਟ ਵੇਖਣ ਵਿਚ ਆਉਂਦੇ ਹਨ।

**ਪਉੜੀ ॥**

1. **ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥**
2. **ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ ॥**
3. **ਅੰਤਰਜਾਮੀ ਅਗਮੁ ਪੁਰਖੁ ਇਕ ਦ੍ਰਿਸਟਿ ਦਿਖਾਏ ॥**
4. **ਸਾਧ ਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥**
5. **ਅਉਗਣ ਕਟਿ ਮੁਖੁ ਉਜਲਾ ਹਰਿਨਾਮਿ ਤਰਾਏ ॥**
6. **ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ॥**
7. **ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ ॥**

**8. ਨਾਨਕ ਬਖਸਿ ਮਿਲਾਇਅਨੁ**
**ਰਖੇ ਗਲਿ ਲਾਇ ॥੨੧॥**

**ਪਦ ਅਰਥ** :—ਦੇਹਿ—ਤੂੰ ਦੇਵੇਂ । ਬੁਝਾਇਹਿ—ਤੂੰ ਮਿਟਾ ਦੇਵੇਂ । ਜਿਸੁ ਅਗਨਿ—ਜਿਸ ਮਨੁਖ ਦੀ ਤ੍ਰਿਸ਼ਨਾਂ ਅੱਗ । ਰੰਗੁ—ਪਿਆਰ । ਸਿਉ—ਨਾਲ । ਕਟਿ—ਕੱਟ ਕੇ । ਨਾਮਿ—ਨਾਮ ਦੀ ਰਾਹੀਂ । ਕਟਿਓਨੁ—ਉਸ (ਪ੍ਰਭੂ) ਨੇ ਕੱਟ ਦਿਤਾ । ਅੰਧ ਕੂਪ-ਅੰਨ੍ਹਾਂ ਖੂਹ, ਉਹ ਖੂਹ ਜਿਸ ਵਿਚ ਅਗਿਆਨਤਾ ਦਾ ਅੰਧੇਰਾ ਹੀ ਅੰਧੇਰਾ ਹੈ । ਕਾਢਿਅਨੁ—ਉਸ (ਪ੍ਰਭੂ) ਨੇ ਕੱਢ ਲਏ । ਲੜੁ—ਪੱਲਾ । ਬਖਸਿ-ਬਖਸ਼ ਕੇ, ਮੇਹਰ ਕਰ ਕੇ । ਮਿਲਾਇਅਨੁ—ਉਸਨੇ ਮਿਲਾ ਲਏ । ਗਲਿ—ਗਲ ਨਾਲ ।

**ਅਰਥ** :—

**ਪ੍ਰ.**—ਹੇ ਗੁਰੋ ! ਕੀ ਪ੍ਰਭੂ ਦੇ ਨਾਮ ਪ੍ਰਾਪਤੀ ਵਾਲੇ ਨੂੰ ਭੀ ਜਪ ਤਪ ਕਰਦੇ ਰਹਿਣ ਦੀ ਲੋੜ ਹੈ ?

1. **ਉ.**—ਹੇ ਪ੍ਰਭੂ ਜੀ ! ਜਿਸ ਮਨੁਖ ਨੂੰ ਤੂੰ (ਨਾਮ ਦੀ ਦਾਤਿ) ਦੇਂਦਾ ਹੈਂ ਉਹ ਤਾਂ (ਮਾਨੋ) ਜਪ ਤਪ ਸੰਜਮ ਦਇਆ ਤੇ ਧਰਮ (ਸਭੋ ਕੁਝ ਹੀ) ਪ੍ਰਾਪਤ ਕਰ ਲੈਂਦਾ ਹੈ, ਭਾਵ ਨਾਮ ਦੀ ਪ੍ਰਾਪਤੀ ਵਾਲੇ ਨੂੰ ਕਿਸੇ ਹੋਰ ਜਪ ਤਪ ਸਾਧਨ ਕਰਨ ਦੀ ਲੋੜ ਨਹੀਂ ਰਹਿ ਜਾਂਦੀ ।
2. ਹੇ ਸਾਈਆਂ ਜੀਉ ! ਤੇਰਾ ਨਾਮ ਭੀ ਉਹੀ ਸਿਮਰਦਾ ਹੈ ਜਿਸ ਦੀ ਤ੍ਰਿਸ਼ਨਾਂ ਅੱਗ ਤੂੰ ਆਪ ਹੀ ਬੁਝਾ ਦੇਂਦਾ ਹੈਂ ।
3. ਹੇ ਭਾਈਓ ! ਉਹ ਘਟ ਘਟ ਦੀ ਜਾਨਣ ਵਾਲਾ ਅਪਹੁੰਚ ਵਿਆਪਕ ਪ੍ਰਭੂ ਜਿਸ ਮਨੁੱਖ ਵਲ ਮੇਹਰ ਦੀ ਇਕ ਨਿਗਾਹ ਕਰਦਾ ਹੈ ।
4. ਉਹ ਸਤਿ ਸੰਗਤ ਦੇ ਆਸਰੇ ਰਹਿ ਕੇ ਪ੍ਰਮਾਤਮਾਂ ਨਾਲ ਪਿਆਰ ਪਾ ਲੈਂਦਾ ਹੈ ।
5. ਹੇ ਭਾਈਓ ! ਪ੍ਰਮੇਸ਼ਰ ਉਸ ਦੇ ਸਾਰੇ ਅਉਗਣ ਕੱਟਕੇ ਉਸਨੂੰ ਸੁਰਖਰੂ ਕਰ ਦੇਂਦਾ ਹੈ ਤੇ ਆਪਣੇ ਨਾਮ ਦੀ ਰਾਹੀਂ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।

**ਪ੍ਰ.**—ਸ੍ਰੀ ਜੀਉ ! ਆਖਰ ਉਸਨੂੰ ਫਲ ਕੀ ਮਿਲਦਾ ਹੈ ?

6. **ਉ**:—ਹੇ ਪਿਆਰੇ ! ਪ੍ਰਮੇਸ਼ਰ ਨੇ ਉਸ ਦਾ ਜਨਮ ਮਰਨ ਦਾ ਡਰ ਦੂਰ ਕਰ ਦਿਤਾ ਹੈ, ਉਸ ਨੂੰ ਮੁੜ ਜਨਮ ਮਰਣ ਦੇ ਗੇੜ ਵਿਚ ਨਹੀਂ ਪਾਉਂਦਾ ।
7. ਹੇ ਪਿਆਰਿਓ ! ਪ੍ਰਭੂ ਨੇ ਜਿਨ੍ਹਾਂ ਨੂੰਆਪਣਾ ਪੱਲਾ ਫੜਾਇਆ ਹੈ, ਉਨ੍ਹਾਂ ਨੂੰ (ਮਾਇਆ ਮੋਹ ਦੇ) ਘੁੱਪ ਹਨੇਰੇ ਖੂਹ ਵਿਚੋਂ (ਬਾਹਰ) ਕੱਢ ਲਿਆ ਹੈ ।
8. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ; ਹੇ ਭਾਈਓ ! ਪ੍ਰਭੂ ਨੇ ਉਨ੍ਹਾਂ ਨੂੰ ਮੇਹਰ ਕਰਕੇ ਆਪਣੇ ਨਾਲ ਮਿਲਾ ਲਿਆ ਹੈ, ਆਪਣੇ ਗਲ ਨਾਲ ਲਾ ਲਿਆ ਹੈ ।

**ਭਾਵਾਰਥ** :—ਪ੍ਰਮੇਸ਼ਰ ਜੀ ਦੀ ਮੇਹਰ ਨਾਲ ਜਿਸ ਨੂੰ ਨਾਮ ਦੀ ਦਾਤ ਮਿਲਦੀ ਹੈ, ਉਸ ਦੇ ਅੰਦਰੋਂ ਤ੍ਰਿਸ਼ਨਾਂ ਦੀ ਅੱਗ ਬੁਝ ਜਾਂਦੀ ਹੈ, ਇਸ ਸੰਸਾਰ ਸਮੁੰਦਰ ਦੀਆਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪ੍ਰਮੇਸ਼ਰ ਉਸ ਦੀ ਜ਼ਿੰਦਗੀ ਦੀ ਬੇੜੀ ਸਹੀ ਸਲਾਮਤ ਪਾਰ ਲੰਘਾ ਲੈਂਦਾ ਹੈ; ਉਸ ਨੂੰ ਇਸ ਮਾਇਆ ਮੋਹ ਦੇ ਘੁੱਪ ਹਨੇਰੇ ਖੂਹ ਵਿਚੋਂ ਬਾਹਰ ਕੱਢ ਲੈਂਦਾ ਹੈ ।

**ਸਲੋਕ ਮ: ੫ ॥**

**1. ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ ॥**
**2. ਨਾਨਕ ਵਿਰਲੇ ਪਾਈਅਹਿ**
**ਤਿਸੁ ਜਨ ਕੀਮ ਨ ਮੂਲਿ ॥੧॥**

**ਪਦ ਅਰਥ** :—ਮੁਹਬਤਿ—ਪਿਆਰ । ਰੰਗਿ—ਰੰਗ ਵਿਚ । ਚਲੂਲਿ ਰੰਗਿ—ਗੂੜੇ ਲਾਲ ਰੰਗ ਵਿਚ । ਚਲੂਲ—ਗੂੜ੍ਹਾ ਲਾਲ । ਫਾ: ਚੂੰ ਲਾਲਹ—ਗੁਲੈ ਲਾਲਹ ਵਾਕਰ, ਗੂੜੇ ਲਾਲ ਰੰਗ ਵਿਚ । ਪਾਈਅਹਿ—ਮਿਲਦੇ ਹਨ । ਕੀਮ—ਕੀਮਤ । ਨ ਮੂਲਿ—ਬਿਲਕੁਲ ਨਹੀਂ, ਮੂਲੋਂ ਹੀ ਨਹੀਂ ।

**ਅਰਥ** :—

**ਪ੍ਰ.**—ਸ੍ਰੀ ਜੀਉ ! ਜੋ ਮਨੁਖ ਉਸ ਪਿਆਰੇ ਪ੍ਰਭੂ ਦੇ ਪਿਆਰ ਰੰਗ ਵਿਚ ਰੰਗਿਆ ਜਾਂਦਾ ਹੈ ਉਸ ਦੀ ਕਿਤਨੀ ਕੁ ਕੀਮਤ ਵਧ ਜਾਂਦੀ ਹੈ ?

1. **ਉ**:—ਹੇ ਪਿਆਰੇ ! ਜਿਸ ਮਨੁਖ ਨੂੰ (ਉਸ) ਰੱਬ ਦਾ ਪਿਆਰ (ਪ੍ਰਾਪਤ ਹੋ ਜਾਂਦਾ ਹੈ) ਤੇ ਉਹ ਤਾਂ (ਉਸੇ ਪਿਆਰ ਦੇ) ਗੂੜੇ ਰੰਗ ਵਿਚ ਰੰਗਿਆ ਜਾਂਦਾ ਹੈ ।
2. ਹੇ ਭਾਈ ! ਉਸ ਮਨੁਖ ਦਾ ਮੁੱਲ ਬਿਲਕੁਲ ਨਹੀਂ ਪਾਇਆ ਜਾ ਸਕਦਾ, (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! (ਸੰਸਾਰ ਵਿਚ) ਅਜਿਹੇ ਬੰਦੇ ਵਿਰਲੇ ਹੀ ਲੱਭਦੇ ਹਨ ।

**ਭਾਵਾਰਥ** :—ਜਿਸ ਮਨੁਖ ਨੂੰ ਰੱਬ ਦਾ ਸੱਚਾ ਪਿਆਰ ਹਾਸਲ ਹੋ ਗਿਆ, ਬਸ, ਉਹ ਤਾਂ ਫਿਰ ਦੁਨੀਆਂ ਦੇ ਕੂੜੇ ਪਿਆਰ ਵਲੋਂ ਨਿਰਲੇਪ ਰਹਿ ਕੇ ਸਦਾ ਹੀ ਪ੍ਰਭੂ ਦੇ ਪਿਆਰ ਵਿਚ ਰੱਤਾ ਰਹਿੰਦਾ ਹੈ ਪਰ ਇਹ ਰੱਬੀ ਪਿਆਰ ਸੰਸਾਰ ਵਿਚ ਹਰ ਇਕ ਨੂੰ ਨਹੀਂ, ਸਗੋਂ ਕਿਸੇ ਕਿਸੇ ਨੂੰ ਹੀ ਨਸੀਬ ਹੁੰਦਾ ਹੈ ।

**ਮ: ੫ ॥**

**1. ਅੰਦਰੁ ਵਿਧਾ ਸਚਿ ਨਾਇ,**
**ਬਾਹਰਿ ਭੀ ਸਚੁ ਡਿਠੋਮਿ ॥**
**2. ਨਾਨਕ ਰਵਿਆ ਹਭ ਥਾਇ**
**ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥**

**ਪਦ ਅਰਥ** :-ਅੰਦਰੁ—ਅੰਦਰਲਾ, ਹਿਰਦਾ । ਸਚਿ—ਸਚ ਵਿਚ । ਨਾਇ—ਨਾਮ ਵਿਚ । ਡਿਠੋਮਿ—ਮੈਂ ਡਿਠਾ । ਰਵਿਆ—ਵਿਆਪਕ । ਹਭ ਥਾਇ—ਹਰੇਕ ਥਾਂ ਵਿਚ । ਵਣਿ—ਵਣ ਵਿਚ । ਤ੍ਰਿਣਿ—ਤ੍ਰਿਣ ਵਿਚ । ਤ੍ਰਿਭਵਣਿ—ਤ੍ਰਿਭਵਣ ਵਿਚ । ਰੋਮਿ-ਰੋਮ ਰੋਮ ਵਿਚ ।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਆਪ ਜੀ ਨੇ ਉਸ ਪ੍ਰਭੂ ਨੂੰ ਹਰ ਥਾਂ ਹੀ ਕਿਵੇਂ ਵਿਆਪਕ ਵੇਖ ਲਿਆ ਹੈ ?

1. **ਉ:**—ਹੇ ਪਿਆਰਿਓ ! ਜਦੋਂ ਮੇਰਾ ਅੰਦਰਲਾ (ਭਾਵ ਮੇਰਾ ਮਨ) ਸਚੇ ਨਾਮ ਵਿਚ ਵਿੱਝ ਗਿਆ, ਤਾਂ ਮੈਂ (ਫਿਰ) ਬਾਹਰ ਭੀ ਉਸ ਸਦਾ ਥਿਰ ਪ੍ਰਭੂ ਨੂੰ ਵੇਖ ਲਿਆ ।
2. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਹੁਣ ਮੈਨੂੰ ਇਉਂ ਹੀ ਦਿਸਦਾ ਹੈਕਿ, ਪ੍ਰਮੇਸ਼ਰ ਜੀ ਹਰੇਕ ਥਾਂ ਵਿਚ ਮੌਜੂਦ ਹੈ, ਹਰੇਕ ਵਣ ਵਿਚ, ਹਰੇਕ ਤੀਲੇ ਵਿਚ, ਸਾਰੇ ਹੀ ਤ੍ਰਿਭਵਣੀ ਸੰਸਾਰ ਵਿਚ, ਰੋਮ ਰੋਮ ਵਿਚ ਵਿਆਪਿਆ ਹੋਇਆ ਹੈ ।੨।

**ਭਾਵਾਰਥ :**—ਜਦੋਂ ਮਨੁਖ ਦੇ ਅੰਤਰ ਆਤਮੇਂ ਰੱਬ ਦਾ ਸੱਚਾ ਪਿਆਰ ਉਪਜ ਔਂਦਾ ਹੈ ਤਾਂ ਉਹ ਰੱਬੀ ਪਿਆਰ ਰੱਬ ਨੂੰ ਹਰ ਥਾਂ ਹੀ ਪਸਰਿਆ ਹੋਇਆ ਵਿਖਾ ਦੇਂਦਾ ਹੈ ।

**ਪਉੜੀ ॥**

**1. ਆਪੇ ਕੀਤੋ ਰਚਨੁ ਆਪੇ ਹੀ ਰਤਿਆ ॥**
**2. ਆਪੇ ਹੋਇਓ ਇਕੁ ਆਪੇ ਬਹੁ ਭਤਿਆ ॥**
**3. ਆਪੇ ਸਭਨਾ ਮੰਝਿ ਆਪੇ ਬਾਹਰਾ ॥**
**4. ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ ॥**
**5. ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥**
**6. ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥**
**7. ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥**
**8. ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥੨੨॥੧॥੨॥ ਸੁਧੁ ॥**

**ਪਦ ਅਰਥ :**—ਕੀਤੋ ਰਚਨੁ—ਜਗਤ ਰਚਨਾ ਰਚੀ । ਰਤਿਆ—(ਰਚਨਾ ਵਿਚ) ਮਿਲਿਆ ਹੋਇਆ ਹੈ । ਇਕੁ—ਨਿਰਾਕਾਰ ਰੂਪ ਆਪ ਹੀ ਆਪ । ਬਹੁ ਭਤਿਆ—ਸਰਗੁਣ ਰੂਪ ਵਿਚ ਅਨੇਕਾਂ ਰੰਗਾਂ ਰੂਪਾਂ ਵਾਲਾ । ਮੰਝਿ—ਵਿਚ । ਜਾਣਹਿ—ਤੂੰ ਜਾਣਦਾ ਹੈਂ । ਦੂਰਿ—ਰਚੀ ਰਚਨਾਂ ਤੋਂ ਵਖਰਾ । ਤੇਰੀ ਥਟੀਐ—ਤੇਰੀ ਕੁਦਰਤਿ ਦੀ । ਅਗਣਤੁ—ਜਿਸ ਦੇ ਗੁਣ ਗਿਣੇ ਨਾ ਜਾ ਸਕਣ ।

**ਅਰਥ :—**

**ਪ੍ਰ:**—ਸ੍ਰੀ ਜੀਉ ! ਜਦੋਂ ਆਰੰਭ ਵਿਚ ਇਹ ਜਗਤ ਰਚਨਾ ਰਚੀ ਗਈ ਹੈ ਤਾਂ ਇਸ ਨੂੰ ਕਿਸ ਨੇ ਰਚਿਆ ਹੈ ?

1. ਉ.—ਹੇ ਭਾਈ ! ਇਹ ਜਗਤ ਰਚਨਾ ਪ੍ਰਭੂ ਨੇ ਆਪ ਹੀ ਰਚੀ ਹੈ ਅਤੇ ਆਪ ਹੀ ਇਸ ਵਿਚ ਮਿਲਿਆ ਹੋਇਆ ਹੈ ।
2. ਹੇ ਪਿਆਰੇ ! ਉਹ ਕਦੇ ਰਚਨਾ ਨੂੰ ਸਮੇਟ ਕੇ ਇਕ ਆਪ ਹੀ ਆਪ ਹੋ ਜਾਂਦਾ ਹੈ ਅਤੇ ਕਦੀ ਅਨੇਕਾਂ ਰੰਗਾਂ ਰੂਪਾਂ ਵਾਲਾ ਬਣ ਜਾਂਦਾ ਹੈ ।
3. ਪ੍ਰਭੂ ਆਪ ਹੀ ਸਾਰੇ ਜੀਵਾਂ ਵਿਚ ਮੌਜੂਦ ਹੈ ਤੇ ਨਿਰਲੇਪ ਭੀ ਆਪ ਹੀ ਹੈ ।
4. ਹੇ ਪ੍ਰਭੂ ! ਤੂੰ ਆਪ ਹੀ ਆਪਣੇ ਆਪ ਨੂੰ ਰਚਨਾ ਤੋਂ ਵਖਰਾ ਜਾਣਦਾ ਹੈਂ ਤੇ ਆਪ ਹੀ ਹਰ ਥਾਂ ਹਾਜ਼ਰ ਨਾਜ਼ਰ ਹੈਂ ।
5. ਤੂੰ ਆਪ ਹੀ ਲੁਕਿਆ ਹੋਇਆ ਹੈਂ ਅਤੇ ਪ੍ਰਗਟ ਭੀ ਆਪ ਹੀ ਹੈਂ ।
6. ਹੇ ਪ੍ਰਭੂ ਜੀ ! ਤੇਰੀ ਇਸ ਰਚਨਾ ਦਾ ਮੁੱਲ ਕਿਸੇ (ਭੀ) ਨਹੀਂ ਪਾਇਆ ।
7. ਤੂੰ ਗੰਭੀਰ ਹੈਂ, ਤੇਰੀ ਹਾਥ ਨਹੀਂ ਪੈ ਸਕਦੀ, ਤੂੰ ਬੇਅੰਤ ਹੈਂ; ਤੇਰੇ ਗੁਣ ਗਿਣੇ ਨਹੀਂ ਜਾ ਸਕਦੇ ।
8. ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ) ਹਰ ਥਾਂ ਇਕ ਪ੍ਰਭੂ ਹੀ ਮੌਜੂਦ ਹੈ, ਹੇ ਪ੍ਰਭੂ ! ਇਕ ਤੂੰ ਹੀ ਤੂੰ ਹੈਂ ।੨੨।੧।੨। ਸੁਧੁ ।

**ਭਾਵਾਰਥ :**—ਸਿਮਰਨ ਸਿਫਤ ਸਲਾਹ ਕਰਨ ਵਾਲੇ ਮਨੁਖ ਨੂੰ ਯਕੀਨ ਬਣ ਜਾਂਦਾ ਹੈ ਕਿ ਪ੍ਰਮਾਤਮਾਂ ਨੇ ਆਪ ਹੀ ਇਹ ਜਗਤ ਰਚਿਆ ਹੈ ਤੇ ਆਪ ਹੀ ਇਸ ਵਿਚ ਹਰ ਥਾਂ ਮੌਜੂਦ ਹੈ, ਸਰਵ ਵਿਆਪਕ ਹੁੰਦਿਆਂ ਭੀ ਉਹ ਨਿਰਲੇਪ ਰਹਿੰਦਾ ਹੈ ।

**ਰਾਮਕਲੀ ਕੀ ਵਾਰ**
**ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ**

**ੴ ਸਤਿਗੁਰ ਪ੍ਰਸਾਦਿ ॥**

**1. ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋ ਖੀਵਦੈ ॥**
**2. ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥**
**3. ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ ॥**
**4. ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥**
**5. ਮਤਿ ਗੁਰ ਆਤਮਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ ॥**
**6. ਗੁਰਿ ਚੇਲੇ ਰਹਰਾਸਿ ਕੀਈ ਨਾਨਕ ਸਲਾਮਤਿ ਥੀਵਦੈ ॥**
**7. ਸਹਿ ਟਿਕਾ ਦਿਤੋਸੁ ਜੀਵਦੈ ॥੧॥**

ਕਵੀ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ ਪ੍ਰਕਾਸ਼' ਵਿਚ ਇਨ੍ਹਾਂ ਦੀ ਜੋ ਸਾਖੀ ਲਿਖੀ ਹੈ ਉਹ ਬੜੀ ਸੁੰਦਰ ਤੇ ਦਿਲ ਖਿਚਵੀਂ ਹੈ । ਕਵੀ ਜੀ ਨੇ ਇਹ ਘਟਨਾ ਗੁਰੂ

ਅਰਜਨ ਸਾਹਿਬ ਦੇ ਵੇਲੇ ਦੀ ਦਸੀ ਹੈ।

ਸਾਖੀ ਇਉਂ ਹੈ ਕਿ ਬਲਵੰਡ ਤੇ ਸੱਤਾ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ। ਲੜਕੀ ਦੀ ਸ਼ਾਦੀ ਤੇ ਮਾਇਆ ਮੰਗੀਓ ਨੇ। ਉਨ੍ਹਾਂ ਦੀ ਆਪਣੀ ਮਰਜੀ ਅਨੁਸਾਰ ਤਸੱਲੀ ਨਾ ਹੋਈ ਤਾਂ ਕੀਰਤਨ ਕਰਨੋਂ ਵਿਟਰ ਬੈਠੇ। ਗੁਰੂ ਅਰਜਨ ਸਾਹਿਬ ਆਪ ਸੱਦਣ ਗਏ ਤਾਂ ਭੀ ਉਹ ਨਾ ਮੰਨੇ, ਸਗੋਂ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਕਬੋਲ ਵਰਤਿਓ ਨੇ। ਸਤਿਗੁਰੂ ਜੀ ਨੇ ਸੰਗਤ ਨੂੰ ਖੁਦ ਕੀਰਤਨ ਕਰਨ ਲਈ ਹੁਕਮ ਕੀਤਾ ਤੇ ਕਿਹਾ ਕਿ ਬਲਵੰਡ ਸਤੇ ਪਾਸੋਂ ਕੋਈ ਸਿਖ ਕੀਰਤਨ ਨਾ ਸੁਣੇ। ਇਹ ਜਦੋਂ ਭੁੱਖੇ ਮਰਨ ਲਗੇ, ਮਾਣ ਟੁੱਟੇ ਨੇ ਤਾਂ ਲਾਹੌਰ ਨਿਵਾਸੀ ਭਾਈ ਲੱਧਾ ਜੀ ਨੂੰ ਸਿਫਾਰਸ਼ ਲਈ ਨਾਲ ਲਿਆਏ। ਮਾਫੀ ਮਿਲੀ ਤੇ ਗੁਰ ਉਸਤਤ ਵਿਚ ਇਹ ਵਾਰ ਉਚਾਰੀਓ ਨੇ।

### ਕੁਝ ਲਿਖਾਰੀ ਇਸ 'ਵਾਰ' ਦਾ ਸੰਬੰਧ ਗੁਰੂ ਅੰਗਦ ਦੇਵ ਜੀ ਨਾਲ ਜੋੜਦੇ ਹਨ

ਮਿਸਟਰ ਮੈਕਾਲਿਫ ਨੇ ਆਪਣੇ ਸਿਖ ਸਲਾਹਕਾਰਾਂ ਦੀ ਦਸੀ ਵਿਚਾਰ ਅਨੁਸਾਰ ਇਹ ਸਾਖੀ ਗੁਰੂ ਅੰਗਦ ਸਾਹਿਬ ਦੇ ਸਮੇਂ ਦੀ ਲਿਖੀ ਹੈ। ਇਸ ਦੀ ਪ੍ਰੋੜਤਾ ਵਿਚ ਉਹ ਲਿਖਦੇ ਹਨ ਕਿ ਅਸੀਂ ਗਿਆਨੀ ਸਰਦੂਲ ਸਿੰਘ ਅਤੇ ਗਿਆਨੀ ਧਿਆਨ ਸਿੰਘ ਤੋਂ ਇਹ ਖਿਆਲ ਲਿਆ ਹੈ। ਗਿਆਨੀ ਬਿਸ਼ਨ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਵਿਚ ਦੋਹਾਂ ਖਿਆਲਾਂ ਦਾ ਮਿਲਗੋਭਾ ਕਰ ਦਿਤਾ ਹੈ। ਸ਼ੁਰੂ ਵਿਚ ਲਿਖਦੇ ਹਨ ਕਿ ਇਹ ਘਟਨਾ ਗੁਰੂ ਅਰਜਨ ਸਾਹਿਬ ਦੇ ਵੇਲੇ ਹੋਈ, ਪਰ ਅਖੀਰ ਵਿਚ ਲਿਖਦੇ ਹਨ ਕਿ, ਇਹ 'ਵਾਰ' ਗੁਰੂ ਅੰਗਦ ਸਾਹਿਬ ਜੀ ਦੀ ਗੁਰਿਆਈ ਵੇਲੇ ਪੜ੍ਹੀ ਗਈ।

'ਸ਼ਬਦਾਰਥ' ਦੇ ਲਿਖਾਰੀ ਲਿਖਦੇ ਹਨ ਕਿ ਮਰਦਾਨੇ ਦੀ ਔਲਾਦ ਵਿਚ ਸੱਤਾ ਤੇ ਬਲਵੰਡ ਦੋ ਭਰਾ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ, ਲੜਕੀ ਦੀ ਸ਼ਾਦੀ ਤੇ ਵਿਸਾਖੀ ਦੀ ਚੜ੍ਹਤ ਮਿਲੀਓ ਨੇ, ਥੋੜੀ ਸੀ, ਰੁੱਸ ਗਏ। ਭਾਈ ਲੱਧਾ ਜੀ ਦੀ ਸਿਫਾਰਸ਼ ਤੇ ਫੇਟਾ ਦੂਰ ਹੋਇਆ ਅਤੇ ਉਨ੍ਹਾਂ ਨੇ ਗੁਰੂ ਸਾਹਿਬ ਦੀ ਉਸਤਤਿ ਵਿਚ ਇਹ 'ਵਾਰ' ਉਚਾਰੀ।

'ਸ਼ਬਦਾਰਥ' ਦੇ ਅਨੁਸਾਰ ਇਹ ਡੂਮ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤਕ ਜੀਉਂਦੇ ਰਹੇ, ਹਰੇਕ ਗੁਰੂ ਦੀ ਗੱਦੀ ਨਸ਼ੀਨੀ ਵੇਲੇ ਉਸਤਤ ਦੀ ਪਉੜੀ ਰਚਦੇ ਰਹੇ, ਜੋ ਪਉੜੀ ਉਨ੍ਹਾਂ ਗੁਰੂ ਹਰਿਗੋਬਿੰਦ ਜੀ ਦੀ 'ਗੱਦੀ ਨਸ਼ੀਨੀ' ਵੇਲੇ ਉਚਾਰੀ, ਉਹ ਸ਼ਹਿਰ ਰਾਵਲ ਪਿੰਡੀ ਧਰਮਸ਼ਾਲਾ ਭਾਈ ਬੂਟਾ ਸਿਘ ਦੀ ਵਿਚ ਇਕ ਪੁਰਾਤਨ ਬੀੜ ਵਿਚ ਦਰਜ ਹੈ।

ਮਿਸਟਰ ਮੈਕਾਲਿਫ ਲਿਖਦਾ ਹੈ ਕਿ ਇਹ 'ਵਾਰ' ਬਲਵੰਡ ਨੇ ਗੁਰੂ ਅੰਗਦ ਸਾਹਿਬ ਤੋਂ ਮਾਫੀ ਮਿਲਣ ਤੇ ਲਿਖੀ ਸੀ,ਝਗੜਾ ਹੈ ਹੀ ਬਲਵੰਡ ਦਾ ਸੀ ਸਤੇ ਨੇ ਅਖੀਰਲੀਆਂ ੩ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਮੇਂ ਲਿਖੀਆਂ, ਕੇਵਲ ਇਸ ਵਾਸਤੇ ਕਿ, ਪੰਜਾਂ ਗੁਰੂਆਂ ਦੀ ਉਸਤਤ ਮੁਕੰਮਲ ਹੋ ਜਾਏ ਤੇ 'ਵਾਰ' 'ਬੀੜ' ਵਿਚ ਚੜ੍ਹਾਈ ਜਾ ਸਕੇ। ਇਸ 'ਵਾਰ' ਦੀ ਪੰਜਵੀਂ ਪਉੜੀ ਦਾ ਅਰਥ ਕਰਨ ਲਗਿਆਂ ਤੁਕ 'ਲਬ ਵਿਣਾਹੇ ਮਾਣਸਾ ਜਿਉ ਪਾਣੀ ਬੂਰ' ਤੇ ਮੈਕਾਲਿਫ਼ ਨੋਟ ਲਿਖਦਾ ਹੈ ਕਿ ਇਥੇ 'ਬਲਵੰਡ' ਆਪਣੇ ਆਪ ਨੂੰ ਫਿਟਕਾਰ ਪਾਂਦਾ ਹੈ। ਸੋ, ਮੈਕਾਲਿਫ ਦੇ ਖਿਆਲ ਅਨੁਸਾਰ ਪਹਿਲੀਆਂ ੫ ਪਉੜੀਆਂ 'ਬਲਵੰਡ' ਨੇ ਉਚਾਰੀਆਂ ਤੇ ਝਗੜਾ ਭੀ ਇਸੇ ਨਾਲ ਹੋਇਆ ਸੀ।

'ਸ਼ਬਦਾਰਥ' ਵਾਲਿਆਂ ਨੇ ਇਹ ਨਿਰਨਾ ਨਹੀਂ ਕੀਤਾ ਕਿ ਕਿਸ ਕਿਸ ਕੇਹੜੀ ਕੇਹੜੀ ਪਉੜੀ ਉਚਾਰੀ। ਆਖਰ ਦੋਵੇਂ ਇਕੱਠੇ ਤਾਂ ਇਕੋ ਚੀਜ ਦੇ ਕਰਤਾ ਨਹੀਂ ਸਨ ਹੋ ਸਕਦੇ।

ਇਹਨਾਂ ਉੱਪਰ ਦਸੇ ਸੱਜਣਾਂ ਦੀ ਸਾਰੀ ਵਿਚਾਰ ਦਾ ਸਿੱਟਾ :—

(੧) ਬਲਵੰਡ ਤੇ ਸਤਾ ਮਰਦਾਨੇ ਦੀ ਔਲਾਦ ਵਿਚੋਂ ਸਨ। 'ਸ਼ਬਦਾਰਥ'

(੨) ਗੁਰੂ ਅੰਗਦ ਸਾਹਿਬ ਨਾਲ ਇਹ ਨਰਾਜ ਹੋਏ ਸਨ। 'ਮੈਕਾਲਿਫ ਤੇ ਸ਼ਬਦਾਰਥ'

(੩) ਭਾਈ ਲਧਾ ਜੀ ਦੀ ਰਾਹੀਂ ਗੁਰੂ ਅੰਗਦ ਸਾਹਿਬ ਤੋਂ ਮਾਫੀ ਮਿਲੀ ਸੀ।

(੪) ਪਹਿਲੀਆਂ ਪੰਜ ਪਉੜੀਆਂ ਗੁਰੂ ਅੰਗਦ ਸਾਹਿਬ ਦੇ ਸਾਹਮਣੇ ਦੋਹਾਂ ਨੇ ਉਚਾਰੀਆਂ।

(੫) ਪਿਛਲੀਆਂ ਤਿੰਨ ਪਉੜੀਆਂ ਗੁਰੂ ਅਮਰ ਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਸਾਹਿਬ ਦੀ ਗੁਰਿਆਈ ਵੇਲੇ ਇਨ੍ਹਾਂ ਦੋਹਾਂ ਨੇ ਉਚਾਰੀਆਂ।

(੬) ਗੁਰੂ ਹਰਿਗੋਬਿੰਦ ਸਾਹਿਬ ਦੀ ਉਸਤਤ ਵਾਲੀ ਪਉੜੀ ਦਰਜ ਹੋਣੋਂ ਰਹਿ ਗਈ ਹੈ।

(੭) ਪਹਿਲੀਆਂ ਪੰਜ ਪਉੜੀਆਂ ਬਲਵੰਡ ਨੇ ਉਚਾਰੀਆਂ, ਝਗੜਾ ਇਸੇ ਨਾਲ ਸੀ,ਸਤੇ ਨੇ ਤਾਂ ਗੁਰੂ ਅਰਜਨ ਸਾਹਿਬ ਦੇ ਵੇਲੇ ਇਸ 'ਵਾਰ' ਨੂੰ ਮੁਕੰਮਲ ਕਰਨ ਲਈ ੩ ਪਉੜੀਆਂ ਉਚਾਰੀਆਂ। 'ਮੈਕਾਲਿਫ'

(੮) ਇਹ 'ਵਾਰ' ਗੁਰੂ ਅੰਗਦ ਸਾਹਿਬ ਜੀ ਦੀ ਗੁਰਿਆਈ ਵੇਲੇ ਪੜ੍ਹੀ ਗਈ।

(੯) ਬਲਵੰਡ ਤੇ ਸਤੇ ਦੀ ਲੜਕੀ ਦੀ ਸ਼ਾਦੀ ਤੇ ਇਹ ਨਾਰਾਜਗੀ ਹੋਈ। ਪਰ ਦੋਹਾਂ ਵਿਚੋਂ ਲੜਕੀ ਕਿਸ ਦੀ ਸੀ ? ਇਹ ਕਿਸੇ ਨੇ ਭੀ ਨਹੀਂ ਲਿਖਿਆ। ਹਾਂ, ਮੈਕਾਲਿਫ ਦੇ ਇਹ ਲਿਖਣ ਤੋਂ ਕਿ ਝਗੜਾ ਬਲਵੰਡ ਨਾਲ ਸੀ ਇਹ

ਅੰਦਾਜ਼ਾ ਲਗ ਸਕਦਾ ਹੈ ਕਿ, ਮੈਕਾਲਿਫ ਅਨੁਸਾਰ ਲੜਕੀ 'ਬਲਵੰਡ' ਦੀ ਸੀ।

**ਹੁਣ ਇਨ੍ਹਾਂ ਖਿਆਲਾਂ ਨੂੰ ਇਕ ਇਕ ਕਰਕੇ ਵਿਚਾਰੀਏ**

ਕੀ ਬਲਵੰਡ ਤੇ ਸਤਾ ਗੁਰੂ ਅੰਗਦ ਸਾਹਿਬ ਜੀ ਨਾਲ ਨਾਰਾਜ਼ ਹੋਏ ਸਨ ?

ਸਾਖੀ ਅਨੁਸਾਰ, ਬਲਵੰਡ ਜਾਂ ਸਤੇ ਦੀ ਲੜਕੀ ਦੀ ਸ਼ਾਦੀ ਦੇ ਮੌਕੇ ਤੇ ਨਾਰਾਜ਼ਗੀ ਹੋਈ ਸੀ। ਇਨ੍ਹਾਂ ਵਿਚੋਂ ਜਿਸ ਧਿਰ ਦੀ ਭੀ ਲੜਕੀ ਸੀ, ਵਿਆਹੁਣ ਜੋਗ ਲੜਕੀ ਦੀ ਉਮਰ ਜੇ ੧੬ ਸਾਲ ਮਿਥੀ ਜਾਏ, ਤੇ ਜੇ ਇਹ ਜੇਠੀ ਲੜਕੀ ਭੀ ਸੀ ਤਾਂ ਜੇ ਲੜਕੀ ਦੇ ਪਿਤਾ ਦੀ ਉਮਰ ਲੜਕੀ ਦੇ ਜੰਮਣ ਵੇਲੇ ਘਟ ਤੋਂ ਘਟ ੨੦ ਸਾਲ ਮਿਥ ਲਈ ਜਾਵੇ ਤਾਂ ਲੜਕੀ ਦੀ ਸ਼ਾਦੀ ਵੇਲੇ ਉਸ ਦੀ ਉਮਰ ੩੬ ਸਾਲ ਹੋਣੀ ਚਾਹੀਦੀ ਹੈ।

ਰੁੱਸਣ ਦਾ ਕਾਰਨ ਇਹ ਸੀ ਕਿ ਵਿਆਹ ਵਾਸਤੇ ਜਿਤਨੀ ਕੁ ਮਾਇਆ ਇਨ੍ਹਾਂ ਨੂੰ ਚਾਹੀਦੀ ਸੀ, ਉਤਨੀ ਇਨ੍ਹਾਂ ਨੂੰ ਗੁਰੂ ਦਰ ਤੋਂ ਮਿਲ ਨਾ ਸਕੀ। ਸਾਖੀ ਅਨੁਸਾਰ, ਵਿਸਾਖੀ ਦੇ ਪੁਰਬ ਸਮੇਂ ਦੀ ਸਾਰੀ ਚੜ੍ਹਤ ਭੀ ਇਨ੍ਹਾਂ ਲਈ ਕਾਫੀ ਨਾ ਹੋ ਸਕੀ। ਇਹ ਰੁੱਸ ਕੇ ਚਲੇ ਗਏ, ਸਤਿਗੁਰੂ ਜੀ ਮਨਾਣ ਗਏ, ਪਰ ਉਹ ਨਾ ਆਏ। ਇਨ੍ਹਾਂ ਨੂੰ ਮਾਣ ਸੀ ਕਿ ਜਿਥੇ ਭੀ ਜਾ ਕੇ ਕੀਰਤਨ ਕਰਾਂਗੇ, ਰੋਜ਼ੀ ਕਮਾ ਲਵਾਂਗੇ, ਰੁੱਸੇਵੇਂ ਦਾ ਕਾਰਨ ਵਿਆਹ ਲਈ ਲੋੜੀਂਦੀ ਮਾਇਆ ਦਾ ਨਾ ਮਿਲਣਾ ਹੀ ਸੀ, ਜੇ ਉਨ੍ਹਾਂ ਨੂੰ ਮਾਇਆ ਮਿਲ ਜਾਂਦੀ ਤਾਂ ਰੁੱਸਣ ਦੀ ਲੋੜ ਨਾ ਪੈਂਦੀ। ਸੋ, ਜੇ ਇਸ ਸਾਖੀ ਦੇ ਡੂੰਘ ਵਿਚ ਗਹੁ ਨਾਲ ਜਾਈਏ ਤਾਂ ਹੇਠ ਲਿਖੇ ਸੰਸੇ ਉਠਦੇ ਹਨ:–

(ੳ) ਕੀ ਸੱਚ ਮੁੱਚ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਇਤਨੀ ਭੇਟਾ ਭੀ ਨਹੀਂ ਸੀ ਆਉਂਦੀ ਕਿ ਉਹ ਗੁਰੂ ਦਰ ਦੇ ਕੀਰਤਨੀਆਂ ਦੀ ਇਕ ਮਾਮੂਲੀ ਜਿਹੀ ਲੋੜ ਭੀ ਪੂਰੀ ਨਾ ਕਰ ਸਕੇ ?

(ਅ) ਬਲਵੰਡ ਤੇ ਸਤੇ ਦਾ ਰੁਜ਼ਗਾਰ ਸਤਿਗੁਰੂ ਜੀ ਦੇ ਦਰ ਤੇ ਕੀਰਤਨ ਕਰਨਾ ਸੀ, ਉਨ੍ਹਾਂ ਦੀਆਂ ਮਾਇਕ ਲੋੜਾਂ ਉਸੇ ਦਰ ਤੋਂ ਹੀ ਪੂਰੀਆਂ ਹੋਣੀਆਂ ਸਨ। ਇਹ ਗਲ ਅਣਹੋਣੀ ਜਾਪਦੀ ਹੈ ਕਿ ਸਤਿਗੁਰੂ ਜੀ ਨੇ ਕਿਸੇ ਖਾਸ ਇਕ ਦਿਨ ਦੀ ਹੀ ਭੇਟਾ ਦੇਣ ਦਾ ਇਕਰਾਰ ਕੀਤਾ ਹੋਵੇ, ਭਾਵੇਂ ਉਸ ਵਿਚ ਉਨ੍ਹਾਂ ਦੀ ਲੋੜ ਪੂਰੀ ਹੋਵੇ ਭਾਵੇਂ ਨਾ ਹੋਵੇ। ਉਨ੍ਹਾਂ ਦੀ ਥੁੜ ਪੂਰੀ ਨਾ ਕਰਕੇ ਕਿਸੇ ਜ਼ਬਾਨੀ ਢਾਰਸ ਦੇ ਆਸਰੇ ਉਨ੍ਹਾਂ ਨੂੰ ਮਨਾਣ ਜਾਣਾ ਵਿਅਰਥ ਜਾਪਦਾ ਹੈ।

(ੲ) ਕਈ ਇਤਿਹਾਸਕਾਰ ਲਿਖਦੇ ਹਨ ਕਿ ਜਦੋਂ ਬਲਵੰਡ ਤੇ ਸਤੇ ਨੇ ਲੜਕੀ ਦੇ ਵਿਆਹ ਲਈ ਮਾਇਆ ਮੰਗੀ ਤਾਂ ਸਤਿਗੁਰੂ ਜੀ ਨੇ ਕਿਹਾ ਕਿ, ਦੋ ਮਹੀਨਿਆਂ ਨੂੰ ਵਿਸਾਖੀ ਦੇ ਮੇਲੇ ਤੇ ਪ੍ਰਬੰਧ ਕਰ ਦਿਆਂਗੇ, ਪਰ ਰਬਾਬੀ ਇਸ ਗਲੋਂ ਰੁੱਸ ਗਏ ਕਿ ਹੁਣ ਹੀ ਕਿਉਂ ਨਹੀਂ ਪ੍ਰਬੰਧ ਕੀਤਾ ਜਾਂਦਾ। ਇਹ ਖਿਆਲ ਬਹੁਤ ਹੀ ਕੱਚਾ ਜਿਹਾ ਹੈ। ਹਰੇਕ ਮਨੁਖ ਜਿਸ ਨੂੰ ਆਪਣੀ ਹਥੀਂ ਨੌਕਰੀ ਜਾਂ ਮਜਦੂਰੀ ਆਦਿਕ ਨਾਲ ਰੋਜ਼ੀ ਕਮਾਣੀ ਪੈਂਦੀ ਹੈ ਆਪਣੇ ਅੰਦਰ ਧਿਆਨ ਮਾਰ ਕੇ ਵੇਖ ਲਏ ਕਿ ਕੀ ਇਸ ਸਾਧਾਰਨ ਜਿਹੀ ਗਲ ਪਿਛੇ ਉਹ ਆਪਣੇ ਰੁਜ਼ਗਾਰ ਦੇ ਵਸੀਲੇ ਨਾਲ ਇਸ ਤਰ੍ਹਾਂ ਤੋੜ ਵਿਛੋੜੇ ਕਰ ਸਕਦਾ ਹੈ ! ਹਾਂ, ਸਤਾ ਤੇ ਬਲਵੰਡ ਤਦੋਂ ਹੀ ਕਰ ਸਕਦੇ ਸਨ, ਜੇ

(੧) ਉਨ੍ਹਾਂ ਨੂੰ ਦੋ ਮਹੀਨੇ ਵਿਚ ਭੀ ਲੋੜੀਂਦੀ ਮਾਇਆ ਮਿਲਣ ਦੀ ਆਸ ਨਹੀਂ ਸੀ, ਤੇ

(੨) ਕਿਸੇ ਹੋਰ ਪਾਸੇ ਵਲੋਂ ਉਨ੍ਹਾਂ ਨੂੰ ਚੁਕ ਸੀ ਜਾਂ ਆਸ ਸੀ ਕਿ, ਇਸ ਗੁਰੂ ਨੂੰ ਛੱਡ ਕੇ ਇਨ੍ਹਾਂ ਵਰਗੇ ਕਿਸੇ ਹੋਰ ਪਾਸ ਚਲ ਕੀਰਤਨ ਕਰਨਗੇ।

(੩) ਇਹ 'ਚੁੱਕ' ਜਾਂ 'ਆਸ' ਭੀ ਤਾਂ ਹੀ ਸੰਭਵ ਹੋ ਸਕਦੀ ਸੀ ਜੇ ਸਤਿਗੁਰੂ ਜੀ ਦਾ ਕੋਈ ਵਿਰੋਧੀ ਹੋਵੇ ਜਾਂ ਗੁਰਿਆਈ ਦੀ ਗੱਦੀ ਦਾ ਸ਼ਰੀਕ ਹੋਵੇ,

(੪) ਤੇ ਜਿਸ ਗੁਰੂ ਨਾਲ ਇਹ ਰੁੱਸੇ ਸਨ ਉਹ ਅਜੇ ਨਵੇਂ ਨਵੇਂ ਹੀ ਗੱਦੀ ਤੇ ਬੈਠੇ ਹੋਣ, ਤੇ

(੫) ਉਨ੍ਹਾਂ ਦਾ ਆਪਣਾ ਜੀਵਨ ਅਜੇ ਇਤਨਾ ਉਘਾ ਨਾ ਹੋਇਆ ਹੋਵੇ, ਜਿਸ ਦਾ ਡੂੰਘਾ ਪ੍ਰਭਾਵ ਸਤੇ ਬਲਵੰਡ ਦੇ ਮਨ ਉਤੇ ਇਤਨਾ ਪੈ ਸਕਦਾ ਕਿ, ਉਹ ਮਾਇਆ ਦੀ ਥੁੜ ਵਿਚ ਭੀ ਤੋੜ ਵਿਛੋੜੇ ਨਾ ਕਰਦੇ।

(੬) ਉਮਰ ਦਾ ਭੀ ਬੜਾ ਅਸਰ ਪੈਂਦਾ ਹੈ। ਵਡੇਰੀ ਉਮਰ ਦੇ ਅਗੇ ਸਹਿਜ ਸੁਭਾਇ ਸਿਰ ਨਿਉਂ ਜਾਂਦਾ ਹੈ ਤੇ ਜਿਨ੍ਹਾਂ ਦਾ ਰੋਜ਼ੀ ਦਾ ਸੁਆਲ ਭੀ ਹੋਵੇ ਉਹ ਤਾਂ ਮਾਮੂਲੀ ਜਿਹੀ ਗਲ ਤੋਂ ਆਕੀ ਹੋ ਹੀ ਨਹੀਂ ਸਕਦੇ। ਕੀ ਗੁਰੂ ਅੰਗਦ ਸਾਹਿਬ ਦੀ ਉਮਰ ਇਸ ਘਟਨਾ ਵੇਲੇ ਲੜਕੀ ਦੇ ਪਿਉ ਰਬਾਬੀ ਦੀ ਉਮਰ ਨਾਲੋਂ ਕਾਫੀ ਘੱਟ ਸੀ ਕਿ ਉਹ ਇਸ ਬਿਲਕੁਲ ਸਾਧਾ ਜਿਹੀ ਗੱਲ ਤੋਂ ਭੀ ਅਗੇ ਬੋਲ ਪਿਆ ?

(੭) ਇਕ ਗੱਲ ਹੈਰਾਨੀ ਵਾਲੀ ਹੋਰ ਹੈ। ਸਤਾ ਤੇ ਬਲਵੰਡ ਭਾਈ ਮਰਦਾਨੇ ਦੀ ਔਲਾਦ ਵਿਚੋਂ ਸਨ, ਤਾਂ ਇਤਨੇ ਖਰ੍ਹਵੇ ਹੋ ਕੇ ਸਤਿਗੁਰੂ ਜੀ ਨਾਲੋਂ ਤੋੜਨ ਵੇਲੇ ਉਨ੍ਹਾਂ ਨੂੰ ਇਹ ਭੀ ਖਿਆਲ ਨਾ ਆਇਆ ਕਿ ਉਨ੍ਹਾਂ ਦੇ ਬਜ਼ੁਰਗਾਂ ਨੇ ਆਪਣੀ ਸਾਰੀ ਉਮਰ ਗੁਰੂ ਨਾਨਕ ਸਾਹਿਬ ਨਾਲ ਗੁਜ਼ਾਰੀ ਸੀ। ਅਜੇ ਕੋਈ ਲੰਮੀਂ ਵਿੱਥ ਨਹੀਂ ਸੀ ਪਈ, ਗੁਰੂ ਦੀ ਅਜੇ ਇਹ ਦੂਜੀ ਹੀ ਪੀੜ੍ਹੀ ਸੀ। ਤੋੜੀ ਭੀ ਕਿਸ ਗਲੋਂ ? ਭਲਾ ਘਰਾਂ ਵਿਚ ਕਈ ਕਾਰਨਾਂ ਕਰਕੇ ਮਿਥੇ ਹੋਏ ਵਿਆਹ ਭੀ ਕਈ ਵਾਰ ਸਾਲ ਸਾਲ, ਛੇ ਛੇ ਮਹੀਨੇ ਪਛੇਤਰੇ ਨਹੀਂ ਕਰਨੇ ਪੈਂਦੇ ?

(੮) ਫਿਰ, ਜਿਸ ਦਰ ਉਤੇ ਹਿੰਦੁਸਤਾਨ ਦਾ ਮੁਗਲ ਪਾਤਸ਼ਾਹ ਭੀ ਆ ਕੇ ਨਿਵੇਂ, ਉਸ ਅਗੇ ਗਰੀਬ ਮਿਰਾਸੀਆਂ ਦਾ ਕਬੋਲ ਬੋਲਣ ਦੀ ਹਿੰਮਤ ਕਰ ਲੈਣਾ ਇਕ ਬੜੀ ਅਸਚਰਜ ਗਲ ਹੈ। ਸੋ, ਜੇ ਇਹ ਘਟਨਾ ਸੱਚ ਮੁਚ ਗੁਰੂ ਅੰਗਦ ਸਾਹਿਬ ਦੇ ਹੀ ਵੇਲੇ ਹੋਈ ਸੀ, ਤਾਂ ਹਮਾਯੂ ਬਾਦਸ਼ਾਹ ਦੇ ਆਉਣ ਤੋਂ ਪਹਿਲਾਂ ਹੀ ਹੋ ਗਈ ਹੋਵੇਗੀ। ਹਮਾਯੂ ਨੂੰ ਸ਼ੇਰਸ਼ਾਹ ਤੋਂ ਸੰਨ ੧੫੪੦ ਵਿਚ ਹਾਰ ਹੋਈ ਸੀ ਤੇ ਗੁਰੂ ਅੰਗਦ ਸਾਹਿਬ ਪਾਸ ਖਡੂਰ ਸਾਹਿਬ ਆਇਆ ਸੀ।

ਆਓ, ਹੁਣ ਇਹ ਸਾਰੇ ਸੰਸੇ ਨਿਵਿਰਤ ਕਰਨ ਲਈ ਗੁਰੂ ਅੰਗਦ ਸਾਹਿਬ ਦੇ ਜੀਵਨ ਨੂੰ ਗਹੁ ਨਾਲ ਚੇਤੇ ਕਰੀਏ।

ਗੁਰਿਆਈ ਬਾਰੇ ਗੁਰੂ ਅੰਗਦ ਸਾਹਿਬ ਦਾ ਕੋਈ ਸ਼ਰੀਕ ਨਹੀਂ ਸੀ, ਜਿਸ ਤੋਂ ਬਲਵੰਡ ਨੂੰ ਸ਼ਹਿ ਮਿਲਦੀ :—

ਸਤਿਗੁਰੂ ਨਾਨਕ ਦੇਵ ਜੀ ਨੇ ਬਾਬਾ ਲਹਿਣਾ ਜੀ ਨੂੰ ਘਟ ਤੋਂ ਘਟ ੭ ਸਾਲ ਚੰਗੀ ਤਰ੍ਹਾਂ ਇਸ ਨਵੇਂ ਜੀਵਨ ਤੇ ਜਿੰਮੇਂਵਾਰੀ ਲਈ ਤਿਆਰ ਕੀਤਾ, ਕਈ ਵਾਰੀ ਪਰਖਿਆ, ਜਦੋਂ ਕਸਵੱਟੀ ਤੇ ਹਰ ਵਾਰੀ ਖਰੇ ਸਾਬਤ ਹੁੰਦੇ ਰਹੇ, ਤਾਂ ਸਤੰਬਰ ਸੰਨ ੧੫੩੯ ਵਿਚ ਗੁਰਿਆਈ ਦਿਤੀ। ਬਾਬਾ ਲਹਿਣਾ ਜੀ ਦਾ ਜੀਵਨ ਇਤਨਾ ਉੱਚਾ ਬਣਿਆ ਕਿ ਗੁਰੂ ਨਾਨਕ ਦੇਵ ਜੀ ਆਪ ਇਨ੍ਹਾਂ ਅਗੇ ਨਿਵੇਂ। ਉਸ ਵੇਲੇ ਬਾਬਾ ਲਹਿਣਾ ਜੀ ਦੀ ਉਮਰ ੩੫ ਸਾਲ ਤੋਂ ਵਧੀਕ ਸੀ, ਕਿਉਂਕਿ, ਇਨ੍ਹਾਂ ਦਾ ਜਨਮ ਅਪ੍ਰੈਲ ਸੰਨ ੧੫੦੪ ਵਿਚ ਹੋਇਆ ਸੀ। ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਪਰਖ ਕਸਵੱਟੀ ਤੇ ਉਨ੍ਹਾਂ ਦੇ ਸਾਹਿਬਜਾਦੇ ਪੂਰੇ ਨਾ ਉੱਤਰ ਸਕੇ, ਪਰ ਇਸ ਦਾ ਇਹ ਭਾਵ ਨਹੀਂ ਕਿ ਬਾਬਾ ਸ੍ਰੀ ਚੰਦ ਜੀ ਕੋਈ ਸਾਧਾਰਨ ਜਿਹੇ ਬੰਦੇ ਸਨ। ਬਾਬਾ ਜੀ ਨੇ ਆਪਣੀ ਸਾਰੀ ਉਮਰ ਬੰਦਗੀ ਵਿਚ ਗੁਜਾਰੀ ਤੇ ਗੁਰੂ ਅੰਗਦ ਸਾਹਿਬ ਜੀ ਦੀ ਕਦੇ ਭੀ ਕੋਈ ਵਿਰੋਧਤਾ ਨਾ ਕੀਤੀ। ਇਤਿਹਾਸ ਵਿਚ ਇਹ ਕਿਤੇ ਜਿਕਰ ਭੀ ਨਹੀਂ ਆਉਂਦਾ ਕਿ ਗੁਰੂ ਅੰਗਦ ਸਾਹਿਬ ਦੇ ਲੰਗਰ ਵਿਚ ਕਦੇ ਥੁੜ ਆਈ ਹੋਵੇ, ਸਗੋਂ ਗੁਰਿਆਈ ਤੋਂ ਅਗਲੇ ਹੀ ਸਾਲ ਹਿੰਦੁਸਤਾਨ ਦੇ ਬਾਦਸ਼ਾਹ ਹਮਾਯੂ ਦਾ ਉਨ੍ਹਾਂ ਪਾਸ ਸੁਆਲੀ ਹੋ ਕੇ ਆਉਣਾ ਦਸਦਾ ਹੈ ਕਿ ਗੁਰੂ ਅੰਗਦ ਸਾਹਿਬ ਦਾ ਤੇਜ ਪ੍ਰਤਾਪ ਭੀ ਗੁਰੂ ਨਾਨਕ ਸਾਹਿਬ ਜੈਸਾ ਹੀ ਸੀ।

ਸੋ, ਇਸ ਵਿਚਾਰ ਵਿਚ ਅਸੀਂ ਇਹ ਗੱਲਾਂ ਵੇਖ ਚੁੱਕੇ ਹਾਂ :-

ਗੁਰਿਆਈ ਦੇ ਮਾਮਲੇ ਵਿਚ ਗੁਰੂ ਅੰਗਦ ਸਾਹਿਬ ਦਾ ਕੋਈ ਸ਼ਰੀਕ ਨਹੀਂ ਸੀ, ਜਿਥੇ ਸਤਾ ਤੇ ਬਲਵੰਡ ਇਨ੍ਹਾਂ ਤੋਂ ਮੂੰਹ ਫੇਰ ਕੇ ਜਾ ਸਕਦੇ ਸਨ। ਗੁਰਿਆਈ ਬਾਰੇ ਕੋਈ ਸ਼ਰੀਕੇ ਨਾ ਹੋਣ ਕਰ ਕੇ ਸਤੇ ਬਲਵੰਡ ਨੂੰ ਕਿਤੋਂ ਚੁੱਕ ਭੀ ਨਹੀਂ ਸੀ। ਗੁਰੂ ਅੰਗਦ ਸਾਹਿਬ ਦੀ ਗੁਰੂ ਨਾਨਕ ਸਾਹਿਬ ਦੇ ਵੇਲੇ ਦੀ ੭ ਸਾਲ ਦੀ ਘਾਲੀ ਹੋਈ ਘਾਲ ਇਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਇਤਨਾ ਉਚਾ ਕਰ ਗਈ ਸੀ ਕਿ ਕਿਸੇ ਨੂੰ ਭੀ ਇਸ ਬਾਰੇ ਕੋਈ ਸ਼ੱਕ ਨਹੀਂ ਸੀ ਪੈ ਸਕਦਾ। ਸੋ, ਸਤੇ ਤੇ ਬਲਵੰਡ ਨੂੰ ਇਹ ਆਸ ਕਦੇ ਭੀ ਨਹੀਂ ਹੋ ਸਕਦੀ ਸੀ ਕਿ ਇਨ੍ਹਾਂ ਤੋਂ ਮੂੰਹ ਮੋੜ ਕੇ ਸਿਖ ਸੰਗਤਾਂ ਵਿਚ ਕਿਤੇ ਭੀ ਆਦਰ ਮਾਣ ਪਾ ਸਕਦੇ ਜਾਂ ਰੋਜ਼ੀ ਕਮਾ ਸਕਦੇ।

### ਵਡੀ ਛੋਟੀ ਉਮਰ ਦਾ ਸਵਾਲ

ਇਤਨੇ ਉਚੇ ਆਤਮਕ ਜੀਵਨ ਦੇ ਹੁੰਦਿਆਂ, ਛੋਟੀ ਵਡੀ ਉਮਰ ਦਾ ਸੁਆਲ ਉਠਦਾ ਹੀ ਨਹੀਂ, ਪਰ ਉਮਰੋਂ ਭੀ ਗੁਰੂ ਅੰਗਦ ਸਾਹਿਬ ਛੋਟੇ ਨਹੀਂ ਸਨ, ਹਮਾਯੂ ਦੇ ਆਉਣ ਵੇਲੇ ਸਤਿਗੁਰੂ ਜੀ ਦੀ ਉਮਰ ੩੬ ਸਾਲਾਂ ਤੋਂ ਵਧੀਕ ਸੀ।

ਸੋ, ਕਿਤੇ ਭੀ ਕੋਈ ਐਸੀ ਗੁੰਜਾਇਸ਼ ਨਹੀਂ ਦਿਸਦੀ ਜਿਸਦਾ ਆਸਰਾ ਲੈਕੇ ਇਹ ਮੰਨਿਆਂ ਜਾ ਸਕੇ ਕਿ ਬਲਵੰਡ ਤੇ ਸਤਾ ਗੁਰੂ ਅੰਗਦ ਸਾਹਿਬ ਦੇ ਵੇਲੇ ਰੁੱਸੇ ਸਨ।

ਪਰ, ਜਦੋਂ ਅਸੀਂ ਇਹ ਸੁਣਦੇ ਪੜ੍ਹਦੇ ਹਾਂ ਕਿ ਭਾਈ ਮਰਦਾਨੇ ਜੀ ਦੀ ਔਲਾਦ ਵਿਚੋਂ ਹੋਏ ਸਤੇ ਬਲਵੰਡੇ ਨੇ ਗੁਰੂ ਅੰਗਦ ਸਾਹਿਬ ਤੋਂ ਇਕ ਨਿੱਕੀ ਜਿਹੀ ਗਲ ਪਿਛੇ ਮੂੰਹ ਮੋੜਿਆ ਤਾਂ ਇਹ ਗਲ ਉੱਕਾ ਹੀ ਨਿਰਮੂਲ ਜਾਪਦੀ ਹੈ। ਇਤਿਹਾਸਕ ਤੌਰ ਤੇ ਇਸ ਨੂੰ ਪਰਖਕੇ ਵੇਖ ਲਵੋ। ਅਸੀਂ ਇਹ ਦਸ ਆਏ ਹਾਂ ਕਿ ਇਹ ਆਕੀ-ਪੁਣਾ ਗੁਰਿਆਈ ਦੇ ਪਹਿਲੇ ਹੀ ਸਮੇਂ ਵਿਚ ਹੋ ਸਕਦਾ ਸੀ, ਜਦੋਂ ਸਤਿਗੁਰੂ ਜੀ ਦਾ ਤੇਜ ਪ੍ਰਤਾਪ ਅਜੇ ਚਮਕਿਆ ਨਾ ਹੋਵੇ। ਭਾਈ ਮਰਦਾਨਾ ਸੰਨ ੧੫੨੧ ਵਿਚ ਅਜੇ ਜੀਉਂਦਾ ਸੀ, ਕਿਉਂਕਿ, ਇਸ ਸਮੇਂ ਇਹ ਗੁਰੂ ਨਾਨਕ ਸਾਹਿਬ ਦੇ ਨਾਲ ਐਮਨਾਬਾਦ ਵਿਚ ਮੌਜੂਦ ਸੀ, ਜਦੋਂ ਬਾਬਰ ਨੇ ਹਮਲਾ ਕੀਤਾ। ਇਸ ਤੋਂ ਕੁਝ ਸਾਲ ਪਿਛੋਂ ਇਸ ਨੇ ਚੜ੍ਹਾਈ ਕੀਤੀ। ਗੁਰੂ ਨਾਨਕ ਦੇਵ ਜੀ ੧੫੩੯ ਵਿਚ ਜੋਤੀ ਜੋਤ ਸਮਾਏ। ਸੋ, ਉਮਰੋਂ ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਤਕਰੀਬਨ ਹਾਣੀ ਸਨ। ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਣ ਵੇਲੇ ਵਡੇ ਸਾਹਿਬਜਾਦੇ ਬਾਬਾ ਸ੍ਰੀ ਚੰਦ ਜੀ ਦੀ ਉਮਰ ੪੨ ਸਾਲ ਦੇ ਕਰੀਬ ਸੀ। ਸੋ, ਗੁਰੂ ਅੰਗਦ ਸਾਹਿਬ ਦੇ ਗੱਦੀ ਤੇ ਬੈਠਣ ਤੋਂ ਥੋੜਾ ਹੀ ਸਮਾਂ ਪਿਛੋਂ ਇਹ ਘਟਣਾ ਹੋਣ ਦੀ ਹਾਲਤ ਵਿਚ ਭਾਈ ਮਰਦਾਨੇ ਦੇ ਪੁੱਤਰਾਂ ਦੀ ਉਮਰ ਭੀ ਬਾਬਾ ਸ੍ਰੀ ਚੰਦ ਜੀ ਦੇ ਬਰਾਬਰ ਹੀ ਕਹੀ ਜਾ ਸਕਦੀ ਹੈ। ਜੇ ਬੜੀ ਖਿੱਚ ਘੜੀਸ ਭੀ ਕਰੀਏ ਤਾਂ ਭੀ ਮਸਾਂ ਇਹ ਮੰਨ ਸਕਾਂਗੇ ਕਿ ਸਤਾ ਤੇ ਬਲਵੰਡ ਭਾਈ ਮਰਦਾਨੇ ਦੇ (ਜੇ ਉਹ ਇਸੇ

ਖਾਨਦਾਨ ਵਿਚੋਂ ਸਨ ਤਾਂ) ਪੋਤਰੇ ਹੋਏ ਹਨ। ਪਰ, ਜੇ ਇਹ ਗਲ ਠੀਕ ਹੁੰਦੀ ਤਾਂ ਹਰੇਕ ਇਤਿਹਾਸਕਾਰ ਆਸਾਨੀ ਨਾਲ ਲਿਖ ਜਾਂਦਾ ਕਿ ਸਤਾ ਤੇ ਬਲਵੰਡ ਭਾਈ ਮਰਦਾਨੇ ਦੇ ਪੋਤਰੇ ਸਨ। ੧੫੩੯ ਤਕ ਗੁਰੂ ਨਾਨਕ ਦੇਵ ਜੀ ਪਾਸ ਮਰਦਾਨੇ ਦੇ ਪਿਛੋਂ ਉਸ ਦਾ ਪੁੱਤਰ ਕੀਰਤਨ ਕਰਦਾ ਰਿਹਾ, ਜੇ ਪੋਤਰੇ ਅਗਲੇ ਹੀ ਸਾਲ ਜਾਂ ਅਗਲੇ ੧੨ ਸਾਲਾਂ ਦੇ ਅੰਦਰ (ਗੁਰੂ ਅੰਗਦ ਸਾਹਿਬ ਦੇ ਜੋਤੀ ਜੋਤ ਸਮਾਨ ਦੇ ਸਮੇਂ ਤਕ) ਵਰ ਜੋਗ ਕੰਨਿਆਂ ਦੇ ਪਿਉ ਹੋ ਸਕਦੇ ਹਨ ਤਾਂ ਇਹ ਭੀ ਮੰਨਣਾ ਪਵੇਗਾ ਕਿ, ਕਿ ਇਹ ਪੋਤਰੇ ਭੀ ਗੁਰੂ ਨਾਨਕ ਸਾਹਿਬ ਪਾਸ ਕੀਰਤਨ ਕਰਦੇ ਰਹੇ। ਸੋ, ਇਤਨੀ ਛੇਤੀ ਇਹ ਪੋਤਰੇ ਗੁਰੂ ਨਾਨਕ ਸਾਹਿਬ ਦੇ ਦਰ ਤੋਂ ਮੂੰਹ ਨਹੀਂ ਸਨ ਮੋੜ ਸਕਦੇ।

ਅਸਲ ਗੱਲ ਇਹ ਹੈ ਕਿ ਭਾਈ ਬਲਵੰਡ ਤੇ ਸਤਾ ਭਾਈ ਮਰਦਾਨੇ ਦੀ ਔਲਾਦ ਵਿਚੋਂ ਨਹੀਂ ਸਨ। ਭਾਈ ਮਰਦਾਨਾ ਚੋਂਹਬੜ ਜ਼ਾਤਿ ਦਾ ਮਿਰਾਸੀ ਸੀ, ਤੇ ਸਤਾ ਤੇ ਬਲਵੰਡ ਮੋਖੜ ਜਾਤ ਦੇ ਮਿਰਾਸੀ।

**ਮਾਫੀ ਦਿਵਾਣ ਵਾਲੇ ਭਾਈ ਲੱਧਾ ਜੀ ਕਦੋਂ ਹੋਏ ਹਨ?**

ਇਤਿਹਾਸ ਵਿਚ ਇਹ ਗਲ ਮੰਨੀ ਪ੍ਰਮੰਨੀ ਹੈ ਕਿ ਸਤੇ ਤੇ ਬਲਵੰਡ ਨੂੰ ਭਾਈ ਲਧਾ ਜੀ ਪਰਉਪਕਾਰੀ ਦੀ ਰਾਹੀਂ ਮਾਫੀ ਮਿਲੀ ਸੀ। ਭਾਈ ਲਧਾ ਜੀ ਦੀ ਸਿਫਾਰਸ਼ ਤਦੋਂ ਹੀ ਕਾਰਗਰ ਹੋ ਸਕਦੀ ਸੀ ਜਦੋਂ ਉਹ ਆਪ ਆਪਣੇ ਜੀਵਨ ਦੀ ਰਾਹੀਂ ਉੱਘਾ ਹੋ ਕੇ ਗੁਰੂ ਨਜ਼ਰਾਂ ਵਿਚ ਕਬੂਲ ਪੈ ਚੁਕਾ ਹੋਵੇ। ਜੇ ਭਾਈ ਲਧਾ ਜੀ ਦਾ ਉਚਾ ਜੀਵਨ ਗੁਰੂ ਅੰਗਦ ਸਾਹਿਬ ਦੇ ਸਮੇਂ ਉਘਾ ਹੋ ਚੁਕਾ ਹੁੰਦਾ ਤਾਂ ਭਾਈ ਗੁਰਦਾਸ ਜੀ ਇਨ੍ਹਾਂ ਦਾ ਨਾਮ ਗੁਰੂ ਅੰਗਦ ਸਾਹਿਬ ਜੀ ਦੇ ਸਿਖਾਂ ਦੀ ਫ਼ਰਿਸਤ ਵਿਚ ਲਿਖਦੇ। ਭਾਈ ਬੂੜਾ ਜੀ (ਬਾਬਾ ਬੁਢਾ ਜੀ) ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਪ੍ਰਸਿਧ ਹੋ ਗਏ, ਉਨ੍ਹਾਂ ਦਾ ਨਾਮ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਸਿਖਾਂ ਵਿਚ ਲਿਖਿਆ ਹੈ। ਫਿਰ ਹੋਰ ਕਿਸੇ ਥਾਂ ਜ਼ਿਕਰ ਨਹੀਂ ਆਇਆ। ਪਰ ਬਾਬਾ ਜੀ ਨੇ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਤਿਲਕ ਭੀ ਦਿਤਾ ਸੀ ਸੋ, ਭਾਈ ਲੱਧਾ ਜੀ ਗੁਰੂ ਅਰਜਨ ਸਾਹਿਬ ਦੇ ਹੀ ਪ੍ਰਸਿਧ ਸਿੱਖ ਹੋਏ ਗੁਰੂ ਅੰਗਦ ਸਾਹਿਬ ਦੇ ਵੇਲੇ ਦਾ ਇਤਿਹਾਸ ਇਨ੍ਹਾਂ ਤੋਂ ਵਾਕਫ ਨਹੀਂ ਹੈ।

**ਸਤੇ ਬਲਵੰਡ ਦੀ ਘਟਨਾਂ ਗੁਰੂ ਅਰਜਨ ਸਾਹਿਬ ਦੇ ਸਮੇਂ ਹੋਣ ਸੀ**

ਗੁਰ ਵਿਅਕਤੀਆਂ ਵਿਚ ਸਭ ਤੋਂ ਪਹਿਲੇ ਗੁਰੂ ਰਾਮਦਾਸ ਜੀ ਹੀ ਸਨ, ਜਿਨ੍ਹਾਂ ਦੀ ਸੰਤਾਨ ਨੂੰ ਜਨਮ ਹੋ ਤੋਂ ਲੈ ਕੇ ਗੁਰਮਤਿ ਦੇ ਸੰਸਕਾਰਾਂ ਦੇ ਅਸਰ ਹੇਠ ਪਲਣ ਦਾ ਮੌਕਾ ਮਿਲਿਆ। ਇਸ ਦਾ ਸਿੱਟਾ ਇਹ ਨਿਕਲਿਆ ਕਿ ਗੁਰੂ ਰਾਮਦਾਸ ਜੀ ਤੋਂ ਪਿਛੋਂ ਗੁਰਿਆਈ ਦੀ ਜ਼ਿੰਮੇਂਵਾਰੀ ਵਾਸਤੇ ਕਿਸੇ ਐਸੀ ਤਿਆਰੀ ਤੇ ਘਾਲ ਦੀ ਲੋੜ ਨਾ ਪਈ ਜੋ ਬਾਬਾ ਲਹਿਣਾ ਜੀ, ਗੁਰੂ ਅਮਰ ਦਾਸ ਜੀ ਅਤੇ ਭਾਈ ਜੇਠਾ ਜੀ ਵਾਸਤੇ ਕਰਨੀ ਪਈ ਸੀ। ਸਤਿਗੁਰੂ ਆਪ ਹੀ ਆਪਣੇ ਬੱਚਿਆਂ ਵਿਚੋਂ ਉਨ੍ਹਾਂ ਦੇ ਰੋਜ਼ਾਨਾ ਜੀਵਨ ਤੇ ਸੁਭਾਵ ਆਦਿਕ ਵੇਖ ਕੇ ਫੈਸਲਾ ਕਰ ਲੈਂਦੇ ਰਹੇ ਕਿ ਕੌਣ ਇਸ ਜ਼ਿੰਮੇਂਵਾਰੀ ਨੂੰ ਠੀਕ ਤਰ੍ਹਾਂ ਨਿਬਾਹੁਣ ਦੇ ਸਮਰੱਥ ਹੈ। ਪਰ, ਇਸ ਦਾ ਇਕ ਹੋਰ ਸਿੱਟਾ ਭੀ ਨਿਕਲਿਆ। ਗੁਰਿਆਈ ਲਈ ਸ਼ਰੀਕ ਖੜੇ ਹੋਣੇ ਸ਼ੁਰੂ ਹੋ ਗਏ। ਸਤਿਗੁਰੂ ਤਾਂ ਕਸਵੱਟੀ ਉਹੀ ਵਰਤਦਾ ਸੀ ਜੋ ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰਦਾਸ ਜੀ ਨੇ ਵਰਤੀ ਸੀ। ਪਰ, ਕੁਝ ਆਪਣਾ ਬਿੰਦ ਹੱਕ ਸਮਝ ਕੇ ਚੁਣੇ ਗਏ ਵੀਰ ਗੁਰੂ ਨਾਲ ਈਰਖਾ ਕਰਨ ਲਗ ਪੈਂਦੇ ਸਨ।

ਸਿਖ ਗੁਰ-ਇਤਿਹਾਸ ਵਿਚ ਇਸ ਸ਼ਰੀਕੇ ਤੇ ਈਰਖਾ ਦੀ ਹੱਡ ਬੀਤੀ ਸਭ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਦੇ ਹਿਸੇ ਆਈ। ਇਨ੍ਹਾਂ ਦੇ ਵਡੇ ਵੀਰ ਬਾਬਾ ਪ੍ਰਿਥੀ ਚੰਦ ਜੀ ਨੇ ਸਿਰੋਂ ਪਰੇ ਜ਼ੋਰ ਲਾ ਕੇ ਵਿਰੋਧਤਾ ਕੀਤੀ, ਇਨ੍ਹਾਂ ਦੀ ਕਾਮਯਾਬੀ ਦੇ ਰਾਹ ਵਿਚ ਕਈ ਅਟਕਾਂ ਪਾਈਆਂ। ਗੁਰਗੱਦੀ ਦੇ ਵੇਲੇ ਪਿਤਾ ਗੁਰੂ ਰਾਮਦਾਸ ਜੀ ਨੂੰ ਕਬੋਲ ਬੋਲੇ, ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਤੇ ਗੋਇੰਦਵਾਲ ਦਸਤਾਰ ਬੰਦੀ ਦੀ ਰਸਮ ਵੇਲੇ ਰੌਲਾ ਪਾਇਆ ਅੰਮ੍ਰਿਤਸਰ ਆ ਕੇ ਨਗਰ ਦੇ ਪੈਂਚਾਂ ਨੂੰ ਚੁੱਕਿਆ। ਜਦੋਂ ਦੂਰੋਂ ਸਿਖ ਸੰਗਤਾਂ ਦਰਸ਼ਨ ਨੂੰ ਆਉਣ ਤਾਂ ਬਾਬਾ ਪ੍ਰਿਥੀਚੰਦ ਜੀ ਆਪਣੇ ਧੜੇ ਵਲ ਕੀਤੇ ਹੋਏ ਕੁਝ ਬੰਦਿਆਂ ਦੀ ਰਾਹੀਂ ਆਏ ਸਿਖਾਂ ਨੂੰ ਟਪਲਾ ਲੁਆ ਕੇ ਉਨ੍ਹਾਂ ਪਾਸੋਂ ਭੇਟਾ ਲੈ ਲਿਆ ਕਰਦੇ ਸਨ ਤੇ ਆਮ ਤੌਰ ਤੇ ਲੰਗਰ ਦੇ ਵੇਲੇ ਉਨ੍ਹਾਂ ਨੂੰ ਗੁਰੂ ਕੇ ਲੰਗਰ ਵਿਚ (ਜੋ ਗੁਰੂ ਅਰਜਨ ਸਾਹਿਬ ਦੀ ਨਿਗਰਾਨੀ ਵਿਚ ਸਭ ਵਾਸਤੇ ਸਾਂਝਾ ਚਲਦਾ ਸੀ) ਭੇਜ ਦੇਂਦੇ ਸਨ। ਆਮਦਨ ਬਾਬਾ ਪ੍ਰਿਥੀ ਚੰਦ ਵਲ ਜਾਂਦੀ ਸੀ ਤੇ ਖਰਚ ਗੁਰੂ ਅਰਜਨ ਸਾਹਿਬ ਨੂੰ ਕਰਨਾ ਪੈਂਦਾ ਸੀ। ਇਤਿਹਾਸਕਾਰ ਲਿਖਦੇ ਹਨ ਕਿ, ਨਤੀਜਾ ਇਹ ਨਿਕਲਿਆ ਕਿ ਕਈ ਵਾਰੀ ਲੰਗਰ ਇਕੋ ਵੇਲੇ ਪੱਕਦਾ ਸੀ ਤੇ ਛੋਲਿਆਂ ਦੀ ਰੋਟੀ ਭੀ ਮਿਲਣ ਲਗ ਪਈ ਸੀ। ਜਦੋਂ ਭਾਈ ਗੁਰਦਾਸ ਜੀ ਆਗਰੇ ਵਲੋਂ ਆਏ, ਇਹ ਹਾਲਤ ਵੇਖੀਓ ਨੇ, ਤਾਂ ਬਾਬਾ ਬੁੱਢਾ ਜੀ ਵਰਗੇ ਸਿਆਣੇ ਸਿੱਖਾਂ ਨਾਲ ਸਲਾਹ ਕਰ ਕੇ ਇਨ੍ਹਾਂ ਰਲਕੇ ਸਿੱਖ ਸੰਗਤਾਂ ਨੂੰ ਇਸ ਟਪਲੇ ਤੋਂ ਬਚਾਣਾ ਸ਼ੁਰੂ ਕੀਤਾ। ਗੁਰੂ ਰਾਮਦਾਸ ਜੀ ਅਗਸਤ ਸੰਨ ੧੫੮੧ ਵਿਚ ਜੋਤੀ ਜੋਤ ਸਮਾਏ ਸਨ, ਬਾਬਾ ਪ੍ਰਿਥੀ ਚੰਦ ਜੀ ਨੇ ਤਦੋਂ ਇਹ ਵਿਰੋਧਤਾ ਸ਼ੁਰੂ ਕੀਤੀ ਸੀ। ਸਤੇ ਬਲਵੰਡੇ ਦੀ ਲੜਕੀ ਦੀ ਸ਼ਾਦੀ ਵਿਸਾਖੀ ਤੋਂ

ਦੋ ਮਹੀਨੇ ਪਹਿਲਾਂ ਜਾਂ ਵਿਸਾਖੀ ਦੇ ਨੇੜੇ ਤੇੜੇ ਸੀ। ਸੋ, ਸਤੇ ਬਲਵੰਡੇ ਦੇ ਆਕੀ ਹੋਣ ਦੀ ਘਟਨਾ ਵੈਸਾਖੀ ਸੰਨ ੧੫੯੨ ਦੀ ਹੀ ਹੋ ਸਕਦੀ ਹੈ, ਕਿਉਂਕਿ, ਇਨ੍ਹਾਂ ਹੀ ਮਹੀਨਿਆਂ ਵਿਚ ਇਤਿਹਾਸ ਅਨੁਸਾਰ ਹੇਠ ਲਿਖੀਆਂ ਘਟਨਾਂ ਵਾਪਰ ਰਹੀਆਂ ਸਨ :—

(ੳ) ਗੁਰਿਆਈ ਦੀ ਖਾਤਰ ਸ਼ਰੀਕਾ ਤੇ ਵਿਰੋਧਤਾ।

(ਅ) ਵਿਰੋਧੀ ਸ਼ਰੀਕ ਭਰਾ ਬਾਬਾ ਪ੍ਰਿਥੀ ਚੰਦ ਜੀ ਉਥੇ ਵਸਦਾ ਸੀ, ਜਿਥੇ ਗੁਰੂ ਅਰਜਨ ਸਾਹਿਬ ਰਹਿੰਦੇ ਸਨ।

(ੲ) ਚੜ੍ਹਤ ਤੇ ਭੇਟਾ ਬਾਬਾ ਪ੍ਰਿਥੀ ਚੰਦ ਵਲ ਜਾਂਦੀ ਸੀ ਤੇ ਖਰਚ ਗੁਰੂ ਅਰਜਨ ਸਾਹਿਬ ਦੇ ਲੰਗਰ ਤੇ ਪੈਂਦਾ ਸੀ।

(ਸ) ਗੁਰੂ ਕੇ ਖਜਾਨੇ ਵਲ ਆਮਦਨ ਬਹੁਤ ਘਟ ਸੀ।

### ਕਿਹੜੇ ਹਾਲਾਤ ਵਿਚ ਸਤਾ ਬਲਵੰਡ ਰੁੱਸੇ ?

ਬਲਵੰਡ ਤੇ ਸਤਾ ਰੋਜ਼ੀ ਦੀ ਖਾਤਰ ਹੀ ਕੀਰਤਨ ਕਰਦੇ ਸਨ, ਜਿਵੇਂ ਹਣ ਤਕ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਰਬਾਬੀ ਕਰਦੇ ਆਏ ਹਨ। ਕੋਈ ਸਿੱਖ ਭੀ ਹੋਵੇ ਤਾਂ ਭੀ ਜਿਸਦਾ ਰੋਜ਼ੀ ਦਾ ਵਸੀਲਾ ਕੀਰਤਨ ਹੀ ਬਣ ਜਾਏ, ਉਹ ਤਦ ਤਕ ਹੀ ਇਹ ਕੰਮ ਕਰੇਗਾ, ਜਦ ਤਕ ਉਸ ਦੀ ਰੋਜ਼ੀ ਕਾਇਮ ਹੈ। ਬਲਵੰਡ ਤੇ ਸਤੇ ਨੇ ਲੜਕੀ ਦੀ ਸ਼ਾਦੀ ਤੇ ਖਰਚ ਲਈ ਭੀ ਮਾਇਆ ਉਥੋਂ ਹੀ ਲੈਣੀ ਸੀ ਜਿਥੇ ਉਹ ਕੰਮ ਕਰਦੇ ਸਨ। ਪਰ ਬਾਬਾ ਪ੍ਰਿਥੀ ਚੰਦ ਜੀ ਗੁਰੂ ਅਰਜਨ ਸਾਹਿਬ ਦੇ ਰਾਹ ਵਿਚ ਰੋਕਾਂ ਪਾਣ ਲਈ ਤੁਲੇ ਹੋਏ ਸਨ। ਅੰਮ੍ਰਿਤਸਰ ਵਿਚ ਵਸਦੇ ਕਈ ਬੰਦਿਆਂ ਨੂੰ ਲਾਲਚ ਦੇ ਕੇ ਚੁਕਦੇ ਹੋਣਗੇ, ਸੰਗਤਾਂ ਨੂੰ ਟਪਲਾ ਲਾਣ ਲਈ ਭੀ ਤਾਂ ਆਖਰ ਕੁਝ ਸਾਥੀ ਨਾਲ ਰਲਾਏ ਹੋਏ ਹੀ ਸਨ। ਇਹ ਹੋ ਸਕਦਾ ਹੈ ਕਿ ਸਤੇ ਬਲਵੰਡੇ ਨੂੰ ਭੀ ਪ੍ਰੇਰਨਾ ਕੀਤੀ ਗਈ ਹੋਵੇ, ਪਰ ਉਹ ਨਾ ਮੰਨੇ ਹੋਣ। ਇਹ ਭੀ ਹੋ ਸਕਦਾ ਹੈ ਕਿ ਲੜਕੀ ਦੀ ਸ਼ਾਦੀ ਸਮੇਂ ਗੁਰੂ ਅਰਜਨ ਸਾਹਿਬ ਪਾਸੋਂ ਵਿਤੋਂ ਵਧੀਕ ਮਾਇਆ ਮੰਗਣ ਦੀ ਪ੍ਰੇਰਨਾ ਬਾਬਾ ਪ੍ਰਿਥੀ ਚੰਦ ਜੀ ਦੇ ਆਦਮੀਆਂ ਵਲੋਂ ਕਰਾਈ ਗਈ ਹੋਵੇ। ਜੇ ਇਹ ਚੁੱਕ ਜਾਂ ਪ੍ਰੇਰਨਾ ਨਾ ਭੀ ਹੋਵੇ ਤਾਂ ਭੀ ਇਹ ਹੋ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਦਰ ਤੋਂ ਉਸ ਵੇਲੇ ਆਪਣੀ ਲੋੜ ਪੂਰੀ ਨਾ ਹੁੰਦੀ ਵੇਖ ਕੇ ਸਤਾ ਤੇ ਬਲਵੰਡ ਇਹ ਆਸ ਬਣਾ ਬੈਠੇ ਹੋਣ ਕਿ ਜੇ ਬਾਬਾ ਪ੍ਰਿਥੀ ਚੰਦ ਜੀ ਦਾ ਵਧੀਕ ਜੋਰ ਪੈ ਗਿਆ ਤੇ ਗੁਰੂ ਅਰਜਨ ਸਾਹਿਬ ਵਾਲਾ ਪਾਸਾ ਢਿਲਾ ਹੋ ਗਿਆ ਤਾਂ ਦੂਜੇ ਪਾਸੇ ਚਲ ਕੀਰਤਨ ਕਰਾਂਗੇ। ਸੋ, ਇਹ ਰੁੱਸ ਪਏ, ਗੁਰੂ ਅਰਜਨ ਸਾਹਿਬ ਇਨ੍ਹਾਂ ਨੂੰ ਮਨਾਉਣ ਗਏ, ਮਾਇਆ ਹੁੰਦੀ ਤਾਂ ਇਹ ਰੁੱਸਦੇ ਹੀ ਕਿਉਂ ? ਗੁਰੂ ਅਰਜਨ ਸਾਹਿਬ ਦੀ ਉਮਰ ਭੀ ਅਜੇ ਅਠਾਰਾਂ ਉਨੀ ਸਾਲਾਂ ਦੀ ਹੀ ਸੀ, ਅਜੇ ਤਕ ਇਨ੍ਹਾਂ ਲੋਕਾਂ ਨੇ ਸਤਿਗੁਰੂ ਜੀ ਦੇ ਜੀਵਨ ਵਿਚੋਂ ਕੋਈ ਐਸੇ ਉਚੇ ਚਮਕਾਰੇ ਭੀ ਨਹੀਂ ਵੇਖੇ ਸਨ, ਜੋ ਬਾਬਾ ਲਹਿਣਾ ਜੀ ਗੁਰੂ ਅਮਰ ਦਾਸ ਜੀ ਤੇ ਗੁਰੂ ਰਾਮਦਾਸ ਜੀ ਗੁਰੂ ਬਣਨ ਤੋਂ ਪਹਿਲਾਂ ਵਿਖਾ ਚੁਕੇ ਸਨ। ਸੋ, ਗੁਰੂ ਅਰਜਨ ਸਾਹਿਬ ਜੀ ਦਾ ਆਪ ਚਲਕੇ ਜਾਣਾ ਭੀ ਸਤੇ ਬਲਵੰਡ ਨੂੰ ਪ੍ਰੇਰ ਨਾ ਸਕਿਆ। ਇਹ ਸਗੋਂ ਹੋਰ ਖਿਝ ਗਏ, ਸਮਝ ਬੈਠੇ, ਪ੍ਰਿਥੀ ਚੰਦ ਜੀ ਦੀ ਵਿਰੋਧਤਾ ਦੇ ਕਾਰਨ ਗੁਰੂ ਅਰਜਨ ਸਾਹਿਬ ਦੀ ਗੁਰੂ ਪਦਵੀ ਭੀ ਸਾਡੇ ਹੀ ਆਸਰੇ ਹੈ। ਹਉਮੈਂ ਵਿਚ ਆ ਗਏ ਤੇ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਭੀ ਕਬੋਲ ਬੋਲਿਓ ਨੇ, ਬੱਸ ! ਸੰਬੰਧ ਟੁੱਟ ਗਿਆ। ਸਤਿਗੁਰੂ ਜੀ ਨੇ ਆ ਕੇ ਸੰਗਤਾਂ ਨੂੰ ਸਤੇ ਬਲਵੰਡ ਤੋਂ ਕੀਰਤਨ ਸੁਣਨ ਤੋਂ ਮਨ੍ਹਾਂ ਕਰ ਦਿਤਾ। ਰਬਾਬੀਆਂ ਨੇ ਸੰਗਤ ਨੂੰ ਮੋਹਣ ਲਈ ਆਪਣੇ ਹੁਨਰ ਦਾ ਬਥੇਰਾ ਜੋਰ ਲਾਇਆ ਹੋਵੇਗਾ, ਪਰ, ਸਿੱਖ ਭੌਰੇ ਅਸਲ ਫੁੱਲ ਨੂੰ ਪਛਾਣ ਚੁਕੇ ਸਨ, ਕਿਸੇ ਨੇ ਟਪਲਾ ਨਾ ਖਾਧਾ। ਉਧਰੋਂ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦੇ ਉੱਦਮ ਨਾਲ ਭੇਟਾ ਤੇ ਲੰਗਰ ਬਾਰੇ ਬਾਬਾ ਪ੍ਰਿਥੀ ਚੰਦ ਜੀ ਦੀ ਸਿਆਣਪ ਭੀ ਰਹਿ ਗਈ। ਸੋ, ਸਤਾ ਬਲਵੰਡ ਕਿਸੇ ਥਾਂ ਜੋਗੇ ਭੀ ਨਾ ਰਹੇ। ਜਦੋਂ ਭੁੱਖ ਨਾਲ ਬਹੁਤ ਦੁਖੀ ਹੋਏ ਤਾਂ ਲਾਹੌਰ ਤੋਂ ਸਤਿਗੁਰੂ ਅਰਜਨ ਸਾਹਿਬ ਦੇ ਉੱਘੇ ਸਿਖ ਭਾਈ ਲੱਧਾ ਜੀ ਨੂੰ ਨਾਲ ਲਿਆ ਕੇ ਮਾਫੀ ਲਈਓ ਨੇ।

### ਇਸ 'ਵਾਰ' ਦਾ ਕਿਸੇ ਗੁਰ ਵਿਅਕਤੀ ਦੀ ਗੱਦੀ ਨਸ਼ੀਨੀ ਨਾਲ ਕੋਈ ਸੰਬੰਧ ਨਹੀਂ ਪੈਂਦਾ

ਰਾਵਲ ਪਿੰਡੀ ਦੀ ਕਿਸੇ ਧਰਮਸ਼ਾਲਾ ਵਾਲੀ ਇਕ ਪੁਰਾਣੀ 'ਬੀੜ' ਵਲ ਧਿਆਨ ਦਿਵਾਣ ਤੋਂ ਕੋਈ ਨਿਗਰ ਲਾਭ ਨਹੀਂ ਹੋ ਸਕਦਾ। ਲਿਖਤੀ ਬੀੜਾਂ ਵਿਚ ਲੋਕਾਂ ਨੇ ਕਈ ਥਾਈਂ ਹੋਰ ਹੋਰ ਵਾਧੂ ਅਖੌਤੀ 'ਸ਼ਬਦ' ਦਰਜ ਕੀਤੇ ਹੋਏ ਹਨ, ਸਿੱਖ ਗਲਤੀ ਕਰ ਕੇ ਇਨ੍ਹਾਂ ਦਾ ਕੀਰਤਨ ਭੀ ਕਰਿਆ ਕਰਦੇ ਹਨ। ਕੀ, ਇਨ੍ਹਾਂ ਬਾਹਰਲੇ 'ਸ਼ਬਦਾਂ' ਦਾ ਰਿਵਾਜ ਪਾਣਾ 'ਗੁਰੂ ਗ੍ਰੰਥ ਸਾਹਿਬ' ਬਾਰੇ ਸਿੱਖਾਂ ਦੇ ਦਿਲ ਵਿਚ ਸ਼ੱਕ ਨਹੀਂ ਪੈਦਾ ਕਰੇਗਾ ? ਇਸ ਤਰ੍ਹਾਂ ਤਾਂ ਕੌਮ ਨੂੰ ਕਈ ਟਪਲੇ ਲਾਏ ਜਾ ਸਕਦੇ ਹਨ।

ਇਸ 'ਵਾਰ' ਦੀ ਕਿਸੇ ਭੀ ਪਉੜੀ ਦੇ ਨਾਲ ਇਹ ਜਿਕਰ ਨਹੀਂ ਕਿ ਅਖੀਰਲੀਆਂ ੩ ਪਉੜੀਆਂ ਤੀਜੇ, ਚੌਥੇ ਤੇ ਪੰਜਵੇਂ ਗੁਰੂ ਦੀ 'ਗੱਦੀ ਨਸ਼ੀਨੀ' ਵੇਲੇ ਸਤਾ ਤੇ ਬਲਵੰਡ ਉਚਾਰਦੇ ਰਹੇ। ਰੁੱਸੇਵੇਂ ਤੇ ਗੱਦੀ ਨਸ਼ੀਨੀ ਦੇ ਦੋ ਵਖੋ ਵਖਰੇ ਮਾਮਲੇ ਇਕ ਲੜੀ ਵਿਚ ਪਰੋਤੇ ਨਹੀਂ ਜਾ ਸਕਦੇ। ਇਸ 'ਵਾਰ' ਦਾ ਅਖੀਰਲਾ ਅੰਕ '੧' ਭੀ ਪ੍ਰਗਟ ਕਰਦਾ ਹੈ ਕਿ ਇਹ ਸਾਰੀ ਬਾਣੀ ਸਮੁੱਚੇ ਤੌਰ ਤੇ ਇਕ ਚੀਜ਼ ਹੈ, ਕਿਸੇ ਇਕ ਘਟਨਾਂ ਬਾਰੇ ਹੈ। 'ਵਾਰ' ਵਿਚ ਸਦਾ ਕਿਸੇ

ਇਕੋ ਹੀ ਜੀਵਨ ਝਾਕੀ ਦਾ ਜ਼ਿਕਰ ਹੋਇਆ ਕਰਦਾ ਹੈ।

ਇਸ 'ਵਾਰ' ਵਿਚ ਸਤੇ ਬਲਵੰਡ ਦਾ ਵਖਰਾ ਵਖਰਾ ਹਿੱਸਾ ਪਹਿਲੀਆਂ ਤਿੰਨ ਪਉੜੀਆਂ ਬਲਵੰਡ ਦੀਆਂ :—

ਮੈਕਾਲਿਫ ਨੇ ਨੋਟ ਵਿਚ ਲਿਖਿਆ ਹੈ ਕਿ ਜਦੋਂ ਇਸ 'ਵਾਰ' ਦੀ ਬਾਣੀ ਨੂੰ ਗਹੁ ਨਾਲ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਪਹਿਲੀਆਂ ਪੰਜ ਪਉੜੀਆਂ ਬਲਵੰਡ ਨੇ ਉਚਾਰੀਆਂ ਸਨ। ਝਗੜਾ ਭੀ ਇਸੇ ਦਾ ਸੀ, ਸੋ ਮੈਕਾਲਿਫ ਦੇ ਖਿਆਲ ਅਨੁਸਾਰ ਲੜਕੀ ਭੀ ਇਸੇ ਦੀ ਹੀ ਹੋਵੇਗੀ, ਕਿਉਂਕਿ, ਸਤੇ ਨੇ ਤਾਂ ਗੁਰੂ ਅਰਜਨ ਸਾਹਿਬ ਦੇ ਵੇਲੇ 'ਵਾਰ' ਨੂੰ ਕੇਵਲ ਮੁਕੰਮਲ ਕਰਨ ਦੀ ਖਾਤ੍ਰ ਬਾਕੀ ੩ ਪਉੜੀਆਂ ਉਚਾਰੀਆਂ।

ਹੁਣ ਅਸੀਂ 'ਬਾਣੀ' ਨੂੰ ਗਹੁ ਨਾਲ ਵਿਚਾਰ ਕੇ ਇਹ ਵੇਖਾਂਗੇ ਕਿ ਬਲਵੰਡ ਦੀ 'ਆਖੀ' ਹੋਈ ਕਿਤਨੀ ਹੈ ਤੇ ਸਤੇ ਦੀ ਕਿਤਨੀ, ਅਤੇ ਇਨ੍ਹਾਂ ਵਿਚੋਂ ਲੜਕੀ ਕਿਸਦੀ ਸੀ, ਭਾਵ, ਅਸਲ ਝਗੜਾ ਕਿਸ ਨੇ ਚੁਕਿਆ ਸੀ।

**ਪਹਿਲੀ ਪਉੜੀ—**

ਪਹਿਲੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਵਡਿਆਈ ਕੀਤੀ ਗਈ ਹੈ ਤੇ ਆਖਿਆ ਗਿਆ ਹੈ ਕਿ ਗੁਰੂ ਨਾਨਕ ਜੀ ਦਾ 'ਨਾਮਣਾ' ਕਾਦਰ ਕਰਤਾਰ ਨੇ ਆਪ ਵੱਡਾ ਕੀਤਾ ਤੇ ਇਹ ਧਰਮ ਦਾ ਰਾਜ ਗੁਰੂ ਨਾਨਕ ਨੇ ਚਲਾਇਆ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ ਬਾਬਾ ਲਹਿਣਾ ਜੀ ਅਗੇ ਮੱਥਾ ਟੇਕਿਆ ਤੇ ਆਪਣੀ ਹਯਾਤੀ ਵਿਚ ਹੀ ਉਨ੍ਹਾਂ ਨੂੰ ਆਪਣੇ ਥਾਂ ਚੁਣ ਲਿਆ। ਇਸ ਪਉੜੀ ਵਿਚ ਪਉੜੀ ਦੇ ਉਚਾਰਨ ਵਾਲੇ ਦਾ ਨਾਮ ਨਹੀਂ ਹੈ।

**ਦੂਜੀ ਪਉੜੀ—**

ਦੂਜੀ ਪਉੜੀ ਵਿਚ ਬਾਬਾ ਲਹਿਣਾ ਜੀ ਦੀ ਵਡਿਆਈ ਹੈ। ਕਿਹਾ ਹੈ ਕਿ ਗੁਰੂ ਨਾਨਕ ਦੇਵ ਦੀ ਵਡਿਆਈ ਦੀ ਬਰਕਤਿ ਨਾਲ ਬਾਬਾ ਲਹਿਣਾ ਜੀ ਦੀ ਭੀ ਧੁੰਮ ਪੈ ਗਈ, ਇਨ੍ਹਾਂ ਨੇ ਹੁਕਮ ਮੰਨਣ ਦੀ ਅਲੂਣੀ ਸਿਲ ਚੱਟੀ ਸੀ, ਪਰ, ਗੁਰੂ ਨਾਨਕ ਦੇਵ ਜੀ ਦੇ ਪੁੱਤਰ ਇਸ ਗਲੋਂ ਰਹਿ ਗਏ ਸਨ।

ਇਸ ਪਉੜੀ ਵਿਚ ਭੀ ਲੇਖਕ ਦਾ ਨਾਮ ਨਹੀਂ ਹੈ।

**ਤੀਜੀ ਪਉੜੀ—**

ਤੀਜੀ ਪਉੜੀ ਵਿਚ ਫਿਰ ਗੁਰੂ ਅੰਗਦ ਸਾਹਿਬ ਜੀ ਦਾ ਜ਼ਿਕਰ ਹੈ, ਖਿਆਲ ਭੀ ਪਿਛਲੀ ਪਉੜੀ ਵਾਲੇ ਦੁਹਰਾਏ ਹੋਏ ਹਨ।

(੧) ਪਉੜੀ ਨੰ: ੨ ਵਿਚ ਲਿਖਿਆ ਹੈ—

'ਸਹਿ ਕਾਇਆ ਫੇਰਿ ਪਲਟੀਐ ॥'

ਇਥੇ ਨੰ: ੩ ਵਿਚ ਕਿਹਾ ਹੈ—

'ਨਾਨਕੁ ਕਾਇਆ ਪਲਟੁ ਕਰਿ'

(੨) ਪਉੜੀ ਨੰ: ੨ ਵਿਚ ਕਿਹਾ ਹੈ—

'ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ'

ਨੰ: ੩ ਵਿਚ ਆਖਿਆ ਹੈ—

'ਗੁਰ ਅੰਗਦ ਦੀ ਦੋਹੀ ਫਿਰੀ,<br>ਸਚੁ ਕਰਤੈ ਬੰਧਿ ਬਹਾਲੀ ॥'

(੩) ਪਉੜੀ ਨੰ: ੨ ਵਿਚ ਬਾਬਾ ਲਹਿਣਾ ਜੀ ਦੇ 'ਹੁਕਮ ਮੰਨਣ' ਦਾ ਜਿਕਰ ਹੈ—

'ਕਰਹਿ ਜਿ ਗੁਰ ਫੁਰਮਾਇਆ'

ਨੰ: ੩ ਵਿਚ ਭੀ—

'ਜਿਨਿ ਕੀਤੀ ਸੋ ਮੰਨਣਾ ॥'

(੪) ਫਿਰ, ਪਉੜੀ ਨੰ: ੨—

'ਲੰਗਰੁ ਚਲੈ ਗੁਰ ਸਬਦਿ...ਖਰਚੇ ਦਿਤ ਖਸਮ ਦੀ...'

ਪਉੜੀ ਨੰ: ੩—

'ਲੰਗਰਿ ਦਉਲਤਿ ਵੰਡੀਐ...'

(੫) ਪਉੜੀ ਨੰ: ੨—

'ਮਲਿ ਤਖਤੁ ਬੈਠਾ ਗੁਰ ਹਟੀਐ'

ਪਉੜੀ ਨੰ: ੩—

'ਮਲਿ ਤਖਤ ਬੈਠਾ ਸੈ ਡਾਲੀ'

ਇਸ ਪਉੜੀ ਨੰ: ੩ ਵਿਚ ਉਚਾਰਨ ਵਾਲੇ ਦਾ ਨਾਮ 'ਬਲਵੰਡ' ਦਰਜ ਹੈ। ਸੋ, ਇਹ ਤਿੰਨੇ ਪਉੜੀਆਂ ਬਲਵੰਡ ਦੀਆਂ ਹਨ, ਪਹਿਲੀ ਗੁਰੂ ਨਾਨਕ ਦੇਵ ਦੀ ਉਸਤਤ ਵਿਚ ਤੇ ਦੂਜੀ ਤੀਜੀ ਗੁਰੂ ਅੰਗਦ ਸਾਹਿਬ ਦੀ ਸਿਫਤ ਵਿਚ।

**ਚਉਥੀ ਪਉੜੀ—**

ਚਉਥੀ ਪਉੜੀ ਵਿਚ ਫਿਰ ਨਵੇਂ ਸਿਰੇ ਗੁਰੂ ਨਾਨਕ ਸਾਹਿਬ ਦੀ ਉਸਤਤਿ ਸ਼ੁਰੂ ਹੋ ਗਈ ਹੈ। ਸਿਖਾਂ ਨੂੰ, ਪੁੱਤਰਾਂ ਨੂੰ ਪਰਖਣਾ, ਸੋਧ ਕਰ ਕੇ ਬਾਬਾ ਲਹਿਣਾ ਜੀ ਨੂੰ ਚੁਣਨਾ। ਜੇ ਇਹ ਪਉੜੀ ਬਲਵੰਡ ਨੇ ਹੀ ਉਚਾਰੀ ਹੁੰਦੀ ਤਾਂ ਬਾਬਾ ਲਹਿਣਾ ਜੀ ਦੀ ਉਸਤਤਿ ਤਕ ਅਪੜਕੇ ਮੁੜ ਪਿਛਾਂਹ ਜਾਣ ਦੀ ਲੋੜ ਨਹੀਂ ਸੀ, ਇਸ ਪਉੜੀ ਨੂੰ ਭੀ ਪਉੜੀ ਨੰ: ੧ ਦੇ ਨਾਲ ਰਖਿਆ ਹੁੰਦਾ। ਪਰ, ਇਹ ਨਹੀਂ ਹੋਇਆ, ਬਲਵੰਡ 'ਵਾਰ' ਦਾ ਹਿੱਸਾ ਮੁਕਾ ਚੁਕਾ ਹੈ, ਦੂਜਾ ਸਾਥੀ ਸ਼ੁਰੂ ਕਰਦਾ ਹੈ, ਉਹ ਭੀ ਗੁਰੂ ਨਾਨਕ ਸਾਹਿਬ ਤੋਂ ਹੀ ਆਰੰਭ ਕਰਦਾ ਹੈ।

ਇਸ ਪਉੜੀ ਵਿਚ ਕਿਸੇ ਦਾ ਨਾਮ ਦਰਜ ਨਹੀਂ ਹੈ।

ਪੰਜਵੀਂ ਪਉੜੀ ਬਲਵੰਡ ਦੀ ਨਹੀਂ ਹੈ—

ਪਉੜੀ ਨੰ: ੫ ਵਿਚ ਗੁਰੂ ਅੰਗਦ ਸਾਹਿਬ ਜੀ ਦੀ ਵਡਿਆਈ ਦਰਜ ਹੈ। ਇਸ ਵਿਚ ਦੋ ਤੁਕਾਂ ਐਸੀਆਂ ਹਨ ਜਿਨ੍ਹਾਂ ਤੋਂ ਜ਼ਾਹਰ ਹੁੰਦਾ ਹੈ ਕਿ ਇਸ ਪਉੜੀ ਦਾ ਉਚਾਰਨ ਵਾਲਾ ਆਪਣੀ ਕੀਤੀ ਭੁੱਲ ਤੇ ਪਸ਼ੇਮਾਨ ਹੋ ਰਿਹਾ ਹੈ—

'ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ'

... ... ... ...

ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ'

ਬਲਵੰਡ ਗੁਰੂ ਅੰਗਦ ਸਾਹਿਬ ਦੀ ਵਡਿਆਈ ਪਉੜੀ ਨੰ: ੨ ਤੇ ੩ ਵਿਚ ਕਰ ਚੁਕਾ ਹੈ, ਨੰ: ੩ ਵਿਚ ਉਸ ਦਾ ਨਾਮ ਭੀ ਆ ਗਿਆ ਹੈ। ਇਹ ਗੱਲ ਮੰਨਣ ਜੋਗ ਨਹੀਂ ਜਾਪਦੀ ਕਿ ਉਹ ਫਿਰ ਮੁੜ੍ਹੋਂ ਲਗ ਪਿਆ ਹੋਵੇ। ਇਥੇ ਇਕ ਹੋਰ ਸੁਆਦਲੀ ਗੱਲ ਭੀ ਹੈ। ਤੀਜੀ ਪਉੜੀ ਵਿਚ ਬਲਵੰਡ ਗੁਰੂ ਅੰਗਦ ਸਾਹਿਬ ਦੇ ਲੰਗਰ ਦੀ ਸਿਫਤਿ ਕਰਦਾ ਰਿਹਾ ਹੈ, ਕਿਹਾ ਸੁ,

ਲੰਗਰਿ ਦਉਲਤਿ ਵੰਡੀਐ,
ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਸੰਸਾਰ ਦਾ ਜ਼ਿਕਰ ਕਰਕੇ ਤੇ ਗੁਰੂ ਦੇ ਮਹਲ ਮਾਤਾ ਖੀਵੀ ਜੀ ਦਾ ਭੀ ਜ਼ਿਕਰ ਕਰ ਕੇ, ਫਿਰ ਨਵੇਂ ਸਿਰਿਓਂ ਗੁਰੂ ਨਾਨਕ ਸਾਹਿਬ ਦੀ ਉਸਤਤਿ ਕਰਕੇ ਬਲਵੰਡ ਦਾ ਪੰਜਵੀਂ ਪਉੜੀ ਵਿਚ ਇਹ ਆਖਣਾ ਕਿ ਟਿਕਾ ਲੈ ਕੇ 'ਫੇਰੁਆਣਿ' ਸਤਿਗੁਰੂ ਨੇ ਖਡੂਰ ਸਾਹਿਬ ਨੂੰ ਜਾ ਭਾਗ ਲਾਇਆ, ਬੜੀ ਅਸਚਰਜ ਤੇ ਅਣਬਝਵੀਂ ਬਣਤਰ ਜਾਪਦੀ ਹੈ। ਜੇ ਬਲਵੰਡ ਹੀ ਇਹ ਗਲ ਆਖਦਾ ਤਾਂ ਗੁਰਿਆਈ ਤੋਂ ਪਿਛੋਂ ਉਨ੍ਹਾਂ ਦੇ ਖਡੂਰ ਚਲੇ ਜਾਣ ਦਾ ਜਿਕਰ ਕਰਕੇ ਉਨ੍ਹਾਂ ਦੇ ਲੰਗਰ ਆਦਿਕ ਦੀ ਵਡਿਆਈ ਕਰਦਾ, ਸੋ,ਇਹ ਪਉੜੀ ਬਲਵੰਡ ਦੀ ਨਹੀਂ ਹੈ।

ਚੌਥੀ ਤੇ ਛੇਵੀਂ ਪਉੜੀ ਦਾ ਉਚਾਰਨ ਵਾਲਾ ਇਕੋ ਹੀ ਹੈ, ਤੇ ਉਹ ਹੈ ਸਤਾ—

ਛੇਵੀਂ ਪਉੜੀ ਵਿਚ ਲਫਜ਼ 'ਪੋਤਾ' ਦਸਦਾ ਹੈ ਕਿ ਇਹ ਪਉੜੀ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰੀ ਗਈ ਹੈ। ਕਿਹਾ ਹੈ ਕਿ ਗੁਰੂ ਅਮਰ ਦਾਸ ਜੀ ਨੇ 'ਬਾਸਕੁ' ਨੂੰ ਨੇਤ੍ਰੈ ਪਾ ਕੇ 'ਮੇਰੁ' ਨੂੰ 'ਮਧਾਣੁ' ਬਣਾ ਕੇ 'ਸਮੁੰਦਰ' ਰਿੜਕਿਆ ਤੇ 'ਚਉਦਹ ਰਤਨ' ਕਢੇ ਜਿਨ੍ਹਾਂ ਨਾਲ ਜਗਤ ਵਿਚ ਚਾਨਣ ਕਰ ਦਿਤਾ। ਚਉਥੀ ਪਉੜੀ ਵਿਚ ਭੀ ਜਿਥੇ ਕਿ ਗੁਰੂ ਨਾਨਕ ਸਾਹਿਬ ਦੀ ਉਸਤਤਿ ਹੈ ਇਹ ਖਿਆਲ ਦਿਤਾ ਗਿਆ ਹੈ, ਨਿਰਾ ਖਿਆਲ ਹੀ ਨਹੀਂ, ਲਫਜ ਭੀ ਦੋਹਾਂ ਵਿਚ ਸਾਂਝੇ ਹਨ।

ਚੋਥੀ ਪਉੜੀ ਵਿਚ—

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ
ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ
ਕਰਿ ਆਵਾਗਉਣੁ ਚਿਲਕਿਓਨੁ ॥

ਛੇਵੀਂ ਪਉੜੀ ਵਿਚ—

ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥

ਇਸ ਵਿਚ ਕੋਈ ਸ਼ੱਕ ਨਹੀਂ ਕਿ ਚਉਥੀ ਪਉੜੀ ਦੀ ਤੁਕ 'ਲਹਣੇ ਧਰਿਓਨੁ ਛਤੁ ਸਿਰਿ' ਪਹਿਲੀ ਪਉੜੀ ਵਿਚ ਭੀ ਮਿਲਦੀ ਹੈ, ਪਰ ਅਸੀਂ ਦਸ ਆਏ ਹਾਂ ਕਿ, ਜੇ ਚਉਥੀ ਪਉੜੀ ਬਲਵੰਡ ਦੀ ਉਚਾਰੀ ਹੋਈ ਹੁੰਦੀ ਤਾਂ ਇਸਦਾ ਸਹੀ ਥਾਂ ਪਹਿਲੀ ਪਉੜੀ ਦੇ ਨਾਲ ਸੀ :

ਚੌਥੀ ਪਉੜੀ ਵਿਚ ਕਿਹਾ ਹੈ—

'ਆਵਾ ਗਉਣੁ ਚਿਲਕਿਓਨੁ'

ਛੇਵੀਂ ਵਿਚ—

ਆਵਾਗਉਣੁ ਨਿਵਾਰਿਓ ॥

ਇਸ ਛੇਵੀਂ ਪਉੜੀ ਦਾ ਉਚਾਰਨ ਵਾਲਾ 'ਸਤਾ' ਹੈ। ਹੇਠ ਲਿਖੀ ਤੁਕ ਵਿਚ ਇਹ ਨਾਮ ਮਿਲਦਾ ਹੈ—

ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥

ਪਉੜੀ ਨੰ: ੪, ੫, ੬, ਸਤੇ ਦੀਆਂ ਹਨ—

ਚੌਥੀ ਤੇ ਛੇਵੀਂ ਪਉੜੀ ਦੇ ਖਿਆਲ ਤੇ ਲਫ਼ਜ਼ ਸਾਂਝੇ ਹੋਣ ਕਰਕੇ ਇਹ ਮੰਨਣ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਚਉਥੀ ਪਉੜੀ ਭੀ 'ਸਤੇ' ਨੇ ਹੀ 'ਆਖੀ' ਸੀ। ਪੰਜਵੀਂ ਪਉੜੀ ਬਾਰੇ ਅਸੀਂ ਪਹਿਲਾਂ ਦਸ ਆਏ ਹਾਂ ਕਿ ਉਹ ਬਲਵੰਡ ਦੀ ਨਹੀਂ ਹੋ ਸਕਦੀ। ਸੋ, ਇਹ ਬਿਨਾ ਸੰਦੇਹ ਪ੍ਰਤੱਖ ਹੋ ਗਿਆ ਕਿ, ਚੌਥੀ, ਪੰਜਵੀ ਤੇ ਛੇਵੀਂ ਤਿੰਨੇ ਪਉੜੀਆਂ 'ਸਤੇ' ਨੇ ਆਖੀਆਂ ਹਨ।

**ਲੜਕੀ ਸਤੇ ਦੀ ਸੀ—**

ਹੁਣ ਰਤਾ ਗਹੁ ਨਾਲ ਇਹ ਵੇਖੋ ਕਿ ਛੇਵੀਂ ਪਉੜੀ ਵਿਚ ਸੱਤਾ ਆਖਦਾ ਕੀ ਹੈ—

ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥

ਇਨ੍ਹਾਂ ਦੋਹਾਂ ਭਰਾਵਾਂ ਨੇ ਲੜਕੀ ਦੇ ਵਿਆਹ ਦਾ ਖਰਚ ਪੂਰਾ ਕਰਨ ਲਈ 'ਦਾਨੁ' ਮੰਗਿਆ ਸੀ; ਪਰ ਜਿਤਨੀ ਬਖਸ਼ੀਸ਼ ਗੁਰੂ ਅਰਜਨ ਸਾਹਿਬ ਕੀਤੀ, ਉਸ ਤੇ ਉਹ ਰੁੱਸ ਗਏ ਸਨ। ਹੁਣ 'ਸੱਤਾ' ਪਛਤਾਇਆ ਤੇ ਕਹਿਣ ਲਗਾ— ਹਜ਼ੂਰ ! ਮੈਨੂੰ 'ਸਤੇ' ਨੂੰ ਬਖਸ਼ੀਸ਼ ਉਹੀ ਚੰਗੀ ਹੈ ਜੋ ਸਤਿਗੁਰੂ ਨੂੰ ਚੰਗੀ ਲਗੀ।

ਤਾਂ ਫਿਰ ਦੋਹਾਂ ਵਿਚੋਂ ਲੜਕੀ ਕਿਸਦੀ ਸੀ ? 'ਸਤੇ' ਦੀ ਕਬੋਲ ਵਧੀਕ ਕਿਸ ਬੋਲੇ ਸਨ ? 'ਸਤੇ' ਨੇ ਕਿਉਂਕਿ, ਚੌਥੀ ਪਉੜੀ ਵਿਚ ਸਤਾ ਹੀ ਪਛਤਾਉਂਦਾ ਹੈ ਤੇ ਆਖਦਾ ਹੈ—

'ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ'

... ... ...

ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰ ॥

ਇਹ 'ਵਾਰ' ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਉਚਾਰੀ ਗਈ ਸੀ—

ਕਿਆ ਸਾਲਾਹੀ ਸਚੇ ਪਾਤਿਸਾਹ,
ਜਾਂ ਤੂ ਸੁਘੜੁ ਸੁਜਾਣੁ ॥
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥

ਗੁਰੂ ਅੰਗਦ ਸਾਹਿਬ ਦੀ ਉਸਤਤਿ ਕਰਦਾ ਹੋਇਆ ਭੀ ਸਤਾ ਗੁਰੂ ਅੰਗਦ ਸਾਹਿਬ ਨੂੰ ਸੰਬੋਧਨ ਕਰਕੇ ਆਖਦਾ ਹੈ–

ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥
... ... ... ...
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥

ਇਹ 'ਵਾਰ' ਨਾ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਤੇ ਨਾ ਹੀ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਉਚਾਰੀ ਗਈ। ਫਿਰ ਇਸ 'ਸੰਬੋਧਨ' ਕਰਨ ਦਾ ਕੀ ਭਾਵ ? ਭੱਟਾਂ ਵਾਂਗ ਇਹ ਭੀ ਗੁਰੂ ਨਾਨਕ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਤਕ ਸਾਰੇ 'ਗੁਰੂ ਮਹਿਲਾਂ' ਨੂੰ ਇਕੋ ਰੂਪ ਜਾਣ ਕੇ ਗੁਰੂ ਅਰਜਨ ਸਾਹਿਬ ਦੀ ਹਜ਼ੂਰੀ ਵਿਚ ਕੇਵਲ 'ਗੁਰੂ' ਅਗੇ ਇਹ ਉਸਤਤਿ ਆਖ ਰਹੇ ਹਨ।

ਇਸ ਖਿਆਲ ਨੂੰ ਹੋਰ ਭੀ ਵਧੀਕ ਪ੍ਰੌੜ੍ਹਤਾ ਮਿਲ ਜਾਂਦੀ ਹੈ ਜਦੋਂ ਅਸੀਂ ਅਗਲੀ ਪਉੜੀ ਵਿਚ ਵੇਖਦੇ ਹਾਂ ਕਿ ਪੰਜਵੀਂ ਤੇ ਛੇਵੀਂ ਪਉੜੀ ਵਿਚ ਗੁਰੂ ਅੰਗਦ ਤੇ ਗੁਰੂ ਅਮਰ ਦਾਸ ਜੀ ਨੂੰ ਸੰਬੋਧਨ ਕਰਨ ਵਾਲਾ 'ਸੱਤ' ਗੁਰੂ ਰਾਮਦਾਸ ਜੀ ਨੂੰ ਭੀ ਸੰਬੋਧਨ ਕਰਕੇ ਆਖਦਾ ਹੈ–

'ਨਾਨਕੁ ਤੂ ਲਹਣਾ ਤੂ ਹੈ
ਗੁਰੁ ਅਮਰੁ ਤੂ ਵੀਚਾਰਿਆ ॥'

## ਛੇਵੀਂ ਪਉੜੀ ਗੁਰੂ ਅਮਰ ਦਾਸ ਜੀ ਦੀ ਗੁਰ ਗੱਦੀ ਵੇਲੇ ਦੀ ਨਹੀਂ ਹੈ

ਹੁਣ ਤਕ ਅਸੀਂ ਇਹ ਵੇਖ ਆਏ ਹਾਂ ਕਿ ਬਲਵੰਡ ਨੇ ਪਹਿਲੀਆਂ ੩ ਤੇ ਸਤੇ ਨੇ ਅਗਲੀਆਂ ੩ ਪਉੜੀਆਂ ਉਚਾਰੀਆਂ ਮਾਫੀ ਮਿਲਣ ਵੇਲੇ। ਲਾਲਚ ਤੇ ਨਿੰਦਿਆ ਵਾਲੇ ਅਪਰਾਧ 'ਸਤਾ' ਹੀ ਮੰਨਦਾ ਹੈ, ਗੁਰੂ ਦਰ ਤੋਂ 'ਦਾਨ' ਮਿਲਣ ਤੇ ਉਸ ਵਿਚ ਸੰਤੋਖ ਨਾ ਕਰਨ ਦੀ ਭੁੱਲ ਭੀ 'ਸਤਾ' ਹੀ ਮੰਨਦਾ ਹੈ ਤੇ ਮੰਨਦਾ ਉਸ ਪਉੜੀ ਵਿਚ ਹੈ ਜੋ ਉਸ ਨੇ ਗੁਰੂ ਅਮਰ ਦਾਸ ਜੀ ਦੀ ਉਸਤਤਿ ਵਿਚ ਉਚਾਰੀ ਸੀ। ਇਥੇ 'ਗੱਦੀ ਨਸ਼ੀਨੀ' ਵੇਲੇ ਪਉੜੀਆਂ ਉਚਾਰਨ ਵਾਲਾ ਭੁਲੇਖਾ ਭੀ ਕੱਟਿਆ ਗਿਆ, ਕਿਉਂਕਿ, ਅਸਲੀ ਦਾ ਜ਼ਿਕਰ ਤਾਂ ਹੈ ਹੀ ਇਸ ਛੇਵੀਂ ਪਉੜੀ ਵਿਚ, ਜੋ ਗੁਰੂ ਅਮਰ ਦਾਸ ਜੀ ਦੀ ਉਸਤਤਿ ਵਿਚ ਹੈ।

## ਸੱਤਵੀਂ ਅੱਠਵੀਂ ਪਉੜੀ ਦਾ ਭੀ ਕਿਸੇ ਗੁਰ ਗੱਦੀ ਨਾਲ ਸੰਬੰਧ ਨਹੀਂ

ਛੇਵੀਂ ਪਉੜੀ ਸੰਬੰਧੀ ਤਾਂ ਸਾਬਤ ਹੋ ਗਿਆ ਹੈ ਕਿ ਇਹ ਗੱਦੀ ਨਸ਼ੀਨੀ ਵੇਲੇ ਦੀ ਨਹੀਂ ਹੈ, ਇਹ ਸਤੇ ਨੂੰ ਮਾਫੀ ਮਿਲਣ ਵੇਲੇ ਹੀ ਉਚਾਰੀ ਸੀ। ਜੇ ਇਹ ਮਾਫੀ ਗੁਰੂ ਅੰਗਦ ਸਾਹਿਬ ਪਾਸੋਂ ਮੰਗੀ ਹੁੰਦੀ ਤਾਂ ਮਾਫੀ ਮੰਗਣ ਵਾਲਾ ਸਤਾ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਖਲੋ ਕੇ ਗੁਰੂ ਅਮਰ ਦਾਸ ਜੀ ਬਾਰੇ ਇਹ ਪਉੜੀ ਉਚਾਰ ਨਹੀਂ ਸੀ ਸਕਦਾ, ਕਿਉਂਕਿ, ਅਜੇ ਤਾਂ ਪਹਿਰਾ ਗੁਰੂ ਅੰਗਦ ਸਾਹਿਬ ਦਾ ਸੀ। ਗੁਰੂ ਅਮਰ ਦਾਸ ਜੀ ਦੇ ਵੇਲੇ ਭੀ ਇਹ ਘਟਨਾਂ ਨਹੀਂ ਹੋਈ, ਕਿਸੇ ਇਤਿਹਾਸਕਾਰ ਨੇ ਨਹੀਂ ਲਿਖਿਆ। ਨਾ ਹੀ ਗੁਰਿਆਈ ਬਾਰੇ ਕੋਈ ਸ਼ਰੀਕਾ ਜਾਂ ਵਿਰੋਧਤਾ ਸੀ, ਜਿਸ ਕਰ ਕੇ ਸਤੇ ਬਲਵੰਡ ਨੂੰ ਕੋਈ ਸ਼ਹਿ ਮਿਲ ਸਕਦੀ। ਬਾਬਾ ਦਾਤੂ ਜੀ ਨੇ ਰਤਾ ਕੁ ਝਗੜਾ ਪਾਇਆ ਸੀ, ਉਹ ਭੀ ਸਿਰਫ ਇਕ ਦਿਨ ਵਿਚ ਮੁਕ ਗਿਆ ਸੀ ਤੇ ਅਗਲੇ ਹੀ ਦਿਨ ਬਾਬਾ ਜੀ ਖਡੂਰ ਸਾਹਿਬ ਵਾਪਸ ਮੁੜ ਆਏ ਸਨ। ਇਸੇ ਹੀ ਵਿਚਾਰ ਅਨੁਸਾਰ ਗੁਰੂ ਰਾਮਦਾਸ ਜੀ ਦੇ ਸਮੇਂ ਭੀ ਸਤੇ ਬਲਵੰਡ ਦੇ ਰੋਸ ਦੀ ਕੋਈ ਸੰਭਾਵਨਾ ਨਹੀਂ ਸੀ ਹੋ ਸਕਦੀ। ਜਦੋਂ ਛੇਵੀਂ ਪਉੜੀ ਦੀ ਬਾਬਤ ਇਹ ਪੱਕਾ ਨਿਰਨਾ ਹੋ ਗਿਆ ਕਿ ਉਹ ਤਾਂ ਸਤੇ ਨੇ (ਜਿਸ ਦੀ ਲੜਕੀ ਦੀ ਸ਼ਾਦੀ ਸੀ) ਮਾਫੀ ਲਿਖਣ ਵੇਲੇ ਹੀ ਉਚਾਰੀ ਸੀ, ਤਾਂ 'ਗੱਦੀ ਨਸ਼ੀਨੀ' ਵੇਲੇ ਬਾਕੀ ਦੀਆਂ ਦੋ ਪਉੜੀਆਂ ਉਚਾਰਨ ਵਾਲਾ ਖਿਆਲ ਭੀ ਨਾਲ ਹੀ ਗਲਤ ਸਾਬਤ ਹੋ ਜਾਂਦਾ ਹੈ।

## ਸੱਤਾ ਬਲਵੰਡ ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਹੋਏ

ਬਾਕੀ ਰਿਹਾ ਇਹ ਖਿਆਲ ਕਿ ਸੱਤਾ ਤੇ ਬਲਵੰਡ ਖਡੂਰ ਸਾਹਿਬ ਦੇ ਰਹਿਣ ਵਾਲੇ ਸਨ। ਸ਼ਾਇਦ ਇਸੇ ਖਿਆਲ ਨੇ ਹੀ ਸਾਖੀ ਨੂੰ ਗਲਤ ਇਤਿਹਾਸਕ ਥਾਂ ਤੇ ਰਖ ਦੇਣ ਵਿਚ ਸਹਾਇਤਾ ਕੀਤੀ ਹੋਵੇ। ਖਡੂਰ ਸਾਹਿਬ ਦੇ ਵਸਨੀਕ ਹੁੰਦਿਆਂ ਭੀ ਇਹ ਜਰੂਰੀ ਨਹੀਂ ਕਿ ਉਹ ਗੁਰੂ ਅੰਗਦ ਸਾਹਿਬ ਦੇ ਵੇਲੇ ਹੋਏ ਹੋਣ। ਜਦੋਂ ਅੰਮ੍ਰਿਤਸਰ ਸ਼ਹਿਰ ਵਸਿਆ ਤਾਂ ਗੁਰੂ ਅਰਜਨ ਸਾਹਿਬ ਨੇ ਵਖੋ ਵਖ ਕਮਾਮਾਂ ਵਾਲੇ ਲੋਕ ਲਾਂਭਾਂ ਤੋਂ ਇਥੇ ਮੰਗਾ ਕੇ ਵਸਾਏ ਸਨ। ਸਤਾ ਬਲਵੰਡਾ ਭੀ ਖਡੂਰ ਸਾਹਿਬ ਤੋਂ ਏਥੇ ਆ ਵਸੇ ਹੋਣਗੇ, ਇਨ੍ਹਾਂ ਦਾ ਤਾਂ ਕਮਾਮ ਭੀ 'ਕੀਰਤਨ' ਕਰਨਾ ਸੀ, ਜਿਸ ਦੀ ਵਧੀਕ ਮੰਗ ਗੁਰੂ ਕੇ ਦਰਬਾਰ ਵਿਚ ਹੀ ਹੋ ਸਕਦੀ ਸੀ।

ਸ਼ਾਇਦ ਕਈ ਸੱਜਣ ਇਹ ਖਿਆਲ ਬਣਾ ਲੈਣ ਕਿ ਸਤੇ ਤੇ ਬਲਵੰਡ ਨੇ ਭੁੱਲ ਤਾਂ ਗੁਰੂ ਅੰਗਦ ਸਾਹਿਬ ਵੇਲੇ ਕੀਤੀ ਸੀ, ਪਰ ਮਾਫੀ ਉਨ੍ਹਾਂ ਨੂੰ ਗੁਰੂ ਅਰਜਨ ਸਾਹਿਬ ਦੇ ਵੇਲੇ ਮਿਲੀ ਸੀ। ਇਹ ਭੀ ਅਣਹੋਣੀ ਹੈ। ਰੁੱਸੇਵਾਂ ਮਾਇਆ ਦੇ ਕਾਰਨ ਸੀ ਜੇ ਸਤਾ ਤੇ ਬਲਵੰਡ ਪੈਸੇ ਵਾਲੇ ਹੁੰਦੇ ਤਾਂ ਝਗੜਾ ਉਠਦਾ ਹੀ ਕਿਉਂ ? ਤੇ ਜੇ ਉਹ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚੋਂ ਧੱਕੇ ਜਾਣ ਪਿਛੋਂ ੩੦ ਸਾਲ ਤਕ ਨਿਰਬਾਹ ਕਰ ਸਕੇ ਤਾਂ ਉਨ੍ਹਾਂ ਮਾਫੀ

ਕਾਹਦੇ ਲਈ ਮੰਗਣੀ ਸੀ ? ਗੁਰੂ ਅੰਗਦ ਸਾਹਿਬ ਜੀ ਦੇ ਜੋਤੀ ਜੋਤ ਸਮਾਣ ਤੋਂ ੩੦ ਸਾਲ ਪਿਛੋਂ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਮਿਲੀ ਸੀ।

## ਉੱਪਰ ਲਿਖੀ ਸਾਰੀ ਵਿਚਾਰ ਦਾ ਸਾਰ

(੧) ਸਤਾ ਤੇ ਬਲਵੰਡ ਭਾਈ ਮਰਦਾਨੇ ਦੀ ਸੰਤਾਨ ਵਿਚੋਂ ਨਹੀਂ ਸਨ, ਭਾਈ ਮਰਦਾਨਾ 'ਚੌਂਹਬੜ' ਸੀ ਅਤੇ ਇਹ 'ਮੋਖੜ' ਸਨ।

(੨) ਇਹ ਦੋਵੇਂ ਗੁਰੂ ਅਰਜਨ ਸਾਹਿਬ ਪਾਸ ਕੀਰਤਨ ਕਰਦੇ ਸਨ।

(੩) ਸਤੇ ਦੀ ਲੜਕੀ ਦੀ ਸ਼ਾਦੀ ਸੀ ਤੇ ਇਨ੍ਹਾਂ ਸਤਿਗੁਰੂ ਜੀ ਤੋਂ ਵਿਆਹ ਲਈ ਮਾਇਆ ਮੰਗੀ, ਜੋ ਇਨ੍ਹਾਂ ਦੀ ਆਸ ਅਨੁਸਾਰ ਨਾ ਮਿਲ ਸਕੀ, ਕਿਉਂਕਿ, ਬਾਬਾ ਪ੍ਰਿਥੀ ਚੰਦ ਦੀ ਵਿਰੋਧਤਾ ਕਰ ਕੇ ਭੇਟਾ ਗੁਰੂ ਘਰ ਵਲ ਅਪੜਦੀ ਹੀ ਬਹੁਤ ਥੋੜ੍ਹੀ ਸੀ।

(੪) ਇਹ ਘਟਨਾ ਮਾਰਚ ਅਪ੍ਰੈਲ ਸੰਨ ੧੫੯੨ ਦੀ ਹੈ।

(੫) ਕੁਝ ਮਹੀਨਿਆਂ ਪਿਛੋਂ ਭਾਈ ਲੱਧਾ ਜੀ ਲਾਹੌਰ ਵਾਲਿਆਂ ਨੇ ਇਨ੍ਹਾਂ ਨੂੰ ਮਾਫੀ ਲੈ ਦਿਤੀ। ਮਾਫੀ ਮਿਲਣ ਤੇ ਗੁਰੂ ਉਸਤਤਿ ਵਿਚ ਬਲਵੰਡ ਨੇ ਪਹਿਲੀਆਂ ੩ ਪਉੜੀਆਂ ਤੇ ਸਤੇ ਨੇ ਅਖੀਰਲੀਆਂ ੫ ਪਉੜੀਆਂ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਸੰਗਤ ਵਿਚ ਉਚਾਰੀਆਂ।

(੬) ਜਿਵੇਂ ਭੱਟਾਂ ਦੀ 'ਗੁਰ ਮਹਿਮਾ' ਦੀ ਬਾਣੀ, ਜੋ ਉਨ੍ਹਾਂ ਨੇ ਸਿਤੰਬਰ ੧੫੮੧ ਵਿਚ ਉਚਾਰੀ ਸੀ, ਸਤਿਗੁਰੂ ਜੀ ਨੇ 'ਬੀੜ' ਵਿਚ ਦਰਜ ਕੀਤੀ, ਤਿਵੇਂ ਇਹ 'ਵਾਰ' ਭੀ 'ਬੀੜ' ਤਿਆਰ ਕਰਨ ਵੇਲੇ ਦਰਜ ਕੀਤੀ।

(੭) ਇਹ ਦੋਵੇਂ 'ਬਾਣੀਆਂ' ਸਿੱਖ ਧਰਮ ਦੇ ਇਤਿਹਾਸ ਸੰਬੰਧੀ ਬੜੀਆਂ ਜਰੂਰੀ 'ਯਾਦਗਾਰਾਂ' ਹਨ। ਦਸਤਾਰ-ਬੰਦੀ ਦੇ ਵੇਲੇ ਬਾਬਾ ਪ੍ਰਿਥੀ ਚੰਦ ਜੀ ਨੇ ਧੱਕੇ ਨਾਲ 'ਦਸਤਾਰ' ਖੋਹਣੀ ਚਾਹੀ, ਇਸ ਤਰ੍ਹਾਂ ਉਹ ਗੁਰੂ ਨਾਨਕ ਸਾਹਿਬ ਦੇ ਪਵਿਤ੍ਰ ਅੰਮ੍ਰਿਤ ਦੇ ਪਰਵਾਹ ਨੂੰ ਦੁਨਿਆਵੀ ਧੜੇ ਦੀ ਨਾਲੀਂ ਵਿਚੋਂ ਲੰਘਣਾ ਚਾਹੁੰਦੇ ਸਨ। ਉਸ ਸਮੇਂ ਦੂਰੋਂ ਆਏ ਨਿਰਪਖ ਪ੍ਰਦੇਸੀ ਭੱਟਾਂ ਨੇ ਭਰੇ ਦਰਬਾਰ ਵਿਚ ਇਸ ਬਾਣੀ 'ਸਵਈਆਂ' ਦੀ ਰਾਹੀਂ ਸੱਚਾਈ ਦਾ ਹੋਕਾ ਦਿਤਾ। ਇਹ ਘਟਨਾ ਗੋਇੰਦਵਾਲ ਹੋਈ ਸੀ, ਇਥੋਂ ਆ ਕੇ ਬਾਬਾ ਜੀ ਨੇ ਅੰਮ੍ਰਿਤਸਰ ਵਿਚ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਉਸ ਅੰਮ੍ਰਿਤ ਦੇ ਸੋਮੇਂ ਨੂੰ ਸੁਕਾਣ ਲਈ ਕਈ ਮਹੀਨੇ ਗੁਰੂ ਘਰ ਦੀ ਇਕ ਕਿਸਮ ਦੀ ਨਾਕਾ ਬੰਦੀ ਕੀਤੀ ਰਖੀ, ਜਿਸ ਨਾਕਾ ਬੰਦੀ ਦੇ ਟੁੱਟਣ ਦੀ ਯਾਦਗਾਰ ਇਹ 'ਰੱਬੀ ਕਲਾਣ' ਰੂਪ 'ਵਾਰ' ਹੈ।

(ਧੰਨਵਾਦ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿਚੋਂ)

## ਰਾਮਕਲੀ ਕੀ ਵਾਰ
## ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ

**ਪਦ ਅਰਥ** :—ਰਾਇ ਬਲਵੰਡਿ—ਰਾਇ ਬਲਵੰਡ ਨੇ। ਤਥਾ—ਅਤੇ। ਸਤੈ—ਸਤੇ ਨੇ। ਡੂਮਿ—ਡੂਮ ਨੇ, ਮਿਰਾਸੀ ਨੇ, ਰਬਾਬੀ ਨੇ। ਸਤੇ ਡੂਮਿ-ਸਤੈ ਰਬਾਬੀ ਨੇ। ਆਖੀ—ਉਚਾਰੀ, ਸੁਣਾਈ। **ਅਰਥ** :—

ਰਾਮਕਲੀ ਰਾਗਣੀ ਦੀ ਇਹ ਉਹ 'ਵਾਰ' ਹੈ ਜੋ ਰਾਇ ਬਲਵੰਡ ਨੇ ਅਤੇ ਸਤੇ ਡੂਮ ਨੇ ਸੁਣਾਈ ਸੀ।

**ਨੋਟ**:—ਕਿਸੇ ਕਾਵਿ ਰਚਨਾ ਨੂੰ ਕੋਈ ਇਕੋ ਹੀ ਲਿਖਾਰੀ ਲਿਖ ਸਕਦਾ ਹੈ, ਇਕ ਰਚਨਾ ਦੇ ਇਕ ਤੋਂ ਵਧੀਕ ਲੇਖਕ ਨਹੀਂ ਹੋ ਸਕਦੇ। ਇਸ ਉਪਰਲੇ ਸਿਰਲੇਖ ਵਿਚ ਦੋ ਨਾਮ ਹਨ—ਬਲਵੰਡ ਅਤੇ ਸਤਾ। ਇਸ ਦਾ ਭਾਵ ਇਹ ਹੈ ਕਿ ਇਨ੍ਹਾਂ ਇਕੱਠਿਆਂ ਰਲ ਕੇ ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਇਹ 'ਵਾਰ' 'ਆਖੀ' ਸੀ, ਸੁਣਾਈ ਸੀ। ਇਸ 'ਵਾਰ' ਦੀਆਂ ਅੱਠ ਪਉੜੀਆਂ ਹਨ। ਪਹਿਲੀਆਂ ੩ ਪਉੜੀਆਂ ਦਾ ਕਰਤਾ ਬਲਵੰਡ ਹੈ ਅਤੇ ਅਖੀਰਲੀਆਂ ੫ ਬਲ ਵਾਲੀ। ਪਉੜੀਆਂ ਦਾ ਕਰਤਾ ਸਤਾ ਹੈ।

**ਪਦ ਅਰਥ** :—ਨਾਉ—ਨਾਮ, ਨਾਮਣਾ, ਇੱਜ਼ਤ, ਵਡਿਆਈ। ਬੋਲ—ਬਚਨ, ਗੱਲ। ਜੋਖੀਵਦੈ—ਜੋਖਣ ਵਾਸਤੇ, ਜੋਖੇ ਜਾਣ ਲਈ, (ਉਸ ਨਾਮਣੇ ਦੇ) ਜੋਖਣ ਲਈ, ਤੋਲਣ ਲਈ। ਕਿਉ ਹੋਵੈ—ਕਿਵੇਂ ਹੋ ਸਕਦਾ ਹੈ ? ਨਹੀਂ ਹੋ ਸਕਦਾ। ਦੇ ਗੁਨਾ ਸਤਿ—ਸਤ ਆਦਿਕ ਦੈਵੀ ਗੁਣ, ਸਚਾਈ ਆਦਿਕ ਰੱਬੀ ਗੁਣ। ਪਾਰੰਗਤਿ—ਪਾਰ ਲੰਘਾ ਸਕਣ ਵਾਲੀ ਆਤਮਕ ਅਵਸਥਾ। ਦਾਨੁ—ਬਖਸ਼ਿਸ਼। ਪੜੀਵਦੈ—ਪ੍ਰਾਪਤ ਕਰਨ ਲਈ। ਨਾਨਕਿ—ਨਾਨਕ ਨੇ। ਕੋਟੁ—ਕਿਲ੍ਹਾ। ਸਤਾਣੀ—ਤਾਣ ਵਾਲੀ, ਨੀਵ—ਨੀਂਹ। ਦੈ—ਦੇ ਕੇ। **ਅਰਥ** :—

**ਪ੍ਰ**:—ਸ੍ਰੀ ਜੀਉ ! ਜਦੋਂ ਬਲਵੰਡ ਤੇ ਸਤੇ ਨੂੰ ਆਪਣੀ ਕੀਤੀ ਹੋਈ ਭੁੱਲ ਦਾ ਅਨੁਭਵ ਹੋ ਆਇਆ ਤਾਂ ਉਨ੍ਹਾਂ ਨੇ ਆਪ ਜੀ ਤੋਂ ਕਿਵੇਂ ਖਿਮਾਂ ਦੀ ਜਾਚਨਾ ਕੀਤੀ ?

**ਉ**:—ਹੇ ਭਾਈਓ ! (ਉਨ੍ਹਾਂ ਬਲਵੰਡ ਤੇ ਸਤੇ ਦੋਵੇਂ ਭਰਾਵਾਂ ਨੇ ਇਕੱਠਿਆਂ ਭਰੇ ਦਰਬਾਰ ਵਿਚ ਆ ਕੇ ਆਦਿ ਗੁਰੂ ਨਾਨਕ ਜੀ ਤੋਂ ਗੁਰੂਆਂ ਦੀ ਵਡਿਆਈ ਆਰੰਭ ਕੀਤੀ, ਜੋ ਕਿ ਇਸ 'ਵਾਰ' ਦ ਰੂਪ ਵਿਚ ਇਸ ਤਰ੍ਹਾਂ ਉਚਾਰੀ ਗਏ ਸੀ)।

1 :—ਬਲਵੰਡ ਕਹਿੰਦਾ ਹੈ ਕਿ, ਹੇ ਗੁਰੋ ! ਜਦੋਂ ਕਿਸੇ ਪੁਰਖ ਦਾ ਨਾਮਣਾ ਕਾਦਰ ਕਰਤਾ ਆਪ (ਹੀ) ਉਚਾ ਕਰੇ (ਤਾਂ) ਉਸਨੂੰ ਤੋਲਣ ਲਈ (ਕਿਸੇ ਪਾਸੋਂ) ਕੋਈ ਗੱਲ ਨਹੀਂ ਹੋ ਸਕਦੀ, (ਇਥੇ ਬਲਵੰਡ ਗੁਰੂ ਨਾਨਕ ਦੇਵ ਜੀ ਦੀ ਸੰਪੂਰਨ ਮਹਿਮਾਂ ਬਿਆਨ ਕਰਨ ਵਿਚ ਆਪਣੇ ਆਪ ਨੂੰ ਅਸਮਰਥ ਅਨੁਭਵ ਕਰਦਾ ਹੈ) ਭਾਵ ਹੈ ਕਿ ਮੈਂ ਬਲਵੰਡ ਵਿਚਾਰਾ

ਕੌਣ ਹਾਂ ਜੋ ਗੁਰੂ ਜੀ ਦੇ ਉੱਚੇ ਮਰਤਬੇ ਨੂੰ ਬਿਆਨ ਕਰ ਸਕਾਂ ?।

ਪ੍ਰ:—ਹੇ ਬਲਵੰਡ ! ਤੂੰ ਗੁਰੂ ਨਾਨਕ ਪਾਤਸ਼ਾਹ ਦੇ ਸੰਬੰਧੀ ਆਪਣੇ ਅੰਤਰ ਆਤਮੇਂ ਕਿਤਨੀ ਕੁ ਸ਼ਰਧਾ ਰਖਦਾ ਹੈਂ ?

2. ਉ:—ਹੇ ਗਰੋ ! ਮੈਂ ਤਾਂ ਇਉਂ ਹੀ ਆਪਣੇ ਅੰਦਰ ਭਾਵਨਾ ਰਖਦਾ ਹਾਂ ਕਿ ਜੋ ਲੋਕ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਸਕਣ ਵਾਲੀ ਆਤਮਕ ਅਵਸਥਾ ਦੀ ਬਖਸ਼ਿਸ਼ ਹਾਸਲ ਕਰਨ ਲਈ ਸਤਿ ਆਦਿਕ ਰੱਬੀ ਗੁਣਾਂ ਨੂੰ (ਬੜੇ ਜਤਨਾਂ ਨਾਲ) ਆਪਣੇ ਅੰਦਰ ਪੈਦਾ ਕਰਦੇ ਹਨ, ਉਹ ਗੁਣ ਤਾਂ ਸਤਿਗੁਰੂ (ਨਾਨਕ ਦੇਵ ਜੀ ਦੇ) ਭੈਣ ਭਰਾਵ ਹਨ, (ਭਾਵ, ਉਨ੍ਹਾਂ ਦੇ ਅੰਦਰ ਤਾਂ ਸੁਭਾਵਕ ਹੀ ਮੌਜੂਦ ਹਨ)।

3. ਹੇ ਗੁਰੋ ! ਇਸ ਉਚੇ ਨਾਮਣੇ ਵਾਲੇ ਗੁਰੂ ਨਾਨਕ ਦੇਵ ਜੀ ਨੇ ਸੱਚ ਰੂਪ ਕਿਲ੍ਹਾ ਬਣਾ ਕੇ ਅਤੇ ਪੱਕੀ ਨੀਂਹ ਰਖ ਕੇ (ਧਰਮ ਦਾ) ਗੁਰਮਤਿ ਦਾ ਰਾਜ ਚਲਾਇਆ ਹੈ, ਭਾਵ ਗੁਰਮਤਿ ਰਾਜ ਕਾਇਮ ਕੀਤਾ।

**ਪਦ ਅਰਥ** :—ਧਰਿਓਨੁ—ਧਰਿਆ ਉਨਿ (ਗੁਰੂ ਨਾਨਕ ਨੇ)। ਲਹਣੇ ਧਰਿਓਨੁ ਛਤੁ ਸਿਰਿ—ਲਹਣੇ ਸਿਰਿ ਛਤੁ ਧਰਿਓਨੁ, ਲਹਿਣੇ ਦੇ ਸਿਰ ਉਤੇ ਉਨਿ (ਗੁਰੂ ਨਾਨਕ ਦੇਵ ਜੀ ਨੇ) ਛੱਤਰ ਧਰਿਆ। ਕਰਿ ਸਿਫਤੀ—ਸਿਫਤਾਂ ਕਰਕੇ। ਅੰਮ੍ਰਿਤੁ ਪੀਵਦੈ—ਨਾਮ ਅੰਮ੍ਰਿਤ ਪੀਂਦੇ (ਲਹਿਣੇ ਜੀ ਦੇ ਸਿਰ ਉਤੇ)। ਮਤਿ ਗੁਰ ਆਤਮ ਦੇਵ ਦੀ—ਆਤਮਦੇਵ ਗੁਰੂ ਦੀ ਮਤਿ ਦੀ ਰਾਹੀਂ। ਆਤਮਦੇਵ—ਅਕਾਲ ਪੁਰਖ। ਖੜਗਿ—ਖੜਗ ਦੀ ਰਾਹੀਂ। ਜੋਰਿ—ਜੋਰ ਨਾਲ। ਪਰਾਕਉ—ਪ੍ਰਾਕ੍ਰਮ ਦੀ ਰਾਹੀਂ, ਤਾਕਤ ਨਾਲ। ਜੀਅ—ਜੀਅ ਦਾਨ, ਆਤਮਕ ਦਾਨ, ਆਤਮਕ ਜੀਵਨ। ਦੈ—ਦੇ ਕੇ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਜਲ।

**ਅਰਥ** :—

ਪ੍ਰ:—ਹੇ ਬਲਵੰਡ ! ਤੂੰ ਗੁਰੂ ਨਾਨਕ ਦੇਵ ਜੀ ਤੇ ਹੋਰ ਕੀ ਨਿਸਚਾ ਰਖਦਾ ਹੈਂ ?

4. ਉ:—ਹੇ ਗੁਰੋ ! (ਬਾਬਾ) ਲਹਿਣਾ ਜੀ ਦੇ ਸਿਰ ਉਤੇ, ਜੋ ਸਿਫਤਿ ਸਲਾਹ ਕਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਪੀ ਰਹੇ ਸਨ, ਗੁਰੂ ਨਾਨਕ ਦੇਵ ਜੀ ਨੇ (ਗੁਰਿਆਈ ਦਾ) ਛੱਤਰ ਧਰਿਆ, ਭਾਵ ਲਹਿਣਾ ਜੀ ਦੇ ਸਿਰ ਤੇ ਗੁਰਿਆਈ ਦਾ ਛੱਤ੍ਰ ਧਰਿਆ।

5. ਅਤੇ ਗੁਰੂ ਅਕਾਲ ਪੁਰਖ ਦੀ (ਬਖਸ਼ੀ ਹੋਈ) ਮਤਿ ਰੂਪ ਤਲਵਾਰ ਨਾਲ, ਭਾਵ ਗਿਆਨ ਰੂਪ ਖੜਗ ਦੇ ਜੋਰ ਨਾਲ ਅਤੇ ਬਲ ਨਾਲ (ਅੰਦਰੋਂ ਪਹਿਲਾ ਜੀਵਨ ਕਢ ਕੇ) ਆਤਮਕ ਜੀਵਨ ਬਖਸ਼ਿਸ਼ ਕੀਤਾ।

**ਪਦ ਅਰਥ** :—ਗੁਰਿ—ਗੁਰੂ ਨੇ, ਗੁਰੂ ਨਾਨਕ ਦੇਵ ਜੀ ਨੇ। ਚੇਲੇ ਰਹਰਾਸਿ—ਚੇਲੇ (ਬਾਬਾ ਲਹਿਣਾ ਜੀ) ਦੀ ਰਹਿਰਾਸਿ। ਰਹਰਾਸਿ—ਅਰਦਾਸ, ਪ੍ਰਨਾਮ, ਨਮਸ਼ਕਾਰ। ਕੀਈ—ਕੀਤੀ। ਗੁਰਿ ਨਾਨਕਿ—ਗੁਰੂ ਨਾਨਕ ਨੇ। ਸਲਾਮਤਿ ਥੀਵਦੈ—ਸਲਾਮਤ ਹੁੰਦਿਆਂ ਹੀ, ਆਪਣੀ ਸਲਾਮਤੀ ਵਿਚ ਹੀ, ਸਰੀਰਕ ਤੌਰ ਤੇ ਜੀਉਂਦਿਆਂ ਹੀ। ਸਹਿ—ਸਹੁ ਨੇ, ਮਾਲਕ ਨੇ, ਗੁਰੂ ਨੇ। ਦਿਤੋਸੁ—ਦਿਤਾ, ਉਸ ਨੂੰ ਦਿਤਾ। ਜੀਵਦੈ—ਜੀਉਂਦਿਆਂ ਹੀ।

6. ਹੇ ਗੁਰੋ ! ਇਸ ਵਿਚ ਭੀ ਕੋਈ ਸ਼ਕ ਨਹੀਂ ਕਿ, ਆਪਣੀ ਸਲਾਮਤੀ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਖ (ਬਾਬਾ ਲਹਿਣਾ ਜੀ) ਅਗੇ ਮੱਥਾ ਟੇਕਿਆ।

7. ਅਤੇ ਸਤਿਗੁਰੂ ਜੀ ਨੇ ਜੀਉਂਦਿਆਂ ਹੀ (ਗੁਰਿਆਈ ਦਾ) ਤਿਲਕ (ਬਾਬਾ ਲਹਿਣਾ ਜੀ ਨੂੰ) ਦੇ ਦਿਤਾ।੧।

**1. ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥**
**2. ਜੋਤਿ ਓਹਾ ਜੁਗਤਿ ਸਾਇ**
**ਸਹਿ ਕਾਇਆ ਫੇਰਿ ਪਲਟੀਐ ॥**
**3. ਝੁਲੈ ਸੁ ਛਤੁ ਨਿਰੰਜਨੀ**
**ਮਲਿ ਤਖਤੁ ਬੈਠਾ ਗੁਰ ਹਟੀਐ ॥**
**4, ਕਰਹਿ ਜਿ ਗੁਰ ਫੁਰਮਾਇਆ**
**ਸਿਲ ਜੋਗੁ ਅਲੂਣੀ ਚਟੀਐ ॥**
**5. ਲੰਗਰੁ ਚਲੈ ਗੁਰ ਸਬਦਿ ਹਰਿ**
**ਤੋਟਿ ਨ ਆਵੀ ਖਟੀਐ ॥**
**6. ਖਰਚੇ ਦਿਤਿ ਖਸੰਮ ਦੀ**
**ਆਪ ਖਹਦੀ ਖੈਰਿ ਦਬਟੀਐ ॥**
**7. ਹੋਵੈ ਸਿਫਤਿ ਖਸੰਮ ਦੀ**
**ਨੂਰੁ ਅਰਸਹੁ ਕੁਰਸਹੁ ਝਟੀਐ ॥**
**8. ਤੁਧੁ ਡਿਠੇ ਸਚੇ ਪਾਤਿਸਾਹ**
**ਮਲੁ ਜਨਮ ਜਨਮ ਦੀ ਕਟੀਐ ॥**
**9. ਸਚੁ ਜਿ ਗੁਰਿ ਫੁਰਮਾਇਆ**
**ਕਿਉ ਏਦੂ ਬੋਲਹੁ ਹਟੀਐ ॥**
**10. ਪੁਤ੍ਰੀ ਕਉਲੁ ਨ ਪਾਲਿਓ**
**ਕਰਿ ਪੀਰਹੁ ਕੰਨ੍ ਮੁਰਟੀਐ ॥**
**11. ਦਿਲਿ ਖੋਟੈ ਆਕੀ ਫਿਰਨ੍ਹਿ**
**ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ॥**
**12. ਜਿਨਿ ਆਖੀ ਸੋਈ ਕਰੇ**
**ਜਿਨਿ ਕੀਤੀ ਤਿਨੈ ਥਟੀਐ ॥**
**13. ਕਉਣੁ ਹਾਰੇ ਕਿਨਿ ਉਵਟੀਐ ॥੨॥**

**ਪਦ ਅਰਥ** :—ਲਹਣੇ ਦੀ—ਲਹਣੇ ਦੀ (ਦੋਹੀ) ਬਾਬਾ ਲਹਿਣਾ ਜੀ ਦੀ ਵਡਿਆਈ ਦੀ ਧੁੰਮ। ਫੇਰਾਈਐ—ਫਿਰ ਗਈ, ਪਸਰ ਗਈ, ਖਿਲਰ ਗਈ। ਨਾਨਕਾ ਦੋਹੀ ਖਟੀਐ-(ਗੁਰੂ) ਨਾਨਕ ਦੀ ਦੁਹਾਈ ਦੀ ਬਰਕਤਿ ਨਾਲ। ਦੋਹੀ—ਸੋਭਾ ਦੀ ਧੁੰਮ। ਖਟੀਐ—ਖੱਟੀ ਦੇ ਕਾਰਨ, ਬਰਕਤਿ

ਨਾਲ। ਸਾਇ—ਉਹੀ। ਜੁਗਤਿ-ਜੀਵਨ ਦਾ ਢੰਗ। ਸਹਿ—ਸਹੁ (ਗੁਰੂ) ਨੇ। ਕਾਇਆ-ਸਰੀਰ।

**ਅਰਥ :–**

**ਪ੍ਰ:**—ਹੇ ਬਲਵੰਡ ! ਗੁਰਿਆਈ ਦਾ ਤਿਲਕ ਬਾਬਾ ਲਹਿਣਾ ਜੀ ਨੂੰ ਮਿਲਣ ਉਪ੍ਰੰਤ ਫਿਰ ਕੀ ਹੋਇਆ ?।

1. **ਉ:**—ਹੇ ਗੁਰੋ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਜਦੋਂ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦਾ ਤਿਲਕ ਬਾਬਾ ਲਹਿਣਾ ਜੀ ਨੂੰ ਦੇ ਦਿਤਾ, ਤਾਂ ਗੁਰੂ ਨਾਨਕ ਸਾਹਿਬ ਦੀ ਵਡਿਆਈ ਦੀ ਧੁੰਮ ਦੀ ਬਰਕਤ ਨਾਲ, ਬਾਬਾ ਲਹਿਣਾ ਜੀ ਦੀ ਵਡਿਆਈ ਦੀ ਧੁੰਮ ਪੈ ਗਈ।

**ਪ੍ਰ:**—ਹੇ ਬਲਵੰਡ ! ਤੂੰ ਉਸ ਪੈ ਰਹੀ ਧੁੰਮ ਨੂੰ ਕਿਸ ਰੂਪ ਵਿਚ ਅਨੁਭਵ ਕਰਦਾ ਹੈਂ ?

2. **ਉ:**—ਹੇ ਗੁਰੋ ! ਆਪ ਜੀ ਤਾਂ ਅੰਤਰਜਾਮੀ ਹੋ, ਪਰ ਮੈਨੂੰ ਵਡਿਆਈ ਬਖਸ਼ਿਸ਼ ਕਰਨ ਲਈ ਮੇਰੀ ਜ਼ੁਬਾਨੀ ਸੰਗਤਾਂ ਵਿਚ ਪ੍ਰਗਟ ਕਰਨਾ ਚਾਹੁੰਦੇ ਹੋ ਕਿ, ਬਾਬਾ ਲਹਿਣਾ ਜੀ ਦੇ ਅੰਦਰ ਉਹੀ (ਗੁਰੂ ਨਾਨਕ ਦੇਵ ਵਾਲੀ) ਜੋਤ ਸੀ, ਜੀਵਨ ਦਾ ਢੰਗ ਭੀ ਉਹੀ (ਗੁਰੂ ਨਾਨਕ ਦੇਵ ਜੀ ਵਾਲਾ) ਸੀ, (ਗੁਰੂ ਨਾਨਕ ਦੇਵ ਜੀ) ਨੇ ਕੇਵਲ ਸਰੀਰ ਹੀ ਮੁੜ ਵਟਾਇਆ ਸੀ।

**ਪਦ ਅਰਥ** :—ਸੁ ਛਤ ਨਿਰੰਜਨੀ—ਸੁੰਦਰ ਰੱਬੀ ਛੱਤਰ। ਮਲਿ—ਮਲਕੇ, ਸਾਂਭਕੇ। ਗੁਰ ਹਟੀਐ—ਗੁਰੂ (ਨਾਨਕ) ਦੀ ਹੱਟੀ ਵਿਚ, ਗੁਰੂ ਨਾਨਕ ਦੇ ਘਰ ਵਿਚ। ਕਰਹਿ—(ਬਾਬਾ ਲਹਿਣਾ ਜੀ) ਕਰਦੇ ਹਨ। ਗੁਰ ਫੁਰਮਾਇਆ—ਗੁਰੂ ਦਾ ਫੁਰਮਾਇਆ ਹੋਇਆ ਕਰਮ। ਜੋਗ—'ਗੁਰ ਫੁਰਮਾਇਆ'- ਰੂਪ ਜੋਗ। ਸਿਲ ਅਲੂਣੀ ਚਟੀਐ—ਗੁਰੂ ਦਾ ਹੁਕਮ ਕਮਾਉਣ ਰੂਪ ਜੋਗ, ਜੋ ਅਲੂਣੀ ਸਿਲ ਚੱਟਣ ਸਮਾਨ (ਬੜਾ ਕਰੜਾ ਕੰਮ) ਹੈ।

**ਅਰਥ :–**

3. ਸ੍ਰੀ ਜੀਉ ! ਬਾਬਾ ਲਹਿਣਾ ਜੀ ਦੇ ਸਿਰ ਉਤੇ ਸੁੰਦਰ ਰੱਬੀ ਛਤਰ ਝੁੱਲ ਰਿਹਾ ਹੈ, (ਹੁਣ) ਗੁਰੂ ਨਾਨਕ ਦੇਵ ਜੀ ਦੀ ਹੱਟੀ ਵਿਚ (ਬਾਬਾ ਲਹਿਣਾ) ਗੁਰੂ ਨਾਨਕ ਦੇਵ ਜੀ ਪਾਸੋਂ 'ਨਾਮ' ਪਦਾਰਥ ਲੈ ਕੇ ਵੰਡਣ ਲਈ ਗੱਦੀ ਮਲ ਕੇ ਬੈਠਾ ਹੈ।

4. (ਪਰ, ਬਾਬਾ ਲਹਿਣਾ ਜੀ) ਗੁਰੂ ਨਾਨਕ ਸਾਹਿਬ ਦੇ ਫੁਰਮਾਏ ਹੋਏ ਹੁਕਮ ਨੂੰ ਪਾਲ ਰਹੇ ਹਨ।
   ਸ੍ਰੀ ਜੀਉ ! ਇਹ 'ਹੁਕਮ ਪਾਲਣ' ਰੂਪ 'ਜੋਗ' ਦੀ ਕਮਾਈ ਅਲੂਣੀ ਸਿਲ ਚੱਟਣ (ਵਾਂਗ ਬੜੀ ਕਰੜੀ ਕਾਰ) ਹੈ।

**ਪਦ ਅਰਥ** :—ਗੁਰ ਸਬਦਿ—ਸਤਿਗੁਰੂ ਦੇ ਸ਼ਬਦ ਦੀ ਰਾਹੀਂ। ਆਵੀ—ਆਉਂਦੀ। ਹਰਿ ਤੋਟਿ .. ਖਟੀਐ—ਹਰਿ ਖਟੀਐ ਤੋਟਿ ਨ ਆਵੀ, ਹਰਿ ਨਾਮ ਦੀ ਖੱਟੀ ਵਿਚ ਘਾਟਾ ਨਹੀਂ ਪੈਂਦਾ, (ਭਾਵ, ਬਾਬਾ ਲਹਿਣਾ ਜੀ ਦੇ ਦਰ ਉਤੇ ਸਤਿਗੁਰੂ ਦੇ ਸ਼ਬਦ ਦੀ ਰਾਹੀਂ ਨਾਮ ਦਾ ਭੰਡਾਰਾ ਵਰਤ ਰਿਹਾ ਹੈ, (ਇਤਨਾ ਵੰਡਿਆਂ ਭੀ) ਬਾਬਾ ਲਹਿਣਾ ਜੀ ਦੀ ਨਾਮ ਕਮਾਈ ਵਿਚ ਕੋਈ ਘਾਟਾ ਨਹੀਂ ਪੈਂਦਾ। ਖਰਚੇ-ਖਰਚ ਰਿਹਾ ਹੈ, ਵੰਡ ਰਿਹਾ ਹੈ। ਦਿਤਿ—ਖਸੰਮ ਦੀ—ਖਸਮ (ਅਕਾਲ ਪੁਰਖ) ਦੀ (ਬਖਸ਼ੀ ਹੋਈ) ਦਾਤਿ। ਆਪ ਖਹਦੀ—(ਨਾਮ ਦੀ ਦਾਤ) ਆਪ ਵਰਤੀ। ਖੈਰਿ—ਖੈਰ ਵਿਚ, ਦਾਨ ਵਿਚ। ਦਬਟੀਐ—ਦਬਾ ਦਬ ਵੰਡੀ।

**ਅਰਥ :–**

5. ਸ੍ਰੀ ਜੀਉ ! (ਗੁਰੂ ਨਾਨਕ ਦੀ ਹੱਟੀ ਵਿਚ) ਗੁਰੂ ਦੇ ਸ਼ਬਦ ਦੀ ਰਾਹੀਂ (ਨਾਮ ਦਾ) ਲੰਗਰ ਚਲ ਰਿਹਾ ਹੈ, (ਪਰ, ਬਾਬਾ ਲਹਿਣਾ ਜੀ ਦੀ) ਨਾਮ ਕਮਾਈ ਵਿਚ ਕੋਈ ਘਾਟਾ ਨਹੀਂ ਪੈਂਦਾ।

6. (ਬਾਬਾ ਲਹਿਣਾ ਜੀ) ਅਕਾਲ ਪੁਰਖ ਦੀ ਦਿਤੀ ਹੋਈ ਨਾਮ ਦੀ ਦਾਤ ਵੰਡ ਰਹੇ ਹਨ, ਆਪ (ਭੀ) ਵਰਤਦੇ ਹਨ ਤੇ (ਹੋਰਨਾਂ ਨੂੰ ਭੀ) ਦਬਾ ਦਬ ਦਾਨ ਕਰ ਰਹੇ ਹਨ।

**ਪਦ ਅਰਥ** :—ਨੂਰੁ—ਪ੍ਰਕਾਸ਼। ਅਰਸ—ਅਰਸ਼, ਅਸਮਾਨ, ਅਕਾਸ਼। ਕੁਰਸ—ਸੂਰਜ ਚੰਦ ਦੀ ਟਿੱਕੀ। ਅਰਸਹੁ ਕੁਰਸਹੁ—ਆਤਮਕ ਮੰਡਲ ਤੋਂ, ਰੂਹਾਨੀ ਦੇਸ਼ ਤੋਂ। ਝਟੀਐ—ਝਟਿਆ ਜਾ ਰਿਹਾ ਹੈ, ਦਬਾ ਦਬ ਸਿੰਜਿਆ ਜਾ ਰਿਹਾ ਹੈ, ਝੜ ਰਿਹਾ ਹੈ। ਸਚੇ ਪਾਤਿਸਾਹ--ਹੇ ਸਚੇ ਸਤਿਗੁਰੂ ਅੰਗਦ ਦੇਵ ਜੀ। ਜਨਮ ਜਨਮ ਦੀ-ਕਈ ਜਨਮਾਂ ਦੀ।

**ਅਰਥ :–**

7. (ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ) ਮਾਲਕ ਅਕਾਲ ਪੁਰਖ ਦੀ ਸਿਫਤ ਸਲਾਹ ਹੋ ਰਹੀ ਹੈ, ਰੂਹਾਨੀ ਦੇਸ਼ਾਂ ਤੋਂ (ਉਸ ਦੇ ਦਰ ਤੇ) ਨੂਰ ਝੜ ਰਿਹਾ ਹੈ।

8. ਹੇ ਸੱਚੇ ਸਤਿਗੁਰੂ (ਅੰਗਦ ਦੇਵ ਜੀ) ਤੇਰਾ ਦੀਦਾਰ ਕੀਤਿਆਂ ਕਈ ਜਨਮਾਂ ਦੀ (ਵਿਕਾਰਾਂ ਦੀ) ਮੈਲ ਕੱਟੀ ਜਾ ਰਹੀ ਹੈ।

**ਪਦ ਅਰਥ** :—ਗੁਰਿ—ਗੁਰੂ (ਨਾਨਕ) ਨੇ। ਏਦੂ—ਇਸਤੋਂ। ਏਦੂ ਬੋਲਹੁ—ਇਸ ਬੋਲ ਤੋਂ, ਸਤਿਗੁਰ ਨਾਨਕ ਦੇ ਫੁਰਮਾਏ ਹੋਏ ਬੋਲ ਤੋਂ। ਕਿਉ ਹਟੀਐ—ਕਿਵੇਂ ਹਟਿਆ ਜਾ ਸਕੇ ? ਭਾਵ, ਹੇ ਗੁਰੂ ਅੰਗਦ ਸਾਹਿਬ ਜੀ ! ਆਪ ਨੇ ਗੁਰੂ ਨਾਨਕ ਦੇ ਫੁਰਮਾਏ ਹੋਏ ਹੁਕਮ ਦੇ ਮੰਨਣ ਤੋਂ ਨਾਂਹ ਨਹੀਂ ਕੀਤੀ। ਪੁਤ੍ਰੀ—ਪੁਤ੍ਰਾਂ ਨੇ। ਕਉਲੁ—ਬਚਨ, ਹੁਕਮ। ਨ ਪਾਲਿਓ—ਨਹੀਂ ਮੰਨਿਆਂ। ਕੰਨ੍ਹ—ਮੋਢੇ। ਕਰਿ ਕੰਨ੍ਹ—ਮੋਢਾ ਕਰਕੇ, ਮੂੰਹ ਮੋੜਕੇ; ਪਿੱਠ ਕਰਕੇ। ਪੀਰਹੁ—ਪੀਰ ਵਲੋਂ, ਸਤਿਗੁਰੂ ਵਲੋਂ। ਮੁਰਟੀਐ—ਮੋੜਦੇ ਰਹੇ।

**ਅਰਥ :–**

9. ਹੇ ਗੁਰੂ ਅੰਗਦ ਸਾਹਿਬ ਜੀ ! ਗੁਰੂ (ਨਾਨਕ ਸਾਹਿਬ) ਨੇ ਜੋ ਭੀ ਹੁਕਮ ਕੀਤਾ, ਆਪ ਨੇ ਸੱਚ (ਕਰ ਕੇ ਮੰਨਿਆਂ

ਅਤੇ ਆਪ ਨੇ) ਉਸਦੇ ਮੰਨਣ ਤੋਂ ਨਾਂਹ ਨਹੀਂ ਕੀਤੀ।

10. (ਸਤਿਗੁਰੂ ਜੀ ਦੇ) ਪੁਤ੍ਰਾਂ ਨੇ ਬਚਨ ਨਾ ਮੰਨਿਆਂ, ਉਹ ਗੁਰੂ ਵਲ ਪਿੱਠ ਦੇ ਕੇ ਹੀ (ਹੁਕਮ) ਮੋੜਦੇ ਰਹੇ।

**ਪਦ ਅਰਥ**:–ਦਿਲਿ ਖੋਟੈ–ਖੋਟਾ ਦਿਲ ਹੋਣ ਕਰਕੇ। ਆਕੀ ਫਿਰਨਿ–(ਜੋ) ਆਕੀ ਫਿਰਦੇ ਹਨ! ਬੰਨਿ–ਬੰਨ੍ਹ ਕੇ। ਉਚਾਇਨਿ–ਚੁਕਦੇ ਹਨ, ਸਹਾਰਦੇ ਹਨ। ਭਾਰੁ ਛਟੀਐ–ਛੱਟ ਦਾ ਭਾਰ। ਜਿਨਿ–ਜਿਸ (ਗੁਰੂ ਨਾਨਕ) ਨੇ। ਕੀਤੀ–(ਇਹ ਰਜ਼ਾ ਵਿਚ ਤੁਰਨ ਵਾਲੀ ਖੇਡ) ਰਚਾਈ। ਤਿਨੈ–ਉਸ ਨੇ ਆਪ ਹੀ। ਥਟੀਐ–ਥਟਿਆ, ਬਾਬਾ ਲਹਿਣਾ ਜੀ ਨੂੰ ਥਾਪਿਆ, ਹੁਕਮ ਮੰਨਣ ਦੇ ਸਮਰੱਥ ਬਣਾਇਆ। ਕਉਣ ਹਾਰੇ–(ਹੁਕਮ ਵਿਚ ਤੁਰਨ ਦੀ ਬਾਜ਼ੀ) ਕੌਣ ਹਾਰਿਆ ?। ਕਿਨਿ–ਕਿਸ ਨੇ ?। ਉਬਟੀਐ–ਵੱਟਿਆ, ਖੱਟਿਆ, ਬਾਜ਼ੀ ਜਿੱਤੀ, ਲਾਭ ਖੱਟਿਆ। ਕਉਣੁ ਹਾਰੇ ਕਿਨਿ ਉਵਟੀਐ–ਕੌਣ (ਇਸ ਹੁਕਮ–ਖੇਡ) ਵਿਚ ਹਾਰਿਆ, ਤੇ ਕਿਸਨੇ (ਲਾਭ) ਖੱਟਿਆ ? ਭਾਵ, ਆਪਣੀ ਸਮਰੱਥਾ ਨਾਲ, ਇਸ ਹੁਕਮ-ਖੇਡ ਵਿਚ ਨਾ ਕੋਈ ਹਾਰਨ ਵਾਲਾ ਹੈ ਨਾ ਕੋਈ ਜਿੱਤਣ ਜੋਗਾ ਹੈ।

**ਅਰਥ** :–

**ਪ੍ਰ**:–ਹੇ ਬਲਵੰਡ ! ਜੋ ਸਾਰੇ ਲੋਕ ਗੁਰੂ ਤੋਂ ਦਾਤ ਹਾਸਲ ਨਹੀਂ ਕਰ ਸਕਦੇ, ਇਸ ਬਾਰੇ ਤੇਰਾ ਕੀ ਵੀਚਾਰ ਹੈ ?,

11. **ਉ**:–ਹੇ ਸਤਿਗੁਰੋ ! ਮੈਂ ਤਾਂ ਇਉਂ ਹੀ ਅਨੁਮਾਨ ਕਰਦਾ ਹਾਂ ਕਿ, ਜੋ ਲੋਕ ਖੋਟਾ ਦਿਲ ਹੋਣ ਦੇ ਕਾਰਨ (ਗੁਰੂ ਵਲੋਂ) ਆਕੀ ਹੋਏ ਫਿਰਦੇ ਹਨ, ਉਹ ਲੋਕ ਦੁਨੀਆਂ ਦੇ ਧੰਧਿਆਂ ਦੀ ਛੱਟ ਦਾ ਭਾਰ ਬੰਨ੍ਹ ਕੇ ਚੁਕੀ ਰਖਦੇ ਹਨ।

12. ਪਰ,ਹੇ ਗੁਰੋ ! ਅਸਲ ਵਿਚ ਜੀਵਾਂ ਦੇ ਭੀ ਕੁਝ ਵਸ ਵਿਚ ਨਹੀਂ ਹੈ, ਕਿਉਂਕਿ, ਜਿਸ ਗੁਰੂ ਨਾਨਕ ਨੇ ਇਹ ਰਜ਼ਾ ਮੰਨਣ ਦਾ ਹੁਕਮ ਫੁਰਮਾਇਆ, ਉਹ ਆਪ ਹੀ ਕਾਰ ਕਰਨ ਵਾਲਾ ਸੀ, ਜਿਸ ਨੇ ਇਹ (ਹੁਕਮ ਖੇਡ) ਰਚੀ, ਉਸ ਨੇ ਆਪ ਹੀ(ਬਾਬਾ ਲਹਿਣਾ ਜੀ ਨੂੰ ਹੁਕਮ ਮੰਨਣ ਦੇ) ਸਮਰੱਥ ਬਣਾਇਆ।

13. ਇਸ ਲਈ, ਸ੍ਰੀ ਜੀਉ ! ਮੈਂ ਤਾਂ ਇਹੋ ਹੀ ਵਿਸ਼ਵਾਸ਼ ਰਖਦਾ ਹਾਂ ਕਿ, ਆਪਣੀ ਸਮਰੱਥਾ ਦੇ ਆਸਰੇ, ਇਸ ਹੁਕਮ ਖੇਡ ਵਿਚ, ਨਾ ਕੋਈ ਹਾਰਨ ਵਾਲਾ ਹੈ ਤੇ ਨਾ ਹੀ ਕੋਈ ਜਿੱਤਣ ਜੋਗਾ ਹੈ।੨।

**1. ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥**
**2. ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥**
**3. ਸਤਿਗੁਰੁ ਆਖੈ ਸਚਾ ਕਰੇ**
**ਸਾ ਬਾਤ ਹੋਵੈ ਦਰਹਾਲੀ ॥**
**4. ਗੁਰ ਅੰਗਦ ਦੀ ਦੋਹੀ ਫਿਰੀ**
**ਸਚੁ ਕਰਤੈ ਬੰਧਿ ਬਹਾਲੀ ॥**
**5. ਨਾਨਕੁ ਕਾਇਆ ਪਲਟੁ ਕਰਿ**
**ਮਲਿ ਤਖਤੁ ਬੈਠਾ ਸੈ ਡਾਲੀ ॥**
**6. ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥**
**7. ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ॥**
**8. ਬਲਵੰਡ ਖੀਵੀ ਨੇਕ ਜਨ**
**ਜਿਸੁ ਬਹੁਤੀ ਛਾਉ ਪਤ੍ਰਾਲੀ ॥**
**9. ਲੰਗਰਿ ਦਉਲਤਿ ਵੰਡੀਐ**
**ਰਸੁ ਅੰਮ੍ਰਿਤੁ ਖੀਰਿ ਘਿਆਲੀ ॥**
**10. ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥**
**11. ਪਏ ਕਬੂਲੁ ਖਸੰਮ ਨਾਲਿ**
**ਜਾਂ ਘਾਲ ਮਰਦੀ ਘਾਲੀ ॥**
**12. ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥੩॥**

**ਪਦ ਅਰਥ** :–ਜਿਨਿ–ਜਿਸ (ਗੁਰੂ ਅੰਗਦ ਦੇਵ ਜੀ) ਨੇ। ਕੀਤੀ–(ਗੁਰੂ ਦਾ ਹੁਕਮ ਮੰਨਣ ਦੀ ਘਾਲ ਕਮਾਈ) ਕੀਤੀ। ਮੰਨਣਾ–ਮੰਨਣ ਜੋਗ, ਆਦਰ ਜੋਗ। ਕੋ–ਕੌਣ, ਹੋਰ ਕੌਣ ?। ਸਾਲੁ–ਸਾਰ, ਸਰੇਸ਼ਟ, ਚੰਗਾ। ਜਿਵਾਹੇ–ਜਿਵਾਹਾਂ। (ਜਿਵਾਂਹ ਬੇਟ ਦੇ ਇਲਾਕੇ ਵਿਚ ਉਥੇ ਉਗਦੀ ਹੈ, ਜਿਥੇ ਦਰਿਆ ਦੇ ਹੜਾਂ ਨਾਲ ਭੱਲ ਪੈ ਕੇ ਥਾਂ ਉਚੀ ਹੋ ਜਾਂਦੀ ਹੈ! ਵਰਖਾ ਰੁਤੇ ਸੜ ਜਾਂਦੀ ਹੈ। ਪੋਹਲੀ ਵਾਂਗ ਜਿਵਾਂਹ ਨੂੰ ਕੰਡੇ ਹੁੰਦੇ ਹਨ)। ਸਾਲੀ–ਸ਼ਾਲੀ; ਮੁੰਜੀ ਜੋ ਨੀਵੇਂ ਥਾਂ ਹੀ ਪਲਰ ਸਕਦੀ ਹੈ। ਲੈ ਗਲਾ–ਗਲਾਂ ਸੁਣ ਕੇ, ਅਰਜੋਈਆਂ ਸੁਣ ਕੇ। ਦਲਾਲੀ–ਵਿਚੋਲਾ ਪਨ।

**ਅਰਥ** :–

**ਪ੍ਰ**:–ਹੇ ਬਲਵੰਡ ! ਗੁਰੂ ਅੰਗਦ ਦੇਵ ਜੀ ਸੰਗਤਾਂ ਵਿਚ ਇਤਨੇ ਮੰਨਣ ਜੋਗ ਕਿਉਂ ਹੋ ਗਏ ਸਨ, ਇਸ ਬਾਰੇ ਤੇਰਾ ਕੀ ਵੀਚਾਰ ਹੈ ?

1. **ਉ**:–ਸ੍ਰੀ ਜੀਉ ! ਸਚਾਈ ਤਾਂ ਇਹੋ ਹੀ ਮੰਨਣੀ ਪਵੇਗੀ ਕਿ ਜਿਸ ਗੁਰੂ ਅੰਗਦ ਦੇਵ ਜੀ ਨੇ ਨਿੰਮ੍ਰਤਾ ਵਿਚ ਰਹਿ ਕੇ ਸਤਿਗੁਰੂ ਦਾ ਹੁਕਮ ਮੰਨਣ ਦੀ ਘਾਲ ਕਮਾਈ ਕੀਤੀ, ਉਹ ਮੰਨਣ ਜੋਗ ਹੋ ਗਿਆ। ਪ੍ਰ:–(ਦੋਹਾਂ ਵਿਚੋਂ) ਕੌਣ ਸ੍ਰੇਸ਼ਟ ਹੈ ? ਜਿਵਾਂਹ ਕਿ ਮੁੰਜੀ ? (**ਉ**:–) (ਮੁੰਜੀ ਹੀ ਚੰਗੀ ਹੈ, ਜੋ ਨੀਵੇਂ ਥਾਂ ਪਲਦੀ ਹੈ। ਇਸੇ ਤਰ੍ਹਾਂ, ਜੋ ਨੀਵਾਂ ਰਹਿ ਕੇ ਹੁਕਮ ਮੰਨਦਾ ਹੈ, ਉਹ ਆਦਰ ਪਾ ਲੈਂਦਾ ਹੈ)।

2. ਸ੍ਰੀ ਜੀਉ ! ਉਸ ਵੇਲੇ ਸਾਰੇ ਹੀ ਲੋਕਾਂ ਨੂੰ ਇਉਂ ਵਿਸ਼ਵਾਸ਼ ਹੋ ਆਇਆ ਕਿ, ਗੁਰੂ ਅੰਗਦ ਸਾਹਿਬ ਜੀ ਧਰਮ ਦਾ ਰਾਜਾ ਹੋ ਗਿਆ ਹੈ, ਧਰਮ ਦਾ ਦੇਵਤਾ ਹੋ ਗਿਆ ਹੈ। (ਕਿਉਂਕਿ) ਜੀਵਾਂ ਦੀਆਂ ਅਰਜ਼ੋਈਆਂ ਸੁਣਕੇ ਪ੍ਰਮੇਸ਼ਰ ਜੀ ਨਾਲ ਜੀਵਾਂ ਨੂੰ ਜੋੜਨ ਦਾ ਵਿਚੋਲਾਪਨ ਕਰ ਰਿਹਾ ਹੈ।

**ਪਦ ਅਰਥ** :–ਸਚਾ–ਅਕਾਲ ਪੁਰਖ। ਕਰੇ–ਵਰਤੋਂ ਵਿਚ ਲਿਆਉਂਦਾ ਹੈ। ਸਾ -ਉਹੀ। ਦਰਹਾਲੀ–ਤੁਰਤ, ਛੇਤੀ

ਉਸੇ ਵੇਲੇ। ਦੋਹੀ ਫਿਰੀ—ਵਡਿਆਈ ਦੀ ਧੁੰਮ ਪੈ ਗਈ। ਕਰਤੈ—ਕਰਤਾਰ ਨੇ। ਬੰਧਿ-ਬੰਨ੍ਹ ਕੇ, ਪੱਕੀ ਕਰਕੇ ਬਹਾਲੀ—ਟਿਕਾ ਦਿਤੀ, ਕਾਇਮ ਕਰ ਦਿਤੀ।

**ਅਰਥ :—**

3. ਸ੍ਰੀ ਜੀਉ! ਹੁਣ ਗੁਰੂ ਅੰਗਦ ਦੇਵ ਜੀ ਦੀ ਰੱਬੀ ਦਰਬਾਰ ਤੱਕ ਪਹੁੰਚ ਹੋ ਗਈ, ਕਿਉਂਕਿ, ਸਤਿਗੁਰੂ (ਅੰਗਦ ਦੇਵ ਜੀ) ਜੋ ਬਚਨ ਬੋਲਦਾ ਹੈ ਅਕਾਲ ਪੁਰਖ ਉਹੀ ਕਰਦਾ ਹੈ; ਉਹੀ ਗਲ ਤੁਰਤ ਹੋ ਜ ਦੀ ਹੈ।
4. ਹੇ ਗੁਰੋ! ਹੁਣ, ਗੁਰੂ ਅੰਗਦ ਦੇਵ (ਜੀ) ਦੀ ਵਡਿਆਈ ਦੀ ਧੁੰਮ ਪੈ ਗਈ ਹੈ, ਸੱਚੇ ਕਰਤਾਰ ਨੇ ਪੱਕੀ ਕਰ ਕੇ ਕਾਇਮ ਕਰ ਦਿਤੀ ਹੈ।

**ਪਦ ਅਰਥ** :—ਕਾਇਆ—ਸਰੀਰ। ਪਲਟੁ ਕਰਿ—ਵਟਾ ਕੇ। ਮਲਿ ਤਖਤੁ—ਗੱਦੀ ਸੰਭਾਲ ਕੇ। ਸੈ ਡਾਲੀ—ਸੈਂਕੜੇ ਡਾਲੀਆਂ ਵਾਲਾ, ਸੈਂਕੜੇ ਸਿਖਾਂ ਵਾਲਾ। ਉਮਤਿ—ਸੰਗਤਿ। ਖੜੀ—ਖਲੋਤੀ ਹੋਈ, ਸਾਵਧਾਨ ਹੋ ਕੇ, ਪ੍ਰੇਮ ਨਾਲ। ਦਰੁ ਸੇਵੇ—ਦਰਵਾਜ਼ਾ ਸੇਵਦੀ ਹੈ, ਦਰ ਮਲੀ ਬੈਠੀ ਹੈ। ਮਸਕਲੈ—ਮਸਕਲੇ ਨਾਲ। ਹੋਇ ਜੰਗਾਲੀ—ਜੰਗਾਲ ਵਾਲੀ ਧਾਤ (ਸਾਫ) ਹੋ ਜਾਂਦੀ ਹੈ। ਦਰਿ—(ਗੁਰੂ ਨਾਨਕ ਦੇ) ਦਰ ਤੇ। ਦਰਵੇਸੁ—ਨਾਮ ਦੀ ਦਾਤਿ ਦਾ ਸੁਵਾਲੀ। ਖਸਮ ਦੈ ਨਾਇ ਸਚੈ—ਮਾਲਕ ਦੇ ਸੱਚੇ ਨਾਮ ਦੀ ਰਾਹੀਂ, ਮਾਲਕ ਦਾ ਸੱਚਾ ਨਾਮ ਸਿਮਰਨ ਦੀ ਬਰਕਤ ਨਾਲ। ਬਾਣੀ—ਬਣੀ ਹੋਈ ਹੈ।

**ਅਰਥ :—**

ਪ੍ਰ:—ਹੇ ਬਲਵੰਡ! ਸਾਰੇ ਲੋਕ ਉਸ ਵੇਲੇ ਕਿਵੇਂ ਅਨੁਭਵ ਕਰਦੇ ਸਨ?

5. ਉ:—ਸ੍ਰੀ ਜੀਉ! ਉਸ ਵੇਲੇ ਸਾਰੇ ਲੋਕਾਂ ਦਾ ਇਉਂ ਯਕੀਨ ਬੱਝ ਗਿਆ ਸੀ ਕਿ, ਸੈਂਕੜੇ ਸੇਵਕਾਂ ਵਾਲਾ ਗੁਰੂ ਨਾਨਕ (ਹੀ) ਸਰੀਰ ਵਟਾ ਕੇ (ਭਾਵ, ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿਚ) ਗੱਦੀ ਸੰਭਾਲ ਕੇ ਬੈਠਾ ਹੋਇਆ ਹੈ, ਗੁਰੂ ਅੰਗਦ ਦੇਵ ਜੀ ਦੇ ਅੰਦਰ ਗੁਰੂ ਨਾਨਕ ਸਾਹਿਬ ਵਾਲੀ ਹੀ ਜੋਤ ਹੈ, ਕੇਵਲ ਸਰੀਰ ਹੀ ਪਲਟਿਆ ਹੈ)।
6. (ਸਾਰੀ ਹੀ) ਸੰਗਤ (ਗੁਰੂ ਅੰਗਦ ਦੇਵ ਜੀ ਦਾ) ਦਰ (ਮਲ ਕੇ) ਪ੍ਰੇਮ ਨਾਲ ਸੇਵਾ ਕਰ ਰਹੀ ਹੈ, (ਅਤੇ ਆਪਣੇ ਆਤਮਾਂ ਨੂੰ ਪਵਿਤ੍ਰ ਕਰ ਰਹੀ ਹੈ, ਜਿਵੇਂ, ਜੰਗਾਲੀ ਹੋਈ ਧਾਤ ਮਸਕਲੇ ਨਾਲ(ਸਾਫ)ਹੋ ਜਾਂਦੀ ਹੈ। ਵਿਸ਼ੇਸ਼, ਪੱਥਰ ਦਾ ਨਾਮ ਮਸਲਕਾ ਹੈ, ਜਿਸ ਨਾਲ ਸ਼ਸਤਰ ਮਾਂਜੇ ਜਾਂਦੇ ਹਨ।
7. (ਗੁਰੂ ਨਾਨਕ ਦੇ) ਦਰ ਤੇ (ਗੁਰੂ ਅੰਗਦ) ਨਾਮ ਦੀ ਦਾਤਿ ਦਾ ਸੁਆਲੀ ਹੈ, ਅਕਾਲ ਪੁਰਖ ਦਾ ਸੱਚਾ, ਨਾਮ ਸਿਮਰਨ ਦੀ ਬਰਕਤਿ ਨਾਲ (ਗੁਰੂ ਅੰਗਦ ਸਾਹਿਬ ਦੇ ਮੂੰਹ ਉਤੇ) ਲਾਲੀ ਬਣੀ ਹੋਈ ਹੈ।

**ਪਦ ਅਰਥ** :—ਬਲਵੰਡ—ਹੇ ਬਲਵੰਡ। ਖੀਵੀ—ਗੁਰੂ ਅੰਗਦ ਜੀ ਦੀ ਪਤਨੀ (ਮਾਤਾ) ਖੀਵੀ। ਜਿਸੁ—ਜਿਸ (ਮਾਤਾ ਖੀਵੀ ਜੀ) ਦੀ। ਪਤ੍ਰਾਲੀ—ਪੱਤ੍ਰਾਂ ਵਾਲੀ, ਸੰਘਣੀ। ਲੰਗਰਿ—ਲੰਗਰ ਵਿਚ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਰਸ। ਘਿਆਲੀ—ਘਿਉ ਵਾਲੀ। ਪਰਾਲੀ—ਮੁੰਜੀ ਦਾ ਬੂਟਾ ਜਿਸ ਨਾਲੋਂ ਦਾਣੇ ਝਾੜ ਲਏ ਹੁੰਦੇ ਹਨ, ਬੂਟੇ ਦਾ ਰੰਗ ਪੀਲਾ ਹੋ ਗਿਆ ਹੁੰਦਾ ਹੈ, ਪੀਲੇ ਮੂੰਹ ਵਾਲੇ, ਸ਼ਰਮਿੰਦੇ।

**ਨੋਟ** :—ਇਸ 'ਵਾਰ' ਦੇ ਆਰੰਭ ਵਿਚ ਲਿਖਿਆ ਹੈ ਕਿ, ਇਹ ਵਾਰ 'ਰਾਇ ਬਲਵੰਡ' ਅਤੇ 'ਸਤੇ ਡੂਮ' ਨੇ ਉਚਾਰੀ ਸੀ। ਇਸ ਪਉੜੀ ਨੰ: ੩ ਵਿਚ ਲਫ਼ਜ਼ 'ਬਲਵੰਡ' ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਪਹਿਲੀਆਂ ੩ ਪਉੜੀਆਂ 'ਬਲਵੰਡ' ਦੀਆਂ ਉਚਾਰੀਆਂ ਹੋਈਆਂ ਹਨ।

**ਅਰਥ :—**

8. ਉ:—ਬਲਵੰਡ ਜੀ! ਉਚਾਰਨ ਕਰਦੇ ਹਨ ਕਿ, ਹੇ ਸਿਰੀ ਜੀਉ! (ਗੁਰੂ ਅੰਗਦ ਦੇਵ ਜੀ ਦੀ ਪਤਨੀ) (ਮਾਤਾ) ਖੀਵੀ ਜੀ (ਭੀ ਆਪਣੇ ਪਤੀ ਵਾਂਗ) ਬੜੇ ਭਲੇ ਹਨ, ਮਾਤਾ ਖੀਵੀ ਜੀ ਦੀ ਛਾਂ ਬਹੁਤ ਪੱਤ੍ਰਾਂ ਵਾਲੀ ਸੰਘਣੀ ਹੈ, (ਭਾਵ, ਮਾਤਾ ਖੀਵੀ ਜੀ ਦੇ ਪਾਸ ਬੈਠਿਆਂ ਭੀ ਹਿਰਦੇ ਵਿਚ ਸ਼ਾਂਤੀ ਠੰਢ ਪੈਦਾ ਹੁੰਦੀ ਹੈ)।
9. ਸ੍ਰੀ ਜੀਉ! (ਜਿਵੇਂ ਗੁਰੂ ਅੰਗਦ ਦੇਵ ਜੀ ਦੇ ਸਤਿਸੰਗ ਰੂਪ) ਲੰਗਰ ਵਿਚ (ਨਾਮ ਦੀ) ਦੌਲਤ ਵੰਡੀ ਜਾ ਰਹੀ ਹੈ, ਆਤਮਕ ਜੀਵਨ ਦੇਣ ਵਾਲਾ ਨਾਮ ਰਸ ਵੰਡਿਆ ਜਾ ਰਿਹਾ ਹੈ, (ਤਿਵੇਂ ਮਾਤਾ ਖੀਵੀ ਜੀ ਦੀ ਸੇਵਾ ਸਦਕਾ ਲੰਗਰ ਵਿਚ ਸਭਨੂੰ) ਘਿਉ ਵਾਲੀ ਖੀਰ ਵੰਡੀ ਜਾ ਰਹੀ ਹੈ।
10. ਹੇ ਗੁਰਦੇਵ ਜੀਉ! ਗੁਰੂ ਅੰਗਦ ਦੇਵ ਜੀ ਦੇ ਦਰ ਤੇ ਆ ਕੇ ਗੁਰਸਿਖਾਂ ਦੇ ਮੱਥੇ ਤਾਂ ਖਿੜੇ ਹੋਏ ਹਨ, ਪਰ ਗੁਰੂ ਵਲੋਂ ਬੇਮੁਖਾਂ ਦੇ ਮੂੰਹ (ਈਰਖਾ ਦੇ ਕਾਰਨ) ਪੀਲੇ ਪੈਂਦੇ ਹਨ।

**ਪਦ ਅਰਥ** :—ਪਏ ਕਬੂਲੁ—(ਗੁਰੂ ਅੰਗਦ ਦੇਵ ਜੀ) ਕਬੂਲ ਹੋਏ। ਖਸਮ ਨਾਲਿ—ਆਪਣੇ ਸਤਿਗੁਰੂ (ਗੁਰੂ ਨਾਨਕ ਦੇਵ ਜੀ) ਨਾਲ। ਮਰਦੀ ਘਾਲ—ਮਰਦਾਂ ਵਾਲੀ ਘਾਲ। ਸਹੁ—ਖਸਮ। ਸੋਇ—ਉਹ। ਜਿਨਿ—ਜਿਸ ਨੇ। ਗੋਇ-ਧਰਤੀ।

**ਅਰਥ :—**

11. ਜਦੋਂ (ਗੁਰੂ ਅੰਗਦ ਦੇਵ ਜੀ ਨੇ) ਮਰਦਾਂ ਵਾਲੀ ਘਾਲ ਘਾਲੀ ਤਾਂ ਉਹ ਆਪਣੇ ਸਤਿਗੁਰੂ (ਗੁਰੂ ਨਾਨਕ) ਦੇ ਦਰ ਤੇ ਕਬੂਲ ਹੋਏ।
12. ਮਾਤਾ ਉਹ ਖੀਵੀ ਜੀ ਦਾ ਪਤੀ (ਗੁਰੂ ਅੰਗਦ ਦੇਵ ਐਸਾ ਸੀ) ਜਿਸ ਨੇ (ਸਾਰੀ) ਧਰਤੀ (ਦਾ ਭਾਰ) ਚੁੱਕ ਲਿਆ ਹੋਇਆ ਸੀ।੩।

1, **ਹੋਰਿੰਓ ਗੰਗ ਵਹਾਈਐ**
**ਦੁਨਿਆਈ ਆਖੈ ਕਿ ਕਿਓਨੁ ॥**
2. **ਨਾਨਕ ਈਸਰਿ ਜਗਨਾਥਿ**
**ਉਚ ਹਦੀ ਵੈਣੁ ਵਿਰਿਕਿਓਨੁ ॥**
3. **ਮਾਧਾਣਾ ਪਰਬਤੁ ਕਰਿ**
**ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥**
4. **ਚਉਦਹ ਰਤਨ ਨਿਕਾਲਿਅਨੁ**
**ਕਰਿ ਆਵਾ ਗਉਣੁ ਚਿਲਕਿਓਨੁ ॥**
5. **ਕੁਦਰਤਿ ਅਹਿ ਵੇਖਾਲੀਅਨੁ**
**ਜਿਣਿ ਐਵਡ ਪਿਡ ਠਿਣਕਿਓਨੁ ॥**
6. **ਲਹਣੇ ਧਰਿਓਨੁ ਛਤ੍ਰੁ ਸਿਰਿ**
**ਅਸਮਾਨਿ ਕਿਆੜਾ ਛਿਕਿਓਨੁ ॥**
7. **ਜੋਤਿ ਸਮਾਣੀ ਜੋਤਿ ਮਾਹਿ**
**ਆਪੁ ਆਪੈ ਸੇਤੀ ਮਿਕਿਓਨੁ ॥**
8. **ਸਿਖਾਂ ਪੁਤ੍ਰਾਂ ਘੋਖਿ ਕੈ**
**ਸਭ ਉਮਤਿ ਵੇਖਹੁ ਜਿਕਿਓਨੁ ॥**
9. **ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥**

**ਪਦ ਅਰਥ** :—ਹੋਰਿਓ—ਹੋਰ ਪਾਸਿਓਂ, ਹੋਰ ਪਾਸੇ ਵਲੋਂ। ਵਹਾਈਐ—ਵਹਾਈ ਹੈ, ਚਲਾਈ ਹੈ। ਦੁਨਿਆਈ—ਲੁਕਾਈ; ਦੁਨੀਆਂ ਦੇ ਲੋਕ। ਕਿ—ਕੀਹ ? ਕਿਓਨੁ—ਕੀਆ ਉਨਿ, ਕੀਤਾ ਹੈ ਉਸਨੇ। ਈਸਰਿ—ਈਸ਼ਰ ਨੇ, ਮਾਲਕ ਨੇ, ਗੁਰੂ ਨੇ। ਜਗਨਾਥਿ—ਜਗ ਨਾਥ ਨੇ, ਜਗਤ ਦੇ ਨਾਥ ਨੇ। ਉਚ ਹਦੀ—ਹਦ ਤੋਂ ਉਚਾ। ਵੈਣੁ—ਬਚਨ। ਵਿਰਿਕਿਓਨੁ—ਵਿਰਕਿਆ ਹੈ ਉਸਨੇ, ਬੋਲਿਆ ਹੈ।

**ਅਰਥ** :—

1, ਉ:—ਜਗਤ ਆਖਦਾ ਹੈ ਕਿ, ਕੀ ਕੀਤਾ ਹੈ ਗੁਰੂ ਨਾਨਕ ਨੇ ? ਉਸ ਨੇ ਹੋਰ ਪਾਸੇ ਵਲੋਂ ਹੀ ਗੰਗਾ ਚਲਾ ਦਿਤੀ ਹੈ, ਭਾਵ, ਪੁੱਤ੍ਰਾਂ ਨੂੰ ਛੱਡ ਕੇ ਸੇਵਕ ਨੂੰ ਮਾਲਕ ਕਰ ਦਿਤਾ ਹੈ।
2. ਗੁਰੂ ਨਾਨਕ ਮਹਾਂ ਪੁਰਸ਼ ਜਗਤ ਦੇ ਨਾਥ ਨੇ ਉੱਚੀ ਹੱਦ ਵਾਲਾ ਬਚਨ ਬੋਲਿਆ ਹੈ, ਇਹ ਉਸ ਨੇ ਕੀ ਕੀਤਾ ਹੈ।

**ਪਦ ਅਰਥ** :—ਪਰਬਤੁ—ਸਮੇਰ ਪ੍ਰਬਤ (ਭਾਵ, ਉਚੀ ਸੁਰਤ। ਪੁਰਾਣਿਕ ਕਥਾ ਅਨੁਸਾਰ ਜਿਵੇਂ ਦੇਵਤਿਆਂ ਨੇ ਖੀਰ ਸਮੁੰਦਰ ਨੂੰ ਰਿੜਕਨ ਵੇਲੇ ਸਮੇਰ ਪਰਬਤ ਨੂੰ ਮਧਾਣੀ ਬਣਾਇਆ ਹੈ, ਤਿਵੇਂ ਗੁਰੂ ਨਾਨਕ ਨੇ ਉਚੀ ਸੁਰਤਿ ਨੂੰ ਮਧਾਣੀ ਬਣਾਇਆ ਹੈ) । ਬਾਸਕੁ—ਸੱਪਾਂ ਦਾ ਰਾਜਾ। ਨੇਤ੍ਰਿ—ਨੇਤਰੇ ਵਿਚ। ਕਰਿ ਨੇਤ੍ਰਿ ਬਾਸਕੁ - ਬਾਸਕ ਨਾਗ ਨੂੰ ਨੇਤ੍ਰੇ ਵਿਚ ਕਰਕੇ (ਭਾਵ ਮਨ ਰੂਪ ਸੱਪ ਨੂੰ ਨੇਤ੍ਰਾ ਬਣਾ ਕੇ, ਮਨ ਨੂੰ ਕਾਬੂ ਕਰਕੇ)। ਨਿਕਾਲਿਅਨੁ—ਨਿਕਾਲੇ ਉਸ (ਗੁਰੂ ਨਾਨਕ) ਨੇ। ਆਵਾਗਉਣੁ—ਸੰਸਾਰ। ਚਿਲਕਿਓਨੁ—ਚਿਲਕਾਇਆ ਉਸ ਨੇ, ਲਿਸ਼ਕਾ ਦਿਤਾ ਉਸਨੇ,ਸੁਖ ਰੂਪ ਬਣਾ ਦਿਤਾ ਉਸ ਗੁਰੂਨਾਨਕ ਨੇ।

**ਅਰਥ** :—

3. (**ਨੋਟ** :—ਇਥੇ ਦੇਵਤਿਆਂ ਅਤੇ ਦੈਂਤਾਂ ਦਾ ਸਮੁੰਦਰ ਨੂੰ ਰਿੜਕ ਕੇ ਚੌਦਾਂ ਰਤਨ ਕਢਣ ਵਾਲਾ ਕੇਵਲ ਅਲੰਕਾਰ ਵਰਤਿਆ ਹੈ)।

ਉਸ (ਗੁਰੂ ਨਾਨਕ) ਨੇ ਉਚੀ ਸੁਰਤਿ ਨੂੰ ਮਧਾਣੀ ਬਣਾ ਕੇ, (ਮਨ ਰੂਪ) ਬਾਸਕ ਨਾਗ ਨੂੰ ਨੇਤ੍ਰੇ ਵਿਚ ਪਾ ਕੇ (ਭਾਵ, ਮਨ ਨੂੰ ਕਾਬੂ ਕਰ ਕੇ) 'ਸ਼ਬਦ' ਵਿਚ ਰੇੜਕਾ ਪਾਇਆ, ਭਾਵ ਸ਼ਬਦ ਨੂੰ ਵੀਚਾਰਿਆ।

4. (ਜਿਵੇਂ ਪੁਰਾਣਕ ਮਿਥਿਹਾਸ ਹੈ ਕਿ ਸਮੁੰਦਰ ਵਿਚੋਂ ਦੇਵਤਿਆਂ ਨੇ (ਸ੍ਰੀ ਮਣ ਰੰਭਾ ਬਾਰਨੀ ਆਦਿਕ) ਚੌਦਾਂ ਰਤਨ ਕਢੇ ਸਨ) (ਇਸੇ ਤਰ੍ਹਾਂ 'ਸ਼ਬਦ' ਸਮੁੰਦ੍ਰ ਵਿਚੋਂ ਰੱਬੀ ਗੁਣ, ਦੈਵੀ ਗੁਣਾਂ ਰੂਪ ਚੌਦਾਂ ਰਤਨ (੧. ਲਛਮੀ, ਭਗਤੀ। ੨. ਮਣੀ, ਆਤਮ ਵੀਚਾਰ। ੩. ਰੰਭਾ; ਕੀਰਤੀ ਰੱਬੀ ਜਸ। ੪. ਮਦਰਾ, ਪ੍ਰੇਮ ਰੂਪ। ੫. ਅੰਮ੍ਰਿਤ; ਨਾਮ ਦਾ ਜਾਪ। ੬. ਸੰਖ, ਰਾਗ ਦਾ ਅਲਾਪਨਾ। ੭. ਹਾਥੀ, ਦ੍ਰਿੜ ਨਿਸਚਾ। ੮. ਚੰਦ੍ਰਮਾਂ, ਦਾਨ ਰੂਪ। ੯. ਕਲਪ ਬ੍ਰਿਛ, ਸਤਿ ਸੰਗਤ। ੧੦. ਕਾਮਧੇਨ, ਸ਼ਾਂਤੀ। ੧੧, ਜ਼ਹਿਰ, ਸੰਤਾਂ ਦੀ ਨਿੰਦਾ। ੧੨. ਧਨਖ, ਸਤ ਬੋਲਣਾ। ੧੩. ਧਨੰਤ੍ਰ, ਸਤਿਗੁਰੂ ਵੈਦਰਾਜ। ੧੪. ਉੱਚ ਸਰਵਾ ਘੋੜਾ, ਗਿਆਨ।) ਇਹ ਉੱਦਮ ਕਰਕੇ, ਸੰਸਾਰ ਨੂੰ ਸੋਹਣਾ ਚਿਲਕਾ ਦਿਤਾ, ਸੁੰਦਰ ਪ੍ਰਕਾਸ਼ ਦਿਤਾ, ਸੋਹਣਾ ਬਣਾ ਦਿਤਾ।

**ਪਦ ਅਰਥ** :—ਕੁਦਰਤਿ—ਸਮਰੱਥਾ, ਤਾਕਤ। ਅਹਿ—ਇਹੋ ਜਿਹੀ। ਵੇਖਾਲੀਅਨੁ—ਵਿਖਾਲੀ ਉਸ (ਗੁਰੂ ਨਾਨਕ) ਨੇ। ਜਿਣਿ—ਜਿੱਤ ਕੇ; (ਬਾਬਾ ਲਹਿਣਾ ਜੀ ਦੇ ਮਨ ਨੂੰ ਜਿੱਤ ਕੇ)। ਐਵਡ—ਇਤਨਾ ਵਡਾ। ਪਿਡ—ਸਰੀਰ। ਐਵਡ ਪਿਡ—ਇਤਨੀ ਉਚੀ ਆਤਮਾਂ। ਠਿਣਕਿਓਨੁ—ਠਣਕਾਇਆ ਉਸ ਨੇ (ਗੁਰੂ ਨਾਨਕ) ਨੇ ਜਿਵੇਂ ਨਵਾਂ ਭਾਂਡਾ ਲੈਣ ਲਗਿਆਂ ਟੁਣਕਾ ਕੇ ਵੇਖੀਦਾ ਹੈ, ਪਰਖਿਆ ਉਸ (ਗੁਰੂ ਨਾਨਕ) ਨੇ। ਲਹਿਣੇ ਸਿਰਿ—ਲਹਿਣੇ ਦੇ ਸਿਰ ਉਤੇ। ਧਰਿਓਨੁ—ਧਰਿਆ ਉਸ ਨੇ। ਅਸਮਾਨਿ—ਅਸਮਾਨ ਤੱਕ। ਕਿਆੜਾ-ਗਿਚੀ, ਗਰਦਨ। ਛਿਕਿਓਨੁ—ਖਿਚਿਆ ਉਸ ਨੇ।

**ਅਰਥ** :—

5. ਹੇ ਗੁਰੋ ! ਉਸ (ਗੁਰੂ ਨਾਨਕ) ਨੇ ਐਸੀ ਸਮਰੱਥਾ ਵਿਖਾਈ ਕਿ, (ਪਹਿਲਾਂ ਬਾਬਾ ਲਹਿਣਾ ਜੀ ਦਾ ਮਨ) ਜਿੱਤ ਕੇ ਇਤਨੀ ਉੱਚੀ ਆਤਮਾਂ ਨੂੰ ਪਰਖਿਆ।
6. (ਫਿਰ) ਬਾਬਾ ਲਹਿਣਾ ਜੀ ਦੇ ਸਿਰ ਉਤੇ (ਗੁਰਿਆਈ ਦਾ) ਛੱਤਰ ਧਰਿਆ ਤੇ (ਉਨ੍ਹਾਂ ਦੀ) ਸੋਭਾ ਅਸਮਾਨ ਤਕ ਅਪੜਾ ਦਿਤੀ।

**ਪਦ ਅਰਥ** :—ਆਪੁ—ਆਪਣੇ ਆਪ ਨੂੰ। ਆਪੈ ਸੇਤੀ—ਆਪਣੇ 'ਆਪੇ' ਦੇ ਨਾਲ। ਮਿਕਿਓਨੁ—ਮਿੱਕਿਆ ਉਸ

(ਗੁਰੂ ਨਾਨਕ) ਨੇ, ਬਰਾਬਰ ਕੀਤਾ ਉਸ (ਗੁਰੂ ਨਾਨਕ) ਨੇ। (ਨੋਟ:—ਕਬੱਡੀ ਆਦਿਕ ਖੇਡ ਖੇਡਣ ਵਾਲੇ ਇਕੋ ਜਿਹੀ ਤਾਕਤ ਤੇ ਕੱਦ ਵਾਲੇ ਮੁੰਡੇ ਪਹਿਲਾਂ 'ਮਿੱਕ ਕੇ' ਆਉਂਦੇ ਹਨ, ਦੋ ਬਰਾਬਰ ਦੇ ਮੁੰਡੇ ਆਉਂਦੇ ਹਨ ਜਿਨ੍ਹਾਂ ਨੂੰ ਦੋਹਾਂ ਪਾਸਿਆਂ ਵਲੋਂ ਚੁਣਿਆਂ ਜਾਂਦਾ ਹੈ)। ਘੋਖਿ ਕੈ—ਪਰਖ ਕੇ (ਨੋਟ:—ਪੁਰਾਣੀ ਪੰਜਾਬੀ ਦੇ 'ਕੈ' ਦੇ ਥਾਂ ਅਜ ਕਲ ਅਸੀਂ 'ਕੇ' ਵਰਤਦੇ ਹਾਂ)। ਉਮਤਿ—ਸੰਗਤਿ। ਜਿ—ਜੋ ਕੁਝ। ਕਿਓਨੁ—ਕੀਤਾ ਉਸ (ਗੁਰੂ ਨਾਨਕ) ਨੇ। ਸੁਧੋਸੁ—ਸੋਧਿਆ ਉਸ ਨੂੰ, ਸੋਧ ਕੀਤੀ ਉਸ ਦੀ। ਟਿਕਿਓਨੁ—ਟਿਕਿਆ ਉਸਨੇ, ਚੁਣਿਆਂ ਉਸ (ਗੁਰੂ ਨਾਨਕ) ਨੇ।

**ਅਰਥ :—**

**ਪ੍ਰ:**—ਹੇ ਬਲਵੰਡ ! ਫਿਰ ਸੰਗਤਾਂ ਵਿਚ ਕਿਵੇਂ ਪ੍ਰਤੀਤ ਹੋਇਆ ਸੀ ?

7. **ਉ:**—ਹੇ ਗੁਰੋ ! ਉਸ ਵੇਲੇ ਸਾਰੀਆਂ ਸੰਗਤਾਂ ਵਿਚ ਇਉਂ ਪ੍ਰਤੀਤ ਹੋ ਆਈ ਕਿ; ਗੁਰੂ ਨਾਨਕ ਸਾਹਿਬ ਦੀ ਆਤਮਾਂ (ਬਾਬਾ ਲਹਿਣਾ ਜੀ ਦੀ) ਆਤਮਾਂ ਵਿਚ ਇਉਂ ਮਿਲ ਗਈ ਕਿ, ਗੁਰੂ ਨਾਨਕ ਨੇ ਆਪਣੇ 'ਆਪ' ਨੂੰ ਆਪਣੇ 'ਆਪੇ' (ਬਾਬਾ ਲਹਿਣਾ ਜੀ) ਨਾਲ ਸਾਵਾਂ ਕਰ ਲਿਆ।

8-9. ਹੇ ਸਾਰੀ ਸੰਗਤ (ਜੀਉ) ! ਵੇਖੋ; ਜੋ ਉਸ (ਗੁਰੂ ਨਾਨਕ) ਨੇ ਕੀਤਾ, ਆਪਣੇ ਸਿਖਾਂ ਤੇ ਪੁੱਤ੍ਰਾਂ ਨੂੰ ਪਰਖ ਕੇ ਜਦੋਂ ਉਸ ਨੇ ਸੁਧਾਈ ਕੀਤੀ ਤਾਂ ਉਸ ਨੇ (ਆਪਣੇ ਥਾਂ ਲਈ ਬਾਬਾ) ਲਹਿਣਾ (ਜੀ ਨੂੰ) ਚੁਣਿਆ।੪।

1. **ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ ॥**
2. **ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥**
3. **ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥**
4. **ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥**
5. **ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥**
6. **ਨਉਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥**
7. **ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥**
8. **ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥**
9. **ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ॥੫॥**

**ਪਦ ਅਰਥ** :-ਖਾਡੂਰੁ ਵਸਾਇਆ—ਨਗਰ ਖਡੂਰ ਦੀ ਰੋਣਕ ਵਧਾਈ। ਫੇਰੁ ਆਣਿ ਸਤਿਗੁਰਿ—(ਬਾਬਾ) ਫੇਰੂ ਦੇ ਪੁਤ੍ਰ ਸਤਿਗੁਰੂ ਨੇ। ਹੋਰ—ਹੋਰ ਸੰਸਾਰ। ਮੁਚੁ—ਬਹੁਤ। ਗਰੂਰ—ਗਰੂਰ, ਅਹੰਕਾਰ। ਫੇਰਿ—ਇਸਤੋਂ ਪਿਛੋਂ।

**ਅਰਥ :—**

**ਪ੍ਰ:**—ਹੇ ਸਤਾ ! ਬਾਬਾ ਲਹਿਣਾ ਜੀ ਨੂੰ ਗੁਰਿਅ ਈ ਮਿਲਣ ਤੋਂ ਉਪ੍ਰੰਤ ਫਿਰ ਕੀ ਵਾਰਤਾ ਹੋਈ ?

1. **ਉ:**—ਹੇ ਗੁਰੋ ! ਫਿਰ (ਜਦੋਂ ਬਾਬਾ ਲਹਿਣਾ ਜੀ ਨੂੰ ਗੁਰਿਆਈ ਮਿਲੀ ਤਾਂ) ਬਾਬਾ ਫੇਰੂ ਜੀ ਦੇ ਪੁੱਤ੍ਰ ਸਤਿਗੁਰੂ ਨੇ ਫੇਰ ਖਡੂਰ ਵਿਚ ਆਕੇ ਵਾਸਾ ਕੀਤਾ, ਖਡੂਰ ਦੀ ਰੌਣਕ ਵਧਾਈ (ਭਾਵ, ਕਰਤਾਰ ਪੁਰ ਤੋਂ ਖਡੂਰ ਆ ਟਿਕੇ)।

2. (ਹੇ ਸਤਿਗੁਰ !) ਹੋਰ ਜਗਤ ਤਾਂ ਬਹੁਤ ਅਹੰਕਾਰ ਕਰਦਾ ਹੈ, ਪਰ ਤੇਰੇ ਪਾਸ ਜਪ ਤਪ ਸੰਜਮ (ਆਦਿਕ ਦੀ ਬਰਕਤਿ ਹੋਣ ਕਰਕੇ ਤੂੰ ਪਹਿਲੇ ਵਾਂਗ ਗਰੀਬੀ ਸੁਭਾਵ ਵਿਚ ਹੀ) ਰਿਹਾ।

**ਪਦ ਅਰਥ**:—ਵਿਣਾਹੇ—ਨਾਸ ਕਰਦਾ ਹੈ। ਵਰ੍ਹਿਐ—ਵਰ੍ਹਨ ਕਰਕੇ, ਵਰਖਾ ਹੋਣ ਕਰਕੇ। ਕੁਦਰਤੀ—ਰੱਬੀ। ਜਿਤੁ—ਜਿਸ ਵਿਚ। ਹਾਥ—ਡੂੰਘਾਈ ਦਾ ਅੰਤ। ਠਰੂਰੁ—ਠਰਿਆ ਹੋਇਆ ਜਲ, ਸੀਤਲ ਸਮੁੰਦਰ, ਨਉਨਿਧਿ—ਨੌਂ ਖਜ਼ਾਨੇ। ਨਿਧਾਨੁ—ਖਜ਼ਾਨਾ। ਭਰਪੂਰੁ—ਨਕਾ-ਨਕ ਭਰਿਆ ਹੋਇਆ।

**ਅਰਥ :—**

3. ਹੇ ਗੁਰੂ ਅੰਗਦ ਦੇਵ ਜੀਉ ! ਜਿਵੇਂ ਪਾਣੀ ਨੂੰ ਬੂਰ ਖਰਾਬ ਕਰਦਾ ਹੈ, ਤਿਵੇਂ ਮਨੁੱਖਾਂ ਨੂੰ ਲਬ ਤਬਾਹ ਕਰਦਾ ਹੈ।
4. (ਪਰ) ਗੁਰੂ (ਨਾਨਕ) ਦੀ ਦਰਗਾਹ ਵਿਚ ('ਨਾਮ' ਦੀ) ਵਰਖਾ ਹੋਣ ਕਰ ਕੇ (ਹੇ ਗੁਰੂ ਅੰਗਦ ! ਤੇਰੇ ਉਤੇ) ਰੱਬੀ ਨੂਰ (ਡੁਲ੍ਹਕਾਂ ਮਾਰ ਰਿਹਾ) ਹੈ।
5. ਤੂੰ ਉਹ ਸੀਤਲ ਸਮੁੰਦਰ ਹੈਂ, ਜਿਸ ਦੀ ਥਾਹ ਨਹੀਂ ਪਾਈ ਜਾ ਸਕਦੀ।
6. ਜੋ (ਜਗਤ ਦੇ) ਨੌਂ ਹੀ ਖਜ਼ਾਨੇ ਰੂਪ ਪ੍ਰਭੂ ਦਾ ਨਾਮ ਖਜ਼ਾਨਾ ਹੈ, (ਹੇ ਗੁਰੂ) (ਉਹ ਖਜ਼ਾਨਾ) ਤੇਰੇ ਹਿਰਦੇ ਵਿਚ ਨਕਾਨਕ ਭਰਿਆ ਹੋਇਆ ਹੈ।

**ਪਦ ਅਰਥ** :—ਵੰਞੈ ਚੂਰੁ—ਚੂਰ ਹੋ ਜਾਂਦਾ ਹੈ। ਨੇੜੈ—ਨੇੜੇ ਦੇ ਪਦਾਰਥ।

**ਅਰਥ :—**

7. **ਉ:**—(ਹੇ ਗੁਰੂ ਅੰਗਦ !) ਜੋ ਮਨੁਖ ਤੇਰੀ ਨਿੰਦਿਆ ਕਰੇ ਉਹ (ਆਪ ਹੀ) ਤਬਾਹ ਹੋ ਜਾਂਦਾ ਹੈ, ਭਾਵ ਉਹ ਆਪ ਹੀ ਆਪਣੀ ਆਤਮਕ ਮੌਤ ਖਰੀਦ ਲੈਂਦਾ ਹੈ।
8. ਸੰਸਾਰਕ ਜੀਵਾਂ ਨੂੰ ਤਾਂ ਨੇੜੇ ਦੇ ਹੀ ਪਦਾਰਥ ਦਿਸਦੇ ਹਨ, ਉਹ ਦੁਨੀਆਂ ਦੀ ਖਾਤਰ ਨਿੰਦਿਆ ਦਾ ਪਾਪ ਕਰ ਬੈਠਦੇ ਹਨ, ਇਸ ਦਾ ਸਿਟਾ ਨਹੀਂ ਜਾਣਦੇ, (ਪਰ ਹੇ ਗੁਰੂ) ਤੈਨੂੰ ਅਗਾਹਾਂ ਵਾਪਰਨ ਵਾਲਾ ਹਾਲ ਭੀ ਸੁੱਝਦਾ ਹੈ।
9. (ਹੇ ਭਾਈ !) ਫਿਰ ਬਾਬਾ ਫੇਰੂ ਜੀ ਦੇ ਪੁੱਤ੍ਰ ਸਤਿਗੁਰੂ (ਅੰਗਦ ਦੇਵ ਜੀ) ਨੇ ਖਡੂਰ ਨੂੰ ਆ ਭਾਗ ਲਾਇਆ।੫।

1. **ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥**
2. **ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥**
3. **ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥**
4. **ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥**
5. **ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥**
6. **ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥**

7. ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
8. ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥
9. ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
10. ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
11. ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
12. ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥
13. ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥
14. ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
15. ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
16. ਕਿਆ ਸਾਲਾਹੀ ਸਚੇ ਪਾਤਿਸਾਹ
ਜਾਂ ਤੂ ਸੁਘੜੁ ਸੁਜਾਣੁ ॥
17. ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
18. ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥
19. ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
20. ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥

**ਪਦ ਅਰਥ** :-ਟਿਕਾ-ਮਥੇ ਦਾ ਨੂਰ । ਬੈਹਣਾ—ਤਖਤ । ਦੀਬਾਣੁ—ਦਰਬਾਰ । ਪਿਯੂ ਜੇਵਿਹਾ—ਪਿਉ (ਗੁਰੂ ਅੰਗਦ) ਜੈਸਾ । ਦਾਦੇ ਜੇਵਿਹਾ—ਦਾਦੇ (ਗੁਰੂ ਨਾਨਕ) ਵਰਗਾ । ਪਰਵਾਣੁ—ਕਬੂਲ, ਮੰਨਣ ਜੋਗ । ਜਿਨਿ—ਜਿਸ (ਪੋਤਰੇ ਗੁਰ) ਨੇ । ਨੇਹੀ—ਨੇਹਣੀ । ਬਾਸਕ—ਟੇਡਾ ਮਨ ਰੂਪ ਨਾਗ । ਤਾਣੁ—ਆਤਮਕ ਬਲ । ਵਿਰੋਲਿਆ—ਰਿੜਕਿਆ । ਮੇਰੁ—ਸੁਮੇਰ ਪਰਬਤ, ਉਚੀ ਸੁਰਤਿ । ਕੀਤੋਨੁ—ਕੀਤਾ ਉਸ ਨੇ ।

**ਅਰਥ** :—

1. ਉ:—ਪੋਤਰਾ ਗੁਰੂ (ਗੁਰੂ ਅਮਰ ਦਾਸ ਭੀ) ਮੰਨਿਆਂ ਪ੍ਰਮੰਨਿਆਂ (ਗੁਰੂ) ਹੈ ।
2. ਕਿਉਂਕਿ, ਉਹ ਭੀ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਵਰਗਾ ਹੀ ਹੈ, (ਇਸ ਦੇ ਮੱਥੇ ਉਤੇ ਭੀ) ਓਹੀ ਨੂਰ, (ਇਸ ਦਾ ਭੀ) ਉਹੀ ਤਖਤ, ਉਹੀ ਦਰਬਾਰ ਹੈ (ਜੋ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਦਾ ਸੀ) ।
3. ਇਸ ਗੁਰੂ ਅਮਰਦਾਸ ਨੇ ਭੀ ਆਤਮਕ ਬਲ ਨੂੰ ਨੇਹਣੀ ਬਣਾ ਕੇ (ਮਨ ਰੂਪ) ਨਾਗ ਨੂੰ ਨੇਤ੍ਰੇ ਵਿਚ ਪਾਇਆ ਹੈ ।
4. (ਉਚੀ ਸੁਰਤਿ ਰੂਪ) ਸੁਮੇਰ ਪਰਬਤ ਨੂੰ ਮਧਾਣੀ ਬਣਾ ਕੇ (ਗੁਰ ਸ਼ਬਦ ਰੂਪ) ਸਮੁੰਦਰ ਨੂੰ ਰਿੜਕਿਆ ਹੈ ।
5. ਉਸ 'ਸ਼ਬਦ ਸਮੁੰਦਰ' ਵਿਚੋਂ ਰੱਬੀ ਗੁਣ ਰੂਪ ਚੌਦਾਂ ਰਤਨ ਕੱਢੇ, (ਜਿਨ੍ਹਾਂ ਨਾਲ) ਉਸ ਨੇ (ਜਗਤ ਵਿਚ ਆਤਮਕ ਜੀਵਨ ਦੀ ਸੂਝ ਦਾ) ਚਾਨਣ ਪੈਦਾ ਕੀਤਾ ।

**ਪਦ ਅਰਥ** :-ਸਹਜ—ਅਡੋਲ ਅਵਸਥਾ । ਜਤੁ—ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਦੀ ਤਾਕਤ । ਪਲਾਣੁ—ਕਾਠੀ । ਧਣਖੁ—ਕਮਾਨ । ਸਤ—ਸੱਚਾ ਆਚਰਣ । ਜਸ ਹੰਦਾ—ਪ੍ਰਮਾਤਮਾਂ ਦੀ ਸਿਫਤ ਸਲਾਹ ਦਾ । ਕਲਿ—ਕਲੇਸ਼ਾਂ ਭਰਿਆ ਸੰਸਾਰ । ਧੂ ਅੰਧਾਰੁ—ਘੁੱਪ ਹਨੇਰਾ । ਰੈ—ਕਿਰਨਾਂ । ਭਾਣੁ—ਭਾਨੁ—ਸੂਰਜ । ਸਤਹੁ—'ਸਤ' ਤੋਂ, ਸੁਚੇ ਆਚਰਣ ਦੇ ਬਲ ਨਾਲ । ਛਾਵਾਣੁ—ਛਾਂ, ਰਾਖੀ । ਸਾ—ਸੀ । ਬਾਣੁ—ਤੀਰ ।

**ਅਰਥ** :—

6. (ਗੁਰੂ ਅਮਰਦਾਸ ਜੀ ਨੇ) ਸਹਿਜ ਅਵਸਥਾ ਦਾ ਘੋੜਾ ਬਣਾਇਆ, ਵਿਕਾਰਾਂ ਵਲੋਂ ਇੰਦ੍ਰਿਆਂ ਨੂੰ ਰੋਕ ਰਖਣ ਦੀ ਤਾਕਤ ਨੂੰ ਕਾਠੀ ਬਣਾਇਆ ।
7. ਸੁੱਚੇ ਆਚਰਨ ਦਾ ਕਮਾਣ ਕਸਿਆ ਅਤੇ ਪ੍ਰਮਾਤਮਾਂ ਦੀ ਸਿਫਤ ਸਲਾਹ ਦਾ ਤੀਰ (ਪਕੜਿਆ) ।
8. ਸੰਸਾਰ ਵਿਚ (ਵਿਕਾਰਾਂ ਦਾ) ਘੁੱਪ ਹਨੇਰਾ ਸੀ (ਗੁਰੂ ਅਮਰ ਦਾਸ ਮਾਨੋਂ) ਕਿਰਨਾਂ ਵਾਲਾ ਸੂਰਜ ਚੜ੍ਹ ਪਿਆ ।
9. ਜਿਸ ਨੇ ਸਤ ਦੇ ਬਲ ਨਾਲ ਹੀ (ਉੱਜੜੀ) ਖੇਤੀ ਜਮਾਈ ਤੇ 'ਸਤ' ਨਾਲ ਹੀ ਉਸ ਦੀ ਰਾਖੀ ਕੀਤੀ ।

**ਪਦ ਅਰਥ** :-ਖਾਣੁ—ਖੰਡ । ਸੁਝੀਓਸੁ—ਉਸ ਨੂੰ ਸੁੱਝੀਆਂ । ਨੀਸਾਣੁ—ਨਿਸ਼ਾਨ, ਪਰਵਾਨ, ਰਾਹ ਦਾਰੀ ।

**ਅਰਥ** :—

10. (ਹੇ ਗੁਰੂ ਅਮਰਦਾਸ) ਤੇਰੇ ਲੰਗਰ ਵਿਚ (ਭੀ) ਨਿਤ ਘਿਉ, ਮੈਦਾ ਅਤੇ ਖੰਡ ਆਦਿਕ ਉੱਤਮ ਪਦਾਰਥ ਵਰਤ ਰਹੇ ਹਨ ।
11. ਜਿਸ ਮਨੁਖ ਨੇ ਆਪਣੇ ਮਨ ਵਿਚ ਤੇਰਾ ਸ਼ਬਦ ਟਿਕਾ ਲਿਆ ਹੈ, ਉਸ ਨੂੰ ਚਹੁ ਕੁੰਡਾਂ (ਵਿਚ ਵਸਦਾ ਪ੍ਰਮਾਤਮਾਂ) ਦੀ ਸੂਝ ਆ ਗਈ ਹੈ ।
12. (ਹੇ ਗੁਰੂ !) ਜਿਸ ਨੂੰ ਤੂੰ ਮੇਹਰ ਦੀ ਨਜ਼ਰ ਕਰ ਕੇ (ਸ਼ਬਦ ਰੂਪ) ਰਾਹ ਦਾਰੀ ਬਖਸ਼ੀ ਹੈ ਉਸ ਦਾ ਜੰਮਣ ਮਰਣ ਦਾ ਗੇੜ ਤੂੰ ਮੁਕਾ ਦਿਤਾ ਹੈ ।

**ਪਦ ਅਰਥ** :-ਅਉਤਰਿਆ—ਜੰਮਿਆਂ ਹੈ । ਪੁਰਖੁ ਸੁਜਾਣੁ—ਸੁਜਾਨ ਅਕਾਲ ਪੁਰਖ । ਝਖੜਿ—ਝੱਖੜ ਵਿਚ । ਮੇਰਾਣੁ—ਸੁਮੇਰ । ਬਿਰਥਾ ਜੀਅ ਕੀ—ਦਿਲ ਦੀ ਪੀੜਾ ।

**ਅਰਥ** :—

13. ਉਹ ਸੁਜਾਨ ਅਕਾਲ ਪੁਰਖ (ਆਪ ਗੁਰੂ ਅਮਰਦਾਸ ਦੇ ਰੂਪ ਵਿਚ) ਅਵਤਾਰ ਲੈ ਕੇ ਜਗਤ ਵਿਚ ਆਇਆ ਹੈ ।
14. (ਗੁਰੂ ਅਮਰਦਾਸ ਵਿਕਾਰਾਂ ਦੇ) ਝੱਖੜ ਵਿਚ ਨਹੀਂ ਡੋਲਦਾ, (ਵਿਕਾਰਾਂ ਦੀ) ਹਨੇਰੀ ਭੀ ਝੁੱਲ ਪਏ ਤਾਂ ਨਹੀਂ ਡੋਲਦਾ, ਉਹ ਤਾਂ (ਮਾਨੋਂ) ਸੁਮੇਰ ਪਰਬਤ ਹੈ ।
15. ਜੀਵਾਂ ਦੇ ਦਿਲ ਦੀ ਪੀੜਾ ਜਾਣਦਾ ਹੈ, ਜਾਣੀ ਜਾਣ ਹੈ ।

**ਪਦ ਅਰਥ** :-ਸੁਘੜੁ-ਸੋਹਣੀ ਘਾੜਤ ਵਾਲਾ । ਸੁਜਾਣੁ—ਸਿਆਣਾ । ਦਾਨੁ—ਬਖਸ਼ੀਸ਼ । ਸਤਿਗੁਰ ਭਾਵਸੀ—ਗੁਰੂ ਨੂੰ ਚੰਗੀ ਲਗੇ । ਸੋ ਸਤੇ ਦਾਣੁ—ਮੈਨੂੰ ਸਤੇ ਨੂੰ ਉਹੀ ਬਖਸ਼ੀਸ਼ (ਚੰਗੀ) ਹੈ ।

**ਅਰਥ :—**

16. ਹੇ ਸਦਾ ਥਿਰ ਰਾਜ ਵਾਲੇ ਪਾਤਸ਼ਾਹ ! ਮੈਂ ਤੇਰੀ ਕੀ ਸਿਫਤ ਕਰਾਂ ? ਤੂੰ ਸੁੰਦਰ ਆਤਮਾਂ ਵਾਲਾ ਤੇ ਸਿਆਣਾ ਹੈਂ ।
17. ਮੈਨੂੰ ਸਤੇ ਨੂੰ ਤੇਰੀ ਉਹੀ ਬਖਸ਼ੀਸ਼ ਚੰਗੀ ਹੈ ਜੋ ਤੈਨੂੰ ਸਤਿਗੁਰੂ ਨੂੰ ਚੰਗੀ ਲਗਦੀ ਹੈ ।

**ਪਦ ਅਰਥ** :—ਹੰਦਾ-ਸੰਦਾ, ਦਾ । ਸਿਰਿ—ਸਿਰ ਉਤੇ । ਉਮਤਿ—ਸੰਗਤਿ ।

**ਅਰਥ :—**

18. (ਗੁਰੂ ਅਮਰਦਾਸ ਜੀ ਦੇ) ਸਿਰ ਉਤੇ ਗੁਰੂ ਨਾਨਕ ਵਾਲਾ ਛਤਰ ਸੰਗਤ (ਵੇਖ ਕੇ) ਅਸਚਰਜ ਹੋ ਰਹੀ ਹੈ ।
19. ਪੋਤਰਾ (ਗੁਰੂ ਅਮਰਦਾਸ ਭੀ) ਮੰਨਿਆਂ ਪ੍ਰਮੰਨਿਆਂ ਗੁਰੂ ਹੈ ।
20. ਕਿਉਂਕਿ, ਉਹ ਭੀ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਵਰਗਾ ਹੀ ਹੈ, ਇਸ ਦੇ ਮੱਥੇ ਉਤੇ ਭੀ ਉਹੀ ਨੂਰ ਹੈ, (ਇਸ ਦਾ ਭੀ) ਉਹੀ ਤਖਤ ਹੈ, ਉਹੀ ਦਰਬਾਰ ਹੈ । (ਜੋ ਗੁਰੂ ਨਾਨਕ ਤੇ ਗੁਰੂ ਅੰਗਦ ਸਾਹਿਬ ਦਾ ਸੀ) ।੬।

**1. ਧੰਨੁ ਧੰਨੁ ਰਾਮਦਾਸ ਗੁਰੁ**
**ਜਿਨਿ ਸਿਰਿਆ ਤਿਨੈ ਸਵਾਰਿਆ ॥**
**2. ਪੂਰੀ ਹੋਈ ਕਰਾਮਾਤਿ**
**ਆਪਿ ਸਿਰਜਣਹਾਰੈ ਧਾਰਿਆ ॥**
**3. ਸਿਖੀ ਅਤੈ ਸੰਗਤੀ**
**ਪਾਰਬ੍ਰਹਮੁ ਕਰਿ ਨਮਸਕਾਰਿਆ ॥**
**4. ਅਟਲੁ ਅਥਾਹੁ ਅਤੋਲੁ ਤੂ**
**ਤੇਰਾ ਅੰਤੁ ਨ ਪਾਰਾਵਾਰਿਆ ॥**
**5. ਜਿਨੀ ਤੂੰ ਸੇਵਿਆ ਭਾਉ ਕਰਿ**
**ਸੇ ਤੁਧੁ ਪਾਰਿ ਉਤਾਰਿਆ ॥**
**6. ਲਬੁ ਲੋਭੁ ਕਾਮੁ ਕ੍ਰੋਧੁ ਮੋਹੁ**
**ਮਾਰਿ ਕਢੇ ਤੁਧੁ ਸਪਰਵਾਰਿਆ ॥**
**7. ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥**
**8. ਨਾਨਕੁ ਤੂ ਲਹਣਾ ਤੂਹੈ**
**ਗੁਰੁ ਅਮਰੁ ਤੂ ਵੀਚਾਰਿਆ ॥**
**9. ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥**

**ਪਦ ਅਰਥ** :—ਜਿਨਿ—ਜਿਸ (ਪ੍ਰਭੂ) ਨੇ । ਸਿਰਿਆ—ਪੈਦਾ ਕੀਤਾ । ਸਿਖੀ—ਸਿਖੀਂ, ਸਿਖਾਂ ਨੇ । ਅਤੈ—ਤੇ ।

**ਅਰਥ :—**

**ਪ੍ਰ:**—ਹੇ ਸਤੇ ! ਤੂੰ ਪਿਤਾ ਗੁਰੂ ਰਾਮਦਾਸ ਜੀ ਬਾਰੇ ਕੀ ਭਾਵਨਾ ਰਖਦਾ ਹੈਂ ?

1. **ਉ:**—ਹੇ ਗੁਰੂ ਅਰਜਨ ਪਾਤਸ਼ਾਹ ਜੀਉ ! ਮੈਂ ਤਾਂ ਆਪਣੇ ਅੰਦਰ ਇਉਂ ਭਾਵਨਾਂ ਰਖਦਾ ਹਾਂ ਕਿ, ਗੁਰੂ ਰਾਮਦਾਸ ਜੀ ਧੰਨ ਹੈ, ਧੰਨ ਹੈ ! (ਕਿਉਂਕਿ) ਜਿਸ ਅਕਾਲ ਪੁਰਖ ਨੇ (ਗੁਰੂ ਰਾਮਦਾਸ ਨੂੰ) ਪੈਦਾ ਕੀਤਾ ਹੈ, ਉਸੇ ਨੇ ਉਸਨੂੰ ਸੋਹਣਾ ਭੀ ਬਣਾਇਆ ਹੈ ।
2. ਹੇ ਗੁਰੋ ! ਇਹ ਇਕ ਮੁਕੰਮਲ ਕਰਾਮਾਤ ਹੋਈ ਹੈ ਕਿ ਸਿਰਜਨਹਾਰ ਨੇ ਖੁਦ (ਆਪਣੇ ਆਪ ਨੂੰ ਉਸ ਵਿਚ) ਟਿਕਾਇਆ ਹੈ ।
3. ਹੇ ਸਾਈਆਂ ਜੀਉ ! ਉਸ ਵੇਲੇ ਦਿਆਂ ਸਭ ਸਿਖਾਂ ਨੇ ਤੇ ਸੰਗਤਾਂ ਨੇ ਉਸ ਨੂੰ ਅਕਾਲ ਪੁਰਖ ਦਾ ਰੂਪ ਜਾਣ ਕੇ ਬੰਦਨਾ ਕੀਤੀ ਹੈ ।

**ਪਦ ਅਰਥ** :—ਅਥਾਹੁ—ਜਿਸਦੀ ਥਾਹ ਨਾ ਪਾਈ ਜਾ ਸਕੇ, ਬੜਾ ਗੰਭੀਰ । ਪਾਰਾਵਾਰਿਆ—ਪਾਰ ਅਵਾਰ, ਪਰਲਾ ਤੇ ਉਰਲਾ ਬੰਨਾ । ਤੂੰ—ਤੈਨੂੰ । ਭਾਉ—ਪ੍ਰੇਮ । ਤੁਧੁ—ਤੂੰ । ਸਪਰਵਾਰਿਆ—(ਬਾਕੀ ਵਿਕਾਰਾਂ ਰੂਪ) ਪਰਵਾਰ ਸਮੇਤ । ਪੈਸਕਾਰਿਆ—ਪੇਸ਼ਕਾਰਾ ਕਿਸੇ ਵਡੇ ਆਦਮੀ ਦੇ ਆਉਣ ਤੇ ਜੋ ਰੌਣਕ ਉਸ ਦੇ ਸੁਆਗਤ ਲਈ ਕੀਤੀ ਜਾਂਦੀ ਹੈ, ਸੰਗਤ ਰੂਪ ਪਸਾਰਾ ।

**ਅਰਥ :—**

4. (ਹੇ ਗੁਰੂ ਰਾਮਦਾਸ !) ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੈਨੂੰ ਤੋਲਿਆ ਨਹੀਂ ਜਾ ਸਕਦਾ, (ਭਾਵ, ਤੇਰੇ ਗੁਣ ਗਿਣੇ ਨਹੀਂ ਜਾ ਸਕਦੇ, ਤੂੰ ਇਕ ਐਸਾ ਸਮੁੰਦਰ ਹੈਂ ਜਿਸ ਦੀ) ਹਾਥ ਨਹੀਂ ਪੈ ਸਕਦੀ, ਪਾਰਲੇ ਤੇ ਉਰਲੇ ਬੰਨੇ ਦਾ ਅੰਤ ਨਹੀਂ ਪੈ ਸਕਦਾ ।
5. (ਹੇ ਗੁਰੂ ਰਾਮਦਾਸ ਜੀਉ !) ਜਿਨ੍ਹਾਂ ਬੰਦਿਆਂ ਨੇ ਪਿਆਰ ਨਾਲ ਤੇਰਾ ਹੁਕਮ ਮੰਨਿਆਂ ਹੈ ਤੂੰ ਉਨ੍ਹਾਂ ਨੂੰ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦਿਤਾ ਹੈ ।
6. ਤੂੰ ਉਨ੍ਹਾਂ ਦੇ ਅੰਦਰੋਂ ਲਬ, ਲੋਭ, ਕਾਮ, ਕ੍ਰੋਧ, ਮੋਹ ਤੇ ਹੋਰ ਸਾਰੇ ਵਿਕਾਰ ਮਾਰ ਕੇ ਕੱਢ ਦਿਤੇ ਹਨ ।
7. (ਹੇ ਗੁਰੂ ਰਾਮਦਾਸ) ਮੈਂ ਸਦਕੇ ਹਾਂ, ਉਸ ਥਾਂ ਤੋਂ ਜਿਥੇ ਤੂੰ ਵਸਿਆ ਹੈਂ ਅਤੇ ਤੇਰੀ ਸੰਗਤਿ ਸਦਾ ਅਟੱਲ ਹੈ ।

**ਪਦ ਅਰਥ** :—ਵੀਚਾਰਿਆ—ਮੈਂ ਸਮਝਿਆ ਹੈ । ਸਾਧਾਰਿਆ—ਟਿਕਾਣੇ ਆਇਆ, ਆਸਰੇ ਵਾਲਾ ਹੋਇਆ । ਤੂੰ ਤੈਨੂੰ ।

**ਅਰਥ :—**

8. (ਹੇ ਗੁਰੂ ਰਾਮਦਾਸ ਜੀ !) ਤੂੰਹੀਂ ਗੁਰੂ ਨਾਨਕ ਹੈਂ, ਤੂੰਹੀਂ ਬਾਬਾ ਲਹਿਣਾ ਹੈਂ, ਮੈਂ ਤੈਨੂੰ ਹੀ ਗੁਰੂ ਅਮਰ ਦਾਸ ਸਮਝਿਆ ਹੈ ।
9. (ਹੇ ਗੁਰੂ ਅਰਜਨ ਸਾਹਿਬ ਜੀਉ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਜਿਸ ਕਿਸੇ ਨੇ ਉਸ) ਗੁਰੂ (ਰਾਮਦਾਸ) ਦਾ ਦੀਦਾਰ ਕੀਤਾ ਹੈ, ਉਸੇ ਦਾ ਮਨ ਤਦੋਂ ਟਿਕਾਣੇ ਆ ਗਿਆ ਹੈ ।੭।

**1. ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥**
**2. ਆਪੀਨ੍ਹੈ ਆਪੁ ਸਾਜਿਓਨੁ**
**ਆਪੇ ਹੀ ਥੰਮਿ੍ ਖਲੋਆ ॥**
**3. ਆਪੇ ਪਟੀ ਕਲਮ ਆਪਿ**
**ਆਪਿ ਲਿਖਣਹਾਰਾ ਹੋਆ ॥**
**4. ਸਭ ਉਮਤਿ ਆਵਣ ਜਾਵਣੀ**
**ਆਪੇ ਹੀ ਨਵਾ ਨਿਰੋਆ ॥**
**5. ਤਖਤਿ ਬੈਠਾ ਅਰਜਨ ਗੁਰੂ**
**ਸਤਿਗੁਰ ਕਾ ਖਿਵੈ ਚੰਦੋਆ ॥**
**6. ਉਗਵਣਹੁ ਤੈ ਆਥਵਣਹੁ**
**ਚਹੁ ਚਕੀ ਕੀਅਨੁ ਲੋਆ ॥**
**7. ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥**
**8. ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥**
**9. ਚਾਰੇ ਜਾਗੇ ਚਹੁ ਜੁਗੀ**
**ਪੰਚਾਇਣੁ ਆਪੇ ਹੋਆ ॥੮॥੧॥**

**ਪਦ ਅਰਥ** :—ਚਾਰੇ—ਚਾਰੇ (ਪਹਿਲੇ ਗੁਰੂ)। ਚਹੁ ਜੁਗੀ—ਆਪਣੇ ਚੌਹਾਂ ਜਾਮਿਆਂ ਵਿਚ, ਆਪਣੇ ਆਪਣੇ ਸਮੇਂ ਵਿਚ। ਜਾਗੇ—ਪ੍ਰਗਟ ਹੋਏ, ਰੌਸ਼ਨ ਹੋਏ। ਪੰਚਾਇਣੁ—(ਪੰਚ ਆਯਨ, ਪੰਜਾਂ ਦਾ ਘਰ, ਪੰਜ ਤੱਤਾਂ ਦਾ ਸੋਮਾਂ) ਅਕਾਲ ਪੁਰਖ, ਜਿਵੇਂ—

ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ ॥੧॥
—ਮਾਰੂ ਮਹਲਾ ੧, ਪੰਨਾ ੯੯੨

ਭੈ ਪੰਚਾਇਣ—ਪੰਚਾਇਣ ਦੇ ਡਰ ਵਿਚ,ਪ੍ਰਮਾਤਮਾਂ ਦੇ ਡਰ ਵਿਚ।

ਅਤੇ

ਤਸਕਰ ਮਾਰਿ ਵਸੀ ਪੰਚਾਇਣ, ਅਦਲ ਕਰੇ ਵੀਚਾਰੇ ॥
—ਸੂਹੀ ਛੰਤ ਮ: ੧, ਘਰੁ ੩

ਪੰਚਾਇਣਿ—ਪੰਚਾਇਣ ਵਿਚ, ਪ੍ਰਮਾਤਮਾਂ ਵਿਚ।

ਆਪੀਨ੍ਹੈ—ਆਪ ਹੀ ਨੇ, ਪ੍ਰਭੂ ਨੇ ਆਪ ਹੀ। ਆਪੁ—ਆਪਣੇ ਆਪ ਨੂੰ। ਸਾਜਿਓਨੁ—ਉਸ ਨੇ ਪ੍ਰਗਟ ਕੀਤਾ (ਸ੍ਰਿਸ਼ਟੀ ਦੇ ਰੂਪ ਵਿਚ)। ਥੰਮਿ-ਥੰਮ ਕੇ, ਸਹਾਰਾ ਦੇਕੇ। ਲਿਖਣਹਾਰਾ—ਲਿਖਣ ਵਾਲਾ, ਪੂਰਨੇ ਪਾਣ ਵਾਲਾ। ਉਮਤਿ—ਸ੍ਰਿਸ਼ਟੀ। ਨਿਰੋਆ—ਨਿਰ ਰੋਗ, ਰੋਗ ਰਹਿਤ।

**ਅਰਥ** :—

**ਪ੍ਰ**:—ਹੇ ਸਤਾ! ਆਖਰ ਤੂੰ ਚੌਹਾਂ ਪਿਛਲੇ ਗੁਰੂਆਂ ਬਾਰੇ ਕੀ ਸ਼ਰਧਾ ਰਖਦਾ ਹੈਂ ?

1. **ਉ**:—ਹੇ ਗੁਰੂ ਅਰਜਨ ਪਾਤਸ਼ਾਹ ਜੀਉ! ਮੈਂ ਤਾਂ ਇਹੋ ਭਾਵਨਾਂ ਰਖਦਾ ਹਾਂ ਕਿ, ਚਾਰੇ ਗੁਰੂ ਆਪੋ ਆਪਣੇ ਸਮੇਂ ਰੌਸ਼ਨ ਹੋਏ ਹਨ, ਅਕਾਲ ਪੁਰਖ ਆਪ ਹੀ (ਉਨ੍ਹਾਂ ਵਿਚ) ਪ੍ਰਗਟ ਹੋਇਆ।
2. (ਸ੍ਰੀ ਜੀਉ! ਉਸ) ਅਕਾਲ ਪੁਰਖ ਨੇ ਆਪ ਹੀ ਆਪਣੇ ਆਪ ਨੂੰ (ਸ੍ਰਿਸ਼ਟੀ ਦੇ ਰੂਪ ਵਿਚ) ਜ਼ਾਹਰ ਕੀਤਾ ਤੇ ਆਪ ਹੀ (ਗੁਰੂ ਰੂਪ ਹੋ ਕੇ) ਸ੍ਰਿਸ਼ਟੀ ਨੂੰ ਸਹਾਰਾ ਦੇ ਰਿਹਾ ਹੈ।
3. ਹੇ ਗੁਰੋ! ਜੀਵਾਂ ਦੀ ਅਗਵਾਈ ਲਈ ਪੂਰਨੇ ਪਾਣ ਲਈ ਪ੍ਰਭੂ ਆਪ ਹੀ ਪੱਟੀ ਹੈ, ਆਪ ਹੀ ਕਲਮ ਹੈ ਤੇ (ਗੁਰੂ ਰੂਪ ਹੋ ਕੇ) ਆਪ ਹੀ ਪੂਰਨੇ ਲਿਖਣ ਵਾਲਾ ਹੈ।
4. (ਹੇ ਗੁਰੂ ਅਰਜਨ ਦੇਵ ਜੀਉ) ਇਹ ਸਾਰੀ ਸ੍ਰਿਸ਼ਟੀ ਤਾਂ ਜਨਮ ਮਰਨ ਦੇ ਗੇੜ ਵਿਚ ਹੈ ਤੇ (ਉਹ) ਪ੍ਰਭੂ ਆਪ (ਸਦਾ) ਨਵਾਂ ਤੇ ਨਿਰੋਆ ਹੈ, (ਭਾਵ, ਹਰ ਨਵੇਂ ਰੰਗ ਵਿਚ ਭੀ ਹੈ ਤੇ ਨਿਰਲੇਪ ਭੀ ਹੈ)!

**ਪਦ ਅਰਥ**:—ਤਖਤਿ—ਤਖਤ ਉਤੇ। ਖਿਵੈ - ਚਮਕਦਾ ਹੈ। ਤੈ—ਅਤੇ। ਉਗਵਣਹੁ—ਸੂਰਜ ਉਗਣ ਤੋਂ। ਆਥਵਣਹੁ—ਸੂਰਜ ਡੁੱਬਣ ਤੋਂ। ਚਹੁ ਚਕੀ—ਚਹੁੰ ਕੂੰਟਾਂ ਵਿਚ। ਕੀਅਨੁ—ਕੀਤਾ ਹੈ ਉਸ ਨੇ। ਲੋਆ—ਲੋਅ, ਚਾਨਣ।

**ਅਰਥ** :—

**ਪ੍ਰ**:—ਹੁਣ ਸਤਾ ਗੁਰੂ ਅਰਜਨ ਸਾਹਿਬ ਸੰਬੰਧੀ ਆਪਣੀ ਭਾਵਨਾ ਸਾਰੀ ਸਜੀ ਸੰਗਤ ਵਿਚ ਇਉਂ ਪ੍ਰਗਟ ਕਰਦਾ ਹੈ ਕਿ, ਸਾਧ ਸੰਗਤ ਜੀਉ ਵੇਖੋ ਕਿ,

5. ਉਸ ਨਵੇਂ ਨਿਰੋਏ ਪ੍ਰਭੂ ਦੇ ਬਖਸ਼ੇ ਤਖਤ ਉਤੇ (ਜਿਸ ਉਤੇ ਕਿ ਪਹਿਲੇ ਚਾਰੇ ਗੁਰੂ ਆਪੋ ਆਪਣੇ ਸਮੇਂ ਸਮੇਂ ਰੌਸ਼ਨ ਹੋਏ ਸਨ) ਹੁਣ ਗੁਰੂ ਅਰਜਨ (ਸਾਹਿਬ) ਬੈਠਾ ਹੋਇਆ ਹੈ, ਸਤਿਗੁਰੂ ਦਾ ਚੰਦੋਆ ਚਮਕ ਰਿਹਾ ਹੈ (ਭਾਵ, ਸਤਿਗੁਰੂ ਅਰਜਨ ਸਾਹਿਬ ਜੀ ਦਾ ਤੇਜ ਪ੍ਰਤਾਪ ਸਾਰੇ ਹੀ ਪਸਰ ਰਿਹਾ ਹੈ)।
6. ਹੇ ਸੰਗਤ ਜੀਉ! ਤੁਸੀਂ ਭੀ ਸਾਰੇ ਇਹੋ ਹੀ ਨਿਸਚਾ ਕਰੋ ਕਿ, ਸੂਰਜ ਉੱਗਣ ਤੋਂ (ਡੁੱਬਣ ਤਕ) ਅਤੇ ਡੁੱਬਣ ਤੋਂ (ਚੜ੍ਹਨ ਤਕ) ਚਹੁੰ ਚਕਾਂ ਵਿਚ ਇਸ (ਗੁਰੂ ਅਰਜਨ) ਨੇ ਚਾਨਣ ਕਰ ਦਿਤਾ ਹੈ, ਭਾਵ ਸਾਰੇ ਹੀ ਜਗਤ ਵਿਚ ਪ੍ਰਕਾਸ਼ ਕਰ ਦਿਤਾ ਹੈ।

**ਪਦ ਅਰਥ** :-ਮੂਆ—ਮਰੀ (**ਨੋਟ**:-ਪਾਠ 'ਮੋਆ' ਹੈ, ਪਰ ਅਸਲ ਲਫ਼ਜ਼ 'ਮੁਆ' ਹੈ)। ਕਰਾਮਾਤਿ—ਬਜ਼ੁਰਗੀ, ਵਡਿਆਈ, ਕਰਾਮਾਤ। ਢੋਆ -ਸੁਗਾਤ, ਤੋਂਹਫਾ। ਚਉਣੀ—ਚਾਰ ਗੁਣੀ।

**ਅਰਥ** :—

7. ਹੇ ਸੰਗਤ ਜੀਉ! ਮੈਂ ਤਾਂ ਵੇਖ ਰਿਹਾ ਹਾਂ ਕਿ, ਜਿਨ੍ਹਾਂ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦਿਆਂ ਨੇ ਗੁਰੂ ਦਾ ਹੁਕਮ ਨਾ ਮੰਨਿਆਂ, ਉਨ੍ਹਾਂ ਨੂੰ ਮਰੀ ਪੈ ਗਈ, (ਭਾਵ, ਹੈ ਕਿ ਉਹ ਆਤਮਕ ਮੌਤੇ ਮਰ ਗਏ)।
8. ਪਰ, ਹੇ ਭਾਈਓ! ਗੁਰੂ ਅਰਜਨ ਦੀ (ਦਿਨ) ਦੂਣੀ ਤੇ ਰਾਤ ਚਾਰ ਗੁਣੀ ਬਜ਼ੁਰਗੀ ਵਧ ਰਹੀ ਹੈ, (ਸ੍ਰਿਸ਼ਟੀ ਨੂੰ) ਗੁਰੂ, ਸਚੇ ਪ੍ਰਭੂ ਦੀ ਸੱਚੀ ਸੁਗਾਤ ਹੈ।
9. ਹੇ ਭਾਈਓ! ਚਾਰੇ ਗੁਰੂ ਆਪੋ ਆਪਣੇ ਸਮੇਂ ਵਿਚ ਰੌਸ਼ਨ

ਹੋਏ, ਅਕਾਲ ਪੁਰਖ (ਉਨ੍ਹਾਂ ਵਿਚੋਂ) ਪ੍ਰਗਟ ਹੋਇਆ ।੮।੧।

ਨੋਟ:—ਇਹ ਵਾਰ ਦੀਆਂ ਅੱਠੇ ਪਉੜੀਆਂ, ਪਹਿਲੀਆਂ ਤਿੰਨ ਬਲਵੰਡ ਨੇ ਤੇ ਆਖਰੀ ਪੰਜ ਸਤੇ ਨੇ ਗੁਰੂ ਅਰਜਨ ਸਾਹਿਬ ਜੀ ਦੇ ਸਨਮੁਖ ਹੋ ਭਰੇ ਦਰਬਾਰ ਵਿਚ ਉਸਤਤ ਰੂਪ ਵਿਚ ਉਚਾਰਨ ਕੀਤੀਆਂ ਜਿਸ ਜੱਸ ਰੂਪ ਇਸ ਬਾਣੀ ਦੀ ਬਰਕਤ ਨਾਲ ਇਨ੍ਹਾਂ ਦਾ ਸਾਰਾ ਹੀ ਕਸ਼ਟ ਦੂਰ ਹੋ ਗਿਆ ।

## ਰਾਮਕਲੀ ਬਾਣੀ ਭਗਤਾ ਕੀ ਕਬੀਰ ਜੀਉ

### ੧ ਓ ਸਤਿਗੁਰ ਪ੍ਰਸਾਦਿ ॥

1. **ਕਾਇਆ ਕਲਾਲਨਿ ਲਾਹਨਿ ਮੇਲਉ**
   **ਗੁਰ ਕਾ ਸਬਦੁ ਗੁੜੁ ਕੀਨੁ ਰੇ ॥**
2. **ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ**
   **ਕਾਟਿ ਕਾਟਿ ਕਸੁ ਦੀਨੁ ਰੇ ॥੧॥**
3. **ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ**
   **ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥**
4. **ਏਕ ਬੂੰਦ ਭਰਿ ਤਨੁ ਮਨੁ ਦੇਵਉ**
   **ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥**
5. **ਭਵਨ ਚਤੁਰ ਦਸ ਭਾਠੀ ਕੀਨੀ**
   **ਬ੍ਰਹਮ ਅਗਨਿ ਤਨਿ ਜਾਰੀ ਰੇ ॥**
6. **ਮੁਦ੍ਰਾ ਮਦਕ ਸਹਜ ਧੁਨਿ ਲਾਗੀ**
   **ਸੁਖਮਨ ਪੋਚਨਹਾਰੀ ਰੇ ॥੨॥**
7. **ਤੀਰਥ ਬਰਤ ਨੇਮ ਸੁਚਿ ਸੰਜਮ**
   **ਰਵਿ ਸਸਿ ਗਹਨੈ ਦੇਉ ਰੇ ॥**
8. **ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ**
   **ਏਹੁ ਮਹਾ ਰਸੁ ਪੇਉ ਰੇ ॥੩॥**
9. **ਨਿਝਰ ਧਾਰ ਚੁਐ ਅਤਿ ਨਿਰਮਲ**
   **ਇਹ ਰਸ ਮਨੂਆ ਰਾਤੋ ਰੇ ॥**
10. **ਕਹਿ ਕਬੀਰ ਸਗਲੇ ਮਦ ਛੂਛੇ**
    **ਇਹੈ ਮਹਾ ਰਸੁ ਸਾਚੋ ਰੇ ॥੪॥੧॥**

**ਪਦ ਅਰਥ** :—ਕਲਾਲਨਿ—ਉਹ ਮੱਟੀ ਜਿਸ ਵਿਚ ਗੁੜ ਸੱਕ ਆਦਿਕ ਚੀਜਾਂ ਪਾ ਕੇ ਸ਼ਰਾਬ ਕਢਣ ਲਈ ਖਮੀਰ ਤਿਆਰ ਕਰੀਦਾ ਹੈ । ਲਾਹਨਿ—ਖਮੀਰ ਲਈ ਸਮੱਗਰੀ । ਰੇ—ਹੇ ਭਾਈ । ਸਹਜ ਅੰਤਰਿ—ਅਡੋਲ ਅਵਸਥਾ ਵਿਚ ਟਿਕਿਆ ਹੋਇਆ । ਦਲਾਲ—ਉਹ ਮਨੁੱਖ ਜੋ ਦੋ ਧਿਰਾਂ ਵਿਚ ਕਿਸੇ ਚੀਜ਼ ਦਾ ਸੌਦਾ ਕਰਾਉਂਦਾ ਹੈ ਤੇ ਉਸ ਦੇ ਇਵਜ਼ ਵਿਚ ਦੋਹਾਂ ਪਾਸਿਆਂ ਤੋਂ ਜਾਂ ਇਕ ਧਿਰ ਤੋਂ ਨੀਯਤ ਰਕਮ ਲੈਂਦਾ ਹੈ, ਉਸ ਰਕਮ ਨੂੰ (ਦਲਾਲੀ) ਆਖਦੇ ਹਨ । ਭਰਿ—ਦੇ ਬਰਾਬਰ । ਜੋ ਕਲਾਲੀ—ਜੋ ਸਾਕੀ, ਜੋ ਸ਼ਰਾਬ ਪਿਲਾਉਣ ਵਾਲਾ।੧।ਰਹਾਉ।

ਭਵਨ ਚਤਰ ਦਸ—ਚੌਦਾਂ ਭਵਨਾਂ (ਦਾ ਮੋਹ) ਜਗਤ ਦਾ ਮੋਹ । ਤਨਿ—ਸਰੀਰ ਵਿਚ । ਮੁਦ੍ਰਾ—ਢਕਣ,ਡੱਟ । ਮਦਕ—ਸ਼ਰਾਬ ਜਾਂ ਅਰਕ ਕੱਢਣ ਵਾਲੀ ਨਾਲ । ਮੁਦ੍ਰਾ ਮਦਕ—ਮਦਕ ਦੀ ਮੁਦ੍ਰਾ, ਨਾਲ ਦਾ ਢੱਕਣ । ਧੁਨਿ—ਲਿਵ । ਸੁਖਮਨ—ਮਨ ਦੀ ਸੁਖ ਵਾਲੀ ਅਵਸਥਾ । ਪੋਚਨਹਾਰੀ—ਨਾਲ ਉਤੇ ਪੋਚਾ ਦੇਣ ਵਾਲੀ (ਨਾਲ ਉਤੇ ਪੋਚਾ ਦੇਈਦਾ ਹੈ ਤਾਂ ਜੋ ਭਾਪ ਠੰਢੀ ਹੋ ਕੇ ਅਰਕ ਜਾਂ ਸ਼ਰਾਬ ਬਣ ਕੇ ਭਾਂਡ ਵਿਚ ਪੈਂਦਾ ਜਾਏ) ।੨।

ਰਵਿ-ਸੂਰਜ, ਸੱਜੀ ਨਾਸ ਦੀ ਨਾੜੀ, ਪਿੰਗਲਾ ਸੁਰ । ਸਸਿ—ਚੰਦ੍ਰਮਾਂ, ਖੱਬੀ ਨਾਸ ਦੀ ਨਾੜੀ, ਇੜਾ ਸੁਰ । ਗਹਨੈ—ਗਿਰਵੀ । ਪਿਆਲ—ਪਿਆਲਾ । ਸੁਧਾ—ਅੰਮ੍ਰਿਤ । ਮਹਾ ਰਸੁ—ਸਭ ਤੋਂ ਸਰੇਸ਼ਟ ਅੰਮ੍ਰਿਤ । ਪੇਉ—ਮੈਂ ਪੀਂਦਾ ਹਾਂ ।੩।

ਨਿਝਰ-ਚਸ਼ਮਾਂ । ਮਨੂਆ—ਸੋਹਣਾ ਮਨ । ਛੂਛੇ—ਥੋਥੇ, ਫੋਕੇ । ਸਾਚੋ—ਸਦਾ ਟਿਕੇ ਰਹਿਣ ਵਾਲਾ ।੪।੧।

**ਉਥਾਨਕਾ** :—ਪੁਰਾਣੇ ਸਮਿਆਂ ਵਿਚ ਅਤੇ ਹੁਣ ਭੀ ਜੋਗੀ ਲੋਕ ਸ਼ਰਾਬ ਆਦਿਕ ਨਸ਼ ਵਰਤ ਕੇ ਸਮਾਧੀ ਲਾਉਣ ਦਾ ਜਤਨ ਕਰਦੇ ਹਨ, ਇਕ ਜੋਗੀ ਕਬੀਰ ਜੀ ਪਾਸ ਆਇਆ ਅਤੇ ਕਹਿਣ ਲਗਾ ਕਿ, ਕਬੀਰ ਜੀ ਤੁਸੀਂ ਸ਼ਰਾਬ ਪੀਆ ਕਰੋ, ਕਿਉਂਕਿ, ਇਸ ਦੇ ਪੀਣ ਨਾਲ ਚੰਗੀ ਸਮਾਧੀ ਲਗਦੀ ਹੈ, ਸ਼ਰਾਬ ਪੀ ਕੇ ਸਮਾਧੀ ਲਾਇਆਂ ਸੁਰਤਿ ਚੰਗੀ ਜੁੜਦੀ ਹੈ । ਕਬੀਰ ਜੀ ਨੇ ਕਿਹਾ ਕਿ, ਐ ਜੋਗੀ ! ਮੈਂ ਤਾਂ ਸ਼ਰਾਬ ਪਹਿਲੋਂ ਹੀ ਪੀ ਰਿਹਾ ਹਾਂ, ਜੋਗੀ ਨੇ ਕਿਹਾ ਉਹ ਸ਼ਰਾਬ ਤੁਸੀਂ ਕਿਥੋਂ ਲਿਆਉਂਦੇ ਹੋ, ਕਬੀਰ ਨੇ ਕਿਹਾ ਕਿ, ਐ ਜੋਗੀ ! ਮੈਂ ਸ਼ਰਾਬ ਲਿਆਉਂਦਾ ਕਿਤੋਂ ਨਹੀਂ, ਸਗੋਂ ਆਪ ਤਿਆਰ ਕਰਦਾ ਹਾਂ । ਜੋਗੀ ਹੈਰਾਨ ਹੋ ਕੇ ਪੁੱਛਦਾ ਹੈ ਕਿ, ਹੇ ਕਬੀਰ ! ਤੇਰੇ ਪਾਸ ਸ਼ਰਾਬ ਕਢਣ ਦੀ ਸਮੱਗਰੀ ਤਾਂ ਦਿਸਦੀ ਨਹੀਂ, ਕਿਉਂਕਿ, ਸ਼ਰਾਬ ਤਿਆਰ ਕਰਨ ਲਈ ਗੁੜ ਤੇ ਸੱਕ ਆਦਿਕ ਇਕ ਮੱਟੀ ਵਿਚ ਚੋਖਾ ਚਿਰ ਪਾ ਕੇ ਤ੍ਰਕਾਈਦਾ ਹੈ ਤੇ ਫਿਰ ਉਸੇ ਤ੍ਰਕੇ ਹੋਏ ਖਮੀਰ ਦਾ ਅਰਕ ਕੱਢ ਲੈਂਦੇ ਹਨ, ਫਿਰ ਇਕ ਭੱਠੀ ਵਿਚ ਅੱਗ ਬਾਲ ਕੇ ਉਸ ਉਤੇ ਮੱਟੀ ਰਖ ਦੇਂਦੇ ਹਨ, ਮੱਟੀ ਦੇ ਮੂੰਹ ਉਤੇ 'ਨਾਲ' ਰਖਕੇ ਭਾਂਡੇ ਦੇ ਮੂੰਹ ਨੂੰ ਆਟੇ ਆਦਿਕ ਨਾਲ ਚੰਗੀ ਤਰ੍ਹਾਂ ਬੰਦ ਕਰ ਦੇਂਦੇ ਹਨ । ਅੱਗ ਦੇ ਸੇਕ ਨਾਲ ਮਟੀ ਦਾ ਪਾਣੀ ਰਿੱਝ ਕੇ ਭਾਪ ਬਣ ਕੇ ਨਾਲ ਵਿਚ ਆਉਣਾ ਸ਼ੁਰੂ ਹੋ ਜਾਂਦਾ ਹੈ ਉਸ 'ਨਾਲ' ਉਤੇ ਠੰਡੇ ਪਾਣੀ ਨਾਲ ਪੋਚਾ ਫੇਰੀ ਜਾਂਦੇ ਹਨ ਤੇ ਇਸ ਠੰਡਕ ਕਰਕੇ ਉਹ ਭਾਪ ਅਰਕ ਬਣ ਬਣ ਕੇ 'ਨਾਲ' ਦੇ ਦੂਜੇ ਮੂੰਹ ਅਗੇ ਰਖੇ ਹੋਏ ਬਰਤਨ ਵਿਚ ਪੈਂਦਾ ਜਾਂਦਾ ਹੈ । ਪਰ, ਹੇ ਕਬੀਰ ! ਇਹ ਸਾਰੀ ਸ਼ਰਾਬ ਕਢਣ ਦੀ ਸਮੱਗਰੀ ਤੇਰੇ ਪਾਸ ਨਜ਼ਰ ਨਹੀਂ ਆਉਂਦੀ, ਤਾਂ ਫਿਰ ਉਹ ਕੇਹੜੀ ਸ਼ਰਾਬ ਹੈ ਜੋ ਤੂੰ ਆਪ ਤਿਆਰ ਕਰਕੇ ਪੀਂਦਾ ਹੈਂ । ਤਾਂ ਕਬੀਰ ਜੀ ਇਸ ਜੋਗੀ ਪ੍ਰਤੀ ਅੰਤ੍ਰੀਵ ਨਾਮ ਰਸ ਦੀ ਸ਼ਰਾਬ ਤੇ ਇਸਦੇ ਤਿਆਰ ਕਰਨ ਦੀ ਸਮੱਗਰੀ ਇਨ੍ਹਾਂ ਅਗਲੇ ਦੋ ਸ਼ਬਦਾਂ ਵਿਚ ਨਿਰੂਪਨ ਕਰਦੇ ਹਨ ।

**ਅਰਥ :—**

**ਪ੍ਰ:**—ਕਬੀਰ ਜੀਉ ! ਤੁਹਾਡੀ ਅੰਤ੍ਰੀਵ ਸ਼ਰਾਬ ਕੱਢਣ ਦੀ ਅੰਤ੍ਰੀਵ ਕੇਹੜੀ ਸਮਗ੍ਰੀ ਹੈ ਉਹ ਜਰਾ ਖੁਲਾਸੇ ਰੂਪ ਵਿਚ ਸਮਝਾਉਣ ਦੀ ਖੇਚਲ ਕਰੋ ?

1. **ਉ:**—ਹੇ ਜੋਗੀ ! ਇਹ ਜੋ ਮੇਰਾ ਸਰੀਰ ਹੈ, ਇਸ ਨੂੰ ਮੈਂ ਮੱਟੀ ਬਣਾਇਆ ਹੈ, (ਮਾਰਵਾੜ ਦੇਸ਼ ਵਿਚ ਸ਼ਰਾਬ ਕੱਢਣ ਵਾਲੀ ਮੱਟੀ ਨੂੰ ਕਲਾਲਨ ਆਖਦੇ ਹਨ) ਅਤੇ (ਇਸ ਵਿਚ ਨਾਮ ਅੰਮ੍ਰਿਤ ਰੂਪ ਸ਼ਰਾਬ ਤਿਆਰ ਕਰਨ ਲਈ) ਖਮੀਰ ਦੀ ਸਮੱਗ੍ਰੀ ਇਕੱਠੀ ਕਰ ਰਿਹਾ ਹਾਂ ਅਤੇ ਸਤਿਗੁਰੂ ਦੇ ਸ਼ਬਦ ਨੂੰ ਮੈਂ ਗੁੜ ਬਣਾਇਆ ਹੈ ।

**ਪ੍ਰ:**—ਕਬੀਰ ਜੀਉ ! ਉਸ ਗੁੜ ਵਿਚ ਤਾਂ ਛੋਟਾ ਛੋਟਾ ਕੱਟਕੇ ਸੱਕ ਪਾਇਆ ਜਾਂਦਾ ਹੈ,ਪਰ ਤੁਸਾਂ ਸੱਕ ਕੇਹੜਾ ਪਾਇਆ ਹੈ ?

2. **ਉ:**—ਹੇ ਜੋਗੀ ! ਜਿਤਨੇ ਭੀ ਤ੍ਰਿਸ਼ਨਾ, ਕਾਮ; ਕ੍ਰੋਧ, ਅਹੰਕਾਰ ਤੇ ਈਰਖਾ (ਆਦਿਕ ਵਿਕਾਰ ਹਨ) ਇਨ੍ਹਾਂ ਨੂੰ ਕੱਟ ਕੱਟਕੇ ਸੱਕ (ਟੁਕ ਟੁਕ ਕੇ ਉਸ ਗੁੜ ਵਿਚ) ਰਲਾ ਦਿਤਾ ਹੈ, (ਭਾਵ, ਵਿਕਾਰਾਂ ਦਾ ਤਿਆਗ ਕਰਨਾ ਹੀ ਟੁਕ ਕੇ ਸੱਕ ਪਾਉਣਾ ਹੈ) ।੧।

3-4. ਹੇ ਭਾਈ ! ਕੀ, ਮੈਨੂੰ ਕੋਈ ਐਸਾ ਸੰਤ ਮਿਲ ਪਵੇਗਾ, (ਭਾਵ, ਹੈ ਕਿ ਮੇਰਾ ਮਨ ਲੋਚਦਾ ਹੈ ਕਿ ਮੈਨੂੰ ਕੋਈ ਐਸਾ ਸੰਤ ਮਿਲ ਪਵੇ) ਜੋ ਆਪ ਅਡੋਲ ਅਵਸਥਾ ਵਿਚ ਟਿਕਿਆ ਹੋਇਆ ਹੋਵੇ ?

**ਪ੍ਰ:**—ਕਬੀਰ ਜੀ ! ਜੇ ਕੋਈ ਤੁਹਾਨੂੰ ਐਸਾ ਸੰਤ ਮਿਲ ਪਏ ਤਾਂ ਤੁਸੀਂ ਉਸ ਨੂੰ ਭੇਟਾ ਕੀ ਦਿਓਗੇ ?

**ਉ:**—ਹੇ ਜੋਗੀ ! ਜੇ ਕੋਈ ਅਜਿਹਾ ਸਾਕੀ (ਸੰਤ) ਮੈਨੂੰ (ਨਾਮ ਅੰਮ੍ਰਿਤ ਰੂਪ) ਨਸ਼ਾ ਪਿਲਾਏ, ਤਾਂ ਮੈਂ ਉਸ ਇਕ ਅੰਮ੍ਰਿਤ ਦੀ ਬੂੰਦ ਦੇ ਬਦਲੇ ਆਪਣਾ ਤਨ ਮਨ ਉਸ ਦੇ ਹਵਾਲੇ ਕਰ ਦਿਆਂ, ਮੈਂ (ਜਗੀਆਂ ਤੇ ਪੰਡਿਤਾਂ ਦੇ ਦਸੇ ਹੋਏ) ਜਪ ਤਪ ਉਸ ਸੰਤ ਨੂੰ ਦਲਾਲੀ ਵਜੋਂ ਦੇ ਦਿਆਂ ।੧। ਰਹਾਉ ।

**ਪ੍ਰ:**—ਹੇ ਕਬੀਰ ! ਇਹ ਪ੍ਰਤਖ ਸ਼ਰਾਬ ਕਢਣ ਲਈ ਤਾਂ ਪ੍ਰਤਖ ਭੱਠੀ ਹੋਇਆ ਕਰਦੀ ਹੈ, ਜਿਸ ਵਿਚ ਅੱਗ ਜਲਾਈ ਜਾਂਦੀ ਹੈ, ਪਰ, ਤੁਸੀਂ ਆਪਣੀ ਅੰਤ੍ਰੀਵ ਨਾਮ ਰੂਪੀ ਸ਼ਰਾਬ ਕਢਣ ਲਈ ਕੇਹੜੀ ਭੱਠੀ ਤੇ ਅੱਗ ਜਲਾਈ ਹੈ ?

5. **ਉ:**—ਹੇ ਜੋਗੀ ! ਇਹ ਜੋ ਚੌਦਾਂ ਹੀ ਭਵਨ ਹਨ, ਮੈਂ ਇਸੇ ਨੂੰ ਭੱਠੀ ਬਣਾਇਆ ਹੈ ਅਤੇ ਆਪਣੇ ਸਰੀਰ ਵਿਚ ਰੱਬੀ ਜੋਤ ਰੂਪ ਅੱਗ ਬਾਲੀ ਹੈ (ਭਾਵ ਹੈ ਕਿ; ਹੇ ਜੋਗੀ ! ਮੈਂ ਸਾਰੇ ਜਗਤ ਦੇ ਮੋਹ ਨੂੰ ਸਰੀਰ ਵਿਚ ਦੀ ਬ੍ਰਹਮ ਅਗਨੀ ਨਾਲ ਸਾੜ ਦਿਤਾ ਹੈ, ਸੰਸਾਰ ਵਿਚ ਨਿਰਮੋਹ ਜੀਵਨ ਗੁਜ਼ਾਰਦਾ ਹਾਂ) ।

**ਪ੍ਰ:**—ਹੇ ਕਬੀਰ ! ਸ਼ਰਾਬ ਕੱਢਣ ਵਾਲੇ ਮਟਕੀ ਦੇ ਮੂੰਹ ਉਤੇ ਉਸ ਨੂੰ ਬੰਦ ਕਰਨ ਲਈ ਇਕ ਡੱਟ ਰਖਦੇ ਹਨ ਤਾਂ ਕਿ ਜੋ ਮਦ ਉਡੇ ਨਾ ਪਰ ਤੁਸੀਂ ਇਹ ਡੱਟ ਕੇਹੜਾ ਬਣਾਇਆ ਹੈ?

6. **ਉ:**—ਹੇ ਜੋਗੀ ! ਜੋ ਮੇਰੀ ਸੁਰਤੀ ਅਡੋਲ ਅਵਸਥਾ ਵਿਚ ਲਗ ਗਈ ਹੈ, ਇਹੋ ਮੈਂ ਉਸ ਨਾਲ ਦਾ ਡੱਟ ਬਣਾਇਆ ਹੈ (ਜਿਸ ਵਿਚੋਂ ਦੀ ਸ਼ਰਾਬ ਨਿਕਲਦੀ ਹੈ) । ਹੇ ਜੋਗੀ ! ਮੇਰੇ ਮਨ ਦੀ ਸੁਖ ਅਵਸਥਾ ਉਸ ਨਾਲ ਤੇ ਪੋਚਾ ਦੇ ਰਹੀ ਹੈ, (ਹੇ ਜੋਗੀ ! ਜਿਉਂ ਜਿਉਂ ਮੇਰਾ ਮਨ ਅਡੋਲ ਹੁੰਦਾ ਹੈ, ਸੁਖ ਅਵਸਥਾ ਵਿਚ ਅਪੜਦਾ ਹੈ, ਤਿਉਂ ਤਿਉਂ ਮੇਰੇ ਅੰਦਰ ਨਾਮ ਅੰਮ੍ਰਿਤ ਦਾ ਪ੍ਰਵਾਹ ਚਲਦਾ ਹੈ) ।੨।

**ਪ੍ਰ:**—ਹੇ ਕਬੀਰ ! ਕੀ ਤੂੰ ਤੀਰਥ, ਬਰਤ, ਨੇਮ, ਆਦਿਕ ਸਾਧਨ ਕਰਨ ਵਿਚ ਯਕੀਨ ਨਹੀਂ ਰਖਦਾ ?

7. **ਉ:**—ਹੇ ਜੋਗੀ ! ਮੈਂ ਤਾਂ ਇਕ ਨਾਮ ਅੰਮ੍ਰਿਤ ਨੂੰ ਹੀ ਸਰੇਸ਼ਟ ਸਾਧਨ ਮੰਨਦਾ ਹਾਂ, ਇਸੇ ਨਾਮ ਅੰਮ੍ਰਿਤ ਦੇ ਬਦਲੇ ਮੈਂ (ਪੰਡਤਾਂ ਤੇ ਜੋਗੀਆਂ ਦੇ ਦਸੇ ਹੋਏ) ਤੀਰਥ ਇਸ਼ਨਾਨ, ਵਰਤ, ਨੇਮ, ਸੁੱਚ, ਸੰਜਮ, ਪ੍ਰਾਣਾਯਾਮ ਵਿਚ ਸੁਆਸ ਚਾੜ੍ਹਨੇ ਤੇ ਉਤਾਰਨੇ—ਇਹ ਸਭ ਕੁਝ ਗਿਰਵੀ ਰਖ ਦਿਤੇ ਹਨ । ਜਾਂ ਹੇ ਜੋਗੀ ! ਉਸ ਨਾਮ ਰੂਪੀ ਸ਼ਰਾਬ ਲਈ ਇਹ ਸਭੋ ਕੁਝ ਗਹਿਣੇ (ਗਿਰਵੀ) ਕਰ ਦੇਵਾਂ, (ਭਾਵ ਇਹ ਨਾਮ ਦੇ ਟਾਕਰੇ ਵਿਚ ਤੁੱਛ ਮਾਤ੍ਰ ਹਨ) ।

**ਪ੍ਰ:**—ਹੇ ਕਬੀਰ ! ਤੇਰੀ ਇਸ ਅੰਤ੍ਰੀਵ ਨਾਮ ਅੰਮ੍ਰਿਤ ਰੂਪ ਸ਼ਰਾਬ ਪੀਣ ਲਈ ਪਿਆਲਾ ਕੇਹੜਾ ਹੈ ?

8. **ਉ:**—ਹੇ ਜੋਗੀ ! ਮੇਰੀ ਸੁਰਤਿ ਹੀ ਪਿਆਲਾ ਹੈ, ਭਾਵ ਹੈ ਕਿ ਜੋ ਪ੍ਰਭੂ ਦੇ ਚਰਨਾਂ ਵਿਚ ਮੇਰੀ ਸੁਰਤੀ ਜੁੜੀ ਹੋਈ ਹੈ, ਮੈਂ ਇਸੇ ਨੂੰ ਹੀ ਪਿਆਲਾ ਬਣਾਇਆ ਹੈ, ਇਸੇ ਨਾਲ ਹੀ (ਨਾਮ) ਅੰਮ੍ਰਿਤ ਪੀ ਰਿਹਾ ਹਾਂ, ਕਿਉਂਕਿ, ਇਹੋ ਨਾਮ ਅੰਮ੍ਰਿਤ ਸਭ ਰਸਾਂ ਤੋਂ ਸਰੇਸ਼ਟ ਰਸ ਹੈ ।੩।

**ਪ੍ਰ:**—ਹੇ ਕਬੀਰ ! ਹੁਣ ਤੈਨੂੰ ਇਸ ਨਾਮ ਅੰਮ੍ਰਿਤ ਰੂਪ ਸ਼ਰਾਬ ਦੇ ਪੀਣ ਨਾਲ ਅੰਤਰ ਆਤਮੇਂ ਕਿਵੇਂ ਪ੍ਰਤੀਤ ਹੋ ਰਿਹਾ ਹੈ?

9. **ਉ:**—ਹੇ ਜੋਗੀ ! ਸੁਣ, ਹੁਣ ਮੇਰੇ ਅੰਦਰ ਨਾਮ ਅੰਮ੍ਰਿਤ ਰੂਪ ਸ਼ਰਾਬ ਦੀ ਬੜੀ ਰਸ ਮਈ, ਸਾਫ਼ ਤੇ ਸੁਥਰੀ ਧਾਰ ਪੈ ਰਹੀ ਹੈ, (ਹੇ ਜੋਗੀ !) ਹੁਣ ਮੇਰਾ ਮਨ ਇਸੇ ਨਾਮ ਰੂਪੀ ਸੱਚੀ ਸ਼ਰਾਬ ਦੇ ਸੁਆਦ ਵਿਚ ਰਤਾ ਹੋਇਆ ਹੈ, (ਭਾਵ ਹਰ ਵਕਤ ਮਸਤ ਰਹਿੰਦਾ ਹੈ) ।

**ਪ੍ਰ.**—ਹੇ ਕਬੀਰ ! ਹੁਣ ਤੈਨੂੰ ਇਸ ਨਾਮ ਰਸ ਵਿਚ ਤੇ ਬਾਕੀ ਦੇ ਦੁਨਿਆਵੀ ਰਸਾਂ ਵਿਚ ਕੀ ਅੰਤਰਾ ਪ੍ਰਤੀਤ ਹੁੰਦਾ ਹੈ ?

10. **ਉ:**—ਕਬੀਰ ਜੀ ਕਹਿੰਦੇ ਹਨ ਕਿ,ਹੇ ਜੋਗੀ ! ਮੈਨੂੰ ਤਾਂ ਇਸ ਨਾਮ ਰਸ ਦੀ ਪ੍ਰਾਪਤੀ ਤੋਂ ਬਾਅਦ ਹੋਰ ਸਾਰੇ ਨਸ਼ੇ ਫੋਕੇ ਤੇ ਤੁੱਛ ਮਾਤਰ ਹੀ ਪ੍ਰਤੀਤ ਹੋ ਰਹੇ ਹਨ. ਇਕ ਇਹੀ ਸਭ ਤੋਂ ਸ੍ਰੇਸ਼ਟ ਰਸ ਸਦਾ ਹੀ ਕਾਇਮ ਰਹਿਣ ਵਾਲਾ ਹੈ।੪।੧।

**ਭਾਵਾਰਥ** :—ਕਬੀਰ ਸਾਹਿਬ ਜੀ ਇਸ ਸ਼ਬਦ ਵਿਚ ਆਪਣਾ ਨਿਜੀ ਤਜਰਬਾ ਅੰਕਤ ਕਰਦੇ ਹਨ ਕਿ ਤਰ੍ਹਾਂ ਤਰ੍ਹਾਂ

ਦੀਆਂ ਸਮਾਧੀਆਂ ਨਾਲੋਂ ਕੇਵਲ ਉਸ ਸਾਈਂ ਜੀ ਦੀ ਯਾਦ ਤੇ ਸਿਮਰਨ ਹੀ ਸ੍ਰੇਸ਼ਟ ਸ਼ੈ ਹੈ, ਜਿਸ ਦੀ ਪ੍ਰਾਪਤੀ ਕੇਵਲ ਗੁਰੂ ਦੇ ਸ਼ਬਦ ਦੀ ਰਾਹੀਂ ਹੀ ਹੋ ਸਕਦੀ ਹੈ। ਸੁਰਤ ਸਬਦ ਦੀ ਬਰਕਤ ਨਾਲ ਤ੍ਰਿਸ਼ਨਾਂ, ਕਾਮਾਦਿਕ ਵਿਕਾਰ ਕੱਟੇ ਜਾਂਦੇ ਹਨ, ਮਨ ਵਿਚ ਸੁਖ ਅਵਸਥਾ ਬਣਦੀ ਜਾਂਦੀ ਹੈ ਤੇ ਸੁਰਤਿ ਹੋਰ ਹੋਰ (ਨਾਮ) ਵਿਚ ਜੁੜਦੀ ਹੈ। ਇਸ ਨਾਮ ਰੱਸ ਦੇ ਟਾਕਰੇ ਤੇ ਜਪ, ਸਮਾਧੀਆਂ, ਤੀਰਥ ਇਸ਼ਨਾਨ, ਸੁੱਚ ਅਤੇ ਹੋਰ ਪ੍ਰਾਣਾਯਾਮ ਆਦਿਕ ਦਾ ਇਕ ਕੌਡੀ ਭੀ ਮੁੱਲ ਨਹੀਂ ਹੈ।

1. **ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ**
   **ਭਉ ਭਾਠੀ ਮਨ ਧਾਰਾ ॥**
2. **ਸੁਖਮਨ ਨਾਰੀ ਸਹਜ ਸਮਾਨੀ**
   **ਪੀਵੈ ਪੀਵਨਹਾਰਾ ॥੧॥**
3. **ਅਉਧੂ ਮੇਰਾ ਮਨੁ ਮਤਵਾਰਾ ॥**
4. **ਉਨਮਦ ਚਢਾ ਮਦਨ ਰਸੁ ਚਾਖਿਆ**
   **ਤ੍ਰਿਭਵਨ ਭਇਆ ਉਜਿਆਰਾ ॥੧॥ਰਹਾਉ॥**
5. **ਦੁਇ ਪੁਰ ਜੋਰਿ ਰਸਾਈ ਭਾਠੀ**
   **ਪੀਉ ਮਹਾ ਰਸੁ ਭਾਰੀ ॥**
6. **ਕਾਮੁ ਕ੍ਰੋਧੁ ਦੁਇ ਕੀਏ ਜਲੇਤਾ**
   **ਛੂਟਿ ਗਈ ਸੰਸਾਰੀ ॥੨॥**
7. **ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ**
   **ਸਤਿਗੁਰ ਤੇ ਸੁਧਿ ਪਾਈ ॥**
8. **ਦਾਸੁ ਕਬੀਰੁ ਤਾਸੁ ਮਦ ਮਾਤਾ**
   **ਉਚਕਿ ਨ ਕਬਹੂ ਜਾਈ ॥੩॥੨॥**

**ਪਦ ਅਰਥ** :–ਗਿਆਨੁ–ਉਚੀ ਸਮਝ। ਧਿਆਨ–ਪ੍ਰਭੂ ਚਰਨਾਂ ਵਿਚ ਜੁੜੀ ਹੋਈ ਸੁਰਤ। ਮਹੂਆ–ਇਕ ਰੁੱਖ ਜਿਸ ਦੇ ਫੁੱਲ ਸ਼ਰਾਬ ਤਿਆਰ ਕਰਨ ਲਈ ਵਰਤੇ ਜਾਂਦੇ ਹਨ। ਭਾਠੀ–ਅੱਗ ਵਾਲੀ ਭੱਠੀ। ਭਉ–ਪ੍ਰਭੂ ਦਾ ਡਰ। ਨਾਰੀ–ਨਾੜੀ। ਸਮਾਨੀ–ਲੀਨਤਾ। ਪੀਵਨਹਾਰ–ਪੀਣ ਜੋਗਾ ਹੋਇਆ ਮਨ।੧।

ਅਉਧੂ–ਹੇ ਜੋਗੀ। ਮਤਵਾਰਾ–ਮਤਵਾਲਾ, ਮਸਤ। ਉਨਮਦ–(ਤੁਰੀਆ ਅਵਸਥਾ ਦੀ) ਮਸਤੀ। ਮਦਨ–ਮਸਤ ਕਰਨ ਵਾਲਾ। ਤ੍ਰਿਭਵਣ–ਤਿੰਨ ਭਵਨਾਂ ਵਿਚ।੧। ਰਹਾਉ।

ਦੁਇ ਪੁਰ ਜੋਰਿ–ਦੋਵੇਂ ਪੁੜ ਜੋੜ ਕ, ਧਰਤੀ ਆਕਾਸ਼ ਨੂੰ ਇਕੱਠਾ ਕਰ ਕੇ, ਸਾਰੇ ਜਗਤ ਦਾ ਮੋਹ ਕਾਬੂ ਕਰ ਕੇ, ਮਾਇਆ ਦੇ ਮੋਹ ਨੂੰ ਵਸ ਵਿਚ ਕਰ ਕੇ। ਰਸਾਇ–ਜਮਕਾਈ, ਮਘਾਈ। ਪੀਉ–ਮੈਂ ਪੀਂਦਾ ਹਾਂ। ਜਲੇਤਾ–ਬਾਲਣ। ਸੰਸਾਰੀ–ਸੰਸਾਰ ਵਿਚ ਖੱਚਤ ਹੋਣ ਵਾਲੀ ਬਿਰਤੀ।੨।

ਗੰਮਿਤ–ਪ੍ਰਭੂ ਤਕ ਪਹੁੰਚ ਰਖਣ ਵਾਲਾ। ਸੁਧਿ–ਸੂਝ। ਤਾਸੁ–ਉਸ ਦੇ। ਮਦ–ਨਸ਼ਾ। ਉਚਕਿ ਨ ਜਾਈ–ਟੁੱਟਦਾ ਨਹੀਂ, ਮੁਕਦਾ ਨਹੀਂ।੩।

**ਅਰਥ** :–

ਪ੍ਰ:–ਫਿਰ ਇਸੇ ਜੋਗੀ ਨੇ ਕਿਹਾ ਕਿ, ਹੇ ਕਬੀਰ! ਅਸਲ ਵਿਚ ਤੈਂ ਕਦੀ ਮਹੂਏ ਦੀ ਸ਼ਰਾਬ ਨਹੀਂ ਪੀਤੀ ਹੋਵੇਗੀ, ਜਿਸ ਕਰਕੇ ਤੈਨੂੰ ਉਸ ਦਾ ਕੋਈ ਗਿਆਨ ਨਹੀਂ ਹੈ, ਇਸ ਲਈ, ਤੂੰ ਉਹ ਪੀ ਕੇ ਵੇਖ, ਜੋ ਅਤੀ ਸਰੇਸ਼ਟ ਹੈ, ਜੋ ਸਰੇਸ਼ਟ ਸਮਾਧੀ ਵਿਚ ਬ੍ਰਿਤੀ ਨੂੰ ਜੋੜਦੀ ਹੈ ਅਤੇ ਉਹ ਨਾਮ ਦੇ ਸੁਖ ਵਿਚ ਭੀ ਸਹਾਇਕ ਹੈ?

1. ਉ:–ਹੇ ਜੋਗੀ! ਮੈਂ ਮਹੂਏ ਦੀ ਸ਼ਰਾਬ ਭੀ ਆਪ ਹੀ ਤਿਆਰ ਕਰ ਕੇ ਪੀਂਦਾ ਹਾਂ, ਇਸ ਨੂੰ ਤਿਆਰ ਕਰਨ ਲਈ, ਭਾਵ ਨਾਮ ਰਸ ਦੀ ਸ਼ਰਾਬ ਕਢਣ ਲਈ ਮੈਂ ਆਤਮਕ ਗਿਆਨ ਨੂੰ ਗੁੜ ਬਣਾਇਆ ਹੈ, ਭਾਵ ਜੋ ਮੈਨੂੰ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ, ਇਹੋ ਹੀ ਸਮਝ ਕਿ ਇਕ ਪ੍ਰਕਾਰ ਦਾ ਸ੍ਰੇਸ਼ਟ ਗੁੜ ਹੈ, ਅਤੇ ਪ੍ਰਭੂ ਦੇ ਚਰਨਾਂ ਵਿਚ ਜੁੜੀ ਹੋਈ ਸੁਰਤ ਨੂੰ ਮਹੂਏ ਦੇ ਫੁੱਲ ਅਤੇ ਆਪਣੇ ਮਨ ਵਿਚ ਟਿਕਾਏ ਹੋਏ ਪ੍ਰਭੂ ਦੇ ਭਉ ਨੂੰ ਭੱਠੀ ਬਣਾਇਆ ਹੈ।
2. ਹੇ ਜੋਗੀ! ਇਸ ਗਿਆਨ ਧਿਆਨ ਤੇ ਭਉ ਤੋਂ ਉਪਜਿਆ ਨਾਮ ਰਸ ਪੀ ਕੇ, ਮੇਰਾ ਮਨ ਅਡੋਲ ਅਵਸਥਾ ਵਿਚ ਲੀਨ ਹੋ ਗਿਆ ਹੈ, (ਜਿਵੇਂ ਜੋਗੀ ਸ਼ਰਾਬ ਪੀ ਕੇ ਆਪਣੇ ਪ੍ਰਾਣ) ਸੁਖਮਨ ਨਾੜੀ ਵਿਚ ਟਿਕਾਉਂਦਾ ਹੈ। ਹੁਣ, ਮੇਰਾ ਮਨ ਨਾਮ ਰਸ ਨੂੰ ਪੀਣ ਜੋਗਾ ਹੋ ਕੇ ਪੀ ਰਿਹਾ ਹੈ।੧।

ਪ੍ਰ:–ਹੇ ਕਬੀਰ! ਇਹ ਮਹੂਏ ਦੀ ਸ਼ਰਾਬ ਪੀਣ ਨਾਲ ਤਾਂ ਮਨ ਵਿਚ ਮਸਤੀ ਆ ਜਾਂਦੀ ਹੈ, ਪਰ ਤੈਨੂੰ ਇਸ ਨਾਮ ਦੇ ਰਸ ਨਾਲ ਕੀ ਲਾਭ ਹਾਸਲ ਹੁੰਦਾ ਹੈ?

3. ਉ:–ਹੇ ਜੋਗੀ! ਇਸ ਨਾਮ ਦੇ ਰਸ ਨੂੰ ਪੀਣ ਨਾਲ ਮੇਰਾ ਮਨ (ਭੀ) ਮਸਤ ਹੋਇਆ ਹੋਇਆ ਹੈ, (ਹੁਣ ਇਹ ਮਸਤੀ ਕਦੇ ਭੀ ਨਹੀਂ ਲਹਿੰਦੀ)।
4. ਹੇ ਜੋਗੀ! ਐਹ ਵੇਖ, ਮੈਨੂੰ (ਉਚੀ ਆਤਮਕ ਅਵਸਥਾ ਦੀ) ਮਸਤੀ ਚੜ੍ਹੀ ਹੋਈ ਹੈ। ਪਰ ਮੈਂ ਮਸਤ ਕਰਨ ਵਾਲਾ (ਨਾਮ) ਰਸ ਚਖਿਆ ਹੈ, ਜਿਸ ਅਨੰਦ ਰਸ ਨੂੰ ਚਖਿਆਂ (ਬਜਾਏ ਬੇਹੋਸ਼ੀ ਦੇ) ਸਗੋਂ ਨਾਮ ਰਸ ਦੀ ਬਰਕਤ ਨਾਲ ਮੈਨੂੰ ਤਿੰਨਾਂ ਭਵਨਾਂ ਦਾ ਚਾਨਣਾ ਹੋ ਗਿਆ ਹੈ, ਭਾਵ; ਸਾਰੇ ਹੀ ਜਗਤ ਵਿਚ ਮੈਨੂੰ ਉਸੇ ਪ੍ਰਭੂ ਦੀ ਜੋਤ ਜਗ ਰਹੀ ਦਿਸਦੀ ਹੈ।੧। ਰਹਾਉ।

ਪ੍ਰ:–ਹੇ ਕਬੀਰ! ਇਸ ਮਹੂਏ ਦੀ ਸ਼ਰਾਬ ਕਢਣ ਲਈ ਤੁਸੀਂ ਭੱਠੀ ਕੇਹੜੀ ਬਣਾਈ ਹੈ?

5. ਉ:–ਹੇ ਜੋਗੀ! ਮੈਂ ਧਰਤੀ ਤੇ ਅਕਾਸ਼ ਰੂਪ ਦੋਹਾਂ ਪੁੜਾਂ ਨੂੰ ਜੋੜ ਕੇ ਭੱਠੀ ਬਣਾਈ ਹੈ, ਭਾਵ ਸੰਸਾਰ ਦੀ ਸਾਰੀ ਅਸਲੀਅਤ ਨੂੰ ਬੁਝ ਲੈਣਾ ਹੀ ਇਹ ਭੱਠੀ ਕੀਤੀ ਹੈ, ਜਾਂ ਮਾਇਆਂ ਦੇ ਮੋਹ ਨੂੰ ਵਸ ਵਿਚ ਕਰ ਕੇ ਮੈਂ (ਜੋਗੀ ਵਾਲੀ) ਭੱਠੀ ਤਪਾਈ ਹੈ,ਹੁਣ ਮੈਂ ਵੱਡਾ ਮਹਾਨ ਨਾਮ ਰਸ ਪੀ ਰਿਹਾ ਹਾਂ।

**ਪ੍ਰ:**—ਹੇ ਕਬੀਰ ! ਸ਼ਰਾਬ ਕੱਢਣ ਵੇਲੇ ਭੱਠੀ ਵਿਚ ਲਕੜਾਂ ਜਲਾਈਆਂ ਜਾਂਦੀਆਂ ਹਨ, ਤੁਸੀਂ ਇਹ ਨਾਮ ਦੇ ਰਸ ਦੀ ਸ਼ਰਾਬ ਕੱਢਣ ਲਈ ਬਾਲਣ ਕੇਹੜਾ ਬਾਲਿਆ ਹੈ ?

6. **ਉ:**—ਹੇ ਜੋਗੀ ! ਕਾਮ ਤੇ ਕ੍ਰੋਧ ਇਨ੍ਹਾਂ ਦੋਹਾਂ ਨੂੰ ਮੈਂ ਬਾਲਣ ਬਣਾ ਦਿਤਾ ਹੈ ਤੇ ਉਸ ਭੱਠੀ ਵਿਚ ਸਾੜ ਦਿਤਾ ਹੈ, (ਭਾਵ, ਹੈ ਕਿ ਮੋਹ ਨੂੰ ਵਸ ਕੀਤਿਆਂ ਕਾਮ, ਕ੍ਰੋਧ ਭੀ ਮੁਕ ਗਏ ਹਨ)। ਇਸ ਤਰ੍ਹਾਂ, ਸੰਸਾਰ ਵਿਚ ਫਸਣ ਵਾਲੀ ਬਿਰਤੀ ਖਤਮ ਹੋ ਗਈ ਹੈ ।੨।

**ਪ੍ਰ:**—ਹੇ ਕਬੀਰ ! ਤੇਰੇ ਅੰਦਰ ਇਸ ਨਾਮ ਦਾ ਪ੍ਰਕਾਸ਼ ਕਿਵੇਂ ਹੋ ਆਇਆ ਹੈ ?

7. **ਉ:**—ਹੇ ਜੋਗੀ ! ਅਜਲ ਵਿਚ ਜਿਸ ਗੁਰੂ ਦੀ (ਪ੍ਰਭੂ ਤੱਕ) ਪਹੁੰਚ ਹੈ, ਉਸ ਗੁਰੂ ਦੇ ਗਿਆਨ ਦੀ ਬਰਕਤ ਨਾਲ ਮੇਰੇ ਅੰਦਰ (ਨਾਮ ਦਾ) ਪ੍ਰਕਾਸ਼ ਹੋ ਗਿਆ ਹੈ, ਗੁਰੂ ਤੋਂ ਮੈਨੂੰ (ਉਚੀ) ਸਮਝ ਪ੍ਰਾਪਤ ਹੋਈ ਹੈ।

8. ਹੇ ਜੋਗੀ ! ਹੁਣ ਮੈਂ ਕਬੀਰ ਪ੍ਰਭੂ ਦਾ ਦਾਸ ਉਸ ਨਸ਼ੇ ਵਿਚ ਮਸਤ ਹਾਂ, ਜਿਸ ਦੀ ਮਸਤੀ ਕਦੇ ਭੀ ਮੁਕਣ ਵਾਲੀ ਨਹੀਂ ਹੈ ।੩।੨।

**ਭਾਵਾਰਥ** :—ਉਂਝ ਤਾਂ ਸੰਸਾਰ ਦਾ ਹਰ ਮਨੁਖ ਹੀ ਪ੍ਰਗਟ ਰੂਪ ਜਾਂ ਗੁਪਤ ਰੂਪ ਵਿਚ ਜਗਤ ਦੇ ਅਥਾਹ ਸੰਸਕਾਰਾਂ ਵਿਚ ਘਿਰਿਆ ਹੋਇਆ ਦਿਨੇ ਰਾਤ ਗਮਗੀਨ ਰਹਿੰਦਾ ਹੈ, ਪਰ ਖਾਸ ਕਰਕੇ ਜੋਗੀ ਲੋਕ ਵਧੇਰੇ ਇਕੱਲਿਆਂ ਰਹਿੰਦੇ ਹਨ, ਜਿਸ ਇਕੱਲਪੁਣੇ ਵਿਚ ਉਨ੍ਹਾਂ ਨੂੰ ਜਨਮ ਜਨਮਾਤ੍ਰਾਂ ਦੇ ਬੁਰੇ ਬੁਰੇ ਭੇੜੇ ਖਿਆਲ ਇਨ੍ਹਾਂ ਜੋਗੀ ਲੋਕਾਂ ਨੂੰ ਬੇਜ਼ਾਰ ਕਰਦੇ ਹਨ, ਸੋ; ਇਨ੍ਹਾਂ ਜੋਗੀਆਂ ਨੂੰ ਇਹ ਬੇਜ਼ਾਰੀ ਸਮਾਧੀ ਵਿਚ ਸਥਿਰ ਨਹੀਂ ਹੋਣ ਦੇਂਦੀ, ਜਿਸ ਕਰ ਕੇ ਇਹ ਜੋਗੀ ਲੋਕ ਸ਼ਰਾਬ ਤੇ ਨਸ਼ਿਆਂ ਦਾ ਅਸਰਾ ਲੈਂਦੇ ਹਨ, ਉਹ ਜੋਗੀ, ਗੁੜ, ਮਹੂਏ ਦੇ ਫੁਲਾਂ ਆਦਿਕ ਨੂੰ ਰਲਾਕੇ ਭੱਠੀ ਵਿਚ ਸ਼ਰਾਬ ਕੱਢਦੇ ਹਨ; ਉਹ ਸ਼ਰਾਬ ਪੀ ਕੇ ਪ੍ਰਾਣਾਯਾਮ ਦੀ ਰਾਹੀਂ ਸੁਖਮਨਾਂ ਨਾੜੀ ਵਿਚ ਪ੍ਰਾਣ ਟਿਕਾਉਣ ਦਾ ਜਤਨ ਕਰਦੇ ਹਨ, ਪਰ ਫਿਰ ਭੀ ਉਹ ਸਫਲਤਾ ਹਾਸਲ ਨਹੀਂ ਕਰ ਸਕਦੇ, ਕਿਉਂਕਿ, ਸ਼ਰਾਬ ਦਾ ਨਸ਼ਾ ਦੇਰ ਕਾਲ ਤਕ ਨਹੀਂ ਸਿਰਫ ਥੋੜੇ ਹੀ ਸਮੇਂ ਲਈ ਬੇਜ਼ਾਰੀ ਜਾਂ ਗਮ ਤੋਂ ਬਚਾ ਸਕਦਾ ਹੈ। ਸੋ, ਮਨ ਦੇ ਗਮ ਨੂੰ ਜਾਂ ਥੋੜੇ ਸਮੇਂ ਲਈ ਭੁਲਾਇਆ ਜਾ ਸਕਦਾ ਹੈ, ਜਾਂ ਇਸ ਨੂੰ ਪੂਰਨ ਤੌਰ ਪਰ ਤਿਆਗਿਆ ਜਾ ਸਕਦਾ ਹੈ, ਸ਼ਰਾਬ ਨਾਲ ਮਨ ਦੇ ਗਮਾਂ ਨੂੰ ਕੇਵਲ ਵਕਤੀ ਤੌਰ ਪਰ ਭੁਲਾਇਆ ਜਾਂਦਾ ਹੈ, ਪਰ ਨਾਮ ਅੰਮ੍ਰਿਤ ਦੇ ਰਸ ਦੀ ਬਰਕਤ ਨਾਲ ਇਸ ਗਮ, ਬੇਚੈਨੀ ਜਾਂ ਬੇਜ਼ਾਰੀ ਨੂੰ ਸਦਾ ਲਈ ਤਿਆਗਿਆ ਜਾਂਦਾ ਹੈ। ਸੋ ਨਾਮ ਦਾ ਰਸੀਆ ਇਨ੍ਹਾਂ ਸਾਰੇ ਹੀ ਨਸ਼ਿਆਂ ਦਾ ਤਿਆਗ ਕਰ ਕੇ ਇਨ੍ਹਾਂ ਦੇ ਥਾਂ ਉਚੀ ਮੱਤ, ਪ੍ਰਭੂ ਚਰਨਾਂ ਵਿਚ ਜੁੜੀ ਸੁਰਤਿ ਤੇ ਪ੍ਰਭੂ ਦਾ ਡਰ ਇਨ੍ਹਾਂ ਦੀ ਸਹਾਇਤਾ ਨਾਲ ਸਹਿਜ ਅਵਸਥਾ ਵਿਚ ਅਪੜਦਾ ਹੈ, ਇਸ ਤਰ੍ਹਾਂ, ਉਹ ਨਾਮ ਅੰਮ੍ਰਿਤ ਪੀਣ ਦਾ ਅਧਿਕਾਰੀ ਬਣਿਆਂ ਰਹਿੰਦਾ ਹੈ, ਜਿਸ ਨਾਮ ਦਾ ਸਦਕਾ ਉਹ ਇਸੇ ਮਸਤੀ ਵਿਚ ਸਦਾ ਮਸਤ ਰਹਿੰਦਾ ਹੈ ਜੋ ਕਿ ਕਦੇ ਭੀ ਮੁਕਣ ਵਾਲੀ ਨਹੀਂ ਹੈ।

1. **ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥**
2. **ਨਾ ਤੁਮ ਡੋਲਹੁ ਨਾ ਹਮ ਗਿਰਤੇ
ਰਖਿ ਲੀਨੀ ਹਰਿ ਮੇਰੀ ॥੧॥**
3. **ਅਬ ਤਬ ਜਬ ਕਬ ਤੁਹੀ ਤੁਹੀ ॥**
4. **ਹਮ ਤੁਅ ਪਰਸਾਦਿ ਸੁਖੀ ਸਦਹੀ ॥੧॥ ਰਹਾਉ ॥**
5. **ਤੋਰੇ ਭਰੋਸੇ ਮਗਹਰ ਬਸਿਓ
ਮੇਰੇ ਤਨ ਕੀ ਤਪਤਿ ਬੁਝਾਈ ॥**
6. **ਪਹਿਲੇ ਦਰਸਨੁ ਮਗਹਰ ਪਾਇਓ
ਫੁਨਿ ਕਾਸੀ ਬਸੇ ਆਈ ॥੨॥**
7. **ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥**
8. **ਹਮ ਨਿਰਧਨ ਜਿਉ ਇਹੁ ਧਨੁ ਪਾਇਆ
ਮਰਤੇ ਫੂਟਿ ਗੁਮਾਨੀ ॥੩॥**
9. **ਕਰੈ ਗੁਮਾਨੁ ਚੁਭਹਿ ਤਿਸੁ ਸੂਲਾ
ਕੋ ਕਾਢਨ ਕਉ ਨਾਹੀ ॥**
10. **ਅਜੈ ਸੁ ਚੋਭ ਕਉ ਬਿਲਲ ਬਿਲਾਤੇ
ਨਰਕ ਘੋਰ ਪਚਾਹੀ ॥੪॥**
11. **ਕਵਨੁ ਨਰਕੁ ਕਿਆ ਸੁਰਗੁ ਬਿਚਾਰਾ
ਸੰਤਨ ਦੋਊ ਰਾਦੇ ॥**
12. **ਹਮ ਕਾਹੂ ਕੀ ਕਾਣਿ ਨ ਕਢਤੇ
ਅਪਨੇ ਗੁਰ ਪਰਸਾਦੇ ॥੫॥**
13. **ਅਬ ਤਉ ਜਾਇ ਚਢੇ ਸਿੰਘਾਸਨਿ
ਮਿਲੇ ਹੈ ਸਾਰਿੰਗਪਾਨੀ ॥**
14. **ਰਾਮ ਕਬੀਰਾ ਏਕ ਭਏ ਹੈ
ਕੋਇ ਨ ਸਕੈ ਪਛਾਨੀ ॥੬॥੩॥**

**ਪਦ ਅਰਥ**:—ਮੇਰੁ ਪਰਬਤੁ—ਸਭ ਤੋਂ ਉੱਚਾ ਪਰਬਤ, ਸਭ ਤੋਂ ਵਡਾ ਆਸਰਾ। ਓਟ-ਆਸਰਾ। ਗਹੀ—ਫੜੀ ਹੈ। ਰਖਿ ਲੀਨੀ—(ਲਾਜ) ਰਖ ਲਈ ਹੈ ।੧।

ਅਬ ਤਬ—ਹੁਣ ਤੇ ਤਦੋਂ। ਜਬ ਕਬ-ਜਦ ਕਦੇ। ਤੁਅ ਪਰਸਾਦ—ਤੇਰੀ ਮੇਹਰ ਨਾਲ ।੧। ਰਹਾਉ।

ਮਗਹਰ—ਗੋਰਖਪੁਰ ਦੇ ਪਾਸ ਇਕ ਸ਼ਹਿਰ ਜਿਸ ਬਾਰੇ ਪੁਰਾਣਾ ਖਿਆਲ ਹੈ ਕਿ, ਇਸ ਥਾਂ ਨੂੰ ਸਰਾਪ ਮਿਲਿਆ ਹੋਇਆ ਹੈ, ਜੋ ਮਨੁਖ ਇਥੇ ਮਰਦਾ ਹੈ ਉਹ ਖੋਤੇ ਦੀ ਜੂਨ ਜਾ ਪੈਂਦਾ ਹੈ ।੨।

ਏਕੈ ਕਰਿ—ਇਕੋ ਜਿਹੀ। ਮਰਤੇ ਫੂਟਿ—ਫੁੱਟ ਮਰਦੇ ਹਨ, ਹੰਕਾਰ ਵਿਚ ਦੁਖੀ ਹੁੰਦੇ ਹਨ ।੩।

ਸੂਲਾ—ਚੋਭਾਂ, ਕੰਡੇ । ਅਜੈ—ਹੁਣ ਤਕ । ਪਚਾਹੀ—ਦੁਖੀ ਹੁੰਦੇ ਹਨ । ਢੋਊ—ਦੋਵੇਂ ਹੀ । ਰਾਦੇ—ਰੱਦ ਕਰ ਦਿਤੇ ਹਨ । ਕਾਣਿ—ਮੁਥਾਜੀ ।੫।

ਸਿੰਘਾਸਨਿ—ਤਖਤ ਉਤੇ, ਦਸਮ ਦੁਆਰ ਵਿਚ, ਉਚੀ ਆਤਮਕ ਅਵਸਥਾ ਵਿਚ ।

**ਉਥਾਨਕਾ** :—ਬ੍ਰਾਹਮਣ ਲੋਕ ਕਬੀਰ ਜੀ ਪਾਸ ਇਕਠੇ ਹੋ ਕੇ ਆਏ ਅਤੇ ਕਹਿਣ ਲਗੇ ਕਿ, ਹੇ ਕਬੀਰ ਅਸੀਂ ! ਉੱਚ ਜ਼ਾਤੀ ਦੇ ਬ੍ਰਾਹਮਣ ਹਾਂ ਅਤੇ ਤੂੰ ਜੁਲਾਹਾ ਹੈਂ, ਹੇ ਕਬੀਰ ! ਜੇ ਤੂੰ ਆਪਣੇ ਆਪ ਨੂੰ ਗਿਆਨ ਕਰਕੇ ਵਡਾ ਮੰਨਦਾ ਹੈਂ, ਤਾਂ ਤੂੰ ਇਸ ਕਾਂਸ਼ੀ ਸ਼ਹਿਰ ਵਿਚ ਬਾਕੀ ਦੇ ਲੋਕਾਂ ਵਾਂਗੂੰ ਮੁਕਤੀ ਪ੍ਰਾਪਤ ਕਰਨ ਲਈ ਕਿਉਂ ਬੈਠਾ ਹੈਂ, ਤਾਂ ਕਬੀਰ ਜੀ ਇਨ੍ਹਾਂ ਬ੍ਰਾਹਮਣਾਂ ਤੋਂ ਸੁਣਕੇ ਗਿਆਨ ਅਤੇ ਭਜਨ ਦੀ ਮਹੱਤਤਾ ਪ੍ਰਗਟਾਉਣੇ ਲਈ ਕਬੀਰ ਜੀ ਮਗਹਰਾ ਵਿਚ ਸਰੀਰ ਦੇ ਅੰਤ ਹੋਣ ਸਮੇਂ ਚਲੇ ਗਏ, ਤਾਂ ਭਗਵਾਨ ਨੇ ਇਸ ਕਬੀਰ ਦੇ ਨਿਸਚੇ ਦੀ ਪਰਖ ਕਰਨ ਲਈ ਅਕਾਸ਼ਬਾਣੀ ਦੁਆਰੇ ਆਖਿਆ ਕਿ, ਹੇ ਕਬੀਰ ! ਤੂੰ ਇਸ ਮਹਾ ਅਪਵਿਤ੍ਰ ਧਰਤੀ ਵਿਚ ਕਿਉਂ ਆ ਵਸਿਆ ਹੈਂ, ਤੂੰ ਇਹ ਚੰਗਾ ਨਹੀਂ ਕੀਤਾ, ਤਾਂ ਕਬੀਰ ਜੀ ਪ੍ਰਮੇਸ਼ਰ ਨੂੰ ਪ੍ਰਤਖ ਹਾਜ਼ਰ ਨਾਜ਼ਰ ਜਾਣ ਕੇ ਪ੍ਰਭੂ ਦੀ ਭਾਵਨਾ ਵਿਚ ਭਿਜੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ ।

**ਅਰਥ :—**

1. ਹੇ ਪ੍ਰਭੂ ! ਤੂੰ (ਹੀ) ਮੇਰਾ ਸਭ ਤੋਂ ਵਡਾ ਆਸਰਾ ਹੈਂ, ਮੈਂ ਤੇਰੀ ਹੀ ਓਟ ਫੜੀ ਹੈ, (ਭਾਵ ਹੈ ਕਿ ਕਿਸੇ ਤੀਰਥ ਉਤੇ ਵਸਣ ਦਾ ਤਕੀਆ ਮੈਂ ਨਹੀਂ ਤਕਿਆ) ।
2. ਤੂੰ ਸਦਾ ਅਡੋਲ ਰਹਿਣ ਵਾਲਾ ਹੈਂ, (ਤੇਰਾ ਲੜ ਫੜ ਕੇ) ਮੈਂ ਭੀ ਨਹੀਂ ਡੋਲਦਾ, (ਕਿਉਂਕਿ) ਤੂੰ ਆਪ ਮੇਰੀ ਲਾਜ ਰਖ ਲਈ ਹੈ ।੧।
3. ਹੁਣ ਪਿਛੇ ਤੇ ਅਗੋਂ, ਹੇ ਪ੍ਰਭੂ ! ਸਦਾ ਲਈ ਤੂੰਹੀਂ ਤੂੰਹੀਂ ਮੇਰਾ ਸਹਾਰਾ ਹੈਂ ।
4. ਤੇਰੀ ਮੇਹਰ ਨਾਲ ਮੈਂ ਸਦਾ ਹੀ ਸੁਖੀ ਹਾਂ ।੧। ਰਹਾਉ ।
5. 'ਮਗਹਰ' ਸ਼ਹਿਰ ਦਾ ਨਾਮ ਹੈ, ਹੇ ਸਾਈਆਂ ਜੀਉ ! ਲੋਕ ਤਾਂ ਭਾਵੇਂ ਇਹ ਆਖਦੇ ਹਨ ਕਿ ਇਹ ਮਗਹਰਾ ਸਰਾਪੀ ਹੋਈ ਧਰਤੀ ਹੈ, ਜੋ ਇਥੇ ਮਰਦਾ ਹੈ ਉਹ ਖੋਤੇ ਦੀ ਜੂਨ ਵਿਚ ਪੈਂਦਾ ਹੈ ਅਤੇ ਕਾਂਸ਼ੀ ਵਿਚ ਮਰਨ ਵਾਲਾ ਸੁਰਗ ਨੂੰ ਜਾਂਦਾ ਹੈ ਪਰ ਹੇ ਸਾਈਆਂ ਜੀਉ ! ਮੈਂ ਤਾਂ ਤੇਰ ਉਤੇ ਸ਼ਰਧਾ ਧਾਰ ਕੇ ਮਗਹਰ ਵਿਚ ਜਾ ਵਸਿਆ ਹਾਂ, ਹੇ ਪ੍ਰਭੂ ਜੀਉ ! ਤੂੰ ਮੇਹਰ ਕੀਤੀ ਤੇ ਮੇਰੇ ਸਰੀਰ ਦੀ (ਵਿਕਾਰਾਂ ਦੀ) ਤਪਸ਼ (ਮਗਹਰ ਵਿਚ ਹੀ) ਬੁਝਾ ਦਿਤੀ ਹੈ ।
6. ਹੇ ਪ੍ਰਭੂ ਜੀਉ ! ਮੈਂ ਤੇਰਾ ਦੀਦਾਰ ਪਹਿਲਾਂ ਮਗਹਰ ਵਿਚ ਰਹਿੰਦਿਆਂ ਹੀ ਕੀਤਾ ਸੀ ਅਤੇ ਫਿਰ ਮੈਂ ਕਾਂਸ਼ੀ ਵਿਚ ਆ ਵਸਿਆ ।੨।

**ਨੋਟ** :—ਇਨ੍ਹਾਂ ਪੰਗਤੀਆਂ ਤੋਂ ਪ੍ਰਗਟ ਹੁੰਦਾ ਹੈ ਕਿ ਕਬੀਰ ਜੀ ਦੋ ਵਾਰੀ ਮਗਹਰਾ ਜਾ ਕੇ ਰਹੇ ਹਨ । ਦੂਜੀ ਵਾਰੀ ਤਾਂ ਕਬੀਰ ਜੀ ਨੇ ਸਰੀਰ ਭੀ ਉਥੇ ਹੀ ਤਿਆਗਿਆ ਹੈ ।

**ਪ੍ਰ**:—ਅਕਾਸ਼ਬਾਣੀ ਹੋਈ ਕਿ,ਹੇ ਕਬੀਰ ! ਜਦੋਂ ਸਾਰੇ ਲੋਕ ਇਹ ਆਖ ਰਹੇ ਹਨ ਕਿ, ਕਾਂਸ਼ੀ ਵਿਚ ਮਰਨ ਵਾਲਾ ਮੁਕਤਿ ਹੁੰਦਾ ਹੈ, ਅਤੇ ਮਗਹਰਾ ਵਿਚ ਮਰਨ ਵਾਲਾ ਖੋਤਾ, ਤਾਂ ਫਿਰ ਤੂੰ ਮਗਹਰਾ ਵਿਚ ਕਿਉਂ ਆ ਕੇ ਵਸਿਆ ਹੈਂ ?

7. **ਉ**:—ਹੇ ਸਾਈਆਂ ਜੀਉ ! ਮੈਨੂੰ ਤੇਰਾ ਸੱਚਾ ਨਾਮ ਮਿਲ ਗਿਆ ਹੈ, ਹੁਣ ਉਸ ਨਾਮ ਦੀ ਬਰਕਤਿ ਨਾਲ ਮੈਂ ਮਗਹਰ ਤੇ ਕਾਂਸ਼ੀ ਦੋਹਾਂ ਨੂੰ ਇਕੋ ਜਿਹਾ ਸਮਝਿਆ ਹੈ ।
8. ਹੇ ਪ੍ਰਭੂ ਜੀਉ ! ਜਿਵੇਂ ਕਿਸੇ ਕੰਗਾਲ ਨੂੰ ਧਨ ਮਿਲ ਜਾਏ, (ਤਿਵੇਂ) ਮੈਨੂੰ ਕੰਗਾਲ ਨੂੰ ਤੇਰਾ ਨਾਮ ਧਨ ਮਿਲ ਗਿਆ ਹੈ, (ਜਿਸ ਨਾਮ ਦਾ ਸਦਕਾ ਹੁਣ ਮੇਰੇ ਅੰਦਰੋਂ ਕਾਂਸ਼ੀ ਤੇ ਮਗਹਰਾ ਦਾ ਵਿਤਕਰਾ ਹੀ ਮਿਟ ਗਿਆ ਹੈ) ।

**ਪ੍ਰ**:—ਕਬੀਰ ਜੀਉ ! ਕਾਂਸ਼ੀ ਵਿਚ ਵਸਣ ਵਾਲੇ ਲੋਕਾਂ ਬਾਰੇ ਤੇਰਾ ਕੀ ਵੀਚਾਰ ਹੈ ?

**ਉ**:—ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਕਾਂਸ਼ੀ ਤੀਰਥ ਤੇ ਵਸਣ ਦਾ ਮਾਣ ਹੈ ਉਹ ਹੰਕਾਰੀ ਹੰਕਾਰ ਵਿਚ ਦੁਖੀ ਹੁੰਦੇ ਹਨ, ਭਾਵ ਫੁਟ ਮਰਦੇ ਹਨ ।੩।

9. ਹੇ ਪਿਆਰਿਓ ! ਜੋ ਭੀ ਮਨੁਖ ਮਾਣ ਕਰਦਾ ਹੈ (ਉਹ ਮਾਣ ਭਾਵੇਂ ਕਿਸੇ ਭੀ ਗਲ ਦਾ ਹੋਵੇ) ਉਸ ਨੂੰ (ਇਉਂ ਹੁੰਦਾ ਹੈ ਜਿਵੇਂ) ਸੂਲਾਂ ਚੁੱਭਦੀਆਂ ਹਨ, ਕੋਈ ਉਨ੍ਹਾਂ ਦੀਆਂ ਇਹ ਸੂਲਾਂ ਪੁੱਟ ਨਹੀਂ ਸਕਦਾ,ਕੱਢ ਨਹੀਂ ਸਕਦਾ ।
10. (ਉਹ ਹੰਕਾਰੀ) ਸਾਰੀ ਉਮਰ ਉਨ੍ਹਾਂ ਚੋਭਾਂ ਦੇ ਮਾਰੇ ਵਿਲਕਦੇ ਹਨ ਅਤੇ ਅੰਤ ਨੂੰ ਅਗੇ ਜਾ ਕੇ ਘੋਰ ਨਰਕ ਵਿਚ ਸੜਨਗੇ ।੪।

**ਪ੍ਰ**:—ਕਬੀਰ ਜੀਓ ! ਇਹ ਆਮ ਲੋਕ ਆਖਦੇ ਹਨ ਕਿ, ਕਾਂਸ਼ੀ ਵਿਚ ਰਹਿਣ ਵਾਲਾ ਸੁਰਗ ਦਾ ਸੁਖ ਮਾਣਦਾ ਹੈ, ਕੀ ਤੁਸੀਂ ਇਸ, ਇਨ੍ਹਾਂ ਦੇ ਖਿਆਲ ਨਾਲ ਸਹਿਮਤ ਨਹੀਂ ?

11. **ਉ**.—ਹੇ ਭਾਈਓ ! ਅਸਲ ਵਿਚ ਤਾਂ, ਨਰਕ ਕੀ ਤੇ ਸੁਰਗ ਕੀ ? ਸੰਤਾਂ ਨੇ ਤਾਂ ਦੋਵੇਂ ਹੀ ਰੱਦ ਕਰ ਦਿਤੇ ਹਨ, ਭਾਵ ਇਹ ਖਿਆਲ ਹੀ ਛੱਡ ਦਿਤਾ ਹੈ ।
12. (ਕਿਉਂਕਿ) ਸੰਤ ਆਪਣੇ ਗੁਰੂ ਦੀ ਕ੍ਰਿਪਾ ਨਾਲ (ਨਾ ਸੁਰਗ ਤੇ ਨਾ ਨਰਕ) ਕਿਸੇ ਦੇ ਭੀ ਮੁਥਾਜ ਨਹੀਂ ਹਨ।੫।

**ਪ੍ਰ**:—ਕਬੀਰ ਜੀਉ ! ਆਖਰ ਤੁਹਾਨੂੰ ਹੁਣ ਆਪਣੇ ਅੰਤਰ ਆਤਮੇਂ ਕਿਵੇਂ ਪ੍ਰਤੀਤ ਹੋ ਰਿਹਾ ਹੈ ?

13. **ਉ**:—ਹੇ ਭਾਈਓ ! ਅਸਲ ਵਿਚ ਮੈਨੂੰ ਤਾਂ ਹੁਣ ਇਉਂ ਹੀ ਪ੍ਰਤੀਤ ਹੋ ਆਈ ਹੈ ਕਿ, ਆਪਣੇ ਗੁਰੂ ਦੀ ਕ੍ਰਿਪਾ ਨਾਲ ਮੈਂ ਹੁਣ ਉਚੇ ਆਤਮਕ ਟਿਕਾਣੇ ਤੇ ਅੱਪੜ ਗਿਆ ਹਾਂ,

ਜਿਥੇ ਮੈਨੂੰ ਪ੍ਰਮੇਸ਼ਰ ਮਿਲ ਪਿਆ ਹੈ।

14. ਹੇ ਭਰਾਵੋ ! ਮੈਂ ਕਬੀਰ ਅਤੇ ਮੇਰਾ ਰਾਮ ਇਕ ਰੂਪ ਹੋ ਗਏ ਹਾਂ, (ਹੁਣ) ਕੋਈ ਸਾਡੇ ਵਿਚ ਫਰਕ ਨਹੀਂ ਦਸ ਸਕਦਾ ।੬।੩।

**ਭਾਵਾਰਥ** :—ਹਰੀ ਜਿਹਾ ਬਲੀ ਜਿਸ ਦਾ ਆਸਰਾ ਹੋਵੇ, ਉਸ ਨੂੰ ਫਿਰ ਕੋਈ ਭੀ ਡਰ ਨਹੀਂ ਰਹਿ ਜਾਂਦਾ, ਉਹ ਚੰਗੀ ਮਾੜੀ ਥਾਂ ਜਿਥੇ ਭੀ ਹੋਵੇ, ਉਥੇ ਹੀ ਮੁਕਤਿ ਹੈ, ਉਸ ਨੂੰ ਨਰਕ ਦਾ ਡਰ ਨਹੀਂ, ਸੁਰਗ ਦੀ ਇੱਛਾ ਨਹੀਂ, ਕਿਉਂਕਿ, ਉਸਨੇ ਨਰਕਾਂ ਵਿਚ ਲੈ ਜਾਣ ਵਾਲੀ ਅੰਦਰੋਂ ਹਉਮੈਂ ਹੀ ਛਡ ਦਿਤੀ ਹੈ ਅਤੇ ਹਰੀ ਜੈਸੇ ਪਾਤਸ਼ਾਹ ਦਾ ਮੇਲੀ ਹੋਣ ਕਰ ਕੇ ਉਸ ਨੂੰ ਸੁਰਗ ਦੀ ਲੋੜ ਹੀ ਨਹੀਂ ਰਹੀ।

1. **ਸੰਤਾ ਮਾਨਉ ਦੂਤਾ ਡਾਨਉ**
   **ਇਹ ਕੁਟਵਾਰੀ ਮੇਰੀ ॥**
2. **ਦਿਵਸ ਰੈਨਿ ਤੇਰੇ ਪਾਉ ਪਲੋਸਉ**
   **ਕੇਸ ਚਵਰ ਕਰਿ ਫੇਰੀ ॥੧॥**
3. **ਹਮ ਕੂਕਰ ਤੇਰੇ ਦਰਬਾਰਿ ॥**
4. **ਭਉਕਹਿ ਆਗੈ ਬਦਨ ਪਸਾਰਿ ॥੧॥ ਰਹਾਉ ॥**
5. **ਪੂਰਬ ਜਨਮ ਹਮ ਤੁਮ੍ਹਰੇ ਸੇਵਕ**
   **ਅਬ ਤਉ ਮਿਟਿਆ ਨ ਜਾਈ ॥**
6. **ਤੇਰੇ ਦੁਆਰੈ ਧੁਨਿ ਸਹਜ ਕੀ**
   **ਮਾਥੈ ਮੇਰੇ ਦਗਾਈ ॥੨॥**
7. **ਦਾਗੇ ਹੋਹਿ ਸੁ ਰਨ ਮਹਿ ਜੂਝਹਿ**
   **ਬਿਨੁ ਦਾਗੇ ਭਗਿ ਜਾਈ ॥**
8. **ਸਾਧੂ ਹੋਇ ਸੁ ਭਗਤਿ ਪਛਾਨੈ**
   **ਹਰਿ ਲਏ ਖਜਾਨੈ ਪਾਈ ॥੩॥**
9. **ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥**
10. **ਗੁਰਿ ਦੀਨੀ ਬਸਤੁ ਕਬੀਰ ਕਉ**
    **ਲੇਵਹੁ ਬਸਤੁ ਸਮ੍ਹਾਰਿ ॥੪॥**
11. **ਕਬੀਰਿ ਦੀਈ ਸੰਸਾਰ ਕਉ**
    **ਲੀਨੀ ਜਿਸੁ ਮਸਤਕਿ ਭਾਗੁ ॥**
12. **ਅੰਮ੍ਰਿਤ ਰਸੁ ਜਿਨਿ ਪਾਇਆ**
    **ਥਿਰੁ ਤਾ ਕਾ ਸੋਹਾਗੁ ॥੫॥੪॥**

**ਪਦ ਅਰਥ** :—ਮਾਨਉ-ਮਾਨਉਂ, ਮੈਂ ਆਦਰ ਦੇਂਦਾ ਹਾਂ, ਜੀ ਆਇਆਂ ਆਖਦਾ ਹਾਂ। ਦੂਤ-ਵਿਕਾਰ। ਡਾਨਉ—ਮੈਂ ਡੰਨ ਦੇਂਦਾ ਹਾਂ, ਮਾਰ ਭਜਾਉਂਦਾ ਹਾਂ। ਕੁਟਵਾਰ—ਕੋਤਵਾਲ, ਸ਼ਹਿਰ ਦਾ ਰਾਖਾ, (ਸਰੀਰ ਰੂਪ) ਸ਼ਹਿਰ ਦਾ ਰਾਖਾ। ਕੁਟਵਾਰੀ—ਸਰੀਰ ਰੂਪ ਸ਼ਹਿਰ ਦੀ ਰਾਖੀ ਦਾ ਫ਼ਰਜ਼। ਦਿਵਸ—ਦਿਨ। ਪਲੋਸਉ—ਮੈਂ ਮਲਦਾ ਹਾਂ, ਘੁਟਦਾ ਹਾਂ। ਕਰਿ—ਬਣਾ ਕੇ। ਫੇਰੀ-ਫੇਰੀਂ, ਮੈਂ ਫੇਰਦਾ ਹਾਂ ।੧।

ਦਰਬਾਰਿ—ਦਰ ਤੇ। ਬਦਨੁ—ਮੂੰਹ। ਪਸਾਰਿ—ਖਲਾਰਕੇ, ਖੋਲ੍ਹ ਕੇ। ਹਮ-ਅਸੀਂ, ਮੈਂ ।੧। ਰਹਾਉ।

ਮਿਟਿਆ—ਹਟਿਆ। ਧੁਨਿ—ਅਵਾਜ਼, ਲਗਨ, ਰੌਂ। ਮਾਥੈ ਮੇਰੇ ਦਗਾਈ—ਮੇਰੇ ਮੱਥੇ ਉਤੇ ਦਾਗੀ ਗਈ ਹੈ, ਮੇਰੇ ਮੱਥੇ ਉਤੇ ਉਕਰੀ ਗਈ ਹੈ, ਮੇਰੇ ਭਾਗਾਂ ਵਿਚ ਆ ਗਈ ਹੈ, ਮੈਨੂੰ ਪ੍ਰਾਪਤ ਹੋ ਗਈ ।੨।

ਦਾਗੇ ਹੋਹਿ—ਜਿਨ੍ਹਾਂ ਉਤੇ ਨਿਸ਼ਾਨ ਹੁੰਦਾ ਹੈ। ਰਨ—ਲੜਾਈ ਦਾ ਮੈਦਾਨ। ਜੂਝਹਿ—ਲੜ ਮਰਦੇ ਹਨ। ਲਏ ਖਜ਼ਾਨੈ ਪਾਈ—ਕਬੂਲ ਕਰ ਲੈਂਦਾ ਹੈ ਪ੍ਰਵਾਨ ਕਰ ਲੈਂਦਾ ਹੈ।੩।

ਪਰਮ-ਸਭ ਤੋਂ ਚੰਗੀ। ਕੋਠਰਾ—ਨਿੱਕਾ ਜਿਹਾ ਕੋਠਾ। ਬੀਚਾਰਿ—ਨਾਮ ਦੀ ਵੀਚਾਰ ਨਾਲ। ਗੁਰਿ—ਗੁਰੂ ਨੇ। ਬਸਤੁ—ਨਾਮ ਪਦਾਰਥ। ਸਮ੍ਹਾਰਿ—ਸਾਂਭ ਕੇ ।੪।

ਦੀਈ—ਦਿਤੀ ਹੈ। ਮਸਤਕਿ—ਮੱਥੇ ਉਤੇ। ਜਿਨਿ—ਜਿਸ (ਮਨੁੱਖ) ਨੇ। ਥਿਰੁ—ਸਦਾ ਟਿਕੇ ਰਹਿਣ ਵਾਲਾ। ਸੋਹਾਗੁ—ਚੰਗੀ ਕਿਸਮਤ ।੫।

**ਉਥਾਨਕਾ** :—ਪ੍ਰਮੇਸ਼ਰ ਜੀ ਵਲੋਂ ਕਬੀਰ ਜੀ ਨੂੰ ਅਕਾਸ਼ ਬਾਣੀ ਹੋਈ ਕਿ, ਹੇ ਕਬੀਰ ! ਤੈਨੂੰ ਕਾਂਸ਼ੀ ਵਿਚ ਰਹਿਣ ਵਾਲੇ ਵਾਦੀ ਲੋਕ ਹਰ ਵਕਤ ਦੁਖੀ ਕਰਦੇ ਹਨ, ਇਸ ਕਰਕੇ ਅਸੀਂ ਤੈਨੂੰ ਇਸ ਸ਼ਹਿਰ ਦੀ ਕੁਟਵਾਲੀ ਦੇਂਦੇ ਹਾਂ, ਤਾਂ ਕਿ, ਤੇਰੀ ਇਸ ਕੁਟਵਾਲੀ ਦੇ ਭੈ ਕਰ ਕੇ ਲੋਕ ਤੇਥੋਂ ਡਰਦੇ ਰਹਿਣਗੇ, ਇਸ ਲਈ ਤੂੰ ਇਹ ਕਾਂਸ਼ੀ ਦੀ ਕੁਟਵਾਲੀ ਪ੍ਰਵਾਨ ਕਰ ਲੈ, ਇਸ ਦੇ ਉੱਤਰ ਰੂਪ ਵਿਚ ਕਬੀਰ ਜੀ ਪ੍ਰਮੇਸ਼ਰ ਦੇ ਸਨਮੁਖ ਹੋ ਇਹ ਸ਼ਬਦ ਉਚਾਰਨ ਕਰਦੇ ਹਨ। ਜਿਸ ਵਿਚ ਇਹ ਪ੍ਰਗਟ ਕਰ ਰਹੇ ਹਨ ਕਿ, ਹੇ ਸਾਈਂ ਜੀਉ ! ਮੇਰੇ ਪਾਸ ਤਾਂ ਅਗੇ ਹੀ ਕੁਟਵਾਲੀ ਆਪ ਪਾਸੋਂ ਮਿਲੀ ਹੋਈ ਹੈ।

**ਅਰਥ** :—

ਪ੍ਰ:—ਹੇ ਕਬੀਰ ! ਤੂੰ ਇਹ ਦਸ ਕਿ ਤੇਰੇ ਪਾਸ ਉਹ ਕੇਹੜਾ ਸ਼ਹਿਰ ਹੈ, ਜਿਸ ਉਤੇ ਤੂੰ ਕੁਤਵਾਲੀ ਕਰਦਾ ਹੈਂ ?

1. ਉ:—ਹੇ ਮੇਰੇ ਸਾਈਂ ਜੀਉ ! ਜੋ ਤੁਸੀਂ ਮੈਨੂੰ ਇਹ ਸਰੀਰ ਦਿਤਾ ਹੈ, ਮਾਨੋ, ਇਹੋ ਹੀ ਇਕ ਸ਼ਹਿਰ ਹੈ, ਸੋ, ਆਪਣੇ ਸਰੀਰ ਰੂਪੀ ਇਸ ਸ਼ਹਿਰ ਦੀ ਰਾਖੀ ਕਰਨ ਲਈ ਮੇਰਾ ਫ਼ਰਜ਼ ਇਹ ਹੈ ਕਿ ਮੈਂ ਭਲੇ ਗੁਣਾਂ ਨੂੰ ਜੀ ਆਇਆਂ ਆਖਾਂ ਅਤੇ ਵਿਕਾਰਾਂ ਨੂੰ (ਸਰੀਰ ਰੂਪੀ ਸ਼ਹਿਰ ਵਿਚੋਂ) ਮਾਰ ਕੇ ਬਾਹਰ ਕੱਢਾਂ, ਭਾਵ ਹੈ, ਮੈਂ ਸੰਤਾ ਨੂੰ ਆਦਰ ਦੇਂਦਾ ਹਾਂ ਅਤੇ ਦੂਤਾਂ ਦੁਸ਼ਟਾਂ ਨੂੰ ਡੰਨ ਦੇਂਦਾ ਹਾਂ (ਬਸ) ਇਹੋ ਹੀ ਮੇਰੀ ਕੋਤਵਾਲੀ ਹੈ, (ਕੋਤਵਾਲ ਹੋਣ ਦਾ ਫ਼ਰਜ਼ ਹੈ)।

ਪ੍ਰ:—ਹੇ ਕਬੀਰ ! ਤੂੰ ਇਸਦੇ ਇਵਜ਼ਾਨੇ ਵਿਚ ਮੰਗਦਾ ਕੀ ਹੈਂ ?

2. ਉ:—ਹੇ ਸਾਈਆਂ ਜੀਉ ! ਮੇਰੀ ਤਾਂ ਇਕੋ ਹੀ ਮੰਗ ਹੈ ਕਿ ਮੈਂ ਦਿਨੇ ਰਾਤ ਤੇਰੇ ਚਰਨ ਪਰਸਦਾ ਰਵਾਂ ਅਤੇ ਆਪਣੇ ਕੇਸਾਂ ਦਾ ਚਵਰ ਤੇਰੇ ਉਤ ਝੁਲਾਵਾਂ ।੧।

(ਨੋਟ :—ਜਿਸ ਮਨੁੱਖ ਦੇ ਆਪਣੇ ਸਿਰ ਉਤੇ ਕੇਸ ਨਾ

ਹੋਣ, ਉਹ ਇਹ ਮੁਹਾਵਰਾ ਵਰਤ ਨਹੀਂ ਸਕਦਾ, ਸੁਭਾਵਿਕ ਹੀ ਮਨੁੱਖ ਦੀ ਬੋਲੀ ਆਪਣੇ ਰੋਜ਼ਾਨਾ ਜੀਵਨ ਅਨੁਸਾਰ ਹੋ ਜਾਂਦੀ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਕਬੀਰ ਜੀ ਕੇਸਾ ਧਾਰੀ ਸਨ)।

3. ਹੇ ਪ੍ਰਭੂ ਜੀ! ਮੈਂ ਤੇਰੇ ਦਰ ਤੇ (ਬੈਠਾ ਹੋਇਆ ਇਕ) ਕੁੱਤਾ ਹਾਂ।

4. ਅਤੇ ਮੂੰਹ ਅਗਾਹਾਂ ਵਧਾਕੇ ਭੌਂਕ ਰਿਹਾ ਹਾਂ, ਭਾਵ, ਤੇਰੇ ਦਰ ਤੇ ਮੈਂ ਤੇਰੀ ਸਿਫ਼ਤ ਸਲਾਹ ਕਰਦਾ ਹਾਂ, ਇਹ ਆਪਣੇ ਸਰੀਰ ਨੂੰ ਵਿਕਾਰਾਂ ਰੂਪ ਕੁਤਿਆਂ ਤੋਂ ਬਚਾਉਣ ਲਈ ਹੈ, ਜਿਵੇਂ ਇਕ ਕੁੱਤਾ ਕਿਸੇ ਪਰਾਈ ਗਲੀ ਦੇ ਕੁੱਤਿਆਂ ਤੋਂ ਆਪਣੇ ਆਪ ਦੀ ਰਾਖੀ ਕਰਨ ਲਈ ਭੌਂਕਦਾ ਹੈ।

5. ਹੇ ਸਾਈਆਂ ਜੀਉ! ਮੈਂ ਤਾਂ ਪਹਿਲੇ ਜਨਮਾਂ ਵਿਚ ਭੀ ਤੇਰਾ ਹੀ ਸੇਵਕ ਰਿਹਾ ਹਾਂ ਅਤੇ ਹੁਣ ਭੀ ਤੇਰੇ ਦਰ ਤੋਂ ਹਟਿਆ ਨਹੀਂ ਜਾ ਸਕਦਾ।

6. ਹੇ ਪ੍ਰਭੂ ਜੀਉ! ਤੇਰੇ ਦਰ ਤੇ ਰਿਹਾਂ (ਮਨੁਖ ਦੇ ਅੰਦਰ) ਅਡੋਲ ਅਵਸਥਾ ਦੀ ਰੌ (ਚਲ ਪੈਂਦੀ ਹੈ, ਉਹ ਰੌ) ਮੇਰੇ ਮੱਥੇ ਪਰ ਦਗਾਈ ਹੋਈ ਹੈ, ਮੈਨੂੰ ਪ੍ਰਾਪਤ ਹੋ ਗਈ ਹੈ।੨।

7. ਜਿਨ੍ਹਾਂ ਦੇ ਮੱਥੇ ਉਤੇ ਮਾਲਕ ਦਾ (ਇਹ ਭਗਤੀ ਦਾ) ਨਿਸ਼ਾਨ ਹੁੰਦਾ ਹੈ, ਉਹ ਰਣ ਭੂਮੀ, ਵਿਚ ਲੜ ਮਰਦੇ ਹਨ, ਜੋ ਇਸ ਨਿਸ਼ਾਨ ਤੋਂ ਸਖਣੇ ਹਨ, ਉਹ (ਟਾਕਰਾ ਪੈਣ ਤੇ) ਭਾਂਜ ਖਾ ਜਾਂਦੇ ਹਨ। ਜੋ ਮਨੁਖ ਪ੍ਰਭੂ

8. ਦਾ ਭਗਤ ਬਣਦਾ ਹੈ ਉਹ ਭਗਤੀ ਨਾਲ ਸਾਂਝ ਪਾਂਦਾ ਹੈ ਤੇ ਪ੍ਰਭੂ ਉਸ ਨੂੰ ਆਪਣੇ ਦਰ ਤੇ ਪ੍ਰਵਾਨ ਕਰ ਲੈਂਦਾ ਹੈ। ਜਿਵੇਂ ਕਿ, ਜਿਨ੍ਹਾਂ ਉਤੇ ਆਪਣੇ ਮਾਲਕ ਦੇ ਸਿਪਾਹੀ ਹੋਣ ਦਾ ਨਿਸ਼ਾਨ ਲਗਾ ਹੁੰਦਾ ਹੈ, ਉਹੋ ਹੀ ਮਾਲਕ ਦੇ ਪੱਖੀ ਹੋ ਕੇ ਜੰਗ ਵਿਚ ਲੜਦੇ ਹਨ, ਪਰ ਜੇਹੜੇ ਇਸ ਨਿਸ਼ਾਨ ਤੋਂ ਵਿਰਵੇ ਹੁੰਦੇ ਹਨ; (ਨਿਰੀਆਂ ਖੁਲ੍ਹੀਆਂ ਧਾੜਾਂ ਹੁੰਦੀਆਂ ਹਨ) ਉਹ ਔਖ ਪੈਣ ਤੇ ਭੱਜ ਜਾਂਦੇ ਹਨ।੩।

9. ਹੇ ਭਾਈਓ! ਮਨੁਖ ਸਰੀਰ, ਮਾਨੋਂ ਇਕ ਨਿਕਾ ਜਿਹਾ ਕੋਠਾ ਹੈ, ਇਸ ਨਿਕੇ ਜਿਹੇ ਸੋਹਣੇ ਕੋਠੇ ਵਿਚ (ਦਿਮਾਗ ਇਕ ਹੋਰ) ਨਿਕੀ ਜਿਹੀ ਕੋਠੜੀ ਹੈ, ਪ੍ਰਮੇਸ਼ਰ ਦੇ ਨਾਮ ਦੀ ਵੀਚਾਰ ਦੀ ਬਰਕਤ ਨਾਲ ਇਹ ਨਿਕੀ ਕੋਠੜੀ ਸੋਹਣੀ ਬਣਦੀ ਜਾਂਦੀ ਹੈ।

ਪ੍ਰ:—ਕਬੀਰ! ਇਹ ਨਾਮ ਵਸਤੂ ਤੈਨੂੰ ਕਿਥੋਂ ਪ੍ਰਾਪਤ ਹੋਈ ਹੈ?

10. ਉ:—ਹੇ ਭਰਾਵੋ! ਮੈਨੂੰ ਕਬੀਰ ਨੂੰ ਮੇਰੇ ਗੁਰੂ ਨੇ (ਇਹ) ਨਾਮ ਵਸਤੂ ਦਿਤੀ ਹੈ, (ਤੇ ਆਖਣ ਲਗਾ) ਇਹ ਵਸਤ (ਇਸ ਨਿਕੀ ਕੋਠੜੀ ਵਿਚ) ਸਾਂਭ ਕੇ ਰਖ ਲੈ।੪।

11. ਹੇ ਭਾਈਓ! ਮੈਂ ਕਬੀਰ ਨੇ ਇਹ ਨਾਮ ਵਸਤੂ ਜਗਤ ਦੇ ਲੋਕਾਂ ਨੂੰ (ਭੀ ਵੰਡ) ਦਿਤੀ, ਪਰ ਇਹ ਕਿਸੇ ਭਾਗਾਂ ਵਾਲੇ ਨੇ ਹੀ ਹਾਸਲ ਕੀਤੀ ਹੈ।

12. ਹੇ ਪਿਆਰੇ! ਜਿਸ ਕਿਸੇ ਨੇ ਇਹ ਨਾਮ ਅੰਮ੍ਰਿਤ ਦਾ ਸੁਆਦ ਚਖਿਆ ਹੈ, ਉਹ ਸਦਾ ਵਾਸਤੇ ਭਾਗਾਂ ਵਾਲਾ ਬਣ ਗਿਆ ਹੈ।੫।੪।

**ਭਾਵਾਰਥ**:—ਕਬੀਰ ਜੀ ਆਪਣੇ ਆਪ ਨੂੰ ਹਰੀ ਦਾ ਸੇਵਕ ਸਮਝ ਕੇ ਆਪਣੀ ਜ਼ਿੰਦਗੀ ਦਾ ਮਿਸ਼ਨ ਦਸਦੇ ਹਨ ਕਿ ਮੈਂ ਹਰੀ ਦੀ ਫੌਜ ਦਾ ਸਿਪਾਹੀ ਹਾਂ, ਜਿਸ ਦਾ ਕੰਮ ਹੈ ਹਰੀ ਦੇ ਭਗਤਾਂ ਦੀ ਸੇਵਾ ਕਰਨੀ ਅਤੇ ਅਧਰਮੀ ਅਨਾੜੀਆਂ ਦਾ ਮੂੰਹ ਤੋੜਨਾ, ਮੈਨੂੰ ਹਰੀ ਦੇ ਨਾਮ ਦੀ ਦਾਤ ਬਖਸ਼ੀ ਹੈ, ਜੋ ਮੈਂ ਸੰਸਾਰ ਵਿਚ ਵੰਡਣਾ ਚਾਹੁੰਦਾ ਹਾਂ; ਪਰ, ਲੈਂਦਾ ਕੋਈ ਵਿਰਲਾ ਹੀ ਹੈ।

**1. ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ**
**ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥**
**2. ਜਾ ਕੈ ਪਾਇ ਜਗਤ ਸਭੁ ਲਾਗੈ**
**ਸੋ ਕਿਉ ਪੰਡਿਤੁ ਹਰਿ ਨ ਕਹੈ ॥੧॥**
**3. ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ ॥**
**4. ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥੧॥ਰਹਾਉ॥**
**5. ਆਪਨ ਊਚ ਨੀਚ ਘਰਿ ਭੋਜਨੁ**
**ਹਠੇ ਕਰਮ ਕਰਿ ਉਦਰੁ ਭਰਹਿ ॥**
**6. ਚਉਦਸ ਅਮਾਵਸ ਰਚਿ ਰਚਿ ਮਾਂਗਹਿ**
**ਕਰ ਦੀਪਕੁ ਲੈ ਕੂਪਿ ਪਰਹਿ ॥੨॥**
**7. ਤੂੰ ਬ੍ਰਹਮਨੁ ਮੈ ਕਾਸੀ ਕਜੁਲਹਾ**
**ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥**
**8. ਹਮਰੇ ਰਾਮ ਨਾਮ ਕਹਿ ਉਬਰੇ**
**ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥**

**ਪਦ ਅਰਥ**:—ਜਿਹ ਮੁਖ—ਜਿਸ ਪ੍ਰਮਾਤਮਾਂ ਦੇ ਮੂੰਹ ਵਿਚੋਂ। ਨਿਕਸੈ—ਨਿਕਲਦਾ ਹੈ। ਬਿਸਰੁ ਕਰੈ—ਵਿਸਾਰਦਾ ਹੈਂ। ਜਾ ਕੈ ਪਾਇ-ਜਿਸ ਦੇ ਪੈਰ ਉਤੇ, ਜਿਸਦੇ ਪੈਰੀਂ।੧।

ਬਾਮ੍ਹਨ—ਹੇ ਬ੍ਰਾਹਮਣ।੧। ਰਹਾਉ।

ਉਦਰੁ—ਪੇਟ। ਰਚਿ ਰਚਿ—(ਬਣਾਉਟੀ) ਬਣਾ ਬਣਾਕੇ। ਕਰ ਦੀਪਕੁ—ਹੱਥਾਂ ਉਤੇ ਦੀਵਾ। ਕੂਪਿ—ਖੂਹ ਵਿਚ।੨।

ਕਾਸੀਕ—ਕਾਂਸ਼ੀ ਦਾ। ਉਬਰੇ—(ਸੰਸਾਰ ਸਮੁੰਦਰ ਤੋਂ) ਬਚ ਗਏ।੩।

**ਉਥਾਨਕਾ**:—ਇਕ ਜਾਤ ਅਭਿਮਾਨੀ ਬ੍ਰਾਹਮਣ ਆਇਆ ਅਤੇ ਕਬੀਰ ਜੀ ਨੂੰ ਕਹਿਣ ਲਗਾ ਕਿ ਮੈਂ ਤੇਰੇ ਨਾਲ ਬੇਦਾਂ ਸ਼ਾਸਤ੍ਰਾਂ ਦੇ ਰਾਹੀਂ ਕਈ ਕੁ ਪੱਖਾਂ ਤੇ ਚਰਚਾ ਕਰਨਾ ਚਾਹੁੰਦਾ ਹਾਂ, ਤਾਂ ਕਬੀਰ ਜੀ ਇਸਨੂੰ ਕੇਵਲ ਉਸ ਨਿਰੰਕਾਰ ਦੀ ਭਗਤੀ ਕਰਨ ਦਾ ਹੀ ਉਪਦੇਸ਼ ਕਰਦੇ ਹਨ।

**ਅਰਥ**:—

1. ਉ:—ਹੇ ਬ੍ਰਾਹਮਣ! ਜਿਸ ਦੇ ਮੂੰਹ ਵਿਚੋਂ ਵੇਦ ਤੇ ਗਾਇਤ੍ਰੀ (ਆਦਿਕ) ਨਿਕਲੇ (ਮੰਨਦਾ) ਹੈਂ? ਹੇ ਪੰਡਤ! (ਤੂੰ)

ਉਸ ਪ੍ਰਮੇਸ਼ਰ ਨੂੰ ਕਿਉਂ ਨਹੀਂ ਮੰਨਦਾ, ਤੂੰ ਉਸ ਵਾਹਿਗੁਰੂ ਨੂੰ ਕਿਉਂ ਵਿਸਾਰਦਾ ਹੈਂ।

2. ਜਿਸਦੇ ਚਰਨਾਂ ਤੇ ਸਾਰਾ ਸੰਸਾਰ ਪੈਂਦਾ ਹੈ ਉਸ ਹਰੀ ਪ੍ਰਮਾਤਮਾਂ ਨੂੰ ਕਿਉਂ ਨਹੀਂ ਸਿਮਰਦਾ।੧।

3. ਹੇ ਮੇਰੇ ਬ੍ਰਾਹਮਣ ! ਤੂੰ ਪ੍ਰਮਾਤਮਾਂ ਦਾ ਨਾਮ ਕਿਉਂ ਨਹੀਂ ਸਿਮਰਦਾ ?।

4. ਹੇ ਪੰਡਤ ! ਯਾਦ ਰਖ ਤੂੰ, ਰਾਮ ਨਹੀਂ ਬੋਲਦਾ (ਅਤੇ ਵਤੰਡਾਵਾਦ ਕਰਦਾ ਹੈਂ) ਇਸੀ ਕਰਕੇ ਦੋਜ਼ਕ (ਦਾ ਦੁਖ) ਸਹਾਰ ਰਿਹਾ ਹੈਂ ।੧। ਰਹਾਉ।

5. ਹੇ ਬ੍ਰਾਹਮਣ ! ਤੂੰ ਆਪਣੇ ਆਪ ਨੂੰ ਉਚੀ ਕੁਲ ਦਾ (ਸਮਝਦਾ ਹੈਂ) ਪਰ ਭੋਜਨ ਪਾਉਂਦਾ ਹੈਂ (ਆਪਣੇ ਤੋਂ) ਨੀਵੀਂ ਕੁਲ ਵਾਲਿਆਂ ਦੇ ਘਰ ਵਿਚ, ਤੂੰ ਤਾਂ ਹੱਠ ਵਾਲੇ ਕਰਮ ਕਰਕੇ ਤੇ ਲੋਕਾਂ ਨੂੰ (ਵਖਾ ਵਖਾ ਕੇ) ਆਪਣਾ ਪੇਟ ਭਰਦਾ ਹੈਂ, (ਭਾਵ ਨੀਚਾਂ ਦੇ ਘਰ ਰੋਟੀ ਖਾਣ ਵਲੋਂ ਜਰਾ ਭੀ ਸ਼ੱਕ ਨਹੀਂ ਕਰਦਾ)।

6. ਹੇ ਬ੍ਰਾਹਮਣ ! ਤੂੰ ਚੌਦੇ ਤੇ ਮੱਸਿਆ (ਆਦਿਕ ਥਿਤਾਂ ਬਨਾਵਟੀ) ਥਾਪ ਥਾਪ ਕੇ (ਜਜਮਾਨਾਂ ਪਾਸੋਂ) ਮੰਗਦਾ ਹੈਂ, ਤੂੰ ਆਪਣੇ ਆਪ ਨੂੰ ਵਿਦਵਾਨ ਸਮਝਦਾ ਹੈਂ, ਪਰ ਇਹ ਵਿਦਿਆ ਰੂਪ) ਦੀਵਾ ਹੱਥਾਂ ਉਤੇ ਰਖਕੇ ਖੂਹ ਵਿਚ ਡਿੱਗ ਰਿਹਾ ਹੈਂ। (ਭਾਵ, ਹੱਥ ਉਤੇ ਦੀਵਾ ਹੁੰਦਿਆਂ ਹੋਇਆਂ ਭੀ ਖੂਹ ਵਿਚ ਡਿਗਦਾ ਹੈ) ।੨।

7. ਹੇ ਬ੍ਰਾਹਮਣ ! ਤੂੰ ਆਪਣੇ ਆਪ ਨੂੰ ਉਚੀ ਕੁਲ ਦਾ ਬ੍ਰਾਹਮਣ (ਸਮਝਦਾ ਹੈਂ) ਤੇ ਮੈਂ (ਤੇਰੀਆਂ ਨਜਰਾਂ ਵਿਚ) ਕਾਂਸ਼ੀ ਦਾ (ਗਰੀਬ) ਜੁਲਾਹਾ ਹਾਂ, ਸੋ, ਮੇਰੀ ਤੇ ਤੇਰੀ ਬਰਾਬਰੀ ਕਿਵੇਂ ਹੋ ਸਕਦੀ ਹੈ ? (ਭਾਵ ਹੈ ਕਿ, ਤੂੰ ਮੇਰੀ ਗੱਲ ਆਪਣੇ ਮਾਣ ਵਿਚ ਗਹੁ ਨਾਲ ਸੁਣਨ ਨੂੰ ਤਿਆਰ ਨਹੀਂ ਹੋ ਸਕਦਾ)।

8. ਪਰ, ਹੇ ਬ੍ਰਾਹਮਣ ! ਯਾਦ ਰਖ, ਅਸੀਂ (ਜੁਲਾਹੇ ਤਾਂ) ਪ੍ਰਮੇਸ਼ਰ ਜੀ ਦਾ ਨਾਮ ਸਿਮਰਕੇ (ਸੰਸਾਰ ਸਮੁੰਦਰ ਤੋਂ) ਬਚ ਰਹੇ ਹਾਂ, ਹੇ ਪਾਂਡੇ ! ਤੁਸੀਂ, ਵੇਦਾਂ ਦੇ (ਦਸੇ ਕਰਮ ਕਾਂਡ ਦੇ) ਭਰੋਸੇ ਰਹਿਕੇ ਹੀ ਡੁੱਬ ਕੇ ਮਰ ਰਹੇ ਹੋ ।੩।੫।

**ਭਾਵਾਰਥ** :—ਧਾਰਮਿਕ ਪੁਸਤਕਾਂ ਤੇ ਮੰਤਰਾਂ ਦੇ ਪੜ੍ਹਨ ਵਾਲੇ ਬ੍ਰਾਹਮਣ ਨੂੰ ਸਿਖਿਆ ਦੇਂਦੇ ਹਨ ਕਿ ਇਨ੍ਹਾਂ ਦੇ ਸੋਮੇਂ ਹਰੀ ਨੂੰ ਕਿਉਂ ਨਹੀਂ ਸਿਮਰਦਾ, ਜਿਸ ਦੇ ਸਿਮਰਨ ਵਿਚ ਵੇਦ ਗਾਇਤ੍ਰੀ ਆਦਿ ਸਭ ਆ ਜਾਂਦੇ ਹਨ ? ਫਿਰ ਉਸ ਦੇ ਜਾਤ ਪਾਤ ਦੇ ਭਰਮ ਤੇ ਚੌਦੇ, ਮੱਸਿਆ ਆਦਿ ਥਿੱਤਾਂ ਦੇ ਪਖੰਡ ਜਾਲ ਨੂੰ ਤੋੜਦੇ ਹਨ। ਅੰਤ ਵਿਚ ਉਸ ਨੂੰ ਨਾਮ ਸਿਮਰਨ ਦੇ ਮਹਾਤਮ ਨੂੰ ਸਾਰੇ ਕਰਮਾਂ ਤੋਂ ਉਚਾ ਜਣਾ ਰਹੇ ਹਨ। ਸੋ, ਕਬੀਰ ਜੀ ਦੇ ਖਿਆਲ ਅਨੁਸਾਰ ਮੱਸਿਆ ਸੰਗ੍ਰਾਂਦ ਆਦਿਕ ਬਨਾਵਟੀ ਥਿੱਤਾਂ ਬਨਾਣ ਵਾਲਿਆਂ ਨੇ ਇਹ ਆਪਣੀ ਉਦਰ ਪੂਰਨਾ ਦੀ ਖ਼ਾਤਰ ਹੀ ਬਣਾਈਆਂ ਹੋਈਆਂ ਹਨ।

**1. ਤਰਵਰੁ ਏਕੁ ਅਨੰਤ ਡਾਰ ਸਾਖਾ**
**ਪੁਹਪ ਪਤ੍ਰ ਰਸ ਭਰੀਆ ॥**
**2. ਇਹ ਅੰਮ੍ਰਿਤ ਕੀ ਬਾੜੀ ਹੈ ਰੇ**
**ਤਿਨਿ ਹਰਿ ਪੂਰੈ ਕਰੀਆ ॥੧॥**
**3. ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥**
**4. ਅੰਤਰਿ ਜੋਤਿ ਰਾਮ ਪਰਗਾਸਾ**
**ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥**
**5. ਭਵਰੁ ਏਕੁ ਪੁਹਪ ਰਸ ਬੀਧਾ**
**ਬਾਰਹ ਲੇ ਉਰ ਧਰਿਆ ॥**
**6. ਸੋਰਹ ਮਧੇ ਪਵਨੁ ਝਕੋਰਿਆ**
**ਆਕਾਸੇ ਫਰੁ ਫਰਿਆ ॥੨॥**
**7. ਸਹਜ ਸੁੰਨਿ ਇਕੁ ਬਿਰਵਾ ਉਪਜਿਆ**
**ਧਰਤੀ ਜਲਹਰੁ ਸੋਖਿਆ ॥**
**8. ਕਹਿ ਕਬੀਰ ਹਉ ਤਾ ਕਾ ਸੇਵਕੁ**
**ਜਿਨਿ ਇਹੁ ਬਿਰਵਾ ਦੇਖਿਆ ॥੩॥੬॥**

**ਪਦ ਅਰਥ** :—ਤਰਵਰ—ਰੁੱਖ । ਡਾਰ—ਡਾਲੀਆਂ ਸਾਖਾ—ਸ਼ਾਖਾਂ, ਟਾਹਣੀਆਂ। ਪੁਹਪ—ਫੁੱਲ। ਭਰੀਆ—ਭਰੀਆਂ ਹੋਈਆਂ, ਲੱਦੀਆਂ ਹੋਈਆਂ। ਬਾੜੀ—ਬਗੀਚੀ। ਰੇ—ਹੇ ਭਾਈ। ਤਿਨਿ ਹਰਿ—ਉਸ ਪ੍ਰਭੂ ਨੇ। ਕਰੀਆ—ਬਣਾਈ।੧।

ਰੇ—ਹੇ ਭਾਈ। ਜਾਨੀ-ਬਿਰਲੇ ਗੁਰਮੁਖ ਨੇ ਜਾਣੀ ਹੈ। ਕਹਾਨੀ—ਕਿਸੇ ਬੀਤ ਚੁਕੀ ਜਾਂ ਵਰਤ ਰਹੀ ਘਟਨਾਂ ਦਾ ਹਾਲ। ਰਾਜਾ ਰਾਮ ਕੀ ਕਹਾਨੀ—ਉਸ ਘਟਨਾਂ ਦਾ ਹਾਲ ਜੋ ਪ੍ਰਕਾਸ਼ ਰੂਪ ਪ੍ਰਭੂ ਦਾ ਸਿਮਰਨ ਕੀਤਿਆਂ ਕਿਸੇ ਮਨੁਖ ਦੇ ਮਨ ਵਿਚ ਵਾਪਰਦੀ ਹੈ, ਪ੍ਰਭੂ ਮਿਲਾਪ ਦਾ ਹਾਲ। ਗੁਰਮੁਖਿ—ਜੋ ਮਨੁਖ ਗੁਰੂ ਦੇ ਸਨਮਖ ਹੋ ਜਾਂਦਾ ਹੈ, ਜੋ ਮਨੁਖ ਗੁਰੂ ਦੇ ਦਸੇ ਰਾਹ ਉਤੇ ਪੂਰਨ ਤੌਰ ਤੇ ਤੁਰ ਪੈਂਦਾ ਹੈ ।੧। ਰਹਾਉ।

ਭਵਰੁ—ਭੌਰਾ। ਪੁਹਪ—ਫੁੱਲ। ਬੀਧਾ—ਵਿੱਝਾ ਹੋਇਆ, ਮਸਤ। ਬਾਰਹ—ਫੁੱਲ ਦੀਆਂ ਬਾਰ੍ਹਾਂ ਖਿੜੀਆਂ ਹੋਈਆਂ ਪਤ ਆਂ ਖਿੜਿਆ ਹੋਇਆ ਫੁੱਲ, ਪੂਰਨ ਖਿੜਾਉ । ਸੋਰਹ—ਸੋਲਾਂ (ਪਤੀਆਂ ਵਾਲਾ ਵਸ਼ੁੱਧੀ ਚੱਕ੍ਰ, ਜੋ ਗਲੇ ਵਿਚ ਜੋਗੀ ਮੰਨਦੇ ਹਨ)। ਸੋਰਹ ਮਧੇ—ਜਾਪ ਵਿਚ ਲਗ ਕੇ । ਸੋਰਹ ...... ਝਕੋਰਿਆ—ਸੁਆਸ ਸੁਆਸ ਨਾਮ ਜਪਦਾ ਹੈ । ਅਕਾਸੈ— ਆਕਾਸ਼ ਵਿਚ, ਉਚੀ ਅਵਸਥਾ ਵਿਚ, ਦਸਮ ਦੁਆਰ ਵਿਚ। ਫਰ ਫਰਿਆ—ਫੜ ਫੜਾਇਆ, ਉਡਾਰੀ ਲਾਈ ।੨।

ਸੁੰਨਿ—ਸੁੰਞ ਵਿਚ, ਅਫੁਰ ਅਵਸਥਾ ਵਿਚ। ਬਿਰਵਾ— ਕੋਮਲ ਬੂਟਾ। ਧਰਤੀ—ਸਰੀਰ ਰੂਪ ਧਰਤੀ ਦਾ। ਜਲਹਰ— ਜਲਧਰ, ਬੱਦਲ (ਤ੍ਰਿਸ਼ਨਾ)। ਸੋਖਿਆ—ਸੁਕਾ ਦਿਤਾ, ਚੂਸ ਲਿਆ। ਜਿਨਿ—ਜਿਸ (ਗੁਰਮੁਖ) ਨੇ ।੩।੬।

**ਅਰਥ** :-

**ਪ੍ਰ**:—ਹੇ ਕਬੀਰ ! ਜਦੋਂ ਕੋਈ ਮਨੁਖ ਗੁਰੂ ਦੇ ਸਨਮੁਖ ਹੋ ਜਾਏ ਤਾਂ ਉਸਨੂੰ ਕਿਸ ਰੂਪ ਵਿਚ ਸਮਝ ਹੋ ਆਉਂਦੀ ਹੈ ?

1, **ਉ**:—ਹੇ ਪੰਡਤ ! ਜੋ ਮਨੁਖ ਗੁਰੂ ਦੇ ਸਨਮੁਖ ਹੋ ਜਾਂਦਾ ਹੈ, ਉਸਨੂੰ ਇਉਂ ਸਮਝ ਆ ਜਾਂਦੀ ਹੈ ਕਿ ਇਹ ਸੰਸਾਰ ਇਕ ਰੁੱਖ ਦੇ (ਸਮਾਨ) ਹੈ ਅਤੇ ਇਸ ਜਗਤ ਦੇ ਸਾਰੇ ਹੀ ਜੀਅ ਜੰਤ, ਮਾਨੋ ਇਸ ਸੰਸਾਰ ਰੁਖ ਦੀਆਂ ਬੇਅੰਤ ਡਾਲੀਆਂ ਅਤੇ ਟਹਿਣੀਆਂ ਹਨ, ਜੋ ਫੁੱਲਾਂ, ਪੱਤਰਾਂ ਤੇ ਰਸ ਭਰੇ ਫਲਾਂ ਨਾਲ ਲੱਦੀਆਂ ਹੋਈਆਂ ਹਨ।

2. ਹੇ ਪੰਡਤ ! ਇਹ ਸੰਸਾਰ ਇਕ ਅੰਮ੍ਰਿਤ ਦੀ ਬਗੀਚੀ ਹੈ, ਜੋ ਉਸ ਪੂਰਨ ਪ੍ਰਮਾਤਮਾਂ ਨੇ ਬਣਾਈ ਹੈ ।੧।

**ਪ੍ਰ**:—ਹੇ ਕਬੀਰ ਜੀ ! ਉਸ ਪ੍ਰਕਾਸ਼ ਰੂਪ ਬ੍ਰਹਮ ਦੇ ਮਿਲਾਪ ਦੀ ਸੋਝੀ ਕਿਸਨੂੰ ਹੋ ਸਕਦੀ ਹੈ ?

3. **ਉ**:—ਹੇ ਪੰਡਤ ! ਜੋ ਕੋਈ ਮਨੁੱਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰਦਾ ਹੈ ਉਹੀ, ਉਸ ਪ੍ਰਕਾਸ਼ ਰੂਪ ਪ੍ਰਮੇਸ਼ਰ ਦੇ ਮਿਲਾਪ ਦੀ ਅਵਸਥਾ ਨੂੰ ਸਮਝ ਲੈਂਦਾ ਹੈ।

**ਪ੍ਰ**:—ਹ ਕਬੀਰ ! ਉਸਨੂੰ ਕਿਸ ਰੂਪ ਵਿਚ ਸੋਝੀ ਹੋ ਆਉਂਦੀਹੈ?

4. **ਉ**:—ਹੇ ਪੰਡਤ ! ਉਸ ਦੇ ਅੰਦਰ ਜੋਤ ਜਗ ਪੈਂਦੀ ਹੈ, ਉਸ ਦੇ ਅੰਦਰ ਰਾਮ ਦਾ ਪ੍ਰਕਾਸ਼ ਹੋ ਜਾਂਦਾ ਹੈ, ਪਰ, ਗੁਰਾਂ ਦੁਆਰੇ ਇਸ ਅਵਸਥਾ ਨਾਲ ਜਾਣ ਪਛਾਣ ਕਰਨ ਵਾਲਾ ਕੋਈ ਵਿਰਲਾ ਬੰਦਾ ਹੀ ਹੋਇਆ ਕਰਦਾ ਹੈ ।੧। ਰਹਾਉ ।

**ਪ੍ਰ**:—ਹੇ ਕਬੀਰ ਜੀ ! ਜਦ ਕਿਸੇ ਦੇ ਅੰਦਰ ਰਾਮ ਦਾ ਪ੍ਰਕਾਸ਼ ਹੋ ਆਉਂਦਾ ਹੈ, ਤਾਂ ਉਸ ਦੀ ਮਾਨਸਕ ਅਵਸਥਾ ਕਿਸ ਬੁਲੰਦੀਆਂ ਤਕ ਪੁੱਜ ਜਾਂਦੀ ਹੈ ?

5. **ਉ**:—ਤਾਂ ਕਬੀਰ ਜੀ ਨੇ ਇਕ ਅਲੰਕਾਰ ਢੰਗ ਨਾਲ ਭਵਰ ਦੇ ਦ੍ਰਿਸ਼ਟਾਂਤ ਰਾਹੀਂ ਜੋਗੀ ਦੇ ਦਸਮ ਦੁਆਰ ਦੇ ਅਨੰਦ ਨੂੰ ਬਿਆਨ ਕੀਤਾ ਹੈ, ਹੇ ਜੋਗੀ ! ਜਦੋਂ ਬ੍ਰਹਮ ਰੂਪ ਫੁੱਲ ਦਾ ਰਸੀਆ, ਭੌਰ ਜੀਵ, ਬਾਰਾਂ ਪੱਤੀਆਂ ਵਾਲੇ ਹਿਰਦੇ ਕਵਲ ਵਿਚ ਟਿਕਿਆ ਤੇ

6. ਫਿਰ ਉਸਨੇ ਪਵਨ (ਸੁਆਸਾਂ) ਨੂੰ ਸੋਲ੍ਹਾਂ ਪੱਤੀਆਂ ਵਾਲੇ ਦਸਮ ਦੁਆਰ (ਅਕਾਸ਼) ਵਿਚ ਲਿਜਾਕੇ ਅਨੰਦ ਮਾਣਿਆਂ, ਭਾਵ ਹੈ ਕਿ, ਉਹ ਇਕਾਗ੍ਰਤਾ ਦੁਆਰੇ ਦਸਮ ਦੁਆਰ ਵਿਚ ਉਡਾਰੀਆਂ ਲਾਉਂਦਾ ਹੈ,(ਫਰੁ ਫਰਿਆ = ਫੜ ਫੜਾਇਆ ਖੰਭਾਂ ਨਾਲ ਫੜ ਫੜ ਕੀਤੀ ਉਡਾਰੀ ਲਾਈ ।

(ਭਾਵ ਹੈ ਕਿ ਜਿਵੇਂ) ਇਕ ਭੌਰਾ ਫੁੱਲਾਂ ਦੇ ਰਸ ਵਿਚ ਮਸਤ ਹੋ ਕੇ ਫੁੱਲ ਦੀਆਂ ਖਿੜੀਆਂ ਪੱਤੀਆਂ ਵਿਚ ਆਪਣੇ ਆਪ ਨੂੰ ਜਾ ਬੰਨਾਉਂਦਾ ਹੈ । ਜਿਵੇਂ ਕੋਈ ਪੰਛੀ ਆਪਣੇ ਖੰਭਾਂ ਨਾਲ ਹਵਾ ਨੂੰ ਹੁਲਾਰਾ ਦੇ ਕੇ ਅਕਾਸ਼ ਵਿਚ ਉਡਦਾ ਹੈ; ਤਿਵੇਂ ਉਹ ਗੁਰਮੁਖ ਨਾਮ ਰਸ ਵਿਚ ਮਸਤ ਹੋ ਕੇ ਪੂਰਨ ਖਿੜਾਉ ਨੂੰ ਹਿਰਦੇ ਵਿਚ ਟਿਕਾਂਦਾ ਹੈ ਅਤੇ ਸੋਚ ਮੰਡਲ ਵਿਚ ਹੁਲਾਰਾ ਦੇ ਕੇ ਪ੍ਰਭੂ ਚਰਨਾਂ ਵਿਚ ਉਡਾਰੀਆਂ ਲਾਉਂਦਾ ਹੈ ।੨।

**ਪ੍ਰ**:—ਹੇ ਕਬੀਰ ! ਆਖਰ ਉਸ ਨੂੰ ਫਲ ਕੀ ਪ੍ਰਾਪਤ ਹੋਇਆ ?

7. **ਉ**:—ਹੇ ਜੋਗੀ ! ਉਸ ਦੀ ਅਫੁਰ ਸਮਾਧੀ ਵਿਚ ਸਹਿਜ ਅਵਸਥਾ ਰੂਪ ਜਾਂ ਕੋਮਲਤਾ ਰੂਪ ਮਾਨੋ, ਇਕ ਬ੍ਰਹਮ ਦੀ ਸਾਖਿਯਾਤਤਾ ਦਾ (ਬਿਰਵਾ) ਰੁੱਖ ਪ੍ਰਗਟ ਹੋ ਆਇਆ ਹੈ, ਜਿਸ ਨੇ ਸਰੀਰ ਰੂਪੀ ਧਰਤੀ ਦਾ ਜਲਹਰ (ਬਦਲ) ਤ੍ਰਿਸ਼ਨਾ ਨੂੰ ਸੁਕਾ ਦਿਤਾ ਹੈ ।

**ਪ੍ਰ**:—ਕਬੀਰ ਜੀਉ ! ਤੁਹਾਡੇ ਅੰਦਰ ਅਜਿਹੇ ਮਨੁੱਖ ਦਾ ਕਿਤਨਾ ਕੁ ਸਤਿਕਾਰ ਹੈ ?

8. **ਉ**:—ਕਬੀਰ ਜੀ ਆਖਦਾ ਹੈ ਕਿ, (ਹੇ ਪੰਡਤ) ਮੈਂ ਤਾਂ ਉਸ ਗੁਰਮੁਖ ਦਾ ਦਾਸ ਹਾਂ, ਜਿਸਨੇ (ਆਪਣੇ ਅੰਦਰ ਉਗਿਆ ਹੋਇਆ) ਇਹ ਕੋਮਲ ਬੂਟਾ ਵੇਖਿਆ ਹੈ ।੩।੬।

**ਭਾਵਾਰਥ** :—ਹਰ ਇਕ ਸ਼ਬਦ ਦੀ 'ਰਹਾਉ' ਦੀ ਤੁਕ ਸਾਰੇ ਸ਼ਬਦ ਦਾ ਬੀਜ ਰੂਪ ਹੋਇਆ ਕਰਦੀ ਹੈ । ਇਸ ਸ਼ਬਦ ਵਿਚ ਕਬੀਰ ਜੀ ਨੇ ਦਸਿਆ ਹੈ ਕਿ ਜੋ ਮਨੁਖ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਕੇ ਨਾਮ ਸਿਮਰਦਾ ਹੈ, ਪ੍ਰਭੂ ਮਿਲਾਪ ਵਾਲੀ ਅਵਸਥਾ ਨਾਲ ਉਸ ਦੀ ਜਾਣ ਪਛਾਣ ਹੋ ਜਾਂਦੀ ਹੈ । ਇਸ ਸ਼ਬਦ ਦੇ ਤਿੰਨ ਬੰਦਾਂ ਵਿਚ ਉਸੇ ਮੇਲ ਰੂਪ ਅਵਸਥਾ ਦਾ ਨਿਰਨਾ ਦਿਤਾ ਗਿਆ ਹੈ:—(੧) ਇਹ ਜਗਤ ਉਸ ਨੂੰ ਪ੍ਰਭੂ ਦੀ ਬਣਾਈ ਹੋਈ ਇਕ ਬਗੀਚੀ ਜਾਪਦੀ ਹੈ, ਜਿਸ ਵਿਚ ਇਹ ਜੀਅ ਜੰਤ, ਸ਼ਾਖ਼ਾਂ, ਫੁੱਲ, ਪੱਤਰ ਆਦਿਕ ਹਨ । (੨) ਜਿਵੇਂ ਭਉਰਾ ਫੁੱਲ ਦੇ ਰਸ ਵਿਚ ਮਸਤ ਹੋਇਆ ਫੁੱਲ ਦੀਆਂ ਪੱਤੀਆਂ ਵਿਚ ਹੀ ਆਪਣੇ ਆਪ ਨੂੰ ਕੈਦ ਕਰਾ ਲੈਂਦਾ ਹੈ, ਜਿਵੇਂ, ਪੰਛੀ ਆਪਣੇ ਖੰਭਾਂ ਨਾਲ ਹਵਾ ਨੂੰ ਝਕੋਲਾ ਦੇ ਕੇ ਅਕਾਸ਼ ਵਿਚ ਉਡਦਾ ਹੈ, ਤਿਵੇਂ ਸਿਮਰਨ ਕਰਨ ਵਾਲਾ ਨਾਮ ਰਸ ਵਿਚ ਮਸਤ ਹੁੰਦਾ ਹੈ ਤੇ ਪ੍ਰਭੂ ਚਰਨਾਂ ਵਿਚ ਉਚੀਆਂ ਉਡਾਰੀਆਂ ਲਾਉਂਦਾ ਹੈ ਅਤੇ । (੩) ਉਸ ਦੇ ਹਿਰਦੇ ਵਿਚ ਇਕ ਐਸੀ ਕੋਮਲਤਾ ਪੈਦਾ ਹੁੰਦੀ ਹੈ, ਜਿਸ ਦੀ ਬਰਕਤ ਨਾਲ ਉਸ ਦੀ ਅੰਦਰੋਂ ਤ੍ਰਿਸ਼ਨਾ ਮਿਟ ਜਾਂਦੀ ਹੈ । ਇਹ ਸੰਸਾਰ ਇਕ ਹਰੀ ਦਾ ਬਾਗ ਹੈ, ਇਸ ਵਿਚ ਹਰੀ ਆਪ ਸਮਾ ਰਿਹਾ ਹੈ । ਮਨ ਨੂੰ ਇਕਾਗਰ ਕਰ ਕੇ ਪ੍ਰੇਮ ਨਾਲ ਉਸ ਦੀ ਹੋਂਦ ਨੂੰ ਅਨੁਭਵ ਕਰ ਸਕਦੇ ਹਾਂ ।

1. **ਮੁੰਦ੍ਰਾ ਮੋਨਿ ਦਇਆ ਕਰਿ ਝੋਲੀ**
   **ਪਤ੍ਰ ਕਾ ਕਰਹੁ ਬੀਚਾਰੁ ਰੇ ॥**
2. **ਖਿੰਥਾ ਇਹੁ ਤਨੁ ਸੀਅਉ ਅਪਨਾ**
   **ਨਾਮੁ ਕਰਉ ਆਧਾਰੁ ਰੇ ॥੧॥**
3. **ਐਸਾ ਜੋਗੁ ਕਮਾਵਹੁ ਜੋਗੀ ॥**
4. **ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ ਰਹਾਉ ॥**

**5. ਬੁਧਿ ਬਿਭੂਤਿ ਚਢਾਵਉ ਅਪੁਨੀ**
**ਸਿੰਗੀ ਸੁਰਤਿ ਮਿਲਾਈ ॥**
**6. ਕਰਿ ਬੈਰਾਗੁ ਫਿਰਉ ਤਨਿ ਨਗਰੀ,**
**ਮਨ ਕੀ ਕਿੰਗੁਰੀ ਬਜਾਈ ॥੨॥**
**7. ਪੰਚ ਤਤੁ ਲੈ ਹਿਰਦੈ ਰਾਖਹੁ**
**ਰਹੈ ਨਿਰਾਲਮ ਤਾੜੀ ॥**
**8. ਕਹਤੁ ਕਬੀਰੁ ਸੁਨਹੁ ਰੇ ਸੰਤਹੁ**
**ਧਰਮੁ ਦਇਆ ਕਰਿ ਬਾੜੀ ॥੩॥੭॥**

**ਪਦ ਅਰਥ** :—ਮੋਨਿ—ਚੁੱਪ, ਮਨ ਦੀ ਚੁੱਪ, ਮਨ ਦੀ ਸ਼ਾਂਤੀ। ਝੋਲੀ—ਜਿਸ ਵਿਚ ਜੋਗੀ ਆਟਾ ਮੰਗ ਕੇ ਪਾਂਦਾ ਹੈ। ਪਤ੍ਰ ਕਾ—ਸੋਹਣਾ ਖੱਪਰ (ਪਾਤ੍ਰ—ਖਪਰ)। ਰੇ—ਹੇ ਜੋਗੀ। ਖਿੰਥਾ—ਗੋਦੜੀ। ਇਹੁ ਤਨੁ ਸੀਅਉ—ਇਸ ਸਰੀਰ ਨੂੰ ਸਿਉਂਦਾ ਹਾਂ, ਵਿਕਾਰਾਂ ਵਲੋਂ ਬਚਾਈ ਰਖਦਾ ਹਾਂ।੧।

ਗਰਮੁਖਿ—ਗੁਰੂ ਦੇ ਸਨਮੁਖ। ਭੋਗੀ—ਗ੍ਰਿਹਸਤੀ।੧।ਰਹਾਉ।

ਬਿਭੂਤਿ—ਸੁਆਹ। ਸਿੰਗੀ- ਛੋਟਾ ਜਿਹਾ ਸਿੰਙ ਜੋ ਜੋਗੀ ਵਜਾਂਦੇ ਹਨ। ਕਿੰਗੁਰੀ—ਛੋਟੀ ਕਿੰਗ।੨।

ਪੰਚ ਤਤੁ—ਪੰਜਾਂ ਦਾ ਤੱਤ; ਪੰਜਾਂ ਦਾ ਮੂਲ, ਪੰਜਾਂ ਤੱਤਾਂ ਦਾ ਮੂਲ ਕਾਰਨ ਪ੍ਰਭੂ। ਨਿਰਾਲਮ-ਬਿਨਾ ਕਿਸੇ ਬਾਹਰਲੇ ਆਸਰੇ ਦੇ, ਇਕ ਟੱਕ। ਤਾੜੀ—ਸਮਾਧੀ। ਬਾੜੀ-ਬਗੀਚੀ।੩।

**ਉਥਾਨਕਾ** :—ਇਕ ਜੋਗੀ ਕਬੀਰ ਜੀ ਪਾਸ ਆਇਆ ਕਹਿਣ ਲਗਾ ਕਿ, ਹੇ ਕਬੀਰ ! ਤੂੰ ਜੋਗੀ ਬਣ ਜਾ, ਕਬੀਰ ਜੀ ਨੇ ਕਿਹਾ ਕਿ, ਐ ਜੋਗੀ ! ਮੈਂ ਤਾਂ ਅਗੇ ਹੀ ਜੋਗ ਮੱਤ ਦਾ ਧਾਰਨੀ ਹਾਂ, ਤਾਂ ਜੋਗੀ ਨੇ ਕਿਹਾ ਕਿ, ਹੇ ਕਬੀਰ ! ਤੇਰੇ ਪਾਸ ਜੋਗ ਦਾ ਬਾਹਰਲਾ ਚਿੰਨ੍ਹ, ਮੁੰਦ੍ਰਾ, ਝੋਲੀ, ਖਿੰਥਾ ਆਦਿਕ ਕੋਈ ਭੀ ਸਰੀਰ ਪਰ ਧਾਰਨ ਕੀਤਾ ਹੋਇਆ ਨਜ਼ਰ ਨਹੀਂ ਆਉਂਦਾ, ਫਿਰ ਦਸ ਤੂੰ ਜੋਗੀ ਕਿਵੇਂ ਮੰਨਿਆਂ ਜਾ ਸਕਦਾ ਹੈਂ, ਤਾਂ ਕਬੀਰ ਜੀ ਨੇ ਕਿਹਾ ਕਿ, ਹੇ ਜੋਗੀ ! ਮੇਰਾ ਜਿਹੋ ਜਿਹਾ ਅੰਤ੍ਰੀਵ ਸੂਖਮ ਜੋਗ ਹੈ, ਉਸ ਜੋਗ ਦੇ ਅੰਤ੍ਰੀਵ ਚਿੰਨ੍ਹ ਭੀ ਸੂਖਮ ਹੈ।

**ਅਰਥ** :—

**ਪ੍ਰ**:—ਜੋਗੀ ਨੇ ਕਿਹਾ ਕਿ, ਹੇ ਕਬੀਰ ! ਉਹ ਤੇਰੇ ਜੋਗ ਦੇ ਚਿੰਨ੍ਹ ਕਿਹੜੇ ਹਨ, ਉਨ੍ਹਾਂ ਦਾ ਜ਼ਰਾ ਨਿਰਨਾ ਕਰ ਕੇ ਸਮਝਾਉਣਾ ਕਰ, ਤਾਂ ਕਿ ਮੈਂ ਭੀ ਉਨ੍ਹਾਂ ਦਾ ਧਾਰਨੀ ਹੋ ਜੋਗੀ ਬਣ ਸਕਾਂ?

1. **ਉ**:—ਹੇ ਜੋਗੀ ! ਤੂੰ ਪ੍ਰਮੇਸ਼ਰ ਦੀ ਸਿਫਤ ਸਲਾਹ ਕਰਨ ਤੋਂ ਬਿਨਾ ਹੋਰ ਵਾਕ ਬੋਲਣ ਵਲੋਂ ਮੋਨ ਧਾਰਨ ਕਰ ਲੈ, ਜਾਂ (ਮਨ ਨੂੰ ਵਿਕਾਰਾਂ ਵਲੋਂ) ਸ਼ਾਂਤੀ ਦੇਣੀ, ਇਹ ਕੰਨਾਂ ਦੀਆਂ ਮੁੰਦ੍ਰਾਂ ਬਣਾ ਲੈ ਅਤੇ ਪ੍ਰਭੂ ਦੇ ਗੁਣਾਂ ਦੀ ਵੀਚਾਰ ਕਰਦੇ ਰਹਿਣ ਨੂੰ ਖੱਪਰ ਬਣਾਉਣਾ ਕਰ।

**ਪ੍ਰ**:—ਹੇ ਕਬੀਰ ! ਸਾਡੇ ਜੋਗੀਆਂ ਦੇ ਸਰੀਰ ਪਰ ਤਾਂ ਗੋਦੜੀ ਪਹਿਰੀ ਹੋਈ ਕਰਦੀ ਹੈ, ਤੁਸੀਂ ਕੇਹੜੀ ਗੋਦੜੀ ਸੀਤੀ ਹੋਈ ਹੈ?

2. **ਉ**:—ਹੇ ਜੋਗੀ ! ਮੈਂ ਭੀ ਤੇਰੇ ਵਾਂਗ ਇਕ ਜੋਗੀ ਹਾਂ, ਪਰ, ਮੈਂ ਆਪਣੇ ਸਰੀਰ ਨੂੰ ਵਿਕਾਰਾਂ ਵਲੋਂ ਬਚਾਉਂਦਾ ਹਾਂ, ਇਹੋ ਸਮਝ ਕਿ, ਮੈਂ ਗੋਦੜੀ ਸੀਤੀ ਹੋਈ ਹੈ; ਹੇ ਜੋਗੀ ! ਮੈਂ ਪ੍ਰਭੂ ਦੇ ਨਾਮ ਨੂੰ (ਆਪਣੀ ਜਿੰਦ ਦਾ) ਆਸਰਾ ਬਣਾਇਆ ਹੋਇਆ ਹੈ, (ਇਹੋ ਹੀ ਮੇਰਾ ਸੁਆਹ ਦਾ ਬਟੂਆ ਹੈ)।੧।

3. ਹੇ ਜੋਗੀ ! ਅਸਲ ਵਿਚ ਇਹੋ ਹੀ ਜੋਗ ਕਮਾਉਣਾ ਕਰੋ।

**ਪ੍ਰ**:—ਕਬੀਰ ਜੀ ! ਕੀ, ਕਿਸੇ ਹੋਰ ਜਪ ਤਪ ਕਮਾਉਣ ਦੀ ਲੋੜ ਨਹੀਂ ?

4. **ਉ**:—ਹੇ ਜੋਗੀ ! ਅਸਲ ਵਿਚ ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਸਤਿਗੁਰੂ ਦੇ ਸ਼ਨਮੁਖ ਰਹੋ ਅਤੇ ਗੁਰੂ ਦੇ ਰਾਹ ਦਸੇ ਉਤੇ ਤੁਰਦੇ ਰਹਿਣਾ ਹੀ ਜਪ ਹੈ, ਏਹੀ ਤਪ ਹੈ ਤੇ ਇਹੋ ਹੀ ਸੰਜਮ ਹੈ।੧। ਰਹਾਉ।

**ਪ੍ਰ**:—ਹੇ **ਕਬੀਰ** ! ਜੋਗੀ ਲੋਕ ਤਾਂ ਪਿੰਡੇ ਉਤੇ ਸੁਆਹ ਮਲਦੇ ਹਨ ਅਤੇ ਸਿੰਙੀ ਵਜਾਉਂਦੇ ਹਨ, ਤੇਰੇ ਜੋਗ ਦੇ ਇਹ ਚਿੰਨ੍ਹ ਕੇਹੜੇ ਹਨ ?

5. **ਉ**:—ਹੇ ਜੋਗੀ ! ਮੈਂ (ਆਪਣੀ ਅਕਲ ਨੂੰ) ਜੋ ਉਚੇ ਟਿਕਾਣੇ ਪ੍ਰਭੂ ਦੇ ਚਰਨਾਂ ਵਿਚ ਚੜ੍ਹਾਈ ਰਖਦਾ ਹਾਂ, ਇਹੋ ਮੈਂ (ਪਿੰਡੇ ਉਤੇ) ਸੁਆਹ ਮਲੀ ਹੋਈ ਹੈ ਅਤੇ ਮੈਂ ਆਪਣੇ ਮਨ ਦੀ ਸੁਰਤਿ ਨੂੰ **ਜੋ** (ਪ੍ਰਭੂ ਚਰਨਾਂ ਵਿਚ) ਜੋੜਿਆ ਹੈ, ਇਹੋ ਹੀ ਮੇਰੀ ਸਿੰਙੀ ਹੈ।

**ਪ੍ਰ**:—ਹੇ ਕਬੀਰ ! ਅਸੀਂ ਜੋਗੀ ਲੋਕ ਤਾਂ ਮਾਇਆ ਵਲੋਂ ਵੈਰਾਗੀ ਹੋ ਕੇ ਨਗਰਾਂ ਵਿਚ ਫਿਰਦੇ ਹਾਂ ਅਤੇ ਕਿੰਗ ਵਜਾਉਂਦੇ ਹਾਂ, ਪਰ, ਤੁਹਾਡੇ ਜੋਗ ਵਿਚ ਇਹ ਸਭੋ ਕੁਝ ਕਿਵੇਂ ਹੈਂ ?

6. **ਉ**:—ਹੇ ਜੋਗੀ ! ਮੈਂ ਭੀ ਫਿਰਦਾ ਤਾਂ ਹਾਂ, ਪਰ ਮਾਇਆ ਵਲੋਂ ਵੈਰਾਗੀ ਹੋ ਕੇ ਫਿਰਦਾ ਹਾਂ ਅਤੇ ਨਗਰਾਂ ਵਿਚ ਫਿਰਨ ਦੀ ਥਾਂ ਮੈਂ ਆਪਣੇ ਹੀ ਸਰੀਰ ਰੂਪ ਨਗਰ ਵਿਚ ਫਿਰਦਾ ਹਾਂ; (ਭਾਵ ਇਸ ਸਰੀਰ ਵਿਚੋਂ ਮਾਲਕ ਦੀ ਖੋਜ ਕਰਦਾ ਹਾਂ) ਅਤੇ ਮੈਂ ਆਪਣੇ ਮਨ ਦੀ ਹੀ ਕਿੰਗ ਵਜਾਉਂਦਾ ਹਾਂ, (ਭਾਵ ਮਨ ਵਿਚ ਪ੍ਰਭੂ ਦੀ ਲਗਨ ਲਾਈ ਰਖਦਾ ਹਾਂ)।੨।

**ਪ੍ਰ**:—ਹੇ ਕਬੀਰ ! ਤੂੰ ਸਮਾਧੀ ਕਿਵੇਂ ਲਾਉਂਦਾ ਹੈਂ ?

7. **ਉ**:—ਹੇ ਜੋਗੀ ! ਅਸਲ ਵਿਚ ਪੰਜਾਂ ਤੱਤਾਂ ਦਾ ਜੋ ਮੂਲ ਕਾਰਨ ਪ੍ਰਭੂ ਹੈ, ਉਸ ਨੂੰ ਆਪਣੇ ਹਿਰਦੇ ਵਿਚ ਪ੍ਰੋ ਰਖਣਾ, ਇਸ ਤਰ੍ਹਾਂ, ਦੀ ਸਮਾਧੀ ਇਕ ਟੱਕ ਬਣੀ ਰਹਿੰਦੀ ਹੈ। (ਭਾਵ, ਪ੍ਰਭੂ ਨੂੰ ਹਿਰਦੇ ਵਿਚ ਵਸਾਈ ਰਖਣਾ ਹੀ ਅਸਲ ਸਮਾਧੀ ਹੈ)।

8. ਕਬੀਰ ਜੀ ਕਥਨ ਕਰਦਾ ਹੈ ਕਿ, ਹੇ ਸੰਤ ਜਨੋਂ ! ਸੁਣੋ, (ਪ੍ਰਭੂ ਚਰਨਾਂ ਵਿਚ ਜੁੜ ਕੇ) ਧਰਮ ਤੇ ਦਇਆ ਦੀ (ਆਪਣੇ) ਮਨ ਵਿਚ ਸੋਹਣੀ ਬਗੀਚੀ ਬਣਾਉ, (ਭਾਵ ਸ਼ੁਭ

ਗੁਣਾਂ ਦੇ ਧਾਰਨੀ ਬਣਨਾਂ ਕਰੋ) ।੩।੭।

**ਭਾਵਾਰਥ** :—ਇਸ ਸ਼ਬਦ ਵਿਚ ਕਬੀਰ ਜੀ ਜੋਗ ਦੇ ਕਰਮਾਂ ਤੇ ਚਿੰਨ੍ਹਾਂ ਲੈ ਕੇ ਅਸਲ ਜੋਗ ਦੀ ਰਹਿਣੀ ਨੂੰ ਦਰਸਾ ਰਹੇ ਹਨ, ਕਿਉਂਕਿ, ਜੋਗੀਆਂ ਦੇ ਸਰੀਰਕ ਜੋਗ ਦੇ ਚਿੰਨ੍ਹ ਕੇਵਲ ਇਕ ਸ਼ਿੰਗਾਰ ਹੀ ਕਿਹਾ ਜਾ ਸਕਦਾ ਹੈ, ਪਰ ਗੁਰਮਤਿ ਜੋਗ ਦੇ ਅੰਤਰੀਵ ਚਿੰਨ੍ਹ ਹੀ ਅਸਲ ਪ੍ਰਭੂ ਪ੍ਰਾਪਤੀ ਦਾ ਸਹੀ ਸਾਧਨ ਹੈ।

**1. ਕਵਨ ਕਾਜ ਸਿਰਜੇ ਜਗ ਭੀਤਰਿ**
**ਜਨਮਿ ਕਵਨ ਫਲੁ ਪਾਇਆ ॥**
**2. ਭਵਨਿਧਿ ਤਰਨ ਤਾਰਨ ਚਿੰਤਾਮਨਿ**
**ਇਕ ਨਿਮਖ ਨ ਇਹੁ ਮਨੁ ਲਾਇਆ ॥੧॥**
**3. ਗੋਬਿੰਦ ਹਮ ਐਸੇ ਅਪਰਾਧੀ ॥**
**4. ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ**
**ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ਰਹਾਉ॥**
**5. ਪਰ ਧਨ ਪਰ ਤਨ ਪਰਤੀ ਨਿੰਦਾ**
**ਪਰ ਅਪਬਾਦੁ ਨ ਛੂਟੈ ॥**
**6. ਆਵਾ ਗਵਨੁ ਹੋਤੁ ਹੈ ਫੁਨਿ ਫੁਨਿ**
**ਇਹੁ ਪਰਸੰਗੁ ਨ ਤੂਟੈ ॥੨॥**
**7. ਜਿਹ ਘਰਿ ਕਥਾ ਹੋਤ ਹਰਿ ਸੰਤਨ**
**ਇਕ ਨਿਮਖ ਨ ਕੀਨ੍ਹੋ ਮੈ ਫੇਰਾ ॥**
**8. ਲੰਪਟ ਚੋਰ ਦੂਤ ਮਤਵਾਰੇ**
**ਤਿਨ ਸੰਗਿ ਸਦਾ ਬਸੇਰਾ ॥੩॥**
**9. ਕਾਮ ਕ੍ਰੋਧ ਮਾਇਆ ਮਦ ਮਤਸਰ**
**ਏ ਸੰਪੈ ਮੋ ਮਾਹੀ ॥**
**10. ਦਇਆ ਧਰਮੁ ਅਰੁ ਗੁਰ ਕੀ ਸੇਵਾ**
**ਏ ਸੁਪਨੰਤਰਿ ਨਾਹੀ ॥੪॥**
**11. ਦੀਨ ਦਇਆਲ ਕ੍ਰਿਪਾਲ ਦਮੋਦਰ**
**ਭਗਤਿ ਬਛਲ ਭੈ ਹਾਰੀ ॥**
**12. ਕਹਤ ਕਬੀਰ ਭੀਰ ਜਨ ਰਾਖਹੁ**
**ਹਰਿ ਸੇਵਾ ਕਰਉ ਤੁਮ੍ਹਾਰੀ ॥੫॥੮॥**

**ਪਦ ਅਰਥ** :—ਕਾਜ—ਕੰਮ। ਸਿਰਜੇ-ਪੈਦਾ ਹੋਏ। ਜ਼ਨਮਿ—ਜੰਮਕੇ। ਭਵਨਿਧਿ-ਸੰਸਾਰ ਸਮੁੰਦਰ। ਤਰਨ—ਬੇੜੀ; ਜਹਾਜ਼। ਚਿੰਤਾਮਨਿ—ਮਨ ਇਛਤ ਫਲ ਦੇਣ ਵਾਲੀ ਮਣੀ।੧।

ਹਮ—ਅਸੀਂ ਜੀਵ। ਜਿਨਿ ਪ੍ਰਭਿ—ਜਿਸ ਪ੍ਰਭੂ ਨੇ। ਜੀਉ—ਜਿੰਦ। ਪਿੰਡੁ—ਸਰੀਰ।੧। ਰਹਾਉ।

ਪਰ ਤਨ—ਪਰਾਇਆ ਸਰੀਰ, ਪਰਾਈ ਇਸਤ੍ਰੀ। ਪਰਤੀ—ਪਰਾਈ, (ਨੋਟ :—ਪਰਤੀ ਇਕੋ ਲਫ਼ਜ਼ ਹੈ।) ਬਾਣੀ ਵਿਚ ਹੋਰ ਪ੍ਰਮਾਣ ਭੀ ਐਸੇ ਮਿਲਦੇ ਹਨ, ਜੋ ਸਾਬਤ ਕਰਦੇ ਹਨ ਕਿ ਲਫ਼ਜ਼ 'ਤਨ' ਇਸਤ੍ਰੀ ਵਾਸਤੇ, ਜਿਵੇਂ—

(੧) ਪਰ ਧਨ, ਪਰ ਤਨ, ਪਰ ਕੀ ਨਿੰਦਾ
ਇਨ ਸਿਉ ਪ੍ਰੀਤਿ ਨ ਲਾਗੈ ।੨।੧੪। ਧਨਾਸਰੀ ਮ: ੫

ਨੋਟ: —ਕਬੀਰ ਜੀ ਨੇ 'ਪਰਤੀ ਨਿੰਦਾ' ਲਿਖਿਆ ਹੈ; ਸਤਿਗੁਰੂ ਅਰਜਨ ਸਾਹਿਬ ਨੇ 'ਪਰ ਕੀ ਨਿੰਦਾ' ਆਖਿਆ ਹੈ।

(੨) ਪਰ ਧਨ, ਪਰ ਤਨ, ਪਰਤੀ ਨਿੰਦਾ,
ਅਖਾਧਿ ਖਾਹਿ ਹਰਕਾਇਆ ।੩।੩।੧੨੫।
—ਆਸਾ ਮ: ੫

ਨੋਟ:—ਇਥੇ ਤਾਂ ਹੂ-ਬ-ਹੂ ਕਬੀਰ ਜੀ ਵਾਲੇ ਹੀ ਲਫ਼ਜ਼ ਹਨ।

(੩) ਪਰ ਧਨ, ਪਰ ਅਪਵਾਦ ਨਾਰਿ ਨਿੰਦਾ,
ਯਹ ਮੀਠੀ ਜੀਅ ਮਾਹਿ ਹਿਤਾਨੀ ।੧।
—ਸਵਯੇ ਸ੍ਰੀ ਮੁਖ ਵਾਕ ਮਹਲਾ ੫

ਨੋਟ :—ਇਥੇ ਚਾਰ ਵਿਚਾਰਾਂ ਦਾ ਜਿਕਰ ਹੈ :—

ਪਰਾਇਆ ਧਨ, ਦੂਜਿਆਂ ਨਾਲ ਵਿਰੋਧ, ਪਰਾਈ ਇਸਤ੍ਰੀ ਅਤੇ ਪਰਾਈ ਨਿੰਦਾ।

ਇਨ੍ਹਾਂ ਹੀ ਚੌਹਾਂ ਦਾ ਜ਼ਿਕਰ ਕਬੀਰ ਜੀ ਨੇ ਕੀਤਾ ਹੋਇਆ ਹੈ।

ਪਰਤੀ—ਇਕ ਲਫ਼ਜ ਹੈ, ਇਸ ਦਾ ਅਰਥ ਹੈ ਪਰਾਈ। ਅਪਬਾਦੁ—ਵਿਰੋਧ, ਝਗੜਾ। ਫੁਨਿ ਫੁਨਿ—ਮੁੜ ਮੁੜ। ਪਰਸੰਗੁ—ਝੇੜਾ, ਸਿਲਸਿਲਾ ਮੁਕਦਾ ਹੀ ਨਹੀਂ ਹੈ।੨।

ਲੰਪਟ—ਵਿਸ਼ਿਆਂ ਵਿਚ ਲਿਬੜੇ ਹੋਏ, ਚਿੰਬੜੇ ਹੋਏ। ਦੂਤ—ਮਾੜੇ ਬੰਦੇ। ਮਤਵਾਰੇ—ਸ਼ਰਾਬੀ।੩।

ਮਦ—ਅਹੰਕਾਰ। ਮਤਸਰ ਈਰਖਾ। ਸੰਪੈ—ਧਨ। ਮੋ ਮਾਹੀ—ਮੇਰੇ ਅੰਦਰ। ਸੁਪਨੰਤਰਿ-ਸੁਪਨੇ ਵਿਚ ਭੀ।੪।

ਭੈ ਹਾਰੀ—ਡਰ ਨਾਸ ਕਰਨ ਵਾਲੇ ਪ੍ਰਭੂ। ਭੀਰ—ਮੁਸੀਬਤ, ਬਿਪਤਾ। ਕਰਉ—ਕਰਉਂ, ਮੈਂ ਕਰਾਂ।੫।

**ਅਰਥ** :—

**ਪ੍ਰ**:—ਹੇ ਕਬੀਰ ਜੀ! ਜਦੋਂ ਤੁਸੀਂ ਉਸ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਕਦੀ ਬੇਨਤੀ ਕਰਨੀ ਹੋਵੇ ਤਾਂ ਉਹ ਕਿਸ ਰੂਪ ਵਿਚ ਕਰਦੇ ਹੋ ?

**1. ਉ**:—ਹੇ ਭਾਈਓ! ਮੈਂ ਤਾਂ ਆਪਣੇ ਮਨ ਦੇ ਅਉਗਣ ਦਸਕੇ ਉਸ ਹਰੀ ਅਗੇ ਇਉਂ ਹੀ ਬੇਨਤੀਆਂ ਕਰਦਾ ਰਹਿੰਦਾ ਹਾਂ ਕਿ, ਹੇ ਸਾਈਂ ਜੀ! ਮੈਂ ਸੋਚਦਾ ਹਾਂ ਕਿ ਕੇਹੜੇ ਕੰਮ ਲਈ ਅਸੀਂ ਜਗਤ ਵਿਚ ਪੈਦਾ ਹੋਏ? ਜਨਮ ਲੈ ਕੇ ਅਸਾਂ ਕੀ ਖੱਟਿਆ ?

2. ਅਤੇ ਅਸਾਂ ਇਕ ਪਲ ਭਰ ਭੀ (ਉਸ ਪ੍ਰਭੂ ਦੇ ਚਰਨਾਂ ਵਿਚ) ਚਿੱਤ ਨਾ ਜੋੜਿਆ, ਜੋ ਕਿ ਸੰਸਾਰ ਸਮੁੰਦਰ ਤੋਂ ਤਾਰਨ ਲਈ ਜਹਾਜ਼ ਰੂਪ ਹੈ। ਜੋ ਮਾਨੋ, ਮਨ ਇੱਛਤ ਫਲ ਦੇਣ ਵਾਲਾ ਹੀਰਾ ਰੂਪ ਹੈ।੧।

3-4. ਹੇ ਗੋਬਿੰਦ! ਅਸੀਂ ਜੀਵ ਅਜਿਹੇ ਵਿਕਾਰੀ ਹਾਂ ਕਿ; ਜਿਸ ਤੈਂ ਪ੍ਰਭੂ ਨੇ ਇਹ ਜਿੰਦ ਤੇ ਸਰੀਰ ਦਿਤਾ ਹੈ ਉਸ ਦੀ ਬੰਦਗੀ ਹੀ ਨਹੀਂ ਕੀਤੀ ਤੇ ਉਸ ਨਾਲ ਪਿਆਰ (ਹੀ) ਨਹੀਂ ਕੀਤਾ।੧। ਰਹਾਉ।

5. ਹੇ ਗੋਬਿੰਦ ! ਪਰਾਏ ਧਨ (ਦੀ ਲਾਲਸਾ) ਪਰਾਈ ਇਸਤ੍ਰੀ (ਦੀ ਕਾਮਨਾ) ਪਰਾਈ ਚੁਗਲੀ, ਦੂਜਿਆਂ ਨਾਲ ਵਿਰੋਧ ਇਹ ਵਿਕਾਰ ਦੂਰ ਨਹੀਂ ਹੁੰਦੇ, (ਇਹ ਝਗੜਾ ਬਣਿਆਂ ਹੀ ਰਹਿੰਦਾ ਹੈ)।

6. ਹੇ ਸਾਈਆਂ ਜੀਉ ! ਮੁੜ ਮੁੜ ਜਨਮ ਮਰਨ ਦਾ ਗੇੜ (ਸਾਨੂੰ) ਮਿਲ ਰਿਹਾ ਹੈ, ਫਿਰ ਭੀ ਇਹ, ਪਰ ਤਨ ਪਰ ਧਨ ਆਦਿਕ ਦਾ ਲੰਮਾਂ (ਸਿਲਸਿਲਾ) ਝੇੜਾ ਮੁਕਦਾ ਹੀ ਨਹੀਂ ਹੈ।੨।

7. ਹੇ ਸਾਈਆਂ ਜੀਉ ! ਜਿਨ੍ਹਾਂ ਥਾਵਾਂ ਤੇ ਪ੍ਰਭੂ ਦੇ ਭਗਤ ਰਲ ਕੇ ਪ੍ਰਭੂ ਦੀ ਸਿਫਤ ਸਲਾਹ ਕਰਦੇ ਹਨ, ਉਥੇ ਮੈਂ ਇਕ ਪਲ ਲਈ ਭੀ ਫੇਰਾ ਨਹੀਂ ਮਾਰਦਾ।

8, (ਪਰ, ਕਰਦਾ ਕੀ ਹਾਂ) ਵਿਸ਼ਈ, ਚੋਰ, ਬਦਮਾਸ਼, ਸ਼ਰਾਬੀ ਇਨ੍ਹਾਂ ਨਾਲ ਹੀ ਮੇਰਾ (ਸਦਾ) ਸਾਥ ਰਹਿੰਦਾ ਹੈ।੩।

9. ਹੇ ਅੰਤਰਜਾਮੀ ਜੀਉ ! ਜੇ ਪੁਛੋ, ਕਾਮ, ਕ੍ਰੋਧ, ਮਾਇਆ ਦਾ ਮੋਹ,ਹੰਕਾਰ,ਈਰਖਾ–ਮੇਰੇ ਪੱਲੇ, ਬੱਸ ! ਇਹੀ ਧਨ ਹੈ।

10. ਪਰ, ਦਇਆ, ਧਰਮ, ਸਤਿਗੁਰੂ ਦੀ ਸੇਵਾ, ਮੈਨੂੰ ਇਨ੍ਹਾਂ ਦਾ ਖਿਆਲ ਕਦੇ ਸੁਪਨੇ ਵਿਚ ਭੀ ਨਹੀਂ ਆਇਆ।੪।

11. ਹੇ ਦੀਨਾਂ ਤੇ ਦਇਆ ਕਰਨ ਵਾਲੇ, ਹੇ ਕ੍ਰਿਪਾਲੂ, ਹੇ ਦਮੋਦਰ, ਹੇ ਭਗਤੀ ਨਾਲ ਪਿਆਰ ਕਰਨ ਵਾਲੇ, ਹੇ ਭੈ ਦੂਰ ਕਰਨ ਵਾਲੇ।

12. ਕਬੀਰ ਜੀ ਕਹਿੰਦੇ ਹਨ (ਕਿ, ਹੇ ਸਾਈਂ ਜੀਉ !) ਮੈਨੂੰ ਦਾਸ ਨੂੰ (ਵਿਕਾਰਾਂ ਦੀ) ਬਿਪਤਾ ਵਿਚੋਂ, ਮੁਸ਼ਕਲਾਂ ਵਿਚੋਂ ਬਚਾ ਲੈ, ਮੈਂ ਨਿਤ ਹੀ ਤੇਰੀ ਬੰਦਗੀ ਕਰਾਂ।੫।੮।

**ਭਾਵਾਰਥ** :–ਇਸ ਸ਼ਬਦ ਦੁਆਰੇ ਕਬੀਰ ਜੀ ਨੇ ਹਰ ਪ੍ਰਾਣੀ ਮਾਤ੍ਰ ਨੂੰ ਉਸ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਜੋਦੜੀਆਂ ਕਰਦੇ ਰਹਿਣ ਦੀ ਪ੍ਰੇਰਨਾਂ ਕੀਤੀ ਹੈ, ਕਿਉਂਕਿ, ਹਰ ਪ੍ਰਾਣੀ ਦਾ ਹੀ ਸਰੀਰ ਅਉਗਣਾਂ ਨਾਲ ਲਬਾ ਲਬ ਭਰਪੂਰ ਹੈ, ਜਿਨ੍ਹਾਂ ਦਾ ਸਦਕਾ ਹਰ ਜੀਵ ਸੰਸਾਰ ਦੇ ਜਨਮ ਮਰਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਬੱਸ, ਇਸ ਜੰਮਣ ਮਰਣ ਦੇ ਗੇੜ ਵਿਚੋਂ ਨਿਕਲਣ ਲਈ ਕੇਵਲ ਇਕੋ ਹੀ ਪ੍ਰਮੇਸ਼ਰ ਜੀ ਦੀ ਸੇਵਾ ਭਗਤੀ ਹੈ।

1. **ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥**
2. **ਜਾਹਿ ਬੈਕੁੰਠਿ ਨਹੀ ਸੰਸਾਰਿ ॥**
3. **ਨਿਰਭਉ ਕੈ ਘਰਿ ਬਜਾਵਹਿ ਤੂਰ ॥**
4. **ਅਨਹਦ ਬਜਹਿ ਸਦਾ ਭਰਪੂਰ ॥੧॥**
5. **ਐਸਾ ਸਿਮਰਨੁ ਕਰਿ ਮਨ ਮਾਹਿ ॥**
6. **ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ਰਹਾਉ॥**
7. **ਜਿਹ ਸਿਮਰਨਿ ਨਾਹੀ ਨਨਕਾਰੁ ॥**
8. **ਮੁਕਤਿ ਕਰੈ ਉਤਰੈ ਬਹੁ ਭਾਰੁ ॥**
9. **ਨਮਸਕਾਰੁ ਕਰਿ ਹਿਰਦੈ ਮਾਹਿ ॥**
10. **ਫਿਰਿ ਫਿਰਿ ਤੇਰਾ ਆਵਨੁ ਨਾਹਿ ॥੨॥**
11. **ਜਿਹ ਸਿਮਰਨਿ ਕਰਹਿ ਤੂ ਕੇਲ ॥**
12. **ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥**
13. **ਸੋ ਦੀਪਕੁ ਅਮਰਕੁ ਸੰਸਾਰਿ ॥**
14. **ਕਾਮ ਕ੍ਰੋਧ ਬਿਖੁ ਕਾਢੀ ਲੇ ਮਾਰਿ ॥੩॥**
15. **ਜਿਹ ਸਿਮਰਨਿ ਤੇਰੀ ਗਤਿ ਹੋਇ ॥**
16. **ਸੋ ਸਿਮਰਨੁ ਰਖੁ ਕੰਠਿ ਪਰੋਇ ॥**
17. **ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥**
18. **ਗੁਰ ਪਰਸਾਦੀ ਉਤਰਹਿ ਪਾਰਿ ॥੪॥**
19. **ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥**
20. **ਮੰਦਰਿ ਸੋਵਹਿ ਪਟੰਬਰ ਤਾਨਿ ॥**
21. **ਸੇਜ ਸੁਖਾਲੀ ਬਿਗਸੈ ਜੀਉ ॥**
22. **ਸੋ ਸਿਮਰਨੁ ਤੂ ਅਨਦਿਨੁ ਪੀਉ ॥੫॥**
23. **ਜਿਹ ਸਿਮਰਨਿ ਤੇਰੀ ਜਾਇ ਬਲਾਇ ॥**
24. **ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥**
25. **ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥**
26. **ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥**
27. **ਸਦਾ ਸਦਾ ਸਿਮਰਿ ਦਿਨੁ ਰਾਤਿ ॥**
28. **ਊਠਤ ਬੈਠਤ ਸਾਸਿ ਗਿਰਾਸਿ ॥**
29. **ਜਾਗੁ ਸੋਇ ਸਿਮਰਨ ਰਸ ਭੋਗ ॥**
30. **ਹਰਿ ਸਿਮਰਨੁ ਪਾਈਐ ਸੰਜੋਗ ॥੭॥**
31. **ਜਿਹ ਸਿਮਰਨਿ ਨਾਹੀ ਤੁਝੁ ਭਾਰ ॥**
32. **ਸੋ ਸਿਮਰਨੁ ਰਾਮ ਨਾਮ ਅਧਾਰੁ ॥**
33. **ਕਹਿ ਕਬੀਰ ਜਾ ਕਾ ਨਹੀ ਅੰਤੁ ॥**
34. **ਤਿਸ ਕੇ ਆਗੇ ਤੰਤੁ ਨ ਮੰਤੁ ॥੮॥੯॥**

**ਪਦ ਅਰਥ** :–ਸਿਮਰਨਿ–ਸਿਮਰਨ ਕਰਨ ਨਾਲ। ਦੁਆਰੁ–ਬੂਹਾ, ਦਰਵਾਜ਼ਾ। ਹੋਇ–ਦਿਸ ਪੈਂਦਾ ਹੈ। ਜਾਹਿ–ਤੂੰ ਜਾਏਂਗਾ। ਸੰਸਾਰਿ–ਸੰਸਾਰ ਵਿਚ, ਸੰਸਾਰ ਸਮੁੰਦਰ ਵਿਚ। ਘਰਿ–ਘਰ ਵਿਚ। ਤੂਰ–ਵਾਜੇ। ਅਨਹਦ–ਇਕ ਰਸ। ਵਜਹਿ–(ਤੂਰ) ਵਜਹਿ, ਵਾਜੇ ਵਜਦੇ ਹਨ। ਭਰਪੂਰ–ਨਕਾ ਨੱਕ, ਕਿਸੇ ਊਣਤਾ ਤੋਂ ਬਿਨਾ।੧।

ਕਤ–ਕਿਤੇ ਭੀ, ਕਿਸੇ ਭੀ ਹੋਰ ਤਰੀਕੇ ਨਾਲ।੧।ਰਹਉ।

ਨਨਕਾਰੁ–ਇਨਕਾਰ, ਰੋਕ ਟੋਕ. ਵਿਕਾਰਾਂ ਵਲੋਂ ਰੁਕਾਵਟ। ਭਾਰੁ–ਵਿਕਾਰਾਂ ਦਾ ਬੋਝ।੨।

ਕੇਲ–ਖੁਸ਼ੀਆਂ, ਅਨੰਦ। ਬਾਂਧਿ ਧਰਿਓ (ਜਗਦਾ ਦੀਵਾ) ਟਿਕਾ ਰਖਿਆ ਹੈ। ਅਮਰਕੁ–ਅਮਰ ਕਰਨ ਵਾਲਾ। ਸੰਸਾਰਿ–ਸੰਸਾਰ ਵਿਚ। ਬਿਖੁ–ਜ਼ਹਿਰ।੩।

ਗਤਿ–ਮੁਕਤੀ, ਉਚੀ ਆਤਮਕ ਅਵਸਥਾ। ਨਹੀ ਰਾਖੁ ਉਤਰਿ–(ਕੰਠ ਤੋਂ) ਲਾਹ ਕੇ ਨਾ ਰਖ, ਪਰੇ ਨਾ ਕਰ।੪।

ਕਾਨਿ–ਕਾਣ, ਮੁਥਾਜੀ। ਮੰਦਰਿ–ਘਰ ਵਿਚ, ਹਿਰਦੇ

ਘਰ ਵਿਚ, ਸ੍ਵੈ ਸਰੂਪ ਵਿਚ। ਪਟੰਬਰ—ਪਦ-ਅੰਬਰ, ਪਟ ਦੇ ਕਪੜੇ। ਪਟੰਬਰ ਤਾਨਿ—ਪਟ ਦੇ ਕਪੜੇ ਤਾਣਕੇ,ਬੇ-ਫਿਕਰ ਹੋਕੇ। ਸੇਜ—ਹਿਰਦਾ। ਬਿਗਸੈ-ਖਿੜ ਪੈਂਦਾ ਹੈ। ਅਨਦਿਨੁ-ਹਰ ਰੋਜ਼।੫।ਬਲਾਇ—ਰੋਗ। ਮਾਇ-ਮਾਇਆ। ਮਨਿ -ਮਨ ਵਿਚ।੬।

ਸਾਸਿ-ਸਾਹ ਦੇ ਨਾਲ। ਗਿਰਾਸਿ-ਗਿਰਾਹੀ ਦੇ ਨਾਲ। ਸੋਇ-ਸੌਂ। ਸੰਜੋਗ—ਭਾਗਾਂ ਨਾਲ।੭।

ਅਧਾਰੁ—ਆਸਰਾ। ਤੰਤੁ—ਟੂਣਾ।੮।

**ਅਰਥ :–**

**ਪ੍ਰ:**—ਕਬੀਰ ਜੀਉ! ਮੈਨੂੰ ਕੋਈ ਅਜਿਹਾ ਸਾਧਨ ਦਸੋ, ਜਿਸ ਦੀ ਬਰਕਤ ਨਾਲ ਮੈਨੂੰ ਬਾਰ ਬਾਰ ਇਸ ਸੰਸਾਰ ਸਮੁੰਦਰ ਦੇ ਜੰਮਣ ਮਰਣ ਦੇ ਚੱਕ੍ਰ ਵਿਚ ਨਾ ਆਉਣਾ ਪਵੇ? ਅਤੇ ਪ੍ਰਭੂ ਦੇ ਚਰਨਾਂ ਵਿਚ ਜਾ ਅਪੜਾਂ?

1. **ਉ:**—ਹੇ ਭਾਈ! ਅਜਿਹਾ ਸਾਧਨ ਤਾਂ ਇਕੋ ਪ੍ਰਭੂ ਜੀ ਦਾ ਸਿਮਰਨ, ਜਿਸ ਦੇ ਸਿਮਰਨ ਕਰਨ ਦੀ ਬਰਕਤ ਨਾਲ ਮੁਕਤੀ ਦਾ ਦਰ ਦਿਸ ਪੈਂਦਾ ਹੈ।

2. ਹੇ ਪਿਆਰੇ! ਉਸ ਰਸਤੇ ਤੂੰ ਪ੍ਰਭੂ ਦੇ ਚਰਨਾਂ ਵਿਚ ਜਾ ਅਪੜੇਂਗਾ, ਸੰਸਾਰ (ਸਮੁੰਦਰ) ਵਿਚ ਨਹੀਂ (ਭਟਕੇਂਗਾ)।

**ਪ੍ਰ**—ਹੇ ਕਬੀਰ! ਉਸ ਪ੍ਰਭੂ ਦੇ ਚਰਨਾਂ ਵਿਚ ਅਪੜਿਆਂ ਹੋਰ ਕੀ ਲਾਭ ਮਿਲੇਗਾ?

3. **ਉ:**—ਹੇ ਸਜਨਾ! ਜਿਸ ਅਵਸਥਾ ਵਿਚ ਪੁੱਜਿਆਂ ਕੋਈ ਭੀ ਡਰ ਨਹੀਂ ਪੋਂਹਦਾ, ਉਸ ਵਿਚ ਪਹੁੰਚ ਕੇ ਤੂੰ (ਆਤਮਕ ਅਨੰਦ ਦੇ, ਮਾਨੋ) ਵਾਜੇ ਵਜ ਏਂਗਾ।

4. ਉਹ ਵਾਜੇ (ਤੇਰੇ ਅੰਦਰ) ਸਦਾ ਇਕ ਰਸ ਵਜਣਗੇ (ਉਸ ਅਨੰਦ ਵਿਚ) ਕੋਈ ਊਣਤਾ ਨਹੀਂ ਆਵੇਗੀ।੧।

5. ਹੇ ਪਿਆਰੇ! ਤੂੰ ਆਪਣੇ ਮਨ ਵਿਚ ਅਜਿਹਾ (ਬਲ ਰਖਣ ਵਾਲਾ) ਸਿਮਰਨ ਕਰ।

6. ਕਿਉਂਕਿ, ਉਸ ਪ੍ਰਭੂ ਦਾ ਸਿਮਰਨ ਕਰਨ ਤੋਂ ਬਿਨਾ ਕਿਸੇ ਭੀ ਹੋਰ ਤਰੀਕੇ ਨਾਲ (ਮਾਇਆ ਦੇ ਬੰਧਨਾਂ ਤੋਂ) ਖਲਾਸੀ ਨਹੀਂ ਮਿਲਦੀ।੧। ਰਹਾਉ।

**ਪ੍ਰ:**—ਕਬੀਰ ਜੀਉ! ਵਿਕਾਰ ਬੜਾ ਬਲਵਾਨ ਹੈ, ਇਹ ਰੱਬੀ ਮਾਰਗ ਤੇ ਟੁਰਨ ਵਾਲਿਆਂ ਨੂੰ ਹਰ ਤਰ੍ਹਾਂ ਹੀ ਰੁਕਾਵਟ ਪਾਉਂਦੇ ਹਨ, ਦਸੋ ਕੀ ਕੀਤਾ ਜਾਏ?

7. **ਉ:**—ਹੇ ਸਜਨਾ! ਤੂੰ ਯਕੀਨ ਰਖ ਕਿ, ਜਿਸ ਪ੍ਰਭੂ ਦੇ ਸਿਮਰਨ ਕਰਨ ਨਾਲ (ਤੇਰੇ ਰਾਹ ਵਿਚ ਵਿਕਾਰ) ਰੁਕਾਵਟ ਨਹੀਂ ਪਾ ਸਕਣਗੇ।

8. ਉਹ ਸਿਮਰਨ (ਮਾਇਆ ਦੇ ਬੰਧਨਾਂ ਤੋਂ) ਅਜ਼ਾਦ ਕਰ ਦੇਂਦਾ ਹੈ, (ਵਿਕਾਰਾਂ ਦਾ) ਬੋਝ ਮਨ ਤੋਂ ਉਤਰ ਜਾਂਦਾ ਹੈ।

9-10. ਹੇ ਭਾਈ! ਉਸੇ ਪ੍ਰਭੂ ਨੂੰ ਸਦਾ ਸਿਰ ਨਿਵਾ, ਤਾਂ ਜੁ ਮੁੜ ਮੁੜ ਤੈਨੂੰ (ਜਗਤ ਵਿਚ) ਆਉਣਾ ਨਾ ਪਏ।੨।

11. ਹੇ ਪਿਆਰੇ! ਸੋਚ ਵਿਚਾਰ ਕਰਕੇ ਵੇਖ ਕਿ, ਜਿਸ ਸਿਮਰਨ ਦੀ ਰਾਹੀਂ ਤੂੰ ਅਨੰਦ ਲੈ ਰਿਹਾ ਹੈਂ, (ਭਾਵ ਚਿੰਤਾ ਆਦਿਕ ਤੋਂ ਬਚਿਆ ਰਹਿੰਦਾ ਹੈਂ)।

12. ਵੇਖ, ਤੇਰੇ ਅੰਦਰ ਸਦਾ ਗਿਆਨ ਦਾ ਦੀਵਾ ਜਗਦਾ ਰਹਿੰਦਾ ਹੈ, ਜੋ ਕਿ ਤੇਲ ਤੋਂ ਬਿਨਾ ਜਗਦਾ ਹੈ, (ਵਿਕਾਰਾਂ ਦੇ) ਤੇਲ (ਵਾਲਾ ਦੀਵਾ) ਨਹੀਂ ਰਹਿੰਦਾ।

13. ਹੇ ਪਿਆਰੇ! ਉਹ ਦੀਵਾ (ਜਿਸ ਮਨੁੱਖ ਦੇ ਅੰਦਰ ਜਗ ਪਏ ਉਸ ਨੂੰ) ਸੰਸਾਰ ਵਿਚ ਅਮਰ ਕਰ ਦੇਂਦਾ ਹੈ।

14. (ਅਤੇ) ਕਾਮ, ਕ੍ਰੋਧ ਆਦਿਕ ਦੀ ਜ਼ਹਿਰ ਨੂੰ ਅੰਦਰੋਂ ਮਾਰਕੇ ਕੱਢ ਦੇਂਦਾ ਹੈ।੩।

15. ਹੇ ਭਾਈ! ਜਿਸ (ਪ੍ਰਭੂ ਦੇ) ਸਿਮਰਨ ਦੀ ਬਰਕਤਿ ਨਾਲ ਤੇਰੀ ਉਚੀ ਆਤਮਕ ਅਵਸਥਾ ਬਣਦੀ ਹੈ।

16-17. ਤੂੰ ਉਸ ਸਿਮਰਨ(ਰੂਪ ਹਾਰ) ਨੂੰ ਪ੍ਰੋਕੇ ਸਦਾ ਗਲ ਵਿਚ ਪਾਈ ਰਖ, ਕਦੇ ਭੀ ਗਲੋਂ ਲਾਹ ਕੇ ਨਾ ਰਖੀਂ, ਸਦਾ ਹੀ ਸਿਮਰਨ ਕਰਦਾ ਰਹੁ।

18. ਇਸ ਤਰ੍ਹਾਂ, ਤੂੰ ਗੁਰੂ ਦੀ ਕ੍ਰਿਪਾ ਨਾਲ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਏਂਗਾ।੪।

19. ਹੇ ਭਾਈ! ਵੇਖ, ਜਿਸ ਸਿਮਰਨ ਨਾਲ ਤੈਨੂੰ ਕਿਸੇ ਦੀ ਭੀ ਮੁਥਾਜੀ ਨਹੀਂ ਰਹਿੰਦੀ।

20. ਤੂੰ ਆਪਣੇ ਘਰ ਵਿਚ ਬੇ-ਫਿਕਰ ਹੋ ਕੇ ਸੌਂਦਾ ਹੈਂ, ਭਾਵ ਆਪਣੇ ਸਰੂਪ ਰੂਪੀ ਘਰ ਵਿਚ ਅਚਿੰਤ ਹੋਕੇ ਟਿਕਦਾ ਹੈਂ।

21. (ਤੇਰੇ) ਹਿਰਦੇ ਵਿਚ ਸੁਖ ਹੈ ਤੇ ਜਿੰਦ ਖਿੜੀ ਰਹਿੰਦੀ ਹੈ।

22. ਹੇ ਪਿਆਰੇ! ਐਸਾ ਅੰਮ੍ਰਿਤ ਰੂਪ ਸਿਮਰਨ ਤੂੰ ਹਰ ਵੇਲੇ ਪੀਂਦਾ ਰਹੁ।੫।

23. ਹੇ ਭਾਈ! ਜਿਸ ਸਿਮਰਨ ਕਰਕੇ ਤੇਰੇ ਅੰਦਰੋਂ ਅਵਿਦਿਆ ਦੀ ਬਲਾ ਦੂਰ ਹੋ ਜਾਂਦੀ ਹੈ।

24. ਅਤੇ ਜਿਸ ਦੇ ਸਿਮਰਨ ਕਰ ਕੇ ਤੈਨੂੰ ਮਾਇਆ ਨਹੀਂ ਪੋਹ ਸਕਦੀ।

25. ਹੇ ਭਾਈ! ਸਦਾ ਇਹ ਸਿਮਰਨ ਕਰ, ਆਪਣੇ ਮਨ ਵਿਚ ਹਰੀ ਦੀ ਸਿਫਤ ਸਲਾਹ ਕਰ।

26. ਪਰ, ਹੇ ਪਿਆਰੇ! ਗੁਰੂ ਦੀ ਸ਼ਰਨ ਪਉ, ਕਿਉਂਕਿ, ਇਹ ਸਿਮਰਨ ਦੀ ਦਾਤ ਗੁਰੂ ਤੋਂ ਹੀ ਮਿਲਦੀ ਹੈ।੬।

**ਪ੍ਰ**—ਕਬੀਰ ਜੀਉ! ਕੀ ਉਸਨੂੰ ਸਿਮਰਦੇ ਰਹਿਣ ਦਾ ਭੀ ਕੋਈ ਖਾਸ ਸਮਾਂ ਹੈ?

27. **ਉ:**—ਹੇ ਭਾਈ! ਸਦਾ ਦਿਨ ਰਾਤ, ਸਿਮਰਦਾ ਰਹੁ।

28. ਉਠਦਿਆਂ ਬੈਠਦਿਆਂ, ਖਾਂਦਿਆਂ, ਸਾਹ ਲੈਂਦਿਆਂ।

29. ਜਾਗਦਿਆਂ, ਸੁਤਿਆਂ ਹਰ ਵੇਲੇ ਸਿਮਰਨ ਦਾ ਰਸ ਲੈ।

30. ਪਰ, ਹੇ ਪਿਆਰੇ! ਇਹ, ਪ੍ਰਭੂ ਦਾ ਸਿਮਰਨ ਭਾਗਾਂ ਨਾਲ (ਹੀ) ਮਿਲਦਾ ਹੈ।੭।

31. ਹੇ ਪਿਆਰੇ! ਵੇਖ, ਜਿਸ ਸਿਮਰਨ ਨਾਲ ਤੇਰੇ ਉਤੋਂ (ਵਿਕਾਰਾਂ ਦਾ) ਬੋਝ ਲਹਿ ਜਾਏਗਾ।

32. ਹੇ ਭਾਈ ! ਉਸ ਪ੍ਰਭੂ ਦੇ ਨਾਮ ਸਿਮਰਨ ਨੂੰ (ਆਪਣੀ ਜਿੰਦ ਦਾ) ਸਦਾ ਹੀ ਆਸਰਾ ਬਣਾਈ ਰਖ ।
33. ਕਬੀਰ ਜੀ ਆਖਦਾ ਹੈ ਕਿ, ਹੇ ਪਿਆਰੇ ! ਉਸ ਪ੍ਰਭੂ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ ।
34. ਅਤੇ ਇਹ ਭੀ ਯਕੀਨ ਕਰ ਲੈ ਕਿ, ਉਸ ਦੀ ਯਾਦ ਤੋਂ ਬਿਨਾ ਕੋਈ ਹੋਰ ਮੰਤਰ, ਕੋਈ ਹੋਰ ਟੂਣਾ ਉਸਦੇ ਸਾਹਮਣੇ ਨਹੀਂ ਚਲ ਸਕਦਾ, (ਭਾਵ ਹੋਰ ਕਿਸੇ ਭੀ ਤਰੀਕੇ ਨਾਲ ਉਸ ਨੂੰ ਮਿਲ ਨਹੀਂ ਸਕੀਦਾ) ।੮।੯।

**ਭਾਵਾਰਥ** :—ਇਸ ਸ਼ਬਦ ਵਿਚ ਕਬੀਰ ਸਾਹਿਬ ਜੀ ਨੇ ਹਰੀ ਦੇ ਨਾਮ ਸਿਮਰਨ ਦੀ ਮਹਿਮਾਂ ਦਰਸਾ ਕੇ ਹਰ ਪ੍ਰਾਣੀ ਮਾਤਰ ਨੂੰ ਸਿਮਰਨ ਕਰਦੇ ਰਹਿਣ ਲਈ ਪ੍ਰੇਰਨਾ ਕੀਤੀ ਹੈ, ਕਿਉਂਕਿ, ਇਕ ਨਾਮ ਦਾ ਚਿੰਤਨ ਹੀ ਮਨੁੱਖ ਨੂੰ ਇਸ ਭੈ-ਦਾਇਕ ਸੰਸਾਰ ਸਮੁੰਦਰ ਤੋਂ ਪਾਰ ਕਰਨ ਦੀ ਸਮਰੱਥਾ ਰਖਦਾ ਹੈ ।

## ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

### ੧ ਓ ਸਤਿਗੁਰ ਪ੍ਰਸਾਦਿ ॥

**1. ਬੰਧਚਿ ਬੰਧਨੁ ਪਾਇਆ ॥**
**2. ਮੁਕਤੈ ਗੁਰਿ ਅਨਲੁ ਬੁਝਾਇਆ ॥**
**3. ਜਬ ਨਖ ਸਿਖ ਇਹੁ ਮਨੁ ਚੀਨ੍ਾ ॥**
**4. ਤਬ ਅੰਤਰਿ ਮਜਨੁ ਕੀਨ੍ਾ ॥੧॥**
**5. ਪਵਨ ਪਤਿ ਉਨਮਨਿ ਰਹਨੁ ਖਰਾ ॥**
**6. ਨਹੀ ਮਿਰਤੁ ਨ ਜਨਮੁ ਜਰਾ ॥੧॥ ਰਹਾਉ ॥**
**7. ਉਲਟੀ ਲੇ ਸਕਤਿ ਸਹਾਰੰ ॥**
**8. ਪੈਸੀਲੇ ਗਗਨ ਮਝਾਰੰ ॥**
**9. ਬੇਧੀਅਲੇ ਚਕ੍ਰ ਭੁਅੰਗਾ ॥**
**10. ਭੇਟੀਅਲੇ ਰਾਇ ਨਿਸੰਗਾ ॥੨॥**
**11. ਚੂਕੀਅਲੇ ਮੋਹ ਮਇਆਸਾ ॥**
**12. ਸਸਿ ਕੀਨੋ ਸੂਰ ਗਿਰਾਸਾ ॥**
**13. ਜਬ ਕੁੰਭਕੁ ਭਰਿਪੁਰਿ ਲੀਣਾ ॥**
**14. ਤਹ ਬਾਜੇ ਅਨਹਦ ਬੀਣਾ ॥੩॥**
**15. ਬਕਤੈ ਬਕਿ ਸਬਦੁ ਸੁਨਾਇਆ ॥**
**16. ਸੁਨਤੈ ਸੁਨਿ ਮੰਨਿ ਬਸਾਇਆ ॥**
**17. ਕਰਿ ਕਰਤਾ ਉਤਰਸਿ ਪਾਰੰ ॥**
**18. ਕਹੈ ਕਬੀਰਾ ਸਾਰੰ ॥੪॥੧॥੧੦॥**

**ਪਦ ਅਰਥ** :—ਬੰਧਚਿ—ਬੰਧਨ ਪਾਣ ਵਾਲੀ ਮਾਇਆ ਨੂੰ । ਮੁਕਤੈ ਗੁਰਿ—ਮੁਕਤ ਗੁਰੂ ਨੇ । ਅਨਲੁ—ਅਗ । ਨਖ ਸਿਖ—ਪੈਰਾਂ ਦੇ ਨਹੁੰਆਂ ਤੋਂ ਲੈ ਕੇ ਸਿਰ ਦੀ ਚੋਟੀ ਤਕ, ਸਾਰੇ ਨੂੰ ਚੰਗੀ ਤਰ੍ਹਾਂ । ਅੰਤਰ—ਆਪਣੇ ਅੰਦਰ ਹੀ । ਮਜਨੁ—ਚੁੱਭੀ, ਇਸ਼ਨਾਨ ।੧।

ਪਵਨ—ਹਵਾ (ਵਰਗਾ ਚੰਚਲ ਮਨ) । ਪਵਨ ਪਤਿ—ਮਨ ਦਾ ਮਾਲਕ ਜੀਵਾਤਮਾਂ । ਉਨਮਨਿ—ਉਨਮਨ ਵਿਚ, ਪੂਰਨ ਖਿੜਾਉ ਦੀ ਅਵਸਥਾ ਵਿਚ । ਖਰਾ—ਸਭ ਤੋਂ ਚੰਗੀ ਦਸ਼ਾ । ਮਿਰਤੁ—ਮੌਤ । ਜਰਾ—ਬੁਢੇਪਾ ।੧। ਰਹਾਉ ।

ਉਲਟੀ ਲੇ—ਉਲਟ ਜਾਂਦਾ ਹੈ । ਸਕਤਿ ਸਹਾਰੰ—ਮਾਇਆ ਦਾ ਸਹਾਰਾ । ਪੈਸੀਲੇ—ਪੈ ਜਾਈਦਾ ਹੈ । ਗਗਨ ਮਝਾਰੰ—ਗਗਨ ਵਿਚ, ਅਕਾਸ਼ ਵਿਚ, ਉਚੀ ਉਡਾਰੀ ਵਿਚ, ਦਸਮ ਦੁਆਰ ਵਿਚ । ਬੇਧੀਅਲੇ—ਵਿੱਝ ਜਾਂਦੇ ਹਨ । ਚਕ੍ਰ ਭੁਅੰਗਾ—ਭੁਇਅੰਗਮ ਨਾੜੀ ਦੇ ਚੱਕਰ, ਟੇਡੇ ਚੱਕਰਾਂ ਵਾਲਾ ਮਨ, ਟੇਡੀਆਂ ਚਾਲਾਂ ਵਾਲਾਮਨ । ਭੇਟੀਅਲੇ—ਮਿਲ ਪੈਂਦਾਹੈ । ਰਾਇ—ਰਾਜਾ ਪ੍ਰਭੂ।੨।

ਮੋਹ ਮਾਇ—ਮੋਹ ਦੀ ਭਰੀ ਹੋਈ । ਸਸਿ—ਚੰਦ੍ਰਮਾਂ, ਸੀਤਲਤਾ, ਠੰਢ, ਆਤਮਕ ਸ਼ਾਂਤੀ । ਸੂਰ—ਸੂਰਜ, ਤਪਸ਼, ਮਨ ਦੀ ਵਿਕਾਰਾਂ ਦੀ ਤਪਸ਼ । ਗਿਰਾਸਾ ਕੀਨੋ—ਹੜਪ ਕਰ ਲੈਂਦੀ ਹੈ । ਭਰਿਪੂਰਿ—ਭਰਪੂਰ ਵਿਚ, ਉਸ ਪ੍ਰਭੂ ਰੂਪ ਸਮੁੰਦ੍ਰ ਵਿਚ ਜੋ ਸਭ ਥਾਈਂ ਭਰਪੂਰ ਹੈ । ਕੁੰਭਕੁ—ਪ੍ਰਾਣਾਂ ਦਾ ਰੋਕਣਾ, ਵਾਸ਼ਨਾਂ ਦੇ ਮੂਲ ਮਨ ਦੀ ਬ੍ਰਿਤੀ । ਅਨਹਦ—ਇਕ ਰਸ ।੩।

ਬਕਤੈ—ਉਪਦੇਸ਼ ਕਰਨ ਵਾਲੇ (ਗੁਰੂ) ਨੇ । ਬਕਿ—ਬੋਲਕੇ । ਸੁਨਤੈ—ਸੁਣਨ ਵਾਲੇ ਨੇ । ਸੁਨਿ—ਸੁਣ ਕੇ । ਮੰਨਿ—ਮਨਿ—ਮਨ ਵਿਚ । ਕਰਿ ਕਰਤਾ—'ਕਰਤਾ ਕਰਤਾ' ਕਰ ਕੇ, 'ਪ੍ਰਭੂ ਪ੍ਰਭੂ' ਆਖਕੇ, ਪ੍ਰਭੂ ਦਾ ਸਿਮਰਨ ਕਰਕੇ । ਸਾਰੰ—ਸਰੇਸ਼ਟ ਗਲ, ਅਸਲ ਭੇਦ ਦੀ ਗਲ ।੪।

**ਅਰਥ** :—

**ਪ੍ਰ**:—ਸ੍ਰੀ ਕਬੀਰ ਜੀਉ ! ਇਸ ਮਾਇਆ ਦੀ ਤਾਂ ਬੜੀ ਹੀ ਪ੍ਰਬਲਤਾ ਹੈ, ਜਿਸ ਦੀ ਸ਼ਕਤੀ ਨੇ ਸਾਰੇ ਹੀ ਜੀਵਾਂ ਨੂੰ ਤ੍ਰਿਸ਼ਨਾ ਦੀ ਅੱਗ ਵਿਚ ਸਾੜ ਦਿਤਾ ਹੈ, ਪਰ, ਇਹ ਤੁਹਾਡੇ ਅੰਦਰੋਂ ਕਿਵੇਂ ਸ਼ਾਂਤ ਹੋ ਗਈ, ਤੁਸੀਂ ਅਜਿਹਾ ਕਿਹੜਾ ਸਾਧਨ ਕੀਤਾ ਹੈ ?

1. **ਉ**:—ਹੇ ਭਾਈਓ ! ਅਸਲ ਵਿਚ ਮੈਂ ਸਾਧਨ ਤਾਂ ਕੋਈ ਭੀ ਨਹੀਂ ਕਰ ਸਕਿਆ, ਪਰ ਮਾਇਆ ਤੋਂ ਮੁਕਤਿ ਰੂਪ ਗੁਰੂ ਨੇ (ਮੇਰੇ ਅੰਦਰ) ਮਾਇਆ ਵਲੋਂ ਬੰਧੇਜ ਪਾ ਦਿਤਾ ਹੈ, ਰੋਕ ਪਾ ਦਿਤੀ ਹੈ ।
2. ਜਿਸ ਗੁਰੂ ਜੀ ਨੇ ਹੁਣ ਮੇਰੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝਾ ਦਿਤੀ ਹੈ ।

**ਪ੍ਰ**:—ਕਬੀਰ ਜੀਉ ! ਕੀ, ਤੁਸੀਂ ਤੀਰਥ ਇਸ਼ਨਾਨ ਕਰਨ ਵਿਚ ਨਿਸਚਾ ਨਹੀਂ ਰਖਦੇ ?

3. **ਉ**:—ਹੇ ਭਾਈਓ ! ਅਸਲੀ ਵੀਚਾਰ ਤਾਂ ਇਹੋ ਹੀ ਸਮਝੋ, ਹੁਣ ਜਦੋਂ ਮੈਂ ਆਪਣੇ ਇਸ ਮਨ ਨੂੰ ਚੰਗੀ ਤਰ੍ਹਾਂ (ਵੀਚਾਰ ਦ੍ਰਿਸ਼ਟੀ ਨਾਲ) ਵੇਖਦਾ ਹਾਂ, ਭਾਵ, ਅੰਤਰ ਆਤਮੇਂ ਝਾਤ ਮਾਰਦਾ ਹਾਂ, ਤਾਂ ਮੈਨੂੰ ਨੌਂਹ ਤੋਂ ਸਿਰ ਤਕ ਪੂਰਨ ਤੌਰ ਪਰ ਇਉਂ ਹੀ ਪ੍ਰਤੀਤ ਹੁੰਦਾ ਹੈ ।

4. ਕਿ ਮੈਂ ਆਪਣੇ ਅੰਦਰ ਹੀ(ਸੱਚਾ)ਇਸ਼ਨਾਨ ਕਰਦਾ ਹਾਂ ।੧।

**ਪ੍ਰ:**—ਕਬੀਰ ਜੀਉ ! ਹੁਣ ਤੁਹਾਨੂੰ ਆਪਣੇ ਅੰਤਰ ਆਤਮੇਂ ਕਿਵੇਂ ਪ੍ਰਤੀਤ ਹੋ ਰਿਹਾ ਹੈ ?

5. **ੳ:**—ਹੇ ਪਿਆਰੇ ! ਅਸਲ ਵਿਚ ਹੁਣ ਤਾਂ ਮੇਰੇ ਪਵਨ ਵਰਗੇ ਚੰਚਲ ਮਨ ਦਾ ਵਾਸਾ ਠੀਕ ਸਹਿਜ ਅਵਸਥਾ ਵਿਚ ਹੋ ਗਿਆ ਹੈ,ਭਾਵ ਹੈ ਕਿ ਜੀਵਾਤਮਾਂ ਦਾ ਪੂਰਨ ਖਿੜਾਉ ਵਿਚ ਟਿਕੇ ਰਹਿਣਾ ਹੀ ਆਤਮਾਂ ਦੀ ਸਭ ਤੋਂ ਸਰੇਸ਼ਟ ਅਵਸਥਾ ਹੈ।

**ਪ੍ਰ:**—ਕਬੀਰ ਜੀਉ ! ਇਸ ਅਵਸਥਾ ਵਿਚ ਪੁੱਜ ਜਾਣ ਵਾਲੇ ਨੂੰ ਆਖ਼ਰ ਫਲ ਕੀ ਪ੍ਰਾਪਤ ਹੁੰਦਾ ਹੈ ?

6. **ੳ:**—ਹੇ ਭਾਈ ! ਜੋ ਇਸ ਉਚੀ ਅਵਸਥਾ ਵਿਚ ਪੁੱਜ ਜਾਂਦਾ ਹੈ, ਉਸ ਨੂੰ ਫਿਰ ਕਦੀ ਜੰਮਣਾ ਰਣਾ ਤੇ ਬੁਢੇਪੇ ਦਾ ਕਸ਼ਟ ਪੋਹ ਨਹੀਂ ਸਕਦਾ ।੧। ਰਹਾਉ ।

**ਪ੍ਰ:**—ਕਬੀਰ ਜੀ ! ਇਹ ਦਸੋ ਜੇ ਤੁਹਾਡਾ ਮਨ ਇਸ ਬੁਲੰਦੀਆਂ ਦੀ ਸਿਖਰ ਨੂੰ ਛੂਹ ਬੈਠਾ ਹੈ ਤਾਂ ਹੁਣ ਤੁਹਾਨੂੰ ਆਪਣੇ ਅੰਦਰ ਕਿਵੇਂ ਪ੍ਰਤੀਤ ਹੁੰਦਾ ਹੈ ?

7. **ੳ:**—ਹੇ ਭਾਈਓ ! ਅਸਲ ਵਿਚ ਹੁਣ ਮੇਰੇ ਅੰਦਰੋਂ ਮਾਇਆ ਵਾਲਾ ਸਹਾਰਾ ਉਲਟ ਗਿਆ ਹੈ, (ਭਾਵ, ਹੁਣ ਮੇਰਾ ਮਨ ਮਾਇਆ ਦੀ ਥਾਂ)

8. ਪ੍ਰਭੂ ਦੇ ਚਰਨਾਂ ਵਿਚ (ਹੀ) ਚੁੱਭੀ ਲਾ ਰਿਹਾ ਹੈ ।

9. ਹੇ ਭਾਈਓ ! ਇਸ ਤਰ੍ਹਾਂ ਭੁਯੰਗਮ ਚਕ੍ਰ ਵਿੰਨੇ ਜਾਂਦੇ ਹਨ ।

10. ਅਤੇ ਹਰੀ ਵਿਚ ਬਿਨਾ ਸ਼ੰਕੇ ਮਿਲ ਜਾਈਦਾ ਹੈ, (ਭਾਵ ਹੈ ਟੇਡੀਆਂ ਚਾਲਾਂ ਚਲਣ ਵਾਲਾ ਇਹ ਮਨ (ਪ੍ਰਭੂ ਚਰਨਾਂ ਵਿਚ) ਵਿੱਝ ਗਿਆ ਹੈ, ਕਿਉਂਕਿ, ਨਿਸੰਗ ਹੋ ਕੇ ਹੁਣ ਇਹ ਪ੍ਰਭੂ ਨੂੰ ਮਿਲ ਪਿਆ ਹੈ ।੨।

ਨੋਟ :—ਜੋਗ ਅਨੁਸਾਰ ਸਰੀਰ ਦੇ ਛੇ ਚਕ੍ਰ ਮੰਨੇ ਜਾਂਦੇ ਹਨ, ਜਿਨ੍ਹਾਂ ਵਿਚੋਂ ਸੁਆਸ ਲੰਘ ਕੇ ਦਸਮ ਦੁਆਰ ਪਹੁੰਚਦਾ ਹੈ। ਛੇ ਚਕ੍ਰ ਇਹ ਹਨ :—ਮੂਲਾਧਾਰ (ਗੁਦਾ ਮੰਡਲ ਦਾ ਚੱਕਰ), ਸ੍ਵਾਧਿਸ਼ਠਾਨ (ਲਿੰਗ ਦੀ ਜੜ੍ਹ ਵਿਚ), ਮਣਿ ਪੂਰ ਚੱਕਰ (ਧੁੰਨੀ ਦੇ ਕੋਲ), ਅਨਾਹਤ ਚੱਕਰ (ਦਿਲ ਵਿਚ) ਵਿਸ਼ੁਧ ਚੱਕਰ (ਗਲੇ ਵਿਚ) ਆਗਿਆ ਚੱਕਰ (ਭੌਹਾਂ ਦੇ ਵਿਚਕਾਰ)।

11. ਹੇ ਪਿਆਰਿਓ ! ਹੁਣ ਮੇਰੀਆਂ ਮੋਹ ਭਰੀਆਂ ਆਸਾਂ ਮੁੱਕ ਗਈਆਂ ਹਨ ।

12. (ਮੇਰੇ ਅੰਦਰ ਦੀ) ਸ਼ਾਂਤੀ ਨੇ ਮੇਰੀ ਤਪਸ਼ ਬੁਝਾ ਦਿਤੀ ਹੈ, ਭਾਵ, ਸ਼ਾਂਤੀ ਨੇ ਮੇਰੇ ਅੰਦਰੋਂ ਵਿਕਾਰਾਂ ਦੀ ਤਪਸ਼ ਮੁਕਾ ਦਿਤੀ ਹੈ ।

13. ਹੇ ਭਾਈਓ ! ਹੁਣ ਜਦ ਕਿ ਮੇਰੇ ਮਨ ਦੀ ਬ੍ਰਿਤੀ ਸਰਵ ਵਿਆਪਕ ਪ੍ਰਭੂ ਵਿਚ ਜੁੜ ਗਈ ਹੈ ।

14. ਹੁਣ ਇਸ ਅਵਸਥਾ ਵਿਚ ਪੁੱਜਕੇ (ਮੇਰੇ ਅੰਦਰ, ਮਾਨੋ) ਇਕ ਰਸ ਵੀਣਾ ਵਜ ਰਹੀ ਹੈ ।੩।

(ਨੋਟ :—ਅਨਹਦ ਜਾਂ ਅਨਾਹਤ ਸ਼ਬਦ—ਆਤਮਕ ਮੰਡਲ ਦਾ ਸੰਗੀਤ, ਜੋ ਬਿਨਾ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ, ਆਤਮਕ ਮੰਡਲ ਦੀ ਸੰਗੀਤਕ ਸ਼ਕਲ)।

**ਪ੍ਰ:**—ਕਬੀਰ ਜੀਉ ! ਇਸ ਅਵਸਥਾ ਦੇ ਪ੍ਰਾਪਤ ਹੋਣ ਵਿਚ ਅਸਲ ਰਾਜ਼ ਕੇਹੜਾ ਹੈ ?

15. **ੳ:**—ਹੇ ਪਿਆਰਿਓ ! ਇਸ ਸਾਰੀ ਤਬਦੀਲੀ ਹੋਣ ਵਿਚ ਅਸਲ ਰਾਜ਼ ਦੀ ਗਲ ਤਾਂ ਇਹੋ ਹੀ ਹੈ ਕਿ, ਉਪਦੇਸ਼ ਕਰਨ ਵਾਲੇ ਗੁਰੂ ਨੇ ਜਿਸਨੂੰ ਆਪਣਾ ਸ਼ਬਦ ਸੁਣਾਇਆ ਹੈ ।

16. ਅਤੇ ਸੁਣਨ ਵਾਲੇ ਜਗਯਾਸੂ ਨੇ ਜੇ ਗਹੁ ਨਾਲ ਸੁਣ ਕੇ ਆਪਣੇ ਮਨ ਵਿਚ ਵਸਾ ਲਿਆ ।

17. ਤਦੋਂ ਉਹ (ਸਮਝੋ) ਪ੍ਰਭੂ ਦਾ ਸਿਮਰਨ ਕਰ ਕੇ ਪਾਰ ਲੰਘ ਗਿਆ ਹੈ ।

18. ਕਬੀਰ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਇਹ ਅਸਲ ਤਤ ਦੀ ਗਲ ਹੈ (ਭਾਵ ਮਾਨਸਕ ਅਵਸਥਾ ਦੀ ਬਦਲੀ ਵਿਚ ਇਹੋ ਹੀ ਇਕ ਭੇਦ ਭਰੀ ਗਲ ਹੈ ।੪।੧।੧੦।

**ਭਾਵਾਰਥ** :—ਇਸ ਸ਼ਬਦ ਦਾ ਮੁਖ ਭਾਵ 'ਰਹਾਉ' ਦੀ ਤੁਕ ਵਿਚ ਹੈ। 'ਰਹਾਉ' ਵਿਚ ਦਸਿਆ ਹੈ ਕਿ ਜੀਵਾਤਮਾਂ ਦੀ ਸਭ ਤੋਂ ਉਚੀ ਅਵਸਥਾ ਉਹ ਹੈ ਜਦੋਂ ਇਹ 'ਉਨਮਨ' ਵਿਚ ਅਪੜਦਾ ਹੈ, ਇਸ ਅਵਸਥਾ ਨੂੰ ਜਨਮ ਮਰਣ ਤੇ ਬੁਢੇਪਾ ਪੋਹ ਨਹੀਂ ਸਕਦੇ। ਇਸ ਅਵਸਥਾ ਦੀ ਹੋਰ ਸਾਰੀ ਹਾਲਤ ਸਾਰੇ ਸ਼ਬਦ ਵਿਚ ਦਸੀ ਗਈ ਹੈ ਤੇ ਇਹ ਸਾਰੀ ਹਾਲਤ ਉਸ ਕੇਂਦਰੀ ਤਬਦੀਲੀ ਦਾ ਨਤੀਜਾ ਹੈ।

ਗਗਨ, ਭੁਯੰਗ, ਸਸਿ, ਸੂਰ, ਕੁੰਭਕ ਆਦਿਕ ਲਫ਼ਜ਼ਾਂ ਦੀ ਰਾਹੀਂ ਜੋ ਹਾਲਤ ਬਿਆਨ ਕੀਤੀ ਗਈ ਹੈ ਇਹ ਸਾਰੀ 'ਉਨਮਨ' ਵਿਚ ਅਪੜੇ ਹੋਏ ਦੇ ਨਤੀਜੇ ਵਜੋਂ ਹੈ। ਪਹਿਲਾਂ ਆਤਮਾਂ 'ਉਨਮਨ' ਵਿਚ ਅਪੜਿਆ ਹੈ ਤੇ ਵੇਖਣ ਨੂੰ ਜੋ ਉਸਦੇ ਬਾਹਰਲੇ ਚਿਹਨ ਚੱਕ੍ਰ ਬਣੇ ਹਨ, ਉਨ੍ਹਾਂ ਦਾ ਬਿਆਨ ਸਾਰੇ ਸ਼ਬਦ ਵਿਚ ਹੈ। ਇਥੇ ਇਹ ਜਿਕਰ ਨਹੀਂ ਕਿ, ਗਗਨ, ਭੁਯੰਗ, ਸਸਿ, ਸੂਰ ਆਦਿਕ ਵਾਲੇ ਸਾਧਨ ਕਰਨ ਦਾ ਸਿੱਟਾ ਨਿਕਲਿਆ, 'ਉਨਮਨ', ਸਗੋਂ 'ਉਨਮਨ' ਦੀ ਅਸਲੀ ਵਰਤੋਂ ਦਾ ਹਾਲ ਹੈ। ਤੇ ਇਹ 'ਉਨਮਨ' ਕਿਵੇਂ ਬਣੀ ? ਕਬੀਰ ਜੀ ਆਖਦੇ ਹਨ ਕਿ, ਇਹ ਨਾਮ ਸਿਮਰਨ ਦੀ ਬਰਕਤ ਨਾਲ ਬਣੀ ਹੈ, ਇਹੋ ਅਸਲ ਭੇਤ ਦੀ ਗਲ ਹੈ ।

**1. ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥**
**2. ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥**
**3. ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥**
**4. ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ ॥**

**5. ਹੀਰਾ ਦੇਖਿ ਹੀਰੇ ਕਰਉ ਆਦੇਸੁ ॥**
**6. ਕਹੈ ਕਬੀਰ ਨਿਰੰਜਨ ਅਲੇਖੁ ॥੨॥੨॥੧੧॥**

**ਪਦ ਅਰਥ** :—ਦੋਇ—ਦੋਵੇਂ । ਜੋਤ ਸਰੂਪੁ—(ਪ੍ਰਭੂ ਦੇ) ਨੂਰ ਦਾ ਸਰੂਪ । ਜੋਤੀ ਅੰਤਰਿ—ਹਰੇਕ ਚਾਨਣ ਦੇਣ ਵਾਲੀ ਸ਼ੈ ਦੇ ਅੰਦਰ । ਅਨੂਪੁ—(ਅਨ ਊਪ) ਜਿਸ ਵਰਗਾ ਹੋਰ ਕੋਈ ਨਹੀਂ, ਬੇ-ਮਿਸਾਲ ।੧।

ਰੇ ਗਿਆਨੀ—ਹੇ ਗਿਆਨਵਾਨ ਮਨੁਖ । ਬ੍ਰਹਮ ਬੀਚਾਰ—ਪ੍ਰਮਾਤਮਾਂ (ਦੀ ਕੁਦਰਤ) ਦੀ ਵੀਚਾਰ । ਧਰਿਆ—ਬਣਾਇਆ । ਪਸਾਰੁ—ਜਗਤ ਰਚਨਾ ।੧। ਰਹਾਉ ।

ਦੇਖਿ—ਵੇਖ ਕੇ । ਹੀਰਾ—ਚਮਕਦਾ ਕੀਮਤੀ ਪੱਥਰ । ਕਰਉ—ਕਰਉਂ, ਮੈਂ ਕਰਦਾ ਹਾਂ । ਅਦੇਸ—ਨਮਸ਼ਕਾਰ । ਅਲੇਖੁ—ਜਿਸ ਦੇ ਗੁਣ ਬਿਆਨ ਨਾ ਕੀਤੇ ਜਾ ਸਕਣ ।੨।

**ਉਥਾਨਕਾ** :—ਇਕ ਮਾਦਾ ਪ੍ਰਸਤੀ ਗਿਆਨੀ, ਚੰਦ ਸੂਰਜ ਵਲ ਇਸ਼ਾਰਾ ਕਰਦਾ ਹੋਇਆ, ਇਨ੍ਹਾਂ ਜੋਤੀਆਂ ਦੀ ਹੀ ਸਿਫਤ ਕਰ ਰਿਹਾ ਹੈ ਕਿ, ਹੇ ਕਬੀਰ ਜੀ ! ਤਕੋ ਇਨ੍ਹਾਂ ਜੋਤੀਆਂ ਵਿਚ ਕਿਤਨਾ ਪ੍ਰਕਾਸ਼ ਹੈ, ਜੋ ਸਾਰੇ ਹੀ ਬ੍ਰਹਿਮੰਡ ਨੂੰ ਆਪਣੇ ਪ੍ਰਕਾਸ਼ ਨਾਲ ਰੌਸ਼ਨ ਕਰ ਰਹੇ ਹਨ ।

**ਅਰਥ** :—

1. **ਉ**:—ਕਬੀਰ ਜੀ ਕਹਿ ਰਹੇ ਹਨ ਕਿ, ਹੇ ਵੀਚਾਰਵਾਨ ਮਨੁਖ (ਸੁਣ ਤੂੰ ਤਾਂ ਚੰਦ ਸੂਰਜ ਆਦਿਕ ਨੂਰੀ ਚੀਜ਼ਾਂ ਨੂੰ ਵੇਖਕੇ, ਨਿਰਾ ਇਨ੍ਹਾਂ ਨੂੰ ਹੀ ਸਲਾਹ ਰਿਹਾ ਹੈਂ, (ਪਰ, ਤੂੰ ਜ਼ਰਾ) ਇਨ੍ਹਾਂ ਨੂੰ ਨੂਰ ਦੇਣ ਵਾਲੇ ਪ੍ਰਮਾਤਮਾਂ (ਦੀ ਵਡਿਆਈ) ਦੀ
2. ਵੀਚਾਰ ਕਰ, (ਕਿਉਂਕਿ) ਇਨ੍ਹਾਂ ਦੀ ਰੌਸ਼ਨੀ ਵਿਚ ਅਨੂਪਮ ਬ੍ਰਹਮ ਵਸਦਾ ਹੈ, ਉਸ ਨੇ ਇਹ ਸਾਰਾ ਸੰਸਾਰ ਆਪਣੇ ਨੂਰ ਵਿਚੋਂ ਪੈਦਾ ਕੀਤਾ ਹੈ, ਭਾਵ ਇਨ੍ਹਾਂ ਸਾਰੇ ਜੋਤੀਆਂ ਦੀ ਵਡਿਆਈ ਦਾ ਅਸਲ ਕਾਰਨ ਉਹ ਆਪ ਪ੍ਰਕਾਸ਼ ਸਰੂਪ ਹੈ ।
3. ਇਸ ਲਈ, ਹੇ ਗਿਆਨੀ ! ਤੂੰ ਉਸੇ ਬ੍ਰਹਮ ਦੀ ਵੀਚਾਰ ਕਰ, (ਕਿਉਂਕਿ) ਇਹ ਚੰਦ ਤੇ ਸੂਰਜ ਦੋਵੇਂ ਉਸੇ ਪ੍ਰਮੇਸ਼ਰ ਦੀ ਜੋਤ ਦਾ (ਬਾਹਰਲਾ ਦਿਸਦਾ) ਸਰੂਪ ਹਨ ।
4. ਅਤੇ ਹਰੇਕ ਪ੍ਰਕਾਸ਼ ਵਿਚ ਉਹ ਸੁੰਦਰ ਪ੍ਰਭੂ ਆਪ (ਹੀ) ਵਸ ਰਿਹਾ ਹੈ ।੧। ਰਹਾਉ ।

**ਪ੍ਰ**:—ਕਬੀਰ ਜੀਉ ! ਕੀ, ਹੀਰੇ ਆਦਿਕ ਚਮਕਦੇ ਪਦਾਰਥਾਂ ਵਲ ਤੁਸੀਂ ਕਦੇ ਤਕਿਆ ਭੀ ਹੈ ? ਉਨ੍ਹਾਂ ਵਿਚੋਂ ਕੈਸਾ ਨੂਰ ਚਮਕ ਰਿਹਾ ਹੁੰਦਾ ਹੈ ?

5. **ਉ**:—ਕਬੀਰ ਜੀ ਕਥਨ ਹਰਦੇ ਹਨ ਕਿ, ਮੈਂ ਹੀਰੇ (ਆਦਿਕ ਸੋਹਣੇ ਕੀਮਤੀ ਚਮਕਦੇ ਪਦਾਰਥਾਂ) ਨੂੰ (ਤਕਦਾ ਜ਼ਰੂਰ ਹਾਂ, ਪਰ) ਉਨ੍ਹਾਂ ਨੂੰ ਵੇਖਕੇ (ਉਸੇ) ਹੀਰੇ ਨੂੰ ਸਿਰ ਨਿਵਾਉਂਦਾ ਹਾਂ, ਜਿਸਨੇ ਇਨ੍ਹਾਂ ਨੂੰ ਇਹ ਗੁਣ ਬਖਸ਼ਿਆ ਹੈ ।
6. ਅਤੇ ਜੋ ਇਨ੍ਹਾਂ ਵਿਚ ਵਸਦਾ ਹੋਇਆ ਭੀ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਅਤੇ ਜਿਸਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ।੨।੨।੧੧।

**ਭਾਵਾਰਥ** :—ਇਸ ਸ਼ਬਦ ਵਿਚ ਭੀ ਕਬੀਰ ਜੀ. (ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ) ਵਾਲਾ ਸਿਧਾਂਤ ਅੰਕਤ ਕਰਦੇ ਹਨ, ਚੰਦ, ਸੂਰਜ ਤੇ ਹੀਰੇ ਵਿਚ ਰੌਸ਼ਨੀ ਹਰੀ ਦੀ ਹੀ ਹੈ, ਇਸ ਲਈ, ਦ੍ਰਿਸ਼ਟਮਾਨ ਸੰਸਾਰ ਦੀ ਮਾਇਆ ਵਿਚ ਖੱਚਤ ਹੋਣ ਦੀ ਥਾਂ, ਇਸ ਦੇ ਮੂਲ ਆਧਾਰ ਹਰੀ ਵਿਚ ਹੀ ਮਨ ਨੂੰ ਜੋੜਨਾ ਚਾਹੀਦਾ ਹੈ ।

ਨੋਟ:—ਇਥੇ ਕਬੀਰ ਜੀ ਨੇ ਗੁਰਮਤਿ ਦਾ ਸਹੀ ਸਿਧਾਂਤ ਅੰਕਤ ਕਰਦਿਆਂ, ਚੰਦ ਸੂਰਜ ਆਦਿਕ ਪ੍ਰਮੇਸ਼ਰ ਦੀ ਕ੍ਰਿਤ ਨੂੰ ਮੱਥਾ ਟੇਕਣ ਦੀ ਨਿਖੇਧੀ ਕੀਤੀ ਹੈ ।

**1. ਦੁਨੀਆ ਹੁਸੀਆਰ ਬੇਦਾਰ ਜਾਗਤ**
**ਮੁਸੀਅਤ ਹਉ ਰੇ ਭਾਈ ॥**
**2. ਨਿਗਮ ਹੁਸੀਆਰ ਪਹਰੂਆ**
**ਦੇਖਤ ਜਮੁ ਲੇ ਜਾਈ ॥੧॥ ਰਹਾਉ ॥**
**3. ਨੀਂਬੁ ਭਇਓ ਆਂਬੁ ਆਂਬੁ ਭਇਓ ਨੀਂਬਾ**
**ਕੇਲਾ ਪਾਕਾ ਝਾਰਿ ॥**
**4. ਨਾਲੀਏਰ ਫਲੁ ਸੇਬਰਿ ਪਾਕਾ ਪਾਕਾ**
**ਮੂਰਖ ਮੁਗਧ ਗਵਾਰ ॥੧॥**
**5. ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ**
**ਹਸਤੀਂ ਚੁਨਿਓ ਨ ਜਾਈ ॥**
**6. ਕਹਿ ਕਮੀਰ ਕੁਲ ਜਾਤਿ ਪਾਤਿ ਤਜਿ**
**ਚੀਟੀ ਹੋਇ ਚੁਨਿ ਖਾਈ ॥੨॥੩॥੧੨॥**

**ਪਦ ਅਰਥ** :—ਦੁਨੀਆ—ਹੇ ਜਗਤ (ਦੇ ਲੋਕੋ !) ਹੁਸ਼ੀਆਰ—ਸੁਚੇਤ (ਰਹੋ) । ਬੇਦਾਰ—ਜਾਗਦੇ (ਰਹੋ) । ਮੁਸੀਅਤ ਹਉ—ਲੁਟੇ ਜਾ ਰਹੇ ਹੋ । ਰੇ ਭਾਈ—ਹੇ ਭਾਈ । ਨਿਗਮ—ਬੇਦ ਸ਼ਾਸਤ੍ਰ । ਹੁਸੀਆਰ ਪਹਰੂਆ—ਸੁਚੇਤ ਪਹਿਰੇਦਾਰ । ਦੇਖਤ—ਵੇਖਦਿਆਂ । ਲੈ ਜਾਈ—ਲੈ ਜਾ ਰਿਹਾ ਹੈ ।੧। ਰਹਾਉ ।

ਨੀਬੁ—ਨਿੰਮ ਦਾ ਰੁੱਖ । ਕੇਲਾ ਪਾਕਾ—ਪੱਕਾ ਹੋਇਆ ਕੇਲਾ । ਝਾਰਿ—(ਕੰਡਿਆਂ ਵਾਲੀ) ਝਾੜੀ । ਸੇਬਰਿ—ਸਿੰਬਲ । ਮੁਗਧ—ਮੂਰਖ । ਗਵਾਰ—ਅੰਞਾਣ ।੧।

ਰੇਤੁ ਮਹਿ—ਰੇਤ ਵਿਚ । ਹਸਤੀ—ਹਾਥੀਆਂ ਪਾਸੋਂ । ਪਾਂਤਿ—ਖਾਨਦਾਨ ।੨।

**ਅਰਥ** :—

**ਪ੍ਰ**:—ਕਬੀਰ ਜੀਉ ! ਕੀ ਤੁਸੀਂ ਕਦੀ ਸਾਰੇ ਜਗਤ ਦੇ ਜੀਵਾਂ ਦੀ ਕਲਿਆਣ ਹਿਤ ਸਭ ਲਈ ਸਾਂਝਾ ਉਪਦੇਸ਼ ਭੀ ਕਰਦੇ ਹੋ ?

1. **ਉ**:—ਹੇ ਭਾਈਓ ! ਮੈਂ ਤਾਂ ਸਾਰੇ ਜਗਤ ਦੇ ਜੀਵਾਂ ਲਈ ਭੀ ਇਹੋ ਹੀ ਉਪਦੇਸ਼ ਕਰਦਾ ਹਾਂ ਕਿ, ਹੇ ਜਗਤ ਦੇ ਲੋਕੋ !

ਸੁਚੇਤ ਰਹੋ, ਜਾਗਦੇ ਰਹੋ, (ਹੇ ਭਾਈ! ਜਦੋਂ ਉਹ ਅਗੋਂ ਇਹ ਕਹਿੰਦੇ ਹਨ ਕਿ, ਕਬੀਰ ਜੀ ਅਸੀਂ ਤਾਂ ਪਹਿਲੋਂ ਹੀ ਜਾਗਦੇ ਹਾਂ, ਤਾਂ ਮੈਂ ਉਨ੍ਹਾਂ ਨੂੰ ਇਉਂ ਹੀ ਸਮਝਾਉਣ ਦਾ ਜਤਨ ਕਰਦਾ ਹਾਂ ਕਿ, ਹੇ ਪਿਆਰਿਓ! ਤੁਸੀਂ ਪੂਰਨ ਰੂਪ ਵਿਚ ਨਹੀਂ ਜਾਗਦੇ, ਅੱਧੇ ਹੀ ਜਾਗਦੇ ਹੋ, ਭਾਵ ਸੰਸਾਰ ਵਲ ਜਾਗਦੇ ਹੋ, ਕਰਤਾਰ ਵਲੋਂ ਉੱਕਾ ਹੀ ਸੁੱਤੇ ਪਏ ਹੋ, ਇਸ ਲਈ, ਤੁਸੀਂ ਤਾਂ (ਆਪਣੇ ਵਲੋਂ) ਜਾਗਦੇ ਹੀ ਲੁੱਟੇ ਜਾ ਰਹੇ ਹੋ।

ਪ੍ਰ:—ਕਬੀਰ ਜੀਉ! ਤੁਹਾਨੂੰ ਕਿਵੇਂ ਪ੍ਰਤੀਤ ਹੋ ਰਿਹਾ ਹੈ ਕਿ, ਅਸੀਂ ਸੁੱਤੇ ਪਏ ਹਾਂ?

2. ਉ:—ਹੇ ਭਾਈਓ! ਮੈਂ ਤਾਂ ਵੇਖ ਰਿਹਾ ਹਾਂ ਕਿ, ਵੇਦ ਸ਼ਾਸਤ੍ਰਾਂ ਰੂਪ ਸੁਚੇਤ ਪਹਿਰੇਦਾਰਾਂ ਦੇ ਵੇਖਦਿਆਂ ਹੀ ਤੁਹਾਨੂੰ ਜਮਰਾਜ ਲਈ ਜਾ ਰਿਹਾ ਹੈ, ਭਾਵ, ਸ਼ਾਸਤ੍ਰਾਂ ਦੀ ਰਾਖੀ ਪਹਿਰੇਦਾਰੀ ਵਿਚ ਭੀ ਤੁਸੀਂ ਅਜਿਹੇ ਕੰਮ ਕਰੀ ਜਾ ਰਹੇ ਹੋ, ਜਿਨ੍ਹਾਂ ਕਰ ਕੇ ਜਨਮ ਮਰਨ ਦਾ ਗੇੜ ਬਣਿਆਂ ਹੀ ਰਹਿੰਦਾ ਹੈ।੧। ਰਹਾਉ।

ਪ੍ਰ:—ਸ੍ਰੀ ਕਬੀਰ ਜੀਉ! ਇਨ੍ਹਾਂ ਜੀਵਾਂ ਦੇ ਜੰਮਣ ਮਰਨ ਦੇ ਗੇੜ ਵਿਚ ਪਏ ਰਹਿਣ ਦਾ ਅਸਲ ਕਾਰਣ ਕੀ ਹੈ?

3. ਉ:—ਹੇ ਭਾਈਓ! ਮੈਂ ਤਾਂ ਵੇਖ ਰਿਹਾ ਹਾਂ ਕਿ ਸ਼ਾਸਤ੍ਰਾਂ ਦੇ ਦਸੇ ਹੋਏ ਕਰਮ ਕਾਂਡ ਵਿਚ ਫਸੇ, ਮੂਰਖ ਮਤ ਹੀਣ ਅੰਞਾਣ ਲੋਕਾਂ ਨੂੰ ਨਿੰਮ ਦਾ ਰੁੱਖ ਅੰਬ ਦਿਸਦਾ ਹੈ, ਅੰਬ ਦਾ ਬੂਟਾ ਨਿੰਮ ਜਾਪਦਾ ਹੈ, ਭਾਵ ਹੈ ਕਿ, ਇਨ੍ਹਾਂ ਲੋਕਾਂ ਨੂੰ ਨਿੰਮ ਦੇ ਸਮਾਨ ਜੋ ਸਕਾਮ ਕਰਮ ਦੁੱਖ ਰੂਪ ਹੈ, ਉਹ ਇਨ੍ਹਾਂ ਨੂੰ ਅੰਬ ਦੀ ਤਰ੍ਹਾਂ ਸੁਖਦਾਈ ਪ੍ਰਤੀਤ ਹੁੰਦੇ ਹਨ ਅਤੇ ਜੋ ਨਿਸ਼ਕਾਮ ਕਰਮ ਸੁਖਦਾਈ ਹੈ, ਉਹ ਇਨ੍ਹਾਂ ਨੂੰ ਨਿੰਮ ਦੀ ਨਿਆਈਂ ਦੁਖਦਾਈ ਦਿਸਦੇ ਹਨ ਅਤੇ ਪੱਕਾ ਹੋਇਆ ਕੇਲਾ ਇਨ੍ਹਾਂ ਨੂੰ ਝਾੜੀਆਂ ਮਾਲੂਮ ਹੁੰਦਾ ਹੈ।

4. ਅਤੇ ਸਿੰਮਲ ਇਨ੍ਹਾਂ ਨੂੰ ਨਾਲੀਏਰ ਦਾ ਪੱਕਾ ਫਲ ਦਿਸਦਾ ਹੈ, ਭਾਵ ਕੇਲੇ ਦੇ ਸਮਾਨ ਜੋ ਨਾਮ, ਰਸ ਰੂਪ ਹੈ, ਉਹ ਝਾੜ ਵਤ ਹੋ ਰਿਹਾ ਹੈ ਤੇ ਕੰਡਿਆਂ ਵਾਲਾ ਜੋ ਝਾੜ ਕਾਮ ਹੈ, ਓਹ ਇਨ੍ਹਾਂ ਨੂੰ ਕੇਲੇ ਵਾਂਗੂ ਰਸ ਦਾਇਕ ਪ੍ਰਤੀਤ ਹੁੰਦਾ ਹੈ, ਇਸੀ ਕਰਕੇ ਲੋਕ ਮੂਰਖ, ਮਤ ਹੀਣ ਅਤੇ ਅੰਞਾਣ ਹੋ ਰਹੇ ਹਨ।੧।

ਪ੍ਰ:—ਕਬੀਰ ਜੀਉ! ਇਹ ਦਸੋ ਕਿ, ਤੁਸੀਂ ਪ੍ਰਮੇਸ਼ਰ ਦੀ ਪ੍ਰਾਪਤੀ ਨੂੰ ਕਿਤਨਾ ਕੁ ਕਠਨ ਸਾਧਨ ਸਮਝਦੇ ਹੋ?

5. ਉ:—ਹੇ ਭਾਈਓ! ਅਸਲ ਵਿਚ ਪ੍ਰਮਾਤਮਾਂ ਨੂੰ ਇਉਂ ਹੀ ਸਮਝੋ, ਜਿਵੇਂ ਕਿ, ਖੰਡ ਰੇਤ ਵਿਚ ਰਲੀ ਹੋਈ ਹੋਵੇ, ਪਰ ਉਹ ਖੰਡ ਹਾਥੀਆਂ ਪਾਸੋਂ ਨਹੀਂ ਚੁਣੀ ਜਾ ਸਕਦੀ।

ਪ੍ਰ:—ਸ੍ਰੀ ਕਬੀਰ ਜੀਉ! ਆਖਰ ਉਹ ਖੰਡ ਕਿਵੇਂ ਚੁਣੀ ਭੀ ਜਾ ਸਕਦੀ ਹੈ?

6. ਉ:—ਕਬੀਰ ਜੀ ਕਥਨ ਕਰਦੇ ਹਨ ਕਿ, ਹੇ ਭਾਈਓ! ਕੇਵਲ ਇਕੋ ਹੀ ਸਾਧਨ ਹੈ ਕਿ, ਜੇ ਕੀੜੀ ਹੋਵੇ ਤਾਂ ਉਹ (ਇਸ ਖੰਡ ਨੂੰ) ਚੁਣ ਕੇ ਖਾ ਸਕਦੀ ਹੈ, ਇਸੇ ਤਰ੍ਹਾਂ, ਮਨੁੱਖ ਕੁਲ, ਜਾਤ,ਖਾਨਦਾਨ (ਦਾ ਮਾਨ) ਛਡਕੇ ਨਿਮ੍ਰਤਾ ਨਾਲ ਹੀ ਪ੍ਰਭੂ ਨੂੰ ਮਿਲ ਸਕਦਾ ਹੈ।੨।੩।੧੨।

**ਭਾਵਾਰਥ**:—ਸੰਸਾਰ ਦੇ ਲੋਕ ਹਉਮੈਂ ਦੇ ਕਾਰਨ ਵੇਦਾਂ ਸ਼ਾਸਤ੍ਰਾਂ ਦੇ ਸਹੀ ਸਿਧਾਂਤ ਨੂੰ ਧਾਰਨ ਤੋਂ ਸਖਣੇ ਰਹਿਕੇ ਅਗਿਆਨਤਾ ਵਿਚ ਵਰਤ ਰਹੇ ਹਨ ਅਤੇ ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਕਰਕੇ ਹੀ ਮੰਨੀ ਜਾ ਰਹੇ ਹਨ, ਸਾਡੇ ਆਤਮਕ ਜੀਵਨ ਦੇ ਰਾਖੇ ਜੋ ਵੇਦ ਸ਼ਾਸਤ੍ਰ ਮੰਨੇ ਗਏ ਹਨ, ਉਨ੍ਹਾਂ ਨੇ ਉਚੀ ਨੀਵੀਂ ਜ਼ਾਤ ਦਾ ਵਿਤਕਰਾ ਪੈਦਾ ਕਰ ਕੇ ਉਚੀ ਜ਼ਾਤ ਵਾਲਿਆਂ ਨੂੰ ਅਹੰਕਾਰ ਵਿਚ ਪਾ ਦਿਤਾ ਹੈ, ਇਹੋ ਹੰਕਾਰ ਦਾ ਵਿਤਕਰਾ ਪ੍ਰਭੂ ਦੇ ਪਾਸੇ ਵਲੋਂ ਦੂਰ ਲੈ ਜਾਂਦਾ ਹੈ।

**ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧**

**ੴ ਸਤਿਗੁਰ ਪ੍ਰਸਾਦਿ ॥**

**1. ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥**
**2. ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥**
**3. ਮਨੁ ਰਾਮ ਨਾਮਾ ਬੇਧੀਅਲੇ ॥**
**4. ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥**
**5. ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥**
**6. ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥**
**7. ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥**
**8. ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥**
**9. ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥**
**10. ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥**

**ਪਦ ਅਰਥ**:—ਆਨੀਲੇ—ਲਿਆਂਦਾ। ਕਾਟੀਲੇ—ਕੱਟਕੇ ਬਣਾਈ। ਮਧੇ—ਵਿਚ। ਭਰਮੀਅਲੇ—ਉਡਾਈ। ਬਾਤ ਬਤਊਆ—ਗਲ ਬਾਤ, ਗੱਪਾਂ।੧।

ਬੇਧੀਅਲੇ—ਵਿੱਝ ਗਿਆ। ਕਨਿਕ—ਸੋਨਾ। ਕਲਾ—ਹੁਨਰ। ਕਨਿਕ ਕਲਾ—ਸੋਨੇ ਦਾ ਕਾਰੀਗਰ, ਸੁਨਿਆਰਾ। ਮਾਂਡੀਅਲੇ—(ਸੋਨੇ ਵਿਚ) ਜੁੜਿਆ ਰਹਿੰਦਾ ਹੈ।੧। ਰਹਾਉ।

 

ਕੁੰਭੁ—ਘੜਾ। ਉਦਕ—ਪਾਣੀ। ਕੁਆਰਿ—ਕੁਆਰੀ। ਰਾਜ ਕੁਆਰਿ—ਜੁਆਨ ਕੁਆਰੀਆਂ। ਪੁਰੰਦਰੀਏ—(ਪੁਰ+ ਅੰਦਰੋਂ) ਸ਼ਹਿਰ ਵਿਚੋਂ। ਹਸਤ—ਹੱਸਦੀਆਂ। ਬਿਨੋਦ—ਹਾਸੇ ਦੀਆਂ ਗੱਲਾਂ।੨।

**ਉਥਾਨਕਾ** :—ਇਕ ਦਫਾ ਭਗਤ ਤ੍ਰਿਲੋਚਨ ਜੀ ਨਾਮਦੇਵ ਜੀ ਨੂੰ ਮਿਲਣੇ ਲਈ ਆਇਆ ਤਾਂ ਨਾਮ ਦੇਵ ਜੀ ਨੂੰ ਅਗੇ ਕੱਪੜੇ ਰੰਗਦਿਆਂ ਵੇਖ ਕੇ ਤ੍ਰਿਲੋਚਨ ਜੀ ਨੇ ਤਰਕ ਕਰੀ ਕਿ, ਹੇ ਭਗਤਾ! ਤੇਰਾ ਚਿੱਤ ਤਾਂ ਸੰਸਾਰਕ ਕਾਰੋ ਬਾਰਾਂ ਵਿਚ ਖੱਚਤ ਹੋ ਰਿਹਾ ਹੈ, ਤਾਂ ਨਾਮ ਦੇਵ ਜੀ ਨੇ ਕਿਹਾ ਕਿ, ਹੇ ਮਿੱਤ੍ਰਾ! ਹੱਥਾਂ ਪੈਰਾਂ ਨਾਲ ਕ੍ਰਿਤ ਕਰਦੇ ਰਹਿਣਾ ਚਾਹੀਦਾ ਹੈ ਅਤੇ ਚਿੱਤ ਨੂੰ ਪ੍ਰਮੇਸ਼ਰ ਜੀ ਨਾਲ ਜੋੜੀ ਰਖਣਾ ਜੋਗ ਹੈ, ਤਾਂ ਤ੍ਰਿਲੋਚਨ ਜੀ ਨੇ ਕਿਹਾ ਕਿ, ਇਸ ਸਿਧਾਂਤ ਦੀ ਸਿਧੀ ਲਈ ਕੋਈ ਉਦਾਹਰਣ ਦੇਕੇ ਸਮਝਾਓ ਕਿ, ਹੱਥਾਂ ਪੈਰਾਂ ਨਾਲ ਕੰਮ ਕਰਦਿਆਂ ਚਿਤ ਨੂੰ ਉਸ ਪ੍ਰਭੂ ਜੀ ਨਾਲ ਕਿਵੇਂ ਜੋੜੀ ਰਖਿਆ ਜਾ ਸਕਦਾ ਹੈ, ਤਾਂ ਨਾਮ ਦੇਵ ਜੀ ਇਸ ਪਰ ਕਈ ਦ੍ਰਿਸ਼ਟਾਂਤ ਦੇ ਕੇ ਤ੍ਰਿਲੋਚਨ ਜੀ ਨੂੰ ਦਸ ਰਹੇ ਹਨ।

**ਅਰਥ** :—

1. **ਉ**:—ਹੇ ਤ੍ਰਿਲੋਚਨ! ਵੇਖ, ਜਿਵੇਂ ਇਕ ਮੁੰਡਾ ਕਾਗਜ਼ ਲਿਆਉਂਦਾ ਹੈ ਤੇ ਉਸ ਦੀ ਗੁੱਡੀ ਕੱਟਦਾ ਹੈ ਅਤੇ ਉਸ ਗੁੱਡੀ ਨੂੰ ਅਕਾਸ਼ ਵਿਚ ਉਡਾਉਂਦਾ ਹੈ।
2. ਪਰ, ਉਹ ਯਾਰਾਂ ਮਿਤ੍ਰਾਂ ਨਾਲ ਗੱਪਾਂ ਭੀ ਮਾਰੀ ਜਾਂਦਾ ਹੈ, ਪਰ, ਉਸ ਦਾ ਮਨ ਗੁੱਡੀ ਦੀ ਡੋਰ ਵਿਚ ਟਿਕਿਆ ਰਹਿੰਦਾ ਹੈ।੧।
3. ਹੇ ਤ੍ਰਿਲੋਚਨ! ਪ੍ਰਮੇਸ਼ਰ ਦੇ ਪਿਆਰਿਆਂ ਦਾ ਮਨ ਭੀ ਇਵੇਂ ਹੀ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ।
4. ਜਿਵੇਂ ਕਿ, ਸੁਨਿਆਰੇ ਦਾ ਮਨ (ਹੋਰਨਾਂ ਨਾਲ ਗਲਾਂ ਬਾਤਾਂ ਕਰਦਿਆਂ ਭੀ, ਕੁਠਾਲੀ ਵਿਚ ਪਾਏ ਹੋਏ ਸੋਨੇ ਵਿਚ) ਜੁੜਿਆ ਰਹਿੰਦਾ ਹੈ।੧। ਰਹਾਉ।
5. ਹੇ ਤ੍ਰਿਲੋਚਨ! ਹੋਰ ਸੁਣ, ਜਿਵੇਂ ਕਿ ਜੁਆਨ ਕੁੜੀਆਂ ਸ਼ਹਿਰ ਵਿਚੋਂ (ਬਾਹਰ ਜਾਂਦੀਆਂ ਹਨ) ਆਪੋ ਆਪਣਾ ਘੜਾ ਚੁੱਕ ਲੈਂਦੀਆਂ ਹਨ, ਪਾਣੀ ਨਾਲ ਭਰਦੀਆਂ ਹਨ।
6. (ਉਹ ਆਪੋ ਵਿਚ) ਹੱਸਦੀਆਂ ਹਨ, ਹਾਸੇ ਦੀਆਂ ਗੱਲਾਂ ਤੇ ਹੋਰ ਕਈ ਵੀਚਾਰਾਂ ਕਰਦੀਆਂ ਹਨ, ਪਰ, ਉਹ ਆਪਣਾ ਚਿੱਤ ਆਪੋ ਆਪਣੇ ਘੜੇ ਵਿਚ ਰਖਦੀਆਂ ਹਨ।੨।
7. ਹੇ ਤ੍ਰਿਲੋਚਨ! ਹੋਰ ਸੁਣ, ਜਿਵੇਂ ਇਕ ਘਰ ਹੈ, ਜਿਸ ਦੇ ਦਸ ਬੂਹੇ ਹਨ, ਇਸ ਘਰ ਵਿਚੋਂ ਮਨੁਖ ਗਊਆਂ ਚਾਰਨ ਲਈ ਛਡਦਾ ਹੈ।
8. ਇਹ ਗਊਆਂ ਪੰਜਾਂ ਕੋਹਾਂ ਤੇ ਜਾ ਚੁਗਦੀਆਂ ਹਨ, ਪਰ ਉਹ ਆਪਣਾ ਚਿੱਤ ਆਪਣੇ ਵਛੇ ਵਿਚ ਰਖਦੀਆਂ ਹਨ, (ਤਿਵੇਂ ਹੀ, ਹੇ ਤ੍ਰਿਲੋਚਨ ? ਇਸ ਦਸ ਇੰਦ੍ਰਿਆਂ ਵਾਲੇ ਇਸ ਸਰੀਰ ਵਿਚੋਂ ਮੇਰੇ ਗਿਆਨ ਇੰਦ੍ਰੇ ਸਰੀਰ ਦੇ ਨਿਰਬਾਹ ਲਈ ਕੰਮ ਕਾਰ ਕਰਦੇ ਹਨ, ਪਰ ਮੇਰੀ ਸੁਰਤਿ ਆਪਣੇ ਪ੍ਰਭੂ ਦੇ ਚਰਨਾਂ ਵਿਚ ਹੀ ਮਸਤ ਰਹਿੰਦੀ ਹੈ)।੩।
9. ਹੇ ਤ੍ਰਿਲੋਚਨ! ਸੁਣ, ਨਾਮ ਦੇਵ (ਇਕ ਹੋਰ ਦ੍ਰਿਸ਼ਟਾਂਤ) ਆਖਦਾ ਹੈ ਕਿ, ਮਾਂ ਆਪਣੇ ਬਾਲ ਨੂੰ ਪੰਘੂੜੇ ਵਿਚ ਪਾਉਂਦੀ ਹੈ, ਅੰਦਰ
10. ਬਾਹਰ ਘਰ ਦੇ ਕੰਮਾਂ ਵਿਚ ਰੁੱਝੀ ਰਹਿੰਦੀ ਹੈ, ਪਰ, ਉਹ ਮਾਂ ਆਪਣੀ ਸੁਰਤ ਆਪਣੇ ਬੱਚੇ ਵਿਚ (ਹੀ) ਰਖਦੀ ਹੈ।੪।੧।

**ਭਾਵਾਰਥ** :—ਇਸ ਸ਼ਬਦ ਵਿਚ ਨਾਮਦੇਵ ਜੀ ਅੰਤਰ ਆਤਮੇਂ ਵਸ ਰਹੇ ਪਿਆਰ ਦਾ ਸਰੂਪ ਅੰਕਤ ਕਰਦੇ ਹਨ ਕਿ ਕੰਮ ਕਾਰ ਕਰਦਿਆਂ, ਸੁਰਤ ਹਰ ਵੇਲੇ ਇਵੇਂ ਹੀ ਪ੍ਰਭੂ ਦੀ ਯਾਦ ਵਿਚ ਰਹੇ, ਜਿਵੇਂ ਕਿ ਗੁਡੀ ਚੜ੍ਹਾਨ ਵਾਲੇ ਬੱਚੇ, ਪਾਣੀ ਭਰਨ ਵਾਲੀਆਂ ਕੁੜੀਆਂ, ਗਊਆਂ ਨੂੰ ਚਰਾਨ ਵਾਲੇ ਚਰਾਵੇ ਦਾ ਮਨ ਅਤੇ ਭੰਗੂੜੇ ਪਏ ਬਾਲ ਦੀ ਮਾਂ ਦੀ ਦਿਲੀ ਖਿੱਚ ਆਪੋ ਆਪਣੇ ਸਹੀ ਟਿਕਾਣੇ ਤੇ ਜੁੜੀ ਰਹਿੰਦੀ ਹੈ।

1. **ਬੇਦ ਪੁਰਾਨ ਸਾਸਤ੍ਰ ਆਨੰਤਾ**
   **ਗੀਤ ਕਬਿਤ ਨ ਗਾਵਉਗੋ ॥**
2. **ਅਖੰਡ ਮੰਡਲ ਨਿਰੰਕਾਰ ਮਹਿ**
   **ਅਨਹਦ ਬੇਨੁ ਬਜਾਵਉਗੋ ॥੧॥**
3. **ਬੈਰਾਗੀ ਰਾਮਹਿ ਗਾਵਉਗੋ ॥**
4. **ਸਬਦਿ ਅਤੀਤ ਅਨਾਹਦਿ ਰਾਤਾ**
   **ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥**
5. **ਇੜਾ ਪਿੰਗੁਲਾ ਅਉਰੁ ਸੁਖਮਨਾ**
   **ਪਉਨੈ ਬੰਧਿ ਰਹਾਉਗੋ ॥**
6. **ਚੰਦੁ ਸੂਰਜੁ ਦੁਇ ਸਮ ਕਰਿ ਰਾਖਉ**
   **ਬ੍ਰਹਮ ਜੋਤਿ ਮਿਲਿ ਜਾਉਗੋ ॥੨॥**
7. **ਤੀਰਥ ਦੇਖਿ ਨ ਜਲ ਮਹਿ ਪੈਸਉ**
   **ਜੀਅ ਜੰਤ ਨ ਸਤਾਵਉਗੋ ॥**
8. **ਅਠਸਠਿ ਤੀਰਥ ਗੁਰੂ ਦਿਖਾਏ**
   **ਘਟ ਹੀ ਭੀਤਰਿ ਨਾਉਗੋ ॥੩॥**
9. **ਪੰਚ ਸਹਾਈ ਜਨ ਕੀ ਸੋਭਾ**
   **ਭਲੋ ਭਲੋ ਨ ਕਹਾਵਉਗੋ ॥**
10. **ਨਾਮਾ ਕਹੈ ਚਿਤੁ ਹਰਿ ਸਿਉ ਰਾਤਾ**
    **ਸੁੰਨ ਸਮਾਧਿ ਸਮਾਉਗੋ ॥੪॥੨॥**

**ਪਦ ਅਰਥ** :—ਅਨੰਤਾ—ਬੇਅੰਤ। ਨ ਗਾਵਉਗੋ—ਨਾ ਗਾਵਉਂ, ਮੈਂ ਨਹੀਂ ਗਾਉਂਦਾ। ਅਖੰਡ—ਅਬਿਨਾਸ਼ੀ। ਅਖੰਡ ਮੰਡਲ—ਅਬਿਨਾਸ਼ੀ ਟਿਕਾਣੇ ਵਾਲਾ (ਪ੍ਰਭੂ)। ਅਨਹਦ ਬੇਨੁ—ਇਕਰਸ ਵਜਦੀ ਰਹਿਣ ਵਾਲੀ ਬੰਸਰੀ। ਬਜਾਵਉਗੋ—ਬਜਾਵਉਂ, ਮੈਂ ਬਜਾ ਰਿਹਾ ਹਾਂ।੧

ਬੈਰਾਗੀ–ਵੈਰਾਗਵਾਨ ਹੋ ਕੇ, ਮਾਇਆ ਵਲੋਂ ਉਪ੍ਰਾਮ ਹੋ ਕੇ, ਮਾਇਆ ਨਾਲੋਂ ਮੋਹ ਤੋੜ ਕੇ। ਸਬਦਿ–(ਗੁਰੂ ਦੇ) ਸ਼ਬਦ ਦੀ ਰਾਹੀਂ। ਅਤੀਤ–ਬਿਰਕਤ, ਉਦਾਸ। ਅਨਾਹਦਿ–ਅਨਾਹਦ ਵਿਚ, ਇਕ ਰਸ ਟਿਕੇ ਰਹਿਣ ਵਾਲੇ ਹਰੀ ਵਿਚ, ਅਵਿਨਾਸ਼ੀ ਪ੍ਰਭੂ ਵਿਚ। ਆਕਲ ਕੈ ਘਰਿ–ਸਰਵ ਵਿਆਪਕ ਪ੍ਰਭੂ ਦੇ ਚਰਨਾਂ ਵਿਚ। ਜਾਉਗੋ–ਜਾਉਂ, ਮੈਂ ਜਾਂਦਾ ਹਾਂ, ਮੈਂ ਟਿਕਿਆ ਰਹਿੰਦਾ ਹਾਂ ।੧। ਰਹਾਉ।

ਪਵਨੈ ਬੰਧਿ–ਪਵਨ ਨੂੰ ਬੰਨ੍ਹ ਕੇ, ਪਵਨ ਵਰਗੇ ਚੰਚਲ ਮਨ ਨੂੰ ਕਾਬੂ ਵਿਚ ਰਖਕੇ। ਸੁਖਮਨਾ–ਨੱਕ ਦੇ ਉਪਰਵਾਰ ਮੱਥੇ ਦੇ ਵਿਚ ਉਹ ਨਾੜੀ ਜਿਸ ਵਿਚ ਪ੍ਰਾਣਾਯਾਮ ਵੇਲੇ ਜੋਗੀ ਲੋਕ ਖੱਬੀ ਸੁਰ (ਇੜਾ) ਦੇ ਰਾਹ ਪ੍ਰਾਣ ਚਾੜ੍ਹ ਕੇ ਟਿਕਾਉਂਦੇ ਹਨ ਤੇ ਸਜੀ ਨਾਸ ਦੀ ਨਾੜੀ ਪਿੰਗਲਾ ਦੇ ਰਾਹ ਉਤਾਰ ਦੇਂਦੇ ਹਨ। ਚੰਦੁ–ਖੱਬੀ ਸੁਰ ਇੜਾ। ਸੂਰਜੁ–ਸਜੀ ਸੁਰ ਪਿੰਗਲਾ। ਸਮ–ਬਰਾਬਰ, ਇਕ ਜਿਹੀ ।੨।

ਨ ਪੈਸਉ–ਨਹੀਂ ਪੈਂਦਾ। ਭੀਤਰਿ–ਅੰਦਰ ।੩।

ਪੰਚ ਸਹਾਈ–ਸੱਜਣ ਮਿੱਤ੍ਰ। ਰਾਤਾ–ਰੰਗਿਆ ਹੋਇਆ। ਸੁੰਨ ਸਮਾਧਿ–ਮਨ ਦੀ ਉਹ ਇਕਾਗਰਤਾ ਜਿਸ ਵਿਚ ਕੋਈ ਮਾਇਕ ਫੁਰਨਾ ਨਹੀਂ ਉਠਦਾ, ਜਿਸ ਵਿਚ ਮਾਇਆ ਦੇ ਫੁਰਨਿਆਂ ਵਲੋਂ ਸੁੰਞ ਹੀ ਸੁੰਞ ਹੈ ।੪।

**ਉਥਾਨਕਾ** :–ਇਕ ਜੋਗੀ ਆਇਆ ਤੇ ਨਾਮਦੇਵ ਜੀ ਨੂੰ ਕਹਿਣ ਲਗਾ ਕਿ ਹੇ ਨਾਮਦੇਵ ਕੀ ਤੂੰ ਚਾਰ ਵੇਦ,ਛੇ ਸ਼ਾਸਤ੍ਰ ਅਤੇ ਅਠਾਰਾਂ ਪੁਰਾਨਾਂ ਦੇ ਗੀਤ ਗਾਉਣ ਵਿਚ ਨਿਸਚਾ ਰਖਦਾ ਹੈਂ ?

**ਅਰਥ :–**

1. **ਉ**:–ਹੇ ਜੋਗੀ! ਸੁਣ, ਮੈਨੂੰ ਵੇਦ ਸ਼ਾਸਤ੍ਰ ਅਤੇ ਪੁਰਾਨ ਆਦਿਕਾਂ ਦੇ ਗੀਤ ਕਬਿੱਤ ਗਾਉਣ ਦੀ ਲੋੜ ਹੀ ਨਹੀਂ।
2. ਕਿਉਂਕਿ, ਮੈਂ ਅਬਿਨਾਸ਼ੀ ਟਿਕਾਣੇ ਵਾਲੇ ਨਿਰੰਕਾਰ ਵਿਚ ਜੁੜ ਕੇ (ਉਸ ਦੇ ਪਿਆਰ ਦੀ) ਇਕ-ਰਸ ਬੰਸਰੀ ਵਜਾ ਰਿਹਾ ਹਾਂ ।੧।

**ਪ੍ਰ**:–ਹੇ ਨਾਮਦੇਵ ਜੀ! ਤੇਰੀ ਨਿਤ ਦੀ ਕ੍ਰਿਆ ਕੀ ਹੈ ?

3. **ਉ**:–ਹੇ ਜੋਗੀ! ਮੈਂ ਤਾਂ ਵੈਰਾਗਵਾਨ ਹੋਕੇ, ਵਿਰਕਤ ਹੋਕੇ, (ਕੇਵਲ ਇਕ) ਪ੍ਰਭੂ ਦੇ ਹੀ ਗੁਣ ਗਾ ਰਿਹਾ ਹਾਂ।

**ਪ੍ਰ**:–ਨਾਮਦੇਵ ਜੀਉ! ਉਸ ਅਬਿਨਾਸੀ ਦੇ ਗੁਣ ਗਾਉਂਦੇ ਰਹਿਣ ਨਾਲ ਦਸੋ ਹੁਣ ਤੁਹਾਨੂੰ ਕੀ ਪ੍ਰਾਪਤੀ ਹੋਈ ਹੈ ?

4. **ਉ**:–ਹੇ ਜੋਗੀ! ਸੁਣ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੈਂ ਅਬਿਨਾਸ਼ੀ ਪ੍ਰਭੂ (ਦੇ ਪਿਆਰ ਵਿਚ ਰੰਗਿਆ ਗਿਆ ਹਾਂ ਅਤੇ ਸਰਬ ਕੁਲ ਵਿਆਪਕ ਪ੍ਰਭੂ ਦੇ ਚਰਨਾਂ ਵਿਚ ਅੱਪੜ ਗਿਆ ਹਾਂ, ਭਾਵ ਹੈ ਕਿ, ਮੈਂ ਹੁਣ ਸ਼ਬਦ ਦੁਆਰਾ ਤਿੰਨਾਂ ਗੁਣਾਂ ਵਾਲੀ ਹਾਲਤ ਤੋਂ ਅਜ਼ਾਦ ਹੋ ਕੇ ਅਬਿਨਾਸ਼ੀ ਹਾਲਤ ਵਿਚ ਲੀਨ ਹੋ ਗਿਆ ਹਾਂ ।੧। ਰਹਾਉ।

**ਪ੍ਰ**.–ਹੇ ਨਾਮਦੇਵ ਜੀਉ! ਸਾਡੇ ਜੋਗ ਮਤ ਵਿਚ ਤਾਂ ਇਕ 'ਸੁਖਮਨਾ' ਸੁਖਮ ਨਾੜੀ ਮੰਨੀ ਗਈ ਹੈ, ਜੋ ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤਕ ਜਾਂਦੀ ਹੈ। ਇਸ ਦੇ ਖੱਬੇ ਪਾਸੇ 'ਇੜਾ' ਮੰਨੀ ਹੈ, (ਜੋ ਖੱਬੀ ਨਾਸ ਤੋਂ ਲੈ ਕੇ ਪਿਛੇ ਦੀ ਹੁੰਦੀ ਹੋਈ ਦਿਮਾਗ ਤਕ ਜਾਂਦੀ ਹੈ) ਅਤੇ ਸੱਜੇ ਪਾਸੇ 'ਪਿੰਗਲਾ' ਮੰਨੀ ਹੈ। ਜੋਗੀ ਲੋਕ ਅਭਿਆਸ ਕਰਕੇ ਜਦ ਪ੍ਰਾਣ 'ਸੁਖਮਨਾ' ਵਿਚ ਚਾੜ੍ਹਦੇ ਹਨ ਤਾਂ ਉਹ ਦਸਦੇ ਹਨ ਕਿ ਉਥੇ ਅਨਹਦ ਸ਼ਬਦ ਸੁਣਦਾ ਹੈ। ਕੀ ਤੁਸੀਂ ਕਦੇ ਇਸ ਤਰ੍ਹਾਂ ਦਾ ਅਭਿਆਸ ਨਹੀਂ ਕੀਤਾ ?

5. **ਉ**:–ਹੇ ਜੋਗੀ! ਅਸਲ ਵਿਚ ਮੈਂ ਤਾਂ ਪ੍ਰਭੂ ਦੀ ਸਿਫਤ ਸਲਾਹ ਦੀ ਬਰਕਤ ਨਾਲ ਮੈਂ ਚੰਚਲ ਮਨ ਨੂੰ ਰੋਕ ਕੇ (ਮੈਂ ਪ੍ਰਭੂ ਦੇ ਚਰਨਾਂ ਵਿਚ) ਟਿਕਿਆ ਹੋਇਆ ਹਾਂ, ਇਹੀ ਮੇਰਾ ਇੜਾ ਪਿੰਗਲਾ ਸੁਖਮਨਾ (ਦਾ ਸਾਧਨ) ਹੈ।
6. ਹੇ ਜੋਗੀ! ਅਸਲ ਵਿਚ ਮੇਰੇ ਲਈ ਖੱਬੀ ਸੱਜੀ ਸੁਰ ਇਕੋ ਜਿਹੀ ਹੈ, (ਭਾਵ, ਪ੍ਰਾਣ ਚਾੜ੍ਹਨੇ, ਉਤਾਰਨੇ ਮੇਰੇ ਵਾਸਤੇ ਇਕੋ ਜਿਹੀ ਗਲ ਹੈ, ਭਾਵ, ਬੇ-ਲੋੜਵੇਂ ਹਨ) ਕਿਉਂਕਿ, ਮੈਂ ਪ੍ਰਮੇਸ਼ਰ ਜੀ ਦੀ ਜੋਤ ਵਿਚ ਟਿਕਿਆ ਬੈਠਾ ਹਾਂ। ਅਰਥਾਤ ਚੰਦ੍ਰਮਾਂ ਦੀ ਖੱਬੀ ਸੁਰ 'ਇੜਾ' ਅਤੇ ਸੂਰਜ ਦੀ ਸੱਜੀ ਸੁਰ 'ਪਿੰਗਲਾ' ਮੇਰੇ ਲਈ ਇਕੋ ਹੀ ਹਨ, ਭਾਵ, ਮੈਂ ਇਨ੍ਹਾਂ ਸਾਧਨਾਂ ਤੋਂ ਉਤੇ ਹੋ ਕੇ ਕੇਵਲ ਹਰੀ ਦੀ ਭਗਤੀ ਵਿਚ ਲੀਨ ਹਾਂ ।੨।

**ਪ੍ਰ**:–ਨਾਮਦੇਵ ਜੀਉ! ਸਾਰੇ ਹੀ ਜਪੀ ਤਪੀ ਸਾਧਨਾਂ ਕਰਨ ਵਾਲੇ ਲੋਕ ਸਮੇਂ ਸਮੇਂ ਸਿਰ ਤੀਰਥਾਂ ਤੇ ਇਸ਼ਨਾਨ ਕਰਨ ਲਈ ਪੁੱਜਦੇ ਹਨ, ਕੀ, ਤੁਸੀਂ ਤੀਰਥ ਇਸ਼ਨਾਨ ਕਰਨ ਵਿਚ ਵਿਸ਼ਵਾਸ਼ ਨਹੀਂ ਰਖਦੇ ?

7. **ਉ**:–ਹੇ ਜੋਗੀ! ਅਸਲ ਵਿਚ ਮੈਂ ਤਾਂ ਸਹੀ ਸਿਧਾਂਤ ਨੂੰ ਸਮਝ ਲਿਆ ਹੈ, ਇਸ ਕਰਕੇ ਹੁਣ ਨਾ ਮੈਂ ਤੀਰਥਾਂ ਦੇ ਦਰਸ਼ਨ ਕਰਨ ਲਈ ਜਾਂਦਾ ਹਾਂ ਅਤੇ ਨਾ ਹੀ ਉਨ੍ਹਾਂ ਦੇ ਪਾਣੀ ਵਿਚ ਚੁੱਭੀ ਲਾਉਂਦਾ ਹਾਂ ਅਤੇ ਨਾ ਹੀ ਮੈਂ ਉਸ ਪਾਣੀ ਵਿਚ ਰਹਿਣ ਵਾਲੇ (ਮੱਛੀਆਂ ਆਦਿ) ਜੀਵਾਂ ਨੂੰ ਡਰਾਉਂਦਾ ਹਾਂ।

**ਪ੍ਰ**:–ਨਾਮਦੇਵ ਜੀ! ਅਸਲ ਵਿਚ ਤੁਹਾਡਾ ਤੀਰਥਾਂ ਤੇ ਇਸ਼ਨਾਨ ਨਾ ਕਰਨ ਦਾ ਸਹੀ ਕਾਰਨ ਕੀ ਹੈ ?

8. **ਉ**:–ਹੇ ਜੋਗੀ! ਅਸਲ ਵਿਚ ਮੈਨੂੰ ਤਾਂ ਮੇਰੇ ਗੁਰੂ ਨੇ (ਮੇਰੇ ਅੰਦਰ ਹੀ) ਅਠਾਹਠ ਤੀਰਥ ਵਿਖਾ ਦਿਤੇ ਹਨ, ਸੋ, ਇਸ ਲਈ ਮੈਂ ਆਪਣੇ ਅੰਦਰ ਹੀ (ਆਤਮਕ ਤੀਰਥ ਉਤੇ) ਇਸ਼ਨਾਨ ਕਰਦਾ ਹਾਂ ।੩।

**ਪ੍ਰ**:–ਨਾਮਦੇਵ ਜੀਉ! ਅਸੀਂ ਤਾਂ ਵੇਖਦੇ ਤੇ ਸੁਣਦੇ ਹਾਂ ਕਿ ਤੀਰਥਾਂ ਦੇ ਯਾਤਰੂਆਂ, ਤੀਰਥ ਇਸ਼ਨਾਨੀਆਂ ਦੀ ਲੋਕਾਂ ਵਿਚ ਬੜੀ ਸੋਭਾ ਹੁੰਦੀ ਹੈ, ਕੀ ਤੁਸੀਂ ਸੋਭਾ ਪ੍ਰਾਪਤੀ ਦੇ ਹੱਕ ਵਿਚ ਨਹੀਂ ਹੋ ?

9. **ਉ**:—ਹੇ ਜੋਗੀ ! ਇਹ ਠੀਕ ਹੈ ਕਿ ਕਰਮ ਕਾਂਡੀ ਲੋਕ ਤੀਰਥ ਆਦਿਕ ਦੇ ਇਸ਼ਨਾਨ ਕਰਨ ਨਾਲ ਜਗਤ ਦੀ ਸੋਭਾ ਲੋੜਦੇ ਹਨ, ਪਰ, ਮੈਨੂੰ ਇਨ੍ਹਾਂ ਕਰਮਾਂ ਦੇ ਅਧਾਰ ਤੇ ਸੱਜਣਾਂ ਮਿੱਤ੍ਰਾਂ ਤੇ ਲੋਕਾਂ ਦੀ ਸੋਭਾ ਦੀ ਲੋੜ ਨਹੀਂ ਹੈ, ਮੈਨੂੰ ਇਹ ਗਰਜ਼ ਨਹੀਂ ਕਿ ਕੋਈ ਮੈਨੂੰ ਭਲਾ ਆਖੇ ।

**ਪ੍ਰ**:—ਨਾਮਦੇਵ ਜੀਉ ! ਇਹ ਤੱਝੀ ਤੁਹਾਨੂੰ ਕਿਵੇਂ ਹੋ ਆਈ ਹੈ ?

10. ਨਾਮਦੇਵ ਜੀ ਕਥਨ ਕਰਦਾ ਹੈ ਕਿ, ਐ ਜੋਗੀ ! ਮੇਰਾ ਮਨ (ਹੁਣ) ਪ੍ਰਭੂ ਦੇ ਪਿਆਰ ਵਿਚ ਹੀ ਰੰਗਿਆ ਗਿਆ ਹੈ, ਹੁਣ ਮੈਂ ਉਸ ਟਿਕਾਉ ਵਿਚ ਟਿਕਿਆ ਹੋਇਆ ਹਾਂ ਜਿਥੇ ਕਿ ਮਾਇਆ ਦਾ ਕੋਈ ਭੀ ਫੁਰਨਾਂ ਹੀ ਨਹੀਂ ਫੁਰਦਾ ।੪।੨।

**ਭਾਵਾਰਥ** :—ਸ਼ਬਦ ਦਾ ਸਮੁੱਚਾ ਭਾਵ ਹੈ ਕਿ ਜਿਸ ਮਨੁੱਖ ਦਾ ਮਨ ਸਿਫਤ ਸਲਾਹ ਦੀ ਬਰਕਤ ਨਾਲ ਸਦਾ ਹੀ ਪ੍ਰਭੂ ਦੇ ਪਿਆਰ ਵਿਚ ਟਿਕਿਆ ਰਹੇ, ਉਸਨੂੰ ਸ਼ਾਸਤਰਾਂ ਦੇ ਕਰਮ ਕਾਂਡ, ਜੋਗੀਆਂ ਦੇ ਪ੍ਰਾਣਾਯਾਮ, ਤੀਰਥਾਂ ਦੇ ਇਸ਼ਨਾਨ ਤੇ ਲੋਕਾਂ ਵਿਚ ਸੋਭਾ ਕਰਵਾਉਣ ਦੀ ਕੋਈ ਪ੍ਰਵਾਹ ਨਹੀਂ ਰਹਿੰਦੀ, ਇਸ ਲਈ ਨਾਮਦੇਵ ਜੀ ਕਹਿ ਰਹੇ ਹਨ ਕਿ, ਐ ਜੋਗੀ ! ਮੈਂ ਤਾਂ ਵੇਦ ਪੁਰਾਣ ਅਤੇ ਜੋਗ ਮਾਰਗ ਦੇ ਦਸੇ ਹੋਏ ਤਰੀਕਿਆਂ ਦੀ ਥਾਂ ਗੁਰੂ ਦੀ ਦਸੀ ਹੋਈ ਨਿਰੰਕਾਰ ਦੀ ਪੂਜਾ ਵਿਚ ਲੀਨ ਰਹਿਣਾ ਹੀ ਪਸੰਦ ਕਰਦਾ ਹਾਂ ।

**1. ਮਾਇ ਨ ਹੋਤੀ ਬਾਪੁ ਨ ਹੋਤਾ**
**ਕਰਮੁ ਨ ਹੋਤੀ ਕਾਇਆ ॥**
**2. ਹਮ ਨਹੀ ਹੋਤੇ ਤੁਮ ਨਹੀ ਹੋਤੇ**
**ਕਵਨੁ ਕਹਾਂ ਤੇ ਆਇਆ ॥੧॥**
**3. ਰਾਮ ਕੋਇ ਨ ਕਿਸਹੀ ਕੇਰਾ ॥**
**4.ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥**
**5. ਚੰਦੁ ਨ ਹੋਤਾ ਸੂਰੁ ਨ ਹੋਤਾ**
**ਪਾਨੀ ਪਵਨੁ ਮਿਲਾਇਆ ॥**
**6. ਸਾਸਤੁ ਨ ਹੋਤਾ ਬੇਦੁ ਨ ਹੋਤਾ**
**ਕਰਮੁ ਕਹਾਂ ਤੇ ਆਇਆ ॥੨॥**
**7. ਖੇਚਰ ਭੂਚਰ ਤੁਲਸੀ ਮਾਲਾ**
**ਗੁਰ ਪਰਸਾਦੀ ਪਾਇਆ ॥**
**8. ਨਾਮਾ ਪ੍ਰਣਵੈ ਪਰਮ ਤਤੁ ਹੈ**
**ਸਤਿਗੁਰ ਹੋਇ ਲਖਾਇਆ ॥੩॥੩॥**

**ਪਦ ਅਰਥ** :—ਮਾਇ—ਮਾਂ । ਕਾਇਆ—ਮਨੁਖ ਸਰੀਰ । ਹਮ ਤੁਮ—ਅਸੀਂ ਸਾਰੇ ਜੀਵ । ਹੋਤੇ—ਹੁੰਦੇ ਸਾਂ ।੧।

ਰਾਮ—ਹੇ ਪ੍ਰਭੂ ! (ਤੈਥੋਂ ਬਿਨਾਂ) । ਕੇਰਾ—ਦਾ । ਤਰਵਰ—ਰੁੱਖਾਂ ਉਤੇ । ਪੰਖਿ—ਪੰਛੀ ।੧। ਰਹਾਉ ।

ਸੂਰੁ—ਸੂਰਜ । ਮਿਲਾਇਆ—ਪ੍ਰਭੂ ਨੇ ਆਪਣੇ ਵਿਚ ਹੀ ਮਿਲਾਏ ਹੋਏ ਸਨ, ਪ੍ਰਭੂ ਨੇ ਅਜੇ ਬਣਾਏ ਨਹੀਂ ਸਨ । ਕਰਮੁ—ਕਹਾ ਤੇ ਆਇਆ—ਜੀਵ ਦੇ ਕੀਤੇ ਕਰਮਾਂ ਦੀ ਅਜੇ ਹਸਤੀ ਹੀ ਨਹੀਂ ਸੀ ।੨।

ਖੇਚਰ—(ਖੇ-ਅਕਾਸ਼ । ਚਰ—ਚਲਣਾ) ਪ੍ਰਾਣ ਉਤਾਹਾਂ ਚਾੜ੍ਹਨੇ । ਭੂਚਰ—(ਭੂ-ਧਰਤੀ) ਪ੍ਰਾਣ ਹੇਠ ਉਤਾਰਨੇ । ਖੇਚਰ ਭੂਚਰ—ਪ੍ਰਾਣ ਚਾੜ੍ਹਨੇ ਉਤਾਰਨੇ, ਪ੍ਰਾਣਾਯਾਮ । ਤਤੁ—ਮੂਲ । ਪਰਮ ਤਤੁ—ਸਭ ਤੋਂ ਵਡਾ ਜੋ ਜਗਤ ਦਾ ਮੂਲ ਹੈ । ਹੋਇ—ਪ੍ਰਗਟ ਹੋ ਕੇ, ਮਿਲ ਕੇ ।੩।

**ਉਥਾਨਕਾ** :—ਨਾਮਦੇਵ ਜੀ ਪਾਸ ਇਕ ਕਰਮਵਾਦੀ ਮਨੁਖ ਆਇਆ ਜੋ ਕਹਿ ਰਿਹਾ ਹੈ ਕਿ, ਹੇ ਭਗਤ ਜੀ ! ਮਨੁਖਾਂ ਦੀ ਹਰ ਕ੍ਰਿਆ ਕਰੋਣ ਦੀ ਪ੍ਰੇਰਨਾਂ ਕੀਤੇ ਕਰਮਾਂ ਅਨੁਸਾਰ ਹੀ ਹੋ ਰਹੀ ਹੈ, ਤਾਂ ਭਗਤ ਜੀ ਵੈਰਾਗ ਮਈ ਉਪਦੇਸ਼ ਰਾਹੀਂ ਜਗਤ ਨੂੰ ਝੂਠਾ ਦਰਸਾ ਰਹੇ ਹਨ ਅਤੇ ਸਾਕਾਰ ਪੂਜਾ ਵਲੋਂ ਹਟਾ ਕੇ ਕੇਵਲ ਨਿਰਾਕਾਰ ਦੀ ਪੂਜਾ ਕਰਨ ਵਲ ਪ੍ਰੇਰਨਾ ਕਰਵਾ ਰਹੇ ਹਨ ।

**ਅਰਥ** :—

(ਕਿ ਹੇ ਸਜਣਾ ! ਜੇ ਕਰ ਇਹੋ ਹੀ ਮੰਨ ਲਈਏ ਕਿ ਕਰਮਾਂ ਦੀ ਹੀ ਖੇਡ ਹੈ ਤਾਂ)

1. **ਉ**:—ਜਦੋਂ ਨਾ ਮਾਂ ਸੀ, ਨਾ ਪਿਉ, ਨਾ ਕੋਈ ਮਨੁਖਾ ਸਰੀਰ ਸੀ ਤੇ ਨਾ ਉਸ ਦਾ ਕੀਤਾ ਹੋਇਆ ਕਰਮ ।
2. ਜਦੋਂ ਕੋਈ ਜੀਵ ਹੀ ਨਹੀਂ ਸਨ, ਤਦੋਂ (ਹੇ ਪ੍ਰਭੂ ! ਤੈਥੋਂ ਬਿਨਾ) ਹੋਰ ਕਿਸ ਥਾਂ ਤੋਂ ਕੋਈ ਜੀਵ ਜਨਮ ਲੈ ਸਕਦਾ ਸੀ ? ।੧।
3. ਹੇ ਰਾਮ ! ਤੈਥੋਂ ਬਿਨਾ ਹੋਰ ਕੋਈ ਭੀ ਕਿਸੇ ਦਾ ਸਹਾਈ ਨਹੀਂ ਹੈ ।
4. ਇਹ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ, ਜਿਵੇਂ ਰੁੱਖਾਂ ਉਤੇ ਪੰਛੀਆਂ ਦਾ ਬਸੇਰਾ ਹੁੰਦਾ ਹੈ, (ਤਿਵੇਂ ਤੇਰੇ ਭੇਜੇ ਜੀਵ ਇਥੇ ਆਉਂਦੇ ਹਨ ਤੇ ਤੂੰ ਆਪ ਹੀ ਇਨ੍ਹਾਂ ਨੂੰ ਆਪਣੇ ਵਿਚ ਜੋੜਦਾ ਹੈਂ) ।੧। ਰਹਾਉ ।
5. ਜਦੋਂ ਨਾ ਚੰਦ ਸੀ, ਨਾ ਸੂਰਜ, ਜਦੋਂ ਪਾਣੀ ਹਵਾ ਆਦਿਕ ਤਤ ਭੀ ਅਜੇ ਪੈਦਾ ਨਹੀਂ ਸਨ ਹੋਏ ।
6. ਜਦੋਂ ਕੋਈ ਵੇਦ ਸ਼ਾਸਤ੍ਰ ਭੀ ਨਹੀਂ ਸਨ, (ਤਦੋਂ, ਹੇ ਪ੍ਰਭੂ) ਕਰਮਾਂ ਦੀ ਕੋਈ ਹਸਤੀ ਹੀ ਨਹੀਂ ਸੀ ।੨।

**ਪ੍ਰ**:—ਭਗਤ ਜੀ ! ਕੀ ਤੁਸੀਂ ਜੋਗੀਆਂ ਦੀ ਖੇਚਰ ਭੂਚਰ ਆਦਿ ਕ੍ਰਿਆ ਕਰਨ ਵਿਚ ਨਿਸਚਾ ਨਹੀਂ ਰਖਦੇ ?

7. **ਉ**:—ਹੇ ਸਜਣਾ ! ਪ੍ਰਾਣਾਂ ਨੂੰ ਹੇਠ ਉਤੇ ਕਰਨ ਦੇ ਯੋਗ ਸਾਧਨ (ਭਾਵ ਖੇਚਰੀ ਮੁਦ੍ਰਾ = ਗਲੇ ਵਿਚ ਜੀਭ ਨੂੰ ਅੜਾਕੇ ਪ੍ਰਾਣ ਰੋਕਣੇ । ਭੂਚਰੀ ਮੁਦ੍ਰਾ = ਭੌਂਹਾਂ ਦੇ ਵਿਚਕਾਰ ਨਜ਼ਰ ਟਿਕਾ ਕੇ ਪ੍ਰਾਣਾਯਾਮ ਕਰਨਾ) ਕਰਨ ਨਾਲ ਕੋਈ

ਆਪਣੀ ਮੁਕਤੀ ਮੰਨਦਾ ਹੈ, ਕੋਈ ਤੁਲਸੀ ਦੀ ਮਾਲਾ ਧਾਰਨ ਕਰਦਾ ਹੈ, ਪਰ ਮੈਨੂੰ ਤਾਂ ਆਪਣੇ ਗੁਰੂ ਦੀ ਕ੍ਰਿਪਾ ਨਾਲ ਸਮਝ ਆਈ ਹੈ, ਗੁਰੂ ਨੇ ਮਿਲ ਕੇ ਮੈਨੂੰ ਇਹ ਗਲ ਸਮਝਾਈ ਹੈ।

8. ਨਾਮ ਦੇਵ ਜੀ ਕਥਨ ਕਰਦੇ ਹਨ ਕਿ ਅਸਲ ਸਹਾਈ ਸਭ ਤੋਂ ਉਚਾ ਉਹ ਪ੍ਰਭੂ ਹੈ, ਜੋ ਜਗਤ ਦਾ ਮੂਲ ਹੈ, (ਉਸੇ ਨੇ ਜਗਤ ਬਣਾਇਆ ਤੇ ਉਹੀ ਸੰਸਾਰ ਸਮੁੰਦਰ ਵਿਚੋਂ ਪਾਰ ਉਤਾਰਦਾ ਹੈ) ।੩।੩।

**ਭਾਵਾਰਥ** :—ਇਸ ਸ਼ਬਦ ਵਿਚ ਨਾਮਦੇਵ ਜੀ ਇਹ ਸਿਧਾਂਤ ਅੰਕਿਤ ਕਰਦੇ ਹਨ ਕਿ, ਜਦੋਂ ਸਾਕਾਰ ਸ੍ਰਿਸ਼ਟੀ ਨਹੀਂ ਬਣੀ ਸੀ ਤੇ ਹਰੀ ਤੋਂ ਬਿਨਾ ਨਾ ਕੋਈ ਵੇਦ ਸੀ, ਨਾ ਸ਼ਾਸਤ੍ਰ ਸੀ, ਉਸ ਸਮੇਂ ਦੀ ਹਾਲਾਤ ਵਲ ਧਿਆਨ ਦੁਆਕੇ ਕਰਮ ਕਾਂਡ ਦੀ ਸਾਕਾਰ ਪੂਜਾ ਵਲੋਂ ਹਟਾਕੇ, ਪਰਮ ਤਤ ਵਾਹਿਗੁਰੂ ਦੀ ਨਿਰਾਕਾਰ ਪੂਜਾ ਦ੍ਰਿੜ੍ਹ ਕਰਵਾਉਂਦੇ ਹਨ।

### ਰਾਮਕਲੀ ਘਰੁ ੨ ॥

**1. ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ**
**ਅਗਨਿ ਦਹੈ ਕਾਇਆ ਕਲਪੁ ਕੀਜੈ ॥**
**2. ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੧॥**
**3. ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥**
**4. ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ॥**
**5. ਗੰਗਾ ਜਉ ਗੋਦਾਵਰਿ ਜਾਈਐ**
**ਕੁੰਭਿ ਜਉ ਕੇਦਾਰ ਨਾਈਐ**
**ਗੋਮਤੀ ਸਹਸ ਗਊ ਦਾਨੁ ਕੀਜੈ ॥**
**6. ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ**
**ਰਾਮ ਨਾਮ ਸਰਿ ਤਊ ਨ ਪੂਜੈ ॥੨॥**
**7. ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**8. ਆਤਮ ਜਉ ਨਿਰਮਾਇਲ ਕੀਜੈ**
**ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੩॥**
**9. ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ**
**ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥**
**10. ਜਸਰਥ ਰਾਇ ਨੰਦ ਰਾਜਾ ਮੇਰਾ ਰਾਮ ਚੰਦੁ**
**ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥**

**ਪਦ ਅਰਥ** :—ਉਲਟਿ—ਪੁਠਾ ਲਟਕ ਕੇ । ਦਹੈ—ਸੜੇ । ਕਾਇਆ—ਸਰੀਰ । ਕਲਪੁ—ਇਲਾਜ । ਕਾਇਆ ਕਲਪੁ—ਸਰੀਰ ਦਾ ਇਲਾਜ, ਯੋਗ ਸਾਧਨਾਂ ਤੇ ਹੋਰ ਖਾਸ ਦਵਾਈਆਂ ਨਾਲ ਸਰੀਰ ਨੂੰ ਨਵਾਂ ਨਰੋਆ ਕਰਕੇ ਬੁਢੇਪੇ ਤੋਂ ਬਚਾ ਲੈਣਾ ਤੇ ਚਿਰੰਜੀਵੀ ਹੋ ਜਾਣਾ। ਅਸੁਮੇਧ ਜਗੁ—ਉਹ ਜਗ ਜਿਸ ਵਿਚ ਘੋੜੇ ਦੀ ਕੁਰਬਾਨੀ ਦਿਤੀ ਜਾਂਦੀ ਸੀ। ਗਰਭ ਦਾਨੁ—(ਫਲ ਆਦਿਕਾਂ ਵਿਚ) ਲੁਕਾ ਕੇ ਸੋਨੇ ਦਾ ਗੁਪਤ ਦਾਨ ਦੇਣਾ। ਸਰਿ—ਬਰਾਬਰ ।੧।

ਕੁੰਭਿ—ਕੁੰਭ (ਸਮੇਂ) ਤੇ। ਕੇਦਾਰ—ਇਕ ਹਿੰਦੂ ਤੀਰਥ ਹੈ. ਜੋ ਰਿਆਸਤ ਗੜ੍ਹਵਾਲ (ਯੂ. ਪੀ.) ਵਿਚ ਰੁਦ੍ਰ ਹਿਮਾਲੇ ਦੀ ਬਰਫਾਨੀ ਧਾਰਾ ਵਿਚ ਮਹਾਂ ਪੰਥ ਦੀ ਚੋਟੀ ਹੇਠ ਇਕ ਟਿਲੇ ਉਤੇ ਹੈ। ਇਸ ਦੀ ਉਚਾਈ ੧੧੭੫੩ ਫੁੱਟ ਹੈ। ਇਥੇ ਸਦਾ ਸ਼ਿਵ ਦਾ ਮੰਦਰ ਹੈ, ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਦੇਵ ਹੈ। ਦਸਿਆ ਜਾਂਦਾ ਹੈ ਕਿ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵ ਜੀ ਇਸ ਥਾਂ ਝੋਟਾ ਬਣਕੇ ਆਏ। ਅੰਦਰ ਦੇ ਪੁਜਾਰੀ ਜੰਗਮ ਹਨ। ਅਰਜਨ ਤੋਂ ਹਾਰ ਖਾ ਕੇ ਸ਼ਿਵ ਜੀ ਨੇ ਝੋਟੇ ਦੀ ਸ਼ਕਲ ਵਿਚ ਇਥੇ ਪਨਾਹ ਲਈ। ਧੜ ਪਹਾੜ ਵਿਚ ਧਸ ਗਿਆ, ਸਿਰਫ ਪਿੱਠ ਬਾਹਰ ਦਿਖਾਈ ਦੇਂਦੀ ਹੈ, ਜਿਸ ਦੀ ਲੋਕ ਪੂਜਾ ਕਰਦੇ ਹਨ। ਬਾਕੀ ਹਿਸਿਆਂ ਦੀ ਪੂਜਾ ਚਾਰ ਹੋਰਨਾਂ ਥਾਵਾਂ ਤੇ ਹੁੰਦੀ ਹੈ—ਬਾਹਾਂ ਦੀ ਪੂਜਾ ਤੰਗ ਨਾਥ ਤੇ ਮੂੰਹ ਦੀ ਰੁਦ੍ਰਨਾਥ ਤੇ ਨਾਭੀ ਦੀ ਮਧਯਮੇਸ਼੍ਵਰ ਤੇ ਸਿਰ ਅਤੇ ਜਟਾਂ ਦੀ ਕਲਪੇਸ਼੍ਵਰ ਤੇ। ਇਹ ਪੰਜੇ ਅਸਥਾਨ ਪੰਜ ਕੇਦਾਰ ਸਦਾਂਦੇ ਹਨ।

ਗੋਮਤੀ—ਇਕ ਨਦੀ ਜੋ ਯੂ. ਪੀ. ਵਿਚ ਪੀਲੀਭੀਤ ਜ਼ਿਲੇ ਵਿਚੋਂ ਸ਼ਾਹ ਜਹਾਨ ਪੁਰ ਦੀ ਝੀਲ ਤੋਂ ਨਿਕਲ ਕੇ ਖੇੜੀ, ਲਖਨਊ, ਜੌਨ ਪੁਰ ਆਦਿਕ ੫੦੦ ਮੀਲ ਵਹਿੰਦੀ ਹੋਈ ਸੈਦ ਪੁਰ ਦੇ ਮਕਾਮ (ਜ਼ਿਲਾ ਗਾਜ਼ੀ ਪੁਰ ਵਿਚ) ਗੰਗਾ ਨਾਲ ਮਿਲ ਜਾਂਦੀ ਹੈ। ਇਸ ਦਾ ਦੂਜਾ ਨਾਮ ਵਸਿਸ਼ਟੀ ਭੀ ਹੈ। ਗੋਮਤੀ ਨਾਮ ਦੀ ਇਕ ਨਦੀ ਦੁਆਰਾਵਤੀ ਪਾਸ ਭੀ ਹੈ।

ਗੋਦਾਵਰਿ—ਗੋ-(ਸਵਰਗ) ਦੇਣ ਵਾਲੀ ਦਖਣ ਦੀ ਇਕ ਨਦੀ ਜੋ ਪੂਰਬੀ ਘਾਟਾਂ ਤੋਂ ਤ੍ਰਿਅੰਬਕ ਪਾਸੋਂ ਨਿਕਲ ਕੇ ਨੌਂ ਸੌ ਮੀਲ ਵਹਿੰਦੀ ਹੋਈ ਬੰਗਾਲ ਦੀ ਖਾੜੀ ਵਿਚ ਡਿਗਦੀ ਹੈ। ਹਜ਼ੂਰ ਸਾਹਿਬ ਇਸੇ ਨਦੀ ਦੇ ਕੰਢੇ ਤੇ ਹੈ। ਸਹਸ—ਹਜ਼ਾਰ। ਕੋਟਿ—ਕ੍ਰੋੜਾਂ। ਹਿਵਾਲੇ—ਹਿਮਾਲੈ ਪਰਬਤ ਉਤੇ, ਬਰਫ ਵਿਚ ।੨।

ਅਸੁ—ਘੋੜੇ। ਸਿਹਜਾ—ਸੇਜ। ਭੂਮਿ—ਜ਼ਮੀਨ। ਆਤਮੁ—ਆਪਣਾ ਆਪ। ਨਿਰਮਾਇਲੁ—(ਨਿਰਮਾਲਯ) ਦੇਵਤਿਆਂ ਦੀ ਭੇਟ, (ਦੇਵਤਾ ਪਾਸ ਚੜ੍ਹੀ ਹੋਈ ਚੀਜ਼) ਅਰਪਣ। ਆਪਣੇ ਆਪ ਨੂੰ ਬਲਿਦਾਨ ਕਰੇ। ਕੰਚਨ—ਸੋਨਾ ।੩।

ਮਨਹਿ—ਮਨ ਵਿਚ। ਰੋਸੁ—ਗਿਲਾ, ਗੁੱਸਾ। ਜਮਹਿ—ਜਮ ਨੂੰ। ਨਿਰਬਾਣ ਪਦੁ—ਉਹ ਅਵਸਥਾ ਜੋ ਵਾਸਨਾਂ ਰਹਿਤ ਹੈ, ਮੋਖ ਪਦ। ਚੀਨ ਲੀਜੈ—ਪਛਾਣ ਲਈਏ। ਜਸਰਥ ਰਾਇ ਨੰਦੁ—ਰਾਜਾ ਦਸ਼ਰਥ ਦਾ ਪੁੱਤ੍ਰ। ਮੇਰਾ—ਮੇਰੇ ਵਾਸਤੇ, ਮੇਰੇ ਭਾ ਦਾ। ਤਤੁ ਰਸੁ—ਨਾਮ ਰੂਪ ਰਸ। ਪੀਜੈ—ਪੀਣਾ ਚਾਹੀਦਾ ਹੈ। ਰਾਇ—ਰਾਜਾ। ਨੰਦੁ—ਪੁੱਤ੍ਰ ।੪।

**ਉਥਾਨਕਾ** :—ਭਗਤ ਨਾਮਦੇਵ ਜੀ ਦੇ ਪਾਸ ਇਕ ਸਕਾਮ ਕਰਮ ਕਰਨ ਵਾਲੇ ਕਰਮਵਾਦੀ ਨੇ ਆਪ ਜੀ ਦੇ ਨਾਲ ਵੀਚਾਰ ਵਟਾਂਦਰਾ ਕਰਦਿਆਂ ਹੋਇਆਂ ਪ੍ਰਸ਼ਨ ਕੀਤਾ ਕਿ ਭਗਤ ਜੀ, ਕੀ ਤੁਸੀਂ ਜਗਤ ਵਿਚ ਜੋ ਅਨੇਕਾਂ ਹੀ ਜਪ ਤਪ ਆਦਿਕ ਸਾਧਨ ਹਨ, ਇਨ੍ਹਾਂ ਦੇ ਕਰਨ ਵਿਚ ਵਿਸ਼ਵਾਸ਼ ਨਹੀਂ ਰਖਦੇ, ਕਿਉਂਕਿ, ਰੱਬ ਦੀ ਪ੍ਰਾਪਤੀ ਦਾ ਮਾਰਗ ਤਾਂ ਬਹੁਤ ਹੀ ਕਠਨ ਹੈ, ਸਰੀਰ ਪਰ ਅਨੇਕਾਂ ਹੀ ਤਰ੍ਹਾਂ ਦੇ ਕਸ਼ਟ ਸਹਾਰਨੇ ਪੈਂਦੇ ਹਨ, ਪਰ ਤੁਹਾਨੂੰ ਤਾਂ ਕਦੇ ਭੀ ਤੀਰਥਾਂ ਤੇ ਜਾ ਕੇ ਤਪ ਆਦਿਕ ਕਰਦਿਆਂ ਨਹੀਂ ਤਕਿਆ, ਸੋ, ਤੁਹਾਡੀ ਕਲਿਆਣ ਕਿਵੇਂ ਹੋ ਸਕੇਗੀ ? ਤਾਂ ਭਗਤ ਜੀ ਇਸ ਦੇ ਪ੍ਰਸ਼ਨ ਦਾ ਉਤਰ ਦੇਂਦਿਆਂ ਹੋਇਆਂ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ, ਜਿਸ ਵਿਚ ਕੇਵਲ ਪ੍ਰਮੇਸ਼ਰ ਦੇ ਨਾਮ ਦੀ ਹੀ ਮਹੱਤਤਾ ਉਚਾਰਨ ਕੀਤੀ ਗਈ ਹੈ ।

**ਅਰਥ** :—

1. ਉ:—(ਹੇ ਮੇਰੇ ਮਨ) ਵੇਖ, ਜੇ ਕੋਈ ਮਨੁੱਖ ਕਾਸ਼ੀ ਜਾ ਕੇ ਉਲਟਾ ਲਟਕ ਕੇ ਤਪ ਕਰੇ, ਤੀਰਥਾਂ ਤੇ ਸਰੀਰ ਤਿਆਗੇ, (ਧੂਣੀਆਂ ਦੀ) ਅੱਗ ਵਿਚ ਸੜੇ ਜਾਂ ਜੋਗ ਅਭਿਆਸ ਆਦਿਕ ਨਾਲ ਸਰੀਰ ਨੂੰ ਚਿਰੰਜੀਵੀ ਕਰ ਲਵੇ ।
2. ਜੇ ਕੋਈ ਅਸਮੇਧ ਜਗ ਕਰੇ, ਜਾਂ ਸੋਨਾ (ਫਲ ਆਦਿਕਾਂ ਵਿਚ) ਲੁਕਾ ਕੇ ਦਾਨ ਕਰਦਾ ਰਵੇ, ਫਿਰ ਭੀ ਇਹ ਸਭੋ ਕੁਝ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।੧।
3. ਹੇ ਮੇਰੇ ਪਖੰਡੀ ਮਨ ! ਕਪਟ ਨਾ ਕਰ, ਛਡ ਇਹ ਕਪਟ, ਛਡ ਇਹ ਕਪਟ ।
4. ਸਦਾ (ਤੈਨੂੰ) ਹਰੀ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ ।੧। ਰਹਾਉ ।
5. ਹੇ ਮੇਰੇ ਮਨ ! ਕੁੰਭ ਦੇ ਮੇਲੇ ਤੇ ਜ਼ੇ ਗੰਗਾ ਜਾਂ ਗੁਦਾਵਰੀ ਤੇ ਜਾਈਏ, ਕੇਦਾਰ ਤੀਰਥ ਤੇ ਇਸ਼ਨਾਨ ਕਰੀਏ, ਗੋਮਤੀ ਨਦੀ ਦੇ ਕੰਢੇ ਹਜ਼ਾਰ ਗਊਆਂ ਦਾ ਦਾਨ ਕਰੀਏ ।
6. ਹੇ ਮਨ ! ਜੇ ਕੋਈ ਕ੍ਰੋੜਾਂ ਵਾਰੀ ਤੀਰਥ ਯਾਤਰਾ ਕਰੇ ਜਾਂ ਆਪਣਾ ਸਰੀਰ ਹਿਮਾਲੈ ਪਰਬਤ ਦੀ ਬਰਫ ਵਿਚ ਗਾਲ ਦੇਵੇ, ਤਾਂ ਭੀ ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।੨।
7. (ਹੇ ਮੇਰੇ ਮਨ) ਜੇ ਘੋੜੇ ਦਾਨ ਕਰੀਏ, ਹਾਥੀ ਦਾਨ ਕਰੀਏ, ਸੇਜ ਦਾਨ ਕਰੀਏ, ਵਹੁਟੀ ਦਾਨ ਕਰ ਦੇਈਏ, ਆਪਣੀ ਜਿਮੀਂ ਦਾਨ ਕਰ ਦੇਈਏ, ਜੇ ਅਜਿਹਾ ਸਦਾ ਹੀ (ਕੋਈ ਨਾ ਕੋਈ) ਦਾਨ ਕਰਦੇ ਹੀ ਰਹੀਏ ।
8. ਜੇ ਕਰ ਆਪਣਾ ਆਪ ਭੀ ਭੇਟ ਕਰ ਦੇਈਏ, ਜੇ ਆਪਣੇ ਬਰਾਬਰ ਤੋਲ ਕੇ ਸੋਨਾ ਦਾਨ ਕਰੀਏ, ਤਾਂ ਭੀ (ਹੇ ਮਨ) ਇਹ ਸਾਰੇ ਕੰਮ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ।੩।
9. ਹੇ ਮੇਰੀ ਜਿੰਦੇ ! ਜੇ ਸਦਾ ਅਜਿਹੇ ਕੰਮ ਹੀ ਕਰਦੇ ਰਹਿਣਾ ਹੈ, ਤੇ ਨਾਮ ਨਹੀਂ ਸਿਮਰਨਾ ਤਾਂ ਫਿਰ ਮਨ ਵਿਚ ਗਿਲਾ ਨਾ ਕਰਨਾ, ਜਮ ਨੂੰ ਦੋਸ਼ ਨਾ ਦੇਣਾ (ਕਿ ਉਹ ਕਿਉਂ ਆ ਗਿਆ ਹੈ, ਇੰਨੀ ਕੰਮੀਂ ਜਮ ਨੇ ਖਲਾਸੀ ਨਹੀਂ ਕਰਨੀ) (ਇਸ ਲਈ, ਹੇ ਜਿੰਦੇ ! ਤੂੰ) ਪਵਿਤ੍ਰ ਵਾਸ਼ਨਾ ਰਹਿਤ ਅਵਸਥਾ ਨਾਲ ਜਾਣ ਪਛਾਣ ਪਾ ।
10. ਨਾਮ ਦੇਵ ਬੇਨਤੀ ਕਰਦਾ ਹੈ ਕਿ, (ਹੇ ਮਨ ! ਸਭ ਰਸਾਂ ਦਾ) ਮੂਲ ਰਸ ਨਾਮ ਅੰਮ੍ਰਿਤ ਹੀ ਪੀਣਾ ਚਾਹੀਦਾ ਹੈ, (ਕਿਉਂਕਿ) ਇਹ ਨਾਮ ਅੰਮ੍ਰਿਤ ਹੀ ਮੇਰਾ (ਨਾਮ ਦੇਵ ਦਾ) ਰਾਜਾ ਰਾਮ ਚੰਦਰ ਹੈ, ਜੋ ਕਿ ਰਾਜਾ ਦਸ਼ਰਥ ਦਾ ਪੁੱਤਰ ਹੈ ।੪।੪।

**ਭਾਵਾਰਥ** :—ਰਹਾਉ ਦੀ ਤੁਕ ਵਿਚ ਜ਼ਿਕਰ ਹੈ ਕਿ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾ ਬਾਕੀ ਹੋਰ ਧਾਰਮਿਕ ਆਹਰ ਪਖੰਡ ਹੀ ਹਨ । ਸ਼ਬਦ ਦਾ ਬੀਜ ਰੂਪ ਭਾਵ ਕੇਵਲ ਇਹੋ ਹੀ ਹੈ, ਇਸੇ ਭਾਵ ਦਾ ਵਿਸਥਾਰ ਚਾਰ ਬੰਦਾਂ ਵਿਚ ਹੈ । ਪਹਿਲੇ ਤਿੰਨ ਬੰਦਾਂ ਵਿਚ ਤਾਂ ਸਾਫ ਤੌਰ ਤੇ ਉਨ੍ਹਾਂ ਕੰਮਾਂ ਦਾ ਜ਼ਿਕਰ ਹੈ ਜਿਨ੍ਹਾਂ ਨੂੰ ਲੋਕ ਧਾਰਮਿਕ ਸਮਝਦੇ ਹਨ, ਜੋ ਭਗਤ ਜੀ ਦੇ ਖਿਆਲ ਵਿਚ ਸਿਮਰਨ ਦੇ ਟਾਕਰੇ ਤੇ ਨਿਰਾ ਪਖੰਡ ਹਨ, ਅਖੀਰ ਤੇ ਆਖਦੇ ਹਨ ਕਿ, ਜੇ ਤੁਸੀਂ ਅਜਿਹੇ ਕੰਮ ਹੀ ਕਰਦੇ ਰਹੇ ਤਾਂ ਜਮਾਂ ਤੋਂ ਖਲਾਸੀ ਨਹੀਂ ਹੋਣੀ, ਫਿਰ ਇਹ ਗਿਲਾ ਨਾ ਕਰਨਾ ਕਿ ਜਮ ਸਿਰ ਉਤੇ ਹੀ ਕਿਉਂ ਰਿਹਾ ।

ਪਰ ਚੌਥੇ ਪਦ ਵਿਚ ਅਚਨਚੇਤ ਰਾਜਾ ਦਸ਼ਰਥ ਦੇ ਪੁੱਤਰ ਰਾਮ ਚੰਦਰ ਜੀ ਦਾ ਨਾਮ ਆ ਜਾਣਾ ਹੈਰਾਨੀ ਵਿਚ ਪਾ ਦੇਂਦਾ ਹੈ, ਕਈ ਸੱਜਣ ਇਸ ਦਾ ਅਰਥ ਕਰਨ ਸਮੇਂ ਇਹ ਵਿਚਾਰ ਦੇਂਦੇ ਹਨ ਕਿ, ਸ੍ਰੀ ਰਾਮ ਚੰਦਰ ਜੀ ਨੇ ਵਡੇ ਵਡੇ ਕੰਮ ਕੀਤੇ ਹਨ, ਇਸ ਵਾਸਤੇ ਇਨ੍ਹਾਂ ਕੰਮਾਂ ਨੂੰ ਪ੍ਰਮਾਤਮਾਂ ਦੇ ਕੰਮ ਦਸ ਕੇ ਲਫ਼ਜ਼ 'ਰਾਮ ਚੰਦਰ' ਨੂੰ ਪ੍ਰਮਾਤਮਾਂ ਵਾਸਤੇ ਵਰਤਿਆ ਹੈ । ਇਹ ਭੀ ਅਣਹੋਈ ਹੀ ਗਲ ਜਾਪਦੀ ਹੈ । ਫਿਰ, ਇਸ ਗੱਲ ਦੀ ਕੀ ਲੋੜ ਸੀ ਕਿ ਸ੍ਰੀ ਰਾਮ ਚੰਦਰ ਜੀ ਦੇ ਪਿਤਾ ਦਾ ਨਾਮ ਭੀ ਦਸਿਆ ਜਾਂਦਾ ? ਲਫ਼ਜ਼ ਕ੍ਰਿਸ਼ਨ, ਦਾਮੋਦਰ, ਮਾਧੋ, ਮੁਰਾਰਿ, ਰਾਮ, ਰਾਮ ਚੰਦਰ ਆਦਿਕ ਭਗਤਾਂ ਨੇ ਤੇ ਸਤਿਗੁਰੂ ਜੀ ਨੇ ਭੀ ਸੈਂਕੜੇ ਵਾਰੀ ਪ੍ਰਮਾਤਮਾਂ ਬਾਰੇ ਵਰਤੇ ਹਨ, ਪਰ ਜਦੋਂ ਕਿਸੇ ਦੇ ਪਿਤਾ ਦਾ ਨਾਮ ਭੀ ਨਾਲ ਦਿਤਾ ਜਾਵੇ, ਤਾਂ ਉਸ ਵੇਲੇ ਉਸ ਨਾਮ ਨੂੰ ਪ੍ਰਮਾਤਮਾਂ ਲਈ ਨਹੀਂ ਵਰਤਿਆ ਜਾ ਸਕਦਾ । ਇਹ ਤਾਂ ਕਿਸੇ ਖਾਸ ਵਿਅਕਤੀ ਦਾ ਜ਼ਿਕਰ ਹੀ ਹੋ ਸਕਦਾ ਹੈ ।

ਸੋ, ਜੇ ਸ਼ਬਦ ਦੇ ਮੁਖ ਭਾਵ ਨੂੰ ਸਮਝਿਆ ਜਾਏ ਤਾਂ ਅਸਲ ਗਲ ਇਹੋ ਹੀ ਪ੍ਰਤੀਤ ਹੁੰਦੀ ਹੈ ਕਿ ਜਿਵੇਂ ਤਿੰਨ ਬੰਦਾਂ ਵਿਚ ਤਪ, ਜਗ, ਤੀਰਥ ਇਸ਼ਨਾਨ ਤੇ ਦਾਨ ਨੂੰ ਨਾਮ ਦੇ ਟਾਕਰੇ ਤੇ ਇਕ ਹੌਲਾ ਜਿਹਾ ਕੰਮ ਦਸਿਆ ਹੈ, ਤਿਵੇਂ ਹੀ

ਕਿਸੇ ਅਵਤਾਰ ਦੀ ਮੂਰਤੀ ਨੂੰ ਪੂਜਣਾ ਭੀ ਪ੍ਰਮਾਤਮਾਂ ਦਾ ਨਾਮ ਸਿਮਰਨ ਦੇ ਟਾਕਰੇ ਤੇ ਇਕ ਬੜਾ ਹੀ ਹੌਲਾ ਕੰਮ ਦਸਿਆ ਹੈ।

**ਰਾਮਕਲੀ ਬਾਣੀ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥**

1. **ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥**
2. **ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥੧॥**
3. **ਦੇਵ ਸੰਸੈ ਗਾਂਠਿ ਨ ਛੂਟੈ ॥**
4. **ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥**
5. **ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥**
6. **ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥**
7. **ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥**
8. **ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥**

**ਪਦ ਅਰਥ** :—ਪੜੀਐ—ਪੜੀਦਾ ਹੈ। ਗੁਨੀਐ—ਵੀਚਾਰੀਦਾ ਹੈ। ਸਭੁ—ਹਰ ਥਾਂ। ਸੁਨੀਐ—ਸੁਣੀਦਾ ਹੈ। ਭਾਉ—ਪ੍ਰੇਮ, ਲਗਨ, ਖਿੱਚ। ਅਨਭਉ—ਪ੍ਰਤੱਖ ਦਰਸ਼ਨ। ਕੰਚਨੁ—ਸੋਨਾ। ਹਿਰਨ—ਸੋਨਾ। ਪਾਰਸਹਿ—ਪਾਰਸ ਨੂੰ। ਪਰਸੈ—ਛੋਹੇ।੧।

ਸੰਸੈ—ਸੰਸੇ ਦੀ, ਡਰ ਦੀ, ਸਹਿਮ ਦੀ। ਗਾਂਠਿ—ਗੰਢ। ਨਾ ਛੂਟੈ—ਨਹੀਂ ਖੁਲ੍ਹਦੀ। ਮਦ—ਅਹੰਕਾਰ। ਮਤਸਰ—ਈਰਖਾ। ਇਨ ਪੰਚਹੁ—(ਕਾਮਾਦਿਕ) ਇਨ੍ਹਾਂ ਪੰਜਾਂ ਨੇ। ਲੂਟੇ—(ਸਭ ਜੀਵ) ਲੁੱਟ ਲਏ ਹਨ।੧। ਰਹਾਉ।

ਕਬਿ—ਕਵੀ। ਕੁਲੀਨ—ਚੰਗੀ ਕੁਲ ਵਾਲੇ। ਗੁਨੀ—ਗੁਣਵਾਨ। ਸੂਰ—ਸੂਰਮੇਂ।੨।

ਸਭੈ—ਸਾਰੇ ਜੀਵ (ਜਿਨ੍ਹਾਂ ਨੂੰ ਕਾਮਾਦਿਕ ਪੰਜਾਂ ਨੇ ਲੁੱਟ ਲਿਆ ਹੈ)। ਭੂਲਿ ਪਰੇ—ਭੁੱਲ ਗਏ ਹਨ, ਗਲਤੀ ਖਾ ਗਏ ਹਨ। ਮੋਹਿ—ਮੈਨੂੰ। ਜੀਵਨ—ਜਿੰਦ। ਮੋਰੇ—ਮੇਰੇ ਵਾਸਤੇ।੩।

(ਕਿਸੇ ਜਗਿਆਸੂ ਵਲੋਂ ਕੀਤੇ ਗਏ ਪ੍ਰਸ਼ਨ ਨੂੰ ਰਵਿਦਾਸ ਭਗਤ ਜੀ ਪਹਿਲੋਂ ਦਰਸਾ ਰਹੇ ਹਨ ਕਿ ਜੋ ਇਸ ਤਰ੍ਹਾਂ ਦੀ ਪੁੱਛ ਕਰ ਰਿਹਾ ਹੈ)।

**ਅਰਥ** :—

1. ਪ੍ਰ:—ਕਿ ਹੇ ਭਗਤ ਜੀ! ਉਸ ਪ੍ਰਭੂ ਦਾ ਨਾਮ ਹਰ ਥਾਂ ਪੜ੍ਹੀਦਾ (ਭੀ) ਹੈ, ਸੁਣੀਦਾ (ਭੀ) ਹੈ ਤੇ ਵੀਚਾਰੀਦਾ (ਭੀ) ਹੈ, ਭਾਵ ਹੈ ਕਿ ਸਭ ਜੀਵ ਪ੍ਰਭੂ ਦਾ ਨਾਮ ਪੜ੍ਹਦੇ ਹਨ, ਵੀਚਾਰਦੇ ਹਨ ਅਤੇ ਸੁਣਦੇ ਭੀ ਹਨ, ਪਰ ਅੰਦਰ ਪ੍ਰਭੂ ਦਾ ਪਿਆਰ ਪੈਦਾ ਨਹੀਂ ਹੁੰਦਾ, ਪ੍ਰਭੂ ਦਾ ਦਰਸ਼ਨ ਨਹੀਂ ਹੁੰਦਾ (ਇਹ ਕਿਉਂ ਹੈ?)

2. ਉ—ਹੇ ਪਿਆਰੇ! ਦਰਸ਼ਨ ਹੋਵੇ ਭੀ ਕਿਸਤਰ੍ਹਾਂ ਇਨ੍ਹਾਂ ਜੀਵਾਂ ਦੇ ਅੰਦਰ ਕਾਮਾਦਿਕ ਵਿਕਾਰਾਂ ਦੀ ਪ੍ਰਬਲਤਾ ਹੈ, ਜਿਵੇਂ, ਜਦ ਤਕ ਲੋਹਾ ਪਾਰਸ ਨਾਲ ਨਾ ਛੂਹੇ ਤਦ ਤਕ ਇਹ ਸੁਧ ਸੋਨਾ ਕਿਵੇਂ ਬਣ ਸਕਦਾ ਹੈ?।੧।

3. ਹੇ ਪਿਆਰੇ! ਵਿਕਾਰਾਂ ਦੇ ਕਾਰਨ ਮਨ ਵਿਚ ਸਹਿਮ ਦੀ ਗੰਢ ਬਣੀ ਰਹਿਣ ਕਰਕੇ ਸੰਸਿਆਂ ਦੀ ਗੰਢ ਨਹੀਂ ਛੁਟਦੀ।

4. ਹੇ ਭਾਈ! ਕਾਮਾਦਿਕ ਦੀ ਲੁੱਟ ਦੇ ਕਾਰਨ ਜੀਵਾਂ ਦੇ ਅੰਦਰੋਂ ਕਿਸੇ ਵੇਲੇ ਭੀ ਇਹ (ਬਣੀ ਹੋਈ) ਸਮਝ ਨਹੀਂ ਹਟਦੀ, ਭਾਵ, ਕਾਮ, ਕ੍ਰੋਧ, ਮਾਇਆ ਅਤੇ ਹੰਕਾਰ, ਬਖੀਲੀ, ਇਨ੍ਹਾਂ ਹੀ ਪੰਚਾਂ ਨੇ ਮਿਲ ਕੇ ਅੰਦਰੋਂ ਦੈਵੀ ਗੁਣਾਂ ਨੂੰ ਲੁੱਟ ਲਿਆ ਹੈ।੧। ਰਹਾਉ।

ਪ੍ਰ:—ਭਗਤ ਜੀ! ਇਨ੍ਹਾਂ ਵਿਕਾਰਾਂ ਦੀ ਪ੍ਰਬਲਤਾ ਦਾ ਕਿਵੇਂ ਬੋਧ ਹੋਵੇ ਕਿ, ਇਸ ਮਨੁੱਖ ਦੇ ਅੰਦਰ ਵਿਕਾਰਾਂ ਦਾ ਵਧੇਰੇ ਅਸਰ ਹੋ ਰਿਹਾ ਹੈ?

5. ਉ:—ਹੇ ਪਿਆਰੇ! ਉਨ੍ਹਾਂ ਮਨੁੱਖਾਂ ਦੀ ਇਹੋ ਹੀ ਪਛਾਣ ਹੈ ਕਿ ਉਹ ਹਰ ਵਕਤ ਇਉਂ ਹੀ ਕਹਿੰਦੇ ਸੁਣੀਦੇ ਹੈਨ ਕਿ, ਅਸੀਂ ਬੜੇ ਕਵੀ ਹਾਂ, ਚੰਗੀ ਕੁਲ ਵਾਲੇ ਹਾਂ, ਵਿਦਵਾਨ ਹਾਂ, ਜੋਗੀ ਹਾਂ, ਸੰਨਿਆਸੀ ਹਾਂ,

6. ਗਿਆਨਵਾਨ ਹਾਂ, ਗੁਣਵਾਨ ਹਾਂ, ਸੂਰਮੇਂ ਹਾਂ ਜਾਂ ਦਾਤੇ ਹਾਂ, ਇਹ ਹਉਮੈਂ ਵਾਲੀ ਬੁਧੀ ਕਿ, ਅਸੀਂ ਗੁਣੀ ਗਿਆਨੀ ਹਾਂ ਕਦੇ ਭੀ ਨਾਸ ਨਹੀਂ ਹੁੰਦੀ, (ਭਾਵ, ਜਿਸ ਪਾਸੇ ਭੀ ਜੀਵ ਪਏ ਉਸੇ ਦਾ ਹੀ ਮਾਣ ਹੋ ਗਿਆ)।੨।

7. ਰਵਿਦਾਸ (ਭਗਤ ਜੀ) ਆਖਦੇ ਹਨ ਕਿ, ਜਿਨ੍ਹਾਂ ਨੂੰ ਕਾਮਾਦਿਕ ਨੇ ਲੁੱਟ ਲਿਆ ਹੈ, ਉਹ ਸਾਰੇ ਹੀ ਕਮਲਿਆਂ ਵਾਂਗ ਗਲਤੀ ਖਾ ਰਹੇ ਹਨ ਅਤੇ ਸਮਝਦੇ ਹੀ ਨਹੀਂ ਕਿ ਜਿੰਦਗੀ ਦਾ ਅਸਲ ਆਸਰਾ ਪ੍ਰਭੂ ਦਾ ਨਾਮ ਹੀ ਹੈ।

ਪ੍ਰ:—ਭਗਤ ਜੀ, ਤੁਹਾਨੂੰ ਇਨ੍ਹਾਂ ਕਾਮਾਦਿਕ ਵਿਕਾਰਾਂ ਤੋਂ ਬਚਣ ਦੀ ਕਿਵੇਂ ਸੋਝੀ ਪਈ ਹੈ?

8. ਉ:—ਹੇ ਭਾਈਓ! ਅਸਲ ਵਿਚ ਮੈਨੂੰ ਰਵਿਦਾਸ ਨੂੰ ਪ੍ਰਮੇਸ਼ਰ ਜੀ ਦਾ ਨਾਮ ਹੀ ਆਸਰਾ ਹੈ, ਨਾਮ ਹੀ ਮੇਰੀ ਜਿੰਦ ਹੈ, ਨਾਮ ਹੀ ਮੇਰੇ ਪ੍ਰਾਣ ਹਨ ਅਤੇ ਨਾਮ ਹੀ ਮੇਰਾ ਧਨ ਹੈ। ਜਿਸ ਦੀ ਬਰਕਤ ਨਾਲ ਮੈਨੂੰ ਸੋਝੀ ਹੋ ਆਈ ਹੈ।੩।

**ਭਾਵਾਰਥ** :—ਇਸ ਸ਼ਬਦ ਦੇ ਅੰਦਰ ਭੀ ਭਗਤ ਜੀ ਵਿਕਾਰਾਂ ਦੀ ਮਾਰ ਤੋਂ ਬਚਾਣ ਵਾਲਾ ਕੇਵਲ ਪ੍ਰਮੇਸ਼ਰ ਜੀ ਦਾ ਨਾਮ ਹੀ ਦਸ ਰਹੇ ਹਨ ਅਤੇ ਜਿਤਨਾ ਚਿਰ ਮਨੁੱਖ ਦੇ ਅੰਦਰੋਂ ਅਹੰਕਾਰ ਦਾ ਨਾਸ ਨਹੀਂ ਹੋ ਜਾਂਦਾ, ਉਤਨਾ ਚਿਰ ਜੀਵ

ਕਮਲਿਆਂ ਵਾਂਗੂ ਜੀਵਨ ਗੁਜ਼ਾਰਦਾ ਦੁਖੀਆ ਹੀ ਰਹਿੰਦਾ ਹੈ ।

**ਰਾਮਕਲੀ ਬਾਣੀ ਬੇਣੀ ਜੀਉ ਕੀ**

**ੴ ਸਤਿਗੁਰ ਪ੍ਰਸਾਦਿ ॥**

1. ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥
2. ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥
3. ਸੰਤਹੁ ਤਹਾ ਨਿਰੰਜਨ ਰਾਮੁ ਹੈ ॥
4. ਗੁਰ ਗਮਿ ਚੀਨੈ ਬਿਰਲਾ ਕੋਇ ॥
5. ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥
6. ਦੇਵ ਸਥਾਨੈ ਕਿਆ ਨੀਸਾਣੀ ॥
7. ਤਹ ਬਾਜੇ ਸਬਦ ਅਨਾਹਦ ਬਾਣੀ ॥
8. ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥
9. ਸਾਖੀ ਜਾਗੀ ਗੁਰਮੁਖਿ ਜਾਣੀ ॥੨॥
10. ਉਪਜੈ ਗਿਆਨੁ ਦੁਰਮਤਿ ਛੀਜੈ ॥
11. ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
12. ਏਸੁ ਕਲਾ ਜੋ ਜਾਣੈ ਭੇਉ ॥
13. ਭੇਟੈ ਤਾਸੁ ਪਰਮ ਗੁਰਦੇਉ ॥੩॥
14. ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥
15. ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥
16. ਜਾਗਤੁ ਰਹੈ ਸੁ ਕਬਹੁ ਨ ਸੋਵੈ ॥
17. ਤੀਨਿ ਤਿਲੋਕ ਸਮਾਧਿ ਪਲੋਵੈ ॥
18. ਬੀਜ ਮੰਤ੍ਰੁ ਲੈ ਹਿਰਦੈ ਰਹੈ ॥
19. ਮਨੂਆ ਉਲਟਿ ਸੁੰਨ ਮਹਿ ਗਹੈ ॥੫॥
20. ਜਾਗਤੁ ਰਹੈ ਨ ਅਲੀਆ ਭਾਖੈ ॥
21. ਪਾਂਚਉ ਇੰਦ੍ਰੀ ਬਸਿ ਕਰਿ ਰਾਖੈ ॥
22. ਗੁਰ ਕੀ ਸਾਖੀ ਰਾਖੈ ਚੀਤਿ ॥
23. ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥
24. ਕਰ ਪਲਵ ਸਾਖਾ ਬੀਚਾਰੇ ॥
25. ਅਪਨਾ ਜਨਮੁ ਨ ਜੂਐ ਹਾਰੇ ॥
26. ਅਸੁਰ ਨਦੀ ਕਾ ਬੰਧੈ ਮੂਲੁ ॥
27. ਪਛਿਮ ਫੇਰਿ ਚੜਾਵੈ ਸੂਰੁ ॥
28. ਅਜਰੁ ਜਰੈ ਸੁ ਨਿਝਰੁ ਝਰੈ ॥
29. ਜਗੰਨਾਥ ਸਿਉ ਗੋਸਟਿ ਕਰੈ ॥੭॥
30. ਚਉਮੁਖ ਦੀਵਾ ਜੋਤਿ ਦੁਆਰ ॥
31. ਪਲੂ ਅਨਤ ਮੂਲੁ ਬਿਚਕਾਰਿ ॥
32. ਸਰਬ ਕਲਾ ਲੇ ਆਪੇ ਰਹੈ ॥
33. ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥
34. ਮਸਤਕਿ ਪਦਮੁ ਦੁਆਲੈ ਮਣੀ ॥
35. ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥
36. ਪੰਚ ਸਬਦ ਨਿਰਮਾਇਲ ਬਾਜੇ ॥
37. ਢੁਲਕੇ ਚਵਰ ਸੰਖ ਘਨ ਗਾਜੇ ॥
38. ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥
39. ਬੇਣੀ ਜਾਚੈ ਤੇਰਾ ਨਾਮੁ ॥੯॥੧॥

**ਪਦ ਅਰਥ** :—ਇੜਾ—ਖੱਬੀ ਨਾਸ ਦੀ ਨਾੜੀ, ਜਿਸ ਰਸਤੇ ਜੋਗੀ ਲੋਕ ਪ੍ਰਾਣਾਯਾਮ ਕਰਨ ਲਗੇ ਸੁਆਸ ਉਪਰ ਨੂੰ ਖਿੱਚਦੇ ਹਨ । ਪਿੰਗੁਲਾ—ਸਜੀ ਨਾਸ ਦੀ ਨਾੜੀ, ਜਿਸ ਰਸਤੇ ਪ੍ਰਾਣ ਉਤਾਰਦੇ ਹਨ । ਸੁਖਮਨਾ—ਨੱਕ ਦੇ ਉਪਰਵਾਰ ਦੀ ਨਾੜੀ ਜਿਥੇ ਪ੍ਰਾਣਾਯਾਮ ਵੇਲੇ ਪ੍ਰਾਣ ਟਿਕਾਈਦੇ ਹਨ । ਤੀਨਿ—ਇੜਾ ਪਿੰਗਲਾ ਸੁਖਮਨਾ ਤਿੰਨੇ ਹੀ ਨਾੜੀਆਂ । ਇਕ ਠਾਈ—ਇਕੋ ਥਾਂ (ਜਿਥੇ ਨਿਰੰਜਨ ਪ੍ਰਭੂ ਵਸਦਾ ਹੈ) । ਬੇਣੀ—ਤ੍ਰਿਬੇਣੀ । ਬੇਣੀ ਸੰਗਮੁ—ਤ੍ਰਿਬੇਣੀ ਦਾ ਮੇਲ, ਉਹ ਥਾਂ ਜਿਥੇ ਗੰਗਾ ਜਮਨਾ ਤੇ ਸੁਰਸ੍ਵਤੀ ਤਿੰਨੇ ਨਦੀਆਂ ਮਿਲਦੀਆਂ ਹਨ । ਤਹ—ਉਥੇ ਹੀ (ਜਿਥੇ ਨਿਰੰਜਨ ਰਾਮ ਪ੍ਰਗਟਿਆ ਹੈ) । ਪਿਰਾਗੁ—ਪ੍ਰਯਾਗ ਤੀਰਥ । ਮਜਨੁ—ਇਸ਼ਨਾਨ ।੧।

ਤਹਾ—ਉਥੇ (ਜਿਥੇ ਮਨ ਚੁੱਭੀ ਲਾਂਦਾ ਹੈ) । ਗਮਿ—ਅਪੜ ਕੇ । ਗੁਰ ਗਮਿ—ਗੁਰੂ ਤਕ ਅਪੜ ਕੇ, ਗੁਰੂ ਦੀ ਸ਼ਰਨ ਪੈ ਕੇ । ਚੀਨੈ—ਪਛਾਣਦਾ ਹੈ, ਸਾਂਝ ਬਣਾਂਦਾ ਹੈ । ਰਮਈਆ—ਸੋਹਣਾ ਰਾਮ ।੧। ਰਹਾਉ ।

ਦੇਵ ਸਥਾਨ—ਪ੍ਰਭੂ ਦੇ ਰਹਿਣ ਦਾ ਥਾਂ, ਉਹ ਥਾਂ ਜਿਥੇ ਪ੍ਰਭੂ ਪ੍ਰਗਟ ਹੋ ਗਿਆ ਹੈ । ਬਾਜੇ—ਵੱਜਦਾ ਹੈ (ਨੋਟ:—ਘਰ ਵਿਚ ਭਾਵੇਂ ਕਈ ਸੋਹਣੇ ਸੋਹਣੇ ਸਾਜ ਪਏ ਰਹਿਣ, ਜਦ ਤਕ ਉਹ ਵਜਾਏ ਨਾ ਜਾਣ, ਉਨ੍ਹਾਂ ਦੇ ਵਜਣ ਤੋਂ ਜੋ ਹੁਲਾਰਾ ਪੈਦਾ ਹੋਣਾ ਹੈ, ਉਹ ਪੈਦਾ ਹੋ ਨਹੀਂ ਸਕਦਾ) ਹੁਲਾਰਾ ਲਿਆਉਂਦਾ ਹੈ । ਸ਼ਬਦ ਵਾਜੇ—ਬਾਣੀ ਬਾਜੇ—ਸਤਿਗੁਰੂ ਦਾ ਸ਼ਬਦ, ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ, ਹੁਲਾਰਾ ਪੈਦਾ ਕਰਦੇ ਹਨ । ਤਹ—ਉਸ ਅਵਸਥਾ ਵਿਚ (ਜਦੋਂ ਨਿਰੰਜਨ ਰਾਮ ਪ੍ਰਗਟ ਹੁੰਦਾ ਹੈ) । ਸਾਖੀ—ਸਿਖਿਆ ਨਾਲ । ਜਾਗੀ—(ਸੁਰਤਿ) ਜਾਗ ਪੈਂਦੀ ਹੈ । ਜਾਣੀ—ਸੂਝ ਪੈ ਜਾਂਦੀ ਹੈ ।੨।

ਛੀਜੈ—ਨਾਸ ਹੋ ਜਾਂਦੀ ਹੈ । ਅੰਮ੍ਰਿਤ ਰਸਿ—ਨਾਮ ਅੰਮ੍ਰਿਤ ਦੇ ਰਸ ਨਾਲ । ਗਗਨੰਤਰਿ—ਗਗਨ+ਅੰਤਰਿ, ਗਗਨ ਵਿਚ, ਆਕਾਸ਼ ਵਿਚ, ਉਚੀ ਉਡਾਰੀ ਵਿਚ । ਭੀਜੈ—(ਮਨ) ਭਿੱਜ ਜਾਂਦਾ ਹੈ, ਰਸ ਜਾਂਦਾ ਹੈ । ਕਲਾ—ਹੁਨਰ । ਭੇਉ—ਭੇਤ । ਤਾਸੁ—ਉਸਨੂੰ । ਪਰਮ—ਸਭ ਤੋਂ ਉਚਾ ।੩।

ਦੁਆਰ—ਦਰਵਾਜ਼ਾ, ਬੂਹਾ, ਜਿਸ ਦੀ ਰਾਹੀਂ ਕਿਸੇ ਮਕਾਨ ਤੋਂ ਬਾਹਰਲੇ ਥਾਂ ਦਾ ਸੰਬੰਧ ਮਕਾਨ ਦੇ ਅੰਦਰਲੇ ਹਿਸੇ ਨਾਲ ਬਣਦਾ ਹੈ । ਮਨੁੱਖਾ ਸਰੀਰ ਦੇ ਦਸ ਦਰਵਾਜ਼ੇ ਹਨ,

ਜਿਨ੍ਹਾਂ ਦੀ ਰਾਹੀਂ ਬਾਹਰਲੇ ਪਦਾਰਥਾਂ ਦਾ ਸੰਬੰਧ ਸਰੀਰ ਦੇ ਅੰਦਰ ਨਾਲ ਤੇ ਅੰਦਰ ਦਾ ਬਾਹਰ ਨਾਲ ਬਣਦਾ ਹੈ। ਨੌਂ ਦਰਵਾਜ਼ੇ ਤਾਂ ਜਗਤ ਨਾਲ ਸਾਧਾਰਨ ਸਾਂਝ ਬਨਾਉਣ ਲਈ ਹਨ, ਪਰ ਦਿਮਾਗ ਇਕ ਐਸਾ ਦਰਵਾਜ਼ਾ ਹੈ ਜਿਸ ਦੀ ਬਰਕਤ ਨਾਲ ਮਨੁੱਖ ਪ੍ਰਭੂ ਨਾਲ ਸਾਂਝ ਬਣਾ ਸਕਦਾ ਹੈ, ਕਿਉਂਕਿ, ਸੋਚ ਵਿਚਾਰ ਇਸੇ 'ਦੁਆਰ' ਦੀ ਰਾਹੀਂ ਹੋ ਸਕਦੀ ਹੈ। ਦਸਮ ਦੁਆਰ—ਸਰੀਰ ਦਾ ਦਸਵਾਂ ਬੂਹਾ, ਦਿਮਾਗ। ਘਾਟੀ—ਥਾਂ। ਥਾਤੀ—ਟਿਕਾਉ।੪।

ਪਲੋਵੈ—ਦੌੜ ਜਾਂਦੇ ਹਨ, ਪ੍ਰਭਾਵ ਨਹੀਂ ਪਾ ਸਕਦੇ। ਉਲਟਿ—('ਤੀਨਿ ਤਿਲੋਕ' ਵਲੋਂ) ਪਰਤਕੇ। ਗਹੈ—(ਟਿਕਾਣਾ) ਪਕੜਦਾ ਹੈ।੫।

ਅਲੀਆ—ਝੂਠ। ਸਾਖੀ—ਸਿਖਿਆ। ਚੀਤਿ—ਚਿਤ ਵਿਚ। ਕ੍ਰਿਸਨ—ਪ੍ਰਭੂ।੬।

ਕਰ—ਹੱਥ ਦੀਆਂ (ਉਂਗਲਾਂ)। ਪਲਵ—ਪੱਤਰ। ਸਾਖਾ—ਟਹਿਣੀਆਂ। ਅਸੁਰ ਨਦੀ—ਵਿਕਾਰਾਂ ਦੀ ਨਦੀ। ਮੂਲੁ—ਸੋਮਾਂ। ਬੰਧੈ—ਰੋਕ ਦੇਂਦਾ ਹੈ, ਬੰਦ ਕਰ ਦੇਂਦਾ ਹੈ। ਫੇਰਿ—ਮੋੜ ਕੇ, ਹਟਾ ਕੇ। ਪਛਿਮ—ਲਹਿੰਦਾ ਪਾਸਾ, ਉਹ ਪਾਸਾ ਜਿਧਰ ਸੂਰਜ ਡੁੱਬਦਾ ਹੈ, ਉਹ ਪਾਸਾ ਜਿਧਰ ਗਿਆਨ ਦੇ ਸੂਰਜ ਦੇ ਡੁੱਬਣ ਦਾ ਖਤਰਾ ਹੁਦਾ ਹੈ, ਅਗਿਆਨਤਾ। ਸੂਰੁ—ਗਿਆਨ ਦਾ ਸੂਰਜ। ਨਿਝਰੁ—ਚਸ਼ਮਾਂ, ਝਰਨਾ। ਗੋਸਟਿ—ਮਿਲਾਪ। ਅਜਰੁ—ਅ+ਜਰ, ਜਿਸ ਨੂੰ ਕਦੇ ਬੁਢੇਪਾ ਨਾ ਆਵੇ।੭।

ਪਲੂ—ਪੱਲਵ, ਪੱਤੀਆਂ, ਪੰਖੜੀਆਂ। ਅਨਤ—ਅਨੰਤ। ਰਹੈ—ਰਹਿੰਦਾ ਹੈ। ਰਤਨ—ਪ੍ਰਭੂ ਦੇ ਗੁਣ। ਗੁਹੈ—ਲੁਕਿਆ ਰਹਿੰਦਾ ਹੈ, ਜੁੜਿਆ ਰਹਿੰਦਾ ਹੈ। ਸਰਬ ਕਲਾ—ਸਾਰੀਆਂ ਤ ਕਤਾਂ ਵਾਲਾ ਪ੍ਰਭੂ।੮।

ਮਸਤਕਿ—ਮੱਥੇ ਉਤੇ। ਪਦਮੁ—ਕੌਲ ਫੁੱਲ। ਮਣੀ—ਹੀਰੇ। ਮਾਹਿ—ਧੁਰ ਅੰਦਰ। ਧਣੀ—ਮਾਲਕ। ਪੰਚ ਸਬਦ—ਪੰਜਾਂ ਹੀ ਕਿਸਮਾਂ ਦੇ ਸਾਜਾਂ ਦੀ ਆਵਾਜ਼। ਨਿਰਮਾਇਲ—ਨਿਰਮਲ, ਪਵਿਤ੍ਰ, ਸੋਹਣੇ। ਢੁਲਕੇ—ਝੁਲ ਰਿਹਾ ਹੈ। ਘਨ—ਬਹੁਤ। ਦਲਿ—ਦਲੈ, ਦਲ ਦੇਂਦਾ ਹੈ। ਦੈਤਹੁ—ਦੈਂਤਾਂ ਨੂੰ, ਕਾਮਾਦਿਕ ਵਿਕਾਰਾਂ ਨੂੰ। ਜਾਚੈ—ਮੰਗਦਾ ਹੈ।੯।

**ਉਥਾਨਕਾ** :—ਕੁਝ ਯਾਤਰੂ ਤ੍ਰਿਬੇਣੀ ਦਾ ਇਸ਼ਨਾਨ ਕਰਨ ਲਈ ਤਿਆਰ ਹੋ ਗਏ, ਇਨ੍ਹਾਂ ਨੇ ਭਗਤ ਬੇਣੀ ਜੀ ਨੂੰ ਭੀ ਪ੍ਰੇਰਨਾ ਕੀਤੀ ਕਿ, ਭਗਤ ਜੀ ਚਲੋ ਤੁਹਾਨੂੰ ਭੀ ਤ੍ਰਿਬੇਣੀ ਦੇ ਇਸ਼ਨਾਨ ਕਰਵਾ ਲਿਆਵੀਏ, ਕਿਉਂਕਿ, ਤੁਹਾਨੂੰ ਅਸੀਂ ਕਦੇ ਭੀ ਤ੍ਰਿਬੇਣੀ ਦੇ ਇਸ਼ਨਾਨ ਕਰਨ ਲਈ ਜਾਂਦਿਆਂ ਨਹੀਂ ਵੇਖਿਆ, ਇਸ ਲਈ, ਤੁਸੀਂ ਭੀ ਸਾਡੇ ਨਾਲ ਚਲੇ ਚਲੋ? ਤਾਂ ਭਗਤ ਜੀ ਨੇ ਕਿਹਾ ਕਿ, ਹੇ ਸਜਣੋ! ਤੁਸੀਂ ਤਾਂ ਤ੍ਰਿਬੇਣੀ ਦਾ ਇਸ਼ਨਾਨ ਕਰਨ ਲਈ ਅੱਜ ਤਿਆਰ ਹੋਏ ਹੋ, ਪਰ, ਮੈਂ ਤਾਂ ਤ੍ਰਿਬੇਣੀ ਦਾ ਇਸ਼ਨਾਨ ਹਰ ਰੋਜ਼ ਹੀ ਕਰਦਾ ਹਾਂ। ਤਾਂ ਇਹ ਯਾਤਰੂ ਹੈਰਾਨ ਹੋ ਪੁੱਛਣ ਲਗੇ ਕਿ, ਬੇਣੀ ਜੀ! ਜੋ ਤ੍ਰਿਬੇਣੀ ਇਥੋਂ ਸੈਂਕੜਿਆਂ ਹੀ ਮੀਲਾਂ ਦੀ ਦੂਰੀ ਤੇ ਹੈ ਅਤੇ ਉਥੇ ਪੁਜਣ ਲਈ ਭੀ ਬੜਾ ਲੰਮਾਂ ਸਮਾਂ ਲਗਦਾ ਹੈ ਤੇ ਤੁਸੀਂ ਕਹਿੰਦੇ ਹੋ ਕਿ ਮੈਂ ਹਰ ਰੋਜ ਉਥੇ ਇਸ਼ਨਾਨ ਕਰਦਾ ਹਾਂ, ਤੁਸੀਂ ਸਾਨੂੰ ਇਸ ਦਾ ਰਾਜ਼ ਜਰਾ ਖੋਲ੍ਹ ਕੇ ਸਮਝਾਉ ਕਿ ਤੁਹਾਡੇ ਇਸ ਕਹਿਣ ਤੋਂ ਭਾਵ ਕੀ ਹੈ ਅਤੇ ਤੁਸੀਂ ਉਥੈ ਹਮੇਸ਼ਾਂ ਕਿਸ ਤਰ੍ਹਾਂ, ਪੁੱਜਦੇ ਹੋ, ਸਾਨੂੰ ਭੀ ਉਹ ਮਾਰਗ ਦਸ ਦਿਓ; ਜਿਸ ਰਸਤੇ ਤੁਸੀਂ ਨਿਤ ਜਾ ਕੇ ਇਸ਼ਨਾਨ ਕਰ ਆਉਂਦੇ ਹੋ?

ਤਾਂ ਬੇਣੀ ਜੀ ਨੇ ਕਿਹਾ ਕਿ, ਹੇ ਮਿਤਰੋ! ਅਸਲ ਵਿਚ ਤੁਹਾਡੀ ਤ੍ਰਿਬੇਣੀ ਤੇ ਮੇਰੀ ਤ੍ਰਿਬੇਣੀ ਇਹ ਦੋਵੇਂ ਵਖੋ ਵਖ ਹਨ, ਇਹ ਠੀਕ ਹੈ ਕਿ ਤੁਹਾਡੀ ਸੰਸਾਰਕ ਅਸਥੂਲ ਤ੍ਰਿਬੇਣੀ ਸੈਂਕੜੇ ਕੋਹਾਂ ਦੀ ਦੂਰੀ ਤੇ ਹੈ, ਪਰ, ਮੇਰੀ ਸੂਖਮ ਅੰਤ੍ਰੀਵ ਤ੍ਰਿਬੇਣੀ ਤਾਂ ਮੈਥੋਂ ਦੂਰ ਨਹੀਂ, ਉਹ ਤਾਂ ਮੇਰੇ ਨੇੜੇ ਹੀ ਹੈ, ਭਾਵ ਮੇਰੇ ਅੰਦਰ ਹੀ ਦਿਨੇ ਰਾਤ ਵਗਦੀ ਹੈ, ਜਿਸ ਵਿਚ ਮੈਂ ਹਰ ਵਕਤ ਹੀ ਇਸ਼ਨਾਨ ਕਰਦਾ ਰਹਿੰਦਾ ਹਾਂ। ਤਾਂ ਲੋਕਾਂ ਨੇ ਭਗਤ ਜੀ ਦੇ ਅਚੰਭੇ ਭਰੇ ਬਚਨ ਸੁਣ ਕੇ ਕਿਹਾ ਕਿ, ਬੇਣੀ ਜੀ! ਤੁਸੀਂ ਸਾਨੂੰ ਆਪਣੇ ਅੰਦਰ ਵਗ ਰਹੀ ਤ੍ਰਿਬੇਣੀ ਦੀ ਸੋਝੀ ਦਿਓ, ਤਾਂ ਕਿ ਅਸੀਂ ਚੰਗੀ ਤਰ੍ਹਾਂ ਇਸ ਤੁਹਾਡੀ ਭੇਦ ਭਰੀ ਵਾਰਤਾ ਤੋਂ ਚੰਗੀ ਤਰ੍ਹਾਂ ਜਾਣੂ ਹੋ ਸਕੀਏ?

ਤਾਂ ਭਗਤ ਜੀ ਨੇ ਕਿਹਾ ਕਿ, ਹੇ ਭਾਈਓ! ਅਸਲ ਗੱਲ ਤਾਂ ਇਹੋ ਹੀ ਹੈ ਕਿ, ਮੈਂ ਜੇ ਤੁਹਾਨੂੰ ਆਪਣੇ ਅੰਦਰ ਵਗ ਰਹੀ ਤ੍ਰਿਬੇਣੀ ਬਾਰੇ ਕੁਝ ਦਸਣਾ ਭੀ ਚਾਹਾਂ, ਤਾਂ ਤੁਸੀਂ ਉਸ ਨੂੰ ਸਮਝ ਨਹੀਂ ਸਕੋਗੇ, ਕਿਉਂਕਿ, ਉਸ ਦੇ ਅਨੁਭਵ ਕਰਨ ਲਈ ਉਸ ਪੰਧ ਦੇ ਪਾਂਧੀ ਹੋਣੇ ਚਾਹੀਦੇ ਹਨ, ਸੋ, ਮਾਰਗ ਦੋ ਹਨ ਇਕ ਸੰਸਾਰਕ ਮਾਰਗ ਹੈ, ਦੂਜਾ ਪ੍ਰਮਾਰਥਕ ਮਾਰਗ ਹੈ, ਜੋ ਪ੍ਰਮਾਰਥਕ ਮਾਰਗੀ ਨਹੀਂ ਉਸ ਨੂੰ ਇਸ ਸੂਖਮ ਅੰਦਰ ਵਗ ਰਹੀ ਤ੍ਰਿਬੇਣੀ ਦੀ ਸੋਝੀ ਨਹੀਂ ਹੋ ਸਕਦੀ।

ਇਨ੍ਹਾਂ ਸਾਰੇ ਲੋਕਾਂ ਨੇ ਇਕੋ ਅਵਾਜ਼ ਵਿਚ ਬੇਨਤੀ ਰੂਪ ਵਿਚ ਕਿਹਾ ਕਿ, ਭਗਤ ਜੀ! ਆਖਰ, ਤੁਸੀਂ ਉਸ ਆਪਣੇ ਅੰਦਰ ਵਗ ਰਹੀ ਤ੍ਰਿਬੇਣੀ ਦੀ ਕੁਝ ਰੂਪ ਰੇਖਾ ਤਾਂ ਦਸੋ ਤਾਂ ਕਿ ਅਸੀਂ ਕੁਝ ਅੰਦਾਜ਼ਾ ਲਾ ਸਕੀਏ ਤਾਂ ਆਪ ਜੀ ਇਸ ਸ਼ਬਦ ਅੰਦਰ ਅੰਤ੍ਰੀਵ ਤ੍ਰਿਬੇਣੀ ਬਾਰੇ ਕੁਝ ਜਾਣਕਾਰੀ ਕਰਵਾ ਰਹੇ ਹਨ।

**ਅਰਥ** :—

1. **ਉ**:—ਹੇ ਭਾਈਓ! ਜੋਗ ਮੱਤ ਅਨੁਸਾਰ ਜੋ 'ਇੜਾ ਖਬੀ ਸੁਰ' ਅਤੇ 'ਪਿੰਗਲਾ' ਸੱਜੀ ਸੁਰ ਅਤੇ 'ਸੁਖਮਨਾ' ਜਿਥੇ ਇਨ੍ਹਾਂ ਦੋਨਾ (ਇੜਾ ਪਿੰਗਲਾ ਦਾ) ਮਿਲਾਪ ਹੁੰਦਾ ਹੈ, ਇਨ੍ਹਾਂ ਦੁਆਰੇ ਪਰਾਨ ਉਪਰ ਨੂੰ ਗਵਨ ਕਰਦੇ ਹਨ, ਸੋ, ਇਹ ਤਿੰਨੇ ਹੀ ਸੁਰ 'ਇਕ ਠਾਈ' ਦਸਮੇਂ ਦੁਆਰ ਵਿਚ

ਵਸਦੇ ਹਨ। ਭਾਵ ਹੈ ਕਿ, 'ਸੁਖਮਨਾ' ਜੋਗੀਆਂ ਦੀ ਮੰਨੀ ਹੋਈ ਇਕ ਸੂਖਮ ਨਾੜੀ ਹੈ, ਜੋ ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤਕ ਜਾਂਦੀ ਹੈ। ਇਸਦੇ ਖੱਬੇ ਪਾਸੇ 'ਇੜਾ' ਮੰਨੀ ਹੈ, (ਜੋ ਖੱਬੀ ਨਾਸ ਤੋਂ ਲੈ ਕੇ ਪਿਛੋਂ ਦੀ ਹੁੰਦੀ ਹੋਈ ਦਿਮਾਗ ਤਕ ਜਾਂਦੀ ਹੈ) ਅਤੇ ਸਜੇ ਪਾਸੇ 'ਪਿੰਗਲਾ' ਮੰਨੀ ਹੈ। ਜੋਗੀ ਲੋਕ ਅਭਿ-ਆਸ ਕਰਕੇ ਜਦ ਪ੍ਰਾਣ 'ਸੁਖਮਨਾ' ਵਿਚ ਚੜ੍ਹਾਂਦੇ ਹਨ, ਤਾਂ ਉਨ੍ਹਾਂ ਨੂੰ ਉਥੇ ਅਨਹਦ ਸ਼ਬਦ ਸੁਣੀਦਾ ਦਸਦੇ ਹਨ। ਪਰ, ਹੇ ਭਾਈਓ! ਜੋ ਮਨੁੱਖ ਗੁਰੂ ਦੀ ਕ੍ਰਿਪਾ ਨਾਲ ਉਸ ਪ੍ਰਭੂ ਦੇ ਮਿਲਾਪ ਦੀ ਅਵਸਥਾ ਵਿਚ ਅਪੜਿਆ ਹੈ, ਉਸ ਦੇ ਵਾਸਤੇ ਇੜਾ, ਪਿੰਗਲਾ ਅਤੇ ਸੁਖਮਨਾ ਤਿੰਨੇ ਹੀ ਇਕੋ ਥਾਂ ਵਸਦੀਆਂ ਹਨ।

2. ਹੇ ਭਾਈਓ! ਤ੍ਰਿਬੇਣੀ ਸੰਗਮ (ਜਿਥੇ ਗੰਗਾ, ਜਮਨਾ ਤੇ ਸਰਸੁਤੀ ਤਿੰਨੇ ਨਦੀਆਂ ਮਿਲਦੀਆਂ ਹਨ) ਅਤੇ ਪ੍ਰਯਾਗ ਤੀਰਥ ਭੀ ਉਸ ਮਨੁਖ ਲਈ ਉਥੇ ਹੀ ਵਸਦਾ ਹੈ। ਭਾਵ, ਉਸ ਮਨੁੱਖ ਨੂੰ ਇੜਾ,ਪਿੰਗਲਾ ਸੁਖਮਨਾ ਦੇ ਅਭਿਆਸ ਦੀ ਲੋੜ ਨਹੀਂ ਰਹਿ ਜਾਂਦੀ, ਉਸ ਨੂੰ ਤ੍ਰਿਬੇਣੀ ਤੇ ਪ੍ਰਯਾਗ ਦੇ ਇਸ਼ਨਾਨ ਦੀ ਭੀ ਲੋੜ ਨਹੀਂ ਰਹਿੰਦੀ। (ਕਿਉਂਕਿ) ਉਸ ਮਨੁਖ ਦਾ ਮਨ ਪ੍ਰਭੂ ਦੇ (ਮਿਲਾਪ ਰੂਪ ਤ੍ਰਿਬੇਣੀ ਵਿਚ) ਇਸ਼ਨਾਨ ਕਰਦਾ ਹੈ। (ਇਸ ਲਈ) (ਹੇ ਭਾਈਓ! ਜਿਥੇ ਤੁਸੀਂ ਪ੍ਰਤਖ ਤ੍ਰਿਬੇਣੀ ਤੀਰਥ ਵਿਚ ਸਰੀਰਕ ਇਸ਼ਨਾਨ ਕਰਦੇ ਹੋ, ਉਥੇ ਮੈਂ ਉਸ ਪ੍ਰਭੂ ਜੀ ਦੇ ਮਿਲਾਪ ਦਾ ਮਾਨਸਕ ਇਸ਼ਨਾਨ ਨਿਤ ਹੀ ਕਰਦਾ ਹਾਂ, ਜਿਸ ਮਿਲਾਪ ਦੀ ਬਰਕਤ ਨਾਲ ਹੁਣ ਮੈਨੂੰ ਕਿਸੇ ਬਾਹਰਲੇ ਤੀਰਥਾਂ ਵਿਚ ਇਸ਼ਨਾਨ ਕਰਨ ਦੀ ਲੋੜ ਹੀ ਨਹੀਂ ਰਹਿ ਗਈ)।

ਪ੍ਰ:–ਭਗਤ ਜੀਓ! ਕੀ, ਤੁਹਾਨੂੰ ਹੁਣ ਇਸ ਅਵਸਥਾ ਵਿਚ ਪੁੱਜ ਕੇ ਕੁਝ ਦਿਸਦਾ ਭੀ ਹੈ?

3. ਉ:–(ਹਾਂ ਜਰੂਰ ਦਿਸਦਾ ਹੈ) ਹੇ ਸੰਤ ਜਨੋ! ਉਸ ਅਵਸਥਾ ਵਿਚ ਪੁੱਜ ਕੇ ਮਨੁੱਖ ਦੇ ਮਨ ਵਿਚ ਮਾਇਆ ਰਹਿਤ ਰਾਮ ਹੀ ਵਸਦਾ ਦਿਸਦਾ ਹੈ ਅਤੇ ਸੋਹਣਾ ਨਿਰੰਜਨ ਰਾਮ ਪ੍ਰਗਟ ਹੋ ਆਉਂਦਾ ਹੈ।

ਪ੍ਰ:–ਭਗਤ ਜੀਓ! ਉਸ ਅਵਸਥਾ ਨਾਲ ਸਾਰਿਆਂ ਦਾ ਹੀ ਮਿਲਾਪ ਕਿਉਂ ਨਹੀਂ ਹੋ ਸਕਦਾ?

4. ਉ:–ਹੇ ਸੰਤ ਜਨੋ! ਅਸਲ ਵਿਚ ਸਤਿਗੁਰੂ ਦੀ ਸ਼ਰਣ ਪੈ ਕੇ ਕੋਈ ਵਿਰਲਾ ਮਨੁੱਖ ਹੀ ਉਸ ਅਵਸਥਾ ਨਾਲ ਸਾਂਝ ਬਣਾਉਂਦਾ ਹੈ।

5. ਉਸੇ ਦੇ ਅੰਦਰ ਹੀ ਮਾਇਆ ਰਹਿਤ ਨਿਰੰਜਨ ਪ੍ਰਗਟ ਹੋ ਆਉਂਦਾ ਹੈ ।੧। ਰਹਾਉ।

6. ਪ੍ਰ:–ਕਿਉਂ ਭਗਤ ਜੀਓ! ਜੇ ਕੋਈ ਇਹ ਪੁਛੇ ਕਿ (ਦੇਵ ਸਥਾਨੈ ਕਿਆ ਨੀਸਾਣੀ) ਭਾਵ ਜਿਸ ਅਵਸਥਾ ਵਿਚ ਪ੍ਰਭੂ (ਮਨ ਵਿਚ) ਆ ਟਿਕਦਾ ਹੈ, ਉਸ ਦੀਆਂ ਨਿਸ਼ਾਨੀਆਂ ਕੀ ਹਨ?।

7. ਉ:–ਤਾਂ ਉਸਦਾ ਉੱਤਰ ਇਹ ਹੈ ਕਿ, ਉਸ ਅਵਸਥਾ ਵਿਚ ਸਤਿਗੁਰੂ ਦਾ ਸ਼ਬਦ ਪ੍ਰਭੂ ਦੇ ਸਿਫਤ ਸਲਾਹ ਦੀ ਬਾਣੀ (ਮਨੁੱਖ ਦੇ ਹਿਰਦੇ ਵਿਚ) ਹੁਲਾਰਾ ਪੈਦਾ ਕਰਦੇ ਹਨ।

ਪ੍ਰ:–ਬੇਣੀ ਜੀਓ! ਜਿਸ ਮਨੁੱਖ ਦੇ ਅੰਤਰ ਆਤਮੇਂ ਇਹ ਹੁਲਾਰਾ ਪੈਦਾ ਹੋ ਆਉਂਦਾ ਹੈ, ਉਸ ਨੂੰ ਫਿਰ ਕੀ ਸੂਝ ਪੈਂਦੀ ਹੈ?

8. ਉ:–ਹੇ ਭਾਈਓ! ਉਸ ਨੂੰ ਫਿਰ ਇਉਂ ਸਮਝ ਪੈਂਦੀ ਹੈ ਕਿ, ਇਹ ਚੰਦ ਤੇ ਸੂਰਜ ਜਗਤ ਦੇ ਹਨੇਰੇ ਨੂੰ ਦੂਰ ਕਰਨ ਲਈ (ਉਤਨੀ ਸਮਰੱਥਾ ਨਹੀਂ ਰਖਦੇ) ਜਿਤਨਾ ਕਿ ਉਹ ਹੁਲਾਰਾ ਮਨ ਦੇ ਹਨੇਰੇ ਨੂੰ ਦੂਰ ਕਰਨ ਲਈ ਸਮਰੱਥ ਹੁੰਦਾ ਹੈ ਅਤੇ ਪਉਣ ਪਾਣੀ (ਆਦਿਕ ਤੱਤ ਭੀ ਜਗਤ ਨੂੰ ਉਤਨਾ ਸੁਖ) ਨਹੀਂ (ਦੇ ਸਕਦੇ) ਜਿਤਨਾ ਸੁਖ ਇਹ ਹੁਲਾਰਾ ਮਨੁੱਖ ਦੇ ਮਨ ਨੂੰ ਦੇਂਦਾ ਹੈ।

9. ਹੇ ਸੰਤ ਜਨੋ! ਮਨੁੱਖ ਦੀ ਸੁਰਤਿ ਇਸ ਤਰ੍ਹਾਂ ਗੁਰੂ ਦੀ ਸਿਖਿਆ ਨਾਲ ਜਾਗ ਪੈਂਦੀ ਹੈ, ਇਉਂ ਗੁਰੂ ਦੀ ਰਾਹੀਂ (ਮਨੁੱਖ ਨੂੰ) ਸੂਝ ਪੈ ਜਾਂਦੀ ਹੈ।੨।

ਪ੍ਰ:–ਕਿਉਂ, ਭਗਤ ਜੀਓ! ਉਸ ਨੂੰ ਹੋਰ ਕੀ ਕੁਝ ਹਾਸਲ ਹੁੰਦਾ ਹੈ?

10. ਉ:–ਹੇ ਭਾਈਓ! ਪ੍ਰਭੂ ਜੀ ਦੇ ਮਿਲਾਪ ਵਾਲੀ ਅਵਸਥਾ ਵਿਚ ਪੁੱਜ ਕੇ, ਮਨੁੱਖ ਨੂੰ (ਪੂਰਨ) ਗਿਆਨ ਪ੍ਰਗਟ ਹੋ ਆਉਂਦਾ ਹੈ, ਭਾਵ, ਪ੍ਰਭੂ ਨਾਲ ਡੂੰਘੀ ਜਾਣ ਪਛਾਣ ਹੋ ਜਾਂਦੀ ਹੈ ਅਤੇ ਮੰਦੀ ਮੱਤ ਨਾਸ ਹੋ ਜਾਂਦੀ ਹੈ।

11. ਹੇ ਭਾਈ! ਇਉਂ ਦਸਮ ਦੁਆਰ ਵਿਚ, ਭਾਵ ਉੱਚੀ ਉਡਾਰੀ ਵਿਚ (ਅਪੜਿਆ ਹੋਇਆ ਮਨ) ਨਾਮ ਅੰਮ੍ਰਿਤ ਰਸ ਨਾਲ ਰਸ ਜਾਂਦਾ ਹੈ।

ਪ੍ਰ:–ਭਗਤ ਜੀਓ! ਆਖਰ, ਉਸ ਨਾਮ ਰਸ ਦਾ ਫਲ ਕੀ ਹੁੰਦਾ ਹੈ?

12. ਉ:–ਹੇ ਭਾਈਓ! ਜੋ ਮਨੁੱਖ ਇਸ ਅਵਸਥਾ ਵਿਚ ਪੁੱਜ ਜਾਂਦਾ ਹੈ, ਭਾਵ, ਇਸ ਹੁਨਰ ਦਾ ਭੇਦ ਜਾਣ ਲੈਂਦਾ ਹੈ, ਇਸ ਵਿਉਂਤ, ਗੁਹਝ ਢੰਗ ਦਾ ਜਾਣੂ ਹੋ ਜਾਂਦਾ ਹੈ।

13. ਹੇ ਪਿਆਰੇ! ਬੱਸ, ਉਸ ਨੂੰ ਫਿਰ ਅਕਾਲ ਪੁਰਖ ਦਾ ਮਿਲਾਪ ਹੋ ਜਾਂਦਾ ਹੈ।੩।

ਪ੍ਰ:–ਭਗਤ ਜੀਓ! ਇਹ ਦਸੋ ਕਿ, ਉਸ ਪ੍ਰਭੂ ਜੀ ਦੇ ਪ੍ਰਕਾਸ਼ ਹੋਣ ਦਾ ਸਹੀ ਮਾਰਗ ਕਿਹੜਾ ਹੈ?

14. ਉ:–ਹੇ ਭਾਈਓ! ਉਸ ਅਪਹੁੰਚ, ਬੇਅੰਤ ਅਤੇ ਪਰਮ ਪੁਰਖ ਪ੍ਰਭੂ ਦੇ ਪ੍ਰਗਟ ਹੋਣ ਦਾ ਟਿਕਾਣਾ (ਸਮਝੋ ਕਿ, ਮਨੁੱਖਾ ਸਰੀਰ ਦਾ ਦਿਮਾਗ ਰੂਪ ਇਕ) ਦਸਵਾਂ ਬੂਹਾ ਹੈ, ਭਾਵ ਇਕ ਥਾਂ ਹੈ।

15. ਹੇ ਪਿਆਰੇ ! ਸਰੀਰ ਦੇ ਉਪਰਲੇ ਹਿੱਸੇ ਵਿਚ (ਸਿਰ ਮਾਨੋ) ਇਕ ਹੱਟ ਹੈ, ਉਸ ਹੱਟ ਵਿਚ (ਦਿਮਾਗ, ਮਾਨੋ) ਇਕ ਆਲਾ ਹੈ, ਇਸ ਆਲੇ ਦੀ ਰਾਹੀਂ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ, (ਕਿਉਂਕਿ) ਉਸਦਾ ਉਥੇ ਹੀ ਟਿਕਾਉ ਹੈ ।੪।

ਪ੍ਰ:-ਭਗਤ ਜੀਉ ! ਜਿਸ ਮਨੁੱਖ ਦੇ ਅੰਤਰ ਆਤਮੇਂ ਉਸ ਪ੍ਰਭੂ ਦਾ ਪ੍ਰਕਾਸ਼ ਹੋ ਆਇਆ, ਉਸ ਦੀ ਪਛਾਣ ਕੀ ਹੈ ?

16. ਉ:–ਹੇ ਭਾਈਓ ! ਜਿਸਦੇ ਅੰਦਰ ਪ੍ਰਮੇਸ਼ਰ ਪ੍ਰਗਟ ਹੋ ਆਇਆ ਹੈ, ਉਹ ਸਦਾ ਹੀ ਗਿਆਨ ਅਵਸਥਾ ਵਿਚ ਜਾਗਦਾ ਰਹਿੰਦਾ ਹੈ, (ਭਾਵ, ਸੁਚੇਤ ਰਹਿੰਦਾ ਹੈ) ਉਹ ਮਾਇਆ ਦੀ ਨੀਂਦ ਵਿਚ ਕਦੇ ਭੀ ਨਹੀਂ ਸੌਂਦਾ ।

17. ਤੇ ਅਸਲ ਵਿਚ ਉਹ ਇਕ ਐਸੀ ਸਮਾਧੀ ਵਿਚ ਟਿਕਿਆ ਰਹਿੰਦਾ ਹੈ ਜਿਥੇ ਕਿ ਮਾਇਆ ਦੇ ਤਿੰਨ ਗੁਣ ਤੇ ਤਿੰਨਾਂ ਲੋਕਾਂ ਦੀ ਮਾਇਆ ਪਰੇ ਹੀ ਰਹਿੰਦੇ ਹਨ, ਭਾਵ ਹੈ ਕਿ ਉਸਦੀ ਸਮਾਧੀ ਵਿਚ ਤਿੰਨਾਂ ਗੁਣਾਂ ਵਾਲੀ ਤ੍ਰਿਲੋਕੀ ਲੋਪ ਹੋ ਜਾਏਗੀ, ਭਾਵ ਬੇਅਸਰ ਹੋਵੇਗੀ ।

18. ਹੇ ਭਾਈ ! ਉਹ ਮਨੁੱਖ, ਹਰੀ ਦਾ ਨਾਮ ਜੋ ਸਾਰਿਆਂ ਦੇ ਅੰਦਰ ਬੀਜ ਰੂਪ ਹੈ, ਉਸ ਪ੍ਰਭੂ ਦੇ ਨਾਮ ਮੰਤਰ ਨੂੰ ਆਪਣੇ ਹਿਰਦੇ ਵਿਚ ਟਿਕਾਈ ਰਖਦਾ ਹੈ ।

19. (ਜਿਸ ਦੀ ਬਰਕਤਿ ਨਾਲ) ਉਸ ਦਾ ਮਨ ਮਾਇਆ ਵਲੋਂ ਪਰਤ ਕੇ (ਸੁਚੇਤ ਰਹਿੰਦਾ ਹੈ) ਉਸ ਅਵਸਥਾ ਵਿਚ ਟਿਕਾਣਾ ਪਕੜਦਾ ਹੈ,ਜਿਥੇ (ਹੁਣ) ਕੋਈ ਭੀ ਫੁਰਨਾ ਨਹੀਂ ਉਠਦਾ, (ਭਾਵ ਹੁਣ ਉਹ) ਅਫੁਰ ਸਰੂਪ ਹਰੀ ਵਿਚ ਟਿਕਿਆ ਰਹਿੰਦਾ ਹੈ ।੫।

ਪ੍ਰ:—ਭਗਤ ਜੀਉ ! ਅਜਿਹੇ ਮਨੁਖ ਦੀ ਪਛਾਣ ਕਿਸ ਤਰ੍ਹਾਂ ਕੀਤੀ ਜਾਵੇ ?

20. ਉ:—ਹੇ ਭਾਈਓ ! ਸੁਣੋ,ਉਸ ਦੀਆਂ ਪੰਜ ਨਿਸ਼ਾਨੀਆਂ ਹਨ, ਪਹਿਲੀ ਨਿਸ਼ਾਨੀ ਹੈ ਕਿ ਉਹ ਸਦਾ ਜਾਗਦਾ ਰਹਿੰਦਾ ਹੈ, (ਭਾਵ, ਵਿਕਾਰਾਂ ਦੇ ਹਲਿਆਂ ਤੋਂ ਬਚਣ ਲਈ ਸਦਾ ਹੀ ਸੁਚੇਤ ਰਹਿੰਦਾ ਹੈ) । ਦੂਜਾ, ਕਦੀ ਝੂਠ ਨਹੀਂ ਬੋਲਦਾ ।

21. ਤੀਜਾ, ਉਹ ਪੰਜਾਂ ਹੀ ਇੰਦ੍ਰਿਆਂ ਨੂੰ ਆਪਣੇ ਕਾਬੂ ਵਿਚ ਰਖਦਾ ਹੈ, ਭਾਵ ਵਿਕਾਰਾਂ ਵਲੋਂ ਰੋਕੀ ਰਖਦਾ ਹੈ ।

22. ਚੌਥਾ, ਉਸ ਸਤਿਗੁਰੂ ਜੀ ਦਾ ਦਿਤਾ ਹੋਇਆ ਉਪਦੇਸ਼ ਆਪਣੇ ਮਨ ਵਿਚ ਸਾਂਭ ਕੇ ਰਖਦਾ ਹੈ, ਕਦੇ ਭੀ ਉਸ ਨੂੰ ਵਿਸਾਰਦਾ ਨਹੀਂ ।

23. ਪੰਜਵਾਂ, ਉਹ ਆਪਣਾ ਮਨ, ਆਪਣਾ ਸਰੀਰ ਪ੍ਰਭੂ ਦੇ ਪਿਆਰ ਤੋਂ ਸਦਕੇ ਕਰਦਾ ਹੈ ।੬।

ਪ੍ਰ:—ਕਿਉਂ ਭਗਤ ਜੀਉ ! ਉਸ ਮਨੁੱਖ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

24. ਉ:—ਹੇ ਭਾਈਓ ! ਉਹ ਮਨੁੱਖ (ਇਸ ਜਗਤ ਨੂੰ) ਹੱਥ (ਦੀਆਂ ਉਂਗਲਾਂ, ਰੁੱਖ ਦੀਆਂ) ਟਹਿਣੀਆਂ ਅਤੇ ਪੱਤਰ ਸਮਝਦਾ ਹੈ, ਭਾਵ, ਉਹ ਜਗਤ ਨੂੰ ਮੂਲ ਰੂਪ ਕਰਕੇ ਨਹੀਂ ਜਾਣਦਾ ।

25. ਇਸੇ ਲਈ, ਉਹ ਮੂਲ ਰੂਪ ਪ੍ਰਭੂ ਨੂੰ ਛਡ ਕੇ ਇਸ ਖਿਲਾਰੇ ਵਿਚ ਰੁੱਝ ਕੇ ਆਪਣੀ ਜ਼ਿੰਦਗੀ ਜੂਏ ਦੀ ਖੇਡ ਵਿਚ ਨਹੀਂ ਗਵਾਉਂਦਾ ।

26. ਉਹ ਵਿਕਾਰਾਂ ਦੀ ਨਦੀ ਦਾ ਸੋਮਾਂ ਹੀ ਬੰਦ ਕਰ ਦੇਂਦਾ ਹੈ, (ਭਾਵ, ਉਹ ਮੰਦੇ ਖਿਆਲਾਂ ਦੀ ਨਦੀ ਦੇ ਨਿਕਾਸ ਨੂੰ ਹੀ ਬੰਦ ਕਰ ਦੇਂਦਾ ਹੈ) ।

27. ਅਤੇ ਮਨ ਨੂੰ ਅਗਿਆਨਤਾ ਦੇ ਹਨੇਰੇ ਵਲੋਂ ਪਰਤ ਕੇ (ਇਸ ਵਿਚ ਗਿਆਨ ਦਾ) ਸੂਰਜ ਚੜ੍ਹਾਉਂਦਾ ਹੈ, (ਭਾਵ, ਅਗਿਆਨਤਾ ਦੂਰ ਕਰ ਕੇ ਗਿਆਨ ਦਾ ਪ੍ਰਕਾਸ਼ ਪ੍ਰਗਟ ਕਰ ਲੈਂਦਾ ਹੈ) ।

28. ਹੇ ਪਿਆਰੇ ! ਉਸ ਦੇ ਅੰਦਰ ਪ੍ਰਭੂ ਮਿਲਾਪ ਦਾ ਇਕ ਚਸ਼ਮਾਂ ਫੁੱਟ ਪੈਂਦਾ ਹੈ, ਉਹ ਇਕ ਰਸ ਐਸੀ ਮੌਜ ਮਾਣਦਾ ਹੈ, ਜਿਸ ਨੂੰ ਕਦੇ ਬੁਢੇਪਾ ਨਹੀਂ ਵਾਪਰਦਾ, ਭਾਵ, ਉਹ ਮੌਜ ਕਦੇ ਮੁਕਦੀ ਹੀ ਨਹੀਂ ।

29. (ਉਹ ਇਸ ਤਰ੍ਹਾਂ ਸਦਾ ਲਈ) ਪ੍ਰਮਾਤਮਾਂ ਨਾਲ ਮੇਲ ਕਰ ਲੈਂਦਾ ਹੈ । (ਭਾਵ, ਮਿਲਾਪ ਦਾ ਸਦੀਵੀ ਅਨੰਦ ਮਾਣਦਾ ਹੈ) ।੭।

ਪ੍ਰ:—ਭਗਤ ਜੀਉ ! ਇਸ ਅਵਸਥਾ ਵਿਚ ਪੁੱਜ ਕੇ ਉਸਨੂੰ ਕਿਵੇਂ ਪ੍ਰਤੀਤ ਹੁੰਦਾ ਹੈ ?

30. ਉ:—ਹੇ ਪਿਆਰਿਓ ! ਪ੍ਰਭੂ ਦੀ ਜੋਤ ਦੁਆਰਾ ਉਸ ਦੇ ਅੰਦਰ (ਮਾਨੋ) ਚਾਰ ਮੂੰਹਾਂ ਵਾਲਾ ਦੀਵਾ ਜਗ ਪੈਂਦਾ ਹੈ, (ਜਿਸ ਕਰ ਕੇ ਉਸ ਨੂੰ ਹਰ ਪਾਸੇ ਚਾਨਣ ਹੀ ਚਾਨਣ ਰਹਿੰਦਾ ਹੈ ।)

31. ਹੇ ਭਾਈ ! ਉਸ ਦੇ ਅੰਦਰ, ਮਾਨੋਂ, ਇਕ ਐਸਾ ਫੁੱਲ ਖਿੜ ਪੈਂਦਾ ਹੈ (ਜਿਸਦੇ) ਵਿਚਕਾਰ ਪ੍ਰਭੂ ਰੂਪ ਮੁਕਰੰਦ ਹੁੰਦਾ ਹੈ ਤੇ ਉਸ ਦੀਆਂ ਬੇਅੰਤ ਪੱਤੀਆਂ ਹੁੰਦੀਆਂ ਹਨ ਭਾਵ, ਉਸ ਨੂੰ ਮੂਲ ਰੂਪ ਹਰੀ ਦੇ ਵਿਚਕਾਰ ਉਸ ਦੇ ਦੁਆਲੇ ਇਹ ਸ੍ਰਿਸ਼ਟੀ ਰੂਪ ਪੱਤੇ ਪ੍ਰਤੀਤ ਹੁੰਦੇ ਹਨ ।

32. ਹੇ ਭਾਈਓ ! ਉਹ ਅਨੰਤ ਰਚਨਾ ਵਾਲਾ ਪ੍ਰਭੂ ਉਸ ਦੇ ਅੰਦਰ ਪ੍ਰਗਟ ਹੋ ਪੈਂਦਾ ਹੈ, ਉਹ ਮਨੁੱਖ ਸਾਰੀਆਂ ਤਾਕਤਾਂ ਦੇ ਮਾਲਕ ਪ੍ਰਭੂ ਨੂੰ ਆਪਣੇ ਅੰਦਰ ਵਸਾ ਲੈਂਦਾ ਹੈ ।

33. (ਹੁਣ) ਉਸ ਦਾ ਮਨ ਮੋਤੀ (ਬਣ ਕੇ ਪ੍ਰਭੂ ਦੇ ਗੁਣ ਰੂਪ) ਰਤਨਾਂ ਵਿਚ ਜੜਿਆ ਰਹਿੰਦਾ ਹੈ, ਜਾਂ ਉਹ ਮਨੁੱਖ ਆਪਣੇ ਮਨ ਰੂਪੀ ਮਾਣਕ ਨੂੰ ਸੁਭ ਖਿਆਲਾਂ ਰੂਪ ਰਤਨਾਂ ਵਿਚ ਪਰੋਈ ਰਖਦਾ ਹੈ ।

34. ਹੇ ਭਾਈ ! ਉਸ ਦੇ ਮੱਥੇ ਉਤੇ (ਮਾਨੋ) ਕਉਲ ਫੁੱਲ (ਖਿੜ ਪੈਂਦਾ ਹੈ ਤੇ) ਉਸ ਫੁੱਲ ਦੇ ਚਾਰ ਚੁਫੇਰੇ ਹੀਰੇ (ਪ੍ਰੋਤੇ ਜਾਂਦੇ ਹਨ) ।

35. (ਹੁਣ) ਉਸ ਬੰਦੇ ਦੇ ਧੁਰ ਅੰਦਰ ਤ੍ਰਿਲੋਕੀ ਦਾ ਮਾਲਕ ਪ੍ਰਭੂ ਆ ਟਿਕਦਾ ਹੈ।

36. (ਉਸ ਦੀ ਬਰਕਤ ਨਾਲ) ਉਸ ਦੇ ਅੰਦਰ ਮਾਨੋ ਇਕ ਐਸਾ ਸੁੰਦਰ ਰਾਗ ਹੁੰਦਾ ਹੈ ਕਿ, ਪੰਜ ਹੀ ਕਿਸਮ ਦੇ ਸੋਹਣੇ ਸਾਜ ਵਜ ਪੈਂਦੇ ਹਨ।

37. ਅਤੇ, ਬੜੇ ਸੰਖ ਵਜ ਪੈਂਦੇ ਹਨ, ਉਸ ਦੇ ਉਤੇ ਚਵਰ ਝੁੱਲ ਪੈਂਦਾ ਹੈ, (ਭਾਵ ਹੈ ਕਿ, ਉਸ ਦਾ ਮਨ ਸ਼ਾਹਿਨਸ਼ਾਹਾਂ ਦਾ ਸ਼ਾਹ ਬਣ ਜਾਂਦਾ ਹੈ)। ਇਥੇ ਭਗਤ ਜੀ ਨੇ ਆਤਮਕ ਅਨੰਦ ਨੂੰ ਚਵਰਾਂ ਦੇ ਝੁਲਣ ਤੇ ਸ਼ਬਦ ਨਾਦ ਦੇ ਵਜਣ ਨਾਲ ਬਿਆਨ ਕੀਤਾ ਹੈ।

ਪ੍ਰ:—ਕਿਉਂ ਜੀ! ਆਖਰ, ਇਸ ਗਿਆਨ ਦਾ ਪ੍ਰਤਖ ਫਲ ਕੀ ਹੁੰਦਾ ਹੈ?

38. ਉ:—ਹੇ ਭਾਈਓ! ਸਤਿਗੁਰੂ ਤੋਂ ਮਿਲਿਆ ਹੋਇਆ ਪ੍ਰਭੂ ਦੇ ਨਾਮ ਦਾ ਇਹ ਚਾਨਣ ਕਾਮਾਦਿਕ ਵਿਕਾਰਾਂ ਨੂੰ ਮਾਰ ਮੁਕਾਂਦਾ ਹੈ।

ਪ੍ਰ:—ਭਗਤ ਜੀਉ! ਉਸ ਪ੍ਰਭੂ ਤੋਂ ਤੁਹਾਡੀ,ਆਖਰ ਮੰਗ ਕੀ ਹੈ?

39. ਉ:—ਹੇ ਪਿਆਰਿਓ! ਮੇਰੀ ਤਾਂ ਸਦਾ ਉਸ ਪ੍ਰਭੂ ਜੀ ਪਾਸੋਂ ਇਹੋ ਹੀ ਮੰਗ ਰਹਿੰਦੀ ਹੈ ਕਿ, ਹੇ ਪ੍ਰਭੂ! ਤੇਰਾ ਦਾਸ, ਬੇਣੀ (ਭੀ ਤੇਰੇ ਦਰ ਤੋਂ) (ਕੇਵਲ) ਤੇਰਾ ਨਾਮ ਹੀ ਮੰਗਦਾ ਹੈ।੯।੧।

**ਭਾਵਾਰਥ** :—ਬੇਣੀ ਜੀ, ਇਸ ਸ਼ਬਦ ਵਿਚ ਕਈ ਅਲੰਕਾਰਾਂ ਦੀ ਰਾਹੀਂ ਉਸ ਸੁਖ ਦਾ ਬਿਆਨ ਕਰਦੇ ਹਨ, ਜੋ ਮਨ ਨੂੰ ਪ੍ਰਭੂ ਚਰਨਾਂ ਵਿਚ ਜੋੜਿਆਂ ਮਿਲਦਾ ਹੈ, ਮਾਇਆ ਦੇ ਤਿੰਨ ਗੁਣਾਂ ਤੇ ਕਾਮਾਦਕਾਂ ਦੀ ਮਾਰ ਤੋਂ ਮਨ ਨੂੰ ਉਚਾ ਕਰ ਸਕੀਦਾ ਹੈ, ਭਗਤ ਜੀ ਨੇ ਜੋਗੀਆਂ ਦੀ ਬੋਲੀ ਵਿਚ ਉਨ੍ਹਾਂ ਦੇ ਤਰੀਕਿਆਂ ਦੇ ਟਾਕਰੇ ਤੇ ਨਿਰਾਕਾਰ ਵਾਹਿਗੁਰੂ ਵਿਚ ਮਨ ਨੂੰ ਜੋੜਨ ਅਤੇ ਨਾਮ ਜਪਣ ਦਾ ਢੰਗ ਬਿਆਨ ਕੀਤਾ ਹੈ।

(ਰਾਗੁ ਰਾਮਕਲੀ ਸਮਾਪਤ)

---

# ਰਾਗੁ ਨਟ ਨਾਰਾਇਨ

## ਰਾਗੁ ਨਟ ਨਾਰਾਇਨ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**1. ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ ॥**
**2. ਕੋਟਿ ਕੋਟਿ ਦੋਖ ਬਹੁ ਕੀਨੇ**
**ਸਭ ਪਰਹਰਿ ਪਾਸਿ ਧਰੇ ॥੧॥ ਰਹਾਉ ॥**
**3. ਹਰਿ ਹਰਿ ਨਾਮੁ ਜਪਹਿ ਆਰਾਧਹਿ**
**ਸੇਵਕ ਭਾਇ ਖਰੇ ॥**
**4. ਕਿਲਬਿਖ ਦੋਖ ਗਏ ਸਭ ਨੀਕਰਿ**
**ਜਿਉ ਪਾਨੀ ਮੈਲੁ ਹਰੇ ॥੧॥**
**5. ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ**
**ਮੁਖਿ ਬੋਲਹਿ ਨਰ ਨਰਹਰੇ ॥**
**6. ਪੰਚ ਦੋਖ ਅਸਾਧ ਨਗਰ ਮਹਿ**
**ਇਕੁ ਖਿਨੁ ਪਲੁ ਦੂਰਿ ਕਰੇ ॥੨॥**
**7. ਵਡਭਾਗੀ ਹਰਿ ਨਾਮੁ ਧਿਆਵਹਿ**
**ਹਰਿ ਕੇ ਭਗਤ ਹਰੇ ॥**
**8. ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ**
**ਮੈ ਮੂੜ ਮੁਗਧ ਨਿਸਤਰੇ ॥੩॥**
**9. ਕ੍ਰਿਪਾ ਕ੍ਰਿਪਾ ਧਾਰਿ ਜਗ ਜੀਵਨ**
**ਰਖਿ ਲੇਵਹੁ ਸਰਨਿ ਪਰੇ ॥**
**10. ਨਾਨਕੁ ਜਨੁ ਤੁਮਰੀ ਸਰਨਾਈ**
**ਹਰਿ ਰਾਖਹੁ ਲਾਜ ਹਰੇ ॥੪॥੧॥**

**ਪਦ ਅਰਥ** :—ਅਹਿ—ਦਿਨ। ਨਿਸਿ—ਰਾਤ। ਕੋਟਿ—ਕ੍ਰੋੜ। ਦੋਖ—ਪਾਪ। ਪਰਹਰਿ—ਦੂਰ ਕਰਕੇ। ਪਾਸਿ ਧਰੇ—ਲਾਂਭੇ ਧਰੇ ਰਹਿ ਜਾਂਦੇ ਹਨ।੧। ਰਹਾਉ।

ਜਪਹਿ—ਜਪਦੇ ਹਨ। ਆਰਾਧਹਿ—ਆਰਾਧਦੇ ਹਨ। ਸੇਵਕ ਭਾਇ—ਸੇਵਕਾਂ ਵਾਲੀ ਭਾਵਨਾ ਨਾਲ। ਖਰੇ—ਚੰਗੇ, ਸੁੱਚੇ ਜੀਵਨ ਵਾਲੇ। ਕਿਲਵਿਖ—ਪਾਪ। ਗਏ ਨੀਕਰਿ—ਨਿਕਲ ਗਏ। ਹਰੇ—ਦੂਰ ਕਰਦਾ ਹੈ।

ਨਰੁ ਨਾਰਾਇਨੁ—ਪ੍ਰਮਾਤਮਾਂ (ਕ੍ਰਿਸ਼ਨ ਜੀ ਦਾ ਨਾਮ)। ਮੁਖਿ—ਮੂੰਹ ਨਾਲ। ਨਰ ਨਰਹਰਿ—ਪ੍ਰਮਾਤਮਾਂ। ਪੰਚ—ਪੰਜ। ਅਸਾਧ—ਕਾਬੂ ਵਿਚ ਨਾ ਆ-ਸਕਣ ਵਾਲੇ। ਕਰੇ—ਕਰ ਦੇਂਦਾ

ਹੈ । ਨਗਰ—ਸਰੀਰ ਨਗਰ ।੨।

ਵਡਭਾਗੀ—ਵਡੇ ਭਾਗਾਂ ਵਾਲੇ । ਹਰੇ—ਹਰੀ ਦੇ । ਪ੍ਰਭ—ਹੇ ਪ੍ਰਭੂ । ਜਾਚਉ—ਜਾਚਉਂ, ਮੈਂ ਮੰਗਦਾ ਹਾਂ । ਮੁਗਧ—ਮੂਰਖ । ਨਿਸਤਰੇ—ਪਾਰ ਲੰਘ ਜਾਂਦੇ ਹਨ ।੩।

**ਅਰਥ** :—

**ਪ੍ਰ**:—ਹੇ ਗੁਰੋ ! ਇਹ ਸਾਡਾ ਮਨ ਸੰਸਾਰ ਦੇ ਹੋਰ ਅਨੇਕਾਂ ਹੀ ਧੰਧੇ ਕਰਨ ਵਿਚ ਤਾਂ ਤਤਪਰ ਰਹਿੰਦਾ ਹੈ, ਪਰ ਉਸ ਹਰੀ ਦਾ ਨਾਮ ਚਿੰਤਨ ਕਰਨ ਵਲੋਂ ਹਰ ਵਕਤ ਹੀ ਆਲਸੀ ਰਹਿੰਦਾ ਹੈ, ਇਸ ਨੂੰ ਰਬੀ ਮਾਰਗ ਪਰ ਟੋਰਨ ਲਈ ਕੋਈ ਸਾਧਨ ਦਸੋ ?

1. **ਉ**:—ਹੇ ਭਾਈ ! ਤੂੰ ਆਪਣੇ ਇਸ ਆਲਸੀ ਮਨ ਨੂੰ ਪਿਆਰ ਨਾਲ ਇਉਂ ਪ੍ਰੇਰਿਆ ਕਰ ਕਿ ਹੇ ਮੇਰੇ ਮਨ ! (ਤੂੰ) ਉਸ ਪ੍ਰਮਾਤਮਾਂ ਦਾ ਨਾਮ ਦਿਨ ਰਾਤ (ਸਦਾ) ਜਪਿਆ ਕਰ ।

**ਪ੍ਰ**:—ਸ੍ਰੀ ਜੀਉ ! ਜਦੋਂ ਸਾਡਾ ਮਨ ਕਈ ਵਾਰ ਇਹ ਪੁੱਛ ਕਰਦਾ ਹੈ, ਕਿ ਚਿੰਤਨ ਕਰਨ ਦਾ ਮੈਨੂੰ ਫਲ ਕੀ ਹਾਸਲ ਹੋਵੇਗਾ, ਤਾਂ ਉਸਨੂੰ ਕਿਵੇਂ ਤਸੱਲੀ ਦਿਤੀ ਜਾਏ ?

2. **ਉ**:—ਹੇ ਭਾਈ ! ਉਸ ਨੂੰ ਇਉਂ ਨਿਸਚਾ ਕਰਵਾਉਣਾ ਚਾਹੀਦਾ ਹੈ ਕਿ, ਹੇ ਮੇਰੇ ਮਨ ! ਜੇ ਤੈਂ ਅਨੇਕਾਂ ਤੇ ਕਰੋੜਾਂ ਪਾਪ ਭੀ ਕੀਤੇ ਹੋਏ ਹੋਣ, ਤਾਂ (ਪ੍ਰਮੇਸ਼ਰ ਦਾ ਨਾਮ) ਸਭਨਾਂ ਨੂੰ ਦੂਰ ਕਰਕੇ (ਮਨੁੱਖ ਦੇ ਹਿਰਦੇ ਵਿਚੋਂ) ਲਾਂਭੇ ਸੁਟ ਦੇਂਦਾ ਹੈ ।੧। ਰਹਾਉ ।

3. ਹੇ ਮੇਰੇ ਮਨ ! ਵੇਖ, ਜੇਹੜੇ ਮਨੁੱਖ ਸੇਵਕ ਭਾਵਨਾਂ ਨਾਲ ਪ੍ਰਭੂ ਦਾ ਨਾਮ ਜਪਦੇ ਅਰਾਧਦੇ ਹਨ, ਉਹ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ ।

4. ਹੇ ਮੇਰੇ ਮਨ ! ਵੇਖ, ਜੇਹੜਾ ਪ੍ਰਾਣੀ ਨਾਮ ਜਪਦਾ ਹੈ, ਉਸਦੇ ਅੰਦਰੋਂ ਸਾਰੇ ਵਿਕਾਰ, ਸਾਰੇ ਪਾਪ (ਇਉਂ) ਨਿਕਲ ਜਾਂਦੇ ਹਨ, ਜਿਵੇਂ ਪਾਣੀ (ਕਪੜਿਆਂ ਦੀ) ਮੈਲ ਦੂਰ ਕਰ ਦੇਂਦਾ ਹੈ ।੧।

5. ਹੇ ਮੇਰੇ ਮਨ ! ਜੇਹੜੇ ਮਨੁਖ ਹਰ ਖਿਨ, (ਹਰ ਵੇਲੇ) ਪ੍ਰਮਾਤਮਾਂ ਦੀ ਸਿਫਤ ਸਲਾਹ ਦੇ ਗੀਤ ਗਾਂਦੇ ਹਨ, ਮੂੰਹੋਂ ਪ੍ਰਮੇਸ਼ਰ ਜੀ ਦਾ ਨਾਮ ਉਚਾਰਦੇ ਰਹਿੰਦੇ ਹਨ ।

6. ਹੇ ਮਨ ! ਤੂੰ ਨਿਸਚਾ ਕਰ ਕਿ, ਕਾਮਾਦਿਕ, ਪੰਜ ਵਿਕਾਰ ਜੋ ਕਾਬੂ ਵਿਚ ਨਹੀਂ ਆ ਸਕਦੇ, (ਜੋ ਜੀਵਾਂ ਦੇ ਸਰੀਰਾਂ ਵਿਚ ਹਰ ਵਕਤ ਹੀ ਟਿਕੇ ਰਹਿੰਦੇ ਹਨ) (ਪ੍ਰਮੇਸ਼ਰ ਜੀ ਦਾ ਨਾਮ ਉਨ੍ਹਾਂ ਦੇ ਸਰੀਰ ਵਿਚੋਂ) ਇਕ ਖਿਨ ਪਲ ਵਿਚ ਹੀ ਦੂਰ ਕਰ ਦੇਂਦਾ ਹੈ ।੨।

7. ਹੇ ਮੇਰੇ ਮਨ ! ਪ੍ਰਮਾਤਮਾਂ ਦੀ ਭਗਤੀ ਕਰਨ ਵਾਲੇ ਬੰਦੇ ਵਡੇ ਭਾਗਾਂ ਵਾਲੇ ਬੰਦੇ ਹਨ ਜੋ ਪ੍ਰਮੇਸ਼ਰ ਜੀ ਦਾ ਨਾਮ (ਹਰ ਵੇਲੇ) ਸਿਮਰਦੇ ਰਹਿੰਦੇ ਹਨ ।

8. ਇਸ ਲਈ, ਹੇ ਪ੍ਰਭੂ ! ਇਹੋ ਜਿਹੇ ਭਗਤਾਂ ਦੀ ਸੰਗਤ ਮੈਨੂੰ ਬਖਸ਼, (ਕਿਉਂਕਿ) ਮੈਨੂੰ ਵਿਸ਼ਵਾਸ਼ ਹੈ ਕਿ, ਮੇਰੇ ਵਰਗੇ ਅਨੇਕਾਂ ਮੂਰਖ (ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਂਦੇ ਹਨ ।੩।

9. ਹੇ ਜਗਤ ਦੇ ਆਸਰੇ ਪ੍ਰਭੂ ! ਮੇਹਰ ਕਰ, ਮੇਹਰ ਕਰ, ਮੈਂ ਤੇਰੀ ਸ਼ਰਨ ਪਿਆ ਹਾਂ, ਮੈਨੂੰ (ਇਨ੍ਹਾਂ ਪੰਜਾਂ ਵਿਕਾਰਾਂ ਤੋਂ) ਬਚਾ ਲੈ ।

10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਹਰੀ ! ਤੇਰਾ ਦਾਸ ਨਾਨਕ ਤੇਰੀ ਸ਼ਰਨ ਆਇਆ ਹੈ, (ਤੂੰ ਮੇਰੀ) ਇੱਜ਼ਤ ਰਖ ਲੈ ।੪।੧।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਲਈ ਇਕ ਇਹੋ ਪ੍ਰੇਰਨਾ ਕਰਦੇ ਹਨ ਕਿ, ਹੇ ਪਿਆਰਿਓ ! ਕੇਵਲ ਹਰੀ ਦਾ ਹੀ ਨਾਮ ਜਪੋ, ਜਿਸ ਨਾਲ ਸਾਰੇ ਹੀ ਪਾਪ ਦੂਰ ਹੋ ਜਾਂਦੇ ਹਨ ।

ਜਗ ਜੀਵਨ—ਹੇ ਜਗ ਦੇ ਜੀਵਨ ਪ੍ਰਭੂ । ਜਨੁ—ਦਾਸ । ਲਾਜ—ਇੱਜ਼ਤ । ਹਰੇ—ਹੇ ਹਰੀ ।੪।

**ਨਟ ਮਹਲਾ ੪ ॥**

**1. ਰਾਮ ਜਪਿ ਜਨ ਰਾਮੈ ਨਾਮਿ ਰਲੇ ॥**
**2. ਰਾਮ ਨਾਮੁ ਜਪਿਓ ਗੁਰ ਬਚਨੀ**
**ਹਰਿ ਧਾਰੀ ਹਰਿ ਕ੍ਰਿਪਲੇ ॥੧॥ ਰਹਾਉ ॥**
**3. ਹਰਿ ਹਰਿ ਅਗਮ ਅਗੋਚਰੁ ਸੁਆਮੀ**
**ਜਨ ਜਪਿ ਮਿਲਿ ਸਲਲ ਸਲਲੇ ॥**
**4. ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ**
**ਹਮ ਜਨ ਕੈ ਬਲਿ ਬਲਲੇ ॥੧॥**
**5. ਪੁਰਖੋਤਮੁ ਹਰਿ ਨਾਮੁ ਜਨਿ ਗਾਇਓ**
**ਸਭਿ ਦਾਲਦ ਦੁਖ ਦਲਲੇ ॥**
**6. ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ**
**ਹਰਿ ਕੀਏ ਖਿਨ ਪਰਲੇ ॥੨॥**
**7. ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ**
**ਜਿਉ ਦੇਖੈ ਸਸਿ ਕਮਲੇ ॥**
**8. ਉਨਵੈ ਘਨੁ ਘਨ ਘਨਿਹਰੁ ਗਰਜੈ**
**ਮਨਿ ਬਿਗਸੈ ਮੋਰ ਮੁਰਲੇ ॥੩॥**
**9. ਹਮਰੈ ਸੁਆਮੀ ਲੋਚ ਹਮ ਲਾਈ**
**ਹਮ ਜੀਵਹ ਦੇਖਿ ਹਰਿ ਮਿਲੇ ॥**
**10. ਜਨ ਨਾਨਕ ਹਰਿ ਅਮਲ ਹਰਿ ਲਾਏ**
**ਹਰਿ ਮੇਲਹੁ ਅਨਦ ਭਲੇ ॥੪॥੨॥**

**ਪਦ ਅਰਥ** :—ਜਪਿ—ਜਪ ਕੇ । ਨਾਮਿ—ਨਾਮ ਵਿਚ । ਰਲੇ—ਲੀਨ ਹੋ ਜਾਂਦੇ ਹਨ । ਜਨ—ਦਾਸ । ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ । ਕ੍ਰਿਪਲੇ—ਕਿਰਪਾ ।੧। ਰਹਾਉ ।

ਅਗਮ—ਅਪਹੁੰਚ । ਅਗੋਚਰੁ—(ਅ-ਗੋ-ਚਰੁ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ਮਿਲਿ—ਮਿਲ ਕੇ । ਸਲਲ—ਪਾਣੀ ।

ਸਲਲੇ—ਪਾਣੀ ਵਿਚ। ਜਨ ਕੇ—ਜਨਾਂ ਤੋਂ। ਬਲ ਬਲਲੇ—ਸਦਕੇ, ਕੁਰਬਾਨ ।੧।

ਪੁਰਖੋਤਮੁ—ਉਤਮ ਪੁਰਖ, ਸਰਬ ਵਿਆਪਕ ਪ੍ਰਭੂ। ਜਨਿ—(ਜਿਸ) ਜਨ ਨੇ। ਸਭਿ—ਸਾਰੇ। ਦਾਲਦ—ਦਲਿਦਰ। ਦਲਲੇ—ਦਲੇ ਗਏ। ਦੇਹੀ—ਸਰੀਰ। ਪੰਚ ਧਾਤੂ—ਪੰਜ ਕਾਮਾਦਿਕ ਵਿਕਾਰ। ਪਰਲੇ—ਪ੍ਰਲੈ, ਨਾਸ ।੨।

ਮਨਿ—ਮਨ ਵਿਚ। ਸਸਿ—ਚੰਦਰਮਾਂ। ਕਮਲੇ—ਕੌਲ ਫੁੱਲ ਨੂੰ। ਉਨਵੈ—ਝੁਕਦਾ ਹੈ। ਘਨੁ—ਬੱਦਲ। ਘਨ—ਬਹੁਤ। ਘਨਹਰਿ—ਬੱਦਲ। ਗਰਜੈ—ਗੱਜਦਾ ਹੈ। ਬਿਗਸੈ—ਖੁਸ਼ ਹੁੰਦਾ ਹੈ। ਮੋਰ ਮੁਰਲੇ—ਪੈਲਾਂ ਪਾਉਣ ਵਾਲਾ ਮੋਰ ।੩।

ਲੋਚ—ਤਾਂਘ, ਲਗਨ। ਜੀਵਹ—ਅਸੀਂ ਜੀਉਂਦੇ ਹਾਂ, ਆਤਮਕ ਜੀਵਨ ਹਾਸਲ ਕਰਦੇ ਹਾਂ। ਮਿਲੇ—ਮਿਲਿ, ਮਿਲਕੇ। ਅਮਲ—(ਅਫੀਮ ਆਦਿਕ ਵਾਂਗ) ਨਸ਼ਾ। ਭਲੇ—ਸੋਹਣੇ ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਜੋ ਪ੍ਰਮੇਸ਼ਰ ਦਾ ਨਾਮ ਜਪਦੇ ਹਨ, ਆਖਰ ਉਨ੍ਹਾਂ ਨੂੰ ਫਲ ਕੀ ਮਿਲਦਾ ਹੈ ?

1. **ਉ**:—ਹੇ ਭਾਈਓ! ਜੋ ਮਨੁੱਖ ਪ੍ਰਮਾਤਮਾਂ ਦਾ ਨਾਮ ਜਪਦੇ ਹਨ, ਉਹ ਸੇਵਕ ਸਾਈਂ ਜੀ ਦਾ ਨਾਮ ਜਪ ਕੇ ਪ੍ਰਭੂ ਦੇ ਨਾਮ ਵਿਚ ਹੀ ਲੀਨ ਹੋ ਜਾਂਦੇ ਹਨ।

**ਪ੍ਰ**:—ਹੇ ਗੁਰੋ! ਅਜਿਹੇ ਪ੍ਰਭੂ ਦੇ ਪਵਿੱਤਰ ਨਾਮ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਜਪਦੇ ?

2. **ਉ**:—ਹੇ ਭਾਈਓ! ਜਪਣਾ ਤਾਂ ਬਹੁਤ ਲੋਕ ਚਾਹੁੰਦੇ ਹਨ, (ਪਰ) ਉਸ ਪ੍ਰਮੇਸ਼ਰ ਜੀ ਦਾ ਨਾਮ (ਸਿਰਫ ਉਸੇ ਮਨੁੱਖ ਨੇ ਹੀ ਜਪਿਆ ਹੈ) ਗੁਰੂ ਦੇ ਬਚਨਾਂ ਉਤੇ ਤੁਰਨ ਵਾਲੇ ਜਿਸ ਮਨੁੱਖ ਉਤੇ ਉਸ ਸਾਈਂ ਜੀ ਨੇ ਆਪ ਹੀ ਮੇਹਰ ਕੀਤੀ ਹੈ।੧। ਰਹਾਉ।

**ਪ੍ਰ**—ਹੇ ਗੁਰੋ! ਉਸ ਰੱਬੀ ਮਾਰਗ ਤੇ ਟੁਰਨ ਵਾਲੇ ਤਾਂ ਬਹੁਤ ਲੋਕ ਵੇਖੀਦੇ ਹਨ, ਕੀ ਇਹ ਸਾਰੇ ਹੀ ਰੱਬੀ ਦਰਬਾਰ ਤਕ ਪਹੁੰਚਣ ਦੀ ਤਾਕਤ ਰਖਦੇ ਹਨ ?

3. **ਉ**:—ਹੇ ਭਾਈ! ਅਜਲ ਵਿਚ ਉਹ ਮਾਲਕ ਪ੍ਰਭੂ ਅਪਹੁੰਚ ਹੈ, ਇੰਦ੍ਰਿਆਂ ਦੀ ਰਾਹੀਂ ਉਸ ਤਕ ਪਹੁੰਚ ਨਹੀਂ ਹੋ ਸਕਦੀ, (ਪਰ, ਹਾਂ) ਉਸ ਦੇ ਭਗਤ ਉਸ ਦਾ ਨਾਮ ਜਪ ਕੇ (ਉਸ ਵਿਚ ਇਉਂ ਲੀਨ ਹੋ ਜਾਂਦੇ ਹਨ) ਜਿਵੇਂ ਪਾਣੀ ਵਿਚ ਪਾਣੀ ਮਿਲਕੇ (ਇਕ ਰੂਪ ਹੋ ਜਾਂਦਾ ਹੈ)।

**ਪ੍ਰ**:—ਸ੍ਰੀ ਜੀਉ! ਅਜਿਹੇ ਸੰਤਾਂ ਬਾਰੇ ਤੁਸੀਂ ਆਪਣੇ ਅੰਦਰ ਕਿਸ ਤਰ੍ਹਾਂ ਦੇ ਵੀਚਾਰ ਰਖਦੇ ਹੋ ?

4. **ਉ**:—ਹੇ ਪਿਆਰਿਓ! ਜਿਨ੍ਹਾਂ ਸੰਤ ਜਨਾਂ ਨੇ (ਸਾਧ ਸੰਗਤ ਵਿਚ) ਮਿਲ ਕੇ ਉਸ ਸਾਈਂ ਜੀ ਦੇ ਨਾਮ ਦਾ ਸੁਆਦ ਚੱਖਿਆ ਹੈ, ਮੈਂ ਉਨ੍ਹਾਂ ਸੰਤ ਜਨਾਂ ਤੋਂ (ਸਦਾ ਹੀ) ਸਦਕੇ ਹਾਂ, ਕੁਰਬਾਨ ਹਾਂ ।੧।

**ਪ੍ਰ**:—ਗੁਰਦੇਵ ਜੀਉ! ਆਖਰ ਨਾਮ ਜਪਣ ਵਾਲੇ ਸੇਵਕਾਂ ਨੂੰ ਹਾਸਲ ਕੀ ਹੁੰਦਾ ਹੈ ?

5. **ਉ**:—ਹੇ ਭਾਈ! ਜਿਸ ਸੇਵਕ ਨੇ (ਉਸ) ਉੱਤਮ ਪੁਰਖ ਪ੍ਰਭੂ ਦਾ ਨਾਮ ਜਪਿਆ ਹੈ, ਪ੍ਰਭੂ ਨੇ ਉਸ ਦੇ ਸਾਰੇ ਹੀ ਦੁੱਖ ਦਲਿਦਰ ਨਾਸ ਕਰ ਦਿਤੇ।
6. ਹੇ ਭਾਈਓ! ਵੇਖੋ, ਇਸ ਮਨੁਖ ਦੇ ਸਰੀਰ ਵਿਚ ਕਾਮਾਦਿਕ ਪੰਜ ਬਲੀ ਵਿਕਾਰ ਵਸਦੇ ਹਨ, ਨਾਮ ਜਪਣ ਵਾਲੇ ਦੇ ਅੰਦਰੋਂ ਉਹ ਪ੍ਰਭੂ ਇਨ੍ਹਾਂ ਵਿਕਾਰਾਂ ਨੂੰ ਇਕ ਖਿਨ ਵਿਚ ਨਾਸ ਕਰ ਦੇਂਦਾ ਹੈ ।੨।
7. ਹੇ ਪਿਆਰੇ! ਸੰਤ ਜਨਾਂ ਦੇ ਮਨ ਵਿਚ ਪ੍ਰਮੇਸ਼ਰ ਜੀ ਨੇ (ਆਪਣੇ ਚਰਨਾਂ ਵਿਚ) ਪ੍ਰੀਤ ਇਉਂ ਲਾਈ ਹੈ, ਜਿਵੇਂ (ਚਕੋਰ) ਚੰਦ੍ਰਮਾਂ ਨੂੰ (ਪਿਆਰ ਨਾਲ) ਵੇਖਦਾ ਹੈ, ਅਤੇ ਜਿਵੇਂ (ਭੌਰਾ) ਕੌਲ ਫੁੱਲ ਨੂੰ ਵੇਖਦਾ ਹੈ।
8. ਹੇ ਭਾਈ! ਜਿਵੇਂ ਪੈਲ ਪਾਉਂਦਾ ਮੋਰ ਆਪਣੇ ਮਨ ਵਿਚ (ਤਦੋਂ) ਖੁਸ਼ ਹੁੰਦਾ ਹੈ (ਜਦੋਂ) ਬੱਦਲ ਝੁਕਦਾ ਹੈ ਤੇ ਬਹੁਤ ਗੱਜਦਾ ਹੈ।੩।

**ਪ੍ਰ**:—ਹੇ ਗੁਰੋ! ਹਰ ਸੰਸਾਰੀ ਮਨੁੱਖ ਦੀ ਕਿਸੇ ਨਾ ਕਿਸੇ ਸ਼ੈ ਵਿਚ ਲਗਨ ਲਗੀ ਰਹਿੰਦੀ ਹੈ, ਕੀ ਆਪ ਜੀ ਦੇ ਅੰਦਰ ਭੀ ਕੋਈ ਲਗਨ ਹੈ ?

9. **ਉ**:—(ਹਾਂ ਜ਼ਰੂਰ ਹੈ) ਹੇ ਪਿਆਰਿਓ! ਮੇਰੇ ਮਾਲਕ ਪ੍ਰਭੂ ਜੀ ਨੇ ਮੇਰੇ ਅੰਦਰ (ਭੀ) ਨਾਮ ਦੀ ਲਗਨ ਲਾ ਦਿਤੀ ਹੈ, ਮੈਂ ਉਸੇ ਨੂੰ ਵੇਖ ਵੇਖ ਕੇ ਉਸ ਦੇ ਚਰਨਾਂ ਵਿਚ ਜੁੜ ਕੇ ਆਤਮਕ ਜੀਵਨ ਹਾਸਲ ਕਰਦਾ ਹਾਂ।
10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸਾਈਂ ਜੀਉ! ਮੈਂ ਦਾਸ, ਆਪ ਜੀ ਤੋਂ ਇਹੋ ਹੀ ਮੰਗ ਕਰਦਾ ਹਾਂ ਕਿ, ਤੂੰ ਆਪ ਹੀ ਮੈਨੂੰ ਆਪਣੇ ਨਾਮ ਦਾ ਨਸ਼ਾ ਲਾਇਆ ਹੈ, (ਇਸ ਲਈ, ਤੂੰ ਮੈਨੂੰ ਆਪਣੇ ਚਰਨਾਂ ਵਿਚ) ਜੋੜੀ ਰਖ, ਇਸੇ ਵਿਚ ਹੀ ਮੈਨੂੰ ਸੋਹਣਾ ਆਨੰਦ ਹੈ ।੪।੨।

**ਭਾਵਾਰਥ** :—ਹਰੀ ਦੇ ਨਾਮ ਚਿੰਤਨ ਕਰਦੇ ਰਹਿਣ ਦਾ ਫਲ ਹਾਸਲ ਹੁੰਦਾ ਹੈ, ਹਰੀ ਨਾਲ ਇਕ ਮਿਕ ਹੋ ਜਾਣਾ, ਪਰ ਇਸ ਦੇ ਉੱਦਮ ਕਰਦੇ ਰਹਿਣ ਦੀ ਦਾਤ ਗੁਰੂ ਜੀ ਪਾਸੋਂ ਮਿਲਦੀ ਹੈ।

**ਨਟ ਮਹਲਾ ੪ ॥**

1. **ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥**
2. **ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ ਰਹਾਉ ॥**
3. **ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ ॥**

**4. ਤੁਮ ਵਡ ਪੁਰਖ ਦੀਨ ਦੁਖ ਭੰਜਨ**
**ਹਰਿ ਦੀਓ ਨਾਮੁ ਮੁਖੇ ॥੧॥**
**5. ਹਰਿ ਗੁਨ ਊਚ ਨੀਚ ਹਮ ਗਾਏ**
**ਗੁਰ ਸਤਿਗੁਰ ਸੰਗਿ ਸਖੇ ॥**
**6. ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ**
**ਗੁਨ ਚੰਦਨ ਕੇ ਬਸਖੇ ॥੨॥**
**7. ਹਮਰੇ ਅਵਗਨ ਬਿਖਿਆ ਬਿਖੈ ਕੇ**
**ਬਹੁ ਬਾਰ ਬਾਰ ਨਿਮਖੇ ॥**
**8. ਅਵਗਨਿਆਰੇ ਪਾਥਰ ਭਾਰੇ**
**ਹਰਿ ਤਾਰੇ ਸੰਗਿ ਜਨਖੇ ॥੩॥**
**9. ਜਿਨ ਕਉ ਤੁਮ ਹਰਿ ਰਾਖਹੁ ਸੁਆਮੀ**
**ਸਭ ਤਿਨ ਕੇ ਪਾਪ ਕ੍ਰਿਖੇ ॥**
**10. ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ**
**ਤੁਮ ਦੁਸਟ ਤਾਰੇ ਹਰਣਖੇ ॥੪॥੩॥**

**ਪਦ ਅਰਥ** :—ਮਨ—ਹੇ ਮਨ । ਸਖੇ—ਸਖਾ, ਮਿੱਤ੍ਰ । ਪਰਸਾਦੀ—ਕ੍ਰਿਪਾ ਨਾਲ । ਪਖੇ—ਧੋਤੇ ।੧। ਰਹਾਉ ।

ਜਗੰਨਾਥ—ਹੇ ਜਗਤ ਦੇ ਨਾਥ । ਜਗਦੀਸੁਰ—ਹੇ ਜਗਤ ਦੇ ਈਸ਼੍ਵਰ । ਰਖੇ—ਰਖ । ਦੀਨ ਦੁਖ ਭੰਜਨ—ਦੀਨਾਂ ਦੇ ਦੁੱਖਾਂ ਦਾ ਨਾਸ ਕਰਨ ਵਾਲਾ । ਮੁਖੇ—ਮੁਖਿ, ਮੁਖ ਵਿਚ ।੧।

ਸਖੇ ਸੰਗਿ—ਮਿੱਤਰ (ਗੁਰੂ) ਦੇ ਨਾਲ । ਸੰਗਿ—ਨਾਲ । ਬਿਰਖਾ—ਰੁੱਖ । ਬਸਖੇ—ਵਸ ਪੈਂਦੇ ਹਨ ।੨।

ਬਿਖਿਆ—ਮਾਇਆ । ਬਿਖੈ—ਵਿਸ਼ਿਆਂ ਦੇ । ਨਿਮਖ—ਅੱਖ ਝਮਕਣ ਜਿਤਨਾ ਸਮਾਂ । ਖੇ—ਕੇ, ਦੇ । ਸੰਗਿ ਜਨ ਖੇ—ਸੰਤ ਜਨਾਂ ਦੀ ਸੰਗਤਿ ਵਿਚ ।੩।

ਕ੍ਰਿਖੇ—ਖਿਚੇ ਜਾਂਦੇ ਹਨ, ਨਾਸ ਹੋ ਜਾਂਦੇ ਹਨ । ਪ੍ਰਭ—ਹੇ ਪ੍ਰਭੂ । ਦੁਸਟ—ਭੈੜੇ ਬੰਦੇ । ਹਰਣਖੇ—ਹਰਣਾਖਸ਼ ।੪।

**ਅਰਥ** :—

**ਪ੍ਰ** :—ਗੁਰਦੇਵ ਜੀਉ ! ਮਨ ਵਿਚ ਕਈ ਵਾਰ ਇਹ ਸੰਕਲਪ ਉਠਦਾ ਹੈ ਕਿ, ਨਾਮ ਕਿਤਨਾ ਕੁ ਸਮਾਂ ਜਪਦੇ ਰਹਿਣਾ ਚ ਹੀਦਾ ਹੈ ?

1. **ਉ** :—ਹੇ ਭਾਈ ! ਮਨ ਨੂੰ ਇਉਂ ਹੀ ਪ੍ਰੇਰਨਾ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਮਨ ! ਸਦਾ (ਹੀ) ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰ, (ਕਿਉਂਕਿ) (ਹਰੀ ਦਾ ਨਾਮ ਹੀ ਅਸਲ) ਮਿੱਤਰ ਹੈ ।
2. ਪਰ ਹਾਂ, ਜਿਸ ਨੇ ਭੀ ਪ੍ਰਭੂ ਜੀ ਦਾ ਨਾਮ (ਜਪਿਆ ਹੈ) ਗੁਰੂ ਦੀ ਕ੍ਰਿਪਾ ਨਾਲ ਹੀ ਜਪਿਆ ਹੈ, (ਇਸ ਲਈ) ਮੈਂ ਭੀ ਸਤਿਗੁਰੂ ਦੇ ਚਰਨ ਹੀ ਧੋਂਦਾ ਹਾਂ (ਗੁਰੂ ਦੀ ਸ਼ਰਨ ਹੀ ਪਿਆ ਹਾਂ) ।੧। ਰਹਾਉ ।
3. ਹੇ ਸਭ ਤੋਂ ਸਰੇਸ਼ਟ, ਹੇ ਜਗਤ ਦੇ ਨਾਥ, ਹੇ ਜਗਤ ਈਸ਼੍ਵਰ, ਮੈਂ ਪਾਪੀ ਹਾਂ (ਪਰ ਫਿਰ ਭੀ) ਤੇਰੀ ਸ਼ਰਣ ਆ ਪਿਆ ਹਾਂ ਮੇਰੀ ਰਖਿਆ ਕਰ ।
4. ਤੂੰ ਵਡਾ ਪੁਰਖ ਹੈਂ, ਤੂੰ ਦੀਨਾਂ ਦੇ ਦੁੱਖ ਨਾਸ ਕਰਨ ਵਾਲਾ ਹੈਂ, ਹੇ ਹਰੀ ! (ਜਿਸ ਉਤੇ ਤੂੰ ਮੇਹਰ ਕਰਦਾ ਹੈਂ, ਉਸ ਦੇ) ਮੂੰਹ ਵਿਚ ਤੂੰ ਆਪਣਾ ਨਾਮ ਦੇਂਦਾ ਹੈਂ ।੧।
5. ਹੇ ਭਾਈਓ ! ਉਸ ਪ੍ਰਮਾਤਮਾਂ ਦੇ ਗੁਣ ਬਹੁਤ ਉਚੇ ਹਨ, ਅਸੀਂ ਜੀਵ ਨੀਵੇਂ ਹਾਂ, ਪਰ, ਗੁਰੂ ਸਤਿਗੁਰ ਮਿੱਤ੍ਰ ਦੀ ਸੰਗਤ ਵਿਚ ਮੈਂ ਪ੍ਰਭੂ ਦੇ ਗੁਣ ਗਾਂਦਾ ਹਾਂ ।

**ਪ੍ਰ**.—ਗੁਰਦੇਵ ਜੀਉ ! ਗੁਰੂ ਦੀ ਸੰਗਤ ਵਿਚ ਰਹਿਣ ਦਾ ਤੁਹਾਨੂੰ ਫਲ ਕੀ ਮਿਲਿਆ ਹੈ ?

6. **ਉ** :—ਹੇ ਭਾਈ ! ਜਿਵੇਂ (ਜੇ) ਚੰਦਨ ਦੇ ਨਾਲ ਨਿੰਮ (ਦਾ) ਰੁੱਖ ਉਗਿਆ ਹੋਇਆ ਹੋਵੇ, ਤਾਂ ਉਸ ਵਿਚ ਚੰਦਨ ਦੇ ਗੁਣ ਆ ਵਸਦੇ ਹਨ (ਤਿਵੇਂ ਮੇਰਾ ਹਾਲ ਹੋਇਆ ਹੈ) ।੨।
7. ਹੇ ਭਾਈ ! ਅਸੀਂ ਜੀਵ ਮਾਇਆ ਦੇ ਵਿਸ਼ਿਆਂ ਦੇ ਵਿਕਾਰ ਅਨੇਕਾਂ ਵਾਰੀ ਘੜੀ ਮੁੜੀ ਕਰਦੇ ਰਹਿੰਦੇ ਹਾਂ ।
8. ਹੇ ਭਾਈ ! ਅਸੀਂ ਅਉਗਣਾਂ ਦੇ ਨਾਲ ਇਤਨੇ ਭਰ ਜਾਂਦੇ ਹਾਂ ਕਿ, (ਮਾਨੋ) ਪੱਥਰ ਬਣ ਜਾਂਦੇ ਹਾਂ, ਪਰ ਪ੍ਰਮਾਤਮਾਂ ਆਪਣੇ ਸੰਤ ਜਨਾਂ ਦੀ ਸੰਗਤ ਵਿਚ ਮਹਾਂ ਪਾਪੀਆਂ ਨੂੰ ਭੀ ਤਾਰ ਲੈਂਦਾ ਹੈ ।੩।
9. ਪਰ, ਹੇ ਹਰੀ ! ਹੇ ਸੁਆਮੀ, ਜਿਨ੍ਹਾਂ ਦੀ ਤੂੰ ਰਖਿਆ ਕਰਦਾ ਹੈਂ, ਉਨ੍ਹਾਂ ਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ ।
10. ਹੇ ਦਇਆ ਦੇ ਸੋਮੇਂ ਪ੍ਰਭੂ ! ਹੇ ਦਾਸ ਨਾਨਕ ਦੇ ਸੁਆਮੀਂ, ਤੂੰ ਤਾਂ ਹਰਨਾਖਸ਼ ਵਰਗੇ ਦੁਸ਼ਟਾਂ ਨੂੰ ਭੀ ਤਾਰ ਦੇਂਦਾ ਹੈਂ ।੪।੩।

**ਭਾਵਾਰਥ** :—ਨਾਮ ਤਾਂ ਭਾਵੇਂ ਸਿਮਰਦੇ ਰਹਿਣਾ ਹਰ ਪ੍ਰਾਣੀ ਮਾਤ੍ਰ ਦਾ ਹੀ ਫ਼ਰਜ਼ ਹੈ, ਪਰ ਨਾਮ ਗੁਰੂ ਦੀ ਕ੍ਰਿਪਾ ਨਾਲ ਹੀ ਧਿਆਇਆ ਜਾਂਦਾ ਹੈ, ਗੁਰੂ ਆਪਣੀ ਸੰਗਤ ਦੇ ਕੇ ਸਾਡੇ ਸਾਰੇ ਪਾਪ ਦੂਰ ਕਰਦਾ ਹੈ ਅਤੇ ਸਾਡੇ ਵਿਚੋਂ ਆਪਣੇ ਜਿਹੇ ਗੁਣ ਪੈਦਾ ਕਰਦਾ ਹੈ ਅਤੇ ਹਰੀ ਨਾਲ ਮਿਲਾਪ ਕਰਵਾ ਦੇਂਦਾ ਹੈ ।

**ਨਟ ਮਹਲਾ ੪ ॥**

**1. ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥**
**2. ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ**
**ਹਰਿ ਧਿਆਇਓ ਜਨ ਪਗਿ ਲਗੇ ॥੧॥ ਰਹਾਉ ॥**
**3. ਜਨਮ ਜਨਮ ਕੇ ਭੂਲ ਚੂਕ ਹਮ**
**ਅਬ ਆਏ ਪ੍ਰਭ ਸਰਨਗੇ ॥**
**4. ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ**
**ਹਮ ਰਾਖਹੁ ਵਡ ਪਾਪਗੇ ॥੧॥**
**5. ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ**
**ਪ੍ਰਭ ਕੀਏ ਪਤਿਤ ਪਵਗੇ ॥**

**6. ਗੁਨ ਗਾਵਤ ਛੀਪਾ ਦੁਸਟਾਰਿਓ**
**ਪ੍ਰਭਿ ਰਾਖੀ ਪੈਜ ਜਨਗੇ ॥੨॥**
**7. ਜੋ ਤੁਮਰੇ ਗੁਨ ਗਾਵਹਿ ਸੁਆਮੀ**
**ਹਉ ਬਲਿ ਬਲਿ ਬਲਿ ਤਿਨਗੇ ॥**
**8. ਭਵਨ ਭਵਨ ਪਵਿਤ੍ਰ ਸਭਿ ਕੀਏ**
**ਜਹ ਧੂਰਿ ਪਰੀ ਜਨ ਪਗੇ ॥੩॥**
**9. ਤੁਮਰੇ ਗੁਨ ਪ੍ਰਭ ਕਹਿ ਨ ਸਕਹਿ**
**ਹਮ ਤੁਮ ਵਡ ਵਡ ਪੁਰਖ ਵਡਗੇ ॥**
**10. ਜਨ ਨਾਨਕ ਕਉ ਦਇਆ ਪ੍ਰਭ ਧਾਰਹੁ**
**ਹਮ ਸੇਵਹ ਤੁਮ ਜਨ ਪਗੇ ॥੪॥੪॥**

**ਪਦ ਅਰਥ** :- ਮਨ—ਹੇ ਮਨ । ਰੰਗੇ—ਰੰਗਿ, ਪ੍ਰੇਮ ਨਾਲ । ਜਗਦੀਸੁਰਿ—ਜਗਦੀਸ਼ਰ ਨੇ, ਜਗਤ ਦੇ ਈਸ਼ਰ ਨੇ । ਜਨ ਪਗਿ—ਸੰਤ ਜਨਾਂ ਦੇ ਚਰਨਾਂ ਵਿਚ, ਸੰਤ ਜਨਾਂ ਦੀ ਸ਼ਰਨ ਵਿਚ । ਲਗੇ—ਲਗਿ, ਲਗ ਕੇ, ਪੈ ਕੇ ।੧। ਰਹਾਉ ।

ਭੂਲ ਚੂਕ—ਭੁੱਲਾਂ ਚੁੱਕਾਂ, ਗਲਤੀਆਂ । ਪ੍ਰਭ—ਹੇ ਪ੍ਰਭੂ । ਸਰਣਾਗਤਿ ਪ੍ਰਤਿਪਾਲਕ—ਸ਼ਰਣ ਪਿਆਂ ਦੀ ਪਾਲਣਾ ਕਰਨ ਵਾਲਾ । ਹਮ ਵਡ ਪਾਪਗੇ—ਸਾਨੂੰ ਵਡੇ ਪਾਪੀਆਂ ਨੂੰ ।੧।

ਕੋ ਕੋ ਨ—ਕੌਣ ਕੌਣ ਨਹੀਂ ? ਸਾਰੇ ਹੀ । ਪ੍ਰਭ—ਹੇ ਪ੍ਰਭੂ । ਪਤਿਤ—ਵਿਕਾਰਾਂ ਵਿਚ ਡਿਗੇ ਹੋਏ । ਪਵਗੇ—ਪਵਿਤ੍ਰ । ਛੀਪ—ਜਾਤਿ ਦਾ ਛੀਂਬਾ ਨਾਮ ਦੇਵ । ਦੁਸਟਾਰਿਓ—ਦੁਸਟ ਆਖ ਕੇ ਦੁਰਕਾਰਿਆ । ਪ੍ਰਭਿ—ਪ੍ਰਭੂ ਨੇ । ਪੈਜ—ਲਾਜ. ਇੱਜਤ । ਜਨਗੇ—(ਆਪਣੇ) ਦਾਸ ਦੀ ।੨।

ਗਾਵਹਿ—ਗਾਂਦੇ ਹਨ । ਹਉ—ਮੈਂ । ਬਲਿ—ਸਦਕੇ । ਤਿਨਗੇ—ਉਨ੍ਹਾਂ ਤੋਂ । ਭਵਨ—ਘਰ । ਸਭਿ—ਸਾਰੇ । ਜਹ—ਜਿਥੇ । ਧੂਰ ਜਨ ਪਗੇ—ਸੰਤ ਜਨਾਂ ਦੇ ਪੈਰਾਂ ਦੀ ਧੂੜ ।੩।

ਕਉ—ਨੂੰ । ਪ੍ਰਭ—ਹੇ ਪ੍ਰਭ । ਸੇਵਹ—ਅਸੀਂ ਸੇਵਾ ਕਰੀਏ । ਤੁਮ ਜਨ ਪਗੇ—ਤੇਰੇ ਜਨਾਂ ਦੇ ਚਰਨ ।੪।

**ਅਰਥ** :—

**ਪ੍ਰ**:—ਹੇ ਗੁਰੋ ! ਜਦੋਂ ਨਾਮ ਜਪਦੇ ਹਾਂ ਤਾਂ ਮਨ ਕਿਸੇ ਸੰਸਾਰੀ ਪਦਾਰਥਾਂ ਦੇ ਮੋਹ ਪਿਆਰ ਵਿਚ ਖੱਚਤ ਰਹਿੰਦਾ ਹੈ, ਦਸੋ ਕੀ ਕੀਤਾ ਜਾਏ ?

1. **ਉ**:—ਹੇ ਭਾਈਓ ! ਇਸ ਭਟਕਦੇ ਮਨ ਨੂੰ ਪਿਆਰ ਨਾਲ ਇਉਂ ਹੀ ਸਮਝਾਇਆ ਕਰੋ ਕਿ, ਹੇ ਮੇਰੇ ਮਨ ! (ਤੂੰ) ਪਿਆਰ ਨਾਲ ਪ੍ਰਮੇਸ਼ਰ ਦਾ ਨਾਮ ਜਪਿਆ ਕਰ ।
2. ਹੇ ਮਨ ! ਜਿਸ ਮਨੁੱਖ ਉਤੇ ਜਗਤ ਦੇ ਮਾਲਕ ਪ੍ਰਭੂ ਨੇ ਕ੍ਰਿਪਾ ਕੀਤੀ, ਉਸ ਨੇ ਸੰਤ ਜਨਾਂ ਦੀ ਚਰਨੀਂ ਲਗ ਕੇ ਉਸ ਪ੍ਰਭੂ ਦਾ ਸਿਮਰਨ ਕੀਤਾ ਹੈ ।੧। ਰਹਾਉ ।

**ਪ੍ਰ**—ਸ੍ਰੀ ਜੀਉ ! ਸਿਮਰਨ ਕਰਨ ਸਮੇਂ ਨਿਯਮ ਕੀ ਹੋਣਾ ਚਾਹੀਦਾ ਹੈ ?

3-4-**ਉ**:ਹੇ ਭਾਈ ! ਇਉਂ ਜੋਦੜੀਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ਜੀਉ ! ਅਸੀਂ ਅਨੇਕਾਂ (ਹੀ) ਜਨਮਾਂ ਤੋਂ ਗਲਤੀਆਂ ਕਰਦੇ ਆ ਰਹੇ ਹਾਂ, ਹੁਣ ਅਸੀਂ ਤੇਰੀ ਸ਼ਰਨ ਆਏ ਹਾਂ, ਹੇ ਸੁਆਮੀ ! ਤੂੰ ਸ਼ਰਣ ਪਿਆਂ ਦੀ ਪਾਲਣਾਂ ਕਰਨ ਵਾਲਾ ਹੈਂ, ਅਸਾਡੀ ਪਾਪੀਆਂ ਦੀ ਭੀ ਰਖਿਆ ਕਰ ।੧।

5. ਹੇ ਪ੍ਰਭੂ ! ਜਿਹੜਾ ਭੀ ਤੇਰੀ ਸੰਗਤਿ ਵਿਚ ਆਇਆ, ਉਹੀ (ਪਾਪਾਂ ਵਿਕਾਰਾਂ ਤੋਂ) ਬਚ ਨਿਕਲਿਆ, ਤੂੰ ਪਾਪਾਂ ਵਿਚ ਡਿਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ ਹੈਂ ।
6. ਹੇ ਭਾਈਓ ! ਵੇਖੋ, ਪ੍ਰਭੂ ਦੇ ਗੁਣ ਗਾ ਰਹੇ, (ਨਾਮਦੇਵ) ਛੀਂਬੇ ਨੂੰ (ਬ੍ਰਾਹਮਣਾਂ ਨੇ) ਦੁਸ਼ਟ ਦੁਸ਼ਟ ਆਖ ਕੇ ਦੁਰਕਾਰਿਆ (ਸੀ) ਪਰ ਪ੍ਰਭੂ ਨੇ ਆਪਣੇ ਸੇਵਕ ਦੀ ਇੱਜ਼ਤ ਰਖ ਲਈ ।੨।
7. ਹੇ ਪ੍ਰਭੂ ਸੁਆਮੀ ਜੀਉ ! ਜੇਹੜੇ ਭੀ ਮਨੁੱਖ ਤੇਰੇ ਗੁਣ ਗਾਂਦੇ ਹਨ, ਮੈਂ ਉਨ੍ਹਾਂ ਤੋਂ ਸਦਕੇ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ ।
8. ਹੇ ਸੁਆਮੀਂ ਜੀਉ ! ਜਿਥੇ ਜਿਥੇ ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜ ਲਗ ਗਈ, ਤੂੰ ਉਹ ਸਾਰੇ ਥਾਂ ਪਵਿਤ੍ਰ ਕਰ ਦਿਤੇ ।੩।
9. ਹੇ ਪ੍ਰਭੂ ! ਤੂੰ ਵਡਾ ਹੈਂ, ਤੂੰ ਬਹੁਤ ਵਡਾ ਅਕਾਲ ਪੁਰਖ ਹੈਂ, ਅਸੀਂ ਜੀਵ ਤੇਰੇ ਗੁਣ ਬਿਆਨ ਨਹੀਂ ਕਰ ਸਕਦੇ ।
10. ਹੇ ਪ੍ਰਭੂ ! ਆਪਣੇ ਸੇਵਕ ਨਾਨਕ ਉਤੇ ਮੇਹਰ ਕਰ, ਤਾਂ ਕਿ ਮੈਂ ਭੀ ਤੇਰੇ ਸੇਵਕਾਂ ਦੇ ਚਰਨਾਂ ਦੀ ਸੇਵਾ ਕਰ ਸਕਾਂ ।੪।੪।

**ਭਾਵਾਰਥ** :—ਹਰ ਮਨੁੱਖ ਆਪਣੇ ਆਪ ਨੂੰ ਪਵਿੱਤਰ ਕਰਨ ਲਈ ਅਨੇਕਾਂ ਹੀ ਕਰਮ ਧਰਮ ਕਰਦੇ ਹਨ, ਪਰ ਹਰੀ ਜਨਾਂ ਦੇ ਚਰਨੀਂ ਲਗਕੇ ਨਾਮ ਜਪਣ ਨਾਲ ਪਵਿਤ੍ਰ ਹੋਈਦਾ ਹੈ ।

**ਨਟ ਮਹਲਾ ੪ ॥**

**1. ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥**
**2. ਜਗੰਨਾਥਿ ਕਿਰਪਾ ਪ੍ਰਭਿ ਧਾਰੀ**
**ਮਤਿ ਗੁਰਮਤਿ ਨਾਮ ਬਨੇ ॥੧॥ ਰਹਾਉ ॥**
**3. ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ**
**ਉਪਦੇਸਿ ਗੁਰੂ ਗੁਰ ਸੁਨੇ ॥**
**4. ਕਿਲਬਿਖ ਪਾਪ ਨਾਮ ਹਰਿ ਕਾਟੇ**
**ਜਿਵ ਖੇਤ ਕ੍ਰਿਸਾਨਿ ਲੁਨੇ ॥੧॥**
**5. ਤੁਮਰੀ ਉਪਮਾ ਤੁਮਹੀ ਪ੍ਰਭ ਜਾਨਹੁ**
**ਹਮ ਕਹਿ ਨ ਸਕਹਿ ਹਥਿ ਗੁਨੇ ॥**
**6. ਜੈਸੇ ਤੁਮ ਤੈਸੇ ਪ੍ਰਭ ਤੁਮ ਹੀ**
**ਗੁਨ ਜਾਨਹੁ ਪ੍ਰਭ ਅਪੁਨੇ ॥੨॥**
**7. ਮਾਇਆ ਫਾਸ ਬੰਧ ਬਹੁ ਬੰਧੇ**
**ਹਰਿ ਜਪਿਓ ਖੁਲ ਖੁਲਨੇ ॥**
**8. ਜਿਉ ਜਲ ਕੁੰਚਰੁ ਤਦੂਐ ਬਾਂਧਿਓ**
**ਹਰਿ ਚੇਤਿਓ ਮੋਖ ਮੁਖਨੇ ॥੩॥**

9. **ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ ॥**
10. **ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥**

**ਪਦ ਅਰਥ** :—ਮਨੇ—ਮਨਿ, ਮਨ ਵਿਚ । ਜਗੰਨਾਥਿ—ਜਗਤ ਦੇ ਨਾਥ ਨੇ । ਪ੍ਰਭਿ—ਪ੍ਰਭੂ ਨੇ । ਗੁਰਮਤਿ—ਗੁਰੂ ਦੀ ਸਿਖਿਆ ਦੀ ਬਰਕਤ ਨਾਲ । ਮਤਿ ਨਾਮ ਬਨੇ—(ਉਸ ਦੀ) ਮਤਿ ਨਾਮ ਜਪਣ ਵਾਲੀ ਬਣ ਗਈ ।੧। ਰਹਾਉ ।

ਜਸੁ—ਸਿਫਤ ਸਲਾਹ ਦਾ ਗੀਤ । ਉਪਦੇਸਿ—ਉਪਦੇਸ਼ ਦੀ ਰਾਹੀਂ । ਗੁਰ ਸੁਨੇ—(ਗੁਰ ਉਪਦੇਸ਼) ਸੁਨਿ, ਗੁਰੂ ਦਾ ਉਪਦੇਸ਼ ਸੁਣ ਕੇ । ਕਿਲਵਿਖ—ਪਾਪ । ਜਿਵ—ਜਿਵੇਂ । ਕ੍ਰਿਸਾਨਿ—ਕ੍ਰਿਸਾਨ ਨੇ । ਲੁਨੇ—ਕੱਟੇ ।੧।

ਉਪਮਾ—ਵਡਿਆਈ । ਪ੍ਰਭ—ਹੇ ਪ੍ਰਭੂ । ਗੁਨੇ—ਗੁਣ । ਜਾਨਹੁ—ਤੁਸੀਂ ਜਾਣਦੇ ਹੋ ।੨।

ਫਾਸ—ਫਾਹੀਆਂ । ਬੰਧ—ਬੰਧਨ । ਬੰਧੇ—ਬਝੇ ਹੋਏ । ਖੂਲ ਖੂਲਨੇ—ਪੂਰੇ ਤੌਰ ਤੇ ਖੁਲ੍ਹ ਗਏ । ਕੁੰਚਰੁ—ਹਾਥੀ, ਗਜ (ਉਹ ਗੰਧਰਬ ਜੋ ਸਰਾਪ ਨਾਲ ਹਾਥੀ ਬਣ ਗਿਆ ਸੀ) । ਤਦੂਏ—ਤੰਦੂਏ ਨੇ । ਮੋਖ ਮੁਖਨੇ—ਉਸਦੀ ਖਲਾਸੀ ਹੋ ਗਈ ।੩।

ਤੁਮ ਖੋਜਹੁ—ਤੁਸੀਂ ਖੋਜੇ ਜਾ ਰਹੇ ਹੋ, ਤੁਹਾਡੀ ਖੋਜ ਕੀਤੀ ਜਾ ਰਹੀ ਹੈ । ਜੁਗ ਜੁਗਨੇ—ਜੁਗਾਂ ਜੁਗਾਂ ਤੋਂ । ਥਾਹ—ਡੂੰਘਾਈ, ਹਾਥ । ਨਹੀ ਪਾਵੈ—ਕੋਈ ਨਹੀਂ ਪਾ ਸਕਦਾ । ਵਡਨੇ—ਵਡੇ ।੪। **ਅਰਥ** :—

**ਪ੍ਰ**:—ਸ੍ਰੀ ਜੀਉ ! ਅਸਾਂ ਕਲਜੁਗੀ ਜੀਵਾਂ ਦਾ ਮਨ ਹਰ ਵਕਤ ਪ੍ਰਭੂ ਦੇ ਨਾਮ ਸਿਮਰਨ ਵਲੋਂ ਆਲਸੀ ਰਹਿੰਦਾ ਹੈ, ਇਸ ਨੂੰ ਸਿਮਰਨ ਵਲ ਪ੍ਰੇਰਨ ਲਈ ਸਾਨੂੰ ਕੋਈ ਸੁਭ ਉਪਦੇਸ਼ ਬਖਸ਼ੋ ?

1. **ਉ**:—ਹੇ ਭਾਈਓ ! ਇਸ ਮਨ ਨੂੰ ਪਿਆਰ ਨਾਲ ਇਉਂ ਹੀ ਪ੍ਰੇਰਦੇ ਰਿਹਾ ਕਰੋ ਕਿ, ਹੇ ਮੇਰੇ ਮਨ ! (ਤੂੰ) ਆਪਣੇ ਅੰਦਰ (ਇਕਾਗਰ ਹੋ ਕੇ) ਉਸ ਪ੍ਰਭੂ ਜੀ ਦਾ ਨਾਮ ਜਪਿਆ ਕਰ ।
2. ਵੇਖ, ਜਿਸ ਮਨੁੱਖ ਉਤੇ ਜਗਤ ਦੇ ਮਾਲਕ ਪ੍ਰਭੂ ਨੇ ਮੇਹਰ ਕੀਤੀ, ਗੁਰੂ ਦੀ ਸਿਖਿਆ ਲੈ ਕੇ ਉਸ ਦੀ ਮਤਿ ਨਾਮ ਜਪਣ ਵਾਲੀ (ਬਨੇ) ਬਣ ਗਈ ਹੈ ।੧। ਰਹਾਉ ।

**ਪ੍ਰ**:—ਕਿਉਂ ਜੀ ! ਨਾਮ ਜਪਣ ਦਾ ਮੈਨੂੰ ਫਲ ਕੀ ਮਿਲੇਗਾ ?

3. **ਉ**:—ਹੇ ਮੇਰੇ ਮਨ ! ਵੇਖ, ਜਿਨ੍ਹਾਂ ਜਨਾਂ ਨੇ ਗੁਰੂ ਦਾ ਉਪਦੇਸ਼ ਸੁਣਿਆ ਹੈ ਅਤੇ ਸੁਣ ਕੇ ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਉਣਾ ਆਰੰਭ ਦਿਤਾ ।
4. ਪ੍ਰਮੇਸ਼ਰ ਜੀ ਦੇ ਨਾਮ ਨੇ ਉਨ੍ਹਾਂ ਦੇ ਸਾਰੇ ਪਾਪ ਵਿਕਾਰ (ਇਉਂ ਹੀ) ਕੱਟ ਦਿਤੇ, ਜਿਵੇਂ ਕਿਸਾਨ ਨੇ ਆਪਣੇ ਖੇਤ ਕੱਟੇ ਹੁੰਦੇ ਹਨ ।੧।
5. ਇਸ ਲਈ, ਹੇ ਮੇਰੇ ਮਨ ! ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਜੋਦੜੀਆਂ ਕਰਦਾ ਰਿਹਾ ਕਰ ਕਿ, ਹੇ ਪ੍ਰਭੂ ਜੀ ! ਤੇਰੀ ਵਡਿਆਈ ਤੂੰ ਆਪ ਹੀ ਜਾਣਦਾ ਹੈਂ, ਅਸੀਂ (ਅਲਪਗ) ਜੀਵ ਤੇਰੇ ਗੁਣ ਬਿਆਨ ਨਹੀਂ ਕਰ ਸਕਦੇ ।
6. ਹੇ ਪ੍ਰਭੂ ! ਜਿਹੋ ਜਿਹਾ ਤੂੰ ਹੈਂ, ਤਿਹੋ ਜਿਹਾ ਤੂੰ ਆਪ ਹੀ ਹੈਂ, ਆਪਣੇ ਗੁਣ ਤੂੰ ਆਪ ਹੀ ਜਾਣਦਾ ਹੈਂ ।੨।
7. ਹੇ ਮੇਰੇ ਮਨਾ ! ਵੇਖ, ਇਹ ਜੀਵ ਮਾਇਆ ਦੇ ਮੋਹ ਦੀਆਂ ਫਾਹੀਆਂ, ਮਾਇਆ ਮੋਹ ਦੇ ਬੰਧਨਾਂ ਵਿਚ ਬਹੁਤ ਹੀ ਬੱਝੇ ਰਹਿੰਦੇ ਹਨ, ਹੇ ਮਨ ! ਜਿਨ੍ਹਾਂ ਨੇ ਪ੍ਰਮੇਸ਼ਰ ਜੀ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਬੰਧਨ ਚੰਗੀ ਤਰ੍ਹਾਂ ਖੁੱਲ੍ਹ ਗਏ ਹਨ ।

**ਪ੍ਰ**:—ਕਿਉਂ ਜੀ ! ਉਹ ਬੰਧਨ ਕਿਵੇਂ ਖੁਲ੍ਹ ਗਏ, ਕੋਈ ਮਿਸਾਲ ਦਿਓ ?

8. **ਉ**:—ਹੇ ਮੇਰੇ ਮਨਾਂ ! ਵੇਖ, ਜਿਵੇਂ ਤੰਦੂਏ ਨੇ ਹਾਥੀ ਨੂੰ ਪਾਣੀ ਵਿਚ (ਆਪਣੀਆਂ ਤਾਰਾਂ ਨਾਲ) ਬੰਨ੍ਹ ਲਿਆ ਸੀ, (ਹਾਥੀ ਨੇ) ਪ੍ਰਮੇਸ਼ਰ ਜੀ ਨੂੰ ਯਾਦ ਕੀਤਾ, (ਤੰਦੂਏ ਤੋਂ) ਉਸ ਦੀ ਖਲਾਸੀ ਹੋ ਗਈ ।੩।

**ਪ੍ਰ**:—ਸ੍ਰੀ ਜੀਉ ! ਦਸੋ, ਅਸੀਂ ਆਪਣੀ ਖਲਾਸੀ ਲਈ ਕੀ ਸਾਧਨ ਕਰੀਏ ?

9. **ਉ**:—ਹੇ ਪਿਆਰੇ ! ਇਕੋ ਹੀ ਸਾਧਨ ਜੋਦੜੀ ਹੈ, ਉਹ ਇਉਂ ਹੀ ਕਰਦੇ ਰਿਹਾ ਕਰੋ ਕਿ,ਹੇ ਮੇਰੇ ਸੁਆਮੀਂ ! ਹੇ ਪਾਰਬ੍ਰਹਮ, ਤੂੰ ਸਭ ਤੋਂ ਵਡਾ ਮਾਲਕ ਹੈਂ, ਜੁਗਾਂ ਜੁਗਾਂ ਵਿਚ ਸਦਾ ਤੇਰੀ ਭਾਲ ਹੁੰਦੀ ਆ ਰਹੀ ਹੈ ।
10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ (ਮੈਂ ਦਾਸ ਦੇ) ਵਡੇ ਪ੍ਰਭੂ ਜੀ, ਕਿਸੇ ਨੇ ਭੀ ਤੇਰੇ ਗੁਣਾਂ ਦੀ ਹਾਥ ਨਹੀਂ ਲਭੀ ਅਤੇ ਨਾ ਹੀ ਕੋਈ ਲਭ ਸਕਦਾ ਹੈ।੪।੫।

**ਭਾਵਾਰਥ** :—ਗੁਰੂ ਦੇ ਉਪਦੇਸ਼ ਰਾਹੀਂ ਸਾਨੂੰ ਆਪਣੀ ਮਤਿ ਨਾਮ ਚਿੰਤਨ ਕਰਦੇ ਰਹਿਣ ਵਾਲੀ ਕਰ ਲੈਣੀ ਚਾਹੀਦੀ ਹੈ ਤਾਂ ਮਾਇਆ ਦੀ ਫਾਹੀ ਕੱਟੀ ਜਾਂਦੀ ਹੈ, ਜਿਸ ਦੀ ਬਰਕਤ ਨਾਲ ਹਰੀ ਦਾ ਜਸ ਕਰਨਾ ਆ ਜਾਂਦਾ ਹੈ, ਭਾਵੇਂ ਅਸੀਂ ਉਸ ਸਾਈਂ ਜੀ ਦਾ ਪੂਰਨ ਜੱਸ ਕਰ ਨਹੀਂ ਸਕਦੇ, ਕੇਵਲ ਹਰੀ ਦੀ ਵਡਿਆਈ ਦਾ ਅਹਿਸਾਸ ਹੀ ਰਖ ਸਕਦੇ ਹਾਂ, ਉਸ ਦੀ ਵਡਿਆਈ ਦਾ ਸਦਾ ਅਹਿਸਾਸ ਕਰਦੇ ਰਹਿਣਾ ਭੀ ਇਕ ਸਿਮਰਨ ਹੀ ਕਿਹਾ ਜਾਂਦਾ ਹੈ ।

## ਨਟ ਮਹਲਾ ੪ ॥

1. **ਮੇਰੋ ਮਨ ਕਲਿ ਕੀਰਤਿ ਹਰਿ ਪ੍ਰਵਣੇ ॥**
2. **ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥੧॥ ਰਹਾਉ ॥**
3. **ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥**
4. **ਜਿਨ ਕਉ ਤੁਮ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥੧॥**

**5. ਇਹੁ ਪਰਪੰਚੁ ਕੀਆ ਪ੍ਰਭ ਸੁਆਮੀ**
**ਸਭੁ ਜਗ ਜੀਵਨੁ ਜੁਗਣੇ ॥**
**6. ਜਿਉ ਸਲਲੈ ਸਲਲ ਉਠਹਿ ਬਹੁ ਲਹਰੀ**
**ਮਿਲਿ ਸਲਲੈ ਸਲਲ ਸਮਣੇ ॥੨॥**
**7. ਜੋ ਪ੍ਰਭ ਕੀਆ ਸੁ ਤੁਮਹੀ ਜਾਨਹੁ**
**ਹਮ ਨਹ ਜਾਨੀ ਹਰਿ ਗਹਣੇ ॥**
**8. ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ**
**ਹਮ ਕਰਹ ਪ੍ਰਭੂ ਸਿਮਰਣੇ ॥੩॥**
**9. ਤੁਮ ਜਲ ਨਿਧਿ ਹਰਿ ਮਾਨ ਸਰੋਵਰ**
**ਜੋ ਸੇਵੈ ਸਭ ਫਲਣੇ ॥**
**10. ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ**
**ਹਰਿ ਦੇਵਹੁ ਕਰਿ ਕ੍ਰਿਪਣੇ ॥੪॥੬॥**

**ਪਦ ਅਰਥ** :—ਮਨ—ਹੇ ਮਨ । ਕਲਿ—ਕਲਜੁਗ ਵਿਚ, ਜਗਤ ਵਿਚ। ਕੀਰਤਿ—ਸਿਫਤ ਸਲਾਹ । ਪ੍ਰਵਣੇ—ਪ੍ਰਵਾਨ, ਕਬੂਲ । ਦਇਆਲਿ ਪ੍ਰਭਿ—ਪ੍ਰਭੂ ਦਇਆਲ ਨੇ। ਲਗਿ ਸਤਿਗੁਰ—ਗੁਰੂ (ਦੀ ਚਰਨੀਂ) ਲਗ ਕੇ ।੧। ਰਹਾਉ ।

ਅਗਮ—ਅਪਹੁੰਚ । ਅਗੋਚਰ—(ਅ-ਗੋ-ਚਰ) ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਸਭਿ—ਸਾਰੇ (ਜੀਵ)। ਰੁੜਣੇ—ਰੂੜ, ਸੁੰਦਰ । ਜਿਨ ਕਉ—ਜਿਨ੍ਹਾਂ ਜੀਵਾਂ ਉਤੇ। ਕਟਾਖ—ਨਿਗਾਹ, ਨਜ਼ਰ । ਗੁਰਮੁਖਿ—ਗੁਰੂ ਦੀ ਸ਼ਰਣ ਪੈ ਕੇ ।੧।

ਪਰਪੰਚੁ—ਜਗਤ ਰਚਨਾ । ਸਭੁ—(ਇਸ ਵਿਚ) ਹਰ ਥਾਂ । ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ । ਜੁਗਣੇ—ਜੁੜਿਆ ਹੋਇਆ ਹੈ, ਮਿਲਿਆ ਹੋਇਆ ਹੈ। ਸਲਲੈ—ਪਾਣੀ ਵਿਚ। ਸਲਲ ਲਹਰੀ—ਪਾਣੀ ਦੀਆਂ ਲਹਿਰਾਂ। ਉਠਹਿ—ਉਠਦੀਆਂ ਹਨ । ਮਿਲਿ—ਮਿਲ ਕੇ। ਸਲਲ ਸਮਣੇ—ਪਾਣੀ ਵਿਚ ਸਮਾ ਜਾਂਦੀਆਂ ਹਨ ।੨।

ਪ੍ਰਭ—ਹੇ ਪ੍ਰਭੂ । ਗਹਣੇ—ਡੂੰਘੀ ਅਵਸਥਾ, ਡੂੰਘਾਈ । ਬਾਰਿਕ—ਬੱਚੇ । ਰਿਦ—ਹਿਰਦੇ ਵਿਚ । ਉਸਤਤਿ—ਸਿਫਤ ਸਲਾਹ । ਧਾਰਹੁ—ਟਿਕਾਓ । ਕਰਹ—ਅਸੀਂ ਕਰੀਏ ।੩।

ਜਲਨਿਧਿ—ਸਮੁੰਦਰ, ਪਾਣੀ ਦਾ ਖਜ਼ਾਨਾ । ਮਾਨ ਸਰੋਵਰ—ਉਹ ਝੀਲ ਜਿਸ ਉਤੇ ਹੰਸ ਰਹਿੰਦੇ ਮੰਨੇ ਜਾਂਦੇ ਹਨ ਤੇ ਜਿਸ ਵਿਚੋਂ ਮੋਤੀ ਨਿਕਲਦੇ ਮੰਨੇ ਗਏ ਹਨ । ਸਭ ਫਲਣੇ—ਸਾਰੇ ਫਲ । ਬਾਂਛੈ—ਮੰਗਦਾ ਹੈ । ਕ੍ਰਿਪਣੇ—ਕਿਰਪਾ (ਕਰਕੇ) ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਸ ਮਨੁੱਖਾ ਜਾਮੇਂ ਵਿਚ ਉਹ ਕੇਹੜਾ ਕਰਮ ਹੈ, ਜੋ ਰੱਬੀ ਦਰਬਾਰ ਵਿਚ ਕਬੂਲ ਹੋ ਸਕਦਾ ਹੋਵੇ ?

1. **ਉ**:—ਹੇ ਮੇਰੇ ਮਨ ! ਸੁਣ, ਜਗਤ ਵਿਚ ਉਸ ਪ੍ਰਮੇਸ਼ਰ ਦਾ ਕੀਰਤਨ ਕਰਨਾ, ਭਾਵ ਉਸ ਦੀ ਸਿਫਤ ਸਲਾਹ ਹੀ ਕਰਦੇ ਰਹਿਣਾ, ਮਨੁੱਖਾ ਜ਼ਿੰਦਗੀ ਦਾ ਉੱਦਮ ਪ੍ਰਮਾਤਮਾਂ ਦੀ ਹਜ਼ੂਰੀ ਵਿਚ ਪ੍ਰਵਾਨ ਹੁੰਦਾ ਹੈ, ਸੋ, ਇਹੋ ਹੀ ਉੱਤਮ ਸਾਧਨ ਕਰਦੇ ਰਹਿਣਾ ਚਾਹੀਦਾ ਹੈ ।

**ਪ੍ਰ**:—ਕਿਉਂ ਜੀ ! ਹਰੀ ਦੇ ਨਾਮ ਜਪਣ ਦਾ ਉਦਮ ਸਾਰੇ ਹੀ ਕਿਉਂ ਨਹੀਂ ਕਰਦੇ ?

2. **ਉ**:—ਹੇ ਮੇਰੇ ਮਨ ! ਭਾਵੇਂ ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਜਿਸ ਮਨੁੱਖ ਉਤੇ ਦਇਆਲ ਪ੍ਰਭੂ ਨੇ ਮੇਹਰ ਕੀਤੀ ਹੋਵੇ, ਉਸ ਨੇ ਹੀ ਗੁਰੂ ਦੀ ਚਰਨੀਂ ਲਗ ਕੇ ਹਰੀ ਦਾ ਨਾਮ ਜਪਿਆ ਹੈ ।੧। ਰਹਾਉ ।

3. ਅਤੇ ਉਸ ਹਰੀ ਦੀ ਇਉਂ ਹੀ ਸਿਫਤ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਹਰੀ ! ਤੂੰ ਬਹੁਤ ਅਪਹੁੰਚ ਹੈਂ, ਮਨੁੱਖ ਦੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਹੇ ਸੁਆਮੀ ! ਸਾਰੇ ਜੀਵ ਤੈਨੂੰ ਸੁੰਦਰ ਸਰੂਪ ਨੂੰ ਸਿਮਰਦੇ ਹਨ ।

4. ਹੇ ਸਾਈਂ ਜੀ ! ਜਿਨ੍ਹਾਂ ਜੀਵਾਂ ਉਤੇ ਤੇਰੀ ਬਹੁਤ ਮੇਹਰ ਦੀ ਨਿਗਾਹ ਹੈ, ਉਹ ਬੰਦੇ ਗੁਰੂ ਦੀ ਸ਼ਰਣ ਪੈ ਕੇ ਤੈਨੂੰ ਸਿਮਰਦੇ ਹਨ ।੧।

5. ਹੇ ਮਨਾਂ ! ਇਉਂ ਨਿਸਚਾ ਰਖ ਕਿ, ਇਹ ਜਗਤ ਰਚਨਾ ਸੁਆਮੀਂ ਪ੍ਰਭੂ ਨੇ ਆਪ ਹੀ ਕੀਤੀ ਹੈ, (ਇਸ ਵਿਚ) ਹਰ ਥਾਂ ਜਗਤ ਦਾ ਜੀਵਨ ਪ੍ਰਭੂ ਆਪ ਹੀ ਵਿਆਪਕ ਹੈ ।

**ਪ੍ਰ**:—ਸ੍ਰੀ ਜੀਉ ! ਕੋਈ ਉਦਾਹਰਣ ਦਿਓ, ਕਿ ਉਹ ਸੁਆਮੀ ਸਾਰੇ ਜੀਵਾਂ ਵਿਚ ਕਿਵੇਂ ਵਿਆਪਕ ਹੈ ?

6. **ਉ**:—ਹੇ ਪਿਆਰੇ ! ਵੇਖ, ਜਿਵੇਂ ਪਾਣੀ ਵਿਚ ਪਾਣੀ ਦੀਆਂ ਬਹੁਤ ਲਹਿਰਾਂ ਉਠਦੀਆਂ ਹਨ ਤੇ ਉਹ ਪਾਣੀ ਵਿਚ ਮਿਲਕੇ ਪਾਣੀ ਹੋ ਜਾਂਦੀਆਂ ਹਨ ।੨।

7. ਹੇ ਪ੍ਰਭੂ ! ਜਿਹੜਾ (ਇਹ ਪ੍ਰਪੰਚ) ਤੂੰ ਬਣਾਇਆ ਹੈ ਇਸ ਨੂੰ ਤੂੰ ਆਪ ਹੀ ਜਾਣਦਾ ਹੈਂ, ਅਸੀਂ ਜੀਵ ਤੇਰੀ ਡੂੰਘਾਈ ਨਹੀਂ ਸਮਝ ਸਕਦੇ ।

8. ਹੇ ਪ੍ਰਭੂ ਜੀ ! ਅਸੀਂ ਤੇਰੇ ਬੱਚੇ ਹਾਂ, ਅਸਾਡੇ ਹਿਰਦੇ ਵਿਚ ਆਪਣੀ ਸਿਫਤ ਸਲਾਹ ਟਿਕਾਈ ਰਖ, ਤਾਂ ਕਿ ਅਸੀਂ ਤੇਰਾ ਸਿਮਰਨ ਕਰਦੇ ਰਹੀਏ ।੩।

9. ਹੇ ਪ੍ਰਭੂ ! ਤੂੰ (ਸਭ ਖਜ਼ਾਨਿਆਂ ਦਾ) ਸਮੁੰਦਰ ਹੈਂ, ਤੂੰ (ਸਭ ਅਮੋਲਕ ਪਦਾਰਥਾਂ ਨਾਲ) ਭਰਿਆ ਮਾਨ ਸਰੋਵਰ ਹੈਂ । ਜੇਹੜਾ ਮਨੁੱਖ ਤੇਰੀ ਸੇਵਾ ਭਗਤੀ ਕਰਦਾ ਹੈ ਉਸ ਨੂੰ ਸਾਰੇ ਫਲ ਮਿਲ ਜਾਂਦੇ ਹਨ ।

**ਪ੍ਰ**:—ਤੁਸੀਂ ਆਪ ਕੀ ਮੰਗਦੇ ਹੋ ?

10. **ਉ**:—ਹੇ ਹਰੀ ! ਤੇਰਾ ਦਾਸ ਨਾਨਕ ਤੇਰੇ ਦਰ ਤੋਂ ਤੇਰਾ (ਹੀ) ਨਾਮ ਮੰਗਦਾ ਹੈ, ਸੋ, ਦਇਆ ਕਰ ਕੇ ਇਹੋ ਦਾਤ ਦੇਣਾ ਕਰੋ ।੪।੬।

**ਭਾਵਾਰਥ** :—ਉਸ ਹਰੀ ਪ੍ਰਮੇਸ਼ਰ ਦੇ ਅਥਾਹ ਗੁਣ ਹਨ, ਪਰ ਉਨ੍ਹਾਂ ਗੁਣਾਂ ਨੂੰ ਗੁਰੂ ਦੁਆਰੇ ਹੀ ਵੇਖਿਆ ਤੇ ਜਪਿਆ ਜਾ ਸਕਦਾ ਹੈ ।

**ਨਟ ਨਾਰਾਇਨ ਮਹਲਾ ੪ ਪੜਤਾਲ**

**ੴ ਸਤਿਗੁਰ ਪ੍ਰਸਾਦਿ ॥**

**1. ਮੇਰੇ ਮਨ ਸੇਵ ਸਫਲ ਹਰਿ ਘਾਲ ॥**
**2. ਲੇ ਗੁਰ ਪਗ ਰੇਨ ਰਵਾਲ ॥**
**3. ਸਭਿ ਦਾਲਿਦ ਭੰਜਿ ਦੁਖ ਦਾਲ ॥**
**4. ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥**
**5. ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥**
**6. ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥**
**7. ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥**
**8. ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥**

**ਪਦ ਅਰਥ** :—ਪੜਤਾਲ—ਪਟਹ—ਢੋਲ, (ਪਰਤਾਉ ਤਾਲ) ਇਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ। ਮਨ—ਹੇ ਮਨ। ਸੇਵ ਹਰਿ—ਹਰੀ ਦੀ ਸੇਵਾ ਭਗਤੀ (ਕਰ)। ਘਾਲ—ਮੇਹਨਤ। ਸਫਲ—ਫਲ ਦੇਣ ਵਾਲੀ ਹੈ। ਲੈ—ਲੈ, (ਆਪਣੇ ਮੱਥੇ ਉਤੇ ਲਾ) ਲੈ। ਗੁਰ ਪਗ ਰੇਨ—ਗੁਰੂ ਦੇ ਚਰਨਾਂ ਦੀ ਧੂੜ। ਗੁਰ ਪਗ ਰਵਾਲ—ਗੁਰੂ ਦੇ ਕਦਮਾਂ ਦੀ ਖਾਕ। ਸਭਿ—ਸਾਰੇ। ਦਾਲਿਦ—ਦਲਿਦਰ। ਭੰਜਿ—ਨਾਸ ਕਰ ਲੈ। ਦਾਲ—ਦਲ ਦੇਣ ਵਾਲੀ। ਹੋ ਹੋ ਹੋ—ਹੇ ਮਨ, ਹੇ ਮਨ, ਹੇ ਮਨ। ਨਦਰਿ—ਮੇਹਰ ਦੀ ਨਿਗਾਹ। ਨਿਹਾਲ—ਪ੍ਰਸੰਨ ।੧। ਰਹਾਉ।

ਗ੍ਰਿਹੁ—(ਸਰੀਰ) ਘਰ। ਸਵਾਰਿਓ—ਸਜਾਇਆ। ਰੰਗ ਮਹਲ—ਖੁਸ਼ੀਆਂ ਮਾਨਣ ਦਾ ਟਿਕਾਣਾ। ਲਾਲ—ਪਿਆਰਾ। ਕਰੀ—ਕੀਤੀ। ਗ੍ਰਿਹਿ—ਘਰ ਵਿਚ। ਬਸੀਠੀ—ਵਿਚੋਲਾ ਪਨ। ਦੇਖਿ—ਵੇਖਕੇ ।੧।

ਗੁਰਿ—ਗੁਰੂ ਦੀ ਰਾਹੀਂ। ਪਾਈ—ਪ੍ਰਾਪਤ ਕੀਤੀ। ਮਨਿ—ਮਨ ਵਿਚ। ਤਨਿ—ਤਨ ਵਿਚ। ਆਨਦੋ ਆਨੰਦ—ਖੁਸ਼ੀਅ ਹੀ ਖੁਸ਼ੀਆਂ। ਜਨ—ਦਾਸ। ਮਿਲੇ—ਮਿਲਿ, ਮਿਲ ਕੇ। ਗਲਤਾਨ ਹਾਲ—ਮਸਤ ਹਾਲਤ ਵਾਲਾ, ਹਰ ਵੇਲੇ ਮਸਤ ।੨।

**ਅਰਥ** :—

**ਪ੍ਰ:**—ਗੁਰਦੇਵ ਜੀਉ ! ਇਸ ਅਮੋੜ ਮਨ ਨੂੰ ਕਿਵੇਂ ਸਮਝਾਇਆ ਜਾਵੇ, ਕੋਈ ਢੰਗ ਦਸੋ ?

1. **ਉ:**—ਹੇ ਭਾਈ ! ਇਸ ਮਨ ਨੂੰ ਇਉਂ ਹੀ ਸਮਝਾਉਂਦਾ ਰਹੋ ਕਿ, ਹੇ ਮੇਰੇ ਮਨ ! ਪ੍ਰਮੇਸ਼ਰ ਜੀ ਦੀ ਸੇਵਾ ਭਗਤੀ (ਕਰਦਾ ਰਹੋ ਇਹੋ) ਮੇਹਨਤ ਫਲ ਦੇਣ ਵਾਲੀ ਹੈ।
2. ਹੇ ਮਨ ! ਤੂੰ, ਗੁਰੂ ਦੇ ਚਰਨਾਂ ਦੀ ਧੂੜ ਲੈ (ਕੇ ਆਪਣੇ ਮੱਥੇ ਉਤੇ ਲਾ, ਇਸ ਤਰ੍ਹਾਂ ਆਪਣੇ) ਤੂੰ ਸਾਰੇ ਹੀ ਦਲਿਦਰ ਨਾਸ ਕਰ ਲੈ।
3. ਗੁਰੂ ਦੇ ਚਰਨਾਂ ਦੀ ਧੂੜ ਸਾਰੇ ਦੁੱਖਾਂ ਦੇ ਦਲਣ ਵਾਲੀ ਹੈ।
4. ਹੇ (ਮੇਰੇ) ਮਨ, ਹੇ ਮਨ, ਹੇ ਮਨ, (ਉਸ) ਪ੍ਰਮਾਤਮਾਂ ਦੀ ਮੇਹਰ ਦੀ ਨਿਗਾਹ ਨਾਲ ਨਿਹਾਲ ਹੋ ਜਾਈਦਾ ਹੈ ।੧। ਰਹਾਉ।
5. ਹੇ ਭਾਈ ! (ਇਹ ਮਨੁੱਖਾ ਸਰੀਰ) ਪ੍ਰਮੇਸ਼ਰ ਜੀ ਦਾ ਘਰ ਹੈ, ਪ੍ਰਮਾਤਮਾਂ ਨੇ ਆਪ ਇਸ ਨੂੰ ਸਜਾਇਆ ਹੈ, ਉਸ ਬੇਅੰਤ ਅਤੇ ਅੱਤ ਸੋਹਣੇ ਪ੍ਰਭੂ ਦਾ (ਇਹ ਮਨੁੱਖਾ ਸਰੀਰ) ਰੰਗ ਮਹਿਲ ਹੈ।
6. ਹੇ ਭਾਈ ! ਜਿਸ ਉਤੇ ਪ੍ਰਮੇਸ਼ਰ ਜੀ ਨੇ ਆਪਣੀ ਕ੍ਰਿਪਾ ਕੀਤੀ ਹੈ, (ਉਸ ਦੇ ਹਿਰਦੇ) ਘਰ ਵਿਚ ਉਹ ਆਪ ਆ ਵਸਦਾ ਹੈ। ਹੇ ਭਾਈ ! ਮੈਂ ਉਸ ਪ੍ਰਮਾਤਮਾਂ ਦੇ ਮਿਲਾਪ ਲਈ ਗੁਰੂ ਦਾ ਵਿਚੋਲਾ ਪਨ ਕੀਤਾ ਹੈ, (ਗੁਰੂ ਨੂੰ ਵਿਚੋਲਾ ਬਣਾਇਆ ਹੈ, ਗੁਰੂ ਦੀ ਸ਼ਰਨ ਲਈ ਹੈ, ਗੁਰੂ ਦੀ ਕ੍ਰਿਪਾ ਨਾਲ) ਉਸ ਹਰੀ ਨੂੰ ਵੇਖਕੇ ਮੈਂ ਨਿਹਾਲ ਹੋ ਗਈ ਹਾਂ, ਬਹੁਤ ਹੀ ਨਿਹਾਲ ਹੋ ਗਈ ਹਾਂ ।੧।
7. ਹੇ ਭਾਈ ! ਗੁਰੂ ਦੀ ਰਾਹੀਂ ਹੀ (ਜਦੋਂ) ਮੈਂ (ਆਪਣੇ ਹਿਰਦੇ ਵਿਚ) ਪ੍ਰਮਾਤਮਾਂ ਦੇ ਆ ਵਸਣ ਦੀ ਖਬਰ ਸੁਣੀ, ਜਦੋਂ ਮੈਂ ਸੋਹਣੇ ਲਾਲ ਪ੍ਰਭੂ ਦਾ ਆਉਣਾ ਸੁਣਿਆਂ, ਮੇਰੇ ਮਨ ਵਿਚ ਮੇਰੇ ਤਨ ਵਿਚ ਖੁਸ਼ੀਆਂ ਹੀ ਖੁਸ਼ੀਆਂ ਹੋ ਗਈਆਂ।
8. ਹੇ ਭਾਈ ! ਗੁਰੂ ਦੀ ਕ੍ਰਿਪਾ ਨਾਲ, ਦਾਸ ਨਾਨਕ ਉਸ ਪ੍ਰਮਾਤਮਾਂ ਨੂੰ ਮਿਲ ਕੇ ਮਸਤ ਹਾਲ ਹੋ ਗਿਆ, ਨਿਹਾਲ ਹੋ ਗਿਆ, ਨਿਹਾਲ ਹੋ ਗਿਆ ।੨।੧।੭।

**ਭਾਵਾਰਥ** :—ਹਰੀ ਦੀ ਸੇਵਾ ਕਰਨ ਨਾਲ ਮੇਹਨਤ ਸਫਲ ਹੁੰਦੀ ਹੈ, ਹਰ ਤਰ੍ਹਾਂ ਦੀਆਂ ਗਰੀਬੀਆਂ ਤੇ ਦੁੱਖ ਦੂਰ ਹੁੰਦੇ ਹਨ, ਕਿਉਂਕਿ, ਹਰੀ ਆਪ ਸਾਡੇ ਅੰਦਰ ਆ ਵਸਦਾ ਹੈ, ਜਿਸ ਦੀ ਬਰਕਤ ਨਾਲ ਸਾਡੇ ਅੰਦਰ ਕੀਮਤੀ ਗੁਣ ਪ੍ਰਗਟ ਹੋ ਪੈਂਦੇ ਹਨ ਅਤੇ ਅਸੀਂ ਨਿਹਾਲ ਹੋ ਜਾਂਦੇ ਹਾਂ, ਪਰ, ਹਰੀ ਅੰਦਰ ਵਸਣ ਦੀ ਸੋਝੀ ਗੁਰੂ ਹੀ ਦਿੰਦਾ ਹੈ।

**ਨਟ ਮਹਲਾ ੪ ॥**

**1. ਮਨ ਮਿਲੁ ਸੰਤ ਸੰਗਤਿ ਸੁਭਵੰਤੀ ॥**
**2. ਸੁਨਿ ਅਕਥ ਕਥਾ ਸੁਖਵੰਤੀ ॥**
**3. ਸਭ ਕਿਲਬਿਖ ਪਾਪ ਲਹੰਤੀ ॥**
**4. ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ ਰਹਾਉ ॥**
**5. ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥**

6. **ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ**
**ਤਿਸੁ ਜਨ ਕੈ ਹਉ ਕੁਰਬਾਨੰਤੀ ॥੧॥**
7. **ਰਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ**
**ਤਿਸੁ ਜਨ ਸਭ ਭੂਖ ਲਹੰਤੀ ॥**
8. **ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ**
**ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥**

**ਪਦ ਅਰਥ** :–ਮਨ–ਹੇ ਮਨਾ । ਸੁਭਵੰਤੀ–(ਸੰਗਤ) ਭਲੇ ਗੁਣ ਦੇਣ ਵਾਲੀ ਹੈ । ਅਕੱਥੇ–ਉਹ ਪ੍ਰਭੂ ਜਿਸਦੇ ਗੁਣ ਬਿਆਨ ਨਾ ਕੀਤੇ ਜਾ ਸਕਣ । ਅਕਥ ਕਥਾ–ਅਕੱਥ ਪ੍ਰਭੂ ਦੀ ਸਿਫਤ ਸਲਾਹ । ਸੁਖਵੰਤੀ–ਸੁਖਦਾਈ । ਕਿਲਵਿਖ–ਪਾਪ । ਲਹੰਤੀ–ਦੂਰ ਕਰ ਸੱਕਣ ਵਾਲੀ । ਹੇ–ਹੇ ਮਨ । ਲਿਖਤੁ–ਲੇਖ । ਲਿਖੰਤੀ–ਲਿਖਣ ਵਾਲੀ ।੧। ਰਹਾਉ ।

ਕੀਰਤਿ–ਸਿਫਤ ਸਲਾਹ । ਕਲਿਜੁਗ ਵਿਚਿ–ਕਲਹ ਭਰਪੂਰ ਸਮੇਂ ਵਿਚ, ਜਗਤ ਵਿਚ । ਕਥਾ–ਸਿਫਤ ਸਲਾਹ । ਭਜੰਤੀ–ਉਚਾਰਨੀ (ਉੱਤਮ ਕਰਮ ਹੈ) । ਜਿਨਿ–ਜਿਸਨੇ । ਜਿਨਿ ਜਨਿ–ਜਿਸ ਜਨ ਨੇ । ਮਨੀ ਹੈ–ਮੰਨੀ ਹੈ, ਮਨ ਵਿਚ ਵਸਾਈ ਹੈ । ਹਉ–ਮੈਂ ।੧।

ਰਸੁ–ਸੁਆਦ । ਲਹੰਤੀ–ਦੂਰ ਕਰ ਦੇਂਦੀ ਹੈ । ਤ੍ਰਿਪਤੇ–ਰੱਜ ਗਏ । ਜਪਿ–ਜਪ ਕੇ । ਹੋਵੰਤ–ਹੋ ਜਾਂਦੇ ਹਨ ।੨।

**ਅਰਥ** :–

**ਪ੍ਰ**:–ਹੇ ਗੁਰੋ ! ਇਹ ਮਨ ਹਰ ਵਕਤ ਕੁਸੰਗਤ ਵਿਚ ਰਹਿਣਾ ਹੀ ਪਸੰਦ ਕਰਦਾ ਹੈ, ਦਸੋ ਕੀ ਉਪਾਉ ਕੀਤਾ ਜਾਏ ?

1. **ਉ**:–ਹੇ ਪਿਆਰੇ ! ਮਨ ਨੂੰ ਹਰ ਸਮੇਂ ਇਉਂ ਹੀ ਪ੍ਰੇਰਦਾ ਰਹੁ ਕਿ, ਹੇ (ਮੇਰੇ) ਮਨ ! (ਤੂੰ ਹਰ ਸਮੇਂ) ਗੁਰੂ ਦੀ ਸੰਗਤ ਵਿਚ (ਹੀ) ਜੁੜਿਆ ਰਹੁ, (ਕਿਉਂਕਿ) ਇਹੋ ਸੰਗਤ (ਹੀ) ਭਲੇ ਗੁਣ ਪੈਦਾ ਕਰਨ ਵਾਲੀ ਹੈ ।
2. ਹੇ (ਮੇਰੇ) ਮਨ ! (ਤੂੰ ਉਸ) ਅਕੱਥ ਪ੍ਰਮੇਸ਼ਰ ਦੀ ਸਿਫਤ ਸਲਾਹ (ਗੁਰੂ ਦੀ ਸੰਗਤ ਵਿਚ) ਸਦਾ ਹੀ ਸੁਣਦਾ ਰਿਹਾ ਕਰ, (ਕਿਉਂਕਿ) (ਇਹੋ ਹੀ ਸਿਫਤ ਸਲਾਹ) ਆਤਮਕ ਅਨੰਦ ਦੇਣ ਵਾਲੀ ਹੈ ।
3. ਹੇ ਮਨ ! ਇਹ ਸਾਰੇ ਹੀ ਪਾਪ ਵਿਕਾਰ ਦੂਰ ਕਰ ਦੇਂਦੀ ਹੈ ।
4. ਹੇ ਮਨ ! ਵੇਖ, (ਇਹ ਅਕੱਥ ਕਥਾ ਤੇਰੇ ਅੰਦਰ) ਹਰਿ ਨਾਮ ਦਾ ਲੇਖ ਲਿਖਣ ਦੀ ਯੋਗਤਾ ਰਖਦੀ ਹੈ ।੧। ਰਹਾਉ ।
5. ਹੇ ਮੇਰੇ ਮਨ ! ਇਹੋ ਨਿਸਚਾ ਕਰ ਲੈ ਕਿ, ਇਸ ਸੰਸਾਰ ਵਿਚ ਪ੍ਰਭੂ ਜੀ ਦੀ ਸਿਫਤ ਸਲਾਹ, ਗੁਰੂ ਦੀ ਸਿਖਿਆ ਉਤੇ ਤੁਰ ਕੇ ਪ੍ਰਮੇਸ਼ਰ ਦੀ ਸਿਫਤ ਸਲਾਹ ਕਰਨੀ (ਇਹੋ ਹੀ ਇਕ) ਸ੍ਰਿਸ਼ਟ ਕਰਮ ਹੈ ।
6. ਹੇ ਮਨਾ ! ਜਿਸ ਮਨੁੱਖ ਨੇ ਇਹ ਸਿਫਤ ਸਲਾਹ ਸੁਣੀ ਹੈ, ਜਿਸ ਮਨੁੱਖ ਨੇ ਇਹ ਸਿਫਤ ਸਲਾਹ ਮਨ ਵਿਚ ਵਸਾਈ ਹੈ, ਮੈਂ ਉਸ ਮਨੁੱਖ ਤੋਂ ਸਦਕੇ ਜਾਂਦਾ ਹਾਂ ।੧।
7. ਹੇ ਮਨਾ ! ਵੇਖ, ਜਿਸ ਮਨੁੱਖ ਨੇ ਉਸ ਅਕੱਥ ਪ੍ਰਮਾਤਮਾਂ ਦੀ ਸਿਫਤ ਸਲਾਹ ਦਾ ਸੁਆਦ ਚਖਿਆ ਹੈ, ਉਸ ਮਨੁੱਖ ਦੇ (ਅੰਦਰੋਂ ਮਾਇਆ ਦੀ) ਭੁੱਖ ਸਾਰੀ ਦੂਰ ਕਰ ਦੇਂਦੀ ਹੈ ।
8. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ ਪ੍ਰਮਾਤਮਾਂ ਦੀ ਸਿਫਤ ਸਲਾਹ ਸੁਣ ਕੇ ਉਸ ਦੇ ਸੇਵਕ (ਮਾਇਆ ਵਲੋਂ) ਰੱਜ ਜਾਂਦੇ ਹਨ, ਪ੍ਰਮਾਤਮਾਂ ਦਾ ਨਾਮ ਜਪ ਕੇ ਉਹ ਪ੍ਰਮੇਸ਼ਰ ਦਾ ਰੂਪ ਹੀ ਹੋ ਜਾਂਦੇ ਹਨ ।੨।੨।੮।

**ਭਾਵਾਰਥ** :–ਉਹ ਹਰੀ ਇਕ ਅਕਹਿ ਹਸਤੀ ਹੈ, ਪਰ ਇਕ ਗੁਰੂ ਹੀ ਹੈ ਜੋ ਉਸ ਅਕਹਿ ਹਸਤੀ ਦੀ ਹੋਂਦ ਭੀ ਸੁਝਾ ਦੇਂਦਾ ਹੈ, ਕਿਉਂਕਿ, ਉਸ ਹਰੀ ਦੇ ਗੁਣ ਸਾਡੇ ਸਾਹਮਣੇ ਲਿਆ ਕੇ, ਉਨ੍ਹਾਂ ਗੁਣਾਂ ਦੀ ਸਾਡੇ ਅੰਦਰ ਭੁੱਖ ਪੈਦਾ ਕਰ ਦਿੰਦਾ ਹੈ ।

**ਨਟ ਮਹਲਾ ੪ ॥**

1. **ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥**
2. **ਤਿਸ ਕਉ ਹਉ ਬਲਿ ਬਲਿ ਬਾਲ ॥**
3. **ਸੋ ਹਰਿ ਜਨੁ ਹੈ ਭਲ ਭਾਲ ॥**
4. **ਹਰਿ ਹੋ ਹੋ ਹੋ ਮੇਲਿ ਨਿਹਾਲ ॥੧॥ ਰਹਾਉ ॥**
5. **ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ**
**ਗੁਰਿ ਚਾਲ ਦਿਖਾਈ ਹਰਿ ਚਾਲ ॥**
6. **ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ**
**ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ**
**ਨਿਹਾਲ ਨਿਹਾਲ ਨਿਹਾਲ ॥੧॥**
7. **ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ**
**ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥**
8. **ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ**
**ਹਰਿ ਦੇਖਿ ਨਿਕਟਿ ਹਦੂਰਿ**
**ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥**

**ਪਦ ਅਰਥ** :–ਆਨਿ–ਲਿਆਕੇ, ਸੁਨੇਹਾ ਲਿਆਕੇ । ਗਾਲ–ਗੱਲ । ਕਉ–ਨੂੰ, ਤੋਂ । ਹਉ–ਮੈਂ । ਬਾਲ–ਬਲਿਹਾਰ । ਭਲ ਭਾਲ–ਭਲੇ ਭਾਲ ਵਾਲਾ, ਭਲੇ ਮਸਤਕ ਵਾਲਾ । ਮੇਲਿ–(ਸੰਗਤ ਵਿਚ) ਮਿਲਾ ਕੇ ।੧। ਰਹਾਉ ।

ਮਾਰਗੁ–ਰਸਤਾ । ਗੁਰ ਸੰਤਿ–ਗੁਰੂ ਸੰਤ ਨੇ । ਗੁਰਿ–ਗੁਰੂ ਨੇ । ਚਾਲ–ਤੁਰਨ ਦੀ ਜਾਚ । ਅੰਤਰਿ–ਮਨ ਵਿਚੋਂ । ਕਪਟੁ–ਵਲ ਛਲ । ਚੁਕਾਵਹੁ–ਦੂਰ ਕਰੋ । ਨਿਹਕਪਟ–ਵਲ ਛਲ ਛੱਡਕੇ । ਘਾਲ–ਮੇਹਨਤ ।੧।

ਤੇ–ਉਹ । ਹਰਿ ਪ੍ਰਭ ਲਾਏ–ਹਰੀ ਪ੍ਰਭੂ ਨੂੰ ਪਿਆਰੇ ਲਗੇ । ਪ੍ਰਭਿ–ਪ੍ਰਭੂ ਨੇ । ਦੇਖਿ–ਵੇਖ ਕੇ । ਨਿਕਟਿ–ਨੇੜੇ । ਹਦੂਰਿ–ਹਾਜ਼ਰ ਨਾਜ਼ਰ ।੨।

**ਅਰਥ** :–

**ਪ੍ਰ**:–ਸ੍ਰੀ ਜੀਉ ! ਜੇ ਕੋਈ ਆਪ ਜੀ ਨੂੰ ਪ੍ਰਭੂ ਦੀ ਆ ਕੇ ਸਿਫਤ

ਸਲਾਹ ਦੀ ਗਲ ਸੁਨਾਵੇਂ ਤਾਂ, ਤੁਹਾਡੇ ਅੰਦਰ ਉਸ ਬਾਰੇ ਕਿਤਨਾ ਕੁ ਸਤਿਕਾਰ ਹੈ ?

1. **ਉ**:–ਹੇ ਭਾਈਓ ! ਜੇ ਕੋਈ ਮਨੁੱਖ (ਗੁਰੂ ਪਾਸੋਂ ਸੁਨੇਹਾ) ਲਿਆ ਕੇ ਮੈਨੂੰ ਪ੍ਰਮਾਤਮਾਂ ਦੀ ਸਿਫਤ ਸਾਲਾਹ ਦੀ ਗਲ ਸੁਣਾਵੇ ।
2. ਤਾਂ ਮੈਂ ਉਸ ਤੋਂ ਸਦਕੇ ਜਾਵਾਂ, ਕੁਰਬਾਨ ਜਾਵਾਂ ।
3. ਹੇ ਭਾਈ ! ਉਹ ਮਨੁੱਖ (ਤਾਂ) ਮੇਰੇ ਭਾ ਦਾ ਭਲਾ ਹੈ, ਭਾਗਾਂ ਵਾਲਾ ਹੈ ।
4. ਹੇ ਭਾਈਓ ! ਇਹੋ ਜਿਹੋ ਮਨੁੱਖ ਦੀ ਸੰਗਤਿ ਵਿਚ ਮਿਲਾਕੇ ਪ੍ਰਮੇਸ਼ਰ (ਅਨੇਕਾਂ ਨੂੰ) ਨਿਹਾਲ ਕਰਦਾ ਹੈ ।੧। ਰਹਾਉ ।
5. ਹੇ ਪਿਆਰਿਓ ! ਸੰਤ ਗੁਰੂ ਨੇ ਪ੍ਰਮਾਤਮਾਂ ਨੂੰ ਮਿਲਣ ਦਾ ਰਸਤਾ ਦਸਿਆ ਹੈ, ਗੁਰੂ ਨੇ ਪ੍ਰਮਾਤਮਾਂ ਦੇ ਰਾਹ ਉਤੇ ਤੁਰਨ ਦੀ ਜਾਚ ਸਿਖਾਈ ਹੈ ।

**ਪ੍ਰ**:–ਸ੍ਰੀ ਜੀਉ ! ਉਹ ਜਾਚ ਕੇਹੜੀ ਸਿਖਾਉਣਾ ਕੀਤੀ ਹੈ ?

6. **ਉ**:–ਹੇ ਭਾਈਓ ! ਇਹੋ ਮਾਰਗ ਦਰਸਾਇਆ ਹੈ ਕਿ, ਹੇ ਗੁਰਸਿਖੋ ! ਆਪਣੇ ਅੰਦਰੋਂ ਵਲ ਛੱਲ ਦੂਰ ਕਰੋ, ਨਿਹਛੱਲ ਹੋ ਕੇ ਉਸ ਸਾਈਂ ਜੀ ਦੇ ਸਿਮਰਨ ਦੀ ਮਿਹਨਤ ਕਰੋ, ਇਸਤਰ੍ਹਾਂ ਨਿਹਾਲ ਨਿਹਾਲ ਹੋ ਜਾਈਦਾ ਹੈ ।੧।
7. ਹੇ ਪਿਆਰਿਓ ! ਮੇਰੇ ਗੁਰੂ ਦੇ ਉਹ ਸਿਖ ਪ੍ਰਮੇਸ਼ਰ ਨੂੰ ਪਿਆਰੇ ਲਗਦੇ ਹਨ, ਜਿਨ੍ਹਾਂ ਨੇ ਇਹ ਜਾਣ ਲਿਆ ਹੈ ਕਿ ਉਹ ਪ੍ਰਮੇਸ਼ਰ ਸਾਡੇ ਨੇੜੇ (ਹੀ) ਵਸਦਾ ਹੈ ।
8. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਜਿਨ੍ਹਾਂ ਸੇਵਕਾਂ ਨੂੰ ਪ੍ਰਮਾਤਮਾਂ ਨੇ ਇਹ ਸੋਝੀ ਬਖਸ਼ ਦਿਤੀ, ਉਹ ਸੇਵਕ ਪ੍ਰਮਾਤਮਾਂ ਨੂੰ ਆਪਣੇ ਨੇੜੇ ਵਸਦਾ ਵੇਖਕੇ, ਆਪਣੇ ਅੰਗ ਸੰਗ ਵਸਦਾ ਵੇਖ ਕੇ, ਹਰ ਵੇਲੇ ਪ੍ਰਸੰਨ ਚਿਤ ਰਹਿੰਦੇ ਹਨ ।੨।੩।੯।

**ਭਾਵਾਰਥ** :–ਗੁਰਾਂ ਪਾਸੋਂ ਸੁਨੇਹਾ ਲਿਆ ਕੇ ਜੋ ਮੈਨੂੰ ਹਰੀ ਪ੍ਰਮੇਸ਼ਰ ਦੀਆਂ ਗੱਲਾਂ ਸੁਣਾਵੇ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ, ਪਰ ਇਹ ਬਖਸ਼ਸ਼ ਭੀ ਗੁਰੂ ਹੀ ਕਰ ਸਕਦਾ ਹੈ, ਕਿਉਂਕਿ, ਉਹ ਗੁਰੂ ਹੀ ਦਸਦਾ ਹੈ ਕਿ, ਜੇ ਅੰਦਰੋਂ ਸਰਲ ਚਿਤ ਹੋ ਕੇ ਹਰੀ ਦੀ ਸੇਵਾ ਕਰੀਏ, ਤਾਂ ਉਹ ਹਰੀ ਸਾਡੇ ਨਾਲ ਹੀ ਵਸਦਾ ਦਿਸ ਪੈਂਦਾ ਹੈ ।

## ਰਾਗੁ ਨਟ ਨਾਰਾਇਨ ਮਹਲਾ ੫

**੧ ਓ ਸਤਿਗੁਰ ਪ੍ਰਸਾਦਿ ॥**

1. **ਰਾਮ ਹਉ ਕਿਆ ਜਾਨਾ ਕਿਆ ਭਾਵੈ ॥**
2. **ਮਨਿ ਪਿਆਸ ਬਹੁਤੁ ਦਰਸਾਵੈ ॥੧॥**
3. **ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥**
4. **ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥੧॥**
5. **ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥**
6. **ਸਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥**
7. **ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥**
8. **ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ ॥੩॥**
9. **ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ ॥**
10. **ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ ॥੪॥੧॥**

**ਪਦ ਅਰਥ** :–ਹਉ–ਹਉਂ, ਮੈਂ । ਜਾਨਾ–ਜਾਨਾ, ਮੈਂ ਜਾਣਦਾ । ਕਿਆ ਭਾਵੈ–(ਤੈਨੂੰ) ਕੀ ਚੰਗਾ ਲਗਦਾ ਹੈ। ਮਨਿ–ਮਨ ਵਿਚ । ਪਿਆਸ–ਤਾਂਘ । ਦਰਸਾਵੈ–(ਤੇਰੇ) ਦਰਸ਼ਨ ਦੀ ।੧। ਰਹਾਉ ।

ਸੋਈ–ਉਹੀ ਮਨੁੱਖ । ਗਿਆਨੀ–ਗਿਆਨ ਵਾਨ, ਆਤਮਕ ਜੀਵਨ ਦੀ ਸੂਝ ਵਾਲਾ । ਰੁਚ–(ਤੇਰੀ) ਖੁਸ਼ੀ । ਕਰਹੁ–ਤੁਸੀਂ ਕਰਦੇ ਹੋ । ਪੁਰਖ–ਹੇ ਸਰਵ ਵਿਆਪਕ । ਬਿਧਾਤੇ–ਹੇ ਸਿਰਜਨਹਾਰ ।੧।

ਜੋਗ–ਜੋਗ ਸਾਧਨ । ਗਿਆਨ–ਗਿਆਨ ਦੀਆਂ ਗਲਾਂ । ਧਿਆਨਾ–ਸਮਾਧੀਆਂ । ਗੁਨੀ–ਗੁਣਾਂ ਨਾਲ । ਰੀਝਾਵੈ–(ਪ੍ਰਭੂ ਨੂੰ ਜੀਵ) ਖੁਸ਼ ਕਰ ਸਕਦਾ ਹੈ । ਕਵਨ–ਕਿਹੜੇ ? ਨਿਜ–ਆਪਣਾ, ਪਿਆਰਾ । ਰੰਗੁ–ਪਿਆਰ ਦਾ ਰੰਗ । ਲਾਵੈ–ਲਾਂਦਾ ਹੈ, ਚਾੜ੍ਹਦਾ ਹੈ ।੨।

ਸਾਈ–ਓਹੀ । ਜਿਤੁ–ਜਿਸਦੀ ਰਾਹੀਂ । ਨਿਮਖ–ਅੱਖ ਝਮਕਣ ਜਿਤਨਾ ਸਮਾਂ । ਬਿਸਰਾਵੈ–ਭੁਲਾਂਦਾ । ਸੰਤ ਸੰਗਿ–ਗੁਰੂ (ਦੇ ਚਰਨਾਂ) ਨਾਲ । ਲਗਿ–ਲਗ ਕੇ । ਸਦ–ਸਦਾ ।੩।

ਮੰਗਲ ਰੂਪ–ਅਨੰਦ ਸਰੂਪ ਪ੍ਰਭੂ । ਆਨ–ਹੋਰ । ਦਿਸਟਾਵੈ–ਨਜ਼ਰੀਂ ਆਉਂਦਾ, ਦਿਸਦਾ । ਮੋਰਚਾ–ਜੰਗਾਲ, ਮਨ ਉਤੇ ਚੜ੍ਹਿਆ ਹੋਇਆ ਵਿਕਾਰਾਂ ਦਾ ਜੰਗਾਲ । ਗੁਰਿ–ਗੁਰੂ ਨੇ । ਤਹ–ਉਹ । ਕਹ–ਕਿਥੇ ? ।੪।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਜਦ ਕਦੀ ਤੁਸੀਂ ਉਸ ਸਾਈਂ ਜੀ ਦੇ ਸਨਮੁਖ ਹੋ ਪ੍ਰਾਰਥਨਾਂ ਕਰਦੇ ਹੋ ਤਾਂ ਉਹ ਕਿਸ ਰੂਪ ਵਿਚ ਕੀਤਾ ਕਰਦੇ ਹੋ ?

1. **ਉ**:–ਹੇ ਸਜਣੋ ! ਅਸਲ ਵਿਚ ਮੇਰੀ ਤਾਂ ਸਦਾ ਇਹੋ ਹੀ

ਅਰਜ਼ੋਈ ਹੁੰਦੀ ਹੈ ਕਿ, ਹੇ ਪ੍ਰਮਾਤਮਾਂ ! ਮੈਂ ਇਹ ਤਾਂ ਨਹੀਂ ਜਾਣਦਾ ਕਿ, ਤੈਨੂੰ ਕੀ ਚੰਗਾ ਲਗਦਾ ਹੈ, (ਭਾਵ, ਮੇਰੀ ਤਾਂਘ ਤੈਨੂੰ ਪਸੰਦ ਹੈ ਜਾਂ ਨਹੀਂ, ਪਰ, ਮੇਰੇ ਮਨ ਵਿਚ ਤੇਰੇ

2. ਦਰਸ਼ਨਾਂ ਦੀ ਤਾਂਘ ਬਹੁਤ ਹੈ ।੧। ਰਹਾਉ ।
3. ਹੇ ਸਰਵ ਵਿਆਪਕ ! ਹੇ ਸਿਰਜਨਹਾਰ ਜੀਉ ! (ਮੈਂ ਤਾਂ ਇਉਂ ਹੀ ਜਾਣਦਾ ਹਾਂ ਕਿ) ਉਹੀ ਮਨੁੱਖ ਉਚੇ ਆਤਮਕ ਜੀਵਨ ਦੀ ਸੂਝ ਵਾਲਾ ਹੈ, ਉਹੀ ਮਨੁੱਖ ਤੇਰਾ ਸੇਵਕ ਹੈ, ਜਿਸ ਉਤੇ ਤੇਰੀ ਖੁਸ਼ੀ ਹੁੰਦੀ ਹੈ ।
4. ਹੇ ਰਚਨਹਾਰ ਪ੍ਰਭੂ ! ਜਿਸ ਉਤੇ ਤੂੰ ਮੇਹਰ ਕਰਦਾ ਹੈਂ ਉਹ ਤੈਨੂੰ ਸਦਾ ਹੀ ਸਿਮਰਦਾ ਰਹਿੰਦਾ ਹੈ ।੧।
5. ਹੇ ਭਾਈਓ ! ਜੇ ਕਦੀ ਵਿਚਾਰ ਕਰਕੇ ਵੇਖੀਏ ਕਿ, ਉਹ ਕਿਹੜੇ ਜੋਗ ਸਾਧਨ ਹਨ ? ਕਿਹੜੀਆਂ ਗਿਆਨ ਦੀਆਂ ਗਲਾਂ ਹਨ ? ਕਿਹੜੀਆਂ ਸਮਾਧੀਆਂ ਹਨ ? ਕਿਹੜੇ ਗੁਣ ਹਨ ਜਿਨ੍ਹਾਂ ਨਾਲ ਕੋਈ ਮਨੁੱਖ ਪ੍ਰਮੇਸ਼ਰ ਨੂੰ ਪ੍ਰਸੰਨ ਕਰ ਸਕਦਾ ਹੈ ? (ਭਾਵ, ਹੈ ਕਿ ਮਨੁੱਖ ਦੇ ਇਹੋ ਜਿਹੇ ਕੀਤੇ ਯਤਨ ਕੋਈ ਭੀ ਕਾਮਯਾਬ ਨਹੀਂ ਹੁੰਦੇ) ।
6. ਪਰ ਹਾਂ, ਉਹੀ ਮਨੁੱਖ ਪ੍ਰਭੂ ਦਾ ਸੇਵਕ ਹੈ, ਉਹੀ ਮਨੁੱਖ ਪ੍ਰਭੂ ਦਾ ਪਿਆਰਾ ਭਗਤ ਹੈ, ਜਿਸ ਉਤੇ ਉਹ ਆਪ ਹੀ ਆਪਣੇ ਪਿਆਰ ਦਾ ਰੰਗ ਚਾੜ੍ਹਦਾ ਹੈ ।੨।
7. ਅਸਲ ਵਿਚ, ਹੇ ਪਿਆਰੇ ! ਉਹੀ ਸਮਝ (ਚੰਗੀ ਹੈ) ਉਹੀ ਬੁਧੀ ਤੇ ਸਿਆਣਪ (ਚੰਗੀ ਹੈ), ਜਿਸ ਦੀ ਰਾਹੀਂ ਮਨੁੱਖ ਪ੍ਰਮੇਸ਼ਰ ਜੀ ਨੂੰ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਨਹੀਂ ਭੁਲਾਂਦਾ ।
8. ਪਰ, ਹੇ ਭਾਈਓ ! ਜਿਸ ਮਨੁੱਖ ਨੇ ਗੁਰੂ ਦੇ ਚਰਨਾਂ ਵਿਚ ਬੈਠ ਕੇ ਇਹ (ਹਰਿ ਨਾਮ ਸਿਮਰਨ) ਸੁਖ ਹਾਸਲ ਕਰ ਲਿਆ ਹੈ, ਉਹ ਸਦਾ ਹੀ ਪ੍ਰਮਾਤਮਾਂ ਦੇ ਗੁਣ ਗਾਉਂਦਾ ਰਹਿੰਦਾ ਹੈ ।੩।

**ਪ੍ਰ**:—ਹੇ ਗੁਰੋ ! ਜਿਸ ਨੂੰ ਉਸ ਸਾਈਂ ਜੀ ਦੇ ਦਰਸ਼ਨਾਂ ਦੀ ਝਲਕ ਇਕ ਵਾਰ ਦਿਸ ਆਉਂਦੀ ਹੈ, ਉਸ ਦੀ ਪਛਾਣ ਕੀ ਹੈ ?

9. **ਉ**:—ਹੇ ਸਜਨੋ ! ਇਉਂ ਹੀ ਜਾਣੋਂ ਕਿ, ਜਿਸ ਮਨੁੱਖ ਨੇ (ਉਸ) ਅਸਚਰਜ ਰੂਪ ਮਹਾਂ ਅਨੰਦ ਰੂਪ ਪ੍ਰਮੇਸ਼ਰ ਜੀ ਦਾ ਦਰਸ਼ਨ ਕਰ ਲਿਆ ਹੈ, ਉਸ ਨੂੰ (ਫਿਰ ਉਸ ਵਰਗੀ) ਕੋਈ ਹੋਰ ਚੀਜ਼ ਨਹੀਂ ਦਿਸਦੀ ।
10. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ,ਹੇ ਭਾਈਓ ! ਗੁਰੂ ਨੇ (ਜਿਸ ਮਨੁੱਖ ਦੇ ਮਨ ਤੋਂ ਵਿਕਾਰਾਂ ਦਾ) ਜੰਗਾਲ ਲਾਹ ਦਿਤਾ ਹੈ, (ਬੱਸ) ਉਥੇ ਜਨਮ ਮਰਨ ਦਾ ਗੇੜ ਕਦੇ ਨੇੜੇ ਭੀ ਨਹੀਂ ਢੁਕ ਸਕਦਾ ।੪।੧।

**ਭਾਵਾਰਥ** :—ਉਸ ਹਰੀ ਦੇ ਮਿਲਾਪ ਲਈ ਭਾਵੇਂ ਅਨੇਕਾਂ ਲੋਕੀ ਅਨੇਕਾਂ ਹੀ ਯੋਗ ਸਾਧਨ, ਗਿਆਨ, ਧਿਆਨ ਆਦਿਕ ਕਰਮ ਕਰਦੇ ਹਨ, ਜਿਨ੍ਹਾਂ ਦੀ ਸਫਲਤਾ ਹਾਸਲ ਨਹੀਂ ਹੁੰਦੀ, ਅਸਲ ਸਾਧਨ ਹਰੀ ਦਾ ਪ੍ਰੇਮ ਹੈ, ਪਰ ਉਹੀ ਪ੍ਰੇਮ ਅਜੇਹਾ ਹੋਣਾ ਚਾਹੀਦਾ ਹੈ ਕਿ, ਮਨੁੱਖ ਉਸ ਹਰੀ ਨੂੰ ਪਲ ਮਾਤ੍ਰ ਭੀ ਨਾ ਵਿਸਾਰੇ ਅਤੇ ਸਦਾ ਹਰੀ ਦੇ ਦਰਸਾਏ ਹੋਏ ਗੁਣਾਂ ਨੂੰ ਗਾਉਂਦਾ ਰਵੇ, ਇਸ ਤਰ੍ਹਾਂ, ਸਹਿਜੇ ਹੀ ਉਸ ਸਾਈਂ ਜੀ ਦਾ ਮਿਲਾਪ ਹੋ ਜਾਂਦਾ ਹੈ ।

## ਨਟ ਨਾਰਾਇਨ ਮਹਲਾ ੫ ਦੁਪਦੇ

**ੴ ਸਤਿਗੁਰ ਪ੍ਰਸਾਦਿ ॥**

1. **ਉਲਾਹਨੋ ਮੈ ਕਾਹੂ ਨ ਦੀਓ ॥**
2. **ਮਨ ਮੀਠ ਤੁਹਾਰੋ ਕੀਓ ॥੧॥ ਰਹਾਉ ॥**
3. **ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥**
4. **ਈਹਾਂ ਊਹਾ ਹਰਿ ਤੁਮਹੀ ਤੁਮਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥**
5. **ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥**
6. **ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥੧॥੨॥**

**ਪਦ ਅਰਥ** :—ਉਲ ਹਨੋ—ਉਲਾਹਮਾ, ਗਿਲ੍ਹਾ । ਕਾਹੂ—ਕਿਸੇ ਨੂੰ ਭੀ । ਤੁਹਾਰੋ ਕੀਓ—ਤੇਰਾ ਕੀਤਾ (ਹਰੇਕ ਕੰਮ) । ਮਨ ਮੀਠ—ਮਨ ਨੂੰ ਮਿੱਠਾ (ਲਗਾ) ।੧। ਰਹਾਉ ।

ਮਾਨਿ—ਮੰਨ ਕੇ । ਆਗਿਆ—(ਤੇਰੀ) ਰਜ਼ਾ । ਜਾਨਿ—ਸਮਝ ਕੇ । ਸੁਨਿ—ਸੁਣ ਕੇ । ਜੀਓ—ਮੈਂ ਆਤਮਕ ਜੀਵਨ ਲਭ ਲਿਆ ਹੈ । ਈਹਾ—ਇਸ ਲੋਕ ਵਿਚ । ਊਹਾ—ਪ੍ਰਲੋਕ ਵਿਚ । ਤੇ—ਤੋਂ, ਪਾਸੋਂ ਮੰਤ੍ਰ—ਉਪਦੇਸ਼ । ਦ੍ਰਿੜੀਓ—(ਹਿਰਦੇ ਵਿਚ) ਪੱਕਾ ਕਰ ਲਿਆ ਹੈ ।੧।

ਜਬ ਤੇ—ਜਦ ਤੋਂ । ਜਾਨਿ ਪਾਈ—ਸਮਝ ਲਈ ਹੈ । ਕੁਸਲ—ਸੁਖ । ਖੇਮ—ਆਨੰਦ । ਸਭ—ਹਰੇਕ ਕਿਸਮ ਦਾ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ । ਪਰਗਾਸਿਓ—(ਉਚੇ ਆਤਮਕ ਜੀਵਨ ਦਾ) ਇਹ ਚਾਨਣ ਕੀਤਾ ਹੈ । ਆਨ—ਹੋਰ । ਰੇ—ਹੇ ਭਾਈ । ਬੀਓ—ਕੋਈ ਦੂਜਾ ।੨।

**ਅਰਥ** :—

**ਪ੍ਰ**:—ਹੇ ਗੁਰੋ ! ਸਾਡੇ ਮਨਾਂ ਦੀ ਅਜਿਹੀ ਨੀਵੀਂ ਦਸ਼ਾ ਹੈ ਕਿ ਜਦੋਂ ਭੀ ਕਿਸੇ ਵਲੋਂ ਸਾਡੇ ਨਾਲ ਵਧੀਕੀ ਹੁੰਦੀ ਹੈ ਤਾਂ ਅਸੀਂ ਉਸ ਤੇ ਗਿਲ੍ਹਾ ਕਰਦੇ ਹਾਂ, ਸ਼ਿਕਾਇਤ ਕਰਦੇ ਹਾਂ, ਪਰ, ਅਜਿਹੇ ਸਮੇਂ ਆਪ ਜੀ ਦੇ ਅੰਦਰ ਕਿਸ ਪ੍ਰਕਾਰ ਦੇ ਵਿਚਾਰ ਹੁੰਦੇ ਹਨ ?

1. **ਉ**:—ਹੇ ਭਾਈਓ ! ਅਸਲ ਵਿਚ ਮੈਂ ਤਾਂ ਕਦੇ ਭੀ ਕਿਸੇ ਨੂੰ ਉਲਾਂਹਭਾ ਨਹੀਂ ਦੇਂਦਾ, (ਕਿਉਂਕਿ) ਮੈਂ ਹਰੇਕ ਕੰਮ ਦਾ ਪ੍ਰੇਰਕ ਉਸ ਪ੍ਰਭੂ ਨੂੰ ਹੀ ਮੰਨਦਾ ਹਾਂ ।

2. (ਇਸ ਲਈ) ਹੇ ਪ੍ਰਭੂ ! ਹਰੇਕ ਕੰਮ ਹੀ ਮੇਰੇ ਮਨ ਨੂੰ ਤੇਰੇ ਵਲੋਂ ਕੀਤਾ ਹੋਇਆ ਜਾਣਕੇ, ਮਿੱਠਾ ਲਗਣ ਲਗ ਪਿਆ ਹੈ, (ਇਸੇ ਲਈ, ਹੀ ਮੈਂ ਕਿਸੇ ਵਲੋਂ ਕੀਤੀ ਹੋਈ ਵਧੀਕੀ ਦੀ ਸ਼ਿਕਾਇਤ, ਗਿਲ੍ਹਾ ਨਹੀਂ ਕਰਦਾ) ।੧। ਰਹਾਉ ।
3. ਹੇ ਪ੍ਰਭੂ ! ਤੇਰੀ ਰਜ਼ਾ ਨੂੰ (ਮਿੱਠੀ) ਮੰਨ ਕੇ, ਤੇਰੀ ਰਜ਼ਾ ਨੂੰ ਸਮਝ ਕੇ ਮੈਂ ਸੁੱਖ ਹਾਸਲ ਕਰ ਲਿਆ ਹੈ, ਤੇਰਾ ਨਾਮ ਸੁਣ ਸੁਣ ਕੇ ਉਚਾ ਆਤਮਕ ਜੀਵਨ ਹਾਸਲ ਕਰ ਲਿਆ ਹੈ ।
4. ਹੇ ਭਾਈਓ ! ਮੈਂ ਗੁਰੂ ਪਾਸੋਂ ਇਹ ਉਪਦੇਸ਼ (ਲੈ ਕੇ ਆਪਣੇ ਮਨ ਵਿਚ) ਪੱਕਾ ਕਰ ਲਿਆ ਹੈ ਕਿ, ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਤੂੰਹੀਂ ਤੂੰਹੀਂ (ਮੇਰਾ ਸਹਾਈ ਹੈਂ)।੧।
5. ਹੇ ਭਾਈ ! ਜਦ ਤੋਂ ਮੈਂ (ਗੁਰੂ ਪਾਸੋਂ) ਇਹ ਗਲ ਸਮਝੀ ਹੈ, ਤਦ ਤੋਂ (ਮੇਰੇ ਅੰਦਰ) ਹਰੇਕ ਕਿਸਮ ਦਾ ਸੁਖ ਅਨੰਦ ਬਣਿਆਂ ਰਹਿੰਦਾ ਹੈ ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਸਾਧ ਸੰਗਤ ਵਿਚ (ਗੁਰੂ ਨੇ ਮੇਰੇ ਅੰਦਰ ਆਤਮਕ ਜੀਵਨ ਦਾ ਇਹ) ਚਾਨਣ ਕਰ ਦਿਤਾ ਹੈ ਕਿ (ਪ੍ਰਮੇਸ਼ਰ ਤੋਂ ਬਿਨਾ) ਕੋਈ ਹੋਰ ਦੂਜਾ (ਕੁਝ ਭੀ ਕਰਨ ਜੋਗਾ) ਨਹੀਂ ਹੈ ।੨।੨।

**ਭਾਵਾਰਥ** :–ਜੋ ਹਰੀ ਦਾ ਭਗਤ ਹੈ ਉਸ ਉਤੇ ਕੁਝ ਭੀ ਪਿਆ ਵਾਪਰੇ, ਉਹ ਕਿਸੇ ਤੇ ਸ਼ਿਕਾਇਤ ਨਹੀਂ ਕਰਦਾ, ਬਲਕਿ, ਹਰੀ ਦਾ ਭਾਣਾ ਮਿੱਠਾ ਕਰਕੇ ਮੰਨਦਾ ਹੈ, ਇਉਂ ਕਰਨ ਨਾਲ ਹੀ ਉਹ ਸੁਖੀ ਜੀਵਨ ਗੁਜ਼ਾਰਦਾ ਹੈ, ਪਰ, ਇਹ ਰੁਚੀ ਭੀ ਸਤਿ ਸੰਗਤ ਦੁਆਰੇ ਮਿਲਦੀ ਹੈ ।

**ਨਟ ਮਹਲਾ ੫ ॥**

**1. ਜਾ ਕਉ ਭਈ ਤੁਮਾਰੀ ਧੀਰ ॥**
**2. ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ**
**ਨਿਕਸੀ ਹਉਮੈ ਪੀਰ ॥੧॥ ਰਹਾਉ ॥**
**3. ਤਪਤਿ ਬੁਝਾਨੀ ਅੰਮ੍ਰਿਤ ਬਾਨੀ**
**ਤ੍ਰਿਪਤੇ ਜਿਉ ਬਾਰਿਕ ਖੀਰ ॥**
**4. ਮਾਤ ਪਿਤਾ ਸਾਜਨ ਸੰਤ ਮੇਰੇ**
**ਸੰਤ ਸਹਾਈ ਬੀਰ ॥੧॥**
**5. ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥**
**6. ਬਿਸਮ ਭਏ ਨਾਨਕ ਜਸੁ ਗਾਵਤ**
**ਠਾਕੁਰ ਗੁਨੀ ਗਹੀਰ ॥੨॥੨॥੩॥**

**ਪਦ ਅਰਥ** :–ਜਾ ਕਉ–ਜਿਸ (ਮਨੁੱਖ) ਨੂੰ । ਧੀਰ–ਧੀਰਜ, ਹੌਂਸਲਾ । ਤ੍ਰਾਸ–ਸਹਿਮ, ਡਰ । ਨਿਕਸੀ–ਨਿਕਲ ਗਈ । ਪੀਰ–ਪੀੜ, ਚੋਟ ।੧। ਰਹਾਉ ।

ਤਪਤਿ–(ਤ੍ਰਿਸ਼ਨਾ ਦੀ) ਤਪਸ਼ । ਅੰਮ੍ਰਿਤ ਬਾਨੀ–ਅਮਰ ਜੀਵਨ ਦੇਣ ਵਾਲੀ ਗੁਰਬਾਨੀ ਨੂੰ । ਤ੍ਰਿਪਤੇ–ਰੱਜ ਗਏ । ਬਾਰਿਕ–ਬਾਲਕ । ਖੀਰ–ਦੁੱਧ । ਸਹਾਈ–ਮਦਦਗਾਰ । ਬੀਰ–ਵੀਰ, ਭਰਾ ।੧।

ਭ੍ਰਮ–ਭਰਮ, ਭਟਕਣਾ । ਭੀਤਿ–ਭਿੱਤ, ਕਿਵਾੜ, ਪੜਦੇ । ਬੇਧੇ–ਵਿੰਨ੍ਹ ਲਿਆ । ਬਿਸਮ–ਅਨੰਦ ਭਰਪੂਰ । ਜਸੁ–ਸਿਫਤ ਸਲਾਹ ਦਾ ਗੀਤ । ਗੁਨੀ ਗਹੀਰ–ਗੁਣਾਂ ਦੇ ਖਜ਼ਾਨੇ ਪ੍ਰਭੂ ਦਾ ।੨।

**ਅਰਥ** :–

**ਪ੍ਰ**–ਸ੍ਰੀ ਜੀਉ ! ਹਰ ਮਨੁੱਖ ਦੇ ਅੰਦਰ ਹਰ ਵਕਤ ਹੀ ਮੌਤ ਦਾ ਭੈ ਬਣਿਆਂ ਰਹਿੰਦਾ ਹੈ, ਇਹ ਕਿਵੇਂ ਦੂਰ ਹੋ ਸਕਦਾ ਹੈ ?

1. **ਉ**:–ਹੇ ਪਿਆਰੇ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰੀ ਦਿਤੀ ਧੀਰਜ ਮਿਲ ਗਈ ।
2. ਉਸ ਦੇ ਅੰਦਰੋਂ ਮੌਤ ਦਾ ਹਰ ਵੇਲੇ ਦਾ ਡਰ ਮਿਟ ਗਿਆ ਹੈ ਅਤੇ ਉਸਨੇ ਆਤਮਕ ਅਨੰਦ ਹਾਸਲ ਕਰ ਲਿਆ ਅਤੇ ਉਸ ਦੇ ਅੰਦਰੋਂ ਹਉਮੈਂ ਦੀ ਚੋਭ ਭੀ ਨਿਕਲ ਗਈ ।੧। ਰਹਾਉ ।
3. ਹੇ ਭਾਈਓ ! (ਜਿਨ੍ਹਾਂ ਮਨੁੱਖਾਂ ਦੇ ਅੰਦਰੋਂ) ਸਤਿਗੁਰੂ ਦੀ ਅਮਰ ਜੀਵਨ ਦੇਣ ਵਾਲੀ ਬਾਣੀ ਨੇ ਮਾਇਆ ਦੀ ਤ੍ਰਿਸ਼ਨਾਂ ਦੀ ਅਗਨ, ਤਪਸ਼, ਬੁਝਾ ਦਿਤੀ, ਉਹ (ਮਾਇਆ ਵਲੋਂ) ਇਉਂ ਰੱਜ ਗਏ, ਜਿਵੇਂ ਬਾਲਕ ਦੁੱਧ ਨਾਲ ਰਜਦੇ ਹਨ ।
4. ਹੇ ਪਿਆਰੇ ! ਮੇਰਾ ਤਾਂ ਇਹੋ ਹੀ ਨਿਸ਼ਚਾ ਹੈ ਕਿ, ਮੇਰੇ ਵਾਸਤੇ ਭੀ ਸੰਤ ਜਨ ਹੀ ਮਾਪੇ ਹਨ, ਸੰਤ ਜਨ ਹੀ ਸੱਜਣ ਭਰਾ, ਮਦਦਗਾਰ ਹਨ ।੧।
5. ਹੇ ਭਾਈ ! ਉਨ੍ਹਾਂ ਦੇ ਅੰਦਰੋਂ ਮਾਇਆ ਦੇ ਪਿਛੇ ਭਟਕਦੇ ਫਿਰਨ ਦੇ ਭਿੱਤ ਖੁਲ੍ਹ ਜਾਂਦੇ ਹਨ, ਉਨ੍ਹਾਂ ਨੂੰ ਸ੍ਰਿਸ਼ਟੀ ਦਾ ਪਾਲਣਹਾਰ ਪ੍ਰਭੂ ਜੀ ਮਿਲ ਪੈਂਦਾ ਹੈ, (ਉਨ੍ਹਾਂ ਦੀ ਜਿੰਦ ਨੂੰ ਪ੍ਰਭੂ ਆਪਣੇ ਚਰਨਾਂ ਵਿਚ ਇਉਂ ਜੋੜ ਲੈਂਦਾ ਹੈ) ਜਿਵੇਂ ਹੀਰੇ ਨੂੰ ਹੀਰਾ ਵਿੰਨ੍ਹ ਲੈਂਦਾ ਹੈ ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਗੁਣਾਂ ਦੇ ਖਜ਼ਾਨੇ ਮਾਲਕ ਪ੍ਰਭੂ ਦੇ ਗੁਣ ਗਾਂਦਿਆਂ ਗਾਂਦਿਆਂ (ਗੁਣ ਗਾਉਣ ਵਾਲੇ ਮਨੁੱਖ) ਅਨੰਦ ਵਿਚ ਹੀ ਮਗਨ ਹੋ ਜਾਂਦੇ ਹਨ ।੨।੩।

**ਭਾਵਾਰਥ** :–ਇਹ ਠੀਕ ਹੈ ਕਿ ਮੌਤ ਦਾ ਡਰ ਹਰ ਮਨੁੱਖ ਨੂੰ ਭੈ ਭੀਤ ਰਖਦਾ ਹੈ, ਪਰ, ਹਰੀ ਦਾ ਆਸਰਾ ਰਖਣ ਵਾਲੇ ਸੇਵਕ ਨੂੰ ਮੌਤ ਦਾ ਕੋਈ ਭੈ ਨਹੀਂ ਰਹਿ ਜਾਂਦਾ, ਉਸ ਦੇ ਅੰਦਰੋਂ ਹਉਮੈਂ ਦੀ ਪੀੜ ਭੀ ਨਿਕਲ ਜਾਂਦੀ ਹੈ, ਜਿਸ ਦੀ ਬਰਕਤ ਨਾਲ ਸੇਵਕ ਸਦਾ ਹੀ ਸੁਖੀ ਜੀਵਨ ਗੁਜ਼ਾਰਦਾ ਹੈ, ਪਰ, ਇਹ ਸਭੋ ਕੁਝ ਤਦੋਂ ਹੀ ਹੁੰਦਾ ਹੈ, ਜਦੋਂ ਸਾਡੇ ਅੰਦਰੋਂ ਭਰਮ ਦੇ ਪੜਦੇ ਲਹਿ ਕੇ ਉਸ ਸਾਈਂ ਜੀ ਦਾ ਪੂਰਨ ਵਿਸ਼ਵਾਸ਼ ਸਾਡੇ ਅੰਤਰ ਆਤਮੇਂ ਉਪਜ ਆਉਂਦਾ ਹੈ ।

**ਨਟ ਮਹਲਾ ੫ ॥**

**1. ਅਪਨਾ ਜਨੁ ਆਪਹਿ ਆਪਿ ਉਧਾਰਿਓ ॥**
**2. ਆਠ ਪਹਰ ਜਨ ਕੈ ਸੰਗਿ ਬਸਿਓ**
**ਮਨ ਤੇ ਨਾਹਿ ਬਿਸਾਰਿਓ ॥੧॥ ਰਹਾਉ ॥**
**3. ਬਰਨੁ ਚਿਹਨੁ ਨਾਹੀ ਕਿਛੁ ਪੇਖਿਓ**
**ਦਾਸ ਕਾ ਕੁਲੁ ਨ ਬਿਚਾਰਿਓ ॥**
**4. ਕਰਿ ਕਿਰਪਾ ਨਾਮੁ ਹਰਿ ਦੀਓ**
**ਸਹਜਿ ਸੁਭਾਇ ਸਵਾਰਿਓ ॥੧॥**
**5. ਮਹਾ ਬਿਖਮੁ ਅਗਨਿ ਕਾ ਸਾਗਰੁ**
**ਤਿਸ ਤੇ ਪਾਰਿ ਉਤਾਰਿਓ ॥**
**6. ਪੇਖਿ ਪੇਖਿ ਨਾਨਕ ਬਿਗਸਾਨੋ**
**ਪੁਨਹ ਪੁਨਹ ਬਲਿਹਾਰਿਓ ॥੨॥੩॥੪॥**

**ਪਦ ਅਰਥ** :—ਜਨ—ਸੇਵਕ, ਭਗਤ, ਦਾਸ। ਆਪਹਿ ਆਪਿ—ਆਪ ਹੀ ਆਪ। ਉਧਾਰਿਓ—(ਵਿਕਾਰਾਂ ਤੋਂ) ਬਚਾਇਆ ਹੈ। ਕੈ ਸੰਗਿ—ਦੇ ਨਾਲ। ਤੇ—ਤੋਂ। ਬਿਸਾਰਿਓ—ਭੁਲਾਇਆ।੧। ਰਹਾਉ।

ਬਰਨੁ—ਰੰਗ। ਚਿਹਨੁ—ਨਿਸ਼ਾਨ, ਰੂਪ। ਪੇਖਿਓ—ਵੇਖਿਆ। ਕਰਿ—ਕਰ ਕੇ। ਸਹਜਿ—ਆਤਮਕ ਅਡੋਲਤਾ ਵਿਚ। ਸੁਭਾਇ—ਪ੍ਰੇਮ ਵਿਚ। ਸਵਾਰਿਓ—ਜੀਵਨ ਸੋਹਣਾ ਬਣਾਇਆ।੧।

ਬਿਖਮੁ—ਔਖਾ। ਅਗਨਿ—(ਤ੍ਰਿਸ਼ਨਾ ਦੀ) ਅੱਗ। ਸਾਗਰੁ—ਸਮੁੰਦਰ। ਪੇਖਿ—ਵੇਖ ਕੇ। ਬਿਗਸਾਨੋ—ਖੁਸ਼ ਹੁੰਦਾ ਹੈ। ਪੁਨਹ ਪੁਨਹ—ਮੁੜ ਮੁੜ।੨।

**ਅਰਥ** :—

**ਪ੍ਰ**:—ਸ੍ਰੀ ਜੀਉ! ਜਗਤ ਦੇ ਵਿਸ਼ੇ ਵਿਕਾਰਾਂ ਤੋਂ ਬਚਣਾ ਤਾਂ ਬਹੁਤ ਔਖਾ ਹੈ, ਪਰ, ਪ੍ਰਭੂ ਦੇ ਸੇਵਕਾਂ ਦਾ ਬਚਾ ਕਿਵੇਂ ਹੋਇਆ ਹੈ?

1. **ਉ**:—ਹੇ ਭਾਈ! ਸੱਚ ਤਾਂ ਇਹੋ ਹੀ ਹੈ ਕਿ, ਪ੍ਰਮੇਸ਼ਰ ਨੇ ਆਪਣੇ ਸੇਵਕਾਂ ਨੂੰ ਵਿਕਾਰਾਂ ਤੋਂ ਸਦਾ ਆਪ ਬਚਾਇਆ ਹੈ।
2. (ਕਿਉਂਕਿ) ਉਹ ਪ੍ਰਭੂ ਆਪਣੇ ਸੇਵਕ ਦੇ ਨਾਲ ਅੱਠੇ ਹੀ ਪਹਿਰ ਵਸਦਾ ਹੈ, (ਪ੍ਰਭੂ ਨੇ ਆਪਣੇ ਸੇਵਕ ਨੂੰ ਆਪਣੇ) ਮਨ ਤੋਂ ਕਦੀ ਭੀ ਨਹੀਂ ਭੁਲਾਇਆ।੧। ਰਹਾਉ।
3. ਹੇ ਪਿਆਰਿਓ! ਅਸਲ ਵਿਚ ਪ੍ਰਭੂ ਨੇ ਆਪਣੇ ਸੇਵਕ ਦਾ ਬਾਹਰਲਾ ਰੰਗ ਰੂਪ ਕੁਝ ਭੀ ਕਦੇ ਨਹੀਂ ਵੇਖਿਆ, ਸੇਵਕ ਦੇ (ਉਚੇ ਨੀਵੇਂ) ਕੁੱਲ ਨੂੰ ਭੀ ਨਹੀਂ ਵਿਚਾਰਿਆ।
4. (ਸੇਵਕ ਨੂੰ ਸਦਾ ਹੀ) ਹਰੀ ਨੇ ਮੇਹਰ ਕਰਕੇ ਆਪਣਾ ਨਾਮ ਹੀ ਬਖਸ਼ਿਆ ਹੈ, ਨਾਮ ਦੀ ਬਰਕਤ ਨਾਲ ਉਸਨੂੰ ਆਤਮਕ ਅਡੋਲਤਾ ਅਤੇ ਪ੍ਰੇਮ ਵਿਚ ਟਿਕਾ ਕੇ ਉਸ ਦਾ ਜੀਵਨ ਸੋਹਣਾ ਬਣਾ ਦਿਤਾ ਹੈ।੧।
5. ਹੇ ਭਾਈਓ! ਇਹ ਜਗਤ ਤ੍ਰਿਸ਼ਨਾਂ ਦੀ ਅੱਗ ਦਾ ਸਮੁੰਦਰ ਹੈ, (ਇਸ ਵਿਚੋਂ ਪਾਰ ਲੰਘਣਾ) ਬਹੁਤ ਔਖਾ ਹੈ, ਪਰ, (ਪ੍ਰਮੇਸ਼ਰ ਜੀ ਨੇ ਸਦਾ ਆਪਣੇ ਸੇਵਕ ਨੂੰ) ਇਸ ਵਿਚੋਂ (ਆਪ) ਪਾਰ ਲੰਘਾ ਲਿਆ ਹੈ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ! ਹੁਣ ਉਹ ਸੇਵਕ ਆਪਣੇ ਪ੍ਰਮੇਸ਼ਰ ਜੀ ਦਾ ਦਰਸ਼ਨ ਕਰ ਕਰਕੇ ਖੁਸ਼ ਹੁੰਦਾ ਹੈ ਤੇ ਉਸ ਤੋਂ ਮੁੜ ਮੁੜ ਕੇ ਸਦਕੇ ਜਾਂਦਾ ਹੈ।੨।੪।

**ਭਾਵਾਰਥ** :—ਰੱਬ ਦੀਆਂ ਨਜ਼ਰਾਂ ਵਿਚ ਕੋਈ ਜਾਤ ਪਾਤ ਨਹੀਂ ਹੈ, ਮਨੁੱਖ ਭਾਵੇਂ ਕਿਸੇ ਸ਼ਕਲ ਜਾਂ ਜਾਤ ਦਾ ਹੋਵੇ ਉਹ ਹਰੀ ਦੀ ਮੇਹਰ ਦਾ ਪਾਤ੍ਰ ਬਣ ਸਕਦਾ ਹੈ, ਜੇ ਉਹ ਮਨ ਕਰਕੇ ਹਰੀ ਦਾ ਬਣ ਜਾਏ ਤਾਂ ਹਰੀ ਉਸ ਦੇ ਸਾਰੇ ਪਾਪ ਦੂਰ ਕਰਕੇ ਸਦਾ ਹੀ ਉਸ ਦੇ ਅੰਗ ਸੰਗ ਵਸਦਾ ਹੈ।

**ਨਟ ਮਹਲਾ ੫ ॥**

**1. ਹਰਿ ਹਰਿ ਮਨ ਮਹਿ ਨਾਮੁ ਕਹਿਓ ॥**
**2. ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ**
**ਤਾ ਕਾ ਦੁਖੁ ਨ ਰਹਿਓ ॥੧॥ ਰਹਾਉ ॥**
**3. ਖੋਜਤ ਖੋਜਤ ਭਇਓ ਬੈਰਾਗੀ**
**ਸਾਧੂ ਸੰਗਿ ਲਹਿਓ ॥**
**4. ਸਗਲ ਤਿਆਗਿ ਏਕ ਲਿਵ ਲਾਗੀ**
**ਹਰਿ ਹਰਿ ਚਰਨ ਗਹਿਓ ॥੧॥**
**5. ਕਹਤ ਮੁਕਤ ਸੁਨਤੇ ਨਿਸਤਾਰੇ**
**ਜੋ ਜੋ ਸਰਨਿ ਪਇਓ ॥**
**6. ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ**
**ਕਹੁ ਨਾਨਕ ਅਨਦੁ ਭਇਓ ॥੨॥੪॥੫॥**

**ਪਦ ਅਰਥ** :—ਕਹਿਓ—ਆਖਿਆ, ਉਚਾਰਿਆ। ਕੋਟਿ—ਕ੍ਰੋੜਾਂ। ਅਪ੍ਰਾਧ—ਭੁੱਲਾਂ, ਪਾਪ। ਮਿਟਹਿ—ਮਿਟ ਜਾਂਦੇ ਹਨ। ਤਾ ਕਾ—ਉਸ (ਮਨੁੱਖ) ਦਾ। ਨ ਰਹਿਓ—ਨਹੀਂ ਰਹਿ ਜਾਂਦਾ।੧। ਰਹਾਉ।

ਖੋਜਤ—ਭਾਲ ਕਰਦਿਆਂ। ਬੈਰਾਗੀ—ਵੈਰਾਗ ਵਾਲੇ, ਮਤਵਾਲਾ। ਸਾਧੂ ਸੰਗਿ—ਗੁਰੂ ਦੀ ਸੰਗਤ ਵਿਚ। ਲਹਿਓ—ਲੱਭ ਲਿਆ। ਸਗਲ—ਸਾਰੇ (ਖਿਆਲ)। ਲਿਵ—ਲਗਨ। ਗਹਿਓ—ਫੜ ਲਏ।੧।

ਮੁਕਤ—ਮਾਇਆ ਦੇ ਬੰਧਨਾਂ ਤੋਂ ਆਜ਼ਾਦ। ਨਿਸਤਾਰੇ—ਪਾਰ ਲੰਘਾ ਦਿਤੇ। ਜੋ ਜੋ—ਜਿਹੜਾ ਜਿਹੜਾ ਮਨੁੱਖ। ਸਿਮਰਿ—ਸਿਮਰ ਕੇ। ਕਹੁ—ਕਹਿੰਦੇ ਹਨ। ਨਾਨਕ—ਹੇ ਨਾਨਕ। ਅਨਦੁ—ਅਨੰਦ, ਸੁਖ।੨।

**ਅਰਥ** :—

**ਪ੍ਰ**:—ਹੇ ਗੁਰੋ! ਜੀਵਾਂ ਦੇ ਕੀਤੇ ਜਨਮਾਂ ਜਨਮਾਂ ਦੇ ਕ੍ਰੋੜਾਂ ਪਾਪਾਂ ਦਾ ਫਲ ਤਾਂ ਦੁੱਖ ਭੋਗਣਾ ਪੈਂਦਾ ਹੈ, ਸੋ, ਇਨ੍ਹ ਪਾਪਾਂ ਨੂੰ ਮਿਟਾਉਣ ਲਈ ਕਿਤਨਾ ਕੁ ਦੇਰ ਕਾਲ ਨਾਮ ਸਿਮਰਨ ਕਰਨਾ ਪੈਂਦਾ ਹੈ?

1. ਉ:-ਹੇ ਭਾਈਓ ! (ਜਿਸ ਭੀ ਮਨੁੱਖ ਨੇ) ਪ੍ਰਮੇਸ਼ਰ ਜੀ ਦਾ ਨਾਮ ਆਪਣੇ ਮਨ
2. ਵਿਚ ਸਿਮਰਿਆ ਹੈ। ਉਸ ਦੇ ਤਾਂ ਕ੍ਰੋੜਾਂ ਹੀ ਪਾਪ ਇਕ ਖਿਨ ਵਿਚ ਮਿਟ ਜਾਂਦੇ ਹਨ ਅਤੇ ਉਸ ਦਾ ਕੋਈ ਭੀ ਦੁੱਖ ਨਹੀਂ ਰਹਿ ਜਾਂਦਾ।੧। ਰਹਾਉ।

ਪ੍ਰ.-ਹੇ ਗੁਰੋ ! ਆਖਰ ਉਸ ਨੂੰ ਸਾਧਨ ਕੀ ਕਰਨਾ ਪੈਂਦਾ ਹੈ ?

3. ਜਿਹੜਾ ਮਨੁੱਖ ਪ੍ਰਭੂ ਦੀ ਭਾਲ ਕਰਦਿਆਂ ਕਰਦਿਆਂ (ਉਸ ਦਾ ਹੀ) ਮਤਵਾਲਾ ਬਣ ਗਿਆ, ਉਸ ਨੇ ਪ੍ਰਭੂ ਨੂੰ ਗੁਰੂ ਦੀ ਸੰਗਤ ਵਿਚੋਂ ਹੀ ਲਭ ਲਿਆ ਹੈ।
4. ਹੇ ਭਾਈ ! (ਹੋਰ) ਸਾਰੇ ਖਿਆਲ ਛਡ ਕੇ ਜਿਸ ਮਨੁੱਖ ਦੀ ਲਗਨ ਇਕ ਪ੍ਰਮੇਸ਼ਰ ਜੀ ਵਲ ਲਗ ਗਈ, ਜਿਸ ਨੇ ਪ੍ਰਮਾਤਮਾਂ ਦੇ ਚਰਨ(ਆਪਣੇ ਮਨ ਵਿਚ ਘੁੱਟਕੇ) ਫੜ ਲਏ।੧।
5. ਹੇ ਭਾਈ ! ਪ੍ਰਮੇਸ਼ਰ ਜੀ ਦਾ ਨਾਮ ਉਚਾਰਨ ਵਾਲੇ ਮਾਇਆ ਦੇ ਬੰਧਨਾਂ ਤੋਂ ਅਜ਼ਾਦ ਹੋ ਜਾਂਦੇ ਹਨ ਨਾਮ ਸੁਣਨ ਵਾਲਿਆਂ ਨੂੰ ਪ੍ਰਭੂ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ,ਹੇ ਭਾਈ ! ਆਪਣੇ ਮਾਲਕ ਪ੍ਰਭੂ ਨੂੰ ਮੁੜ ਮੁੜ ਸਿਮਰ ਕੇ ਆਤਮਕ ਅਨੰਦ ਬਣਿਆਂ ਹੀ ਰਹਿੰਦਾ ਹੈ।੨।੫।

**ਭਾਵਾਰਥ** :-ਜੋ ਭੀ ਮਨੁੱਖ ਭਾਵਨਾ ਸਹਿਤ ਹੋ ਦਿਲੋਂ ਨਾਮ ਦਾ ਸਿਮਰਨ ਕਰਦਾ ਹੈ ਉਸ ਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ ਅਤੇ ਉਹ ਇਸ ਅਥਾਹ ਸੰਸਾਰ ਸਾਗਰ ਤੋਂ ਪਾਰ ਉੱਤਰ ਜਾਂਦਾ ਹੈ।

## ਨਟ ਮਹਲਾ ੫ ॥

**1. ਚਰਨ ਕਮਲ ਸੰਗਿ ਲਾਗੀ ਡੋਰੀ ॥**
**2. ਸੁਖ ਸਾਗਰ ਕਰਿ ਪਰਮਗਤਿ ਮੋਰੀ ॥੧॥ ਰਹਾਉ ॥**
**3. ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥**
**4. ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥੧॥**
**5. ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥**
**6. ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥**

**ਪਦ ਅਰਥ** :-ਸੰਗਿ-ਨਾਲ। ਡੋਰੀ-ਪ੍ਰੇਮ ਦੀ ਤਾਰ, ਸੁਰਤਿ ਦੀ ਡੋਰ। ਸੁਖ ਸਾਗਰ-ਹੇ ਸੁਖਾਂ ਦੇ ਸਮੁੰਦਰ। ਪਰਮ ਗਤਿ-ਸਭ ਤੋਂ ਉਚੀ ਆਤਮਕ ਅਵਸਥਾ। ਮੋਰੀ-ਮੇਰੀ।੧। ਰਹਾਉ।

ਅੰਚਲਾ-ਪੱਲਾ।ਗਹਾਇਓ-ਫੜਾਇਆ ਹੈ। ਕਉ-ਨੂੰ। ਬੀਧੋ-ਵਿੱਝ ਗਿਆ ਹੈ। ਖੋਰੀ-ਖੁਮਾਰੀ ਵਿਚ। ਰਸੁ-ਸੁਆਦ। ਜਾਲੀ-ਫਾਹੀ। ਤੋਰੀ-ਤੋੜ ਦਿਤੀ ਹੈ।੧।

ਪੂਰਨ-ਹੇ ਸਰਬ ਵਿਆਪਕ। ਪੂਰਿ ਰਹੇ-ਵਿਆਪਕ ਰਿਹਾ ਹੈ। ਕਿਰਪਾ ਨਿਧਿ-ਹੇ ਕ੍ਰਿਪਾ ਦੇ ਖਜ਼ਾਨੇ ਪ੍ਰਭੂ। ਪੇਖਉ-ਪੇਖਉਂ, ਮੈਂ ਵੇਖਦਾ ਹਾਂ। ਹੋਰੀ-(ਤੈਥੋਂ ਬਿਨਾ) ਕਿਸੇ ਹੋਰ ਨੂੰ। ਨ ਥੋਰੀ-ਥੋੜੀ ਨਹੀਂ ਹੁੰਦੀ।੨।

**ਅਰਥ** :-

ਪ੍ਰ:-ਸ੍ਰੀ ਜੀਉ ! ਉਸ ਪ੍ਰਭੂ ਜੀ ਦੇ ਸਨਮੁਖ ਹੋ ਬੇਨਤੀਆਂ ਕਿਵੇਂ ਕਰਦੇ ਰਹਿਣਾ ਚਾਹੀਦਾ ਹੈ ?

1. ਉ:-ਹੇ ਭਾਈ ਇਉਂ ਕਰਦੇ ਰਹੋ ਕਿ, ਹੇ ਸਾਈਆਂ ਜੀਉ ! ਤੇਰੇ ਸੋਹਣੇ ਚਰਨਾਂ ਨਾਲ ਮੇਰੀ ਪ੍ਰੇਮ ਦੀ ਤਾਰ ਲਗ ਗਈ ਹੈ।
2. ਹੇ ਸੁਖਾਂ ਦੇ ਸਮੁੰਦਰ ਹਰੀ ! ਮੇਰੀ ਆਤਮਕ ਅਵਸਥਾ ਉਚੀ ਬਣਾ ਦਿਓ।੧। ਰਹਾਉ।
3. ਹੇ ਸੁੱਖਾਂ ਦੇ ਸਾਗਰ ! ਤੂੰ ਆਪਣੇ ਸੇਵਕ ਨੂੰ ਆਪਣਾ ਪੱਲਾ ਆਪ ਫੜਾਇਆ ਹੈ, (ਹੁਣ ਤੇਰੇ ਸੇਵਕ ਦਾ) ਮਨ ਤੇਰੇ ਪਿਆਰ ਦੀ ਖੁਮਾਰੀ ਵਿਚ ਬੱਝ ਗਿਆ ਹੈ।
4. ਹੇ ਸਾਈਆਂ ਜੀਉ ! ਤੇਰਾ ਜਸ ਗਾਉਂਦਿਆਂ (ਤੇਰੇ ਸੇਵਕ ਦੇ ਹਿਰਦੇ ਵਿਚ ਤੇਰੀ) ਭਗਤੀ ਦਾ (ਅਜਿਹਾ) ਸੁਆਦ ਪੈਦਾ ਹੋਇਆ ਹੈ, (ਜਿਸ ਨੇ) ਮਾਇਆ ਦੀ ਫਾਹੀ ਤੋੜ ਦਿਤੀ ਹੈ।੧।
5. ਹੇ ਸਰਬ ਵਿਆਪਕ ਪ੍ਰਭੂ ! ਹੇ ਕ੍ਰਿਪਾ ਦੇ ਖਜ਼ਾਨੇ ਪ੍ਰਭੂ ! ਤੂੰ ਹਰ ਥਾਂ ਹੀ ਭਰਪੂਰ ਹੈ, (ਮੈਂ ਕਿਤੇ ਭੀ ਤੈਥੋਂ ਬਿਨਾ) ਕਿਸੇ ਹੋਰ ਨੂੰ ਨਹੀਂ ਵੇਖਦਾ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸਾਈਆਂ ਜੀਉ ! ਆਪਣੇ ਸੇਵਕ ਨੂੰ (ਤੂੰ ਆਪਣੇ ਚਰਨਾਂ ਵਿਚ) ਆਪ ਹੀ ਜੋੜ ਲਿਆ ਹੈ, ਜਿਸ ਕਰਕੇ ਤੇਰੇ ਚਰਨਾਂ ਦੀ ਪ੍ਰੀਤ ਤੇਰੇ ਸੇਵਕ ਦੇ ਹਿਰਦੇ ਵਿਚ ਹੁਣ ਕਦੇ ਭੀ ਘਟਦੀ ਨਹੀਂ ਹੈ।੨।੬।

**ਭਾਵਾਰਥ** :-ਇਹ ਠੀਕ ਹੈ ਕਿ ਮਾਇਆ ਦਾ ਜਾਲ ਬਹੁਤ ਮਜ਼ਬੂਤ ਹੈ, ਪਰ, ਹਰੀ ਦੇ ਜਸ ਗਾਉਣ ਨਾਲ ਇਹ ਜਾਲ ਸਹਿਜੇ ਹੀ ਟੁੱਟ ਜਾਂਦਾ ਹੈ ਅਤੇ ਹਰੀ ਲਈ ਹਿਰਦੇ ਵਿਚ ਪਿਆਰ ਪੈਦਾ ਹੁੰਦਾ ਹੈ, ਜਿਸ ਪਿਆਰ ਦੀ ਬਰਕਤ ਨਾਲ ਉਸਨੂੰ ਹਰ ਪਾਸੇ ਹਰੀ ਹੀ ਵਿਆਪਕ ਦਿਸਦਾ ਹੈ, ਇਸ ਤਰ੍ਹਾਂ, ਮਨੁੱਖ ਅੰਦਰੋਂ ਬਾਹਰੋਂ ਹਰੀ ਨਾਲ ਮਿਲਿਆ ਰਹਿੰਦਾ ਹੈ।

## ਨਟ ਮਹਲਾ ੫ ॥

**1. ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥**
**2. ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥੧॥ ਰਹਾਉ ॥**
**3. ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥**

4. **ਪੂਰਨ ਪੂਰਿ ਰਹੇ ਕਿਰਪਾ ਨਿਧਿ**
**ਘਟਿ ਘਟਿ ਦਿਸਟਿ ਸਮਾਇਣੁ ॥੧॥**
5. **ਜਾਪ ਤਾਪ ਕੋਟਿ ਲਖ ਪੂਜਾ**
**ਹਰਿ ਸਿਮਰਣ ਤੁਲਿ ਨ ਲਾਇਣ ॥**
6. **ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ**
**ਤੇਰੇ ਦਾਸਨਿ ਦਾਸ ਦਸਾਇਣੁ ॥੨॥੬॥੭॥**

**ਪਦ ਅਰਥ**:–ਮਨ–ਹੇ ਮਨ। ਜਪੁ–ਨਾਮ ਦਾ ਜਾਪ। ਜਪਿ–ਜਪਿਆ ਕਰ। ਨ ਬਿਸਾਰਹੁ–(ਹੇ ਪ੍ਰਭੂ) ਤੂੰ ਨਾ ਵਿਸਰ। ਤੇ–ਤੋਂ ।੧। ਰਹਾਉ।

ਸਾਧੂ ਧੂਰਿ–ਗੁਰੂ ਦੇ ਚਰਨਾਂ ਦੀ ਧੂੜ (ਵਿਚ)। ਕਰਉ–ਕਰਉਂ, ਮੈਂ ਕਰਦਾ ਰਹਾਂ। ਮਜਨੁ–ਮੱਜਨੁ, ਇਸ਼ਨਾਨ। ਕਿਲਵਿਖ–ਪਾਪ। ਗਵਾਇਣ–ਦੂਰ ਕਰਨ ਦੇ ਸਮਰੱਥ। ਪੂਰਨ–ਹੇ ਸਰਵ ਵਿਆਪਕ। ਕਿਰਪਾ ਨਿਧਿ–ਹੇ ਕ੍ਰਿਪਾ ਦੇ ਖਜ਼ਾਨੇ। ਘਟਿ ਘਟਿ–ਹਰੇਕ ਸਰੀਰ ਵਿਚ। ਦਿਸਟਿ ਸਮਾਇਣੁ–ਦਿਸਦਾ ਰਹੇ, ਸਮਾਇਆ ਹੋਇਆ ।੧।

ਜਾਪ–(ਦੇਵਤਿਆਂ ਨੂੰ ਵਸ ਕਰਨ ਦੇ ਮੰਤ੍ਰਾਂ ਦੇ) ਜਾਪ। ਤਾਪ–(ਧੂਣੀਆਂ ਆਦਿਕ) ਤਪਾਂ ਦੇ ਸਾਧਨ। ਕੋਟਿ–ਕ੍ਰੋੜਾਂ। ਤੁਲਿ–ਬਰਾਬਰ। ਦੋਇ–ਦੋਵੇਂ। ਕਰ–ਹੱਥ। ਜੋੜਿ–ਜੋੜ ਕੇ। ਦਾਨੁ–ਖੈਰ। ਮਾਂਗੈ–ਮੰਗਦਾ ਹੈ। ਦਾਸਨਿ ਦਾਸ ਦਸਾਇਣੁ–ਦਾਸਾਂ ਦੇ ਦਾਸਾਂ ਦਾ ਦਾਸ ।੨।

**ਅਰਥ** :–

**ਪ੍ਰ**:–ਹੇ ਗੁਰੋ! ਮਨ ਵਿਚ ਹਰ ਸਮੇਂ ਇਹੋ ਹੀ ਸੰਸਾ ਬਣਿਆ ਰਹਿੰਦਾ ਹੈ ਕਿ ਜਾਪ ਕਿਸਦਾ ਜਪਿਆ ਜਾਏ ?

1. **ਉ**:–ਹੇ ਪਿਆਰੇ! ਤੂੰ ਮਨ ਨੂੰ ਇਉਂ ਹੀ ਸਦਾ ਪ੍ਰੇਰਦਾ ਰਿਹਾ ਕਰ ਕਿ, ਹੇ ਮੇਰੇ ਮਨ (ਤੂੰ ਸਦਾ) ਹਰੀ ਨਾਰਾਇਣ ਦੇ ਨਾਮ ਦਾ ਹੀ ਜਾਪ ਜਪਿਆ ਕਰ।
2. ਅਤੇ ਪ੍ਰਭੂ ਦੇ ਸਨਮੁਖ ਹੋ ਇਉਂ ਜੋਦੜੀਆਂ ਕਰਦਾ ਰਹੁ ਕਿ, ਹੇ ਪ੍ਰਭੂ ਜੀ! ਤੂੰ ਮੇਰੇ ਮਨ ਤੋਂ ਕਦੇ ਭੀ ਨਾ ਭੁੱਲ, (ਮੇਰਾ ਮਨ) ਅੱਠੇ ਪਹਿਰ ਤੇਰੇ ਹੀ ਗੁਣ ਗਾਉਂਦਾ ਰਵੇ ।੧। ਰਹਾਉ।
3. ਹੇ ਪ੍ਰਭੂ! ਮੇਹਰ ਕਰ, ਮੈਂ ਗੁਰੂ ਦੇ ਚਰਨਾਂ ਦੀ ਧੂੜ ਵਿਚ ਸਦਾ ਹੀ ਇਸ਼ਨਾਨ ਕਰਦਾ ਰਹਾਂ, (ਕਿਉਂਕਿ) (ਗੁਰੂ ਦੇ ਚਰਨਾਂ ਦੀ ਧੂੜ)ਸਾਰੇ ਹੀ ਪਾਪ ਦੂਰ ਕਰਨ ਦੇ ਸਮਰੱਥ ਹੈ।
4. ਹੇ ਸਭ ਵਿਚ ਵਸ ਰਹੇ ਪ੍ਰਭੂ! ਹੇ ਕ੍ਰਿਪਾ ਦੇ ਖਜ਼ਾਨੇ ਪ੍ਰਭੂ, ਤੂੰ ਮੈਨੂੰ ਹਰੇਕ ਸਰੀਰ ਵਿਚ ਸਮਾਇਆ ਹੋਇਆ ਦਿਸਦਾ ਰਹੇਂ ।੧।
5. ਹੇ ਪ੍ਰਭੂ! ਹੇ ਹਰੀ, ਕ੍ਰੋੜਾਂ ਜਪ ਤਪ ਤੇ ਲੱਖਾਂ ਪੂਜਾ ਤੇਰੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ।
6. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸਾਈਆਂ ਜੀਉ! (ਤੇਰਾ ਦਾਸ) ਦੋਵੇਂ ਹੱਥ ਜੋੜ ਕੇ (ਤੈਥੋਂ) ਖੈਰ ਮੰਗਦਾ ਹੈ (ਕਿ ਮੈਂ ਤੇਰੇ) ਦਾਸਾਂ ਦੇ ਦਾਸਾਂ ਦਾ ਦਾਸ (ਬਣਿਆਂ ਰਹਾਂ) ।੨।੭।

**ਭਾਵਾਰਥ** :–ਹਜ਼ੂਰ ਇਸ ਮਹਾਂਵਾਕ ਵਿਚ ਫੁਰਮਾਨ ਕਰਦੇ ਹਨ ਕਿ, ਜਪ ਤਪ ਆਦਿ ਪੂਜਾ ਦੇ ਸਾਧਨ ਨਾਮ ਸਿਮਰਨ ਦੇ ਤੁੱਲ ਨਹੀਂ ਹੋ ਸਕਦੇ।

**ਨਟ ਮਹਲਾ ੫ ॥**

1. **ਮੇਰੈ ਸਰਬਸੁ ਨਾਮੁ ਨਿਧਾਨੁ ॥**
2. **ਕਰਿ ਕਿਰਪਾ ਸਾਧੂ ਸੰਗਿ ਮਿਲਿਓ**
**ਸਤਿਗੁਰਿ ਦੀਨੋ ਦਾਨੁ ॥੧॥ ਰਹਾਉ ॥**
3. **ਸੁਖ ਦਾਤਾ ਦੁਖ ਭੰਜਨਹਾਰਾ**
**ਗਾਉ ਕੀਰਤਨੁ ਪੂਰਨ ਗਿਆਨੁ ॥**
4. **ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨੑੇ**
**ਬਿਨਸਿਓ ਮੂੜ ਅਭਿਮਾਨੁ ॥੧॥**
5. **ਕਿਆ ਗੁਣ ਤੇਰੇ ਆਖਿ ਵਖਾਣਾ**
**ਪ੍ਰਭ ਅੰਤਰਜਾਮੀ ਜਾਨੁ ॥**
6. **ਚਰਨ ਕਮਲ ਸਰਨਿ ਸੁਖ ਸਾਗਰ**
**ਨਾਨਕੁ ਸਦ ਕੁਰਬਾਨੁ ॥੨॥੮॥**

**ਪਦ ਅਰਥ**:–ਮੇਰੈ–ਮੇਰੇ ਹਿਰਦੇ ਵਿਚ। ਸਰਬਸੁ–ਸਰਬ, ਸਾਰਾ। (ਸੁ–ਹੂ, ਧਨ–ਪਦਾਰਥ) ਸਾਰਾ ਹੀ ਧਨ ਪਦਾਰਥ, ਸਭ ਕੁਝ। ਨਿਧਾਨੁ–ਖਜ਼ਾਨਾ। ਕਰਿ–ਕਰ ਕੇ। ਸਾਧੂ ਸੰਗਿ–ਗੁਰੂ ਦੀ ਸੰਗਤ ਵਿਚ, ਗੁਰੂ ਨਾਲ। ਮਿਲਿਓ–ਮੇਲਿਓ, ਮਿਲਾਇਆ। ਸਤਿਗੁਰਿ–ਗੁਰੂ ਨੇ ।੧। ਰਹਾਉ।

ਦੁਖ ਭੰਜਨਹਾਰਾ–ਦੁੱਖਾਂ ਦਾ ਨਾਸ ਕਰਨ ਵਾਲਾ। ਗਾਉ–ਗਾਉਂ, ਮੈਂ ਗਾਉਂਦਾ ਹਾਂ। ਪੂਰਨ–ਮੁਕੰਮਲ। ਗਿਆਨੁ–ਆਤਮਕ ਜੀਵਨ ਦੀ ਸੂਝ। ਖੰਡ ਖੰਡ–ਟੋਟੇ ਟੋਟੇ। ਕੀਨੑੇ–ਕਰ ਦਿਤੇ। ਮੂੜ–ਮੂਰਖ। ਅਭਿਮਾਨ–ਅਹੰਕਾਰ ।੧।

ਆਖਿ–ਆਖ ਕੇ। ਵਖਾਣਾ–ਵਖਾਣਾਂ, ਮੈਂ ਬਿਆਨ ਕਰਾਂ। ਪ੍ਰਭ–ਹੇ ਪ੍ਰਭੂ। ਅੰਤਰਜਾਮੀ–ਹਰੇਕ ਦੇ ਅੰਦਰ ਦੀ ਜਾਨਣ ਵਾਲਾ। ਜਾਨੁ–ਸੁਜਾਨ, ਸਿਆਣਾ। ਸੁਖ ਸਾਗਰ–ਹੇ ਸੁੱਖਾਂ ਦੇ ਸਮੁੰਦਰ। ਸਦ–ਸਦਾ ।੧।

**ਅਰਥ** :–

**ਪ੍ਰ**:–ਸ੍ਰੀ ਜੀਉ! ਸੰਸਾਰੀ ਲੋਕ ਤਾਂ ਕੇਵਲ ਸੰਸਾਰਕ ਧਨ ਨੂੰ ਹੀ ਸਹੀ ਖਜ਼ਾਨਾਂ ਮੰਨਦੇ ਹਨ, ਪਰ ਆਪ ਜੀ ਸੱਚਾ ਖਜ਼ਾਨਾ ਕਿਸ ਨੂੰ ਮੰਨ ਰਹੇ ਹੋ ?

1. **ਉ**:–ਹੇ ਭਾਈਓ! ਮੇਰੇ ਵਾਸਤੇ ਤਾਂ ਪ੍ਰਮਾਤਮਾਂ ਦਾ ਨਾਮ ਖਜ਼ਾਨਾ ਹੀ ਦੁਨੀਆਂ ਦਾ ਸਾਰਾ ਧਨ ਪਦਾਰਥ ਹੈ।

**ਪ੍ਰ**:–ਇਹ ਆਪ ਜੀ ਨੂੰ ਪ੍ਰਾਪਤ ਕਿਥੋਂ ਹੋਇਆ ਹੈ ?

2. **ਉ**:–ਹੇ ਭਾਈਓ! (ਪ੍ਰਮੇਸ਼ਰ ਜੀ ਨੇ) ਕ੍ਰਿਪਾ ਕਰ ਕੇ (ਮੈਨੂੰ) ਗੁਰੂ ਦੀ ਸੰਗਤ ਵਿਚ ਮਿਲਾ ਦਿਤਾ ਤੇ) ਗੁਰੂ ਨੇ ਹੀ (ਮੈਨੂੰ ਪ੍ਰਮਾਤਮਾਂ ਦੇ ਨਾਮ ਦਾ) ਦਾਨ ਦਿਤਾ ਹੈ ।੧। ਰਹਾਉ।

3. ਹੇ ਪਿਆਰੇ ! ਉਹ ਪ੍ਰਮੇਸ਼ਰ ਸਾਰੇ ਸੁਖ ਦੇਣ ਵਾਲਾ ਹੈ ਅਤੇ ਸਾਰੇ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ, (ਜਿਉਂ ਜਿਉਂ) ਮੈਂ ਉਸ ਦੀ ਸਿਫਤ ਸਲਾਹ ਦਾ ਗੀਤ ਗਾਂਦਾ ਹਾਂ, ਮੈਨੂੰ ਆਤਮਕ ਜੀਵਨ ਦੀ ਸਹੀ ਸੂਝ (ਪ੍ਰਾਪਤ ਹੁੰਦੀ ਜਾਂਦੀ) ਹੈ।

4. (ਉਸੇ ਆਤਮਕ ਜੀਵਨ ਦੀ ਸੋਝੀ ਰਾਹੀਂ) ਮੈਂ ਕਾਮ, ਕ੍ਰੋਧ, ਲੋਭ ਆਦਿਕ ਵਿਕਾਰਾਂ ਨੂੰ ਟੋਟੇ ਟੋਟੇ ਕਰ ਦਿਤਾ, (ਅਤੇ ਜੋ ਜੀਵਾਂ ਨੂੰ) ਮੂਰਖ (ਬਣਾ ਦੇਣ ਵਾਲਾ) ਅਹੰਕਾਰ (ਸੀ ਉਹ ਮੇਰੇ ਅੰਦਰੋਂ) ਨਾਸ ਹੋ ਗਿਆ ।੧।

5. ਹੇ ਪ੍ਰਭੂ ! ਤੂੰ ਸੁਜਾਨ ਹੈਂ, ਤੂੰ ਹਰੇਕ ਦੇ ਦਿਲ ਦੀ ਜਾਨਣ ਵਾਲਾ ਹੈਂ, ਮੈਂ ਤੇਰੇ ਕਿਹੜੇ ਕਿਹੜੇ ਗੁਣ ਦਸ ਕੇ ਗਿਣਾਂ ?

6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸੁਖਾਂ ਦੇ ਸਮੁੰਦ੍ਰ ਪ੍ਰਭੂ (ਤੇਰਾ ਦਾਸ) ਮੈਂ ਤੇਰੇ ਸੋਹਣੇ ਚਰਨਾਂ ਦੀ ਸ਼ਰਨ ਆਇਆਂ ਹਾਂ ਅਤੇ ਤੈਥੋਂ ਸਦਾ ਹੀ ਸਦਕੇ ਜਾਂਦਾ ਹਾਂ ।੨।੮।

**ਭਾਵਾਰਥ** :—ਜਨਮ ਜਨਮਾਤ੍ਰਾਂ ਦੇ ਪਾਪ ਖੰਡਣ ਵਾਲਾ ਅਤੇ ਸਰਬ ਸੁਖਾਂ ਦਾ ਦਾਤਾ ਕੇਵਲ ਇਕੋ ਉਸ ਪ੍ਰਮੇਸ਼ਰ ਜੀ ਦਾ ਨਾਮ ਹੈ ।

### ਨਟ ਮਹਲਾ ੫ ॥

**1. ਹਉ ਵਾਰਿ ਵਾਰਿ ਜਾਉ ਗੁਰ ਗੋਪਾਲ॥੧॥ਰਹਾਉ॥**
**2. ਮੋਹਿ ਨਿਰਗੁਨ ਤੁਮ ਪੂਰਨ ਦਾਤੇ**
**ਦੀਨਾ ਨਾਥ ਦਇਆਲ ॥੧॥**
**3. ਊਠਤ ਬੈਠਤ ਸੋਵਤ ਜਾਗਤ**
**ਜੀਅ ਪ੍ਰਾਨ ਧਨ ਮਾਲ ॥੨॥**
**4. ਦਰਸਨ ਪਿਆਸ ਬਹੁਤੁ ਮਨਿ ਮੇਰੈ**
**ਨਾਨਕ ਦਰਸ ਨਿਹਾਲ ॥੩॥੮॥੯॥**

**ਪਦ ਅਰਥ** :—ਹਉ—ਹਉਂ, ਮੈਂ । ਵਾਰਿ ਵਾਰਿ ਜਾਉ—ਮੈਂ ਸ਼ਦਕੇ ਜਾਂਦਾ ਹਾਂ, ਮੈਂ ਕੁਰਬਾਨ ਜਾਂਦਾ ਹਾਂ । ਗੁਰ—ਹੇ ਗੁਰੂ, ਹੇ ਸਭ ਤੋਂ ਵਡੇ । ਗੋਪਾਲ—ਹੇ ਸ੍ਰਿਸ਼ਟੀ ਦੇ ਪਾਲਣਹਾਰ ।੧। ਰਹਾਉ ।

ਮੋਹਿ—ਮੈਂ । ਨਿਰਗੁਨ—ਗੁਣ ਹੀਨ । ਦੀਨਾ ਨਾਥ— ਹੇ ਦੀਨਾਂ ਦੇ ਨਾਥ । ਦਇਆਲ—ਹੇ ਦਇਆ ਦੇ ਘਰ ।੧।

ਜੀਅ—ਜਿੰਦ ਦਾ । ਪ੍ਰਾਨ—ਪ੍ਰਾਣਾਂ ਦਾ ।੨।

ਮਨਿ ਮੇਰੈ—ਮੇਰੇ ਮਨ ਵਿਚ ।੩।

**ਅਰਥ** :—

ਪ੍ਰ:—ਹੇ ਗੁਰੋ ! ਉਸ ਪ੍ਰਮੇਸ਼ਰ ਜੀ ਦੀ ਸਿਫਤੋ ਸਲਾਹ ਕਿਵੇਂ ਕੀਤੀ ਜਾਵੇ ?

1. ਉ:—ਹੇ ਭਾਈਓ ! ਪ੍ਰਭੂ ਦੇ ਸਨਮੁਖ ਹੋ ਇਉਂ ਹੀ ਅਰਜੋਈਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਸਭ ਤੋਂ ਵਡੇ ਸ੍ਰਿਸ਼ਟੀ ਦੇ ਪਾਲਣਹਾਰ, ਮੈਂ (ਤੈਥੋਂ) ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ ।੧। ਰਹਾਉ ।

2. ਹੇ ਦੀਨਾਂ ਦੇ ਨਾਥ ! ਹੇ ਦਇਆ ਦੇ ਘਰ ਪ੍ਰਭੂ, ਮੈਂ ਗੁਣ ਹੀਣ ਹਾਂ, ਤੂੰ ਸਭ ਦਾਤਾਂ ਦੇਣ ਵਾਲਾ ਹੈਂ ।੧।

3. ਹੇ ਪ੍ਰਭੂ ! ਉਠਦਿਆਂ ਬੈਠਦਿਆਂ, ਸੁਤਿਆਂ ਜਾਗਦਿਆਂ ਤੂੰ ਹੀ ਮੇਰੀ ਜਿੰਦ ਦਾ, ਮੇਰੇ ਪ੍ਰਾਣਾਂ ਦਾ ਸਹਾਰਾ ਹੈਂ ।੨।

ਪ੍ਰ:—ਆਪ ਪ੍ਰਭੂ ਜੀ ਤੋਂ ਮੰਗਦੇ ਕੀ ਹੋ ?

4. ਉ:—(ਇਹੋ ਹੀ ਮੰਗ ਹੈ ਕਿ) ਹੇ ਪ੍ਰਭੂ ! ਮੇਰੇ ਮਨ ਵਿਚ ਤੇਰੇ ਦਰਸ਼ਨਾਂ ਦੀ ਬਹੁਤ ਤਾਂਘ ਹੈ, (ਮੈਨੂੰ) ਨਾਨਕ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ ।੩।੯।

**ਭਾਵਾਰਥ** :—ਉਸ ਵਾਹਿਗੁਰੂ ਜੀ ਦੇ ਗੁਣਾਂ ਦੇ ਮੁਕਾਬਲੇ ਤੇ ਆਪਣੀ ਤੁੱਛਤਾ ਅਤੇ ਉਸ ਦੇ ਦਰਸ਼ਨਾਂ ਲਈ ਤਾਂਘ ਦਰਸਾ ਰਹੇ ਹਨ ।

### ਨਟ ਪੜਤਾਲ ਮਹਲਾ ੫

### ੧ ਓ ਸਤਿਗੁਰ ਪ੍ਰਸਾਦਿ ॥

**1. ਕੋਊ ਹੈ ਮੇਰੋ ਸਾਜਨੁ ਮੀਤੁ ॥**
**2. ਹਰਿ ਨਾਮੁ ਸੁਨਾਵੈ ਨੀਤ ॥**
**3. ਬਿਨਸੈ ਦੁਖੁ ਬਿਪਰੀਤਿ ॥**
**4. ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥**
**5. ਕੋਈ ਵਿਰਲਾ ਆਪਨ ਕੀਤ ॥**
**6. ਸੰਗਿ ਚਰਨ ਕਮਲ ਮਨੁ ਸੀਤ ॥**
**7. ਕਰਿ ਕਿਰਪਾ ਹਰਿ ਜਸੁ ਦੀਤ ॥੧॥**
**8. ਹਰਿ ਭਜਿ ਜਨਮੁ ਪਦਾਰਥੁ ਜੀਤ ॥**
**9. ਕੋਟਿ ਪਤਿਤ ਹੋਹਿ ਪੁਨੀਤ ॥**
**10. ਨਾਨਕ ਦਾਸ ਬਲਿ ਬਲਿ ਕੀਤ॥੨॥੧॥੧੦॥੧੯॥**

**ਪਦ ਅਰਥ** :—ਕੋਊ—ਕੋਈ ਵਿਰਲਾ । ਨੀਤ—ਸਦਾ । ਬਿਨਸੈ—ਨਾਸ ਹੋ ਜਾਂਦਾ ਹੈ । ਬਿਪਰੀਤਿ—ਉਲਟੀ ਪ੍ਰੀਤ, ਮਾੜੇ ਪਾਸੇ ਦੀ ਪ੍ਰੀਤ । ਅਰਪਉ—ਅਰਪਉਂ, ਮੈਂ ਭੇਟਾ ਕਰ ਦਿਆਂ । ਚੀਤੁ—ਚਿੱਤ ।੧। ਰਹਾਉ ।

ਕੀਤ—ਕੀਤਾ ਹੈ, ਬਣਾਇਆ ਹੈ । ਆਪਨ—ਆਪਣਾ । ਸੰਗਿ—ਨਾਲ । ਸੀਤ—ਸੀਤਾ ਹੋਇਆ ਹੈ, ਜੋੜਿਆ ਹੈ । ਕਰਿ—ਕਰ ਕੇ । ਦੀਤ—ਦਿਤਾ ਹੈ ।੧।

ਭਜਿ—ਭਜਕੇ, ਸਿਮਰਕੇ । ਜਨਮ ਪਦਾਰਥੁ—ਕੀਮਤੀ ਮਨੁੱਖਾ ਜਨਮ । ਜੀਤ—ਜਿਤਿਆ, ਕਾਮਯਾਬ ਬਣਾਇਆ । ਕੋਟਿ—ਕ੍ਰੋੜਾਂ । ਪਤਿਤ—ਵਿਕਾਰਾਂ ਵਿਚ ਡਿਗੇ ਹੋਏ ਵਿਕਾਰੀ । ਹੋਹਿ—ਹੋ ਜਾਂਦੇ ਹਨ । ਪੁਨੀਤ—ਪਵਿਤਰ । ਬਲਿ ਕੀਤ—ਸਦਕੇ ਕੀਤਾ ।੨।

**ਅਰਥ**:—

ਪ੍ਰ:—ਸ੍ਰੀ ਜੀਉ ! ਸੰਸਾਰ ਵਿਚ ਹਰ ਬੰਦਾ ਹੀ ਆਪਣੇ ਮਿੱਤਰ ਦੋਸਤਾਂ ਦੀ ਭਾਲ ਵਿਚ ਰਹਿੰਦਾ ਹੈ, ਜਿਸ ਦੁਆਰੇ ਉਸ ਨੂੰ ਸੁਖ ਸ਼ਾਂਤੀ ਹਾਸਲ ਹੋ ਸਕੇ, ਕੀ ਆਪ ਭੀ ਕਿਸੇ ਦੀ ਇੰਤਜ਼ਾਰ ਰਖਦੇ ਹੋ ?

1. ਉ:—ਹੇ ਭਾਈਓ ! ਭਾਲ ਵਿਚ ਤਾਂ ਮੈਂ ਭੀ ਹਾਂ, ਪਰ, ਕੋਈ ਵਿਰਲਾ ਹੀ
2. (ਲੱਭਦਾ) ਹੈ ਇਹੋ ਜਿਹਾ ਸੱਜਣ ਮਿੱਤ੍ਰ, ਜੇਹੜਾ ਸਦਾ ਪ੍ਰਮੇਸ਼ਰ ਜੀ ਦਾ ਨਾਮ ਹੀ ਸੁਣਾਂਦਾ ਰਹੇ।
3. ਹੇ ਪਿਆਰੇ ! (ਨਾਮ ਦੀ ਬਰਕਤ ਨਾਲ) ਮੰਦੇ ਪਾਸੇ ਦੀ ਪ੍ਰੀਤ ਦਾ ਦੁੱਖ ਦੂਰ ਹੋ ਜਾਂਦਾ ਹੈ।
4. ਇਸ ਲਈ, ਹੇ ਭਾਈ ! ਜੇ ਕੋਈ ਹਰਿ ਨਾਮ ਸੁਨਾਉਣ ਵਾਲਾ ਸੱਜਣ ਮਿਲ ਪਏ, ਤਾਂ ਉਸ ਤੋਂ ਮੈਂ ਆਪਣਾ ਮਨ, ਆਪਣਾ ਤਨ. ਆਪਣਾ ਚਿੱਤ ਸਭੋ ਕੁਝ ਸਦਕੇ ਕਰ ਦਿਆਂ।੧। ਰਹਾਉ।
5. ਹੇ ਪਿਆਰੇ ! ਕੋਈ ਵਿਰਲਾ ਹੀ (ਲ਼ਭਦਾ) ਹੈ ਇਹੋ ਜਿਹਾ ਜਿਸ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੁੰਦਾ ਹੈ।
6. ਜਿਸਨੇ ਪ੍ਰਭੂ ਦੇ ਸੋਹਣੇ ਚਰਨਾਂ ਨਾਲ ਆਪਣਾ ਮਨ ਜੋੜ ਰਖਿਆ ਹੁੰਦਾ ਹੈ,
7. ਜਿਸ ਨੂੰ ਪ੍ਰਭੂ ਨੇ ਕ੍ਰਿਪਾ ਕਰ ਕੇ ਆਪਣੀ ਸਿਫਤ ਸਲਾਹ (ਦੀ ਦਾਤ) ਦਿਤੀ ਹੁੰਦੀ ਹੈ।੧।
8. ਹੇ ਭਾਈ ! ਪ੍ਰਮਾਤਮਾਂ ਦਾ ਨਾਮ ਜਪ ਕੇ ਕੀਮਤੀ ਮਨੁੱਖਾ ਜਨਮ ਕਾਮਯਾਬ ਬਣਾ ਲਈਦਾ ਹੈ।
9. ਹੇ ਭਾਈਓ ! ਨਾਮ ਜਪ ਕੇ ਕ੍ਰੋੜਾਂ ਵਿਕਾਰੀ ਪਵਿੱਤਰ ਹੋ ਜਾਂਦੇ ਹਨ।
10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਨਾਮ ਜਪਣ ਵਾਲੇ ਅਜਿਹੇ ਦਾਸ ਤੋਂ ਮੈਂ ਆਪਣੇ ਆਪ ਨੂੰ ਸਦਕੇ ਕਰਦਾ ਹਾਂ, ਕੁਰਬਾਨ ਕਰਦਾ ਹਾਂ।੨।੧।੧੦।੧੯।

**ਭਾਵਾਰਥ**:—ਹਰੀ ਦਾ ਨਾਮ ਸੁਣਨ ਨਾਲ ਦੁੱਖ ਅਤੇ ਉਲਟਾ ਸੁਭਾ ਦੂਰ ਹੁੰਦਾ ਹੈ ਅਤੇ ਪ੍ਰਭੂ ਨਾਲ ਪ੍ਰੇਮ ਲਗਕੇ ਜਨਮ ਸਫਲਾ ਹੁੰਦਾ ਹੈ।

**ਵੇਰਵਾ**:—

| | |
|---|---|
| ਸ਼ਬਦ ਮਹਲਾ ੪ | ੯ |
| ਸ਼ਬਦ ਮਹਲਾ ੫ | ੧੦ |
| ਕੁਲ ਜੋੜ | ੧੯ |

## ਨਟ ਅਸਟਪਦੀਆ ਮਹਲਾ ੪

### ੧ ਓ ਸਤਿਗੁਰ ਪ੍ਰਸਾਦਿ ॥

**1. ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ ॥**
**2. ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ**
**ਮੈ ਗੁਰਮਤਿ ਨਾਮੁ ਸਮ੍ਾਰੇ ॥੧॥ਰਹਾਉ॥**
**3. ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ**
**ਮੈ ਹਰਿ ਹਰਿ ਨਾਮੁ ਪਿਆਰੇ ॥**
**4. ਦੀਨ ਦਇਆਲ ਭਏ ਪ੍ਰਭ ਠਾਕੁਰ**
**ਗੁਰ ਕੈ ਸਬਦਿ ਸਵਾਰੇ ॥੧॥**
**5. ਮਧਸੂਦਨ ਜਗ ਜੀਵਨ ਮਾਧੋ**
**ਮੇਰੇ ਠਾਕੁਰ ਅਗਮ ਅਪਾਰੇ ॥**
**6. ਇਕ ਬਿਨਉ ਬੇਨਤੀ ਕਰਉ ਗੁਰ ਆਗੈ**
**ਮੈ ਸਾਧੂ ਚਰਨ ਪਖਾਰੇ ॥੨॥**
**7. ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ**
**ਪ੍ਰਭੁ ਏਕੋ ਪੁਰਖੁ ਨਿਰਾਰੇ ॥**
**8. ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ**
**ਪ੍ਰਭੁ ਏਕੋ ਗੁਰਮਤਿ ਤਾਰੇ ॥੩॥**
**9. ਗੁਰਮਤਿ ਨਾਮੁ ਦਮੋਦਰੁ ਪਾਇਆ**
**ਹਰਿ ਹਰਿ ਨਾਮੁ ਉਰਿਧਾਰੇ ॥**
**10. ਹਰਿ ਹਰਿ ਕਥਾ ਬਨੀ ਅਤਿ ਮੀਠੀ**
**ਜਿਉ ਗੂੰਗਾ ਗਟਕ ਸਮ੍ਾਰੇ ॥੪॥**

**ਪਦ ਅਰਥ**:—ਰਾਮ—ਹੇ ਰਾਮ। ਮਨਿ—ਮਨ ਵਿਚ। ਤਨਿ—ਤਨ ਵਿਚ। ਅਧਾਰੇ—ਆਸਰਾ। ਸਕਉ—ਸਕਉਂ। ਰਹਿ ਨ ਸਕਉ—ਮੈਂ ਰਹਿ ਨਹੀਂ ਸਕਦਾ। ਸੇਵਾ—ਭਗਤੀ। ਗੁਰਮਤਿ—ਗੁਰੂ ਦੀ ਮਤਿ ਲੈ ਕੇ। ਸਮ੍ਾਰੇ—ਮੈਂ ਸੰਭਾਲਿਆ ਹੈ।੧। ਰਹਾਉ।

ਮੈ—ਮੈਨੂੰ। ਪਿਆਰੇ—ਪਿਆਰਾ ਲਗਦਾ ਹੈ। ਦਇਆਲ—ਦਇਆਵਾਨ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਸਵਾਰੇ—ਸਵਾਰ ਦੇਂਦਾ ਹੈ।੧।

ਮਧ ਸੂਦਨ—ਹੇ ਮਧ ਸੂਦਨ ('ਮਧ' ਰਾਖਸ਼ ਨੂੰ ਮਾਰਨ ਵਾਲਾ) ਹੇ ਪ੍ਰਮਾਤਮਾਂ। ਜਗ ਜੀਵਨ—ਹੇ ਜਗਤ ਦੇ ਆਸਰੇ। ਮਾਧੋ—(ਮਾ-ਧਵ) ਮਾਇਆ ਦਾ ਪਤੀ, ਹੇ ਮਾਇਆ ਦੇ ਪਤੀ। ਅਗਮ—ਹੇ ਅਪਹੁੰਚ। ਅਪਾਰੇ—ਹੇ ਬੇਅੰਤ। ਬਿਨਉ—ਬੇਨਤੀ। ਕਰਉ—ਕਰਉਂ, ਮੈਂ ਕਰਦਾ ਹਾਂ। ਆਗੇ—ਸਾਹਮਣੇ, ਪਾਸ। ਸਾਧੂ—ਗੁਰੂ। ਪਖਾਰੇ—ਧੋਵਾਂ।੨।

ਸਹਸ—ਹਜਾਰਾਂ। ਨੇਤ੍ਰ—ਅੱਖਾਂ। ਨਿਰਾਰੇ—ਨਿਰਾਲਾ, ਨਿਰਲੇਪ। ਮੂਰਤਿ—ਸਰੂਪ, ਸਰੀਰ। ਗੁਰਮਤਿ—ਗੁਰੂ ਦੀ ਮਤਿ (ਦੇ ਕੇ)। ਤਾਰੇ—ਪਾਰ ਲੰਘਾਂਦਾ ਹੈ।੩।

ਦਮੋਦਰੁ—(ਦਾਮ ਉਦਰ) ਜਿਸਦੇ ਪੇਟ ਦੁਆਲੇ ਤੜਾਗੀ ਹੈ, ਕ੍ਰਿਸ਼ਨ, ਪ੍ਰਮਾਤਮਾਂ। ਉਰਿ—ਹਿਰਦੇ ਵਿਚ। ਅਤਿ—ਬਹੁਤ। ਗਟਕ—ਗਟ ਗਟ ਕਰਕੇ, ਬੜੇ ਸੁਆਦ ਨਾਲ (ਖਾਂਦਾ ਹੈ)। ਸਮ੍ਾਰੇ—ਸੰਭਾਲਦਾ ਹੈ।੪।

**ਅਰਥ**:—

ਪ੍ਰ:—ਹੇ ਗੁਰੋ ! ਹਰ ਬੰਦੇ ਨੇ ਆਪਣੇ ਅੰਦਰ ਭਿੰਨ ਭਿੰਨ ਆਸਰਾ ਬਣਾ ਰਖਿਆ ਹੈ, ਪਰ, ਆਪ ਆਪਣਾ ਕਿਸ ਨੂੰ ਆਸਰਾ ਮੰਨਦੇ ਹੋ ?

1. ਉ:—ਪ੍ਰਮੇਸ਼ਰ ਦੇ ਸਨਮੁਖ ਹੋ ਉਚਾਰਨ ਕਰਦੇ ਹਨ ਕਿ,

 

ਹੇ ਰਾਮ ! ਮੇਰੇ ਮਨ ਵਿਚ, ਮੇਰੇ ਤਨ ਵਿਚ ਤੇਰਾ ਨਾਮ ਹੀ ਆਸਰਾ ਰੂਪ ਹੈ ।

2. (ਕਿਉਂਕਿ) ਤੇਰੀ ਸੇਵਾ ਭਗਤੀ ਕਰਨ ਤੋਂ ਬਿਨਾ ਮੈਂ ਇਕ ਖਿਨ, ਇਕ ਪਲ ਭਰ ਭੀ ਰਹਿ ਨਹੀਂ ਸਕਦਾ, ਗੁਰੂ ਦੀ ਸ਼ਰਣ ਪੈ ਕੇ (ਮੈਂ) ਤੇਰਾ (ਹੀ) ਨਾਮ ਆਪਣੇ ਹਿਰਦੇ ਵਿਚ ਵਸਾਂਦਾ ਹਾਂ ।੧। ਰਹਾਉ ।

3. ਇਸ ਲਈ, ਹੇ ਭਾਈਓ ! ਤੁਸੀਂ ਭੀ ਸਦਾ ਪ੍ਰਮੇਸ਼ਰ ਜੀ ਦਾ ਧਿਆਨ ਕਰਦੇ ਰਹੋ, ਮੈਨੂੰ ਤਾਂ ਹਰਿ ਨਾਮ ਹੀ ਪਿਆਰਾ ਲਗਦਾ ਹੈ ।

4. ਹੇ ਭਾਈਓ ! ਉਹ ਠਾਕੁਰ ਪ੍ਰਭੂ ਜਿਨ੍ਹਾਂ ਕੰਗਾਲਾਂ ਉਤੇ ਭੀ ਦਇਆਵਾਨ ਹੁੰਦਾ ਹੈ, ਉਹਨਾਂ ਦਾ ਜੀਵਨ ਗੁਰੂ ਦੇ ਸ਼ਬਦ ਦੀ ਰਾਹੀਂ ਸੋਹਣਾ ਬਣਾ ਦੇਂਦਾ ਹੈ ।੧।

5. ਹੇ ਮਧਸੂਦਨ ! ਹੇ ਜਗ ਜੀਵਨ, ਹੇ ਮਾਧੋ, ਹੇ ਮੇਰੇ ਠਾਕੁਰ, ਹੇ ਅਪਹੁੰਚ, ਹੇ ਬੇਅੰਤ !

6. ਜੇ ਤੂੰ ਮੇਹਰ ਕਰੇਂ, ਤਾਂ ਤੇਰੇ ਨਾਮ ਦੀ ਪ੍ਰਾਪਤੀ ਵਾਸਤੇ ਮੈਂ ਗੁਰੂ ਪਾਸ ਸਦਾ ਹੀ ਬੇਨਤੀ ਕਰਦਾ ਰਹਾਂ, ਮੈਂ ਗੁਰੂ ਦੇ ਚਰਨ ਹੀ ਧੋਂਦਾ ਰਹਾਂ ।੨।

ਪ੍ਰ:—ਸ੍ਰੀ ਜੀਉ ! ਆਪ ਜੀ, ਉਸ ਮਾਲਕ ਪ੍ਰਮੇਸ਼ਰ ਜੀ ਦਾ ਸਰੂਪ ਕਿਸ ਤਰ੍ਹਾਂ ਦਾ ਅਨੁਭਵ ਕਰਦੇ ਹੋ ?

7. ਉ:—ਹੇ ਭਾਈਓ ! ਉਸ ਸਰਬ ਵਿਆਪਕ ਪ੍ਰਭੂ ਦੀਆਂ ਹਜ਼ਾਰਾਂ ਹੀ ਅੱਖਾਂ ਹਨ, (ਫਿਰ ਭੀ) ਸਰਬ ਵਿਆਪਕ ਪ੍ਰਭੂ ਸਦਾ ਨਿਰਲੇਪ ਹੈ ।

8. ਹੇ ਭਾਈ ! ਉਹ ਮਾਲਕ ਪ੍ਰਭੂ ਹਜਾਰਾਂ ਸਰੀਰਾਂ ਵਾਲਾ ਹੈ, ਫਿਰ ਭੀ ਉਹ ਆਪਣੇ ਵਰਗਾ ਆਪ ਹੀ ਇਕ ਹੈ, ਉਹ ਆਪ ਹੀ ਗੁਰੂ ਦੀ ਮਤਿ ਰਾਹੀਂ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਂਦਾ ਹੈ ।੩।

9. ਹੇ ਭਾਈਓ ! ਜਿਸ ਮਨੁੱਖ ਨੇ ਗੁਰੂ ਦੀ ਮਤਿ ਦੀ ਰਾਹੀਂ ਪ੍ਰਭੂ ਦਾ ਨਾਮ ਪ੍ਰਾਪਤ ਕਰ ਲਿਆ, ਉਹ ਉਸ ਨਾਮ ਨੂੰ ਸਦਾ (ਹੀ) ਆਪਣੇ ਹਿਰਦੇ ਅੰਦਰ ਵਸਾਈ ਰਖਦਾ ਹੈ ।

ਪ੍ਰ:—ਕਿਉਂ ਜੀ ! ਕੀ, ਉਸਨੂੰ ਆਪਣੇ ਅੰਦਰ ਵਸਦੇ ਨਾਮ ਦਾ ਕੁਝ ਸੁਆਦ ਭੀ ਆਉਂਦਾ ਹੈ ?

10. ਉ:—ਹੇ ਭਾਈ ! ਉਸ ਪ੍ਰਮਾਤਮਾਂ ਦੀ ਸਿਫਤ ਸਲਾਹ ਉਸ ਨੂੰ ਬਹੁਤ (ਹੀ) ਮਿੱਠੀ ਲਗਦੀ ਹੈ, ਉਸ ਨੂੰ ਉਹ ਆਪਣੇ ਹਿਰਦੇ ਵਿਚ ਸੰਭਾਲੀ ਰਖਦਾ ਹੈ, (ਪਰ, ਉਹ ਕਿਸੇ ਨੂੰ ਦਸਦਾ ਨਹੀਂ) ਜਿਵੇਂ ਕੋਈ ਗੁੰਗਾ (ਕੋਈ ਸ਼ਰਬਤ ਆਦਿਕ) ਬੜੇ ਸੁਆਦ ਨਾਲ ਪੀਂਦਾ ਹੈ, (ਤੇ ਸੁਆਦ ਦਸ ਨਹੀਂ ਸਕਦਾ) ਇਸੇ ਹੀ ਤਰ੍ਹਾਂ ਹਰੀ ਦੀ ਸਿਫਤ ਸਲਾਹ ਦਾ ਰਸ ਕਥਨ ਨਹੀਂ ਕੀਤਾ ਜਾ ਸਕਦਾ, ਪਰ, ਭਗਤ ਜਨ ਆਪਣੇ ਅੰਤਰ ਆਤਮੇਂ ਉਸ ਦਾ ਆਨੰਦ ਮਾਣਦੇ ਹਨ ।੪।

**11. ਰਸਨਾ ਸਾਦ ਚਖੈ ਭਾਇ ਦੂਜੈ**
**ਅਤਿ ਫੀਕੇ ਲੋਭ ਬਿਕਾਰੇ ॥**

**12. ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ**
**ਸਭ ਅਨ ਰਸ ਸਾਦ ਬਿਸਾਰੇ ॥੫॥**

**13. ਗੁਰਮਤਿ ਰਾਮ ਨਾਮੁ ਧਨੁ ਪਾਇਆ**
**ਸੁਣਿ ਕਹਤਿਆ ਪਾਪ ਨਿਵਾਰੇ ॥**

**14. ਧਰਮ ਰਾਇ ਜਮੁ ਨੇੜਿ ਨ ਆਵੈ**
**ਮੇਰੇ ਠਾਕੁਰ ਕੇ ਜਨ ਪਿਆਰੇ ॥੬॥**

**15. ਸਾਸ ਸਾਸ ਸਾਸ ਹੈ ਜੇਤੇ**
**ਮੈ ਗੁਰਮਤਿ ਨਾਮੁ ਸਮ੍ਾਰੇ ॥**

**16. ਸਾਸੁ ਸਾਸੁ ਜਾਇ ਨਾਮੈ ਬਿਨੁ**
**ਸੋ ਬਿਰਥਾ ਸਾਸੁ ਬਿਕਾਰੇ ॥੭॥**

**17. ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ**
**ਮੋ ਕਉ ਹਰਿ ਜਨ ਮੇਲਿ ਪਿਆਰੇ ॥**

**18. ਨਾਨਕ ਦਾਸਨਿ ਦਾਸੁ ਕਹਤੁ ਹੈ**
**ਹਮ ਦਾਸਨ ਕੇ ਪਨਿਹਾਰੇ ॥੮॥੧॥**

**ਪਦ ਅਰਥ** :—ਰਸਨਾ—ਜੀਭ । ਸਾਦ—ਸੁਆਦ । ਭਾਇ—ਪਿਆਰ ਵਿਚ । ਦੂਜੈ ਭਾਇ-ਮਾਇਆ ਦੇ ਪਿਆਰ ਵਿਚ (ਫਸ ਕੇ) । ਫੀਕੇ—ਬੇ-ਸੁਆਦੇ । ਚਖਹਿ—ਚਖਦੇ ਹਨ । ਅਨ ਰਸ—ਹੋਰ ਹੋਰ ਅਨੇਕਾਂ ਰਸ ।੫।

ਸੁਣਿ—ਸੁਣ ਕੇ । ਨਿਵਾਰੇ—ਦੂਰ ਕਰ ਲਏ ।੬।

ਸਾਸੁ—ਸੁਆਸ । ਜੇਤੇ—ਜਿਤਨੇ ਭੀ । ਬਿਕਾਰੇ—ਬੇ-ਕਾਰ ਫ਼ਜ਼ੂਲ ।੭।

ਪ੍ਰਭ—ਹੇ ਪ੍ਰਭੂ । ਦਾਸਨਿ ਦਾਸੁ—ਦਾਸਾਂ ਦਾ ਦਾਸ । ਪਨਿਹਾਰੇ—ਪਾਣੀ ਭਰਨ ਵਾਲੇ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਜਿਸ ਨਾਮ ਰਸ ਦਾ ਆਪ ਜਿਕਰ ਕਰਦੇ ਆ ਰਹੇ ਹੋ, ਉਹ ਰਸ ਹਰ ਪ੍ਰਾਣੀ ਨੂੰ ਹੀ ਕਿਉਂ ਨਹੀਂ ਆ ਸਕਦਾ ?

11. ਉ:—ਹੇ ਭਾਈਓ ! ਅਸਲ ਵਿਚ ਜਿਸ ਮਨੁੱਖ ਦੀ ਜੀਭ ਮਾਇਆ ਦੇ ਮੋਹ ਦੇ ਕਾਰਨ (ਹੋਰ ਹੋਰ ਪਦਾਰਥਾਂ ਦੇ) ਸੁਆਦ ਚੱਖਦੀ ਰਹਿੰਦੀ ਹੈ, ਉਹ ਮਨੁੱਖ ਲੋਭ ਆਦਿਕ ਅਤਿ ਫਿਕੇ ਵਿਕਾਰਾਂ ਵਿਚ ਹੀ ਫਸਿਆ ਰਹਿੰਦਾ ਹੈ, (ਜਿਸ ਦੇ ਕਾਰਨ ਉਹ ਨਾਮ ਰਸ ਤੋਂ ਸਖਣਾ ਰਹਿ ਜਾਂਦਾ ਹੈ) ।

12. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਜੇਹੜੇ ਬੰਦੇ ਪ੍ਰਮੇਸ਼ਰ ਦੇ ਨਾਮ ਦਾ ਅਨੰਦ ਮਾਣਦੇ ਹਨ, ਉਹ ਹੋਰ ਹੋਰ ਰਸਾਂ ਦੇ ਸੁਆਦ ਭੁਲਾ ਦੇਂਦੇ ਹਨ ।੫।

13. ਹੇ ਪਿਆਰੇ ! ਜਿਨ੍ਹਾਂ ਮਨੁਖਾਂ ਨੇ ਗੁਰੂ ਦੀ ਮਤਿ ਲੈ ਕੇ

ਪ੍ਰਮਾਤਮਾਂ ਦਾ ਨਾਮ ਧਨ ਲਭ ਲਿਆ ਹੈ, ਉਹ ਸਦਾ ਨਾਮ ਸੁਣਕੇ ਤੇ ਉਚਾਰਕੇ ਪਾਪਾਂ ਨੂੰ ਦੂਰ ਕਰ ਲੈਂਦੇ ਹਨ।

14. ਹੇ ਭਾਈ ! ਅਸਲ ਵਿਚ ਅਜਿਹੇ ਮਨੁੱਖ (ਹੀ) ਮਾਲਕ ਪ੍ਰਭੂ ਦੇ ਪਿਆਰੇ ਹੁੰਦੇ ਹਨ, ਧਰਮ ਰਾਜ ਜਾਂ (ਉਸ ਦਾ ਕੋਈ) ਜਮ, ਉਨ੍ਹਾਂ ਦੇ ਨੇੜੇ ਨਹੀਂ ਢੁਕਦਾ ।੬।

15. ਇਸੇ ਲਈ, ਹੇ ਭਾਈਓ ! ਜ਼ਿੰਦਗੀ ਦੇ ਜਿਤਨੇ ਭੀ ਸਾਹ ਹਨ (ਉਨ੍ਹਾਂ ਵਿਚ) ਮੈਂ ਤਾਂ ਗੁਰੂ ਦੀ ਮਤਿ ਦੇ ਆਸਰੇ ਪ੍ਰਭੂ ਜੀ ਦਾ ਨਾਮ ਹੀ ਸਿਮਰਦਾ ਹਾਂ।

16. (ਕਿਉਂਕਿ) ਮੈਨੂੰ ਇਹ ਸੂਝ ਆ ਗਈ ਹੈ ਕਿ, ਜਿਹੜਾ ਇਕ ਭੀ ਸਾਹ ਪ੍ਰਭੂ ਦੇ ਨਾਮ ਤੋਂ ਬਿਨਾ ਜਾਂਦਾ ਹੈ, ਉਹ ਸਾਹ ਵਿਅਰਥ ਜਾਂਦਾ ਹੈ, ਬੇਕਾਰ ਜਾਂਦਾ ਹੈ ।੭।

**ਪ੍ਰ**:–ਹੇ ਗੁਰੂ ! ਆਖਰ, ਉਸ ਮਾਲਕ ਪਾਸੋਂ ਤੁਹਾਡੀ ਮੰਗ ਕੀਹੈ?

17. **ਉ**:–ਹੇ ਭਾਈਓ ! ਮੇਰੀ ਤਾਂ ਇਕੋ ਹੀ ਮੰਗ ਹੈ ਕਿ, ਹੇ ਪ੍ਰਭੂ ! ਮੈਂ ਦੀਨ ਤੇਰੀ ਸ਼ਰਨ ਆਇਆ ਹਾਂ, ਮੇਰੇ ਉਤੇ ਮੇਹਰ ਕਰ, ਮੈਨੂੰ ਆਪਣੇ ਪਿਆਰੇ ਭਗਤ ਮਿਲਾ ਦੇ।

18. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਹੇ ਸਾਈਂ ਜੀਓ ! ਮੈਂ ਤੇਰੇ ਦਾਸਾਂ ਦਾ ਦਾਸ ਆਖਦਾ ਹਾਂ, ਮੈਨੂੰ ਆਪਣੇ ਦਾਸਾਂ ਦਾ ਪਾਣੀ ਭਰਨ ਵਾਲਾ ਬਣਾਈ ਰਖ।੮।੧।

**ਭਾਵਾਰਥ** :–ਇਸ ਮਹਾਂਵਾਕ ਅੰਦਰ, ਹਜ਼ੂਰ, ਗੁਰੂ ਦੁਆਰਾ ਮਿਲਣ ਵਾਲੇ ਨਾਮ ਲਈ ਆਪਣੀ ਤਾਂਘ ਦਰਸਾ ਰਹੇ ਹਨ, ਪਹਿਲੋਂ ਤਾਂ ਗੁਰੂ ਦੀ ਸ਼ਰਣ ਮੰਗਦੇ ਹਨ, ਫਿਰ ਉਹ ਨਾਮ ਮੰਗਦੇ ਹਨ, ਜੋ ਨਿਰਾਕਾਰ ਹਰੀ ਦਾ ਸਰੂਪ ਦ੍ਰਿੜ ਕਰਾਉਂਦਾ ਹੈ, ਜੋ ਕਿ ਐਸਾ ਮਿੱਠਾ ਹੈ ਗੂੰਗੇ ਵਤ ਦਸ ਨਹੀਂ ਸਕਦੇ, ਜਿਸ ਦੇ ਮੁਕਾਬਲੇ ਤੇ ਹੋਰ ਸਾਰੇ ਸੁਆਦ ਫਿਕੇ ਹਨ, ਜੋ ਪਾਪ ਤੇ ਮੌਤ ਦਾ ਡਰ ਦੂਰ ਕਰਦਾ ਹੈ ਤੇ ਜਿਸ ਤੋਂ ਬਿਨਾ ਜ਼ਿੰਦਗੀ ਦੇ ਸੁਆਸ ਬ੍ਰਿਥੇ ਹਨ, ਐਸੀ ਦਾਤ ਦੇਣ ਵਾਲੇ ਗੁਰੂ ਦੀ ਸੰਗਤ ਦਾ ਦਾਨ ਮੰਗਦੇ ਹਨ।

## ਨਟ ਮਹਲਾ ੪ ॥

1. **ਰਾਮ ਹਮ ਪਾਥਰ ਨਿਰਗੁਨੀਆਰੇ ॥**
2. **ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ ॥੧॥ ਰਹਾਉ ॥**
3. **ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ ॥**
4. **ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥**
5. **ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥**
6. **ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥**
7. **ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥**
8. **ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥੩॥**

**ਪਦ ਅਰਥ** :–ਰਾਮ–ਹੇ ਰਾਮ। ਪਾਥਰ–ਨਿਰਦਈ, ਪੱਥਰ ਚਿੱਤ। ਨਿਰਗੁਨੀਆਰੇ–ਗੁਣ ਹੀਨ। ਮਿਲਾਏ–ਮਿਲਾਇ। ਹਮ ਪਾਹਨ–ਸਾਨੂੰ ਪੱਥਰਾਂ ਨੂੰ। ਸਬਦਿ–ਸ਼ਬਦ ਦੀ ਰਾਹੀਂ। ਤਾਰੇ–ਤਾਰਿ, ਪਾਰ ਲੰਘਾ ।੧। ਰਹਾਉ।

ਸਤਿਗੁਰ–ਹੇ ਗੁਰੂ। ਦ੍ਰਿੜਾਏ–ਦ੍ਰਿੜਾਇ, ਹਿਰਦੇ ਵਿਚ ਪੱਕਾ ਕਰ। ਮੈਲਾਗਰੁ–ਚੰਦਨ। ਮੈਲਾਗਰ ਮਲਗਾਰੇ–ਚੰਦਨ ਦਾ ਚੰਦਨ, ਚੰਦਨ ਤੋਂ ਭੀ ਸ੍ਰੇਸ਼ਟ। ਨਾਮੈ–ਨਾਮ ਦੀ ਰਾਹੀਂ ਹੀ। ਸੁਰਤਿ ਵਜੀ ਹੈ–ਇਹ ਸੁਰਤਿ ਪਰਬਲ ਹੁੰਦੀ ਹੈ ਕਿ। ਦਹ ਦਿਸਿ–ਦਸੀਂ ਪਾਸੀਂ। ਮੁਸਕ–ਕਸਤੂਰੀ ਦੀ ਸੁਗੰਧੀ। ਗੰਧਾਰੇ–ਸੁਗੰਧੀ ।੧।

ਨਿਰਗੁਣ–ਤ੍ਰਿਗੁਣ ਅਤੀਤ, ਜਿਸ ਉਤੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਨਹੀਂ ਪੈਂਦਾ। ਗੁਰਿ–ਗੁਰੂ ਦੀ ਰਾਹੀਂ। ਨੀਕੇ–ਚੰਗੇ। ਸਮਾਰੇ–ਹਿਰਦੇ ਵਿਚ ਵਸਾਏ ਜਾ ਸਕਦੇ ਹਨ। ਗਾਵਤ ਗਾਵਤ ਗਾਏ–ਹਰ ਵੇਲੇ ਗਾਵਣੇ ਸ਼ੁਰੂ ਕੀਤੇ। ਗੁਰਿ–ਗੁਰੂ ਨੇ। ਨਿਸਤਾਰੇ–ਪਾਰ ਲੰਘਾ ਦਿਤੇ ।੨।

ਬਿਬੇਕੁ–ਚੰਗੇ ਮੰਦੇ ਦੀ ਪਰਖ (ਕਰਨ ਵਿਚ ਨਿਪੁੰਨ)। ਸਮ ਦਰਸੀ–(ਸਮ–ਬਰਾਬਰ, ਇਕੋ ਜਿਹਾ) ਸਭਨਾਂ ਨੂੰ ਇਕੋ ਜਿਹਾ (ਪਿਆਰ ਨਾਲ) ਵੇਖਣ ਵਾਲਾ। ਤਿਸੁ–ਉਸ ਗੁਰੂ ਨੂੰ। ਮਿਲੀਐ–ਮਿਲਣਾ ਚਾਹੀਦਾ ਹੈ। ਉਤਾਰੇ–ਉਤਾਰਿ, ਉਤਾਰਕੇ। ਮਿਲਿਐ–ਜੇ ਮਿਲ ਪਏ। ਪਰਮ ਪਦੁ–ਸਭ ਤੋਂ ਉਚਾ ਆਤਮਕ ਦਰਜਾ। ਹਉ–ਮੈਂ। ਕੈ–ਤੋਂ ।੩।

**ਅਰਥ** :–

**ਪ੍ਰ**.–ਹੇ ਗੁਰੋ ! ਸਾਨੂੰ ਉਸ ਨਿਰੰਕਾਰ ਦੇ ਸਨਮੁਖ ਹੋ ਜਾਚਨਾ ਕਰਨ ਦੀ ਜਾਚ ਦਸੋ ?

1. **ਉ**:–ਹੇ ਭਾਈਓ ! ਇਸ ਤਰ੍ਹਾਂ ਜੋਦੜੀਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਰਾਮ ! ਅਸੀਂ ਜੀਵ ਨਿਰਦਈ ਹਾਂ, ਗੁਣਾਂ ਤੋਂ ਸੱਖਣੇ ਹਾਂ।
2. ਹੇ ਪ੍ਰਭੂ ! ਤੂੰ, ਮੇਹਰ ਕਰ, ਮੇਹਰ ਕਰ, ਸਾਨੂੰ ਗੁਰੂ ਮਿਲਾ ਦਿਓ, (ਤਾਂ ਕਿ ਗੁਰੂ) ਸਾਨੂੰ ਪੱਥਰਾਂ ਨੂੰ ਸ਼ਬਦ ਦੀ ਰਾਹੀਂ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦੇਵੇ ।੧। ਰਹਾਉ।
3. ਹੇ ਗੁਰੂ ! ਪ੍ਰਮੇਸ਼ਰ ਦਾ ਨਾਮ (ਮੇਰੇ ਹਿਰਦੇ ਵਿਚ) ਪੱਕਾ ਕਰ, ਇਹ ਨਾਮ ਬਹੁਤ ਮਿੱਠਾ ਹੈ ਤੇ (ਠੰਡਕ ਪੁਚਾਣ ਵਿਚ) ਚੰਦਨ ਤੋਂ ਭੀ ਸਰੇਸ਼ਟ ਹੈ।
4. ਹੇ ਭਾਈ ! ਨਾਮ ਦੀ ਬਰਕਤ ਨਾਲ ਹੀ ਇਹ ਸੁਰਤਿ ਪਰਬਲ ਹੁੰਦੀ ਹੈ ਕਿ, ਜਗਤ ਵਿਚ ਹਰ ਪਾਸੇ ਪ੍ਰਮਾਤਮਾਂ ਦੀ ਹਸਤੀ ਦੀ ਸੁਗੰਧੀ ਪਸਰ ਰਹੀ ਹੈ ।੧।

5. ਹੇ ਪ੍ਰਭੂ ! ਤੇਰੀ ਸਿਫਤ ਸਲਾਹ ਮਿੱਠੀ ਹੈ, ਇਸ ਉਤੇ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਨਹੀਂ ਪੈ ਸਕਦਾ, ਗੁਰੂ ਦੀ ਰਾਹੀਂ, (ਤੇਰੀ ਸਿਫਤਿ ਸਲਾਹ ਦੇ) ਸੋਹਣੇ ਬਚਨ ਹਿਰਦੇ ਵਿਚ ਵਸਾਏ ਜਾ ਸਕਦੇ ਹਨ।

6. ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਹਰ ਵੇਲੇ ਹੀ ਪ੍ਰਮਾਤਮਾਂ ਦੇ ਗੁਣ ਗਾਵਣੇ ਸ਼ੁਰੂ ਕੀਤੇ. ਗੁਣ ਗਾਂਦਿਆਂ ਉਨ੍ਹਾਂ ਨੂੰ ਗੁਰੂ ਨੇ (ਸੰਸਾਰ ਸਮੁੰਦ੍ਰ ਤੋਂ) ਪਾਰ ਲੰਘਾ ਦਿਤਾ।੨।

ਪ੍ਰ:—ਸ੍ਰੀ ਜੀਉ ! ਗੁਰੂ ਵਿਚ ਖਾਸ ਸਿਫਤ ਕੀ ਵੇਖੀ ਜਾਂਦੀ ਹੈ ?

7. ਉ:—ਹੇ ਭਾਈ ! ਗੁਰੂ ਚੰਗੇ ਮੰਦੇ ਕੰਮਾਂ ਦੀ ਪਰਖ ਕਰਨ ਵਿਚ ਨਿਪੁੰਨ ਹੈ, ਗੁਰੂ ਸਭ ਜੀਵਾਂ ਨੂੰ ਇਕੋ ਜਿਹਾ ਪਿਆਰ ਨਾਲ ਵੇਖਣ ਵਾਲਾ ਹੈ, (ਇਸ ਲਈ) ਗੁਰੂ ਨੂੰ ਸਾਰੇ ਸ਼ੰਕੇ ਉਤਾਰਕੇ ਮਿਲਣਾ ਚਾਹੀਦਾ ਹੈ।

ਪ੍ਰ:—ਸ੍ਰੀ ਜੀਉ ! ਆਖਰ, ਅਜਿਹੇ ਗੁਰੂ ਨੂੰ ਮਿਲ ਕੇ ਹਾਸਲ ਕੀ ਹੁੰਦਾ ਹੈ ?

8. ਉ:—ਹੇ ਭਾਈ ! ਜੇ ਅਜਿਹਾ ਗੁਰੂ ਮਿਲ ਪਏ, ਤਾਂ ਸਭ ਤੋਂ ਉਚੀ ਆਤਮਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ, (ਇਸਲਈ) ਮੈਂ ਤਾਂ ਸਤਿਗੁਰੂ ਤੋਂ (ਸਦਾ ਹੀ) ਸਦਕੇ ਜਾਂਦਾ ਹਾਂ।੩।

**9. ਪਾਖੰਡ ਪਾਖੰਡ ਕਰਿ ਕਰਿ ਭਰਮੇ**
**ਲੋਭੁ ਪਾਖੰਡੁ ਜਗਿ ਬੁਰਿਆਰੇ ॥**
**10. ਹਲਤਿ ਪਲਤਿ ਦੁਖਦਾਈ ਹੋਵਹਿ**
**ਜਮਕਾਲੁ ਖੜਾ ਸਿਰਿ ਮਾਰੇ ॥੪॥**
**11. ਉਗਵੈ ਦਿਨਸੁ ਆਲੁ ਜਾਲੁ ਸਮ੍ਹਾਲੈ**
**ਬਿਖੁ ਮਾਇਆ ਕੇ ਬਿਸਥਾਰੇ ॥**
**12. ਆਈ ਰੈਨਿ ਭਇਆ ਸੁਪਨੰਤਰੁ**
**ਬਿਖੁ ਸੁਪਨੈ ਭੀ ਦੁਖ ਸਾਰੇ ॥੫॥**
**13. ਕਲਰੁ ਖੇਤੁ ਲੈ ਕੂੜੁ ਜਮਾਇਆ**
**ਸਭ ਕੂੜੈ ਕੇ ਖਲਵਾਰੇ ॥**
**14. ਸਾਕਤ ਨਰ ਸਭਿ ਭੂਖ ਭੁਖਾਨੇ**
**ਦਰਿ ਠਾਢੇ ਜਮ ਜੰਦਾਰੇ ॥੬॥**
**15. ਮਨਮੁਖ ਕਰਜੁ ਚੜਿਆ ਬਿਖੁ ਭਾਰੀ**
**ਉਤਰੈ ਸਬਦੁ ਵੀਚਾਰੇ ॥**
**16. ਜਿਤਨੇ ਕਰਜ ਕਰਜ ਕੇ ਮੰਗੀਏ**
**ਕਰਿ ਸੇਵਕ ਪਗਿ ਲਗਿ ਵਾਰੇ ॥੭॥**
**17. ਜਗੰਨਾਥ ਸਭਿ ਜੰਤ੍ਰ ਉਪਾਏ**
**ਨਕਿ ਖੀਨੀ ਸਭ ਨਥਹਾਰੇ ॥**
**18. ਨਾਨਕ ਪ੍ਰਭੁ ਖਿੰਚੈ ਤਿਵ ਚਲੀਐ**
**ਜਿਉ ਭਾਵੈ ਰਾਮ ਪਿਆਰੇ ॥੮॥੨॥**

**ਪਦ ਅਰਥ** :—ਪਾਖੰਡ—(ਮਾਇਆ ਆਦਿਕ ਬਟੋਰਨ ਲਈ ਧਾਰਮਿਕ) ਵਿਖਾਵੇ। ਕਰਿ—ਕਰ ਕੇ। ਕਰਿ ਕਰਿ—ਮੁੜ ਮੁੜ ਕਰਕੇ। ਭਰਮੇ—ਭਟਕਦੇ ਫਿਰਦੇ ਹਨ। ਜਗਿ—ਜਗਤ ਵਿਚ। ਬੁਰਿਆਰੇ—ਬੜੇ ਭੈੜੇ। ਹਲਤਿ—ਇਸ ਲੋਕ ਵਿਚ। ਪਲਤਿ—ਪਰਲੋਕ ਵਿਚ। ਹੋਵਹਿ—ਹੁੰਦੇ ਹਨ। ਸਿਰਿ—ਸਿਰ ਉਤੇ। ਮਾਰੇ—ਮਾਰਦਾ ਹੈ, ਆਤਮਕ ਮੌਤੇ ਮਾਰੀ ਜਾਂਦਾ ਹੈ।੪।

ਉਗਵੈ—ਉਗਦਾ ਹੈ, ਚੜ੍ਹਦਾ ਹੈ। ਆਲੁ—ਘਰ। ਆਲੁ ਜਾਲੁ—ਜਾਲ ਰੂਪ ਘਰ ਦੇ ਧੰਧੇ। ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲੀ। ਬਿਸਥਾਰੇ—ਖਿਲਾਰੇ। ਰੈਨਿ—ਰਾਤ। ਸੁਪਨੰਤਰੁ—ਸੁਪਨਿਆਂ ਵਿਚ ਗ਼ਲਤਾਨ। ਸੁਪਨੈ ਭੀ—ਸੁਪਨੇ ਵਿਚ ਭੀ। ਬਿਖੁ ਸਾਰੇ—ਜ਼ਹਿਰ ਨੂੰ ਸੰਭਾਲਦਾ ਹੈ।੫।

ਕਲਰੁ ਖੇਤੁ—ਉਹ ਖੇਤ ਜਿਸ ਵਿਚ ਕਲਰ ਦੇ ਕਾਰਨ ਫਸਲ ਨਹੀਂ ਉਗਦੀ, ਉਹ ਹਿਰਦਾ ਖੇਤ ਜਿਸ ਵਿਚ ਨਾਮ ਬੀਜ ਨਹੀਂ ਉਗਦਾ। ਕੂੜੁ—ਨਾਸਵੰਤ ਪਦਾਰਥਾਂ ਦਾ ਮੋਹ। ਜਮਾਇਆ—ਬੀਜਿਆ। ਖਲਵਾਰੇ—ਖਲਵਾੜੇ। ਸਾਕਤ ਨਰ—ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ। ਸਭਿ—ਸਾਰੇ। ਭੂਖ ਭੁਖਾਨੇ—ਭੁੱਖੇ ਹੀ ਭੁੱਖੇ, ਹਰ ਵੇਲੇ ਭੁੱਖੇ, ਹਰ ਵੇਲੇ ਤ੍ਰਿਸ਼ਨਾਂ ਦੇ ਮਾਰੇ ਹੋਏ। ਜਮ ਦਰਿ—ਜਮ ਦੇ ਦਰ ਤੇ। ਜੰਦਾਰ—ਬਲੀ ਠਾਢੇ—ਖਲੋਤੇ ਹੋਏ।੬।

ਮਨਮੁਖ—ਮਨ ਦੇ ਪਿਛੇ ਤੁਰਨ ਵਾਲੇ ਮਨੁੱਖ। ਬਿਖੁ ਕਰਜੁ—ਆਤਮਕ ਮੌਤ ਲਿਆਉਣ ਵਾਲਾ ਕਰਜ਼ਾ। ਵੀਚਾਰੇ—ਵੀਚਾਰ ਕੇ। ਕਰਜ ਕੇ ਮੰਗੀਏ—ਕਰਜਾ ਲੈਣ ਵਾਲੇ, ਜਿਨ੍ਹਾਂ ਦੇ ਕਰਜ਼ੇ ਹੇਠ ਫਸ ਗਏ, ਕਰਜ਼-ਖਾਹ, ਜਮਦੂਤ। ਕਰਿ ਸੇਵਕ—ਸੇਵਕ ਬਣਾ **ਕੇ**। ਪਗਿ ਲਗਿ—ਪੈਰ ਵਿਚ ਲਗ ਕੇ, ਚਰਨੀਂ ਲਗ ਕੇ। ਵਾਰੇ—ਰੋਕੇ ਗਏ।੭।

ਜਗੰਨਾਥ—ਜਗਤ ਦਾ ਨਾਥ। ਸਭਿ ਜੰਤ੍ਰ—ਸਾਰੇ ਜੀਵ। ਉਪਾਏ—ਪੈਦਾ ਕੀਤੇ ਹੋਏ। ਨਕਿ ਖੀਨੀ—ਨੱਕੋਂ ਵਿੰਨ੍ਹੇ ਹੋਏ। ਨਥਹਾਰੇ—ਨੱਥ ਵਾਲੇ, ਵੱਸ ਵਿਚ। ਨਾਨਕ—ਹੇ ਨਾਨਕ। ਖਿੰਚੈ—ਖਿੱਚਦਾ ਹੈ। ਭਾਵੈ—ਚੰਗਾ ਲਗਦਾ ਹੈ।੮।

**ਅਰਥ** :—

ਪ੍ਰ:—ਹੇ ਗੁਰੋ ! ਜੋ ਲੋਕ ਜਗਤ ਵਿਚ ਅਪਣੇ ਸਰੀਰ ਪਰ ਧਾਰਮਿਕ ਲਿਬਾਸ ਵਿਚ ਫਿਰਦੇ ਦਿਖ ਰਹੇ ਹਨ ਕੀ ਇਹ ਸਾਰੇ ਹੀ ਜਮਕਾਲ ਤੋਂ ਛੁਟਕਾਰਾ ਪਾ,ਸੁਖੀਏ ਹੋ ਜਾਣਗੇ ?

9. ਉ:—ਹੇ ਭਾਈਓ ! ਸੱਚ ਤਾਂ ਇਹੋ ਹੀ ਹੈ ਕਿ, ਜੋ ਲੋਕ ਮਾਇਆ ਆਦਿਕ ਬਟੋਰਨ ਲਈ ਅਨੇਕਾਂ ਹੀ ਤਰ੍ਹਾਂ ਦੇ ਧਾਰਮਿਕ ਵਿਖਾਵੇ ਸਦਾ ਹੀ ਕਰ ਕਰਕੇ (ਜਗਤ ਵਿਚ) ਭਟਕਦੇ ਫਿਰਦੇ ਹਨ, ਇਹ ਲੋਭ ਤੇ ਇਹ (ਧਾਰਮਿਕ) ਵਿਖਾਵਾ ਜਗਤ ਵਿਚ ਬੜੇ ਭੈੜੇ (ਵੈਰੀ) ਹਨ।

10. ਹੇ ਭਾਈ ! ਇਹ ਲੋਭ ਆਦਿਕ ਵੈਰੀ ਇਸ ਲੋਕ ਵਿਚ ਅਤੇ ਪ੍ਰਲੋਕ ਵਿਚ (ਸਦਾ ਹੀ) ਦੁਖਦਾਈ ਹੁੰਦੇ ਹਨ, (ਇਨ੍ਹਾਂ ਦੇ ਕਾਰਨ) ਜਮਕਾਲ (ਜੀਵਾਂ ਦੇ) ਸਿਰ ਉਤੇ ਖਲੋਤਾ ਹੋਇਆ (ਸਭਨਾਂ ਨੂੰ) ਆਤਮਿਕ ਮੌਤੇ ਮਾਰੀ ਜਾਂਦਾ ਹੈ।੪।

**ਪ੍ਰ:**—ਸ੍ਰੀ ਜੀਉ ! ਲੋਭ ਵਸ ਹੋਏ ਜੀਵਾਂ ਦੀ ਪਛਾਣ ਕੀ ਹੈ ?

11. **ਉ:**—ਹੇ ਭਾਈਓ ! ਉਸ ਦੀ ਪਛਾਣ ਤਾਂ ਇਹੋ ਹੀ ਹੈ ਕਿ ਲੋਭ ਵਸ ਹੋਇਆ ਜੀਵ, ਜਦੋਂ ਦਿਨ ਚੜ੍ਹਦਾ ਹੈ (ਤਾਂ) ਘਰ ਦੇ ਧੰਧੇ, ਆਤਮਿਕ ਮੌਤ ਲਿਆਉਣ ਵਾਲੀ ਮਾਇਆ ਦੇ ਖਿਲਾਰੇ ਸ਼ੁਰੂ ਕਰਦਾ ਹੈ ।

12. ਹੇ ਭਾਈ ! ਜਦੋਂ ਰਾਤ ਆਈ ਤਦੋਂ ਜੀਵ ਦਿਨ ਵਾਲੇ ਕੀਤੇ ਧੰਧਿਆਂ ਅਨੁਸਾਰ ਸੁਪਨਿਆਂ ਵਿਚ ਗ਼ਲਤਾਨ ਹੋ ਗਿਆ, ਸੁਪਨੇ ਵਿਚ ਭੀ ਆਤਮਿਕ ਮੌਤ ਲਿਆਉਣ ਵਾਲੇ ਦੁੱਖਾਂ ਨੂੰ ਹੀ ਸੰਭਾਲਦਾ ਹੈ ।੫।

13. ਹੇ ਪਿਆਰੇ ! ਪ੍ਰਮੇਸ਼ਰ ਨਾਲੋਂ ਟੁੱਟੇ ਹੋਏ ਮਨੁੱਖਾਂ ਦਾ ਇਹ ਹਿਰਦਾ ਖੇਤ ਕੱਲਰ ਹੈ, ਜਿਸ ਵਿਚ ਨਾਮ ਬੀਜ ਨਹੀਂ ਉੱਗ ਸਕਦਾ, ਸਾਕਤ ਉਸ ਵਿਚ ਨਾਸਵੰਤ ਪਦਾਰਥਾਂ ਦਾ ਮੋਹ ਹੀ ਬੀਜਦੇ ਰਹਿੰਦੇ ਹਨ ਅਤੇ ਮੋਹ ਮਾਇਆ ਦੇ ਖਲਵਾੜੇ ਹੀ ਇਕੱਠੇ ਕਰਦੇ ਹਨ ।

**ਪ੍ਰ:**—ਸ੍ਰੀ ਜੀਉ ! ਆਖਰ, ਇਨ੍ਹਾਂ ਸਾਕਤਾਂ ਨੂੰ ਫਲ ਕੀ ਮਿਲਦਾ ਹੈ ?

14. **ਉ:**—ਹੇ ਭਾਈਓ ! ਇਸ ਦਾ ਸਿੱਟਾ ਇਹੋ ਹੀ ਨਿਕਲਦਾ ਹੈ ਕਿ, ਸਾਕਤ ਮਨੁੱਖ ਹਰ ਵੇਲੇ ਤ੍ਰਿਸ਼ਨਾਂ ਦੇ ਮਾਰੇ ਹੋਏ ਰਹਿੰਦੇ ਹਨ ਤੇ ਬਲੀ ਜਮਰਾਜ ਦੇ ਦਰ ਤੇ ਖਲੋਤੇ ਰਹਿੰਦੇ ਹਨ, (ਭਾਵ, ਜਮਾਂ ਦੇ ਹੀ ਵਸ ਵਿਚ ਪਏ ਰਹਿੰਦੇ ਹਨ)।੬।

15. ਇਸ ਲਈ, ਹੇ ਭਾਈ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦਿਆਂ ਦੇ ਸਿਰ ਉਤੇ ਆਤਮਿਕ ਮੌਤ ਲਿਆਉਣ ਵਾਲਾ (ਵਿਕਾਰਾਂ ਦਾ) ਕਰਜ਼ਾ ਚੜ੍ਹਿਆ ਰਹਿੰਦਾ ਹੈ, ਪਰ, ਇਹ ਕਰਜ਼ਾ ਗੁਰੂ ਦੇ ਸ਼ਬਦ ਨੂੰ ਵਿਚਾਰਿਆਂ ਹੀ ਉੱਤਰ ਸਕਦਾ ਹੈ ।

16. ਹੇ ਭਾਈਓ ! ਜਦੋਂ ਮਨੁੱਖ ਗੁਰੂ ਦੀ ਸ਼ਰਣ ਪੈਂਦਾ ਹੈ, ਤਦੋਂ ਕਰਜ਼ਾ ਮੰਗਣ ਵਾਲੇ ਇਨ੍ਹਾਂ ਸਾਰੇ ਹੀ ਜਮਦੂਤਾਂ ਨੂੰ (ਗੁਰੂ ਸ਼ਬਦ ਦਾ ਆਸਰਾ ਲੈਣ ਵਾਲਿਆਂ ਦਾ) ਸੇਵਕ ਬਣਾ ਕੇ ਉਨ੍ਹਾਂ ਦੀ ਚਰਨੀਂ ਲਾਕੇ ਰੋਕ ਦਿਤਾ ਜਾਂਦਾ ਹੈ।੭।

**ਪ੍ਰ:**—ਹੇ ਗੁਰੋ ! ਇਹ ਜੀਵ ਇਨ੍ਹਾਂ ਵਿਕਾਰਾਂ ਤੋਂ ਬਚਣ ਲਈ ਕੋਈ ਉਪਰਾਲਾ ਕਿਉਂ ਨਹੀਂ ਕਰਦੇ ?

17. **ਉ:**—ਹੇ ਪਿਆਰਿਓ ! ਉਪਰਾਲਾ ਤਾਂ ਬਹੁਤ ਲੋਕ ਕਰਦੇ ਹਨ, ਪਰ ਇਨ੍ਹਾਂ ਵਿਚਾਰੇ ਜੀਵਾਂ ਦੇ ਭੀ ਕੀ ਵੱਸ ਹੈ ? (ਕਿਉਂਕਿ) ਇਹ ਸਾਰੇ ਜੀਵ (ਉਸ) ਜਗਤ ਦੇ ਨਾਥ ਪ੍ਰਭੂ ਦੇ ਪੈਦਾ ਕੀਤੇ ਹੋਏ ਹਨ, (ਇਹ) ਨੱਕੋਂ ਵਿੰਨੇ ਹੋਏ (ਪਸ਼ੂਆਂ ਵਾਂਗ) ਸਭੇ ਹੀ ਉਸ ਦੇ ਵਸ ਵਿਚ ਹਨ ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਪ੍ਰਭੂ, (ਜਿਵੇਂ ਜੀਵਾਂ ਦੀ ਨੱਥ) ਖਿੱਚਦਾ ਹੈ, ਜਿਵੇਂ ਪਿਆਰੇ ਰਾਮ ਦੀ ਰਜ਼ਾ ਹੁੰਦੀ ਹੈ, ਤਿਵੇਂ ਹੀ (ਜੀਵਾਂ ਨੂੰ) ਤੁਰਨਾ ਪੈਂਦਾ ਹੈ ।੮।੨।

**ਭਾਵਾਰਥ** :—ਗੁਰੂ ਹੀ ਨਾਮ ਦ੍ਰਿੜ੍ਹਾ ਸਕਦਾ ਹੈ, ਜੋ ਮਿੱਠਾ ਸੁਗੰਧਤ ਅਤੇ ਚਾਨਣਾ ਦੇਣ ਵਾਲਾ ਹੈ, ਜਿਹੜੇ ਉਸ ਦੇ ਗੁਣ ਗਾਉਂਦੇ ਹਨ, ਉਹ ਤਾਂ ਤਰ ਜਾਂਦੇ ਹਨ, ਪਰ ਜਿਹੜੇ ਪਖੰਡ ਕਰ ਕੇ ਦਰ ਦਰ ਟੱਕਰਾਂ ਮਾਰਦੇ ਰਹਿੰਦੇ ਹਨ, ਉਹ ਆਪਣਾ ਅੱਗਾ ਪਿੱਛਾ ਵਿਗਾੜ ਲੈਂਦੇ ਹਨ, ਉਹ ਇਥੇ ਨਿਕੰਮੇਂ ਧੰਧਿਆਂ ਵਿਚ ਸਮਾਂ ਗਵਾਉਂਦੇ ਹਨ ਤੇ ਪਾਪ ਕਰ ਕਰ ਕੇ ਜੀਵਨ ਮਨੋਰਥ ਤੋਂ ਪਛੜ ਜਾਂਦੇ ਹਨ, ਪਰ, ਗੁਰੂ ਦੇ ਸ਼ਬਦ ਦੀ ਵੀਚਾਰ ਕਰਨ ਨਾਲ ਹੀ ਫਿਰ ਮੁੜ ਕੇ ਹਰੀ ਦੀ ਰਜ਼ਾ ਵਿਚ ਨਥੇ ਜਾ ਸਕਦੇ ਹਨ ।

## ਨਟ ਮਹਲਾ ੪ ॥

**1. ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥**
**2. ਸਤਿਗੁਰਿ ਗਿਆਨੁ ਮਜਨੁ ਹੈ ਨੀਕੋ**
**ਮਿਲਿ ਕਲਮਲ ਪਾਪ ਉਤਾਰੇ ॥੧॥ ਰਹਾਉ ॥**
**3. ਸੰਗਤਿ ਕਾ ਗੁਨੁ ਬਹੁਤੁ ਅਧਿਕਾਈ**
**ਪੜਿ ਸੂਆ ਗਨਕ ਉਧਾਰੇ ॥**
**4. ਪਰਸ ਨਪਰਸ ਭਏ ਕੁਬਿਜਾ ਕਉ**
**ਲੈ ਬੈਕੁੰਠਿ ਸਿਧਾਰੇ ॥੧॥**
**5. ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ**
**ਕਰਿ ਨਾਰਾਇਣ ਬੋਲਾਰੇ ॥**
**6. ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ**
**ਜਮ ਕੰਕਰ ਮਾਰਿ ਬਿਦਾਰੇ ॥੨॥**
**7. ਮਾਨੁਖੁ ਕਥੈ ਕਥਿ ਲੋਕ ਸੁਨਾਵੈ**
**ਜੋ ਬੋਲੈ ਸੋ ਨ ਬੀਚਾਰੇ ॥**
**8. ਸਤਸੰਗਤਿ ਮਿਲੈ ਤ ਦਿੜਤਾ ਆਵੈ**
**ਹਰਿ ਰਾਮ ਨਾਮਿ ਨਿਸਤਾਰੇ ॥੩॥**

**ਪਦ ਅਰਥ** :—ਰਾਮ—ਹੇ ਰਾਮ । ਹਰਿ—ਹੇ ਹਰੀ । ਅੰਮ੍ਰਿਤਸਰਿ—ਅਮਰ ਜੀਵਨ ਦੇਣ ਵਾਲੇ ਨਾਮ ਸਰੋਵਰ ਵਿਚ । ਨਾਵਾਰੇ—ਇਸ਼ਨਾਨ ਕਰਾਂਦਾ ਹੈ । ਸਤਿਗੁਰਿ—ਗੁਰੂ ਵਿਚ । ਗਿਆਨੁ—ਆਤਮਿਕ ਜੀਵਨ ਦੀ ਸੂਝ । ਮਜਨੁ—ਇਸ਼ਨਾਨ । ਨੀਕੋ—ਸੋਹਣਾ, ਚੰਗਾ । ਮਿਲਿ—(ਗੁਰੂ ਨੂੰ) ਮਿਲ ਕੇ । ਕਲਮਲ—ਪਾਪ । ਉਤਾਰੇ—ਲਾਹ ਲੈਂਦਾ ਹੈ ।੧। ਰਹਾਉ ।

ਗੁਨੁ—ਪ੍ਰਭਾਵ, ਅਸਰ, ਲਾਭ । ਅਧਕਾਈ—ਵਧੀਕ । ਪੜਿ—ਪੜ੍ਹ ਕੇ । ਸੂਆ—ਤੋਤਾ । ਉਧਾਰੇ—ਪਾਰ ਲੰਘਾ ਲੈਂਦਾ ਹੈ । ਪਰਸਨ ਪਰਸ—(ਛੂਹ) ਬਹੁਤ ਵਧੀਆ ਛੂਹ (ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦੀ) । ਕਉ—ਨੂੰ । ਬੈਕੁੰਠਿ—ਬੈਕੁੰਠ ਵਿਚ । ਸਿਧਾਰੇ—ਪਹੁੰਚਦੇ ਹਨ ।੧।

ਪੁਤ੍ਰ ਪ੍ਰਤਿ—ਪੁੱਤਰ ਵਾਸਤੇ । ਕੀਨੀ—ਕੀਤੀ ਹੋਈ । ਕਰਿ—ਆਖ ਆਖ ਕੇ । ਬੋਲਾਰੇ—ਬੁਲਾਂਦਾ ਹੈ । ਕੈ ਮਨਿ—ਦੇ ਮਨ ਵਿਚ । ਭਾਇ—ਭਾ ਗਈ, ਪਸੰਦ ਆ ਗਈ, ਚੰਗੀ

ਲਗੀ। ਭਾਵਨੀ—ਸ਼ਰਧਾ । ਕੰਕਰ—ਨੌਕਰ। ਜਮ ਕੰਕਰ—ਜਮਰਾਜ ਦੇ ਨੌਕਰ, ਜਮਦੂਤ। ਮਾਰਿ—ਮਾਰ ਕੇ । ਬਿਦਾਰੇ—ਨਾਸ ਕਰ ਦਿਤੇ।੨।

ਕਥੈ—(ਨਿਰਾ) ਜ਼ਬਾਨੀ ਆਖਦਾ ਹੈ । ਕਥਿ—ਜ਼ਬਾਨੀ ਅ ਖਕੇ। ਦ੍ਰਿੜਤਾ—ਪਕਿਆਈ, ਯਕੀਨ। ਨਾਮਿ—ਦੀ ਰਾਹੀਂ। ਨਿਸਤਾਰੇ—ਗੁਰੂ ਪਾਰ ਲੰਘਾ ਦੇਂਦਾ ਹੈ।੩।

**ਅਰਥ :—**

**ਪ੍ਰ**:—ਹੇ ਗੁਰੋ ! ਆਪ ਜੀ, ਇਨ੍ਹਾਂ ਜੀਵਾਂ ਦੇ ਜਨਮਾਂ ਜਨਮਾਤ੍ਰਾਂ ਦੇ ਪਾਪ ਵਿਕਾਰਾਂ ਨੂੰ ਲਾਹ ਦੇਣ ਦਾ ਅਸਲ ਕਿਹੜਾ ਸਾਧਨ ਵੀਚਾਰਦੇ ਹੋ ?

1. **ਉ**:—ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹੋਇਆ ਪ੍ਰਭੂ ਦੇ ਸਨਮੁਖ ਹੋ ਇਉਂ ਹੀ ਕਹਿੰਦਾ ਹਾਂ ਕਿ, ਹੇ ਰਾਮ ! ਹੇ ਹਰੀ, (ਜਿਹੜਾ ਮਨੁੱਖ ਤੇਰੀ ਮੇਹਰ ਨਾਲ) ਅਮਰ ਜੀਵਨ ਦੇਣ ਵਾਲੇ ਤੇਰੇ ਨਾਮ ਜਲ ਦੇ ਸਰ ਵਿਚ (ਆਪਣੇ ਮਨ ਨੂੰ) ਇਸ਼ਨਾਨ ਕਰਾਂਦਾ ਹੈ।
2. (ਉਹ ਮਨੁੱਖ ਗੁਰੂ ਨੂੰ) ਮਿਲ ਕੇ (ਆਪਣੇ ਸਾਰੇ) ਪਾਪ ਵਿਕਾਰ ਲਾਹ ਲੈਂਦਾ ਹੈ, (ਇਸ ਲਈ) ਗੁਰੂ ਦੀ ਰਾਹੀਂ ਆਤਮਿਕ ਜੀਵਨ ਦੀ ਸੂਝ ਹੀ ਗੁਰੂ (ਸਰੋਵਰ) ਵਿਚ ਸੋਹਣਾ ਇਸ਼ਨਾਨ ਹੈ।੧। ਰਹਾਉ।
3. ਇਸ ਲਈ, ਹੇ ਭਾਈਓ ! ਨਿਸਚਾ ਕਰੋ ਕਿ, ਸੰਗਤਿ ਦਾ ਅਸਰ ਬਹੁਤ ਅਧਿਕ ਹੋਇਆ ਕਰਦਾ ਹੈ, (ਵੇਖੋ) ਤੋਤਾ (ਗਨਕਾ ਪ ਸੋਂ 'ਰਾਮ ਨਾਮ') ਪੜ੍ਹਕੇ ਗਕਕਾ ਨੂੰ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਗਿਆ।
4. (ਇਸੇ ਤਰ੍ਹਾਂ) ਕੁਬਿਜਾ ਨੂੰ (ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦੀ) ਸ੍ਰੇਸ਼ਟ ਛੋਹ ਪ੍ਰਾਪਤ ਹੋਈ, (ਉਹ ਛੋਹ) ਉਸ ਨੂੰ ਬੈਕੁੰਠ ਵਿਚ ਭੀ ਲੈ ਪਹੁੰਚੀ।੧।
5. ਹੇ ਭਾਈ ! ਵੇਖੋਂ, ਇਸੇ ਹੀ ਤਰ੍ਹਾਂ ਅਜਾਮਲ ਦੀ ਆਪਣੇ ਪੁੱਤਰ (ਨਾਰਾਇਣ) ਨਾਲ ਕੀਤੀ ਹੋਈ ਪ੍ਰੀਤ (ਜਗਤ ਪ੍ਰਸਿਧ ਹੈ, ਅਜਾਮਲ ਆਪਣੇ ਪੁੱਤ੍ਰ ਨੂੰ) ਨਾਰਾਇਣ ਨਾਮ ਨਾਲ ਬੁਲਾਂਦਾ ਸੀ, (ਨਾਰਾਇਣ ਆਖਦਿਆਂ ਉਸਦੀ ਪ੍ਰੀਤ ਨਾਰਾਇਣ ਪ੍ਰਭੂ ਨਾਲ ਭੀ ਬਣ ਗਈ)।
6. ਪਿਆਰੇ ਮਾਲਕ ਪ੍ਰਭੂ ਨਾਰਾਇਣ ਦੇ ਮਨ ਵਿਚ (ਅਜਾਮਲ ਦੀ ਉਹ) ਪ੍ਰੀਤ ਪਸੰਦ ਆ ਗਈ, ਉਸ ਨੇ ਜਮਦੂਤਾਂ ਨੂੰ ਮਾਰ ਕੇ (ਅਜਾਮਲ ਤੋਂ ਪਰੇ) ਭਜਾ ਦਿਤਾ।੨।

**ਪ੍ਰ**:—ਸ੍ਰੀ ਜੀਉ ! ਅਜਿਹੀਆਂ ਕਥਾ ਕਹਾਣੀਆਂ ਸੁਨਾਉਣ ਵਾਲੇ ਤਾਂ ਬੜੇ ਲੋਕ ਵੇਖਣ ਵਿਚ ਆਉਂਦੇ ਹਨ, ਕੀ, ਇਹ ਸਾਰੇ ਹੀ ਕਥਾਕਾਰ ਲੋਕ ਜਮਾਂ ਤੋਂ ਛੁਟਕਾਰਾ ਪਾ ਲੈਣਗੇ ?

7. **ਉ**:—ਹੇ ਭਾਈਓ ! ਅਸਲ ਸਿਧਾਂਤਕ ਗਲ ਤਾਂ ਇਉਂ ਹੀ ਜਾਣੋ ਕਿ, ਜੋ ਮਨੁੱਖ ਨਿਰਾ ਜ਼ੁਬਾਨੀ ਗਲਾਂ ਹੀ ਕਰਦਾ ਹੈ ਤੇ ਗਲਾਂ ਕਰ ਕੇ ਨਿਰਾ ਲੋਕਾਂ ਨੂੰ ਹੀ ਸੁਣਾਉਂਦਾ ਹੈ, (ਉਸ ਨੂੰ ਆਪ ਨੂੰ ਇਸਦਾ ਕੋਈ ਲਾਭ ਨਹੀਂ ਹੁੰਦਾ) (ਕਿਉਂਕਿ) ਜੋ ਕੁਝ ਉਹ ਬੋਲਦਾ ਹੈ ਉਸ ਨੂੰ ਆਪਣੇ ਮਨ ਵਿਚ ਨਹੀਂ ਵਸਾਂਦਾ।

**ਪ੍ਰ**:—ਸ੍ਰੀ ਜੀਉ ! ਆਖਰ ਜੀਵ ਦਾ ਨਿਸਤਾਰਾ ਕਿਵੇਂ ਹੁੰਦਾ ਹੈ?

8. **ਉ**:—ਹੇ ਭਾਈ ! ਜਦੋਂ ਮਨੁੱਖ (ਗੁਰੂ ਦੀ) ਸਾਧ ਸੰਗਤ ਵਿਚ ਮਿਲ ਬੈਠਦਾ ਹੈ, ਜਦੋਂ ਉਸਦੇ ਅੰਦਰ ਸ਼ਰਧਾ ਬੱਝਦੀ ਹੈ, (ਤਾਂ ਫਿਰ ਗੁਰੂ ਉਸਨੂੰ) ਪ੍ਰਮਾਤਮਾਂ ਦੇ ਨਾਮ (ਵਿਚ ਜੋੜ ਕੇ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ।੩।

**9. ਜਬ ਲਗੁ ਜੀਉ ਪਿੰਡੁ ਹੈ ਸਾਬਤੁ**
**ਤਬ ਲਗਿ ਕਿਛੁ ਨ ਸਮ੍ਹਾਰੇ ॥**
**10. ਜਬ ਘਰ ਮੰਦਰਿ ਆਗਿ ਲਗਾਨੀ**
**ਕਢਿ ਕੂਪੁ ਕਢੈ ਪਨਿਹਾਰੇ ॥੪॥**
**11. ਸਾਕਤ ਸਿਉ ਮਨ ਮੇਲੁ ਨ ਕਰੀਅਹੁ**
**ਜਿਨਿ ਹਰਿ ਹਰਿ ਨਾਮੁ ਬਿਸਾਰੇ ॥**
**12. ਸਾਕਤ ਬਚਨ ਬਿਛੂਆ ਜਿਉ ਡਸੀਐ**
**ਤਜਿ ਸਾਕਤ ਪਰੈ ਪਰਾਰੇ ॥੫॥**

**ਪਦ ਅਰਥ** :—ਜਬ ਲਗੁ—ਜਦੋਂ ਤਕ । ਜੀਉ—ਜਿੰਦ। ਪਿੰਡੁ—ਸਰੀਰ। ਸਾਬਤੁ—ਕਾਇਮ। ਤਬ ਲਗਿ—ਤਦੋਂ ਤਕ। ਨ ਸਮਾਰੇ—ਨਹੀਂ ਸੰਭਾਲਦਾ, ਆਤਮਿਕ ਜੀਵਨ ਦੀ ਸਾਂਭ ਸੰਭਾਲ ਨਹੀਂ ਕਰਦਾ। ਮੰਦਰਿ—ਘਰ ਵਿਚ। ਆਗਿ—ਅੱਗ। ਕੂਪੁ—ਖੂਹ । ਪਨਿਹਾਰੇ—ਪਨਿਹਾਰਾ, ਪਾਣੀ ਕੱਢਣ ਵਾਲਾ।੪।

ਸਾਕਤ ਸਿਉ—ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ ਨਾਲ। ਮਨ—ਹੇ ਮਨ। ਮੇਲੁ—ਸੰਬੰਧ, ਸਾਂਝ, ਬਹਿਣ ਖਲੋਣ। ਜਿਨਿ—ਜਿਸ (ਸਾਕਤ) ਨੇ। ਬਿਸਾਰੇ—ਭੁਲਾ ਦਿਤਾ ਹੈ । ਡਸੀਐ—ਡਸਿਆ ਜਾਂਦਾ ਹੈ। ਤਜਿ—ਤਿਆਗ ਕੇ। ਪਰਾਰੇ—ਹੋਰ ਪਰੇ।੫।

**ਅਰਥ :—**

**ਪ੍ਰ**:—ਸ੍ਰੀ ਜੀਉ ! ਪ੍ਰਭੂ ਤੋਂ ਟੁੱਟੇ ਹੋਏ ਮਨੁੱਖ ਦੀ ਪਛਾਣ ਕੀ ਹੈ ?

9. **ਉ**:—ਹੇ ਭਾਈ ! ਇਉਂ ਹੀ ਸਮਝੋ ਕਿ, ਜਦੋਂ ਤਕ ਜਿੰਦ ਤੇ ਸਰੀਰ (ਦਾ ਮੇਲ) ਕਾਇਮ ਰਹਿੰਦਾ ਹੈ ਤਦੋਂ ਤਕ (ਪ੍ਰਭੂ ਨਾਲੋਂ ਟੁੱਟਾ ਹੋਇਆ ਮਨੁੱਖ ਪ੍ਰਭੂ ਦੀ ਯਾਦ ਨੂੰ) ਹਿਰਦੇ ਵਿਚ ਨਹੀਂ ਵਸਾਂਦਾ।
10. ਹੇ ਭਾਈਓ ! ਇਸ ਦਾ ਹਾਲ ਉਸੇ ਮਨੁੱਖ ਵਾਂਗ ਸਮਝੋ, ਜਿਸ ਦੇ ਘਰ ਮਹਿਲ ਵਿਚ ਜਦੋਂ ਅੱਗ ਲਗਦੀ ਹੈ, ਤਦੋਂ ਖੂਹ ਪੁੱਟ ਕੇ ਪਾਣੀ ਕੱਢਦਾ ਹੈ, (ਅੱਗ ਬੁਝਾਣ ਲਈ)।੪।
11. (ਇਸ ਲਈ, ਹੇ ਮੇਰੇ ਮਨ ! (ਜਿਸ ਮਨੁੱਖ ਨੇ ਪ੍ਰਮਾਤਮਾਂ ਦਾ ਨਾਮ ਉੱਕਾ ਹੀ ਭੁਲਾ ਦਿਤਾ ਹੈ, (ਉਹ ਸਾਕਤ ਹੈ, ਉਸ) ਸਾਕਤ ਨਾਲ ਕਦੇ (ਭੀ) ਸਾਂਝ ਨਾ ਪਾਣੀ, (ਕਿਉਂਕਿ) ਸਾਕਤ ਦੇ ਬਚਨਾਂ ਨਾਲ ਮਨੁੱਖ ਇਉਂ ਡੰਗਿਆ

ਜਾਂਦਾ ਹੈ, ਜਿਵੇਂ ਸੱਪ ਠੂਹੇਂ ਦੇ ਡੰਗ ਨਾਲ। ਸਾਕਤ (ਦਾ ਸੰਗ) ਛਡ ਕੇ ਉਸ ਤੋਂ ਪਰੇ ਹੀ ਹੋਰ ਪਰੇ ਰਹਿਣਾ ਚਾਹੀਦਾ ਹੈ।੫।

13. **ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ**
**ਲਗਿ ਸਾਧੂ ਸੰਗਿ ਸਵਾਰੇ ॥**
14. **ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ**
**ਮੇਰੇ ਠਾਕੁਰ ਬਹੁਤੁ ਪਿਆਰੇ ॥੬॥**
15. **ਪੂਰਬਿ ਜਨਮਿ ਪਰਚੂਨ ਕਮਾਏ**
**ਹਰਿ ਹਰਿ ਹਰਿ ਨਾਮਿ ਪਿਆਰੇ ॥**
16. **ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ**
**ਰਸੁ ਗਾਵੈ ਰਸੁ ਵੀਚਾਰੇ ॥੭॥**
17. **ਹਰਿ ਹਰਿ ਰੂਪ ਰੰਗ ਸਭਿ ਤੇਰੇ**
**ਮੇਰੇ ਲਾਲਨ ਲਾਲ ਗੁਲਾਰੇ ॥**
18. **ਜੈਸਾ ਰੰਗੁ ਦੇਹਿ ਸੋ ਹੋਵੈ**
**ਕਿਆ ਨਾਨਕ ਜੰਤ ਵਿਚਾਰੇ ॥੮॥੩॥**

**ਪਦ ਅਰਥ** :—ਲਗਿ—(ਗੁਰੂ ਦੀ ਚਰਨੀਂ) ਲਗਕੇ। ਲਗਿ ਲਗਿ—ਮੁੜ ਮੁੜ ਲਗ ਕੇ। ਪ੍ਰੀਤਿ ਲਗਾਈ—(ਆਪਣੇ ਹਿਰਦੇ ਵਿਚ) ਪ੍ਰੀਤ ਪੈਦਾ ਕੀਤੀ। ਸਾਧੂ ਸੰਗਿ—ਗੁਰੂ ਦੀ ਸੰਗਤਿ ਵਿਚ। ਸਵਾਰੇ—ਆਪਣੇ ਜੀਵਨ ਚੰਗੇ ਬਣਾ ਲਏ। ਸਤਿ ਕਰਿ—ਸੱਚੇ ਜਾਣ ਕੇ। ਮਾਨੇ—ਮੰਨ ਲਏ।੬।

ਪੂਰਬਿ ਜਨਮਿ—ਪਹਿਲੇ ਜਨਮ ਵਿਚ। ਪਰਚੂਨ—ਥੋਹੜੇ ਥੋਹੜੇ (ਸ਼ੁਭ ਕਰਮ)। ਨਾਮਿ—ਨਾਮ ਵਿਚ। ਪਿਆਰੇ—ਪਿਆਰ ਕਰਦਾ ਹੈ। ਗੁਰ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ। ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ।੭।

ਹਰਿ—ਹੇ ਹਰੀ। ਸਭਿ—ਸਾਰੇ। ਲਾਲਨ—ਹੇ ਲਾਲ। ਲਾਲ ਗੁਲਾਰੇ—ਹੇ ਸੋਹਣੇ ਲਾਲ। ਦੇਹਿ—ਤੂੰ ਦੇਂਦਾ ਹੈਂ। ਸੋ—ਉਹੀ ਰੰਗ। ਕਿਆ—ਕੀ ਪਾਇਆਂ ਹੈ ?।੮।

**ਅਰਥ** :—

**ਪ੍ਰ**:—ਹੇ ਗੁਰੋ ! ਉਹ ਕੇਹੜੇ ਬੰਦੇ ਹਨ, ਜੋ ਰੱਬ ਨੂੰ ਬਹੁਤੇ ਹੀ ਪਿਆਰੇ ਹਨ ?

13. ਉ:—ਹੇ ਭਾਈਓ ! ਅਸਲ ਵਿਚ ਜਿਨ੍ਹਾਂ ਮਨੁੱਖਾਂ ਨੇ ਮੁੜ ਮੁੜ ਗੁਰੂ ਦੀ ਚਰਨੀਂ ਲਗ ਕੇ (ਆਪਣੇ ਹਿਰਦੇ ਵਿਚ ਪ੍ਰਭੂ ਚਰਨਾਂ ਦੀ) ਬਹੁਤੀ ਪ੍ਰੀਤ ਪੈਦਾ ਕਰ ਲਈ, ਗੁਰੂ ਦੀ ਸੰਗਤ ਵਿਚ ਰਹਿਕੇ ਆਪਣੇ ਜੀਵਨ ਚੰਗੇ ਬਣਾ ਲਏ।

14. ਅਤੇ ਗੁਰੂ ਦੇ ਬਚਨਾਂ ਉਤੇ ਪੂਰੀ ਸ਼ਰਧਾ ਬਣਾ ਲਈ ਹੈ, ਅਤੇ ਉਹ ਬੰਦੇ ਪ੍ਰਮੇਸ਼ਰ ਜੀ ਨੂੰ ਬਹੁਤ (ਹੀ) ਪਿਆਰੇ ਲਗਦੇ ਹਨ।੬।

15. ਹੇ ਭਾਈ ! ਪੂਰਬਲੇ ਜਨਮ ਵਿਚ ਜਿਸ ਮਨੁੱਖ ਨੇ ਥੋੜੇ ਥੋੜੇ ਭੀ ਸ਼ੁਭ ਕਰਮ ਕਮਾਏ ਹਨ, (ਉਨ੍ਹਾਂ ਦੀ ਬਰਕਤ ਨਾਲ ਹੁਣ ਭੀ) ਪ੍ਰਭੂ ਦੇ ਨਾਮ ਵਿਚ ਪਿਆਰ ਬਣਾਇਆ ਹੈ।

16. ਗੁਰੂ ਦੀ ਕ੍ਰਿਪਾ ਨਾਲ ਉਸ ਨੇ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਲੱਭ ਲਿਆ ਹੈ, ਉਹ ਮਨੁੱਖ (ਸਦਾ) ਨਾਮ ਰਸ ਨੂੰ (ਹੀ) ਸਲਾਹੁੰਦਾ ਹੈ ਤੇ ਨਾਮ ਰਸ ਨੂੰ ਹੀ ਹਿਰਦੇ ਅੰਦਰ ਵਸਾਉਂਦਾ ਹੈ।੭।

17, ਹੇ ਹਰੀ ! ਹੇ ਲਾਲ, ਹੇ ਸੋਹਣੇ ਲਾਲ ! (ਸਭ ਜੀਅ ਜੰਤ) ਸਾਰੇ ਤੇਰੇ ਹੀ ਰੂਪ ਹਨ, ਤੇਰੇ ਹੀ ਰੰਗ ਹਨ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਸਾਈਂ ਜੀਉ ! ਜਿਹੋ ਜਿਹਾ ਰੰਗ ਤੂੰ (ਕਿਸੇ ਜੀਵ ਨੂੰ) ਦੇਂਦਾ ਹੈਂ, (ਉਸ ਉਤੇ)ਉਹੋ ਜਿਹਾ ਰੰਗ ਹੀ ਚੜ੍ਹਦਾ ਹੈ, ਇਨ੍ਹਾਂ ਵਿਚਾਰੇ ਜੀਵਾਂ ਦੀ ਆਪਣੀ ਕੋਈ ਭੀ ਪਾਇਆਂ ਨਹੀਂ ਹੈ।੮।੩।

**ਭਾਵਾਰਥ** :—ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਸੰਗਤ ਦੀ ਮਹਿਮਾਂ ਅੰਕਤ ਕਰਦੇ ਹਨ ਕਿ, ਹੇ ਭਾਈ ! ਸੰਗਤ ਦਾ ਬੜਾ ਅਸਰ ਹੁੰਦਾ ਹੈ, ਇਸੇ ਨਾਲ ਮਨੁੱਖ ਦੇ ਅੰਦਰ ਦ੍ਰਿੜ੍ਹਤਾ ਆਉਂਦੀ ਹੈ, ਵਡੇ ਵਡੇ ਪਾਪੀ ਸੰਗਤ ਕਰ ਕੇ ਤਰ ਜਾਂਦੇ ਹਨ, ਕੁਸੰਗਤੀਆਂ ਦੇ ਮੇਲ ਤੋਂ ਦੁੱਖ ਹੀ ਪੈਦਾ ਹੁੰਦਾ ਹੈ। ਸਤਿ ਸੰਗਤ ਕਰਨ ਨਾਲ ਹਰੀ ਨਾਲ ਪ੍ਰੀਤ ਉਪਜਦੀ ਹੈ ਅਤੇ ਹਰੀ ਦੇ ਗੁਣ ਗਾਉਣ ਵਿਚ ਸੁਆਦ ਪ੍ਰਤੀਤ ਹੁੰਦਾ ਹੈ, ਪਰ ਹਾਂ, ਜੇ ਹਰੀ ਆਪ ਹੀ ਕਿਸੇ ਦੇ ਅੰਦਰ ਪਿਆਰ ਦਾ ਰੰਗ ਲਾਵੇ ਤਾਂ ਹੀ ਲਗਦਾ ਹੈ, ਕਿਉਂਕਿ, ਜੀਵ ਵਿਚਾਰਾ ਕੁਝ ਭੀ ਕਰਨ ਦੀ ਸਮਰੱਥਾ ਨਹੀਂ ਰਖਦਾ, ਉਸ ਲਈ ਉਸੇ ਸਾਈਂ ਜੀ ਅਗੇ ਪਿਆਰ ਪ੍ਰਾਪਤੀ ਲਈ ਅਰਦਾਸ ਹੀ ਕਰਦੇ ਰਹਿਣਾ ਚਾਹੀਦਾ ਹੈ।

**ਨਟ ਮਹਲਾ ੪ ॥**

1. **ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥**
2. **ਜਿਉ ਕੁੰਚਰੁ ਤਦੂਐ ਪਕਰਿ ਚਲਾਇਓ**
**ਕਰਿ ਊਪਰੁ ਕਢਿ ਨਿਸਤਾਰੇ ॥੧॥ ਰਹਾਉ ॥**
3. **ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ**
**ਮਨਿ ਸਰਧਾ ਕਰਿ ਹਰਿ ਧਾਰੇ ॥**
4. **ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ**
**ਜਨ ਕੀ ਪੈਜ ਸਵਾਰੇ ॥੧॥**
5. **ਹਰਿ ਹਰਿ ਸੇਵਕੁ ਸੇਵਾ ਲਾਗੈ**
**ਸਭੁ ਦੇਖੈ ਬ੍ਰਹਮ ਪਸਾਰੇ ॥**
6. **ਏਕੁ ਪੁਰਖੁ ਇਕੁ ਨਦਰੀ ਆਵੈ**
**ਸਭ ਏਕਾ ਨਦਰਿ ਨਿਹਾਰੇ ॥੨॥**
7. **ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ**
**ਸਭੁ ਚੇਰੀ ਜਗਤੁ ਸਮਾਰੇ ॥**
8. **ਆਪਿ ਦਇਆਲੁ ਦਇਆ ਦਾਨੁ ਦੇਵੈ**
**ਵਿਚਿ ਪਾਥਰ ਕੀਰੇ ਕਾਰੇ ॥੩॥**
9. **ਅੰਤਰਿ ਵਾਸੁ ਬਹੁਤੁ ਮੁਸਕਾਈ**
**ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥**

10. **ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ**
**ਗੁਰਿ ਪੂਰੈ ਘਰਿ ਨਿਸਤਾਰੇ ॥੪॥**

**ਪਦ ਅਰਥ** :—ਰਾਮ—ਹੇ ਰਾਮ । ਪ੍ਰਭੂ—ਹੇ ਪ੍ਰਭੂ । ਰਖਵਾਰੇ—ਤੂੰ ਰਾਖਾ ਬਣਦਾ ਹੈਂ । ਕੁੰਚਰੁ—ਗਜ,ਹਾਥੀ । (ਸਰਾਪ ਨਾਲ ਗੰਧਰਬ ਤੋਂ ਬਣਿਆ ਹੋਇਆ ਹਾਥੀ) । ਤਦੂਐ—ਤੰਦੂਏ ਨੇ । ਪਕਰਿ—ਫੜ ਕੇ । ਊਪਰੁ—ਉਚਾ । ਕਢਿ—ਕੱਢ ਕੇ । ਨਿਸਤਾਰੇ—ਬਚਾ ਲਿਆ ।੧। ਰਹਾਉ ।

ਅਤਿ ਨੀਕੇ—ਬਹੁਤ ਸੋਹਣੇ । ਮਨਿ—ਮਨ ਵਿਚ । ਕਰਿ—ਪੈਦਾ ਕਰਕੇ । ਧਾਰੇ—ਸਹਾਰਾ ਦੇਂਦਾ ਹੈ । ਪ੍ਰਭਿ—ਪ੍ਰਭੂ ਨੇ । ਮਨਿ—ਮਨ ਵਿਚ । ਭਾਵੈ—ਭਾਉਂਦਾ ਹੈ । ਪੈਜ—ਇੱਜ਼ਤ।੧।

ਸਭੁ—ਹਰ ਥਾਂ । ਪਸਾਰੇ—ਪਸਾਰਾ, ਖਿਲਾਰਾ । ਪੁਰਖੁ—ਸਰਬ ਵਿਆਪਕ ਪ੍ਰਭੂ । ਨਿਹਾਰੇ—ਵੇਖਦਾ ਹੈ ।੨।

ਰਵਿਆ—ਵਿਆਪਕ ਹੈ । ਠਾਈ—ਥਾਵਾਂ ਵਿਚ । ਸਭੁ ਜਗਤੁ—ਸਾਰਾ ਸੰਸਾਰ । ਚੇਰੀ—ਦਾਸੀ (ਵਾਂਗ) । ਸਮਾਰੇ—ਸੰਭਾਲਦਾ ਹੈ । ਦਾਨ ਦੇਵੈ—ਦਾਨ ਦੇਂਦਾ ਹੈ । ਕੀਰੇ ਕਾਰੇ—ਕੀਰੇ ਕਰੇ, ਕੀੜੇ ਪੈਦਾ ਕੀਤੇ ਹਨ ।੩।

ਵਾਸੁ—ਸੁਗੰਧੀ । ਮੁਸਕਾਈ—ਕਸਤੂਰੀ ਦੀ । ਭ੍ਰਮਿ—ਭੁਲੇਖੇ ਵਿਚ । ਭੂਲਾ—ਕੁਰਾਹੇ ਪਿਆ ਹੋਇਆ । ਮਿਰਗੁ—ਹਰਨ । ਸਿੰਙਾਰੇ—ਸਿੰਗ ਮਾਰਦਾ ਫਿਰਦਾ ਹੈਂ, ਸੁੰਘਦਾ ਫਿਰਦਾ ਹੈਂ, ਸੁੰਘਦਾ ਫਿਰਦਾ ਹੈ । ਬਨੁ ਬਨੁ—ਹਰੇਕ ਜੰਗਲ । ਫਿਰਿ—ਫਿਰ ਕੇ, ਭਟਕ ਕੇ । ਗੁਰਿ ਪੂਰੈ—ਪੂਰੇ ਗੁਰੂ ਨੇ । ਘਰਿ—ਘਰ ਵਿਚ ।੪।

**ਅਰਥ** :—

ਪ੍ਰ:—ਸ੍ਰੀ ਜੀਉ ! ਸੰਸਾਰ ਵਿਚ ਤਾਂ ਵਿਕਾਰਾਂ ਦੀ ਬਹੁਤ ਪ੍ਰਬਲਤਾ ਹੈ, ਪਰ, ਉਨ੍ਹਾਂ ਵਲੋਂ ਆਪ ਬਚਾਣ ਲਈ ਕੇਹੜਾ ਸਾਧਨ ਕਰਦੇ ਰਹਿਣ ਨੂੰ ਜੋਗ ਸਮਝਦੇ ਹੋ ?

1. ਉ:—ਹੇ ਭਾਈਓ ! ਅਸਲ ਵਿਚ ਮੈਂ ਤਾਂ ਇਹੋ ਹੀ ਨਿਸਚਾ ਰਖਦਾ ਹਾਂ ਕਿ, ਹੇ ਮੇਰੇ ਰਾਮ, ਹੇ ਮੇਰੇ ਪ੍ਰਭੂ ! (ਜਿਸ ਮਨੁੱਖ ਉਤੇ ਤੂੰ ਮੇਹਰ ਕਰਦਾ ਹੈਂ ਉਸ ਨੂੰ) ਗੁਰੂ ਦੀ ਸ਼ਰਣ ਪਾ ਕੇ (ਵਿਕਾਰਾਂ ਵਲੋਂ ਉਸ ਦਾ) ਰਾਖਾ ਬਣਦਾ ਹੈਂ ।
2. ਜਿਵੇਂ, ਜਦੋਂ ਤੰਦੂਏ ਨੇ ਗਜ ਨੂੰ ਫੜ ਕੇ ਖਿੱਚ ਲਿਆ ਸੀ ਤਾਂ ਤੂੰ ਉਸ ਨੂੰ ਉਚਾ ਕਰ ਕੇ ਕੱਢ ਕੇ (ਤੰਦੂਏ ਦੀ ਫਾਹੀ ਤੋਂ) ਬਚਾ ਲਿਆ ਸੀ ।੧। ਰਹਾਉ ।
3. ਹੇ ਭਾਈ ! ਉਸ ਪ੍ਰਭੂ ਦੇ ਭਗਤ ਬਹੁਤ ਸੋਹਣੇ ਹੁੰਦੇ ਹਨ, ਪ੍ਰਭੂ (ਉਨ੍ਹਾਂ ਦੇ ਮਨ ਵਿਚ) ਸ਼ਰਧਾ ਪੈਦਾ ਕਰ ਕੇ ਉਨ੍ਹਾਂ ਨੂੰ (ਆਪਣੇ ਨਾਮ ਦਾ) ਸਹਾਰਾ ਦੇਂਦਾ ਹੈ ।

ਪ੍ਰ:—ਸ੍ਰੀ ਜੀਉ ! ਸੇਵਕ ਵਿਚ ਕੇਹੜੀ ਸ਼ੈ ਹੈ ਜਿਸ ਦਾ ਸਦਕਾ ਉਹ ਪ੍ਰਭੂ ਨੂੰ ਪਿਆਰਾ ਲਗਦਾ ਹੈ ?

4. ਉ:—ਹੇ ਭਾਈ ! ਉਸ ਪ੍ਰਭੂ ਨੇ ਆਪ ਹੀ (ਆਪਣੇ ਸੇਵਕ ਦੇ ਅੰਦਰ) ਸ਼ਰਧਾ ਭਗਤੀ ਪੈਦਾ ਕੀਤੀ ਹੁੰਦੀ ਹੈ, (ਜਿਸ ਦੀ ਬਰਕਤ ਨਾਲ ਉਹ) ਸੇਵਕ ਉਸ ਪ੍ਰਭੂ ਨੂੰ ਮਨ ਵਿਚ ਪਿਆਰਾ ਲਗਦਾ ਹੈ, ਪ੍ਰਭੂ ਆਪਣੇ ਸੇਵਕਾਂ ਦੀ ਇੱਜ਼ਤ ਬਚਾਂਦਾ ਹੈ ।੧।

ਪ੍ਰ।—ਹੇ ਗੁਰੋ ! ਉਸ ਸੇਵਕ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਹੁੰਦੀ ਹੈ ?

5. ਉ:—ਹੇ ਪਿਆਰੇ ! ਉਸ ਪ੍ਰਭੂ ਦਾ ਜੇਹੜਾ ਸੇਵਕ ਪ੍ਰਭ ਦੀ ਸੇਵਾ ਭਗਤੀ ਵਿਚ ਲਗਦਾ ਹੈ, ਉਹ ਹਰ ਥਾਂ ਪ੍ਰਭੂ ਦਾ ਹੀ ਪਸਾਰਾ ਵੇਖਦਾ ਹੈ । (ਉਸ ਨੂੰ ਦਿਸਦਾ ਹੈ ਕਿ)
6. ਬ੍ਰਹਮ ਆਪ ਹੀ ਸਭ ਜੀਵਾਂ ਉਦੇ ਮਿਹਰ ਦੀ ਨਿਗਾਹ ਨਾਲ ਤਕ ਰਿਹਾ ਹੈ ।੨।
7. (ਇਸ ਲਈ) ਹੇ ਭਾਈਓ ! ਇਹੋ ਨਿਸਚਾ ਕਰੋ ਕਿ, ਉਹ ਮਾਲਕ ਹਰੀ ਪ੍ਰਭੂ ਸਭ ਥਾਵਾਂ ਵਿਚ ਭਰਪੂਰ ਹੈ ਅਤੇ ਸਾਰੇ ਜਗਤ ਨੂੰ ਚੇਰੀ ਕਰਕੇ ਸੰਭਾਲਦਾ ਹੈ ਜਾਂ ਦਾਸੀ ਵਾਂਗ ਸਾਰੇ ਜਗਤ ਨੂੰ ਸੰਭਾਲਦਾ ਹੈ ।
8. ਹੇ ਭਾਈ ! ਉਹ ਪ੍ਰਭੂ ਦਇਆ ਦਾ ਸੋਮਾਂ ਆਪ ਹੀ ਸਾਰੇ ਜੀਵਾਂ ਉਤੇ ਦਇਆ ਕਰਦਾ ਹੈ, ਸਭਨਾਂ ਨੂੰ ਦਾਨ ਦੇਂਦਾ ਹੈ, ਪੱਥਰਾਂ ਵਿਚ ਭੀ ਉਹ ਆਪ ਹੀ ਕੀੜੇ ਪੈਦਾ ਕਰਦਾ ਹੈ, (ਤੇ ਉਨ੍ਹਾਂ ਨੂੰ ਰਿਜ਼ਕ ਅਪੜਾਂਦਾ ਹੈ) ।੩।

ਪ੍ਰ:—ਸ੍ਰੀ ਜੀਉ ! ਜਦ ਕਿ, ਉਹ ਸਾਰੇ ਵਿਆਪਕ ਹੈ, ਤਾਂ ਦਿਸਦਾ ਕਿਉਂ ਨਹੀਂ ?

9. ਉ:—ਹੇ ਭਾਈ ! ਵੇਖੋ, ਜਿਸ ਤਰ੍ਹਾਂ, (ਹਰਨ ਦੇ ਅੰਦਰ ਹੀ) ਕਸਤੂਰੀ ਦੀ ਬਹੁਤ ਸੁਗੰਧੀ ਮੌਜੂਦ ਹੁੰਦੀ ਹੈ, ਪਰ, ਹਰਨ ਭੁਲੇਖੇ ਵਿਚ ਭੁੱਲ ਕੇ ਉਸ ਸੁਗੰਧੀ ਦੀ ਖਾਤਰ ਝਾੜੀਆਂ ਵਿਚ ਭਾਲ ਕਰਦਾ ਫਿਰਦਾ ਹੈ ।
10. ਹੇ ਭਾਈਓ ! ਇਹੋ ਹੀ ਹਾਲ ਇਸ ਜੀਵ ਇਸਤ੍ਰੀ ਦਾ ਹੁੰਦਾ ਹੈ, ਇਹ ਵਿਚਾਰੀ ਜੰਗਲ ਜੰਗਲ ਢੂੰਡ ਕੇ ਭਟਕ ਭਟਕ ਕੇ ਥੱਕ ਜਾਂਦੀ ਹੈ, (ਆਖਰ) ਪੂਰੇ ਗੁਰੂ ਨੇ ਇਸ ਨੂੰ ਘਰ ਵਿਚ (ਹੀ ਵਸਦਾ ਪ੍ਰਭੂ ਵਿਖਾਇਆ ਤੇ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦਿਤਾ ।੪।

11. **ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
12. **ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ**
**ਪਰਤਖਿ ਗੁਰੂ ਨਿਸਤਾਰੇ ॥੫॥**
13. **ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ,**
**ਮਨਿ ਬੀਜਿਆ ਖਾਵਾਰੇ ॥**
14. **ਜਿਉ ਜਨ ਚੰਦ੍ਰਹਾਂਸੁ ਦੁਖਿਆਧ੍ਰਿਸਟ ਬੁਧੀ**
**ਅਪੁਨਾ ਘਰੁ ਲੂਕੀ ਜਾਰੇ ॥੬॥**
15. **ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ**
**ਪ੍ਰਭ ਜਨ ਕੇ ਸਾਸ ਨਿਹਾਰੇ ॥**

**16. ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ**
**ਜਨ ਪੀਛੈ ਜਗੁ ਨਿਸਤਾਰੇ ॥੭॥**
**17. ਆਪਨ ਆਪਿ ਆਪਿ ਪ੍ਰਭੁ ਠਾਕੁਰੁ**
**ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥**
**18. ਜਨ ਨਾਨਕ ਆਪੇ ਆਪਿ ਸਭੁ ਵਰਤੈ**
**ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥**

**ਪਦ ਅਰਥ** :—ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ। । ਸਾਰੇ—ਸੰਭਾਲਦਾ ਹੈ, ਲੱਭਦਾ ਹੈ। ਗੁਰ ਕਹੈ—ਗੁਰੂ ਉਚਾਰਦਾ ਹੈ। ਮਾਨੈ—ਮੰਨਦਾ ਹੈ, ਸ਼ਰਧਾ ਬਣਾਂਦਾ ਹੈ। ਪਰਤਖਿ—ਪ੍ਰਗਟ ਤੌਰ ਤੇ, ਯਕੀਨੀ ਤੌਰ ਤੇ ।੫।

ਸਭੁ—ਹਰ ਥਾਂ। ਪਸਰਿਆ—ਵਿਆਪਕ । ਮਨਿ—ਮਨ ਵਿਚ। ਖਵਾਰੇ—ਖਾਂਦਾ ਹੈ। ਦੁਖਿਆ—ਦੁਖਾਇਆ। ਚੰਦ੍ਰਹਾਂਸੁ—ਇਕ ਰਾਜੇ ਦਾ ਲੜਕਾ ਜਿਸਨੂੰ ਧ੍ਰਿਸ਼ਟ ਬੁਧੀ ਨੇ ਮਰਵਾਨ ਦਾ ਜਤਨ ਕੀਤਾ, ਪਰ ਭੁਲੇਖੇ ਵਿਚ ਆਪਣੇ ਹੀ ਪੁੱਤ੍ਰ ਨੂੰ ਕਤਲ ਕਰ ਬੈਠਾ। ਲੂਕੀ—ਚੁਆਤੀ ਨਾਲ, ਅੱਗ ਨਾਲ। ਜਾਰੇ—ਸਾੜਦਾ ਹੈ ।੬।

ਕਉ—ਨੂੰ। ਅੰਤਰਿ ਰਿਦ—ਹਿਰਦੇ ਵਿਚ । ਲੋਚੈ—ਤਾਂਘਦਾ ਹੈ। ਸਾਸ—ਸਾਹ। ਨਿਹਾਰੇ—ਤੱਕਦਾ ਹੈ। ਦ੍ਰਿੜਾਏ—ਪੱਕੇ ਤੌਰ ਤੇ ਟਿਕਾਂਦਾ ਹੈ। ਜਨ ਪੀਛੈ—ਆਪਣੇ ਜਨ ਦੇ ਪਿਛੇ ਤੁਰਨ ਵਾਲੇ ਨੂੰ। ਨਿਸਤਾਰੇ—ਪਾਰ ਲੰਘਾਂਦਾ ਹੈ ।੭।

ਠਾਕੁਰੁ—ਮਾਲਕ। ਆਪੇ—ਆਪ ਹੀ। ਸ੍ਰਿਸਟਿ—ਜਗਤ, ਦੁਨੀਆਂ। ਸਭ—ਹਰ ਥਾਂ। ਵਰਤੈ—ਮੌਜੂਦ ਹੈ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਸਹੀ ਰੂਪ ਵਿਚ ਗੁਰੂ ਕਿਸਨੂੰ ਸਮਝਣਾ ਕਰੀਏ?

11. ਉ:—ਹੇ ਭਾਈਓ ! (ਗੁਰੂ ਦੀ ਬਾਣੀ ਹੀ) ਸਿਖ ਦਾ ਸਹੀ ਰੂਪ ਵਿਚ ਗੁਰੂ ਹੈ ਅਤੇ ਗੁਰੂ ਬਾਣੀ ਵਿਚ ਮੌਜੂਦ ਹੈ, (ਗੁਰੂ ਦੀ) ਬਾਣੀ ਵਿਚ ਅਮਰ ਜੀਵਨ ਦੇਣ ਵਾਲਾ ਨਾਮ ਜਲ ਹੈ, ਜਿਸ ਨੂੰ ਸਿਖ ਹਰ ਵੇਲੇ ਹਿਰਦੇ ਵਿਚ ਸਾਂਭ ਕੇ ਰਖਦਾ ਹੈ।

12. ਹੇ ਭਾਈ ! ਸਿਖ ਗੁਰੂ ਬਾਣੀ (ਹੀ) ਉਚਾਰਦਾ ਹੈ. (ਗੁਰੂ ਦਾ) ਸੇਵਕ ਉਸ ਬਾਣੀ ਉਤੇ ਸ਼ਰਧਾ ਧਾਰਦਾ ਹੈ, (ਹੇ ਪਿਆਰੇ !) ਗੁਰੂ ਉਸ ਸਿਖ ਨੂੰ ਯਕੀਨੀ ਤੌਰ ਤੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੫।

13. ਹੇ ਪਿਆਰੇ ! ਉਹ ਪ੍ਰਮਾਤਮਾਂ ਤਾਂ ਹਰ ਥਾਂ ਭਰਪੂਰ ਹੈ, ਮੌਜੂਦ ਹੈ, (ਪਰ, ਜੀਵ ਨੂੰ ਇਹ ਸਮਝ ਨਹੀਂ ਆਉਂਦੀ, ਜੀਵ ਆਪਣੇ) ਮਨ ਵਿਚ ਬੀਜੇ ਕਰਮਾਂ ਦਾ ਫਲ ਖਾਂਦਾ ਹੈ, (ਤੇ ਦੁੱਖੀ ਹੁੰਦਾ ਹੈ)।

ਪ੍ਰ:—ਸ੍ਰੀ ਜੀਉ ! ਇਸ ਸੰਬੰਧੀ ਕੋਈ ਉਦਾਹਰਨ ਦਿਓ ?

14. ਉ:—ਹੇ ਭਾਈਓ ! ਵੇਖੋ, ਜਿਵੇਂ ਧ੍ਰਿਸ਼ਟ ਬੁਧੀ ਭਲੇ ਚੰਦ੍ਰਹਾਂਸ ਦਾ ਬੁਰਾ ਲੋਚਦਾ ਲੋਚਦਾ ਆਪਣੇ ਹੀ ਘਰ ਨੂੰ ਚੁਆਤੀ ਨਾਲ ਸਾੜ ਬੈਠਾ ।੬।

15. ਹੇ ਭਾਈ ! ਉਸ, ਪ੍ਰਭੂ ਦਾ ਭਗਤ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵੇਖਣ ਲਈ (ਹਰ ਵਕਤ) ਤਾਂਘਦਾ ਰਹਿੰਦਾ ਹੈ, ਪ੍ਰਭੂ (ਭੀ ਆਪਣੇ) ਸੇਵਕ ਭਗਤ ਦੀ ਹਰ ਵੇਲੇ ਰਖਿਆ ਕਰਦਾ ਰਹਿੰਦਾ ਹੈ।

16. ਹਰ ਵੇਲੇ ਮੇਹਰ ਕਰ ਕੇ ਪ੍ਰਭੂ ਆਪਣੇ ਭਗਤ ਦੇ ਹਿਰਦੇ ਵਿਚ ਆਪਣੀ ਭਗਤੀ ਦਾ ਭਾਵ ਪੱਕਾ ਕਰਦਾ ਰਹਿੰਦਾ ਹੈ, ਆਪਣੇ ਭਗਤ ਦੇ ਪੂਰਨਿਆਂ ਉਤੇ ਤੁਰਨ ਵਾਲੇ ਜਗਤ ਨੂੰ ਭੀ ਪਾਰ ਲੰਘਾਂਦਾ ਹੈ ।੭।

17. ਹੇ ਭਾਈਓ ! ਉਹ, ਮਾਲਕ ਪ੍ਰਭੂ ਆਪਣੇ ਆਪ ਨੂੰ ਆਪ ਹੀ ਜਗਤ ਰੂਪ ਵਿਚ ਪ੍ਰਗਟ ਕਰਦਾ ਹੈ, ਆਪ ਹੀ ਆਪਣੀ ਰਚੀ ਸ੍ਰਿਸ਼ਟੀ ਨੂੰ ਸੋਹਣੀ ਬਣਾਉਂਦਾ ਹੈ।

18. ਹੇ ਦਾਸ ਨਾਨਕ ! (ਤੂੰ ਭੀ ਹਰ ਵਕਤ ਇਉਂ ਹੀ ਆਖਦਾ ਰਹੁ ਕਿ) ਉਹ ਪ੍ਰਭੂ ਆਪ ਹੀ ਹਰ ਥਾਂ ਮੌਜੂਦ ਹੈ ਅਤੇ ਕ੍ਰਿਪਾ ਕਰਕੇ ਆਪ ਹੀ (ਜੀਵਾਂ ਨੂੰ ਸੰਸਾਰ ਸਮੁੰਦਰ ਤੋਂ) ਪਾਰ ਕਰਦਾ ਹੈ ।੮।੪।

**ਭਾਵਾਰਥ** :—ਉਹ ਹਰੀ ਹਰ ਥਾਂ ਹੀ ਵਿਆਪਕ ਹੈ, ਇਸ ਲਈ, ਜੋ ਐਸੇ ਮਾਲਕ ਦੀ ਸੇਵਾ ਭਗਤੀ ਕਰਦਾ ਹੈ ਉਸ ਦੀ ਹਰ ਪ੍ਰਕਾਰ ਦੀ ਹੀ ਰਖਿਆ ਹੁੰਦੀ ਹੈ।

**ਨਟ ਮਹਲਾ ੪ ॥**

**1. ਰਾਮ ਕਰਿ ਕਿਰਪਾ ਲੇਹੁ ਉਬਾਰੇ ॥**
**2. ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ**
**ਹਰਿ ਹਰਿ ਲਾਜ ਨਿਵਾਰੇ ॥੧॥ ਰਹਾਉ ॥**
**3. ਕਰਿ ਕਿਰਪਾ ਜਾਚਿਕ ਜਨ ਤੇਰੇ**
**ਇਕੁ ਮਾਗਉ ਦਾਨੁ ਪਿਆਰੇ ॥**
**4. ਸਤਿਗੁਰ ਕੀ ਨਿਤ ਸਰਧਾ ਲਾਗੀ**
**ਮੋਕਉ ਹਰਿ ਗੁਰੁ ਮੇਲਿ ਸਵਾਰੇ ॥੧॥**
**5. ਸਾਕਤ ਕਰਮ ਪਾਨੀ ਜਿਉ ਮਥੀਐ**
**ਨਿਤ ਪਾਨੀ ਝੋਲ ਝੁਲਾਰੇ ॥**
**6. ਮਿਲਿ ਸਤਸੰਗਤਿ ਪਰਮਪਦੁ ਪਾਇਆ**
**ਕਢਿ ਮਾਖਨ ਕੇ ਗਟਕਾਰੇ ॥੨॥**

**ਪਦ ਅਰਥ** :—ਰਾਮ—ਹੇ ਮੇਰੇ ਰਾਮ। ਲੇਹੁ ਉਬਾਰੇ—ਮੈਨੂੰ ਬਚਾ ਲੈ । ਪਕਰਿ—ਫੜ ਕੇ । ਆਨੀ—ਲਿਆਂਦੀ । ਲਾਜ—ਸ਼ਰਮ। ਲਾਜ ਨਿਵਾਰੇ—ਨਗਨ ਹੋਣ ਦੀ ਸ਼ਰਮ ਤੋਂ ਬਚਾਇਆ ।੧। ਰਹਾਉ।

ਜਾਚਕ—ਮੰਗਤੇ। ਮਾਗਉ—ਮਾਗਉਂ, ਮੈਂ ਮੰਗਦਾ ਹਾਂ। ਪਿਆਰੇ—ਹੇ ਪਿਆਰੇ । ਨਿਤ—ਸਦਾ । ਸਰਧਾ—ਤਾਂਘ । ਸਤਿਗੁਰੂ ਕੀ ਸਰਧਾ—ਗੁਰੂ ਨੂੰ ਮਿਲਣ ਦੀ ਤਾਂਘ । ਮੋਕਉ—ਮੈਨੂੰ। ਹਰਿ—ਹੇ ਹਰੀ। ਗੁਰੁ ਮੇਲਿ—ਗੁਰੂ ਮਿਲਾ। ਸਵਾਰੇ—(ਮੇਰਾ ਜੀਵਨ) ਸਵਾਰ ।੧।

ਸਾਕਤ ਕਰਮ—ਪ੍ਰਮਾਤਮਾਂ ਨਾਲੋਂ ਟੁੱਟੇ ਹੋਏ ਮਨੁੱਖਾਂ ਦੇ ਕੰਮ। ਮਥੀਐ—ਰਿੜਕੀ ਦਾ ਹੈ। ਝੋਲ ਝੁਲਾਰੇ—ਮੁੜ ਮੁੜ ਰਿੜਕਦਾ ਹੈ। ਮਿਲਿ—ਮਿਲ ਕੇ। ਪਰਮ ਪਦੁ—ਸਭ ਤੋਂ ਉਚੀ ਆਤਮਕ ਅਵਸਥਾ। ਕਢਿ—(ਦੁੱਧ ਵਿਚੋਂ) ਕੱਢਕੇ। ਗਟਕਾਰੇ—ਗਟਕਾਰੇ ਮਾਰਦਾ ਹੈ, ਸੁਆਦ ਲਾ ਲਾਕੇ ਖਾਂਦਾ ਹੈ।੨।

**ਅਰਥ** :—

**ਪ੍ਰ**:—ਹੇ ਗੁਰੋ! ਸੰਸਾਰ ਵਿਚ ਵਿਕਾਰਾਂ ਦੇ ਹਲਿਆਂ ਤੋਂ ਬਚਣਾ ਤਾਂ ਬਹੁਤ ਮੁਸ਼ਕਲ ਹੈ, ਕੋਈ ਬਚਣ ਦਾ ਸਾਧਨ ਦਸੋ ?

1. **ਉ**:—ਹੇ ਭਾਈਓ! ਇਕੋ ਹੀ ਯਤਨ ਅਰਦਾਸ ਹੈ, ਜੋ ਸਦਾ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਮੇਰੇ ਰਾਮ! ਮੇਹਰ ਕਰ, (ਮੈਨੂੰ) ਵਿਕਾਰਾਂ ਦੇ ਹਲਿਆਂ ਤੋਂ ਬਚਾ ਲੈ।
2. ਹੇ ਸਾਈਆਂ ਜੀਓ! ਮੈਨੂੰ ਭੀ ਤੂੰ ਉਸੇ ਤਰ੍ਹਾਂ ਬਚਾ ਲੈ, ਜਿਵੇਂ ਕਿ, ਜਦੋਂ ਦੁਸ਼ਟਾਂ ਨੇ ਦਰੋਪੜੀ ਨੂੰ ਫੜਕੇ ਲਿਆਂਦਾ ਸੀ, (ਤਦੋਂ) ਹੇ ਹਰੀ! ਤੂੰ ਉਸ ਨੂੰ ਨਗਨ ਹੋਣ ਦੀ ਸ਼ਰਮ ਤੋਂ ਬਚਾਇਆ ਸੀ।੧। ਰਹਾਉ।
3. ਹੇ ਪਿਆਰੇ ਹਰੀ! ਮੇਹਰ ਕਰ, ਅਸੀਂ (ਤੇਰੇ ਦਰ ਦੇ) ਮੰਗਤੇ ਹਾਂ, ਮੈਂ (ਤੇਰੇ ਦਰ ਤੋਂ) ਇਕ ਦਾਨ ਮੰਗਦਾ ਹਾਂ।

**ਪ੍ਰ**:—ਆਪ ਮੰਗਦੇ ਕੀ ਹੋ ?

4. **ਉ**:—ਹੇ ਸਾਈਂ ਜੀਉ! ਮੇਰੇ ਮਨ ਵਿਚ ਸਤਾ ਗੁਰੂ ਨੂੰ ਮਿਲਣ ਦੀ ਤਾਂਘ ਲਗੀ ਰਹਿੰਦੀ ਹੈ, ਹੇ ਹਰੀ! ਮੈਨੂੰ ਗੁਰੂ ਮਿਲਾ ਦੇ ਅਤੇ ਮੇਰਾ (ਇਉਂ) ਜੀਵਨ ਸਵਾਰ ਦਿਓ।੧।

**ਪ੍ਰ**:—ਸ੍ਰੀ ਜੀਉ! ਜਗਤ ਦੇ ਅਨੇਕਾਂ ਹੀ ਜੀਵ ਅਨੇਕਾਂ ਤਰ੍ਹਾਂ ਦੇ ਕਰਮ ਕਰਦੇ ਦਿਸ ਰਹੇ ਹਨ, ਕੀ, ਇਨ੍ਹਾਂ ਦੇ ਕਰਮ ਕਬੂਲ ਨਹੀਂ ਹੋਣਗੇ ?

5. **ਉ**—ਹੇ ਭਾਈਓ! ਅਸਲ ਵਿਚ ਪ੍ਰਮੇਸ਼ਰ ਵਲੋਂ ਟੁੱਟੇ ਹੋਏ ਮਨੁੱਖਾਂ ਦੇ (ਕੀਤੇ ਹੋਏ) ਕੰਮਾਂ ਨੂੰ (ਇਉਂ ਹੀ ਵਿਅਰਥ) ਜਾਣੋ, ਜਿਵੇਂ ਕਿ ਪਾਣੀ ਰਿੜਕੀ ਦਾ ਹੈ, ਇਸ ਲਈ ਸਾਕਤ ਮਨੁੱਖ (ਮਾਨੋ) ਸਦਾ ਪਾਣੀ ਹੀ ਰਿੜਕਦਾ ਰਹਿੰਦਾ ਹੈ, ਭਾਵ ਹੈ ਕਿ, ਜਿਵੇਂ ਪਾਣੀ ਰਿੜਕਣ ਤੋਂ ਘਿਉ ਨਹੀਂ ਨਿਕਲਦਾ, ਝੱਗ ਹੀ ਵੇਖੀਦੀ ਹੈ, ਇਸੇ ਤਰ੍ਹਾਂ ਸਾਕਤ ਲੋਕ ਸਕਾਮ ਕਰਮ ਕਰਕੇ ਆਤਮਕ ਤੱਤ ਰੂਪ ਮੱਖਣ ਨਹੀਂ, ਕੇਵਲ ਵਿਸ਼ੇ ਸੁਖ ਰੂਪ ਝੱਗ ਨੂੰ ਹੀ ਪਾਉਂਦੇ ਹਨ।
6. ਪਰ, ਹੇ ਪਿਆਰੇ! ਜਿਸ ਮਨੁੱਖ ਨੇ ਸਾਧ ਸੰਗਤ ਵਿਚ ਮਿਲ ਕੇ ਸਭ ਤੋਂ ਉਚਾ ਆਤਮਕ ਦਰਜਾ ਹਾਸਲ ਕੀਤਾ ਹੈ, ਉਹ (ਮਾਨੋ) ਦੁੱਧ ਵਿਚੋਂ ਮੱਖਣ ਕੱਢਕੇ ਮੱਖਣ ਦੇ ਸੁਆਦ ਲਾਂਦਾ ਹੈ।੨।

**7. ਨਿਤ ਨਿਤ ਕਾਇਆ ਮਜਨੁ ਕੀਆ**
**ਨਿਤ ਮਲਿ ਮਲਿ ਦੇਹ ਸਵਾਰੇ ॥**
**8. ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ**
**ਸਭ ਫੋਕਟ ਚਾਰ ਸੀਗਾਰੇ ॥੩॥**
**9. ਮਟਕਿ ਮਟਕਿ ਚਲੁ ਸਖੀ ਸਹੇਲੀ**
**ਮੇਰੇ ਠਾਕੁਰ ਕੇ ਗੁਨ ਸਾਰੇ ॥**
**10. ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ**
**ਮੈ ਸਤਿਗੁਰ ਅਲਖੁ ਲਖਾਰੇ ॥੪॥**

**ਪਦ ਅਰਥ** :—ਨਿਤ—ਸਦਾ। ਕਾਇਆ—ਸਰੀਰ। ਮਜਨੁ—ਇਸ਼ਨਾਨ। ਮਲਿ—ਮਲਕੇ। ਦੇਹ—ਸਰੀਰ। ਸਵਾਰੇ—ਸੁਆਰਦਾ ਹੈ, ਸਾਫ ਸੁਥਰਾ ਬਣਾਂਦਾ ਹੈ। ਮਨਿ—ਮਨ ਵਿਚ। ਭਾਏ—ਚੰਗੇ ਲਗੇ। ਚਾਰ—ਸੁੰਦਰ। ਫੋਕਟ—ਫੋਕੇ, ਵਿਅਰਥ।੩।

ਮਟਕਿ—ਮਟਕ ਕੇ, ਮੌਜ ਨਾਲ, ਆਤਮਕ ਅਡੋਲਤਾ ਵਿਚ। ਚਲੁ—ਤੁਰ, ਜੀਵਨ ਸਫਰ ਵਿਚ ਤੁਰ। ਸਖੀ—ਹੇ ਸਖੀ। ਸਾਰੇ—ਸਾਰਿ, ਸੰਭਾਲ, ਹਿਰਦੇ ਵਿਚ ਵਸਾਈ ਰਖ। ਗੁਰਮੁਖਿ—ਗੁਰੂ ਦੀ ਸ਼ਰਨ ਪੈਕੇ। ਸੇਵਾ—ਭਗਤੀ। ਪ੍ਰਭ ਭਾਈ—ਪ੍ਰਭੂ ਨੂੰ ਚੰਗੀ ਲਗਦੀ ਹੈ। ਮੈ—ਮੈਨੂੰ (ਭੀ)। ਸਤਿਗੁਰ—ਹੇ ਗੁਰੂ। ਲਖਾਰੇ—ਲਖਾਰਿ, ਵਿਖਾ ਦੇ, ਸੂਝ ਬਖਸ਼। ਅਲਖੁ—ਉਹ ਪ੍ਰਭੂ ਜਿਸਦਾ ਸਹੀ ਸਰੂਪ ਬਿਆਨ ਨਾ ਹੋ ਸਕੇ।੪।

**ਅਰਥ** :—

**ਪ੍ਰ**:—ਹੇ ਗੁਰੋ! ਕਈ ਲੋਕ ਤੀਰਥਾਂ ਵਿਚ ਇਸ ਸਰੀਰ ਨੂੰ ਮਲ ਮਲ ਕੇ ਇਸ਼ਨਾਨ ਕਰਾਉਣ ਨੂੰ ਹੀ ਸ਼ੁਧੀ ਦਾ ਸਾਧਨ ਮੰਨਦੇ ਹਨ, ਕੀ ਇਹ ਉਨ੍ਹਾਂ ਦੀ ਵੀਚਾਰ ਠੀਕ ਹੈ ?

7. **ਉ**:—ਹੇ ਭਾਈਓ! ਜਿਹੜਾ ਮਨੁੱਖ ਸਦਾ ਹੀ ਸਰੀਰ ਦਾ ਇਸ਼ਨਾਨ ਕਰਦਾ ਰਿਹਾ ਹੈ, ਜੋ ਮਨੁੱਖ ਸਦਾ ਸਰੀਰ ਨੂੰ ਹੀ ਮਲ ਮਲ ਕੇ ਸਾਫ਼ ਸੁਥਰਾ ਬਣਾਂਦਾ ਰਹਿੰਦਾ ਹੈ।
8. ਹੇ ਭਾਈ! ਜੇ ਉਸ ਨੂੰ ਆਪਣੇ ਮਨ ਵਿਚ ਗੁਰੂ ਦੇ ਬਚਨ ਪਿਆਰੇ ਨਹੀਂ ਲਗਦੇ, ਉਸ ਦੇ ਇਹ ਸਾਰੇ (ਸਰੀਰਕ) ਸੋਹਣੇ ਸ਼ਿੰਗਾਰ ਫੋਕੇ ਹੀ ਰਹਿ ਜਾਂਦੇ ਹਨ।੩।
9. ਹੇ ਸਖੀ! ਹੇ ਸਹੇਲੀ, ਮਾਲਕ ਪ੍ਰਭੂ ਦੇ ਗੁਣ ਹਿਰਦੇ ਵਿਚ ਵਸਾਈ ਰਖ, (ਤੇ ਇਸ ਤਰ੍ਹਾਂ) ਆਤਮਕ ਅਡੋਲਤਾ ਨਾਲ ਜੀਵਨ ਸਫਰ ਵਿਚ ਤੁਰ।
10. ਹੇ ਸਹੇਲੀਏ! ਗੁਰੂ ਦੀ ਸ਼ਰਨ ਪੈ ਕੇ ਕੀਤੀ ਹੋਈ ਸੇਵਾ ਭਗਤੀ ਪ੍ਰਭੂ ਨੂੰ ਪਿਆਰੀ ਲਗਦੀ ਹੈ, ਹੇ ਸਤਿਗੁਰ! ਮੈਨੂੰ (ਭੀ) ਅਲੱਖ ਪ੍ਰਭੂ ਦੀ ਸੂਝ ਬਖਸ਼।੪।

**11. ਨਾਰੀ ਪੁਰਖੁ ਪੁਰਖੁ ਸਭ ਨਾਰੀ**
**ਸਭੁ ਏਕੋ ਪੁਰਖੁ ਮੁਰਾਰੇ ॥**
**12. ਸੰਤ ਜਨਾ ਕੀ ਰੇਨੁ ਮਨਿ ਭਾਈ**
**ਮਿਲਿ ਹਰਿ ਜਨ ਹਰਿ ਨਿਸਤਾਰੇ ॥੫॥**
**13. ਗ੍ਰਾਮ ਗ੍ਰਾਮ ਨਗਰ ਸਭ ਫਿਰਿਆ**
**ਰਿਦ ਅੰਤਰਿ ਹਰਿ ਜਨ ਭਾਰੇ ॥**
**14. ਸਰਧਾ ਸਰਧਾ ਉਪਾਇ ਮਿਲਾਏ ਮੋਕਉ**
**ਹਰਿ ਗੁਰ ਗੁਰਿ ਨਿਸਤਾਰੇ ॥੬॥**

**ਪਦ ਅਰਥ** :—ਨਾਰੀ—ਇਸਤ੍ਰੀ । ਪੁਰਖੁ—ਮਰਦ । ਸਭ—ਸਭਨਾਂ ਵਿਚ । ਸਭੁ—ਹਰ ਥਾਂ । ਪੁਰਖੁ ਮੁਰਾਰੇ—ਸਰਵ ਵਿਆਪਕ ਹਰੀ (ਮੁਰ—ਅਰਿ) । ਰੇਨੁ—ਚਰਨ ਧੂੜ । ਮਨਿ—ਮਨ ਵਿਚ । ਭਾਈ—ਚੰਗੀ ਲਗੀ । ਮਿਲਿ—ਮਿਲਕੇ । ਮਿਲਿ ਹਰਿ ਜਨ—ਸੰਤ ਜਨਾਂ ਨੂੰ ਮਿਲਕੇ, ਸੰਤ ਜਨਾਂ ਨੂੰ ਮਿਲਿਆਂ ਹੀ । ਨਿਸਤਾਰੇ—ਪਾਰ ਲੰਘਾਂਦਾ ਹੈ ।੫।

ਗ੍ਰਾਮ—ਪਿੰਡ । ਨਗਰ—ਸ਼ਹਿਰ । ਸਭ—ਸਭਨੀਂ ਥਾਈਂ । ਰਿਦ ਅੰਤਰਿ—ਹਿਰਦੇ ਦੇ ਅੰਦਰ ਹੀ । ਭਾਰੇ—ਭਾਲੇ, ਭਾਲਿਆ, ਲਭ ਲਿਆ । ਉਪਾਇ—ਪੈਦਾ ਕਰ ਕੇ । ਮੋਕਉ—ਮੈਨੂੰ । ਮਿਲਾਏ—ਮਿਲਾਇ, ਜੋੜ । ਗੁਰਿ—ਗੁਰੂ ਦੀ ਰਾਹੀਂ । ਨਿਸਤਾਰੇ—ਨਿਸਤਾਰਿ, ਪਾਰ ਲੰਘਾ ਲੈ ।੬। **ਅਰਥ** :—

**ਪ੍ਰ.**—ਸ੍ਰੀ ਜੀਉ ! ਉਹ ਕਿਹੜਾ ਖਾਸ ਬੰਦਾ ਹੈ, ਜਿਸ ਨੂੰ ਪ੍ਰਭੂ ਇਸ ਸੰਸਾਰ ਤੋਂ ਪਾਰ ਕਰਦਾ ਹੈ ?

11. **ਉ**:—ਹੇ ਸਖੀ ! ਉਂਞ ਤਾਂ ਚਾਹੇ ਇਸਤ੍ਰੀ ਹੈ, (ਚਾਹੇ) ਮਰਦ ਹੈ, (ਚਾਹੇ) ਮਰਦ ਹੈ, (ਚਾਹੇ) ਇਸਤ੍ਰੀ ਹੈ, ਸਭਨਾਂ ਵਿਚ ਹਰ ਥਾਂ ਇਕੋ ਸਰਵ ਵਿਆਪਕ ਪ੍ਰਮਾਤਮਾਂ ਹੀ ਵਸ ਰਿਹਾ ਹੈ ।
12. ਪਰ, ਜਿਸ ਮਨੁੱਖ ਨੂੰ ਸੰਤ ਜਨਾਂ (ਦੇ ਚਰਨਾਂ) ਦੀ ਧੂੜ (ਆਪਣੇ) ਮਨ ਵਿਚ ਪਿਆਰੀ ਲਗਦੀ ਹੈ, ਉਸ ਨੂੰ ਹੀ ਪ੍ਰਭੂ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾਂਦਾ ਹੈ । ਹੇ ਸਖੀ ! ਸੰਤ ਜਨਾਂ ਨੂੰ ਮਿਲ ਕੇ ਹੀ ਪ੍ਰਭੂ ਪਾਰ ਲੰਘਾਂਦਾ ਹੈ ।੫।
13. ਹੇ ਸਖੀ ! ਸੰਤ ਜਨਾਂ ਤਾਂ ਪਹਿਲੋਂ ਪਿੰਡ ਪਿੰਡ ਸ਼ਹਿਰ ਸ਼ਹਿਰ ਸਭਨੀਂ ਥਾਈਂ ਫਿਰਕੇ ਵੇਖ ਲਿਆ ਹੈ, (ਪ੍ਰਮਾਤਮਾਂ ਇਉਂ ਬਾਹਰ ਭਾਲਿਆਂ ਨਹੀਂ ਲਭਦਾ) ਸੰਤ ਜਨਾਂ ਨੇ ਪ੍ਰਮੇਸ਼ਰ ਨੂੰ (ਆਖਰ) ਆਪਣੇ ਹਿਰਦੇ ਵਿਚੋਂ ਹੀ ਲਭਿਆ ਹੈ ।
14. ਹੇ ਭਾਈਓ ! ਆਖਰ, ਇਉਂ ਬੇਨਤੀ ਕਰਨੀ ਹੀ ਬਣਦੀ ਹੈ ਕਿ, ਹੇ ਹਰੀ ! (ਮੇਰੇ ਅੰਦਰ ਭੀ) ਸ਼ਰਧਾ ਪੈਦਾ ਕਰਕੇ ਮੈਨੂੰ ਭੀ (ਗੁਰੂ ਦੀ ਰਾਹੀਂ) ਆਪਣੇ ਚਰਨਾਂ ਵਿਚ ਜੋੜ ਲੈ, ਮੈਨੂੰ ਭੀ ਗੁਰੂ ਦੀ ਰਾਹੀਂ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈ ।੬।

15. **ਪਵਨ ਸੂਤੁ ਸਭੁ ਨੀਕਾ ਕਰਿਆ**
    **ਸਤਿਗੁਰਿ ਸਬਦੁ ਵੀਚਾਰੇ ॥**
16. **ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ**
    **ਬਿਨੁ ਨੈਨਾ ਜਗਤੁ ਨਿਹਾਰੇ ॥੭॥**
17. **ਤਉ ਗੁਨ ਈਸ ਬਰਨਿ ਨਹੀ ਸਾਕਉ**
    **ਤੁਮ ਮੰਦਰ ਹਮ ਨਿਕ ਕੀਰੇ ॥**
18. **ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ**
    **ਮੈ ਰਾਮੁ ਜਪਤ ਮਨੁ ਧੀਰੇ ॥੮॥੫॥**

**ਪਦਅਰਥ** :—ਪਵਨ—ਸੁਆਸ । ਪਵਨ ਸੂਤੁ—ਸਵਾਸਾਂ ਦਾ ਧਾਗਾ, ਸਵਾਸਾਂ ਦੀ ਡੋਰ, ਸਾਰੇ ਸੁਆਸ । ਨੀਕਾ—ਸੋਹਣਾ, ਚੰਗਾ । ਸਤਿਗੁਰਿ—ਗੁਰੂ ਵਿਚ (ਜੁੜ ਕੇ) । ਵੀਚਾਰੇ—ਵੀਚਾਰਿ, ਵੀਚਾਰ ਕੇ, ਸੁਰਤਿ ਵਿਚ ਟਿਕਾ ਕੇ । ਨਿਜ ਘਰਿ—ਆਪਣੇ ਘਰ ਵਿਚ, ਅੰਤਰ ਆਤਮੇਂ । ਜਾਇ—ਜਾ ਕੇ, ਟਿਕ ਕੇ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ ਜਲ । ਬਿਨੁ ਨੈਨਾ—ਅੱਖਾਂ ਤੋਂ ਬਿਨਾ, ਮਾਇਕ ਅੱਖਾਂ ਤੋਂ ਬਿਨਾ, ਮਾਇਆ ਦਾ ਮੋਹ ਦੂਰ ਕਰਕੇ । ਨਿਹਾਰੇ—ਨਿਹਾਰਿ, ਵੇਖਕੇ ।੭।

ਤਉ—ਤੇਰੇ । ਈਸ—ਹੇ ਈਸ਼, ਹੇ ਈਸ਼ੁਰ । ਸਾਕਉ—ਸਾਕਉਂ । ਹਮ—ਅਸੀਂ ਸੰਸਾਰੀ ਜੀਵ । ਨਿਕ—ਨਿਕੇ ਨਿਕੇ । ਕੀਰੇ—ਕੀੜੇ । ਗੁਰ ਮੇਲਹੁ—ਗੁਰੂ (ਨਾਲ) ਮਿਲਾਪ ਕਰੋ । ਮੈ ਮਨੁ—ਮੇਰਾ ਮਨ । ਧੀਰੇ—ਟਿਕ ਜਾਏ ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਪਵਿਤ੍ਰ ਨਾਮ ਰਸ ਕਿਸਨੂੰ ਪ੍ਰਾਪਤ ਹੁੰਦਾ ਹੈ ?

15. **ਉ**:—ਹੇ ਸਖੀ ! ਜਿਸ ਮਨੁੱਖ ਨੇ ਗੁਰੂ (ਦੇ ਚਰਨਾਂ) ਵਿਚ (ਜੁੜ ਕੇ) ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾ ਕੇ (ਨਾਮ ਸਿਮਰਨ ਦੀ ਬਰਕਤ ਨਾਲ) ਆਪਣੇ ਸੁਆਸਾਂ ਦੀ ਲੜੀ ਨੂੰ ਸੋਹਣਾ ਬਣਾ ਲਿਆ ਹੈ ।
16. ਉਸ ਨੇ ਮਾਇਆ ਦੇ ਮੋਹ ਨੂੰ ਦੂਰ ਕਰਕੇ ਜਗਤ (ਦੀ ਅਸਲੀਅਤ) ਨੂੰ ਵੇਖ ਲਿਆ ਹੈ, ਉਸੇ ਨੇ ਹੀ ਅੰਤਰ ਆਤਮੇਂ ਟਿਕ ਕੇ ਅਮਰ ਜੀਵਨ ਦੇਣ ਵਾਲਾ ਨਾਮ ਰਸ ਪ੍ਰਾਪਤ ਕਰ ਲਿਆ ਹੈ ।੭।

**ਪ੍ਰ**:—ਸ੍ਰੀ ਜੀਉ ! ਇਸ ਨਾਮ ਰਸ ਪ੍ਰਾਪਤ ਕਰਨ ਵਾਲੇ ਦੀ ਮਾਨਸਕ ਦ੍ਰਿਸ਼ਟੀ ਕਿਹੋ ਜਿਹੀ ਹੋ ਜਾਂਦੀ ਹੈ ?

17. **ਉ**:—ਹੇ ਭਾਈ ! ਉਸ ਦੇ ਅੰਤਰ ਆਤਮੇਂ ਦੀ ਤਾਂ ਸਦਾ ਇਹੋ ਹੀ ਅਵਾਜ਼ ਹੁੰਦੀ ਹੈ ਕਿ, ਹੇ ਪ੍ਰਭੂ ! ਮੈਂ ਤੇਰੇ ਗੁਣ ਬਿਆਨ ਨਹੀਂ ਕਰ ਸਕਦਾ, ਤੂੰ ਇਕ ਸੋਹਣਾ ਮੰਦਰ ਹੈਂ, ਅਸੀਂ ਜੀਵ ਉਸ ਵਿਚ ਰਹਿਣ ਵਾਲੇ ਨਿਕੇ ਨਿਕੇ ਕੀੜੇ ਹਾਂ ।

**ਪ੍ਰ**:—ਕਿਉਂ ਜੀ ! ਉਸ ਦੀ ਪ੍ਰਭੂ ਤੋਂ ਮੰਗ ਕੀ ਹੁੰਦੀ ਹੈ ?

18. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਦੀ ਮੰਗ ਤਾਂ ਕੇਵਲ ਇਕੋ ਹੀ ਹੁੰਦੀ ਹੈ ਕਿ, ਹੇ ਸਾਈਆਂ ਜੀਉ ! ਮੇਰੇ ਉਤੇ ਮੇਹਰ ਕਰ, ਮੈਨੂੰ ਗੁਰੂ ਨਾਲ ਮਿਲਾ ਦੇ, ਤਾਂ ਕਿ ਮੇਰਾ ਮਨ ਨਾਮ ਜਪ ਜਪ ਕੇ (ਤੇਰੇ ਚਰਨਾਂ ਵਿਚ) ਸਦਾ ਹੀ ਟਿਕਿਆ ਰਹੇ ।੮।੫।

**ਭਾਵਾਰਥ** :—ਮਨਮੁਖ ਭਾਵੇਂ ਕਿਤਨੇ ਭੀ ਲੋਕ ਦਿਖਾਵੇ ਲਈ ਕਰਮ ਕਰਦਾ ਹੈ, ਉਹ ਸਾਰੇ ਹੀ ਵਿਅਰਥ ਹਨ, ਪਰ ਜੋ ਗੁਰਮੁਖ ਬਣਕੇ ਸੇਵਾ ਭਗਤੀ ਕਰਨੀ ਹੈ ਇਹੋ ਹੀ ਹਰੀ ਨੂੰ ਭਾਉਂਦੀ ਹੈ, ਗੁਰੂ ਦੇ ਸ਼ਰਧਾਲੂ ਹੋਣ ਨਾਲ ਹੀ ਹਰੀ ਦੀਆਂ ਸਿਫਤਾਂ ਵਿਚ ਸ਼ਰਧਾ ਲਗਦੀ ਹੈ ਅਤੇ ਸਦੀਵੀ ਅਮਰ ਕਰਨ ਵਾਲਾ ਨਾਮ ਸਵਾਦੀ ਲਗਦਾ ਹੈ ।

**ਨਟ ਮਹਲਾ ੪ ॥**

1. **ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥**
2. **ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥੧॥ ਰਹਾਉ ॥**
3. **ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥**
4. **ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥੧॥**
5. **ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥**
6. **ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥**
7. **ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥**
8. **ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥੩॥**
9. **ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥**
10. **ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥੪॥**

**ਪਦ ਅਰਥ** :–ਮੇਰੇ ਮਨ–ਹੇ ਮੇਰੇ ਮਨ । ਭਜੁ–ਸਿਮਰ,ਯਾਦ ਕਰ, । ਠਾਕੁਰ–ਮਾਲਕ ਪ੍ਰਭੂ । ਅਗਮ–ਅਪਹੁੰਚ । ਅਪਾਰ–ਬੇਅੰਤ । ਹਮ–ਅਸੀਂ ਜੀਵ । ਨਿਰਗੁਣੀਆਰੇ–ਗੁਣਾਂ ਤੋਂ ਸੱਖਣੇ । ਗੁਰਿ–ਗੁਰੂ ਦੀ ਰਾਹੀਂ । ਨਿਸਤਾਰੇ–ਪਾਰ ਲੰਘਾ ਲੈ ।੧। ਰਹਾਉ ।

ਸਾਧੂ ਪੁਰਖੁ–ਭਲਾ ਮਨੁੱਖ, ਸੰਤ । ਸਾਧ ਜਨ ਪਾਏ–(ਜਿਹੜਾ) ਸੰਤ ਜਨਾਂ ਦੀ ਸੰਗਤ ਪ੍ਰਾਪਤ ਕਰਦਾ ਹੈ । ਬਿਨਉ–ਬੇਨਤੀ । ਕਰਉ–ਕਰਉਂ, ਮੈਂ ਕਰਦਾ ਹਾਂ । ਗੁਰ–ਹੇ ਗੁਰੂ । ਪੂਜੀ–ਪੂੰਜੀ,ਸਰਮਾਇਆ, ਰਾਸਿ । ਨਿਵਾਰੇ–ਦੂਰ ਕਰ ਦੇਵੇ।੧।

ਪਚੈ–ਸੜਦਾ ਹੈ । ਪਤੰਗੁ–ਭੰਬਟ । ਮ੍ਰਿਗ–ਹਰਨ । ਭ੍ਰਿੰਗ–ਭੌਰਾ । ਕੁੰਚਰ–ਹਾਥੀ । ਮੀਨ–ਮੱਛੀ । ਇੰਦ੍ਰੀ–(ਭਾਵ) ਵਿਕਾਰ ਵਾਸ਼ਨਾਂ । ਪਕਰਿ–ਫੜ ਕੇ । ਸੰਘਾਰੇ–ਸੰਘਾਰੇ, ਨਾਸ ਕਰ ਦਿਤੇ, ਜਾਨੋਂ ਮਾਰ ਦਿਤੇ । ਪੰਚ ਭੂਤ–ਕਾਮਾਦਕ ਪੰਜ ਦੈਂਤ । ਸਬਲ–ਸ-ਬਲ, ਬਲ ਵਾਲੇ, ਬਲੀ । ਹੈ–ਹੈਂ । ਦੇਹੀ–ਸਰੀਰ ਵਿਚ ।੨।

ਸੋਧਿ–ਸੋਧ ਕੇ, ਪਰਖ ਕੇ, ਵਿਚਾਰ ਕੇ । ਪੁਕਾਰੇ–ਉਚੀ ਉਚੀ ਦਸਦੇ ਹਨ । ਗਤਿ–ਉਚੀ ਆਤਮਕ ਅਵਸਥਾ । ਗੁਰਿ–ਗੁਰੂ ਨੇ (ਹੀ) । ਨਿਸਤਾਰੇ–ਪਾਰ ਉਤਾਰਨਾ ਹੈ ।੩।

ਕੇਰੀ–ਦੀ । ਨਿਹਾਰੇ–ਵੇਖਦਾ ਹੈ । ਮੇਰ–ਪਹਾੜ । ਨਾਚੈ–ਨੱਚਦਾ ਹੈ । ਉਨਵੈ–(ਵਰ੍ਹਨ ਵਾਸਤੇ) ਝੁਕਦਾ ਹੈ । ਘਨ–ਬਹੁਤ । ਘਨਹਾਰੇ–ਬੱਦਲ ।੪।

**ਅਰਥ** :–

**ਪ੍ਰ**:–ਸ੍ਰੀ ਜੀਉ ! ਇਸ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਕੋਈ ਸਾਧਨ ਦਸੋ ?

1. **ਉ**:–ਹੇ ਪਿਆਰੇ ! ਸਾਧਨ ਤਾਂ ਇਕੋ ਹੀ ਹੈ ਕਿ ਆਪਣੇ ਮਨ ਨੂੰ ਸਦਾ ਇਉਂ ਹੀ ਪ੍ਰੇਰਦਾ ਰਿਹਾ ਕਰ ਕਿ, ਹੇ ਮੇਰੇ ਮਨ ! ਤੂੰ ਉਸ ਅਪਹੁੰਚ ਤੇ ਬੇਅੰਤ ਮਾਲਕ ਪ੍ਰਭੂ ਦੇ ਗੁਣ ਯਾਦ ਕਰਿਆ ਕਰ, (ਤੇ ਆਖਿਆ
2. ਕਰ ਕਿ, ਹੇ ਪ੍ਰਭੂ ! ਅਸੀਂ ਜੀਵ ਪਾਪੀ ਹਾਂ, ਗੁਣਾਂ ਤੋਂ ਬਹੁਤ ਸਖਣੇ ਹਾਂ, ਕ੍ਰਿਪਾ ਕਰਕੇ ਸਾਨੂੰ ਗੁਰੂ ਦੀ ਰਾਹੀਂ, (ਗੁਰੂ ਦੀ ਸ਼ਰਨ ਪਾ ਕੇ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈ ।੧। ਰਹਾਉ ।
3. ਹੇ ਪਿਆਰੇ ! ਗੁਰੂ, ਜਿਹੜਾ ਮਨੁੱਖ ਸੰਤ ਜਨਾਂ ਦੀ ਸੰਗਤਿ ਪ੍ਰਾਪਤ ਕਰਦਾ ਹੈ ਉਹ ਭੀ ਗੁਰਮੁਖ ਬਣ ਜਾਂਦਾ ਹੈ, ਮੈਂ ਭੀ (ਤੇਰੇ ਦਰ ਪੈ) ਬੇਨਤੀ ਕਰਦਾ ਹਾਂ ।
4. ਕਿ, ਮੈਨੂੰ ਭੀ ਸੰਤ ਜਨਾਂ ਦੀ ਸੰਗਤ ਬਖਸ਼ ਅਤੇ ਮੈਨੂੰ ਪ੍ਰਭੂ ਦਾ ਨਾਮ ਧਨ ਸਰਮਾਇਆ ਦੇ, ਜੋ ਮੇਰੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਮਾਇਆ ਦੀ ਭੁੱਖ ਸਭ ਦੂਰ ਕਰ ਦੇਵੇ ।੧।

**ਪ੍ਰ**:–ਹੇ ਗੁਰੋ ! ਸਾਡੇ ਅੰਦਰ ਵਿਕਾਰਾਂ ਦਾ ਭੈ ਸਦਾ ਹੀ ਕਿਉਂ ਬਣਿਆਂ ਰਹਿੰਦਾ ਹੈ, ਇਸਦਾ ਅਸਲ ਕਾਰਣ ਕੀ ਹੈ ?

5. **ਉ**:–ਹੇ ਭਾਈਓ ! ਅਸਲ ਵਿਚ ਇਹ ਪੰਜੇ ਹੀ ਵਿਕਾਰ ਬੜੇ ਹੀ ਬਲਵਾਨ ਹਨ,ਵੇਖੋ,ਪਤੰਗ (ਦੀਵੇ ਦੀ ਲਾਟ ਉਤੇ) ਸੜ ਜਾਂਦਾ ਹੈ, (ਇਸੇ ਤਰ੍ਹਾਂ) ਹਰਨ, ਭੌਰਾ, ਹਾਥੀ, ਮੱਛੀ ਇਨ੍ਹਾਂ ਨੂੰ ਇਕ ਇਕ ਵਿਕਾਰ ਵਾਸ਼ਨਾ ਆਪਣੇ ਵਸ ਵਿਚ ਕਰ ਕੇ ਮਾਰ ਦਾਂਦੇ ਹਨ ।
6. ਪਰ, ਹੇ ਪਿਆਰਿਓ ! ਮਨੁੱਖ ਸਰੀਰ ਵਿਚ ਤਾਂ ਇਹ ਕਾਮਾਦਿਕ ਪੰਜੇ ਹੀ ਦੈਂਤ ਬਲਵਾਨ ਹਨ (ਸੋ ਦਸੋ, ਮਨੁੱਖ ਇਨ੍ਹਾਂ ਦਾ ਟਾਕਰਾ ਕਿਵੇਂ ਕਰ ਸਕਦਾ ਹੈ ?) ਹਾਂ ਇਕ ਗੁਰੂ ਹੀ ਸਤਿਗੁਰੂ ਹੀ ਇਨ੍ਹਾਂ ਵਿਕਾਰਾਂ ਨੂੰ ਦੂਰ ਕਰ ਸਕਦਾ ਹੈ ।੨।

**ਪ੍ਰ**:–ਸ੍ਰੀ ਜੀਉ ! ਉਚੀ ਆਤਮਕ ਅਵਸਥਾ ਪ੍ਰਾਪਤ ਕਰਨ ਲਈ ਬੇਦਾਂ ਸ਼ਾਸਤ੍ਰਾਂ ਵਿਚ ਕੀ ਗਿਆਨ ਕਥਨ ਕੀਤਾ ਗਿਆ ਹੈ ਜਿਸ ਪਰ ਮਨੁੱਖ ਟੁਰਨੇ ਦਾ ਯਤਨ ਕਰਦਾ ਰਵੇ ?

7. **ਉ**:–ਹੇ ਭਾਈ ! ਅਸੀਂ ਤਾਂ ਚਾਰ ਵੇਦ, ਛੇ ਸ਼ਾਸਤ੍ਰ ਕਈ ਵਾਰੀ ਸੋਧ ਕੇ ਵੇਖ ਲਏ ਹਨ ਅਤੇ ਨਾਰਦ ਆਦਿਕ ਰਿਸ਼ੀ ਮੁਨੀ ਭੀ (ਜੀਵਨ ਜੁਗਤ ਬਾਰੇ) ਜੋ ਬਚਨ ਜੋਰ ਦੇ ਕੇ ਕਹਿ ਗਏ ਹਨ, ਉਹ ਭੀ ਸੋਧ ਵੇਖੇ ਹਨ ।
8. ਪਰ, ਹੇ ਭਾਈਓ ! ਅਸਲ ਗਲ ਇਕ ਇਹੋ ਹੀ ਹੈ, ਕਿ ਪ੍ਰਮੇਸ਼ਰ ਜੀ ਦਾ ਨਾਮ ਸਿਮਰਨਾ ਸਿਖੋਗੇ, ਤਦੋਂ ਹੀ ਉਚੀ ਆਤਮਕ ਅਵਸਥਾ ਪ੍ਰਾਪਤ ਕਰ ਸਕੋਗੇ, (ਕਿਉਂਕਿ) ਗੁਰੂ

ਨੇ ਸਾਧ ਸੰਗਤ ਵਿਚ ਹੀ (ਅਨੇਕਾਂ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ) ਪਾਰ ਲੰਘਾਇਆ ਹੈ ।੩।

ਪ੍ਰ:—ਹੇ ਗੁਰੋ ! ਪ੍ਰਭੂ ਦੇ ਪਿਆਰ ਵਾਲੇ ਹਿਰਦੇ ਵਿਚ ਉਸ ਪ੍ਰਭੂ ਦੀ ਕਿਤਨੀ ਕੁ ਤਾਂਘ ਬਣੀ ਰਹਿੰਦਾ ਹੈ ?

9. ਉ:—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ (ਉਸ) ਪ੍ਰੀਤਮ ਪ੍ਰਭੂ ਪਿਆਰ ਦਾ ਬਣ ਆਇਆ ਹੈ, (ਉਹ ਤਾਂ ਉਸਦੇ ਮਿਲਾਪ ਲਈ ਇਉਂ ਹੀ ਸਦਾ ਤਾਂਘਦਾ ਰਹਿੰਦਾ ਹੈ) ਜਿਵੇਂ ਕਿ, ਕਉਲ ਫੁੱਲ ਸੂਰਜ ਨੂੰ ਤੱਕਦਾ ਹੈ (ਤੇ ਖਿੜਦਾ ਹੈ ।

10. ਜਾਂ ਇਉਂ ਹੀ ਸਮਝੋ ਕਿ, ਜਿਵੇਂ ਜਦੋਂ ਬੱਦਲ (ਵਰ੍ਹਨ ਲਈ) ਬਹੁਤ ਝੁਕਦਾ ਹੈ, ਤਦੋਂ ਉਚੇ ਪਹਾੜਾਂ (ਵਲੋਂ ਘਟਾਂ ਆਉਂਦੀਆਂ ਵੇਖ ਕੇ) ਮੋਰ ਬਹੁਤ ਹੀ ਨੱਚਦ ਾ ਹੈ ।੪।

11. **ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ**
**ਸਭ ਡਾਲ ਫੂਲ ਬਿਸੁਕਾਰੇ ॥**
12. **ਜਿਉ ਜਿਉ ਨਿਵਹਿ ਸਾਕਤ ਨਰ ਸੇਤੀ**
**ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥**
13. **ਸੰਤਨ ਸੰਤ ਸਾਧ ਮਿਲਿ ਰਹੀਐ**
**ਗੁਣ ਬੋਲਹਿ ਪਰਉਪਕਾਰੇ ॥**
14. **ਸੰਤੈ ਸੰਤੁ ਮਿਲੈ ਮਨੁ ਬਿਗਸੈ**
**ਜਿਉ ਜਲ ਮਿਲਿ ਕਮਲ ਸਵਾਰੇ ॥੬॥**
15. **ਲੋਭ ਲਹਰਿ ਸਭੁ ਸੁਆਨੁ ਹਲਕੁ ਹੈ**
**ਹਲਕਿਓ ਸਭਹਿ ਬਿਗਾਰੇ ॥**
16. **ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ**
**ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥**
17. **ਰਾਖੁ ਰਾਖੁ ਰਾਖੁ ਪ੍ਰਭ ਮੇਰੇ**
**ਮੈ ਰਾਖਹੁ ਕਿਰਪਾ ਧਾਰੇ ॥**
18. **ਨਾਨਕ ਮੈ ਧਰ ਅਵਰ ਨ ਕਾਈ**
**ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥ ਛਕਾ ੧**

**ਪਦ ਅਰਥ** :—ਸਾਕਤ—ਪ੍ਰਮੇਸ਼ਰ ਨਾਲੋਂ ਟੁੱਟਾ ਹੋਇਆ ਮਨੁੱਖ । ਬਿਸੁ—ਵਿਹੁ, ਜ਼ਹਿਰ । ਬਿਸਕਾਰੇ—ਵਿਹੁਲੇ, ਜ਼ਹਿਰੀਲੇ । ਨਿਵਹਿ—ਨੀਉਂਦੇ ਹਨ, ਨਿਮ੍ਰਤਾ ਵਾਲਾ ਸਲੂਕ ਕਰਦੇ ਹਨ । ਸੇਤੀ—ਨਾਲ । ਛੇੜਿ—ਛੇੜ ਕੇ । ਕਢੈ—ਕੱਢਦਾ ਹੈ । ਬਿਖੁ—ਜ਼ਹਿਰ । ਖਾਰੇ—ਖਾਰਾ, ਕੌੜਾ ।੫।

ਮਿਲਿ—ਮਿਲ ਕੇ । ਮਿਲਿ ਰਹੀਐ—ਮਿਲੇ ਰਹਿਣਾ ਚਾਹੀਦਾ ਹੈ । ਬੋਲਹਿ—ਬੋਲਦੇ ਹਨ । ਪਰ ਉਪਕਾਰੇ—ਦੂਜਿਆਂ ਦੀ ਭਲਾਈ ਦੇ ਬਚਨ । ਸੰਤੈ—ਸੰਤ ਨੂੰ । ਮਿਲੈ—ਮਿਲਦਾ ਹੈ । ਬਿਗਸੈ—ਖਿੜ ਪੈਂਦਾ ਹੈ । ਜਲ ਮਿਲਿ—ਪਾਣੀ ਨੂੰ ਮਿਲਕੇ ।੬।

ਲੋਭ ਲਹਰਿ—ਲੋਭ ਦੀ ਲਹਿਰ । ਸਭੁ—ਸਾਰਾ, ਨਿਰੋਲ । ਸੁਆਨੁ—ਕੁੱਤਾ । ਹਲਕੁ ਸੁਆਨ—ਹਲਕਾਇਆ ਕੁੱਤਾ । ਸਭਹਿ—ਸਭਨਾਂ ਨੂੰ । ਕੈ ਦੀਬਾਨਿ—ਦੇ ਦੀਵਾਨ ਵਿਚ, ਦੀ ਕਚਹਿਰੀ ਵਿਚ । ਹੋਈ—ਅੱਖਰ 'ਹ' ਦੇ ਨਾਲ ਦੋ ਲਗਾਂ ੋ ਅਤੇ ੁ ਹਨ । ਅਸਲੀ ਲਫ਼ਜ਼ ਹੈ 'ਹੋਈ' ਇਥੇ ਪੜ੍ਹਨਾ ਹੈ 'ਹੁਈ' । ਗੁਰਿ—ਗੁਰੂ ਦੀ ਰਾਹੀਂ । ਖੜਗੁ—ਤਲਵਾਰ । ਗਿਆਨੁ—ਆਤਮਕ ਜੀਵਨ ਦੀ ਸੂਝ ।੭।

ਪ੍ਰਭ—ਹੇ ਪ੍ਰਭੂ । ਮੈ—ਮੈਨੂੰ । ਰਾਖੁ—ਬਚਾ ਲੈ । ਰਾਖਹੁ—ਬਚਾ ਲਵੋ । ਧਾਰੇ—ਧਾਰਿ, ਧਾਰ ਕੇ, ਕਰ ਕੇ । ਧਰ—ਆਸਰਾ । ਕਾਈ—ਕੋਈ । ਮੈ ਸਤਿਗੁਰੁ—ਮੇਰਾ (ਆਸਰਾ) ਗੁਰੂ ਹੀ ।੮।

**ਅਰਥ** :—

ਪ੍ਰ:—ਹੇ ਗੁਰੋ ! ਸਾਕਤ ਪੁਰਸ਼ ਦੀ ਪਛਾਣ ਕੀ ਹੈ ?

11. ਹੇ ਭਾਈਓ ! ਜੋ ਪ੍ਰਮੇਸ਼ਰ ਨਾਲੋਂ ਟੁੱਟਾ ਹੋਇਆ ਮਨੁੱਖ ਹੈ, (ਉਹ ਤਾਂ ਇਉਂ ਹੀ ਸਮਝੋ ਕਿ, ਇਕ ਜ਼ਹਿਰੀਲਾ ਰੁੱਖ ਹੈ) ਉਸ ਨੂੰ ਭਾਵੇਂ ਕਿਤਨਾ ਹੀ ਅੰਮ੍ਰਿਤ ਸਿੰਝੀ ਜਾਓ, ਉਸ ਦੀਆਂ ਟਾਹਣੀਆਂ, ਉਸਦੇ ਫੁਲ ਸਭ ਵਿਹੁਲੇ ਹੀ ਰਹਿਣਗੇ, (ਭਾਵ ਸਾਕਤਾਂ ਨੂੰ ਜੇ ਉਤਮ ਉਪਦੇਸ਼ ਭੀ ਕਰੀਏ, ਤਾਂ ਭੀ ਉਨ੍ਹਾਂ ਦੇ (ਡਾਲੀਆਂ) ਰੂਪ ਇੰਦ੍ਰੇ ਕਰਮਾਂ ਰੂਪੀ ਫੁੱਲ ਵਿਸ਼ੇ ਵਾਸ਼ਨਾਂ ਕਰ ਕੇ ਕਾਲੇ ਹੀ ਰਹਿੰਦੇ ਹਨ, ਅਰਥਾਤ ਉਨ੍ਹਾਂ ਦੇ ਸਾਰੇ ਹੀ ਕਰਮ ਪਾਪਾਂ ਸਹਿਤ ਹੁੰਦੇ ਹਨ ।

ਪ੍ਰ:—ਹੇ ਗੁਰੋ ! ਕੀ, ਅਜਿਹੇ ਸਾਕਤਾਂ ਨਾਲ ਨਿਮ੍ਰਤਾ ਭਰਿਆ ਵਰਤਾ ਕਰਦੇ ਰਹਿਣ ਨਾਲ ਉਨ੍ਹਾਂ ਤੇ ਚੰਗਾ ਅਸਰ ਨਹੀਂ ਹੁੰਦਾ ?

12. ਉ:—ਹੇ ਭਾਈ ! ਸਾਕਤ ਪੁਰਸ਼ ਨਾਲ ਤਾਂ ਜਿਉਂ ਜਿਉਂ ਲੋਕ ਨਿਮ੍ਰਤਾ ਦੀ ਵਰਤੋਂ ਕਰਦੇ ਹਨ, ਤਿਉਂ ਤਿਉਂ ਉਹ ਛੇੜ ਖਾਨੀਆਂ ਕਰ ਕੇ (ਆਪਣੇ ਅੰਦਰੋਂ) ਕੌੜਾ ਜ਼ਹਿਰ ਹੀ ਕੱਢਦਾ ਹੈ ।੫।

ਪ੍ਰ:—ਸ੍ਰੀ ਜੀਉ ! ਆਖਰ ਕਰਨਾ ਕੀ ਚਾਹੀਦਾ ਹੈ ?

13. ਉ:—ਹੇ ਭਾਈਓ ! ਸਿਆਣਪ ਤਾਂ ਇਹੋ ਹੀ ਹੈ ਕਿ ਸਾਕਤ ਨਾਲ ਸਾਂਝ ਪਾਨ ਦੇ ਥਾਂ ਸੰਤ ਜਨਾਂ ਨਾਲ ਗੁਰਮੁਖਾਂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ, (ਕਿਉਂਕਿ) ਸੰਤ ਜਨ ਦੂਜਿਆਂ ਦੀ ਭਲਾਈ ਵਾਲੇ ਭਲੇ ਬਚਨ ਹੀ ਬੋਲਦੇ ਹਨ ।

14. ਹੇ ਪਿਆਰੇ ! ਵੇਖੋ, ਜਿਵੇਂ ਪਾਣੀ ਨੂੰ ਮਿਲ ਕੇ ਕੌਲ ਫੁੱਲ ਖਿੜਦੇ ਹਨ, ਤਿਵੇਂ ਜਦੋਂ ਕੋਈ ਸੰਤ ਕਿਸੇ ਸੰਤ ਨੂੰ ਮਿਲਦਾ ਹੈ, ਉਸ ਦਾ ਮਨ ਖਿੜ ਪੈਂਦਾ ਹੈ ।੬।

ਪ੍ਰ:—ਸ੍ਰੀ ਜੀਉ ! ਆਖਰ ਸਾਕਤ ਪੁਰਸ਼ ਵਿਚ ਐਸਾ ਕਿਹੜਾ ਦੋਸ਼ ਹੈ, ਜਿਸ ਕਰ ਕੇ ਉਸ ਨੂੰ ਇਤਨਾ ਮਾੜਾ ਸਮਝਿਆ ਜਾਂਦਾ ਹੈ ?

15. ਉ:—ਹੇ ਪਿਆਰਿਓ ! ਉਸ ਸਾਕਤ ਪੁਰਖ ਵਿਚ ਇਕ ਭੈੜਾ ਲੋਭ ਸਦਾ ਹੀ ਵਸਦਾ ਰਹਿੰਦਾ ਹੈ, ਜੋ ਕਿ ਲੋਭ ਦੀ ਲਹਿਰ (ਉਸਦੇ ਅੰਦਰ) ਨਿਰੋਲ ਹਲਕਾਇਆ ਕੁੱਤਾ ਹੀ ਹੈ, (ਜਿਵੇਂ) ਹਲਕਾਇਆ ਕੁੱਤਾ ਸਭਨਾਂ ਨੂੰ (ਵੱਢ ਵੱਢ ਕੇ)

ਵਿਗਾੜਦਾ ਜਾਂਦਾ ਹੈ, (ਤਿਵੇਂ ਲੋਭੀ ਮਨੁੱਖ ਹੋਰਨਾਂ ਨੂੰ ਭੀ ਆਪਣੀ ਸੰਗਤ ਵਿਚ ਲੋਭੀ ਬਣਾਈ ਜਾਂਦਾ ਹੈ)।

**ਪ੍ਰ:**—ਹੇ ਗੁਰੋ ! ਆਖਰ ਇਸ ਲੋਭ ਰੂਪ ਹਲਕਾਏ ਕੁੱਤੇ ਤੋਂ ਬਚਣ ਲਈ ਉਪਾਉ ਕੀ ਹੈ ?

16. **ਉ:**—ਹੇ ਭਾਈਓ ! ਇਸ ਲੋਭ ਤੋਂ ਬਚਣ ਲਈ ਜਿਹੜਾ ਮਨੁੱਖ ਗੁਰੂ ਦੀ ਸ਼ਰਣ ਪੈ ਕੇ ਪ੍ਰਭੂ ਦਰ ਤੇ ਪੁਕਾਰ ਕਰਦਾ ਹੈ, ਤਦੋਂ ਪ੍ਰਮੇਸ਼ਰ ਦੀ ਹਜ਼ੂਰੀ ਵਿਚ ਉਸ ਦੀ ਅਰਜੋਈ ਦੀ ਖਬਰ ਪਹੁੰਚਦੀ ਹੈ, ਪ੍ਰਮਾਤਮਾਂ ਗੁਰੂ ਦੀ ਰਾਹੀਂ ਆਤਮਕ ਜੀਵਨ ਦੀ ਸੂਝ ਦੀ ਤਲਵਾਰ ਲੈ ਕੇ ਉਸ ਦੇ ਅੰਦਰੋਂ ਲੋਭ ਦਾ ਹਲਕਾਇਆ ਕੁੱਤਾ ਮਾਰ ਦੇਂਦਾ ਹੈ।੭।

**ਪ੍ਰ:**—ਸ੍ਰੀ ਜੀਉ ! ਆਖਰ, ਉਸ ਪ੍ਰਭੂ ਜੀ ਤੋਂ ਆਪ ਦੀ ਮੰਗ ਕੀ ਹੈ ?

17. **ਉ:**—ਹੇ ਭਾਈ ! ਮੇਰੀ ਤਾਂ ਇਕੋ ਹੀ ਮੰਗ ਹੈ ਕਿ, ਹੇ ਮੇਰੇ ਪ੍ਰਭੂ ਕ੍ਰਿਪਾ ਕਰੋ, ਮੈਨੂੰ (ਇਸ ਲੋਭ ਰੂਪ ਕੁੱਤੇ ਤੋਂ) ਬਚਾ ਲੈ, ਕ੍ਰਿਪਾ ਕਰ ਕੇ ਮੈਨੂੰ ਭੀ ਬਚਾ ਲੈ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਮੇਰਾ ਹੋਰ ਕੋਈ ਆਸਰਾ ਨਹੀਂ, ਗੁਰੂ ਹੀ ਮੇਰਾ ਆਸਰਾ ਹੈ, ਗੁਰੂ ਹੀ ਪਾਰ ਲੰਘਾਂਦਾ ਹੈ, (ਮੈਨੂੰ ਗੁਰੂ ਦੀ ਸ਼ਰਨ ਵਿਚ ਹੀ ਰਖੋ)।੮।੯। ਛਕਾ ੧।

ਛੇ ਸ਼ਬਦਾਂ ਦੇ ਜੋੜ ਨੂੰ ਛੱਕਾ ਕਹਿੰਦੇ ਹਨ। ਜੋੜ—ਛੇ।

**ਭਾਵਾਰਥ** :—ਇਸ ਆਖਰੀ ਛੱਕੇ ਵਿਚ ਗੁਰੂ ਅਗੇ ਨਾਮ ਦੀ ਪ੍ਰਾਪਤੀ ਲਈ ਬੇਨਤੀ ਕਰਦੇ ਹਨ। ਸਭ ਧਾਰਮਿਕ ਪੁਸਤਕਾਂ ਦਾ ਆਖਰ ਨਿਚੋੜ ਇਹੋ ਹੀ ਹੈ ਕਿ ਸੰਸਾਰ ਸਾਗਰ ਤੋਂ ਪਾਰ ਉਤਾਰਾ ਕੇਵਲ ਰਾਮ ਨਾਮ ਦੁਆਰੇ ਹੀ ਹੁੰਦਾ ਹੈ, ਜੋ ਰਾਮ ਨਾਮ ਗੁਰੂ ਦੀ ਸੰਗਤ ਰਾਹੀਂ ਮਿਲਦਾ ਹੈ, ਮਾੜਿਆਂ ਦੀ ਸੰਗਤ ਕਰਨ ਨਾਲ ਮਨੁੱਖ ਦੇ ਮਨ ਉਤੇ ਮਾੜਾ ਹੀ ਅਸਰ ਹੁੰਦਾ ਹੈ, ਇਸ ਲਈ ਸਾਕਤਾਂ ਦੀ ਸੰਗਤ ਵਲੋਂ ਸਦਾ ਹੀ ਬਚਕੇ ਰਹਿਣਾ ਚਾਹੀਦਾ ਹੈ।

(ਰਾਗੁ ਨਟ ਨਾਰਾਇਨ ਸਮਾਪਤ)

# ਰਾਗੁ ਮਾਲੀ ਗਉੜਾ

## ਰਾਗੁ ਮਾਲੀ ਗਉੜਾ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

1. **ਅਨਿਕ ਜਤਨ ਕਰਿ ਰਹੇ**
   **ਹਰਿ ਅੰਤੁ ਨਾਹੀ ਪਾਇਆ ॥**
2. **ਹਰਿ ਅਗਮ ਅਗਮ ਅਗਾਧਿ ਬੋਧਿ**
   **ਆਦੇਸੁ ਹਰਿ ਪ੍ਰਭ ਰਾਇਆ ॥੧॥ ਰਹਾਉ ॥**
3. **ਕਾਮੁ ਕ੍ਰੋਧੁ ਲੋਭ ਮੋਹੁ ਨਿਤ ਝਗਰਤੇ ਝਗਰਾਇਆ ॥**
4. **ਹਮ ਰਾਖੁ ਰਾਖੁ ਦੀਨ ਤੇਰੇ**
   **ਹਰਿ ਸਰਨਿ ਹਰਿ ਪ੍ਰਭਿ ਆਇਆ ॥੧॥**
5. **ਸਰਣਾਗਤੀ ਪ੍ਰਭ ਪਾਲਤੇ**
   **ਹਰਿ ਭਗਤਿ ਵਛਲੁ ਨਾਇਆ ॥**
6. **ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ**
   **ਹਰਿ ਰਾਖਿ ਲੀਓ ਤਰਾਇਆ ॥੨॥**
7. **ਹਰਿ ਚੇਤਿ ਰੇ ਮਨ ਮਹਲੁ ਪਾਵਣ**
   **ਸਭ ਦੂਖ ਭੰਜਨੁ ਰਾਇਆ ॥**
8. **ਭਉ ਜਨਮ ਮਰਨ ਨਿਵਾਰਿ ਠਾਕੁਰ**
   **ਹਰਿ ਗੁਰਮਤੀ ਪ੍ਰਭੁ ਪਾਇਆ ॥੩॥**
9. **ਹਰਿ ਪਤਿਤ ਪਾਵਨ ਨਾਮੁ ਸੁਆਮੀ**
   **ਭਉ ਭਗਤ ਭੰਜਨੁ ਗਾਇਆ ॥**
10. **ਹਰਿ ਹਾਰੁ ਹਰਿ ਉਰਿਧਾਰਿਓ**
    **ਜਨ ਨਾਨਕ ਨਾਮਿ ਸਮਾਇਆ ॥੪॥੧॥**

**ਪਦ ਅਰਥ** :—ਕਰਿ ਰਹੇ—ਕਰਕੇ ਥੱਕ ਗਏ। ਅਗਮ—ਅਪਹੁੰਚ। ਅਗਾਧਿ ਬੋਧਿ—ਉਹ ਜਿਸ ਦੀ ਹਸਤੀ ਬਾਰੇ ਬੋਧ ਅਥਾਹ ਹੈ। ਆਦੇਸੁ—ਨਮਸਕਾਰ। ਪ੍ਰਭ ਰਾਇਆ—ਹੇ ਪ੍ਰਭੂ ਪਾਤਸ਼ਾਹ।੧। ਰਹਾਉ।

ਝਗਰਤੇ—(ਜੀਵ) ਝਗੜਦੇ ਰਹਿੰਦੇ ਹਨ। ਝਗਰਾਇਆ—ਕਾਮਾਦਿਕ ਵਿਕਾਰਾਂ ਦੇ ਝਗੜਾਏ ਹੋਏ, ਝਗੜਿਆਂ ਵਿਚ ਪਾਏ ਹੋਏ। ਹਮ—ਅਸਾਂ ਜੀਵਾਂ ਨੂੰ। ਦੀਨ—ਮੰਗਤੇ।੧।

ਸਰਣਾਗਤੀ—ਸ਼ਰਣ ਆਇ ਹੋਇਆਂ ਨੂੰ। ਪ੍ਰਭ—ਹੇ ਪ੍ਰਭੂ। ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ।

ਨਾਇਆ—(ਤੇਰਾ) ਨਾਮ। ਜਨੁ—(ਤੇਰਾ) ਸੇਵਕ। ਹਰਨਾਖਿ—ਹਰਣਾਖਸ਼ ਨੇ। ਹਰਿ—ਹੇ ਹਰੀ।੨।

ਚੇਤਿ—ਸਿਮਰ। ਮਹਲੁ—(ਪ੍ਰਭੂ ਦੇ ਚਰਨਾਂ ਵਿਚ) ਟਿਕਾਣਾ। ਪਾਵਣ—ਪ੍ਰਾਪਤ ਕਰਨ ਲਈ। ਨਿਵਾਰਿ—ਦੂਰ ਕਰ। ਠਾਕੁਰ—ਹੇ ਠਾਕਰ। ਗੁਰਮਤੀ—ਗੁਰੂ ਦੀ ਮਤਿ ਤੇ ਤੁਰਿਆਂ।੩।

ਪਵਿਤ ਪਾਵਨ—ਵਿਕਾਰਾਂ ਵਿਚ ਡਿਗੇ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ। ਭਉ ਭੰਜਨੁ—ਹਰੇਕ ਡਰ ਨਾਸ ਕਰਨ ਵਾਲਾ। ਉਰਿ—ਹਿਰਦੇ ਵਿਚ। ਧਾਰਿਓ—ਵਸਾਇਆ। ਨਾਮਿ—ਨਾਮ ਵਿਚ।੪।

**ਅਰਥ :—**

**ਪ੍ਰ**:—ਹੇ ਗੁਰੋ! ਉਸ ਪ੍ਰਭੂ ਪਾਤਸ਼ਾਹ ਦੀ ਸਿਫਤੋ ਸਲਾਹ ਕਰਨ ਦਾ ਕੋਈ ਤਰੀਕਾ ਸਮਝਾਓ ?

1. **ਉ**:—ਹੇ ਸਜਨਾ! ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਕਹਿੰਦਾ ਰਹੁ ਕਿ, ਹੇ ਪ੍ਰਭੂ ਪਾਤਸ਼ਾਹ ਜੀਉ! (ਤੇਰੇ ਗੁਣਾਂ ਦਾ ਅੰਤ ਲਭਣ ਵਾਸਤੇ ਬੇਅੰਤ ਜੀਵ) ਅਨੇਕਾਂ ਜਤਨ ਕਰ ਕਰ ਕੇ ਥੱਕ ਗਏ ਹਨ, ਕਿਸੇ ਨੇ ਭੀ ਤੇਰਾ ਅੰਤ ਨਹੀਂ ਲੱਭਾ।
2. ਹੇ ਹਰੀ! ਤੂੰ ਅਪਹੁੰਚ ਹੈਂ, ਤੂੰ ਅਪਹੁੰਚ ਹੈਂ, ਤੂੰ ਅਥਾਹ ਹੈਂ ਤੈਨੂੰ ਕੋਈ ਭੀ ਨਹੀਂ ਸਮਝ ਸਕਦਾ, ਮੇਰੀ ਤੈਨੂੰ ਹੀ ਨਮਸ਼ਕਾਰ ਹੈ।੧। ਰਹਾਉ।

**ਪ੍ਰ**:—ਤੁਸੀਂ ਮੰਗਦੇ ਕੀ ਹੋ ?

3. **ਉ**:—ਹੇ ਪ੍ਰਭੂ ਜੀਉ! ਅਸੀਂ ਵੇਖਦੇ ਹਾਂ ਕਿ, ਕਾਮ, ਕ੍ਰੋਧ, ਲੋਭ, ਮੋਹ, ਆਦਿਕ ਵਿਕਾਰ ਇਤਨੇ ਬਲੀ ਹਨ ਕਿ, ਜੀਵ ਇਨ੍ਹਾਂ ਦੇ ਉਕਸਾਏ ਹੋਏ ਸਦਾ ਦੁਨੀਆਂ ਦੇ ਝਗੜਿਆਂ ਵਿਚ ਹੀ ਪਏ ਰਹਿੰਦੇ ਹਨ।
4. (ਇਸ ਲਈ) ਹੇ ਪ੍ਰਭੂ! ਅਸੀਂ ਜੀਵ ਤੇਰੇ ਦਰ ਦੇ ਮੰਗਤੇ ਹਾਂ, ਸਾਨੂੰ ਇਨ੍ਹਾਂ ਤੋਂ ਬਚਾ ਲੈ, ਅਸੀਂ ਤੇਰੀ ਸ਼ਰਨ ਆਏ ਹਾਂ।੧।
5. ਹੇ ਪ੍ਰਭੂ! ਸਾਨੂੰ ਯਕੀਨ ਹੈ ਕਿ ਤੂੰ ਸ਼ਰਨ ਪਿਆਂ ਦੀ ਰਖਿਆ ਕਰਨ ਵਾਲਾ ਹੈਂ, ਹੇ ਹਰੀ! 'ਭਗਤੀ ਨਾਲ ਪਿਆਰ ਕਰਨ ਵਾਲਾ" ਇਹ ਤੇਰਾ(ਪ੍ਰਸਿਧ)ਨਾਮ ਹੈ।
6. ਹੇ ਸਾਈਆਂ ਜੀਉ! ਤੇਰੇ ਸੇਵਕ ਪ੍ਰਹਿਲਾਦ ਨੂੰ ਜਦੋਂ ਹਰਣਾਖਸ਼ ਨੇ ਫੜ ਲਿਆ ਸੀ, ਹੇ ਹਰੀ! ਤੂੰ ਉਸਦੀ ਰਖਿਆ ਕੀਤੀ, ਤੂੰ ਉਸ ਨੂੰ ਸੰਕਟ ਤੋਂ ਬਚਾ ਲਿਆ।੨।
7. ਹੇ ਮਨਾ! (ਤੂੰ ਭੀ) ਉਸ ਪ੍ਰਭੂ ਦੇ ਚਰਨਾਂ ਵਿਚ ਟਿਕਾਣਾ ਕਰਨ ਲਈ ਸਦਾ ਉਸ ਨੂੰ ਯਾਦ ਕਰਿਆ ਕਰ, ਕਿਉਂਕਿ, ਉਹ ਪਾਤਸ਼ਾਹ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ।
8. ਹੇ ਠਾਕਰ! ਹੇ ਹਰੀ, (ਅਸੀਂ ਜੀਵਾਂ ਦਾ) ਜਨਮ ਮਰਨ ਦੇ ਗੇੜ ਦਾ ਡਰ ਦੂਰ ਕਰੋ। ਹੇ ਭਾਈ, ਗੁਰੂ ਦੀ ਮਤਿ ਤੇ ਤੁਰਿਆਂ (ਹੀ) ਉਹ ਪ੍ਰਭੂ ਮਿਲਦਾ ਹੈ।੩।
9. ਹੇ ਸੁਆਮੀ! ਤੇਰਾ ਨਾਮ ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ, ਤੂੰ (ਆਪਣੇ ਭਗਤਾਂ ਦਾ) ਹਰੇਕ ਡਰ ਦੂਰ ਕਰਨ ਵਾਲਾ ਹੈਂ।
10. ਕਥਨ ਕਰਦੇ ਹਨ, ਦਾਸ ਨਾਨਕ ਦੇਵ ਜੀ ਕਿ, ਹੇ ਭਾਈ! ਜਿਨ੍ਹਾਂ ਭਗਤਾਂ ਨੇ ਉਸ ਦੀ ਸਿਫਤ ਸਲਾਹ ਕੀਤੀ ਹੈ, ਜਿਨ੍ਹਾਂ ਨੇ ਨਾਮ ਦਾ ਹਾਰ ਆਪਣੇ ਹਿਰਦੇ ਵਿਚ ਸਾਂਭਿਆ ਹੈ, ਉਹ ਸਦਾ ਉਸ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ।੪।੧।

**ਭਾਵਾਰਥ** :—ਅਸੀਂ ਜੀਵ ਪਾਪਾਂ ਵਿਚ ਪਏ ਹੋਏ ਸਦਾ ਹੀ ਝਗੜੇ ਕਰਦੇ ਰਹਿੰਦੇ ਹਾਂ, ਇਸ ਲਈ ਸਾਡਾ ਹਰੀ ਨੂੰ ਮਿਲਣਾ ਕਠਨ ਹੋ ਰਿਹਾ ਹੈ, ਕਿਉਂਕਿ, ਉਹ ਪ੍ਰਭੂ ਭੀ ਅਗਮ ਅਗਾਧ ਹੋਣ ਕਰ ਕੇ ਛੇਤੀ ਸਮਝ ਵਿਚ ਨਹੀਂ ਆਉਣ ਵਾਲਾ, ਪਰ ਉਹ ਭਗਤੀ ਨੂੰ ਪਿਆਰ ਕਰਨ ਵਾਲਾ ਪਤਿਤ ਪਾਵਨ ਅਤੇ ਸ਼ਰਣ ਆਏ ਦੀ ਲਾਜ ਰਖਣ ਵਾਲਾ ਹੈ, ਇਸ ਲਈ, ਗੁਰੂ ਦੀ ਮਤਿ ਲੈ ਕੇ ਹਰੀ ਨਾਲ ਮਿਲਾਪ ਕਰਨ ਦੇ ਯੋਗ ਹੋ ਜਾਈਦਾ ਹੈ।

**ਮਾਲੀ ਗਉੜਾ ਮਹਲਾ ੪ ॥**

**1. ਜਪਿ ਮਨ ਰਾਮ ਨਾਮੁ ਸੁਖਦਾਤਾ ॥**
**2. ਸਤ ਸੰਗਤਿ ਮਿਲਿ ਹਰਿ ਸਾਦੁ ਆਇਆ**
**ਗੁਰਮੁਖਿ ਬ੍ਰਹਮੁ ਪਛਾਤਾ ॥੧॥ ਰਹਾਉ ॥**
**3. ਵਡਭਾਗੀ ਗੁਰ ਦਰਸਨੁ ਪਾਇਆ**
**ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥**
**4. ਦੁਰਮਤਿ ਮੈਲੁ ਗਈ ਸਭ ਨੀਕਰਿ**
**ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥**
**5. ਧਨੁ ਧਨੁ ਸਾਧ ਜਿਨੀ ਹਰਿ ਪ੍ਰਭੁ ਪਾਇਆ**
**ਤਿਨ ਪੂਛਉ ਹਰਿ ਕੀ ਬਾਤਾ ॥**
**6. ਪਾਇ ਲਗਉ ਨਿਤ ਕਰਉ ਜੁਦਰੀਆ**
**ਹਰਿ ਮੇਲਹੁ ਕਰਮਿ ਬਿਧਾਤਾ ॥੨॥**
**7. ਲਿਲਾਟ ਲਿਖੇ ਪਾਇਆ ਗੁਰੁ ਸਾਧੂ**
**ਗੁਰ ਬਚਨੀ ਮਨੁ ਤਨੁ ਰਾਤਾ ॥**
**8. ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ**
**ਸਭ ਕਿਲਵਿਖ ਪਾਪ ਗਵਾਤਾ ॥੩॥**
**9. ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ**
**ਤਿਨ੍ ਕੀ ਊਤਮ ਬਾਤਾ ॥**
**10. ਤਿਨ ਕੀ ਪੰਕ ਪਾਈਐ ਵਡਭਾਗੀ**
**ਜਨ ਨਾਨਕੁ ਚਰਨਿ ਪਰਾਤਾ ॥੪॥੨॥**

**ਪਦ ਅਰਥ** :—ਮਨ—ਹੇ ਮਨ। ਮਿਲਿ—ਮਿਲ ਕੇ। ਸਾਦੁ—ਸੁਆਦ, ਆਨੰਦ। ਗੁਰਮੁਖਿ—ਗੁਰੂ ਦੀ ਸ਼ਰਣ ਪੈ ਕੇ। ਬ੍ਰਹਮੁ ਪਛਾਤਾ—ਪ੍ਰਮੇਸ਼ਰ ਨਾਲ ਡੂੰਘੀ ਸਾਂਝ ਪਾ ਲਈ।੧।ਰਹਾਉ।

 

ਵਡਭਾਗੀ—ਵਡੇ ਭਾਗਾਂ ਵਾਲੇ ਮਨੁੱਖ। ਗੁਰਿ ਮਿਲਿਐ—ਜੇ ਗੁਰੂ ਮਿਲ ਪਏ। ਪ੍ਰਭੁ ਜਾਤਾ—ਪ੍ਰਭੂ ਨਾਲ ਡੂੰਘੀ ਸਾਂਝ ਬਣ ਜਾਂਦੀ ਹੈ। ਦੁਰਮਤਿ—ਖੋਟੀ ਮਤਿ। ਗਈ ਨੀਕਰਿ—ਨਿਕਲ ਗਈ। ਅੰਮ੍ਰਿਤਿ—ਆਤਮਕ ਜੀਵਨ ਦੇਣ ਵਾਲਾ ਨਾਮ ਜਲ। ਹਰਿ ਸਰਿ—ਹਰੀ ਦੇ ਸਰ ਵਿਚ, ਸਾਧ ਸੰਗਤਿ ਵਿਚ।੧।

ਸਾਧ—ਗੁਰਮੁਖ ਸੰਤ ਜਨ। ਜਿਨੀ—ਜਿਨ੍ਹਾਂ ਨੇ। ਪਾਇਆ—ਲਭ ਲਿਆ। ਪੂਛਉ—ਪੂਛਉਂ, ਮੈਂ ਪੂਛਉਂ, ਪੁੱਛਦਾ ਹਾਂ। ਪਾਇ ਲਗਉ—ਪਾਇ ਲਗਉਂ, ਮੈਂ ਚਰਨੀਂ ਲਗਦਾ ਹਾਂ। ਕਰਉ—ਕਰਉਂ, ਮੈਂ ਕਰਦਾ ਹਾਂ। ਜੁਦਰੀਆ—ਜੋਦੜੀ, ਅਰਜ਼ੋਈ। ਕਰਮਿ—ਮੇਹਰ ਨਾਲ, ਕ੍ਰਿਪਾ ਕਰ ਕੇ। ਬਿਧਾਤਾ—ਸਿਰਜਨਹਾਰ।੨।

ਲਿਲਾਟ—ਮੱਥਾ। ਲਿਲਾਟ ਲਿਖੇ—ਮੱਥੇ ਦੇ ਲਿਖੇ ਲੇਖਾਂ ਅਨੁਸਾਰ। ਗੁਰ ਬਚਨੀ—ਗੁਰੂ ਦੇ ਬਚਨਾਂ ਵਿਚ। ਰਾਤਾ—ਰੰਗਿਆ ਗਿਆ। ਕਿਲਵਿਖ—ਪਾਪ। ਗਵਾਤਾ—ਦੂਰ ਹੋ ਗਏ।੩।

ਰਸਾਇਣੁ—(ਰਸ-ਆਯਨ) ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ। ਊਤਮ ਬਾਤਾ—ਸ੍ਰੇਸ਼ਟ ਸੋਭਾ। ਪੰਕ—ਚਰਨ ਧੂੜ। ਚਰਨਿ—ਚਰਨਾਂ ਵਿਚ (ਚਰਨੀਂ)। ਪਰਾਤਾ—ਪੈਂਦਾ ਹੈ।੪।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਸਾਡਾ ਮਨ ਹਰ ਵਕਤ ਹੀ ਸੁੱਖਾਂ ਦੀ ਮੰਗ ਕਰਦਾ ਰਹਿੰਦਾ ਹੈ, ਪਰ, ਫਿਰ ਭੀ ਇਸ ਨੂੰ ਸੁਖ ਨਹੀਂ ਮਿਲਦਾ, ਕ੍ਰਿਪਾ ਕਰਕੇ ਕੋਈ ਆਪ ਹੀ ਸੁੱਖ ਪ੍ਰਾਪਤੀ ਦਾ ਸਾਧਨ ਦਰਸਾ ਦਿਓ ?

1. **ਉ:**—ਹੇ ਭਾਈ ! ਤੂੰ ਆਪਣੇ ਮਨ ਨੂੰ ਸਦਾ ਇਉਂ ਹੀ ਪ੍ਰੇਰਦਾ ਰਿਹਾ ਕਰ ਕਿ, ਹੇ ਮੇਰੇ ਮਨ ! (ਤੂੰ ਸਦਾ ਹੀ) ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰ, (ਕਿਉਂਕਿ) ਇਕ ਪ੍ਰਮਾਤਮਾਂ ਹੀ ਸਾਰੇ ਸੁੱਖ ਦੇਣ ਵਾਲਾ ਹੈ।
2. ਹੇ ਭਾਈ ! ਵੇਖ, ਸਾਧ ਸੰਗਤ ਵਿਚ ਮਿਲ ਕੇ ਜਿਸ ਮਨੁੱਖ ਨੇ ਪ੍ਰਭੂ ਦੇ ਨਾਮ ਦਾ ਅਨੰਦ ਪ੍ਰਾਪਤ ਕੀਤਾ ਹੈ, ਉਸ ਨੇ ਗੁਰੂ ਦੀ ਰਾਹੀਂ ਪ੍ਰਮੇਸ਼ਰ ਜੀ ਦੇ ਨਾਲ ਡੂੰਘੀ ਸਾਂਝ ਪਾ ਲਈ ਹੈ।੧। ਰਹਾਉ।

**ਪ੍ਰ**—ਗੁਰਦੇਵ ਜੀਉ ! ਉਸ ਸਾਈਂ ਜੀ ਨਾਲ ਸਾਰਿਆਂ ਦੀ ਹੀ ਕਿਉਂ ਨਹੀਂ ਸਾਂਝ ਬਣ ਜਾਂਦੀ ?

3. **ਉ:**—ਹੇ ਭਾਈਓ ! ਚਾਹੁੰਦੇ ਤਾਂ ਭਾਵੇਂ ਬਹੁਤ ਲੋਕ ਹਨ, ਪਰ, ਕਿਸੇ ਵਡਭਾਗੀ ਨੇ ਹੀ ਗੁਰੂ ਦਾ ਦਰਸ਼ਨ ਪ੍ਰਾਪਤ ਕੀਤਾ ਹੈ, (ਕਿਉਂਕਿ) ਜੇ ਗੁਰੂ ਮਿਲ ਪਏ ਤਾਂ ਪ੍ਰਮੇਸ਼ਰ ਜੀ ਨਾਲ ਸਾਂਝ ਬਣ ਜਾਂਦੀ ਹੈ।
4. ਹੇ ਭਾਈ ! ਜਿਹੜਾ ਮਨੁੱਖ ਭੀ ਅਮਰ ਜੀਵਨ ਦੇਣ ਵਾਲੇ ਨਾਮ ਜਲ ਦੇ ਸਰੋਵਰ ਵਿਚ(ਸਾਧ ਸੰਗਤ ਵਿਚ ਆਤਮਕ) ਇਸ਼ਨਾਨ ਕਰਦਾ ਹੈ, ਉਸ ਦੇ ਅੰਦਰੋਂ ਭੈੜੀ ਮਤਿ ਦੀ ਸਾਰੀ ਮੈਲ ਨਿਕਲ ਜਾਂਦੀ ਹੈ।੧।
5. ਹੇ ਮੇਰੇ ਮਨਾ ! ਉਹ ਸੰਤ ਜਨ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਉਸ ਪ੍ਰਮੇਸ਼ਰ ਜੀ ਦਾ ਮਿਲਾਪ ਹਾਸਲ ਕਰ ਲਿਆ ਹੈ, (ਹੇ ਭਾਈਓ !) ਜੇ ਪ੍ਰਭੂ ਦੀ ਮੇਹਰ ਹੋਵੇ ਤਾਂ, ਮੈਂ ਭੀ ਉਨ੍ਹਾਂ ਪਾਸੋਂ ਪ੍ਰਮਾਤਮਾਂ ਦੀ ਸਿਫਤ ਸਲਾਹ ਦੀਆਂ ਗੱਲਾਂ ਪੁੱਛਾਂ।
6. ਹੇ ਭਾਈਓ ! ਮੈਂ ਉਨ੍ਹਾਂ ਦੇ ਚਰਨੀਂ ਲਗਾਂ, ਮੈਂ ਉਨ੍ਹਾਂ ਅਗੇ ਨਿਤ ਹੀ ਅਰਜ਼ੋਈ ਕਰਾਂ ਕਿ, ਮੇਹਰ ਕਰਕੇ ਮੈਨੂੰ ਸਿਰਜਨਹਾਰ ਪ੍ਰਭੂ ਦਾ ਮਿਲਾਪ ਕਰਵਾ ਦਿਓ।੨।

**ਪ੍ਰ:**—ਗੁਰਦੇਵ ਜੀਉ ! ਸਾਰੇ ਹੀ ਮਨੁੱਖਾਂ ਦਾ ਮਨ ਉਸ ਸਾਈਂ ਜੀ ਦੇ ਚਰਨਾਂ ਵਿਚ ਕਿਉਂ ਨਹੀਂ ਰੰਗਿਆ ਜਾਂਦਾ ?

7. **ਉ:**—ਹੇ ਪਿਆਰੇ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਜਿਸ ਮਨੁੱਖ ਨੇ ਮੱਥੇ ਦੇ ਲਿਖੇ ਲੇਖਾਂ ਅਨੁਸਾਰ ਗੁਰੂ ਮਹਾਂ ਪੁਰਖ ਲੱਭ ਲਿਆ ਹੈ, ਉਸ ਦਾ ਮਨ, ਉਸ ਦਾ ਤਨ, ਗੁਰੂ ਦੇ ਬਚਨਾਂ ਵਿਚ ਰੰਗਿਆ ਜਾਂਦਾ ਹੈ।
8. ਹੇ ਭਾਈਓ ! (ਗੁਰੂ ਦੀ ਰਾਹੀਂ ਜਿਸ ਨੂੰ) ਪ੍ਰਮੇਸ਼ਰ ਜੀ ਮਿਲ ਪੈਂਦਾ ਹੈ, ਉਸ ਨੂੰ ਆਤਮਕ ਅਨੰਦ ਮਿਲ ਜਾਂਦਾ ਹੈ, ਉਸ ਦੇ ਸਾਰੇ ਪਾਪ ਵਿਕਾਰ ਦੂਰ ਹੋ ਜਾਂਦੇ ਹਨ।੩।
9. ਹੇ ਸਜਨੋ ! ਗੁਰੂ ਦੀ ਮਤਿ ਲੈ ਕੇ ਜਿਨ੍ਹਾਂ ਮਨੁੱਖਾਂ ਨੇ ਸਭ ਤੋਂ ਸ੍ਰੇਸ਼ਟ ਨਾਮ ਰਸ ਪ੍ਰਾਪਤ ਕਰ ਲਿਆ ਹੈ ਉਨ੍ਹਾਂ ਦੀ (ਲੋਕ ਪ੍ਰਲੋਕ ਵਿਚ) ਬਹੁਤ ਸੋਭਾ ਹੁੰਦੀ ਹੈ।
10. ਹੇ ਭਾਈਓ ! ਉਨ੍ਹਾਂ ਦੇ ਚਰਨਾਂਦੀ ਧੂੜ (ਭੀ) ਵਡੇ ਭਾਗਾਂ ਨਾਲ ਮਿਲਦੀ ਹੈ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਮੈਂ ਦਾਸ (ਭੀ ਉਨ੍ਹਾਂ ਦੀ) ਚਰਨੀਂ ਪੈਂਦਾ ਹਾਂ।੪।੨।

**ਭਾਵਾਰਥ** :—ਹੇ ਭਾਈਓ ! ਇਕ ਗੁਰੂ ਦੀ ਸੰਗਤ ਵਿਚ ਰਹਿ ਕੇ ਉਸ ਹਰੀ ਪ੍ਰਾਪਤੀ ਦਾ ਚਾਅ ਪੈਦਾ ਹੁੰਦਾ ਹੈ, ਜਿਸ ਦੀ ਬਰਕਤ ਨਾਲ ਖੋਟੀ ਮਤਿ ਦੂਰ ਹੋ ਜਾਂਦੀ ਹੈ ਅਤੇ ਹਰੀ ਦਾ ਮਿਲਾਪ ਹੋ ਜਾਂਦਾ ਹੈ।

**ਮਾਲੀ ਗਉੜਾ ਮਹਲਾ ੪ ॥**

1. **ਸਭਿ ਸਿਧ ਸਾਧਿਕ ਮੁਨਿ ਜਨਾ**
   **ਮਨਿ ਭਾਵਨੀ ਹਰਿ ਧਿਆਇਓ ॥**
2. **ਅਪਰੰਪਰੋ ਪਾਰਬ੍ਰਹਮੁ ਸੁਆਮੀ**
   **ਹਰਿ ਅਲਖੁ ਗੁਰੂ ਲਖਾਇਓ ॥੧॥ ਰਹਾਉ ॥**
3. **ਹਮ ਨੀਚ ਮਧਿਮ ਕਰਮ ਕੀਏ**
   **ਨਹੀ ਚੇਤਿਓ ਹਰਿ ਰਾਇਓ ॥**
4. **ਹਰਿ ਆਨਿ ਮੇਲਿਓ ਸਤਿਗੁਰੂ**
   **ਖਿਨੁ ਬੰਧ ਮੁਕਤਿ ਕਰਾਇਓ ॥੧॥**
5. **ਪ੍ਰਭਿ ਮਸਤਕੇ ਧੁਰਿ ਲੀਖਿਆ**
   **ਗੁਰਮਤੀ ਹਰਿ ਲਿਵ ਲਾਇਓ ॥**

6. **ਪੰਚ ਸਬਦ ਦਰਗਹ ਬਾਜਿਆ**
**ਹਰਿ ਮਿਲਿਓ ਮੰਗਲੁ ਗਾਇਓ ॥੨॥**
7. **ਪਤਿਤ ਪਾਵਨੁ ਨਾਮੁ ਨਰਹਰਿ**
**ਮੰਦਭਾਗੀਆਂ ਨਹੀ ਭਾਇਓ ॥**
8. **ਤੇ ਗਰਭ ਜੋਨੀ ਗਾਲੀਅਹਿ**
**ਜਿਉ ਲੋਨੁ ਜਲਹਿ ਗਲਾਇਓ ॥੩॥**
9. **ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ**
**ਗੁਰ ਚਰਨ ਮਨੁ ਮੈ ਲਾਇਓ ॥**
10. **ਹਰਿ ਰਾਮ ਨਾਮੈ ਰਹਉ ਲਾਗੋ**
**ਜਨ ਨਾਨਕ ਨਾਮਿ ਸਮਾਇਓ ॥੪॥੩॥**

**ਪਦ ਅਰਥ** :—ਸਭਿ—ਸਾਰੇ । ਸਿਧ—ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ । ਸਾਧਿਕ—ਜੋਗ ਸਾਧਨਾਂ ਕਰਨ ਵਾਲੇ । ਮਨਿ—ਮਨ ਵਿਚ । ਭਾਵਨੀ—ਸ਼ਰਧਾ, ਪਿਆਰ । ਅਪਰੰਪਰੋ—ਬੇਅੰਤ ਪ੍ਰਭੂ । ਅਲਖੁ—ਅਦ੍ਰਿਸ਼ਟ । ਗੁਰੂ—ਗੁਰੂ ਨੇ । ਲਖਾਇਆ—ਵਿਖਾ ਦਿਤਾ ।੧। ਰਹਾਉ ।

ਹਮ—ਅਸੀਂ ਜੀਵ । ਮਧਿਮ—ਹੌਲੇ ਮੇਲ ਦੇ । ਕਰਮ—ਕੰਮ । ਹਰਿ ਰਾਇਓ—ਪ੍ਰਭੂ ਪਾਤਿਸ਼ਾਹ । ਆਨਿ—ਲਿਆ ਕੇ । ਬੰਧ ਮੁਕਤਿ—ਮਾਇਆ ਦੇ ਬੰਧਨਾਂ ਤੋਂ ਖਲਾਸੀ ।੧।

ਪ੍ਰਭਿ—ਪ੍ਰਭੂ ਨੇ । ਮਸਤਕੇ—(ਜਿਸ ਦੇ) ਮੱਥੇ ਉਤੇ । ਧੁਰਿ—ਧੁਰ ਦਰਗਾਹ ਤੋਂ । ਗੁਰਮਤੀ—ਗੁਰੂ ਦੀ ਮਤਿ ਲੈ ਕੇ । ਲਿਵ—ਲਗਨ । ਦਰਗਾਹ—ਜਿਸ ਪ੍ਰਭੂ ਦੀ ਹਜ਼ੂਰੀ ਵਿਚ । ਪੰਚ ਸਬਦਿ ਬਾਜਿਆ—ਪੰਜ ਕਿਸਮਾਂ ਦੇ ਸਾਜ਼ਾਂ ਦੇ ਰਾਗ ਹੁੰਦੇ ਰਹਿੰਦੇ ਹਨ, (ਤਾਰ, ਚੰਮ, ਧਾਤ, ਘੜੇ, ਫੂਕ ਵਾਲੇ ਸਾਜ) ਮੰਗਲੁ—ਖੁਸ਼ੀ ਦਾ ਗੀਤ, ਸਿਫਤ ਸਲਾਹ ਦਾ ਗੀਤ ।੨।

ਪਤਿਤ ਪਾਵਨੁ—ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ । ਨਰਹਰਿ—ਪ੍ਰਮੇਸ਼ਰ । ਭਾਇਓ—ਚੰਗਾ ਲਗਾ । ਤੇ—ਉਹ । ਗਾਲੀਅਹਿ—ਗਾਲੇ ਜਾਂਦੇ ਹਨ । ਲੋਨੁ—ਲੂਣ । ਜਲਹਿ—ਪਾਣੀ ਵਿਚ ।੩।

ਹਰਿ ਪ੍ਰਭ—ਹੇ ਹਰੀ, ਹੇ ਪ੍ਰਭੂ । ਦੇਹਿ—ਤੂੰ ਦੇਹ । ਅਗਮ—ਹੇ ਅਗਮ । ਗੁਰ ਚਰਨ—ਗੁਰੂ ਦੇ ਚਰਨਾਂ ਵਿਚ । ਨਾਮੈ—ਨਾਮ ਵਿਚ ਹੀ । ਰਹਉ—ਰਹਉਂ, ਮੈਂ ਰਹਾਂ । ਨਾਮਿ ਸਮਾਇਓ—(ਮੈਂ) ਨਾਮ ਵਿਚ ਲੀਨ ਰਹਾਂ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਕੀ ਗੁਰੂ ਦੇ ਚਰਨਾਂ ਵਿਚ ਵਸਣ ਵਾਲੇ ਸਾਰੇ ਹੀ ਲੋਕਾਂ ਨੂੰ ਗੁਰੂ ਨੇ ਅੰਦਰ ਵਸਦੇ ਸਾਈਂ ਜੀ ਨੂੰ ਵਿਖਾ ਦਿਤਾ ਹੈ ?

1. **ਉ**:—ਹੇ ਭਾਈਓ ! ਗੁਰੂ ਦੀ ਸ਼ਰਨ ਵਿਚ ਤਾਂ ਭਾਵੇਂ ਅਨੇਕਾਂ ਹੀ ਲੋਕ ਵਸਦੇ ਹਨ, ਪਰ, ਉਨ੍ਹਾਂ ਵਿਚੋਂ ਜਿਨ੍ਹਾਂ ਸਾਰੇ ਸਿਧਾਂ ਨੇ, ਸਾਧਿਕਾਂ ਨੇ, ਮੁਨੀਆਂ ਨੇ ਆਪਣੇ ਮਨ ਵਿਚ (ਗੁਰੂ ਦੇ ਚਰਨਾਂ ਵਿਚ) ਸ਼ਰਧਾ ਬਣਾ ਕੇ ਉਸ ਪ੍ਰਮੇਸ਼ਰ ਜੀ ਦਾ ਧਿਆਨ ਧਰਿਆ ਹੈ ।

2. ਹੇ ਭਾਈ ! ਗੁਰੂ ਨੇ ਉਨ੍ਹਾਂ ਨੂੰ ਹੀ ਉਹ ਅਲੱਖ ਹਰੀ ਉਹ ਅਪਰੰਪਰ ਪਾਰਬ੍ਰਹਮ ਸੁਆਮੀ (ਅੰਦਰ ਵਸਦਾ) ਵਿਖਾ ਦਿਤਾ ਹੈ ।੧। ਰਹਾਉ ।

**ਪ੍ਰ**:—ਹੇ ਗੁਰਦੇਵ ਜੀਉ ! ਅਸਾਂ ਨੂੰ ਉਸ ਸਾਈਂ ਜੀ ਦੇ ਦਰਸ਼ਨ ਨਸੀਬ ਕਿਉਂ ਨਹੀਂ ਹੁੰਦੇ, ਦਸੋ, ਸਾਡੇ ਵਿਚ ਕੀ ਘਾਟ ਹੈ ?

3. **ਉ**:—ਹੇ ਭਾਈਓ ! ਅਸਲ ਵਿਚ ਅਸੀਂ ਲੋਕ ਨੀਵੇਂ ਤੇ ਹੌਲੇ ਮੇਲ ਦੇ ਕੰਮ ਹੀ ਕਰਦੇ ਰਹਿੰਦੇ ਹਾਂ, ਕਦੇ ਭੀ ਪ੍ਰਭੂ ਪਾਤਸ਼ਾਹ ਦਾ ਸਿਮਰਨ ਨਹੀਂ ਕਰਦੇ ।

4. ਪਰ ਹਾਂ, ਪ੍ਰਮਾਤਮਾਂ ਨੇ ਜਿਸ ਨੂੰ ਗੁਰੂ ਲਿਆ ਕੇ ਮਿਲਾ ਦਿਤਾ ਹੈ, ਗੁਰੂ ਨੇ ਉਸ ਨੂੰ ਇਕ ਖਿਨ ਵਿਚ ਮਾਇਆ ਦੇ ਬੰਧਨਾਂ ਤੋਂ ਅਜ਼ਾਦ ਕਰਵਾ ਦਿਤਾ ।੧।

**ਪ੍ਰ**:—ਸ੍ਰੀ ਜੀਉ ! ਗੁਰੂ ਜੀ ਨੇ ਉਸ ਤੋਂ ਸਾਧਨ ਕਿਹੜਾ ਕਰਵਾਇਆ ਸੀ ?

5. **ਉ**:—ਹੇ ਭਾਈਓ ! ਅਸਲ ਵਿਚ ਤਾਂ ਪ੍ਰਭੂ ਨੇ ਜਿਸ ਮਨੁੱਖ ਦੇ ਮੱਥੇ ਉਤੇ (ਗੁਰੂ ਮਿਲਾਪ ਦਾ) ਲੇਖ ਲਿਖ ਦਿਤਾ, ਉਸ ਨੇ ਗੁਰੂ ਦੀ ਮਤਿ ਲੈ ਕੇ ਪ੍ਰਭੂ ਜੀ ਵਿਚ ਸੁਰਤਿ ਜੋੜ ਲਈ ।

6. ਹੇ ਪਿਆਰੇ ! ਜਿਸ ਪ੍ਰਮਾਤਮਾਂ ਦੀ ਹਜ਼ੂਰੀ ਵਿਚ ਹਰ ਵੇਲੇ (ਮਾਨੋ) ਪੰਜਾਂ ਕਿਸਮਾਂ ਦੇ ਸਾਜਾਂ ਦਾ ਰਾਗ ਹੋ ਰਿਹਾ ਹੈ, (ਗੁਰੂ ਦੀ ਕ੍ਰਿਪਾ ਨਾਲ ਉਸ ਮਨੁੱਖ ਨੂੰ) ਉਹ ਪ੍ਰਮੇਸ਼ਰ ਮਿਲ ਪਿਆ, ਉਹ ਮਨੁੱਖ ਸਦਾ ਸਿਫਤ ਸਲਾਹ ਦਾ ਹੀ ਗੀਤ ਗਾਉਂਦਾ ਰਹਿੰਦਾ ਹੈ ।੨।

7. ਹੇ ਪਿਆਰੇ ! ਉਸ ਪ੍ਰਮੇਸ਼ਰ ਜੀ ਦਾ ਨਾਮ ਤਾਂ (ਭਾਵੇਂ) ਵਿਕਾਰੀਆਂ ਨੂੰ ਭੀ ਪਵਿਤ੍ਰ ਕਰਨ ਵਾਲਾ ਹੈ, ਪਰ, ਬਦਕਿਸਮਤ ਬੰਦਿਆਂ ਨੂੰ ਹਰੀ ਦਾ ਨਾਮ ਪਿਆਰਾ ਨਹੀਂ ਲਗਦਾ ।

**ਪ੍ਰ**:—ਗੁਰਦੇਵ ਜੀ ! ਆਖਰ, ਕੀ ਅਜਿਹੇ ਬੰਦਿਆਂ ਨੂੰ ਕੋਈ ਸਜ਼ਾ ਭੀ ਭੁਗਤਣੀ ਪੈਂਦੀ ਹੈ ?

8. **ਉ**:—ਹੇ ਭਾਈ ! ਉਹ ਤਾਂ ਰੱਬੀ ਦਰਬਾਰ ਵਿਚ ਗਿਆਂ, ਅਜਿਹੀ ਸਜ਼ਾ ਭੁਗਤਦੇ ਹਨ ਕਿ, ਜਿਵੇਂ ਲੂਣ ਪਾਣੀ ਵਿਚ ਪਿਆ ਹੋਇਆ ਗਲ ਜਾਂਦਾ ਹੈ, ਤਿਵੇਂ ਉਹ (ਮੰਦਭਾਗੀ) ਬੰਦੇ (ਨਾਮ ਹੀਣ ਰਹਿ ਕੇ) ਅਨੇਕਾਂ ਹੀ ਜੂਨਾਂ ਵਿਚ ਗਾਲੇ ਜਾਂਦੇ ਹਨ ।

**ਪ੍ਰ**:—ਸ੍ਰੀ ਜੀਉ ! ਅਜਿਹੀ ਸਜ਼ਾ ਭੁਗਤਣ ਤੋਂ ਬਚਣ ਲਈ ਆਪ ਕਿਹੜਾ ਸਾਧਨ ਕਰਦੇ ਰਹਿਣ ਨੂੰ ਪਸੰਦ ਕਰਦੇ ਹੋ ?

9. **ਉ**:—ਹੇ ਭਾਈਓ ! ਮੈਂ ਤਾਂ ਇਓਂ ਇਕ ਅਰਦਾਸ ਕਰਦੇ ਰਹਿਣਾ ਹੀ ਪਸੰਦ ਕਰਦਾ ਹਾਂ ਕਿ, ਹੇ ਹਰੀ ! ਹੇ ਅਪਹੁੰਚ ਪ੍ਰਭੂ, ਹੇ ਠਾਕਰ, ਮੈਨੂੰ ਅਜਿਹੀ ਮਤਿ ਦਿਓ ਕਿ ਮੈਂ

ਆਪਣਾ ਮਨ ਗੁਰੂ ਦੇ ਚਰਨਾਂ ਵਿਚ ਜੋੜੀ ਰਖਾਂ।

10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸਾਈਂ ਜੀਉ ! ਮੈਂ ਦਾਸ (ਗੁਰੂ ਦੀ ਕ੍ਰਿਪਾ ਨਾਲ) ਹਰੀ ਦੇ ਨਾਮ ਵਿਚ ਹੀ ਜੁੜਿਆ ਰਹਾਂ ਤੇ ਮੈਂ ਹਰਿ ਨਾਮ ਵਿਚ ਹੀ ਲੀਨ ਰਹਾਂ।੪।੩।

**ਭਾਵਾਰਥ** :—ਜਿਸ ਬੇਅੰਤ ਤੇ ਅਲੱਖ ਪ੍ਰਭੂ ਨੂੰ ਵਡੇ ਵਡੇ ਸਾਧਨਾਂ ਕਰਨ ਵਾਲੇ ਧਿਆਉਂਦੇ ਰਹੇ, ਉਹ ਫਿਰ ਭੀ ਉਸ ਨੂੰ ਪ੍ਰਾਪਤ ਕਰਨ ਵਲੋਂ ਸਖਣੇ ਹੀ ਰਹਿ ਗਏ, ਪਰ, ਗੁਰੂ ਨੇ ਮੇਹਰ ਕੀਤੀ, ਸਾਨੂੰ ਉਸ ਦਾ ਝੱਟ ਹੀ ਮਿਲਾਪ ਕਰਵਾ ਦਿਤਾ। ਇਸ ਲਈ, ਸਾਰੇ ਸਾਧਨਾਂ ਵਿਚੋਂ ਉਸ ਸਾਈਂ ਜੀ ਦੇ ਮਿਲਾਪ ਕਰਨ ਲਈ ਕੇਵਲ ਗੁਰੂ ਦੀ ਸੰਗਤ ਦੁਆਰਾ ਉਸੇ ਪ੍ਰਭੂ ਦਾ ਨਾਮ ਚਿੰਤਨ ਕਰਦੇ ਰਹਿਣਾ ਜੋਗ ਹੈ।

### ਮਾਲੀ ਗਉੜਾ ਮਹਲਾ ੪ ॥

1. **ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥**
2. **ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ ਰਹਾਉ ॥**
3. **ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥**
4. **ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰਧਾਰਿਓ ਵਡਭਾਗਾ ॥੧॥**
5. **ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥**
6. **ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮਰਾਇ ਕਾ ਲਾਗਾ ॥੨॥**
7. **ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥**
8. **ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥**
9. **ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥**
10. **ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥੪॥੪॥**

**ਪਦ ਅਰਥ** :—ਰਾਮ ਨਾਮਿ—ਰਾਮ ਦੇ ਨਾਮ ਵਿਚ। ਕਮਲੁ ਪ੍ਰਗਾਸੁ—(ਹਿਰਦੇ ਦੇ) ਕੌਲ ਫੁੱਲ ਦਾ ਖੇੜਾ। ਭ੍ਰਮੁ—ਭਟਕਣਾ। ਭਉ—ਡਰ।੧। ਰਹਾਉ।

ਭੈ—ਭਉ ਵਿਚ, ਡਰ ਵਿਚ, ਅਦਬ ਵਿਚ। ਭਾਇ—ਪਿਆਰ ਵਿਚ। ਹੀਅਰਾ—ਹਿਰਦਾ। ਮਨ ਸੋਇਓ—(ਅਗਿਆਨਤਾ ਵਿਚ) ਸੁੱਤਾ ਹੋਇਆ ਮਨ। ਕਿਲਵਿਖ—ਪਾਪ। ਖੀਨ ਭਏ—ਨਾਸ ਹੋ ਗਏ। ਉਰ ਧਾਰਿਓ—ਹਿਰਦੇ ਵਿਚ ਵਸਾ ਲਿਆ।੧।

ਮਨਮੁਖੁ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਕਸੁੰਭੁ—ਕਸੁੰਭੇ ਦਾ ਫੁੱਲ। ਕਚੂਆ—ਕੱਚਾ। ਕੁਸਮ—ਫੁੱਲ। ਚਾਗਾ—ਚੰਗਾ। ਪਰਤਾਪੈ—ਦੁੱਖੀ ਹੁੰਦਾ ਹੈ। ਡੰਡੁ—ਡੰਨ,ਸਜ਼ਾ।੨।

ਕਾਇਆ ਕਾਪਰੁ—ਸਰੀਰ ਰੂਪੀ ਕੱਪੜਾ। ਚੀਰ—ਕੱਪੜੇ। ਸਭਾਗਾ—ਭਾਗਾਂ ਵਾਲਾ।੩।

ਰੰਗਿ ਚਲੂਲੈ—ਗੂੜੇ ਰੰਗ ਵਿਚ। ਪਖਾਰੈ—ਧੋਂਦਾ ਹੈ। ਜਨੁ—ਸੇਵਕ।੪।

### ਅਰਥ :—

**ਪ੍ਰ:**—ਸ੍ਰੀ ਜੀਉ ! ਗੁਰੂ ਦਾ ਮਿਲਾਪ ਹੋਣ ਨਾਲ ਆਪ ਜੀ ਕਿਹੜੀ ਕਿਹੜੀ ਪ੍ਰਾਪਤੀ ਹੋਈ ਅਨੁਭਵ ਕਰਦੇ ਹੋ ?

1. **ਉ:**—ਹੇ ਭਾਈਓ,ਗੁਰੂ ਦੇ ਮਿਲਾਪ ਨਾਲ ਤਾਂ ਮੈਨੂੰ ਮੇਰੇ ਅੰਦਰ ਅਨੰਤ ਹੀ ਪ੍ਰਾਪਤੀ ਹੋਈ ਹੈ, (ਜਿਸ ਨੂੰ ਕਿ ਬਿਆਨ ਹੀ ਨਹੀਂ ਕੀਤਾ ਜਾ ਸਕਦਾ, ਪਰ, ਦਸਾਂ ਗੁਣਾਂ ਦੀ ਤਾਂ ਪ੍ਰਤਖ ਹੀ ਪ੍ਰਾਪਤੀ ਹੋਈ ਅਨੁਭਵ ਹੋ ਰਹੀ ਹੈ)।

2. ਹੇ ਭਾਈ ! ਜਦੋਂ (ਮੈਨੂੰ ਗੁਰੂ ਮਿਲਾਪ ਹੋਇਆ ਹੈ ਤਾਂ ਮੇਰੇ (ਹਿਰਦੇ) ਕੌਲ ਫੁੱਲ ਦਾ ਖਿੜਾਉ, ਹੋ ਆਇਆ ਹੈ, ਦੂਜਾ, ਹੁਣ ਮੇਰਾ ਮਨ ਨਾਮ ਵਿਚ ਜੁੜਿਆ ਰਹਿੰਦਾ ਹੈ, ਰਾਮ ਨਾਮ ਦੇ ਸੁਆਦ ਵਿਚ ਮਗਨ ਰਹਿੰਦਾ ਹੈ, ਹੁਣ ਮੈਂ ਪ੍ਰਮੇਸ਼ਰ ਜੀ ਦਾ ਨਾਮ ਹੀ ਜਪ ਰਿਹਾ ਹਾਂ ਤੇ (ਮੇਰੇ ਅੰਦਰੋਂ) ਹਰੇਕ ਕਿਸਮ ਦੀ ਭਟਕਣਾਂ ਤੇ ਹਰੇਕ ਕਿਸਮ ਦਾ ਡਰ ਦੂਰ ਹੋ ਗਿਆ ਹੈ।੧। ਰਹਾਉ।

3. ਹੇ ਭਾਈਓ ! ਗੁਰੂ ਦੀ ਮਤਿ ਦੀ ਬਰਕਤ ਨਾਲ ਮੇਰਾ ਸੁਤਾ ਹੋਇਆ ਮਨ ਜਾਗ ਪਿਆ ਹੈ, ਹੁਣ ਮੇਰਾ ਹਿਰਦਾ ਅਦਬ ਅਤੇ ਪ੍ਰੇਮ ਨਾਲ ਪ੍ਰਭੂ ਦੀ ਭਗਤੀ ਵਿਚ ਲਗਾ ਰਹਿੰਦਾ ਹੈ।

4. ਹੇ ਪਿਆਰੇ ! ਵਡੇ ਭਾਗਾਂ ਨਾਲ ਮੈਂ ਪ੍ਰਮਾਤਮਾਂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ, (ਹੇ ਭਾਈ !) ਹੁਣ ਮੇਰੇ ਸਾਰੇ ਪਾਪ ਨਾਸ ਹੋ ਗਏ ਹਨ ਅਤੇ ਮੇਰੇ ਹਿਰਦੇ ਵਿਚ ਠੰਡ ਵਰਤ ਰਹੀ ਹੈ।੧।

**ਪ੍ਰ:**—ਗੁਰਦੇਵ ਜੀਉ ! ਮਨੁੱਖ ਹਰ ਵੇਲੇ ਹੀ ਕਿਉਂ ਦੁਖੀਆ ਰਹਿੰਦਾ ਹੈ ?

5. **ਉ:**—ਹੇ ਭਾਈਓ ! ਅਸਲ ਵਿਚ ਜਿਹੜਾ ਮਨੁੱਖ ਆਪਣੇ ਮਨ ਦੇ ਪਿਛੇ ਟੁਰਦਾ ਹੈ, ਉਹ ਕੱਚੇ ਰੰਗ ਵਾਲਾ ਕਸੁੰਭਾ ਹੈ, (ਕਿਉਂਕਿ) ਕਸੁੰਭੇ ਦੇ ਫੁੱਲ ਦਾ ਰੰਗ ਚਾਰ ਦਿਨ ਹੀ ਚੰਗਾ ਰਹਿੰਦਾ ਹੈ।

6. ਹੇ ਪਿਆਰੇ ! ਉਸ ਦੇ ਵਿਚੋਂ ਸੁਖ ਇਕ ਖਿਨ ਵਿਚ ਹੀ ਨਾਸ ਹੋ ਜਾਂਦਾ ਹੈ, (ਇਸ ਲਈ) ਉਹ ਸਦਾ ਹੀ ਦੁਖੀਆ ਰਹਿੰਦਾ ਹੈ ਅਤੇ ਉਸ ਦੇ ਸਿਰ ਉਤੇ ਧਰਮ ਰਾਜ ਦਾ ਡੰਡਾ ਕਾਇਮ ਰਹਿੰਦਾ ਹੈ।੨।

7. ਹੇ ਪਿਆਰੇ ! ਸਾਧ ਸੰਗਤ ਵਿਚ ਰਹਿਕੇ ਗੁਰੂ (ਦੇ ਚਰਨਾਂ) ਨਾਲ ਬਹੁਤ ਗੂੜ੍ਹਾ ਪਿਆਰ ਬਣਦਾ ਹੈ, (ਉਹ ਪਿਆਰ

ਇਉਂ ਹੀ ਪੱਕਾ ਹੁੰਦਾ ਹੈ) ਜਿਵੇਂ ਮਜੀਠ ਦਾ ਰੰਗ ਬਹੁਤ ਪੱਕਾ ਹੁੰਦਾ ਹੈ।

8. ਹੇ ਭਾਈ! ਮਜੀਠ ਨਾਲ ਰੰਗੇ ਹੋਏ ਕੱਪੜੇ ਪਾਟ ਭਾਵੇਂ ਜਾਣ, ਪਰ ਰੰਗ ਨਹੀਂ ਉਤਰਦਾ, ਸਰੀਰ ਕੱਪੜਾ ਨਾਸ ਭਾਵੇਂ ਹੋ ਜਾਏ, ਪਰ ਇਸ ਦਾ ਹਰਿ ਨਾਮ ਦਾ ਭਾਗਾਂ ਵਾਲਾ ਰੰਗ ਨਹੀਂ ਉਤਰਦਾ।੩।
9. ਹੇ ਪਿਆਰੇ! ਜਿਸ ਮਨੁੱਖ ਨੂੰ ਗੁਰੂ ਮਿਲ ਪੈਂਦਾ ਹੈ, ਗੁਰੂ ਉਸ ਨੂੰ ਪ੍ਰਭੂ ਦਾ ਨਾਮ ਰੰਗ ਚਾੜ੍ਹ ਦੇਂਦਾ ਹੈ, ਉਹ ਮਨੁੱਖ ਹਰੀ ਨਾਮ ਦੇ ਗੂੜੇ ਰੰਗ ਵਿਚ ਰੰਗਿਆ ਰਹਿੰਦਾ ਹੈ, (ਲੋਕ ਪ੍ਰਲੋਕ ਵਿਚ ਸੋਭਾ ਖੱਟਦਾ ਹੈ)।
10. ਹੇ ਭਾਈਓ! ਜਿਹੜਾ ਜਿਹੜਾ ਸੇਵਕ ਭਗਤ ਪ੍ਰਮਾਤਮਾਂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਦਾਸ ਤਾਂ ਉਨ੍ਹਾਂ ਦੇ ਚਰਨ ਧੋਂਦਾ ਹੈ।੪।੪।

**ਭਾਵਾਰਥ** :—ਗੁਰੂ ਤੋਂ ਬੇ-ਮੁਖ ਹੋ ਵਰਤਨ ਨਾਲ ਮਨੁੱਖ ਦੀ ਜ਼ਿੰਦਗੀ ਹੋਛੀ ਜਿਹੀ ਬਣ ਜਾਂਦੀ ਹੈ ਅਤੇ ਗੁਰੂ ਨਾਲ ਮਿਲ ਕੇ ਰਹਿਣ ਨਾਲ ਭਰਮ ਤੇ ਭਉ ਦੂਰ ਹੋ ਕੇ ਅੰਤਰ ਆਤਮੇਂ ਦ੍ਰਿੜ੍ਹਤਾ ਹੋ ਆਉਂਦੀ ਹੈ, ਜਿਸ ਵਿਚ ਮਨੁੱਖ ਹਰੀ ਦੇ ਪ੍ਰੇਮ ਵਿਚ ਸਦਾ ਹੀ ਰੰਗਿਆ ਰਹਿੰਦਾ ਹੈ।

**ਮਾਲੀ ਗਉੜਾ ਮਹਲਾ ੪ ॥**

1. **ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥**
2. **ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ ਰਹਾਉ ॥**
3. **ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥**
4. **ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥੧॥**
5. **ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥**
6. **ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥੨॥**
7. **ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥**
8. **ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥੩॥**
9. **ਬਹੁ ਮੈਲੇ ਨਿਰਮਲ ਹੋਇਆ ਸਭ ਕਿਲਵਿਖ ਹਰਿ ਜਸਿ ਜਾਲਾ ॥**
10. **ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥੪॥੫॥**

**ਪਦ ਅਰਥ** :—ਮਨ—ਹੇ ਮਨ। ਭਜੁ—ਜਪਿਆ ਕਰ। ਗੁਪਾਲਾ—ਸ੍ਰਿਸ਼ਟੀ ਦੇ ਪਾਲਕ ਦਾ। ਨਾਮੈ—ਨਾਮ ਵਿਚ। ਰਸਾਲਾ—(ਰਸ-ਆਲਯ) ਰਸਾਂ ਦਾ ਘਰ, ਸਾਰੇ ਰਸਾਂ ਦਾ ਖਜ਼ਾਨਾ।੧। ਰਹਾਉ।

ਧਿਆਈਐ—ਸਿਮਰਨਾ ਚਾਹੀਦਾ ਹੈ। ਮਨਿ—ਮਨ ਵਿਚ। ਜਪੀਐ—ਜਪਣਾ ਚਾਹੀਦਾ ਹੈ। ਜਪਮਾਲਾ—ਜਾਪ। ਕੈ ਮਸਤਕਿ—ਦੇ ਮੱਥੇ ਉਤੇ। ਬਨਮਾਲਾ ਹਰਿ—ਬਨਵਾਲੀ ਹਰੀ।੧।

ਚੂਕੈ—ਮੁੱਕ ਗਏ। ਸਰਬ—ਸਾਰੇ। ਨੇੜਿ—ਨੇੜੇ। ਜਮ—ਮੌਤ ਦਾ ਸਹਿਮ। ਗੁਰਿ—ਗੁਰੂ ਨੇ।੨।

ਨ ਜਾਣਹੁ—(ਅਸੀਂ) ਨਹੀਂ ਜਾਣਦੇ। ਕਰੁ—ਹੱਥ। ਅਗਨਿ—ਅੱਗ। ਗੁਰਿ—ਗੁਰੂ ਨੇ।੩।

ਕਿਲਵਿਖ—ਪਾਪ। ਜਸਿ—ਜਸ ਨੇ। ਜਾਲਾ—ਸਾੜ ਦਿਤੇ ਹਨ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਨਿਹਾਲ—ਪ੍ਰਸੰਨ।੪।

**ਅਰਥ** :—

**ਪ੍ਰ.**—ਸ੍ਰੀ ਜੀਉ! ਇਹ ਸਾਡਾ ਮਨ ਉਸ ਪ੍ਰਭੂ ਦੇ ਨਾਮ ਜਪਣ ਵਲੋਂ ਸਦਾ ਹੀ ਆਲਸੀ ਰਹਿੰਦਾ ਹੈ, ਇਸ ਲਈ, ਕੋਈ ਸਾਧਨ ਦਸ ਦਿਓ?

1. **ਉ**:—ਹੇ ਭਾਈ! ਇਸ ਮਨ ਨੂੰ ਪਿਆਰ ਨਾਲ ਇਉਂ ਸਮਝਾਇਆ ਕਰੋ ਕਿ, ਹੇ ਮੇਰੇ ਮਨ! (ਉਸ) ਜਗਤ ਦੇ ਪਾਲਣਹਾਰ ਪ੍ਰਭੂ ਦਾ ਨਾਮ(ਤੂੰ)ਸਦਾ (ਹੀ) ਜਪਿਆ ਕਰ।
2. ਹੇ ਭਾਈਆ! ਵੇਖ, ਨਾਮ ਜਪਣ ਦੀ ਬਰਕਤ ਨਾਲ ਹੀ ਮੇਰਾ ਮਨ, ਮੇਰਾ ਤਨ (ਭਾਵ ਸਾਰੇ ਗਿਆਨ ਇੰਦ੍ਰੇ) ਪ੍ਰਮੇਸ਼ਰ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ ਅਤੇ ਮੇਰੀ ਮਤਿ ਗੁਰੂ ਦੀ ਮਤਿ ਵਿਚ ਲੀਨ ਹੋ ਗਈ ਹੈ, (ਅਤੇ ਹੁਣ ਮੈਨੂੰ) ਪ੍ਰਮਾਤਮਾਂ ਹੀ ਸਾਰੇ ਰਸਾਂ ਦਾ ਖਜ਼ਾਨਾ ਦਿਸ ਰਿਹਾ ਹੈ।੧। ਰਹਾਉ।
3. ਇਸ ਲਈ, ਹੇ ਪਿਆਰੇ! ਗੁਰੂ ਦੀ ਮਤਿ ਲੈ ਕੇ ਪ੍ਰਮੇਸ਼ਰ ਜੀ ਦਾ ਨਾਮ ਸਦਾ ਹੀ ਸਿਮਰਨਾ ਚਾਹੀਦਾ ਹੈ ਅਤੇ ਮਨ ਵਿਚ ਹਰੀ ਦਾ ਹੀ ਨਾਮ ਜਪਣਾ ਚਾਹੀਦਾ ਹੈ।

**ਪ੍ਰ**:—ਸ੍ਰੀ ਜੀਉ! ਹਰੀ ਦਾ ਜਪ ਕਰਦੇ ਤਾਂ ਬਹੁਤ ਲੋਕ ਵੇਖੀਦੇ ਹਨ ਕੀ ਇਨ੍ਹਾਂ ਸਾਰਿਆਂ ਨੂੰ ਹੀ ਉਸ ਦਾ ਮਿਲਾਪ ਹੋ ਜਾਇਏਗਾ?

4. **ਉ**:—ਹੇ ਭਾਈਓ! ਅਸਲ ਵਿਚ ਉਹ ਜਗਤ ਦਾ ਮਾਲਕ ਪ੍ਰਭੂ ਉਨ੍ਹਾਂ ਬੰਦਿਆਂ ਨੂੰ (ਹੀ) ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉਤੇ ਇਹ (ਮਿਲਾਪ ਦਾ) ਲੇਖ ਲਿਖਿਆ ਹੁੰਦਾ ਹੈ।੧।

**ਪ੍ਰ**:—ਸ੍ਰੀ ਜੀਉ! ਆਖਰ, ਜਪਣ ਵਾਲਿਆਂ ਨੂੰ ਹਾਸਲ ਕੀ ਹੁੰਦਾ ਹੈ?

5. **ਉ**:—ਹੇ ਪਿਆਰੇ! ਜਿਨ੍ਹਾਂ ਮਨੁੱਖਾਂ ਨੇ ਪ੍ਰਮਾਤਮਾਂ ਦਾ ਨਾਮ ਜਪਿਆ ਹੈ,ਉਨ੍ਹਾਂ ਦੇ ਸਾਰੇ ਮਾਇਕ ਬੰਧਨ ਮੁੱਕ ਗਏ ਹਨ।

6. ਹੁਣ ਆਤਮਕ ਮੌਤ ਉਨ੍ਹਾਂ ਦੇ ਨੇੜੇ ਨਹੀਂ ਢੁੱਕਦੀ, ਗੁਰੂ ਉਨ੍ਹਾਂ ਨੂੰ ਬਚਾ ਲਿਆ ਹੈ, ਪ੍ਰਮਾਤਮਾਂ (ਉਨ੍ਹਾਂ ਦਾ ਆਪ) ਹੀ ਰਾਖਾ ਬਣ ਗਿਆ ਹੈ ।੨।
7. ਹੇ ਭਾਈ ! ਅਸਲ ਵਿਚ ਅਸੀਂ ਜੀਵ ਤਾਂ ਬੱਚੇ ਹਾਂ, (ਅਸੀਂ ਆਪਣਾ ਹਾਣ ਲਾਭ) ਕੁਝ ਨਹੀਂ ਸਮਝਦੇ, (ਪਰ ਉਹ) ਪ੍ਰਮੇਸ਼ਰ ਮਾਪਿਆਂ ਵਾਂਗ ਸਾਡੀ ਪਾਲਣਾ ਕਰਨ ਵਾਲਾ ਹੈ ।
8. ਹੇ ਭਾਈਓ ! ਜਿਵੇਂ ਬੱਚੇ ਸਦਾ ਅੱਗ ਵਿਚ ਹੱਥ ਪਾਉਂਦੇ ਹਨ, ਮਾਪੇ ਬਚਾਂਦੇ ਹਨ, ਇਸੇ ਤਰ੍ਹਾਂ, ਅਸੀਂ ਮਾਇਆ ਦੀ ਅੱਗ ਵਿਚ ਸਦਾ ਹੱਥ ਪਾਉਂਦੇ ਰਹਿੰਦੇ ਹਾਂ, (ਭਾਵ ਮਨ ਫਸਾਂਦੇ ਰਹਿੰਦੇ ਹਾਂ) ਪਰ ਦੀਨਾਂ ਉਤੇ ਦਇਆ ਕਰਨ ਵਾਲੇ ਗੁਰੂ ਨੇ ਸਦਾ ਸਾਡੀ ਰਖਿਆ ਕੀਤੀ ਹੈ ।੩।
9. ਹੇ ਭਾਈਓ ! ਉਸ ਪ੍ਰਮੇਸ਼ਰ ਜੀ ਦੇ ਨਾਮ ਨੇ ਬੜੇ ਬੜੇ ਵਿਕਾਰੀ ਪਵਿਤ੍ਰ ਕਰ ਦਿਤੇ ਹਨ ਤੇ ਹਰੀ ਜਸ ਨੇ (ਉਨ੍ਹਾਂ ਦੇ) ਸਾਰੇ ਪਾਪ ਸਾੜ ਦਿਤੇ ਹਨ ।
10. ਹੇ ਪਿਆਰੇ ! ਦਾਸ ਨਾਨਕ ਉਚਾਰਨ ਕਰਦਾ ਹੈ ਕਿ, ਜਿਸ ਮਨੁੱਖ ਨੂੰ ਗੁਰੂ ਮਿਲ ਪਿਆ, ਉਸ ਦੇ ਮਨ ਵਿਚ ਅਨੰਦ ਪੈਦਾ ਹੋ ਗਿਆ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਹ ਨਿਹਾਲ ਹੋ ਗਿਆ ।੪।੫।

**ਭਾਵਾਰਥ** :–ਜਿਹੜੇ ਮਨੁੱਖ ਹਰੀ ਦੇ ਨਾਮ ਦਾ ਆਸਰਾ ਲੈਂਦੇ ਹਨ, ਉਨ੍ਹਾਂ ਦੇ ਪਾਪ ਅਤੇ ਦੁਖ ਸਾਰੇ ਦੂਰ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਹਰ ਪ੍ਰਕਾਰ ਰਖਿਆ ਹੁੰਦੀ ਹੈ ।

**ਮਾਲੀ ਗਉੜਾ ਮਹਲਾ ੪ ॥**

1. **ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥**
2. **ਹਰਿ ਹਰਿ ਉਰਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ ਰਹਾਉ ॥**
3. **ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥**
4. **ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥**
5. **ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥**
6. **ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ ॥੨॥**
7. **ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ ॥**
8. **ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ ॥੩॥**
9. **ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥**
10. **ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥੪॥੬॥ ਛਕਾ ੧**

**ਪਦ ਅਰਥ** :–ਮਨ–ਹੇ ਮਨ । ਭਜੁ–ਭਜਨ ਕਰ । ਕਿਲਵਿਖ–ਪਾਪ । ਉਰ–ਹਿਰਦਾ । ਗੁਰਿ ਪੂਰੈ–ਪੂਰੇ ਗੁਰੂ ਨੇ । ਸੀਸੁ–ਸਿਰ । ਕੀਜੈ–ਕਰਨਾ ਚਾਹੀਦਾ ਹੈ (ਭੇਟਾ) । ਵਾਟ–ਰਸਤਾ ।੧। ਰਹਾਉ ।

ਮੈ–ਮੈਨੂੰ । ਬਾਤ–ਸਿਫਤ ਸਲਾਹ ਦੀ ਗਲ । ਤਿਸੁ–ਉਸ (ਮਨੁੱਖ) ਨੂੰ । ਦੇਵਉ–ਦੇਵਉਂ, ਮੈਂ ਦਿਆਂ । ਕਟਿ–ਕੱਟ ਕੇ । ਮੇਲਿਓ–ਮਿਲਾਇਆ । ਗੁਰਿ ਪੂਰੈ–ਪੂਰੇ ਗੁਰੂ ਨੇ । ਗੁਰ ਬਚਨਿ–ਗੁਰੂ ਦੇ ਬਚਨਾਂ ਦੀ ਰਾਹੀਂ । ਹਟਿ–ਹੱਟ ਤੇ । ਹਟਿ ਹਾਟ–ਹੱਟੀ ਹੱਟੀ ਤੇ ।੧।

ਮਕਰ–ਮਕਰ ਰਾਸ ਵੇਲੇ, ਜਦੋਂ ਸੂਰਜ ਮਕਰ ਰਾਸਿ ਵਿਚ ਦਾਖਲ ਹੁੰਦਾ ਹੈ, ਮਾਘ ਦੀ ਸੰਗ੍ਰਾਂਦ ਨੂੰ । ਪ੍ਰਾਗਿ–ਪ੍ਰਯਾਗ ਤੀਰਥ ਤੇ । ਕਾਟਿ–ਕੱਟ ਕੇ (ਕਰਵੱਤ੍ਰ ਨਾਲ ਕਾਂਸ਼ੀ ਜਾ ਕੇ) । ਕੋ–ਕੋਈ ਭੀ ਮਨੁੱਖ । ਕੰਚਨੁ–ਸੋਨਾ ।ਦੀਜੈ–ਜੇ ਦਿਤਾ ਜਾਏ।੨।

ਕੀਰਤਿ–ਸਿਫਤ ਸਲਾਹ । ਗੁਰਮਤਿ–ਗੁਰੂ ਦੀ ਮਤਿ ਲੈ ਕੇ । ਜਸੁ–ਸਿਫਤ ਸਲਾਹ । ਮਨਿ–ਮਨ ਵਿਚ । ਕਪਟ ਕਪਾਟ–ਕਿਵਾੜ । ਤ੍ਰਿਕੁਟੀ–(ਤ੍ਰਿ–ਤਿੰਨ । ਕੁਟੀ–ਵਿੰਗੀ ਲਕੀਰ) ਮੱਥੇ ਉਤੇ ਪਈਆਂ ਤਿੰਨ ਵਿੰਗੀਆਂ ਲਕੀਰਾਂ, ਤ੍ਰਿਉੜੀ, ਮਨ ਦੀ ਖਿੱਝ । ਫੋਰਿ–ਤੋੜ ਕੇ, ਦੂਰ ਕਰ ਕੇ । ਭਰਮੁ–ਭਟਕਣਾ । ਭਉ–ਡਰ । ਲਜ–ਲੋਕ ਲਾਜ (ਦੀ) । ਮਟੁਕੀ–ਡਿੱਕਾ ਜਿਹਾ ਮੱਟ ।੩।

ਕਲਜੁਗਿ–ਕਲਜੁਗਿ ਵਿਚ, ਕਲੇਸ਼ਾਂ ਭਰੇ ਜਗਤ ਵਿਚ । ਤਿਨੁ–ਉਨ੍ਹਾਂ ਨੇ । ਜਿਨ੍ ਮਸਤਕਿ–ਜਿਨ੍ਹਾਂ ਦੇ ਮੱਥੇ ਉਤੇ । ਲਿਲਾਟ–ਮੱਥਾ । ਧੁਰਿ–ਧੁਰੋਂ, ਪ੍ਰਭੂ ਦੇ ਹੁਕਮ ਅਨੁਸਾਰ । ਰਸੁ ਅੰਮ੍ਰਿਤੁ–ਅਮਰੁ ਜੀਵਨ ਦੇਣ ਵਾਲਾ ਨਾਮ ਰਸ । ਸਭ–ਸਾਰੀ । ਤਿਖਾਟ–ਤਿਖ, ਤ੍ਰੇਹ ।੪।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਕਈ ਵਾਰ ਮਨ ਵਿਚ ਇਹ ਸ਼ੱਕ ਬਣਿਆਂ ਰਹਿੰਦਾ ਹੈ ਕਿ, ਜਨਮ ਜਨਮ ਦੇ ਪਾਪ ਕਿਵੇਂ ਦੂਰ ਹੋ ਸਕਣਗੇ ?

1. **ਉ**:–ਹੇ ਭਾਈ ! ਮਨ ਨੂੰ ਪਿਆਰ ਨਾਲ ਇਉਂ ਸਮਝਾਇਆ ਕਰ ਕਿ, ਹੇ ਮੇਰੇ ਮਨ ! ਤੂੰ, ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰ, (ਕਿਉਂਕਿ) ਹਰੀ ਦਾ ਨਾਮ ਸਾਰੇ ਹੀ ਪਾਪ ਦੂਰ ਕਰਨ ਵਾਲਾ ਹੈ ।
2. ਪਰ, ਹੇ ਪਿਆਰਿਓ ! ਇਹ ਹਰਿ ਨਾਮ ਸਦਾ ਪੂਰੇ ਗੁਰੂ ਨੇ ਹੀ (ਪ੍ਰਾਣੀ ਦੇ) ਹਿਰਦੇ ਵਿਚ ਵਸਾਇਆ ਹੈ, (ਮੇਰੇ ਚੰਗੇ ਭਾਗ ਹੋਣ, ਜੇ) ਮੇਰਾ ਸਿਰ (ਅਜਿਹੇ) ਗੁਰੂ ਦੇ ਰਸਤੇ ਵਿਚ (ਭੇਟਾ) ਕੀਤਾ ਜਾਏ ।੧। ਰਹਾਉ ।

**ਪ੍ਰ**:–ਸ੍ਰੀ ਜੀਉ ! ਉਸ ਪਿਆਰੇ ਪ੍ਰਮੇਸ਼ਰ ਦੀ ਜੇ ਕੋਈ ਤੁਹਾਨੂੰ

ਪਿਆਰ ਭਰੀ ਕਥਾ ਸੁਣਾਵੇ, ਉਸ ਦਾ ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ ?

3. ਉ:—ਹੇ ਭਾਈ ! ਜਿਹੜਾ ਭੀ ਕੋਈ ਮੈਨੂੰ ਆਪਣੇ ਪਿਆਰੇ ਪ੍ਰਭੂ ਦੀ ਸਿਫਤ ਸਲਾਹ ਦੀ ਗੱਲ ਸੁਣਾਵੇ, ਮੈਂ ਉਸ ਨੂੰ ਆਪਣਾ ਮਨ ਟੋਟੇ ਟੋਟੇ ਕਰ ਕੇ ਦੇ ਦਿਆਂ, (ਭਾਵ ਮੈਂ ਆਪਣਾ ਮਨ ਕੁਰਬਾਨ ਕਰ ਦੇਵਾਂ)।

4. ਹੇ ਭਾਈ ! ਪੂਰੇ ਗੁਰੂ ਨੇ ਹੀ (ਮੈਨੂੰ) ਸੱਜਣ ਪ੍ਰਭੂ ਮਿਲਾਇਆ ਹੈ, ਗੁਰੂ ਦੇ ਬਚਨਾਂ ਦੀ ਬਰਕਤ ਨਾਲ ਮੈਂ ਉਸ ਦਾਂ ਹੱਟੀ ਹੱਟੀ ਵਿਕਿਆ (ਗੁਲਾਮ) ਬਣ ਚੁਕਾ ਹਾਂ ।੧।

ਪ੍ਰ.—ਸ੍ਰੀ ਜੀਉ ! ਜੋ ਲੋਕ ਪ੍ਰਾਗ ਤੀਰਥ ਤੇ ਜਾ ਕੇ ਦਾਨ ਕਰਦੇ ਹਨ ਤੇ ਕਾਂਸ਼ੀ ਵਿਚ ਕਰਵੱਤ੍ਰ ਲੈ ਕੇ ਆਪਣੇ ਸਰੀਰ ਨੂੰ ਚਰਵਾ ਲੈਂਦੇ ਹਨ, ਕੀ ਉਨ੍ਹਾਂ ਨੂੰ ਮੁਕਤੀ ਹਾਸਲ ਹੋ ਜਾਂਦੀ ਹੈ ?

5. ਉ:—ਹੇ ਭਾਈਓ ! ਜੇ ਕਿਸੇ ਨੂੰ ਮਾਘ ਦੀ ਸੰਗ੍ਰਾਂਦ ਤੇ ਪ੍ਰਾਗ ਤੀਰਥ ਉਤੇ (ਜਾ ਕੇ) ਬਹੁਤਾ ਹੀ ਦਾਨ ਕਰ ਲਿਆ ਅਤੇ ਜੇ ਕਿਸੇ ਨੇ ਕਾਂਸ਼ੀ ਜਾ ਕੇ ਕਰਵੱਤ੍ਰ ਨਾਲ ਆਪਣਾ ਸਰੀਰ ਭੀ ਦੁਫਾੜ ਕਰਵਾ ਦਿਤਾ।

6. ਪਰ, ਹੇ ਭਾਈ ! ਉਸ ਦਾ ਇਹ ਸਭੋ ਕੁਝ ਹੀ ਵਿਅਰਥ ਗਿਆ, ਕਿਉਂਕਿ, ਨਾਮ ਸਿਮਰਨ ਤੋਂ ਬਿਨਾ ਕੋਈ ਭੀ ਮਨੁੱਖ ਮੁਕਤੀ ਹਾਸਲ ਨਹੀਂ ਕਰ ਸਕਦਾ, ਭਾਵੇਂ ਉਹ ਤੀਰਥਾਂ ਉਤੇ ਜਾ ਕੇ ਬਹੁਤ ਸਾਰਾ ਸੋਨਾ ਭੀ ਥੋੜ੍ਹਾ ਥੋੜ੍ਹਾ ਕਰਕੇ ਅਨੇਕਾਂ ਨੂੰ ਦਾਨ ਦਿਤਾ ਜਾਏ ।੨।

7. ਹੇ ਭਾਈਓ ! ਜਿਸ ਮਨੁੱਖ ਨੇ ਗੁਰੂ ਦੀ ਮਤਿ ਉਤੇ ਤੁਰ ਕੇ ਪ੍ਰਮਾਤਮਾਂ ਦੀ ਸਿਫਤ ਸਲਾਹ ਕੀਤੀ, ਪ੍ਰਭੂ ਦਾ ਜਸ ਗਾਵਿਆ ਹੈ, ਉਸ ਦੇ ਮਨ ਵਿਚ ਕਿਵਾੜ ਖੁਲ੍ਹ ਗਏ, (ਮਨ ਵਿਚ ਆਤਮਕ ਜੀਵਨ ਦੀ ਸੂਝ ਪੈਦਾ ਹੋ ਗਈ)।

8. ਹੇ ਪਿਆਰੇ ! ਸਿਫਤ ਸਲਾਹ ਦੀ ਬਰਕਤ ਨਾਲ ਮਨ ਦੀ ਖਿੱਝ ਦੂਰ ਕੀਤਿਆਂ ਜਿਸ ਮਨੁੱਖ ਦੇ ਅੰਦਰੋਂ ਹਰੇਕ ਕਿਸਮ ਦਾ ਵਹਿਮ ਤੇ ਡਰ ਦੂਰ ਹੋ ਗਿਆ, ਉਸ ਦੀ ਲੋਕ ਲਾਜ ਦੀ ਮਟੁਕੀ ਭੀ ਟੁੱਟ ਗਈ, (ਜਿਹੜੀ ਉਹ ਸਦਾ ਆਪਣੇ ਸਿਰ ਉਤੇ ਚੁੱਕੀ ਫਿਰਦਾ ਸੀ)।੩।

9. ਹੇ ਭਾਈਓ ! ਇਸ ਜਗਤ ਵਿਚ ਪੂਰਾ ਗੁਰੂ ਉਨ੍ਹਾਂ ਪ੍ਰਾਣੀਆਂ ਨੇ ਹੀ ਲੱਭਾ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਹੀ ਅਜਿਹੇ ਲੇਖ ਲਿਖੇ ਹੁੰਦੇ ਹਨ।

ਪ੍ਰ:—ਸ੍ਰੀ ਜੀਉ ! ਗੁਰੂ ਮਿਲਾਪ ਨਾਲ ਆਖਰ ਉਨ੍ਹਾਂ ਨੂੰ ਹਾਸਲ ਕੀ ਹੋਇਆ ?

10. ਉ:—ਦਾਸ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਭਾਈਓ ! ਅਜਿਹੇ ਬੰਦਿਆਂ ਨੇ ਜਦੋਂ ਗੁਰੂ ਦੀ ਕ੍ਰਿਪਾ ਨਾਲ ਅਮਰ ਜੀਵਨ ਦੇਣ ਵਾਲਾ ਨਾਮ ਰਸ ਪੀਤਾ, ਤਾਂ ਉਨ੍ਹਾਂ ਦੇ ਅੰਦਰੋਂ ਮਾਇਆ ਵਾਲੀ ਸਾਰੀ ਭੁੱਖ ਤ੍ਰੇਹ ਲਹਿ ਗਈ।੪।੬।

ਛਕਾ ੧, ਛੇ ਸ਼ਬਦਾਂ ਦਾ ਜੋੜ।

**ਭਾਵਾਰਥ** :—ਇਸ ਸ਼ਬਦ ਵਿਚ ਕਈ ਮਿਸਾਲਾਂ ਦੇ ਕੇ ਸਮਝਾ ਰਹੇ ਹਨ ਕਿ, ਹਰੀ ਦਾ ਨਾਮ ਹੀ ਮਨੁੱਖ ਦਾ ਹਰ ਥਾਂ ਹਰ ਤਰ੍ਹਾਂ ਸਹਾਇਕ ਹੁੰਦਾ ਹੈ, ਇਸ ਲਈ ਹਰ ਪ੍ਰਾਣੀ ਨੂੰ ਹਰ ਸਮੇਂ ਹਰੀ ਦੇ ਨਾਮ ਦਾ ਚਿੰਤਨ ਕਰਦੇ ਰਹਿਣਾ ਚਾਹੀਦਾ ਹੈ।

## ਮਾਲੀ ਗਉੜਾ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥**

**1. ਰੇ ਮਨ ਟਹਲ ਹਰਿ ਸੁਖ ਸਾਰ ॥**
**2. ਅਵਰ ਟਹਲਾ ਝੂਠੀਆ**
**ਨਿਤ ਕਰੈ ਜਮੁ ਸਿਰਿ ਮਾਰ ॥੧॥ ਰਹਾਉ ॥**
**3. ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ ॥**
**4. ਸੰਸਾਰੁ ਭਉਜਲੁ ਤਾਰਿਆ**
**ਹਰਿ ਸੰਤ ਪੁਰਖ ਅਪਾਰ ॥੧॥**
**5. ਨਿਤ ਚਰਨ ਸੇਵਹੁ ਸਾਧ ਕੇ**
**ਤਜਿ ਲੋਭ ਮੋਹ ਬਿਕਾਰ ॥**
**6. ਸਭ ਤਜਹੁ ਦੂਜੀ ਆਸੜੀ**
**ਰਖੁ ਆਸ ਇਕ ਨਿਰੰਕਾਰ ॥੨॥**
**7. ਇਕਿ ਭਰਮਿ ਭੂਲੇ ਸਾਕਤਾ**
**ਬਿਨੁ ਗੁਰ ਅੰਧ ਅੰਧਾਰ ॥**
**8. ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥੩॥**
**9. ਅਗਮ ਰੂਪ ਗੋਬਿੰਦ ਕਾ ਅਨਿਕ ਨਾਮ ਅਪਾਰ ॥**
**10. ਧਨੁ ਧੰਨੁ ਤੇ ਜਨ ਨਾਨਕਾ**
**ਜਿਨ ਹਰਿਨਾਮਾ ਉਰਿਧਾਰ ॥੪॥੧॥**

**ਪਦ ਅਰਥ** :—ਟਹਲ ਹਰਿ—ਪ੍ਰਮਾਤਮਾਂ ਦੀ ਸੇਵਾ ਭਗਤੀ। ਸਾਰ—ਸਰੇਸ਼ਟ। ਕਰੈ—ਕਰਦਾ ਹੈ। ਜਮੁ—ਮੌਤ। ਸਿਰਿ—ਸਿਰ ਉਤੇ। ਮਾਰ—ਚੋਟ।੧। ਰਹਾਉ।

ਮਸਤਕਿ—ਮੱਥੇ ਉਤੇ। ਤੇ—ਉਹ ਬੰਦੇ। ਸੰਗਾਰ—ਸਤਸੰਗ ਵਿਚ। ਭਉਜਲੁ—ਸਮੁੰਦਰ। ਅਪਾਰ—ਬੇਅੰਤ।੧।

ਸਾਧ ਕੇ—ਗੁਰੂ ਦੇ। ਤਜਿ—ਛਡ ਕੇ। ਆਸੜੀ—ਕੋਈ ਆਸ।੨।

ਇਕਿ—ਕਈ ਬੰਦੇ। ਭਰਮਿ—ਭੁਲੇਖੇ ਵਿਚ। ਭੂਲੇ—ਕੁਰਾਹੇ ਪਏ ਹੋਏ। ਸਾਕਤ—ਪ੍ਰਭੂ ਨਾਲੋਂ ਟੁੱਟੇ ਹੋਏ। ਅੰਧ ਅੰਧਾਰ—ਬਿਲਕੁਲ ਅੰਧੇ, ਆਤਮਕ ਜੀਵਨ ਵਲੋਂ ਬਿਲਕੁਲ ਅੰਨ੍ਹੇ। ਧੁਰਿ—ਪ੍ਰਭੂ ਦੀ ਰਜ਼ਾ ਅਨੁਸਾਰ। ਕੋ—ਕੋਈ ਭੀ ਜੀਵ। ਮੇਟਣਹਾਰ—ਮਿਟਾ ਸਕਣ ਜੋਗਾ।੩।

ਅਗਮ—ਅਪਹੁੰਚ। ਧਨੁ ਧੰਨੁ—ਭਾਗਾਂ ਵਾਲੇ। ਤੇ ਜਨ—ਉਹ ਬੰਦੇ। ਉਰਿ—ਹਿਰਦੇ ਵਿਚ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਾਡਾ ਮਨ ਸੁਖ ਦੀ ਪ੍ਰਾਪਤੀ ਲਈ ਹਰ ਸਮੇਂ ਹੀ ਦਸੋ ਦਿਸ਼ਾ ਵਿਚ ਭਟਕਦਾ ਰਹਿੰਦਾ ਹੈ, ਪਰ ਫਿਰ ਭੀ ਇਸ ਨੂੰ ਸੁੱਖ ਪ੍ਰਾਪਤੀ ਨਹੀਂ ਹੁੰਦੀ, ਕੋਈ ਆਪ ਹੀ ਉਪਾਉ ਦਸ ਦਿਓ ?

1. **ਉ**:—ਹੇ ਭਾਈ ! ਤੂੰ ਆਪਣੇ ਮਨ ਨੂੰ ਇਉਂ ਹੀ ਪ੍ਰੇਰਨਾ ਕਰਦਾ ਰਹੁ ਕਿ, ਹੇ (ਮੇਰੇ) ਮਨ (ਕੇਵਲ) ਪ੍ਰਮੇਸ਼ਰ ਜੀ ਦੀ ਸੇਵਾ ਭਗਤੀ ਹੀ ਅਸਲ ਸੁਖ ਦੇਣ ਵਾਲੀ ਹੈ। (ਇਹੋ ਹੀ ਸਦਾ ਕਰਦਾ ਰਹੁ)।
2. ਹੇ ਪਿਆਰੇ ! ਹੋਰ ਹੋਰ (ਲੋਕਾਂ ਦੀਆਂ) ਟਹਿਲਾਂ ਵਿਅਰਥ ਹਨ, (ਕਿਉਂਕਿ) ਹੋਰ ਟਹਿਲਾਂ (ਖੁਸ਼ਾਮਦਾਂ ਦੇ ਕਾਰਨ) ਆਤਮਕ ਮੌਤ (ਮਨੁੱਖ ਦੇ) ਸਿਰ ਉਤੇ ਸਦਾ ਸਵਾਰ ਰਹਿੰਦੀ ਹੈ ।੧। ਰਹਾਉ।
3. ਹੇ ਮਨਾ ! ਵੇਖ, ਜਿਨ੍ਹਾਂ ਮਨੁੱਖਾਂ ਦੇ ਮੱਥੇ ਉਤੇ (ਚੰਗਾ ਭਾਗ) ਲਿਖਿਆ ਹੁੰਦਾ ਹੈ, ਉਹੀ ਸਤਿਸੰਗ ਵਿਚ ਮਿਲਦੇ ਹਨ।
4. ਹੇ ਭਾਈ ! (ਸਤਿਸੰਗ ਵਿਚ) ਬੇਅੰਤ ਅਤੇ ਸਰਬ ਵਿਆਪਕ ਹਰੀ ਦੇ ਸੰਤ ਜਨ, (ਉਨ੍ਹਾਂ ਨੂੰ) ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਂਦੇ ਹਨ ।੧।
5. ਹੇ ਮਨ ! ਤੂੰ ਭੀ ਲੋਭ, ਮੋਹ, ਵਿਕਾਰ ਛੱਡ ਕੇ ਸਦਾ ਗੁਰੂ ਦੇ ਚਰਨਾਂ ਉਤੇ ਪਿਆ ਰਹੁ।
6. ਸੋ, ਹੇ ਮਨਾ ! ਪ੍ਰਭੂ ਤੋਂ ਬਿਨਾ ਕਿਸੇ ਹੋਰ ਦੀ ਕੋਝੀ ਆਸ ਛੱਡ ਦੇ, ਇਕ ਪ੍ਰਮਾਤਮਾਂ ਦੀ ਹੀ ਆਸ ਰਖ ।੨।
7. ਹੇ ਮਨਾ ! ਵੇਖ, ਕਈ ਐਸੇ ਬੰਦੇ (ਜਗਤ ਵਿਚ) ਹਨ, ਜੋ ਪ੍ਰਭੂ ਜੀ ਨਾਲੋਂ ਟੁੱਟੇ ਰਹਿੰਦੇ ਹਨ ਤੇ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਏ ਰਹਿੰਦੇ ਹਨ, ਗੁਰੂ ਤੋਂ ਬਿਨਾ ਉਹ ਆਤਮਕ ਜੀਵਨ ਵਲੋਂ ਉੱਕਾ ਹੀ ਅੰਨੇ ਹੁੰਦੇ ਹਨ।

**ਪ੍ਰ**:—ਸ੍ਰੀ ਜੀਉ ! ਉਹ ਇਸ ਅੰਧਤਾਈ ਵਿਚੋਂ ਨਿਕਲਦੇ ਕਿਉਂ ਨਹੀਂ ?

8. **ਉ**:—ਪਰ, ਹੇ ਭਾਈ ! ਉਨ੍ਹਾਂ ਦੇ ਭੀ ਕੀ ਵੱਸ ਹੈ ? ਪ੍ਰਭੂ ਦੀ ਰਜ਼ਾ ਅਨੁਸਾਰ ਜੋ ਹੋਣਾ ਹੁੰਦਾ ਹੈ, ਓਹੀ ਹੋ ਕੇ ਰਹਿੰਦਾ ਹੈ, ਉਸ ਹੋਣੀ ਨੂੰ ਕੋਈ ਭੀ ਜੀਵ ਮਿਟਾ ਨਹੀਂ ਸਕਦਾ ।੩।
9. ਹੇ ਮਨਾ ! ਉਸ ਪ੍ਰਮਾਤਮਾਂ ਦੀ ਹਸਤੀ ਅਪਹੁੰਚ ਹੈ, ਬੇਅੰਤ ਪ੍ਰਭੂ ਦੇ ਅਨੇਕਾਂ ਹੀ ਨਾਮ ਹਨ।
10. (ਉਸ ਦੇ ਅਨੇਕਾਂ ਗੁਣਾਂ ਦੇ ਕਾਰਨ) ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਪ੍ਰਭੂ ਦਾ ਨਾਮ ਆਪਣੇ ਹਿਰਦੇ ਵਿਚ ਵਸਾਇਆ ਹੈ ।੪।੧।

**ਭਾਵਾਰਥ** :—ਹਰੀ ਨੂੰ ਮਿਲਣ ਲਈ ਅਨੇਕਾਂ ਲੋਕੀ ਅਨੇਕਾਂ ਹੀ ਤਰ੍ਹਾਂ ਦੇ ਜਤਨ ਕਰਦੇ ਹਨ, ਪਰ, ਹਜ਼ੂਰ ਇਸ ਸ਼ਬਦ ਵਿਚ ਪ੍ਰੇਰਨਾ ਕਰਦੇ ਹਨ ਕਿ, ਜੇ ਤੁਸੀਂ ਹਰੀ ਨੂੰ ਮਿਲਣਾ ਚਾਹੁੰਦੇ ਹੋ ਤਾਂ ਸਾਰੇ ਲੋਭ ਮੋਹ ਆਦਿ ਵਿਕਾਰ ਛੱਡ ਕੇ ਗੁਰੂ ਦੀ ਸੇਵਾ ਕਰੋ।

**ਮਾਲੀ ਗਉੜਾ ਮਹਲਾ ੫ ॥**

1. **ਰਾਮ ਨਾਮ ਕਉ ਨਮਸਕਾਰ ॥**
2. **ਜਾਸੁ ਜਪਤ ਹੋਵਤ ਉਧਾਰ ॥੧॥ ਰਹਾਉ ॥**
3. **ਜਾਕੈ ਸਿਮਰਨਿ ਮਿਟਹਿ ਧੰਧ ॥**
4. **ਜਾਕੈ ਸਿਮਰਨਿ ਛੂਟਹਿ ਬੰਧ ॥**
5. **ਜਾਕੈ ਸਿਮਰਨਿ ਮੂਰਖ ਚਤੁਰ ॥**
6. **ਜਾਕੈ ਸਿਮਰਨਿ ਕੁਲਹ ਉਧਰ ॥੧॥**
7. **ਜਾਕੈ ਸਿਮਰਨਿ ਭਉ ਦੁਖ ਹਰੈ ॥**
8. **ਜਾਕੈ ਸਿਮਰਨਿ ਅਪਦਾ ਟਰੈ ॥**
9. **ਜਾਕੈ ਸਿਮਰਨਿ ਮੁਚਤ ਪਾਪ ॥**
10. **ਜਾਕੈ ਸਿਮਰਨਿ ਨਹੀ ਸੰਤਾਪ ॥੨॥**
11. **ਜਾਕੈ ਸਿਮਰਨਿ ਰਿਦ ਬਿਗਾਸ ॥**
12. **ਜਾਕੈ ਸਿਮਰਨਿ ਕਵਲਾ ਦਾਸਿ ॥**
13. **ਜਾਕੈ ਸਿਮਰਨਿ ਨਿਧਿ ਨਿਧਾਨ ॥**
14. **ਜਾਕੈ ਸਿਮਰਨਿ ਤਰੇ ਨਿਦਾਨ ॥੩॥**
15. **ਪਤਿਤ ਪਾਵਨੁ ਨਾਮੁ ਹਰੀ ॥**
16. **ਕੋਟਿ ਭਗਤ ਉਧਾਰੁ ਕਰੀ ॥**
17. **ਹਰਿ ਦਾਸ ਦਾਸਾ ਦੀਨੁ ਸਰਨ ॥**
18. **ਨਾਨਕ ਮਾਥਾ ਸੰਤ ਚਰਨ ॥੪॥੨॥**

**ਪਦ ਅਰਥ** :—ਕਉ—ਨੂੰ। ਨਮਸਕਾਰ—ਸਿਰ ਨਿਵਾਓ, ਸਤਿਕਾਰ ਨਾਲ ਹਿਰਦੇ ਵਿਚ ਵਸਾਉ। ਜਾਸੁ ਜਪਤ—ਜਿਸਦਾ ਜਾਪ ਕੀਤਿਆਂ। ਉਧਾਰ—(ਸੰਸਾਰ ਸਮੁੰਦਰ ਤੋਂ) ਪਾਰ ਉਤਾਰਾ ।੧। ਰਹਾਉ।

ਜਾ ਕੈ ਸਿਮਰਨਿ—ਜਿਸ ਪ੍ਰਭੂ ਦੇ ਸਿਮਰਨ ਦੀ ਰਾਹੀਂ। ਮਿਟਹਿ—ਮਿਟ ਜਾਂਦੇ ਹਨ। ਧੰਧ—ਧੰਧੇ, ਜੰਜਾਲ। ਬੰਧ—ਬੰਧਨ, ਫਾਹੀਆਂ। ਕੁਲਹ ਉਧਰ—ਸਾਰੀ ਕੁਲ ਦਾ ਪਾਰ ਉਤਾਰਾ ।੧।

ਹਰੈ—(ਮਨੁੱਖ) ਦੂਰ ਕਰ ਲੈਂਦਾ ਹੈ। ਅਪਦਾ—ਬਿਪਤਾ। ਟਰੈ—ਟਲ ਜਾਂਦੀ ਹੈ। ਮੁਚਤ—ਮੁੱਕ ਜਾਂਦੇ ਹਨ। ਸੰਤਾਪ—ਕਲੇਸ਼ ।੨।

ਰਿਦ ਵਿਗਾਸ—ਹਿਰਦੇ ਦਾ ਖਿੜਾਉ। ਕਵਲਾ—ਮਾਇਆ। ਦਾਸਿ—ਦਾਸੀ। ਨਿਧਿ—ਨੌਂ ਨਿਧੀਆਂ। ਨਿਧਾਨ—ਖਜ਼ਾਨੇ। ਤਰੇ—ਪਾਰ ਲੰਘ ਜਾਂਦਾ ਹੈ। ਨਿਦਾਨ—ਅੰਤ ਨੂੰ, ਆਖਿਰ ।੩।

ਪਤਿਤ—ਵਿਕਾਰਾਂ ਵਿਚ ਡਿਗੇ ਹੋਏ। ਪਾਵਨੁ—ਪਵਿਤ੍ਰ ਕਰਨ ਵਾਲਾ। ਕੋਟਿ—ਕ੍ਰੋੜਾਂ। ਕਰੀ—ਕਰਦਾ ਹੈ। ਦੀਨੁ—ਨਿਮਾਣਾ। ਸੰਤ ਚਰਨ—ਸੰਤਾਂ ਦੇ ਚਰਨਾਂ। ਨਾਨਕ ਮਾਥਾ—ਨਾਨਕ ਦਾ ਮੱਥਾ ।੪।

**ਅਰਥ** :—

**ਪ੍ਰ**:—ਸ੍ਰੀ ਜੀਓ ! ਵੇਖਣ ਵਿਚ ਆਉਂਦਾ ਹੈ ਕਿ ਕਈ ਉਪਾਸ਼ਕ ਹਨ, ਜੋ ਭਿੰਨ ਭਿੰਨ ਦੇਵਤਿਆਂ ਦੀਆਂ ਮੂਰਤਾਂ ਨੂੰ ਆਪਣੇ ਅੰਦਰ ਵਸਾਈ ਰਖਣ ਦਾ ਸਾਧਨ ਕਰਦੇ ਹਨ, ਪਰ, ਹਜ਼ੂਰ ਗੁਰਮਤ ਅਨੁਸਾਰ ਆਪ ਦਸੋ, ਕਿਸ ਰੂਪ ਨੂੰ ਅੰਦਰ ਵਸਾਣਾ ਚਾਹੀਦਾ ਹੈ ?

1. **ਉ**:—ਹੇ ਸੱਜਣਾ ! ਵੇਖ, ਜਿਸ ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ (ਸੰਸਾਰ ਸਮੁੰਦਰ ਤੋਂ) ਪਾਰ ਉਤਾਰਾ ਹੁੰਦਾ ਹੈ (ਤੂੰ) ਉਸੇ ਦੇ ਨਾਮ ਨੂੰ ਆਦਰ ਸਤਿਕਾਰ ਨਾਲ
2. ਆਪਣੇ ਹਿਰਦੇ ਵਿਚ ਵਸਾਈ ਰਖ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਉਸ ਦੇ ਸਿਮਰਨ ਕਰਨ ਨਾਲ ਹੋਰ ਕੀ ਪ੍ਰਾਪਤ ਹੋਵੇਗਾ ?

3-4. **ਉ**:—ਹੇ ਭਾਈ ! ਜਿਸ ਦੇ ਸਿਮਰਨ ਨਾਲ ਮਾਇਆ ਦੇ ਜੰਜਾਲ ਮਿਟ ਜਾਂਦੇ ਹਨ, (ਭਾਵ, ਮਨ ਉਤੇ ਪ੍ਰਭਾਵ ਨਹੀਂ ਪਾ ਸਕਦੇ)।

5. ਹੇ ਪਿਆਰੇ ! ਵੇਖ, ਜਿਸ ਦੇ ਸਿਮਰਨ ਦਾ ਸਦਕਾ ਮੂਰਖ ਭੀ ਚਤਰ ਹੋ ਜਾਂਦੇ ਹਨ ।
6. ਅਤੇ ਸਾਰੀਆਂ ਕੁਲਾਂ ਦਾ ਹੀ ਪਾਰ ਉਤਾਰਾ ਹੋ ਜਾਂਦਾ ਹੈ। (ਉਸ ਨੂੰ ਤੂੰ ਸਦਾ ਹੀ ਨਮਸ਼ਕਾਰ ਕਰਦਾ ਰਹੁ) ।੧।
7. ਹੇ ਸੱਜਣਾ ! ਜਿਸ ਦੇ ਸਿਮਰਨ ਦੀ ਬਰਕਤ ਨਾਲ ਮਨੁੱਖ ਹਰੇਕ ਡਰ ਅਤੇ ਸਾਰੇ ਦੁਖ ਦੂਰ ਕਰ ਲੈਂਦਾ ਹੈ ।
8. ਹੇ ਪਿਆਰੇ ! (ਹਰੇਕ) ਬਿਪਤਾ (ਮਨੁੱਖ ਦੇ ਸਿਰ ਤੋਂ) ਟੱਲ ਜਾਂਦੀ ਹੈ ।
9. ਅਤੇ ਸਾਰੇ ਪਾਪਾਂ ਤੋਂ ਖਲਾਸੀ ਹੋ ਜਾਂਦੀ ਹੈ ।
10. ਕੋਈ ਭੀ ਦੁੱਖ ਕਲੇਸ਼ ਪੋਹ ਨਹੀਂ ਸਕਦੇ (ਉਸੇ ਨੂੰ ਸਦਾ ਸਿਰ ਨਿਵਾਂਦਾ ਰਹੁ) ।੨।
11. ਹੇ ਪਿਆਰਿਆ ! ਜਿਸ ਦਾ ਸਿਮਰਨ ਕਰਦੇ ਰਹਿਣ ਨਾਲ ਹਿਰਦਾ ਖਿੜਿਆ ਰਹਿੰਦਾ ਹੈ ।
12. ਅਤੇ ਮਾਇਆ (ਭੀ) ਦਾਸੀ ਬਣ ਜਾਂਦੀ ਹੈ ।
13. ਹੇ ਭਾਈ ! ਜਿਸਦੇ ਸਿਮਰਨ ਨਾਲ (ਇਸ ਲੋਕ ਵਿਚ, ਮਾਨੋਂ) ਸਾਰੀਆਂ ਨਿਧੀਆਂ ਅਤੇ ਸਾਰੇ ਖਜ਼ਾਨੇ (ਮਿਲ ਜਾਂਦੇ ਹਨ) ।
14. ਹੇ ਪਿਆਰੇ ! ਅੰਤ ਸਮੇਂ ਮਨੁੱਖ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ, (ਉਸ ਨੂੰ ਤੂੰ ਸਦਾ ਸਿਮਰਦਾ ਰਹੁ) ।੩।
15. ਹੇ ਪਿਆਰਿਆ ! ਉਸ ਪ੍ਰਮੇਸ਼ਰ ਜੀ ਦਾ ਨਾਮ ਤਾਂ ਵਿਕਾਰੀਆਂ ਨੂੰ ਭੀ ਪਵਿੱਤ੍ਰ ਕਰਨ ਵਾਲਾ ਹੈ ।
16. ਅਤੇ ਉਹ ਹਰੀ ਦਾ ਨਾਮ ਕ੍ਰੋੜਾਂ ਭਗਤਾਂ ਦਾ ਉਧਾਰ ਕਰਦਾ ਹੈ ।
17. ਹੇ ਭਾਈਓ ! ਮੈਂ ਨਿਮਾਣਾ ਭੀ ਪ੍ਰਭੂ ਦੇ ਦਾਸਾਂ ਦੇ ਦਾਸਾਂ ਦੀ ਸ਼ਰਨ ਆਇਆ ਹੈ ।
18. ਹੇ ਭਾਈ ! ਨਾਨਕ ਦਾ ਮੱਥਾ ਭੀ ਸੰਤਾਂ ਦੇ ਚਰਨਾਂ ਉਤੇ ਪਿਆ ਹੈ, (ਤਾਂ ਕਿ ਮੈਨੂੰ ਭੀ ਪ੍ਰਮੇਸ਼ਰ ਜੀ ਦਾ ਨਾਮ ਮਿਲ ਜਾਏ) ।੪।੨।

**ਭਾਵਾਰਥ** :—ਹੇ ਭਾਈਓ ! ਇਕ ਹਰੀ ਹੀ ਮਨ ਕਰਕੇ ਨਮਸ਼ਕਾਰ ਕਰਨ ਯੋਗ ਹੈ, ਕਿਉਂਕਿ, ਹਰੀ ਦੇ ਨਾਮ ਸਿਮਰਨ ਦੁਆਰੇ ਹੀ ਸੰਸਾਰ ਦੇ ਬੰਧਨ ਟੁੱਟਦੇ ਹਨ, ਦੁੱਖ ਅਤੇ ਪਾਪ ਦੂਰ ਹੁੰਦੇ ਹਨ, ਮਨ ਵਿਚ ਜਾਗ੍ਰਤ ਪੈਦਾ ਹੋ ਕੇ ਅੰਤ ਨੂੰ ਸੰਸਾਰ ਦੇ ਜੰਮਣ ਮਰਨ ਵਲੋਂ ਛੁਟਕਾਰਾ ਹੋ ਜਾਂਦਾ ਹੈ ।

## ਮਾਲੀ ਗਉੜਾ ਮਹਲਾ ੫ ॥

1. **ਐਸੋ ਸਹਾਈ ਹਰਿ ਕੋ ਨਾਮ ॥**
2. **ਸਾਧ ਸੰਗਤਿ ਭਜੁ ਪੂਰਨ ਕਾਮ ॥੧॥ ਰਹਾਉ ॥**
3. **ਬੂਡਤ ਕਉ ਜੈਸੇ ਬੇੜੀ ਮਿਲਤ ॥**
4. **ਬੂਝਤ ਦੀਪਕ ਮਿਲਤ ਤਿਲਤ ॥**
5. **ਜਲਤ ਅਗਨੀ ਮਿਲਤ ਨੀਰ ॥**
6. **ਜੈਸੇ ਬਾਰਿਕ ਮੁਖਹਿ ਖੀਰ ॥੧॥**
7. **ਜੈਸੇ ਰਣ ਮਹਿ ਸਖਾ ਭ੍ਰਾਤ ॥**
8. **ਜੈਸੇ ਭੂਖੇ ਭੋਜਨ ਮਾਤ ॥**
9. **ਜੈਸ਼ੇ ਕਿਰਖਹਿ ਬਰਸ ਮੇਘ ॥**
10. **ਜੈਸੇ ਪਾਲਨ ਸਰਨਿ ਸੇਂਘ ॥੨॥**
11. **ਗਰੁੜ ਮੁਖਿ ਨਹੀ ਸਰਪ ਤ੍ਰਾਸ ॥**
12. **ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥**
13. **ਜੈਸੋ ਆਂਡੋ ਹਿਰਦੇ ਮਾਹਿ ॥**
14. **ਜੈਸੋ ਦਾਨੋ ਚਕੀ ਦਰਾਹਿ ॥੩॥**
15. **ਬਹੁਤੁ ਓਪਮਾ ਥੋਰ ਕਹੀ ॥**
16. **ਹਰਿ ਅਗਮ ਅਗਮ ਅਗਾਧਿ ਤੁਹੀ ॥**
17. **ਊਚ ਮੂਚੌ ਬਹੁ ਅਪਾਰ ॥**
18. **ਸਿਮਰਤ ਨਾਨਕ ਤਰੇ ਸਾਰ ॥੪॥੩॥**

**ਪਦ ਅਰਥ** :—ਐਸੋ—ਇਹੋ ਜਿਹਾ (ਜਿਵੇਂ ਕਿ ਅਗਾਹਾਂ ਦਸਿਆ ਜਾ ਰਿਹਾ ਹੈ)। ਸਹਾਈ—ਮਦਦਗਾਰ । ਕੋ—ਦਾ। ਭਜੁ—ਜਪਿਆ ਕਰ। ਕਾਮ—ਕੰਮ, ਮਨੋਰਥ ।੧। ਰਹਾਉ ।

ਬੂਡਤ—ਡੁੱਬਦੇ । ਕਉ—ਨੂੰ । ਬੂਝਤ—ਬੁੱਝ ਰਹੇ । ਦੀਪਕ—ਦੀਵਾ। ਤਿਲਤ—ਤੇਲ । ਅਗਨੀ—ਅੱਗ (ਵਿਚ)। ਜਲਤ—ਸੜ ਰਹੇ ਨੂੰ। ਨੀਰ—ਪਾਣੀ । ਮੁਖਹਿ—ਮੂੰਹ ਵਿਚ। ਖੀਰ—ਦੁੱਧ ।੧।

ਰਣ—ਲੜਾਈ, ਯੁੱਧ। ਸਖਾ—ਸਹਾਈ । ਭ੍ਰਾਤ—ਭਰਾ। ਭੋਜਨ ਮਾਤ—ਭੋਜਨ ਮਾਤ੍ਰ, ਸਿਰਫ ਭੋਜਨ ਹੀ। ਕਿਰਖਹਿ—ਖੇਤੀ ਨੂੰ। ਬਰਸ ਮੇਘ—ਬੱਦਲ ਦਾ ਵਰ੍ਹਨਾ। ਪਾਲਨ—ਰਖਿਆ। ਸੇਘ—ਸਿੰਘ, ਸ਼ੇਰ, ਬਹਾਦਰ ।੨।

ਗਰੁੜ—ਗਾਰੜ ਮੰਤਰ। ਮੁਖਿ—ਮੂੰਹ ਵਿਚ। ਸਰਪ—

ਸੱਪ। ਤ੍ਰਾਸ—ਡਰ। ਸੂਆ—ਤੋਤਾ। ਪਿੰਜਰਿ—ਪਿੰਜਰੇ ਵਿਚ। ਬਿਲਾਸ—ਬਿੱਲਾ। ਆਂਡੋ—(ਕੂੰਜ ਦਾ) ਆਂਡਾ। ਹਿਰਦੇ ਮਾਹਿ—ਚੇਤੇ ਵਿਚ। ਦਾਨੋ—ਦਾਣੇ। ਚਕੀ ਦਰਾਹਿ—ਚੱਕੀ ਦੇ ਦਰ ਤੇ, ਚੱਕੀ ਦੀ ਕਿੱਲੀ ਨਾਲ ।੩।

ਓਪਮਾ—ਉਪਮਾਂ, ਦ੍ਰਿਸ਼ਟਾਂਤ। ਥੋਰ—ਥੋੜੀ ਹੀ। ਕਹੀ—ਆਖੀ ਹੈ। ਅਗਮ—ਅਪਹੁੰਚ। ਅਗਾਧਿ—ਅਥਾਹ। ਤੂਹੀ—ਤੂੰ ਹੀ (ਸਹਾਈ)। ਮੂਚੌ—ਵੱਡਾ। ਸਾਰ—ਲੋਹਾ, ਵਿਕਾਰਾਂ ਨਾਲ ਭਾਰੇ ਹੋਏ, ਲੋਹੇ ਵਾਂਗ ਭਾਰੇ ।੪।

**ਅਰਥ :-**

ਪ੍ਰ:—ਗੁਰਦੇਵ ਜੀਉ ! ਜਿਸ ਹਰੀ ਦੇ ਨਾਮ ਸਿਮਰਨ ਦੀ ਆਪ ਜੀ ਪ੍ਰੇਰਨਾ ਕਰਦੇ ਆ ਰਹੇ ਹੋ, ਉਸ ਬਾਰੇ ਉਦਾਹਰਣ ਦੇ ਕੇ ਸਮਝਾਓ ਕਿ, ਨਾਮ ਮਨੁੱਖ ਦੀ ਕਿਸ ਰੂਪ ਵਿਚ ਸਹਾਇਤਾ ਕਰਦਾ ਹੈ, ਤਾਂ ਕਿ ਸਾਡੇ ਮਨ ਵਿਚ ਭੀ ਉਸ ਦੇ ਸਿਮਰਨ ਕਰਨ ਦਾ ਉਤਸ਼ਾਹ ਪੈਦਾ ਹੋਵੇ ?

1. ਉ:—ਹੇ ਸੱਜਣਾ ! ਉਸ ਪ੍ਰਮੇਸ਼ਰ ਦਾ ਨਾਮ (ਮਨੁੱਖ ਦਾ) ਇਉਂ ਮਦਦਗਾਰ ਹੁੰਦਾ ਹੈ।
2. ਹੇ ਭਾਈ ! ਸਾਧ ਸੰਗਤ ਵਿਚ (ਟਿਕ ਕੇ) ਤੂੰ ਪ੍ਰਮੇਸ਼ਰ ਜੀ ਦਾ ਨਾਮ ਜਪਿਆ ਕਰ, ਜਿਸ ਦੀ ਬਰਕਤ ਨਾਲ ਤੇਰੇ ਸਾਰੇ ਮਨੋਰਥ ਪੂਰੇ ਹੋਣਗੇ ।੧। ਰਹਾਉ।
3. ਹੇ ਪਿਆਰੇ ! ਵੇਖ, ਜਿਵੇਂ (ਕਿਸੇ) ਡੁੱਬ ਰਹੇ ਨੂੰ ਬੇੜੀ ਮਿਲ ਜਾਏ।
4. ਜਿਵੇਂ ਬੁੱਝ ਰਹੇ ਦੀਵੇ ਨੂੰ ਤੇਲ ਮਿਲ ਜਾਏ।
5. ਜਿਵੇਂ ਅੱਗ ਵਿਚ ਸੜ ਰਹੇ ਨੂੰ ਪਾਣੀ ਮਿਲ ਜਾਏ।
6. ਹੇ ਪਿਆਰੇ ! ਜਿਵੇਂ ਭੁੱਖ ਨਾਲ ਵਿਲਕ ਰਹੇ ਬੱਚੇ ਦੇ ਮੂੰਹ ਵਿਚ ਦੁੱਧ ਪੈ ਜਾਏ ।੧।
7. ਹੇ ਸੱਜਣਾ ! ਪ੍ਰਮਾਤਮਾਂ ਦਾ ਨਾਮ ਇਉਂ ਸਹਾਈ ਹੁੰਦਾ ਹੈ, ਜਿਵੇਂ ਯੁੱਧ ਵਿਚ ਭਰਾ ਸਹਾਈ ਹੁੰਦਾ ਹੈ।
8. ਜਿਵੇਂ ਕਿਸੇ ਭੁੱਖੇ ਨੂੰ ਭੋਜਨ ਹੀ ਸਹਾਈ ਹੁੰਦਾ ਹੈ।
9. ਜਿਵੇਂ ਕਿਸੇ ਖੇਤੀ ਨੂੰ ਬੱਦਲ ਦਾ ਵਰ੍ਹਨਾ। (ਸਹਾਇਕ ਹੁੰਦਾ ਹੈ)।
10, ਜਿਵੇਂ (ਕਿਸੇ ਅਨਾਥ ਨੂੰ) ਸ਼ੇਰ (ਬਹਾਦਰ) ਦੀ ਸ਼ਰਨ ਪਿਆਂ ਰਖਿਆ ਮਿਲਦੀ ਹੈ ।੨।
11. ਹੇ ਸਜਣਾ ! (ਪ੍ਰਭੂ ਦਾ ਨਾਮ ਇਉਂ ਸਹਾਈ ਹੁੰਦਾ ਹੈ) ਜਿਵੇਂ ਕਿ, ਕਿਸੇ ਦੇ ਮੂੰਹ ਵਿਚ ਗਾਰੜ ਮੰਤਰ ਹੋਵੇ ਉਸ ਨੂੰ ਸੱਪ ਦਾ ਡਰ ਨਹੀਂ ਹੁੰਦਾ।
12.ਜਿਵੇਂ ਪਿੰਜਰੇ ਵਿਚ ਬੈਠੇ ਤੋਤੇ ਨੂੰ ਬਿੱਲਾ ਨਹੀਂ ਖਾ ਸਕਦਾ।
13, ਜਿਵੇਂ ਕੂੰਜ ਦੇ ਚੇਤੇ ਵਿਚ ਟਿਕੇ ਹੋਏ ਉਸ ਦੇ ਆਂਡੇ (ਖਰਾਬ ਨਹੀਂ ਹੁੰਦੇ)।
14. ਜਿਵੇਂ ਦਾਣੇ ਚੱਕੀ ਦੀ ਕਿੱਲੀ ਨਾਲ (ਟਿਕੇ ਹੋਏ ਪੀਸਣੋ ਬਚੇ ਰਹਿੰਦੇ ਹਨ) ।੩।
15. ਹੇ ਭਾਈ ! ਅਸਲ ਵਿਚ ਮੈਂ ਤਾਂ ਇਹ ਥੋੜੇ ਜਿਹੇ ਦ੍ਰਿਸ਼ਟਾਂਤ ਹੀ ਦਸੇ ਹਨ, (ਪਰ ਹੋਰ ਭੀ ਬਥੇਰੇ ਦਸੇ ਜਾ ਸਕਦੇ ਹਨ ਕਿ ਉਸ ਪ੍ਰਮੇਸ਼ਰ ਜੀ ਦਾ ਨਾਮ ਸਹਾਇਤਾ ਕਰਦਾ ਹੈ)।
16. ਹੇ ਸੱਜਣਾ ! ਆਖਰ ਇਉਂ ਹੀ ਕਹਿਣਾ ਪੈਂਦਾ ਹੈ ਕਿ, ਹੇ ਅਪਹੁੰਚ ਹਰੀ ! ਹੇ ਅਥਾਹ ਹਰੀ, ਤੂੰ ਹੀ (ਜੀਵਾਂ ਦਾ ਰਖਿਅਕ ਹੈਂ)।
17. ਹੇ ਹਰੀ ! ਤੂੰ ਉਚਾ ਹੈਂ, ਤੂੰ ਵਡਾ ਹੈਂ, ਤੂੰ ਬੇਅੰਤ ਹੈਂ।
18. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਨਾਮ ਦਾ ਸਿਮਰਨ ਕਰਦਿਆਂ ਪਾਪਾਂ ਨਾਲ ਲੋਹੇ ਵਾਂਗ ਭਾਰੇ ਹੋਏ ਜੀਵ ਭੀ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦੇ ਹਨ ।੪।੩।

**ਭਾਵਾਰਥ** :—ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਕਈ ਉਦਾਹਰਣ ਦੇ ਕੇ ਸਮਝਾ ਰਹੇ ਹਨ ਕਿ, ਉਸ ਪ੍ਰਮੇਸ਼ਰ ਜੀ ਦਾ ਨਾਮ ਹਰ ਥਾਂ ਹੀ ਹਰ ਤਰ੍ਹਾਂ ਦੀ ਸਹਾਇਤਾ ਕਰਦਾ ਹੈ, ਇਸ ਲਈ, ਉਸੇ ਨਾਮ ਨੂੰ ਹੀ ਸਿਮਰਦੇ ਰਹਿਣਾ ਚਾਹੀਦਾ ਹੈ।

**ਮਾਲੀ ਗਉੜਾ ਮਹਲਾ ੫ ॥**

1. **ਇਹੀ ਹਮਾਰੈ ਸਫਲ ਕਾਜ ॥**
2. **ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ ਰਹਾਉ ॥**
3. **ਚਰਨ ਸੰਤਹ ਮਾਥ ਮੋਰ ॥**
4. **ਨੈਨਿ ਦਰਸੁ ਪੇਖਉ ਨਿਸਿ ਭੋਰ ॥**
5. **ਹਸਤ ਹਮਰੇ ਸੰਤ ਟਹਲ ॥**
6. **ਪ੍ਰਾਨ ਮਨੁ ਧਨੁ ਸੰਤ ਬਹਲ ॥੧॥**
7. **ਸੰਤ ਸੰਗਿ ਮੇਰੇ ਮਨ ਕੀ ਪ੍ਰੀਤਿ ॥**
8. **ਸੰਤ ਗੁਨ ਬਸਹਿ ਮੇਰੈ ਚੀਤਿ ॥**
9. **ਸੰਤ ਆਗਿਆ ਮਨਹਿ ਮੀਠ ॥**
10. **ਮੇਰਾ ਕਮਲੁ ਬਿਗਸੈ ਸੰਤ ਡੀਠ ॥੨॥**
11. **ਸੰਤ ਸੰਗਿ ਮੇਰਾ ਹੋਇ ਨਿਵਾਸੁ ॥**
12. **ਸੰਤਨ ਕੀ ਮੋਹਿ ਬਹੁਤੁ ਪਿਆਸ ॥**
13. **ਸੰਤ ਬਚਨ ਮੇਰੇ ਮਨਹਿ ਮੰਤ ॥**
14. **ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥੩॥**
15. **ਮੁਕਤਿ ਜੁਗਤਿ ਏਹਾ ਨਿਧਾਨ ॥**
16. **ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥**
17. **ਨਾਨਕ ਕਉ ਪ੍ਰਭ ਦਇਆ ਧਾਰਿ ॥**
18. **ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥੪॥**

**ਪਦ ਅਰਥ** :—ਇਹੀ—ਇਹ ਹੀ, ਇਹ (ਸੰਤ ਸ਼ਰਣ) ਹੀ। ਹਮਾਰੈ—ਮੇਰੇ ਵਾਸਤੇ, ਮੇਰੇ ਹਿਰਦੇ ਵਿਚ। ਸਫਲ—ਕਾਮਯਾਬ। ਕਾਜ—ਕੰਮ, ਮਨੋਰਥ। ਕਉ—ਨੂੰ। ਲੇਹੁ ਨਿਵਾਜਿ—ਨਿਵਾਜਿ ਲੇਹੁ, ਨਿਵਾਜਸ਼ ਕਰ, ਮੇਹਰ ਕਰ ।੧। ਰਹਾਉ।

ਸੰਤਹ—ਸੰਤਾਂ ਦੇ। ਮਾਥ ਮੋਰ—ਮੇਰਾ ਮੱਥਾ। ਨੈਨੀ—

ਨੈਨੀ, ਅੱਖਾਂ ਨਾਲ। ਪੇਖਉ—ਪੇਖਉ, ਮੈਂ ਵੇਖਦਾ ਰਹਾਂ। ਨਿਸਿ—ਰਾਤ। ਭੋਰ—ਦਿਨ। ਹਸਤ—ਹੱਥ। ਸੰਤ ਬਹਲ—ਸੰਤਾਂ ਦੀ ਬਹਲ, ਸੰਤਾਂ ਦੀ ਅਰਪਨ।੧।

ਸੰਗਿ—ਨਾਲ। ਬਸਹਿ—ਵਸਦੇ ਰਹਿਣ। ਮੇਰੈ ਚੀਤਿ—ਮੇਰੇ ਚਿਤ ਵਿਚ। ਮਨਹਿ—ਮਨ ਵਿਚ। ਕਮਲੁ—ਹਿਰਦੇ ਦਾ ਕੌਲ ਫੁੱਲ। ਬਿਗਸੈ—ਖਿੜ ਪਏ।੨।

ਨਿਵਾਸੁ—ਵਸੇਬਾ। ਮੋਹਿ—ਮੈਨੂੰ। ਪਿਆਸ—ਤਾਂਘ। ਮਨਹਿ—ਮਨ ਵਿਚ। ਮੰਤ—ਮੰਤਰ। ਪ੍ਰਸਾਦਿ—ਕ੍ਰਿਪਾ ਨਾਲ। ਬਿਖੈ—ਵਿਸ਼ੇ ਵਿਕਾਰ। ਹੰਤ—ਨਾਸ ਹੋ ਜਾਣ।੩।

ਮੁਕਤਿ ਜੁਗਤਿ—ਵਿਕਾਰਾਂ ਤੋਂ ਖਲਾਸੀ ਪਾਉਣ ਦਾ ਤਰੀਕਾ। ਨਿਧਾਨ—ਖਜ਼ਾਨੇ। ਪ੍ਰਭ—ਹੇ ਪ੍ਰਭੂ। ਮੋਹਿ—ਮੈਨੂੰ। ਰਿਦੇ ਮਝਾਰਿ—ਹਿਰਦੇ ਵਿਚ (ਵਸਦੇ ਰਹਿ)ਣ।੪।

**ਅਰਥ :—**

**ਪ੍ਰ:**—ਗੁਰਦੇਵ ਜੀਉ! ਅਸੀਂ ਕਲਜੁਗੀ ਜੀਵਾਂ ਦੀਆਂ ਤਾਂ ਉਸ ਰੱਬ ਤੋਂ ਅਨੇਕਾਂ ਹੀ ਤਰ੍ਹਾਂ ਦੀਆਂ ਸੰਸਾਰਕ ਮੰਗਾਂ ਹਨ, ਪਰ, ਆਪ ਜੀ ਦੀ ਸਾਈਂ ਜੀ ਤੋਂ ਸਦਾ ਹੀ ਕੀ ਮੰਗ ਰਹਿੰਦੀ ਹੈ?

1. **ਉ:**—ਹੇ ਪਿਆਰੇ! ਮੇਰੀ ਤਾਂ ਇਕ ਇਹੋ ਹੀ ਮੰਗ ਹੈ ਕਿ, ਹੇ ਸਾਈਆਂ ਜੀਉ! ਮੈਨੂੰ ਸੰਤ ਜਨਾਂ ਦੀ ਸੰਗਤ ਬਖਸ਼, (ਕਿਉਂਕਿ) ਇਹ ਸੰਤ ਸ਼ਰੋਣ ਹੀ ਮੇਰੇ ਮਨੋਰਥਾਂ ਨੂੰ ਸਫਲ ਕਰਨ ਵਾਲੀ ਹੈ।
2. ਹੇ ਪ੍ਰਭੂ! ਆਪਣੇ ਦਾਸ ਉਤੇ ਮੇਹਰ ਕਰ, (ਤੇ ਸੰਤ ਜਨਾਂ ਦੀ ਸ਼ਰਣ ਬਖਸ਼) ਇਸ ਤਰ੍ਹਾਂ, ਮੈਨੂੰ ਨਿਵਾਜ ਲਓ, ਵਡਿਆ ਲਓ।੧। ਰਹਾਉ।
3. ਹੇ ਪ੍ਰਭੂ ਜੀਉ! ਮੇਹਰ ਕਰੋ, ਮੇਰਾ ਮੱਥਾ ਸੰਤਾਂ ਦੇ ਚਰਨਾਂ ਉਤੇ ਪਿਆ ਰਹੇ।
4. ਅੱਖਾਂ ਨਾਲ ਮੈਂ ਦਿਨ ਰਾਤ ਸੰਤਾਂ ਦਾ ਦਰਸ਼ਨ ਕਰਦਾ ਰਹਾਂ।
5. ਅਤੇ ਮੇਰੇ ਹੱਥ ਸੰਤਾਂ ਦੀ ਟਹਿਲ ਕਰਦੇ ਰਹਿਣ।
6. ਮੇਰੀ ਜਿੰਦ, ਮੇਰਾ ਮਨ, ਮੇਰਾ ਧਨ, ਸੰਤਾਂ ਦੇ (ਹੀ ਅਗੇ) ਅਰਪਨ ਰਹੇ।੧।
7. ਹੇ ਸਾਈਂ ਜੀਉ! ਮੇਹਰ ਕਰ, ਸੰਤਾਂ ਨਾਲ ਮੇਰੇ ਮਨ ਦਾ ਪਿਆਰ ਬਣਿਆ ਰਹੇ।
8. ਅਤੇ ਸੰਤਾਂ ਦੇ ਗੁਣ ਮੇਰੇ ਚਿੱਤ ਵਿਚ ਵਸੇ ਰਹਿਣ।
9. ਸੰਤਾਂ ਦਾ ਹੁਕਮ ਮੈਨੂੰ ਮਿੱਠਾ ਲਗੇ।
10. ਸੰਤਾਂ ਨੂੰ ਵੇਖ ਕੇ ਮੇਰਾ ਹਿਰਦਾ ਕਮਲ ਖਿੜਿਆ ਰਹੇ।੨।
11. ਹੇ ਪ੍ਰਭੂ! ਮੇਹਰ ਕਰੋ, ਸੰਤਾਂ ਨਾਲ ਮੇਰਾ ਬਹਿਣ ਖਲੋਣ ਬਣਿਆਂ ਰਹੇ।
12. ਅਤੇ ਸੰਤਾਂ ਦੇ ਦਰਸ਼ਨਾਂ ਦੀ ਤਾਂਘ ਮੇਰੇ ਅੰਦਰ (ਸਦਾ) ਟਿਕੀ ਰਹੇ।
13. ਸੰਤਾਂ ਦੇ ਬਚਨ-ਮੰਤ੍ਰ ਮੇਰੇ ਮਨ ਵਿਚ ਟਿਕੇ ਰਹਿਣ।
14. ਸੰਤਾਂ ਦੀ ਕ੍ਰਿਪਾ ਨਾਲ ਮੇਰੇ ਸਾਰੇ ਵਿਕਾਰ ਨਾਸ ਹੋ ਜਾਣ।੩।
15. ਹੇ ਪ੍ਰਭੂ ਜੀਉ! ਸੰਤਾਂ ਦਾ ਸੰਗ ਕਰਨਾ ਹੀ ਵਿਕਾਰਾਂ ਤੋਂ ਮੁਕਤੀ ਪ੍ਰਾਪਤ ਕਰਨ ਦਾ ਤ੍ਰੀਕਾ ਹੈ।
16. ਇਸ ਲਈ, ਹੇ ਪ੍ਰਭੂ! ਮੇਰੇ ਉਤੇ ਦਇਆ ਕਰੋ।
17. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਮੈਨੂੰ ਇਹੋ ਬਖਸ਼ਸ਼ ਕਰੋ।
18. ਕਿ ਸੰਤਾਂ ਦੇ ਚਰਨ ਮੇਰੇ ਹਿਰਦੇ ਵਿਚ ਵਸੇ ਰਹਿਣ।੪।੪।

**ਭਾਵਾਰਥ :**—ਜਿਥੇ ਸੰਸਾਰੀ ਲੋਕ ਮਾਇਕੀ ਪਦਾਰਥਾਂ ਦੀ ਮੰਗ ਕਰਦੇ ਹਨ, ਉਥੇ ਆਪ ਹਰੀ ਤੋਂ ਸੰਤਾਂ ਦਾ ਸੰਗ ਤੇ ਉਸ ਵਿਚ ਤਨੋ ਮਨੋ ਹੋ ਕੇ ਸੇਵਾ ਕਰਨ ਦਾ ਅਵਸਰ ਮੰਗਦੇ ਹਨ।

**ਮਾਲੀ ਗਉੜਾ ਮਹਲਾ ੫ ॥**

1. **ਸਭ ਕੈ ਸੰਗੀ ਨਾਹੀ ਦੂਰਿ ॥**
2. **ਕਰਨ ਕਰਾਵਨ ਹਾਜਰਾ ਹਜੂਰਿ ॥੧॥ ਰਹਾਉ ॥**
3. **ਸੁਨਤ ਜੀਓ ਜਾਸੁ ਨਾਮੁ ॥**
4. **ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ ॥**
5. **ਸਗਲ ਨਿਧਿ ਹਰਿ ਹਰਿ ਹਰੇ ॥**
6. **ਮੁਨਿ ਜਨ ਤਾ ਕੀ ਸੇਵ ਕਰੇ ॥੧॥**
7. **ਜਾ ਕੈ ਘਰਿ ਸਗਲੇ ਸਮਾਹਿ ॥**
8. **ਜਿਸ ਤੇ ਬਿਰਥਾ ਕੋਇ ਨਾਹਿ ॥**
9. **ਜੀਅ ਜੰਤ੍ਰ ਕਰੇ ਪ੍ਰਤਿਪਾਲ ॥**
10. **ਸਦਾ ਸਦਾ ਸੇਵਹੁ ਕਿਰਪਾਲ ॥੨॥**
11. **ਸਦਾ ਧਰਮੁ ਜਾ ਕੈ ਦੀਬਾਣਿ ॥**
12. **ਬੇਮੁਹਤਾਜ ਨਹੀ ਕਿਛੁ ਕਾਣਿ ॥**
13. **ਸਭ ਕਿਛੁ ਕਰਨਾ ਆਪਨ ਆਪਿ ॥**
14. **ਰੇ ਮਨ ਮੇਰੇ ਤੂ ਤਾ ਕਉ ਜਾਪਿ ॥੩॥**
15. **ਸਾਧ ਸੰਗਤਿ ਕਉ ਹਉ ਬਲਿਹਾਰ ॥**
16. **ਜਾਸੁ ਮਿਲਿ ਹੋਵੈ ਉਧਾਰੁ ॥**
17. **ਨਾਮ ਸੰਗਿ ਮਨ ਤਨਹਿ ਰਾਤ ॥**
18. **ਨਾਨਕ ਕਉ ਪ੍ਰਭਿ ਕਰਿ ਦਾਤਿ ॥੪॥੫॥**

**ਪਦ ਅਰਥ :**—ਸੰਗੀ—ਨਾਲ। ਸਭ ਸੰਗਿ—ਸਭ ਕੈ ਸੰਗਿ, ਸਭ ਜੀਵਾਂ ਦੇ ਨਾਲ। ਕਰਨ ਕਰਾਵਨ—ਆਪ ਕਰਨ ਅਤੇ ਜੀਵਾਂ ਪਾਸੋਂ ਕਰਾ ਸਕਣ ਵਾਲਾ। ਹਾਜਰਾ ਹਜੂਰਿ—ਸਭ ਥਾਂ ਮੌਜੂਦ।੧। ਰਹਾਉ।

ਜੀਓ—ਆਤਮਕ ਜੀਵਨ ਮਿਲਦਾ ਹੈ। ਜਾਸ—ਜਿਸਦਾ। ਬਿਸ੍ਰਾਮ—ਨਿਵਾਸ। ਸਗਲ—ਸਾਰੇ। ਨਿਧਿ—ਖਜ਼ਾਨੇ, ਨਿਧੀਆਂ। ਤਾ ਕੀ—ਉਸ ਪ੍ਰਮਾਤਮਾਂ ਦੀ।੧।

ਕੈ ਘਰਿ—ਦੇ ਘਰ ਵਿਚ। ਸਗਲ—ਸਾਰੇ ਜੀਵ। ਬਿਰਥਾ—ਖਾਲੀ, ਸੱਖਣਾ। ਜੀਆ—('ਜੀਉ'ਤੋਂ ਬਹੁ ਬਚਨ)।੨।

ਧਰਮੁ—ਇਨਸਾਫ਼ । ਜਾ ਕੈ ਦੀਬਾਨਿ—ਜਿਸ ਦੀ ਕਚਹਿਰੀ ਵਿਚ । ਕਾਢਿ—ਮੁਹਾਜੀ । ਤਾ ਕਉ—ਉਸ ਨੂੰ ।੩।

ਕਉ—ਨੂੰ, ਤੋਂ । ਹਉ—ਹਉਮੈ । ਬਲਿਹਾਰ—ਸਦਕੇ । ਜਾਸੁ ਮਿਲਿ—ਜਿਸ ਨੂੰ ਮਿਲ ਕੇ । ਉਧਾਰੁ—ਪਾਰ ਉਤਾਰਾ । ਸੰਗਿ—ਨਾਲ । ਮਨ ਤਨਹਿ—ਮਨ ਵਿਚ, ਤਨ ਵਿਚ । ਰਾਤ—ਰਤਾ, ਰੰਗਿਆ । ਪ੍ਰਭਿ—ਪ੍ਰਭੂ ਨੇ । ਕਰੀ—ਕੀਤੀ ।੪।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਉਸ ਪ੍ਰਭੂ ਜੀ ਬਾਰੇ ਕੁਝ ਵਾਕਫੀ ਕਰਾਉ ਤਾਂ ਕਿ ਸਾਨੂੰ ਉਸ ਬਾਰੇ ਕੁਝ ਸੋਝੀ ਪੈ ਸਕੇ ?

1. **ਉ:**—ਹੇ ਭਾਈ ! ਉਹ ਹਰ ਥਾਂ ਮੌਜੂਦ ਹੈ ਸਭਨਾਂ ਜੀਵਾਂ ਦੇ ਨਾਲ ਵਸਦਾ ਹੈ ਕਿਸੇ ਤੋਂ ਭੀ ਉਹ ਦੂਰ ਨਹੀਂ ਹੈ ।
2. ਉਹ ਪ੍ਰਮਾਤਮਾਂ ਆਪ ਸਭ ਕੁਝ ਕਰ ਸਕਦਾ ਹੈ ਅਤੇ ਜੀਵਾਂ ਪਾਸੋਂ ਕਰਵਾ ਸਕਦਾ ਹੈ, ਉਹ ਕਿਸੇ ਤੋਂ ਭੀ ਦੂਰ ਨਹੀਂ ਹੈ ।੧। ਰਹਾਉ ।
3. ਹੇ ਭਾਈ ! ਜਿਸ ਪ੍ਰਮਾਤਮਾਂ ਦਾ ਨਾਮ ਸੁਣਿਆਂ ਆਤਮਕ ਜੀਵਨ ਮਿਲਦਾ ਹੈ ।
4. ਸਾਰੇ ਦੁੱਖ ਦੂਰ ਹੋ ਜਾਂਦੇ ਹਨ ਤੇ (ਹਿਰਦੇ ਵਿਚ) ਸੁਖ ਟਿਕਾਣਾ ਆ ਬਣਾਂਦੇ ਹਨ ।
5. ਹੇ ਭਾਈ ! (ਸੰਸਾਰ ਦੇ) ਸਾਰੇ ਹੀ ਖਜ਼ਾਨੇ ਉਸ ਪ੍ਰਮਾਤਮਾਂ ਦੇ ਪਾਸ ਹਨ ।
6. ਸਾਰੇ ਹੀ ਰਿਸ਼ੀ ਮੁਨੀ ਉਸਦੀ ਭਗਤੀ ਕਰਦੇ ਹਨ ।੧।
7. ਹੇ ਭਾਈ ! ਜਿਸ ਦੇ ਘਰ ਵਿਚ ਸਾਰੇ ਹੀ (ਖਜ਼ਾਨੇ) ਟਿਕੇ ਹੋਏ ਹਨ ।
8. ਜਿਸ ਦੇ (ਦਰ) ਤੋਂ ਕੋਈ ਜੀਵ ਖਾਲੀ ਨਹੀਂ ਜਾਂਦਾ ।
9. ਜੋ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ ।੨।
10. ਹੇ ਭਾਈ ! ਤੂੰ ਉਸ ਕ੍ਰਿਪਾਲੂ ਪ੍ਰਭੂ ਦੀ ਭਗਤੀ ਸਦਾ ਹੀ ਕਰਦਾ ਰਹੁ ।੨।
11. ਹੇ ਭਾਈ ! ਜਿਸ ਦੀ ਕਚਹਿਰੀ ਵਿਚ ਸਦਾ ਹੀ ਨਿਆਉਂ ਹੁੰਦਾ ਹੈ ।
12. ਜੋ ਬੇ-ਮੁਥਾਜ ਹੈ, ਜਿਸਨੂੰ ਕਿਸੇ ਦੀ ਮੁਥਾਜੀ ਨਹੀਂ ਹੈ ।
13. ਜੋ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ ।
14. ਹੇ ਮੇਰੇ ਮਨ ! ਤੂੰ ਉਸ ਪ੍ਰਭੂ ਦਾ ਨਾਮ ਜਪਿਆ ਕਰ ।੩।
15. ਹੇ ਭਾਈਓ ! ਮੈਂ ਤਾਂ ਗੁਰੂ ਦੀ ਸੰਗਤ ਤੋਂ ਕੁਰਬਾਨ ਜਾਂਦਾ ਹਾਂ ।
16. ਜਿਸ ਨੂੰ ਮਿਲ ਕੇ (ਸੰਸਾਰ ਸਮੁੰਦਰ ਤੋਂ) ਪਾਰ ਉਤਾਰਾ ਹੁੰਦਾ ਹੈ ।
17. ਉਸ ਦੇ ਮਨ ਵਿਚ ਤਨ ਵਿਚ ਨਾਮ ਵਸਿਆ ਰਹਿੰਦਾ ਹੈ ।
18. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਪ੍ਰਭੂ ਨੇ (ਗੁਰੂ ਦੀ ਰਾਹੀਂ) ਜਿਸ ਮਨੁੱਖ ਨੂੰ ਨਾਮ ਦੀ ਦਾਤ ਬਖਸ਼ੀ ਹੈ, ਉਹ ਨਾਮ ਰੰਗ ਵਿਚ ਸਦਾ ਹੀ ਰੰਗਿਆ ਰਹਿੰਦਾ ਹੈ ।੪।੫।

**ਭਾਵਾਰਥ :**—ਇਸ ਮਹਾਂ ਵਾਕ ਅੰਦਰ ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਨੂੰ ਸਾਧ ਸੰਗਤ ਦੁਆਰੇ ਨਾਮ ਜਪਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ । ਕਿਉਂਕਿ, ਉਹ ਸਰਬ ਕਲਾ ਸਮਰੱਥ ਸਾਡੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ, ਸੁਖ ਦਾਤਾ ਹੈ ਅਤੇ ਇਨਸਾਫ ਕਰਨ ਵਾਲਾ ਹੈ ।

## ਮਾਲੀ ਗਉੜਾ ਮਹਲਾ ੫ ਦੁਪਦੇ

**੧ ੴ ਸਤਿਗੁਰ ਪ੍ਰਸਾਦਿ ॥**

1. **ਹਰਿ ਸਮਰਥ ਕੀ ਸਰਨਾ ॥**
2. **ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ ਰਹਾਉ ॥**
3. **ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥**
4. **ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥੧॥**
5. **ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ ॥**
6. **ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥**

**ਪਦ ਅਰਥ :**—ਸਮਰਥ—ਸਭ ਤਾਕਤਾਂ ਦਾ ਮਾਲਕ । ਜੀਉ—ਜਿੰਦ । ਪਿੰਡੁ—ਸਰੀਰ । ਰਾਸਿ—ਸਰਮਾਇਆ ਪੂੰਜੀ । ਕਾਰਨ ਕਰਨਾ—(ਕਰਨਾ)ਸ੍ਰਿਸ਼ਟੀ । ਕਾਰਨ—(ਮੂਲ) । ਸ੍ਰਿਸ਼ਟੀ ਦਾ ਮੂਲ ।੧। ਰਹਾਉ ।

ਸਿਮਰਿ—ਸਿਮਰ ਕੇ । ਪਾਈਐ—ਪ੍ਰਾਪਤ ਕਰਦਾ ਹੈ । ਮੂਲੁ—ਸਹਾਰਾ, ਮੁੱਢ । ਸਰਬਤ ਠਾਈ—ਸਭਨੀ ਥਾਈਂ । ਸੂਖਮ—ਬਹੁਤ ਹੀ ਬਰੀਕ, ਅਦ੍ਰਿਸ਼ਟ ਚੀਜ਼ਾਂ । ਅਸਥੂਲ—ਬਹੁਤ ਮੋਟੇ ਪਦਾਰਥ ।੧।

ਆਲ—ਘਰ । ਆਲ ਜਾਲ—ਘਰ ਦੇ ਜੰਜਾਲ । ਤਜਿ—ਛਡ ਕੇ । ਨਿਤ—ਸਦਾ । ਗਾਉ—ਗਾਇਆ ਕਰੋ । ਕਰ—(ਦੋਵੇਂ) ਹੱਥ । ਜੋੜਿ—ਜੋੜ ਕੇ । ਮਾਂਗੈ—ਮੰਗਦਾ ਹੈ ।੨।

**ਅਰਥ :—**

**ਪ੍ਰ.**—ਸ੍ਰੀ ਜੀਉ ! ਸੰਸਾਰ ਦਾ ਹਰ ਜੀਵ ਭਿੰਨ ਭਿੰਨ ਦੇਵੀ ਦੇਵਤਿਆਂ ਦੀ ਸ਼ਰਣ ਵਿਚ ਪਿਆ ਵੇਖੀਦਾ ਹੈ, ਪਰ ਆਪ ਜੀ ਦਾ ਕਿਸ ਉਤੇ ਵਿਸ਼ਵਾਸ਼ ਹੈ ?

1. **ਉ:**—ਹੇ ਭਾਈਓ ! ਮੈਂ ਤਾਂ ਉਸ (ਇਕੋ) ਪ੍ਰਮੇਸ਼ਰ ਦੀ ਸ਼ਰਣ ਪਿਆ ਹਾਂ, ਜੋ ਸਭੇ ਤਾਕਤਾਂ ਦਾ ਮਾਲਕ ਹੈ ।
2. ਅਤੇ ਮੇਰੀ ਜਿੰਦ, ਮੇਰਾ ਸਰੀਰ, ਮੇਰਾ ਧਨ ਮੇਰਾ ਸਰਮਾਇਆ, ਸਭ ਕੁਝ ਉਹ ਪ੍ਰਮਾਤਮਾਂ ਹੀ ਹੈ, ਜੋ ਸਾਰੇ ਜਗਤ ਦਾ ਮੂਲ ਹੈ ।੧। ਰਹਾਉ ।

3. ਹੇ ਪਿਆਰੇ ! ਮੈਂ ਤਾਂ ਉਸੇ ਪ੍ਰਮੇਸ਼ਰ ਜੀ ਦਾ ਨਾਮ ਸਿਮਰ ਸਿਮਰ ਕੇ ਸਦਾ ਆਤਮਕ ਸੁਖ ਹਾਸਲ ਕਰਦਾ ਹਾਂ ਤੇ ਹਰਿ ਨਾਮ ਹੀ ਜ਼ਿੰਦਗੀ ਦਾ ਸਹਾਰਾ ਹੈ।
4. ਅਤੇ ਮੇਰਾ ਪੂਰਨ ਵਿਸ਼ਵਾਸ਼ ਹੈ ਕਿ ਇਨ੍ਹਾਂ ਦਿਸਦੇ ਅਤੇ ਅਣਦਿਸਦੇ ਪਦਾਰਥਾਂ ਵਿਚ ਸਭਨੀ ਥਾਈਂ ਪ੍ਰਮਾਤਮਾਂ ਹੀ ਮੌਜੂਦ ਹੈ ।੧।

ਪ੍ਰ:—ਸ੍ਰੀ ਜੀਉ ! ਹੁਕਮ ਕਰੋ ਕਿ, ਮੇਰੇ ਕਰਨ ਜੋਗ ਕੀ ਕਰਤੱਬ ਹੈ ?

5. ਉ:—ਹੇ ਸਜਣਾ ! ਤੂੰ, ਮਾਇਆ ਦੇ ਮੋਹ ਦੇ ਜੰਜਾਲ ਛਡ ਕੇ ਵਿਕਾਰ ਤਿਆਗ ਕੇ ਸਦਾ ਪ੍ਰਮੇਸ਼ਰ ਜੀ ਦੇ ਗੁਣ ਗਾਇਆ ਕਰ।

ਪ੍ਰ:—ਗੁਰਦੇਵ ਜੀਉ ! ਉਸ ਸਾਈਂ ਜੀ ਪਾਸੋਂ ਤੁਹਾਡੀ ਆਪਣੀ ਕੀ ਮੰਗ ਹੈ ?

6. ਉ:—ਹੇ ਭਾਈਓ ! ਦਾਸ ਨਾਨਕ (ਤਾਂ ਆਪਣੇ ਦੋਵੇਂ) ਹੱਥ ਜੋੜ ਕੇ ਇਹੋ ਹੀ ਦਾਨ ਮੰਗਦਾ ਹੈ (ਕਿ, ਹੇ ਪ੍ਰਭੂ ! ਮੈਨੂੰ) ਆਪਣਾ ਨਾਮ ਹੀ ਬਖਸ਼ਸ਼ ਕਰੋ ।੨।੧।੬।

**ਭਾਵਾਰਥ** :—ਹਜ਼ੂਰ ਇਸ ਮਹਾਂ ਵਾਕ ਅੰਦਰ ਹਰ ਪ੍ਰਾਣੀ ਮਾਤ੍ਰ ਨੂੰ ਹਰੀ ਪ੍ਰਮੇਸ਼ਰ ਦੀ ਸ਼ਰਣ ਲੈਣ ਲਈ ਪ੍ਰੇਰਨਾ ਕਰਦੇ ਹਨ, ਕਿਉਂਕਿ, ਉਹ ਸਾਰੇ ਜੀਵਨ ਦਾ ਅਸਲਾ ਹੈ, ਪਰ ਹੈ ਕਿਥੇ, ਜਿਸਦੀ ਸ਼ਰਣ ਲੈਣੀ ਹੈ, ਤਾਂ ਫੁਰਮਾਨ ਕਰਦੇ ਹਨ ਕਿ, ਉਹ ਸਭ ਥਾਂ ਵਿਆਪਕ ਹੈ, ਉਸ ਦੀ ਸ਼ਰਣ ਲੈਣ ਤੋਂ ਮੁਰਾਦ ਭੀ ਉਸ ਦੇ ਸਦਾ ਗੁਣ ਗਾਉਂਦੇ ਰਹਿਣਾ ਹੈ।

**ਮਾਲੀ ਗਉੜਾ ਮਹਲਾ ੫ ॥**

1. **ਪ੍ਰਭ ਸਮਰਥ ਦੇਵ ਅਪਾਰ ॥**
2. **ਕਉਨੁ ਜਾਨੈ ਚਲਿਤ ਤੇਰੇ**
   **ਕਿਛੁ ਅੰਤੁ ਨਾਹੀ ਪਾਰ ॥੧॥ ਰਹਾਉ ॥**
3. **ਇਕ ਖਿਨਹਿ ਥਾਪਿ ਉਥਾਪਦਾ**
   **ਘੜਿ ਭੰਨਿ ਕਰਨੈਹਾਰੁ ॥**
4. **ਜੇਤ ਕੀਨ ਉਪਾਰਜਨਾ**
   **ਪ੍ਰਭੁ ਦਾਨੁ ਦੇਇ ਦਾਤਾਰ ॥੧॥**
5. **ਹਰਿ ਸਰਨਿ ਆਇਓ ਦਾਸੁ ਤੇਰਾ**
   **ਪ੍ਰਭ ਊਚ ਅਗਮ ਮੁਰਾਰ ॥**
6. **ਕਢਿ ਲੇਹੁ ਭਉਜਲ ਬਿਖਮ ਤੇ**
   **ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥**

**ਪਦ ਅਰਥ** :—ਪ੍ਰਭ—ਹੇ ਪ੍ਰਭੂ । ਸਮਰਥ—ਹੇ ਸਭ ਤਾਕਤਾਂ ਦੇ ਮਾਲਕ। ਦੇਵ—ਹੇ ਪ੍ਰਕਾਸ਼ ਰੂਪ। ਅਪਾਰ—ਹੇ ਬੇਅੰਤ । ਜਾਨੈ—ਜਾਣਦਾ ਹੈ । ਚਲਿਤ—ਤਮਾਸ਼ੇ, ਕੌਤਕ । ਪਾਰ—ਪਾਰਲਾ ਬੰਨਾ ।੧। ਰਹਾਉ ।

ਖਿਨਹਿ—ਖਿਨ ਵਿਚ । ਥਾਪਿ—ਪੈਦਾ ਕਰਕੇ । ਉਥਾਪਦਾ—ਨਾਸ ਕਰਦਾ ਹੈ। ਘੜਿ—ਘੜ ਕੇ। ਭੰਨਿ—ਭੰਨ ਕੇ। ਕਰਨੈਹਾਰੁ—ਸਭ ਕੁਝ ਕਰ ਸਕਣ ਵਾਲਾ। ਜੇਤ ਉਪਾਰਜਨਾ—ਜਿਤਨੀ ਭੀ ਸ੍ਰਿਸ਼ਟੀ। ਕੀਨ—ਪੈਦਾ ਕੀਤੀ ਹੈ। ਦੇਇ—ਦੇਂਦਾ ਹੈ। ਦਾਤਾਰ—ਦਾਤਾਂ ਦੇਣ ਵਾਲਾ ।੧।

ਹਰਿ—ਹੇ ਹਰੀ ! ਪ੍ਰਭ—ਹੇ ਪ੍ਰਭੂ । ਊਚ—ਹੇ ਸਭ ਤੋਂ ਉਚੇ। ਅਗਮ—ਹੇ ਅਪਹੁੰਚ। ਮੁਰਾਰ—ਹੇ ਮੁਰਾਰਿ। ਭਉਜਲ ਬਿਖਮ ਤੇ—ਔਖੇ ਸੰਸਾਰ ਸਮੁੰਦ੍ਰ ਤੋਂ । ਤੇ—ਤੋਂ, ਵਿਚੋਂ । ਸਦ—ਸਦਾ ।੨।

**ਅਰਥ** :—

ਪ੍ਰ:—ਗੁਰਦੇਵ ਜੀਉ ! ਉਸ ਪ੍ਰਭੂ ਜੀ ਦੇ ਸਨਮੁਖ ਹੋ ਜੋਦੜੀ ਕਰਨ ਦੀ ਕ੍ਰਿਪਾ ਕਰਕੇ ਜਾਚ ਦਸ ਦਿਓ ?

1. ਉ:—ਹੇ ਭਾਈ ! ਇਉਂ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਹੇ ਸਭ ਤਾਕਤਾਂ ਦੇ ਮਾਲਕ, ਹੇ ਪ੍ਰਕਾਸ਼ ਸਰੂਪ, ਹੇ ਬੇਅੰਤ, (ਸਾਈਆਂ ਜੀਉ)
2. ਤੇਰੇ ਚੋਜਾਂ ਨੂੰ ਕੋਈ ਭੀ ਨਹੀਂ ਜਾਣ ਸਕਦਾ, ਤੇਰੇ ਚੋਜਾਂ ਦਾ ਅੰਤ ਨਹੀਂ ਪੈ ਸਕਦਾ, ਪਾਰਲਾ ਬੰਨਾ ਨਹੀਂ ਲਭ ਸਕਦਾ ।੧। ਰਹਾਉ ।

ਪ੍ਰ:—ਸ੍ਰੀ ਜੀਉ ! ਉਸ ਮਾਲਕ ਵਿਚ ਤਾਕਤ ਕਿਤਨੀ ਕੁ ਹੈ ?

3. ਉ:—ਹੇ ਭਾਈ ! ਉਹ ਸਭ ਕੁਝ ਕਰ ਸਕਣ ਵਾਲਾ ਪ੍ਰਮਾਤਮਾਂ ਘੜ ਕੇ ਪੈਦਾ ਕਰ ਕੇ (ਉਸ ਨੂੰ) ਇਕ ਖਿਨ ਵਿਚ ਭੰਨ ਕੇ ਨਾਸ ਭੀ ਕਰ ਦੇਂਦਾ ਹੈ।
4. ਹੇ ਪਿਆਰੇ ! ਜਿਤਨੀ ਭੀ ਸ੍ਰਿਸ਼ਟੀ ਉਸ ਨੇ ਪੈਦਾ ਕੀਤੀ ਹੈ ਦਾਤਾਂ ਦੇਣ ਵਾਲਾ ਉਹ ਪ੍ਰਭੂ (ਸਾਰੀ ਸ੍ਰਿਸ਼ਟੀ ਨੂੰ) ਦਾਨ ਦੇਂਦਾ ਹੈ ।੧।
5. ਹੇ ਹਰੀ ! ਹੇ ਪ੍ਰਭੂ, ਹੇ ਸਭ ਤੋਂ ਉਚੇ, ਹੇ ਅਪਹੁੰਚ, ਹੇ ਮੁਰਾਰਿ, ਤੇਰਾ ਦਾਸ (ਨਾਨਕ) ਤੇਰੀ ਸ਼ਰਣ ਆਇਆ ਹੈ।

ਪ੍ਰ:—ਆਪ ਮੰਗਦੇ ਕੀ ਹੋ ?

6. ਉ:—ਹੇ ਸਾਈਆਂ ਜੀਉ ! (ਆਪਣੇ ਦਾਸ ਨੂੰ) ਔਖੇ ਸੰਸਾਰ ਸਮੁੰਦਰ ਵਿਚੋਂ ਬਾਹਰ ਕੱਢ ਲੈ, ਦਾਸ ਨਾਨਕ ਤੈਥੋਂ ਸਦਾ (ਹੀ) ਸਦਕੇ ਜਾਂਦਾ ਹੈ ।੨।੨।੭।

**ਭਾਵਾਰਥ** :—ਉਹ ਇਕ ਹਰੀ ਹੀ ਸਭ ਦਾ ਦਾਤਾ ਹੈ, ਉਹੀ ਸ੍ਰਿਸ਼ਟੀ ਨੂੰ ਬਣਾਂਦਾ,ਢਾਹੁੰਦਾ ਅਤੇ ਸੰਵਾਰਦਾ ਤਾਰਦਾ ਹੈ, ਸੋ, ਅਜਿਹੇ ਹਰੀ ਦੀ ਹੀ ਹਰ ਪ੍ਰਾਣੀ ਮਾਤ੍ਰ ਨੂੰ ਸ਼ਰਣ ਪ੍ਰਾਪਤ ਕਰਨੀ ਚਾਹੀਦੀ ਹੈ।

**ਮਾਲੀ ਗਉੜਾ ਮਹਲਾ ੫ ॥**

1. **ਮਨਿ ਤਨਿ ਬਸਿ ਰਹੇ ਗੋਪਾਲ ॥**
2. **ਦੀਨ ਬਾਂਧਵ ਭਗਤਿ ਵਛਲ**
   **ਸਦਾ ਸਦਾ ਕ੍ਰਿਪਾਲ ॥੧॥ ਰਹਾਉ ॥**
3. **ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥**
4. **ਪੂਰਿ ਰਹਿਆ ਸਗਲ ਮੰਡਲ**
   **ਏਕੁ ਸੁਆਮੀ ਸੋਇ ॥੧॥**

**5. ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥**
**6. ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ ॥੨॥੩॥੮॥੬॥੧੪॥**

**ਪਦ ਅਰਥ** :—ਮਨਿ—ਮਨ ਵਿਚ। ਤਨਿ—ਤਨ ਵਿਚ। ਗੋਪਾਲ—ਸ੍ਰਿਸ਼ਟੀ ਦਾ ਪਾਲਕ। ਦੀਨ ਬਾਂਧਵ—ਗਰੀਬਾਂ ਦਾ ਸਹਾਈ। ਭਗਤਿ ਵਛਲ—ਭਗਤ ਨਾਲ ਪਿਆਰ ਕਰਨ ਵਾਲਾ।੧। ਰਹਾਉ।

ਆਦਿ—(ਜਗਤ ਦੇ) ਸ਼ੁਰੂ ਤੋਂ। ਅੰਤੇ—(ਜਗਤ ਦੇ) ਅਖੀਰ ਵਿਚ। ਮਧਿ—(ਜਗਤ ਦੇ) ਵਿਚਕਾਰ, ਹੁਣ ਭੀ। ਸਗਲ ਮੰਡਲ—ਸਾਰੇ ਭਵਨਾਂ ਵਿਚ। ਪੂਰਿ ਰਹਿਆ—ਭਰਪੂਰ ਹੈ, ਵਿਆਪਕ ਹੈ।੧।

ਕਰਨਿ—ਕੰਨ ਨਾਲ। ਨੇਤ੍ਰ—ਅੱਖਾਂ ਨਾਲ। ਰਸਨਿ—ਜੀਭ ਨਾਲ। ਗਾਉ—ਗਾਉਂ, ਮੈਂ ਗਾਂਦਾ ਹਾਂ। ਬਲਿਹਾਰਿ ਜਾਏ—ਕੁਰਬਾਨ ਜਾਂਦਾ ਹੈ।੨।

**ਅਰਥ** :—

**ਪ੍ਰ:**—ਗੁਰਦੇਵ ਜੀਉ! ਆਪ ਜੀ ਉਸ ਸਾਈਂ ਜੀ ਵਿਚ ਕਿਤਨਾ ਕੁ ਵਿਸ਼ਵਾਸ਼ ਰਖਦੇ ਹੋ?

1-2. **ਉ:**—ਹੇ ਭਾਈਓ! ਮੇਰਾ ਤਾਂ ਙਿਉਂ ਹੀ ਯਕੀਨ ਹੈ ਕਿ, ਹੇ ਸ੍ਰਿਸ਼ਟੀ ਦੇ ਪਾਲਕ, ਗਰੀਬਾਂ ਦੇ ਸਹਾਈ, ਹੇ ਭਗਤੀ ਨਾਲ ਪਿਆਰ ਕਰਨ ਵਾਲੇ, ਹੇ ਸਦਾ ਹੀ ਕ੍ਰਿਪਾਲੂ, ਤੁਸੀਂ ਹੀ ਮੇਰੇ ਮਨ ਵਿਚ ਮੇਰੇ ਤਨ ਵਿਚ ਵਸ ਰਹੇ ਹੋ।੧।ਰਹਾਉ।

3. ਹੇ ਪ੍ਰਭੂ! (ਜਗਤ ਰਚਨਾਂ ਦੇ) ਸ਼ੁਰੂ ਵਿਚ ਤੂੰ ਹੀ ਸੀ, (ਜਗਤ ਦੇ) ਅੰਤ ਵਿਚ ਭੀ ਤੂੰ ਹੀ ਹੋਵੇਂਗਾ, ਹੁਣ ਭੀ ਤੂੰਹੀਂ ਹੈਂ, (ਸਦਾ ਹੀ ਕਾਇਮ ਰਹਿਣ ਵਾਲਾ) ਹੇ ਭਾਈ! ਪ੍ਰਭੂ ਤੋਂ ਬਿਨਾ ਹੋਰ ਕੋਈ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ।

4. ਹੇ ਪਿਆਰੇ! ਇਕ ਮਾਲਕ ਪ੍ਰਭੂ ਹੀ ਸਾਰੇ ਭਵਨਾਂ ਵਿਚ ਵਿਆਪਕ ਹੈ।।

**ਪ੍ਰ:**—ਸ੍ਰੀ ਜੀਉ! ਹੁਣ ਆਪ ਜੀ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤ ਰਹੀ ਹੈ?

5. **ਉ:**—ਹੇ ਭਾਈਓ! ਹੁਣ ਤਾਂ ਮੈਂ ਕੰਨਾਂ ਨਾਲ ਹਰੀ ਦੀ ਸਿਫਤ ਸਲਾਹ (ਸੁਣਦਾ ਹਾਂ), ਅੱਖਾਂ ਨਾਲ ਹਰੀ ਦਾ ਦਰਸ਼ਨ (ਕਰਦਾ ਹਾਂ)। ਜੀਵ ਨਾਲ ਹਰੀ ਦੇ ਗੁਣ ਗਾਉਂਦਾ ਹਾਂ।

6. ਹੇ ਪਿਆਰੇ! ਪ੍ਰਭੂ ਦਾ ਦਾਸ, ਨਾਨਕ ਸਦਾ ਉਸ ਤੋਂ ਕੁਰਬਾਨ ਜਾਂਦਾ ਹੈ ਤੇ ਉਸ ਦੇ ਦਰ ਤੇ ਅਰਦਾਸ ਕਰਦਾ ਹੈ ਕਿ, ਹੇ ਪ੍ਰਭੂ! ਮੈਨੂੰ ਆਪਣਾ ਹੀ ਨਾਮ ਬਖਸ਼ਸ਼ ਕਰੋ।੨।੩।੮।੬।੧੪।

ਅੰਕਾਂ ਦਾ ਵੇਰਵਾ :—
ਮਹਲਾ ੪ ਦੇ—੬ ਸ਼ਬਦ। ਮਹਲਾ ੫ ਦੇ—੮ ਸ਼ਬਦ। ਕੁਲ ਜੋੜ—੧੪
ਇਨ੍ਹਾਂ ੮ ਸ਼ਬਦਾਂ ਦਾ ਨਿਰਣਾ:— ਚਉਪਦੇ—੫। ਦੋਪਦੇ—੩। ਜੋੜ—੮

**ਭਾਵਾਰਥ** :—ਇਸ ਉਪ੍ਰੋਕਤ ਸ਼ਬਦ ਵਿਚ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਹੈ ਕਿ, ਹਰੀ ਤੋਂ ਬਿਨਾ ਅੰਤ ਪ੍ਰਯੰਤ ਸਹਾਇਤਾ ਕਰਨ ਵਾਲਾ ਕੋਈ ਹੀ ਨਹੀਂ, ਇਸ ਲਈ ਕੇਵਲ ਉਸੇ ਇਕ ਹਰੀ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ।

## ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ

**ੴ ਸਤਿਗੁਰ ਪ੍ਰਸਾਦਿ ॥**

**1. ਧਨਿ ਧੰਨਿ ਓ ਰਾਮ ਬੇਨੁ ਬਾਜੈ ॥**
**2. ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥**
**3. ਧਨਿ ਧਨਿ ਮੇਘਾ ਰੋਮਾਵਲੀ ॥**
**4. ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥**
**5. ਧਨਿ ਧਨਿ ਤੂ ਮਾਤਾ ਦੇਵਕੀ ॥**
**6. ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥**
**7. ਧਨਿ ਧਨਿ ਬਨਖੰਡ ਬਿੰਦ੍ਰਾਬਨਾ ॥**
**8. ਜਹ ਖੇਲੈ ਸ੍ਰੀ ਨਾਰਾਇਨਾ ॥੩॥**
**9. ਬੇਨੁ ਬਜਾਵੈ ਗੋਧਨੁ ਚਰੈ ॥**
**10. ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥**

**ਪਦ ਅਰਥ** :—ਧੰਨਿ—ਸਦਕੇ ਹੋਣ ਜੋਗ। ਰਾਮ ਬੇਨੁ—ਰਾਮ (ਜੀ) ਦੀ ਬੰਸਰੀ। ਬਾਜੈ—ਵੱਜ ਰਹੀ ਹੈ। ਮਧੁਰ—ਮਿੱਠੀ। ਧੁਨਿ—ਸੁਰ। ਅਨਹਤ—ਇਕ ਰਸ। ਗਾਜੈ—ਗਜ ਰਹੀ ਹੈ, ਗੁੰਜਾਰ ਪਾ ਰਹੀ ਹੈ।੧। ਰਹਾਉ।

ਮੇਘਾ—ਮੇਢਾ, ਭੇਡੂ। ਰੋਮਾਵਲੀ—ਰੋਮ+ਅਵਲੀ, ਰੋਮਾਂ ਦੀ ਕਤਾਰ, ਉਨ। ਓਢੈ—ਪਹਿਨਦਾ ਹੈ।੧।

ਜਿਹ ਗ੍ਰਿਹਿ—ਜਿਸ ਦੇ ਘਰ ਵਿਚ (ਜੰਮੇਂ)। ਰਮਈਆ—ਸੋਹਣੇ ਰਾਮ ਜੀ। ਕਵਲਾ ਪਤੀ—ਕਮਲਾ ਦੇ ਪਤੀ, ਲਛਮੀ ਦੇ ਪਤੀ, ਵਿਸ਼ਨੂੰ, ਕ੍ਰਿਸ਼ਨ ਜੀ।੨।

ਬਨਖੰਡ—ਜੰਗਲ ਦਾ ਹਿੱਸਾ, ਬਨ ਦਾ ਖੰਡ। ਬਿੰਦ੍ਰਾਬਨ—ਤੁਲਸੀ ਦਾ ਜੰਗਲ।੩।

ਬੇਨੁ—ਬੰਸਰੀ। ਗੋਧਨੁ—ਗਾਈਆਂ (ਗਾਈਆਂ ਰੂਪ ਧਨ)। ਚਰੈ—ਚਾਰਦਾ ਹੈ। ਆਨਦ—ਖੁਸ਼ੀ, ਕੌਤਕ।੪।

**ਅਰਥ** :—

1. **ਉ:**—ਮੈਂ ਸਦਕੇ ਹਾਂ, ਉਸ ਰਾਮ ਜੀ ਦੀ ਬੰਸਰੀ ਤੋਂ ਜੋ ਵੱਜ ਰਹੀ ਹੈ।

2. ਅਤੇ ਬੜੀ ਮਿੱਠੀ ਸੁਰ ਨਾਲ ਇਕ ਰਸ ਗੁੰਜਾਰ ਪਾ ਰਹੀ ਹੈ।੧। ਰਹਾਉ।

3. ਸਦਕੇ ਹਾਂ ਉਸ ਮੇਢੇ ਦੀ ਉਨ ਤੋਂ ।
4. ਸਦਕੇ ਹਾਂ ਕੰਬਲੀ ਤੋਂ ਜੋ ਕ੍ਰਿਸ਼ਨ ਜੀ ਪਹਿਨ ਰਹੇ ਹਨ ।੧।
5. ਹੇ ਮਾਂ ਦੇਵਕੀ ! ਤੈਥੋਂ (ਭੀ) ਕੁਰਬਾਨ ਹਾਂ ।
6. ਜਿਸ ਦੇ ਘਰ ਵਿਚ ਸੋਹਣੇ ਰਾਮ ਜੀ;ਕ੍ਰਿਸ਼ਨ ਜੀ (ਜੰਮੇਂ)।੨।
7-8. ਧੰਨ ਹੈ ਜੰਗਲ ਦਾ ਉਹ ਟੋਟਾ, ਉਹ ਬਿੰਦ੍ਰਾਬਨ, ਜਿਥੇ ਸ੍ਰੀ ਨਾਰਾਇਣ ਜੀ (ਕ੍ਰਿਸ਼ਨ ਰੂਪ ਵਿਚ) ਖੇਡਦੇ ਹਨ ।੩।
9. ਬੰਸਰੀ ਵਜਾ ਰਿਹਾ ਹੈ ਤੇ ਗਾਈਆਂ ਚਾਰ ਰਿਹਾ ਹੈ ।
10. ਨਾਮ ਦੇਵ ਦਾ ਪ੍ਰਭੂ (ਕ੍ਰਿਸ਼ਨ ਰੂਪ ਵਿਚ) (ਇਹੋ ਜਿਹਾ ਹੋਰ) ਰੰਗ ਬਣਾ ਰਿਹਾ ਹੈ ।੪।੧।

**ਪ੍ਰ:**—ਕਿਉਂ ਜੀ ! ਕੀ, ਇਸ ਸ਼ਬਦ ਵਿਚ ਇਹੋ ਭਾਵ ਨਹੀਂ ਪ੍ਰਗਟ ਹੁੰਦਾ ਕਿ ਭਗਤ ਨਾਮ ਦੇਵ ਜੀ ਕ੍ਰਿਸ਼ਨ ਮੂਰਤੀ ਦੇ ਪੁਜਾਰੀ ਸਨ ?

**ਉ:**—ਹੇ ਭਾਈ ! ਇਨਸਾਨੀ ਸੁਭਾਵ ਵਿਚ ਇਹ ਅਸੀਂ ਇਕ ਕੁਦਰਤੀ ਵਰਤਾਉ ਵੇਖਦੇ ਹਾਂ ਕਿ ਹਰ ਮਨੁੱਖ ਨੂੰ ਆਪਣੇ ਕਿਸੇ ਅਤਿ ਪਿਆਰੇ ਨਾਲ ਸੰਬੰਧ ਰਖਣ ਵਾਲੀਆਂ ਹਰ ਚੀਜ਼ਾਂ ਹੀ ਪਿਆਰੀਆਂ ਲਗਦੀਆਂ ਹਨ ।

ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ :—

ਲੇਲਾ ਦੀ ਦਰਗਾਹ ਦਾ ਕੁਤਾ ਦੇਖ ਮਜਨੂੰ ਲੋਭਾਣਾ ॥
ਕੁਤੇ ਦੀ ਪੈਰੀਂ ਪਵੈ, ਹੜਿ ਹੜਿ ਹਸੈ ਲੋਕ ਵਿਡਾਣਾ ॥

ਭਾਵ ਹੈ ਕਿ ਜਦੋਂ ਮਜਨੂੰ ਉਸ ਕੁਤੇ ਨੂੰ ਸਤਕਾਰਦਾ ਤੇ ਨਮਸ਼ਕਾਰਦਾ ਹੈ,ਤਾਂ ਲੋਕਾਂ ਨੇ ਪੁਛਿਆ ਕਿ, ਐ ਮਜਨੂੰ ! ਕੀ ਤੂੰ ਇਸ ਕੁੱਤੇ ਦਾ ਪੁਜਾਰੀ ਹੈਂ, ਜੋ ਇਸ ਨੂੰ ਬਾਰ ਬਾਰ ਨਮਸ਼ਕਾਰ ਕਰਦਾ ਹੈਂ ਇਸ ਦਾ ਕਾਰਣ ਕੀ ਹੈ, ਤਾਂ ਇਸ ਨੇ ਉੱਤਰ ਵਿਚ ਕਿਹਾ ਸੀ ਕਿ, ਐ ਲੋਕੋ ! ਮੈਂ ਇਸ ਕੁੱਤੇ ਦਾ ਪੁਜਾਰੀ ਨਹੀਂ ਅਸਲ ਗੱਲ ਤਾਂ ਇਹ ਹੈ ਕਿ ਇਹ ਕੁੱਤਾ ਗਲੀਆਂ ਬਾਜ਼ਾਰਾਂ ਵਿਚ ਫਿਰਦਾ ਟੁਰਦਾ ਕਦੀ ਕਦਾਈਂ ਮੇਰੀ ਪਿਆਰੀ ਲੇਲਾ ਦੇ ਘਰੋਂ ਹੋ ਆਉਂਦਾ ਹੈ, ਜੋ ਲੇਲਾ ਦੇ ਘਰੋਂ ਹੋ ਆਵੇ, ਉਹ ਕੁੱਤਾ ਭੀ ਮੇਰੇ ਸਤਕਾਰ ਕਰਨੇ ਜੋਗ ਹੈ ।

ਇਸੇ ਤਰ੍ਹਾਂ ਗੁਰੂ ਦੇ ਪਿਆਰ ਤੋਂ ਵਿਕੇ ਹੋਏ ਗੁਰੂ ਅਮਰ ਦਾਸ ਜੀ ਭੀ ਲਿਖਦੇ ਹਨ :—

ਧਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪ੍ਰਧਾਨੁ ॥
—ਸ੍ਰੀ ਰਾਗੁ ਮ: ੩

ਬੱਸ ! ਇਸ ਸ਼ਬਦ ਵਿਚ ਇਸੇ ਉਚੇ ਕੁਦਰਤੀ ਵਲਵਲੇ ਦਾ ਪ੍ਰਕਾਸ਼ ਹੈ । ਪਰ, ਕਿਤੇ ਕੋਈ ਸੱਜਣ ਇਸ ਭੁਲੇਖੇ ਵਿਚ ਨਾ ਪੈ ਜਾਏ ਕਿ ਨਾਮ ਦੇਵ ਜੀ, ਕਿਸੇ ਕ੍ਰਿਸ਼ਨ ਮੂਰਤੀ ਜਾਂ ਬੀਠਲ ਮੂਰਤੀ ਦੇ ਪੁਜਾਰੀ ਸਨ, ਇਸ ਭਰਮ ਨੂੰ ਦੂਰ ਕਰਨ ਲਈ ਭਗਤ ਜੀ ਆਪ ਹੀ ਲਫ਼ਜ਼ 'ਰਾਮ' ਤੇ 'ਰਮਈਆ' ਭੀ ਵਰਤਦੇ ਹਨ ਦਸਦੇ ਹਨ ਕਿ ਸਾਡਾ ਪ੍ਰੀਤਮ ਸੁਆਮੀ (ਉਸ ਨੂੰ 'ਰਾਮ' ਕਹਿ ਲਵੋ, ਨਾਰਾਇਣ ਕਹਿ ਲਵੋ) ਕ੍ਰਿਸ਼ਨ ਰੂਪ ਵਿਚ ਆਇਆ ਤੇ ਗਰੀਬ ਗੁਆਲਿਆਂ ਨਾਲ ਬੰਸਰੀ ਵਜੌਂਦਾ ਰਿਹਾ ।

**ਭਾਵਾਰਥ** :—ਇਸ ਸ਼ਬਦ ਵਿਚ ਕ੍ਰਿਸ਼ਨ ਜੀ ਵਿਚ ਵਾਹਿਗੁਰੂ ਨੂੰ ਵਡੇ ਵਡੇ ਕੰਮ ਕਰਦਾ ਦਸਿਆ ਹੈ । ਇਥੇ ਕਿਸੇ ਸਾਕਾਰ ਕ੍ਰਿਸ਼ਨ ਜੀ ਦੀ ਪੂਜਾ ਦਾ ਉਪਦੇਸ਼ ਨਹੀਂ, ਸਗੋਂ ਕ੍ਰਿਸ਼ਨ ਜੀ ਵਿਚ ਵਾਹਿਗੁਰੂ ਦੀ ਵਡਿਆਈ ਦਾ ਕੁਝ ਚਮਤਕਾਰ ਵੇਖ ਕੇ ਧੰਨ ਧੰਨ ਮੂੰਹੋਂ ਨਿਕਲ ਰਹੀ ਹੈ, ਕ੍ਰਿਸ਼ਨ ਜੀ ਦੇ ਸੰਬੰਧੀ ਉਨ੍ਹਾਂ ਦੇ ਮੇਘਾ ਆਦਿ ਸਭੋ ਕੁਝ ਪਿਆਰੇ ਲਗਦੇ ਹਨ । ਭਾਵ ਹੈ ਕਿ, ਪ੍ਰੀਤ ਦਾ ਸਰੂਪ—ਪਿਆਰੇ ਨਾਲ ਸੰਬੰਧ ਰਖਣ ਵਾਲੀ ਹਰ ਸ਼ੈ ਹੀ ਪਿਆਰੀ ਲਗਦੀ ਹੈ ।

**1. ਮੇਰੋ ਬਾਪੁ ਮਾਧਉ ਤੂ ਧਨੁ**
**ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥**
**2. ਕਰ ਧਰੇ ਚਕ੍ਰ ਬੈਕੁੰਠ ਤੇ ਆਏ**
**ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥**
**3. ਦੁਹਸਾਸਨ ਕੀ ਸਭਾ ਦ੍ਰੋਪਤੀ**
**ਅੰਬਰ ਲੇਤ ਉਬਾਰੀਅਲੇ ॥੧॥**
**4. ਗੋਤਮ ਨਾਰਿ ਅਹਲਿਆ ਤਾਰੀ**
**ਪਾਵਨ ਕੇਤਕ ਤਾਰੀਅਲੇ ॥**
**5. ਐਸਾ ਅਧਮੁ ਅਜਾਤਿ ਨਾਮਦੇਉ**
**ਤਉ ਸਰਨਾਗਤਿ ਆਈਅਲੇ ॥੨॥੨॥**

**ਪਦ ਅਰਥ** :—ਮਾਧਉ—ਹੇ ਮਾਧੋ, ਹੇ ਪ੍ਰਭੂ । ਧਨੁ—ਧੰਨ, ਸਲਾਹੁਣ ਜੋਗ । ਕੇਸੌ—ਲੰਮੇਂ ਕੇਸਾਂ ਵਾਲਾ ਪ੍ਰਭੂ।੧।ਰਹਾਉ।

ਕਰ—ਹੱਥਾਂ ਵਿਚ । ਧਰੇ—ਧਰਿ, ਲੈ ਕੇ, ਧਰ ਕੇ । ਤੇ—ਤੋਂ । ਪ੍ਰਾਨ—ਜਿੰਦ । ਹਸਤੀ—ਹਾਥੀ । ਅੰਬਰ ਲੇਤ—ਕੱਪੜੇ ਲਾਹਦਿਆਂ । ਉਬਾਰੀਅਲੇ—(ਇੱਜ਼ਤ) ਬਚਾਈ ।੧।

ਗੋਤਮ ਨਾਰਿ—ਗੋਤਮ ਰਿਸ਼ੀ ਦੀ ਵਹੁਟੀ । ਪਾਵਨ—ਪਵਿਤ੍ਰ ਕੀਤੇ । ਕੇਤਕ—ਕਈ ਜੀਵ । ਅਧਮੁ—ਨੀਚ । ਅਜਾਤਿ—ਨੀਵੀਂ ਜਾਤ ਵਾਲਾ । ਤਉ—ਤੇਰੀ ।੨।

**ਅਰਥ** :—

**ਪ੍ਰ:**—ਭਗਤ ਜੀਉ ! ਤੁਸੀਂ ਭਗਵਾਨ ਦੇ ਸਨਮੁਖ ਹੋ ਕਿਵੇਂ ਬੇਨਤੀ ਕਰਦੇ ਹੋ ?

1. **ਉ:**—ਹੇ ਪਿਆਰਿਓ ! ਮੈਂ ਤਾਂ ਇਉਂ ਹੀ ਜੋਦੜੀਆਂ ਕਰਦਾ ਰਹਿੰਦਾ ਹਾਂ ਕਿ, ਹੇ ਮੇਰੇ ਮਾਧੋ, ਹੇ ਲੰਮੇਂ ਕੇਸਾਂ ਵਾਲੇ ਪ੍ਰਭੂ, ਹੇ ਸਾਂਵਲੇ ਰੰਗ ਵਾਲੇ ਪ੍ਰਭੂ, ਹੇ ਬੀਠਲ, ਤੂੰ ਧੰਨ ਹੈਂ, ਤੂੰ ਮੇਰਾ ਪਿਤਾ ਹੈਂ, ਭਾਵ ਤੂੰ ਹੀ ਮੇਰਾ ਪੈਦਾ ਕਰਨ ਵਾਲਾ ਤੇ ਰਾਖਾ ਹੈਂ ।੧। ਰਹਾਉ ।
2. ਹੇ ਮਾਧੋ ! ਹੱਥਾਂ ਵਿਚ ਚੱਕ੍ਰ ਫੜ ਕੇ ਬੈਕੁੰਠ ਤੋਂ (ਹੀ) ਆਇਆ ਸੈਂ ਤੇ ਗਜ (ਹਾਥੀ) ਦੀ ਜਿੰਦ (ਤੰਦੂਏ ਤੋਂ) ਤੂੰਹੀਂ ਬਚਾਈ ਸੀ ।
3. ਹੇ ਸਾਂਵਲੇ ਪ੍ਰਭੂ ! ਦੁਹਸਾਸਨ ਦੀ ਸਭਾ ਵਿਚ ਜਦੋਂ ਦਰੋਪਤੀ

ਦੇ ਬਸਤਰ ਉਤਾਰੇ ਜਾ ਰਹੇ ਸਨ ਤਾਂ ਉਸਦੀ ਇੱਜ਼ਤ ਤੂੰਹੀਂ ਬਚਾਈ ਸੀ ।੧।

4. ਹੇ ਬੀਠਲ ! ਗੌਤਮ ਰਿਸ਼ੀ ਦੀ ਵਹੁਟੀ ਅਹੱਲਿਆ ਨੂੰ (ਜੋ ਰਿਸ਼ੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ) ਤੂੰਹੀਂ ਮੁਕਤ ਕੀਤਾ ਸੀ, ਹੇ ਮਾਧੋ ! ਤੂੰ (ਅਨੇਕਾਂ ਪਤਿਤਾਂ ਨੂੰ) ਪਵਿਤ੍ਰ ਕੀਤਾ ਤੇ ਤਾਰਿਆ ਹੈ ।

5. ਹੇ ਮਾਧੋ ! ਮੈਂ ਨਾਮਦੇਵ (ਭੀ) ਇਕ ਬੜਾ ਨੀਚ ਹਾਂ ਤੇ ਨੀਵੀਂ ਜ਼ਾਤ ਵਾਲਾ ਹਾਂ, ਮੈਂ ਤੇਰੀ ਸ਼ਰਨ ਆਇਆ ਹਾਂ, (ਮੇਰੀ ਭੀ ਬਹੁੜੀ ਕਰ) ।੨।੨।

**ਭਾਵਾਰਥ** :–ਨਾਮਦੇਵ ਜੀ ਇਸ ਸ਼ਬਦ ਵਿਚ ਜਿਸਨੂੰ ਆਪਣੇ ਪੈਦਾ ਕਰਨ ਵਾਲਾ ਕਹਿ ਰਹੇ ਹਨ ਤੇ ਜਿਸਦੀ ਸ਼ਰਨ ਪੈਂਦੇ ਹਨ, ਉਸਨੂੰ ਕਈ ਨਾਵਾਂ ਨਾਲ ਸੰਬੋਧਨ ਕਰਦੇ ਹਨ, ਜਿਵੇਂ, ਮਾਧੋ, ਕੇਸੋ, ਸਾਂਵਲਾ, ਬੀਠਲ । ਮਾਧੋ, ਸਾਂਵਲਾ ਤੇ ਬੀਠਲ ਤਾਂ ਕ੍ਰਿਸ਼ਨ ਜੀ ਦੇ ਨਾਮ ਕਹੇ ਜਾ ਸਕਦੇ ਹਨ, ਪਰ 'ਕੇਸੋ' ਵਿਸ਼ਨੂੰ ਦਾ ਨਾਮ ਹੈ । ਜਿਨ੍ਹਾਂ ਜਿਨ੍ਹਾਂ ਦੀ ਰਖਿਆ ਦਾ ਜ਼ਿਕਰ ਆਇਆ ਹੈ, ਉਨ੍ਹਾਂ ਸਭਨਾਂ ਦਾ ਵਾਹ ਕ੍ਰਿਸ਼ਨ ਜੀ ਨਾਲ ਨਹੀਂ ਪਿਆ, ਪੁਰਾਣਕ ਸਾਖੀਆਂ ਅਨੁਸਾਰ ਦਰੋਪਤੀ ਦੀ ਲਾਜ ਕ੍ਰਿਸ਼ਨ ਜੀ ਨੇ ਰਖੀ ਸੀ ਪਰ ਅਹੱਲਿਆ ਨੂੰ ਤਾਰਨ ਵਾਲੇ ਸ੍ਰੀ ਰਾਮ ਚੰਦਰ ਜੀ ਸਨ । ਸੋ, ਇਕ ਅਵਤਾਰ ਦਾ ਭਗਤ ਦੂਜੇ ਅਵਤਾਰ ਦਾ ਪੁਜਾਰੀ ਨਹੀਂ ਹੋ ਸਕਦਾ। ਦਰੋਪਤੀ ਤੇ ਅਹੱਲਿਆ ਦੋਹਾਂ ਨੂੰ ਵਖੋ ਵਖਰੇ ਜੁਗਾਂ ਵਿਚ ਤਾਰਨ ਵਾਲਾ ਨਾਮਦੇਵ ਜੀ ਨੂੰ ਕੋਈ ਉਹ ਦਿਸ ਰਿਹਾ ਹੈ, ਜੋ ਸਿਰਫ ਇਕੋ ਜੁਗ ਵਿਚ ਨਹੀਂ, ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਹੈ ਨਾਮ ਦੇਵ ਜੀ ਦਾ ਉਹ ਪ੍ਰਭੂ, ਜੋ ਉਨ੍ਹਾਂ ਨੂੰ ਨਾਰਾਇਣ, ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ ਸਭਨਾਂ ਵਿਚ ਦਿਸਦਾ ਹੈ, ਜਾਂ ਇਉਂ ਕਹਿ ਲਵੋ ਕਿ ਨਾਮਦੇਵ ਜੀ ਇਸ ਸ਼ਬਦ ਵਿਚ ਨਿਰੋਲ ਪ੍ਰਮਾਤਮਾਂ ਅਗੇ ਬੇਨਤੀ ਕਰ ਰਹੇ ਹਨ ।

ਭਾਵ ਸਿਮਰਨ ਦੀ ਮਹਿਮਾਂ–ਜੋ ਜੋ ਭੀ ਪ੍ਰਭੂ ਦੀ ਸ਼ਰਨ ਆਉਂਦਾ ਹੈ, ਪ੍ਰਭੂ ਉਸ ਨੂੰ ਅਪਦਾ ਤੋਂ ਬਚਾ ਲੈਂਦਾ ਹੈ, ਭਗਤਾਂ ਦੇ ਸਹਾਇਕ ਹਰੀ ਦੇ ਕੌਤਕ ਜੋ ਰਾਮ ਤੇ ਕ੍ਰਿਸ਼ਨ ਦੇ ਰਾਹੀਂ ਪ੍ਰਗਟ ਹੋਏ, ਉਨ੍ਹਾਂ ਦਾ ਜ਼ਿਕਰ ਕਰ ਕੇ ਜੀਵਾਂ ਨੂੰ ਪ੍ਰਭੂ ਦੀ ਭਗਤੀ ਵਲ ਪ੍ਰੇਰਦੇ ਹਨ ।

**1. ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥**
**2. ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥**
**3. ਏਕਲ ਮਾਟੀ ਕੁੰਜਰ ਚੀਟੀ**
**ਭਾਜਨ ਹੈਂ ਬਹੁ ਨਾਨਾ ਰੇ ॥**
**4. ਅਸਥਾਵਰ ਜੰਗਮ ਕੀਟ ਪਤੰਗਮ**
**ਘਟਿ ਘਟਿ ਰਾਮੁ ਸਮਾਨਾ ਰੇ ॥੧॥**
**5. ਏਕਲ ਚਿੰਤਾ ਰਾਖੁ ਅਨੰਤਾ**
**ਅਉਰ ਤਜਹੁ ਸਭ ਆਸਾ ਰੇ ॥**
**6 ਪ੍ਰਣਵੈ ਨਾਮਾ ਭਏ ਨਿਹਕਾਮਾ**
**ਕੋ ਠਾਕੁਰੁ ਕੋ ਦਾਸਾ ਰੇ ॥੨॥੩॥**

**ਪਦ ਅਰਥ**:–ਸਭੈ ਘਟ–ਸਾਰੇ ਘਟਾਂ ਵਿਚ । ਰਾਮਾ–ਰਾਮ ਹੀ । ਰੇ–ਹੇ ਭਾਈ । ਕੋ–ਕੌਣ ? ।੧। ਰਹਾਉ ।

ਏਕਲ ਮਾਟੀ–ਇਕੋ ਹੀ ਮਿੱਟੀ ਤੋਂ । ਕੁੰਜਰ–ਕੁੰਚਰ, ਹਾਥੀ । ਚੀਟੀ–ਕੀੜੀ । ਭਾਜਨ–ਭਾਂਡੇ । ਨਾਨ੍ਹਾ–ਕਈ ਕਿਸਮ ਦੇ । ਰੇ–ਭਾਈ । ਅਸਥਾਵਰੁ–ਰੁੱਖ, ਪ੍ਰਬਤ ਆਦਿਕ ਉਹ ਪਦਾਰਥ) ਜੋ ਇਕ ਥਾਂ ਟਿਕੇ ਰਹਿਣ । ਜੰਗਮ–ਤੁਰਨ ਫਿਰਨ ਵਾਲੇ, ਹਿੱਲਣ ਜੁੱਲਣ ਵਾਲੇ ਜੀਆ ਜੰਤ । ਕੀਟ–ਕੀੜੇ । ਘਟਿ ਘਟਿ–ਹਰੇਕ ਘਟ ਵਿਚ ।੧।

ਏਕਲ ਅਨੰਤਾ–ਇਕ ਅਨੰਤ ਪ੍ਰਭੂ ਦੀ। ਚਿੰਤਾ–ਧਿਆਨ, ਸੁਰਤ । ਤਜਹੁ–ਛਡ ਦਿਓ । ਨਿਹਕਾਮ–ਵਾਸ਼ਨਾ ਰਹਿਤ । ਕੋ . ਦਾਸਾ–ਉਸ ਦਾਸ ਅਤੇ ਉਸਦੇ ਠਾਕਰ ਵਿਚ ਫ਼ਰਕ ਨਹੀਂ ਰਹਿ ਜਾਂਦਾ ।੨।

**ਅਰਥ** :–

**ਪ੍ਰ**:–ਭਗਤ ਜੀਓ ! ਪ੍ਰਮਾਤਮਾਂ ਦਾ ਸਿਮਰਨ ਕਰਦੇ ਰਹਿਣ ਨਾਲ ਹੁਣ ਆਪ ਜੀ ਨੂੰ ਉਸ ਸਾਈਂ ਜੀ ਦੀ ਪ੍ਰਤੀਤੀ ਕਿਵੇਂ ਹੋ ਰਹੀ ਹੈ ?

1. **ਉ**:–ਹੇ ਭਾਈਓ ! ਮੈਨੂੰ ਤਾਂ ਹੁਣ ਇਉਂ ਹੀ ਪ੍ਰਤੀਤ ਹੋ ਰਿਹਾ ਹੈ ਕਿ, ਸਾਰੇ ਘਟਾਂ (ਸਰੀਰਾਂ) ਵਿਚ (ਇਕ) ਪ੍ਰਮੇਸ਼ਰ (ਹੀ) ਬੋਲਦਾ ਹੈ, ਪ੍ਰਮਾਤਮਾਂ ਹੀ ਬੋਲਦਾ ਹੈ ।
2. ਪ੍ਰਮੇਸ਼ਰ ਜੀ ਤੋਂ ਬਿਨਾ ਹੋਰ ਕੋਈ ਨਹੀਂ ਬੋਲਦਾ।੧।ਰਹਾਉ।
3. ਹੇ ਭਾਈ ! ਜਿਵੇਂ ਇਕੋ ਹੀ ਮਿੱਟੀ ਤੋਂ ਕਈ ਕਿਸਮ ਦੇ ਭਾਂਡੇ ਬਣਾਏ ਜਾਂਦੇ ਹਨ, ਤਿਵੇਂ ਹਾਥੀ ਤੋਂ ਲੈਕੇ ਕੀੜੀ ਤਕ ਨਿਰਜਿੰਦ ਪਦਾਰਥ ਤੇ ਸਜਿੰਦ ਜੀਵਾਂ ਵਿਚ ।
4. ਕੀੜੇ ਪਤੰਗੇ, ਹਰੇਕ ਘਟ ਵਿਚ ਪ੍ਰਮੇਸ਼ਰ ਹੀ ਸਮਾਇਆ ਹੋਇਆ ਹੈ ।੧।
5. ਇਸ ਲਈ, ਹੇ ਪਿਆਰੇ ! (ਤੂੰ) ਹੋਰ ਸਭਨਾਂ ਦੀ ਆਸ ਛੱਡ ਕੇ ਇਕੋ ਪ੍ਰਭੂ ਦਾ ਧਿਆਨ ਧਰ (ਜੋ ਸਭਨਾਂ ਵਿਚ ਮੌਜੂਦ ਹੈ ।
6. ਨਾਮਦੇਵ ਬੇਨਤੀ ਕਰਦਾ ਹੈ ਕਿ, ਭਾਈਓ ! ਜੋ ਮਨੁੱਖ (ਪ੍ਰਭੂ ਦਾ ਧਿਆਨ ਧਰਕੇ) ਨਿਸ਼ਕਾਮ ਹੋ ਜਾਂਦਾ ਹੈ, ਉਸ ਵਿਚ ਅਤੇ ਪ੍ਰਭੂ ਵਿਚ ਕੋਈ ਭਿੰਨ ਭੇਦ ਨਹੀਂ ਰਹਿ ਜਾਂਦਾ।੨।੩।

**ਭਾਵਾਰਥ** :–ਇਸ ਸ਼ਬਦ ਤੋਂ ਜਾਹਰ ਹੁੰਦਾ ਹੈ ਕਿ ਨਾਮਦੇਵ ਜੀ ਉਸ ਅਨੰਤ ਹਰੀ ਦੀ ਪੂਜਾ ਦੇ ਹਾਮੀ ਹਨ, ਜੋ ਹਰ ਥਾਂ ਸਮਾ ਰਿਹਾ ਹੈ । ਆਪ ਜੀ ਆਪਣਾ ਅੰਤਰੀਵ ਭਾਵ ਅੰਕਤ ਕਰਦੇ ਹਨ ਕਿ, ਪ੍ਰਮੇਸ਼ਰ ਹਰ ਘਟ ਘਟ ਵਿਚ ਵਿਆਪਕ ਹੈ, ਹੋਰ ਆਸਾਂ ਛਡ ਕੇ ਕੇਵਲ ਉਸ ਪ੍ਰਭੂ ਦਾ ਹੀ ਆਸਰਾ ਲੈਣਾ ਚਾਹੀਦਾ ਹੈ ।

(ਰਾਗੁ ਮਾਲੀ ਗਉੜਾ ਸਮਾਪਤ)

# ਰਾਗੁ ਮਾਰੂ

## ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

**੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥**

**ਸਲੋਕੁ ॥**

1. **ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥**
2. **ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥**

**ਪਦ ਅਰਥ** :—ਸਾਜਨ—ਹੇ ਸੱਜਣ, ਹੇ ਮਿੱਤ੍ਰ ਪ੍ਰਭੂ ! ਹੋਇ ਰਹਾ—ਮੈਂ ਬਣਿਆਂ ਰਹਾਂ। ਸਦ—ਸਦਾ । ਨਾਨਕ—ਹੇ ਨਾਨਕ। ਤੁਹਾਰੀਆ—ਤੇਰੀ । ਪੇਖਉ—ਮੈਂ ਵੇਖਾਂ। ਹਜੂਰਿ—ਆਪਣੇ ਨਾਲ, ਆਪਣੇ ਅੰਗ ਸੰਗ ।੧।

**ਅਰਥ** :—

**ਪ੍ਰ.**—ਗੁਰਦੇਵ ਜੀਉ ! ਅਸੀਂ ਜੀਵ ਮਲੀਨ ਬੁੱਧੀ ਵਾਲੇ ਹਾਂ, ਸਾਨੂੰ ਉਸ ਸਾਈਂ ਜੀ ਅਗੇ ਅਰਦਾਸ ਕਰਨ ਦੀ ਭੀ ਜਾਚ ਨਹੀਂ ਹੈ, ਆਪ ਸਾਨੂੰ ਜਾਚ ਦਸ ਦਿਓ ?

1. ਉ:—ਹੇ ਭਾਈ ! ਉਸ ਸਾਈਂ ਜੀ ਅਗੇ ਇਉਂ ਜੋਦੜੀਆਂ ਕਰਦਾ ਰਿਹਾ ਕਰ ਕਿ, ਹੇ ਮਿੱਤ੍ਰ ਪ੍ਰਭੂ ! ਮੈਂ ਤੇਰੀ ਸ਼ਰਨ ਆਇਆਂ ਹਾਂ, (ਮੇਹਰ ਕਰ, ਸਮਰੱਥਾ ਬਖਸ਼ ਕਿ) ਮੈਂ ਤੇਰੇ ਚਰਨਾਂ ਦੀ ਸਦਾ ਧੂੜ ਬਣਿਆਂ ਰਹਾਂ ।
2. ਹੇ ਪ੍ਰਭੂ ਜੀ ! ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ, ਮੈਂ ਤੇਰੀ ਸ਼ਰਣ ਵਿਚ ਆਉਣਾ ਕੀਤਾ ਹੈ ਮੈਨੂੰ ਇਹ ਸਮਰੱਥਾ ਬਖਸ਼ ਕਿ, ਮੈਂ ਸਦਾ ਹੀ ਤੈਨੂੰ ਆਪਣੇ ਅੰਗ ਸੰਗ ਵੇਖਦਾ ਰਹਾਂ ।੧।

**ਭਾਵਾਰਥ** :—ਇਸ ਸਲੋਕ ਵਿਚ ਸਤਿਗੁਰੂ ਜੀ ਉਸ ਸਾਈਂ ਜੀ ਤੋਂ ਉਸ ਦੇ ਚਰਨਾਂ ਦੀ ਸਦਾ ਹੀ ਧੂੜ ਹੋ ਕੇ ਰਹਿਣ ਦੀ ਮੰਗ ਕਰਦੇ ਹਨ, ਜਿਸ ਦੀ ਬਰਕਤ ਨਾਲ ਉਸ ਨੂੰ ਸਦਾ ਹੀ ਅੰਗ ਸੰਗ ਵਸਦੇ ਰਹਿਣ ਦੀ ਸੂਝ ਆਉਂਦੀ ਹੈ ।

**ਸਬਦ ॥**

1. **ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥**
2. **ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥**
3. **ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥**
4. **ਬਾਬਾ ਮੈ ਕਰਮਹੀਣ ਕੂੜਿਆਰ ॥**
5. **ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ ਰਹਾਉ ॥**
6. **ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥**
7. **ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥**
8. **ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥**
9. **ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥੩॥**
10. **ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥**
11. **ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥**

**ਪਦ ਅਰਥ** :—ਪਿਛਹੁ ਰਾਤੀ—ਪਿਛਲੀ ਰਾਤੇ, ਅੰਮ੍ਰਿਤ ਵੇਲੇ। ਸਦੜਾ—ਪਿਆਰਾ ਸੱਦਾ। ਲੇਹਿ—ਉਹ ਮਨੁੱਖ ਲੈਂਦੇ ਹਨ। ਖੇਮੇ—ਖੇਮੇ, ਤੰਬੂ । ਸਰਾਇਚੇ—ਕਨਾਤਾਂ । ਦਿਸਨਿ—ਦਿਸਦੇ ਹਨ। ਰਥ ਪੀੜੇ—ਤਿਆਰ ਰਥ। ਸਦਿ—ਸੱਦ ਕੇ, ਵਾਜ ਮਾਰ ਕੇ, ਆਪਣੇ ਆਪ। ਮਿਲੇ—ਮਿਲ ਪੈਂਦੇ ਹਨ ।੧।

ਬਾਬਾ—ਹੇ ਪ੍ਰਭੂ । ਕਰਮ ਹੀਣ—ਭਾਗ ਹੀਣ, ਮੰਦ ਭਾਗੀ। ਕੂੜਿਆਰ—ਕੂੜੇ ਪਦਾਰਥਾਂ ਦਾ ਹੀ ਵਣਜ ਕਰਨ ਵਾਲਾ। ਅੰਧਾ—ਅੰਨ੍ਹਾ। ਭਰਮਿ—ਭਟਕਣਾ ਵਿਚ ।੧। ਰਹਾਉ ।

ਸਾਦ—(ਅਨੇਕਾਂ ਪਦਾਰਥਾਂ ਦੇ) ਸੁਆਦ। ਪਰਫੁੜੇ—ਪ੍ਰਫੁਲਤ ਹੋਏ, ਵਧਦੇ ਗਏ। ਪੂਰਬਿ—ਪੂਰਬ ਵਿਚ, ਹੁਣ ਤੋਂ ਪਹਿਲੇ ਸਾਰੇ ਜਨਮ ਜਨਮਾਤ੍ਰਾਂ ਦੇ ਜੀਵਨ ਵਿਚ। ਲਿਖੇ—ਕੀਤੇ ਕਰਮਾਂ ਦੇ ਸੰਸਕਾਰ ਮਨ ਵਿਚ ਉਕਰੇ ਗਏ। ਮਾਇ—ਹੇ ਮਾਂ। ਅਗਲੇ—ਬਹੁਤੇ। ਦੂਖੇ ਦੂਖਿ—ਦੁਖਿ ਹੀ ਦੁਖਿ, ਦੁੱਖ ਹੀ ਦੁੱਖ ਵਿਚ ।੨।

ਵਿਛੁੜਿਆ ਕਾ—ਉਨ੍ਹਾਂ ਬੰਦਿਆਂ ਦਾ ਜੋ ਪ੍ਰਮੇਸ਼ਰ ਤੋਂ ਵਿਛੜੇ ਹੋਏ ਹਨ । ਕਿਆ ਵਿਛੁੜੈ—ਹੋਰ ਕਿਸ ਪਿਆਰੇ ਪਦਾਰਥ ਨਾਲੋਂ ਵਿਛੋੜਾ ਹੋਣਾ ਹੈ ?ਮਿਲਿਆ ਕਾ—ਉਨ੍ਹਾਂ ਜੀਵਾਂ ਦਾ ਜੋ ਪ੍ਰਭੂ ਚਰਨਾਂ ਵਿਚ ਜੁੜੇ ਹੋਏ ਹਨ। ਕਿਆ ਮੇਲੁ—ਹੋਰ ਕਿਸ ਸ੍ਰਿਸ਼ਟ ਪਦਾਰਥ ਨਾਲ ਮੇਲ ਬਾਕੀ ਰਹਿ ਗਿਆ ? ਜਿਨਿ—ਜਿਸ (ਸਾਹਿਬ) ਨੇ। ਕਰਿ—ਕਰ ਕੇ, ਰਚ ਕੇ। ਖੇਲੁ—ਤਮਾਸ਼ਾ, ਜਗਤ ਰਚਨਾ ।੩।

ਸੰਜੋਗੀ—ਸੰਜੋਗਾਂ ਨਾਲ, ਪ੍ਰਮੇਸ਼ਰ ਦੀ ਬਖਸ਼ਸ਼ ਦੇ ਸੰਜੋਗ ਨਾਲ। ਮੇਲਾਵੜਾ—ਸੋਹਣਾ ਮਿਲਾਪ, ਮਨੁੱਖਾ ਸਰੀਰ ਨਾਲ ਸੋਹਣਾ ਮਿਲਾਪ । ਇਨਿ—ਇਸ ਦੀ ਰਾਹੀਂ। ਤਨਿ—ਤਨ ਦੀ ਰਾਹੀਂ। ਇਨਿ ਤਨਿ—ਇਸ ਤਨ ਦੀ ਰਾਹੀਂ, ਇਸ ਮਨੁੱਖਾ ਸਰੀਰ ਵਿਚ ਆ ਕੇ। ਭੋਗ—ਮਾਇਕ ਪਦਾਰਥਾਂ ਦੇ ਰਸਾਂ ਦੇ ਅਨੰਦ। ਮਿਲਿ—ਮਿਲ ਕੇ, ਮਨੁੱਖਾ ਸਰੀਰ ਨੂੰ ਮਿਲਕੇ।

ਵਿਜੋਗੀ—ਵਿਜੋਗ ਦਾ ਕਾਰਨ, ਪ੍ਰਮਾਤਮਾਂ ਦੀ ਵਿਜੋਗ ਸੱਤਾ ਦੇ ਕਾਰਨ, ਮੌਤ ਦਾ ਕਾਰਨ । ਭੀ—ਮੁੜ ਮੁੜ । ਸੰਜੋਗ—ਅਨੇਕਾਂ ਸੰਜੋਗ, ਅਨੇਕਾਂ ਜਨਮਾਂ ਦੇ ਸੰਜੋਗ, ਅਨੇਕਾਂ ਜਨਮਾਂ ਦੇ ਗੇੜ ।੪।੧।

**ਅਰਥ** :—

**ਪ੍ਰ**:—ਹੇ ਗੁਰੋ ! ਆਪ ਜੀ, ਹਮੇਸ਼ਾਂ ਹੀ ਅੰਮ੍ਰਿਤ ਵੇਲੇ ਉਠ ਕੇ ਨਾਮ ਸਿਮਰਨ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹੋ, ਪਰ ਫਿਰ ਭੀ ਸਾਰੇ ਲੋਕ ਨਾਮ ਦਾ ਸਿਮਰਨ ਕਿਉਂ ਨਹੀਂ ਕਰਦੇ ?

1. **ਉ**:—ਹੇ ਭਾਈ ! ਸਿਮਰਨ ਤਾਂ ਬਹੁਤ ਲੋਕ ਕਰਨਾ ਚਾਹੁੰਦੇ ਹਨ, ਪਰ ਅਸਲ ਵਿਚ ਜਿਨ੍ਹਾਂ ਵਡਭਾਗੀ ਬੰਦਿਆਂ ਨੂੰ ਅੰਮ੍ਰਿਤ ਵੇਲੇ ਪ੍ਰਮੇਸ਼ਰ ਜੀ ਆਪ ਹੀ ਪਿਆਰ ਭਰਿਆ ਸੱਦਾ ਭੇਜਦਾ ਹੈ (ਪ੍ਰੇਰਨਾ ਕਰਦਾ ਹੈ) ਉਹ ਉਸ ਵੇਲੇ ਉਠ ਕੇ ਖਸਮ ਪ੍ਰਭੂ ਦਾ ਨਾਮ ਲੈਂਦੇ ਹਨ ।

**ਪ੍ਰ**:—ਸ੍ਰੀ ਜੀਉ ! ਰੱਬ ਵਲੋਂ ਇਸ ਨਾਮ ਸਿਮਰਨ ਦੇ ਇਵਜ਼ ਵਿਚ ਨਾਮ ਚਿੰਤਨ ਕਰਨ ਵਾਲਿਆਂ ਨੂੰ ਆਖਰ ਹਾਸਲ ਕੀ ਕੁਝ ਹੁੰਦਾ ਹੈ ?

2. **ਉ**:—ਹੇ ਭਾਈ ! ਰੱਬ ਵਲੋਂ ਤੰਬੂ, ਛੱਤਰ, ਕਨਾਤਾਂ, ਬਥ, ਉਨ੍ਹਾਂ ਦੇ ਦਰ ਤੇ ਹਰ ਵੇਲੇ ਤਿਆਰ ਦਿਸਦੇ ਹਨ, ਇਹ ਸਾਰੇ (ਦੁਨੀਆਂ ਦੀ ਮਾਣ ਵਡਿਆਈ
3. ਦੇ ਪਦਾਰਥ) ਉਨ੍ਹਾਂ ਨੂੰ ਆਪਣੇ ਆਪ ਆ ਮਿਲਦੇ ਹਨ, ਜਿਨ੍ਹਾਂ ਨੇ (ਹੇ ਪ੍ਰਭੂ) ਤੇਰਾ ਨਾਮ ਸਿਮਰਿਆ ਹੈ ।੧।
4. (ਪਰ) ਹੇ ਪ੍ਰਭੂ ! ਮੈਂ ਮੰਦ ਭਾਗੀ (ਹੀ) ਰਿਹਾ, ਮੈਂ ਕੂੜੇ ਪਦਾਰਥਾਂ ਦੇ ਵਣਜ ਹੀ ਕਰਦਾ ਰਿਹਾ ।
5. ਹੇ ਪ੍ਰਭੂ ! ਮੇਰਾ ਮਨ (ਮਾਇਆ ਦੇ ਮੋਹ ਵਿਚ) ਅੰਨ੍ਹਾਂ ਹੋਇਆ ਹੋਇਆ, (ਮਾਇਆ ਦੀ ਖਾਤਰ) ਭਟਕਣਾ ਵਿਚ ਹੀ ਕੁਰਾਹੇ ਪਿਆ ਰਿਹਾ ਤੇ ਮੈਂ ਤੇਰਾ ਨਾਮ ਪ੍ਰਾਪਤ ਨਾ ਕਰ ਸਕਿਆ ।੧। ਰਹਾਉ ।

**ਪ੍ਰ**:—ਹੇ ਗੁਰੋ ! ਹੁਣ ਆਪ ਜੀ ਗੁਜਰ ਚੁਕੇ ਸਮੇਂ ਬਾਰੇ ਕੀ ਸੋਚ ਰਹੇ ਹੋ ?

6. **ਉ**:—ਹੇ ਭਾਈਓ ! ਹੁਣ ਤਾਂ ਮੇਰੇ ਅੰਦਰ ਗੁਜ਼ਰ ਚੁਕੇ ਸਮੇਂ ਬਾਰੇ ਇਹੋ ਹੀ ਖਿਆਲ ਆ ਰਹੇ ਹਨ ਕਿ, ਹੇ ਮਾਂ ! ਮੈਂ ਤਾਂ ਦੁਨੀਆਂ ਦੇ ਅਨੇਕਾਂ ਹੀ ਪਦਾਰਥਾਂ ਦੇ ਸੁਆਦ ਮਾਣਦਾ ਰਿਹਾ, ਹੁਣ ਤੋਂ ਪਹਿਲੇ ਸਾਰੇ ਬੇਅੰਤ ਲੰਮੇਂ ਜੀਵਨ ਸਫਰ ਵਿਚ ਕੀਤੇ ਕਰਮਾਂ ਦੇ ਸੰਸਕਾਰ ਮੇਰੇ ਮਨ ਵਿਚ ਉੱਕਰਦੇ ਗਏ (ਤੇ ਉਨ੍ਹਾਂ ਭੋਗਾਂ ਦੇ ਇਵਜ਼ ਵਿਚ ਮੇਰੇ ਵਾਸਤੇ) ਦੁੱਖ ਹੀ ਵਧਦੇ ਗਏ ।
7. (ਪਰ) ਹੁਣ ਮੈਂ ਸੋਚ ਰਿਹਾ ਹਾਂ ਕਿ ਪਿਛਲੇ ਗੁਜਰ ਚੁਕੇ ਸਮੇਂ ਵਿਚ ਸੁਖ ਤਾਂ (ਮੈਂ ਬਹੁਤ) ਥੋੜੇ ਹੀ ਮਾਣੇ ਅਤੇ ਦੁੱਖ ਬਹੁਤ ਹੀ ਉਗ ਪਏ, ਹੁਣ ਮੇਰੀ ਉਮਰ ਦੁੱਖਾਂ ਵਿਚ ਹੀ ਗੁਜਰ ਰਹੀ ਹੈ ।੨।

**ਪ੍ਰ**:—ਗੁਰਦੇਵ ਜੀਉ ! ਜਿਨ੍ਹਾਂ ਦਾ ਰੱਬ ਵਲੋਂ ਵਿਛੋੜਾ ਹੋ ਗਿਆ ਹੈ ਉਸਨੂੰ ਤੁਸੀਂ ਕਿਸ ਰੂਪ ਵਿਚ ਅਨੁਭਵ ਕਰਦੇ ਹੋ ?

8. **ਉ**:—ਹੇ ਭਾਈਓ ! ਅਸਲ ਵਿਚ ਉਨ੍ਹਾਂ ਬੰਦਿਆਂ ਦਾ ਜੋ ਪ੍ਰਮੇਸ਼ਰ ਨਾਲੋਂ ਵਿਛੜੇ ਹੋਏ ਹਨ, ਹੋਰ ਕਿਸ ਪਿਆਰੇ ਪਦਾਰਥ ਨਾਲੋਂ ਵਿਛੋੜਾ ਹੋਣਾ ਹੈ ? (ਕਿਉਂਕਿ, ਸਭ ਤੋਂ ਕੀਮਤੀ ਪਦਾਰਥ ਤਾਂ ਹਰੀ ਦਾ ਨਾਮ ਹੀ ਸੀ, ਜਿਸ ਤੋਂ ਉਹ ਵਿਛੜ ਗਏ ਹਨ । (ਭਾਵ ਸਭ ਤੋਂ ਵਡਾ ਵਿਛੋੜਾ ਤਾਂ ਹਰੀ ਨਾਲੋਂ ਹੀ ਕਿਹਾ ਜਾ ਸਕਦਾ ਹੈ) ਅਤੇ ਜੋ ਪ੍ਰਭੂ ਚਰਨਾਂ ਵਿਚ ਜੁੜੇ ਹੋਏ ਹਨ, ਉਨ੍ਹਾਂ ਜੀਵਾਂ ਦਾ ਹੋਰ ਕਿਸ ਸ੍ਰੇਸ਼ਟ ਪਦਾਰਥ ਨਾਲ ਮੇਲ ਬਾਕੀ ਰਹਿ ਗਿਆ ਹੈ ? (ਭਾਵ ਉਨ੍ਹਾਂ ਨੂੰ ਹੋਰ ਕਿਸੇ ਪਦਾਰਥ ਦੀ ਲੋੜ ਨਹੀਂ ਰਹਿ ਗਈ) ।
9. ਇਸ ਲਈ, ਹੇ ਭਾਈ ! ਸਦਾ ਉਸ ਮਾਲਕ ਦੀ ਸਿਫਤ ਸਲਾਹ ਕਰਦੇ ਰਹਿਣਾ ਚਾਹੀਦਾ ਹੈ ਜਿਸ ਨੇ ਕਿ ਇਹ ਜਗਤ ਤਮਾਸ਼ਾ ਰਚਿਆ ਹੈ ਅਤੇ ਰਚ ਕੇ ਇਸ ਦੀ ਸੰਭਾਲ ਕਰ ਰਿਹਾ ਹੈ ।੩।

**ਪ੍ਰ**:—ਸ੍ਰੀ ਜੀਉ ! ਇਨ੍ਹਾਂ ਜੀਵਾਂ ਨੂੰ ਬਾਰ ਬਾਰ ਜਨਮ ਮਰਣ ਦੇ ਗੇੜ ਵਿਚ ਕਿਉਂ ਆਉਣਾ ਪੈਂਦਾ ਹੈ ?

10. **ਉ**:—ਹੇ ਭਾਈਓ ! ਵੇਖੋ, ਉਸ ਪ੍ਰਮੇਸ਼ਰ ਦੀ ਬਖਸ਼ਿਸ਼ ਦੇ ਸੰਜੋਗ ਨਾਲ ਇਸ ਮਨੁੱਖਾ ਸਰੀਰ ਨਾਲ ਸੋਹਣਾ ਮਿਲਾਪ ਹੋਇਆ ਸੀ, (ਪਰ) ਜੀਵ ਇਸ ਸਰੀਰ ਵਿਚ ਆ ਕੇ ਮਾਇਕ ਪਦਾਰਥਾਂ ਦੇ ਰਸਾਂ ਨੂੰ ਹੀ ਮਾਣਦੇ ਰਹੇ ।
11. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਦੋਂ ਉਸ ਦੀ ਰਜ਼ਾ ਵਿਚ ਮੌਤ ਆਈ, (ਤਾਂ ਇਸ) ਮਨੁੱਖਾ ਸਰੀਰ ਨਾਲੋਂ ਵਿਛੋੜਾ ਹੋ ਗਿਆ, (ਪਰ) (ਮਾਇਕ ਪਦਾਰਥਾਂ ਦੇ ਹੀ ਭੋਗਾਂ ਦੇ ਕਾਰਨ) (ਇਸ ਜੀਵ ਨੂੰ) ਮੁੜ ਮੁੜ ਅਨੇਕਾਂ ਜਨਮਾਂ ਦੇ ਗੇੜ ਲੰਘਣੇ ਪਏ ।੪।੧।

**ਭਾਵਾਰਥ** :—ਮਨੁੱਖ ਸੰਜੋਗਾਂ ਅਨੁਸਾਰ ਹਰੀ ਨਾਲ ਮਿਲ ਰਹਿੰਦਾ ਹੈ ਅਤੇ ਵਿਜੋਗ ਵਿਚ ਆ ਕੇ ਹਰੀ ਨਾਲ ਵਿਛੜ ਕੇ ਬਾਰ ਬਾਰ ਜੂਨਾਂ ਵਿਚ ਟੱਕਰਾਂ ਮਾਰਦਾ ਫਿਰਦਾ ਹੈ, ਪਰ ਤਾਂ ਭੀ ਕਿਸੇ ਨੂੰ ਨਿਰਾਸ਼ ਨਹੀਂ ਹੋਣਾ ਚਾਹੀਦਾ, ਕਿਉਂਕਿ, ਹਰੀ ਨੇ ਮਨੁੱਖ ਨੂੰ ਆਪਣੇ ਮੇਲ ਵਿਚ ਲਿਆਉਣ ਦਾ ਪ੍ਰਬੰਧ ਭੀ ਕੀਤਾ ਹੋਇਆ ਹੈ ।

**ਨੋਟ** :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ, ਅਸਟਪਦੀਆਂ, ਛੰਤ, ਸਲੋਕ, ਪਉੜੀਆਂ ਆਦਿਕ ਕਾਵਿ ਦੇ ਧੁਰੇ ਤੋਂ ਵਖ ਵਖ ਕਿਸਮ ਦੀ ਬਾਣੀ ਦਰਜ ਹੈ । ਇਸ ਮਾਰੂ ਰਾਗ ਦੇ ਅਰੰਭ ਵਿਚ ਪਹਿਲਾਂ ਇਕ 'ਸਲੋਕੁ' ਹੈ । 'ਸਲੋਕ' ਤੋਂ ਸ਼ਬਦ ਸ਼ੁਰੂ ਹੁੰਦੇ ਹਨ । ਸਾਰੇ ਰਾਗਾਂ ਵਿਚ ਬਾਣੀ ਦੀ ਤਰਤੀਬ ਇਉਂ ਹੈ :—

ਪਹਿਲਾਂ 'ਸ਼ਬਦ' ਫਿਰ ਅਸਟਪਦੀਆਂ, ਫਿਰ 'ਛੰਤ' ਆਦਿਕ।

ਗੁਰੂ ਵਿਅਕਤੀਆਂ ਦੀ ਤਰਤੀਬ ਭੀ ਇਉਂ ਹੀ ਹੈ ਕਿ ਪਹਿਲਾਂ ਗੁਰੂ ਨਾਨਕ ਦੇਵ ਜੀ, ਫਿਰ ਗੁਰੂ ਅਮਰ ਦਾਸ ਜੀ. ਫਿਰ ਗੁਰੂ ਰਾਮਦਾਸ ਜੀ, ਫਿਰ ਗੁਰੂ ਅਰਜਨ ਸਾਹਿਬ ਅਤੇ ਅੰਤ ਵਿਚ ਗੁਰੂ ਤੇਗ ਬਹਾਦਰ ਸਾਹਿਬ।

ਇਸ ਮਾਰੂ ਰਾਗ ਵਿਚ ਵਿਲੱਖਣ ਗੱਲ ਇਹ ਹੈ ਕਿ ਇਥੇ ਸ਼ਬਦਾਂ ਤੋਂ ਪਹਿਲੇ ਇਕ ਸਲੋਕ ਦਿਤਾ ਗਿਆ ਹੈ। ਇਹੀ ਸਲੋਕ ਹੂ-ਬ-ਹੂ ਇਸੇ ਸ਼ਕਲ ਵਿਚ ਗੂਜਰੀ ਕੀ ਵਾਰ ਮ: ੫ ਦੀ ਚੌਥੀ ਪਉੜੀ ਦਾ ਪਹਿਲਾ ਸਲੋਕ ਹੈ, ਉਥੇ ਇਹ ਸਲੋਕੁ ਮਹਲਾ ੫ ਹੈ।

ਇਸੇ ਮਾਰੂ ਰਾਗ ਦੀ ਭਗਤ ਬਾਣੀ ਵਿਚ ਕਬੀਰ ਜੀ ਦੇ ਸ਼ਬਦ ਨੰ: ੯ ਦੇ ਅਗਾਂਹ ਦੋ ਸਲੋਕ ਦਰਜ ਹਨ, ਪਰ ਉਨ੍ਹਾਂ ਦਾ ਸਿਰਲੇਖ ਸਾਫ 'ਸਲੋਕ ਕਬੀਰ ਜੀ' ਹੈ।

ਪਰ ਇਥੇ ਮੌਜੂਦਾ ਸਲੋਕ ਦੇ ਨਾਲ 'ਮਹਲੇ' ਦਾ ਜ਼ਿਕਰ ਨਹੀਂ ਹੈ। ਪਰ, ਗੂਜਰੀ ਦੀ ਵਾਰ ਮ: ੫ ਵਿਚੋਂ ਪ੍ਰਤਖ ਹੈ ਕਿ ਇਹ ਸਲੋਕ ਗੁਰੂ ਅਰਜਨ ਸਾਹਿਬ ਜੀ ਦਾ ਹੈ, ਇਸ ਸਲੋਕ ਦਾ ਕੇਂਦਰੀ ਭਾਵ ਉਹੀ ਹੈ ਜੋ ਇਸ ਤੋਂ ਅਗਾਂਹ ਦਰਜ ਹੋਏ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦਾ ਹੈ।

**ਮਾਰੂ ਮਹਲਾ ੧ ॥**

1. **ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥**
2. **ਤਿਨਿ ਕਰਤੈ ਲੇਖੁ ਲਿਖਾਇਆ ॥**
3. **ਲਿਖੁ ਦਾਤਿ ਜੋਤਿ ਵਡਿਆਈ ॥**
4. **ਮਿਲਿ ਮਾਇਆ ਸੁਰਤਿ ਗਵਾਈ ॥੧॥**
5. **ਮੂਰਖ ਮਨ ਕਾਹੇ ਕਰਸਹਿ ਮਾਣਾ ॥**
6. **ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥**
7. **ਤਜਿ ਸਾਦ ਸਹਜ ਸੁਖੁ ਹੋਈ ॥**
8. **ਘਰ ਛਡਣੇ ਰਹੈ ਨ ਕੋਈ ॥**
9. **ਕਿਛੁ ਖਾਜੈ ਕਿਛੁ ਧਰਿ ਜਾਈਐ ॥**
10. **ਜੇ ਬਾਹੁੜਿ ਦੁਨੀਆ ਆਈਐ ॥੨॥**
11. **ਸਜੁ ਕਾਇਆ ਪਟੁ ਹਢਾਏ ॥**
12. **ਫੁਰਮਾਇਸਿ ਬਹੁਤੁ ਚਲਾਏ ॥**
13. **ਕਰਿ ਸੇਜ ਸੁਖਾਲੀ ਸੋਵੈ ॥**
14. **ਹਥੀ ਪਉਦੀ ਕਾਹੇ ਰੋਵੈ ॥੩॥**
15. **ਘਰ ਘੁੰਮਣਵਾਣੀ ਭਾਈ ॥**
16. **ਪਾਪ ਪਥਰ ਤਰਣੁ ਨ ਜਾਈ ॥**
17. **ਭਉ ਬੇੜਾ ਜੀਉ ਚੜਾਊ ॥**
18. **ਕਹੁ ਨਾਨਕ ਦੇਵੈ ਕਾਹੂ ॥੪॥੨॥**

**ਪਦ ਅਰਥ** :—ਮਿਲਿ—ਮਿਲ ਕੇ । ਪਿੰਡੁ—ਸਰੀਰ। ਕਮਾਇਆ—ਬਣਾਇਆ। ਤਿਨਿ—ਉਸ ਨੇ। ਕਰਤੈ—ਕਰਤਾਰ ਨੇ। ਤਿਨਿ ਕਰਤੈ—ਉਸ ਕਰਤਾਰ ਨੇ। ਲੇਖੁ—(ਤੇਰੀ ਕਰਨ ਜੋਗ ਕੰਮ ਦੀ) ਲਿਖਤ। ਲਿਖੁ—(ਹੇ ਜੀਵ) ਤੂੰ ਲਿਖ। ਦਾਤਿ—(ਪ੍ਰਮਾਤਮਾਂ ਦੀਆਂ) ਬਖਸ਼ਸ਼ਾਂ। ਵਡਿਆਈ—ਸਿਫਤ ਸਲਾਹ। ਸੁਰਤਿ—ਅਕਲ, ਚੇਤਾ। ਗਵਾਈ—ਤੂੰ ਗਵਾ ਲਈ।੧।

ਮਨ—ਹੇ ਮਨ । ਕਾਹੇ—ਕਿਉਂ ? । ਕਰਸਹਿ—ਤੂੰ ਕਰੇਂਗਾ, ਤੂੰ ਕਰਦਾ ਹੈਂ। ਭਾਣਾ—ਰਜ਼ਾ, ਹੁਕਮ ।੧। ਰਹਾਉ।

ਤਜਿ—ਤਿਆਗ ਕੇ। ਸਾਦ—(ਮਾਇਆ ਦੇ) ਸੁਆਦ। ਸਹਜ ਸੁਖੁ—ਅਡੋਲਤਾ ਦਾ ਅਨੰਦ। ਖਾਜੈ—ਖਾ ਲਈਏ, ਵਰਤ ਲਈਏ। ਧਰਿ—ਸਾਂਭ ਕੇ। ਬਹੁੜਿ—ਮੁੜ ।੨।

ਸਜੁ—ਹਾਰ, ਸਜਾਵਟ। ਕਾਇਆ—ਸਰੀਰ। ਪਟੁ—ਰੇਸ਼ਮੀ ਕੱਪੜਾ । ਫੁਰਮਾਇਸਿ—ਹਕੂਮਤ । ਕਰਿ—ਬਣਾ ਕੇ, ਤਿਆਰ ਕਰ ਕੇ। ਹਥੀ ਪਉਦੀ—ਜਦੋਂ (ਜਮਾਂ ਦੇ) ਹੱਥ ਪੈਂਦੇ ਹਨ। ਕਾਹੇ ਰੋਵੈ—ਕਿਉਂ ਰੋਂਦਾ ਹੈਂ ?। ਰੋਣ ਦਾ ਕੋਈ ਲਾਭ ਨਹੀਂ ਹੁੰਦਾ ।੩।

ਘਰ—ਘਰਾਂ ਦੇ ਮੋਹ। ਘੁੰਮਣ ਵਾਣੀ—ਘੁੰਮਣ ਘੇਰ। ਭਾਈ—ਹੇ ਭਾਈ। ਤਰਣੁ ਨ ਜਾਈ—ਪਾਰ ਨਹੀਂ ਲੰਘਿਆ ਜਾ ਸਕਦਾ। ਭਉ—ਪ੍ਰਮੇਸ਼ਰ ਦਾ ਡਰ, ਅਦਬ। ਚੜਾਊ—ਸਵਾਰ, ਬੇੜੀ ਦਾ ਮੁਸਾਫਿਰ। ਕਾਹੂ—ਕਿਸੇ ਵਿਰਲੇ ਨੂੰ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ! ਮੇਰੇ ਲਈ ਉਸ ਕਰਤਾਰ ਵਲੋਂ ਸੰਸਾਰ ਵਿਚ ਆਉਣ ਸਮੇਂ ਕੋਈ ਖਾਸ ਹਦਾਇਤ ਭੀ ਕੀਤੀ ਗਈ ਸੀ ?

1. **ਉ**:—ਹੇ ਭਾਈ! ਸੁਣ, ਜਿਸ ਕਰਤਾਰ ਦੀ ਰਜ਼ਾ ਅਨੁਸਾਰ ਤੇਰੇ ਮਾਂ ਪਿਉ ਨੇ ਇਹ ਤੇਰਾ ਸਰੀਰ ਬਣਾਇਆ ਹੈ।

2-3. ਹੇ ਪਿਆਰੇ! ਉਸੇ ਕਰਤਾਰ ਨੇ (ਤੇਰੇ ਮੱਥੇ ਉਤੇ ਇਹ) ਲੇਖ ਭੀ ਲਿਖ ਦਿਤਾ ਕਿ, (ਹੇ ਜੀਵ) ਤੂੰ (ਜਗਤ ਵਿਚ ਜਾ ਕੇ) ਜੋਤ ਰੂਪ ਪ੍ਰਭੂ ਦੀਆਂ ਬਖਸ਼ਿਸ਼ਾਂ ਚੇਤੇ ਕਰਦਾ ਰਹੀਂ ਅਤੇ ਉਸ ਦੀ ਸਿਫਤ ਸਲਾਹ ਭੀ ਕਰੀਂ, (ਭਾਵ ਸਿਫਤ ਸਲਾਹ ਦੇ ਲੇਖ ਆਪਣੇ ਅੰਦਰ ਲਿਖਦਾ ਰਹੀਂ)।

4. ਪਰ, ਹੇ ਮੂਰਖ ਮਨਾ! ਤੂੰ, ਮਾਇਆ (ਦੇ ਮੋਹ) ਵਿਚ ਫਸਕੇ ਇਹ (ਸਭ) ਚੇਤਾ ਹੀ ਭੁਲਾ ਦਿਤਾ ।੧।

5. ਹੇ (ਮੇਰੇ)ਮੂਰਖ ਮਨਾ! ਤੂੰ ਇਨ੍ਹਾਂ ਦੁਨਿਆਵੀ (ਮਲਕੀਅਤਾਂ ਦਾ) ਕਿਉਂ ਮਾਣ ਕਰਦਾ ਹੈਂ ?

6. ਪਰ, ਤੂੰ ਇਹ ਭੁੱਲ ਗਿਆ ਹੈਂ ਕਿ, ਜਦੋਂ ਖਸਮ ਪ੍ਰਭੂ ਦਾ ਹੁਕਮ ਹੋਇਆ, ਤਦੋਂ (ਇਨ੍ਹਾਂ ਨੂੰ ਛਡ ਕੇ ਜਗਤ ਤੋਂ) ਚਲੇ ਜਾਣਾ ਪਵੇਗਾ ।੧। ਰਹਾਉ।

7. ਹੇ ਮਨਾ! ਤੂੰ, ਘਰਾਂ ਦੀਆਂ ਮਲਕੀਅਤਾਂ ਵਿਚੋਂ ਸੁਖ ਸ਼ਾਂਤੀ ਲਭਦਾ ਹੈਂ। ਪਰ ਤੈਨੂੰ ਮਾਇਆ ਦੇ ਸੁਆਦ ਛਡ ਕੇ ਹੀ ਆਤਮਕ ਅਨੰਦ ਪੈਦਾ ਹੋ ਸਕਦਾ ਹੈ।

8. ਹੇ ਭੋਲਿਆ ! ਜਿਨ੍ਹਾਂ ਘਰਾਂ ਦੀਆਂ ਮਲਕੀਅਤਾਂ ਨੂੰ ਤੂੰ ਸੁਖ ਦਾ ਮੂਲ ਸਮਝ ਰਿਹਾ ਹੈ, ਇਹ ਘਰ ਤਾਂ ਛਡ ਜਾਣੇ ਹਨ, ਕੋਈ ਭੀ ਜੀਵ (ਇਥੇ ਸਦਾ) ਟਿਕਿਆ ਨਹੀਂ ਰਹਿ ਸਕਦਾ।

9. ਹੇ ਮੂਰਖ ਮਨਾ ! ਤੂੰ ਸਦਾ ਹੀ ਇਹੋ ਸੋਚਦਾ ਰਹਿੰਦਾ ਹੈਂ ਕਿ, ਕੁਝ ਪਦਾਰਥ ਖਾ ਹੰਢਾ ਲਈਏ ਤੇ ਕੁਝ ਸਾਂਭ ਕੇ ਰਖੀ ਜਾਈਏ।

10. ਹੇ ਮੂਰਖ ਮਨਾ ! ਪਰ. ਸਾਂਭ ਕੇ ਰਖ ਜਾਣ ਦਾ ਲਾਭ ਤਾਂ ਤਦੋਂ ਹੀ ਹੋ ਸਕਦਾ ਹੈ, ਜੇ ਮੁੜ (ਇਸ ਧਨ ਨੂੰ ਵਰਤਣ ਵਾਸਤੇ) ਜਗਤ ਵਿਚ ਆ ਸਕਣਾ ਹੋਵੇ।੨।

11. ਹੇ ਭਾਈਓ ! ਵੇਖਣ ਵਿਚ ਆਉਂਦਾ ਹੈ ਕਿ ਇਹ ਮਨੁੱਖ ਆਪਣੇ ਸਰੀਰ ਉਤੇ ਹਾਰ, ਰੇਸ਼ਮੀਂ ਕਪੜਾ ਆਦਿਕ ਹੰਢਾਂਦਾ ਹੈ।

12. ਅਤੇ ਹੁਕਮ ਭੀ ਬਥੇਰਾ ਚਲਾਂਦਾ ਹੈ।

13. ਸੁਖਾਲੀ ਸੇਜ ਦਾ ਸੁੱਖ ਭੀ ਮਾਣਦਾ ਹੈ (ਭਾਵ ਸੁਖਦਾਇਕ ਸੇਜਾ ਤੇ ਸੌਂ ਕੇ ਸੁਖ ਮਾਣਦਾ ਹੈ। ਪਰ, ਜਿਸ ਕਰਤਾਰ ਨੇ ਇਹ ਸਭੋ ਕੁਝ ਦਿਤਾ ਹੈ ਉਸ ਨੂੰ ਵਿਸਾਰੀ ਰਖਦਾ ਹੈ।

14. (ਆਖਰ) ਜਦੋਂ ਜਮਾਂ ਦੇ ਹੱਥ ਪੈਂਦੇ ਹਨ, (ਤਦੋਂ ਰੋਂਦਾ ਹੈ) ਪਰ ਉਸ ਵਕਤ ਰੋਣ ਪਛਤਾਉਣ ਦਾ ਕੋਈ ਲਾਭ ਨਹੀਂ ਹੋ ਸਕਦਾ।੩।

**ਪ੍ਰ:**—ਗੁਰਦੇਵ ਜੀਉ ! ਆਖਰ ਮੇਰੀ ਜਿੰਦਗੀ ਦਾ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ ?

15. **ਉ:**—ਹੇ ਸਜਣਾ ! ਇਹ ਸਦਾ ਯਾਦ ਰਖ ਕਿ, ਘਰਾਂ ਦੇ ਮੋਹ ਦਰਿਆ ਦੀਆਂ ਘੁੰਮਣ ਘੇਰੀਆਂ (ਵਾਂਗੂੰ) ਹਨ।

16. ਪਰ, ਇਹ ਸੋਚ ਕਿ, ਪਾਪਾਂ ਦੇ ਪੱਥਰ ਲੱਦ ਕੇ ਜਿੰਦਗੀ ਦੀ ਬੇੜੀ ਇਨ੍ਹਾਂ ਘੁੰਮਣ ਘੇਰੀਆਂ ਵਿਚੋਂ ਪਾਰ ਕਿਵੇਂ ਲੰਘ ਸਕਦੀ ਹੈ ? (ਭਾਵ ਨਹੀਂ ਲੰਘ ਸਕਦੀ)।

**ਪ੍ਰ:**—ਕਿਉਂ ਜੀ ! ਆਖਰ ਸੰਸਾਰ ਦੇ ਵਿਕਾਰਾਂ ਦੀਆਂ ਘੁੰਮਣ ਘੇਰੀਆਂ ਵਿਚੋਂ ਪਾਰ ਕਿਵੇਂ ਹੋ ਸਕੀਦਾ ਹੈ ?

17. **ਉ:**—ਹੇ ਭਾਈ ! ਜੇ ਕਰ ਪ੍ਰਮਾਤਮਾਂ ਦੇ ਡਰ ਅਦਬ ਦੀ ਬੇੜੀ ਤਿਆਰ ਕੀਤੀ ਜਾਏ ਤੇ ਉਸ ਬੇੜੀ ਵਿਚ ਜੀਵ ਸਵਾਰ ਹੋਵੇ, ਤਾਂ ਹੀ ਸੰਸਾਰ ਸਮੁੰਦਰ ਦੇ ਵਿਕਾਰਾਂ ਦੀਆਂ ਘੁੰਮਣ ਘੇਰੀਆਂ ਵਿਚੋਂ ਪਾਰ ਲੰਘ ਸਕੀਦਾ ਹੈ।

**ਪ੍ਰ:**—ਸ੍ਰੀ ਜੀਉ ! ਤਾਂ ਫਿਰ ਹਰ ਜੀਵ ਹੀ ਇਸ ਬੇੜੀ ਵਿਚ ਕਿਉਂ ਨਹੀਂ ਬੈਠ ਜਾਂਦਾ ?

18. **ਉ:**—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ, ਕਿ ਹੇ ਭਾਈਓ ! ਬੈਠਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ ਅਜੇਹੀ ਬੇੜੀ ਕਿਸੇ ਵਿਰਲੇ ਨੂੰ ਹੀ ਕਰਤਾਰ ਦੇਂਦਾ ਹੈ।੪।੨।

**ਭਾਵਾਰਥ** :—ਮਨੁੱਖ ਦੀ ਪ੍ਰਕ੍ਰਿਤੀ ਵਿਚ ਹਰੀ ਦੇ ਮੇਲ ਦੇ ਸਾਧਨ (ਜੋਤ ਤੇ ਵਡਿਆਈ) ਭੀ ਹਨ ਅਤੇ ਮਾਇਕੀ ਪਦਾਰਥਾਂ ਦੇ ਰਸਾਂ ਦੀ ਭੀ ਬਹੁਲਤਾ ਹੈ, ਪਰ ਇਨ੍ਹਾਂ ਦੇ ਵਿਚਕਾਰ ਰਹਿ ਕੇ ਕੋਈ ਕੋਈ ਸਜਣ ਹੀ ਹੈ, ਜੋ ਬੁਲੰਦੀਆਂ ਦੀ ਸਿਖਰ ਨੂੰ ਛੋਹ ਕੇ ਇਨ੍ਹਾਂ ਵਿਕਾਰਾਂ ਦੀਆਂ ਘੁੰਮਣ ਘੇਰੀਆਂ ਵਿਚੋਂ ਪਾਰ ਹੋ ਸਕਦਾ ਹੈ।

**ਮਾਰੂ ਮਹਲਾ ੧ ਘਰੁ ੧ ॥**

1. **ਕਰਣੀ ਕਾਗਦੁ ਮਨੁ ਮਸਵਾਣੀ**
   **ਬੁਰਾ ਭਲਾ ਦੁਇ ਲੇਖ ਪਏ ॥**
2. **ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ**
   **ਤਉ ਗੁਣ ਨਾਹੀ ਅੰਤੁ ਹਰੇ ॥੧॥**
3. **ਚਿਤ ਚੇਤਸਿ ਕੀ ਨਹੀ ਬਾਵਰਿਆ ॥**
4. **ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥**
5. **ਜਾਲੀ ਰੈਨਿ ਜਾਲੁ ਦਿਨੁ ਹੂਆ**
   **ਜੇਤੀ ਘੜੀ ਫਾਹੀ ਤੇਤੀ ॥**
6. **ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ**
   **ਛੂਟਸਿ ਮੂੜੇ ਕਵਨ ਗੁਣੀ ॥੨॥**
7. **ਕਾਇਆ ਆਰਣੁ ਮਨੁ ਵਿਚਿ ਲੋਹਾ**
   **ਪੰਚ ਅਗਨਿ ਤਿਤੁ ਲਾਗਿ ਰਹੀ ॥**
8. **ਕੋਇਲੇ ਪਾਪ ਪੜੇ ਤਿਸੁ ਊਪਰਿ**
   **ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥**
9. **ਭਇਆ ਮਨੂਰੁ ਕੰਚਨੁ ਫਿਰਿ ਹੋਵੈ**
   **ਜੇ ਗੁਰੁ ਮਿਲੈ ਤਿਨੇਹਾ ॥**
10. **ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ**
    **ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥**

**ਪਦ ਅਰਥ**:—ਕਰਣੀ—ਆਚਰਣ। ਕਾਗਦੁ—ਕਾਗਜ। ਮਸੁ—ਸਿਆਹੀ। ਮਸਵਾਣੀ—ਦੁਵਾਤ। ਪਏ—ਪੈ ਜਾਂਦੇ ਹਨ, ਲਿਖੇ ਜਾਂਦੇ ਹਨ। ਦੋਇ—ਦੋ ਕਿਸਮ ਦੇ। ਕਿਰਤੁ—ਕੀਤਾ ਹੋਇਆ ਕੰਮ, ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਜੋ ਸਾਡੇ ਸੁਭਾਵ ਦਾ ਰੂਪ ਧਾਰ ਲੈਂਦਾ ਹੈ)। ਤਉ ਗੁਣ ਅੰਤੁ—ਤੇਰੇ ਗੁਣ ਦਾ ਅੰਤ। ਹਰੇ—ਹੇ ਹਰੀ।੧।

ਚਿਤ—ਹੇ ਚਿੱਤ। ਚਿਤ ਬਾਵਰਿਆ—ਹੇ ਕਮਲੇ ਚਿੱਤ। ਬਿਸਰਤ—ਵਿਸਾਰਦਿਆਂ। ਗਲਿਆ—ਗਲ ਰਹੇ ਹਨ, ਘੱਟ ਰਹੇ ਹਨ।੧। ਰਹਾਉ।

ਰੈਨਿ—ਰਾਤ। ਜੇਤੀ ਘੜੀ—ਜਿਤਨੀਆਂ ਭੀ ਘੜੀਆਂ ਹਨ ਉਮਰ ਦੀਆਂ। ਤੇਤੀ—ਉਹ ਸਾਰੀਆਂ। ਰਸਿ—ਰਸ ਨਾਲ, ਸੁਆਦ ਨਾਲ। ਚੁਗਹਿ—ਤੂੰ ਚੁਗਦਾ ਹੈਂ। ਫਾਸਹਿ—ਤੂੰ ਫਸਦਾ ਹੈਂ। ਮੂੜੇ—ਹੇ ਮੂਰਖ।੨।

ਆਰਣੁ—ਭੱਠੀ। ਵਿਚਿ—(ਇਸ ਕਾਇਆਂ) ਵਿਚ। ਪੰਚ ਅਗਨਿ—ਕਾਮਾਦਿਕ ਪੰਜ ਅੱਗਾਂ। ਤਿਤੁ—ਉਸ ਕਾਇਆਂ ਭੱਠੀ ਵਿਚ। ਤਿਸੁ ਊਪਰਿ—ਉਸ ਭੱਠੀ ਉਤੇ। ਚਿੰਤ—ਚਿੰਤਾ।੩।

ਮਨੂਰੁ—ਸੜਿਆ ਹੋਇਆ ਲੋਹਾ। ਕੰਚਨੁ—ਸੋਨਾ।

ਤਿਨੇਹਾ—ਉਹੋ ਜਿਹਾ (ਜੋ ਮਨੂਰ ਤੋਂ ਕੰਚਨ ਕਰ ਸਕੇ)। ਅੰਮ੍ਰਿਤੁ—ਅਮਰ ਕਰਨ ਵਾਲਾ, ਆਤਮ ਜੀਵਨ ਦੇਣ ਵਾਲਾ। ਤ੍ਰਿਸਟਸਿ—ਟਿਕ ਜਾਂਦਾ ਹੈ। ਦੇਹਾ—ਸਰੀਰ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਉਸ ਪ੍ਰਮੇਸ਼ਰ ਦੇ ਕੁਝ ਗੁਣਾਂ ਦੀ ਵੀਚਾਰ ਕਹੋ ਤਾਂ ਕਿ ਉਸ ਬਾਰੇ ਕੁਝ ਸੋਝੀ ਪੈ ਸਕੇ ?

1. **ਉ**:—ਹੇ ਭਾਈਓ ! ਉਸ ਦੇ ਮਨਮੁਖ ਹੋ ਕੇ ਤਾਂ ਇਉਂ ਹੀ ਕਿਹਾ ਜਾ ਸਕਦਾ ਹੈ ਕਿ, ਹੇ ਹਰੀ ! ਤੇਰੇ ਬੇਅੰਤ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਅਸੀਂ ਵੇਖ ਰਹੇ ਹਾਂ ਕਿ, ਤੂੰ ਅਚਰਜ ਖੇਡ ਰਚੀ ਹੋਈ ਹੈ, ਹੇ ਸਾਈਆਂ ਜੀਉ ! ਤੇਰੀ ਕੁਦਰਤ ਵਿਚ ਇਨ੍ਹਾਂ ਜੀਵਾਂ ਦਾ ਆਚਰਨ ਮਾਨੋ ਕਾਗਜ ਹੈ, ਮਨ ਦਵਾਤ ਹੈ, (ਉਸ ਬਣ ਰਹੇ ਆਚਰਨ ਕਾਗਜ਼ ਉਤੇ ਮਨ ਦੇ ਸੰਸਕਾਰਾਂ ਦੀ ਸਿਆਹੀ ਨਾਲ) ਚੰਗੇ ਮੰਦੇ (ਨਵੇਂ) ਲੇਖ ਲਿਖੇ ਜਾ ਰਹੇ ਹਨ, (ਭਾਵ ਹੈ ਕਿ ਮਨ ਵਿਚ ਹੁਣ ਤਕ ਦੇ ਇਕੱਠੇ ਹੋਏ ਸੰਸਕਾਰਾਂ ਦੀ ਪ੍ਰੇਰਨਾ ਨਾਲ ਜੇਹੜੇ ਨਵੇਂ ਚੰਗੇ ਮੰਦੇ ਕੰਮ ਕਰਦੇ ਹਨ, ਉਹ ਕੰਮ ਆਚਰਨ ਰੂਪ ਕਾਗਜ ਉਤੇ ਨਵੇਂ ਚੰਗੇ ਮੰਦੇ ਸੰਸਕਾਰ ਉਕਰਦੇ ਜਾਂਦੇ ਹਨ)।

**ਪ੍ਰ**:—ਸ੍ਰੀ ਜੀਉ ! ਇਹ ਜੀਵ ਆਪਣੇ ਇਸ ਜੀਵਨ ਨੂੰ ਮੰਦੇ ਸੰਸਕਾਰਾਂ ਵਲੋਂ ਟੁਰਨੋ ਰੋਕਦਾ ਕਿਉਂ ਨਹੀਂ ?

2. **ਉ**:—ਹੇ ਭਾਈਓ ! ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ ਉਨ੍ਹਾਂ ਦੇ ਵਸ ਦੀ ਗੱਲ ਨਹੀਂ ਹੈ, ਕਿਉਂਕਿ, ਪਿਛਲੇ ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਦਾ ਇਕੱਠ ਰੂਪ ਸੁਭਾਉ, ਜਿਉਂ ਜਿਉਂ ਜੀਵਾਂ ਨੂੰ ਪ੍ਰੇਰਦਾ ਹੈ ਤਿਵੇਂ ਤਿਵੇਂ ਹੀ ਉਹ ਜੀਵਨ ਰਾਹ ਤੇ ਤੁਰ ਸਕਦੇ ਹਨ। ਇਸ ਲਈ, ਹੇ ਭਾਈਓ ! ਆਖਰ ਇਉਂ ਹੀ ਕਹਿਣਾ ਬਣਦਾ ਹੈ ਕਿ, ਹੇ ਹਰੀ ! ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ ।੧।

**ਪ੍ਰ**:—ਸ੍ਰੀ ਜੀਉ ! ਇਹ ਸਾਡਾ ਮਨ ਰੱਬੀ ਮਾਰਗ ਵਲ ਤੁਰਦਾ ਹੀ ਨਹੀਂ ਕੋਈ ਸਾਧਨ ਦਸੋ ?

3. **ਉ**:—ਹੇ ਪਿਆਰੇ ! ਤੂੰ ਇਸ ਮਨ ਨੂੰ ਇਉਂ ਹੀ ਸਮਝਾਉਂਦਾ ਰਹੁ ਕਿ, ਹੇ (ਮੇਰੇ) ਕਮਲੇ ਮਨਾਂ ! ਤੂੰ ਪ੍ਰਮੇਸ਼ਰ ਨੂੰ ਚੇਤੇ ਕਿਉਂ ਨਹੀਂ ਕਰਦਾ ?

4. ਹੇ ਭੋਲਿਆ ! ਤੂੰ ਜਿਉਂ ਜਿਉਂ ਉਸ ਪ੍ਰਮਾਤਮਾਂ ਨੂੰ ਵਿਸਾਰ ਰਿਹਾ ਹੈਂ, ਤਿਉਂ ਤਿਉਂ ਤੇਰੇ (ਅੰਦਰੋਂ) ਦੈਵੀ ਗੁਣ ਘਟਦੇ ਜਾ ਰਹੇ ਹਨ ।੧। ਰਹਾਉ।

**ਪ੍ਰ**:—ਗੁਰਦੇਵ ਜੀਉ ! ਮੈਂ ਇਸ ਸੰਸਾਰ ਦੇ ਜਾਲ ਤੋਂ ਛੁਟਣਾ ਚਾਹੁੰਦਾ ਹਾਂ, ਮੈਨੂੰ ਕੋਈ ਸਾਧਨ ਦਸ ਦਿਓ ?

5. **ਉ**:—ਹੇ ਕਮਲਿਆ ! ਤੂੰ ਸੰਸਾਰ ਦੇ ਜਾਲਾਂ ਤੋਂ ਛੁੱਟਣ ਦੀ ਇੱਛਾ ਤਾਂ ਕਰਦਾ ਹੈਂ, ਪਰ ਵੇਖ, ਤੇਰੇ ਮਨ ਰੂਪੀ ਪੰਛੀ ਨੂੰ ਫਸਾਣ ਲਈ ਤੇਰੀ ਜ਼ਿੰਦਗੀ ਦਾ ਹਰੇਕ ਦਿਨ ਤੇ ਹਰੇਕ ਰਾਤ (ਤੈਨੂੰ ਮਾਇਆ ਵਿਚ ਫਸਾਣ ਲਈ) ਜਾਲ ਦਾ ਕੰਮ ਦੇ ਰਹੇ ਹਨ ਅਤੇ ਤੇਰੀ ਉਮਰ ਦੀਆਂ ਜਿਤਨੀਆਂ ਭੀ ਘੜੀਆਂ (ਉਸ ਪ੍ਰਭੂ ਨੂੰ ਵਿਸਾਰ ਕੇ) ਗੁਜਰਦੀਆਂ ਹਨ, ਇਹ ਸਾਰੀਆਂ ਹੀ (ਤੈਨੂੰ ਫਸਾਣ ਲਈ) ਫਾਹੀਆਂ ਬਣ-ਦੀਆਂ ਜਾ ਰਹੀਆਂ ਹਨ।

6. (ਹੇ ਪਾਗਲਾ) ਤੂੰ ਬੜੇ ਸੁਆਦ ਲੈ ਲੈਕੇ ਵਿਕਾਰਾਂ ਦੀ ਚੋਗ ਚੁਗ ਰਿਹਾ ਹੈਂ ਅਤੇ ਵਿਕਾਰਾਂ ਵਿਚ ਹੋਰ ਹੋਰ ਸਦਾ ਹੀ ਫਸਦਾ ਜਾ ਰਿਹਾ ਹੈਂ, ਹੇ ਮੂਰਖ ਮਨਾਂ ! (ਤੂੰ ਸੋਚ ਕਿ) ਤਿਨ੍ਹਾਂ ਵਿਚੋਂ ਕੇਹੜੇ ਗੁਣਾਂ ਦੀ ਮਦਦ ਨਾਲ ਛੁਟਕਾਰਾ ਹਾਸਲ ਕਰੇਂਗਾ ? (ਭਾਵ ਤੇਰੇ ਛੁੱਟਣ ਲਈ ਤੇਰੇ ਪਾਸ ਗੁਣ ਹੀ ਕੋਈ ਨਹੀਂ ਹੈ) ।੨।

**ਪ੍ਰ**:—ਹੇ ਗੁਰੋ ! ਸਾਡਾ ਜੀਵਾਂ ਦਾ ਮਨ ਹਰ ਵਕਤ ਹੀ ਕਿਉਂ ਸੜਦਾ ਰਹਿੰਦਾ ਹੈ ?

7. **ਉ**:—ਹੇ ਭਾਈਓ ! ਇਸ ਮਨੁੱਖ ਦਾ ਸਰੀਰ, ਮਾਨੋ, (ਲੋਹਾਰ ਦੀ) ਭੱਠੀ ਹੈ, ਉਸ ਭੱਠੀ ਵਿਚ ਮਨ, ਮਾਨੋ ਲੋਹਾ ਹੈ ਤੇ ਉਸ ਉਤੇ ਕਾਮਾਦਿਕ ਪੰਜ ਅੱਗਾਂ ਬਲ ਰਹੀਆਂ ਹਨ।

8. ਕਾਮਾਦਿਕ ਦੀ ਤਪਸ਼ ਨੂੰ ਤੇਜ ਕਰਨ ਲਈ ਉਸ ਉਤੇ ਪਾਪਾਂ ਦੇ (ਭਖਦੇ) ਕੋਲੇ ਪਏ ਹੋਏ ਹਨ, (ਇਸ ਅੱਗ ਵਿਚ) ਮਨ ਸੜ ਰਿਹਾ ਹੈ, ਚਿੰਤਾ ਰੂਪ ਸੰਨ੍ਹੀ ਹੈ (ਜੋ ਇਸ ਨੂੰ ਚੋਭਾਂ ਦੇ ਦੇਕੇ ਹਰ ਪਾਸੇ ਵਲੋਂ ਸਾੜਨ ਵਿਚ ਮਦਦ ਦੇ ਰਹੀ ਹੈ) ।੩।

**ਪ੍ਰ**:—ਸ੍ਰੀ ਜੀਉ ! ਕੀ, ਇਹ ਮਨ ਰੂਪ ਨਿਕੰਮਾਂ ਲੋਹਾ ਭੀ ਕਿਸੇ ਤਰ੍ਹਾਂ ਸੋਨਾ ਹੋ ਸਕਦਾ ਹੈ ?

9. **ਉ**:—ਹੇ ਭਾਈਓ ! ਕੇਵਲ ਇਕੋ ਹੀ ਉਪਾਉ ਹੈ ਕਿ, ਜੇ (ਇਸ ਨੂੰ) ਸਮਰੱਥ ਗੁਰੂ ਮਿਲ ਜਾਏ ਤਾਂ ਉਹ ਸੜ ਕੇ ਨਿਕੰਮਾਂ ਹੋ ਚੁਕੇ ਮਨ ਨੂੰ ਭੀ ਸੋਨਾ ਬਣਾ ਦੇਂਦਾ ਹੈ, (ਭਾਵ ਸ਼ੁੱਧ ਸਰੂਪ ਵਿਚ ਬਦਲ ਦੇਂਦਾ ਹੈ)।

**ਪ੍ਰ**:—ਸ੍ਰੀ ਜੀਉ ! ਗੁਰੂ ਪਾਸ ਸ਼ੁੱਧ ਸ਼ਰਨ ਦੀ ਕਿਹੜੀ ਸ਼ੈ ਹੈ ?

10. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਅਮਰ ਕਰ ਦੇਣ ਵਾਲਾ ਪ੍ਰਮੇਸ਼ਰ ਦਾ ਨਾਮ ਦੇਂਦਾ ਹੈ ਜਿਸਦੀ ਬਰਕਤ ਨਾਲ ਸਰੀਰ ਟਿਕ ਜਾਂਦਾ ਹੈ, (ਭਾਵ ਇੰਦ੍ਰੇ ਵਿਕਾਰਾਂ ਵਲੋਂ ਹਟ ਜਾਂਦੇ ਹਨ) ।੪।੩।

**ਭਾਵਾਰਥ** :—ਮਨੁੱਖ ਦੇ ਆਚਰਨ ਵਿਚ ਚੰਗੇ ਮੰਦੇ ਭਾਵ ਹੁੰਦੇ ਹਨ। ਗੁਣਾਂ ਦੇ ਸੋਮੇਂ ਹਰੀ ਨੂੰ ਵਿਸਾਰਨ ਤੇ ਚੰਗੇ ਭਾਵ ਮਧਮ ਪੈ ਜਾਂਦੇ ਹਨ ਅਤੇ ਮੰਦੇ ਭਾਵ ਪਰਬਲ ਹੋ ਜਾਂਦੇ ਹਨ, ਜਿਨ੍ਹਾਂ ਨਾਲ ਆਤਮਕ ਮੌਤ ਹੋ ਜਾਂਦੀ ਹੈ, ਪਰ ਜੇ ਗੁਰੂ ਤੋਂ ਅਮਰ ਕਰਨ ਵਾਲੀ ਦਾਤ ਨਾਮ ਪ੍ਰਾਪਤ ਹੋ ਜਾਵੇ ਤਾਂ ਮੋਇਆ ਹੋਇਆ ਮਨ ਫਿਰ ਸੁਰਜੀਤ ਹੋ ਸਕਦਾ ਹੈ।

**ਨੋਟ** :—(ਇਹ ਸ਼ਬਦ ਗੁਰੂ ਅਮਰ ਦਾਸ ਜੀ ਨੇ ਬੀਬੀ

ਅਮਰੋ ਪਾਸੋਂ ਸੁਣਿਆਂ ਸੀ, ਜਦੋਂ ਉਹ ਸੱਚੇ ਗੁਰੂ ਦੀ ਭਾਲ ਵਿਚ ਸਨ)।

**ਮਾਰੂ ਮਹਲਾ ੧ ॥**

1. **ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥**
2. **ਪਦਮਨਿ ਜਾਵਲ ਜਲ ਰਸ ਸੰਗਤਿ ਸੰਗ ਦੋਖ ਨਹੀ ਰੇ ॥੧॥**
3. **ਦਾਦਰ ਤੂ ਕਬਹਿ ਨ ਜਾਨਸਿ ਰੇ ॥**
4. **ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥**
5. **ਬਸੁ ਜਲ ਨਿਤ ਨ ਵਸਤ ਅਲੀ ਅਲ ਮੇਰ ਚਚਾ ਗੁਨ ਰੇ ॥**
6. **ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥**
7. **ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥**
8. **ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥**
9. **ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
10. **ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥**
11. **ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ॥**
12. **ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥੪॥**

**ਪਦ ਅਰਥ** :—ਬਿਮਲ—ਮਲ ਰਹਿਤ, ਸਾਫ। ਮਝਾਰਿ—ਵਿਚ। ਬਸਸਿ—ਵਸਦਾ ਹੈ। ਪਦਮਨਿ—ਕਵਲ, ਕੌਲ ਫੁੱਲ। ਜਾਵਲ—ਜਾਲਾ। ਰੇ—ਹੇ ਡੱਡੂ। ਸੰਗਿ—ਸੰਗ ਵਿਚ, ਸਾਥ (ਕਰਨ) ਵਿਚ। ਦੋਖ—ਐਬ, ਨੁਕਸ।੧।

ਰੇ ਦਾਦਰ—ਹੇ ਡੱਡੂ। ਭਖਸਿ—ਤੂੰ ਖਾਂਦਾ ਹੈਂ। ਸਿਬਾਲੁ—ਜਾਲਾ। ਨ ਲਖਸਿ—ਤੂੰ ਕਦਰ ਨਹੀਂ ਸਮਝਦਾ।੧। ਰਹਾਉ।

ਬਸੁ—ਬਾਸੁ, ਵਾਸ। ਅਲੀਅਲ—ਭੌਰਾ। ਮੇਰ—ਚੋਟੀ, ਕੌਲ ਫੁੱਲ ਦੀ ਚੋਟੀ। ਚਚਾ—ਚੂਸਦਾ। ਗੁਨ—ਰਸ। ਚੰਦ—ਚੰਦ ਨੂੰ। ਕੁਮੁਦਨੀ—ਕੰਮੀ (ਨੋਟ:—ਕੌਲ ਫੁੱਲ ਸੂਰਜ ਦੀ ਰੌਸ਼ਨੀ ਵਿਚ ਖਿੜਦਾ ਹੈ, ਕੰਮੀ ਚੰਦ ਦੀ ਚਾਂਦਨੀ ਵਿਚ ਖਿੜਦੀ ਹੈ। ਨਿਵਸਸਿ—ਨਿਉਂਦੀ ਹੈ। (ਖਿੜ ਕੇ) ਸਿਰ ਨਿਵਾਂਦੀ ਹੈ। ਅਨਭਉ—ਦਿਲ ਦੀ ਖਿੱਚ।੨।

ਦੂਧਿ—ਦੁੱਧ ਵਿਚ। ਮਧੁ—ਸ਼ਹਿਦ, ਮਿਠਾਸ। ਅੰਮ੍ਰਿਤ—ਉੱਤਮ। ਸੰਚਸਿ—(ਪ੍ਰਮਾਤਮਾਂ) ਇਕੱਠੀ ਕਰਦਾ ਹੈ। ਤੂ ਰੇ—ਹੇ ਡੱਡੂ। ਬਨ ਚਾਤੁਰ—ਹੇ ਪਾਣੀ (ਦੇ ਵਾਸ) ਦੇ ਚਤੁਰ ਡੱਡੂ। ਆਪੁ—ਆਪ ਨੂੰ। ਪਿਸਨ—ਚਿੱਚੜ। ਪਿਸਨ ਪ੍ਰੀਤਿ—ਚਿੱਚੜ ਦੀ ਪ੍ਰੀਤ (ਲਹੂ ਨਾਲ)। ਆਪਨਾ ਆਪੁ—ਆਪਣੇ ਸੁਭਾਵ ਨੂੰ।੩।

ਪੰਡਿਤ ਸੰਗਿ—ਵਿਦਵਾਨਾਂ ਦੀ ਸੰਗਤ ਵਿਚ। ਵਸਹਿ—ਵੱਸਦੇ ਹਨ। ਜਨ—ਬੰਦੇ। ਅਗਮ—ਵਦ। ਸਾਸ—ਸ਼ਾਸਤ੍ਰ। ਸੁਨੇ—ਸੁਨਿ, ਸੁਣ ਕੇ। ਨ ਛੋਡਸਿ—ਤੂੰ ਨਹੀਂ ਛਡਦਾ। ਸੁਆਨ ਪੂਛਿ—ਕੁੱਤੇ ਦੀ ਪੂਛਲ।੪।

ਇਕਿ—ਕਈ (ਬਹੁ ਵਚਨ ਹੈ)। ਨਾਮਿ—ਨਾਮ ਵਿਚ। ਪਾਵਸਿ—ਤੂੰ ਪਾਏਂਗਾ। ਪੂਰਬਿ—ਪੂਰਬ ਵਿਚ, ਪਹਿਲੇ ਜੀਵਨ ਸਮੇਂ ਵਿਚ।੫।

**ਉਥਾਨਕਾ** :—ਜਿਸ ਵਕਤ ਗੁਰੂ ਨਾਨਕ ਪਾਤਸ਼ਾਹ ਜੀ ਸਾਲਸ ਰਾਇ ਜੌਹਰੀ ਪਾਸ ਗਏ ਸਨ ਤਾਂ ਆਪ ਜੀ ਨੂੰ ਸਾਲਸ ਰਾਇ ਨੇ ਪੁਛਿਆ ਕਿ, ਸ੍ਰੀ ਜੀਉ! ਮੈਂ ਵੇਖਦਾ ਹਾਂ ਕਿ ਸਤਿ ਸੰਗਤ ਵਿਚ ਜਿਤਨੇ ਭੀ ਮਨੁੱਖ ਜਾਂਦੇ ਹਨ, ਉਨ੍ਹਾਂ ਵਿਚੋਂ ਕਈਆਂ ਨੂੰ ਕਥਾ ਕੀਰਤਨ ਸੁਣਕੇ ਮਨ ਦਾ ਟਿਕਾ ਹੋ ਆਉਂਦਾ ਹੈ ਤੇ ਕਈ ਸਖਣੇ ਹੀ ਰਹਿ ਜਾਂਦੇ ਹਨ, ਇਸ ਦਾ ਅਸਲ ਕਾਰਨ ਕੀ ਹੈ? ਤਾਂ ਆਪ ਜੀ ਸਤਿ ਸੰਗੀ ਦੇ ਗੁਣ ਤੇ ਕੁਸੰਗੀ ਦੇ ਅਵਗੁਣਾਂ ਨੂੰ ਕਈ ਕੁ ਉਦਾਹਰਣਾਂ ਦੇ ਰਾਹੀ ਸਮਝਾਉਂਦੇ ਹਨ? **ਅਰਥ** :—

**ਪ੍ਰ**:—ਸ੍ਰੀ ਜੀਉ! ਜਿਸ ਸਤਿ ਸੰਗਤ ਵਿਚ ਰਹਿ ਕੇ ਗੁਰਮੁਖ ਲਾਭ ਪ੍ਰਾਪਤ ਕਰਦੇ ਹਨ, ਉਸ ਸੰਗਤ ਵਿਚ ਮਨਮੁਖ ਕਿਉਂ ਖਾਲੀ ਰਹਿ ਜਾਂਦੇ ਹਨ?

1, **ਉ**:—ਹੇ ਭਾਈ! ਵੇਖ, ਜਿਵੇਂ ਸਾਫ ਸਰੋਵਰ ਦੇ ਸਾਫ ਸੁਥਰੇ ਪਾਣੀ ਵਿਚ ਕੌਲ ਫੁੱਲ ਤੇ ਜਾਲਾ ਵਸਦੇ ਹਨ।

2. ਪਰ, ਹੇ ਭਾਈ! ਵੇਖ, ਉਹ ਕੌਲ ਫੁੱਲ ਉਸ ਜਾਲੇ ਤੇ ਪਾਣੀ ਦੀ ਸੰਗਤ ਵਿਚ ਰਹਿੰਦਾ ਹੈ, ਪਰ ਉਨ੍ਹਾਂ ਦੀ ਸੰਗਤ ਵਿਚ ਉਸ ਨੂੰ ਕੋਈ (ਭੀ) ਦਾਗ ਨਹੀਂ ਲਗਦੇ, (ਭਾਵ ਉਹ ਕੌਲ ਫੁੱਲ ਨਿਰਲੇਪ ਹੀ ਰਹਿੰਦਾ ਹੈ) ਇਸੇਤਰ੍ਹਾਂ, ਹੇ ਭਾਈ! ਗੁਰਮੁਖ ਸੰਗਤ ਵਿਚ ਰਹਿੰਦੇ ਹਨ, ਜਿਸ ਸੰਗਤ ਵਿਚ ਨਾਮ ਰੂਪੀ ਪਾਣੀ ਤੇ ਪਦਾਰਥਾਂ ਰੂਪੀ ਜਾਲਾ ਭੀ ਹੈ ਪਰ ਗੁਰਮੁਖਾਂ ਨੂੰ ਪਦਾਰਥਾਂ ਰੂਪ ਜਾਲੇ ਦਾ ਕੋਈ ਸੰਗ ਦੋਸ਼ ਨਹੀਂ ਹੈ।

3. ਹੇ ਡੱਡੂ! ਤੂੰ ਕਦੇ ਭੀ ਸਮਝ ਨਹੀਂ ਕਰਦਾ।

4. ਤੂੰ ਸਾਫ ਸੁਥਰੇ ਪਾਣੀ ਵਿਚ ਵਸਦਾ ਹੈਂ, ਪਰ ਤੂੰ ਉਸ ਸਾਫ ਪਵਿਤ੍ਰ ਪਾਣੀ ਨੂੰ ਪਛਾਣਦਾ (ਹੀ) ਨਹੀਂ ਉਸ ਦੀ ਕਦਰ ਨਹੀਂ ਜਾਣਦਾ ਤੇ ਸਦਾ ਜਾਲਾ ਹੀ ਖਾਂਦਾ ਰਹਿੰਦਾ ਹੈਂ (ਜੋ ਉਸ ਸਾਫ ਪਾਣੀ ਵਿਚ ਪੈ ਜਾਂਦਾ ਹੈ)। (ਭਾਵ ਗੁਰਮੁਖ ਕਵਲ ਦੀ ਨਿਆਈਂ ਨਿਰਲੇਪ ਰਹਿੰਦੇ ਹਨ ਅਤੇ ਮਨਮੁਖ ਡੱਡੂ ਵਾਂਗ ਗੰਦਗੀ ਖਾਂਦੇ ਹਨ)।੧। ਰਹਾਉ।

ਪ੍ਰ:—ਗੁਰਦੇਵ ਜੀਉ ! ਸੰਗਤ ਵਿਚ ਹਮੇਸ਼ਾਂ ਵਸਣ ਵਾਲਾ ਖਾਲੀ ਤੇ ਸੰਗਤ ਤੋਂ ਬਾਹਰ ਵਸਣ ਵਾਲਾ ਕਿਵੇਂ ਲਾਭ ਪ੍ਰਾਪਤ ਕਰ ਲੈਂਦਾ ਹੈ ?

5. ਉ:—ਹੇ ਡੱਡੂ ! (ਤੇਰਾ) ਸਦਾ ਹੀ ਪਾਣੀ ਵਿਚ ਵਾਸ ਹੈ, ਪਰ, ਭੌਰਾ (ਪਾਣੀ ਵਿਚ) ਨਹੀਂ ਵਸਦਾ, (ਫਿਰ ਭੀ) ਉਹ (ਫੁੱਲ ਦੀ) ਚੋਟੀ ਦਾ ਰਸ ਮਾਣਦਾ ਹੈ (ਚੂਸਦਾ ਹੈ)।

6. ਅਤੇ ਕੰਮੀ ਚੰਦ ਨੂੰ ਦੂਰੋਂ ਹੀ (ਵੇਖ ਕੇ ਖਿੜਕੇ) ਸਿਰ ਨਿਵਾਂਦੀ ਹੈ, ਕਿਉਂਕਿ, ਉਸ ਦੇ ਅੰਦਰ ਚੰਦ ਵਾਸਤੇ ਦਿਲੀ ਖਿੱਚ ਹੈ (ਦਿਲੀ ਖਿੱਚ ਦੇ ਕਾਰਨ ਹੀ ਦੂਰੋਂ ਸਿਰ ਨਿਵਾਂਦੀ ਹੈ) ਭਾਵ ਹੈ ਜਿਵੇਂ ਡੱਡੂ ਪਾਣੀ ਵਿਚ ਵਸਦਾ ਹੋਇਆ ਭੀ ਕਵਲ ਫੁੱਲ ਦੀ ਸੁਗੰਧੀ ਤੋਂ ਖਾਲੀ ਰਹਿ ਜਾਂਦਾ ਹੈ ਅਤੇ ਭੌਰੇ ਤੇ ਭੌਰੀ ਭਾਵੇਂ ਨਿਤ ਪਾਣੀ ਵਿਚ ਨਹੀਂ ਵਸਦੇ ਉਹ ਦੂਰੋਂ ਆ ਕੇ ਸੁਗੰਧੀ ਪ੍ਰਾਪਤ ਕਰਨ ਰੂਪ ਗੁਣ ਲੈ ਜਾਂਦੇ ਹਨ। ਤਿਵੇਂ ਮਨਮੁਖ ਹਮੇਸ਼ਾਂ ਸੰਗਤ ਵਿਚ ਰਹਿੰਦਾ ਭੀ ਭਗਤੀ ਰੂਪ ਸੁਗੰਧੀ ਤੋਂ ਖਾਲੀ ਰਹਿ ਜਾਂਦਾ ਹੈ ਅਤੇ ਗ੍ਰਿਹਸਤੀ ਦੂਰ ਵਸਦੇ ਭੀ ਆਪਣੇ ਘਰਾਂ ਤੋਂ ਆ ਕੇ ਸੰਗਤ ਵਿਚੋਂ ਉਪਦੇਸ਼ ਸੁਣ ਕੇ ਸ਼ੁਭ ਗੁਣ ਧਾਰਨ ਕਰ ਲੈਂਦੇ ਹਨ, ਕਿਉਂਕਿ, ਉਨ੍ਹਾਂ ਦੇ ਅੰਦਰ ਗੁਰੂ ਦਾ ਪਿਆਰ ਹੈ, ਜਿਵੇਂ ਕਮੋਦਨੀ ਦਾ ਚੰਦ੍ਰਮਾਂ ਨਾਲ ਪਿਆਰ ਹੈ ਉਹ ਚੰਦ੍ਰਮਾਂ ਨੂੰ ਹਜਾਰਾਂ ਮੀਲ ਦੇ ਫਾਸਲੇ ਤੋਂ ਤੱਕ ਕੇ ਦੂਰੋਂ ਹੀ ਨਿਉਂ ਜਾਂਦੀ ਹੈ।੨।

ਪ੍ਰ:—ਗੁਰਦੇਵ ਜੀਉ ! ਸੰਗਤ ਵਿਚ ਰਹਿਣ ਵਾਲਾ ਮਨੁੱਖ ਸ਼ੁਭ ਗੁਣਾਂ ਦਾ ਧਾਰਨੀ ਕਿਉਂ ਨਹੀਂ ਹੁੰਦਾ ਹੈ, ਇਸ ਦਾ ਅਸਲ ਕਾਰਨ ਕੀ ਹੈ ?

7. ਉ:—ਹੇ ਪਿਆਰੇ ! ਵੇਖ, ਜਿਵੇਂ ਥਣ ਦੇ ਦੁੱਧ ਵਿਚ (ਪ੍ਰਮੇਸ਼ਰ) ਖੰਡ ਤੇ ਸ਼ਹਿਦ (ਵਰਗੀ) ਅੰਮ੍ਰਿਤ ਮਿਠਾਸ ਇਕੱਠੀ ਕਰਦਾ ਹੈ, ਪਰ ਜਿਵੇਂ (ਥਣ ਨੂੰ ਚੰਬੜੇ ਹੋਏ) ਚਿਚੜ ਦੀ (ਲਹੂ ਨਾਲ ਹੀ) ਪ੍ਰੀਤ ਹੈ, ਦੁੱਧ ਨਾਲ ਨਹੀਂ।

8. ਤਿਵੇਂ, ਹੇ ਪਾਣੀ ਦੇ ਚੱਤ੍ਰ ਡੱਡੂ ! ਤੂੰ (ਭੀ) ਆਪਣਾ ਸੁਭਾਉ ਕਦੇ (ਭੀ) ਨਹੀਂ ਛੱਡਦਾ (ਪਾਣੀ ਵਿਚ ਵਸਦੇ ਕੌਲ ਫੁੱਲ ਦੀ ਤੈਨੂੰ ਸਾਰ ਨਹੀਂ, ਤੂੰ ਪਾਣੀ ਦਾ ਜਾਲਾ ਹੀ ਖੁਸ਼ ਹੋ ਹੋ ਕੇ ਖਾਂਦਾ ਹੈਂ)।੩।

ਪ੍ਰ.—ਸ੍ਰੀ ਜੀਉ ! ਕਈ ਲੋਕਾਂ ਨੂੰ ਵੇਖਦੇ ਹਾਂ ਕਿ ਉਨ੍ਹਾਂ ਦੇ ਜੀਵਨ ਦਾ ਵਧੇਰੇ ਹਿਸਾ ਵਿਦਵਾਨ ਸਿਆਣਿਆਂ ਦੀ ਸੰਗਤ ਕਰਦਿਆਂ ਹੀ ਬੀਤ ਜਾਂਦਾ ਹੈ ਪਰ ਉਨ੍ਹਾਂ ਦੇ ਭੈੜੇ ਸੁਭਾ ਵਿਚ ਕੋਈ ਬਦਲ ਨਹੀਂ ਆਉਂਦੀ ਇਸ ਦਾ ਕਾਰਨ ਕੀ ਹੈ ?

9. ਉ:—ਹੇ ਭਾਈ ! ਇਹ ਠੀਕ ਹੈ ਕਿ ਮੂਰਖ ਬੰਦੇ ਵਿਦਵਾਨਾਂ ਦੀ ਸੰਗਤ ਵਿਚ ਵਸਦੇ ਹਨ, ਉਨ੍ਹਾਂ ਪਾਸੋਂ ਉਹ ਵੇਦ ਸ਼ਾਸਤ੍ਰ ਭੀ ਸੁਣਦੇ ਹਨ, ਪਰ ਉਹ ਰਹਿੰਦੇ ਮੂਰਖ ਹੀ ਹਨ।

10. ਪਰ ਹੇ ਪਿਆਰੇ ! ਉਹ ਆਪਣਾ ਮੂਰਖਤਾ ਦਾ ਸੁਭਾਉ ਨਹੀਂ ਛਡਦੇ, ਜਿਵੇਂ ਕਿ ਕੁੱਤੇ ਦੀ ਪੂਛਲ (ਕਦੇ ਆਪਣਾ ਟੇਡਾ ਪਣ ਨਹੀਂ ਛਡਦੀ, ਤਿਵੇਂ ਹੇ ਡੱਡੂ ਦੀ ਨਿਆਈਂ ਮੂਰਖ ਤੂੰ ਭੀ ਕਦੇ ਆਪਣਾ ਸੁਭਾਉ ਨਹੀਂ ਛਡਦਾ।੪।

11. ਹੇ ਭਾਈਓ ! ਵੇਖਣ ਦੇ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ, ਕਈ ਐਸੇ ਪਖੰਡੀ ਬੰਦੇ ਹੁੰਦੇ ਹਨ ਜੋ ਪ੍ਰਮਾਤਮਾਂ ਦੇ ਨਾਮ ਵਿਚ ਪਿਆਰ ਨਹੀਂ ਪਾਉਂਦੇ (ਸਦਾ ਪਾਖੰਡ ਵਿਚ ਹੀ ਰੁਚੀ ਰਖਦੇ ਹਨ) ਹੇ ਭਾਈ ! ਕਈ ਐਸੇ ਹਨ (ਭਾਗਾਂ ਵਾਲੇ) ਜੋ (ਸਦਾ) ਪ੍ਰਭੂ ਚਰਨਾਂ ਵਿਚ ਹੀ ਸੁਰਤੀ ਜੋੜਦੇ ਹਨ।

ਪ੍ਰ:—ਸ੍ਰੀ ਜੀਉ ! ਮੈਨੂੰ ਇਹ ਸਭੋ ਕੁਝ ਵੇਖਦਿਆਂ ਹੋਇਆਂ ਭੀ ਕੀ ਕੁਝ ਕਰਦੇ ਰਹਿਣਾ ਚਾਹੀਦਾ ਹੈ ?

12. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਤੂੰ ਕੇਵਲ ਪ੍ਰਮੇਸ਼ਰ ਜੀ ਦਾ ਹੀ ਨਾਮ ਆਪਣੀ ਜੀਭ ਨਾਲ ਜਪਿਆ ਕਰ, ਧੁਰੋਂ ਪ੍ਰਮਾਤਮਾਂ ਵਲੋਂ ਲਿਖੀ ਬਖਸ਼ਸ਼ ਅਨੁਸਾਰ ਤੈਨੂੰ ਇਹ ਦਾਤ (ਜਰੂਰ ਹੀ) ਪ੍ਰਾਪਤ ਹੋ ਜਾਏਗੀ।੫।੪।

**ਭਾਵਾਰਥ** :—ਮਨੁੱਖ ਦੀਆਂ ਦੋ ਬ੍ਰਿਤੀਆਂ ਹਨ ਇਕ ਕਵਲ ਵਾਲੀ ਤੇ ਦੂਜੀ ਡੱਡੂ ਵਾਲੀ ਮਨਮੁਖ ਆਪਣੇ ਅੰਦਰ ਨਾਮ ਅੰਮ੍ਰਿਤ ਦੇ ਹੁੰਦਿਆਂ ਉਸ ਦੀ ਸਾਰ ਨਹੀਂ ਜਾਣਦਾ ਤੇ ਮਾਇਆ ਦੀ ਗੰਦਗੀ ਵਿਚ ਖੁਸ਼ੀ ਮਾਣਦਾ ਹੈ।

**ਮਾਰੂ ਮਹਲਾ ੧ ॥ ਸਲੋਕੁ ॥**

**1. ਪਤਿਤ ਪੁਨੀਤ ਅਸੰਖ ਹੋਹਿ**
**ਹਰਿ ਚਰਨੀ ਮਨੁ ਲਾਗ ॥**
**2. ਅਠਸਠਿ ਤੀਰਥ ਨਾਮੁ ਪ੍ਰਭ**
**ਨਾਨਕ ਜਿਸੁ ਮਸਤਕਿ ਭਾਗ ॥੧॥**

**ਪਦ ਅਰਥ** :—ਪਤਿਤ—ਡਿਗੇ ਹੋਏ, ਵਿਕਾਰਾਂ ਵਿਚ ਡਿਗੇ ਹੋਏ। ਪੁਨੀਤ—ਪਵਿਤ੍ਰ। ਅਸੰਖ—ਬੇਅੰਤ ਜੀਵ। ਹੋਹਿ—ਹੋ ਜਾਂਦੇ ਹਨ। ਅਠਸਠਿ—ਅਠਾਹਠ। ਮਸਤਕਿ—ਮਥੇ ਉਤੇ।੧।

**ਨੋਟ** :—ਮਾਰੂ ਰਾਗ ਦੇ ਪਹਿਲੇ ਸ਼ਬਦ ਵਿਚ ਵੇਰਵਾ ਲਿਖ ਆਏ ਹਾਂ। ਇਹ ਸਲੋਕ ਭੀ ਗੁਰੂ ਅਰਜਨ ਸਾਹਿਬ ਦਾ ਹੈ ਅਤੇ ਗੂਜਰੀ ਕੀ ਵਾਰ ਮ: ੫ ਵਿਚ ਪੰਨਾ ੫੧੮ ਉਤੇ ਪਉੜੀ ਨੰ: ੪ ਦਾ ਦੂਜਾ ਸਲੋਕ ਹੈ। ਇਸ ਸਲੋਕ ਤੇ ਇਸ ਦੇ ਨਾਲ ਦੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦਾ ਕੇਂਦਰੀ ਭਾਵ ਇਕੋ ਹੀ ਹੈ।

**ਅਰਥ** :—

ਪ੍ਰ:—ਗੁਰਦੇਵ ਜੀਉ ! ਨਾਮ ਵਿਚ ਜੁੜੇ ਮਨ ਵਾਲਿਆਂ ਨੂੰ ਆਖਰ ਫਲ ਪ੍ਰਾਪਤੀ ਕੀ ਹੁੰਦੀ ਹੈ ?

1. ਉ:—ਹੇ ਭਾਈ ! ਜਿਨ੍ਹਾਂ ਦਾ ਮਨ ਪ੍ਰਮੇਸ਼ਰ ਜੀ ਦੇ ਚਰਨਾਂ

ਵਿਚ ਲਗ ਜਾਂਦਾ ਹੈ, ਉਹ ਬੇਅੰਤ ਵਿਕਾਰੀ ਬੰਦੇ ਭੀ ਪਵਿੱਤ੍ਰ ਹੋ ਜਾਂਦੇ ਹਨ।

**ਪ੍ਰ.**—ਕਿਉਂ ਜੀ ! ਕੀ ਉਨ੍ਹਾਂ ਨੂੰ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਦੀ ਭੀ ਲੋੜ ਰਹਿ ਜਾਂਦੀ ਹੈ ?

2.—ਹੇ ਪਿਆਰੇ ! ਉਨ੍ਹਾਂ ਲਈ ਅਠਾਹਠ ਤੀਰਥਾਂ ਦਾ ਇਸ਼ਨਾਨ ਪ੍ਰਮੇਸ਼ਰ ਜੀ ਦਾ ਨਾਮ ਹੀ ਹੈ, ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਇਹ ਨਾਮ ਮਿਲਦਾ ਉਸੇ ਨੂੰ ਹੀ ਹੈ ਜਿਸ ਦੇ ਮੱਥੇ ਉਤੇ (ਚੰਗੇ) ਭਾਗ ਹੋਣ।੧।

**ਭਾਵਾਰਥ** :—ਉਸ ਸਾਈਂ ਜੀ ਦਾ ਨਾਮ ਹੈ ਤਾਂ ਬੇਅੰਤ ਹੀ ਪਾਪੀਆਂ ਦਾ ਉਧਾਰ ਕਰਨ ਵਾਲਾ, ਪਰ ਇਸ ਦੀ ਪ੍ਰਾਪਤੀ ਚੰਗੇ ਭਾਗਾਂ ਦੀ ਬਰਕਤ ਨਾਲ ਹੀ ਹੁੰਦੀ ਹੈ।

**ਸਬਦੁ ॥**

**1. ਸਖੀ ਸਹੇਲੀ ਗਰਬਿ ਗਹੇਲੀ ॥**
**2. ਸੁਣਿ ਸਹ ਕੀ ਇਕ ਬਾਤ ਸੁਹੇਲੀ ॥੧॥**
**3. ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥**
**4. ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥੧॥ ਰਹਾਉ ॥**
**5. ਹਉ ਦੋਹਾਗਣਿ ਖਰੀ ਰੰਞਾਣੀ ॥**
**6. ਗਇਆ ਸੁ ਜੋਬਨੁ ਧਨ ਪਛੁਤਾਣੀ ॥੨॥**
**7. ਤੂ ਦਾਨਾ ਸਾਹਿਬੁ ਸਿਰਿ ਮੇਰਾ ॥**
**8. ਖਿਜਮਤਿ ਕਰੀ ਜਨੁ ਬੰਦਾ ਤੇਰਾ ॥੩॥**
**9. ਭਣਤਿ ਨਾਨਕੁ ਅੰਦੇਸਾ ਏਹੀ ॥**
**10. ਬਿਨੁ ਦਰਸਨ ਕੈਸੇ ਰਵਉ ਸਨੇਹੀ ॥੪॥੫॥**

**ਪਦ ਅਰਥ** :—ਗਰਬਿ—ਗਰਬ ਵਿਚ, ਅਹੰਕਾਰ ਵਿਚ। ਗਹੇਲੀ—ਗ੍ਰਸੀ ਹੋਈ। ਸਹ ਕੀ—ਖਸਮ ਪ੍ਰਭੂ ਦੀ। ਸਹੇਲੀ—ਸੁਖਦਾਈ।੧।

ਮੈ ਬੇਦਨ—ਮੇਰੇ (ਦਿਲ ਦੀ) ਪੀੜ। ਆਖਾ—ਮੈਂ ਆਖਾਂ। ਮਾਈ—ਹੇ ਮਾਂ। ਜੀਉ—ਜਿੰਦ। ਕੈਸੇ—(ਹੋਰ ਕੋਈ) ਐਸਾ (ਤਰੀਕਾ ਨਹੀਂ) ਜਿਸ ਨਾਲ। ਰਾਖਾ—ਮੈਂ ਘਬਰਾਹਟ ਤੋਂ ਬਚ ਸਕਾਂ।੧। ਰਹਾਉ।

ਦੁਹਾਗਣਿ—ਮੰਦੇ ਭਾਗਾਂ ਵਾਲੀ। ਖਰੀ—ਬਹੁਤ। ਰੰਞਾਣੀ—ਦੁਖੀ। ਸੁ ਜੋਬਨ—ਉਹ ਜੁਆਨੀ (ਜੋ ਪਤੀ ਨਾਲ ਮਿਲਾਂਦੀ ਹੈ)। ਧਨ—ਇਸਤ੍ਰੀ।੨।

ਸਾਹਿਬੁ—ਮਾਲਕ। ਦਾਨਾ—(ਮੇਰੇ) ਦਿਲ ਦੀ ਜਾਨਣ ਵਾਲਾ। ਸਿਰਿ—ਸਿਰ ਉਤੇ। ਖਿਜਮਤਿ—ਖਿਦਮਤਿ, ਸੇਵਾ। ਕਰੀ—ਮੈਂ ਕਰਾਂ। ਬੰਦਾ—ਗੁਲਾਮ।੩।

ਭਣਤਿ—ਆਖਦਾ ਹੈ। ਅੰਦੇਸਾ—ਫ਼ਿਕਰ, ਤੌਖ਼ਲਾ, ਚਿੰਤਾ। ਕੈਸੇ—(ਕੋਈ) ਐਸਾ (ਤਰੀਕਾ ਹੋਵੇ) ਜਿਸ ਨਾਲ। ਰਵਉ—ਮੈਂ ਮਿਲ ਸਕਾਂ। ਸਨੇਹੀ—ਸਨੇਹ ਕਰਨ ਵਾਲੇ ਪ੍ਰਭੂ ਨੂੰ, ਪਿਆਰੇ ਪ੍ਰਭੂ ਨੂੰ।੪।

ਨੋਟ :—ਇਸ ਸ਼ਬਦ ਵਿਚ ਮਧਮ ਉਤਮ ਸਖੀਆਂ ਦਾ ਅਰਥਾਤ ਜਗਿਆਸੀ ਅਤੇ ਗਿਆਨ ਵਾਨ ਦਾ ਪ੍ਰਸ਼ਨ ਉੱਤਰ ਹੈ।

**ਅਰਥ** :—

**ਪ੍ਰ.**—ਕਿਸੇ ਮਧਮ ਸਖੀ ਨੇ, ਜੋ ਕਿ ਆਪਣੇ ਹੀ ਮਾਣ ਵਿਚ ਮੱਤੀ ਹੋਈ ਹੈ, ਉਸ ਨੇ ਆਪਣੇ ਆਪ ਨੂੰ ਸੁਖੀ ਵੇਖਣ ਲਈ ਉਤਮ ਸਖੀ ਦੇ ਸਨਮੁਖ ਹੋ ਸੁਖ ਦੀ ਪ੍ਰਾਪਤੀ ਲਈ ਪੁੱਛ ਕੀਤੀ ਹੈ ?

1. **ਉ.**—ਹੇ (ਗਰਬ) ਹੰਕਾਰ ਵਿਚ ਪਕੜੀ ਹੋਈ ਜਾਂ ਕਮਲੀ ਕੀਤੀ ਹੋਈ ਮੇਰੀ ਪਿਆਰੀ ਸਹੇਲੀਏ ਜਾਂ ਆਪਣੇ ਹੀ ਮਾਣ ਰਸ ਵਿਚ ਮਸਤ ਹੋ ਰਹੀ ਸਖੀ।

2. ਤੂੰ ਉਸ ਖਸਮ ਪ੍ਰਭੂ ਦੀ ਸਿਫ਼ਤ ਸਲਾਹ ਦੀ ਹੀ ਗੱਲ ਸੁਣ (ਤੇ ਕਰ) ਕਿਉਂਕਿ, ਇਹੋ ਹੀ ਇਕ ਗਲ ਸੁਖ ਦੇਣ ਵਾਲੀ ਹੈ (ਇਸੇ ਨੂੰ ਸੁਣਦੀ ਰਹੁ)।੧।

3. ਹੇ (ਮੇਰੀ) ਮਾਂ ! ਮੈਂ ਕਿਸ ਨੂੰ ਦਸਾਂ ਆਪਣੇ ਦਿਲ ਦੀ ਪੀੜਾ, ਦੁੱਖ ? (ਕਿਉਂਕਿ) ਬਿਗਾਨੀ ਪੀੜ ਦੀ ਸਾਰ ਕੋਈ ਸਮਝ ਨਹੀਂ ਸਕਦਾ।

4. ਹੇ ਮਾਂ ! ਪ੍ਰਮੇਸ਼ਰ (ਦੀ ਯਾਦ) ਤੋਂ ਬਿਨਾਂ ਮੇਰੀ ਜਿੰਦ ਨਹੀਂ ਰਹਿ ਸਕਦੀ, ਸਿਮਰਨ ਤੋਂ ਬਿਨਾ ਮੈਨੂੰ ਕੋਈ ਹੋਰ ਐਸਾ ਤਰੀਕਾ ਸੁਝਦਾ ਨਹੀਂ, ਜਿਸ ਨਾਲ ਮੈਂ ਇਸ ਨੂੰ ਘਬਰਾਹਟ ਤੋਂ ਬਚਾ ਸਕਾਂ।੧। ਰਹਾਉ।

**ਪ੍ਰ.**—ਤੈਨੂੰ ਹੁਣ ਅੰਤਰ ਆਤਮੇਂ ਕੀ ਅਨੁਭਵ ਹੋ ਰਿਹਾ ਹੈ ?

5. **ਉ.**—ਹੇ ਉਤਮ ਸਖੀਏ ! ਹੁਣ ਤਾਂ ਮੈਂ ਆਪਣੇ ਆਪ ਨੂੰ ਮੰਦੇ ਭਾਗਾਂ ਵਾਲੀ ਹੀ (ਸਮਝਦੀ ਹਾਂ) ਮੈਂ ਬੜੀ ਹੀ ਦੁਖੀ (ਹੁੰਦੀ ਹਾਂ)।

**ਪ੍ਰ.**—ਹੇ ਸਖੀ ! ਆਖਰ ਤੇਰੇ ਇਸ ਪਛਤਾਵੇ ਦਾ ਕਾਰਨ ਕੀ ਹੈ?

6. **ਉ.**—ਹੇ ਉੱਤਮ ਸਖੀਏ ! ਅਸਲ ਵਿਚ ਤਾਂ ਇਹੋ ਹੀ ਗਲ ਸੱਚੀ ਹੈ ਕਿ, ਜਿਸ ਇਸਤ੍ਰੀ ਦਾ ਜਦੋਂ ਉਹ ਜੋਬਨ ਲੰਘ ਜਾਂਦਾ ਹੈ, ਜੋ ਕਿ ਉਸ ਨੂੰ ਪਤੀ ਨਾਲ ਮਿਲਾ ਸਕਦਾ ਹੈ, ਤਾਂ ਉਹ ਪਛੋਤਾਪ ਹੀ ਕਰਦੀ ਹੈ, (ਇਸੇ ਤਰ੍ਹਾਂ, ਹੁਣ ਜੋ ਮੇਰਾ ਇਕ ਭੀ ਸੁਆਸ ਪ੍ਰਭੂ ਮਿਲਾਪ ਤੋਂ ਬਿਨਾ ਲੰਘਦਾ ਹੈ ਉਹ ਮੈਨੂੰ ਦੁੱਖ ਰੂਪ ਪ੍ਰਤੀਤ ਹੁੰਦਾ ਹੈ)।੨।

**ਪ੍ਰ.**—ਹੇ ਉੱਤਮ ਸਖੀਏ ! ਆਖਰ ਤੂੰ ਹੀ ਮੈਨੂੰ ਕੋਈ ਯਤਨ ਦਸ ਜਿਸ ਦੀ ਬਰਕਤ ਨਾਲ ਮੈਂ ਸੁਖੀ ਹੋ ਸਕਾਂ ?

7. ਹੇ ਮੇਰੀ ਪਿਆਰੀ ਸਖੀਏ ! ਸੁਖੀ ਹੋਣ ਦਾ ਇਕੋ ਹੀ ਸਾਧਨ ਬੇਨਤੀ ਹੈ, ਉਹ ਇਸੇ ਹੀ ਰੂਪ ਵਿਚ ਕਰਦੀ ਰਹੁ ਕਿ, ਹੇ ਪ੍ਰਭੂ ! ਤੂੰ ਮੇਰੇ ਸਿਰ ਉਤੇ ਮਾਲਕ ਹੈਂ, ਤੂੰ ਮੇਰੇ ਦਿਲ ਦੀ ਜਾਨਣ ਵਾਲਾ ਹੈਂ।

8. (ਮੇਰੀ ਤਾਂਘ ਹੈ ਕਿ) ਮੈਂ ਤੇਰੀ ਚਾਕਰੀ ਕਰਦਾ ਰਹਾਂ, ਮੈਂ ਤੇਰਾ ਦਾਸ ਬਣਿਆਂ ਰਹਾਂ, ਮੈਂ ਤੇਰਾ ਹੀ ਗੁਲਾਮ ਬਣਿਆਂ ਰਹਾਂ।੩।

**ਪ੍ਰ:**—ਸ੍ਰੀ ਜੀਉ ! ਸੰਸਾਰੀ ਜੀਵਾਂ ਨੂੰ ਤਾਂ ਸੰਸਾਰਕ ਕਈ ਪ੍ਰਕਾਰ ਦੀਆਂ ਚਿੰਤਾ ਬਣੀਆਂ ਰਹਿੰਦੀਆਂ ਹਨ, ਕੀ ਆਪ ਨੂੰ ਭੀ ਕੋਈ ਅਜੇਹੀ ਚਿੰਤਾ ਹੈ ?

9. **ਉ:**—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਮੈਨੂੰ ਤਾਂ ਕੇਵਲ ਇਹੋ ਹੀ ਚਿੰਤਾ ਰਹਿੰਦੀ ਹੈ ਕਿ ਮੈਂ ਕਿਤੇ ਉਸ ਪ੍ਰਭੂ ਜੀ ਦੇ ਦਰਸ਼ਨਾਂ ਤੋਂ ਵਾਂਜਿਆਂ ਹੀ ਨਾ ਰਹਿ ਜਾਵਾਂ ।

10. ਕੋਈ ਐਸਾ ਤਰੀਕਾ ਹੋਵੇ, ਜਿਸ ਨਾਲ ਮੈਂ ਉਸ ਪਿਆਰੇ ਪ੍ਰਭੂ ਦੇ ਮਿਲਾਪ ਦਾ ਰਸ ਮਾਣ ਸਕਾਂ, (ਉਸ ਦਾ ਮਿਲਾਪ ਹੋ ਸਕੇ) ।੪।੫।

**ਭਾਵਾਰਥ**:—ਸੰਸਾਰ ਦਾ ਹਰ ਮਨੁੱਖ ਹੀ ਦੁਖੀਆ ਦਿਸ ਰਿਹਾ ਹੈ, ਪਰ ਹਰੀ ਦੇ ਵਿਛੋੜੇ ਵਿਚ ਹੀ ਸਾਰੇ ਦੁੱਖ ਆ ਵਾਪਰਦੇ ਹਨ ਅਤੇ ਉਸ ਸਾਈਂ ਜੀ ਦੇ ਮਿਲਾਪ ਵਿਚ ਹੀ ਸਦੀਵੀ ਸੁਖ ਹਾਸਲ ਹੁੰਦਾ ਹੈ, ਸੋ ਇਸ ਮਹਾਂ ਵਾਕ ਵਿਚ ਸਦੀਵੀ ਸੁਖ ਦੀ ਪ੍ਰਾਪਤੀ ਕਰਨ ਲਈ ਹਰ ਪ੍ਰਾਣੀ ਨੂੰ ਉਸ ਸਾਈਂ ਜੀ ਦੇ ਮਿਲਾਪ ਦਾ ਸਾਧਨ ਨਾਮ ਸਿਮਰਨ ਕਰਦੇ ਰਹਿਣ ਲਈ ਪ੍ਰੇਰਨਾ ਕਰਦੇ ਹਨ ।

**ਮਾਰੂ ਮਹਲਾ ੧ ॥**

1. **ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥**
2. **ਗੁਰ ਕੀ ਬਚਨੀ ਹਾਟਿ ਬਿਕਾਨਾ<br>ਜਿਤੁ ਲਾਇਆ ਤਿਤੁ ਲਾਗਾ ॥੧॥**
3. **ਤੇਰੇ ਲਾਲੇ ਕਿਆ ਚਤੁਰਾਈ ॥**
4. **ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ਰਹਾਉ॥**
5. **ਮਾ ਲਾਲੀ ਪਿਉ ਲਾਲਾ ਮੇਰਾ<br>ਹਉ ਲਾਲੇ ਕਾ ਜਾਇਆ ॥**
6. **ਲਾਲੀ ਨਾਚੈ ਲਾਲਾ ਗਾਵੈ<br>ਭਗਤਿ ਕਰਉ ਤੇਰੀ ਰਾਇਆ ॥੨॥**
7. **ਪੀਅਹਿ ਤ ਪਾਣੀ ਆਣੀ ਮੀਰਾ<br>ਖਾਹਿ ਤ ਪੀਸਣ ਜਾਉ ॥**
8. **ਪਖਾ ਫੇਰੀ ਪੈਰ ਮਲੋਵਾ<br>ਜਪਤ ਰਹਾ ਤੇਰਾ ਨਾਉ ॥੩॥**
9. **ਲੂਣ ਹਰਾਮੀ ਨਾਨਕੁ ਲਾਲਾ<br>ਬਖਸਿਹਿ ਤੁਧੁ ਵਡਿਆਈ ॥**
10. **ਆਦਿ ਜੁਗਾਦਿ ਦਇਆਪਤਿ ਦਾਤਾ<br>ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥**

**ਪਦ ਅਰਥ**:—ਮੂਲ ਖਰੀਦੀ—ਮੁੱਲ ਨਾਲ ਖਰੀਦਿਆ ਹੋਇਆ, ਜਦੋਂ ਦਾ ਮੈਂ ਪ੍ਰੇਮ ਕੀਮਤ ਦੇ ਵੱਟੇ ਖਰੀਦਿਆ ਗਿਆ ਹਾਂ, ਜਦੋਂ ਤੋਂ ਗੁਰੂ ਨੇ ਮੈਨੂੰ ਪ੍ਰਭੂ ਦਾ ਪਿਆਰ ਦੇ ਕੇ ਉਸ ਦੇ ਇਵਜ਼ ਮੇਰਾ ਆਪਾ ਭਾਵ ਲੈ ਲਿਆ ਹੈ। ਲਾਲਾ—ਗੁਲਾਮ। ਗੋਲਾ—ਗੁਲਾਮ । ਸੁਭਾਗਾ—ਭਾਗਾਂ ਵਾਲਾ। ਮੇਰਾ ਨਾਉ ਸਭਾਗਾ—'ਭਾਗਾਂ ਵਾਲਾ' ਮੇਰਾ ਨਾਮ ਪੈ ਗਿਆ ਹੈ, ਮੈਨੂੰ ਦੁਨੀਆਂ ਭੀ (ਭਾਗਾਂ ਵਾਲਾ) ਆਖਣ ਲਗ ਪਈ ਹੈ । ਗੁਰ ਕੀ ਬਚਨੀ—ਗੁਰੂ ਦੇ ਉਪਦੇਸ਼ ਦੇ ਵੱਟੇ । ਹਾਟਿ—ਗੁਰੂ ਦੀ ਹੱਟੀ ਤੇ, ਗੁਰੂ ਦੇ ਦਰ ਤੇ । ਬਿਕਾਨਾ—ਮੈਂ ਵਿਕ ਗਿਆ ਹਾਂ, ਮੈਂ ਸਿਰ ਵੇਚ ਦਿਤਾ ਹੈ, ਮੈਂ ਆਪਾ ਭਾਵ ਦੇ ਦਿਤਾ ਹੈ । ਜਿਤੁ—ਜਿਸ (ਕੰਮ) ਵਿਚ । ਤਿਤੁ—ਉਸੇ (ਕੰਮ) ਵਿਚ ।੧।

ਕਿਆ ਚਤਰਾਈ—ਕਾਹਦੀ ਅਕਲ ਹੈ ? ਪੂਰੀ ਸਮਝ ਨਹੀਂ ਹੈ ।੧। ਰਹਾਉ ।

ਮਾ—ਮੇਰੀ ਮਾਂ, ਮੇਰੀ ਮਤਿ । ਲਾਲੀ—ਦਾਸੀ, ਹੁਕਮ ਵਿਚ ਤੁਰਨ ਵਾਲੀ । ਮਾ ਲਾਲੀ—ਤੇਰੇ ਹੁਕਮ ਵਿਚ ਤੁਰਨ ਵਾਲੀ ਮੇਰੀ ਮਤਿ । ਪਿਉ—ਮੇਰਾ ਪਿਉ, ਸੰਤੋਖ, ਮੇਰੇ ਸੇਵਕ ਜੀਵਨ ਨੂੰ ਜਨਮ ਦੇਣ ਵਾਲਾ ਸੰਤੋਖ, (ਨੋਟ:—ਜਿਥੇ ਸੰਤੋਖ ਹੈ ਉਥੇ ਹੀ ਸੇਵਾ ਭਾਵ ਹੋ ਸਕਦਾ ਹੈ । ਸੰਤੋਖ ਸੇਵਾ ਭਾਵ ਨੂੰ ਜਨਮ ਦੇਂਦਾ ਹੈ) । ਹਉ—ਮੈਂ, ਮੇਰਾ ਸੇਵਾ ਭਾਵ । ਲਾਲੇ ਕਾ ਜਾਇਆ—ਸੰਤੋਖ ਪਿਤਾ ਤੋਂ ਹੀ ਜੰਮਿਆਂ ਹੈ । ਲਾਲੀ ਨਾਚੈ—ਲਾਲੀ ਨੱਚਦੀ ਹੈ, ਮੇਰੀ ਮਤਿ ਉਤਸ਼ਾਹ ਵਿਚ ਆਉਂਦੀ ਹੈ । ਲਾਲਾ ਗਾਵੈ—ਲਾਲਾ ਗਾਂਦਾ ਹੈ, ਸੰਤੋਖ ਉਛਾਲੇ ਮਾਰਦਾ ਹੈ । ਕਰਉ—ਮੈਂ ਕਰਦਾ ਹਾਂ । ਰਾਇਆ—ਹੇ ਪ੍ਰਕਾਸ਼ ਰੂਪ ਪ੍ਰਭੂ ।੨।

ਪੀਅਹਿ—ਜੇ ਤੂੰ ਪੀਵੇਂ । ਹੇ ਪ੍ਰਭੂ ! ਆਪਣੀ ਰਚੀ ਖਲਕਤ ਵਿਚ ਵਿਆਪਕ ਹੋ ਕੇ ਜੇ ਤੈਨੂੰ ਪਾਣੀ ਦੀ ਲੋੜ ਪਏ । ਆਣੀ—ਮੈਂ ਲਿਆਵਾਂ । ਮੀਰਾ—ਹੇ (ਮੇਰੇ) ਪਾਤਸ਼ਾਹ । ਪੀਸਣ ਜਾਉ—ਮੈਂ ਚੱਕੀ ਪੀਹਣ ਜਾਵਾਂ । ਫੇਰੀ—ਮੈਂ ਫੇਰਾਂ ।੩।

ਲੂਣ ਹਰਾਮੀ—ਮਿਲੀ ਤਨਖਾਹ ਦੇ ਇਵਜ਼ ਵਿਚ ਪੂਰਾ ਸਾਵਾਂ ਕੰਮ ਨਾ ਕਰ ਸਕਣ ਵਾਲਾ । ਬਖਸਿਹਿ—ਜੇ ਤੂੰ ਬਖਸ਼ਸ਼ ਕਰੇਂ, ਜੇ ਤੇਰੀ ਆਪਣੀ ਮੇਹਰ ਹੋਵੇ । ਤੁਧੁ ਵਡਿਆਈ—ਤੈਨੂੰ ਵਡਿਆਈ ਮਿਲੇਗੀ, ਤੇਰੀ ਹੀ ਜੈ ਜੈਕਾਰ ਹੋਵੇਗੀ । ਆਦਿ—ਮੁੱਢ ਤੋਂ । ਜੁਗਾਦਿ—ਜੁਗਾਂ ਦੇ ਮੁੱਢ ਤੋਂ । ਦਇਆਪਤਿ—ਦਇਆ ਦਾ ਮਾਲਕ । ਤੁਧੁ ਵਿਣੁ—ਤੇਰੀ ਦਇਆ ਤੋਂ ਬਿਨਾ।੪।

**ਅਰਥ**:—

**ਪ੍ਰ:**—ਸ੍ਰੀ ਜੀਉ ! ਜਦੋਂ ਤੁਸੀਂ ਉਸ ਸਾਈਂ ਜੀ ਦੇ ਸਨਮੁਖ ਹੋ ਜੋਦੜੀਆਂ ਕਰਦੇ ਹੋ ਤਾਂ ਕਿਸ ਰੂਪ ਵਿਚ ਕੀਤਾ ਕਰਦੇ ਹੋ ?

1. **ਉ:**—ਹੇ ਪਿਆਰੇ ! ਮੇਰੀ ਤਾਂ ਇਹੋ ਹੀ ਅਰਜੋਈ ਹੋਇਆ ਕਰਦੀ ਹੈ ਕਿ, ਹੇ ਪ੍ਰਭੂ ਜੀ ! ਜਦ ਤੋਂ ਗੁਰੂ ਨੇ ਮੈਨੂੰ ਤੇਰਾ ਪ੍ਰੇਮ ਦੇ ਕੇ ਉਸ ਦੇ ਵੱਟੇ ਵਿਚ ਮੇਰਾ ਆਪਾ-ਭਾਵ ਖਰੀਦ ਲਿਆ ਹੈ, ਮੈਂ ਤੇਰਾ ਦਾਸ ਹੋ ਗਿਆ ਹਾਂ, ਮੈਂ ਤੇਰਾ ਗੁਲਾਮ ਹੋ ਗਿਆ ਹਾਂ, ਹੁਣ ਦੁਨੀਆਂ ਭੀ ਮੈਨੂੰ ਭਾਗਾਂ ਵਾਲਾ ਆਖਣ ਲਗ ਪਈ ਹੈ ।
2. ਗੁਰੂ ਦੇ ਦਰ ਤੇ ਗੁਰੂ ਦੇ ਉਪਦੇਸ਼ ਦੇ ਇਵਜ਼ ਮੈਂ ਆਪਾ ਭਾਵ ਦੇ ਦਿਤਾ ਹੈ, ਹੁਣ ਜਿਸ ਕੰਮ ਵਿਚ ਮੈਨੂੰ ਗੁਰੂ ਲਾਉਂਦਾ ਹੈ ਉਸੇ ਕੰਮ ਵਿਚ ਮੈਂ ਲਗਾ ਰਹਿੰਦਾ ਹਾਂ ।੧।

3. (ਪਰ, ਹੇ ਪ੍ਰਭੂ !) ਮੈਨੂੰ ਤੇਰੇ ਗੁਲਾਮ ਨੂੰ ਅਜੇ ਪੂਰੀ ਸਮਝ ਨਹੀਂ ਹੈ।
4. ਮੈਥੋਂ, ਹੇ ਸਾਹਿਬ ! ਤੇਰਾ ਹੁਕਮ ਪੂਰੇ ਤੌਰ ਤੇ ਸਿਰੇ ਨਹੀਂ ਚੜ੍ਹਦਾ (ਅਕਲ ਤਾਂ ਇਹ ਚਾਹੀਦੀ ਸੀ ਕਿ, ਸੇਵਾ ਹੁਕਮ ਤੋਂ ਵਧੀਕ ਕੀਤੀ ਜਾਏ, ਪਰ ਵਾਧਾ ਕਰਨਾ ਤਾਂ ਕਿਤੇ ਰਿਹਾ, ਪੂਰੀ ਭੀ ਨਿਬਾਹੀ ਨਹੀਂ ਜਾਂਦੀ) ।੧। ਰਹਾਉ ।
5. (ਗੁਰੂ ਦੀ ਮੇਹਰ ਨਾਲ) ਹੇ ਪ੍ਰਭੂ ! ਤੇਰੇ ਹੁਕਮ ਵਿਚ ਤੁਰਨ ਵਾਲੀ (ਮੇਰੀ ਮਤਿ ਬਣੀ ਹੈ, ਉਸ ਮਤਿ) ਮਾਂ (ਨੇ ਮੈਨੂੰ ਸੇਵਕ ਜੀਵਨ ਵਾਲਾ ਜਨਮ ਦਿਤਾ) (ਤੇਰਾ ਬਖਸ਼ਿਆ ਸੰਤੋਖ) ਮੇਰਾ ਪਿਉ ਬਣਿਆ, ਮੈਨੂੰ (ਮੇਰੇ ਸੇਵਕ ਸੁਭਾਉ ਨੂੰ) ਸੰਤੋਖ ਪਿਉ ਤੋਂ ਹੀ ਜਨਮ ਮਿਲਿਆ।
6. ਹੁਣ, ਹੇ ਪ੍ਰਭੂ ! ਜਿਉਂ ਜਿਉਂ ਮੈਂ ਤੇਰੀ ਭਗਤੀ ਕਰਦਾ ਹਾਂ, ਮੇਰੀ ਮਾਂ (ਮਤਿ) ਹੁਲਾਰੇ ਵਿਚ ਆਉਂਦੀ ਹੈ, ਮੇਰਾ ਪਿਉ (ਸੰਤੋਖ) ਉਛਾਲੇ ਮਾਰਦਾ ਹੈ ।੨।

**ਪ੍ਰ:**—ਸ੍ਰੀ ਜੀਉ ! ਹੁਣ ਜਦੋਂ ਤੁਹਾਡੀ ਮਤਿ ਅੰਦਰ ਹੁਲਾਰੇ ਅਤੇ ਸੰਤੋਖ ਦੇ ਉਛਾਲੇ ਉਪਜ ਰਹੇ ਹਨ ਤਾਂ ਤੁਹਾਡੇ ਅੰਦਰੋਂ ਕੀ ਖਿਆਲ ਉਪਜਦਾ ਹੈ ?

7. **ਉ:**—ਹੇ ਪਿਆਰਿਓ ! ਮੇਰੇ ਅੰਦਰੋਂ ਤਾਂ ਹੁਣ ਭੀ ਇਹੋ ਖਿਆਲ ਉਪਜਦਾ ਹੈ ਕਿ, ਹੇ ਪ੍ਰਭੂ ! ਮੈਨੂੰ ਤਾਂ ਸਮਝ ਨਹੀਂ ਕਿ ਮੈਂ ਕਿਸ ਤਰ੍ਹਾਂ ਤੇਰਾ ਹੁਕਮ ਪੂਰੇ ਤੌਰ ਤੇ ਕਮਾ ਸਕਾਂ, ਪਰ ਹਾਂ, ਜੇ ਤੂੰ ਮੇਹਰ ਕਰੇਂ ਤਾਂ, ਹੇ ਪਾਤਸ਼ਾਹ ! ਮੈਂ ਤੇਰੇ (ਬੰਦਿਆਂ) ਲਈ ਪੀਣ ਵਾਸਤੇ ਪਾਣੀ ਢੋਵਾਂ, ਤੇਰੇ (ਬੰਦਿਆਂ ਦੇ) ਖਾਣ ਵਾਸਤੇ ਚੱਕੀ ਪੀਹਾਂ।
8. ਅਤੇ ਪੱਖਾ ਫੇਰਾਂ, ਤੇਰੇ (ਬੰਦਿਆਂ ਦੇ) ਪੈਰ ਘੁੱਟਾਂ ਤੇ ਸਦਾ ਹੀ ਤੇਰਾ ਨਾਮ ਜਪਦਾ ਰਹਾਂ ।੩।
9. ਪਰ, ਹੇ ਦਇਆ ਦੇ ਮਾਲਕ ਪ੍ਰਭੂ ! ਤੇਰਾ ਗੁਲਾਮ ਨਾਨਕ ਤੇਰੀ ਉਤਨੀ ਖਿਦਮਤ ਨਹੀਂ ਕਰ ਸਕਦਾ ਜਿਤਨੀਆਂ ਤੂੰ ਬਖਸ਼ਿਸ਼ਾਂ ਕਰ ਰਿਹਾ ਹੈਂ, ਹੇ (ਸਾਈਂ ਜੀ ! ਮੈਂ ਤੇਰਾ ਗੁਲਾਮ) ਤੇਰੀਆਂ ਬਖਸ਼ਿਸ਼ਾਂ ਦੇ ਮੋਹ ਵਿਚ ਹੀ ਫਸ ਜਾਂਦਾ ਹੈ, ਖਿਦਮਤ ਕਰਾਣ ਵਾਸਤੇ ਭੀ ਜੇ ਤੂੰ ਆਪ ਹੀ ਮੇਹਰ ਕਰੇਂ, (ਤਾਂ ਮੈਂ ਖ਼ਿਦਮਤ ਕਰ ਸਕਾਂਗਾ, ਇਸ ਵਿਚ ਭੀ) ਤੇਰੀ ਹੀ ਜੈ ਜੈ ਕਾਰ ਹੋਵੇਗੀ।
10. ਹੇ ਪ੍ਰਭੂ ਜੀ ! ਤੂੰ ਸ਼ੁਰੂ ਤੋਂ ਹੀ ਜੁਗਾਂ ਦੇ ਸ਼ੁਰੂ ਤੋਂ ਹੀ ਦਇਆ ਦਾ ਮਾਲਕ ਹੈਂ, ਦਾਤਾਂ ਦੇਂਦਾ ਆਇਆ ਹੈਂ (ਇਨ੍ਹਾਂ ਦਾਤਾਂ ਦੇ ਮੋਹ ਤੋਂ) ਖਲਾਸੀ ਤੇਰੀ ਸਹਾਇਤਾ ਤੋਂ ਬਿਨਾ ਨਹੀਂ ਹੋ ਸਕਦੀ ।੪।੯।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਨਿਰ-ਮਾਣਤਾ ਭਰਿਆ ਉਪਦੇਸ਼ ਕਰਦੇ ਹਨ ਕਿ, ਹੇ ਭਾਈਓ ! ਮੈਂ ਤਾਂ ਉਸ ਹਰੀ ਮਾਲਕ ਦਾ ਸਰੇ ਬਾਜ਼ਾਰ ਮੁੱਲ ਖਰੀਦਿਆ ਗੁਲਾਮ ਹਾਂ ਜਿਸ ਦੀ ਜ਼ਿੰਦਗੀ ਦਾ ਮਨੋਰਥ ਹੀ ਸੇਵਾ ਕਰਨਾ ਹੈ, ਮੈਨੂੰ ਚਾ ਤਾਂ ਇਹੋ ਹੀ ਹੈ ਕਿ ਸੇਵਾ ਹੀ ਕਰਦਾ ਰਹਵਾਂ, ਪਰ ਸਮਰੱਥਾ ਨਾ ਹੋਣ ਕਰ ਕੇ ਸੇਵਾ ਪੂਰੀ ਤਰ੍ਹਾਂ ਨਹੀਂ ਹੁੰਦੀ, ਪਰ ਹੇ ਮਾਲਕ ! ਆਪ ਹੀ ਆਪਣੀ ਵਡਿਆਈ ਅਨੁਸਾਰ ਮੇਰੀਆਂ ਉਣਤਾਈਆਂ ਬਖਸ਼ ਦੇਵੇਂ ਤਾਹੀਓਂ ਮੈਂ ਬੁਲੰਦੀਆਂ ਦੀ ਸਿਖਰਾਂ ਨੂੰ ਛੋਹ ਸਕਦਾ ਹਾਂ, ਨਹੀਂ ਤਾਂ ਮੈਂ ਨਿਕਾਰਾ ਹੀ ਸਾਬਤ ਹੋਵਾਂਗਾ।

**ਮਾਰੂ ਮਹਲਾ ੧ ॥**

1. **ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥**
2. **ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥**
3. **ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥**
4. **ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥**
5. **ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥**
6. **ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥**
7. **ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥**
8. **ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥**
9. **ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥**
10. **ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥੭॥**

**ਪਦ ਅਰਥ** :—ਬੇਤਾਲਾ—ਜਿੰਨ। ਵੇਚਾਰਾ—ਆਜਿਜ਼, ਨਿਮਾਣਾ ਜਿਹਾ ।੧।

ਭਇਆ—ਹਉ ਭਇਆ, ਮੈਂ ਹੋ ਗਿਆ ਹਾਂ। ਦਿਵਾਨਾ—ਮਸਤਾਨਾ, ਆਸ਼ਕ, ਪ੍ਰੇਮੀ। ਸ਼ਾਹ ਕਾ—ਸ਼ਾਹ ਪ੍ਰਭੂ (ਦੇ ਨਾਮ) ਦਾ। ਬਉਰਾਨਾ—ਝੱਲਾ, ਕਮਲਾ। ਹਉ—ਮੈਂ। ਨ ਜਾਨਾ—ਮੈਂ ਨਹੀਂ ਜਾਣਦਾ, ਮੈਂ ਡੂੰਘੀ ਸਾਂਝ ਨਹੀਂ ਪਾਂਦਾ ।੧। ਰਹਾਉ।

ਤਉ—ਤਦੋਂ। ਜਾਣੀਐ—ਸਮਝਿਆ ਜਾਂਦਾ ਹੈ। ਭੈ—ਦੁਨੀਆਂ ਦੇ ਡਰਾਂ ਵਲੋਂ। ਦੇਵਾਨਾ—ਬੇ-ਪ੍ਰਵਾਹ। ਨ ਜਾਣੈ—ਨਹੀਂ ਪਛਾਣਦਾ, ਮੁਥਾਜੀ ਨਹੀਂ ਕਰਦਾ ।੨।

ਕਾਇ—ਕਿਸੇ ਅਰਥ ਨਹੀਂ ।੩।

ਸਾਹਿਬ ਪਿਆਰੁ—ਸਾਹਿਬ ਦਾ ਪਿਆਰ। ਧਰੇ—(ਆਪਣੇ ਮਨ ਵਿਚ) ਧਰਦਾ ਹੈ ।੪।

**ਉਥਾਨਕਾ** :—ਗੁਰੂ ਨਾਨਕ ਦੇਵ ਜੀ ਜਦੋਂ ਸੁਲਤਾਨ ਪੁਰ ਵਿਚ ਨਿਵਾਬ ਦੌਲਤ ਖਾਨ ਦੀ ਮੋਦੀ ਦੀ ਕਾਰ ਛੱਡ ਕੇ ਵੈਰਾਗ ਮਈ ਦਸ਼ਾ ਵਿਚ ਮਸਾਣ ਭੂਮਕਾ ਵਿਚ ਜਾ ਕੇ ਬੈਠ ਗਏ, ਤਦੋਂ ਦੌਲਤ ਖਾਨ ਨੇ ਕਾਜ਼ੀ ਨੂੰ ਭੇਜਿਆ ਕਿ, ਉਸ ਨੂੰ ਪੁਛੋ ਕਿ, ਤੂੰ ਕੌਣ ਹੈਂ, ਤਾਂ ਕਾਜ਼ੀ ਨੇ ਜਾ ਕੇ ਪੁਛਿਆ ਕਿ, ਹੇ ਨਾਨਕ ! ਤੂੰ ਸੱਚ ਦਸ ਕਿ, ਕੌਣ ਹੈਂ, ਤਾਂ ਉਸ ਦੇ ਪੁਛਣੇ ਪਰ ਸ਼ਬਦ ਉਚਾਰਨ ਕਰਦੇ ਹਨ ਕਿ, ਹੇ ਕਾਜ਼ੀ ! ਜੋ ਮੇਰੇ ਲਈ ਲੋਕ ਅਨੁਮਾਨ ਕਰਦੇ ਹਨ, ਉਹ ਇਉਂ ਹੈ:—

**ਅਰਥ** :—

**ਪ੍ਰ**:—ਹੇ ਨਾਨਕ ! ਤੇਰੇ ਲਈ ਲੋਕ ਕੀ ਕੀ ਅਨੁਮਾਨ ਕਰਦੇ ਹਨ, ਦਸ ਤਾਂ ਕਿ ਅਸੀਂ ਭੀ ਸਮਝ ਸਕੀਏ ?

1. **ਉ**:—ਹੇ ਕਾਜ਼ੀ ! ਅਸਲ ਵਿਚ ਦੁਨੀਆਂ ਦੇ ਲੋਕਾਂ ਨਾਲ ਮੇਰੀਆਂ ਵਧੇਰੇ ਡੂੰਘੀਆਂ ਸਾਂਝਾਂ ਨਾ ਹੋਣ ਦੇ ਕਾਰਨ ਕੋਈ ਮੈਨੂੰ ਆਖਦਾ ਹੈ ਕਿ, ਨਾਨਕ ਕੋਈ ਭੂਤ ਹੈ, (ਕਿਉਂਕਿ) ਇਹ ਬੰਦਿਆਂ ਤੋਂ ਤ੍ਰਹਿੰਦਾ ਹੈ, ਡਰਦਾ ਦੂਰ ਰਹਿੰਦਾ ਹੈ, ਕੋਈ ਆਖਦਾ ਹੈ ਕਿ, ਨਾਨਕ ਕੋਈ ਜਿੰਨ ਹੈ (ਜੋ ਬੰਦਿਆਂ ਤੋਂ ਪਰੇ ਪਰੇ ਜੂਹ-ਉਜਾੜ ਵਿਚ ਹੀ ਬਹੁਤਾ ਚਿਰ ਟਿਕਿਆ ਰਹਿੰਦਾ ਹੈ)।

2. ਪਰ, ਕੋਈ ਬੰਦਾ ਆਖਦਾ ਹੈ (ਨਹੀਂ) ਇਹ ਨਾਨਕ ਹੈ ਤਾਂ ਆਦਮੀ ਸਾਡੇ ਵਰਗਾ ਹੀ, ਉਂਞ ਹੈ ਇਹ ਆਜਿਜ ਜਿਹਾ, ਨਿਮਾਣਾ ਜਿਹਾ ।੧।

**ਪ੍ਰ**:—ਹੇ ਨਾਨਕ ! ਇਹ ਤਾਂ ਤੁਸੀਂ ਲੋਕਾਂ ਦੀਆਂ ਕਹਾਵਤਾਂ ਦਸੀਆਂ ਹਨ, ਪਰ, ਤੂੰ ਆਪਣੇ ਬਾਰੇ ਆਪ ਹੀ ਸਹੀ ਸਹੀ ਦਸ ਕਿ ਤੂੰ ਹੈਂ ਕੌਣ ?

3. **ਉ**:—ਹੇ ਕਾਜ਼ੀ ! ਅਸਲ ਵਿਚ ਮੈਂ ਉਸ ਸ਼ਾਹ ਪ੍ਰਭੂ ਦੇ ਨਾਮ ਦਾ ਆਸ਼ਕ ਹੋ ਗਿਆ ਹਾਂ, (ਇਸ ਲਈ, ਹੁਣ) ਮੈਂ ਪ੍ਰਮੇਸ਼ਰ ਤੋਂ ਬਿਨਾ ਕਿਸੇ ਹੋਰ ਨਾਲ ਡੂੰਘੀ ਸਾਂਝ ਨਹੀਂ ਪਾਂਦਾ, (ਇਸੇ ਵਾਸਤੇ ਦੁਨੀਆਂ ਆਖਦੀ ਹੈ ਕਿ) ਨਾਨਕ ਝੱਲਾ ਹੋ ਗਿਆ ਹੈ ।

4. ਹੇ ਕਾਜ਼ੀ ! ਇਸ ਲਈ, ਮੈਂ ਹਰੀ ਤੋਂ ਬਿਨਾ ਹੋਰ ਕਿਸੇ ਨੂੰ (ਭੀ) ਸੰਸਾਰ ਦਾ ਕਰਤਾ ਹਰਤਾ ਨਹੀਂ ਜਾਣਦਾ ।੧। ਰਹਾਉ ।

**ਪ੍ਰ**:—ਕਾਜ਼ੀ ਨੇ ਕਿਹਾ ਕਿ, ਹੇ ਨਾਨਕ ! ਤੇਰੇ ਵੀਚਾਰ ਸੁਣ ਕੇ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਤੂੰ ਕੋਈ ਕਮਲਾ ਸ਼ੁਦਾਈ ਨਹੀਂ ਹੈਂ, ਪਰ, ਫਿਰ ਭੀ ਲੋਕ ਤੈਨੂੰ ਭੂਤ ਜਿੰਨ ਕਿਉਂ ਆਖਦੇ ਹਨ, ਇਸ ਦਾ ਅਸਲ ਕਾਰਨ ਕੀ ਹੈ ?

5. **ਉ**:—ਹੇ ਕਾਜ਼ੀ ! ਸੁਣ, ਇਸ ਦਾ ਅਸਲ ਕਾਰਨ ਹੈ ਕਿ ਲੋਕਾਂ ਦੀ ਸੁਰਤਿ ਉਸ ਰੱਬੀ ਪਿਆਰ ਵਿਚ ਮਸਤ ਹੋਏ ਆਸ਼ਕ ਤੋਂ ਜਦੋਂ ਬਹੁਤ ਪਿਛੇ ਰਹਿ ਜਾਂਦੀ ਹੈ ਤਾਂ ਉਨ੍ਹਾਂ ਦੀ ਨੀਵੀਂ ਸੁਰਤਿ ਵਿਚੋਂ ਅਜਿਹੇ ਨੀਵੇਂ ਸੰਸਕਾਰ ਉਪਜਣੇ ਸ਼ੁਰੂ ਹੋ ਜਾਂਦੇ ਹਨ, ਹੇ ਕਾਜ਼ੀ ! ਸੁਣ, ਲੋਕਾਂ ਦੀਆਂ ਨਜ਼ਰਾਂ ਕਿਸ ਨੂੰ ਝੱਲਾ ਸਮਝਣ ਲਗ ਪੈਂਦੀਆਂ ਹਨ) ਹੇ ਕਾਜ਼ੀ ! ਜਦੋਂ ਕੋਈ ਰੱਬ ਦਾ ਆਸ਼ਕ ਰੱਬੀ ਮਾਰਗ ਤੇ ਟੁਰਦਾ ਹੋਇਆ, ਉਹ ਦੁਨੀਆਂ ਦੇ ਡਰ-ਫਿਕਰਾਂ ਵਲੋਂ ਬੇ-ਪ੍ਰਵਾਹ ਜਿਹਾ ਹੋ ਜਾਂਦਾ ਹੈ, ਤਦੋਂ (ਦੁਨੀਆਂ ਦੇ ਲੋਕਾਂ ਦੀਆਂ ਨਜ਼ਰਾਂ ਵਿਚ) ਉਹ ਝੱਲਾ ਕਮਲਾ ਸਮਝਿਆ ਜਾਂਦਾ ਹੈ ।

6. ਹੇ ਕਾਜ਼ੀ ! ਜਾਂ ਇਉਂ ਸਮਝ ਕਿ, ਜਦੋਂ ਮਨੁੱਖ ਪ੍ਰਮੇਸ਼ਰ ਜੀ ਦੇ ਪਿਆਰ ਵਿਚ ਮੱਤਾ ਹੋਇਆ ਪ੍ਰਮੇਸ਼ਰ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦਾ, (ਭਾਵ ਕਿਸੇ ਹੋਰ ਦੀ ਖੁਸ਼ਾਮਦ ਮੁਥਾਜੀ ਨਹੀਂ ਕਰਦਾ, ਤਾਂ ਭੀ ਲੋਕ ਉਸਨੂੰ ਝੱਲਾ ਸਮਝਣ ਲਈ ਨੀਵੀਆਂ ਗਲਤ ਵਿਚਾਰਾਂ ਕਰਨ ਲਗ ਪੈਂਦੇ ਹਨ।੨।

7. ਹੇ ਕਾਜ਼ੀ ! ਹੋਰ ਸੁਣ, ਜਦੋਂ ਕੋਈ ਮਨੁੱਖ ਪ੍ਰਮੇਸ਼ਰ ਦੀ (ਰਜ਼ਾ ਵਿਚ ਰਾਜ਼ੀ ਰਹਿਣ ਦੀ ਹੀ) ਕਾਰ ਕਰਦਾ ਹੈ, ਭਾਵ ਹਰੇਕ ਕਿਰਤ ਕਾਰ ਵਿਚ ਪ੍ਰਭੂ ਦੀ ਰਜ਼ਾ ਨੂੰ ਹੀ ਮੁਖ ਮੰਨਦਾ ਹੈ ।

8. ਜਦੋਂ ਕੋਈ ਮਨੁੱਖ ਪ੍ਰਮਾਤਮਾਂ ਦੀ ਰਜ਼ਾ ਨੂੰ ਸਮਝਣ ਲਗ ਪੈਂਦਾ ਹੈ, (ਰਜ਼ਾ ਦੇ ਉਲਟ ਤੁਰਨ ਲਈ ਆਪਣੀ) ਕਿਸੇ ਹੋਰ ਚਤਰਾਈ ਦਾ ਆਸਰਾ ਨਹੀਂ ਲੈਂਦਾ ਤਾਂ ਲੋਕਾਂ ਦੀਆਂ ਨਜ਼ਰਾਂ ਵਿਚ ਉਹ ਝੱਲਾ ਸਮਝਿਆ ਜਾਂਦਾ ਹੈ ।੩।

9. ਹੇ ਕਾਜ਼ੀ ! ਹੋਰ ਸੁਣ, ਜਦੋਂ ਕੋਈ ਮਨੁੱਖ ਉਸ ਮਾਲਕ ਪ੍ਰਭੂ ਦਾ ਪਿਆਰ ਹੀ (ਆਪਣੇ ਹਿਰਦੇ ਵਿਚ) ਟਿਕਾਈ ਰਖਦਾ ਹੈ, ਤਦੋਂ ਭੀ ਉਹ (ਦੁਨੀਆਂ ਦੀਆਂ ਨਿਗਾਹਾਂ ਵਿਚ) ਝੱਲਾ ਜਾਣਿਆ ਜਾਂਦਾ ਹੈ ।

10. (ਜਾਂ ਇਉਂ ਭੀ ਸਮਝ ਕਿ) ਜਦੋਂ ਮਨੁੱਖ ਆਪਣੇ ਆਪ ਨੂੰ (ਹੋਰ ਸਭਨਾਂ ਨਾਲੋਂ) ਮਾੜਾ ਸਮਝਦਾ ਹੈ ਅਤੇ ਹੋਰ ਸਾਰੇ ਜਗਤ ਨੂੰ ਆਪਣੇ ਨਾਲੋਂ ਚੰਗਾ ਸਮਝਦਾ ਹੈ (ਤਦੋਂ ਭੀ ਲੋਕਾਂ ਦੀਆਂ ਨਜ਼ਰਾਂ ਉਸ ਨੂੰ ਕਮਲਾ ਸਮਝਣ ਲਈ ਭੁਲੇਖਾ ਖਾ ਜਾਂਦੀਆਂ ਹਨ ।੪।੭।

**ਭਾਵਾਰਥ** :—ਗੁਰੂ ਨਾਨਕ ਦੇਵ ਜੀ ਰੱਬੀ ਪਿਆਰ ਵਿਚ ਮਸਤ ਹੋਏ ਕਈ ਵੇਰਾਂ ਅਜਿਹੀ ਕਿਰਿਆ ਦੀ ਵਰਤੋਂ ਕਰਦੇ ਸਨ, ਜਿਸ ਕਰ ਕੇ ਲੋਕ ਉਨ੍ਹਾਂ ਨੂੰ ਸ਼ੁਦਾਈ ਕਹਿਣ ਲਗ ਪੈਂਦੇ ਸਨ, ਕਿਉਂਕਿ, ਉਹ ਵਰਤੋਂ ਆਮ ਲੋਕਾਂ ਦੇ ਵਤੀਰੇ ਤੋਂ ਉਲਟ ਹੁੰਦੀ ਸੀ ।

ਅਸਲ ਵਿਚ ਜਦੋਂ ਅਸੀਂ ਵੀਚਾਰ ਦ੍ਰਿਸ਼ਟੀ ਨਾਲ ਤਕਦੇ ਹਾਂ ਤਾਂ ਸਾਨੂੰ ਦੋ ਮਾਰਗ ਨਜ਼ਰ ਆਉਂਦੇ ਹਨ—ਇਕ ਸੰਸਾਰ ਦਾ, ਦੂਜਾ ਨਿਰੰਕਾਰ ਦਾ, ਇਨ੍ਹਾਂ ਦੋਹਾਂ ਪਾਂਧੀਆਂ ਦਾ ਪ੍ਰਸਪਰ ਤਾਲ ਮੇਲ ਨਹੀਂ ਬੈਠਿਆ ਕਰਦਾ, (ਕਿਉਂਕਿ) ਬਾਣੀ ਵਿਚ ਇਹ ਫੁਰਮਾਨ ਹੈ ਕਿ (ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨਾ ਆਇਆ) । ਭਾਵ ਇਕ ਚੜ੍ਹਦੇ ਵਲ ਨੂੰ ਜਾ ਰਿਹਾ ਹੈ ਦੂਜਾ ਛਿਪਦੇ ਵਲ ਨੂੰ ਜਿਵੇਂ ਇਨ੍ਹਾਂ ਦਾ ਮੇਲ ਨਹੀਂ, ਇਸੀ ਤਰ੍ਹਾਂ ਭਗਤ ਤੇ ਸੰਸਾਰੀ ਲੋਕਾਂ ਦਾ ਭੀ ਤਾਲਮੇਲ ਨਹੀਂ ਹੋਇਆ ਕਰਦਾ ।

ਇਸ ਖਿਆਲ ਨੂੰ ਕਈ ਸਿਆਣੇ ਲੋਕ ਇਉਂ ਭੀ ਦਰਸਾਇਆ ਕਰਦੇ ਹਨ ਕਿ ਇਕ ਪਾਗਲ ਹੈ, ਦੂਜਾ ਭਗਤ ਹੈ, ਇਨ੍ਹਾਂ ਦੋਹਾਂ ਦਾ ਹੀ ਸੰਸਾਰੀ ਲੋਕਾਂ ਨਾਲ ਤਾਲ ਮੇਲ ਨਹੀਂ ਬੈਠਿਆ ਕਰਦਾ, ਕਿਉਂਕਿ, ਪਾਗਲ ਦੀ ਕੀਤੀ ਜਾ ਰਹੀ ਗੱਲ ਇਤਨੀ ਨੀਵੀਂ ਹੈ ਕਿ ਉਹ ਪੈਰਾਂ ਦੇ ਹੇਠੋਂ ਦੀ ਗੁਜ਼ਰਦੀ ਹੈ

ਮਤੇ ਭਗਤ ਦੀ ਵੀਚਾਰ ਇਤਨੀ ਉਚੀ ਹੈ ਕਿ ਉਹ ਸਿਰਾਂ ਦੇ ਉਪਰ ਦੀ ਲੰਘ ਜਾਂਦੀ ਹੈ, ਇਨ੍ਹਾਂ ਦੋਹਾਂ ਦੇ ਵਿਚਾਰਾਂ ਦਾ ਤਾਲਮੇਲ ਆਮ ਲੋਕਾਂ ਨਾਲ ਨਹੀਂ ਹੋਇਆ ਕਰਦਾ, ਇਸੇ ਲਈ ਕਈ ਦਫ਼ਾ ਵੇਖਣ ਵਿਚ ਆਉਂਦਾ ਹੈ ਕਿ ਕਈ ਲੋਕ ਗੁਰਮਤ ਦੀਆਂ ਸਹੀ ਵਿਚਾਰਾਂ ਤੋਂ ਸਖਣੇ ਹੋਣ ਕਰ ਕੇ ਭੁਲੇਖਾ ਖਾ ਜਾਂਦੇ ਹਨ, ਉਹ ਭਗਤਾਂ ਨੂੰ ਪਾਗਲ ਤੇ ਪਾਗਲਾਂ ਨੂੰ ਭਗਤ ਸਮਝਣ ਦਾ ਸ਼ਕਾਰ ਹੋ ਜਾਂਦੇ ਹਨ । ਇਸ ਲਈ, ਕਿੰਨਾਂ ਚੰਗਾ ਹੋਵੇ ਕਿ ਅਸੀਂ ਇਨ੍ਹਾਂ ਪਾਗਲ ਤੇ ਭਗਤ ਦੇ ਜੀਵਨ ਦੀ ਸਹੀ ਵੀਚਾਰ ਕਰਨ ਲਈ ਇਨ੍ਹਾਂ ਦੇ ਜੀਵਨਾਂ ਨੂੰ ਗਰਬਾਣੀ ਦੀ ਕਸਵੱਟੀ ਲਾ ਕੇ ਪਰਖ ਲਿਆ ਕਰੀਏ ਤਾਂ ਕਿ ਅਸੀਂ ਪਾਗਲਾਂ ਨੂੰ ਭਗਤ ਸਮਝਣ ਦੇ ਭੁਲੇਖੇ ਤੋਂ ਬਚ ਸਕੀਏ । ਸੋ, ਇਹੋ ਹੀ ਇਕ ਕਾਰਣ ਸੀ ਕਿ ਰੱਬੀ ਮਾਰਗ ਤੇ ਟੁਰਨ ਤੇ ਟੋਰਨ ਲਈ ਆਏ, ਗੁਰੂ ਨਾਨਕ ਪਾਤਸ਼ਾਹ ਨੂੰ ਗੁਰਮਤ ਤੋਂ ਸਖਣੇ ਲੋਕ ਭੂਤ ਪ੍ਰੇਤ ਸਮਝਣ ਵਲੋਂ ਭੀ ਸੰਕੋਚ ਨਹੀਂ ਕਰ ਸਕੇ ਇਤਿਹਾਸ ਦਸਦਾ ਹੈ ਕਿ ਉਹ ਅੱਖਾਂ ਬਹੁਤ ਘਟ ਸਨ, ਜਿਨ੍ਹਾਂ ਨੇ ਗੁਰੂ ਨਾਨਕ ਦੇਵ ਦੇ ਨਿਰੰਕਾਰੀ ਜਾਮੇਂ ਨੂੰ ਸਹੀ ਸਰੂਪ ਵਿਚ ਸਮਝਣ ਵਿਚ ਸਫਲਤਾ ਹਾਸਲ ਕੀਤੀ ਹੋਵੇ ।

**ਮਾਰੂ ਮਹਲਾ ੧ ॥**

1. **ਇਹੁ ਧਨੁ ਸਰਬ ਰਹਿਆ ਭਰਪੂਰਿ ॥**
2. **ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥੧॥**
3. **ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥**
4. **ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥੧॥ ਰਹਾਉ ॥**
5. **ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥**
6. **ਨ ਇਹੁ ਧਨੁ ਡੂਬੈ**
   **ਨ ਇਸੁ ਧਨ ਕਉ ਮਿਲੈ ਸਜਾਇ ॥੨॥**
7. **ਇਸੁ ਧਨ ਕੀ ਦੇਖਹੁ ਵਡਿਆਈ ॥**
8. **ਸਹਜੇ ਮਾਤੇ ਅਨਦਿਨੁ ਜਾਈ ॥੩॥**
9. **ਇਕ ਬਾਤ ਅਨੂਪ ਸੁਨਹੁ ਨਰ ਭਾਈ ॥**
10. **ਇਸੁ ਧਨ ਬਿਨੁ ਕਹਹੁ ਕਿਨੈ ਪਰਮਗਤਿ ਪਾਈ॥੪॥**
11. **ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ ॥**
12. **ਸਤਿਗੁਰੁ ਮਿਲੈ ਤ ਇਹੁ ਧਨੁ ਪਾਏ ॥੫॥੮॥**

**ਪਦ ਅਰਥ** :–ਇਹੁ ਧਨੁ–ਪ੍ਰਮੇਸ਼ਰ ਦਾ ਨਾਮ ਧਨ । ਸਰਬ–ਸਭ ਵਿਚ । ਮਨਮੁਖ–ਉਹ ਬੰਦੇ ਜਿਨ੍ਹਾਂ ਦਾ ਮੂੰਹ ਅਪਣੇ ਮਨ ਵਲ ਹੈ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ। ਫਿਰਹਿ–(ਦੁਨਿਆਵੀ ਧਨ ਦੀ ਖਾਤਰ) ਭਟਕਦੇ ਫਿਰਤੇ ਹਨ । ਸਿ–ਉਹ ਬੰਦੇ ।੧।

ਵਖਰੁ–ਸੌਦਾ। ਰਿਦੈ ਹਮਾਰੈ–ਸਾਡੇ ਹਿਰਦੇ ਵਿਚ, ਮੇਰੇ ਹਿਰਦੇ ਵਿਚ (ਵਸ ਪਏ)। ਤਿਸੈ–ਉਸ (ਮਨੁਖ) ਨੂੰ। ਨਿਸਤਾਰੈ–ਤ੍ਰਿਸ਼ਨਾ ਦੇ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੧। ਰਹਾਉ ।

ਤਸਕਰੁ–ਚੋਰ। ਇਸ ਧਨ ਕਉ–ਇਸ ਨਾਮ ਧਨ ਦੀ ਖਾਤ੍ਰ ।੨।

ਵਡਿਆਈ–ਵਡਾ ਗੁਣ । ਸਹਜੇ–ਸਹਿਜ ਵਿਚ, ਅਡੋਲਤਾ ਵਿਚ । ਮਾਤੇ–ਮਸਤ ਰਿਹਾਂ । ਅਨਦਿਨੁ–ਹਰੇਕ ਦਿਨ । ਜਾਈ–ਲੰਘਦਾ ਹੈ, ਗੁਜ਼ਰਦਾ ਹੈ ।੩।

ਅਨੂਪ–ਸੋਹਣੀ । ਨਰ ਭਾਈ–ਹੇ ਭਾਈ ਜਨੋ । ਕਹਹੁ–ਦਸੋ । ਕਿਨੈ–ਕਿਸੇ ਮਨੁੱਖ ਨੇ । ਪਰਮਗਤਿ–ਸਭ ਤੋਂ ਉਚੀ ਆਤਮਕ ਅਵਸਥਾ ।੪।

ਭਣਤਿ–ਆਖਦਾ ਹੈ । ਅਕਥ–ਉਹ ਪ੍ਰਮਾਤਮਾਂ ਜਿਸਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ । ਪਾਏ–ਪ੍ਰਾਪਤ ਕਰਦਾ ਹੈ ।੫।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਜਿਸ ਨਾਮ ਧਨ ਦੀ ਆਪ ਪ੍ਰਸੰਸਾ ਕਰਦੇ ਆ ਰਹੇ ਹੋ, ਉਸ ਨਾਮ ਧਨ ਦਾ ਟਿਕਾਣਾ ਕਿਥੇ ਹੈ ?

1. **ਉ**:–ਹੇ ਭਾਈਓ ! ਜਿਵੇਂ ਉਹ ਪ੍ਰਮਾਤਮਾਂ ਜ਼ਰੇ ਜ਼ਰੇ ਵਿਚ ਵਿਆਪਕ ਹੈ ਇਸੇ ਤਰ੍ਹਾਂ ਉਸ ਦਾ ਇਹ ਨਾਮ ਧਨ (ਭੀ) ਸਾਰਿਆਂ ਵਿਚ ਵਿਆਪਕ ਹੈ ।

**ਪ੍ਰ**:–ਸ੍ਰੀ ਜੀਉ ! ਜੋ ਹਰ ਥਾਂ ਹੀ ਨਾਮ ਵਿਆਪਕ ਹੈ, ਉਹ ਵੇਖਣ ਵਿਚ ਕਿਉਂ ਨਹੀਂ ਆਉਂਦਾ ?

2. **ਉ**:–ਹੇ ਪਿਆਰੇ ! ਗੁਰੂ ਦੀ ਸ਼ਰਨ ਪਿਆਂ ਉਸ ਪ੍ਰਮੇਸ਼ਰ ਤੇ ਉਸ ਦੇ ਨਾਮ ਨੂੰ ਹਰ ਥਾਂ ਹੀ ਵੇਖ ਸਕੀਦਾ ਹੈ ਅਤੇ ਉਸ ਦੀ ਯਾਦ ਹਿਰਦੇ ਵਿਚ ਵਸਾ ਸਕੀਦੀ ਹੈ, ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ (ਮਾਇਆ ਦੀ ਖਾਤਰ) ਭਟਕਦੇ ਫਿਰਦੇ ਹਨ ਅਤੇ ਉਹ ਬੰਦੇ (ਪ੍ਰਮੇਸ਼ਰ ਨੂੰ, ਪ੍ਰਮੇਸ਼ਰ ਦੇ ਨਾਮ ਧਨ ਨੂੰ) ਕਿਤੇ ਦੂਰ ਦੁਰੇਡੇ ਥਾਂ ਤੇ ਸਮਝਦੇ ਹਨ ।੧।

**ਪ੍ਰ**:–ਗੁਰਦੇਵ ਜੀਉ ! ਉਸ ਸਾਈਂ ਜੀ ਤੋਂ ਆਪ ਦੀ ਜਾਚਨਾ ਕੀ ਹੈ ?

3. **ਉ**:–ਹੇ ਭਾਈਓ ! ਮੇਰੀ ਤਾਂ ਇਕ ਇਹੋ ਹੀ ਮੰਗ ਹੈ ਕਿ, ਹੇ ਪ੍ਰਭੂ ਮੇਹਰ ਕਰ, ਤੇਰਾ ਇਹ ਨਾਮ ਧਨ ਇਹ ਨਾਮ ਅੱਖਰ ਮੇਰੇ ਹਿਰਦੇ ਵਿਚ ਭੀ ਵਸ ਜਾਏ ।
4. ਹੇ ਸਾਈਆਂ ਜੀਉ ! ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ, ਜਿਸ ਮਨੁੱਖ ਨੂੰ ਤੂੰ ਆਪਣਾ ਨਾਮ ਧਨ ਨਾਮ ਵਖਰ ਦੇਂਦਾ ਹੈਂ ਉਸਨੂੰ ਇਹ ਨਾਮ ਧਨ (ਮਾਇਆ ਦੀ ਤ੍ਰਿਸ਼ਨਾਂ ਦੇ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧। ਰਹਾਉ ।

**ਪ੍ਰ**:–ਸ੍ਰੀ ਜੀਉ ! ਜਿਵੇਂ ਕਿ, ਬਾਹਰਲਾ ਧਨ ਅੱਗ ਵਿਚ ਜਲ ਜਾਂਦਾ ਹੈ, ਚੋਰ ਚੁਰਾ ਲੈਂਦੇ ਹਨ, ਪਾਣੀ ਵਿਚ ਡੁੱਬ ਜਾਂਦਾ ਹੈ ? ਕੀ, ਨਾਮ ਧਨ ਭੀ ਅਜਿਹਾ ਹੀ ਹੈ ?

5. **ਉ**:–ਹੇ ਭਾਈਓ ! ਹਿਰਦੇ ਵਿਚ ਵਸਾਇਆ ਹੋਇਆ ਪ੍ਰਭੂ ਦਾ ਨਾਮ ਇਕ ਐਸਾ ਧਨ ਹੈ ਜੋ ਨਾ ਸੜਦਾ ਹੈ, ਨਾ ਹੀ ਇਸ ਨੂੰ ਕੋਈ ਚੋਰ ਚੁਰਾ ਕੇ ਲੈ ਜਾ ਸਕਦਾ ਹੈ ।

6. ਇਹ ਧਨ (ਪਾਣੀਆਂ ਦੇ ਹੜਾਂ ਵਿਚ ਭੀ) ਡੁੱਬਦਾ ਨਹੀਂ ਹੈ ਅਤੇ ਨਾ ਹੀ ਇਸ ਧਨ ਦੀ ਖਾਤ੍ਰ ਕਿਸੇ ਨੂੰ ਕੋਈ ਦੰਡ ਹੀ ਮਿਲਦਾ ।੨।

**ਪ੍ਰ**:—ਗੁਰਦੇਵ ਜੀਉ ! ਜਿਸ ਪਾਸ ਇਹ ਨਾਮ ਧਨ ਹੈ ਉਸ ਵਿਚ ਵੇਖਣ ਲਈ ਖਾਸ ਵਡਿਆਈ ਕੀ ਹੈ ?

7. **ਉ**:—ਹੇ ਪਿਆਰੇ ! ਵੇਖੋ, ਇਸ ਨਾਮ ਧਨ ਦਾ ਵੱਡਾ ਗੁਣ ਇਹ ਹੈ ਕਿ,

8. ਜਿਸ ਮਨੁੱਖ ਦੇ ਪਾਸ ਇਹ ਧਨ ਹੈ, ਉਸ ਦੀ ਜ਼ਿੰਦਗੀ ਦਾ ਹਰੇਕ ਦਿਹਾੜਾ ਅਡੋਲ ਅਵਸਥਾ ਵਿਚ ਮਸਤ ਰਿਹਾਂ ਹੀ ਗੁਜ਼ਰਦਾ ਹੈ, ਭਾਵ ਉਸ ਨੂੰ ਹਰ ਸਮੇਂ ਹੀ ਪੂਰਨ ਖਿੜਾਉ ਰਹਿੰਦਾ ਹੈ ।੩।

**ਪ੍ਰ**.—ਕਿਉਂ ਜੀ ! ਇਸ ਨਾਮ ਧਨ ਵਿਚ ਕੋਈ ਹੋਰ ਭੀ ਸੁੰਦਰਤਾ ਹੈ ?

9. **ਉ**:—ਹੇ ਭਾਈ ਜਨੋ ! (ਇਸ ਨਾਮ ਧਨ ਦੀ ਬਾਬਤ) ਇਕ ਹੋਰ ਭੀ ਸੋਹਣੀ ਗਲ ਸੁਣੋ ।

10. ਉਹ ਇਹ ਹੈ ਕਿ, ਇਸ ਨਾਮ ਧਨ (ਦੀ ਪ੍ਰਾਪਤੀ) ਤੋਂ ਬਿਨਾ ਕਦੇ ਭੀ ਕਿਸੇ ਨੂੰ ਉਚੀ ਆਤਮਕ ਅਵਸਥਾ ਨਹੀਂ ਮਿਲੀ ।੪।

**ਪ੍ਰ**—ਸ੍ਰੀ ਜੀਉ ! ਆਖਰ, ਇਹ ਨਾਮ ਧਨ ਮਿਲਦਾ ਕਿਸਨੂੰ ਹੈ ?

11. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜਦੋਂ (ਕਿਸੇ ਮਨੁੱਖ ਨੂੰ) ਗੁਰੂ ਮਿਲ ਜਾਂਦਾ ਹੈ ਤਦੋਂ ਉਹ ਇਹ ਨਾਮ ਧਨ ਹਾਸਲ ਕਰ ਲੈਂਦਾ ਹੈ ।

12. ਫਿਰ ਉਹ (ਹੋਰਨਾਂ ਨੂੰ ਭੀ) ਉਸ ਪ੍ਰਮਾਤਮਾਂ ਦੀਆਂ ਸਿਫਤ ਸਲਾਹ ਦੀਆਂ ਗਲਾਂ ਸੁਣਾਂਦਾ ਹੈ, ਜਿਸ ਦੇ ਗੁਣ ਕਿਸੇ ਪਾਸੋਂ ਬਿਆਨ ਨਹੀਂ ਹੋ ਸਕਦੇ ।੫।੮।

**ਭਾਵਾਰਥ** :—ਇਥੇ ਨਾਮ ਦੀ ਮਹਾਨਤਾ ਦਰਸਾ ਰਹੇ ਹਨ ਕਿ, ਜਿਥੇ ਸੰਸਾਰ ਦਾ ਮਾਇਕੀ ਧਨ ਸੜ ਜਾਂਦਾ ਹੈ, ਗਲ ਜਾਂਦਾ ਹੈ, ਚੋਰ ਚੁਰਾ ਲੈ ਜਾਂਦੇ ਹਨ, ਉਥੇ ਇਹ ਹਰੀ ਦਾ ਨਾਮ ਧਨ ਹੀ ਅਦੁਤੀ ਧਨ ਹੈ, ਪਰ ਇਹ ਨਾਮ ਧਨ ਦੀ ਪ੍ਰਾਪਤੀ ਹੁੰਦੀ ਹੈ, ਗੁਰੂ ਦੀ ਸ਼ਰਨ ਵਿਚ ਪਿਆਂ ਹੀ । ਇਸ ਲਈ ਹਰ ਪ੍ਰਾਣੀ ਨੂੰ ਗੁਰੂ ਦੀ ਸ਼ਰਣ ਵਿਚ ਆ ਕੇ ਨਾਮ ਪ੍ਰਾਪਤ ਕਰਨ ਦੀ ਪ੍ਰੇਰਨਾ ਕਰਦੇ ਹਨ ।

**ਮਾਰੂ ਮਹਲਾ ੧ ॥**

1. **ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ**
**ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**
2. **ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥**
3. **ਮੂੜੇ ਕਾਇਚੇ ਭਰਮਿ ਭੁਲਾ ॥**
4. **ਨਹ ਚੀਨਿਆ ਪਰਮਾਨੰਦੁ ਬੈਰਾਗੀ ॥੧॥ਰਹਾਉ॥**
5. **ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ**
**ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥**
6. **ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥**
7. **ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ**
**ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥**
8. **ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥੯॥**

**ਪਦ ਅਰਥ** :—ਸਰੁ—ਤਾਲਾਬ । ਸੂਰ ਸਰੁ—ਸੂਰਜ ਦਾ ਤਾਲਾਬ, ਤਪਸ਼ ਦਾ ਸੋਮਾ, ਤਮੋਗੁਣੀ ਸੁਭਾਉ । ਸੋਸਿ ਲੈ—ਸੁਕਾ ਲੈ, ਮੁਕਾ ਦੇਹ । ਸੂਰ—ਪਿੰਗਲਾ ਨਾੜੀ, ਸਜੀ ਸੁਰ, ਸਜੀ ਨਾਸ । ਸੋਸਿ ਲੈ—ਸੁਕਾ ਦੇ (ਭਾਵ ਪ੍ਰਾਣ ਉਤਾਰ ਦੇ, ਸੁਆਸ ਬਾਹਰ ਕੱਢ) । ਸੋਮ—ਚੰਦ੍ਰਮਾ । ਸੋਮ ਸਰੁ—ਚੰਦ੍ਰਮਾਂ ਦਾ ਤਾਲਾਬ । ਠੰਡ—ਸ਼ਾਂਤੀ ਦਾ ਸੋਮਾਂ, ਸਤੋਗੁਣੀ ਸੁਭਾਉ, ਸ਼ਾਂਤੀ ਸੁਭਾਉ । ਪੋਖਿ ਲੈ—ਪਾਲ ਲੈ, ਭਰ ਲੈ, ਤਕੜਾ ਕਰ । ਸੋਮ—ਖੱਬੀ ਨਾਸ, ਇੜਾ ਨਾੜੀ । ਪੋਖਿ ਲੈ—ਭਰ ਲੈ, ਉਤਾਹਾਂ ਚਾੜ੍ਹ, ਅੰਦਰ ਵਲ ਖਿੱਚ ਲੈ । ਜੁਗਤਿ—ਮਰਯਾਦਾ, ਸੁਚੱਜਾ ਢੰਗ । ਜੁਗਤਿ ਕਰਿ—(ਜ਼ਿੰਦਗੀ ਦਾ) ਸੁਚੱਜਾ ਢੰਗ ਬਣਾ । ਮਰਤੁ—ਹਵਾ, ਪ੍ਰਾਣ, ਸੁਆਸ । ਜੁਗਤਿ ਕਰਿ ਮਰਤੁ—ਜੀਵਨ ਦੇ ਸੁਚੱਜੇ ਢੰਗ ਨੂੰ 'ਸੁਆਸ ਸੁਖਮਨਾ ਵਿਚ ਟਿਕਾਣੇ' ਬਣਾ । ਸੁ—ਉਹ ਅਜੇਹਾ । ਸਨਬੰਧੁ—ਮੇਲ । ਕੀਜੈ—ਕਰਨਾ ਚਾਹੀਦਾ ਹੈ। ਮੀਨ—ਮੱਛੀ । ਚਪਲ—ਚੰਚਲ । ਮੀਨ ਕੀ ਚਪਲ—ਮੱਛੀ ਦੀ ਚੰਚਲਤਾ । ਸਿਉ ਜੁਗਤਿ—ਜੁਗਤ ਸਿਉ—(ਇਸ) ਜੁਗਤੀ ਨਾਲ । ਮੀਨ ਕੀ ਚਪਲ ਮਨੁ—ਮੱਛੀ ਦੀ ਚਪਲਤਾ ਵਾਲਾ ਮਨ, ਮੱਛੀ ਵਰਗਾ ਚੰਚਲ ਮਨ । ਰਾਖੀਐ—ਸਾਂਭ ਰਖਣਾ ਚਾਹੀਦਾ ਹੈ । ਹੰਸੁ—ਜੀਵਾਤਮਾ, ਮਨ । ਉਡੈ ਨਹ—(ਇਸ ਤਰ੍ਹਾਂ) ਭਟਕਦਾ ਨਹੀਂ । ਕੰਧੁ—ਸਰੀਰ । ਨਹ ਛੀਜੈ—ਛਿਜਦਾ ਨਹੀਂ, ਵਿਕਾਰਾਂ ਵਿਚ ਗਲਦਾ ਨਹੀਂ ।੧।

ਮੂੜੇ—ਹੇ ਮੂਰਖ । ਕਾਇਚੇ—ਕਾਹਦੇ ਵਾਸਤੇ ? ਕਿਉਂ ? ਭਰਮਿ—ਭੁਲੇਖੇ ਵਿਚ (ਪੈ ਕੇ) । ਭੁਲਾ—ਖੁੰਝ ਰਿਹਾ ਹੈਂ। ਚੀਨਿਆ—ਪਛਾਣਿਆ । ਪਰਮਾਨੰਦੁ—ਉਹ ਪ੍ਰਮਾਤਮਾਂ ਜੋ ਸਭ ਤੋਂ ਉਚੇ ਅਨੰਦ ਦਾ ਮਾਲਕ ਹੈ । ਬੈਰਾਗੀ—ਮਾਇਆ ਵਲੋਂ ਉਪਰਾਮ (ਹੋ ਕੇ) ।੧। ਰਹਾਉ ।

ਜਰਾ—ਬੁਢੇਪਾ । ਅਜਰ—(ਅ-ਜਰ) ਜਿਸ ਨੂੰ ਬੁਢੇਪਾ ਪੋਹ ਨਹੀਂ ਸਕਦਾ ਉਹ ਪ੍ਰਮਾਤਮਾਂ । ਗਹੁ—ਪਕੜ, ਰੋਕ । ਅਜਰ ਗਹੁ—ਜਰਾ ਰਹਿਤ ਪ੍ਰਭੂ ਦੇ ਮਿਲਾਪ ਦੇ ਰਸਤੇ ਵਿਚ ਰੋਕ ਪਾਣ ਵਾਲਾ (ਮੋਹ) । ਜਾਰਿ ਲੈ—ਸਾੜ ਦੇਹ । ਅਮਰ—ਮੌਤ ਰਹਿਤ ਪ੍ਰਭੂ । ਅਮਰ ਗਹੁ—ਮੌਤ ਰਹਿਤ ਹਰੀ ਦੇ ਮਲ ਦੇ ਰਾਹ ਵਿਚ ਰੋਕ ਪਾਣ ਵਾਲਾ (ਮਨ) । ਮਾਰਿ ਲੈ—ਵਸ ਵਿਚ ਕਰ ਲੈ । ਭ੍ਰਾਤਿ—ਭਟਕਣਾ । ਤਜਿ ਛੋਡਿ—ਤਿਆਗ

ਦੇ। ਤਉ—ਤਦੋਂ। ਅਪਿਉ—ਅੰਮ੍ਰਿਤ, ਅਮਰ ਜੀਵਨ ਦੇਣ ਵਾਲਾ ਨਾਮ ਰਸ। ਪੀਜੈ—ਪੀ ਸਕੀਦਾ ਹੈ।੨।

ਭਣਤਿ—ਆਖਦਾ ਹੈ। ਨਾਨਕੁ ਜਨੋ—ਨਾਨਕੁ ਜਨੁ, ਦਾਸ ਨਾਨਕ। ਮਨੋ—ਮਨੁ । ਰਵੈ—ਸਿਮਰੇ। ਮਨ ਸਿਉ—ਮਨ ਨਾਲ, ਮਨ (ਦੀ ਇਕਾਗ੍ਰਤਾ) ਨਾਲ। ਪਵਨ—ਹਵਾ, ਸੁਆਸ, ਸੁਆਸ ਸੁਆਸ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਰਸ।੩।

**ਉਥਾਨਕਾ** :—ਗੁਰੂ ਨਾਨਕ ਦੇਵ ਜੀ ਦੇ ਪਾਸ ਇਕ ਜੋਗੀ ਆਇਆ ਇਸ ਨੇ ਆਪ ਜੀ ਨੂੰ ਪ੍ਰੇਰਨਾ ਕੀਤੀ ਕਿ, ਹੇ ਨਾਨਕ ! ਤੂੰ ਜੋਗ ਮਤ ਧਾਰਨ ਕਰ ਲੈ, ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ, ਹੇ ਜੋਗੀ ! ਤੇਰੇ ਜੋਗ ਮਤ ਧਾਰਨ ਕਰਨ ਨਾਲ ਕੀ ਲਾਭ ਪ੍ਰਾਪਤ ਹੋਵੇਗਾ, ਜੋਗੀ ਨੇ ਕਿਹਾ ਕਿ, ਹੇ ਨਾਨਕ ! ਜੋਗੀ ਬਣਨ ਨਾਲ ਲੋਕਾਂ ਵਿਚ ਮਾਣ ਪ੍ਰਤਿਸ਼ਟਾ ਹੁੰਦੀ ਹੈ ਅਤੇ ਜੋਗ ਦੇ ਬਲ ਨਾਲ ਸੁਆਸਾਂ ਨੂੰ ਦਸਮੇਂ ਦੁਆਰ ਠਹਿਰਾ ਕੇ ਜਿਤਨੀ ਚਾਹੋ ਉਮਰ ਲੰਬੀ ਕਰ ਸਕੀਦੀ ਹੈ। ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ, ਐ ਜੋਗੀ ! ਜੇ ਤੇਰੇ ਜੋਗ ਧਾਰਨ ਦਾ ਇਹੋ ਫਲ ਹੈ, ਤਾਂ ਮੈਂ ਇਸ ਨੂੰ ਕਬੂਲ ਕਰਨ ਲਈ ਤਿਆਰ ਨਹੀਂ, ਕਿਉਂਕਿ, ਨਾ ਮੈਂ ਦੁਨੀਆਂ ਦੀ ਮਾਣ ਵਡਿਆਈ ਪ੍ਰਾਪਤ ਕਰਨ ਦਾ ਇੱਛਕ ਹਾਂ ਅਤੇ ਨਾ ਹੀ ਉਮਰ ਨੂੰ ਵਧੇਰੇ ਵਧਾਉਣ ਦੇ ਹੱਕ ਵਿਚ ਹਾਂ, ਕਿਉਂਕਿ, ਨਾਮ ਰਸ ਵਲੋਂ ਸਖਣੀ ਵਧਾਈ ਹੋਈ ਉਮਰ ਨੂੰ ਭੀ ਕਿਸੇ ਸਰਪ ਦੀ ਉਮਰ ਦੀ ਤੁਲਨਾ ਹੀ ਦਿਤੀ ਜਾ ਸਕਦੀ ਹੈ,ਸੋ, ਮੈਂ ਜੋ ਜੋਗ ਧਾਰਨ ਕੀਤਾ ਹੋਇਆ ਹੈ, ਮੈਂ ਇਸੇ ਜੋਗ ਨੂੰ ਹੀ ਸ਼ਰੋਮਣੀ ਜੋਗ ਸਮਝਦਾ ਹਾਂ। ਕਿਉਂ ਜੀ ਆਪ ਜੀ ਦੇ ਪਾਸ ਜੋਗ ਧਾਰਨ ਕੀਤੇ ਹੋਏ ਦਾ ਚਿੰਨ੍ਹ ਤਾਂ ਕੋਈ ਨਜਰ ਨਹੀਂ ਆਉਂਦਾ, ਤੁਸੀਂ ਜੋਗੀ ਕਿਵੇਂ ਕਹਿਲਾ ਸਕਦੇ ਹੋ ਤਾਂ ਆਪ ਜੀ ਨੇ ਕਿਹਾ ਕਿ, ਹੇ ਜੋਗੀ ! ਮੇਰਾ ਗੁਰਮਤਿ ਅਨੁਸਾਰ ਅੰਤਰੀਵ ਸੂਖਮ ਜੋਗ ਹੈ, ਜਿਸ ਨੂੰ ਧਾਰਨ ਕਰਨ ਨਾਲ ਹੀ ਉਸ ਜੋਗ ਦੀ ਸਮਝ ਪੈ ਸਕਦੀ ਹੈ, ਤਾਂ ਜੋਗੀ ਨੇ ਕਿਹਾ ਕਿ, ਹੇ ਨਾਨਕ ! ਜੇ ਮੈਂ ਤੇਰਾ ਅੰਤਰੀਵ ਜੋਗ ਧਾਰਨ ਕਰਾਂ ਤਾਂ ਕੀ ਦਸ ਸਕੋਗੇ ਕਿ, ਮੈਨੂੰ ਕਿਹੜੇ ਕਿਹੜੇ ਗੁਰਮਤਿ ਦੇ ਅੰਤ੍ਰੀਵ ਚਿੰਨ੍ਹ ਧਾਰਨ ਕਰਨੇ ਪੈਣਗੇ ? ਤਾਂ ਆਪ ਜੀ ਨੇ ਇਸ ਜੋਗੀ ਪ੍ਰਤੀ ਇਸ ਸ਼ਬਦ ਦੁਆਰੇ ਗੁਰਮਤਿ ਦੇ ਜੋਗ ਧਾਰਨ ਕਰਨ ਦੀ ਪ੍ਰੇਰਨਾ ਕੀਤੀ ਹੈ।

**ਅਰਥ** :—

**ਪ੍ਰ**:—ਹੇ ਨਾਨਕ ! ਅਸੀਂ ਜੋਗੀ ਲੋਕ ਤਾਂ ਸਜੀ ਨਾਸ ਦੇ ਰਸਤੇ ਪ੍ਰਾਣ ਉਤਾਰਦੇ ਹਾਂ ਅਤੇ ਖੱਬੀ ਨਾਸ ਦੇ ਰਸਤੇ ਪ੍ਰਾਣ ਚਾੜ੍ਹਦੇ ਹਾਂ, ਇਸ ਤਰ੍ਹਾਂ ਦੀ ਕ੍ਰਿਆ ਰਾਹੀਂ ਅਸੀਂ ਪ੍ਰਾਣਾਂ ਨੂੰ ਸੁਖਮਨਾ ਨਾੜੀ ਵਿਚ ਟਿਕਾਂਦੇ ਹਾਂ ਪਰ, ਤੁਹਾਡੇ ਜੋਗ ਵਿਚ ਇਹ ਸਾਰੀ ਕ੍ਰਿਆ ਕਿਵੇਂ ਕੀਤੀ ਜਾਂਦੀ ਹੈ ?

1. **ਉ**:—ਹੇ ਜੋਗੀ ! ਸੁਣ, ਜੋ ਸੂਰਜ ਦੀ ਸੁਰ ਇੜਾ ਹੈ, ਤਮੋਂ ਗੁਣੀ ਸੁਭਾਵ ਨੂੰ ਸਾੜ ਕੇ ਸੁਕਾ ਦੇ, ਭਾਵ ਤੂੰ ਤਾਮਸ਼ੀ ਸੁਭਾਵ ਨੂੰ ਦੂਰ ਕਰ ਦੇ ਇਹੋ ਹੈ, ਸਜੀ ਨਾਸਕਾ ਦੀ ਸੁਰ ਇੜਾ ਦੇ ਰਸਤੇ ਪ੍ਰਾਣ ਉਤਾਰਨੇ ਅਤੇ ਚੰਦ੍ਰਮਾਂ ਦੀ ਸੁਰ ਪਿੰਗਲਾ ਹੈ, ਭਾਵ ਸ਼ਾਂਤੀ ਸੁਭਾਵ ਨੂੰ (ਆਪਣੇ ਅੰਦਰ) ਤਕੜਾ ਕਰ ਲੈ, ਇਹੋ ਹੈ ਖੱਬੀ ਨਾਸਕਾ ਦੇ ਰਸਤੇ ਪ੍ਰਾਣ ਚਾੜ੍ਹਨੇ, ਅਰਥਾਤ ਸਤੋ ਗੁਣੀ ਸੁਭਾਵ ਨੂੰ ਤਕੜਾ ਕਰਨਾ ਇਹੋ ਹੀ ਖਬੀ ਨਾਸ ਪਿੰਗਲਾ ਦੇ ਰਾਹੀਂ ਪ੍ਰਾਣ ਚਾੜ੍ਹਨੇ ਹਨ ਅਤੇ ਸੁਆਸ ਸੁਆਸ ਨਾਮ ਜਪਣ ਵਾਲਾ ਜਿੰਦਗੀ ਦਾ ਸੁਚੱਜਾ ਢੰਗ ਬਣਾਉਣਾ, ਭਾਵ ਜ਼ਿੰਦਗੀ ਨੂੰ ਇਕ ਰਸ ਜੁਗਤੀ ਵਿਚ ਤੋਰਨਾ, ਇਹੋ ਹੀ ਪ੍ਰਾਣਾਂ ਨੂੰ ਸੁਖਮਨਾ ਨਾੜੀ ਵਿਚ ਟਿਕਾਉਣਾ ਹੈ।
2. ਹੇ ਜੋਗੀ ! ਪ੍ਰਮਾਤਮਾਂ ਦੇ ਚਰਨਾਂ ਵਿਚ ਜੁੜਨ ਦਾ ਕੋਈ ਅਜੇਹਾ ਮੇਲ ਮਿਲਾਓ, ਇਸ ਤਰੀਕੇ ਨਾਲ ਮੱਛੀ ਵਰਗਾ ਚੰਚਲ ਮਨ ਵਸ ਵਿਚ ਰਖ ਸਕੀਦਾ ਹੈ, ਮਨ ਵਿਕਾਰਾਂ ਵਲ ਨਹੀਂ ਦੌੜਦਾ, ਨਾ ਹੀ ਸਰੀਰ ਵਿਕਾਰਾਂ ਵਿਚ ਪੈ ਕੇ ਖੁਆਰ ਹੁੰਦਾ ਹੈ, ਭਾਵ ਇਹੋ ਜਿਹਾ ਸਾਰਾ ਸੰਬੰਧ ਜੋੜਨਾ ਕਰ।੧।
3. ਹੇ ਜੋਗੀ ! ਤੂੰ ਜਗਤ ਦੀ ਮਾਇਆ ਦੇ ਭੁਲੇਖੇ ਵਿਚ ਪੈ ਕੇ ਪ੍ਰਾਣਾਯਾਮ ਦੇ ਭੁਲੇਖੇ ਵਿਚ ਪੈ ਕੇ ਕਿਉਂ (ਜੀਵਨ ਦੇ ਅਸਲੀ ਰਸਤੇ ਤੋਂ) ਲਾਂਭੇ ਜਾ ਰਿਹਾ ਹੈਂ।
4. ਹੇ ਜੋਗੀ ! ਮਾਇਆ ਵਲੋਂ ਵੈਰਾਗ ਵਾਨ ਹੋ ਕੇ ਉਚੇ ਤੋਂ ਉਚੇ ਆਤਮਕ ਅਨੰਦ ਦੇ ਮਾਲਕ ਪ੍ਰਮਾਤਮਾਂ ਨੂੰ ਅਜੇ ਤਕ ਪਛਾਣ ਨਹੀਂ ਸਕਿਆ।੧। ਰਹਾਉ।

**ਪ੍ਰ**:—ਸ੍ਰੀ ਜੀਉ ! ਤਾਂ ਫਿਰ ਦਸੋ ਮੈਨੂੰ ਕੀ ਕਰਨਾ ਚਾਹੀਦਾ ਹੈ ?

5. **ਉ**:—ਹੇ ਜੋਗੀ ! ਸੁਣ, ਤੂੰ ਜਰਾ ਰਹਿਤ ਪ੍ਰਭੂ ਦੇ ਮਿਲਾਪ ਦੇ ਰਾਹ ਵਿਚ ਜੋ ਰੋਕ ਪਾਉਣ ਵਾਲਾ ਮੋਹ ਹੈ, ਉਸ ਨੂੰ (ਆਪਣੇ ਅੰਦਰੋਂ) ਸਾੜ ਦੇ ਅਤੇ ਮੌਤ ਰਹਿਤ ਹਰੀ ਦੇ ਮਿਲਾਪ ਦੇ ਮਾਰਗ ਵਿਚ ਵਿਘਨ ਪਾਉਣ ਵਾਲੇ ਮਨ ਨੂੰ ਵਸ ਵਿਚ ਕਰ ਰਖ, (ਇਸ ਤਰ੍ਹਾਂ) ਭਟਕਣਾ ਛਡ ਕੇ, ਤਦੋਂ ਹੀ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਪੀ ਸਕੀਦਾ ਹੈ।
6. ਇਸ ਤਰ੍ਹਾਂ ਹੀ ਮੱਛੀ ਵਰਗੇ ਚੰਚਲ ਮਨ ਨੂੰ ਕਾਬੂ ਵਿਚ ਰਖ ਸਕੀਦਾ ਹੈ, ਮਨ ਵਿਕਾਰਾਂ ਵਲ ਦੌੜਨੋਂ ਹਟ ਜਾਂਦਾ ਹੈ, ਸਰੀਰ ਭੀ ਵਿਕਾਰਾਂ ਵਿਚ ਪੈ ਕੇ ਖੁਆਰ ਹੋਣੋਂ ਬਚ ਜਾਂਦਾ ਹੈ।੨।

**ਪ੍ਰ**:—ਗੁਰਦੇਵ ਜੀਉ ! ਆਖਰ, ਮਨੁੱਖ ਨੂੰ ਨਾਮ ਰਸ ਕਿਵੇਂ ਹਾਸਲ ਹੋ ਸਕਦਾ ਹੈ ?

7. **ਉ**:—ਸ੍ਰੀ ਸਤਿਗੁਰੂ ਜੀ ਕਹਿੰਦੇ ਹਨ ਕਿ, ਹੇ ਜੋਗੀ ! ਜੇ ਮਨੁੱਖ ਦਾ ਮਨ ਪ੍ਰਮੇਸ਼ਰ ਜੀ ਦਾ ਸਿਮਰਨ ਕਰੇ, ਤਾਂ ਮਨੁੱਖ ਮਨ ਦੀ ਇਕਾਗ੍ਰਤਾ ਨਾਲ ਸੁਆਸ ਸੁਆਸ (ਨਾਮ

ਜਪਕੇ)ਆਤਮਕ ਜੀਵਨ ਦੇਣ ਵਾਲਾ ਨਾਮ ਰਸ ਪੀਂਦਾ ਹੈ।

8. ਹੇ ਜੋਗੀ ! ਇਸ ਤਰੀਕੇ ਨਾਲ ਮੱਛੀ ਦੀ ਚੰਚਲਤਾ ਵਾਲਾ ਮਨ ਵਸ ਵਿਚ ਰਖ ਸਕੀਦਾ ਹੈ ਅਤੇ ਮਨ ਵਿਕਾਰਾਂ ਵਲ ਭੀ ਨਹੀਂ ਦੌੜਦਾ ਤੇ ਸਰੀਰ ਭੀ ਵਿਕਾਰਾਂ ਵਿਚ ਖਚਿਤ ਨਹੀਂ ਹੁੰਦਾ ।੩।੯।

**ਭਾਵਾਰਥ**:—ਜੋਗੀਆਂ ਦੇ ਇੜਾ ਪਿੰਗਲਾ ਵਾਲੇ ਭਰਮ ਰੂਪ ਸਾਧਨਾਂ ਨੂੰ ਛੁਡਾ ਕੇ ਚੰਚਲ ਮਨ ਨੂੰ ਹਰੀ ਨਾਮ ਦੇ ਅਭਿਆਸ ਦੁਆਰਾ ਟਿਕਾਉ ਵਿਚ ਲਿਆਉਣ ਦੀ ਪ੍ਰਾਨੀ ਮ ਤ੍ਰ ਨੂੰ ਪ੍ਰੇਰਨਾ ਕਰਦੇ ਹਨ, ਕਿਉਂਕਿ, ਕਲਜੁਗ ਵਿਚ ਕੇਵਲ ਇਕੋ ਨਾਮ ਦੀ ਪ੍ਰਧਾਨਤਾ ਹੈ ।

**ਮਾਰੂ ਮਹਲਾ ੧ ॥**

1. **ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ ॥**
2. **ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ॥**
3. **ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ ॥**
4. **ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥੧॥**
5. **ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ ॥**
6. **ਸਰਬ ਜੋਤਿ ਜਗ ਜੀਵਨਾ ਸਿਰਿ ਸਿਰਿ ਸਾਚਾ ਲੇਖੁ ॥੧॥ ਰਹਾਉ ॥**
7. **ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
8. **ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫ ਰੀ ॥**
9. **ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ॥**
10. **ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥੨॥**
11. **ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ ॥**
12. **ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ ॥**
13. **ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ॥**
14. **ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ ॥੩॥**
15. **ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ॥**
16. **ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ ॥**
17. **ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ ॥**
18. **ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥੪॥੧੦॥**

**ਪਦ ਅਰਥ** :—ਮਾਇਆ—ਮਾਇਆ ਦਾ ਪ੍ਰਭਾਵ । ਸਰੁ—ਹਿਰਦਾ ਸਰੋਵਰ । ਲਹਰੀ—ਲਹਿਰਾਂ ਨਾਲ (ਭਰਪੂਰ) । ਮੈ ਲਹਰੀ—ਮੈਂ ਮੈਂ ਦੀਆਂ ਲਹਿਰਾਂ ਨਾਲ । ਮਤੁ—ਮਸਤ, ਨਕਾ ਨੱਕ ਭਰਿਆ ਹੋਇਆ । ਬੋਹਿਥੁ—ਜਹਾਜ਼ । ਜਲ ਸਿਰਿ—(ਮੈਂ ਮੈਂ ਦੀਆਂ ਲਹਿਰਾਂ ਦੇ) ਪਾਣੀ ਦੇ ਸਿਰ ਉਤੇ । ਤਰਿ—ਤਰ ਕੇ । ਸਾਚਾ ਵਖਰੁ—ਸਦਾ ਕਾਇਮ ਰਹਿਣ ਵਾਲਾ ਨਾਮ ਸੌਦਾ । ਜਿਤੁ—ਜਿਸ (ਬੋਹਿਥ) ਵਿਚ । ਮਾਣਕ—ਮੋਤੀ । ਮਾਰਸੀ—ਵਸ ਵਿਚ ਰਖੇਗਾ । ਸਚਿ-ਸਚ ਵਿਚ (ਜੁੜੇ ਰਹਿਣ ਨਾਲ । ਕਤੁ—ਚੀਰ, ਤ੍ਰੇੜ, (ਮਨ ਵਿਚ) ਚੀਰ । ਰਾਜਾ—ਜੀਵਾਤਮਾ । ਤਖਤਿ—ਹਿਰਦੇ ਤਖਤ ਉਤੇ, ਅਡੋਲਤਾ ਦੇ ਤਖਤ ਉਤੇ । ਗੁਣੀ—ਗੁਣਾਂ ਦੇ ਕਾਰਨ । ਭੈ ਪੰਚਾਇਣ—ਪੰਚਾਇਣ ਦੇ ਡਰ ਵਿਚ । ਰਤੁ—ਰੱਤਾ ਹੋਇਆ । ਪੰਚਾਇਣ—ਪ੍ਰਮਾਤਮਾਂ (ਪੰਚ-ਆਯਨ—ਪੰਜਾਂ ਤਤਾਂ ਦਾ ਘਰ,ਪੰਜਾਂ ਤਤਾਂ ਦਾ ਸੋਮਾਂ)।੧।

ਬਾਬਾ—ਹੇ ਭਾਈ । ਸਾਚਾ—ਸਦਾ ਕਾਇਮ ਰਹਿਣ ਵਾਲਾ । ਦੂਰਿ—ਆਪਣੇ ਆਪ ਤੋਂ ਦੂਰ । ਸਰਬ—ਸਭ ਜੀਵਾਂ ਵਿਚ । ਜਗ ਜੀਵਨ—ਜਗਤ ਦਾ ਜੀਵਨ ਪ੍ਰਭੂ । ਜੋਤਿ ਜਗ ਜੀਵਨ—ਜਗਤ ਦੇ ਜੀਵਨ ਪ੍ਰਭੂ ਦੀ ਜੋਤਿ । ਸਿਰਿ ਸਿਰਿ—ਹਰੇਕ (ਜੀਵ) ਦੇ ਸਿਰ ਉਤੇ । ਸਾਚਾ—ਅਟੱਲ, ਅਮਿੱਟ । ਲੇਖੁ—ਪ੍ਰਭੂ ਦਾ ਹੁਕਮ ।੧। ਰਹਾਉ ।

ਸੰਕਰੁ—ਸ਼ਿਵ । ਇੰਦੁ—ਇੰਦਰ ਦੇਵਤਾ । ਤਪੈ—ਤਪ ਕਰਦਾ ਹੈ । ਭੇਖਾਰੀ—ਮੰਗਤਾ, ਤਿਆਗੀ । ਮਾਨੈ—ਮੰਨਦਾ ਹੈ । ਸੋਹੈ—ਸੋਭਦਾ ਹੈ । ਦਰਿ ਸਾਚੈ—ਸਦਾ ਥਿਰ ਪ੍ਰਭੂ ਦੇ ਦਰ ਤੇ । ਆਕੀ—ਹੁਕਮ ਮੰਨਣ ਤੋਂ ਆਕੀ । ਅਫਾਰੀ—ਆਫਰੇ ਹੋਏ, ਅਹੰਕਾਰੀ । ਮਰਹਿ—ਆਤਮਕ ਮੌਤ ਮਰਦੇ ਹਨ । ਜੋਧ—ਜੋਧੇ । ਜੰਗਮ—ਟੱਲੀਆਂ ਵਜਾਵਣ ਵਾਲੇ ਸ਼ਿਵ ਉਪਾਸ਼ਕ ਜੋਗੀ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਵੀਚਾਰੀ—ਅਸਾਂ ਇਹ ਵੀਚਾਰ ਕੀਤੀ । ਨ ਪਾਵਸਿ—ਨਹੀਂ ਪਾਏਗਾ । ਸਾਰੀ—ਸਰੇਸ਼ਟ ।੨।

ਨਿਗੁਰਿਆ—ਜਿਨ੍ਹਾਂ ਦਾ ਕੋਈ ਗੁਰੂ ਨਾ ਹੋਵੇ, ਜਿਨ੍ਹਾਂ ਨੂੰ ਕੋਈ ਜੀਵਨ ਰਾਹ ਨਾ ਦਸੇ । ਅੰਧੁਲੈ—ਅੰਨ੍ਹੇ ਨੇ, ਉਸ ਨੇ ਜਿਸ ਦੀਆਂ ਗਿਆਨ ਦੀਆਂ ਅੱਖਾਂ ਨਹੀਂ । ਨਹੀਂ ਜਾਣਿਆ—ਪਛਾਣਿਆ ਨਹੀਂ ਜਾ ਸਕਦਾ, ਸਾਂਝ ਨਹੀਂ ਪਾਈ ਜਾ ਸਕਦੀ । ਸਾਚੁ—ਸਦਾ ਥਿਰ ਪ੍ਰਭੂ । ਪਛਾਣੁ—ਪਛਾਣੂ, ਮਿੱਤ੍ਰ, ਸਹਾਈ । ਦਰਿ—ਪ੍ਰਭੂ ਦੇ ਦਰ ਤੇ । ਢੋਈ—ਆਸਰਾ, ਸਹਾਰਾ । ਝੂਠਾ—ਨਾਸਵੰਤ । ਆਵਣ ਜਾਣੁ—ਜਨਮ ਮਰਣ ।੩।

ਤ੍ਰਿਪਤਿ—ਰੱਜ, ਸੰਤੋਖ । ਰਤਨਿ—ਰਤਨ ਨਾਲ । ਮਾਜੀਐ—ਸਾਫ ਕਰਨਾ ਚਾਹੀਦਾ ਹੈ । ਬਹੁੜਿ—ਮੁੜ । ਬਿਘਨੁ—ਰੁਕਾਵਟ । ਸਿਰੁ ਦੇ—ਸਿਰ ਦੇ ਕੇ, ਆਪਾ ਭਾਵ ਗਵਾ ਕੇ । ਛੁਟੀਐ—ਮੈਂ ਮੈਂ ਦੀਆਂ ਲਹਿਰਾਂ ਤੋਂ ਖਲਾਸੀ ਹੁੰਦੀ ਹੈ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਜੋ ਮਨੁੱਖ ਪ੍ਰਭੂ ਜੀ ਨੂੰ ਅੰਦਰ ਨਹੀਂ ਵਸਾਂਦਾ ਉਸ ਦੇ ਅੰਤਰ ਆਤਮੇਂ ਕੀ ਕੋਈ ਖਾਸ ਦੋਸ਼ ਆ ਵਸਦੇ ਹਨ ?

1. **ਉ**:—ਹੇ ਭਾਈਓ ! ਉਸ ਦੇ ਹਿਰਦੇ ਵਿਚ ਇਹ ਤਿੰਨ ਦੋਸ਼ ਸਹਿਜੇ ਹੀ ਵਸਦੇ ਵੇਖੀਦੇ ਹਨ, (ਪਹਿਲਾ ਦੋਸ਼ ਹੈ ਕਿ) ਉਸ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾਂ ਨਹੀਂ ਮੁਕਦੀ, ਦੂਜਾ ਦੋਸ਼ ਹੈ ਕਿ, ਉਸ ਦਾ ਮਨ ਵਿਕਾਰਾਂ ਵਲੋਂ ਨਹੀਂ ਹਟਦਾ, ਤੀਜਾ ਦੋਸ਼ ਹੈ ਕਿ, ਉਸ ਦਾ ਹਿਰਦਾ ਸਰੋਵਰ ਮੈਂ ਮੈਂ ਦੀਆਂ ਲਹਿਰਾਂ ਨਾਲ ਭਰਪੂਰ ਰਹਿੰਦਾ ਹੈ ।

**ਪ੍ਰ**:—ਗੁਰਦੇਵ ਜੀਉ ! ਤਾਂ ਫਿਰ ਇਹ ਦਸੋ ਕਿ, ਇਸ ਸੰਸਾਰ ਦੀਆਂ ਵਿਕਾਰ ਲਹਿਰਾਂ ਦੀ ਪ੍ਰਬਲਤਾ ਵਲੋਂ ਕਿਵੇਂ ਤਰਨਾ ਹੋਵੇ?

2. **ਉ**:—ਹੇ ਭਾਈ ! ਅਸਲ ਵਿਚ ਤਾਂ ਉਸੇ ਮਨੁੱਖ ਦਾ ਜੀਵਨ ਬੇੜਾ (ਇਸ) ਸੰਸਾਰ ਸਮੁੰਦਰ ਦੀਆਂ ਵਿਕਾਰ ਲਹਿਰਾਂ ਦੇ) ਪਾਣੀਆਂ ਉਤੇ ਤਰ ਕੇ (ਪ੍ਰਭੂ ਚਰਨਾਂ ਵਿਚ) ਟਿਕਿਆ ਰਹਿੰਦਾ ਹੈ, ਜਿਸ ਵਿਚ ਸਦਾ ਥਿਰ ਰਹਿਣ ਵਾਲਾ ਨਾਮ ਰੂਪ ਸੌਦਾ ਹੈ ।

3. ਹੇ ਪਿਆਰੇ ! ਜਿਸ ਦੇ ਮਨ ਵਿਚ ਨਾਮ ਮੋਤੀ ਵਸਦਾ ਹੈ ਉਸ ਮਨ ਨੂੰ ਉਹੀ ਮੋਤੀ ਵਿਕਾਰਾਂ ਵਲੋਂ ਬਚਾ ਲੈਂਦਾ ਹੈ, ਸਚੇ ਨਾਮ ਵਿਚ ਜੁੜੇ ਰਹਿਣ ਕਰ ਕੇ ਉਸ ਮਨ ,ਵਿਚ ਤ੍ਰੇੜ ਨਹੀਂ ਆਉਂਦੀ, (ਭਾਵ, ਉਹ ਮਨ ਮਾਇਆ ਵਿਚ ਡੋਲਦਾ ਨਹੀਂ) ।

4. ਉਹ ਪ੍ਰਭੂ ਦੇ ਡਰ ਅਦਬ ਵਿਚ ਰੱਤਾ ਹੋਇਆ ਜੀਵਾਤਮਾ ਪ੍ਰਭੂ ਦੇ ਗੁਣਾਂ ਵਿਚ ਪਤਵਿਰਤ ਰਹਿਣ ਕਰ ਕੇ, ਉਹ ਅੰਦਰ ਹੀ ਹਿਰਦੇ ਤਖ਼ਤ ਉਤੇ ਟਿਕਿਆ ਰਹਿੰਦਾ ਹੈ, (ਬਾਹਰ ਨਹੀਂ ਭਟਕਦਾ) ।੧।

**ਪ੍ਰ**:—ਸ੍ਰੀ ਜੀਉ ! ਆਖ਼ਰ ਮੇਰੇ ਕਰਨ ਜੋਗ ਕੀ ਕਿਰਤ ਹੈ ?

5. **ਉ**—ਹੇ ਭਾਈ ! ਉਸ ਸਦਾ ਕਾਇਮ ਰਹਿਣ ਵਾਲੇ ਮਾਲਕ ਪ੍ਰਭੂ ਨੂੰ (ਆਪਣੇ ਆਪ ਤੋਂ) ਦੂਰ ਵਸਦਾ ਨਾ ਸਮਝ (ਉਹ ਸੱਚਾ ਮਾਲਕ ਤੇ ਅ ਪਣੇ ਅੰਦਰ ਵਸ ਰਿਹਾ ਹੈ) ।

6. ਹੇ ਭਾਈ ! ਉਸ ਜਗਤ ਦੇ ਆਸਰੇ ਪ੍ਰਭੂ ਦੀ ਜੋਤ ਸਭ ਜੀਵਾਂ ਦੇ ਅੰਦਰ ਮੌਜੂਦ ਹੈ, ਉਸ ਪ੍ਰਭੂ ਦਾ ਹੁਕਮ ਹਰੇਕ ਜੀਵ ਦੇ ਸਿਰ ਉਤੇ ਸਦਾ ਅਟੱਲ ਹੈ ।੧। ਰਹਾਉ ।

**ਪ੍ਰ**:—ਗੁਰਦੇਵ ਜੀਉ ! ਇਹ ਬ੍ਰਹਮਾਂ ਆਦਿਕ ਜਿਤਨੇ ਭੀ ਸ਼ਕਤੀ ਸ਼ਾਲੀ ਲੋਕ ਸੁਣੀਦੇ ਹਨ ਕੀ ਇਹ ਸਾਰੇ ਹੀ ਰੱਬੀ ਦਰਬਾਰ ਵਿਚ ਸੋਭਾ ਪਾਉਂਦੇ ਹਨ ?

7. **ਉ**:—ਹੇ ਭਾਈ ! ਸੱਚ ਤਾਂ ਇਹੋ ਹੀ ਹੈ ਕਿ, ਬ੍ਰਹਮਾ, ਵਿਸ਼ਨੂੰ. ਸ਼ਿਵ, ਇੰਦ੍ਰ, ਹੋਰ ਅਨੇਕਾਂ ਰਿਸ਼ੀ ਮੁਨੀ ਚਾਹੇ ਕੋਈ ਤਪ ਕਰਦਾ ਹੈ, ਚਾਹੇ ਕੋਈ ਭਿਖਾਰੀ ਹੈ, ਭਾਵ ਤਿਆਗੀ ਹੈ ।

8. ਪਰ, ਹੇ ਪਿਆਰੇ ! ਪ੍ਰਮਾਤਮਾਂ ਦੇ ਦਰ ਤੇ ਉਹੀ ਸੋਭਾ ਪਾਉਂਦਾ ਹੈ, ਜੋ ਕਿ ਪ੍ਰਮੇਸ਼ਰ ਜੀ ਦਾ ਹੁਕਮ ਮੰਨਦਾ ਹੈ, (ਭਾਵ ਜੋ ਪ੍ਰਮਾਤਮਾਂ ਦੀ ਰਜ਼ਾ ਵਿਚ ਆਪਣੀ ਮਰਜ਼ੀ ਲੀਨ ਕਰਦਾ ਹੈ) ਪਰ, ਆਪਣੀ ਮਨ ਮਰਜ਼ੀ ਕਰਨ ਵਾਲੇ ਆਫਰੇ ਹੋਏ ਅਮੋੜ ਹੰਕਾਰੀ ਆਤਮਕ ਮੌਤੇ ਮਰਦੇ ਹਨ ।

9-10. ਹੇ ਭਾਈਓ ! ਅਸੀਂ ਗੁਰੂ ਦੀ ਰਾਹੀਂ ਇਹ ਵੀਚਾਰ (ਕੇ ਵੇਖ) ਲਿਆ ਹੈ, ਕਿ (ਭਾਵੇਂ ਕੋਈ) ਜੰਗਮ ਹੋਣ, ਜੋਧੇ ਹੋਣ, ਜਤੀ ਹੋਣ, ਸੰਨਿਆਸੀ ਹੋਣ, ਪਰ, ਪ੍ਰਭੂ ਦੀ ਸੇਵਾ ਭਗਤੀ ਤੋਂ ਬਿਨਾ ਕਦੇ ਭੀ ਕੋਈ ਆਪਣੀ ਘਾਲ ਕਮਾਈ ਦਾ ਫਲ ਪ੍ਰਾਪਤ ਨਹੀਂ ਕਰ ਸਕਦਾ, ਸੇਵਾ ਸਿਮਰਨ ਹੀ ਸਭ ਤੋਂ ਸ੍ਰੇਸ਼ਟ ਕਰਣੀ ਹੈ ।੨।

**ਪ੍ਰ**.—ਸ੍ਰੀ ਜੀਉ ! ਉਸ ਮਾਲਕ ਅਗੇ ਜੋਦੜੀ ਕਰਨ ਦੀ ਜਾਚ ਦਸ ਦਿਓ ?

11. **ਉ**:—ਹੇ ਪਿਆਰੇ ! ਇਉਂ ਹੀ ਬੇਨਤੀਆਂ ਕਰਦਾ ਰਿਹਾ ਕਰ ਕਿ, ਹੇ ਪ੍ਰਭੂ ! ਗਰੀਬਾਂ ਵਾਸਤੇ ਤੇਰਾ ਨਾਮ ਖਜ਼ਾਨਾ ਹੈ (ਗਰੀਬ ਹੁੰਦਿਆਂ ਭੀ ਉਹ ਬਾਦਸ਼ਾਹ ਵਾਲਾ ਦਿਲ ਰਖਦੇ ਹਨ) ਜਿਨ੍ਹਾਂ ਦੀ ਕੋਈ ਬਾਂਹ ਨਹੀਂ ਫੜਦਾ ਉਨ੍ਹਾਂ ਦਾ ਤੂੰ ਰਾਹਬਰ ਬਣਦਾ ਹੈਂ, ਨਿਗੁਰਿਆਂ ਦਾ ਤੂੰ ਹੀ ਗੁਰੂ ਬਣਦਾ ਹੈਂ ।

12. ਹੇ ਸਾਈਂ ਜੀ ! ਜਿਨ੍ਹਾਂ ਨੂੰ ਕੋਈ ਮਾਣ ਆਦਰ ਨਹੀਂ ਦੇਂਦਾ (ਨਾਮ ਦਾਤ ਦੇਕੇ) ਉਨ੍ਹਾਂ ਨੂੰ ਜਗਤ ਵਿਚ ਆਦਰ ਦਿਵਾਂਦਾ ਹੈਂ, ਜਿਸ ਭੀ (ਆਤਮਕ ਅੱਖਾਂ ਵਲੋਂ) ਅੰਨ੍ਹੇ ਨੇ ਗੁਰੂ ਮੋਤੀ (ਦਾ ਪੱਲਾ) ਫੜਿਆ ਹੈ, ਉਸ ਨਿਆਸਰੇ ਦਾ ਤੂੰ ਅ ਸਰਾ ਬਣ ਜਾਂਦਾ ਹੈਂ ।

**ਪ੍ਰ**:—ਸ੍ਰੀ ਜੀਉ ! ਕਈ ਲੋਕ ਹਵਨ ਤੇ ਜਪ ਆਦਿਕ ਸਾਧਨ ਕਰਦੇ ਹਨ, ਕੀ ਉਨ੍ਹਾਂ ਦੀ ਪ੍ਰਭੂ ਨਾਲ ਸਾਂਝ ਬਣ ਆਉਂਦੀ ਹੈ ?

13. **ਉ**:—ਹੇ ਭਾਈਓ ! ਇਹ ਨਿਸਚਾ ਕਰ ਲਓ ਕਿ, ਹੋਮ ਜਪ ਆਦਿਕ ਸਾਧਨਾਂ ਦੀ ਰਾਹੀਂ ਪ੍ਰਮੇਸ਼ਰ ਨਾਲ ਸਾਂਝ ਨਹੀਂ ਬਣ ਸਕਦੀ, ਗੁਰੂ ਦੀ ਦਿਤੀ ਮਤਿ ਤੇ ਤੁਰਿਆਂ ਉਹ ਸਦਾ ਥਿਰ ਪ੍ਰਭੂ (ਜੀਵ ਦਾ) ਦਰਦੀ ਬਣ ਜਾਂਦਾ ਹੈ ।

14. ਪਰ, ਹੇ ਭਾਈਓ ! ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ ਪ੍ਰਮੇਸ਼ਰ ਦੇ ਦਰ ਤੇ ਸਹਾਰਾ ਨਹੀਂ ਮਿਲਦਾ, ਜੰਮਣ ਮਰਣ ਦਾ ਨਾਸਵੰਤ ਗੇੜ ਬਣਿਆਂ ਹੀ ਰਹਿੰਦਾ ਹੈ ।੩।

**ਪ੍ਰ**:—ਗੁਰਦੇਵ ਜੀਉ ! ਇਹ ਮਨ ਮਾਇਕੀ ਪਦਾਰਥਾਂ ਵਲੋਂ ਕਿਵੇਂ ਤ੍ਰਿਪਤ ਹੋ ਸਕਦਾ ਹੈ, ਕਿਉਂਕਿ, ਪਦਾਰਥਾਂ ਲਈ ਦਿਨੇ ਰਾਤ ਬੇਜ਼ਾਰ ਅਤੇ ਬੇਚੈਨ ਰਹਿੰਦਾ ਹੈ ?

15. **ਉ**:—ਹੇ ਭਾਈ ! ਉਸ ਪ੍ਰਮਾਤਮਾਂ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਸਦਾ ਹੀ ਵਡਿਆਉਂਦੇ ਰਹਿਣਾ ਚਾਹੀਦਾ ਹੈ, (ਕਿਉਂਕਿ) ਸਚੇ ਨਾਮ ਦੀ ਹੀ ਬਰਕਤ ਨਾਲ ਸੰਤੋਖੀ ਜੀਵਨ ਮਿਲਦਾ ਹੈ ।

**ਪ੍ਰ:**—ਸ੍ਰੀ ਜੀਉ ! ਇਹ ਮਨ ਵਿਕਾਰਾਂ ਦੀ ਮੈਲ ਨਾਲ ਦਿਨੇ ਰਾਤ ਮੈਲਾ ਹੋਈ ਜਾਂਦਾ ਹੈ, ਇਸ ਨੂੰ ਮੈਲਾ ਹੋਣ ਵਲੋਂ ਕਿਵੇਂ ਬਚਾਇਆ ਜਾਵੇ ?

16. **ਉ:**—ਹੇ ਭਾਈ ! ਉਸ ਪ੍ਰਭੂ ਦੇ ਗਿਆਨ ਰੂਪੀ ਰਤਨ ਨਾਲ ਮਨ ਨੂੰ ਲਿਸ਼ਕਾਣਾ ਚਾਹੀਦਾ ਹੈ, ਮੁੜ ਇਹ (ਵਿਕਾਰਾਂ ਵਿਚ) ਮੈਲਾ ਨਹੀਂ ਹੋਵੇਗਾ।

17. ਹੇ ਭਾਈਓ ! ਜਦੋਂ ਤਕ ਪ੍ਰਭੂ ਮਾਲਕ ਮਨ ਵਿਚ ਵਸਿਆ ਰਹਿੰਦਾ ਹੈ, (ਤਦ ਤਕ) ਜੀਵਨ ਸਫਰ ਵਿਚ ਵਿਕਾਰਾਂ ਵਲੋਂ ਕੋਈ ਰੋਕ ਨਹੀਂ ਪੈਂਦੀ।

**ਪ੍ਰ:**—ਗੁਰਦੇਵ ਜੀਉ ! ਦਸੋ, ਆਖਰ ਇਸ ਸੰਸਾਰ ਦੇ ਆਵਾ ਗਵਣ ਵਲੋਂ ਕਿਵੇਂ ਛੁਟਕਾਰਾ ਹੋ ਸਕਦਾ ਹੈ ?

18. **ਉ:**—ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਆਪਾ ਭਾਵ ਗੁਵਾਇਆਂ ਹੀ ਸੰਸਾਰ ਦੇ ਆਵਾ ਗਵਨ ਤੋਂ ਛੁਟਕਾਰਾ ਹੁੰਦਾ ਹੈ, ਤੇ ਉਹ ਸੱਚਾ ਪ੍ਰਭੂ ਮਨ ਵਿਚ ਤੇ ਤਨ ਵਿਚ ਸਦਾ ਹੀ ਟਿਕਿਆ ਰਹਿੰਦਾ ਹੈ ।੪।੧੦।

**ਭਾਵਾਰਥ** :—ਇਹ ਉਸ ਪ੍ਰਭੂ ਦੀ ਮਾਇਆ ਬੜੀ ਹੀ ਪ੍ਰਬਲ ਹੈ, ਜਿਸ ਦੇ ਪ੍ਰਭਾਵ ਕਰ ਕੇ ਇਹ ਮਨ ਕਾਬੂ ਵਿਚ ਨਹੀਂ ਆਉਂਦਾ, ਪਰ, ਜੇ ਮਨ ਵਿਚ ਨਾਮ ਹੋਵੇ ਤਾਂ ਇਹ ਮਾਇਆ ਬੇ-ਅਸਰ ਹੋ ਜਾਂਦੀ ਹੈ ਤੇ ਮਨ ਦੇ ਤਖਤ ਉਤੇ ਜੀਵਾਤਮਾਂ ਮਾਲਕ ਹੋ ਕੇ ਬੈਠਦਾ ਹੈ, ਉਸ ਦੇ ਨਾਲ ਹਰੀ ਦਾ ਭੈ ਅਤੇ ਸਤਿ ਸੰਤੋਖ ਆਦਿ ਸ਼ੁਭ ਗੁਣ ਮੁਸਾਹਿਬ ਹੋ ਕੇ ਬੈਠਦੇ ਹਨ, ਦੇਵਤਿਆਂ ਅਤੇ ਮਨੁਖਾਂ ਵਿਚੋਂ ਵਡਿਆਈ ਉਸੇ ਨੂੰ ਹੀ ਮਿਲੀ ਹੈ, ਜਿਸ ਨੇ ਹਰੀ ਦੀ ਆਗਿਆ ਵਿਚ ਰਹਿ ਕੇ ਸੇਵਾ ਕੀਤੀ ਅਤੇ ਨਾਮ ਜਪਿਆ ਹੈ।

**ਮਾਰੂ ਮਹਲਾ ੧ ॥**

1. **ਜੋਗੀ ਜੁਗਤਿ ਨਾਮੁ ਨਿਰਮਾਇਲੁ**
   **ਤਾ ਕੈ ਮੈਲੁ ਨ ਰਾਤੀ ॥**
2. **ਪ੍ਰੀਤਮ ਨਾਥੁ ਸਦਾ ਸਚੁ ਸੰਗੇ**
   **ਜਨਮ ਮਰਣ ਗਤਿ ਬੀਤੀ ॥੧॥**
3. **ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥**
4. **ਜਾ ਤਉ ਭੀਤਰਿ ਮਹਲਿ ਬੁਲਾਵਹਿ**
   **ਪੂਛਉ ਬਾਤ ਨਿਰੰਤੀ ॥੧॥ ਰਹਾਉ ॥**
5. **ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ**
   **ਹਰਿ ਗੁਣ ਪੂਜੇ ਪਾਤੀ ॥**
6. **ਏਕੋ ਨਾਮੁ ਏਕੁ ਨਾਰਾਇਣੁ**
   **ਤ੍ਰਿਭਵਣ ਏਕਾ ਜੋਤੀ ॥੨॥**
7. **ਜਿਹਵਾ ਡੰਡੀ ਇਹੁ ਘਟੁ ਛਾਬਾ**
   **ਤੋਲਉ ਨਾਮੁ ਅਜਾਚੀ ॥**
8. **ਏਕੋ ਹਾਟੁ ਸਾਹੁ ਸਭਨਾ ਸਿਰਿ**
   **ਵਣਜਾਰੇ ਇਕ ਭਾਤੀ ॥੩॥**
9. **ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ**
   **ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥**
10. **ਸਬਦੁ ਵਸਾਏ ਭਰਮੁ ਚੁਕਾਏ**
    **ਸਦਾ ਸੇਵਕੁ ਦਿਨੁ ਰਾਤੀ ॥੪॥**
11. **ਊਪਰਿ ਗਗਨੁ ਗਗਨ ਪਰਿ ਗੋਰਖੁ**
    **ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥**
12. **ਗੁਰ ਬਚਨੀ ਬਾਹਰਿ ਘਰਿ ਏਕੋ**
    **ਨਾਨਕੁ ਭਇਆ ਉਦਾਸੀ ॥੫॥੧੧॥**

**ਪਦ ਅਰਥ** :—ਜੁਗਤਿ—ਤਰੀਕਾ, ਰਹਿਤ ਬਹਿਤ। ਨਿਰਮਾਇਲੁ—ਨਿਰਮਲ, ਪਵਿਤ੍ਰ। ਤਾ ਕੈ—ਉਸ (ਜੋਗੀ ਦੇ ਮਨ) ਵਿਚ। ਰਾਤੀ—ਰਤਾ ਭਰ ਵੀ। ਨਾਥੁ—ਖਸਮ ਪ੍ਰਭੂ। ਸਚੁ—ਸਦਾ ਥਿਰ ਰਹਿਣ ਵਾਲਾ ਪ੍ਰਭੂ। ਸਦਾ ਸੰਗੇ—(ਜਿਸ ਦੇ) ਸਦਾ ਨਾਲ ਹੈ। ਗਤਿ—ਆਤਮਕ ਅਵਸਥਾ। ਬੀਤੀ—ਬੀਤ ਜਾਂਦੀ ਹੈ, ਮੁੱਕ ਜਾਂਦੀ ਹੈ ।੧।

ਗੁਸਾਈ—ਹੇ ਗੋ-ਸਾਈ ! ਹੇ ਧਰਤੀ ਦੇ ਖਸਮ ਪ੍ਰਭੂ। ਕਹਾ—ਕਿਥੇ ?। ਕੈਸੇ—ਕਿਵੇਂ ?। ਕਹਾ ਨਾਮੁ—ਕਿਥੇ ਤੇਰਾ ਕੋਈ ਖਾਸ ਨਾਮ ਹੈ ? ਤੇਰਾ ਕੋਈ ਖਾਸ ਨਾਮ ਨਹੀਂ ਹੈ। ਕੈਸੇ ਜਾਤੀ—ਕਿਵੇਂ ਤੇਰੀ ਕੋਈ ਖਾਸ ਜਾਤ ਹੈ ? ਤੇਰੀ ਕੋਈ ਖਾਸ ਜਾਤਿ ਨਹੀਂ ਹੈ। ਤਉ—ਤੂੰ। ਭੀਤਰਿ—ਧੁਰ ਅੰਦਰ। ਮਹਲਿ—ਮਹਲ ਵਿਚ, ਆਪਣੇ ਚਰਨਾਂ ਵਿਚ। ਜਾ—ਜਦੋਂ। ਪੂਛਉ—ਮੈਂ ਪੁੱਛਦਾ ਹਾਂ। ਨਿਰੰਤੀ ਬਾਤ—ਭੇਦ ਦੀ ਗੱਲ ।੧। ਰਹਾਉ।

ਗਿਆਨ ਇਸਨਾਨੀ—ਗਿਆਨ ਦਾ ਇਸ਼ਨਾਨੀ, ਪ੍ਰਮਾਤਮਾਂ ਦੇ ਗਿਆਨ ਦੇ ਜਲ ਦਾ ਇਸ਼ਨਾਨੀ, ਪ੍ਰਭੂ ਦੇ ਗਿਆਨ ਜਲ ਵਿਚ ਆਪਣੇ ਮਨ ਨੂੰ ਪਵਿਤ੍ਰ ਕਰਨ ਵਾਲਾ। ਹਰਿ ਪੂਜੇ—ਪ੍ਰਮਾਤਮਾਂ ਨੂੰ ਪੂਜਦਾ ਹੈ। ਪਾਤੀ—ਪਤਰਾਂ ਨਾਲ। ਏਕਾ ਜੋਤੀ—ਪ੍ਰਭੂ ਦੀ ਇਕ ਜੋਤ ਦਾ ਪਸਾਰਾ ।੨।

ਜੇਹਵਾ—ਜੀਭ। ਡੰਡੀ—ਤਕੜੀ ਦੀ ਡੰਡੀ, ਜਿਸ ਦੇ ਦੋਹਾਂ ਸਿਰਿਆਂ ਤੋਂ ਡੋਰੀ ਨਾਲ ਛਾਬੇ ਲਟਕਦੇ ਹਨ। ਘਟੁ—ਹਿਰਦਾ। ਤੋਲਉ—ਮੈਂ ਤੋਲਦਾ ਹਾਂ। ਅਜਾਚੀ—ਜੋ ਜਾਚਿਆ ਤੋਲਿਆ ਨਾ ਜਾ ਸਕੇ। ਅਜਾਚੀ ਨਾਮੁ—ਅਤੁਲ ਪ੍ਰਭੂ ਦਾ ਨਾਮ। ਹਾਟੁ—ਹੱਟ, ਜਗਤ। ਸਿਰਿ—ਸਿਰ ਉਤੇ। ਵਣਜਾਰੇ—ਵਪਾਰੀ, ਵਣਜ ਕਰਨ ਵਾਲੇ, ਜੀਵ ਵਪਾਰੀ। ਇਕ ਭਾਤੀ—ਇਕੋ ਕਿਸਮ ਦੇ। ਇਕ ਭਾਤੀ ਵਣਜਾਰੇ—ਪ੍ਰਭੂ ਦੇ ਨਾਮ ਦੇ ਹੀ ਵਪਾਰੀ ।੩।

ਦੋਵੈ ਸਿਰੇ—ਜਨਮ ਮਰਣ। ਨਿਬੇੜੇ—ਮੁਕਾ ਦਿਤੇ। ਜ਼ੀਅਹੁ—ਅੰਦਰੋਂ, ਮਨੋ। ਨਿਭਰਾਤੀ—ਭ੍ਰਾਂਤੀ ਰਹਿਤ, ਭਟਕਣਾ ਰਹਿਤ, ਅਡੋਲ। ਚੁਕਾਏ—ਦੂਰ ਕਰ ਦੇਂਦਾ ਹੈ ।੪।

ਗਗਨੁ—ਅਕਾਸ਼, ਚਿਦਾਕਾਸ਼, ਚਿੱਤ ਅਕਾਸ਼, ਦਿਮਾਗ।

ਗੋਰਖੁ—ਧਰਤੀ ਦਾ ਮਾਲਕ ਪ੍ਰਭੂ । ਤਾ ਕਾ—ਉਸ (ਪ੍ਰਭੂ) ਦਾ । ਅਗਮੁ—ਅਪਹੁੰਚ (ਟਿਕਾਣਾ) । ਗੁਰੂ—ਗੁਰੂ (ਦੀ ਰਾਹੀਂ) । ਵਾਸੀ—ਵਸਨੀਕ । ਪੁਨਿ—ਮੁੜ । ਘਰਿ—ਹਿਰਦੇ ਵਿਚ । ਬਾਹਰਿ—ਜਗਤ ਵਿਚ । ਉਦਾਸੀ—ਉਪਰਾਮ, ਨਿਰਲੇਪ ।੫।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜੋਗੀ ਤਾਂ ਕਈ ਰੂਪਾਂ ਵਿਚ ਵੇਖਦੇ ਹਾਂ, ਪਰ ਅਜਿਹਾ ਜੋਗੀ ਕਿਹੜਾ ਮੰਨਿਆ ਜਾ ਸਕਦਾ ਹੈ ਜਿਸਦੇ ਅੰਦਰ ਵਿਕਾਰਾਂ ਦੀ ਮੈਲ ਨਹੀਂ ਰਹਿ ਜਾਂਦੀ ?

1. **ਉ**:—ਹੇ ਭਾਈਓ ! ਸਰੀਰਕ ਲਿਬਾਸ ਵਿਚ ਤਾਂ ਭਾਵੇਂ ਭਿੰਨ ਭਿੰਨ ਜੋਗੀ ਵੇਖਣ ਵਿਚ ਆਉਂਦੇ ਹਨ, ਪਰ ਜਿਸ ਜੋਗੀ ਦੀ ਜੀਵਨ ਜੁਗਤਿ ਪ੍ਰਮੇਸ਼ਰ ਦਾ ਪਵਿਤ੍ਰ ਨਾਮ (ਸਿਮਰਨਾ) ਹੈ, ਉਸ ਦੇ ਮਨ ਵਿਚ (ਵਿਕਾਰਾਂ ਵਾਲੀ) ਰਤਾ ਭੀ ਮੈਲ ਨਹੀਂ ਰਹਿ ਜਾਂਦੀ ।

2. (ਕਿਉਂ ਕਿ) ਸਭਨਾਂ ਦਾ ਪਿਆਰਾ, ਸਭਨਾਂ ਦਾ ਖਸਮ ਤੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਸਦਾ ਉਸ (ਜੋਗੀ) ਦੇ ਹਿਰਦੇ ਵਿਚ ਵਸਦਾ ਹੈ, (ਇਸ ਵਾਸਤੇ) ਉਸ ਦਾ ਜਨਮ ਮਰਨ ਦਾ ਗੇੜ ਪੈਦਾ ਕਰਨ ਵਾਲੀ ਉਸ ਦੀ ਆਤਮਕ ਅਵਸਥਾ ਮੁੱਕ ਜਾਂਦੀ ਹੈ ।੧।

3-4. ਹੇ ਧਰਤੀ ਦੇ ਮਾਲਕ ਪ੍ਰਭੂ ! ਜਦੋਂ ਤੂੰ ਮੈਨੂੰ ਅੰਤਰ ਆਤਮੇਂ ਚਰਨਾਂ ਵਿਚ ਸਦਦਾ ਹੈਂ, (ਜੋੜਦਾ ਹੈਂ) ਤਦੋਂ ਮੈਂ (ਤੈਥੋਂ) ਇਹ ਭੇਦ ਦੀ ਗਲ ਪੁਛਦਾ ਹਾਂ ਕਿ ਤੇਰਾ ਕਿਥੇ ਕੋਈ ਖਾਸ ਨਾਮ ਹੈ, ਕਿਵੇਂ ਕੋਈ ਤੇਰੀ ਖਾਸ ਜਾਤ ਹੈ । (ਭਾਵ, ਜਦੋਂ ਤੂੰ ਆਪਣੀ ਮੇਹਰ ਨਾਲ ਮੈਨੂੰ ਆਪਣੇ ਚਰਨਾਂ ਵਿਚ ਜੋੜਦਾ ਹੈਂ, ਤਦੋਂ ਮੈਨੂੰ ਸਮਝ ਆਉਂਦੀ ਹੈ ਕਿ ਨਾ ਕੋਈ ਤੇਰਾ ਖਾਸ ਨਾਮ ਹੈ ਅਤੇ ਨਾ ਹੀ ਤੇਰੀ ਕੋਈ ਖਾਸ ਜ਼ਾਤ ਹੈ) ।੧। ਰਹਾਉ ।

**ਪ੍ਰ**:—ਗੁਰਦੇਵ ਜੀਉ ! ਗੁਰਮਤਿ ਅਨੁਸਾਰ ਸਹੀ ਬ੍ਰਾਹਮਣ ਕਿਸ ਨੂੰ ਮੰਨਿਆ ਗਿਆ ਹੈ ?

5. **ਉ**:—ਹੇ ਭਾਈਓ ! ਉਹ ਬ੍ਰਾਹਮਣ ਬ੍ਰਹਮ ਦਾ ਰੂਪ ਹੀ ਜਾਣੋ, ਜੋ ਪ੍ਰਮੇਸ਼ਰ ਦੇ ਗਿਆਨ ਜਲ ਵਿਚ ਆਪਣੇ ਮਨ ਨੂੰ ਇਸ਼ਨਾਨ ਕਰਾਂਦਾ ਹੈ, ਜੋ ਸਦਾ ਪ੍ਰਭੂ ਦੇ ਗੁਣ ਗਾਉਂਦਾ ਹੈ, (ਮਾਨੋ, ਫੁੱਲਾਂ) ਪੱਤ੍ਰਾਂ ਨਾਲ ਪ੍ਰਭੂ ਨੂੰ ਪੂਜਦਾ ਹੈ ।

6. ਜੋ ਸਿਰਫ ਪ੍ਰਮਾਤਮਾਂ ਨੂੰ, ਜੋ ਸਿਰਫ ਪ੍ਰਮਾਤਮਾਂ ਦੇ ਨਾਮ ਨੂੰ (ਹਿਰਦੇ ਵਿਚ ਸਦਾ ਵਸਾਈ ਰਖਦਾ ਹੈ, (ਜਿਸ ਨੂੰ) ਇਹ ਸਾਰਾ ਸੰਸਾਰ ਪ੍ਰਭੂ ਦੀ ਜੋਤ ਦਾ ਹੀ ਪਸਾਰਾ ਦਿਸਦਾ ਹੈ।੨।

**ਪ੍ਰ**:—ਸ੍ਰੀ ਜੀਉ ! ਨਾਮ ਸਿਮਰਦੇ ਰਹਿਣ ਦਾ ਸਦਕਾ ਤੁਹਾਨੂੰ ਇਹ ਜਗਤ ਹੁਣ ਕਿਵੇਂ ਪ੍ਰਤੀਤ ਹੁੰਦਾ ਹੈ ?

7. **ਉ**:—ਹੇ ਭਾਈਓ ! (ਜਿਉਂ ਜਿਉਂ) ਮੈਂ ਆਪਣੀ ਜੀਭ ਨੂੰ ਤੱਕੜੀ ਦੀ ਡੰਡੀ ਬਣਾਂਦਾ ਹਾਂ ਅਤੇ ਆਪਣੇ ਇਸ ਹਿਰਦੇ ਨੂੰ ਤੱਕੜੀ ਦਾ ਇਕ ਛਾਬਾ ਬਣਾਂਦਾ ਹਾਂ (ਇਸ ਛਾਬੇ ਵਿਚ) ਅਤੁਲ ਪ੍ਰਭੂ ਦਾ ਨਾਮ ਤੋਲਦਾ ਹਾਂ (ਤੇ ਦੂਜੇ ਛਾਬੇ ਵਿਚ ਆਪਣੇ ਅੰਦਰੋਂ ਆਪਾ ਭਾਵ ਕੱਢਕੇ ਰਖੀ ਜਾਂਦਾ ਹਾਂ ।

8. (ਤਿਉਂ ਤਿਉਂ) ਇਹ ਜਗਤ ਮੈਨੂੰ ਇਕ ਹੱਟੀ ਦੀ ਤਰ੍ਹਾਂ ਦਿਸਦਾ ਹੈ, ਜਿਥੇ ਕਿ ਸਾਰੇ ਹੀ ਜੀਵ ਇਕੋ ਕਿਸਮ ਦੇ (ਭਾਵ ਪ੍ਰਭੂ ਨਾਮ ਦੇ) ਵਣਜਾਰੇ ਦਿਸਦੇ ਹਨ ਤੇ ਸਭਨਾਂ ਦੇ ਸਿਰ ਉਤੇ (ਭਾਵ ਸਭਨਾਂ ਨੂੰ ਜਿੰਦ ਪਿੰਡ ਦੀ ਰਾਸ ਦੇਣ ਵਾਲਾ) ਸ਼ਾਹ ਪ੍ਰਮੇਸ਼ਰ ਆਪ ਹੈ ।੩।

9-10. ਹੇ ਭਾਈਓ ! ਜੋ ਮਨੁੱਖ ਗੁਰੂ ਦਾ ਸ਼ਬਦ ਆਪਣੇ ਹਿਰਦੇ ਅੰਦਰ ਵਸਾਂਦਾ ਹੈ (ਇਸ ਤਰ੍ਹਾਂ, ਆਪਣੇ ਮਨ ਦੀ) ਭਟਕਣਾ ਮੁਕਾਂਦਾ ਹੈ ਤੇ ਦਿਨ ਰਾਤ ਸਦਾ ਪ੍ਰਭੂ ਦਾ ਸੇਵਕ ਬਣਿਆ ਰਹਿੰਦਾ ਹੈ ।

(ਗੁਰੂ ਸ਼ਬਦ ਦੀ ਬਰਕਤ ਨਾਲ) ਜਿਸ ਮਨੁੱਖ ਦੀ ਸੁਰਤ ਇਕ ਪ੍ਰਮਾਤਮਾਂ ਵਿਚ ਟਿਕੀ ਰਹਿੰਦੀ ਹੈ, ਜੋ ਅੰਤਰ ਆਤਮੇਂ ਭਟਕਣਾ ਰਹਿਤ ਹੋ ਜਾਂਦਾ ਹੈ, ਉਸ ਨੂੰ ਸਹੀ ਜੀਵਨ ਜੁਗਤ ਦੀ ਸਮਝ ਆ ਜਾਂਦੀ ਹੈ, ਸਤਿਗੁਰੂ ਉਸ ਦਾ ਜਨਮ ਮਰਨ ਦਾ ਗੇੜ ਮੁਕਾ ਦੇਂਦਾ ਹੈ ।੪।

**ਪ੍ਰ**:—ਸ੍ਰੀ ਜੀਉ ! ਉਹ ਸ੍ਰਿਸ਼ਟੀ ਦਾ ਮਾਲਕ ਵਸਦਾ ਕਿਥੇ ਹੈ ?

11. **ਉ**:—(ਉਹ ਦੁਨੀਆਂ ਦੇ ਮਾਇਕ ਫੁਰਨਿਆਂ ਤੋਂ ਦੂਰ) ਉਚਾ ਉਹ ਚਿਦਾ-ਅਕਾਸ਼ ਹੈ, (ਉਹ ਆਤਮਕ ਅਵਸਥਾ ਹੈ) ਜਿਥੇ ਸ੍ਰਿਸ਼ਟੀ ਦਾ ਪਾਲਕ ਵਸ ਸਕਦਾ ਹੈ, ਉਸ ਪ੍ਰਭੂ (ਦੇ ਮਿਲਾਪ) ਦਾ ਉਹ ਟਿਕਾਣਾ ਅਪਹੁੰਚ ਹੈ, (ਕਿਉਂਕਿ) ਜੀਵ ਮੁੜ ਮੁੜ ਮਾਇਆ ਵਲ ਪਰਤਦਾ ਰਹਿੰਦਾ ਹੈ। ਫਿਰ ਭੀ ਗੁਰੂ ਦੀ ਰਾਹੀਂ ਉਸ ਟਿਕਾਣੇ ਦਾ ਵਸਨੀਕ ਬਣ ਜਾਈਦਾ ਹੈ ।

12. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਗੁਰੂ ਦੇ ਦਸੇ ਰਸਤੇ ਤੇ ਤੁਰਕੇ (ਮੈਂ) ਜਗਤ ਤੋਂ ਉਪਰਾਮ ਹੋ ਗਿਆ ਹਾਂ, ਇਸ ਕਰ ਕੇ ਹੁਣ ਮੈਂ ਆਪਣੇ ਅੰਦਰ ਤੇ ਸਾਰੇ ਜਗ ਵਿਚ ਇਕ ਪ੍ਰਭੂ ਨੂੰ ਹੀ ਵੇਖਦਾ ਹਾਂ ।੫।੧੧।

**ਭਾਵਾਰਥ** :—ਜੋਗੀਆਂ ਤੇ ਬ੍ਰਾਹਮਣਾਂ ਵਾਲੇ ਭਰਮ ਛਡ ਕੇ ਸਤਿਗੁਰੂ ਦੇ ਦ੍ਰਿੜਾਏ ਹੋਏ ਨਾਮ ਦੀ ਜੁਗਤ ਧਾਰਨ ਕਰੀਏ ਤਾਂ ਗ੍ਰਿਹਸਥ ਅਤੇ ਉਦਾਸ ਇਕੋ ਜਿਹੇ ਹਰੀ ਦੇ ਮਿਲਾਪ ਦਾ ਸਾਧਨ ਬਣ ਜਾਂਦੇ ਹਨ ।

**ਰਾਗੁ ਮਾਰੂ ਮਹਲਾ ੧ ਘਰੁ ੫ ॥**

**ੴ ਸਤਿਗੁਰ ਪ੍ਰਸਾਦਿ ॥**

1. **ਅਹਿਨਿਸਿ ਜਾਗੈ ਨੀਦ ਨ ਸੋਵੈ ॥**
2. **ਸੋ ਜਾਣੈ ਜਿਸੁ ਵੇਦਨ ਹੋਵੈ ॥**
3. **ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥**

**4. ਜਿਸ ਨੋ ਸਾਚਾ ਸਿਫਤੀ ਲਾਏ ॥**
**5. ਗੁਰਮੁਖਿ ਵਿਰਲੈ ਕਿਸੈ ਬੁਝਾਏ ॥**
**6. ਅੰਮ੍ਰਿਤ ਕੀ ਸਾਰ ਸੋਈ ਜਾਣੈ**
**ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥**
**7. ਪਿਰ ਸੇਤੀ ਧਨ ਪ੍ਰੇਮੁ ਰਚਾਏ ॥**
**8. ਗੁਰ ਕੈ ਸਬਦਿ ਤਥਾ ਚਿਤੁ ਲਾਏ ॥**
**9. ਸਹਜ ਸੇਤੀ ਧਨ ਖਰੀ ਸੁਹੇਲੀ**
**ਤ੍ਰਿਸਨਾ ਤਿਖਾ ਨਿਵਾਰੀ ਜੀਉ ॥੨॥**
**10. ਸਹਸਾ ਤੋੜੇ ਭਰਮੁ ਚੁਕਾਏ ॥**
**11. ਸਹਜੇ ਸਿਫਤੀ ਧਣਖੁ ਚੜਾਏ ॥**
**12. ਗੁਰ ਕੈ ਸਬਦਿ ਮਰੈ ਮਨੁ ਮਾਰੇ**
**ਸੁੰਦਰਿ ਜੋਗਾਧਾਰੀ ਜੀਉ ॥੩॥**
**13. ਹਉਮੈ ਜਲਿਆ ਮਨਹੁ ਵਿਸਾਰੇ ॥**
**14. ਜਮ ਪੁਰਿ ਵਜਹਿ ਖੜਗ ਕਰਾਰੇ ॥**
**15. ਅਬ ਕੈ ਕਹਿਐ ਨਾਮੁ ਨ ਮਿਲਈ**
**ਤੂ ਸਹੁ ਜੀਅੜੇ ਭਾਰੀ ਜੀਉ ॥੪॥**
**16. ਮਾਇਆ ਮਮਤਾ ਪਵਹਿ ਖਿਆਲੀ ॥**
**17. ਜਮਪੁਰਿ ਫਾਸਹਿਗਾ ਜਮ ਜਾਲੀ ॥**
**18. ਹੇਤ ਕੇ ਬੰਧਨ ਤੋੜਿ ਨ ਸਾਕਹਿ**
**ਤਾ ਜਮੁ ਕਰੇ ਖੁਆਰੀ ਜੀਉ ॥੫॥**
**19. ਨਾ ਹਉ ਕਰਤਾ ਨਾ ਮੈ ਕੀਆ ॥**
**20. ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥**
**21. ਜਿਸੁ ਤੂ ਦੇਹਿ ਤਿਸੈ ਕਿਆ ਚਾਰਾ**
**ਨਾਨਕ ਸਰਣਿ ਤੁਮਾਰੀ ਜੀਉ ॥੬॥੧॥੧੨॥**

**ਪਦ ਅਰਥ**:—ਅਹਿ—ਦਿਨ । ਨਿਸਿ—ਰਾਤ । ਨੀਦ—ਮਾਇਆ ਦੇ ਮੋਹ ਦੀ ਨੀਂਦ । ਸੋ ਜਾਣੈ—'ਅੰਮ੍ਰਿਤ ਕੀ ਸਾਰ' ਸੋ ਜਾਣੈ । ਵੇਦਨ—ਪੀੜਾ, ਬਿਰਹੋਂ ਦੀ ਪੀੜ, ਵਿਛੋੜੇ ਦੇ ਅਹਿਸਾਸ ਦੀ ਤੜਫ । ਕਾਨ—ਤੀਰ । ਵੈਦੁ—ਸਰੀਰਕ ਰੋਗਾਂ ਦਾ ਇਲਾਜ ਕਰਨ ਵਾਲਾ । ਕਾਰੀ—ਇਲਾਜ । ਜੀਉ—ਹੇ ਸੱਜਣ ।੧।

ਸਿਫਤੀ—ਸਿਫਤ ਸਲਾਹ ਦੇ ਕੰਮ ਵਿਚ । ਗੁਰਮੁਖਿ—ਜੋ ਮਨੁੱਖ ਗੁਰੂ ਦੇ ਸਨਮੁਖ ਹੈ, ਜੋ ਗੁਰੂ ਦੇ ਦਸੇ ਰਾਹ ਤੇ ਟੁਰੇ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ਨਾਮ ਰਸ । ਸਾਰ—ਕਦਰ, ਕੀਮਤ । ਵਾਪਾਰੀ—ਵਿਹਾਝਣ ਵਾਲਾ ।੧। ਰਹਾਉ ।

ਪਿਰ—ਪਤੀ । ਸੇਤੀ-ਨਾਲ । ਧਨ—ਇਸਤ੍ਰੀ । ਸਬਦਿ—ਸ਼ਬਦ ਵਿਚ । ਤਥਾ—ਉਸੇ ਤਰ੍ਹਾਂ । ਸਹਜ—ਅਡੋਲ ਅਵਸਥਾ, ਸ਼ਾਂਤੀ । ਧਨ—ਜੀਵ ਇਸਤ੍ਰੀ । ਖਰੀ—ਬਹੁਤ । ਸੁਹੇਲੀ—ਸੁਖਾਲੀ ਸੁਖੀ । ਤਿਖਾ—ਤ੍ਰੇਹ, ਪਿਆਸ ।੨।

ਸਹਸਾ—ਸਹਿਮ, ਤੌਖਲਾ । ਚੁਕਾਏ—ਦੂਰ ਕਰੇ । ਸਹਜੇ—ਸਹਜਿ, ਸਹਿਜ ਵਿਚ, ਅਡੋਲਤਾ ਵਿਚ (ਟਿਕ ਕੇ) । ਸਿਫਤੀ ਧਣਖੁ—ਸਿਫਤ ਸਲਾਹ ਦਾ ਧਨਖ । ਸੁੰਦਰਿ—ਸੁੰਦਰਿ ਧਨ, ਸੁੰਦਰ ਜੀਵ ਇਸਤ੍ਰੀ । ਜੋਗਾਧਾਰੀ—ਜੋਗ ਅਧਾਰੀ, ਪ੍ਰਮਾਤਮਾਂ ਨਾਲ ਮਿਲਾਪ । ਅਧਾਰ—ਆਸਰਾ । ਜੋਗਾਧਾਰੀ—ਹਰ ਮਿਲਾਪ ਦੇ ਆਸਰੇ ਵਾਲੀ ।੩।

ਮਨਹੁ—ਮਨ ਤੋਂ । ਜਮ ਪੁਰਿ—ਜਮਾਂ ਦੇ ਸ਼ਹਿਰ ਵਿਚ । ਕਰਾਰੇ—ਕਰੜੇ, ਸਖਤ । ਅਬ ਕੈ ਕਹਿਐ—ਹੁਣ ਇਸ ਵੇਲੇ ਦੇ ਕਹਿਣ ਨਾਲ । ਸਹੁ—ਸਹਾਰ । ਜੀਅੜੇ—ਹੇ ਜੀਵ ।੪।

ਪਵਹਿ—ਤੂੰ ਪੈਂਦਾ ਹੈਂ । ਖਿਆਲੀ—ਖਿਆਲਾਂ ਵਿਚ । ਜਮ ਜਾਲੀ—ਜਮ ਦੇ ਜਾਲ ਵਿਚ । ਹੇਤ—ਮੋਹ । ਖੁਆਰੀ—ਨਿਰਾਦਰੀ ।੫।

ਹਉ—ਮੈਂ । ਕਰਤਾ—ਹੁਣ ਕਰਨ ਵਾਲਾ । ਕੀਆ—ਕੀਤਾ (ਪਿਛਲੇ ਲੰਘੇ ਸਮੇਂ ਵਿਚ) । ਸਤਿਗੁਰਿ—ਸਤਿਗੁਰ ਨੇ । ਦੇਹਿ—ਦੇਂਦਾ ਹੈ । ਚਾਰਾ-ਤਦਬੀਰ । ਤਿਸੈ ਕਿਆ ਚਾਰਾ—ਉਸ ਨੂੰ ਹੋਰ ਕਿਸ ਤਦਬੀਰ ਦੀ ਲੋੜ ਹੈ ।੬।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜੋ ਨਾਮ ਅੰਮ੍ਰਿਤ ਦਾ ਇਛਕ ਮਨੁੱਖ ਹੈ, ਉਸ ਦੀ ਪਛਾਣ ਕੀ ਹੈ ?

1. **ਉ**:—ਹੇ ਪਿਆਰੇ ! ਜੋ ਮਨੁੱਖ ਨਾਮ ਦਾ ਵਪਾਰੀ ਹੈ, (ਉਸਦੀ ਪਛਾਣ ਇਹੋ ਹੀ ਹੈ ਕਿ) ਉਹ ਜੀਵ ਦਿਨ ਰਾਤ ਸੁਚੇਤ ਰਹਿੰਦਾ ਹੈ, ਉਹ ਮਾਇਆ ਦੇ ਮੋਹ ਦੀ ਜਾਂ ਅਗਿਆਨਤਾ ਦੀ ਨੀਂਦ ਵਿਚ ਸੌਂਦਾ ਨਹੀਂ ਹੈ ।
2. ਹੇ ਭਾਈ ! ਅਸਲ ਵਿਚ ਨਾਮ ਅੰਮ੍ਰਿਤ ਦੀ ਕਦਰ ਭੀ ਉਹੀ ਮਨੁੱਖ ਜਾਣਦਾ ਹੈ, ਜਿਸ ਦੇ ਅੰਦਰ ਪ੍ਰਮੇਸ਼ਰ ਜੀ ਨਾਲੋਂ ਵਿਛੋੜੇ ਦੇ ਅਹਿਸਾਸ ਦੀ ਤੜਫ ਹੋਵੇ ।

**ਪ੍ਰ**:—ਸ੍ਰੀ ਜੀਉ ! ਕਈ ਅਜਿਹੇ ਸਿਆਣੇ ਵੈਦ ਵੇਖੀਦੇ ਹਨ, ਜੋ ਕਿ ਹਰ ਮਨੁੱਖ ਦੇ ਸਰੀਰਕ ਰੋਗ ਦੀ ਪੀੜਾ ਨੂੰ ਸਮਝ ਲੈਂਦੇ ਹਨ, ਕੀ ਉਹ ਉਸ ਪ੍ਰੇਮੀ ਦੀ ਪੀੜਾ ਨੂੰ ਨਹੀਂ ਸਮਝ ਸਕਦੇ ?

3. **ਉ**:—ਹੇ ਪਿਆਰਿਓ ! ਅਸਲ ਵਿਚ ਤਾਂ ਇਉਂ ਹੀ ਜਾਣਨਾ ਚਾਹੀਦਾ ਹੈ ਕਿ, (ਜਿਸ ਪ੍ਰੇਮੀ ਦੇ ਅੰਦਰ) ਉਸ ਪ੍ਰਭੂ ਪ੍ਰੇਮ ਦੇ ਤੀਰ ਲਗੇ ਹੋਣ, ਸਰੀਰਕ ਰੋਗਾਂ ਦੇ ਇਲਾਜ ਕਰਨ ਵਾਲਾ ਵੈਦ ਹਕੀਮ ਉਸ ਬਿਰਹੋਂ ਰੋਗ ਦਾ ਇਲਾਜ ਕਰਨਾ ਨਹੀਂ ਜਾਣਦਾ ।੧।

**ਪ੍ਰ**:—ਸ੍ਰੀ ਜੀਉ ! ਜੋ ਨਾਮ ਅਮਰ ਜੀਵਨ ਦੀ ਦਾਤ ਦੇਂਦਾ ਹੈ, ਉਸ ਦੀ ਕਦਰ ਹਰ ਮਨੁੱਖ ਹੀ ਕਿਉਂ ਨਹੀਂ ਜਾਣਦਾ ?

4. **ਉ**:—ਹੇ ਪਿਆਰੇ ! ਕਦਰ ਤਾਂ ਬਹੁਤ ਲੋਕ ਜਾਣਨਾ ਚਾਹੁੰਦੇ ਹਨ, ਪਰ ਜਿਸ ਕਿਸੇ ਵਿਰਲੇ ਬੰਦੇ ਨੂੰ ਗੁਰੂ ਦੀ ਰਾਹੀਂ (ਉਹ) ਸਦਾ ਕਾਇਮ ਰਹਿਣ ਵਾਲਾ ਪ੍ਰਮੇਸ਼ਰ ਆਪਣੀ ਸਿਫਤ ਸਲਾਹ ਵਿਚ ਜੋੜਦਾ ਹੈ ।
5. ਉਸੇ ਨੂੰ ਸਿਫਤ ਸਲਾਹ ਦੀ ਕਦਰ ਸਮਝਾਂਦਾ ਹੈ, (ਭਾਵ

ਕਿਸੇ ਵਿਰਲੇ ਨੂੰ ਸਿਫਤ ਸਲਾਹ ਦੀ ਕਦਰ ਸਮਝਾਂਦਾ ਹੈ।

6. ਹੇ ਭਾਈਓ ! ਉਹੀ ਬੰਦਾ ਉਸ ਆਤਮਕ ਜੀਵਨ ਦੇਣ ਵਾਲੀ ਸਿਫਤ ਸਲਾਹ ਦੀ ਕਦਰ ਜਾਣਦਾ ਹੈ, ਕਿਉਂਕਿ, ਉਹ ਇਸ ਨਾਮ ਅੰਮ੍ਰਿਤ ਦਾ ਵਪਾਰੀ ਬਣ ਜਾਂਦਾ ਹੈ ।੧। ਰਹਾਉ ।

**ਪ੍ਰ**:—ਹੇ ਗੁਰੋ ! ਉਹ ਕੇਹੜੀ ਜੀਵ ਰੂਪ ਇਸਤ੍ਰੀ ਹੈ ਜਿਸ ਨੂੰ ਕਿ ਸਾਰੇ ਜੀਵਨ ਭਰ ਹੀ ਸੁਖੀ ਸਮਝਣਾ ਚਾਹੀਦਾ ਹੈ ?

7. **ਉ**:—ਹੇ ਭਾਈਓ ! ਜਿਵੇਂ ਕਿ, ਇਕ ਇਸਤ੍ਰੀ (ਆਪਣਾ ਆਪ ਵਾਰ ਕੇ) ਆਪਣੇ ਪਤੀ ਨਾਲ ਪਿਆਰ ਕਰਦੀ ਹੈ।

8. ਤਿਵੇਂ ਜੇਹੜੀ ਜੀਵ ਰੂਪ ਇਸਤ੍ਰੀ ਗੁਰੂ ਦੇ ਸ਼ਬਦ ਵਿਚ ਚਿਤ ਨੂੰ ਜੋੜਦੀ ਹੈ।

9. ਉਹ ਜੀਵ ਰੂਪੀ ਇਸਤ੍ਰੀ ਆਤਮਕ ਅਡੋਲਤਾ ਵਿਚ ਟਿਕਕੇ ਬਹੁਤ ਹੀ ਸੁਖੀ ਹੋ ਜਾਂਦੀ ਹੈ, ਹੇ ਭਾਈ ! ਉਹ ਆਪਣੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ, ਮਾਇਆ ਦੀ ਪਿਆਸ ਦੂਰ ਕਰ ਲੈਂਦੀ ਹੈ ।੨।

**ਪ੍ਰ**:—ਸ੍ਰੀ ਜੀਉ ! ਕੀ, ਉਸ ਦੇ ਅੰਤਰ ਆਤਮੇਂ ਦੀ ਦਸ਼ਾ ਭੀ ਬਦਲ ਜਾਂਦੀ ਹੈ ?

10. **ਉ**:—ਹੇ ਪਿਆਰੇ ! ਉਹ ਸਿਫਤ ਸਲਾਹ ਦੀ ਸਹਾਇਤਾ ਨਾਲ ਆਪਣੇ ਅੰਦਰੋਂ ਸਹਿਮ, ਤੌਖਲਾ ਮੁਕਾ ਲੈਂਦੀ ਹੈ ਅਤੇ ਮਾਇਆ ਦੀ ਭਟਕਣਾ ਖਤਮ ਕਰ ਲੈਂਦੀ ਹੈ।

11. ਹੇ ਭਾਈ ! ਜੋ ਜੀਵ ਰੂਪੀ ਇਸਤ੍ਰੀ ਸਿਫਤ ਸਲਾਹ ਦਾ ਧਨੁਖ (ਬਾਣ) ਕਸਦੀ ਹੈ, (ਭਾਵ ਜੋ ਸੁਤੇ ਸਿਧ ਹੀ ਹਰੀ ਜਸ ਕਰਦੇ ਰਹਿਣ ਦੀ ਕਮਾਣ ਦਾ ਚਿੱਲਾ ਚੜ੍ਹਾਵੇ ਅਰਥਾਤ ਖਾਸ ਯਤਨ ਨਾਲ ਨਹੀਂ, ਸਗੋਂ ਸਾਧਾਰਨ ਬ੍ਰਿਤੀ ਨਾਲ ਹੀ ਜਸ ਕਰਨ ਵਿਚ ਤਤਪਰ ਰਹੇ)।

12. ਉਹ ਜੀਵ ਇਸਤ੍ਰੀ ਗੁਰੂ ਦੇ ਸ਼ਬਦ ਦੁਆਰਾ (ਆਪੇ ਭਾਵ ਵਲੋਂ) ਮਰਦੀ ਹੈ ਅਤੇ ਆਪਣੇ ਮਨ ਨੂੰ ਵਸ ਵਿਚ ਰਖਦੀ ਹੈ, ਉਹ ਸੁੰਦਰ ਇਸਤ੍ਰੀ ਪ੍ਰਭੂ ਮਿਲਾਪ ਦੇ ਆਸਰੇ ਵਾਲੀ ਹੋ ਜਾਂਦੀ ਹੈ, (ਭਾਵ, ਪ੍ਰਭੂ ਦਰਸ਼ਨਾਂ ਦਾ ਮਿਲਾਪ ਉਸ ਦੇ ਜੀਵਨ ਦਾ ਆਸਰਾ ਬਣ ਜਾਂਦਾ ਹੈ) ।੩।

**ਪ੍ਰ**:—ਗੁਰਦੇਵ ਜੀਉ ! ਕਈ ਲੋਕ ਹਉਮੈਂ ਦੀ ਸਾੜ ਵਿਚ ਸੜਦੇ ਰਹਿੰਦੇ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲਦੀ ਹੈ ?

13. **ਉ**:—ਹੇ ਪਿਆਰੇ ! ਜੇਹੜਾ ਜੀਵ ਸਦਾ ਹਉਮੈਂ ਵਿਚ ਹੀ ਸੜਿਆ ਰਹਿੰਦਾ ਹੈ ਅਤੇ ਆਪਣੇ ਮਨ ਤੋਂ ਪ੍ਰਮੇਸ਼ਰ ਨੂੰ ਭੁਲਾ ਦੇਂਦਾ ਹੈ।

14. ਉਸ ਨੂੰ ਜਮ ਦੇ ਸ਼ਹਿਰ ਵਿਚ ਕਰੜੇ ਖੰਡੇ ਵਜਦੇ ਹਨ, ਭਾਵ ਇਤਨੇ ਆਤਮਕ ਕਲੇਸ਼ ਹੁੰਦੇ ਹਨ, ਮਾਨੋ, ਖੰਡਿਆਂ ਦੀਆਂ ਤਕੜੀਆਂ ਚੋਟਾਂ ਵਜ ਰਹੀਆਂ ਹਨ ।

**ਪ੍ਰ**:—ਸ੍ਰੀ ਜੀਉ ! ਕੀ ਉਸ ਵੇਲੇ ਨਾਮ ਸਿਮਰ ਕੇ ਦੁੱਖਾਂ ਤੋਂ ਛੁਟਕਾਰਾ ਨਹੀਂ ਪਾ ਸਕੀਦਾ ?

15. **ਉ**:—ਹੇ ਭਾਈ ! ਉਸ ਵੇਲੇ ਜਦੋਂ ਮਾਰ ਪੈ ਰਹੀ ਹੁੰਦੀ ਹੈ, ਤਰਲੇ ਲਿਆਂ ਨਾਮ (ਸਿਮਰਨ ਦਾ ਮੌਕਾ) ਨਹੀਂ ਮਿਲਦਾ, ਹੇ ਜੀਵ ! ਜੇ ਤੂੰ ਸਾਰੀ ਉਮਰ ਇਤਨਾ ਹੀ ਗਾਫਲ ਰਿਹਾ ਹੈਂ, ਤਾਂ ਉਹ ਭਾਰਾ ਦੁੱਖ ਪਿਆ ਸਹਾਰ (ਉਸ ਭਾਰੇ ਕਸ਼ਟ ਵਿਚੋਂ ਤੈਨੂੰ ਕੋਈ ਕੱਢ ਨਹੀਂ ਸਕਦਾ) ।੪।

16. ਹੇ ਜੀਵ ! ਜੇ ਤੂੰ ਹੁਣ ਮਾਇਆ ਦੀ ਮਮਤਾ ਦੇ ਖਿਆਲ ਵਿਚ ਹੀ ਪਿਆ ਰਹੇਂਗਾ, ਭਾਵ ਜੇ ਤੂੰ ਸਾਰੀ ਉਮਰ ਮਾਇਆ ਜੋੜਨ ਦੇ ਆਹਰਾਂ ਵਿਚ ਹੀ ਪਿਆ ਰਹੇਂਗਾ।

17. ਤਾਂ ਤੂੰ ਯਾਦ ਰਖ, ਆਖਰ ਨੂੰ ਜਮ ਦੀ ਨਗਰੀ ਵਿਚ ਜਮਾਂ ਦੇ ਜਾਲ ਵਿਚ ਹੀ ਫਸੇਂਗਾ।

18. ਹੇ ਸੱਜਣਾ ! ਚੇਤੇ ਰਖ, ਉਸ ਵੇਲੇ ਤੂੰ ਮੋਹ ਦੇ ਬੰਧਨ ਤੋੜ ਨਹੀਂ ਸਕੇਂਗਾ, (ਇਸੇ ਲਈ ਹੀ) ਜਮਰਾਜ ਤੇਰੀ ਬੇ-ਇੱਜ਼ਤੀ ਕਰੇਗਾ ।੫।

**ਪ੍ਰ**:—ਸ੍ਰੀ ਜੀਉ ! ਆਖਰ, ਜਮਾਂ ਤੋਂ ਛੁੱਟਣ ਲਈ ਮੈਨੂੰ ਕਰਨਾ ਕੀ ਚਾਹੀਦਾ ਹੈ ?

19. **ਉ**:—ਹੇ ਸਜਣਾ ! ਸੱਚ ਤਾਂ ਇਹੋ ਹੀ ਹੈ ਕਿ, ਤੂੰ ਹਰ ਸਮੇਂ ਇਉਂ ਹੀ ਬੇਨਤੀਆਂ ਕਰਦਾ ਰਿਹਾ ਕਰ ਕਿ, ਹੇ ਪ੍ਰਭੂ ! ਇਸ ਤੇਰੀ ਮਾਇਆ ਦੇ ਬੰਧਨਾਂ ਤੋਂ ਬਚਣ ਲਈ ਨਾ ਹੀ ਮੈਂ ਹੁਣ ਕੁਝ ਕਰ ਰਿਹਾ ਹਾਂ ਅਤੇ ਨਾ ਹੀ ਇਸ ਤੋਂ ਪਹਿਲੇ ਕੁਝ ਕਰ ਸਕਿਆ ਹਾਂ।

20. (ਪਰ ਹਾਂ) ਮੈਨੂੰ ਤਾਂ ਸਤਿਗੁਰੂ ਨੇ (ਮੇਹਰ ਕਰਕੇ) ਤੇਰਾ ਆਤਮਕ ਜੀਵਨ ਦੇਣ ਵਾਲਾ ਨਾਮ ਬਖਸ਼ਿਆ ਹੈ।

21. ਇਸ ਲਈ, ਹੇ ਪ੍ਰਭੂ ! ਮੈਨੂੰ ਪੂਰਨ ਯਕੀਨ ਹੈ ਕਿ, ਜਿਸ ਨੂੰ ਤੂੰ (ਗੁਰੂ ਦੀ ਰਾਹੀਂ ਆਪਣਾ ਅੰਮ੍ਰਿਤ ਨਾਮ) ਦੇਂਦਾ ਹੈਂ ਉਸ ਨੂੰ ਕੋਈ ਹੋਰ ਤਦਬੀਰ ਕਰਨ ਦੀ ਲੋੜ ਹੀ ਨਹੀਂ ਰਹਿ ਜਾਂਦੀ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਤੂੰ ਪ੍ਰਭੂ ਦੇ ਦਰ ਤੇ ਅਰਦਾਸ ਕਰ ਕਿ, ਹੇ ਪ੍ਰਭੂ ! ਮੈਂ ਤੇਰੀ ਸ਼ਰਣ ਆਇਆ ਹਾਂ ।੬।੧।੧੨।

**ਨੋਟ** :—'ਘਰੁ ੫' ਇਹ ਇਕ ਸ਼ਬਦ ਹੈ।

**ਭਾਵਾਰਥ** :—ਉਸ ਪ੍ਰਭੂ ਦੇ ਪਿਆਰ ਦੀ ਪ੍ਰਾਪਤੀ ਵਾਸਤੇ ਅਨੇਕਾਂ ਹੀ ਲੋਕੀ ਅਨੇਕਾਂ ਯਤਨ ਕਰਦੇ ਹਨ, ਪਰ ਜਿਤਨਾ ਚਿਰ ਤਕ ਮਨੁੱਖ ਹਉਮੈਂ, ਮੋਹ ਅਤੇ ਭਰਮ ਨੂੰ ਛੱਡ ਕੇ ਸਿਫਤ ਸਲਾਹ ਵਾਲੀ ਜ਼ਿੰਦਗੀ ਨਾ ਗੁਜ਼ਾਰਨ ਕਰੇ, ਉਤਨਾ ਚਿਰ ਹਿਰਦੇ ਅੰਦਰ ਉਸ ਪ੍ਰਭੂ ਜੀ ਦਾ ਪਿਆਰ ਪੈਦਾ ਨਹੀਂ ਹੁੰਦਾ।

**ਮਾਰੂ ਮਹਲਾ ੩ ਘਰੁ ੧**

**ੴ ਸਤਿਗੁਰ ਪ੍ਰਸਾਦਿ ॥**

1. **ਜਹ ਬੈਸਾਲਹਿ ਤਹ ਬੈਸਾ ਸੁਆਮੀ**
**ਜਹ ਭੇਜਹਿ ਤਹ ਜਾਵਾ ॥**

2. **ਸਭ ਨਗਰੀ ਮਹਿ ਏਕੋ ਰਾਜਾ**
**ਸਭੇ ਪਵਿਤੁ ਹਹਿ ਥਾਵਾ ॥੧॥**
3. **ਬਾਬਾ ਦੇਹਿ ਵਸਾ ਸਚ ਗਾਵਾ ॥**
4. **ਜਾ ਤੇ ਸਹਜੇ ਸਹਜਿ ਸਮਾਵਾ ॥੧॥ ਰਹਾਉ ॥**
5. **ਬੁਰਾ ਭਲਾ ਕਿਛੁ ਆਪਸ ਤੇ ਜਾਨਿਆ**
**ਏਈ ਸਗਲ ਵਿਕਾਰਾ ॥**
6. **ਇਹੁ ਫੁਰਮਾਇਆ ਖਸਮ ਕਾ ਹੋਆ**
**ਵਰਤੈ ਇਹੁ ਸੰਸਾਰਾ ॥੨॥**
7. **ਇੰਦ੍ਰੀ ਧਾਤੁ ਸਬਲ ਕਹੀਅਤ ਹੈ**
**ਇੰਦ੍ਰੀ ਕਿਸ ਤੇ ਹੋਈ ॥**
8. **ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥**
9. **ਗੁਰ ਪਰਸਾਦੀ ਏਕ ਲਿਵ ਲਾਗੀ**
**ਦੁਬਿਧਾ ਤਦੇ ਬਿਨਾਸੀ ॥**
10. **ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ**
**ਕਾਟੀ ਜਮ ਕੀ ਫਾਸੀ ॥੪॥**
11. **ਭਣਤਿ ਨਾਨਕੁ ਲੇਖਾ ਮਾਗੈ ਕਵਨਾ**
**ਜਾ ਚੂਕਾ ਮਨਿ ਅਭਿਮਾਨਾ ॥**
12. **ਤਾਸੁ ਤਾਸੁ ਧਰਮਰਾਇ ਜਪਤੁ ਹੈ**
**ਪਏ ਸਚੇ ਕੀ ਸਰਨਾ ॥੫॥੧॥**

**ਪਦ ਅਰਥ** :—ਜਹ—ਜਿਥੇ। ਬੈਸਾਲਹਿ—ਤੂੰ ਬੈਠਾਲਦਾ ਹੈਂ। ਤਹ—ਉਤੇ। ਬੈਸਾ—ਬੈਸਾਂ, ਮੈਂ ਬੈਠਦਾ ਹਾਂ। ਸੁਆਮੀ—ਹੇ ਸੁਆਮੀ। ਜਾਵਾ—ਜਾਵਾਂ, ਮੈਂ ਜਾਂਦਾ ਹਾਂ। ਸਭ ਨਗਰੀ ਮਹਿ—ਸਾਰੀ ਸ੍ਰਿਸ਼ਟੀ ਵਿਚ। ਸਭੇ—ਸਾਰੇ। ਹਹਿ—ਹਨ ।੧।

ਬਾਬਾ—ਹੇ ਪ੍ਰਭੂ। ਦੇਹਿ—(ਤੂੰ ਇਹ ਦਾਤ) ਦੇਹ। ਵਸਾ—ਵਸਾਂ, ਮੈਂ ਵਸਾਂ। ਸਚ ਗਾਵਾ—ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਗਾਉ (ਪਿੰਡ) ਵਿਚ, ਸਾਧ ਸੰਗਤ ਵਿਚ। ਜਾ ਤੇ—ਜਿਸ ਦੀ ਬਰਕਤ ਨਾਲ। ਸਹਜੇ—ਸਹਿਜ ਹੀ, ਆਤਮਕ ਅਡੋਲਤਾ ਵਿਚ ਹੀ। ਸਮਾਵਾ—ਸਮਾਵਾਂ, ਮੈਂ ਸਮਾਇਆ ਰਹਾਂ ।੧। ਰਹਾਉ।

ਆਪਸ ਤੇ—ਆਪਣੇ ਆਪ ਤੋਂ, ਹਉਮੈਂ ਦੇ ਕਾਰਣ। ਏਈ—ਇਹ (ਹਉਮੈਂ) ਹੀ। ਸਗਲ—ਸਾਰੇ। ਇਹੁ—ਇਹ ਹੁਕਮ। ਵਰਤੈ—ਵਰਤ ਰਿਹਾ ਹੈ, ਕੰਮ ਕਰ ਰਿਹਾ ਹੈ। ਸੰਸਾਰ —ਸੰਸਾਰ ਵਿਚ ।੨।

ਇੰਦ੍ਰੀ ਧਾਤੁ—ਇੰਦ੍ਰਿਆਂ ਦੀ ਦੌੜ ਭੱਜ। ਸਬਲ—ਸ-ਬਲ, ਬਲ ਵਾਲੀ। ਕਿਸ ਤੇ—ਪ੍ਰਮਾਤਮਾਂ ਤੋਂ ਬਿਨਾ ਹੋਰ, ਕਿਸ ਤੋਂ ? । ਖੇਲ ਸਭਿ—ਸਾਰੇ ਖੇਲ। ਕੋਈ—ਕੋਈ (ਵਿਰਲਾ) ਮਨੁੱਖ (ਜੋ ਸਾਧ ਸੰਗਤ ਵਿਚ ਟਿਕਦਾ ਹੈ) ।੩।

ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕ੍ਰਿਪਾ ਨਾਲ। ਲਿਵ—ਲਗਨ, ਪ੍ਰੀਤ। ਦੁਬਿਧਾ—ਮੇਰ ਤੇਰ। ਤਿਸ ਭਾਣਾ—ਉਸ ਪ੍ਰਭੂ ਨੂੰ ਚੰਗਾ ਲਗਾ। ਸਤਿ—ਠੀਕ, ਸਹੀ। ਜਮ—ਮੌਤ, ਆਤਮਕ ਮੌਤ। ਫਾਸੀ—ਫਾਹੀ ।੪।

ਭਣਤਿ—ਆਖਦਾ ਹੈ। ਮਾਗੈ ਕਵਨਾ—ਕੌਣ ਮੰਗ ਸਕਦਾ ਹੈ ? ਕੋਈ ਨਹੀਂ ਮੰਗ ਸਕਦਾ। ਜਾ—ਜਦੋਂ। ਚੂਕਾ—ਮੁਕ ਗਿਆ। ਮਨਿ—ਮਨ ਵਿਚ (ਵਸਦਾ)। ਤਾਸੁ ਤਾਸੁ—ਤ੍ਰਾਹ ਤ੍ਰਾਹ, ਬਚਾ ਲੈ, ਬਚਾ ਲੈ। ਪਏ—ਪੈ ਗਏ ।੫।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਵੇਖਣ ਵਿਚ ਇਉਂ ਆਉਂਦਾ ਹੈ ਕਿ ਅਨੇਕਾਂ ਲੋਕ ਜਿਥੇ ਵਸਣਾ ਨਹੀਂ ਚਾਹੁੰਦੇ, ਉਥੇ ਹੀ ਉਨ੍ਹਾਂ ਨੂੰ ਵਸਣਾ ਪੈਂਦਾ ਹੈ, ਜਿਥੇ ਵਸਣਾ ਚਾਹੁੰਦੇ ਹਨ, ਉਥੇ ਉਹ ਵਸ ਨਹੀਂ ਸਕਦੇ, ਪਰ, ਆਪ ਜੀ ਦੇ ਇਸ ਬਾਰੇ ਕੀ ਵੀਚਾਰ ਹਨ ?

1. **ਉ**:-ਹੇ ਭਾਈਓ ! ਮੇਰੀ ਤਾਂ ਸਾਈਂ ਜੀ ਪਾਸ ਇਹੋ ਹੀ ਅਰਦਾਸ ਰਹਿੰਦੀ ਹੈ ਕਿ, ਹੇ ਪ੍ਰਭੂ ! ਤੂੰ (ਮੈਨੂੰ ਇਹੋ ਦਾਨ) ਦੇ ਕਿ ਜਿਥੇ ਤੂੰ ਮੈਨੂੰ ਬਿਠਾਏਂਗਾ, ਮੈਂ ਉਥੇ ਹੀ ਬੈਠਾ ਰਹਾਂ, ਜਿਥੇ ਤੂੰ ਮੈਨੂੰ ਭੇਜੇਂਗਾ ਮੈਂ ਉਥੇ ਹੀ ਜਾਵਾਂਗਾ, (ਭਾਵ ਮੈਂ ਹਰ ਵੇਲੇ ਤੇਰੀ ਰਜ਼ਾ ਵਿਚ ਹੀ ਰਹਾਂ।
2. ਹੇ ਸੁਆਮੀ ਜੀਉ ! ਕਿਉਂਕਿ, ਸਾਰੀ ਸ੍ਰਿਸ਼ਟੀ ਵਿਚ ਮੈਨੂੰ ਇਕ ਤੂੰਹੀਂ ਪਾਤਸ਼ਾਹ ਦਿਸਦਾ ਹੈਂ, ਤੇਰੀ ਵਿਆਪਕਤਾ ਦੇ ਕਾਰਨ ਧਰਤੀ ਦੇ ਸਾਰੇ ਹੀ ਥਾਂ ਮੈਨੂੰ ਪਵਿਤਰ ਜਾਪਦੇ ਹਨ ।੧।
3. (ਇਸ ਲਈ) ਹੇ ਪ੍ਰਭੂ ! ਤੂੰ (ਮੈਨੂੰ ਇਹ ਦਾਨ) ਦੇਹ ਕਿ ਮੈਂ ਤੇਰੀ ਸਾਧ ਸੰਗਤ ਵਿਚ ਟਿਕਿਆ ਰਹਾਂ।
4. ਜਿਸ ਦੀ ਬਰਕਤ ਨਾਲ ਮੈਂ ਸਦਾ ਆਤਮਕ ਅਡੋਲਤਾ ਵਿਚ ਲੀਨ ਰਹਾਂ ।੧। ਰਹਾਉ।

**ਪ੍ਰ**:—ਸ੍ਰੀ ਜੀਉ ! ਆਮ ਮਨੁੱਖਾਂ ਦੀ ਦ੍ਰਿਸ਼ਟੀ ਵੇਖਣ ਵਿਚ ਇਉਂ ਆਉਂਦੀ ਹੈ ਕਿ, ਉਹ ਕਿਸੇ ਨੂੰ ਮੰਦਾ ਕਿਸੇ ਨੂੰ ਭੈੜਾ ਸਮਝਦੇ ਹਨ ਇਹ ਕਿਉਂ ਹੈ ?

5. **ਉ**:—ਹੇ ਭਾਈ ! ਇਹ ਮਨੁੱਖ ਹਉਮੈਂ ਦੇ ਕਾਰਨ ਕਿਸੇ ਨੂੰ ਭੈੜਾ ਤੇ ਕਿਸੇ ਨੂੰ ਚੰਗਾ ਸਮਝਦੇ ਹਨ। (ਅਤੇ) ਇਹੋ ਹੀ ਹਉਮੈਂ ਸਾਰੇ ਵਿਕਾਰਾਂ ਮੂਲ ਬਣਦੀ ਹੈ।
6. ਹੇ ਭਾਈਓ ! ਅਸਲ ਵਿਚ ਸਾਧ ਸੰਗਤ ਦੀ ਬਰਕਤ ਨਾਲ, ਅਡੋਲਤਾ ਵਿਚ ਰਹਿਣ ਵਾਲੇ ਨੂੰ ਹੀ ਇਹ ਕੁਝ ਦਿਸਦਾ ਹੈ ਕਿ, ਇਹ ਭੀ ਉਸ ਖਸਮ ਪ੍ਰਭੂ ਦਾ ਹੁਕਮ ਹੀ ਹੋ ਰਿਹਾ ਹੈ ਅਤੇ ਇਹੋ ਹੀ ਹੁਕਮ ਸਾਰੇ ਜਗਤ ਵਿਚ ਵਰਤ ਰਿਹਾ ਹੈ ।੨।
7. ਹੇ ਪਿਆਰੇ ! ਸਾਰੀ ਹੀ ਸ੍ਰਿਸ਼ਟੀ ਵਿਚ ਇਹੋ ਹੀ ਗਲ ਆਖੀ ਜਾ ਰਹੀ ਹੈ ਕਿ, ਇੰਦ੍ਰੀਆਂ ਦੀ ਦੌੜ ਭੱਜ ਬੜੀ ਹੀ ਬਲ ਵਾਲੀ ਹੈ, (ਪਰ, ਜੋ ਮਨੁੱਖ ਸਾਧ ਸੰਗਤ ਦੀ ਕ੍ਰਿਪਾ ਨਾਲ ਸਹਿਜ ਅਵਸਥਾ ਵਿਚ ਟਿਕਿਆ ਹੋਇਆ ਹੈ) ਉਹ ਕੋਈ ਵਿਰਲਾ ਮਨੁੱਖ ਹੀ ਇਉਂ ਸਮਝਦਾ ਹੈ ਕਿ, ਕਾਮ-ਵਾਸ਼ਨਾ

ਆਦਿਕ ਵਾਲੀ, ਇੰਦ੍ਰੀ ਭੀ ਪ੍ਰਮਾਤਮਾਂ ਤੋਂ ਬਿਨਾ ਕਿਸੇ ਹੋਰ ਤੋਂ ਨਹੀਂ ਬਣੀ।

8. ਉਹ ਇਹੋ ਹੀ ਸਮਝਦਾ ਹੈ ਕਿ, ਸਾਰੇ ਕੌਤਕ ਕਰਤਾਰ ਆਪ ਹੀ ਕਰ ਰਿਹਾ ਹੈ।੩।

**ਪ੍ਰ**:—ਸ੍ਰੀ ਜੀਉ ! ਮੇਰ ਤੇਰ ਦੀ ਦੁਬਿਧਾ ਵਿਚ ਮਨੁੱਖ ਸਦਾ ਹੀ ਦੁਖੀਆ ਹੋ ਰਿਹਾ ਹੈ ਇਸਦਾ ਨਾਸ ਕਿਵੇਂ ਹੋ ਸਕਦਾ ਹੈ ?

9. **ਉ**:—ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ (ਸਾਧ ਸੰਗਤ ਦੀ ਬਰਕਤ ਨਾਲ) ਗੁਰੂ ਦੀ ਕ੍ਰਿਪਾ ਰਾਹੀਂ ਪ੍ਰਮੇਸ਼ਰ ਜੀ ਦਾ ਪਿਆਰ ਹਿਰਦੇ ਵਿਚ ਬਣ ਆਉਂਦਾ ਹੈ, ਤਦੋਂ ਹੀ (ਮਨੁੱਖ ਦੇ ਅੰਦਰੋਂ) ਮੇਰ ਤੇਰ ਦੂਰ ਹੋ ਜਾਂਦੀ ਹੈ।

**ਪ੍ਰ**:—ਗੁਰਦੇਵ ਜੀਉ ! ਉਸ ਦੀ ਪਛਾਣ ਕੀ ਹੈ ?

10. **ਉ**:—ਹੇ ਪਿਆਰੇ ! ਉਸ ਦੀ ਇਹੋ ਹੀ ਪਛਾਣ ਹੈ ਕਿ, ਜੋ ਕੁਝ ਪ੍ਰਮਾਤਮਾਂ ਨੂੰ ਚੰਗਾ ਲਗਦਾ ਹੈ ਉਹ ਮਨੁੱਖ ਉਸੇ ਨੂੰ ਹੀ ਠੀਕ ਮੰਨਦਾ ਹੈ ਅਤੇ ਉਸ ਦੀ ਆਤਮਕ ਮੌਤ ਵਾਲੀ ਫਾਹੀ ਭੀ ਕੱਟੀ ਜਾਂਦੀ ਹੈ।੪।

11. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਐ ਪਿਆਰੇ ! ਸਾਧ ਸੰਗਤ ਦੀ ਬਰਕਤ ਨਾਲ) ਜਦੋਂ ਮਨੁੱਖ ਦੇ ਮਨ ਵਿਚੋਂ (ਵਸਦਾ) ਅਹੰਕਾਰ ਮੁੱਕ ਜਾਂਦਾ ਹੈ ਤਾਂ ਕੋਈ ਭੀ (ਉਸ ਪਾਸੋਂ ਉਸ ਦੇ ਮਾੜੇ ਕਰਮਾਂ ਦਾ ਲੇਖਾ ਨਹੀਂ ਮੰਗ ਸਕਦਾ, (ਕਿਉਂਕਿ) ਉਸ ਦੇ ਅੰਦਰ ਕੋਈ ਭੀ ਭੇੜ ਨਹੀਂ ਰਹਿ ਜਾਂਦਾ।

12. ਹੇ ਭਾਈਓ ! ਸਾਧ ਸੰਗਤ ਵਿਚ ਰਹਿਣ ਵਾਲੇ ਬੰਦੇ ਉਸ ਸਦਾ ਥਿਰ ਪ੍ਰਭੂ ਦੀ ਸ਼ਰਨ (ਵਿਚ) ਪਏ ਰਹਿੰਦੇ ਹਨ, ਜਿਸ ਦੀ ਹਜ਼ੂਰੀ ਵਿਚ ਧਰਮ ਰਾਜ ਭੀ ਆਖਦਾ ਰਹਿੰਦਾ ਹੈ ਕਿ, ਮੈਂ ਤੇਰੀ ਸ਼ਰਨ ਹਾਂ, ਮੈਂ ਤੇਰੀ ਸ਼ਰਨ ਹਾਂ।੫।੧।

**ਭਾਵਾਰਥ** :—ਅਨੇਕਾਂ ਹੀ ਬੰਦੇ ਆਪਣੇ ਜੀਵਨ ਨੂੰ ਸਫਲਾਉਣ ਲਈ ਕਈ ਤਰ੍ਹਾਂ ਦੇ ਸ਼ਾਧਨ ਕਰਦੇ ਹਨ, ਪਰ ਜੋ ਸਭ ਦਾ ਕਰਨ ਕਾਰਨ ਹਰੀ ਨੂੰ ਹੀ ਮੰਨ ਕੇ ਹੁਕਮੀਂ ਬੰਦੇ ਬਣਦੇ ਹਨ, ਉਨ੍ਹਾਂ ਦਾ ਹੀ ਜੀਵਨ ਸਫਲ ਹੁੰਦਾ ਹੈ। ਸੋ, ਸਾਧ ਸੰਗ ਵਿਚ ਟਿਕਿਆਂ 'ਸਹਿਜ ਅਵਸਥਾ' ਪ੍ਰਾਪਤ ਹੁੰਦੀ ਹੈ ਜਿਸ ਦਾ ਨਕਸ਼ਾ ਸਤਿਗੁਰੂ ਜੀ ਨੇ ਇਸ ਸਾਰੇ ਸ਼ਬਦ ਵਿਚ ਅੰਕਤ ਕੀਤਾ ਹੈ।

### ਮਾਰੂ ਮਹਲਾ ੩ ॥

**1. ਆਵਣ ਜਾਣਾ ਨਾ ਥੀਐ ਨਿਜ ਘਰਿ ਵਾਸਾ ਹੋਇ ॥**
**2. ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥੧॥**
**3. ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥**
**4. ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥੧॥ ਰਹਾਉ ॥**
**5. ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ ॥**
**6. ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥੨॥**
**7. ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ ॥**
**8. ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥੩॥**
**9. ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ ॥**
**10. ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ ॥੪॥੨॥**

**ਪਦ ਅਰਥ** :—ਆਵਣ ਜਾਣਾ—ਜੰਮਣਾ ਮਰਨਾ। ਥੀਐ—ਹੁੰਦਾ। ਨਿਜ ਘਰਿ—ਆਪਣੇ (ਅਸਲ) ਘਰ ਵਿਚ। ਸਚੁ—ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ। ਆਪੇ—(ਪ੍ਰਭੂ) ਆਪ ਹੀ।੧।

ਚੇਤਿ—ਚੇਤੇ ਕਰਦਾ ਰਹੁ, ਸਿਮਰ। ਮਨਹੁ—ਮਨ ਤੋਂ। ਤਜਿ—ਛਡ ਦੇ। ਸਬਦਿ—ਸ਼ਬਦ ਵਿਚ (ਜੁੜ ਕੇ) ਸਚਿ—ਸਦਾ ਥਿਰ ਪ੍ਰਭੂ ਵਿਚ। ਲਗੀ—ਬਣ ਜਾਏਗਾ।੧। ਰਹਾਉ।

ਐਥੈ—ਇਸ ਲੋਕ ਵਿਚ, ਇਸ ਜਨਮ ਵਿਚ। ਨਾਵਹੁ—ਨਾਮ ਤੋਂ। ਕਿਥਾਊ—ਕਿਤੇ ਭੀ। ਜੋਨੀ ਸਭਿ—ਸਾਰੀਆਂ ਜੂਨਾਂ। ਭਵਾਈਅਨਿ—ਭਵਾਈਆਂ ਜਾਂਦੀਆਂ ਹਨ। ਬਿਸਟਾ—ਵਿਕਾਰਾਂ ਦਾ ਗੰਦ।੨।

ਪੂਰਬਿ—ਪਹਿਲੇ ਜਨਮ ਵਿਚ। ਮਾਇ—ਹੇ ਮਾਂ। ਅਨਦਿਨੁ—ਹਰ ਰੋਜ਼, ਹਰ ਵੇਲੇ। ਸਚੀ ਭਗਤਿ—ਸਦਾ ਥਿਰ ਪ੍ਰਭੂ ਦੀ ਭਗਤੀ। ਕਰਿ—ਕਰ ਕੇ, ਦੇ ਕਾਰਨ। ਸਚਾ—ਸਦਾ ਥਿਰ ਪ੍ਰਭੂ।੩।

ਆਪੇ—ਆਪ ਹੀ। ਸਾਜੀਅਨੁ—ਸਾਜੀ ਹੈ ਉਸ ਨੇ। ਨਦਰਿ—ਨਿਗਾਹ। ਨਾਮਿ—ਨਾਮ ਵਿਚ (ਜੋੜ ਕੇ)। ਜੈ—ਜੋ ਉਸ ਨੂੰ। ਭਾਵੈ—ਚੰਗਾ ਲਗਦਾ ਹੈ। ਤੈ—ਤਿਹ, ਤਿਸ, ਉਸਨੂੰ। ਦੇਇ—ਦੇਂਦਾ ਹੈ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਦਸੋ, ਮੇਰਾ ਜੰਮਣਾ ਮਰਨਾ ਕਿਵੇਂ ਮਿਟ ਸਕਦਾ ਹੈ ?

1. **ਉ**—ਹੇ ਭਾਈ ! ਇਕ ਉਸ ਪ੍ਰਭੂ ਜੀ ਦਾ ਨਾਮ ਸਿਮਰਨ ਹੀ ਹੈ ਜਿਸ ਦੀ ਬਰਕਤ ਨਾਲ ਜੰਮਣ ਮਰਣ (ਦਾ ਗੇੜ) ਨਹੀਂ ਰਹਿੰਦਾ, (ਕਿਉਂਕਿ) ਸਿਮਰਨ ਦਾ ਸਦਕਾ ਆਪਣੇ ਅਸਲ ਘਰ (ਸ੍ਵੈ ਸਰੂਪ ਵਿਚ) ਸੁਰਤਿ ਟਿਕ ਜਾਂਦੀ ਹੈ।

2. ਪਰ ਸਦਾ ਥਿਰ ਪ੍ਰਭੂ ਦਾ ਇਹ ਨਾਮ ਖਜਾਨਾ (ਉਸ ਨੇ ਆਪ ਹੀ) ਬਖਸ਼ਿਆ ਹੈ ਉਹ ਪ੍ਰਭੂ ਆਪ ਹੀ ਜਾਣਦਾ ਹੈ (ਕਿ ਕੌਣ ਇਸ ਦਾਤ ਲੈਣ ਦੇ ਯੋਗ ਹੈ)।੧।

**ਪ੍ਰ**:—ਗੁਰਦੇਵ ਜੀਉ ! ਮਨ ਹਰ ਵਕਤ ਵਿਕਾਰਾਂ ਵਲ ਨੂੰ ਧਉਂਦਾ ਰਹਿੰਦਾ ਹੈ, ਦਸੋ ਕੀ ਸਾਧਨ ਕੀਤਾ ਜਾਏ ?

3. **ਉ**:—ਹੇ ਭਾਈ ! ਤੂੰ ਮਨ ਨੂੰ ਪਿਆਰ ਨਾਲ ਇਉਂ ਸਮਝਾਇਆ ਕਰ ਕਿ, ਹੇ ਮਨ ! (ਤੂੰ) ਪ੍ਰਮਾਤਮਾਂ ਨੂੰ ਯਾਦ ਕਰਦਾ ਰਹੁ ਤੇ ਆਪਣੇ ਮਨ ਵਿਚੋਂ ਵਿਕਾਰ ਛਡ ਦੇ ।
4. ਹੇ ਭਾਈ ! ਤੂੰ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਭੂ ਦਾ ਸਿਮਰਨ ਕਰਿਆ ਕਰ, (ਕਿਉਂਕਿ) ਸਿਮਰਨ ਦੀ ਬਰਕਤ ਨਾਲ ਸਦਾ ਥਿਰ ਪ੍ਰਭੂ ਵਿਚ (ਤੇਰਾ) ਪਿਆਰ ਬਣ ਜਾਏਗਾ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਆਪ ਹਰ ਵਕਤ ਸਿਮਰਨ ਕਰਦੇ ਰਹਿਣ ਲਈ ਇਤਨੀ ਤਾਕੀਦ ਕਿਉਂ ਕਰਦੇ ਹੋ ?

5. **ਉ**:—ਹੇ ਭਾਈ ! ਉਹ ਇਸ ਲਈ ਹੈ ਕਿ, ਇਸ ਜਨਮ ਵਿਚ ਪ੍ਰਭੂ ਦੇ ਨਾਮ ਤੋਂ ਖੁੰਝੇ ਰਿਹਾਂ (ਇਹ ਮਨੁੱਖਾ ਜਨਮ ਲਭਣ ਵਾਸਤੇ) ਮੁੜ ਕਿਤੇ ਭੀ ਹੱਥ ਨਹੀਂ ਪੈ ਸਕਦਾ ।
6. (ਕਿਉਂਕਿ) (ਨਾਮ ਤੋਂ ਖੁੰਝਿਆ ਬੰਦਾ) ਸਾਰੀਆਂ ਹੀ ਜੂਨਾਂ ਵਿਚ ਪਾਇਆ ਜਾਂਦਾ ਹੈ ਅਤੇ ਉਹ ਸਦਾ ਵਿਕਾਰਾਂ ਦੇ ਗੰਦ ਵਿਚ ਪਿਆ ਰਹਿੰਦਾ ਹੈ ।੨।
7. ਹੇ ਮਾਂ ! ਜਿਸ ਮਨੁੱਖ ਦੇ ਮੱਥੇ ਉਤੇ ਧੁਰੋਂ ਲੇਖ ਲਿਖਿਆ ਹੁੰਦਾ ਹੈ, ਉਸ ਨੂੰ ਵਡੇ ਭਾਗਾਂ ਨਾਲ ਗੁਰੂ ਮਿਲਦਾ ਹੈ ।
8. ਹਰ ਵੇਲੇ ਸਦਾ ਥਿਰ ਪ੍ਰਭੂ ਦੀ ਭਗਤੀ ਕਰਦੇ ਰਹਿਣ ਦਾ ਸਦਕਾ ਸੱਚਾ ਪ੍ਰਭੂ ਉਸ ਨੂੰ (ਆਪਣੇ ਚਰਨਾਂ ਵਿਚ) ਜੋੜੀ ਰਖਦਾ ਹੈ ।੩।

**ਪ੍ਰ**:—ਸ੍ਰੀ ਜੀਉ ! ਉਸ ਸਾਈਂ ਜੀ ਦੇ ਦਰਨਾਂ ਵਿਚ ਜੁੜੇ ਰਹਿਣ ਵਾਲੇ ਮਨੁੱਖ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ ?

9. **ਉ**:—ਹੇ ਭਾਈਓ ! ਉਸ ਨੂੰ ਇਸ ਤਰ੍ਹਾਂ ਦੀ ਸੋਝੀ ਆ ਜਾਂਦੀ ਹੈ ਕਿ, ਉਸ ਪ੍ਰਮੇਸ਼ਰ ਜੀ ਨੇ ਆਪ ਹੀ ਸਾਰੀ ਸ੍ਰਿਸ਼ਟੀ ਸਾਜੀ ਹੈ, ਉਹ ਆਪ ਹੀ (ਇਸ ਉਤੇ) ਮੇਹਰ ਦੀ ਨਿਗ੍ਹਾ ਕਰਦਾ ਹੈ ।
10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਿਹੜਾ ਜੀਵ ਉਸ ਨੂੰ ਚੰਗਾ ਲਗਦਾ ਹੈ, ਉਸ ਨੂੰ (ਆਪਣੇ) ਨਾਮ ਵਿਚ (ਜੋੜ ਕੇ ਲੋਕ ਪ੍ਰਲੋਕ ਦੀਆਂ) ਵਡਿਆਈਆਂ ਦੇਂਦਾ ਹੈ ।੪।੨।

**ਭਾਵਾਰਥ** :—ਬਹੁਤ ਲੋਕ ਹਨ, ਜੋ ਜੰਮਣ ਮਰਨ ਦੇ ਚੱਕ੍ਰ ਤੋਂ ਬਚਣ ਲਈ ਅਨੇਕਾਂ ਹੀ ਤਰ੍ਹਾਂ ਦੇ ਸਾਧਨ ਕਰਦੇ ਹਨ, ਪਰ ਗੁਰਮਤਿ ਅਨੁਸਾਰ ਜੋ ਲੋਕ ਬੁਰਿਆਈਆਂ ਦਾ ਖਿਆਲ ਛਡ ਕੇ ਗੁਰੂ ਦੇ ਦਰਸਾਏ ਹੋਏ ਨਾਮ ਦਾ ਅਭਿਆਸ ਕਰਦਾ ਹੈ ਉਹ ਜਨਮ ਮਰਨ ਦਾ ਗੇੜ ਮੁਕਾ ਕੇ ਹਰੀ ਵਿਚ ਵਾਸਾ ਕਰਦਾ ਹੈ ।

**ਮਾਰੂ ਮਹਲਾ ੩ ॥**

1. **ਪਿਛਲੇ ਗੁਨਹ ਬਖਸਾਇ ਜੀਉ**
   **ਅਬ ਤੂ ਮਾਰਗਿ ਪਾਇ ॥**
2. **ਹਰਿ ਕੀ ਚਰਣੀ ਲਾਗਿ ਰਹਾ**
   **ਵਿਚਹੁ ਆਪੁ ਗਵਾਇ ॥੧॥**
3. **ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥**
4. **ਸਦਾ ਹਰਿ ਚਰਣੀ ਲਾਗਿ ਰਹਾ**
   **ਇਕ ਮਨਿ ਏਕੈ ਭਾਇ ॥੧॥ ਰਹਾਉ ॥**
5. **ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥**
6. **ਸਬਦਿ ਭੇਦਿ ਭ੍ਰਮੁ ਕਟਿਆ**
   **ਗੁਰਿ ਨਾਮੁ ਦੀਆ ਸਮਝਾਇ ॥੨॥**
7. **ਇਹੁ ਮਨੁ ਲਾਲਚ ਕਰਦਾ ਫਿਰੈ**
   **ਲਾਲਚਿ ਲਾਗਾ ਜਾਇ ॥**
8. **ਧੰਧੈ ਕੂੜਿ ਵਿਆਪਿਆ ਜਮਪੁਰਿ ਚੋਟਾ ਖਾਇ ॥੩॥**
9. **ਨਾਨਕ ਸਭੁ ਕਿਛੁ ਆਪੇ ਆਪਿ ਹੈ**
   **ਦੂਜਾ ਨਾਹੀ ਕੋਇ ॥**
10. **ਭਗਤਿ ਖਜਾਨਾ ਬਖਸਿਓਨੁ**
    **ਗੁਰਮੁਖਾ ਸੁਖੁ ਹੋਇ ॥੪॥੩॥**

**ਪਦ ਅਰਥ** :—ਗੁਨਹ—ਗੁਨਾਹ, ਪਾਪ । ਬਖਸਾਇ—ਬਖਸ਼ । ਜੀਉ—ਹੇ ਪ੍ਰਭੂ ਜੀ । ਅਬ—ਹੁਣ, ਇਸ ਜਨਮ ਵਿਚ । ਮਾਰਗਿ—(ਠੀਕ) ਰਸਤੇ ਤੇ । ਲਾਗਿ ਰਹਾ—(ਤਾਂ ਕਿ) ਮੈਂ ਲਗਾ ਰਹਾਂ । ਆਪੁ—ਆਪਾ ਭਾਵ, ਅਹੰਕਾਰ । ਗਵਾਇ—ਦੂਰ ਕਰ ।੧।

ਮਨ—ਹੇ ਮਨ । ਗੁਰਮੁਖਿ—ਗੁਰੂ ਵਲ ਮੂੰਹ ਕਰਕੇ, ਗੁਰੂ ਦੀ ਸ਼ਰਨ ਪੈ ਕੇ । ਇਕ ਮਨਿ—ਇਕਾਗਰ ਚਿੱਤ ਹੋ ਕੇ । ਏਕੈ ਭਾਇ—ਇਕ (ਪ੍ਰਭੂ) ਦੇ ਹੀ ਪਿਆਰ ਵਿਚ ।੧। ਰਹਾਉ ।

ਮੈ—ਮੇਰੀ । ਪਤਿ—ਇੱਜ਼ਤ । ਥੇਹੁ—ਭੁਇੰ ਦੀ ਮਾਲਕੀ । ਥਾਉ—ਘਰ ਘਾਟ । ਸਬਦਿ—ਸ਼ਬਦ ਨਾਲ । ਭੇਦਿ—ਵਿੰਨ੍ਹ ਕੇ । ਭ੍ਰਮੁ—ਭਟਕਨਾ । ਗੁਰਿ—ਗੁਰੂ ਨੇ । ਸਮਝਾਇ—ਜੀਵਨ ਰਾਹ ਦੀ ਸੂਝ ਦੇ ਕੇ ।੨।

ਲਾਲਚ—ਅਨੇਕਾਂ ਲਾਲਚ । ਲਾਲਚਿ—ਲਾਲਚ ਵਿਚ । ਜਾਇ—ਭਟਕਦਾ ਫਿਰਦਾ ਹੈ । ਧੰਧੈ—ਧੰਧੇ ਵਿਚ । ਕੂੜਿ—ਕੂੜ ਵਿਚ । ਵਿਆਪਿਆ—ਫਸਿਆ ਹੋਇਆ । ਜਮ ਪੁਰਿ—ਜਮ ਦੇ ਸ਼ਹਿਰ ਵਿਚ, ਆਤਮਕ ਮੌਤ ਦੇ ਵਸ ਵਿਚ । ਚੋਟਾ—ਚੋਟਾਂ, (ਚਿੰਤਾ ਵਿਕਾਰਾਂ ਦੀਆਂ) ਸੱਟਾਂ ।੩।

ਨਾਨਕ—ਹੇ ਨਾਨਕ । ਆਪੇ—ਆਪ ਹੀ । ਬਖਸਿਓਨੁ—ਉਸ ਨੇ ਬਖਸ਼ਿਆ ਹੈ । ਗੁਰਮੁਖਾ—ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਦਸੋ, ਮੈਨੂੰ ਰੱਬੀ ਮਾਰਗ ਤੇ ਚਲਣ ਲਈ ਕੀ ਸਾਧਨ ਕਰਨਾ ਚਾਹੀਦਾ ਹੈ ?

1. **ਉ**:—ਹੇ ਸਜਣਾ ! ਤੂੰ ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਬੇਨਤੀਆਂ ਕਰਦਾ ਰਿਹਾ ਕਰ ਕਿ, ਹੇ ਪ੍ਰਭੂ ਜੀ !

ਮੇਰੇ ਪਿਛਲੇ ਗੁਨਾਹ ਬਖਸ਼ ਲੈ, ਹੁਣ ਤੂੰ ਮੈਨੂੰ ਸਹੀ ਰਸਤੇ ਉਤੇ ਤੋਰ।

2. (ਤਾਂ ਕਿ ਮੈਂ) ਆਪਣੇ ਅੰਦਰੋਂ ਆਪਾ ਭਾਵ ਦੂਰ ਕਰ ਕੇ ਹਰੀ ਦੇ ਚਰਨਾਂ ਵਿਚ ਟਿਕਿਆ ਰਹਾਂ।੧।

3. ਹੇ ਪਿਆਰੇ! ਤੂੰ ਆਪਣੇ ਮਨ ਨੂੰ ਇਉਂ ਹੀ ਸੰਬੋਧਨ ਕਰਦਾ ਰਹੁ ਕਿ, ਹੇ ਮਨ! ਗੁਰੂ ਦੀ ਸ਼ਰਨ ਪੈ ਕੇ (ਤੂੰ) ਹਰੀ ਦਾ ਨਾਮ ਸਿਮਰਿਆ ਕਰ।

4. ਅਤੇ ਅਰਦਾਸ ਕਰਿਆ ਕਰ ਕਿ, ਹੇ ਪ੍ਰਭੂ! ਮੇਹਰ ਕਰ, ਮੈਂ ਸਦਾ, ਹੇ ਹਰੀ! ਇਕਾਗਰ ਚਿਤ ਹੋ ਕੇ ਇਕ ਤੇਰੇ ਹੀ ਪਿਆਰ ਵਿਚ ਟਿਕ ਕੇ ਤੇਰੇ ਚਰਨਾਂ ਵਿਚ ਜੁੜਿਆ ਰਹਾਂ।੧। ਰਹਾਉ।

5. ਹੇ ਸਾਈਆਂ ਜੀਉ! ਨਾ ਮੇਰੀ (ਕੋਈ ਉਚੀ) ਜਾਤ ਹੈ, ਨਾ (ਮੇਰੀ ਲੋਕਾਂ ਵਿਚ ਕੋਈ) ਇੱਜ਼ਤ ਹੈ, ਨਾ ਮੇਰੀ ਭੁਇਂ ਦੀ ਕੋਈ ਮਾਲਕੀ ਹੈ, ਨਾ ਹੀ ਮੇਰਾ ਕੋਈ ਘਰ ਘਾਟ ਹੈ।

6, (ਮੈਨੂੰ ਨਿਮਾਣੇ ਨੂੰ) ਗੁਰੂ ਨੇ (ਆਪਣੇ) ਸ਼ਬਦ ਨਾਲ ਵਿੰਨ੍ਹਕੇ ਮੇਰੀ ਭਟਕਣਾ ਕੱਟ ਦਿਤੀ ਹੈ, ਮੈਨੂੰ ਆਤਮਕ ਜੀਵਨ ਦੀ ਸੂਝ ਬਖਸ਼ ਕੇ ਪ੍ਰਮੇਸ਼ਰ ਜੀ ਦਾ ਨਾਮ ਦਿਤਾ ਹੈ।੨।

7. ਹੇ ਭਾਈ! ਹਰੀ ਨਾਮ ਤੋਂ ਖੁੰਝਿਆ ਹੋਇਆ ਇਹ ਮਨ ਅਨੇਕਾਂ ਲਾਲਚ ਕਰਦਾ ਫਿਰਦਾ ਹੈ, (ਮਾਇਆ ਦੇ) ਲਾਲਚ ਵਿਚ ਲਗ ਕੇ ਭਟਕਦਾ ਹੈ।

8. (ਮਾਇਆ ਦੇ) ਕੂੜੇ ਧੰਧਿਆਂ ਵਿਚ ਫਸਿਆ ਹੋਇਆ ਆਤਮਕ ਮੌਤ ਦੇ ਵਸ ਵਿਚ ਪੈਕੇ (ਚਿੰਤਾ ਫਿਕਰਾਂ ਦੀਆਂ) ਸੱਟਾਂ ਖਾਂਦਾ ਰਹਿੰਦਾ ਹੈ।੩।

9. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ! ਜੀਵਾਂ ਦੇ ਕੀ ਵਸ ਹੈ? ਇਹ ਜੋ ਕੁਝ ਸਾਰਾ ਸੰਸਾਰ ਦਿਸ ਰਿਹਾ ਹੈ, ਇਹ ਸਭ ਕੁਝ ਪ੍ਰਮਾਤਮਾਂ ਆਪ ਹੀ ਆਪ ਹੈ, ਉਸ ਤੋਂ ਬਿਨਾ (ਕਿਸੇ ਥਾਂ ਭੀ) ਕੋਈ ਹੋਰ ਨਹੀਂ ਹੈ।

10. ਹੇ ਪਿਆਰੇ! ਗੁਰੂ ਦੇ ਸਨਮੁਖ ਰਹਿਣ ਵਾਲਿਆਂ ਨੂੰ (ਆਪਣੀ) ਭਗਤੀ ਦਾ ਖਜ਼ਾਨਾ ਉਸ ਨੇ ਆਪ ਹੀ ਬਖਸ਼ਿਆ ਹੈ, (ਜਿਸ ਕਰਕੇ ਉਨ੍ਹਾਂ ਨੂੰ) ਆਤਮਕ ਅਨੰਦ ਬਣਿਆਂ ਰਹਿੰਦਾ ਹੈ।੪।੩।

**ਭਾਵਾਰਥ** :—ਇਸ ਸ਼ਬਦ ਦੁਆਰਾ ਜੀਵਾਂ ਨੂੰ ਇਉਂ ਭਾਵਨਾ ਰਖਣ ਦੀ ਪ੍ਰੇਰਨਾ ਕਰਦੇ ਹਨ ਕਿ, ਹੇ ਭਾਈਓ! ਇਉਂ ਹੀ ਭਾਵਨਾ ਰਖੋ ਕਿ, ਮੈਂ ਨੀਚ ਅੰਜਾਣ ਸਾਂ, ਪਰ ਗੁਰੂ ਨੇ ਕ੍ਰਿਪਾ ਕਰ ਕੇ ਆਪਣੀ ਬਾਣੀ ਦੁਆਰਾ ਭਰਮ ਕੱਟ ਕੇ ਸਿਧੇ ਭਗਤੀ ਦੇ ਮਾਰਗ ਤੇ ਪਾਇਆ ਹੈ ਅਤੇ ਹਰੀ ਦੀ ਲਗਨ ਲਾ ਦਿਤੀ ਹੈ, ਇਸ ਪ੍ਰਾਪਤੀ ਵਿਚ ਮੇਰਾ ਕੋਈ ਭੀ ਤਾਣ ਨਹੀਂ ਇਹ ਸਾਰੀ ਉਸੇ ਪ੍ਰਮੇਸ਼ਰ ਦੀ ਬਖਸ਼ਸ਼ ਹੈ।

**ਮਾਰੂ ਮਹਲਾ ੩ ॥**

**1. ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥**
**2. ਤਿਨ ਮਿਲਿਆ ਮੁਖੁ ਉਜਲਾ**
**ਜਪਿ ਨਾਮੁ ਮੁਰਾਰਿ ॥੧॥**
**3. ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ ॥**
**4. ਸਤਿਗੁਰੁ ਅਪਨਾ ਪੁਛਿ ਦੇਖੁ**
**ਲਹੁ ਵਖਰੁ ਭਾਲਿ ॥੧॥ ਰਹਾਉ ॥**
**5. ਇਕੁ ਸਚਾ ਸਭ ਸੇਵਦੀ**
**ਧੁਰਿ ਭਾਗਿ ਮਿਲਾਵਾ ਹੋਇ ॥**
**6. ਗੁਰਮੁਖਿ ਮਿਲੇ ਸੇ ਨ ਵਿਛੁੜਹਿ**
**ਪਾਵਹਿ ਸਚੁ ਸੋਇ ॥੨॥**
**7. ਇਕਿ ਭਗਤੀ ਸਾਰ ਨ ਜਾਣਨੀ**
**ਮਨਮੁਖ ਭਰਮਿ ਭੁਲਾਇ ॥**
**8. ਓਨਾ ਵਿਚਿ ਆਪਿ ਵਰਤਦਾ**
**ਕਰਣਾ ਕਿਛੂ ਨ ਜਾਇ ॥੩॥**
**9. ਜਿਸੁ ਨਾਲਿ ਜੋਰੁ ਨ ਚਲਈ**
**ਖਲੇ ਕੀਚੈ ਅਰਦਾਸਿ ॥**
**10. ਨਾਨਕ ਗੁਰਮੁਖਿ ਨਾਮੁ ਮਨਿ ਵਸੈ**
**ਤਾ ਸੁਣਿ ਕਰੇ ਸਾਬਾਸਿ ॥੪॥੪॥**

**ਪਦ ਅਰਥ** :—ਸਚਿ—ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ। ਰਤੇ—ਰੱਤੇ, ਰੰਗੇ ਹੋਏ। ਸੇ—ਉਹ। ਸੰਸਾਰਿ—ਸੰਸਾਰ ਵਿਚ। ਜਪਿ—ਜਪ ਕੇ। ਨਾਮੁ ਮੁਰਾਰਿ—ਪ੍ਰਮਾਤਮਾਂ ਦਾ ਨਾਮ।੧।

ਬਾਬਾ—ਹੇ ਭਾਈ। ਸਾਚਾ—ਸਦਾ ਥਿਰ। ਸਾਹਿਬੁ—ਮਾਲਕ। ਰਿਦੈ—ਹਿਰਦੇ ਵਿਚ। ਸਮਾਲਿ—ਯਾਦ ਕਰ। ਪੁਛਿ—ਪੁੱਛ ਕੇ। ਵਖਰੁ—ਵਖਰ, ਨਾਮ ਦਾ ਸੌਦਾ।੧। ਰਹਾਉ।

ਸਭ—ਸਾਰੀ ਲੋਕਾਈ। ਸੇਵਦੀ—ਭਗਤੀ ਕਰਦੀ। ਧੁਰਿ—ਧੁਰ ਤੋਂ। ਧੁਰਿ ਭਾਗਿ—ਧੁਰੋਂ ਲਿਖੇ ਭਾਗ ਅਨੁਸਾਰ। ਗੁਰਮੁਖਿ—ਗੁਰੂ ਦੀ ਸ਼ਰਨ ਪੈਕੇ। ਪਾਵਹਿ—ਲਭ ਲੈਂਦੇ ਹਨ।੨।

ਇਕਿ—ਕਈ ਜੀਵ। ਸਾਰ—ਕਦਰ। ਜਾਣਨੀ—ਜਾਣਨਿ, ਜਾਣਦੇ। ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ। ਭਰਮਿ—ਭਟਕਣਾ ਵਿਚ, ਭਟਕਣਾ ਦੇ ਕਾਰਨ। ਭੁਲਾਇ—ਕੁਰਾਹੇ ਪੈ ਕੇ। ਵਰਤਦਾ—ਮੌਜੂਦ ਹੈ। ਕਰਣਾ ਨ ਜਾਇ—ਕੀਤਾ ਨਹੀਂ ਜਾ ਸਕਦਾ।੩।

ਨ ਚਲਈ—ਨ ਚਲੈ, ਨਹੀਂ ਚਲ ਸਕਦਾ। ਖਲੇ—(ਉਸ ਦੇ ਦਰ ਤੇ) ਖੜੇ ਹੋਕੇ, ਅਦਬ ਨਾਲ। ਕੀਚੈ—ਕਰਨੀ ਚਾਹੀਦੀ ਹੈ। ਮਨਿ—ਮਨ ਵਿਚ। ਤਾ—ਤਦੋਂ। ਸੁਣਿ—ਸੁਣ ਕੇ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਮੈਨੂੰ ਉਹ ਕਿਹੜਾ ਕਰਮ ਕਰਦੇ ਰਹਿਣਾ ਚਾਹੀਦਾ ਹੈ, ਜਿਸ ਦੀ ਬਰਕਤ ਨਾਲ ਰੱਬੀ ਦਰਬਾਰ ਵਿਚ ਇੱਜ਼ਤ ਮਿਲਦੀ ਹੈ?

1. ੳ:—ਹੇ ਭਾਈ ! ਸੱਚਾ ਕਰਤੱਬ ਤਾਂ ਇਹੋ ਹੀ ਹੈ ਕਿ, ਜੇਹੜੇ ਬੰਦੇ ਸਚੇ ਪ੍ਰਭੂ (ਦੇ ਨਾਮ) ਵਿਚ (ਸਦਾ ਹੀ) ਰੰਗੇ ਰਹਿੰਦੇ ਹਨ, ਉਨ੍ਹਾਂ ਦੀ ਭਾਲ ਕਰ, ਪਰ ਉਂਞ ਉਹ ਜਗਤ ਵਿਚ ਕੋਈ ਵਿਰਲੇ ਵਿਰਲੇ ਹੀ ਹੁੰਦੇ ਹਨ।

2. ਉਨ੍ਹਾਂ ਨੂੰ ਮਿਲਿਆਂ ਪ੍ਰਮੇਸ਼ਰ ਦਾ ਨਾਮ ਜਪਕੇ (ਲੋਕ ਪ੍ਰਲੋਕ ਵਿਚ) ਸੁਰਖਰੂ ਹੋ ਜਾਈਦਾ ਹੈ (ਇੱਜ਼ਤ ਮਿਲਦੀ ਹੈ) ।੧।

3. (ਇਸ ਲਈ, ਹੇ ਭਾਈ !) ਸਦਾ ਕਾਇਮ ਰਹਿਣ ਵਾਲੇ ਮਾਲਕ ਪ੍ਰਭੂ ਨੂੰ (ਆਪਣੇ) ਹਿਰਦੇ ਵਿਚ (ਸਦਾ) ਯਾਦ ਕਰਦਾ ਰਹੁ, (ਇਹੋ ਹੀ ਜੀਵਨ ਦਾ ਅਸਲ ਮਨੋਰਥ ਹੈ)।

4. (ਹੇ ਭਾਈ ! ਬੇਸ਼ਕ) ਆਪਣੇ ਗੁਰੂ ਨੂੰ ਪੁੱਛ ਕੇ ਵੇਖ ਲੈ, ਇਸ ਲਈ, ਹੇ ਪਿਆਰੇ ! ਗੁਰੂ ਪਾਸੋਂ ਇਹ ਨਾਮ ਦਾ ਸੌਦਾ ਲਭ ਲੈ ।੧। ਰਹਾਉ।

5. ਹੇ ਭਾਈ ! ਸਿਰਫ ਇਕ ਪ੍ਰਮਾਤਮਾਂ ਹੀ ਸਦਾ ਕਾਇਮ ਰਹਿਣ ਵਾਲਾ ਹੈ, ਸਾਰੀ ਲੁਕਾਈ ਉਸ ਦੀ ਹੀ ਸੇਵਾ ਭਗਤੀ ਕਰਦੀ ਹੈ, (ਪਰ) ਧੁਰੋਂ ਲਿਖੀ ਕਿਸਮਤ ਨਾਲ ਹੀ (ਉਸ ਪ੍ਰਮਾਤਮਾਂ ਨਾਲ) ਮਿਲਾਪ ਹੁੰਦਾ ਹੈ।

6. ਹੇ ਪਿਆਰੇ ! ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈ ਕੇ (ਉਸ ਦੇ ਚਰਨਾਂ ਵਿਚ) ਜੁੜਦੇ ਹਨ, ਉਹ (ਮੁੜ) ਨਹੀਂ ਵਿਛੜਦੇ (ਕਿਉਂਕਿ) ਉਹ ਸਦਾ ਥਿਰ ਪ੍ਰਭੂ (ਦਾ ਮਿਲਾਪ) ਹਾਸਲ ਕਰ ਲੈਂਦੇ ਹਨ ।੨।

7. ਪਰ, ਹੇ ਭਾਈਓ ! ਕਈ ਐਸੇ (ਭੀ) ਬੰਦੇ ਹਨ, ਜੋ ਆਪਣੇ ਮਨ ਦੇ ਪਿਛੇ ਤੁਰੇ ਰਹਿੰਦੇ ਹਨ, (ਅਤੇ) ਮਾਇਆ ਦੀ ਭਟਕਣਾ ਦੇ ਕਾਰਨ ਉਹ ਕੁਰਾਹੇ (ਹੀ) ਪਏ ਰਹਿੰਦੇ ਹਨ, ਉਹ ਬੰਦੇ ਪ੍ਰਭੂ ਦੀ ਭਗਤੀ ਦੀ ਕਦਰ ਨਹੀਂ ਜਾਣਦੇ।

8. (ਪਰ, ਐ ਪਿਆਰੇ !) ਸਮਝਣਾ ਇਉਂ ਹੀ ਚਾਹੀਦਾ ਹੈ ਕਿ ਉਨ੍ਹਾਂ (ਮਨਮੁਖਾਂ) ਦੇ ਅੰਦਰ (ਭੀ) ਪ੍ਰਮਾਤਮਾਂ ਆਪ ਹੀ ਵਸਦਾ ਹੈ ਤੇ ਉਨ੍ਹਾਂ ਨੂੰ ਕੁਰਾਹੇ ਪਾਈ ਰਖਦਾ ਹੈ, ਸੋ, ਉਸਦੇ ਉਲਟ ਕੁਝ ਭੀ ਕੀਤਾ ਨਹੀਂ ਜਾ ਸਕਦਾ ।੩।

ਪ੍ਰ:—ਗੁਰਦੇਵ ਜੀਉ ! ਤਾਂ ਫਿਰ ਆਖਰ ਉਨ੍ਹਾਂ ਮਨਮੁਖਾਂ ਵਾਸਤੇ ਕੀ ਕਰਨਾ ਚਾਹੀਦਾ ਹੈ ?

9. ਉ:—ਹੇ ਪਿਆਰਿਓ ! ਇਹੋ ਹੀ ਕਿਹਾ ਜਾ ਸਕਦਾ ਹੈ ਕਿ, ਜਿਸ ਪ੍ਰਮੇਸ਼ਰ ਜੀ ਦੇ ਅਗੇ (ਜੀਵ ਦੀ ਕੋਈ) ਪੇਸ਼ ਨਹੀਂ ਜਾ ਸਕਦੀ, ਉਸ ਦੇ ਦਰ ਤੇ ਅਦਬ ਨਾਲ ਅਰਦਾਸ ਹੀ ਕਰਦੇ ਰਹਿਣਾ ਚਾਹੀਦਾ ਹੈ।

10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਜਦੋਂ ਗੁਰੂ ਦੀ ਰਾਹੀਂ ਪ੍ਰਮੇਸ਼ਰ ਜੀ ਦਾ ਨਾਮ ਮਨ ਵਿਚ ਵਸਦਾ ਹੈ, ਤਦੋਂ ਉਹ ਪ੍ਰਭੂ (ਅਰਜੋਈ) ਸੁਣ ਕੇ ਆਦਰ ਦੇਂਦਾ ਹੈ ।੪।੪।

**ਭਾਵਾਰਥ** :—ਕੇਵਲ ਗੁਰੂ ਦੇ ਰਾਹੀਂ ਹੀ ਭਗਤੀ ਦੀ ਸੂਝ ਹੁੰਦੀ ਹੈ ਅਤੇ ਨਾਮ ਮਨ ਵਿਚ ਵਸਾਉਣ ਦੀ ਸਮਝ ਪੈਂਦੀ ਹੈ, ਨਹੀਂ ਤਾਂ ਜੀਵ ਜੀਵਨ ਭਰ ਭਟਕਦਾ ਹੀ ਰਹਿੰਦਾ ਹੈ।

**ਮਾਰੂ ਮਹਲਾ ੩ ॥**

**1. ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥**
**2. ਸੋ ਸਾਚਾ ਸਾਲਾਹੀਐ**
**ਤਿਸੁ ਜੇਵਡੁ ਅਵਰੁ ਨ ਕੋਇ ॥੧॥**
**3. ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥**
**4. ਸਤਿਗੁਰ ਕੈ ਬਚਨਿ ਅਰਾਧਿ ਤੂ**
**ਅਨਦਿਨੁ ਗੁਣ ਗਾਉ ॥੧॥ ਰਹਾਉ ॥**
**5. ਗੁਰਮੁਖਿ ਏਕੋ ਜਾਣੀਐ**
**ਜਾ ਸਤਿਗੁਰੁ ਦੇਇ ਬੁਝਾਇ ॥**
**6. ਸੋ ਸਤਿਗੁਰੁ ਸਾਲਾਹੀਐ**
**ਜਿਦੂ ਏਹ ਸੋਝੀ ਪਾਇ ॥੨॥**
**7. ਸਤਿਗੁਰੁ ਛੋਡਿ ਦੂਜੈ ਲਗੇ**
**ਕਿਆ ਕਰਨਿ ਅਗੈ ਜਾਇ ॥**
**8. ਜਮ ਪੁਰਿ ਬਧੇ ਮਾਰੀਅਹਿ**
**ਬਹੁਤੀ ਮਿਲੈ ਸਜਾਇ ॥੩॥**
**9. ਮੇਰਾ ਪ੍ਰਭੁ ਵੇਪਰਵਾਹੁ ਹੈ**
**ਨਾ ਤਿਸੁ ਤਿਲੁ ਨ ਤਮਾਇ ॥**
**10. ਨਾਨਕ ਤਿਸੁ ਸਰਣਾਈ ਭਜਿ ਪਉ**
**ਆਪੇ ਬਖਸਿ ਮਿਲਾਇ ॥੪॥੫॥**

**ਪਦ ਅਰਥ** :—ਮਾਰੂ—ਰੇਤ ਥਲਾ, ਤਪਦੀ ਰੇਤ, ਤ੍ਰਿਸ਼ਨਾ ਨਾਲ ਸੜ ਰਿਹਾ ਦਿਲ। ਤੇ—ਤੋਂ । ਸੀਤਲੁ—ਠੰਡਾ। ਮਨੂਰਹੁ—ਮਨੂਰ ਤੋਂ, ਸੜੇ ਹੋਏ ਲੋਹੇ ਤੋਂ। ਕੰਚਨੁ—ਸੋਨਾ। ਸਾਚਾ—ਸਦਾ ਥਿਰ ਪ੍ਰਭੂ। ਜੇਵੜੁ—ਜੇਡਾ ਵਡਾ, ਬਰਾਬਰ ਦਾ।੧।

ਮਨ—ਹੇ ਮਨ। ਅਨਦਿਨੁ—ਹਰ ਰੋਜ਼। ਕੈ ਬਚਨਿ—ਦੇ ਬਚਨ ਦੀ ਰਾਹੀਂ, ਦੇ ਬਚਨ ਉਤੇ ਤੁਰ ਕੇ। ਗਾਉ—ਗਾਂਦਾ ਰਹੁ ।੧। ਰਹਾਉ।

ਗੁਰਮੁਖਿ—ਗੁਰੂ ਦੀ ਰਾਹੀਂ। ਏਕੋ ਜਾਣੀਐ—ਸਿਰਫ ਇਕ ਪ੍ਰਮਾਤਮਾਂ ਨਾਲ ਡੂੰਘੀ ਸਾਂਝ ਪਾ ਸਕੀਦੀ ਹੈ। ਜਾ—ਜਦੋਂ। ਦੇਇ ਬੁਝਾਇ—ਆਤਮਕ ਜੀਵਨ ਦੀ ਸੂਝ ਦੇਂਦਾ ਹੈ। ਜਿਦੂ—ਜਿਸ (ਗੁਰੂ) ਤੋਂ ।੨।

ਛੋਡਿ—ਛਡ ਕੇ। ਦੂਜੈ—ਕਿਸੇ ਹੋਰ ਵਿਚ। ਲਗੇ—(ਜਿਹੜੇ) ਬੰਦੇ ਲਗੇ ਹੋਏ ਹਨ। ਕਰਨਿ—ਕਰਦੇ ਹਨ, ਕਰਨਗੇ। ਅਗੈ—ਪ੍ਰਲੋਕ ਵਿਚ। ਜਾਇ—ਜਾ ਕੇ। ਜਮ ਪੁਰਿ—ਜਮ ਰਾਜ ਦੇ ਦਰਬਾਰ ਵਿਚ। ਮਾਰੀਅਹਿ—ਮਾਰੀ ਦੇ ਹਨ, ਮਾਰ ਖਾਂਦੇ ਹਨ ।੩।

ਵੇਪਰਵਾਹੁ—ਬੇ-ਮੁਥਾਜ। ਤਿਲੁ ਤਮਾਇ—ਤਿਲ ਜਿਤਨਾ ਭੀ ਲਾਲਚ (ਤਰਾਹ)। ਭਜਿ ਪਉ—ਦੌੜ ਕੇ ਜਾ ਪਉ। ਬਖਸਿ—ਮੇਹਰ ਕਰਕੇ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਦ ਕਦੀ ਉਸ ਪ੍ਰਭੂ ਦਾ ਸਿਮਰਨ ਕਰਨ ਲਈ ਖਿਆਲ ਉਪਜਦਾ ਹੈ, ਤਾਂ ਮਨ ਵਲੋਂ ਇਹ ਪੁੱਛ ਹੋਇਆ ਕਰਦੀ ਹੈ ਕਿ ਉਸ ਦਾ ਚਿੰਤਨ ਕਰਨ ਨਾਲ ਹਾਸਲ ਕੀ ਹੋਵੇਗਾ, ਤਾਂ ਦਸੋ ਇਸ ਨੂੰ ਕਿਵੇਂ ਤਸੱਲੀ ਕਰਾਉਣੀ ਚਾਹੀਦੀ ਹੈ ?

1. **ਉ**:—ਹੇ ਭਾਈ ! ਤੂੰ ਮਨ ਨੂੰ ਇਉਂ ਸਮਝਾਇਆ ਕਰ ਕਿ, ਐ ਮਨਾ ! ਉਸ ਪ੍ਰਮੇਸ਼ਰ ਜੀ ਦਾ ਨਾਮ ਅਜਿਹਾ ਠੰਡਕ ਦੇਣ ਵਾਲਾ ਹੈ ਕਿ, ਤਪਦੇ ਥਲ (ਵਰਗੇ ਸੜਦੇ ਦਿਲ ਨੂੰ ਸ਼ਾਂਤ ਕਰ ਦੇਂਦਾ ਹੈ, (ਅਤੇ ਸਿਮਰਨ ਦੀ ਬਰਕਤ ਨਾਲ) ਮਨੂਰ (ਵਰਗੇ ਮਨ) ਤੋਂ ਸੋਨਾ ਸ਼ੁਧ ਬਣ ਜਾਂਦਾ ਹੈ, (ਭਾਵ ਨਿਕੰਮੇਂ ਲੋਹੇ ਤੋਂ ਸੋਨਾ ਬਣ ਜਾਂਦਾ ਹੈ) ।
2. (ਇਸ ਲਈ, ਹੇ ਮਨਾ !) ਉਸ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ, (ਕਿਉਂਕਿ) ਉਸ਼ ਦੇ ਬਰਾਬਰ ਦਾ ਹੋਰ ਕੋਈ ਭੀ ਨਹੀਂ ਹੈ ।੧।

**ਪ੍ਰ**:—ਸ੍ਰੀ ਜੀਉ ! ਕਈ ਵਾਰ ਮਨ ਵਿਚ ਇਹ ਭੀ ਸੰਕਲਪ ਹੁੰਦੀ ਹੈ ਕਿ ਨਾਮ ਦਾ ਚਿੰਤਨ ਕਿਤਨਾ ਕੁ ਸਮਾਂ ਕਰਨਾ ਚਾਹੀਦਾ ਹੈ, ਇਸ ਬਾਰੇ ਮਨ ਨੂੰ ਕੀ ਉਤਰ ਦਿਤਾ ਜਾਏ ?

3. **ਉ**:—ਹੇ ਪਿਆਰੇ ! ਮਨ ਨੂੰ ਪ੍ਰੇਮ ਨਾਲ ਇਉਂ ਹੀ ਸਮਝਾਉਂਦਾ ਰਿਹਾ ਕਰ ਕਿ,ਹੇ ਮੇਰੇ ਮਨ ! (ਉਸ ਪ੍ਰਮੇਸ਼ਰ ਜੀ ਦਾ ਨਾਮ ਹਰ ਵੇਲੇ ਹੀ ਸਿਮਰਦਾ ਰਹੁ ।
4. ਹੇ ਪਿਆਰੇ ! ਗੁਰੂ ਦੇ ਬਚਨਾਂ ਉਤੇ ਤੁਰ ਕੇ ਤੂੰ ਪ੍ਰਭੂ ਦਾ ਅਰਾਧਨ ਕਰਦਾ ਰਹੁ ਅਤੇ ਹਰ ਵੇਲੇ ਹੀ ਉਸੇ ਪ੍ਰਮਾਤਮਾਂ ਦੇ ਗੁਣ ਗਾਇਆ ਕਰ ।੧।ਰਹਾਉ।

**ਪ੍ਰ**:—ਸ੍ਰੀ ਜੀਉ ! ਉਸ ਪ੍ਰਮੇਸ਼ਰ ਨਾਲ ਡੂੰਘੀ ਸਾਂਝ ਕਿਵੇਂ ਬਣ ਸਕਦੀ ਹੈ ?

5. **ਉ**:—ਹੇ ਪਿਆਰੇ ! (ਜਦੋਂ ਗੁਰੂ ਆਤਮਕ ਜੀਵਨ ਦੀ) ਸੋਝੀ ਬਖਸ਼ਦਾ ਹੈ, (ਤਦੋਂ) ਗੁਰੂ ਦੀ ਰਾਹੀਂ ਇਕ ਪ੍ਰਮਾਤਮਾਂ ਨਾਲ ਡੂੰਘੀ ਸਾਂਝ ਬਣ ਜਾਂਦੀ ਹੈ ।
6. (ਇਸ ਲਈ, ਹੇ ਮਨ !) ਜਿਸ ਗੁਰੂ ਪਾਸੋਂ ਇਹ ਸਮਝ ਪੈਂਦੀ ਹੈ ਉਸੇ ਗੁਰੂ ਦੀ ਸਦਾ ਹੀ ਵਡਿਆਈ ਕਰਨੀ ਚਾਹੀਦੀ ਹੈ ।੨।
7. ਹੇ ਮਨਾ ! ਜੇਹੜੇ ਬੰਦੇ ਗੁਰੂ ਨੂੰ ਛਡਕੇ (ਮਾਇਆ ਆਦਿਕ) ਹੋਰ ਹੋਰ (ਮੋਹ) ਵਿਚ ਲਗੇ ਰਹਿੰਦੇ ਹਨ, ਉਹ ਪ੍ਰਲੋਕ ਵਿਚ ਜਾ ਕੇ ਕੀ ਕਰਨਗੇ, (ਅਜਿਹੇ ਬੰਦੇ
8. ਤਾਂ) ਜਮ ਰਾਜ ਦੀ ਕਚਹਿਰੀ ਵਿਚ ਬੱਝੇ ਮਾਰੀਦੇ ਹਨ, ਅਜਿਹੇ ਬੰਦਿਆਂ ਨੂੰ ਤਾਂ ਬੜੀ (ਹੀ) ਸਜ਼ਾ ਮਿਲਦੀ ਹੈ ।੩।

**ਪ੍ਰ**—ਗੁਰਦੇਵ ਜੀਉ ! ਕੀ ਉਸ ਰੱਬ ਨੂੰ ਭੀ ਸੰਸਾਰੀ ਲੋਕਾਂ ਵਾਂਗ ਆਪਣਾ ਨਾਮ ਸਿਮਰਨ ਕਰਵਾਉਣ ਦਾ ਲਾਲਚ ਹੈ ?

9. **ਉ**:—ਹੇ ਭਾਈ ! ਅਸਲ ਵਿਚ ਉਸ ਪ੍ਰਮਾਤਮਾਂ ਨੂੰ ਕਿਸੇ ਦੀ ਭੀ ਮੁਥਾਜੀ ਨਹੀਂ, ਉਸ ਪ੍ਰਮੇਸ਼ਰ ਜੀ ਨੂੰ ਕੋਈ ਰਤਾ ਜਿਤਨਾ ਭੀ ਲਾਲਚ ਨਹੀਂ, ਸੋ ਜੀਵ ਨੇ ਆਪਣੇ ਭਲੇ ਵਾਸਤੇ ਹੀ ਨਾਮ ਦਾ ਸਿਮਰਨ ਕਰਨਾ ਹੈ ।

**ਪ੍ਰ**:—ਸ੍ਰੀ ਜੀਉ ! ਦਸੋ ਫਿਰ ਮੈਨੂੰ ਕਰਨਾ ਕੀ ਚਾਹੀਦਾ ਹੈ ?

10. **ਉ**:—(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਉਸ ਪ੍ਰਮਾਤਮਾਂ ਦੀ ਸ਼ਰਨ ਹੀ ਛੇਤੀ ਜਾ ਪਉ, (ਕਿਉਂਕਿ, ਸ਼ਰਨ ਪਏ ਨੂੰ) ਉਹ ਆਪ ਹੀ ਮੇਹਰ ਕਰ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ।੪।੫।

**ਭਾਵਾਰਥ** :—ਇਸ ਸ਼ਬਦ ਵਿਚ ਹਰ ਪ੍ਰਾਣੀ ਨੂੰ ਗੁਰੂ ਦੇ ਸ਼ਬਦ ਰਾਹੀਂ ਹਰੀ ਨੂੰ ਧਿਆਉਂਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ, ਹਰੀ ਦਾ ਚਿੰਤਨ ਕਰਨ ਨਾਲ ਜੀਵਨ ਸਫਲ ਹੁੰਦਾ ਹੈ, ਨਹੀਂ ਤਾਂ ਸ਼ਬਦ ਵਲੋਂ ਖੁੰਝ ਕੇ ਬਹੁਤ ਹੀ ਖੁਆਰ ਹੋਣਾ ਪੈਂਦਾ ਹੈ ।

### ਮਾਰੂ ਮਹਲਾ ੪ ਘਰੁ ੨

**੧ ਓ ਸਤਿਗੁਰ ਪ੍ਰਸਾਦਿ ॥**

1. **ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥**
2. **ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥**
3. **ਭਗਤਿ ਵਛਲੁ ਹਰਿਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥**
4. **ਮੇਰੇ ਮਨ ਨਾਮੁ ਜਪਤ ਉਧਰੇ ॥**
5. **ਧ੍ਰੂ ਪ੍ਰਿਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥**
6. **ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥**
7. **ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥**
8. **ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥**

**ਪਦ ਅਰਥ** :—ਸੁਕ—ਸੁਕਦੇਵ (ਵਿਆਸ ਦਾ ਪੁੱਤ੍ਰ) । ਗੁਰ ਬਚਨੀ—ਗੁਰੂ ਦੇ ਬਚਨਾਂ ਦੀ ਰਾਹੀਂ । ਦਾਲਦੁ—ਗਰੀਬੀ। ਭੰਜਿ—ਦੂਰ ਕਰਕੇ । ਭਾਈ—ਪ੍ਰੇਮ ਦੀ ਰਾਹੀਂ । ਭਗਤੀ ਭਾਇ—ਭਗਤੀ ਭਾਵ ਨਾਲ । ਤਰੇ—ਪਾਰ ਲੰਘ ਗਏ । ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ । ਕ੍ਰਿਤਾਰਥੁ—(ਕ੍ਰਿਤ-ਅਰਥ) ਕਾਮਯਾਬ (ਬਨਾਣ ਵਾਲਾ) । ਗੁਰਮੁਖਿ—ਗੁਰੂ ਦੀ ਰਾਹੀਂ ।੧।

ਮਨ—ਹੇ ਮਨ । ਉਧਰੇ—(ਸੰਸਾਰ ਸਮੁੰਦਰ ਤੋਂ) ਪਾਰ ਲੰਘ ਗਏ । ਦਾਸੀ ਸੁਤੁ—ਦਾਸੀ ਦਾ ਪੁੱਤਰ । ਨਾਮਿ—ਨਾਮ ਦੀ ਰਾਹੀਂ ।੧। ਰਹਾਉ ।

ਕਲਜੁਗਿ—ਕਲਜੁਗ ਵਿਚ। ਪ੍ਰਧਾਨੁ—ਸਰੇਸ਼ਟ। ਸਭਿ—ਸਾਰੇ। ਦੋਖ—ਐਬ। ਚਮਰੇ—(ਰਵਿਦਾਸ) ਚਮਾਰ ਦੇ। ਨਾਮਿ—ਨਾਮ ਵਿਚ। ਸੇ—ਉਹ। ਕਿਲਵਿਖ—ਪਾਪ। ਟਰੇ—ਟਲ ਗਏ।੨।

**ਅਰਥ :—**

**ਪ੍ਰ**:—ਗੁਰਦੇਵ ਜੀਉ! ਜਿਨ੍ਹਾਂ ਭਗਤਾਂ ਦਾ ਭਗਤੀ ਭਾਵ ਦੀ ਬਰਕਤ ਨਾਲ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋਇਆ ਹੈ, ਉਨ੍ਹਾਂ ਵਿਚੋਂ ਕੁਝ ਕੁ ਦਾ ਉਦਾਹਰਣ ਦੇ ਕੇ ਨਿਸਚਾ ਕਰਾਓ ?

1, **ਉ**:—ਹੇ ਭਾਈਓ! ਸੁਣੋ, ਰਾਜਾ ਜਨਕ ਨੇ, ਸੁਕਦੇਵ ਰਿਸ਼ੀ ਨੇ ਗੁਰੂ ਦੇ ਬਚਨਾਂ ਦੀ ਰਾਹੀਂ ਪ੍ਰਮੇਸ਼ਰ ਜੀ ਦਾ ਨਾਮ ਜਪਿਆ, ਇਹ ਪ੍ਰਮਾਤਮਾਂ ਦੀ ਸ਼ਰਣ ਆ ਪਏ।

2. ਹੇ ਪਿਆਰੇ! ਸੁਦਾਮੇਂ ਨੂੰ ਉਸ ਦੀ ਗਰੀਬੀ ਦੂਰ ਕਰ ਕੇ ਪ੍ਰਭੂ ਆ ਮਿਲਿਆ ਇਹ ਸਾਰੇ ਭਗਤੀ ਭਾਵਨਾ ਨਾਲ ਸੰਸਾਰ ਸਮੁੰਦਰ ਤੋਂ ਪਾਰ ਲੰਘੇ ਹਨ।

3. ਹੇ ਪਿਆਰਿਓ! ਉਹ ਪ੍ਰਮਾਤਮਾਂ ਭਗਤੀ ਨਾਲ ਪਿਆਰ ਕਰਨ ਵਾਲਾ ਹੈ, ਪ੍ਰਮੇਸ਼ਰ ਜੀ ਦਾ ਨਾਮ (ਮਨੁੱਖ ਦੇ ਜੀਵਨ ਨੂੰ) ਕਾਮਯਾਬ ਬਨਾਣ ਵਾਲਾ ਹੈ (ਇਹ ਮਿਲਦਾ ਉਨ੍ਹਾਂ ਨੂੰ ਹੀ ਹੈ, ਜਿਨ੍ਹਾਂ ਉਤੇ) ਗੁਰੂ ਦੀ ਰਾਹੀਂ ਮੇਹਰ ਕਰਦਾ ਹੈ।੧।

4. ਹੇ ਮੇਰੇ ਮਨ! ਵੇਖ, ਉਸ ਪ੍ਰਮੇਸ਼ਰ ਜੀ ਦਾ ਨਾਮ ਹੀ ਜਗਤ ਵਿਚ ਸਭ ਤੋਂ ਸ੍ਰੇਸ਼ਟ ਪਦਾਰਥ ਹੈ, ਭਗਤ ਜਨ ਇਸ ਨਾਮ ਦੀ ਬਰਕਤ ਨਾਲ ਹੀ ਵਿਕਾਰਾਂ ਤੋਂ ਬਚਦੇ ਹਨ।

**ਪ੍ਰ**:—ਕਿਉਂ ਜੀ! ਵਿਕਾਰਾਂ ਤੋਂ ਬਚਣ ਵਾਲਿਆਂ ਦਾ ਕੁਝ ਵੇਰਵਾ ਭੀ ਕਰ ਸਕੋਗੇ ?

5. **ਉ**:—ਹਾਂ, ਹੇ ਪਿਆਰੇ! ਵੇਖ, ਪ੍ਰਮੇਸ਼ਰ ਜੀ ਦਾ ਨਾਮ ਜਪਕੇ ਧ੍ਰੂ ਭਗਤ, ਪ੍ਰਹਿਲਾਦ ਭਗਤ, ਦਾਸੀ ਦਾ ਪੁੱਤ੍ਰ ਬਿਦਰ (ਇਹ ਸਾਰੇ) ਗੁਰੂ ਦੀ ਸ਼ਰਨ ਪੈ ਕੇ ਪ੍ਰਮੇਸ਼ਰ ਜੀ ਦੇ ਨਾਮ ਵਿਚ ਜੁੜਕੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ।੧।ਰਹਾਉ।

6. ਹੇ ਮੇਰੇ ਮਨ! ਵੇਖ, ਪ੍ਰਮਾਤਮਾਂ ਦਾ ਨਾਮ ਹੀ ਜਗਤ ਵਿਚ ਸਭ ਤੋਂ ਸਰੇਸ਼ਟ ਪਦਾਰਥ ਹੈ, ਭਗਤ ਜਨ ਇਸ ਨਾਮ ਦੀ ਬਰਕਤ ਨਾਲ ਹੀ ਸੰਸਾਰ ਸਮੁੰਦਰ ਤੋਂ ਉਧਰੇ ਹਨ।

**ਪ੍ਰ**:—ਸ੍ਰੀ ਜੀਉ! ਹੋਰ ਕੌਣ ਕੌਣ ਉਧਰੇ ਹਨ ?

7. **ਉ**:—ਹੇ ਪਿਆਰੇ! ਵੇਖ, ਨਾਮ ਦੇਵ ਉਧਰ ਗਿਆ, ਜੈ ਦੇਉ ਉਧਰ ਗਿਆ, ਕਬੀਰ ਬਚ ਗਿਆ ਅਤੇ ਨਾਮ ਦੀ ਬਰਕਤ ਨਾਲ ਰਵਿਦਾਸ ਚਮਾਰ ਦੇ ਸਾਰੇ ਪਾਪ ਦੂਰ ਹੋ ਗਏ।

8. ਹੇ ਮੇਰੇ ਮਨ! ਜਿਹੜੇ ਭੀ ਮਨੁੱਖ ਗੁਰੂ ਦੀ ਰਾਹੀਂ ਹਰਿ ਨਾਮ ਵਿਚ ਲਗੇ ਹਨ, ਉਹ ਸਭ ਵਿਕਾਰਾਂ ਤੋਂ ਬਚ ਗਏ, ਉਨ੍ਹਾਂ ਦੇ ਸਾਰੇ ਪਾਪ ਟਲ ਗਏ।੨।

9. **ਜੋ ਜੋ ਨਾਮੁ ਜਪੈ ਅਪਰਾਧੀ**
**ਸਭਿ ਤਿਨ ਕੇ ਦੋਖ ਪਰਹਰੇ ॥**
10. **ਬੇਸੁਆ ਰਵਤ ਅਜਾਮਲੁ ਉਧਰਿਓ**
**ਮੁਖਿ ਬੋਲੈ ਨਾਰਾਇਣੁ ਨਰਹਰੇ ॥**
11. **ਨਾਮੁ ਜਪਤ ਉਗ੍ਰਸੈਣਿ ਗਤਿ ਪਾਈ**
**ਤੋੜਿ ਬੰਧਨ ਮੁਕਤਿ ਕਰੇ ॥੩॥**
12. **ਜਨ ਕਉ ਆਪਿ ਅਨੁਗ੍ਰਹੁ ਕੀਆ**
**ਹਰਿ ਅੰਗੀਕਾਰੁ ਕਰੇ ॥**
13. **ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥**
14. **ਜਨ ਨਾਨਕ ਹਰਿ ਕਿਰਪਾ ਧਾਰੀ**
**ਉਰ ਧਰਿਓ ਨਾਮੁ ਹਰੇ ॥੪॥੧॥**

**ਪਦ ਅਰਥ** :—ਜੋ ਜੋ—ਜਿਹੜਾ ਜਿਹੜਾ ਮਨੁੱਖ। ਅਪਰਾਧੀ—ਵਿਕਾਰੀ (ਭੀ)। ਸਭਿ—ਸਾਰੇ। ਦੋਖ—ਪਾਪ। ਪਰਹਰੇ—ਦੂਰ ਕਰਦਾ ਹੈ। ਬੇਸੁਆ—ਕੰਜਰੀ। ਰਵਤ—ਸੰਗ ਕਰਨ ਵਾਲਾ। ਉਧਰਿਓ—ਬਚ ਗਿਆ। ਮੁਖਿ—ਮੂੰਹ। ਨਰਹਰੇ—ਨਰਹਰੀ, ਪ੍ਰਮਾਤਮਾਂ। ਉਗ੍ਰਸੈਣਿ—ਉਗ੍ਰਸੈਣ ਨੇ। (ਉਗ੍ਰਸੈਣ ਕੰਸ ਦਾ ਪਿਤਾ)। ਗਤਿ—ਉਚੀ ਆਤਮਕ ਅਵਸਥਾ। ਤੋੜਿ—ਤੋੜ ਕੇ। ਬੰਧਨ—ਮੋਹ ਦੀਆਂ ਫਾਹੀਆਂ। ਮੁਕਤਿ—ਬੰਧਨਾਂ ਤੋਂ ਖਲਾਸੀ।੩।

ਜਨ—ਸੇਵਕ, ਭਗਤ। ਕਉ—ਨੂੰ। ਅਨੁਗ੍ਰਹੁ—ਕਿਰਪਾ, ਦਇਆ। ਅੰਗੀਕਾਰੁ—ਪੱਖ। ਪੈਜ—ਲਾਜ, ਇੱਜ਼ਤ। ਉਧਰੇ—ਵਿਕਾਰਾਂ ਤੋਂ ਬਚ ਗਏ। ਜਨ ਨਾਨਕ—ਹੇ ਦਾਸ ਨਾਨਕ। ਉਰ—ਹਿਰਦਾ। ਹਰੇ—ਹਰੀ ਦਾ।੪।

**ਅਰਥ :—**

**ਪ੍ਰ**:—ਕਿਉਂ ਜੀ! ਕੀ ਉਧਾਰ ਭੀ ਕਿਸੇ ਖਾਸ ਸ਼ਰੇਣੀ ਦੇ ਬੰਦਿਆਂ ਦਾ ਹੁੰਦਾ ਹੈ ?

9. **ਉ**:—ਹੇ ਮਨਾ! ਸੁਣ, ਜਿਹੜਾ ਜਿਹੜਾ (ਭੀ) ਵਿਕਾਰੀ ਬੰਦਾ ਪ੍ਰਮੇਸ਼ਰ ਦਾ ਨਾਮ ਜਪਦਾ ਹੈ, ਪ੍ਰਮਾਤਮਾਂ ਉਨ੍ਹਾਂ ਦੇ ਸਾਰੇ ਵਿਕਾਰ ਦੂਰ ਕਰ ਦੇਂਦਾ ਹੈ।

10. ਹੇ ਮਨਾ! ਵੇਖ,ਵੇਸ਼ਿਆ ਦਾ ਸੰਗ ਕਰਨ ਵਾਲਾ ਅਜਾਮਲ ਜਦੋਂ ਮੂੰਹੋਂ 'ਨਾਰਾਇਣ ਨਰਹਰੀ' ਕਹਿਣ ਲਗ ਪਿਆ, ਤਾਂ ਉਹ ਵਿਕਾਰਾਂ ਤੋਂ ਬਚ ਗਿਆ।

11. ਹੇ ਮਨਾ! ਵੇਖ, ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਉਗਰ ਸੈਣ ਨੇ ਉਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ, ਪ੍ਰਮੇਸ਼ਰ ਨੇ ਉਸ ਦੇ ਬੰਧਨ ਤੋੜ ਕੇ ਉਸ ਨੂੰ ਵਿਕਾਰਾਂ ਤੋਂ ਖਲਾਸੀ ਬਖਸ਼ੀ।੩।

12. ਹੇ ਮਨ! ਉਹ ਪ੍ਰਮਾਤਮਾਂ ਆਪਣੇ ਭਗਤਾਂ ਦਾ (ਸਦਾ) ਪੱਖ ਕਰਦਾ ਹੈ, ਆਪ ਮਿਹਰ ਕਰਦਾ ਆ ਰਿਹਾ ਹੈ।

13. ਹੇ ਮਨਾ! ਵੇਖ, ਪ੍ਰਮਾਤਮਾਂ ਆਪਣੇ ਸੇਵਕ ਦੀ ਲਾਜ

ਰਖਦਾ ਹੈ, ਜਿਹੜੇ ਭੀ ਉਸ ਦੀ ਸ਼ਰਣ ਪੈਂਦੇ ਹਨ, ਉਹ ਵਿਕਾਰਾਂ ਤੋਂ ਬਚ ਜਾਂਦੇ ਹਨ।

14. ਹੇ ਭਾਈ! ਕਥਨ ਕਰਦੇ ਹਨ (ਦਾਸ ਨਾਨਕ) ਜਿਸ ਮਨੁਖ ਉਤੇ ਪ੍ਰਭੂ ਨੇ ਮਿਹਰ (ਦੀ ਨਿਗਾਹ) ਕੀਤੀ ਹੈ, ਉਸ ਨੇ ਉਸਦਾ ਨਾਮ ਹਿਰਦੇ ਵਿਚ ਵਸਾ ਲਿਆ।੪।੧।

**ਭਾਵਾਰਥ** :—ਇਸ ਸ਼ਬਦ ਵਿਚ ਭਗਤੀ ਕਰਨ ਵਾਲਿਆਂ ਦੇ ਨਾਮ ਦੇ ਕੇ ਨਾਮ ਦੀ ਮਹਿਮਾਂ ਉਚਾਰਨ ਕਰਦੇ ਹਨ ਤੇ ਨੀਵਿਓਂ ਉਚੇ ਹੋਣ ਵਾਲੇ ਭਗਤਾਂ ਦਾ ਜ਼ਿਕਰ ਹੈ, ਕਿ ਪ੍ਰਮੇਸ਼ਰ ਦੇ ਨਾਮ ਜਪਣ ਦੀ ਬਰਕਤ ਨਾਲ ਲੋਕਾਂ ਦੀ ਦ੍ਰਿਸ਼ਟੀ ਵਿਚ ਜੋ ਨੀਵੇਂ ਮੰਨੇ ਜਾਂਦੇ ਸਨ, ਉਨ੍ਹਾਂ ਦਾ ਸੰਸਾਰ ਸਾਗਰ ਤੋਂ ਉਧਾਰ ਹੋ ਗਿਆ।

**ਮਾਰੂ ਮਹਲਾ ੪ ॥**

**1. ਸਿਧ ਸਮਾਧਿ ਜਪਿਓ ਲਿਵ ਲਾਈ**
**ਸਾਧਿਕ ਮੁਨਿ ਜਪਿਆ ॥**
**2. ਜਤੀ ਸਤੀ ਸੰਤੋਖੀ ਧਿਆਇਆ**
**ਮੁਖਿ ਇੰਦ੍ਰਾਦਿਕ ਰਵਿਆ ॥**
**3. ਸਰਣਿ ਪਰੈ ਜ਼ਪਿਓ ਤੇ ਭਾਏ**
**ਗੁਰਮੁਖਿ ਪਾਰਿ ਪਇਆ ॥੧॥**
**4. ਮੇਰੇ ਮਨ ਨਾਮੁ ਜਪਤ ਤਰਿਆ ॥**
**5. ਧੰਨਾ ਜਟੁ ਬਾਲਮੀਕੁ ਬਟਵਾਰਾ**
**ਗੁਰਮੁਖਿ ਪਾਰਿ ਪਇਆ ॥੧॥ ਰਹਾਉ ॥**
**6. ਸੁਰਿਨਰ ਗਣ ਗੰਧਰਬੇ ਜਪਿਓ**
**ਰਿਖਿ ਬਪੁਰੈ ਹਰਿ ਗਾਇਆ ॥**
**7. ਸੰਕਰਿ ਬ੍ਰਹਮੈ ਦੇਵੀ ਜਪਿਓ**
**ਮੁਖਿ ਹਰਿ ਹਰਿ ਨਾਮੁ ਜਪਿਆ ॥**
**8. ਹਰਿ ਹਰਿ ਨਾਮਿ ਜਿਨਾ ਮਨੁ ਭੀਨਾ**
**ਤੇ ਗੁਰਮੁਖਿ ਪਾਰਿ ਪਇਆ ॥੨॥**

**ਪਦ ਅਰਥ** :—ਸਿਧ—ਸਿੱਧ, ਜੋਗ ਸਾਧਨਾਂ ਵਿਚ ਪੁਗੇ ਹੋਏ ਜੋਗੀ। ਲਿਵ ਲਾਈ—ਲਿਵ ਲਾਇ, ਸੁਰਤਿ ਜੋੜ ਕੇ। ਸਾਧਿਕ—ਸਾਧਨ ਕਰਨ ਵਾਲੇ। ਮੁਖਿ—ਮੂੰਹੋਂ। ਇੰਦ੍ਰਾਦਿਕ—ਇੰਦਰ ਆਦਿਕਾਂ ਨੇ। ਰਵਿਆ—ਜਪਿਆ। ਤੇ—ਉਹ। ਭਾਏ—ਪ੍ਰਭੂ ਨੂੰ ਚੰਗੇ ਲਗੇ। ਗੁਰਮੁਖਿ—ਗੁਰੂ ਦੇ ਦਸੇ ਰਾਹ ਉਤੇ ਤੁਰ ਕੇ।੧।

ਮਨ—ਹੇ ਮਨ। ਬਟਵਾਰਾ—ਡਾਕੂ, ਰਾਹ ਮਾਰਨ ਵਾਲਾ।੧। ਰਹਾਉ।

ਸੁਰਿ—ਦੇਵਤੇ। ਗੰਧਰਬ-ਦੇਵਤਿਆਂ ਦੇ ਗਵੱਯੇ। ਰਿਖਿ ਬਪੁਰੈ—ਵਿਚਾਰੇ ਰਿਖ (ਧਰਮ ਰਾਜ) ਨੇ। ਸੰਕਰਿ—ਸ਼ਿਵ ਨੇ। ਬ੍ਰਹਮੈ—ਬ੍ਰਹਮਾਂ ਨੇ। ਨਾਮਿ—ਨਾਮ ਵਿਚ। ਭੀਨਾ—ਭਿਜ ਗਿਆ। ਗਣ—ਸ਼ਿਵਜੀ ਦੇ ਖਾਸ ਉਪਾਸ਼ਕ ਦੇਵਤੇ ਜੋ ਗਣੇਸ਼ ਦੇ ਅਧੀਨ ਦਸੇ ਜ ਦੇ ਹਨ।੨।

**ਅਰਥ** :—

ਪ੍ਰ:—ਕਿਉਂ ਜੀ! ਕਿਸੇ ਹੋਰ ਦਾ ਭੀ ਉਧਾਰ ਹੋਇਆ ਹੈ?

1. ਉ:—ਹੇ ਮੇਰੇ ਮਨ! ਸੁਣ, ਸਿੱਧ ਸਮਾਧੀ ਲਾ ਕੇ ਸੁਰਤਿ ਜੋੜ ਕੇ ਜਪਦੇ ਰਹੇ, ਸਾਧਕ ਤੇ ਮੁਨੀ ਜਪਦੇ ਰਹੇ।
2. ਹੇ ਮਨਾ! ਜਤੀਆਂ ਨੇ ਪ੍ਰਭੂ ਦਾ ਧਿਆਨ ਧਰਿਆ, ਸਤੀਆਂ ਨੇ ਧਿਆਨ ਧਰਿਆ, ਇੰਦ੍ਰ ਆਦਿਕ ਦੇਵਤਿਆਂ ਨੇ ਮੂੰਹੋਂ ਪ੍ਰਭੂ ਦਾ ਨਾਮ ਜਪਿਆ।
3. ਹੇ ਮੇਰੇ ਮਨ! ਵੇਖ, ਗੁਰੂ ਦੀ ਸ਼ਰਨ ਪੈ ਕੇ ਪ੍ਰਮੇਸ਼ਰ ਜੀ ਜੀ ਦਾ ਨਾਮ ਜਪਦਿਆਂ (ਅਨੇਕਾਂ ਪ੍ਰਾਣੀ ਸੰਸਾਰ ਸਮੁੰਦਰ ਤੋਂ) ਪਾਰ ਲੰਘ ਗਏ।੧।
4. ਹੇ ਮੇਰੇ ਮਨ! ਜੇਹੜੇ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦੀ ਸ਼ਰਨ ਪਏ, ਜਿਨ੍ਹਾਂ ਨੇ ਗੁਰੂ ਦੇ ਦਸੇ ਰਾਹ ਉਤੇ ਤੁਰ ਕੇ ਨਾਮ ਜਪਿਆ ਉਹ ਪ੍ਰਮੇਸ਼ਰ ਨੂੰ ਪਿਆਰੇ ਲਗੇ ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ।
5. ਹੇ ਮਨਾ! ਵੇਖ, ਧੰਨਾ ਜੱਟ ਪਾਰ ਲੰਘ ਗਿਆ, ਬਾਲਮੀਕ ਡਾਕੂ ਪਾਰ ਲੰਘ ਗਿਆ।੧। ਰਹਾਉ।
6. ਹੇ ਮਨਾ! ਵੇਖ. ਦੇਵਤਿਆਂ ਨੇ, ਮਨੁੱਖਾਂ ਨੇ (ਸ਼ਿਵ ਜੀ ਦੇ ਉਪਾਸ਼ਕ) ਗਣਾ ਨੇ, ਦੇਵਤਿਆਂ ਦੇ ਰਾਗੀਆਂ ਨੇ ਨਾਮ ਜਪਿਆ, ਵਿਚਾਰੇ ਧਰਮ ਰਾਜ ਨੇ ਭੀ ਹਰੀ ਦੇ ਗੁਣ ਗਾਏ।
7. ਹੇ ਮਨ! ਸੁਣ, ਸ਼ਿਵ ਜੀ ਨੇ, ਬ੍ਰਹਮਾਂ ਨੇ, ਦੇਵਤਿਆਂ ਨੇ, ਮੂੰਹੋਂ ਹਰੀ ਦਾ ਨਾਮ ਜਪਿਆ ਹੈ।
8. ਹੇ ਮਨ! ਵੇਖ, ਗੁਰੂ ਦੀ ਸ਼ਰਣ ਪੈ ਕੇ ਜਿਨ੍ਹਾਂ ਦਾ ਮਨ ਪ੍ਰਮੇਸ਼ਰ ਜੀ ਦੇ ਨਾਮ ਰਸ ਵਿਚ ਭਿਜ ਗਿਆ, ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ।੨।

**9. ਕੋਟਿ ਕੋਟਿ ਤੇਤੀਸ ਧਿਆਇਓ**
**ਹਰਿ ਜਪਤਿਆ ਅੰਤੁ ਨ ਪਾਇਆ ॥**
**10. ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ**
**ਮੁਖਿ ਪੰਡਿਤ ਹਰਿ ਗਾਇਆ ॥**
**11. ਨਾਮੁ ਰਸਾਲੁ ਜਿਨਾ ਮਨਿ ਵਸਿਆ**
**ਤੇ ਗੁਰਮੁਖਿ ਪਾਰਿ ਪਇਆ ॥੩॥**
**12. ਅਨਤ ਤਰੰਗੀ ਨਾਮੁ ਜਿਨ ਜਪਿਆ**
**ਮੈ ਗਣਤ ਨ ਕਰਿ ਸਕਿਆ ॥**
**13. ਗੋਬਿਦੁ ਕ੍ਰਿਪਾ ਕਰੇ ਥਾਇ ਪਾਏ**
**ਜੋ ਹਰਿ ਪ੍ਰਭ ਮਨਿ ਭਾਇਆ ॥**
**14. ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ**
**ਜਨ ਨਾਨਕ ਨਾਮੁ ਲਇਆ ॥੪॥੨॥**

**ਪਦ ਅਰਥ**:—ਕੋਟਿ—ਕ੍ਰੋੜ। ਹਰਿ ਜਪਤਿਆ ਅੰਤੁ—ਹਰਿ ਨਾਮ ਜਪਣ ਵਾਲਿਆਂ ਦੀ ਗਿਣਤੀ। ਮੁਖਿ—ਮੂੰਹੋਂ। ਪੰਡਿਤ—ਪੰਡਿਤਾਂ ਨੇ। ਰਸਾਲੁ—(ਰਸ-ਆਲਯ) ਸਾਰੇ ਰਸਾਂ

ਦਾ ਘਰ । ਮਨਿ—ਮਨ ਵਿਚ । ਤੇ—ਉਹ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ ।੩।

ਅਨਤ—ਅਨੰਤ, ਬੇਅੰਤ । ਤਰੰਗ—ਲਹਿਰ । ਅਨਤ ਤਰੰਗੀ—ਬੇਅੰਤ ਲਹਿਰਾਂ ਵਾਲਾ ਪ੍ਰਭੂ । ਜਿਨ—ਜਿਨ੍ਹਾਂ ਨੇ । ਥਾਇ ਪਾਏ—ਕਬੂਲ ਕਰਦਾ ਹੈ, ਪ੍ਰਵਾਨ ਕਰਦਾ ਹੈ । ਜੋ—ਜਿਹੜਾ ਜੀਵ । ਪ੍ਰਭ ਮਨਿ—ਪ੍ਰਭੂ ਦੇ ਮਨ ਵਿਚ । ਭਾਇਆ—ਚੰਗਾ ਲਗਾ । ਗੁਰਿ—ਗੁਰੂ ਨੇ । ਦ੍ਰਿੜਾਇਓ—ਹਿਰਦੇ ਵਿਚ ਪੱਕਾ ਕਰ ਦਿਤਾ ।੪।

**ਅਰਥ :—**

**ਪ੍ਰ:**—ਕਿਉਂ ਜੀ ! ਕਿਸੇ ਹੋਰ ਨੇ ਭੀ ਨਾਮ ਜਪਿਆ ਹੈ ?

9. **ਉ:**—ਹੇ ਮਨਾ ! ਸੁਣ, ਤੇਤੀ ਕ੍ਰੋੜ ਦੇਵਤਿਆਂ ਨੇ ਪ੍ਰਮੇਸ਼ਰ ਦਾ ਨਾਮ ਜਪਿਆ, ਹਰੀ ਦਾ ਨਾਮ ਜਪਣ ਵਾਲਿਆਂ (ਦੀ ਗਿਣਤੀ) ਦਾ ਅੰਤ ਨਹੀਂ ਪਾਇਆ ਜਾ ਸਕਦਾ ।
10. ਹੇ ਮਨਾ ! ਵੇਖ, ਵੇਦ ਪੁਰਾਣ ਸਿਮ੍ਰਤੀਆਂ ਆਦਿਕ ਧਰਮ ਪੁਸਤਕਾਂ ਦੇ ਲਿਖਣ ਵਾਲਿਆਂ ਨੇ ਹਰਿ ਨਾਮ ਜਪਿਆ, ਪੰਡਿਤਾਂ ਨੇ ਮੂੰਹੋਂ ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਇਆ ਹੈ ।
11. ਹੇ ਮਨ ! ਸੁਣ, ਗੁਰੂ ਦੀ ਸ਼ਰਨ ਪੈ ਕੇ ਜਿਨ੍ਹਾਂ ਦੇ ਮਨ ਵਿਚ ਸਾਰੇ ਰਸਾਂ ਦਾ ਸੋਮਾਂ ਹਰਿ ਨਾਮ ਟਿਕ ਗਿਆ, ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ ।੩।
12. ਹੇ ਮਨਾ ! ਵੇਖ, ਬੇਅੰਤ ਰਚਨਾਂ ਦੇ ਮਾਲਕ ਪ੍ਰਮਾਤਮਾਂ ਦਾ ਨਾਮ ਜਿਨ੍ਹਾਂ ਪ੍ਰਾਣੀਆਂ ਨੇ ਜਪਿਆ ਹੈ, ਮੈਂ ਉਨ੍ਹਾਂ ਦੀ ਗਿਣਤੀ ਨਹੀਂ ਕਰ ਸਕਦਾ।
13. ਹੇ ਭਾਈਓ ! ਜਿਹੜੇ ਪ੍ਰਾਣੀ ਪ੍ਰਮੇਸ਼ਰ ਜੀ ਦੇ ਮਨ ਵਿਚ ਭਾ ਜਾਂਦੇ ਹਨ, ਪ੍ਰਭੂ ਕ੍ਰਿਪਾ ਕਰ ਕੇ (ਉਨ੍ਹਾਂ ਦੀ ਸੇਵਾ ਭਗਤੀ) ਪ੍ਰਵਾਨ ਕਰਦਾ ਹੈ ।
14. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਗੁਰੂ ਨੇ ਕ੍ਰਿਪਾ ਕਰ ਕੇ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪ੍ਰਮਾਤਮਾਂ ਦਾ ਨਾਮ ਪੱਕਾ ਕਰ ਦਿਤਾ, ਉਨ੍ਹਾਂ ਨੇ ਹੀ ਨਾਮ ਸਿਮਰਿਆ ਹੈ ।੪।੨।

**ਭਾਵਾਰਥ** :—ਇਸ ਸ਼ਬਦ ਵਿਚ ਭੀ ਉਚੇ ਉਚੇ ਲੋਕਾਂ ਦਾ ਜਿਕਰ ਹੈ, ਜਿਨ੍ਹਾਂ ਨੇ ਕਿ ਬਾਵਜੂਦ ਵਡੇ ਹੋਣ ਦੇ ਭੀ ਉਸ ਨਿਰੰਕਾਰ ਦੇ ਨਾਮ ਜਪਣ ਦੀ ਲੋੜ ਨੂੰ ਮਹਿਸੂਸ ਕੀਤਾ ਹੈ ਅਤੇ ਅਨੁਭਵ ਕੀਤਾ ਕਿ ਨਾਮ ਤੋਂ ਸਖਣੇ ਮਨ ਵਿਚ ਸ਼ਾਂਤੀ ਨਹੀਂ ਹੋ ਸਕਦੀ ।

**ਮਾਰੂ ਮਹਲਾ ੪ ਘਰੁ ੩ ॥**

**ੴ ਸਤਿਗੁਰ ਪ੍ਰਸਾਦਿ ॥**

1. **ਹਰਿ ਹਰਿ ਨਾਮੁ ਨਿਧਾਨੁ ਲੈ**
   **ਗੁਰਮਤਿ ਹਰਿ ਪਤਿ ਪਾਇ ॥**
2. **ਹਲਤਿ ਪਲਤਿ ਨਾਲਿ ਚਲਦਾ**
   **ਹਰਿ ਅੰਤੇ ਲਏ ਛਡਾਇ ॥**
3. **ਜਿਥੈ ਅਵਘਟ ਗਲੀਆ ਭੀੜੀਆ**
   **ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥**
4. **ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ ॥**
5. **ਮੇਰਾ ਮਾਤ ਪਿਤਾ ਸੁਤ ਬੰਧਪੋ**
   **ਮੈ ਹਰਿ ਬਿਨੁ ਅਵਰੁ ਨ ਮਾਇ ॥੧॥ ਰਹਾਉ ॥**
6. **ਮੈ ਹਰਿ ਬਿਰਹੀ ਹਰਿ ਨਾਮੁ ਹੈ**
   **ਕੋਈ ਆਣਿ ਮਿਲਾਵੈ ਮਾਇ ॥**
7. **ਤਿਸੁ ਆਗੈ ਮੈ ਜੋਦੜੀ**
   **ਮੇਰਾ ਪ੍ਰੀਤਮੁ ਦੇਇ ਮਿਲਾਇ ॥**
8. **ਸਤਿਗੁਰੁ ਪੁਰਖੁ ਦਇਆਲ**
   **ਪ੍ਰਭੁ ਹਰਿ ਮੇਲੇ ਢਿਲ ਨ ਪਾਇ ॥੨॥**

**ਪਦ ਅਰਥ** :—ਨਿਧਾਨੁ—(ਅਸਲ) ਖਜ਼ਾਨਾ । ਲੈ—ਹਾਸਲ ਕਰ । ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ । ਪਤਿ—ਇੱਜਤ । ਹਲਤਿ—ਇਸ ਲੋਕ ਵਿਚ । ਪਲਤਿ—ਪ੍ਰਲੋਕ ਵਿਚ । ਚਲਦਾ—ਸਾਥ ਨਿਬਾਹੁੰਦਾ । ਅੰਤੇ—ਅਖੀਰ ਵਿਚ । ਘਾਟ—ਪੱਤਣ । ਅਵਘਟ—ਪੱਤਣ ਤੋਂ ਲਾਂਭ ਦਾ ਬਿਖੜਾ ਰਸਤਾ । ਮੁਕਤਿ—ਖਲਾਸੀ ।੧।

ਸਤਿਗੁਰਾ—ਹੇ ਸਤਿਗੁਰ । ਮੈ ਦ੍ਰਿੜਾਇ—ਮੇਰੇ ਹਿਰਦੇ ਵਿਚ ਪੱਕਾ ਕਰ । ਸੁਤ—ਪੁੱਤਰ । ਬੰਧਪੋ—ਰਿਸ਼ਤੇਦਾਰ । ਮਾਇ—ਹੇ ਮਾਂ ।੧। ਰਹਾਉ ।

ਬਿਰਹੀ—ਪਿਆਰਾ । ਆਣਿ—ਲਿਆ ਕੇ । ਜੋਦੜੀ—ਅਰਜੋਈ । ਦੇਇ ਮਿਲਾਇ—ਮਿਲਾ ਦੇਵੇ । ਪ੍ਰਭੂ ਹਰਿ ਮੇਲੇ—ਹਰੀ ਪ੍ਰਭੂ (ਨਾਲ) ਮਿਲਾ ਦੇਂਦਾ ਹੈ ।੨।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਦਸੋ, ਮੈਨੂੰ ਉਹ ਕਿਹੜੀ ਸ਼ੈ ਇਕੱਤ੍ਰ ਕਰਨੀ ਚਾਹੀਦੀ ਹੈ, ਜਿਸ ਦਾ ਸਦਕਾ ਮੈਨੂੰ ਇੱਜਤ ਹਾਸਲ ਹੋ ਸਕੇ ?

1. **ਉ:**—ਹੇ ਪਿਆਰਿਆ ! ਅਸਲ ਵਿਚ ਤਾਂ ਪ੍ਰਮੇਸ਼ਰ ਜੀ ਦਾ ਨਾਮ (ਹੀ ਅਸਲ) ਖਜ਼ਾਨਾ ਹੈ. (ਇਸ ਲਈ) ਗੁਰੂ ਦੀ ਸਿਖਿਆ ਤੇ ਤੁਰਕੇ (ਇਸੇ ਖਜ਼ਾਨੇ ਨੂੰ ਹਾਸਲ ਕਰ) ਜਿਸਦੇ ਪਾਸ ਇਹ ਖਜ਼ਾਨਾ ਹੁੰਦਾ ਹੈ. ਉਹ ਪ੍ਰਭੂ ਦੀ ਹਜੂਰੀ ਵਿਚ ਇੱਜ਼ਤ ਪਾਂਦਾ ਹੈ ।
2. ਹੇ ਸਜਨਾਂ ! ਇਹੋ ਹੀ ਇਕ ਖਜ਼ਾਨਾ ਹੈ ਜੋ ਕਿ, ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਸਾਥ ਨਿਬਾਹੁੰਦਾ ਹੈ ਅਤੇ ਅਖੀਰ ਵੇਲੇ ਭੀ ਪ੍ਰਮਾਤਮਾਂ (ਦੁੱਖਾਂ ਤੋਂ) ਬਚਾ ਲੈਂਦਾ ਹੈ ।
3. ਹੇ ਭਾਈ ! ਜੀਵਨ ਦੇ ਜਿਸ ਰਸਤੇ ਵਿਚ ਪੱਤਣ ਤੋਂ ਲਾਂਭ ਦੇ ਬਿਖੜੇ ਰਸਤੇ ਹਨ, ਬੜੀਆਂ ਭੀੜੀਆਂ ਗਲੀਆਂ ਹਨ, ਜਿਨ੍ਹਾਂ ਵਿਚ ਆਤਮਕ ਜੀਵਨ ਦਾ ਸਾਹ ਘੁਟਿਆ ਜਾਂਦ

ਹੈ, ਉਥੇ ਪ੍ਰਮਾਤਮਾਂ ਹੀ ਖਲਾਸੀ ਦਵਾਂਦਾ ਹੈ ।੧।

ਪ੍ਰ:–ਸ੍ਰੀ ਜੀਉ ! ਆਖਰ, ਇਸ ਲਈ ਸਾਧਨ ਕੀ ਕਰਨਾ ਚਾਹੀਦਾ ਹੈ ?

4. ਉ:–ਹੇ ਪਿਆਰੇ ! ਇਉਂ ਹੀ ਅਰਦਾਸ਼ ਕਰਦਾ ਰਹੁ ਕਿ, ਹੇ ਮੇਰੇ ਸਤਿਗੁਰੂ ! ਉਸ ਪ੍ਰਮੇਸ਼ਰ ਜੀ ਦਾ ਨਾਮ ਮੇਰੇ ਹਿਰਦੇ ਵਿਚ ਪੱਕਾ ਕਰ ਦੇ ।

5. ਹੇ ਮੇਰੀ ਮਾਂ ! ਹਰੀ ਹੀ ਮੇਰੀ ਮਾਂ ਹੈ, ਹਰੀ ਹੀ ਮੇਰਾ ਪਿਉ ਹੈ, ਹਰੀ ਹੀ ਮੇਰੇ ਪੁੱਤ੍ਰ ਹਨ, ਹਰੀ ਹੀ ਮੇਰਾ ਸਨਬੰਧੀ ਹੈ, ਹੇ ਮਾਂ ! ਹਰੀ ਤੋਂ ਬਿਨਾ ਹੋਰ ਕੋਈ ਮੇਰਾ (ਪੱਕਾ ਸਾਕ) ਨਹੀਂ ਹੈ ।੧। ਰਹਾਉ ।

6. ਹੇ ਭਾਈਓ ! ਉਸ ਪ੍ਰਮਾਤਮਾਂ ਦਾ ਨਾਮ ਹੀ ਮੇਰਾ (ਅਸਲ) ਪਿਆਰਾ (ਮਿੱਤ੍ਰ) ਹੈ, ਹੇ ਮਾਂ ! ਜੇ ਕੋਈ, (ਉਸ ਮਿੱਤਰ ਨੂੰ) ਲਿਆ ਕੇ (ਮੇਰੇ ਨਾਲ) ਮੇਲ ਕਰਾ ਸਕਦਾ ਹੋਵੇ,

7. ਉਸ ਅੱਗੇ ਮੈਂ ਨਿਤ ਹੀ ਅਰਜੋਈ ਕਰਦਾ ਰਹਾਂ, ਭਲਾ ਜੇ ਕਿਤੇ ਮੇਰਾ ਪ੍ਰੀਤਮ ਮੈਨੂੰ ਮਿਲਾ ਦੇਵੇ ।

8. ਹੇ ਮਾਂ ! ਗੁਰੂ ਹੀ ਦਇਆਵਾਨ ਪੁਰਖ ਹੈ, ਜੋ ਹਰੀ ਪ੍ਰਭੂ ਨਾਲ ਮਿਲਾ ਦੇਂਦਾ ਹੈ ਤੇ ਰਤਾ ਢਿੱਲ ਨਹੀਂ ਪੈਂਦੀ ।੨।

**9. ਜਿਨ ਹਰਿ ਹਰਿ ਨਾਮੁ ਨ ਚੇਤਿਓ**
**ਸੇ ਭਾਗਹੀਣ ਮਰਿ ਜਾਇ ॥**
**10. ਓਇ ਫਿਰਿ ਫਿਰਿ ਜੋਨਿ ਭਵਾਈਅਹਿ**
**ਮਰਿ ਜੰਮਹਿ ਆਵੈ ਜਾਇ ॥**
**11. ਓਇ ਜਮਦਰਿ ਬਧੇ ਮਾਰੀਅਹਿ**
**ਹਰਿ ਦਰਗਹ ਮਿਲੈ ਸਜਾਇ ॥੩॥**
**12. ਤੂ ਪ੍ਰਭੁ ਹਮ ਸਰਣਾਗਤੀ**
**ਮੋਕਉ ਮੇਲਿ ਲੈਹੁ ਹਰਿ ਰਾਇ ॥**
**13. ਹਰਿ ਧਾਰਿ ਕ੍ਰਿਪਾ ਜਗਜੀਵਨਾ**
**ਗੁਰ ਸਤਿਗੁਰ ਕੀ ਸਰਣਾਇ ॥**
**14. ਹਰਿ ਜੀਉ ਆਪਿ ਦਇਆਲੁ ਹੋਇ**
**ਜਨ ਨਾਨਕ ਹਰਿ ਮੇਲਾਇ ॥੪॥੧॥੩॥**

**ਪਦ ਅਰਥ** :–ਜਿਨ–ਜਿਨ੍ਹਾਂ ਨੇ । ਸੇ–ਉਹ ਬੰਦੇ । ਭਾਗ ਹੀਣ–ਬਦ ਕਿਸਮਤ । ਮਰਿ ਜਾਇ–ਮਰ ਜਾਂਦਾ ਹੈ, ਆਤਮਕ ਮੌਤ ਮਰਦਾ ਹੈ । ਓਇ–ਉਹ ਬੰਦੇ । ਭਵਾਈਅਹਿ–ਭਵਾਏ ਜਾਂਦੇ ਹਨ । ਮਰਿ ਜੰਮਹਿ–ਮਰ ਕੇ ਜੰਮਦੇ ਹਨ, ਮਰਦੇ ਹਨ, ਜੰਮਦੇ ਹਨ । ਆਵੈ ਜਾਇ–ਆਉਂਦਾ ਹੈ, ਜਾਂਦਾ ਹੈ, ਜੰਮਦਾ ਮਰਦਾ ਹੈ । ਜਮ ਦਰਿ-ਜਮਰਾਜ ਦੇ ਦਰ ਤੇ । ਮਾਰੀਅਹਿ–ਮਾਰੀ ਕੁੱਟੀਦੇ ਹਨ ।੩।

ਪ੍ਰਭੂ–ਮਾਲਕ । ਹਮ–ਅਸੀਂ ਜੀਵ । ਸਰਣਾਗਤੀ–ਸ਼ਰਣ ਆਏ ਹਾਂ । ਮੋਕਉ-ਮੈਨੂੰ । ਹਰਿ ਰਾਇ–ਹੇ ਪ੍ਰਭੂ ਪਾਤਸ਼ਾਹ । ਹਰਿ–ਹੇ ਹਰੀ । ਜਗਜੀਵਨਾ–ਹੇ ਜਗਤ ਦੇ ਜੀਵਨ ਹਰੀ । ਦਇਆਲ–ਦਇਆਵਾਨ ।੪।

**ਅਰਥ** :–

ਪ੍ਰ:–ਸ੍ਰੀ ਜੀਉ ! ਪਿਛੇ ਆਪ ਨਾਮ ਦੀ ਮਹਿਮਾ ਅਤੇ ਨਾਮ ਜਪਣ ਵਾਲਿਆਂ ਦਾ ਜਿਕਰ ਕਰਦੇ ਆ ਰਹੇ ਹੋ, ਪਰ, ਜਿਨ੍ਹਾਂ ਲੋਕਾਂ ਨੇ ਨਾਮ ਦਾ ਸਿਮਰਨ ਨਹੀਂ ਕੀਤਾ,ਉਨ੍ਹਾਂ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ ?

9. ਉ :–ਹੇ ਭਾਈਓ ! ਮੈਂ ਤਾਂ ਉਨ੍ਹਾਂ ਬਾਰੇ ਇਉਂ ਹੀ ਅਨੁਭਵ ਕਰਦਾ ਹਾਂ ਕਿ, ਜਿਨ੍ਹਾਂ ਮਨੁੱਖਾਂ ਨੇ ਕਦੇ ਭੀ ਪ੍ਰਮਾਤਮਾਂ ਦਾ (ਨਾਮ) ਸਿਮਰਨ ਨਹੀਂ ਕੀਤਾ. ਉਹ ਬੰਦੇ ਬਦ-ਕਿਸਮਤ ਹਨ, ਹੇ ਭਾਈ ! (ਨਾਮ ਹੀਣ ਮਨੁੱਖ) ਆਤਮਕ ਮੌਤੇ ਹੀ ਮਰਿਆ ਰਹਿੰਦਾ ਹੈ ।

10. ਹੇ ਪਿਆਰੇ ! ਉਹ ਨਾਮ ਤੋਂ ਸਖਣੇ ਬੰਦੇ ਮੁੜ ਮੁੜ ਜੂਨਾਂ ਵਿਚ ਭਵਾਏ ਜਾਂਦੇ ਹਨ ਤੇ ਉਹ ਜੰਮਣ ਮਰਣ ਦੇ ਗੇੜ ਵਿਚ ਪਏ ਰਹਿੰਦੇ ਹਨ ।

11. ਹੇ ਭਾਈਓ ! ਉਹ ਨਾਮ ਹੀਣ ਮਨੁੱਖ (ਸਦਾ ਹੀ) ਜੰਮਦਾ ਮਰਦਾ ਰਹਿੰਦਾ ਹੈ, ਹੇ ਪਿਆਰੇ ! ਉਹ ਨਾਮ ਤੋਂ ਵਾਂਝੇ ਹੋਏ ਬੰਦੇ ਜਮ ਰਾਜ ਦੇ ਦਰ ਤੇ ਬੱਝੇ ਮਾਰੀ ਕੁੱਟੀਦੇ ਹਨ, ਪ੍ਰਭੂ ਦੀ ਦਰਗਾਹ ਵਿਚ ਉਨ੍ਹਾਂ ਨੂੰ (ਇਹ) ਸਜ਼ਾ ਮਿਲਦੀ ਹੈ ।੩।

ਪ੍ਰ:–ਗੁਰਦੇਵ ਜੀਉ ! ਆਖਰ ਉਸ ਸਜ਼ਾ ਤੋਂ ਛੁਟਕਾਰਾ ਪਾਉਣ ਲਈ ਸਾਧਨ ਕੀ ਕਰਦੇ ਰਹਿਣਾ ਚਾਹੀਦਾ ਹੈ ?

12. ਉ:–ਹੇ ਭਾਈਓ ! ਇਕੋ ਹੀ ਇਹ ਸਾਧਨ ਹੈ ਕਿ ਇਉਂ ਜੋਦੜੀਆਂ ਕਰਦੇ ਰਹੋ ਕਿ, ਹੇ ਪਾਤਸ਼ਾਹ ਤੂੰ ਸਾਡਾ ਮਾਲਕ ਹੈਂ, ਅਸੀਂ ਜੀਵ ਤੇਰੀ ਸ਼ਰਣ ਹਾਂ ।

13. ਹੇ ਪਾਤਸ਼ਾਹ ! ਮੈਨੂੰ (ਆਪਣੇ ਚਰਨਾਂ ਵਿਚ) ਜੋੜੀ ਰਖ, ਹੇ ਹਰੀ ! ਹੇ ਜਗਤ ਦੇ ਜੀਵਨ ਹਰੀ ! (ਮੇਰੇ ਉਤੇ) ਮੇਹਰ ਕਰ, ਮੈਨੂੰ ਗੁਰੂ ਦੀ ਸ਼ਰਣ, ਸਤਿਗੁਰੂ ਦੀ ਸ਼ਰਣ ਵਿਚ ਸਦਾ ਹੀ ਰਖ ।

14. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਿਸ ਮਨੁੱਖ ਉਤੇ ਪ੍ਰਮੇਸ਼ਰ ਆਪ ਦਇਆਵਾਨ ਹੁੰਦਾ ਹੈ (ਉਸ ਨੂੰ ਗੁਰੂ ਦੀ ਸ਼ਰਨ ਵਿਚ ਰਖ ਕੇ) ਆਪਣੇ ਨਾਲ ਮਿਲਾ ਲੈਂਦਾ ਹੈ ।੪।੧।੩।

**ਭਾਵਾਰਥ** :–ਇਸ਼ ਮਹਾਂਵਾਕ ਅੰਦਰ ਹਜ਼ੂਰ ਮਨੁੱਖ ਨੂੰ ਉਸ ਹਰੀ ਦੇ ਸਨਮੁਖ ਹੋ ਬੇਨਤੀਆਂ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਕਿਉਂਕਿ, ਹਰ ਤਰ੍ਹਾਂ ਦੀ ਭੀੜ ਸਮੇਂ ਮਨੁੱਖ ਦੀ ਬਹੁੜੀ ਹਰੀ ਹੀ ਕਰਦਾ ਹੈ ਅਤੇ ਲੋਕ ਪ੍ਰਲੋਕ ਵਿਚ ਇੱਜਤ ਬਖਸ਼ਦਾ ਹੈ ।

**ਮਾਰੂ ਮਹਲਾ ੪ ॥**

**1. ਹਉ ਪੂੰਜੀ ਨਾਮੁ ਦਸਾਇਦਾ**
**ਕੋ ਦਸੇ ਹਰਿ ਧਨੁ ਰਾਸਿ ॥**
**2. ਹਉ ਤਿਸੁ ਵਿਟਹੁ ਖਨ ਖੰਨੀਐ**
**ਮੈ ਮੇਲੇ ਹਰਿ ਪ੍ਰਭ ਪਾਸਿ ॥**

**3. ਮੈ ਅੰਤਰਿ ਪ੍ਰੇਮੁ ਪਿਰੰਮ ਕਾ**
**ਕਿਉ ਸਜਣ ਮਿਲੈ ਮਿਲਾਸਿ ॥੧॥**
**4. ਮਨ ਪਿਆਰਿਆ ਮਿਤ੍ਰਾ**
**ਮੈ ਹਰਿ ਹਰਿ ਨਾਮੁ ਧਨੁ ਰਾਸਿ ॥**
**5. ਗੁਰਿ ਪੂਰੈ ਨਾਮੁ ਦ੍ਰਿੜਾਇਆ**
**ਹਰਿ ਧੀਰਕ ਹਰਿ ਸਾਬਾਸਿ ॥੧॥ ਰਹਾਉ ॥**
**6. ਹਰਿ ਹਰਿ ਆਪਿ ਮਿਲਾਇ ਗੁਰੁ**
**ਮੈ ਦਸੇ ਹਰਿ ਧਨੁ ਰਾਸਿ ॥**
**7. ਬਿਨੁ ਗੁਰ ਪ੍ਰੇਮੁ ਨ ਲਭਈ**
**ਜਨ ਵੇਖਹੁ ਮਨਿ ਨਿਰਜਾਸਿ ॥**
**8. ਹਰਿ ਗੁਰ ਵਿਚਿ ਆਪੁ ਰਖਿਆ**
**ਹਰਿ ਮੇਲੇ ਗੁਰ ਸਾਬਾਸਿ ॥੨॥**

**ਪਦ ਅਰਥ** :—ਹਉ—ਹਉਂ, ਮੈਂ । ਪੂੰਜੀ—ਰਾਸ, ਸਰਮਾਇਆ । ਦਸਾਇਦਾ—ਦਸਾਇਦਾ, ਮੈਂ ਪੁਛਦਾ ਹਾਂ, ਮੈਂ ਭਾਲ ਰਿਹਾ ਹਾਂ । ਕੋ—ਕੋਈ (ਸਜਣ) । ਦਸੇ—ਦਸੇ, ਮੈਨੂੰ ਦਸ ਪਾਏ । ਰਾਸਿ—ਪੂੰਜੀ । ਵਿਟਹੁ—ਤੋਂ । ਖਨ ਖੰਨੀਐ—ਸਦਕੇ । ਪਾਸਿ—ਨਾਲ । ਮੈ ਅੰਤਰਿ—ਮੇਰੇ ਅੰਦਰ, ਮੇਰੇ ਹਿਰਦੇ ਵਿਚ । ਪਿਰੰਮ ਕਾ—ਪਿਆਰੇ ਪ੍ਰਭੂ ਦਾ । ਕਿਉ—ਕਿਉਂ, ਕਿਸਤਰ੍ਹਾਂ ?।੧।

ਮਨ—ਹੇ ਮਨਾ । ਗੁਰਿ ਪੂਰੈ—ਪੂਰੇ ਗੁਰੂ ਨੇ । ਦ੍ਰਿੜਾਇਆ—ਹਿਰਦੇ ਵਿਚ ਪੱਕਾ ਕਰ ਦਿਤਾ । ਧੀਰਕ—ਹੌਂਸਲਾ ।੧। ਰਹਾਉ ।

ਹਰਿ ਹਰਿ—ਹੇ ਹਰੀ । ਮੈ—ਮੈਨੂੰ । ਦਸੇ—ਦਸੇ, ਦਸ ਪਾਏ, ਵਿਖਾ ਦੇਵੇ । ਨ ਲਭਈ—ਨ ਲਭੇ, ਨਹੀਂ ਲਭਦਾ । ਜਨ—ਹੇ ਜਨ, ਹੇ ਭਾਈ । ਮਨਿ—ਮਨ ਵਿਚ । ਨਿਰਜਾਸਿ—ਨਿਰਨਾ ਕਰਕੇ । ਆਪੁ—ਆਪਣਾ ਆਪ । ਗੁਰ ਸਾਬਾਸਿ—ਗੁਰੂ ਨੂੰ ਸ਼ਾਬਾਸ਼ੇ ਹੈ ।੨।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਸੰਸਾਰ ਦਾ ਹਰ ਮਨੁੱਖ ਆਪਣੀ ਇੱਛਾ ਮੁਤਾਬਿਕ ਪਦਾਰਥਾਂ ਦੀ ਭਾਲ ਵਿਚ ਦਿਨੇ ਰਾਤ ਦੌੜ ਭਜ ਕਰਦਾ ਹੈ ਪਰ ਕੀ ਆਪ ਨੂੰ ਭੀ ਕੋਈ ਭਾਲ ਹੈ ?

1. **ਉ**:—ਹੇ ਭਾਈਓ ! ਮੈਂ ਭੀ ਦਿਨੇ ਰਾਤ ਹਰਿ ਨਾਮ (ਪਦਾਰਥ) ਸਰਮਾਏ ਦੀ ਭਾਲ ਕਰਦਾ ਫਿਰਦਾ ਹਾਂ, ਜੇ ਕੋਈ ਮੈਨੂੰ ਉਸ ਨਾਮ ਧਨ,ਨਾਮ ਸਰਮਾਏ ਦੀ ਦਸ ਪਾ ਦੇਵੇ ।
2. ਅਤੇ ਮੈਨੂੰ ਹਰੀ ਪ੍ਰਭੂ ਦੇ ਨਾਲ ਜੋੜ ਦੇਵੇ ਤਾਂ ਮੈਂ ਉਸ ਤੋਂ ਸਦਕੇ ਜਾਵਾਂ, ਕੁਰਬਾਨ ਜਾਵਾਂ ।
3. ਹੇ ਭਾਈ ! ਮੇਰੇ ਹਿਰਦੇ ਵਿਚ ਪਿਆਰੇ ਪ੍ਰਭੂ ਦਾ ਪ੍ਰੇਮ ਵਸ ਰਿਹਾ ਹੈ, ਉਹ ਸੱਜਣ ਮੈਨੂੰ ਕਿਵੇਂ ਮਿਲੇ ? ਤੇ, ਮੈਂ ਉਸ ਨੂੰ ਕਿਵੇਂ ਮਿਲਾਂ ? ।੧।
4. ਹੇ ਮੇਰੇ ਮਨ ! ਹੇ ਪਿਆਰੇ ਮਿੱਤ੍ਰ ! ਪ੍ਰਮੇਸ਼ਰ ਜੀ ਦਾ ਨਾਮ ਹੀ ਮੈਨੂੰ (ਅਸਲ) ਧਨ (ਅਸਲ) ਸਰਮਾਇਆ ਜਾਪਦਾ ਹੈ ।
5. ਹੇ ਪਿਆਰੇ ! ਜਿਸ ਮਨੁੱਖ ਦੇ ਹਿਰਦੇ ਵਿਚ ਪੂਰੇ ਗੁਰੂ ਨੇ ਪ੍ਰਭੂ ਦਾ ਨਾਮ ਪੱਕਾ ਕਰ ਦਿਤਾ, ਉਸ ਨੂੰ ਪ੍ਰਮਾਤਮਾਂ ਧੀਰਜ ਦੇਂਦਾ ਹੈ, ਉਸ ਨੂੰ ਸ਼ਾਬਾਸ਼ ਦੇਂਦਾ ਹੈ ।੧। ਰਹਾਉ ।
6. ਹੇ ਹਰੀ ! ਤੂੰ ਆਪ ਹੀ ਮੈਨੂੰ ਗੁਰੂ ਮਿਲਾ ਦੇ ਤਾਂ ਕਿ ਗੁਰੂ ਮੈਨੂੰ ਤੇਰਾ ਨਾਮ ਧਨ ਸਰਮਾਇਆ ਵਿਖਾ ਦੇਵੇ ।

**ਪ੍ਰ**:—ਸ੍ਰੀ ਜੀਉ ! ਮੈਨੂੰ ਭੀ ਦਸ ਦਿਓ ਕਿ ਪ੍ਰਭੂ ਦਾ ਪ੍ਰੇਮ ਕਿਥੋਂ ਲਿਆ ਜਾ ਸਕਦਾ ਹੈ ?

7. ਹੇ ਸਜਣੋ ! ਆਪਣੇ ਚਿੱਤ ਵਿਚ ਨਿਰਨਾ ਕਰ ਕੇ ਵੇਖ ਲਵੋ, ਗੁਰੂ ਤੋਂ ਬਿਨਾ ਪ੍ਰਭੂ ਦਾ ਪਿਆਰ ਹਾਸਲ ਨਹੀਂ ਹੁੰਦਾ ।
8. ਹੇ ਪਿਆਰੇ ! ਪ੍ਰਮਾਤਮਾਂ ਨੇ ਗੁਰੂ ਵਿਚ ਆਪਣੇ ਆਪ ਨੂੰ ਰਖਿਆ ਹੋਇਆ ਹੈ, ਗੁਰੂ ਹੀ ਉਸ ਨਾਲ ਮਿਲਾਂਦਾ ਹੈ, (ਇਸ ਲਈ) ਗੁਰੂ ਦੀ ਹੀ ਵਡਿਆਈ ਕਰੋ ।੨।

**9. ਸਾਗਰ ਭਗਤਿ ਭੰਡਾਰ ਹਰਿ**
**ਪੂਰੇ ਸਤਿਗੁਰ ਪਾਸਿ ॥**
**10. ਸਤਿਗੁਰੁ ਤੁਠਾ ਖੋਲਿ ਦੇਇ**
**ਮੁਖਿ ਗੁਰਮੁਖਿ ਹਰਿ ਪਰਗਾਸਿ ॥**
**11. ਮਨਮੁਖਿ ਭਾਗ ਵਿਹੂਣਿਆ**
**ਤਿਖ ਮੁਈਆ ਕੰਧੀ ਪਾਸਿ ॥੩॥**
**12. ਗੁਰੁ ਦਾਤਾ ਦਾਤਾਰੁ ਹੈ**
**ਹਉ ਮਾਗਉ ਦਾਨੁ ਗੁਰ ਪਾਸਿ ॥**
**13. ਚਿਰੀ ਵਿਛੁੰਨਾ ਮੇਲਿ ਪ੍ਰਭ**
**ਮੈ ਮਨਿ ਤਨਿ ਵਡੜੀ ਆਸ ॥**
**14. ਗੁਰ ਭਾਵੈ ਸੁਣਿ ਬੇਨਤੀ**
**ਜਨ ਨਾਨਕ ਕੀ ਅਰਦਾਸਿ ॥੪॥੨॥੪॥**

**ਪਦ ਅਰਥ** :—ਸਾਗਰ—ਸਮੁੰਦਰ । ਭੰਡਾਰ—ਖਜ਼ਾਨੇ । ਪਾਸਿ—ਕੋਲ । ਤੁਠਾ—ਮੇਹਰਵਾਨ ਹੋਇਆ । ਖੋਲਿ—ਖੋਲ੍ਹ ਕੇ । ਦੇਇ—ਦੇਂਦਾ ਹੈ । ਮੁਖਿ—ਮੂੰਹੋਂ, (ਉਪਦੇਸ਼ਦਾ ਹੈ) । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ । ਪਰਗਾਸਿ—ਚਾਨਣ ਕਰਦਾ ਹੈ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲੀ । ਤਿਖ—ਤ੍ਰੇਹ, ਤ੍ਰਿਸ਼ਨਾਂ । ਮੁਈਆ—ਮਰ ਗਈ, ਆਤਮਕ ਮੌਤੇ ਮਰ ਗਈ । ਕੰਧੀ ਪਾਸਿ—ਸਰੋਵਰ ਦੇ ਕੰਢੇ ਦੇ ਕੋਲ ।੩।

ਹਉ ਮਾਗਉ—ਹਉ ਮਾਗਉਂ, ਮੈਂ ਮੰਗਦਾ ਹਾਂ । ਚਿਰੀ ਵਿਛੁੰਨਾ—ਚਿਰ ਤੋਂ ਵਿਛੜਿਆ ਹੋਇਆ । ਮੈ ਮਨਿ ਤਨਿ—ਮੇਰੇ ਮਨ ਵਿਚ, ਮੇਰੇ ਤਨ ਵਿਚ । ਗੁਰ ਭਾਵੈ—ਹੇ ਗੁਰੂ, ਜੇ ਤੈਨੂੰ ਭਾਵੇ ੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਦਸੋ ਕਿ, ਉਸ ਪ੍ਰਮੇਸ਼ਰ ਦੀ ਭਗਤੀ ਕਿਥੋਂ ਪ੍ਰਾਪਤ ਹੁੰਦੀ ਹੈ ?

9. **ਉ**:—ਹੇ ਭਾਈਓ ! ਪ੍ਰਮੇਸ਼ਰ ਦੀ ਭਗਤੀ ਦੇ, ਪੂਰੇ ਗੁਰੂ ਦੇ ਕੋਲ ਸਮੁੰਦਰ ਤੇ ਭਗਤੀ ਦੇ ਖਜਾਨੇ ਮੌਜੂਦ ਹਨ ।

10. ਪਰ, ਹੇ ਭਾਈਓ ! ਜਿਸ ਮਨੁੱਖ ਉਤੇ ਗੁਰੂ ਮਿਹਰਵਾਨ ਹੁੰਦਾ ਹੈ, (ਇਹ ਖਜਾਨੇ) ਖੋਲ੍ਹ ਕੇ (ਉਸ ਨੂੰ) ਦੇ ਦੇਂਦਾ ਹੈ, ਮੁਖੋਂ ਉਸ ਨੂੰ ਉਪਦੇਸ਼ ਕਰਦਾ ਹੈ, ਜਿਸ ਕਰਕੇ ਉਸ ਦੇ ਅੰਦਰ ਰੱਬੀ ਨੂਰ ਪ੍ਰਗਟ ਹੋ ਜਾਂਦਾ ਹੈ ।
11. ਪਰ, ਹੇ ਪਿਆਰੇ ! ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲੀ ਜੀਵ ਇਸਤ੍ਰੀ ਬਦ-ਕਿਸਮਤ ਹੁੰਦੀ ਹੈ, ਉਹ ਗੁਰੂ ਦੇ ਨੇੜੇ ਹੁੰਦਿਆਂ ਭੀ ਉਵੇਂ ਆਤਮਕ ਮੌਤੇ ਮਰੀ ਰਹਿੰਦੀ ਹੈ, ਜਿਵੇਂ ਕੋਈ ਮਨੁੱਖ ਸਰੋਵਰ ਦੇ ਕੰਢੇ ਕੋਲ ਹੁੰਦਾ ਭੀ ਤਿਹਾਇਆ ਮਰ ਜਾਂਦ ਹੈ ।੩।

**ਪ੍ਰ**:—ਸ੍ਰੀ ਜੀਉ ! ਸੰਸਾਰੀ ਲੋਕ ਗੁਰੂ ਤੋਂ ਅਨੇਕਾਂ ਤਰ੍ਹਾਂ ਦੀਆਂ ਦਾਤਾਂ ਮੰਗਦੇ ਹਨ, ਪਰ ਆਪ ਜੀ ਦੀ ਗੁਰਮਤਿ ਅਨੁਸਾਰ ਕਿਹੜੀ ਮੰਗ ਹੈ ?

12. **ਉ**:-ਹੇ ਭਾਈਓ ! ਗੁਰੂ (ਤਾਂ ਭਾਵੇਂ) ਸਾਰੀਆਂ ਹੀ ਦਾਤਾਂ ਦੇਣ ਦੇ ਸਮਰੱਥ ਹੈ,ਪਰ ਮੈਂ ਤਾਂ ਗੁਰੂ ਪਾਸੋਂ ਇਹੋ ਹੀ ਖੈਰ ਮੰਗਦਾ ਹਾਂ ਕਿ ਮੈਨੂੰ ਚਿਰ ਤੋਂ ਵਿਛੜੇ
13. ਹੋਏ ਨੂੰ ਪ੍ਰਭੂ ਮਿਲਾ ਦੇਵੇ, ਮੇਰੇ ਮਨ ਵਿਚ ਮੇਰੇ ਹਿਰਦੇ ਵਿਚ ਇਹੋ ਬੜੀ ਤਾਂਘ ਹੈ ।
14. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਗੁਰੂ ! ਜੇ ਤੈਨੂੰ ਭਾਵੇ ਤਾਂ ਦਾਸ ਦੀ ਇਹ ਬੇਨਤੀ ਸੁਣ, ਅਰਦਾਸ ਸੁਣ ।੪।੨।੪।

**ਭਾਵਾਰਥ** :—ਇਸ ਸ਼ਬਦ ਵਿਚ ਮਨੁੱਖ ਨੂੰ ਹਰੀ ਨਾਮ ਦੀ ਪ੍ਰਾਪਤੀ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਪਰ ਭਗਤੀ ਦੇ ਭੰਡਾਰੇ ਪੂਰੇ ਗੁਰੂ ਦੇ ਹੀ ਪਾਸ ਹਨ, ਉਸੇ ਗੁਰੂ ਅਗੇ ਨਾਮ ਦਾਨ ਲਈ ਅਰਦਾਸ ਕਰਦੇ ਹਨ ।

**ਮਾਰੂ ਮਹਲਾ ੪ ॥**

1. **ਹਰਿ ਹਰਿ ਕਥਾ ਸੁਣਾਇ ਪ੍ਰਭ**
 **ਗੁਰਮਤਿ ਹਰਿ ਰਿਦੈ ਸਮਾਣੀ ॥**
2. **ਜਪਿ ਹਰਿ ਹਰਿ ਕਥਾ ਵਡਭਾਗੀਆ**
 **ਹਰਿ ਉਤਮ ਪਦੁ ਨਿਰਬਾਣੀ ॥**
3. **ਗੁਰਮੁਖਾ ਮਨਿ ਪਰਤੀਤਿ ਹੈ**
 **ਗੁਰਿ ਪੂਰੈ ਨਾਮਿ ਸਮਾਣੀ ॥੧॥**
4. **ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥**
5. **ਹਰਿ ਹਰਿ ਕਥਾ ਨਿਤ ਸਦਾ ਕਰਿ**
 **ਗੁਰਮੁਖਿ ਅਕਥ ਕਹਾਣੀ ॥੧॥ ਰਹਾਉ ॥**
6. **ਮੈ ਮਨੁ ਤਨੁ ਖੋਜਿ ਢੰਢੋਲਿਆ**
 **ਕਿਉ ਪਾਈਐ ਅਕਥ ਕਹਾਣੀ ॥**
7. **ਸੰਤ ਜਨਾ ਮਿਲਿ ਪਾਇਆ**
 **ਸੁਣਿ ਅਕਥ ਕਥਾ ਮਨਿ ਭਾਣੀ ॥**
8. **ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ**
 **ਮੈ ਮੇਲੇ ਪੁਰਖੁ ਸੁਜਾਣੀ ॥੨॥**

**ਪਦ ਅਰਥ** :—ਹਰਿ ਹਰਿ ਕਥਾ ਪ੍ਰਭ—ਹਰੀ ਪ੍ਰਭੂ ਦੀ ਕਥਾ । ਕਥਾ—ਸਿਫਤ ਸਲਾਹ ਦੀ ਗਲ । ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ । ਰਿਦੈ—ਹਿਰਦੇ ਵਿਚ । ਵਡਭਾਗੀਆ—ਹੇ ਵਡਭਾਗੀ ਮਨ । ਪਦੁ—ਦਰਜਾ । ਨਿਰਬਾਣੀ—ਵਾਸ਼ਨਾ ਰਹਿਤ । ਗੁਰਮੁਖਾ ਮਨਿ—ਗੁਰੂ ਦੇ ਸਨਮੁਖ ਰਹਿਣ ਵਾਲਿਆਂ ਦੇ ਮਨ ਵਿਚ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਨਾਮਿ—ਨਾਮ ਵਿਚ । ਸੁਣਾਇ—ਸੁਣ ।੧।

ਮਨ—ਹੇ ਮਨ । ਮਨਿ—ਮਨ ਵਿਚ । ਭਾਣੀ—ਪਿਆਰੀ ਲਗਦੀ ਹੈ । ਕਰਿ—ਕਰਦਾ ਰਹੁ । ਗੁਰਮੁਖਿ—ਗੁਰੂ ਦੀ ਰਾਹੀਂ । ਅਕਥ ਕਹਾਣੀ—ਅਕੱਥ ਦੀ ਕਹਾਣੀ । ਅਕਥ—ਅਕੱਥ, ਜਿਸਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸਕੇ ।੧। ਰਹਾਉ ।

ਖੋਜਿ—ਖੋਜ ਕੇ । ਪਾਈਐ—ਪ੍ਰਾਪਤ ਕੀਤੀ ਜਾ ਸਕੇ । ਮਿਲਿ—ਮਿਲ ਕੇ । ਪਾਇਆ—(ਅਕੱਥ ਪ੍ਰਭੂ) ਮਿਲ ਸਕਦਾ ਹੈ । ਸੁਣਿ—(ਸੰਤ ਜਨਾਂ ਤੋਂ) ਸੁਣ ਕੇ । ਅਧਾਰੁ—ਆਸਰਾ । ਮੈ—ਮੈਨੂੰ । ਪੁਰਖ ਸੁਜਾਣੀ—ਸਭ ਦੇ ਦਿਲ ਦੀ ਜਾਨਣ ਵਾਲਾ ਅਕਾਲ ਪੁਰਖ ਹੈ ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਸਾਡਾ ਮਨ ਹਰ ਵਕਤ ਸੰਸਾਰ ਦੀਆਂ ਕੱਚੀਆਂ ਗਲਾਂ ਸੁਣਨ ਦਾ ਹੀ ਆਦੀ ਹੋ ਰਿਹਾ ਹੈ, ਦਸੋ, ਇਸ ਨੂੰ ਕਿਵੇਂ ਸਮਝਾਇਆ ਜਾਵੇ ?

1. **ਉ**:—ਹੇ ਪਿਆਰੇ ! ਇਸ ਨੂੰ ਪਿਆਰ ਨਾਲ ਇਉਂ ਹੀ ਸਮਝਾਇਆ ਕਰ ਕਿ, ਹੇ ਮਨ ! (ਤੂੰ) ਸਦਾ ਹਰੀ ਪ੍ਰਭੂ ਦੀ ਸਿਫਤ ਸਲਾਹ ਸੁਣਦਾ ਰਿਹਾ ਕਰ, ਪਰ, ਇਹ ਸੰਕੇਤ ਹੈ ਕਿ, ਗੁਰੂ ਦੀ ਮਤਿ ਉਤੇ ਤੁਰਿਆਂ ਹੀ ਇਹ ਹਰਿ ਕਥਾ ਹਿਰਦੇ ਵਿਚ ਟਿਕ ਸਕਦੀ ਹੈ ।
2. ਹੇ ਵਡਭਾਗੀ ਮਨ ! (ਗੁਰੂ ਦੀ ਸ਼ਰਨ ਪੈਕੇ) ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਚੇਤੇ ਕਰਦਾ ਰਹੁ । (ਇਸ਼ ਤਰ੍ਹਾਂ) ਉੱਤਮ ਅਤੇ ਵਾਸ਼ਨਾਂ ਰਹਿਤ ਆਤਮਕ ਦਰਜਾ ਮਿਲ ਜਾਂਦਾ ਹੈ ।
3. ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖਾਂ ਦੇ ਮਨ ਵਿਚ (ਪ੍ਰਭੂ ਦੀ ਸਿਫਤ ਸਲਾਹ ਵਾਸਤੇ) ਸ਼ਰਧਾ ਬਣੀ ਰਹਿੰਦੀ ਹੈ, ਪੂਰੇ ਗੁਰੂ ਦੀ ਰਾਹੀਂ ਉਹ ਹਰਿ ਨਾਮ ਵਿਚ ਲੀਨ ਰਹਿੰਦੇ ਹਨ ।੧।
4. (ਇਸੇ ਲਈ) ਹੇ ਮੇਰੇ ਮਨ ! ਮੈਨੂੰ ਆਪਣੇ ਅੰਦਰ ਪ੍ਰਮਾਤਮਾਂ ਦੀ ਸਿਫਤ ਸਲਾਹ ਪਿਆਰੀ ਲਗਦੀ ਹੈ ।
5. ਹੇ ਮੇਰੇ ਮਨ ! ਪ੍ਰਮਾਤਮਾਂ ਦੀ ਸਿਫਤ ਸਲਾਹ ਸਦਾ ਕਰਦਾ ਰਹੁ, ਪਰ, ਇਹ ਅਕੱਥ ਪ੍ਰਭੂ ਦੀ ਸਿਫਤ ਸਲਾਹ ਗੁਰੂ ਦੀ ਰਾਹੀਂ ਮਿਲਦੀ ਹੈ, (ਇਸ ਵਾਸਤੇ) ਹੇ ਮਨ ! ਗੁਰੂ ਦੀ ਸ਼ਰਨੀ ਪਿਆ ਰਹੁ ।੧। ਰਹਾਉ ।

**ਪ੍ਰ**:—ਗੁਰਦੇਵ ਜੀਉ ! ਆਖਰ, ਪ੍ਰਭੂ ਦੀ ਸਿਫਤ ਸਲਾਹ ਹਾਸਲ ਕਿਵੇਂ ਹੋ ਸਕਦੀ ਹੈ ?

6. ਉ:—ਹੇ ਭਾਈਓ ! ਮੈਂ ਆਪਣੇ ਮਨ ਨੂੰ. ਆਪਣੇ ਤਨ ਨੂੰ ਖੋਜ ਕੇ ਭਾਲ ਕੀਤੀ ਹੈ ਕਿ, ਕਿਸ ਤਰ੍ਹਾਂ, ਉਸ ਅਕੱਥ ਪ੍ਰਭੂ ਦੀ ਸਿਫਤ ਸਲਾਹ ਕੀਤੀ ਜਾ ਸਕੇ ।

7. ਹੇ ਭਾਈ ! ਆਖਰ, ਇਹੋ ਹੀ ਨਿਸਚਾ ਕੀਤਾ ਹੈ ਕਿ, ਸੰਤ ਜਨਾਂ ਨੂੰ ਮਿਲ ਕੇ (ਅਕੱਥ ਪ੍ਰਭੂ ਦਾ ਮਿਲਾਪ) ਹਾਸਲ ਹੋ ਸਕਦਾ ਹੈ, (ਸੰਤ ਜਨਾਂ ਪਾਸੋਂ) ਅਕੱਥ ਪ੍ਰਭੂ ਦੀ ਸਿਫਤ ਸਲਾਹ ਸੁਣਕੇ ਮਨ ਵਿਚ ਪਿਆਰੀ ਲਗਦੀ ਹੈ ।

8. ਹੇ ਪਿਆਰੇ ! ਹੁਣ, (ਸੰਤ ਗੁਰੂ ਦੀ ਕ੍ਰਿਪਾ ਨਾਲ) ਮੇਰੇ ਮਨ ਵਿਚ, ਮੇਰੇ ਤਨ ਵਿਚ ਪ੍ਰਮਾਤਮਾਂ ਦਾ ਨਾਮ ਆਸਰਾ ਬਣ ਗਿਆ ਹੈ, (ਗੁਰੂ ਹੀ) ਮੈਨੂੰ ਸੁਜਾਣ ਅਕਾਲ ਪੁਰਖ ਮਿਲਾ ਸਕਦਾ ਹੈ ।੨।

**9. ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ**
**ਮਿਲਿ ਸੁਰਤੀ ਸੁਰਤਿ ਸਮਾਣੀ ॥**
**10. ਵਡਭਾਗੀ ਗੁਰੁ ਸੇਵਿਆ**
**ਹਰਿ ਪਾਇਆ ਸੁਘੜ ਸੁਜਾਣੀ ॥**
**11. ਮਨਮੁਖ ਭਾਗ ਵਿਹੂਣਿਆ**
**ਤਿਨ ਦੁਖੀ ਰੈਣਿ ਵਿਹਾਣੀ ॥੩॥**
**12. ਹਮ ਜਾਚਿਕ ਦੀਨ ਪ੍ਰਭ ਤੇਰਿਆ**
**ਮੁਖਿ ਦੀਜੈ ਅੰਮ੍ਰਿਤ ਬਾਣੀ ॥**
**13. ਸਤਿਗੁਰੁ ਮੇਰਾ ਮਿਤ੍ਰੁ ਪ੍ਰਭ**
**ਹਰਿ ਮੇਲਹੁ ਸੁਘੜ ਸੁਜਾਣੀ ॥**
**14. ਜਨ ਨਾਨਕ ਸਰਣਾਗਤੀ**
**ਕਰਿ ਕਿਰਪਾ ਨਾਮਿ ਸਮਾਣੀ ॥੪॥੩॥੫॥**

**ਪਦ ਅਰਥ** :—ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ—ਗੁਰ ਪੁਰਖੈ ਪ੍ਰਭ ਪੁਰਖ ਮਿਲਾਇ । ਮਿਲਾਇ—ਮਿਲਾਇਆ ਹੈ (ਜਿਸ ਨੂੰ) । ਗੁਰ ਪੁਰਖੈ—ਗੁਰੂ ਪੁਰਖ ਨੇ । ਸੁਰਤੀ—ਸੁਰਤਾਂ ਦੇ ਮਾਲਕ ਪ੍ਰਭੂ ਵਿਚ । ਵਡਭਾਗੀ—ਵਡੇ ਭਾਗਾਂ ਵਾਲਿਆਂ ਨੇ । ਗੁਰ ਸੇਵਿਆ—ਗੁਰੂ ਦੀ ਸਰਣ ਪਕੜੀ ਹੈ । ਸੁਘੜ ਸੁਜਾਣੀ ਹਰਿ—ਸੋਹਣਾ ਸੁਜਾਣ ਹਰੀ । ਸੁਘੜ—ਸੋਹਣੀ ਆਤਮਕ ਘਾੜਤ ਵਾਲਾ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਦੁਖੀ—ਦੁੱਖਾਂ ਵਿਚ । ਰੈਣਿ—ਜੀਵਨ ਰਾਤ ।੩।

ਜਾਚਿਕ ਦੀਨ—ਨਿਮਾਣੇ ਮੰਗਤੇ । ਪ੍ਰਭ—ਹੇ ਪ੍ਰਭੂ । ਮੁਖਿ—ਮੂੰਹ ਵਿਚ । ਦੀਜੈ—ਕ੍ਰਿਪਾ ਕਰ ਕੇ ਦੇਹ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਪ੍ਰਭ ਹਰਿ—ਹੇ ਹਰੀ, ਹੇ ਪ੍ਰਭੂ ! ਸਰਣਾਗਤੀ—ਸ਼ਰਨ ਆਇਆ ਹਾਂ । ਨਾਮਿ—ਨਾਮ ਵਿਚ । ਸਮਾਣੀ—ਸਮਾਇਆ ਰਹਾਂ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਵੇਖੀਦਾ ਹੈ ਕਿ ਅਨੇਕਾਂ ਹੀ ਲੋਕ ਆਪਣੀ ਸੁਰਤੀ ਨੂੰ ਟਿਕਾਉਣ ਦਾ ਜਤਨ ਕਰਦੇ ਹਨ, ਪਰ ਉਹ ਕੌਣ ਲੋਕ ਹਨ, ਜਿਨ੍ਹਾਂ ਦੀ ਸੁਰਤਿ ਪ੍ਰਭੂ ਵਿਚ ਸਦਾ ਲਈ ਟਿਕ ਗਈ ਹੋਵੇ ?

9. ਉ:—ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਪੁਰਖ ਨੇ ਪ੍ਰਭੂ ਪੁਰਖ ਨਾਲ ਮਿਲਾ ਦਿਤਾ, (ਸਮਝ ਲਓ ਕਿ) ਪ੍ਰਭੂ ਨੂੰ ਮਿਲ ਕੇ ਉਸ ਦੀ ਸੁਰਤਿ ਸੁਰਤਾਂ ਦੇ ਮਾਲਕ ਹਰੀ ਵਿਚ (ਸਦਾ ਲਈ) ਟਿਕ ਗਈ ਹੈ ।

10. ਹੇ ਭਾਈ ! ਵਡਭਾਗੀ ਪੁਰਖਾਂ ਨੇ ਹੀ ਗੁਰੂ ਦਾ ਆਸਰਾ ਲਿਆ ਹੈ ਤੇ ਉਨ੍ਹਾਂ ਨੂੰ ਹੀ ਸੋਹਣਾ ਸੁਜਾਨ ਪ੍ਰਮੇਸ਼ਰ ਮਿਲ ਪਿਆ ।

11. ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ (ਬੰਦੇ) ਬਦ-ਕਿਸਮਤ ਹੁੰਦੇ ਹਨ, (ਛੁੱਟੜ ਇਸਤ੍ਰੀ ਦੀ ਰਾਤ ਵਾਂਗ ਉਨ੍ਹਾਂ ਦੀ) ਜ਼ਿੰਦਗੀ ਦੁੱਖਾਂ ਵਿਚ ਹੀ ਬੀਤਦੀ ਹੈ ।੩।

ਪ੍ਰ:—ਗੁਰਦੇਵ ਜੀਉ ! ਦਸੋ, ਦੁੱਖਾਂ ਤੋਂ ਛੁੱਟਣ ਲਈ ਕੀ ਚਾਰਾ ਕੀਤਾ ਜਾਏ ?

12. ਉ:—ਹੇ ਭਾਈਓ ! ਇਉਂ ਹੀ ਬੇਨਤੀਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਅਸੀਂ (ਜੀਵ) ਤੇਰੇ (ਦਰ ਦੇ) ਨਿਮਾਣੇ ਮੰਗਤੇ ਹਾਂ, ਸਾਡੇ ਮੂੰਹ ਵਿਚ (ਗੁਰੂ ਦੀ) ਆਤਮਕ ਜੀਵਨ ਦੇਣ ਵਾਲੀ ਬਾਣੀ ਦੇਹ ।

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਪਾਸੋਂ ਆਪ ਦੀ ਕੀ ਮੰਗ ਹੈ ?

13. ਉ:—ਹੇ ਭਾਈਓ ! ਮੇਰੀ ਤਾਂ ਇਹੋ ਹੀ ਮੰਗ ਹੈ ਕਿ, ਹੇ ਹਰੀ, ਹੇ ਪ੍ਰਭੂ, ਮੈਨੂੰ ਸੋਹਣਾ ਸੁਜਾਨ ਮੇਰਾ ਮਿੱਤ੍ਰ ਗੁਰੂ ਮਿਲਾ ।

14 ਦਾਸ ਨਾਨਕ ਆਖਦਾ ਹੈ ਕਿ, ਹੇ ਪ੍ਰਭੂ ! ਮੈਂ ਤੇਰੀ ਸ਼ਰਨ ਪਿਆ ਹਾਂ, ਮੇਹਰ ਕਰ, ਮੈਂ ਤੇਰੇ ਨਾਮ ਵਿਚ ਲੀਨ ਰਹਾਂ ।੪।੩।੫।

**ਭਾਵਾਰਥ** :—ਉਸ ਹਰੀ ਦੀ ਸਿਫਤ ਸਲਾਹ ਦੀ ਕਥਾ ਬਹੁਤ ਮਨ ਭਾਉਂਦੀ ਸ਼ੈ ਹੈ, ਪਰ ਉਹ ਹੈ ਅਕੱਥ । ਪਰ, ਹਾਂ ਜੇ ਗੁਰੂ ਮੇਹਰ ਕਰੇ ਤਾਂ ਆਪਣੀ ਮਿੱਠੀ ਬਾਣੀ ਦੁਆਰੇ ਇਹ ਪਵਿਤ੍ਰ ਕਥਾ ਸਮਝਾ ਦਿੰਦਾ ਹੈ ।

**ਮਾਰੂ ਮਹਲਾ ੪ ॥**

**1. ਹਰਿ ਭਾਉ ਲਗਾ ਬੈਰਾਗੀਆ**
**ਵਡਭਾਗੀ ਹਰਿ ਮਨਿ ਰਾਖੁ ॥**
**2. ਮਿਲਿ ਸੰਗਤਿ ਸਰਧਾ ਊਪਜੈ**
**ਗੁਰ ਸਬਦੀ ਹਰਿ ਰਸੁ ਚਾਖੁ ॥**
**3. ਸਭੁ ਮਨੁ ਤਨੁ ਹਰਿਆ ਹੋਇਆ**
**ਗੁਰਬਾਣੀ ਹਰਿ ਗੁਣ ਭਾਖੁ ॥੧॥**
**4. ਮਨ ਪਿਆਰਿਆ ਮਿਤ੍ਰਾ**
**ਹਰਿ ਹਰਿ ਨਾਮੁ ਰਸੁ ਚਾਖੁ ॥**
**5. ਗੁਰਿ ਪੂਰੈ ਹਰਿ ਪਾਇਆ**
**ਹਲਤਿ ਪਲਤਿ ਪਤਿ ਰਾਖੁ ॥੧॥ ਰਹਾਉ ॥**
**6. ਹਰਿ ਹਰਿ ਨਾਮੁ ਧਿਆਈਐ**
**ਹਰਿ ਕੀਰਤਿ ਗੁਰਮੁਖਿ ਚਾਖੁ ॥**

**7. ਤਨੁ ਧਰਤੀ ਹਰਿ ਬੀਜੀਐ**
**ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥**
**8. ਅੰਮ੍ਰਿਤੁ ਹਰਿ ਹਰਿ ਨਾਮੁ ਹੈ**
**ਗੁਰਿ ਪੂਰੈ ਹਰਿ ਰਸੁ ਚਾਖੁ ॥੨॥**

**ਪਦ ਅਰਥ** :—ਭਾਉ—ਪਿਆਰ । ਬੈਰਾਗੀਆ—ਹੇ ਬੈਰਾਗੀ ਜੀਊੜੇ । ਵਡਭਾਗੀ—ਵਡੇ ਭਾਗਾਂ ਨਾਲ । ਮਨਿ—ਮਨ ਵਿਚ । ਮਿਲਿ—ਮਿਲ ਕੇ । ਊਪਜੈ—ਪੈਦਾ ਹੁੰਦਾ ਹੈ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ । ਚਾਖੁ—ਚੱਖ । ਸਭੁ—ਸਾਰਾ । ਹਰਿ ਗੁਣ—ਹਰੀ ਦੇ ਗੁਣ । ਭਾਖੁ—ਉਚਾਰ ।੧।

ਮਨ—ਹੇ ਮਨ । ਨਾਮ ਰਸੁ—ਨਾਮ ਦਾ ਸੁਆਦ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ । ਹਲਤਿ—ਇਸ ਲੋਕ ਵਿਚ । ਪਲਤਿ—ਪ੍ਰਲੋਕ ਵਿਚ । ਪਤਿ—ਇੱਜ਼ਤ । ਰਾਖੁ—ਬਚਾ ਲੈ ।੧। ਰਹਾਉ ।

ਧਿਆਈਐ—ਧਿਆਉਣਾ ਚਾਹੀਦਾ ਹੈ । ਕੀਰਤਿ—ਸਿਫਤ ਸਲਾਹ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਬੀਜੀਐ—ਬੀਜਣਾ ਚਾਹੀਦਾ ਹੈ । ਰਾਖੁ—ਰਾਖਾ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ । ਗੁਰਿ ਪੂਰੈ—ਪੂਰੇ ਗੁਰੂ ਦੀ ਰਾਹੀਂ ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਦੋਂ ਅੰਦਰ ਪ੍ਰਭੂ ਜੀ ਦਾ ਪਿਆਰ ਉਪਜ ਆਵੇ ਤਾਂ ਉਸ ਦੇ ਟਿਕਾ ਲਈ ਕੀ ਸਾਧਨ ਕਰਨਾ ਯੋਗ ਹੈ?

1. **ਉ**:—ਹੇ ਭਾਈ ! ਜੀਊੜੇ ਨੂੰ ਇਉਂ ਹੀ ਸੰਬੋਧਨ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਬੈਰਾਗੀ ਜੀਊੜੇ (ਵੇਖ) ਵਡੇ ਭਾਗਾਂ ਨਾਲ (ਤੇਰੇ ਅੰਦਰ) ਪ੍ਰਭੂ ਦਾ ਪਿਆਰ ਬਣ ਆਇਆ ਹੈ, ਹੁਣ ਤੂੰ (ਉਸ) ਪ੍ਰਮੇਸ਼ਰ ਜੀ (ਦੇ ਨਾਮ) ਨੂੰ ਆਪਣੇ ਮਨ ਵਿਚ ਸਾਂਭ (ਕੇ) ਰਖ ।
2. ਹੇ ਪਿਆਰੇ ! ਵੇਖ, ਸੰਗਤ ਵਿਚ ਮਿਲ ਕੇ (ਹੀ ਨਾਮ ਜਪਣ ਦੀ) ਸ਼ਰਧਾ ਪੈਦਾ ਹੁੰਦੀ ਹੈ (ਤੂੰ ਭੀ ਸੰਗਤ ਵਿਚ ਟਿਕ ਕੇ) ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮੇਸ਼ਰ ਜੀ ਦੇ ਨਾਮ ਦਾ ਸੁਆਦ ਚੱਖਦਾ ਰਹੁ ।

**ਪ੍ਰ**:—ਗੁਰਦੇਵ ਜੀਉ ! ਆਖਰ, ਨਾਮ ਦੇ ਸੁਆਦ ਚੱਖਣ ਵਾਲੇ ਨੂੰ ਫਲ ਕੀ ਮਿਲਦਾ ਹੈ ?

3. **ਉ**:—ਹੇ ਸਜਨਾ ! ਵੇਖ, ਜਿਹੜਾ ਮਨੁੱਖ ਨਾਮ ਦਾ ਰਸ ਚੱਖਦਾ ਹੈ, ਉਸ ਦਾ ਤਨ ਮਨ ਹਰ ਵੇਲੇ ਹੀ ਖਿੜਿਆ ਰਹਿੰਦਾ ਹੈ, (ਇਸ ਲਈ, ਹੇ ਭਾਈ !) ਗੁਰੂ ਦੀ ਬਾਣੀ ਰਾਹੀਂ (ਤੂੰ ਭੀ) ਪ੍ਰਮਾਤਮਾਂ ਦੇ ਗੁਣ ਉਚਾਰਿਆ ਕਰ ।੧।
4. ਹੇ (ਮੇਰੇ) ਪਿਆਰੇ ਮਿੱਤ੍ਰ ਮਨ ! ਸਦਾ ਪ੍ਰਮਾਤਮਾਂ ਦੇ ਨਾਮ ਦਾ ਸੁਆਦ ਚੱਖਦਾ ਰਿਹਾ ਕਰ ।
5. ਪਰ, ਇਹ ਨਾਮ ਪੂਰੇ ਗੁਰੂ ਦੀ ਰਾਹੀਂ ਮਿਲਦਾ ਹੈ, (ਇਸ ਲਈ ਤੂੰ ਭੀ ਗੁਰੂ ਦੀ ਸ਼ਰਨ ਪਉ, ਅਤੇ) ਇਸ ਲੋਕ ਤੇ ਪ੍ਰਲੋਕ ਵਿਚ ਆਪਣੀ ਇੱਜ਼ਤ ਬਚਾ ਲੈ ।੧। ਰਹਾਉ ।

**ਪ੍ਰ**:—ਗੁਰਦੇਵ ਜੀਉ ! ਆਖਰ, ਮੈਨੂੰ ਨਿਤ ਪ੍ਰਤੀ ਕਰਨਾ ਕੀ ਚਾਹੀਦਾ ਹੈ ?

6. **ਉ**:—ਹੇ ਭਾਈ ! ਸੁਣ, ਤੈਨੂੰ ਸਦਾ (ਹੀ) ਪ੍ਰਮੇਸ਼ਰ ਜੀ ਦਾ ਨਾਮ ਧਿਆਉਣਾ ਚਾਹੀਦਾ ਹੈ, (ਹੇ ਪਿਆਰੇ ! ਤੂੰ) ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦੀ ਸਿਫਤ ਸਲਾਹ (ਦਾ ਸੁਆਦ) ਚੱਖਦਾ ਰਿਹਾ ਕਰ ।
7. ਹੇ ਪਿਆਰੇ ! ਵੇਖ, ਇਹ ਸਰੀਰ (ਮਾਨੋਂ) ਧਰਤੀ ਹੈ, (ਇਸ ਵਿਚ) ਪ੍ਰਮੇਸ਼ਰ (ਦਾ ਨਾਮ ਬੀਜ) ਬੀਜਣਾ ਚਾਹੀਦਾ ਹੈ (ਹੇ ਭਾਈ !) ਸੰਗਤ ਵਿਚ (ਟਿਕੇ ਰਿਹਾਂ) ਪ੍ਰਮਾਤਮਾਂ ਆਪ (ਉਸ ਨਾਮ ਖੇਤੀ ਦਾ) ਰਾਖਾ ਬਣਦਾ ਹੈ ।
8. ਹੇ ਸਜਨਾ ! ਉਸ ਪ੍ਰਭੂ ਦਾ ਨਾਮ ਆਤਮਕ ਜੀਵਨ ਦੇਣ ਵਾਲਾ ਹੈ, ਪੂਰੇ ਗੁਰੂ ਦੀ ਰਾਹੀਂ (ਤੂੰ ਭੀ) ਪ੍ਰਮਾਤਮਾਂ (ਦੇ ਨਾਮ) ਦਾ ਸੁਆਦ ਚੱਖਦਾ ਰਹੁ ।

**9. ਮਨਮੁਖ ਤ੍ਰਿਸਨਾ ਭਰਿ ਰਹੇ**
**ਮਨਿ ਆਸਾ ਦਹਦਿਸ ਬਹੁ ਲਾਖੁ ॥**
**10. ਬਿਨੁ ਨਾਵੈ ਧ੍ਰਿਗੁ ਜੀਵਦੇ**
**ਵਿਚਿ ਬਿਸਟਾ ਮਨਮੁਖ ਰਾਖੁ ॥**
**11. ਓਇ ਆਵਹਿ ਜਾਹਿ ਭਵਾਈਅਹਿ**
**ਬਹੁ ਜੋਨੀ ਦੁਰਗੰਧ ਭਾਖੁ ॥੩॥**
**12. ਤ੍ਰਾਹਿ ਤ੍ਰਾਹਿ ਸਰਣਾਗਤੀ**
**ਹਰਿ ਦਇਆ ਧਾਰਿ ਪ੍ਰਭ ਰਾਖੁ ॥**
**13. ਸੰਤ ਸੰਗਤਿ ਮੇਲਾਪੁ ਕਰਿ**
**ਹਰਿ ਨਾਮੁ ਮਿਲੈ ਪਤਿ ਸਾਖੁ ॥**
**14. ਹਰਿ ਹਰਿ ਨਾਮੁ ਧਨੁ ਪਾਇਆ**
**ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥**

**ਪਦ ਅਰਥ**:—ਮਨਮੁਖ—ਆਪਣੇ ਮਨ ਦੇ ਪਿਛੇ ਤੁਰਨੇ ਵਾਲੇ । ਭਰਿ ਰਹੇ—ਲਿਬੜੇ ਰਹਿੰਦੇ ਹਨ । ਮਨਿ—ਮਨ ਵਿਚ । ਦਹ ਦਿਸ—ਦਸੀਂ ਪਾਸੀਂ । ਲਾਖੁ—ਲੱਖ, ਨਿਸ਼ਾਨਾ । ਬਹੁ—ਅਕਸਰ ਕਰ ਕੇ । ਦਹ ਦਿਸ ਬਹੁ ਲਾਖੁ—ਅਕਸਰ ਕਰ ਕੇ ਉਨ੍ਹਾਂ ਦਾ ਨਿਸ਼ਾਨਾ ਦਸੇ ਦਿਸ਼ਾਂ ਹੀ ਹੈ, ਸਦਾ ਭਟਕਦੇ ਫਿਰਦੇ ਹਨ । ਧ੍ਰਿਗੁ—ਫਿਟਕਾਰ ਜੋਗ । ਮਨਮੁਖ ਰਾਖੁ—ਮਨਮੁਖਾਂ ਦਾ ਟਿਕਾਣਾ । ਓਇ—ਉਹ । ਆਵਹਿ—ਆਉਂਦੇ ਹਨ, ਜੰਮਦੇ ਹਨ । ਜਾਹਿ—ਜਾਂਦੇ ਹਨ, ਮਰਦੇ ਹਨ । ਭਵਾਈਅਹਿ—ਭਵਾਏ ਜਾਂਦੇ ਹਨ । ਦੁਰਗੰਧ—ਗੰਦ । ਭਾਖੁ—ਭੱਖ, ਖੁਰਾਕ ਹੈ ।੩।

ਤ੍ਰਾਹਿ—ਬਚਾ ਲੈ । ਸਰਣਾਗਤੀ—ਸ਼ਰਨ ਆਏ ਹਾਂ । ਹਰਿ ਪ੍ਰਭ—ਹੇ ਹਰੀ, ਹੇ ਪ੍ਰਭੂ । ਰਾਖੁ—ਰਖਿਆ ਕਰ । ਮਿਲੈ—ਮਿਲਦਾ ਹੈ । ਪਤਿ ਸਾਖੁ—ਇੱਜ਼ਤ, ਇਤਬਾਰ । ਗੁਰਮਤਿ—ਗੁਰੂ ਦੀ ਸਿਖਿਆ ਉਤੇ ਤੁਰ ਕੇ । ਭਾਖੁ—ਉਚਾਰ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ, ਮਨਮੁਖ ਬੰਦਿਆਂ ਦੀ ਸਹੀ ਪਛਾਣ ਕੀ ਹੈ?

9. **ਉ**:—ਹੇ ਭਾਈਓ ! ਜੋ ਬੰਦੇ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਹਨ, ਉਹ ਤ੍ਰਿਸ਼ਨਾਂ (ਦੀ ਮੈਲ) ਨਾਲ (ਸਦਾ ਹੀ) ਲਿਬੜੇ ਰਹਿੰਦੇ ਹਨ, (ਉਨ੍ਹਾਂ ਦੇ) ਮਨ ਵਿਚ (ਮਾਇਆ ਦੀ ਹੀ) ਆਸਾ ਟਿਕੀ ਰਹਿੰਦੀ ਹੈ, ਉਹ ਆਮ ਤੌਰ ਤੇ (ਮਾਇਆ ਦੀ ਖਾਤ੍ਰ ਹੀ) ਭਟਕਦੇ ਰਹਿੰਦੇ ਹਨ, (ਭਾਵ ਉਹ ਹਰ ਪਾਸੇ ਬਹੁਤ ਹੀ ਆਸਾਂ ਬੰਨ੍ਹੀ ਬੈਠੇ ਹਨ)।

10. ਹੇ ਭਾਈਓ ! ਨਾਮ ਤੋਂ ਵਾਂਝੇ ਰਹਿ ਕੇ ਉਨ੍ਹਾਂ ਦਾ ਜੀਉਣਾ ਫਿਟਕਾਰ ਜੋਗ ਹੈ।
ਹੇ ਪਿਆਰੇ ! ਅਜਿਹੇ ਮਨਮੁਖਾਂ ਦਾ ਟਿਕਾਣਾ (ਵਿਕਾਰਾਂ ਦੇ) ਗੰਦ ਵਿਚ ਹੀ ਰਹਿੰਦਾ ਹੈ।

11. ਹੇ ਭਾਈ ! ਉਹ ਸਦਾ ਜੰਮਦੇ ਤੇ ਮਰਦੇ ਹੀ ਰਹਿੰਦੇ ਹਨ ਅਤੇ ਉਹ ਅਨੇਕਾਂ ਜੂਨਾਂ ਵਿਚ ਭਵਾਏ ਜਾਂਦੇ ਹਨ, (ਵਿਕਾਰਾਂ ਦਾ) ਗੰਦ (ਉਨ੍ਹਾਂ ਦੀ ਸਦਾ ਹੀ) ਖੁਰਾਕ ਹੈ।੩।

**ਪ੍ਰ**:—ਸ੍ਰੀ ਜੀਉ ! ਆਖਰ ਜੰਮਣ ਤੇ ਮਰਨ ਵਲੋਂ ਬਚਣ ਲਈ ਕੋਈ ਸਾਧਨ ਹੀ ਦਸ ਦਿਓ ?

12. **ਉ**:—ਹੇ ਭਾਈਓ ! ਸਾਧਨ ਇਕੋ ਅਰਦਾਸ ਹੈ, ਜੋ ਹਮੇਸ਼ਾਂ ਹੀ ਇਉਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ ਹੇ ਹਰੀ ! ਹੇ ਪ੍ਰਭੂ, ਮੇਹਰ ਕਰ, (ਸਾਡੀ) ਰਖਿਆ ਕਰੋ, ਅਸੀਂ ਤੇਰੀ ਸਰਨ ਆਏ ਹਾਂ, ਸਾਨੂੰ ਬਚਾ ਲੈ, ਬਚਾ ਲੈ।

**ਪ੍ਰ**:—ਆਪ ਜੀ ਚਾਹੁੰਦੇ ਕੀ ਹੋ ?

13. **ਉ**:—ਹੇ ਸਾਈਆਂ ਜੀਉ ! ਸੰਤਾਂ ਦੀ ਸੰਗਤ ਵਿਚ ਸਾਡਾ ਮਿਲਾਪ ਬਣਾਈ ਰਖੋ, (ਕਿਉਂ ਕਿ) ਉਥੋਂ ਹੀ ਹਰਿ ਨਾਮ ਮਿਲਦਾ ਹੈ, (ਜਿਸ ਨੂੰ ਨਾਮ ਮਿਲਦਾ ਹੈ, ਉਸ ਨੂੰ ਲੋਕ ਪ੍ਰਲੋਕ ਵਿਚ) ਇੱਜ਼ਤ ਮਿਲਦੀ ਹੈ।

14. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਐ ਪਿਆਰਿਓ ! ਸੰਤਾਂ ਦੀ ਸੰਗਤ ਵਿਚ ਹੀ ਪ੍ਰਮਾਤਮਾਂ ਦਾ ਨਾਮ ਧਨ ਮਿਲਦਾ ਹੈ, ਤੂੰ ਭੀ ਗੁਰੂ ਦੀ ਮਤਿ ਲੈ ਕੇ ਨਾਮ ਉਚਾਰਦਾ ਰਹੁ।੪।੪।੬।

**ਭਾਵਾਰਥ**:—ਹਰੀ ਦੀ ਪ੍ਰਾਪਤੀ ਲਈ ਲੋਕੀ ਅਨੇਕਾਂ ਪ੍ਰਕਾਰ ਦੇ ਸਾਧਨ ਕਰਦੇ ਹਨ, ਪਰ ਗੁਰਮਤਿ ਵਿਚ ਗੁਰਬਾਣੀ ਦੇ ਰਾਹੀਂ ਸਿਫਤ ਸਲਾਹ ਕਰਦੇ ਰਹਿਣਾ ਹੀ ਹਰੀ ਪ੍ਰਾਪਤੀ ਦਾ ਮੁੱਖ ਸਾਧਨ ਦਰਸਾ ਰਹੇ ਹਨ।

**ਮਾਰੂ ਮਹਲਾ ੪ ਘਰੁ ੫**

**੧ ੴ ਸਤਿਗੁਰ ਪ੍ਰਸਾਦਿ ॥**

1. **ਹਰਿ ਹਰਿ ਭਗਤਿ ਭਰੇ ਭੰਡਾਰਾ ॥**
2. **ਗੁਰਮੁਖਿ ਰਾਮੁ ਕਰੇ ਨਿਸਤਾਰਾ ॥**
3. **ਜਿਸਨੋ ਕ੍ਰਿਪਾ ਕਰੇ ਮੇਰਾ ਸੁਆਮੀ**
   **ਸੋ ਹਰਿ ਕੇ ਗੁਣ ਗਾਵੈ ਜੀਉ ॥੧॥**
4. **ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥**
5. **ਹਰਿ ਹਿਰਦੈ ਸਦਾ ਸਦਾ ਸਮਾਲੀ ॥**
6. **ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ**
   **ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥੧॥ਰਹਾਉ॥**
7. **ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ ॥**
8. **ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥**
9. **ਹਰਿ ਸਤਿ ਸਤਿ ਸਦਾ ਹਰਿ ਸਤਿ**
   **ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥੨॥**

**ਪਦ ਅਰਥ**:—ਭੰਡਾਰਾ—ਖਜ਼ਾਨੇ। ਗੁਰਮੁਖਿ—ਗੁਰੂ ਦੀ ਰਾਹੀਂ। ਨਿਸਤਾਰਾ—ਪਾਰ ਉਤਾਰਾ। ਸੁਆਮੀ—ਮਾਲਕ ਪ੍ਰਭੂ। ਗਾਵੈ—ਗਾਂਦਾ ਹੈ।੧।

ਬਨਵਾਲੀ—ਬਨਮਾਲੀ, ਬਨ ਦੇ ਫੁੱਲ ਦੀ ਮਾਲਾ ਵਾਲਾ ਵਿਸ਼ਨੂੰ, ਪ੍ਰਮੇਸ਼ਰ। ਹਿਰਦੈ—ਹਿਰਦੇ ਵਿਚ। ਸਮਾਲੀ—ਸਮਾਲੇ, ਸੰਮਾਲਦਾ ਹੈ। ਜੀਅੜੇ—ਹੇ ਜਿੰਦੇ। ਛਡਾਵੈ—(ਬੰਧਨਾਂ ਤੋਂ) ਛੁੜਾਂਦਾ ਹੈ।੧। ਰਹਾਉ।

ਸੁਖ ਸਾਗਰੁ—ਸੁਖਾਂ ਦਾ ਸਮੁੰਦਰ। ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ। ਮੰਗਤ ਜਨੁ—ਮੰਗਤਾ। ਜਾਚੈ—ਮੰਗਦਾ ਹੈ। ਹਰਿ—ਹੇ ਹਰੀ। ਪਸਾਉ—ਪ੍ਰਸਾਦ, ਕ੍ਰਿਪਾ। ਸਤਿ—ਸਦਾ ਕਾਇਮ ਰਹਿਣ ਵਾਲਾ। ਮੇਰੇ ਮਨਿ—ਮੇਰੇ ਮਨ ਵਿਚ। ਭਾਵੈ—ਪਿਆਰਾ ਲਗਦਾ ਹੈ।੨।

**ਅਰਥ**:—

**ਪ੍ਰ**:—ਸ੍ਰੀ ਜੀਉ ! ਇਸ ਜੀਵ ਦੇ ਪਾਰ ਉਤਾਰਾ ਹੋਣ ਲਈ ਸਹੀ ਸਾਧਨ ਕਿਹੜਾ ਮੰਨਿਆ ਜਾਵੇ ?

1. **ਉ**:—ਹੇ ਭਾਈਓ ! ਗੁਰੂ ਦੇ ਪਾਸ ਪ੍ਰਮੇਸ਼ਰ ਦੀ ਭਗਤੀ ਦੇ ਖਜ਼ਾਨੇ ਭਰੇ ਪਏ ਹਨ।
2. ਪ੍ਰਮਾਤਮਾਂ ਗੁਰੂ ਦੀ ਰਾਹੀਂ (ਹੀ) (ਜੀਵਾਂ ਦਾ) ਪਾਰ ਉਤਾਰਾ ਕਰਦਾ ਹੈ।
3. ਉਹ ਮੇਰਾ ਮਾਲਕ ਪ੍ਰਭੂ ਜਿਸ ਮਨੁੱਖ ਉਤੇ ਮੇਹਰ ਕਰਦਾ ਹੈ, ਉਹੀ ਮਨੁੱਖ (ਗੁਰੂ ਦੀ ਸ਼ਰਨ ਪੈ ਕੇ) ਪ੍ਰਮਾਤਮਾਂ ਦੇ ਗੁਣ ਗਾਉਂਦਾ ਹੈ।੧।

**ਪ੍ਰ**:—ਗੁਰਦੇਵ ਜੀਉ ! ਹਰ ਮਨੁੱਖ ਹੀ ਉਸ ਹਰੀ ਨੂੰ ਆਪਣੇ ਹਿਰਦੇ ਅੰਦਰ ਕਿਉਂ ਨਹੀਂ ਵਸਾਉਣਾ ਕਰਦਾ ?

4-5. **ਉ**:—ਹੇ ਭਾਈਓ ! ਅਸਲ ਵਿਚ ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਜਿਸ ਮਨੁੱਖ ਉਤੇ ਹਰੀ ਪ੍ਰਮਾਤਮਾਂ ਕ੍ਰਿਪਾ ਕਰਦਾ ਹੈ, ਉਹੀ ਮਨੁੱਖ ਪ੍ਰਮਾਤਮਾਂ ਨੂੰ ਸਦਾ ਹੀ ਸਦਾ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ।

6. (ਇਸ ਲਈ) ਹੇ ਮੇਰੀ ਜਿੰਦੇ ! ਤੂੰ ਭੀ ਪ੍ਰਮਾਤਮਾਂ ਦਾ ਨਾਮ ਸਦਾ (ਹੀ) ਜਪਿਆ ਕਰ, (ਕਿਉਂਕਿ) ਪ੍ਰਭੂ ਦਾ ਨਾਮ ਹੀ ਵਿਕਾਰਾਂ ਤੋਂ ਖਲਾਸੀ ਕਰਾਂਦਾ ਹੈ।੧। ਰਹਾਉ।

7. ਹੇ ਸਾਈਆਂ ਜੀਉ ! ਤੇਰਾ ਨਾਮ ਸੁਖਾਂ ਦਾ ਖਜ਼ਾਨਾ ਹੈ ਅਤੇ ਆਤਮਕ ਜੀਵਨ ਦੇਣ ਵਾਲਾ ਹੈ।

8. ਹੇ ਪ੍ਰਭੂ ਜੀਉ ! (ਮੈਂ ਤੇਰਾ) ਦਾਸ ਮੰਗਤਾ (ਬਣਕੇ ਤੇਰੇ ਦਰ ਤੋਂ) ਮੰਗਦਾ ਹੈ, ਹੇ ਹਰੀ, ਮੇਹਰ ਕਰ ਆਪਣਾ ਨਾਮ ਦੇਹ।

**ਪ੍ਰ:**—ਗੁਰਦੇਵ ਜੀਉ ! ਉਸ ਪ੍ਰਭੂ ਦੀ ਤੁਹਾਡੇ ਮਨ ਵਿਚ ਇਤਨੀ ਤੀਬਰ ਇੱਛਾ ਕਿਉਂ ਬਣ ਰਹੀ ਹੈ ?

9. **ਉ**—ਹੇ ਭਾਈਓ ! ਅਸਲ ਵਿਚ ਉਹ ਪ੍ਰਮਾਤਮਾਂ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਕਾਇਮ ਰਹਿਣ ਵਾਲਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਮੇਰੇ ਮਨ ਵਿਚ ਪਿਆਰਾ ਲਗ ਰਿਹਾ ਹੈ ।੨।

**10. ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥**
**11. ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ ॥**
**12. ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ**
**ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥**
**13. ਮਾਇਆ ਮੋਹੁ ਬਿਖਮੁ ਹੈ ਭਾਰੀ ॥**
**14. ਕਿਉ ਤਰੀਐ ਦੁਤਰੁ ਸੰਸਾਰੀ ॥**
**15. ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ**
**ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥੪॥**
**16. ਤੂ ਸਰਬਤ੍ਰ ਤੇਰਾ ਸਭੁ ਕੋਈ ॥**
**17. ਜੋ ਤੂ ਕਰਹਿ ਸੋਈ ਪ੍ਰਭ ਹੋਈ ॥**
**18. ਜਨੁ ਨਾਨਕੁ ਗੁਣ ਗਾਵੈ ਬੇਚਾਰਾ**
**ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥੫॥੧॥੭॥**

**ਪਦ ਅਰਥ** :—ਨਵੇ—ਨੌਂ ਹੀ । ਛਿਦ੍ਰ—ਕੰਨ, ਨੱਕ ਆਦਿਕ, ਛੇਕ । ਸ੍ਰਵਹਿ—ਸਿੰਮਦੇ ਰਹਿੰਦੇ ਹਨ । ਅਪਵਿਤ੍ਰਾ—ਗੰਦੇ । ਬੋਲਿ—ਬੋਲ ਕੇ, ਉਚਾਰ ਕੇ । ਸਭਿ—ਸਾਰੇ । ਕੀਤਾ—ਕਰ ਲਏ । ਸਿਮਰਤ-ਸਿਮਰਦਿਆਂ । ਮਲੁ—(ਵਿਕਾਰਾਂ ਦੀ) ਮੈਲ ।੩।

ਭਾਰੀ ਬਿਖਮੁ—ਬਹੁਤ ਅਉਖਾ । ਕਿਉ ਤਰੀਐ—ਕਿਵੇਂ ਪਾਰ ਲੰਘਿਆ ਜਾਵੇ ? । ਦੁਤਰ—ਜਿਸ ਤੋਂ ਪਾਰ ਲੰਘਣਾ ਅਉਖਾ ਹੈ । ਸੰਸਾਰੀ—ਸੰਸਾਰ ਸਮੁੰਦਰ । ਬੋਹਿਥੁ—ਜਹਾਜ । ਦੇਇ ਪ੍ਰਭੁ—ਪ੍ਰਭੂ ਦੇਂਦਾ ਹੈ । ਸਾਚਾ—ਸਦਾ ਕਾਇਮ ਰਹਿਣ ਵਾਲਾ ।੪।

ਸਰਬਤ੍ਰ—ਸਭ ਥਾਈਂ । ਸਭੁ ਕੋਈ—ਹਰੇਕ ਜੀਵ । ਪ੍ਰਭ—ਹੇ ਪ੍ਰਭੂ । ਜਨ ਨਾਨਕੁ ਗਾਵੈ—ਦਾਸ ਨਾਨਕ ਗਾਂਦਾ ਹੈ । ਬੇਚਾਰਾ—ਗਰੀਬ । ਹਰਿ ਭਾਵੈ—ਜੇ ਹਰੀ ਨੂੰ (ਇਹ ਕੰਮ) ਪਸੰਦ ਆ ਜਾਏ । ਥਾਇ—ਥਾਂ ਵਿਚ । ਥਾਇ ਪਾਵੈ—ਪ੍ਰਵਾਨ ਕਰਦਾ ਹੈ ।੫।

**ਅਰਥ** :—

**ਪ੍ਰ:**—ਗੁਰਦੇਵ ਜੀਉ ! ਕੀ ਆਪ ਜੀ ਇਹ ਦਸਣ ਦੀ ਕ੍ਰਿਪਾ ਕਰੋਗੇ ਕਿ, ਇਹ ਸਾਡਾ ਅਪਵਿਤ੍ਰ ਸਰੀਰ ਪਵਿਤ੍ਰ ਕਿਵੇਂ ਹੋ ਸਕਦਾ ਹੈ ?

10. **ਉ:**—ਹੇ ਪਿਆਰੇ ! ਇਹ ਠੀਕ ਹੈ ਕਿ, ਇਸ ਮਨੁੱਖਾ ਸਰੀਰ ਵਿਚ ਨੱਕ, ਕੰਨ ਆਦਿਕ ਨੌਂ ਛੇਕ ਹਨ, ਇਹ ਨੌਂ ਹੀ ਛੇਕ ਸਿੰਮਦੇ ਰਹਿੰਦੇ ਹਨ (ਅਤੇ ਵਿਕਾਰ ਵਾਸ਼ਨਾਂ ਆਦਿਕ ਦੇ ਕਾਰਨ) ਅਪਵਿਤ੍ਰ ਭੀ ਹਨ ।

11. ਪਰ, ਹੇ ਭਾਈ ! ਜਿਹੜਾ ਮਨੁੱਖ ਹਰੀ ਦਾ ਨਾਮ ਉਚਾਰਦਾ ਹੈ, ਹਰੀ ਦਾ ਨਾਮ ਉਚਾਰਨ ਕਰ ਕੇ ਉਸ ਨੇ ਇਹ ਸਾਰੇ ਪਵਿਤ੍ਰ ਕਰ ਲਏ ਹਨ ।

**ਪ੍ਰ:**—ਸ੍ਰੀ ਜੀਉ ! ਨਾਮ ਉਚਾਰ ਕੇ ਸਾਰੇ ਹੀ ਜੀਵ ਇਸ ਸਰੀਰ ਨੂੰ ਪਵਿਤ੍ਰ ਕਿਉਂ ਨਹੀਂ ਕਰ ਲੈਂਦੇ ?

12. ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜੇ ਮੇਰਾ ਮਾਲਕ ਪ੍ਰਭੂ ਕਿਸੇ ਜੀਵ ਉਤੇ ਦਇਆਵਾਨ ਹੋ ਜਾਏ, ਤਾਂ ਹਰੀ ਦਾ ਨਾਮ ਸਿਮਰਦਿਆਂ (ਉਸ ਦੇ ਇਨ੍ਹਾਂ ਇੰਦ੍ਰਿਆਂ ਦੀ ਵਿਕਾਰਾਂ ਦੀ) ਮੈਲ ਦੂਰ ਹੋ ਜਾਂਦੀ ਹੈ ।੩।

**ਪ੍ਰ:**—ਗੁਰਦੇਵ ਜੀਉ ! ਇਹ ਸੰਸਾਰ ਤੋਂ ਪਾਰ ਲੰਘਣਾ ਇਤਨਾ ਅਉਖਾ ਕਿਉਂ ਮੰਨਿਆਂ ਜਾਂਦਾ ਹੈ ?

13. **ਉ:**—ਹੇ ਸਜਨੋ ! ਅਸਲ ਵਿਚ ਸੰਸਾਰ ਸਮੁੰਦਰ ਤੋਂ ਪਾਰ ਲੰਘਣਾ (ਇਸ ਲਈ) ਔਖਾ ਹੈ, (ਕਿਉਂਕਿ, ਇਸ ਵਿਚ) ਮਾਇਆ ਦਾ ਮੋਹ ਬਹੁਤ ਹੀ ਕਠਿਨ ਹੈ ।

14. ਹੇ ਸਜਨੋ ! ਜੇ ਇਹ ਪੁਛੋ ਕਿ, ਇਸ ਤੋਂ ਪਾਰ ਕਿਵੇਂ ਲੰਘਿਆ ਜਾਏ ।

15. ਹੇ ਭਾਈਓ ! ਗੁਰੂ ਜਹਾਜ਼ (ਹੈ) ਸਦਾ ਕਾਇਮ ਰਹਿਣ ਵਾਲਾ ਪ੍ਰਭੂ (ਜਿਸ ਮਨੁੱਖ ਨੂੰ ਇਹ ਜਹਾਜ਼) ਦੇ ਦੇਂਦਾ ਹੈ, ਉਹ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ, (ਇਸ ਤਰ੍ਹਾਂ) ਗੁਰੂ ਉਸਨੂੰ ਪਾਰ ਲੰਘਾ ਦੇਂਦਾ ਹੈ ।੪।

16. ਹੇ ਪ੍ਰਭੂ ! ਤੂੰ ਹਰ ਥਾਂ ਵਸਦਾ ਹੈਂ, ਹਰੇਕ ਜੀਵ ਤੇਰਾ (ਪੈਦਾ ਕੀਤਾ ਹੋਇਆ) ਹੈ ।

17. ਹੇ ਪ੍ਰਭੂ ! ਜੋ ਕੁਝ (ਤੂੰ) ਕਰਦਾ ਹੈਂ, ਉਹੀ ਹੁੰਦਾ ਹੈ ।

18. ਹੇ ਪਿਆਰਿਓ ! ਪ੍ਰਭੂ ਦਾ ਦਾਸ ਗਰੀਬ ਨਾਨਕ (ਤਾਂ) ਪ੍ਰਭੂ ਦੇ (ਹੀ) ਗੁਣ ਗਾਉਂਦਾ ਹੈ, ਜੇ ਉਸ ਨੂੰ (ਇਹ ਕੰਮ) ਪਸੰਦ ਆ ਜਾਵੇ ਤਾਂ ਉਹ ਇਸ ਨੂੰ ਪਰਵਾਨ ਕਰ ਲੈਂਦਾ ਹੈ ।੫।੧।੭।

**ਭਾਵਾਰਥ** :—ਵਿਕਾਰਾਂ ਦੀ ਮੈਲ ਕਰ ਕੇ ਇਹ ਮਨੁੱਖਾ ਸਰੀਰ ਅਤਿਅੰਤ ਮਲੀਨ ਹੋ ਰਿਹਾ ਹੈ, ਪਰ ਸੁਖਾਂ ਦਾ ਸੋਮਾਂ ਪਾਪਾਂ ਦੀ ਮੈਲ ਦੂਰ ਕਰਨ ਵਾਲੇ ਹਰੀ ਦਾ ਨਾਮ ਤਦੋਂ ਹੀ ਪ੍ਰਾਪਤ ਹੁੰਦਾ ਹੈ, ਜਦੋਂ ਹਰੀ ਆਪ ਹੀ ਮੇਹਰ ਕਰੇ ।

**ਮਾਰੂ ਮਹਲਾ ੪ ॥**

**1. ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥**
**2. ਸਭਿ ਕਿਲਵਿਖ ਕਾਟੈ ਹਰਿ ਤੇਰੇ ॥**
**3. ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ**
**ਹਰਿ ਚਲਦਿਆ ਨਾਲਿ ਸਖਾਈ ਜੀਉ ॥੧॥**
**4. ਜਿਸਨੋ ਕ੍ਰਿਪਾ ਕਰੇ ਸੋ ਧਿਆਵੈ ॥**

**5. ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥**
**6. ਗੁਰ ਪਰਸਾਦੀ ਹਰਿ ਰਸੁ ਆਵੈ**
**ਜਪਿ ਹਰਿ ਹਰਿ ਪਾਰਿ ਲੰਘਾਈ ਜੀਉ॥੧॥ਰਹਾਉ॥**
**7. ਨਿਰਭਉ ਨਿਰੰਕਾਰੁ ਸਤਿਨਾਮੁ ॥**
**8. ਜਗ ਮਹਿ ਸ੍ਰੇਸਟੁ ਊਤਮ ਕਾਮੁ ॥**
**9. ਦੁਸਮਨ ਦੂਤ ਜਮਕਾਲੁ ਠੇਹ ਮਾਰਉ**
**ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥**

**ਪਦ ਅਰਥ** :–ਮਨ–ਹੇ ਮਨ । ਸਭਿ–ਸਾਰੇ । ਕਿਲਵਿਖ–ਪਾਪ । ਕਾਟੈ–ਕਟਦਾ ਹੈ । ਰਾਖਹੁ–ਸਾਂਭ ਲਵੋ । ਸੰਚਹੁ–ਇਕੱਠਾ ਕਰੋ । ਚਲਦਿਆ–ਚਲਦਿਆਂ, ਤੁਰਦਿਆਂ ਫਿਰਦਿਆਂ, ਹਰ ਵੇਲੇ । ਸਖਾਈ–ਮਿੱਤਰ, ਮਦਦਗਾਰ ।੧।

ਜਿਸ ਨੋ–ਜਿਸ ਮਨੁੱਖ ਉਤੇ । ਧਿਆਵੈ–ਧਿਆਉਂਦਾ ਹੈ । ਹਰਿ ਜਪੁ–ਹਰਿ ਨਾਮ ਦਾ ਜਾਪ । ਜਾਪੈ–ਜਪਦਾ ਹੈ । ਜਪਿ ਹਰਿ–ਹਰਿ ਨਾਮ ਜਪ ਕੇ । ਗੁਰ ਪਰਸਾਦੀ–ਗੁਰੂ ਦੀ ਕ੍ਰਿਪਾ ਨਾਲ ।੧। ਰਹਾਉ ।

ਨਿਰੰਕਾਰੁ–ਅਕਾਰ ਰਹਿਤ । ਸਤਿਨਾਮੁ–ਜਿਸ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ । ਕਾਮੁ–ਕੰਮ । ਜਮਕਾਲੁ–ਮੌਤ, ਆਤਮਕ ਮੌਤ, ਮੌਤ ਦਾ ਡਰ । ਠੇਹ–ਥਾਂ ਹੀ । ਮਾਰਉ–ਬੇਸ਼ੱਕ ਮਾਰ ਦੇਵੇ, ਜ਼ਰੂਰ ਮਾਰ ਦੇਂਦਾ ਹੈ । ਠੇਹ ਮਾਰਉ–ਬੇਸ਼ੱਕ ਥਾਂ ਹੀ ਮਾਰ ਦੇਵੇ, ਜਰੂਰ ਉਕਾ ਹੀ ਮਾਰ ਦੇਂਦਾ ਹੈ । ਨੇੜਿ ਨ ਜਾਈ–ਨੇੜੇ ਨਹੀਂ ਢੁੱਕਦਾ ।੨।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਨਾਮ ਜਪਣ ਲਈ ਜਦੋਂ ਮਨ ਨੂੰ ਪ੍ਰੇਰਨਾ ਕਰਦੇ ਹਾਂ ਤਾਂ ਮਨ ਵਲੋਂ ਇਹ ਸੰਕਲਪ ਉਠਦਾ ਹੈ ਕਿ ਹਾਸਲ ਕੀ ਹੋਵੇਗਾ ?

1. **ਉ** :–ਹੇ ਸਜਨਾ ! ਤੂੰ ਮਨ ਨੂੰ ਇਉਂ ਧਰਵਾਸ ਦਿਆ ਕਰ ਕਿ, ਹੇ ਮੇਰੇ ਮਨ ! (ਤੂੰ) ਪ੍ਰਮੇਸ਼ਰ ਜੀ ਦਾ ਨਾਮ ਸ਼ਦਾ (ਹੀ) ਜਪਿਆ ਕਰ ।
2. ਕਿਉਂਕਿ, ਉਹ ਪ੍ਰਮਾਤਮਾਂ ਤੇਰੇ ਸਾਰੇ ਪਾਪ ਕੱਟ ਸਕਦਾ ਹੈ ।
3. (ਇਸ ਲਈ) ਹੇ ਮਨ ! (ਤੂੰ) ਹਰਿ ਨਾਮ ਦਾ ਧਨ ਸਾਂਭ ਕੇ ਰਖ, ਹਰਿ ਨਾਮ ਧਨ (ਹੀ) ਕੱਠਾ ਕਰਦਾ ਰਹੁ, ਕਿਉਂਕਿ ਇਹੀ ਧਨ ਹਰ ਵੇਲੇ ਮਨੁੱਖ ਦੇ ਨਾਲ ਮਦਦਗਾਰ ਬਣਦਾ ਹੈ ।੧।

**ਪ੍ਰ**:–ਸ੍ਰੀ ਜੀਉ ! ਅਜਿਹੇ ਮਦਦਗਾਰ ਨਾਮ ਨੂੰ ,ਸਾਰੇ ਹੀ ਲੋਕ ਕਿਉਂ ਨਹੀਂ ਧਿਆਉਂਦੇ ?

4. **ਉ**:–ਹੇ ਪਿਆਰੇ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜ਼ਿਸ ਮਨੁੱਖ ਉਤੇ ਪ੍ਰਮੇਸ਼ਰ ਕ੍ਰਿਪਾ ਕਰਦਾ ਹੈ, ਉਹੋ (ਹੀ) ਮਨੁੱਖ ਉਸ ਨੂੰ ਧਿਆਉਂਦਾ ਹੈ ।
5. ਉਹੀ ਮਨੁੱਖ ਸਦਾ ਹਰਿ ਨਾਮ ਦਾ ਜਾਪ ਜਪਦਾ ਹੈ ਅਤੇ ਹਰਿ ਨਾਮ ਜਪ ਕੇ ਆਤਮਕ ਅਨੰਦ ਮਾਣਦਾ ਹੈ ।
6. ਹੇ ਭਾਈ ! ਗੁਰੂ ਦੀ ਕ੍ਰਿਪਾ ਨਾਲ ਜਿਸ ਮਨੁੱਖ ਨੂੰ ਹਰੀ ਨਾਮ ਦਾ ਸੁਆਦ ਆਉਂਦਾ ਹੈ, ਉਹ ਹਰਿ ਨਾਮ ਸਦਾ ਜਪ ਕੇ (ਆਪਣੀ ਜੀਵਨ ਬੇੜੀ ਨੂੰ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧। ਰਹਾਉ ।

**ਪ੍ਰ**:–ਸ੍ਰੀ ਜੀਉ ! ਉਸ ਪ੍ਰਮੇਸ਼ਰ ਜੀ ਦੇ ਬਾਰੇ ਕੁਝ ਸੋਝੀ ਦਿਓ ?

7. **ਉ**:–ਹੇ ਸਜਨਾ ! ਸੁਣ, ਉਸ ਪ੍ਰਮਾਤਮਾਂ ਨੂੰ ਕਿਸੇ ਦਾ ਡਰ ਨਹੀਂ, (ਅਤੇ ਉਸ) ਪ੍ਰਮਾਤਮਾਂ ਦੀ ਕੋਈ ਖਾਸ ਸ਼ਕਲ ਦਸੀ ਨਹੀਂ ਜਾ ਸਕਦੀ, ਉਹ ਪ੍ਰਮਾਤਮਾਂ ਸਦਾ ਕਾਇਮ ਰਹਿਣ ਵਾਲਾ ਹੈ ।
8. ਹੇ ਭਾਈ ! ਤੂੰ ਇਉਂ ਹੀ ਨਿਸਚਾ ਕਰ ਕਿ, ਉਸ ਦਾ ਨਾਮ ਜਪਣਾ, ਦੁਨੀਆਂ ਵਿਚ (ਹੋਰ ਸਾਰੇ ਕੰਮਾਂ ਨਾਲੋਂ) ਵਧੀਆ ਤੇ ਚੰਗਾ ਕੰਮ ਹੈ ।

**ਪ੍ਰ**:–ਕਿਉਂ ਜੀ ! ਨਾਮ ਜਪਦੇ ਰਹਿਣ ਦਾ ਆਖਰ ਫਲ ਕੀ ਮਿਲਦਾ ਹੈ ?

9. **ਉ**:–ਹੇ ਭਾਈ ! ਜਿਹੜਾ ਮਨੁੱਖ ਨਾਮ ਜਪਦਾ ਹੈ, ਉਹ ਵੈਰੀ, ਜਮਦੂਤਾਂ ਨੂੰ ਆਤਮਕ ਮੌਤ ਨੂੰ ਜਰੂਰ ਉਕਾ ਹੀ ਮਾਰ ਸਕਦਾ ਹੈ ।
ਹੇ ਭਾਈਓ ! ਪ੍ਰਭੂ ਦੀ ਸੇਵਾ ਭਗਤੀ ਕਰਨ ਵਾਲਿਆਂ ਦੇ ਇਹ ਮੌਤ (ਉਕਾ) ਹੀ ਨੇੜੇ ਨਹੀਂ ਆਉਂਦੀ ।੨।

**10. ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥**
**11. ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥**
**12. ਜੇ ਉਸ ਕਾ ਬੁਰਾ ਕਹੈ ਕੋਈ ਪਾਪੀ**
**ਤਿਸੁ ਜਮਕੰਕਰੁ ਖਾਈ ਜੀਉ ॥੩॥**
**13. ਸਭ ਮਹਿ ਏਕੁ ਨਿਰੰਜਨ ਕਰਤਾ ॥**
**14. ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥**
**15. ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ**
**ਜਿਸੁ ਕਰਤਾ ਆਪਿ ਛਡਾਈ ਜੀਉ ॥੪॥**
**16. ਹਉ ਅਨਦਿਨੁ ਨਾਮੁ ਲਈ ਕਰਤਾਰੇ ॥**
**17. ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥**
**18. ਦਸ ਅਠ ਚਾਰਿ ਵੇਦ ਸਭਿ ਪੂਛਹੁ**
**ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੯॥**

**ਪਦ ਅਰਥ** :–ਜਿਸ ਉਪਰਿ–ਜਿਸ ਜੀਵ ਉਤੇ । ਮਾਨਿਆ–ਪਤੀਜ ਜਾਂਦਾ ਹੈ, ਪ੍ਰਸੰਨ ਹੁੰਦਾ ਹੈ । ਚਹੁ ਜੁਗ–ਸਾਰੇ ਜੁਗਾਂ ਵਿਚ, ਸਦਾ ਵਾਸਤੇ ਹੀ । ਚਹੁ ਕੁੰਟ–ਚਾਰ ਕੁੰਟਾਂ ਵਿਚ, ਸਾਰੇ ਸੰਸਾਰ ਵਿਚ । ਜਾਨਿਆ–ਸੋਭਾ ਖੱਟਦਾ ਹੈ, ਪ੍ਰਸਿਧ ਹੋ ਜਾਂਦਾ ਹੈ । ਕੰਕਰੁ–ਨੌਕਰ, ਸੇਵਕ, ਦੂਤ । ਜਮਕੰਕਰੁ–ਜਮਰਾਜ ਦਾ ਨੌਕਰ, ਜਮਦੂਤ । ਖਾਈ–ਖਾ ਜਾਂਦਾ ਹੈ ।੩।

ਨਿਰੰਜਨ–(ਨਿਰ-ਅੰਜਨ) ਨਿਰਲੇਪ । ਸਭਿ–ਸਾਰੇ । ਕਰਿ–ਕਰ ਕੇ । ਚਲਤਾ–ਚੋਜ ਤਮਾਸ਼ੇ । ਕਉਣੁ ਮਾਰੈ–

ਕੌਣ ਮਾਰ ਸਕਦਾ ਹੈ ? ਕੋਈ ਨਹੀਂ ਮਾਰ ਸਕਦਾ। ਛਡਾਈ–ਬਚਾਂਦਾ ਹੈ।੪।

ਹਉ–ਹਉਂ, ਮੈਂ। ਅਨਦਿਨੁ–ਹਰ ਰੋਜ਼, ਹਰ ਵੇਲੇ। ਲਈ–ਲਈਂ, ਮੈਂ ਲੈਂਦਾ ਹਾਂ। ਜਿਨਿ–ਜਿਸ (ਕਰਤਾਰ) ਨੇ। ਨਿਸਤਾਰੇ-ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲਏ ਹਨ। ਦਸ ਅੱਠ–ਦਸ ਤੇ ਅੱਠ, ਅਠਾਰਾਂ (ਪੁਰਾਣ)। ਸਭਿ–ਸਾਰੇ। ਜਨ ਨਾਨਕ–ਹੇ ਦਾਸ ਨਾਨਕ।੫।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਉਹ ਕਿਹੜਾ ਮਨੁੱਖ ਹੈ, ਜਿਸ ਨੂੰ ਸਾਰੇ ਸੰਸਾਰ ਵਲੋਂ ਹੀ ਵਡਿਆਇਆ ਜਾ ਸਕਦਾ ਹੋਵੇ ?

10. **ਉ**:—ਹੇ ਭਾਈਓ ! ਜਿਸ ਸੇਵਕ ਉਤੇ (ਉਹ) ਪ੍ਰਮੇਸ਼ਰ ਪ੍ਰਸੰਨ ਹੁੰਦਾ ਹੈ।

11. ਉਹ ਸੇਵਕ ਸਦਾ ਲਈ ਸਾਰੇ ਸੰਸਾਰ ਵਿਚ ਸੋਭਾ ਵਾਲਾ ਹੋ ਜਾਂਦਾ ਹੈ।

**ਪ੍ਰ**:—ਸ੍ਰੀ ਜੀਉ ! ਕਏ ਲੋਕ ਅਜਿਹੇ ਸੇਵਕਾਂ ਦਾ ਭੀ ਮੰਦਾ ਚਿਤਵਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਸਜਾ ਮਿਲੇਗੀ ?

12. **ਉ**:—ਹੇ ਭਾਈਓ ! ਜੇ ਕੋਈ ਮੰਦ ਕਰਮੀ ਉਸ ਸੇਵਕ ਦੀ ਬਖੀਲੀ ਕਰੇ, (ਸਮਝੋ) ਉਸ ਨੂੰ ਜਮਦੂਤ ਖਾ ਜਾਂਦਾ ਹੈ, ਉਹ ਮਨੁੱਖ ਆਤਮਕ ਮੌਤੇ ਮਰ ਜਾਂਦਾ ਹੈ।੩।

13. ਹੇ ਪਿਆਰਿਓ ! ਸਭ ਜੀਵਾਂ ਵਿਚ ਇਕੋ ਨਿਰਲੇਪ ਕਰਤਾਰ ਵਸ ਰਿਹਾ ਹੈ।

14. ਉਹ ਸਾਰੇ ਆਪਣੇ ਚੋਜ ਤਮਾਸ਼ੇ ਕਰ ਕੇ ਆਪ ਹੀ ਵੇਖ ਰਿਹਾ ਹੈ।

15. ਹੇ ਭਾਈਓ ! ਉਹ ਕਰਤਾਰ ਜਿਸ ਮਨੁੱਖ ਦੀ ਆਪ ਰਖਿਆ ਕਰਦਾ ਹੈ, ਕਰਤਾਰ ਜਿਸ ਨੂੰ ਆਪ ਬਚਾਂਦਾ ਹੈ, ਉਸ ਨੂੰ ਕੋਈ ਮਾਰ ਨਹੀਂ ਸਕਦਾ।੪।

**ਪ੍ਰ**:—ਸ੍ਰੀ ਜੀਉ ! ਆਖਰ, ਆਪ ਜੀ ਦਾ ਵਿਸ਼ਵਾਸ਼ ਕੀ ਹੈ ?

16. **ਉ**:—ਹੇ ਭਾਈਓ ! ਮੈਂ (ਤਾਂ) ਹਰ ਵੇਲੇ (ਉਸ) ਕਰਤਾਰ ਦਾ ਨਾਮ (ਹੀ) ਜਪਦਾ ਹਾਂ,

17. ਜਿਸ ਨੇ ਆਪਣੇ ਸਾਰੇ ਸੇਵਕ ਭਗਤ ਸੰਸਾਰ ਸਮੁੰਦਰ ਤੋਂ (ਸਦਾ ਹੀ) ਪਾਰ ਲੰਘਾਏ ਹਨ।

18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਅਠਾਰਾਂ ਪੁਰਾਣ ਚਾਰ ਵੇਦ (ਆਦਿਕ ਧਰਮ ਪੁਸਤਕਾਂ) ਨੂੰ ਪੁੱਛ ਵੇਖੋ, (ਭਾਵ ਇਨ੍ਹਾਂ ਧਰਮ ਪੁਸਤਕਾਂ ਦੀ ਗਵਾਹੀ ਲੈ ਲਓ)। ਉਹ ਭੀ ਇਹੋ ਹੀ ਆਖਦੇ ਹਨ ਕਿ, ਪ੍ਰਮੇਸ਼ਰ ਜੀ ਦਾ ਨਾਮ ਹੀ ਜੀਵਾਂ ਨੂੰ ਬਚਾਉਂਦਾ ਹੈ।੫।੨।੮।

**ਭਾਵਾਰਥ** :—ਹਰੀ ਦਾ ਨਾਮ ਹੀ ਪਾਪ ਤੇ ਡਰ ਦੂਰ ਕਰਨ ਵਾਲਾ ਹੈ, ਸਾਰੇ ਹੀ ਧਾਰਮਕ ਪੁਸਤਕਾਂ ਇਹੋ ਹੀ ਕਹਿੰਦੀਆਂ ਹਨ, ਇਸ ਲਈ, ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਨੂੰ ਨਾਮ ਜਪਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ।

## ਮਾਰੂ ਮਹਲਾ ੫ ਘਰੁ ੨

**ੴ ਸਤਿਗੁਰ ਪ੍ਰਸਾਦਿ ॥**

1. **ਡਰਪੈ ਧਰਤਿ ਅਕਾਸੁ ਨਖ੍ਤ੍ਰਾ ਸਿਰ ਊਪਰਿ ਅਮਰੁ ਕਰਾਰਾ ॥**
2. **ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥੧॥**
3. **ਏਕਾ ਨਿਰਭਉ ਬਾਤ ਸੁਨੀ ॥**
4. **ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥੧॥ ਰਹਾਉ ॥**
5. **ਦੇਹ ਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ ॥**
6. **ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ ॥੨॥**
7. **ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥**
8. **ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥੩॥**
9. **ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ ॥**
10. **ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ ॥੪॥੧॥**

**ਪਦ ਅਰਥ**:—ਡਰਪੈ–ਡਰਦਾ ਹੈ, ਰਜ਼ਾ ਵਿਚ ਤੁਰਦਾ ਹੈ,ਰਜ਼ਾ ਤੋਂ ਆਕੀ ਨਹੀਂ ਹੋ ਸਕਦਾ। ਨਖ੍ਤ੍ਰਾ–ਤਾਰੇ। ਅਮਰੁ–ਹੁਕਮ। ਕਰਾਰਾ–ਕਰੜਾ। ਬੈਸੰਤਰੁ–ਅੱਗ।੧।

ਏਕਾ ਬਾਤ–ਇਕੋ ਗਲ। ਨਿਰਭਉ–ਡਰ ਰਹਿਤ। ਮਿਲਿ–ਮਿਲ ਕੇ। ਗੁਨੀ–(ਪ੍ਰਮਾਤਮਾਂ ਦੇ) ਗੁਣ।੧। ਰਹਾਉ।

ਦੇਹ ਧਾਰ–ਦੇਹ ਧਾਰੀ, ਜੀਵ। ਅਰ–ਅਤੇ। ਡਰਪਹਿ–ਡਰਦੇ ਹਨ, ਰਜ਼ਾ ਵਿਚ ਤੁਰਦੇ ਹਨ। ਸਿਧ–ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ। ਸਾਧਿਕ–ਜੋਗ ਸਾਧਨਾਂ ਕਰਨ ਵਾਲੇ। ਮਰਿ–ਮਰਕੇ। ਜੋਨੀ–ਜੂਨਾਂ ਵਿਚ। ਜੋਇਆ–ਧੱਕੇ ਜਾਂਦੇ ਹਨ।੨।

ਰਾਜਸੁ–ਰਜੋ ਗੁਣ। ਸਾਤਕੁ–ਸਤੋ ਗੁਣ। ਤਾਮਸੁ–ਤਮੋ ਗੁਣ। ਕੇਤੇ–ਬੇਅੰਤ। ਬਪੁਰੀ–ਵਿਚਾਰੀ, ਨਿਮਾਣੀ। ਕਉਲਾ–ਲਛਮੀਂ। ਅਤਿ–ਬਹੁਤ।੩।

ਡਰਹਿ–ਡਰ ਵਿਚ। ਬਿਆਪੀ–ਫਸੀ ਰਹਿੰਦੀ ਹੈ। ਕਰਣੈਹਾਰਾ–ਸਿਰਜਨਹਾਰ ਪ੍ਰਭੂ। ਸੰਗੀ–ਸਾਥੀ। ਸੋਹਹਿ–ਸੋਭਦੇ ਹਨ।੪।

**ਅਰਥ** :—

**ਪ੍ਰ** —ਗੁਰਦੇਵ ਜੀਉ ! ਕੀ, ਇਹ ਵਡੀਆਂ ਵਡੀਆਂ ਤਾਕਤਾਂ ਵਾਲੇ ਧਰਤੀ ਅਕਾਸ਼ ਅਤੇ ਤਾਰੇ ਆਦਿਕ ਸਭ ਸੁਤੰਤ੍ਰ ਹਨ ਜਾਂ ਕਿ ਇਹ ਭੀ ਕਿਸੇ ਦੇ ਅਧੀਨ ਹੋਣਗੇ ?

1. ਉ:—ਹੇ ਭਾਈਓ ! ਅਸਲ ਵਿਚ ਜੋ ਕੁਝ ਭੀ ਨਜ਼ਰ ਆ ਰਿਹਾ ਹੈ ਇਹ ਸਭੋ ਕੁਝ ਪਰਤੰਤ੍ਰ ਹੈ, ਭਾਵ ਧਰਤੀ, ਅਕਾਸ਼, ਤਾਰੇ ਇਨ੍ਹਾਂ ਸਭਨਾਂ ਦੇ ਸਿਰ ਉਤੇ ਪ੍ਰਮੇਸ਼ਰ ਜੀ ਦਾ ਕਰੜਾ ਹੁਕਮ ਚਲ ਰਿਹਾ ਹੈ (ਇਨ੍ਹਾਂ ਵਿਚੋਂ ਕੋਈ ਭੀ) ਰਜ਼ਾ ਤੋਂ ਆਕੀ ਨਹੀਂ ਹੋ ਸਕਦਾ।

2. ਹੇ ਪਿਆਰੇ ! ਇਹ ਹਵਾ, ਪਾਣੀ, ਅੱਗ, (ਆਦਿਕ ਹਰੇਕ ਤੱਤ) ਰਜ਼ਾ ਵਿਚ ਤੁਰ ਰਿਹਾ ਹੈ ਅਤੇ ਨਿਮਾਣਾ ਇੰਦ੍ਰ (ਭੀ) ਪ੍ਰਭੂ ਦੇ ਹੁਕਮ ਵਿਚ ਤੁਰ ਰਿਹਾ ਹੈ (ਭਾਵੇਂ ਲੋਕਾਂ ਦੇ ਖਿਆਲ ਅਨੁਸਾਰ ਉਹ ਸਾਰੇ ਦੇਵਤਿਆਂ ਦਾ ਰਾਜਾ ਹੈ)।੧।

ਪ੍ਰ:—ਕਿਉਂ ਜੀ ! ਕੀ, ਕੋਈ ਨਿਰਭਉ ਭੀ ਮੰਨਿਆਂ ਗਿਆ ਹੈ?

3. ਉ:- ਹੇ ਭਾਈਓ ! (ਅਸੀਂ ਤਾਂ) ਇਹ ਇਕੋ ਗੱਲ ਸੁਣੀ ਹੋਈ ਹੈ ਕਿ ਜੋ ਵਾਹਿਗੁਰੂ ਜੀ ਹੈ,ਕੇਵਲ ਉਹੀ ਨਿਰਭਉ ਹੈ।

ਪ੍ਰ:—ਸ੍ਰੀ ਜੀਉ ! ਆਖਰ, ਸੁਖੀ ਜੀਵਨ ਗੁਜ਼ਾਰਨ ਵਾਲਾ ਕਿਸ ਨੂੰ ਮੰਨਿਆਂ ਜਾਵੇ ?

4. ਉ:—ਹੇ ਭਾਈ ! ਜੋ ਮਨੁੱਖ ਗੁਰੂ ਨੂੰ ਮਿਲ ਕੇ ਪ੍ਰਮਾਤਮਾਂ ਦੇ ਗੁਣ ਗਾਉਂਦਾ ਹੈ, (ਅਤੇ ਰਜ਼ਾ ਅਨੁਸਾਰ ਜੀਉਣਾ ਸਿਖ ਲੈਂਦਾ ਹੈ) ਉਹ ਸੁਖੀ ਜੀਵਨ ਵਾਲਾ ਹੈ, ਉਹ ਸਦਾ ਹੀ ਸੌਖਾ ਰਹਿੰਦਾ ਹੈ ।੧। ਰਹਾਉ ।

5. ਹੇ ਪਿਆਰੇ ! ਸਾਰੇ ਜੀਵ ਅਤੇ ਦੇਵਤੇ ਹੁਕਮ ਵਿਚ ਤੁਰਦੇ ਹਨ, ਸਿਧ ਅਤੇ ਸਾਧਕ ਭੀ (ਹੁਕਮ ਅਗੇ) ਥਰ ਥਰ ਕੰਬਦੇ ਹਨ ।

6. ਹੇ ਭਾਈਓ ! ਚੌਰਾਸੀ ਲੱਖ ਜੂਨਾਂ ਦੇ ਸਾਰੇ ਜੀਵ (ਜੋ ਰਜ਼ਾ ਵਿਚ ਨਹੀਂ ਤੁਰਦੇ) ਉਹ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ,ਮੁੜ ਮੁੜ ਜੂਨਾਂ ਵਿਚ ਪਾਏ ਜਾਂਦੇ ਹਨ।੨।

7. ਹੇ ਪਿਆਰੇ ! ਉਸ ਪ੍ਰਮਾਤਮਾਂ ਨੇ ਬੇਅੰਤ ਜੀਵ ਪੈਦਾ ਕੀਤੇ ਹੋਏ ਹਨ ਜੋ ਰਜੋ, ਸਤੋ, ਤਮੋਂ, ਇਨ੍ਹਾਂ ਤਿੰਨਾਂ ਗੁਣਾਂ ਵਿਚ ਵਰਤ ਰਹੇ ਹਨ, (ਇਹ ਸਾਰੇ ਉਸ ਦੇ) ਹੁਕਮ ਵਿਚ ਹੀ ਕਾਰ ਕਰ ਰਹੇ ਹਨ ।

ਪ੍ਰ:—ਗੁਰਦੇਵ ਜੀਉ ! ਜਿਸ ਮਾਇਆ ਨੇ ਸਾਰੇ ਜੀਵਾਂ ਨੂੰ ਆਪਣੇ ਕਾਬੂ ਵਿਚ ਕੀਤਾ ਹੋਇਆ ਹੈ, ਇਹ ਮਾਇਆ ਤਾਂ ਸੁਤੰਤ੍ਰ ਹੋਵੇਗੀ ?

8. ਉ:—ਹੇ ਪਿਆਰੇ ! ਸਾਰੇ ਦੁਨੀਆਂ ਦੇ ਵਾਸਤੇ ਛਲ ਰੂਪ (ਬਣੀ ਹੋਈ) ਇਹ ਜੋ ਵਿਚਾਰੀ ਲਛਮੀ ਹੈ, (ਇਹ ਭੀ) ਰਜ਼ਾ ਵਿਚ ਤੁਰ ਰਹੀ ਹੈ ਅਤੇ ਧਰਮ ਰਾਜ ਭੀ ਹੁਕਮ ਅਗੇ ਥਰ ਥਰ ਕੰਬਦਾ ਹੈ ।੩।

ਪ੍ਰ:—ਸ੍ਰੀ ਜੀਉ ! ਕੀ, ਕੋਈ ਐਸਾ ਭੀ ਹੈ ਜਿਸ ਦੇ ਸਿਰ ਉਤੇ ਕਿਸੇ ਦਾ ਭੀ ਡਰ ਨਾ ਹੋਵੇ ?

9. ਉ:—ਐ ਪਿਆਰੇ, ਦੁਨੀਆਂ ਦੀ ਸਾਰੀ ਸਮੱਗਰੀ (ਉਸ ਸਾਈਂ ਜੀ ਦੀ) ਰਜ਼ਾ ਵਿਚ ਬੱਝੀ ਹੋਈ ਹੈ, ਇਕ ਸਿਰਜਨਹਾਰ ਪ੍ਰਭੂ ਹੀ ਹੈ, ਜਿਸ ਉਤੇ ਕਿਸੇ ਦਾ (ਭੀ) ਡਰ ਨਹੀਂ ।

10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਪਿਆਰੇ ! ਉਹ ਪ੍ਰਭੂ ਆਪਣੇ ਭਗਤਾਂ ਦਾ (ਸਦਾ ਹੀ) ਸਹਾਈ ਹੈ, (ਅਤੇ) ਭਗਤ ਜਨ ਉਸ ਦੇ ਦਰਬਾਰ ਵਿਚ ਸਦਾ (ਹੀ) ਸੋਭਾ ਪਾਉਂਦੇ ਹਨ ।੪।੧।

**ਭਾਵਾਰਥ** :—ਇਹ ਜੋ ਧਰਤੀ ਅਸਮਾਨ ਅਤੇ ਉਨ੍ਹਾਂ ਵਿਚ ਵਸ ਰਹੀਆਂ ਜੋ ਅਨੇਕਾਂ ਪ੍ਰਕਾਰ ਦੀਆਂ ਹਸਤੀਆਂ ਹਨ ਇਹ ਸਭੇ ਡਰ ਵਿਚ ਹਨ, ਪਰ ਹਰੀ ਇਕ ਆਪ ਹੀ ਨਿਰਭਉ ਹੈ ਅਤੇ ਐਸੇ ਨਿਰਭਉ ਹਰੀ ਦੇ ਸੇਵਕ ਭੀ ਉਸੇ ਹਰੀ ਜੈਸੇ ਨਿਰਭਉ ਹੋਕੇ ਖੁਸ਼ੀਆਂ ਭਰਿਆ ਜੀਵਨ ਗੁਜ਼ਾਰਦੇ ਰਹਿੰਦੇ ਹਨ।

**ਮਾਰੂ ਮਹਲਾ ੫ ॥**

**1. ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ**
**ਹਰਿ ਸਿਮਰਤ ਅਮਰ ਅਟਾਰੇ ॥**
**2. ਪੁਤ੍ਰ ਹੇਤਿ ਨਾਰਾਇਣੁ ਕਹਿਓ**
**ਜਮਕੰਕਰ ਮਾਰਿ ਬਿਦਾਰੇ ॥੧॥**
**3. ਮੇਰੇ ਠਾਕੁਰ ਕੇਤੇ ਅਗਨਤ ਉਧਾਰੇ ॥**
**4. ਮੋਹਿ ਦੀਨ ਅਲਪ ਮਤਿ ਨਿਰਗੁਣ**
**ਪਰਿਓ ਸਰਣਿ ਦੁਆਰੇ ॥੧॥ ਰਹਾਉ ॥**
**5. ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥**
**6. ਏਕ ਨਿਮਖ ਮਨ ਮਾਹਿ ਅਰਾਧਿਓ**
**ਗਜਪਤਿ ਪਾਰਿ ਉਤਾਰੇ ॥੨॥**
**7. ਕੀਨੀ ਰਖਿਆ ਭਗਤ ਪ੍ਰਹਿਲਾਦੈ**
**ਹਰਨਾਖਸ ਨਖਹਿ ਬਿਦਾਰੇ ॥**
**8. ਬਿਦਰੁ ਦਾਸੀ ਸੁਤੁ ਭਇਓ ਪੁਨੀਤਾ**
**ਸਗਲੇ ਕੁਲ ਉਜਾਰੇ ॥੩॥**
**9. ਕਵਨ ਪਰਾਧ ਬਤਾਵਉ ਅਪੁਨੇ**
**ਮਿਥਿਆ ਮੋਹ ਮਗਨਾਰੇ ॥**
**10. ਆਇਓ ਸਾਮ ਨਾਨਕ ਓਟ ਹਰਿ ਕੀ,**
**ਲੀਜੈ ਭੁਜਾ ਪਸਾਰੇ ॥੪॥੨॥**

**ਪਦ ਅਰਥ** :—ਪਾਂਚ ਬਰਖ ਕੋ—ਪੰਜ ਸਾਲਾਂ (ਦੀ ਉਮਰ) ਦਾ। ਬਾਰਿਕੁ—ਬਾਲਕ। ਅਮਰ—ਅਟੱਲ। ਅਟਾਰੇ—ਅਟਾਰੀ ਤੇ, ਦਰਜੇ ਤੇ। ਹੇਤਿ—ਦੀ ਖਾਤਰ। ਜੰਮ ਕੰਕਰ—ਨੌਕਰ, ਜਮਦੂਤ। ਮਾਰਿ ਬਿਦਾਰੇ—ਮਾਰ ਭਜਾਏ ।੧।

ਠਾਕੁਰ—ਹੇ ਠਾਕਰ । ਕੇਤੇ—ਕਿਤਨੇ ਹੀ, ਬੇਅੰਤ। ਉਧਾਰੇ—ਬਚਾ ਲਏ। ਮੋਹਿ—ਮੈਂ। ਦੀਨ—ਨਿਮਾਣਾ। ਅਲਪ ਮਤਿ—ਥੋੜੀ ਮਤਿ ਵਾਲਾ। ਪਰਿਓ—ਪਿਆ ।੧। ਰਹਾਉ ।

ਸੁਪਚਾਰੋ—ਸੁਪਚ, (ਸ੍ਵ-ਪਚ) ਚੰਡਾਲ (ਕੁੱਤੇ ਮਾਰ ਕੇ ਖਾਣ ਵਾਲਾ) । ਬਧਿਕ—ਸ਼ਿਕਾਰੀ (ਕ੍ਰਿਸ਼ਨ ਜੀ ਨੂੰ ਹਰਨ ਸ਼ਮਝ ਕੇ ਤੀਰ ਮਾਰਨ ਵਾਲਾ) । ਨਿਮਖ—ਅੱਖ ਝਮਕਣ ਜਿਤਨਾ ਸਮਾਂ। ਗਜਪਤਿ—ਹਾਥੀ (ਜਿਸ ਨੂੰ ਤੇਂਦੂਏ ਨੇ ਫੜ ਲਿਆ ਸੀ) ।੨।

ਪ੍ਰਹਿਲਾਦੈ–ਪ੍ਰਹਿਲਾਦ ਦੀ। ਨਖਹਿ–ਨੌਂਹਾਂ ਨਾਲ। ਬਿਦਾਰੇ–ਬਿਦਾਰਿਆ, ਚੀਰ ਦਿਤਾ। ਦਾਸੀ ਸੁਤ–ਦਾਸੀ ਦਾ ਪੁੱਤ੍ਰ। ਪੁਨੀਤ–ਪਵਿਤ੍ਰ। ਉਜਾਰੇ–ਰੌਸ਼ਨ ਕਰ ਲਏ।੩।

ਕਵਨ ਪਰਾਧ–ਕਿਹੜੇ ਕਿਹੜੇ ਅਪਰਾਧ ? ਬਤਾਵਉ–ਬਤਾਵਉਂ, ਮੈਂ ਦਸਾਂ। ਮਿਥਿਆ ਮੋਹ–ਨਾਸਵੰਤ ਪਦਾਰਥਾਂ ਦਾ ਮੋਹ। ਮਗਨਾਰੇ–ਮਗਨ, ਡੁੱਬਾ ਹੋਇਆ, ਮਸਤ। ਸਾਮ–ਸ਼ਰਨ। ਲੀਜੈ–ਫੜ ਲੈ। ਭੁਜਾ ਪਸਾਰੇ–ਭੁਜਾਂ ਪਸਾਰਿ, ਬਾਂਹਾਂ ਖਿਲਾਰ ਕੇ।੪।

**ਅਰਥ** :–

ਪ੍ਰ:–ਗੁਰਦੇਵ ਜੀਉ ! ਹਰੀ ਦਾ ਨਾਮ ਸਿਮਰਨ ਕਰਦੇ ਰਹਿਣ ਨਾਲ ਜਿਨ੍ਹਾਂ ਨੂੰ ਕੁਝ ਹਾਸਲ ਹੋਇਆ ਹੈ, ਉਨ੍ਹਾਂ ਬਾਰੇ ਕੁਝ ਜਾਣਕਾਰੀ ਕਰਾਓ, ਤਾਂ ਕਿ ਸਾਡੇ ਮਨਾਂ ਵਿਚ ਭੀ ਨਾਮ ਸੰਬੰਧੀ ਕੁਝ ਉਤਸ਼ਾਹ ਉਪਜ ਆਵੇ ?

1. ਉ:–ਹੇ ਭਾਈਓ ! ਵੇਖੋ, ਧ੍ਰੂ ਪੰਜ ਸਾਲਾਂ ਦੀ ਉਮਰ ਦਾ ਇਕ ਅਨਾਥ ਜਿਹਾ ਬੱਚਾ ਸੀ, ਪਰ, ਹਰੀ (ਦਾ) ਨਾਮ ਸਿਮਰਦਿਆਂ ਉਸਨੇ ਅਟੱਲ ਪਦਵੀ ਪ੍ਰਾਪਤ ਕਰ ਲਈ।
2. ਫਿਰ ਹੋਰ ਸੁਣੋ, ਅਜਾਮਲ ਆਪਣੇ ਪੁੱਤ੍ਰ ਨੂੰ (ਵਾਜ ਮਾਰਨ) ਦੀ ਖਾਤਰ 'ਨਾਰਾਇਣ, ਨਾਰਾਇਣ' ਆਖਿਆ ਕਰਦਾ ਸੀ, (ਪਰ ਆਖਰ ਨੂੰ) ਉਸ ਨੇ ਜਮਦੂਤਾਂ ਨੂੰ ਮਾਰ ਕੇ ਭਜਾ ਦਿਤਾ।੧।
3. ਹੇ ਪਿਆਰੇ ! ਉਹ ਮੇਰਾ ਠਾਕਰ (ਤਾਂ) ਕਿਤਨੇ ਹੀ ਬੇਅੰਤ ਜੀਵਾਂ ਨੂੰ ਉਧਾਰ ਰਿਹਾ ਹੈ। (ਜਾਂ ਪਿਛੇ ਉਧਾਰ ਕਰਦਾ ਆਇਆ ਹੈ।)
4. ਇਸੇ ਲਈ, ਹੇ ਭਾਈਓ ! ਮੈਂ ਹਮੇਸ਼ਾਂ ਹੀ ਜੋਦੜੀਆਂ ਕਰਦਾ ਹਾਂ ਕਿ, ਹੇ ਮੇਰੇ ਠਾਕੁਰ ਜੀਉ ! ਮੈਂ ਨਿਮਾਣਾ ਹਾਂ, ਥੋੜੀ ਅਕਲ ਵਾਲਾ ਹਾਂ, ਗੁਨ ਹੀਨ ਹਾਂ, ਮੈਂ ਤੇਰੀ ਸ਼ਰਨ ਆਇਆ ਹਾਂ, ਮੈਂ ਤੇਰੇ ਦਰ ਤੇ ਆ ਡਿੱਗਾ ਹਾਂ, (ਮੇਰੀ ਰਖਿਆ ਕਰੋ)।੧। ਰਹਾਉ।
5. ਹੇ ਭਾਈਓ ! ਵੇਖੋ, ਨਾਮ ਸਿਮਰਨ ਦੀ ਬਰਕਤ ਨਾਲ ਬਾਲਮੀਕ ਚੰਡਾਲ (ਸੰਸਾਰ ਸਮੁੰਦ੍ਰ ਤੋਂ) ਪਾਰ ਲੰਘ ਗਿਆ ਵਿਚਾਰੇ ਸ਼ਿਕਾਰੀ ਵਰਗੇ ਭੀ ਤਰ ਗਏ।
6. ਹੇ ਸਜਨੋ ! ਹੋਰ ਸੁਣੋ, ਅੱਖ ਝਮਕਣ ਜਿਤਨੇ ਸਮੇਂ ਲਈ ਹੀ ਗਜ ਨੇ ਆਪਣੇ ਮਨ ਵਿਚ ਅਰਾਧਨਾ ਕੀਤੀ ਸੀ ਤੇ ਉਸਨੂੰ ਪ੍ਰਭੂ ਨੇ ਪਾਰ ਲੰਘਾ ਦਿਤਾ।੨।
7. ਹੇ ਭਾਈਓ ! ਹੋਰ ਸੁਣੋ, ਪ੍ਰਮਾਤਮਾਂ ਨੇ (ਆਪਣੇ) ਭਗਤ ਪ੍ਰਹਿਲਾਦ ਦੀ ਰਖਿਆ ਕੀਤੀ, (ਉਸਦੇ ਪਿਉ) ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਦਿਤਾ।
8. ਹੇ ਪਿਆਰੇ ! ਵੇਖੋ, ਦਾਸੀ ਦਾ ਪੁੱਤ੍ਰ ਬਿਦਰ (ਪ੍ਰਮੇਸ਼ਰ ਦੀ ਕ੍ਰਿਪਾ ਨਾਲ) ਪਵਿਤ੍ਰ (ਜੀਵਨ ਵਾਲਾ) ਹੋ ਗਿਆ, ਉਸ ਨੇ ਆਪਣੀਆਂ ਸਾਰੀਆਂ ਕੁਲਾਂ ਰੌਸ਼ਨ ਕਰ ਲਈਆਂ।੩।
9. ਹੇ ਹਰੀ ! (ਮੈਂ) ਆਪਣੇ ਕਿਹੜੇ ਕਿਹੜੇ ਅਪਰਾਧ ਦਸਾਂ ? ਮੈਂ ਤਾਂ ਨਾਸਵੰਤ ਪਦਾਰਥਾਂ ਦੇ ਮੋਹ ਵਿਚ ਹੀ ਡੁੱਬਾ ਰਹਿੰਦਾ ਹਾਂ।

ਪ੍ਰ:–ਸ੍ਰੀ ਜੀਉ ! ਆਖਰ ਤੁਸੀਂ ਮੋਹ ਦੀ ਦਲਦਲ ਵਿਚ ਡੁੱਬਣੋਂ ਬਚਣ ਲਈ ਸਾਧਨ ਕੀ ਸੋਚਿਆ ਹੈ ?

10. ਉ:–(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਹੇ ਭਾਈਓ ! ਮੈਂ ਤਾਂ ਇਕੋ ਹੀ ਸਾਧਨ ਅਰਦਾਸ ਕਰਨੀ ਸੋਚਿਆ ਹੈ ਅਤੇ ਇਉਂ ਹੀ ਜੋਦੜੀਆਂ ਕਰਦਾ ਰਹਿੰਦਾ ਹਾਂ ਕਿ, ਹੇ ਪ੍ਰਭੂ ਜੀ ! ਮੈਂ ਤੇਰੀ ਸ਼ਰਨ ਆਇਆ ਹਾਂ, ਮੈਂ ਤੇਰੀ (ਹੀ) ਓਟ ਫੜੀ ਹੈ, ਮੈਨੂੰ ਆਪਣੀ ਬਾਂਹ ਪਸਾਰ ਕੇ. ਬਾਂਹ ਲੰਮੀਂ ਕਰ ਕੇ ਫੜ ਲਓ।੪।੨।

**ਭਾਵਾਰਥ** :–ਇਸ ਮਹਾਂਵਾਕ ਵਿਚ ਉਸ ਪ੍ਰਮੇਸ਼ਰ ਜੀ ਦੇ ਸਨਮੁਖ ਹੋ ਬੇਨਤੀਆਂ ਕਰਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ ਕਿ,ਹੇ ਹਰੀ ! ਵਡੇ ਵਡੇ ਪਾਪੀ ਤੇ ਨੀਚਾਂ ਨੇ ਤੇਰੀ ਭਗਤੀ ਕੀਤੀ ਸੀ ਤੂੰ ਉਨ੍ਹਾਂ ਦਾ ਭੀ ਉਧਾਰ ਕਰ ਦਿਤਾ, ਮੈਂ ਭੀ ਤੇਰੀ ਸ਼ਰਨ ਆਇਆ ਹਾਂ, ਕ੍ਰਿਪਾ ਕਰੋ, ਮੇਰਾ ਭੀ ਇਸ ਸੰਸਾਰ ਸਮੁੰਦਰੋਂ ਪਾਰ ਉਤਾਰਾ ਕਰ ਲਓ।

**ਮਾਰੂ ਮਹਲਾ ੫ ॥**

1. **ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ ॥**
2. **ਜੋ ਜੋ ਕਰਮ ਕੀਏ ਹਉ ਹਉ ਮੈ ਤੇ ਤੇ ਭਏ ਅਜਾਏ ॥੧॥**
3. **ਅਵਰ ਦਿਨ ਕਾਹੂ ਕਾਜ ਨ ਲਾਏ ॥**
4. **ਸੋ ਦਿਨੁ ਮੋਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥੧॥ ਰਹਾਉ ॥**
5. **ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸਹੀ ਮਹਿ ਉਰਝਾਏ ॥**
6. **ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥੨॥**
7. **ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ ॥**
8. **ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ ਮਾਗਨ ਕਉ ਦਾਨੁ ਆਏ ॥੩॥**
9. **ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ ॥**
10. **ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥੪॥੩॥**

**ਪਦ ਅਰਥ** :–ਵਿਤ–ਵਿੱਤ, ਧਨ। ਨਵਿਤ–ਨਵਿੱਤ, ਨਮਿੱਤ ਦੀ ਖਾਤਰ। ਭ੍ਰਮਿਓ–ਭਟਕਦਾ ਫਿਰਿਆ। ਬਹੁ

ਭਾਤੀ—ਕਈ ਤਰੀਕਿਆਂ ਨਾਲ। ਧਾਏ—ਦੌੜ ਭਜ ਕੀਤੀ। ਹਉ ਹਉਮੈ—ਮੈਂ ਮੈਂ ਦੇ ਆਸਰੇ। ਤੇ—ਉਹ। ਤੇ ਤੇ—ਉਹ ਸਾਰੇ। ਅਜਾਏ—ਜ਼ਾਇਆ, ਵਿਅਰਥ ।੧।

ਅਵਰ ਕਾਹੂ ਕਾਜ—ਕਿਸੇ ਹੋਰ ਕੰਮਾਂ ਵਿਚ। ਨ ਲਾਏ—ਨਾ ਲਾਇ, ਨਾ ਲਾਈ ਰੱਖ। ਮੋੁਹਿ—ਮੈਨੂੰ। ਪ੍ਰਭ ਜੀਉ—ਹੇ ਪ੍ਰਭੂ ਜੀ। ਜਾ ਦਿਨ—ਜਿਸ ਦਿਨ। ਜਸੁ—ਸਿਫਤ ਸਲਾਹ ।੧। ਰਹਾਉ।

ਕਲਤ੍ਰ—ਇਸਤ੍ਰੀ। ਗ੍ਰਿਹ—ਘਰ। ਦੇਖਿ—ਵੇਖ ਕੇ। ਪਸਾਰਾ—ਖਿਲਾਰਾ। ਮਹਿ—ਵਿਚ। ਉਰਝਾਏ—ਰੁੱਝੇ ਰਹੇ। ਮਦ—ਨਸ਼ਾ। ਉਦਮਾਤੇ—ਮਸਤ ।੨।

ਇਹ ਬਿਧਿ—ਇਸ ਤਰੀਕੇ ਨਾਲ। ਖੋਜੀ—ਖੋਜ ਕੀਤੀ। ਬਹੁ ਪਰਕਾਰਾ—ਕਈ ਕਿਸਮ ਦੀ। ਦਾਤਾਰ—ਦਾਤਾਂ ਦੇਣ ਵਾਲੇ। ਸੰਮ੍ਰਥ—ਸਭ ਤਾਕਤਾਂ ਦੇ ਮਾਲਕ। ਮਾਗਨ ਕਉ—ਮੰਗਣ ਲਈ ।੩।

ਸਗਲਾ—ਸਾਰਾ। ਮਾਨੁ ਮਹਤਾ—ਮਹੱਤਤ ਦਾ ਮਾਣ। ਰੇਣ—ਚਰਨ ਧੂੜ। ਮਿਲਿ—ਮਿਲ ਕੇ। ਭਏ ਏਕੈ—ਇਕ ਰੂਪ ਹੋ ਗਏ ਹਨ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਹਰ ਮਨੁੱਖ ਜੀਵਨ ਭਰ ਹੀ ਧਨ ਲਈ ਦੌੜ ਭੱਜ ਕਰਦਾ ਹੈ ਕਿ, ਆਖਰ ਨੂੰ ਇਹ ਮੇਰਾ ਸਹਾਰਾ ਬਣੇਗਾ, ਪਰ, ਆਪ ਜੀ ਇਸ਼ ਮਨੁੱਖੀ ਖਿਆਲ ਬਾਰੇ ਆਪਣੇ ਕੀ ਵੀਚਾਰ ਰਖਦੇ ਹੋ ?

1. **ਉ**:—ਹੇ ਭਾਈਓ ! ਅਸੀਂ ਤਾਂ ਵੇਖ ਰਹੇ ਹਾਂ ਕਿ, ਜਿਹੜਾ ਮਨੁੱਖ ਭੀ ਇਸ ਧਨ ਦੀ ਖਾਤ੍ਰ ਭਟਕਦਾ ਰਿਹਾ ਹੈ, ਦੌੜ ਭਜ ਕਰਦਾ ਰਿਹਾ ਹੈ, ਭਾਵ ਅਨੇਕਾਂ ਹੀ ਜਤਨ ਕਰਦਾ ਰਿਹਾ ਹੈ।
2. ਹੇ ਪਿਆਰੇ ! ਸਾਨੂੰ ਤਾਂ ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ, ਮਨੁੱਖ ਮੈਂ ਮੈਂ ਦੇ ਆਸਰੇ ਉਹ ਜਿਹੜੇ ਜਿਹੜੇ ਭੀ ਕੰਮ ਕਰਦਾ ਰਿਹਾ ਹੈ, ਉਹ ਆਖਰ ਨੂੰ ਸਾਰੇ ਹੀ ਵਿਅਰਥ ਚਲੇ ਗਏ ।੧।

**ਪ੍ਰ**:—ਸ੍ਰੀ ਜੀਉ ! ਇਨ੍ਹਾਂ ਮਾਇਕੀ ਧੰਧਿਆਂ ਦੀ ਉਲਝਣ ਤੋਂ ਬਚਨ ਲਈ ਆਪ ਕੀ ਸਾਧਨ ਕਰਨਾ ਯੋਗ ਸਮਝਦੇ ਹੋ ?

3. **ਉ**:—ਹੇ ਭਾਈਓ ! ਮੈਂ ਤਾਂ ਉਸ ਪ੍ਰਭੂ ਜੀ ਪਾਸ ਇਉਂ ਹੀ ਬੇਨਤੀਆਂ ਕਰਦਾ ਰਹਿੰਦਾ ਹਾਂ ਕਿ, ਹੇ ਸਾਈਆਂ ਜੀਉ ! ਮੈਨੂੰ (ਜ਼ਿੰਦਗੀ ਦੇ) ਦਿਨਾਂ ਵਿਚ ਹੋਰ ਹੋਰ (ਮਾਇਕੀ) ਧੰਧਿਆਂ ਵਿਚ ਨਾ ਲਾਈ ਰਖ।
4. ਹੇ ਮੇਰੇ ਪ੍ਰਭੂ ਜੀਉ ! ਮੈਨੂੰ ਉਹ ਦਿਨ ਦੇ, ਜਿਸ ਦਿਨ ਮੈਂ ਤੇਰੀ ਸਿਫਤ ਸਲਾਹ ਦਾ ਗੀਤ ਗਾਂਦਾ ਰਹਾਂ ।੧। ਰਹਾਉ।

**ਪ੍ਰ**:—ਗੁਰਦੇਵ ਜੀਉ ! ਜਦ ਕਿ, ਪ੍ਰਮੇਸ਼ਰ ਦੇ ਗੁਣ ਗਾਉਂਦੇ ਰਹਿਣ ਨਾਲ ਮਨੁੱਖ ਦਾ ਸੁਖਦਾਈ ਜੀਵਨ ਗੁਜਰ ਸਕਦਾ ਹੈ, ਫਿਰ ਇਹ ਜੀਵ ਪ੍ਰਭੂ ਜੀ ਦੇ ਗੁਣ ਕਿਉਂ ਨਹੀਂ ਗਾਉਂਦਾ ਇਸ ਦਾ ਅਸਲ ਕਾਰਨ ਕੀ ਹੈ ?

5. **ਉ**:—ਹੇ ਭਾਈਓ ! ਇਸ ਦਾ ਇਕੋ ਹੀ ਕਾਰਨ ਹੈ ਕਿ, ਇਹ ਮਨੁੱਖ, ਪੁੱਤਰ, ਇਸਤ੍ਰੀ ਅਤੇ ਘਰ ਦਾ (ਸਾਰਾ ਹੀ) ਖਿਲਾਰਾ ਵੇਖ ਕੇ ਇਸੇ (ਹੀ ਖਲਾਰੇ) ਵਿਚ ਰੁੱਝਾ ਰਹਿੰਦਾ ਹੈ।
6. ਅਤੇ ਮਾਇਆ ਦਾ ਨਸ਼ਾ ਚੱਖ ਕੇ (ਜੀਵ) ਮਸਤ ਰਹਿੰਦੇ ਹਨ, (ਇਸੇ ਲਈ) ਇਹ ਪ੍ਰਮੇਸ਼ਰ ਜੀ ਦੇ ਗੁਣ ਨਹੀਂ ਗਾਉਂਦੇ ।੨।

**ਪ੍ਰ**:—ਸ੍ਰੀ ਜੀਉ ! ਆਖਰ, ਪ੍ਰਭੂ ਪ੍ਰਾਪਤੀ ਦਾ ਆਪ ਜੀ ਨੇ ਕਿਹੜਾ ਸਾਧਨ ਸੋਚਿਆ ਹੈ ?

7. **ਉ**:—ਹੇ ਪਿਆਰਿਓ ! ਅਸੀਂ ਤਾਂ ਕਈ ਪ੍ਰਕਾਰ ਦੀ ਖੋਜ ਕਰ ਕੇ ਵੇਖੀ ਹੈ, ਸਭ ਮਾਇਆ ਵਿਚ ਹੀ ਪ੍ਰਵਿਰਤ ਦਿਸਦੇ ਹਨ, ਸੋ, ਸੰਤ ਜਨਾਂ ਤੋਂ ਬਿਨਾ (ਕਿਸੇ ਹੋਰ ਥਾਂ) ਪ੍ਰਮੇਸ਼ਰ ਜੀ ਦੀ ਪ੍ਰਾਪਤੀ ਨਹੀਂ ਹੈ।
8. ਇਸ ਲਈ, ਹੇ ਭਾਈਓ ! ਮੇਰੀ ਤਾਂ ਇਕ ਇਹੋ ਅਰਦਾਸ ਰਹਿੰਦੀ ਹੈ ਕਿ, ਹੇ ਪ੍ਰਭੂ ਜੀਉ ! ਤੂੰ ਸਭ ਦਾਤਾਂ ਦੇਣ ਵਾਲਾ ਹੈਂ, ਤੂੰ ਸਭ ਤਾਕਤਾਂ ਦਾ ਮਾਲਕ ਹੈਂ, (ਮੈਂ ਤੇਰੇ ਦਰ ਤੋਂ ਤੇਰੇ ਨਾਮ ਦਾ) ਦਾਨ ਮੰਗਣ ਆਇਆ ਹਾਂ ।੩।
9. ਹੇ ਸਾਈਆਂ ਜੀਉ ! ਮੈਂ ਸਾਰਾ ਮਾਣ ਸਾਰੀ ਵਡਿਆਈ ਛਡ ਦਿਤੀ ਹੈ, ਮੈਂ ਉਨ੍ਹਾਂ ਦਾਸਾਂ ਦੀ ਚਰਨ ਧੂੜ ਮੰਗਦਾ ਹਾਂ, ਮੈਂ ਉਨ੍ਹਾਂ ਦਾਸਾਂ ਦੀ ਸ਼ਰਣ ਆਇਆ ਹਾਂ।
10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈਓ ! ਜਿਹੜੇ ਪ੍ਰਭੂ ਨੂੰ ਮਿਲ ਕੇ ਪ੍ਰਭੂ ਨਾਲ ਇਕ ਰੂਪ ਹੋ ਗਏ ਹਨ, ਉਨ੍ਹਾਂ ਦੀ ਸ਼ਰਨ ਵਿਚ ਹੀ ਵਡਾ ਸੁਖ ਵਡਾ ਅਨੰਦ ਮਿਲਦਾ ਹੈ ।੪।੩।

**ਭਾਵਾਰਥ** :—ਲੋਕੀ ਅਨੇਕਾਂ ਪ੍ਰਕਾਰ ਦਾ ਦਾਨ ਪੁੰਨ ਕਰਦੇ ਰਹਿੰਦੇ ਹਨ, ਪਰ ਹਉਮੈਂ ਦੇ ਅਧੀਨ ਹੋ ਕੇ ਜਿਹੜਾ ਭੀ ਕਰਮ ਕਰੀਏ ਉਹ ਭਾਵੇਂ ਕਿਤਨਾ ਭੀ ਚੰਗਾ ਕਿਉਂ ਨਾ ਹੋਵੇ, ਉਹ ਕਿਸੇ ਭੀ ਕੀਮਤ ਦਾ ਨਹੀਂ, ਉਹ ਕੌਡੀਓਂ ਭੀ ਖੋਟਾ ਹੈ, ਇਸ ਲਈ, ਗੁਰੂ ਜੀ ਹਰੀ ਕੋਲੋਂ ਨਿਰਮਾਣ ਹੋਕੇ ਇਕੋ ਹੀ ਦਾਨ ਮੰਗਣ ਦੀ ਹਰ ਪ੍ਰਾਣੀ ਮਾਤਰ ਨੂੰ ਪ੍ਰੇਰਨਾ ਕਰਦੇ ਹਨ ਕਿ, ਇਹੋ ਹੀ ਮੰਗ ਹਰੀ ਤੋਂ ਮੰਗੋ ਕਿ, ਹੇ ਹਰੀ ! ਸਭ ਤੋਂ ਵਡਮੁੱਲਾ ਕੰਮ ਤੇਰੀ ਸਿਫਤੋ ਸਲਾਹ ਹੈ, ਮੈਨੂੰ ਇਹੋ ਦਾਤ ਬਖਸ਼ੋ।

**ਮਾਰੂ ਮਹਲਾ ੫ ॥**

1. **ਕਵਨ ਥਾਨ ਧੀਰਿਓ ਹੈ ਨਾਮਾ**
   **ਕਵਨ ਬਸਤੁ ਅਹੰਕਾਰਾ ॥**
2. **ਕਵਨ ਚਿਹਨ ਸੁਨਿ ਊਪਰਿ ਛੋਹਿਓ**
   **ਮੁਖ ਤੇ ਸੁਨਿ ਕਰਿ ਗਾਰਾ ॥੧॥**
3. **ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥**

4. **ਏਤੀ ਨ ਜਾਨਉ ਕੇਤੀਕ ਮੁਦਤਿ**
**ਚਲਤੇ ਖਬਰਿ ਨ ਪਾਇਓ ॥੧॥ ਰਹਾਉ ॥**
5. **ਸਹਨ ਸੀਲ ਪਵਨ ਅਰੁ ਪਾਣੀ**
**ਬਸੁਧਾ ਖਿਮਾ ਨਿਭਰਾਤੇ ॥**
6. **ਪੰਚ ਤਤ ਮਿਲਿ ਭਇਓ ਸੰਜੋਗਾ**
**ਇਨ ਮਹਿ ਕਵਨ ਦੁਰਾਤੇ ॥੨॥**
7. **ਜਿਨਿ ਰਚਿ ਰਚਿਆ ਪੁਰਖਿ ਬਿਧਾਤੈ**
**ਨਾਲੇ ਹਉਮੈ ਪਾਈ ॥**
8. **ਜਨਮ ਮਰਣੁ ਉਸ ਹੀ ਕਉ ਹੈ ਰੇ**
**ਓਹਾ ਆਵੈ ਜਾਈ ॥੩॥**
9. **ਬਰਨੁ ਚਿਹਨੁ ਨਾਹੀ ਕਿਛੁ ਰਚਨਾ**
**ਮਿਥਿਆ ਸਗਲ ਪਸਾਰਾ ॥**
10. **ਭਣਤਿ ਨਾਨਕੁ ਜਬ ਖੇਲੁ ਉਝਾਰੈ**
**ਤਬ ਏਕੈ ਏਕੰਕਾਰਾ ॥੪॥੪॥**

**ਪਦ ਅਰਥ** :—ਕਵਨ ਥਾਨ—ਕਿਸ ਥਾਂ ? । ਧੀਰਿਓ ਹੈ—ਟਿਕਿਆ ਹੋਇਆ ਹੈ । ਨਾਮ—(ਤੇਰਾ ਉਹ) ਨਾਮ ਜਿਸ ਨੂੰ ਲੈ ਲੈਕੇ ਕੋਈ ਮਨੁੱਖ ਤੈਨੂੰ ਗਾਲ੍ਹਾਂ ਕੱਢਦਾ ਹੈ । ਬਸਤੁ—ਵਸਤੂ, ਚੀਜ਼ । ਚਿਹਨ—ਨਿਸ਼ਾਨ, ਜ਼ਖ਼ਮ । ਸੁਨਿ—ਸੁਣ ਕੇ । ਮੁਖ ਤੇ—ਕਿਸੇ ਦੇ ਮੂੰਹ ਤੋਂ । ਸੁਨਿ ਕਰਿ ਗਾਰਾ—ਗਾਲ੍ਹਾਂ ਸੁਣ ਕੇ । ਊਪਰਿ ਛੋਹਿਓ—ਤੂੰ ਕੋਪਵਾਨ ਹੋ ਰਿਹਾ ਹੈਂ ।੧।

ਰੇ—ਹੇ ਭਾਈ । ਕਹਾ ਤੇ—ਕਿਸ ਥਾਂ ਤੋਂ ? । ਏਤੀ—ਇਤਨੀ ਗੱਲ ਭੀ । ਨ ਜਾਨਉ—ਨ ਜਾਨਉਂ, ਮੈਂ ਨਹੀਂ ਜਾਣਦਾ । ਕੇਤੀਕ—ਕਿਤਨੀ ਕੁ । ਮੁਦਤਿ—ਮੁਦਤ, ਸਮਾਂ । ਚਲਤੇ—ਜੂਨਾਂ ਵਿਚ ਤੁਰਦਿਆਂ ।੧। ਰਹਾਉ ।

ਸਹਨ ਸੀਲ—ਸਹਾਰ ਸਕਨ ਦੇ ਸੁਭਾਉ ਵਾਲੇ । ਪਵਨ—ਹਵਾ । ਅਰੁ—ਅਤੇ । ਬਸੁਧਾ—ਧਰਤੀ । ਖਿਮਾ—ਕਿਸੇ ਦੀ ਵਧੀਕੀ ਮੁਆਫ ਕਰਨ ਦਾ ਸੁਭਾਉ । ਨਿਭਰਾਤੇ—ਨਿਰ ਸੰਦੇਹ । ਮਿਲਿ—ਮਿਲ ਕੇ । ਦੁਰਾਤੇ—ਦੁਰਤ, ਭੈੜ ।੨।

ਜਿਨਿ—ਜਿਸ ਨੇ । ਪੁਰਖਿ—ਪੁਰਖ ਨੇ । ਬਿਧਾਤੈ—ਸਿਰਜਨਹਾਰ ਨੇ । ਜਿਨਿ ਪੁਰਖ ਬਿਧਾਤੈ—ਜਿਸ ਰਖਣਹਾਰ ਪ੍ਰਭੂ ਨੇ । ਨਾਲੇ—ਨਾਲ ਹੀ । ਉਸ ਹੀ ਕਉ—ਉਸ (ਹਉਮੈ) ਨੂੰ ਹੀ । ਰੇ—ਹੇ ਭਾਈ । ਓਹਾ—ਉਹ (ਹਉਮੈਂ) ਹੀ । ਆਵੈ ਜਾਈ—ਜੰਮਦੀ ਮਰਦੀ ਹੈ ।੩।

ਬਰਨੁ—ਰੰਗ । ਚਿਹਨੁ—ਨਿਸ਼ਾਨ । ਮਿਥਿਆ—ਨਾਸਵੰਤ । ਪਸਾਰਾ—ਜਗਤ ਦਾ ਖਿਲਾਰਾ । ਭਣਤਿ—ਆਖਦਾ ਹੈ । ਉਝਾਰੈ—ਉਜਾੜਦਾ ਹੈ । ਏਕੈ—ਇਕ ਆਪ ਹੀ । ਏਕੰਕਾਰਾ—ਇਕ ਪ੍ਰਮਾਤਮਾਂ ।੪।

**ਉਥਾਨਕਾ** :—ਦੋ ਪੁਰਸ਼ ਪ੍ਰਸਪਰ ਲੜ ਰਹੇ ਹਨ, ਇਨ੍ਹਾਂ ਵਿਚੋਂ ਇਕ ਆਪਣੇ ਆਪ ਨੂੰ ਗਿਆਨੀ ਕਹੌਣ ਵਾਲਾ ਕੇਵਲ ਚੁੰਚ ਗਿਆਨੀ ਸੀ, ਇਹ ਚੁੰਚ ਗਿਆਨੀ ਦੂਸਰੇ ਪੁਰਸ਼ ਤੋਂ ਗਾਲ੍ਹ ਸੁਣ ਕੇ ਉਸ ਪਰ ਕ੍ਰੋਧ ਕਰ ਰਿਹਾ ਸੀ, ਤਾਂ ਆਪ ਜੀ ਨੇ ਕਿਹਾ ਕਿ, ਐ ਭਾਈ ! ਗਿਆਨੀ ਕਹੌਣ ਵਾਲੇ ਤੂੰ ਕਿਉਂ ਕ੍ਰੋਧ ਕਰ ਰਿਹਾ ਹੈਂ, ਤਾਂ ਇਸ ਨੇ ਕਿਹਾ ਵੇਖੋ ਜੀ, ਮੈਨੂੰ ਇਸ ਨੇ ਮੇਰਾ ਨਾਮ ਲੈ ਕੇ ਗਾਲ੍ਹ ਕਢੀ ਹੈ, ਤਾਂ ਹਜ਼ੂਰ ਇਸ ਦਸ਼ਾ ਨੂੰ ਦੇਖ ਕੇ ਸਾਰਿਆਂ ਪ੍ਰਤੀ ਉਪਦੇਸ਼ ਦੇ ਤੌਰ ਤੇ ਵੀਚਾਰ ਪੇਸ਼ ਕਰਦੇ ਹਨ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਵੇਖੋ, ਮੇਰਾ ਨਾਮ ਲੈ ਕੇ ਇਸ ਨੇ ਮੈਨੂੰ ਗਾਲ੍ਹ ਕੱਢੀ ਹੈ ?

1. **ਉ**:—ਤਾਂ ਆਪ ਜੀ ਨੇ ਇਸ ਚੁੰਚ ਗਿਆਨੀ ਨੂੰ ਕਿਹਾ ਕਿ, ਹੇ ਭਾਈ ! ਤੂੰ ਦਸ ਤੇਰਾ ਉਹ ਨਾਮ (ਤੇਰੇ ਅੰਦਰ) ਉਹ ਕਿਥੇ ਟਿਕਿਆ ਹੋਇਆ ਹੈ, (ਜਿਸ ਨੂੰ ਲੈ ਲੈਕੇ ਕੋਈ ਤੈਨੂੰ ਗਾਲ ਕਦਦਾ ਹੈ) ਅਤੇ ਉਹ ਅਹੰਕਾਰ ਕੀ ਚੀਜ਼ ਹੈ (ਜਿਸ ਨਾਲ ਕਿ ਤੂੰ ਆਫਰਿਆ ਫਿਰਦਾ ਹੈਂ) ।
2. ਹੇ ਭਾਈ ! ਸੁਣ, ਤੈਨੂੰ ਉਹ ਕਿਹੜੇ ਫੱਟ ਲਗੇ ਹਨ ਕਿਸੇ ਦੇ ਮੂੰਹੋਂ ਗਾਲ੍ਹਾਂ ਸੁਣ ਕੇ ਜਿਸ ਕਰ ਕੇ ਤੂੰ ਕ੍ਰੋਧਵਾਨ ਹੋ ਜਾਂਦਾ ਹੈਂ ? ।੧।
3. ਹੇ ਭਾਈ ! ਸੁਣ, (ਵਿਚਾਰ ਕੇ) ਤੂੰ ਕੌਣ ਹੈਂ ? ਤੇਰਾ ਅਸਲਾ ਕੀ ਹੈ ? ਤੂੰ ਕਿਥੋਂ (ਇਸ ਜਗਤ ਵਿਚ) ਆਇਆ ਹੈਂ ? ।

**ਪ੍ਰ**:—ਸ੍ਰੀ ਜੀਉ ! ਆਪ ਹੀ ਦਸੋ, ਮੈਨੂੰ ਤਾਂ ਇਸ ਬਾਰੇ ਕੋਈ ਸੋਝੀ ਨਹੀਂ ਹੈ ?

4. **ਉ**—ਹੇ ਭਾਈ ! ਜੇ ਸੱਚ ਪੁਛਦਾ ਹੈਂ ਤਾਂ ਸੱਚ ਤਾਂ ਇਹੋ ਹੀ ਹੈ ਕਿ, ਮੈਂ ਤਾਂ ਇਤਨੀ ਗੱਲ ਭੀ ਨਹੀਂ ਜਾਣਦਾ (ਕਿ ਜੀਵ ਨੂੰ ਅਨੇਕਾਂ ਜੂਨਾਂ ਵਿਚ) ਤੁਰਦਿਆਂ ਕਿਤਨਾ ਸਮਾਂ ਲਗ ਜਾਂਦਾ ਹੈ, ਕਿਸੇ ਨੂੰ ਭੀ ਇਹ ਖਬਰ ਨਹੀਂ ਮਿਲ ਸਕਦੀ । (ਫਿਰ, ਦਸ ਆਪਣੇ ਉਤੇ ਮਾਣ ਕਾਹਦਾ ?) ।੧। ਰਹਾਉ ।

**ਪ੍ਰ**:—ਇਸਨੇ ਕਿਹਾ ਕਿ, ਵੇਖੋ ਮਹਾਰਾਜ ਇਹ ਕ੍ਰੋਧਾਦਿਕ ਵਿਕਾਰ ਤਾਂ ਪੰਜਾਂ ਤੱਤਾਂ ਦਾ ਸੁਭਾਉ ਹੀ ਹੈ ?

5. **ਉ**:—ਹੇ ਭਾਈ ! ਸੁਣ, ਹਵਾ ਅਤੇ ਪਾਣੀ (ਇਹ ਦੋਵੇਂ ਤੱਤ) ਸਹਾਰ ਸਕਣ ਵਾਲੇ ਸੁਭਾਉ ਦੇ ਹਨ, ਭਾਵ ਬਰਦਾਸ਼ਤ ਵਾਲੇ ਠੰਡੇ ਜਿਗਰੇ ਵਾਲੇ ਹਨ ਅਤੇ ਧਰਤੀ ਤਾਂ ਨਿਰਸੰਦੇਹ ਖਿਮਾਂ ਰੂਪ ਹੀ ਹੈ ।
6. ਹੇ ਸਜਨਾ ! ਵੇਖ, ਪੰਜ ਤੱਤ ਮਿਲ ਕੇ (ਮਨੁੱਖ ਦਾ) ਸਰੀਰ ਬਣਦਾ ਹੈ, (ਸੋ, ਤੂੰ ਆਪ ਹੀ ਦਸ ਕਿ) ਇਨ੍ਹਾਂ ਪੰਜਾਂ ਤੱਤਾਂ ਵਿਚੋਂ ਭੈੜ ਕਿਸ ਵਿਚ ਹੈ ? ।੨।

**ਪ੍ਰ**:—ਸ੍ਰੀ ਜੀਉ ! ਫਿਰ ਆਪ ਹੀ ਦਸੋ ਕਿ, ਜੰਮਣਾ ਮਰਨਾ ਕਿਸ ਨੂੰ ਹੈ ?

7. **ਉ**:—ਹੇ ਪਿਆਰੇ ! ਅਸਲ ਜੀਵਾਂ ਦੇ ਭੀ ਕੀ ਵੱਸ ਹੈ ?)

ਕਿਉਂਕਿ, ਜਿਸ ਸਿਰਜਨਹਾਰ ਕਰਤਾਰ ਨੇ ਇਹ ਰਚਨਾ ਰਚੀ ਹੈ (ਉਸ ਨੇ ਸਰੀਰ ਬਨਾਣ ਵੇਲੇ) ਹਉਮੈਂ ਭੀ ਨਾਲ ਹੀ (ਹਰੇਕ ਦੇ ਅੰਦਰ) ਪਾ ਦਿਤੀ ਹੈ।

8. ਹੇ ਭਾਈਓ ! ਉਸ (ਹਉਮੈਂ) ਨੂੰ ਹੀ ਜਨਮ ਮਰਣ (ਦਾ ਗੇੜ) ਹੈ, ਉਹ ਹਉਮੈਂ ਹੀ ਜੰਮਦੀ ਮਰਦੀ ਹੈ, (ਭਾਵ ਉਸ ਹਉਮੈਂ ਦੇ ਕਾਰਨ ਹੀ ਜੀਵ ਲਈ ਜੰਮਣ ਮਰਣ ਦਾ ਚੱਕ੍ਰ ਬਣਿਆਂ ਰਹਿੰਦਾ ਹੈ) ।੩।

ਪ੍ਰ:—ਗੁਰਦੇਵ ਜੀਉ ! ਦਸੋ, ਇਸ ਜਗਤ ਰਚਨਾਂ ਬਾਰੇ ਆਪ ਜੀ ਦਾ ਕੀ ਵਿਚਾਰ ਹੈ ?

9. ਉ:—ਹੇ ਭਾਈਓ ! ਗੁਰਮਤਿ ਅਨੁਸਾਰ ਮੈਂ ਤਾਂ ਇਹੋ ਹੀ ਵੀਚਾਰ ਰਖਦਾ ਹਾਂ ਕਿ ਇਹ ਸਾਰਾ ਜਗਤ ਖਿਲਾਰਾ ਨਾਸਵੰਤ ਹੈ, ਇਸ ਰਚਨਾ ਵਿਚ ਥਿਰਤਾ ਦਾ ਕੋਈ ਬਰਨ ਚਿਹਨ ਨਹੀਂ ਹੈ।

10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਦੋਂ ਉਹ ਪ੍ਰਮੇਸ਼ਰ ਜੀ ਇਸ ਖੇਡ ਨੂੰ ਉਜਾੜਦਾ ਹੈ ਤਦੋਂ ਉਹ ਇਕ ਆਪ ਹੀ ਆਪ ਹੋ ਜਾਂਦਾ ਹੈ ।੪।੪।

**ਭਾਵਾਰਥ** :—ਇਹ ਮਨੁੱਖ ਤੱਤਾਂ ਦੇ ਬਣੇ ਹੋਏ ਹਨ, ਜੋ ਕਿ, ਸਤੋਗੁਣੀ ਸੁਭਾ ਵਾਲੇ ਹੋਣੇ ਚਾਹੀਦੇ ਹਨ, ਪਰ ਪਤਾ ਨਹੀਂ ਲਗਦਾ ਕਿ ਹੰਕਾਰ ਤੇ ਵਡਿਆਈ ਦੀ ਚਾਹ ਕਿਥੋਂ ਲੁਕੇ ਲੁਕੇ ਸਾਹਮਣੇ ਆ ਮਨੁੱਖ ਦੀ ਹਾਲਤ ਹੀ ਬਦਲ ਦੇਂਦੇ ਹਨ। ਇਸ ਮਹਾਂਵਾਕ ਵਿਚ ਹਜ਼ੂਰ ਹੈਰਾਨ ਹੋ ਪੁਛਦੇ ਹਨ ਕਿ ਇਹ ਹੰਕਾਰ ਆਦਿ ਕਿਥੋਂ ਆ ਗਏ, ਇਹ ਕੋਈ ਭੁਲੇਖਾ ਹੀ ਹੋ ਸਕਦਾ ਹੈ, ਮਨੁੱਖ ਦੇ ਸਰੀਰ ਦੇ ਤੱਤਾਂ ਵਿਚੋਂ ਤਾਂ ਕਿਤੇ ਨਹੀਂ ਨਿਕਲ ਸਕਦੇ। ਇਹ ਝਗੜੇ ਤਦੋਂ ਹੀ ਹੁੰਦੇ ਹਨ, ਜਦ ਮਨੁੱਖ ਹਰੀ ਤੋਂ ਅਲੱਗ ਹੋ ਕੇ ਆਪਣੇ ਅਧਾਰ ਉਤੇ ਜੀਉਣਾ ਚਾਹੁੰਦਾ ਹੈ।

**ੴ ਮਾਰੂ ਮਹਲਾ ੫ ॥**

1. **ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥**
2. **ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥੧॥**
3. **ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**
4. **ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥ ਰਹਾਉ ॥**
5. **ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥**
6. **ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥੨॥**
7. **ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥**
8. **ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥੩॥**
9. **ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥**
10. **ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥**

**ਪਦ ਅਰਥ** :—ਅਰੁ—ਅਤੇ। ਬੀਓ—ਦੂਜਾ। ਚੀਤਿ—ਚਿਤ ਵਿਚ। ਘਾਲਿਓ—ਘਲਿਆ, ਆਉਣ ਦਿਤਾ, ਲਿਆਂਦਾ। ਬਣਜੇ—ਬਣਜ ਕੀਤਾ, ਵਪਾਰ ਕੀਤਾ, ਖਰੀਦੇ। ਲਾਦਿ—ਲਦ ਕੇ। ਵਖਰੁ—ਸੌਦਾ ।੧।

ਓੜਕਿ—ਅਖੀਰ ਤਕ। ਨਿਬਹੀ—ਬਣੀ ਰਹਿੰਦੀ ਹੈ। ਸੇਵਿਓ—ਸਿਮਰਦਾ ਰਿਹਾ। ਚਲਤੇ—ਜਗਤ ਤੋਂ ਤੁਰਨ ਵੇਲੇ। ਚੀਤਿ—ਚਿਤ ਵਿਚ ।੧। ਰਹਾਉ।

ਆਗਿਆ—ਹੁਕਮ। ਠਾਕੁਰਿ—ਠਾਕਰ ਨੇ। ਮੋਰਿਓ—ਮੋੜਿਆ। ਸਹਜੁ—ਆਤਮਕ ਅਡੋਲਤਾ। ਗ੍ਰਿਹ ਭੀਤਰਿ—ਘਰ ਵਿਚ। ਉਆਹੂ ਕਉ—ਉਸੇ ਪਾਸੇ ਵਲ। ਦਉਰਿਓ—ਦੌੜ ਪਿਆ ।੨।

ਭੂਖ—ਭੁੱਖ, ਗਰੀਬੀ। ਕਰਿ ਸੂਖਾ—ਸੁਖ ਕਰ ਕੇ, ਸੁਖ ਜਾਣ ਕੇ। ਸੋਗ—ਗਮ। ਹਰਖ—ਖੁਸ਼ੀ। ਸਾਹਿਬ ਕਾ—ਮਾਲਕ ਦਾ। ਮਾਥੈ ਲੇ—ਮਥੇ ਉਤੇ ਲੈ ਕੇ ।੩।

ਸੇਵਕ ਕਉ—ਸੇਵਕ ਨੂੰ, ਸੇਵਕ ਉਤੇ। ਸਵਰੇ—ਸੰਵਰ ਗਏ। ਹਲਤ ਪਲਾਤਾ—ਹਲਤ ਪਲਤ, ਇਹ ਲੋਕ ਤੇ ਪ੍ਰਲੋਕ। ਧੰਨ—ਭਾਗਾਂ ਵਾਲਾ। ਸਫਲੁ—ਕਾਮਯਾਬ। ਜਿਨਿ—ਜਿਸ ਨੇ। ਨਾਨਕ—ਹੇ ਨਾਨਕ। ਖਸਮੁ ਪਛਾਤਾ—ਖਸਮ ਪ੍ਰਭੂ ਨਾਲ ਸਾਂਝ ਪਾਈ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਗੁਰਮਤਿ ਅਨੁਸਾਰ ਆਪ ਜੀ ਉਸ ਪ੍ਰਭੂ ਜੀ ਦੇ ਸਹੀ ਸੇਵਕ ਕਿਸ ਨੂੰ ਮੰਨਦੇ ਹੋ ਉਸ ਸੇਵਕ ਦੀ ਸਾਨੂੰ ਭੀ ਪਛਾਣ ਕਰਾਓ ?

1. ਉ:—ਹੇ ਭਾਈਓ ? ਅਸਲ ਵਿਚ ਪ੍ਰਭੂ ਜੀ ਦਾ ਸੇਵਕ ਮਾਣ, ਮੋਹ ਅਤੇ ਲੋਭ ਆਦਿਕ ਹੋਰ ਹੋਰ ਵਿਕਾਰਾਂ ਨੂੰ (ਕਦੇ ਭੀ) ਆਪਣੇ ਚਿਤ ਵਿਚ ਨਹੀਂ ਆਉਣ ਦੇਂਦਾ।
2. (ਉਹ ਤਾਂ) ਸਦਾ ਪ੍ਰਮੇਸ਼ਰ ਜੀ ਦਾ ਨਾਮ ਰਤਨ ਅਤੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਹੀ ਵਣਜਦਾ ਰਹਿੰਦਾ ਹੈ, ਇਹੋ ਹੀ ਸੌਦਾ ਉਹ ਇਥੋਂ ਲੈ ਕੇ ਤੁਰਦਾ ਹੈ ।੧।
3. ਹੇ ਪਿਆਰੇ ! ਉਸ ਪ੍ਰਮਾਤਮਾਂ ਦੇ ਭਗਤ ਦੀ ਪ੍ਰਮਾਤਮਾਂ ਨਾਲ ਪ੍ਰੀਤ ਅਖੀਰ ਤਕ ਬਣੀ ਰਹਿੰਦੀ ਹੈ।
4. ਜਿਤਨਾ ਚਿਰ ਉਹ ਜਗਤ ਵਿਚ ਜੀਉਂਦਾ ਹੈ ਉਤਨਾ ਚਿਰ ਆਪਣੇ ਮਾਲਕ ਪ੍ਰਭੂ ਦੀ ਸੇਵਾ ਭਗਤੀ ਕਰਦਾ ਰਹਿੰਦਾ ਹੈ, ਅਤੇ ਜਗਤ ਤੋਂ ਤੁਰਨ ਲਗਾ ਭੀ ਪ੍ਰਭੂ ਨੂੰ ਆਪਣੇ ਚਿਤ

ਵਿਚ ਵਸਾਈ ਰਖਦਾ ਹੈ ।੧। ਰਹਾਉ ।

5. ਹੇ ਪਿਆਰੇ ! ਸਹੀ ਸੇਵਕ (ਭੀ) ਉਹੀ ਹੈ ਜਿਸ ਨੂੰ ਮਾਲਕ ਪ੍ਰਭੂ ਨੇ ਜਿਹੋ ਜਿਹਾ ਕਦੇ ਹੁਕਮ ਕੀਤਾ, ਉਸ ਨੇ ਉਸ ਹੁਕਮ ਤੋਂ ਕਦੇ ਭੀ ਮੂੰਹ ਨਹੀਂ ਮੋੜਿਆ।
6. ਹੇ ਭਾਈ ! ਜੇ ਮਾਲਕ ਨੇ ਉਸ ਨੂੰ ਘਰ ਦੇ ਅੰਦਰ ਟਿਕਾਈ ਰਖਿਆ ਹੈ, ਤਾਂ ਸੇਵਕ ਵਾਸਤੇ ਉਥੇ ਹੀ ਆਤਮਕ ਅਡੋਲਤਾ ਤੇ ਅਨੰਦ ਬਣਿਆ ਰਹਿੰਦਾ ਹੈ. (ਜੇ ਮਾਲਕ ਨੇ ਆਖਿਆ) ਉੱਠ ਉਸ ਪਾਸੇ ਵਲ ਜਾਹ, (ਤਾਂ ਸੇਵਕ) ਉਸੇ ਪਾਸੇ ਵਲ ਦੌੜ ਪਿਆ ਹੈ ।੨।
7. ਹੇ ਭਾਈਓ ! ਜੇ ਸੇਵਕ ਨੂੰ ਮਾਲਕ ਪ੍ਰਭੂ ਦੇ ਹੁਕਮ ਵਿਚ ਭੁੱਖ ਨੰਗ ਆ ਗਈ, ਤਾਂ ਉਸ ਨੂੰ ਹੀ ਉਸ ਨੇ ਸੁੱਖ ਮੰਨ ਲਿਆ, ਉਹ ਸੇਵਕ ਖੁਸ਼ੀ ਜਾਂ ਗਮੀਂ ਦੀ ਪ੍ਰਵਾਹ ਨਹੀਂ ਕਰਦਾ।
8. ਸੇਵਕ ਨੂੰ ਉਸ ਮਾਲਕ ਪ੍ਰਭੂ ਦਾ ਜਿਹੜਾ ਜਿਹੜਾ ਹੁਕਮ ਮਿਲਦਾ ਹੈ, ਉਸ ਨੂੰ ਸਿਰ ਮੱਥੇ ਮੰਨਦਾ ਹੈ ।੩।
9. ਹੇ ਭਾਈ ! ਉਹ ਮਾਲਕ ਪ੍ਰਭੂ ਜਿਸ ਸੇਵਕ ਉਤੇ ਦਇਆਵਾਨ ਹੁੰਦਾ ਹੈ, ਉਸ ਦਾ ਲੋਕ ਅਤੇ ਪ੍ਰਲੋਕ ਇਹ ਦੋਵੇਂ ਹੀ ਸੁਧਰ ਜਾਂਦੇ ਹਨ ।
10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ ! ਜਿਸ ਸੇਵਕ ਨੇ ਖਸਮ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ, ਉਹ ਭਾਗਾਂ ਵਾਲਾ ਹੈ, ਉਸਦਾ ਦੁਨੀਆਂ ਵਿਚ ਆਉਣਾ ਸਫਲ ਹੋ ਜਾਂਦਾ ਹੈ ।੪।੫।

**ਭਾਵਾਰਥ** :—ਸੇਵਕ ਦੇ ਪਹਿਰਾਵੇ ਵਿਚ ਦੇਖਣ ਮਾਤ੍ਰ ਨੂੰ ਤਾਂ ਸੇਵਕ ਅਨੇਕਾਂ ਹੀ ਕਹਿੰਦੇ ਤੇ ਕਹੌਣ ਵਾਲੇ ਦਿਸਦੇ ਹਨ, ਪਰ ਜਦੋਂ ਉਨ੍ਹਾਂ ਦੀ ਮਾਨਸਕ ਰਹਿਤ ਵਲ ਤਕੀਏ ਤਾਂ ਉਹ ਅੰਦਰੋਂ ਸੇਵਾ ਭਾਵ ਤੋਂ ਸਖਣੇ ਦਿਸਦੇ ਹਨ, ਸੋ, ਗੁਰੂ ਜੀ ਇਸ ਸ਼ਬਦ ਵਿਚ ਪੂਰਨ ਆਗਿਆ ਕਾਰੀ ਸੇਵਕ ਦੀ ਰਹਿਣੀ ਦਰਸਾ ਰਹੇ ਹਨ ।

**ਮਾਰੂ ਮਹਲਾ ੫ ॥**

1. **ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥**
2. **ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥**
3. **ਅਬ ਮੋਹਿ ਜੀਵਨ ਪਦਵੀ ਪਾਈ ॥**
4. **ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ ਰਹਾਉ ॥**
5. **ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥**
6. **ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥**
7. **ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥**
8. **ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥**
9. **ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ ॥**
10. **ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥੬॥**

**ਪਦ ਅਰਥ** :—ਕਰਮੁ—ਭਾਗ । ਖੁਲਿਆ ਕਰਮੁ—ਭਾਗ ਜਾਗ ਪਿਆ। ਕ੍ਰਿਪਾ ਠਾਕੁਰ—ਠਾਕੁਰ ਦੀ ਕ੍ਰਿਪਾ। ਗਾਈ—ਗਾਂਦਾ ਹੈ। ਸ੍ਰਮੁ—ਥਕੇਵਾਂ, ਦੌੜ ਭੱਜ। ਬਿਸ੍ਰਾਮਾ—ਟਿਕਾਣਾ। ਧਾਈ—ਧਾਵਨ, ਭਟਕਣਾ ।੧।

ਮੋਹਿ—ਮੈਂ। ਜੀਵਨ ਪਦਵੀ—ਆਤਮਕ ਜੀਵਨ ਦਾ ਦਰਜਾ। ਚੀਤਿ—ਚਿੱਤ ਵਿਚ। ਮਨਿ—ਮਨ ਵਿਚ। ਪੁਰਖੁ—ਸਰਵ ਵਿਆਪਕ। ਬਿਧਾਤਾ—ਸਿਰਜਨਹਾਰ ।੧। ਰਹਾਉ ।

ਨਿਵਾਰੇ—ਦੂਰ ਕਰ ਲਏ। ਨਿਵਰੇ—ਦੂਰ ਹੋ ਗਏ। ਸਗਲ—ਸਾਰੇ। ਬੈਰਾਈ—ਵੈਰੀ। ਸਦ—ਸਦਾ। ਹਜੂਰਿ ਹਾਜਰੁ—ਹਾਜਰੁ ਹਜੂਰਿ, ਅੰਗ ਸੰਗ। ਨਾਜਰੁ—ਨਾਜ਼ਰ, ਸਭ ਨੂੰ ਵੇਖਣ ਵਾਲਾ। ਕਤਹਿ—ਕਿਤੇ ਭੀ। ਦੂਰਾਈ—ਦੂਰ ।੨।

ਸੀਤਲ—ਠੰਡ। ਸਭ—ਸਾਰੀ। ਪਾਵਨ ਪਤਿਤ—ਪਤਿਤਾਂ ਨੂੰ ਪਵਿਤ੍ਰ, ਵਿਕਾਰੀਆਂ ਨੂੰ ਪਵਿੱਤ੍ਰ। ਮਹਿਮਾ—ਵਡਿਆਈ ।੩।

ਨਿਰਭਉ—ਡਰ ਰਹਿਤ । ਸਗਲ ਭੈ—ਸਾਰੇ ਡਰ। ਓਟਾਈ—ਓਟ ਲਿਆਂ। ਨਾਨਕੁ ਗਾਵੈ—ਨਾਨਕ ਗਾਂਦਾ ਹੈ। ਜਸੁ—ਸਿਫਤ ਸਲਾਹ ਦਾ ਗੀਤ। ਰੈਣਿ—ਰਾਤ। ਲਿਵ ਲਾਈ—ਲਿਵ ਲਾਇ, ਸੁਰਤ ਜੋੜ ਕੇ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਉਸ ਪ੍ਰਭੂ ਦੀ ਹਰ ਮਨੁੱਖ ਹੀ ਸਿਫਤ ਸਲਾਹ ਕਰਨ ਵਿਚ ਤੱਤਪਰ ਕਿਉਂ ਨਹੀਂ ਹੁੰਦਾ ?

1. **ਉ**:—ਹੇ ਭਾਈ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਜਿਸ ਮਨੁੱਖ ਉਤੇ ਮਾਲਕ ਪ੍ਰਭੂ ਦੀ ਮੇਹਰ ਹੁੰਦੀ ਹੈ ਉਹੀ ਸਦਾ ਪ੍ਰਮੇਸ਼ਰ ਦੀ ਸਿਫਤ ਸਲਾਹ ਦੇ ਗੀਤ ਗਾਉਂਦਾ ਹੈ।
2. ਹੇ ਭਾਈਓ ! ਸਮਝੋ, ਉਸ ਦਾ ਭਾਗ ਜਾਗ ਪੈਂਦਾ ਹੈ, ਉਸ ਦੀ ਦੌੜ ਭੱਜ ਮੁੱਕ ਜਾਂਦੀ ਹੈ, ਉਹ ਮਨੁੱਖ ਪ੍ਰਭੂ ਚਰਨਾਂ ਵਿਚ ਟਿਕਾਣਾ ਲਭ ਲੈਂਦਾ ਹੈ, ਉਸ ਦੀ ਸਾਰੀ ਭਟਕਣਾ ਦੂਰ ਹੋ ਜਾਂਦੀ ਹੈ ।੧।

**ਪ੍ਰ**:—ਸ੍ਰੀ ਜੀਉ! ਉਸ ਦਾ ਮਾਨਸਕ ਨਿਸਚਾ ਕਿਸ ਪ੍ਰਕਾਰ ਦਾ ਹੋ ਜਾਂਦਾ ਹੈ ?

3. **ਉ**:—ਹੇ ਭਾਈਓ ! ਜਦੋਂ ਭੀ ਉਨ੍ਹਾਂ ਨੂੰ ਪੁਛਿਆ ਜਾਏ ਤਾਂ ਉਨ੍ਹਾਂ ਦੇ ਅੰਦਰੋਂ ਸਦਾ ਇਹੋ ਹੀ ਅਵਾਜ਼ ਆਉਂਦੀ ਹੈ ਕਿ ਹੇ, ਭਾਈਓ ! ਹੁਣ ਮੈਂ ਜੀਵਨ ਪਦਵੀ ਪਾ ਲਈ ਹੈ, ਭਾਵ ਆਤਮਕ ਜੀਵਨ ਵਾਲਾ ਦਰਜਾ ਹਾਸਲ ਕਰ ਲਿਆ ਹੈ।

4. (ਕਿਉਂਕਿ, ਹੇ ਪਿਆਰੇ! ਸੰਤ ਜਨਾਂ ਦੀ ਸ਼ਰਨ ਪੈਣ ਕਰਕੇ ਮੇਰੇ ਮਨ ਵਿਚ, ਮੇਰੇ ਚਿਤ ਵਿਚ ਸਰਬ ਵਿਆਪਕ ਸਿਰਜਣ ਹਾਰ ਪ੍ਰਭੂ ਆ ਵਸਿਆ ਹੈ।੧। ਰਹਾਉ।

ਪ੍ਰ:—ਕਿਉਂ ਜੀ! ਸੰਤ ਜਨਾਂ ਦੀ ਸੰਗਤ ਵਿਚ ਰਹਿਣ ਬਾਰੇ ਉਨ੍ਹਾਂ ਦੇ ਅੰਦਰ ਕਿਸ ਪ੍ਰਕਾਰ ਦਾ ਨਿਸਚਾ ਬਣ ਆਉਂਦਾ ਹੈ?

5. ਉ:—ਹੇ ਪਿਆਰੇ! ਉਨ੍ਹਾਂ ਦਾ ਵਿਸ਼ਵਾਸ਼ ਇਉਂ ਪੱਕਾ ਹੋ ਜਾਂਦਾ ਹੈ ਕਿ, ਜਿਹੜਾ ਮਨੁੱਖ ਭੀ ਸੰਤ ਜਨਾਂ ਦੀ ਸ਼ਰਨ ਪੈਂਦਾ ਹੈ ਉਹ ਮਨੁੱਖ ਆਪਣੇ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ (ਆਦਿਕ ਸਾਰੇ ਵਿਕਾਰ) ਦੂਰ ਕਰ ਲੈਂਦਾ ਹੈ, ਉਸਦੇ ਇਹ ਸਾਰੇ ਵੈਰੀ ਦੂਰ ਹੋ ਜਾਂਦੇ ਹਨ।

6. ਹੇ ਭਾਈ! ਸਭ ਨੂੰ ਵੇਖਣ ਵਾਲਾ ਪ੍ਰਭੂ ਉਸ ਨੂੰ ਹਰ ਵੇਲੇ ਅੰਗ ਸੰਗ ਜਾਪਦਾ ਹੈ, ਕਿਸੇ ਭੀ ਥਾਂ ਤੋਂ ਉਸ ਨੂੰ ਉਹ ਪ੍ਰਭੂ ਦੂਰ ਨਹੀਂ ਜਾਪਦਾ।੨।

7. ਹੇ ਭਾਈਓ! ਸੰਤ ਜਨ ਜਿਸ ਮਨੁੱਖ ਦੇ ਮਦਦਗਾਰ ਬਣਦੇ ਹਨ, ਉਸਦੇ ਅੰਦਰ ਹਰ ਵੇਲੇ ਠੰਡ ਤੇ ਅਨੰਦ ਬਣਿਆਂ ਰਹਿੰਦਾ ਹੈ, ਉਸ ਦੀ ਹਰ ਮੰਗ ਪੂਰੀ ਹੋ ਜਾਂਦੀ ਹੈ।

8. ਹੇ ਭਾਈਓ! ਸੰਤ ਜਨਾਂ ਦੀ ਵਡਿਆਈ ਨਹੀਂ ਕਹੀ ਜਾ ਸਕਦੀ, ਕਿਉਂਕਿ, ਸੰਤ ਜਨ ਵਿਕਾਰੀਆਂ ਨੂੰ ਇਕ ਖਿਨ ਵਿਚ ਪਵਿਤ੍ਰ ਕਰ ਦੇਂਦੇ ਹਨ।

9. ਹੇ ਸਜਣੋ! ਜਿਨ੍ਹਾਂ ਮਨੁੱਖਾਂ ਨੇ ਪ੍ਰਮੇਸ਼ਰ ਦੇ ਚਰਨਾਂ ਦਾ ਆਸਰਾ ਲੈ ਲਿਆ ਹੈ, ਉਨ੍ਹਾਂ ਦੇ ਸਾਰੇ ਡਰ ਦੂਰ ਹੋ ਗਏ, ਉਹ ਨਿਰਭਉ ਹੋ ਗਏ ਹਨ।

10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ ਹੇ ਭਾਈਓ! ਮੈਂ ਭੀ ਦਿਨ ਰਾਤ ਸੁਰਤਿ ਜੋੜ ਕੇ ਮਾਲਕ ਪ੍ਰਭੂ ਦੀ ਸਿਫਤ ਸਲਾਹ ਦਾ ਗੀਤ ਗਾਉਂਦਾ ਰਹਿੰਦਾ ਹਾਂ।੪।੬।

**ਭਾਵਾਰਥ**:—ਗੁਰੂ ਦੀ ਰਾਹੀਂ ਜੋ ਹਰੀ ਦੀ ਓਟ ਲੈਣ ਨਾਲ ਬਖਸ਼ਸ਼ ਦਾ ਦਰ ਖੁਲ੍ਹਿਆ ਅਤੇ ਜੀਵਨ ਪਦਵੀ ਪ੍ਰਾਪਤ ਹੋਈ ਹੈ, ਉਸ ਦਾ ਜ਼ਿਕਰ ਕਰਦਿਆਂ ਹਰ ਮਨੁੱਖ ਨੂੰ ਗੁਰੂ ਦੀ ਸ਼ਰਨ ਵਿਚ ਆਉਣ ਦੀ ਪ੍ਰੇਰਨਾ ਕਰਦੇ ਹਨ।

**ਮਾਰੂ ਮਹਲਾ ੫ ॥**

1. **ਜੋ ਸਮਰਥੁ ਸਰਬ ਗੁਣ ਨਾਇਕੁ**
**ਤਿਸ ਕਉ ਕਬਹੁ ਨ ਗਾਵਸਿਰੇ ॥**
2. **ਛੋਡਿ ਜਾਇ ਖਿਨ ਭੀਤਰਿ ਤਾ ਕਉ**
**ਉਆ ਕਉ ਫਿਰਿ ਫਿਰਿ ਧਾਵਸਿ ਰੇ ॥੧॥**
3. **ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ ॥**
4. **ਬੈਰੀ ਸੰਗਿ ਰੰਗ ਰਸਿ ਰਚਿਆ**
**ਤਿਸੁ ਸਿਉ ਜੀਅਰਾ ਜਾਰਸਿ ਰੇ ॥੧॥ ਰਹਾਉ ॥**
5. **ਜਾਕੈ ਨਾਮਿ ਸੁਨਿਐ ਜਮੁ ਛੋਡੈ**
**ਤਾ ਕੀ ਸਰਣਿ ਨ ਪਾਵਸਿ ਰੇ ॥**
6. **ਕਾਢਿ ਦੇਇ ਸਿਆਲ ਬਪੁਰੇ ਕਉ**
**ਤਾ ਕੀ ਓਟ ਟਿਕਾਵਸਿ ਰੇ ॥੨॥**
7. **ਜਿਸ ਕਾ ਜਾਸੁ ਸੁਨਤ ਭਵ ਤਰੀਐ**
**ਤਾ ਸਿਉ ਰੰਗੁ ਨ ਲਾਵਸਿ ਰੇ ॥**
8. **ਥੋਰੀ ਬਾਤ ਅਲਪ ਸੁਪਨੇ ਕੀ**
**ਬਹੁਰਿ ਬਹੁਰਿ ਅਟਕਾਵਸਿ ਰੇ ॥੩॥**
9. **ਭਇਓ ਪ੍ਰਸਾਦੁ ਕ੍ਰਿਪਾ ਨਿਧਿ ਠਾਕੁਰ**
**ਸੰਤ ਸੰਗਿ ਪਤਿ ਪਾਈ ॥**
10. **ਕਹੁ ਨਾਨਕ ਤ੍ਰੈਗੁਣ ਭ੍ਰਮੁ ਛੂਟਾ**
**ਜਉ ਪ੍ਰਭ ਭਏ ਸਹਾਈ ॥੪॥੭॥**

**ਪਦ ਅਰਥ**:—ਸਮਰਥੁ—ਸਭ ਤਾਕਤਾਂ ਦਾ ਮਾਲਕ। ਨਾਇਕੁ—ਮਾਲਕ। ਨ ਗਾਵਸਿ—ਤੂੰ ਨਹੀਂ ਗਾਂਦਾ। ਛੋਡਿ ਜਾਇ—(ਹਰੇਕ ਪ੍ਰਾਣੀ) ਛੱਡ ਜਾਂਦਾ ਹੈ। ਤਾ ਕਉ—(ਉਸ) ਮਾਇਆ ਨੂੰ। ਉਆ ਕਉ—ਉਸ (ਮਾਇਆ) ਦੀ ਹੀ ਖਾਤ੍ਰ। ਧਾਵਸਿ—ਤੂੰ ਦੌੜ ਭਜ ਕਰ ਰਿਹਾ ਹੈਂ। ਰੇ—ਹੇ ਭਾਈ।੧।

ਪ੍ਰਭ ਕਉ—ਪ੍ਰਭੂ ਨੂੰ। ਨ ਸਮਾਰਸਿ—ਤੂੰ ਯਾਦ ਨਹੀਂ ਕਰਦਾ। ਬੈਰੀ ਸੰਗਿ—ਵੈਰੀ ਨਾਲ। ਰੰਗ ਰਸਿ—ਮੌਜ ਮੇਲਿਆਂ ਦੇ ਸਵਾਦ ਵਿਚ। ਤਿਸੁ ਸਿਉ—ਉਸ (ਵੈਰੀ ਮੋਹ) ਨਾਲ। ਜਾਰਸਿ—ਤੂੰ ਸਾੜ ਰਿਹਾ ਹੈਂ।੧। ਰਹਾਉ।

ਨਾਮਿ ਸੁਨਿਐ—ਨਾਮ ਸੁਣਨ ਨਾਲ। ਜਾ ਕੈ ਨਾਮਿ ਸੁਨਿਐ—ਜਿਸ ਦਾ ਨਾਮ ਸੁਣਿਆਂ। ਨ ਪਾਵਸਿ—ਤੂੰ ਨਹੀਂ ਪੈਂਦਾ। ਦੇਇ—ਦੇਂਦਾ ਹੈ। ਕਾਢਿ ਦੇਇ—ਕੱਢ ਦੇਂਦਾ ਹੈ। ਸਿਆਲ—ਗਿੱਦੜ। ਤਾ ਕੀ ਓਟ—ਉਸ (ਸਿੰਘ ਪ੍ਰਭੂ) ਦਾ ਆਸਰਾ। ਟਿਕਾਵਸਿ—(ਆਪਣੇ ਅੰਦਰ) ਟਿਕਾ ਲੈ।੨।

ਜਾਸੁ—ਜਸ। ਭਵ—ਸੰਸਾਰ ਸਮੁੰਦਰ। ਤਰੀਐ—ਤਰ ਜਾਈਦਾ ਹੈ। ਰੰਗੁ—ਪ੍ਰੇਮ। ਨ ਲਾਵਸਿ—ਤੂੰ ਨਹੀਂ ਲਾਂਦਾ। ਅਲਪ—ਥੋੜੀ,ਹੋਛੀ। ਬਹੁਰਿ ਬਹੁਰਿ—ਮੁੜ ਮੁੜ। ਅਟਕਾਵਸਿ—ਤੂੰ (ਆਪਣੇ ਮਨ ਨੂੰ) ਫਸਾ ਰਿਹਾ ਹੈਂ।੩।

ਪ੍ਰਸਾਦਿ—ਕ੍ਰਿਪਾ, ਮੇਹਰ। ਠਾਕੁਰ ਪ੍ਰਸਾਦੁ—ਮਾਲਕ ਪ੍ਰਭੂ ਦੀ ਕ੍ਰਿਪਾ। ਕ੍ਰਿਪਾਨਿਧਿ—ਕਿਰਪਾ ਦਾ ਖਜ਼ਾਨਾ। ਸੰਤ ਸੰਗਿ—ਸੰਤ ਜਨਾਂ ਦੀ ਸੰਗਤ ਵਿਚ। ਪਤਿ—ਇੱਜ਼ਤ। ਨਾਨਕ—ਹੇ ਨਾਨਕ। ਤ੍ਰੈਗੁਣ ਭ੍ਰਮ—ਤ੍ਰਿਗੁਣੀ ਮਾਇਆ ਦੀ ਖਾਤਰ ਭਟਕਣਾ। ਜਉ—ਜਦੋਂ। ਸਹਾਈ—ਮਦਦਗਾਰ।੪।

**ਅਰਥ**:—

ਪ੍ਰ:—ਗੁਰਦੇਵ ਜੀਉ! ਮੇਰਾ ਮਨ ਹਰ ਵਕਤ ਹੀ ਮਾਇਆ ਮੋਹ ਦੇ ਚਿਕੜ ਵਿਚ ਖੁਭਿਆ ਰਹਿੰਦਾ ਹੈ ਕ੍ਰਿਪਾ ਕਰ ਕੇ ਮੈਨੂੰ ਨਿਰਮੋਹਤਾ ਹਾਸਲ ਕਰਨ ਲਈ ਕੋਈ ਸ਼ੁਭ ਉਪਦੇਸ਼ ਬਖਸ਼ੋ, ਤਾਂ ਕਿ ਮੇਰੇ ਮਨ ਦੀ ਭਟਕਣਾ ਮਿਟ ਸਕੇ?

1. ਉ:—ਹੇ ਸਜਨਾਂ! ਵੇਖ, ਜਿਹੜਾ ਪ੍ਰਮਾਤਮਾਂ ਸਭ ਤਾਕਤਾਂ ਦਾ ਮਾਲਕ ਹੈ, ਜਿਹੜਾ ਸਾਰੇ ਗੁਣਾਂ ਦਾ ਮਾਲਕ ਹੈ, ਹੇ ਭਾਈ! ਤੂੰ ਉਸਦੀ ਸਿਫਤ ਸਲਾਹ ਕਦੇ ਭੀ ਨਹੀਂ ਕਰਦਾ।

ਪ੍ਰ:—ਸੀ ਜੀਉ ! ਕੀ, ਕੀਤਾ ਜਾਏ ਇਸ ਮਾਇਆ ਦੀ ਮਨ ਵਿਚ ਹਰ ਵਕਤ ਹੀ ਸੰਕਲਪ ਰੂਪ ਹੋ ਖਿੱਚ ਬਣੀ ਰਹਿੰਦੀ ਹੈ ?

2. ਉ:—ਹੇ ਭੋਲਿਆ ! ਵੇਖ, ਉਸ (ਮਾਇਆ) ਨੂੰ ਤਾਂ ਹਰ ਕੋਈ ਇਕ ਖਿਨ ਵਿਚ ਛਡ ਕੇ ਚਲਾ ਜਾਂਦਾ ਹੈ, ਤੂੰ ਭੀ ਉਸੇ ਦੀ ਖਾਤਰ ਮੁੜ ਮੁੜ ਭਟਕਦਾ ਫਿਰਦਾ ਹੈਂ ।੧।

ਪ੍ਰ:—ਹੇ ਗੁਰੋ ! ਤਾਂ ਦਸੋ ਮੈਨੂੰ ਕੀ ਕਰਨਾ ਚਾਹੀਦਾ ਹੈ ?

3. ਉ:—ਹੇ ਭੋਲਿਆ ! ਤੂੰ ਦਸ, ਆਪਣੇ ਉਸ ਪ੍ਰਮੇਸ਼ਰ ਜੀ ਨੂੰ ਕਿਉਂ ਨਹੀਂ ਯਾਦ ਕਰਦਾ ?

4. ਹੇ ਕਮਲਿਆ ! ਸੁਣ, ਤੂੰ (ਮਾਇਆ ਦੇ ਮੋਹ) ਵੈਰੀ ਨਾਲ ਮੌਜ ਮੇਲਿਆਂ ਦੇ ਸੁਆਦ ਵਿਚ ਮਸਤ ਹੈਂ ਤੇ ਉਸ (ਮੋਹ ਦੇ) ਨਾਲ ਹੀ ਆਪਣੀ ਜਿੰਦ ਨੂੰ ਸਾੜ ਰਿਹਾ ਹੈਂ, (ਭਾਵ ਆਪਣੇ ਆਤਮਕ ਜੀਵਨ ਨੂੰ ਸਾੜ ਰਿਹਾ ਹੈਂ) ।੧।ਰਹਾਉ।

5. ਹੇ ਭੋਲਿਆ ! ਵੇਖ, ਜਿਸ ਪ੍ਰਮੇਸ਼ਰ ਦਾ ਨਾਮ ਸੁਣਿਆਂ (ਹੀ) ਜਮਰਾਜ ਛਡ ਜਾਂਦਾ ਹੈ, (ਤੂੰ ਦਸ) ਉਸ ਦੀ ਸ਼ਰਨ (ਕਿਉਂ) ਨਹੀਂ ਪੈਂਦਾ ?

ਪ੍ਰ:—ਸ੍ਰੀ ਜੀਉ ! ਰੱਬੀ ਮਾਰਗ ਵਲ ਤੁਰਨ ਦਾ ਬੜਾ ਜਤਨ ਕਰਦੇ ਹਾਂ, ਪਰ ਫਿਰ ਭੀ ਮਨ ਵਿਚ ਆਲਸ ਪ੍ਰਬਲ ਰਹਿੰਦੀ ਹੈ, ਦਸੋ, ਕੀ ਕੀਤਾ ਜਾਏ ?

6. ਉ:—ਹੇ ਭਾਈ ! ਤੂੰ ਆਪਣੇ ਅੰਦਰ ਉਸ ਪ੍ਰਭੂ ਜੀ ਦਾ ਆਸਰਾ ਟਿਕਾ ਲੈ, ਜਿਹੜਾ (ਸਿੰਘ ਪ੍ਰਭੂ) ਅੰਦਰੋਂ ਨਿਮਾਣੇ (ਆਲਸ) ਗਿੱਦੜ ਨੂੰ ਕਢ ਦੇਂਦਾ ਹੈ ।੨।

7. ਹੇ ਸਜਣਾ ! ਸੁਣ, ਜਿਸ ਪ੍ਰਮਤਾਮਾਂ ਦਾ ਜਸ ਸੁਣਨ ਨਾਲ ਸੰਸਾਰ ਸਮੁੰਦ੍ਰ ਤੋਂ ਪਾਰ ਲੰਘ ਜਾਈਦਾ ਹੈ, ਤੂੰ ਉਸ ਨਾਲ ਪਿਆਰ ਨਹੀਂ ਜੋੜਦਾ ।

8. ਹੇ ਭੋਲਿਆ ! ਸੁਣ, (ਇਹ ਮਾਇਆ ਦਾ ਪ੍ਰੀਤ) ਸੁਪਨੇ ਦੀ ਹੋਛੀ ਜਿਹੀ ਗੱਲ ਹੈ, ਪਰ ਤੂੰ ਮੁੜ ਮੁੜ ਉਸੇ ਵਿਚ ਆਪਣੇ ਮਨ ਨੂੰ ਫਸਾ ਰਿਹਾ ਹੈਂ ।੩।

ਪ੍ਰ:—ਗੁਰਦੇਵ ਜੀਉ ! ਫਿਰ ਦਸੋ, ਮੈਨੂੰ ਆਖਰ ਲੋਕ ਪ੍ਰਲੋਕ ਵਿਚ ਇੱਜ਼ਤ ਕਿਵੇਂ ਹਾਸਲ ਹੋਵੇ ?

9. ਉ:—ਹੇ ਸਜਣਾ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜਿਸ ਮਨੁੱਖ ਉਤੇ ਉਸ ਕ੍ਰਿਪਾ ਦੇ ਖਜ਼ਾਨੇ ਮਾਲਕ ਪ੍ਰਭੂ ਦੀ ਮੇਹਰ ਹੁੰਦੀ ਹੈ ਉਹ ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ (ਲੋਕ ਪ੍ਰਲੋਕ ਦੀ) ਇੱਜ਼ਤ ਖੱਟਦਾ ਹੈ ।

10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਜਦੋਂ ਪ੍ਰਭੂ ਜੀ ਸਹਾਈ ਬਣਦੇ ਹਨ, (ਤਾਂ ਇਸ) ਮਨੁੱਖ ਦੀ ਤ੍ਰਿਗੁਣੀ ਮਾਇਆ ਵਾਲੀ ਭਟਕਨਾ ਮੁੱਕ ਜਾਂਦੀ ਹੈ ।੪।੭।

**ਭਾਵਾਰਥ** :—ਮਾਇਆ ਦੇ ਮੋਹ ਦੀ ਭਟਕਣਾ ਵਿਚ ਭਟਕਦੇ ਹਰੀ ਵਲੋਂ ਘੁੱਥੇ ਹੋਏ ਪਗਲੇ ਮਨ ਨੂੰ ਸਮਝਾਂਦੇ ਹਨ ਕਿ, ਹੇ ਭੋਲਿਆ ! ਸਰਬ ਗੁਣਾਂ ਸਮਰੱਥ ਹਰੀ ਨੂੰ ਛਡ ਕੇ ਹੋਛੇ ਰਸਾਂ ਵਿਚ ਕਿਉਂ ਮਗਨ ਹੋ ਰਿਹਾ ਹੈਂ, ਇਸ ਮੋਹ ਦੀ ਮਗਨਤਾ ਵਿਚ ਜਕੜੇ ਹੋਏ ਦਾ ਕਦੇ ਭੀ ਛੁਟਕਾਰਾ ਨਹੀਂ ਹੋ ਸਕਣਾ, ਇਸ ਲਈ ਗੁਰੂ ਦੁਆਰੇ ਉਸ ਸਾਈਂ ਜੀ ਦੀ ਸਿਫਤੋ ਸਲਾਹ ਕਰਨ ਵਿਚ ਲਗਾ ਰਹੁ ।

**ਮਾਰੂ ਮਹਲਾ ੫ ॥**

**1. ਅੰਤਰਜਾਮੀ ਸਭ ਬਿਧਿ ਜਾਨੈ**
**ਤਿਸ ਤੇ ਕਹਾ ਦੁਲਾਰਿਓ ॥**
**2. ਹਸਤ ਪਾਵ ਝਰੇ ਖਿਨ ਭੀਤਰਿ**
**ਅਗਨਿ ਸੰਗਿ ਲੈ ਜਾਰਿਓ ॥੧॥**
**3. ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ॥**
**4. ਲੂਣੁ ਖਾਇ ਕਰਹਿ ਹਰਾਮ ਖੋਰੀ**
**ਪੇਖਤ ਨੈਨ ਬਿਦਾਰਿਓ ॥੧॥ ਰਹਾਉ ॥**
**5. ਅਸਾਧ ਰੋਗੁ ਉਪਜਿਓ ਤਨ ਭੀਤਰਿ**
**ਟਰਤ ਨ ਕਾਹੂ ਟਾਰਿਓ ॥**
**6. ਪ੍ਰਭ ਬਿਸਰਤ ਮਹਾ ਦੁਖੁ ਪਾਇਓ**
**ਇਹੁ ਨਾਨਕ ਤਤੁ ਬੀਚਾਰਿਓ ॥੨॥੮॥**

**ਪਦ ਅਰਥ** :—ਅੰਤਰਜਾਮੀ—ਦਿਲਾਂ ਦੇ ਅੰਦਰ ਦੀ ਜਾਨਣ ਵਾਲਾ । ਸਭ ਬਿਧਿ—ਹਰੇਕ ਕਿਸਮ ਦੀ ਗਲ । ਤਿਸ ਤੇ—ਉਸ (ਪ੍ਰਮਾਤਮਾਂ) ਤੋਂ । ਕਹਾ ਦੁਲਾਰਿਓ—ਕਿਥੇ ਕੁਝ ਲੁਕਾਇਆ ਜਾ ਸਕਦਾ ਹੈ ? ਹਸਤ—ਹੱਥ । ਪਾਵ—ਪੈਰ । ਝਰੇ—ਝੜ ਜਾਂਦੇ ਹਨ, ਸੜ ਜਾਂਦੇ ਹਨ । ਅਗਨਿ ਸੰਗਿ—ਅੱਗ ਨਾਲ, ਅੱਗ ਵਿਚ । ਜਾਰਿਓ—ਸਾੜਿਆ ਜਾਂਦਾ ਹੈ ।੧।

ਮੂੜੇ—ਹੇ ਮੂਰਖ । ਤੈ—ਤੂੰ । ਮਨ ਤੇ—ਮਨ ਤੋਂ । ਬਿਸਾਰਿਓ—ਭੁਲਾ ਦਿਤਾ ਹੈ । ਖਾਇ—ਖਾ ਕੇ । ਕਰਹਿ—ਤੂੰ ਕਰਦਾ ਹੈਂ । ਹਰਾਮ ਖੋਰੀ—ਹਰਾਮ ਦਾ ਮਾਲ ਖਾਣ ਦੀ ਕਰਤੂਤ । ਨੈਨ ਬਿਦਾਰਿਓ—ਨੈਨ ਬਿਦਾਰਿ, ਅੱਖਾਂ ਪਾੜ ਪਾੜ ਕੇ, ਬਦੀਦਾਂ ਵਾਂਗ, ਸ਼ਰਮ ਹਯਾ ਲਾਹ ਕੇ । ਪੇਖਤ—ਵੇਖਦਾ ।੧। ਰਹਾਉ ।

ਅਸਾਧ ਰੋਗੁ—ਉਹ ਰੋਗ ਜਿਸ ਦਾ ਇਲਾਜ ਨਾ ਹੋ ਸਕੇ । ਤਨ ਭੀਤਰਿ—ਸਰੀਰ ਵਿਚ । ਟਰਤ ਨ—ਨਹੀਂ ਟਲਦਾ, ਦੂਰ ਨਹੀਂ ਹੁੰਦਾ । ਕਾਹੂ—ਹੋਰ ਕਿਸੇ ਤਰ੍ਹਾਂ ਭੀ । ਟਾਰਿਓ—ਟਾਲਿਆਂ, ਦੂਰ ਕੀਤਿਆਂ । ਨਾਨਕ—ਹੇ ਨਾਨਕ ।੨।

**ਅਰਥ** :—

ਪ੍ਰ:—ਗੁਰਦੇਵ ਜੀਉ ! ਕਈ ਲੋਕ ਅਜਿਹੇ ਚੁਤਰ ਵੇਖੀਦੇ ਹਨ ਕਿ ਉਹ ਆਪਣੀ ਕੀਤੀ ਲੁਕ ਕੇ ਬੁਰਾਈ ਦੀ ਕਿਸੇ ਨੂੰ ਭੀ ਕਨਸੋ ਨਹੀਂ ਹੋਣ ਦੇਂਦੇ ?

1. ਉ:—ਹੇ ਭੋਲਿਆ ਮੂਰਖਾ ! ਸੁਣ, ਜੋ ਸਭ ਦੇ ਦਿਲਾਂ ਦੀ ਜਾਨਣ ਵਾਲਾ ਪ੍ਰਮੇਸ਼ਰ ਹੈ, (ਉਹ ਮਨੁੱਖ ਦਾ) ਹਰੇਕ ਕਿਸਮ (ਦਾ ਅੰਦਰਲਾ ਭੇਤ) ਜਾਣਦਾ ਹੈ, (ਪਰ ਦਸ)

ਉਸ ਪਾਸੋਂ ਕਿਥੇ ਕੁਝ ਲੁਕਾਇਆ ਜਾ ਸਕਦਾ ਹੈ ?

ਪ੍ਰ:—ਗੁਰਦੇਵ ਜੀਉ,ਸਰੀਰ ਦੀ ਪਾਲਣਾ ਕਰਨ ਲਈ ਨਾ ਕਰਨ ਵਾਲੀ ਕਿਰਤ ਭੀ ਕਰਨੀ ਪੈਂਦੀ ਹੈ, ਦਸੋ ਕੀਤਾਕੀ ਜਾਵੇ ?

2. ਉ:—ਹੇ ਮੂਰਖਾ ! ਸੁਣ, ਜਿਸ ਸਰੀਰ ਦੀ ਖਾਤ੍ਰ ਤੂੰ ਹਰਾਮ ਖੋਰੀ ਕਰਦਾ ਹੈਂ, (ਭਾਵ, ਪਾਪਾਂ ਦੀ ਕ੍ਰਿਤ ਕਰਦਾ ਹੈਂ) ਕੀ ਤੈਨੂੰ ਪਤਾ ਹੈ ਕਿ ਉਹ ਸਰੀਰ ਅੰਤ ਵੇਲੇ ਅੱਗ ਵਿਚ ਪਾ ਕੇ ਸਾੜਿਆ ਜਾਂਦਾ ਹੈ, (ਉਮਦੇ) ਹੱਥ ਪੈਰ (ਆਦਿਕ ਅੰਗ) ਇਕ ਖਿਨ ਵਿਚ ਸੜ ਕੇ ਸੁਆਹ ਹੋ ਜਾਂਦੇ ਹਨ ।੧।

3. ਹੇ ਮੂਰਖਾ ! ਸੁਣ, ਤੂੰ ਪ੍ਰਮੇਸ਼ਰ ਨੂੰ ਆਪਣੇ ਮਨ ਤੋਂ (ਹੀ) ਭੁਲਾ ਦਿਤਾ ਹੈ ।

4. ਹੇ ਮੂਰਖਾ ! ਸੁਣ, ਉਸ ਪ੍ਰਮਾਤਮਾਂ ਦਾ ਦਿਤਾ ਹੋਇਆ ਸਭ ਕੁਝ ਖਾ ਕੇ ਬੜੀ ਬੇ-ਸ਼ਰਮੀ ਨਾਲ ਤੂੰ ਹਰਾਮ ਖੋਰੀ ਕਰ ਰਿਹਾ ਹੈਂ (ਯਾਦ ਰਖ) ਅਖੀਂ ਵੇਖਦਿਆਂ ਵੇਖਦਿਆਂ ਆਖਰ ਨੂੰ ਤੂੰ ਸਾੜਿਆ ਜਾਵੇਂਗਾ ।੧। ਰਹਾਉ ।

5. ਹੇ ਮੂਰਖਾ ! ਸੁਣ, ਜਦੋਂ ਹਰਾਮ ਖੋਰੀ ਦਾ ਇਹ ਅਸਾਧ ਰੋਗ ਸਰੀਰ ਵਿਚ ਪੈਦਾ ਹੁੰਦਾ ਹੈ, (ਉਹ) ਕਿਸੇ ਭੀ ਹੋਰ ਤਰੀਕੇ ਨਾਲ ਦੂਰ ਕੀਤਿਆਂ, ਇਹ ਦੂਰ ਨਹੀਂ ਹੁੰਦਾ ।

ਪ੍ਰ:—ਹਜੂਰ ! ਇਹ ਦਸੋ ਕਿ, ਮਨੁੱਖ ਦਿਨੇ ਰਾਤ ਇਤਨਾ ਦੁੱਖ ਕਿਉਂ ਸਹਾਰਦਾ ਹੈ ?

6. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਸੰਤ ਜਨਾਂ ਨੇ ਇਹ ਭੇਤ ਸਮਝਾਇਆ ਹੈ ਕਿ, ਪ੍ਰਮੇਸ਼ਰ ਨੂੰ ਭੁਲਾ ਕੇ ਹੀ ਮਨੁੱਖ ਬੜਾ ਦੁੱਖ ਸਹਾਰਦਾ ਹੈ ।੨।੮।

**ਭਾਵਾਰਥ** :—ਸੰਸਾਰ ਦਾ ਹਰ ਮਨੁੱਖ ਹੀ ਦੁਖੀਆ ਨਜ਼ਰ ਆਉਂਦਾ ਹੈ, ਪਰ ਇਸ ਦਾ ਵਡਾ ਕਾਰਨ ਹਰੀ ਪ੍ਰਮੇਸ਼ਰ ਨੂੰ ਭੁਲਾ ਦੇਣ ਹੀ ਮੰਨਿਆਂ ਗਿਆ ਹੈ, ਇਹੋ ਹੀ ਕਾਰਨ ਹੈ ਕਿ ਮਨੁੱਖ ਦਾ ਸਾਰਾ ਹੀ ਜੀਵਨ ਹੀ ਦੁੱਖਾਂ ਵਿਚ ਗੁਜਰਦਾ ਹੈ ।

**ਮਾਰੂ ਮਹਲਾ ੫ ॥**

1. **ਚਰਨ ਕਮਲ ਪ੍ਰਭ ਰਾਖੇ ਚੀਤਿ ॥**
2. **ਹਰਿ ਗੁਣ ਗਾਵਹ ਨੀਤਾ ਨੀਤ ॥**
3. **ਤਿਸੁ ਬਿਨੁ ਦੂਜਾ ਅਵਰੁ ਨ ਕੋਊ ॥**
4. **ਆਦਿ ਮਧਿ ਅੰਤਿ ਹੈ ਸੋਊ ॥੧॥**
5. **ਸੰਤਨ ਕੀ ਓਟ ਆਪੇ ਆਪਿ ॥੧॥ ਰਹਾਉ ॥**
6. **ਜਾ ਕੈ ਵਸਿ ਹੈ ਸਗਲ ਸੰਸਾਰੁ ॥**
7. **ਆਪੇ ਆਪਿ ਆਪਿ ਨਿਰੰਕਾਰੁ ॥**
8. **ਨਾਨਕ ਗਹਿਓ ਸਾਚਾ ਸੋਇ ॥**
9. **ਸੁਖੁ ਪਾਇਆ ਫਿਰਿ ਦੂਖੁ ਨ ਹੋਇ ॥੨॥੯॥**

ਪਦ ਅਰਥ :—ਚਰਨ ਕਮਲ—ਸੋਹਣੇ ਚਰਨ । ਚੀਤਿ—ਚਿਤ ਵਿਚ । ਗਾਵਹ—ਗਾਵਹਿ, ਗਾਂਦੇ ਹਨ । ਨੀਤਾ ਨੀਤ—ਨਿਤ ਹੀ । ਕੋਊ—ਕੋਈ ਭੀ । ਆਦਿ—ਸ਼ੁਰੂ ਵਿਚ । ਮਧਿ—ਵਿਚਕਾਰਲੇ ਸਮੇਂ ਵਿਚ । ਅੰਤਿ—ਜਗਤ ਦੇ ਅੰਤ ਵਿਚ । ਸੋਊ—ਉਹ ਆਪ ਹੀ ।੧।

ਓਟ—ਸਹਾਰਾ, ਆਸਰਾ । ਆਪੇ—ਆਪ ਹੀ ।੧।ਰਹਾਉ।

ਜਾਕੈ ਵਸਿ—ਜਿਸ ਦੇ ਵਸ ਵਿਚ । ਸਗਲ—ਸਾਰਾ । ਨਿਰੰਕਾਰੁ—ਨਿਰ-ਅਕਾਰ, ਜਿਸ ਦਾ ਕੋਈ ਖਾਸ ਸਰੂਪ ਨਹੀਂ ਦਸਿਆ ਜਾ ਸਕਦਾ । ਗਹਿਓ—ਫੜ ਲਿਆ, ਹਿਰਦੇ ਵਿਚ ਵਸਾ ਲਿਆ । ਸਾਚਾ—ਸਦਾ ਕਾਇਮ ਰਹਿਣ ਵਾਲਾ ।੨।

**ਅਰਥ** :—

ਪ੍ਰ:—ਸ੍ਰੀ ਜੀਉ ! ਸੰਤ ਜਨਾਂ ਦੀ ਪਛਾਣ ਕੀ ਹੈ ?

1. ਉ:—ਹੇ ਭਾਈਓ ! ਸੰਤ ਜਨਾਂ ਨੇ ਪ੍ਰਭੂ ਦੇ ਸੋਹਣੇ ਚਰਨ (ਸਦਾ ਆਪਣੇ) ਚਿਤ ਵਿਚ ਵਸਾਏ ਹੁੰਦੇ ਹਨ ।
2. ਉਹ ਪ੍ਰਮੇਸ਼ਰ ਦੀ ਸਿਫਤ ਸਲਾਹ ਦੇ ਗੀਤ ਗਾਂਦੇ ਹਨ ।
3. ਪ੍ਰਮੇਸ਼ਰ ਜੀ ਤੋਂ ਬਿਨਾ ਉਨ੍ਹਾਂ ਨੂੰ ਹੋਰ ਕੋਈ ਸਹਾਰਾ ਨਹੀਂ ਦਿਸਦਾ, (ਜੋ ਕਿ ਸਦਾ ਕਾਇਮ ਰਹਿ ਸਕਦਾ ਹੋਵੇ ।)
4. ਹੇ ਭਾਈਓ ! ਸੰਤ ਜਨਾਂ ਨੂੰ ਇਹ ਨਿਸਚਾ ਹੈ ਕਿ) ਉਹ ਪ੍ਰਮਾਤਮਾਂ ਹੀ ਜਗਤ ਦੇ ਸ਼ੁਰੂ ਵਿਚ ਵਿਚਕਾਰਲੇ ਸਮੇਂ ਵਿਚ ਅਤੇ ਜਗਤ ਦੇ ਅੰਤ ਵਿਚ ਕਾਇਮ ਰਹਿਣ ਵਾਲਾ ਹੈ ।੧।
5. ਹੇ ਭਾਈ ! ਪ੍ਰਮੇਸ਼ਰ ਹੀ (ਸੰਤ ਜਨਾਂ ਦਾ) ਆਸਰਾ ਹੈ ।੧। ਰਹਾਉ ।
6. ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ, ਜਿਸ ਦੇ ਵਸ ਵਿਚ ਸਾਰਾ ਹੀ ਸੰਸਾਰ ਹੈ ।
7. ਜਿਹੜਾ ਨਿਰੰਕਾਰ ਸਦਾ ਆਪ ਹੀ ਆਪ ਹੈ ।
8. ਹੇ ਪਿਆਰੇ ! ਉਨ੍ਹਾਂ ਸੰਤ ਜਨਾਂ ਨੇ ਉਸ ਸਦਾ ਕਾਇਮ ਰਹਿਣ ਵਾਲੇ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੋਇਆ ਹੈ, ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ।
9. ਉਹ ਸਦਾ ਆਨੰਦ ਮਾਣਦੇ ਹਨ, ਉਨ੍ਹਾਂ ਨੂੰ ਕੋਈ ਭੀ ਦੁੱਖ ਨਹੀਂ ਪੋਹ ਸਕਦਾ ।੨।੯।

**ਭਾਵਾਰਥ** :—ਮਨੁੱਖ ਨੂੰ ਸਦਾ ਹੀ ਸੁਖ ਇਸੇ ਵਿਚ ਹੈ ਕਿ ਉਹ ਸਰਬ ਸਮਰਥ ਹਰੀ ਨੂੰ ਮਨ ਵਿਚ ਵਸਾ ਕੇ ਉਸ ਦੇ ਸਦਾ ਹੀ ਗੁਣ ਗਾਉਂਦਾ ਰਹੇ ।

**ਮਾਰੂ ਮਹਲਾ ੫ ਘਰੁ ੩**

**ੴ ਸਤਿਗੁਰ ਪ੍ਰਸਾਦਿ ॥**

1. **ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ ॥**
2. **ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥**
3. **ਰੇ ਨਰ ਐਸੀ ਕਰਹਿ ਇਆਨਥ ॥**
4. **ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ਰਹਾਉ॥**

5. **ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ**
   **ਹਉ ਹਉ ਕਰਤ ਬਿਹਾਵਥ ॥**
6. **ਫੋਕਟ ਕਰਮ ਕਰਹਿ ਅਗਿਆਨੀ**
   **ਮਨਮੁਖਿ ਅੰਧੁ ਕਹਾਵਥ ॥੨॥**
7. **ਸਤਿ ਹੋਤਾ ਅਸਤਿ ਕਰਿ ਮਾਨਿਆ**
   **ਜੋ ਬਿਨਸਤ ਸੋ ਨਿਹਚਲੁ ਜਾਨਥ ॥**
8. **ਪਰ ਕੀ ਕਉ ਅਪਨੀ ਕਰਿ ਪਕਰੀ**
   **ਐਸੇ ਭੂਲ ਭੁਲਾਨਥ ॥੩॥**
9. **ਖਤ੍ਰੀ ਬ੍ਰਾਹਮਣ ਸੂਦ ਵੈਸ**
   **ਸਭ ਏਕੈ ਨਾਮਿ ਤਰਾਨਥ ॥**
10. **ਗੁਰੁ ਨਾਨਕੁ ਉਪਦੇਸੁ ਕਹਤੁ ਹੈ**
    **ਜੋ ਸੁਨੈ ਸੋ ਪਾਰਿ ਪਰਾਨਥ ॥੪॥੧॥੧੦॥**

**ਪਦ ਅਰਥ** :—ਪ੍ਰਾਨ ਦਾਤਾ—ਜਿੰਦ ਦੇਣ ਵਾਲਾ। ਜੀਅ ਸੁਖ ਦਾਤਾ—ਸਭਨਾਂ ਜੀਵਾਂ ਨੂੰ ਸੁਖ ਦੇਣ ਵਾਲਾ। ਕਾਹੇ—ਕਿਉਂ ? । ਅਗਿਆਨਥ—ਹੇ ਅਗਿਆਨੀ । ਹੋਛਾ—ਛੇਤੀ ਮੁੱਕ ਜਾਣ ਵਾਲਾ। ਮਦੁ—ਨਸ਼ਾ। ਬਾਵਰ—ਝੱਲਾ। ਅਕਾਰਥ—ਵਿਅਰਥ ।੧।

ਰੇ ਨਰ—ਹੇ ਮਨੁੱਖ । ਕਰਹਿ-ਤੂੰ ਕਰਦਾ ਹੈਂ । ਇਆਨਥ—ਬੇਅਕਲੀ। ਤਜਿ—ਛਡ ਕੇ । ਸਾਰੰਗਧਰ—ਜਗਤ ਦਾ ਆਸਰਾ ਪ੍ਰਭੂ। ਭ੍ਰਮਿ—ਭਟਕਣਾ ਵਿਚ ਪੈ ਕੇ । ਭੂਲਾ—ਕੁਰਾਹੇ ਪੈ ਗਿਆ। ਮੋਹਿ—ਮੋਹ ਵਿਚ । ਦਾਸੀ—ਮਾਇਆ । ਸਾਨਥ—ਸਾਥ ।੧। ਰਹਾਉ ।

ਧਰਣੀਧਰ—ਧਰਤੀ ਦਾ ਆਸਰਾ। ਸੇਵਹਿ—ਤੂੰ ਸੇਵਾ ਕਰਦਾ ਹੈਂ। ਹਉ ਹਉ—ਮੈਂ ਮੈਂ, ਅਹੰਕਾਰ । ਬਿਹਾਵਥ—ਉਮਰ ਗੁਜਰ ਰਹੀ ਹੈ। ਫੋਕਟ—ਫੋਕੇ। ਮਨਮੁਖ—ਹੇ ਮਨਮੁਖ ? ਹੇ ਮਨ ਦੇ ਮੁਰੀਦ । ਅੰਧੁ—ਅੰਨ੍ਹਾਂ । ਕਹਾਵਥ—ਅਖਵਾ ਰਿਹਾ ਹੈਂ ।੨।

ਸਤਿ—ਸਦਾ ਕਾਇਮ ਰਹਿਣ ਵਾਲਾ। ਅਸਤਿ—ਜਿਸ ਦੀ ਕੋਈ ਹਸਤੀ ਨਹੀਂ ਹੈ। ਨਿਹਚਲੁ—ਅਟੱਲ। ਪਰ ਕੀ—ਪਰਾਈ (ਹੋ ਜਾਣ ਵਾਲੀ) । ਕਉ—ਨੂੰ। ਕਰਿ—ਜਾਣ ਕੇ, ਸਮਝ ਕੇ, ਪਕਰੀ—ਫੜੀ ਹੋਈ ਹੈ ।੩।

ਏਕੈ ਨਾਮਿ—ਸਿਰਫ ਨਾਮ ਦੀ ਰਾਹੀਂ ਹੀ। ਤਰਾਨਥ—ਪਾਰ ਲੰਘਦੇ ਹਨ। ਪਾਰਿ ਪਰਾਨਥ-ਪਾਰ ਲੰਘਦੇ ਹਨ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਤਨ ਕਰਦਿਆਂ ਕਰਦਿਆਂ ਭੀ ਉਹ ਪ੍ਰਮੇਸ਼ਰ ਮਨ ਤੋਂ ਭੁਲਿਆ ਹੀ ਰਹਿੰਦਾ ਹੈ, ਮੈਨੂੰ ਕੋਈ ਸੋਝੀ ਦਿਓ ?

1. **ਉ**:—ਹੇ ਅਗਿਆਨੀਆਂ ! ਤੂੰ ਉਸ ਪ੍ਰਮਾਤਮਾਂ ਨੂੰ ਕਿਉਂ ਭੁਲਾ ਦਿਤਾ ਹੈ, ਜੋ ਜਿੰਦ ਦੇਣ ਵਾਲਾ ਹੈ, ਸਾਰੇ ਸੁਖ ਦੇਣ ਵਾਲਾ ਹੈ ਅਤੇ ਸਾਰੇ ਜੀਵਾਂ ਨੂੰ ਸੁਖ ਦੇਣ ਵਾਲਾ ਹੈ।
2. (ਸੁਣ) ਛੇਤੀ ਮੁੱਕ ਜਾਣ ਵਾਲਾ (ਮਾਇਆ ਦੇ ਮੋਹ ਦਾ) ਨਸ਼ਾ ਚੱਖ ਕੇ ਤੂੰ ਝੱਲਾ ਹੋ ਰਿਹਾ ਹੈਂ, (ਯਾਦ ਰਖ) ਤੇਰਾ ਇਹ ਕੀਮਤੀ ਜਨਮ ਵਿਅਰਥ (ਹੀ) ਜਾ ਰਿਹਾ ਹੈ ।੧।
3. ਹੇ ਮਨੁੱਖ ! ਤੂੰ ਬੜੀ ਮਾੜੀ ਬੇ-ਅਕਲੀ ਕਰ ਰਿਹਾ ਹੈਂ ਕਿ ਤੂੰ
4. ਧਰਤੀ ਦੇ ਆਸਰੇ ਪ੍ਰਭੂ ਨੂੰ ਛਡ ਕੇ ਭਟਕਣਾਂ ਵਿਚ ਪੈ ਕੇ ਕੁਰਾਹੇ ਪਿਆ ਹੋਇਆ ਹੈਂ। ਮਾਇਆ ਦੇ ਮੋਹ ਨਾਲ ਚੰਬੜਿਆ ਹੋਇਆ ਅਤੇ ਮਾਇਆ ਦਾਸੀ ਨਾਲ ਸਾਥ ਬਣਾ ਰਿਹਾ ਹੈਂ ।੧। ਰਹਾਉ ।
5. ਹੇ ਭਾਈ ! ਧਰਤੀ ਦੇ ਆਸਰੇ ਪ੍ਰਭੂ ਨੂੰ ਤਿਆਗ ਕੇ ਤੂੰ ਨੀਵੀਂ ਕੁਲ ਵਾਲੀ ਮਾਇਆ ਦਾਸੀ ਦੀ ਸੇਵਾ ਕਰ ਰਿਹਾ ਹੈਂ, (ਇਸ ਮਾਇਆ ਦੇ ਕਾਰਨ) ਮੈਂ ਮੈਂ ਕਰਦਿਆਂ ਤੇਰੀ ਉਮਰ ਬੀਤ ਰਹੀ ਹੈ।
6. ਹੇ ਮਨ ਦੇ ਮੁਰੀਦ ਮੂਰਖਾ ! ਤੂੰ ਫੋਕੇ ਕੰਮ ਕਰ ਰਿਹਾ ਹੈਂ (ਅੱਖਾਂ ਹੁੰਦਿਆਂ ਭੀ) ਤੂੰ (ਆਤਮਕ ਜੀਵਨ ਵਲੋਂ) ਅੰਨ੍ਹਾਂ ਅਖਵਾ ਰਿਹਾ ਹੈਂ ।੨।

**ਪ੍ਰ**:—ਸ੍ਰੀ ਜੀਉ ! ਤੁਸੀਂ ਮੈਨੂੰ ਅੰਨ੍ਹਾਂ ਕਿਵੇਂ ਕਹਿ ਰਹੇ ਹੋ ?

7. **ਉ**:—ਹੇ ਅਗਿਆਨੀਆਂ ਸੁਣ ! ਜਿਹੜਾ ਪ੍ਰਮੇਸ਼ਰ ਸਦਾ ਕਾਇਮ ਰਹਿਣ ਵਾਲਾ ਹੈ, ਤੂੰ ਉਸ ਦੀ ਹਸਤੀ ਹੀ ਠਹੀਂ ਮੰਨਦਾ, (ਪਰ) ਜਿਹੜਾ ਇਹ ਨਾਸਵੰਤ ਜਗਤ ਹੈ ਇਸ ਨੂੰ ਤੂੰ ਅਟੱਲ ਸਮਝਦਾ ਹੈਂ।
8. ਹੇ ਭੋਲਿਆ ! ਜਿਸ ਮਾਇਆ ਨੇ ਜਰੂਰ (ਹੀ) ਪਰਾਈ ਹੋ ਜਾਣਾ ਹੈ, ਇਸ ਨੂੰ ਤੂੰ ਆਪਣੀ ਜਾਣ ਕੇ ਜਫਾ ਮਾਰੀ ਬੈਠਾ ਹੈਂ, ਤੂੰ ਕੈਸੀ ਅਸਚਰਜ ਭੁੱਲ ਵਿਚ ਭੁੱਲਾ ਪਿਆ ਹੈਂ ।੩।

**ਪ੍ਰ**:—ਸ੍ਰੀ ਜੀਉ ! ਕੀ ਚੌਂਹਾਂ ਵਰਨਾਂ ਵਿਚੋਂ ਭੀ ਕੋਈ ਖਾਸ ਵਰਣ ਹੈ, ਜੋ ਕਿ ਨਾਮ ਸਿਮਰਨ ਦੁਆਰਾ ਸੰਸਾਰ ਸਾਗਰ ਤੋਂ ਪਾਰ ਹੋ ਸਕੇਗਾ ?

9. **ਉ**:—ਹੇ ਭਾਈ ! ਸੁਣ, ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼, (ਇਨ੍ਹਾਂ ਵਿਚੋਂ ਕਿਸੇ ਭੀ ਵਰਣ ਦੇ ਜੀਵ ਹੋਣ) ਸਾਰੇ ਇਕ ਹਰੀ ਨਾਮ ਦੀ ਰਾਹੀਂ ਹੀ ਸੰਸਾਰ ਸਾਗਰ ਤੋਂ ਪਾਰ ਹੋ ਸਕਦੇ ਹਨ।
10. ਹੇ ਪਿਆਰੇ ! ਜਿਹੜਾ ਉਪਦੇਸ਼ ਗੁਰੂ ਨਾਨਕ ਕਰਦਾ ਹੈ ਜਿਸ ਨੂੰ ਜੋ ਮਨੁੱਖ ਸੁਣਦਾ ਹੈ ਉਹ (ਕਮਾਈ ਕਰਕੇ) ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ ।੪।੧।੧੦।

**ਭਾਵਾਰਥ** :—ਸਾਰੇ ਸੁਖਾਂ ਦੇ ਦਾਤੇ ਪ੍ਰਮੇਸ਼ਰ ਨੂੰ ਵਿਸਾਰ ਕੇ ਜੋ ਮਨੁੱਖ ਮਾਇਆ ਦੇ ਮੋਹ ਵਿਚ ਭਟਕਦੇ ਫਿਰਦੇ ਹਨ ਉਨ੍ਹਾਂ ਦੀ ਅਗਿਆਨਤਾ ਹੀ ਦੁੱਖੀ ਹੋਣ ਦਾ ਕਾਰਨ ਦਰਸਾ ਕੇ, ਸਦੀਵ ਸੁਖਾਂ ਦੇ ਸਾਧਨ ਨਾਮ ਨੂੰ ਸਿਮਰਦੇ ਰਹਿਣ ਦੀ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ।

**ਮਾਰੂ ਮਹਲਾ ੫ ॥**

1. **ਗੁਪਤੁ ਕਰਤਾ ਸੰਗਿ ਸੋ ਪ੍ਰਭੁ**
   **ਡਹਕਾਵਏ ਮਨੁਖਾਇ ॥**

2. **ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥**
3. **ਰੇ ਨਰ ਕਾਇ ਪਰ ਗ੍ਰਿਹਿ ਜਾਇ ॥**
4. **ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮਰਾਇ ॥੧॥ ਰਹਾਉ ॥**
5. **ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
6. **ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥**
7. **ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥**
8. **ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥੩॥**

**ਪਦ ਅਰਥ** :—ਗੁਪਤੁ—ਲੁਕਵੇਂ, ਲੁਕ ਕੇ । ਕਰਤਾ—(ਪਾਪ) ਕਰਦਾ ਹੈਂ । ਸੰਗਿ—(ਜੀਵ ਦੇ ਸੰਗ) ਨਾਲ । ਡਹਕਾਵਏ—ਡਹਕਾਵੈ—ਠਗਦਾ ਹੈਂ । ਮਨੁਖਾਇ—ਹੋਰ ਮਨੁਖਾਂ ਨੂੰ । ਬਿਸਾਰਿ—ਭੁਲਾ ਕੇ । ਬਿਖੈ—ਵਿਸ਼ੇ ਭੋਗ । ਭੋਗਹਿ—ਤੂੰ ਭੋਗਦਾ ਹੈਂ । ਗਲਿ—ਗਲ ਨਾਲ । ਲਾਇ—ਲਾ ਕੇ । ਤਪਤ ਲਾਇ—ਤਪੇ ਹੋਏ ਥੰਮ੍ਹ ਗਲ ਨਾਲ ਲਾਕੇ, ਵਿਕਾਰਾਂ ਦੀ ਅੱਗ ਵਿਚ ਸੜ ਸੜ ਕੇ ।੧।

ਰੇ ਨਰ—ਹੇ ਮਨੁੱਖ । ਕਾਇ—ਕਿਉਂ ? ਪਰ ਗ੍ਰਿਹਿ—ਪਰਾਏ ਘਰ ਵਿਚ । ਜਾਇ—ਜਾਕੇ । ਕੁਚਲ—ਹੇ ਗੰਦੇ । ਕਾਮਿ—ਹੇ ਕਾਮੀ । ਗਰਧਭ—ਹੇ ਖੋਤੇ ।੧। ਰਹਾਉ ।

ਗਲਹਿ-ਗਲ ਵਿਚ । ਬਾਧੇ—ਬਝੇ ਹੋਏ ਹਨ । ਨਿੰਦ ਪੋਟ—ਨਿੰਦਾ ਦੀ ਪੋਟਲੀ । ਸਿਰਾਇ—ਸਿਰ ਉਤੇ । ਸਾਗਰੁ—ਸਮੁੰਦਰ । ਨ ਪਰਨਾ ਜਾਇ—ਲੰਘਿਆ ਨਹੀਂ ਜਾ ਸਕਦਾ ।੨।

ਕਾਮਿ—ਕਾਮ ਵਾਸ਼ਨਾਂ ਵਿਚ । ਕ੍ਰੋਧਿ—ਕ੍ਰੋਧ ਵਿਚ । ਬਿਆਪਿਓ—ਫਸਿਆ ਹੋਇਆ ਹੈਂ । ਨੇਤ੍ਰ—ਅੱਖਾਂ । ਰਖੇ ਫਿਰਾਇ—ਫੇਰੇ ਹੋਏ ਹਨ । ਸੀਸੁ—ਸਿਰ । ਕਬਹੂ—ਕਦੇ ਭੀ । ਮਿਲਈ—ਮਿਲੈ, ਮਿਲਦਾ । ਦੁਤਰ—ਦੁੱਤਰ, ਦੁਸਤਰ, ਜਿਸ ਤੋਂ ਪਾਰ ਲੰਘਣਾ ਅਉਖਾ ਹੈ । ਮਾਇ—ਮਾਇਆ ।੩।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਕਈ ਲੋਕ ਅਜਿਹੇ ਚੱਤ੍ਰ ਚਲਾਕ ਹਨ, ਜੋ ਲੋਕਾਂ ਨੂੰ ਠੱਗਦੇ ਹੋਏ ਭੀ ਆਪਣੇ ਆਪ ਨੂੰ ਜ਼ਾਹਰ ਨਹੀਂ ਹੋਣ ਦੇਂਦੇ, ਕੀ ਉਨ੍ਹਾਂ ਲਈ ਭੀ ਕੋਈ ਸਜ਼ਾ ਹੋਵੇਗੀ ?

1. **ਉ**:—ਹੇ ਭਾਈ ! ਵੇਖ, ਮਨੁੱਖ ਲੁੱਕ ਕੇ (ਵਿਕਾਰ) ਕਰਦਾ ਹੈ (ਪਰ, ਵੇਖਣ ਵਾਲਾ) ਉਹ ਪ੍ਰਭੂ (ਹਰ ਵੇਲੇ ਇਸ ਦੇ) ਨਾਲ ਹੁੰਦਾ ਹੈ, (ਸੋ, ਹੇ ਭਾਈ ! ਉਹ ਵਿਕਾਰੀ ਮਨੁੱਖ ਪ੍ਰਭੂ ਨੂੰ ਨਹੀਂ ਠੱਗ ਸਕਦਾ, ਇਹ ਤਾਂ ਸਿਰਫ ਮਨੁੱਖਾਂ ਨੂੰ ਹੀ ਠੱਗਦਾ ਹੈ ।
2. ਹੇ ਭੋਲਿਆ ! ਸੁਣ, ਪ੍ਰਮੇਸ਼ਰ ਨੂੰ ਵਿਸਾਰ ਕੇ ਤੂੰ ਵਿਕਾਰਾਂ ਦੀ ਅੱਗ ਵਿਚ ਸੜ ਸੜ ਕੇ ਵਿਸ਼ੇ ਭੋਗਦਾ ਰਹਿੰਦਾ ਹੈਂ ।੧।
3. ਹੇ ਮਨੁੱਖ ! (ਤੂੰ) ਪਰਾਏ ਘਰ ਵਿਚ ਜਾ ਕੇ ਕਿਉਂ ਮੰਦ ਕਰਮ ਕਰਦਾ ਹੈਂ ।
4. ਹੇ ਗੰਦੇ, ਹੇ ਪੱਥਰ ਦਿਲ, ਹੇ ਵਿਸ਼ਈ, ਹੇ ਖੋਤੇ ਮੂਰਖ ! ਕੀ ਤੂੰ ਧਰਮ ਰਾਜ (ਦਾ ਨਾਮ) ਕਦੇ ਨਹੀਂ ਸੁਣਿਆਂ ? ।੧। ਰਹਾਉ ।
5. ਹੇ ਭੋਲਿਆ ! ਵੇਖ, ਵਿਕਾਰਾਂ ਦੇ ਪੱਥਰ (ਤੇਰੇ) ਗਲ ਨਾਲ ਬੱਝੇ ਪਏ ਹਨ, ਨਿੰਦਾ ਦੀ ਪੋਟਲੀ (ਤੇਰੇ) ਸਿਰ ਉਤੇ ਹੈ ।
6. ਹੇ ਮੂਰਖਾ ! ਸੁਣ, ਵਡਾ ਸਮੁੰਦਰ (ਹੈ ਜਿਸ ਤੋਂ) ਲੰਘਣਾ ਹੈ, (ਸੋ, ਯਾਦ ਰਖ ਇਤਨੇ ਭਾਰ ਨਾਲ ਇਸ ਵਿਚੋਂ) ਪਾਰ ਨਹੀਂ ਲੰਘਿਆ ਜਾ ਸਕਦਾ ।੨।
7. ਹੇ ਭਾਈ ! (ਤੂੰ) ਕਾਮ ਵਿਚ, ਕ੍ਰੋਧ ਵਿਚ, ਲੋਭ ਵਿਚ, ਮੋਹ ਵਿਚ, ਫਸਿਆ ਪਿਆ ਹੈਂ, (ਅਤੇ) ਤੂੰ ਪ੍ਰਮੇਸ਼ਰ ਵਲੋਂ ਅੱਖਾਂ ਫੇਰ ਰਖੀਆਂ ਹਨ ।
8. ਹੇ ਭੋਲਿਆ ! ਇਨ੍ਹਾਂ ਵਿਕਾਰਾਂ ਵਲੋਂ ਤੈਨੂੰ ਕਦੇ ਭੀ ਸਿਰ ਚੁਕਣਾ ਨਹੀਂ ਮਿਲਦਾ, (ਤੇਰੇ ਅਗੇ) ਮਾਇਆ ਦਾ ਵਡਾ ਸਮੁੰਦਰ ਹੈ, ਜਿਸ ਵਿਚੋਂ ਪਾਰ ਲੰਘਣਾ ਬਹੁਤ ਔਖਾ ਹੈ ।੩।

9. **ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥**
10. **ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥**
11. **ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ ॥**
12. **ਗੁਰਿ ਮੰਤ੍ਰ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ ॥੫॥੨॥**
13. **ਰੇ ਨਰ ਇਨ ਬਿਧਿ ਪਾਰਿ ਪਰਾਇ ॥**
14. **ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥੨॥੧੧॥**

**ਪਦ ਅਰਥ** :—ਸੂਰੁ—ਸੂਰਜ । ਮੁਕਤਾ—ਮੈਲ ਆਦਿਕ ਤੋਂ ਰਹਿਤ । ਸਸੀ—ਚੰਦ੍ਰਮਾਂ । ਬ੍ਰਹਮ ਗਿਆਨੀ—ਉਹ ਮਨੁੱਖ ਜਿਸ ਨੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ਹੈ । ਅਲਿਪਾਇ—ਅਲੇਪ, ਨਿਰਲੇਪ, ਪਵਿਤ੍ਰ ਜੀਵਨ ਵਾਲਾ । ਸੁਭਾਵਤ—ਸੋਭ ਰਿਹਾ ਹੈ, ਸੋਹਣੇ ਜੀਵਨ ਵਾਲਾ ਹੈ । ਬੈਸੰਤਰ—ਅੱਗ । ਨਿਰਮਲਾਇ—ਨਿਰਮਲ ।੪।

ਜਿਸੁ—ਜਿਸ ਮਨੁਖ ਦਾ । ਕਰਮੁ ਖੁਲਿਆ—ਭਾਗ ਜਾਗਿਆ । ਤਿਸੁ ਪੜਦਾ—ਉਸ ਦਾ ਪੜਦਾ । ਲਹਿਆ—ਲਹਿ ਗਿਆ । ਜਿਨਿ—ਜਿਸ (ਮਨੁੱਖ) ਨੇ । ਗੁਰ ਪਹਿ—ਗੁਰੂ ਦੇ ਪਾਸ (ਰਹਿ ਕੇ) । ਭਾਉ—ਪ੍ਰੇਮ । ਗੁਰਿ—ਗੁਰੂ ਨੇ । ਅਵਖਧੁ—ਦਾਰੂ, ਦਵਾਈ । ਸੰਕਟ ਜੋਨਿ—ਜੂਨਾਂ ਦੇ ਕਲੇਸ਼ ।੫।

ਇਨ ਬਿਧਿ—ਇਸ ਤਰੀਕੇ ਨਾਲ (ਭਾਵ, ਗੁਰੂ ਦੀ ਸਰਨ ਪੈ ਕੇ, ਰਜ਼ਾ ਵਿਚ ਰਾਜ਼ੀ ਰਿਹਾਂ)। ਪਾਰਿ ਪਰਾਇ— ਸੰਸਾਰ ਸਾਗਰ ਤੋਂ ਪਾਰ ਲੰਘ ਜਾਈਦਾ ਹੈ। ਮਿਰਤਕੁ— ਵਿਸ਼ੇ ਵਿਕਾਰਾਂ ਵਲੋਂ ਮੁਰਦਾ, (ਸੰਸਾਰ ਵਲੋਂ) ਨਿਰਮਾਣ। ਦੂਜਾ ਭਾਉ—ਪ੍ਰਭੂ ਤੋਂ ਬਿਨਾ ਹੋਰ ਪਿਆਰ। ਰਹਾਉ ਦੂਜਾ।

**ਅਰਥ :—**

**ਪ੍ਰ:**—ਸ੍ਰੀ ਜੀਉ ! ਬ੍ਰਹਮ ਗਿਆਨੀ ਦੀ ਅਸਲ ਪਛਾਣ ਕੀ ਹੈ, (ਕਿਉਂਕਿ) ਉਹ ਭੀ ਬਾਕੀ ਦੇ ਮਨੁੱਖਾਂ ਵਾਂਗ ਹੀ ਕਰਮ ਕਰਦੇ ਵੇਖੀਦੇ ਹਨ ?

9. **ਉ:**—ਹੇ ਭਾਈ ! ਜੋ ਬ੍ਰਹਮ ਗਿਆਨੀ ਹੈ, ਉਹ ਮਾਇਆ ਤੋਂ ਇਉਂ ਹੀ ਨਿਰਲੇਪ ਰਹਿੰਦਾ ਹੈ, ਜਿਵੇਂ ਕਿ ਸੂਰਜ (ਚੰਗੇ ਮੰਦੇ ਹਰੇਕ ਥਾਂ ਆਪਣੀ ਰੌਸ਼ਨੀ ਦੇ ਕੇ, ਮੈਲ ਆਦਿਕਾਂ ਤੋਂ ਸਾਫ ਹੈ, ਜਿਵੇਂ ਚੰਦ੍ਰਮਾਂ ਭੀ ਇਵੇਂ ਸਾਫ ਹੈ।

10. ਹੇ ਪਿਆਰੇ ! ਉਸ ਬ੍ਰਹਮ ਨਾਲ ਜਾਣ ਪਛਾਣ ਰਖਣ ਵਾਲਾ ਇਉਂ ਹੀ ਸੋਹਣਾ ਲਗਦਾ ਹੈ, ਜਿਵੇਂ ਕਿ (ਹਰੇਕ ਕਿਸਮ ਦੀ ਮੈਲ ਨੂੰ ਸਾੜ ਕੇ ਭੀ) ਅੱਗ (ਮੈਲ ਤੋਂ) ਨਿਰਲੇਪ ਹੈ ਅਤੇ ਸਦਾ ਨਿਰਮਲ ਹੈ ।੪।

11. ਹੇ ਭਾਈ ! ਜਿਸ ਮਨੁੱਖ ਦਾ ਭਾਗ ਜਾਗ ਪੈਂਦਾ ਹੈ, ਜਿਸ ਨੇ ਗੁਰੂ ਦੀ ਸ਼ਰਨ ਵਿਚ ਰਹਿਕੇ ਪ੍ਰੇਮ ਨਾਲ ਰਜ਼ਾ ਨੂੰ ਮੰਨ ਲਿਆ, ਉਸ (ਦੀਆਂ ਅੱਖਾਂ ਤੋਂ ਮਾਇਆ ਦੇ ਮੋਹ) ਦਾ ਪੜਦਾ ਲਹਿ ਜਾਂਦਾ ਹੈ।

**ਪ੍ਰ:**—ਸ੍ਰੀ ਜੀਉ ! ਆਖਰ ਉਹ ਕਿਹੜਾ ਸਾਧਨ ਹੈ ਜਿਸ ਦੇ ਕਰਨ ਨਾਲ ਮਨੁੱਖ ਬਾਰ ਬਾਰ ਜੂਨਾਂ ਵਿਚ ਨਹੀਂ ਪੈਂਦਾ ?

12. **ਉ:**—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਿਸ ਨੂੰ ਗੁਰੂ ਨੇ ਨਾਮ ਮੰਤਰ ਦੇ ਦਿਤਾ, ਨਾਮ ਦਾਰੂ ਦੇ ਦਿਤਾ, ਉਹ ਮਨੁੱਖ (ਚੌਰਾਸੀ ਲੱਖ) ਜੂਨਾਂ ਦੇ ਕਲੇਸ਼ ਨਹੀਂ ਪਾਉਂਦਾ ।੫।੨।

13. ਇਸ ਤਰ੍ਹਾਂ, ਹੇ ਭਾਈ ! ਮਨੁੱਖ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

14. ਸੋ, ਤੂੰ ਭੀ ਪ੍ਰਮਾਤਮਾਂ ਦਾ ਧਿਆਨ ਧਰਿਆ ਕਰ ਵਿਕਾਰਾਂ ਵਲੋਂ ਮੁਰਦਾ ਹੋ ਜਾ ਅਤੇ ਪ੍ਰਭੂ ਤੋਂ ਬਿਨਾ ਹੋਰ ਹੋਰ ਪਿਆਰ ਛਡ ਦੇ। ਰਹਾਉ ਦੂਜਾ ।੨।੧੧।

**ਭਾਵਾਰਥ :**—ਦੂਜੇ ਭਾਵ ਵਿਚ ਲਗੇ ਹੋਣ ਕਰ ਕੇ ਮਨੁਖ ਪਾਪਾਂ ਵਿਚ ਹੀ ਗ੍ਰਸਿਆ ਰਹਿੰਦਾ ਹੈ, ਪਰ ਹਰੀ ਦੀ ਮੇਹਰ ਹੋਣ ਤੇ ਨਾਮ ਦੀ ਪ੍ਰਾਪਤੀ ਦੁਆਰਾ ਭਰਮ ਦਾ ਪੜਦਾ ਖੁਲ੍ਹਦਾ ਹੈ ਅਤੇ ਮਨੁਖ ਬ੍ਰਹਮ ਗਿਆਨੀ ਹੋ ਕੇ ਪਾਪਾਂ ਭਰੇ ਸੰਸਾਰੀ ਜੀਵਾਂ ਵਿਚ ਰਹਿੰਦਾ ਹੋਇਆ ਭੀ ਨਿਰਲੇਪ ਜੀਵਨ ਗੁਜ਼ਾਰਦਾ ਹੈ, ਜਿਸ ਕਰ ਕੇ ਉਸ ਨੂੰ ਜੰਮਣ ਮਰਣ ਦੇ ਗੇੜ ਵਿਚ ਆਉਣ ਜਾਣ ਦਾ ਕੋਈ ਭੀ ਕਸ਼ਟ ਨਹੀਂ ਹੁੰਦਾ।

**ਮਾਰੂ ਮਹਲਾ ੫ ॥**

**1. ਬਾਹਰਿ ਢੂਢਨ ਤੇ ਛੂਟਿ ਪਰੇ**
**ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥**
**2. ਅਨਭਉ ਅਚਰਜ ਰੂਪੁ ਪ੍ਰਭ ਪੇਖਿਆ**
**ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥**
**3. ਮਾਨਕੁ ਪਾਇਓ ਰੇ ਪਾਇਓ**
**ਹਰਿ ਪੂਰਾ ਪਾਇਆ ਥਾ ॥**
**4. ਮੋਲਿ ਅਮੋਲੁ ਨ ਪਾਇਆ ਜਾਈ**
**ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ ਰਹਾਉ ॥**
**5. ਅਦਿਸਟੁ ਅਗੋਚਰੁ ਪਾਰਬ੍ਰਹਮੁ**
**ਮਿਲਿ ਸਾਧੂ ਅਕਥੁ ਕਥਾਇਆ ਥਾ ॥**
**6. ਅਨਹਦ ਸਬਦੁ ਦਸਮ ਦੁਆਰਿ ਵਜਿਓ**
**ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥**
**7. ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ**
**ਅਖುਟ ਭੰਡਾਰ ਸਮਾਇਆ ਥਾ ॥**
**8. ਚਰਣ ਚਰਣ ਚਰਣ ਗੁਰ ਸੇਵੇ**
**ਅਘੜੁ ਘੜਿਓ ਰਸੁ ਪਾਇਆ ਥਾ ॥੩॥**
**9. ਸਹਜੇ ਆਵਾ ਸਹਜੇ ਜਾਵਾ**
**ਸਹਜੇ ਮਨੁ ਖੇਲਾਇਆ ਥਾ ॥**
**10. ਕਹੁ ਨਾਨਕ ਭਰਮੁ ਗੁਰਿ ਖੋਇਆ**
**ਤਾ ਹਰਿ ਮਹਲੀ ਮਹਲੁ ਪਾਇਆ ਥਾ ॥੪॥੩॥੧੨॥**

**ਪਦ ਅਰਥ :**—ਤੇ—ਤੋਂ। ਛੂਟਿ ਪਰੇ—ਬਚ ਗਏ। ਗੁਰਿ—ਗੁਰੂ ਨੇ। ਘਰ ਮਾਹਿ—ਹਿਰਦੇ ਵਿਚ। ਅਨਭਉ—ਅਨੁਭਵ ਝਲਕਾਰਾ। ਪ੍ਰਭ—ਪ੍ਰਭੂ ਦਾ। ਕਤਹੂ—ਕਿਸੇ ਭੀ ਹੋਰ ਪਾਸੇ। ਨ ਜਾਇਆ—ਨਹੀਂ ਜਾਂਦਾ ।੧।

ਮਾਨਕੁ—ਮੋਤੀ। ਰੇ—ਹੇ ਭਾਈ। ਪਾਇਆ—ਲਭ ਲਿਆ ਹੈ। ਮੋਲਿ ਅਮੋਲੁ—ਕਿਸੇ ਭੀ ਮੁੱਲ ਤੋਂ ਨਾ ਮਿਲ ਸਕਣ ਵਾਲਾ। ਮੋਲਿ—ਮੁੱਲ ਤੋਂ। ਕਰਿ—ਕਰ ਕੇ ।੧। ਰਹਾਉ।

ਅਦ੍ਰਿਸਟੁ—ਇਨ੍ਹਾਂ ਅੱਖਾਂ ਨਾਲ ਨਾ ਦਿਸਣ ਵਾਲਾ। ਅਗੋਚਰੁ—(ਅ-ਗੋ-ਚਰੁ। ਗੋ—ਗਿਆਨ ਇੰਦ੍ਰੇ। ਚਰੁ—ਪਹੁੰਚ) ਜੋ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। ਮਿਲਿ ਸਾਧੂ—ਗੁਰੂ ਨੂੰ ਮਿਲ ਕੇ। ਕਥਾਇਆ—ਸਿਫਤ ਸਲਾਹ ਕਰਨੀ ਸ਼ੁਰੂ ਕਰ ਦਿਤੀ। ਅਕਥੁ—ਅਕੱਥ, ਜਿਸ ਦਾ ਮੁਕੰਮਲ ਸਰੂਪ ਬਿਆਨ ਕਰਨ ਤੋਂ ਪਰੇ ਹੈ। ਅਨਹਦ—ਬਿਨਾ ਵਜਾਇਆਂ ਵਜਣ ਵਾਲਾ, ਇਕ ਰਸ, ਮਤਵਾਤਰ। ਸਬਦੁ ਵਜਿਓ—ਸਿਫਤ ਸਲਾਹ ਦੀ ਬਾਣੀ ਪੂਰਾ ਪ੍ਰਭਾਵ ਪਾਣ ਲਗ ਪਈ। ਦੁਆਰਿ—ਦੁਆਰ ਵਿਚ। ਦਸਮ ਦੁਆਰਿ—ਦਸਮੇਂ ਦੁਆਰ ਵਿਚ, ਦਸਮੇਂ ਦਰਵਾਜੇ ਵਿਚ, ਦਿਮਾਗ ਵਿਚ। ਤਹ—ਉਥੇ, ਉਸ ਦਿਮਾਗ ਵਿਚ। ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ ।੨।

ਤੋਟਿ—ਘਾਟਾ, ਕਮੀਂ। ਮਨਿ—ਮਨ ਵਿਚ (ਵਸ ਰਹੀ)।

ਬੂਝੀ—ਬੁਝ ਗਈ । ਅਖੁਟ—ਨਾ ਮੁਕਣ ਵਾਲੇ । ਭੰਡਾਰ—ਖਜ਼ਾਨੇ । ਚਰਣ ਗੁਰ—ਗੁਰੂ ਦੇ ਚਰਨ । ਅਘੜੁ—ਕੋਈ ਘਾੜਤ ਵਾਲਾ (ਮਨ) । ਰਸੁ—ਸੁਆਦ ।੩।

ਸੁਹਜੇ—ਸਹਜਿ ਹੀ, ਆਤਮਕ ਅਡੋਲਤਾ ਵਿਚ ਹੀ । ਆਵਾ ਜਾਵਾ—ਆਉਣਾ ਜਾਣਾ, ਕਾਰ ਵਿਹਾਰ ਕਰਦਾ । ਖੇਲਾਇਆ—ਖੇਡਦਾ ਹੈ । ਕਹੁ—ਆਖ । ਨਾਨਕ—ਹੇ ਨਾਨਕ । ਗੁਰਿ—ਗੁਰੂ ਨੇ । ਭਰਮੁ—ਭਟਕਣਾ । ਮਹਲੀ ਮਹਲੁ—ਮਹਿਲ ਦੇ ਮਾਲਕ ਦਾ ਮਹਲ ।੪।

**ਅਰਥ :—**

**ਪ੍ਰ:**—ਸ੍ਰੀ ਜੀਉ ! ਅਨੇਕਾਂ ਹੀ ਲੋਕ ਉਸ ਪ੍ਰਮੇਸ਼ਰ ਜੀ ਨੂੰ ਲਭਣ ਲਈ ਜੰਗਲਾਂ ਪਹਾੜਾਂ ਵਿਚ ਭਾਲਣ ਲਈ ਜਾਂਦੇ ਹਨ, ਪਰ ਆਪ ਨੂੰ ਪ੍ਰਾਪਤੀ ਕਿਵੇਂ ਹੋਈ ਹੈ ?

1. **ਉ:**—ਹੇ ਭਾਈਓ ! ਜਦ ਗੁਰੂ ਨੇ ਹਿਰਦੇ ਰੂਪੀ ਘਰ ਵਿਚ ਹੀ ਸਾਨੂੰ ਉਹ ਪ੍ਰਮੇਸ਼ਰ ਜੀ ਵਿਖਾ ਦਿਤਾ ਹੈ, ਤਾਂ ਬਾਹਰ ਜੰਗਲਾਂ ਪਹਾੜਾਂ ਵਿਚ ਢੂੰਢ ਕਰਨੋ ਛੁੱਟ ਗਏ ਹਾਂ ।
2. ਹੇ ਪਿਆਰੇ ! ਉਹ ਪ੍ਰਭੂ ਜੋ ਅਸਚਰਜ ਰੂਪ ਹੈ, ਉਹ ਮੈਂ ਅਪਨੇ ਅਨੁਭਵ ਵਿਚ ਦੇਖਿਆ ਹੈ, ਭਾਵ ਗਿਆਨ ਕਰਕੇ ਦੇਖਿਆ ਹੈ ਹੁਣ ਮੇਰਾ ਮਨ ਉਸ ਨੂੰ ਛਡ ਕੇ ਭਾਵ ਤਿਸ ਸਰੂਪ ਨੂੰ ਤਿਆਗ ਕੇ ਕਿਤੇ ਭੀ ਨਹੀਂ ਜਾਂਦਾ ।
3. ਹੇ ਭਾਈਓ ! ਮੈਂ ਮੋਤੀ ਲਭ ਲਿਆ ਹੈ, ਮੈਂ ਪੂਰਨ ਪ੍ਰਮਾਤਮਾਂ ਲਭ ਲਿਆ ਹੈ ।
4. ਹੇ ਪਿਆਰੇ ! ਇਹ ਮੋਤੀ ਬਹੁਤ ਅਮੋਲਕ ਹੈ, ਕਿਸੇ ਮੁੱਲ ਤੋਂ ਭੀ ਨਹੀਂ ਮਿਲ ਸਕਦਾ, ਪਰ ਮੈਨੂੰ ਤਾਂ ਇਹ ਮੋਤੀ ਗੁਰੂ ਨੇ ਦਿਵਾ ਦਿਤਾ ਹੈ ।੧। ਰਹਾਉ ।
5. ਹੇ ਭਾਈਓ ! ਅਸਲ ਵਿਚ ਉਹ ਪ੍ਰਮਾਤਮਾਂ ਇਨ੍ਹਾਂ ਅੱਖਾਂ ਨਾਲ ਨਹੀਂ ਦਿਸਦਾ, (ਕਿਉਂਕਿ) ਉਹ ਸਾਡੇ ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦਾ ਮੁਕੰਮਲ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ, (ਪਰ) ਗੁਰੂ ਨੂੰ ਮਿਲ ਕੇ ਮੈਂ ਉਸ ਦੀ ਸਿਫਤ ਸਲਾਹ ਕਰਨੀ ਸ਼ੁਰੂ ਕਰ ਦਿਤੀ ਹੈ ।
6. ਹੇ ਭਾਈਓ ! ਮੇਰੇ ਦਿਮਾਗ ਵਿਚ ਹੁਣ ਹਰ ਵੇਲੇ ਸਿਫਤ ਸਲਾਹ ਦੀ ਬਾਣੀ ਪ੍ਰਭਾਵ ਪਾ ਰਹੀ ਹੈ, ਮੇਰੇ ਅੰਦਰ ਹੁਣ ਹਰ ਵੇਲੇ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਚੋ ਰਿਹਾ ਹੈ ।੨।
7. ਹੇ ਪਿਆਰੇ ! ਮੇਰੇ ਮਨ ਵਿਚ ਕਦੇ ਨਾ ਮੁਕਣ ਵਾਲੇ ਨਾਮ ਖਜ਼ਾਨੇ ਭਰ ਗਏ ਹਨ, ਇਨ੍ਹਾਂ ਖਜ਼ਾਨਿਆਂ ਵਿਚ ਕਦੇ ਕਮੀ ਨਹੀਂ ਆ ਸਕਦੀ, ਮਨ ਵਿਚ (ਵੁਸ ਰਹੀ) ਤ੍ਰਿਸ਼ਨਾਂ (ਅੱਗ ਦੀ ਲਾਟ) ਬੁੱਝ ਗਈ ਹੈ ।
8. ਮੈਂ ਹਰ ਵੇਲੇ ਗੁਰੂ ਦੇ ਚਰਨਾਂ ਦਾ ਆਸਰਾ ਲੈ ਰਿਹਾ ਹਾਂ, ਮੈਂ ਨਾਮ ਅੰਮ੍ਰਿਤ ਦਾ ਸੁਆਦ ਚੱਖ ਲਿਆ ਹੈ ਤੇ ਪਹਿਲੀ ਕੋਝੀ ਘਾੜਤ ਵਾਲਾ ਮਨ ਹੁਣ ਸੋਹਣਾ ਬਣ ਗਿਆ ਹੈ ।
9. ਹੇ ਭਾਈ ! ਨਾਮ ਖਜ਼ਾਨੇ ਦੀ ਬਰਕਤ ਨਾਲ ਮੇਰਾ ਮਨ ਹਰ ਵੇਲੇ ਆਤਮਕ ਅਡੋਲਤਾ ਵਿਚ ਟਿਕ ਕੇ ਕਾਰ ਵਿਹਾਰ ਕਰ ਰਿਹਾ ਹੈ, ਮਨ ਸਦਾ ਆਤਮਕ ਅਡੋਲਤਾ ਵਿਚ ਖੇਡ ਰਿਹਾ ਹੈ ।
10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, (ਜਦੋਂ ਦੀ) ਗੁਰੂ ਨੇ ਮੇਰੀ ਭਟਕਣਾ ਦੂਰ ਕਰ ਦਿਤੀ ਹੈ, ਤਦੋਂ ਤੋਂ ਮੈਂ ਸਦਾ ਅਸਥਿਰ ਟਿਕਾਣੇ ਵਾਲੇ ਹਰੀ (ਦੇ ਚਰਨਾਂ ਵਿਚ) ਟਿਕਾਣਾ ਲਭ ਲਿਆ ਹੈ ।੪।੩।੧੨।

**ਭਾਵਾਰਥ** :—ਇਸ ਮਹਾਵਾਕ ਵਿਚ ਦਸਿਆ ਹੈ ਕਿ, ਕਿਵੇਂ ਗੁਰੂ ਮਨੁੱਖ ਦੇ ਮਨ ਨੂੰ ਤ੍ਰਿਸ਼ਨਾ ਵਲੋਂ ਸਾਫ ਕਰ ਕੇ, ਇਸ ਦੇ ਅੰਦਰੋਂ ਹੀ ਹਰੀ ਜਿਹੀ ਅਕਹਿ ਹਸਤੀ ਦਾ ਅਨੁਭਵ ਕਰਾ ਕੇ ਪੂਰੀ ਸ਼ਾਂਤੀ ਤੇ ਅਡੋਲਤਾ ਬਖਸ਼ਦਾ ਹੈ ।

**ਮਾਰੂ ਮਹਲਾ ੫ ॥**

**1. ਜਿਸਹਿ ਸਾਜਿ ਨਿਵਾਜਿਆ**
**ਤਿਸਹਿ ਸਿਉ ਰੁਚ ਨਾਹਿ ॥**
**2. ਆਨ ਰੂਤੀ ਆਨ ਬੋਈਐ**
**ਫਲੁ ਨ ਫੂਲੈ ਤਾਹਿ ॥੧॥**
**3. ਰੇ ਮਨ ਵਤ੍ਰ ਬੀਜਣ ਨਾਉ ॥**
**4. ਬੋਇ ਖੇਤੀ ਲਾਇ ਮਨੂਆ**
**ਭਲੋ ਸਮਉ ਸੁਆਉ ॥੧॥ ਰਹਾਉ ॥**
**5. ਖੋਇ ਖਹੜਾ ਭਰਮੁ ਮਨ ਕਾ**
**ਸਤਿਗੁਰ ਸਰਣੀ ਜਾਇ ॥**
**6. ਕਰਮੁ ਜਿਸ ਕਉ ਧੁਰਹੁ ਲਿਖਿਆ**
**ਸੋਈ ਕਾਰ ਕਮਾਇ ॥੨॥**
**7. ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ ॥**
**8. ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ ॥੩॥**
**9. ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ ॥**
**10. ਕਹੁ ਨਾਨਕ ਸੁਖੁ ਪਾਇਆ**
**ਤ੍ਰਿਪਤਿ ਰਹੇ ਆਘਾਇ ॥੪॥੪॥੧੩॥**

**ਪਦ ਅਰਥ** :—ਜਿਸਹਿ—ਜਿਸ ਹੀ (ਨੇ) । ਸਾਜਿ—ਪੈਦਾ ਕਰ ਕੇ । ਨਿਵਾਜਿਆ—ਬਖ਼ਸ਼ਸ਼ਾਂ ਕੀਤੀਆਂ ਹਨ । ਤਿਸਹਿ ਸਿਉ—ਤਿਸ ਹੀ ਸਿਉ, ਉਸੇ ਨਾਲ ਹੀ । ਰੁਚ—ਪਿਆਰ । ਆਨ—ਹੋਰ ਕੋਈ । ਬੋਈਐ—ਜੇ ਬੀਜ ਬੀਜੀਏ । ਫੂਲੈ—ਫੁੱਲ । ਤਾਹਿ—ਉਸ ਨੂੰ ।੧।

ਵਤ੍ਰ ਬੀਜਣ—ਬੀਜਣ ਦਾ ਵੱਤਰ, ਬੀਜਣ ਦਾ ਢੁਕਵਾਂ ਸਮਾਂ । ਨਾਉ—ਪ੍ਰਭੂ ਦਾ ਨਾਮ-ਬੀਜ । ਬੋਇ—ਬੀਜ ਲੈ । ਲਾਇ—ਲਾ ਕੇ । ਸਮਉ—ਸਮਾਂ । ਸੁਆਉ—ਲਾਭ ।੧। ਰਹਾਉ ।

ਖੋਇ—ਦੂਰ ਕਰਕੇ । ਖਹੜਾ—ਜ਼ਿੱਦ । ਭਰਮੁ—ਭਟਕਣਾ । ਜਾਇ—ਜਾ ਪਉ । ਕਰਮੁ—ਬਖਸ਼ਸ਼ (ਦਾ ਲੇਖ) । ਜਿਸ ਕਉ—

ਜਿਸ ਦੇ ਵਾਸਤੇ, ਜਿਸ ਦੇ ਮੱਥੇ ਉਤੇ । ਧੁਰਹੁ—ਪ੍ਰਭੂ ਦੀ ਹਜ਼ੂਰੀ ਤੋਂ । ਕਮਾਇ—ਕਮਾਂਦਾ ਹੈ ।੨।

ਭਾਉ—ਪਿਆਰ । ਸਿਉ—ਨਾਲ । ਘਾਲ—ਮਿਹਨਤ । ਥਾਇ ਪਾਈ—ਪ੍ਰਵਾਨ ਕੀਤੀ । ਥਾਇ—ਥਾਂ ਵਿਚ, ਥਾਂ ਸਿਰ । ਖੇਤਿ ਮੇਰੈ—ਮੇਰੇ ਹਿਰਦੇ ਖੇਤ ਵਿਚ । ਜੰਮਿਆ—ਉੱਗ ਪਿਆ ਹੈ । ਨਿਖੁਟ ਨ ਜਾਇ—ਮੁਕਦਾ ਨਹੀਂ ।੩।

ਅਮੋਲੁ—ਜੋ ਕਿਸੇ ਮੁੱਲ ਤੋਂ ਨਾ ਮਿਲ ਸਕੇ । ਛੋਡਿ—ਛਡ ਕੇ । ਕਤਹੂ—ਕਿਤੇ ਭੀ । ਤ੍ਰਿਪਤ ਰਹੇ ਆਘਾਇ—ਤ੍ਰਿਪਤ ਅਘਾਇ ਰਹੇ—ਪੂਰਨ ਤੌਰ ਤੇ ਸੰਤੋਖੀ ਜੀਵਨ ਵਾਲੇ ਹੋ ਗਏ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਮੇਰਾ ਮਨ ਪ੍ਰਭੂ ਪਿਆਰ ਤੋਂ ਸਖਣਾ ਹਰ ਵਕਤ ਸੰਸਾਰ ਦੇ ਮਾਇਕੀ ਪਿਆਰ ਵਿਚ ਹੀ ਖੱਚਤ ਰਹਿੰਦਾ ਹੈ, ਇਸ ਬਾਰੇ ਕੋਈ ਉਪਦੇਸ਼ ਦਿਓ ?

1.**ਉ**:—ਹੇ ਭਾਈ ! ਇਸ ਮਨ ਨੂੰ ਹਮੇਸ਼ਾਂ ਇਉਂ ਹੀ ਸਮਝਾਉਂਦਾ ਰਿਹਾ ਕਰ ਕਿ, ਹੇ (ਮੇਰੇ) ਮਨ ! ਵੇਖ, ਜਿਸ ਪ੍ਰਮੇਸ਼ਰ ਜੀ ਨੇ ਤੈਨੂੰ ਪੈਦਾ ਕਰਕੇ ਅਨੇਕਾਂ ਤਰ੍ਹਾਂ ਦੀਆਂ ਬਖਸ਼ਸ਼ਾਂ ਕੀਤੀਆਂ ਹੋਈਆਂ ਹਨ, ਉਸੇ ਨਾਲ ਤੇਰਾ ਪਿਆਰ ਨਹੀਂ ਹੈ, (ਭਾਵ, ਤੂੰ ਹੋਰ ਹੋਰ ਮਾਇਕੀ ਪਦਾਰਥਾਂ ਦੇ ਪਿਆਰ ਵਿਚ ਲਗਾ ਫਿਰਦਾ ਹੈਂ) ।

**ਪ੍ਰ**:—ਸ੍ਰੀ ਜੀਉ ! ਮੇਰੀ ਰੁੱਚੀ ਹਰ ਵਕਤ ਯੱਗ ਆਦਿਕ ਕਰਮ ਕਰਨੇ ਵਿਚ ਹੀ ਲਗੀ ਰਹਿੰਦੀ ਹੈ, ਕੀ ਮੈਨੂੰ ਇਸਦਾ ਫਲ ਮੁਕਤੀ ਨਹੀ ਮਿਲੇਗਾ ?

2. **ਉ**:—ਹੇ ਭੋਲਿਆ ! ਵੇਖ, ਜਿਵੇਂ ਰੁੱਤ ਕੋਈ ਹੋਰ ਹੋਵੇ ਅਤੇ ਬੀਜ ਕੋਈ ਹੋਰ ਬੀਜ ਦੇਈਏ, ਉਸ ਨੂੰ ਨਾ ਫੁੱਲ ਲਗਦਾ ਹੈ ਅਤੇ ਨਾ ਹੀ ਫਲ ਹੀ ਲਗੇਗਾ, (ਭਾਵ ਕਲਜੁਗ ਵਿਚ ਯੱਗ ਆਦਿਕ ਕਰਮਾਂ ਰਾਹੀਂ ਮੋਖ ਨਹੀਂ ਮਿਲ ਸਕਦੀ) ।

**ਪ੍ਰ**:—ਗੁਰਦੇਵ ਜੀਉ ! ਦਸੋ, ਆਖਰ ਮੈਨੂੰ ਕਰਨਾ ਕੀ ਚਾਹੀਦਾ ਹੈ ?

3. **ਉ**:—ਹੇ (ਮੇਰੇ) ਮਨਾ ! (ਇਹ ਮਨੁੱਖਾ ਜੀਵਨ ਪ੍ਰਮੇਸ਼ਰ ਦਾ) ਨਾਮ ਬੀਜਣ ਲਈ (ਹੀ) ਢੁਕਵਾਂ ਸਮਾਂ ਹੈ ।

4. ਇਸ ਲਈ, ਹੇ ਪਿਆਰੇ ! (ਤੂੰ) ਆਪਣਾ ਮਨ ਲਾ ਕੇ (ਹਿਰਦੇ ਦੀ) ਖੇਤੀ ਵਿਚ (ਨਾਮ) ਬੀਜ ਲੈ, ਏਹੀ ਚੰਗਾ ਮੌਕਾ ਹੈ (ਇਸੇ ਵਿਚ ਹੀ) ਲਾਭ ਹੈ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਇਹ ਮਨ ਕਈ ਵਾਰ ਸਕਾਮ ਕਰਮ ਕਰਦੇ ਰਹਿਣ ਦੀ ਹੀ ਜ਼ਿੱਦ ਕਰਦਾ ਹੈ, ਦਸੋ ਕੀ ਕੀਤਾ ਜਾਏ ?

5. **ਉ**:—ਹੇ ਭਾਈ ! ਆਪਣੇ ਮਨ ਦਾ ਪਿਛਾ ਕਰਨਾ, ਜ਼ਿੱਦ ਕਰਨੀ, ਭਾਵ ਮਨ ਦੀ ਭਟਕਣਾ ਨੂੰ ਦੂਰ ਕਰ ਦੇ ਅਤੇ ਗੁਰੂ ਦੀ ਸ਼ਰਨ ਜਾ ਪਉ,(ਪ੍ਰਮੇਸ਼ਰ ਜੀ ਦਾ ਨਾਮ ਬੀਜ ਬੀਜਲੈ) ।

**ਪ੍ਰ**:—ਗੁਰਦੇਵ ਜੀਉ ! ਦਸੋ, ਨਾਮ ਜਪਣ ਦੀ ਸ੍ਰੇਸ਼ਟ ਕਾਰ ਹਰ ਬੰਦਾ ਹੀ ਕਿਉਂ ਨਹੀਂ ਕਰਦਾ ?

6. **ਉ**—ਹੇ ਭਾਈ ! ਕਰਨਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ ਇਹ ਕਾਰ ਉਹੀ ਮਨੁੱਖ ਕਰਦਾ ਹੈ ਜਿਸ ਦੇ ਮੱਥੇ ਉਤੇ ਰੱਬੀ ਦਰਬਾਰ ਤੋਂ ਇਹ ਲੇਖ ਲਿਖਿਆ ਹੋਇਆ ਹੋਵੇ ।੨।

7. ਹੇ ਭਾਈ ! ਨਾਮ ਜਪਣ ਦੀ ਕਾਰ ਕਰਦਿਆਂ ਕਰਦਿਆਂ ਜਿਸ ਮਨੁੱਖ ਦਾ ਸਾਈਂ ਜੀ ਨਾਲ ਪਿਆਰ ਬਣ ਜਾਂਦਾ ਹੈ, (ਉਸ ਦੀ ਨਾਮ ਸਿਮਰਨ ਦੀ) ਮੇਹਨਤ ਪ੍ਰਮੇਸ਼ਰ ਜੀ ਪ੍ਰਵਾਨ ਕਰ ਲੈਂਦਾ ਹੈ ।

8. ਇਸ ਤਰ੍ਹਾਂ, ਹੇ ਭਾਈ ! ਮੇਰੇ ਹਿਰਦੇ ਖੇਤ ਵਿਚ ਭੀ ਉਹ ਨਾਮ ਫਸਲ ਉਗ ਪਿਆ ਹੈ ਜੋ ਕਿ ਕਦੇ ਭੀ ਨਹੀਂ ਮੁੱਕਦਾ ।੩।

9. ਹੇ ਸਜਨਾ ! ਸੁਣ, ਜਿਨ੍ਹਾਂ ਮਨੁੱਖਾਂ ਨੇ (ਪ੍ਰਭੂ ਦਾ ਨਾਮ) ਅਮੋਲਕ ਪਦਾਰਥ ਲਭ ਲਿਆ ਹੈ, ਉਹ ਇਸ ਨੂੰ ਛਡਕੇ ਕਿਸੇ ਹੋਰ ਪਾਸੇ ਨਹੀਂ ਭਟਕਦੇ ।

10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਆਤਮਕ ਅਨੰਦ ਮਾਣਦੇ ਹਨ, ਉਹ (ਮਾਇਆ ਵਲੋਂ) ਪੂਰਨ ਤੌਰ ਤੇ ਸੰਤੋਖੀ ਜੀਵਨ ਵਾਲੇ ਹੋ ਜਾਂਦੇ ਹਨ ।੪।੪।੧੩।

**ਭਾਵਾਰਥ** :—ਇਸ ਸ਼ਬਦ ਵਿਚ ਖੇਤੀ ਬੀਜਣ ਦਾ ਅਲੰਕਾਰ ਲੈ ਕੇ ਉਪਦੇਸ਼ ਕਰਦੇ ਹਨ ਕਿ, ਇਹ ਮਨੁੱਖਾ ਜੀਵਨ ਦਾ ਸਮਾਂ ਕੇਵਲ ਨਾਮ ਹੀ ਬੀਜਣ ਦਾ ਹੈ, ਜਿਨ੍ਹਾਂ ਨੇ ਆਪਣੀ ਜੀਵਨ ਰੂਪ ਖੇਤ ਵਿਚ ਨਾਮ ਬੀਜ ਬੀਜਿਆ ਹੈ, ਉਨ੍ਹਾਂ ਨੂੰ ਅਮੁੱਕ ਤੇ ਅਮੋਲਕ ਪਦਾਰਥ ਪ੍ਰਾਪਤ ਹੋਇਆ ਹੈ, ਜਿਸ ਦੀ ਬਰਕਤ ਨਾਲ ਉਹ ਸਦੀਵੀ ਸੁਖ ਨੂੰ ਪ੍ਰਾਪਤ ਕਰ ਲੈਂਦੇ ਹਨ ।

**ਮਾਰੂ ਮਹਲਾ ੫ ॥**

1. **ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥**
2. **ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥**
3. **ਆਵਣ ਜਾਣੁ ਰਹਿਓ ॥**
4. **ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ ਰਹਾਉ ॥**
5. **ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥**
6. **ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ ॥੨॥**
7. **ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥**
8. **ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥**
9. **ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥**
10. **ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥੫॥੧੪॥**

**ਪਦ ਅਰਥ** :–ਮਨਹਿ–ਮਨ ਵਿਚ । ਪਰਗਾਸੁ–ਚਾਨਣ, ਆਤਮਕ ਜੀਵਨ ਦੀ ਸੂਝ । ਬੇਰੀ–ਬੇੜੀ । ਪਗਹ ਤੇ–ਪੈਰਾਂ ਤੋਂ । ਗੁਰਿ–ਗੁਰੂ ਨੇ । ਬੰਦਿ–ਬੰਦੀ ਤੋਂ, ਕੈਦ ਤੋਂ, ਮੋਹ ਦੀ ਕੈਦ ਤੋਂ । ਖਲਾਸੁ–ਛੁਟਕਾਰਾ ।੧।

ਆਵਣ ਜਾਣੁ–ਜਨਮ ਮਰਨ ਦਾ ਗੇੜ, ਭਟਕਣਾ । ਰਹਿਓ–ਮੁੱਕ ਗਿਆ । ਤਪਤ ਕੜਾਹਾ–ਤਪਦਾ ਕੜਾਹਾ, ਤ੍ਰਿਸ਼ਨਾਂ ਦੀ ਅੱਗ ਦਾ ਭਾਂਬੜ । ਗੁਰਿ–ਗੁਰੂ ਨੇ । ਸੀਤਲ–ਠੰਢ ਪਾਣ ਵਾਲਾ ।੧। ਰਹਾਉ ।

ਜਬ ਤੇ–ਜਦੋਂ ਤੋਂ । ਸਾਧੂ ਸੰਗੁ–ਗੁਰੂ ਦਾ ਮਿਲਾਪ । ਤਉ–ਤਦੋਂ । ਨਿਗਹਾਰ–ਨਿਗਾਹ ਰਖਣ ਵਾਲੇ, ਜਮਦੂਤ, ਆਤਮਕ ਮੌਤ ਦਾ ਸੁਨੇਹਾ ਲਿਆਉਣ ਵਾਲੇ । ਕਹਾ ਕਰੈ–ਕੀ ਕਰ ਸਕਦਾ ਹੈ ? । ਕੋਟਵਾਰ–ਕੋਤਵਾਲ, ਜਮਰਾਜ ।੨।

ਭਾਰਾ–ਕਰਜ਼ਾ । ਕਰਮ ਕਾ–ਪਿਛਲੇ ਕੀਤੇ ਕਰਮਾਂ ਦਾ । ਨਿਹਕਰਮਾ–ਵਾਸਨਾ ਰਹਿਤ । ਤੇ–ਤੋਂ । ਕੰਢੈ–ਕੰਢੇ ਉਤੇ । ਗੁਰਿ–ਗੁਰੂ ਨੇ । ਧਰਮਾ–ਭਲਾਈ, ਉਪਕਾਰ ।੩।

ਸਚੁ–ਸਦਾ ਕਾਇਮ ਰਹਿਣ ਵਾਲਾ । ਸੁਆਉ–ਜੀਵਨ ਮਨੋਰਥ । ਪੂੰਜੀ–ਸਰਮਾਇਆ । ਵਖਰੋ–ਵੱਖਰ, ਸੌਦਾ । ਘਰਿ–ਹਿਰਦੇ ਵਿਚ ।੪।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਜਿਸ ਮਨੁੱਖ ਨੂੰ ਗੁਰੂ ਨੇ ਨਾਮ ਦੀ ਦਾਤ ਬਖਸ਼ਸ਼ ਕਰ ਦਿਤੀ ਹੈ, ਉਸ ਦੀ ਪਛਾਣ ਕੀ ਹੈ ?

1. **ਉ**:–ਹੇ ਭਾਈਓ ! ਉਸ ਦੇ ਅੰਦਰੋਂ ਭਰਮ (ਭਟਕਣਾ) ਦਾ ਆਂਡਾ ਫੁੱਟ ਗਿਆ ਅਤੇ ਉਸ ਦੇ ਮਨ ਵਿਚ ਚਾਨਣ ਹੋ ਆਇਆ ਹੈ, ਭਾਵ ਉਸ ਦੇ ਮਨ ਵਿਚ ਆਤਮਕ ਜੀਵਨ ਦੀ ਸੋਝੀ ਪੈਦਾ ਹੋ ਗਈ ।
2. ਗੁਰੂ ਨੇ ਉਸ ਦੇ ਮਨ ਬੁਧੀ ਰੂਪੀ ਪੈਰਾਂ ਤੋਂ ਵਾਸ਼ਨਾ, ਮੋਹ ਦੀਆਂ ਬੇੜੀਆਂ ਕੱਟ ਦਿਤੀਆਂ, ਉਸ ਦੀ ਸੰਸਾਰ ਰੂਪ ਬੰਦੀ ਖਾਨੇ ਤੋਂ ਖਲਾਸੀ ਕਰ ਦਿਤੀ ਹੈ, ਭਾਵ ਉਸਦੇ ਬੰਧਨ ਖੋਲ੍ਹ ਦਿਤੇ ਹਨ ।
3. ਹੇ ਭਾਈ ! ਉਸ ਦਾ ਸੰਸਾਰ ਵਿਚੋਂ ਆਉਣਾ ਜਾਣਾ ਮੁੱਕ ਗਿਆ ਹੈ, (ਭਾਵ ਉਸ ਦੀ ਮਾਇਆ ਦੀ ਖਾਤ੍ਰ ਭਟਕਣਾ ਮੁਕ ਗਈ ਹੈ ।
4. (ਕਿਉਂਕਿ) ਗੁਰੂ ਨੇ ਉਸ ਨੂੰ ਆਤਮਕ ਠੰਢ ਦੇਣ ਵਾਲਾ ਹਰੀ ਦਾ ਨਾਮ ਦੇ ਦਿਤਾ, (ਜਿਸ ਕਰਕੇ) ਉਸ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਦਾ ਭਾਂਬੜ ਬੁੱਝ ਗਿਆ ਹੈ ।੧। ਰਹਾਉ ।
5. ਹੇ ਪਿਆਰੇ ! (ਜਦੋਂ) (ਕਿਸੇ ਵਡਭਾਗੀ ਮਨੁਖ ਨੂੰ) ਗੁਰੂ ਦਾ ਮਿਲਾਪ ਹਾਸਲ ਹੋ ਜਾਂਦਾ ਹੈ, ਤਦੋਂ ਉਸ ਨੂੰ ਨਿਗਾਹ ਵਿਚ ਰਖਣ ਵਾਲੇ, ਨਿਗਰਾਨੀ ਕਰਨ ਵਾਲੇ ਸਿਪਾਹੀ, ਜਮਦੂਤ ਛਡ ਜਾਂਦੇ ਹਨ ਜਾਂ ਉਸ ਦੇ ਆਤਮਕ ਜੀਵਨ ਉਤੇ ਤਕ ਰਖਣ ਵਾਲੇ (ਵਿਕਾਰ ਉਸਨੂੰ) ਛਡ ਜਾਂਦੇ ਹਨ ।
6. ਹੇ ਪਿਆਰੇ ! ਜਦੋਂ ਪ੍ਰਮਾਤਮਾਂ ਵਲੋਂ ਹੀ (ਆਤਮਕ ਜੀਵਨ ਦੇ ਰਾਹ ਵਿਚ) ਪਾਈ ਹੋਈ ਰੁਕਾਵਟ ਉਸੇ ਦੀ ਮੇਹਰ ਨਾਲ ਗੁਰੂ ਦੀ ਰਾਹੀਂ ਮੁਕ ਜਾਂਦੀ ਹੈ, ਤਾਂ ਹੁਣ ਕੋਟਵਾਲ ਜੋ ਧਰਮ ਰਾਜ ਹੈ ਉਹ ਕਿਆ ਕਰ ਸਕਦਾ ਹੈ, ਭਾਵ ਹੁਣ ਉਹ ਕੁਝ ਭੀ ਨਹੀਂ ਕਰ ਸਕਦਾ ।੨।
7. ਹੇ ਭਾਈ ! ਹੁਣ ਉਨ੍ਹਾਂ ਦਾ ਅਨੇਕਾਂ ਜਨਮਾਂ ਦੇ ਕੀਤੇ ਮੰਦ ਕਰਮਾਂ ਦਾ ਕਰਜ ਮੁਕ ਗਿਆ, ਉਹ ਮੰਦ ਕਰਮਾਂ ਦੀ ਕੈਦ ਵਿਚੋਂ ਨਿਕਲ ਗਏ, (ਭਾਵ, ਵਿਕਾਰਾਂ ਦੇ ਸੰਸਕਾਰਾਂ ਦਾ ਇਕੱਠ ਹੀ ਮੁਕ ਗਿਆ) ।
8. (ਕਿਉਂਕਿ) ਉਨ੍ਹਾਂ ਉਤੇ ਗੁਰੂ ਨੇ ਉਪਕਾਰ ਕਰ ਦਿਤਾ, ਉਹ ਸੰਸਾਰ ਸਾਗਰ (ਵਿਚੋਂ ਡੁਬਣੋਂ) ਬਚ ਕੇ ਕੰਢੇ ਉਤੇ ਪਹੁੰਚ ਗਏ ਹਨ ।
9. ਹੇ ਪਿਆਰੇ ! ਉਸ ਨੇ ਸਦਾ ਥਿਰ ਹਰਿ ਨਾਮ ਨੂੰ ਆਪਣੀ ਜ਼ਿੰਦਗੀ ਦਾ ਮਨੋਰਥ ਬਣਾ ਲਿਆ, ਸਦਾ ਥਿਰ ਹਰਿ ਚਰਨ ਹੀ ਉਸ ਲਈ (ਆਤਮਕ ਰਿਹਾਇਸ਼ ਦਾ) ਥਾਂ ਬਣ ਗਿਆ, ਬੈਠਕ ਬਣ ਗਈ ।
10. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਿਸ ਮਨੁੱਖ ਉਤੇ ਗੁਰੂ ਨੇ ਮੇਹਰ ਕੀਤੀ ਹੈ, ਉਸ ਨੇ ਆਪਣੇ ਹਿਰਦੇ ਘਰ ਵਿਚ ਸਦਾ ਕਾਇਮ ਰਹਿਣ ਵਾਲਾ ਨਾਮ ਸਰਮਾਇਆ ਲਭ ਲਿਆ, ਸਦਾ ਕਾਇਮ ਰਹਿਣ ਵਾਲਾ ਸੌਦਾ ਪ੍ਰਾਪਤ ਕਰ ਲਿਆ ।੪।੫।੧੪।

**ਭਾਵਾਰਥ** :–ਨਾਮ ਦੀ ਇਕ ਅਜਿਹੀ ਅਮੋਲਕ ਦਾਤ ਹੈ, ਜਿਸ ਦੇ ਮਿਲਣ ਸਾਰ ਹੀ ਮਨੁੱਖ ਦਾ ਜੀਵਨ ਬਦਲ ਜਾਂਦਾ ਹੈ, ਭਟਕਣਾ ਦੂਰ ਹੋ ਕੇ ਅੰਤਰ ਆਤਮੇਂ ਚਾਨਣ ਹੋ ਆਉਂਦਾ ਹੈ, ਅਤੇ ਰੂਹ ਅਜ਼ਾਦੀ ਮਹਿਸੂਸ ਕਰਦੀ ਹੈ, ਮੌਤ ਦਾ ਡਰ ਉਕਾ ਹੀ ਨਹੀਂ ਰਹਿੰਦਾ ਅਤੇ ਜਨਮਾਂ ਜਨਮਾਤ੍ਰਾਂ ਦੇ ਭਾਰ ਲਹਿ ਕੇ ਹਉਲਾ ਜਿਹਾ ਮਹਿਸੂਸ ਕਰੀਦਾ ਹੈ, ਮਨੁੱਖ ਨਿਰੋਲ ਸੱਚ ਲਈ ਹੀ ਜੀਉਂਦਾ ਅਤੇ ਅੰਦਰ ਭੀ ਸੱਚ ਦੀ ਹੀ ਟੇਕ ਰਖਦਾ ਹੈ ।

**ਮਾਰੂ ਮਹਲਾ ੫**

**1. ਬੇਦੁ ਪੁਕਾਰੇ ਮੁਖ ਤੇ ਪੰਡਤ ਕਾਮਾ ਮਨ ਕਾ ਮਾਠਾ ॥**
**2. ਮੋਨੀ ਹੋਇ ਬੈਠਾ ਇਕਾਂਤੀ**
**ਹਿਰਦੈ ਕਲਪਨ ਗਾਠਾ ॥**
**3. ਹੋਇ ਉਦਾਸੀ ਗ੍ਰਿਹੁ ਤਜਿ ਚਲਿਓ**
**ਛੁਟਕੈ ਨਾਹੀ ਨਾਠਾ ॥੧॥**
**4. ਜੀਅ ਕੀ ਕੈ ਪਹਿ ਬਾਤ ਕਹਾ ॥**
**5. ਆਪਿ ਮੁਕਤੁ ਮੋਕਉ ਪ੍ਰਭੁ ਮੇਲੇ**
**ਐਸੋ ਕਹਾ ਲਹਾ ॥੧॥ ਰਹਾਉ ॥**
**6. ਤਪਸੀ ਕਰਿ ਕੈ ਦੇਹੀ ਸਾਧੀ**
**ਮਨੂਆ ਦਹਦਿਸ ਧਾਨਾ ॥**

**7. ਬ੍ਰਹਮਕਾਰਿ ਬ੍ਰਹਮਚਜੁ ਕੀਨਾ**
**ਹਿਰਦੈ ਭਇਆ ਗੁਮਾਨਾ ॥**
**8. ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ**
**ਉਸੁ ਮਹਿ ਕ੍ਰੋਧੁ ਬਿਗਾਨਾ ॥੨॥**

**ਪਦ ਅਰਥ** :—ਪੁਕਾਰੈ—ਉਚੀ ਉਚੀ ਪੜ੍ਹਦਾ ਹੈ। ਮੁਖ ਤੇ—ਮੂੰਹ ਤੋਂ, ਮੂੰਹ ਨਾਲ। ਪੰਡਤ—ਹੇ ਪੰਡਤ। ਮਾਠਾ—ਮੱਠਾ, ਢਿਲਾ। ਕਾਮਾਵਨ ਕਾ—ਕਮਾਵਨ ਦਾ, ਕਮਾਣ ਦਾ, ਆਤਮਕ ਜੀਵਨ ਬਨਾਣ ਦਾ। ਮੋਨੀ—ਮੋਨ ਧਾਰੀ, ਸਦਾ ਚੁੱਪ ਸਾਧੀ ਰਖਣ ਵਾਲਾ। ਇਕਾਂਤੀ—ਇਕਾਂਤ ਵਿਚ, ਕਿਸੇ ਗੁਫਾ ਆਦਿਕ ਵਿਚ ਇਕੱਲਾ। ਹਿਰਦੈ—ਹਿਰਦੇ ਵਿਚ। ਗਾਠਾ—ਗੰਢ। ਕਲਪਨ—ਮਾਨਸਕ ਦੌੜ ਭਜ। ਹੋਇ—ਹੋਕੇ। ਉਦਾਸੀ—ਉਪਰਾਮ। ਗ੍ਰਿਹੁ—ਘਰ, ਗ੍ਰਿਸਤ। ਤਜਿ—ਛੱਡ ਕੇ। ਨਾਠਾ—ਨੱਠ ਭੱਜ, ਭਟਕਣਾ ।੧।

ਜੀਅ ਕੀ ਬਾਤ—ਦਿਲ ਦੀ ਗੱਲ। ਕੈ ਪਹਿ—ਕਿਸ ਦੇ ਪਾਸ ? । ਕਹਾ—ਕਹਾਂ, ਕਿਥੇ ? ਲਹਾ—ਲਹਾਂ, ਮੈਂ ਲੱਭਾਂ ।੧। ਰਹਾਉ।

ਕਰਿ ਕੈ—(ਤਪ) ਕਰ ਕੇ। ਦੇਹੀ ਸਾਧੀ—ਸਰੀਰ ਸਾਧਿਆ, ਸਰੀਰ ਨੂੰ ਕਸ਼ਟ ਦਿੰਦਾ ਰਿਹਾ। ਦਹਦਿਸ—ਦਸੀਂ ਪਾਸੀਂ। ਧਾਨਾ—ਦੌੜਦਾ ਰਿਹਾ। ਬ੍ਰਹਮਚਾਰਿ—ਬ੍ਰਹਮਚਾਰੀ ਨੇ। ਬ੍ਰਹਮਚਰਜੁ—ਬ੍ਰਹਮਚਰਜੁ, ਕਾਮ ਵਾਸ਼ਨਾਂ ਰੋਕਣ ਦਾ ਅੱਭਿਆਸ। ਗੁਮਾਨਾ—ਅਹੰਕਾਰ। ਹੋਇ ਕੈ—ਬਣ ਕੇ। ਤੀਰਥਿ—ਹਰੇਕ ਤੀਰਥ ਉਤੇ। ਬਿਗਾਨਾ-ਬੇ-ਗਿਆਨਾ; ਮੂਰਖਤਾ ਵਾਲਾ ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਮੈਂ ਪੰਡਤ ਵੇਦ ਵਕਤਾ ਹਾਂ; ਕਈ ਮੋਨਧਾਰੀ ਬਣ ਕੇ ਭੀ ਬੈਠਨ ਵਾਲੇ ਹਨ ਅਤੇ ਕਈ ਆਪਣੇ ਘਰ ਬਾਰ ਨੂੰ ਤਿਆਗ ਕੇ ਜੰਗਲਾਂ ਵਿਚ ਜਾ ਵਸਦੇ ਹਨ, ਪਰ ਆਪ ਜੀ ਇਨ੍ਹਾਂ ਵਿਚੋਂ ਮੁਕਤੀ ਪ੍ਰਾਪਤ ਕਰ ਲੈਣ ਵਾਲਾ ਕਿਸ ਨੂੰ ਮੰਨਦੇ ਹੋ ?

1. **ਉ**:—ਹੇ ਪੰਡਤ ! ਸੁਣ, (ਤੇਰੇ ਵਰਗਾ ਕੋਈ ਤਾਂ) ਮੂੰਹ ਨਾਲ ਵੇਦ ਉਚੀ ਉਚੀ ਪੜ੍ਹਦਾ ਹੈ, ਪਰ, ਉਹ ਆਤਮਕ ਕਮਾਈ ਕਰਨ ਵਲੋਂ ਢਿੱਲਾ ਹੈ।
2. ਹੇ ਪੰਡਤ ! (ਕੋਈ) ਮੋਨਧਾਰੀ ਹੋ ਕੇ (ਕਿਸੇ ਗੁਫਾ ਆਦਿਕ ਵਿਚ) ਇਕੱਲਾ ਬੈਠਾ ਹੋਇਆ ਹੈ, ਪਰ, ਉਸ ਦੇ ਹਿਰਦੇ ਵਿਚ ਭੀ ਮਾਨਸਕ ਦੌੜ ਭਜ ਦੀ ਗੰਢ ਬੱਝੀ ਹੋਈ ਹੈ।
3. ਅਤੇ ਕੋਈ ਦੁਨੀਆਂ ਵਲੋਂ ਉਪਰਾਮ ਹੋ ਕੇ ਗ੍ਰਿਹਸਤ ਛਡਕੇ ਤੁਰ ਪਿਆ ਹੈ; ਪਰ ਉਸਦੀ ਭੀ ਭਟਕਣਾ ਮੁੱਕੀ ਨਹੀਂ ।੧।
4. (ਇਸ ਲਈ) ਹੇ ਪੰਡਤ ! ਮੈਂ ਆਪਣੇ ਦਿਲ ਦੀ ਗੱਲ ਕਿਸ ਨੂੰ ਦਸਾਂ ? ਭਾਵ ਮੈਂ ਇਹੋ ਜਿਹਾ (ਗੁਰਮੁਖ) ਕਿਥੋਂ ਲਭਾਂ।
5. ਜਿਹੜਾ ਕਿ ਆਪ (ਮੋਹ ਮਾਇਆ ਤੋਂ) ਬਚਿਆ ਹੋਇਆ ਹੋਵੇ ਅਤੇ ਮੈਨੂੰ (ਭੀ) ਪ੍ਰਮੇਸ਼ਰ ਨਾਲ ਮਿਲਾ ਦੇਵੇ ।੧। ਰਹਾਉ।

**ਪ੍ਰ**:—ਗੁਰਦੇਵ ਜੀਉ ! ਕਈ ਤਪੀਏ, ਅਨੇਕਾਂ ਤਰ੍ਹਾਂ ਦਾ ਤਪ ਕਰਦੇ ਹਨ; ਕੀ ਆਪ ਮੰਨਦੇ ਹੋ ਕਿ, ਉਨ੍ਹਾਂ ਦਾ ਮਨ ਟਿਕਾ ਵਿਚ ਆ ਜਾਂਦਾ ਹੈ ?

6. **ਉ**:—ਹੇ ਪੰਡਤ ! ਕਈ ਤਪੀਏ (ਤਪ) ਕਰ ਕੇ (ਨਿਰੇ) ਸਰੀਰ ਨੂੰ ਹੀ ਕਸ਼ਟ ਦੇ ਰਹੇ ਹਨ, (ਪਰ) ਮਨ (ਉਨ੍ਹਾਂ ਦਾ ਭੀ) ਦਸੀਂ ਪਾਸੀਂ ਦੌੜ ਰਿਹਾ ਹੈ।

**ਪ੍ਰ**:—ਸ੍ਰੀ ਜੀਉ ! ਕਈ ਲੋਕ ਬ੍ਰਹਮਚਾਰੀ ਹਨ, ਉਨ੍ਹਾਂ ਬਾਰੇ ਆਪਦਾ ਕੀ ਵਿਚਾਰ ਹੈ ?

7. **ਉ**:—ਹੇ ਪੰਡਤ ! ਸੁਣ, ਕਿਸੇ ਬ੍ਰਹਮਚਾਰੀ ਨੇ ਕਾਮ ਵਾਸ਼ਨਾ ਰੋਕਣ ਦਾ (ਤਾਂ) ਅਭਿਆਸ ਕਰ ਲਿਆ ਹੈ, (ਪਰ) ਉਸਦੇ ਹਿਰਦੇ ਵਿਚ (ਇਸੇ ਗੱਲ ਦਾ) ਅਹੰਕਾਰ ਪੈਦਾ ਹੋ ਗਿਆ ਹੈ (ਇਸ ਲਈ, ਉਸਦਾ ਬ੍ਰਹਮਚਰਜ ਭੀ ਵਿਅਰਥ ਚਲਾ ਗਿਆ ਹੈ)।

**ਪ੍ਰ**:—ਗੁਰਦੇਵ ਜੀਉ ! ਕਈ ਸੰਨਿਆਸੀ ਲੋਕ ਅਨੇਕਾਂ ਹੀ ਤੀਰਥਾਂ ਦੇ ਇਸ਼ਨਾਨੀ ਬਣੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਇਸ ਦਾ ਕੋਈ ਸ਼ੁਭ ਫਲ ਮਿਲ ਸਕੇਗਾ ?

8. **ਉ**:—ਹੇ ਪੰਡਤ ! ਵੇਖਦੇ ਤਾਂ ਹਾਂ ਕਿ, ਕੋਈ ਸੰਨਿਆਸੀ ਬਣ ਕੇ (ਹਰੇਕ) ਤੀਰਥ ਉਤੇ ਭੌਂ ਰਿਹਾ ਹੈ, (ਪਰ) ਉਸਦੇ ਅੰਦਰ ਉਸਨੂੰ ਮੂਰਖ ਬਣਾ ਦੇਣ ਵਾਲਾ ਕ੍ਰੋਧ ਪੈਦਾ ਹੋ ਗਿਆ ਹੈ। (ਸੋ ਇਸ ਲਈ, ਹੇ ਪੰਡਿਤ ! ਤੂੰ ਦਸ, ਮੈਂ ਅਜਿਹਾ ਮਨੁੱਖ ਕਿਥੋਂ ਲਭਾਂ ਜੋ ਆਪ ਮੁਕਤਿ ਹੋਵੇ) ।੨।

**9. ਘੂੰਘਰ ਬਾਧਿ ਭਏ ਰਾਮਦਾਸਾ**
**ਰੋਟੀਅਨ ਕੇ ਓਪਾਵਾ ॥**
**10. ਬਰਤ ਨੇਮ ਕਰਮ ਖਟ ਕੀਨੇ**
**ਬਾਹਰਿ ਭੇਖ ਦਿਖਾਵਾ ॥**
**11. ਗੀਤ ਨਾਦ ਮੁਖਿ ਰਾਗ ਅਲਾਪੇ**
**ਮਨਿ ਨਹੀ ਹਰਿ ਹਰਿ ਗਾਵਾ ॥੩॥**
**12. ਹਰਖ ਸੋਗ ਲੋਭ ਮੋਹ ਰਹਤ ਹਹਿ**
**ਨਿਰਮਲ ਹਰਿ ਕੇ ਸੰਤਾ ॥**
**13. ਤਿਨ ਕੀ ਧੂੜਿ ਪਾਏ ਮਨੁ ਮੇਰਾ**
**ਜਾ ਦਇਆ ਕਰੇ ਭਗਵੰਤਾ ॥**
**14. ਕਹੁ ਨਾਨਕ ਗੁਰੁ ਪੂਰਾ ਮਿਲਿਆ**
**ਤਾਂ ਉਤਰੀ ਮਨ ਕੀ ਚਿੰਤਾ ॥੪॥**
**15. ਮੇਰਾ ਅੰਤਰਜਾਮੀ ਹਰਿ ਰਾਇਆ ॥**
**16. ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ**
**ਬਿਸਰਿ ਗਏ ਬਕਬਾਇਆ ॥੧॥**
**ਰਹਾਉ ਦੂਜਾ ॥੬॥੧੫॥**

**ਪਦ ਅਰਥ** :—ਬਾਧਿ—ਬੰਨ੍ਹ ਕੇ । ਰਾਮਦਾਸਾ—ਰਾਮ ਦੇ ਦਾਸ, ਭਗਤੀਏ, ਰਾਸਧਾਰੀਏ । ਓਪਾਵਾ—ਸਾਧਨ, ਢੰਗ । ਕਰਮ ਖਟ—ਛੇ (ਧਾਰਮਕ) ਕੰਮ (ਵਿਦਿਆ ਪੜ੍ਹਨੀ ਤੇ ਪੜ੍ਹਾਣੀ, ਦਾਨ ਦੇਣਾ ਤੇ ਲੈਣਾ, ਜਗ ਕਰਨਾ ਤੇ ਕਰਾਣਾ) । ਭੇਖ—ਧਾਰਮਕ ਪਹਿਰਾਵਾ । ਦਿਖਾਵਾ—ਵਿਖਾਇਆ । ਨਾਦ—ਅਵਾਜ਼, ਰਾਗ । ਮੁਖਿ-ਮੂੰਹ ਨਾਲ । ਅਲਾਪੇ—ਉਚਾਰੇ । ਮਨਿ—ਮਨ ਵਿਚ । ਗਾਵਾ—ਗਾਇਆ ।੩।

ਹਰਖ—ਖੁਸ਼ੀ । ਸੋਗ—ਗਮ । ਰਹਿਤ—ਬਚੇ ਹੋਏ । ਹਹਿ—ਹਨ । ਧੂੜਿ—ਚਰਨ ਧੂੜ । ਜਾ—ਜਦੋਂ । ਨਾਨਕ—ਹੇ ਨਾਨਕ।੪।

ਹਰਿ ਰਾਇਆ—ਪ੍ਰਭੂ ਪਾਤਸ਼ਾਹ । ਅੰਤਰਜਾਮੀ—ਸਭ ਦੇ ਦਿਲ ਦੀ ਜਾਨਣ ਵਾਲਾ । ਸਭੁ ਕਿਛੁ—ਹਰੇਕ ਗਲ । ਜਾਣੈ—ਜਾਣਦਾ ਹੈ । ਬਕਬਾਇਆ—ਬਹੁਤ ਬੋਲਣਾ ।੧।

**ਅਰਥ** :—

**ਪ੍ਰ**:—ਸ੍ਰੀ ਜੀਉ ! ਕਈ ਰਾਸ ਧਾਰੀਏ ਸਾਰੀ ਸਾਰੀ ਰਾਤ ਨਿਰਤਕਾਰੀ ਕਰਦੇ ਰਹਿੰਦੇ ਹਨ ਕੀ, ਉਨ੍ਹਾਂ ਦੀ ਕੋਈ ਪ੍ਰਯੋਜਨ ਸਿਧੀ ਹੋ ਜਾਂਦੀ ਹੈ ?

9. **ਉ**:—ਹੇ ਪੰਡਤ ! ਸੁਣ, ਕਈ ਐਸੇ ਭੀ ਹਨ ਜੋ ਆਪਣੇ ਪੈਰਾਂ ਨਾਲ ਘੁੰਘਰੂ ਬੰਨ੍ਹ ਕੇ ਰਾਸਧਾਰੀਏ ਬਣੇ ਹਨ, (ਪਰ, ਜਦੋਂ ਉਨ੍ਹਾਂ ਦੀ ਅਸਲੀਅਤ) ਵਲ ਵੇਖੀਏ ਤਾਂ ਉਹ ਭੀ ਰੋਟੀਆਂ ਕਮਾਣ ਦੇ ਹੀ ਇਹ ਢੰਗ ਵਰਤ ਰਹੇ ਹਨ ।

10. ਹੇ ਪੰਡਤ ! ਸੁਣ, ਕਈ ਐਸੇ ਭੀ ਹਨ, ਜੋ ਵਰਤ ਨੇਮ ਆਦਿਕ ਅਤੇ ਛੇ (ਮਿਥੇ ਹੋਏ ਧਾਰਮਕ) ਕਰਮ ਕਰਦੇ ਹਨ, ਪਰ, ਉਨ੍ਹਾਂ ਨੇ ਭੀ ਬਾਹਰ (ਲੋਕਾਂ ਨੂੰ ਹੀ) ਧਾਰਮਕ ਪਹਿਰਾਵਾ ਦਿਖਾਇਆ ਹੋਇਆ ਹੈ ।

11. ਹੇ ਪੰਡਤ ! ਹੋਰ ਸੁਣ, ਕਈ ਐਸੇ ਭੀ ਹਨ, ਜੋ ਮੂੰਹ ਨਾਲ (ਤਾਂ ਭਜਨਾਂ ਦੇ) ਗੀਤ ਰਾਗ ਅਲਾਪਦੇ ਹਨ, (ਪਰ, ਉਨ੍ਹਾਂ ਨੇ ਭੀ (ਆਪਣੇ) ਮਨ ਵਿਚ ਕਦੇ ਪ੍ਰਮਾਤਮਾਂ ਦੀ ਸਿਫਤ ਸਲਾਹ ਨਹੀਂ ਕੀਤੀ ।੩।

**ਪ੍ਰ**:—ਗੁਰਦੇਵ ਜੀਉ ! ਆਖਰ, ਤੁਹਾਡੀ ਦ੍ਰਿਸ਼ਟੀ ਵਿਚ ਪਵਿਤ੍ਰ ਜੀਵਨ ਵਾਲੇ ਕੌਣ ਮੰਨੇ ਜਾਂਦੇ ਹਨ ?

12. **ਉ**:—ਹੇ ਪੰਡਤ ! ਸੁਣ, ਸਿਰਫ ਹਰੀ ਦੇ ਸੰਤ ਜਨ ਹੀ ਪਵਿਤ੍ਰ ਜੀਵਨ ਵਾਲੇ ਮੰਨੇ ਜਾ ਸਕਦੇ ਹਨ, (ਕਿਉਂਕਿ) ਉਹ ਖੁਸ਼ੀ ਗਮੀ, ਲੋਭ, ਮੋਹ ਆਦਿਕ ਤੋਂ ਬਚੇ ਰਹਿੰਦੇ ਹਨ ।

13. ਹੇ ਪੰਡਤ ! ਜਦੋਂ ਭਗਵਾਨ ਦਇਆ ਕਰੇ, ਤਦੋਂ (ਹੀ) ਮੇਰਾ ਮਨ ਉਨ੍ਹਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਦਾ ਹੈ ।

14. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪੰਡਤ ! ਜਦੋਂ ਪੂਰਾ ਗੁਰੂ ਮਿਲਦਾ ਹੈ, ਤਦੋਂ ਮਨ ਦੀ ਚਿੰਤਾ ਦੂਰ ਹੋ ਜਾਂਦੀ ਹੈ ।੪।

**ਪ੍ਰ**:—ਸ੍ਰੀ ਜੀਉ ! ਦਸੋ, ਤਾਂ ਫਿਰ ਕੀ ਇਨ੍ਹਾਂ ਸਰੀਰਕ ਵਿਖਾਵੇ ਵਿਖਾਉਣ ਵਾਲਿਆਂ ਨੂੰ ਕੋਈ ਭੀ ਲਾਭ ਨਹੀਂ ਮਿਲ ਸਕੇਗਾ ?

15. **ਉ**:—ਹੇ ਪੰਡਤ ! ਸੁਣ, ਉਹ ਮੇਰਾ ਪ੍ਰਭੂ ਪਾਤਸ਼ਾਹ ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ, ਉਹ ਬਾਹਰਲੇ ਭੇਖਾਂ ਉਦਮਾਂ ਨਾਲ ਨਹੀਂ ਪਤੀਜਦਾ ।

16. ਹੇ ਪੰਡਤ ! ਉਹ ਮੇਰੀ ਜਿੰਦ ਦਾ ਪਾਤਸ਼ਾਹ ਸਭੋ ਕੁਝ ਜਾਣਦਾ ਹੈ ਜਿਸਨੂੰ ਉਹ ਮਿਲ ਪੈਂਦਾ ਹੈ ਉਹ ਸਾਰੇ ਵਿਖਾਵੇ ਦੇ ਬੋਲ ਬੋਲਣੇ ਭੁੱਲ ਜਾਂਦਾ ਹੈ ।੧। ਰਹਾਉ ਦੂਜਾ ।੬।੧੫।

**ਭਾਵਾਰਥ** :—ਨਾਮ ਧਰੀਕ ਗੁਰੂ ਤਾਂ ਅਨੇਕਾਂ ਹੀ ਬਣੇ ਹੋਏ ਹਨ, ਪਰ ਪੂਰੀ ਕਮਾਈ ਵਾਲੇ ਗੁਰੂ ਤੋਂ ਬਿਨਾ ਦਿਲ ਦੀ ਤਸੱਲੀ ਕੋਈ ਨਹੀਂ ਕਰਵਾ ਸਕਦਾ । ਗੁਰੂ ਹੀ ਘਟ ਘਟ ਦੇ ਜਾਨਣ ਵਾਲੇ ਹਰੀ ਨੂੰ ਦਿਲ ਵਿਚ ਵਸਾ ਕੇ ਪੂਰੀ ਨਿਸ਼ਾ ਕਰਵਾਂਦਾ ਹੈ ।

ਇਸ ਸ਼ਬਦ ਦੇ ਦੋ ਹਿਸੇ ਹਨ, ਇਕ ਵਿਚ ਅਮਲਾਂ ਤੋਂ ਸਖਣੇ ਪੰਡਤਾਂ, ਸੰਕਲਪਾਂ ਵਿਕਲਪਾਂ ਵਾਲੇ ਮੋਨੀਆਂ, ਮਾਇਆ ਪਿਛੇ ਭਜਣ ਵਾਲਿਆਂ ਉਦਾਸੀਆਂ ਤੇ ਤਪੀਆਂ, ਆਪਣੇ ਜਤ ਉਤੇ ਗੁਮਾਨ ਕਰਨ ਵਾਲੇ ਬ੍ਰਹਮਚਾਰੀਆਂ, ਕ੍ਰੋਧਵਾਨ ਸੰਨਿਆਸੀਆਂ ਅਤੇ ਪੇਟ ਦੀ ਖਾਤ੍ਰ ਨੱਚਣ ਟੱਪਣ ਵਾਲੇ ਭਗਤੀਆਂ ਵਲ ਇਸ਼ਾਰਾ ਕਰ ਕੇ ਨਿਰਾਸਤਾ ਪ੍ਰਗਟ ਕਰਦੇ ਹਨ, ਜੋ ਪਹਿਲੇ ਰਹਾਉ ਵਿਚ ਦਰਜ ਹੈ ।

ਦੂਜੇ ਹਿਸੇ ਵਿਚ ਹਰਖ ਸੋਗ ਤੋਂ ਰਹਿਤ ਨਿਰੋਲ ਜ਼ਿੰਦਗੀ ਵਾਲੇ ਗੁਰੂ ਸੰਤ ਦੀ ਸ਼ਰਣ ਵਲ ਧਿਆਨ ਦਵਾ ਕੇ ਆਸ ਬੰਨ੍ਹਾਉਂਦੇ ਹਨ, ਇਸ ਲਈ ਦੂਜੇ ਰਹਾਉ ਦੀ ਲੋੜ ਪਈ ਹੈ ।

**ਮਾਰੂ ਮਹਲਾ ੫ ॥**

1. **ਕੋਟਿ ਲਾਖ ਸਰਬ ਕੋ ਰਾਜਾ**
   **ਜਿਸੁ ਹਿਰਦੈ ਨਾਮੁ ਤੁਮਾਰਾ ॥**
2. **ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ**
   **ਸੇ ਮਰਿ ਜਨਮਹਿ ਗਾਵਾਰਾ ॥੧॥**
3. **ਮੇਰੇ ਸਤਿਗੁਰ ਹੀ ਪਤਿ ਰਾਖੁ ॥**
4. **ਚੀਤਿ ਆਵਹਿ ਤਬ ਹੀ ਪਤਿ ਪੂਰੀ**
   **ਬਿਸਰਤ ਰਲੀਐ ਖਾਕੁ ॥੧॥ ਰਹਾਉ ॥**
5. **ਰੂਪ ਰੰਗ ਖੁਸੀਆ ਮਨ ਭੋਗਣ**
   **ਤੇ ਤੇ ਛਿਦ੍ਰ ਵਿਕਾਰਾ ॥**
6. **ਹਰਿ ਕਾ ਨਾਮੁ ਨਿਧਾਨੁ ਕਲਿਆਣਾ**
   **ਸੂਖ ਸਹਜੁ ਇਹੁ ਸਾਰਾ ॥੨॥**
7. **ਮਾਇਆ ਰੰਗ ਬਿਰੰਗ ਖਿਨੈ ਮਹਿ**
   **ਜਿਉ ਬਾਦਰ ਕੀ ਛਾਇਆ ॥**
8. **ਸੇ ਲਾਲ ਭਏ ਗੂੜੈ ਰੰਗਿ ਰਾਤੇ**
   **ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥੩॥**
9. **ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ ॥**
10. **ਨਾਮੋ ਵਡਿਆਈ ਸੋਭਾ**
    **ਨਾਨਕ ਖਸਮੁ ਪਿਆਰਾ ॥੪॥੭॥੧੬॥**

**ਪਦ ਅਰਥ** :—ਕੋਟਿ—ਕ੍ਰੋੜ । ਕੋ—ਦਾ । ਰਾਜਾ—ਦਿਲ ਉਤੇ ਹਕੂਮਤ ਕਰਨ ਵਾਲਾ । ਹਿਰਦੈ—ਹਿਰਦੇ ਵਿਚ । ਮੇਰੈ ਸਤਿਗੁਰਿ—ਮੇਰੇ ਗੁਰੂ ਨੇ । ਜਾ ਕਉ—ਜਿਨ੍ਹਾਂ ਨੂੰ । ਸੇ—ਉਹ ਬੰਦੇ । ਮਰਿ ਜਨਮਹਿ—ਮਰ ਕੇ ਜੰਮਦੇ ਹਨ, ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ । ਗਾਵਾਰਾ—ਮੂਰਖ ।੧।

ਸਤਿਗੁਰ—ਹੇ ਗੁਰੂ । ਹੀ—(ਤੂੰ) ਹੀ । ਪਤਿ ਰਾਖੁ—ਇਜ਼ਤ ਦਾ ਰਾਖਾ । ਚੀਤਿ—ਚਿਤ ਵਿਚ । ਆਵਹਿ—ਜੇ ਤੂੰ ਆ ਵਸੇਂ । ਪੂਰੀ—ਪੂਰਨ । ਰਲੀਐ ਖਾਕੁ—ਮਿੱਟੀ ਵਿਚ ਰਲ ਜਾਈਦਾ ਹੈ ।੧। ਰਹਾਉ ।

ਮਨ ਭੋਗਣ—ਮਨ ਦੇ ਭੋਗ, ਮਨ ਦੀਆਂ ਮੌਜਾਂ । ਤੇ ਤੇ—ਉਹ ਸਾਰੇ । ਛਿਦ੍ਰ—ਐਬ, ਛੇਕ (ਆਤਮਕ ਜੀਵਨ ਵਿਚ) । ਨਿਧਾਨੁ—ਖਜ਼ਾਨਾ । ਕਲਿਆਣ—ਸੁਖ ਸਾਂਦ । ਸਹਜੁ—ਆਤਮਕ ਅਡੋਲਤਾ । ਸਾਰਾ—ਸ੍ਰੇਸ਼ਟ ।੨।

ਬਿਰੰਗ—ਬੇ-ਰੰਗ, ਫਿਕੇ । ਬਾਦਰ—ਬੱਦਲ । ਛਾਇਆ—ਛਾਂ । ਗੂੜੈ ਰੰਗਿ—ਗੂੜੇ ਰੰਗ ਵਿਚ । ਰਾਤੇ—ਰੰਗੇ ਹੋਏ । ਗੁਰ ਮਿਲਿ—ਗੁਰੂ ਨੂੰ ਮਿਲ ਕੇ ।੩।

ਮੂਚ—ਵਡਾ । ਅਪਾਰ—ਬੇਅੰਤ, ਅ-ਪਾਰ । ਅਗਮ—ਅਪਹੁੰਚ । ਨਾਮੋ—ਨਾਮ ਹੀ । ਨਾਨਕ—ਹੇ ਨਾਨਕ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜਿਸ ਮਨੁੱਖ ਦੇ ਅੰਦਰ ਪ੍ਰਭੂ ਦਾ ਨਾਮ ਵਸ ਜਾਵੇ, ਉਸ ਦੇ ਅੰਦਰ ਕਿਤਨੀ ਕੁ ਸ਼ਕਤੀ, ਬਲ ਆ ਜਾਂਦਾ ਹੈ ?

1. **ਉ**:—ਹੇ ਭ੍ਰਾਈਓ ! ਮੈਂ ਤਾਂ ਇਹੋ ਹੀ ਸਮਝਦਾ ਹਾਂ ਕਿ, ਹੇ ਪ੍ਰਭੂ ! ਜਿਸ ਮਨੁੱਖ ਦੇ ਹਿਰਦੇ ਵਿਚ ਤੇਰਾ ਨਾਮ ਵਸਦਾ ਹੈ, ਉਹ ਲੱਖਾਂ ਕ੍ਰੋੜਾਂ ਬਲਕਿ ਸਾਰੇ ਹੀ ਲੋਕਾਂ ਦਾ ਰਾਜਾ ਹੈ, ਭਾਵ ਸਾਰੇ ਲੋਕਾਂ (ਦੇ ਦਿਲ) ਦਾ ਰਾਜਾ ਬਣ ਜਾਂਦਾ ਹੈ ।

**ਪ੍ਰ**:—ਕਿਉਂ ਜੀ ! ਜੋ ਨਾਮ ਤੋਂ ਸੁੰਞੇ ਹਨ, ਉਨ੍ਹਾਂ ਬਾਰੇ ਆਪ ਜੀ ਕੀ ਅਨੁਭਵ ਕਰਦੇ ਹੋ ?

2. ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਮੇਰੇ ਸਤਿਗੁਰੂ ਨੇ ਨਾਮ ਨਹੀਂ ਦਿਤਾ,ਉਹ ਜਨਮ ਮਰਣ ਦੇ ਗੇੜ ਵਿਚ ਪਏ ਰਹਿੰਦੇ ਹਨ।੧।

**ਪ੍ਰ**:—ਸ੍ਰੀ ਜੀਉ ! ਇੱਜ਼ਤ ਪ੍ਰਾਪਤੀ ਲਈ ਕੀ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

3. **ਉ**—ਹੇ ਭਾਈਓ ! ਇਉਂ ਹੀ ਅਰਜ਼ਾਂ ਕਰਦੇ ਰਹੋ ਕਿ, ਹੇ ਮੇਰੇ ਸਤਿਗੁਰੂ ! ਤੂੰ ਹੀ (ਮੇਰੀ) ਇੱਜ਼ਤ ਦਾ ਰਾਖਾ ਹੈਂ ।

4. ਹੇ ਪ੍ਰਭੂ ! ਜਦੋਂ ਤੂੰ (ਅਸਾਂ ਜੀਵਾਂ ਦੇ) ਚਿੱਤ ਵਿਚ ਆ ਵਸੇਂ ਤਦੋਂ ਹੀ (ਸਾਨੂੰ ਲੋਕ ਪ੍ਰਲੋਕ ਵਿਚ) ਪੂਰਨ ਇਜ਼ਤ ਮਿਲਦੀ ਹੈ, (ਹੇ ਸਾਈਂ ਜੀਉ ! ਤੇਰਾ ਨਾਮ ਭੁਲਿਆਂ ਤਾਂ ਮਿੱਟੀ ਵਿਚ ਰਲ ਜਾਈਦਾ ਹੈ ।੧। ਰਹਾਉ ।

**ਪ੍ਰ**:—ਸ੍ਰੀ ਜੀਉ ! ਸੰਸਾਰ ਦੇ ਮਾਇਕ ਪਦਾਰਥਾਂ ਦੀ ਸੁੰਦਰਤਾ ਦੀ ਮਨ ਵਿਚ ਹਰ ਵਕਤ ਖਿੱਚ ਬਣੀ ਰਹਿੰਦੀ ਹੈ, ਕੋਈ ਸਾਧਨ ਦਸੋ ?

5. **ਉ**:—ਹੇ ਪਿਆਰੇ ! ਇਹ ਜੋ ਦੁਨੀਆਂ ਦੇ ਸਾਰੇ ਰੂਪ ਰੰਗ ਅਤੇ ਖੁਸ਼ੀਆਂ ਹਨ, ਮਨ ਦੀਆਂ ਮੌਜਾਂ ਤੇ ਹੋਰ ਵਿਕਾਰ ਹਨ, ਇਹ ਸਾਰੇ ਹੀ (ਆਤਮਕ ਜੀਵਨ ਵਿਚ) ਛੇਕ ਹਨ, ਦੋਸ਼ ਹਨ ।

6. ਪਰ ਹੇ ਪਿਆਰੇ ! ਪ੍ਰਮਾਤਮਾਂ ਦਾ ਨਾਮ ਹੀ ਸ੍ਰੇਸ਼ਟ (ਪਦਾਰਥ) ਹੈ ਅਤੇ ਆਤਮਕ ਅਡੋਲਤਾ (ਦਾ ਮੂਲ) ਹੈ ।੨।

7. ਹੇ ਭਾਈ ! ਜਿਵੇਂ ਬੱਦਲਾਂ ਦੀ ਛਾਂ (ਛਿਨ ਭੰਗਰ) ਹੈ, ਤਿਵੇਂ ਮਾਇਆ ਦੇ ਰੰਗ ਤਮਾਸ਼ੇ ਖਿਨ ਵਿਚ ਫਿਕੇ ਪੈ ਜਾਂਦੇ ਹਨ ।

8. ਹੇ ਪਿਆਰਿਆ ! ਜਿਨ੍ਹਾਂ ਨੇ ਗੁਰੂ ਨੂੰ ਮਿਲ ਕੇ ਪ੍ਰਭੂ ਦੀ ਸਿਫਤ ਸਲਾਹ ਕੀਤੀ ਹੈ, ਉਹ ਲਾਲ ਹੋ ਗਏ ਹਨ, ਉਹ ਗੂੜੇ ਪ੍ਰੇਮ ਰੰਗ ਵਿਚ ਰੰਗੇ ਗਏ, (ਉਨ੍ਹਾਂ ਦਾ ਆਤਮਕ ਰੰਗ ਕਦੇ ਫਿਕਾ ਨਹੀਂ ਪੈਂਦਾ) ।੩।

9. ਹੇ ਭਾਈ ! ਉਹ ਉਸ ਮਾਲਕ ਦੇ ਦਰਬਾਰ ਵਿਚ ਪਹੁੰਚੇ ਰਹਿੰਦੇ ਹਨ, ਜੋ ਸਭ ਤੋਂ ਉਚਾ ਹੈ, ਜੋ ਸਭ ਤੋਂ ਵਡਾ ਹੈ, ਜੋ ਬੇਅੰਤ ਹੈ, ਅਪਹੁੰਚ ਹੈ ।

10. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜਿਨ੍ਹਾਂ ਮਨੁੱਖਾਂ ਨੂੰ ਖਸਮ ਪ੍ਰਭੂ ਪਿਆਰਾ ਲਗਦਾ ਹੈ, ਉਨ੍ਹਾਂ ਵਾਸਤੇ ਹਰਿ ਨਾਮ ਹੀ (ਦੁਨੀਆਂ ਦੀ) ਵਡਿਆਈ ਹੈ, ਨਾਮ ਹੀ (ਲੋਕ ਪ੍ਰਲੋਕ ਦੀ) ਸੋਭਾ ਹੈ ।੪।੭।੧੬।

**ਭਾਵਾਰਥ** :—ਇਹ ਅਗਿਆਨ ਵਸ ਹੋਇਆ ਜੀਵ ਇਨ੍ਹਾਂ ਸੰਸਾਰ ਦੇ ਖਿਨ ਭੰਗਰ ਪਦਾਰਥਾਂ ਵਿਚੋਂ ਸਦੀਵੀ ਸੁਖ ਹਾਸਲ ਕਰਨ ਦੀ ਤਮੰਨਾ ਰਖਦਾ ਹੈ, ਪਰ; ਇਹ ਮਾਇਆ ਦੇ ਰੰਗ ਥੋੜੇ ਚਿਰ ਲਈ ਹੁੰਦੇ ਹਨ, ਸਦੀਵੀ ਸੁਖ ਤਾਂ ਕੇਵਲ ਪ੍ਰਮੇਸ਼ਰ ਦੇ ਨਾਮ ਸਿਮਰਨ ਵਿਚ ਹੈ, ਇਸੇ ਲਈ; ਹਜ਼ੂਰ ਇਥੇ ਹਰ ਜੀਵ ਮਾਤ੍ਰ ਨੂੰ ਨਾਮ ਚਿੰਤਨ ਕਰਨ ਦੀ ਪ੍ਰੇਰਨਾ ਕਰਦੇ ਹਨ, ਜਿਸ ਨਾਮ ਦੀ ਬਰਕਤ ਨਾਲ ਮਨੁੱਖ ਸਦਾ ਹੀ ਸੁਖੀ ਜੀਵਨ ਗੁਜ਼ਾਰਦਾ ਹੈ ।

**ਮਾਰੂ ਮਹਲਾ ੫ ਘਰੁ ੪।**

**੧ ਓ ਸਤਿਗੁਰ ਪ੍ਰਸਾਦਿ ॥**

1. **ਓਅੰਕਾਰਿ ਉਤਪਾਤੀ ॥**
2. **ਕੀਆ ਦਿਨਸੁ ਸਭ ਰਾਤੀ ॥**
3. **ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥**
4. **ਚਾਰਿ ਬੇਦ ਚਾਰੇ ਖਾਣੀ ॥**
5. **ਖੰਡ ਦੀਪ ਸਭਿ ਲੋਆ ॥**
6. **ਏਕ ਕਵਾਵੇ ਤੇ ਸਭਿ ਹੋਆ ॥੧॥**
7. **ਕਰਣੈਹਾਰਾ ਬੂਝਹੁ ਰੇ ॥**
8. **ਸਤਿਗੁਰੁ ਮਿਲੈ ਤ ਸੂਝੈ ਰੇ ॥੧॥ ਰਹਾਉ ॥**

9. **ਤ੍ਰੈ ਗੁਣ ਕੀਆ ਪਸਾਰਾ ॥**
10. **ਨਰਕ ਸੁਰਗ ਅਵਤਾਰਾ ॥**
11. **ਹਉਮੈ ਆਵੈ ਜਾਈ ॥**
12. **ਮਨੁ ਟਿਕਣੁ ਨ ਪਾਵੈ ਰਾਈ ॥**
13. **ਬਾਝੁ ਗੁਰੂ ਗੁਬਾਰਾ ॥**
14. **ਮਿਲਿ ਸਤਿਗੁਰ ਨਿਸਤਾਰਾ ॥੨॥**
15. **ਹਉ ਹਉ ਕਰਮ ਕਮਾਣੇ ॥**
16. **ਤੇ ਤੇ ਬੰਧ ਗਲਾਣੇ ॥**
17. **ਮੇਰੀ ਮੇਰੀ ਧਾਰੀ ॥**
18. **ਓਹਾ ਪੈਰਿ ਲੋਹਾਰੀ ॥**
19. **ਸੋ ਗੁਰ ਮਿਲਿ ਏਕੁ ਪਛਾਣੈ ॥**
20. **ਜਿਸੁ ਹੋਵੈ ਭਾਗੁ ਮਥਾਣੈ ॥੩॥**
21. **ਸੋ ਮਿਲਿਆ ਜਿ ਹਰਿ ਮਨਿ ਭਾਇਆ ॥**
22. **ਸੋ ਭੂਲਾ ਜਿ ਪ੍ਰਭੂ ਭੁਲਾਇਆ ॥**
23. **ਨਹ ਆਪਹੁ ਮੂਰਖੁ ਗਿਆਨੀ ॥**
24. **ਜਿ ਕਰਾਵੈ ਸੁ ਨਾਮੁ ਵਖਾਨੀ ॥**
25. **ਤੇਰਾ ਅੰਤੁ ਨ ਪਾਰਾਵਾਰਾ ॥**
26. **ਜਨ ਨਾਨਕ ਸਦ ਬਲਿਹਾਰਾ ॥੪॥੧॥੧੭॥**

**ਪਦ ਅਰਥ** :—ਓਅੰਕਾਰਿ—ਓਅੰਕਾਰ ਨੇ, ਸਰਬ ਵਿਆਪਕ ਪ੍ਰਮੇਸ਼ਰ ਨੇ। ਉਤਪਾਤੀ—ਉਤਪਤੀ, ਸ੍ਰਿਸ਼ਟੀ ਦੀ ਰਚਨਾ। ਕੀਆ—ਬਣਾਇਆ। ਰਾਤੀ—ਰਾਤਾਂ। ਵਣੁ—ਜੰਗਲ। ਤ੍ਰਿਣੁ—ਤੀਲਾ, ਘਾਹ। ਤ੍ਰਿਭਵਣ—ਤਿੰਨੇ ਭਵਨ (ਅਕਾਸ਼, ਮਾਤ ਲੋਕ, ਪਾਤਾਲ)। ਚਾਰੇ ਖਾਣੀ—ਚਾਰ ਹੀ ਖਾਣੀਆਂ, ਚਾਰੇ ਹੀ ਉਤਪਤੀ ਦੇ ਵਸੀਲੇ (ਅੰਡਜ, ਜੇਰਜ, ਉਤਭੁਜ, ਸੇਤਜ)। ਖੰਡ—ਸ੍ਰਿਸ਼ਟੀ ਦੇ ਹਿਸੇ। ਦੀਪ—ਜੰਜ਼ੀਰੇ। ਸਭਿ—ਸਾਰੇ। ਲੋਆ—ਲੋਕ, ਮੰਡਲ। ਕਵਾਉ—ਬਚਨ, ਹੁਕਮ। ਤੇ—ਤੋਂ। ਏਕ ਕਵਾਵੈ ਤੇ—ਇਕ ਪ੍ਰਮਾਤਮਾਂ ਦੇ ਹੁਕਮ ਨਾਲ ਹੀ।੧।

ਰੇ—ਹੇ ਭਾਈ। ਬੂਝਹੁ—ਜਾਣ ਪਛਾਣ ਪੈਦਾ ਕਰੋ। ਤ—ਤਾਂ, ਤਦੋਂ। ਸੂਝੈ—ਸਮਝ ਪੈਂਦੀ ਹੈ।੧। ਰਹਾਉ।

ਪਸਾਰਾ—ਖਿਲਾਰਾ। ਅਵਤਾਰਾ—ਜੰਮਣ। ਆਵੈ ਜਾਈ—ਆਉਂਦਾ ਹੈ, ਜਾਂਦਾ ਹੈ, ਭਟਕਦਾ ਫਿਰਦਾ ਹੈ। ਰਾਈ—ਰਤਾ ਭਰ ਭੀ। ਗੁਬਾਰਾ—ਹਨੇਰਾ। ਮਿਲਿ ਸਤਿਗੁਰ—ਗੁਰੂ ਨੂੰ ਮਿਲ ਕੇ। ਨਿਸਤਾਰਾ—ਪਾਰ ਉਤਾਰਾ।੨।

ਹਉ ਹਉ—ਮੈਂ ਮੈਂ, ਮੈਂ ਵਡਾ ਹਾਂ, ਮੈਂ ਵਡਾ ਹਾਂ। ਕਰਮ—ਕੰਮ। ਤੇ ਤੇ—ਉਹ ਸਾਰੇ। ਬੰਧ—ਬੰਧਨ। ਗਲਾਣੇ—ਗਲ ਵਿਚ। ਮੇਰੀ ਮੇਰੀ—ਮਮਤਾ। ਧਾਰੀ—ਹਿਰਦੇ ਵਿਚ ਵਸਾਈ। ਓਹਾ—ਉਹ ਮਮਤਾ ਹੀ। ਪੈਰਿ—ਪੈਰ ਵਿਚ। ਲੋਹਾਰੀ-ਲੋਹੇ ਦੀ ਬੇੜੀ। ਏਕੁ—ਇਕ ਪ੍ਰਮਾਤਮਾਂ ਨੂੰ। ਪਛਾਣੈ—ਡੂੰਘੀ ਸਾਂਝ ਪਾਂਦਾ ਹੈ। ਜਿਤੁ ਮਥਾਣੈ—ਜਿਸ ਦੇ ਮੱਥੇ ਉਤੇ। ਭਾਗੁ—ਚੰਗੀ ਕਿਸਮਤ।੩।

ਜਿ—ਜਿਹੜਾ ਮਨੁੱਖ। ਮਨਿ—ਮਨ ਵਿਚ। ਭੂਲਾ—ਕੁਰਾਹੇ ਪੈ ਗਿਆ। ਭੁਲਾਇਆ—ਕੁਰਾਹੇ ਪਾ ਦਿਤਾ। ਆਪਹੁ—ਆਪਣੇ ਆਪ ਤੋਂ। ਗਿਆਨੀ—ਆਤਮਕ ਜੀਵਨ ਦੀ ਸੂਝ ਵਾਲਾ, ਸਿਆਣਾ। ਜਿ—ਜੋ ਕੁਝ। ਸੁ—ਉਹ, ਉਹੋ ਜਿਹਾ। ਵਖਾਨੀ—ਆਖਿਆ ਜਾਂਦਾ ਹੈ। ਨਾਮੁ ਵਖਾਨੀ—ਨਾਮ ਪੈ ਜਾਂਦਾ ਹੈ। ਸਦ—ਸਦਾ।੪। **ਅਰਥ** :—

**ਪ੍ਰ**:—ਗੁਰਦੇਵ ਜੀਉ! ਸ਼ਾਸਤ੍ਰਾਂ, ਪੁਰਾਣਾਂ ਦੇ ਮੱਤ ਅਨੁਸਾਰ ਰਿਖੀਆਂ ਮੁਨੀਆਂ ਨੇ ਜਗਤ ਦੀ ਉਤਪਤੀ ਭਿੰਨ ਭਿੰਨ ਰੂਪਾਂ ਵਿਚ ਬਿਆਨ ਕੀਤੀ ਹੈ, ਪਰ ਗੁਰਮਤਿ ਅਨੁਸਾਰ ਸ੍ਰਿਸ਼ਟੀ ਦੀ ਉਪਜ ਕਿਸ ਤਰ੍ਹਾਂ ਮੰਨੀ ਗਈ ਹੈ?

1. **ਉ**:—ਹੇ ਭਾਈ! ਉਸ ਸਰਬ ਵਿਆਪਕ ਪ੍ਰਮੇਸ਼ਰ ਜੀ ਨੇ ਹੀ (ਇਸ) ਜਗਤ ਦੀ ਉਤਪਤੀ ਕੀਤੀ ਹੈ।
2. ਦਿਨ ਭੀ ਉਸ ਨੇ ਬਣਾਇਆ ਹੈ, ਰਾਤਾਂ ਭੀ ਉਸੇ ਨੇ ਬਣਾਈਆਂ, ਸਭ ਕੁਝ ਉਸੇ ਨੇ ਹੀ ਬਣਾਇਆ ਹੈ।
3. ਹੇ ਭਾਈ! ਜੰਗਲ, (ਜੰਗਲ ਦਾ) ਘਾਹ, ਤਿੰਨੇ ਭਵਨ, ਪਾਣੀ (ਆਦਿਕ ਸਾਰੇ ਤੱਤ)।
4. ਚਾਰ ਵੇਦ, ਚਾਰ ਹੀ ਖਾਣੀਆਂ।
5. ਸ੍ਰਿਸ਼ਟੀ ਦੇ ਵਖ ਵਖ ਹਿਸੇ, ਟਾਪੂ, ਸਾਰੇ ਲੋਕ ਇਹ ਸਾਰੇ
6. ਪ੍ਰਮੇਸ਼ਰ ਜੀ ਨੇ ਹੀ ਬਣਾਏ ਹਨ, ਉਸ ਦੇ ਹੁਕਮ ਨਾਲ ਬਣੇ ਹਨ।੧।
7. ਹੇ ਭਾਈ! ਉਸ ਸਿਰਜਨ ਹਾਰ ਨਾਲ ਡੂੰਘੀ ਸਾਂਝ ਪਾ।
8. ਪਰ, ਹੇ ਭਾਈ! ਜਦੋਂ ਗੁਰੂ ਮਿਲ ਪਏ ਤਦੋਂ ਹੀ ਇਹ ਸੂਝ ਪੈਂਦੀ ਹੈ।੧। ਰਹਾਉ।
9. ਹੇ ਪਿਆਰੇ! ਉਸ ਪ੍ਰਮੇਸ਼ਰ ਨੇ ਹੀ ਤ੍ਰੈ ਗੁਣੀ ਮਾਇਆ ਦਾ ਖਿਲਾਰਾ ਰਚਿਆ ਹੈ।
10. ਕੋਈ ਨਰਕਾਂ ਵਿਚ ਹਨ, ਕੋਈ ਸੁਰਗਾਂ ਵਿਚ ਹਨ, ਭਾਵ, ਹਰੀ ਨੇ ਇਹ ਜਗਤ ਤਿੰਨਾਂ ਗੁਣਾਂ ਦਾ ਖਿਲਾਰਾ ਕੀਤਾ ਹੈ, ਜਿਨ੍ਹਾਂ ਵਿਚ ਰਜੋ, ਤਮੋ, ਸਤੋ ਦੇ ਗੁਣ ਵਰਤ ਰਹੇ ਹਨ।

**ਪ੍ਰ**:—ਸ੍ਰੀ ਜੀਉ! ਇਸ ਜੀਵ ਨੂੰ ਆਉਣ ਜਾਣ ਦੀ ਭਟਕਣਾ ਕਿਉਂ ਬਣੀ ਰਹਿੰਦੀ ਹੈ?

11. **ਉ**:—ਹੇ ਭਾਈ! ਹਉਮੈਂ ਦੇ ਕਾਰਨ ਜੀਵ ਭਟਕਦਾ ਫਿਰਦਾ ਹੈ।
12. (ਇਸ ਜੀਵ ਦਾ) ਮਨ ਰਤਾ ਭਰ ਭੀ ਨਹੀਂ ਟਿਕਦਾ।
13. ਇਸੇ ਲਈ, ਜੀਵ ਨੂੰ ਗੁਰੂ ਤੋਂ ਬਿਨਾ (ਜਗਤ ਵਿਚ ਆਤਮਕ ਜੀਵਨ ਵਲੋਂ) ਹਨੇਰਾ (ਹੀ ਹਨੇਰਾ) ਹੈ।
14. ਹੇ ਭਾਈ! ਗੁਰੂ ਨੂੰ ਮਿਲ ਕੇ (ਹੀ ਇਸ ਹਨੇਰੇ ਵਿਚੋਂ) ਪਾਰ ਲੰਘੀਦਾ ਹੈ।੨।

**ਪ੍ਰ**:—ਗੁਰਦੇਵ ਜੀਉ! ਇਨ੍ਹਾਂ ਜੀਵਾਂ ਦੇ ਕੀਤੇ ਕਰਮ ਇਨ੍ਹਾਂ ਲਈ ਫਾਹੀ ਰੂਪ ਵਿਚ ਕਿਉਂ ਬਦਲ ਜਾਂਦੇ ਹਨ. ਕਿਉਂਕਿ ਕਈ ਲੋਕ ਪੁੰਨ ਕਰਮ ਭੀ ਕਰਦੇ ਹਨ, ਪਰ: ਉਹ ਭੀ

ਬੰਧਨਾਂ ਵਿਚ ਹੀ ਜਕੜੇ ਵੇਖੀਦੇ ਹਨ ਇਹ ਕਿਉਂ ਹੈ ?

15. **ਉ**:—ਹੇ ਭਾਈ ! ਜੋ ਜੀਵ ਹਉਮੈਂ ਦੇ ਆਸਰੇ ਕਰਮ ਕਰਦੇ ਹਨ, ਉਹ ਭਾਵੇਂ ਪੁੰਨ ਕਰਮ ਹੀ ਕਿਉਂ ਨਾ ਹੋਣ ।

16. ਉਹ ਸਾਰੇ ਹੀ ਕਰਮ (ਜੀਵਾਂ ਦੇ) ਗਲ ਵਿਚ ਫਾਹੀਆਂ ਬਣ ਜਾਂਦੇ ਹਨ ।

17. ਹੇ ਪਿਆਰੇ ! ਇਹ ਜੀਵ ਆਪਣੇ ਹਿਰਦੇ ਵਿਚ ਮਮਤਾ ਵਧਾਈ ਰਖਦਾ ਹੈ ।

18 ਉਹ ਮਮਤਾ ਹੀ ਜੀਵ ਦੇ ਪੈਰ ਵਿਚ ਲੋਹੇ ਦੀ ਬੇੜੀ ਬਣ ਜਾਂਦੀ ਹੈ ।

**ਪ੍ਰ**—ਸ੍ਰੀ ਜੀਉ ! ਇਕ ਪ੍ਰਭੂ ਦੀ ਪਛਾਣ ਕਿਵੇਂ ਹੋ ਸਕਦੀ ਹੈ ?

19. **ਉ**:—ਹੇ ਪਿਆਰੇ ! ਗੁਰੂ ਨੂੰ ਮਿਲ ਕੇ ਉਹੀ ਇਕ ਪ੍ਰਮੇਸ਼ਰ ਦੀ ਪਛਾਣ ਕਰ ਸਕਦਾ ਹੈ, (ਭਾਵ ਪ੍ਰਭੂ ਨਾਲ ਡੂੰਘੀ ਸਾਂਝ ਪਾ ਸਕਦਾ ਹੈ) ।

20. ਜਿਸ ਮਨੁੱਖ ਦੇ ਮੱਥੇ ਦਾ ਭਾਗ ਜਾਗ ਪੈਂਦਾ ਹੈ ।੩।

**ਪ੍ਰ**:—ਸ੍ਰੀ ਜੀਉ ! ਕਈ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਜੁੜੇ ਰਹਿੰਦੇ ਹਨ ਅਤੇ ਕਈ ਕੁਰਾਹਿਆਂ ਵਿਚ ਹੀ ਭਟਕਦੇ ਵੇਖੀਦੇ ਹਨ, ਇਸ ਦਾ ਅਸਲ ਕਾਰਨ ਕੀ ਹੈ ?

21. **ਉ**:—ਹੇ ਭਾਈਓ ! ਜਤਨ ਤਾਂ ਬਹੁਤ ਲੋਕ ਕਰਦੇ ਹਨ; ਪਰ, ਉਹੀ ਮਨੁੱਖ ਹੀ ਪ੍ਰਭੂ ਦੇ ਚਰਨਾਂ ਵਿਚ ਜੁੜਦਾ ਹੈ, ਜਿਹੜਾ ਪ੍ਰਭੂ ਦੇ ਮਨ ਵਿਚ ਪਿਆਰਾ ਲਗਦਾ ਹੈ ।

22. ਹੇ ਪਿਆਰੇ ! ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਕੁਰਾਹੇ ਪਾਉਂਦਾ ਹੈ, ਉਹੀ ਮਨੁੱਖ ਕੁਰਾਹੇ ਪਿਆ ਰਹਿੰਦਾ ਹੈ ।

23. ਹੇ ਭਾਈ ! ਇਸ ਲਈ ਇਉਂ ਹੀ ਕਿਹਾ ਜਾ ਸਕਦਾ ਹੈ ਕਿ ਆਪਣੇ ਆਪ ਤੋਂ ਨਾ ਕੋਈ ਮੂਰਖ ਹੈ ਅਤੇ ਨਾ ਹੀ ਕੋਈ ਸਿਆਣਾ ਹੈ ।

24. ਇਸ ਲਈ, ਉਹ ਪ੍ਰਮੇਸ਼ਰ ਜੋ ਕੁਝ ਜੀਵਾਂ ਪਾਸੋਂ ਕਰਾਂਦਾ ਹੈ, ਉਸ ਦੇ ਅਨੁਸਾਰ ਹੀ ਉਸ ਦਾ ਨਾਮ (ਮੂਰਖ ਜਾਂ ਗਿਆਨੀ) ਪੈ ਜਾਂਦਾ ਹੈ ।

**ਪ੍ਰ**:—ਸ੍ਰੀ ਜੀਉ ! ਇਸ ਸਾਰੇ ਜਗਤ ਪਸਾਰੇ ਬਾਰੇ ਆਪ ਕੀ ਨਿਸਚਾ ਰਖਦੇ ਹੋ ?

25. **ਉ**:—ਹੇ ਭਾਈਓ ! ਮੈਂ ਤਾਂ ਇਉਂ ਹੀ ਵਿਸ਼ਵਾਸ਼ ਰਖਦਾ ਹਾਂ ਕਿ, ਹੇ ਪ੍ਰਭੂ ! ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੇਰੀ ਹਸਤੀ ਦਾ ਉਰਲਾ ਪਾਰਲਾ ਬੰਨਾ ਨਹੀਂ ਲਭ ਸਕਦਾ।

26. ਹੇ ਸਾਈਆਂ ਜੀਉ ! ਮੈਂ ਦਾਸ ਨਾਨਕ ਤੈਥੋਂ ਸਦਾ ਹੀ ਸਦਕੇ ਜਾਂਦਾ ਹਾਂ ।੪।੧।੧੭।

**ਭਾਵਾਰਥ** :—ਜਦੋਂ ਡੂੰਘੀ ਵਿਚਾਰ ਦ੍ਰਿਸ਼ਟੀ ਨਾਲ ਖੋਜ ਕੀਤੀ ਜਾਵੇ ਤਾਂ ਸਾਰੇ ਜਗਤ ਦੀ ਤਹਿ ਵਿਚ ਉਹ ਹਰੀ ਆਪ ਹੀ ਨਜ਼ਰ ਆਉਂਦਾ ਹੈ, ਭਾਵੇਂ ਜੀਵ ਹਉਮੈਂ ਕਰ ਕੇ ਜੰਮਣ ਮਰਨ ਦੇ ਬੰਧਨਾਂ ਵਿਚ ਪੈਂਦਾ ਹੈ, ਪਰ ਵਾਸਤਵ ਵਿਚ ਸਭੋ ਕੁਝ ਹਰੀ ਦੇ ਹੁਕਮ ਦੇ ਦਾਇਰੇ ਅੰਦਰ ਹੋ ਰਿਹਾ ਹੈ ।

**ਮਾਰੂ ਮਹਲਾ ੫ ॥**

**1. ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥**
**2. ਲੋਭਿ ਵਿਆਪੀ ਝੂਠੀ ਦੁਨੀਆ ॥**
**3. ਮੇਰੀ ਮੇਰੀ ਕਰਿ ਕੈ ਸੰਚੀ**
**ਅੰਤ ਕੀ ਬਾਰ ਸਗਲ ਲੇ ਛਲੀਆ ॥੧॥**
**4. ਨਿਰਭਉ ਨਿਰੰਕਾਰੁ ਦਇਅਲੀਆ ॥**
**5. ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ ਰਹਾਉ ॥**
**6. ਏਕੈ ਸ੍ਰਮੁ ਕਰਿ ਗਾਡੀ ਗਡਹੈ ॥**
**7. ਏਕਹਿ ਸੁਪਨੈ ਦਾਮੁ ਨ ਛਡਹੈ ॥**
**8. ਰਾਜੁ ਕਮਾਇ ਕਰੀ ਜਿਨਿ ਥੈਲੀ**
**ਤਾ ਕੈ ਸੰਗਿ ਨ ਚੰਚਲਿ ਚਲੀਆ ॥੨॥**
**9. ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥**
**10. ਏਕ ਸੰਚੀ ਤਜਿ ਬਾਪ ਮਹਤਾਰੀ ॥**
**11. ਸੁਤ ਮੀਤ ਭ੍ਰਾਤ ਤੇ ਗੁਹਜੀ**
**ਤਾ ਕੈ ਨਿਕਟਿ ਨ ਹੋਈ ਖਲੀਆ ॥੩॥**
**12. ਹੋਇ ਅਉਧੂਤ ਬੈਠੇ ਲਾਇ ਤਾਰੀ ॥**
**13. ਜੋਗੀ ਜਤੀ ਪੰਡਿਤ ਬੀਚਾਰੀ ॥**
**14. ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ**
**ਊਠਿ ਤਿਨਾ ਕੈ ਲਾਗੀ ਪਲੀਆ ॥੪॥**
**15. ਕਾਟੇ ਬੰਧਨ ਠਾਕੁਰਿ ਜਾ ਕੈ ॥**
**16. ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ ॥**
**17. ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ**
**ਨਾਨਕ ਨਦਰਿ ਨਿਹਲੀਆ ॥੫॥੨॥੧੮॥**

**ਪਦ ਅਰਥ** :—ਮੋਹਨੀ—ਮੋਹ ਲੈਣ ਵਾਲੀ (ਮਾਇਆ) ਨੇ । ਮੋਹਿ ਲੀਏ—ਭਰਮਾ ਲਏ ਹਨ । ਤ੍ਰੈ ਗੁਨੀਆਂ—ਮਾਇਆ ਦੇ ਤਿੰਨ ਗੁਣਾਂ ਵਾਲੇ ਜੀਵ । ਲੋਭਿ—ਲੋਭ ਵਿਚ । ਵਿਆਪੀ—ਫਸੀ ਹੋਈ ਹੈ । ਝੂਠੀ ਦੁਨੀਆ ਲੋਭਿ—ਨਾਸਵੰਤ ਜਗਤ ਦੇ ਲੋਭ ਵਿਚ । ਸੰਚੀ—ਇਕੱਠੀ ਕੀਤੀ । ਸਗਲ—ਸਾਰੇ । ਛਲੀਆ—ਠੱਗ ਲਏ ।੧।

ਦਇਅਲੀਆ—ਦਇਆਲ । ਪ੍ਰਤਿਪਲੀਆ—ਪਾਲਦਾ ਹੈ ।੧। ਰਹਾਉ ।

ਏਕੈ—ਇਕ (ਜੀਵ) ਨੇ । ਸ੍ਰਮੁ—ਮਿਹਨਤ । ਗਡੀ—ਦੱਬ ਦਿਤੀ । ਗਡਹੈ—ਗੜੇ ਵਿਚ, ਟੋਏ ਵਿਚ । ਸੁਪਨੈ—ਸੁਪਨੇ ਵਿਚ (ਭੀ) ਦਾਮੁ—ਪੈਸਾ, ਧਨ । ਜਿਨਿ—ਜਿਸ ਨੇ । ਸੰਗਿ—ਨਾਲ । ਚੰਚਲਿ—ਕਿਸੇ ਇਕ ਥਾਂ ਟਿਕ ਨਾ ਸਕਣ ਵਾਲੀ ।੨।

ਪ੍ਰਾਣ ਪਿੰਡ ਤੇ—ਪ੍ਰਾਨਾਂ ਤੇ ਪਿੰਡ ਤੇ, ਜਿੰਦ ਤੋਂ ਸਰੀਰ ਤੋਂ । ਤਜਿ—ਛਡ ਕੇ । ਮਹਤਾਰੀ—ਮਾਂ । ਸੁਤ—ਪੁੱਤਰ । ਭ੍ਰਾਤ—ਭਰਾ । ਤੇ—ਤੋਂ । ਗੁਹਜੀ—ਲੁਕਾ ਰਖੀ । ਨਿਕਟਿ—ਨੇੜੇ ।੩।

ਅਉਧੂਤ—ਤਿਆਗੀ। ਤਾਰੀ—ਤਾੜੀ, ਸਮਾਧੀ । ਵਿਚਾਰੀ—ਵਿਚਾਰਵਾਨ । ਗ੍ਰਿਹਿ—ਘਰ ਵਿਚ । ਮਸਾਣੀ—ਮਸਾਣਾਂ ਵਿਚ ।

ਬਨ–ਜੰਗਲ । ਉਠਿ–ਉਠ ਕੇ । ਪਲੀਆ–ਪੱਲੇ ।੪।

ਠਾਕੁਰਿ–ਠਾਕੁਰ ਨੇ । ਜਾ ਕੇ–ਜਿਨ੍ਹਾਂ ਦੇ । ਜੀਅ ਤਾ ਕੈ–ਉਨ੍ਹਾਂ ਦੇ ਚਿਤ ਵਿਚ । ਸਾਧ ਸੰਗਿ–ਗੁਰੂ ਦੀ ਸੰਗਤ ਵਿਚ । ਮੁਕਤ–ਮਾਇਆ ਦੇ ਬੰਧਨਾਂ ਤੋਂ ਆਜ਼ਾਦ । ਗਤਿ–ਉਚੀ ਆਤਮਕ ਅਵਸਥਾ । ਨਦਰਿ–ਮੇਹਰ ਦੀ ਨਿਗਾਹ ਨਾਲ । ਨਿਹਲੀਆ–ਵੇਖਦਾ ਹੈ ।੫।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਇਹ ਪ੍ਰਭੂ ਦੀ ਮਾਇਆ ਕਿਤਨਾ ਕੁ ਬਲ ਰਖਦੀ ਹੈ ?

1, **ਉ**:–ਹੇ ਭਾਈਓ ! ਉਸ ਪ੍ਰਭੂ ਦੀ ਜੋ ਇਹ ਮਾਇਆ ਪੈਦਾ ਕੀਤੀ ਹੋਈ ਹੈ, ਇਸ ਮੋਹਨੀ ਮਾਇਆ ਨੇ ਸਾਰੇ ਤ੍ਰਿਗੁਣੀ ਜੀਵਾਂ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ ।

**ਪ੍ਰ**:–ਸ੍ਰੀ ਜੀਉ ! ਇਹ ਕਿਵੇਂ ਜਾਂਣਿਆ ਜਾਵੇ ਕਿ, ਇਸ ਨੇ ਜੀਵਾਂ ਨੂੰ ਮੋਹ ਛਡਿਆ ਹੈ ?

2. **ਉ**:–ਹੇ ਪਿਆਰੇ ! ਸਾਰੀ ਲੁਕਾਈ (ਇਸ) ਨਾਸਵੰਤ ਦੁਨੀਆਂ ਦੇ ਲੋਭ ਵਿਚ ਫਸੀ ਹੋਈ ਹੈ ।

3. ਸਾਰੇ ਜੀਵ (ਇਸ ਮਾਇਆ ਦੀ) ਮਮਤਾ ਵਿਚ ਫਸ ਕੇ (ਇਸਨੂੰ) ਇਕੱਠੀ ਕੰਰਨ ਵਿਚ ਲਗੇ ਹੋਏ ਹਨ, ਪਰ, ਆਖਰ ਦੇ ਸਮੇਂ ਇਹ ਸਭ ਨੂੰ ਹੀ ਧੋਖਾ ਦੇ ਜਾਂਦੀ ਹੈ ।੧।

**ਪ੍ਰ**:–ਗੁਰਦੇਵ ਜੀਉ ! ਇਸ ਜਗਤ ਦੀ ਆਖਰ ਪਾਲਣਾ ਕੌਣ ਕਰਦਾ ਹੈ ?

4. **ਉ**:–ਹੇ ਭਾਈਓ ! ਜੋ ਪ੍ਰਮੇਸ਼ਰ ਡਰ ਤੋਂ ਰਹਿਤ ਹੈ, ਜਿਸਦਾ ਕੋਈ ਖਾਸ ਸਰੂਪ ਦਸਿਆ ਨਹੀਂ ਜਾ ਸਕਦਾ, ਜੋ ਦਇਆ ਦਾ ਘਰ ਹੈ ।

5. ਉਹੀ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ ।੧। ਰਹਾਉ ।

**ਪ੍ਰ**:–ਸ੍ਰੀ ਜੀਉ ! ਇਹ ਕਿਵੇਂ ਸਮਝਿਆ ਜਾਵੇ ਕਿ ਸਾਰੇ ਜੀਵਾਂ ਨੂੰ ਮਾਇਆ ਨੇ ਆਪਣੇ ਵਸ ਵਿਚ ਕਰ ਰਖਿਆ ਹੈ ?

6. **ਉ**:–ਹੇ ਪਿਆਰਿਓ ! ਇਹ ਤਾਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ, ਕੋਈ ਜੀਵ ਤਾਂ ਅਜਿਹਾ ਹੈ, ਜੋ ਬੜੀ ਮੇਹਨਤ ਨਾਲ ਕਮਾ ਕੇ (ਇਸ ਮਾਇਆ ਨੂੰ) ਧਰਤੀ ਵਿਚ ਦੱਬ ਰਖਦਾ ਹੈ ।

7. ਕੋਈ ਮਨੁੱਖ ਐਸਾ ਹੈ, ਜੋ ਸੁਪਨੇ ਵਿਚ (ਭੀ) ਭਾਵ ਕਦੇ ਭੀ ਇਸ ਨੂੰ ਹਥੋਂ ਨਹੀਂ ਛਡਦਾ ।

8. ਹੇ ਸਜਨੋ ! ਇਸ ਦੀ ਅਸਲੀਅਤ ਇਉਂ ਵੇਖਣ ਵਿਚ ਆਉਂਦੀ ਹੈ ਕਿ, ਜਿਸ ਭੀ ਕਿਸੇ ਮਨੁੱਖ ਨੇ ਹਕੂਮਤ ਕਰਕੇ ਖਜ਼ਾਨਾ ਜੋੜ ਲਿਆ ਹੈ, ਇਹ ਕਦੇ ਇਕ ਥਾਂ ਨਾ ਟਿਕਣ ਵਾਲੀ ਮਾਇਆ ਅੰਤ ਨੂੰ ਉਸਦੇ ਨਾਲ ਭੀ ਨਹੀਂ ਜਾਂਦੀ ।੨।

9. ਹੇ ਭਾਈ ! ਹੋਰ ਸੁਣੋ, ਕੋਈ ਅਜਿਹਾ ਮਨੁੱਖ (ਭੀ) ਹੈ, ਜਿਸ ਨੂੰ ਇਹ ਮਾਇਆ ਜਿੰਦ ਨਾਲੋਂ, ਸਰੀਰ ਨਾਲੋਂ ਭੀ ਵਧੀਕ ਪਿਆਰੀ ਲਗਦੀ ਹੈ ।

10. ਕੋਈ ਐਸਾ (ਭੀ) ਹੈ ਜੋ ਮਾਪਿਆਂ ਦਾ ਸਾਥ ਛੱਡ ਕੇ ਇਸੇ ਮਾਇਆ ਨੂੰ ਇਕੱਠੀ ਕਰਦਾ ਹੈ ।

11. ਕੋਈ ਐਸਾ ਹੈ ਜੋ ਪੁੱਤਰਾਂ, ਮਿੱਤਰਾਂ, ਭਰਾਵਾਂ ਤੋਂ ਲੁਕਾ ਕੇ ਰਖਦਾ ਹੈ, (ਪਰ) (ਵੇਖਣ ਵਿਚ ਇਉਂ ਹੀ ਆਉਂਦਾ ਹੈ ਕਿ) ਇਹ ਉਸਦੇ ਪਾਸ ਭੀ ਨਹੀਂ ਖਲੋਂਦੀ ।੩।

**ਪ੍ਰ**:–ਸ੍ਰੀ ਜ਼ੀਉ ! ਵੇਖਦੇ ਹਾਂ ਕਿ, ਕਈ ਲੋਕ ਸਮਾਧੀਆਂ ਲੈਣ ਵਾਲੇ ਹਨ, ਕਈ ਜੋਗਾ ਅਭਿਆਸ ਕਰਨ ਵਾਲੇ ਹਨ, ਕਈ ਮਸਾਣਾਂ ਤੇ ਜੰਗਲਾਂ ਵਿਚ ਹੀ ਵਸਦੇ ਹਨ, ਇਹ ਤਾਂ ਮਾਇਆ ਦੇ ਪ੍ਰਭਾਵ ਤੋਂ ਬਚੇ ਰਹਿੰਦੇ ਹੋਣਗੇ ?

12. **ਉ**:–ਹੇ ਪਿਆਰੇ ! ਇਹ ਠੀਕ ਹੈ ਕਿ, ਕਈ ਐਸੇ ਲੋਕ ਭੀ ਹਨ, ਜੋ ਤਿਆਗੀ ਬਣ ਕੇ ਸਮਾਧੀਆਂ ਲਾ ਕੇ ਬੈਠਦੇ ਹਨ ।

13. ਕਈ ਜੋਗੀ ਹਨ, ਕਈ ਜਤੀ ਹਨ, ਸਿਆਣੇ ਪੰਡਤ ਹਨ ।

14. ਕਈ ਘਰ ਵਿਚ, (ਤਿਆਗੀ) ਮੜ੍ਹੀਆਂ ਮਸਾਣਾਂ ਵਿਚ ਜੰਗਲਾਂ ਵਿਚ ਟਿਕੇ ਰਹਿੰਦੇ ਹਨ । ਪਰ, ਹੇ ਭਾਈਓ ! ਇਹ ਮਾਇਆ ਉਠ ਕੇ ਉਨ੍ਹਾਂ ਦੇ ਭੀ ਜਾ ਪਲੇ ਲਗਦੀ ਹੈ, (ਭਾਵ ਉਨ੍ਹਾਂ ਨੂੰ ਭੀ ਚੰਬੜ ਜਾਂਦੀ ਹੈ) ।੪।

**ਪ੍ਰ**:–ਕਿਉਂ ਜੀ ! ਆਖਰ ਇਨ੍ਹਾਂ ਸਾਰਿਆਂ ਵਿਚੋਂ ਕਿਸੇ ਦੇ ਮਨ ਵਿਚ ਨਾਮ ਭੀ ਵਸਿਆ ਹੈ ?

15. **ਉ**:–ਹੇ ਭਾਈ ! ਜਿਨ੍ਹਾਂ ਮਨੁੱਖਾਂ ਦੇ ਮਾਲਕ ਪ੍ਰਭੂ ਨੇ (ਮਾਇਆ ਦੇ ਮੋਹ ਦੇ) ਬੰਧਨ ਕੱਟ ਦਿਤੇ ਹਨ ।

16. ਉਨ੍ਹਾਂ ਦੇ ਹਿਰਦੇ ਵਿਚ ਪ੍ਰਮਾਤਮਾਂ ਦਾ ਨਾਮ ਸਦਾ ਲਈ ਆ ਟਿਕਿਆ ਹੈ ।

17. ਉਹ ਮਨੁੱਖ ਗੁਰੂ ਦੀ ਸੰਗਤ ਵਿਚ ਰਹਿ ਕੇ (ਮਾਇਆ ਦੇ ਮੋਹ ਦੀਆਂ ਫਾਹੀਆਂ ਤੋਂ) ਅਜ਼ਾਦ ਹੋ ਗਏ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਪ੍ਰਮੇਸ਼ਰ ਨੇ ਉਨ੍ਹਾਂ ਵਲ ਮੇਹਰ ਦੀ ਨਿਗਾਹ ਕੀਤੀ ਤੇ ਉਨ੍ਹਾਂ ਨੇ ਸਭ ਤੋਂ ਉਚੀ ਆਤਮਕ ਅਵਸਥਾ ਪ੍ਰਾਪਤ ਕਰ ਲਈ।੫।੨।੧੮।

**ਭਾਵਾਰਥ** :–ਉਪ੍ਰੋਕਤ ਮਹਾਂਵਾਕ ਅੰਦਰ ਸਤਿਗੁਰੂ ਜੀ ਮਾਇਆ ਦੇ ਮੋਹ ਦੀ ਪ੍ਰਬਲਤਾ ਦਰਸਾ ਰਹੇ ਹਨ ਕਿ, ਸਾਰਾ ਸੰਸਾਰ ਹੀ ਬਲਕਿ ਵਡੇ ਵਡੇ ਜਪੀ ਤਪੀ ਭੀ ਮਾਇਆ ਦੇ ਵਸ ਵਿਚ ਹਨ, ਪਰ ਇਸ ਮਾਇਆ ਤੋਂ ਬਚਾਉ ਕੇਵਲ ਹਰੀ ਨਾਮ ਦੀ ਸ਼ਰਣ ਲੈਣ ਵਿਚ ਹੀ ਹੈ, ਉਹ ਨਾਮ ਹਾਸਲ ਹੁੰਦਾ ਹੈ, ਗੁਰੂ ਦੀ ਸਾਧ ਸੰਗਤ ਵਿਚੋਂ, ਸੋ ਹਜ਼ੂਰ ਸੰਗਤ ਵਿਚ ਮਿਲ ਕੇ ਹਰ ਪ੍ਰਾਣੀ ਮਾਤ੍ਰ ਨੂੰ ਨਾਮ ਚਿੰਤਨ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ ।

**ਮਾਰੂ ਮਹਲਾ ੫ ॥**

**1. ਸਿਮਰਹੁ ਏਕੁ ਨਿਰੰਜਨ ਸੋਊ ॥**

**2. ਜਾ ਤੇ ਬਿਰਥਾ ਜਾਤ ਨ ਕੋਊ ॥**

**3. ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ ॥**

4. **ਜੀਉ ਪਿੰਡੁ ਦੇ ਸਾਜਿ ਸਵਾਰਿਆ ॥**
5. **ਸੋਈ ਬਿਧਾਤਾ ਖਿਨੁ ਖਿਨੁ ਜਪੀਐ ॥**
6. **ਜਿਸੁ ਸਿਮਰਤ ਅਵਗੁਣ ਸਭਿ ਢਕੀਐ ॥**
7. **ਚਰਣ ਕਮਲ ਉਰ ਅੰਤਰਿ ਧਾਰਹੁ ॥**
8. **ਬਿਖਿਆ ਬਨ ਤੇ ਜੀਉ ਉਧਾਰਹੁ ॥**
9. **ਕਰਣ ਪਲਾਹ ਮਿਟਹਿ ਬਿਲਲਾਟਾ ॥**
10. **ਜਪਿ ਗੋਵਿਦ ਭਰਮੁ ਭਉ ਫਾਟਾ ॥**
11. **ਸਾਧਸੰਗਿ ਵਿਰਲਾ ਕੋ ਪਾਏ ॥**
12. **ਨਾਨਕੁ ਤਾ ਕੈ ਬਲਿ ਬਲਿ ਜਾਏ ॥੧॥**
13. **ਰਾਮ ਨਾਮੁ ਮਨਿ ਤਨਿ ਆਧਾਰਾ ॥**
14. **ਜੋ ਸਿਮਰੈ ਤਿਸ ਕਾ ਨਿਸਤਾਰਾ ॥੧॥ ਰਹਾਉ ॥**

**ਪਦ ਅਰਥ** :—ਨਿਰੰਜਨ—(ਨਿਰ-ਅੰਜਨ । ਅੰਜਨ ਮਾਇਆ ਦੇ ਮੋਹ ਦੀ ਕਾਲਖ) ਤੋਂ ਨਿਰਲੇਪ । ਸੋਊ-ਉਹੀ । ਜਾ ਤੇ—ਜਿਸ (ਦੇ ਦਰ) ਤੋਂ । ਬਿਰਥਾ-ਖਾਲੀ । ਜਾਤ—ਜਾਂਦਾ । ਗਰਭ—ਪੇਟ । ਜਿਨਿ—ਜਿਸ ਨੇ । ਪ੍ਰਤਿਪਾਰਿਆ—ਪਾਲਣਾ ਕੀਤੀ । ਜੀਉ—ਜਿੰਦ । ਪਿੰਡੁ—ਸਰੀਰ । ਦੇ—ਦੇ ਕੇ । ਸਾਜਿ—ਪੈਦਾ ਕਰ ਕੇ । ਸਵਾਰਿਆ—ਸੋਹਣਾ ਬਣਾਇਆ । ਬਿਧਾਤਾ—ਸਿਰਜਨਹਾ'ਰ । ਜਪੀਐ—ਜਪਣਾ ਚਾਹੀਦਾ ਹੈ । ਸਭਿ—ਸਾਰੇ । ਢਕੀਐ—ਢਕਿਆ ਜਾ ਸਕਦਾ ਹੈ । ਉਰ—ਹਿਰਦਾ । ਅੰਤਰਿ—ਅੰਦਰ । ਬਿਖਿਆ—ਮਾਇਆ । ਬਨ—ਪਾਣੀ । ਤੇ—ਤੋਂ । ਜੀਉ—ਜਿੰਦ । ਉਧਾਰਹੁ—ਬਚਾ ਲਵੋ । ਕਰਣ ਪਲਾਹ—ਕੀਰਨੇ, ਤਰਸ ਪੈਦਾ ਕਰ ਸਕਣ ਵਾਲੇ ਵਿਰਲਾਪ । ਮਿਟਹਿ—ਮਿਟ ਜਾਂਦੇ ਹਨ । ਬਿਲਲਾਟਾ—ਵਿਰਲਾਪ । ਜਪਿ—ਜਪ ਕੇ । ਭਰਮੁ—ਭਟਕਣਾ । ਫਾਟਾ—ਫਟ ਜਾਂਦਾ ਹੈ । ਕੋ—ਕੋਈ ਮਨੁੱਖ । ਸਾਧ ਸੰਗਿ-ਗੁਰੂ ਦੀ ਸੰਗਤ ਵਿਚ । ਨਾਨਕ ਬਲਿ ਜਾਏ—ਨਾਨਕ ਸਦਕੇ ਹੁੰਦਾ ਹੈ । ਤਾ ਕੈ—ਉਸ (ਮਨੁੱਖ) ਤੋਂ ।੧।

ਮਨਿ—ਮਨ ਵਿਚ । ਤਨਿ—ਤਨ ਵਿਚ । ਆਧਾਰਾ—ਸਹਾਰਾ । ਨਿਸਤਾਰਾ—ਪਾਰ ਉਤਾਰਾ ।੧। ਰਹਾਉ ।

**ਅਰਥ** :—

**ਪ੍ਰ**:—ਸ੍ਰੀ ਜੀਉ ! ਅਨੇਕਾਂ ਉਪਾਸਨਾ ਕਰਨ ਵਾਲੇ ਲੋਕ ਭਿੰਨ ਭਿੰਨ ਦੇਵਤਿਆਂ ਦਾ ਨਾਮ ਸਿਮਰਨ ਕਰਦੇ ਹਨ, ਪਰ, ਗੁਰਮਤਿ ਅਨੁਸਾਰ ਕਿਸ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ ?

1, **ਉ**:—ਹੇ ਭਾਈਓ ! ਅਸਲ ਵਿਚ ਤਾਂ ਗੁਰਮਤਿ ਅਨੁਸਾਰ ਉਸੇ ਨਿਰਲੇਪ ਪ੍ਰਮੇਸ਼ਰ ਦਾ ਸਿਮਰਨ ਕਰਦੇ ਰਹੋ ।

2. ਜਿਸ ਦੇ (ਦਰ) ਤੋਂ ਕੋਈ ਭੀ ਜੀਵ ਖਾਲੀ ਨਹੀਂ ਜਾਂਦਾ ।

3. ਹੇ ਪਿਆਰੇ,ਵੇਖ ਮਾਂ ਦੇ ਪੇਟ ਵਿਚ ਜਿਸਨੇ ਪਾਲਣਾ ਕੀਤੀ ਹੈ ।

4. (ਜਿਸ ਨੇ) ਜਿੰਦ ਤੇ ਸਰੀਰ ਦੇ ਕੇ ਪੈਦਾ ਕਰ ਕੇ ਸੋਹਣਾ ਬਣਾ ਦਿਤਾ ਹੈ ।

5. ਇਸ ਲਈ, ਹੇ ਭਾਈ ! ਉਸੇ ਸਿਰਜਨਹਾਰ ਨੂੰ ਹਰੇਕ ਖਿਨ ਜਪਣਾ ਚਾਹੀਦਾ ਹੈ ।

6. ਜਿਸ ਦੇ ਸਿਮਰਨ ਕਰਦਿਆਂ, ਆਪਣੇ ਸਾਰੇ ਅਉਗਣਾਂ ਨੂੰ ਢਕ ਸਕੀਦਾ ਹੈ ।

7. (ਹੇ ਭਾਈਓ !) ਉਸ ਪ੍ਰਮਾਤਮਾਂ ਦੇ ਸੋਹਣੇ ਚਰਨਾਂ ਨੂੰ (ਆਪਣੇ) ਹਿਰਦੇ ਅੰਦਰ ਵਸਾਈ ਰਖੋ ।

8. ਹੇ ਭਾਈਓ ! ਇਸ ਤਰ੍ਹਾਂ, ਤੁਸੀਂ ਇਸ ਮਾਇਆ (ਸਾਗਰ ਦੇ ਠਾਠਾਂ ਮਾਰਦੇ) ਪਾਣੀ ਤੋਂ (ਆਪਣੀ) ਜਿੰਦ ਨੂੰ ਬਚਾ ਲਵੋ ।

9. ਹੇ ਪਿਆਰੇ ! (ਸਿਮਰਨ ਦੀ ਬਰਕਤ ਨਾਲ) ਸਾਰੇ ਕੀਰਨੇ ਤੇ ਵਿਰਲਾਪ ਮਿਟ ਜਾਂਦੇ ਹਨ ।

10. ਗੋਬਿੰਦ (ਦਾ ਨਾਮ) ਜਪਕੇ ਭਟਕਣਾ ਅਤੇ ਡਰ (ਦਾ ਪੜਦਾ) ਫੱਟ ਜਾਂਦਾ ਹੈ ।

**ਪ੍ਰ**:—ਸ੍ਰੀ ਜੀਉ ! ਨਾਮ ਦੀ ਲੋਚਨਾ ਤਾਂ ਬਹੁਤ ਲੋਕ ਕਰਦੇ ਹਨ, ਇਹ ਸਭ ਨੂੰ ਪ੍ਰਾਪਤ ਕਿਉਂ ਨਹੀਂ ਹੁੰਦਾ ?

11. **ਉ**:—ਹੇ ਭਾਈਓ ! ਇਹ ਠੀਕ ਹੈ ਕਿ ਲੋਕ ਬਹੁਤੇ ਹੀ ਨਾਮ ਨੂੰ ਚਾਹੁੰਦੇ ਹਨ, ਪਰ, ਕੋਈ ਵਿਰਲਾ ਮਨੁੱਖ ਹੀ ਹੈ, ਜੋ ਗੁਰੂ ਦੀ ਸੰਗਤ ਵਿਚ ਰਹਿ ਕੇ ਨਾਮ ਨੂੰ ਪ੍ਰਾਪਤ ਕਰ ਸਕਦਾ ਹੈ । (ਅਜਿਹੇ ਨਾਮ ਪ੍ਰਾਪਤ ਕਰਨ ਵਾਲੇ ਤੋਂ)

12. ਹੇ ਪਿਆਰੇ ! ਨਾਨਕ ਤਾਂ ਉਸ ਮਨੁੱਖ ਤੋਂ ਸਦਾ ਹੀ ਸਦਕੇ ਜਾਂਦਾ ਹੈ ।੧।

13 ਹੇ ਪਿਆਰੇ ! ਮੇਰੇ ਮਨ ਵਿਚ, ਮੇਰੇ ਤਨ ਵਿਚ ਰਾਮ ਨਾਮ ਦਾ ਸਹਾਰਾ ਹੈ ।

14. ਜੋ ਇਸ ਦਾ ਸਿਮਰਨ ਕਰਦਾ ਹੈ, ਉਸ ਦਾ ਪਾਰ ਉਤਾਰਾ ਹੁੰਦਾ ਹੈ ।੧। ਰਹਾਉ ।

15. **ਮਿਥਿਆ ਵਸਤੁ ਸਤਿ ਕਰਿ ਮਾਨੀ ॥**
16. **ਹਿਤੁ ਲਾਇਓ ਸਠ ਮੂੜ ਅਗਿਆਨੀ ॥**
17. **ਕਾਮ ਕ੍ਰੋਧ ਲੋਭ ਮਦ ਮਾਤਾ ॥**
18. **ਕਉਡੀ ਬਦਲੈ ਜਨਮੁ ਗਵਾਤਾ ॥**
19. **ਅਪਨਾ ਛੋਡਿ ਪਰਾਇਐ ਰਾਤਾ ॥**
20. **ਮਾਇਆ ਮਦ ਮਨ ਤਨ ਸੰਗਿ ਜਾਤਾ ॥**
21. **ਤ੍ਰਿਸਨ ਨ ਬੂਝੈ ਕਰਤ ਕਲੋਲਾ ॥**
22. **ਊਣੀ ਆਸ ਮਿਥਿਆ ਸਭਿ ਬੋਲਾ ॥**
23. **ਆਵਤ ਇਕੇਲਾ ਜਾਤ ਇਕੇਲਾ ॥**
24. **ਹਮ ਤੁਮ ਸੰਗਿ ਝੂਠੇ ਸਭਿ ਬੋਲਾ ॥**
25. **ਪਾਇ ਠਗਉਰੀ ਆਪਿ ਭੁਲਾਇਓ ॥**
26. **ਨਾਨਕ ਕਿਰਤੁ ਨ ਜਾਇ ਮਿਟਾਇਓ ॥੨॥**

**ਪਦ ਅਰਥ** :—ਮਿਥਿਆ—ਨਾਸਵੰਤ । ਵਸਤੁ—ਚੀਜ਼ । ਸਤਿ—ਸਦਾ ਥਿਰ ਰਹਿਣ ਵਾਲੀ । ਹਿਤੁ—ਪਿਆਰ । ਸਠ—ਸ਼ਠ, ਹੇ ਦੁਸ਼ਟ । ਮੂੜ—ਹੇ ਮੂਰਖ । ਅਗਿਆਨੀ—ਹੇ ਬੇ-ਸਮਝ ।

ਮਦ—ਨਸ਼ਾ । ਮਾਤਾ—ਮਸਤ । ਬਦਲੈ—ਦੇ ਵੱਟੇ ਵਿਚ । ਗਵਾਤਾ—ਗਵਾ ਲਿਆ। ਪਰਾਇਐ—ਪਰਾਏ ਵਿਚ। ਰਾਤਾ—ਰੱਤਾ ਹੋਇਆ। ਮਨ ਤਨ ਸੰਗਿ-ਮਨ ਸੰਗਿ ਤਨ ਸੰਗਿ। ਜਾਤਾ—ਜਾਂਦਾ, ਤੁਰਦਾ, ਦੌੜ ਭਜ ਕਰਦਾ । ਤ੍ਰਿਸਨਾ—ਤ੍ਰਿਸ਼ਨਾ। ਕਲੋਲ—ਖੇਲ ਤਮਾਸ਼ੇ। ਕਰਤ—ਕਰਦਿਆਂ। ਊਨੀ—ਪੂਰੀ ਨਹੀਂ ਹੁੰਦੀ। ਮਿਥਿਆ—ਨਾਸਵੰਤ (ਮਾਇਆ ਖਾਤਰ ਹੀ)। ਸਭਿ—ਸਾਰੇ। ਹਮ ਤੁਮ ਸੰਗਿ—ਅਸਾਂ ਤੁਸਾਂ ਨਾਲ, ਸਭ ਲੋਕਾਂ ਨਾਲ। ਪਾਇ—ਪਾ ਕੇ। ਠਗਉਰੀ—ਠੱਗ ਮੂਰੀ, ਠੱਗ ਬੂਟੀ, ਧਤੂਰੀ ਆਦਿਕ ਜੋ ਠਗ ਲੋਕ ਵਰਤ ਕੇ ਪ੍ਰਦੇਸੀਆਂ ਨੂੰ ਠੱਗਦੇ ਹਨ। ਨਾਨਕ—ਹੇ ਨਾਨਕ। ਕਿਰਤੁ—ਕੀਤਾ,ਕਮਾਇਆ ਹੋਇਆ, ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ।੨।

**ਅਰਥ :—**

**ਪ੍ਰ**:—ਹੇ ਗੁਰੋ ! ਦਸੋ, ਮੈਨੂੰ ਸਤਿ ਸਰੂਪ ਦੀ ਪ੍ਰਾਪਤੀ ਕਿਉਂ ਨਹੀਂ ਹੋ ਸਕਦੀ ?

15. **ਉ**:—ਹੇ ਮੂਰਖਾ ! ਸੁਣ, ਤੈਨੂੰ ਸਤਿ ਸਰੂਪ ਦੀ ਪ੍ਰਾਪਤੀ ਕਿਵੇਂ ਹੋ ਸਿਕਦੀ ਹੈ (ਕਿਉਂਕਿ) ਤੈਂ ਤਾਂ ਨਾਸਵੰਤ ਪਦਾਰਥਾਂ ਦੇ ਨਾਲ ਪਿਆਰ ਪਾ ਛਡਿਆ ਹੈ ਅਤੇ (ਉਨ੍ਹਾਂ ਅਛੁੱਤ ਪਦਾਰਥਾਂ ਨੂੰ ਹੀ) ਤੂੰ ਸਦਾ ਥਿਰ ਰਹਿਣ ਵਾਲੇ ਸਮਝ ਰਿਹਾ ਹੈਂ।
16. ਹੇ ਦੁਸ਼ਟ, ਹੇ ਮੂਰਖ, ਹੇ ਬੇ-ਸਮਝ ! (ਤੂੰ ਕੂੜੇ) ਪਦਾਰਥਾਂ ਨਾਲ ਹੀ) ਪਿਆਰ ਪਾ ਰਖਿਆ ਹੈ।
17. ਹੇ ਮੂਰਖਾ ! ਤੂੰ, ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਦੇ ਨਸ਼ੇ ਵਿਚ ਮਸਤ ਹੈਂ।
18. ਹੇ ਮੂਰਖਾ ! ਤੂੰ, ਇਸ ਤਰ੍ਹਾਂ, ਕਉਡੀ ਦੇ ਵੱਟੇ ਆਪਣਾ (ਕੀਮਤੀ ਮਨੁੱਖਾ) ਜਨਮ ਗਵਾ ਰਿਹਾ ਹੈਂ।
19. ਹੇ ਬੇ-ਸਮਝਾ ! ਸੁਣ, ਆਪਣਾ ਅਸਲੀ ਸਾਥੀ ਤਾਂ ਸਿਰਫ ਪ੍ਰਮਾਤਮਾਂ ਹੀ ਹੈ, ਤੂੰ ਉਸ ਨੂੰ ਛਡ ਕੇ ਪਰਾਏ (ਹੋ ਜਾਣ ਵਾਲੇ ਧਨ ਪਦਾਰਥਾਂ) ਨਾਲ ਪਿਆਰ ਕਰ ਰਿਹਾ ਹੈਂ।
20. ਹੇ ਮੂਰਖਾ ! ਸੁਣ, ਤੈਨੂੰ ਮਾਇਆ ਦਾ ਨਸ਼ਾ ਚੜ੍ਹਿਆ ਹੋਇਆ ਹੈ, ਤੂੰ ਮਨ ਦੇ ਪਿਛੇ ਲਗ ਕੇ ਸਿਰਫ ਸਰੀਰ ਦੀ ਖਾਤਰ ਦੌੜ ਭਜ ਕਰਦਾ ਹੈਂ।
21. ਹੇ ਬੇ-ਸਮਝਾ ! ਦੁਨੀਆਂ ਦੇ ਮੌਜ ਮੇਲੇ ਮਾਣਦਿਆਂ ਤੇਰੀ ਤ੍ਰਿਸ਼ਨਾ ਨਹੀਂ ਮਿਟਦੀ।
22. (ਤੇਰੀ ਰੱਜਣ ਦੀ) ਆਸ (ਕਦੇ) ਪੂਰੀ ਨਹੀਂ ਹੁੰਦੀ, ਨਾਸਵੰਤ ਮਾਇਆ ਦੀ ਖਾਤ੍ਰ ਹੀ ਤੇਰੀਆਂ ਸਾਰੀਆਂ ਗਲਾਂ ਹਨ।

**ਪ੍ਰ**:—ਕਿਉਂ ਜੀ ! ਜੋ ਮੇਰੇ ਜਿਗਰੀ ਦੋਸਤ ਮੇਰਾ ਸਦੀਵੀ ਸਾਥ ਨਿਭਾਉਣ ਦੇ ਵਾਇਦੇ ਕਰਦੇ ਹਨ ਕੀ ਉਨ੍ਹਾਂ ਦਾ ਮੈਨੂੰ ਕੋਈ ਅੰਤ ਸਮੇਂ ਸਹਾਰਾ ਨਹੀਂ ਹੋਵੇਗਾ ?

23. **ਉ**:—ਹੇ ਮੂਰਖਾ ! ਤੂੰ ਜਰਾ ਸੋਚ ਵਿਚਾਰ ਕੇ ਵੇਖ ਕਿ ਇਹ ਜੀਵ ਸੰਸਾਰ ਵਿਚ ਇਕੱਲਾ ਹੀ ਆਉਂਦਾ ਹੈ ਅਤੇ ਇਥੋਂ ਇਕੱਲਾ ਹੀ ਤੁਰ ਪੈਂਦਾ ਹੈ।
24. ਹੇ ਭੋਲਿਆ ! ਸੁਣ, ਸੰਸਾਰੀ ਸਾਥੀਆਂ ਨਾਲ (ਸਾਥ ਨਿਭਾਉਣ ਵਾਲੇ) ਸਾਰੇ ਬੋਲ ਝੂਠੇ ਹੀ ਹੋ ਜਾਂਦੇ ਹਨ।

**ਪ੍ਰ**:—ਹੇ ਗੁਰੋ ! ਆਪ ਜੀ ਦਾ ਕਿਹਾ ਉਪਦੇਸ਼ ਤਾਂ ਸੱਚ ਹੈ, ਪਰ ਇਹ ਸੰਸਾਰੀ ਜੀਵ ਇਸ ਤੇ ਅਮਲ ਕਿਉਂ ਨਹੀਂ ਕਰਦੇ ?

25. **ਉ**:—ਹੇ ਭਾਈਓ ! ਅਸਲ ਵਿਚ ਜੀਵਾਂ ਦੇ ਭੀ ਕੀ ਵਸ ਹੈ ? ਉਹ ਪ੍ਰਮਾਤਮਾਂ ਆਪ ਹੀ (ਮਾਇਆ ਦੇ ਮੋਹ ਦੀ) ਠੱਗ ਬੂਟੀ ਖਵਾ ਕੇ ਜੀਵ ਨੂੰ ਕੁਰਾਹੇ ਪਾ ਦੇਂਦਾ ਹੈ।
26. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜਨਮਾਂ ਜਨਮਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ਮਿਟਾਇਆ ਨਹੀਂ ਜਾ ਸਕਦਾ ।੨।

27. **ਪਸੁ ਪੰਖੀ ਭੂਤ ਅਰੁ ਪ੍ਰੇਤਾ ॥**
28. **ਬਹੁ ਬਿਧਿ ਜੋਨੀ ਫਿਰਤ ਅਨੇਤਾ ॥**
29. **ਜਹ ਜਾਨੋ ਤਹ ਰਹਨੁ ਨ ਪਾਵੈ ॥**
30. **ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥**
31. **ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ ॥**
32. **ਅਹੰਮੇਵ ਮੂਠੋ ਬੇਚਾਰਾ ॥**
33. **ਅਨਿਕ ਦੋਖ ਅਰੁ ਬਹੁਤੁ ਸਜਾਈ ॥**
34. **ਤਾ ਕੀ ਕੀਮਤਿ ਕਹਣੁ ਨ ਜਾਈ ॥**
35. **ਪ੍ਰਭ ਬਿਸਰਤ ਨਰਕ ਮਹਿ ਪਾਇਆ ॥**
36. **ਤਹ ਮਾਤ ਨ ਬੰਧੁ ਨ ਮੀਤ ਨ ਜਾਇਆ ॥**
37. **ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥**
38. **ਸੋ ਜਨੁ ਨਾਨਕ ਪਾਰਗਰਾਮੀ ॥੩॥**

**ਪਦ ਅਰਥ** :—ਅਰੁ—ਅਤੇ । ਬਹੁਬਿਧਿ ਜੋਨੀ—ਅਨੇਕਾਂ ਕਿਸਮ ਦੀਆਂ ਜੂਨਾਂ ਵਿਚ। ਅਨੇਤਾ—ਅਨੇਤ੍ਰਾ, ਅੰਨ੍ਹਾਂ, ਝੂਠਾ। ਜਹ ਜਾਨੋ—ਜਿਸ ਅਸਲ ਟਿਕਾਣੇ ਤੇ ਜਾਣਾ ਹੈ। ਤਹ—ਉਥੇ, (ਪ੍ਰਭੂ ਚਰਨਾਂ ਵਿਚ)। ਰਹਨੁ ਨ ਪਾਵੈ—ਟਿਕਾਣਾ ਨਹੀਂ ਮਿਲਦਾ। ਥਾਨ ਬਿਹੂਨ—ਨਿਥਾਵਾਂ ਹੋ ਕੇ। ਉਠਿ—ਉਠ ਕੇ। ਧਾਵੈ—(ਅਨੇਕਾਂ ਜੂਨਾਂ ਵਿਚ) ਭਟਕਦਾ ਹੈ। ਮਨਿ—ਮਨ ਵਿਚ। ਤਨਿ—ਤਨ ਵਿਚ । ਬਾਸਨਾ—ਮਨੋ ਕਾਮਨਾ। ਬਿਸਥਾਰਾ—ਖਿਲਾਰਾ। ਅਹੰਮੇਵ—(ਮੈਂ ਹੀ ਮੈਂ ਹਾਂ) ਹਉਮੈਂ। ਮੂਠੋ—ਠਗਿਆ ਹੋਇਆ । ਬੇਚਾਰਾ—ਨਿਮਾਣਾ । ਦੋਖ—ਐਬ । ਸਜਾਈ—ਸਜਾ, ਦੰਡ। ਕੀਮਤਿ—ਮੁੱਲ (ਦੁਨਿਆਵੀ ਪਦਾਰਥ ਜਿਨ੍ਹਾਂ ਦੇ ਵਟੇ ਇਹ ਸਜ਼ਾ ਮੁੱਕ ਸਕੇ)। ਤਹ—ਉਥੇ, ਨਰਕ ਵਿਚ। ਜਾਇਆ—ਇਸਤ੍ਰੀ । ਕਉ—ਨੂੰ, ਉਤੇ। ਪਾਰਗਰਾਮੀ—ਪਾਰਗਰਾਮੀ—ਪਾਰ ਲੰਘ ਸਕਦਾ ਹੈ ।੩।

**ਅਰਥ :—**

**ਪ੍ਰ**:—ਗੁਰਦੇਵ ਜੀਉ ! ਇਹ ਜੀਵ ਅਨੇਕਾਂ ਜੂਨਾਂ ਵਿਚ ਕਿਉਂ ਭਟਕਦਾ ਹੈ ?

27. ੳ:—ਹੇ ਭਾਈ ! ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ ਪਸ਼ੂ, ਪੰਛੀ, ਭੂਤ, ਪ੍ਰੇਤ ਆਦਿਕ ।
28. ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਹੈ ।
29. (ਪਰ ਇਸ ਨੇ) ਜਿਸ ਅਸਲ ਟਿਕਾਣੇ ਤੇ ਜਾਣਾ ਹੈ, ਉਥੇ ਟਿਕ ਨਹੀਂ ਸਕਦਾ ।
30. ਹੇ ਭਾਈ ! ਨਿਥਾਵਾਂ ਹੋ ਕੇ ਮੁੜ ਮੁੜ ਉਠ ਕੇ ਹੋਰ ਹੋਰ ਜੂਨਾਂ ਵਿਚ ਭਟਕਦਾ ਹੈ ।
31. ਹੇ ਭਾਈ ! ਮਾਇਆ ਮੋਹ ਦੇ ਕਾਰਨ, ਮਨੁੱਖ ਦੇ ਮਨ ਵਿਚ ਤਨ ਵਿਚ ਅਨੇਕਾਂ ਤਰ੍ਹਾਂ ਦੀਆਂ ਵਾਸ਼ਨਾਂ ਦਾ ਖਿਲਾਰਾ ਖਿਲਰਿਆ ਰਹਿੰਦਾ ਹੈ ।
32. ਹਉਮੈਂ ਇਸ ਵਿਚਾਰੇ ਦੇ ਆਤਮਕ ਜੀਵਨ ਨੂੰ ਲੁੱਟ ਲੈਂਦੀ ਹੈ ।
33. ਇਸ ਦੇ ਅੰਦਰ ਅਨੇਕਾਂ ਐਬ ਪੈਦਾ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਸਜ਼ਾ ਭੀ ਬਹੁਤ ਮਿਲਦੀ ਹੈ ।
34. ਉਨ੍ਹਾਂ ਤੋਂ ਬਚਣ ਲਈ ਦੁਨਿਆਵੀ ਪਦਾਰਥਾਂ ਵਾਲੀ ਕੋਈ ਕੀਮਤ ਦਸੀ ਨਹੀਂ ਜਾਂਦੀ, (ਭਾਵ, ਕਿਸੇ ਭੀ ਕੀਮਤ ਨਾਲ ਇਸ ਸਜ਼ਾ ਤੋਂ ਖਲਾਸੀ ਨਹੀਂ ਹੋ ਸਕਦੀ) ।
35. ਹੇ ਭਾਈ ! ਪ੍ਰਮੇਸ਼ਰ ਜੀ ਦਾ ਨਾਮ ਭੁੱਲਣ ਕਰ ਕੇ (ਅੰਤ ਨੂੰ) ਜੀਵ ਨਰਕ ਵਿਚ ਸੁਟਿਆ ਜਾਂਦਾ ਹੈ ।
36. ਉਥੇ ਨਾ ਮਾਂ, ਨਾ ਕੋਈ ਸੰਬੰਧੀ, ਨਾ ਕੋਈ ਮਿੱਤ੍ਰ, ਨਾ ਇਸਤ੍ਰੀ (ਕੋਈ ਭੀ ਸਹਾਇਤਾ ਨਹੀਂ ਕਰਦਾ) ।

ਪ੍ਰ:—ਗੁਰਦੇਵ ਜੀਉ ! ਆਖਰ, ਇਹ ਜੀਵ ਸੰਸਾਰ ਸਾਗਰ ਤੋਂ ਪਾਰ ਕਿਵੇਂ ਹੋ ਸਕਦਾ ਹੈ ?

37. ੳ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਹੀ ਮਨੁੱਖ (ਸੰਸਾਰ ਸਮੁੰਦਰ ਤੋਂ) ਪਾਰ ਲੰਘਣ ਜੋਗਾ ਹੁੰਦਾ ਹੈ ।
38. ਜਿਸ ਉਤੇ ਪ੍ਰਭੂ ਦਇਆ ਵਾਨ ਹੋਵੇ ।੩।

39. **ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥**
40. **ਦੀਨਾ ਨਾਥ ਜਗਤ ਪਿਤ ਮਾਇਆ ॥**
41. **ਪ੍ਰਭ ਦਇਆਲ ਦੁਖ ਦਰਦ ਬਿਦਾਰਣ ॥**
42. **ਜਿਸੁ ਭਾਵੈ ਤਿਸ ਹੀ ਨਿਸਤਾਰਣ ॥**
43. **ਅੰਧ ਕੂਪ ਤੇ ਕਾਢਨਹਾਰਾ ॥**
44. **ਪ੍ਰੇਮ ਭਗਤਿ ਹੋਵਤ ਨਿਸਤਾਰਾ ॥**
45. **ਸਾਧ ਰੂਪ ਅਪਨਾ ਤਨੁ ਧਾਰਿਆ ॥**
46. **ਮਹਾ ਅਗਨਿ ਤੇ ਆਪਿ ਉਬਾਰਿਆ ॥**
47. **ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥**
48. **ਆਦਿ ਅੰਤਿ ਪ੍ਰਭ ਅਗਮ ਅਗਾਹੀ ॥**
49. **ਨਾਮੁ ਦੇਹਿ ਮਾਗੈ ਦਾਸੁ ਤੇਰਾ ॥**
50. **ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ॥੪॥੩॥੧੯॥**

**ਪਦ ਅਰਥ** :—ਭ੍ਰਮਤ—ਭਟਕਦਾ । ਦੀਨਾ ਨਾਥ—ਦੀਨਾਂ ਦਾ ਨਾਥ, ਨਿਮਾਣਿਆਂ ਦਾ ਮਾਲਕ । ਪਿਤ—ਪਿਤਾ । ਮਾਇਆ—ਮਾਂ । ਬਿਦਾਰਣ—ਨਾਸ ਕਰਨ ਵਾਲਾ । ਜਿਸ ਭਾਵੈ—ਜੋ ਤਿਸ ਭਾਵੈ । ਤਿਸ ਹੀ—ਉਸਨੂੰ । ਕੂਪ—ਖੂਹ । ਤੇ—ਤੋਂ । ਪ੍ਰੇਮ ਭਗਤਿ—ਪਿਆਰ ਭਰੀ ਭਗਤੀ ਨਾਲ । ਨਿਸਤਾਰਾ—ਪਾਰ ਉਤਾਰਾ । ਸਾਧ—ਗੁਰੂ । ਤਨੁ—ਸਰੀਰ । ਉਬਾਰਿਆ—ਬਚਾਇਆ । ਇਸ ਤੇ—ਇਸ (ਜੀਵ) ਤੋਂ । ਅਗਮ—ਅਪਹੁੰਚ । ਅਗਾਹੀ—ਅਗਾਧ । ਮਾਗੈ—ਮੰਗਦਾ ਹੈ । ਜੀਵਨ ਪਦ—ਆਤਮਕ ਜੀਵਨ ਦਾ ਦਰਜਾ ।੪।

**ਅਰਥ** :-

ਪ੍ਰ:-ਸ੍ਰੀ ਜੀਉ ! ਦਸੋ, ਆਖਰ ਜੀਵ ਦਾ ਛੁਟਕਾਰਾ ਕਿਵੇਂ ਹੁੰਦਾ ਹੈ ?

39. ੳ:—ਹੇ ਭਾਈ ! ਇਹ ਜੀਵ ਜਦੋਂ ਭਟਕਦਾ ਭਟਕਦਾ ਉਸ ਪ੍ਰਭੂ ਦੀ ਸ਼ਰਨ ਆਉਂਦਾ ਹੈ ।
40. ਹੇ ਭਾਈ ! ਉਹ ਪ੍ਰਭੂ ਦੀਨਾਂ ਦਾ ਨਾਥ ਹੈ, ਜਗਤ ਦਾ ਮਾਂ ਪਿਉ ਹੈ, ਦਇਆ ਦਾ ਘਰ ਹੈ ।
41. (ਉਹੀ) ਜੀਵਾਂ ਦੇ ਦੁੱਖ ਦਰਦ ਦੂਰ ਕਰਨ ਵਾਲਾ ਹੈ ।
42. ਹੇ ਭਾਈ ! ਜਿਹੜਾ ਜੀਵ ਉਸ ਪ੍ਰਭੂ ਨੂੰ ਚੰਗਾ ਲਗ ਪੈਂਦਾ ਹੈ,ਉਸਨੂੰ ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।
43. ਹੇ ਪਿਆਰੇ ! ਇਸ (ਸੰਸਾਰ ਰੂਪ) ਅੰਨ੍ਹੇ ਖੂਹ ਦੇ ਵਿਚੋਂ ਪ੍ਰਭੂ (ਹੀ) ਜੀਵ ਨੂੰ ਕੱਢਣ ਦੇ ਸਮਰੱਥ ਹੈ ।
44. ਹੇ ਪਿਆਰੇ ! ਪ੍ਰਭੂ ਦੀ ਪਿਆਰ ਭਰੀ ਭਗਤੀ ਨਾਲ ਜੀਵ ਦਾ ਪਾਰ ਉਤਾਰਾ ਹੋ ਜਾਂਦਾ ਹੈ ।
45. ਹੇ ਭਾਈ ! ਪ੍ਰਮਾਤਮਾਂ ਨੇ ਗੁਰੂ ਰੂਪ ਆਪਣਾ ਸਰੀਰ (ਆਪ ਹੀ ਸਦਾ) ਧਾਰਨ ਕੀਤਾ ਹੈ ।
46. ਤੇ ਜੀਵਾਂ ਨੂੰ ਮਾਇਆ ਦੀ ਵੱਡੀ ਅੱਗ ਤੋਂ ਆਪ ਹੀ ਸਦਾ ਬਚਾਇਆ ਹੈ ।
47. ਹੇ ਭਾਈਓ ! ਨਹੀਂ ਤਾਂ ਇਸ ਜੀਵ ਪਾਸੋਂ ਜਪ ਤਪ (ਨਾਮ ਦੀ ਕਮਾਈ) ਤੇ ਸੰਜਮ (ਸ਼ੁਧ ਆਚਰਨ) ਦੀ ਮਿਹਨਤ ਕੁਝ ਭੀ ਨਹੀਂ ਹੋ ਸਕਦੀ ।

ਪ੍ਰ:-ਸ੍ਰੀ ਜੀਉ ! ਨਾਮ ਦੀ ਪ੍ਰਾਪਤੀ ਲਈ ਕਿਹੜਾ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

48. ੳ:—ਹੇ ਭਾਈ ! ਇਉਂ ਹੀ ਅਰਦਾਸ ਕਰਦੇ ਰਹੋ ਕਿ, ਹੇ ਪ੍ਰਭੂ ! ਜਗਤ ਦੇ ਸ਼ੁਰੂ ਤੋਂ ਅੰਤ ਤਕ ਤੂੰ ਹੀ ਕਾਇਮ ਰਹਿਣ ਵਾਲਾ ਹੈਂ, ਤੂੰ ਅਪਹੁੰਚ ਹੈਂ, ਤੂੰ ਹੀ ਅਥਾਹ ਹੈਂ ।
49. ਤੇਰਾ ਦਾਸ ਤੇਰੇ ਦਰ ਤੋਂ ਤੇਰਾ ਨਾਮ ਹੀ ਮੰਗਦਾ ਹੈ ।
50. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਮੇਰਾ (ਉਹ) ਹਰੀ ਪ੍ਰਭੂ ਆਤਮਕ ਜੀਵਨ ਦਾ ਦਰਜਾ (ਦੇਣ ਵਾਲਾ) ਹੈ ।੪।੩।੧੯।

**ਭਾਵਾਰਥ** :—ਇਹ ਜੀਵ ਮਾਇਆ ਦੇ ਮੋਹ ਵਿਚ

ਗਲਤਾਨ ਹੋਇਆ, ਝੂਠ ਨੂੰ ਸੱਚ ਅਤੇ ਸੱਚ ਨੂੰ ਝੂਠ ਸਮਝ ਕੇ ਭੁਲੇਖੇ ਵਿਚ ਪਿਆ ਰਹਿੰਦਾ ਹੈ, ਇਸੇ ਹੀ ਕਰ ਕੇ ਕਈ ਤਰ੍ਹਾਂ ਦੀਆਂ ਜੂਨਾਂ ਵਿਚ ਪੈਦਾ ਹੋਇਆ ਦੁੱਖ ਪਾਉਂਦਾ ਰਹਿੰਦਾ ਹੈ, ਅੰਤ ਨੂੰ ਇਸ ਜੀਵ ਦਾ ਨਿਸਤਾਰਾ ਕੇਵਲ ਹਰੀ ਦੀ ਸ਼ਰਣ ਲਿਆਂ ਹੀ ਹੁੰਦਾ ਹੈ।

**ਮਾਰੂ ਮਹਲਾ ੫ ॥**

1. **ਕਤ ਕਉ ਡਹਕਾਵਹੁ ਲੋਗਾ**
   **ਮੋਹਨ ਦੀਨ ਕਿਰਪਾਈ ॥੧॥**
2. **ਐਸੀ ਜਾਨਿ ਪਾਈ ॥**
3. **ਸਰਣਿ ਸੂਰੋ ਗੁਰ ਦਾਤਾ**
   **ਰਾਖੈ ਆਪਿ ਵਡਾਈ ॥੧॥ ਰਹਾਉ ॥**
4. **ਭਗਤਾ ਕਾ ਆਗਿਆਕਾਰੀ**
   **ਸਦਾ ਸਦਾ ਸੁਖਦਾਈ ॥੨॥**
5. **ਅਪਨੇ ਕਉ ਕਿਰਪਾ ਕਰੀਅਹੁ**
   **ਇਕੁ ਨਾਮੁ ਧਿਆਈ ॥੩॥**
6. **ਨਾਨਕੁ ਦੀਨੁ ਨਾਮੁ ਮਾਗੈ**
   **ਦੁਤੀਆ ਭਰਮੁ ਚੁਕਾਈ ॥੪॥੪॥੨੦॥**

**ਪਦ ਅਰਥ** :—ਕਤ ਕਉ—ਕਾਹੇ ? ਕਾਸ ਨੂੰ ? ਕਾਹਦੇ ਲਈ। ਡਹਕਾਵਹੁ—ਤੁਸੀਂ ਆਪਣੇ ਮਨ ਨੂੰ ਡੁਲਾਂਦੇ ਹੋ। ਲੋਗਾ—ਹੇ ਲੋਕੋ। ਮੋਹਨ—ਸੋਹਣਾ ਪ੍ਰਮਾਤਮਾਂ। ਦੀਨ—ਨਿਮਾਣੇ। ਕਿਰਪਾਈ—ਕ੍ਰਿਪਾ ਕਰਦਾ ਹੈ।੧

ਐਸੀ—ਇਉਂ। ਜਾਨਿ ਪਾਈ—ਅਸਾਂ ਸਮਝੀ ਹੈ, ਮੈਂ ਸਮਝੀ ਹੈ। ਸੂਰੋ—ਸੂਰਮਾਂ। ਗੁਰ ਦਾਤਾ—ਸਭ ਤੋਂ ਵਡਾ ਦਾਤਾ। ਵਡਾਈ—ਇੱਜ਼ਤ।੧। ਰਹਾਉ।

ਆਗਿਆਕਾਰੀ—ਗੱਲ ਮੰਨਣ ਵਾਲਾ।੨।

ਅਪਨੇ ਕਉ—ਆਪਣੇ ਸੇਵਕ ਉਤੇ। ਧਿਆਈ—ਧਿਆਈਂ, ਮੈਂ ਧਿਆਵਾਂ।੩।

ਨਾਨਕੁ ਦੀਨੁ ਮਾਗੈ—ਗਰੀਬ ਨਾਨਕ ਮੰਗਦਾ ਹੈ। ਦੁਤੀਆ—ਦੂਜਾ। ਭਰਮੁ—ਭੁਲੇਖਾ। ਚੁਕਾਈ—ਚੁਕਾਇ, ਦੂਰ ਕਰ ਕੇ।੪।

**ਅਰਥ :—**

ਪ੍ਰ:—ਗੁਰਦੇਵ ਜੀਉ ! ਮਨ ਸਦਾ ਹੀ ਡਾਵਾਂ ਡੋਲ ਰਹਿੰਦਾ ਹੈ, ਇਸ ਦੀ ਤਸੱਲੀ ਕਰਵਾਉਣ ਲਈ ਕੋਈ ਉਪਦੇਸ਼ ਬਖਸ਼ੋ?

1. ਉ:—ਹੇ ਲੋਕੋ ! ਤੁਸੀਂ ਆਪਣੇ ਮਨ ਨੂੰ ਕਿਉਂ ਡੁਲਾਉਂਦੇ ਹੋ, ਕਿਉਂਕਿ, ਉਹ ਸੋਹਣਾ ਪ੍ਰਭੂ ਗਰੀਬਾਂ ਉਤੇ (ਸਦਾ ਹੀ) ਦਇਆ ਕਰਨ ਵਾਲਾ ਹੈ।
2. ਹੇ ਲੋਕੋ ! ਮੈਂ ਤਾਂ ਇਉਂ ਸਮਝ ਲਿਆ ਹੈ।
3. ਕਿ ਉਹ ਪ੍ਰਮਾਤਮਾਂ ਸਭ ਤੋਂ ਵਡਾ ਦਾਤਾ ਹੈ, ਸ਼ਰਣ ਪਿਆਂ ਦੀ ਮਦਦ ਕਰਨ ਵਾਲਾ ਸੂਰਮਾਂ ਹੈ, (ਆਪਣੇ ਸੇਵਕ ਦੀ) ਆਪ ਲਾਜ ਰਖਦਾ ਹੈ।੧। ਰਹਾਉ।
4. ਹੇ ਲੋਕੋ ! ਉਹ ਪ੍ਰਮਾਤਮਾਂ ਆਪਣੇ ਭਗਤਾਂ ਦੀ ਅਰਜੋਈ ਮੰਨਣ ਵਾਲਾ ਹੈ ਅਤੇ ਉਨ੍ਹਾਂ ਨੂੰ ਸਦਾ ਹੀ ਸੁਖ ਦੇਣ ਵਾਲਾ ਹੈ।੨।

ਪ੍ਰ:—ਸ੍ਰੀ ਜੀਉ ! ਉਸ ਪਾਸੋਂ ਆਪ ਜੀ ਦੀ ਕੀ ਮੰਗ ਹੈ ?

5. ਉ:—ਹੇ ਭਾਈ ! ਮੇਰੀ ਤਾਂ ਸਦਾ ਇਹੋ ਹੀ ਮੰਗ ਹੈ ਕਿ, (ਹੇ ਪ੍ਰਭੂ) ਇਸ ਸੇਵਕ ਉਤੇ ਮੇਹਰ ਕਰਿਓ, ਮੈਂ ਤੇਰਾ ਨਾਮ ਹੀ ਸਿਮਰਦਾ ਰਹਾਂ।੩।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਮੈਂ ਕਿਸੇ ਹੋਰ ਦੂਜੇ (ਨੂੰ ਤੇਰੇ ਵਰਗਾ ਸਮਝਣ) ਦਾ ਭੁਲੇਖਾ ਦੂਰ ਕਰ ਕੇ ਮੈਂ ਗਰੀਬ (ਤੇਰੇ ਹੀ ਦਰ ਤੋਂ) ਤੇਰਾ ਨਾਮ ਮੰਗਦਾ ਹਾਂ।੪।੪।੨੦।

**ਭਾਵਾਰਥ** :—ਹਜ਼ੂਰ ਆਪਣਾ ਵਿਸ਼ਵਾਸ਼ ਦਰਸਾਉਂਦੇ ਹਨ ਕਿ, ਐ ਲੋਕੋ ! ਮੈਂ ਤਾਂ ਦ੍ਵੈਤ ਭਾਵ, ਮਾਇਆ ਦਾ ਭਰਮ ਛਡ ਕੇ ਕੇਵਲ ਇਕੋ ਹਰੀ ਦੀ ਸ਼ਰਣ ਪਕੜੀ ਹੈ ਅਤੇ ਉਸੇ ਨੇ ਮੈਨੂੰ ਅਪਣਾ ਕੇ ਆਪਣੇ ਨਾਮ ਦੀ ਦਾਤ ਬਖਸ਼ਸ਼ ਕਰ ਦਿਤੀ ਹੈ। ਇਸ ਲਈ, ਤੁਸੀਂ ਭੀ ਹਰੀ ਦੀ ਸ਼ਰਣ ਵਿਚ ਆਓ, ਤੇ ਨਾਮ ਚਿੰਤਨ ਕਰੋ।

**ਮਾਰੂ ਮਹਲਾ ੫ ॥**

1. **ਮੇਰਾ ਠਾਕੁਰੁ ਅਤਿ ਭਾਰਾ ॥**
2. **ਮੋਹਿ ਸੇਵਕੁ ਬੇਚਾਰਾ ॥੧॥**
3. **ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥**
4. **ਮੋਕਉ ਦੇਹੁ ਦਾਨਾ ॥੧॥ ਰਹਾਉ ॥**
5. **ਸਗਲੇ ਮੈ ਦੇਖੇ ਜੋਈ ॥**
6. **ਬੀਜਉ ਅਵਰੁ ਨ ਕੋਈ ॥੨॥**
7. **ਜੀਅਨ ਪ੍ਰਤਿਪਾਲਿ ਸਮਾਹੈ ॥**
8. **ਹੈ ਹੋਸੀ ਆਹੇ ॥੩॥**
9. **ਦਇਆ ਮੋਹਿ ਕੀਜੈ ਦੇਵਾ ॥**
10. **ਨਾਨਕ ਲਾਗੋ ਸੇਵਾ ॥੪॥੫॥੨੧॥**

**ਪਦ ਅਰਥ** :—ਅਤਿ ਭਾਰਾ—ਬਹੁਤ ਤਾਕਤਾਂ ਦਾ ਮਾਲਕ। ਠਾਕੁਰੁ—ਮਾਲਕ ਪ੍ਰਭੂ। ਮੋਹਿ—ਮੈਂ। ਬੇਚਾਰਾ—ਨਿਮਾਣਾ।੧।

ਮੋਹਨੁ ਲਾਲੁ—ਸੋਹਣਾ ਪਿਆਰਾ। ਪ੍ਰੀਤਮ—ਹੇ ਪ੍ਰੀਤਮ। ਪ੍ਰੀਤਮ ਮਨ ਪ੍ਰਾਨਾ—ਹੇ ਮੇਰੇ ਮਨ ਦੇ ਪ੍ਰੀਤਮ, ਹੇ ਮੇਰੀ ਜਿੰਦ ਦੇ ਪ੍ਰੀਤਮ। ਮੋਕਉ—ਮੈਨੂੰ। ਦਾਨਾ—ਦਾਨ।੧। ਰਹਾਉ।

ਸਗਲੇ—ਸਾਰੇ। ਜੋਈ—ਜੋਇ, ਖੋਜ ਕੇ। ਬੀਜਉ—ਦੂਜਾ। ਅਵਰੁ—ਹੋਰ।੨।

ਜੀਵਨ—ਸਾਰੇ ਜੀਵਾਂ ਨੂੰ। ਪ੍ਰਤਿਪਾਲਿ—ਪ੍ਰਤਿਪਾਲੈ, ਪਾਲਦਾ ਹੈ। ਸਮਾਹੈ—ਸੰਬਾਹੈ, ਰਿਜ਼ਕ ਪੁਚਾਉਂਦਾ ਹੈ। ਹੈ—ਇਸ ਵੇਲੇ ਮੌਜੂਦ ਹੈ। ਹੋਸੀ—ਅਗਾਹਾਂ ਨੂੰ ਭੀ ਮੌਜੂਦ ਰਹੇਗਾ। ਆਹੇ—ਪਹਿਲਾਂ ਭੀ ਮੌਜੂਦ ਸੀ।੩।

ਮੋਹਿ—ਮੇਰੇ ਉਤੇ । ਦੇਵਾ—ਹੇ ਦੇਵ । ਲਾਗੋ—ਲਗਾ ਰਹੇ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜਿਸ ਮਾਲਕ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ, ਉਸ ਦੇ ਅੰਦਰ ਕਿਤਨੀ ਕੁ ਸ਼ਕਤੀ ਹੈ ?

1. **ਉ**:—ਹੇ ਭਾਈਓ ! ਉਹ ਮੇਰਾ ਮਾਲਕ ਪ੍ਰਭੂ ਬਹੁਤ (ਹੀ) ਤਾਕਤਾਂ ਦਾ ਮਾਲਕ ਹੈ ।
2. ਹੇ ਪਿਆਰੇ ! ਮੈਂ (ਤਾਂ ਉਸ ਦੇ ਦਰ ਤੇ ਇਕ) ਨਿਮਾਣਾ (ਜਿਹਾ) ਸੇਵਕ ਹਾਂ ।੧।
3. ਇਸ ਲਈ, ਹੇ ਭਾਈਓ ! ਮੈਂ ਤਾਂ ਉਸ ਅਗੇ ਇਉਂ ਹੀ ਜੋਦੜੀਆਂ ਕਰਦਾ ਰਹਿੰਦਾ ਹਾਂ ਕਿ, ਹੇ ਮੇਰੇ ਮਨ ਦੇ ਪਿਆਰੇ ! ਹੇ ਮੇਰੀ ਜਿੰਦ ਦੇ ਪਿਆਰੇ ! ਤੂੰ ਮੇਰਾ ਸੋਹਣਾ ਪਿਆਰਾ ਪ੍ਰਭੂ ਹੈਂ ।

**ਪ੍ਰ**:—ਕਿਉਂ ਜੀ ! ਉਸ ਤੋਂ ਆਪ ਜੀ ਦੀ ਮੰਗ ਕੀ ਹੈ ?

4. **ਉ**:—ਹੇ ਭਾਈ ! ਮੇਰੀ ਤਾਂ ਮੰਗ ਸਿਰਫ ਇਹੋ ਹੀ ਹੈ ਕਿ, (ਹੇ ਸਾਈਆਂ ਜੀਉ !) ਮੈਨੂੰ (ਆਪਣੇ ਨਾਮ ਦਾ) ਦਾਨ ਬਖਸ਼ੋ ।੧। ਰਹਾਉ ।

**ਪ੍ਰ**:—ਕਿਉਂ ਜੀ ! ਹੋਰ ਦੇਵੀ ਦੇਵਤੇ ਅਨੇਕਾਂ ਹੀ ਦਾਤੇ ਮੰਨੇ ਗਏ ਹਨ, ਉਨ੍ਹਾਂ ਪਾਸੋਂ ਕਿਉਂ ਨਹੀਂ ਮੰਗਦੇ ?

5. **ਉ**:—ਹੇ ਸਜਨੋ ! ਹੋਰ ਸਾਰੇ ਆਸਰੇ (ਮੈਂ) ਖੋਜ ਕੇ ਵੇਖ ਲਏ ਹਨ; ਪਰ
6. ਹੋਰ ਕੋਈ ਦੂਜਾ ਉਸ ਪ੍ਰਭੂ ਦੇ ਬਰਾਬਰ ਦਾ ਨਹੀਂ ਹੈ ।੨।

**ਪ੍ਰ**:—ਸ੍ਰੀ ਜੀਉ ! ਉਸ ਵਿਚ ਐਸੀ ਖਾਸ ਵਿਸ਼ੇਸ਼ਤਾ ਕਿਹੜੀ ਵੇਖੀਦੀ ਹੈ ?

7. **ਉ**:—ਹੇ ਭਾਈ ! ਉਹ, ਪ੍ਰਮੇਸ਼ਰ ਸਾਰੇ ਜੀਵਾਂ ਨੂੰ ਪਾਲਦਾ ਹੈ, ਸਭ ਨੂੰ ਰੋਜ਼ੀ ਅਪੜਾਂਦਾ ਹੈ ।
8. ਉਹ ਹੁਣ ਭੀ ਹੈ, ਅਗਾਹਾਂ ਨੂੰ ਭੀ ਕਾਇਮ ਰਹੇਗਾ, ਉਹ ਪਹਿਲੋਂ ਭੀ ਸੀ ।੩।
9. ਇਸ ਲਈ, ਹੇ ਭਾਈਓ ! ਮੇਰੀ ਤਾਂ ਉਸ ਅਗੇ ਇਹੋ ਹੀ ਬੇਨਤੀ ਹੈ ਕਿ, ਹੇ ਦੇਵ ! ਮੇਰੇ ਉਤੇ ਦਇਆ ਕਰੋ ।
10. (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਐ ਸਾਈਆਂ ਜੀਉ ! ਮੇਹਰ ਕਰੋ, ਮੈਂ ਤੇਰੀ ਸੇਵਾ ਵਿਚ (ਹੀ) ਲਗਾ ਰਹਾਂ ।੪।੫।੨੧।

**ਭਾਵਾਰਥ** :—ਇਸ ਮਹਾਂਵਾਕ ਵਿਚ ਸਤਿਗੁਰੂ ਜੀ ਸਾਡੇ ਜੀਵਾਂ ਨੂੰ ਇਹ ਸੋਝੀ ਬਖਸ਼ਦੇ ਹਨ ਕਿ, ਹੇ ਭਾਈਓ ! ਉਸ ਹਰੀ ਤੋਂ ਬਿਨਾ ਹੋਰ ਕੋਈ ਭੀ ਸਦੀਵੀ ਹਸਤੀ ਨਹੀਂ ਜੋ ਸਭਨਾਂ ਦੀ ਪ੍ਰਤਿਪਾਲਣਾ ਕਰ ਸਕੇ, ਇਸ ਲਈ, ਉਸ ਦੇ ਮਿਲਾਪ ਦੀ ਹੀ ਤਾਂਘ ਪੈਦਾ ਕਰਨ ਲਈ ਹਰ ਜੀਵ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ ।

## ਮਾਰੂ ਮਹਲਾ ੫ ॥

1. **ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥**
2. **ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥੧॥**
3. **ਮੋਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥**
4. **ਏਹਾ ਓਟ ਅਧਾਰਾ ॥੧॥ ਰਹਾਉ ॥**
5. **ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥**
6. **ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥੨॥**
7. **ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ॥**
8. **ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥੩॥**
9. **ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥**
10. **ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥੪॥੬॥੨੨॥**

**ਪਦ ਅਰਥ** :—ਪਤਿਤ ਉਧਾਰਨ—ਵਿਕਾਰਾਂ ਵਿਚ ਡਿਗਿਆਂ ਨੂੰ ਵਿਕਾਰਾਂ ਤੋਂ ਬਚਾਣ ਵਾਲਾ । ਤਾਰਨ—(ਸੰਸਾਰ ਸਮੁੰਦਰ ਤੋਂ) ਪਾਰ ਲੰਘਾਵਣ ਵਾਲਾ । ਬਲਿ ਜਾਈਐ—ਕੁਰਬਾਨ ਜਾਣਾ ਚਾਹੀਦਾ ਹੈ । ਭੇਟੈ—ਮਿਲ ਪਏ । ਜਿਤੁ—ਜਿਸ (ਸੰਤ) ਦੀ ਰਾਹੀਂ । ਧਿਆਈਐ—ਧਿਆਇਆ ਜਾ ਸਕੇ ।੧।

ਮੋਕਉ—ਮੈਨੂੰ । ਕਹੀਅਤ—ਅਖਵਾਂਦਾ ਹੈ । ਓਟ—ਸਹਾਰਾ । ਆਧਾਰ—ਆਸਰਾ ।੧। ਰਹਾਉ ।

ਸਰਬ ਧਾਰਨ—ਹੇ ਸਾਰਿਆਂ ਨੂੰ ਸਹਾਰਾ ਦੇਣ ਵਾਲੇ । ਸਰਬ ਪ੍ਰਤਿਪਾਰਨ—ਹੇ ਸਭ ਨੂੰ ਪਾਲਣ ਵਾਲੇ । ਬਿਨਉ—ਬੇਨਤੀ । ਦੀਨਾ—ਮੈਂ ਨਿਮਾਣਾ । ਬਿਧਿ—ਜੁਗਤਿ, ਢੰਗ । ਹਮ—ਅਸੀਂ ਜੀਵ । ਮੀਨਾ—ਮੱਛੀ ।੨।

ਪੂਰਨ—ਹੇ ਸਰਬ ਵਿਆਪਕ । ਬਿਸਥੀਰਨ—ਹੇ ਸਾਰੇ ਪਸਾਰੇ ਵਾਲੇ । ਆਹਿ—ਤਾਂਘ ਨਾਲ । ਪਾਛੈ—ਤੇਰੀ ਸ਼ਰਨ । ਭੂ—ਧਰਤੀ । ਭੂ ਮੰਡਲ—ਧਰਤੀਆਂ ਦੇ ਮੰਡਲ । ਭੂ ਖੰਡਲ—ਧਰਤੀ ਦੇ ਹਿਸੇ । ਆਛੈ—ਹੈ ।੩।

ਅਖਇਓ—ਹੇ ਨਾਸ ਰਹਿਤ । ਦੇਵਾ—ਹੇ ਪ੍ਰਕਾਸ਼ ਰੂਪ । ਪਾਵਉ—ਪਾਵਉਂ, ਮੈਂ ਹਾਸਲ ਕਰਾਂ । ਸੰਗੁ—ਸਾਥ । ਰੇਨੁ—ਚਰਨ ਧੂੜ । ਰੇਨੁ ਦਾਸਰਾ—ਤੇਰੇ ਦਾਸਾਂ ਦੀ ਚਰਨ ਧੂੜ ।੪।

**ਅਰਥ** :—

**ਪ੍ਰ**:—ਹੇ ਗੁਰੋ ! ਉਸ ਪ੍ਰਭੂ ਦਾ ਸਿਮਰਨ ਕਰਦੇ ਰਹਿਣ ਲਈ ਕਿਹੜਾ ਸਾਧਨ ਕਰਨਾ ਚਾਹੀਦਾ ਹੈ ?

1. **ਉ**:—ਹੇ ਭਾਈਓ ! ਸਿਮਰਨ ਦੀ ਦਾਤ ਪ੍ਰਾਪਤ ਕਰਨ ਲਈ ਤਾਂ ਇਉਂ ਹੀ ਅਰਜੋਈਆਂ ਕਰਦੇ ਰਹਿਣਾ ਚਾਹੀਦਾ ਹੈ ਕਿ ਜੋ ਵਿਕਾਰੀਆਂ ਨੂੰ ਬਚਾਣ ਵਾਲਾ ਅਤੇ (ਸੰਸਾਰ ਸਮੁੰਦਰ ਤੋਂ) ਪਾਰ ਲੰਘਾਣ ਵਾਲਾ ਪ੍ਰਮੇਸ਼ਰ ਜੀ ਹੈ, (ਉਸ)

ਤੋਂ ਸਦਾ ਹੀ ਕੁਰਬਾਨ ਜਾਣਾ ਚਾਹੀਦਾ ਹੈ।

2. ਹੇ ਭਾਈ ! ਹਰ ਵੇਲੇ ਇਹੀ ਅਰਦਾਸ ਕਰਨੀ ਚਾਹੀਦੀ ਹੈ, ਕਿ ਕੋਈ ਅਜਿਹਾ ਸੰਤ ਮਿਲ ਪਏ, ਜਿਸ ਦੀ ਰਾਹੀਂ ਸਦਾ ਹੀ ਪ੍ਰਮਾਤਮਾਂ ਦਾ ਸਿਮਰਨ ਕੀਤਾ ਜਾ ਸਕੇ।੧।
3. ਹੇ ਪ੍ਰਭੂ ਜੀਉ ! ਮੈਨੂੰ (ਤਾਂ) ਕੋਈ (ਭੀ) ਨਹੀਂ ਜਾਣਦਾ।
4. ਪਰ, ਮੈਂ ਤੇਰਾ ਦਾਸ ਅਖਵਾਂਦਾ ਹਾਂ।
5. ਮੈਨੂੰ ਇਹੀ ਸਹਾਰਾ ਹੈ, ਮੈਨੂੰ ਇਹੀ ਆਸਰਾ ਹੈ ਕਿ, ਤੂੰ ਆਪਣੇ ਦਾਸ ਦੀ ਲਾਜ ਰਖੇਂਗਾ।੧। ਰਹਾਉ।
6. ਹੇ ਸਾਰੇ ਜੀਵਾਂ ਨੂੰ ਸਹਾਰਾ ਦੇਣ ਵਾਲੇ, ਹੇ ਸਭਨਾਂ ਨੂੰ ਪਾਲਣ ਵਾਲੇ, ਮੈਂ ਨਿਮਾਣਾ ਇਕ ਬੇਨਤੀ ਕਰਦਾ ਹਾਂ।
7. ਕਿ ਤੂੰ ਪਾਣੀ ਹੋਵੇਂ ਤੇ ਮੈਂ ਤੇਰੀ ਮੱਛੀ ਬਣਿਆਂ ਰਹਾਂ, (ਪਰ ਇਹ ਕਿਵੇਂ ਹੋ ਸਕੇ, ਇਹ) ਜੁਗਤ ਤੂੰ ਆਪ ਹੀ ਜਾਣਦਾ ਹੈਂ।੨।
8. ਹੇ ਸਰਬ ਵਿਆਪਕ ! ਹੇ ਸਾਰੇ ਪਸਾਰੇ ਦੇ ਮਾਲਕ, ਮੈਂ ਤੇਰੀ ਸ਼ਰਨ ਚਾਅ ਨਾਲ ਆ ਪਿਆ ਹਾਂ।
9. ਹੇ ਸਾਈਆਂ ਜੀਉ ! ਇਹ ਸਾਰਾ ਅਕਾਸ਼ ਧਰਤੀ, ਧਰਤੀਆਂ ਦੇ ਚੱਕਰ, ਧਰਤੀ ਦੇ ਹਿਸੇ, ਇਹ ਸਭ ਕੁਝ ਤੂੰ ਆਪ ਹੀ ਹੈਂ, (ਭਾਵ ਤੂੰ ਇਹ ਸਾਰੇ ਹੀ ਆਪਣੇ ਆਪ ਤੋਂ ਪੈਦਾ ਕੀਤੇ ਹਨ)।੩।
10. ਹੇ ਸਦਾ ਕਾਇਮ ਰਹਿਣ ਵਾਲੇ, ਹੇ ਅਬਿਨਾਸੀ, ਹੇ ਪ੍ਰਕਾਸ਼ ਰੂਪ, ਹੇ ਸੋਹਣੇ ਸਰੂਪ ਵਾਲੇ, ਹੇ ਅਲੱਖ, ਹੇ ਬੇਅੰਤ !
11. ਹੇ ਸਾਈਆਂ ਜੀਉ ! ਮੇਹਰ ਕਰ, ਮੈਂ ਤੇਰੇ ਸੰਤਾਂ ਦੀ ਸੰਗਤ ਤੇ ਦਾਸਾਂ ਦੀ ਚਰਨ ਧੂੜ ਇਹੋ ਹੀ ਖੈਰ ਪ੍ਰਾਪਤ ਕਰ ਸਕਾਂ।੪।੬।੨੨।

**ਭਾਵਾਰਥ** :—ਹਰ ਪ੍ਰਾਣੀ ਮਾਤ੍ਰ ਨੂੰ ਇਉਂ ਹੀ ਅਰਦਾਸ ਕਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ ਕਿ ਇਉਂ ਹੀ ਜੋਦੜੀਆਂ ਕਰਦੇ ਰਹੋ ਕਿ ਹੇ ਸਾਈਂ ਜੀ ! ਸਾਨੂੰ ਕੋਈ ਅਜਿਹਾ ਸੰਤ ਮਿਲੇ ਜਿਸ ਦੀ ਸੰਗਤ ਵਿਚ ਹਰੀ ਜੈਸੇ ਸਰਬ ਪ੍ਰਤਿਪਾਲਕ ਪਿਆਰੇ ਦਾ ਸਦੀਵੀ ਕਾਲ ਲਈ ਮਿਲਾਪ ਹੋ ਸਕੇ ਅਤੇ ਉਸੇ ਦਾ ਹੀ ਸਦਾ ਸਿਮਰਨ ਕਰਦੇ ਰਹੀਏ।

### ਮਾਰੂ ਮਹਲਾ ੫ ॥

1. **ਤ੍ਰਿਪਤਿ ਆਘਾਏ ਸੰਤਾ ॥**
2. **ਗੁਰ ਜਾਨੇ ਜਿਨ ਮੰਤਾ ॥**
3. **ਤਾ ਕੀ ਕਿਛੁ ਕਹਨੁ ਨ ਜਾਈ ॥**
4. **ਜਾ ਕਉ ਨਾਮ ਬਡਾਈ ॥੧॥**
5. **ਲਾਲੁ ਅਮੋਲਾ ਲਾਲੋ ॥**
6. **ਅਗਹ ਅਤੋਲਾ ਨਾਮੋ ॥੧॥ ਰਹਾਉ ॥**
7. **ਅਵਿਗਤ ਸਿਉ ਮਾਨਿਆ ਮਾਨੋ ॥**
8. **ਗੁਰਮੁਖਿ ਤਤੁ ਗਿਆਨੋ ॥**
9. **ਪੇਖਤ ਸਗਲ ਧਿਆਨੋ ॥**
10. **ਤਜਿਓ ਮਨ ਤੇ ਅਭਿਮਾਨੋ ॥੨॥**
11. **ਨਿਹਚਲੁ ਤਿਨ ਕਾ ਠਾਣਾ ॥**
12. **ਗੁਰ ਤੇ ਮਹਲੁ ਪਛਾਣਾ ॥**
13. **ਅਨਦਿਨੁ ਗੁਰ ਮਿਲਿ ਜਾਗੇ ॥**
14. **ਹਰਿ ਕੀ ਸੇਵਾ ਲਾਗੇ ॥੩॥**
15. **ਪੂਰਨ ਤ੍ਰਿਪਤਿ ਅਘਾਏ ॥**
16. **ਸਹਜ ਸਮਾਧਿ ਸੁਭਾਏ ॥**
17. **ਹਰਿ ਭੰਡਾਰੁ ਹਾਥਿ ਆਇਆ ॥**
18. **ਨਾਨਕ ਗੁਰ ਤੇ ਪਾਇਆ ॥੪॥੭॥੨੩॥**

**ਪਦ ਅਰਥ** :—ਤ੍ਰਿਪਤਿ—ਰੱਜ, ਰਜੇਵਾਂ। ਅਘਾਏ—ਰੱਜ ਗਏ। ਤ੍ਰਿਪਤਿ ਅਘਾਏ—ਪੂਰਨ ਤੌਰ ਤੇ ਰੱਜ ਜਾਂਦੇ ਹਨ। ਗੁਰ...ਮੰਤਾ—ਜਿਨ ਗੁਰ ਮੰਤਾ ਜਾਨੇ, ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨਾਲ ਡੂੰਘੀ ਸਾਂਝ ਪਾ ਲਈ। ਤਾ ਕੀ—ਉਨ੍ਹਾਂ (ਮਨੁੱਖਾਂ) ਦੀ। ਨਾਮ ਵਡਾਈ—ਨਾਮ ਜਪਣ ਦੀ ਇੱਜ਼ਤ (ਮਿਲੀ)।੧।

ਅਮੋਲਾ—ਜਿਹੜਾ ਕਿਸੇ ਭੀ ਕੀਮਤ ਤੋਂ ਨਾ ਮਿਲ ਸਕੇ। ਅਗਹ—(ਅ-ਗਹ) ਜਿਹੜਾ ਪਕੜ ਵਿਚ ਨਾ ਆ ਸਕੇ। ਅਤੋਲਾ—ਜਿਸ ਦੇ ਬਰਾਬਰ ਦੀ ਹੋਰ ਕੋਈ ਸ਼ੈ ਨਹੀਂ। ਨਾਮੋ—ਨਾਮ।੧। ਰਹਾਉ।

ਅਵਿਗਤ—ਅਦ੍ਰਿਸ਼ਟ। ਸਿਉ—ਨਾਲ। ਮਾਨੋ—ਮਨੁ, ਮਨ। ਗੁਰਮੁਖਿ—ਗੁਰੂ ਦੀ ਰਾਹੀਂ। ਤਤੁ—ਅਸਲੀਅਤ। ਗਿਆਨੋ—ਆਤਮਕ ਜੀਵਨ ਦੀ ਸੂਝ। ਪੇਖਤ ਸਗਲ—ਸਭ ਨੂੰ ਵੇਖਦਿਆਂ, ਸਭਨਾਂ ਨਾਲ ਮੇਲ ਮਿਲਾਪ ਰਖਦਿਆਂ। ਤੇ—ਤੋਂ।੨।

ਠਾਣਾ—ਥਾਂ, ਆਤਮਕ ਟਿਕਾਣਾ। ਨਿਹਚਲੁ—ਨਾ ਹਿੱਲਣ ਵਾਲਾ। ਮਹਲੁ—ਪ੍ਰਮਾਤਮਾਂ ਦੀ ਹਜ਼ੂਰੀ। ਪਛਾਣਾ—ਸਾਂਝ ਪਾ ਲਈ। ਅਨਦਿਨੁ—ਹਰ ਰੋਜ਼, ਹਰ ਵੇਲੇ। ਗੁਰ ਮਿਲਿ—ਗੁਰੂ ਨੂੰ ਮਿਲ ਕੇ। ਜਾਗੇ—ਮਾਇਆ ਦੇ ਮੋਹ ਦੀ ਨੀਂਦ ਤੋਂ ਸੁਚੇਤ ਹੋ ਗਏ।੩।

ਸਹਜ—ਆਤਮਕ ਅਡੋਲਤਾ। ਸੁਭਾਏ—ਸੁਭਾਇ, ਪ੍ਰੇਮ ਵਿਚ (ਟਿਕੇ ਹੋਏ)। ਹਾਥ—ਹੱਥ ਵਿਚ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਮਨ ਤਾਂ ਹਰ ਵਕਤ ਹੀ ਅਤ੍ਰਿਪਤ ਰਹਿੰਦਾ ਹੈ ਪਰ ਸੰਤਾਂ ਦੇ ਮਨ ਨੂੰ ਕਿਵੇਂ ਤ੍ਰਿਪਤੀ ਹੋ ਗਈ ?

1. **ਉ**:—ਹੇ ਭਾਈਓ ! ਉਹ ਸੰਤ ਜਨ ਪੂਰਨ ਤੌਰ ਤੇ ਰੱਜ ਗਏ ਹਨ।
2. ਜਿਨ੍ਹਾਂ ਸੰਤ ਜਨਾਂ ਨੇ ਗੁਰੂ ਦੇ ਉਪਦੇਸ਼ ਨਾਲ ਡੂੰਘੀ ਸਾਂਝ ਪਾ ਲਈ ਹੈ।
3. ਉਨ੍ਹਾਂ ਦੀ ਆਤਮਕ ਅਵਸਥਾ ਇਤਨੀ ਉਚੀ ਬਣ ਜਾਂਦੀ ਹੈ ਕਿ, ਬਿਆਨ ਨਹੀਂ ਕੀਤੀ ਜਾ ਸਕਦੀ।
4. ਪਰ ਹੇ ਪਿਆਰੇ ! ਉਨ੍ਹਾਂ ਦੀ ਹੀ ਮਹਿਮਾਂ ਨਹੀਂ ਬਿਆਨ

ਕੀਤੀ ਜਾ ਸਕਦੀ, ਜਿਨ੍ਹਾਂ ਨੂੰ ਪ੍ਰਮੇਸ਼ਰ ਦੇ ਨਾਮ ਜਪਣ ਦੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ ।

5. ਹੇ ਪਿਆਰੇ ! ਪ੍ਰਮੇਸ਼ਰ ਦਾ ਨਾਮ ਇਕ ਐਸਾ ਲਾਲ ਹੈ ਜਿਹੜਾ ਕਿਸੇ ਦੁਨਿਆਵੀ ਕੀਮਤ ਨਾਲ ਨਹੀਂ ਮਿਲਦਾ ।
6. ਜਿਹੜਾ (ਅਸਾਨੀ ਨਾਲ) ਫੜਿਆ ਨਹੀਂ ਜਾ ਸਕਦਾ, ਜਿਸਦੇ ਬਰਾਬਰ ਦੀ ਹੋਰ ਕੋਈ ਚੀਜ਼ ਨਹੀਂ ਹੈ ।੧।ਰਹਾਉ।
7. ਹੇ ਪਿਆਰੇ ! ਜਿਨ੍ਹਾਂ ਨੂੰ ਨਾਮ ਲਾਲ ਪ੍ਰਾਪਤ ਹੋ ਗਿਆ, ਅਦ੍ਰਿਸ਼ਟ ਪ੍ਰਮੇਸ਼ਰ ਨਾਲ ਉਨ੍ਹਾਂ ਦਾ ਮਨ ਪਤੀਜ ਗਿਆ ।
8. ਗੁਰੂ ਦੀ ਸ਼ਰਨ ਪੈ ਕੇ ਉਨ੍ਹਾਂ ਨੂੰ ਅਸਲੀ ਆਤਮਕ ਜੀਵਨ ਦੀ ਸੂਝ ਪ੍ਰਾਪਤ ਹੋ ਗਈ ।
9. ਸਾਰੇ ਜਗਤ ਨਾਲ ਮੇਲ ਮਿਲਾਪ ਰਖਦਿਆਂ ਭੀ ਉਨ੍ਹਾਂ ਦੀ ਸੁਰਤਿ ਪ੍ਰਭੂ ਦੇ ਚਰਨਾਂ ਵਿਚ ਹੀ ਜੁੜੀ ਰਹਿੰਦੀ ਹੈ ।
10. (ਇਸੇ ਲਈ) ਉਹ ਆਪਣੇ ਮਨ ਤੋਂ ਅਹੰਕਾਰ ਦੂਰ ਕਰ ਲੈਂਦੇ ਹਨ ।੨।
11. ਹੇ ਭਾਈਓ ! ਜਿਨ੍ਹਾਂ ਨੂੰ ਲਾਲ ਨਾਮ ਮਿਲ ਗਿਆ, ਉਨ੍ਹਾਂ ਦਾ ਆਤਮਕ ਟਿਕਾਣਾ ਅਟੱਲ ਹੋ ਜਾਂਦਾ ਹੈ, (ਉਨ੍ਹਾਂ ਦਾ ਮਨ ਮਾਇਆ ਵਲ ਡੋਲਣੋ ਹੱਟ ਜਾਂਦਾ ਹੈ) ।
12. ਹੇ ਭਾਈ ! ਉਹ ਮਨੁੱਖ ਗੁਰੂ ਪਾਸੋਂ (ਸਿਖਿਆ ਲੈਕੇ) ਉਹ ਹਰ ਵੇਲੇ ਪ੍ਰਭੂ ਚਰਨਾਂ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ।
13. ਉਹ ਗੁਰੂ ਨੂੰ ਮਿਲ ਕੇ (ਗੁਰੂ ਦੀ ਸ਼ਰਨ ਪੈ ਕੇ) ਉਹ ਹਰ ਵੇਲੇ (ਮਾਇਆ ਦੇ ਹਲਿਆਂ ਵਲੋਂ) ਸੁਚੇਤ ਰਹਿੰਦੇ ਹਨ ।
14. ਅਤੇ ਉਹ ਹਰ ਵੇਲੇ ਪ੍ਰਮਾਤਮਾਂ ਦੀ ਸੇਵਾ ਭਗਤੀ ਵਿਚ ਲਗੇ ਰਹਿੰਦੇ ਹਨ ।੩।
15. ਹੇ ਭਾਈਓ ! ਜਿਨ੍ਹਾਂ ਨੂੰ ਨਾਮ ਲਾਲ ਮਿਲ ਜਾਂਦਾ ਹੈ, ਉਹ ਮਾਇਆ ਦੀ ਤ੍ਰਿਸ਼ਨਾ ਵਲੋਂ ਪੂਰਨ ਤੌਰ ਤੇ ਰੱਜੇ ਰਹਿੰਦੇ ਹਨ ।
16. ਉਹ ਪ੍ਰਭੂ ਦੇ ਪਿਆਰ ਵਿਚ ਟਿਕੇ ਰਹਿੰਦੇ ਹਨ । ਉਨ੍ਹਾਂ ਦੀ ਆਤਮਕ ਅਡੋਲਤਾ ਵਾਲੀ ਸਮਾਧੀ ਬਣੀ ਰਹਿੰਦੀ ਹੈ ।
17. (ਕਿਉਂਕਿ) ਪ੍ਰਮੇਸ਼ਰ ਦਾ ਨਾਮ ਖਜ਼ਾਨਾ ਉਨ੍ਹਾਂ ਦੇ ਹੱਥ ਆ ਜਾਂਦਾ ਹੈ ।
18. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਇਹ ਖਜ਼ਾਨਾ ਗੁਰੂ ਪਾਸੋਂ ਹੀ ਮਿਲਦਾ ਹੈ ।੪।੭।੨੩।

**ਭਾਵਾਰਥ**:—ਨਾਮ ਇਕ ਅਜਿਹੀ ਅਮੋਲਕ ਤੇ ਗੁਣਕਾਰੀ ਵਸਤੂ ਹੈ ਕਿ, ਜਿਸ ਨੂੰ ਇਹ ਮਿਲ ਜਾਏ ਉਹ ਪੂਰੀ ਤਰ੍ਹਾਂ ਰੱਜ ਜਾਂਦਾ ਹੈ, ਉਸ ਨੂੰ ਅਜਿਹੀ ਸਮਝ ਆ ਜਾਂਦੀ ਹੈ ਕਿ ਮਾਇਆ ਦੇ ਸਾਰੇ ਰੰਗ ਦੇਖਦਾ ਹੋਇਆ ਭੀ ਉਸ ਦਾ ਧਿਆਨ ਹਰੀ ਵਿਚ ਅਡੋਲ ਰਹਿੰਦਾ ਹੈ ।

## ਮਾਰੂ ਮਹਲਾ ੫ ਘਰੁ ੬ ਦੁਪਦੇ

### ੧ ੴ ਸਤਿਗੁਰ ਪ੍ਰਸਾਦਿ ॥

**1. ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥**
**2. ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ ॥੧॥**
**3. ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥**
**4. ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ ॥੧॥ ਰਹਾਉ ॥**
**5. ਦੂਖ ਦੀਨ ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥**
**6. ਗੁਰ ਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥**

**ਪਦ ਅਰਥ** :—ਸਗਲ—ਸਾਰੀਆਂ । ਮਿਲਿ ਸਾਧ—ਗੁਰੂ ਨੂੰ ਮਿਲ ਕੇ । ਗੁਮਾਨ—ਅਹੰਕਾਰ । ਮਿਥਿਆ—ਨਾਸਵੰਤ । ਰਸਨਾ—ਜੀਭ ਨਾਲ । ਵਖਾਨ—ਉਚਾਰਨ ਕਰ ।੧।

ਮਨ—ਹੇ ਮਨ । ਕਰਨ—ਕੰਨਾਂ ਨਾਲ । ਮਿਟਹਿ—ਮਿਟ ਜਾਣਗੇ । ਅਘ—ਪਾਪ । ਜਾਮੁ—ਜਮ । ਬਪੁਰਾ—ਵਿਚਾਰਾ ।੧। ਰਹਾਉ ।

ਦੀਨ—ਦੀਨਤਾ, ਮੁਥਾਜੀ । ਨ ਬਿਆਪੈ—ਆਪਣਾ ਜ਼ੋਰ ਨਹੀਂ ਪਾ ਸਕਦਾ । ਮਿਲੈ—ਮਿਲ ਜਾਂਦਾ ਹੈ । ਸੁਖ ਬਿਸ੍ਰਾਮੁ—ਸੁਖਾਂ ਵਿਚ ਟਿਕਾਣਾ । ਗੁਰ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ । ਨਾਨਕੁ ਬਖਾਨੈ—ਨਾਨਕ ਆਖਦਾ ਹੈ । ਤਤੁ ਗਿਆਨੁ—ਅਸਲ ਆਤਮਕ ਜੀਵਨ ਦੀ ਸੂਝ ।੨।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਦਸੋ, ਮੇਰੇ ਜਨਮ ਜਨਮ ਦੇ ਪਾਪ ਕਿਵੇਂ ਕਟੇ ਜਾ ਸਕਦੇ ਹਨ ?

1. **ਉ**:—ਹੇ ਪਿਆਰਿਆ ! ਸਾਰੀਆਂ ਫੋਕੀਆਂ ਚਤਰਾਈਆਂ ਛਡ ਦੇ ਅਤੇ ਗੁਰੂ ਨੂੰ ਮਿਲਕੇ (ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਦੇ ।
2. ਹੇ ਭਾਈ ! (ਨਾਮ ਤੋਂ ਬਿਨਾ) ਹੋਰ ਸਭੋ ਕੁਝ ਨਾਸਵੰਤ ਹੈ । ਇਸ ਲਈ, ਤੂੰ ਆਪਣੀ ਜੀਭ ਨਾਲ ਪ੍ਰਮੇਸ਼ਰ ਜੀ ਦਾ ਨਾਮ ਸਿਮਰਿਆ ਕਰ ।੧।
3. ਹੇ ਮੇਰੇ ਮਨਾ ! (ਤੂੰ) ਕੰਨਾਂ ਨਾਲ ਪ੍ਰਮਾਤਮਾਂ ਦਾ ਨਾਮ ਸੁਣਿਆਂ ਕਰ ।
4. ਇਸ ਤਰ੍ਹਾਂ, ਨਾਮ ਦੀ ਬਰਕਤ ਨਾਲ ਤੇਰੇ ਅਨੇਕਾਂ ਜਨਮਾਂ ਦੇ (ਕੀਤੇ ਹੋਏ) ਪਾਪ ਮਿਟ ਜਾਣਗੇ, (ਫਿਰ ਦਸ) ਜਮ ਵਿਚਾਰਾ ਕੌਣ ਹੈ (ਜੋ ਤੈਨੂੰ ਡਰਾ ਸਕੇ) ।੧। ਰਹਾਉ ।

**ਪ੍ਰ**.—ਸ੍ਰੀ ਜੀਉ ! ਹੋਰ ਕੀ ਲਾਭ ਹੋਵੇਗਾ ?

5. **ਉ**:—ਹੇ ਭਾਈ ! (ਜਿਹੜਾ ਮਨੁੱਖ ਨਾਮ ਸਿਮਰਦਾ ਹੈ ਉਸ

ਉਤੇ ਦੁਨੀਆਂ ਦੇ) ਦੁੱਖ, ਮੁਥਾਜੀ, (ਹਰੇਕ ਕਿਸਮ ਦਾ) ਡਰ, ਇਨ੍ਹਾਂ ਵਿਚੋਂ ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦਾ ਅਤੇ ਤੇਰਾ ਸੁਖ ਸਰੂਪ ਪ੍ਰਭੂ ਵਿਚ ਬਿਸਰਾਮ ਹੋਵੇਗਾ।

6, ਹੇ ਪਿਆਰੇ ! ਪ੍ਰਭੂ ਦਾ ਭਜਨ ਕਰਨਾ ਹੀ ਅਸਲ ਆਤਮਕ ਜੀਵਨ ਦੀ ਸੂਝ ਹੈ, (ਪਰ ਇਹ ਨਾਮ) ਗੁਰੂ ਦੀ ਕ੍ਰਿਪਾ ਨਾਲ (ਹੀ ਮਿਲਦਾ ਹੈ) ।੨।੧।੨੪।

**ਭਾਵਾਰਥ** :—ਹਰ ਮਨੁੱਖ ਦੁੱਖਾਂ ਦੀ ਨਵਿਰਤੀ ਚਾਹੁੰਦਾ ਹੈ, ਪਰ ਹਜ਼ੂਰ ਇਸ ਸ਼ਬਦ ਵਿਚ ਮਨੁੱਖਾਂ ਨੂੰ ਗੁਰਮਤ ਦੀ ਵੀਚਾਰ ਦਰਸਾ ਰਹੇ ਹਨ ਕਿ, ਹਉਮੈਂ ਨੂੰ ਛਡ ਕੇ ਨਾਮ ਦਾ ਸਿਮਰਨ ਕਰੋ, ਜਿਸ ਨਾਮ ਦੀ ਬਰਕਤ ਨਾਲ ਤੁਹਾਨੂੰ ਕੋਈ ਭੀ ਦੁੱਖ ਨਹੀਂ ਪੋਹ ਸਕੇਗਾ।

**ਮਾਰੂ ਮਹਲਾ ੫ ॥**

**1. ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥**
**2. ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥੧॥**
**3. ਮੇਰੇ ਮਨ ਨਾਮੁ ਨਿਤ ਨਿਤ ਲੇਹ ॥**
**4. ਜਲਤ ਨਾਹੀ ਅਗਨਿ ਸਾਗਰ**
**ਸੂਖੁ ਮਨਿ ਤਨਿ ਦੇਹ ॥੧॥ ਰਹਾਉ ॥**
**5. ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ॥**
**6. ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ**
**ਤੇਰੈ ਕਾਮਿ ਆਵਤ ਏਹ ॥੨॥੨॥੨੫॥**

**ਪਦ ਅਰਥ** :—ਸੇ—ਉਹ। ਹੋਤ ਦੇਖੇ ਖੇਹ—ਖੇਹ ਹੋਤ ਦੇਖੇ, ਸੁਆਹ ਹੁੰਦੇ ਦੇਖੇ ਜਾਂਦੇ ਹਨ, ਵਿਕਾਰਾਂ ਦੀ ਅੱਗ ਦੇ ਸਮੁੰਦਰ ਵਿਚ ਸੜਕੇ ਸੁਆਹ ਹੁੰਦੇ ਵੇਖੇ ਜਾਂਦੇ ਹਨ। ਬਿਲਾਸ—ਰੰਗ ਰਲੀਆਂ। ਬਨਿਤਾ—ਇਸਤ੍ਰੀ। ਏ ਨੇਹ—ਇਹ ਸਾਰੇ ਪਿਆਰ।੧।

ਮਨ—ਹੇ ਮਨ। ਨਿਤ ਨਿਤ—ਸਦਾ ਹੀ। ਜਲਤ ਨਾਹੀ—ਸੜਦਾ ਨਹੀਂ। ਅਗਨਿ ਸਾਗਰ—ਤ੍ਰਿਸ਼ਨਾ ਦੀ ਅੱਗ ਦਾ ਸਮੁੰਦਰ। ਮਨਿ—ਮਨ ਵਿਚ। ਤਨਿ—ਤਨ ਵਿਚ। ਦੇਹ—ਸਰੀਰ ।੧। ਰਹਾਉ।

ਬਿਰਖ—ਰੁੱਖ। ਛਾਇਆ—ਛਾਂ। ਪਵਨ—ਹਵਾ। ਮੇਹ—ਮੇਘ; ਬੱਦਲ। ਝੂਲਤ—ਰੁੜਾ ਲੈ ਜਾਂਦੀ ਹੈ। ਦ੍ਰਿੜੁ—ਹਿਰਦੇ ਵਿਚ ਪੱਕੀ ਕਰ। ਮਿਲ ਸਾਧ—ਗੁਰੂ ਨੂੰ ਮਿਲ। ਤੇਰੈ ਕਾਮਿ—ਤੇਰੇ ਕੰਮ ਵਿਚ। ਏਹ—ਇਹ ਭਗਤੀ ਹੀ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਾਡਾ ਮਨ ਅਜਿਹਾ ਚੰਚਲ ਹੈ, ਜੋ ਰੱਬੀ ਮਾਰਗ ਤੇ ਤੁਰਨ ਵਲੋਂ ਹਰ ਵਕਤ ਹੀ ਆਲਸੀ ਰਹਿੰਦਾ ਹੈ, ਇਸ ਨੂੰ ਸਮਝਾਉਣ ਲਈ ਕੋਈ ਤਰੀਕਾ ਦਸੋ ?

1. **ਉ**:—ਹੇ ਪਿਆਰੇ ! ਤੂੰ ਇਸ ਮਨ ਨੂੰ ਇਉਂ ਸਮਝਾਇਆ ਕਰ ਕਿ, ਹੇ ਮੇਰੇ ਮਨਾ ! ਵੇਖ, ਜਿਨ੍ਹਾਂ ਮਨੁੱਖਾਂ ਨੇ ਪ੍ਰਮੇਸ਼ਰ ਜੀ ਦਾ ਨਾਮ ਭੁਲਾ ਦਿਤਾ ਹੈ, ਉਹ (ਵਿਕਾਰਾਂ ਦੀ ਅੱਗ ਦੇ ਸਮੁੰਦਰ ਵਿਚ ਸੜ ਕੇ) ਸੁਆਹ ਹੁੰਦੇ ਵੇਖੇ ਜਾਂਦੇ ਹਨ।

**ਪ੍ਰ**:—ਹੇ ਗੁਰੋ ! ਇਸਤ੍ਰੀ ਪੁੱਤ੍ਰ ਆਦਿਕਾਂ ਦਾ ਮੋਹ ਮਨ ਵਿਚ ਹਰ ਵਕਤ ਹੀ ਖਿੱਚ ਪਾਈ ਰਖਦਾ ਹੈ, ਇਸ ਤੋਂ ਕਿਵੇਂ ਬਚਾ ਹੋਵੇ ?

2. **ਉ**:—ਹੇ ਪਿਆਰਿਆ ! ਵੇਖ, ਪੁੱਤ੍ਰ, ਮਿੱਤ੍ਰ, ਇਸਤ੍ਰੀ (ਆਦਿਕ ਸਨਬੰਧੀ ਜਿਨ੍ਹਾਂ ਨਾਲ ਮਨੁੱਖ ਦੁਨੀਆਂ ਦੀਆਂ) ਰੰਗ ਰਲੀਆਂ (ਮਾਣਦਾ ਹੈ) ਇਹ ਸਾਰੇ ਪਿਆਰ (ਆਖਰ) ਟੁੱਟ ਜਾਂਦੇ ਹਨ।੧।

3, (ਇਸ ਲਈ) ਹੇ ਮੇਰੇ ਮਨ ! ਸਦਾ ਹੀ ਪ੍ਰਮਾਤਮਾਂ ਦਾ ਨਾਮ ਜਪਿਆ ਕਰ।

**ਪ੍ਰ**:—ਸ੍ਰੀ ਜੀਉ ! ਨਾਮ ਜਪਦੇ ਰਹਿਣ ਨਾਲ ਆਖਰ ਹਾਸਲ ਕੀ ਹੋਵੇਗਾ ?

4. **ਉ**:—ਹੇ ਭਾਈ ! ਜਿਹੜਾ ਮਨੁੱਖ ਪ੍ਰਮੇਸ਼ਰ ਜੀ ਦਾ ਨਾਮ ਜਪਦਾ ਹੈ, ਉਹ ਤ੍ਰਿਸ਼ਨਾਂ ਦੀ ਅੱਗ ਦੇ ਸਮੁੰਦਰਾਂ ਵਿਚ ਸੜਦਾ ਨਹੀਂ, ਉਸ ਦੇ ਮਨ ਵਿਚ ਤਨ ਵਿਚ ਦੇਹੀ ਵਿਚ ਸੁੱਖ ਅਨੰਦ ਬਣਿਆਂ ਰਹਿੰਦਾ ਹੈ।੧। ਰਹਾਉ।

**ਪ੍ਰ**:—ਸ੍ਰੀ ਜੀਉ ! ਇਸ ਸੰਸਾਰ ਦੇ ਮਾਇਕੀ ਪਦਾਰਥ ਤਾਂ, ਭੋਗਣ ਸਮੇਂ ਬਿਲਕੁਲ ਸੱਚੇ ਹੀ ਪ੍ਰਤੀਤ ਹੁੰਦੇ ਹਨ ?

5. **ਉ**:—ਹੇ ਸਜਨਾਂ ! ਵੇਖ; ਜੋ ਪਦਾਰਥ ਤੈਨੂੰ ਸੱਚੇ ਪ੍ਰਤੀਤ ਹੁੰਦੇ ਹਨ, ਇਹ ਤਾਂ ਇਉਂ ਹੀ ਹਨ, ਜਿਵੇਂ ਰੁੱਖ ਦੀ ਛਾਂ ਨਾਸ ਹੋ ਜਾਂਦੀ ਹੈ, (ਭਾਵ ਛੇਤੀ ਬਦਲਦੀ ਜਾਂਦੀ ਹੈ) ਜਿਵੇਂ ਹਵਾ ਬੱਦਲਾਂ ਨੂੰ ਉਡਾ ਕੇ ਲੈ ਜਾਂਦੀ ਹੈ, (ਤੇ ਉਨ੍ਹਾਂ ਦੀ ਛਾਂ ਮੁੱਕ ਜਾਂਦੀ ਹੈ। ਇਸੇ ਤਰ੍ਹਾਂ ਦੁਨੀਆਂ ਦੇ ਬਿਲਾਸ ਨਾਸਵੰਤ ਹਨ)।

**ਪ੍ਰ**:—ਸ੍ਰੀ ਜੀਉ ! ਆਖਰ ਦਸੋ, ਮੈਂ ਕੀ ਕਰਾਂ, ਜੋ ਕਿ ਅੰਤ ਸਮੇਂ ਮੇਰੇ ਕੰਮ ਆਵੇ ?

6. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਗੁਰੂ ਨੂੰ ਮਿਲ ਅਤੇ ਆਪਣੇ ਹਿਰਦੇ ਵਿਚ (ਉਸ) ਪ੍ਰਮੇਸ਼ਰ ਜੀ ਦੀ ਭਗਤੀ ਪੱਕੀ ਕਰ, (ਅੰਤ ਨੂੰ) ਇਹੋ ਹੀ ਤੇਰੇ ਕੰਮ ਆਉਣ ਵਾਲੀ ਹੈ।੨।੨।੨੫।

**ਭਾਵਾਰਥ** :—ਇਸ ਸ਼ਬਦ ਵਿਚ ਹਰ ਮਨੁੱਖ ਦੇ ਦੁਖੀਆ ਰਹਿਣ ਦਾ ਕਾਰਨ ਬਿਆਨ ਕਰਦੇ ਹਨ ਕਿ, ਹਰੀ ਦੇ ਨਾਮ ਤੋਂ ਬਿਨਾ ਹੋਰ ਹਰ ਤਰ੍ਹਾਂ ਦੀ ਲਗਨ ਛਿਨ ਭੰਗਰ ਹੈ ਇਹੀ ਹੀ ਨਾਸਵੰਤ ਪਦਾਰਥਾਂ ਦੀ ਲਗਨ ਮਨੁੱਖ ਨੂੰ ਦੁੱਖਾਂ ਦਾ ਕਾਰਨ ਬਣੀ ਰਹਿੰਦੀ ਹੈ, ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਹਰੀ ਪ੍ਰਮੇਸ਼ਰ ਦੀ ਭਗਤੀ ਹਿਰਦੇ ਅੰਦਰ ਦ੍ਰਿੜ੍ਹ ਕਰਨ ਦੀ ਪ੍ਰੇਰਨਾ ਕਰਦੇ ਹਨ, ਜੋ ਕਿ ਅੰਤ ਸਮੇਂ ਮਨੁੱਖ ਦੇ ਕੰਮ ਆਉਣ ਵਾਲੀ ਹੈ।

**ਮਾਰੂ ਮਹਲਾ ੫ ॥**

1. **ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥**
2. **ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥੧॥**
3. **ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥**
4. **ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥੧॥ ਰਹਾਉ ॥**
5. **ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥**
6. **ਨਵਲ ਨਵਤਨ ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥**

**ਪਦ ਅਰਥ :**—ਪੁਰਖੁ ਪੂਰਨ—ਸਰਬ ਵਿਆਪਕ ਪ੍ਰਮਾਤਮਾਂ । ਸੁਖਹ ਦਾਤਾ—ਸਾਰੇ ਸੁਖਾਂ ਦੇ ਦੇਣ ਵਾਲਾ । ਸੰਗਿ—(ਹਰੇਕ ਦੇ) ਨਾਲ । ਨੀਤ—ਸਦਾ । ਆਵੈ ਨ ਜਾਇ—ਨਾ ਜੰਮਦਾ ਹੈ ਨਾ ਮਰਦਾ ਹੈ। ਉਸਨ—ਗਰਮੀਂ, ਸੋਗ । ਸੀਤ—ਠੰਡਕ, ਖੁਸ਼ੀ, ਹਰਖ । ਨ ਬਿਆਪਤ—ਜੋਰ ਨਹੀਂ ਪਾ ਸਕਦਾ ।੧।

ਮਨ—ਹੇ ਮਨ । ਸਿਉ—ਨਾਲ । ਮਨ ਮਹਿ—ਮਨ ਵਿਚ । ਚੇਤਿ—ਚੇਤੇ ਕਰ, ਯਾਦ ਕਰ । ਨਿਧਾਨਾ—(ਸਾਰੇ ਗੁਣਾਂ ਦਾ) ਖਜ਼ਾਨਾਂ । ਰੀਤਿ—ਜੀਵਨ ਮਰਯਾਦਾ, ਜ਼ਿੰਦਗੀ ਗੁਜ਼ਾਰਨ ਦਾ ਤਰੀਕਾ । ਨਿਰਮਲ—ਪਵਿਤ੍ਰ ।੧। ਰਹਾਉ ।

ਗੋਪਾਲ—ਸ੍ਰਿਸ਼ਟੀ ਦਾ ਪਾਲਣ ਵਾਲਾ । ਸੀਧਿ—ਸਿਧੀ, ਸਫਲਤਾ, ਕਾਮਯਾਬੀ । ਨਵਲ—ਨਵਾਂ । ਨਵਤਨ—ਨਵਾਂ । ਚਤੁਰ—ਸਿਆਣਾ । ਨਾਨਕ—ਹੇ ਨਾਨਕ । ਬੀਧਿ—ਵਿੰਨ੍ਹ ਲੈ, ਪ੍ਰੋ ਰਖ ।੨।

**ਅਰਥ :—**

**ਪ੍ਰ:**—ਸ੍ਰੀ ਜੀਉ ! ਜਿਸ ਦੇ ਨਾਮ ਚਿੰਤਨ ਕਰਦੇ ਰਹਿਣ ਦੀ ਆਪ ਜੀ ਪ੍ਰੇਰਨਾ ਕਰਦੇ ਆ ਰਹੇ ਹੋ, ਉਸ ਦਾ ਖਾਸ ਨਿਵਾਸ ਕਿਥੇ ਹੈ ?

1, **ਉ:**—ਹੇ ਭਾਈ ! ਉਹ ਸਰਬ ਵਿਆਪਕ ਪ੍ਰਮੇਸ਼ਰ ਜੀ ਸਾਰੇ ਸੁਖ ਦੇਣ ਵਾਲਾ ਹੈ ਅਤੇ ਉਹ ਸਦਾ ਹੀ (ਹਰੇਕ ਦੇ) ਨਾਲ ਵਸਦਾ ਹੈ ।

2, ਹੇ ਪਿਆਰੇ ! ਉਹ ਨਾ ਜੰਮਦਾ ਹੈ, ਨਾ ਮਰਦਾ ਹੈ, ਉਹ ਨਾਸ ਰਹਿਤ ਹੈ, ਉਸ ਉਤੇ ਨਾ ਖੁਸ਼ੀ, ਨਾ ਗਮੀਂ ਕੋਈ ਭੀ ਜ਼ੋਰ ਨਹੀਂ ਪਾ ਸਕਦੀ ।੧।

3. (ਇਸ ਲਈ) ਹੇ ਮੇਰੇ ਮਨ ! (ਤੂੰ) ਪ੍ਰਮੇਸ਼ਰ ਦੇ ਨਾਮ ਨਾਲ ਪਿਆਰ ਪਾਈ ਰਖ ।

4. ਹੇ ਪਿਆਰੇ ! ਜਿਹੜਾ ਪ੍ਰਭੂ ਸਾਰੇ ਗੁਣਾਂ ਦਾ ਖਜ਼ਾਨਾ ਹੈ ਉਸ ਨੂੰ ਆਪਣੇ ਮਨ ਵਿਚ ਯਾਦ ਕਰਿਆ ਕਰ, ਜਿੰਦਗੀ ਨੂੰ ਪਵਿਤ੍ਰ ਰਖਣ ਦਾ ਇਹੋ ਹੀ ਤਰੀਕਾ ਹੈ ।੧। ਰਹਾਉ ।

**ਪ੍ਰ:**—ਸ੍ਰੀ ਜੀਉ ! ਹਰ ਮਨੁੱਖ ਦਾ ਜੀਵਨ ਨਿਰਾਸਤਾ ਵਿਚ ਹੀ ਗੁਜਰਦਾ ਹੈ ਕੀ ਕੋਈ ਕਾਮਯਾਬੀ ਦਾ ਭੀ ਸਾਧਨ ਹੈ ?

5. **ਉ:**—ਹੇ ਭਾਈ ! ਜੋ ਪ੍ਰਮਾਤਮਾਂ ਕ੍ਰਿਪਾ ਦਾ ਘਰ ਹੈ, ਦਇਆ ਦਾ ਸੋਮਾਂ ਹੈ, ਸ੍ਰਿਸ਼ਟੀ ਦਾ ਪਾਲਣ ਵਾਲਾ ਗੋਬਿੰਦ ਹੈ, ਜਿਹੜਾ ਮਨੁੱਖ (ਉਸ ਦਾ ਨਾਮ) ਜਪਦਾ ਹੈ, ਉਸ ਨੂੰ ਜ਼ਿੰਦਗੀ ਵਿਚ ਕਾਮਯਾਬੀ ਪ੍ਰਾਪਤ ਹੋ ਜਾਂਦੀ ਹੈ ।

6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਹ ਪ੍ਰਮੇਸ਼ਰ ਹਰ ਵੇਲੇ ਨਵਾਂ ਹੈ, (ਪ੍ਰਮਾਤਮਾਂ ਦਾ ਪਿਆਰ ਹਰ ਵੇਲੇ ਨਵਾਂ ਹੈ), ਪ੍ਰਮਾਤਮਾਂ ਸਿਆਣਾ ਹੈ, ਸੋਹਣਾ ਹੈ, ਉਸ ਨਾਲ (ਉਸ ਦੇ ਚਰਨਾਂ ਵਿਚ) ਆਪਣਾ ਮਨ ਪ੍ਰੋਈ ਰਖ ।੨।੩।੨੬।

**ਭਾਵਾਰਥ:**—ਉਸ ਸਾਈਂ ਜੀ ਦਾ ਨਾਮ ਸਦੀਵੀ ਸੁਖਦਾਇਕ ਹੈ ਤੇ ਸਦਾ ਹੀ ਅੰਗ ਸੰਗ ਰਹਿਣ ਵਾਲਾ ਹੈ, ਉਸ ਦੇ ਮਿਲਾਪ ਹੋ ਜਾਣ ਨਾਲ ਮਨੁੱਖ ਦੇ ਜੀਵਨ ਵਿਚ ਹਰ ਤਰ੍ਹਾਂ ਦੀ ਸੁੰਦਰਤਾ ਤੇ ਤਾਜ਼ਗੀ ਕਾਇਮ ਰਹਿੰਦੀ ਹੈ, ਇਸ ਲਈ ਹਰ ਪ੍ਰਾਣੀ ਮਾਤ੍ਰ ਨੂੰ ਨਾਮ ਸਿਮਰਨ ਕਰਦੇ ਰਹਿਣ ਦੀ ਹੀ ਪ੍ਰੇਰਨਾ ਕਰਦੇ ਹਨ ।

**ਮਾਰੂ ਮਹਲਾ ੫ ॥**

1. **ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥**
2. **ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥੧॥**
3. **ਮੇਰੇ ਮਨ ਨਾਮੁ ਹਿਰਦੈ ਧਾਰਿ ॥**
4. **ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥੧॥ ਰਹਾਉ ॥**
5. **ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥**
6. **ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥੨॥੪॥੨੭॥**

**ਪਦ ਅਰਥ :**—ਚਲਤ—ਤੁਰਦਿਆਂ ਫਿਰਦਿਆਂ । ਗੁਰ ਮੰਤ੍ਰ—ਗੁਰੂ ਦਾ ਉਪਦੇਸ਼ । ਰਿਦੈ—ਹਿਰਦੇ ਵਿਚ । ਭਜੁ—ਜਾ ਪਉ । ਸੰਗਿ ਸਾਧੂ—ਗੁਰੂ ਦੀ ਸੰਗਤ ਵਿਚ । ਭਵ ਸਾਗਰ—ਸੰਸਾਰ ਸਮੁੰਦਰ ।੧।

ਮਨ—ਹੇ ਮਨ । ਧਾਰਿ—ਟਿਕਾਈ ਰੱਖ । ਸਿਉ—ਨਾਲ । ਵਿਸਾਰਿ- ਵਿਸਾਰ ਕੇ, ਭੁਲਾ ਕੇ ।੧। ਰਹਾਉ ।

ਜੀਉ—ਜਿੰਦ । ਆਪਨ ਆਪੁ—ਆਪਣੇ ਆਪ ਨੂੰ, ਆਪਾ ਭਾਵ, ਹੰਕਾਰ । ਨਿਵਾਰਿ—ਦੂਰ ਕਰ । ਸਭਿ—ਸਾਰੇ । ਸੁਆਰਥ—ਮਨੋਰਥ, ਲੋੜਾਂ ।੨।

**ਅਰਥ :—**

**ਪ੍ਰ:**—ਸ੍ਰੀ ਜੀਉ ! ਕੀ ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਲਈ ਭੀ ਕੋਈ ਖਾਸ ਸਮਾਂ ਨੀਯਤ ਹੈ ?

1. **ਉ**:—ਹੇ ਭਾਈ ! ਗੁਰੂ ਦੇ ਉਪਦੇਸ਼ ਨੂੰ ਤੁਰਦਿਆਂ ਫਿਰਦਿਆਂ ਸੁਤੇ ਪਿਆਂ, ਜਾਗਦਿਆਂ, ਹਰ ਵੇਲੇ ਹੀ ਹਿਰਦੇ ਵਿਚ ਚੇਤੇ ਰਖ।
2. ਅਤੇ ਗੁਰੂ ਦੀ ਸੰਗਤ ਵਿਚ ਰਹਿ ਕੇ ਪ੍ਰਮੇਸ਼ਰ ਦੇ (ਚਰਨਾਂ ਦਾ) ਆਸਰਾ ਲਈ ਰਖ, (ਇਸ ਤਰ੍ਹਾਂ) ਤੂੰ ਸੰਸਾਰ ਸਾਗਰ ਤੋਂ ਪਾਰ ਲੰਘ ਜਾਏਂਗਾ ।੧।
3. (ਇਸ ਲਈ) ਹੇ ਪਿਆਰਿਆ ! ਪ੍ਰਮੇਸ਼ਰ ਦਾ ਨਾਮ ਹਿਰਦੇ ਵਿਚ ਟਿਕਾਈ ਰਖ।
4. ਹੇ ਭਾਈ ! ਮਨ ਲਾ ਕੇ, ਤਨ ਲਾ ਕੇ, (ਤਨੋਂ ਮਨੋ) ਹੋਰ ਸਾਰੇ (ਜਿੰਤਾ ਫਿਕਰ) ਭੁਲਾ ਕੇ ਪ੍ਰਮੇਸ਼ਰ ਨਾਲ ਪਿਆਰ ਬਣਾਈ ਰਖ ।੧। ਰਹਾਉ ।
5. ਹੇ ਪਿਆਰਿਆ ! ਇਹ ਜਿੰਦ, ਇਹ ਮਨ ਇਹ ਸਰੀਰ, ਇਹ ਪ੍ਰਾਣ, (ਸਭ ਕੁਝ) ਪ੍ਰਮੇਸ਼ਰ ਦੇ ਹੀ ਦਿਤੇ ਹੋਏ ਹਨ ਤੂੰ ਮਾਣ ਕਿਸ ਗੱਲ ਦਾ ਕਰਦਾ ਹੈਂ ? ਤੂੰ ਆਪਾ ਭਾਵ ਦੂਰ ਕਰ ਲੈ।

**ਪ੍ਰ**:—ਸ੍ਰੀ ਜ਼ੀਉ ! ਉਹ ਕਿਹੜਾ ਕਰਤੱਬ ਹੈ ਜਿਸ ਦੇ ਕਰਨ ਨਾਲ ਮੇਰੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਜਾਣ ?

6. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਤੂੰ ਗੋਂਕਿੰਦ ਦਾ ਭਜਨ ਕਰਿਆ ਕਰ, (ਇਸ ਤਰ੍ਹਾਂ) ਤੇਰੀਆਂ ਸਾਰੀਆਂ ਲੋੜਾਂ ਪੂਰੀਆਂ ਹੋਣਗੀਆਂ ਤੇ ਮਨੁੱਖ ਜਨਮ ਦੀ ਬਾਜੀ ਭੀ ਕਦੇ ਨਹੀਂ ਹਾਰੇਂਗਾ।੨।੪।੨੭।

**ਭਾਵਾਰਥ** :—ਹਰ ਮਨੁੱਖ ਹਰ ਤਰ੍ਹਾਂ ਦੀ ਸਫਲਤਾ ਦਾ ਚਾਹਵਾਨ ਹੈ, ਅਨੇਕਾਂ ਉਪਰਾਲੇ ਕਰਦੇ ਰਹਿਣ ਨਾਲ ਭੀ ਇਸ ਨੂੰ ਨਿਰਾਸਤਾ ਹੀ ਵੇਖਣੀ ਪੈਂਦੀ ਹੈ, ਪਰ ਇਕ ਹਰੀ ਦਾ ਨਾਮ ਸਿਮਰਨ ਹੀ ਹੈ, ਜਿਸ ਦੀ ਬਰਕਤ ਨਾਲ ਮਨੁੱਖ ਜੀਵਨ ਵਿਚ ਹਰ ਤਰ੍ਹਾਂ ਦੀ ਸਫਲਤਾ ਹਾਸਲ ਹੋ ਸਕਦੀ ਹੈ। ਸੋ, ਹਜ਼ੂਰ ਹਰ ਪ੍ਰਾਣੀ ਮਾਤ੍ਰ ਨੂੰ ਹੀ ਸਾਈਂ ਜੀ ਦਾ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਕਰਦੇ ਹਨ।

### ਮਾਰੂ ਮਹਲਾ ੫ ॥

1. **ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥**
2. **ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥੧॥**
3. **ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥**
4. **ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ ਰਹਾਉ ॥**
5. **ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥**
6. **ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥੫॥੨੮॥**

**ਪਦ ਅਰਥ** :—ਤਜਿ—ਛਡ। ਆਪੁ—ਆਪਾ ਭਾਵ। ਬਿਨਸੀ—ਨਾਸ ਹੋ ਜਾਏਗਾ। ਤਾਪੁ—ਚਿੰਤਾ, ਫਿਕਰ, ਕਲੇਸ਼। ਰੇਣ ਸਾਧੂ—ਗੁਰੂ ਦੀ ਚਰਨ ਧੂੜ। ਥੀਉ—ਹੋ ਜਾ। ਕਰਿ—ਕਰ ਕੇ। ਦੀਉ—(ਤੂੰ) ਦਿਤਾ ਹੈ ।੧।

ਮਨ—ਹੇ ਮਨ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਜਲ। ਆਨ ਸਾਦ—ਹੋਰ ਸਾਰੇ ਸੁਆਦ। ਹੋਛੇ—ਛੇਤੀ ਨਾਸ ਹੋ ਜਾਣ ਵਾਲੇ। ਅਮਰੁ—ਅਟੱਲ ਆਤਮਕ ਜੀਵਨ ਦਾ ਮਾਲਕ। ਜੁਗੁ ਜੁਗੁ—ਸਦਾ ਲਈ। ਜੀਉ—ਜੀਵੋ ।੧। ਰਹਾਉ।

ਨਾਮੁ ਇਕ—ਇਕ (ਪ੍ਰਭੂ) ਦਾ ਨਾਮ। ਰਸ—ਮਾਇਕ ਪਦਾਰਥਾਂ ਦਾ ਸੁਆਦ। ਰੰਗ—(ਦੁਨੀਆਂ ਦੇ) ਰੰਗ ਤਮਾਸ਼ੇ। ਨਾਮਿ—ਨਾਮ ਵਿਚ। ਲੀਓ—ਲਿਵ। ਬੰਧਪੁ—ਰਿਸਤੇਦਾਰ। ਕੀਉ—ਕੀਤਾ ।੨।

### ਅਰਥ :

**ਪ੍ਰ**:—ਸ੍ਰੀ ਜੀਉ ! ਮੇਰਾ ਮਨ ਦੁੱਖਾਂ ਕਲੇਸ਼ਾਂ ਨਾਲ ਹਰ ਵਕਤ ਹੀ ਤਪਦਾ ਰਹਿੰਦਾ ਹੈ, ਇਨ੍ਹਾਂ ਕਲੇਸ਼ਾਂ ਵਲੋਂ ਛੁੱਟਣ ਦਾ ਕੋਈ ਸਾਧਨ ਦਸੋ ?

1. **ਉ**:—ਹੇ ਸਜਨਾ ! ਆਪਾ ਭਾਵ, ਅਹੰਕਾਰ ਛਡ ਦੇ, ਗੁਰੂ ਦੀ ਚਰਨ ਧੂੜ ਬਣ ਜਾ, ਇਸ ਤਰ੍ਹਾਂ ਤੇਰੇ ਅੰਦਰੋਂ ਦੁੱਖਾਂ ਕਲੇਸ਼ਾਂ ਦੀ ਤਪਸ਼ ਮਿਟ ਜਾਵੇਗੀ।
2. ਪਰ, ਹੇ ਪ੍ਰਭੂ ਜੀ ! ਤੇਰਾ ਨਾਮ ਉਸੇ ਮਨੁੱਖ ਨੂੰ ਮਿਲਦਾ ਹੈ, ਜਿਸ ਨੂੰ ਤੂੰ ਆਪ ਹੀ ਮੇਹਰ ਕਰ ਕੇ ਦੇਵੇਂ।
3. ਹੇ ਮੇਰੇ ਮਨ ! ਤੂੰ ਆਤਮਕ ਜੀਵਨ ਦੇਣ ਵਾਲਾ ਹਰਿ ਨਾਮ ਜਲ ਪੀਆ ਕਰ।
4. (ਕਿਉਂਕਿ) ਇਸ ਨਾਮ ਜਲ ਦੀ ਬਰਕਤ ਨਾਲ ਹੋਰ ਸਾਰੇ ਮਾਇਕ ਪਦਾਰਥਾਂ ਦੇ ਨਾਸਵੰਤ ਚਸਕੇ ਭੁਲਾ ਕੇ ਸਦਾ ਲਈ ਅਟੱਲ ਆਤਮਕ ਜੀਵਨ ਵਾਲੀ ਜ਼ਿੰਦਗੀ ਗੁਜ਼ਾਰ ।੧। ਰਹਾਉ।
5. ਹੇ ਭਾਈ ! ਜਿਸ ਦੀ ਲਿਵ ਪ੍ਰਮਾਤਮਾਂ ਦੇ ਨਾਮ ਵਿਚ ਲਗੀ ਰਹਿੰਦੀ ਹੈ, ਪ੍ਰਭੂ ਦਾ ਨਾਮ ਹੀ ਉਸ ਦੇ ਵਾਸਤੇ (ਮਾਇਕ ਪਦਾਰਥਾਂ ਦੇ ਸੁਆਦ ਹੈ) ਨਾਮ ਹੀ ਉਸ ਲਈ ਦੁਨੀਆਂ ਦੇ ਰੰਗ ਤਮਾਸ਼ੇ ਹੈ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਉਸ ਮਨੁੱਖ ਨੇ ਪ੍ਰਮੇਸ਼ਰ ਨੂੰ ਹੀ ਆਪਣਾ ਸੱਜਣ ਮਿੱਤ੍ਰ ਤੇ ਸਨਬੰਧੀ ਬਣਾ ਲਿਆ ਹੈ ।੨।੫।੨੮।

**ਭਾਵਾਰਥ** :—ਬਹੁਤ ਲੋਕ ਅਮਰ ਪਦਵੀ ਪ੍ਰਾਪਤ ਕਰਨ ਦੇ ਅਨੇਕਾਂ ਜਤਨ ਕਰਦੇ ਹਨ, ਪਰ ਜੇ ਆਪਣਾ ਮਾਣ ਤਾਣ ਤੇ ਸੰਸਾਰਕ ਸੰਬੰਧਾਂ ਦਾ ਆਸਰਾ ਛਡ ਕੇ ਇਕ ਹਰੀ ਵਿਚ ਲਗਨ ਲਾ ਲਈਏ ਤਾਂ ਸਹਿਜੇ ਹੀ ਅਮਰ ਪਦਵੀ ਮਿਲ ਸਕਦੀ ਹੈ, ਅਜਿਹਾ ਮਨੁੱਖ ਸੰਸਾਰ ਦੇ ਮਾਇਕ ਪਦਾਰਥਾਂ ਦੇ ਰਸਾਂ ਨੂੰ ਤਿਆਗ ਕੇ ਨਾਮ ਰਸ਼ ਵਿਚ ਹੀ ਤ੍ਰਿਪਤ ਰਹਿੰਦਾ ਹੈ।

**ਮਾਰੂ ਮਹਲਾ ੫ ॥**

1. **ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥**
2. **ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥**
3. **ਮੇਰੇ ਮਨ ਨਾਮ ਕੀ ਕਰਿ ਟੇਕ ॥**
4. **ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ ਰਹਾਉ ॥**
5. **ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥**
6. **ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥੨॥੬॥੨੯॥**

**ਪਦ ਅਰਥ** :—ਪ੍ਰਤਿਪਾਲਿ—ਪਾਲਣਾ ਕਰ ਕੇ। ਉਦਰਿ—ਉਦਰ ਵਿਚ। ਮਾਤਾ ਉਦਰਿ—ਮਾਂ ਦੇ ਪੇਟ ਵਿਚ। ਰਾਖੈ—ਰਖਿਆ ਕਰਦਾ ਹੈ। ਸੋਈ—ਉਹੀ। ਸੁਆਮੀ—ਮਾਲਕ। ਈਹਾ—ਇਥੇ, ਇਸ ਜਗਤ ਵਿਚ। ਬੂਝੁ—(ਹੇ ਭਾਈ) ਸਮਝ ਕਰ। ਬਿਬੇਕ—ਪਰਖ। ਬੁਧਿ ਬਿਬੇਕ—ਪਰਖ ਦੀ ਬੁੱਧੀ ਨਾਲ।੧।

ਮਨ—ਹੇ ਮਨ। ਟੇਕ—ਸਹਾਰਾ। ਜਿਨਿ—ਜਿਸ (ਪ੍ਰਭੂ) ਨੇ। ਤੂੰ—ਤੈਨੂੰ। ਕਰਣ—ਸ੍ਰਿਸ਼ਟੀ। ਕਰਣ ਕਾਰਣ—ਸ੍ਰਿਸ਼ਟੀ ਦਾ ਮੂਲ।੧। ਰਹਾਉ।

ਚੇਤਿ—ਚੇਤੇ ਕਰ, ਯਾਦ ਕਰਦਾ ਰਹੁ। ਤਜਿ—ਤਜ ਕੇ, ਛਡ ਕੇ। ਸਗਲੇ—ਸਾਰੇ। ਭੇਖ—(ਵਿਖਾਵੇ ਦੇ ਧਾਰਮਿਕ) ਪਹਿਰਾਵੇ। ਸਿਮਰਿ—ਸਿਮਰ ਕੇ। ਤਰੇ—ਪਾਰ ਲੰਘ ਗਏ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਆਪਣੀ ਤੇ ਆਪਣੇ ਪ੍ਰਵਾਰ ਦੀ ਪਾਲਣਾਂ ਕਰਨ ਤੇ ਕਰਾਉਣ ਦਾ ਦਿਨੇ ਰਾਤ ਸੰਸਾ ਬਣਿਆਂ ਰਹਿੰਦਾ ਹੈ, ਇਸ ਵਲੋਂ ਮਨ ਨੂੰ ਅਚਿੰਤ ਹੋਣ ਦਾ ਕੋਈ ਉਪਦੇਸ਼ ਬਖਸ਼ੋ ?

1. **ਉ**:—ਹੇ ਪਿਆਰੇ ! ਤੂੰ ਆਪਣੇ ਮਨ ਨੂੰ ਇਉਂ ਸਮਝਾਇਆ ਕਰ ਕਿ, ਹੇ ਮਨ ! ਵੇਖ, ਪਾਲਣਾ ਕਰ ਕੇ (ਉਹ) ਪ੍ਰਭੂ ਮਾਂ ਦੇ ਪੇਟ ਵਿਚ ਬਚਾਂਦਾ ਹੈ, (ਪੇਟ ਦੀ ਅੱਗ ਦਾ) ਸੇਕ ਨਹੀਂ ਲਗਣ ਦੇਂਦਾ।
2. ਹੇ ਭੋਲਿਆ ! ਸੁਣ, ਉਹੀ ਮਾਲਕ ਇਸ ਜਗਤ ਵਿਚ ਭੀ ਰਖਿਆ ਕਰਦਾ ਹੈ, ਹੇ ਪਿਆਰਿਆ ! ਪਰਖ ਦੀ ਬੁਧੀ ਨਾਲ ਇਹ (ਸਚਾਈ) ਸਮਝ ਲੈ।੧।
3. (ਇਸ ਲਈ) ਹੇ ਮਨਾ ! (ਤੂੰ) ਪ੍ਰਮਾਤਮਾਂ ਦੇ ਨਾਮ ਦਾ (ਹੀ) ਆਸਰਾ ਲੈ।
4. ਹੇ ਪਿਆਰੇ ! ਉਸੇ ਪ੍ਰਮਾਤਮਾਂ ਨੂੰ ਹੀ (ਸਹਾਰਾ) ਸਮਝ, ਜਿਸ ਨੇ ਤੈਨੂੰ ਪੈਦਾ ਕੀਤਾ ਹੈ, ਹੇ ਮਨ ! ਇਕ ਪ੍ਰਭੂ ਹੀ ਸਾਰੇ ਜਗਤ ਦਾ ਮੂਲ ਹੈ।੧। ਰਹਾਉ।
5. ਹੇ ਮਨਾ ! ਚਤਰਾਈਆ ਛਡ ਕੇ (ਵਿਖਾਵੇ ਦੇ) ਸਾਰੇ (ਧਾਰਮਿਕ) ਪਹਿਰਾਵੇ ਛਡ ਕੇ ਆਪਣੇ ਮਨ ਵਿਚ ਪ੍ਰਮੇਸ਼ਰ ਜੀ ਨੂੰ ਯਾਦ ਕਰਦਾ ਰਹੁ।
6. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਪ੍ਰਮਾਤਮਾਂ ਦਾ ਸਦਾ ਸਿਮਰਨ ਕਰਕੇ ਅਨੇਕਾਂ ਜੀਵ ਸੰਸਾਰ ਸਮੁੰਦਰ ਤੋਂ ਪਾਰ ਲੰਘਦੇ ਆ ਰਹੇ ਹਨ।੨।੬।੨੯।

**ਭਾਵਾਰਥ** :—ਸਾਰੀਆਂ ਹੀ ਚਤਰਾਈਆਂ ਛਡ ਕੇ ਕੇਵਲ ਇਕੋ ਹਰੀ ਦਾ ਆਸਰਾ ਢੂੰਢਣਾ ਚਾਹੀਦਾ ਹੈ ਜੋ ਕਿ ਹਰ ਔਕੜ ਵਿਚ ਸਹਾਇਤਾ ਕਰਨ ਦੇ ਸਮਰਥ ਹੈ।

**ਮਾਰੂ ਮਹਲਾ ੫ ॥**

1. **ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ ॥**
2. **ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ ॥੧॥**
3. **ਡੂਬੇ ਨਾਮ ਬਿਨੁ ਘਨ ਸਾਥ ॥**
4. **ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥੧॥ ਰਹਾਉ ॥**
5. **ਸਾਧਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ ॥**
6. **ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥**

**ਪਦ ਅਰਥ** :—ਪਤਿਤ—ਵਿਕਾਰਾਂ ਵਿਚ ਡਿਗੇ ਹੋਏ। ਪਤਿਤ ਪਾਵਨ—ਵਿਕਾਰੀਆਂ ਨੂੰ ਪਵਿਤ੍ਰ ਕਰਨ ਵਾਲਾ। ਕੋ—ਦਾ। ਅਨਾਥ—ਅ-ਨਾਥ, ਨਿਖਸਮੇ। ਨਾਥੁ—ਖਸਮ। ਭਉਜਲ—ਸੰਸਾਰ ਸਮੁੰਦਰ। ਮਾਹਿ—ਵਿਚ। ਤੁਲਹੋ—ਤੁਲਹਾ, ਕੰਮ ਟਪਾਊ ਬੇੜੀ ਜੋ ਦਰਿਆਵਾਂ ਦੇ ਕੰਢਿਆਂ ਦੇ ਲੋਕ ਸ਼ਤੀਰੀਆਂ ਆਦਿਕ ਬੰਨ੍ਹ ਕੇ ਬਣਾ ਲੈਂਦੇ ਹਨ। ਮਾਥ—ਮੱਥੇ ਉਤੇ।੧।

ਘਨ—ਬਹੁਤ, ਅਨੇਕਾਂ। ਸਾਥ—ਕਾਫਲੇ, ਪੂਰਾਂ ਦੇ ਪੂਰ। ਕਰਣ ਕਾਰਣੁ—ਜਗਤ ਦਾ ਮੂਲ (ਕਰਣ—ਜਗਤ)। ਚਿਤਿ—ਚਿਤ ਵਿਚ। ਦੇ ਕਰਿ—ਦੇ ਕੇ।੧। ਰਹਾਉ।

ਅੰਮ੍ਰਿਤ ਪਾਥ—(ਪਥ—ਰਸਤਾ) ਆਤਮਕ ਜੀਵਨ ਦੇਣ ਵਾਲਾ ਰਸਤਾ। ਮੁਰਾਰਿ—ਹੇ ਮੁਰਾਰਿ (ਮੁਰ—ਅਰਿ) ਹੇ ਪ੍ਰਮਾਤਮਾਂ। ਮਾਧਉ—(ਮਾ—ਮਾਇਆ। ਧਉ—ਧਵ, ਪਤੀ) ਹੇ ਮਾਇਆ ਦੇ ਪਤੀ ਪ੍ਰਭੂ। ਗਾਥ—ਕਥਾ, ਸਿਫਤ ਸਲਾਹ।੨।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਨਾਮ ਕਿਸ ਦਾ ਸਿਮਰਨ ਕਰਨਾ ਚਾਹੀਦਾ ਹੈ ?

1. **ਉ**:—ਹੇ ਭਾਈ ! ਜਿਸ ਪ੍ਰਮਾਤਮਾਂ ਦਾ ਨਾਮ ਪਾਪੀਆਂ ਨੂੰ ਪਵਿਤ੍ਰ ਕਰਨ ਜੋਗ ਹੈ ਤੇ ਜੋ ਨਿਖਸਮਿਆਂ ਦਾ ਖਸਮ ਹੈ। (ਉਸੇ ਦਾ ਹੀ ਨਾਮ ਸਿਮਰਨੇ ਜੋਗ ਹੈ)
2. ਉਹ ਪ੍ਰਮਾਤਮਾਂ ਇਸ ਭਿਆਨਕ ਸੰਸਾਰ ਸਮੁੰਦਰ ਵਿਚ

(ਜੀਵਾਂ ਵਾਸਤੇ) ਜਹਾਜ਼ ਹੈ। (ਪਰ, ਇਹ ਮਿਲਦਾ ਉਸੇ ਨੂੰ ਹੀ ਹੈ) ਜਿਸ ਦੇ ਮੱਥੇ ਉਤੇ (ਮਿਲਾਪ ਦਾ ਲੇਖ) ਲਿਖਿਆ ਹੁੰਦਾ ਹੈ।੧।

3. ਹੇ ਭਾਈਓ! ਜਿਸ ਪ੍ਰਮਾਤਮਾਂ ਦਾ ਨਾਮ (ਜੀਵਾਂ ਨੂੰ) ਹੱਥ ਦੇ ਕੇ ਬਚਾਂਦਾ ਹੈ, ਉਸ ਦੇ ਨਾਮ 'ਤੋਂ ਬਿਨਾਂ ਪੂਰਾਂ ਦੇ ਪੂਰ ਇਸ ਸੰਸਾਰ ਸਮੁੰਦਰ ਵਿਚ ਡੁੱਬ ਰਹੇ ਹਨ।
4. (ਕਿਉਂਕਿ) ਜਗਤ ਦਾ ਮੂਲ ਪ੍ਰਮਾਤਮਾਂ (ਉਨ੍ਹਾਂ ਦੇ) ਚਿਤ ਵਿਚ ਨਹੀਂ ਵਸਦਾ।੧। ਰਹਾਉ।
5. ਹੇ ਪਿਆਰੇ! ਸਾਧ ਸੰਗਤ ਵਿਚ (ਟਿਕ ਕੇ) ਪ੍ਰਮਾਤਮਾਂ ਦਾ ਨਾਮ ਪ੍ਰਭੂ ਦੇ ਗੁਣ ਉਚਾਰਦੇ ਰਹਿਣਾ, ਇਹੀ ਹੈ ਆਤਮਕ ਜੀਵਨ ਦੇਣ ਵਾਲਾ ਰਸਤਾ।
6. ਕਥਨ ਕਰਦੇ ਹਨ, (ਗੁਰੂ) ਨਾਨਕ ਕਿ ਹੇ ਪਿਆਰੇ! ਇਉਂ ਹੀ ਅਰਦਾਸ ਕਰੋ ਕਿ, ਹੇ ਮੁਰਾਰੀ, ਹੇ ਮਾਧੋ, ਮਿਹਰ ਕਰ, (ਤਾਂ ਕਿ ਤੇਰਾ ਦਾਸ, ਤੇਰੀ) ਸਿਫਤ ਸਲਾਹ ਸੁਣ ਕੇ ਅਮਰ ਜੀਵਨ ਹਾਸਲ ਕਰਦਾ ਰਹੇ।੨।੭।੩੦।

**ਭਾਵਾਰਥ**:—ਇਕ ਹਰੀ ਦਾ ਨਾਮ ਹੀ ਪਾਪ ਦੂਰ ਕਰਨ ਵਾਲਾ ਤੇ ਅਨਾਥਾਂ ਦਾ ਨਾਥ ਹੈ।

**ਮਾਰੂ ਅੰਜੁਲੀ ਮਹਲਾ ੫ ਘਰੁ ੭**

**੧ ਓ ਸਤਿਗੁਰ ਪ੍ਰਸਾਦਿ ॥**

1. **ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥**
2. **ਪੰਚ ਧਾਤੁ ਕਰਿ ਪੁਤਲਾ ਕੀਆ ॥**
3. **ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥**
4. **ਜਿਥੈ ਅਗਨਿ ਭਖੈ ਭੜਹਾਰੇ ॥**
5. **ਊਰਧ ਮੁਖ ਮਹਾ ਗੁਬਾਰੇ ॥**
6. **ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥**
7. **ਵਿਚਹੁ ਗਰਭੈ ਨਿਕਲਿ ਆਇਆ ॥**
8. **ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥**
9. **ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥**
10. **ਮਿਹਰਵਾਨਿ ਰਖਿ ਲਇਅਨੁ ਆਪੇ ॥**
11. **ਜੀਅ ਜੰਤ ਸਭਿ ਤਿਸ ਕੇ ਥਾਪੇ ॥**
12. **ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ॥੪॥੧॥੩੧॥**

**ਪਦ ਅਰਥ**:—ਅੰਜੁਲੀ—ਬੁੱਕ (ਆਪਣੇ ਇਸ਼ਟ ਪਾਸੋਂ ਖੈਰ ਮੰਗਣ ਲਈ ਅਡਿਆ ਹੋਇਆ ਬੁੱਕ), ਦੋਵੇਂ ਹੱਥ ਜੋੜ ਕੇ ਕੀਤੀ ਹੋਈ ਅਰਜੋਈ।

ਸੰਜੋਗੁ—ਮਿਲਾਪ, (ਜਿੰਦ ਤੇ ਸਰੀਰ ਦਾ)। ਵਿਜੋਗੁ—ਵਿਛੋੜਾ (ਜਿੰਦ ਤੇ ਸਰੀਰ ਦਾ)। ਧੁਰਹੁ—ਪ੍ਰਮਾਤਮਾਂ ਦੇ ਹੁਕਮ ਅਨੁਸਾਰ। ਪੰਚ ਧਾਤੁ—ਪਉਣ, ਪਾਣੀ, ਅਗਨ, ਮਿੱਟੀ, ਅਕਾਸ਼, ਇਹ ਪੰਜ ਤੱਤ। ਕਰਿ—ਮਿਲਾ ਕੇ। ਪੁਤਲਾ—ਸਰੀਰ। ਫੁਰਮਾਇਅੜਾ—ਫੁਰਮਾਇਆ ਹੋਇਆ ਹੁਕਮ।ਕੈ ਫੁਰਮਾਇਅੜੈ—ਦੇ ਹੁਕਮ ਅਨੁਸਾਰ। ਸਾਹ—ਸ਼ਾਹ। ਸਾਹੈ ਕੈ ਫੁਰਮਾਇਅੜੈ—ਸ਼ਾਹ ਦੇ ਕੀਤੇ ਹੁਕਮ ਅਨੁਸਾਰ। ਜੀ—ਹੇ ਭਾਈ। ਦੇਹੀ—ਸਰੀਰ। ਜੀਉ—ਜੀਵਾਤਮਾਂ।੧।

ਜਿਥੈ—ਜਿਸ ਥਾਂ ਵਿਚ। ਅਗਨਿ—ਅੱਗ। ਭਖੈ—ਭਖਦੀ ਹੈ, ਬਲਦੀ ਹੈ। ਭੜਹਾਰੇ—ਭੜ ਭੜ ਕਰ ਕੇ, ਬੜੀ ਤੇਜ। ਊਰਧ—ਉਲਟਾ। ਊਰਧ ਮੁਖ—ਉਲਟੇ ਮੂੰਹ। ਗੁਬਾਰੇ—ਘੁੱਪ ਹਨੇਰੇ ਵਿਚ। ਸਾਸਿ—ਸਾਹ ਨਾਲ। ਸਾਸਿ ਸਾਸਿ—ਹਰੇਕ ਸਾਹ ਦੇ ਨਾਲ। ਸੋਈ—ਉਹੀ ਜੀਵ। ਸਮਾਲੇ—ਯਾਦ ਕਰਦਾ ਹੈ। ਖਸਮਿ—ਖਸਮ ਨੇ।੨।

ਵਿਸਾਰਿ—ਭੁਲਾ ਕੇ। ਦੁਨੀ—ਦੁਨੀਆਂ ਵਿਚ, ਦੁਨੀਆਂ ਦੇ ਪਦਾਰਥਾਂ ਵਿਚ। ਆਵੈ ਜਾਇ—ਜੰਮਦਾ ਹੈ ਮਰਦਾ ਹੈ। ਭਵਾਈਐ ਜੋਨੀ—ਜੂਨਾਂ ਵਿਚ ਭਵਾਇਆ ਜਾਂਦਾ ਹੈ। ਥਾਇ—ਥਾਂ ਵਿਚ। ਕਿਤ ਹੀ ਥਾਇ—ਕਿਸੇ ਭੀ ਥਾਂ ਵਿਚ। ਰਹਣੁ—ਟਿਕਾਣਾ।੩।

ਮਿਹਰਵਾਨਿ—ਮਿਹਰਵਾਨ ਨੇ। ਰਖਿ ਲਇਅਨੁ—ਰਖ ਲਏ ਹਨ, ਬਚਾ ਲਏ ਹਨ। ਸਭਿ—ਸਾਰੇ। ਤਿਸ ਕੇ—ਉਸ (ਪ੍ਰਮਾਤਮਾਂ) ਦੇ। ਥਾਪੇ—ਪੈਦਾ ਕੀਤੇ ਹੋਏ। ਜਿਣਿ—ਜਿਤ ਕੇ। ਆਇਆ—ਜਨਮਿਆ ਹੋਇਆ।੪।

**ਅਰਥ**:—

**ਪ੍ਰ**:—ਸ੍ਰੀ ਜੀਉ! ਇਹ ਜੋ ਜਿੰਦਾਂ ਤੇ ਸਰੀਰਾਂ ਦਾ ਪ੍ਰਸਪਰ ਮਿਲਾਪ ਅਤੇ ਵਿਛੋੜਾ ਹੋ ਰਿਹਾ ਹੈ, ਇਹ ਕ੍ਰਿਆ ਕਰਨ ਵਾਲੀ ਉਹ ਕਿਹੜੀ ਗੁਪਤ ਸ਼ਕਤੀ ਹੈ?

1. **ਉ**:—ਹੇ ਭਾਈ! (ਇਹ ਜੋ ਜਿੰਦ ਤੇ ਸਰੀਰ ਦਾ) ਮਿਲਾਪ ਅਤੇ ਵਿਛੋੜਾ (ਹੋ ਰਿਹਾ ਨਜ਼ਰ ਆਉਂਦਾ ਹੈ) ਇਹ ਸਭ ਪ੍ਰਮੇਸ਼ਰ ਦੀ ਰਜ਼ਾ ਅਨੁਸਾਰ ਹੀ ਹੁੰਦਾ ਹੈ।
2. (ਪ੍ਰਮਾਤਮਾਂ ਦੇ ਹੁਕਮ ਵਿਚ ਹੀ) ਪੰਜ ਤੱਤ (ਇਕੱਠੇ) ਕਰ ਕੇ (ਇਹ) ਸਰੀਰ ਬਣਾਇਆ ਜਾਂਦਾ ਹੈ।
3. ਹੇ ਪਿਆਰੇ! ਪ੍ਰਭੂ ਪਾਤਸ਼ਾਹ ਦੇ ਹੁਕਮ ਅਨੁਸਾਰ ਹੀ ਜੀਵਾਤਮਾਂ ਸਰੀਰ ਵਿਚ ਆ ਕੇ ਟਿਕਦਾ ਹੈ।੧।

**ਪ੍ਰ**:—ਗੁਰਦੇਵ ਜੀਉ! ਸੁਣਿਆਂ ਹੈ ਕਿ ਮਾਂ ਦੇ ਪੇਟ ਦੀ ਜਠਰਾ ਅਗਨ ਇਤਨੀ ਤੇਜ ਹੈ ਕਿ ਉਹ ਪੱਥਰ ਖਾਧਿਆਂ ਨੂੰ ਭੀ ਭਸਮ ਕਰ ਦੇਂਦੀ ਹੈ, ਪਰ ਉਸ ਥਾਂ ਇਸ ਸਰੀਰ ਦੇ ਕੋਮਲ ਮਾਸ ਦੇ ਲੋਥੜੇ ਨੂੰ ਬਚਾਉਣ ਵਾਲੀ ਕਿਹੜੀ ਸ਼ਕਤੀ ਹੈ?

4. **ਉ**:—ਹੇ ਭਾਈਓ! ਸੁਣੋ, ਜਿਥੇ (ਮਾਂ ਦੇ ਪੇਟ ਵਿਚ ਪੇਟ ਦੀ) ਅੱਗ ਬੜੀ ਭਖਦੀ ਹੈ।

5. ਹੇ ਪਿਆਰੇ ! ਉਸ ਭਿਆਨਕ ਹਨੇਰੇ ਵਿਚ ਜੀਵ ਉਲਟੇ ਮੂੰਹ ਪਿਆ ਰਹਿੰਦਾ ਹੈ।

6 ਪਰ, ਜੀਵ (ਉਥੇ ਆਪਣੇ) ਹਰੇਕ ਸਾਹ ਦੇ ਨਾਲ ਪ੍ਰਮਾਤਮਾਂ ਨੂੰ ਯਾਦ ਕਰਦਾ ਰਹਿੰਦਾ ਹੈ, ਉਸ ਥਾਂ ਮਾਲਕ ਪ੍ਰਭੂ ਨੇ ਹੀ ਜੀਵ ਨੂੰ ਬਚਾਇਆ ਹੁੰਦਾ ਹੈ।੨।

ਪ੍ਰ:—ਸ੍ਰੀ ਜੀਉ ! ਆਖਰ ਏਡੇ ਵਡੇ ਉਪਕਾਰੀ ਪ੍ਰਭੂ ਨੂੰ ਇਹ ਜੀਵ ਭੁਲਾ ਕਿਉਂ ਦੇਂਦਾ ਹੈ ?

7. ਉ:—ਹੇ ਪਿਆਰਿਓ ! ਸੁਣੋ, ਜਦੋਂ (ਇਹ) ਜੀਵ ਮਾਂ ਦੇ ਪੇਟ ਵਿਚੋਂ ਬਾਹਰ ਆ ਜਾਂਦਾ ਹੈ ਤਾਂ ਇਹ

8. ਮਾਲਕ ਪ੍ਰਭੂ ਨੂੰ ਭੁਲਾਕੇ ਦੁਨੀਆਂ ਦੇ ਪਦਾਰਥਾਂ ਵਿਚ ਚਿੱਤ ਜੋੜ ਲੈਂਦਾ ਹੈ। (ਇਹੋ ਹੀ ਇਕ ਕਾਰਨ ਉਸ ਪ੍ਰਭੂ ਨੂੰ ਵਿਸਾਰਨ ਦਾ ਬਣ ਜਾਂਦਾ ਹੈ)।

ਪ੍ਰ:—ਸ੍ਰੀ ਜੀਉ ! ਉਸ ਮਾਲਕ ਨੂੰ ਵਿਸਾਰ ਦੇਣ ਵਾਲੇ ਜੀਵ ਨੂੰ ਆਖਰ ਸਜ਼ਾ ਕੀ ਮਿਲਦੀ ਹੈ ?

9. ਉ:—ਹੇ ਭਾਈਓ ! ਉਸ ਪ੍ਰਭੂ ਨੂੰ ਵਿਸਾਰਨ ਕਰ ਕੇ ਹੀ ਇਹ ਜੀਵ ਜੰਮਣ ਮਰਣ ਦੇ ਗੇੜ ਵਿਚ ਪੈ ਜਾਂਦਾ ਹੈ, ਜੂਨਾਂ ਵਿਚ ਪਾਇਆ ਜਾਂਦਾ ਹੈ, ਕਿਸੇ ਇਕ ਥਾਂ ਇਸ (ਜੀਵ ਨੂੰ) ਟਿਕਣਾ ਨਹੀਂ ਮਿਲਦਾ।੩।

ਪ੍ਰ:—ਕਿਉਂ ਜੀ ! ਆਖਰ, ਇਸ ਜਨਮ ਮਰਣ ਦੇ ਗੇੜ ਤੋਂ ਕਿਸੇ ਦਾ ਬਚਾ ਭੀ ਹੋਇਆ ਹੈ ?

10. ਉ:—(ਹਾਂ) ਹੇ ਪਿਆਰੇ ! ਉਸ ਮਿਹਰਵਾਨ (ਪ੍ਰਭੂ) ਨੇ ਆਪ ਹੀ (ਕਈ ਜੀਵ ਜਨਮ ਮਰਣ ਦੇ ਗੇੜ ਤੋਂ) ਬਚਾਏ ਹਨ।

11. ਕਿਉਂਕਿ, ਇਹ ਸਾਰੇ ਜੀਵ ਉਸੇ ਦੇ ਹੀ ਪੈਦਾ ਕੀਤੇ ਹੋਏ ਹਨ। (ਉਸੇ ਦੇ ਹੁਕਮ ਵਿਚ ਇਸ ਜੀਵ ਦੀ ਖਲਾਸੀ ਭੀ ਹੋ ਜਾਂਦੀ ਹੈ)।

ਪ੍ਰ:—ਗੁਰਦੇਵ ਜੀਉ ! ਆਖਰ ਰੱਬੀ ਦਰਬਾਰ ਵਿਚ ਗਿਆਂ ਕਿਹੜਾ ਜੀਵ ਕਬੂਲ ਹੁੰਦਾ ਹੈ ?

12. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰਿਓ ! ਜਿਹੜਾ ਮਨੁੱਖ (ਪ੍ਰਮੇਸ਼ਰ ਦੇ ਨਾਮ ਦੀ ਰਾਹੀਂ) ਇਸ ਕੀਮਤੀ ਜਨਮ (ਦੀ ਬਾਜੀ) ਨੂੰ ਜਿੱਤ ਕੇ ਇਥੋਂ ਤੁਰਦਾ ਹੈ, ਉਹ ਇਸ ਜਗਤ ਵਿਚ ਆਇਆ ਹੋਇਆ, ਮਨੁੱਖ ਉਸ ਪ੍ਰਮਾਤਮਾਂ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ।੪।੧।੩੧।

**ਭਾਵਾਰਥ** :—ਇਸ ਮਨੁੱਖ ਸਰੀਰ ਦੀ ਰਚਨਾਂ ਉਹ ਹਰੀ ਪ੍ਰਮੇਸ਼ਰ ਆਪ ਹੀ ਬਣਾਉਂਦਾ ਹੈ ਅਤੇ ਹਰ ਹਾਲਤ ਵਿਚ ਰਖਿਆ ਭੀ ਉਹ ਆਪ ਹੀ ਕਰਦਾ ਹੈ, ਇਸ ਗਲ ਨੂੰ ਮਨੁੱਖ ਗਰਭ ਜੋਨੀ ਵਿਚ ਤਾਂ ਜਾਣਦਾ ਹੈ ਤੇ ਮੰਨਦਾ ਹੈ, ਪਰ ਬਾਹਰ ਆ ਕੇ ਆਪਣੇ ਸਿਰਜਨਹਾਰ ਦਾਤਾਰ ਨੂੰ ਵਿਸਾਰ ਦੇਂਦਾ ਹੈ, ਪਰ ਉਹ ਰੱਬ ਫਿਰ ਭੀ ਇਸਦੀ ਪਾਲਨਾ ਪੋਸੰਨਾ ਕਰੀ ਜਾਂਦਾ ਹੈ। ਆਖਰ ਜਨਮ ਸਫਲਾ ਉਸੇ ਦਾ ਹੀ ਹੋਇਆ ਕਰਦਾ ਹੈ ਜੋ ਇਸ ਗਲ ਨੂੰ ਮੰਨ ਕੇ ਆਪਣਾ ਸਾਰਾ ਜੀਵਨ ਗੁਜ਼ਾਰਦਾ ਹੈ।

**1. ਵੈਦੋ ਨ ਵਾਈ ਭੈਣੋ ਨ ਭਾਈ**
**ਮਾਰੂ ਮਹਲਾ ੫ ॥**
**ਏਕੋ ਸਹਾਈ ਰਾਮੁ ਹੇ ॥੧॥**
**2. ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ**
**ਸੋ ਸਿਮਰਹੁ ਪਰਧਾਨੁ ਹੇ ॥੨॥**
**3. ਘਟਿ ਘਟੇ ਵਾਸੀ ਸਰਬ ਨਿਵਾਸੀ**
**ਅਸਥਿਰੁ ਜਾ ਕਾ ਥਾਨੁ ਹੇ ॥੩॥**
**4. ਆਵੈ ਨ ਜਾਵੈ ਸੰਗੇ ਸਮਾਵੈ**
**ਪੂਰਨ ਜਾਕਾ ਕਾਮੁ ਹੇ ॥੪॥**
**5. ਭਗਤ ਜਨਾ ਕਾ ਰਾਖਣਹਾਰਾ ॥**
**6. ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥**
**7. ਕਰਨ ਕਾਰਨ ਸਮਰਥੁ ਸੁਆਮੀ**
**ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥**

**ਪਦ ਅਰਥ** ,—ਵੈਦੋ—ਵੈਦ, ਹਕੀਮ। ਵੈਦੋ ਨ ਵਾਈ—ਨਾ ਕੋਈ ਵੈਦ ਤੇ ਨਾ ਕਿਸੇ ਵੈਦ ਦੀ ਦਵਾਈ। ਵਾਈ—ਸਹਾਈ—ਮਦਦ ਕਰਨ ਵਾਲਾ।੧।

ਜਿਸੋ—ਜਿਸੁ, ਜਿਸ ਦਾ। ਮਲੋ—ਮਲੁ, ਮੈਲ। ਪਰਧਾਨੁ—ਦਵਾਈ। ਸ਼ਿਰੋਮਣੀ।੨।

ਘਟਿ ਘਟੇ—ਘਟਿ ਘਟਿ, ਹਰੇਕ ਸਰੀਰ ਵਿਚ। ਵਾਸੀ—ਵਸਣ ਵਾਲਾ। ਅਸਥਿਰੁ—ਸਦਾ ਕਾਇਮ ਰਹਿਣ ਵਾਲਾ। ਥਾਨੁ—ਥਾਂ, ਟਿਕਾਣਾ।੩।

ਆਵੈ ਨ ਜਾਵੈ—ਨਾ ਜੰਮਦਾ ਹੈ ਨਾ ਮਰਦਾ ਹੈ। ਸੰਗੇ—(ਹਰੇਕ ਦੇ) ਨਾਲ ਹੀ। ਸਮਾਵੈ—ਗੁਪਤ ਵਸਦਾ ਹੈ। ਪੂਰਨ—ਮੁਕੰਮਲ, ਅਭੁੱਲ। ਕਾਮੁ—ਕੰਮ।੪।

ਜੀਵਹਿ—ਜੀਉਂਦੇ ਹਨ। ਜਪਿ—ਜਪ ਕੇ। ਪ੍ਰਾਨ ਅਧਾਰਾ—ਜਿੰਦ ਦਾ ਆਸਰਾ। ਕਰਨ ਕਾਰਨ—ਜਗਤ ਦਾ ਮੂਲ (ਕਰਨ—ਸ੍ਰਿਸ਼ਟੀ)। ਸਮਰਥੁ—ਸਭ ਤਾਕਤਾਂ ਦਾ ਮਾਲਕ। ਤਿਸੁ—ਉਸ ਤੋਂ। ਕੁਰਬਾਨੁ—ਸਦਕੇ। ਹੇ—ਹੈ।੫।

**ਅਰਥ** :—

ਪ੍ਰ:—ਸ੍ਰੀ ਜੀਉ ! ਮਨੁੱਖ ਦੇ ਜੀਵਨ ਵਿਚ ਦੁੱਖ ਕਲੇਸ਼ ਤੇ ਬਿਪਤਾਵਾਂ ਸਦਾ ਹੀ ਆਉਂਦੀਆਂ ਰਹਿੰਦੀਆਂ ਹਨ, ਪਰ, ਉਸ ਅਜਿਹੇ ਸਮੇਂ ਵਿਚ ਕਿਸ ਦਾ ਸਹਾਰਾ ਰਖਣਾ ਚਾਹੀਦਾ ਹੈ ?

1. ਉ:—ਹੇ ਭਾਈਓ ! (ਦੁੱਖ ਦਰਦ ਦੇ ਵੇਲੇ) ਸਿਰਫ ਇਕ ਪ੍ਰਮਾਤਮਾਂ ਹੀ ਮਦਦ ਕਰਨ ਵਾਲਾ ਹੁੰਦਾ ਹੈ, ਨਾ ਕੋਈ ਵੈਦ, ਨਾ ਕਿਸੇ ਵੈਦ ਦੀ ਦਵਾਈ, ਨਾ ਕੋਈ ਭੈਣ, ਨਾ ਹੀ ਕੋਈ ਭਰਾ, ਕੋਈ ਭੀ ਮਦਦ ਕਰਨ ਜੋਗਾ ਨਹੀਂ ਹੁੰਦਾ।੧।

ਪ੍ਰ:—ਸ੍ਰੀ ਜੀਉ ! ਤਾਂ ਫਿਰ ਸਾਨੂੰ ਕਰਨਾ ਕੀ ਚਾਹੀਦਾ ਹੈ ?

2. **ਉ**:—ਹੇ ਪਿਆਰਿਓ ! ਉਸੇ ਪ੍ਰਮਾਤਮਾਂ ਦਾ ਸਿਮਰਨ ਕਰਦੇ ਰਹੋ, ਜਿਸ ਦਾ ਕੀਤਾ ਹਰੇਕ ਕੰਮ (ਜਗਤ ਵਿਚ) ਹੋ ਰਿਹਾ ਹੈ, ਜੋ (ਜੀਵਾਂ ਦੇ) ਪਾਪਾਂ ਦੀ ਮੈਲ ਧੋਂਦਾ ਹੈ, ਹੇ ਭਾਈਓ ! ਉਹ ਪ੍ਰਮਾਤਮਾਂ ਹੀ ਸ਼ਰੋਮਣੀ ਹੈ ।੨।
3. ਹੇ ਪਿਆਰੇ ! ਉਸੇ ਪ੍ਰਮਾਤਮਾਂ ਦਾ ਸਿਮਰਨ ਕਰੋ, ਜਿਸ ਦਾ ਆਸਣ ਸਦਾ ਅਡੋਲ ਰਹਿਣ ਵਾਲਾ ਹੈ, ਜੋ ਹਰੇਕ ਸਰੀਰ ਵਿਚ ਵਸਦਾ ਹੈ, ਜੋ ਸਭ ਜੀਵਾਂ ਵਿਚ ਨਿਵਾਸ ਰਖਣ ਵਾਲਾ ਹੈ ।੩।
4. ਹੇ ਭਾਈਓ ! ਉਸੇ ਹੀ ਪ੍ਰਮਾਤਮਾਂ ਦਾ ਸਿਮਰਨ ਕਰੋ; ਜਿਸ ਦਾ ਹਰੇਕ ਕੰਮ ਮੁਕੰਮਲ (ਅਭੁਲ) ਹੈ, ਜੋ ਨਾ ਜੰਮਦਾ ਹੈ ਨਾ ਮਰਦਾ ਹੈ, ਪਰ ਉਹ ਹਰੇਕ ਜੀਵ ਨਾਲ ਗੁਪਤ ਵਸਦਾ ਹੈ ।੪।
5. ਹੇ ਪਿਆਰੇ ! ਉਹ ਪ੍ਰਮੇਸ਼ਰ ਆਪਣੇ ਭਗਤਾਂ ਦੀ ਰਖਿਆ ਕਰਨ ਵਾਲਾ ਹੈ ।
6. ਉਹ ਹਰੇਕ ਦੇ ਪ੍ਰਾਣਾਂ ਦਾ ਆਸਰਾ ਹੈ, ਸੰਤ ਜਨ ਉਸ ਦਾ (ਨਾਮ) ਜਪਕੇ ਆਤਮਕ ਜੀਵਨ ਹਾਸਲ ਕਰਦੇ ਹਨ ।
7. ਹੇ ਭਾਈਓ ! ਉਹ ਪ੍ਰਮਾਤਮਾਂ ਇਸ ਜਗਤ ਰਚਨਾ ਦਾ ਮੂਲ ਹੈ, ਸਾਰੀਆਂ ਤਾਕਤਾਂ ਦਾ ਮਾਲਕ ਹੈ, ਸਭਨਾਂ ਦਾ ਖਸਮ ਹੈ ।
ਹੇ ਭਾਈਓ ! ਨਾਨਕ ਤਾਂ (ਸਦਾ) ਹੀ ਉਸ ਤੋਂ ਸਦਕੇ ਜਾਂਦਾ ਹੈ ।੫।੨।੩੨।

**ਭਾਵਾਰਥ** :—ਮਨੁੱਖ ਨੂੰ ਸੰਬੰਧੀਆਂ ਜਾਂ ਹਕੀਮਾਂ ਵਿਚੋਂ ਕੋਈ ਭੀ ਨਹੀਂ ਬਚਾ ਸਕਦਾ, ਇਕ ਹਰੀ ਹੀ ਸਰਬ ਕਲਾ ਸਮਰਥ ਹੈ, ਜੋ ਹਰ ਸਮੇਂ ਹਰ ਜੀਵ ਦੀ ਰਖਿਆ ਕਰਦਾ ਹੈ। ਇਸ ਲਈ ਹਰ ਜੀਵ ਨੂੰ ਆਪਣਾ ਜੀਵਨ ਉਸੇ ਨੂੰ ਹੀ ਅਰਪਨ ਕਰਨਾ ਚਾਹੀਦਾ ਹੈ ।

**ਨੋਟ** :—ਮਾਰੂ ਰਾਗੁ ਵਿਚ 'ਮਹਲਾ ੫' ਦੇ ੩੨ ਸ਼ਬਦ ਹਨ 'ਮਹਲਾ ੩' ਦੇ ੫ ਸ਼ਬਦ ਅਤੇ 'ਮਹਲਾ ੪ ਦੇ ੮ ਸ਼ਬਦ ਸਨ। ਗੁਰੂ ਨਾਨਕ ਦੇਵ ਜੀ ਦੇ ੧੨ ਸ਼ਬਦ ਹਨ ।

ਕੁਲ ਵੇਰਵਾ ਇਉਂ ਹੈ—

ਮਹਲਾ ੧—੧੨ । ਮਹਲਾ ੩—੫ । ਮਹਲਾ ੪—੮ ।
ਮਹਲਾ ੫—੩੨ । ਕੁਲ ਜੋੜ ੫੭

**ੴ ਸਤਿਗੁਰ ਪ੍ਰਸਾਦਿ ॥**
**ਮਾਰੂ ਮਹਲਾ ੯ ॥**

1. **ਹਰਿ ਕੋ ਨਾਮੁ ਸਦਾ ਸੁਖਦਾਈ ॥**
2. **ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥**
3. **ਪੰਚਾਲੀ ਕਉ ਰਾਜ ਸਭਾ ਮਹਿ ਰਾਮਨਾਮ ਸੁਧਿ ਆਈ ॥**
4. **ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥੧॥**
5. **ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥**
6. **ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥**

**ਪਦ ਅਰਥ** :—ਕੋ—ਦਾ । ਸੁਖਦਾਈ—ਆਤਮਕ ਅਨੰਦ ਦੇਣ ਵਾਲਾ ਹੈ । ਕਉ—ਨੂੰ । ਸਿਮਰਿ—ਸਿਮਰ ਕੇ । ਅਜਾਮਲ—(ਇਸ ਨੇ ਇਕ ਮਹਾਤਮਾਂ ਦੇ ਕਹੇ ਆਪਣੇ ਪੁੱਤਰ ਦਾ ਨਾਮ 'ਨਾਰਾਇਣ' ਰਖਿਆ ਸੀ । 'ਨਾਰਾਇਣ,ਨਾਰਾਇਣ' ਆਖਦਿਆਂ ਸੱਚ ਮੁਚ ਨਾਰਾਇਣ ਪ੍ਰਮਾਤਮਾਂ ਨਾਲ ਇਸ ਦਾ ਪਿਆਰ ਬਣ ਗਿਆ) । ਉਧਰਿਓ—ਵਿਕਾਰਾਂ ਤੋਂ ਬਚ ਗਿਆ । ਗਨਿਕਾ—ਵੇਸਵਾ, ਤੋਤੇ ਨੂੰ ਰਾਮ ਨਾਮ ਪੜ੍ਹਾਂਦਿਆਂ ਇਸ ਦੀ ਆਪਣੀ ਲਿਵ ਭੀ ਪ੍ਰਮਾਤਮਾਂ ਵਿਚ ਲਗ ਗਈ । ਹੂ—ਭੀ । ਗਤਿ—ਉਚੀ ਆਤਮਕ ਅਵਸਥਾ ।੧। ਰਹਾਉ ।

ਪੰਚਾਲੀ—ਪੰਚਾਲ ਦੇਸ਼ ਦੀ ਰਾਜ ਕੁਮਾਰੀ, ਦਰੋਪਦੀ । ਰਾਜ ਸਭਾ ਮਹਿ—ਰਾਜ ਸਭਾ ਵਿਚ, ਦੁਰਜੋਦਨ ਦੇ ਦਰਬਾਰ ਵਿਚ । ਸੁਧਿ—ਸੂਝ । ਰਾਮ ਨਾਮ ਸੁਧਿ—ਪ੍ਰਮੇਸ਼ਰ ਦੇ ਨਾਮ ਦਾ ਧਿਆਨ (ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਜੋ 'ਹਾ ਹਾ ਕ੍ਰਿਸਨ ਕਰੈ' ਲਿਖਿਆ ਹੈ ਉਹ ਆਮ ਪ੍ਰਚਲਤ ਕਹਾਣੀ ਦਾ ਹਵਾਲਾ ਹੈ । ਉਨ੍ਹਾਂ ਦਾ ਆਪਣਾ ਸਿਧਾਂਤ ਅਖੀਰ ਤੇ ਹੈ 'ਨਾਥ ਅਨਾਥਾਂ ਬਾਣ ਧੁਰਾਂ ਦੀ') । ਕੋ—ਦਾ । ਹਰਿਓ—ਦੂਰ ਕੀਤਾ । ਕਰੁਣਾਮੈ—(ਕਰੁਣਾ—ਤਰਸ) ਤਰਸ ਸਰੂਪ ਪ੍ਰਮਾਤਮਾਂ । ਪੈਜ—ਇੱਜ਼ਤ, ਨਾਮਣਾ ।੧।

ਜਿਹ ਨਰ—ਜਿਨ੍ਹਾਂ ਬੰਦਿਆਂ ਨੇ । ਕਿਰਪਾ ਨਿਧਿ ਜਸੁ—ਕ੍ਰਿਪਾ ਦੇ ਖਜ਼ਾਨੇ ਪ੍ਰਭੂ ਦੀ ਸਿਫਤ ਸਲਾਹ । ਸਹਾਈ—ਮਦਦਗਾਰ । ਕਹੁ—ਆਖਦੇ ਹਨ । ਇਹੀ ਭਰੋਸੈ—ਇਸੇ ਭਰੋਸੇ ਤੇ । ਗਹੀ—ਫੜੀ । ਆਨਿ—ਆ ਕੇ ।੨।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਹਰ ਮਨੁੱਖ ਦੇ ਮਨ ਵਿਚ ਹਰ ਸਮੇਂ ਸਦੀਵੀ ਸੁਖ ਪ੍ਰਾਪਤੀ ਦੀ ਚਾਹਤ ਬਣੀ ਰਹਿੰਦੀ ਹੈ, ਇਸ ਚਾਹਤ ਦੀ ਪੂਰਤੀ ਲਈ ਹਰ ਮਨੁੱਖ ਨੇ ਭਿੰਨ ਭਿੰਨ ਮਾਇਕੀ ਪਦਾਰਥਾਂ ਨੂੰ ਸਾਧਨ ਮੰਨਿਆਂ ਹੈ, ਪਰ ਇੱਛਾ ਮੁਤਾਬਿਕ ਪਦਾਰਥ ਮਿਲਣ ਤੋਂ ਭੀ ਹਰ ਮਨੁੱਖ ਨੂੰ ਦਿਨੇ ਰਾਤ ਦੁਖੀਆ ਹੀ ਵੇਖੀਦਾ ਹੈ, ਪਰ ਕੀ ਆਪ ਜੀ ਗੁਰਮਤਿ ਅਨੁਸਾਰ ਇਹ ਦਸੋਗੇ ਕਿ, ਮਨੁੱਖ ਨੂੰ ਸਦੀਵੀ ਸੁਖ ਕਿਸ ਸਾਧਨ ਰਾਹੀਂ ਮਿਲ ਸਕਦਾ ਹੈ ?

1. **ਉ**:—ਹੇ ਭਾਈਓ ! ਮਨੁੱਖ ਨੂੰ ਇਕ ਕੇਵਲ ਪ੍ਰਮੇਸ਼ਰ ਦਾ ਨਾਮ ਹੀ ਸਦੀਵੀ ਆਤਮਕ ਸੁਖ ਦੇਣ ਵਾਲਾ ਹੈ ।

**ਪ੍ਰ**:—ਸ੍ਰੀ ਜੀਉ, ਕੀ ਇਹ ਦਸਣ ਦੀ ਭੀ ਕ੍ਰਿਪਾ ਕਰੋਗੇ ਕਿ ਇਸ

ਨਾਮ ਦੁਆਰੇ ਕਿਸੇ ਨੂੰ ਪਿਛੇ ਲਾਭ ਭੀ ਪ੍ਰਾਪਤ ਹੋ ਸਕਿਆ ਹੈ ?

2. **ਉ:**—ਹੇ ਪਿਆਰਿਓ ! ਸੁਣੋ, ਜਿਸ ਨਾਮ ਨੂੰ ਸਿਮਰ ਕੇ ਅਜਾਮਲ (ਪਾਪੀ) ਵਿਕਾਰਾਂ ਤੋਂ ਬਚ ਗਿਆ ਸੀ । (ਅਤੇ ਇਸੇ ਹੀ ਨਾਮ ਨੂੰ ਸਿਮਰਕੇ) ਵੇਸਵਾ ਨੇ ਭੀ ਉਚੀ ਆਤਮਕ ਅਵਸਥਾ ਹਾਸਲ ਕਰ ਲਈ ਸੀ ।੧। ਰਹਾਉ ।

**ਪ੍ਰ:**—ਕਿਉਂ ਜੀ ! ਕੀ, ਕਿਸੇ ਹੋਰ ਦੇ ਦੁੱਖ ਦੀ ਭੀ ਨਵਿਰਤੀ ਹੋਈ ਹੈ ?

3. **ਉ:**—ਹੇ ਭਾਈਓ ! ਸੁਣੋ; ਦੁਰਜੋਧਨ ਦੇ ਰਾਜ ਦਰਬਾਰ ਵਿਚ ਦਰੋਪਦੀ ਨੇ (ਭੀ) ਪ੍ਰਮੇਸ਼ਰ ਦੇ ਨਾਮ ਦਾ ਧਿਆਨ ਧਰਿਆ ਸੀ ਤੇ ਤਰਸ ਸਰੂਪ ਪ੍ਰਮਾਤਮਾਂ ਨੇ
4. ਉਸ ਦਾ ਦੁੱਖ ਦੂਰ ਕੀਤਾ ਸੀ, ਤੇ (ਇਸ ਤਰ੍ਹਾਂ) ਆਪਣਾ ਨਾਮਣਾ ਵਧਾਇਆ ਸੀ ।੧।
5. ਹੇ ਭਾਈ ! ਜਿਨ੍ਹਾਂ ਬੰਦਿਆਂ ਨੇ ਭੀ ਕ੍ਰਿਪਾ ਦੇ ਖਜ਼ਾਨੇ ਪ੍ਰਮੇਸ਼ਰ ਦੀ ਸਿਫਤ ਸਲਾਹ ਕੀਤੀ, ਪ੍ਰਮਾਤਮਾਂ ਉਨ੍ਹਾਂ ਨੂੰ ਮਦਦਗਾਰ (ਹੋ ਕੇ) ਬਹੁੜਿਆ ਹੈ ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਮੈਂ ਇਸੇ ਹੀ ਭਰੋਸੇ ਤੇ ਆ ਕੇ (ਕੇਵਲ) ਪ੍ਰਮਾਤਮਾਂ ਦੀ ਹੀ ਸ਼ਰਨ ਲਈ ਹੈ ।੨।੧।

**ਭਾਵਾਰਥ** :—ਇਸ ਮਹਾਂਵਾਕ ਵਿਚ ਗੁਰੂ ਸਾਹਿਬ ਜੀ ਨਾਮ ਦੀ ਮਹਿਮਾਂ ਉਚਾਰਨ ਕਰਦੇ ਹਨ ਕਿ, ਵਡੇ ਵਡੇ ਪਾਪੀ ਤੇ ਕਸ਼ਟਾਂ ਵਿਚ ਪਏ ਭਗਤ ਲੋਕ ਇਸੇ ਨਾਮ ਨੂੰ ਸਿਮਰ ਕੇ ਬਚ ਗਏ, ਮੈਂ ਭੀ ਇਸੇ ਭਰੋਸੇ ਹਰੀ ਦੇ ਨਾਮ ਸਿਮਰਨ ਵਿਚ ਲਗਾ ਹਾਂ । ਇਸ ਲਈ, ਹੇ ਭਾਈਓ ! ਜੇ ਤੁਸੀਂ ਭੀ ਜੀਵਨ ਵਿਚ ਸਦੀਵੀ ਸੁਖ ਚਾਹੁੰਦੇ ਹੋ, ਤਾਂ ਉਸੇ ਸਾਈਂ ਜੀ ਦੇ ਨਾਮ ਸਿਮਰਨ ਵਿਚ ਜੁੜੇ ਰਹੋ ।

## ਮਾਰੂ ਮਹਲਾ ੯ ॥

1. **ਅਬ ਮੈ ਕਹਾ ਕਰਉ ਰੀ ਮਾਈ ॥**
2. **ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥੧॥ ਰਹਾਉ ॥**
3. **ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥**
4. **ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥੧॥**
5. **ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮੈ ਭਈ ਪਰਾਈ ॥**
6. **ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥੨॥੨॥**

**ਪਦ ਅਰਥ** :—ਅਬ—ਹੁਣ, ਜੁਆਨੀ ਦਾ ਸਮਾਂ ਲੰਘਾ ਕੇ । ਕਹਾ—ਕੀ ? ਕਰਉ—ਕਰਉਂ, ਮੈਂ ਕਰਾਂ । ਰੀ ਮਾਈ—ਹੇ ਮਾਂ । ਸਗਲ—ਸਾਰਾ । ਬਿਖਿਅਨ ਸਿਉ—ਵਿਸ਼ੇ ਵਿਕਾਰਾਂ ਨਾਲ । ਕਨ੍ਹਾਈ—ਕਨ੍ਹਈਆ, ਪ੍ਰਮਾਤਮਾਂ ।੧। ਰਹਾਉ ।

ਫਾਸ—ਫਾਹੀ । ਕਾਲ—ਮੌਤ । ਗਰ ਮਹਿ—ਗਲ ਵਿਚ । ਮੇਲੀ—ਪਾ ਦਿਤੀ । ਤਿਹ—ਉਸਦੀ । ਸੁਧਿ—ਹੋਸ਼ । ਬਿਸਰਾਈ—ਭੁਲਾ ਦਿਤੀ । ਯਾ ਸੰਕਟ ਮਹਿ—ਇਸ ਬਿਪਤਾ ਵਿਚ । ਕੋ—ਕੌਣ ? ਸਹਾਈ—ਮਦਦਗਾਰ ।੧।

ਸੰਪਤਿ—ਸੰਪਤੀ, ਧਨ ਪਦਾਰਥ । ਕਰਿ ਮਾਨੀ—ਕਰਕੇ ਮੰਨੀ ਸੀ, ਸਮਝ ਲਈ ਹੋਈ ਸੀ । ਪਰਾਈ—ਬਿਗਾਨੀ । ਸੋਚ—ਪਛਤਾਵਾ । ਮਨਿ—ਮਨ ਵਿਚ ।੨।

**ਅਰਥ** :—

**ਪ੍ਰ:**—ਸ੍ਰੀ ਜੀਉ ! ਮੇਰੀ ਸਾਰੀ ਉਮਰ ਮਾਇਕੀ ਧੰਧਿਆਂ ਵਿਚ ਖੱਚਤ ਹੋਇਆਂ ਗੁਜ਼ਰ ਗਈ ਹੈ, ਦਸੋ, ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ ?

1. **ਉ:**—ਇਸ ਸ਼ਬਦ ਵਿਚ ਆਪਣੇ ਆਪ ਨੂੰ ਸਾਹਮਣੇ ਰਖ ਕੇ ਜਗਤ ਦੀ ਆਮ ਦਸ਼ਾ ਦਸ ਰਹੇ ਹਨ ।

ਹੇ ਮਾਂ ! ਵੇਲਾ ਵਿਹਾ ਜਾਣ ਤੇ ਮੈਂ ਕੀ ਕਰ ਸਕਦਾ ਹਾਂ ? ਭਾਵ ਹੈ ਕਿ, ਵੇਲਾ ਵਿਹਾ ਜਾਣ ਤੇ ਮਨੁੱਖ ਕੁਝ ਭੀ ਨਹੀਂ ਕਰ ਸਕਦਾ ।

2. ਜਿਸ ਮਨੁੱਖ ਨੇ ਸਾਰੀ ਜ਼ਿੰਦਗੀ ਵਿਸ਼ੇ ਵਿਕਾਰਾਂ ਵਿਚ ਗਵਾ ਲਈ ਤੇ ਪ੍ਰਮੇਸ਼ਰ ਜੀ ਦਾ ਸਿਮਰਨ ਕਦੇ ਭੀ ਨਹੀਂ ਕੀਤਾ, (ਉਹ ਸਮਾਂ ਖੁੰਝ ਜਾਣ ਤੇ ਫਿਰ ਕੁਝ ਨਹੀਂ ਕਰ ਸਕਦਾ) ।੧। ਰਹਾਉ ।
3. ਹੇ ਮਾਂ ! ਜਦੋਂ ਜਮਰਾਜ (ਮਨੁੱਖ ਦੇ) ਗਲ ਵਿਚ ਮੌਤ ਦੀ ਫਾਹੀ ਪਾ ਦੇਂਦਾ ਹੈ, ਤਦੋਂ ਉਹ ਉਸ ਦੀ ਸਾਰੀ ਸੁਧ ਬੁਧ ਭੁਲਾ ਦੇਂਦਾ ਹੈ ।
4. ਹੇ ਮਾਂ ! ਉਸ ਬਿਪਤਾ ਦੇ ਸਮੇਂ ਵਿਚ ਪ੍ਰਮੇਸ਼ਰ ਦੇ ਨਾਮ ਤੋਂ ਬਿਨਾ ਹੋਰ ਕੋਈ ਮਦਦਗਾਰ ਨਹੀਂ ਬਣ ਸਕਦਾ । ਜਮਾਂ ਦੀ ਫਾਹੀ ਤੋਂ, ਕੇਵਲ ਹਰੀ ਨਾਮ ਹੀ ਬਚਾਂਦਾ ਹੈ।੧।
5. ਹੇ ਮਾਂ ! ਜਿਸ ਧਨ ਪਦਾਰਥ ਨੂੰ ਮਨੁੱਖ ਸਦਾ ਆਪਣਾ ਸਮਝੀ ਰਖਦਾ ਹੈ, ਪਰ ਜਦੋਂ ਮੌਤ ਆਉਂਦੀ ਹੈ, ਉਹ ਧਨ ਪਦਾਰਥ ਇਕ ਖਿਨ ਵਿਚ ਬਿਗਾਨਾ ਹੋ ਜਾਂਦਾ ਹੈ ।
6. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰਿਓ ! ਉਸ ਵੇਲੇ ਮਨੁੱਖ ਦੇ ਮਨ ਵਿਚ ਇਹੋ ਹੀ ਪਛਤਾਵਾ ਰਹਿ ਜਾਂਦਾ ਹੈ ਕਿ, (ਮੈਂ) ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਕਦੇ ਭੀ ਨਾ ਕੀਤੀ ।੨।੨।

**ਭਾਵਾਰਥ** :—ਸੰਸਾਰੀ ਵਿਸ਼ਿਆਂ ਵਿਚ ਲਗਣ ਨਾਲ ਆਤਮ ਸੁਖ ਨਹੀਂ ਮਿਲਦਾ, ਮਨੁੱਖ ਦਾ ਤੋੜ ਤਕ ਸਾਥ ਕੇਵਲ ਹਰੀ ਦਾ ਜੱਸ ਹੀ ਨਿਭਾਂਦਾ ਹੈ ।

**ਮਾਰੂ ਮਹਲਾ ੯ ॥**

1. **ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥**
2. **ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥੧॥ ਰਹਾਉ ॥**
3. **ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥**
4. **ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ ॥੧॥**
5. **ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥**
6. **ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥**

**ਪਦ ਅਰਥ** :—ਮਾਈ—ਹੇ ਮਾਂ। ਕੋ—ਦਾ। ਮਦਿ—ਨਸ਼ੇ ਵਿਚ। ਸਿਰਾਇਓ—ਗੁਜਾਰਿਆ।੧। ਰਹਾਉ।

ਡੰਡੁ—ਡੰਡਾ। ਪਰਿਓ—ਪਿਆ। ਊਪਰਿ—ਉਤੇ। ਸੋਵਤ ਤੈ—ਸੁੱਤੇ ਰਹਿਣ ਤੋਂ। ਕਹਾ ਹੋਤ—ਕੀ ਹੋ ਸਕਦਾ ਹੈ ?। ਛੂਟਤ ਨਾਹਿਨ ਭਾਗਿਓ—ਭਜਿਆਂ ਜਮ ਤੋਂ ਖਲਾਸੀ ਨਹੀਂ ਹੋ ਸਕਦੀ।੧।

ਉਪਜੀ—ਪੈਦਾ ਹੋਈ। ਘਟ ਮਹਿ—ਹਿਰਦੇ ਵਿਚ। ਅਨੁਰਾਗਿਓ—ਪਿਆਰ ਪਾਇਆ। ਸਫਲੁ—ਕਾਮਯਾਬ। ਜਉ—ਜਦੋਂ। ਪ੍ਰਭ ਜਸ ਮਹਿ—ਪ੍ਰਭੂ ਦੇ ਜਸ ਵਿਚ। ਪਾਗਿਓ—(ਮੈਂ) ਪਿਆ।੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਗੁਰੂ ਦੇ ਚਰਨਾਂ ਵਿਚ ਪਿਆਰ ਪਾਉਣ ਸਮੇਂ ਮਨੁੱਖ ਨੂੰ ਕੀ ਸੂਝ ਆਉਂਦੀ ਹੈ ?

1. **ਉ**:—ਹੇ ਪਿਆਰੇ ! ਉਸ ਨੂੰ ਇਉਂ ਸਮਝ ਪੈਂਦੀ ਹੈ ਕਿ; ਹੇ ਮਾਂ ! ਮੈਂ ਜਦ ਤੋਂ ਗੁਰੂ ਚਰਨਾਂ ਵਿਚ ਪਿਆਰ ਪਾਇਆ ਹੈ, ਤਦ ਤੋਂ ਮੈਨੂੰ ਪਛਤਾਵਾ ਲਗਾ ਹੈ ਕਿ, ਮੈਂ ਆਪਣੇ ਮਨ ਦਾ ਅਹੰਕਾਰ ਨਾ ਛਡਿਆ।
2. ਮਾਇਆ ਦੇ ਨਸ਼ੇ ਵਿਚ ਮੈਂ ਆਪਣੀ ਉਮਰ ਗੁਜ਼ਾਰ ਦਿਤੀ, ਤੇ ਪ੍ਰਮੇਸ਼ਰ ਜੀ ਦੇ ਭਜਨ ਵਿਚ ਮੈਂ ਨਾ ਲਗਾ।੧।ਰਹਾਉ।
3. ਹੇ ਭਾਈ ! ਮਨੁੱਖ ਮਾਇਆ ਦੀ ਨੀਂਦ ਵਿਚ ਗਾਫ਼ਿਲ ਪਿਆ ਰਹਿੰਦਾ ਹੈ, ਜਦੋਂ ਜਮਦੂਤ ਦਾ ਡੰਡਾ (ਇਸ ਦੇ) ਸਿਰ ਉਤੇ ਵਜਦਾ ਹੈ, ਤਦੋਂ (ਮਾਇਆ ਦੇ ਮੋਹ ਦੀ ਨੀਂਦ ਵਿਚੋਂ) ਸੁੱਤਾ ਹੋਇਆ ਜਾਗਦਾ ਹੈ।
4. ਪਰ, ਉਸ ਵੇਲੇ ਦੇ ਪਛਤਾਵੇ ਨਾਲ ਕੁਝ ਸੰਵਰਦਾ ਨਹੀਂ (ਕਿਉਂਕਿ, ਉਸ ਵੇਲੇ ਜਮਾਂ ਪਾਸੋਂ) ਭਜਿਆਂ ਖਲਾਸੀ ਨਹੀਂ ਹੋ ਸਕਦੀ।੧।
5. ਹੇ ਭਾਈ ! ਜਦੋਂ ਮਨੁੱਖ ਗੁਰੂ ਦੇ ਚਰਨਾਂ ਵਿਚ ਪਿਆਰ ਪਾਉਂਦਾ ਹੈ, ਤਦੋਂ ਉਸ ਦੇ ਹਿਰਦੇ ਵਿਚ ਇਹ ਫੁਰਨਾ ਉਠਦਾ ਹੈ, (ਕਿ ਪ੍ਰਭੂ ਦੇ ਭਜਨ ਤੋਂ ਬਿਨਾ ਉਮਰ ਵਿਅਰਥ ਹੀ ਬੀਤਦੀ ਰਹੀ)।

**ਪ੍ਰ**:—ਗੁਰਦੇਵ ਜੀਉ ! ਇਹ ਦਸੋ ਕਿ, ਆਖਰ ਮਨੁੱਖ ਦ ਜ਼ਿੰਦਗੀ ਸਫਲ ਕਿਵੇਂ ਹੁੰਦੀ ਹੈ ?

6. **ਉ**:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਮਨੁੱਖ ਦੀ ਜ਼ਿੰਦਗੀ ਸਫਲ ਤਦੋਂ ਹੀ ਹੁੰਦੀ ਹੈ ਜਦੋਂ (ਇਹ ਗੁਰੂ ਦੀ ਸ਼ਰਨ ਪੈ ਕੇ) ਪ੍ਰਮੇਸ਼ਰ ਦੀ ਸਿਫਤ ਸਲਾਹ ਵਿਚ ਜੁੜਦਾ ਹੈ।੨।੩।

**ਭਾਵਾਰਥ** :—ਇਹ ਮਨੁੱਖ ਮਨ ਦੇ ਝੂਠੇ ਮਾਣ ਕਰ ਕੇ ਆਪਣਾ ਜਨਮ ਵਿਅਰਥ ਹੀ ਗਵਾ ਲੈਂਦਾ ਹੈ; ਪਰ ਇਸ ਮਨੁੱਖ ਜਾਮੇਂ ਦੀ ਸਫਲਤਾ ਹਰੀ ਦੇ ਜਸ ਗਾਉਣ ਵਿਚ ਹੀ ਹੈ।

**ਮਾਰੂ ਅਸਟਪਦੀਆ ਮਹਲਾ ੧ ਘਰੁ ੧**

**ੴ ਸਤਿਗੁਰ ਪ੍ਰਸਾਦਿ ॥**

1. **ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥**
2. **ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥**
3. **ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥**
4. **ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥**
5. **ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ ਰਹਾਉ ॥**
6. **ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥**
7. **ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥**
8. **ਅਠਸਠਿ ਤੀਰਥ ਹਰਿਨਾਮੁ ਹੈ ਕਿਲਵਿਖ ਕਾਟਣਹਾਰਾ ॥੨॥**
9. **ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥**
10. **ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥**
11. **ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥੩॥**
12. **ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥**
13. **ਗੁਰਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥**
14. **ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥੪॥**
15. **ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥**
16. **ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥**
17. **ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥**
18. **ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥**
19. **ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ॥**

20. **ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥੬॥**
21. **ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥**
22. **ਮੋਟਾ ਨਾਉ ਧਰਾਇ ਐ ਗਲਿ ਅਉਗਣ ਭਾਰਾ ॥**
23. **ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥**
24. **ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥**
25. **ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥**
26. **ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥੮॥੧॥**

**ਪਦ ਅਰਥ** :–ਕਥੇ–ਕਥਿ, ਕਥ ਕੇ, ਸੁਣਾ ਕੇ। ਸੁਣੇ–ਸੁਣਿ, ਸੁਣਕੇ। ਹਾਰੇ–ਥਕ ਗਏ। ਅਠਸਠਿ–ਅਠਾਹਠ। ਘਣਾ–ਬਹੁਤੇ। ਭ੍ਰਮਿ–ਭੌਂ ਕੇ। ਭੇਖਾ–ਕਈ ਭੇਖਾਂ ਦੇ ਸਾਧੂ। ਸਾਚੋ–ਸਦਾ ਥਿਰ ਰਹਿਣ ਵਾਲਾ। ਮਨਿ–ਮਨ ਦੀ ਰਾਹੀਂ। ਏਕਾ–ਕੇਵਲ, ਸਿਰਫ ।੧।

ਅਜਰਾਵਰੁ–(ਅਜਰ ਅਵਰ) ਅਜਰ–ਕਦੇ ਬੁਢਾ ਨਾ ਹੋਣ ਵਾਲਾ। ਅਵਰੁ–ਅਤਿ ਸ੍ਰੇਸ਼ਟ। ਰਸਾਇਣ–(ਰਸ-ਅਯਨ) ਰਸਾਂ ਦਾ ਘਰ, ਰਸਾਂ ਦਾ ਸੋਮਾਂ। ਭਾਇ–ਪ੍ਰੇਮ ਨਾਲ। ਪਰਹਰਿ–ਪਰਹਰੇ, ਦੂਰ ਕਰ ਲੈਂਦਾ ਹੈ ।੧। ਰਹਾਉ।

ਨਾਮਿ–ਨਾਮ ਦੀ ਰਾਹੀਂ। ਉਧਾਰਾ–ਪਾਪਾਂ ਤੋਂ ਬਚਾਉ। ਗੁਰ–ਗੁਰਿ ਦੀ ਰਾਹੀਂ। ਸਬਦਿ–ਸ਼ਬਦ ਦੀ ਰਾਹੀਂ। ਬੀਚਾਰਾ–ਸਰੇਸ਼ਟ ਵਿਚਾਰ। ਕਿਲਵਿਖ–ਪਾਪ ।੨।

ਬਿਲੋਵੈ–ਰਿੜਕਦਾ ਹੈ। ਮਥੈ–ਮਥਦਾ ਹੈ। ਤਤੁ–ਮੱਖਣ, ਸ੍ਰੇਸ਼ਟ ਵਸਤ। ਅੰਧੁ–ਅੰਨ੍ਹਾ ਮਨੁੱਖ। ਦਧਿ–ਦਹੀਂ। ਮਥੀਐ–ਰਿੜਕੀਏ। ਨਿਧਾਨਾ–ਖਜ਼ਾਨਾ (ਸਭ ਪਦਾਰਥਾਂ ਦਾ)। ਜਾਣਨੀ–ਜਾਣਨਿ, ਜਾਣਦੇ ਹਨ। ਪਸੂ–ਪਸ਼ੂ ਸੁਭਾਵ ।੩।

ਮਰੀ–(ਆਤਮਕ) ਮੌਤ। ਮਰੁ–ਮੌਤ। ਵਾਰੋ ਵਾਰ–ਮੁੜ ਮੁੜ। ਸਬਦੇ–ਸ਼ਬਦ ਦੀ ਰਾਹੀਂ। ਮਰੈ–(ਆਪਾ ਭਾਵ ਵਲੋਂ) ਮਰਦਾ ਹੈ। ਨ ਮਰੈ–ਹਉਮੈਂ ਦੀ ਮੌਤ ਨਹੀਂ ਮਰਦਾ। ਜਗਜੀਵਨੁ–ਜਗਤ ਦਾ ਜੀਵਨ ਪ੍ਰਭੂ। ਮਨਿ–(ਜਿਸ ਦੇ) ਮਨ ਵਿਚ। ਸਭਿ–ਸਾਰੇ ।੪।

ਸਚਾ–ਸਦਾ ਥਿਰ ਰਹਿਣ ਵਾਲਾ। ਲਾਹਾ–ਖੱਟੀ। ਸੰਸਾਰਿ–ਸੰਸਾਰ ਵਿਚ। ਵੀਚਾਰਾ–ਸੂਝ। ਦੂਜੈ ਭਾਇ–ਪ੍ਰਭੂ ਤੋਂ ਬਿਨਾਂ ਕਿਸੇ ਹੋਰ ਪ੍ਰੇਮ ਵਿਚ। ਤੋਟਾ–ਘਾਟਾ (ਆਤਮਕ ਜੀਵਨ ਵਿਚ) ।੫।

ਸਚੀ–ਸਦਾ ਇਕ ਰਸ ਰਹਿਣ ਵਾਲੀ, ਉਕਾਈ ਨਾ ਖਾਣ ਵਾਲੀ। ਭਾਉ–ਪ੍ਰੇਮ। ਅਧਾਰਾ–ਆਸਰਾ। ਬਾਣੀ–ਬਾਣੀ ਦੀ ਰਾਹੀਂ। ਸੰਤੋਖਿਆ–ਜੋ ਮਨੁੱਖ ਮਾਇਆ ਦੀ ਤ੍ਰਿਸ਼ਨਾਂ ਵਲੋਂ ਸੰਤੋਖੀ ਹੋ ਜਾਂਦਾ ਹੈ ।੬।

ਸੰਘਾਰਾ–ਵਿਆਪਦੇ ਹਨ। ਮੋਟਾ–ਵਡਾ। ਗਲਿ–ਗਲ ਵਿਚ। ਸਾਰਾ–ਸ੍ਰੇਸ਼ਟ ।੭।

ਅਗਮ–ਅਪਹੁੰਚ। ਅਗੋਚਰੁ–(ਅ-ਗੋ-ਚਰੁ) ਜਿਸ ਤਕ ਗਿਆਨ ਇੰਦ੍ਰੀਆਂ ਦੀ ਪਹੁੰਚ ਨਾ ਹੋ ਸਕੇ। ਧਣੀ–ਮਾਲਕ। ਅਬਿਗਤ–ਅਦ੍ਰਿਸ਼ਟ। ਅਪਾਰਾ–ਅ-ਪਾਰ, ਜਿਸ ਦਾ ਪਾਰਲਾ ਬੰਨਾਂ ਨਾ ਲਭ ਸਕੇ। ਦਰੁ–ਦਰਵਾਜ਼ਾ। ਜੋਈਐ–ਢੂੰਢੀਏ। ਮੁਕਤੇ–ਵਿਕਾਰਾਂ ਤੋਂ ਖਲਾਸੀ। ਚੂਕਈ–ਮੁਕਦਾ ।੮।

**ਅਰਥ** :–

**ਪ੍ਰ**:–ਗੁਰਦੇਵ ਜੀਉ! ਕੀ ਧਾਰਮਿਕ ਪੁਸਤਕਾਂ ਸੁਨਾਉਣ ਵਾਲੇ, ਅਨੇਕਾਂ ਭੇਖ ਧਾਰੀ ਸਾਧੂ, ਅਠਾਹਠ ਤੀਰਥਾਂ ਦੇ ਇਸ਼ਨਾਨੀ ਪ੍ਰਮੇਸ਼ਰ ਨੂੰ ਪ੍ਰਸੰਨ ਕਰ ਸਕੇ ਹੋਣਗੇ ?

1, **ਉ**:–ਹੇ ਭਾਈਓ! ਸੁਣੋ, ਅਨੇਕਾਂ ਹੀ ਰਿਸ਼ੀ ਮੁਨੀ (ਮੋਨਧਾਰੀ) ਵੇਦ ਪੁਰਾਣ (ਆਦਿਕ ਧਰਮ ਪੁਸਤਕਾਂ) ਸੁਣਾ ਸੁਣਾ ਕੇ, ਸੁਣ ਸੁਣ ਕੇ ਥਕ ਗਏ।

2. ਹੇ ਭਾਈਓ! ਸਭ ਭੇਖਾਂ ਦੇ ਅਨੇਕਾਂ ਸਾਧੂ ਅਠਾਹਠ ਤੀਰਥਾਂ ਤੇ ਭੌਂ ਭੌਂ ਕੇ ਭੀ ਥਕ ਗਏ, (ਪ੍ਰੰਤੂ ਉਹ ਪ੍ਰਮੇਸ਼ਰ ਜੀ ਨੂੰ ਪ੍ਰਸੰਨ ਨਾ ਕਰ ਸਕੇ)।

**ਪ੍ਰ**:–ਸ੍ਰੀ ਜੀਉ! ਆਖਰ, ਉਸ ਸਾਈਂ ਜੀ ਦੀ ਪ੍ਰਸੰਨਤਾ ਕਿਵੇਂ ਹਾਸਲ ਹੋਵੇ ?

3. **ਉ**:–ਹੇ ਪਿਆਰੇ! ਉਹ ਸਦਾ ਥਿਰ ਰਹਿਣ ਵਾਲਾ ਪਵਿਤ੍ਰ ਮਾਲਕ ਸਿਰਫ ਮਨ (ਦੀ ਪਵਿਤ੍ਰਤਾ) ਦੀ ਰਾਹੀਂ (ਹੀ) ਪਤੀਜਦਾ ਹੈ ।੧।

4. ਬੇਨਤੀ ਕਰ, ਹੇ ਪ੍ਰਭੂ ਜੀ! ਸਾਰੀ ਸ੍ਰਿਸ਼ਟੀ ਨਾਸਵੰਤ ਹੈ, ਪਰ, ਤੂੰ ਕਦੇ ਭੀ ਬੁੱਢਾ ਨਹੀਂ ਹੁੰਦਾ, ਤੂੰ ਅਤਿ ਹੀ ਸ੍ਰੇਸ਼ਟ ਹੈਂ, ਤੂੰ ਮੌਤ ਤੋਂ ਰਹਿਤ ਹੈਂ।

5. ਹੇ ਸਾਈਆਂ ਜੀਉ! ਤੇਰਾ ਨਾਮ ਸਾਰੇ ਰਸਾਂ ਦਾ ਸੋਮਾਂ ਹੈ। ਜਿਹੜਾ ਜੀਵ (ਤੇਰਾ ਨਾਮ) ਪ੍ਰੇਮ ਨਾਲ ਜਪਦਾ ਹੈ, ਉਹ ਆਪਣਾ ਵਡੇ ਤੋਂ ਵਡਾ ਦੁੱਖ ਦੂਰ ਕਰ ਲੈਂਦਾ ਹੈ।੧।ਰਹਾਉ।

**ਪ੍ਰ**:–ਸ੍ਰੀ ਜੀਉ! ਆਖਰ, ਪਾਪਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ?

6. **ਉ**:–ਹੇ ਭਾਈਓ! ਪ੍ਰਮੇਸ਼ਰ ਦਾ ਨਾਮ (ਹੀ) ਪੜ੍ਹਨਾ ਚਾਹੀਦਾਹੈ, ਨਾਮ ਹੀ ਸਮਝਣਾ ਚਾਹੀਦਾ ਹੈ, ਗੁਰੂ ਦੀ ਸਿਖਿਆ ਲੈ ਕੇ ਪ੍ਰਭੂ ਦੇ ਨਾਮ ਦੀ ਰਾਹੀਂ ਹੀ (ਪਾਪਾਂ ਤੋਂ) ਬਚਾਉ ਹੁੰਦਾ ਹੈ।

**ਪ੍ਰ**:–ਕਿਉਂ ਜੀ! ਇਹ ਸ੍ਰੇਸ਼ਟ ਮਤਿ ਹਾਸਲ ਕਿਵੇਂ ਹੋ ਸਕਦੀ ਹੈ ?

7. **ਉ**:–ਹੇ ਪਿਆਰੇ! ਇਹ ਪੂਰੀ ਮਤਿ ਤੇ ਸ੍ਰੇਸ਼ਟ ਵੀਚਾਰ ਪੂਰੇ ਗੁਰੂ ਦੀ ਰਾਹੀਂ, ਪੂਰੇ ਗੁਰੂ ਦੇ ਸ਼ਬਦ ਵਿਚ ਜੁੜਿਆਂ ਹੀ ਮਿਲਦੀ ਹੈ।

8. ਕਿ ਉਸ ਪ੍ਰਮੇਸ਼ਰ ਜੀ ਦਾ ਨਾਮ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ਤੇ ਸਾਰੇ ਪਾਪ ਨਾਸ ਕਰਨ ਦੇ ਸਮਰੱਥ ਹੈ ।੨।

**ਪ੍ਰ**:–ਕਿਉਂ ਜੀ! ਜੋ ਲੋਕ ਸਕਾਮ ਕਰਮ ਕਰਦੇ ਹਨ ਕੀ ਉਨ੍ਹਾਂ ਨੂੰ ਤੱਤ, ਭਾਵ ਮੋਖ ਨਹੀਂ ਮਿਲ ਸਕੇਗੀ ?

9. **ਉ**:–ਹੇ ਭਾਈਓ! ਜਿਹੜਾ ਮਨੁੱਖ ਪਾਣੀ ਰਿੜਕਦਾ ਹੈ,

(ਸਦਾ) ਪਾਣੀ (ਹੀ) ਰਿੜਕਦਾ ਹੈ, ਪਰ, ਉਹ ਮੱਖਣ ਹਾਸਲ ਕਰਨਾ ਚਾਹੁੰਦਾ ਹੈ, ਉਹ (ਅਕਲੋਂ) ਅੰਨ੍ਹਾਂ ਹੈ, ਅਗਿਆਨੀ ਹੈ।

10. ਹੇ ਭਾਈ! ਜੇ ਦਹੀਂ ਰਿੜਕੀਏ ਤਾਂ ਮੱਖਣ ਲਭਦਾ ਹੈ, (ਇਸੇ ਤਰ੍ਹਾਂ) ਜੇ ਗੁਰੂ ਦੀ ਮਤਿ ਲਈਏ ਤਾਂ ਪ੍ਰਭੂ ਦਾ ਨਾਮ ਮਿਲਦਾ ਹੈ, ਜੋ (ਸਾਰੇ ਸੁਖਾਂ ਦਾ) ਖਜ਼ਾਨਾ ਹੈ।

11. ਹੇ ਪਿਆਰੇ! ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਇਸ ਭੇਤ ਨੂੰ ਨਹੀਂ ਸਮਝਦੇ, ਉਹ ਪਸੂ ਬ੍ਰਿਤੀ ਵਿਚ ਟਿਕੇ ਰਹਿੰਦੇ ਹਨ।੩।

**ਪ੍ਰ**:—ਸ੍ਰੀ ਜੀਉ,ਇਹ ਜੀਵ ਬਾਰ ਬਾਰ ਜੰਮਦਾ ਮਰਦਾ ਕਿਉਂ ਹੈ?

12. **ਉ**:—ਹੇ ਪਿਆਰਿਓ! ਇਹ ਹਉਮੈਂ ਤੇ ਮਮਤਾ ਨਿਰੀ ਆਤਮਕ ਮੌਤ ਹੈ, ਇਹ ਆਤਮਕ ਮੌਤ ਮਰ ਕੇ (ਹੀ) ਜੀਵ ਮੁੜ ਮੁੜ ਜੰਮਦਾ ਮਰਦਾ ਹੈ।

**ਪ੍ਰ**:—ਸ੍ਰੀ ਜੀਉ! ਆਖਰ, ਇਸ ਆਤਮਕ ਮੌਤ ਤੋਂ ਮਨੁੱਖ ਦਾ ਬਚਾ ਕਿਵੇਂ ਹੋ ਸਕਦਾ ਹੈ?

13. **ਉ**:—ਹੇ ਭਾਈਓ! ਜੋ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਇਸ ਹਉਮੈਂ ਤੇ ਮਮਤਾ ਵਲੋਂ) ਸਦਾ ਲਈ ਤਰਕ ਕਰ ਲਵੇ ਤਾਂ ਉਹ ਮੁੜ ਕਦੇ ਭੀ ਆਤਮਕ ਮੌਤ ਨਹੀਂ ਸਹੇੜਦਾ ਹੈ।

**ਪ੍ਰ**:—ਸ੍ਰੀ ਜੀਉ! ਆਤਮਕ ਮੌਤ ਤੋਂ ਬਚਣ ਵਾਲੇ ਵਿਚ ਕਿਤਨੀ ਕੁ ਸ਼ਕਤੀ ਹੋ ਆਉਂਦੀ ਹੈ?

14. **ਉ**:—ਹੇ ਭਾਈਓ! ਗੁਰੂ ਦੀ ਸਿਖਿਆ ਦੀ ਬਰਕਤ ਨਾਲ ਜਿਸ ਮਨੁੱਖ ਦੇ ਮਨ ਵਿਚ ਜਗਤ ਦਾ ਜੀਵਨ ਪ੍ਰਮਾਤਮਾਂ ਵਸ ਪੈਂਦਾ ਹੈ, (ਉਹ ਅਮਰ ਜੀਵਨ ਪ੍ਰਾਪਤ ਕਰਨ ਵਾਲਾ ਆਪ ਤਾਂ ਤਰਦਾ ਹੀ ਹੈ) ਆਪਣੀਆਂ ਸਾਰੀਆਂ ਕੁਲਾਂ ਨੂੰ ਭੀ ਆਤਮਕ ਮੌਤ ਤੋਂ ਬਚਾ ਲੈਂਦਾ ਹੈ।੪।

**ਪ੍ਰ**:—ਸ੍ਰੀ ਜੀਉ! ਦਸੋ, ਇਸ ਜੀਵ ਲਈ ਖਰੀਦਣ ਵਾਸਤੇ ਸੱਚਾ ਸੌਦਾ ਕਿਹੜਾ ਹੈ?

15. **ਉ**:—ਹੇ ਭਾਈਓ! ਅਸਲ ਵਿਚ ਇਹ ਜੀਵ ਵਣਜਾਰਾ ਜਗਤ ਰੂਪੀ ਹਟ ਵਿਚ ਵਪਾਰ ਕਰਨ ਆਇਆ ਹੈ, ਸੋ, ਇਸ ਜੀਵ ਲਈ ਸਦਾ ਕਾਇਮ ਰਹਿਣ ਵਾਲਾ (ਕਦੇ ਨਾਸ ਨਾ ਹੋਣ ਵਾਲਾ) ਸੌਦਾ ਪ੍ਰਮਾਤਮਾਂ ਦਾ ਨਾਮ (ਹੀ) ਹੈ, ਇਹੋ ਹੀ ਐਸਾ ਵਪਾਰ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ।

16. ਹੇ ਪਿਆਰੇ! ਜਿਸ ਮਨੁੱਖ ਨੂੰ ਗੁਰੂ ਦੀ ਮਤਿ ਲੈ ਕੇ ਇਹ ਸੂਝ ਆ ਜਾਂਦੀ ਹੈ, ਉਹ ਜਗਤ (ਹੱਟ) ਵਿਚ ਨਾਮ (ਦੀ) ਖੱਟੀ ਖੱਟਦਾ ਹੈ।

17. ਜੋ ਮਾਇਆ ਦੇ ਪਿਆਰ ਵਿਚ ਹੀ (ਸਦਾ) ਕਿਰਤ ਕਾਰ ਕੀਤੀ ਜਾਏ ਤਾਂ ਜਾਣੋ, ਸੰਸਾਰ ਵਿਚ ਆਤਮਕ ਜੀਵਨ ਦੀ ਪੂੰਜੀ ਨੂੰ ਘਾਟਾ ਹੀ ਘਾਟਾ ਹੈ।੫।

18. ਹੇ ਪਿਆਰੇ! ਜਿਹੜਾ ਮਨੁੱਖ ਸਦਾ ਥਿਰ ਨਾਮ ਦਾ ਚਿੰਤਨ ਕਰਦਾ ਹੈ, ਉਸ ਦੀ ਸੰਗਤ ਪਵਿਤ੍ਰ ਹੈ, ਉਸ ਦਾ ਰਿਹੈਸ਼ੀ ਥਾਂ ਪਵਿਤ੍ਰ, ਉਸਦੇ ਘਰ ਬਾਰ ਪਵਿਤ੍ਰ ਹਨ।

19. ਹੇ ਪਿਆਰੇ! ਪ੍ਰਮਾਤਮਾਂ ਦਾ ਸਦਾ ਥਿਰ ਨਾਮ ਪ੍ਰਮਾਤਮਾਂ ਦਾ ਸਦਾ ਥਿਰ ਪ੍ਰੇਮ ਉਸ (ਦੀ ਜ਼ਿੰਦਗੀ) ਦਾ ਆਸਰਾ ਬਣ ਜਾਂਦਾ ਹੈ, ਉਸ ਦੇ ਜੀਵਨ ਦੀ ਸਦਾ ਟਿਕਵੀਂ ਖੁਰਾਕ ਬਣ ਜਾਂਦਾ ਹੈ।

20. ਹੇ ਭਾਈ! ਉਹ ਮਨੁੱਖ ਸਦਾ ਥਿਰ ਬਾਣੀ ਦੀ ਰਾਹੀ (ਮਾਇਆ ਦੀ ਤ੍ਰਿਸ਼ਨਾਂ ਵਲੋਂ) ਸੰਤੋਖੀ ਹੋ ਜਾਂਦਾ ਹੈ ਜਿਹੜਾ ਗੁਰੂ ਦੇ ਸ਼ਬਦ ਨੂੰ ਆਪਣੀ ਸੋਚ ਮੰਡਲ ਵਿਚ ਟਿਕਾਈ ਰਖਦਾ ਹੈ।੬।

21. ਪਰ, ਹੇ ਪਿਆਰੇ! ਦੁਨੀਆਂ ਦੇ ਰਸ ਮਾਣਨ ਨਾਲ, ਦੁਨੀਆਂ ਦੀਆਂ ਪਾਤਸ਼ਾਹੀਆਂ ਨਾਲ (ਮਨੁੱਖ ਨੂੰ) ਦੁੱਖ ਸੁੱਖ ਵਿਆਪਦੇ ਹੀ ਰਹਿੰਦੇ ਹਨ।

22. ਐ ਪਿਆਰੇ! ਜੇ (ਦੁਨੀਆਂ ਦੇ ਵਡੱਪਣ ਦੇ ਕਾਰਨ ਆਪਣਾ) ਵਡਾ ਨਾਮ ਭੀ ਰਖਾ ਲਈਏ, ਤਾਂ ਭੀ ਸਗੋਂ ਗਲ ਵਿਚ ਅਉਗਣਾ ਦੇ ਭਾਰ ਬੱਝ ਪੈਂਦੇ ਹਨ, (ਜਿਨ੍ਹਾਂ ਕਰ ਕੇ ਮਨੁੱਖ ਸੰਸਾਰ ਵਿਚ ਡੁੱਬਦਾ ਹੀ ਹੈ)।

23. ਬੇਨਤੀ ਕਰ ਕਿ ਹੇ ਸਾਈਆਂ ਜੀਉ! ਤੂੰ ਵਡਾ ਦਾਤਾ ਹੈਂ (ਸਭ ਦਾਤਾਂ ਦੇਂਦਾ ਹੈਂ) ਪਰ ਤੇਰੀਆਂ (ਮਾਇਕ) ਦਾਤਾਂ ਨਾਲ ਮਨੁੱਖ ਦੀ ਮਾਇਆ ਵਲੋਂ ਤ੍ਰਿਪਤੀ ਨਹੀਂ ਹੁੰਦੀ।੭।

24. ਹੇ ਪ੍ਰਭੂ! ਤੂੰ ਅਗਮ ਹੈਂ, ਗਿਆਨ ਇੰਦ੍ਰੀਆਂ ਦੀ ਤੇਰੇ ਤਕ ਪਹੁੰਚ ਨਹੀਂ ਹੋ ਸਕਦੀ, ਤੂੰ ਸਭ ਪਦਾਰਥਾਂ ਦਾ ਮਾਲਕ ਹੈਂ, ਤੂੰ ਅਦ੍ਰਿਸ਼ਟ ਹੈਂ, ਤੂੰ ਬੇਅੰਤ ਹੈਂ।

25. ਹੇ ਸਾਈਆਂ ਜੀਉ! ਜੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਤੇਰਾ ਦਰਵਾਜ਼ਾ ਭਾਲੀਏ ਤਾਂ (ਤੇਰੇ ਦਰ ਤੋਂ ਨਾਮ ਦਾ ਉਹ) ਖਜ਼ਾਨਾ ਮਿਲਦਾ ਹੈ, ਜੋ (ਮਾਇਆ ਦੇ ਮੋਹ ਵਲੋਂ) ਖਲਾਸੀ ਦੇਂਦਾ ਹੈ।

26. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਐ ਪਿਆਰੇ! ਨਾਮ ਦਾ ਵਪਾਰ) ਹੀ ਸਦਾ ਥਿਰ ਰਹਿਣ ਵਾਲਾ ਵਪਾਰ ਹੈ, (ਇਸ ਵਪਾਰ ਦੀ ਬਰਕਤ ਨਾਲ ਜੀਵ ਵਣਜਾਰੇ ਦਾ ਪ੍ਰਮੇਸ਼ਰ ਸ਼ਾਹ ਨਾਲੋਂ ਕਦੇ) ਭੀ ਮਿਲਾਪ ਮੁਕਦਾ ਨਹੀਂ।੮।੨।

**ਭਾਵਾਰਥ**:—ਇਸ ਮਹਾਂਵਾਕ ਅੰਦਰ ਭੀ ਨਾਮ ਦੀ ਮਹੱਤਤਾ ਅੰਕਤ ਕਰਦੇ ਹਨ ਕਿ, ਧਾਰਮਿਕ ਪੁਸਤਕਾਂ ਦੇ ਪਾਠ ਤੇ ਤੀਰਥ ਯਾਤਰਾ ਆਦਿਕ ਕਰਨੇ, ਸਤਿਗੁਰ ਦੇ ਦਿਤੇ ਹੋਏ ਨਾਮ ਦੇ ਤੁੱਲ ਨਹੀਂ ਹਨ।

**ਮਾਰੂ ਮਹਲਾ ੧ ॥**

**1. ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥**
**2. ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥**
**3. ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥੧॥**

4. ਬਾਬਾ ਜਗੁ ਫਾਥਾ ਮਹਾ ਜਾਲਿ ॥
5. ਗੁਰ ਪਰਸਾਦੀ ਉਬਰੇ
ਸਚਾ ਨਾਮੁ ਸਮਾਲਿ ॥੧॥ ਰਹਾਉ ॥
6. ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥
7. ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥
8. ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥੨॥
9. ਗੁਰਮੁਖਿ ਲੰਘੇ ਸੇ ਪਾਰਿ ਪਏ
ਸਚੇ ਸਿਉ ਲਿਵ ਲਾਇ ॥
10. ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥
11. ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥੩॥
12. ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥
13. ਪੂਰਬਿ ਲਿਖਿਆ ਪਾਈਐ ਕਿਸਨੋ ਦੀਜੈ ਦੋਸੁ ॥
14. ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥
15. ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ॥
16. ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥
17. ਜੰਮਣ ਮਰਣੁ ਨ ਸੁਝਈ
ਕਿਰਤੁ ਨ ਮੇਟਿਆ ਜਾਇ ॥੫॥
18. ਹਉਮੈ ਬਿਖੁ ਪਾਇ ਜਗਤੁ ਉਪਾਇਆ
ਸਬਦੁ ਵਸੈ ਬਿਖੁ ਜਾਇ ॥
19. ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥
20. ਜੀਵਨ ਮੁਕਤੁ ਸੋ ਆਖੀਐ
ਜਿਸੁ ਵਿਚਹੁ ਹਉਮੈ ਜਾਇ ॥੬॥
21. ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥
22. ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ॥
23. ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥੭॥
24. ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥
25. ਸਚੁ ਚੁਗੈ ਅੰਮ੍ਰਿਤੁ ਪੀਐ ਉਡੈਤ ਏਕਾ ਵਾਰ ॥
26. ਗੁਰਿ ਮਿਲਿਐ ਖਸਮੁ ਪਛਾਣੀਐ
ਕਹੁ ਨਾਨਕ ਮੋਖ ਦੁਆਰ ॥੮॥੨॥

**ਪਦ ਅਰਥ** :—ਬੋਹਿਥਾ—ਜਹਾਜ਼, ਬੇੜਾ । ਦੀਆ—ਠੇਲ੍ਹ ਦਿਤਾ । ਮੰਝਾਰਿ—ਵਿਚ । ਕੰਧੀ—ਕੰਢਾ । ਉਰਵਾਰੁ—ਉਰਲਾ ਕੰਢਾ । ਵੰਝੀ—ਵੰਝ । ਹਾਥਿ—ਹੱਥ ਵਿਚ । ਖੇਵਟੁ—ਮਲਾਹ । ਅਸਰਾਲੁ—ਭਿਆਨਕ ।੧।

ਬਾਬਾ—ਹੇ ਭਾਈ । ਜਾਲਿ—ਜਾਲ ਵਿਚ । ਪਰਸਾਦੀ—ਕਿਰਪਾ ਨਾਲ । ਸਮਾਲਿ—ਸੰਭਾਲ ਕੇ ।੧। ਰਹਾਉ ।

ਸਬਦਿ—ਸ਼ਬਦ ਵਿਚ (ਜੋੜ ਕੇ) । ਤਿਥੈ—ਉਸ ਆਤਮਕ ਅਵਸਥਾ ਵਿਚ, ਉਸ ਥਾਂ । ਪਾਵਕੋ—ਅੱਗ । ਆਕਾਰੁ—(ਦਿਸਦਾ) ਜਗਤ । ਨਾਇ—ਨਾਮ ਵਿਚ । ਸਚਿ ਨਾਇ—ਸਦਾ ਥਿਰ ਨਾਮ ਵਿਚ (ਜੋੜ ਕੇ) ।੨।

ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਆਵਾ ਗਉਣ—ਜੰਮਣਾ ਮਰਨਾ, ਜਨਮ ਮਰਨ ਦਾ ਗੇੜ । ਨਿਵਾਰਿਆ—ਦੂਰ ਕਰ ਦਿਤਾ । ਸਹਜੁ—ਅਡੋਲ ਆਤਮਕ ਅਵਸਥਾ ।੩।

ਪਿੜਾਈ—ਪਟਾਰੀ ਵਿਚ । ਮਨਿ—ਮਨ ਵਿਚ । ਰੋਸੁ—ਕ੍ਰੋਧ । ਦੀਜੈ—ਦਿਤਾ ਜਾਏ । ਗਾਰੜੁ—ਸੱਪ ਦੇ ਜਹਿਰ ਨੂੰ ਦੂਰ ਕਰਨ ਵਾਲਾ ਗਾਰੜ ਮੰਤਰ । ਸੰਤੋਸੁ—ਸੰਤੋਖ, ਆਤਮਕ ਠੰਢ, ਸ਼ਾਂਤੀ ।੪।

ਫਹਾਈਐ—ਫਸਾ ਲਈਦਾ ਹੈ । ਵਤਾਇ—ਪਾ ਕੇ । ਫਾਥਾ—ਫਸਿਆ ਹੋਇਆ । ਫਾਹੀਐ—ਫਸ ਜਾਂਦਾ ਹੈ । ਕਿਰਤੁ—ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ ।੫।

ਬਿਖੁ—ਜ਼ਹਿਰ । ਜਾਇ—ਦੂਰ ਹੋ ਜਾਂਦਾ ਹੈ । ਜਰਾ—ਬੁਢੇਪਾ । ਸਚਿ—ਸਦਾ ਥਿਰ ਪ੍ਰਭੂ ਵਿਚ । ਮੁਕਤੁ—ਵਿਕਾਰਾਂ ਤੋਂ ਅਜ਼ਾਦ ।੬।

ਧੰਧੈ—ਧੰਧੇ ਵਿਚ । ਮੁਗਧੁ—ਮੂਰਖ । ਗੁਰਿ—ਗੁਰੂ ਨੇ । ਵੀਚਾਰਿ—ਵਿਚਾਰਕੇ ।੭।

ਸੂਹਟੁ—ਤੋਤਾ । ਪਿੰਜਰਿ—ਪਿੰਜਰੇ ਵਿਚ । ਪੀਐ—ਪੀਂਦਾ ਹੈ । ਗੁਰਿ ਮਿਲਿਐ—ਜੇ ਗੁਰੂ ਮਿਲ ਪਏ । ਮੋਖ—ਵਿਕਾਰਾਂ ਤੋਂ ਖਲਾਸੀ । ਦੁਆਰੁ—ਦਰਵਾਜ਼ਾ ।੮।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਸਾਰਾ ਹੀ ਜਗਤ ਸਦਾ ਆਵਾਗਵਨ ਦੇ ਚੱਕਰ ਵਿਚ ਕਿਉਂ ਪਿਆ ਰਹਿੰਦਾ ਹੈ ?

1. **ਉ**:—ਹੇ ਭਾਈਓ ! ਅਸਲ ਵਿਚ ਇਸ ਜਗਤ ਨੇ ਆਪਣੀ ਜ਼ਿੰਦਗੀ ਦਾ ਬੇੜਾ ਮਾਇਆ ਦੇ ਜ਼ਹਿਰ ਨਾਲ ਲਦਿਆ ਹੋਇਆ ਹੈ ਅਤੇ ਇਸ ਨੂੰ ਸੰਸਾਰ ਸਮੁੰਦਰ ਵਿਚ ਠੇਲ੍ਹ ਦਿਤਾ ਹੋਇਆ ਹੈ ।

**ਪ੍ਰ**:—ਕਿਉਂ ਜੀ ! ਆਖਰ, ਇਸ ਜੀਵ ਦੀ ਜ਼ਿੰਦਗੀ ਦਾ ਬੇੜਾ ਕਦੀ ਤਾਂ ਕੰਢੇ ਲਗ ਹੀ ਸਕੇਗਾ ?

2. **ਉ**:—ਹੇ ਭਾਈਓ ! ਇਸ ਸੰਸਾਰ ਸਮੁੰਦਰ ਦਾ ਕੰਢਾ ਨਹੀਂ ਦਿਸਦਾ, ਨਾ ਉਰਲਾ ਕੰਢਾ ਨਾ ਹੀ ਪਾਰਲਾ ।
3. ਹੇ ਪਿਆਰੇ ! ਨਾ ਹੀ ਮੁਸਾਫਰ ਦੇ ਹੱਥ ਵਿਚ ਵੰਝ ਹੈ, ਨਾ ਹੀ (ਬੇੜੇ ਨੂੰ ਚਲਾਨ ਵਾਲਾ ਕੋਈ) ਮਲਾਹ ਹੈ, ਜਿਸ ਸਮੁੰਦਰ ਵਿਚੋਂ ਜਹਾਜ਼ ਲੰਘ ਰਿਹਾ ਹੈ, ਉਹ ਸਮੁੰਦਰ ਭਿਆਨਕ ਹੈ, (ਉਸ ਦਾ ਠਾਠਾਂ ਮਾਰਦਾ) ਪਾਣੀ ਡਰਾਉਣਾ ਹੈ ।੧।
4. (ਇਸ ਲਈ) ਹੇ ਭਾਈ ! ਇਹ ਜਗਤ (ਮਾਇਆ ਮੋਹ ਦੇ) ਬੜੇ ਵਡੇ ਜਾਲ ਵਿਚ ਫਸਿਆ ਹੋਇਆ ਹੈ ।

**ਪ੍ਰ**:—ਕਿਉਂ ਜੀ ! ਇਸ ਜਗਤ ਜਾਲ ਵਿਚੋਂ ਆਖਰ ਕੋਈ ਨਿਕਲਦਾ ਭੀ ਹੈ ?

5. **ਉ**:—ਐ ਪਿਆਰੇ ! ਇਸ ਜਾਲ ਵਿਚ ਉਹੀ ਜੀਉਂਦੇ ਨਿਕਲਦੇ ਹਨ, ਜੋ ਗੁਰੂ ਦੀ ਮੇਹਰ ਨਾਲ ਸਦਾ ਥਿਰ ਪ੍ਰਮਾਤਮਾਂ ਦਾ ਨਾਮ ਸੰਭਾਲਦੇ ਹਨ ।੧। ਰਹਾਉ ।

6. ਹੇ ਪਿਆਰੇ ! ਗੁਰੂ ਜਹਾਜ਼ ਹੈ, ਗੁਰੂ ਆਪਣੇ ਸ਼ਬਦ ਦੀ ਰਾਹੀਂ (ਇਸ ਜੀਵ ਮੁਸਾਫਰ ਨੂੰ ਸੰਸਾਰ ਸਮੁੰਦਰ ਵਿਚੋਂ) ਪਾਰ ਲੰਘਾਣ ਦੇ ਸਮਰੱਥ ਹੈ ।

ਪ੍ਰ:—ਸ੍ਰੀ ਜੀਉ ! ਜੀਵ ਨੂੰ ਗੁਰੂ ਪਾਰ ਲੰਘਾ ਕੇ ਕਿਸ ਮੰਜ਼ਲ ਤੇ ਅਪੜਾ ਦੇਂਦਾ ਹੈ ?

7. ਉ:—ਹੇ ਭਾਈਓ ! ਗੁਰੂ ਜੀਵ ਦੀ ਆਤਮਾਂ ਨੂੰ ਉਸ ਆਤਮਕ ਅਵਸਥਾ ਵਿਚ ਅਪੜਾ ਦੇਂਦਾ ਹੈ, ਜਿਥੇ ਨਾ ਹਵਾ, ਨਾ ਅੱਗ, ਨਾ ਪਾਣੀ, ਨਾ ਇਹ ਸਭੋ ਕੁਝ ਹੈ, ਜੋ ਕਿ ਦਿਸਣ ਵਿਚ ਆਉਂਦਾ ਹੈ, (ਭਾਵ ਹੈ, ਇਨ੍ਹਾਂ ਵਿਚੋਂ ਉਥੇ ਕੋਈ ਭੀ ਜ਼ੋਰ ਨਹੀਂ ਪਾ ਸਕਦਾ) ।

ਪ੍ਰ:—ਕਿਉਂ ਜੀ ! ਆਖਰ, ਉਥੇ ਅਪੜ ਕੇ ਜੀਵ ਨੂੰ ਹਾਸਲ ਕੀ ਹੁੰਦਾ ਹੈ ?

8. ਉ:—ਹੇ ਪਿਆਰੇ ! ਉਸ ਅਵਸਥਾ ਵਿਚ ਅਪੜਿਆ ਜੀਵ ਸਦਾ ਥਿਰ ਪ੍ਰਭੂ (ਨਾਲ ਇਕ ਮਿਕ ਹੁੰਦਾ ਹੈ) ਉਸ ਪ੍ਰਭੂ ਦੇ ਨਾਮ ਵਿਚ ਲੀਨ ਹੁੰਦਾ ਹੈ, ਜੋ ਜੀਵ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਦੀ ਤਾਕਤ ਰਖਦਾ ਹੈ ।੨।

ਪ੍ਰ:—ਸ੍ਰੀ ਜੀਉ ! ਕੀ ਉਹ ਮੁੜ ਸੰਸਾਰ ਦੇ ਚੱਕ੍ਰ ਵਿਚ ਭੀ ਆਉਂਦੇ ਹਨ ?

9-10ਉ:—ਹੇ ਐ ਪਿਆਰੇ ! ਜਿਹੜੇ ਬੰਦੇ ਗੁਰੂ ਦੀ ਸ਼ਰਨ ਪੈ ਕੇ (ਇਸ ਸਮੁੰਦਰ ਵਿਚੋਂ ਪਾਰ) ਲੰਘਦੇ ਹਨ, ਉਹ ਸਦਾ ਥਿਰ ਪ੍ਰਮਾਤਮਾਂ (ਦੇ ਚਰਨਾਂ) ਵਿਚ ਸੁਰਤਿ ਜੋੜ ਕੇ ਪੱਰਲੇ ਕੰਢੇ ਜਾ ਪਹੁੰਚਦੇ ਹਨ, (ਗੁਰੂ) ਉਨ੍ਹਾਂ ਦੀ ਜੋਤ ਪ੍ਰਭੂ ਦੀ ਜੋਤ ਵਿਚ ਮਿਲਾ ਕੇ ਉਨ੍ਹਾਂ ਦਾ ਜਨਮ ਮਰਨ ਦਾ ਗੇੜ ਮੁਕਾ ਦੇਂਦਾ ਹੈ ।

11. ਹੇ ਭਾਈ ! ਗੁਰੂ ਦੀ ਸਿਖਿਆ ਲੈ ਕੇ ਜਿਸ ਮਨੁੱਖ ਦੇ ਅੰਦਰ ਅਡੋਲ ਆਤਮਕ ਅਵਸਥਾ ਪੈਦਾ ਹੁੰਦੀ ਹੈ, ਉਹ ਸਦਾ ਹੀ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ ।੩।

ਪ੍ਰ:—ਸ੍ਰੀ ਜੀਉ ! ਕਈ ਲੋਕ ਆਪਣੇ ਸਰੀਰ ਪਰ ਧਾਰਮਿਕ ਲਿਬਾਸ ਧਾਰ ਕੇ ਅਤੇ ਸਰੀਰ ਤੇ ਅਨੇਕਾਂ ਹੀ ਕਸ਼ਟ ਸਹਾਰ ਕੇ ਮਨ ਦੀ ਭਟਕਣਾਂ ਨੂੰ ਕਾਬੂ ਕਰਨ ਦਾ ਯਤਨ ਕਰਦੇ ਹਨ, ਕੀ ਇਸ ਤਰ੍ਹਾਂ, ਉਨ੍ਹਾਂ ਨੂੰ ਕਾਮਯਾਬੀ ਮਿਲ ਜਾਇਆ ਕਰਦੀ ਹੈ ?

12. ਉ:—ਹੇ ਭਾਈਓ ! ਸੁਣੋ, ਜੇ ਕਰ ਸੱਪ ਨੂੰ ਪਟਾਰੀ ਵਿਚ ਪਾ ਦੇਈਏ, ਤਾਂ ਉਸ ਦਾ ਜ਼ਹਿਰ ਉਸ ਦੇ ਅੰਦਰ ਹੀ ਟਿਕਿਆ ਰਹਿੰਦਾ ਹੈ, (ਦੂਜਿਆਂ ਨੂੰ ਡੰਗ ਮਾਰਨ ਲਈ) ਗੁੱਸਾ ਭੀ ਉਸ ਦੇ ਮਨ ਵਿਚ ਮੌਜੂਦ ਰਹਿੰਦਾ ਹੈ, ਇਸੇ ਤਰ੍ਹਾਂ ਹੇ ਭਾਈਓ ! ਮਨੁੱਖ ਦਾ ਮਨ ਮਾਨੋ, ਸੱਪ ਹੈ,ਕਿਸੇ ਧਾਰਮਿਕ ਭੇਖ ਨਾਲ ਮਨ ਦਾ ਮੰਦਾ ਸੁਭਾਉ ਬਦਲ ਨਹੀਂ ਸਕਦਾ ।

ਪ੍ਰ:—ਗੁਰਦੇਵ ਜੀਉ ! ਇਸ ਦਾ ਦੋਸ਼ ਕਿਸ ਨੂੰ ਦਿਤਾ ਜਾਏ ?

13. ਉ:—ਹੇ ਭਾਈ ! ਅਸਲ ਜੀਵ ਦੇ ਭੀ ਕੀ ਵਸ ਵਿਚ ਹੈ, ਕਿਉਂਕਿ, ਪਿਛਲੇ ਕੀਤੇ ਸੰਸਕਾਰਾਂ ਦੇ ਸੰਗ੍ਰਹਿ ਦਾ ਫਲ ਭੋਗਣਾ ਹੀ ਪੈਂਦਾ ਹੈ, ਕਿਸੇ ਜੀਵ ਨੂੰ (ਉਸ ਦੀ ਕਿਸੇ ਕੀਤੀ ਬੁਰਾਈ ਬਾਰੇ) ਦੋਸ਼ ਨਹੀਂ ਦਿਤਾ ਜਾ ਸਕਦਾ ।

ਪ੍ਰ:—ਸ੍ਰੀ ਜੀਉ ! ਆਖਰ ਇਸ ਮਨ ਰੂਪੀ ਸੱਪ ਦੀ ਤਪਸ਼ ਕਿਵੇਂ ਸ਼ਾਂਤ ਹੋ ਸਕਦੀ ਹੈ ?

14. ਉ:—ਹੇ ਪਿਆਰਿਓ ! ਜਿਵੇਂ ਸੱਪ ਨੂੰ ਵਸ ਕਰਨ ਲਈ ਗਾਰੜੂ ਮੰਤ੍ਰ ਹੈ, ਇਸੇ ਤਰ੍ਹਾਂ ਜੇ ਮਨੁੱਖ ਗੁਰੂ ਦੀ ਸ਼ਰਨ ਪੈ ਕੇ (ਮਨ ਰੂਪ ਸੱਪ ਨੂੰ ਵਸ ਕਰਨ ਵਾਲਾ) ਗਾਰੜ ਮੰਤ੍ਰ ਗੁਰੂ ਤੋਂ ਸੁਣ ਲਏ, ਪ੍ਰਮੇਸ਼ਰ ਦਾ ਨਾਮ ਸੁਣਨ ਲਈ ਮਨ ਨੂੰ ਗਿਝਾ ਲਵੇ, ਤਾਂ ਉਸ ਦੇ ਅੰਦਰ ਸ਼ਾਂਤੀ ਠੰਡ ਪੈਦਾ ਹੋ ਜਾਂਦੀ ਹੈ ।੪।

ਪ੍ਰ:—ਕਿਉਂ ਜੀ ! ਆਖਰ ਇਹ ਜੀਵ ਜਾਲ ਵਿਚ ਫਸ ਕਿਵੇਂ ਜਾਂਦਾ ਹੈ ?

15. ਉ:—ਹੇ ਭਾਈਓ ! ਸੁਣੋ, ਜਿਵੇਂ ਦਰਿਆ ਵਿਚ ਜਾਲ ਪਾ ਕੇ ਕੁੰਡੀ ਨਾਲ ਮਗਰ ਮੱਛ ਫਸਾ ਲਈਦਾ ਹੈ ।

16. ਤਿਵੇਂ ਇਹ ਜੀਵ ਭੈੜੀ ਮਤਿ ਵਿਚ ਫਸਿਆ ਹੋਇਆ ਮਾਇਆ ਦੇ ਮੋਹ ਵਿਚ ਕਾਬੂ ਆ ਜਾਂਦਾ ਹੈ (ਵਿਕਾਰ ਕਰਦਾ ਹੈ) ਤੇ ਮੁੜ ਮੁੜ ਪਛੋਤਾਪ ਭੀ ਕਰਦਾ ਹੈ ।

17. ਹੇ ਭਾਈ ! ਉਸ ਨੂੰ ਇਹ ਸੁਝਦਾ ਹੀ ਨਹੀਂ ਕਿ, (ਇਨ੍ਹਾਂ ਵਿਕਾਰਾਂ ਦੇ ਕਾਰਨ) ਜਨਮ ਮਰਣ ਦਾ ਗੇੜ ਵਿਆਪੇਗਾ, (ਪਰ) ਹੇ ਭਾਈਓ ! ਉਸ ਦੇ ਭੀ ਕੀ ਵੱਸ ਹੈ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਜੋ ਜੀਵ ਦੇ ਮਨ ਵਿਚ ਮੌਜੂਦ ਰਹਿੰਦਾ ਹੈ ਉਹ) ਮਿਟਾਇਆ ਨਹੀਂ ਜਾ ਸਕਦਾ ।੫।

ਪ੍ਰ:—ਕਿਉਂ ਜੀ ! ਕਰਤਾਰ ਨੇ ਇਸ ਜਗਤ ਨੂੰ ਪੈਦਾ ਕਿਵੇਂ ਕੀਤਾ ਹੈ ?

18. ਉ:—ਹੇ ਪਿਆਰੇ ! ਕਰਤਾਰ ਨੇ (ਪਹਿਲੋਂ) ਜੀਵਾਂ ਦੇ ਅੰਦਰ ਹਉਮੈਂ ਦਾ ਜ਼ਹਿਰ ਪਾ ਕੇ ਜਗਤ ਨੂੰ ਪੈਦਾ ਕਰ ਦਿਤਾ ਹੈ, ਪਰ, ਹੇ ਭਾਈ ! ਜਿਸ ਜੀਵ ਦੇ ਅੰਦਰ ਗੁਰੂ ਦਾ ਸ਼ਬਦ ਵਸ ਪੈਂਦਾ ਹੈ, ਉਸ ਦਾ ਇਹ ਜ਼ਹਿਰ ਦੂਰ ਹੋ ਜਾਂਦਾ ਹੈ ।

19. ਹੇ ਭਾਈਓ ! ਉਹ ਫਿਰ ਇਕ ਐਸੀ ਆਤਮਕ ਅਵਸਥਾ ਤੇ ਪਹੁੰਚ ਜਾਂਦਾ ਹੈ, ਜਿਸ ਨੂੰ ਬੁਢੇਪਾ ਪੋਹ ਨਹੀਂ ਸਕਦਾ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਵਿਚ ਸੁਰਤਿ ਜੋੜੀ ਰਖਦਾ ਹੈ ।

ਪ੍ਰ:—ਸ੍ਰੀ ਜੀਉ ! ਜਦ ਕਿਸੇ ਦੇ ਅੰਦਰੋਂ ਹਉਮੈਂ ਮਿਟ ਜਾਏ ਤਾਂ ਉਸਨੂੰ ਕਿਸ ਅਵਸਥਾ ਦਾ ਮਾਲਕ ਜਾਣਿਆ ਜਾਵੇਗਾ ?

20. ਉ:—ਹੇ ਪਿਆਰਿਓ ! ਜਿਸ ਮਨੁੱਖ ਦੇ ਅੰਦਰੋਂ ਹਉਮੈਂ ਮਿਟ ਜਾਵੇ, ਉਸ ਦੀ ਬਾਬਤ ਤਾਂ ਕਿਹਾ ਜਾ ਸਕਦਾ ਹੈ ਕਿ ਉਹ ਸੰਸਾਰਕ ਜੀਵਨ ਜੀਉਂਦਿਆਂ ਹੀ ਮਾਇਆ ਦੇ

ਬੰਧਨਾਂ ਤੋਂ ਅਜ਼ਾਦ ਹੈ ।੬।

ਪ੍ਰ:—ਕਿਉਂ ਜੀ ! ਸਾਰੇ ਹੀ ਜੀਵ ਬੰਧਨਾਂ ਤੋਂ ਅਜ਼ਾਦ ਕਿਉਂ ਨਹੀਂ ਹੋ ਸਕਦੇ ?

21. ਉ:—ਹੇ ਭਾਈਓ ! ਅਸਲ ਵਿਚ ਦੁਨੀਆਂ ਦੇ ਕਾਰ ਵਿਹਾਰ ਵਿਚ ਦੌੜ ਭੱਜ ਕਰਦਾ ਮਨੁੱਖ ਮਾਇਆ ਦੇ ਮੋਹ ਵਿਚ ਬੱਝ ਜਾਂਦਾ ਹੈ (ਉਹ ਇਸ ਵਿਚੋਂ ਨਿਕਲਣ ਦੀ ਕੋਈ) ਸੋਚ ਸੋਚ ਹੀ ਨਹੀਂ ਸਕਦਾ ।

22. ਹੇ ਪਿਆਰਿਓ ! ਉਹ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਅਜਿਹਾ ਮੂਰਖ ਬੁਧੂ ਬਣ ਜਾਂਦਾ ਹੈ ਕਿ ਉਹ ਜਨਮ ਮਰਣ ਦਾ ਗੇੜ ਭੁਲਾ ਹੀ ਬੈਠਦਾ ਹੈ ।

ਪ੍ਰ:—ਸ੍ਰੀ ਜੀਉ ! ਕੀ, ਆਖਰ ਕਿਸੇ ਦਾ ਬਚਾ ਭੀ ਹੁੰਦਾ ਹੈ ?

23. ਉ:—ਹੇ ਪਿਆਰੇ ! ਜਿਨ੍ਹਾਂ ਦੀ ਰਖਿਆ ਗੁਰੂ ਨੇ ਕੀਤੀ ਹੈ, ਉਹ ਸੱਚੇ ਸ਼ਬਦ ਨੂੰ ਸੋਚ ਮੰਡਲ ਵਿਚ ਵਸਾ ਕੇ, (ਮੋਹ ਦੀ ਜੇਵੜੀ ਵਿਚੋਂ) ਬਚ ਨਿਕਲਦੇ ਹਨ ।੭।

ਪ੍ਰ:—ਗੁਰਦੇਵ ਜੀਉ ! ਆਖਰ, ਉਹ ਕਿਹੜਾ ਜੀਵ ਹੈ ਜੋ ਬਾਰ ਬਾਰ ਇਸ ਸਰੀਰ ਰੂਪੀ ਪਿੰਜਰੇ ਵਿਚ ਨਹੀਂ ਆਉਂਦਾ ?

24. ਉ:—ਹੇ ਭਾਈ ! ਸੁਣ, ਜਿਵੇਂ ਤੋਤਾ ਆਪਣੇ ਮਾਲਕ ਦੇ ਪਿੰਜਰੇ ਵਿਚ ਪੈ ਕੇ ਉਹੀ ਬੋਲੀ ਬੋਲਦਾ ਹੈ, ਜੋ ਮਾਲਕ ਸਿਖਾਂਦਾ ਹੈ, ਮਾਲਕ ਉਹ ਬੋਲੀ ਸੁਣ ਕੇ ਤੋਤੇ ਉਤੇ ਖੁਸ਼ ਹੁੰਦਾ ਹੈ, ਇਸੇ ਤਰ੍ਹਾਂ, ਜੇਹੜਾ ਜੀਵ ਤੋਤਾ ਪ੍ਰਭੂ ਦੇ ਪ੍ਰੇਮ ਦੇ ਪਿੰਜਰੇ ਵਿਚ ਪੈ ਕੇ ਉਹੋ ਬੋਲ ਬੋਲਦਾ ਹੈ, ਜੋ ਇਸ ਦੇ ਅੰਦਰ ਬੋਲਣਹਾਰ ਪ੍ਰਭੂ ਨੂੰ ਪਸੰਦ ਹੈ ।

25. ਤਾਂ ਉਹ ਜੀਵ ਤੋਤਾ ਸਦਾ ਥਿਰ ਨਾਮ ਦੀ ਚੋਗ ਚੁਗਦਾ ਹੈ, ਨਾਮ ਅੰਮ੍ਰਿਤ ਪੀਂਦਾ ਹੈ, (ਉਹ ਫਿਰ ਸਰੀਰ ਪਿੰਜਰੇ ਨੂੰ ਸਦਾ ਲਈ) ਇਕੋ ਵਾਰੀ ਹੀ ਤਿਆਗ ਜਾਂਦਾ ਹੈ, (ਮੁੜ ਮੁੜ ਜਨਮ ਮਰਨ ਵਿਚ ਨਹੀਂ ਪੈਂਦਾ) ।

26. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜੇ ਗੁਰੂ ਮਿਲ ਪਏ ਤਾਂ ਖਸਮ ਪ੍ਰਮਾਤਮਾਂ ਨਾਲ ਡੂੰਘੀ ਸਾਂਝ ਪੈ ਜਾਂਦੀ ਹੈ ਤੇ ਮਾਇਆ ਦੇ ਮੋਹ ਤੋਂ ਖਲਾਸੀ ਦਾ ਦਰਵਾਜ਼ਾ (ਗਿਆਨ) ਲਭ ਪੈਂਦਾ ਹੈ ।੮।੨।

**ਭਾਵਾਰਥ** :—ਮਨੁੱਖ ਦੇ ਅੰਦਰ ਹਉਮੈਂ ਦੀ ਜ਼ਹਿਰ ਹੈ ਜਿਸ ਕਰਕੇ ਉਹ ਜਨਮ ਮਰਨ ਦੇ ਗੇੜ ਵਿਚ ਪੈਂਦਾ ਰਹਿੰਦਾ ਹੈ, ਇਸ ਦਾ ਬਚਾਓ ਇਸੇ ਵਿਚ ਹੈ ਕਿ ਇਹ ਗੁਰੂ ਦੇ ਰਾਹੀਂ ਸ਼ਬਦ ਦੇ ਵਿਚਾਰ ਨੂੰ ਅੰਤਰ ਆਤਮੇਂ ਧਾਰਨ ਕਰੇ ।

**ਮਾਰੂ ਮਹਲਾ ੧ ॥**

**1. ਸਬਦਿ ਮਰੈ ਤਾ ਮਾਰਿ ਮਰੁ**
**ਭਾਗੋ ਕਿਸੁ ਪਹਿ ਜਾਉ ॥**
**2. ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ॥**
**3. ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ ॥੧॥**
**4. ਬਾਬਾ ਮੈ ਕੁਚੀਲੁ ਕਾਚਉ ਮਤਿਹੀਨ ॥**
**5. ਨਾਮ ਬਿਨਾ ਕੋ ਕਛੁ ਨਹੀ**
**ਗੁਰਿ ਪੂਰੈ ਪੂਰੀ ਮਤਿ ਕੀਨ ॥੧॥ ਰਹਾਉ ॥**
**6. ਅਵਗਣਿ ਸੁਭਰ ਗੁਣ ਨਹੀ**
**ਬਿਨੁ ਗੁਣ ਕਿਉ ਘਰਿ ਜਾਉ ॥**
**7. ਸਹਜਿ ਸਬਦਿ ਸੁਖੁ ਊਪਜੈ**
**ਬਿਨੁ ਭਾਗਾ ਧਨੁ ਨਾਹਿ ॥**
**8. ਜਿਨ ਕੈ ਨਾਮੁ ਨ ਮਨਿ ਵਸੈ**
**ਸੇ ਬਾਧੇ ਦੂਖ ਸਹਾਹਿ ॥੨॥**
**9. ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥**
**10. ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ ॥**
**11. ਵਿਛੁੜਿਆ ਮੇਲਾ ਨਹੀ**
**ਦੂਖੁ ਘਣੋ ਜਮ ਦੁਆਰਿ ॥੩॥**
**12. ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥**
**13. ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ॥**
**14. ਗੁਰ ਬਿਨੁ ਦਾਤਾ ਕੋ ਨਹੀ**
**ਕੀਮਤਿ ਕਹਣੁ ਨ ਜਾਇ ॥੪॥**
**15. ਸਾਜਨੁ ਦੇਖਾ ਤਾ ਗਲਿ ਮਿਲਾ**
**ਸਾਚਿ ਪਠਾਇਓ ਲੇਖੁ ॥**
**16. ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ ॥**
**17. ਤੁਧੁ ਭਾਵੈ ਤੂ ਮਨਿ ਵਸਹਿ**
**ਨਦਰੀ ਕਰਮਿ ਵਿਸੇਖੁ ॥੫॥**
**18. ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ॥**
**19. ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥**
**20. ਜਿਨਿ ਕੀਆ ਤਿਨਿ ਦੇਖਿਆ**
**ਆਪਿ ਵਡਾਈ ਦੇਇ ॥੬॥**
**21. ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥**
**22. ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥**
**23. ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ ॥੭॥**
**24. ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ॥**
**25. ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ॥**
**26. ਨਾਨਕ ਨਾਮੁ ਨ ਵੀਸਰੈ**
**ਜੋ ਤਿਸੁ ਭਾਵੈ ਸੁ ਹੋਗੁ ॥੮॥੩॥**

**ਪਦ ਅਰਥ** :—ਮਰੈ—ਆਪਾ ਭਾਵ ਤੋਂ ਮਰਦਾ ਹੈ । ਮਾਰਿ—ਮਾਰੈ, ਮਾਰ ਲੈਂਦਾ ਹੈ । ਮਰੁ—ਮੌਤ, ਮੌਤ ਦਾ ਡਰ । ਭਾਗੋ—ਭਜਿਆਂ । ਪਹਿ—ਪਾਸ । ਜਾਉ—ਮੈਂ ਜਾਵਾਂ । ਜਿਸ ਕੈ ਡਰਿ—ਜਿਸ ਪ੍ਰਮਾਤਮਾਂ ਦੇ ਡਰ ਨਾਲ । ਜਿਸ ਕੈ ਭੈ—ਜਿਸ ਪ੍ਰਭੂ ਦੇ ਡਰ ਵਿਚ ਰਹਿਣ ਨਾਲ । ਭਾਗੀਐ-ਭਜ ਸਕੀਦਾ ਹੈ, ਬਚ ਸਕੀਦਾ ਹੈ, (ਮੌਤ ਦੇ ਡਰ ਤੋਂ) । ਅੰਮ੍ਰਿਤੁ—ਅਟੱਲ ਆਤਮਕ ਜੀਵਨ ਦੇਣ ਵਾਲਾ । ਤਾ ਕੋ—ਉਸ (ਪ੍ਰਭੂ) ਦਾ । ਬੀਜਉ—ਦੂਜਾ, ਕੋਈ ਹੋਰ ।੧।

ਬਾਬਾ—ਹੇ ਪ੍ਰਭੂ । ਕੁਚੀਲੁ—ਗੰਦਾ । ਕਾਚਉ—ਕੱਚਾ, ਕਮਜ਼ੋਰ। ਮਤਿ ਹੀਨ—ਅਕਲ ਤੋਂ ਸੱਖਣਾ। ਕੋ—ਕੋਈ ਜੀਵ। ਕਛੁ ਨਹੀ—ਕਾਸੇ ਜੋਗਾ ਨਹੀਂ। ਗੁਰਿ—ਗੁਰੂ ਨੇ। ਪੂਰੀ ਮਤਿ—ਉਕਾਈ ਨਾ ਖਾਣ ਵਾਲੀ ਅਕਲ ।੧। ਰਹਾਉ।

ਅਵਗਣਿ—ਔਗਣ ਵਿਚ। ਸੁਭਰ—ਨਕਾ ਨੱਕ। ਘਰਿ—ਪ੍ਰਭੂ ਦੇ ਘਰ ਵਿਚ। ਜਾਉ—ਮੈਂ ਜਾਵਾਂ। ਸਹਿਜ—ਅਡੋਲ ਆਤਮਕ ਅਵਸਥਾ ਵਿਚ। ਧਨੁ—ਪ੍ਰਮੇਸ਼ਰ ਦਾ ਨਾਮ ਧਨ। ਬਾਧੇ—ਪਾਪਾਂ ਵਿਚ ਬੱਝੇ ਹੋਏ ।੨।

ਕਿਤੁ—ਕਾਹਦੇ ਲਈ ? । ਸੰਸਾਰਿ—ਸੰਸਾਰ ਵਿਚ। ਆਗੈ ਪਾਛੈ—ਪ੍ਰਲੋਕ ਵਿਚ ਤੇ ਇਸ ਲੋਕ ਵਿਚ । ਗਾਡੇ—ਗੱਡੇ। ਛਾਰੁ—ਸੁਆਹ। ਘਣੋ—ਬਹੁਤ। ਦੁਆਰਿ—ਦੁਆਰ ਤੇ ।੩।

ਜਾਣਾ ਨਾਹਿ—ਮੈਂ ਨਹੀਂ ਜਾਣਦਾ। ਮੈ—ਮੈਨੂੰ। ਮਾਰਗੁ—ਰਸਤਾ। ਲਾਗਉ—ਮੈਂ ਲਗਦਾ ਹਾਂ। ਪਾਇ—ਪੈਰੀਂ ।੪।

ਸਾਜਨੁ—ਪ੍ਰੀਤਮ ਪ੍ਰਭੂ। ਗਲਿ—ਗਲ ਨਾਲ। ਸਾਚੁ—ਸਦਾ ਥਿਰ ਪ੍ਰਭੂ ਦਾ ਨਾਮ । ਲੇਖੁ—ਚਿੱਠੀ। ਮੁਖਿ ਧਿਮਾਣੈ—ਨੀਵੇਂ ਮੂੰਹ, ਮੂੰਹ ਨੀਵਾਂ ਕਰ ਕੇ । ਧਨ—ਜੀਵ ਇਸਤ੍ਰੀ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਦੇਖੁ—ਵੇਖ ਲੈ । ਨਦਰੀ—ਮੇਹਰ ਦੀ ਨਿਗਾਹ ਨਾਲ। ਕਰਮਿ—ਬਖਸ਼ਿਸ਼ ਨਾਲ। ਵਿਸੇਖ—ਵਿਸ਼ੇਸ਼ਤਾ, ਵਡਿਆਈ ।੫।

ਭੂਖ ਪਿਆਸੋ—ਭੁਖਾ ਤਿਹਾਇਆ। ਮਾਗਉ—ਮੈਂ ਮੰਗਾਂ। ਕਿਆ ਦੇਇ—ਉਹ ਕੀ ਦੇ ਸਕਦਾ ਹੈ ?। ਪੂਰਨੁ—ਵਿਆਪਕ ਪ੍ਰਭੂ। ਜਿਨਿ—ਜਿਸ ਪ੍ਰਭੂ ਨੇ। ਦੇਖਿਆ—ਸੰਭਾਲ ਕੀਤੀ ਹੈ ।੬।

ਨਗਰੀ ਨਾਇਕੁ—ਸਰੀਰ ਨਗਰੀ ਦਾ ਮਾਲਕ । ਨਵਤਨੋ—ਨਵਾਂ। ਬਾਲਕੁ—ਬਾਲ ਸੁਭਾਉ ਵਾਲਾ, ਕਿਸੇ ਨਾਲ ਵੈਰ ਵਿਰੋਧ ਨਾ ਰਖਣ ਵਾਲਾ। ਲੀਲ ਅਨੂਪੁ—ਅਨੋਖੀਆਂ ਖੇਡਾਂ ਕਰਨ ਵਾਲਾ । ਪੰਖਣੂ—ਪੰਛੀ । ਸਾਚਉ—ਸਦਾ ਥਿਰ ਰਹਿਣ ਵਾਲਾ। ਚਤੁਰੁ ਸਰੂਪ—ਅਕਲ ਦਾ ਪੁੰਜ। ਦੀਪਕੁ—ਚਾਨਣ ਦੇਣ ਵਾਲਾ। ਧੂਪੁ—ਸੁਗੰਧੀ ਦੇਣ ਵਾਲਾ ।੭।

ਬਾਦ—ਵਾਜੇ, ਗੀਤ। ਤਨਿ—ਤਨ ਵਿਚ। ਸਚੁ—ਸਦਾ ਥਿਰ ਪ੍ਰਭੂ। ਸਾਚਉ—ਸਦਾ ਥਿਰ ਰਹਿਣ ਵਾਲਾ (ਨਾਮ) ਹੀ। ਚਵੈ—ਬੋਲਦਾ ਹੈ। ਸੋਗ—ਗਮ, ਚਿੰਤਾ । ਵਿਜੋਗੁ—ਵਿਛੋੜਾ। ਹੋਗੁ—ਹੋਵੇਗਾ ।੮।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਮੌਤ ਦਾ ਡਰ ਬੜਾ ਹੀ ਭਿਆਨਕ ਹੈ, ਦਸੋ ਇਸ ਤੋਂ ਕਿਵੇਂ ਬਚਾ ਹੋ ਸਕਦਾ ਹੈ ?

1. **ਉ**:—ਹੇ ਭਾਈ ! ਜਦੋਂ ਮਨੁੱਖ ਗੁਰੂ ਦੇ ਸ਼ਬਦ ਵਿਚ (ਜੁੜਕੇ) ਆਪਾ ਭਾਵ ਵਲੋਂ ਮਰਦਾ ਹੈ, ਤਦੋਂ ਉਹ ਮੌਤ ਦੇ ਡਰ ਨੂੰ ਮਾਰ ਲੈਂਦਾ ਹੈ, (ਉਂਞ ਹੇ ਪਿਆਰੇ ! ਦਸੋ) ਭੱਜ ਕੇ ਮੈਂ ਕਿਸ ਦੇ ਪਾਸ ਜਾ ਸਕਦਾ ਹਾਂ ? (ਭਾਵ ਹੋਰ ਕੋਈ ਥਾਂ ਹੀ ਨਹੀਂ)।
2. ਹੇ ਭਾਈਓ ! ਜਿਸ ਪ੍ਰਮੇਸ਼ਰ ਦੇ ਡਰ ਵਿਚ ਰਿਹਾਂ, ਅਦਬ ਵਿਚ ਰਿਹਾਂ, ਮੌਤ ਦੇ ਡਰ ਤੋਂ ਬਚ ਸਕੀਦਾ ਹੈ, (ਉਸੇ ਦਾ ਨਾਮ ਜਪਣਾ ਚਾਹੀਦਾ ਹੈ) ਕਿਉਂਕਿ, ਉਸ ਦਾ ਨਾਮ ਹੀ ਅਟੱਲ ਆਤਮਕ ਜੀਵਨ ਦੇਣ ਵਾਲਾ ਹੈ।
3. ਹੇ ਸਾਈਆਂ ਜੀਉ ! ਤੂੰ ਆਪ ਹੀ ਮਾਰਦਾ ਹੈਂ; ਆਪ ਹੀ ਰਖਿਆ ਕਰਦਾ ਹੈਂ ਤੈਥੋਂ ਬਿਨਾ ਹੋਰ ਕੋਈ ਥਾਂ ਨਹੀਂ, (ਜੋ ਮਾਰ ਸਕੇ ਜਾਂ ਮੌਤ ਤੋਂ ਬਚਾ ਸਕੇ) ।੧।
4. ਹੇ ਪ੍ਰਭੂ ! (ਤੇਰੇ ਨਾਮ ਤੋਂ ਬਿਨਾ) ਮੈਂ ਗੰਦਾ ਹਾਂ, ਕਮਜੋਰ ਦਿਲ ਹਾਂ, ਅਕਲ ਤੋਂ ਸਖਣਾ ਹਾਂ।
5. ਤੇਰੇ ਨਾਮ ਤੋਂ (ਬਿਨਾ) ਕੋਈ ਭੀ ਜੀਵ ਕਾਸੇ ਜੋਗਾ ਨਹੀਂ ਹੈ, (ਅਕਲੋਂ ਖਾਲੀ ਹੈ) (ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਪਿਆ) ਪੂਰੇ ਗੁਰੂ ਨੇ ਉਸ ਨੂੰ ਉਹ ਮਤਿ ਦੇ ਦਿਤੀ, ਜਿਸ ਨਾਲ ਉਹ ਜੀਵਨ ਸਫਰ ਵਿਚ ਉਕਾਈ ਨਾ ਖਾਵੇ ।੧। ਰਹਾਉ।
6. ਹੇ ਪਿਆਰਿਓ ! ਪ੍ਰਭੂ ਦੇ ਨਾਮ ਤੋਂ ਖੁੰਝ ਕੇ, ਮੈਂ ਅਉਗਣਾਂ ਨਾਲ ਨਕਾ ਨੱਕ ਭਰ ਜਾਂਦਾ ਹਾਂ ਮੇਰੇ ਵਿਚ ਗੁਣ ਨਹੀਂ ਪੈਦਾ ਹੁੰਦੇ ਤੇ ਗੁਣਾਂ ਤੋਂ ਬਿਨਾਂ ਮੈਂ (ਪ੍ਰਮੇਸਰ ਜੀ ਦੇ) ਦੇਸ਼ ਵਿਚ ਕਿਵੇਂ ਪਹੁੰਚ ਸਕਦਾ ਹਾਂ ?

**ਪ੍ਰ**:—ਸ੍ਰੀ ਜੀਉ ! ਆਤਮਕ ਅਡੋਲਤਾ ਦਾ ਅਨੰਦ ਜੀਵ ਨੂੰ ਕਿਵੇਂ ਪ੍ਰਾਪਤ ਹੁੰਦਾ ਹੈ ?

7. **ਉ**:—ਹੇ ਭਾਈਓ ! ਜਿਹੜਾ ਮਨੁੱਖ ਅਡੋਲ ਆਤਮਕ ਅਵਸਥਾ ਵਿਚ ਟਿਕਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਸ ਦੇ ਅੰਦਰ ਆਤਮਕ ਅਨੰਦ ਪੈਦਾ ਹੁੰਦਾ ਹੈ, ਪਰ ਇਹ ਨਾਮ ਧਨ ਕਿਸਮਤ ਤੋਂ ਬਿਨਾ ਨਹੀਂ ਮਿਲਦਾ।
8. ਹੇ ਭਾਈਓ ! ਜਿਨ੍ਹਾਂ ਦੇ ਮਨ ਵਿਚ ਪ੍ਰਮੇਸ਼ਰ ਦਾ ਨਾਮ ਨਹੀਂ ਵਸਦਾ, ਉਹ ਔਗੁਣਾਂ ਦੇ ਬੱਧੇ ਹੋਏ ਦੁਖ (ਹੀ) ਸਹਾਰਦੇ ਹਨ ।੨।

**ਪ੍ਰ**:—ਸ੍ਰੀ ਜੀਉ ! ਜੋ ਮਨੁੱਖ ਉਕਾ ਹੀ ਨਾਮ ਤੋਂ ਸਖਣੇ ਹਨ, ਉਨ੍ਹਾਂ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

9. **ਉ**:—ਹੇ ਭਾਈ ! ਮੈਂ ਤਾਂ ਇਉਂ ਹੀ ਸੋਚਦਾ ਹਾਂ ਕਿ, ਜਿਨ੍ਹਾਂ ਬੰਦਿਆਂ ਨੇ ਪ੍ਰਭੂ ਜੀ ਦਾ ਨਾਮ ਭੁਲਾ ਦਿਤਾ ਹੈ, ਉਹ ਸੰਸਾਰ ਵਿਚ ਕਾਹਦੇ ਲਈ ਆਏ ਹਨ ?
10. ਹੇ ਪਿਆਰੇ ! ਉਨ੍ਹਾਂ ਨੂੰ ਨਾ ਪ੍ਰਲੋਕ ਵਿਚ ਸੁਖ, ਨਾ ਇਸ ਲੋਕ ਵਿਚ ਸੁਖ, ਉਹ ਤਾਂ ਸੁਆਹ ਦੇ ਲੱਦੇ ਹੋਏ ਗੱਡੇ ਹਨ, (ਭਾਵ ਉਨ੍ਹਾਂ ਦੇ ਸਰੀਰ ਪਾਪਾਂ ਨਾਲ ਭਰੇ ਹੋਏ ਹਨ)।
11. ਉਹ ਪ੍ਰਮਾਤਮਾਂ ਤੋਂ ਵਿਛੜੇ ਹੋਏ ਹਨ, ਪ੍ਰਮੇਸ਼ਰ ਨਾਲ ਉਨ੍ਹਾਂ ਨੂੰ ਮਿਲਾਪ ਨਸੀਬ ਨਹੀਂ ਹੁੰਦਾ, ਉਹ ਜਮਰਾਜ ਦੇ ਦਰ ਤੇ ਡਾਢਾ ਦੁੱਖ ਸਹਾਰਦੇ ਹਨ ।੩।
12. ਹੇ ਪ੍ਰਭੂ ਜੀ ! ਮੈਨੂੰ ਇਹ ਸਮਝ ਨਹੀਂ ਕਿ, ਤੇਰੇ ਨਾਮ ਤੋਂ ਖੁੰਝ ਕੇ ਜੀਵਨ ਸਫਰ ਵਿਚ ਮੇਰੇ ਮਨ ਨਾਲ ਕੀ

ਵਾਪਰੇਗੀ, ਮੈਨੂੰ ਭੁੱਲੇ ਹੋਏ ਨੂੰ ਹੇ ਪ੍ਰਭੂ ਜੀ ! ਤੂੰ ਆਪ (ਹੀ) ਅਕਲ ਦੇਹ ।

13. ਹੇ ਸਾਈਆਂ ਜੀਉ ! ਮੈਨੂੰ ਕੁਰਾਹੇ ਪਏ ਹੋਏ ਨੂੰ ਜਿਹੜਾ ਕੋਈ ਰਸਤਾ ਦਸੇਗਾ, ਮੈਂ ਉਸ ਦੇ ਪੈਰੀਂ ਲਗਾਂਗਾ ।

14. ਹੇ ਭਾਈਓ ! (ਸਹੀ ਰਸਤੇ ਦੀ) ਦਾਤ ਦੇਣ ਵਾਲੇ ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਹੈ, ਗੁਰੂ ਦੀ ਇਸ ਦਾਤ ਬਖਸ਼ੀ ਹੋਈ ਦਾ ਮੁੱਲ (ਭੀ) ਨਹੀਂ ਪਾਇਆ ਜਾ ਸਕਦਾ ।੪।

15. ਹੇ ਪਿਆਰੇ ! ਗੁਰੂ ਦੀ ਸ਼ਰਨ ਪੈ ਕੇ ਮੈਂ ਸਦਾ ਥਿਰ ਪ੍ਰਭੂ ਦਾ ਸਿਮਰਨ ਕਰ ਰਹੀ ਹਾਂ, ਇਹ ਸਿਮਰਨ ਰੂਪ ਚਿੱਠੀ ਮੈਂ (ਪ੍ਰਭੂ ਪਤੀ ਨੂੰ) ਭੇਜੀ ਹੈ, ਜਦੋਂ ਉਸ ਸਜਨ ਪ੍ਰਭੂ ਦਾ ਮੈਂ ਦਰਸ਼ਨ ਕਰਾਂਗੀ ਤਾਂ ਮੈਂ ਉਸ ਦੇ ਗਲ ਨਾਲ ਲਗ ਜਾਵਾਂਗੀ ।

**ਪ੍ਰ**:—ਗੁਰਦੇਵ ਜੀਉ ! ਦਸੋ, ਮੈਂ ਜੀਵ ਰੂਪ ਇਸਤ੍ਰੀ ਕੀ ਕਰਾਂ ?

16. **ਉ**:—ਹੇ ਜੀਵ ਰੂਪੀ ਇਸਤ੍ਰੀ ਪ੍ਰਭੂ ਦੀ ਯਾਦ ਤੋਂ ਖੁੰਝੀਏ, ਹੇ ਨਿਮੋਝੂਣ ਹੋ ਕੇ ਖਲੋਤੀ ਹੋਈਏ, ਤੂੰ ਭੀ ਗੁਰੂ ਦੀ ਸ਼ਰਨ ਪਉ ਤੇ ਆਪਣੀ ਅੱਖੀਂ ਉਸ ਦਾ ਦਰਸ਼ਨ ਕਰ ਲੈ ।

17. ਪਰ, ਹੇ ਪ੍ਰਭੂ ! ਸਾਡੇ ਜੀਵਾਂ ਦੇ ਭੀ ਕੀ ਵਸ ਹੈ ? ਜੇ ਤੈਨੂੰ ਚੰਗਾ ਲਗੇ ਤਾਂ ਤੂੰ ਜੀਵਾਂ ਦੇ ਮਨ ਵਿਚ ਆ ਪ੍ਰਗਟ ਹੁੰਦਾ ਹੈ । ਤੇਰੀ ਮੇਹਰ ਦੀ ਨਿਗਾਹ ਨਾਲ, ਬਖਸ਼ਸ਼ ਨਾਲ ਤੇਰੇ ਦਰਸ਼ਨ ਦੀ ਵਡਿਆਈ ਮਿਲਦੀ ਹੈ ।੫।

**ਪ੍ਰ**:—ਸ੍ਰੀ ਜੀਉ ! ਬੜੇ ਲੋਕਾਂ ਨੇ ਨਾਮ ਦੇਣ ਲਈ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ, ਕੀ ਸਹੀ ਰੂਪ ਵਿਚ ਉਹ ਨਾਮ ਦੇਂਦੇ ਹਨ, ਆਪ ਜੀ ਦੇ ਇਸ ਬਾਰੇ ਕੀ ਵਿਚਾਰ ਹਨ ?

18. **ਉ**:—ਹੇ ਪਿਆਰਿਓ ! ਜੇ ਕੋਈ ਮਨੁੱਖ ਆਪ ਹੀ (ਮਾਇਆ ਦੇ ਮੋਹ ਵਿਚ) ਭੁੱਖਾ ਤਿਹਾਇਆ ਭਟਕ ਰਿਹਾ ਹੋਵੇ, ਮੈਂ ਉਸ ਪਾਸੋਂ (ਦਸੋ) ਕੀ ਨਾਮ ਦੀ ਦਾਤ ਮੰਗ ਸਕਦਾ ਹਾਂ ? ਉਹ ਮੈਨੂੰ ਕੀ ਦੇ ਸਕਦਾ ਹੈ ।

19. ਹੇ ਭਾਈਓ ! ਮੈਨੂੰ ਤਾਂ ਹੋਰ ਕੋਈ (ਦਾਤਾ) ਨਹੀਂ ਸੁੱਝਦਾ, (ਹਾਂ) ਉਹੀ ਪ੍ਰਮਾਤਮਾਂ ਦੇ ਸਕਦਾ ਹੈ ਜੋ ਜੀਵਾਂ ਦੇ ਮਨ ਵਿਚ ਤਨ ਵਿਚ ਭਰਪੂਰ ਹੈ ।

20. ਹੇ ਪਿਆਰੇ ! ਜਿਸ ਪ੍ਰਮਾਤਮਾਂ ਨੇ ਇਹ ਜਗਤ ਰਚਿਆ ਹੈ ਉਸ ਨੇ ਆਪ ਹੀ ਇਸ ਦੀ ਸੰਭਾਲ ਭੀ ਕਰਨੀ ਹੈ, ਉਹ ਆਪ ਹੀ ਆਪਣੇ (ਨਾਮ ਦੀ ਦਾਤ ਦੀ) ਵਡਿਆਈ ਦੇਂਦਾ ਹੈ ।੬।

**ਪ੍ਰ**:—ਗੁਰਦੇਵ ਜੀਉ ! ਜਿਸ ਪ੍ਰਮੇਸ਼ਰ ਦਾ ਆਪ ਜਿਕਰ ਕਰਦੇ ਆ ਰਹੇ ਹੋ ਉਸ ਬਾਰੇ ਕੁਝ ਸੋਝੀ ਦਿਓ ?

21. **ਉ**:—ਹੇ ਪਿਆਰੇ ! ਉਹ ਪ੍ਰਮਾਤਮਾਂ ਇਨ੍ਹਾਂ ਸਰੀਰਾਂ ਦਾ ਮਾਲਕ ਹੈ, ਜੀਵਾਂ ਨੂੰ ਪਿਆਰ ਕਰਨ ਵਿਚ ਉਹ ਹਰ ਵੇਲੇ ਨਵਾਂ ਹੈ, ਬਾਲਕ (ਵਾਂਗ ਉਹ ਨਿਰਵੈਰ) ਹੈ ਉਹ ਅਨੋਖੇ ਕੌਤਕ ਕਰਨਹਾਰ ਹੈ ।

22. ਹੇ ਪਿਆਰੇ ! ਉਹ ਪ੍ਰਮਾਤਮਾਂ ਸਦਾ ਥਿਰ ਰਹਿਣ ਵਾਲਾ ਹੈ, ਅਕਲ ਦਾ ਪੁੰਜ ਹੈ, (ਇਸਤ੍ਰੀ, ਮਰਦ, ਪੰਛੀ ਆਦਿਕ ਸਭਨਾਂ ਵਿਚ ਮੌਜੂਦ ਹੈ) ।

ਪਰ, ਉਹ ਕੋਈ ਖਾਸ ਇਸਤ੍ਰੀ ਨਹੀਂ, ਕੋਈ ਖਾਸ ਮਰਦ ਨਹੀਂ, ਕੋਈ ਖਾਸ ਪੰਛੀ ਨਹੀਂ ।

23. ਹੇ ਪਿਆਰੇ ! ਜਗਤ ਵਿਚ ਉਹੀ ਕੁਝ ਹੋ ਰਿਹਾ ਹੈ, ਜੋ ਉਸਨੂੰ ਭਾਉਂਦਾ ਹੈਂ । ਹੇ ਪ੍ਰਭੂ ! ਤੂੰ ਸਭ ਜੀਵਾਂ ਨੂੰ ਚਾਨਣ (ਗਿਆਨ) ਦੇਣ ਵਾਲਾ ਹੈਂ, ਤੂੰ ਸਭ ਨੂੰ ਸੁਗੰਧੀ (ਮਿੱਠਾ ਸੁਭਾਉ) ਦੇਣ ਵਾਲਾ ਹੈ ।੭।

**ਪ੍ਰ**:—ਸ੍ਰੀ ਜੀਉ ! ਅਚਿੰਤ ਪਦਵੀ ਪ੍ਰਾਪਤੀ ਬਾਰੇ ਆਪ ਜੀ ਦਾ ਕੀ ਤਜਰਬਾ ਹੈ ?

24. **ਉ**:—ਹੇ ਭਾਈਓ ! ਅਸੀਂ ਤਾਂ ਦੁਨੀਆਂ ਦੇ ਗੀਤ ਸੁਣ ਵੇਖੇ ਹਨ, ਸੁਆਦ ਚੱਖ ਵੇਖੇ ਹਨ, ਇਹ ਗੀਤ ਤੇ ਸੁਆਦ ਸਰੀਰ ਵਿਚ ਰੋਗ ਹੀ ਪੈਦਾ ਕਰਦੇ ਹਨ ।

25. ਹੇ ਪਿਆਰੇ ! ਜਿਸ ਮਨੁੱਖ ਨੂੰ ਸਦਾ ਥਿਰ ਪ੍ਰਭੂ ਪਿਆਰਾ ਲਗਦਾ ਹੈ, ਜੋ ਮਨੁੱਖ ਸਦਾ ਥਿਰ ਪ੍ਰਭੂ ਦਾ ਨਾਮ ਸਿਮਰਦਾ ਹੈ, ਉਸ ਦਾ ਪ੍ਰਭੂ ਨਾਲੋਂ ਵਿਛੋੜਾ ਮੁੱਕ ਜਾਂਦਾ ਹੈ, ਉਸ ਦੀ ਚਿੰਤਾ ਦੂਰ ਹੋ ਜਾਂਦੀ ਹੈ ।

26. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ ਨਹੀਂ ਭੁਲਦਾ, ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਜਗਤ ਵਿਚ ਓਹੀ ਕੁਝ ਹੁੰਦਾ ਹੈ ਜੋ ਪ੍ਰਭੂ ਜੀ ਨੂੰ ਪਸੰਦ ਆਉਂਦਾ ਹੈ।੮।੩।

**ਭਾਵਾਰਥ** :—ਸ਼ਬਦ ਦਾ ਸਮੁੱਚਾ ਭਾਵ ਹੈ ਕਿ, ਜੇ ਅਮਰ ਕਰਨ ਵਾਲੇ ਨਾਮ ਨੂੰ ਮਨ ਵਿਚ ਵਸਾਈਏ ਤਾਂ ਮੌਤ ਦਾ ਡਰ ਨਹੀਂ ਰਹਿੰਦਾ, (੧) ਸ਼ਬਦ ਦੀ ਕਮਾਈ ਨਾਲ ਔਗੁਣ ਦੂਰ ਹੋ ਕੇ ਗੁਣ ਪ੍ਰਗਟ ਹੁੰਦੇ ਹਨ, ਜਿਨ੍ਹਾਂ ਨਾਲ ਮਨੁੱਖ ਹਰੀ ਦੀ ਹਜ਼ੂਰੀ ਵਿਚ ਜਾਣ ਜੋਗਾ ਹੋ ਜਾਂਦਾ ਹੈ । (੨) ਨਾਮ ਤੋਂ ਸਖਣੀ ਜ਼ਿੰਦਗੀ ਵਿਅਰਥ ਜਾਂਦੀ ਅਤੇ ਹਰੀ ਨਾਲ ਮੇਲ ਨਹੀਂ ਹੋਣ ਦੇਂਦੀ, (੩) ਗੁਰੂ ਹੀ ਹਰੀ ਪਾਸ ਜਾਣ ਦਾ ਰਸਤਾ ਦਸ ਸਕਦਾ ਹੈ. (੪) ਮਨੁੱਖ ਆਪਣੀਆਂ ਸੋਚਾਂ ਵਿਚ ਪਿਆ ਹਰੀ ਨੂੰ ਨਹੀਂ ਦੇਖ ਸਕਦਾ, ਗੁਰੂ ਦੇ ਮਿਲਣ ਨਾਲ ਇਹ ਗੁਮਰਾਹੀ ਦੂਰ ਹੋ ਕੇ ਸੁਚੇਤਤਾ ਮਿਲ ਜਾਂਦੀ ਹੈ, (੫) ਇਹ ਮਿਲਾਪ ਦੀ ਬਖਸ਼ਸ਼ ਹਰੀ ਆਪ ਹੀ ਕਰੇ ਤਾਂ ਮਿਲਦੀ ਹੈ (੬) ਉਹ ਮਨੁੱਖ, ਪੰਛੀ ਜਾਂ ਕੋਈ ਹੋਰ ਦਿਸਣ ਵਾਲੀ ਹਸਤੀ ਨਹੀਂ ਉਹ ਤਾਂ ਇਕ ਅਦਿੱਖ ਹਸਤੀ ਹੈ, ਜੋ ਸਦਾ ਨਰੋਈ ਤੇ ਸੋਹਣੀ ਚਤੁਰ ਹੋ ਕੇ ਵਰਤਦੀ ਹੈ; (੭) ਜਿਸ ਨੂੰ ਉਸ ਸੱਚ ਸਰੂਪ ਦੀ ਲਗਨ ਲਗ ਜਾਵੇ, ਉਹ ਸਦਾ ਸੱਚ ਬੋਲਦਾ ਅਤੇ ਸੋਗ ਵਿਯੋਗ ਤੋਂ ਰਹਿਤ ਹੋ ਜਾਂਦਾ ਹੈ ।

**ਮਾਰੂ ਮਹਲਾ ੧ ॥**

1. **ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ॥**
2. **ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ॥**
3. **ਬਿਨੁ ਨਾਵੈ ਕੋ ਰਸੁ ਨਹੀ**
   **ਹੋਰਿ ਚਲਹਿ ਬਿਖੁ ਲਾਦਿ ॥੧॥**
4. **ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥**
5. **ਜਿਉ ਫੁਰਮਾਵਹਿ ਤਿਉ ਚਲਾ**
   **ਸਚੁ ਲਾਲ ਪਿਆਰੇ ॥੧॥ ਰਹਾਉ ॥**
6. **ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ॥**
7. **ਗੁਰਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ॥**
8. **ਗੁਰੂ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ ॥੨॥**
9. **ਲਾਲਾ ਗੋਲਾ ਧਣੀ ਕੋ**
   **ਕਿਆ ਕਹਉ ਵਡਿਆਈਐ ॥**
10. **ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ॥**
11. **ਵਿਛੁੜਿਆ ਕਉ ਮੇਲਿ ਲਏ**
    **ਗੁਰ ਕਉ ਬਲਿ ਜਾਈਐ ॥੩॥**
12. **ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ ॥**
13. **ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ ॥**
14. **ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ ॥੪॥**
15. **ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ ॥**
16. **ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ ॥**
17. **ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ॥੫॥**
18. **ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥**
19. **ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥**
20. **ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ॥੬॥**
21. **ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥**
22. **ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥**
23. **ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥੭॥**
24. **ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ ॥**
25. **ਲਾਲੈ ਲਾਲਚੁ ਤਿਆਗਿਆ ਪਾਇਆ ਹਰਿਨਾਉ ॥**
26. **ਤੂ ਬਖਸਹਿ ਤਾ ਮੇਲਿ ਲੈਹਿ**
    **ਨਾਨਕ ਬਲਿ ਜਾਉ ॥੮॥੪॥**

**ਪਦ ਅਰਥ** :—ਸਾਚੀ—ਸਦਾ ਥਿਰ ਰਹਿਣ ਵਾਲੀ, ਜਿਸ ਵਿਚ ਕੋਈ ਉਕਾਈ ਨਾ ਆਵੇ। ਹੋਰਿ—(ਸਿਮਰਨ ਤੋਂ ਬਿਨਾ) ਬਾਕੀ ਦੇ। ਬਾਦਿ—ਵਿਅਰਥ। ਸਾਚੈ—ਸਦਾ ਥਿਰ ਪ੍ਰਭੂ ਨੇ। ਮੋਹਿਆ—ਵਸ ਵਿਚ ਕਰ ਰਖਿਆ ਹੈ। ਜਿਹਵਾ—ਜੀਭ। ਸਚਿ—ਸਦਾ ਥਿਰ ਪ੍ਰਭੂ (ਸਿਮਰਨ) ਵਿਚ। ਸਾਦਿ—ਸੁਆਦ ਵਿਚ, ਅਨੰਦ ਵਿਚ। ਕੋ—ਕੋਈ। ਹੋਰਿ—(ਜਿਹੜੇ ਨਾਮ ਰਸ ਤੋਂ ਵਾਂਝੇ ਰਹਿੰਦੇ ਹਨ) ਉਹ ਬੰਦੇ। ਲਾਦਿ—ਲਦਕੇ, ਇਕੱਠਾ ਕਰਕੇ।੧।

ਲਾਲਾ—ਗੁਲਾਮ, ਸੇਵਕ। ਲਾਲ ਕੋ—ਲਾਲ ਦਾ, ਪਿਆਰੇ ਪ੍ਰਭੂ ਦਾ। ਖਸਮ—ਹੇ ਖਸਮ। ਚਲਾ—ਮੈਂ ਚਲਦਾ ਹਾਂ। ਸਚੁ—ਸਦਾ ਥਿਰ ਰਹਿਣ ਵਾਲਾ। ਲਾਲ—ਹੇ ਲਾਲ।੧।ਰਹਾਉ।

ਅਨਦਿਨੁ—ਹਰ ਰੋਜ਼। ਗੋਲੇ ਸਿਰਿ—ਗੁਲਾਮ ਦੇ ਸਿਰ ਉਤੇ। ਮੀਰਾ—ਮਾਲਕ (ਅਮੀਰ) ਸਰਦਾਰ। ਧੀਰਾ—ਧੀਰਜ ਫੜਦਾ ਹੈ। ਮਨ ਪੀਰਾ—ਮਨ ਦੀ ਪੀੜ।੨।

ਧਣੀ ਕੋ—ਮਾਲਕ ਦਾ। ਕਹਉ—ਮੈਂ ਆਖਾਂ। ਪੂਰਾ—ਸਭ ਤਾਕਤਾਂ ਦਾ ਮਾਲਕ। ਸਚੁ—ਸਦਾ ਥਿਰ ਪ੍ਰਭੂ ਦਾ ਸਿਮਰਨ। ਗੁਰ ਕਉ—ਗੁਰੂ ਤੋਂ। ਬਲਿ—ਬਲਿਹਾਰ,ਕੁਰਬਾਨ।੩।

ਖਰੀ—ਚੰਗੀ। ਨੀਕੀ—ਸੋਹਣੀ। ਫੀਕੀ—ਬੇ-ਸੁਆਦੀ। ਸਚੁ—ਸਦਾ ਥਿਰ।,ਧੁਰ ਕੀ—ਧੁਰ ਤੋਂ, ਆਪਣੀ ਦਰਗਾਹ ਤੋਂ।੪।

ਸਾਚੈ—ਸਦਾ ਥਿਰ ਪ੍ਰਭੂ ਵਿਚ। ਸਚੁ—ਸਦਾ ਥਿਰ ਪ੍ਰਭੂ ਦਾ ਸਿਮਰਨ। ਭਾਖਿਆ—ਬੋਲੀ। ਚਿਤਿ—ਚਿੱਤ ਵਿਚ। ਸਚੈ—ਸਚੇ ਦੀ (ਯਾਦ)। ਵਿਤੋ—ਧਨ। ਸਾਚੈ ਘਰਿ—ਸਦਾ ਥਿਰ ਰਹਿਣ ਵਾਲੇ ਘਰ ਵਿਚ। ਬਚਨਿ—ਬਚਨ ਦੀ ਰਾਹੀਂ।੫।

ਘਣੋ—ਬਹੁਤ। ਚੋਗੜੀ—ਕੋਈ ਚੋਗ। ਲਗਿ—(ਮਾਇਆ ਦੇ ਮੋਹ ਵਿਚ) ਲਗ ਕੇ। ਬੰਧੁ—ਪ੍ਰਮਾਤਮਾਂ ਨਾਲ ਸੰਬੰਧ। ਮੁਕਤੁ—ਅਜ਼ਾਦ, ਸੁਤੰਤ੍ਰ। ਨਿਜ—ਆਪਣੀ। ਤਾੜੀ—ਸੁਰਤਿ।੬।

ਅਨਹਤਿ—ਨਾਸ ਰਹਿਤ ਪ੍ਰਭੂ ਵਿਚ। ਹੇਤਿ—ਹਿਤ ਵਿਚ, ਪ੍ਰੇਮ ਵਿਚ। ਬੇਧਿਆ—ਵਿਝਿਆ ਰਹਿੰਦਾ ਹੈ। ਜੀਉ—ਜਿੰਦ। ਜਲਿ ਬਲਉ—ਸੜ ਬਲ ਜਾਏ। ਸਾਚੀ—ਸਦਾ ਥਿਰ ਪ੍ਰਭੂ ਦੀ ਭਗਤੀ। ਤਰੁ—ਬੇੜੀ। ਤਾਰੀ—ਪਾਰ ਲੰਘਾਣ ਦੇ ਸਮਰੱਥ।੭।

ਠਉਰ—ਟਿਕਾਣਾ। ਠਾਉ—ਥਾਂ। ਲਾਲੈ—ਸੇਵਕ ਨੇ। ਬਲਿ ਜਾਉ—ਮੈਂ ਸਦਕੇ ਜਾਂਦਾ ਹਾਂ।੮।

**ਅਰਥ** :—

ਪ੍ਰ:—ਸ੍ਰੀ ਜ਼ੀਉ ! ਜੋ ਸਹੀ ਰੂਪ ਵਿਚ ਉਸ ਪ੍ਰਭੂ ਮਾਲਕ ਦਾ ਸੇਵਕ ਹੈ, ਉਸ ਦੀ ਹਰ ਰੋਜ਼ ਦੀ ਕੀ ਕਾਰ ਹੈ ?

1, ਉ:—ਹੇ ਪਿਆਰੇ ! ਜੋ ਉਸ ਪ੍ਰਭੂ ਦਾ ਗੁਲਾਮ ਹੈ, ਉਹ ਸਦਾ ਥਿਰ ਪ੍ਰਭੂ ਦੀ ਭਗਤੀ ਦੀ ਹੀ ਕਾਰ ਕਰਦਾ ਹੈ, (ਅਤੇ ਨਾਮ ਸਿਮਰਨ ਤੋਂ ਬਿਨਾ) ਬਾਕੀ ਦੇ ਲਾਲਚ ਉਸ ਨੂੰ ਵਿਅਰਥ (ਦਿਸਦੇ) ਹਨ।

2. ਕਿਉਂਕਿ, ਉਸ ਸਦਾ ਥਿਰ ਪ੍ਰਭੂ ਨੇ ਆਪਣੇ ਸੇਵਕ ਦਾ ਮਨ ਪ੍ਰੇਮ ਵਸ ਕੀਤਾ ਹੋਇਆ ਹੈ, (ਇਸ ਵਾਸਤੇ ਸੇਵਕ ਦੀ) ਜੀਭ ਸਦਾ ਥਿਰ ਨਾਮ ਸਿਮਰਨ ਦੇ ਸੁਆਦ ਵਿਚ (ਮਗਨ ਰਹਿੰਦੀ) ਹੈ।

3. ਹੇ ਭਾਈਓ ! ਸੇਵਕ ਨੂੰ ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਭੀ ਰਸ (ਖਿੱਚ) ਨਹੀਂ (ਪਾਂਦਾ), (ਕਿਉਂਕਿ) ਸੇਵਕ ਨੂੰ ਨਿਹਚਾ ਹੈ ਕਿ ਨਾਮ ਰਸ ਤੋਂ ਵਾਂਝੇ ਰਹਿਣ ਵਾਲੇ ਬੰਦੇ

ਉਹ ਚੀਜ਼ ਇਕੱਠੀ ਕਰ ਕੇ ਲੈ ਜਾਂਦੇ ਹਨ, ਜੋ ਆਤਮਕ ਜੀਵਨ ਲਈ ਜ਼ਹਿਰ ਹੈ ।੧।

**ਪ੍ਰ**:—ਕਿਉਂ ਜੀ ! ਸਾਈਂ ਜੀ ਦੇ ਦਰ ਤੇ ਉਨ੍ਹਾਂ ਦੀ ਹਮੇਸ਼ਾ ਲਈ ਪੁਕਾਰ ਕੀ ਹੈ ?

4. **ਉ**:—ਹੇ ਪਿਆਰੇ ! ਉਹ ਸਦਾ ਇਉਂ ਹੀ ਪੁਕਾਰ ਕਰਦੇ ਹਨ ਕਿ ਹੇ ਮੇਰੇ ਖਸਮ, ਹੇ ਪਿਆਰੇ ਲਾਲ, ਮੇਰੀ ਅਰਜੋਈ ਸੁਣ ।

5. ਮੈਂ ਆਪਣੇ ਲਾਲ ਦਾ (ਭਾਵ ਤੇਰਾ) ਅਜਿਹਾ ਸੇਵਕ ਗੁਲਾਮ ਹਾਂ ਕਿ, (ਤੂੰ) ਜਿਵੇਂ ਹੁਕਮ ਕਰਦਾ ਹੈਂ, ਮੈਂ ਤਿਵੇਂ ਹੀ (ਜੀਵਨ ਰਾਹ ਤੇ) ਤੁਰਦਾ ਹਾਂ, ਤੂੰ ਹੀ ਸਦਾ ਕਾਇਮ ਰਹਿਣ ਵਾਲਾ ਹੈਂ ।੧। ਰਹਾਉ ।

6. ਹੇ ਭਾਈਓ ! ਅਸਲ ਵਿਚ ਉਸ ਸੇਵਕ ਨੇ ਹਰ ਰੋਜ਼ (ਹਰ ਵੇਲੇ) ਪ੍ਰਮੇਸ਼ਰ ਦੀ ਭਗਤੀ ਸੇਵਾ ਹੀ ਸੰਭਾਲੀ ਹੋਈ ਹੈ, (ਕਿਉਂਕਿ) ਸੇਵਕ ਨੂੰ ਆਪਣੇ ਸਿਰ ਉਤੇ ਮਾਲਕ ਪ੍ਰਭੂ (ਖੜਾ ਦਿਸਦਾ) ਹੈ ।

7. ਅਤੇ ਉਸ ਸੇਵਕ ਨੇ ਆਪਣਾ ਮਨ ਗੁਰੂ ਦੇ ਬਚਨਾਂ ਤੋਂ ਵੇਚ ਦਿਤਾ ਹੈ, (ਉਸ) ਗੁਰੂ ਦੇ ਸ਼ਬਦ ਵਿਚ (ਟਿਕ ਕੇ) ਸੇਵਕ ਦਾ ਮਨ ਧੀਰਜ ਫੜਦਾ ਹੈ ।

8. ਉਹ ਸੇਵਕ ਪੂਰੇ ਗੁਰੂ ਨੂੰ ਧੰਨ ਧੰਨ ਆਖਦਾ ਹੈ, ਜਿਹੜਾ ਉਸ ਦੇ ਮਨ ਦੀ ਪੀੜਾ ਨੂੰ ਦੂਰ ਕਰਦਾ ਹੈ ।੨।

**ਪ੍ਰ**:—ਸ੍ਰੀ ਜੀਉ ! ਸੇਵਕ ਦੀ ਕੁਝ ਵਡਿਆਈ ਦਸਣਾ ਕਰੋ ?

9. **ਉ**:—ਹੇ ਭਾਈਓ ! ਜਿਹੜਾ ਮਨੁੱਖ ਮਾਲਕ ਪ੍ਰਭੂ ਦਾ ਗੁਲਾਮ ਬਣ ਜਾਂਦਾ ਹੈ, ਮੈਂ ਉਸ ਦੀ ਕੀ ਵਡਿਆਈ ਦਸ ਸਕਦਾ ਹਾਂ ? ।

10. ਹੇ ਪਿਆਰੇ ! ਉਹ ਸਭ ਤਾਕਤਾਂ ਦਾ ਮਾਲਕ ਪ੍ਰਭੂ ਆਪਣੀ ਰਜ਼ਾ ਵਿਚ (ਆਪਣੇ ਸੇਵਕ ਉਤੇ) ਬਖਸ਼ਿਸ਼ ਕਰਦਾ ਹੈ, (ਜਿਸ ਦੀ ਬਰਕਤ ਨਾਲ ਸੇਵਕ) ਨਾਮ ਸਿਮਰਨ (ਦੀ) ਕਾਰ ਕਰਦਾ ਰਹਿੰਦਾ ਹੈ ।

11. ਹੇ ਭਾਈ ! ਸੇਵਕ ਆਪਣੇ ਗੁਰੂ ਤੋਂ ਸਦਾ ਹੀ ਕੁਰਬਾਨ ਜਾਂਦਾ ਹੈ, ਜਿਹੜਾ ਵਿਛੜੇ ਜੀਵ ਨੂੰ ਪ੍ਰਮਾਤਮਾਂ ਦੇ ਚਰਨਾਂ ਵਿਚ ਮੇਲ ਲੈਂਦਾ ਹੈ ।੩।

12. ਹੇ ਪਿਆਰੇ ! ਗੁਰੂ ਦੀ ਸੋਹਣੀ ਮਤਿ ਲੈਕੇ, ਸੇਵਕ ਗੁਲਾਮ ਦੀ ਅਕਲ ਭੀ ਚੰਗੀ ਹੋ ਜਾਂਦੀ ਹੈ ।

13. ਉਸ ਦੀ ਸੁਰਤਿ ਸਦਾ ਥਿਰ ਭਗਤੀ ਵਿਚ ਟਿਕ ਕੇ ਸੋਹਣੀ ਹੋ ਜਾਂਦੀ ਹੈ ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁਖ ਦੀ ਮਤਿ ਉਸ ਨੂੰ ਫਿਕ ਵਾਲੇ ਰਾਹੇ ਹੀ ਪਾਣ ਵਾਲੀ ਹੁੰਦੀ ਹੈ ।

14. ਪਰ, ਹੇ ਪ੍ਰਭੂ ! ਜੀਵ ਦੇ ਕੀ ਵਸ ਹੈ ? ਜੀਵਾਂ ਨੂੰ ਇਹ ਮਨ ਤੇ ਸਰੀਰ ਤੇਰਾ ਹੀ ਦਿਤਾ ਹੋਇਆ ਹੈ । ਹੇ ਪ੍ਰਭੂ ! ਤੂੰ ਸਦਾ ਥਿਰ ਰਹਿਣ ਵਾਲਾ ਹੈਂ, ਤੂੰ ਹੀ ਆਪਣੀ ਧੁਰ ਦਰਗਾਹੋਂ ਜੀਵਾਂ ਨੂੰ ਸਿਮਰਨ ਦੀ ਟੇਕ ਦੇਣ ਵਾਲਾ ਹੈਂ ।੪।

15. ਹੇ ਭਾਈਓ ! (ਸੇਵਕ ਦਾ) ਉਠਣਾ ਬੈਠਣਾ (ਸਦਾ ਹੀ) ਸਦਾ ਥਿਰ ਪ੍ਰਭੂ (ਦੀ ਯਾਦ) ਵਿਚ ਰਹਿੰਦਾ ਹੈ, ਸਿਮਰਨ ਹੀ ਉਸ ਦੀ ਖੁਰਾਕ ਹੈ, ਸਿਮਰਨ ਹੀ ਉਸਦੀ ਬੋਲੀ ਹੈ ।

16. ਹੇ ਪਿਆਰੇ ! ਸੇਵਕ ਦੇ ਚਿੱਤ ਵਿਚ ਸਦਾ ਥਿਰ ਪ੍ਰਭੂ (ਦੀ ਯਾਦ) ਟਿਕੀ ਰਹਿੰਦੀ ਹੈ, ਸ਼ਦਾ ਥਿਰ ਪ੍ਰਭੂ ਦਾ ਨਾਮ ਹੀ ਉਸਦਾ ਧਨ ਹੈ, ਇਹ ਰਸ ਸਦਾ ਚਖਦਾ ਰਹਿੰਦਾ ਹੈ ।

17. ਐ ਪਿਆਰੇ ! (ਸੇਵਕ) ਗੁਰੂ ਦੀ ਰਾਹੀਂ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦਾ ਹੈ, (ਜਿਸ ਦੀ ਬਰਕਤ ਨਾਲ ਉਹ ਆਪਣੇ ਮਨ ਨੂੰ) ਸਦਾ ਥਿਰ ਪ੍ਰਭੂ ਦੇ ਘਰ ਵਿਚ ਟਿਕਾਈ ਰਖਦਾ ਹੈ ।੫।

18. ਹੇ ਭਾਈ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ ਨੂੰ (ਨਾਮ ਸਿਮਰਨ ਵਲੋਂ) ਬਹੁਤ ਆਲਸ ਰਹਿੰਦਾ ਹੈ, ਉਹ ਆਪਣੇ ਮਨ ਦੀ ਸੁੰਝ ਵਿਚ ਹੀ ਫਸਿਆ ਰਹਿੰਦਾ ਹੈ ।

19. ਹੇ ਪਿਆਰੇ ! ਉਹ ਨਾਮ ਵਲੋਂ ਸੁੰਝ ਮਨ ਦੀ ਅਗਵਾਈ ਵਿਚ ਫਸਿਆ ਹੋਇਆ, ਮਨਮੁਖ ਨਿਤ (ਮਾਇਆ ਮੋਹ ਦੀ) ਕੋੜੀ ਚੋਗ (ਹੀ) ਚੁਗਦਾ ਹੈ, ਉਹ ਆਪਣੇ ਮਨ ਦੇ ਪਿਛੇ ਲਗ ਕੇ ਪ੍ਰਮੇਸ਼ਰ ਨਾਲੋਂ ਆਪਣਾ ਸੰਬੰਧ ਖਰਾਬ ਕਰ ਲੈਂਦਾ ਹੈ ।

**ਪ੍ਰ**:—ਸ੍ਰੀ ਜੀਉ ! ਕੀ, ਅਜਿਹਾ ਮਨਮੁਖ ਭੀ ਕਿਵੇਂ ਮੁਕਤ ਹੋ ਸਕਦਾ ਹੈ ?

20. **ਉ**:—ਹੇ ਭਾਈਓ ! ਆਪਣੇ ਮਨ ਦੀ ਇਸ ਗੁਲਾਮੀ ਵਿਚੋਂ ਮਨਮੁਖ ਭੀ ਗੁਰੂ ਦੀ ਕ੍ਰਿਪਾ ਨਾਲ ਸੁਤੰਤਰ ਹੋ ਕੇ ਸਦਾ ਥਿਰ ਪ੍ਰਭੂ ਵਿਚ ਆਪਣੀ ਸੁਰਤ ਜੋੜ ਲੈਂਦਾ ਹੈ, (ਅਤੇ ਮੁਕਤੀ ਹਾਸਲ ਕਰ ਲੈਂਦਾ ਹੈ) ।੬।

21. ਹੇ ਭਾਈ ! ਉਹ ਸੇਵਕ ਨਾਸ ਰਹਿਤ ਪ੍ਰਭੂ ਦੀ ਯਾਦ ਵਿਚ ਟਿਕਿਆ ਰਹਿੰਦਾ ਹੈ, ਪ੍ਰਭੂ ਦੇ ਪਿਆਰ ਵਿਚ (ਉਸਦਾ ਮਨ) ਵਿਝਿਆ ਰਹਿੰਦਾ ਹੈ, (ਸੇਵਕ ਪ੍ਰਭੂ ਦੇ ਚਰਨਾਂ ਨਾਲ ਹੀ) ਪਿਆਰ ਜੋੜਦਾ ਹੈ ।

22. ਕਿਉਂਕਿ, ਉਸ ਸੇਵਕ ਨੂੰ ਨਿਸਚਾ ਹੈ ਕਿ, ਝੂਠੇ ਵਿਕਾਰੀ ਬੰਦਿਆਂ ਦੀ ਜਿੰਦ ਸਦਾ ਥਿਰ ਪ੍ਰਭੂ ਦੀ ਯਾਦ ਤੋਂ ਖੁੰਝ ਕੇ (ਵਿਕਾਰਾਂ ਵਿਚ ਹੀ) ਸੜ ਬਲ ਜਾਂਦੀ ਹੈ ।

23. (ਇਸ ਵਾਸਤੇ) ਸੇਵਕ ਮੋਹ ਮਾਇਆ ਦੀਆਂ ਵਿਅਰਥ ਕਾਰਾਂ ਤਿਆਗ ਦੇਂਦਾ ਹੈ, ਪ੍ਰਮਾਤਮਾਂ ਦੀ ਭਗਤੀ (ਸੇਵਕ ਵਾਸਤੇ ਸੰਸਾਰ ਸਮੁੰਦਰ ਤੋਂ) ਤਾਰਨੇ ਲਈ ਸਮਰੱਥ ਬੇੜੀ ਹੈ ।੭।

24. ਹੇ ਭਾਈਓ ! ਇਹ ਨਿਸਚਾ ਕਰੋ ਕਿ, ਜਿਨ੍ਹਾਂ ਨੇ ਪ੍ਰਭੂ ਦਾ ਨਾਮ ਭੁਲਾ ਦਿਤਾ, ਉਨ੍ਹਾਂ ਨੂੰ ਆਤਮਕ ਸ਼ਾਂਤੀ ਲਈ ਹੋਰ ਕੋਈ ਥਾਂ ਟਿਕਾਣਾ ਨਹੀਂ ਲਭਦਾ ।

25. ਪਰ, ਹੇ ਭਾਈਓ ! ਸੇਵਕ ਨੇ ਮਾਇਆ ਦਾ ਲਾਲਚ ਛਡ ਦਿਤਾ ਹੈ ਤੇ ਪ੍ਰਮਾਤਮਾਂ ਦਾ ਨਾਮ ਧਨ ਲਭ ਲਿਆ ਹੈ ।

26. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਮੈਂ ਤੈਥੋਂ ਸਦਕੇ ਜਾਂਦਾ ਹਾਂ, ਤੂੰ ਆਪ ਹੀ ਮੇਹਰ ਕਰੇਂ ਤਾਂ ਜੀਵਾਂ ਨੂੰ (ਆਪਣੇ ਚਰਨਾਂ ਵਿਚ ਮਿਲਾਉਂਦਾ ਹੈਂ ।੮।੪।

**ਭਾਵਾਰਥ** :—ਇਸ ਮਹਾਂਵਾਕ ਵਿਚ ਸਤਿਗੁਰੂ ਜੀ ਨੇ ਉਸ ਨਿਰੰਕਾਰ ਦੇ ਅਨਿੰਨ ਪਿਆਰੇ ਸੇਵਕਾਂ ਦੀ ਰਹਿਣੀ ਅੰਕਤ ਕੀਤੀ ਹੈ ।

**ਮਾਰੂ ਮਹਲਾ ੧ ॥**

1. **ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ॥**
2. **ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ॥**
3. **ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥੧॥**
4. **ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥**
5. **ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ ਰਹਾਉ ॥**
6. **ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥**
7. **ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥**
8. **ਆਪੇ ਮੀਰਾ ਬਖਸਿ ਲਏ ਵਡੀ ਵਡਿਆਈ ॥੨॥**
9. **ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥**
10. **ਤੇਰੀ ਸੇਵਾ ਸੋ ਕਰੇ ਜਿਸਨੋ ਲੈਹਿ ਤੂ ਲਾਈ ॥**
11. **ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥੩॥**
12. **ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ ॥**
13. **ਜੀਉ ਪਿੰਡੁ ਸਭੁ ਤਿਸਦਾ ਸਾਹੁ ਤਿਨੈ ਵਿਚਿ ਪਾਇਆ ॥**
14. **ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ ॥੪॥**
15. **ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ॥**
16. **ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ॥**
17. **ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ ॥੫॥**
18. **ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥**
19. **ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥**
20. **ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥੬॥**
21. **ਗੁਰੁ ਸਾਗਰੁ ਅੰਮ੍ਰਿਤਸਰੁ ਜੋ ਇਛੇ ਸੋ ਫਲੁ ਪਾਏ ॥**
22. **ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥**
23. **ਗੁਰ ਸੇਵਾ ਸਦਾ ਸੁਖੁ ਹੈ ਜਿਸਨੋ ਹੁਕਮੁ ਮਨਾਏ॥੭॥**
24. **ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ॥**
25. **ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥**
26. **ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ॥੮॥੫॥**

**ਪਦ ਅਰਥ** :—ਲਾਲੈ—ਸੇਵਕ ਨੇ, ਗੁਲਾਮ ਨੇ । ਗਾਰਬੁ—ਅਹੰਕਾਰੁ । ਭੈ—ਡਰ, ਅਦਬ ਵਿਚ (ਰਹਿ ਕੇ) । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਸੁਭਾਉ—ਚੰਗਾ ਪ੍ਰੇਮ । ਸੁਭਾਈ—ਸ੍ਰੇਸ਼ਟ ਪ੍ਰੇਮ ਸੁਭਾਵ ਵਾਲਾ । ਖਸਮਿ ਮਿਲਿਐ—ਜੇ ਖਸਮ ਮਿਲ ਪਏ ।੧।

ਗੋਲਾ—ਗੁਲਾਮ । ਖਸਮੈ—ਖਸਮ ਦੀ । ਵਡਿਆਈ—ਸਿਫਤ ਸਲਾਹ । ਗੁਰ ਪਰਸਾਦੀ—ਗੁਰੂ ਦੀ ਕ੍ਰਿਪਾ ਨਾਲ । ਉਬਰੇ—ਬਚ ਗਏ ।੧। ਰਹਾਉ ।

ਸਿਰਿ—ਸਿਰ ਉਤੇ, ਜ਼ਿੰਮੇਂ । ਧੁਰਿ—ਧੁਰ ਤੋਂ । ਖਸਮਿ—ਖਸਮ ਨੇ । ਰਜਾਈ—ਰਜ਼ਾ ਵਿਚ । ਮੀਰਾ—ਮਾਲਕ । ਵਡਿਆਈ—ਆਦਰ ਮਾਣ ।੨।

ਸਚਾ—ਸਦਾ ਥਿਰ ਰਹਿਣ ਵਾਲਾ । ਸਚੁ—ਅਟੱਲ । ਲਾਈ ਲੈਹਿ—ਤੂੰ ਲਾ ਲੈਂਦਾ ਹੈਂ । ਭਰਮਿ—ਭਟਕਣਾ ਵਿਚ । ਦੂਜੈ ਭਰਮਿ—ਮਾਇਆ ਦੀ ਭਟਕਣਾ ਵਿਚ । ਖੁਆਈ—(ਜੀਵਨ ਰਾਹ ਤੋਂ) ਖੁੰਝ ਜਾਂਦਾ ਹੈਂ ।੩।

ਮਨਹੁ—ਮਨ ਤੋਂ । ਚੜੈ ਸਵਾਇਆ—ਵਧਦਾ ਰਹਿੰਦਾ ਹੈ । ਜੀਉ—ਜਿੰਦ । ਪਿੰਡੁ—ਸਰੀਰ । ਤਿਸਦਾ—ਉਸ (ਪ੍ਰਮਾਤਮਾ) ਦਾ । ਸਾਹੁ—ਸੁਆਸ । ਤਿਨੈ—ਉਸ ਨੇ । ਵਿਚਿ—(ਸਰੀਰ) ਵਿਚ । ਸੇਵਿ—ਸੇਵਾ ਕਰਕੇ । ਸਚਿ—ਸਦਾ ਥਿਰ ਪ੍ਰਭੂ ਵਿਚ ।੪।

ਜੀਵਤ ਮਰੈ—ਦੁਨੀਆਂ ਦੀ ਕਿਰਤ ਕਰਦਾ ਹੋਇਆ ਮਾਇਆ ਦੇ ਮੋਹ ਮਰਦਾ ਹੈ । ਮਰਿ—ਮਰ ਕੇ । ਆਪੁ—ਆਪਾ ਭਾਵ, ਹਉਮੈਂ । ਤੁਟਹਿ—ਟੁੱਟ ਜਾਂਦੇ ਹਨ । ਮੁਕਤਿ—(ਮਾਇਆ ਦੇ ਮੋਹ ਤੋਂ) ਖਲਾਸੀ । ਨਿਧਾਨੁ—ਖਜ਼ਾਨਾ, ਸਭ ਸੁਖਾਂ ਪਦਾਰਥਾਂ ਦਾ ਖਜ਼ਾਨਾ । ਕੋ—ਕੋਈ ਵਿਰਲਾ ।੫।

ਅਵਗਣਿਆਰੁ—ਅਉਗਣਾਂ ਨਾਲ ਭਰਿਆ ਹੋਇਆ । ਕੋ—ਕੋਈ (ਭੀ) । ਸਾਰ—ਸਰੇਸ਼ਟ । ਕਰਣੀ—ਕਰਣ ਜੋਗ ਕੰਮ ।੬।

ਸਾਗਰੁ—ਸਮੁੰਦਰ । ਅੰਮ੍ਰਿਤਸਰੁ—ਅੰਮ੍ਰਿਤ ਦਾ ਸਰੋਵਰ ਅੰਮ੍ਰਿਤ ਨਾਲ ਭਰਿਆ ਹੋਇਆ ਸਰੋਵਰ । ਪਦਾਰਥੁ—ਸਰਮਾਇਆ । ਅਮਰੁ—ਕਦੇ ਨਾ ਮੁਕਣ ਵਾਲਾ । ਮੰਨਿ—ਮਨ ਵਿਚ ।੭।

ਰੁਪਾ—ਚਾਂਦੀ, ਧਾਤੁ, ਮਾਇਆ । ਸਤਿਗੁਰਿ—ਸਤਿਗੁਰੂ ਨੇ । ਬੂਝ—ਸੂਝ, ਸਮਝ । ਨਾਮਿ—ਨਾਮ ਵਿਚ । ਸਾਚੈ—ਸਦਾ ਥਿਰ ਪ੍ਰਭੂ ਵਿਚ ।੮।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਗੁਰਮਤਿ ਅਨੁਸਾਰ ਉਸ ਸਾਈਂ ਜੀ ਦਾ ਸੱਚਾ ਸੇਵਕ ਕਿਸ ਨੂੰ ਕਿਹਾ ਜਾਂਦਾ ਹੈ ?

1. **ਉ**:—ਹੇ ਭਾਈ ! ਉਸ ਪ੍ਰਭੂ ਜੀ ਦਾ ਸੇਵਕ (ਉਹ ਹੈ, ਜਿਸ)

ਨੇ ਅਹੰਕਾਰ ਤਿਆਗ ਦਿਤਾ ਹੈ, ਅਤੇ ਗੁਰੂ ਦੇ ਡਰ ਅਦਬ ਵਿਚ ਰਹਿ ਕੇ ਸੇਵਕ ਅਡੋਲ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ ਅਤੇ ਉਹ ਪ੍ਰੇਮ ਸੁਭਾਉ ਵਾਲਾ ਬਣ ਜਾਂਦਾ ਹੈ।

2. ਹੇ ਪਿਆਰਿਓ ! ਸੇਵਕ ਉਹ ਹੈ, ਜਿਸ ਨੇ ਆਪਣੇ ਮਾਲਕ ਨੂੰ ਪਛਾਣ ਲਿਆ ਹੈ, ਭਾਵ ਡੂੰਘੀ ਸਾਂਝ ਪਾ ਲਈ ਹੈ, ਉਸ ਨੂੰ ਮਾਲਕ ਪਾਸੋਂ ਬਹੁਤ ਮਾਣ ਆਦਰ ਮਿਲਦਾ ਹੈ।

3. ਹੇ ਭਾਈਓ ! ਜੇ ਕਿਸੇ ਨੂੰ ਖਸਮ ਮਿਲ ਜਾਏ ਤਾਂ ਸੇਵਕ ਨੂੰ ਇਤਨਾ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ, ਜਿਸ ਅਨੰਦ ਦਾ ਮੁੱਲ ਨਹੀਂ ਦਸਿਆ ਜਾ ਸਕਦਾ।੧।

4. ਹੇ ਭਾਈਓ ! ਜੇਹੜਾ ਮਨੁੱਖ ਪ੍ਰਮਾਤਮਾਂ ਮਾਲਕ ਦਾ ਸੇਵਕ ਗੁਲਾਮ ਬਣਦਾ ਹੈ, ਉਹ ਖਸਮ ਪ੍ਰਭੂ ਦੀ ਹੀ ਸਿਫਤ ਸਲਾਹ ਕਰਦਾ ਹੈ।

5. ਹੇ ਭਾਈ ! ਜਿਹੜੇ ਬੰਦੇ ਗੁਰੂ ਦੀ ਕ੍ਰਿਪਾ ਨਾਲ ਪ੍ਰਮੇਸ਼ਰ ਦੀ ਸ਼ਰਨ ਪੈਂਦੇ ਹਨ, ਉਹ (ਮਾਇਆ ਦੇ ਮੋਹ ਤੋਂ) ਬਚ ਨਿਕਲਦੇ ਹਨ।੧। ਰਹਾਉ।

**ਪ੍ਰ:**—ਸ੍ਰੀ ਜੀਉ ! ਇਹ ਦਾਤ ਸੇਵਕ ਨੂੰ ਮਿਲਦੀ ਕਿਵੇਂ ਹੈ ?

6. **ਉ:**—ਹੇ ਪਿਆਰੇ ! ਖਸਮ ਪ੍ਰਭੂ ਨੇ ਧੁਰੋਂ ਹੀ ਹੁਕਮ ਦੇ ਦਿਤਾ ਆਪਣੇ ਸੇਵਕ ਨੂੰ ਸ਼ਿਰ (ਹੁਕਮ ਮੰਨਣ ਦੀ) ਕਾਰ ਸੌਂਪ ਦਿਤੀ (ਇਸ ਵਾਸਤੇ ਪ੍ਰਭੂ ਦਾ) ਸੇਵਕ

7. ਪ੍ਰਭੂ ਦਾ ਹੁਕਮ ਪਛਾਣਦਾ ਹੈ ਤੇ ਸਦਾ ਉਸ ਦੀ ਰਜ਼ਾ ਵਿਚ ਰਹਿੰਦਾ ਹੈ।

8. ਮਾਲਕ ਆਪ ਹੀ (ਸੇਵਕ ਉਤੇ) ਬਖਸ਼ਸ਼ ਕਰਦਾ ਹੈ ਤੇ ਉਸ ਨੂੰ ਬਹੁਤ ਆਦਰ ਮਾਣ ਦੇਂਦਾ ਹੈ।੨।

**ਪ੍ਰ:**—ਸ੍ਰੀ ਜੀਉ ! ਉਸ ਸੇਵਕ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ ?

9. **ਉ:**—ਹੇ ਭਾਈ ! ਸੇਵਕ ਨੂੰ ਇਹੋ ਨਿਸਚਾ ਹੁੰਦਾ ਹੈ ਕਿ, ਹੇ ਪ੍ਰਭੂ ! ਤੂੰ ਗੁਰੂ ਦੇ ਸ਼ਬਦ ਦੀ ਰਾਹੀਂ ਸੇਵਕ ਨੂੰ ਇਹ ਸੂਝ ਦਿਤੀ ਹੈ ਕਿ ਤੂੰ ਆਪ ਸਦਾ ਅਟੱਲ ਹੈਂ ਤੇ ਤੇਰਾ ਸਾਰਾ (ਨਿਯਮ) ਅਟੱਲ ਹੈ।

10. ਹੇ ਪ੍ਰਭੂ ! ਤੇਰੀ ਸੇਵਾ ਭਗਤੀ ਉਹੀ ਮਨੁੱਖ ਕਰਦਾ ਹੈ ਜਿਸ ਨੂੰ ਤੂੰ ਆਪ ਸੇਵਾ ਭਗਤੀ ਵਿਚ ਜੋੜਦਾ ਹੈਂ।

11. ਹੇ ਸਾਈਆਂ ਜੀਉ ! ਤੇਰੀ ਸੇਵਾ ਭਗਤੀ ਤੋਂ ਬਿਨਾ ਕਿਸੇ ਜੀਵ ਨੇ ਤੈਨੂੰ ਨਹੀਂ ਲਭ ਸਕਿਆ, (ਤੇਰੀ ਸੇਵਾ ਭਗਤੀ ਤੋਂ ਬਿਨਾ ਜੀਵ) ਮਾਇਆ ਦੀ ਭਟਕਣਾ ਵਿਚ ਪੈ ਕ ਜੀਵਨ ਰਾਹ ਤੋਂ ਖੁੰਝਿਆ ਰਹਿੰਦਾ ਹੈ।੩।

12. (ਇਸ ਲਈ, ਹੇ ਭਾਈਓ) ਉਸ ਪ੍ਰਮੇਸ਼ਰ ਜੀ ਨੂੰ ਕਦੇ ਮਨ ਤੋਂ ਭੁਲਾਣਾ ਨਹੀਂ ਚਾਹੀਦਾ ਜੋ ਸਭ ਜੀਵਾਂ ਨੂੰ ਸਭ ਕੁਝ ਸਦਾ (ਹੀ) ਦੇਂਦਾ ਹੈ, ਤੇ ਉਸ ਦਾ ਦਿਤਾ ਨਿਤ ਹੀ ਵਧਦਾ ਰਹਿੰਦਾ ਹੈ।

13. ਹੇ ਪਿਆਰੇ ! ਇਹ ਜਿੰਦ ਤੇ ਇਹ ਸਰੀਰ ਸਭ ਉਸ ਪ੍ਰਭੂ ਦਾ ਹੀ ਦਿਤਾ ਹੋਇਆ ਹੈ, ਸਰੀਰ ਵਿਚ ਸੁਆਸ ਭੀ ਉਸੇ ਨੇ ਹੀ ਪਾ ਰਖਿਆ ਹੈ।

14. ਹੇ ਭਾਈ ! ਉਸ ਦੀ ਸੇਵਾ ਭਗਤੀ ਭੀ ਉਸ ਦੀ ਮੇਹਰ ਨਾਲ ਹੀ ਕਰ ਸਕੀਦੀ ਹੈ। ਜਦੋਂ ਉਹ ਕ੍ਰਿਪਾ ਕਰਦਾ ਹੈ ਤਾਂ ਉਸ ਦੀ ਸੇਵਾ ਕਰੀਦੀ ਹੈ, ਜੀਵ ਸੇਵਾ ਭਗਤੀ ਕਰ ਕੇ ਉਸ ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ।੪।

15. ਹੇ ਪਿਆਰਿਓ ! ਉਹੀ ਮਨੁੱਖ ਪ੍ਰਭੂ ਦਾ ਸੇਵਕ (ਅਖਵਾ ਸਕਦਾ) ਹੈ ਜੋ ਦੁਨੀਆਂ ਦੀ ਕਿਰਤ ਕਾਰ ਕਰਦਾ ਹੋਇਆ ਮਾਇਆ ਦੇ ਮੋਹ ਵਲੋਂ ਮਰਿਆ ਰਹਿੰਦਾ ਹੈ ਤੇ ਮਾਇਆ ਦੇ ਮੋਹ ਤੋਂ ਉਤਾਹਾਂ ਰਹਿਕੇ ਆਪਣੇ ਅੰਦਰੋਂ ਆਪਾ ਭਾਵ ਦੂਰ ਕਰਦਾ ਹੈ।

16. ਹੇ ਭਾਈਓ ! ਅਜਿਹੇ ਸੇਵਕ ਦੇ ਮਾਇਆ ਵਾਲੇ ਬੰਧਨ ਟੁੱਟ ਜਾਂਦੇ ਹਨ, ਮਾਇਆ ਦੇ ਮੋਹ ਤੋਂ ਉਸ ਨੂੰ ਸੁਤੰਤ੍ਰਾ ਮਿਲ ਜਾਂਦੀ ਹੈ, ਉਹ ਆਪਣੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਦੀ ਅੱਗ ਬੁਝਾ ਦੇਂਦਾ ਹੈ।

**ਪ੍ਰ:**—ਗੁਰਦੇਵ ਜੀਉ ! ਕੀ ਇਹ ਨਾਮ ਦਾ ਖਜ਼ਾਨਾ ਭੀ ਕਿਸੇ ਖਾਸ ਖਾਸ ਬੰਦਿਆਂ ਵਿਚ ਹੋਇਆ ਕਰਦਾ ਹੈ ?

17. **ਉ:**—ਹੇ ਪਿਆਰਿਓ ! ਉਂਞ ਤਾਂ ਇਹ ਪ੍ਰਮੇਸ਼ਰ ਦੇ ਨਾਮ ਦਾ ਖਜ਼ਾਨਾ ਹਰ ਜੀਵ ਦੇ ਅੰਦਰ ਹੀ ਮੌਜੂਦ ਹੈ, ਪਰ, ਕੋਈ ਉਹੀ ਬੰਦਾ ਇਸ ਖ਼ਜ਼ਾਨੇ ਨੂੰ ਲਭ ਸਕਦਾ ਹੈ, ਜੋ ਗੁਰੂ ਦੀ ਸ਼ਰਨ ਪੈਂਦਾ ਹੈ।੫।

**ਪ੍ਰ:**—ਸ੍ਰੀ ਜੀਉ ! ਗੁਣਾਂ ਦੀ ਪ੍ਰਾਪਤੀ ਲਈ ਕਿਹੜਾ ਸਾਧਨ ਕਰਨਾ ਚਾਹੀਦਾ ਹੈ ?

18. **ਉ:**—ਹੇ ਪਿਆਰੇ ! ਇਉਂ ਹੀ ਅਰਦਾਸ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ! ਤੇਰੀ ਮੇਹਰ ਤੋਂ ਬਿਨਾ ਸੇਵਕ ਵਿਚ ਕੋਈ ਭੀ ਗੁਣ ਪੈਦਾ ਨਹੀਂ ਹੋ ਸਕਦਾ, ਉਹ ਤਾਂ ਸਗੋਂ ਅਉਗਣਾਂ ਨਾਲ ਭਰਿਆ ਰਹਿੰਦਾ ਹੈ।

19. ਹੇ ਸਾਈਆਂ ਜੀਉ ! ਤੂੰ ਆਪ ਹੀ ਬਖਸ਼ਸ਼ ਕਰਦਾ ਹੈਂ ਤੇ ਤੇਰਾ ਸੇਵਕ ਤੇਰਾ ਹੁਕਮ ਮੰਨਦਾ ਹੈ।

20. ਹੇ ਸਾਈਆਂ ਜੀਉ ! ਤੇਰਾ ਸੇਵਕ ਤੇਰਾ ਹੀ ਹੁਕਮ ਮੰਨਦਾ ਹੈ, ਉਹ ਹੁਕਮ ਮੰਨਣ ਨੂੰ ਹੀ ਸਭ ਤੋਂ ਸ੍ਰੇਸ਼ਟ ਕੰਮ ਸਮਝਦਾ ਹੈ, ਹੇ ਪ੍ਰਭੂ ਤੇਰੇ ਜੇਡਾ ਦਾਤਾ ਹੋਰ ਕੋਈ ਨਹੀਂ।੬।

21. ਹੇ ਭਾਈਓ ! ਗੁਰੂ ਸਮੁੰਦਰ ਹੈ, ਗੁਰੂ ਅੰਮ੍ਰਿਤ ਨਾਲ ਭਰਿਆ ਹੋਇਆ ਸਰੋਵਰ ਹੈ, (ਅੰਮ੍ਰਿਤਸਰ) ਹੈ। ਸੇਵਕ ਇਸ ਅੰਮ੍ਰਿਤ ਦੇ ਸਰੋਵਰ ਗੁਰੂ ਦੀ ਸ਼ਰਨ ਪੈਂਦਾ ਹੈ, (ਫਿਰ ਇਥੋਂ) ਜੋ ਕੁਝ ਮੰਗਦਾ ਹੈ, ਉਹ ਫਲ ਲੈ ਲੈਂਦਾ ਹੈ।

22. ਗੁਰੂ ਦੀ ਮੇਹਰ ਨਾਲ ਸੇਵਕ ਆਪਣੇ ਹਿਰਦੇ ਵਿਚ ਮਨ ਵਿਚ ਪ੍ਰਭੂ ਦਾ ਨਾਮ ਵਸਾਂਦਾ ਹੈ, ਜੋ (ਅਸਲ) ਸਰਮਾਇਆ ਹੈ, ਜੋ ਕਦੇ ਭੀ ਮੁੱਕਣ ਵਾਲਾ ਨਹੀਂ।

23. ਹੇ ਭਾਈਓ ! ਗੁਰੂ ਜਿਸ ਸੇਵਕ ਤੋਂ, ਪ੍ਰਮੇਸ਼ਰ ਦਾ ਹੁਕਮ ਮਨਾਂਦਾ ਹੈ, ਉਸ ਸੇਵਕ ਨੂੰ ਗੁਰੂ ਦੀ (ਇਸ ਦਸੀ) ਸੇਵਾ ਨਾਲ ਸਦਾ ਆਤਮਕ ਅਨੰਦ ਮਿਲਿਆ ਰਹਿੰਦਾ ਹੈ ।੭।

24. ਹੇ ਪਿਆਰਿਓ ! ਇਹ ਸੋਨਾ ਚਾਂਦੀ ਆਦਿਕ ਸਭ (ਨਾਸਵੰਤ) ਮਾਇਆ ਹੈ, (ਜਦੋਂ ਜੀਵ ਸਰੀਰ ਤਿਆਗਦਾ ਹੈ, ਉਸ ਦੀ ਭਾ ਦੀ ਇਹ) ਮਿੱਟੀ ਵਿਚ ਰਲ ਜਾਂਦੀ ਹੈ, (ਕਿਉਂਕਿ) ਉਸ ਦੇ ਕਿਸੇ ਕੰਮ ਨਹੀਂ ਆਉਂਦੀ ।

25. ਸਤਿਗੁਰੂ ਨੇ ਪ੍ਰਭੂ ਦੇ ਸੇਵਕ ਨੂੰ ਇਹ ਸੋਝੀ ਦੇ ਦਿਤੀ ਹੈ, ਕਿ ਪ੍ਰਮਾਤਮਾਂ ਦੇ ਨਾਮ ਤੋਂ ਬਿਨਾ (ਸੋਨਾ ਚਾਂਦੀ ਆਦਿਕ ਕੋਈ ਜੀਵ ਦੇ) ਨਾਲ ਨਹੀਂ ਜਾਂਦੀ ।

26. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਹੇ ਭਾਈ ! ਗੁਰੂ ਦੀ ਕ੍ਰਿਪਾ ਨਾਲ) ਜੇਹੜੇ ਬੰਦੇ ਪ੍ਰਮਾਤਮਾਂ ਦੇ ਨਾਮ ਰੰਗ ਵਿਚ ਰੰਗੇ ਜਾਂਦੇ ਹਨ, ਉਹ ਪਵਿਤ੍ਰ ਜੀਵਨ ਵਾਲੇ ਹੋ ਜਾਂਦੇ ਹਨ, ਉਹ ਸਦਾ ਥਿਰ ਪ੍ਰਭੂ (ਦੀ ਯਾਦ) ਵਿਚ ਲੀਨ ਰਹਿੰਦੇ ਹਨ ।੮।੫।

**ਭਾਵਾਰਥ** :—ਇਸ ਸ਼ਬਦ ਵਿਚ ਭੀ ਸਤਿਗੁਰੂ ਜੀ ਨੇ ਪ੍ਰਭੂ ਜੀ ਦੇ ਨਿਰਮਾਣ ਸੇਵਕ ਦੀ ਰਹਿਣੀ ਦਰਸਾਈ ਹੈ । ਇਸ ਲਈ, ਗੁਰੂ ਦੀ ਹਰ ਜੀਵ ਮਾਤ੍ਰ ਲਈ ਪ੍ਰੇਰਨਾ ਕਰਦੇ ਹਨ ਕਿ, ਮਾਣ ਤਾਣ ਛਡ ਕੇ ਸਾਈਂ ਜੀ ਦੇ ਸੇਵਕ ਬਣੋ, ਇਸ ਤਰ੍ਹਾਂ ਤੁਹਾਨੂੰ ਅਬਿਨਾਸ਼ੀ ਸੁਖ ਦੀ ਪ੍ਰਾਪਤੀ ਹੋ ਸਕੇਗੀ ।

**ਮਾਰੂ ਮਹਲਾ ੧ ॥**

1. **ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥**
2. **ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥**
3. **ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥੧॥**
4. **ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥**
5. **ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥੧॥ ਰਹਾਉ ॥**
6. **ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ॥**
7. **ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ॥**
8. **ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥੨॥**
9. **ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥**
10. **ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ॥**
11. **ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥੩॥**
12. **ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥**
13. **ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥**
14. **ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥**
15. **ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥**
16. **ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥**
17. **ਦੇਦੇ ਤੋਟਿ ਨ ਆਵਈ ਲੈਲੈ ਥਕਿ ਪਾਈ ॥੫॥**
18. **ਖਾਰ ਸਮੁੰਦੁ ਢੰਢੋਲੀਐ ਇਕੁ ਮਣੀਆ ਪਾਵੈ ॥**
19. **ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥**
20. **ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥੬॥**
21. **ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ ॥**
22. **ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ ॥**
23. **ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥੭॥**
24. **ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥**
25. **ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥**
26. **ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥੮॥੬॥**

**ਪਦ ਅਰਥ** :—ਭਇਆ—(ਜਦੋਂ) ਹੋ ਜਾਂਦਾ ਹੈ । ਧੁਰਿ—ਧੁਰੋਂ, ਪ੍ਰਮੇਸ਼ਰ ਦੀ ਹਜ਼ੂਰੀ ਤੋਂ । ਚੀਰੀ—ਚਿੱਠੀ । ਫਾਟੇ ਚੀਰੈ—ਜੇ ਚਿੱਠੀ ਪਾਟ ਜਾਏ (ਨੋਟ:—ਸਾਡੇ ਦੇਸ਼ ਦਾ ਰਿਵਾਜ ਹੈ ਕਿ ਕਿਸੇ ਦੀ ਮੌਤ ਦੀ ਖਬਰ ਭੇਜਣ ਵੇਲੇ ਚਿੱਠੀ ਇਕ ਪਾਸੇ ਵਲੋਂ ਰਤਾ ਕੁ ਪਾੜ ਦੇਈਦੀ ਹੈ) । ਸਹੁ—ਸਹਾਰ । ਦੇਹ—ਸਰੀਰ । ਦੇਹ ਸਰੀਰੈ—ਸਰੀਰ ਉਤੇ । ਗੁਰਿ—ਗੁਰੂ ਦੀ ਰਾਹੀਂ । ਸਭਿ—ਸਾਰੇ । ਗੁਨਹ—ਗੁਨਾਹ, ਪਾਪ । ਬਖਸਾਈਅਹਿ—ਬਖਸ਼ਾਏ ਜਾਂਦੇ ਹਨ । ਫਕੀਰੈ—ਫਕੀਰ ਦੇ, ਮੰਗਤੇ ਦੇ ਉਸ ਮਨੁੱਖ ਦੇ ਜੋ ਪ੍ਰਭੂ ਦੇ ਦਰ ਤੋਂ ਮੇਹਰ ਦੀ ਦਾਤ ਮੰਗੇ ।੧।

ਕਿਉ ਰਹੀਐ—ਨਹੀਂ ਰਹਿ ਸਕੀਦਾ । ਅਪਾਰਾ—ਹੇ ਅਪਾਰ, ਹੇ ਬਿਅੰਤ ਪ੍ਰਭੂ ।੧। ਰਹਾਉ ।

ਰਹਾ—ਮੈਂ ਰਹਿੰਦਾ ਹਾਂ । ਖਾਉ—ਮੈਂ ਖਾਂਦਾ ਹਾਂ । ਚਲਾ—ਮੈਂ (ਜੀਵਨ ਰਾਹ ਤੇ) ਤੁਰਦਾ ਹਾਂ । ਮੁਖਿ—ਮੂੰਹ ਵਿਚ (ਪਾਂਦਾ ਹਾਂ) । ਅੰਮ੍ਰਿਤ ਨਾਉ—ਆਤਮਕ ਜੀਵਨ ਦੇਣ ਵਾਲਾ ਨਾਮ । ਹਥਿ—ਹੱਥ ਵਿਚ । ਮਨਿ—ਮਨ ਵਿਚ । ਚਾਉ—ਤਾਂਘ।੨।

ਕਰਿ—ਪੈਦਾ ਕਰ ਕੇ । ਦੇਖੈ—ਸੰਭਾਲ ਕਰਦਾ ਹੈ । ਜਿਨਿ—ਜਿਸ ਪ੍ਰਮਾਤਮਾਂ ਨੇ । ਮੈ—ਮੈਨੂੰ ।੩।

ਆਲ ਜੰਜਾਲਾ—ਆਲ, ਘਰ ਦੇ ਧੰਧੇ । ਦੁਇ—ਦ੍ਵੈ, ਦੁਬਿਧਾ । ਸੰਗਮੇ—ਨਾਲ । ਖੁਧਿਆ—(ਮਾਇਆ ਦੀ) ਭੁੱਖ ।੪।

ਪਤਿ—ਇੱਜ਼ਤ । ਭਾਈ—ਹੇ ਭਾਈ । ਦੇ—ਦੇ ਕੇ । ਤੋਟਿ—ਘਾਟਾ । ਥਕਿ ਪਾਈ—ਜੀਵ ਥੱਕ ਪੈਂਦਾ ਹੈ ।੫।

ਖਾਰ—ਖਾਰਾ । ਮਣੀਆ—ਰਤਨ । ਪਾਵੈ—ਲਭ ਲਏ । ਤਿਸੁ—ਉਸ ਮਣੀ ਨੂੰ । ਗੁਰੁ ਸਾਗਰੁ ਸਤਿ—ਸਤਿਗੁਰੂ ਸਮੁੰਦਰ । ਦੇ—ਦੇਂਦਾ ਹੈ ।੬।

ਸੇ—ਉਹ ਬੰਦੇ । ਊਜਲੇ—ਪਵਿਤ੍ਰ । ਸਭ—ਸਾਰੀ ਲੁਕਾਈ । ਤਾ—ਤਦੋਂ । ਥੀਐ—ਹੁੰਦਾ । ਸੰਗਿ—ਨਾਲ । ਵੰਨੀ—ਰੰਗ । ਸਾਚੇ—ਸਦਾ ਥਿਰ ਦੀ । ਕਿਨਿ—ਕਿਸ ਨੇ, ਕਿਸ ਪਾਸੋਂ ? ਕੀਜੈ—ਕੀਤੀ ਜਾ ਸਕਦੀ ਹੈ ।੭।

ਭੇਖ—ਭੇਖ ਧਾਰਨ ਕੀਤਿਆਂ । ਹਾਥ—ਡੂੰਘਾਈ । ਤੀਰਥਿ—ਤੀਰਥ ਤੇ (ਇਸ਼ਨਾਨ ਕੀਤਿਆਂ) । ਦਾਨੇ—ਦਾਨਿ,

ਦਾਨ ਦੀ ਰਾਹੀਂ। ਪੂਛਉ—ਮੈਂ ਪੁਛਦਾ ਹਾਂ। ਮੂਠੀ—(ਸਾਰੀ ਲੁਕਾਈ) ਠੱਗੀ ਜਾ ਰਹੀ ਹੈ। ਮਾਨੇ—ਮੰਨੇ। ਵਿਣੁ ਮਾਨੇ— ਮੰਨਣ ਤੋਂ ਬਿਨਾ, ਜਦ ਤਕ ਮਨ ਨਹੀਂ ਮੰਨਦਾ। ਕੀਮਤਿ— ਕਦਰ।੮।

**ਅਰਥ :—**

ਪ੍ਰ:—ਗੁਰਦੇਵ ਜੀਉ! ਪ੍ਰਭੂ ਦੇ ਨਾਮ ਸਿਮਰਨ ਕਰਦੇ ਰਹਿਣ ਦੀ ਆਪ ਜੀ ਇਤਨੀ ਤਾਕੀਦ ਕਿਉਂ ਕਰਦੇ ਰਹਿੰਦੇ ਹੋ, ਕਿਉਂਕਿ, ਸੰਸਾਰਕ ਸੁਖਾਂ ਨੂੰ ਭੋਗਣ ਤੋਂ ਬਾਅਦ ਸਹਿਜੇ ਸਹਿਜੇ ਅੰਤ ਸਮੇਂ ਸਿਮਰਨ ਭੀ ਕਰ ਲਿਆ ਜਾਵੇਗਾ ?

1. ਉ:—ਹੇ ਭਾਈ! ਅੰਤ ਸਮੇਂ ਸਿਮਰਨ ਕਰਨ ਦਾ ਖਿਆਲ ਭੀ ਇਕ ਭੁਲੇਖਾ ਹੀ ਹੈ, ਕਿਉਂਕਿ ਇਹ ਕੀ ਪਤਾ ਹੈ ਕਿ ਅੰਤ ਦਾ ਸਮਾਂ ਕਿਸ ਵੇਲੇ ਆ ਜਾਣਾ ਹੈ, ਕਿਉਂਕਿ, ਜਦੋਂ (ਪ੍ਰਮੇਸ਼ਰ ਜੀ ਦਾ) ਹੁਕਮ ਹੋ ਜਾਂਦਾ ਹੈ, ਜਦੋਂ (ਕਿਸੇ ਦੀ) ਚਿੱਠੀ ਧੁਰ (ਦਰਗਾਹ ਤੋਂ) ਪਾਟ ਜਾਂਦੀ ਹੈ, ਤਾਂ ਉਹ (ਇਸ ਸੰਸਾਰ ਵਿਚ) ਰਹਿ ਨਹੀਂ ਸਕਦਾ।

ਪ੍ਰ:—ਸ੍ਰੀ ਜੀਉ! ਮੈਨੂੰ ਦਿਨੇ ਰਾਤ ਦੁੱਖ ਕਿਉਂ ਸਹਾਰਨੇ ਪੈਂਦੇ ਹਨ ?

2. ਉ:—ਹੇ ਭਾਈ! ਸੁਣ ਜਦ ਤਕ ਤੇਰਾ ਇਹ ਮਨ ਔਗੁਣਾਂ (ਦੀ ਫਾਹੀ) ਵਿਚ ਬੱਝਾ ਹੋਇਆ ਹੈ, (ਤਦ ਤਕ ਆਪਣੇ ਇਸ) ਸਰੀਰ ਵਿਚ (ਦੁੱਖ) ਸਹਾਰ।

ਪ੍ਰ:—ਗੁਰਦੇਵ ਜੀਉ,ਆਖਰ ਮੇਰੇ ਗੁਨਾਹ ਕਿਵੇਂ ਬਖਸ਼ੇ ਜਾਣਗੇ?

3. ਉ:—ਹੇ ਭਾਈ! ਵੇਖ, ਜਿਹੜਾ ਮਨੁੱਖ ਪੂਰੇ ਗੁਰੂ ਦੀ ਰਾਹੀਂ ਪ੍ਰਮੇਸ਼ਰ ਦੇ ਦਰ ਦਾ ਮੰਗਤਾ ਬਣ ਜਾਂਦਾ ਹੈ, ਉਸ ਦੇ ਸਾਰੇ ਗੁਨਾਹ ਬਖਸ਼ੇ ਜਾਂਦੇ ਹਨ।੧।

ਪ੍ਰ:—ਸ੍ਰੀ ਜੀਉ! ਆਖਰ ਦਸੋ, ਮੈਨੂੰ ਕਰਨਾ ਕੀ ਚਾਹੀਦਾ ਹੈ ?

4. ਉ:—ਹੇ ਸਜਨਾ! ਸੁਣ, ਹੁਣੇ ਹੁਣੇ ਵੇਲਾ ਹੈ, ਗੁਰੂ ਦੇ ਸ਼ਬਦ ਦੀ ਵੀਚਾਰ ਸਮਝ ਕਿ, ਇਥੇ ਸਦਾ ਟਿਕੇ ਨਹੀਂ ਰਹਿਣਾ, ਜਦੋਂ ਪ੍ਰਭੂ ਦਾ ਹੁਕਮ ਆਇਆ, ਤਦੋਂ ਇਥੋਂ ਚਲਣਾ ਹੀ ਪਵੇਗਾ।

5. ਪਰ, ਹੇ ਪ੍ਰਭੂ! ਜੀਵਾਂ ਦੇ ਕੀ ਵਸ ਹੈ ? ਹੇ ਬਿਅੰਤ ਪ੍ਰਭੂ, ਤੈਨੂੰ ਉਹੀ ਮਨੁੱਖ ਮਿਲ ਸਕਦਾ ਹੈ, ਜਿਸ ਨੂੰ ਤੂੰ ਆਪ ਮਿਲਾਏਂ, ਧੁਰ ਤੋਂ ਤੇਰਾ (ਅਜੇਹਾ ਹੀ) ਹੁਕਮ ਹੈ,(ਅਜਿਹੀ ਹੀ ਰਜ਼ਾ ਹੈ)।੧। ਰਹਾਉ।

6. ਪਰ, ਹੇ ਸਾਈਆਂ ਜੀਉ! ਅਸਾਂ ਜੀਵਾਂ ਦੇ ਵਸ ਦੀ ਗੱਲ ਨਹੀਂ ਹੈ, ਕਿਉਂਕਿ, ਹੇ ਪ੍ਰਭੂ! ਜਿਸ ਹਾਲਤ ਵਿਚ ਤੂੰ ਮੈਨੂੰ ਰਖਦਾ ਹੈਂ, ਮੈਂ ਉਸੇ ਹਾਲਤ ਵਿਚ ਰਹਿ ਸਕਦਾ ਹਾਂ, ਜੇਹੜੀ (ਆਤਮਕ ਖੁਰਾਕ) ਤੂੰ ਮੈਨੂੰ ਦੇਂਦਾ ਹੈਂ, ਮੈਂ ਉਹੀ ਖਾਂਦਾ ਹਾਂ।

7. ਹੇ ਸਾਈਆਂ ਜੀਉ! ਜਿਸ ਤਰ੍ਹਾਂ ਤੂੰ ਮੈਨੂੰ (ਆਤਮਕ ਜੀਵਨ ਦੇ ਰਸਤੇ ਤੇ) ਤੋਰਦਾ ਹੈਂ, ਮੈਂ ਉਸੇ ਤਰ੍ਹਾਂ ਤੁਰਦਾ ਹਾਂ ਅਤੇ ਆਪਣੇ ਮੂੰਹ ਵਿਚ ਆਤਮਕ ਜੀਵਨ ਦੇਣ ਵਾਲਾ ਤੇਰਾ ਨਾਮ ਪਾਂਦਾ ਹਾਂ।

8. ਹੇ ਮੇਰੇ ਠਾਕਰ! ਤੇਰੇ ਆਪਣੇ ਹੱਥ ਵਿਚ ਵਡਿਆਈਆਂ ਹਨ, ਜਿਸ ਨੂੰ ਤੂੰ ਵਡਿਆਈ ਬਖਸ਼ਦਾ ਹੈਂ ਜਿਸ ਨੂੰ ਤੂੰ ਆਪਣੇ ਚਰਨਾਂ ਵਿਚ ਜੋੜਦਾ ਹੈਂ, ਉਸ ਦੇ ਮਨ ਵਿਚ ਤੇਰੀ ਭਗਤੀ ਦਾ ਚਾਉ ਪੈਦਾ ਹੋ ਜਾਂਦਾ ਹੈ।੨।

ਪ੍ਰ:—ਗੁਰਦੇਵ ਜੀਉ! ਕਈ ਬੰਦੇ ਵੇਖੇ ਜਾਂਦੇ ਹਨ ਕਿ, ਉਸ ਕਰਤੇ ਨੂੰ ਛੱਡ ਕੇ ਉਸ ਦੀ ਬਣਾਈ ਹੋਈ ਕਿਰਤ ਨੂੰ ਹੀ ਸਲਾਹੁੰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਮਿਲ ਸਕੇਗਾ?

9. ਉ:—ਹੇ ਭਾਈਓ! ਸੁਣੋ, ਪ੍ਰਮਾਤਮਾਂ ਦੀ ਸਿਫਤ ਸਲਾਹ ਕਰਨੀ ਛਡ ਕੇ, ਜੋ ਪ੍ਰਮੇਸ਼ਰ ਦੇ ਪੈਦਾ ਕੀਤੇ ਹੋਏ ਦੀ ਵਡਿਆਈ ਕਰਦਾ ਹੈ, ਉਸ ਤੋਂ ਉਸ ਨੂੰ ਕੋਈ (ਆਤਮਕ) ਲਾਭ ਨਹੀਂ ਹੋਵੇਗਾ, (ਇਸ ਲਈ, ਵਡਿਆਈਆਂ ਉਸ ਕਰਤਾਰ ਦੀਆਂ ਕਰੋ) ਜੋ (ਜਗਤ ਰਚਨਾ) ਕਰ ਕੇ ਆਪ ਹੀ (ਉਸ ਦੀ) ਸੰਭਾਲ ਭੀ ਕਰਦਾ ਹੈ।

10. ਇਸੇ ਲਈ, ਹੇ ਭਾਈਓ! ਜਿਸ ਕਰਤਾਰ ਨੇ ਜਗਤ ਰਚਿਆ ਹੈ, ਉਹੀ (ਮੇਰੇ) ਮਨ ਵਿਚ ਵਸਦਾ ਹੈ,(ਕਿਉਂਕਿ) ਮੈਨੂੰ ਉਸ ਵਰਗਾ ਕੋਈ ਹੋਰ ਨਹੀਂ ਦਿਸਦਾ।

11. ਹੇ ਭਾਈਓ! ਉਸ ਸਦਾ ਥਿਰ ਰਹਿਣ ਵਾਲੇ ਪ੍ਰਮਾਤਮਾਂ ਦੀ ਹੀ ਸਿਫਤ ਸਲਾਹ ਕਰਨੀ ਚਾਹੀਦੀ ਹੈ; (ਜਿਹੜਾ ਕਰਦਾ ਹੈ ਉਸ ਨੂੰ) ਸਦਾ ਦੀ ਇੱਜ਼ਤ ਮਿਲ ਜਾਂਦੀ ਹੈ।੩।

ਪ੍ਰ:—ਸ੍ਰੀ ਜੀਉ! ਜੋ ਪੰਡਤ ਲੋਕ ਹਮੇਸ਼ਾਂ ਹੀ ਵੇਦ ਸ਼ਾਸਤ੍ਰ ਪੜ੍ਹਦੇ ਰਹਿੰਦੇ ਹਨ, ਕੀ ਉਹ ਉਚੀ ਆਤਮਕ ਅਵਸਥਾ ਦੀਆਂ ਸਿਖਰਾਂ ਤੇ ਪਹੁੰਚ ਜਾਂਦੇ ਹਨ ?

12. ਉ:—ਹੇ ਪਿਆਰਿਓ! ਸੁਣੋ, ਜੋ ਪੰਡਤ ਲੋਕ ਸ਼ਾਸ਼ਤ੍ਰ, ਪੁਰਾਣ ਆਦਿਕ ਧਰਮ ਪੁਸਤਕਾਂ ਨਿਰੀਆਂ ਪੜ੍ਹਦੇ ਹੀ ਰਹਿੰਦੇ ਹਨ, (ਉਹ ਕੇਵਲ ਪੜ੍ਹਨ ਮਾਤ੍ਰ ਉਸ ਅਵਸਥਾ ਤੇ ਨਹੀਂ ਪਹੁੰਚ ਸਕਦੇ) ਜਿਥੇ ਪ੍ਰਮਾਤਮਾਂ ਨਾਲੋਂ ਵਿਛੋੜਾ ਮੁੱਕ ਜਾਏ, (ਕਿਉਂਕਿ) ਪੜ੍ਹ ਪੜ੍ਹ ਕੇ ਭੀ ਉਹ ਮਾਇਆ ਦੇ ਜੰਜਾਲਾਂ ਵਿਚ ਬਹੁਤ ਹੀ ਫਸੇ ਰਹਿੰਦੇ ਹਨ।

13. ਹੇ ਪਿਆਰੇ! (ਉਹ ਪੰਡਤ ਧਰਮ ਪੁਸਤਕਾਂ ਅਨੁਸਾਰ) ਪਾਪ ਕੀ ਹੈ, ਤੇ ਪੁੰਨ ਕੀ ਹੈ, ਇਹ ਵੀਚਾਰ ਕਰਦਾ ਹੋਇਆ ਭੀ ਉਹ ਦ੍ਵੈਤ ਦੀ ਫਾਹੀ ਵਿਚ ਹੀ ਰਹਿੰਦਾ ਹੈ। ਮਾਇਆ ਦੀ ਭੁੱਖ ਤੇ ਆਤਮਿਕ ਮੌਤ (ਮੌਤ ਦਾ ਡਰ) ਉਸਦੇ ਸਿਰ ਤੇ ਕਾਇਮ ਰਹਿੰਦਾ ਹੈ।

ਪ੍ਰ:—ਸ੍ਰੀ ਜੀਉ! ਆਖਰ, ਰੱਬੀ ਵਿਛੋੜੇ ਦਾ ਸਹਿਮ ਕਿਵੇਂ ਮੁੱਕ ਸਕਦਾ ਹੈ ?

14. ਉ:—ਹੇ ਭਾਈਓ! ਪ੍ਰਮੇਸ਼ਰ ਦੇ ਚਰਨਾਂ ਦੇ ਵਿਛੋੜੇ ਦਾ ਸਹਿਮ ਤਾਂ ਉਸੇ ਹੀ ਮਨੁੱਖ ਦਾ ਮੁੱਕਦਾ ਹੈ, ਜਿਸ ਦੇ ਮਨ ਵਿਚ ਹਰ ਤਰ੍ਹਾਂ ਹੀ ਰਖਿਆ ਕਰਨ ਵਾਲਾ ਪ੍ਰਭੂ ਵਸਿਆ ਰਹਿੰਦਾ ਹੈ।੪।

ਪ੍ਰ:—ਕਿਉਂ ਜੀ ! ਪੂਰਨ ਰੂਪ ਵਿਚ ਮਨੁੱਖ ਕਿਸ ਨੂੰ ਸਮਝਿਆ ਜਾਣਾ ਚਾਹੀਦਾ ਹੈ ?

15, ਉ:—ਹੇ ਪਿਆਰੇ ! ਕੀਤੇ ਕਰਮਾਂ ਦਾ ਹਿਸਾਬ ਹੋਣ ਸਮੇਂ ਜਿਨ੍ਹਾਂ ਨੂੰ ਇੱਜ਼ਤ ਮਿਲਦੀ ਹੈ, ਉਹੀ ਪੂਰੇ ਭਾਂਡੇ ਸਮਝੇ ਜਾਂਦੇ ਹਨ ।

16, ਹੇ ਭਾਈਓ ! ਅਜਿਹੇ ਪੂਰਨ ਗੁਣਵਾਨ ਮਨੁੱਖ ਨੂੰ ਪ੍ਰਮਾਤਮਾਂ ਦੇ ਦਰ ਤੋਂ ਮਤਿ ਭੀ ਪੂਰੀ ਹੀ ਮਿਲਦੀ ਹੈ, (ਜਿਸ ਕਰ ਕੇ ਉਹ ਭੁੱਲਣ ਵਾਲੇ ਜੀਵਨ ਰਾਹ ਤੇ ਨਹੀਂ ਪੈਂਦਾ) ਤੇ ਉਸਨੂੰ ਸਦਾ ਥਿਰ ਰਹਿਣ ਵਾਲੀ ਇੱਜ਼ਤ ਪ੍ਰਾਪਤ ਹੁੰਦੀ ਹੈ ।

ਪ੍ਰ:—ਕਿਉਂ ਜੀ, ਅਜਿਹੇ ਮਨੁੱਖ ਦਾ ਵਿਸ਼ਵਾਸ਼ ਕੀ ਹੋ ਜਾਂਦਾ ਹੈ ?

17. ਉ:—ਹੇ ਪਿਆਰੇ ! ਉਸ ਦਾ ਨਿਸਚਾ ਅਜੇਹਾ ਹੋ ਜਾਂਦਾ ਹੈ ਕਿ, ਉਹ ਪ੍ਰਮੇਸ਼ਰ ਜੀ ਬੇਅੰਤ ਦਾਤਾਂ ਦਾ ਮਾਲਕ ਹੈ, ਜੀਵਾਂ ਨੂੰ ਸਦਾ (ਹੀ) ਦੇਂਦਾ ਹੈ, (ਉਸ ਦੇ ਖਜ਼ਾਨੇ ਵਿਚ) ਘਾਟਾ ਨਹੀਂ ਪੈਂਦਾ, ਜੀਵ ਦਾਤਾਂ ਲੈ ਲੈ ਥੱਕ ਜਾਂਦੇ ਹਨ।੫।

ਪ੍ਰ:—ਸ੍ਰੀ ਜੀਉ ! ਵਡੇ ਵਡੇ ਸਿਆਣਿਆਂ ਲੋਕਾਂ ਪਾਸੋਂ ਇਸ ਗਲ ਦੀ ਵਡੀ ਵਡਿਆਈ ਸੁਣੀ ਜਾਂਦੀ ਹੈ ਕਿ ਦੇਵਤਿਆਂ ਨੇ ਸਮੁੰਦਰ ਰਿੜਕਿਆ ਤੇ ਉਸ ਵਿਚੋਂ ਚੌਦਾਂ ਰਤਨ ਨਿਕਲੇ, ਪਰ, ਗੁਰਮਤਿ ਵਿਚ ਇਸ ਨੂੰ ਕਿਤਨਾ ਕੁ ਮਾਣ ਦਿਤਾ ਜਾਂਦਾ ਹੈ ?

18. ਉ:—ਹੇ ਭਾਈਓ ! ਸੁਣੋ, ਜੇ ਕੋਈ ਮਨੁੱਖ ਖਾਰਾ ਸਮੁੰਦਰ ਰਿੜਕਦਾ ਹੈ, ਉਸ ਵਿਚੋਂ ਉਹ ਇਕ ਰਤਨ ਲਭ ਲਵੇ, ਦਸੋ ਤਾਂ ਭੀ ਉਸਨੇ ਆਖਰ ਕਿਹੜੀ ਮਲ ਮਾਰ ਲਈ ?

19. ਕਿਉਂਕਿ, ਉਹ ਰਤਨ ਦੋ ਚਾਰ ਦਿਨ ਹੀ ਸੋਹਣਾ ਲਗਦਾ ਹੈ, (ਅੰਤ) ਉਸ ਰਤਨ ਨੂੰ ਕਦੇ ਮਿਟੀ ਹੀ ਖਾ ਜਾਂਦੀ ਹੈ ।

ਪ੍ਰ:—ਗੁਰਦੇਵ ਜੀਉ ! ਕੀ ਕੋਈ ਹੋਰ ਅਜਿਹਾ ਸਮੁੰਦਰ ਭੀ ਹੈ ਜਿਸ ਨੂੰ ਸੇਵਿਆਂ ਕੋਈ ਅਜਿਹਾ ਸੱਚਾ ਰਤਨ ਲਭੇ ਜਿਹੜਾ ਕਿ ਕਦੇ ਭੀ ਨਾਸ ਨਾ ਹੋ ਸਕੇ, ਜਿਸ ਰਤਨ ਲੱਭਣ ਵਾਲੇ ਨੂੰ ਕਦੇ ਭੀ ਕੋਈ ਘਾਟਾ ਨਾ ਪਵੇ ?

20. ਉ:—ਹੇ ਭਾਈਓ ! ਇਕ ਸਤਿਗੁਰੂ ਹੀ ਅਸਲ ਸਮੁੰਦਰ ਹੈ, ਜੇ ਉਸ ਸਤਿਗੁਰੂ ਸਮੁੰਦਰ ਨੂੰ ਸੇਵਿਆ ਜਾਏ, ਭਾਵ ਜੇ ਗੁਰੂ ਸਮੁੰਦਰ ਦੀ ਸ਼ਰਨ ਪਈਏ, ਤਾਂ ਗੁਰੂ ਸਮੁੰਦਰ ਐਸਾ ਨਾਮ ਰਤਨ) ਦੇਂਦਾ ਹੈ, ਜਿਸ ਨੂੰ ਕਦੇ ਭੀ ਘਾਟਾ ਨਹੀਂ ਪੈ ਸਕਦਾ ।੬।

21. ਹੇ ਭਾਈਓ ! ਅਸੀਂ ਤਾਂ ਤਕ ਰਹੇ ਹਾਂ ਕਿ, ਸਾਰੀ ਹੀ ਲੁਕਾਈ (ਮਾਇਆ ਦੇ ਮੋਹ ਦੀ) ਮੈਲ ਨਾਲ ਭਰੀ ਹੋਈ ਹੈ, ਸਿਰਫ ਉਹੀ ਬੰਦੇ ਸਾਫ ਸੁਥਰੇ ਹਨ, ਜਿਹੜੇ ਪ੍ਰਮਾਤਮਾਂ ਨੂੰ ਪਿਆਰੇ ਲਗਦੇ ਹਨ ।

22. ਹੇ ਪਿਆਰੇ ! ਮਾਇਆ ਦੇ ਮੋਹ ਨਾਲ ਮਲੀਨ ਹੋਇਆ ਬੰਦੇ ਦਾ ਮਨ ਤਦੋਂ ਹੀ ਪਵਿਤ੍ਰ ਹੋ ਸਕਦਾ ਹੈ, ਜਦੋਂ ਕਿ ਉਹ ਗੁਰੂ ਪਾਰਸ ਦੀ ਸੰਗਤ ਵਿਚ ਰਹਿ ਕੇ (ਪ੍ਰਮੇਸ਼ਰ ਦੇ ਨਾਮ ਅੰਮ੍ਰਿਤ ਨਾਲ) ਭਿੱਜਦਾ ਹੈ ।

23. ਹੇ ਭਾਈਓ ! ਸਦਾ ਥਿਰ ਪ੍ਰਭੂ ਲਾਲ ਦਾ ਨਾਮ ਰੰਗ ਉਸ ਨੂੰ ਐਸਾ ਚੜ੍ਹਦਾ ਹੈ ਕਿ ਕਿਸੇ ਪਾਸੋਂ ਉਸ ਦਾ ਮੁੱਲ ਨਹੀਂ ਪੈ ਸਕਦਾ ।੭।

ਪ੍ਰ:—ਸ੍ਰੀ ਜੀਉ ! ਕਈ ਲੋਕ ਧਾਰਮਕ ਪਹਿਰਾਵੇ ਪਹਿਨ ਕੇ ਹੀ ਉਸ ਸਾਈਂ ਜੀ ਦੀ ਪ੍ਰਾਪਤੀ ਦਾ ਅਹਿਸਾਸ ਕਰੀ ਬੈਠੇ ਹਨ, ਕੀ ਉਨ੍ਹਾਂ ਦੀ ਇਹ ਆਸ ਪੂਰੀ ਹੋ ਜਾਏਗੀ ?

24. ਉ:—ਹੇ ਭਾਈਓ ! ਉਸ ਸਾਈਂ ਜੀ ਦੇ ਨਾਮ ਦੀ ਪ੍ਰਾਪਤੀ ਕੇਵਲ ਬਾਹਰਲੇ ਧਾਰਮਕ ਪਹਿਰਾਵਿਆਂ ਨਾਲ ਨਹੀਂ ਹੋ ਸਕਦੀ ਤੀਰਥਾਂ ਤੇ ਇਸ਼ਨਾਨ ਕੀਤਿਆਂ ਤੇ ਦਾਨ ਪੁੰਨ ਕੀਤਿਆਂ ਭੀ ਨਹੀਂ ਲੱਭਦੀ ।

25. ਹੇ ਪਿਆਰੇ ! ਮੈਂ ਤਾਂ ਵੇਦ ਪੜ੍ਹਨ ਵਾਲਿਆਂ ਤੋਂ ਭੀ ਇਹ ਭੇਦ ਪੁਛਦਾ ਹਾਂ, (ਤਾਂ ਇਹੋ ਹੀ ਸਮਝ ਪੈਂਦੀ ਹੈ ਕਿ ਧਾਰਮਕ ਪੁਸਤਕਾਂ ਪੜ੍ਹਨ ਨਾਲ ਭੀ ਨਾਮ ਰੰਗ ਦੀ ਡੂੰਘਾਈ ਦੀ ਸਮਝ ਨਹੀਂ ਪੈਂਦੀ) ਜਦ ਤਕ ਨਾਮ ਰੰਗ ਵਿਚ ਮਨ ਨਹੀਂ ਭਿੱਜਦਾ (ਮਨ ਭਿੱਜੇ ਤੋਂ ਸਖਣੀ ਸਾਰੀ ਲੋਕਾਈ ਹੀ ਮਾਇਆ ਦੇ ਮੋਹ ਵਿਚ) ਠੱਗੀ ਜਾ ਰਹੀ ਹੈ ।

ਪ੍ਰ:—ਗੁਰਦੇਵ ਜੀਉ ! ਅਜਿਹੇ ਉੱਤਮ ਨਾਮ ਦੀ ਹਰ ਬੰਦਾ ਹੀ ਕਦਰ ਕਿਉਂ ਨਹੀਂ ਕਰਦਾ ?

26. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਨਾਮ ਰੰਗ ਦੀ ਕਦਰ ਉਹੀ ਮਨੁੱਖ ਕਰਦਾ ਹੈ, ਜਿਸ ਨੂੰ ਪੂਰਾ ਗੁਰੂ ਮਿਲਦਾ ਹੈ ਤੇ (ਗੁਰੂ ਦੀ ਰਾਹੀਂ ਪ੍ਰਮਾਤਮਾਂ ਨਾਲ) ਡੂੰਘੀ ਸਾਂਝ ਪ੍ਰਾਪਤ ਹੁੰਦੀ ਹੈ ।੮।੬।

**ਭਾਵਾਰਥ** :—ਹਰ ਬੰਦੇ ਦੇ ਸਿਰ ਤੇ ਮੌਤ ਖਲੋਤੀ ਹੈ, ਇਸ ਲਈ, ਹਰ ਬੰਦੇ ਨੂੰ ਇਕ ਹਰੀ ਨਾਲ ਮਿਲਣ ਦਾ ਸ਼ੀਘਰ ਹੀ ਯਤਨ ਕਰਨਾ ਚਾਹੀਦਾ ਹੈ, ਪਰ ਲਾਲਚੀ ਪੰਡਤਾਂ ਵਾਲੇ ਦੰਭ ਜਾਂ ਭੇਖਧਾਰੀਆਂ ਵਾਲੇ ਕਰਮ ਕਰ ਕੇ (ਤੀਰਥ ਦਾਨ ਆਦਿ) ਨਾਲ ਇਹ ਮਿਲਾਪ ਨਹੀਂ ਹੁੰਦਾ, ਸੋ ਇਸ ਮਿਲਾਪ ਲਈ ਹਰ ਬੰਦੇ ਨੂੰ ਗੁਰੂ ਦੀ ਸ਼ਰਣ ਲੈਣੀ ਜ਼ਰੂਰੀ ਹੈ ।

**ਮਾਰੂ ਮਹਲਾ ੧ ॥**

**1. ਮਨਮੁਖੁ ਲਹਰਿ ਘਰੁ ਤਜਿ ਵਿਗੂਚੈ**
**ਅਵਰਾ ਕੇ ਘਰ ਹੇਰੈ ॥**
**2. ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ**
**ਦੁਰਮਤਿ ਘੂਮਨ ਘੇਰੈ ॥**
**3. ਦਿਸੰਤਰੁ ਭਵੈ ਪਾਠ ਪੜਿ ਥਾਕਾ**
**ਤ੍ਰਿਸਨਾ ਹੋਇ ਵਧੇਰੈ ॥**
**4. ਕਾਚੀ ਪਿੰਡੀ ਸਬਦੁ ਨ ਚੀਨੈ**
**ਉਦਰੁ ਭਰੈ ਜੈਸੇ ਢੋਰੈ ॥੧॥**
**5. ਬਾਬਾ ਐਸੀ ਰਵਤ ਰਵੈ ਸੰਨਿਆਸੀ ॥**

6. ਗੁਰ ਕੈ ਸਬਦਿ ਏਕ ਲਿਵ ਲਾਗੀ
ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ ਰਹਾਉ ॥
7. ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥
8. ਕਾਪੜ ਫਾਰਿ ਬਨਾਈ ਖਿੰਥਾ
ਝੋਲੀ ਮਾਇਆ ਧਾਰੀ ॥
9. ਘਰਿ ਘਰਿ ਮਾਗੈ ਜਗੁ ਪਰਬੋਧੈ
ਮਨਿ ਅੰਧੈ ਪਤਿ ਹਾਰੀ ॥
10. ਭਰਮਿ ਭੁਲਾਣਾ ਸਬਦੁ ਨ ਚੀਨੈ
ਜੂਐ ਬਾਜੀ ਹਾਰੀ ॥੨॥
11. ਅੰਤਰਿ ਅਗਨਿ ਨ ਗੁਰ ਬਿਨੁ ਬੂਝੈ
ਬਾਹਰਿ ਪੂਅਰ ਤਾਪੈ ॥
12. ਗੁਰ ਸੇਵਾ ਬਿਨੁ ਭਗਤਿ ਨ ਹੋਵੀ
ਕਿਉ ਕਰਿ ਚੀਨਸਿ ਆਪੈ ॥
13. ਨਿੰਦਾ ਕਰਿ ਕਰਿ ਨਰਕ ਨਿਵਾਸੀ
ਅੰਤਰਿ ਆਤਮ ਜਾਪੈ ॥
14. ਅਠਸਠਿ ਤੀਰਥ ਭਰਮਿ ਵਿਗੂਚਹਿ,
ਕਿਉ ਮਲੁ ਧੋਪੈ ਪਾਪੈ ॥੩॥
15. ਛਾਣੀ ਖਾਕੁ ਬਿਭੂਤ ਚੜਾਈ
ਮਾਇਆ ਕਾ ਮਗੁ ਜੋਹੈ ॥
16. ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ॥
17. ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
18. ਨਾਮੁ ਨ ਜਪਈ ਕਿਉ ਸੁਖੁ ਪਾਵੈ
ਬਿਨੁ ਨਾਵੈ ਕਿਉ ਸੋਹੈ ॥੪॥
19. ਮੂੰਡੁ ਮੁਡਾਇ ਜਟਾ ਸਿਖ ਬਾਧੀ
ਮੋਨਿ ਰਹੈ ਅਭਿਮਾਨਾ ॥
20. ਮਨੂਆ ਡੋਲੈ ਦਹ ਦਿਸ ਧਾਵੈ
ਬਿਨੁ ਰਤ ਆਤਮ ਗਿਆਨਾ ॥
21. ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ
ਮਾਇਆ ਕਾ ਦੇਵਾਨਾ ॥
22. ਕਿਰਤੁ ਨ ਮਿਟਈ ਹੁਕਮੁ ਨ ਬੂਝੈ
ਪਸੂਆ ਮਾਹਿ ਸਮਾਨਾ ॥੫॥
23. ਹਾਥ ਕਮੰਡਲੁ ਕਾਪੜੀਆ
ਮਨਿ ਤ੍ਰਿਸਨਾ ਉਪਜੀ ਭਾਰੀ ॥
24. ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ
ਚਿਤੁ ਲਾਇਆ ਪਰ ਨਾਰੀ ॥
25. ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
26. ਅੰਤਰਿ ਬਿਖੁ ਬਾਹਰਿ ਨਿਭਰਾਤੀ
ਤਾ ਜਮੁ ਕਰੇ ਖੁਆਰੀ ॥੬॥
27. ਸੋ ਸੰਨਿਆਸੀ ਜੋ ਸਤਿਗੁਰ ਸੇਵੈ
ਵਿਚਹੁ ਆਪੁ ਗਵਾਏ ॥
28. ਛਾਦਨ ਭੋਜਨ ਕੀ ਆਸ ਨ ਕਰਈ
ਅਚਿੰਤੁ ਮਿਲੈ ਸੋ ਪਾਏ ॥
29. ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ
ਤਾਮਸੁ ਨਾਮਿ ਜਲਾਏ ॥
30. ਧਨੁ ਗਿਰਹੀ ਸੰਨਿਆਸੀ ਜੋਗੀ
ਜਿ ਹਰਿ ਚਰਣੀ ਚਿਤੁ ਲਾਏ ॥੭॥
31. ਆਸ ਨਿਰਾਸ ਰਹੈ ਸੰਨਿਆਸੀ
ਏਕਸੁ ਸਿਉ ਲਿਵ ਲਾਏ ॥
32. ਹਰਿ ਰਸੁ ਪੀਵੈ ਤਾ ਸਾਤਿ ਆਵੈ
ਨਿਜ ਘਰਿ ਤਾੜੀ ਲਾਏ ॥
33. ਮਨੂਆ ਨ ਡੋਲੈ ਗੁਰਮੁਖਿ ਬੂਝੈ
ਧਾਵਤੁ ਵਰਜਿ ਰਹਾਏ ॥
34. ਗ੍ਰਿਹੁ ਸਰੀਰੁ ਗੁਰਮਤੀ ਖੋਜੇ
ਨਾਮੁ ਪਦਾਰਥੁ ਪਾਏ ॥੮॥
35. ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ॥
36. ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥
37. ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ
ਸਚੁ ਨਾਮੁ ਉਰਧਾਰੀ ॥
38. ਨਾਮ ਬਿਨਾ ਨਹੀ ਛੂਟਸਿ ਨਾਨਕ
ਸਾਚੀ ਤਰੁ ਤੂ ਤਾਰੀ ॥੯॥੭॥

**ਪਦ ਅਰਥ** :—ਮਨਮੁਖੁ—ਉਹ ਬੰਦਾ ਜਿਸ ਨੇ ਆਪਣਾ ਮੂੰਹ ਆਪਣੇ ਮਨ ਵਲ ਕੀਤਾ ਹੋਇਆ ਹੈ, ਆਪਣੇ ਮਨ ਦੇ ਪਿਛੇ ਤੁਰਨ ਵਾਲਾ ਬੰਦਾ। ਲਹਰਿ—ਤਿਆਗ ਦੀ ਲਹਿਰ, (ਤਿਆਗ ਦਾ) ਜੋਗ। ਤਜਿ—ਤਜ ਕੇ, ਤਿਆਗਕੇ। ਵਿਗੂਚੈ—ਖੁਆਰ ਹੁੰਦਾ ਹੈ। ਅਵਰਾ ਕੇ—ਹੋਰਨਾਂ ਦੇ। ਹੇਰੈ—ਤਕਦਾ ਹੈ। ਗ੍ਰਿਹ ਧਰਮੁ—ਗ੍ਰਿਹਸਤ ਦਾ ਫਰਜ਼। ਭੇਟੈ—ਮਿਲਦਾ ਹੈ। ਘੁਮਨਘੇਰੈ—ਘੁੰਮਣ ਘੇਰੀ ਵਿਚ (ਫਸ ਜਾਂਦਾ ਹੈ)। ਦਿਸੰਤਰੁ—ਦੇਸ਼ ਦੇਸ਼ ਅੰਤਰ, ਹੋਰ ਹੋਰ ਦੇਸ਼। ਪੜਿ—ਪੜ੍ਹ ਕੇ। ਤ੍ਰਿਸ਼ਨਾ—ਮਾਇਆ ਦਾ ਲਾਲਚ। ਕਾਚੀ ਪਿੰਡੀ—ਹੋਛੀ ਮਤਿ ਵਾਲਾ। ਉਦਰੁ—ਪੇਟ, ਢਿੱਡ। ਢੋਰ—ਪਸ਼ੂ।੧।

ਬਾਬਾ—ਹੇ ਪ੍ਰਭੂ ! ਰਵਤ ਰਵੈ—ਰਹਿਤ ਰਹੇ। ਸਬਦਿ—ਸ਼ਬਦ ਦੀ ਰਾਹੀਂ। ਨਾਮਿ—ਨਾਮ ਵਿਚ। ਰਤੇ—ਰੰਗੇ ਜਾ ਕੇ। ਤ੍ਰਿਪਤਾਸੀ—ਮਾਇਆ ਦੀ ਤ੍ਰਿਸ਼ਨਾ ਵਲੋਂ ਰਜੇਵਾਂ।੧। ਰਹਾਉ।

ਗੇਰੂ—ਗੇਰੀ। ਭੇਖ—ਸਾਧੂਆਂ ਵਾਲੇ ਪਹਿਰਾਵੇ। ਭੇਖਾਰੀ—ਮੰਗਤਾ। ਫਾਰਿ—ਪਾੜ ਕੇ। ਖਿੰਥਾ—ਗੋਦੜੀ। ਮਾਇਆਧਾਰੀ—(ਅੰਨ ਆਟਾ ਆਦਿ) ਮਾਇਆ ਪਾਣ ਵਾਸਤੇ ਝੋਲੀ। ਪਰਬੋਧੈ—ਉਪਦੇਸ਼ ਕਰਦਾ ਹੈ। ਮਨਿ—ਮਨ ਵਿਚ, ਮਨ ਦੀ ਰਾਹੀਂ। ਮਨਿ ਅੰਧੈ—ਅੰਨ੍ਹੇ ਮਨ ਦੀ ਰਾਹੀਂ, ਮਨ (ਮਾਇਆ ਦੇ ਮੋਹ ਵਿਚ) ਅੰਨ੍ਹਾਂ ਹੋਣ ਦੇ ਕਾਰਨ। ਪਤਿ—

ਇੱਜ਼ਤ। ਹਾਰੀ—ਗਵਾ ਲਈ।੨।

ਨ ਬੂਝੈ—ਨਹੀਂ ਬੁਝਦੀ। ਧੂਅਰ—ਧੂਣੀਆਂ। ਤਾਪੈ—ਤਪਾਂਦਾ ਹੈ, ਬਾਲਦਾ ਹੈ। ਚੀਨਸਿ—ਪਛਾਣੇ। ਆਪੈ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ। ਅੰਤਰਿ ਆਤਮ—ਆਪਣੇ ਆਪ ਦੇ ਅੰਦਰ। ਜਾਪੈ—(ਉਸਨੂੰ) ਸੁੱਝਦਾ ਹੈ, ਦਿਸਦਾ ਹੈ। ਅਠਸਠਿ—ਅਠ ਤੇ ਸੱਠ ਅਠਾਹਠ। ਵਿਗੂਚਹਿ—ਖੁਆਰ ਹੁੰਦੇ ਹਨ। ਪਾਪੈ—ਪਾਪ ਦੀ।੩।

ਬਿਭੂਤ—ਸੁਆਹ। ਚੜਾਈ—(ਪਿੰਡ ਤੇ) ਮਲ ਲਈ। ਮਗੁ—ਰਸਤਾ। ਜੋਹੈ—ਤੱਕਦਾ ਹੈ। ਛੋਹੈ—ਖਿੱਝਦਾ ਹੈ। ਝੂਠੋ—ਝੂਠ ਹੀ। ਓਹੈ—ਉਹ ਪਹਿਲੀ ਹੀ। ਜਪਈ—ਜਪੈ, ਜਪਦਾ। ਸੋਹੈ—ਸੋਭਦਾ ਹੈ।੪।

ਮੂੰਡੁ—ਸਿਰ। ਮੁਡਾਈ—ਮੁਨਾ ਕੇ। ਸਿਖ—ਬੋਦੀ, ਚੋਟੀ। ਮੋਨਿ ਰਹੈ—ਚੁੱਪ ਸਾਧੀ ਰਖਦਾ ਹੈ। ਦਹ—ਦਸ। ਦਿਸ—ਪਾਸੇ। ਧਾਵੈ—ਦੌੜਦਾ ਹੈ, ਭਟਕਦਾ ਹੈ। ਰਤ—ਰੰਗਿਆ ਹੋਇਆ। ਬਿਖ—ਜ਼ਹਿਰ (ਜੋ ਆਤਮਕ ਮੌਤ ਲਿਆਉਂਦੀ ਹੈ)। ਦੇਵਾਨਾ—ਪਾਗਲ, ਆਸ਼ਕ। ਕਿਰਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ।੫।

ਹਾਥਿ—ਹਥ ਵਿਚ। ਕਮੰਡਲੁ—ਚਿੱਪੀ। ਕਾਪੜੀਆ—ਲੀਰਾਂ ਦਾ ਚੋਲਾ ਪਹਿਨਣ ਵਾਲਾ ਸਾਧੂ। ਮਨਿ—ਮਨ ਵਿਚ। ਤਜਿ—ਛਡ ਕੇ। ਕਾਮਿ—ਕਾਮ ਵਾਸਨਾਂ ਹੇਠ। ਵਿਆਪਿਆ—ਨੱਪਿਆ ਗਿਆ। ਸਿਖ—(ਅਨੇਕਾਂ) ਸੇਵਕ। ਲੰਪਟੁ—ਮਾਇਆ ਵਿਚ, ਵਿਕਾਰਾਂ ਵਿਚ, ਖੱਚਤ। ਬਾਜਾਰੀ—ਮਸਖਰਾ। ਨਿਭਰਾਤੀ—ਭਟਕਣਾ ਦਾ ਅਭਾਵ, ਸ਼ਾਂਤੀ। ਖੁਆਰੀ—ਦੁਰਗਤੀ। ਆਪੁ—ਆਪਾ ਭਾਵ। ਛਾਦਨ—ਕੱਪੜਾ। ਅਚਿੰਤੁ—ਸਹਿਜ ਸੁਭਾਉ, ਸੋਚਾਂ ਕਰਨ ਤੋਂ ਬਿਨਾ। ਖਿਮਾ—ਦੂਜਿਆਂ ਦੀ ਵਧੀਕੀ ਸਹਾਰਨ ਦਾ ਸੁਭਾਉ। ਸੰਗ੍ਰਹੈ—ਇਕੱਠਾ ਕਰਦਾ ਹੈ। ਤਾਮਸੁ—ਤਮੋ ਗੁਣ, ਕ੍ਰੋਧ। ਨਾਮਿ—ਨਾਮ ਦੀ ਰਾਹੀਂ। ਧਨੁ—ਭਾਗਾਂ ਵਾਲਾ। ਗਿਰਹੀ—ਗ੍ਰਿਹਸਤੀ।੭।

ਏਕਸੁ ਸਿਉ—ਸਿਰਫ ਇਕ (ਪ੍ਰਮਾਤਮਾਂ) ਨਾਲ। ਲਿਵ—ਲਗਨ। ਨਿਜ ਘਰਿ—ਆਪਣੇ ਘਰ ਵਿਚ, ਉਸ ਘਰ ਵਿਚ ਜੋ ਸਦਾ ਆਪਣਾ ਹੈ। ਵਰਜਿ—ਰੋਕ ਕੇ। ਰਹਾਏ—ਰਖੇ। ਗ੍ਰਿਹੁ—ਘਰ। ਪਦਾਰਥੁ—ਸਰਮਾਇਆ।੮।

ਮਹੇਸੁ—ਸ਼ਿਵ। ਸਰੇਸਟ—ਸਭ ਤੋਂ ਉੱਤਮ। ਨਾਮਿ ਰਤੇ—ਪ੍ਰਮਾਤਮਾਂ ਦੇ ਨਾਮ ਵਿਚ ਰੰਗੇ ਹੋਏ। ਵੀਚਾਰੀ—ਵੀਚਾਰਵਾਨ। ਖਾਣੀ—ਜਗਤ ਉਤਪਤੀ ਦੀਆਂ ਚਾਰ ਖਾਣਾਂ—ਅੰਡਜ, ਜੇਰਜ, ਸੇਤਜ, ਉਤਭੁਜ (੧ ਅੰਡਿਆਂ ਵਿਚੋਂ ਪੈਦਾ ਹੋਣ ਵਾਲੇ ਪੰਛੀ ਆਦਿਕ। ੨. ਜਿਰਜ—ਜਿਓਰ ਵਿਚੋਂ ਜੰਮਣ ਵਾਲੇ ਪਸ਼ੂ ਮਨੁੱਖ। ੩. ਸੇਤਜ—ਮੁੜ੍ਹਕੇ ਅਤੇ ਧਰਤੀ ਦੇ ਹੁੰਮ ਨਾਲ ਪੈਦਾ ਹੋਣ ਵਾਲੇ ਜੂਆਂ, ਚੀਚ ਵਹੁਟੀਆਂ ਆਦਿਕ। ੪. ਉਤਭੁਜ—ਧਰਤੀ ਵਿਚੋਂ ਜੰਮਣ ਵਾਲੇ ਰੁੱਖ ਆਦਿਕ)। ਬਾਣੀ—ਬੋਲੀ, ਸਭ ਦੇਸ਼ਾਂ ਦੇ ਜੀਵਾਂ ਦੀਆਂ ਵਖ ਵਖ ਬੋਲੀਆਂ। ਗਗਨ—ਅਕਾਸ਼। ਪਤਾਲੀ—ਪਤਾਲਾਂ ਵਿਚ। ਸਭਿ—ਸਾਰੇ। ਮੁਕਤਿ—ਮਾਇਆ ਦੇ ਬੰਧਨਾਂ ਤੋਂ ਖਲਾਸੀ। ਨਾਮ ਧੁਨਿ—ਨਾਮ ਦੀ ਰੌ। ਬਾਣੀ—ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ। ਉਰ ਧਾਰੀ—ਹਿਰਦੇ ਵਿਚ ਟਿਕਿਆ। ਉਰ—ਹਿਰਦਾ। ਨਾਹੀ—ਛੂਟਸਿ—ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਸਾਚੀ ਤਾਰੀ—ਉਹ ਤਾਰੀ ਜੋ ਸਦਾ ਥਿਰ ਰਹੇ, ਉਹ ਤਾਰੀ ਜਿਸ ਵਿਚ ਡੁੱਬਣ ਦਾ ਖਤਰਾ ਨਾ ਹੋਵੇ।੯।

**ਅਰਥ :—**

**ਪ੍ਰ:**—ਗੁਰਦੇਵ ਜੀਉ! ਕਈ ਲੋਕ ਆਪਣਾ ਘਰ ਬਾਰ ਛਡ ਕੇ ਕਿਸੇ ਭੇਖ ਦਾ ਆਸਰਾ ਲੈ ਕੇ ਜਗਤ ਵਿਚ ਹੀ ਵਿਚਰਦੇ ਰਹਿੰਦੇ ਹਨ ਕੀ ਉਨ੍ਹਾਂ ਨੂੰ ਭੀ ਕੋਈ ਲਾਭ ਪ੍ਰਾਪਤ ਹੁੰਦਾ ਹੈ?

1. **ਉ:**—ਹੇ ਭਾਈ! ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਕਿਸੇ ਤਿਆਗ ਦੇ ਜੋਸ਼ ਵਿਚ ਜਾਂ ਝੂਠੇ ਵੈਰਾਗ ਦੀ ਲਹਿਰ ਵਿਚ ਆ ਕੇ, ਆਪਣਾ ਘਰ ਤਿਆਗ ਕੇ (ਫਿਰ ਰੋਟੀ ਆਦਿਕ ਦੀ ਖਾਤ੍ਰ) ਹੋਰਨਾਂ ਦੇ ਘਰ ਤਕਦਾ ਫਿਰਦਾ ਹੈ, ਉਹ ਗ੍ਰਿਹਸਤ ਤਿਆਗ ਕੇ ਖਰਾਬ ਹੁੰਦਾ ਹੈ।
2. ਜੋ ਗ੍ਰਿਹਸਤ ਨਿਭਾਉਣ ਦਾ ਫ਼ਰਜ਼ ਸੀ, (ਕਿਰਤ ਕਰਨੀ) ਉਹ ਛਡ ਦੇਂਦਾ ਹੈ, (ਇਸ ਗਲਤ ਤਿਆਗ ਨਾਲ ਉਸ ਨੂੰ ਸਤਿਗੁਰੂ (ਭੀ) ਨਹੀਂ ਮਿਲਦਾ ਤੇ ਆਪਣੀ ਭੈੜੀ ਮਤਿ ਦੀ ਘੁੰਮਣ ਘੇਰੀ ਵਿਚ ਹੀ (ਗੋਤੇ ਖਾਂਦਾ ਹੈ)।
3. ਹੇ ਭਾਈ! ਉਹ ਆਪਣਾ ਘਰ ਛਡ ਕੇ ਹੋਰ ਹੋਰ ਦੇਸ਼ਾਂ (ਦਾ) ਰਟਨ ਕਰਦਾ ਫਿਰਦਾ ਹੈ, (ਧਰਮ ਪੁਸਤਕਾਂ ਦੇ) ਪਾਠ ਪੜ੍ਹਕੇ ਭੀ ਥੱਕ ਜਾਂਦਾ ਹੈ, (ਪਰ ਮਾਇਆ ਦੀ) ਤ੍ਰਿਸ਼ਨਾਂ ਮੁੱਕਣ ਦੇ ਥਾਂ ਸਗੋਂ ਵਧਦੀ ਜਾਂਦੀ ਹੈ।
4. ਹੇ ਪਿਆਰਿਓ! ਹੋਛੀ ਮਤਿ ਵਾਲਾ (ਮਨਮੁਖ) ਗੁਰੂ ਦੇ ਸ਼ਬਦ ਨੂੰ ਨਹੀਂ ਵਿਚਾਰਦਾ (ਤੇ ਲੋਕਾਂ ਦੇ ਘਰਾਂ ਤੋਂ ਵੇਹਲੜ) ਪਸ਼ੂਆਂ ਵਾਂਗ ਖਾ ਖਾ ਆਪਣਾ ਪੇਟ, ਢਿੱਡ ਭਰਦਾ ਹੈ।੧।

5-6. ਹੇ ਪ੍ਰਭੂ ਜੀ! ਅਸਲ ਸੰਨਿਆਸੀ ਤਾਂ ਉਹ ਹੈ ਜੋ ਅਜਿਹਾ ਜੀਵਨ ਜੀਵੇ ਕਿ ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸਦੀ ਲਗਨ ਇਕ ਤੇਰੇ ਚਰਨਾਂ ਵਿਚ ਲਗੀ ਰਹੇ, ਤੇਰੇ ਨਾਮ ਰੰਗ ਵਿਚ ਰੰਗੀਜ ਕੇ (ਮਾਇਆ ਵਲੋਂ) ਉਸ ਨੂੰ ਸਦਾ ਤ੍ਰਿਪਤੀ ਰਹੇਗੀ।੧। ਰਹਾਉ।

**ਪ੍ਰ:**—ਗੁਰਦੇਵ ਜੀਉ! ਲੋਕਾਂ ਨੂੰ ਮਾਇਆ ਦੇ ਤਿਆਗ ਦਾ ਉਪਦੇਸ਼ ਕਰਨ ਵਾਲੇ ਦੁਨੀਆਂ ਵਿਚ ਬੇ-ਇਜ਼ਤ ਕਿਉਂ ਹੁੰਦੇ ਹਨ?

7. **ਉ:**—ਹੇ ਭਾਈਓ! ਮਨਮੁਖ ਬੰਦਾ ਗੇਰੀ ਘੋਲਦਾ ਹੈ, ਉਸ ਦਾ ਰੰਗ (ਆਪਣੇ ਕਪੜਿਆਂ ਉਤੇ) ਚਾੜ੍ਹਦਾ ਹੈ, ਧਾਰਮਕ ਪਹਿਰਾਵੇ ਵਾਲੇ ਕੱਪੜੇ ਪਾ ਕੇ ਭਿਖਾਰੀ ਬਣ

ਜਾਂਦਾ ਹੈ (ਅਤੇ ਮੰਗਣ ਲਗ ਪੈਂਦਾ ਹੈ)।

8. ਕੱਪੜੇ ਪਾੜ ਕੇ (ਪਹਿਨਣ) ਲਈ ਗੋਦੜੀ ਬਣਾ ਲੈਂਦਾ ਹੈ, ਅਤੇ (ਅੰਨ, ਆਟਾ ਆਦਿਕ) ਮਾਇਆ ਪਾਣ ਲਈ ਝੋਲੀ (ਤਿਆਰ ਕਰ ਲੈਂਦਾ ਹੈ)।

9. ਹੇ ਭਾਈਓ ! ਆਪ ਤਾਂ ਹਰੇਕ ਘਰ ਵਿਚ (ਜਾ ਕੇ ਭਿਛਿਆ) ਮੰਗਦਾ ਹੈ, ਪਰ ਜਗਤ ਨੂੰ (ਸਤ ਧਰਮ ਦਾ) ਉਪਦੇਸ਼ ਕਰਦਾ ਹੈ, ਆਪਣਾ ਮਨ ਅੰਧਾ ਹੋਣ ਕਰ ਕੇ ਮਨਮੁਖ ਆਪਣੀ ਇੱਜਤ ਗਵਾ ਲੈਂਦਾ ਹੈ।

10. ਹੇ ਪਿਆਰੇ ! ਉਹ ਭਟਕਣਾ ਵਿਚ (ਪੈ ਕੇ ਜੀਵਨ ਰਾਹ ਤੋਂ) ਖੁੰਝਿਆ ਹੋਇਆ ਗੁਰੂ ਦੇ ਸ਼ਬਦ ਨੂੰ ਪਛਾਣਦਾ ਨਹੀਂ (ਜਿਵੇਂ ਕੋਈ ਜੁਆਰੀਆ) ਜੂਏ ਵਿਚ ਬਾਜੀ ਹਾਰਦਾ ਹੈ (ਤਿਵੇਂ ਇਹ ਮਨੁੱਖ ਭੀ ਆਪਣੀ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ) ।੨।

11. ਹੇ ਭਾਈਓ ! ਆਪਣੇ ਵਲੋਂ ਤਿਆਗੀ ਬਣੇ ਹੋਏ ਮਨਮੁਖ ਦੇ ਮਨ ਵਿਚ ਤ੍ਰਿਸ਼ਨਾਂ ਦੀ (ਬਲਦੀ) ਅੱਗ ਗੁਰੂ ਤੋਂ ਬਿਨਾ ਬੁੱਝਦੀ ਨਹੀਂ, ਪਰ ਬਾਹਰ ਧੂਣੀਆਂ ਤਪਾਂਦਾ ਹੈ (ਜੋ ਕਿ ਵਿਅਰਥ ਹੀ ਹਨ)।

ਪ੍ਰ:—ਕਿਉਂ ਜੀ ! ਉਹ ਪ੍ਰਭੂ ਜੀ ਦੀ ਭਗਤੀ ਕਿਉਂ ਨਹੀਂ ਕਰਦਾ ?

12. ਉ:—ਹੇ ਭਾਈਓ ! ਗੁਰੂ ਦੀ ਦਸੀ ਸੇਵਾ ਕਰਨ ਤੋਂ ਬਿਨਾ ਪ੍ਰਮੇਸ਼ਰ ਜੀ ਦੀ ਭਗਤੀ ਹੋ ਨਹੀਂ ਸਕਦੀ, ਇਸ ਲਈ ਇਹ ਮਨਮੁਖ ਆਪਣੇ ਆਤਮਕ ਜੀਵਨ ਨੂੰ ਕਿਵੇਂ ਪਛਾਣੇ ?

13. ਹੇ ਭਾਈ ! ਉਂਝ ਇਸ ਨੂੰ ਅੰਤਰ ਆਤਮੇਂ ਸੁੱਝਦਾ ਹੈ ਕਿ, (ਕਿਰਤੀ ਗ੍ਰਿਹਸਤੀਆਂ ਦੀ) ਨਿੰਦਿਆ ਕਰ ਕਰ ਕੇ ਮੈਂ ਨਰਕੀ ਜੀਵਨ ਗੁਜ਼ਾਰ ਰਿਹਾ ਹਾਂ।

ਪ੍ਰ:—ਸ੍ਰੀ ਜੀਉ ! ਕੀ, ਤੀਰਥ ਇਸਨਾਨ ਕਰਨ ਨਾਲ ਜਾਂ ਕਿਸੇ ਭੇਖ ਧਾਰਨ ਨਾਲ ਪਾਪਾਂ ਵਲੋਂ ਨਿਰਮਲ ਨਹੀਂ ਹੋ ਸਕੀਦਾ ?

14. ਉ:—ਹੇ ਪਿਆਰੇ ! ਅਠਾਹਠ ਤੀਰਥਾਂ ਉਤੇ ਭੌਂ ਕੇ ਭੀ (ਮਨਮੁਖ ਤਿਆਗੀ) ਖੁਆਰ ਹੀ ਹੁੰਦੇ ਹਨ (ਤੀਰਥਾਂ ਤੇ ਜਾਣ ਨਾਲ) ਦਸੋ, ਪਾਪਾਂ ਦੀ ਮੈਲ ਕਿਵੇਂ ਧੁੱਪ ਸਕਦੀ ਹੈ ? ।੩।

ਪ੍ਰ:—ਸ੍ਰੀ ਜੀਉ ! ਸਰੀਰ ਉਤੇ ਭੇਖ ਧਾਰਨ ਕਰਨ ਵਾਲਿਆਂ ਦੇ ਮਨ ਨੂੰ ਸ਼ਾਂਤੀ ਅਤੇ ਸੁੱਖ ਕਿਉਂ ਨਹੀਂ ਮਿਲਦਾ ?

15. ਉ:—ਹੇ ਭਾਈ ! ਸੁਣੋ, ਉਹ ਮਨਮੁਖ ਲੋਕ ਵਿਖਾਵੇ ਲਈ ਸੁਆਹ ਛਾਣਦਾ ਹੈ ਅਤੇ ਉਹ ਸੁਆਹ ਆਪਣੇ ਪਿੰਡੇ ਉਤੇ ਮਲ ਲੈਂਦਾ ਹੈ, ਪਰ (ਅੰਤਰ ਆਤਮੇਂ) ਮਾਇਆ ਦਾ ਰਸਤਾ ਤੱਕਦਾ ਰਹਿੰਦਾ ਹੈ(ਕਿ ਕੋਈ ਗ੍ਰਿਹਸਤੀ ਦਾਨੀ ਆ ਕੇ ਮਾਇਆ ਭੇਟਾ ਕਰੇ)।

16. ਹੇ ਪਿਆਰੇ ! (ਬਾਹਰੋਂ ਹੋਰ ਤੇ ਅੰਦਰੋਂ ਹੋਰ ਹੋਣ ਕਰ ਕੇ) ਆਪਣੇ ਅੰਦਰ ਤੇ ਬਾਹਰ ਜਗਤ ਵਿਚ ਇਕ ਪ੍ਰਮਾਤਮਾਂ ਨੂੰ (ਵਿਆਪਕ) ਨਹੀਂ ਸਮਝ ਸਕਦਾ, (ਪਰ ਜੇ) ਇਹ ਸੱਚਾ ਵਾਕ ਉਸ ਨੂੰ ਆਖੀਏ ਤਾਂ (ਬਹੁਤ ਹੀ) ਖਿੱਝਦਾ ਹੈ (ਭਾਵ ਕ੍ਰੋਧ ਵਿਚ ਭਰ ਜਾਂਦਾ ਹੈ)।

ਪ੍ਰ:—ਸ੍ਰੀ ਜੀਉ ! ਅਸੀਂ ਤਾਂ ਉਸ ਨੂੰ ਹਮੇਸ਼ਾਂ ਹੀ ਧਾਰਮਕ ਪੁਸਤਕਾਂ ਦਾ ਪਾਠ ਹੀ ਕਰਦਾ ਵੇਖਦੇ ਹਾਂ, ਕੀ ਇਸ ਤਰ੍ਹਾਂ ਉਸ ਨੂੰ ਸੁਖ ਨਹੀਂ ਮਿਲੇਗਾ ?

17. ਉ:—ਹੇ ਭਾਈਓ ! ਉਹ ਧਾਰਮਕ ਪੁਸਤਕਾਂ ਦਾ ਪਾਠ ਪੜ੍ਹਦਾ (ਤਾਂ) ਹੈ, ਪਰ ਮੂੰਹੋਂ ਝੂਠ ਹੀ ਬੋਲਦਾ ਰਹਿੰਦਾ ਹੈ, ਗੁਰੂ ਹੀਣ ਹੋਣ ਕਰ ਕੇ ਉਸ ਦੀ ਮਤਿ ਉਹ ਪਹਿਲੇ ਵਰਗੀ ਹੀ ਰਹਿੰਦੀ ਹੈ, (ਭਾਵ ਜ਼ਾਹਰਾ ਤਿਆਗ ਨਾਲ ਉਸ ਦੇ ਆਤਮਕ ਜੀਵਨ ਵਿਚ ਕੋਈ (ਭੀ) ਫਰਕ ਨਹੀਂ ਪੈਂਦਾ)।

18. ਹੇ ਪਿਆਰਿਓ ! ਜਿਨ੍ਹਾ ਚਿਰ ਤਕ ਉਹ ਪ੍ਰਮਾਤਮਾਂ ਦਾ ਨਾਮ ਨਹੀਂ ਜਪਦਾ ਤਦ ਤਕ ਉਸ ਨੂੰ ਆਤਮਕ ਜੀਵਨ ਦਾ ਅਨੰਦ ਨਹੀਂ ਮਿਲ ਸਕਦਾ, ਪ੍ਰਭੂ ਨਾਮ ਤੋਂ ਬਿਨਾ ਜੀਵਨ ਸੁਚੱਜਾ ਨਹੀਂ ਬਣ ਸਕਦਾ।੪।

19. ਹੇ ਭਾਈ ! ਮਨਮੁਖ ਸਿਰ ਭੀ ਮੁਨਾ ਲੈਂਦਾ ਹੈ, ਕੋਈ ਜਟਾਂ ਦਾ ਜੂੜਾ ਬੰਨ੍ਹ ਲੈਂਦਾ ਹੈ ਤੇ ਮੋਨ ਧਾਰ ਕੇ ਬੈਠ ਜਾਂਦਾ ਹੈ, (ਅਤੇ ਇਸ ਸਾਰੇ ਭੇਖ ਦਾ) ਮਾਣ (ਭੀ ਕਰਦਾ ਹੈ)।

20. ਪਰ, ਹੇ ਪਿਆਰੇ ! ਆਤਮਕ ਤੌਰ ਤੇ ਪ੍ਰਭੂ ਨਾਲ ਡੂੰਘੀ ਸਾਂਝ ਦੇ ਰੰਗ ਵਿਚ ਰੰਗੇ ਜਾਣ ਤੋਂ ਬਿਨਾ ਉਸ ਦਾ ਮਨ ਡੋਲਦਾ (ਹੀ) ਰਹਿੰਦਾ ਹੈ।

21. ਹੇ ਭਾਈ ! ਮਾਇਆ ਦੀ ਤ੍ਰਿਸ਼ਨਾਂ ਵਿਚ ਹੀ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, (ਅੰਤਰ ਆਤਮੇਂ) ਮਾਇਆ ਦਾ ਪ੍ਰੇਮੀ ਰਹਿਣ ਕਰਕੇ ਪ੍ਰਭੂ ਦਾ ਨਾਮ ਅੰਮ੍ਰਿਤ ਛਡ ਦੇਂਦਾ ਹੈ, (ਤ੍ਰਿਸ਼ਨਾ ਦਾ ਉਹ) ਜ਼ਹਿਰ ਪੀਂਦਾ ਰਹਿੰਦਾ ਹੈ ਜੋ ਕਿ ਇਸਦੇ ਆਤਮਕ ਜੀਵਨ ਨੂੰ ਮਾਰ ਮੁਕਾਂਦਾ ਹੈ।

ਪ੍ਰ:—ਸ੍ਰੀ ਜੀਉ ! ਉਹ ਇਸ ਜ਼ਹਿਰ ਤੋਂ ਬਚਦਾ ਕਿਉਂ ਨਹੀਂ ?

22. ਉ:—ਹੇ ਪਿਆਰਿਓ ! ਪਰ ਇਸ ਮਨਮੁਖ ਦੇ ਵਸ ਵਿਚ ਕੀ ਹੈ ? ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ (ਅੰਦਰੋਂ) ਮੁੱਕਦਾ ਨਹੀਂ, ਉਨ੍ਹਾਂ ਸੰਸਕਾਰਾਂ ਦੇ ਅਸਰ ਹੇਠ ਜੀਵ ਪ੍ਰਮੇਸ਼ਰ ਦੀ ਰਜ਼ਾ ਨੂੰ ਨਹੀਂ ਸਮਝ ਸਕਦਾ, ਇਸ ਤਰ੍ਹਾਂ ਉਹ ਤਿਆਗੀ ਬਣ ਕੇ ਭੀ, ਪਸ਼ੂ ਸੁਭਾਵ ਵਿਚ ਟਿਕਿਆ ਰਹਿੰਦਾ ਹੈ।੫।

23. (ਮਨਮੁਖ ਮਨੁੱਖ ਤਿਆਗੀ ਬਣ ਕੇ) ਹੱਥ ਵਿਚ ਚਿੱਪੀ ਫੜ ਲੈਂਦਾ ਹੈ, ਲੀਰਾਂ ਦਾ ਚੋਲਾ ਪਹਿਨ ਲੈਂਦਾ ਹੈ, ਪਰ ਮਨ ਵਿਚ ਮਾਇਆ ਦੀ ਭਾਰੀ ਤ੍ਰਿਸ਼ਨਾ ਪੈਦਾ ਹੋਈ ਰਹਿੰਦੀ ਹੈ।

24. ਇਸ ਮਨਮੁਖ ਨੇ ਤਿਆਗੀ ਬਣ ਕੇ ਆਪਣੀ ਇਸਤ੍ਰੀ

ਛਡ ਕੇ ਆਏ ਨੂੰ ਕਾਮ ਵਾਸਨਾਂ ਨੇ ਆ ਦਬਾਇਆ, ਤਾਂ ਪਰਾਈ ਨਾਰ ਨਾਲ ਚਿੱਤ ਜੋੜਦਾ ਹੈ।

25. ਐ ਪਿਆਰੇ ! ਮਨਮੁਖ, ਗੁਰੂ ਸ਼ਬਦ ਨੂੰ ਨਹੀਂ ਪਛਾਣਦਾ, ਚੇਲੇ ਬਣਾਂਦਾ ਹੈ ਅਤੇ ਕਾਮ ਵਾਸਨਾਂ ਵਿਚ ਗ੍ਰਸਿਆ ਹੋਇਆ ਹੈ ਤੇ ਇਸ ਤਰ੍ਹਾਂ ਸੰਨਿਆਸੀ ਬਣਨ ਦੇ ਥਾਂ ਲੋਕਾਂ ਦੀਆਂ ਨਜ਼ਰਾਂ ਵਿਚ ਮਸਖਰਾ ਬਣਿਆ ਹੋਇਆ ਹੈ।

26. (ਮਨਮੁਖ ਦੇ) ਅੰਦਰ ਆਤਮਕ ਮੌਤ ਲਿਆਉਣ ਵਾਲੀ ਤ੍ਰਿਸ਼ਨਾਂ ਦਾ ਜ਼ਹਿਰ ਹੈ,ਬਾਹਰ (ਲੋਕਾਂ ਨੂੰ ਸਿਖਾਣ ਵਾਸਤੇ) ਸ਼ਾਂਤੀ ਧਾਰਨ ਕੀਤੀ ਹੋਈ ਹੈ। (ਅਜਿਹੇ ਪਖੰਡੀ ਨੂੰ) ਆਤਮਕ ਮੌਤ ਖੁਆਰ ਕਰਦੀ ਹੈ।੬।

ਪ੍ਰ:—ਸ੍ਰੀ ਜੀਉ ! ਆਪ ਜੀ ਗੁਰਮਤਿ ਅਨੁਸਾਰ ਸੱਚਾ ਸੰਨਿਆਸੀ ਕਿਸ ਨੂੰ ਕਹਿੰਦੇ ਹੋ ?

27. ਉ:—ਹੇ ਭਾਈਓ ! ਉਹ ਮਨੁੱਖ ਅਸਲ ਸੰਨਿਆਸੀ ਹੈ, ਜੋ ਗੁਰੂ ਦੀ ਦਸੀ ਸੇਵਾ ਕਰਦਾ ਹੈ ਅਤੇ ਆਪਣੇ ਅੰਦਰੋਂ ਆਪਾ ਭਾਵ ਦੂਰ ਕਰਦਾ ਹੈ।

28. ਅਤੇ ਲੋਕਾਂ ਕੋਲੋਂ ਉਹ ਕਦੇ ਭੀ ਕੱਪੜੇ ਤੇ ਭੋਜਨ ਦੀ ਆਸ ਨਹੀਂ ਬਣਾਈ ਰਖਦਾ (ਹਾਂ) ਉਸ ਨੂੰ ਸਹਿਜ ਸੁਭਾਉ ਜੋ ਮਿਲ ਜਾਂਦਾ ਹੈ, ਉਹ ਲੈ ਲੈਂਦਾ ਹੈ।

29. ਹੇ ਪਿਆਰੇ ! ਉਹ, ਬਹੁਤ ਵਧ ਘਟ ਬੋਲ ਨਹੀਂ ਬੋਲਦਾ ਰਹਿੰਦਾ, ਦੂਜਿਆਂ ਦੀ ਵਧੀਕੀ ਨੂੰ ਸਹਾਰਨ ਦਾ ਸੁਭਾਉ ਰੂਪ ਧਨ ਆਪਣੇ ਅੰਦਰ ਇਕੱਠਾ ਕਰਦਾ ਹੈ ਅਤੇ ਪ੍ਰਭੂ ਦੇ ਨਾਮ ਦੀ ਬਰਕਤ ਨਾਲ ਅੰਦਰੋਂ ਕ੍ਰੋਧ (ਨੂੰ) ਸਾੜ ਦੇਂਦਾ ਹੈ।

30. ਹੇ ਪਿਆਰਿਓ ! ਜੇਹੜਾ ਮਨੁੱਖ ਸਦਾ ਹੀ ਪ੍ਰਮੇਸ਼ਰ ਦੇ ਚਰਨਾਂ ਵਿਚ ਚਿੱਤ ਜੋੜੀ ਰਖਦਾ ਹੈ, ਉਹ ਭਾਗਾਂ ਵਾਲਾ ਹੈ, ਉਹ ਚਾਹੇ ਗ੍ਰਿਹਸਤੀ ਹੈ, ਚਾਹੇ ਸੰਨਿਆਸੀ ਹੈ, ਭਾਵੇਂ ਜੋਗੀ ਹੈ।੭।

31. ਹੇ ਭਾਈਓ ! ਅਸਲ ਸੰਨਿਆਸੀ ਉਹ ਹੈ ਜੋ ਮਾਇਕ ਆਸਾਂ ਵਲੋਂ ਨਿਰਾਸ਼ ਰਹਿੰਦਾ ਹੈ ਤੇ ਇਕ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਚਿੱਤ ਜੋੜੀ ਰਖਦਾ ਹੈ।

ਪ੍ਰ:—ਸ੍ਰੀ ਜੀਉ ! ਬੜਾ ਹੀ ਯਤਨ ਕਰਦੇ ਹਾਂ ਕਿ ਅੰਦਰ ਸ਼ਾਂਤੀ ਪ੍ਰਾਪਤ ਹੋ ਜਾਏ, ਪਰ ਹਿਰਦੇ ਅੰਦਰ ਹਰ ਵਕਤ ਤੱਪਸ਼ ਬਣੀ ਰਹਿੰਦੀ ਹੈ, ਆਪ ਜੀ ਕੋਈ ਸਾਧਨ ਦਸੋ ?

32. ਉ:—ਹੇ ਭਾਈਓ ! ਸੁਣੋ, ਜਦੋਂ ਮਨੁੱਖ ਪ੍ਰਮੇਸ਼ਰ ਜੀ ਦਾ ਨਾਮ ਰਸ ਪੀਂਦਾ ਹੈ ਤੇ ਅੰਤਰ ਆਤਮੇਂ ਪ੍ਰਭੂ ਦੇ ਚਰਨਾਂ ਵਿਚ ਜੁੜਦਾ ਹੈ,ਤਦੋਂ ਇਸਦੇ ਅੰਦਰ ਸ਼ਾਂਤੀ ਪੈਦਾ ਹੁੰਦੀ ਹੈ।

33. ਹੇ ਭਾਈ ! ਜਦੋਂ ਮਨੁੱਖ ਗੁਰੂ ਦੀ ਸ਼ਰਨ ਪੈ ਕੇ (ਸਹੀ ਜੀਵਨ ਰਾਹ) ਸਮਝ ਲੈਂਦਾ ਹੈ, ਤਾਂ ਉਸਦਾ ਮਨ ਮਾਇਆ ਦੀ ਤ੍ਰਿਸ਼ਨਾ ਵਿਚ ਡੋਲਦਾ ਨਹੀਂ, (ਕਿਉਂਕਿ) ਉਹ ਮਾਇਆ ਪਿਛੇ ਦੌੜਦੇ ਮਨ ਨੂੰ ਰੋਕ ਕੇ ਰਖਦਾ ਹੈ।

34. ਉਹ ਗੁਰੂ ਦੀ ਸਿਖਿਆ ਲੈ ਕੇ (ਜੰਗਲ ਭਾਲਣ ਦੀ ਥਾਂ) ਸਰੀਰ ਘਰ ਨੂੰ ਖੋਜਦਾ ਹੈ ਤੇ ਪ੍ਰਮਾਤਮਾਂ ਦਾ ਨਾਮ ਸਰਮਾਇਆ ਪ੍ਰਾਪਤ ਕਰ ਲੈਂਦਾ ਹੈ।੮।

ਪ੍ਰ:—ਗੁਰਦੇਵ ਜੀਉ ! ਕੀ ਆਪ ਜੀ ਆਮ ਲੋਕਾਂ ਨਾਲੋਂ ਬ੍ਰਹਮਾਂ ਆਦਿਕ ਦੇਵਤਿਆਂ ਨੂੰ ਸ੍ਰੇਸ਼ਟ ਸਮਝਦੇ ਹੋ ?

35. ਉ:—ਹੇ ਭਾਈਓ ! ਸੁਣੋ, ਭਾਵੇਂ ਬ੍ਰਹਮਾਂ ਹੋਵੇ, ਵਿਸ਼ਨੂੰ ਹੋਵੇ, ਸ਼ਿਵ ਹੋਵੇ, ਉਹੀ ਸਭ ਤੋਂ ਉੱਤਮ ਹਨ, ਜੋ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਸੁੰਦਰ ਵਿਚਾਰਾਂ ਦੇ ਮਾਲਕ ਬਣ ਗਏ ਹਨ।

36. ਹੇ ਸਾਈਆਂ ਜੀਉ ! (ਭਾਵੇਂ) ਚੌਹਾਂ ਖਾਣੀਆਂ ਦੇ ਜੀਵਾਂ ਵਿਚ ਤੇ ਉਨ੍ਹਾਂ ਦੀਆਂ ਬੋਲੀਆਂ ਵਿਚ, ਪਤਾਲ, ਅਕਾਸ਼ ਵਿਚ, ਜੀਵਾਂ ਦੇ ਅੰਦਰ ਤੇਰੀ ਹੀ ਜੋਤ ਹੈ।

37. ਪਰ, ਜਿਨ੍ਹਾਂ ਨੇ ਤੇਰੇ ਸਦਾ ਥਿਰ ਨਾਮ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ, ਜਿਨ੍ਹਾਂ ਦੇ ਅੰਦਰ ਤੇਰੇ ਨਾਮ ਦੀ ਰੌ ਜਾਰੀ ਹੈ, ਜਿਨ੍ਹਾਂ ਦੀ ਸੁਰਤਿ ਤੇਰੀ ਸਿਫਤ ਸਲਾਹ ਦੀ ਬਾਣੀ ਵਿਚ ਹੈ, ਉਨ੍ਹਾਂ ਨੂੰ ਹੀ ਸਾਰੇ ਸੁੱਖ ਹਨ, ਉਨ੍ਹਾਂ ਨੂੰ ਹੀ ਮਾਇਆ ਦੇ ਬੰਧਨਾਂ ਤੋਂ ਖਲਾਸੀ ਮਿਲਦੀ ਹੈ।

38. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਪ੍ਰਭੂ ਜੀ ਦੇ ਨਾਮ ਤੋਂ ਬਿਨਾ ਕੋਈ ਭੀ ਜੀਵ ਮਾਇਆ ਦੇ ਮੋਹ ਤੋਂ ਬਚ ਨਹੀਂ ਸਕਦਾ, (ਇਸ ਲਈ) ਤੂੰ ਭੀ ਇਹੀ ਤਾਰੀ ਤਰ ਜਿਸ ਨਾਲ ਕਦੇ ਡੁੱਬਣ ਦਾ ਖਤਰਾ ਨਹੀਂ ਹੋਵੇਗਾ।੯।੭।

**ਭਾਵਾਰਥ** :—ਗ੍ਰਿਹਸਤ ਧਰਮ ਦੇ ਫਰਜ਼ ਛਡ ਕੇ ਸੰਨਿਆਸ ਆਦਿ ਦੇ ਭੇਖ ਧਾਰਨ ਕਰਨ ਨਾਲ ਪ੍ਰਭੂ ਜੀ ਦਾ ਮਿਲਾਪ ਨਹੀਂ ਹੁੰਦਾ, ਉਸ ਸਾਈਂ ਜੀ ਦਾ ਮਿਲਾਪ ਹਾਸਲ ਕਰਨ ਲਈ ਤਾਂ ਹਰੀ ਦੀ ਪ੍ਰੇਮਾਂ ਭਗਤੀ ਜਰੂਰੀ ਹੈ।

**ਮਾਰੂ ਮਹਲਾ ੧ ॥**

**1. ਮਾਤ ਪਿਤਾ ਸੰਜੋਗਿ ਉਪਾਏ**
**ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥**
**2. ਅੰਤਰਿ ਗਰਭ ਉਰਧਿ ਲਿਵ ਲਾਗੀ**
**ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥**
**3. ਸੰਸਾਰੁ ਭਵਜਲੁ ਕਿਉ ਤਰੈ ॥**
**4. ਗੁਰਮੁਖਿ ਨਾਮੁ ਨਿਰੰਜਨੁ ਪਾਈਐ**
**ਅਫਰਿਓ ਭਾਰੁ ਅਫਾਰੁ ਟਰੈ ॥੧॥ ਰਹਾਉ ॥**
**5. ਤੇ ਗੁਣ ਵਿਸਰਿ ਗਏ ਅਪਰਾਧੀ**
**ਮੈ ਬਉਰਾ ਕਿਆ ਕਰਉ ਹਰੇ ॥**
**6. ਤੂ ਦਾਤਾ ਦਇਆਲੁ ਸਭੈ ਸਿਰਿ**
**ਅਹਿਨਿਸਿ ਦਾਤਿ ਸਮਾਰਿ ਕਰੇ ॥੨॥**
**7. ਚਾਰਿ ਪਦਾਰਥ ਲੈ ਜਗਿ ਜਨਮਿਆ**
**ਸਿਵ ਸਕਤੀ ਘਰਿ ਵਾਸੁ ਧਰੇ ॥**

8. ਲਾਗੀ ਭੂਖ ਮਾਇਆ ਮਗੁ ਜੋਹੈ
ਮੁਕਤਿ ਪਦਾਰਥੁ ਮੋਹਿ ਖਰੇ ॥੩॥
9. ਕਰਣ ਪਲਾਵ ਕਰੇ ਨਹੀ ਪਾਵੈ
ਇਤ ਉਤ ਢੂਢਤ ਥਾਕਿ ਪਰੇ ॥
10. ਕਾਮਿ ਕ੍ਰੋਧਿ ਅਹੰਕਾਰਿ ਵਿਆਪੇ
ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥
11. ਖਾਵੈ ਭੋਗੈ ਸੁਣਿ ਸੁਣਿ ਦੇਖੈ
ਪਹਿਰਿ ਦਿਖਾਵੈ ਕਾਲ ਘਰੇ ॥
12. ਬਿਨੁ ਗੁਰ ਸਬਦ ਨ ਆਪੁ ਪਛਾਣੈ
ਬਿਨੁ ਹਰਿ ਨਾਮ ਨ ਕਾਲੁ ਟਰੇ ॥੫॥
13. ਜੇਤਾ ਮੋਹੁ ਹਉਮੈ ਕਰਿ ਭੂਲੇ
ਮੇਰੀ ਮੇਰੀ ਕਰਤੇ ਛੀਨਿ ਖਰੇ ॥
14. ਤਨੁ ਧਨੁ ਬਿਨਸੈ ਸਹਸੈ ਸਹਸਾ
ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥
15. ਬਿਰਧਿ ਭਇਆ ਜੋਬਨੁ ਤਨੁ ਖਿਸਿਆ
ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥
16. ਚਰਣ ਰਹੇ ਕਰ ਕੰਪਣ ਲਾਗੇ
ਸਾਕਤ ਰਾਮੁ ਨ ਰਿਦੈ ਹਰੇ ॥੭॥
17. ਸੁਰਤਿ ਗਈ ਕਾਲੀ ਹੂ ਧਉਲੇ
ਕਿਸੈ ਨ ਭਾਵੈ ਰਖਿਓ ਘਰੇ ॥
18. ਬਿਸਰਤ ਨਾਮ ਐਸੇ ਦੋਖ ਲਾਗਹਿ
ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥
19. ਪੂਰਬ ਜਨਮ ਕੋ ਲੇਖੁ ਨ ਮਿਟਈ
ਜਨਮਿ ਮਰੈ ਕਾ ਕਉ ਦੋਸੁ ਧਰੇ ॥
20. ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ
ਬਿਨੁ ਗੁਰ ਸਬਦੈ ਜਨਮੁ ਜਰੇ ॥੯॥
21. ਖੁਸੀ ਖੁਆਰ ਭਏ ਰਸ ਭੋਗਣ
ਫੋਕਟ ਕਰਮ ਵਿਕਾਰ ਕਰੇ ॥
22. ਨਾਮੁ ਬਿਸਾਰਿ ਲੋਭਿ ਮੂਲੁ ਖੋਇਓ
ਸਿਰਿ ਧਰਮ ਰਾਇ ਕਾ ਡੰਡੁ ਪਰੇ ॥੧੦॥
23. ਗੁਰਮੁਖਿ ਰਾਮ ਨਾਮ ਗੁਣ ਗਾਵਹਿ
ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥
24. ਤੇ ਨਿਰਮਲ ਪੁਰਖ ਅਪਰੰਪਰ ਪੂਰੇ
ਤੇ ਜਗ ਮਹਿ ਗੁਰ ਗੋਵਿੰਦ ਹਰੇ ॥੧੧॥
25. ਹਰਿ ਸਿਮਰਹੁ ਗੁਰ ਬਚਨ ਸਮਾਰਹੁ
ਸੰਗਤਿ ਹਰਿ ਜਨ ਭਾਉ ਕਰੇ ॥
26. ਹਰਿ ਜਨ ਗੁਰੁ ਪਰਧਾਨੁ ਦੁਆਰੈ
ਨਾਨਕ ਤਿਨ ਜਨ ਕੀ ਰੇਣੁ ਹਰੇ ॥੧੨॥੮॥

**ਪਦ ਅਰਥ** :—ਸੰਜੋਗਿ—ਸੰਜੋਗ ਦੀ ਰਾਹੀਂ, ਮੇਲ ਦੀ ਰਾਹੀਂ। ਰਕਤੁ—ਰੱਤ, ਲਹੂ। ਬਿੰਦੁ—ਵੀਰਜ। ਪਿੰਡੁ—ਸਰੀਰ। ਕਰੇ—ਬਣਾਂਦਾ ਹੈ। ਅੰਤਰਿ ਗਰਭ—ਮਾਂ ਦੇ ਪੇਟ ਵਿਚ। ਉਰਧਿ—ਊਂਧਾ, ਉਲਟਾ। ਸਾਰੇ—ਸੰਭਾਲ ਕਰਦਾ ਹੈ।੧।

ਭਵਜਲੁ—ਸਮੁੰਦਰ। ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸ਼ਰਨ ਪੈ ਕੇ। ਨਿਰੰਜਨੁ—(ਨਿਰ-ਅੰਜਨ) ਜਿਸ ਉਤੇ ਮਾਇਆ ਦੀ ਕਾਲਖ ਅਸਰ ਨਹੀਂ ਕਰ ਸਕਦੀ। ੧ ਫਰਿਓ ਭਾਰੁ—ਆਫਰੇ ਹੋਏ ਦਾ ਭਾਰ, ਹੰਕਾਰੇ ਹੋਏ ਦਾ ਪਾਪਾਂ ਦਾ ਭਾਰ। ਅਫਾਰੁ—ਅਸਹਿ। ਟਰੈ—ਟਲ ਜਾਂਦਾ ਹੈ, ਦੂਰ ਹੋ ਜਾਂਦਾ ਹੈ।੧। ਰਹਾਉ।

ਬਉਰਾ—ਕਮਲਾ, ਝੱਲਾ। ਹਰੇ—ਹੇ ਹਰੀ। ਸਭੈ ਸਿਰਿ—ਹਰੇਕ ਜੀਵ ਦੇ ਸਿਰ ਤੇ। ਅਹਿ—ਦਿਨ। ਨਿਸਿ—ਰਾਤ। ਸਮਾਰਿ—ਸੰਭਾਲ ਕਰਕੇ।੨।

ਚਾਰਿ ਪਦਾਰਥ—(੧. ਧਰਮ—ਸ਼ੁਭ ਕਰਮ। ੨. ਅਰਥ—ਪਦਾਰਥ। ੩. ਕਾਮ—ਕਾਮਨਾ, ਇਛਿਆ। ੪. ਮੋਖ—ਮੁਕਤੀ)। ਲੈ—ਲੈ ਕੇ। ਜਗਿ—ਜਗਤ ਵਿਚ। ਸਿਵ ਸਕਤੀ ਘਰਿ—ਪ੍ਰਮਾਤਮਾਂ ਦੀ ਰਚੀ ਮਾਇਆ ਦੇ ਘਰ ਵਿਚ। ਭੂਖ—ਲਾਲਚ। ਮਗੁ—ਰਸਤਾ। ਜੋਹੈ—ਤੱਕਦਾ ਹੈ। ਮੋਹਿ—ਮਾਇਆ ਦੇ ਮੋਹ ਵਿਚ। ਖਰੇ—ਖੜਿਆ ਜਾਂਦਾ ਹੈ, ਗਵਾਚ ਜਾਂਦਾ ਹੈ।੩।

ਕਰਣ ਪਲਾਹ—ਤਰਸ ਪੈਦਾ ਕਰਨ ਵਾਲੇ ਵਿਰਲਾਪ, ਕੀਰਨੇ, ਤਰਲੇ। ਇਤ ਉਤ—ਇਧਰ ਉਧਰ,ਹਰ ਪਾਸੇ। ਕਾਮਿ—ਕਾਮ ਵਿਚ। ਵਿਆਪੇ—ਦਬਾਇਆ ਹੋਇਆ।੪।

ਕਾਲ ਘਰੇ—ਕਾਲ ਦੇ ਘਰ ਵਿਚ। ਆਪੁ—ਆਪਣੇ ਆਪ ਨੂੰ। ਟਰੇ—ਟਾਲਦਾ ਹੈ।੫।

ਛੀਨਿ ਖਰੇ—ਕਮਜ਼ੋਰ ਹੁੰਦਾ ਜਾਂਦਾ ਹੈ। ਸਹਸੈ ਸਹਸਾ—ਸਹਿਮ ਹੀ ਸਹਿਮ। ਮੁਖਿ—ਮੂੰਹ ਉਤੇ। ਧੂਰਿ—ਮਿੱਟੀ, ਸੁਆਹ, ਫਿਟਕਾਰ।੬।

ਬਿਰਧਿ—ਬੁੱਢਾ। ਖਿਸਿਆ—ਖਿਸਕਿਆ, ਘਟ ਗਿਆ। ਕਫੁ—ਬਲਗਮ। ਕੰਠੁ—ਗਲਾ, ਸੰਘ। ਬਿਰੂਧੋ—ਰੁਕ ਗਿਆ। ਨੈਨਹੁ—ਅੱਖਾਂ ਤੋਂ। ਢਰੇ—ਢਲਦਾ ਹੈ,ਵਸਦਾ ਹੈ। ਕਰ—ਹੱਥ।੭।

ਕਾਲੀ ਹੂ—ਕਾਲਿਆਂ (ਕੇਸਾਂ) ਤੋਂ। ਨ ਭਾਵੈ—ਚੰਗਾ ਨਹੀਂ ਲਗਦਾ। ਮਾਰਿ—ਮਾਰ ਕੇ। ਨਰਕਿ—ਨਰਕ ਵਿਚ। ਖਰੇ—ਲੈ ਜਾਂਦਾ ਹੈ।੮।

ਕੋ—ਦਾ। ਕਾ ਕਉ—ਕਿਸ ਨੂੰ ? ਬਾਦਿ—ਵਿਅਰਥ।੯।

ਫੋਕਟ—ਫੋਕੇ। ਲੋਭਿ—ਲੋਭ ਵਿਚ (ਪੈ ਕੇ)। ਸਿਰਿ—ਉਤੇ। ਡੰਡੁ—ਡੰਡਾ।੧੦।

ਜਾ ਕਉ—ਜਿਨ੍ਹਾਂ ਉਤੇ। ਤੇ—ਉਹ ਬੰਦੇ। ਨਿਰਮਲ—ਪਵਿਤ੍ਰ।੧੧।

ਸਮਾਰਹੁ—ਯਾਦ ਰਖ। ਭਾਉ—ਪ੍ਰੇਮ। ਕਰੇ—ਕਰਿ, ਕਰ ਕੇ। ਰੇਣੁ—ਚਰਨ ਧੂੜ।੧੨।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਪ੍ਰਮਾਤਮਾਂ ਜੀਵ ਦੀ ਆਰੰਭ ਵਿਚ

ਉਤਪਤੀ ਕਿਵੇਂ ਕਰਦਾ ਹੈ ?

1. ਉ:—ਹੇ ਭਾਈਓ ! ਮਾਂ ਤੇ ਪਿਉ ਦੇ (ਸਰੀਰਕ) ਸੰਜੋਗ ਦੀ ਰਾਹੀਂ ਪ੍ਰਮੇਸ਼ਰ ਜੀ ਜੀਵ ਨੂੰ ਪੈਦਾ ਕਰਦਾ ਹੈ, ਮਾਂ ਦਾ ਲਹੂ ਤੇ ਪਿਉ ਦਾ ਬੀਰਜ ਮਿਲਣ ਤੇ ਪ੍ਰਮਾਤਮਾਂ (ਜੀਵ ਦਾ) ਸਰੀਰ ਬਣਾਂਦਾ ਹੈ ।

ਪ੍ਰ:—ਕਿਉ ਜੀ ! ਮਾਂ ਦੇ ਪੇਟ ਵਿਚ ਇਸ ਜੀਵ ਨੂੰ ਲਗ਼ਨ ਕਿਹੜੀ ਹੁੰਦੀ ਹੈ ?

2. ਉ:—ਹੇ ਭਾਈਓ ! ਮਾਂ ਦੇ ਪੇਟ ਵਿਚ ਉਲਟੇ ਪਏ ਹੋਏ ਦੀ ਲਗਨ (ਕੇਵਲ) ਪ੍ਰਭੂ ਦੇ ਚਰਨਾਂ ਵਿਚ ਹੀ ਲਗੀ ਰਹਿੰਦੀ ਹੈ,ਪਰ ਉਹ ਪ੍ਰਮਾਤਮਾਂ ਇਸ (ਜੀਵ ਦੀ) ਹਰ ਤਰ੍ਹਾਂ ਸੰਭਾਲ ਕਰਦਾ ਹੈ, (ਤੇ ਲੋੜ ਅਨੁਸਾਰ ਪਦਾਰਥ) ਦੇਂਦਾ ਹੈ ।੧।

3. ਇਸ ਲਈ, ਹੇ ਭਾਈ ! ਹੁਣ ਭੀ ਪ੍ਰਮਾਤਮਾਂ ਦੇ ਨਾਮ ਤੋਂ ਬਿਨਾ ਸੰਸਾਰੀ ਜੀਵ ਸੰਸਾਰ ਸਮੁੰਦਰ ਤੋਂ ਕਿਸੇ (ਭੀ) ਹਾਲਤ ਵਿਚ ਇਹ ਪਾਰ ਨਹੀਂ ਲੰਘ ਸਕਦਾ ।

4. ਕਿਉਂਕਿ, ਜੀਵ ਮਾਇਆ ਆਦਿਕ ਦੇ ਅਹੰਕਾਰ ਨਾਲ ਆਫਰਿਆ ਰਹਿੰਦਾ ਹੈ, ਪ੍ਰਮੇਸ਼ਰ ਦਾ ਨਾਮ, ਜਿਸ ਉਤੇ ਮਾਇਆ ਕਾਲਖ ਦਾ ਪ੍ਰਭਾਵ ਨਹੀਂ ਪੈ ਸਕਦਾ, (ਉਹ) ਗੁਰੂ ਦੀ ਸ਼ਰਨ ਪਿਆਂ ਹੀ ਮਿਲਦਾ ਹੈ, (ਜਿਸ ਮਨੁੱਖ ਨੂੰ ਨਾਮ ਪ੍ਰਾਪਤ ਹੁੰਦਾ ਹੈ) ਉਸ ਦਾ (ਅਹੰਕਾਰ ਆਦਿਕ ਦਾ) ਅਸਹਿ ਭਾਰ ਦੂਰ ਹੋ ਜਾਂਦਾ ਹੈ, (ਇਹ ਅਹੰਕਾਰ ਆਦਿਕ ਹੀ ਭਾਰ ਬਣ ਕੇ ਜੀਵ ਨੂੰ ਸੰਸਾਰ ਸਮੁੰਦਰ ਵਿਚ ਡੋਬਿਆ ਕਰਦਾ ਹੈ) ।੧। ਰਹਾਉ ।

ਪ੍ਰ:—ਗੁਰਦੇਵ ਜੀਉ ! ਦਸੋ ਅਸਾਂ ਕਲਜੁਗੀ ਜੀਵਾਂ ਨੂੰ ਕੀ ਕਰਨਾ ਚਾਹੀਦਾ ਹੈ ?

5. ਉ:—ਹੇ ਪਿਆਰੇ ! ਇਉਂ ਹੀ ਅਰਜ਼ਾਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਹਰੀ ! ਮੈਨੂੰ ਗੁਨਾਹਗਾਰ ਨੂੰ ਤੇਰੇ ਉਹ ਉਪਕਾਰ ਭੁੱਲ ਗਏ ਹਨ, ਮੈਂ (ਮਾਇਆ ਦੇ ਮੋਹ ਵਿਚ) ਝੱਲਾ ਹੋਇਆ ਪਿਆ ਹਾਂ, (ਤੇਰਾ ਸਿਮਰਨ ਕਰਨ ਤੋਂ) ਬੇ-ਵੱਸ ਹਾਂ ।

6. ਪਰ, ਹੇ ਸਾਈਆਂ ਜੀਉ ! ਤੂੰ ਦਇਆ ਦਾ ਸੋਮਾਂ ਹੈ, ਹਰੇਕ ਜੀਵ ਦੇ ਸਿਰ ਤੇ (ਰਾਖਾ) ਹੈਂ, ਤੇ ਸਭ ਨੂੰ ਦਾਤਾ ਦੇਂਦਾ ਹੈਂ । ਹੇ ਭਾਈ ! ਉਹ ਦਇਆਲ ਪ੍ਰਭੂ ਦਿਨ ਰਾਤ (ਜੀਵਾਂ ਦੀ) ਸੰਭਾਲ ਕਰਦਾ ਹੈ ਅਤੇ ਦਾਤਾਂ ਦੇਂਦਾ ਹੈ ।੨।

7. ਹੇ ਭਾਈਓ ! ਵੇਖੋ, ਇਹ ਜੀਵ ਪ੍ਰਮੇਸ਼ਰ ਜੀ ਪਾਸ ਚਾਰੇ ਹੀ ਪਦਾਰਥ ਲੈ ਕੇ ਜਗਤ ਵਿਚ ਜੰਮਿਆਂ ਹੈ, ਪਰ, ਫਿਰ ਭੀ ਇਹ ਪ੍ਰਭੂ ਦੀ ਬਖਸ਼ਸ਼ ਭੁਲਾ ਕੇ ਸਦਾ ਪ੍ਰਮਾਤਮਾਂ ਦੀ ਪੈਦਾ ਕੀਤੀ ਮਾਇਆ ਦੇ ਘਰ ਵਿਚ ਹੀ ਨਿਵਾਸ ਰਖਦਾ ਹੈ । (ਭਾਵ ਮਾਇਆ ਵਿਚ ਖੱਚਤ ਰਹਿੰਦਾ ਹੈ) ।

8. ਹੇ ਭਾਈਓ ! ਵੇਖਣ ਵਿਚ ਆਉਂਦਾ ਹੈ ਕਿ ਇਸ ਜੀਵ ਨੂੰ ਸਦਾ ਮਾਇਆ ਦੀ ਭੁੱਖ ਹੀ ਚੰਬੜੀ ਰਹਿੰਦੀ ਹੈ, ਸਦਾ ਮਾਇਆ ਦਾ ਰਾਹ ਹੀ ਤਕਦਾ ਰਹਿੰਦਾ ਹੈ, ਮਾਇਆ ਦੇ ਮੋਹ ਵਿਚ (ਫਸ ਕੇ ਚੌਹਾਂ ਪਦਾਰਥਾਂ ਵਿਚੋਂ) ਮੁਕਤ ਪਦਾਰਥ ਗਵਾ ਲੈਂਦਾ ਹੈ ।੩।

9. ਹੇ ਪਿਆਰੇ ! ਇਹ ਜੀਵ ਸਾਰੀ ਉਮਰ ਮਾਇਆ ਦੀ ਖਾਤਰ ਹੀ ਤਰਲੇ ਲੈਂਦਾ ਰਹਿੰਦਾ ਹੈ, (ਪਰ ਫਿਰ ਭੀ ਇਸ ਨੂੰ ਮਨ ਦੀ ਤਸੱਲੀ ਜੋਗੀ ਮਾਇਆ) ਪ੍ਰਾਪਤ ਨਹੀਂ ਹੁੰਦੀ (ਆਖਰ) ਹਰ ਪਾਸੇ ਮਾਇਆ ਦੀ ਢੂੰਢ ਕਰਦਾ ਕਰਦਾ ਥਕ ਜਾਂਦਾ ਹੈ ।

19. ਹੇ ਪਿਆਰੇ ! ਇਹ ਜੀਵ, ਕਾਮ ਵਿਚ, ਕ੍ਰੋਧ ਵਿਚ, ਅਹੰਕਾਰ ਵਿਚ ਨੱਪਿਆ ਹੋਇਆ ਸਦਾ ਨਾਸਵੰਤ ਪਦਾਰਥਾਂ ਨਾਲ ਹੀ ਪ੍ਰੀਤ ਕਰਦਾ ਹੈ, ਸਦਾ ਆਪਣੇ ਪ੍ਰਵਾਰ ਨਾਲ ਹੀ ਮੋਹ ਜੋੜੀ ਰਖਦਾ ਹੈ ।੪।

11. ਹੇ ਭਾਈ ! ਇਹ ਜੀਵ ਦੁਨੀਆਂ ਦੇ ਚੰਗੇ ਚੰਗੇ ਪਦਾਰਥ ਖਾਂਦਾ ਹੈ, (ਵਿਸ਼ੇ) ਭੋਗਦਾ ਹੈ, (ਸੋਭਾ ਨਿੰਦਾ ਆਦਿਕ ਦੇ ਬਚਨ) ਮੁੜ ਮੁੜ ਸੁਣਦਾ ਹੈ, (ਦੁਨੀਆਂ ਦੇ ਰੰਗ ਤਮਾਸ਼ੇ) ਵੇਖਦਾ ਹੈ, ਸੋਹਣੇ ਸੋਹਣੇ ਕੱਪੜੇ ਆਦਿਕ ਪਹਿਨ ਕੇ ਲੋਕਾਂ ਨੂੰ ਵਿਖਾਂਦਾ ਹੈ (ਬੱਸ ਇਨ੍ਹਾਂ ਹੀ ਆਹਰਾਂ ਵਿਚ ਮਸਤ ਹੋ ਕੇ) ਆਤਮਕ ਮੌਤ ਦੇ ਘਰ ਵਿਚ ਟਿਕਿਆ ਰਹਿੰਦਾ ਹੈਂ, (ਆਤਮਕ ਮੌਤ ਸਹੇੜੀ ਰਖਦਾ ਹੈ) ।

ਪ੍ਰ:—ਕਿਉਂ ਜੀ ! ਕਿਵੇਂ ਇਹ ਕਾਲ ਟਲ ਭੀ ਸਕਦਾ ਹੈ ?

12. ਉ:—ਹੇ ਭਾਈਓ ! ਨਿਸਚਾ ਕਰੋ ਕਿ, ਗੁਰੂ ਦੇ ਸ਼ਬਦ ਤੋਂ ਵਾਂਜਿਆਂ ਰਹਿਆਂ, ਆਪਣੇ ਆਤਮਕ ਜੀਵਨ ਨੂੰ ਪਛਾਣ ਨਹੀਂ ਸਕੀਦਾ, ਪ੍ਰਭੂ ਜੀ ਦੇ ਨਾਮ ਤੋਂ ਖੁੰਝਿਆ ਹੋਣ ਕਰਕੇ ਆਤਮਕ ਮੌਤ (ਇਸ ਦੇ ਸਿਰ ਤੋਂ) ਨਹੀਂ ਟਲਦੀ ।੫।

13. ਹੇ ਭਾਈਓ ! ਜਿਤਨਾ ਹੀ ਮੋਹ ਤੇ ਹਉਮੈਂ ਕਰ ਕੇ ਜੀਵ ਸਹੀ ਜੀਵਨ ਰਾਹ ਤੋਂ ਭੁੱਲਦਾ ਹੈ, ਜਿਤਨਾ ਹੀ ਵਧੀਕ ਮੇਰੀ (ਮਾਇਆ) ਮੇਰੀ (ਮਾਇਆ) ਕਰਦਾ ਹੈ ਉਤਨਾ ਹੀ ਇਹ ਹਉਮੈਂ ਮਮਤਾ ਇਸ ਦੇ ਆਤਮਕ ਜੀਵਨ ਨੂੰ ਖੋਹ ਕੇ ਲੈ ਜਾਂਦੇ ਹਨ ।

14. ਆਖਰ, ਇਹ ਸਰੀਰ ਤੇ ਇਹ ਧਨ, ਜਿਨ੍ਹਾਂ ਦੀ ਖਾਤ੍ਰ ਹਰ ਵੇਲੇ ਸਹਿਮ ਵਿਚ ਰਹਿੰਦਾ ਸੀ, ਨਾਸ ਹੋ ਜਾਂਦਾ ਹੈ ਤਦੋਂ ਜੀਵ ਪਛਤਾਂਦਾ ਹੈ (ਪਰ ਉਸ ਵੇਲੇ ਪਛਤਾਇਆਂ ਕੁਝ ਨਹੀਂ ਬਣਦਾ)ਇਸਦੇ ਮੂੰਹ ਉਤੇ ਫਿਟਕਾਰ ਹੀ ਪੈਂਦੀ ਹੈ।੬।

ਪ੍ਰ:—ਸ੍ਰੀ ਜੀਉ ! ਆਖਰ ਬੁਢਾਪੇ ਵਿਚ ਤਾਂ ਜੀਵ ਹਰ ਪਾਸਿਓਂ ਵਿਹਲਾ ਹੋ ਜਾਂਦਾ ਹੈ, ਉਸ ਵੇਲੇ ਤਾਂ ਨਾਮ ਸਿਮਰਨ ਕਰ ਹੀ ਸਕਦਾ ਹੈ ?

15. ਉ:—ਹੇ ਭਾਈਓ ! ਸੁਣੋ, ਜਦੋਂ ਮਨੁੱਖ ਬੁੱਢਾ ਹੋ ਜਾਂਦਾ ਹੈ, ਜੁਆਨੀ ਖਿਸਕ ਜਾਂਦੀ ਹੈ, ਸਰੀਰ ਕਮਜ਼ੋਰ ਹੋ ਜਾਂਦਾ ਹੈ, ਸੰਘ ਬਲਗਮ ਨਾਲ ਰੁਕਿਆ ਰਹਿੰਦਾ ਹੈ, ਅੱਖਾਂ ਤੋਂ ਪਾਣੀ ਵਗਦਾ ਰਹਿੰਦਾ ਹੈ ।

16. ਪੈਰ (ਤੁਰਨੋਂ) ਰਹਿ ਜਾਂਦੇ ਹਨ, ਹੱਥ ਕੰਬਣ ਲਗ ਪੈਂਦੇ ਹਨ, (ਹੇ ਭਾਈ ! ਫਿਰ ਭੀ ਇਸ ਮਾਇਆ ਵੇਹੜੇ ਜੀਵ ਦੇ ਹਿਰਦੇ ਵਿਚ ਹਰੀ ਪ੍ਰਮੇਸ਼ਰ ਜੀ (ਦਾ ਨਾਮ) ਨਹੀਂ (ਵੱਸਦਾ) ।੭।

17. ਹੇ ਭਾਈ ! ਬੁੱਢਾ ਹੋ ਜਾਣ ਤੇ ਅਕਲ ਟਿਕਾਣੇ ਨਹੀਂ ਰਹਿੰਦੀ, ਕੇਸ ਕਾਲੇ ਤੋਂ ਚਿੱਟੇ ਹੋ ਜਾਂਦੇ ਹਨ, (ਹੁਣ) ਘਰ ਵਿਚ ਰਖਿਆ ਹੋਇਆ ਕਿਸੇ ਨੂੰ ਚੰਗਾ (ਹੀ) ਨਹੀਂ ਲਗਦਾ (ਪਰ ਫਿਰ ਭੀ ਇਹ ਮਨੁੱਖ ਪ੍ਰਮੇਸ਼ਰ ਜੀ ਦੇ ਨਾਮ ਨੂੰ ਭੁਲਾਈ ਰਖਦਾ ਹੈ) ।

ਪ੍ਰ:—ਕਿਉਂ ਜੀ ! ਆਖਰ ਇਸ ਜੀਵ ਦੀ ਇਹ ਦਸ਼ਾ ਕਿਉਂ ਹੁੰਦੀ ਹੈ ?

18. ਉ:—ਹੇ ਭਾਈ ! ਇਹ ਪ੍ਰਮੇਸ਼ਰ ਦੇ ਨਾਮ ਨੂੰ ਵਸਾਰੀ ਰਖਦਾ ਹੈ, ਜਿਸ ਕਰ ਕੇ ਇਸ ਨੂੰ ਅਜਿਹੇ ਭੈੜਾ ਚਿੰਬੜੇ ਰਹਿੰਦੇ ਹਨ, ਜਿਨ੍ਹਾਂ ਕਰ ਕੇ ਜਮਰਾਜ ਇਸ ਨੂੰ ਮਾਰ ਕੇ ਧਿਆਨ ਨਾਲ ਨਰਕ ਵਿਚ ਲੈ ਜਾਂਦਾ ਹੈ ।੮।

ਪ੍ਰ:—ਸ੍ਰੀ ਜੀਉ ! ਇਹ ਮਨੁੱਖ ਇਨ੍ਹਾਂ ਦੋਸ਼ਾਂ ਤੋਂ ਬਚਣ ਲਈ ਨਾਮ ਦਾ ਸਿਮਰਨ ਕਿਉਂ ਨਹੀਂ ਕਰਦਾ ?

19. ਉ:—ਹੇ ਭਾਈਓ ! ਅਸਲ ਵਿਚ ਇਸ ਜੀਵ ਦੇ ਭੀ ਵਸ ਦੀ ਗਲ ਨਹੀਂ, (ਕਿਉਂਕਿ) ਪੂਰਬ ਜਨਮ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲੇਖਾ ਮਿਟਦਾ ਨਹੀਂ (ਜਿਤਨਾ ਚਿਰ ਉਹ ਲੇਖਾ ਮੌਜੂਦ ਹੈ) ਉਨ੍ਹਾਂ ਦੇ ਪ੍ਰਭਾਵ ਹੇਠ ਕੁਕਰਮ ਕਰ ਕਰ ਕੇ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ (ਦਸੋ) ਇਹ ਜੀਵ ਵਿਚਾਰਾ ਹੋਰ ਕਿਸਨੂੰ ਦੋਸ਼ ਦੇਵੇ ?।

20. ਹੇ ਭਾਈਓ ! ਅਸਲ ਗਲ ਤਾਂ ਇਹ ਹੈ ਕਿ, ਗੁਰੂ ਦੀ ਸਰਨ ਤੋਂ ਬਿਨਾ ਜ਼ਿੰਦਗੀ ਵਿਰਥਾ ਹੀ ਜਾਂਦੀ ਹੈ, ਵਿਕਾਰਾਂ ਵਿਚ ਪੈ ਕੇ ਮਨੁੱਖ ਹੋਰ ਆਤਮਕ ਮੌਤ ਸਹੇੜਦਾ ਜਾਂਦਾ ਹੈ, ਗੁਰੂ ਦੇ ਸ਼ਬਦ ਤੋਂ ਖੁੰਝ ਕੇ ਜਿੰਦਗੀ (ਵਿਕਾਰਾਂ ਵਿਚ) ਸੜ ਜਾਂਦੀ ਹੈ ।੯।

21. ਹੇ ਭਾਈ ! ਇਹ ਜੀਵ ਦੁਨੀਆਂ ਦੀਆਂ ਖੁਸ਼ੀਆਂ ਮਾਣਨ ਵਿਚ, ਰਸ ਭੋਗਣ ਵਿਚ ਤੇ ਹੋਰ ਫੋਕੇ ਤੇ ਮੰਦੇ ਕਰਮ ਕਰਨ ਵਿਚ ਪੈ ਕੇ ਖੁਆਰ ਹੁੰਦਾ ਹੈ ।

22. ਹੇ ਪਿਆਰੇ ! ਇਹ ਜੀਵ ਨਾਮ ਨੂੰ ਵਿਸਾਰ ਕੇ ਲੋਭ ਵਿਚ ਫਸ ਕੇ ਮੂਲ ਭੀ ਗਵਾ ਲੈਂਦਾ ਹੈ, ਆਖਰ ਇਸ ਦੇ ਸਿਰ ਉਤੇ ਧਰਮ ਰਾਜ ਦਾ ਡੰਡਾ ਪੈਂਦਾ ਹੈ ।੧੦।

ਪ੍ਰ:—ਗੁਰਦੇਵ ਜੀਓ ! ਆਖਰ ਪਵਿਤ੍ਰ ਜੀਵਨ ਵਾਲੇ ਕਿਵੇਂ ਬਣ ਸਕੀਦਾ ਹੈ ?

23. ਉ:—ਹੇ ਭਾਈ ! ਜੋ ਜੀਵ ਗੁਰੂ ਦੀ ਸ਼ਰਣ ਪੈਣ ਵਾਲੇ ਪ੍ਰਮੇਸ਼ਰ ਦੇ ਨਾਮ ਦੇ ਗੁਣ ਗਾਉਂਦੇ ਹਨ, ਉਨ੍ਹਾਂ ਉਤੇ ਹਰੀ ਮੇਹਰ ਦੀ ਨਿਗਾਹ ਕਰਦਾ ਹੈ ।

24. ਉਹ ਜਗਤ ਵਿਚ ਹਰੀ ਗੋਬਿੰਦ ਬੇਅੰਤ ਪੂਰਨ ਸਰਬ ਵਿਆਪਕ ਨੂੰ ਸਿਮਰ ਕੇ ਪਵਿਤਰ ਜੀਵਨ ਵਾਲੇ ਹੋ ਜਾਂਦੇ ਹਨ ।੧੧।

ਪ੍ਰ:—ਸ੍ਰੀ ਜੀਉ ! ਦਸੋ, ਆਖਰ ਸਾਨੂੰ ਕੀ ਕਰਦੇ ਰਹਿਣਾ ਚਾਹੀਦਾ ਹੈ ?

25. ਉ:—ਹੇ ਪਿਆਰੇ ! ਸੰਤ ਜਨਾਂ ਦੀ ਸੰਗਤ ਵਿਚ ਪ੍ਰੇਮ ਜੋੜ ਕੇ, ਪ੍ਰਮੇਸ਼ਰ ਜੀ ਦਾ ਨਾਮ ਸਿਮਰੋ ਅਤੇ ਗੁਰੂ ਜੀ ਦੇ ਬਚਨ (ਹਿਰਦੇ ਵਿਚ) ਸੰਭਾਲ ਕੇ ਰਖੋ ।

26. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਪ੍ਰਮੇਸ਼ਰ ਦੇ ਦਰ ਤੇ ਗੁਰੂ (ਦਾ ਬਚਨ) ਹੀ ਆਦਰ ਪਾਉਂਦਾ ਹੈ, ਸੰਤ ਜਨਾਂ ਦੀ ਸੰਗਤ ਹੀ ਕਬੂਲ ਪੈਂਦੀ ਹੈ । ਇਸ ਲਈ, (ਹੇ ਭਾਈ) (ਅਰਦਾਸ ਕਰੋ) ਕਿ ਹਰੀ (ਮੈਨੂੰ) ਉਨ੍ਹਾਂ ਸੰਤ ਜਨਾਂ ਦੇ ਚਰਨਾਂ ਦੀ ਧੂੜ (ਦੇਹ) ।੧੨।੮।

**ਭਾਵਾਰਥ** :—ਜੀਵ ਮਾਤਾ ਦੇ ਪੇਟ ਵਿਚ ਤਾਂ ਹਰੀ ਦਾ ਧਿਆਨ ਰਖਦਾ ਹੈ, (੧) ਪਰ ਬਾਹਰ ਆ ਕੇ ਸ਼ੁਦਾਈ ਹੋ ਕੇ ਹਰੀ ਦੇ ਅਹਿਸਾਨ ਭੁੱਲ ਜਾਂਦਾ ਹੈ. (੨) ਆਉਣ ਵੇਲੇ ਤਾਂ ਜੀਵ ਚੰਗੇ ਆਦਰਸ਼ ਲੈ ਕੇ ਆਉਂਦਾ ਹੈ ਪਰ ਮਾਇਆ ਦੇ ਮੋਹ ਕਰ ਕੇ ਉਹ ਆਦਰਸ਼ ਭੁੱਲ ਜਾਂਦਾ ਹੈ, (੩) ਅਤੇ ਕਾਮ ਕ੍ਰੋਧ ਵਿਚ ਪੈ ਜਾਂਦਾ ਹੈ, (੪) ਖੁਸ਼ੀਆਂ ਭੋਗਦਾ ਹੋਇਆ ਭੁੱਲ ਜਾਂਦਾ ਹੈ ਕਿ ਕਾਲ ਸਿਰ ਤੇ ਖੜਾ ਹੈ (੫) ਇਹ ਨਹੀਂ ਜਾਣਦਾ ਕਿ ਮੇਰੀ ਮੇਰੀ ਕਰਦਿਆਂ ਇਹ ਪਦਾਰਥ ਮੌਤ ਖੋਹ ਲੈ ਜਾਵੇਗੀ ਇਨ੍ਹਾਂ ਦੇ ਨਾਸ ਹੋ ਜਾਣ ਨਾਲ ਜਦ ਭਰਮ ਦਾ ਪੜ੍ਹਦਾ ਲਹਿ ਜਾਵੇਗਾ ਤਦ ਫਿਰ ਪਛਤਾਵੇਂਗਾ, (੬) ਜਵਾਨੀ ਚਲੀ ਜਾਣ ਤੇ ਜਦ ਬੁਢੇਪਾ ਆ ਜਾਂਦਾ ਹੈ ਤੇ ਸਾਰੇ ਇੰਦ੍ਰੇ ਕੰਮ ਕਰਨ ਵਲੋਂ ਰਹਿ ਜਾਂਦੇ ਹਨ, ਤਾਂ ਭੀ ਭੁੱਲੜ ਮਨੁੱਖ ਹਰੀ ਨੂੰ ਯਾਦ ਨਹੀਂ ਕਰਦਾ, (੭) ਉਸ ਗਈ ਗੁਜਰੀ ਹਾਲਤ ਵਿਚ ਘਰ ਵਾਲੇ ਭੀ ਚਾਹੁੰਦੇ ਹਨ ਕਿ ਛੇਤੀ ਕੂਚ ਕਰੇ, ਅੰਤ ਮਰ ਕੇ ਜਮਾਂ ਦੇ ਵਸ ਪੈਂਦਾ ਹੈ, ਐਸੀ ਦੁਰਦਸ਼ਾ ਕਿਉਂ ਹੋਈ ? ਹਰੀ ਨੂੰ ਵਿਸਾਰਨ ਕਰ ਕੇ (੮) ਗੁਰੂ ਦੀ ਅਗਵਾਈ ਤੋਂ ਬਿਨਾ ਜੀਵਨ ਵਿਅਰਥ ਜਾਂਦਾ ਹੈ, (੯) ਨਾਮ ਨੂੰ ਵਿਸਾਰ ਕੇ ਐਸ਼ ਕਰਨ ਨਾਲ ਜ਼ਿੰਦੜੀ ਖੁਆਰ ਤੇ ਅਪਵਿਤ੍ਰ ਹੀ ਰਹਿੰਦੀ ਹੈ, (੧੦) ਜਿਹੜੇ ਜੀਵ ਹਰੀ ਦੀ ਮੇਹਰ ਨਾਲ ਗੁਰੂ ਦੇ ਰਾਹੀਂ ਹਰੀ ਦਾ ਜੱਸ ਕਰਦੇ ਹਨ, ਉਹ ਪਵਿਤ੍ਰ ਹੋ ਕੇ ਇਲਾਹੀ ਜੀਵਨ ਵਾਲੇ ਪੂਰਨ ਪੁਰਖ ਹੋ ਜਾਂਦੇ ਹਨ (੧੧) ਇਸ ਲਈ ਇਹੋ ਜਿਹੇ ਹਰੀ ਜਨਾਂ ਨੂੰ ਪ੍ਰੇਮ ਕਰ ਕੇ ਉਨ੍ਹਾਂ ਦੀ ਸੰਗਤ ਵਿਚ ਹਰੀ ਨੂੰ ਸਿਮਰੋ (੧੨) ।

**ੴ ਸਤਿਗੁਰ ਪ੍ਰਸਾਦਿ ॥**

**ਮਾਰੂ ਕਾਫੀ ਮਹਲਾ ੧ ਘਰੁ ੨ ॥**

1. **ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥**
2. **ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥੧॥**
3. **ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥**
4. **ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ਰਹਾਉ॥**
5. **ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥**
6. **ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥੨॥**
7. **ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥**
8. **ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥੩॥**
9. **ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ॥**
10. **ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥੪॥**
11. **ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥**
12. **ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥**
13. **ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥**
14. **ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥**
15. **ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ॥**
16. **ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ॥੭॥**
17. **ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥**
18. **ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ ॥੮॥੧॥੯॥**

**ਪਦ ਅਰਥ** :—ਆਵਉ—ਮੈਂ ਆਉਂਦੀ ਹਾਂ। ਵੰਞਉ—ਮੈਂ ਜਾਂਦੀ ਹਾਂ। ਡੁੰਮਣੀ—ਦੁ-ਮਨੀ, ਦੁਚਿੱਤੀ ਹੋ ਕੇ। ਕਿਤੀ—ਕਿਤਨੇ ਹੀ। ਕਰੇਉ—ਮੈਂ ਬਣਾਂਦੀ ਹਾਂ। ਸਾਧ ਨ—ਜੀਵ ਇਸਤ੍ਰੀ। ਢੋਈ—ਆਸਰਾ। ਨ ਲਹੈ—ਨਹੀਂ ਲੈ ਸਕਦੀ। ਵਾਢੀ—ਪਰਦੇਸਣ, ਵਿਛੜੀ ਹੋਈ। ਕਿਉ ਧੀਰੇਉ—ਮੈਂ ਕਿਵੇਂ ਧੀਰਜ ਹਾਸਲ ਕਰ ਸਕਦੀ ਹਾਂ ? ।੧।

ਮੈਡਾ—ਮੇਰਾ। ਰਤਾ—ਰੰਗਿਆ ਹੋਇਆ ਹੈ। ਪਿਰ—ਪਤੀ। ਹਉ—ਮੈਂ। ਘੋਲਿ ਘੁਮਾਈ—ਵਾਰਨੇ ਜਾਂਦੀ ਹਾਂ। ਖੰਨੀਐ ਕੀਤੀ—ਟੋਟੇ ਟੋਟੇ ਹੁੰਦੀ ਹਾਂ। ਹਿਕ—ਇਕ। ਭੋਰੀ—ਰਤਾ ਕੁ ਸਮਾਂ। ਨਦਰਿ—ਮੇਹਰ ਦੀ ਨਿਗਾਹ ਨਾਲ। ਨਿਹਾਲਿ—(ਮੇਰੇ ਵਲ) ਵੇਖ ।੧। ਰਹਾਉ।

ਪੇਈਅੜੈ—ਪੇਕੇ ਘਰ ਵਿਚ, ਇਸ ਜਨਮ ਵਿਚ। ਡੋਹਾਗਣੀ—ਦੁਹਾਗਣ, ਮੰਦੇ ਭਾਗਾਂ ਵਾਲੀ, ਵਿਛੜੀ ਹੋਈ। ਸਾਹੁਰੜੈ—ਸਹੁਰੇ ਘਰ ਵਿਚ, ਪ੍ਰਮਾਤਮਾਂ ਦੇ ਦੇਸ਼ ਵਿਚ, ਪ੍ਰਭੂ ਦੇ ਚਰਨਾਂ ਵਿਚ। ਕਿਉ ਜਾਉ—ਮੈਂ ਕਿਵੇਂ ਪਹੁੰਚ ਸਕਦੀ ਹਾਂ ?। ਗਲਿ—ਗਲ ਵਿਚ, ਗਲ ਤਕ। ਮੁਠੜੀ—ਮੈਂ ਠੱਗੀ ਗਈ ਹਾਂ। ਝੂਰਿ ਮਰਾਉ—ਝੂਰ ਝੂਰ ਕੇ ਮਰਦੀ ਹਾਂ, ਦੁੱਖੀ ਹੁੰਦੀ ਹਾਂ ਤੇ ਆਤਮਕ ਮੌਤ ਸਹੇੜਦੀ ਹਾਂ ।੨।

ਸੰਮਲਾ—(ਜੇ) ਮੈਂ (ਹਿਰਦੇ ਵਿਚ) ਸੰਭਾਲ ਲਵਾਂ। ਘਰਿ—ਪਤੀ ਪ੍ਰਭੂ ਦੇ ਘਰ ਵਿਚ। ਸੁਖਿ—ਸੁਖ ਨਾਲ। ਸਵੰਧਿ—ਸੌਂਦੀਆਂ ਹਨ, ਸ਼ਾਂਤ ਚਿਤ ਰਹਿੰਦੀਆਂ ਹਨ। ਸੁਹਾਗਣੀ—ਚੰਗੇ ਭਾਗਾਂ ਵਾਲੀਆਂ। ਗੁਣਤਾਸੁ—ਗੁਣਾਂ ਦਾ ਖਜ਼ਾਨਾ ਪ੍ਰਭੂ ।੩।

ਨਿਹਾਲੀ—ਤੁਲਾਈ। ਕਾਪੜੁ—(ਪੱਟ ਦਾ ਹੀ) ਕੱਪੜਾ। ਅੰਗਿ—ਸਰੀਰ ਉਤੇ (ਪਹਿਨਦੀਆਂ ਹਨ)। ਮੁਤੀ—ਮੁਤੀਆਂ, ਛਡੀਆਂ ਹੋਈਆਂ, ਛੁੱਟੜ। ਡੁਖੀ—ਦੁੱਖਾਂ ਵਿਚ। ਰੈਣਿ—(ਜ਼ਿੰਦਗੀ ਦੀ) ਰਾਤ। ਵਿਹਾਇ—ਬੀਤਦੀ ਹੈ ।੪।

ਕਿਤੀ—ਕਿਤਨੇ ਹੀ। ਚਖਉ—ਮੈਂ ਚਖਾਂ। ਸਾਡੜੇ—ਸੁਆਦਲੇ ਪਦਾਰਥ। ਵੇਸ—ਪਹਿਰਾਵੇ। ਕਰੇਉ—ਮੈਂ ਕਰਾਂ। ਜੋਬਨੁ—ਜੁਆਨੀ। ਬਾਦਿ—ਵਿਅਰਥ। ਗਇਅਮੁ—(ਮੇਰਾ ਜੋਬਨ) ਗਿਆ। ਵਾਢੀ—ਛੁੱਟੜ ।੫।

ਸੰਦਾ—ਦਾ। ਸਚੇ ਸੰਦਾ—ਸਦਾ ਥਿਰ ਪਤੀ ਪ੍ਰਭੂ ਦਾ। ਸਦੜਾ—ਪਿਆਰ ਭਰਿਆ ਸੁਨੇਹਾ। ਗੁਰ ਵੀਚਾਰਿ—ਗੁਰੂ ਦੀ ਬਾਣੀ ਦੀ ਵਿਚਾਰ ਰਾਹੀਂ। ਬੈਹਣਾ—ਸੰਗਤਿ, ਸੰਗ। ਸਚੇ ਸਚਾ ਬੈਹਣਾ-ਸਦਾ ਥਿਰ ਪ੍ਰਭੂ ਦਾ ਸਦਾ ਥਿਰ ਸਾਥ। ਨਦਰੀ ਨਦਰਿ—ਮੇਹਰ ਦੀ ਨਜਰ ਕਰਨ ਵਾਲੇ ਦੀ ਨਜ਼ਰ ਨਾਲ। ਪਿਆਰਿ—ਪਿਆਰ ਵਿਚ ।੬।

ਗਿਆਨੀ—ਪ੍ਰਮੇਸ਼ਰ ਨਾਲ ਸਾਂਝ ਪਾਣ ਵਾਲਾ ਬੰਦਾ। ਅੰਜਨੁ—ਸੁਰਮਾਂ। ਸਚ ਕਾ—ਸਦਾ ਥਿਰ ਪ੍ਰਭੂ ਦੇ ਨਾਮ ਦਾ। ਡੇਖਣਹਾਰੁ—ਉਹ ਪ੍ਰਮਾਤਮਾਂ ਜੋ ਸਭ ਜੀਵਾਂ ਦੀ ਸੰਭਾਲ ਕਰਨ ਦੇ ਸਮਰੱਥ ਹੈ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਬੂਝੈ—ਸਮਝਦਾ ਹੈ। ਜਾਣੀਐ—ਆਦਰ ਪਾਂਦਾ ਹੈ। ਗਰਬੁ—ਅਹੰਕਾਰ। ਨਿਵਾਰਿ—ਦੂਰ ਕਰ ਕੇ ।੭।

ਤਉ—ਤੈਨੂੰ। ਭਾਵਨਿ—ਜੋ ਪਸੰਦ ਆ ਜਾਂਦੀਆਂ ਹਨ। ਜੇਹੀਆ—ਵਰਗੀਆਂ। ਮੂ ਜੇਹੀਆ—ਮੇਰੇ ਵਰਗੀਆਂ। ਕਿਤੀਆਹ—ਅਨੇਕਾਂ ਹੀ। ਨਾਹੁ—ਨਾਥ, ਖਸਮ ਪ੍ਰਭੂ। ਤਿਨ—ਉਨ੍ਹਾਂ ਤੋਂ। ਸਚੈ—ਸਦਾ ਥਿਰ ਪ੍ਰਭੂ ਵਿਚ ।੮।

ਨੋਟ :—ਇਹ ਅਸਟਪਦੀ ਰਾਗ ਮਾਰੂ ਅਤੇ ਕਾਫੀ ਰਾਗ ਨੂੰ ਰਲਾ ਕੇ ਗਾਵਣੇ ਦੀ ਹਦਾਇਤ ਹੈ। ਇਹ ਪਛਮੀ ਤਰਜ਼ ਦੀ ਹੋਣ ਕਰਕੇ, ਇਸ ਵਿਚ ਲਹਿੰਦੀ ਦੇ ਬਹੁਤ ਲਫਜ਼ ਆਉਂਦੇ ਹਨ, ਜਿਵੇਂ :—ਡੁੰਮਣੀ, ਵਾਢੀ, ਮੈਡਾ, ਡੁਹਾਗਣੀ, ਸਾਡੜੇ, ਡੇਖੈ, ਮੁਦਿਤਮ, ਵੰਞਨਿ, ਲਡੇ, ਥੀਐ, ਡੇਹੁ, ਹਿਕਨੀ ਆਦਿ।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਉਸ ਸਾਈਂ ਜੀ ਵਲੋਂ ਵਿਛੌੜਾ ਤਾਂ ਅਨੁਭਵ ਹੁੰਦਾ ਹੈ, ਪਰ ਉਸ ਦੇ ਮਿਲਾਪ ਲਈ ਕੋਈ ਸਾਧਨ ਦਸੋ ?

1. **ਉ:**—ਹੇ ਪਿਆਰੇ ! ਸਾਧਨ ਇਕੋ ਹੀ ਜੋਦੜੀ ਹੈ, ਜੋ ਇਉਂ ਹੀ ਸਦਾ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰੀਤਮ ਪ੍ਰਭੂ ! ਤੈਥੋਂ ਵਿਛੜ ਕੇ ਮੈਂ ਡਿਡੋਲਿਕੀ, ਦੁਚਿੱਤੀ, ਉਦਾਸ ਹੋਈ ਹੋਈ (ਜਨਮਾਂ ਦੇ ਗੇੜ ਵਿਚ) ਭਟਕਦੀ ਫਿਰਦੀ ਹਾਂ। (ਦਿਲ ਦੇ ਧਰਵਾਸ ਲਈ) ਮੈਂ ਅਨੇਕਾਂ ਹੋਰ ਮਿੱਤਰ ਬਣਾਂਦੀ ਹਾਂ।

2. ਪਰ, ਹੇ ਸਾਈਆਂ ਜੀਉ ! ਮੈਂ ਜਦ ਤਕ ਤੈਥੋਂ ਵਿਛੜੀ ਹੋਈ ਹਾਂ, (ਦਸੋ) ਮੈਨੂੰ ਧਰਵਾਸ ਕਿਵੇਂ ਆਵੇ ? (ਤੈਥੋਂ ਵਿਛੜੀ) ਹੋਈ ਜੀਵ ਇਸਤ੍ਰੀ (ਕਿਸੇ ਹੋਰ ਥਾਂ) ਆਸਰਾ ਲਭ ਹੀ ਨਹੀਂ ਸਕਦੀ।੧।

**ਪ੍ਰ:**—ਆਪ ਮੰਗਦੇ ਕੀ ਹੋ ?

3. **ਉ:**—ਹੇ ਸਾਈਆਂ ਜੀਉ ! ਮੇਰਾ ਮਨ (ਤੈ) ਆਪਣੇ ਪਿਆਰੇ ਪਤੀ ਨਾਲ ਰੰਗਿਆ ਜਾਏ।

4. ਹੇ ਪ੍ਰੀਤਮ ਪ੍ਰਭੂ ! ਮੈਂ ਤੈਥੋਂ ਵਾਰਨੇ ਜਾਂਦੀ ਹਾਂ, ਕੁਰਬਾਨ ਜਾਂਦੀ ਹਾਂ, ਰਤਾ ਭਰ ਸਮਾਂ ਹੀ (ਮੇਰੇ ਵਲ) ਮੇਹਰ ਦੀ ਨਜ਼ਰ ਨਾਲ ਵੇਖ।੧। ਰਹਾਉ।

5. ਹੇ ਸੰਤਾਂ ਰੂਪ ਮੇਰੀਓ ਸਖੀਓ ! ਮੈਂ ਇਸ ਸੰਸਾਰ ਪੇਕੇ ਘਰ ਵਿਚ (ਸਾਰੀ ਉਮਰ ਹੀ) ਪ੍ਰਭੂ ਪਤੀ ਤੋਂ ਵਿਛੜੀ ਰਹੀ ਹਾਂ, (ਦਸੋ) ਮੈਂ ਪਤੀ ਪ੍ਰਭੂ ਦੇ ਦੇਸ਼ ਕਿਵੇਂ ਪਹੁੰਚ ਸਕਦੀ ਹਾਂ, ਭਾਵ ਮੈਂ ਇਸ ਜਨਮ ਵਿਚ ਛੁੱਟੜ ਹਾਂ, (ਸਹੁਰੇ ਪਤੀ ਦੇ ਹਜ਼ੂਰ) ਕਿਵੇਂ ਜਾ ਸਕਦੀ ਹਾਂ ?।

**ਪ੍ਰ:**—ਹੇ ਜੀਵ ਰੂਪ ਇਸਤ੍ਰੀਏ ! ਪ੍ਰਭੂ ਪਤੀ ਦੇ ਵਿਛੋੜੇ ਦਾ ਅਸਲ ਕਾਰਨ ਕੀ ਹੈ ?

6. **ਉ:**—ਹੇ ਮਹਾਂ ਪੁਰਸ਼ ਰੂਪੀ ਸਖੀਓ ! ਅਸਲ ਵਿਚ ਮੇਰੇ ਅਉਗਣ ਗਲ ਗਲ ਤਕ ਪਹੁੰਚ ਗਏ ਹਨ, (ਸਾਰੀ ਉਮਰ ਹੀ) ਮੈਨੂੰ ਅਉਗਣਾਂ ਨੇ ਠੱਗੀ ਰਖਿਆ ਹੈ, ਪਤੀ ਪ੍ਰਭੂ ਦੇ ਮਿਲਾਪ ਤੋਂ ਬਿਨਾ ਮੈਂ ਅੰਦਰੇ ਅੰਦਰ ਦੁਖੀ ਭੀ ਹੋ ਰਹੀ ਹਾਂ ਤੇ ਆਤਮਕ ਮੌਤ ਭੀ ਮੈਂ ਸਹੇੜ ਲਈ ਹੈ।੨।

**ਪ੍ਰ:**—ਹੇ ਜੀਵ ਰੂਪ ਇਸਤ੍ਰੀਏ ! ਆਖਰ ਤੂੰ ਉਸ ਪਤੀ ਪ੍ਰਭੂ ਦੇ ਮਿਲਾਪ ਲਈ ਹੁਣ ਕੀ ਸਾਧਨ ਸੋਚ ਰਹੀ ਹੈਂ ?

7. **ਉ.**—ਹੇ ਸਖੀਓ ! ਹੁਣ ਤਾਂ ਮੈਂ ਇਹੋ ਹੀ ਸੋਚ ਵਿਚਾਰ ਕਰਦੀ ਹਾਂ ਕਿ, ਜੇ ਮੈਂ ਇਸ ਸੰਸਾਰ, ਪੇਕੇ ਘਰ ਵਿਚ ਪ੍ਰਮੇਸ਼ਰ ਪਤੀ ਨੂੰ (ਆਪਣੇ ਹਿਰਦੇ ਵਿਚ) ਸੰਭਾਲ ਰਖਾਂ ਤਾਂ ਪਤੀ ਪ੍ਰਭੂ ਦੇ ਦੇਸ਼ ਮੈਨੂੰ ਉਸ ਦੇ ਚਰਨਾਂ ਵਿਚ ਥਾਂ ਮਿਲ ਜਾਏ।

8. ਹੇ ਸਖੀਓ ! ਉਹ ਭਾਗਾਂ ਵਾਲੀਆਂ (ਜੀਵ ਇਸਤ੍ਰੀਆਂ, ਜੀਵਨ ਰਾਤਾਂ) ਸੁਖ ਨਾਲ ਸੌਂ ਕੇ ਗੁਜ਼ਾਰਦੀਆਂ ਹਨ, ਜਿਨ੍ਹਾਂ ਨੇ (ਪੇਕੇ ਘਰ ਵਿਚ) ਗੁਣਾਂ ਦਾ ਖਜ਼ਾਨਾ ਪਤੀ ਪ੍ਰਭੂ ਲਭ ਲਿਆ ਹੈ।੩।

**ਪ੍ਰ:**—ਹੇ ਜੀਵ ਰੂਪ ਇਸਤ੍ਰੀਏ ! ਤੂੰ ਪਤੀ ਪ੍ਰਭੂ ਦੇ ਵਿਛੋੜੇ ਦਾ ਕਿਤਨਾ ਕੁ ਦੁੱਖ ਅਨੁਭਵ ਕਰਦੀ ਹੈਂ ?

9. **ਉ:**—ਹੇ ਸਖੀਏ ! (ਜਿਨ੍ਹਾਂ ਮੰਦ ਭਾਗਣਾਂ ਨੇ ਪਤੀ ਪ੍ਰਭੂ ਨੂੰ ਭੁਲਾ ਦਿਤਾ, ਤੇ ਛੁੱਟੜ ਹੋ ਗਈਆਂ, ਉਹ) ਜੇ ਰੇਸ਼ਮ ਦਾਂ ਲੇਫ ਲੈਣ, ਰੇਸ਼ਮ ਦੀ (ਹੀ) ਤੁਲਾਈ ਲੈਣ ਅਤੇ ਹੋਰ ਕਪੜਾ ਭੀ ਰੇਸ਼ਮ ਦਾ ਹੀ ਬਣਾ ਕੇ ਸਰੀਰ ਉਤੇ ਵਰਤਣ।

10. ਤਾਂ ਭੀ ਉਨ੍ਹਾਂ ਵਿਛੜੀਆਂ ਹੋਈਆਂ ਦੀ ਜੀਵਨ ਰਾਤ ਦੁੱਖਾਂ ਵਿਚ ਹੀ ਬੀਤਦੀ ਹੈ।੪।

**ਪ੍ਰ:**—ਹੇ ਜੀਵ ਰੂਪ ਇਸਤ੍ਰੀਏ ! ਤੂੰ ਅਨੇਕਾਂ ਸੁਆਦਲੇ ਖਾਣੇ ਅਤੇ ਸੋਹਣੇ ਪਹਿਰਾਵੇ ਪਹਿਨਦੀ ਹੋਈ ਭੀ ਕਿਉਂ ਦੁੱਖੀ ਹੋ ਰਹੀ ਹੈਂ ?

11. **ਉ:**—ਹੇ ਸਖੀਓ ! ਮੈਂ ਤਾਂ ਇਉਂ ਹੀ ਅਨੁਭਵ ਕਰਦੀ ਹਾਂ ਕਿ, ਜੇ ਮੈਂ ਅਨੇਕਾਂ ਸੁਆਦਲੇ ਖਾਣੇ (ਭੀ) ਖਾਂਦੀ ਰਵਾਂ ਅਤੇ ਅਨੇਕਾਂ ਹੀ ਸੋਹਣੇ ਪਹਿਰਾਵੇ ਕਰਦੀ ਰਹਾਂ।

12. ਹੇ ਸਖੀਓ ! ਫਿਰ ਭੀ ਪਤੀ ਪ੍ਰਭੂ ਤੋਂ ਵਿਛੜ ਕੇ ਮੇਰੀ ਜੁਆਨੀ ਵਿਅਰਥ ਹੀ ਜਾ ਰਹੀ ਹੈ, ਜਦੋਂ ਤੱਕ ਮੈਂ ਛੁੱਟੜ ਹਾਂ ਮੈਂ (ਸਾਰੀ ਉਮਰ) ਝੁਰ ਝੁਰ ਕੇ ਹੀ ਜੀਵਨ ਗੁਜ਼ਾਰਦੀ ਰਵਾਂਗੀ।੫।

**ਪ੍ਰ:**—ਹੇ ਜੀਵ ਇਸਤ੍ਰੀਏ ! ਤੂੰ ਹੁਣ ਉਸ ਪਤੀ ਪ੍ਰਭੂ ਦੇ ਮਿਲਾਪ ਲਈ ਕੀ ਸਾਧਨ ਸੋਚ ਰਹੀ ਹੈਂ ?

13. **ਉ:**—ਹੇ ਸਖੀਏ ! ਹੁਣ ਤਾਂ ਮੈਨੂੰ ਇਹੋ ਹੀ ਵਿਚਾਰ ਫੁਰਦੀ ਹੈ ਕਿ, ਜੇ ਕਰ (ਉਸ) ਸਦਾ ਥਿਰ ਪ੍ਰਭੂ ਦਾ ਪਿਆਰ ਸੁਨੇਹਾ ਸਤਿਗੁਰੂ ਦੀ ਬਾਣੀ ਦੀ ਵੀਚਾਰ ਦੀ ਰਾਹੀਂ ਸੁਣਦੇ ਰਹੀਏ।

14. ਤਾਂ ਉਸ ਸਦਾ ਥਿਰ ਪਤੀ ਪ੍ਰਭੂ ਦਾ ਸਦਾਂ ਲਈ ਸਾਥ ਮਿਲ ਜਾਂਦਾ ਹੈ, ਤਾਂ ਉਹ ਮੇਹਰ ਦੀ ਨਜ਼ਰ ਵਾਲਾ ਪ੍ਰਭੂ ਮੇਹਰ ਦੀ ਨਜ਼ਰ ਨਾਲ ਤਕਦਾ ਹੈ ਤੇ ਉਸ ਦੇ ਪਿਆਰ ਵਿਚ ਲੀਨ ਹੋ ਜਾਈਦਾ ਹੈ।੬।

**ਪ੍ਰ:**—ਹੇ ਸਖੀਏ ! ਉਹ ਕੌਣ ਜੀਵ ਇਸਤ੍ਰੀਆਂ ਹਨ ਜੋ ਪ੍ਰਭੂ ਪਤੀ ਦਾ ਦੀਦਾਰ ਕਰ ਲੈਂਦੀਆਂ ਹਨ ?

15. **ਉ:**—ਹੇ ਭਾਈ ! ਜੋ ਪ੍ਰਮਾਤਮਾਂ ਨਾਲ ਜਾਣ ਪਛਾਣ ਪਾਣੇ ਵਾਲਾ ਸਦਾ ਥਿਰ ਪ੍ਰਭੂ ਦੇ ਨਾਮ ਦਾ ਸੁਰਮਾਂ ਮਨ ਬੁਧੀ ਰੂਪ ਨੇਤ੍ਰਾਂ ਵਿਚ ਵਰਤਦਾ ਹੈ, ਉਹ ਉਸ ਪ੍ਰਭੂ ਦਾ ਦੀਦਾਰ ਕਰ ਲੈਂਦਾ ਹੈ ਜੋ ਸਭ ਜੀਵਾਂ ਦੀ ਸੰਭਾਲ ਕਰਨ ਦੇ ਸਮਰੱਥ ਹੈ।

16. ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੀ ਸ਼ਰੇਨ ਪੈ ਕੇ (ਇਸ ਭੇਤ ਨੂੰ) ਸਮਝ ਲੈਂਦਾ ਹੈ, ਉਹ ਹਉਮੈਂ ਅਹੰਕਾਰ ਦੂਰ

ਕਰਕੇ (ਪ੍ਰਭੂ ਦੀ ਹਜ਼ੂਰੀ ਵਿਚ) ਆਦਰ ਪਾਂਦਾ ਹੈ ।੭।

ਪ੍ਰ:—ਹੇ ਜੀਵ ਇਸਤ੍ਰੀਏ ! ਆਖਰ ਤੇਰੇ ਅੰਤਰ ਆਤਮੇਂ ਹੁਣ ਕੀ ਵਿਸ਼ਵਾਸ ਹੈ ?

17. ਉ:—ਹੇ ਸਖੀਏ ! ਮੈਨੂੰ ਤਾਂ ਹੁਣ ਇਉਂ ਹੀ ਨਿਸਚਾ ਹੋ ਆਇਆ ਹੈ ਕਿ, ਹੇ ਪਤੀ ਪ੍ਰਭੂ ! ਜਿਹੜੀਆਂ ਜੀਵ ਇਸਤ੍ਰੀਆਂ ਤੈਨੂੰ ਚੰਗੀਆਂ ਲਗਦੀਆਂ ਹਨ, ਉਹ ਤੇਰੇ ਵਰਗੀਆਂ ਹੀ ਹੋ ਜਾਂਦੀਆਂ ਹਨ, (ਪਰ ਤੇਰੀ ਮੇਹਰ ਦੀ ਨਜ਼ਰ ਤੋਂ ਵਾਂਝੀਆਂ ਹੋਈਆਂ) ਮੇਰੇ ਵਰਗੀਆਂ ਭੀ ਅਨੇਕਾਂ ਹੀ ਹਨ ।

18. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜਿਹੜੀਆਂ ਜੀਵ ਰੂਪ ਇਸਤ੍ਰੀਆਂ ਸਦਾ ਥਿਰ ਪ੍ਰਭੂ ਦੇ ਪਿਆਰ ਵਿਚ ਰੰਗੀਆਂ ਰਹਿੰਦੀਆਂ ਹਨ, ਉਨ੍ਹਾਂ (ਦੇ ਹਿਰਦੇ) ਤੋਂ ਪਤੀ ਪ੍ਰਭੂ ਕਦੇ ਭੀ ਨਹੀਂ ਵਿਛੜਦਾ ।੮।੧।੯।

ਨੋਟ:—ਪਹਿਲੀਆਂ ੮ ਅਸਟਪਦੀਆਂ 'ਘਰੁ ੧' ਦੀਆਂ ਸਨ। ਇਥੋਂ 'ਘਰੁ ੨' ਦੀਆਂ ਸ਼ੁਰੂ ਹੁੰਦੀਆਂ ਹਨ। 'ਘਰੁ ੨' ਦੀ ਇਹ ਪਹਿਲੀ ਅਸਟਪਦੀ ਹੈ। ਕੁਲ ਜੋੜ ੯ ਹੈ, ਵੇਖੋ ਅਖੀਰਲੇ ਅੰਕ ।੧।੯।

**ਭਾਵਾਰਥ** :—ਇਸਤ੍ਰੀ ਭਾਵੇਂ ਕਿਤਨੇ ਹੀ ਸੁਖ ਦੇ ਵੇਸ ਕਰੇ, ਜਦੋਂ ਤੀਕ ਪਤੀ ਦੀ ਨਹੀਂ ਬਣਦੀ ਤੇ ਉਹ ਇਸ ਨੂੰ ਨਹੀਂ ਅਪਣਾਂਦਾ, ਤਦ ਤਕ ਉਸ ਦਾ ਸਾਰਾ ਸ਼ਿੰਗਾਰ ਵਿਅਰਥ ਹੀ ਜਾਂਦਾ ਹੈ, ਇਸੇ ਤਰ੍ਹਾਂ ਮਨੁੱਖ ਭਾਵੇਂ ਕਿਤਨੇ ਹੀ ਸਾਧਨ ਕਰੇ, ਜਦ ਤਕ ਹਰੀ ਨੂੰ ਪਿਆਰ ਕਰ ਕੇ ਉਸ ਦਾ ਪੂਰਨ ਰੂਪ ਵਿਚ ਭਗਤ ਨਹੀਂ ਬਣ ਜਾਂਦਾ ਤਦ ਤਕ ਉਸ ਦਾ ਜੀਵਨ ਸਫਲ ਨਹੀਂ ਹੋ ਸਕਦਾ, ਮਨੁੱਖ ਨੂੰ ਚਾਹੀਦਾ ਹੈ ਕਿ ਹਉਮੈਂ ਨੂੰ ਛਡ ਕੇ ਗੁਰੂ ਤੋਂ ਸੱਚਾ ਗਿਆਨ ਹਾਸਲ ਕਰੇ ਤੇ ਪ੍ਰਭੂ ਪਤੀ ਦਾ ਬਣ ਜਾਏ ।

**ਮਾਰੂ ਮਹਲਾ ੧ ॥**

**1. ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥**
**2. ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥**
**3. ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥**
**4. ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ਰਹਾਉ॥**
**5. ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥**
**6. ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ ॥੨॥**
**7. ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ॥**
**8. ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ ॥੩॥**
**9. ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥**
**10. ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥੪॥**
**11. ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥**
**12. ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥੫॥**
**13. ਪਤਣਿ ਕੂਕੇ ਪਾਤਣੀ ਵੰਞਹੁ ਧ੍ਰੂਕਿ ਵਿਲਾੜਿ ॥**
**14. ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥੬॥**
**15. ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥**
**16. ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥੭॥**
**17. ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥**
**18. ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥੮॥੨॥੧੦॥**

**ਪਦ ਅਰਥ** :—ਸਸੁੜੀਆਹ—ਪਿਆਰੀਆਂ ਸੱਸਾਂ। ਸੇ—ਉਹ। ਸਚਾ—ਸਦਾ ਥਿਰ ਰਹਿਣ ਵਾਲਾ। ਸਹੀਆਹ—ਸਹੇਲੀਆਂ, ਸਤਸੰਗੀ ।੧।

ਬਲਿਹਾਰੀ—ਸਦਕੇ। ਸਦ—ਸਦਾ। ਜਾਉ—ਮੈਂ ਜਾਂਦੀ ਹਾਂ। ਏਤਾ—ਇਤਨਾ, ਬਹੁਤਾ ਜਿਆਦਾ। ਭਵਿ—ਭੌਂ ਭੌਂ ਕੇ। ਗੁਰਿ—ਗੁਰੂ ਨੇ। ਮੇਲਿਮੁ—ਮੈਨੂੰ ਮਿਲਾਇਆ। ਦਿਤਮੁ ਮਿਲਾਇ—ਮੈਨੂੰ ਮਿਲਾ ਦਿਤਾ ।੧। ਰਹਾਉ।

ਦੇਰ—ਦਿਰਾਣੀਆਂ। ਵੰਞਨਿ—ਚਲੀਆਂ ਜਾਂਦੀਆਂ। ਪੂਰ—ਬੇੜੀ ਦੇ ਮੁਸਾਫ਼ਰਾਂ ਦੇ ਪੂਰ। ਪਹੀਆਹ—ਮੁਸਾਫਰਾਂ ਦੇ। ਪਹੀ—ਰਾਹੀ, ਪਾਂਧੀ, ਮੁਸਾਫਿਰ ।੨।

ਮਾਮਾਣੀਆ—ਮਾਮੀਆਂ। ਤੈ—ਅਤੇ। ਭਾਇਰ—ਭਰਾ। ਸਾਥ—ਕਾਫਲੇ। ਲਡੇ—ਲਦੇ (ਜਾ ਰਹੇ ਹਨ)। ਨਾਠੀ—ਪਰਾਹੁਣਾ। ਘਣੀ—ਬਹੁਤ ।੩।

ਸਾਚਉ—ਸਦਾ ਥਿਰ ਰਹਿਣ ਵਾਲਾ। ਰੰਗਿ—ਪ੍ਰੇਮ ਰੰਗ ਵਿਚ। ਰੰਗਾਵਲੋ—ਰੰਗਿਆ ਹੋਇਆ। ਸਖੀ—ਹੇ ਸਖੀ। ਸਚਿ—ਸਦਾ ਥਿਰ ਪ੍ਰਭੂ ਦੇ ਨਾਮ ਵਿਚ (ਜੁੜਿਆਂ)। ਥੀਐ—ਹੁੰਦਾ। ਸਹੁ—ਖਸਮ। ਰੰਗਿ—ਪ੍ਰੇਮ ਨਾਲ। ਰਵੰਤ—(ਆਪਣੇ ਨਾਲ) ਮਿਲਾਂਦਾ ਹੈ, ਮਾਣਦਾ ਹੈ ।੪।

ਰੁਤੀ—ਰੁਤਾਂ। ਜਿਤੁ—ਜਿਸ ਜਿਸ (ਰੁੱਤ) ਵਿਚ। ਸਾ ਧਨ—ਜੀਵ ਇਸਤ੍ਰੀ। ਸੁਖਿ—ਸੁਖ ਵਿਚ। ਸੁਤੀ—ਸ਼ਾਂਤ ਚਿਤ ਹੋ ਗਈ। ਨਿਸਿ—ਰਾਤ। ਡੇਹੁ—ਦਿਨ ।੫।

ਪਤਣਿ—ਪੱਤਣ ਉਤੇ। ਪਾਤਣੀ—ਮਲਾਹ। ਵੰਞਹੁ—ਲੰਘ ਜਾਉ। ਧ੍ਰੂਕਿ—ਦੌੜ ਕੇ। ਵਿਲਾੜਿ—ਛਾਲ ਮਾਰ ਕੇ। ਪਵੰਦੜੇ—ਪੈਂਦੇ, ਅੱਪੜੇ। ਡਿਠੁ—ਵੇਖੇ ਹਨ। ਬੋਹਿਥਿ—ਜਹਾਜ ਵਿਚ। ਚਾੜਿ—ਚੜ੍ਹਕੇ, ਚੜ੍ਹ ।੬।

ਹਿਕਨੀ—ਕਈ (ਜੀਵ ਰਾਹੀਆਂ) ਨੇ। ਹਿਕਿ—ਕਈ। ਹਿਕ—ਇਕ। ਲਦਿ—ਲਦ ਕੇ। ਭਾਰੇ—(ਪਾਪਾਂ ਦੇ ਭਾਰ

ਨਾਲ) ਭਾਰੇ । ਭਰਨਾਲਿ—ਸਮੁੰਦਰ ਵਿਚ (ਡੁੱਬ ਗਏ)। ਸਚੁ—ਸਦਾ ਥਿਰ ਰਹਿਣ ਵਾਲਾ ਨਾਮ ਵੱਖਰ। ਵਣੰਜਿਆ—ਖਰੀਦਿਆ, ਵਪਾਰ ਕੀਤਾ ।੭।

ਮਾਰੀਐ—ਮਾਰਨੀ ਚਾਹੀਦੀ ਹੈ । ਜੇਹੜਾ—ਜੇਹਾ, ਵਰਗਾ। ਸੋਇ—ਉਹ ਮਨੁਖ (ਜੇਹੜਾ ਹਉਮੈਂ ਮਾਰਦਾ ਹੈ) ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਗੁਰਮਤਿ ਅਨੁਸਾਰ ਤੁਸੀਂ ਸੱਚਾ ਸਾਕ ਸੰਸਾਰ ਵਿਚ ਕਿਸਨੂੰ ਮੰਨਦੇ ਹੋ, ਜੋ ਕਦੇ ਭੀ ਨਹੀਂ ਟੁੱਟਣ ਵਾਲਾ ?

1. ਉ:—ਹੇ ਭਾਈਓ ! ਅਸੀਂ ਤਾਂ ਗੁਰਮਤਿ ਅਨੁਸਾਰ ਵੇਖਦੇ ਹਾਂ ਕਿ, ਨਾ ਭੈਣਾਂ, ਨਾ ਭਰਜਾਈਆਂ, ਨਾ ਸੱਸਾਂ, ਕਿਸੇ ਦਾ ਭੀ ਉਹੋ ਜਿਹਾ ਸਾਕ ਨਹੀਂ, ਜੋ (ਸਤਿ ਸੰਗੀ) ਸਹੇਲੀਆਂ ਦਾ ਹੈ ।

2. ਪਰ (ਸਤਿ ਸੰਗੀਆਂ ਵਾਲਾ) ਸਦਾ ਥਿਰ ਰਹਿਣ ਵਾਲਾ ਸਾਕ ਕਦੇ ਭੀ ਨਹੀਂ ਟੁੱਟਦਾ, ਪਰ ਉਹ ਗੁਰੂ ਹੀ (ਸਤ ਸੰਗੀ) ਸਹੇਲੀਆਂ ਨਾਲ ਮਿਲਾਂਦਾ ਹੈ ।੧।

3. ਹੇ ਭੈਣੋ ! ਮੈਂ ਆਪਣੇ ਗੁਰੂ ਤੋਂ ਕੁਰਬਾਨ ਹਾਂ, ਸਦਾ ਕੁਰਬਾਨ ਜਾਂਦੀ ਹਾਂ ।

4. ਗੁਰੂ ਦੇ (ਮਿਲਾਪ ਤੋਂ) ਬਿਨਾ ਮੈਂ ਭੌਂ ਭੌਂ ਕੇ ਬਹੁਤ ਥਕ ਗਈ ਹਾਂ, (ਹੁਣ) ਗੁਰੂ ਨੇ ਮੈਨੂੰ ਪਤੀ ਮਿਲਾਇਆ ਹੈ, ਮੈਨੂੰ (ਪਤੀ) ਮਿਲਾ ਦਿਤਾ ਹੈ ।੧। ਰਹਾਉ ।

5. ਹੇ ਭਾਈਓ ! ਅਸੀਂ ਤਾਂ ਵੇਖਦੇ ਹਾਂ ਕਿ, ਫੁਫੀਆਂ, ਨਾਨੀਆਂ ਮਾਸੀਆਂ, ਦਿਰਾਣੀਆਂ, ਜਿਠਾਣੀਆਂ ।

6. ਇਹ ਸੰਸਾਰ ਵਿਚ ਆਉਂਦੀਆਂ ਹਨ ਤੇ ਚਲੀਆਂ ਜਾਂਦੀਆਂ ਹਨ, ਸਦਾ (ਸਾਡੇ ਨਾਲ) ਨਹੀਂ ਰਹਿੰਦੀਆਂ ਇਨ੍ਹਾਂ (ਸਾਕਾਂ ਅੰਗਾਂ) ਰਾਹੀਆਂ ਦੇ ਪੂਰਾਂ ਦੇ ਪੂਰ ਭਰੇ ਹੋਏ ਚਲੇ ਜਾਂਦੇ ਹਨ ।੨।

7. ਹੋਰ ਸੁਣੋ ! ਮਾਮੇ, ਮਾਮੀਆਂ, ਭਰਾ, ਪਿਉ ਤੇ ਮਾਂ (ਕਿਸੇ ਨਾਲ ਭੀ ਸੱਚਾ ਸਾਕ) ਨਹੀਂ ਬਣ ਸਕਦਾ (ਇਹ ਭੀ ਪ੍ਰਾਹੁਣਿਆਂ ਵਾਂਗ ਹਨ) ।

8. ਹੇ ਭਾਈ ! ਇਨ੍ਹਾਂ ਪ੍ਰਾਹੁਣਿਆਂ ਦੇ ਕਾਫਲੇ ਦੇ ਕਾਫਲੇ ਲਦੇ ਚਲੇ ਜਾ ਰਹੇ ਹਨ, ਸੰਸਾਰ ਦਰੀਆ ਦੇ ਪੱਤਣ ਉਤੇ ਇਨ੍ਹਾਂ ਦੀ ਭੀੜ ਲਗੀ ਪਈ ਹੈ ।੩।

ਪ੍ਰ:—ਕਿਉਂ ਜੀ ! ਆਖਰ ਇਨ੍ਹਾਂ ਵਿਚੋਂ ਕੋਈ ਸੱਚਾ ਭੀ ਹੈ ?

9. ਉ:—ਹੇ ਸਹੇਲੀਓ ! ਸਾਡਾ ਖਸਮ ਪ੍ਰਭੂ ਹੀ ਸਦਾ ਥਿਰ ਰਹਿਣ ਵਾਲਾ ਹੈ ਅਤੇ ਉਹ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ ।

10. ਉਸ ਸਦਾ ਥਿਰ ਨਾਮ ਵਿਚ ਜੁੜਿਆਂ ਉਸ ਨਾਲੋਂ ਕਦੇ ਭੀ ਵਿਛੋੜਾ ਨਹੀਂ ਹੁੰਦਾ, (ਚਰਨਾਂ ਵਿਚ ਜੁੜੀ ਜੀਵ ਇਸਤ੍ਰੀ ਨੂੰ) ਉਹ ਮਾਲਕ ਪਿਆਰ ਨਾਲ ਗਲੇ ਲਾਈ ਰਖਦਾ ਹੈ ।੪।

ਪ੍ਰ:—ਕਿਉਂ ਜੀ ! ਉਸ ਦੀ ਪਛਾਣ ਕੀ ਹੈ ?

11. ਉ:—ਹੇ ਭਾਈ ! ਜਿਹੜੀ ਜੀਵ ਰੂਪ ਇਸਤ੍ਰੀ ਖਸਮ ਪ੍ਰਭੂ (ਦੇ ਸੱਚੇ ਸਾਕ) ਨੂੰ ਪਛਾਣ ਲੈਂਦੀ ਹੈ, ਉਸ ਨੂੰ ਉਹ ਸਾਰੀਆਂ ਹੀ ਰੁਤਾਂ ਚੰਗੀਆਂ ਲਗਦੀਆਂ ਹਨ ਜਿਸ ਜਿਸ ਰੁੱਤ ਵਿਚ ਸਦਾ ਥਿਰ ਪ੍ਰਭੂ ਪਤੀ ਨਾਲ ਉਸ ਦਾ ਪਿਆਰ ਬਣਦਾ ਹੈ ।

12. (ਕਿਉਂਕਿ) ਉਹ ਜੀਵ ਇਸਤ੍ਰੀ ਦਿਨ ਰਾਤ ਪੂਰਨ ਅਨੰਦ ਵਿਚ ਸ਼ਾਂਤ ਚਿਤ ਰਹਿੰਦੀ ਹੈ ।੫।

ਪ੍ਰ:—ਸ੍ਰੀ ਜੀਉ ! ਕੀ ਕੋਈ ਅਜਿਹਾ ਉਪਕਾਰੀ ਮਲਾਹ ਭੀ ਆਪ ਜੀ ਨੇ ਤਕਿਆ ਹੈ ਜੋ ਕਿ ਇਸ ਸੰਸਾਰ ਦਰੀਆ ਤੋਂ ਪਾਰ ਹੋਣ ਲਈ ਪ੍ਰੇਰਨਾ ਕਰਦਾ ਹੋਵੇ ?

13. ਉ:—ਹੇ ਭਾਈਓ ! ਅਸੀਂ ਤਾਂ ਤਕਿਆ ਹੈ ਕਿ ਸੰਸਾਰ ਦਰਿਆ ਦੇ ਪੱਤਣ ਉਤੇ (ਖਲੋਤਾ) ਗੁਰੂ ਮਲਾਹ (ਜੀਵ ਰਾਹੀਆਂ ਨੂੰ) ਪੁਕਾਰ ਕੇ ਕਹਿ ਰਿਹਾ ਹੈ, ਕਿ, (ਹੇ ਜੀਵੋ) ਪ੍ਰਭੂ ਨਾਮ ਦੇ ਜਹਾਜ਼ ਵਿਚ ਚੜ੍ਹੋ ਤੇ ਦੌੜ ਕੇ ਛਾਲ ਮਾਰ ਕੇ ਪਾਰ ਲੰਘ ਜਾਵੋ ।

ਪ੍ਰ:—ਸ੍ਰੀ ਜੀਉ ! ਇਹ ਆਪ ਨੂੰ ਕਿਵੇਂ ਯਕੀਨ ਹੋਇਆ ਹੈ ?

14. ਉ:—ਹੇ ਪਿਆਰਿਓ ! ਸਤਿਗੁਰੂ ਦੇ ਜਹਾਜ਼ ਵਿਚ ਚੜ੍ਹਕੇ (ਸੰਸਾਰ ਦਰੀਆ ਤੋਂ) ਪਾਰ ਅਪੜੇ ਹੋਏ (ਅਨੇਕਾਂ ਹੀ ਪ੍ਰਾਣੀ) ਮੈਂ (ਆਪ) ਵੇਖੇ ਹਨ ।੬।

15. ਹੇ ਭਾਈਓ ! (ਸਤਿਗੁਰੂ ਦਾ ਹੋਕਾ ਸੁਣ ਕੇ) ਅਨੇਕਾਂ ਜੀਵਾਂ ਨੇ (ਸੰਸਾਰ ਦਰੀਆ ਤੋਂ ਪਾਰ ਲੰਘਣ ਲਈ ਪ੍ਰਭੂ ਦਾ ਨਾਮ ਵੱਖਰ ਗੁਰੂ ਦੇ ਜਹਾਜ ਵਿਚ) ਲੱਦ ਲਿਆ ਹੈ, ਅਨੇਕਾਂ ਹੀ ਲੱਦ ਕੇ ਪਾਰ ਪਹੁੰਚ ਗਏ ਹਨ, (ਪਰ ਅਨੇਕਾਂ ਹੀ ਐਸੇ ਭੀ ਮੰਦ ਭਾਗੀ ਹਨ ਜਿਨ੍ਹਾਂ ਗੁਰੂ ਦੀ ਪੁਕਾਰ ਦੀ ਪ੍ਰਵਾਹ ਨਹੀਂ ਕੀਤੀ ਤੇ ਉਹ ਵਿਕਾਰਾਂ ਦੇ ਭਾਰ ਨਾਲ) ਭਾਰੇ ਹੋ ਕੇ ਸੰਸਾਰ ਸਮੁੰਦ੍ਰ ਵਿਚ ਹੀ ਡੁੱਬ ਗਏ ਹਨ ।

16. ਪਰ, ਹਾਂ ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਸੁਣ ਕੇ ਸਦਾ ਥਿਰ ਰਹਿਣ ਵਾਲਾ ਨਾਮ ਵੱਖਰ ਖਰੀਦਿਆ ਹੈ, ਉਹ (ਸਦਾ ਥਿਰ ਪ੍ਰਭੂ ਦੇ) ਚਰਨਾਂ ਵਿਚ ਲੀਨ ਹੋ ਗਏ ਹਨ ।੭।

ਪ੍ਰ:—ਕਿਉਂ ਜੀ ਚਰਨਾਂ ਵਿਚ ਲੀਨ ਹੋਣ ਵਾਲਿਆਂ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ ?

17. ਉ:—ਹੇ ਪਿਆਰੇ ! ਅਜਿਹੇ ਭਾਗਾਂ ਵਾਲੇ ਬੰਦੇ ਇਹੋ ਨਿਸਚਾ ਰਖਦੇ ਹਨ ਕਿ, ਅਸੀਂ ਸਭ ਤੋਂ ਚੰਗੇ ਨਹੀਂ ਆਖੇ ਜਾ ਸਕਦੇ ਤੇ ਸਾਥੋਂ ਭੈੜਾ ਕੋਈ ਮਨੁੱਖ (ਜਗਤ ਵਿਚ) ਨਹੀਂ ਦਿਸਦਾ ।

18. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਪ੍ਰਭੂ ਦੇ ਚਰਨਾਂ ਵਿਚ ਇਕ ਮਿਕ ਹੋਣ ਲਈ ਹਉਮੈਂ ਦੂਰ ਕਰਨੀ ਚਾਹੀਦੀ ਹੈ, ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਪੈ ਕੇ ਹਉਮੈਂ ਦੂਰ ਕੀਤੀ ਹੈ, ਉਹ ਸਦਾ ਥਿਰ

ਪ੍ਰਭੂ ਵਰਗਾ ਹੀ ਬਣ ਗਿਆ ਹੈ ।੮।੨।੧੦।

**ਭਾਵਾਰਥ** :—ਘਰ ਦੇ ਸਾਕ ਸੰਬੰਧ, ਪ੍ਰਾਹੁਣਿਆਂ ਤੇ ਮੁਸਾਫਰਾਂ ਵਾਂਗੂੰ ਚਲਣਹਾਰ ਹਨ । ਤੋੜ ਨਿਭਣ ਵਾਲਾ ਕੇਵਲ ਇਕ ਹਰੀ ਦਾ ਨਾਮ ਹੀ ਹੈ, ਜਿਸ ਨੂੰ ਕਿ ਹਉਮੈਂ ਛਡ ਕੇ ਤੇ ਗੁਰੂ ਦੁਆਰਾ ਸੱਚ ਗ੍ਰਹਿਣ ਕਰ ਕੇ ਹੀ ਮਿਲ ਸਕਦੇ ਹਾਂ, ਹਉਮੈਂ ਛਡਣ ਤੋਂ ਭਾਵ ਇਹ ਹੈ ਕਿ ਕਿਸੇ ਨੂੰ ਆਪਣੇ ਤੋਂ ਨੀਵਾਂ ਨਹੀਂ ਸਮਝਣਾ । ਇਉਂ ਹੀ ਜਾਨਣਾ ਹੈ ਕਿ ਸਾਰੀ ਹੀ ਲੁਕਾਈ ਮੇਰੇ ਨਾਲੋਂ ਚੰਗੀ ਹੈ, ਇਹੋ ਹੀ ਸੱਚੀ ਗੁਰਮਤਿ ਧਾਰਨ ਕਰਨੇ ਯੋਗ ਹੈ ।

ਮਾਰੂ ਮਹਲਾ ੧ ॥

1. **ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥**
2. **ਸਦਾ ਸਾਹਿਬ ਕੈ ਰੰਗੇ ਰਾਤਾ**
   **ਅਨਦਿਨੁ ਨਾਮੁ ਵਖਾਣਾ ॥੧॥**
3. **ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥**
4. **ਤੂ ਕਰਤਾ ਤੂ ਦਾਨਾ ਬ ਨਾ**
   **ਤੇਰੈ ਨਾਮਿ ਤਰਾਉ ॥੧॥ ਰਹਾਉ ॥**
5. **ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥**
6. **ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥**
7. **ਗੁਰ ਦੁਆਰੈ ਨਾਉ ਪਾਈਐ**
   **ਬਿਨੁ ਸਤਿਗੁਰ ਪਲੈ ਨ ਪਾਇ ॥**
8. **ਸਤਿਗੁਰ ਕੈ ਭਾਣੈ ਮਨਿ ਵਸੈ**
   **ਤਾ ਅਹਿਨਿਸਿ ਰਹੈ ਲਿਵ ਲਾਇ ॥੩॥**
9. **ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ ॥**
10. **ਹੁਕਮੀ ਬਾਧੇ ਪਾਸੈ ਖੇਲਹਿ**
    **ਚਉਪੜਿ ਏਕਾ ਸਾਰੀ ॥੪॥**
11. **ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ**
    **ਨਾਉ ਪੰਡਿਤ ਪੜਹਿ ਗਾਵਾਰੀ ॥**
12. **ਨਾਉ ਵਿਸਾਰਹਿ ਬੇਦੁ ਸਮਾਲਹਿ**
    **ਬਿਖੁ ਭੂਲੇ ਲੇਖਾਰੀ ॥੫॥**
13. **ਕਲਰ ਖੇਤੀ ਤਰਵਰ ਕੰਠੇ**
    **ਬਾਗਾ ਪਹਿਰਹਿ ਕਜਲੁ ਝਰੈ ॥**
14. **ਏਹੁ ਸੰਸਾਰੁ ਤਿਸੈ ਕੀ ਕੋਠੀ**
    **ਜੋ ਪੈਸੈ ਸੋ ਗਰਬਿ ਜਰੈ ॥੬॥**
15. **ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ॥**
16. **ਕਹਤ ਨਾਨਕੁ ਗੁਰ ਸਚੇ ਕੀ ਪਉੜੀ**
    **ਰਹਸੀ ਅਲਖੁ ਨਿਵਾਸੀ ॥੭॥੩॥੧੧॥**

**ਪਦ ਅਰਥ** :—ਨ ਜਾਣਾ—ਮੈਂ ਨਹੀਂ ਸਮਝਦਾ । ਰੰਗੇ—ਰੰਗਿ ਹੀ,ਪ੍ਰੇਮ ਰੰਗ ਵਿਚ ਹੀ । ਰਾਤਾ—ਰੰਗਿਆ ਹੋਇਆ । ਅਨਦਿਨੁ—ਹਰ ਰੋਜ਼ । ਵਖਾਣਾ -ਮੈਂ ਸਿਮਰਦਾ ਹਾਂ ।੧।

ਬਾਬਾ—ਹੇ ਪ੍ਰਭੂ । ਹਾਂ—ਮੈਂ ਹਾਂ । ਨਾਵੈ—ਤੇਰੇ ਨਾਮ ਤੋਂ । ਜਾਉ—ਮੈਂ ਜਾਂਦਾ ਹਾਂ । ਦਾਨਾ—(ਸਭ ਦੇ ਦਿਲਾਂ ਦੀ) ਜਾਨਣ ਵਾਲਾ । ਬੀਨਾ—(ਸਭ ਜੀਵਾਂ ਦੇ ਕੰਮਾਂ ਨੂੰ) ਵੇਖਣ ਵਾਲਾ । ਨਾਮਿ—ਨਾਮ ਦੀ ਰਾਹੀਂ । ਤਰਾਉ—ਤਰਉ, ਮੈਂ ਪਾਰ ਲੰਘ ਸਕਦਾ ਹਾਂ ।੧। ਰਹਾਉ ।

ਮੂਰਖ ਸਿਰਿ ਮੂਰਖੁ—ਸਭ ਤੋਂ ਵਡਾ ਮੂਰਖ । ਜਿ—ਜਿਹੜਾ ।੨। ਦੁਆਰੈ—ਦਰ ਤੇ । ਪਲੈ ਨ ਪਾਇ—ਨਹੀਂ ਮਿਲ ਸਕਦਾ । ਭਾਣੈ—ਰਜ਼ਾ ਵਿਚ ਮਰਜ਼ੀ ਵਿਚ (ਤੁਰਿਆਂ)। ਮਨਿ—ਮਨ ਵਿਚ । ਅਹਿ—ਦਿਨ । ਨਿਸਿ—ਰਾਤ । ਲਿਵ ਲਾਇ—ਸੁਰਤਿ ਜੋੜਕੇ ।੩।

ਤੇ—ਉਹ ਬੰਦੇ । ਪਾਸੈ—ਪਾਸੇ ਵਿਚ, ਚਉਪੜ ਦੀ ਖੇਡ ਵਿਚ । ਏਕਾ ਸਾਰੀ—ਇਕੋ ਹੀ ਨਰਦ, ਇਕੋ ਮਾਇਆ ਦੀ ਤ੍ਰਿਸ਼ਨਾ ਦੀ ਨਰਦ ।੪।

ਜਗਿ—ਜਗਤ ਵਿਚ । ਭਰਮਿ—ਭਟਕਣਾ ਵਿਚ । ਭੁਲਾਨਾ—(ਜੀਵਨ ਰਾਹ ਤੋਂ) ਭੁਲਾ ਹੋਇਆ । ਪੜਹਿ—ਪੜ੍ਹਦੇ ਹਨ । ਗਾਵਾਰੀ—ਮੂਰਖਾਂ ਦੀ ਵਿਦਿਆ । ਨਾਉ—ਪ੍ਰਮਾਤਮਾਂ ਦਾ ਨਾਉ । ਸਮਾਲਹਿ—ਸਾਂਭਦੇ ਹਨ, ਚੇਤੇ ਰਖਦੇ ਹਨ । ਬਿਖੁ—ਜ਼ਹਿਰ, ਮਾਇਆ ਦੀ ਤ੍ਰਿਸ਼ਨਾਂ ਜੋ ਆਤਮਕ ਜੀਵਨ ਵਾਸਤੇ ਜ਼ਹਿਰ ਸਮਾਨ ਹੈ । ਲੇਖਾਰੀ—ਵਿਦਵਾਨ ।੫।

ਕੰਠੇ—ਦਰੀਆ ਦੇ ਕੰਢੇ । ਬਾਗਾ—ਚਿੱਟੇ ਕੱਪੜੇ । ਝਰੈ—ਝਰਦਾ ਹੈ, ਉਡ ਉਡ ਕੇ ਪੈਂਦਾ ਹੈ । ਤਿਸੈ ਕੀ—ਤ੍ਰਿਸ਼ਨਾ ਦੀ । ਪੈਸੈ—ਪੈਂਦਾ ਹੈ, ਕਾਬੂ ਆ ਜਾਂਦਾ ਹੈ । ਜਰੈ—ਸੜਦਾ ਹੈ ।੬।

ਰਯਤਿ—ਪਰਜਾ, ਜਨਤਾ । ਕਹਾ—ਕਿਥੇ ਗਏ ? । ਸਬਾਏ—ਸਾਰੇ । ਦੁਹੁ ਅੰਤਰਿ—ਜਿਮੀਂ ਅਸਮਾਨ ਦੇ ਅੰਦਰ, ਇਸ ਦੁਨੀਆਂ ਵਿਚ । ਜਾਸੀ-ਨਾਸ ਹੋ ਜਾਏਗਾ । ਰਹਸੀ—ਸਦਾ ਟਿਕਿਆ ਰਹੇਗਾ, ਅਟੱਲ ਆਤਮਕ ਜੀਵਨ ਵਾਲਾ ਹੋ ਜਾਵੇਗਾ । ਨਿਵਾਸੀ—ਨਿਵਾਸ ਰਖਣ ਵਾਲਾ ਸੁਰਤਿ ਜੋੜੀ ਰਖਣ ਵਾਲਾ ।੭।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ, ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਨ ਵਾਲੇ ਹਨ, ਉਨ੍ਹਾਂ ਨੂੰ ਸੰਸਾਰੀ ਲੋਕ ਮੂਰਖ ਸਮਝਦੇ ਹਨ ਅਤੇ ਜੋ ਨਾਮ ਸਿਮਰਨ ਵਲੋਂ ਸਖਣੇ ਹਨ ਉਨ੍ਹਾਂ ਨੂੰ ਸਿਆਣੇ ਸਮਝਿਆ ਜਾਂਦਾ ਹੈ, ਪਰ ਇਸ ਬਾਰੇ ਆਪ ਦੇ ਕੀ ਵਿਚਾਰ ਹਨ ?

1. **ਉ**:—ਹੇ ਭਾਈਓ ! ਇਹ ਮਾਇਆ ਮਦ ਲੋਕਾਂ ਦੀ ਆਦਿ ਤੋਂ ਹੀ ਅਜਿਹੀ ਉਲਟ ਰੀਤ ਚਲੀ ਆ ਰਹੀ ਹੈ, ਪਰ, ਗੁਰਮਤਿ ਅਨੁਸਾਰ, ਮੈਂ ਇਹ ਨਹੀਂ ਸਮਝ ਸਕਦਾ ਕਿ ਜਿਹੜਾ (ਬੰਦਾ ਸਾਈਂ ਜੀ ਦਾ ਨਾਮ ਸਿਮਰਦਾ ਹੈ) ਉਹ ਬੰਦਾ ਮੂਰਖ (ਕਿਵੇਂ) ਹੈ ? ਅਤੇ ਜਿਹੜਾ ਪੁਰਖ ਨਾਮ ਨਹੀਂ ਸਿਮਰਦਾ ਉਹ ਸਿਆਣਾ ਕਿਵੇਂ ਹੋ ਸਕਦਾ ਹੈ, (ਭਾਵ ਹੈ ਕਿ ਉਹ ਸਿਆਣਾ ਹੋ ਹੀ ਨਹੀਂ ਸਕਦਾ) ।

ਪ੍ਰ:—ਸ੍ਰੀ ਜੀਉ ! ਆਪ ਜੀ ਅਸਲ ਸਿਆਣਪ ਕਿਸ ਨੂੰ ਮੰਨਦੇ ਹੋ ?

2. ਉ:—ਹੇ ਭਾਈਓ ! ਅਸਲ ਸਿਆਣਪ ਤਾਂ ਨਾਮ ਸਿਮਰਨ ਵਿਚ ਹੈ ਇਸ ਵਾਸਤੇ ਮੈਂ ਹਰ ਵੇਲੇ ਪ੍ਰਭੂ ਦਾ ਹੀ ਨਾਮ ਸਿਮਰਦਾ ਹਾਂ ਤੇ ਸਦਾ ਪ੍ਰਭੂ ਮਾਲਕ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹਾਂ ।੧।

3. ਹੇ ਪ੍ਰਭੂ ਜੀਉ ! (ਮੈਂ ਤੇਰੇ ਨਾਮ ਤੋਂ ਖੁੰਝ ਕੇ) ਮਤਿ ਹੀਨ ਰਹਿੰਦਾ ਹਾਂ, (ਕਿਉਂਕਿ, ਮੈਨੂੰ ਇਹ ਸਮਝ ਨਹੀਂ ਹੁੰਦੀ ਕਿ ਇਸ ਸੰਸਾਰ ਸਮੁੰਦਰ ਤੋਂ) ਮੈਂ ਤੇਰੇ ਨਾਮ ਵਿਚ ਜੁੜਕੇ ਹੀ ਪਾਰ ਲੰਘ ਸਕਦਾ ਹਾਂ। ਮੈਂ ਤੇਰੇ ਨਾਮ ਤੋਂ ਸਦਕੇ ਜਾਂਦਾ ਹਾਂ, (ਤੇਰੇ ਨਾਮ ਦੀ ਬਰਕਤ ਨਾਲ ਹੀ ਮੈਨੂੰ ਇਹ ਸਮਝ ਪੈਂਦੀ ਹੈ ਕਿ)

4. ਤੂੰ ਸਾਡਾ ਸਿਰਜਨਹਾਰ ਹੈਂ, ਤੂੰ ਸਾਡੇ ਦਿਲਾਂ ਦੀ ਜਾਣਦਾ ਹੈਂ. ਤੂੰ ਸਾਡੇ ਕੰਮਾਂ ਨੂੰ ਹਰ ਵੇਲੇ ਵੇਖਦਾ ਹੈਂ ।੧। ਰਹਾਉ ।

ਪ੍ਰ:—ਗੁਰਦੇਵ ਜੀਉ ! ਕੀ ਮੂਰਖ ਤੇ ਸਿਆਣੇ ਦੋਹਾਂ ਵਿਚ ਦੋ ਵਖੋ ਵਖ ਹਸਤੀਆਂ ਹਨ, ਗੁਰਮਤਿ ਅਨੁਸਾਰ ਆਪ ਜੀ ਇਸ ਸਬੰਧੀ ਕੀ ਵੀਚਾਰ ਰਖਦੇ ਹੋ ?

5. ਉ:—ਹੇ ਭਾਈਓ ! ਗੁਰਮਤਿ ਅਨੁਸਾਰ ਤਾਂ ਇਉਂ ਹੀ ਅਨੁਭਵ ਕਰ ਸਕੀਦਾ ਹੈ, ਕਿ ਚਾਹੇ ਕੋਈ ਮੂਰਖ ਹੈ, ਚਾਹੇ ਕੋਈ ਸਿਆਣਾ ਹੈ, (ਹਰੇਕ ਵਿਚ) ਇਕੋ ਹੀ ਪ੍ਰਮੇਸ਼ਰ ਵਸਦਾ ਹੈ, ਮੂਰਖ ਤੇ ਸਿਆਣਾ ਦੋ ਵਖੋ ਵਖ ਨਾਮ ਹਨ, (ਪਰ) ਜੋਤ ਦੋਹਾਂ ਵਿਚ ਇਕੋ ਹੀ ਹੈ ।

6. ਪਰ, ਹੇ ਭਾਈਓ ! ਇਹ ਤਾਂ ਜ਼ਰੂਰ ਮੰਨਣਾ ਪਵੇਗਾ ਕਿ, ਜੇਹੜਾ ਆਦਮੀ ਉਸ ਸਾਈਂ ਜੀ ਦੇ ਨਾਮ ਸਿਮਰਨ ਨੂੰ ਨਹੀਂ ਕਬੂਲਦਾ ਉਹ ਮਹਾਂ ਮੂਰਖ ਹੈ ।੨।

ਪ੍ਰ:—ਸ੍ਰੀ ਜੀਉ ! ਜਿਸ ਨਾਮ ਦਾ ਆਪ ਜੀ ਜ਼ਿਕਰ ਕਰਦੇ ਹੋ ਉਹ ਨਾਮ ਕਿਥੋਂ ਪ੍ਰਾਪਤ ਹੋ ਸਕਦਾ ਹੈ ?

7. ਉ:—ਹੇ ਭਾਈਓ ! ਉਸ ਪ੍ਰਮੇਸ਼ਰ ਜੀ ਦਾ ਨਾਮ (ਕੇਵਲ) ਗੁਰੂ ਦੇ ਦਰ ਤੋਂ ਹੀ ਮਿਲਦਾ ਹੈ, ਗੁਰੂ ਦੀ ਸ਼ਰਨ ਤੋਂ ਬਿਨਾ ਪ੍ਰਭੂ ਜੀ ਦੇ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ ?

ਪ੍ਰ:—ਕਿਉਂ ਜੀ ! ਆਖਰ ਨਾਮ ਦੀ ਰਾਹੀਂ ਹਾਸਲ ਕੀ ਹੁੰਦਾ ਹੈ?

8. ਉ:—ਹੇ ਪਿਆਰੇ ! ਜੇ ਕਰ ਗੁਰੂ ਦੇ ਹੁਕਮ ਵਿਚ ਤੁਰ ਕੇ ਮਨੁੱਖ ਦੇ ਮਨ ਵਿਚ ਨਾਮ ਵਸ ਪਏ, ਤਾਂ ਉਹ ਦਿਨ ਰਾਤ ਨਾਮ ਵਿਚ ਹੀ ਸੁਰਤਿ ਜੋੜੀ ਰਖਦਾ ਹੈ ।੩।

ਪ੍ਰ:—ਸ੍ਰੀ ਜੀਉ ! ਕਈ ਲੋਕ ਰਾਜ ਰੰਗ, ਤਮਾਸ਼ਿਆਂ ਵਿਚ ਹੀ ਜੀਵਨ ਗੁਜਾਰਦੇ ਰਹਿੰਦੇ ਹਨ, ਉਨ੍ਹਾਂ ਬਾਰੇ ਕੀ ਸਮਝਣਾ ਚਾਹੀਦਾ ਹੈ ?

9. ਉ:—ਹੇ ਪਿਆਰਿਓ ! ਜਿਹੜੇ ਬੰਦੇ ਰਾਜ, ਰੰਗ, ਤਮਾਸ਼ੇ ਰੂਪ, ਮਾਲ, ਧਨ ਤੇ ਜੁਆਨੀ ਸਿਰਫ ਏਹੀ ਵਿਹਾਝਦੇ ਰਹਿੰਦੇ ਹਨ, ਉਨ੍ਹਾਂ ਨੂੰ (ਤਾਂ) ਜੁਆਰੀਏ ਹੀ ਸਮਝੋ ।

ਪ੍ਰ:—ਕਿਉਂ ਜੀ ! ਉਹ ਇਸ ਦੁਖਦਾਈ ਮਾਰਗ ਦਾ ਤਿਆਗ ਕਿਉਂ ਨਹੀਂ ਕਰਦੇ ?

10. ਉ:—ਹੇ ਭਾਈਓ ! ਅਸਲ ਵਿਚ ਉਨ੍ਹਾਂ ਦੇ ਭੀ ਕੀ ਵਸ ਹੈ ? (ਕਿਉਂਕਿ, ਉਹ) ਪ੍ਰਭੂ ਦੇ ਹੁਕਮ ਵਿਚ ਬੱਝੇ ਹੋਏ, (ਮਾਇਕ ਪਦਾਰਥਾਂ ਦੀ) ਚਉਪੜ ਖੇਡ ਖੇਡਦੇ ਰਹਿੰਦੇ ਹਨ ਇਕੋ ਮਾਇਆ ਦੀ ਤ੍ਰਿਸ਼ਨਾਂ ਹੀ ਉਨ੍ਹਾਂ ਦੀ ਨਰਦ ਹੈ ।੪।

11. ਹੇ ਭਾਈ ! ਜਗਤ ਵਿਚ ਇਕ ਹੋਰ ਅਸਚਰਜਤਾ ਵੇਖਣ ਵਿਚ ਆਉਂਦੀ ਹੈ ਕਿ, ਜਿਹੜਾ ਬੰਦਾ ਮਾਇਆ ਦੀ ਭਟਕਣਾ ਵਿਚ ਪੈ ਕੇ ਜੀਵਨ ਰਾਹ ਤੋਂ ਖੁੰਝਿਆ ਜਾ ਰਿਹਾ ਹੈ ਉਹੀ ਜਗਤ ਵਿਚ ਚਤਰ ਤੇ ਸਿਆਣਾ ਮੰਨਿਆਂ ਜਾਂਦਾ ਹੈ, (ਪਰ ਪੰਡਤ ਲੋਕ) ਪੜ੍ਹਦੇ ਤਾਂ ਹਨ (ਮਾਇਆ ਕਮਾਣ ਵਾਲੀ) ਮੂਰਖਾਂ ਦੀ ਵਿਦਿਆ, ਪਰ, ਆਪਣਾ ਨਾਮ ਸਦਾਂਦੇ ਹਨ 'ਪੰਡਤ' ।

12. ਹੇ ਭਾਈਓ ! (ਇਹ ਪੰਡਤ) ਪ੍ਰਮੇਸ਼ਰ ਜੀ ਦਾ ਨਾਮ ਭੁਲਾ ਦੇਂਦੇ ਹਨ ਤੇ ਆਪਣੇ ਵਲੋਂ ਵੇਦ (ਆਦਿਕ ਧਰਮ ਪੁਸਤਕਾਂ) ਨੂੰ ਸੰਭਾਲ ਰਹੇ ਹਨ, ਇਹ ਵਿਦਵਾਨ ਆਤਮਕ ਜੀਵਨ ਦੀ ਮੌਤ ਲਿਆਉਣ ਵਾਲੀ ਮਾਇਆ ਦੇ ਜ਼ਹਿਰ ਵਿਚ ਭੁੱਲੇ ਪਏ ਹਨ ।੫।

ਪ੍ਰ:—ਸ੍ਰੀ ਜੀਉ ! ਕਈ ਅਜਿਹੇ ਭੀ ਲੋਕ ਵੇਖਣ ਵਿਚ ਆਉਂਦੇ ਹਨ ਜੋ ਕਿ, ਨਾਮ ਸਿਮਰਨ ਤੋਂ ਸਖਣੇ ਹੁੰਦਿਆਂ ਭੀ ਤ੍ਰਿਸ਼ਨਾ ਦੀ ਅੱਗ ਤੋਂ ਬਚੇ ਰਹਿਣ ਦਾ ਅਹੰਕਾਰ ਕਰਦੇ ਹਨ, ਉਨ੍ਹਾਂ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

13. ਉ:—ਹੇ ਭਾਈਓ ! ਸੁਣੋ, ਜਿਵੇਂ ਕੱਲਰ ਵਿਚ ਖੇਤੀ ਬੀਜਕੇ ਫਸਲ ਦੀ ਆਸ ਰਖਣੀ ਵਿਅਰਥ ਹੈ, ਦਰੀਆ ਕੰਢੇ ਉਗੇ ਹੋਏ ਰੁੱਖਾਂ ਨੂੰ ਆਸਰਾ ਬਣਾਨਾ ਭੁੱਲ ਹੈ ਅਤੇ ਜਿਥੇ ਕਾਲਖ ਉਡ ਉਡ ਕੇ ਪੈਂਦੀ ਹੋਵੇ ਉਥੇ ਜਿਹੜੇ ਬੰਦੇ ਚਿੱਟੇ ਕਪੜੇ ਪਹਿਨਦੇ ਹਨ ਤੇ ਉਨ੍ਹਾਂ ਉਤੇ ਕਾਲਖ ਨਾ ਲਗਣ ਦੀ ਆਸ ਰਖਦੇ ਹਨ, (ਜਾਣੋ) ਉਹ ਭੁਲੇ ਹੋਏ ਹਨ ।

14. ਇਸ ਤਰ੍ਹਾਂ, ਹੇ ਭਾਈਓ ! ਇਹ ਜਗਤ ਤ੍ਰਿਸ਼ਨਾ ਦੀ ਕੋਠੀ ਹੈ ਇਸ ਵਿਚ ਜਿਹੜਾ ਫਸ ਜਾਂਦਾ ਹੈ, (ਉਹ ਨਿਕਲ ਨਹੀਂ ਸਕਦਾ) ਉਹ ਅਹੰਕਾਰ ਵਿਚ (ਹੀ) ਗਰਕ ਹੁੰਦਾ ਹੈ, ਉਸ ਦਾ ਆਤਮਕ ਜੀਵਨ (ਤ੍ਰਿਸ਼ਨਾ ਅੱਗ ਵਿਚ) ਹੀ ਸੜ ਜਾਂਦਾ ਹੈ ।੬।

ਪ੍ਰ:—ਗੁਰਦੇਵ ਜੀਉ ! ਦਸੋ, ਆਖਰ ਇਸ ਜਗਤ ਬਾਰੇ ਕੀ ਨਿਸਚਾ ਰਖਣਾ ਚਾਹੀਦਾ ਹੈ ?

15. ਉ:—ਹੇ ਭਾਈਓ ! ਸੁਣੋ, ਇਉਂ ਹੀ ਸਮਝਣਾ ਚਾਹੀਦਾ ਹੈ ਕਿ, ਰਾਜੇ ਤੇ (ਰਾਜਿਆਂ ਦੀ) ਪਰਜਾ ਇਹ ਸਭ ਕਿਥੇ ਹਨ ? (ਸਭ ਆਪੋ ਆਪਣੀ ਵਾਰੀ ਕੂਚ ਕਰ ਜਾਂਦੇ ਹਨ) ਇਸ ਦੁਨੀਆਂ ਵਿਚ ਜੋ ਜੰਮਦਾ ਹੈ ਉਹ ਅੰਤ ਇਥੋਂ ਚਲ,

ਜਾਂਦਾ ਹੈ) (ਪਰ ਮਾਇਆ ਦੀ ਤ੍ਰਿਸ਼ਨਾ ਵਿਚ ਫਸ ਕੇ ਜਨਮ ਮਰਨ ਦਾ ਉਹ ਗੇੜ ਭੀ ਸਹੇੜ ਲੈਂਦਾ ਹੈ)।

ਪ੍ਰ:—ਸ੍ਰੀ ਜੀਉ! ਆਖਰ ਉਹ ਕਿਹੜਾ ਮਨੁੱਖ ਹੈ ਜਿਸ ਨੂੰ ਅਟੱਲ ਜੀਵਨ ਹਾਸਲ ਹੋ ਸਕਦਾ ਹੈ ?

16. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਹੇ ਭਾਈ) ਜਿਹੜਾ ਮਨੁੱਖ ਅਭੁੱਲ ਗੁਰੂ ਦੀ ਪਉੜੀ ਦਾ ਆਸਰਾ ਲੈਂਦਾ ਹੈ, ਭਾਵ ਜੋ ਨਾਮ ਸਿਮਰਦਾ ਹੈ ਤੇ ਸਿਮਰਨ ਦੀ ਪਉੜੀ ਦੀ ਰਾਹੀਂ ਅਲੱਖ ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜੀ ਰਖਦਾ ਹੈ, ਉਹ ਅਟੱਲ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ।੮।੩।੧੧।

**ਭਾਵਾਰਥ** :—ਆਪਣੇ ਆਪ ਵਿਚ ਕੋਈ ਮੂਰਖ ਨਹੀਂ ਨਾ ਹੀ ਕੋਈ ਸਿਆਣਾ ਹੈ, ਸਾਰੇ ਹਰੀ ਦੇ ਹੁਕਮ ਵਿਚ ਜ਼ਿੰਦਗੀ ਦੀ ਖੇਡ ਖੇਡ ਰਹੇ ਹਨ, ਬੜੇ ਵਡੇ ਪੰਡਤ ਅਖਵਾਣ ਵਾਲੇ ਨਾਸਵਾਨ ਚੀਜ਼ਾਂ ਨੂੰ ਸਥਿਰ ਮੰਨ ਕੇ ਮੂਰਖਤਾ ਕਰ ਰਹੇ ਹਨ, ਕਿਉਂਕਿ, ਮੂਰਖਤਾ ਕਵਲ ਨਾਮ ਵਿਸਾਰਨ ਵਿਚ ਹੀ ਹੈ।

ਨੋਟ :—'ਘਰੁ ੨' ਦੀਆਂ ੩ ਅਸਟਪਦੀਆਂ, 'ਘਰੁ ੧' ਦੀਆਂ ੮। ਕੁੱਲ ਜੋੜ ੧੧ ਹੈ।

## ਮਾਰੂ ਮਹਲਾ ੩ ਘਰੁ ੫ ਅਸਟਪਦੀ

**ੴ ਸਤਿਗੁਰ ਪ੍ਰਸਾਦਿ ॥**

1. **ਜਿਸ ਨੋ ਪ੍ਰੇਮੁ ਮੰਨਿ ਵਸਾਏ ॥**
2. **ਸਾਚੈ ਸਬਦਿ ਸਹਜਿ ਸੁਭਾਏ ॥**
3. **ਏਹਾ ਵੇਦਨ ਸੋਈ ਜਾਣੈ**
   **ਅਵਰੁ ਕਿ ਜਾਣੈ ਕਾਰੀ ਜੀਉ ॥੧॥**
4. **ਆਪੇ ਮੇਲੇ ਆਪਿ ਮਿਲਾਏ ॥**
5. **ਆਪਣਾ ਪਿਆਰੁ ਆਪੇ ਲਾਏ ॥**
6. **ਪ੍ਰੇਮ ਕੀ ਸਾਰ ਸੋਈ ਜਾਣੈ**
   **ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥**
7. **ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥**
8. **ਗੁਰ ਪਰਸਾਦਿ ਪਰਮ ਪਦੁ ਪਾਏ ॥**
9. **ਸੋ ਜੋਗੀ ਇਹ ਜੁਗਤਿ ਪਛਾਣੈ**
   **ਗੁਰ ਕੈ ਸਬਦਿ ਬੀਚਾਰੀ ਜੀਉ ॥੨॥**
10. **ਸੰਜੋਗੀ ਧਨ ਪਿਰ ਮੇਲਾ ਹੋਵੈ ॥**
11. **ਗੁਰਮਤਿ ਵਿਚਹੁ ਦੁਰਮਤਿ ਖੋਵੈ ॥**
12. **ਰੰਗ ਸਿਉ ਨਿਤ ਰਲੀਆ ਮਾਣੈ**
    **ਅਪਣੇ ਕੰਤ ਪਿਆਰੀ ਜੀਉ ॥੩॥**

**ਪਦ ਅਰਥ** :—ਮੰਨਿ—ਮਨ, ਮਨ ਵਿਚ। ਸਾਚੈ ਸਬਦਿ—ਸਦਾ ਥਿਰ ਸ਼ਬਦ ਵਿਚ। ਸਹਜਿ—ਆਤਮਕ ਅਡੋਲਤਾ ਵਿਚ। ਸੁਭਾਏ—ਸੁਭਾਇ, ਪਿਆਰ ਵਿਚ। ਏਹਾ ਵੇਦਨ—ਇਹ (ਪ੍ਰੇਮ ਦੀ) ਚੋਭ। ਵੇਦਨ—ਵੇਦਨਾ, ਪੀੜਾ, ਚੋਭ। ਸੋਈ—ਉਹੀ ਮਨੁੱਖ। ਕਿ ਜਾਣੈ—ਕੀ ਜਾਣਦਾ ਹੈ ? ਨਹੀਂ ਜਾਣ ਸਕਦਾ। ਕਾਰੀ—ਇਲਾਜ। ਜੀਉ—ਹੇ ਭਾਈ।੧।

ਆਪੇ—(ਪ੍ਰਭੂ) ਆਪ ਹੀ। ਮੇਲੇ—ਮਿਲਾਏ, ਮਿਲਾਂਦਾ ਹੈ। ਸਾਰ—ਕਦਰ। ਨਦਰਿ—ਮੇਹਰ ਦੀ ਨਿਗਾਹ।੧। ਰਹਾਉ।

ਦਿਬ—ਦੇਵਤਿਆਂ ਵਾਲੀ, ਰੱਬੀ, ਆਤਮਕ ਜੀਵਨ ਦਾ ਚਾਨਣ ਦੇਣ ਵਾਲੀ। ਦ੍ਰਿਸਟਿ—ਨਜ਼ਰ, ਨਿਗਾਹ। ਭਰਮੁ—ਭਟਕਣਾ। ਚੁਕਾਏ—ਦੂਰ ਕਰ ਦੇਂਦੀ ਹੈ। ਪਰਸਾਦਿ—ਕ੍ਰਿਪਾ ਨਾਲ। ਪਰਮ ਪਦੁ—ਸਭ ਤੋਂ ਉਚਾ ਦਰਜਾ। ਜੁਗਤਿ—ਢੰਗ, ਤਰੀਕਾ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਬੀਚਾਰੀ—ਵੀਚਾਰਵਾਨ, ਉਚੇ ਜੀਵਨ ਦੀ ਸੂਝ ਵਾਲਾ।੨।

ਸੰਜੋਗੀ—ਸੰਜੋਗੀਂ, ਸੰਜੋਗਾਂ ਨਾਲ, ਪ੍ਰਮਾਤਮਾਂ ਦੇ ਮਿਥੇ ਸਬਬ ਨਾਲ, ਪਿਛਲੇ ਸੰਸਕਾਰਾਂ ਅਨੁਸਾਰ। ਧਨ—ਜੀਵ ਇਸਤ੍ਰੀ। ਪਿਰ—ਪਿਤਾ ਪ੍ਰਭੂ ਪਤੀ। ਗੁਰਮਤਿ—ਗੁਰੂ ਦੀ ਸਿਖਿਆ ਲੈ ਕੇ। ਵਿਚਹੁ—ਆਪਣੇ ਅੰਦਰੋਂ। ਦੁਰਮਤਿ—ਖੋਟੀ ਮਤਿ। ਰੰਗ ਸਿਉ—ਪ੍ਰੇਮ ਨਾਲ। ਕੰਤ ਪਿਆਰੀ—ਕੰਤ ਦੀ ਪਿਆਰੀ।੩।

**ਅਰਥ** :—

ਪ੍ਰ:—ਗੁਰਦੇਵ ਜੀਉ! ਬਾਣੀ ਨੂੰ ਦਿਨੇ ਰਾਤ ਪੜ੍ਹਨ ਵਾਲੇ ਲੋਕ ਤਾਂ ਵੇਖੀਦੇ ਹਨ, ਪਰ ਉਹ ਲੋਕ ਬਹੁਤ ਘਟ ਹਨ ਜੋ ਮਨ ਕਰ ਕੇ ਬਾਣੀ ਵਿਚ ਜੁੜੇ ਰਹਿੰਦੇ ਹੋਣ, ਸੋ ਬਾਣੀ ਵਿਚ ਜੁੜੇ ਰਹਿਣ ਲਈ ਸਹੀ ਸਾਧਨ ਕਿਹੜਾ ਹੈ ?

1. ਉ:—ਹੇ ਭਾਈਓ! ਵਡਾ ਸਾਧਨ ਕੇਵਲ ਪ੍ਰੇਮ ਹੈ, ਉਹ ਪ੍ਰਮੇਸ਼ਰ ਜਿਸ ਮਨੁੱਖ ਦੇ ਮਨ ਵਿਚ (ਆਪਣਾ) ਪਿਆਰ ਵਸਾਂਦਾ ਹੈ।
2. ਉਹੀ ਮਨੁੱਖ ਪ੍ਰਭੂ ਦੀ ਸਿਫਤ ਸਲਾਹ ਦੀ ਸੱਚੀ ਬਾਣੀ ਵਿਚ ਜੁੜਿਆ ਰਹਿੰਦਾ ਹੈ, ਅਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, ਪ੍ਰਭੂ ਪਿਆਰ ਵਿਚ ਲੀਨ ਰਹਿੰਦਾ ਹੈ, (ਪ੍ਰੇਮ ਦੀ ਚੋਭ ਦਾ ਇਹੀ ਇਲਾਜ ਹੈ)।
3. ਉਹੀ ਮਨੁੱਖ ਇਸ ਚੋਭ ਨੂੰ ਸਮਝਦਾ ਹੈ, ਕੋਈ ਹੋਰ ਮਨੁੱਖ (ਜਿਸ ਦੇ ਅੰਦਰ ਇਹ ਚੋਭ ਨਹੀਂ ਹੈ, ਇਸ ਚੋਭ ਦਾ) ਇਲਾਜ ਨਹੀਂ ਜਾਣਦਾ।੧।
4. ਹੇ ਭਾਈਓ! ਉਹ ਪ੍ਰਮਾਤਮਾਂ ਆਪ (ਜੀਵ ਨੂੰ ਆਪਣੇ ਚਰਨਾਂ ਨਾਲ) ਜੋੜਦਾ ਹੈ ਆਪ ਹੀ ਮਿਲਾਂਦਾ ਹੈ।
5. ਜੀਵ ਦੇ ਅੰਦਰ, ਆਪਣਾ ਪਿਆਰ ਪ੍ਰਮੇਸ਼ਰ ਆਪ ਹੀ ਪੈਦਾ ਕਰਦਾ ਹੈ।
6. ਹੇ ਪ੍ਰਭੂ! ਤੇਰੇ ਪਿਆਰ ਦੀ ਕਦਰ (ਭੀ) ਉਹੀ ਜੀਵ ਜਾਣ ਸਕਦਾ ਹੈ, ਜਿਸ ਉਤੇ ਤੇਰੀ ਮੇਹਰ ਦੀ ਨਿਗਾਹ ਹੁੰਦੀ ਹੈ।੧। ਰਹਾਉ।

ਪ੍ਰ:—ਗੁਰਦੇਵ ਜੀਉ! ਜਿਸ ਉਤੇ ਸਾਈਂ ਜੀ ਦੀ ਨਦਰ ਹੋਵੇ,

ਉਸ ਦੀ ਪਛਾਣ ਕੀ ਹੈ ?

7. ਉ:—ਹੇ ਭਾਈ ! ਜਿਸ ਮਨੁੱਖ ਦੇ ਮਨ ਅੰਦਰ ਆਪਣਾ ਪਿਆਰ ਵਸਾਂਦਾ ਹੈ, ਉਸ ਦੇ ਅੰਦਰ ਆਤਮਕ ਜੀਵਨ ਦਾ ਚਾਨਣ ਦੇਣ ਵਾਲੀ ਨਿਗਾਹ ਜਾਗ ਪੈਂਦੀ ਹੈ, (ਅਤੇ ਉਹ ਨਿਗਾਹ ਉਸ ਦੀ) ਭਟਕਣਾ ਦੂਰ ਕਰ ਦੇਂਦੀ ਹੈ।
8. ਹੇ ਪਿਆਰੇ ! ਗੁਰੂ ਦੀ ਕ੍ਰਿਪਾ ਨਾਲ (ਉਹ ਮਨੁੱਖ) ਇਸ ਜੁਗਤ ਨੂੰ ਸਮਝ ਲੈਂਦਾ ਹੈ।
9. ਹੇ ਪਿਆਰੇ ! (ਉਹੀ ਸਹੀ ਅਰਥਾਂ ਵਿਚ) ਜੋਗੀ ਹੈ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਹ ਉਚੇ ਜੀਵਨ ਦੀ ਸੂਝ ਵਾਲਾ ਹੋ ਜਾਂਦਾ ਹੈ।੨।

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਪਤੀ ਨੂੰ ਪਿਆਰੀ ਹੋਣ ਵਾਲੀ ਕੌਣ ਜੀਵ ਇਸਤ੍ਰੀ ਹੈ ?

10. ਉ:—ਹੇ ਭਾਈ ! ਚੰਗੇ ਭਾਗਾਂ ਨਾਲ ਜਿਸ ਜੀਵ ਇਸਤ੍ਰੀ ਦਾ ਪ੍ਰਭੂ ਪਤੀ ਨਾਲ ਮਿਲਾਪ ਹੋ ਜਾਂਦਾ ਹੈ।
11. ਉਹ ਗੁਰੂ ਦੀ ਮਤਿ ਉਤੇ ਤੁਰ ਕੇ ਆਪਣੇ ਅੰਦਰੋਂ ਖੋਟੀ ਮਤਿ ਨਾਸ ਕਰ ਦੇਂਦੀ ਹੈ।
12. ਉਹ ਪ੍ਰੇਮ ਦਾ ਸਦਕਾ ਪ੍ਰਭੂ ਪਤੀ ਨਾਲ ਆਤਮਕ ਮਿਲਾਪ ਦਾ ਅਨੰਦ ਮਾਣਦੀ ਹੈ, ਉਹ ਆਪਣੇ ਪ੍ਰਭੂ ਪਤੀ ਦੀ ਲਾਡਲੀ ਬਣ ਜਾਂਦੀ ਹੈ।੩।

**13. ਸਤਿਗੁਰ ਬਾਝਹੁ ਵੈਦੁ ਨ ਕੋਈ ॥**
**14. ਆਪੇ ਆਪਿ ਨਿਰੰਜਨੁ ਸੋਈ ॥**
**15. ਸਤਿਗੁਰ ਮਿਲਿਐ ਮਰੈ ਮੰਦਾ**
**ਹੋਵੈ ਗਿਆਨ ਬੀਚਾਰੀ ਜੀਉ ॥੪॥**
**16. ਏਹੁ ਸਬਦੁ ਸਾਰੁ ਜਿਸ ਨੋ ਲਾਏ ॥**
**17. ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥**
**18. ਆਪਣ ਲੀਆ ਕਿਛੂ ਨ ਪਾਈਐ**
**ਕਰਿ ਕਿਰਪਾ ਕਲ ਧਾਰੀ ਜੀਉ ॥੫॥**
**19. ਅਗਮ ਨਿਗਮੁ ਸਤਿਗੁਰੂ ਦਿਖਾਇਆ ॥**
**20. ਕਰਿ ਕਿਰਪਾ ਅਪਨੈ ਘਰਿ ਆਇਆ ॥**
**21. ਅੰਜਨ ਮਾਹਿ ਨਿਰੰਜਨੁ ਜਾਤਾ**
**ਜਿਨ ਕਉ ਨਦਰਿ ਤੁਮਾਰੀ ਜੀਉ ॥੬॥**
**22. ਗੁਰਮੁਖਿ ਹੋਵੈ ਸੋ ਤਤੁ ਪਾਏ ॥**
**23. ਆਪਣਾ ਆਪੁ ਵਿਚਹੁ ਗਵਾਏ ॥**
**24. ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ**
**ਵੇਖਹੁ ਮਨਿ ਵੀਚਾਰੀ ਜੀਉ ॥੭॥**

**ਪਦ ਅਰਥ** :—ਬਾਝਹੁ-ਬਿਨਾ । ਵੈਦੁ—(ਪ੍ਰੇਮ ਦੀ ਚੋਭ ਦਾ ਇਲਾਜ ਕਰਨ ਵਾਲਾ) ਹਕੀਮ । ਆਪੇ—ਆਪ ਹੀ । ਨਿਰੰਜਨੁ—(ਨਿਰ-ਅੰਜਨੁ, ਮਾਇਆ ਦੇ ਮੋਹ ਦੀ ਕਾਲਖ ਤੋਂ ਰਹਿਤ) ਨਿਰਲੇਪ । ਸਤਿਗੁਰ ਮਿਲਿਐ—ਜੇ ਗੁਰੂ ਮਿਲ ਪਏ । ਮੰਦਾ—ਭੈੜਾ । ਗਿਆਨ ਬੀਚਾਰੀ—ਉਚੇ ਆਤਮਕ ਜੀਵਨ ਦੀ ਵਿਚਾਰ ਕਰ ਸਕਣ ਵਾਲਾ ।੪।

ਸਾਰੁ—ਸਰੇਸ਼ਟ । ਗੁਰਮੁਖਿ—ਗੁਰੂ ਦੀ ਸ਼ਰਨ ਪਾ ਕੇ । ਗਵਾਏ—ਦੂਰ ਕਰ ਦੇਂਦਾ ਹੈ । ਆਪਣ ਲੀਆ—ਆਪਣੇ ਉਦਮ ਨਾਲ ਹਾਸਲ ਕੀਤਾ ਹੋਇਆ । ਕਲ—ਸਤਾ । ਧਾਰੀ—ਧਾਰਦਾ ਹੈ, ਪਾਂਦਾ ਹੈ ।੫।

ਅਗਮ—ਆਗਮ, ਸ਼ਾਸਤ੍ਰ । ਨਿਗਮੁ—ਵੇਦ । ਅਗਮ ਨਿਗਮੁ—ਸ਼ਾਸਤ੍ਰਾਂ ਵੇਦਾਂ ਦਾ (ਇਹ) ਤੱਤ (ਕਿ ਆਪਣ ਲੀਆ ਕਛੂ ਨ ਪਾਈਐ, ਕਰਿ ਕ੍ਰਿਪਾ ਕਲ ਧਾਰੀ ਜੀਉ) । ਸਤਿਗੁਰੂ—ਗੁਰੂ ਦੀ ਰਾਹੀਂ । ਕਰਿ—ਕਰ ਕੇ । ਅਪਨੈ ਘਰਿ—ਆਪਣੇ ਅਸਲ ਘਰ ਵਿਚ, ਗੁਰੂ ਦੇ ਚਰਨਾਂ ਵਿਚ । ਅੰਜਨ ਮਾਹਿ—ਮਾਇਆ ਦੇ ਪਸਾਰੇ ਵਿਚ । ਜਿਨ ਕਉ—ਜਿਨ੍ਹਾਂ ਉਤੇ ।੬।

ਗੁਰਮੁਖਿ—ਗੁਰੂ ਦੇ ਸਨਮੁਖ । ਸੋ—ਉਹ ਮਨੁੱਖ । ਤਤੁ—ਨਿਚੋੜ, ਅਸਲ ਸਿੱਟਾ । ਆਪੁ—ਆਪਾ ਭਾਵ । ਧੰਧੁ—ਮਾਇਆ ਦੇ ਮੋਹ ਵਿਚ ਫਸਾਣ ਵਾਲਾ ਕੰਮ ਕਾਰ । ਮਨਿ—ਮਨ ਵਿਚ । ਵੀਚਾਰੀ—ਵਿਚਾਰਿ, ਵਿਚਾਰ ਕੇ ।੭।

**ਅਰਥ** :—

ਪ੍ਰ:—ਹੇ ਗੁਰਦੇਵ ਜੀਉ ! ਸੰਸਾਰ ਦਾ ਹਰ ਮਨੁੱਖ ਹੀ ਅਗਿਆਨਤਾ ਦੇ ਰੋਗ ਕਰ ਕੇ ਰੋਗੀ ਹੋ ਰਿਹਾ ਹੈ, ਦਸੋ ਇਸਦਾ ਇਲਾਜ ਕੌਣ ਕਰ ਸਕਦਾ ਹੈ ?

13. ਉ:—ਹੇ ਭਾਈਓ ! ਅਗਿਆਨ ਦੇ ਰੋਗ ਦਾ ਇਲਾਜ ਕਰਨ ਵਾਲਾ ਹਕੀਮ ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਹੈ, ਜਿਸ ਦਾ ਇਲਾਜ ਗੁਰੂ ਕਰ ਦੇਂਦਾ ਹੈ, ਉਸ ਨੂੰ ਫਿਰ ਇਹ ਦਿਸ ਪੈਂਦਾ ਹੈ ਕਿ
14. ਉਹ ਪ੍ਰਮਾਤਮਾਂ ਨਿਰਲੇਪ ਆਪ ਹੀ ਆਪ (ਹਰ ਥਾਂ ਮੌਜੂਦ ਹੈ)।
15. ਹੇ ਭਾਈਓ ! ਜੇ ਗੁਰੂ ਮਿਲ ਪਵੇ ਤਾਂ (ਮਨੁੱਖ ਦੇ ਅੰਦਰੋਂ) ਭੈੜ ਪੁਣਾ, ਬੁਰਾਈ ਮਿਟ ਜਾਂਦੀ ਹੈ, ਮਨੁੱਖ ਉਚੇ ਆਤਮਕ ਜੀਵਨ ਦੀ ਵੀਚਾਰ ਕਰਨ ਜੋਗਾ ਹੋ ਜਾਂਦਾ ਹੈ ।੪।
16. ਹੇ ਭਾਈ ! ਗੁਰੂ ਦਾ ਇਹ ਸ੍ਰੇਸ਼ਟ ਸ਼ਬਦ ਜਿਸ ਦੇ ਹਿਰਦੇ ਵਿਚ ਪ੍ਰਮਾਤਮਾਂ ਵਸਾ ਦੇਂਦਾ ਹੈ।
17. ਉਸ ਨੂੰ ਗੁਰੂ ਦੀ ਸ਼ਰਨ ਪਾ ਕੇ (ਉਸਦੇ ਅੰਦਰੋਂ) ਮਾਇਆ ਦੀ ਤ੍ਰਿਸ਼ਨਾਂ, ਮਾਇਆ ਦੀ ਭੁੱਖ ਦੂਰ ਕਰ ਦੇਂਦਾ ਹੈ।
18. ਹੇ ਪਿਆਰੇ ! ਆਪਣੀ ਅਕਲ ਦੇ ਜੋਰ ਨਾਲ (ਆਤਮਕ ਜੀਵਨ ਦਾ) ਕੁਝ ਭੀ ਹਾਸਲ ਨਹੀਂ ਕਰ ਸਕੀਦਾ, ਪ੍ਰਮੇਸ਼ਰ ਆਪ ਹੀ ਮੇਹਰ ਕਰ ਕੇ ਇਹ ਸੱਤਾ (ਮਨੁੱਖ ਦੇ ਅੰਦਰ) ਪਾਂਦਾ ਹੈ ।੫।

ਪ੍ਰ:—ਸ੍ਰੀ ਜੀਉ ! ਕੀ ਵੇਦਾਂ ਸ਼ਾਸਤ੍ਰਾਂ ਦੇ ਪੜ੍ਹਨ ਪੜ੍ਹੌਨ ਵਿਚ ਆਪ ਜੀ ਵਿਸ਼ਵਾਸ਼ ਨਹੀਂ ਰਖਦੇ ?

19. ਉ:—ਹੇ ਭਾਈਓ ! ਜਿਥੇ ਵੇਦ ਦੀ ਭੀ ਗੰਮਤਾ ਨਹੀਂ ਹੈ ਉਹ ਸਰੂਪ ਸਾਨੂੰ ਸਤਿਗੁਰੂ ਨੇ ਦਿਖਾਲ ਦਿਤਾ ਹੈ।

20. ਜਿਨ੍ਹਾਂ ਨੂੰ ਇਹ ਵੇਦ ਪੁਰਾਣਾਂ ਤੋਂ ਅਗਮ ਸਰੂਪ, ਕਿਰਪਾ ਕਰ ਕੇ ਆਪਣੇ ਹਿਰਦੇ ਘਰ ਵਿਚ ਹੀ ਵਿਖਾਲ ਦਿਤਾ ਹੈ, ਉਹ ਮਨੁੱਖ ਆਪਣੇ ਅਸਲ ਘਰ ਵਿਚ ਆ ਟਿਕਦਾ ਹੈ।
21. ਹੇ ਪ੍ਰਭੂ ਜੀ ! ਜਿਨ੍ਹਾਂ ਉਤੇ ਤੇਰੀ ਮੇਹਰ ਦੀ ਨਜ਼ਰ ਹੁੰਦੀ ਹੈ, ਉਹ ਮਨੁੱਖ ਇਸ ਮਾਇਆ ਦੇ ਪਸਾਰੇ ਵਿਚ ਤੈਨੂੰ ਨਿਰਲੇਪ ਨੂੰ ਵਸਦਾ ਪਛਾਣ ਲੈਂਦਾ ਹੈ।੬।
22. ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ, ਉਹ (ਇਹ) ਅਸਲੀਅਤ ਲਭ ਲੈਂਦਾ ਹੈ।
23. ਉਹ ਮਨੁੱਖ ਆਪਣੇ ਅੰਦਰੋਂ ਆਪਾ ਭਾਵ ਦੂਰ ਕਰ ਲੈਂਦਾ ਹੈ।
24. ਹੇ ਭਾਈਓ ! ਆਪਣੇ ਮਨ ਵਿਚ ਵੀਚਾਰ ਕਰ ਕੇ ਵੇਖ ਲਓ ਕਿ, ਗੁਰੂ ਦੀ ਸ਼ਰਣ ਪੈਣ ਤੋਂ ਬਿਨਾ ਹਰੇਕ ਜੀਵ ਮਾਇਆ ਦੇ ਮੋਹ ਵਿਚ ਫਸਾਣ ਵਾਲੀ ਦੌੜ ਭੱਜ ਹੀ ਕਰ ਰਿਹਾ ਹੈ।੭।

**25. ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥**
**26. ਇਕਨਾ ਗੁਰਮੁਖਿ ਹਉਮੈ ਮਾਰੀ ॥**
**27. ਸਚੈ ਸਬਦਿ ਰਤੇ ਬੈਰਾਗੀ**
**ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥**
**28. ਗੁਰਮੁਖਿ ਜਿਨੀ ਨਾਮੁ ਨ ਪਾਇਆ ॥**
**29. ਮਨਮੁਖਿ ਬਿਰਥਾ ਜਨਮੁ ਗਵਾਇਆ ॥**
**30. ਅਗੈ ਵਿਣੁ ਨਾਵੈ ਕੋ ਬੇਲੀ ਨਾਹੀ**
**ਬੂਝੈ ਗੁਰ ਬੀਚਾਰੀ ਜੀਉ ॥੯॥**
**31. ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥**
**32. ਗੁਰਿ ਪੂਰੈ ਜੁਗ ਚਾਰੇ ਜਾਤਾ ॥**
**33. ਜਿਸੁ ਤੂ ਦੇਵਹਿ ਸੋਈ ਪਾਏ**
**ਨਾਨਕ ਤਤੁ ਬੀਚਾਰੀ ਜੀਉ ॥੧੦॥੧॥**

**ਪਦ ਅਰਥ** :–ਇਕ–ਕਈ। ਭ੍ਰਮਿ–ਭੁਲੇਖੇ ਵਿਚ। ਭੂਲੇ–ਕੁਰਾਹੇ ਪਏ ਹੋਏ। ਇਕਨਾ–ਕਈ ਮਨੁੱਖਾਂ ਨੇ। ਗੁਰਮੁਖਿ–ਗੁਰੂ ਦੇ ਸਨਮੁਖ ਹੋ ਕੇ। ਸਚੈ ਸਬਦਿ–ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ। ਰਤੇ–ਰੰਗੇ ਹੋਏ। ਬੈਰਾਗੀ–ਮਾਇਆ ਦੇ ਮੋਹ ਤੋਂ ਉਪ੍ਰਾਮ, (ਜੋਗੀਆਂ ਦਾ ਇਕ ਫਿਰਕਾ)। ਗਵਾਰੀ–ਮੂਰਖ, ਅੰਞਾਣ।੮।

ਮਨਮੁਖਿ–ਮਨ ਦੇ ਮੁਰੀਦ ਬੰਦਿਆਂ ਨੇ। ਬਿਰਥਾ–ਵਿਅਰਥ। ਅਗੈ–ਪ੍ਰਲੋਕ ਵਿਚ। ਕੋ–ਕੋਈ। ਬੇਲੀ–ਮਦਦਗਾਰ। ਗੁਰ ਬੀਚਾਰੀ–ਗੁਰੂ ਦੇ ਸ਼ਬਦ ਦੀ ਵੀਚਾਰ ਦੀ ਰਾਹੀਂ। ਬੂਝੈ–ਸਮਝਦਾ ਹੈ।੯।

ਅੰਮ੍ਰਿਤ–ਆਤਮਕ ਜੀਵਨ ਦੇਣ ਵਾਲਾ। ਗੁਰਿ ਪੂਰੈ–ਪੂਰੇ ਗੁਰੂ ਦੀ ਰਾਹੀਂ। ਜੁਗ ਚਾਰੇ–ਚੌਹਾਂ ਜੁਗਾਂ ਵਿਚ, ਸਦਾ ਹੀ। ਜਾਤਾ–ਜਾਣਿਆਂ ਜਾਂਦਾ ਹੈ, ਸਮਝ ਪੈਂਦੀ ਹੈ। ਤੂ ਦੇਵਹਿ–ਹੇ ਪ੍ਰਭੂ ਤੂੰ ਦੇਂਦਾ ਹੈਂ। ਨਾਨਕ–ਹੇ ਨਾਨਕ। ਤਤੁ ਬੀਚਾਰੀ–ਅਸਲੀਅਤ ਨੂੰ ਸਮਝਣ ਵਾਲਾ।੧੦।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਵੇਖਣ ਵਿਚ ਆਉਂਦਾ ਹੈ ਕਿ ਕਈ ਲੋਕ ਸਹੀ ਰੂਪ ਵਿਚ ਅੰਦਰੋਂ ਤਾਂ ਤਿਆਗੀ ਨਹੀਂ ਹਨ, ਪਰ ਉਹ ਆਪਣੇ ਆਪ ਵਿਚ ਤਿਆਗੀ ਹੋਣ ਦਾ ਅਹੰਕਾਰ ਬਹੁਤ ਕਰਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹੈ ?

25. **ਉ**:–ਹੇ ਭਾਈਓ ! ਇਹ ਠੀਕ ਹੈ ਕਿ ਕਈ ਐਸੇ ਬੰਦੇ ਭੀ ਹਨ, ਜੋ ਭੁਲੇਖੇ ਵਿਚ ਪੈ ਕੇ ਕੁਰਾਹੇ ਪਏ ਹੋਏ (ਆਪਣੇ ਇਸ ਗਲਤ ਤਿਆਗ ਤੇ ਹੀ) ਮਾਣ ਕਰਦੇ ਫਿਰਦੇ ਹਨ, (ਉਨ੍ਹਾਂ ਨੂੰ ਕੋਈ ਭੀ ਲਾਭ ਨਹੀਂ ਹਾਸਲ ਹੋ ਸਕਦਾ)।
26. ਹੇ ਭਾਈਓ ! ਕਈ ਐਸੇ ਭੀ ਹਨ ਜਿਨ੍ਹਾਂ ਨੇ ਗੁਰੂ ਦੀ ਸ਼ਰਨ ਪੈ ਕੇ (ਆਪਣੇ ਅੰਦਰੋਂ) ਹਉਮੈਂ ਦੂਰ ਕਰ ਲਈ ਹੈ।
27. ਹੇ ਭਾਈ ! ਅਸਲ ਵੈਰਾਗੀ ਉਹ ਹਨ ਜਿਹੜੇ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ ਰੰਗੇ ਹੋਏ ਹਨ ਬਾਕੀ ਦੇ ਮੂਰਖ ਤਾਂ (ਆਪਣੇ ਤਿਆਗ ਦੇ) ਭੁਲੇਖੇ ਵਿਚ ਕੁਰਾਹੇ ਪਏ ਹੋਏ ਹਨ।੮।
28. ਹੇ ਪਿਆਰੇ ! ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਸ਼ਰਨ ਪੈ ਕੇ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਨਹੀਂ ਕੀਤਾ।
29. ਉਨ੍ਹਾਂ ਮਨ ਦੇ ਮੁਰੀਦਾਂ ਨੇ ਤਾਂ ਆਪਣੀ ਜ਼ਿੰਦਗੀ ਵਿਅਰਥ ਹੀ ਗਵਾ ਲਈ ਹੈ।
30. ਹੇ ਭਾਈਓ ! ਅਗੇ ਪ੍ਰਲੋਕ ਵਿਚ ਪ੍ਰਮੇਸ਼ਰ ਦੇ ਨਾਮ ਤੋਂ ਬਗੈਰ ਹੋਰ ਕੋਈ ਭੀ ਸਹਾਈ ਨਹੀਂ ਹੈ, ਪਰ ਇਸ ਗਲ ਨੂੰ ਗੁਰੂ ਦੇ ਸ਼ਬਦ ਦੀ ਵੀਚਾਰ ਦੀ ਰਾਹੀਂ (ਹੀ) (ਕੋਈ ਵਿਰਲਾ ਮਨੁੱਖ) ਸਮਝਦਾ ਹੈ।੯।
31. ਹੇ ਸਾਈਆਂ ਜੀਉ ! ਤੇਰਾ ਅਮਰ ਜੀਵਨ ਦੇਣ ਵਾਲਾ ਨਾਮ ਸਦਾ ਅਨੰਦ ਦੇਣ ਵਾਲਾ ਹੈ।
32. ਸਦਾ ਤੋਂ ਪੂਰੇ ਗੁਰੂ ਦੀ ਰਾਹੀਂ (ਤੇਰੇ ਇਸ ਨਾਮ ਨਾਲ) ਸਾਂਝ ਪੈਂਦੀ ਆ ਰਹੀ ਹੈ।
33. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ਜੀ ! ਜਿਸ ਨੂੰ ਤੂੰ (ਇਹ ਦਾਤ) ਦੇਂਦਾ ਹੈਂ, ਉਹੀ ਮਨੁੱਖ ਤੇਰਾ ਨਾਮ ਪ੍ਰਾਪਤ ਕਰਦਾ ਹੈ, ਉਹੀ ਮਨੁੱਖ ਅਸਲ ਜੀਵਨ ਭੇਤ ਨੂੰ ਸਮਝਣ ਜੋਗਾ ਹੁੰਦਾ ਹੈ।੧੦।੧।

**ਭਾਵਾਰਥ** :–ਇਹ ਮਹਾਂਵਾਕ ਜੋਗੀਆਂ ਵੈਰਾਗੀਆਂ ਦੇ ਪ੍ਰਥਾਇ ਹੈ, ਗੁਰੂ ਦਾ ਸ਼ਬਦ ਇਹ ਦਸਦਾ ਹੈ ਕਿ ਵਾਹਿਗੁਰੂ ਆਪ ਹੀ ਮਨੁੱਖ ਦੇ ਦਿਲ ਦੀ ਬਿਮਾਰੀ ਸਮਝਦਾ ਹੈ, ਆਪ ਹੀ ਇਲਾਜ ਕਰਦਾ ਹੈ, ਉਹ ਇਉਂ ਕਿ ਮੇਹਰ ਕਰ ਕੇ ਪਹਿਲਾਂ ਗੁਰੂ ਮਿਲਾ ਦੇਂਦਾ ਹੈ, ਜਿਸ ਦੇ ਰਾਹੀਂ ਭਰਮ ਦੂਰ ਹੋ ਕੇ ਆਤਮਕ ਜਾਗ੍ਰਤਾ ਆਉਂਦੀ ਹੈ, ਸਭ ਬੁਰਾਈਆਂ ਦੂਰ ਹੋ ਕੇ ਨਿਰਲੇਪ ਹਰੀ ਨਾਲ ਪ੍ਰੇਮ ਲਗਦਾ ਹੈ, ਇਉਂ ਗੁਰੂ ਦੇ ਸ਼ਬਦ ਵਿਚੋਂ ਹੀ ਵੇਦਾਂ ਸ਼ਾਸਤ੍ਰਾਂ ਦਾ ਤੱਤ ਪ੍ਰਾਪਤ ਹੋ ਜਾਂਦਾ ਹੈ, ਇਉਂ

ਅੰਜਨ ਦੇ ਵਿਚ ਰਹਿ ਕੇ ਹੀ ਨਿਰੰਜਨ ਨੂੰ ਸਰਬ ਥਾਂ ਵਸਦਾ ਵੇਖਣਾ ਹੈ, ਇਹੋ ਹੀ ਸਿਖ ਵਾਸਤੇ ਅਗਮ ਨਿਗਮਾਂ ਦਾ ਗਿਆਨ ਹੈ।

**ਮਾਰੂ ਮਹਲਾ ੫ ਘਰੁ ੩ ਅਸਟਪਦੀਆ**

**੧ ਓ ਸਤਿਗੁਰ ਪ੍ਰਸਾਦਿ ॥**

1. **ਲਖ ਚਉਰਾਸੀਹ ਭ੍ਰਮਤੇ ਭ੍ਰਮਤੇ**
   **ਦੁਲਭ ਜਨਮੁ ਅਬ ਪਾਇਓ ॥੧॥**
2. **ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥**
3. **ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ**
   **ਬਿਖਿਆ ਸਿਉ ਉਰਝਾਇਓ ॥੧॥ ਰਹਾਉ ॥**
4. **ਰਤਨ ਜਵੇਹਰ ਬਨਜਨਿ ਆਇਓ**
   **ਕਾਲਰੁ ਲਾਦਿ ਚਲਾਇਓ ॥੨॥**
5. **ਜਿਹ ਘਰ ਮਹਿ ਤੁਧੁ ਰਹਨਾ ਬਸਨਾ**
   **ਸੋ ਘਰੁ ਚੀਤਿ ਨ ਆਇਓ ॥੩॥**
6. **ਅਟਲ ਅਖੰਡ ਪ੍ਰਾਣ ਸੁਖਦਾਈ**
   **ਇਕ ਨਿਮਖ ਨਹੀ ਤੁਝੁ ਗਾਇਓ ॥੪॥**
7. **ਜਹਾ ਜਾਣਾ ਸੋ ਥਾਨੁ ਵਿਸਾਰਿਓ**
   **ਇਕ ਨਿਮਖ ਨਹੀ ਮਨੁ ਲਾਇਓ ॥੫॥**
8. **ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ**
   **ਇਸ ਹੀ ਮਹਿ ਉਰਝਾਇਓ ॥੬॥**
9. **ਜਿਤੁ ਕੋ ਲਾਇਓ ਤਿਤ ਹੀ ਲਾਗਾ**
   **ਤੈਸੇ ਕਰਮ ਕਮਾਇਓ ॥੭॥**
10. **ਜਉ ਭਇਓ ਕ੍ਰਿਪਾਲੁ ਤਾ ਸਾਧ ਸੰਗੁ ਪਾਇਆ**
    **ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥**

**ਪਦ ਅਰਥ** :—ਭ੍ਰਮਤੇ ਭ੍ਰਮਤੇ—ਭਟਕਦਿਆਂ ਭਟਕਦਿਆਂ। ਦੁਲਭ—ਮੁਸ਼ਕਲ ਨਾਲ ਮਿਲਣ ਵਾਲਾ। ਅਬ—ਹੁਣ।੧।

ਰੇ ਮੂੜੇ—ਹੇ ਮੂਰਖ। ਹੋਛੈ ਰਸਿ—ਹੋਛੇ ਰਸ ਵਿਚ, ਨਾਸਵੰਤ (ਪਦਾਰਥਾਂ ਦੇ) ਸੁਆਦ ਵਿਚ। ਲਪਟਾਇਓ—ਫਸਿਆ ਹੋਇਆ ਹੈਂ। ਅੰਮ੍ਰਿਤੁ—ਅਟੱਲ ਜੀਵਨ ਦੇਣ ਵਾਲਾ ਨਾਮ ਜਲ। ਤੇਰੈ ਸੰਗਿ—ਤੇਰੇ ਨਾਲ, ਤੇਰੇ ਅੰਦਰ। ਬਿਖਿਆ—ਮਾਇਆ। ਸਿਉ—ਨਾਲ। ਉਰਝਾਇਓ—ਉਲਝਿਆ ਹੋਇਆ, ਰੁੱਝਾ ਹੋਇਆ।੧। ਰਹਾਉ।

ਬਨਜਨਿ ਆਇਓ- ਵਿਹਾਝਣ ਆਇਆ। ਕਾਲਰੁ—ਕੱਲਰ। ਲਾਦਿ—ਲੱਦ ਕੇ।੨।

ਜਿਹ—ਜਿਸ। ਮਹਿ—ਵਿਚ। ਚੀਤਿ—ਚਿੱਤ ਵਿਚ। ਘਰੁ—ਘਰ ਮਹਿ।੩।

ਅਟਲ—ਅਟੱਲ, ਕਦੇ ਨਾ ਟਲਣ ਵਾਲਾ। ਅਖੰਡ—ਅਬਿਨਾਸੀ। ਨਿਮਖ—ਅੱਖ ਝਮਕਣ ਜਿਤਨਾ ਸਮਾਂ।੪।

ਜਹਾ—ਜਿਥੇ। ਵਿਸਾਰਿਓ—(ਤੂੰ) ਭੁਲਾ ਦਿਤਾ ਹੈ। ਲਾਇਓ—ਜੋੜਿਆ।੫।

ਕਲਤ੍ਰ—ਇਸਤ੍ਰੀ। ਗ੍ਰਿਹ ਸਮਗ੍ਰੀ—ਘਰ ਦਾ ਸਮਾਨ। ਦੇਖਿ—ਵੇਖ ਕੇ।੬।

ਜਿਤੁ—ਜਿਸ (ਕੰਮ) ਵਿਚ। ਕੋ—ਕੋਈ (ਜੀਵ)। ਲਾਇਓ—ਲਾਇਆ ਗਿਆ ਹੈ। ਤੈਸੇ—ਉਹੋ ਜਿਹੇ।੭।

ਜਉ—ਜਦੋਂ। ਕ੍ਰਿਪਾਲੁ—ਦਇਆਵਾਨ। ਤਾ—ਤਾਂ, ਤਦੋਂ।੮।

**ਅਰਥ :—**

**ਪ੍ਰ**:—ਗੁਰਦੇਵ ਜੀਉ! ਇਸ ਮੇਰੇ ਮਨ ਨੂੰ ਮਾਇਕੀ ਰਸਾਂ ਵਲੋਂ ਮੋੜਨ ਲਈ ਕੋਈ ਸ਼ੁਭ ਉਪਦੇਸ਼ ਬਖਸ਼ਸ਼ ਕਰੋ?

1. **ਉ**:—ਹੇ ਮੂਰਖਾ! ਵੇਖ, ਚੌਰਾਸੀ ਲੱਖ ਜੂਨਾਂ ਵਿਚ ਭੌਂਦਿਆਂ ਭੌਂਦਿਆਂ ਹੁਣ ਤੈਨੂੰ (ਇਹ) ਕੀਮਤੀ ਮਨੁੱਖਾ ਜਨਮ ਮਿਲਿਆ ਹੈ।੧।
2. ਹੇ ਮੂਰਖਾ! ਤੂੰ ਨਾਸਵੰਤ (ਪਦਾਰਥਾਂ ਦੇ) ਸੁਆਦ ਵਿਚ ਫਸਿਆ ਰਹਿੰਦਾ ਹੈਂ।
3. ਹੇ ਮੂਰਖਾ! ਵੇਖ, ਉਹ ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਤੇਰੇ ਅੰਦਰ ਹੀ ਵਸਦਾ ਹੈ, (ਤੂੰ ਉਸ ਨੂੰ ਛਡ ਕੇ ਆਤਮਕ ਮੌਤ ਲਿਆਉਣ ਵਾਲੀ) ਮਾਇਆ ਦੇ ਨਾਲ ਚੰਬੜਿਆ ਹੋਇਆ ਹੈਂ।੧। ਰਹਾਉ।
4. ਹੇ ਮੂਰਖਾ! ਵੇਖ, ਤੂੰ ਆਇਆ ਸੈਂ ਰਤਨ ਜਵਾਹਰ ਖਰੀਦਣ ਲਈ, ਪਰ, ਤੂੰ ਇਥੋਂ ਕੱਲਰ ਲੱਦ ਕੇ ਹੀ ਤੁਰ ਪਿਆ ਹੈਂ।੨।
5. ਹੇ ਮੂਰਖਾ! ਸੁਣ. ਜਿਸ ਘਰ ਵਿਚ ਤੂੰ ਸਦਾ ਰਹਿਣਾ ਵਸਣਾ ਹੈ, ਉਹ ਘਰ ਕਦੇ ਤੇਰੇ ਚਿਤ ਚੇਤੇ ਹੀ ਨਹੀਂ ਆਇਆ।੩।
6. ਹੇ ਮੂਰਖਾ! ਤੂੰ ਅੱਖ ਝਮਕਣ ਜਿਤਨਾ ਸਮਾਂ ਭੀ ਕਦੇ ਉਸ ਪ੍ਰਮਾਤਮਾਂ ਦੀ ਸਿਫਤ ਸਲਾਹ ਨਹੀਂ ਕੀਤੀ, ਜੋ ਸਦਾ ਕਾਇਮ ਰਹਿਣ ਵਾਲਾ ਹੈ, ਜੋ ਅਬਿਨਾਸ਼ੀ ਹੈ, ਜੋ ਜਿੰਦ ਦੇਣ ਵਾਲਾ ਹੈ ਤੇ ਸਾਰੇ ਸੁੱਖ ਦੇਣ ਵਾਲਾ ਹੈ।੪।
7. ਹੇ ਮੂਰਖ! ਸੁਣ, ਜਿਸ ਥਾਂ (ਤੂੰ) ਆਖਰ ਜਰੂਰ ਜਾਣਾ ਹੈ, ਉਸ ਵਲ ਤਾਂ ਤੂੰ ਅੱਖ ਦੇ ਝਮਕਣ ਜਿਤਨੇ ਸਮੇਂ ਲਈ ਭੀ ਕਦੇ ਧਿਆਨ ਨਹੀਂ ਦਿਤਾ।੫।
8. ਹੇ ਮੂਰਖਾ! ਸੁਣ, ਪੁੱਤ੍ਰ, ਇਸਤ੍ਰੀ ਤੇ ਘਰ ਦਾ ਸਮਾਨ ਵੇਖਕੇ ਇਸ ਦੇ ਮੋਹ ਵਿਚ ਹੀ ਤੂੰ ਫਸਿਆ ਪਿਆ ਹੈਂ।੬।

**ਪ੍ਰ**:—ਸ੍ਰੀ ਜੀਉ! ਇਹ ਜੀਵ ਦੁਖਦਾਈ ਮਾਰਗ ਨੂੰ ਛਡ ਕੇ ਚੰਗੇ ਕੰਮ ਰੱਬੀ ਮਾਰਗ ਵਲ ਕਿਉਂ ਨਹੀਂ ਲਗ ਜਾਂਦਾ?

9. **ਉ**:—ਹੇ ਭਾਈਓ! ਲਗਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ ਇਨ੍ਹਾਂ ਜੀਵਾਂ ਦੇ ਭੀ ਕੀ ਵਸ ਹੈ, ਕਿਉ ਕਿ, ਜਿਸ (ਕੰਮ) ਵਿਚ ਕੋਈ ਜੀਵ (ਪ੍ਰਮੇਸ਼ਰ ਵਲੋਂ) ਲਾਇਆ ਜਾਂਦਾ ਹੈ, ਉਹ ਉਸੇ ਵਿਚ ਹੀ ਲਗਾ ਰਹਿੰਦਾ ਹੈ, ਉਹੋ

ਜਿਹੇ ਕੰਮ ਹੀ ਉਹ ਕਰਦਾ ਰਹਿੰਦਾ ਹੈ।੭।

**ਪ੍ਰ:**—ਗੁਰਦੇਵ ਜੀਉ ! ਆਖਰ, ਇਹ ਜੀਵ ਸਾਈਂ ਜੀ ਵਲ ਸੁਰਤਿ ਕਦੋਂ ਜੋੜ ਸਕਦਾ ਹੈ ?

10. **ਉ:**—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਦੋਂ ਪ੍ਰਮਾਤਮਾਂ ਕਿਸੇ ਜੀਵ ਉਤੇ ਦਇਆਵਾਨ ਹੁੰਦਾ ਹੈ ਤਦੋਂ ਉਸ ਨੂੰ ਗੁਰੂ ਦਾ ਸਾਥ ਪ੍ਰਾਪਤ ਹੁੰਦਾ ਹੈ ਤੇ ਉਹੀ ਸਾਈਂ ਜੀ ਵਿਚ ਸੁਰਤਿ ਜੋੜਦਾ ਹੈ।੮।੧।

**ਭਾਵਾਰਥ** :—ਉਹ ਹਰੀ ਪ੍ਰਮੇਸ਼ਰ ਤਾਂ ਮਨੁੱਖ ਦੇ ਅੰਗ ਸੰਗ ਹੀ ਵਸਦਾ ਹੈ, ਪਰ ਮੂਰਖ ਮਨੁੱਖ ਮਾਇਆ ਦੇ ਹੋਛੇ ਰਸਾਂ ਵਿਚ ਲਗਾ ਹੋਇਆ ਉਸ ਸਾਈਂ ਜੀ ਦੀ ਪਛਾਣ ਨਹੀਂ ਕਰ ਸਕਦਾ। ਆਖਰ ਰਹਿਮ ਦਿਲ ਸਤਿਗੁਰੂ ਜੀ ਇਸ ਜੀਵ ਦੀ ਕਮਜ਼ੋਰੀ ਬਿਆਨ ਕਰਦੇ ਹਨ ਕਿ ਇਹ ਜੀਵ ਵਿਚਾਰਾ ਭੀ ਕੀ ਕਰੇ ? ਜਿਸ ਪਾਸੇ ਇਸ ਨੂੰ ਲਾਇਆ ਜਾਂਦਾ ਹੈ ਉਸੇ ਪਾਸੇ ਲਗਾ ਰਹਿੰਦਾ ਹੈ, ਪਰ, ਹਾਂ ਜੇ ਉਸ ਦੀ ਮੇਹਰ ਹੋ ਜਾਏ ਤਾਂ ਸਾਧ ਸੰਗਤ ਦਾ ਮਿਲਾਪ ਕਰ ਕੇ ਹਰੀ ਦਾ ਸਿਮਰਨ ਕਰ ਸਕਦਾ ਹੈ।

**ਮਾਰੂ ਮਹਲਾ ੫ ॥**

**1. ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥**
**2. ਹਰਿ ਨਾਮ ਰਸੁ ਰਸਨਾ ਉਚਾਰੈ**
**ਮਿਸਟ ਗੂੜਾ ਰੰਗੁ ॥੧॥**
**3. ਮੇਰੇ ਮਾਨ ਕੋ ਅਸਥਾਨੁ ॥**
**4. ਮੀਤ ਸਾਜਨ ਸਖਾ ਬੰਧਪੁ**
**ਅੰਤਰਜਾਮੀ ਜਾਨੁ ॥੧॥ ਰਹਾਉ ॥**
**5. ਸੰਸਾਰ ਸਾਗਰੁ ਜਿਨਿ ਉਪਾਇਓ**
**ਸਰਣਿ ਪ੍ਰਭ ਕੀ ਗਹੀ ॥**
**6. ਗੁਰ ਪ੍ਰਸਾਦੀ ਪ੍ਰਭੁ ਅਰਾਧੇ**
**ਜਮਕੰਕਰੁ ਕਿਛੁ ਨ ਕਹੀ ॥੨॥**
**7. ਮੋਖ ਮੁਕਤਿ ਦੁਆਰਿ ਜਾਕੈ ਸੰਤ ਰਿਦਾ ਭੰਡਾਰੁ ॥**
**8. ਜੀਅ ਜੁਗਤਿ ਸੁਜਾਣੁ ਸੁਆਮੀ**
**ਸਦਾ ਰਾਖਣਹਾਰੁ ॥੩॥**
**9. ਦੂਖ ਦਰਦ ਕਲੇਸ ਬਿਨਸਹਿ**
**ਜਿਸੁ ਬਸੈ ਮਨ ਮਾਹਿ ॥**
**10. ਮਿਰਤੁ ਨਰਕੁ ਅਸਥਾਨ ਬਿਖੜੇ**
**ਬਿਖੁ ਨ ਪੋਹੈ ਤਾਹਿ ॥੪॥**
**11. ਰਿਧਿ ਸਿਧਿ ਨਵਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥**
**12. ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ॥੫॥**

**ਪਦ ਅਰਥ** :—ਕਰਿ—ਕਰ ਕੇ । ਅਨੁਗ੍ਰਹੁ—ਕਿਰਪਾ, ਦਇਆ। ਸਾਧੂ ਸੰਗੁ—ਗੁਰੂ ਦਾ ਮਿਲਾਪ । ਰਸੁ—ਸੁਆਦ। ਰਸਨਾ—ਜੀਭ (ਨਾਲ)। ਮਿਸਟ—ਮਿੱਠਾ।੧।

ਮਾਨ ਕੋ ਅਸਥਾਨੁ—ਮਨ ਦਾ ਸਹਾਰਾ। ਸਖਾ—ਸਾਥੀ। ਬੰਧਪੁ—ਰਿਸ਼ਤੇਦਾਰ । ਜਾਨੁ—ਸੁਜਾਨ, ਸਭ ਕੁਝ ਜਾਨਣ ਵਾਲਾ।੧। ਰਹਾਉ।

ਸਾਗਰੁ—ਸਮੁੰਦਰ। ਜਿਨਿ—ਜਿਸ (ਪ੍ਰਭੂ) ਨੇ। ਗਹੀ—ਫੜੀ। ਪ੍ਰਸਾਦੀ—ਪ੍ਰਸਾਦਿ, ਕ੍ਰਿਪਾ ਨਾਲ। ਅਰਾਧੇ—ਅਰਾਧਨ ਕਰਦਾ ਹੈ। ਕੰਕਰੁ—ਦਾਸ। ਜਮ ਕੰਕਰੁ—ਜਮਦੂਤ।੨।

ਮੋਖ—ਮੁਕਤੀ। ਦੁਆਰਿ ਜਾ ਕੈ—ਜਿਸ ਦੇ ਦਰ ਤੇ। ਭੰਡਾਰੁ—ਖਜ਼ਾਨਾ। ਜੀਅ ਜੁਗਤਿ—ਆਤਮਕ ਜੀਵਨ ਜੀਉਣ ਦੀ ਜਾਚ।੩।

ਬਿਨਸਹਿ—ਨਾਸ ਹੋ ਜਾਂਦੇ ਹਨ। ਮਾਹਿ—ਵਿਚ। ਮਿਰਤੁ—ਮੌਤ। ਅਸਥਾਨ ਬਿਖੜੇ—ਔਖੇ ਥਾਂ। ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲੀ ਮਾਇਆ। ਨ ਪੋਹੈ—ਅਸਰ ਨਹੀਂ ਕਰ ਸਕਦੀ। ਤਾਹਿ—ਉਸ ਨੂੰ।੪।

ਰਿਧਿ ਸਿਧਿ—ਕਰਾਮਾਤੀ ਤਾਕਤਾਂ । ਨਵ ਨਿਧਿ—ਜਗਤ ਦੇ ਸਾਰੇ ਹੀ ਨੌਂ ਖਜ਼ਾਨੇ। ਜਾ ਕੈ—ਜਿਸ ਦੇ ਘਰ ਵਿਚ। ਅੰਮ੍ਰਿਤਾ ਪਰਵਾਹ—ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦੇ ਚਸ਼ਮੇ। ਆਦਿ—ਜਗਤ ਦੇ ਸ਼ੁਰੂ ਵਿਚ। ਅੰਤੇ—ਜਗਤ ਦੇ ਅੰਤ ਵਿਚ। ਮਧਿ—ਜਗਤ ਦੀ ਹੋਂਦ ਦੇ ਸਮੇਂ ਵਿਚ। ਪੂਰਨ—ਵਿਆਪਕ। ਅਗਮ—ਅਪਹੁੰਚ। ਅਗਾਹ—ਅਥਾਹ।੫।

**ਅਰਥ** :—

**ਪ੍ਰ.**—ਸ੍ਰੀ ਜੀਉ ! ਗੁਰੂ ਦਾ ਮਿਲਾਪ ਹਾਸਲ ਕਰਨ ਲਈ ਤ ਬਹੁਤ ਲੋਕ ਚਾਹੁੰਦੇ ਹਨ, ਪਰ ਸਾਰਿਆਂ ਨੂੰ ਮਿਲਾਪ ਕਿਉਂ ਨਹੀਂ ਹੁੰਦਾ ?

1. **ਉ:**—ਹੇ ਭਾਈਓ ! ਦਇਆ ਕਰ ਕੇ ਜਿਸ ਮਨੁੱਖ ਦੀ ਰਖਿਆ, (ਉਹ) ਪ੍ਰਮੇਸ਼ਰ ਜੀ ਆਪ ਹੀ ਕਰਦਾ ਹੈ, ਉਸੇ ਨੂੰ ਹੀ ਗੁਰੂ ਦਾ ਮਿਲਾਪ ਹੋ ਸਕਦਾ ਹੈ।
2. ਹੇ ਪਿਆਰੇ ! ਉਹ ਮਨੁੱਖ ਪ੍ਰਮਾਤਮਾਂ ਦੇ ਨਾਮ ਦਾ ਅਨੰਦ ਮਾਣਦਾ ਹੈ, ਉਹ ਆਪਣੀ ਜੀਭ ਨਾਲ ਪ੍ਰਭੂ ਦਾ ਨਾਮ ਜਪਦਾ ਹੈ ਤੇ ਉਸ ਦੇ ਮਨ ਉਤੇ ਪ੍ਰਮੇਸ਼ਰ ਜੀ ਦੇ ਪਿਆਰ ਦਾ ਮਿੱਠਾ ਗੂੜਾ ਰੰਗ ਚੜ੍ਹਿਆ ਰਹਿੰਦਾ ਹੈ।੧।
3. ਹੇ ਭਾਈ ! ਉਹ ਸਭ ਦੇ ਦਿਲਾਂ ਦੀ ਜਾਨਣ ਵਾਲਾ ਸੁਜਾਨ ਪ੍ਰਮੇਸ਼ਰ ਹੀ ਸਦਾ ਮੇਰੇ ਮਨ ਦਾ ਸਹਾਰਾ ਹੈ।
4. ਹੇ ਭਾਈਓ ! ਉਹੀ ਮੇਰਾ ਮਿੱਤ੍ਰ ਹੈ, ਉਹੀ ਮੇਰਾ ਸੱਜਣ ਹੈ, ਉਹੀ ਮੇਰਾ ਸਾਥੀ ਹੈ, ਉਹੀ ਮੇਰਾ ਰਿਸ਼ਤੇਦਾਰ ਹੈ।੧। ਰਹਾਉ।
5. ਹੇ ਪਿਆਰੇ ! ਜਿਸ ਮਨੁੱਖ ਨੇ ਉਸ ਪ੍ਰਭੂ ਦਾ ਆਸਰਾ ਲਿਆ, ਹੈ, ਜਿਸ ਨੇ ਕਿ ਇਹ ਸੰਸਾਰ ਸਮੁੰਦ੍ਰ ਪੈਦਾ ਕੀਤਾ ਹੈ।
6. ਉਹ ਮਨੁੱਖ ਗੁਰੂ ਦੀ ਕ੍ਰਿਪਾ ਨਾਲ ਪ੍ਰਮੇਸ਼ਰ ਜੀ ਦਾ ਅਰਾਧਨ ਕਰਦਾ ਹੈ, ਉਸ ਨੂੰ ਜਮਦੂਤ ਭੀ ਕੁਛ ਨਹੀਂ ਆਖਦਾ।੨।

7. ਹੇ ਪਿਆਰੇ ! ਜਿਸ ਦੇ ਦਰ ਤੇ ਮੁਕਤ ਟਿਕੀ ਰਹਿੰਦੀ ਹੈ, ਜਿਸ ਦਾ ਖਜਾਨਾ ਸੰਤ ਜਨਾਂ ਦਾ ਹਿਰਦਾ ਹੈ, (ਜੋ ਸੰਤ ਜਨਾਂ ਦੇ ਹਿਰਦੇ ਵਿਚ ਸਦਾ ਵਸਦਾ ਹੈ) ।
8. ਹੇ ਭਾਈ ! ਉਹ ਪ੍ਰਭੂ ਸਦਾ ਰਖਿਆ ਕਰਨ ਦੀ ਸਮਰਥਾ ਵਾਲਾ ਹੈ, ਉਹ ਸੁਜਾਨ ਪ੍ਰਭੂ ਹੀ ਆਤਮਕ ਜੀਵਨ ਜੀਉਣ ਦੀ ਜਾਚ ਸਿਖਾਉਂਦਾ ਹੈ ।੩।
9. ਹੇ ਪਿਆਰੇ ! ਉਹ ਪ੍ਰਮੇਸ਼ਰ ਜੀ ਜਿਸ ਮਨੁੱਖ ਦੇ ਮਨ ਵਿਚ ਆ ਵਸਦਾ ਹੈ, ਉਸ ਦੇ ਸਾਰੇ ਦੁਖ ਦਰਦ ਤੇ ਕਲੇਸ਼ ਮਿਟ ਜਾਂਦੇ ਹਨ ।
10. ਅਤੇ ਆਤਮਕ ਮੌਤ, ਨਰਕ, ਹੋਰ ਅਉਖੇ ਥਾਂ ਆਤਮਕ ਮੌਤ ਲਿਆਉਣ ਵਾਲੀ ਮਾਇਆ, ਇਨ੍ਹਾਂ ਵਿਚੋਂ ਕੋਈ ਭੀ ਉਸ ਉਤੇ ਆਪਣਾ ਅਸਰ ਨਹੀਂ ਪਾ ਸਕਦਾ ।੪।
11. ਹੇ ਭਾਈਓ ! ਜਿਸ ਪ੍ਰਮੇਸ਼ਰ ਜੀ ਦੇ ਘਰ ਵਿਚ ਸਾਰੀਆਂ ਕਰਾਮਾਤੀ ਤਾਕਤਾਂ ਹਨ ਤੇ ਸਾਰੇ ਹੀ ਖਜ਼ਾਨੇ ਹਨ, ਜਿਸ ਦੇ ਘਰ ਵਿਚ ਅਮਰ ਜੀਵਨ ਦੇਣ ਵਾਲੇ ਨਾਮ ਜਲ ਦੇ ਚਸ਼ਮੇਂ ਚਲ ਰਹੇ ਹਨ ।
12. ਹੇ ਪਿਆਰੇ ! ਉਹੀ ਪ੍ਰਮਾਤਮਾਂ ਜਗਤ ਦੇ ਸ਼ੁਰੂ ਵਿਚ, ਅੰਤ ਵਿਚ, ਵਿਚਕਾਰਲੇ ਸਮੇਂ ਵਿਚ ਹਰ ਵੇਲੇ ਮੌਜੂਦ ਹੈ, ਉਹ ਪ੍ਰਮੇਸ਼ਰ ਸਭ ਤੋਂ ਉਚਾ ਹੈ, ਅਪਹੁੰਚ ਹੈ ਅਤੇ ਅਥਾਹ ਹੈ ।੫।

13. **ਸਿਧ ਸਾਧਿਕ ਦੇਵ ਮੁਨਿਜਨ ਬੇਦ ਕਰਹਿ ਉਚਾਰੁ ॥**
14. **ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ ॥੬॥**
15. **ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥**
16. **ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥੭॥**
17. **ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥**
18. **ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥**

**ਪਦ ਅਰਥ** :—ਸਿਧ—ਸਿੱਧ, ਜੋਗ ਸਾਧਨਾਂ ਵਿਚ ਪੁਗੇ ਹੋਏ ਜੋਗੀ । ਸਾਧਿਕ—ਜੋਗ ਸਾਧਨ ਕਰਨ ਵਾਲੇ । ਦੇਵ—ਦੇਵਤੇ । ਮੁਨਿਜਨ—ਮੋਨ ਧਾਰੀ ਸਾਧੂ । ਬੇਦ ਕਰਹਿ ਉਚਾਰ—ਉਹ ਪੰਡਤ ਜੇਹੜੇ ਬੇਦਾਂ ਦਾ ਉਚਾਰਨ ਕਰਦੇ ਹਨ । ਸਿਮਰਿ—ਸਿਮਰਕੇ ਹੀ । ਸੁਆਮੀ—ਮਾਲਕ । ਸਹਜਿ—ਆਤਮਕ ਅਡੋਲਤਾ ਵਿਚ (ਟਿਕ ਕੇ) । ਸੁਖ ਭੁੰਚਹਿ—ਆਤਮਕ ਅਨੰਦ ਮਾਣਦੇ ਹਨ । ਪਾਰਾਵਾਰੁ—ਪਾਰ ਅਵਾਰ, ਪਾਰਲਾ ਉਰਲਾ ਬੰਨਾ ।੬।

ਪ੍ਰਾਛਤ—ਪਾਪ । ਮਿਟਹਿ—ਮਿਟ ਜਾਂਦੇ ਹਨ । ਰਿਦੈ—ਹਿਰਦੇ ਵਿਚ । ਜਪਿ—ਜਪ ਕੇ । ਪਾਵਨ—ਪਵਿਤ੍ਰ ਕਰਨ ਵਾਲਾ । ਕੋਟਿ—ਕ੍ਰੋੜਾਂ ।੭।

ਸੁਧਿ—ਸੂਝ । ਪਰਾਣ—ਜਿੰਦ । ਸਰਬਸੁ—(ਸਾਰਾ ਧਨ) । ਸਭ ਕੁਝ । ਰਾਸਿ—ਸਰਮਾਇਆ । ਬਿਸਰ ਨਾਹੀ—ਨਾ ਭੁੱਲ । ਨਿਮਖ—ਅੱਖ ਦੇ ਝਮਕਣ ਜਿਤਨਾ ਸਮਾਂ । ਤੇ—ਤੋਂ । ਅਰਦਾਸਿ—ਬੇਨਤੀ ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੀ ਸਿਧ ਸਾਧਕ ਪੰਡਤ ਲੋਕ ਅਡੋਲਤਾ ਵਿਚ ਟਿਕ ਕੇ ਅਨੰਦ ਮਾਣ ਸਕਦੇ ਹਨ ?

13. **ਉ**:—ਹੇ ਭਾਈ ! ਸੁਣੋ, ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ, ਜੋਗ ਸਾਧਨਾ ਕਰਨ ਵਾਲੇ ਜੋਗੀ, ਦੇਵਤੇ,ਮੋਨ ਧਾਰੀ ਸਾਧ (ਅਤੇ ਉਹ ਪੰਡਤ ਜੋ) ਵੇਦਾਂ ਦਾ (ਹੀ) ਪਾਠ ਕਰਦੇ ਰਹਿੰਦੇ ਹਨ, (ਕੋਈ ਭੀ ਹੋਣ) ।
14. ਮਾਲਕ ਪ੍ਰਭੂ (ਦਾ ਨਾਮ) ਸਿਮਰ ਕੇ (ਹੀ) ਆਤਮਕ ਅਡੋਲਤਾ ਵਿਚ ਅਨੰਦ ਮਾਣ ਸਕਦੇ ਹਨ, (ਐਸਾ ਅਨੰਦ ਜਿਸ ਦਾ) ਅੰਤ ਨਹੀਂ (ਜੋ ਕਦੇ ਮੁੱਕਦਾ ਨਹੀਂ) ਜਿਸ ਦਾ ਉਰਲਾ ਪਾਰਲਾ ਬੰਨਾ ਨਹੀਂ ਲਭ ਸਕਦਾ ।੬।

**ਪ੍ਰ**:—ਗੁਰਦੇਵ ਜੀਉ ! ਮੇਰੇ ਤਾਂ ਅਨੰਤ ਜਨਮਾਂ ਦੇ ਅਨੰਤ ਹੀ ਪਾਪ ਹਨ, ਉਹ ਕਿਵੇਂ ਮਿਟ ਸਕਣਗੇ ?

15. **ਉ**:—ਹੇ ਭਾਈ ! ਸੁਣ, ਉਸ ਪ੍ਰਮੇਸ਼ਰ ਜੀ ਦਾ ਨਾਮ ਹਿਰਦੇ ਵਿਚ ਜਪ ਕੇ ਇਕ ਛਿਨ ਵਿਚ (ਹੀ) ਅਨੇਕਾਂ ਪਾਪ ਮਿਟ ਜਾਂਦੇ ਹਨ ।
16. ਹੇ ਪਿਆਰੇ ! ਉਸ ਭਗਵਾਨ (ਦਾ ਨਾਮ ਹੀ) ਸਭ ਤੋਂ ਵਧੀਕ ਪਵਿੱਤ੍ਰ ਹੈ, ਨਾਮ ਸਿਮਰਨ ਹੀ ਕ੍ਰੋੜਾਂ ਦਾਨ ਹਨ ਤੇ ਕ੍ਰੋੜਾਂ ਹੀ ਤੀਰਥ ਇਸ਼ਨਾਨ ਹਨ ।੭।
17. ਹੇ ਪਿਆਰੇ ! ਪ੍ਰਮੇਸ਼ਰ ਜੀ ਦਾ ਨਾਮ ਹੀ ਸੰਤ ਜਨਾਂ ਦਾ ਸਰਮਾਇਆ ਹੈ, ਬਲ ਹੈ, ਬੁਧੀ ਹੈ, ਸੂਝ ਬੂਝ ਹੈ, ਜਿੰਦ ਹੈ, ਇਹੋ ਹੀ ਉਨ੍ਹਾਂ ਦਾ ਸਭ ਕੁਝ ਹੈ ।
18. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਹੇ ਭਾਈਓ ! ਮੇਰੀ ਭੀ ਇਹੀ ਬੇਨਤੀ ਹੈ ਕਿ, ਹੇ ਪ੍ਰਭੂ ! ਮੇਰੇ ਮਨ ਤੋਂ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਨਾ ਭੁੱਲ ।੮।੨।

**ਭਾਵਾਰਥ** :—ਉਹ ਇਕ ਹਰੀ ਹੀ ਸਾਰੇ ਸਾਕ ਅੰਗ ਤੇ ਦੋਹਾਂ ਜਹਾਨਾਂ ਦੇ ਸੁੱਖ ਦੇਣ ਵਾਲਾ ਹੈ, ਉਸ ਬਿਅੰਤ ਨੂੰ ਵਡੇ ਵਡੇ ਰਿਸ਼ੀ ਮੁਨੀ ਧਿਆ ਧਿਆ ਕੇ ਸੁਖ ਮਾਣਦੇ ਆਏ ਹਨ, ਪਰ ਉਹ ਸੰਤਾਂ ਦੇ ਹਿਰਦੇ ਵਿਚ ਸਦਾ ਹੀ ਵਸਦਾ ਹੈ ਅਤੇ ਸਾਧ ਸੰਗਤ ਰਾਹੀਂ ਸਾਡੇ ਅੰਦਰ ਭੀ ਉਹ ਵਸ ਸਕਦਾ ਹੈ, ਗੁਰੂ ਜੀ ਉਸ ਦੇ ਹੀ ਮਿਲਾਪ ਲਈ ਅਰਦਾਸ ਕਰਦੇ ਹਨ ।

**ਮਾਰੂ ਮਹਲਾ ੫ ॥**

1. **ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**
2. **ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥**

**3. ਮਨ ਮੇਰੇ ਰਾਮ ਰਉ ਨਿਤ ਨੀਤਿ ॥**
**4. ਦਇਆਲ ਦੇਵ ਕ੍ਰਿਪਾਲ ਗੋਬਿੰਦ**
**ਸੁਨਿ ਸੰਤਨਾ ਕੀ ਰੀਤਿ ॥੧॥ ਰਹਾਉ ॥**
**5. ਚਰਣ ਤਲੈ ਉਗਾਹਿ ਬੈਸਿਓ**
**ਸ੍ਰਮੁ ਨ ਰਹਿਓ ਸਰੀਰਿ ॥**
**6. ਮਹਾ ਸਾਗਰੁ ਨਹ ਵਿਆਪੈ**
**ਖਿਨਹਿ ਉਤਰਿਓ ਤੀਰਿ ॥੨॥**
**7. ਚੰਦਨ ਅਗਰ ਕਪੂਰ ਲੇਪਨ**
**ਤਿਸੁ ਸੰਗੇ ਨਹੀ ਪ੍ਰੀਤਿ ॥**
**8. ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ**
**ਮਨਿ ਨ ਮਨੀ ਬਿਪਰੀਤਿ ॥੩॥**
**9. ਊਚ ਨੀਚ ਬਿਕਾਰ ਸੁਕ੍ਰਿਤ**
**ਸੰਲਗਨ ਸਭ ਸੁਖ ਛਤ੍ਰ ॥**
**10. ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥**

**ਪਦ ਅਰਥ** :—ਸਸਤ੍ਰਿ—ਸ਼ਸਤ੍ਰ ਨਾਲ । ਤੀਖਣ ਸਸਤ੍ਰਿ—ਤੇਜ ਸ਼ਸਤ੍ਰ ਨਾਲ । ਕਾਟਿ—ਕੱਟ ਕੇ । ਕਾਟਿ ਡਾਰਿਓ—ਕੱਟ ਸੁਟਿਆ । ਮਨਿ—ਮਨ ਵਿਚ । ਰੋਸੁ—ਗੁੱਸਾ । ਉਆ ਕੋ—ਉਸ (ਮਨੁੱਖ) ਦਾ । ਤਿਲੁ—ਰਤਾ ਭਰ ਭੀ । ਦੋਸੁ—ਗਿਲ੍ਹਾ ।੧।

ਮਨ—ਹੇ ਮਨ । ਰਉ—ਰਮ, ਸਿਮਰ । ਨਿਤ ਨੀਤਿ—ਸਦਾ ਹੀ, ਨਿੱਤ ਨਿੱਤ । ਸੁਨਿ—(ਹੇ ਮਨ) ਸੁਣ । ਰੀਤਿ—ਜੀਵਨ ਮਰਯਾਦਾ ।੧। ਰਹਾਉ ।

ਚਰਣ ਤਲੈ—ਪੈਰਾਂ ਹੇਠ । ਉਗਾਹਿ—ਨੱਪ ਕੇ । ਬੈਸਿਓ—ਬਹਿ ਗਿਆ । ਸ੍ਰਮੁ—ਥਕੇਵਾਂ । ਸਰੀਰਿ—ਸਰੀਰ ਵਿਚ । ਸਾਗਰੁ—ਸਮੁੰਦਰ । ਨਹ ਵਿਆਪੈ—ਆਪਣਾ ਦਬਾਅ ਨਹੀਂ ਪਾ ਸਕਦਾ । ਖਿਨਹਿ—ਇਕ ਖਿਨ ਵਿਚ ਹੀ । ਤੀਰਿ—(ਪਾਰਲੇ) ਕੰਢੇ ਤੇ।੨।

ਅਗਰ—ਊਦ ਦੀ ਲੱਕੜੀ । ਸੰਗੇ—ਨਾਲ । ਖੋਦਿ—ਪੁੱਟ ਕੇ । ਤਿਲੁ ਤਿਲੁ—ਰਤਾ ਰਤਾ । ਮਨਿ—ਮਨ ਵਿਚ । ਮਨੀ—ਮੰਨੀ । ਬਿਪਰੀਤਿ—ਉਲਟੀ ਗੱਲ, ਵਿਰੋਧਤਾ ।੩।

ਸੁਕ੍ਰਿਤ—ਭਲਾਈ । ਸੰਲਗਨ—ਇਕੋ ਜਿਹਾ ਲਗਾ ਹੋਇਆ । ਸੁਖ ਛਤ੍ਰ—ਸੁਖਾਂ ਦਾ ਛਤ੍ਰ । ਸਤ੍ਰ—ਵੈਰੀ । ਨ ਜਾਨੈ—ਨਹੀਂ ਜਾਣਦਾ । ਸਮਤ—ਇਕ ਸਮਾਨ । ਸਰਬ ਜੀਅ—ਸਾਰੇ ਜੀਆਂ ਨੂੰ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਸ ਪ੍ਰਮੇਸ਼ਰ ਦੇ ਪਿਆਰੇ ਸੰਤ ਜਨਾਂ ਦੀ ਬਾਣੀ ਵਿਚ ਕਈ ਥਾਵਾਂ ਤੇ ਪ੍ਰਸ਼ੰਸਾ ਆਉਂਦੀ ਹੈ, ਪਰ, ਉਨ੍ਹਾਂ ਸੰਤ ਜਨਾਂ ਵਿਚ ਕਿਹੜੇ ਕਿਹੜੇ ਗੁਣ ਪਾਏ ਜਾਂਦੇ ਹਨ ?

1. **ਉ**:—ਹੇ ਭਾਈ ! ਉਸ ਪ੍ਰਮੇਸ਼ਰ ਦੇ ਪਿਆਰੇ ਸੰਤਾਂ ਵਿਚ ਤਾਂ ਅਨੇਕਾਂ ਹੀ ਗੁਣ ਪਾਏ ਜਾਂਦੇ ਹਨ, ਪਰ, ਮੈਂ ਤੈਨੂੰ ਉਨ੍ਹਾਂ ਦੇ ਚੰਦ ਗੁਣ ਕਹਿੰਦਾ ਹਾਂ, ਪਹਿਲਾ ਗੁਣ ਉਨ੍ਹਾਂ ਵਿਚ ਰੁੱਖ ਵਾਲਾ ਹੋਇਆ ਕਰਦਾ ਹੈ, ਹੇ ਮੇਰੇ ਮਨ ! ਜਿਸ ਮਨੁੱਖ ਨੇ ਕਿਸੇ ਰੁੱਖ ਨੂੰ ਕਿਸੇ ਤੇਜ਼ ਸ਼ਸਤ੍ਰ, ਹਥਿਆਰ ਨਾਲ ਕੱਟ ਸੁਟਿਆ, (ਪਰ ਰੁੱਖ ਨੇ ਆਪਣੇ) ਮਨ ਵਿਚ (ਉਸ ਉਤੇ) ਗੁੱਸਾ ਨਾ ਕੀਤਾ ।

2. ਸਗੋਂ ਰੁੱਖ ਨੇ ਉਸ ਦਾ ਕੰਮ ਸਵਾਰ ਦਿਤਾ ਤੇ ਉਸ ਨੂੰ ਰਤਾ ਮਾਤ੍ਰ ਭੀ ਕੋਈ ਦੋਸ਼ ਨਾ ਦਿਤਾ, (ਇਸੇ ਤਰ੍ਹਾਂ ਦਾ ਸੁਭਾਉ ਸੰਤ ਜਨਾਂ ਦਾ ਹੁੰਦਾ ਹੈ) ।੧।

3. ਹੇ ਮੇਰੇ ਮਨ ! (ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ) ਸਦਾ ਹੀ ਪ੍ਰਮੇਸ਼ਰ ਜੀ ਦਾ ਸਿਮਰਨ ਕਰਦਾ ਰਹੁ ।

**ਪ੍ਰ**:—ਕਿਉਂ ਜੀ ! ਉਹ ਸੰਤ ਹੁੰਦੇ ਕਿਹੋ ਜਿਹੇ ਹਨ ?

4. **ਉ**:—ਹੇ ਭਾਈ ! ਉਹ ਦਇਆਲ ਦੇਵ ਪ੍ਰਕਾਸ਼ ਰੂਪ, ਕ੍ਰਿਪਾਲ ਗੋਬਿੰਦ ਦੇ ਸੰਤ ਜਨਾਂ ਦੀ (ਮੇਰੇ ਕੋਲੋਂ) ਜੀਵਨ ਮਰਜਾਦਾ ਸੁਣ ।੧। ਰਹਾਉ ।

5. ਹੇ ਪਿਆਰੇ ! ਵੇਖ, ਜਿਸ ਰੁੱਖ ਨੂੰ ਪਹਿਲੋਂ ਕਿਸੇ ਨੇ ਹਥਿਆਰ ਨਾਲ ਕੱਟਿਆ ਸੀ, ਕੁਝ ਸਮੇਂ ਤੋਂ ਬਾਅਦ ਉਸ ਦੀ ਬੇੜੀ ਬਣ ਗਈ, ਅੱਜ ਓਹੀ ਮਨੁੱਖ ਬੇੜੀ ਨੂੰ ਪੈਰਾਂ ਹੇਠ ਨੱਪ ਕੇ (ਉਸ ਵਿਚ) ਬਹਿ ਗਿਆ, (ਉਸ ਮਨੁੱਖ ਦੇ) ਸਰੀਰ ਵਿਚ (ਪੈਂਡੇ ਦਾ) ਥਕੇਵਾਂ ਨਾ ਰਿਹਾ ।

6. ਅਤੇ ਭਿਆਨਕ ਸਮੁੰਦਰ (ਦਰੀਆ ਭੀ) ਉਸ ਉਤੇ ਹੁਣ ਆਪਣਾ ਅਸਰ ਨਹੀਂ ਪਾ ਸਕਦਾ, (ਬੇੜੀ ਵਿਚ ਬੈਠ ਕੇ ਉਹ) ਇਕ ਖਿਨ ਵਿਚ ਹੀ (ਉਸ ਦਰੀਆ ਤੋਂ) ਪਾਰਲੇ ਕੰਢੇ ਜਾ ਉਤਰਿਆ ।੨।

7. ਹੇ ਮੇਰੇ ਮਨ ! (ਦੂਜਾ ਗੁਣ ਸੁਣ ਧਰਤੀ ਦਾ) ਜਿਹੜਾ ਮਨੁਖ ਧਰਤੀ ਉਤੇ) ਚੰਦਨ ਅਗਰ ਕਪੂਰ ਨਾਲ ਲੇਪਨ (ਕਰਦਾ ਹੈ, ਧਰਤੀ) ਉਸ (ਮਨੁੱਖ) ਨਾਲ (ਕੋਈ ਖਾਸ) ਪਿਆਰ ਨਹੀਂ ਕਰਦੀ ।

8. (ਜਿਹੜਾ ਮਨੁੱਖ ਧਰਤੀ ਉਤੇ) ਗੂੰਹ ਮੂਤ੍ਰ (ਸੁਟਦਾ ਹੈ, ਧਰਤੀ ਨੂੰ ਪੁੱਟ ਕੇ ਰਤਾ ਰਤਾ (ਕਰਦਾ ਹੈ, ਉਸ ਮਨੁੱਖ ਦੇ ਵਿਰੁਧ ਆਪਣੇ) ਮਨ ਵਿਚ (ਧਰਤੀ) ਬੁਰਾ ਨਹੀਂ ਮਨਾਂਦੀ (ਇਸੇ ਤਰ੍ਹਾਂ, ਦਾ ਸੁਭਾਉ ਸੰਤ ਜਨਾਂ ਵਿਚ ਹੋਇਆ ਕਰਦਾ ਹੈ) । ਭਾਵ ਸੰਤ ਜਨ ਸੇਵਾ ਕਰਨ ਵਾਲੇ ਨੂੰ ਵਰ ਤੇ ਅਵਿਗਿਆ ਕਰਨ ਵਾਲੇ ਨੂੰ ਸਰਾਪ ਨਹੀਂ ਦਇਆ ਕਰਦੇ ।੩।

9. ਹੇ ਮੇਰੇ ਮਨ ! ਹੋਰ ਸੁਣ, ਕੋਈ ਉਚਾ ਹੋਵੇ, ਕੋਈ ਨੀਵਾਂ ਹੋਵੇ, ਕੋਈ ਬੁਰਾਈ ਕਰੇ, ਕੋਈ ਭਲਾਈ ਕਰੇ, (ਅਕਾਸ਼ ਸਭਨਾਂ ਨਾਲ) ਇਕੋ ਜਿਹਾ ਹੀ ਲਗਾ ਰਹਿੰਦਾ ਹੈ, ਸਭਨਾਂ ਵਾਸਤੇ ਸੁਖਾਂ ਦਾ ਛੱਤ੍ਰ (ਬਣਿਆਂ ਰਹਿੰਦਾ) ਹੈ ।

10. ਹੇ ਭਾਈ ! (ਅਕਾਸ਼) ਨਾ ਕਿਸੇ ਨੂੰ ਮਿੱਤ੍ਰ ਸਮਝਦਾ ਹੈ, ਨਾ ਹੀ ਕਿਸੇ ਨੂੰ ਵੈਰੀ, (ਅਕਾਸ਼) ਸਾਰੇ ਜੀਵਾਂ ਵਾਸਤੇ ਇਕ ਸਮਾਨ ਹੈ (ਤੈਸੇ ਹੀ ਸੰਤ ਜਨ ਊਚ ਨੀਚ, ਪਾਪ

ਪੁੰਨ ਦੀ ਤਰਫ ਨਹੀਂ ਦੇਖਦੇ ਸਾਰਿਆਂ ਵਿਚ ਬ੍ਰਹਮ ਭਾਵਨਾਂ ਕਰਕੇ ਸਮਾਨ ਹੀ ਦੇਖਦੇ ਹਨ ।੪।

11. **ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥**
12. **ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥**
13. **ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
14. **ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥**
15. **ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥**
16. **ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥**
17. **ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥**
18. **ਗੁਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥**

**ਪਦ ਅਰਥ** :—ਕਰਿ—ਕਰ ਕੇ । ਪ੍ਰਗਾਸੁ—ਪ੍ਰਕਾਸ਼, ਚਾਨਣ । ਪ੍ਰਚੰਡ—ਤੇਜ । ਅੰਧਕਾਰ ਬਿਨਾਸ—ਹਨੇਰੇ ਦਾ ਨਾਸ । ਮਨਿ—(ਸੂਰਜ ਦੇ) ਮਨ ਵਿਚ । ਬਿਖਾਦੁ—ਦੁੱਖ ।੫।

ਸੀਤ—ਠੰਢੀ । ਮੰਦ—ਹੌਲੀ ਹੌਲੀ । ਸਮਾਨ—ਇਕੋ ਜਿਹੀ । ਸਰਬ ਥਾਨ—ਸਭਨੀ ਥਾਈਂ । ਜਹਾ—ਜਿਥੇ ਭੀ । ਸਾ—ਸੀ । ਕਿਛੁ—ਕੋਈ, (ਚੰਗੀ ਮੰਦੀ) ਚੀਜ਼ । ਤਿਲੁ—ਰਤਾ ਭੀ । ਸੰਕਾ—ਸ਼ੰਕਾ, ਝਿਜਕ । ਨ ਮਾਨ—ਨਹੀਂ ਮੰਨਿਆਂ ।੬।

ਸੁਭਾਇ—ਚੰਗੀ ਭਾਵਨਾ ਨਾਲ । ਅਭਾਇ—ਭੈੜੀ ਭਾਵਨਾ ਨਾਲ । ਜੁ—ਜਿਹੜਾ ਕੋਈ। ਨਿਕਟਿ—ਨੇੜੇ । ਸੀਤ—ਪਾਲਾ । ਆਪ ਕਾ—ਆਪਣਾ । ਪਰ ਕਾ—ਪਰਾਇਆ । ਸਹਜਿ—ਅਡੋਲਤਾ ਵਿਚ । ਸੁਭਾਇ—ਚੰਗੇ ਭਾਵ ਵਿਚ ।੭।

ਸਨਾਥ-ਨਾਥ ਵਾਲੇ, ਖਸਮ ਵਾਲੇ । ਰੰਗਿ—ਪਿਆਰ ਵਿਚ । ਰਾਤੇ—ਰੰਗੇ ਹੋਏ । ਲਾਲ ਰੰਗਿ—ਸੋਹਣੇ ਪ੍ਰਭੂ ਦੇ ਪ੍ਰੇਮ ਰੰਗ ਵਿਚ । ਗਾਉ—(ਹੇ ਮਨ) ਗਾਇਆ ਕਰ । ਕਿਰਪਾਲ—ਦਇਆਵਾਨ ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੀ ਉਪ੍ਰੋਕਤ ਗੁਣਾਂ ਤੋਂ ਇਨਾ ਸੰਤਾਂ ਵਿਚ ਕੋਈ ਹੋਰ ਭੀ ਗੁਣ ਹੈ ?

11. **ਉ**:—ਹੇ ਮੇਰੇ ਮਨ ! ਸੁਣ, ਸੂਰਜ ਤੇਜ ਰੌਸ਼ਨੀ ਕਰ ਕੇ, (ਅਕਾਸ਼ ਵਿਚ) ਪ੍ਰਗਟ ਹੁੰਦਾ ਹੈ ਅਤੇ ਹਨੇਰੇ ਦਾ ਨਾਸ ਕਰਦਾ ਹੈ ।
12. ਹੇ ਭਾਈ ! ਉਹ ਚੰਗੇ ਮੰਦੇ ਸਭ ਜੀਵਾਂ ਨੂੰ ਉਸ ਦੀਆਂ ਕਿਰਨਾਂ ਲਗਦੀਆਂ ਹਨ, (ਸੂਰਜ ਦੇ) ਮਨ ਵਿਚ (ਇਸ ਗਲੋਂ) ਦੁੱਖ ਨਹੀਂ ਹੁੰਦਾ । (ਇਸੇ ਹੀ ਤਰ੍ਹਾਂ ਗਿਆਨ ਦੇ ਤਿਖੇ ਤੇਜ ਪ੍ਰਕਾਸ਼ ਕਰ ਕੇ ਸੰਤ ਜਨ ਪ੍ਰਗਟ ਰਹਿੰਦੇ ਹਨ, ਸ਼ੁਭ ਅਤੇ ਅਸ਼ੁਭ ਪੁਰਖਾਂ ਦੇ ਬਚਨਾਂ ਦੀਆਂ ਉਨ੍ਹਾਂ ਨੂੰ ਕਿਰਨਾਂ ਲਗਦੀਆਂ ਹਨ, ਤਾਂ ਭੀ ਉਹ ਸੰਤ ਜਨ ਆਪਣੇ ਮਨ ਵਿਚ ਰੋਸ ਨਹੀਂ ਕਰਦੇ, ਕਿਉਂਕਿ, ਉਨ੍ਹਾਂ ਦੀ ਸਮਾਨ ਦ੍ਰਿਸ਼ਟੀ ਹੋਇਆ ਕਰਦੀ ਹੈ ।੫।

**ਪ੍ਰ**:—ਸ੍ਰੀ ਜੀਉ ! ਉਨ੍ਹਾਂ ਉਪਕਾਰੀ ਸੰਤਾਂ ਦੇ ਸਬੰਧ ਵਿਚ ਕੋਈ ਹੋਰ ਉਦਾਹਰਣ ਦਿਓ ?

13. **ਉ**:—ਹੇ ਪਿਆਰੇ ! ਹੋਰ ਪਵਨ ਦਾ ਉਦਾਹਰਣ ਸੁਣ ? ਜਿਵੇਂ ਕਿ, ਠੰਢੀ (ਹਵਾ) ਸੁਗੰਧੀ ਭਰੀ (ਹਵਾ) ਮੱਠੀ ਮੱਠੀ ਸਭਨਾਂ ਥਾਵਾਂ ਵਿਚ ਇਕੋ ਜਿਹੀ ਚਲਦੀ ਹੈ ।
14. ਜਿਥੇ ਭੀ ਕੋਈ ਚੀਜ਼ ਹੋਵੇ, (ਚੰਗੀ ਹੋਵੇ ਚਾਹੇ ਮੰਦੀ) ਉਥੇ ਹੀ (ਸਭ ਨੂੰ) ਲਗਦੀ ਹੈ, ਰਤਾ ਭਰ ਭੀ ਝਿੱਜਕ ਨਹੀਂ ਕਰਦੀ । (ਤਿਵੇਂ ਹੀ ਸੰਤ ਜਨ ਸਾਰਿਆਂ ਨੂੰ ਪਵਿਤ੍ਰ ਕਰਦੇ ਹਨ, ਕੁਝ ਭੀ ਸ਼ੰਕਾ ਨਹੀਂ ਕਰਦੇ) ।੬।
15. ਹੇ ਮੇਰੇ ਮਨ ! ਹੋਰ ਸੁਣ, ਜਿਹੜਾ ਭੀ ਮਨੁੱਖ ਚੰਗੀ ਭਾਵਨਾ ਕਰਕੇ ਜਾਂ ਮੰਦੀ ਭਾਵਨਾ ਕਰ ਕੇ (ਅੱਗ ਦੇ) ਨੇੜੇ ਆਉਂਦਾ ਹੈ, ਉਸ ਦਾ ਪਾਲਾ ਦੂਰ ਹੋ ਜਾਂਦਾ ਹੈ ।
16. (ਅੱਗ) ਇਹ ਗਲ ਬਿਲਕੁਲ ਨਹੀਂ ਜਾਣਦੀ ਕਿ ਇਹ ਆਪਣਾ ਹੈ, ਜਾਂ ਇਹ ਪਰਾਇਆ ਹੈ, (ਅੱਗ) ਅਡੋਲਤਾ ਵਿਚ ਰਹਿੰਦੀ ਹੈ, ਆਪਣੇ ਸੁਭਾਉ ਵਿਚ ਹੀ ਵਰਤਦੀ ਹੈ, (ਤਿਵੇਂ ਹੀ ਸੰਤਾਂ ਪਾਸ ਕੋਈ ਪ੍ਰੇਮ ਕਰ ਕੇ ਆਵੇ ਜਾਂ ਕ੍ਰੋਧ ਕਰਕੇ ਆਵੇ ਤਿਸਦਾ ਜੜ੍ਹਤਾ ਰੂਪ ਪਾਲਾ ਦੂਰ ਹੋ ਜਾਂਦਾ ਹੈ) ।੭।
17. ਹੇ ਮੇਰੇ ਮਨ ! ਇਸੇ ਤਰ੍ਹਾਂ, ਪ੍ਰਮਾਤਮਾਂ ਦੇ ਸੰਤ ਜਨ, ਪ੍ਰਮਾਤਮਾਂ ਦੇ ਚਰਨਾਂ ਦੀ ਸ਼ਰਨ ਵਿਚ ਰਹਿ ਕੇ ਖਸਮ ਵਾਲੇ ਬਣ ਜਾਂਦੇ ਹਨ, ਉਹ ਸੋਹਣੇ ਪ੍ਰਭੂ ਵਿਚ ਰੱਤੇ ਰਹਿੰਦੇ ਹਨ, ਉਨ੍ਹਾਂ ਦਾ ਇਹ ਮਨ ਪ੍ਰਭੂ ਦੇ ਪ੍ਰੇਮ ਰੰਗ ਵਿਚ (ਰੰਗਿਆ ਰਹਿੰਦਾ ਹੈ) ।
18. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਮੇਰੇ ਮਨ ! ਤੂੰ ਭੀ ਗੋਪਾਲ ਪ੍ਰਭੂ ਦੇ ਗੁਣ ਗਾਂਦਾ ਰਿਹਾ ਕਰ, (ਕਿਉਂਕਿ) ਜਿਹੜੇ ਭੀ ਪ੍ਰਭੂ ਦੇ ਗੁਣ ਗਾਉਂਦੇ ਰਹਿੰਦੇ ਹਨ ਉਨ੍ਹਾਂ ਉਤੇ ਪ੍ਰਭੂ ਜੀ ਦਇਆਵਾਨ ਹੋ ਜਾਂਦੇ ਹਨ ।੮।੩।

**ਭਾਵਾਰਥ** :—ਇਸ ਸ਼ਬਦ ਵਿਚ ਸੰਤਾਂ ਦੀ ਰਹਿਣੀ ਦਰਸਾ ਰਹੇ ਹਨ, ਜਿਨ੍ਹਾਂ ਰਾਹੀਂ ਹਰੀ ਦਾ ਮਿਲਾਪ ਹੁੰਦਾ ਹੈ, ਉਨ੍ਹਾਂ ਵਿਚ ਰੁੱਖ, ਬੇੜੀ, ਧਰਤੀ, ਅਕਾਸ਼, ਸੂਰਜ, ਹਵਾ, ਅੱਗ ਵਾਲੇ ਗੁਣ ਧੀਰਜਤਾ, ਸਮਾਨ ਦ੍ਰਿਸ਼ਟੀ, ਬੁਰੇ ਨਾਲ ਭਲਾ ਕਰਨਾ ਆਦਿ, ਹੁੰਦੇ ਹਨ ।

**ਮਾਰੂ ਮਹਲਾ ੫ ਘਰੁ ੪ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥**

1. **ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥**
2. **ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥**
3. **ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥**
4. **ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥**
5. **ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥**
6. **ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥**
7. **ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥**
8. **ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥**

**ਪਦ ਅਰਥ** :—ਚਾਦਨਾ ਚਾਦਨੁ—ਚਾਨਣਾਂ ਵਿਚੋਂ ਚਾਨਣ। ਆਂਗਨਿ—ਵਿਹੜੇ ਵਿਚ । ਪ੍ਰਭ ਜੀਉ ਚਾਦਨਾ—ਪ੍ਰਭ ਜੀ ਦੇ ਨਾਮ ਦਾ ਚਾਨਣ । ਅੰਤਰਿ—ਅੰਦਰ, ਹਿਰਦੇ ਵਿਚ ।੧।

ਨੀਕਾ—ਸੋਹਣਾ, ਚੰਗਾ । ਆਰਾਧਨਾ ਆਰਾਧਨੁ—ਸਿਮਰਨਾਂ ਵਿਚੋਂ ਸਿਮਰਨ ।੨।

ਤਿਆਗਨਾ—ਛੱਡ ਦੇਣਾ ।੩।

ਮਾਗਨਾ ਮਾਗਨੁ—ਮੰਗਣ ਵਿਚੋਂ ਮੰਗਣ । ਗੁਰ ਤੇ—ਗੁਰੂ ਪਾਸੋਂ ।੪।

ਹਰਿ ਕੀਰਤਨ ਮਹਿ—ਪ੍ਰਮੇਸ਼ਰ ਦੀ ਸਿਫਤ ਸ਼ਾਲਾਹ ਕਰਨ ਵਿਚ ।੫।

ਲਾਗਨਾ ਲਾਗਨੁ ਨੀਕਾ—ਹੋਰ ਹੋਰ ਪਿਆਰ ਬਣਨ ਨਾਲੋਂ ਸੋਹਣਾ ਪਿਆਰ ।੬।

ਇਹ ਬਿਧਿ—ਇਹ ਜੁਗਤਿ । ਜਾ ਕੈ ਮਸਤਕਿ—ਜਿਸ (ਮਨੁੱਖ) ਦੇ ਮੱਥੇ ਉਤੇ ।੭।

ਸਰਨਾਗਨਾ—ਸ਼ਰਨ ਆ ਜਾਂਦਾ ਹੈ ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਲੋਕ ਖੁਸ਼ੀ ਦੇ ਸਮੇਂ ਆਪੋ ਆਪਣੇ ਘਰਾਂ ਵਿਚ ਭਿੰਨ ਭਿੰਨ ਚਾਨਣ ਕਰਦੇ ਹਨ, ਪਰ ਗੁਰਮਤਿ ਅਨੁਸਾਰ ਸਹੀ ਰੂਪ ਵਿਚ ਚਾਨਣ ਕਿਹੜਾ ਮੰਨਿਆਂ ਗਿਆ ਹੈ ?

1. **ਉ**:—ਹੇ ਭਾਈਓ ! ਇਹ ਠੀਕ ਹੈ ਕਿ ਲੋਕ ਖੁਸ਼ੀਆਂ ਦੇ ਮੌਕੇ ਆਪੋ ਆਪਣੇ ਘਰਾਂ ਵਿਚ ਦੀਵੇ ਆਦਿਕ ਬਾਲ ਕੇ ਚਾਨਣ ਕਰਦੇ ਹਨ ਪਰ ਮਨੁੱਖ ਦੇ ਹਿਰਦੇ ਵਿਚ ਪ੍ਰਮਾਤਮਾਂ ਦੇ ਨਾਮ ਦਾ ਚਾਨਣ ਹੋ ਜਾਣਾ, ਇਹ ਵੇਹੜੇ ਵਿਚ ਹੋਰ ਸਭ ਚਾਨਣਾਂ ਨਾਲੋਂ ਵਧੀਆ ਚਾਨਣ ਹੈ ।੧।

**ਪ੍ਰ**:—ਸ੍ਰੀ ਜੀਉ ! ਲੋਕੀ ਭਿੰਨ ਭਿੰਨ ਦੇਵੀ ਦੇਵਤਿਆਂ ਦਾ ਸਿਮਰਨ ਕਰਦੇ ਵੇਖੀਦੇ ਹਨ, ਪਰ ਗੁਰਮਤਿ ਅਨੁਸਾਰ ਕਿਸ ਦਾ ਸਿਮਰਨ ਕਰਨਾ ਚਾਹੀਦਾ ਹੈ ?

2. **ਉ**.—ਹੇ ਪਿਆਰੇ ! ਸਦਾ ਪ੍ਰਮੇਸ਼ਰ ਜੀ ਦਾ ਹੀ ਨਾਮ ਸਿਮਰਦੇ ਰਹਿਣਾ ਇਹ ਹੋਰ ਸਾਰੇ ਸਿਮਰਨਾਂ ਨਾਲੋਂ ਸੋਹਣਾ ਸਿਮਰਨ ਹੈ ।੨।

**ਪ੍ਰ**:—ਗੁਰਦੇਵ ਜੀਉ ! ਸੰਸਾਰ ਵਿਚ ਕਈ ਤਰ੍ਹਾਂ ਦੇ ਤਿਆਗੀ ਵੇਖਣ ਵਿਚ ਆਉਂਦੇ ਹਨ, ਕੋਈ ਅੰਨ ਤਿਆਗਦਾ ਹੈ, ਕੋਈ ਬਸਤ੍ਰ ਤਿਆਗਦਾ ਹੈ, ਕਈ ਗ੍ਰਿਹਸਤ ਹੀ ਤਿਆਗ ਜਾਂਦੇ ਹਨ, ਪਰ ਗੁਰਮਤਿ ਵਿਚ ਸਭ ਤੋਂ ਚੰਗਾ ਤਿਆਗ ਕਿਹੜਾ ਮੰਨਿਆਂ ਗਿਆ ਹੈ ?

3. **ਉ**:—ਹੇ ਭਾਈ ! ਇਹ ਠੀਕ ਹੈ ਕਿ ਲੋਕੀ ਮਾਇਆ ਦੇ ਮੋਹ ਵਿਚੋਂ ਨਿਕਲਣ ਲਈ ਗ੍ਰਿਹਸਤ ਨੂੰ ਤਿਆਗ ਜਾਂਦੇ ਹਨ, ਪਰ, ਕਾਮ ਕ੍ਰੋਧ ਲੋਭ (ਆਦਿਕ ਵਿਕਾਰਾਂ ਨੂੰ ਹਿਰਦੇ ਵਿਚੋਂ) ਤਿਆਗ ਦੇਣਾ ਇਹ ਹੋਰ ਸਾਰੇ ਤਿਆਗਾਂ ਨਾਲੋਂ ਸ੍ਰੇਸ਼ਟ ਤਿਆਗ ਹੈ ।੩।

**ਪ੍ਰ**:—ਸ੍ਰੀ ਜੀਉ ! ਸੰਸਾਰੀ ਲੋਕਾਂ ਦੀਆਂ ਭਿੰਨ ਭਿੰਨ ਮੰਗਾਂ ਹਨ, ਪਰ ਸਾਰਿਆਂ ਤੋਂ ਚੰਗੀ ਮੰਗ ਕਿਹੜੀ ਹੈ ?

4. **ਉ**:—ਹੇ ਭਾਈ ! ਪ੍ਰਮਾਤਮਾਂ ਪਾਸੋਂ ਸਿਫਤ ਸਲਾਹ ਦਾ ਖੈਰ ਮੰਗਣਾ, ਇਹ ਹੋਰ ਸਾਰੀਆਂ ਮੰਗਾਂ ਨਾਲੋਂ ਵਧੀਆ ਮੰਗ ਹੈ ।੪।

**ਪ੍ਰ**:—ਗੁਰਦੇਵ ਜੀਉ ! ਵੇਖਦੇ ਹਾਂ ਕਿ ਕਈ ਲੋਕੀ ਦੇਵੀ ਆਦਿਕ ਦੀ ਪੂਜਾ ਕਰਨ ਲਈ ਸਾਰੀ ਸਾਰੀ ਰਾਤ ਜਾਗਰੇ ਕਰਦੇ ਹਨ, ਪਰ, ਗੁਰਮਤਿ ਵਿਚ ਕਿਸ ਜਾਗਣੇ ਨੂੰ ਉੱਤਮ ਮੰਨਿਆ ਗਿਆ ਹੈ ?

5. **ਉ**:—ਹੇ ਭਾਈਓ ! ਇਹ ਭੀ ਵੇਖਦੇ ਹਾਂ ਕਿ ਲੋਕੀ ਦੇਵੀ ਆਦਿਕ ਦੀ ਪੂਜਾ ਕਰਨ ਵਾਸਤੇ ਜਾਗਰੇ ਕਰਦੇ ਹਨ, ਪਰ, ਪ੍ਰਮੇਸ਼ਰ ਦੀ ਸਿਫਤ ਸਲਾਹ ਕਰਨ ਲਈ ਜਾਗਣਾ ਇਹ ਹੋਰ ਸਭ ਜਾਗਰਿਆਂ ਨਾਲੋਂ ਚੰਗਾ ਜਾਗਰਾ ਹੈ ।੫।

**ਪ੍ਰ**:—ਸ੍ਰੀ ਜੀਉ ! ਹਰ ਮਨੁੱਖ ਦੀ ਭਿੰਨ ਭਿੰਨ ਮਾਇਕੀ ਪਦਾਰਥਾਂ ਵਿਚ ਲਗਨ ਲਗੀ ਹੋਈ ਵੇਖੀਦੀ ਹੈ, ਪਰ ਅਸਲ ਪਿਆਰ ਦੀ ਲਗਨ ਕਿਸ ਨੂੰ ਮੰਨਿਆਂ ਜਾਂਦਾ ਹੈ ?

6. **ਉ**:—ਹੇ ਭਾਈਓ ! ਕਿਸੇ ਮਨੁੱਖ ਦਾ ਗੁਰੂ ਦੇ ਚਰਨਾਂ ਵਿਚ ਮਨ ਦਾ ਪਿਆਰ ਬਣ ਜਾਣਾ, ਇਹ ਹੋਰ ਸਾਰੀਆਂ ਲਗਨਾਂ ਨਾਲੋਂ ਵਧੀਆ ਲਗਨ ਹੈ ।੬।

**ਪ੍ਰ**:—ਸ੍ਰੀ ਜੀਉ ! ਤਾਂ ਫਿਰ ਇਸ ਉੱਤਮ ਵਿਧੀ ਨੂੰ ਸਾਰੇ ਹੀ

ਕਿਉਂ ਨਹੀਂ ਅਪਣਾ ਲੈਂਦੇ, ਤਾਂ ਕਿ ਉਨ੍ਹਾਂ ਨੂੰ ਸਦੀਵੀ ਸੁਖ ਹਾਸਲ ਹੋ ਸਕੇ ?

7. ਉ:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਇਹ ਜੁਗਤ ਉਸੇ ਹੀ ਮਨੁੱਖ ਨੂੰ ਪ੍ਰਾਪਤ ਹੁੰਦੀ ਹੈ, ਜਿਸ ਦੇ ਮੱਥੇ ਉਤੇ ਭਾਗ ਜਾਗ ਪੈਣ ।੭।

8. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਜੋ ਮਨੁੱਖ ਪ੍ਰਮੇਸ਼ਰ ਦੀ ਸ਼ਰਨ ਵਿਚ ਆ ਜਾਂਦਾ ਹੈ, ਉਸ ਨੂੰ ਹਰੇਕ ਹੀ ਸੋਹਣਾ ਗੁਣ ਪ੍ਰਾਪਤ ਹੋ ਜਾਂਦਾ ਹੈ ।੮।੧।੪।

**ਭਾਵਾਰਥ** :—ਇਸ ਸ਼ਬਦ ਵਿਚ ਸਤਿਗੁਰੂ ਜੀ ਸਿਧਾਂਤਕ ਉਪਦੇਸ਼ ਕਰਦੇ ਹਨ ਕਿ, ਮਨੁੱਖ ਦੇ ਛੱਡਣ ਵਾਲੀਆਂ ਕੇਹੜੀਆਂ ਚੀਜ਼ਾਂ ਹਨ ? ਉਹ ਹਨ ਕਾਮ, ਕ੍ਰੋਧ, ਲੋਭ ਆਦਿ। ਅਤੇ ਗ੍ਰਹਿਣ ਕਰਨ ਵਾਲੀਆਂ ਕਿਹੜੀਆਂ ਸ਼ੈਆਂ ਹਨ ? ਉਹ ਹੈ ਗੁਰੂ ਦੀ ਸੰਗਤ ਵਿਚ ਲਗ ਕੇ ਦਿਲ ਦੇ ਅੰਦਰ ਜੋਤ ਜਗਾਣਾ ਤੇ ਹਰੀ ਦਾ ਸਿਮਰਨ ਕਰਨਾ ।

**ਮਾਰੂ ਮਹਲਾ ੫ ॥**

1. **ਆਉ ਜੀ ਤੂ ਆਉ ਹਮਾਰੈ**
**ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥**
2. **ਤੁਧੁ ਆਵਤ ਮੇਰਾ ਮਨੁ ਤਨੁ ਹਰਿਆ**
**ਹਰਿ ਜਸੁ ਤੁਮ ਸੰਗਿ ਗਾਵਨਾ ॥੧॥**
3. **ਸੰਤ ਕ੍ਰਿਪਾ ਤੇ ਹਿਰਦੈ ਵਾਸੈ**
**ਦੂਜਾ ਭਾਉ ਮਿਟਾਵਨਾ ॥੨॥**
4. **ਭਗਤ ਦਇਆ ਤੇ ਬੁਧਿ ਪਰਗਾਸੈ**
**ਦੁਰਮਤਿ ਦੂਖ ਤਜਾਵਨਾ ॥੩॥**
5. **ਦਰਸਨੁ ਭੇਟਤ ਹੋਤ ਪੁਨੀਤਾ**
**ਪੁਨਰਪਿ ਗਰਭਿ ਨ ਪਾਵਨਾ ॥੪॥**
6. **ਨਉ ਨਿਧਿ ਰਿਧਿ ਸਿਧਿ ਪਾਈ**
**ਜੋ ਤੁਮਰੈ ਮਨਿ ਭਾਵਨਾ ॥੫॥**
7. **ਸੰਤ ਬਿਨਾ ਮੈ ਥਾਉ ਨ ਕੋਈ**
**ਅਵਰ ਨ ਸੂਝੈ ਜਾਵਨਾ ॥੬॥**
8. **ਮੋਹਿ ਨਿਰਗੁਨ ਕਉ ਕੋਇ ਨ ਰਾਖੈ**
**ਸੰਤਾ ਸੰਗਿ ਸਮਾਵਨਾ ॥੭॥**
9. **ਕਹੁ ਨਾਨਕ ਗੁਰਿ ਚਲਤੁ ਦਿਖਾਇਆ**
**ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥**

**ਪਦ ਅਰਥ** :—ਜੀ—ਹੇ (ਸਤਿਗੁਰੂ) ਜੀ। ਹਮਾਰੈ—ਮੇਰੇ (ਹਿਰਦੇ) ਵਿਚ। ਜਸੁ—ਸਿਫਤ ਸਲਾਹ। ਸ੍ਰਵਨ—ਕੰਨਾਂ ਨਾਲ। ਸੁਨਾਵਨਾ—ਸੁਣਾ ।੧। ਰਹਾਉ।

ਹਰਿਆ—ਜਿੰਦ ਵਾਲਾ, ਆਤਮਕ ਜੀਵਨ ਵਾਲਾ। ਤੁਮ ਸੰਗਿ—ਤੇਰੀ ਸੰਗਤ ਵਿਚ ।੧।

ਸੰਤ ਕ੍ਰਿਪਾ ਤੇ—ਗੁਰੂ ਦੀ ਕ੍ਰਿਪਾ ਨਾਲ। ਤੇ—ਤੋਂ, ਨਾਲ। ਹਿਰਦੈ—ਹਿਰਦੇ ਵਿਚ। ਵਾਸੈ—ਵਸ ਪੈਂਦਾ ਹੈ। ਦੂਜਾ ਭਾਉ—ਮਾਇਆ ਦਾ ਪਿਆਰ ।੨।

ਤੇ—ਤੋਂ, ਦੀ ਰਾਹੀਂ। ਪਰਗਾਸੈ—ਚਮਕ ਪੈਂਦਾ ਹੈ। ਬੁਧਿ ਪਰਗਾਸੈ—ਆਤਮਕ ਜੀਵਨ ਦੀ ਸੂਝ ਆ ਜਾਂਦੀ ਹੈ। ਦੁਰਮਤਿ—ਖੋਟੀ ਮਤਿ। ਦੂਖ—ਐਬ, ਵਿਕਾਰ। ਤਜਾਵਨਾ—ਤਿਆਗੇ ਜਾਂਦੇ ਹਨ ।੩।

ਭੇਟਤ—ਮਿਲਦਿਆਂ, ਕਰਦਿਆਂ। ਪੁਨੀਤਾ—ਪਵਿੱਤ੍ਰ। ਪੁਨਰਪਿ—ਫਿਰ ਭੀ, ਫਿਰ ਫਿਰ। ਗਰਭਿ—ਗਰਭ ਵਿਚ, ਜੂਨਾਂ ਦੇ ਗੇੜ ਵਿਚ ।੪।

ਨਉ ਨਿਧਿ—ਦੁਨੀਆਂ ਦੇ ਸਾਰੇ ਹੀ ਨੌਂ ਖਜ਼ਾਨੇ। ਰਿਧਿ ਸਿਧਿ—ਕਰਾਮਾਤੀ ਤਾਕਤਾਂ। ਤੁਮਰੈ ਮਨਿ—ਤੇਰੇ ਮਨ ਵਿਚ। ਭਾਵਨਾ—ਪਿਆਰਾ ਲਗਦਾ ਹੈ ।੫।

ਸੰਤ ਬਿਨਾ—ਗੁਰੂ ਤੋਂ ਬਿਨਾ। ਮੈ—ਮੈਨੂੰ। ਅਵਰ—ਕਿਸੇ ਹੋਰ ਥਾਂ। ਨ ਸੂਝੈ ਜਾਵਨਾ—ਜਾਣਾ ਨਹੀਂ ਸੁੱਝਦਾ ।੬।

ਮੋਹਿ—ਮੈਨੂੰ। ਨਿਰਗੁਨ ਕਉ—ਗੁਣ ਹੀਣ ਨੂੰ। ਸੰਤਾ ਸੰਗਿ—ਸੰਤ ਜਨਾਂ ਦੀ ਸੰਗਤ ਵਿਚ ।੭।

ਗੁਰਿ—ਗੁਰੂ ਨੇ। ਚਲਤੁ—ਕੌਤਕ, ਅਜਬ ਖੇਡ। ਮਧੇ—ਵਿਚ। ਰਵਨਾ—ਅਨੰਦ ਮਾਣਨਾ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਸੰਸਾਰ ਦਾ ਹਰ ਮਨੁੱਖ ਗੁਰੂ ਤੋਂ ਭਿੰਨ ਭਿੰਨ ਮਾਇਕੀ ਪਦਾਰਥਾਂ ਦੀ ਮੰਗ ਹੀ ਕਰਦਾ ਰਹਿੰਦਾ ਹੈ, ਕੀ ਕਦੀ ਕੋਈ ਆਪ ਭੀ ਮੰਗ ਮੰਗਦੇ ਹੋ ?

1. ਉ:—ਹੇ ਭਾਈਓ ! ਮੇਰੀ ਤਾਂ ਇਕੋ ਹੀ ਮੰਗ ਹੁੰਦੀ ਹੈ ਕਿ, ਹੇ ਪਿਆਰੇ ਗੁਰੂਆ ! ਮੇਰੇ ਹਿਰਦੇ ਘਰ ਵਿਚ ਆ ਵਸ ਤੇ ਮੇਰੇ ਕੰਨਾਂ ਵਿਚ ਪ੍ਰਮੇਸ਼ਰ ਦੀ ਸਿਫਤ ਸਲਾਹ ਸੁਣਾ ।੧। ਰਹਾਉ।

2. ਹੇ ਪਿਆਰੇ ਗੁਰੂ ! ਤੇਰੇ ਆਇਆਂ ਮੇਰਾ ਮਨ, ਮੇਰਾ ਤਨ ਹਰਾ ਭਰਾ ਹੋ ਜਾਂਦਾ ਹੈ, ਭਾਵ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ, ਹੇ ਸਤਿਗੁਰ ! ਤੇਰੇ ਚਰਨਾਂ ਵਿਚ ਰਹਿ ਕੇ ਹੀ ਪ੍ਰਮੇਸ਼ਰ ਦਾ ਜਸ ਗਾਇਆ ਜਾ ਸਕਦਾ ਹੈ ।੧।

ਪ੍ਰ:—ਸ੍ਰੀ ਜੀਉ ! ਗੁਰੂ ਦੇ ਹਿਰਦੇ ਵਿਚ ਪ੍ਰਗਟ ਹੋਣ ਦਾ ਲਾਭ ਕੀ ਹੁੰਦਾ ਹੈ ?

3. ਉ:—ਹੇ ਭਾਈਓ ! ਗੁਰੂ ਦੀ ਮੇਹਰ ਨਾਲ ਪ੍ਰਮਾਤਮਾਂ ਹਿਰਦੇ ਵਿਚ ਆ ਵਸਦਾ ਹੈ ਤੇ ਮਾਇਆ ਦਾ ਮੋਹ ਦੂਰ ਕੀਤਾ ਜਾ ਸਕਦਾ ਹੈ ।੨।

4. ਹੇ ਭਾਈ ! ਪ੍ਰਮੇਸ਼ਰ ਜੀ ਦੇ ਭਗਤਾਂ ਦੀ ਕ੍ਰਿਪਾ ਨਾਲ ਬੁਧੀ ਵਿਚ ਆਤਮਕ ਜੀਵਨ ਦਾ ਚਾਨਣ ਹੋ ਜਾਂਦਾ ਹੈ ਅਤੇ ਖੋਟੀ ਮਤਿ ਦੇ ਸਾਰੇ ਹੀ ਵਿਕਾਰ ਤਿਆਗੇ ਜਾਂਦੇ ਹਨ ।੩।

5. ਹੇ ਪਿਆਰੇ ! ਗੁਰੂ ਦਾ ਦਰਸ਼ਨ ਕਰਦਿਆਂ ਹੀ ਜੀਵਨ ਪਵਿਤ੍ਰ ਹੋ ਜਾਂਦਾ ਹੈ, ਮੁੜ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਪਾਈਦਾ ।੪।

6. ਹੇ ਸਾਈਆਂ ਜੀਉ ! ਜਿਹੜਾ (ਵਡਭਾਗੀ) ਮਨੁੱਖ ਤੇਰੇ ਮਨ ਵਿਚ ਪਿਆਰਾ ਲਗਣ ਲਗ ਪੈਂਦਾ ਹੈ, ਉਹ ਮਾਨੋ ਦੁਨੀਆਂ ਦੇ ਸਾਰੇ ਹੀ ਖਜ਼ਾਨੇ ਅਤੇ ਕਰਾਮਾਤੀ ਤਾਕਤਾਂ ਹਾਸਲ ਕਰ ਲੈਂਦਾ ਹੈ ।੫।
7. ਹੇ ਪਿਆਰਿਓ ! (ਗੁਰੂ ਤੋਂ ਬਿਨਾ) ਮੇਰਾ ਹੋਰ ਕੋਈ ਆਸਰਾ ਨਹੀਂ, ਕਿਸੇ ਹੋਰ ਥਾਂ ਜਾਣਾ ਮੈਨੂੰ ਨਹੀਂ ਸੁਝਦਾ ।੬।
8. ਹੇ ਭਾਈ ! ਮੇਰੇ ਗੁਣ ਹੀਣ ਦੀ (ਗੁਰੂ ਤੋਂ ਬਿਨਾ) ਹੋਰ ਕੋਈ ਬਾਂਹ ਨਹੀਂ ਫੜਦਾ, ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ ਹੀ ਪ੍ਰਭੂ ਚਰਨਾਂ ਵਿਚ ਲੀਨ ਹੋਈਦਾ ਹੈ ।੭।
9. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਗੁਰੂ ਨੇ (ਮੈਨੂੰ) ਅਸਚਰਜ ਤਮਾਸ਼ਾ ਵਿਖਾ ਦਿਤਾ ਹੈ, (ਹੁਣ) ਮੈਂ ਆਪਣੇ ਮਨ ਵਿਚ ਹਰ ਵੇਲੇ ਪ੍ਰਮਾਤਮਾਂ ਦੇ ਮਿਲਾਪ ਦਾ ਹੀ ਅਨੰਦ ਮਾਣ ਰਿਹਾ ਹਾਂ ।੮।੨।੫।

**ਭਾਵਾਰਥ** :—ਅਖਾਉਤੀ ਦਾਤੇ ਤਾਂ ਬੜੇ ਹੀ ਵੇਖਣ ਵਿਚ ਆਉਂਦੇ ਹਨ, ਪਰ ਹਰੀ ਦਾ ਜਸ ਜਾਂ ਸਿਮਰਨ ਕਰਨਾ ਗੁਰੂ ਦੁਆਰੇ ਹੀ ਮਿਲ ਸਕਦਾ ਹੈ ।

**ਮਾਰੂ ਮਹਲਾ ੫ ॥**

**1. ਜੀਵਨਾ ਸਫਲ ਜੀਵਨ ਸੁਨਿ**
**ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ ॥**
**2. ਪੀਵਨਾ ਜਿਤੁ ਮਨੁ ਆਘਾਵੈ**
**ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥**
**3. ਖਾਵਨਾ ਜਿਤੁ ਭੂਖ ਨ ਲਾਗੈ**
**ਸੰਤੋਖਿ ਸਦਾ ਤ੍ਰਿਪਤੀਵਨਾ ॥੨॥**
**4. ਪੈਨਣਾ ਰਖੁ ਪਤਿ ਪਰਮੇਸੁਰ**
**ਫਿਰਿ ਨਾਗੇ ਨਹੀ ਥੀਵਨਾ ॥੩॥**
**5. ਭੋਗਨਾ ਮਨ ਮਧੇ ਹਰਿ ਰਸੁ**
**ਸੰਤ ਸੰਗਤਿ ਮਹਿ ਲੀਵਨਾ ॥੪॥**
**6. ਬਿਨੁ ਤਾਗੇ ਬਿਨੁ ਸੂਈ ਆਨੀ**
**ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥**
**7. ਮਾਤਿਆ ਹਰਿ ਰਸ ਮਹਿ ਰਾਤੇ**
**ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥**
**8. ਮਿਲਿਓ ਤਿਸੁ ਸਰਬ ਨਿਧਾਨਾ**
**ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥੭॥**
**9. ਸੁਖੁ ਨਾਨਕ ਸੰਤਨ ਕੀ ਸੇਵਾ**
**ਚਰਣ ਸੰਤ ਧੋਇ ਪੀਵਨਾ । ੮॥੩॥ ੬॥**

**ਪਦ ਅਰਥ** :—ਸਫਲ—ਕਾਮਯਾਬ । ਸੁਨਿ—ਸੁਣ ਕੇ । ਜਪਿ—ਜਪ ਕੇ । ਸਦ—ਸਦਾ ।੧। ਰਹਾਉ ।

ਜਿਤੁ—ਜਿਸ (ਪੀਣ) ਦੀ ਰਾਹੀਂ, ਜਿਸ ਦੇ ਪੀਣ ਨਾਲ । ਆਘਾਵੈ—ਰੱਜ ਜਾਂਦਾ ਹੈ । ਅੰਮ੍ਰਿਤ ਰਸੁ—ਆਤਮਕ ਜੀਵਨ ਦੇਣ ਵਾਲਾ ਨਾਮ ਰਸ ।੧।

ਸੰਤੋਖਿ - ਸੰਤੋਖ ਵਿਚ । ਤ੍ਰਿਪਤੀਵਾਨਾ—ਰੱਜੇ ਰਹਿਣਾ ।੨।

ਰਖੁ ਪਤਿ ਪਰਮੇਸੁਰ—ਪਤੀ ਪ੍ਰਮੇਸ਼ਰ ਦੀ ਰੱਖ (ਬੰਬਈ ਵਾਲੇ ਪਾਸੇ ਸੁਹਾਗਣਾਂ ਸਿਰ ਉਤੇ ਕੱਪੜਾ ਨਹੀਂ ਲੈਂਦੀਆਂ, ਪਤੀ ਹੀ ਸਿਰ ਦਾ ਕੱਪੜਾ ਹੈਂ । ਵਿਧਵਾ ਕੱਪੜਾ ਲੈਂਦੀਆਂ ਹਨ) । ਥੀਵਨਾ—ਹੋਈਦਾ ਹੈ ।੩।

ਮਧੇ—ਵਿਚ । ਲੀਵਨਾ—ਲੀਹਣਾ, ਪੀਣਾ ।੪।

ਬਿਨੁ ਆਨੀ—ਲਿਆਉਣ ਤੋਂ ਬਿਨਾ । ਸੰਗਿ—ਨਾਲ ।੫।

ਮਾਤਿਆ—ਨਸ਼ੇ ਵਿਚ ਮਸਤ । ਰਾਤੇ—ਰੰਗੇ ਹੋਏ । ਅਉਖੀਵਨਾ—ਘਟ ਜਾਣੀ ।੬।

ਸਰਬ ਨਿਧਾਨਾ—ਸਾਰੇ ਖਜ਼ਾਨਿਆਂ ਦਾ ਮਾਲਕ ਹਰੀ । ਪ੍ਰਭਿ—ਪ੍ਰਭੂ ਨੇ । ਕ੍ਰਿਪਾਲਿ - ਕਿਰਪਾਲ ਨੇ । ਜਿਸੁ ਦੀਵਨਾ—ਜਿਸ ਨੂੰ ਦਿਤਾ ।੭।

ਧੋਇ—ਧੋ ਕੇ ।੮।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਂਝ ਤਾਂ ਭਾਵੇਂ ਹਰ ਬੰਦਾ ਹੀ ਆਪੋ ਆਪਣੀ ਇੱਛਾ ਮੁਤਾਬਿਕ ਆਪਣਾ ਜੀਵਨ ਗੁਜ਼ਾਰ ਰਿਹਾ ਹੈ, ਪਰ, ਗੁਰਮਤਿ ਅਨੁਸਾਰ ਸਫਲ ਜੀਵਨ ਕਿਸ ਮਨੁੱਖ ਦਾ ਹੈ ?

1. **ਉ**:—ਹੇ ਭਾਈ ! ਜੀਊਣ ਵਿਚੋਂ ਉਸੇ ਮਨੁੱਖ ਦਾ ਹੀ ਜੀਊਣਾ ਸਫਲ ਹੈ, ਕਾਮਯਾਬ ਹੈ, ਜਿਹੜਾ ਹਰਿ ਨਾਮ ਸੁਣ ਕੇ ਸਦਾ ਹੀ ਹਰਿ ਨਾਮ ਜਪ ਕੇ ਜੀਊਂਦਾ ਹੈ ।੧। ਰਹਾਉ ।
2. ਹੇ ਭਾਈਓ ! ਆਤਮਕ ਜੀਵਨ ਦੇਣ ਵਾਲਾ ਹਰੀ ਨਾਮ ਰਸ ਪੀਣਾ ਚਾਹੀਦਾ ਹੈ, (ਕਿਉਂਕਿ) ਇਹ ਪੀਣਾ ਐਸਾ ਹੈ ਕਿ ਇਸ ਦੀ ਰਾਹੀਂ ਮਨ (ਮਾਇਆ ਦੀ ਤ੍ਰਿਸ਼ਨਾ ਵਲੋਂ) ਸਦਾ ਹੀ, ਰੱਜਿਆ ਰਹਿੰਦਾ ਹੈ ।੧।

**ਪ੍ਰ**:—ਗੁਰਦੇਵ ਜੀ ! ਖੁਰਾਕ ਕਿਹੜੀ ਖਾਣ ਜੋਗ ਹੈ, ਜਿਸ ਦੀ ਬਰਕਤ ਨਾਲ ਸਦਾ ਹੀ ਸੰਤੋਖ ਵਿਚ ਜੀਵਨ ਗੁਜ਼ਾਰ ਸਕੀਦਾ ਹੈ ?

3. **ਉ**.—ਹੇ ਪਿਆਰੇ ! ਨਾਮ ਭੋਜਨ ਨੂੰ ਹੀ ਜ਼ਿੰਦਗੀ ਦੀ ਖੁਰਾਕ ਬਣਾਉਣਾ ਚਾਹੀਦਾ ਹੈ, ਕਿਉਂਕਿ, ਇਸ ਦੀ ਬਰਕਤ ਨਾਲ ਮਾਇਆ ਵਾਲੀ ਭੁੱਖ ਨਹੀਂ ਲਗਦੀ, ਸੰਤੋਖ ਵਿਚ ਸਦਾ ਰੱਜੇ ਰਹੀਦਾ ਹੈ ।੨।
4. ਇਸ ਲਈ, ਹੇ ਜਿੰਦੇ ! ਪਤੀ ਪ੍ਰਮੇਸ਼ਰ ਦਾ ਨਾਮ ਕੱਪੜਾ ਹੀ ਸਿਰ ਉਤੇ ਰੱਖ, (ਕਿਉਂਕਿ) ਫਿਰ ਕਦੇ ਸਿਰੋਂ ਨੰਗੇ ਨਹੀਂ ਹੋ ਸਕੀਦਾ ।੩।
5. ਹੇ ਪਿਆਰੇ ! ਮਨ ਵਿਚ ਹਰੀ ਨਾਮ ਰਸ ਨੂੰ ਹੀ ਮਾਣਦੇ ਰਹਿਣਾ ਚਾਹੀਦਾ ਹੈ ਅਤੇ ਸੰਤਾਂ ਦੀ ਸੰਗਤ ਵਿਚ ਰਹਿਕੇ ਨਾਮ ਰਸ ਹੀ ਪੀਣਾ ਚਾਹੀਦਾ ਹੈ ।੪।

**ਪ੍ਰ**:—ਗੁਰਦੇਵ ਜੀਉ ! ਜਿਵੇਂ ਕਿਸੇ ਫਟੇ ਹੋਏ ਕੱਪੜੇ ਨੂੰ ਸਿਊਣ ਦੀ ਸੂਈ ਤੇ ਧਾਗੇ ਦੀ ਲੋੜ ਪੈਂਦੀ ਹੈ, ਇਸ ਤਰ੍ਹਾਂ ਪ੍ਰਭੂ

ਤੋਂ ਟੁੱਟੇ ਹੋਏ ਮਨ ਨੂੰ ਸਾਈਂ ਜੀ ਦੇ ਨਾਲ ਜੋੜਨ ਦਾ ਕੀ ਸਾਧਨ ਹੈ ?

6. ਉ:—ਹੇ ਪਿਆਰੇ ! ਕਿਸੇ ਸੂਈ ਦੀ ਲੋੜ ਨਹੀਂ ਪੈਂਦੀ, ਕਿਸੇ ਧਾਗੇ ਦੀ ਲੋੜ ਨਹੀਂ ਪੈਂਦੀ, ਜਿਉਂ ਜਿਉਂ ਨਾਮ ਜਪਦੇ ਰਹੀਏ, ਬਿਨਾ ਸੂਈ ਧਾਗਾ ਲਿਆਉਣ ਦੇ ਮਨ ਪ੍ਰਮੇਸ਼ਰ ਦੀ ਭਗਤੀ ਵਿਚ ਸੀਤਾ ਜਾਂਦਾ ਹੈ ।੫।

7. ਹੇ ਪਿਆਰਿਓ ! ਜਿਹੜੇ ਮਨੁੱਖ ਸਾਈਂ ਜੀ ਦੇ ਨਾਮ ਰਸ ਵਿਚ ਰੰਗੇ ਜਾਂਦੇ ਹਨ, ਉਹ ਅਸਲ ਨਸ਼ੇ ਵਿਚ ਮਸਤ ਹਨ, ਇਹ ਨਸ਼ਾ ਮੁੜ ਕਦੇ ਭੀ ਘਟਦਾ ਨਹੀਂ ।੬।

8. ਹੇ ਭਾਈਓ ! ਕ੍ਰਿਪਾਲ ਪ੍ਰਭੂ ਨੇ ਆਪ ਜਿਸ ਜੀਵ ਨੂੰ ਇਹ ਨਾਮ ਦੀ ਦਾਤ ਦਿਤੀ ਹੈ, ਉਸ ਨੂੰ ਹੀ ਸਾਰੇ ਖਜ਼ਾਨਿਆਂ ਦਾ ਮਾਲਕ (ਪ੍ਰਭੂ) ਮਿਲ ਪਿਆ । ਹੇ ਪਿਆਰੇ ! ਉਸ ਨੂੰ ਸਾਰੇ ਖਜ਼ਾਨੇ ਮਿਲ ਗਏ ਹਨ ਜਿਸਨੂੰ ਪ੍ਰਭੂ ਨੇ ਕ੍ਰਿਪਾਲ ਹੋਕੇ ਦਿਤੇ ਹਨ ।੭।

9 ਗੁਰੂ ਨਾਨਕ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਅਸਲ ਅਨੰਦ ਸੰਤਾਂ ਦੀ ਸੇਵਾ ਕਰਨ ਵਿਚ ਹੈ, ਸੰਤਾਂ ਦੇ ਚਰਨ ਧੋਣ ਵਿਚ ਹੈ, (ਭਾਵ ਗਰੀਬੀ ਭਾਵ ਧਾਰ ਕੇ ਸੰਤਾਂ ਦੀ ਸੇਵਾ ਕਰਨ ਵਿਚ ਹੀ ਸੁਖ ਹੈ) ।੮।੩।੬।

**ਭਾਵਾਰਥ**:—ਹਰ ਬੰਦਾ ਆਪੋ ਆਪਣੀ ਰੁਚੀ ਵਿਚ ਰੁਝਿਆ ਹੋਇਆ ਜੀਵਨ ਗੁਜਾਰੀ ਜਾ ਰਿਹਾ ਹੈ, ਪਰ ਜੀਊਣਾ ਉਸੇ ਮਨੁੱਖ ਦਾ ਸਫਲ ਹੈ ਜਿਸ ਵਿਚ ਕਿ ਖਾਣ ਪੀਣ ਵਾਂਗੂੰ ਨਾਮ ਹੀ ਜੀਵਨ ਦਾ ਆਧਾਰ ਹੋਵੇ ।

## ਮਾਰੂ ਮਹਲਾ ੫ ਘਰੁ ੮ ਅੰਜੁਲੀਆ

**ੴ ਸਤਿਗੁਰ ਪ੍ਰਸਾਦਿ ॥**

1. **ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥**
2. **ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥**
3. **ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥**
4. **ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥**
5. **ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥**
6. **ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥੨॥**
7. **ਜਾਗਤ ਸੂਤਾ ਭਰਮਿ ਵਿਗੂਤਾ ॥**
8. **ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥**
9. **ਸਾਧ ਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥੩॥**
10. **ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥**
11. **ਮੋਹ ਮਗਨ ਮਨੁ ਵਿਆਪਿਆ ਚਿੰਦਾ ॥**
12. **ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥੪॥**

**ਪਦ ਅਰਥ**:—ਜਿਸੁ ਗ੍ਰਿਹਿ—ਜਿਸ ਮਨੁੱਖ ਦੇ ਘਰ ਵਿਚ । ਤਿਸੈ ਗ੍ਰਿਹਿ—ਉਸੇ ਦੇ (ਹਿਰਦੇ) ਘਰ ਵਿਚ । ਸੁ—ਉਹ ਮਨੁੱਖ । ਭ੍ਰਮੰਤਾ—ਭਟਕਦਾ । ਬਿਵਸਥਾ—ਦਸ਼ਾ, ਹਾਲਤ । ਤੇ—ਤੋਂ । ਮੁਕਤਾ—ਸੁਤੰਤ੍ਰ, ਆਜ਼ਾਦ, ਬਚਿਆ ਹੋਇਆ । ਸੁਹੇਲਾ—ਸੁਖੀ । ਭਾਲੀਐ—ਵੇਖੀਦਾ ਹੈ ।੧।

ਗ੍ਰਿਹ ਰਾਜ ਮਹਿ—ਗ੍ਰਿਹਸਤ ਦੇ ਐਸ਼੍ਵਰਜ ਵਿਚ (ਫਸਿਆ ਹੋਇਆ) । ਉਦਾਸ—ਉਦਾਸ ਮਹਿ, ਤਿਆਗੀ ਬਾਣੇ ਵਿਚ । ਬਹੁ ਬਿਧਿ—ਕਈ ਤਰੀਕਿਆਂ ਨਾਲ । ਸਭਿ—ਸਾਰੇ । ਦੇਹੀ ਮਹਿ—ਸਰੀਰ ਦੇ ਵਿਚ ਹੀ, ਸਰੀਰ ਦੀ ਖ਼ਾਤਰ ਕਿਰਤ ਕਰਦਿਆਂ ਹੀ । ਅਲਿਪਤਾ—ਨਿਰਲੇਪ । ਘਾਲੀਐ—ਘਾਲ, ਮਿਹਨਤ ।੨।

ਜਾਗਤ ਸੂਤਾ—ਜਾਗਦਾ ਸੁਤਾ ਹਰ ਵੇਲੇ । ਭਰਮਿ—ਭਟਕਣਾ ਵਿਚ । ਵਿਗੂਤਾ—ਖੁਆਰ ਹੁੰਦਾ ਹੈ । ਮੁਕਤਿ—ਖਲਾਸੀ । ਮੀਤਾ—ਹੇ ਮਿੱਤਰ । ਸਾਧ ਸੰਗਿ—ਗੁਰੂ ਦੀ ਸੰਗਤ ਵਿਚ । ਤੁਟਹਿ—ਟੁੱਟ ਜਾਂਦੇ ਹਨ । ਹਉ ਬੰਧਨ—ਹਉਮੈਂ ਦੇ ਬੰਧਨ । ਨਿਹਾਲੀਐ—ਦੇਖ ਲਈਦਾ ਹੈ ।੩।

ਕਰਮ—(ਕਰਮ ਕਾਂਡ ਅਨੁਸਾਰ ਮਿਥੇ ਹੋਏ ਧਾਰਮਿਕ) ਕੰਮ । ਬੰਧਾ—ਬੱਝ ਜਾਂਦਾ ਹੈ । ਮਗਨ—ਡੁੱਬਾ ਹੋਇਆ । ਚਿੰਦਾ—ਚਿੰਤਾ । ਵਿਆਪਿਆ—ਦਬਾਇਆ ਹੋਇਆ । ਗੁਰ ਪ੍ਰਸਾਦਿ—ਗੁਰੂ ਦੀ ਕ੍ਰਿਪਾ ਨਾਲ । ਸਮ—ਇਕੋ ਜਿਹਾ । ਜਾਣੈ—(ਜਿਹੜਾ ਮਨੁੱਖ) ਜਾਣਦਾ ਹੈ । ਘਟਿ ਘਟਿ—ਹਰੇਕ ਘਟ ਵਿਚ । ਹਿਆਲੀਐ—ਨਿਹਾਰੀਐ, ਹੇਰੀਐ, ਦੇਖਦਾ ਹੈ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਕੀ ਆਪ ਜੀ ਬਹੁਤੇ ਧਨ ਵਾਲੇ ਮਨੁੱਖ ਨੂੰ ਸੁਖੀ ਮੰਨਦੇ ਹੋ, ਜਾਂ ਕਿ ਨਿਰਧਨ ਨੂੰ ?

ਉ:—ਹੇ ਭਾਈ ! ਧਨਵਾਨ ਅਤੇ ਨਿਰਧਨ ਦੋਵੇਂ ਹੀ ਦੁਖੀ ਵੇਖੇ ਜਾਂਦੇ ਹਨ ।

ਪ੍ਰ:—ਕਿਉਂ ਜੀ ! ਨਿਰਧਨ ਨੂੰ ਤਾਂ ਦੁਖੀਆ ਮੰਨਿਆ ਜਾ ਜਾ ਸਕਦਾ ਹੈ, ਪਰ, ਧਨੀ ਨੂੰ ਦੁਖੀਆ ਆਪ ਜੀ ਕਿਵੇਂ ਕਹਿੰਦੇ ਹੋ, ਕਿਉਂਕਿ, ਉਸ ਨੂੰ ਤਾਂ ਧਨ ਦਾ ਸਦਕਾ ਹਰ ਤਰ੍ਹਾਂ ਦਾ ਹੀ ਸੁਖ ਪ੍ਰਾਪਤ ਹੁੰਦਾ ਹੈ ?

1-2. ਉ:—ਹੇ ਭਾਈਓ ! ਜਿਸ ਮਨੁੱਖ ਦੇ ਘਰ ਵਿਚ ਬਹੁਤੀ ਮਾਇਆ ਹੁੰਦੀ ਹੈ, ਉਸ ਮਨੁੱਖ ਦੇ (ਹਿਰਦੇ) ਘਰ ਵਿਚ (ਹਰ ਵੇਲੇ) ਉਸ ਮਾਇਆ ਦੇ ਚੁਰਾਏ ਜਾਣ ਦੀ ਚਿੰਤਾ ਬਣੀ ਰਹਿੰਦੀ ਹੈ (ਕਿ ਕਿਤੇ ਖੁਸ ਨਾ ਜਾਏ) ਜਿਸ ਮਨੁੱਖ ਦੇ ਘਰ ਵਿਚ ਥੋੜੀ ਮਾਇਆ ਹੈ, ਉਹ ਮਨੁੱਖ (ਮਾਇਆ ਦੀ ਖਾਤ੍ਰ) ਭਟਕਦਾ ਫਿਰਦਾ ਹੈ, ਭਾਵ ਉਹ ਇਸੇ ਤਲਾਸ਼ ਵਿਚ ਹੈ ਕਿ ਮੈਨੂੰ ਵਧੇਰੇ ਮਾਇਆ ਕਿਵੇਂ ਪ੍ਰਾਪਤ ਹੋ ਸਕੇ ।

ਪ੍ਰ:—ਕਿਉਂ ਜੀ ! ਫਿਰ ਆਪ ਜੀ ਸੁਖੀਆ ਕਿਸ ਨੂੰ ਮੰਨਦੇ ਹੋ?

3. ਉ:—ਹੇ ਭਾਈ ! ਜਿਹੜਾ ਮਨੁੱਖ ਇਨ੍ਹਾਂ ਦੋਹਾਂ ਹਾਲਤਾਂ ਤੋਂ ਬਚਿਆ ਹੋਇਆ ਹੈ, ਉਹੀ ਮਨੁੱਖ (ਸੰਸਾਰ ਵਿਚ) ਸੁਖੀਆ ਸੌਖਾ ਵੇਖੀਦਾ ਹੈ ।੧।

ਪ੍ਰ:—ਸ੍ਰੀ ਜੀਉ ! ਕੀ ਆਪ ਜੀ ਕਿਸੇ ਗ੍ਰਿਹਸਤੀ ਨੂੰ ਚੰਗਾ ਜਾਣਦੇ ਹੋ ਜਾਂ ਕਿ ਕਿਸੇ ਗ੍ਰਿਹਸਤ ਦੇ ਜੰਜਾਲਾਂ ਨੂੰ ਤਿਆਗ ਜਾਣ ਵਾਲੇ ਨੂੰ ਉੱਤਮ ਮੰਨਦੇ ਹੋ ?

4. ਉ:—ਹੇ ਭਾਈਓ ! ਸਹੀ ਸਿਧਾਂਤ ਤਾਂ ਇਹੋ ਹੀ ਹੈ ਕਿ, ਜਿਹੜਾ ਮਨੁੱਖ ਗ੍ਰਿਹਸਤ ਦੇ ਐਸ੍ਵਰਜ ਵਿਚ (ਮਨ ਕਰ ਕੇ) ਰੁੱਝਾ ਹੋਇਆ ਹੈ, ਉਹ (ਅਸਲ ਵਿਚ) ਨਰਕ ਹੀ (ਭੋਗ ਰਿਹਾ ਹੈ) ਜਿਹੜਾ ਮਨੁੱਖ (ਗ੍ਰਿਹਸਤ ਦੇ ਜੰਜਾਲਾਂ ਦਾ) ਤਿਆਗ ਕਰ ਗਿਆ ਹੈ, ਉਹ ਸਦਾ ਕ੍ਰੋਧ ਦਾ ਹੀ ਸ਼ਿਕਾਰ ਹੋਇਆ ਰਹਿੰਦਾ ਹੈ, (ਭਾਵ ਉਸ ਨੂੰ ਆਪਣੇ ਅੰਦਰ ਤਿਆਗੀ ਹੋਣ ਦਾ ਹੀ ਹੰਕਾਰ ਗੁਸੀ ਰਖਦਾ ਹੈ) ।

5. ਹੇ ਭਾਈਓ ! ਉਸਨੇ ਭਾਵੇਂ ਬਹੁਤ ਪ੍ਰਕਾਰ ਕਈ ਤਰੀਕਿਆਂ ਨਾਲ ਸਾਰੇ ਹੀ ਬੇਦ ਪਾਠ ਸੋਧੇ ਹੋਣ । (ਫਿਰ ਭੀ ਉਹ ਸ਼ੁਧ ਨਹੀਂ ਹੋ ਸਕਦਾ) ।

ਪ੍ਰ:—ਸ੍ਰੀ ਜੀਉ ! ਆਖਰ ਆਪ ਜੀ ਪਵਿਤ੍ਰ ਜੀਵਨ ਵਾਲਾ ਕਿਸ ਨੂੰ ਮੰਨਦੇ ਹੋ ?

6. ਉ:—ਹੇ ਭਾਈਓ ! ਗੁਰਮਤਿ ਅਨੁਸਾਰ ਤਾਂ ਉਸ ਮਨੁੱਖ ਦੀ ਹੀ ਮਿਹਨਤ ਸਿਰੇ ਚੜ੍ਹਦੀ ਹੈ, ਜੋ ਸਰੀਰ ਦੀ ਖਾਤਰ ਕਿਰਤ-ਕਾਰ ਕਰਦਿਆਂ ਹੀ (ਮਾਇਆ ਵਲੋਂ) ਨਿਰਲੇਪ ਰਹਿੰਦਾ ਹੈ ।੨।

7. ਹੇ ਪਿਆਰੇ ! ਜਿਹੜਾ ਮਨੁੱਖ ਹਉਮੈਂ ਦੇ ਬੰਧਨਾਂ ਨਾਲ ਬੱਝਾ ਪਿਆ ਹੈ ਉਹ ਜਾਗਦਾ ਸੁੱਤਾ ਹਰ ਵੇਲੇ ਹੀ ਭਟਕਣਾ ਵਿਚ ਪੈ ਕੇ ਖੁਆਰ ਹੁੰਦਾ ਹੈ ।

8. ਇਸ ਲਈ, ਹੇ ਮਿੱਤਰਾ ! ਗੁਰੂ ਦੀ ਸ਼ਰਨ ਤੋਂ ਬਿਨਾ ਇਨ੍ਹਾਂ ਬੰਧਨਾਂ ਤੋਂ ਖਲਾਸੀ ਨਹੀਂ ਹੁੰਦੀ ।

ਪ੍ਰ:—ਸ੍ਰੀ ਜੀਉ ! ਦਸੋ, ਨਿਰਬੰਧ ਹੋਏ ਮਨੁੱਖ ਦੀ ਪਛਾਣ ਕੀ ਹੈ?

9. ਉ:—ਹੇ ਭਾਈਓ ! ਗੁਰੂ ਦੀ ਸੰਗਤ ਵਿਚ ਟਿਕ ਕੇ ਜਿਸ ਮਨੁੱਖ ਦੇ ਹਉਮੈਂ ਦੇ ਬੰਧਨ ਟੁੱਟ ਜਾਂਦੇ ਹਨ, ਉਹ ਹਰ ਥਾਂ ਇਕ ਪ੍ਰਮੇਸ਼ਰ ਨੂੰ ਹੀ ਵਿਆਪਕ ਵੇਖਦਾ ਹੈ । (ਏਹੋ ਹੀ ਬੰਧਨਾਂ ਰਹਿਤ ਮਨੁੱਖ ਦੀ ਪਛਾਣ ਹੈ) ।੩।

ਪ੍ਰ:—ਸ੍ਰੀ ਜੀਉ ! ਜੋ ਮਨੁੱਖ ਸਦਾ ਸ਼ਾਸਤ੍ਰਾਂ ਅਨੁਸਾਰ ਹੀ ਧਾਰਮਿਕ ਕਰਮ ਕਰਦਾ ਹੈ, ਉਸ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

10. ਉ:—ਹੇ ਭਾਈ ! ਸੁਣੋ, ਜਿਹੜਾ ਮਨੁੱਖ ਸ਼ਾਸਤ੍ਰਾਂ ਅਨੁਸਾਰ ਮਿਥੇ ਹੋਏ ਧਾਰਮਿਕ ਕਰਮ ਕਰਦਾ ਰਹਿੰਦਾ ਹੈ, ਉਹ ਤਾਂ ਇਨ੍ਹਾਂ ਕਰਮਾਂ ਦੇ ਜਾਲ ਵਿਚ ਹੀ ਜਕੜਿਆ ਰਹਿੰਦਾ ਹੈ, ਤੇ ਜੇ ਉਹ ਕਿਸੇ ਵੇਲੇ ਇਹ ਕਰਮ ਨਹੀਂ ਕਰਦਾ ਤਾਂ ਕਰਮ ਕਾਂਡੀ ਲੋਕ ਉਸ ਦੀ ਨਿੰਦਾ ਕਰਦੇ ਹਨ ।

11. ਸੁ, ਹੇ ਭਾਈ ! ਉਸ ਦਾ ਮਨ ਮੋਹ ਵਿਚ ਡੁੱਬਾ ਰਹਿੰਦਾ ਹੈ, ਚਿੰਤਾਂ ਨਾਲ ਨੱਪਿਆ ਰਹਿੰਦਾ ਹੈ ।

ਪ੍ਰ:—ਕਿਉਂ ਜੀ ! ਸਾਰਿਆਂ ਥਾਵਾਂ ਵਿਚ ਇਕੋ ਪ੍ਰਭੂ ਵਿਆਪਕ ਕੌਣ ਵੇਖ ਸਕਦਾ ਹੈ ?

12 ਉ:—ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੀ ਕ੍ਰਿਪਾ ਨਾਲ ਸੁਖ ਅਤੇ ਦੁੱਖ ਨੂੰ ਇਕੋ ਜਿਹਾ ਸਮਝਦਾ ਹੈ, ਉਹ ਹਰੇਕ ਸਰੀਰ ਵਿਚ ਇਕੋ ਹੀ ਪ੍ਰਭੂ ਨੂੰ ਵਸਦਾ ਵੇਖਦਾ ਹੈ ।੪।

**13. ਸੰਸਾਰੈ ਮਹਿ ਸਹਸਾ ਬਿਆਪੈ ॥**
**14. ਅਕਥ ਕਥਾ ਅਗੋਚਰ ਨਹੀ ਜਾਪੈ ॥**
**15. ਜਿਸਹਿ ਬੁਝਾਏ ਸੋਈ ਬੂਝੈ**
**ਓਹੁ ਬਾਲਕ ਵਾਗੀ ਪਾਲੀਐ ॥੫॥**
**16. ਛੋਡਿ ਬਹੈ ਤਉ ਛੂਟੈ ਨਾਹੀ ॥**
**17. ਜਉ ਸੰਚੈ ਤਉ ਭਉ ਮਨ ਮਾਹੀ ॥**
**18. ਇਸ ਹੀ ਮਹਿ ਜਿਸ ਕੀ ਪਤਿ ਰਾਖੈ**
**ਤਿਸੁ ਸਾਧੂ ਚਉਰੁ ਢਾਲੀਐ ॥੬॥**
**19. ਜੋ ਸੂਰਾ ਤਿਸਹੀ ਹੋਇ ਮਰਣਾ ॥**
**20. ਜੋ ਭਾਗੈ ਤਿਸੁ ਜੋਨੀ ਫਿਰਣਾ ॥**
**21. ਜੋ ਵਰਤਾਏ ਸੋਈ ਭਲ ਮਾਨੈ**
**ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥**
**22. ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥**
**23. ਕਰਿ ਕਰਿ ਵੇਖੈ ਅਪਣੇ ਜਚਨਾ ॥**
**24. ਨਾਨਕ ਕੇ ਪੂਰਨ ਸੁਖਦਾਤੇ**
**ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥**

**ਪਦ ਅਰਥ** :—ਸੰਸਾਰੈ ਮਹਿ—ਜਗਤ ਦੇ ਧੰਧਿਆਂ ਵਿਚ । ਸਹਸਾ—ਸਹਿਮ । ਵਿਆਪੈ—ਜ਼ੋਰ ਪਾਈ ਰਖਦਾ ਹੈ । ਅਕਥ—ਜਿਸ ਦਾ ਸਹੀ ਸਰੂਪ ਦਸਿਆ ਨਾ ਜਾ ਸਕੇ । ਅਗੋਚਰ—ਜੋ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ । ਕਥਾ—ਸਿਫਤ ਸਲਾਹ ਦੀ ਗੱਲ । ਜਾਪੈ—ਸੁਝਦੀ । ਓਹ—ਉਹ ਜੀਵ । ਵਾਗੀ—ਵਾਂਗੀ ।੫।

ਛੂਟੈ ਨਾਹੀ—ਖਲਾਸੀ ਨਹੀਂ ਕਰਦੀ । ਸਿੰਚੈ—ਇਕੱਠੀ ਕਰਦਾ ਜਾਏ । ਮਾਹੀ—ਵਿਚ । ਇਸ ਹੀ ਮਹਿ—ਇਸ ਮਾਇਆ ਦੇ ਵਿਚ ਰਹਿੰਦਿਆਂ ਹੀ । ਪਤਿ—ਇੱਜ਼ਤ । ਢਾਲੀਐ—ਝੁਲਾਇਆ ਜਾਂਦਾ ਹੈ ।੬।

ਸੂਰਾ—ਸੂਰਮਾ (ਮਾਇਆ ਦੇ ਟਾਕਰੇ ਤੇ) । ਮਰਣਾ—ਮੌਤ, ਵਿਕਾਰਾਂ ਵਲੋਂ ਮੌਤ, ਉਪ੍ਰਾਮਤਾ । ਭਾਗੈ—ਭਾਂਜ ਖਾ ਜਾਏ । ਭਲ ਮਾਨੈ—ਠੀਕ ਮੰਨਦਾ ਹੈ । ਬੁਝਿ—ਸਮਝ ਕੇ । ਦੁਰਮਤਿ—ਖੋਟੀ ਮਤਿ । ਜਾਲੀਐ—ਜਾਲੀ ਹੈ, ਸਾੜ ਦਿਤੀ ਹੈ ।੭।

ਜਿਤੁ ਜਿਤੁ—ਜਿਸ ਜਿਸ ਕੰਮ ਵਿਚ । ਲਾਵਹਿ—ਤੂੰ ਲਾਂਦਾ ਹੈਂ (ਹੇ ਪ੍ਰਭੂ) । ਕਰਿ—ਕਰ ਕੇ । ਵੇਖੈ—ਵੇਖਦਾ ਹੈ

(ਪ੍ਰਮਾਤਮਾਂ)। ਜਚਨਾ—ਜਚੇ ਹੋਏ ਖਿਆਲ, ਉਹ ਕੰਮ ਜੋ ਉਸ ਨੂੰ ਪਸੰਦ ਆਉਂਦੇ ਹਨ। ਸੁਖ ਦਾਤੇ-ਹੇ ਸੁਖ ਦੇਣ ਵਾਲੇ। ਸਮਾਲੀਐ—ਯਾਦ ਕੀਤਾ ਜਾ ਸਕਦਾ ਹੈ।੮।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਇਸ ਜੀਵ ਨੂੰ ਉਸ ਪ੍ਰਮੇਸ਼ਰ ਦੀ ਸਿਫਤ ਕਰਨ ਦੀ ਸੋਝੀ ਕਿਉਂ ਨਹੀਂ ਹੁੰਦੀ ?

13. **ਉ:**—ਹੇ ਭਾਈਓ ! ਅਸਲ ਵਿਚ ਇਸ ਮਨੁੱਖ ਨੂੰ ਜਗਤ ਦੇ ਧੰਧਿਆਂ ਵਿਚ ਕੋਈ ਨਾ ਕੋਈ ਸਹਿਮ ਨੱਪੀ ਹੀ ਰਖਦਾ ਹੈ।

14. ਜਿਸ ਕਰ ਕੇ ਇਸ ਜੀਵ ਨੂੰ ਉਸ ਅਕੱਥ ਅਗੋਚਰ ਪ੍ਰਮੇਸ਼ਰ ਦੀ ਸਿਫਤ ਸਲਾਹ ਕਰਨੀ ਸੁੱਝਦੀ ਹੀ ਨਹੀਂ।

**ਪ੍ਰ:**—ਸ੍ਰੀ ਜੀਉ ! ਜੀਵਾਂ ਨੂੰ ਇਹ ਬੇ-ਸਮਝੀ ਕਿਉਂ ਹੈ ?

15. **ਉ:**—ਹੇ ਭਾਈਓ ! ਅਸਲ ਵਿਚ ਇਨ੍ਹਾਂ ਵਿਚਾਰੇ ਜੀਵਾਂ ਦੇ ਭੀ ਕੀ ਵੱਸ ਹੈ ? (ਕਿਉਂਕਿ) ਉਹੀ ਮਨੁੱਖ (ਜੀਵਨ ਦਾ ਸਹੀ ਰਸਤਾ) ਸਮਝ ਸਕਦਾ ਹੈ, ਜਿਸ ਨੂੰ ਕਿ ਪ੍ਰਮੇਸ਼ਰ ਜੀ ਆਪ ਹੀ ਬਖਸ਼ਸ ਕਰਦਾ ਹੈ, ਉਸੇ ਮਨੁੱਖ ਨੂੰ ਹੀ ਪ੍ਰਮੇਸ਼ਰ ਬੱਚੇ ਵਾਂਗ ਪਾਲਦਾ ਹੈ।੫।

**ਪ੍ਰ:**—ਸ੍ਰੀ ਜੀਉ ! ਕਈ ਲੋਕ ਸਭੋ ਕੁਝ ਛਡ ਕੇ ਵਖਰੇ ਹੀ ਹੋ ਬੈਠਦੇ ਹਨ ਕੀ, ਉਨ੍ਹਾਂ ਨੂੰ ਤਿਆਗੀ ਮੰਨ ਲਿਆ ਜਾਵੇ ?

16. **ਉ:**—ਹੇ ਭਾਈਓ ! ਅਸਲ ਵਿਚ ਜਦੋਂ ਕੋਈ ਮਨੁੱਖ ਤਿਆਗੀ ਬਣ ਕੇ ਮਾਇਆ ਨੂੰ ਆਪਣੇ ਵਲੋਂ ਛਡ ਬੈਠਦਾ ਹੈ, ਤਾਂ (ਭੀ ਮਾਇਆ) ਛੁੱਟਦੀ ਨਹੀਂ।

17. ਅਤੇ ਜਦੋਂ ਕੋਈ ਮਨੁੱਖ ਮਾਇਆ ਇਕੱਠੀ ਕਰਦਾ ਜਾਂਦਾ ਹੈ, ਤਦੋਂ (ਇਕੱਠੀ ਕਰਨ ਵਾਲੇ ਦੇ) ਮਨ ਵਿਚ ਡਰ ਬਣਿਆਂ ਰਹਿੰਦਾ ਹੈ (ਕਿ ਕਿਤੇ ਹਥੋ ਚਲੀ ਨਾ ਜਾਏ)।

**ਪ੍ਰ.**—ਸ੍ਰੀ ਜੀਉ ! ਆਖਰ ਦਸੋ, ਸਤਿਕਾਰ ਦਾ ਜੀਵਨ ਕਿਸ ਮਨੁੱਖ ਦਾ ਮੰਨਿਆ ਜਾਵੇ ?

18. **ਉ:**—ਹੇ ਭਾਈ ! ਅਸਲ ਵਿਚ ਇਸ ਮਾਇਆ ਦੇ ਵਿਚ ਰਹਿੰਦਿਆਂ ਹੀ ਪ੍ਰਮੇਸ਼ਰ ਆਪ ਜਿਸ ਮਨੁੱਖ ਦੀ ਇੱਜ਼ਤ ਰਖਦਾ ਹੈ, ਉਸ ਗੁਰਮੁਖ ਦੇ ਸਿਰ ਉਤੇ ਚਵਰ ਝੁਲਦੇ ਹਨ, (ਭਾਵ, ਉਸ ਗੁਰਮੁਖ ਦੀ ਹਰ ਥਾਂ ਹੀ ਮਹਿਮਾਂ ਪਸਰ ਜਾਂਦੀ ਹੈ)।੬।

19. ਹੇ ਭਾਈ ! ਜਿਹੜਾ ਮਨੁੱਖ ਮਾਇਆ ਦੇ ਟਾਕਰੇ ਤੇ ਸੂਰਮਾਂ ਬਣਦਾ ਹੈ, ਉਸੇ ਦਾ ਹੀ ਜੀਵਤ ਭਾਵ ਵਲੋਂ ਮਰਣਾ ਹੁੰਦਾ ਹੈ, ਭਾਵ ਉਸੇ ਨੂੰ ਮਾਇਆ ਵਲੋਂ ਉਪ੍ਰਾਮਤਾ ਮਿਲਦੀ ਹੈ।

20. ਪਰ, ਜੇਹੜਾ ਮਨੁੱਖ (ਮਾਇਆ ਤੋਂ) ਭਾਂਜ ਖਾ ਜਾਂਦਾ ਹੈ, ਉਸ ਨੂੰ ਅਨੇਕਾਂ ਹੀ ਜੂਨਾਂ ਵਿਚ ਭਟਕਣਾ ਪੈਂਦਾ ਹੈ।

**ਪ੍ਰ:**—ਕਿਉਂ ਜੀ ! ਅਜਿਹੇ ਸੂਰਮੇਂ ਨੂੰ ਅਸੀਂ ਕਿਵੇਂ ਪਛਾਣ ਸਕਦੇ ਹਾਂ ?

21. **ਉ:**—ਹੇ ਭਾਈਓ ! ਉਸ ਸੂਰਮੇਂ ਦੀਆਂ ਦੋ ਨਿਸ਼ਾਨੀਆਂ ਹਨ, ਇਕ ਤਾਂ ਉਹ ਮਨੁੱਖ ਉਸੇ ਭਾਣੇ ਨੂੰ ਮਿੱਠਾ ਕਰ ਕੇ ਮੰਨਦਾ ਹੈ, ਜਿਹੜਾ ਕਿ ਪ੍ਰਮੇਸ਼ਰ ਜੀ ਵਰਤਾਂਦਾ ਹੈ ਅਤੇ ਦੂਜਾ ਉਹ ਮਨੁੱਖ ਰਜ਼ਾ ਨੂੰ ਸਮਝ ਕੇ (ਆਪਣੇ ਅੰਦਰੋਂ) ਖੋਟੀ ਮਤਿ ਨੂੰ ਸਾੜ ਦਂਦਾ ਹੈ।੭।

22-23. ਅਸਲ ਵਿਚ, ਹੇ ਪ੍ਰਭੂ ਜੀ ! ਤੂੰ ਜਿਸ ਜਿਸ ਕੰਮ ਵਿਚ ਜੀਵਾਂ ਨੂੰ ਲਾਂਦਾ ਹੈਂ, ਉਸੇ ਉਸੇ ਕੰਮ ਵਿਚ ਜੀਵ ਲਗਦੇ ਹਨ, ਹੇ ਭਾਈਓ ! ਉਹ ਪ੍ਰਮੇਸ਼ਰ ਆਪਣੀ ਮਰਜ਼ੀ ਦੇ ਕੰਮ ਕਰ ਕਰ ਕੇ ਆਪ ਹੀ ਉਨ੍ਹਾਂ ਨੂੰ ਵੇਖਦਾ ਹੈ।

24. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸਾਰੇ ਸੁਖ ਦੇਣ ਵਾਲੇ ਪ੍ਰਭੂ ਜੀ ! ਜੇ ਤੂੰ ਆਪਣੇ ਨਾਮ ਦੀ ਦਾਤ ਦੇਵੇਂ ਤਾਂ ਹੀ ਤੇਰਾ ਨਾਮ ਹਿਰਦੇ ਵਿਚ ਵਸਾਇਆ ਜਾ ਸਕਦਾ ਹੈ।੮।੧।੭।

**ਭਾਵਾਰਥ** :—ਹਰ ਮਨੁੱਖ ਹਰ ਸਮੇਂ ਆਪਣੇ ਆਪ ਨੂੰ ਸੁਖੀਆ ਵੇਖਣਾ ਚਾਹੁੰਦਾ ਹੈ, ਪਰ, ਪੂਰਨ ਸੁਖ ਹਰੀ ਦੀ ਰਜ਼ਾ ਮੰਨਣ ਵਿਚ ਹੈ। ਸੋ, ਮਨੁੱਖ ਨੂੰ ਚਾਹੀਦਾ ਹੈ ਕਿ ਨਾ ਮਾਇਆ ਦੇ ਪਿਛੇ ਹੀ ਪੈ ਜਾਵੇ ਅਤੇ ਨਾ ਹੀ ਇਸ ਤੋਂ ਦੂਰ ਭੱਜੇ, ਸੋ ਵਿਚਕਾਰਲੀ ਹਾਲਤ ਵਿਚ ਰਵੇ, ਪਰ ਵਿਚਕਾਰਲੀ ਹਾਲਤ ਵਿਚ ਕੇਵਲ ਗੁਰੂ ਹੀ ਰਖ ਸਕਦਾ ਹੈ, ਉਹ ਇਉਂ ਕਿ ਮਨੁੱਖ ਨੂੰ ਗੁਰੂ ਦੁਆਰੇ ਇਹ ਸਮਝ ਆ ਜਾਂਦੀ ਹੈ ਕਿ ਜਿਸ ਹਾਲਤ ਵਿਚ ਵਾਹਿਗੁਰੂ ਰਖੇ ਓਹੀ ਚੰਗੀ ਹੈ, ਇਸ ਤਰ੍ਹਾਂ, ਉਸ ਨੂੰ ਸੁੱਖ ਦੁੱਖ ਦੋਵੇਂ ਇਕੋ ਜਿਹੇ ਪ੍ਰਤੀਤ ਹੁੰਦੇ ਹਨ ਅਤੇ ਉਸ ਨੂੰ ਨਾ ਮਾਇਆ ਦੀ ਖਿੱਚ ਹੁੰਦੀ ਹੈ ਤੇ ਨਾ ਹੀ ਉਸ ਨੂੰ ਮਾਇਆ ਵਲੋਂ ਨਫਰਤ ਹੀ ਹੋਇਆ ਕਰਦੀ ਹੈ, ਉਹ ਸਮ ਦ੍ਰਿਸ਼ਟੀ ਵਿਚ ਰਹਿ ਕੇ ਆਪਣਾ ਜੀਵਨ ਨਿਰਲੇਪ ਅਤੇ ਨਿਰਖੋਭ ਗੁਜ਼ਾਰਦਾ ਹੈ।

**ਮਾਰੂ ਮਹਲਾ ੫ ॥**

**1. ਬਿਰਖੈ ਹੇਠਿ ਸਭਿ ਜੰਤ ਇਕਠੇ ॥**
**2. ਇਕਿ ਤਤੇ ਇਕਿ ਬੋਲਨਿ ਮਿਠੇ ॥**
**3. ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥**
**4. ਪਾਪ ਕਰੇਦੜ ਸਰਪਰ ਮੁਠੇ ॥**
**5. ਅਜਰਾਈਲਿ ਫੜੇ ਫੜਿ ਕੁਠੇ ॥**
**6. ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥**
**7. ਸੰਗਿ ਨ ਕੋਈ ਭਈਆ ਬੇਬਾ ॥**
**8. ਮਾਲੁ ਜੋਬਨੁ ਧਨੁ ਛੋਡਿ ਵੰਞੇਸਾ ॥**
**9. ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥**
**10. ਖੁਸਿ ਖੁਸਿ ਲੈਦਾ ਵਸਤੁ ਪਰਾਈ ॥**
**11. ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥**

**12. ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥**

**ਪਦ ਅਰਥ** :—ਬਿਰਖ—ਰੁੱਖ । ਸਭਿ—ਸਾਰੇ । ਤਤੈ—ਖਰੂਵੇ, ਤਿਖੇ । ਬੋਲਨਿ—ਬੋਲਦੇ ਹਨ । ਅਸਤੁ—ਡੁੱਬਾ ਹੋਇਆ (ਸੂਰਜ) । ਅਦੋਤੁ ਭਇਆ—ਉਦੇ ਹੁੰਦਾ ਹੈ, ਅਕਾਸ਼ ਵਿਚ ਚੜ੍ਹ ਪੈਂਦਾ ਹੈ । ਉਠਿ—ਉਠ ਕੇ । ਅਉਧ—ਉਮਰ । ਵਿਹਾਣੀਆ—ਬੀਤ ਜਾਂਦੀ ਹੈ ।੧।

ਕਰੈਦੜ—ਕਰਨ ਵਾਲੇ । ਸਰਪਰ—ਜਰੂਰ । ਮੁੱਠੇ, ਲੁੱਟੇ ਜਾਂਦੇ ਹਨ, ਆਤਮਕ ਜੀਵਨ ਦਾ ਸਰਮਾਇਆ ਲੁਟਾ ਬੈਠਦੇ ਹਨ । ਅਜਰਾਈਲਿ—ਅਜਰਾਈਲ ਨੇ, ਮੌਤ ਦੇ ਫਰਿਸ਼ਤੇ ਨੇ । ਫੜੇ ਫੜਿ—ਫੜਿ ਫੜਿ, ਫੜ ਕੇ ਫੜ ਕੇ, ਫੜ ਫੜ ਕੇ । ਕੁਠੇ—ਕੁੱਠੇ, ਕੋਹ ਸੁੱਟੇ । ਦੋਜਕਿ—ਦੋਜਕ ਵਿਚ । ਮੰਗੈ—ਮੰਗਦਾ ਹੈ । ਬਾਣੀਆ—ਕਰਮਾਂ ਦਾ ਲੇਖਾ ਲਿਖਣ ਵਾਲਾ ਧਰਮ ਰਾਜ ।੨।

ਸੰਗਿ—(ਪ੍ਰਲੋਕ ਵਲ) ਨਾਲ । ਭਈਆ—ਭਰਾ । ਬੇਬਾ—ਭੈਣ । ਜੋਬਨੁ—ਜਵਾਨੀ । ਛੋਡਿ—ਛਡ ਕੇ । ਵੰਞੇਸਾ—ਤੁਰ ਪਏਂਗਾ । ਕਰੀਮ—ਬਖਸ਼ਸ਼ ਕਰਨ ਵਾਲਾ । ਕਰਣ ਕਰਤਾ—ਜਗਤ ਦਾ ਰਚਨਹਾਰ । ਜਾਤੋ—ਜਾਣਿਆ । ਘਾਣੀ—ਕੋਲ੍ਹ, ਵਿਚ ਪੀੜਨ ਵਾਸਤੇ ਇਕ ਵਾਰੀ ਜੋਗੇ ਪਾਏ ਹੋਏ ਤਿਲ ।੩।

ਖੁਸਿ ਖੁਸਿ—ਖੋਹ ਖੋਹ ਕੇ । ਪਰਾਈ—ਬਿਗਾਨੀ । ਵਸਤੁ—ਚੀਜ । ਖੁਦਾਈ—ਖੁਦਾ, ਰੱਬ । ਦੁਨੀਆ ਲਬਿ—ਦੁਨੀਆਂ ਦੇ ਲਬ ਵਿਚ, ਦੁਨੀਆਂ ਦੇ (ਸੁਆਦ ਦੇ) ਚਸਕੇ ਵਿਚ । ਖਾਤ—ਟੋਆ । ਗਲ—ਗੱਲ । ਅਗਲੀ—ਅਗਾਹਾਂ ਵਾਪਰਨ ਵਾਲੀ ।੪।

**ਅਰਥ** :—

**ਪ੍ਰ**:—ਇਕ ਮੁਸਲਮਾਨ ਫਕੀਰ ਨੇ ਹਜ਼ੂਰ ਗੁਰੂ ਅਰਜਨ ਦੇਵ ਜੀ ਪਾਸ ਆ ਪ੍ਰਸ਼ਨ ਕੀਤਾ ਕਿ, ਸ੍ਰੀ ਜੀਉ ! ਅਨੇਕਾਂ ਹੀ ਯਤਨ ਕਰਦੇ ਰਹਿਣ ਤੋਂ ਬਾਅਦ ਭੀ ਮਨ ਕੂੜੇ ਸੰਸਾਰ ਦੇ ਮੋਹ ਵਲੋਂ ਉਪ੍ਰਾਮ ਨਹੀਂ ਹੁੰਦਾ, ਮੈਨੂੰ ਕਿਰਪਾ ਕਰ ਕੇ ਵੈਰਾਗ ਮਈ ਉਪਦੇਸ਼ ਬਖਸ਼ੋ ਤਾਂ ਕਿ ਮੈਂ ਖੁਦਾ ਦੇ ਸਚੇ ਮਾਰਗ ਤੇ ਟੁਰਦਾ ਰਵਾਂ ? ਕਿਉਂ ਜੀ ! ਇਸ ਸੰਸਾਰ ਨੂੰ ਬ੍ਰਿਛ ਰੂਪ ਕਿਉਂ ਕਿਹਾ ਜਾਂਦਾ ਹੈ ?

1. **ਉ**:—ਤਾਂ ਆਪ ਜੀ, ਰੁੱਖ ਦੇ ਦ੍ਰਿਸ਼ਟਾਂਤ ਰਾਹੀਂ ਸੰਸਾਰ ਨੂੰ ਚਲਣਹਾਰ ਦਰਸਾ ਰਹੇ ਹਨ, ਹੇ ਭਾਈਓ ! ਸੁਣੋ ਜਿਵੇਂ ਇਕ ਬ੍ਰਿਛ ਦੇ ਹੇਠ ਰਾਤ ਕੱਟਣ ਲਈ ਅਨੇਕਾਂ ਹੀ ਜਾਨਵਰ ਇਕੱਠੇ ਹੋ ਜਾਂਦੇ ਹਨ ।
2. ਹੇ ਭਾਈ ! ਉਨ੍ਹਾਂ ਵਿਚੋਂ ਕੋਈ ਕੌੜਾ ਤੇ ਕੋਈ ਮਿੱਠਾ ਬੋਲਣ ਵਾਲੇ ਹਨ ।
3. ਹੇ ਪਿਆਰੇ ! ਡੁੱਬਾ ਹੋਇਆ ਸੂਰਜ ਜਦੋਂ ਅਕਾਸ਼ ਵਿਚ ਮੁੜ ਚੜ੍ਹ ਪੈਂਦਾ ਹੈ, ਤਾਂ (ਪੰਛੀ ਰੁੱਖ ਉਤੋਂ) ਉਠ ਕੇ ਉਡ ਜਾਂਦੇ ਹਨ । ਤਿਵੇਂ ਹੀ ਸੰਸਾਰ ਰੂਪ ਬ੍ਰਿਛ ਹੇਠ ਜੀਵਾਂ ਰੂਪ ਅਨੇਕਾਂ ਹੀ ਪੰਛੀ ਆਪਣੀ ਉਮਰ ਰੂਪ ਰਾਤ ਕੱਟਣ ਲਈ ਆ ਬੈਠਦੇ ਹਨ, ਜਿਨ੍ਹਾਂ ਵਿਚੋਂ ਇਕ ਮਿੱਠੇ ਤੇ ਇਕ ਕੌੜੇ ਬਚਨ ਬੋਲਣ ਵਾਲੇ ਹਨ ।

ਜਦੋਂ ਕਾਲ ਰੂਪ ਸੂਰਜ ਚੜ੍ਹਿਆ ਤਾਂ ਸਾਰੇ ਜੀਵਾਂ ਰੂਪ ਪੰਛੀ ਉਮਰ ਰੂਪ ਰਾਤ ਮੁੱਕ ਜਾਣ ਨਾਲ ਆਪੋ ਆਪਣੀ ਵਾਸ਼ਨਾਂ ਅਨੁਸਾਰ ਵਖੋ ਵਖ ਜੂਨਾਂ ਵਿਚ ਚਲੇ ਜਾਂਦੇ ਹਨ।੧।

**ਪ੍ਰ**:—ਸ੍ਰੀ ਜੀਉ ! ਇਥੇ ਆਪ ਕਰਮ ਕਰਨ ਵਾਲਿਆਂ ਦੀ ਅਗੇ ਜਾ ਕੇ ਕੀ ਦਸ਼ਾ ਹੁੰਦੀ ਹੈ ?

4. ਹੇ ਭਾਈਓ ! ਅਸਲ ਵਿਚ ਇਥੇ ਪਾਪ ਕਰਮ ਕਰਨ ਵਾਲੇ ਜੀਵ (ਆਪਣੇ ਆਤਮਕ ਜੀਵਨ ਦਾ ਸਰਮਾਇਆ) ਜਰੂਰ ਲੁਟਾ ਜਾਂਦੇ ਹਨ, ਇਥੋਂ ਬਰਬਾਦ ਹੋ ਕੇ ਜਾਂਦੇ ਹਨ ।
5. ਉਨ੍ਹਾਂ ਪਾਪ ਕਰਨ ਵਾਲਿਆਂ ਨੂੰ ਮੌਤ ਦਾ ਫਰਿਸ਼ਤਾ ਫੜ ਫੜ ਕੇ ਕੁਹੀ ਜਾਂਦਾ ਹੈ (ਮੁਸਲਮਾਨੀ ਕਿਤਾਬਾਂ ਅਨੁਸਾਰ ਮੌਤ ਦਾ ਫਰਿਸ਼ਤਾ ਅਜਰਾਈਲ ਹੈ) ।
6. ਹੇ ਭਾਈਓ ! ਇਹ ਯਕੀਨ ਜਾਣੋ ਕਿ ਅਜਿਹਾਂ ਨੂੰ ਸਿਰਜਨਹਾਰ ਨੇ ਦੋਜਕ ਵਿਚ ਪਾ ਰਖਿਆ ਹੈ, ਉਨ੍ਹਾਂ ਪਾਸੋਂ ਧਰਮ ਰਾਜ (ਉਨ੍ਹਾਂ ਦੇ ਕੀਤੇ ਕਰਮਾਂ ਦਾ) ਲੇਖਾ ਮੰਗਦਾ ਹੈ ।੨।

**ਪ੍ਰ**:—ਸ੍ਰੀ ਜੀਉ ! ਜਿਨ੍ਹਾਂ ਭੈਣ ਭਰਾਵਾਂ ਦੇ ਵਾਸਤੇ ਮੈਨੂੰ ਕਈ ਅਜੋਗ ਕਰਮ ਭੀ ਕਰਨੇ ਪਏ ਹਨ, ਕੀ ਉਨ੍ਹਾਂ ਕਰਮਾਂ ਦਾ ਹਿਸਾਬ ਦੇਣ ਸਮੇਂ ਕੋਈ ਮੇਰਾ ਸਹਾਇਕ ਨਹੀਂ ਹੋਵੇਗਾ ?

7. **ਉ**:—ਹੇ ਸਜਨਾਂ ! ਵੇਖ, ਇਸ ਜਗਤ ਤੋਂ ਕੂਚ ਕਰਨ ਵੇਲੇ ਅਗੇ ਜਾ ਕੇ ਹਿਸਾਬ ਦੇਣਾ ਤਾਂ ਇਕ ਪਾਸੇ ਰਹਿ ਗਿਆ, ਨਾ ਕੋਈ ਭਰਾ, ਨਾ ਕੋਈ ਭੈਣ, ਕੋਈ ਭੀ ਜੀਵ ਦੇ ਨਾਲ ਹੀ ਨਹੀਂ ਜਾਂਦਾ ।
8. ਹੇ ਭੋਲਿਆ ! ਵੇਖ, ਮਾਲ, ਧਨ, ਜੁਆਨੀ, ਹਰੇਕ ਜੀਵ ਹੀ ਜਰੂਰ ਛਡ ਕੇ ਏਥੋਂ ਚਲਾ ਜਾਏਗਾ ।
9. ਹੇ ਭਾਈ ! ਸੁਣ, ਜਿਨ੍ਹਾਂ ਮਨੁੱਖਾਂ ਨੇ ਜਗਤ ਦੇ ਰਚਨਹਾਰ ਬਖਸ਼ਿੰਦ ਪ੍ਰਭੂ ਨਾਲ ਡੂੰਘੀ ਸਾਂਝ ਨਹੀਂ ਪਾਈ, ਉਹ (ਦੁੱਖਾਂ ਵਿਚ) ਇਉਂ ਪੀੜੇ ਜਾਂਦੇ ਹਨ ਕਿਵੇਂ ਕਿ ਤਿਲਾਂ ਦੀ ਘਾਣੀ ।੩।
10. ਹੇ ਪਿਆਰਿਆ ! ਸੁਣ, ਹੁਣ ਤਾਂ ਤੂੰ ਪਰਾਇਆ ਮਾਲ ਧਨ ਖੋਹ ਖੋਹ ਕੇ ਇਕੱਠਾ ਕਰਦਾ ਰਹਿੰਦਾ ਹੈਂ ।
11. ਪਰ ਯਾਦ ਰਖ, ਤੇਰੇ ਨਾਲ ਵਸਦਾ ਰੱਬ (ਤੇਰੀ ਹਰੇਕ ਕਰਤੂਤ ਨੂੰ) ਵੇਖਦਾ ਹੈ ਅਤੇ (ਤੇਰੇ ਹਰੇਕ ਬੋਲ ਨੂੰ) ਸੁਣਦਾ ਹੈ ।
12. ਪਰ, ਹੇ ਭੋਲਿਆ ! ਤੂੰ ਦੁਨੀਆਂ ਦੇ (ਸੁਆਦਾਂ) ਦੇ ਚਸਕੇ ਵਿਚ ਫਸਿਆ ਪਿਆ ਹੈ, (ਮਾਨੋਂ ਤੂੰ ਡੂੰਘੇ) ਟੋਏ ਵਿਚ ਡਿੱਗਾ ਪਿਆ ਹੈਂ, ਅਗਾਹਾਂ ਵਾਪਰਨ ਵਾਲੀ ਗੱਲ ਨੂੰ ਤੂੰ ਸਮਝਦਾ ਹੀ ਨਹੀਂ ।੪।

 

**13. ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥**
**14. ਬਹੁਤੁ ਸਜਾਇ ਪਇਆ ਦੇਸਿ ਲੰਮੈ ॥**
**15. ਜਿਨਿ ਕੀਤਾ ਤਿਸੈ ਨ ਜਾਣੀ ਅੰਧਾ**
**ਤਾ ਦੁਖੁ ਸਹੈ ਪਰਾਣੀਆ ॥੫॥**
**16. ਖਾਲਕ ਥਾਵਹੁ ਭੁਲਾ ਮੁਠਾ ॥**
**17. ਦੁਨੀਆ ਖੇਲੁ ਬੁਰਾ ਰੁਠ ਤੁਠਾ ॥**
**18. ਸਿਦਕੁ ਸਬੂਰੀ ਸੰਤੁ ਨ ਮਿਲਿਓ**
**ਵਤੈ ਆਪਣ ਭਾਣੀਆ ॥੬॥**
**19. ਮਉਲਾ ਖੇਲ ਕਰੇ ਸਭਿ ਆਪੇ ॥**
**20. ਇਕਿ ਕਢੇ ਇਕਿ ਲਹਰਿ ਵਿਆਪੇ ॥**
**21. ਜਿਉ ਨਚਾਏ ਤਿਉ ਤਿਉ ਨਚਨਿ**
**ਸਿਰਿ ਸਿਰਿ ਕਿਰਤ ਵਿਹਾਣੀਆ ॥੭॥**
**22. ਮਿਹਰ ਕਰੇ ਤਾ ਖਸਮੁ ਧਿਆਈ ॥**
**23. ਸੰਤਾ ਸੰਗਤਿ ਨਰਕਿ ਨ ਪਾਈ ॥**
**24. ਅੰਮ੍ਰਿਤ ਨਾਮ ਦਾਨੁ ਨਾਨਕ ਕਉ**
**ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥**

**ਪਦ ਅਰਥ** :—ਜਮਿ—ਜੰਮਿ, ਜੰਮ ਕੇ। ਜਮਿ ਜਮਿ ਮਰੈ—ਮੁੜ ਮੁੜ ਜੰਮ ਕੇ, (ਮੁੜ ਮੁੜ) ਮਰਦਾ ਹੈ, ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ। ਸਜਾਇ—ਸਜ਼ਾ, ਦੰਡ। ਦੇਸਿ ਲੰਮੈ—ਲੰਮੇਂ ਦੇਸ਼ ਵਿਚ, (ਜਨਮ ਮਰਨ ਦੇ ਗੇੜ ਵਿਚ) ਲੰਮੇਂ ਪੈਂਡੇ ਵਿਚ। ਜਿਨਿ—ਜਿਸ (ਪ੍ਰਭੂ) ਨੇ। ਕੀਤਾ—ਪੈਦਾ ਕੀਤਾ। ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾਂ (ਹੋਇਆ ਮਨੁੱਖ)। ਤਾ—ਤਾਂ, ਤਾਂਹੀਏਂ। ਸਹੈ—ਸਹਾਰਦਾ ਹੈ। ਪਰਾਣੀਆ—ਪਰਾਣੀ, ਜੀਵ ।੫।

ਖਾਲਕ—ਖਾਲਕ, ਪੈਦਾ ਕਰਨ ਵਾਲਾ। ਥਾਵਹੁ—ਥਾਂ ਤੋਂ, ਵਲੋਂ। ਭੁਲਾ—ਭੁੱਲਾ, ਖੁੰਝਿਆ ਹੋਇਆ। ਮੁਠਾ—ਠਗਿਆ ਜਾ ਰਿਹਾ ਹੈ। ਖੇਲ—ਤਮਾਸ਼ਾ, ਜਾਦੂ ਦੀ ਖੇਡ। ਬੁਰਾ—ਭੈੜਾ। ਰੁਠ—ਰੁੱਠਾ, ਰੁਸਿਆ। ਤੁਠਾ—ਖੁਸ਼ ਹੋਇਆ। ਸਿਦਕੁ—ਸ਼ਾਂਤੀ, ਤਸੱਲੀ। ਸਬੂਰੀ—ਸਬਰ, ਰਜੇਵਾਂ। ਸੰਤੁ—ਗੁਰੂ। ਵਤੈ—ਭਟਕਦਾ ਫਿਰਦਾ ਹੈ। ਆਪਣ ਭਾਣੀਆ—ਆਪਣੇ ਮਨ ਦੀ ਮਰਜ਼ੀ ਅਨੁਸਾਰ ।੬।

ਮਉਲਾ—ਖੁਦਾ, ਰੱਬ। ਸਭਿ—ਸਾਰੇ। ਖੇਲ—ਕੌਤਕ, ਤਮਾਸ਼ੇ। ਆਪੇ—ਆਪ ਹੀ। ਇਕਿ—ਕਈ। ਵਿਆਪੇ—ਫਸੇ ਹੋਏ। ਨਚਾਏ—ਨਚਾਂਦਾ ਹੈ। ਨਚਨਿ—ਨੱਚਦੇ ਹਨ। ਸਿਰਿ—ਸਿਰ ਉਤੇ। ਸਿਰਿ ਸਿਰਿ—ਹਰੇਕ (ਦੇ) ਸਿਰ ਉਤੇ। ਕਿਰਤ—ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ, ਕਮਾਈ। ਵਿਹਾਣੀਆ—ਬੀਤਦੀ ਹੈ, ਅਸਰ ਪਾਂਦੀ ਹੈ ।੭।

ਤਾ—ਤਾਂ, ਤਦੋਂ। ਧਿਆਈ—ਧਿਆਈ, ਧਿਆਈਂ, ਮੈਂ ਧਿਆਵਾਂ। ਨਰਕਿ—ਨਰਕ ਵਿਚ। ਅੰਮ੍ਰਿਤ—ਆਤਮਕ ਜੀਵਨ ਦੇਣ ਵਾਲਾ। ਦਾਨੁ—ਖੈਰ। ਕਉ—ਨੂੰ (ਦੇਹ)। ਗੁਣ ਗੀਤਾ—ਗੁਣ ਗੀਤਾਂ, ਸਿਫਤ ਸਾਲਾਹ ਦੇ ਗੀਤ। ਵਖਾਣੀਆ—ਵਖ਼ਾਣੀ, ਮੈਂ ਵਖਾਣਾਂ ।੮।

**ਅਰਥ** :—

**ਪ੍ਰ**:—ਸ੍ਰੀ ਜੀਤੂ ! ਇਸ ਜੀਵ ਨੂੰ ਜੰਮਣ ਮਰਣ ਦੇ ਲੰਮੇਂ ਚੱਕ੍ਰ ਦਾ ਦੁੱਖ ਕਿਉਂ ਸਹਾਰਨਾ ਪੈਂਦਾ ਹੈ ?

13. **ਉ**:—ਹੇ ਭਾਈਓ ! ਜਦੋਂ ਇਹ ਜੀਵ (ਮਾਇਆ ਦੇ ਮੋਹ ਵਿਚ) ਅੰਧਾ ਹੋਇਆ ਉਸ ਪ੍ਰਮੇਸ਼ਰ ਜੀ ਨਾਲ ਸਾਂਝ ਨਹੀਂ ਪਾਉਂਦਾ, ਤਦੋਂ ਇਹ (ਜਨਮ ਮਰਣ ਦੇ ਗੇੜ ਦਾ) ਦੁੱਖ ਸਹਾਰਦਾ ਹੈ।

14. ਇਸ ਨੂੰ ਬਹੁਤ ਸਜ਼ਾ ਮਿਲਦੀ ਹੈ, ਇਹ (ਜਨਮ ਮਰਣ ਦੇ ਗੇੜ ਦੇ) ਲੰਮੇਂ ਪੈਂਡੇ ਵਿਚ ਪੈ ਜਾਂਦਾ ਹੈ, ਇਹ ਮੁੜ ਮੁੜ ਜੰਮ ਕੇ (ਮੁੜ ਮੁੜ) ਮਰਦਾ ਹੈ, ਜਨਮ ਮਰਣ ਦੇ ਗੇੜ ਵਿਚ ਪੈ ਜਾਂਦਾ ਹੈ।

15. ਹੇ ਭਾਈ ! ਜਿਸ ਨੇ ਇਸ ਨੂੰ ਪੈਦਾ ਕੀਤਾ ਹੈ, ਇਹ ਅੰਨ੍ਹਾਂ ਉਸ ਨਾਲ ਜਾਣ ਪਛਾਣ ਹੀ ਨਹੀਂ ਕਰਦਾ। ਜਿਸ ਕਰ ਕੇ ਇਹ ਪ੍ਰਾਣੀ ਦੁੱਖ ਸਹਾਰਦਾ ਹੈ।

16. ਹੇ ਭਾਈ ! ਇਹ ਜੀਵ ਉਸ ਸਿਰਜਨਹਾਰ ਵਲੋਂ ਖੁੰਝਿਆ ਰਹਿੰਦਾ ਹੈ, ਜਿਸ ਕਰ ਕੇ ਲੁਟਿਆ ਜਾਂਦਾ ਹੈ, ਭਾਵ ਉਹ ਆਪਣੇ ਆਤਮਕ ਜੀਵਨ ਦਾ ਸਰਮਾਇਆ ਲੁਟਾ ਬੈਠਦਾ ਹੈ।

17, ਇਹ ਜਗਤ ਤਮਾਸ਼ਾ ਉਸ ਨੂੰ ਬੁਰਾ (ਖੁਆਰ ਕਰਦਾ ਹੈ) ਕਦੇ (ਮਾਇਆ ਗੁਆਚਣ ਤੇ) ਇਹ ਘਬਰਾ ਜਾਂਦਾ ਹੈ, ਕਦੇ ਮਾਇਆ ਮਿਲਣ ਤੇ ਇਹ ਖੁਸ਼ ਹੋ ਹੋ ਬਹਿੰਦਾ ਹੈ।

**ਪ੍ਰ**:—ਕਿਉਂ ਜੀ ! ਜੀਵ ਦੀ ਇਹ ਦਸ਼ਾ ਕਿਉਂ ਹੁੰਦੀ ਹੈ ?

18. **ਉ**:—ਹੇ ਭਾਈਓ ! ਜਿਸ ਮਨੁੱਖ ਨੂੰ ਗੁਰੂ ਨਹੀਂ ਮਿਲਦਾ ਉਹ ਆਪਣੇ ਮਨ ਦਾ ਮੁਰੀਦ ਹੋ ਕੇ ਭਟਕਦਾ ਫਿਰਦਾ ਹੈ, ਉਸ ਦੇ ਅੰਦਰ ਮਾਇਆ ਵਲੋਂ ਨਾ ਸ਼ਾਂਤੀ ਹੈ ਨਾ ਹੀ ਰਜੇਵਾਂ ਹੈ, ਉਹ ਆਪਣੀ ਮਰਜ਼ੀ ਅਨੁਸਾਰ ਹੀ ਪਿਆ ਫਿਰਦਾ ਹੈ ।੬।

19, ਪਰ, ਹੇ ਭਾਈ ! ਜੀਵਾਂ ਦੇ ਭੀ ਕੀ ਵੱਸ ਹੈ ? ਪ੍ਰਮਾਤਮਾਂ ਆਪੇ ਹੀ ਸਾਰੇ ਖੇਲ ਕਰ ਰਿਹਾ ਹੈ।

20. ਹੇ ਭਾਈ ! ਕਈ ਐਸੇ ਹਨ, ਜਿਹੜੇ ਮਾਇਆ ਦੇ ਮੋਹ ਦੀਆਂ ਲਹਿਰਾਂ ਵਿਚ ਫਸੇ ਹੋਏ ਹਨ, ਕਈ ਐਸੇ ਹਨ ਜਿਨ੍ਹਾਂ ਨੂੰ ਉਸਨੇ ਇਨ੍ਹਾਂ ਲਹਿਰਾਂ ਵਿਚੋਂ ਕਢ ਭੀ ਲਿਆ ਹੈ।

21. ਹੇ ਭਾਈ ! ਉਹ ਪ੍ਰਮਾਤਮਾਂ ਜਿਵੇਂ ਜਿਵੇਂ ਜੀਵਾਂ ਨੂੰ (ਮਾਇਆ ਦੇ ਹੱਥਾਂ ਤੇ) ਨਚਾਂਦਾ ਹੈ, ਤਿਵੇਂ ਤਿਵੇਂ ਜੀਵ ਨੱਚਦੇ ਹਨ, ਤੇ ਹਰੇਕ ਜੀਵ ਦੇ ਸਿਰ ਉਤੇ (ਉਸ ਦੇ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ) ਕਮਾਈ ਅਸਰ ਪਾ ਰਹੀ ਹੈ ।੭।

22. ਹੇ ਪਿਆਰੇ ! ਜੇ ਪ੍ਰਮੇਸ਼ਰ ਆਪ ਹੀ ਮਿਹਰ ਕਰੇ, ਤਾਂ ਹੀ ਮੈਂ ਉਸ ਪ੍ਰਭੂ ਨੂੰ ਸਿਮਰ ਸਕਦਾ ਹਾਂ।
23. ਜਿਹੜਾ ਮਨੁੱਖ ਸਿਮਰਦਾ ਹੈ, ਉਹ ਸੰਤ ਜਨਾਂ ਦੀ ਸੰਗਤ ਵਿਚ ਰਹਿ ਕੇ ਨਰਕ ਵਿਚ ਨਹੀਂ ਪੈਂਦਾ।

ਪ੍ਰ:—ਗੁਰਦੇਵ ਜੀਉ ! ਆਖਰ, ਆਪ ਦੀ ਉਸ ਸਾਈਂ ਜੀ ਪਾਸੋਂ ਕੀ ਮੰਗ ਹੈ ?

24. ਉ:—ਹੇ ਭਾਈਓ ! ਮੇਰੀ ਤਾਂ ਇਹੋ ਹੀ ਇਕ ਮੰਗ ਹੈ ਕਿ, ਹੇ ਪ੍ਰਭੂ ! ਮੈਨੂੰ ਤੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ ਦਾਨ ਦੇਹ ਤਾਂ ਕਿ ਮੈਂ ਤੇਰੀ ਸ਼ਿਫਤ ਸਲਾਹ ਦੇ ਗੀਤ ਸਦਾ ਗਾਂਦਾ ਰਹਾਂ, (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ।੮।੨।੮।੧੨।੨੦।

ਨੋਟ :—ਅੰਕਾਂ ਦਾ ਨਿਰਨਾ

ਅੰਕ ਨੰ: ੨ ਇਹ ਦੋ ਅੰਜੁਲੀਆਂ (ਅਰਜੋਈਆਂ ਹਨ) ਮ: ੫ ਦੀਆਂ।

ਅੰਕ ਨੰ: ੮ ਮ: ੫ ਦੀਆਂ ਕੁਲ ਅਸਟਪਦੀਆਂ (੨ ਅੰਜੁਲੀਆਂ ਸਮੇਤ) ੮ ਹਨ।

| | | |
|---|---|---|
| ਮਹਲਾ ੧ ਦੀਆਂ ਅਸਟਪਦੀਆਂ | | ੧੧ |
| ਮਹਲਾ ੩ ਦੀ ਅਸਟਪਦੀ | | ੧ |
| | ਜੋੜ | ੧੨ |
| ਮਹਲਾ ੫ ਦੀਆਂ | | ੮ |
| | ਕੁਲ ਜੋੜ | ੨੦ |

**ਮਾਰੂ ਸੋਲਹੇ ਮਹਲਾ ੧**

**ੴ ਸਤਿਗੁਰ ਪ੍ਰਸਾਦਿ ॥**

**1. ਸਾਚਾ ਸਚੁ ਸੋਈ ਅਵਰੁ ਨ ਕੋਈ ॥**
**2. ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥**
**3. ਜਿਉ ਭਾਵੈ ਤਿਉ ਰਾਖਹੁ ਰਹਣਾ**
**ਤੁਮ ਸਿਉ ਕਿਆ ਮੁਕਰਾਈ ਹੇ ॥੧॥**
**4. ਆਪਿ ਉਪਾਏ ਆਪਿ ਖਪਾਏ ॥**
**5. ਆਪੇ ਸਿਰਿ ਸਿਰਿ ਧੰਧੈ ਲਾਏ ॥**
**6. ਆਪੇ ਵੀਚਾਰੀ ਗੁਣਕਾਰੀ**
**ਆਪੇ ਮਾਰਗਿ ਲਾਈ ਹੇ ॥੨॥**
**7. ਆਪੇ ਦਾਨਾ ਆਪੇ ਬੀਨਾ ॥**
**8. ਆਪੇ ਆਪੁ ਉਪਾਇ ਪਤੀਨਾ ॥**
**9. ਆਪੇ ਪਉਣੁ ਪਾਣੀ ਬੈਸੰਤਰੁ**
**ਆਪੇ ਮੇਲਿ ਮਿਲਾਈ ਹੇ ॥੩॥**
**10. ਆਪੇ ਸਸਿ ਸੂਰਾ ਪੂਰੋ ਪੂਰਾ ॥**
**11. ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥**
**12. ਕਾਲੁ ਜਾਲੁ ਜਮੁ ਜੋਹਿ ਨ ਸਾਕੈ**
**ਸਾਚੇ ਸਿਉ ਲਿਵ ਲਾਈ ਹੇ ॥੪॥**
**13 ਆਪੇ ਪੁਰਖੁ ਆਪੇ ਹੀ ਨਾਰੀ ॥**
**14. ਆਪੇ ਪਾਸਾ ਆਪੇ ਸਾਰੀ ॥**
**15. ਆਪੇ ਪਿੜ ਬਾਧੀ ਜਗੁ ਖੇਲੈ**
**ਆਪੇ ਕੀਮਤਿ ਪਾਈ ਹੇ ॥੫॥**
**16. ਆਪੇ ਭਵਰੁ ਫੁਲੁ ਫਲੁ ਤਰਵਰੁ ॥**
**17. ਆਪੇ ਜਲੁ ਥਲੁ ਸਾਗਰੁ ਸਰਵਰੁ ॥**
**18. ਆਪੇ ਮਛੁ ਕਛੁ ਕਰਣੀਕਰੁ ਤੇਰਾ**
**ਰੂਪੁ ਨ ਲਖਣਾ ਜਾਈ ਹੇ ॥੬॥**
**19. ਆਪੇ ਦਿਨਸੁ ਆਪੇ ਹੀ ਰੈਣੀ ॥**
**20. ਆਪਿ ਪਤੀਜੈ ਗੁਰ ਕੀ ਬੈਣੀ ॥**
**21. ਆਦਿ ਜੁਗਾਦਿ ਅਨਾਹਦਿ ਅਨਦਿਨੁ**
**ਘਟਿ ਘਟਿ ਸਬਦੁ ਰਜਾਈ ਹੇ ॥੭॥**
**22. ਆਪੇ ਰਤਨੁ ਅਨੂਪੁ ਅਮੋਲੋ ॥**
**23. ਆਪੇ ਪਰਖੇ ਪੂਰਾ ਤੋਲੋ ॥**
**24. ਆਪੇ ਕਿਸਹੀ ਕਸਿ ਬਖਸੇ**
**ਆਪੇ ਦੇ ਲੈ ਭਾਈ ਹੇ ॥੮॥**
**25. ਆਪੇ ਧਨਖੁ ਆਪੇ ਸਰਬਾਣਾ ॥**
**26. ਆਪੇ ਸੁਘੜੁ ਸਰੂਪੁ ਸਿਆਣਾ ॥**
**27. ਕਹਤਾ ਬਕਤਾ ਸੁਣਤਾ ਸੋਈ**
**ਆਪੇ ਬਣਤ ਬਣਾਈ ਹੇ ॥੯॥**
**28. ਪਉਣੁ ਗੁਰੂ ਪਾਣੀ ਪਿਤ ਜਾਤਾ ॥**
**29. ਉਦਰ ਸੰਜੋਗੀ ਧਰਤੀ ਮਾਤਾ ॥**
**30. ਰੈਣਿ ਦਿਨਸੁ ਦੁਇ ਦਾਈ ਦਾਇਆ**
**ਜਗੁ ਖੇਲੈ ਖੇਲਾਈ ਹੇ ॥੧੦॥**
**31. ਆਪੇ ਮਛੁਲੀ ਆਪੇ ਜਾਲਾ ॥**
**32. ਆਪੇ ਗਊ ਆਪੇ ਰਖਵਾਲਾ ॥**
**33. ਸਰਬ ਜੀਆ ਜਗਿ ਜੋਤਿ ਤੁਮਾਰੀ**
**ਜੈਸੀ ਪ੍ਰਭਿ ਫੁਰਮਾਈ ਹੇ ॥੧੧॥**
**34. ਆਪੇ ਜੋਗੀ ਆਪੇ ਭੋਗੀ ॥**
**35. ਆਪੇ ਰਸੀਆ ਪਰਮ ਸੰਜੋਗੀ ॥**
**36. ਆਪੇ ਵੇਬਾਣੀ ਨਿਰੰਕਾਰੀ**
**ਨਿਰਭਉ ਤਾੜੀ ਲਾਈ ਹੇ ॥੧੨॥**
**37. ਖਾਣੀ ਬਾਣੀ ਤੁਝਹਿ ਸਮਾਣੀ ॥**
**38. ਜੋ ਦੀਸੈ ਸਭ ਆਵਣ ਜਾਣੀ ॥**
**39. ਸੇਈ ਸਾਹ ਸਚੇ ਵਾਪਾਰੀ**
**ਸਤਿਗੁਰਿ ਬੂਝ ਬੁਝਾਈ ਹੇ ॥੧੩॥**
**40. ਸਬਦੁ ਬੁਝਾਏ ਸਤਿਗੁਰੁ ਪੂਰਾ ॥**
**41. ਸਰਬ ਕਲਾ ਸਾਚੇ ਭਰਪੂਰਾ ॥**

**42. ਅਫਰਿਓ ਵੇਪਰਵਾਹੁ ਸਦਾ ਤੂ**
**ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥**
**43. ਕਾਲੁ ਬਿਕਾਲੁ ਭਏ ਦੇਵਾਨੇ ॥**
**44. ਸਬਦੁ ਸਹਜ ਰਸੁ ਅੰਤਰਿ ਮਾਨੇ ॥**
**45. ਆਪੇ ਮੁਕਤਿ ਤ੍ਰਿਪਤਿ ਵਰਦਾਤਾ**
**ਭਗਤਿ ਭਾਇ ਮਨਿ ਭਾਈ ਹੇ ॥੧੫॥**
**46. ਆਪਿ ਨਿਰਾਲਮੁ ਗੁਰ ਗਮ ਗਿਆਨਾ ॥**
**47. ਜੋ ਦੀਸੈ ਤੁਝ ਮਾਹਿ ਸਮਾਨਾ ॥**
**48. ਨਾਨਕੁ ਨੀਚੁ ਭਿਖਿਆ ਦਰਿ ਜਾਚੈ**
**ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥**

**ਪਦ ਅਰਥ** :—ਸਾਚਾ—ਸਦਾ ਥਿਰ ਰਹਿਣ ਵਾਲਾ। ਸਚੁ—ਸਦਾ ਥਿਰ, ਅਟੱਲ। ਸੋਈ—ਉਹ ਪ੍ਰਮਾਤਮਾਂ ਹੀ। ਜਿਨਿ—ਜਿਸ (ਪ੍ਰਭੂ) ਨੇ। ਸਿਰਜੀ—ਪੈਦਾ ਕੀਤੀ। ਤਿਨ ਹੀ—ਉਸ ਨੇ ਹੀ। ਫੁਨਿ—ਮੁੜ, ਫਿਰ। ਗੋਈ—ਨਾਸ ਕੀਤੀ ਹੈ। ਮੁਕਰਾਈ—ਨਾਂਹ ਨੁੱਕਰ, ਇਨਕਾਰ।੧।

ਖਪਾਏ—ਨਾਸ ਕਰਦਾ ਹੈ। ਸਿਰਿ—ਸਿਰ ਉਤੇ। ਸਿਰਿ ਸਿਰਿ—ਹਰੇਕ ਦੇ ਸਿਰ ਉਤੇ (ਕੀਤੇ ਕਰਮਾਂ ਦੇ ਲੇਖ ਲਿਖਕੇ)। ਧੰਧੈ—ਧੰਧੇ ਵਿਚ, ਕਿਰਤ ਕਾਰ ਵਿਚ। ਵੀਚਾਰੀ—ਜੀਵਾਂ ਦੇ ਕੀਤੇ ਕਰਮਾਂ ਨੂੰ ਵੀਚਾਰਨ ਵਾਲਾ। ਗੁਣਕਾਰੀ—(ਜੀਵਾਂ ਦੇ ਅੰਦਰ) ਗੁਣ ਪੈਦਾ ਕਰਨ ਵਾਲਾ। ਮਾਰਗਿ—(ਸਹੀ ਜੀਵਨ) ਰਸਤੇ ਉਤੇ।੨।

ਦਾਨਾ—(ਜੀਵਾਂ ਦੇ ਦਿਲ ਦੀ) ਜਾਨਣ ਵਾਲਾ। ਬੀਨਾ—(ਜੀਵਾਂ ਦੇ ਕੀਤੇ ਕੰਮ) ਵੇਖਣ ਵਾਲਾ। ਆਪੁ—ਆਪਣੇ ਆਪ ਨੂੰ। ਉਪਾਇ—(ਸ੍ਰਿਸ਼ਟੀ ਦੇ ਰੂਪ ਵਿਚ) ਪ੍ਰਗਟ ਕਰ ਕੇ। ਪਤੀਨਾ—ਪਤੀਜਦਾ ਹੈ, ਖੁਸ਼ ਹੁੰਦਾ ਹੈ। ਬੈਸੰਤਰੁ—ਅੱਗ। ਮੇਲਿ—ਸਮ ਤੱਤਾਂ ਨੂੰ ਇਕੱਠਾ ਕਰ ਕੇ।੩।

ਸਸਿ—ਚੰਦਰਮਾਂ। ਸੂਰਾ—ਸੂਰਜ। ਪੂਰੋ ਪੂਰਾ—ਹਰ ਥਾਂ ਪੂਰਨ, ਹਰ ਥਾਂ ਆਪਣਾ ਚਾਨਣ ਦੇਣ ਵਾਲਾ। ਗਿਆਨਿ—ਗਿਆਨ ਦਾ ਮਾਲਕ। ਧਿਆਨਿ—ਧਿਆਨ ਦਾ ਮਾਲਕ। ਸੂਰਾ—ਸੂਰਮਾ। ਜੋਹਿ ਨ ਸਾਕੈ—ਤਕ ਨਹੀਂ ਸਕਦਾ। ਲਿਵ—ਲਗਨ।੪।

ਪਾਸਾ—ਚਉਪੜ, ਸੰਸਾਰ ਦਾ ਅਕਾਰ। ਸਾਰੀ—ਨਰਦਾਂ, ਜੀਵ। ਕੀਮਤਿ—ਮੁੱਲ, ਕਦਰ, ਪਰਖ।੫।

ਤਰਵਰੁ—ਰੁੱਖ। ਥਲੁ—ਸੁਕੀ ਧਰਤੀ। ਸਾਗਰੁ—ਸਮੁੰਦਰ। ਸਰਵਰੁ—ਤਲਾਬ। ਕਰਨੀ ਕਰੁ—ਜਗਤ ਦੀ ਰਚਨਾ ਕਰਨ ਵਾਲਾ।੬।

ਦਿਨਸੁ—ਦਿਨ। ਰੈਣੀ—ਰਾਤ। ਪਤੀਜੈ—ਖੁਸ਼ ਹੁੰਦਾ ਹੈ। ਬੈਣੀ—ਬਚਨਾਂ ਦੀ ਰਾਹੀਂ। ਅਨਾਹਦਿ—ਨਾਸ ਰਹਿਤ। ਰਜਾਈ—ਰਜਾ ਦੇ ਮਾਲਕ ਪ੍ਰਭੂ ਦਾ।੭।

ਅਨੂਪੁ—ਬੇ-ਮਿਸਾਲ। ਅਮੋਲੋ—ਜਿਸ ਦਾ ਮੁੱਲ ਨਾ ਪੈ ਸਕੇ। ਕਸਿ—ਕਸਵੱਟੀ ਤੇ ਲਾਕੇ। ਦੇ—ਦੇਂਦਾ ਹੈ। ਲੈ—ਲੈਂਦਾ ਹੈ। ਦੇ ਲੈ—ਦੇਂਦਾ ਲੈਂਦਾ ਹੈ, ਵਣਜ ਵਪਾਰ ਕਰਦਾ ਹੈ।੮।

ਸਰ—ਤੀਰ। ਸਰਬਾਣਾ—ਤੀਰ ਚਲਾਣ ਵਾਲਾ, ਤੀਰ ਅੰਦਾਜ਼। ਸੁਘੜ—ਸੋਹਣੀ ਘਾੜਤ ਵਾਲਾ, ਸੁਚੱਜਾ। ਸਰੂਪੁ—ਸੋਹਣੇ ਰੂਪ ਵਾਲਾ। ਬਕਤਾ—ਬੋਲਣ ਵਾਲਾ।੯।

ਜਾਤਾ—ਜਾਣਿਆਂ ਜਾਂਦਾ ਹੈ। ਉਦਰ ਸੰਜੋਗੀ—ਪੇਟ ਦੇ ਸੰਜੋਗ ਕਰ ਕੇ। ਰੈਣਿ—ਰਾਤ। ਦੁਇ—ਦੋਵੇਂ। ਦਇਆ—ਖਿਡਾਵਾ।੧੦।

ਜਾਲਾ—(ਮੱਛੀ ਨੂੰ ਫਸਾਣ ਵਾਲਾ) ਜਾਲ। ਜਗਿ—ਜਗਤ ਵਿਚ। ਪ੍ਰਭਿ—ਪ੍ਰਭੂ ਨੇ।੧੧।

ਰਸੀਆ—ਰਸ ਮਾਨਣ ਵਾਲਾ। ਵੇਬਾਣੀ—ਜੰਗਲ ਵਿਚ ਰਹਿਣ ਵਾਲਾ ਤਿਆਗੀ। ਨਿਰੰਕਾਰੀ—ਅਕਾਰ ਰਹਿਤ।੧੨।

ਖਾਣੀ—ਜੀਵਾਂ ਦੀ ਉਤਪਤੀ ਦੀਆਂ ਚਾਰ ਖਾਣਾਂ। ਬਾਣੀ—ਚਾਰ ਬਾਣੀਆਂ। ਸੇਈ—ਉਹੀ ਬੰਦੇ। ਸਤਿਗੁਰਿ—ਗੁਰੂ ਨੇ।੧੩।

ਅਫਰਿਓ—ਅਟੱਲ ਹੁਕਮ ਵਾਲਾ। ਤਿਸੁ—ਉਸ (ਪ੍ਰਭੂ) ਨੂੰ। ਤਿਲੁ—ਤਿਲ ਜਿਤਨਾ ਭੀ। ਤਮਾਈ—ਤਮ੍ਹਾ, ਲਾਲਚ।੧੪।

ਕਾਲੁ—ਮੌਤ, ਮਰਨ। ਬਿਕਾਲੁ—ਜਨਮ। ਸਹਜ ਰਸੁ—ਆਤਮਕ ਅਡੋਲਤਾ ਦਾ ਅਨੰਦ। ਮਾਨੇ—ਮਾਣਿਆ ਹੈ। ਮੁਕਤਿ ਦਾਤਾ—ਵਿਕਾਰਾਂ ਤੋਂ ਖਲਾਸੀ ਦੇਣ ਵਾਲਾ। ਤ੍ਰਿਪਤਿ ਦਾਤਾ—ਮਾਇਆ ਵਲੋਂ ਸੰਤੋਖ ਦੇਣ ਵਾਲਾ। ਵਰਦਾਤਾ—ਬਖਸ਼ਸ਼ਾਂ ਕਰਨ ਵਾਲਾ। ਭਾਇ—ਪ੍ਰੇਮ ਦੀ ਰਾਹੀਂ। ਮਨਿ—ਮਨ ਵਿਚ। ਭਗਤਿ ਭਾਇ—ਜਿਸ ਨੂੰ ਪ੍ਰਮਾਤਮਾਂ ਦੀ ਭਗਤੀ ਪਿਆਰੀ ਲਗੀ ਹੈ।੧੫।

ਨਿਰਾਲਮੁ—ਨਿਰਲੇਪ। ਗੁਰ ਗਮ ਗਿਆਨਾ—ਗੁਰੂ ਦੀ ਰਾਹੀਂ ਜਿਸ ਨਾਲ ਜਾਣ ਪਛਾਣ ਬਣਦੀ ਹੈ। ਭਿਖਿਆ—ਨਾਮ ਦਾ ਖੈਰ। ਦਰਿ—(ਤੇਰੇ) ਦਰ ਤੇ। ਜਾਚੈ—ਮੰਗਦਾ ਹੈ। ਮੈ—ਮੈਨੂੰ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਸ ਦ੍ਰਿਸ਼ਟਮਾਨ ਸੰਸਾਰ ਵਿਚ ਸਦਾ ਅਟੱਲ ਰਹਿਣ ਵਾਲਾ ਕੌਣ ਹੈ ?

1. **ਉ**:—ਹੇ ਭਾਈ ! ਉਹ ਪ੍ਰਮਾਤਮਾਂ ਹੀ ਸਦਾ ਥਿਰ ਰਹਿਣ ਵਾਲਾ ਹੈ, ਸਦਾ ਅਟੱਲ ਰਹਿਣ ਵਾਲਾ ਹੈ। ਕੋਈ ਹੋਰ ਉਸ ਵਰਗਾ ਨਹੀਂ ਹੈ।

**ਪ੍ਰ**:—ਕਿਉਂ ਜੀ ! ਇਸ ਜਗਤ ਨੂੰ ਰਚਨ ਵਾਲੀ ਤੇ ਮਿਟਾਉਣ ਵਾਲੀ ਕਿਹੜੀ ਸ਼ਕਤੀ ਹੈ ?

2. **ਉ**:—ਹੇ ਭਾਈ ! ਜਿਸ (ਪ੍ਰਭੂ) ਨੇ (ਇਹ ਰਚਨਾ) ਰਚੀ ਹੈ, ਉਸੇ ਨੇ ਹੀ ਇਸ ਨੂੰ ਮੁੜ ਨਾਸ ਕੀਤਾ ਹੈ; (ਉਹੀ ਇਸ ਨੂੰ ਨਾਸ ਕਰਨ ਵਾਲਾ ਹੈ)।

3. ਹੇ ਸਾਈਆਂ ਜੀਉ ! ਜਿਵੇਂ ਤੈਨੂੰ ਚੰਗਾ ਲਗੇ ਤਿਵੇਂ ਸਾਨੂੰ

ਜੀਵਾਂ ਨੂੰ ਤੂੰ ਰਖਦਾ ਹੈਂ, ਤਿਵੇਂ ਹੀ ਅਸੀਂ ਰਹਿ ਸਕਦੇ ਹਾਂ, ਅਸੀਂ ਜੀਵ ਤੇਰੇ (ਹੁਕਮ) ਅਗੇ ਕੋਈ ਨਾ ਨੁੱਕਰ ਨਹੀਂ ਕਰ ਸਕਦੇ ।੧।

5. ਹੇ ਪਿਆਰੇ ! ਉਹ ਪ੍ਰਮੇਸ਼ਰ ਜੀ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ, ਆਪ ਹੀ ਮਾਰਦਾ ਹੈ, ਆਪ ਹੀ ਹਰੇਕ ਜੀਵ ਨੂੰ ਉਸਦੇ ਕੀਤੇ ਕਰਮ ਤੇ ਸੰਸਕਾਰਾਂ ਅਨੁਸਾਰ ਦੁਨੀਆਂ ਦੇ ਧੰਧੇ ਵਿਚ ਲਾਂਦਾ ਹੈ ।

6. ਉਹ ਪ੍ਰਭੂ ਜੀ ! ਆਪ ਹੀ ਜੀਵਾਂ ਦੇ ਕਰਮਾਂ ਨੂੰ ਵੀਚਾਰਨ ਵਾਲਾ ਹੈ, ਆਪ ਹੀ (ਜੀਵਾਂ ਦੇ ਅੰਦਰ) ਗੁਣ ਪੈਦਾ ਕਰਨ ਵਾਲਾ ਹੈ, ਆਪ ਹੀ (ਜੀਵਾਂ ਨੂੰ) ਸਹੀ ਜੀਵਨ ਦੇ ਰਸਤੇ ਉਤੇ ਲਾਂਦਾ ਹੈ ।੨।

7. ਪ੍ਰਮਾਤਮਾਂ ਆਪ ਹੀ ਸਭ ਜੀਵਾਂ ਦੇ ਦਿਲ ਦੀ ਜਾਨਣ ਵਾਲਾ ਹੈ, ਆਪ ਹੀ ਜੀਵਾਂ ਦੇ ਕੀਤੇ ਕਰਮਾਂ ਨੂੰ ਵੇਖਣ ਵਾਲਾ ਹੈ ।

8. ਪ੍ਰਭੂ ਆਪਣੇ ਆਪ ਨੂੰ ਆਪ ਹੀ (ਸ੍ਰਿਸ਼ਟੀ ਦੇ ਰੂਪ ਵਿਚ) ਪ੍ਰਗਟ ਕਰ ਕੇ, (ਆਪ ਹੀ ਇਸ ਨੂੰ ਵੇਖ ਵੇਖ ਕੇ) ਖੁਸ਼ ਹੋ ਰਿਹਾ ਹੈ ।

9. ਹੇ ਭਾਈਓ ! ਉਹ ਪ੍ਰਮੇਸ਼ਰ ਆਪ ਹੀ (ਆਪਣੇ ਆਪ ਤੋਂ) ਹਵਾ, ਪਾਣੀ, ਅੱਗ (ਆਦਿਕ ਤੱਤ ਪੈਦਾ ਕਰਨ ਵਾਲਾ) ਹੈ, ਪ੍ਰਭੂ ਨੇ ਆਪ ਹੀ (ਇਨ੍ਹਾਂ ਤੱਤਾਂ ਨੂੰ) ਇਕੱਠਾ ਕਰ ਕੇ ਜਗਤ ਰਚਨਾ ਕੀਤੀ ਹੈ ।੩।

10. ਹੇ ਪਿਆਰੇ ! ਉਹ ਹਰ ਥਾਂ ਚਾਨਣ ਦੇਣ ਵਾਲਾ ਪ੍ਰਮਾਤਮਾਂ ਆਪ ਹੀ ਸੂਰਜ ਰੂਪ ਹੈ, ਆਪ ਹੀ ਚੰਦ੍ਰਮਾਂ ਹੈ ।

11. ਪ੍ਰਭੂ ਆਪ ਹੀ ਗਿਆਨ ਦਾ ਮਾਲਕ ਤੇ ਸੁਰਤਿ ਦਾ ਮਾਲਕ ਸੂਰਮਾਂ ਗੁਰੂ ਹੈ ।

12. ਹੇ ਭਾਈ ! ਜਿਸ ਭੀ ਜੀਵ ਨੇ ਉਸ ਸਦਾ ਥਿਰ ਪ੍ਰਭੂ ਨਾਲ ਪ੍ਰੇਮ ਲਗਨ ਲਾਈ ਹੈ, ਜਮ ਰਾਜ ਉਸ ਵਲ ਤਕ ਭੀ ਨਹੀਂ ਸਕਦਾ ।੪।

13. ਹੇ ਪਿਆਰੇ ! (ਹਰੇਕ) ਮਰਦ ਭੀ ਪ੍ਰਭੂ ਆਪ ਹੀ ਹੈ, ਤੇ (ਹਰੇਕ) ਇਸਤ੍ਰੀ ਭੀ ਆਪ ਹੀ ਹੈ ।

14. ਪ੍ਰਭੂ ਆਪ ਹੀ (ਇਹ ਜਗਤ ਰੂਪ) ਚਉਪੜ (ਦੀ ਖੇਡ) ਹੈ ਤੇ ਆਪ ਹੀ (ਚਉਪੜ ਦੀਆਂ ਜੀਵ) ਨਰਦਾਂ ਹੈ ।

15. ਪ੍ਰਭੂ ਨੇ ਆਪ ਹੀ ਇਹ ਜਗਤ (ਚਉਪੜ ਦੀ ਖੇਡ ਰੂਪ) ਪਿੜ ਤਿਆਰ ਕੀਤਾ ਹੈ, ਆਪ ਹੀ ਇਸ ਖੇਡ ਨੂੰ ਪਰਖ ਰਿਹਾ ਹੈ ।੫।

16. ਹੇ ਪ੍ਰਭੂ ! ਤੂੰ ਆਪ ਹੀ ਭੌਰਾ ਹੈਂ, ਆਪ ਹੀ ਫੁੱਲ ਹੈਂ, ਤੂੰ ਆਪ ਹੀ ਫਲ ਹੈਂ ਤੇ ਆਪ ਹੀ ਰੁੱਖ ਹੈਂ ।

17. ਤੂੰ ਆਪ ਹੀ ਪਾਣੀ ਹੈਂ, ਤੂੰ ਆਪ ਹੀ ਸੁੱਕੀ ਧਰਤੀ ਹੈਂ, ਤੂੰ ਆਪ ਹੀ ਸਮੁੰਦ੍ਰ ਹੈਂ, ਆਪ ਹੀ ਤਲਾਬ ਹੈਂ ।

18. ਤੂੰ ਆਪ ਹੀ ਮੱਛ ਹੈਂ, ਆਪ ਹੀ ਕਛੂ ਹੈਂ, ਹੇ ਪ੍ਰਭੂ ! ਤੇਰਾ ਸਹੀ ਸਰੂਪ ਕੀ ਹੈ, ਇਹ ਬਿਆਨ ਨਹੀਂ ਕੀਤਾ ਜਾ ਸਕਦਾ (ਆਪਣੇ ਆਪ ਤੋਂ) ਸਾਰੀ ਰਚਨਾ ਰਚਨ ਵਾਲਾ ਹੈ ।੬।

19. ਉਹ ਪ੍ਰਮਾਤਮਾਂ ਆਪ ਹੀ ਦਿਨ ਹੈ, ਆਪ ਹੀ ਰਾਤ ਹੈਂ ।

20. ਉਹ ਆਪ ਹੀ ਗੁਰੂ ਦੇ ਬਚਨਾਂ ਰਾਹੀਂ ਖੁਸ਼ ਹੋ ਰਿਹਾ ਹੈ ।

21. ਸਾਰੇ ਜਗਤ ਦਾ ਮੂਲ ਹੈ, ਜੁਗਾਂ ਦੇ ਭੀ ਆਦਿ ਤੋਂ ਹੈ; ਉਸ ਦਾ ਕਦੇ ਨਾਸ ਨਹੀਂ ਹੁੰਦਾ, ਹਰ ਵੇਲੇ ਹਰੇਕ ਸਰੀਰ ਵਿਚ ਉਸੇ ਰਜ਼ਾ ਦੇ ਮਾਲਕ ਦੀ ਜੀਵਨ ਰੌ ਰੁਮਕ ਰਹੀ ਹੈ ।੭।

22. ਉਹ ਪ੍ਰਭੂ ਆਪ ਹੀ ਇਕ ਐਸਾ ਰਤਨ ਹੈ ਜਿਸ ਵਰਗਾ ਹੋਰ ਕੋਈ ਨਹੀਂ, ਤੇ ਜਿਸ ਦਾ ਮੁੱਲ ਨਹੀਂ ਪੈ ਸਕਦਾ ।

23. ਉਹ ਪ੍ਰਭੂ ਆਪ ਹੀ ਉਸ ਰਤਨ ਨੂੰ ਪਰਖਦਾ ਹੈ ਤੇ ਠੀਕ ਤਰ੍ਹਾਂ ਤੋਲਦਾ ਹੈ ।

24. ਹੇ ਭਾਈ ! ਉਹ ਪ੍ਰਭੂ ਆਪ ਹੀ ਕਿਸੇ ਰਤਨ ਜੀਵ ਨੂੰ ਕਸਵੱਟੀ ਤੇ ਲਾ ਕੇ ਪ੍ਰਵਾਨ ਕਰਦਾ ਹੈ, ਹੇ ਭਾਈ ! ਪ੍ਰਭੂ ਆਪ ਹੀ ਜਗਤ ਦੀ ਵਣਜ ਵਪਾਰ ਦੀ ਕਾਰ; ਚਲਾ ਰਿਹਾ ਹੈ, (ਰਤਨ ਦੇਂਦਾ ਹੈ ਤੇ ਰਤਨ ਲੈਂਦਾ ਹੈ) ।੮।

25. ਹੇ ਪਿਆਰੇ ! ਪ੍ਰਮਾਤਮਾਂ ਆਪ ਹੀ ਧਨਖ ਹੈ, (ਆਪ ਹੀ ਤੀਰ ਹੈ) ਆਪ ਹੀ ਤੀਰ ਅੰਦਾਜ਼ ਹੈ ।

26. ਉਹ ਆਪ ਹੀ ਸੁਚੱਜਾ ਸੋਹਣਾ ਤੇ ਸਿਆਣਾ ਹੈ ।

27. ਹਰ ਥਾਂ ਬੋਲਣ ਵਾਲਾ, ਸੁਣਨ ਵਾਲਾ ਉਹੀ ਆਪ ਹੀ ਹੈ ਜਿਸ ਨੇ ਇਹ ਜਗਤ ਰਚਨਾ ਰਚੀ ਹੈ ।੯।

28. ਹੇ ਭਾਈ ! ਇਹ ਹਵਾ (ਜੋ ਸਰੀਰਾਂ ਲਈ ਇਉਂ ਹੈ ਜਿਵੇਂ) ਗੁਰੂ (ਜੀਵਾਂ ਦੇ ਆਤਮਾਂ ਵਾਸਤੇ ਹੈ) ਪ੍ਰਭੂ ਆਪ ਹੀ ਹੈ । ਪਾਣੀ (ਜੋ ਸਭ ਜੀਵਾਂ ਦਾ) ਪਿਉ (ਹੈ, ਇਹ ਭੀ) ਪ੍ਰਭੂ ਆਪ ਹੀ ਹੈ ।

29. ਧਰਤੀ (ਜਿਹੜੀ ਇਸ ਵਾਸਤੇ ਜੀਵਾਂ ਦੀ) ਮਾਂ ਅਖਵਾਣ ਜੋਗ ਹੈ ਕਿ, ਇਹ ਮਾਂ ਵਾਂਗ ਸਭ ਜੀਵਾਂ ਨੂੰ ਆਪਣੇ ਪੇਟ ਵਿਚ ਰਖਦੀ ਹੈ ਤੇ ਪੇਟ ਵਿਚੋਂ ਪੈਦਾ ਕਰਦੀ ਹੈ ਇਹ ਭੀ ਪ੍ਰਮਾਤਮਾਂ ਆਪ ਹੀ ਹੈ । ਕਿਉਂਕਿ, ਸਭ ਕੁਝ ਪ੍ਰਮਾਤਮਾਂ ਨੇ ਆਪਣੇ ਆਪ ਤੋਂ ਪ੍ਰਗਟ ਕੀਤਾ ਹੈ ।

30. ਹੇ ਭਾਈ ! ਦਿਨ ਤੇ ਰਾਤ (ਜੋ ਜੀਵਾਂ ਵਾਸਤੇ) ਦੋਵੇਂ ਖਿਡਾਵੀ ਤੇ ਖਿਡਾਵਾ ਹਨ, (ਤੇ ਇਨ੍ਹਾਂ ਦੇ ਪ੍ਰਭਾਵ ਵਿਚ) ਜਗਤ ਖੇਡ ਹੈ, ਇਹ ਭੀ ਉਹ ਆਪ ਹੀ ਹੈ, ਇਹ ਸਾਰੀ ਖੇਡ ਉਹ ਆਪ ਹੀ ਖਿਡਾ ਰਿਹਾ ਹੈ ।੧੦।

31. ਹੇ ਪ੍ਰਭੂ ! ਤੂੰ ਆਪ ਹੀ ਮੱਛੀ ਹੈਂ ਤੇ ਆਪ ਹੀ (ਮੱਛੀ ਨੂੰ ਫਸਾਣ ਵਾਲਾ) ਜਾਲ ਹੈਂ ।

32. ਤੂੰ ਆਪ ਹੀ ਗਾਂ ਹੈਂ ਤੇ ਆਪ ਹੀ ਗਾਈਆਂ ਦਾ ਰਾਖਾ ਹੈਂ ।

33. ਸਾਰੇ ਜੀਵਾਂ ਵਿਚ, ਸਾਰੇ ਜਗਤ ਵਿਚ ਤੇਰੀ ਹੀ ਜੋਤ ਮੌਜੂਦ ਹੈ । ਜਗਤ ਵਿਚ ਉਹੀ ਕੁਝ ਵਰਤ ਰਿਹਾ ਹੈ ਜਿਵੇਂ ਪ੍ਰਭੂ ਨੇ ਹੁਕਮ ਕੀਤਾ ਹੈ (ਹੁਕਮ ਕਰ ਰਿਹਾ ਹੈ) ।੧੧।

34. ਹੇ ਭਾਈ ! ਉਹ ਮਾਇਆ ਤੋਂ ਨਿਰਲੇਪ ਹੋਣ ਕਰ ਕੇ ਆਪ

ਹੀ ਜੋਗੀ ਹੈ, (ਤੇ ਸਾਰੇ ਜੀਵਾਂ ਵਿਚ ਵਿਆਪਕ ਹੋਣ ਕਰਕੇ) ਆਪ ਹੀ (ਸਾਰੇ ਪਦਾਰਥਾਂ ਨੂੰ) ਭੋਗਣ ਵਾਲਾ ਹੈ।

35. ਸਭ ਤੋਂ ਵਡੇ ਸੰਜੋਗ (ਮਿਲਾਪ) ਦੇ ਕਾਰਨ ਸਭ ਜੀਵਾਂ ਵਿਚ ਰਮਿਆ ਹੋਣ ਕਰ ਕੇ ਪ੍ਰਭੂ ਆਪ ਹੀ ਸਾਰੇ ਰਸ ਮਾਣ ਰਿਹਾ ਹੈ।

36. ਉਹ ਪ੍ਰਭੂ ਆਪ ਹੀ ਉਜਾੜ ਵਿਚ ਰਹਿਣ ਵਾਲਾ ਹੈ, ਪ੍ਰਭੂ ਆਪ ਹੀ ਨਿਰ-ਅਕਾਰ ਹੈ, ਉਸ ਨੂੰ ਕਿਸੇ ਤੋਂ ਡਰ ਨਹੀਂ, ਉਹ ਆਪ ਹੀ ਆਪਣੇ ਸਰੂਪ ਵਿਚ ਸੁਰਤਿ ਜੋੜਨ ਵਾਲਾ ਹੈ।੧੨।

37. ਹੇ ਪ੍ਰਭੂ ! ਚੌਹਾਂ ਖਾਣੀਆਂ ਦੇ ਜੀਵ ਤੇ ਉਨ੍ਹਾਂ ਦੀਆਂ ਬੋਲੀਆਂ ਭੀ ਤੇਰੇ ਵਿਚ ਹੀ ਸਮਾ ਜਾਂਦੀਆਂ ਹਨ।

38. ਜਗਤ ਵਿਚ ਜੋ ਕੁਝ ਦਿਸ ਰਿਹਾ ਹੈ, ਉਹ ਜੰਮਣ ਮਰਣ ਦੇ ਗੇੜ ਵਿਚ ਹੈ।

39. ਹੇ ਭਾਈ ! ਜਿਨ੍ਹਾਂ ਬੰਦਿਆਂ ਨੂੰ ਸਤਿਗੁਰੂ ਨੇ (ਸਹੀ ਜੀਵਨ ਦੀ) ਸੂਝ ਦਿਤੀ ਹੈ ਉਹ ਕਦੇ ਘਾਟਾ ਨਾ ਖਾਣ ਵਾਲੇ ਸ਼ਾਹ ਹਨ ਤੇ ਵਪਾਰੀ ਹਨ।੧੩।

40. ਹੇ ਪ੍ਰਭੂ ! (ਤੇਰਾ ਰੂਪ) ਪੂਰਾ ਸਤਿਗੁਰ (ਤੇਰੀ ਸਿਫਤ ਸਾਲਾਹ ਦੀ) ਬਾਣੀ (ਤੇਰੇ ਪੈਦਾ ਕੀਤੇ ਜੀਵਾਂ ਨੂੰ) ਸਮਝਾਂਦਾ ਹੈ।

41. ਹੇ ਸਦਾ ਥਿਰ ਰਹਿਣ ਵਾਲੇ ਪ੍ਰਭੂ ! ਤੂੰ ਸਾਰੀਆਂ ਤਾਕਤਾਂ ਦਾ ਮਾਲਕ ਹੈਂ, ਤੂੰ (ਆਪਣੀ ਸਾਰੀ ਰਚਨਾ ਵਿਚ) ਹਰ ਥਾਂ ਮੌਜੂਦ ਹੈਂ।

42. ਹੇ ਪ੍ਰਭੂ ! ਕੋਈ ਜੀਵ ਤੇਰੇ ਹੁਕਮ ਨੂੰ ਮੋੜ ਨਹੀਂ ਸਕਦਾ, (ਇਤਨੇ ਵਡੇ ਖਲਜਗਨ ਦਾ ਮਾਲਕ ਹੋ ਕੇ ਭੀ) ਤੂੰ ਸਦਾ ਬੇ-ਫਿਕਰ ਹੈਂ। ਹੇ ਭਾਈ ! ਉਹ ਪ੍ਰਮਾਤਮਾਂ ਆਪਣੇ ਪੈਦਾ ਕੀਤੇ ਜੀਵਾਂ ਵਾਸਤੇ ਸਭ ਕੁਝ ਕਰਦਾ ਹੈ, ਪਰ ਉਸ ਨੂੰ (ਆਪਣੇ ਵਾਸਤੇ) ਕੋਈ ਰਤਾ ਭਰ ਜਿੰਨਾ ਭੀ ਲਾਲਚ ਨਹੀਂ ਹੈ।੧੪।

43. ਹੇ ਭਾਈਓ ! ਜਨਮ ਮਰਣ ਉਸ ਦੇ ਨੇੜੇ ਨਹੀਂ ਢੁੱਕਦੇ ਉਸ ਨੂੰ ਵੇਖ ਕੇ ਝੱਲੇ ਹੋ ਜਾਂਦੇ ਹਨ, ਸਹਿਮ ਜਾਂਦੇ ਹਨ।

44. ਜਿਹੜਾ ਮਨੁੱਖ ਪ੍ਰਮੇਸ਼ਰ ਦੀ ਕ੍ਰਿਪਾ ਨਾਲ ਆਪਣੇ ਹਿਰਦੇ ਵਿਚ ਉਸ ਦੀ ਸਿਫਤ ਸਲਾਹ ਦੀ ਬਾਣੀ ਵਸਾਂਦਾ ਹੈ ਤੇ ਆਤਮਕ ਅਡੋਲਤਾ ਦਾ ਰਸ ਮਾਣਦਾ ਹੈ।

45. ਹੇ ਭਾਈ ! ਪ੍ਰਭੂ ਦੀ ਬਖਸ਼ੀ ਹੋਈ ਪ੍ਰਭੂ ਚਰਨਾਂ ਦੀ ਪ੍ਰੀਤ ਦੀ ਰਾਹੀਂ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੀ ਭਗਤੀ ਪਿਆਰੀ ਲਗਣ ਲਗ ਪੈਂਦੀ ਹੈ। ਉਸ ਨੂੰ ਪ੍ਰਭੂ ਆਪ ਹੀ ਵਿਕਾਰਾਂ ਤੋਂ ਖਲਾਸੀ ਦੇਣ ਵਾਲਾ ਹੈ, ਆਪ ਹੀ ਮਾਇਆ ਦੀ ਤ੍ਰਿਸ਼ਨਾ ਵਲੋਂ ਤ੍ਰਿਪਤੀ ਦੇਣ ਵਾਲਾ ਹੈ ਅਤੇ ਆਪ ਹੀ ਸਾਰੀਆਂ ਬਖਸ਼ਸ਼ਾਂ ਕਰਨ ਵਾਲਾ ਹੈ।੧੫।

46. ਹੇ ਪ੍ਰਭੂ ! ਤੂੰ ਇਤਨਾ ਬੇਅੰਤ ਜਗਤ ਰਚ ਕੇ ਆਪ ਹੀ ਇਸ ਦੇ ਮੋਹ ਤੋਂ ਨਿਰਲੇਪ ਹੈ, ਹੇ ਪ੍ਰਭੂ ! ਤੇਰੇ ਰੂਪ ਦੀ ਗੁਰੂ ਦੀ ਰਾਹੀਂ ਹੀ ਤੇਰੇ ਨਾਲ ਜਾਣ ਪਛਾਣ ਹੋ ਸਕਦੀ ਹੈ।

47. ਹੇ ਸਾਈਆਂ ਜੀਉ ! (ਜਗਤ ਵਿਚ) ਜੋ ਕੁਝ ਦਿਸ ਰਿਹਾ ਹੈ ਉਹ ਸਭ ਤੇਰੇ ਵਿਚ ਹੀ ਲੀਨ ਹੋ ਜਾਂਦਾ ਹੈ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਤੇਰੇ ਦਰ ਤੋਂ (ਮੈਂ) ਗਰੀਬ (ਨਾਮ ਦਾ) ਖੈਰ ਮੰਗਦਾ ਹਾਂ, ਹੇ ਪ੍ਰਭੂ ! ਮੈਨੂੰ ਆਪਣਾ ਨਾਮ ਦੇਹ ਇਹੀ ਮੇਰੇ ਵਾਸਤੇ ਸਭ ਤੋਂ ਉਚੀ ਇੱਜ਼ਤ ਹੈ।੧੬।੧।

**ਭਾਵਾਰਥ** :—ਇਸ ਸ੍ਰਿਸ਼ਟੀ ਦਾ ਰਚਨਹਾਰ ਪ੍ਰਭੂ ਸਭ ਕੁਝ ਆਪ ਹੀ ਹੈ, ਫਿਰ ਆਪ ਹੀ ਉਹ ਨਿਰਲੇਪ ਹੈ, ਪਰ ਇਹ ਸੋਝੀ ਭੀ ਗੁਰੂ ਦੁਆਰੇ ਆਉਂਦੀ ਹੈ।

**ਸੋਲਹੇ**—੧੬ ਬੰਦਾਂ ਵਾਲੇ ਸ਼ਬਦ। ਆਮ ਤੌਰ ਤੇ ਤਾਂ ਹਰੇਕ ਵਿਚ ੧੬ ਬੰਦ (ਪਦ) ਹਨ, ਪਰ ਘਟ ਵਧ ਭੀ ਮਿਲਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਸੋਲਹੇ ਅਸਟਪਦੀਆਂ ਦੇ ਮੁੱਕਣ ਤੇ ਦਰਜ ਹਨ, ਇਨ੍ਹਾਂ ਨੂੰ ਅਸਟਪਦੀਆਂ ਹੀ ਸਮਝਣਾ ਚਾਹੀਦਾ ਹੈ। 'ਸੋਲਹੇ' ਸਿਰਫ ਮਾਰੂ ਰਾਗ ਵਿਚ ਹਨ, ਇਨ੍ਹਾਂ ਵਿਚ ਰਹਾਉ ਦੀ ਤੁਕ ਨਹੀਂ ਹੈ।

**ਮਾਰੂ ਮਹਲਾ ੧ ॥**

**1. ਆਪੇ ਧਰਤੀ ਧਉਲੁ ਅਕਾਸੰ ॥**
**2. ਆਪੇ ਸਾਚੇ ਗੁਣ ਪਰਗਾਸੰ ॥**
**3. ਜਤੀ ਸਤੀ ਸੰਤੋਖੀ ਆਪੇ**
**ਆਪੇ ਕਾਰ ਕਮਾਈ ਹੇ ॥੧॥**
**4. ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥**
**5. ਕੋਇ ਨ ਮੇਟੈ ਸਾਚੇ ਲੇਖੈ ॥**
**6. ਆਪੇ ਕਰੇ ਕਰਾਏ ਆਪੇ**
**ਆਪੇ ਦੇ ਵਡਿਆਈ ਹੇ ॥੨॥**
**7. ਪੰਚ ਚੋਰ ਚੰਚਲ ਚਿਤੁ ਚਾਲਹਿ ॥**
**8. ਪਰ ਘਰ ਜੋਹਹਿ ਘਰੁ ਨਹੀ ਭਾਲਹਿ ॥**
**9. ਕਾਇਆ ਨਗਰੁ ਢਹੈ ਢਹਿ ਢੇਰੀ**
**ਬਿਨੁ ਸਬਦੈ ਪਤਿ ਜਾਈ ਹੇ ॥੩॥**
**10. ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥**
**11. ਮਨਸਾ ਮਾਰਿ ਮਨੈ ਸਿਉ ਲੂਝੈ ॥**
**12. ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ**
**ਨਿਰਭਉ ਬਾਲ ਸਖਾਈ ਹੇ ॥੪॥**
**13. ਆਪੇ ਸੁਰਗੁ ਮਛੁ ਪਇਆਲਾ ॥**
**14. ਆਪੇ ਜੋਤਿ ਸਰੂਪੀ ਬਾਲਾ ॥**
**15. ਜਟਾ ਬਿਕਟ ਬਿਕਰਾਲ ਸਰੂਪੀ**
**ਰੂਪੁ ਨ ਰੇਖਿਆ ਕਾਈ ਹੇ ॥੫॥**

16. ਬੇਦ ਕਤੇਬੀ ਭੇਦੁ ਨ ਜਾਤਾ ॥
17. ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥
18. ਸਗਲੇ ਸੈਲ ਉਪਾਇ ਸਮਾਏ
ਅਲਖੁ ਨ ਲਖਣਾ ਜਾਈ ਹੇ ॥੬॥
19. ਕਰਿ ਕਰਿ ਥਾਕੀ ਮੀਤ ਘਨੇਰੇ ॥
20. ਕੋਇ ਨ ਕਾਟੈ ਅਵਗੁਣ ਮੇਰੇ ॥
21. ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ
ਭਾਇ ਮਿਲੈ ਭਉ ਜਾਈ ਹੇ ॥੭॥
22. ਭੂਲੇ ਚੂਕੇ ਮਾਰਗਿ ਪਾਵਹ ॥
23. ਆਪਿ ਭੁਲਾਇ ਤੂਹੈ ਸਮਝਾਵਹਿ ॥
24. ਬਿਨੁ ਨਾਵੈ ਮੈ ਅਵਰੁ ਨ ਦੀਸੈ
ਨਾਵਹੁ ਗਤਿ ਮਿਤਿ ਪਾਈ ਹੇ ॥੮॥
25. ਗੰਗਾ ਜਮੁਨਾ ਕੇਲ ਕੇਦਾਰਾ ॥
26. ਕਾਸੀ ਕਾਂਤੀ ਪੁਰੀ ਦੁਆਰਾ ॥
27. ਗੰਗਾ ਸਾਗਰੁ ਬੇਣੀ ਸੰਗਮੁ
ਅਠਸਠਿ ਅੰਕਿ ਸਮਾਈ ਹੇ ॥੯॥
28. ਆਪੇ ਸਿਧ ਸਾਧਿਕੁ ਵੀਚਾਰੀ ॥
29. ਆਪੇ ਰਾਜਨੁ ਪੰਚਾ ਕਾਰੀ ॥
30. ਤਖਤਿ ਬਹੈ ਅਦਲੀ ਪ੍ਰਭੁ ਆਪੇ
ਭਰਮੁ ਭੇਦੁ ਭਉ ਜਾਈ ਹੇ ॥੧੦॥
31. ਆਪੇ ਕਾਜੀ ਆਪੇ ਮੁਲਾ ॥
32. ਆਪਿ ਅਭੁਲੁ ਨ ਕਬਹੂ ਭੁਲਾ ॥
33. ਆਪੇ ਮਿਹਰ ਦਇਆਪਤਿ ਦਾਤਾ
ਨਾ ਕਿਸੈ ਕੋ ਬੈਰਾਈ ਹੇ ॥੧੧॥
34. ਜਿਸੁ ਬਖਸੇ ਤਿਸੁ ਦੇ ਵਡਿਆਈ ॥
35. ਸਭਸੈ ਦਾਤਾ ਤਿਲੁ ਨ ਤਮਾਈ ॥
36. ਭਰਪੁਰਿ ਧਾਰਿ ਰਹਿਆ ਨਿਹਕੇਵਲੁ
ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥
37. ਕਿਆ ਸਾਲਾਹੀ ਅਗਮ ਅਪਾਰੈ ॥
38. ਸਾਚੇ ਸਿਰਜਣਹਾਰ ਮੁਰਾਰੈ ॥
39. ਜਿਸ ਨੋ ਨਦਰਿ ਕਰੇ ਤਿਸੁ ਮੇਲੇ
ਮੇਲਿ ਮਿਲੈ ਮੇਲਾਈ ਹੇ ॥੧੩॥
40. ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥
41. ਊਭੇ ਸੇਵਹਿ ਅਲਖ ਅਪਾਰੈ ॥
42. ਹੋਰ ਕੇਤੀ ਦਰਿ ਦੀਸੈ ਬਿਲਲਾਦੀ
ਮੈ ਗਣਤ ਨ ਆਵੈ ਕਾਈ ਹੇ ॥੧੪॥
43. ਸਾਚੀ ਕੀਰਤਿ ਸਾਚੀ ਬਾਣੀ ॥
44. ਹੋਰ ਨ ਦੀਸੈ ਬੇਦ ਪੁਰਾਣੀ ॥
45. ਪੂੰਜੀ ਸਾਚੁ ਸਚੇ ਗੁਣ ਗਾਵਾ
ਮੈ ਧਰ ਹੋਰ ਨ ਕਾਈ ਹੇ ॥੧੫॥
46. ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥
47. ਕਉਣੁ ਨ ਮੂਆ ਕਉਣੁ ਨ ਮਰਸੀ ॥
48. ਨਾਨਕੁ ਨੀਚੁ ਕਹੈ ਬੇਨੰਤੀ
ਦਰਿ ਦੇਖਹੁ ਲਿਵ ਲਾਈ ਹ ॥੧੬॥੨॥

**ਪਦ ਅਰਥ** :—ਧਉਲੁ—ਬਲਦ (ਜੋ ਧਰਤੀ ਨੂੰ ਆਪਣੇ ਸਿੰਙਾਂ ਉਤੇ ਚੁੱਕ ਕੇ ਖਲੋਤਾ ਮੰਨਿਆਂ ਜਾਂਦਾ ਹੈ), ਧਰਤੀ ਦਾ ਆਸਰਾ। ਕਾਰ—ਜਤ ਸਤ ਸੰਤੋਖ ਦੇ ਅਭਿਆਸ ਦੀ, ਕਾਰ ।੧।

ਜਿਸ ਕਰਣਾ-ਜਿਸ ਪ੍ਰਮਾਤਮਾਂ ਦਾ ਰਚਿਆ ਜਗਤ। ਵੇਖੈ—ਸੰਭਾਲ ਕਰਦਾ ਹੈ। ਲੇਖੈ—ਲੇਖੇ ਨੂੰ, ਹੁਕਮ ਨੂੰ। ਸਾਚੇ—ਸਦਾ ਥਿਰ ਪ੍ਰਭੂ ਦੇ ।੨।

ਚਾਲਹਿ—ਮੋਹ ਲੈਂਦੇ ਹਨ। ਜੋਹਹਿ—ਤਕਦੇ ਹਨ। ਘਰੁ—ਆਪਣਾ ਹਿਰਦਾ ਘਰ। ਕਾਇਆ—ਸਰੀਰ। ਪਤਿ—ਇੱਜ਼ਤ ।੩।

ਤ੍ਰਿਭਵਣੁ—ਤਿੰਨ ਭਵਨਾਂ ਵਿਚ ਵਿਆਪਕ ਪ੍ਰਮਾਤਮਾਂ। ਮਨਸਾ—ਮਨ ਦਾ ਫੁਰਨਾ। ਲੂਝੈ—ਮੁਕਾਬਲਾ ਕਰਦਾ ਹੈ। ਬਾਲ ਸਖਾਈ—ਸਦਾ ਦਾ ਸਾਥੀ ।੪।

ਮਛੁ—ਮਾਤ ਲੋਕ। ਪਇਆਲਾ—ਪਾਤਾਲ। ਬਾਲਾ—ਵਡਾ। ਬਿਕਟ—ਭਿਆਨਕ। ਬਿਕਰਾਲ—ਡਰਾਉਣੀ। ਸਰੂਪੀ—ਸੋਹਣੇ ਰੂਪ ਵਾਲਾ। ਰੇਖਿਆ—ਰੇਖਾ, ਲਕੀਰ, ਚੱਕ੍ਰ ਚਿਹਨ ।੫।

ਕਤੇਬੀ—ਸਾਮੀ ਮਜ਼ਹਬਾਂ ਦੀਆਂ ਕਿਤਾਬਾਂ ਨੇ। ਸੁਤ—ਪੁੱਤਰ। ਸੈਲ—ਪਹਾੜ। ਸਮਾਏ—ਲੀਨ ਕਰ ਲੈਂਦਾ ਹੈ ।੬।

ਸੁਰਿ—ਦੇਵਤੇ। ਸਿਰਿ—ਸਿਰ ਉਤੇ। ਭਾਇ—ਪ੍ਰੇਮ ਦੀ ਰਾਹੀਂ ।੭।

ਮਾਰਗਿ—(ਸਹੀ ਜੀਵਨ) ਰਾਹ ਉਤੇ। ਭੁਲਾਇ—ਭੁਲਾ ਕੇ, ਕੁਰਾਹੇ ਪਾ ਕੇ। ਮੈ—ਮੈਨੂੰ। ਅਵਰੁ—ਹੋਰ ਕੋਈ। ਨਾਵਹੁ-ਨਾਮ ਤੋਂ, ਨਾਮ ਸਿਮਰਨ ਨਾਲ। ਗਤਿ ਮਿਤਿ—ਪ੍ਰਭੂ ਦੀ ਗਤਿ ਤੇ ਪ੍ਰਭੂ ਦੀ ਮਿਤਿ, ਪ੍ਰਭੂ ਕਿਹੋ ਜਿਹਾ ਹੈ ਤੇ ਪ੍ਰਭੂ ਕੇਡਾ ਵਡਾ ਬੇਅੰਤ ਹੈ—ਇਹ ਸੂਝ ।੮।

ਕੇਲ—ਖੇਡ, ਸ੍ਰੀ ਕ੍ਰਿਸ਼ਨ ਜੀ ਦੇ ਖੇਡਣ ਦੀ ਥਾਂ, ਬਿੰਦ੍ਰਾਬਨ। ਕੇਦਾਰਾ—ਗੜ੍ਹਵਾਲ ਦੇ ਇਲਾਕੇ ਵਿਚ ਕੇਦਾਰ ਨਾਥ ਤੀਰਥ। ਕਾਂਤੀ—ਕਾਂਚੀ, ਜਿਸ ਦਾ ਪ੍ਰਸਿਧ ਨਾਮ ਕਾਂਜੀ ਵਰਮ ਹੈ, ਸਤ ਪੁਰੀਆਂ ਵਿਚੋਂ ਇਕ ਪਵਿਤ੍ਰ ਪੁਰੀ। ਪੁਰੀ ਦੁਆਰਾ—ਦੁਆਰਕਾ ਪੁਰੀ। ਗੰਗਾ ਸਾਗਰੁ—(ਸਾਗਰੁ—ਸਮੁੰਦਰ) ਜਿਥੇ ਗੰਗਾ ਸਮੁੰਦਰ ਵਿਚ ਪੈਂਦੀ ਹੈ। ਬੇਣੀ ਸੰਗਮੁ—ਤ੍ਰਿਬੇਣੀ (ਗੰਗਾ, ਜਮਨਾ, ਸੁਰਸ੍ਵਤੀ) ਦਾ ਮੇਲ ਥਾਂ। ਅਠਸਠਿ—ਅਠਾਹਠ ਤੀਰਥ। ਅੰਕਿ—ਅੰਕ ਵਿਚ, ਸਰੂਪ ਵਿਚ ।੯।

ਸਿਧ—ਜੋਗ ਸਾਧਨਾਂ ਵਿਚ ਪੁੱਗੇ ਜੋਗੀ। ਸਾਧਿਕੁ—ਜੋਗ ਸਾਧਨਾਂ ਕਰਨ ਵਾਲਾ। ਪੰਚਾ ਕਾਰੀ—ਪੈਂਚਾਂ ਦਾ ਬਣਾਨ ਵਾਲਾ ਤਖਤਿ—ਤਖਤ ਉਤੇ। ਅਦਲੀ—ਨਿਆਂ ਕਰਨ ਵਾਲਾ ।੧੦।

ਕਿਸੈ ਕੋ—ਕਿਸੇ ਦਾ। ਬੈਰਾਈ—ਵੈਰੀ ।੧੧।

ਸਭਸੈ—ਹਰੇਕ ਜੀਵ ਦਾ। ਤਮਾਈ—ਤਮ੍ਹਾ, ਲਾਲਚ। ਭਰਪੂਰਿ—ਨਕਾ ਨਕ ਵਿਆਪਕ। ਨਿਹਕੇਵਲੁ—ਸ਼ੁੱਧ ਸਰੂਪ, ਪਵਿਤ੍ਰ। ਠਾਈ—ਥਾਵਾਂ ਵਿਚ।੧੨।

ਅਗਮ—ਅਪਹੁੰਚ ਪ੍ਰਭੂ। ਮੁਰਾਰਿ—ਪ੍ਰਮਾਤਮਾਂ।੧੩।

ਦੁਆਰੈ—(ਪ੍ਰਭੂ ਦੇ) ਦਰ ਤੇ। ਮਹੇਸੁ—ਸ਼ਿਵ। ਊਭੇ—ਖਲੋਤੇ। ਹੋਰ ਕੇਤੀ—ਹੋਰ ਬੇ-ਅੰਤ ਲੁਕਾਈ। ਦਰਿ—ਪ੍ਰਭੂ ਦੇ ਦਰ ਤੇ। ਮੈਂ—ਮੈਥੋਂ। ਕਾਈ ਗਣਤ—ਕੋਈ ਗਿਣਤੀ।੧੪।

ਸਚੀ—ਸਦਾ ਥਿਰ ਰਹਿਣ ਵਾਲੀ। ਕੀਰਤਿ—ਸਿਫਤ ਸਲਾਹ। ਪੂੰਜੀ—ਸਰਮਾਇਆ। ਧਰ—ਆਸਰਾ।੧੫।

ਜੁਗੁ ਜੁਗੁ—ਕੋਈ ਭੀ ਜੁਗ ਹੋਵੇ। ਦੇਖਹੁ—(ਹੇ ਪ੍ਰਭੂ) ਤੂੰ ਸੰਭਾਲ ਕਰਦਾ ਹੈਂ।੧੬।

**ਅਰਥ :—**

**ਪ੍ਰ:**—ਸ੍ਰੀ ਜੀਉ, ਆਦਿ ਵਿਚ ਜਗਤ ਦੀ ਅਰੰਭਤਾ ਕਿਵੇਂ ਹੋਈ?

1. **ਉ:**—ਹੇ ਭਾਈ! ਸਾਰਾ ਜਗਤ ਪ੍ਰਭੂ ਦੇ ਆਪਣੇ ਆਪੇ ਤੋਂ ਪ੍ਰਗਟ ਹੋਇਆ ਹੈ, ਇਸ ਵਾਸਤੇ ਪ੍ਰਭੂ ਆਪ ਹੀ ਧਰਤੀ ਹੈ, ਆਪ ਹੀ ਧਰਤੀ ਦਾ ਆਸਰਾ ਹੈ, ਆਪ ਹੀ ਅਕਾਸ਼ ਹੈ।
2. ਪ੍ਰਭੂ ਆਪ ਹੀ ਆਪਣੇ ਸਦਾ ਥਿਰ ਰਹਿਣ ਵਾਲੇ ਗੁਣਾਂ ਦਾ ਪ੍ਰਕਾਸ਼ ਕਰਨ ਵਾਲਾ ਹੈ।
3. (ਉਹ) ਆਪ ਹੀ ਜਤੀ ਹੈ, ਆਪ ਹੀ ਦਾਨੀ ਹੈ, ਆਪ ਹੀ ਸੰਤੋਖੀ ਹੈ, ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ ਜਤ ਸਤ ਸੰਤੋਖ ਦੇ ਅਭਿਆਸ ਦੀ) ਕਾਰ ਕਮਾਣ ਵਾਲਾ ਹੈ।੧।
4. ਹੇ ਭਾਈ! ਜਿਸ ਕਰਤਾਰ ਦਾ ਇਹ ਰਚਿਆ ਸੰਸਾਰ ਹੈ, ਉਹ ਇਸ ਨੂੰ ਰਚ ਰਚ ਕੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ।
5. ਕੋਈ ਜੀਵ ਉਸ ਪ੍ਰਮੇਸ਼ਰ ਦੇ ਸਦਾ ਥਿਰ ਰਹਿਣ ਵਾਲੇ ਹੁਕਮ ਨੂੰ ਉਲੰਘਣ ਨਹੀਂ ਕਰ ਸਕਦਾ।
6. ਜੀਵਾਂ ਵਿਚ ਵਿਆਪਕ ਹੋ ਕੇ ਪ੍ਰਭੂ ਆਪ ਹੀ ਸਭ ਕੁਝ ਕਰ ਰਿਹਾ ਹੈ ਆਪ ਹੀ ਜੀਵਾਂ ਪਾਸੋਂ ਆਪਣੇ ਹੁਕਮ ਅਨੁਸਾਰ ਕੰਮ ਕਰਾ ਰਿਹਾ ਹੈ, ਆਪ ਹੀ (ਜਿਨ੍ਹਾਂ ਨੂੰ ਆਪਣੇ ਨਾਮ ਦੀ ਵਡਿਆਈ ਦੇਂਦਾ ਹੈ ਉਹਨਾਂ ਨੂੰ) ਆਦਰ ਦੇ ਰਿਹਾ ਹੈ।੨।
7. ਹੇ ਪਿਆਰੇ! ਪ੍ਰਭੂ ਦੀ ਆਪਣੀ ਰਜ਼ਾ ਵਿਚ ਹੀ ਭਰਮਾ ਦੇਣ ਵਾਲੇ ਪੰਜ ਕਾਮਾਦਿਕ ਚੋਰ (ਜੀਵਾਂ ਦੇ) ਮਨ ਮੋਹ ਲੈਂਦੇ ਹਨ।
8. ਜਿਨ੍ਹਾਂ ਦੇ ਮਨ ਕਾਮਾਦਿਕ ਮੋਹ ਲੈਂਦੇ ਹਨ, ਉਹ ਪਰਾਏ ਘਰ ਤਕਦੇ ਹਨ, ਆਪਣੇ ਹਿਰਦੇ ਘਰ ਨੂੰ ਨਹੀਂ ਖੋਜਦੇ।
9. ਵਿਕਾਰਾਂ ਵਿਚ ਫਸੇ ਹੋਇਆਂ ਦਾ ਆਖਰ, ਸਰੀਰ ਸ਼ਹਿਰ ਢਹਿ ਪੈਂਦਾ ਹੈ, ਢਹਿ ਕੇ ਢੇਰੀ ਹੋ ਜਾਂਦਾ ਹੈ, ਗੁਰੂ ਦੇ ਸ਼ਬਦ ਤੋਂ ਵਾਂਝੇ ਰਹਿਣ ਕਰ ਕੇ ਉਨ੍ਹਾਂ ਦੀ ਇੱਜ਼ਤ ਖੋਈ ਜਾਂਦੀ ਹੈ।੩।
10. ਹੇ ਪ੍ਰਭੂ! ਤੇਰੀ ਮੇਹਰ ਨਾਲ ਜਿਹੜਾ ਮਨੁੱਖ ਗੁਰੂ ਤੋਂ ਗਿਆਨ ਹਾਸਲ ਕਰਦਾ ਹੈ, ਉਸ ਨੂੰ ਤੂੰ ਤਿੰਨਾਂ ਭਵਨਾਂ ਵਿਚ ਵਿਆਪਕ ਦਿਸ ਪੈਂਦਾ ਹੈਂ।
11. ਉਹ ਮਨੁੱਖ ਮਨ ਦੇ ਮਾਇਕ ਫੁਰਨੇ ਮਾਰ ਕੇ ਮਨ ਨਾਲ ਹੀ ਟਾਕਰਾ ਕਰਦਾ ਹੈ, (ਤੇ ਇਸਨੂੰ ਵਸ ਵਿਚ ਰਖਦਾ ਹੈ)।
12. ਹੇ ਪ੍ਰਭੂ! ਜੋ ਬੰਦੇ ਤੈਨੂੰ ਸਿਮਰਦੇ ਹਨ ਉਹ ਤੇਰੇ ਵਰਗੇ ਹੋ ਜਾਂਦੇ ਹਨ, ਤੂੰ ਕਿਸੇ ਤੋਂ ਨਾ ਡਰਨ ਵਾਲਾ ਉਨ੍ਹਾਂ ਦਾ ਸਦਾ ਸਾਥੀ ਬਣ ਜਾਂਦਾ ਹੈਂ।੪।
13. (ਇਹ ਸਾਰੀ ਸ੍ਰਿਸ਼ਟੀ ਪ੍ਰਭੂ ਦੇ ਆਪਣੇ ਆਪੇ ਤੋਂ ਪ੍ਰਗਟ ਹੋਣ ਕਰਕੇ ਪ੍ਰਭੂ ਆਪ ਹੀ ਸਵਰਗ ਲੋਕ ਹੈ ਆਪ ਹੀ ਮਾਤ ਲੋਕ ਹੈ, ਆਪ ਹੀ ਪਤਾਲ ਲੋਕ ਹੈ।
14. ਆਪ ਹੀ ਨਿਰਾ ਚਾਨਣ ਹੀ ਚਾਨਣ ਹੈ ਤੇ ਸਭ ਦਾ ਵਡਾ ਹੈ।
15. ਭਿਆਨਕ ਤੇ ਡਰਾਉਣੀਆਂ ਜਟਾਂ ਧਾਰਨ ਵਾਲਾ ਭੀ ਆਪ ਹੀ ਹੈ, ਫਿਰ ਭੀ ਉਸ ਦਾ ਨਾ ਕੋਈ ਖਾਸ ਰੂਪ ਹੈ ਨਾ ਕੋਈ ਖਾਸ ਚੱਕ੍ਰ ਚਿੰਨ੍ਹ ਹੈ।੫।
16. ਨਾ ਹੀ ਹਿੰਦੂ ਧਰਮ ਦੀਆਂ ਵੇਦ ਆਦਿਕ ਧਰਮ ਪੁਸਤਕਾਂ ਨੇ ਤੇ ਨਾ ਹੀ ਸਾਮੀ ਮੱਤਾਂ ਦੀਆਂ ਕੁਰਾਨ ਆਦਿਕ ਕਿਤਾਬਾਂ ਨੇ ਪ੍ਰਮਾਤਮਾਂ ਦੀ ਹਸਤੀ ਦੀ ਡੂੰਘਾਈ ਨੂੰ ਸਮਝਿਆ ਹੈ।
17. ਉਸ ਪ੍ਰਮਾਤਮਾਂ ਦੀ ਨਾ ਕੋਈ ਮਾਂ, ਨਾ ਉਸਦਾ ਕੋਈ ਪਿਉ, ਨਾ ਉਸ ਦੇ ਕੋਈ ਖਾਸ ਪੁੱਤ੍ਰ ਤੇ ਨਾ ਕੋਈ ਭਰਾ ਹਨ।
18. ਵਡੇ ਵਡੇ ਪਹਾੜ ਪੈਦਾ ਕਰ ਕੇ (ਜਦੋਂ ਚਾਹੇ) ਸਾਰੇ ਹੀ ਆਪਣੇ ਵਿਚ ਲੀਨ ਕਰ ਲੈਂਦਾ ਹੈ, ਉਸ ਦਾ ਸਰੂਪ ਬਿਆਨ ਤੋਂ ਪਰੇ ਹੈ, ਬਿਆਨ ਕੀਤਾ ਨਹੀਂ ਜਾ ਸਕਦਾ।੬।
19. ਹੇ ਪਿਆਰਿਓ! ਪ੍ਰਮੇਸ਼ਰ ਜੀ ਤੋਂ ਖੁੰਝ ਕੇ ਅਨੇਕਾਂ ਦੇਵੀ ਦੇਵਤਿਆਂ ਨੂੰ ਮੈਂ ਆਪਣੇ ਮਿੱਤ੍ਰ ਬਣਾ ਬਣਾ ਕੇ ਹਾਰ ਗਈ ਹਾਂ।
20. ਪਰ, ਮੇਰੇ ਅੰਦਰੋਂ ਕੋਈ (ਅਜਿਹਾ ਮਿੱਤਰ) ਮੇਰੇ ਅਉਗਣ ਦੂਰ ਨਹੀਂ ਕਰ ਸਕਿਆ।
21. ਹੇ ਪਿਆਰੇ! ਉਹ ਪ੍ਰਮਾਤਮਾਂ ਹੀ ਸਾਰੇ ਦੇਵਤਿਆਂ ਤੇ ਮਨੁੱਖਾਂ ਦਾ ਖਸਮ ਹੈ, ਉਹੀ ਸਾਰੇ ਜੀਵਾਂ ਦੇ ਸਿਰ ਉਤੇ ਮਾਲਕ ਹੈ, ਪਿਆਰ ਦੀ ਰਾਹੀਂ ਜਿਸ ਬੰਦੇ ਨੂੰ ਉਹ ਮਿਲ ਪੈਂਦਾ ਹੈ, ਉਸ ਦਾ (ਪਾਪਾਂ ਵਿਕਾਰਾਂ ਦਾ ਸਾਰਾ) ਸਹਿਮ ਦੂਰ ਹੋ ਜਾਂਦਾ ਹੈ।੭।
22. ਹੇ ਪ੍ਰਭੂ! ਅਉਜੜੇ ਕੁਰਾਹੇ ਪਏ ਬੰਦਿਆਂ ਨੂੰ ਤੂੰ ਆਪ ਹੀ ਸਹੀ ਜੀਵਨ ਰਾਹ ਤੇ ਪਾਂਦਾ ਹੈਂ।
23. ਤੂੰ ਆਪ ਹੀ ਕੁਰਾਹੇ ਪਾ ਕੇ ਫਿਰ ਆਪ ਹੀ (ਸਿਧੇ ਰਾਹ ਦੀ ਸਮਝ ਬਖ਼ਸ਼ਦਾ ਹੈਂ।
24. ਅਉਜੜ ਤੋਂ ਬਚਣ ਲਈ ਤੇਰੇ ਨਾਮ ਤੋਂ ਬਿਨਾ ਮੈਨੂੰ ਕੋਈ ਹੋਰ ਵਸੀਲਾ ਨਹੀਂ ਦਿਸਦਾ, ਤੇਰਾ ਨਾਮ ਸਿਮਰਿਆਂ

ਹੀ ਪਤਾ ਲਗਦਾ ਹੈ ਕਿ ਤੂੰ ਕਿਹੋ ਜਿਹਾ (ਦਇਆਲੂ) ਹੈਂ ਅਤੇ ਕਿਡਾ ਵਡਾ ਬੇਅੰਤ ਹੈਂ ।੮।

25-26-27. ਹੇ ਭਾਈ ! ਗੰਗਾ, ਜਮਨਾਂ, ਬਿੰਦ੍ਰਾਬਨ, ਕੇਦਾਰ, ਕਾਸ਼ੀ, ਦੁਆਰਕਾ ਪੁਰੀ, ਸਾਗਰ ਗੰਗਾ,ਤ੍ਰਿਬੇਣੀ ਦਾ ਸੰਗਮ, ਅਠਾਹਠ ਤੀਰਥ ਉਸ ਕਰਤਾਰ ਪ੍ਰਭੂ ਦੀ ਆਪਣੀ ਹੀ ਗੋਦ ਵਿਚ ਟਿਕੇ ਹੋਏ ਹਨ ।੯।

28. ਉਸ ਪ੍ਰਭੂ ਦੇ ਆਪਣੇ ਆਪੇ ਤੋਂ ਪੈਦਾ ਹੋਈ ਇਸ ਸ੍ਰਿਸ਼ਟੀ ਵਿਚ ਕਿਤੇ ਤਿਆਗੀ ਹਨ ਤੇ ਕਿਤੇ ਰਾਜੇ ਹਨ, ਸੋ, ਪ੍ਰਭੂ ਆਪ ਹੀ ਜੋਗ ਸਾਧਨਾਂ ਵਿਚ ਪੁਗਾ ਹੋਇਆ ਜੋਗੀ ਹੈ, ਆਪ ਹੀ ਜੋਗ ਸਾਧਨਾਂ ਕਰਨ ਵਾਲਾ ਹੈ, ਆਪ ਹੀ ਜੋਗ ਸਾਧਨਾਂ ਦੀ ਵੀਚਾਰ ਕਰਨ ਵਾਲਾ ਹੈ ।

29. ਪ੍ਰਭੂ ਆਪ ਹੀ ਰਾਜਾ ਹੈ, ਆਪ ਹੀ (ਆਪਣੇ ਰਾਜ ਵਿਚ) ਪੈਂਚ ਚੌਧਰੀ ਬਨਾਣ ਵਾਲਾ ਹੈ, ਪੰਚਾਂ ਦੀ ਕੌਂਸ਼ਲ ਬਨਾਣ ਵਾਲਾ ਹੈ ।

30. ਨਿਆਂ ਕਰਨ ਵਾਲਾ ਪ੍ਰਭੂ ਆਪ ਹੀ ਤਖਤ ਉਤੇ ਬੈਠਾ ਹੋਇਆ ਹੈ, ਉਸ ਦੀ ਆਪਣੀ ਹੀ ਮੇਹਰ ਨਾਲ ਜਗਤ ਵਿਚੋਂ ਭਟਕਣਾ, (ਪਰਸਪਰ) ਵਿੱਥ ਤੇ ਡਰ ਸਹਿਮ ਦੂਰ ਹੁੰਦਾ ਹੈ ।੧੦।

31. ਹੇ ਭਾਈ ! ਸਭ ਜੀਵਾਂ ਵਿਚ ਆਪ ਹੀ ਵਿਆਪਕ ਹੋਣ ਕਰਕੇ (ਉਹ) ਪ੍ਰਭੂ ਆਪ ਹੀ ਕਾਜ਼ੀ ਹੈ, ਆਪ ਹੀ ਮੁਲਾਂ ਹੈ ।

32. ਹੇ ਪਿਆਰੇ ! ਇਹ ਜੀਵ ਤਾਂ ਮਾਇਆ ਦੇ ਮੋਹ ਵਿਚ ਫਸ ਕੇ ਭੁਲਾਂ ਕਰਦੇ ਰਹਿੰਦੇ ਹਨ, ਪਰ, ਸਭ ਵਿਚ ਵਿਆਪਕ ਹੁੰਦਾ ਹੋਇਆ ਭੀ ਪ੍ਰਭੂ ਆਪ ਅਭੁੱਲ ਹੈ ਉਹ ਕਦੇ ਭੀ ਉਕਾਈ ਨਹੀਂ ਖਾਂਦਾ ।

33. ਹੇ ਭਾਈ ! ਉਹ ਕਦੇ ਕਿਸੇ ਨਾਲ ਵੈਰ ਭੀ ਨਹੀਂ ਕਰਦਾ ਉਹ ਸਦਾ ਹੀ ਮੇਹਰ ਦਾ ਮਾਲਕ ਹੈ, ਦਇਆ ਦਾ ਸੋਮਾਂ ਹੈ, ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈ ।੧੧।

34. ਹੇ ਭਾਈਓ ! ਉਹ ਪ੍ਰਭੂ ਜਿਸ ਜੀਵ ਉਤੇ ਬਖਸ਼ਸ਼ ਕਰਦਾ ਹੈ, ਉਸ ਨੂੰ ਵਡਿਆਈ ਦੇਂਦਾ ਹੈ ।

35. ਹਰ ਇਕ ਜੀਵ ਨੂੰ ਦਾਤਾਂ ਦੇਣ ਵਾਲਾ ਹੈ, (ਉਸ ਨੂੰ ਕਿਸੇ ਜੀਵ ਪਾਸੋਂ ਕਿਸੇ ਕਿਸਮ ਦਾ) ਰਤਾ ਭਰ ਭੀ ਕੋਈ ਲਾਲਚ ਨਹੀਂ ਹੈ ।

36. ਸਭ ਜੀਵਾਂ ਵਿਚ ਵਿਆਪਕ ਹੋ ਕੇ ਸਭ ਨੂੰ ਆਸਰਾ ਦੇ ਦੇ ਰਿਹਾ ਹੈ, ਸਭ ਵਿਚ ਹੁੰਦਾ ਹੋਇਆ ਭੀ ਆਪ ਪਵਿਤ੍ਰ ਹਸਤੀ ਵਾਲਾ ਹੈ, ਦਿਸਦਾ ਜਗਤ ਹੋਵੇ ਚਾਹੇ ਅਣਦਿੱਸਦਾ, ਪ੍ਰਭੂ ਹਰ ਥਾਂ ਮੌਜੂਦ ਹੈ ।੧੨।

37. (ਉਹ) ਪ੍ਰਮੇਸ਼ਰ ਅਪਹੁੰਚ ਹੈ, ਉਸ ਦੇ ਗੁਣਾਂ ਦਾ ਪਾਰਲਾ ਬੰਨਾਂ ਨਹੀਂ ਲਭ ਸਕਦਾ ।

38. ਉਹ ਸਦਾ ਥਿਰ ਰਹਿਣ ਵਾਲਾ ਹੈ, ਸਭ ਜੀਵਾਂ ਦੇ ਪੈਦਾ ਕਰਨ ਵਾਲਾ ਹੈ ਤੇ ਦੈਂਤਾਂ ਦਾ ਨਾਸ ਕਰਨ ਵਾਲਾ ਹੈ ।

39. ਹੇ ਪਿਆਰੇ ! ਮੈਂ ਉਸ ਦੀ ਕੇਹੜੀ ਕੇਹੜੀ ਸਿਫਤ ਦਸ ਸਕਦਾ ਹਾਂ ? ਉਹ ਜਿਸ ਜੀਵ ਉਤੇ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਆਪੇ ਚਰਨਾਂ ਵਿਚ ਜੋੜ ਲੈਂਦਾ ਹੈ, ਉਹ ਜੀਵ ਪ੍ਰਭੂ ਦੇ ਚਰਨਾਂ ਵਿਚ ਮਿਲਿਆ ਰਹਿੰਦਾ ਹੈ, ਉਹ ਪ੍ਰਭੂ ਆਪ ਹੀ ਮਿਲਾਈ ਰਖਦਾ ਹੈ ।੧੩।

40. ਹੇ ਪਿਆਰੇ ! ਸੁਣ, ਵਡੇ ਵਡੇ ਦੇਵਤੇ ਭੀ, ਕੀ ਬ੍ਰਹਮਾਂ, ਕੀ ਵਿਸ਼ਨੂੰ ਤੇ ਕੀ ਸ਼ਿਵ ਸਾਰੇ ਉਸ ਅਲੱਖ ਤੇ ਅਪਾਰ ਪ੍ਰਭੂ ਦੇ

41. ਦਰ ਤੇ ਖਲੋਤੇ ਸੇਵਾ ਵਿਚ ਹਾਜ਼ਰ ਰਹਿੰਦੇ ਹਨ ।

42. ਹੋਰ ਭੀ ਇਤਨੀ ਬੇਅੰਤ ਲੁਕਾਈ ਉਸ ਦੇ ਦਰ ਤੇ ਤਰਲੇ ਲੈਂਦੀ ਦਿਸ ਰਹੀ ਹੈ ਕਿ ਮੈਥੋਂ ਕੋਈ ਗਿਣਤੀ ਨਹੀਂ ਹੋ ਸਕਦੀ ।੧੪।

43. ਹੇ ਭਾਈ ! ਉਸ ਪ੍ਰਮੇਸ਼ਰ ਦੀ ਸਿਫਤ ਸਲਾਹ ਤੇ ਸਿਫਤ ਸਲਾਹ ਦੀ ਬਾਣੀ ਭੀ ਸਦਾ ਥਿਰ ਰਹਿਣ ਵਾਲੀ ਹੈ ।

44. ਵੇਦ ਪੁਰਾਣ ਆਦਿਕ ਧਰਮ ਪੁਸਤਕਾਂ ਵਿਚ ਭੀ ਇਸ ਰਾਸ ਪੂੰਜੀ ਤੋਂ ਬਿਨਾ ਕੋਈ ਹੋਰ ਸਦਾ ਥਿਰ ਰਹਿਣ ਵਾਲਾ ਪਦਾਰਥ ਨਹੀਂ ਦਿਸਦਾ ।

45. ਹੇ ਭਾਈ ! ਪ੍ਰਭੂ ਦਾ ਨਾਮ ਹੀ ਅਟੱਲ ਪੂੰਜੀ ਹੈ, ਮੈਂ ਉਸ ਸਦਾ ਅਟੱਲ ਪ੍ਰਭੂ ਦੇ ਹੀ ਗੁਣ ਗਾਂਦਾ ਹਾਂ, ਮੈਨੂੰ ਉਸ ਤੋਂ ਬਿਨਾ ਹੋਰ ਕੋਈ ਭੀ ਆਸਰਾ ਨਹੀਂ ਦਿਸਦਾ ।੧੫।

46. ਹੇ ਪਿਆਰੇ ! ਉਹ ਪ੍ਰਭੂ ਹਰੇਕ ਜੁਗ ਵਿਚ (ਪਿਆਰਾ) ਕਾਇਮ ਰਹਿਣ ਵਾਲਾ ਹੈ, ਹੁਣ ਭੀ ਮੌਜੂਦ ਹੈ, ਸਦਾ ਹੀ ਕਾਇਮ ਰਹੇਗਾ ।

47. ਜਗਤ ਵਿਚ ਹੋਰ ਜੇਹੜਾ ਭੀ ਜੀਵ ਆਇਆ, ਉਹ ਆਖਰ ਮਰ ਗਿਆ, ਜੇਹੜਾ ਭੀ ਆਵੇਗਾ, ਉਹ (ਜਰੂਰ) ਮਰੇਗਾ ।

48. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਤੂੰ ਆਪਣੇ ਦਰਬਾਰ ਵਿਚ ਬੈਠਾ ਸਭ ਜੀਵਾਂ ਦੀ ਬੜੇ ਧਿਆਨ ਨਾਲ ਸੰਭਾਲ ਕਰ ਰਿਹਾ ਹੈਂ ।੧੬।੨।

**ਭਾਵਾਰਥ** :—ਉਹ ਵਾਹਿਗੁਰੂ ਸਭ ਕੁਝ ਆਪ ਹੀ ਹੈ, ਕਿਉਂਕਿ, ਸਾਰੀ ਸਮਰੱਥਾ ਉਸੇ ਪ੍ਰਭੂ ਜੀ ਦੀ ਹੈ, ਕੋਈ ਭੀ ਦੇਵੀ ਦੇਵਤਾ ਉਸ ਦੇ ਤੁੱਲ ਨਹੀਂ, ਉਸ ਦੀ ਕੀਰਤੀ ਵੇਦਾਂ ਪੁਰਾਣਾਂ ਵਿਚ ਭੀ ਉਚਾਰਨ ਕੀਤੀ ਗਈ ਹੈ, ਇਸ ਲਈ, ਉਸ ਨੂੰ ਸਦਾ ਹੀ ਚਿੰਤਨ ਕਰਦੇ ਰਹਿਣਾ ਚਾਹੀਦਾ ਹੈ ।

**ਮਾਰੂ ਮਹਲਾ ੧ ॥**

**1. ਦੂਜੀ ਦੁਰਮਤਿ ਅੰਨੀ ਬੋਲੀ ॥**
**2. ਕਾਮ ਕ੍ਰੋਧ ਕੀ ਕਚੀ ਚੋਲੀ ॥**
**3. ਘਰਿ ਵਰੁ ਸਹਜੁ ਨ ਜਾਣੈ ਛੋਹਰਿ**
**ਬਿਨੁ ਪਿਰ ਨੀਦ ਨ ਪਾਈ ਹੇ ॥੧॥**
**4. ਅੰਤਰਿ ਅਗਨਿ ਜਲੈ ਭੜਕਾਰੇ ॥**
**5. ਮਨਮੁਖੁ ਤਕੇ ਕੁੰਡਾ ਚਾਰੇ ॥**

6. ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ
ਸਾਚੇ ਹਾਥਿ ਵਡਾਈ ਹੇ ॥੨॥
7. ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥
8. ਤਸਕਰ ਪੰਚ ਸਬਦਿ ਸੰਘਾਰੇ ॥
9. ਗਿਆਨ ਖੜਗੁ ਲੈ ਮਨ ਸਿਉ ਲੂਝੈ
ਮਨਸਾ ਮਨਹਿ ਸਮਾਈ ਹੇ ॥੩॥
10. ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥
11. ਮੂਰਤਿ ਸੂਰਤਿ ਕਰਿ ਆਪਾਰਾ ॥
12. ਜੋਤਿ ਦਾਤਿ ਜੇਤੀ ਸਭ ਤੇਰੀ
ਤੂ ਕਰਤਾ ਸਭ ਠਾਈ ਹੇ ॥੪॥
13. ਤੁਝ ਹੀ ਕੀਆ ਜੰਮਣ ਮਰਣਾ ॥
14 ਗੁਰ ਤੇ ਸਮਝ ਪੜੀ ਕਿਆ ਡਰਣਾ ॥
15. ਤੂ ਦਇਆਲੁ ਦਇਆ ਕਰਿ ਦੇਖਹਿ
ਦੁਖੁ ਦਰਦੁ ਸਰੀਰਹੁ ਜਾਈ ਹੇ ॥੫॥
16. ਨਿਜ ਘਰਿ ਬੈਸਿ ਰਹੇ ਭਉ ਖਾਇਆ ॥
17. ਧਾਵਤ ਰਾਖੇ ਠਾਕਿ ਰਹਾਇਆ ॥
18. ਕਮਲ ਬਿਗਾਸ ਹਰੇ ਸਰ ਸੁਭਰ
ਆਤਮ ਰਾਮੁ ਸਖਾਈ ਹੇ ॥੬॥
19. ਮਰਣੁ ਲਿਖਾਇ ਮੰਡਲ ਮਹਿ ਆਏ ॥
20. ਕਿਉ ਰਹੀਐ ਚਲਣਾ ਪਰਥਾਏ ॥
21. ਸਚਾ ਅਮਰੁ ਸਚੇ ਅਮਰਾਪੁਰਿ
ਸੋ ਸਚੁ ਮਿਲੈ ਵਡਾਈ ਹੇ ॥੭॥
22. ਆਪਿ ਉਪਾਇਆ ਜਗਤੁ ਸਬਾਇਆ ॥
23. ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥
24. ਸਚੈ ਊਪਰਿ ਅਵਰ ਨ ਦੀਸੈ
ਸਾਚੇ ਕੀਮਤਿ ਪਾਈ ਹੇ ॥੮॥
25. ਐਥੈ ਗੋਇਲੜਾ ਦਿਨ ਚਾਰੇ ॥
26. ਖੇਲੁ ਤਮਾਸਾ ਧੁੰਧੂਕਾਰੇ ॥
27. ਬਾਜੀ ਖੇਲਿ ਗਏ ਬਾਜੀਗਰ
ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥
28. ਤਿਨ ਕਉ ਤਖਤਿ ਮਿਲੀ ਵਡਿਆਈ ॥
29. ਨਿਰਭਉ ਮਨਿ ਵਸਿਆ ਲਿਵਲਾਈ ॥
30. ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ
ਤ੍ਰਿਭਵਣ ਤਾੜੀ ਲਾਈ ਹੇ ॥੧੦॥
31. ਸਾਚੀ ਨਗਰੀ ਤਖਤੁ ਸਚਾਵਾ ॥
32. ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥
33. ਸਾਚੇ ਸਾਚੈ ਤਖਤਿ ਵਡਾਈ
ਹਉਮੈ ਗਣਤ ਗਵਾਈ ਹੇ ॥੧੧॥
34. ਗਣਤ ਗਣੀਐ ਸਹਸਾ ਜੀਐ ॥
35. ਕਿਉ ਸੁਖੁ ਪਾਵੈ ਦੂਐ ਤੀਐ ॥
36. ਨਿਰਮਲੁ ਏਕੁ ਨਿਰੰਜਨੁ ਦਾਤਾ
ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥
37. ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥
38. ਸਾਚਾ ਰਵਿ ਰਹਿਆ ਮਨੁ ਰਾਤਾ ॥
39. ਤਿਸ ਕੀ ਓਟ ਗਹੀ ਸੁਖੁ ਪਾਇਆ
ਮਨਿ ਤਨਿ ਮੈਲੁ ਨ ਕਾਈ ਹੇ ॥੧੩॥
40. ਜੀਭ ਰਸਾਇਣਿ ਸਾਚੈ ਰਾਤੀ ॥
41. ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥
42. ਸ੍ਰਵਣ ਸ੍ਰੋਤ ਰਜੇ ਗੁਰਬਾਣੀ
ਜੋਤੀ ਜੋਤਿ ਮਿਲਾਈ ਹੇ ॥੧੪॥
43. ਰਖਿ ਰਖਿ ਪੈਰ ਧਰੇ ਪਉ ਧਰਣਾ ॥
44. ਜਤ ਕਤ ਦੇਖਉ ਤੇਰੀ ਸਰਣਾ ॥
45. ਦੁਖੁ ਸੁਖੁ ਦੇਹਿ ਤੂਹੈ ਮਨਿ ਭਾਵਹਿ
ਤੁਝ ਹੀ ਸਿਉ ਬਣਿ ਆਈ ਹੇ ॥੧੫॥
46. ਅੰਤ ਕਾਲਿ ਕੋ ਬੇਲੀ ਨਾਹੀ ॥
47. ਗੁਰਮੁਖਿ ਜਾਤਾ ਤੁਧੁ ਸਾਲਾਹੀ ॥
48. ਨਾਨਕ ਨਾਮਿ ਰਤੇ ਬੈਰਾਗੀ
ਨਿਜ ਘਰਿ ਤਾੜੀ ਲਾਈ ਹੇ ॥੧੬॥੩॥

**ਪਦ ਅਰਥ** :—ਦੂਜੀ—ਪ੍ਰਮਾਤਮਾਂ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ। ਦੁਰਮਤਿ—ਭੈੜੀ ਮਤਿ। ਕਚੀ ਚੋਲੀ—ਨਾਸਵੰਤ ਸਰੀਰ। ਘਰਿ—ਹਿਰਦੇ ਘਰ ਵਿਚ। ਖਸਮ—ਪ੍ਰਭੂ। ਸਹਜੁ—ਆਤਮਕ ਅਡੋਲਤਾ। ਛੋਹਰਿ—ਅੰਞਾਣ ਜੀਵ ਇਸਤ੍ਰੀ। ਨੀਦ—ਆਤਮਕ ਸ਼ਾਂਤੀ ।੧।

ਅਗਨਿ—ਤ੍ਰਿਸ਼ਨਾ, ਅੱਗ। ਭੜਕਾਰੇ—ਭੜ ਭੜ ਕਰਕੇ। ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ।੨।

ਤਸਕਰ—ਚੋਰ। ਸਬਦਿ—ਸ਼ਬਦ ਦੀ ਰਾਹੀਂ। ਖੜਗੁ—ਤਲਵਾਰ। ਲੂਝੈ—ਲੜਦਾ ਹੈ। ਮਨਹਿ—ਮਨ ਵਿਚ ।੩।

ਮਾ—ਮਾਂ। ਰਕਤੁ—ਰੱਤ, ਲਹੂ। ਬਿਦ—ਬਿੰਦਾ, ਵੀਰਜ ਦੀ ਬੂੰਦ। ਜੇਤੀ—ਜਿਤਨੀ ਭੀ ।੪।

ਤੇ—ਤੋਂ। ਦੇਖਹਿ—ਤੂੰ ਸੰਭਾਲ ਕਰਦਾ ਹੈਂ। ਸਰੀਰਹੁ—ਸਰੀਰ ਵਿਚੋਂ ।੫।

ਨਿਜ ਘਰਿ—ਆਪਣੇ ਹਿਰਦੇ ਘਰ ਵਿਚ। ਖਾਇਆ—ਮੁਕਾ ਦਿਤਾ। ਧਾਵਤ—ਮਾਇਆ ਦੇ ਪਿਛੇ ਭਟਕਦਿਆਂ ਨੂੰ। ਠਾਕਿ—ਰੋਕ ਕੇ। ਸਰ—ਤਲਾਬ, ਗਿਆਨ ਇੰਦ੍ਰੇ। ਸੁਭਰ—ਨਕਾ ਨਕ ਭਰੇ ਹੋਏ (ਨਾਮ ਅੰਮ੍ਰਿਤ ਨਾਲ)। ਆਤਮ ਰਾਮੁ—ਪ੍ਰਮਾਤਮਾਂ ।੬।

ਮੰਡਲ—ਸੰਸਾਰ। ਪਰਥਾਏ—ਪਰਲੋਕ ਵਿਚ। ਅਮਰਾਪੁਰਿ—ਉਸ ਪੁਰੀ ਵਿਚ ਜੋ ਸਦਾ ਅਟੱਲ ਹੈ ।੭।

ਸਬਾਇਆ—ਸਾਰਾ। ਜਿਨਿ—ਜਿਸ (ਪ੍ਰਭੂ) ਨੇ। ਸਿਰਿਆ—ਪੈਦਾ ਕੀਤਾ। ਤਿਨਿ—ਉਸ (ਪ੍ਰਭੂ) ਨੇ ।੮।

ਗੋਇਲ—ਦਰਿਆਵਾਂ ਕੰਢੇ ਉਹ ਥਾਂ ਜਿਥੇ ਅਉੜ ਦੇ ਦਿਨੀਂ ਲੋਕ ਮਾਲ ਡੰਗਰ ਚਾਰਨ ਲਈ ਆ ਟਿਕਦੇ ਹਨ। ਧੁੰਧੂਕਾਰੇ—ਘੁਪ ਹਨੇਰੇ ਵਿਚ, ਅਗਿਆਨਤਾ ਦੇ ਹਨੇਰੇ ਵਿਚ। ਨਿਸਿ—ਰਾਤ ਵੇਲੇ। ਸੁਪਨੈ—ਸੁਪਨੇ ਵਿਚ। ਭਖਲਾਈ—ਬਰੜਾਂਦਾ ਹੈ।੯।

ਤਖਤਿ—ਤਖਤ ਉਤੇ। ਮਨਿ—ਮਨ ਵਿਚ। ਤਾੜੀ ਲਾਈ ਹੇ—ਵਿਆਪਕ ਹੈ।੧੦।

ਨਗਰੀ—ਸਰੀਰ। ਤਖਤੁ—ਹਿਰਦਾ। ਗਣਤ—ਮਾਇਆ ਦੀਆਂ ਸੋਚਾਂ।੧੧।

ਜੀਐ—ਜੀ ਵਿਚ, ਮਨ ਵਿਚ। ਦੂਐ—ਦੂਜੇ ਭਾਵ ਵਿਚ। ਤੀਐ—ਤ੍ਰਿਗੁਣੀ ਮਇਆ ਵਿਚ।੧੨।

ਜੁਗਿ ਜੁਗਿ—ਹਰੇਕ ਜੁਗ ਵਿਚ। ਗਹੀ—ਫੜੀ।੧੩।

ਰਸਾਇਣਿ—ਰਸਾਂ ਦ ਘਰ ਪ੍ਰਭੂ ਨਾਮ ਵਿਚ। ਭਰਾਤੀ—ਭਟਕਣਾ। ਸ੍ਰਵਣ—ਕੰਨ।੧੪।

ਕੋ—ਕੋਈ ਭੀ। ਸਾਲਾਹੀ ਸਾਲਾਹਿ—ਸਲਾਹੁੰਦੇ ਹਨ।੧੬।

**ਅਰਥ** :—

**ਪ੍ਰ**:—ਗੁਰਦੇਵ ਜੀਉ! ਕਈ ਜੀਵ ਰੂਪ ਅਜਿਹੀਆਂ ਭੀ ਇਸਤ੍ਰੀਆਂ ਵੇਖਣ ਵਿਚ ਆਉਂਦੀਆਂ ਹਨ, ਜੋ ਕਿ ਆਪਣੇ ਪ੍ਰਭੂ ਪਤੀ ਨੂੰ ਛਡ ਕੇ ਕਿਸੇ ਹੋਰ ਹੋਰ ਦੇਵੀ ਦੇਵਤਿਆਂ ਦਾ ਆਸਰਾ ਤਕਦੀਆਂ ਹਨ, ਸੋ, ਅਜਿਹੀਆਂ ਜੀਵ ਰੂਪ ਇਸਤ੍ਰੀਆਂ ਬਾਰੇ ਆਪ ਦੇ ਕੀ ਵੀਚਾਰ ਹਨ?

1. **ਉ**:—ਹੇ ਭਾਈਓ! ਉਸ ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਐਸੀ ਭੈੜੀ ਮਤਿ ਹੈ ਕਿ, ਇਸ ਵਿਚ ਫਸੀ ਹੋਈ ਜੀਵ ਰੂਪ ਇਸਤ੍ਰੀ ਅੰਨ੍ਹੀਂ ਤੇ ਬੋਲੀ ਹੋ ਜਾਂਦੀ ਹੈ, ਕਿਉਂਕਿ ਨਾ ਉਹ ਅੱਖਾਂ ਨਾਲ ਪ੍ਰਮੇਸ਼ਰ ਨੂੰ ਵੇਖ ਸਕਦੀ ਹੈ, ਨਾ ਹੀ ਉਹ ਕੰਨਾਂ ਨਾਲ ਪ੍ਰਮਾਤਮਾਂ ਦੀ ਸਿਫਤ ਸਲਾਹ ਸੁਣ ਸਕਦੀ ਹੈ।
2. ਉਸ ਦਾ ਸਰੀਰ ਕਾਮ, ਕ੍ਰੋਧ ਆਦਿਕ ਵਿਚ ਗਲਦਾ ਰਹਿੰਦਾ ਹੈ, (ਭਾਵ ਉਸ ਨੇ ਕਾਮ, ਕ੍ਰੋਧ ਦੀ ਕੱਚੀ ਚੋਲੀ ਪਹਿਰੀ ਹੋਈ ਹੈ)।
3. ਹੇ ਭਾਈ! ਪ੍ਰਮੇਸ਼ਰ ਪਤੀ ਉਸਦੇ ਹਿਰਦੇ ਘਰ ਵਿਚ ਵਸਦਾ ਹੈ, ਪਰ ਉਹ ਅੰਞਾਣ ਇਸਤ੍ਰੀ ਉਸ ਨੂੰ ਪਛਾਣ ਨਹੀਂ ਸਕਦੀ, ਆਤਮਕ ਅਡੋਲਤਾ ਉਸ ਦੇ ਅੰਦਰ ਹੀ ਹੈ, ਪਰ ਉਹ ਸਮਝ ਨਹੀਂ ਸਕਦੀ, ਪਤੀ ਪ੍ਰਭੂ ਤੋਂ ਬਿਨਾ ਉਸ ਵਿਛੜੀ ਹੋਈ ਨੂੰ ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ, ਭਾਵ ਉਸ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।੧।

**ਪ੍ਰ**:—ਕਿਉਂ ਜੀ! ਉਸ ਨੂੰ ਇਹ ਵਿਛੋੜੇ ਦਾ ਦੁੱਖ ਕਿਉਂ ਸਹਾਰਨਾ ਪੈਂਦਾ ਹੈ?

4. **ਉ**:—ਹੇ ਭਾਈਓ! ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਮਾਇਆ) ਦੀ ਖਾਤ੍ਰ ਚੌਹੀਂ ਪਾਸੀਂ ਭਟਕਦਾ ਹੈ, (ਕਿਉਂਕਿ) ਉਸ ਦੇ ਅੰਦਰ ਤ੍ਰਿਸ਼ਨਾਂ ਦੀ ਅੱਗ ਭੜ
5. ਭੜ ਕਰ ਕੇ ਬਲਦੀ ਹੈ, ਜਿਸ ਕਰ ਕੇ ਮਨਮੁਖ (ਦਸੋ ਹੀ ਦਿਸ਼ਾ ਵਿਚ ਮਾਇਆ ਲਈ ਭਜਾ ਫਿਰਦਾ ਹੈ।
6. ਇਸ ਲਈ, ਹੇ ਭਾਈਓ! ਦਸੋ, ਸਤਿਗੁਰੂ ਦੀ ਦਸੀ ਸੇਵਾ ਕਰਨ ਤੋਂ ਬਿਨਾ ਉਸ ਨੂੰ ਆਤਮਕ ਅਨੰਦ ਕਿਵੇਂ ਮਿਲ ਸਕਦਾ ਹੈ, ਭਾਵ ਹੈ ਕਿ, ਨਹੀਂ ਮਿਲ ਸਕਦਾ, (ਹੇ ਪਿਆਰੇ!) ਇਹ ਵਡਿਆਈ ਭੀ ਸਦਾ ਥਿਰ ਪ੍ਰਭੂ ਦੇ ਹੱਥ ਵਿਚ ਹੈ, (ਜਿਸ ਉਤੇ ਮੇਹਰ ਕਰੇ ਉਸ ਨੂੰ ਦੇਂਦਾ ਹੈ)।੨।

**ਪ੍ਰ**:—ਸ੍ਰੀ ਜੀਉ! ਮਾਇਕੀ ਫੁਰਨੇ ਤਾਂ ਮਨ ਵਿਚ ਬੜੇ ਬਲਵਾਨ ਹਨ, ਇਹ ਕਿਵੇਂ ਰੁੱਕ ਸਕਦੇ ਹਨ?

7. **ਉ**:—ਹੇ ਭਾਈ! ਗੁਰੂ ਦੀ ਸ਼ਰਨ ਪੈ ਕੇ ਜਿਹੜਾ ਮਨੁੱਖ ਆਪਣੇ ਅੰਦਰੋਂ ਕਾਮ, ਕ੍ਰੋਧ ਅਹੰਕਾਰ ਨੂੰ ਦੂਰ ਕਰਦਾ ਹੈ।
8. ਗੁਰੂ ਦੇ ਸ਼ਬਦ ਵਿਚ ਜੁੜ ਕੇ ਕਾਮਾਦਿਕ ਪੰਜਾਂ ਚੋਰਾਂ ਨੂੰ ਮਾਰਦਾ ਹੈ।
9. ਗੁਰੂ ਤੋਂ ਮਿਲੇ ਗਿਆਨ ਦੀ ਤਲਵਾਰ ਲੈ ਕੇ ਆਪਣੇ ਮਨ ਨਾਲ ਲੜਾਈ ਕਰਦਾ ਹੈ, ਉਸ ਦਾ ਮਾਇਕ ਫੁਰਨਾ ਮਨ ਦੇ ਵਿਚ ਹੀ ਮੁੱਕ ਜਾਂਦਾ ਹੈ, (ਭਾਵ ਮਨ ਵਿਚ ਮਾਇਕ ਫੁਰਨੇ ਉਠਦੇ ਹੀ ਨਹੀਂ)।੩।

**ਪ੍ਰ**:—ਸ੍ਰੀ ਜੀਉ! ਉਸ ਪ੍ਰਭੂ ਦੀ ਸਿਫਤ ਸਲਾਹ ਕਿਵੇਂ ਕਰਦੇ ਰਹੀਏ, ਕੋਈ ਢੰਗ ਦਸ ਦਿਉ?

10-11. **ਉ**—ਹੇ ਪਿਆਰੇ,ਉਸ ਪ੍ਰਭੂ ਦੇ ਸਨਮੁਖ ਹੋ ਇਉਂ ਉਸਦੀ ਵਡਿਆਈ ਕਰਦੇ ਰਹੋ ਕਿ, ਹੇ ਪ੍ਰਭੂ! ਤੂੰ, ਮਾਂ ਦਾ ਲਹੂ ਤੇ ਪਿਉ ਦੇ ਵੀਰਜ ਦੀ ਬੂੰਦ ਨੂੰ ਰਲਾ ਕੇ, (ਇਹ) ਮਨੁੱਖ ਦਾ ਬੁੱਤ ਬਣਾ ਦਿਤਾ, ਸੋਹਣੀ ਸ਼ਕਲ ਬਣਾ ਦਿਤੀ।

12. ਹਰੇਕ ਜੀਵ ਦੇ ਅੰਦਰ ਤੇਰੀ ਹੀ ਜੋਤ ਹੈ, ਜਿਹੜੀ ਭੀ ਪਦਾਰਥਾਂ ਦੀ ਬਖਸ਼ਸ਼ ਹੈ, (ਇਹ) ਸਭ ਤੇਰੀ ਹੀ ਹੈ, ਤੂੰ ਸਿਰਜਨਹਾਰ ਹਰ ਥਾਂ ਹੀ ਮੌਜੂਦ ਹੈਂ।੪।
13. ਹੇ ਮੇਰੇ ਸਾਈਆਂ ਜੀਉ! ਇਹ ਜਨਮ ਮਰਣ ਦਾ (ਸਿਲਸਲਾ) ਤੂੰ ਹੀ ਬਣਾਇਆ ਹੈ।
14. ਪਰ, ਜਿਸ ਮਨੁੱਖ ਨੂੰ ਗੁਰੂ ਪਾਸੋਂ ਇਹ ਸਮਝ ਪੈ ਜਾਏ, ਉਹ ਫਿਰ ਮੌਤ ਤੋਂ ਨਹੀਂ ਡਰਦਾ।
15. ਹੇ ਪ੍ਰਭੂ! ਤੂੰ ਦਇਆ ਦਾ ਘਰ ਹੈਂ, ਜਿਸ ਮਨੁੱਖ ਵਲ ਤੂੰ ਮੇਹਰ ਦੀ ਨਿਗਾਹ ਕਰ ਕੇ ਵੇਖਦਾ ਹੈਂ, ਉਸ ਦੇ ਸਰੀਰ ਵਿਚੋਂ ਦੁੱਖ ਦਰਦ ਦੂਰ ਹੋ ਜਾਂਦਾ ਹੈ।੫।

**ਪ੍ਰ**:—ਗੁਰਦੇਵ ਜੀਉ! ਜੀਵ ਦੇ ਅੰਦਰ ਮੌਤ ਦਾ ਭੈ ਹਰ ਵਕਤ ਬਣਿਆਂ ਰਹਿੰਦਾ ਹੈ, ਦਸੋ, ਇਹ ਕਿਵੇਂ ਦੂਰ ਹੋ ਸਕੇ?

16. **ਉ**:—ਹੇ ਭਾਈ! ਗੁਰੂ ਦੀ ਸ਼ਰਨ ਪੈ ਕੇ ਜਿਹੜੇ ਮਨੁੱਖ ਆਪਣੇ ਹਿਰਦੇ (ਵਿਚ ਵਸਦੇ ਪ੍ਰਮਾਤਮਾਂ ਦੀ ਯਾਦ) ਵਿਚ ਟਿਕੇ ਰਹਿੰਦੇ ਹਨ ਉਹ ਮੌਤ ਦਾ ਡਰ ਮੁਕਾ ਲੈਂਦੇ ਹਨ।

17. ਉਹ ਆਪਣੇ ਮਨ ਨੂੰ ਮਾਇਆ ਦੇ ਪਿਛੇ ਦੌੜਨੋਂ ਬਚਾ ਲੈਂਦੇ ਹਨ ਤੇ (ਮਾਇਆ ਵਲੋਂ) ਰੋਕ ਕੇ ਪ੍ਰਭੂ ਚਰਨਾਂ ਵਿਚ ਟਿਕਾਂਦੇ ਹਨ)।

18. ਉਨ੍ਹਾਂ ਦੇ ਹਿਰਦੇ ਕਮਲ ਖਿੜ ਪੈਂਦੇ ਹਨ, ਹਰੇ ਹੋ ਜਾਂਦੇ ਹਨ। ਉਨ੍ਹਾਂ ਦੇ (ਗਿਆਨ ਇੰਦ੍ਰੇ ਰੂਪ) ਤਲਾਬ (ਨਾਮ ਅੰਮ੍ਰਿਤ ਨਾਲ) ਨਕਾ ਨਕ ਭਰੇ ਰਹਿੰਦੇ ਹਨ, ਸਰਵ ਵਿਆਪਕ ਪ੍ਰਮਾਤਮਾਂ ਉਨ੍ਹਾਂ ਦਾ (ਸਦਾ ਲਈ) ਮਿੱਤ੍ਰ ਬਣ ਜਾਂਦਾ ਹੈ।੬।

19. ਹੇ ਭਾਈ! ਜਿਹੜੇ ਭੀ ਜੀਵ ਜਗਤ ਵਿਚ ਆਉਂਦੇ ਹਨ, ਉਹ ਮੌਤ (ਦਾ ਪ੍ਰਵਾਨਾ ਆਪਣੇ ਸਿਰ ਉਤੇ) ਲਿਖਾ ਕੇ ਹੀ ਆਉਂਦੇ ਹਨ।

20. ਕਿਸੇ ਭੀ ਹਾਲਤ ਵਿਚ ਕੋਈ ਜੀਵ ਇਥੇ ਸਦਾ ਨਹੀਂ ਰਹਿ ਸਕਦਾ, ਹਰੇਕ ਨੇ ਪ੍ਰਲੋਕ ਵਿਚ ਜਰੂਰ ਹੀ ਜਾਣਾ ਹੈ।

**ਪ੍ਰ:**—ਕਿਉਂ ਜੀ! ਆਖਰ, ਪ੍ਰਭੂ ਮਿਲਾਪ ਦੀ ਵਡਿਆਈ ਕਿਸ ਨੂੰ ਮਿਲਦੀ ਹੈ?

21. **ਉ:**—ਹੇ ਭਾਈ! ਜਿਹੜੇ ਬੰਦੇ ਸਦਾ ਥਿਰ ਪ੍ਰਭੂ ਦੀ ਸਦਾ ਥਿਰ ਪੁਰੀ ਵਿਚ ਟਿਕੇ ਰਹਿੰਦੇ ਹਨ, ਉਨ੍ਹਾਂ ਨੂੰ ਸਦਾ ਥਿਰ ਪ੍ਰਭੂ ਮਿਲ ਪੈਂਦਾ ਹੈ, ਉਨ੍ਹਾਂ ਨੂੰ ਹੀ (ਪ੍ਰਭੂ ਮਿਲਾਪ ਦੀ ਇਹ) ਵਡਿਆਈ ਮਿਲਦੀ ਹੈ।੭।

**ਪ੍ਰ:**—ਸ੍ਰੀ ਜੀਉ! ਇਹ ਜੀਵ ਹਰ ਵਕਤ ਦੌੜ ਭੱਜ ਵਿਚ ਲਗਾ ਰਹਿੰਦਾ ਹੈ, ਇਸ ਨੂੰ ਟਿਕਾ ਕਿਉਂ ਨਹੀਂ ਆਉਂਦਾ?

22. **ਉ:**—ਹੇ ਭਾਈਓ! ਇਹ ਜੀਵਾਂ ਦੇ ਆਪਣੇ ਵੱਸ ਦੀ ਗਲ ਨਹੀਂ ਹੈ, ਕਿਉਂਕਿ, ਇਹ ਸਾਰਾ ਜਗਤ ਪ੍ਰਭੂ ਨੇ ਆਪ ਹੀ ਪੈਦਾ ਕੀਤਾ ਹੈ।

23. ਜਿਸ (ਪ੍ਰਭੂ) ਨੇ (ਜਗਤ) ਪੈਦਾ ਕੀਤਾ ਹੈ, ਉਸ ਨੇ (ਆਪ ਹੀ) ਇਸ ਨੂੰ ਮਾਇਆ ਦੀ ਦੌੜ ਭਜ ਵਿਚ ਲਾ ਦਿਤਾ ਹੈ।

24. ਹੇ ਭਾਈਓ! ਉਸ ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਦੇ (ਸਿਰ) ਉਤੇ ਕੋਈ ਹੋਰ (ਤਾਕਤ) ਨਹੀਂ ਦਿਸਦੀ ਜੋ ਉਸ ਸਦਾ ਥਿਰ (ਦੀ ਸਮਰੱਥਾ) ਦਾ ਮੁੱਲ ਪਾ ਸਕੇ।੮।

**ਪ੍ਰ:**—ਗੁਰਦੇਵ ਜੀਉ! ਇਸ ਜਗਤ ਵਿਚ ਰਹਿਣ ਦਾ ਕਿਤਨਾ ਕੁ ਸਮਾਂ ਨੀਯਤ ਸਮਝਣਾ ਚਾਹੀਦਾ ਹੈ?

25. **ਉ:**—ਹੇ ਪਿਆਰੇ! ਜਿਵੇਂ ਔੜ ਦੇ ਦਿਨੀਂ ਦਰਿਆਵਾਂ ਦੇ ਕੰਢੇ ਮਾਲ ਡੰਗਰ ਚਾਰਨ ਆਏ ਲੋਕਾਂ ਦਾ ਉਥੇ ਥੋੜੇ ਹੀ ਦਿਨਾਂ ਲਈ ਟਿਕਾਣਾ ਹੁੰਦਾ ਹੈ, ਤਿਵੇਂ ਇਥੇ ਜਗਤ ਵਿਚ ਜੀਵਾਂ ਦਾ ਚਾਰ ਦਿਨਾਂ ਦਾ ਹੀ ਵਸੇਬਾ ਹੈ।

26. ਹੇ ਭਾਈਓ! ਇਹ ਜਗਤ ਇਕ ਖੇਡ ਹੈ, ਇਕ ਤਮਾਸ਼ਾ ਹੈ, ਪਰ (ਜੀਵ ਮਾਇਆ ਦੇ ਮੋਹ ਦੇ ਕਾਰਨ ਅਗਿਆਨਤਾ ਦੇ) ਘੁਪ ਹਨੇਰੇ ਵਿਚ ਫਸੇ ਪਏ ਹਨ।

27. ਇਹ ਜੀਵ ਬਾਜੀਗਰਾਂ ਵਾਂਗ (ਮਾਇਆ ਦੀ) ਬਾਜੀ ਖੇਡ ਕੇ ਚਲੇ ਜਾਂਦੇ ਹਨ ਇਸ ਖੇਡ ਵਿਚੋਂ ਕਿਸੇ ਦੇ ਹੱਥ ਪੱਲੇ ਕੁਝ ਨਹੀਂ ਪੈਂਦਾ, ਜਿਵੇਂ ਰਾਤ ਨੂੰ ਸੁਪਨੇ ਵਿਚ ਕੋਈ ਬੰਦਾ (ਧਨ ਲੱਭ ਕੇ) ਬਰੜਾਂਦਾ ਹੈ, (ਪਰ ਸੁਪਨਾ ਟੁਟਿਆਂ ਕੁਝ ਭੀ ਨਹੀਂ ਰਹਿੰਦਾ)।੯।

**ਪ੍ਰ:**—ਸ੍ਰੀ ਜੀਉ! ਸਰੂਪ ਰੂਪੀ ਆਪਣੇ ਤਖਤ ਤੇ ਬੈਠਣ ਦੀ ਵਡਿਆਈ ਕਿਸ ਨੂੰ ਮਿਲਿਆ ਕਰਦੀ ਹੈ?

28. **ਉ:**—ਹੇ ਭਾਈ! ਉਹ ਨਿਰਭਉ ਪ੍ਰਭੂ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਵਸ ਪੈਂਦਾ ਹੈ, ਉਨ੍ਹਾਂ ਦੀ ਸੁਰਤਿ ਸਾਈਂ ਜੀ ਵਿਚ ਸਦਾ ਹੀ ਜੁੜੀ ਰਹਿੰਦੀ ਹੈ।

29. ਉਨ੍ਹਾਂ ਮਨੁੱਖਾਂ ਨੇ ਉਸ ਖੰਡਾਂ, ਬ੍ਰਹਮੰਡਾਂ, ਪਾਤਾਲਾਂ, ਮੰਡਲਾਂ ਵਿਚ ਤਿੰਨਾਂ ਹੀ ਭਵਨਾਂ ਵਿਚ ਜੋ ਗੁਪਤ ਰੂਪ ਹੋ ਕੇ ਵਿਆਪਕ ਹੈ, ਉਸ ਨੂੰ ਪੂਰਨ ਜਾਣ ਕੇ ਉਸੇ ਵਿਚ ਸਮਾਧੀ ਲਾਈ ਹੈ।

30. ਹੇ ਪਿਆਰੇ! ਜਿਹੜੇ ਮਨੁੱਖ ਉਸ ਪ੍ਰਭੂ ਦੀ ਯਾਦ ਵਿਚ ਜੁੜਦੇ ਹਨ, (ਉਹ ਮਾਨੋਂ ਆਤਮਕ ਮੰਡਲ ਵਿਚ ਬਾਦਸ਼ਾਹ ਬਣ ਜਾਂਦੇ ਹਨ) ਉਨ੍ਹਾਂ ਨੂੰ ਤਖਤ ਉਤੇ ਬੈਠਣ ਦੀ ਵਡਿਆਈ ਮਿਲਦੀ ਹੈ, (ਉਹ ਸਦਾ ਆਪਣੇ ਹਿਰਦੇ ਤਖਤ ਉਤੇ ਬੈਠਦੇ ਹਨ।੧੦।

31. ਹੇ ਪਿਆਰੇ! ਉਸ ਦਾ ਇਹ ਸਰੀਰ ਉਸ ਦਾ ਇਹ ਹਿਰਦਾ ਤਖਤ ਸਦਾ ਥਿਰ ਪ੍ਰਭੂ ਦਾ ਨਿਵਾਸ ਥਾਂ ਬਣ ਜਾਂਦਾ ਹੈ।

32. ਹੇ ਭਾਈ! ਉਸ ਨੂੰ ਗੁਰੂ ਦੇ ਸਨਮੁਖ ਹੋ ਕੇ ਸਦਾ ਥਿਰ ਪ੍ਰਭੂ ਮਿਲ ਪੈਂਦਾ ਹੈ, ਅਤੇ ਉਸ ਨੂੰ ਆਤਮਕ ਅਨੰਦ ਪ੍ਰਾਪਤ ਹੋ ਜਾਂਦਾ ਹੈ।

33. ਹੇ ਭਾਈ! ਉਸ ਨੂੰ ਸਦਾ ਥਿਰ ਪ੍ਰਭੂ ਦੇ ਸਦਾ ਥਿਰ ਤਖਤ ਉਤੇ (ਮਾਇਆ ਵਲੋਂ ਸਦਾ ਅਡੋਲ ਰਹਿਣ ਵਾਲੇ ਹਿਰਦੇ ਤਖਤ ਉਤੇ ਬੈਠਣ ਦੀ) ਵਡਿਆਈ ਮਿਲਦੀ ਹੈ, ਉਹ ਮਨੁੱਖ ਹਉਮੈਂ ਅਤੇ ਮਾਇਆ ਦੀਆਂ ਸੋਚਾਂ ਦੂਰ ਕਰ ਲੈਂਦਾ ਹੈ।੧੧।

**ਪ੍ਰ:**—ਸ੍ਰੀ ਜੀਉ! ਮਨੁੱਖ ਦੇ ਮਨ ਵਿਚ ਹਰ ਵਕਤ ਸਹਿਮ ਕਿਉਂ ਬਣਿਆਂ ਰਹਿੰਦਾ ਹੈ?

34 **ਉ:**—ਹੇ ਭਾਈਓ! ਜਿਤਨਾਂ ਚਿਰ ਮਾਇਆ ਦੀਆਂ ਸੋਚਾਂ ਸੋਚਦੇ ਰਹੀਏ, (ਉਤਨਾਂ ਚਿਰ) ਸਹਿਮ, ਡਰ, ਭੈ ਬਣਿਆਂ ਹੀ ਰਹਿੰਦਾ ਹੈ।

35. ਇਹ ਮਨੁੱਖ ਮਾਇਆ ਦੀ ਲਗਨ ਵਿਚ ਸੁਖ ਭਾਲਦਾ ਹੈ, ਪਰ, ਪ੍ਰਭੂ ਤੋਂ ਬਿਨਾ ਨਾ ਹੀ ਕਿਸੇ ਹੋਰ ਝਾਕ ਵਿਚ ਅਤੇ ਨਾ ਹੀ ਤ੍ਰਿਗੁਣੀ ਮਾਇਆ ਦੀ ਲਗਨ ਵਿਚ, ਇਸ ਨੂੰ ਕਿਤੇ ਭੀ ਸੁਖ ਨਹੀਂ ਮਿਲਦਾ।

36. ਹੇ ਭਾਈ! ਜਿਸ ਮਨੁੱਖ ਨੇ ਪੂਰੇ ਗੁਰੂ ਦੀ ਸ਼ਰਨ ਪੈ ਕੇ ਇੱਜ਼ਤ ਖੱਟ ਲਈ (ਉਸਨੂੰ ਨਿਸਚਾ ਹੋ ਜਾਂਦਾ ਹੈ ਕਿ) ਸਭ ਦਾਤਾਂ ਦੇਣ ਵਾਲਾ ਇਕ ਪ੍ਰਮਾਤਮਾਂ ਹੀ ਹੈ, ਜੋ ਪਵਿਤ੍ਰ ਸਰੂਪ ਤੇ ਜਿਸ ਉਤੇ ਮਾਇਆ ਕਾਲਖ ਦਾ ਪ੍ਰਭਾਵ ਨਹੀਂ ਪੈਂਦਾ।੧੨।

37. ਹੇ ਭਾਈ ! ਹਰੇਕ ਜੁਗ ਵਿਚ (ਭਾਵ, ਜੁਗ ਭਾਵੇਂ ਕੋਈ ਹੋਵੇ) ਕਿਸੇ ਉਸ ਵਿਰਲੇ ਨੇ ਹੀ ਸਦਾ ਥਿਰ ਪ੍ਰਭੂ ਨਾਲ ਸਾਂਝ ਪਾਈ ਹੈ, ਜੋ ਕਿ ਗੁਰੂ ਦੀ ਸ਼ਰਨ ਪਿਆ ਹੈ ।

38. ਹੇ ਭਾਈ ! ਉਹ ਸਦਾ ਥਿਰ ਪ੍ਰਭੂ ਸਭ ਥਾਂ ਮੌਜੂਦ ਹੈ, (ਗੁਰੂ ਦੀ ਰਾਹੀਂ ਜਿਸ ਦਾ ਮਨ) ਉਸ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਗਿਆ ਹੈ ।

39. ਜਿਸ ਨੇ ਉਸ ਸਦਾ ਥਿਰ ਪ੍ਰਭੂ ਦਾ ਪੱਲਾ ਫੜਿਆ ਹੈ, ਉਸ ਨੂੰ ਆਤਮਕ ਅਨੰਦ ਮਿਲ ਗਿਆ ਹੈ, ਉਸ ਦੇ ਮਨ ਵਿਚ ਉਸ ਦੇ ਤਨ ਵਿਚ (ਵਿਕਾਰਾਂ ਦੀ) ਕੋਈ ਮੈਲ ਨਹੀਂ ਰਹਿ ਜਾਂਦੀ ।੧੩।

ਪ੍ਰ:—ਕਿਉਂ ਜੀ ! ਭਉ ਤੇ ਭਟਕਣਾ ਤੋਂ ਮਨੁੱਖ ਕਿਵੇਂ ਬਚ ਸਕਦਾ ਹੈ ?

40. ਉ:—ਹੇ ਭਾਈਓ ! ਜਿਸ ਮਨੁੱਖ ਦੀ ਜੀਭ ਸਭ ਰਸਾਂ ਦੇ ਸੋਮੇਂ ਸਦਾ ਥਿਰ ਪ੍ਰਭੂ ਦੇ ਨਾਮ ਰੰਗ ਵਿਚ ਰੰਗੀ ਜਾਂਦੀ ਹੈ।

41. ਹਰੀ ਪ੍ਰਮੇਸ਼ਰ ਉਸ ਦਾ (ਸਦਾ ਲਈ) ਸਾਥੀ ਬਣ ਜਾਂਦਾ ਹੈ, ਉਸ ਨੂੰ ਕੋਈ ਡਰ ਨਹੀਂ ਵਿਆਪਦਾ, ਉਸ ਨੂੰ ਕੋਈ ਭਟਕਣਾ ਨਹੀਂ ਰਹਿ ਜਾਂਦੀ ।

ਪ੍ਰ:—ਕਿਉਂ ਜੀ ! ਉਸ ਦੀ ਪਛਾਣ ਕੀ ਹੈ ?

42. ਉ:—ਹੇ ਭਾਈ ! ਉਸ ਦੇ ਕੰਨ ਸਤਿਗੁਰੂ ਦੀ ਬਾਣੀ ਸੁਣਨ ਵਿਚ ਸਦਾ ਹੀ ਮਸਤ ਰਹਿੰਦੇ ਹਨ, ਉਸ ਦੀ ਸੁਰਤਿ ਭੀ ਪ੍ਰਭੂ ਦੀ ਜੋਤ ਵਿਚ ਮਿਲੀ ਰਹਿੰਦੀ ਹੈ ।੧੪।

43. ਹੇ ਸਾਈਆਂ ਜੀਉ ! ਜਿਸ ਮਨੁੱਖ ਨੇ ਹੋਰ ਆਸਰੇ ਛਡ ਕੇ ਇਕੋ ਹੀ ਤੇਰਾ ਆਸਰਾ ਫੜਿਆ ਹੈ, ਉਹ ਮਨੁੱਖ ਧਰਤੀ ਉਤੇ ਆਪਣਾ ਜੀਵਨ ਪੰਧ ਮੁਕਾਂਦਿਆਂ ਬੜੇ ਗਹੁ ਨਾਲ ਪੈਰ ਰਖਦਾ ਹੈ, (ਵਿਕਾਰਾਂ ਵਾਲੇ ਪਾਸੇ ਉਹ ਉੱਕਾ ਹੀ ਪੈਰ ਨਹੀਂ ਪਾਉਂਦਾ) ।

44. ਉਸ ਦਾ ਇਹ ਨਿਸਚਾ ਬਣਿਆਂ ਰਹਿੰਦਾ ਹੈ ਕਿ, ਹੇ ਪ੍ਰਭੂ ! ਮੈਂ ਜਿਧਰ ਤਕਦਾ ਹਾਂ, ਉਧਰ ਸਭ ਜੀਵ ਤੇਰੀ ਹੀ ਸ਼ਰਨ ਪੈਂਦੇ ਹਨ ।

45. ਹੇ ਪ੍ਰਭੂ ! ਜਿਸ ਮਨੁੱਖ ਦੀ ਪ੍ਰੀਤ ਤੇਰੇ ਨਾਲ ਹੀ ਬਣ ਆਈ ਹੈ, ਤੂੰ ਹੀ ਉਸ ਦੇ ਮਨ ਵਿਚ ਪਿਆਰਾ ਲਗਦਾ ਹੈਂ, (ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਤੂੰ ਹੀ ਸੁਖ ਦੇਂਦਾ ਹੈਂ ਤੂੰ ਹੀਂ ਦੁੱਖ ਦੇਂਦਾ ਹੈਂ ।੧੫।

46-47. ਹੇ ਭਾਈਓ, ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਸਮਝ ਲੈਂਦੇ ਹਨ ਕਿ, ਜਗਤ ਵਿਚ ਅਖੀਰਲੇ ਵੇਲੇ ਕੋਈ ਭੀ (ਸਾਕ ਅੰਗ) ਸਾਥੀ ਨਹੀਂ ਬਣ ਸਕਦਾ, (ਇਸ ਵਾਸਤੇ) ਹੇ ਪ੍ਰਭੂ ! ਉਹ ਤੇਰੀ ਹੀ ਸਿਫਤ ਸਲਾਹ ਕਰਦੇ ਹਨ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ, ਕਿ ਹੇ ਭਾਈਓ ! ਉਹ ਮਨੁੱਖ ਪ੍ਰਭੂ ਦੇ ਨਾਮ ਰੰਗ ਵਿਚ ਹੀ ਰੰਗੇ ਰਹਿੰਦੇ ਹਨ ਅਤੇ ਉਹ ਮਾਇਆ ਦੇ ਮੋਹ ਵਲੋਂ ਵੈਰਾਗੀ ਰਹਿੰਦੇ ਹਨ ਉਹ ਸਦਾ ਆਪਣੇ ਹਿਰਦੇ ਘਰ ਵਿਚ ਟਿਕ ਕੇ ਪ੍ਰਭੂ ਦੇ ਚਰਨਾਂ ਵਿਚ ਹੀ ਜੁੜੇ ਰਹਿੰਦੇ ਹਨ ।੧੬।੩।

**ਭਾਵਾਰਥ** :—ਉਹ ਸਰਵ ਵਿਆਪੀ ਹਰੀ ਮਨੁੱਖ ਦੇ ਅੰਦਰ ਹੀ ਹੈ; ਪਰ ਅੰਦਰ ਕਾਮ ਕ੍ਰੋਧ ਦੀ ਅਗਨ ਹੋਣ ਕਰਕੇ ਮਨੁੱਖ ਉਸ ਦੀ ਸੋਝੀ ਨਹੀਂ ਰਖਦਾ । ਗੁਰੂ ਦੇ ਸ਼ਬਦ ਦੀ ਰਾਹੀਂ ਇਹ ਅੰਦਰ ਦੇ ਚੋਰ ਮਰ ਜਾਂਦੇ ਹਨ, ਫਿਰ ਪਤਾ ਲਗ ਜਾਂਦਾ ਹੈ ਕਿ ਮਨੁੱਖ ਦੇ ਅੰਦਰ ਸਾਰੀ ਸੱਤਾ ਹਰੀ ਦੀ ਆਪਣੀ ਹੈ, ਜੋ ਹਰ ਥਾਂ ਵਿਆਪਕ ਹੈ, ਇਸ ਨਾਲ ਮਨੁੱਖ ਦਾ ਡਰ ਦੂਰ ਹੋ ਜਾਂਦਾ ਹੈ ਤੇ ਮਨ ਟਿਕਾਣੇ ਰਹਿੰਦਾ ਹੈ । ਉਸ ਨੂੰ ਫਿਰ ਮਰ ਜਾਣਾ ਦੁਖਦਾਈ ਨਹੀਂ ਭਾਸਦਾ, ਕਿਉਂਕਿ, ਉਸ ਨੂੰ ਪਤਾ ਹੁੰਦਾ ਹੈ ਕਿ ਮਰਨਾ ਕੁਦਰਤੀ ਹੈ ਅਤੇ ਇਥੇ ਦਾ ਜੀਊਣਾ ਭੀ ਗੋਇਲ ਵਾਸੇ ਵਾਂਗੂੰ ਹੈ, ਇਉਂ ਭਰਮ ਦੂਰ ਹੋ ਕੇ ਸੱਚ ਦੀ ਪ੍ਰਾਪਤੀ ਹੁੰਦੀ ਹੈ, ਜਿਸ ਨਾਲ ਮਨੁੱਖ ਫਿਰ ਪੂਰੀ ਤ੍ਰਿਪਤੀ ਵਿਚ ਰਹਿੰਦਾ ਹੈ ।

**ਮਾਰੂ ਮਹਲਾ ੧ ॥**

**1. ਆਦਿ ਜੁਗਾਦੀ ਅਪਰ ਅਪਾਰੇ ॥**
**2. ਆਦਿ ਨਿਰੰਜਨ ਖਸਮ ਹਮਾਰੇ ॥**
**3. ਸਾਚੇ ਜੋਗ ਜੁਗਤਿ ਵੀਚਾਰੀ**
**ਸਾਚੇ ਤਾੜੀ ਲਾਈ ਹੇ ॥੧॥**
**4. ਕੇਤੜਿਆ ਜੁਗ ਧੁੰਧੂਕਾਰੈ ॥**
**5. ਤਾੜੀ ਲਾਈ ਸਿਰਜਣਹਾਰੈ ॥**
**6. ਸਚੁ ਨਾਮੁ ਸਚੀ ਵਡਿਆਈ**
**ਸਾਚੈ ਤਖਤਿ ਵਡਾਈ ਹੇ ॥੨॥**
**7. ਸਤਜੁਗਿ ਸਤੁ ਸੰਤੋਖੁ ਸਰੀਰਾ ॥**
**8. ਸਤਿ ਸਤਿ ਵਰਤੈ ਗਹਿਰ ਗੰਭੀਰਾ ॥**
**9. ਸਚਾ ਸਾਹਿਬੁ ਸਚੁ ਪਰਖੈ**
**ਸਾਚੈ ਹੁਕਮਿ ਚਲਾਈ ਹੇ ॥੩॥**
**10. ਸਤ ਸੰਤੋਖੀ ਸਤਿਗੁਰੁ ਪੂਰਾ ॥**
**11. ਗੁਰ ਕਾ ਸਬਦੁ ਮਨੇ ਸੋ ਸੂਰਾ ॥**
**12. ਸਾਚੀ ਦਰਗਹ ਸਾਚੁ ਨਿਵਾਸਾ**
**ਮਾਨੈ ਹੁਕਮੁ ਰਜਾਈ ਹੇ ॥੪॥**
**13. ਸਤਜੁਗਿ ਸਾਚੁ ਕਹੈ ਸਭੁ ਕੋਈ ॥**
**14. ਸਚਿ ਵਰਤੈ ਸਾਚਾ ਸੋਈ ॥**
**15. ਮਨਿ ਮੁਖਿ ਸਾਚੁ ਭਰਮ ਭਉ ਭੰਜਨੁ**
**ਗੁਰਮੁਖਿ ਸਾਚੁ ਸਖਾਈ ਹੇ ॥੫॥**
**16. ਤ੍ਰੇਤੈ ਧਰਮ ਕਲਾ ਇਕ ਚੂਕੀ ॥**
**17. ਤੀਨਿ ਚਰਣ ਇਕ ਦੁਬਿਧਾ ਸੂਕੀ ॥**
**18. ਗੁਰਮੁਖਿ ਹੋਵੈ ਸੁ ਸਾਚੁ ਵਖਾਣੈ**
**ਮਨਮੁਖਿ ਪਚੈ ਅਵਾਈ ਹੇ ॥੬॥**

19. ਮਨਮੁਖਿ ਕਦੇ ਨ ਦਰਗਹ ਸੀਝੈ ॥
20. ਬਿਨੁ ਸਬਦੈ ਕਿਉ ਅੰਤਰੁ ਰੀਝੈ ॥
21. ਬਾਧੇ ਆਵਹਿ ਬਾਧੇ ਜਾਵਹਿ
    ਸੋਝੀ ਬੂਝ ਨ ਕਾਈ ਹੇ ॥੭॥
22. ਦਇਆ ਦੁਆਪੁਰਿ ਅਧੀ ਹੋਈ ॥
23. ਗੁਰਮੁਖਿ ਵਿਰਲਾ ਚੀਨੈ ਕੋਈ ॥
24. ਦੁਇ ਪਗ ਧਰਮੁ ਧਰੇ ਧਰਣੀਧਰ
    ਗੁਰਮੁਖਿ ਸਾਚੁ ਤਿਥਾਈ ਹੇ ॥੮॥
25. ਰਾਜੇ ਧਰਮੁ ਕਰਹਿ ਪਰਥਾਏ ॥
26. ਆਸਾ ਬੰਧੇ ਦਾਨੁ ਕਰਾਏ ॥
27. ਰਾਮ ਨਾਮ ਬਿਨੁ ਮੁਕਤਿ ਨ ਹੋਈ
    ਥਾਕੇ ਕਰਮ ਕਮਾਈ ਹੇ ॥੯॥
28. ਕਰਮ ਧਰਮ ਕਰਿ ਮੁਕਤਿ ਮੰਗਾਹੀ ॥
29. ਮੁਕਤਿ ਪਦਾਰਥੁ ਸਬਦਿ ਸਲਾਹੀ ॥
30. ਬਿਨੁ ਗੁਰ ਸਬਦੈ ਮੁਕਤਿ ਨ ਹੋਈ
    ਪਰਪੰਚੁ ਕਰਿ ਭਰਮਾਈ ਹੇ ॥੧੦॥
31. ਮਾਇਆ ਮਮਤਾ ਛੋਡੀ ਨ ਜਾਈ ॥
32. ਸੇ ਛੂਟੇ ਸਚੁ ਕਾਰ ਕਮਾਈ ॥
33. ਅਹਿਨਿਸਿ ਭਗਤਿ ਰਤੇ ਵੀਚਾਰੀ
    ਠਾਕੁਰ ਸਿਉ ਬਣਿ ਆਈ ਹੇ ॥੧੧॥
34. ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥
35. ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥
36. ਹਠਿ ਨਿਗ੍ਰਹਿ ਅਪਤੀਜੁ ਨ ਭੀਜੈ
    ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥੧੨॥
37. ਕਲੀ ਕਾਲ ਮਹਿ ਇਕ ਕਲ ਰਾਖੀ ॥
38. ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥
39. ਮਨਮੁਖਿ ਕੂੜੁ ਵਰਤੈ ਵਰਤਾਰਾ
    ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥
40. ਸਤਿਗੁਰੁ ਵੇਪਰਵਾਹੁ ਸਿਰੰਦਾ ॥
41. ਨਾ ਜਮ ਕਾਣਿ ਨ ਛੰਦਾ ਬੰਦਾ ॥
42. ਜੋ ਤਿਸੁ ਸੇਵੇ ਸੋ ਅਬਿਨਾਸੀ
    ਨਾ ਤਿਸੁ ਕਾਲੁ ਸੰਤਾਈ ਹੇ ॥੧੪॥
43. ਗੁਰ ਮਹਿ ਆਪੁ ਰਖਿਆ ਕਰਤਾਰੇ ॥
44. ਗੁਰਮੁਖਿ ਕੋਟਿ ਅਸੰਖ ਉਧਾਰੇ ॥
45. ਸਰਬ ਜੀਆ ਜਗਜੀਵਨੁ ਦਾਤਾ
    ਨਿਰਭਉ ਮੈਲੁ ਨ ਕਾਈ ਹੇ ॥੧੫॥
46. ਸਗਲੇ ਜਾਚਹਿ ਗੁਰ ਭੰਡਾਰੀ ॥
47. ਆਪਿ ਨਿਰੰਜਨੁ ਅਲਖ ਅਪਾਰੀ ॥
48. ਨਾਨਕੁ ਸਾਚੁ ਕਹੈ ਪ੍ਰਭ ਜਾਚੈ
    ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥

**ਪਦ ਅਰਥ** :—ਆਦਿ—ਹੇ ਸ੍ਰਿਸ਼ਟੀ ਦੇ ਮੂਲ ਪ੍ਰਭੂ। ਜੁਗਾਦੀ—ਹੇ ਜੁਗਾਂ ਦੇ ਆਦਿ ਤੋਂ ਮੌਜੂਦ ਪ੍ਰਭੂ। ਅਪਰ—ਹੇ ਪ੍ਰਭੂ ਜਿਸ ਤੋਂ ਪਰੇ ਕੋਈ ਹੋਰ ਹਸਤੀ ਨਹੀਂ। ਅਪਾਰੇ—ਹੇ ਪ੍ਰਭੂ ਜਿਸ ਦਾ ਪਾਰਲਾ ਬੰਨਾਂ ਨਹੀਂ ਦਿਸਦਾ। ਨਿਰੰਜਨ—ਹੇ ਮਾਇਆ ਦੇ ਪ੍ਰਭਾਵ ਤੋਂ ਪਰੇ ਪ੍ਰਭੂ। ਸਾਚੇ—ਹੇ ਸਦਾ ਥਿਰ। ਜੋਗ ਜੁਗਤਿ—ਜੀਵਾਂ ਨੂੰ ਆਪਣੇ ਨਾਲ ਮਿਲਾਣ ਦੀ ਜੁਗਤਿ। ਵੀਚਾਰੀ—ਹੇ ਵੀਚਾਰ ਵਾਲੇ ਹਰੀ। ਸਾਚੇ ਤਾੜੀ ਲਾਈ ਹੇ—ਹੇ ਆਪਣੇ ਆਪ ਵਿਚ ਸੁਰਤੀ ਜੋੜ ਰਖਣ ਵਾਲੇ ਸਦਾ ਥਿਰ ਪ੍ਰਭੂ।੧।

ਧੁੰਧੂਕਾਰੈ—ਧੁੰਧੂਕਾਰ ਵਿਚ, ਇਕ ਰਸ ਘੁਪ ਹਨੇਰੇ ਵਿਚ, ਉਸ ਅਵਸਥਾ ਵਿਚ ਜਿਸ ਦੀ ਬਾਬਤ ਕੁਝ ਭੀ ਪਤਾ ਨਹੀਂ ਲਗ ਸਕਦਾ। ਸਿਰਜਣਹਾਰੈ—ਸਿਰਜਨਹਾਰ ਨੇ। ਸਚੁ—ਸਦਾ ਥਿਰ ਰਹਿਣ ਵਾਲਾ। ਤਖਤਿ—ਤਖਤ ਉਤੇ।੨।

ਸਤਜੁਗਿ—ਸਤਜੁਗ ਵਿਚ, ਸਤਜੁਗ ਦੇ ਪ੍ਰਭਾਵ ਵਿਚ। ਸਰੀਰਾ—ਸਰੀਰਾਂ ਵਿਚ, ਮਨੁਖਾਂ ਵਿਚ (ਵਰਤੈ)। ਸਤਿ—ਸਦਾ ਥਿਰ ਰਹਿਣ ਵਾਲਾ ਪ੍ਰਭੂ। ਗਹਿਰ—ਡੂੰਘਾ। ਗੰਭੀਰਾ—ਵਡੇ ਜਿਗਰੇ ਵਾਲਾ। ਸਾਚੈ ਹੁਕਮਿ—ਆਪਣੇ ਅਟੱਲ ਹੁਕਮ ਵਿਚ। ਚਲਾਈ ਹੇ—ਜਗਤ ਦੀ ਕਾਰ ਕਲਾਈ ਹੈ।੩।

ਸਤ ਸੰਤੋਖੀ—ਸਤ ਅਤੇ ਸੰਤੋਖ ਦਾ ਮਾਲਕ। ਮਨੇ—ਮੰਨੈ, ਮੰਨਦਾ ਹੈ। ਸੂਰਾ—ਸੂਰਮਾਂ। ਰਜਾਈ—ਰਜ਼ਾ ਦੇ ਮਾਲਕ ਪ੍ਰਭੂ ਦਾ।੪।

ਸਾਚੁ—ਸਦਾ ਥਿਰ ਪ੍ਰਭੂ ਦਾ ਨਾਮ। ਸਭੁ ਕੋਈ—ਹਰੇਕ ਜੀਵ (ਜੋ ਸਤਜੁਗ ਦੇ ਪ੍ਰਭਾਵ ਵਿਚ ਹੈ)। ਸਚਿ—ਸਦਾ ਥਿਰ ਪ੍ਰਭੂ ਵਿਚ। ਮਨਿ—ਮਨ ਵਿਚ। ਮੁਖਿ—ਮੂੰਹ ਵਿਚ। ਭਰਮ ਭਉ ਭੰਜਨੁ—(ਜੀਵਾਂ ਦੀ) ਭਟਕਣਾ ਤੇ ਡਰ ਦੂਰ ਕਰਨ ਵਾਲਾ ਪ੍ਰਭੂ। ਗੁਰਮੁਖਿ—ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ। ਸਖਾਈ—ਮਿੱਤਰ।੫।

ਤ੍ਰੇਤੈ—ਤ੍ਰੇਤੇ ਵਿਚ, ਤ੍ਰੇਤੇ ਦੇ ਪ੍ਰਭਾਵ ਵਿਚ। ਧਰਮ ਕਲਾ—ਧਰਮ ਦੀ ਇਕ ਤਾਕਤ। ਚੂਕੀ—ਮੁੱਕ ਜਾਂਦੀ ਹੈ। ਚਰਣ—ਪੈਰ। ਸੂਕੀ—ਸੂਕਦੀ ਹੈ, ਪ੍ਰਬਲ ਹੋ ਜਾਂਦੀ ਹੈ। ਦੁਬਿਧਾ—ਮੇਰ ਤੇਰ। ਸਾਚੁ—ਸਦਾ ਥਿਰ ਰਹਿਣ ਵਾਲਾ ਪ੍ਰਭੂ ਦਾ ਨਾਮ। ਵਖਾਣੈ—ਸਿਮਰਦਾ ਹੈ। ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਪਚੈ—ਖੁਆਰ ਹੁੰਦਾ ਹੈ। ਅਵਾਈ—ਅਵੈੜਾ ਪਨ ਵਿਚ।੬।

ਕਦੇ—ਕੋਈ ਭੀ ਸਮਾਂ ਹੋਵੇ। ਸੀਝੈ—ਕਾਮਯਾਬ ਹੁੰਦਾ, ਪਰਵਾਨ ਹੁੰਦਾ। ਅੰਤਰੁ—ਅੰਤਰ ਆਤਮਾਂ, ਹਿਰਦਾ। ਰੀਝੈ—ਰੀਝ ਵਿਚ ਆਉਂਦਾ, (ਸਿਮਰਨ ਦੇ) ਉਤਸ਼ਾਹ ਵਿਚ ਆਉਂਦਾ।੭।

ਦੁਆਪੁਰਿ—ਦੁਆਪੁਰ ਵਿਚ, ਦੁਆਪੁਰ ਦੇ ਪ੍ਰਭਾਵ ਵਿਚ। ਹੋਈ—ਹੋ ਜਾਂਦੀ ਹੈ। ਚੀਨੈ—ਪਛਾਣਦਾ ਹੈ। ਦੁਇ—

ਦੇ। ਪਗ—ਪੈਰ। ਧਰਣੀਧਰ—ਧਰਤੀ ਦਾ ਆਸਰਾ। ਤਿਥਾਈ—ਉਥੇ ਹੀ, ਪ੍ਰਭੂ ਦੇ ਚਰਨਾਂ ਵਿਚ ਹੀ।੮।

ਪਰਥਾਇ—ਕਿਸੇ ਗਰਜ਼ ਵਾਸਤੇ। ਬੰਧੇ—ਬੱਝੇ ਹੋਏ। ਮੁਕਤਿ—(ਆਸਾ ਤੇ ਬੰਧਨਾ ਤੋਂ) ਖਲਾਸੀ।੯।

ਮੰਗਾਹੀ—ਮੰਗਦੇ ਹਨ। ਸਲਾਹੀ—ਸਿਫਤ ਸਲਾਹ ਦੀ ਰਾਹੀਂ। ਪਰਪੰਚੁ—ਜਗਤ ਦੀ ਖੇਡ।੧੦।

ਸਚੁ ਕਾਰ—ਸਦਾ ਥਿਰ ਪ੍ਰਭੂ ਦਾ ਸਿਮਰਨ ਰੂਪ ਕਾਰ। ਅਹਿ—ਦਿਨ। ਨਿਸਿ—ਰਾਤ।੧੧।

ਇਕਿ—ਕਈ ਮਨੁੱਖ। ਹਠਿ—ਹਠ ਨਾਲ (ਕੀਤੇ ਕਰਮਾਂ ਦੀ ਰਾਹੀਂ) ਨਿਗ੍ਰਹਿ—ਇੰਦ੍ਰਿਆਂ ਨੂੰ ਰੋਕਣ ਦੇ ਜਤਨ ਨਾਲ। ਅਪਤੀਜ—ਨਾ ਪਤੀਜਣ ਵਾਲਾ ਮਨ।੧੨।

ਇਕ ਕਲ—ਧਰਮ ਦੀ ਇਕੋ ਸ਼ਕਤੀ। ਰਾਖੀ—ਰਹਿ ਜਾਂਦੀ ਹੈ। ਭਾਖੀ—ਦਸੀ, ਸਮਝਾਈ। ਮਨਮੁਖਿ—ਆਪਣੇ ਮਨ ਦੇ ਪਿਛੇ ਚਲਣ ਵਾਲੇ ਬੰਦੇ ਦੇ ਅੰਦਰ। ਕੂੜੁ—ਝੂਠ, ਮਾਇਆ ਦਾ ਮੋਹ। ਕੂੜੁ ਵਰਤੈ ਵਰਤਾਰਾ—ਮਾਇਆ ਦਾ ਮੋਹ ਆਪਣਾ ਜ਼ੋਰ ਪਾਈ ਰਖਦਾ ਹੈ।੧੩।

ਸਿਰੰਦਾ—ਸਿਰਜਨਹਾਰ (ਦਾ ਰੂਪ)। ਕਾਣਿ—ਮੁਥਾਜੀ। ਛੰਦਾ ਬੰਦਾ—ਬੰਦਿਆਂ ਦੀ ਮੁਥਾਜੀ।੧੪।

ਆਪੁ—ਆਪਣਾ ਆਪ। ਕਰਤਾਰੇ—ਕਰਤਾਰਿ, ਕਰਤਾਰ ਨੇ। ਗੁਰਮੁਖਿ—ਗੁਰੂ ਦੀ ਸ਼ਰਣ ਪੈਣ ਵਾਲੇ। ਉਧਾਰੇ—(ਪ੍ਰਮਾਤਮਾਂ) ਉਧਾਰਦਾ ਹੈ।੧੫।

ਜਾਚਹਿ—ਮੰਗਦੇ ਹਨ। ਸਾਚੁ—ਸਦਾ ਥਿਰ ਨਾਮ। ਕਹੈ—ਸਿਮਰਦਾ ਹੈ। ਰਜਾਈ—ਹੇ ਰਜ਼ਾ ਦੇ ਮਾਲਕ ਪ੍ਰਭੂ।੧੬।

**ਅਰਥ :—**

**ਪ੍ਰ**:—ਗੁਰਦੇਵ ਜੀਉ! ਅਸੀਂ ਕਲਜੁਗੀ ਜੀਵ ਮਲੀਨ ਬੁਧੀ ਵਾਲੇ ਹੋਣ ਦੇ ਕਾਰਨ ਉਸ ਸਾਈਂ ਜੀ ਦੇ ਸਨਮੁਖ ਹੋ ਬੇਨਤੀਆਂ ਕਰਨ ਦੀ ਭੀ ਜਾਚ ਨਹੀਂ ਰਖਦੇ, ਸਾਨੂੰ ਕੋਈ ਜੋਦੜੀਆਂ ਕਰਨ ਦੀ ਸੇਧ ਦਿਓ?

1. **ਉ**:—ਹੇ ਭਾਈਓ! ਉਸ ਸਾਈਂ ਜੀ ਦੇ ਸਨਮੁਖ ਹੋ ਇਉਂ ਹੀ ਬੇਨਤੀਆਂ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਸਾਰੀ ਰਚਨਾਂ ਦੇ ਮੂਲ, ਹੇ ਜੁਗਾਂ ਦੇ ਸ਼ੁਰੂ ਤੋਂ ਮੌਜੂਦ ਪ੍ਰਭੂ, ਹੇ ਅਪਰ ਤੇ ਅਪਾਰ ਹਰੀ।
2. ਹੇ ਨਿਰੰਜਨ! ਹੇ ਸਾਡੇ ਖਸਮ।
3. ਹੇ ਸਦਾ ਥਿਰ ਪ੍ਰਭੂ! ਹੇ ਮਿਲਾਪ ਦੀ ਜੁਗਤ ਨੂੰ ਵੀਚਾਰਨ ਵਾਲੇ (ਜਦੋਂ ਤੂੰ ਸੰਸਾਰ ਦੀ ਰਚਨਾ ਨਹੀਂ ਕੀਤੀ ਸੀ), ਤਦੋਂ ਤੂੰ ਆਪਣੇ ਆਪ ਵਿਚ ਸਮਾਧੀ ਲਈ ਹੋਈ ਸੀ।੧।

**ਪ੍ਰ**:—ਗੁਰਦੇਵ ਜੀਉ! ਉਹ ਪ੍ਰਮੇਸ਼ਰ ਇਸ ਜਗਤ ਦੀ ਰਚਨਾਂ ਤੋਂ ਪਹਿਲੇ ਦਸੋ, ਕਿਸ ਰੂਪ ਵਿਚ ਵਰਤ ਰਿਹਾ ਸੀ?

4. **ਉ**:—ਹੇ ਭਾਈਓ! ਜਗਤ ਦੀ ਰਚਨਾਂ ਤੋਂ ਪਹਿਲੇ ਉਸ ਸਿਰਜਨਹਾਰ ਨੇ ਅਨੇਕਾਂ ਹੀ ਜੁਗ ਉਸ ਅਵਸਥਾ ਵਿਚ ਸਮਾਧੀ ਲਾਈ ਰਖੀ ਜਿਸ
5. ਦੀ ਬਾਬਤ ਕੁਝ ਪਤਾ ਹੀ ਨਹੀਂ ਲਗ ਸਕਦਾ, ਭਾਵ ਸ੍ਰਿਸ਼ਟੀ ਬਣਨ ਤੋਂ ਪਹਿਲੋਂ, ਕਈ ਜੁਗਾਂ ਤੀਕ ਹਨੇਰਾ ਹੀ ਹਨੇਰਾ ਸੀ, ਉਸ ਵਕਤ ਹਰੀ ਨਿਰਗੁਣ ਰੂਪ ਵਿਚ ਆਪਣੇ ਆਪ ਵਿਚ ਹੀ ਸਮਾਧੀ ਲਾਈ ਬੈਠਾ ਸੀ।
6. ਹੇ ਭਾਈ! ਉਸ ਸਿਰਜਨਹਾਰ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ, ਉਸ ਦੀ ਵਡਿਆਈ ਸਦਾ ਕਾਇਮ ਰਹਿਣ ਵਾਲੀ ਹੈ, ਉਹ ਵਡਿਆਈ ਦਾ ਮਾਲਕ ਸਦਾ ਟਿਕੇ ਰਹਿਣ ਵਾਲੇ ਤਖਤ ਉਤੇ ਸਦਾ ਹੀ ਬੈਠਾ ਹੋਇਆ ਹੈ।੨।

**ਪ੍ਰ**: ਸ੍ਰੀ ਜੀਉ, ਫਿਰ ਇਸ ਜਗਤ ਦੀ ਰਚਨਾਂ ਕਿਵੇਂ ਅਰੰਭ ਹੋਈ?

7. **ਉ**:—ਹੇ ਭਾਈਓ! ਫਿਰ ਉਸ ਨੇ ਆਪਣੇ ਸਰਗੁਣ ਰੂਪ ਵਿਚ ਜੁਗਾਂ ਦੀ ਅਰੰਭਤਾ ਕੀਤੀ (ਅਰੰਭਤਾ ਵਿਚ) ਸਤਿਜੁਗ ਤੋਂ ਅਰੰਭਤਾ ਹੋਈ, ਉਸ ਸਮੇਂ ਦੇ ਭਾਵ ਇਸ ਸਤਿਜੁਗ ਵਿਚ ਸਰੀਰਾਂ (ਮਨੁੱਖਾਂ) ਅੰਦਰ ਸਤ ਸੰਤੋਖ ਵਰਤਦਾ ਸੀ, ਭਾਵ ਸਤਿ ਸੰਤੋਖ ਦੀ ਬਹੁਲਤਾ ਸੀ।
8. ਹੇ ਭਾਈ! ਉਹ ਸਦਾ ਥਿਰ ਰਹਿਣ ਵਾਲਾ, ਡੂੰਘਾ ਤੇ ਵਡੇ ਜਿਗਰੇ ਵਾਲਾ ਪ੍ਰਭੂ (ਹਰ ਥਾਂ) ਹੀ ਵਿਆਪਕ ਹੋ ਰਿਹਾ ਸੀ।
9. ਹੇ ਪਿਆਰੇ! ਉਹ ਸਦਾ ਥਿਰ ਰਹਿਣ ਵਾਲਾ ਮਾਲਕ (ਸਭ ਜੀਵਾਂ ਦੀ) ਸਹੀ ਪਰਖ ਕਰਦਾ ਹੈ, ਉਹ ਸ੍ਰਿਸ਼ਟੀ ਦੀ ਕਾਰ ਨੂੰ ਭੀ ਆਪਣੇ ਅਟੱਲ ਹੁਕਮ ਵਿਚ ਚਲਾ ਰਿਹਾ ਹੈ।੩।

**ਪ੍ਰ**:—ਸ੍ਰੀ ਜੀਉ! ਇਹ ਸਤ ਸੰਤੋਖ ਆਦਿਕ ਗੁਣ ਕਿਸ ਦੇ ਹਿਰਦੇ ਅੰਦਰ ਵਸ ਸਕਦੇ ਹਨ?

10. **ਉ**:—ਹੇ ਭਾਈ! ਜਿਨ੍ਹਾਂ ਨੂੰ ਪੂਰੇ ਗੁਰੂ ਦਾ ਮਿਲਾਪ ਹੋ ਜਾਏ, ਉਨ੍ਹਾਂ ਦੇ ਅੰਦਰ ਹੀ ਸਤ ਸੰਤੋਖ ਆਦੀ ਗੁਣ ਉਪਜਦੇ ਹਨ।
11. ਜੋ ਗੁਰੂ ਦੇ ਹੁਕਮ ਅਨੁਸਾਰ ਸ਼ਬਦ ਦੀ ਕਮਾਈ ਕਰਦਾ ਹੈ, ਮਾਨੋ ਉਹੀ ਸੂਰਮਾਂ ਬਹਾਦਰ ਹੈ। (ਉਸ ਨੂੰ ਵਿਕਾਰ ਜਿੱਤ ਨਹੀਂ ਸਕਦੇ)।
12. ਉਹੀ ਮਨੁੱਖ ਸਦਾ ਥਿਰ ਪ੍ਰਭੂ ਦੀ ਹਜ਼ੂਰੀ ਵਿਚ ਸਦਾ ਲਈ ਨਿਵਾਸ ਪ੍ਰਾਪਤ ਕਰ ਲੈਂਦਾ ਹੈ ਅਤੇ ਉਸੇ ਰਜ਼ਾ ਦੇ ਮਾਲਕ ਪ੍ਰਭੂ ਦਾ ਹੁਕਮ ਮੰਨਦਾ ਹੈ।੪।

**ਪ੍ਰ**—ਸ੍ਰੀ ਜੀਉ! ਇਹ ਤਾਂ ਅਸੀਂ ਆਪ ਹੀ ਸੁਣਦੇ ਆ ਰਹੇ ਹਾਂ ਕਿ ਸਤਿਜੁਗ ਵਿਚ ਸਾਰੇ ਹੀ ਬੰਦੇ ਸੱਚ ਬੋਲਣ ਵਾਲੇ ਹੋਇਆ ਕਰਦੇ ਸਨ, ਸੋ ਇਹ ਤਾਂ ਇਕ ਬੀਤ ਚੁਕੇ ਸਮੇਂ ਦੀ ਵਾਰਤਾ ਹੈ, ਪਰ, ਇਸ ਵਰਤਮਾਨ ਸਮੇਂ ਅੰਦਰ ਜੋ ਮਨੁੱਖ ਸਿਮਰਨ ਕਰਦਾ ਹੈ, ਉਸ ਬਾਰੇ ਆਪ ਜੀ ਆਪਣੇ ਕੀ ਵੀਚਾਰ ਰਖਦੇ ਹੋ?

13. **ਉ**:—ਹੇ ਭਾਈ! ਸੁਣੋ, ਜਿਹੜਾ ਬੰਦਾ (ਇਸ ਵਰਤਮਾਨ

ਸ਼ਮੇਂ ਵਿਚ ਉਸ) ਸਦਾ ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ, ਉਹ (ਤਾਂ) ਮਾਨੋ (ਬੰਦਾ) ਸਤਜੁਗ ਵਿਚ ਹੈ।

14. ਹੇ ਪਿਆਰੇ! ਉਹ ਤਾਂ ਸਦਾ ਥਿਰ ਪ੍ਰਭੂ ਦੀ ਯਾਦ ਵਿਚ ਟਿਕਿਆ ਹੋਇਆ ਹੀ ਜਗਤ ਦੀ (ਸਾਰੀ) ਕਾਰ ਕਰਦਾ ਹੈ, ਉਸ ਨੂੰ ਹਰ ਥਾਂ ਸਦਾ ਹੀ ਪ੍ਰਭੂ ਦਿਸਦਾ ਹੈ।

15. ਹੇ ਭਾਈ! ਉਸ ਦੇ ਮਨ ਵਿਚ ਉਸ ਦੇ ਮੂੰਹ ਵਿਚ ਸਦਾ ਥਿਰ ਪ੍ਰਭੂ (ਦੀ ਯਾਦ ਹੀ) ਵਸਦੀ ਹੈ, ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਭਟਕਣਾ ਤੇ ਸਹਿਮ ਦੂਰ ਕਰਨ ਵਾਲਾ ਸਦਾ ਥਿਰ ਪ੍ਰਭੂ ਉਸ ਦਾ ਸਦਾ ਦਾ ਸਾਥੀ ਬਣ ਜਾਂਦਾ ਹੈ।੫।

ਪ੍ਰ:—ਸ੍ਰੀ ਜੀਉ! ਇਹ ਭੀ ਸੀਨੇ-ਬ-ਸੀਨੇ ਸੁਣਦੇ ਆ ਰਹੇ ਹਾਂ ਕਿ, ਤ੍ਰੇਤੇ ਵਿਚ ਧਰਮ ਰੂਪ ਧਵਲ ਦੇ ਚਾਰ ਪੈਰਾਂ (ਸਤ, ਤਪ, ਦਾਨ, ਸੌਚ) ਵਿਚੋਂ ਇਕ ਦੂਰ ਹੋ ਗਿਆ, ਧਰਮ ਦੀ ਇਕ ਕਲਾ (ਸ਼ਕਤੀ) ਦੂਰ ਹੋ ਗਈ, ਪਰ ਇਸ ਬਾਰੇ ਆਪ ਜੀ ਕੀ ਕਹਿਣਾ ਚਾਹੋਗੇ?

16, ਉ:—ਹੇ ਪਿਆਰੇ! ਸੁਣੋ, ਜਿਸ ਮਨੁੱਖ ਦੇ ਅੰਦਰੋਂ ਧਰਮ ਦੀ ਇਕ ਤਾਕਤ ਮੁੱਕ ਜਾਂਦੀ ਹੈ।

17. ਅਤੇ ਜਿਸ ਦੇ ਅੰਦਰ ਧਰਮ ਦੇ ਤਿੰਨ ਪੈਰ ਰਹਿ ਜਾਂਦੇ ਹਨ ਤੇ ਮੇਰ ਤੇਰ ਜ਼ੋਰ ਪਾ ਲੈਂਦੀ ਹੈ ਉਹ ਮਾਨੋਂ, ਤ੍ਰੇਤੇ ਜੁਗ ਵਿਚ ਵਸ ਰਿਹਾ ਹੈ।

18. ਉਹ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਬੰਦਾ (ਮੇਰ ਤੇਰ ਦੇ) ਅਵੈੜ ਪਨ ਵਿਚ ਖੁਆਰ ਹੁੰਦਾ ਹੈ, ਪਰ ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਸਦਾ ਥਿਰ ਪ੍ਰਭੂ ਦਾ ਸਿਮਰਨ ਕਰਦਾ ਹੈ, (ਤੇ ਉਹ ਮਾਨੋਂ ਸਤ ਜੁਗ ਵਿਚ ਹੈ)।੬।

ਪ੍ਰ:—ਸ੍ਰੀ ਜੀਉ! ਕੀ ਮਨਮੁਖ ਨੂੰ ਰੱਬੀ ਦਰਬਾਰ ਵਿਚ ਭੀ ਕੋਈ ਸਜ਼ਾ ਮਿਲਦੀ ਹੈ?

19. ਉ:—ਹੇ ਭਾਈ! ਆਪਣੇ ਮਨ ਦੇ ਪਿਛੇ ਤੁਰਨ ਵਾਲਾ ਬੰਦਾ ਕਦੇ ਭੀ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਨਹੀਂ ਪਾਂਦਾ ਕਾਮਯਾਬ ਨਹੀਂ ਹੁੰਦਾ।

20. (ਕਿਉਂਕਿ) ਉਸ ਦਾ ਅੰਤਰ ਆਤਮਾਂ ਕਦੇ ਭੀ (ਸਿਮਰਨ ਦੇ) ਉਤਸ਼ਾਹ ਵਿਚ ਨਹੀਂ ਆਉਂਦਾ, ਹਿਰਦਾ ਕਦੇ ਪ੍ਰਸੰਨ ਨਹੀਂ ਹੁੰਦਾ।

21. ਹੇ ਭਾਈ! ਅਜਿਹੇ ਬੰਦੇ ਆਪਣੇ ਮਨ ਦੀਆਂ ਵਾਸ਼ਨਾਂ ਵਿਚ ਬੱਝੇ ਹੋਏ ਜਗਤ ਵਿਚ ਆਉਂਦੇ ਹਨ ਤੇ ਬੱਝੇ ਹੋਏ ਹੀ ਇਥੋਂ ਚਲੇ ਜਾਂਦੇ ਹਨ, ਉਨ੍ਹਾਂ ਨੂੰ (ਸਹੀ ਜੀਵਨ ਮਾਰਗ ਦੀ) ਕੋਈ ਸੂਝ ਨਹੀਂ ਹੁੰਦੀ।੭।

ਪ੍ਰ:—ਸ੍ਰੀ ਜੀਉ! ਇਹ ਭੀ ਸੁਣਦੇ ਹਾਂ ਕਿ ਦੁਆਪਰ ਵਿਚ ਦਇਆ ਦੀ ਇਕ ਹੋਰ ਕਲੇ ਦੇ ਚਲੇ ਜਾਣ ਨਾਲ ਧਰਮ ਦੀ ਸ਼ਕਤੀ ਅੱਧੀ ਰਹਿ ਗਈ? ਇਸ ਸਬੰਧੀ ਆਪ ਜੀ ਕੀ ਵੀਚਾਰ ਰਖਦੇ ਹੋ?

22. ਉ:—ਹੇ ਭਾਈਓ! ਇਊਂ ਹੀ ਸਮਝੋ, ਜਿਨ੍ਹਾਂ ਬੰਦਿਆਂ ਦੇ ਅੰਦਰ ਦਇਆ ਅੱਧੀ ਰਹਿ ਗਈ (ਭਾਵ ਦਇਆ ਦਾ ਪ੍ਰਭਾਵ ਕਮਜ਼ੋਰ ਹੋ ਗਿਆ)।

23. ਪਰ ਜਿਹੜਾ ਕੋਈ ਵਿਰਲਾ ਬੰਦਾ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਜੀਵਨ ਦੇ ਸਹੀ ਰਾਹ ਨੂੰ ਪਛਾਣਦਾ ਹੈ।

24. ਹੇ ਭਾਈਓ! ਜਿਨ੍ਹਾਂ ਦੇ ਹਿਰਦੇ ਵਿਚ ਧਰਤੀ ਦਾ ਆਸਰਾ ਧਰਮ ਸਿਰਫ ਦੋ ਪੈਰ ਟਿਕਾਂਦਾ ਹੈ, (ਭਾਵ ਜਿਨ੍ਹਾਂ ਦੇ ਅੰਦਰ ਸੁਰੀ ਸੰਪਤਾ ਤੇ ਅਸੁਰੀ ਸੰਪਤਾ ਇਕੋ ਜਿਹੀ ਹੋ ਗਈ) ਉਹ ਮਾਨੋ, ਦੁਆਪਰ ਵਿਚ ਵਸਦੇ ਹਨ, ਪਰ, (ਹੇ ਪਿਆਰੇ) ਜਿਹੜਾ ਕੋਈ ਵਿਰਲਾ ਬੰਦਾ ਗੁਰੂ ਦੀ ਸ਼ਰਨ ਪੈਂਦਾ ਹੈ ਉਹ ਜੀਵਨ ਦੇ ਸਹੀ ਰਾਹ ਨੂੰ ਪਛਾਣਦਾ ਹੈ, ਉਹ ਉਸੇ ਆਤਮਕ ਅਵਸਥਾ ਵਿਚ ਟਿਕਿਆ ਰਹਿੰਦਾ ਹੈ, ਜਿਥੇ ਸਦਾ ਥਿਰ ਪ੍ਰਭੂ ਉਸ ਦੇ ਅੰਦਰ ਪ੍ਰਤੱਖ ਵਸਦਾ ਹੈ।੮।

ਪ੍ਰ:—ਗੁਰਦੇਵ ਜੀਉ! ਵੇਖਦੇ ਹਾਂ ਕਿ ਕਈ ਰਾਜੇ ਲੋਕ ਹਜ਼ਾਰਾਂ ਰੁਪਏ ਖਰਚ ਕਰ ਕੇ ਧਰਮ ਦੇ ਕਈ ਕਰਮ, ਪੁੰਨ ਦਾਨ ਆਦਿਕ ਕਰ ਕੇ, ਲੋਕਾਂ ਵਿਚ ਆਪਣੀ ਬੜੀ ਹੀ ਸੋਭਾ ਕਰਵਾ ਲੈਂਦੇ ਹਨ, ਕੀ ਆਖਰ ਨੂੰ ਇਨ੍ਹਾਂ ਨੂੰ ਆਤਮਕ ਅਨੰਦ ਭੀ ਮਿਲੇਗਾ?

25-26.—ਹੇ ਭਾਈ! ਇਹ ਰਾਜੇ ਲੋਕ ਕਿਸੇ ਗਰਜ਼ ਦੀ ਖਾਤਰ ਧਰਮ ਕਮਾਂਦੇ ਹਨ ਕਿਸੇ ਕੰਮ ਦੀ ਪੂਰਤੀ ਲਈ ਹੀ ਇਨ੍ਹਾਂ ਦਾ ਦਾਨ ਪੁੰਨ ਹੁੰਦਾ ਹੈ, ਇਹ (ਸਭੋ ਕੁਝ ਉਸ ਲੱਕ ਟੁੱਟੀ ਦਇਆ ਦੇ ਕਾਰਨ ਹੀ ਕਰਦੇ ਹਨ, ਉਹ ਇਸ ਤਰ੍ਹਾਂ ਲੋਕ ਤੇ ਪ੍ਰਲੋਕ ਦੋਹਾਂ ਦੇ ਸੁਖ ਹੀ ਭਾਲਦੇ ਹਨ)।

27. ਹੇ ਭਾਈਓ! ਇਹ ਲੋਕ (ਦਾਨ ਪੁੰਨ ਆਦਿਕ ਦੇ) ਕਰਮ ਕਰਕੇ ਥੱਕ ਜਾਂਦੇ ਹਨ, ਪ੍ਰਮਾਤਮਾਂ ਦਾ ਨਾਮ ਸਿਮਰਨ ਤੋਂ ਬਿਨਾ (ਦੁਨੀਆਂ ਦੇ ਸੁਖਾਂ ਦੀਆਂ ਆਸਾਂ ਤੋਂ) ਉਨ੍ਹਾਂ ਨੂੰ ਖਲਾਸੀ ਨਹੀਂ ਮਿਲਦੀ, (ਇਸ ਵਾਸਤੇ ਆਤਮਕ ਅਨੰਦ ਭੀ ਨਹੀਂ ਮਿਲਦਾ)।੯।

ਪ੍ਰ:—ਗੁਰਦੇਵ ਜੀਉ! ਜਦੋਂ ਕਿ, ਰਸਮੀਆਂ ਕਰਮ ਧਰਮ ਕਰਕੇ ਮੁਕਤਿ ਨਹੀਂ ਮਿਲਦੀ ਤਾਂ ਇਹ ਮਨੁੱਖ ਇਨ੍ਹਾਂ ਦਾ ਤਿਆਗ ਕਿਉਂ ਨਹੀਂ ਕਰ ਦੇਂਦੇ?

28. ਉ:—ਹੇ ਭਾਈਓ! ਅਸਲ ਵਿਚ ਇਨ੍ਹਾਂ ਜੀਵਾਂ ਦੇ ਭੀ ਕੋਈ ਵਸ ਦੀ ਗਲ ਨਹੀਂ ਹੈ, ਕਿਉਂਕਿ, ਸਿਰਜਨਹਾਰ ਨੇ ਇਹ ਜਗਤ ਰਚਨਾ ਕਰ ਕੇ ਜੀਵਾਂ ਨੂੰ ਅਜਬ ਹੀ ਭੁਲੇਖੇ ਵਿਚ ਪਾਇਆ ਹੋਇਆ ਹੈ ਕਿ, ਦਾਨ ਪੁੰਨ ਤੀਰਥ ਆਦਿਕ ਕਰਮ ਕਰ ਕੇ ਮੁਕਤੀ ਮੰਗਦੇ ਹਨ।

29. ਪਰ, ਹੇ ਪਿਆਰੇ! ਮੁਕਤੀ ਦੇਣ ਵਾਲਾ ਨਾਮ ਪਦਾਰਥ ਤਾਂ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਸਿਫਤ ਸਲਾਹ ਕੀਤਿਆਂ ਹੀ ਮਿਲਦਾ ਹੈ।

30. ਹੇ ਭਾਈ ! ਇਹ ਪੱਕੀ ਗਲ ਹੈ ਕਿ, ਸਮੇਂ ਦਾ ਨਾਮ ਚਾਹੇ ਸਤਜੁਗ ਰਖ ਲਵੋ, ਚਾਹੇ ਤ੍ਰੇਤਾ ਤੇ ਚਾਹੇ ਦੁਆਪੁਰ ਗੁਰੂ ਦੇ ਸ਼ਬਦ ਤੋਂ ਬਿਨਾ ਮੁਕਤੀ ਨਹੀਂ ਮਿਲ ਸਕਦੀ, ਭਾਵੇਂ ਕੋਈ ਇਸ ਜਗ ਨੂੰ ਕਿਤਨਾ ਹੀ ਭੁਲੇਖੇ ਵਿਚ ਪਾਈ ਰਖਣ ਦਾ ਛਲ਼ ਛਲ ਕਿਉਂ ਨਾ ਕਰਦਾ ਰਵੇ) ।੧੦।

ਪ੍ਰ:—ਕਿਉਂ ਜੀ ! ਕੀ ਪਿਛਲੇ ਜੁਗਾਂ ਵਿਚ ਕਰਮ ਧਰਮ ਕਰਨ ਵਾਲੇ ਲੋਕ ਇਸ ਮਾਇਆ ਦੇ ਮੋਹ ਤੋਂ ਛੁਟਕਾਰਾ ਨਹੀਂ ਪਾ ਸਕੇ ?

31. ਉ:—ਹੇ ਪਿਆਰੇ ! ਸਮਾਂ ਭਾਵੇਂ ਕੋਈ ਭੀ ਹੋਵੇ, ਪਰ, ਇਸ ਮਾਇਆ ਦੀ ਮਮਤਾ, ਅਪਣਤ ਛਡੀ ਨਹੀਂ ਜਾ ਸਕਦੀ ।

32. ਪਰ ਹਾਂ, ਹੇ ਭਾਈ ! ਸਿਰਫ ਉਹੀ ਬੰਦੇ ਇਸ (ਮਮਤਾ ਦੇ ਪੰਜੇ ਵਿਚੋਂ ਖਲਾਸੀ ਪਾਂਦੇ ਹਨ, ਜਿਹੜੇ ਸਦਾ ਥਿਰ ਪ੍ਰਭੂ ਦੇ ਸਿਮਰਨ ਦੀ ਰਾਹੀਂ ਕਾਰ ਕਰਦੇ ਹਨ ।

33. ਜਿਹੜੇ ਦਿਨੇ ਰਾਤ ਪ੍ਰਮਾਤਮਾਂ ਦੀ ਭਗਤੀ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ, ਜਿਹੜੇ ਉਸਦੇ ਗੁਣਾਂ ਦੀ ਵੀਚਾਰ ਕਰਦੇ ਰਹਿੰਦੇ ਹਨ ਤੇ (ਇਸ ਤਰ੍ਹਾਂ) ਜਿਨ੍ਹਾਂ ਦੀ ਪ੍ਰੀਤ ਮਾਲਕ ਪ੍ਰਭੂ ਨਾਲ ਬਣੀ ਰਹਿੰਦੀ ਹੈ ।੧੧।

34. ਹੇ ਪ੍ਰਭੂ ! ਅਨੇਕਾਂ ਹੀ ਅਜਿਹੇ ਬੰਦੇ ਹਨ, ਜੋ ਜਪ ਕਰਦੇ ਹਨ, ਤਪ ਤਾਪਦੇ ਹਨ: ਤੀਰਥਾਂ ਤੇ ਜਾਂਦੇ ਹਨ, (ਤੇ ਇਸ ਤਰ੍ਹਾਂ, ਉਹ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਇੱਜ਼ਤ ਹਾਸਲ ਕਰਨੀ ਚਾਹੁੰਦੇ ਹਨ) ।

35. ਪਰ, ਹੇ ਪ੍ਰਭੂ ਉਨ੍ਹਾਂ ਦੇ ਭੀ ਕੀ ਵਸ ਹੈ ? ਜਿਵੇਂ ਤੇਰੀ ਰਜ਼ਾ ਹੈ, ਤੂੰ ਉਨ੍ਹਾਂ ਨੂੰ ਇਸ ਰਾਹੇ ਤੋਰ ਰਿਹਾ ਹੈਂ ।

36. ਉਹ ਵਿਚਾਰੇ ਨਹੀਂ ਸਮਝਦੇ ਕਿ ਧੱਕੇ ਨਾਲ ਇੰਦ੍ਰਿਆਂ ਨੂੰ ਵਸ ਕਰਨ ਦਾ ਜਤਨ ਕੀਤਿਆਂ ਇਹ ਕਦੇ ਨਾ ਪਤੀਜਣ ਵਾਲਾ ਮਨ ਤੇਰੇ ਨਾਮ ਰਸ ਵਿਚ ਗਿੱਝ ਨਹੀਂ ਸਕਦਾ । ਗੁਰੂ ਦੀ ਸ਼ਰਨ ਤੋਂ ਬਿਨਾ ਕਿਸੇ ਨੇ ਕਦੇ ਪ੍ਰਭੂ ਦੀ ਹਜ਼ੂਰੀ ਵਿਚ ਇੱਜ਼ਤ ਨਹੀਂ ਪ੍ਰਾਪਤ ਕੀਤੀ (ਸਮੇਂ ਤੇ ਜੁਗ ਦਾ ਨਾਮ ਚਾਹੇ ਕੁਝ ਪਿਆ ਹੋਵੇ) ।੧੨।

ਪ੍ਰ:—ਗੁਰਦੇਵ ਜੀਉ ! ਇਹ ਭੀ ਸੁਣਿਆਂ ਜਾ ਰਿਹਾ ਹੈ ਕਿ ਕਲਜੁਗ ਵਿਚ ਧਰਮ ਦੀ ਇਕੋ ਹੀ ਸ਼ਕਤੀ ਰਹਿ ਗਈ ਹੈ, ਇਸ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

37. ਉ:—ਹੇ ਭਾਈਓ ! ਸੁਣੋ, ਜੇ ਧਰਮ ਸਤਿਆ ਦੇ ਚਾਰ ਹਿਸੇ ਕਰ ਦਿਤੇ ਜਾਣ ਤੇ ਜੇ ਕਿਸੇ ਮਨੁੱਖ ਦੇ ਅੰਦਰ ਧਰਮ ਦੀ ਇਕੋ ਸਤਿਆ ਰਹਿ ਜਾਏ, ਤਾਂ ਉਹ ਮਨੁੱਖ ਮਾਨੋ ਕਲਜੁਗ ਵਿਚ ਵਸਦਾ ਹੈ ।

38. ਪਰ, ਹੇ ਭਾਈ ! ਪੂਰੇ ਗੁਰੂ ਤੋਂ ਬਿਨਾ ਕਦੇ ਕਿਸੇ ਨੇ ਇਹ ਗਲ ਨਹੀਂ ਸਮਝਾਈ ।

39. ਹੇ ਪਿਆਰੇ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਉਸ ਮਨੁੱਖ ਦੇ ਅੰਦਰ ਮਾਇਆ ਦਾ ਮੋਹ ਹੀ ਆਪਣਾ ਜ਼ੋਰ ਪਾਈ ਰਖਦਾ ਹੈ, (ਉਸ ਦੇ ਅੰਦਰ ਸਦਾ ਮਾਇਆ ਦੀ ਭਟਕਣਾ ਬਣੀ ਰਹਿੰਦੀ ਹੈ) ਸਤਿਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਉਸ ਦੀ ਇਹ ਭਟਕਣਾ ਦੂਰ ਨਹੀਂ ਹੁੰਦੀ ।੧੩।

40. ਹੇ ਭਾਈਓ ! ਸਤਿਗੁਰੂ ਸਿਰਜਨਹਾਰ ਦਾ ਰੂਪ ਹੈ, ਗੁਰੂ ਦੁਨੀਆਂ ਦੀਆਂ ਗਰਜਾਂ ਤੋਂ ਬਹੁਤ ਉਚਾ ਹੈ ।

41. ਗੁਰੂ ਨੂੰ ਜਮ ਦਾ ਡਰ ਨਹੀਂ, ਗੁਰੂ ਨੂੰ ਦੁਨੀਆਂ ਦੇ ਬੰਦਿਆਂ ਦੀ ਮੁਥਾਜੀ ਨਹੀਂ ।

42. ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਦਸੀ ਸੇਵਾ ਕਰਦਾ ਹੈ ਉਹ ਨਾਸ ਰਹਿਤ ਹੋ ਜਾਂਦਾ ਹੈ, ਉਸ ਨੂੰ ਕਦੇ ਆਤਮਕ ਮੌਤ ਨਹੀਂ ਆਉਂਦੀ । ਮੌਤ ਦਾ ਡਰ ਉਸ ਨੂੰ ਕਦੇ ਭੀ ਨਹੀਂ ਸਤਾਉਂਦਾ ।੧੪।

43. ਹੇ ਭਾਈ ! ਕਰਤਾਰ ਨੇ ਆਪਣਾ ਆਪ ਗੁਰੂ ਵਿਚ ਲੁਕਾ ਰਖਿਆ ਹੈ ।

44. ਹੇ ਪਿਆਰੇ ! ਉਹ ਕਰਤਾਰ ਗੁਰੂ ਦੀ ਰਾਹੀਂ ਕ੍ਰੋੜਾਂ ਤੇ ਅਸੰਖਾਂ ਜੀਵਾਂ ਨੂੰ ਸੰਸਾਰ ਸਮੁੰਦਰ ਵਿਚ ਡੁੱਬਣੋਂ ਬਚਾ ਲੈਂਦਾ ਹੈ ।

45. ਹੇ ਪਿਆਰੇ ! ਉਹ ਜਗਤ ਦੀ ਜ਼ਿੰਦਗੀ ਦਾ ਆਸਰਾ ਹੈ; ਉਹ ਸਭ ਜੀਵਾਂ ਨੂੰ ਦਾਤਾਂ ਦੇਂਦਾ ਹੈ, ਉਸ ਨੂੰ ਕਿਸੇ ਦਾ ਡਰ ਨਹੀਂ ਅਤੇ ਉਸ ਨੂੰ (ਮਾਇਆ ਮੋਹ ਆਦਿਕ) ਦੀ ਕੋਈ ਮੈਲ ਨਹੀਂ ਲਗ ਸਕਦੀ ।੧੫।

46. ਹੇ ਭਾਈ ! ਸਾਰੇ ਜੀਵ ਗੁਰੂ ਦੇ ਖਜਾਨੇ ਵਿਚੋਂ (ਉਸ ਗੁਰੂ ਦਾ ਨਾਮ) ਮੰਗਦੇ ਹਨ ।

47. ਜੋ ਆਪ ਮਾਇਆ ਦੇ ਪ੍ਰਭਾਵ ਤੋਂ ਉਤਾਹਾਂ ਹੈ, ਜੋ ਅਲੱਖ ਹੈ ਅਤੇ ਬੇਅੰਤ ਹੈ ।

ਪ੍ਰ:—ਗੁਰਦੇਵ ਜੀਉ ! ਆਖਰ, ਉਸ ਸਾਈਂ ਦੇ ਦਰੋਂ ਆਪ ਦੀ ਮੰਗ ਕੀ ਹੈ ?

48. ਉ:—ਕਹਿੰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਮੇਰੀ ਤਾਂ ਇਹੋ ਹੀ ਇਕ ਮੰਗ ਹੈ ਕਿ, ਹੇ ਰਜ਼ਾ ਦੇ ਮਾਲਕ ਪ੍ਰਭੂ ! ਮੈਂ (ਭੀ ਗੁਰੂ ਦੇ ਦਰ ਤੇ ਪੈ ਕੇ) ਤੇਰਾ ਸਦਾ ਨਾਮ ਸਿਮਰਦਾ ਹਾਂ, ਤੇ ਮੰਗਦਾ ਹਾਂ ਕਿ, ਮੈਨੂੰ ਆਪਣੇ ਸਦਾ ਥਿਰ ਰਹਿਣ ਵਾਲੇ ਨਾਮ ਦੀ ਦਾਤ ਬਖਸ਼ੋ ।੧੬।੪।

**ਭਾਵਾਰਥ** :—ਹਰ ਇਕ ਜੁਗ ਵਿਚ ਜਿਵੇਂ ਲੋਕਾਂ ਦੀ ਧਾਰਮਕ ਬ੍ਰਿਤੀ ਬਦਲਦੀ ਆਈ ਹੈ, ਉਸ ਦਾ ਜ਼ਿਕਰ ਕਰ ਕੇ ਦਸਦੇ ਹਨ, ਕਿ ਧਰਮ ਨੂੰ ਵਿਰਲੇ ਲੋਕ ਹੀ ਪਛਾਣਦੇ ਹਨ, ਉਹ ਭੀ ਗੁਰੂ ਦੇ ਰਾਹੀਂ । ਮੁਖ ਭਾਵ ਹੈ ਕਿ, ਜੁਗ ਸਮਾਂ ਭਾਵੇਂ ਕੋਈ ਭੀ ਹੋਵੇ, ਪਰ, ਵਿਸ਼ੇਸ਼ਤਾ ਨਾਮ ਸਿਮਰਨ ਕਰਦੇ ਰਹਿਣ ਵਿਚ ਹੈ ।

ਮਾਰੂ ਮਹਲਾ ੧ ॥

1. ਸਾਚੈ ਮੇਲੇ ਸਬਦਿ ਮਿਲਾਏ ॥
2. ਜਾ ਤਿਸੁ ਭਾਣਾ ਸਹਜਿ ਸਮਾਏ ॥
3. ਤ੍ਰਿਭਵਣ ਜੋਤਿ ਧਰੀ ਪਰਮੇਸਰਿ
ਅਵਰੁ ਨ ਦੂਜਾ ਭਾਈ ਹੇ ॥੧॥
4. ਜਿਸ ਕੇ ਚਾਕਰ ਤਿਸ ਕੀ ਸੇਵਾ ॥
5. ਸਬਦਿ ਪਤੀਜੈ ਅਲਖ ਅਭੇਵਾ ॥
6. ਭਗਤਾ ਕਾ ਗੁਣਕਾਰੀ ਕਰਤਾ
ਬਖਸਿ ਲਏ ਵਡਿਆਈ ਹੇ ॥੨॥
7. ਦੇਦੇ ਤੋਟਿ ਨ ਆਵੈ ਸਾਚੇ ॥
8. ਲੈ ਲੈ ਮੁਕਰਿ ਪਉਦੇ ਕਾਚੇ ॥
9. ਮੂਲੁ ਨ ਬੂਝਹਿ ਸਾਚਿ ਨ ਰੀਝਹਿ
ਦੂਜੈ ਭਰਮਿ ਭੁਲਾਈ ਹੇ ॥੩॥
10. ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥
11. ਸਾਚੇ ਕੀ ਲਿਵ ਗੁਰਮਤਿ ਜਾਤੀ ॥
12. ਮਨਮੁਖ ਸੋਇ ਰਹੇ ਸੇ ਲੂਟੇ
ਗੁਰਮੁਖਿ ਸਾਬਤੁ ਭਾਈ ਹੇ ॥੪॥
13. ਕੂੜੇ ਆਵੈ ਕੂੜੇ ਜਾਵੈ ॥
14. ਕੂੜੇ ਰਾਤੀ ਕੂੜੁ ਕਮਾਵੈ ॥
15. ਸਬਦਿ ਮਿਲੇ ਸੇ ਦਰਗਹ ਪੈਧੇ
ਗੁਰਮੁਖਿ ਸੁਰਤਿ ਸਮਾਈ ਹੇ ॥੫॥
16. ਕੂੜਿ ਮੁਠੀ ਠਗੀ ਠਗ ਵਾੜੀ ॥
17. ਜਿਉ ਵਾੜੀ ਓਜਾੜਿ ਉਜਾੜੀ ॥
18. ਨਾਮ ਬਿਨਾ ਕਿਛੁ ਸਾਦਿ ਨ ਲਾਗੈ
ਹਰਿ ਬਿਸਰਿਐ ਦੁਖੁ ਪਾਈ ਹੇ ॥੬॥
19. ਭੋਜਨੁ ਸਾਚੁ ਮਿਲੈ ਆਘਾਈ ॥
20. ਨਾਮ ਰਤਨੁ ਸਾਚੀ ਵਡਿਆਈ ॥
21. ਚੀਨੈ ਆਪੁ ਪਛਾਣੈ ਸੋਈ
ਜੋਤੀ ਜੋਤਿ ਮਿਲਾਈ ਹੇ ॥੭॥
22. ਨਾਵਹੁ ਭੁਲੀ ਚੋਟਾ ਖਾਏ ॥
23. ਬਹੁਤੁ ਸਿਆਣਪ ਭਰਮੁ ਨ ਜਾਏ ॥
24. ਪਚਿ ਪਚਿ ਮੁਏ ਅਚੇਤ ਨ ਚੇਤਹਿ
ਅਜਗਰਿ ਭਾਰਿ ਲਦਾਈ ਹੇ ॥੮॥
25. ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥
26. ਮੈ ਦੇਖਾਲਿਹੁ ਤਿਸੁ ਸਾਲਾਹੀ ॥
27. ਮਨੁ ਤਨੁ ਅਰਪਿ ਮਿਲੈ ਜਗ ਜੀਵਨੁ
ਹਰਿ ਸਿਉ ਬਣਤ ਬਣਾਈ ਹੇ ॥੯॥
28. ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥
29. ਜੇ ਕੋ ਵਡਾ ਕਹਾਇ ਵਡਾਈ ਖਾਵੈ ॥
30. ਸਾਚੇ ਸਾਹਿਬ ਤੋਟਿ ਨ ਦਾਤੀ
ਸਗਲੀ ਤਿਨਹਿ ਉਪਾਈ ਹੇ ॥੧੦॥
31. ਵਡੀ ਵਡਿਆਈ ਵੇਪਰਵਾਹੇ ॥
32. ਆਪਿ ਉਪਾਏ ਦਾਨੁ ਸਮਾਹੇ ॥
33. ਆਪਿ ਦਇਆਲੁ ਦੂਰਿ ਨਹੀ ਦਾਤਾ
ਮਿਲਿਆ ਸਹਜਿ ਰਜਾਈ ਹੇ ॥੧੧॥
34. ਇਕਿ ਸੋਗੀ ਇਕਿ ਰੋਗਿ ਵਿਆਪੇ ॥
35. ਜੋ ਕਿਛੁ ਕਰੇ ਸੁ ਆਪੇ ਆਪੇ ॥
36. ਭਗਤਿ ਭਾਉ ਗੁਰ ਕੀ ਮਤਿ ਪੂਰੀ
ਅਨਹਦਿ ਸਬਦਿ ਲਖਾਈ ਹੇ ॥੧੨॥
37. ਇਕਿ ਨਾਗੇ ਭੂਖੇ ਭਵਹਿ ਭਵਾਏ ॥
38. ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥
39. ਗਤਿ ਅਵਿਗਤ ਕੀ ਸਾਰ ਨ ਜਾਣੈ
ਬੂਝੈ ਸਬਦੁ ਕਮਾਈ ਹੇ ॥੧੩॥
40. ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥
41. ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥
42. ਰਾਮ ਨਾਮ ਬਿਨੁ ਮੁਕਤਿ ਨ ਹੋਈ
ਕਿਤੁ ਬਿਧਿ ਪਾਰਿ ਲੰਘਾਈ ਹੇ ॥੧੪॥
43. ਗੁਰਮਤਿ ਛੋਡਹਿ ਉਝੜਿ ਜਾਈ ॥
44. ਮਨਮੁਖਿ ਰਾਮੁ ਨ ਜਪੈ ਅਵਾਈ ॥
45. ਪਚਿ ਪਚਿ ਬੂਡਹਿ ਕੂੜੁ ਕਮਾਵਹਿ
ਕੂੜਿ ਕਾਲੁ ਬੈਰਾਈ ਹੇ ॥੧੫॥
46. ਹੁਕਮੇ ਆਵੈ ਹੁਕਮੇ ਜਾਵੈ ॥
47. ਬੂਝੈ ਹੁਕਮੁ ਸੋ ਸਾਚਿ ਸਮਾਵੈ ॥
48. ਨਾਨਕ ਸਾਚੁ ਮਿਲੈ ਮਨਿ ਭਾਵੈ
ਗੁਰਮੁਖਿ ਕਾਰ ਕਮਾਈ ਹ ॥੧੬॥੫॥

**ਪਦ ਅਰਥ** :—ਸਾਚੈ—ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੇ। ਸਬਦਿ—ਸ਼ਬਦ ਵਿਚ। ਤਿਸੁ—ਉਸ (ਪ੍ਰਭੂ) ਨੂੰ। ਭਾਣਾ—ਚੰਗਾ ਲਗਾ। ਸਹਜਿ—ਆਤਮਕ ਅਡੋਲਤਾ ਵਿਚ। ਪਰਮੇਸਰਿ—ਪ੍ਰਮੇਸ਼ਰ ਨੇ। ਭਾਈ—ਹੇ ਭਾਈ।੧।

ਜਿਸ ਕੇ—ਜਿਸ ਪ੍ਰਭੂ ਦੇ। ਪਤੀਜੈ—ਖੁਸ਼ ਹੁੰਦਾ ਹੈ। ਅਭੇਵਾ—ਜਿਸ ਦਾ ਭੇਤ ਨਾ ਪਾਇਆ ਜਾ ਸਕੇ। ਗੁਣਕਾਰੀ—ਆਤਮਕ ਗੁਣ ਦੇਣ ਵਾਲਾ।੨।

ਦੇ—ਦੇ ਕੇ। ਸਾਚੇ—ਸਦਾ ਥਿਰ ਪ੍ਰਭੂ ਦੇ (ਭੰਡਾਰਿਆਂ ਵਿਚ)। ਕਾਚੇ ਥੋੜ-ਵਿਤੇ ਜੀਵ। ਸਾਚਿ—ਸਦਾ ਥਿਰ ਪ੍ਰਭੂ (ਦੇ ਨਾਮ) ਵਿਚ।੩।

ਜਾਗਿ ਰਹੇ—ਮਾਇਆ ਦੇ ਮੋਹ ਵਲੋਂ ਸੁਚੇਤ ਰਹਿੰਦੇ ਹਨ। ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ। ਸਾਬਤੁ—ਬਚੀ ਹੋਈ ਪੂੰਜੀ ਵਾਲੇ।੪।

ਕੂੜੇ—ਕੂੜ ਹੀ, ਮਾਇਆ ਦੇ ਮੋਹ ਵਿਚ ਹੀ। ਆਵੈ—ਜੰਮਦਾ ਹੈ। ਰਾਤੀ-ਰੱਤੀ ਹੋਈ (ਜੀਵ ਇਸਤ੍ਰੀ)। ਸੇ—ਉਹ

ਬੰਦੇ। ਪੈਧੇ—ਸਿਰੋਪਾ ਹਾਸਲ ਕਰਦੇ ਹਨ ।੫।

ਕੂੜਿ—ਮਾਇਆ ਦੇ ਮੋਹ ਵਿਚ। ਠਗੀ ਠਗ—ਠੱਗਾਂ ਨੇ ਠੱਗ ਲਈ। ਵਾੜੀ—ਬਗੀਚੀ। ਓਜਾੜਿ—ਉਜਾੜ ਵਿਚ, ਨਿਖਸਮੀ। ਸਾਦਿ-ਸੁਆਦਲਾ, ਸੁਆਦ ਵਿਚ। ਹਰਿ ਬਿਸਰਿਐ—ਹਰੀ ਨੂੰ ਵਿਸਾਰਿਆਂ ।੬।

ਸਾਚੁ—ਸਦਾ ਥਿਰ ਪ੍ਰਭੂ ਦਾ ਨਾਮ। ਅਘਾਈ—ਰੱਜ ਜਾਂਦਾ ਹੈ। ਸਾਚੀ-ਸਦਾ ਅਟੱਲ ਰਹਿਣ ਵਾਲੀ। ਆਪੁ-ਆਪਣੇ ਆਪ ਨੂੰ ।੭।

ਨਾਵਹੁ—ਨਾਮ ਤੋਂ। ਭਰਮੁ—ਭਟਕਣਾ। ਪਚਿ—ਖੁਆਰ ਹੋ ਕੇ। ਅਚੇਤ—ਗਾਫਿਲ। ਅਜਗਰਿ ਭਾਰਿ—ਬਹੁਤ ਹੀ ਵਧੀਕ ਭਾਰ ਹੇਠ ।੮।

ਬਾਦ—ਝਗੜੇ। ਮੈ—ਮੈਨੂੰ। ਸਾਲਾਹੀ—ਮੈਂ ਉਸ ਦੀ ਸਿਫਤਿ ਕਰਾਂ। ਅਰਪਿ—ਭੇਟਾ ਕਰ ਕੇ। ਜਗ ਜੀਵਨੁ—ਜਗਤ ਦਾ ਜੀਵਨ, ਪ੍ਰਮੇਸ਼ਰ। ਬਣਤ—ਸੰਬੰਧ ।੯।

ਗਤਿ—ਆਤਮਕ ਅਵਸਥਾ। ਮਿਤਿ—ਮਾਪ, ਮਿਣਤੀ। ਕੋ—ਕੋਈ ਬੰਦਾ। ਵਡਾਈ—ਮਾਣ, ਅਹੰਕਾਰ। ਖਾਵੈ—(ਉਸ ਦੇ ਆਤਮਕ ਜੀਵਨ ਨੂੰ ਖਾ ਜਾਂਦਾ ਹੈ। ਦਾਤੀ—ਦਾਤਾਂ ਵਿਚ। ਤੋਟਿ—ਘਾਟਾ, ਕਮੀ। ਤਿਨਹਿ—ਤਿਨ ਹੀ, ਉਸ (ਪ੍ਰਮਾਤਮਾਂ) ਨੇ ਹੀ ।੧੦।

ਵੇਪਰਵਾਹੇ—ਵੇਪਰਵਾਹ ਪ੍ਰਭੂ ਦੀ। ਸਮਾਹੇ—ਸੰਬਾਹੇ, ਅਪੜਾਂਦਾ ਹੈ। ਸਹਜਿ—ਆਤਮਕ ਅਡੋਲਤਾ ਵਿਚ। ਰਜਾਈ—ਰਜ਼ਾ ਦਾ ਮਾਲਕ ।੧੧।

ਇਕਿ—ਅਨੇਕਾਂ ਜੀਵ। ਸੋਗੀ—ਸੋਗ ਵਿਚ ਗ੍ਰਸੇ ਹੋਏ। ਵਿਆਪੇ—ਦਬਾਏ ਹੋਏ। ਭਾਉ—ਪ੍ਰੇਮ। ਅਨਹਦਿ—ਅਨਹਦ ਵਿਚ, ਅਮਰ ਪ੍ਰਭੂ ਵਿਚ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ ।੧੨।

ਗਤਿ—ਉਚੀ ਆਤਮਕ ਅਵਸਥਾ। ਅਵਗਤਿ—ਢਹਿੰਦੀ ਆਤਮਕ ਅਵਸਥਾ। ਸਾਰ—ਕਦਰ। ਕਮਾਈ—ਕਮਾਇ—ਕਮਾ ਕੇ ।੧੩।

ਤੀਰਥਿ—ਤੀਰਥ ਤੇ। ਦੇਹ—ਸਰੀਰ। ਖਪਾਵਹਿ—ਔਖਾ ਕਰਦੇ ਹਨ। ਕਿਤੁ ਬਿਧਿ—ਕਿਸ ਤਰੀਕੇ ਨਾਲ ? ।੧੪।

ਉਝੜਿ—ਕੁਰਾਹੇ। ਅਵਾਈ—ਅਵੈੜਾ। ਜਾਈ—ਜਾਇ, ਜਾ ਕੇ। ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਬੰਦਾ। ਬੂਡਹਿ—ਡੁਬਦੇ ਹਨ। ਕੂੜਿ—ਮਾਇਆ ਦੇ ਮੋਹ ਵਿਚ (ਫਸਣ ਕਰ ਕੇ)। ਬੈਰਾਈ—ਵੈਰੀ ।੧੫।

ਆਵੈ-ਜੰਮਦਾ ਹੈ। ਸਾਚਿ—ਸਦਾ ਥਿਰ ਪ੍ਰਭੂ ਵਿਚ। ਸਾਚੁ—ਸਦਾ ਥਿਰ ਪ੍ਰਭੂ। ਮਨਿ—ਮਨ ਵਿਚ। ਭਾਵੈ—ਪਿਆਰਾ ਲਗਦਾ ਹੈ ।੧੬।੫।

**ਅਰਥ** :—

**ਪ੍ਰ**:—ਸ੍ਰੀ ਜੀਉ ! ਜੋ ਸਭ ਤੋਂ ਉਚੀ ਅਡੋਲ ਆਤਮਕ ਅਵਸਥਾ ਹੈ, ਉਸ ਵਿਚ ਕਿਸ ਦੀ ਲੀਨਤਾ ਹੁੰਦੀ ਹੈ ?

1. **ਉ**:—ਹੇ ਭਾਈਓ ! ਉਸ ਸਦਾ ਥਿਰ ਪ੍ਰਭੂ ਨੇ ਜਿਨ੍ਹਾਂ ਮਨੁੱਖਾਂ ਨੂੰ ਗੁਰੂ ਦੇ ਉਪਦੇਸ਼ ਵਿਚ ਜੋੜਿਆ ਹੈ, ਉਨ੍ਹਾਂ ਨੂੰ ਹੀ ਆਪਣੇ ਚਰਨਾਂ ਵਿਚ ਮਿਲਾਇਆ ਹੈ।
2. ਤੈਂ ਜਦੋਂ ਉਸ ਨੂੰ ਚੰਗਾ ਲਗਾ ਤਾਂ ਉਹ ਬੰਦੇ ਅਡੋਲ ਆਤਮਕ ਅਵਸਥਾ ਵਿਚ ਲੀਨ ਹੋ ਗਏ।

**ਪ੍ਰ**:—ਗੁਰਦੇਵ ਜੀਉ ! ਕੀ, ਇਸ ਅਡੋਲ ਅਵਸਥਾ ਵਿਚ ਪੁਜੇ ਹੋਏ ਮਨੁੱਖਾਂ ਦੀ ਮਾਨਸਕ ਅਵਸਥਾ ਭੀ ਬਦਲ ਜਾਂਦੀ ਹੈ ?

3. **ਉ**—ਹੇ ਭਾਈਓ ! ਉਹ ਹਮੇਸ਼ਾਂ ਇਉਂ ਹੀ ਤਕਦੇ ਹਨ ਕਿ ਇਸ ਪ੍ਰਮੇਸ਼ਰ ਨੇ ਆਪਣੀ ਜੋਤਿ ਤਿੰਨਾਂ ਹੀ ਭਵਨਾਂ ਵਿਚ ਟਿਕਾ ਰਖੀ ਹੈ, ਤੇ ਉਨ੍ਹਾਂ ਨੂੰ ਇਹੋ ਹੀ ਪੂਰਨ ਨਿਸਚਾ ਹੋ ਜਾਂਦਾ ਹੈ ਕਿ, ਹੇ ਭਾਈ ! ਉਸ ਵਰਗਾ ਕੋਈ ਹੋਰ ਨਹੀਂ ਹੈ ।੧।
4. ਹੇ ਪਿਆਰੇ ! ਜਦੋਂ ਭਗਤ ਜਨ ਉਸ ਪ੍ਰਭੂ ਦੇ ਸੇਵਕ ਬਣ ਕੇ ਉਸ ਪ੍ਰਭੂ ਦੀ ਸੇਵਾ ਭਗਤੀ ਕਰਦੇ ਹਨ।
5. ਤਾਂ ਉਹ ਅਲੱਖ ਅਤੇ ਅਭੇਵ ਪ੍ਰਭੂ (ਉਨ੍ਹਾਂ) ਗੁਰੂ ਦੇ ਸ਼ਬਦ ਵਿਚ ਜੁੜਨ ਵਾਲਿਆਂ ਦੀ ਇਸ ਘਾਲ ਤੇ)ਪ੍ਰਸੰਨ ਹੁੰਦਾ ਹੈ।
6. ਹੇ ਭਾਈ ! ਉਹ ਕਰਤਾਰ (ਅਜਿਹੇ) ਆਪਣੇ ਸੇਵਕਾਂ ਵਿਚ ਆਤਮਕ ਗੁਣ ਪੈਦਾ ਕਰਦਾ ਹੈ,ਆਪ ਹੀ ਉਨ੍ਹਾਂ ਤੇ ਬਖਸ਼ਸ਼ ਕਰਦਾ ਹੈ ਤੇ ਉਨ੍ਹਾਂ ਨੂੰ ਵਡਿਆਈ ਦੇਂਦਾ ਹੈ ।੨।
7. ਹੇ ਪਿਆਰੇ ! ਉਸ ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਦੇ (ਭੰਡਾਰਿਆਂ ਵਿਚੋਂ) (ਜੀਵਾਂ ਨੂੰ ਦਾਤਾਂ) ਦੇ ਦੇ ਕੇ (ਕੋਈ) ਘਾਟਾ ਨਹੀਂ ਪੈਂਦਾ।
8. ਪਰ, ਜੋ ਥੋੜ੍ਹ-ਵਿਤੇ ਜੀਵ ਹਨ, ਉਹ ਦਾਤਾਂ ਲੈ ਕੇ (ਭੀ) ਮੁੱਕਰ ਜਾਂਦੇ ਹਨ।
9. ਉਹ ਆਪਣੇ ਜੀਵਨ ਦੇ ਮੂਲ ਪ੍ਰਭੂ (ਦੇ ਖੁੱਲ-ਦਿਲੇ ਸੁਭਾਉ) ਨੂੰ ਨਹੀਂ ਸਮਝਦੇ ਤੇ ਸਦਾ ਥਿਰ ਪ੍ਰਭੂ ਦੇ ਨਾਮ ਵਿਚ ਜੁੜਨ ਲਈ ਜੀਵਾਂ ਨੂੰ ਰੀਝ ਪੈਦਾ ਨਹੀਂ ਹੁੰਦੀ, ਪ੍ਰਭੂ ਤੋਂ ਬਿਨਾ ਹੋਰ ਆਸਰੇ ਦੀ ਝਾਕ ਵਿਚ ਭਟਕ ਕੇ ਕੁਰਾਹੇ ਪਏ ਰਹਿੰਦੇ ਹਨ ।੩।

**ਪ੍ਰ**:—ਕਿਉਂ ਜੀ ! ਗੁਰੂ ਦੀ ਸ਼ਰਨ ਵਿਚ ਆਉਣ ਵਾਲਿਆਂ ਦੀ ਕੀ ਪਛਾਣ ਹੈ ?

10. **ਉ**:—ਹੇ ਭਾਈਓ ! ਜਿਹੜੇ ਬੰਦੇ ਗੁਰੂ ਦੀ ਸ਼ਰਨ ਵਿਚ ਆ ਪੈਂਦੇ ਹਨ, ਉਹ ਹਰ ਵੇਲੇ ਮਾਇਆ ਦੇ ਮੋਹ ਵਲੋਂ ਸੁਚੇਤ ਰਹਿੰਦੇ ਹਨ।
11. ਉਹ ਗੁਰੂ ਦੀ ਸਿਖਿਆ ਲੈਕੇ ਸਦਾ ਥਿਰ ਪ੍ਰਭੂ ਦੀ ਲਗਨ (ਦਾ ਅਨੰਦ) ਪਛਾਣ ਲੈਂਦੇ ਹਨ।
12. ਹੇ ਪਿਆਰੇ ! ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਹਨ, (ਉਹ) ਮਾਇਆ ਦੇ ਮੋਹ ਵਿਚ ਗਾਫਲ ਹੀ ਟਿਕੇ ਰਹਿੰਦੇ ਹਨ, ਅਤੇ ਉਹ ਆਪਣਾ ਆਤਮਕ ਗੁਣਾਂ ਦਾ

ਸਰਮਾਇਆ ਲੁਟਾ ਬੈਠਦੇ ਹਨ ਅਤੇ ਜੋ ਗੁਰੂ ਦੀ ਸ਼ਰਨ ਵਿਚ ਰਹਿਣ ਵਾਲੇ ਬੰਦੇ ਹਨ, ਉਹ ਆਪਣੇ ਆਤਮਕ ਜੀਵਨ ਦੀ ਪੂੰਜੀ ਨੂੰ (ਮਾਇਆ ਦੇ ਹਲਿਆਂ ਤੋਂ) ਬਚਾ ਰਖਦੇ ਹਨ ।੪।

13. ਜਿਹੜੀ ਜੀਵ ਰੂਪ ਇਸਤ੍ਰੀ ਕੂੜੇ ਮਾਇਆ ਦੇ ਮੋਹ ਵਿਚ ਗ੍ਰਸੀ ਹੋਈ ਹੈ, ਉਹ ਮੋਹ ਵਿਚ ਗ੍ਰਸੀ ਹੀ ਜੰਮਦੀ ਹੈ, ਅਤੇ ਮਾਇਆ ਦੇ ਮੋਹ ਵਿਚ ਫਸੀ ਹੋਈ ਦੁਨੀਆਂ ਤੋਂ ਚਲੀ ਜਾਂਦੀ ਹੈ ।

14. ਉਹ ਜੀਵ ਰੂਪ ਇਸਤ੍ਰੀ ਮਾਇਆ ਮੋਹ ਦੇ ਰੰਗ ਵਿਚ ਰੰਗੀ ਰਹਿੰਦੀ ਹੈ ਅਤੇ ਇਥੇ ਸਦਾ ਮਾਇਆ ਦੇ ਮੋਹ ਦਾ ਹੀ ਵਣਜ ਕਰਦੀ ਹੈ ।

15. ਪਰ, ਹੇ ਭਾਈ ! ਜਿਹੜੇ ਬੰਦੇ ਗੁਰੂ ਦੇ ਸ਼ਬਦ ਵਿਚ ਜੁੜੇ ਰਹਿੰਦੇ ਹਨ, ਉਨ੍ਹਾਂ ਨੂੰ ਪ੍ਰਮੇਸ਼ਰ ਦੀ ਹਜ਼ੂਰੀ ਵਿਚ ਆਦਰ ਮਿਲਦਾ ਹੈ, ਗੁਰੂ ਦੀ ਸ਼ਰਨ ਪੈਣ ਵਾਲੇ ਬੰਦਿਆਂ ਦੀ ਸੁਰਤਿ ਪ੍ਰਭੂ ਦੀ ਯਾਦ ਵਿਚ ਹੀ ਟਿਕੀ ਰਹਿੰਦੀ ਹੈ ।੫।

16. ਹੇ ਪਿਆਰੇ ! ਜਿਹੜੀ ਜੀਵ ਰੂਪ ਇਸਤ੍ਰੀ ਮਾਇਆ ਦੀ ਤ੍ਰਿਸ਼ਨਾਂ ਵਿਚ ਮੋਹੀ ਰਹਿੰਦੀ ਹੈ, ਉਸ ਦੇ ਸ਼ੁਭ ਗੁਣਾਂ ਦੀ ਬਗੀਚੀ ਨੂੰ ਕਾਮਾਦਿਕ ਠੱਗ ਠੱਗ ਲੈਂਦੇ ਹਨ ।

17. ਜਿਵੇਂ ਕੋਈ ਫੁਲਵਾੜੀ ਕਿਤੇ ਉਜਾੜ ਵਿਚ (ਨਿਖਸਮੀ ਹੋਣ ਕਰ ਕੇ) ਉਜੜ ਜਾਂਦੀ ਹੈ ।

18. ਹੇ ਭਾਈ ! (ਭਾਵੇਂ ਉਹ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈ, ਫਿਰ ਭੀ) ਪ੍ਰਮੇਸ਼ਰ ਦੇ ਨਾਮ ਤੋਂ ਬਿਨਾ ਕੋਈ ਖਿੱਚ ਸੁਆਦਲੀ ਨਹੀਂ ਲਗ ਸਕਦੀ, ਪ੍ਰਭੂ ਦਾ ਨਾਮ ਭੁੱਲਣ ਕਰ ਕੇ ਉਹ ਸਦਾ ਦੁਖ ਹੀ ਪਾਂਦੀ ਹੈ ।੬।

ਪ੍ਰ:—ਸ੍ਰੀ ਜੀਉ ! ਮਨੁੱਖ ਦੇ ਮਨ ਨੂੰ ਪੂਰਨ ਤ੍ਰਿਪਤੀ ਕਿਵੇਂ ਆਉਂਦੀ ਹੈ ?

19. ਉ:—ਹੇ ਭਾਈ ! ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ (ਆਤਮਕ ਜਿੰਦਗੀ ਵਾਸਤੇ) ਭੋਜਨ ਮਿਲ ਜਾਂਦਾ ਹੈ ਉਹ (ਤ੍ਰਿਸ਼ਨਾਂ ਵਲੋਂ) ਰੱਜ ਜਾਂਦਾ ਹੈ ।

20. ਜਿਸ ਨੂੰ ਪ੍ਰਮੇਸ਼ਰ ਜੀ ਦਾ ਨਾਮ ਰਤਨ ਲਭ ਪੈਂਦਾ ਹੈ, ਉਸ ਨੂੰ (ਲੋਕ ਪ੍ਰਲੋਕ ਵਿਚ) ਸੱਚੀ ਇੱਜ਼ਤ ਮਿਲਦੀ ਹੈ ।

ਪ੍ਰ:—ਸ੍ਰੀ ਜੀਉ ! ਸੁਰਤੀ ਨੂੰ ਟਿਕਾਉਣ ਲਈ ਬੜਾ ਹੀ ਜਤਨ ਕਰਦੇ ਹਾਂ, ਇਸ ਵਿਚ ਖਿੰਡਾਉ ਬਣਿਆ ਹੀ ਰਹਿੰਦਾ ਹੈ, ਟਿਕਾਉ ਲਈ ਕੋਈ ਸਾਧਨ ਦਸੋ ?

21. ਉ:—ਹੇ ਭਾਈ ! ਜੋ ਮਨੁੱਖ ਹਮੇਸ਼ਾਂ ਹੀ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਆਪਣੇ ਸਹੀ ਜੀਵਨ ਨੂੰ ਪਛਾਣ ਲੈਂਦਾ ਹੈ, ਉਸੇ ਦੀ ਸੁਰਤਿ ਪ੍ਰਭੂ ਦੀ ਜੋਤ ਵਿਚ ਮਿਲੀ ਰਹਿੰਦੀ ਹੈ ।੭।

22. ਹੇ ਭਾਈਓ ! ਜੋ ਜੀਵ ਰੂਪ ਇਸਤ੍ਰੀ ਪ੍ਰਭੂ ਦੇ ਨਾਮ ਵਲੋਂ ਖੁੰਝੀ ਰਹਿੰਦੀ ਹੈ, ਉਹ ਦੁਖ ਹੀ ਸਹਾਰਦੀ ਹੈ ।

23. (ਉਹ ਦੁਨੀਆਂ ਦੇ ਕੰਮਾਂ ਵਿਚ ਭਾਵੇਂ) ਬਹੁਤ ਹੀ ਸਿਆਣਪ (ਵਿਖਾਵੇ) ਤਾਂ ਭੀ ਉਸ ਦੀ (ਮਾਇਅ ਦੀ) ਭਟਕਣਾ ਦੂਰ ਨਹੀਂ ਹੁੰਦੀ ।

24. ਹੇ ਭਾਈ ! ਜਿਹੜੇ ਬੰਦੇ ਪ੍ਰਮੇਸ਼ਰ ਦੀ ਯਾਦ ਵਲੋਂ ਅਵੇਸਲੇ ਰਹਿੰਦੇ ਹਨ, ਪ੍ਰਮਾਤਮਾਂ ਨੂੰ ਚੇਤੇ ਨਹੀਂ ਕਰਦੇ (ਉਹ ਮਾਇਆ ਦੇ ਮੋਹ ਵਿਚ) ਖ਼ੁਆਰ ਹੋ ਹੋ ਕੇ ਆਤਮਕ ਮੌਤ ਸਹੇੜਦੇ ਹਨ, ਉਹ ਮਾਇਆ ਮੋਹ ਦੇ (ਅਜਗਰਿ) (ਅਜ ਬਕਰੇ ਨੂੰ ਗਰ (ਨਿਗਲ) ਲੈਣ ਵਾਲੇ ਭਾਰੀ ਸੱਪ ਦੀ ਤਰ੍ਹਾਂ) ਪਾਪਾਂ ਦੇ ਵਡੇ ਭਾਰ ਨਾਲ ਲੱਦੇ ਰਹਿੰਦੇ ਹਨ, ਭਾਵ, ਉਹ (ਮੋਹ ਦੇ) ਬਹੁਤ ਹੀ ਭਾਰੇ ਬੋਝ ਹੇਠ ਲੱਦੇ ਰਹਿੰਦੇ ਹਨ ।੮।

ਪ੍ਰ:—ਸ੍ਰੀ ਜੀਉ ! ਆਪ ਜੀ, ਮਾਇਆ ਦੇ ਮੋਹ ਵਿਚ ਫਸੇ ਹੋਏ ਕਿਸ ਨੂੰ ਵੇਖਦੇ ਹੋ ?

25. ਉ:—ਹੇ ਭਾਈਓ ! ਅਸੀਂ ਤਾਂ ਮਾਇਆ ਦੇ ਮੋਹ ਵਿਚ ਫਸੇ ਹੋਇਆਂ ਦਾ ਚਾਰੋਂ ਤਰਫ ਹਾਲ ਵੇਖਦੇ ਹਾਂ ਕਿ ਉਹ ਝਗੜਿਆਂ ਤੋਂ, ਵਿਰੋਧ ਤੋਂ ਕੋਈ ਭੀ ਖਾਲੀ ਨਹੀਂ ਹੈ ।

26. (ਜੇ ਤੁਹਾਨੂੰ ਯਕੀਨ ਨਹੀਂ ਆਉਂਦਾ ਤਾਂ) ਮੈਨੂੰ ਕੋਈ ਐਸਾ ਵਿਖਾਓ, ਮੈਂ ਉਸ ਦਾ ਸਤਿਕਾਰ ਕਰਦਾ ਹਾਂ ।

27. ਹੇ ਪਿਆਰੇ ! ਆਪਣਾ ਮਨ ਤੇ ਸਰੀਰ ਭੇਟਾ ਕੀਤਿਆਂ ਹੀ, ਭਾਵ, ਮਨ ਦਾ ਮਾਣ ਤੇ ਤਨ ਦਾ ਤਾਣ (ਗਿਆਨ ਇੰਦ੍ਰਿਆਂ ਦੀ ਭਟਕਣਾ ਨੂੰ ਛਡਿਆਂ ਹੀ) ਜਗਤ ਦਾ ਜੀਵਨ ਪ੍ਰਮਾਤਮਾਂ ਮਿਲਦਾ ਹੈ, ਤਦੋਂ ਹੀ ਉਸ ਨਾਲ ਸਾਂਝ ਬਣਦੀ ਹੈ ।੯।

ਪ੍ਰ:—ਗੁਰਦੇਵ ਜੀਉ ! ਕਈ ਅਜਿਹੇ ਬੰਦੇ ਭੀ ਵੇਖਣ ਸੁਣਨ ਵਿਚ ਆਏ ਹਨ, ਜੋ ਕਿ ਇਹ ਦਾਅਵਾ ਕਰਦੇ ਹਨ ਕਿ ਅਸੀਂ ਜਾਣ ਲਿਆ ਹੈ ਕਿ ਰੱਬ ਕੇਡਾ ਵਡਾ ਹੈ, ਕੀ ਉਨ੍ਹਾਂ ਤੇ ਯਕੀਨ ਕਰ ਲੈਣਾ ਚਾਹੀਦਾ ਹੈ ।

28. ਉ:—ਹੇ ਭਾਈਓ ! ਅਸਲ ਵਿਚ ਤਾਂ ਇਉਂ ਕਹਿਣ ਵਾਲੇ ਅੰਜਾਣ ਬੰਦੇ ਹਨ, ਕਿਉਂਕਿ, ਇਹ ਤਾਂ ਕੋਈ ਆਦਮੀ (ਭੀ) ਨਹੀਂ ਜਾਣ ਸਕਦਾ ਕਿ, ਪ੍ਰਮਾਤਮਾਂ ਕਿਹੋ ਜਿਹਾ ਹੈ ਅਤੇ ਕੇਡਾ ਵਡਾ ਹੈ ।

29. ਹੇ ਪਿਆਰੇ ! ਜੇ ਕੋਈ ਮਨੁੱਖ ਆਪਣੇ ਆਪ ਨੂੰ ਵਡਾ ਅਖਵਾ ਕੇ (ਇਹ ਮਾਣ ਕਰੇ ਕਿ, ਮੈਂ ਪ੍ਰਭੂ ਦੀ ਗਤਿ ਮਿਤਿ ਲਭ ਸਕਦਾ ਹਾਂ ਤਾਂ ਇਹ) ਮਾਣ ਉਸਦੇ ਆਤਮਕ ਜੀਵਨ ਨੂੰ ਗਰਕ ਕਰ ਦੇਂਦਾ ਹੈ, ਤਬਾਹ ਕਰ ਦੇਂਦਾ ਹੈ ।

30. ਹੇ ਭਾਈ ! ਸਾਰੀ ਸ੍ਰਿਸ਼ਟੀ ਉਸੇ ਸੱਚੇ ਮਾਲਕ ਨੇ ਪੈਦਾ ਕੀਤੀ ਹੈ, ਉਹ ਸਭ ਨੂੰ ਦਾਤਾਂ ਦੇਂਦਾ ਹੈ, ਪਰ ਉਸ ਦੀਆਂ ਦਾਤਾਂ ਵਿਚ ਕਮੀ ਨਹੀਂ ਹੁੰਦੀ ।੧੦।

ਪ੍ਰ:—ਸ੍ਰੀ ਜੀਉ ! ਆਪ ਜੀ ਉਸ ਮਾਲਕ ਵਿਚ ਵਡੀ ਵਡਿਆਈ ਕੀ ਵੇਖ ਰਹੇ ਹੋ ?

31. ਉ:—ਹੇ ਭਾਈਓ ! ਮੈਂ ਤਾਂ ਉਸ ਪ੍ਰਮੇਸ਼ਰ ਵਿਚ ਇਹ ਇਕ ਬੜੀ ਭਾਰੀ ਸਿਫਤ ਵੇਖਦਾ ਹਾਂ ਕਿ (ਇਤਨੇ ਵਡੇ ਜਗਤ ਪ੍ਰਵਾਰ ਦਾ ਮਾਲਕ ਖਸਮ ਹੋ ਕੇ ਭੀ) ਉਹ ਬੇਪ੍ਰਵਾਹ ਹੈ (ਪ੍ਰਬੰਧ ਕਰਨ ਵਿਚ ਘਬਰਾਂਦਾ ਨਹੀਂ) ।

32. ਉਹ ਆਪ ਹੀ ਪੈਦਾ ਕਰਦਾ ਹੈ ਤੇ ਆਪ ਹੀ ਸਭ ਨੂੰ ਰਿਜ਼ਕ ਅਪੜਾਂਦਾ ਹੈ ।

33. ਉਹ ਸਭ ਦਾਤਾਂ ਦਾ ਮਾਲਕ ਪ੍ਰਭੂ ਦਇਆ ਦਾ ਸੋਮਾਂ ਹੈ, ਕਿਸੇ ਭੀ ਜੀਵ ਤੋਂ ਦੂਰ ਨਹੀਂ ਹੈ, ਉਹ ਰਜ਼ਾ ਦਾ ਮਾਲਕ ਜਿਸ ਜੀਵ ਨੂੰ ਮਿਲ ਪੈਂਦਾ ਹੈ, ਉਹ (ਭੀ) ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ ।੧੧।

34. ਹੇ ਭਾਈ ! ਵੇਖਦੇ ਹਾਂ ਕਿ ਸ੍ਰਿਸ਼ਟੀ ਦੇ ਅਨੇਕਾਂ ਜੀਵ ਸੋਗ ਵਿਚ ਗ੍ਰਸੇ ਰਹਿੰਦੇ ਹਨ, ਅਨੇਕਾਂ ਜੀਵ ਰੋਗ ਹੇਠ ਦਬਾਏ ਰਹਿੰਦੇ ਹਨ ।

35. ਉਹ ਪ੍ਰਭੂ ਜੋ ਕਰਦਾ ਹੈ, ਆਪ ਹੀ ਕਰਦਾ ਹੈ ।

36. ਹੇ ਪਿਆਰੇ ! ਜੋ ਮਨੁੱਖ ਗੁਰੂ ਦੀ ਪੂਰੀ ਮਤਿ ਦੀ ਰਾਹੀਂ ਪ੍ਰਮੇਸ਼ਰ ਦੀ ਭਗਤੀ ਕਰਦਾ ਹੈ ਅਤੇ ਪ੍ਰਮਾਤਮਾਂ ਨਾਲ ਪ੍ਰੇਮ ਗੰਢਦਾ ਹੈ । ਉਹ ਅਮਰ ਪ੍ਰਭੂ ਵਿਚ ਲੀਨ ਰਹਿੰਦਾ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਉਸ ਨੂੰ ਆਪਣਾ ਆਪ ਲਖਾ ਦੇਂਦਾ ਹੈ (ਤੇ ਉਸ ਨੂੰ ਕੋਈ ਸੋਗ ਕੋਈ ਰੋਗ ਨਹੀਂ ਵਿਆਪਦਾ) ।੧੨।

37. ਹੇ ਭਾਈਓ ! ਜਗਤ ਨੂੰ ਤਿਅ ਗ ਕੇ ਅਨੇਕਾਂ ਬੰਦੇ ਨੰਗੇ ਰਹਿੰਦੇ ਹਨ, ਭੁੱਖਾਂ ਕੱਟਦੇ ਹਨ, (ਤਿਆਗ ਦੇ ਭੁਲੇਖੇ ਦੇ) ਭਟਕਾਏ ਹੋਏ (ਥਾਂ ਥਾਂ) ਭੌਂਦੇ ਫਿਰਦੇ ਹਨ ।

38. ਹੇ ਭਾਈ ! ਅਨੇਕਾਂ ਬੰਦੇ ਕਿਸੇ ਮਿਥੀ ਆਤਮਕ ਉਨਤੀ ਦੀ ਪ੍ਰਾਪਤੀ ਦੀ ਖਾਤਰ ਆਪਣੇ ਸਰੀਰ ਉਤੇ ਧੱਕਾ ਜ਼ੋਰ ਕਰ ਕੇ ਮਰਦੇ ਹਨ, ਪਰ ਅਜਿਹਾ ਕੋਈ ਮਨੁੱਖ (ਮਨੁਖਾ ਜੀਵਨ ਦੀ) ਕਦਰ ਨਹੀਂ ਸਮਝਦਾ ।

39. ਹੇ ਭਾਈ ! ਅਜਿਹੇ ਕਿਸੇ ਬੰਦੇ ਨੂੰ ਚੰਗੇ ਮੰਦੇ ਆਤਮਕ ਜੀਵਨ ਦੀ ਪਛਾਣ ਨਹੀਂ ਹੁੰਦੀ, ਪਰ ਉਹੀ ਬੰਦਾ ਸਮਝਦਾ ਹੈ, ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ, (ਜੋ ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਢਾਲਦਾ ਹੈ) ।੧੩।

40. ਹੇ ਭਾਈਓ ! ਅਨੇਕਾਂ ਬੰਦੇ (ਜਗਤ ਤਿਆਗਕੇ) (ਤੀਰਥ) ਤੀਰਥਾਂ ਉਤੇ ਇਸ਼ਨਾਨ ਕਰਦੇ ਹਨ ਅਤੇ ਅੰਨ ਨਹੀਂ ਖਾਂਦੇ (ਦੂਧਾ ਧਾਰੀ ਬਣਦੇ ਹਨ) ।

41. ਅਨੇਕਾਂ ਬੰਦੇ (ਤਿਆਗੀ ਬਣ ਕੇ) ਅੱਗ ਬਾਲਦੇ ਹਨ (ਧੂਣੀਆਂ ਤਪਾਂਦੇ ਹਨ ਤੇ) ਆਪਣੇ ਸਰੀਰ ਨੂੰ (ਤਪਾਂ ਦਾ) ਕਸ਼ਟ ਦੇਂਦੇ ਹਨ ।

42. ਪਰ, ਹੇ ਭਾਈਓ ! ਪ੍ਰਮੇਸ਼ਰ ਜੀ ਦਾ ਨਾਮ ਸਿਮਰਨ ਤੋਂ ਬਿਨਾ (ਮਾਇਆ ਦੇ ਬੰਧਨਾਂ ਤੋਂ) ਖਲਾਸੀ ਨਹੀਂ ਮਿਲਦੀ, ਸਿਮਰਨ ਤੋਂ ਬਿਨਾ ਹੋਰ ਕਿਸੇ ਤਰੀਕੇ ਨਾਲ ਕੋਈ ਮਨੁੱਖ ਸੰਸਾਰ ਸਮੁੰਦ੍ਰ ਤੋਂ ਪਾਰ ਨਹੀਂ ਲੰਘ ਸਕਦਾ ।੧੪।

43. ਕਈ ਐਸੇ ਬੰਦੇ ਹਨ ਜੋ ਔਜੜੇ ਜਾ ਕੇ ਗੁਰੂ ਦੀ ਮਤਿ ਤੇ ਤੁਰਨਾ ਛਡ ਦੇਂਦੇ ਹਨ ।

44. ਆਪਣੇ ਮਨ ਦੇ ਪਿਛੇ ਤੁਰਨ ਵਾਲਾ ਅਵੈੜਾ ਮਨੁੱਖ ਪ੍ਰਮੇਸ਼ਰ ਜੀ ਦਾ ਨਾਮ ਨਹੀਂ ਜਪਦਾ ।

45. ਪ੍ਰਮੇਸ਼ਰ ਦੇ ਨਾਮ ਤੋਂ ਖੁੰਝੇ ਹੋਏ ਬੰਦੇ ਨਿਰਾ ਮਾਇਆ ਦਾ ਧੰਧਾ ਹੀ ਕਰਦੇ ਹਨ, ਅਜਿਹੇ ਬੰਦੇ ਖੁਆਰ ਹੋ ਹੋ ਕੇ ਮਾਇਆ ਦੇ ਮੋਹ ਦੇ ਸਮੁੰਦਰ ਵਿਚ ਹੀ ਗੋਤੇ ਖਾਂਦੇ ਰਹਿੰਦੇ ਹਨ (ਮਾਇਆ ਦੇ ਮੋਹ ਦੇ) ਝੂਠੇ ਧੰਧੇ ਵਿਚ (ਫਸੇ ਰਹਿਣ ਕਰ ਕੇ) ਆਤਮਕ ਮੌਤ ਉਨ੍ਹਾਂ ਦੀ ਵੈਰਨ ਬਣ ਜਾਂਦੀ ਹੈ ।੧੫।

ਪ੍ਰ:—ਸ੍ਰੀ ਜੀਉ ! ਆਖਰ, ਨਿਸਚਾ ਕੀ ਰਖਣਾ ਚਾਹੀਦਾ ਹੈ ?

46. ਉ:—ਹੇ ਭਾਈ ! ਇਉਂ ਹੀ ਵਿਸ਼ਵਾਸ਼ ਰਖੋ ਕਿ, ਹਰੇਕ ਜੀਵ ਉਸੇ ਸਾਈਂ ਜੀ ਦੇ ਹੁਕਮ ਅਨੁਸਾਰ ਹੀ (ਜਗਤ ਵਿਚ) ਆਉਂਦਾ ਹੈ, ਉਸ ਦੇ ਹੁਕਮ ਅਨੁਸਾਰ (ਹੀ) ਇਥੋਂ ਚਲਾ ਜਾਂਦਾ ਹੈ ।

47. ਪਰ ਜਿਹੜਾ ਜੀਵ ਉਸ ਦੀ ਰਜ਼ਾ ਨੂੰ ਸਮਝ ਲੈਂਦਾ ਹੈ, ਉਹ ਉਸ ਸਦਾ ਥਿਰ ਪ੍ਰਭੂ ਵਿਚ ਲੀਨ ਰਹਿੰਦਾ ਹੈ ।

48. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ (ਸਿਮਰਨ ਦੀ) ਕਾਰ ਕਰਦਾ ਹੈ, ਉਸ ਨੂੰ ਸਦਾ ਥਿਰ ਪ੍ਰਭੂ ਮਿਲ ਪੈਂਦਾ ਹੈ, ਉਸ ਦੇ ਮਨ ਵਿਚ ਪ੍ਰਭੂ ਪਿਆਰਾ ਲਗਣ ਲਗ ਪੈਂਦਾ ਹੈ ।੧੬।੫।

**ਭਾਵਾਰਥ** :—ਗੁਰੂ ਦਾ ਅਨੁਸਾਰੀ ਹੋਣ ਕਰ ਕੇ ਮਨੁੱਖ ਦੇ ਅੰਦਰ ਆਤਮਕ ਜਾਗ੍ਰਤੀ ਉਪਜਦੀ ਹੈ, ਨਹੀਂ ਤਾਂ ਆਪਣੇ ਅਧਾਰ ਤੇ ਰਹਿਣ ਵਾਲੇ ਆਪਣੀ ਅਕਲ ਤੋਂ ਧੋਖਾ ਖਾ ਜਾਂਦੇ ਹਨ ਅਤੇ ਵਾਦ ਵਿਰੋਧ ਵਿਚ ਪੈ ਕੇ ਖੁਆਰ ਹੁੰਦੇ ਹਨ, ਜਾਂ ਭੁੱਖੇ ਨੰਗੇ ਰਹਿ ਕੇ ਤੀਰਥਾਂ ਉਤੇ ਭਟਕਦੇ ਫਿਰਦੇ ਹਨ, ਨਾਮ ਤੋਂ ਬਿਨਾ ਉਨ੍ਹਾਂ ਨੂੰ ਸ਼ਾਂਤੀ ਨਹੀਂ ਆਉਂਦੀ, ਪਰ ਇਹ ਨਾਮ ਦੀ ਅਮੋਲਕ ਦਾਤ ਭੀ ਗੁਰੂ ਦੁਆਰੇ ਹੀ ਮਿਲਦੀ ਹੈ ।

**ਮਾਰੂ ਮਹਲਾ ੧ ॥**

1. **ਆਪੇ ਕਰਤਾ ਪੁਰਖੁ ਬਿਧਾਤਾ ॥**
2. **ਜਿਨਿ ਆਪੇ ਆਪਿ ਉਪਾਇ ਪਛਾਤਾ ॥**
3. **ਆਪੇ ਸਤਿਗੁਰੁ ਆਪੇ ਸੇਵਕੁ**
   **ਆਪੇ ਸ੍ਰਿਸਟਿ ਉਪਾਈ ਹੇ ॥੧॥**
4. **ਆਪੇ ਨੇੜੈ ਨਾਹੀ ਦੂਰੇ ॥**
5. **ਬੂਝਹਿ ਗੁਰਮੁਖਿ ਸੇ ਜਨ ਪੂਰੇ ॥**
6. **ਤਿਨ ਕੀ ਸੰਗਤਿ ਅਹਿਨਿਸਿ ਲਾਹਾ**
   **ਗੁਰ ਸੰਗਤਿ ਏਹ ਵਡਾਈ ਹੇ ॥੨॥**

7. ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥
8. ਹਰਿ ਗੁਣ ਗਾਵਹਿ ਰਸਨ ਰਸੇਰੇ ॥
9. ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ
ਜਿਨ ਨਾਹੀ ਚਿੰਤ ਪਰਾਈ ਹੇ ॥੩॥
10. ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥
11. ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥
12. ਕਲਿਮਲ ਮੈਲੁ ਨਾਹੀ ਤੇ ਨਿਰਮਲ
ਓਇ ਰਹਹਿ ਭਗਤਿ ਲਿਵ ਲਾਈ ਹੇ ॥੪॥
13. ਬੂਝਹੁ ਹਰਿ ਜਨ ਸਤਿਗੁਰ ਬਾਣੀ ॥
14. ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
15. ਆਜੁ ਕਾਲਿ ਮਰਿ ਜਾਈਐ ਪ੍ਰਾਣੀ
ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥
16. ਛੋਡਹੁ ਪ੍ਰਾਣੀ ਕੂੜ ਕਬਾੜਾ ॥
17. ਕੂੜੁ ਮਾਰੇ ਕਾਲੁ ਉਛਾਹਾੜਾ ॥
18. ਸਾਕਤ ਕੂੜਿ ਪਚਹਿ ਮਨਿ ਹਉਮੈ
ਦੁਹੁ ਮਾਰਗਿ ਪਚੈ ਪਚਾਈ ਹੇ ॥੬॥
19. ਛੋਡਿਹੁ ਨਿੰਦਾ ਤਾਤਿ ਪਰਾਈ ॥
20. ਪੜਿ ਪੜਿ ਦਝਹਿ ਸਾਤਿ ਨ ਆਈ ॥
21. ਮਿਲਿ ਸਤਸੰਗਤਿ ਨਾਮੁ ਸਲਾਹਹੁ
ਆਤਮ ਰਾਮੁ ਸਖਾਈ ਹੇ ॥੭॥
22. ਛੋਡਹੁ ਕਾਮ ਕ੍ਰੋਧੁ ਬੁਰਿਆਈ ॥
23. ਹਉਮੈ ਧੰਧੁ ਛੋਡਹੁ ਲੰਪਟਾਈ ॥
24. ਸਤਿਗੁਰ ਸਰਣਿ ਪਰਹੁ ਤਾ ਉਬਰਹੁ
ਇਉ ਤਰੀਐ ਭਵਜਲੁ ਭਾਈ ਹੇ ॥੮॥
25. ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥
26. ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥
27. ਭੜ ਭੜ ਅਗਨਿ ਸਾਗਰੁ ਦੇ ਲਹਰੀ
ਪੜਿ ਦਝਹਿ ਮਨਮੁਖ ਤਾਈ ਹੇ ॥੯॥
28. ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥
29. ਜਿਨਿ ਪਾਇਆ ਸੋਈ ਬਿਧਿ ਜਾਣੈ ॥
30. ਜਿਨ ਪਾਇਆ ਤਿਨ ਪੂਛਹੁ ਭਾਈ
ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥
31. ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥
32. ਜਮੁ ਸਿਰਿ ਮਾਰੇ ਕਰੇ ਖੁਆਰਾ ॥
33. ਬਾਧੇ ਮੁਕਤਿ ਨਾਹੀ ਨਰ ਨਿੰਦਕ
ਡੂਬਹਿ ਨਿੰਦ ਪਰਾਈ ਹੇ ॥੧੧॥
34. ਬੋਲਹੁ ਸਾਚੁ ਪਛਾਣਹੁ ਅੰਦਰਿ ॥
35. ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥
36 ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ
ਇਉ ਭਵਜਲੁ ਪਾਰਿ ਲੰਘਾਈ ਹੇ ॥੧੨॥
37. ਦੇਹੀ ਅੰਦਰਿ ਨਾਮੁ ਨਿਵਾਸੀ ॥
38. ਆਪੇ ਕਰਤਾ ਹੈ ਅਬਿਨਾਸੀ ॥
39. ਨਾ ਜੀਉ ਮਰੈ ਨ ਮਾਰਿਆ ਜਾਈ
ਕਰਿ ਦੇਖੈ ਸਬਦਿ ਰਜਾਈ ਹੇ ॥੧੩॥
40. ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥
41. ਓਹੁ ਆਪੇ ਤਖਤਿ ਬਹੈ ਸਚਿਆਰਾ ॥
42. ਸਾਕਤ ਕੂੜੇ ਬੰਧਿ ਭਵਾਈਅਹਿ
ਮਰਿ ਜਨਮਹਿ ਆਈ ਜਾਈ ਹੇ ॥੧੪॥
43. ਗੁਰ ਕੇ ਸੇਵਕ ਸਤਿਗੁਰ ਪਿਆਰੇ ॥
44. ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥
45. ਤਤੁ ਲਹਹਿ ਅੰਤਰਗਤਿ ਜਾਣਹਿ
ਸਤਸੰਗਤਿ ਸਾਚੁ ਵਡਾਈ ਹੇ ॥੧੫॥
46. ਆਪਿ ਤਰੈ ਜਨੁ ਪਿਤਰਾ ਤਾਰੇ ॥
47. ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥
48. ਨਾਨਕੁ ਤਿਸ ਕਾ ਲਾਲਾ ਗੋਲਾ
ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥

**ਪਦ ਅਰਥ** :—ਪੁਰਖੁ—ਸਰਵ ਵਿਆਪਕ । ਬਿਧਾਤਾ—ਪੈਦਾ ਕਰਨ ਵਾਲਾ, ਸਿਰਜਨਹਾਰ । ਜਿਨਿ—ਜਿਸ (ਕਰਤਾਰ) ਨੇ । ਉਪਾਇ—ਪੈਦਾ ਕਰ ਕੇ । ਪਛਾਤਾ—ਸੰਭਾਲ ਕੀਤੀ ਹੈ, ਸੰਭਾਲ ਦਾ ਫਰਜ਼ ਪਛਾਣ ਰਿਹਾ ਹੈ ।੧।

ਪੂਰੇ—ਸਾਰੇ ਗੁਣਾਂ ਦੇ ਮਾਲਕ । ਅਹਿ—ਦਿਨ । ਨਿਸਿ—ਰਾਤ । ਲਾਹਾ—ਲਾਭ ।੨।

ਜੁਗਿ ਜੁਗਿ—ਹਰੇਕ ਜੁਗ ਵਿਚ । ਪ੍ਰਭੂ—ਹੇ ਪ੍ਰਭੂ । ਰਸਨ—ਜੀਭ । ਰਸੇਰੇ—ਰਸ ਅਨੰਦ ਨਾਲ । ਪਰਹਰਿ—ਦੂਰ ਕਰ ਕੇ । ਚਿੰਤ—ਆਸ ।੩।

ਓਇ—ਉਹ । ਪਰੀਸਹਿ—ਪਰੀਂਹਦੇ ਹਨ, ਵੰਡਦੇ ਹਨ । ਕਲਿਮਲ—ਪਾਪ ।੪।

ਹਰਿ ਜਨ—ਹੇ ਹਰੀ ਜਨੋ । ਸਾਸੁ—ਸੁਆਸ । ਦੇਹ—ਸਰੀਰ । ਪੁਰਾਣੀ—ਪੁਰਾਣੇ ਹੋ ਜਾਣ ਵਾਲੇ ।੫।

ਕੂੜ ਕਬਾੜਾ—ਕੂੜ ਦਾ ਕਬਾੜਾ, ਮਾਇਆ ਦੇ ਮੋਹ ਦੀਆਂ ਗੱਲਾਂ । ਉਛਾਹਾੜਾ—ਉਛਲ ਕੇ, ਉਤਸ਼ਾਹ ਨਾਲ । ਪਚਹਿ—ਖੁਆਰ ਹੁੰਦੇ ਹਨ । ਦੁਹੁ ਮਾਰਗਿ—ਹੋਰ ਹੋਰ ਆਸਰੇ ਦੀ ਝਾਕ ਵਿਚ ।੬।

ਤਾਤਿ—ਈਰਖਾ, ਸਾੜਾ । ਪੜਿ ਪੜਿ—ਪੈ ਪੈ ਕੇ । ਦਝਹਿ—ਸੜਦੇ ਹਨ । ਆਤਮ ਰਾਮੁ—ਪ੍ਰਮਾਤਮਾਂ ।੭।

ਲੰਪਟਾਈ—ਲੰਪਟ ਹੋਣਾ, ਖੱਚਤ ਹੋਣਾ । ਤਾ—ਤਦੋਂ ਹੀ ।੮।

ਆਗੈ—ਵਿਕਾਰਾਂ ਵਾਲੇ ਰਸਤੇ ਵਿਚ । ਬਿਮਲ ਅਗਨਿ ਨਦੀ—ਨਿਰੋਲ ਅੱਗ ਦੀ ਨਦੀ । ਬਿਖੁ—ਜ਼ਹਿਰ । ਝੇਲਾ—ਝੱਲ, ਲਾਟਾਂ । ਪੜਿ—ਪੈ ਕੇ । ਤਾਈ—ਉਥੇ ।੯।

ਪਹਿ—ਪਾਸ, ਕੋਲ । ਭਾਣੈ—ਰਜ਼ਾ ਵਿਚ ।੧੦।

ਉਰਝਿ ਬੇਕਾਰਾ—ਵਿਕਾਰਾਂ ਵਿਚ ਫਸ ਕੇ ।੧੧।
ਨਦਰਿ—ਨਜ਼ਰ, ਨਿਗਾਹ ।੧੨।
ਨ ਮਰੈ—ਆਤਮਕ ਮੌਤ ਨਹੀਂ ਮਰਦਾ ।੧੩।
ਓਹੁ—ਪ੍ਰਮਾਤਮਾਂ ।੧੪।
ਅੰਤਰਗਤਿ—ਆਪਣੇ ਅੰਦਰ ਹੀ ।੧੫।
ਜਨੁ—ਸੇਵਕ । ਗੋਲਾ—ਗੁਲਾਮ ।੧੬।

**ਅਰਥ :—**

ਪ੍ਰ:—ਗੁਰਦੇਵ ਜੀਓ ! ਆਖਰ, ਇਸ ਏਡੇ ਵਡੇ ਜਗਤ ਦੀ ਰਚਨਾ ਰਚਨ ਵਾਲਾ ਕੌਣ ਹੈ ?

1. ਉ:—ਹੇ ਭਾਈ ! ਉਹ ਕਰਤਾਰ ਆਪ ਹੀ ਸ੍ਰਿਸ਼ਟੀ ਦਾ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਇਸ ਵਿਚ ਵਿਆਪਕ ਹੈ ।
2. ਉਸ ਕਰਤਾਰ ਨੇ ਆਪ ਹੀ ਜਗਤ ਪੈਦਾ ਕਰ ਕੇ ਇਸ ਦੀ ਸੰਭਾਲ ਦਾ ਫਰਜ਼ ਭੀ ਪਛਾਣਿਆ ਹੈ ।
3. ਉਹ ਪ੍ਰਭੂ ਆਪ ਹੀ ਸਤਿਗੁਰੂ ਹੈ, ਆਪ ਹੀ ਸੇਵਕ ਹੈ ਅਤੇ ਆਪ ਹੀ ਉਸ ਨੇ ਇਹ ਸ੍ਰਿਸ਼ਟੀ ਰਚੀ ਹੈ ।੧।
4. ਹੇ ਭਾਈ ! ਸਰਵ ਵਿਆਪਕ ਹੋਣ ਕਰ ਕੇ ਪ੍ਰਭੂ ਆਪ ਹੀ (ਹਰੇਕ ਜੀਵ ਦੇ) ਨੇੜੇ ਹੈ, ਕਿਸੇ ਤੋਂ ਭੀ ਦੂਰ ਨਹੀਂ ।
5. ਜਿਹੜੇ ਮਨੁੱਖ ਗੁਰੂ ਦੇ ਸਨਮੁਖ ਹੋਕੇ ਇਹ ਭੇਦ ਸਮਝ ਲੈਂਦੇ ਹਨ,ਉਹ ਅਭੁੱਲ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ।
6. ਗੁਰੂ ਦੀ ਸੰਗਤ ਕਰਨ ਕਰਕੇ ਉਨ੍ਹਾਂ ਨੂੰ ਇਹ ਮਹੱਤਤਾ ਮਿਲਦੀ ਹੈ ਕਿ, ਉਨ੍ਹਾਂ ਦੀ ਸੰਗਤ ਤੋਂ ਭੀ ਦਿਨ ਰਾਤ ਹੀ ਲਾਭ ਮਿਲਦਾ ਹੈ ।੨।
7. ਹੇ ਪ੍ਰਭੂ ! ਹਰੇਕ ਜੁਗ ਵਿਚ ਤੇਰੇ ਸੰਤ ਨੇਕ ਬੰਦੇ ਹੁੰਦੇ ਹਨ ।
8. ਉਹ ਜੀਭ ਨਾਲ ਰਸ ਲੈਕੇ ਤੇਰੇ ਗੁਣ ਗਾਂਦੇ ਹਨ ।
9. ਤਬੋਂ ਬਿਨਾ ਉਨ੍ਹਾਂ ਨੂੰ ਕਿਸੇ ਹੋਰ ਦੀ ਆਸ ਨਹੀਂ ਹੁੰਦੀ, (ਹੇ ਪ੍ਰਭੂ) ਉਹ ਤੇਰੀ ਹੀ ਸਿਫਤ ਸਲਾਹ ਕਰਦੇ ਹਨ, (ਆਪਣੇ ਅੰਦਰੋਂ) ਦੁੱਖ ਦਲਿਦ੍ਰ ਦੂਰ ਕਰ ਲੈਂਦੇ ਹਨ ।੩।

10-11. ਹੇ ਭਾਈਓ ! ਉਹ (ਸੰਤ ਜਨ ਮਾਇਆ ਦੇ ਹਲਿਆਂ ਵਲੋਂ ਸਦਾ) ਸੁਚੇਤ ਰਹਿੰਦੇ ਹਨ, ਉਹ ਗਫਲਤਾ ਦੀ ਨੀਂਦ ਵਿਚ ਕਦੇ ਭੀ ਸੁਤੇ ਨਹੀਂ ਦਿਸਦੇ । ਉਨ੍ਹਾਂ ਦੀ ਸੰਗਤ ਅਨੇਕਾਂ ਕੁਲਾਂ ਤਾਰ ਦੇਂਦੀ ਹੈ, (ਕਿਉਂਕਿ) ਉਹ ਸਭ ਨੂੰ ਸਦਾ ਥਿਰ ਪ੍ਰਭੂ ਦਾ ਨਾਮ ਵੰਡਦੇ ਹਨ, ਵਰਤਾਂਦੇ ਹਨ, ਪਰੋਸਦੇ ਹਨ ।

12 (ਉਨ੍ਹਾਂ ਦੇ ਅੰਦਰ) ਪਾਪਾਂ ਦੀ ਮੈਲ (ਰਤਾ ਭੀ) ਨਹੀਂ ਹੁੰਦੀ, ਉਹ ਪਵਿੱਤਰ ਜੀਵਨ ਵਾਲੇ ਹੁੰਦੇ ਹਨ, ਉਹ ਪ੍ਰਭੂ ਦੀ ਭਗਤੀ ਵਿਚ ਹੀ ਰੁੱਝੇ ਰਹਿੰਦੇ ਹਨ, ਪ੍ਰਭੂ ਦੇ ਚਰਨਾਂ ਵਿਚ ਸੁਰਤਿ ਜੋੜੀ ਰਖਦੇ ਹਨ ।੪।

13-14. ਹੇ ਪ੍ਰਾਣੀਓਂ ! ਹਰੀ ਜਨਾਂ ਦੀ ਸੰਗਤ ਵਿਚ ਰਹਿ ਕੇ ਸਤਿਗੁਰੂ ਦੀ ਬਾਣੀ ਵਿਚ ਜੁੜ ਕੇ (ਇਹ ਪੱਕੀ ਗੱਲ) ਸਮਝ ਲਵੋ ਕਿ, ਇਹ ਜੁਆਨੀ, ਇਹ ਸੁਆਸ, ਇਹ ਸਰੀਰ ਸਭ ਪੁਰਾਣੇ ਹੋ ਜਾਣ ਵਾਲੇ ਹਨ ।

15. ਹੇ ਪ੍ਰਾਣੀਓ ! ਜਿਹੜਾ ਭੀ ਜੰਮਿਆਂ ਹੈ ਉਸ ਨੇ ਥੋੜੇ ਹੀ ਹੀ ਸਮੇਂ ਵਿਚ ਮੌਤ ਦੇ ਵਸ ਆ ਜਾਣਾ ਹੈ, (ਇਸ ਵਾਸਤੇ) ਪ੍ਰਮਾਤਮਾਂ ਦਾ ਨਾਮ ਜਪੋ ਅਤੇ ਹਿਰਦੇ ਵਿਚ ਉਸ ਦਾ ਧਿਆਨ ਧਰੋ ।੫।
16. ਹੇ ਪ੍ਰਾਣੀ ! ਨਿਰੇ ਮਾਇਆ ਦੇ ਮੋਹ ਦੀਆਂ ਗਲਾਂ ਛਡੋ, (ਟੁਟੀਆਂ ਫੁਟੀਆਂ ਚੀਜ਼ਾਂ ਨੂੰ ਚੰਗੀਆਂ ਕਰ ਕੇ ਦਸਣਾ, ਜਿਵੇਂ ਕਵਾੜੀ ਲੋਕ ਕਰਦੇ ਹਨ) ਗੱਪਾਂ ।
17. ਜਿਸ ਮਨੁੱਖ ਦੇ ਅੰਦਰ ਨਿਰਾ ਮਾਇਆ ਦਾ ਮੋਹ ਹੈ, ਉਸ ਨੂੰ ਆਤਮਕ ਮੌਤ ਪਹੁੰਚ ਪਹੁੰਚਕੇ ਮਾਰਦੀ ਹੈ, ਉਛਲ ਉਛਲਕੇ, ਚਾਈਂ ਚਾਈਂ ਮਾਰਦੀ ਹੈ ।
18. ਮਾਦਾ ਪ੍ਰਸਤ, ਜੀਵ ਮਾਇਆ ਦੇ ਮੋਹ ਵਿਚ ਖੁਆਰ ਹੁੰਦੇ ਹਨ, ਜਿਸ ਮਨੁੱਖ ਦੇ ਮਨ ਵਿਚ ਹਉਮੈਂ ਹੈ, ਉਹ ਮੇਰ ਤੇਰ ਦੇ ਮੋਹ ਵਿਚ ਖੁਆਰ ਹੁੰਦੇ ਹਨ, ਹਉਮੈਂ ਉਸ ਨੂੰ ਖੁਆਰ ਕਰਦੀ ਹੈ ।੬।
19. (ਇਸ ਲਈ) ਹੇ ਭਾਈਓ ! ਪਰਾਈ ਈਰਖਾ ਤੇ ਪਰਾਈ ਨਿੰਦਿਆ ਛਡ ਦਿਓ ।
20. ਜਿਹੜੇ ਲੋਕ ਨਿੰਦਿਆ ਤੇ ਈਰਖਾ ਕਰਦੇ ਹਨ ਉਹ ਨਿੰਦਿਆ ਤੇ ਈਰਖਾ ਦੀ ਸੜਨ ਵਿਚ ਪੈ ਪੈ ਕੇ ਸੜਦੇ ਹਨ, (ਉਨ੍ਹਾਂ ਨੂੰ ਆਪਣੇ ਆਪ ਨੂੰ ਭੀ) ਆਤਮਕ ਸ਼ਾਂਤੀ ਨਹੀਂ ਮਿਲਦੀ ।
21. ਹੇ ਭਾਈ ! ਸੰਗਤ ਵਿਚ ਮਿਲ ਕੇ ਪ੍ਰਭੂ ਦੇ ਨਾਮ ਦੀ ਸਿਫਤ ਸਲਾਹ ਕਰੋ, (ਜਿਹੜੇ ਬੰਦੇ ਸਿਫਤ ਸਲਾਹ ਕਰਦੇ ਹਨ) ਪ੍ਰਮਾਤਮਾਂ ਉਨ੍ਹਾਂ ਦਾ (ਸਦਾ ਦਾ) ਸਾਥੀ ਬਣ ਜਾਂਦਾ ਹੈ ।੭।

22-23. ਹੇ ਭਾਈਓ ! ਕਾਮ, ਕ੍ਰੋਧ ਆਦਿਕ ਮੰਦ ਕਰਮ ਤਿਆਗੋ, ਹਉਮੈਂ ਦੀ ਉਲਝਣ ਛਡੋ, ਵਿਕਾਰਾਂ ਵਿਚ ਖੱਚਤ ਹੋਣ ਤੋਂ ਬਚੋ ।

24. ਹੇ ਪਿਆਰੇ ! ਇਨ੍ਹਾਂ ਵਿਕਾਰਾਂ ਤੋਂ ਤਦ ਹੀ ਬਚ ਸਕੋਗੇ, ਜੇ ਕਰ ਗੁਰੂ ਦਾ ਆਸਰਾ ਲਵੋ, ਇਸੇ ਤਰ੍ਹਾਂ ਹੀ (ਭਾਵ, ਗੁਰੂ ਦੀ ਸ਼ਰਨ ਪਿਆਂ ਹੀ) ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ।੮।

ਪ੍ਰ:—ਗੁਰਦੇਵ ਜੀਓ ! ਕਾਮਾਦਿਕ ਵਿਕਾਰਾਂ ਵਿਚ ਗਲਤਾਨ ਹੋਏ ਜੀਵ ਨੂੰ ਆਖਰ ਸਜ਼ਾ ਕੀ ਮਿਲਦੀ ਹੈ ?

25. ਉ:—ਹੇ ਭਾਈ ! ਹੇ ਭਾਈਓ ! ਇਨ੍ਹਾਂ ਵਿਕਾਰਾਂ ਵਿਚ ਪਏ ਜੀਵ ਦਾ ਜੀਵਨ ਜਾਣੋ ਨਿਰੋਲ ਅੱਗ ਦੀ ਨਦੀ ਵਿਚੋਂ ਲੰਘ ਰਿਹਾ ਜੀਵਨ ਪੰਧ ਬਣ ਜਾਂਦਾ ਹੈ, ਜਿਥੇ ਉਹ ਲਾਟਾਂ ਨਿਕਲਦੀਆਂ ਹਨ ਜੋ ਆਤਮਕ ਜੀਵਨ ਨੂੰ ਮਾਰ ਮੁਕਾਂਦੀਆਂ ਹਨ ।
26. ਉਸ ਆਤਮਕ ਬਿਪਤਾ ਵਿਚ ਕੋਈ ਹੋਰ ਸਾਥੀ ਨਹੀਂ

ਬਣਦਾ, ਇਕੱਲੀ ਆਪਣੀ ਜਿੰਦ ਹੀ ਦੁਖ ਸਹਾਰਦੀ ਹੈ।

27. ਹੇ ਪਿਆਰੇ! ਕਾਮਾਦਿਕ ਵਿਕਾਰਾਂ ਦੀ ਅੱਗ ਦਾ ਸਮੁੰਦਰ ਇਤਨਾ ਭਾਂਬੜ ਬਾਲਦਾ ਹੈ ਤੇ ਇਤਨੀਆਂ ਲਾਟਾਂ ਛਡਦਾ ਹੈ ਕਿ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ ਉਸ ਵਿਚ ਪੈ ਕੇ ਸੜਦੇ ਹਨ, ਉਹ ਆਪਣਾ (ਆਤਮਕ ਜੀਵਨ ਤਬਾਹ ਕਰ ਲੈਂਦੇ ਹਨ ਤੇ ਦੁੱਖੀ ਹੁੰਦੇ ਹਨ)।

ਹੇ ਭਾਈਓ! ਜਾਂ ਇਉਂ ਭੀ ਸਮਝੋ ਕਿ ਅਗੇ ਜਮ ਮਾਰਗ ਵਿਚ ਨਿਰੋਲ ਮੈਲ ਦੀ ਭਰੀ ਵੈਤਰਨੀ ਨਦੀ ਹੈ, ਦਸ ਹਜ਼ਾਰ ਜੋਜਨ ਵਿਚ ਅੱਗ ਦਾ ਕੁੰਡ ਹੈ, ਉਥੇ ਇਕ ਅਜਿਹਾ ਝੱਲ ਹੈ, ਜਿਨ੍ਹਾਂ ਬ੍ਰਿਛਾਂ ਦੇ ਪੱਤੇ ਬਿਖ ਦੇ ਸਮਾਨ ਜਹਿਰੀਲੇ ਹਨ, ਉਥੇ ਹੋਰ ਕੋਈ ਸੰਗੀ ਨਹੀਂ ਹੁੰਦਾ, ਕੇਵਲ ਇਕ ਇਕੱਲਾ ਜੀਵ ਹੀ ਹੁੰਦਾ ਹੈ।

ਹੇ ਭਾਈ! ਜਿਸ ਵਿਚ ਅਗਨੀ ਭੱਠ ਦੀ ਤਰ੍ਹਾਂ ਭੜਕ ਰਹੀ ਹੈ, ਐਸਾ ਸਾਗਰ ਲਹਿਰਾਂ ਦੇ ਰਿਹਾ ਹੈ, ਸੋ, ਜਿਨ੍ਹਾਂ ਵਿਚ ਮਨਮੁਖਤਾ ਆਈ ਹੋਈ ਹੈ, ਉਹ ਉਸ ਵਿਚ ਪੈ ਕੇ ਜਲਦੇ ਹਨ।੯।

**ਪ੍ਰ**:—ਸ੍ਰੀ ਜੀਉ! ਅਜਿਹੇ ਅੱਗ ਦੇ ਸਮੁੰਦਰ ਤੋਂ ਖਲਾਸੀ ਦਾ ਸਾਧਨ ਕੀ ਹੈ?

28. **ਉ**:—ਹੇ ਭਾਈਓ! ਇਸ ਅੱਗ ਦੇ ਸਮੁੰਦਰ ਤੋਂ ਖਲਾਸੀ ਦਾ ਵਸੀਲਾ ਕੇਵਲ ਗੁਰੂ ਦੇ ਹੀ ਪਾਸ ਹੈ, ਉਹ ਗੁਰੂ ਆਪਣੀ ਰਜ਼ਾ ਵਿਚ (ਪ੍ਰਮੇਸ਼ਰ ਦੇ ਨਾਮ ਦੀ)ਖੈਰ ਪਾਂਦਾ ਹੈ।

29. ਹੇ ਭਾਈ! ਜਿਸ ਨੇ ਭੀ ਇਹ ਖੈਰ ਪ੍ਰਾਪਤ ਕੀਤੀ ਹੈ ਉਹ ਇਸ ਸਮੁੰਦ੍ਰ ਵਿਚੋਂ ਬਚ ਕੇ ਨਿਕਲਣ ਦੀ ਜਾਚ ਸਮਝ ਲੈਂਦਾ ਹੈ।

30. ਹੇ ਭਾਈਓ! ਜਿਨ੍ਹਾਂ ਨੂੰ ਗੁਰੂ ਤੋਂ ਨਾਮ ਦਾਨ ਮਿਲਦਾ ਹੈ, ਹੇ ਭਾਈ! ਉਨ੍ਹਾਂ ਤੋਂ ਪੁੱਛ ਕੇ ਵੇਖ ਲਵੋ, (ਉਹ ਦਸਦੇ ਹਨ ਕਿ) ਸਤਿਗੁਰ ਦੀ ਦਸੀ ਸੇਵਾ ਕੀਤਿਆਂ ਆਤਮਕ ਅਨੰਦ ਮਿਲਦਾ ਹੈ।੧੦।

**ਪ੍ਰ**:—ਕਿਉਂ ਜੀ! ਨਿਗੁਰਿਆਂ ਨੂੰ ਕੀ ਸਜ਼ਾ ਮਿਲਦੀ ਹੈ?

31. **ਉ**:—ਹੇ ਭਾਈ! ਜੋ ਜੀਵ ਗੁਰੂ ਦੀ ਸ਼ਰਣ ਪੈਣ ਵਲੋਂ ਸਖਣੇ ਹਨ, ਉਹ ਵਿਕਾਰਾਂ ਵਿਚ ਫਸ ਕੇ ਆਤਮਕ ਮੌਤ ਸਹੇੜ ਲੈਂਦੇ ਹਨ।

32. (ਆਤਮਕ ਮੌਤ ਉਨ੍ਹਾਂ ਦੇ) ਸਿਰ ਉਤੇ (ਮੁੜ ਮੁੜ) ਚੋਟਾਂ ਮਾਰਦੀ ਹੈ ਤੇ ਉਨ੍ਹਾਂ ਨੂੰ ਖੁਆਰ ਕਰਦੀ (ਰਹਿੰਦੀ) ਹੈ।

33. ਇਸ ਲਈ, ਹੇ ਭਾਈਓ! ਨਿੰਦਿਆ ਦੀ ਫਾਹੀ ਵਿਚ ਬੱਝੇ ਹੋਏ ਨਿੰਦਕ ਬੰਦਿਆਂ ਨੂੰ (ਨਿੰਦਿਆ ਦੀ ਵਾਦੀ ਵਿਚੋਂ) ਖਲਾਸੀ ਨਸੀਬ ਨਹੀਂ ਹੁੰਦੀ, ਪਰਾਈ ਨਿੰਦਿਆ (ਦੇ ਸਮੁੰਦਰ ਵਿਚ) ਉਹ ਸਦਾ ਹੀ ਗੋਤੇ ਖਾਂਦੇ ਰਹਿੰਦੇ ਹਨ।੧੧।

**ਪ੍ਰ**—ਹੇ ਗੁਰੋ! ਆਖਰ, ਉਸ ਨੂੰ ਵੇਖਣ ਦਾ ਸਾਧਨ ਕੀ ਹੈ?

34. **ਉ**:—ਹੇ ਪਿਆਰਿਓ! ਉਸ ਸਦਾ ਥਿਰ ਪ੍ਰਮੇਸ਼ਰ ਜੀ ਦਾ ਨਾਮ ਜਪੋ ਅਤੇ ਉਸ ਨੂੰ ਆਪਣੇ ਅੰਦਰ ਹੀ ਵਸਦਾ ਪ੍ਰਤੀਤ ਕਰੋ।

35. ਹੇ ਭਾਈ! ਇਸ ਤਰ੍ਹਾਂ, ਧਿਆਨ ਲਾ ਕੇ ਵੇਖੋ ਉਹ ਤੁਹਾਥੋਂ ਦੂਰ ਨਹੀਂ ਹੈ।

36. ਹੇ ਪਿਆਰੇ! ਇਸ ਤਰ੍ਹਾਂ, ਗੁਰੂ ਦੀ ਸ਼ਰਨ ਪੈ ਕੇ (ਨਾਮ ਜਪੋ, ਨਾਮ ਸਿਮਰਨ ਦੀ) ਤਾਰੀ ਤਰੋ, (ਇਸ ਤਰ੍ਹਾਂ ਜੀਵਨ ਸਫਰ ਵਿਚ ਕੋਈ) ਰੁਕਾਵਟ ਨਹੀਂ ਆਵੇਗੀ, ਗੁਰੂ ਇਸ ਤਰ੍ਹਾਂ (ਭਾਵ, ਨਾਮ ਜਪਾ ਕੇ) ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ।੧੨।

**ਪ੍ਰ**:—ਗੁਰਦੇਵ ਜੀਉ! ਜਿਸ ਨਾਮ ਦਾ ਆਪ ਜ਼ਿਕਰ ਕਰਦੇ ਆ ਰਹੇ ਹੋ ਕੀ ਉਹ ਕਿਸੇ ਖਾਸ ਅਸਥਾਨ ਵਿਚ ਵਸਦਾ ਹੈ?

37-38. **ਉ**:—ਹੇ ਪਿਆਰੇ! ਉਹ ਸਾਈਂ ਜੀ ਦਾ ਨਾਮ ਹਰੇਕ ਜੀਵ ਦੇ ਸਰੀਰ ਦੇ ਅੰਦਰ ਹੀ ਨਿਵਾਸ ਰਖਦਾ ਹੈ ਅਤੇ ਉਹ ਅਬਿਨਾਸ਼ੀ ਕਰਤਾਰ ਆਪ ਹੀ (ਹਰੇਕ ਦੇ ਅੰਦਰ ਮੌਜੂਦ) ਹੈ।

39. ਐ ਪਿਆਰੇ! ਇਹ ਜੀਵ ਉਸ ਪ੍ਰਮਾਤਮਾਂ ਦੀ ਹੀ ਅੰਸ ਹੈ, ਇਸ ਵਾਸਤੇ ਜੀਵਾਤਮਾਂ ਨਾ ਮਰਦਾ ਹੈ, ਨਾ ਇਸ ਨੂੰ ਕੋਈ ਮਾਰ ਸਕਦਾ ਹੈ। ਉਹ ਰਜ਼ਾ ਦਾ ਮਾਲਕ ਕਰਤਾਰ ਜੀਵ ਪੈਦਾ ਕਰਕੇ ਆਪਣੇ ਹੁਕਮ ਵਿਚ ਸਭ ਦੀ ਸੰਭਾਲ ਕਰਦਾ ਹੈ।੧੩।

**ਪ੍ਰ**:—ਕਿਉਂ ਜੀ! ਆਖਰ ਉਸ ਪ੍ਰਮੇਸ਼ਰ ਦਾ ਸਰੂਪ ਕੀ ਹੈ?

40. **ਉ**:—ਹੇ ਭਾਈਓ! ਉਹ ਪ੍ਰਮਾਤਮਾਂ ਸ਼ੁਧ ਸਰੂਪ ਹੈ, ਉਸ ਵਿਚ (ਮਾਇਆ ਦੇ ਮੋਹ ਆਦਿਕ ਦਾ) ਰੰਚਕ ਮਾਤ੍ਰ ਭੀ ਅੰਧੇਰਾ ਨਹੀਂ ਹੈ।

41. ਉਹ ਸੱਚ ਸਰੂਪ ਪ੍ਰਭੂ ਆਪ ਹੀ (ਹਰੇਕ ਦੇ) ਹਿਰਦੇ ਤਖਤ ਉਤੇ ਬੈਠਾ ਹੋਇਆ ਹੈ।

**ਪ੍ਰ**:—ਸ੍ਰੀ ਜੀਉ! ਜਦ ਕਿ ਉਹ ਪ੍ਰਭੂ ਹਰ ਇਕ ਜੀਵ ਦੇ ਹਿਰਦੇ ਵਿਚ ਹੀ ਨਿਵਾਸ ਕਰਦਾ ਹੈ, ਤਾਂ ਇਹ ਜੀਵ ਫਿਰ ਭੀ ਕਿਉਂ ਭਟਕਣਾ ਵਿਚ ਭਟਕ ਰਿਹਾ ਹੈ?

42. **ਉ**:—ਹੇ ਭਾਈ! ਇਸ ਦਾ ਕਾਰਨ ਹੈ ਕਿ ਮਾਇਆ ਵੇਹੜੇ ਜੀਵ ਮਾਇਆ ਦੇ ਮੋਹ ਵਿਚ ਬੱਝੇ ਹੋਣ ਕਰ ਕੇ ਭਟਕਣਾ ਵਿਚ ਪਏ ਹੋਏ ਹਨ, ਇਸੇ ਲਈ ਇਹ ਮਰਦੇ ਹਨ, ਜੰਮਦੇ ਹਨ, ਉਨ੍ਹਾਂ ਦਾ ਇਹ ਆਵਾਗਵਨ ਦਾ ਗੇੜ ਸਦਾ ਬਣਿਆਂ ਹੀ ਰਹਿੰਦਾ ਹੈ।੧੪।

**ਪ੍ਰ**:—ਸ੍ਰੀ ਜੀਉ! ਆਖਰ, ਸੇਵਕਾਂ ਦਾ ਬਚਾ ਕਿਵੇਂ ਹੁੰਦਾ ਹੈ?

43-44. ਹੇ ਪਿਆਰੇ! ਗੁਰੂ ਨਾਲ ਪਿਆਰ ਕਰਨ ਵਾਲੇ ਗੁਰੂ ਦੇ ਸੇਵਕ (ਮਾਇਆ ਮੋਹ ਤੋਂ ਨਿਰਲੇਪ ਰਹਿ ਕੇ) ਹਿਰਦੇ ਤਖਤ ਉਤੇ ਬੈਠੇ ਰਹਿੰਦੇ ਹਨ, ਗੁਰੂ ਦੇ ਸ਼ਬਦ ਨੂੰ ਆਪਣੀ ਸੋਚ ਮੰਡਲ ਵਿਚ ਟਿਕਾਂਦੇ ਹਨ।

45. ਹੇ ਪਿਆਰੇ ! ਉਹ ਇਉਂ ਜਗਤ ਦੇ ਮੂਲ ਪ੍ਰਭੂ ਨੂੰ ਲਭ ਲੈਂਦੇ ਹਨ, ਆਪਣੇ ਅੰਦਰ ਵਸਦਾ ਪਛਾਣ ਲੈਂਦੇ ਹਨ, ਸਾਧ ਸੰਗਤ ਵਿਚ ਟਿਕ ਕੇ ਸਦਾ ਥਿਰ ਪ੍ਰਭੂ ਨੂੰ ਸਿਮਰਦੇ ਹਨ ਤੇ ਆਦਰ ਪਾਂਦੇ ਹਨ ।੧੫।

ਪ੍ਰ:—ਸ੍ਰੀ ਜੀਉ ! ਨਾਮ ਦਾ ਸਿਮਰਨ ਕਰਨ ਵਾਲੇ ਮਨੁੱਖ ਵਿਚ ਕਿਤਨੀ ਕੁ ਸ਼ਕਤੀ ਆ ਜਾਂਦੀ ਹੈ ?

46. ਉ:—ਹੇ ਪਿਆਰੇ ! ਜਿਹੜਾ ਮਨੁੱਖ ਨਾਮ ਸਿਮਰਦਾ ਹੈ, ਉਹ ਆਪ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ, ਆਪਣੇ ਪਿਤਰਾਂ ਨੂੰ (ਪਿਉ ਦਾਦਾ ਆਦਿਕ ਬਜ਼ੁਰਗਾਂ ਨੂੰ) ਭੀ ਪਾਰ ਲੰਘਾ ਲੈਂਦਾ ਹੈ ।

47. ਹੇ ਭਾਈ ! ਉਸ ਦੀ ਸੰਗਤ ਵਿਚ ਆਉਣ ਵਾਲਿਆਂ ਨੂੰ ਮਾਇਆ ਦੇ ਬੰਧਨਾਂ ਤੋਂ ਸੁਤੰਤ੍ਰਤਾ ਮਿਲ ਜਾਂਦੀ ਹੈ, ਉਹ ਸੇਵਕ ਉਨ੍ਹਾਂ ਨੂੰ ਭੀ ਪਾਰ ਲੰਘਾ ਦੇਂਦਾ ਹੈ ।

ਪ੍ਰ:—ਸ੍ਰੀ ਜੀਉ ! ਅਜਿਹੇ ਸੇਵਕਾਂ ਦਾ ਤੁਹਾਡੇ ਅੰਦਰ ਕਿਤਨਾ ਕੁ ਮਾਣ ਸਤਿਕਾਰ ਹੈ ?

48. ਉ:—ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਪੈ ਕੇ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਸੁਰਤਿ ਜੋੜ ਰਖੀ ਹੈ, ਮੈਂ ਭੀ ਉਸ (ਵਡਭਾਗੀ) ਦਾ ਸੇਵਕ ਹਾਂ, ਗੁਲਾਮ ਹਾਂ ।੧੬।੬।

**ਭਾਵਾਰਥ**:—ਗੁਰੂ ਜੀ ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਐ ਪਿਆਰਿਓ ! ਗੁਰੂ ਦੇ ਰਾਹੀਂ ਇਹ ਸਮਝ ਆਉਂਦੀ ਹੈ ਕਿ, ਸਭੋਂ ਕੁੱਝ ਹਰੀ ਆਪ ਹੀ ਹੈ । ਇਹ ਨਿਸਚਾ ਹੋ ਜਾਣ ਨਾਲ ਮਨੁੱਖ ਆਪਣੀ ਹਸਤੀ ਅਨਿਸਥਿਰ ਮੰਨਦਾ ਹੈ ਅਤੇ ਹਉਮੈਂ, ਕੂੜ, ਨਿੰਦਾ, ਕਾਮ, ਕ੍ਰੋਧ ਆਦਿ ਬੁਰਾਈਆਂ ਛਡ ਦੇਂਦਾ ਹੈ, ਅੰਦਰੋਂ ਹਿਰਦਾ ਸਾਫ ਹੋ ਜਾਣ ਨਾਲ ਹਿਰਦੇ ਵਿਚ ਹਰੀ ਦਾ ਵਾਸਾ ਹੋ ਜਾਂਦਾ ਹੈ, ਅਜਿਹਾ ਸੇਵਕ ਆਪ ਹੀ ਸੰਸਾਰ ਸਮੁੰਦਰ ਤੋਂ ਤਰਦਾ ਹੈ ਅਤੇ ਹੋਰਨਾਂ ਨੂੰ ਭੀ ਤਾਰਣ ਦੇ ਸਮਰੱਥ ਹੋ ਜਾਂਦਾ ਹੈ ।

### ਮਾਰੂ ਮਹਲਾ ੧ ॥

1. **ਕੇਤੇ ਜੁਗ ਵਰਤੇ ਗੁਬਾਰੈ ॥**
2. **ਤਾੜੀ ਲਾਈ ਅਪਰ ਅਪਾਰੈ ॥**
3. **ਧੁੰਧੂਕਾਰਿ ਨਿਰਾਲਮੁ ਬੈਠਾ**
 **ਨਾ ਤਦਿ ਧੰਧੁ ਪਸਾਰਾ ਹੇ ॥੧॥**
4. **ਜੁਗ ਛਤੀਹ ਤਿਨੈ ਵਰਤਾਏ ॥**
5. **ਜਿਉ ਤਿਸੁ ਭਾਣਾ ਤਿਵੈ ਚਲਾਏ ॥**
6. **ਤਿਸਹਿ ਸਰੀਕੁ ਨ ਦੀਸੈ ਕੋਈ**
 **ਆਪੇ ਅਪਰ ਅਪਾਰਾ ਹੇ ॥੨॥**
7. **ਗੁਪਤੇ ਬੂਝਹੁ ਜੁਗ ਚਤੁਆਰੇ ॥**
8. **ਘਟਿ ਘਟਿ ਵਰਤੈ ਉਦਰ ਮਝਾਰੇ ॥**
9. **ਜੁਗੁ ਜੁਗੁ ਏਕਾ ਏਕੀ ਵਰਤੈ**
 **ਕੋਈ ਬੂਝੈ ਗੁਰ ਵੀਚਾਰਾ ਹੇ ॥੩॥**
10. **ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥**
11. **ਪਉਣੁ ਪਾਣੀ ਅਗਨੀ ਮਿਲਿ ਜੀਆ ॥**
12. **ਆਪੇ ਚੋਜ ਕਰੇ ਰੰਗ ਮਹਲੀ**
 **ਹੋਰ ਮਾਇਆ ਮੋਹ ਪਸਾਰਾ ਹੇ ॥੪॥**
13. **ਗਰਭ ਕੁੰਡਲ ਮਹਿ ਉਰਧ ਧਿਆਨੀ ॥**
14. **ਆਪੇ ਜਾਣੈ ਅੰਤਰਜਾਮੀ ॥**
15. **ਸਾਸਿ ਸਾਸਿ ਸਚੁ ਨਾਮੁ ਸਮਾਲੇ**
 **ਅੰਤਰਿ ਉਦਰ ਮਝਾਰਾ ਹੇ ॥੫॥**
16. **ਚਾਰਿ ਪਦਾਰਥ ਲੈ ਜਗਿ ਆਇਆ ॥**
17. **ਸਿਵ ਸਕਤੀ ਘਰਿ ਵਾਸਾ ਪਾਇਆ ॥**
18. **ਏਕੁ ਵਿਸਾਰੇ ਤਾ ਪਿੜ ਹਾਰੇ**
 **ਅੰਧੁਲੇ ਨਾਮੁ ਵਿਸਾਰਾ ਹੇ ॥੬॥**
19. **ਬਾਲਕੁ ਮਰੈ ਬਾਲਕ ਕੀ ਲੀਲਾ ॥**
20. **ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥**
21. **ਜਿਸ ਕਾ ਸਾ ਸੋ ਤਿਨ ਹੀ ਲੀਆ**
 **ਭੂਲਾ ਰੋਵਣਹਾਰਾ ਹੇ ॥੭॥**
22. **ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ॥**
23. **ਮੇਰਾ ਮੇਰਾ ਕਰਿ ਰੋਵੀਜੈ ॥**
24. **ਮਾਇਆ ਕਾਰਣਿ ਰੋਇ ਵਿਗੂਚਹਿ**
 **ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥**
25. **ਕਾਲੀ ਹੂ ਫੁਨਿ ਧਉਲੇ ਆਏ ॥**
26. **ਵਿਣੁ ਨਾਵੈ ਗਥੁ ਗਇਆ ਗਵਾਏ ॥**
27. **ਦੁਰਮਤਿ ਅੰਧੁਲਾ ਬਿਨਸਿ ਬਿਨਾਸੈ**
 **ਮੂਠੇ ਰੋਇ ਪੂਕਾਰਾ ਹੇ ॥੯॥**
28. **ਆਪੁ ਵੀਚਾਰਿ ਨ ਰੋਵੈ ਕੋਈ ॥**
29. **ਸਤਿਗੁਰੁ ਮਿਲੈ ਤ ਸੋਝੀ ਹੋਈ ॥**
30. **ਬਿਨੁ ਗੁਰ ਬਜਰ ਕਪਾਟ ਨ ਖੂਲਹਿ**
 **ਸਬਦਿ ਮਿਲੈ ਨਿਸਤਾਰਾ ਹੇ ॥੧੦॥**
31. **ਬਿਰਧਿ ਭਇਆ ਤਨੁ ਛੀਜੈ ਦੇਹੀ ॥**
32. **ਰਾਮੁ ਨ ਜਪਈ ਅੰਤਿ ਸਨੇਹੀ ॥**
33. **ਨਾਮੁ ਵਿਸਾਰਿ ਚਲੈ ਮੁਹਿ ਕਾਲੈ**
 **ਦਰਗਹ ਝੂਠੁ ਖੁਆਰਾ ਹੇ ॥੧੧॥**
34. **ਨਾਮੁ ਵਿਸਾਰਿ ਚਲੈ ਕੂੜਿਆਰੋ ॥**
35. **ਆਵਤ ਜਾਤ ਪੜੈ ਸਿਰਿ ਛਾਰੋ ॥**
36. **ਸਾਹੁਰੜੈ ਘਰਿ ਵਾਸੁ ਨ ਪਾਏ**
 **ਪੇਈਅੜੈ ਸਿਰਿ ਮਾਰਾ ਹੇ ॥੧੨॥**
37. **ਖਾਜੈ ਪੈਝੈ ਰਲੀ ਕਰੀਜੈ ॥**
38. **ਬਿਨੁ ਅਭ ਭਗਤੀ ਬਾਦਿ ਮਰੀਜੈ ॥**

39. **ਸਰ ਅਪਸਰ ਕੀ ਸਾਰ ਨ ਜਾਣੈ**
**ਜਮੁ ਮਾਰੇ ਕਿਆ ਚਾਰਾ ਹੇ ॥੧੩॥**
40. **ਪਰਵਿਰਤੀ ਨਰਵਿਰਤੀ ਪਛਾਣੈ ॥**
41. **ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥**
42. **ਕਿਸ ਹੀ ਮੰਦਾ ਆਖਿ ਨ ਚਲੈ**
**ਸਚਿ ਖਰਾ ਸਚਿਆਰਾ ਹੇ ॥੧੪॥**
43. **ਸਾਚ ਬਿਨਾ ਦਰਿ ਸਿਝੈ ਨ ਕੋਈ ॥**
44. **ਸਾਚ ਸਬਦਿ ਪੈਝੈ ਪਤਿ ਹੋਈ ॥**
45. **ਆਪੇ ਬਖਸਿ ਲਏ ਤਿਸੁ ਭਾਵੈ**
**ਹਉਮੈ ਗਰਬੁ ਨਿਵਾਰਾ ਹੇ ॥੧੫॥**
46. **ਗੁਰ ਕਿਰਪਾ ਤੇ ਹੁਕਮੁ ਪਛਾਣੈ ॥**
47. **ਜੁਗਹ ਜੁਗੰਤਰ ਕੀ ਬਿਧਿ ਜਾਣੈ ॥**
48. **ਨਾਨਕ ਨਾਮੁ ਜਪਹੁ ਤਰੁ ਤਾਰੀ**
**ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥**

**ਪਦ ਅਰਥ** :–ਕੇਤੇ–ਅਨੇਕਾਂ ਹੀ । ਵਰਤੇ–ਗੁਜ਼ਰ ਗਏ । ਗੁਬਾਰੈ–ਘੁਪ ਹਨੇਰੇ ਵਿਚ । ਤਾੜੀ ਲਾਈ–ਆਪਣੇ ਆਪ ਵਿਚ ਟਿਕਿਆ ਰਿਹਾ । ਅਪਾਰੈ–ਅਪਾਰ ਪ੍ਰਭੂ ਨੇ। ਅਪਰ–ਜਿਸ ਤੋਂ ਪਰੇ ਹੋਰ ਕੋਈ ਨਹੀਂ। ਧੁੰਧੂਕਾਰਿ–ਘੁਪ ਹਨੇਰੇ ਵਿਚ । ਨਿਰਾਲਮੁ–ਨਿਰਲੇਪ । ਤਦਿ–ਤਦੋਂ । ਧੰਧੁ–ਮਾਇਆ ਵਾਲੀ ਦੌੜ ਭੱਜ ।੧।

ਤਿਨੈ–ਤਿਨਿ ਹੀ, ਉਸ ਪ੍ਰਮਾਤਮਾਂ ਨੇ ਹੀ । ਤਿਸਹਿ–ਤਿਸ ਹੀ, ਉਸ ਪ੍ਰਭੂ ਦਾ ਹੀ ।੨।

ਜੁਗ ਚਤੁਆਰੇ–ਚਾਰ ਜੁਗਾਂ ਵਿਚ । ਉਦਰ ਮਝਾਰੇ–ਪੇਟ ਵਿਚ, ਹਰੇਕ ਦੇ ਹਿਰਦੇ ਵਿਚ । ਏਕਾ ਏਕੀ–ਇਕੱਲਾ ਆਪ ਹੀ । ਕੋਈ–ਕੋਈ ਵਿਰਲਾ ।੩।

ਬਿੰਦੁ–ਬੀਰਜ ਦੀ ਬੂੰਦ । ਰਕਤੁ–ਰੱਤ, ਲਹੂ । ਪਿੰਡੁ–ਸਰੀਰ । ਸਰੀਆ–ਪੈਦਾ ਹੋਇਆ । ਮਹਲੀ–ਸਰੀਰਾਂ ਦਾ ਮਾਲਕ ਪ੍ਰਭੂ ।੪।

ਉਰਧ–ਉਲਟਾ । ਸਾਸਿ ਸਾਸਿ–ਹਰੇਕ ਸਾਹ ਨਾਲ । ਸਮਾਲੇ–ਸੰਭਾਲਦਾ ਹੈ, ਯਾਦ ਕਰਦਾ ਹੈ ।੫।

ਜਗਿ–ਜਗਤ ਵਿਚ । ਸਿਵ ਸਕਤੀ ਘਰਿ–ਸ਼ਿਵ ਦੀ ਸ਼ਕਤੀ ਦੇ ਘਰ ਵਿਚ, ਪ੍ਰਭੂ ਦੀ ਰਚੀ ਮਾਇਆ ਦੇ ਘਰ ਵਿਚ । ਏਕੁ–ਇਕ ਪ੍ਰਮਾਤਮਾਂ ਨੂੰ । ਅੰਧੁਲੈ–ਅੰਨ੍ਹੇ ਜੀਵ ਨੇ ।੬।

ਲੀਲਾ–ਖੇਡ । ਕਹਿ ਕਹਿ–ਆਖ ਆਖ ਕੇ । ਤਿਨ ਹੀ–ਤਿਨਿ ਹੀ, ਉਸ (ਪ੍ਰਭੂ) ਨੇ ਹੀ ।੭।

ਕਿ ਕੀਜੈ–ਕੀ ਕਰ ਸਕਦਾ ਹੈ ? । ਰੋਇ–ਰੋ ਰੋ ਕੇ । ਵਿਗੂਚਹਿ–ਖੁਆਰ ਹੁੰਦੇ ਹਨ ।੮।

ਹੂ–ਤੋਂ । ਫੁਨਿ–ਮੁੜ । ਗਥੁ–ਪੂੰਜੀ । ਖਿਨਸਿ–ਮਰ ਕੇ, ਆਤਮਕ ਮੌਤ ਸਹੇੜ ਕੇ ।੯।

ਆਪੁ–ਆਪਣੇ ਆਪ ਨੂੰ । ਬਜਰ–ਕਰੜੇ । ਕਪਾਟ–ਕਵਾੜ, ਭਿੱਤ ।੧੦।

ਛੀਜੈ–ਕਮਜ਼ੋਰ ਹੋ ਜਾਂਦਾ ਹੈ । ਦੇਹੀ–ਸਰੀਰ । ਜਪਈ–ਜਪੈ, ਜਪਦਾ । ਅੰਤਿ–ਅਖੀਰ ਵਿਚ । ਸਨੇਹੀ–ਪਿਆਰ ਕਰਨ ਵਾਲਾ, ਮਿੱਤ੍ਰ । ਮੁਹਿ ਕਾਲੈ–ਕਾਲੇ ਮੂੰਹ ਨਾਲ ।੧੧।

ਕੂੜਿਆਰੇ–ਕੂੜ ਦਾ ਵਣਜਾਰਾ । ਪੜੈ–ਪੈਂਦੀ ਹੈ । ਛਾਰੋ–ਸੁਆਹ । ਘਰਿ–ਘਰ ਵਿਚ । ਸਿਰਿ–ਸਿਰ ਉਤੇ ।੧੨।

ਖਾਜੈ–ਖਾਈਦਾ ਹੈ । ਪੈਝੈ–ਪਹਿਨੀ ਦਾ ਹੈ । ਰਲੀ–ਰੰਗ ਰਲੀਆਂ । ਅਭ–ਅੰਦਰਲੀ । ਬਾਦਿ–ਵਿਅਰਥ । ਸਰ ਅਪਸਰ–ਚੰਗਾ ਮੰਦਾ ਸਮਾਂ । ਸਾਰ–ਸਮਝ, ਪਰਖ । ਚਾਰਾ–ਜ਼ੋਰ, ਪੇਸ਼ ।੧੩।

ਪਰਵਿਰਤੀ–ਦੁਨੀਆਂ ਵਾਲਾ ਰੁਝੇਵਾਂ । ਨਰਵਿਰਤੀ–ਉਪਰਾਮਤਾ । ਘਰੁ–ਉਹ ਟਿਕਾਣਾ, ਜਿਥੇ ਮਨ ਸ਼ਾਂਤ ਰਹਿ ਸਕਦਾ ਹੈ ।੧੪।

ਸਿਝੈ–ਕਾਮਯਾਬ ਹੁੰਦਾ ਹੈ । ਪੈਝੈ–ਸਿਰੋਪਾ ਮਿਲਿਆ । ਪਤਿ–ਇੱਜ਼ਤ । ਤਿਸੁ–ਉਸ ਪ੍ਰਭੂ ਨੂੰ ।੧੫।

ਤੇ–ਤੋਂ, ਨਾਲ । ਬਿਧਿ–(ਸੰਸਾਰ ਸਮੁੰਦਰ ਤੋਂ ਪਾਰ ਲੰਘਣ ਦੀ) ਵਿਧੀ । ਸਚੁ–ਸਦਾ ਥਿਰ ਪ੍ਰਭੂ ।੧੬।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਇਸ ਦ੍ਰਿਸ਼ਟਮਾਨ ਸ੍ਰਿਸ਼ਟੀ ਦੀ ਰਚਨਾਂ ਤੋਂ ਪਹਿਲੋਂ ਕੀ ਵਰਤਾਰਾ ਸੀ ?

1. **ਉ**:–ਹੇ ਭਾਈਓ ! ਇਸ ਸ੍ਰਿਸ਼ਟੀ ਦੀ ਰਚਨਾਂ ਤੋਂ ਪਹਿਲੇ ਅਨੇਕਾਂ ਹੀ ਜੁਗ ਘੁੱਪ ਹਨੇਰੇ ਵਿਚ ਲੰਘ ਗਏ, (ਭਾਵ ਇਸ ਰਚਨਾਂ ਤੋਂ ਪਹਿਲੋਂ ਬੇਅੰਤ ਸਮਾਂ ਅਜਿਹੀ ਹਾਲਤ ਵਿਚ ਸੀ ਜਿਸ ਬਾਰੇ ਕੁਝ ਭੀ ਸਮਝ ਨਹੀਂ ਆ ਸਕਦੀ) ।

**ਪ੍ਰ**:–ਸ੍ਰੀ ਜੀਉ ! ਉਸ ਸਮੇਂ ਸਿਰਜਨਹਾਰ ਦੀ ਹੋਂਦ ਕਿਸ ਰੂਪ ਵਿਚ ਸੀ ?

2. **ਉ**:–ਹੇ ਭਾਈਓ ! ਉਸ ਸਮੇਂ ਅਪਰ ਅਪਾਰ ਪ੍ਰਮਾਤਮਾਂ ਨੇ (ਆਪਣੇ ਆਪ ਵਿਚ) ਸਮਾਧੀ ਲਾਈ ਹੋਈ ਸੀ ।

3. ਉਸ ਵੇਲੇ ਘੁਪ ਹਨੇਰੇ ਵਿਚ ਪ੍ਰਭੂ ਆਪ ਨਿਰਲੇਪ ਬੈਠਾ ਹੋਇਆ ਸੀ, ਤਦੋਂ ਨਾ ਜਗਤ ਦਾ ਖਿਲਾਰਾ ਸੀ ਤੇ ਨਾ ਹੀ ਮਾਇਆ ਵਾਲੀ ਦੌੜ ਭੱਜ ਸੀ ।੧।

**ਪ੍ਰ**:–ਸ੍ਰੀ ਜੀਉ ! ਇਸ ਤਰ੍ਹਾਂ ਦੀ ਦਸ਼ਾ ਵਿਚ ਕਿਤਨਾ ਕੁ ਸਮਾਂ ਗੁਜ਼ਰ ਗਿਆ ?

4. **ਉ**:–ਹੇ ਪਿਆਰੇ ! ਅਜਿਹੇ ਘੁੱਪ ਹਨੇਰੇ ਦੇ ਛੱਤੀ ਜੁਗ ਉਸ ਪ੍ਰਮਾਤਮਾਂ ਨੇ ਹੀ ਵਰਤਾਈ ਰਖੇ ।

5. ਜਿਵੇਂ ਉਸ ਨੂੰ ਚੰਗਾ ਲਗਾ, ਉਸੇ ਤਰ੍ਹਾਂ (ਉਸ ਘੁਪ ਹਨੇਰੇ ਵਾਲੀ ਕਾਰ ਹੀ ਚਲਾਂਦਾ ਰਿਹਾ ।

**ਪ੍ਰ**:–ਕਿਉਂ ਜੀ ! ਕੀ, ਉਸ ਦੇ ਮੁਕਾਬਲੇ ਵਿਚ ਕੋਈ ਹੋਰ ਭੀ ਅਜਿਹੀ ਹਸਤੀ ਹੈ ?

6. ਉ:—ਹੇ ਭਾਈਓ ! ਅਸਲ ਵਿਚ ਉਹ ਪ੍ਰਮੇਸ਼ਰ ਆਪ ਹੀ ਆਪ ਹੈ, ਉਸ ਤੋਂ ਪਰੇ ਹੋਰ ਕੋਈ ਭੀ ਅਜਿਹੀ ਹਸਤੀ ਨਹੀਂ, ਉਸ ਦਾ ਪਾਰਲਾ ਬੰਨਾ ਨਹੀਂ ਲਭ ਸਕਦਾ, ਕੋਈ ਭੀ ਉਸ ਦੇ ਬਰਾਬਰ ਦਾ ਨਹੀਂ ਦਿਸਦਾ ।੨।

ਪ੍ਰ:—ਸ੍ਰੀ ਜੀਉ ! ਜਗਤ ਰਚਨਾਂ ਤੋਂ ਉਪ੍ਰੰਤ ਉਸ ਪ੍ਰਭੂ ਦੀ ਹੋਂਦ ਨੂੰ ਕਿਵੇਂ ਅਨੁਭਵ ਕਰਨਾ ਚਾਹੀਦਾ ਹੈ ?

7. ਉ:—ਹੇ ਭਾਈਓ ! ਹੁਣ ਜਦੋਂ ਉਸ ਨੇ ਜਗਤ ਰਚਨਾ ਰਚ ਲਈ ਹੈ, ਤਾਂ ਭੀ ਉਸ ਨੂੰ ਚੌਹਾਂ ਜੁਗਾਂ ਵਿਚ (ਜਗਤ ਦੇ ਅੰਦਰ) ਗੁਪਤ ਰੂਪ ਵਿਚ ਵਿਆਪਕ ਜਾਣੋ ।

8. ਉਹ ਹਰੇਕ ਸਰੀਰ ਦੇ ਅੰਦਰ ਹਰੇਕ ਦੇ ਹਿਰਦੇ ਵਿਚ ਮੌਜੂਦ ਹੈ ।

ਪ੍ਰ:—ਸ੍ਰੀ ਜੀਉ ! ਉਸ ਵਿਆਪਕ ਪ੍ਰਭੂ ਨੂੰ ਸਾਰੇ ਜੀਵ ਕਿਉਂ ਨਹੀਂ ਸਮਝਦੇ ?

9. ਉ:—ਹੇ ਪਿਆਰੇ ! ਉਂਝ ਤਾਂ ਉਹ ਆਪ ਹੀ ਇਕੱਲਾ ਹਰੇਕ ਜੁਗ ਵਿਚ (ਸਾਰੀ ਸ੍ਰਿਸ਼ਟੀ ਦੇ ਅੰਦਰ) ਰਮ ਰਿਹਾ ਹੈ, (ਪਰ) ਇਸ ਭੇਤ ਨੂੰ ਕੋਈ ਉਹ ਵਿਰਲਾ ਬੰਦਾ ਹੀ ਸਮਝਦਾ ਹੈ ਜੋ ਗੁਰੂ ਦੀ ਬਾਣੀ ਦੀ ਵੀਚਾਰ ਕਰਦਾ ਹੈ ।੩।

ਪ੍ਰ:—ਸ੍ਰੀ ਜੀਉ ! ਉਸ ਸਾਈਂ ਜੀ ਨੇ ਸਰੀਰਾਂ ਦੀ ਰਚਨਾ ਨੂੰ ਕਿਵੇਂ ਰਚਿਆ ਹੈ ?

10. ਉ:—ਹੇ ਭਾਈ ! ਉਸ ਪ੍ਰਮੇਸ਼ਰ ਜੀ ਦੇ ਹੁਕਮ ਵਿਚ ਹੀ ਪਿਤਾ ਦੇ ਬੀਰਜ ਦੀ ਬੂੰਦ ਤੇ ਮਾਂ ਦੇ ਪੇਟ ਦੇ ਲਹੂ ਨੇ ਮਿਲ ਕੇ (ਮਨੁੱਖਾ) ਸਰੀਰ ਬਣਾ ਦਿਤਾ ।

11. ਹੇ ਪਿਆਰੇ ! ਹਵਾ, ਪਾਣੀ, ਅੱਗ, (ਆਦਿਕ ਤਤਾਂ) ਨੇ ਮਿਲ ਕੇ ਜੀਵਾਂ ਨੂੰ ਰਚ ਦਿਤਾ ।

12. ਹੇ ਭਾਈ ! ਉਹ ਹਰੇਕ ਸਰੀਰ ਵਿਚ ਬੈਠਾ ਪ੍ਰਮੇਸ਼ਰ ਆਪ ਹੀ ਸਭ ਚੋਜ ਤਮਾਸ਼ੇ ਕਰ ਰਿਹਾ ਹੈ, ਉਸ ਨੇ ਆਪ ਹੀ ਮਾਇਆ ਦੇ ਮੋਹ ਦਾ ਖਿਲਾਰਾ ਖਿਲਾਰਿਆ ਹੈ ।੪।

ਪ੍ਰ:—ਕਿਉਂ ਜੀ ! ਇਹ ਜੀਵ ਮਾਤਾ ਦੇ ਪੇਟ ਵਿਚ ਕਿਵੇਂ ਸਮਾਂ ਗੁਜ਼ਾਰਦਾ ਹੈ ?

13. ਉ:—ਹੇ ਭਾਈ ! ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਇਹ ਜੀਵ ਮਾਂ ਦੇ ਪੇਟ ਵਿਚ ਪੁੱਠਾ (ਲਟਕ ਕੇ) ਪ੍ਰਭੂ ਚਰਨਾਂ ਵਿਚ ਸੁਰਤਿ ਜੋੜੀ ਰਖਦਾ ਹੈ ।

14. ਉਹ ਪ੍ਰਭੂ ਅੰਤਰਜਾਮੀ ਆਪ ਹੀ ਜੀਵ ਦੇ (ਦਿਲ ਦੀ) ਜਾਣਦਾ ਹੈ ।

15. ਹੇ ਭਾਈਓ ! ਇਹ ਜੀਵ ਮਾਂ ਦੇ ਪੇਟ ਦੇ ਅੰਦਰ ਸੁਆਸ ਸੁਆਸ ਸਦਾ ਥਿਰ ਪ੍ਰਭੂ ਦਾ ਨਾਮ ਹੀ ਚੇਤੇ ਕਰਦਾ ਰਹਿੰਦਾ ਹੈ ।੫।

16. ਹੇ ਪਿਆਰੇ ! ਇਹ ਜੀਵ ਜਗਤ ਵਿਚ ਆਉਣ ਸਮੇਂ ਚਾਰ ਪਦਾਰਥ ਲੈ ਕੇ ਆਇਆ ਹੈ ।

17. ਪਰ, ਇਸ ਜਗਤ ਵਿਚ ਆ ਕੇ ਪ੍ਰਭੂ ਦੀ ਰਚੀ ਮਾਇਆ ਦੇ ਘਰ ਵਿਚ ਟਿਕਾਣਾ ਬਣਾ ਬੈਠਾ ਹੈ, ਭਾਵ ਮਾਇਆ ਦੇ ਮੋਹ ਵਿਚ ਫਸ ਜਾਂਦਾ ਹੈ ।

18. ਹੇ ਭਾਈਓ ! ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਜੀਵ ਨੇ ਪ੍ਰਭੂ ਦਾ ਨਾਮ ਭੁਲਾ ਦਿਤਾ ਹੈ, ਜੇਹੜਾ ਜੀਵ ਨਾਮ ਵਿਸਾਰ ਦੇਂਦਾ ਹੈ ਉਹ ਮਨੁੱਖ ਜਨਮ ਦੀ ਬਾਜੀ ਹਾਰ ਜਾਂਦਾ ਹੈ ।੬।

ਪ੍ਰ:—ਸ੍ਰੀ ਜੀਉ ! ਮਾਇਆ ਦਾ ਪ੍ਰਭਾਵ ਕਿਸ ਰੂਪ ਵਿਚ ਸਮਝਣਾ ਚਾਹੀਦਾ ਹੈ ?

19. ਉ:—ਹੇ ਪਿਆਰਿਓ ! ਵੇਖੋ, ਇਹ ਮਾਇਆ ਦੇ ਮੋਹ ਦਾ ਹੀ ਪ੍ਰਭਾਵ ਹੈ ਕਿ, ਜਦੋਂ ਕਿਸੇ ਘਰ ਵਿਚ ਕੋਈ ਬਾਲਕ ਮਰਦਾ ਹੈ ਤਾਂ ਮਾਂ, ਭੈਣ, ਪਿਉ, ਭਰਾ ਆਦਿਕ ਸੰਬੰਧੀ ਉਸ ਬਾਲਕ ਦੀਆਂ ਪਿਆਰ ਭਰੀਆਂ ਖੇਡਾਂ ਚੇਤੇ ਕਰਦੇ ਹਨ,

20. ਤੇ ਇਹ ਆਖ ਆਖ ਕੇ ਰੋਂਦੇ ਹਨ ਕਿ ਬਾਲਕ ਬੜਾ ਹੱਸ ਮੁਖਾ ਸੀ ।

21. ਹੇ ਭਾਈਓ ! ਜਿਸ ਪ੍ਰਭੂ ਦਾ ਭੇਜਿਆ ਹੋਇਆ ਉਹ ਬਾਲਕ ਸੀ, ਉਸ ਨੇ ਉਹ ਵਾਪਸ ਲੈ ਲਿਆ (ਉਸ ਨੂੰ ਯਾਦ ਕਰ ਕਰ ਕੇ) ਰੋਣ ਵਾਲਾ (ਮਾਇਆ ਦੇ ਮੋਹ ਵਿਚ ਫਸ ਕੇ ਜੀਵਨ ਰਾਹ ਤੋਂ) ਖੁੰਝ ਜਾਂਦਾ ਹੈ ।੭।

ਪ੍ਰ:—ਗੁਰਦੇਵ ਜੀਉ ! ਆਖਰ ਬਚਿਆਂ ਦਾ ਮੋਹ ਤਾਂ ਹੋਇਆ ਹੀ ਕਰਦਾ ਹੈ, ਇਸ ਲਈ, ਉਨ੍ਹਾਂ ਦੇ ਵਿਛੜਨ ਦਾ ਦੁੱਖ ਭੀ ਅਸਹਿ ਹੁੰਦਾ ਹੈ ?

22. ਉ:—ਹੇ ਭਾਈਓ ! ਜੇ ਸੋਚ ਕੇ ਵੇਖਿਆ ਜਾਏ, ਜਦੋਂ ਕੋਈ ਭਰ ਜੁਆਨੀ ਵੇਲੇ ਮਰ ਜਾਂਦੇ ਹਨ, (ਦਸੋ) ਤਦੋਂ ਭੀ ਕੀ ਕੀਤਾ ਜਾ ਸਕਦਾ ਹੈ ?

23. ਆਖਰ, ਇਹ ਆਖ ਆਖ ਕੇ ਰੋਈ ਦਾ ਹੀ ਹੈ ਕਿ ਉਹ ਮੇਰਾ (ਪਿਆਰਾ) ਸੀ ਮੇਰਾ (ਪਿਆਰਾ) ਸੀ ।

ਪ੍ਰ:—ਗੁਰਦੇਵ ਜੀਉ ! ਆਖਰ ਕਿਸੇ ਦਾ ਕਿਸੇ ਨਾਲ ਦਿਲੀ ਪਿਆਰ ਹੁੰਦਾ ਹੈ, ਤਾਂ ਹੀ ਅੰਦਰੋਂ ਰੋਣਾ ਕੁਰਲੌਣਾ, ਉਪਜਿਆ ਕਰਦਾ ਹੈ ?

24. ਉ:—ਹੇ ਭਾਈ ! ਅਸਲ ਵਿਚ ਇਹ ਭੀ ਸਾਡਾ ਖਿਆਲ ਗਲਤ ਹੋਇਆ ਕਰਦਾ ਹੈ, (ਕਿਉਂਕਿ) ਜੇਹੜੇ ਰੋਂਦੇ ਭੀ ਹਨ, ਉਹ ਭੀ (ਆਪੋ) ਆਪਣੀਆਂ ਬੁੜਾਂ ਚੇਤੇ ਕਰ ਕਰ ਕੇ ਮਾਇਆ ਦੀ ਖਾਤਰ ਰੋ ਰੋ ਕੇ ਦੁਖੀ ਹੁੰਦੇ ਹਨ, ਇਸ ਲਈ, (ਹੇ ਪਿਆਰੇ) ਅਜੇਹਾ ਜੀਵਨ ਜਗਤ ਵਿਚ ਫਿਟਕਾਰ ਜੋਗ ਹੋ ਜਾਂਦਾ ਹੈ ।੮।

ਪ੍ਰ:—ਸ੍ਰੀ ਜੀਉ ! ਆਖਰ, ਇਹ ਜੀਵ ਅਸਲੀਅਤ ਨੂੰ ਸਮਝ ਕਿਉਂ ਨਹੀਂ ਸਕਦੇ ?

25. ਉ:—ਹੇ ਭਾਈਓ ! ਅਸਲ ਵਿਚ ਇਹੋ ਹੀ ਮਾਇਆ ਦੀ ਪ੍ਰਬਲਤਾ ਸਮਝੋ ਕਿ ਜੁਆਨੀ ਲੰਘ ਜਾਂਦੀ ਹੈ, ਕਾਲੇ ਕੇਸਾਂ ਤੋਂ ਫਿਰ ਧਉਲੇ ਆ ਜਾਂਦੇ ਹਨ (ਇਸ ਉਮਰ ਤਕ ਭੀ)

26. ਪ੍ਰਭੂ ਦੇ ਨਾਮ ਤੋਂ ਖੁੰਝਿਆ ਰਹਿ ਕੇ ਮਨੁੱਖ ਆਪਣਾ ਆਤਮਕ ਜੀਵਨ ਦਾ ਸਰਮਾਇਆ ਗੁਆਈ ਜਾਂਦਾ ਹੈ।

27. ਹੇ ਭਾਈ ! ਭੈੜੀ ਮੱਤੇ ਲਗ ਕੇ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ ਆਤਮਕ ਮੌਤ ਸਹੇੜਕੇ ਆਤਮਕ ਮੌਤੇ ਮਰਦਾ ਰਹਿੰਦਾ ਹੈ, ਮਾਇਆ ਦਾ ਠਗਿਆ ਹੋਇਆ ਮਾਇਆ ਦੀ ਖਾਤਰ ਹੀ ਰੋ ਰੋ ਕੇ ਪੁਕਾਰਦਾ ਹੈ, (ਉਸ ਉਮਰ ਤਕ ਭੀ ਮਾਇਆ ਦੇ ਰੋਣੇ ਰੋਂਦਾ ਰਹਿੰਦਾ ਹੈ) ।੯।

ਪ੍ਰ:—ਸ੍ਰੀ ਜੀਉ ! ਦਸੋ, ਆਖਰ ਇਨ੍ਹਾਂ ਰੋਣਿਆਂ ਤੋਂ ਛੁਟਕਾਰਾ ਕਿਵੇਂ ਹੋਵੇ ?

28. ਉ:—ਹੇ ਪਿਆਰੇ ! ਜਿਹੜਾ ਕੋਈ ਮਨੁੱਖ ਆਪਣੇ ਆਪ ਨੂੰ ਵੀਚਾਰਦਾ ਹੈ, ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਰੋਂਦਾ ਨਹੀਂ ਪਛੋਤਾਪ ਨਹੀਂ ਕਰਦਾ ਹੈ।

29. ਪਰ, ਹੇ ਭਾਈਓ ! ਇਹ ਸੋਝੀ ਕਿਸੇ ਨੂੰ ਤਦੋਂ ਹੀ ਹੁੰਦੀ ਹੈ ਜਦ ਕਿ ਉਸ ਨੂੰ ਗੁਰੂ ਦਾ ਮਿਲਾਪ ਹੋ ਜਾਏ।

30. ਹੇ ਭਾਈਓ ! ਮਾਇਆ ਦੇ ਮੋਹ ਦੇ ਕਾਰਣ ਮਨੁੱਖ ਦੀ ਅਕਲ ਤੇ ਪੜਦਾ ਪਿਆ ਰਹਿੰਦਾ ਹੈ, ਅਕਲ ਮਾਨੋ ਕਰੜੇ ਕਵਾੜਾਂ ਵਿਚ ਬੰਦ ਰਹਿੰਦੀ ਹੈ, ਗੁਰੂ ਤੋਂ ਬਗੈਰ ਉਹ ਕਰੜੇ ਕਵਾੜ ਖੁਲ੍ਹਦੇ ਨਹੀਂ ਹਨ, ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹ (ਇਸ ਕੈਦ ਵਿਚੋਂ) ਖਲਾਸੀ ਹਾਸਲ ਕਰ ਲੈਂਦਾ ਹੈ ।੧੦

ਪ੍ਰ:—ਗੁਰਦੇਵ ਜੀਉ ! ਇਹ ਮਨੁੱਖ ਬੁੱਢਾ ਹੋ ਕੇ ਭੀ ਨਾਮ ਕਿਉਂ ਨਹੀਂ ਸਿਮਰਦਾ ?

31-32 ਉ:—ਹੇ ਭਾਈਓ ! ਇਹ ਭੀ ਇਕ ਮਾਇਆ ਦੀ ਹੀ ਭਰਮਾਉਣੀ ਹੈ, ਵੇਖ ਲਵੋ ਕਿ ਮਨੁੱਖ ਬੁੱਢਾ ਹੋ ਜਾਂਦਾ ਹੈ (ਉਸ ਦਾ) ਸਰੀਰ ਭੀ ਕਮਜ਼ੋਰ ਹੋ ਜਾਂਦਾ ਹੈ। ਪਰ, ਮਾਇਆ ਦਾ ਮੋਹ ਇਤਨਾ ਪ੍ਰਬਲ ਹੈ ਕਿ ਅਜੇ ਭੀ ਪ੍ਰਮੇਸ਼ਰ ਦਾ ਨਾਮ ਨਹੀਂ ਸਿਮਰਦਾ, (ਜੋ ਕਿ ਸਭ ਸਾਕਾਂ ਅੰਗਾਂ ਦੇ ਸਾਥ ਛਡ ਜਾਣ ਤੇ ਭੀ) ਪ੍ਰਮੇਸ਼ਰ ਜੀ ਦਾ ਨਾਮ ਅੰਤ ਨੂੰ ਪਿਆਰਾ ਸਾਥੀ ਬਣਦਾ ਹੈ।

ਪ੍ਰ:—ਕਿਉਂ ਜੀ ! ਅਜਿਹੇ ਨਾਮ ਤੋਂ ਸਖਣੇ ਮਨੁੱਖ ਨੂੰ ਕੋਈ ਸਜ਼ਾ ਭੀ ਮਿਲਦੀ ਹੈ ?

33. ਉ:—ਹੇ ਭਾਈ ! ਅਜਿਹਾ ਮਨੁੱਖ ਪ੍ਰਮੇਸ਼ਰ ਦਾ ਨਾਮ ਭੁਲਾਕੇ ਬਦਨਾਮੀ ਦਾ ਟਿੱਕਾ ਮੱਥੇ ਉਤੇ ਲਾ ਕੇ ਇਥੋਂ ਤੁਰ ਪੈਂਦਾ ਹੈ, (ਉਸ ਦੇ) ਪੱਲੇ ਝੂਠ ਹੀ ਹੈ, (ਪੱਲੇ ਮਾਇਆ ਦਾ ਮੋਹ ਹੀ ਹੈ, ਇਸ ਵਾਸਤੇ) ਪ੍ਰਭੂ ਦੀ ਹਜ਼ੂਰੀ ਵਿਚ ਖੁਆਰ ਹੀ ਹੁੰਦਾ ਹੈ ।੧੧।

34. (ਸਾਰੀ ਉਮਰ) ਕੂੜ ਦਾ ਵਣਜ ਕਰਨ ਵਾਲਾ ਬੰਦਾ ਪ੍ਰਮਾਤਮਾਂ ਦਾ ਨਾਮ ਭੁਲਾ ਕੇ (ਇਥੋਂ ਆਤਮਕ ਗੁਣਾਂ ਵਲੋਂ ਖਾਲੀ ਹੱਥ) ਤੁਰ ਪੈਂਦਾ ਹੈ।

35. ਜਨਮ ਮਰਨ ਦੇ ਗੇੜ ਵਿਚ ਪਏ ਦੇ ਸਿਰ ਉਤੇ ਸੁਆਹ ਪੈਂਦੀ ਹੈ (ਫਿਟਕਾਰ ਪੈਂਦੀ ਹੈ)।

36. ਇਥੋਂ ਗਏ ਨੂੰ ਪ੍ਰਮੇਸ਼ਰ ਦੇ ਦਰ ਤੇ ਢੋਈ ਨਹੀਂ ਮਿਲਦੀ, (ਜਿਤਨਾ ਚਿਰ) ਜਗਤ ਵਿਚ (ਰਿਹਾ ਇਥੇ) ਭੀ ਸਿਰ ਉਤੇ ਸੱਟਾਂ ਹੀ ਖਾਂਦਾ ਰਿਹਾ ।੧੨।

37. ਹੇ ਭਾਈਓ ! ਵੇਖੋ, ਇਥੇ ਚੰਗਾ ਖਾਈਦਾ ਹੈ, (ਚੰਗਾ) ਪਹਿਨੀਦਾ ਹੈ, (ਦੁਨੀਆਂ ਦੀ) ਮੌਜ ਮਾਣੀਦੀ ਹੈ।

38. (ਇਨ੍ਹਾਂ ਹੀ ਰੁਝੇਵਿਆਂ ਵਿਚ) ਹਿਰਦਾ ਪ੍ਰਮਾਤਮਾਂ ਦੀ ਭਗਤੀ ਤੋਂ ਸੁੰਨਾ ਰਹਿਣ ਕਰ ਕੇ ਵਿਅਰਥ ਹੀ ਆਤਮਕ ਮੌਤ ਸਹੇੜ ਲੈਂਦਾ ਹੈ।

39. ਹੇ ਭਾਈ ! ਜਿਹੜਾ ਬੰਦਾ (ਇਸ ਤਰ੍ਹਾਂ ਅੰਨ੍ਹਾਂ ਹੋ ਕੇ) ਚੰਗੇ ਮੰਦੇ ਸਮੇਂ ਦੀ ਸੂਝ ਨਹੀਂ ਜਾਣਦਾ, ਉਸ ਨੂੰ ਜਮ ਖੁਆਰ ਕਰਦਾ ਹੈ ਤੇ ਉਸਦੀ ਕੋਈ ਪੇਸ਼ ਨਹੀਂ ਜਾਂਦੀ ।੧੩।

ਪ੍ਰ:—ਕਿਉਂ ਜੀ ! ਉਹ ਕਿਹੜਾ ਬੰਦਾ ਹੈ ਜੋ ਰੱਬੀ ਦਰਬਾਰ ਵਿਚ ਇੱਜ਼ਤਦਾਰ ਹੁੰਦਾ ਹੈ ?

40. ਉ:—ਹੇ ਭਾਈ ! ਜਿਹੜਾ ਬੰਦਾ ਦੁਨੀਆਂ ਦੀ ਕਿਰਤ-ਕਾਰ ਕਰਦਾ ਹੋਇਆ ਦੁਨੀਆਂ ਤੋਂ ਨਿਰਲੇਪ, ਉਪ੍ਰਾਮ ਰਹਿਣਾ ਜਾਣਦਾ ਹੈ।

41. ਅਤੇ ਗੁਰੂ ਦੀ ਸੰਗਤ ਵਿਚ ਰਹਿ ਕੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਮਾਤਮਾਂ ਨਾਲ ਮਿਲਾਪ ਅਵਸਥਾ ਨਾਲ ਸਾਂਝ ਪਾਈ ਰਖਦਾ ਹੈ, ਭਾਵ ਆਪਣੇ ਅਸਲੇ ਨੂੰ ਪਛਾਣਦਾ ਹੈ।

42. ਅਤੇ ਜੀਵਨ ਸਫਰ ਵਿਚ ਕਿਸੇ ਨੂੰ ਮੰਦਾ ਨਹੀਂ ਆਖਦਾ ਅਤੇ ਸਦਾ ਥਿਰ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ, ਉਹ ਸੱਚ ਦਾ ਵਪਾਰੀ ਬੰਦਾ (ਪ੍ਰਭੂ ਦੀ ਹਜ਼ੂਰੀ ਵਿਚ) ਇੱਜ਼ਤਦਾਰ ਖਰਾ ਸਿੱਕਾ ਮੰਨਿਆਂ ਜਾਂਦਾ ਹੈ ।੧੪।

43. ਹੇ ਪਿਆਰੇ ! ਉਸ ਸਚੇ ਪ੍ਰਭੂ ਦੇ ਨਾਮ ਤੋਂ ਬਿਨਾ ਜ਼ਿੰਦਗੀ ਵਿਚ ਬੰਦਾ ਕਾਮਯਾਬ ਨਹੀਂ ਹੁੰਦਾ।

44. ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ ਜੁੜਿਆਂ ਹੀ ਸਿਰੋਪਾ ਮਿਲਦਾ ਹੈ, ਇੱਜ਼ਤ ਮਿਲਦੀ ਹੈ।

45. ਪਰ, ਹੇ ਪਿਆਰੇ ! ਜੀਵਾਂ ਦੇ ਭੀ ਕੀ ਵਸ ਹੈ ? ਜਿਸ ਉਤੇ ਪ੍ਰਭੂ ਆਪ ਹੀ ਬਖਸ਼ਸ਼ ਕਰਦਾ ਹੈ, ਉਹ ਉਸ ਨੂੰ ਪਿਆਰਾ ਲਗਣ ਲਗ ਪੈਂਦਾ ਹੈ ਤੇ ਉਹ ਹਉਮੈਂ ਅਹੰਕਾਰ (ਆਪਣੇ ਅੰਦਰੋਂ) ਦੂਰ ਕਰਦਾ ਹੈ ।੧੫।

ਪ੍ਰ:—ਸ੍ਰੀ ਜੀਉ ! ਸਾਰੇ ਬੰਦੇ ਹੀ ਉਸ ਪ੍ਰਭੂ ਦਾ ਹੁਕਮ ਕਿਉਂ ਨਹੀਂ ਮੰਨਦੇ ?

46. ਉ:—ਹੇ ਪਿਆਰੇ ! ਗੁਰੂ ਦੇ ਹੁਕਮ ਨਾਲ ਹੀ ਮਨੁੱਖ ਪ੍ਰਮਾਤਮਾਂ ਦੇ ਹੁਕਮ ਨੂੰ ਪਛਾਣਦਾ ਹੈ।

47. ਅਤੇ ਜੁਗਾਂ ਜੁਗੰਤ੍ਰਾਂ ਤੋਂ ਚਲੀ ਆ ਰਹੀ ਉਸ ਬਿਧੀ ਨਾਲ ਸਾਂਝ ਪਾਂਦਾ ਹੈ।

48 ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਿਸ ਦੀ ਰਾਹੀਂ ਸੰਸਾਰ ਸਮੁੰਦਰ ਤੋਂ ਪਾਰ

ਲੰਘ ਜਾਈਦਾ ਹੈ, ਹੇ ਭਾਈ ! ਉਹ ਬਿਧੀ ਹੈ ਪ੍ਰਮਾਤਮਾਂ ਦਾ ਨਾਮ ਸਿਮਰਨਾ, ਇਸ ਲਈ, ਹੇ ਭਾਈਓ ! ਪ੍ਰਮਾਤਮਾਂ ਦਾ ਨਾਮ ਜਪੋ, (ਨਾਮ ਸਿਮਰਨ ਦੀ ਤਾਰੀ ਤਰੋ) (ਇਸ ਤਰ੍ਹਾਂ) ਉਹ ਤਾਰਣ ਦੇ ਸਮਰੱਥ ਪ੍ਰਭੂ ਸੰਸਾਰ ਸਮੁੰਦ੍ਰ ਵਿਚੋਂ ਪਾਰ ਲੰਘਾ ਲੈਂਦਾ ਹੈ ।੧੬।੧।੭।

ਮਾਰੂ ਮਹਲਾ ੧ ॥

1. ਹਰਿ ਸਾ ਮੀਤੁ ਨਾਹੀ ਮੈ ਕੋਈ ॥
2. ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥
3. ਸਰਬ ਜੀਆ ਪ੍ਰਤਿਪਾਲਿ ਸਮਾਲੇ
   ਸੋ ਅੰਤਰਿ ਦਾਨਾ ਬੀਨਾ ਹੇ ॥੧॥
4. ਗੁਰੁ ਸਰਵਰੁ ਹਮ ਹੰਸ ਪਿਆਰੇ ॥
5. ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥
6. ਮੋਤੀ ਮਾਣਕ ਹੀਰਾ ਹਰਿ ਜਸੁ
   ਗਾਵਤ ਮਨੁ ਤਨੁ ਭੀਨਾ ਹੇ ॥੨॥
7. ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥
8. ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥
9. ਸਤਿਗੁਰ ਮਤਿ ਤਾਰੇ ਤਾਰਣਹਾਰਾ
   ਮੇਲਿ ਲਏ ਰੰਗਿ ਲੀਨਾ ਹੇ ॥੩॥
10. ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥
11. ਓਹੁ ਆਦਿ ਜੁਗਾਦੀ ਰਾਮ ਸਨੇਹੀ ॥
12. ਦਰਗਹ ਮੁਕਤਿ ਕਰੇ ਕਰਿ ਕਿਰਪਾ
    ਬਖਸੇ ਅਵਗੁਣ ਕੀਨਾ ਹੇ ॥੪॥
13. ਸਤਿਗੁਰੁ ਦਾਤਾ ਮੁਕਤਿ ਕਰਾਏ ॥
14. ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ ॥
15. ਜਮੁ ਜਾਗਾਤਿ ਨਾਹੀ ਕਰੁ ਲਾਗੈ
    ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥
16. ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥
17. ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥
18. ਅਹਿਨਿਸਿ ਭੋਗੈ ਚੋਜ ਬਿਨੋਦੀ
    ਉਠਿ ਚਲਤੈ ਮਤਾ ਨ ਕੀਨਾ ਹੇ ॥੬॥
19. ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ॥
20. ਪਉਣ ਪਾਣੀ ਬੈਸੰਤਰੁ ਗਾਜੈ ॥
21. ਮਨੂਆ ਡੋਲੈ ਦੂਤ ਸੰਗਤਿ ਮਿਲਿ
    ਸੋ ਪਾਏ ਜੋ ਕਿਛੁ ਕੀਨਾ ਹੇ ॥੭॥
22. ਨਾਮੁ ਵਿਸਾਰਿ ਦੋਖ ਦੁਖ ਸਹੀਐ ॥
23. ਹੁਕਮੁ ਭਇਆ ਚਲਣਾ ਕਿਉ ਰਹੀਐ ॥
24. ਨਰਕ ਕੂਪ ਮਹਿ ਗੋਤੇ ਖਾਵੈ
    ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥
25. ਚਉਰਾਸੀਹ ਨਰਕ ਸਾਕਤੁ ਭੋਗਾਈਐ ॥
26. ਜੈਸਾ ਕੀਚੈ ਤੈਸੋ ਪਾਈਐ ॥
27. ਸਤਿਗੁਰ ਬਾਝਹੁ ਮੁਕਤਿ ਨ ਹੋਈ
    ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥
28. ਖੰਡੇ ਧਾਰ ਗਲੀ ਅਤਿ ਭੀੜੀ ॥
29. ਲੇਖਾ ਲੀਜੈ ਤਿਲ ਜਿਉ ਪੀੜੀ ॥
30. ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ
    ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥
31. ਮੀਤ ਸਖੇ ਕੇਤੇ ਜਗ ਮਾਹੀ ॥
32. ਬਿਨੁ ਗੁਰ ਪਰਮੇਸਰ ਕੋਈ ਨਾਹੀ ॥
33. ਗੁਰ ਕੀ ਸੇਵਾ ਮੁਕਤਿ ਪਰਾਇਣਿ
    ਅਨਦਿਨੁ ਕੀਰਤਨੁ ਕੀਨਾ ਹੇ ॥੧੧॥
34. ਕੂੜੁ ਛੋਡਿ ਸਾਚੇ ਕਉ ਧਾਵਹੁ ॥
35. ਜੋ ਇਛਹੁ ਸੋਈ ਫਲੁ ਪਾਵਹੁ ॥
36. ਸਾਚ ਵਖਰ ਕੇ ਵਾਪਾਰੀ ਵਿਰਲੇ
    ਲੈ ਲਾਹਾ ਸਉਦਾ ਕੀਨਾ ਹੇ ॥੧੨॥
37. ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥
38. ਦਰਸਨੁ ਪਾਵਹੁ ਸਹਜਿ ਮਹਲਹੁ ॥
39. ਗੁਰਮੁਖਿ ਖੋਜਿ ਲਹਹਿ ਜਨ ਪੂਰੇ
    ਇਉ ਸਮਦਰਸੀ ਚੀਨਾ ਹੇ ॥੧੩॥
40. ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥
41. ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥
42. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ
    ਇਉ ਆਤਮ ਰਾਮੈ ਲੀਨਾ ਹੇ ॥੧੪॥
43. ਨਾਰਦ ਸਾਰਦ ਸੇਵਕ ਤੇਰੇ ॥
44. ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥
45. ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ
    ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥
46. ਇਕਿ ਦਰਿ ਸੇਵਹਿ ਦਰਦੁ ਵਞਾਏ ॥
47. ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥
48. ਹਉਮੈ ਬੰਧਨ ਸਤਿਗੁਰਿ ਤੋੜੇ
    ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥
49. ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥
50. ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥
51. ਹਉਮੈ ਮਾਰਿ ਕਰਹੁ ਗੁਰ ਸੇਵਾ
    ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥

**ਪਦ ਅਰਥ** :—ਸਾ—ਵਰਗਾ। ਜਿਨਿ— ਜਿਸ (ਪ੍ਰਭੂ) ਨੇ। ਸੁਰਤਿ—ਸੂਝ। ਸਮੋਈ—ਟਿਕਾ ਦਿਤਾ ਹੈ। ਸਮਾਲੇ—ਸੰਭਾਲ ਕਰਦਾ ਹੈ। ਦਾਨਾ—ਦਿਲ ਦੀ ਜਾਨਣ ਵਾਲਾ। ਬੀਨਾ—ਵੇਖਣ ਵਾਲਾ।੧।

ਹੰਸ ਪਿਆਰੇ—ਪਿਆਰੇ ਦੇ ਹੰਸ । ਸਾਗਰ—ਸਮੁੰਦਰ। ਭੀਨਾ—ਖੁਸ਼ ਹੁੰਦਾ ਹੈ।੨।

ਅਗਾਹ—ਅਥਾਹ। ਰੰਗਿ—ਰੰਗ ਵਿਚ, ਪ੍ਰੇਮ ਵਿਚ।੩।

ਕਨੇਹੀ—ਕਿਹੋ ਜਿਹੀ। ਸਨੇਹੀ—ਪਿਆਰ ਕਰਨ ਵਾਲਾ।੪।

ਜਾਗਾਤਿ—ਮਸੂਲੀਆ। ਕਰੁ—ਮਸੂਲ। ਠਰੁ—ਠੰਢਾ, ਠਰਿਆ ਹੋਇਆ।੫।

ਕਾਇਆ—ਸਰੀਰ। ਹੰਸ—ਜੀਵਾਤਮਾਂ। ਓਹੁ ਜੋਗੀ—ਉਹ ਜੀਵਾਤਮਾਂ ਜੋਗੀ ਵਾਂਗ ਫੇਰੀ ਪਾ ਕੇ ਚਲੇ ਜਾਣ ਵਾਲਾ। ਅਹਿ—ਦਿਨ। ਨਿਸਿ—ਰਾਤ। ਬਿਨੰਦੀ—ਰੰਗ ਰਲੀਆਂ ਮਾਣਨ ਵਾਲਾ।੬।

ਛਾਜੈ—ਉਪਰ ਛਾਇਆ ਕਰ ਰਿਹਾ ਹੈ, ਰਖਿਆ ਕਰ ਰਿਹਾ ਹੈ। ਗਾਜੈ—ਗਜਦਾ ਹੈ। ਬੈਸੰਤਰੁ—ਅੱਗ। ਦੂਤ—ਕਾਮਾਦਿਕ ਵੈਰੀ। ਪਾਏ—ਭੁਗਤਦਾ ਹੈ। ਕੀਨਾ—ਆਪਣਾ ਕੀਤਾ।੭।

ਕੂਪ—ਖੂਹ। ਮੀਨਾ—ਮੱਛੀ।੮।

ਸਾਕਤਿ—ਮਾਇਆ ਵੇੜ੍ਹਿਆ ਜੀਵ। ਚਉਰਾਸੀਹ ਨਰਕ—ਚੌਰਾਸੀ ਲਖ ਜੂਨਾਂ ਰੂਪ ਨਰਕ। ਕਿਰਤਿ ਬਾਧਾ—ਆਪਣੇ ਕੀਤੇ ਕਰਮਾਂ ਦਾ ਬੱਧਾ ਹੋਇਆ।੯।

ਕਲਤ੍ਰ—ਇਸਤ੍ਰੀ। ਸੁਤ—ਪੁੱਤਰ।੧੦।

ਕੇਤੇ—ਕਿਤਨੇ ਹੀ। ਪਰਾਇਣਿ—ਆਸਰਾ। ਅਨਦਿਨੁ—ਹਰ ਰੋਜ਼।੧੧।

ਸਾਚ—ਸਦਾ ਥਿਰ ਰਹਿਣ ਵਾਲਾ। ਲਾਹਾ—ਲਾਭ।੧੨।

ਸਹਜਿ—ਆਤਮਕ ਅਡੋਲਤਾ ਵਿਚ। ਸਮ ਦਰਸੀ—ਇਕੋ ਪਿਆਰ ਦੀ ਨਿਗਾਹ ਨਾਲ ਵੇਖਣ ਵਾਲਾ।੧੩।

ਕੋ—ਕੋਈ ਵਿਰਲੇ। ਆਤਮ ਰਾਮੈ—ਆਤਮਰਾਮ ਵਿਚ, ਸਰਬ ਵਿਆਪਕ ਹਰੀ ਵਿਚ।੧੪।

ਸਾਰਦ—ਸਾਰਦਾ, ਸਰਸ੍ਵਤੀ ਦੇਵੀ। ਤ੍ਰਿਭਵਣਿ—ਤਿੰਨੇ ਭਵਨਾਂ ਵਾਲੇ ਜਗਤ ਵਿਚ। ਸਿਰਿ ਸਿਰਿ—ਹਰੇਕ ਜੀਵ ਦੇ ਸਿਰ ਉਤੇ। ਕਾਰਣੁ—ਜਗਤ।੧੫।

ਦਰਿ—ਪ੍ਰਭੂ ਦੇ ਦਰ ਤੇ। ਇਕਿ—ਅਨੇਕਾਂ ਜੀਵ। ਵਞਾਏ—ਵਞਾਇ, ਦੂਰ ਕਰ ਕੇ। ਓਇ—ਉਹ ਬੰਦੇ। ਪੈਧੇ—ਆਦਰ ਪਾਂਦੇ ਹਨ। ਸਤਿਗੁਰਿ—ਸਤਿਗੁਰੂ ਨੇ। ਚਲਣਿ ਨ ਦੀਨਾ—ਭਟਕਣ ਨਹੀਂ ਦਿਤਾ।੧੬।

ਚੀਨਹੁ—ਵੇਖ ਲਵੋ। ਬਿਧਿ—ਤਰੀਕਾ। ਜਿਤੁ—ਜਿਸ ਤਰੀਕੇ ਦੀ ਰਾਹੀਂ। ਗਣਤ—ਲੇਖਾ। ਹਰਿ ਰੰਗਿ—ਪ੍ਰਭੂ ਦੇ ਪ੍ਰੇਮ ਰੰਗ ਵਿਚ।੧੭। **ਅਰਥ :—**

**ਪ੍ਰ:**—ਗੁਰਦੇਵ ਜੀਉ! ਹਰ ਬੰਦੇ ਨੇ ਕਿਸੇ ਨਾ ਕਿਸੇ ਨੂੰ ਆਪਣਾ ਮਿਤ੍ਰ ਬਣਾ ਰਖਿਆ ਹੈ, ਉਹ ਉਸੇ ਤੇ ਹੀ ਬਹੁਤ ਮਾਣ ਕਰਦਾ ਹੈ, ਪਰ, ਕੀ ਤੁਸਾਂ ਦਾ ਭੀ ਕੋਈ ਅਜਿਹਾ ਮਿੱਤ੍ਰ ਹੈ, ਜਿੰਸ ਦੇ ਬਰਾਬਰ ਤੁਸੀਂ ਹੋਰ ਕਿਸੇ ਨੂੰ ਭੀ ਆਪਣਾ ਪਿਆਰਾ ਮਿੱਤ੍ਰ ਨਹੀਂ ਸਮਝ ਰਹੇ?

1. **ਉ:**—ਹੇ ਭਾਈਓ! ਮੈਨੂੰ ਤਾਂ (ਉਸ) ਪ੍ਰਮੇਸ਼ਰ ਵਰਗਾ ਹੋਰ ਕੋਈ (ਭੀ) ਮਿੱਤ੍ਰ ਨਹੀਂ ਦਿਸਦਾ।

**ਪ੍ਰ:**—ਸ੍ਰੀ ਜੀਉ! ਕੀ, ਉਸ ਵਿਚ ਕੋਈ ਖਾਸ ਗੁਣ ਹੈ?

2. **ਉ:**—ਹਾਂ, ਹੇ ਪਿਆਰੇ! ਉਹ ਇਕ ਪ੍ਰਮਾਤਮਾਂ ਹੀ ਹੈ ਜਿਸਨੇ ਮੈਨੂੰ ਇਹ ਸਰੀਰ ਦਿਤਾ ਹੈ (ਇਹ ਮਨ) ਜਿੰਦ ਦਿਤੀ ਤੇ ਮੇਰੇ ਅੰਦਰ ਸੁਰਤਿ ਟਿਕਾ ਦਿਤੀ ਹੈ।

**ਪ੍ਰ:**—ਕਿਉਂ ਜੀ! ਉਸ ਵਿਚ ਆਪ ਜੀ ਹੋਰ ਕੀ ਵਿਸ਼ੇਸ਼ਤਾਈ ਤੱਕਦੇ ਹੋ?

3. **ਉ:**—ਹੇ ਪਿਆਰਿਓ! ਮੈਂ ਤਾਂ ਵੇਖ ਰਿਹਾ ਹਾਂ ਕਿ ਉਹ ਸਿਰਫ ਇਕ ਪ੍ਰਭੂ ਹੀ ਹੈ ਜੋ ਸਾਰੇ ਜੀਵਾਂ ਦੀ ਪਾਲਣਾ ਕਰ ਕੇ ਸਭ ਦੀ ਸੰਭਾਲ ਕਰਦਾ ਹੈ, ਉਹ ਸਭ ਜੀਵਾਂ ਦੇ ਅੰਦਰ ਮੌਜੂਦ ਹੈ, ਸਭ ਦੇ ਦਿਲ ਦੀ ਜਾਨਣ ਵਾਲਾ ਹੈ, ਸਭਨਾਂ ਦੇ ਕੀਤੇ ਕਰਮਾਂ ਨੂੰ ਭੀ ਵੇਖਦਾ ਹੈ।੧।

**ਪ੍ਰ:**—ਸ੍ਰੀ ਜੀਉ! ਅਜਿਹਾ ਮਿਤ੍ਰ ਪ੍ਰਭੂ ਮਿਲਦਾ ਕਿਵੇਂ ਹੈ?

4. **ਉ:**—ਹੇ ਪਿਆਰੇ! ਉਸ ਦਾ ਮਿਲਾਪ ਤਾਂ ਗੁਰੂ ਦੇ ਰਾਹੀਂ ਹੁੰਦਾ ਹੈ, ਸੋ, ਇਸੇ ਲਈ, ਮੇਰਾ ਉਸ ਗੁਰੂ ਤੇ ਪੂਰਨ ਵਿਸ਼ਵਾਸ਼ ਹੈ ਕਿ ਉਹ ਗੁਰੂ (ਹੀ) ਸਰੋਵਰ ਹੈ, ਅਸੀਂ ਜੀਵ ਉਸ ਪਿਆਰੇ (ਸਰੋਵਰ) ਦੇ ਹੰਸ ਹਾਂ।

**ਪ੍ਰ:**—ਸ੍ਰੀ ਜੀਉ! ਸਰੋਵਰ ਵਿਚੋਂ ਤਾਂ ਹੰਸਾਂ ਨੂੰ ਰਤਨ ਲਾਲ ਪ੍ਰਾਪਤ ਹੁੰਦੇ ਹਨ, ਪਰ, ਗੁਰੂ ਸਰੋਵਰ ਵਿਚੋਂ ਕੀ ਹਾਸਲ ਹੁੰਦਾ ਹੈ?

5. **ਉ:**—ਹੇ ਭਾਈਓ! ਜੋ ਗੁਰੂ ਦੇ ਹੋ ਕੇ ਰਹਿਣ ਵਾਲੇ ਜੀਵਾਂ ਰੂਪੀ ਹੰਸ ਹਨ, ਉਨ੍ਹਾਂ ਨੂੰ ਗੁਰ ਰੂਪ ਸਾਗਰ ਵਿਚੋਂ (ਰਤਨ) ਵੈਰਾਗ ਅਤੇ (ਲਾਲ) ਪ੍ਰੇਮ ਆਦਿਕ ਬਹੁਤ ਸਾਰੇ ਗੁਣ ਮਿਲਦੇ ਹਨ।

6. ਹੇ ਪਿਆਰੇ! ਗੁਰੂ ਸਰੋਵਰ ਵਿਚ ਮੋਤੀ ਮਾਣਕ ਹੀਰਾ ਹਰੀ ਦਾ ਜਸ ਹੈ, ਪ੍ਰਮੇਸ਼ਰ ਦੇ ਗੁਣ ਗਾਂਦਿਆਂ ਮਨ (ਹਰੀ ਦੇ ਪ੍ਰੇਮ ਰੰਗ ਵਿਚ) ਭਿੱਜ ਜਾਂਦਾ ਹੈ, ਸਰੀਰ ਭੀ ਭਿੱਜ ਜਾਂਦਾ ਹੈ।੨।

**ਪ੍ਰ:**—ਸ੍ਰੀ ਜੀਉ! ਉਸ ਪ੍ਰਭੂ ਦੇ ਕੁਝ ਹੋਰ ਗੁਣ ਬਿਆਨ ਕਰੋ ਕਿ ਕਿਤਨੇ ਕੁ ਹਨ?

7. **ਉ:**—ਹੇ ਭਾਈ! ਉਸ ਦੇ ਸੰਪੂਰਨ ਗੁਣ ਨਹੀਂ ਕਹੇ ਜਾ ਸਕਦੇ, ਬੱਸ, ਇਉਂ ਹੀ ਜਾਣੋ ਕਿ ਉਹ ਸਭ ਜੀਵਾਂ ਵਿਚ ਵਿਆਪਕ ਹੁੰਦਿਆਂ ਭੀ ਪ੍ਰਮੇਸ਼ਰ ਜੀ, ਜੀਵਾਂ ਦੀ ਪਹੁੰਚ ਤੋਂ ਪਰੇ ਹੈ, ਅਥਾਹ ਹੈ, ਉਸ ਦੇ ਗੁਣਾਂ (ਦੇ ਸਮੁੰਦਰ) ਦੀ ਹਾਥ ਨਹੀਂ ਲਭਦੀ, ਉਹ ਨਿਰਲੇਪ ਹੈ।

8. ਉਸ ਸ੍ਰਿਸ਼ਟੀ ਦੇ ਰਾਖੇ, ਸਭ ਤੋਂ ਵਡੇ ਹਰੀ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਪ੍ਰ:**—ਸ੍ਰੀ ਜੀਉ! ਕੀ ਉਸ ਪ੍ਰਭੂ ਜੀ ਨੇ ਕਿਸੇ ਜੀਵ ਨੂੰ ਤਾਰਨ ਦਾ ਕੋਈ ਸਾਧਨ ਭੀ ਬਣਾ ਰਖਿਆ ਹੈ?

9. **ਉ:**—ਹਾਂ, ਹੇ ਭਾਈ! ਉਹ ਜਿਸ ਨੂੰ ਚਾਹੇ ਉਹ ਸਭ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਵਾਲਾ ਪ੍ਰਭੂ

ਸਤਿਗੁਰੂ ਦੀ ਮਤਿ ਦੇ ਕੇ ਪਾਰ ਲੰਘਾ ਲੈਂਦਾ ਹੈ, ਜਿਸਨੂੰ ਉਹ ਆਪਣੇ ਚਰਨਾਂ ਵਿਚ ਜੋੜਦਾ ਹੈ ਉਹ ਜੀਵ ਉਸ ਦੇ ਪ੍ਰੇਮ ਰੰਗ ਵਿਚ ਲੀਨ ਹੋ ਜਾਂਦਾ ਹੈ ।੩।

10. ਹੇ ਭਾਈਓ ! ਗੁਰੂ ਨੂੰ ਮਿਲਣ ਤੋਂ ਬਿਨਾ (ਮਾਇਆ ਦੇ ਮੋਹ ਸਮੁੰਦ੍ਰ ਤੋਂ) ਛੁਟਕਾਰਾ ਨਹੀਂ ਮਿਲਦਾ ।

11. ਹੇ ਪਿਆਰੇ ! ਉਹ ਪ੍ਰਮਾਤਮਾਂ ਸਾਰੇ ਜਗਤ ਦਾ ਮੂਲ ਹੈ, ਜੁਗਾਂ ਦੇ ਸ਼ੁਰੂ ਤੋਂ ਸਭ ਵਿਚ ਵਿਆਪਕ ਤੇ ਸਭ ਨਾਲ ਪਿਆਰ ਕਰਨ ਵਾਲਾ ਹੈ ।

12. ਹੇ ਭਾਈ ! ਇਸ ਲੋਕ ਵਿਚ ਜਿਸ ਦੇ ਅਉਗੁਣ ਕੀਤੇ ਹੋਏ ਕਿਰਪਾ ਕਰ ਕੇ ਬਖ਼ਸ਼ ਲੈਂਦਾ ਹੈ, ਉਸ ਸੇਵਕ ਨੂੰ ਰੱਬੀ ਦਰਬਾਰ ਵਿਚ ਗਿਆਂ ਭੀ ਮੁਕਤ ਕਰ ਦੇਂਦਾ ਹੈ, (ਭਾਵ ਜੰਮਣ ਮਰਣ ਦੇ ਬੰਧਨਾਂ ਤੋਂ ਛੁੜਾ ਲੈਂਦਾ ਹੈ) ।੪।

ਪ੍ਰ:—ਸ੍ਰੀ ਜੀਉ ! ਗੁਰੂ ਦੇ ਮਿਲਾਪ ਨਾਲ ਹੋਰ ਕੀ ਮਿਲਦਾ ਹੈ ?

13. ਉ:—ਹੇ ਭਾਈ ! ਪ੍ਰਮੇਸ਼ਰ ਦੀ ਮੇਹਰ ਨਾਲ ਮਿਲਿਆ ਹੋਇਆ ਸਤਿਗੁਰੂ ਆਤਮਕ ਜੀਵਨ ਦੇ ਗੁਣਾਂ ਦੀ ਦਾਤ ਕਰਦਾ ਹੈ, ਵਿਕਾਰਾਂ ਤੋਂ ਬਚਾਂਦਾ ਹੈ ।

14. ਸਾਡੇ ਹਿਰਦੇ ਵਿਚ ਨਾਮ ਰਸ ਦਾ ਅੰਮ੍ਰਿਤ ਪਾ ਕੇ ਸਾਡੇ ਰੋਗ ਦੂਰ ਕਰਦਾ ਹੈ ।

15. ਹੇ ਪਿਆਰੇ ! ਗੁਰੂ ਦੀ ਕ੍ਰਿਪਾ ਨਾਲ ਜਿਸ ਮਨੁੱਖ ਦੀ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ, ਜਿਸ ਦੀ ਛਾਤੀ (ਨਾਮ ਦੀ ਠੰਡ ਨਾਲ) ਠੰਡੀ ਠਾਰ ਹੋ ਜਾਂਦੀ ਹੈ, ਜਮ ਮਸੂਲੀਆ ਉਸ ਦੇ ਨੇੜੇ ਨਹੀਂ ਢੁਕਦਾ, ਉਸ ਨੂੰ (ਜਮਾਂ ਦਾ) ਮਸੂਲ ਨਹੀਂ ਦੇਣਾ ਪੈਂਦਾ, (ਕਿਉਂਕਿ ਉਸ ਨੇ ਗੁਰੂ ਦੀ ਕ੍ਰਿਪਾ ਨਾਲ ਸਿਮਰਨ ਤੋਂ ਬਿਨਾ ਕੋਈ ਹੋਰ ਮਾਇਕ ਵਖਰ ਆਪਣੇ ਜੀਵਨ ਦੇ ਬੇੜੇ ਵਿਚ ਲਦਿਆ ਹੀ ਨਹੀਂ) ।੫।

ਪ੍ਰ:—ਗੁਰਦੇਵ ਜੀਉ ! ਆਪ ਜੀ ਇਸ ਜੀਵਾਤਮਾਂ ਤੇ ਕਾਇਆਂ ਦਾ ਪ੍ਰਸਪਰ ਕਿਸ ਰੂਪ ਵਿਚ ਸੰਜੋਗ ਅਨੁਭਵ ਕਰਦੇ ਹੋ ?

16. ਉ:—ਹੇ ਭਾਈਓ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਇਹ ਜੀਵਾਤਮਾਂ (ਮਾਨੋਂ) ਇਕ ਜੋਗੀ ਰੂਪ ਹੈ, (ਜੋ ਕਿ ਜੋਗੀ ਵਾਲੀ ਫੇਰੀ ਪਾ ਕੇ ਜਗਤ ਤੋਂ ਚਲਾ ਜਾਂਦਾ ਹੈ) ਇਹ ਕਾਇਆਂ (ਮਾਨੋ) ਇਕ ਸੁੰਦਰ ਇਸਤ੍ਰੀ ਹੈ ।

17. ਪਰ, ਜਗਤ ਵਿਚ ਆ ਕੇ ਪੰਛੀ ਜੀਵਾਤਮਾਂ ਕਾਇਆਂ ਨਾਲ ਬੜੀ ਪ੍ਰੀਤ ਬਣਾ ਲੈਂਦਾ ਹੈ ।

18. ਹੇ ਭਾਈ ! ਰੰਗ ਰਲੀਆਂ ਵਿਚ ਮਸਤ ਜੋਗੀ ਜੀਵਾਤਮਾਂ ਦਿਨੇ ਰਾਤ ਕਾਇਆਂ ਨੂੰ ਭੋਗਦਾ ਹੈ, (ਪਰ) ਦਰਗਾਹੋਂ ਸੱਦਾ ਆਉਣ ਤੇ ਤੁਰਨ ਵੇਲੇ (ਜੋਗੀ ਜੀਵਾਤਮਾਂ ਕਾਇਆਂ ਨਾਰ ਨਾਲ) ਸਲਾਹ ਭੀ ਨਹੀਂ ਕਰਦਾ ।੬।

ਪ੍ਰ:—ਸ੍ਰੀ ਜੀਉ ! ਇਹ ਏਡਾ ਵਡਾ ਜਗਤ ਰਚ ਕੇ ਇਸ ਦੀ ਰਾਖੀ ਕਰਨ ਲਈ ਉਸ ਪ੍ਰਭੂ ਨੇ ਇਸ ਦੇ ਰਾਖੇ ਭੀ ਅਨੇਕਾਂ ਹੀ ਰਚੇ ਹੋਏ ਹੋਣਗੇ ?

19. ਉ:—ਹੇ ਪਿਆਰੇ ! ਇਸ ਜਗਤ ਨੂੰ ਪੈਦਾ ਕਰ ਕੇ ਉਹ ਪ੍ਰਭੂ ਸਭ ਜੀਵਾਂ ਦੀ (ਆਪ ਹੀ) ਰਖਿਆ ਕਰਦਾ ਹੈ, ਛਾ ਰਿਹਾ ਹੈ, ਵਿਆਪਕ ਹੋ ਰਿਹਾ ਹੈ ।

20. ਹੇ ਭਾਈ ! ਹਵਾ, ਪਾਣੀ, ਅੱਗ (ਆਦਿਕ ਸਭ ਤੱਤਾਂ ਤੋਂ ਸਰੀਰ ਰਚ ਕੇ ਸਭ ਦੇ ਅੰਦਰ) ਪ੍ਰਗਟ ਰਹਿੰਦਾ ਹੈ ।

21. ਪਰ, ਉਸ ਰਖਨਹਾਰ ਪ੍ਰਭੂ ਨੂੰ ਭੁਲਾ ਕੇ ਮੂਰਖ ਮਨ ਕਾਮਾਦਿਕ ਵੈਰੀਆਂ ਦੀ ਸੰਗਤ ਵਿਚ ਰਲ ਕੇ ਭਟਕਦਾ ਹੈ ਤੇ ਆਪਣੇ ਕੀਤੇ ਦਾ ਫਲ ਪਾਉਂਦਾ ਰਹਿੰਦਾ ਹੈ ।੭।

ਪ੍ਰ:—ਸ੍ਰੀ ਜੀਉ ! ਵੇਖਦੇ ਹਾਂ ਕਿ, ਜੀਵ ਦਿਨੇ ਰਾਤ ਦੁੱਖ ਸਹਾਰਦੇ ਹਨ, ਇਸ ਦਾ ਸਹੀ ਕਾਰਨ ਕੀ ਹੈ ?

22. ਉ:—ਹੇ ਭਾਈਓ ! ਅਸਲ ਵਿਚ ਤਾਂ ਇਹ ਜੀਵ ਪ੍ਰਮਾਤਮਾਂ ਦਾ ਨਾਮ ਵਿਸਾਰ ਕੇ ਦੋਖਾਂ (ਵਿਕਾਰਾਂ) ਵਿਚ ਫਸ ਜਾਂਦੇ ਹਨ, ਇਸੇ ਲਈ, (ਇਨ੍ਹਾਂ ਜੀਵਾਂ ਨੂੰ) ਦੁੱਖ ਸਹਾਰਨੇ ਪੈਂਦੇ ਹਨ ।

23. ਪਰ, ਹੇ ਭਾਈ ! ਜਦੋਂ (ਉਸ) ਪ੍ਰਭੂ ਦਾ ਹੁਕਮ (ਸੱਦਾ) ਆਉਂਦਾ ਹੈ, (ਤਾਂ) ਇਥੋਂ ਤੁਰਨਾ ਪੈ ਜਾਂਦਾ ਹੈ, ਫਿਰ ਇਥੇ ਨਹੀਂ ਰਹਿ ਸਕੀਦਾ ।

24. ਹੇ ਪਿਆਰੇ ! ਇਹ ਜੀਵ ਪ੍ਰਮੇਸ਼ਰ ਦੀ ਯਾਦ ਤੋਂ ਖੁੰਝ ਕੇ ਸਾਰੀ ਉਮਰ ਨਰਕਾਂ ਦੇ ਖੂਹ ਵਿਚ ਗੋਤੇ ਖਾਂਦਾ ਰਹਿੰਦਾ ਹੈ, ਇਉਂ ਹੀ ਤੜਫਦਾ ਰਹਿੰਦਾ ਹੈ, ਜਿਵੇਂ ਪਾਣੀ ਤੋਂ ਬਾਹਰ ਨਿਕਲ ਕੇ ਮੱਛੀ (ਤੜਫਦੀ) ਹੈ ।੮।

ਪ੍ਰ:—ਕਿਉਂ ਜੀ ! ਆਖਰ ਮਾਇਆ ਦੇ ਪੁਜਾਰੀਆਂ ਨੂੰ ਸਜ਼ਾ ਕੀ ਮਿਲੇਗੀ ?

25. ਉ:—ਹੇ ਭਾਈਓ ! ਮਾਇਆ ਵੇੜ੍ਹਿਆ ਜੀਵ (ਪ੍ਰਮਾਤਮਾਂ ਨੂੰ ਭੁਲਾਕੇ) ਚੁਰਾਸੀ ਲੱਖ ਜੂਨਾਂ ਦੇ ਗੇੜ ਦੇ ਦੁੱਖ ਭੋਗਦਾ ਹੈ ।

26. ਹੇ ਪਿਆਰੇ ! ਉਸ ਸਿਰਜਨ ਹਾਰ ਦੀ ਰਜ਼ਾ ਦਾ ਨਿਯਮ ਹੀ ਐਸਾ ਹੈ ਕਿ, ਜਿਹੋ ਜਿਹਾ ਕਰਮ ਕਰੀਦਾ ਹੈ, ਓਹੋ ਜਿਹਾ ਫਲ ਭੋਗੀਦਾ ਹੈ ।

27. ਹੇ ਭਾਈਓ ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਚੁਰਾਸੀ ਦੇ ਗੇੜ ਵਿਚੋਂ) ਖਲਾਸੀ ਨਹੀਂ ਹੁੰਦੀ, ਆਪਣੇ ਕੀਤੇ ਕਰਮਾਂ ਦਾ ਬੱਝਾ ਜੀਵ ਉਸੇ ਗੇੜ ਵਿਚ ਹੀ ਫਸਿਆ ਰਹਿੰਦਾ ਹੈ ।੯।

ਪ੍ਰ:—ਗੁਰਦੇਵ ਜੀਉ ! ਪ੍ਰਲੋਕ ਗਵਨ ਦੇ ਮਾਰਗ ਬਾਰੇ ਕੁਝ ਜਾਣਕਾਰੀ ਕਰਾਓ ?

28. ਉ:—ਹੇ ਭਾਈਓ ! ਅਗੇ ਪ੍ਰਲੋਕ ਦੇ ਮਾਰਗ ਵਿਚ ਜਿਥੋਂ ਦੀ ਰੂਹ ਨੇ ਲੰਘਣਾ ਹੈ, ਉਹ ਗਲੀ ਬੜੀ ਤੰਗ ਅਤੇ ਖੰਡੇ ਦੀ ਧਾਰ ਵਰਗੀ ਤਿਖੀ ਹੋਵੇਗੀ ।

29. ਤਿਲਾਂ ਦੀ ਨਿਆਈਂ ਪੀੜਕੇ ਉਥੇ ਲੇਖਾ ਲਿਆ ਜਾਂਦਾ ਹੈ ।

30. ਹੇ ਭਾਈ ! ਇਸ ਦੁੱਖ ਵਿਚ ਮਾਂ, ਪਿਉ, ਵਹੁਟੀ, ਪੁੱਤ੍ਰ ਕੋਈ ਭੀ ਸਹਾਈ ਨਹੀਂ ਹੋ ਸਕਦਾ, ਪ੍ਰਮੇਸ਼ਰ ਦੇ ਨਾਮ

ਰਸ ਦੀ ਪ੍ਰਾਪਤੀ ਤੋਂ ਬਿਨਾ ਕਿਸੇ ਭੀ ਸਬੰਧੀ ਨੇ ਛੁਡਾ ਨਹੀਂ ਸਕਣਾ ।੧੦।

31. ਹੇ ਪਿਆਰਿਓ ! ਜਗਤ ਵਿਚ (ਭਾਵੇਂ) ਅਨੇਕਾਂ ਹੀ ਮਿੱਤਰ ਸਾਥੀ (ਬਣਾ ਲਈਏ) ।

32. ਪਰ, ਗੁਰੂ ਤੋਂ ਬਿਨਾ, ਪ੍ਰਮੇਸ਼ਰ ਤੋਂ ਬਿਨਾ ਡੁੱਬਦੇ ਜੀਵ ਦਾ ਕੋਈ ਭੀ ਮਦਦਗਾਰ ਨਹੀਂ ਬਣਦਾ ।

33. ਪਰ, ਹੇ ਪਿਆਰੇ ! ਗੁਰੂ ਦੀ ਦਸੀ ਸੇਵਾ ਹੀ (ਵਿਕਾਰਾਂ ਤੋਂ) ਖਲਾਸੀ ਦਾ ਆਸਰਾ ਬਣਦਾ ਹੈ, (ਜੇਹੜਾ ਬੰਦਾ) ਹਰ ਵੇਲੇ ਪ੍ਰਭੂ ਦੀ ਸਿਫਤ ਸਲਾਹ ਕਰਦਾ ਹੈ, (ਉਹ ਵਿਕਾਰਾਂ ਤੋਂ ਸੁਤੰਤ੍ਰ ਹੋ ਜਾਂਦਾ ਹੈ ।੧੧।

**ਪ੍ਰ:**—ਗੁਰਦੇਵ ਜੀਉ ! ਦਸੋ, ਆਖਰ ਸਾਨੂੰ ਕਰਨਾ ਕੀ ਚਾਹੀਦਾ ਹੈ ?

34. **ਉ:**—ਹੇ ਭਾਈਓ ! ਮਾਇਆ ਦਾ ਮੋਹ ਛਡ ਕੇ ਸੱਚੇ ਪ੍ਰਮੇਸ਼ਰ ਨੂੰ ਮਿਲਣ ਦਾ ਉਦਮ ਕਰੋ ।

35. ਇਸ ਤਰ੍ਹਾਂ, ਜੋ ਕੁਝ ਭੀ (ਪ੍ਰਭੂ ਦੇ ਦਰ ਤੋਂ) ਮੰਗੋਗੇ ਉਹੀ ਮਿਲ ਜਾਏਗਾ, (ਭਾਵ ਮਾਇਆ ਵਲੋਂ ਭੀ ਕੋਈ ਕਮੀਂ ਨਹੀਂ ਰਹੇਗੀ) ।

36. ਪਰ, ਹੇ ਭਾਈਓ ! ਮਾਇਆ ਇਤਨੀ ਪ੍ਰਬਲ ਹੈ ਕਿ, ਸਦਾ ਕਾਇਮ ਰਹਿਣ ਵਾਲੇ, ਨਾਮ ਵੱਖਰ ਦੇ ਵਣਜਣ ਵਾਲੇ (ਜਗਤ ਵਿਚ) ਕੋਈ ਵਿਰਲੇ ਹੀ ਹੁੰਦੇ ਹਨ, ਜਿਹੜਾ ਮਨੁੱਖ ਇਹ ਵਣਜ ਕਰਦਾ ਹੈ, (ਉਹ ਉਚੀ ਆਤਮਕ ਅਵਸਥਾ ਦਾ) ਲਾਭ ਖੱਟ ਲੈਂਦਾਂ ਹੈ ।੧੨।

37-38 ਹੇ ਪਿਆਰਿਓ ! ਪ੍ਰਮਾਤਮਾਂ ਦੇ ਨਾਮ ਦਾ ਸੌਦਾ (ਇਥੋਂ) ਖਰੀਦ ਕੇ ਤੁਰੋ, ਇਸ ਤਰ੍ਹਾਂ, ਸਾਈਂ ਜੀ ਦਾ ਦਰਸ਼ਨ ਪਾਓਗੇ ਤੇ ਉਸ ਦੀ ਦਰਗਾਹ ਤੋਂ ਉਹ ਦਾਤ ਮਿਲੇਗੀ, ਜਿਸ ਦੀ ਬਰਕਤ ਨਾਲ) ਅਡੋਲ ਆਤਮਕ ਅਵਸਥਾ ਵਿਚ ਟਿਕੇ ਰਹੋਗੇ ।

39. ਹੇ ਪਿਆਰੇ ! ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਬੰਦੇ (ਆਤਮਕ ਗੁਣਾਂ ਵਿਚ) ਪੂਰਨ (ਹੋ ਕੇ) ਪ੍ਰਭੂ ਦਾ ਨਾਮ ਵੱਖਰ) ਹਾਸਲ ਕਰ (ਲੈਂਦੇ ਹਨ ਤੇ ਇਸ ਤਰ੍ਹਾਂ, ਸਭ ਨਾਲ ਪਿਆਰ ਕਰਨ ਵਾਲੇ ਪ੍ਰਮਾਤਮਾਂ ਨੂੰ (ਆਪਣੇ ਅੰਦਰ ਵਸਦਾ ਹੀ) ਪਛਾਣ ਲੈਂਦੇ ਹਨ ।੧੩।

40. ਪਰ, ਹੇ ਭਾਈਓ ! ਕੋਈ ਵਿਰਲੇ (ਭਾਗਾਂ ਵਾਲੇ) ਬੰਦੇ ਗੁਰੂ ਦੀ ਮਤਿ ਲੈ ਕੇ ਬੇਅੰਤ ਗੁਣਾਂ ਦੇ ਮਾਲਕ ਪ੍ਰਮਾਤਮਾਂ ਨੂੰ ਲਭ ਲੈਂਦੇ ਹਨ ।

41. ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ (ਆਪਣੇ) ਮਨ ਨੂੰ (ਵਿਕਾਰਾਂ ਵਲੋਂ ਦੌੜਨ ਤੋਂ ਹਟਣ ਲਈ) ਸਮਝਾਂਦੇ ਹਨ ।

42. ਹੇ ਭਾਈਓ ! ਸਤਿਗੁਰੂ ਦੀ ਬਾਣੀ ਵਿਚ ਪੂਰਨ ਸ਼ਰਧਾ ਬਣਾਵੋ, ਇਸ ਤਰ੍ਹਾਂ, (ਭਾਵ ਗੁਰੂ ਦੀ ਬਾਣੀ ਵਿਚ ਸ਼ਰਧਾ ਬਣਾਇਆਂ) ਸਰਬ ਵਿਆਪਕ ਪ੍ਰਮਾਤਮਾਂ ਵਿਚ ਲੀਨ ਹੋ ਜਾਈਦਾ ਹੈ (ਤੇ ਵਿਕਾਰਾਂ ਵਲ ਦੀ ਭਟਕਣਾ ਮੁੱਕ ਜਾਂਦੀ ਹੈ) ।੧੪।

43. ਹੇ ਪ੍ਰਭੂ ! ਮੇਰਾ ਤਾਂ ਇਹੋ ਹੀ ਵਿਸ਼ਵਾਸ ਹੈ ਕਿ, ਨਾਰਦ ਆਦਿਕ ਵਡੇ ਵਡੇ ਰਿਸ਼ੀ ਤੇ ਸਾਰਦਾ ਵਰਗੀਆਂ ਬੇਅੰਤ ਦੇਵੀਆਂ ਸਭ ਤੇਰੇ (ਹੀ ਦਰ ਦੇ) ਸੇਵਕ ਹਨ ।

44. ਇਸ ਤ੍ਰਿਭਵਣੀ ਸੰਸਾਰ ਵਿਚ ਵਡੇ ਤੋਂ ਵਡੇ ਅਖਵਾਣ ਵਾਲੇ ਭੀ ਤੇਰੇ ਦਰ ਦੇ ਸੇਵਕ ਹਨ ।

45. ਹੇ ਸਾਈਆਂ ਜੀਉ ! ਇਹ ਰਚਨਾ ਤੇਰੀ ਹੀ ਰਚੀ ਹੋਈ ਹੈ, ਇਹ ਸਾਰਾ ਸੰਸਾਰ ਤੇਰਾ ਹੀ ਬਣਾਇਆ ਹੋਇਆ ਹੈ, ਤੂੰ ਹਰੇਕ ਜੀਵ ਦੇ ਸਿਰ ਉਤੇ ਰਾਜ਼ਕ ਹੈਂ ।੧੫।

46. ਹੇ ਪ੍ਰਭੂ ਜੀਉ ! ਅਨੇਕਾਂ ਹੀ ਜੀਵ (ਤੇਰੇ ਨਾਮ ਦੀ ਬਰਕਤ ਨਾਲ ਆਪਣਾ) ਦੁੱਖ ਦਰਦ ਦੂਰ ਕਰ ਕੇ ਤੇਰੇ ਦਰ ਤੇ ਤੇਰੀ ਸੇਵਾ ਭਗਤੀ ਕਰਦੇ ਹਨ ।

47. ਜਿਨ੍ਹਾਂ ਨੂੰ ਸਤਿਗੁਰੂ (ਵਿਕਾਰਾਂ ਦੇ ਪੰਜੇ ਤੋਂ) ਛੁਡਾ ਲੈਂਦੇ ਹਨ, ਉਨ੍ਹਾਂ ਨੂੰ ਰੱਬੀ ਦਰਬਾਰ ਵਿਚ ਆਦਰ ਸਤਿਕਾਰ ਮਿਲਦਾ ਹੈ ।

48. ਹੇ ਭਾਈਓ ! ਜਿਨ੍ਹਾਂ (ਵਡਭਾਗੀਆਂ) ਦੇ ਹਉਮੈਂ ਦੇ ਬੰਧਨ ਸਤਿਗੁਰੂ ਨੇ ਤੋੜ ਦਿਤੇ, ਉਨ੍ਹਾਂ ਦੇ ਚੰਚਲ ਮਨ ਨੂੰ ਗੁਰੂ ਨੇ ਵਿਕਾਰਾਂ ਵਲ ਭਟਕਣ ਨਹੀਂ ਦਿਤਾ ।੧੬।

**ਪ੍ਰ:**—ਹੇ ਗੁਰੋ ! ਸਾਨੂੰ ਪ੍ਰਮੇਸ਼ਰ ਦੇ ਮਿਲਾਪ ਦਾ ਕੋਈ ਢੰਗ ਦਸ ਦਿਓ ?

49. **ਉ:**—ਹੇ ਭਾਈਓ ! ਤੁਸੀਂ ਗੁਰੂ ਨੂੰ ਮਿਲੋ ਤੇ (ਗੁਰੂ ਪਾਸੋਂ) ਉਹ ਢੰਗ ਸਿਖ ਲਵੋ ।

50. ਜਿਸ ਦੀ ਸਹਾਇਤਾ ਨਾਲ ਪ੍ਰਮਾਤਮਾਂ ਨੂੰ ਮਿਲ ਸਕੋ ਤੇ ਕਰਮਾਂ ਦਾ ਲੇਖਾ ਭੀ ਕੋਈ ਨਾ ਰਹਿ ਜਾਏ ।

51. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰਿਓ ! ਹਉਮੈਂ ਨੂੰ ਮਾਰਕੇ ਗੁਰੂ ਦੀ ਦਸੀ ਸੇਵਾ ਕਰੋ, (ਜੇਹੜਾ ਮਨੁੱਖ ਗੁਰੂ ਦੀ ਦਸੀ ਸੇਵਾ ਕਾਰ ਕਰਦਾ ਹੈ) ਉਹ ਪ੍ਰਮੇਸ਼ਰ ਜੀ ਦੇ ਪ੍ਰੇਮ ਰੰਗ ਵਿਚ ਭਿੱਜ ਜਾਂਦਾ ਹੈ ।੧੭।੨।੮।

**ਭਾਵਾਰਥ** :—ਹਰੀ ਜੈਸਾ ਕੋਈ ਭੀ ਮਿੱਤਰ ਨਹੀਂ ਹੈ (੧), ਪਰ ਇਹ ਮਿਲਦਾ ਗੁਰੂ ਦੀ ਰਾਹੀਂ ਹੈ, ਕਿਵੇਂ ? ਗੁਰੂ ਦੀ ਸੰਗਤ ਵਿਚ ਹਰੀ ਦਾ ਜਸ ਕਰ ਕੇ (੨) । ਉਹ ਹਰੀ ਅਗਮ ਅਗਾਧ ਹੈ, ਪਰ ਗੁਰੂ ਸਾਨੂੰ ਪ੍ਰੇਮ ਵਿਚ ਲੀਨ ਕਰਾ ਕੇ ਮਿਲਾ ਦੇਂਦਾ ਹੈ (੩) । ਉਹ ਹਰੀ ਦਾ ਪਿਆਰਾ ਇਸ ਸੰਸਾਰ ਤੋਂ ਮੁਕਤ ਕਰਦਾ ਅਤੇ ਅਗੇ ਔਗਣ ਕੀਤੇ ਬਖਸ਼ਾ ਦੇਂਦਾ ਹੈ (੪) ਉਹ ਕਿਵੇਂ ? ਪਹਿਲੋਂ ਸਾਡੇ ਦੋਸ਼ ਦੂਰ ਕਰਦਾ ਹੈ ਫਿਰ ਅੰਦਰ ਹਰੀ ਦਾ ਪ੍ਰੇਮ ਰੂਪ ਅੰਮ੍ਰਿਤ ਪਾ ਦੇਂਦਾ ਹੈ, ਜਿਸ ਨਾਲ ਤ੍ਰਿਸ਼ਨਾਂ ਦੂਰ ਹੋ ਕੇ ਠੰਢ ਵਰਤ ਜਾਂਦੀ ਹੈ, ਫਿਰ ਕੋਈ ਭੀ ਲੇਖਾ ਨਹੀਂ ਰਹਿੰਦਾ (੫) ਗੁਰੂ ਜੀ ਸਮਝਾ ਦੇਂਦੇ ਹਨ ਕਿ ਸਰੀਰ ਤੇ ਰੂਹ ਦਾ ਮੇਲ ਸਦਾ ਨਹੀਂ ਰਹਿਣ ਵਾਲਾ (੬) ਸਰੀਰ ਤਾਂ

ਪੰਜਾਂ ਤੱਤਾਂ ਦੇ ਮੇਲ ਤੋਂ ਬਣਿਆ ਹੈ, ਅੰਦਰ ਵਾਹਿਗੁਰੂ ਦੀ ਜੋਤ ਪਸਰੀ ਹੋਣ ਕਰ ਕੇ ਸਰੀਰ ਗੱਜ ਗੱਜ ਕੇ ਬੋਲਦਾ ਹੈ; ਪਰ ਕਾਮਾਦਕਾਂ ਦੀ ਮਾੜੀ ਸੰਗਤ ਕਰ ਕੇ ਮਨ ਉਸ ਜੋਤ ਉਤੇ ਟਿਕ ਕੇ ਨਹੀਂ ਰਹਿੰਦਾ ਅਤੇ ਮਾੜੇ ਕਰਮ ਕਰਾਉਂਦਾ ਤੇ ਉਨ੍ਹਾਂ ਦਾ ਫਲ ਭੋਗਾਉਂਦਾ ਹੈ (੭) ਸਾਰੇ ਦੁੱਖ ਹਰੀ ਨੂੰ ਵਿਸਾਰਨ ਕਰ ਕੇ ਵਾਪਰਦੇ ਹਨ। (੮-੧੦) ਗੁਰੂ ਤੇ ਹਰੀ ਤੋਂ ਬਿਨਾ ਅੰਤ ਕੋਈ ਨਹੀਂ ਬਹੁੜਦਾ ਇਸ ਲਈ ਗੁਰੂ ਦੀ ਸੇਵਾ ਅਤੇ ਹਰੀ ਦਾ ਜਸ ਕਰਨਾ ਚਾਹੀਦਾ ਹੈ (੧੧) ਸੱਚ ਅਤੇ ਨਾਮ ਦੀ ਵਰਤੋਂ ਕਰਨੀ ਚਾਹੀਦੀ ਹੈ (੧੨-੧੩) ਇਹ ਨਾਮ ਗੁਰਬਾਣੀ ਤੋਂ ਮਿਲਦਾ ਹੈ (੧੪) ਜਿਸ ਦਾ ਨਮੂਨਾ ਦਿਤਾ ਹੈ। (੧੫) ਗੁਰੂ ਹਉਮੈਂ ਕੱਢ ਕੇ ਮਨ ਨੂੰ ਇਕਾਗਰ ਕਰਦਾ ਹੈ ਤੇ ਮੁਕਤੀ ਦੇਂਦਾ ਹੈ (੧ ) ਇਉਂ ਕਰਮਾਂ ਦੀ ਗਣਤ ਮਿਟ ਕੇ ਹਰੀ ਨਾਲ ਮਿਲਾਪ ਹੋ ਜਾਂਦਾ ਹੈ (੧੭)।

## ਮਾਰੂ ਮਹਲਾ ੧ ॥

1. **ਅਸੁਰ ਸਘਾਰਣ ਰਾਮੁ ਹਮਾਰਾ ॥**
2. **ਘਟਿ ਘਟਿ ਰਮਈਆ ਰਾਮੁ ਪਿਆਰਾ ॥**
3. **ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹ ॥੧॥**
4. **ਗੁਰਮੁਖਿ ਸਾਧੂ ਸਰਣਿ ਤੁਮਾਰੀ ॥**
5. **ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥**
6. **ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥**
7. **ਮਨਮੁਖ ਅੰਧੁਲੇ ਸੋਝੀ ਨਾਹੀ ॥**
8. **ਆਵਹਿ ਜਾਹਿ ਮਰਹਿ ਮਰਿ ਜਾਹੀ ॥**
9. **ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥**
10. **ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥**
11. **ਕਿਰਤ ਕੇ ਬਾਧੇ ਪਾਪ ਕਮਾਵਹਿ ॥**
12. **ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥**
13. **ਪਿਰ ਬਿਨੁ ਕ੍ਰਿਆ ਤਿਸੁ ਧਨ ਸੀਗਾਰਾ ॥**
14. **ਪਰ ਪਿਰ ਰਾਤੀ ਖਸਮੁ ਵਿਸਾਰਾ ॥**
15. **ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥**
16. **ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥**
17. **ਨਰਕਿ ਪਚਹਿ ਅਗਿਆਨ ਅੰਧੇਰੇ ॥**
18. **ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥**
19. **ਸੂਰਜੁ ਤਪੈ ਅਗਨਿ ਬਿਖੁ ਝਾਲਾ ॥**
20. **ਅਪਤੁ ਪਸੂ ਮਨਮੁਖੁ ਬੇਤਾਲਾ ॥**
21. **ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥੭॥**
22. **ਮਸਤਕਿ ਭਾਰੁ ਕਲਰ ਸਿਰਿ ਭਾਰਾ ॥**
23. **ਕਿਉ ਕਰਿ ਭਵਜਲੁ ਲੰਘਸਿ ਪਾਰਾ ॥**
24. **ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥੮॥**
25. **ਪੁਤੁ ਕਲਤ੍ਰੁ ਜਗਿ ਹੇਤੁ ਪਿਆਰਾ ॥**
26. **ਮਾਇਆ ਮੋਹੁ ਪਸਰਿਆ ਪਾਸਾਰਾ ॥**
27. **ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ ॥੯॥**
28. **ਕੂੜਿ ਮੁਠੀ ਚਾਲੈ ਬਹੁ ਰਾਹੀ ॥**
29. **ਮਨਮੁਖੁ ਦਾਝੈ ਪੜਿ ਪੜਿ ਭਾਹੀ ॥**
30. **ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ ॥੧੦॥**
31. **ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥**
32. **ਸਭਿ ਦੁਖ ਮੇਟੇ ਮਾਰਗਿ ਪਾਏ ॥**
33. **ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥**
34. **ਖੇਹੂ ਖੇਹ ਰਲੈ ਤਨੁ ਛੀਜੈ ॥**
35. **ਮਨਮੁਖੁ ਪਾਥਰੁ ਸੈਲੁ ਨ ਭੀਜੈ ॥**
36. **ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ ॥੧੨॥**
37. **ਮਾਇਆ ਬਿਖੁ ਭੁਇਅੰਗਮ ਨਾਲੇ ॥**
38. **ਇਨਿ ਦੁਬਿਧਾ ਘਰ ਬਹੁਤੇ ਗਾਲੇ ॥**
39. **ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ ॥੧੩॥**
40. **ਸਾਕਤ ਮਾਇਆ ਕਉ ਬਹੁ ਧਾਵਹਿ ॥**
41. **ਨਾਮੁ ਵਿਸਾਰਿ ਕਹਾ ਸੁਖੁ ਪਾਵਹਿ ॥**
42. **ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ ॥੧੪॥**
43. **ਕੂਕਰ ਸੂਕਰ ਕਹੀਅਹਿ ਕੂੜਿਆਰਾ ॥**
44. **ਭਉਕਿ ਮਰਹਿ ਭਉ ਭਉ ਭਉ ਹਾਰਾ ॥**
45. **ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥੧੫॥**
46. **ਸਤਿਗੁਰੁ ਮਿਲੈ ਤ ਮਨੂਆ ਟੇਕੈ ॥**
47. **ਰਾਮ ਨਾਮੁ ਦੇ ਸਰਣਿ ਪਰੇਕੈ ॥**
48. **ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥੧੬॥**
49. **ਰਾਮ ਨਾਮੁ ਸਾਧੂ ਸਰਣਾਈ ॥**

50. **ਸਤਿਗੁਰ ਬਚਨੀ ਗਤਿ ਮਿਤਿ ਪਾਈ ॥**
51. **ਨਾਨਕ ਹਰਿ ਜਪਿ ਹਰਿ ਮਨ ਮੇਰੇ**
**ਹਰਿ ਮੇਲੇ ਮੇਲਣਹਾਰਾ ਹੇ ॥੧੭॥੩॥੯॥**

**ਪਦ ਅਰਥ**:—ਅਸੁਰ—ਦੈਂਤ, ਕਾਮਾਦਿਕ। ਸਘਾਰਣ—ਮਾਰਨ (ਵਾਲਾ)। ਘਟਿ ਘਟਿ—ਹਰੇਕ ਘਟ ਵਿਚ। ਰਮਈਆ—ਸੋਹਣਾ ਰਾਮ। ਨਾਲੇ—ਨਾਲ ਹੀ, ਹਰੇਕ ਜੀਵ ਦੇ ਅੰਦਰ ਹੀ। ਅਲਖੁ—ਜਿਸ ਦਾ ਸਰੂਪ ਬਿਆਨ ਨਾ ਕੀਤਾ ਜਾ ਸਕੇ। ਮੂਲੇ—ਬਿਲਕੁਲ, ਉਕਾ ਹੀ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਲਿਖੁ—(ਆਪਣੇ ਹਿਰਦੇ ਵਿਚ) ਪ੍ਰੋ ਲੈ। ਵੀਚਾਰਾ—ਗੁਣਾਂ ਦੀ ਵੀਚਾਰ ।੧।

ਸਾਧੂ—ਉਹ ਮਨੁੱਖ ਜਿਸ ਨੇ ਆਪਣੇ ਮਨ ਨੂੰ ਸਾਧ ਲਿਆ ਹੈ। ਪ੍ਰਭਿ—ਪ੍ਰਭੂ ਨੇ। ਅਤਿ—ਬਹੁਤ ।੨।

ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੰਦੇ। ਮਰਹਿ—ਆਤਮਕ ਮੌਤ ਸਹੇੜ ਲੈਂਦੇ ਹਨ। ਦਰਿ—ਦਰ ਤੇ। ਅੰਧ—ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਮਨੁੱਖ ।੩।

ਇਕਿ—ਅਨੇਕਾਂ ਜੀਵ। ਘਰਿ—ਘਰ ਵਿਚ, ਹਿਰਦੇ ਵਿਚ, ਅੰਤਰ ਆਤਮੇਂ। ਅੰਧੁਲੇ—ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਜੀਵਾਂ ਨੂੰ ।੪।

ਧਨ—ਜੀਵ ਇਸਤ੍ਰੀ। ਕਿਆ—ਕੀ ਲਾਭ ?। ਪਿਰ—ਖਸਮ। ਕੋ—ਕੌਣ ?। ਫੋਕਟ—ਫੋਕੇ, ਵਿਅਰਥ ।੫।

ਪਿੰਜਰ—ਸਰੀਰ। ਪ੍ਰੇਤ—ਵਿਕਾਰੀ ਜੀਵਾਤਮਾਂ। ਪਚਹਿ—ਖੁਆਰ ਹੁੰਦੇ ਹਨ। ਲੀਜੈ—ਵਸੂਲ ਕੀਤੀ ਜਾਂਦੀ ਹੈ। ਜਿਨਿ—ਜਿਸ ਮਨੁੱਖ ਨੇ ।੬।

ਤਪੈ-ਤਪਦਾ ਹੈ। ਝਾਲਾ—ਲਾਟਾਂ। ਅਪਤ—ਬੇਪਤਾ। ਮਨਮੁਖੁ—ਆਪਣੇ ਮਨ ਦੇ ਪਿਛੇ ਤੁਰਨ ਵਾਲਾ। ਬੇਤਾਲਾ—ਭੂਤਨਾ ।੭।

ਮਸਤਕਿ—ਮੱਥੇ ਉਤੇ। ਸਿਰਿ—ਸਿਰ ਉਤੇ। ਬੋਹਿਥੁ—ਜਹਾਜ਼। ਨਾਮਿ—ਨਾਮ ਦੀ ਰਾਹੀਂ ।੮।

ਕਲਤ੍ਰ—ਇਸਤ੍ਰੀ। ਜਗਿ—ਜਗਤ ਵਿਚ। ਹੇਤੁ—ਹਿਤ, ਮੋਹ। ਪਸਾਰਾ—ਖਿਲਾਰਾ। ਸਤਿਗੁਰਿ—ਸਤਿਗੁਰੂ ਨੇ ।੯।

ਕੂੜਿ—ਮਾਇਆ ਦੇ ਮੋਹ ਵਿਚ। ਪੜਿ—ਪੈਕੇ। ਭਾਹੀ—ਅੱਗ ਵਿਚ। ਦਾਨਾ—ਸਿਆਣਾ। ਸਾਰਾ—ਸ੍ਰੇਸ਼ਟ ।੧੦।

ਸਭਿ—ਸਾਰੇ। ਮਾਰਗਿ—ਰਸਤੇ ਉਤੇ। ਕੰਡਾ—ਹਉਮੈਂ ਦਾ ਕੰਡਾ। ਪਾਇ—ਪੈਰ ਵਿਚ। ਗਡਈ—ਚੁੱਭਦਾ। ਮੂਲੇ—ਬਿਲਕੁਲ ।੧੧॥

ਖੇਹੂ—ਸੁਆਹ ਵਿਚ। ਛੀਜੈ—ਛਿਜਦਾ ਹੈ, ਕਮਜ਼ੋਰ ਹੁੰਦਾ ਹੈ। ਸੈਲੁ—ਪੱਥਰ, ਪਹਾੜ। ਕਰਣ ਪਲਾਵ—ਤਰਲੇ, ਕੀਰਨੇ, ਤਰਸ ਭਰੇ ਵਿਰਲਾਪ। ਅਵਤਾਰਾ—ਜਨਮਦਾ, ਪੈਦਾ ।੧੨।

ਬਿਖੁ—ਜ਼ਹਿਰ। ਭੁਇਅੰਗਮ—ਸੱਪ। ਇਨਿ—ਇਸ ਨੇ। ਪਤੀਆਰਾ—ਪਤੀਜਦਾ ।੧੩।

ਸਾਕਤ—ਮਾਇਆ ਵੇੜ੍ਹੇ ਮਨੁੱਖ। ਧਾਵਹਿ—ਦੌੜਦੇ ਹਨ। ਵਿਸਾਰਿ—ਵਿਸਾਰ ਕੇ ।੧੪।

ਕੂਕਰ—ਕੁੱਤੇ। ਸੂਕਰ—ਸੂਰ। ਭਉਕਿ—ਭੌਂਕ ਕੇ। ਮਰਹਿ—ਆਤਮਕ ਮੌਤ ਮਰਦੇ ਹਨ। ਭਉ ਭਉ ਭਉ—ਭਟਕ ਭਟਕ ਕੇ। ਹਾਰਾ-ਥੱਕ ਜਾਂਦੇ ਹਨ ।੧੫।

ਟੇਕੈ—ਆਸਰਾ ਦੇਂਦਾ ਹੈ। ਪਰੇਕੈ—ਪਏ ਹੋਏ ਨੂੰ ।੧੬।

ਸਾਧੂ—ਗੁਰੂ। ਗਤਿ—ਹਾਲਤ। ਮਿਤਿ—ਮਰਯਾਦਾ। ਮਨ—ਹੇ ਮਨ ।੧੭।

**ਅਰਥ** :—

**ਪ੍ਰ**:—ਸ੍ਰੀ ਜੀਉ ! ਉਸ ਪ੍ਰਮਾਤਮਾਂ ਦੀ ਸ਼ਕਤੀ ਬਿਆਨ ਕਰੋ ?

1. **ਉ**:—ਹੇ ਭਾਈਓ ! ਉਹ ਸਾਡਾ ਪ੍ਰਮਾਤਮਾਂ (ਸਾਡੇ ਮਨਾਂ ਵਿਚੋਂ ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਦੇ ਸਮਰੱਥ ਹੈ।
2. (ਉਹ ਮੇਰਾ) ਪਿਆਰਾ ਸੋਹਣਾ ਰਾਮ ਹਰੇਕ ਸਰੀਰ ਵਿਚ ਵਸਦਾ ਹੈ।
3. ਹੇ ਭਾਈ ! ਉਹ ਹਰ ਵੇਲੇ ਸਾਡੇ ਅੰਦਰ ਮੌਜੂਦ ਹੈ, (ਪਰ) ਫਿਰ ਭੀ ਉਹ ਅਲੱਖ ਹੈ, ਉਸ ਦਾ ਸਰੂਪ ਉਕਾ ਹੀ ਬਿਆਨ ਨਹੀਂ ਕੀਤਾ ਜਾ ਸਕਦਾ, ਸੋ, ਹੇ ਭਾਈ ! ਗੁਰੂ ਦੀ ਸ਼ਰਨ ਪੈ ਕੇ ਉਸ ਦੇ ਗੁਣਾਂ ਦੀ ਵੀਚਾਰ (ਆਪਣੇ ਹਿਰਦੇ ਵਿਚ) ਪ੍ਰੋ ਲਵੋ ।੧।
4. ਹੇ ਪ੍ਰਭੂ ਜੀ ! ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ ਉਹ ਆਪਣੇ ਮਨ ਨੂੰ ਸਾਧ ਲੈਂਦੇ ਹਨ, (ਵਿਕਾਰਾਂ ਵਲੋਂ ਰੋਕ ਲੈਂਦੇ ਹਨ)।
5. ਹੇ ਪਿਆਰੇ ! ਸੁਣੋ, ਜਿਸ ਮਨੁੱਖ ਨੇ ਭੀ ਗੁਰੂ ਵਲ ਮੂੰਹ ਕੀਤਾ ਉਸ ਨੂੰ ਪ੍ਰਭੂ ਨੇ ਮੇਹਰ ਕਰ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲਿਆ।
6. ਹੇ ਭਾਈ ! ਇਹ ਸੰਸਾਰ ਇਕ ਬੜਾ ਹੀ ਡੂੰਘਾ ਸਮੁੰਦਰ ਹੈ, ਇਸ ਵਿਚ ਪਾਣੀ (ਦੇ ਥਾਂ ਵਿਕਾਰਾਂ ਦੀ) ਅੱਗ (ਭੜਕ ਰਹੀ) ਹੈ, ਇਸ ਵਿਚੋਂ ਸਤਿਗੁਰੂ ਪਾਰ ਲੰਘਾ ਲੈਂਦਾ ਹੈ ।੨।

**ਪ੍ਰ**:—ਗੁਰਦੇਵ ਜੀਉ ! ਇਨ੍ਹਾਂ ਵਿਕਾਰਾਂ ਦੀ ਭੜਕ ਰਹੀ ਅੱਗ ਦੀ ਇਨ੍ਹਾਂ ਜੀਵਾਂ ਨੂੰ ਸੋਝੀ ਕਿਉਂ ਨਹੀਂ ਆਉਂਦੀ ?

7. **ਉ**:—ਹੇ ਭਾਈਓ ! ਉਹ ਇਸ ਲਈ ਕਿ, ਜੀਵ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਰਹਿੰਦੇ ਹਨ, (ਜਿਸ ਕਰ ਕੇ ਇਨ੍ਹਾਂ ਜੀਵਾਂ ਨੂੰ ਇਸ ਤ੍ਰਿਸ਼ਨਾਂ ਅੱਗ ਦੇ ਸਮੁੰਦ੍ਰ ਦੀ)ਸਮਝ ਨਹੀਂ ਪੈਂਦੀ।
8. ਇਹੋ ਹੀ ਇਕ ਕਾਰਨ ਹੈ ਜਿਸ ਕਰ ਕੇ ਉਹ ਜਨਮ ਮਰਨ ਦੇ ਚੱਕ੍ਰ ਵਿਚ ਪਏ ਰਹਿੰਦੇ ਹਨ ਅਤੇ ਮੁੜ ਮੁੜ ਆਤਮਕ ਮੌਤੇ ਮਰਦੇ ਹਨ।

**ਪ੍ਰ**:—ਗੁਰਦੇਵ ਜੀਉ ! ਇਹ ਜੀਵ ਇਸ ਜਨਮ ਮਰਨ ਦੇ ਚਕ੍ਰ

ਵਿਚੋਂ ਨਿਕਲਣ ਦਾ ਯਤਨ ਕਿਉਂ ਨਹੀਂ ਕਰਦੇ ?

9. ਉ—ਹੇ ਭਾਈਓ ! ਉਹ ਵਿਚਾਰੇ ਭੀ ਕੀ ਕਰਨ ? ਕਿਉਂਕਿ, ਪਿਛਲੇ ਜਨਮ ਜਨਮਾਂਤਰਾਂ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲਿਖਿਆ ਲੇਖ (ਜੋ ਉਨ੍ਹਾਂ ਦੇ ਮਨ ਵਿਚ ਉਕਰਿਆ ਪਿਆ ਹੈ) ਜੋ ਮਿਟਦਾ ਨਹੀਂ, ਇਸੇ ਲਈ ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਜੀਵ ਜਮਾਂ ਦੇ ਦਰ ਤੇ ਖੁਆਰ ਹੁੰਦਾ ਹੈ ।੩।

10. ਹੇ ਪਿਆਰੇ ! ਇਸੇ ਹੀ ਤਰ੍ਹਾਂ ਮਾਇਆ ਦੇ ਮੋਹ ਵਿਚ ਫਸ ਕੇ ਅਨੇਕਾਂ ਹੀ ਜੀਵ ਜੰਮਦੇ ਹਨ ਮਰਦੇ ਹਨ, ਜੰਮਦੇ ਹਨ ਮਰਦੇ ਹਨ, ਉਹ ਆਪਣੇ ਸਰੂਪ ਰੂਪੀ ਘਰ ਵਿਚ ਨਿਵਾਸ ਨਹੀਂ ਕਰ ਸਕਦੇ, ਅਡੋਲਤਾ ਨਹੀਂ ਪ੍ਰਾਪਤ ਕਰ ਸਕਦੇ ।

11. ਉਹ ਆਪਣੇ ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਬੱਝੇ ਹੋਏ (ਹੋਰ ਹੋਰ) ਪਾਪ ਕਰਮ ਕਰੀ ਜਾਂਦੇ ਹਨ ।

12. ਹੇ ਭਾਈ ! ਮਾਇਆ ਦਾ ਲੋਭ ਤੇ ਅਹੰਕਾਰ ਬੜੀ ਬੁਰੀ ਬਲਾ ਹੈ, ਇਸ ਵਿਚ ਅੰਨ੍ਹੇ ਹੋਏ ਜੀਵ ਨੂੰ ਕੋਈ ਸੂਝ ਬੂਝ ਆ ਹੀ ਨਹੀਂ ਸਕਦੀ, (ਕਿ ਮੈਂ ਕਿਸ ਕੁਰਾਹੇ ਪਿਆ ਹੋਇਆ ਹਾਂ) ।੪।

ਪ੍ਰ:—ਗੁਰਦੇਵ ਜੀਉ ! ਉਹ ਅਜਿਹੇ ਲੋਕ, ਸਾਧਨ ਤੇ ਮਿਥੇ ਹੋਏ ਕਰਮਾਂ ਧਰਮਾਂ ਦਾ ਸ਼ਿੰਗਾਰ ਤਾਂ ਬਹੁਤ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਇਨ੍ਹਾਂ ਕਰਮਾਂ ਦਾ ਕੋਈ ਭੀ ਫਲ ਨਹੀਂ ਮਿਲੇਗਾ ?

13. ਉ:—ਹੇ ਭਾਈਓ ! ਇਉਂ ਹੀ ਸਮਝੋ ਕਿ, ਜੇਹੜੀ ਇਸਤ੍ਰੀ ਪਤੀ ਤੋਂ ਵਿਛੜੀ ਹੋਈ ਹੋਵੇ, ਉਸ ਦਾ ਹਾਰ ਸ਼ਿੰਗਾਰ ਕਿਸ ਅਰਥ ਹੈ ? ।

14. ਉਸ ਨੇ ਤਾਂ ਆਪਣਾ ਖਸਮ ਵਿਸਾਰ ਰਖਿਆ ਹੈ ਤੇ ਉਹ ਪਰਾਏ ਮਰਦ ਨਾਲ ਰੰਗ ਰਲੀਆਂ ਮਾਣਦੀ ਹੈ (ਇਹ ਹਾਰ ਸ਼ਿੰਗਾਰ ਤਾਂ ਉਸਨੂੰ ਹੋਰ ਹੋਰ ਨਰਕਾਂ ਵਿਚ ਪਾਉਂਦਾ ਹੈ) ।

15. ਹੇ ਪਿਆਰਿਓ ! ਜਿਵੇਂ ਕਿਸੇ ਵੇਸੁਆ ਦੇ ਪੁੱਤਰ ਦੇ ਪਿਉ ਦਾ ਨਾਮ ਨਹੀਂ ਦਸਿਆ ਜਾ ਸਕਦਾ (ਉਹ ਜਗਤ ਵਿਚ ਹਾਸੋ ਹੀਣਾ ਹੀ ਹੁੰਦਾ ਹੈ, ਇਸੇ ਤਰ੍ਹਾਂ, ਪਤੀ ਪ੍ਰਭੂ ਤੋਂ ਵਿਛੜੀ ਹੋਈ ਜੀਵ ਰੂਪ ਇਸਤ੍ਰੀ ਦੇ) ਹੋਰ ਹੋਰ (ਕੀਤੇ) ਕਰਮ ਫੋਕੇ ਤੇ ਵਿਕਾਰ ਹੀ ਹਨ, (ਇਨ੍ਹਾਂ ਵਿਚੋਂ ਨਮੋਸ਼ੀ ਹੀ ਮਿਲਦੀ ਹੈ, ਆਪਣੇ ਅਸਲੀ ਘਰ ਵਿਚ ਟਿਕਾ ਨਹੀਂ ਹੋ ਸਕਦਾ) ।੫।

ਪ੍ਰ.—ਸ੍ਰੀ ਜੀਉ ! ਨਾਮ ਸਿਮਰਨ ਤੋਂ ਸਖਣੇ ਮਨੁੱਖਾਂ ਬਾਰੇ ਆਪ ਜੀ ਕਿਵੇਂ ਅਨੁਭਵ ਕਰਦੇ ਹੋ ?

16. ਉ:—ਹੇ ਭਾਈਓ ! ਜੇਹੜੇ ਜੀਵ ਪ੍ਰਭੂ ਦਾ ਨਾਮ ਨਹੀਂ ਸਿਮਰਦੇ ਉਹ ਤਾਂ ਮਾਨੋ, ਪ੍ਰੇਤ ਜੂਨ ਹੀ ਹਨ, ਉਨ੍ਹਾਂ ਦੇ ਇਹ ਮਨੁੱਖਾ ਸਰੀਰ ਭੀ ਪ੍ਰੇਤਾਂ ਦੇ ਰਹਿਣ ਲਈ ਪਿੰਜਰ ਹੀ ਹਨ, ਇਨ੍ਹਾਂ ਪ੍ਰੇਤ ਪਿੰਜਰਾਂ ਵਿਚ ਉਹ ਬੇਅੰਤ ਦੁੱਖ ਸਹਿੰਦੇ ਹਨ ।

17. ਅਗਿਆਨਤਾ ਦੇ ਅੰਧੇਰੇ ਵਿਚ ਪੈ ਕੇ ਉਹ ਆਤਮਕ ਮੌਤ ਦੇ ਨਰਕ ਵਿਚ ਖੁਆਰ ਹੁੰਦੇ ਹਨ, ਨਰਕਾਂ ਵਿਚ ਸੜਦੇ ਹਨ ।

18. ਹੇ ਪਿਆਰੇ ! ਜਿਸ ਜੀਵ ਨੇ ਪ੍ਰਮੇਸ਼ਰ ਦਾ ਨਾਮ ਭੁਲਾ ਦਿਤਾ ਹੈ, (ਉਸ ਦੇ ਸਿਰ ਤੇ ਵਿਕਾਰਾਂ ਦਾ ਕਰਜ਼ਾ ਚੜ੍ਹਦਾ ਜਾਂਦਾ ਹੈ, ਉਹ ਮਨੁੱਖ ਧਰਮ ਰਾਜ ਦਾ ਕਰਜ਼ਾਈ ਹੋ ਜਾਂਦਾ ਹੈ) ਉਸ ਪਾਸੋਂ ਧਰਮ ਰਾਜ ਦੇ ਇਸ ਕਰਜ਼ੇ ਦੀ ਵਸੂਲੀ ਕੀਤੀ ਹੀ ਜਾਂਦੀ ਹੈ, (ਭਾਵ ਵਿਕਾਰਾਂ ਦੇ ਕਾਰਨ ਉਸ ਨੂੰ ਦੁੱਖ ਸਹਾਰਨੇ ਹੀ ਪੈਂਦੇ ਹਨ) ।੬।

ਪ੍ਰ:—ਸ੍ਰੀ ਜੀਉ ! ਅਜਿਹੇ ਮਨੁੱਖ ਦਾ ਜੀਵਨ ਹਮੇਸ਼ਾਂ ਕਿਸ ਰੂਪ ਵਿਚ ਬੀਤਦਾ ਹੈ ?

19. ਉ:—ਹੇ ਭਾਈ ! ਅਜਿਹੇ ਮਨਮੁਖ ਦੇ ਅੰਦਰ ਮਾਨੋਂ, ਮਾਇਆ ਦੇ ਮੋਹ ਦਾ (ਸਦਾ ਹੀ) ਸੂਰਜ ਤਪਦਾ ਰਹਿੰਦਾ ਹੈ, ਉਸ ਦੇ ਅੰਦਰ ਵਿਹੁਲੀ ਤ੍ਰਿਸ਼ਨਾਂ ਅੱਗ ਦੀਆਂ ਲਾਟਾਂ ਨਿਕਲਦੀਆਂ ਰਹਿੰਦੀਆਂ ਹਨ ।

20. ਹੇ ਭਾਈ ! ਉਹ ਮਨਮੁਖ ਮਾਨੋਂ ਭੂਤ ਹੈ (ਮਨੁੱਖਾ ਸਰੀਰ ਹੁੰਦਿਆਂ ਭੀ) ਪਸ਼ੂ ਹੈ, ਅਤੇ ਉਸ ਨੂੰ ਕਿਤੇ ਭੀ ਆਦਰ ਨਹੀਂ ਮਿਲਦਾ ।

21. ਹੇ ਭਾਈ ! ਜਿਹੜੇ ਬੰਦੇ ਦੁਨੀਆਂ ਦੀਆਂ ਆਸਾਂ ਤੇ ਮਨ ਦੇ ਮਾਇਕ ਫੁਰਨਿਆਂ ਵਿਚ ਫਸ ਕੇ ਮਾਇਆ ਦੇ ਮੋਹ ਦੀ ਕਮਾਈ ਹੀ ਕਰਦੇ ਹਨ, ਉਨ੍ਹਾਂ ਨੂੰ (ਮੋਹ ਦਾ ਇਹ) ਅਤਿ ਭੈੜਾ ਰੋਗ ਚੰਬੜਿਆ ਹੀ ਰਹਿੰਦਾ ਹੈ ।੭।

ਪ੍ਰ:—ਸ੍ਰੀ ਜੀਉ ! ਇਹ ਜੀਵ ਸੰਸਾਰ ਸਾਗਰ ਤੋਂ ਪਾਰ ਕਿਉਂ ਨਹੀਂ ਹੋ ਸਕਦਾ ?

22-23. ਉ:—ਹੇ ਭਾਈ ! ਵੇਖੋ, ਜਿਵੇਂ ਕਿਸੇ ਬੰਦੇ ਦੇ ਸਿਰ ਉਤੇ ਬਹੁਤ ਭਾਰ ਚੁਕਿਆ ਹੋਵੇ, ਉਹ ਸਮੁੰਦਰ ਤੋਂ ਪਾਰ ਨਹੀਂ ਹੋ ਸਕਦਾ, ਇਸੇ ਤਰ੍ਹਾਂ, ਜਿਸ ਮਨੁੱਖ ਦੇ ਮੱਥੇ ਉਤੇ, ਸਿਰ ਉਤੇ, (ਪਾਪਾਂ ਦੇ) ਕੱਲਰ ਦਾ ਬਹੁਤਾ ਸਾਰਾ ਭਾਰ ਰਖਿਆ ਹੋਵੇ, (ਦਸੋ) ਉਹ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਲੰਘੇਗਾ ? ।

ਪ੍ਰ—ਸ੍ਰੀ ਜੀਉ, ਕੀ ਆਖਰ ਕੋਈ ਪਾਰ ਹੋਣ ਦਾ ਸਾਧਨ ਭੀ ਹੈ ?

24. ਉ:—ਹਾਂ, ਹੇ ਭਾਈਓ ! ਦੁਨੀਆਂ ਦੇ ਸ਼ੁਰੂ ਤੋਂ ਹੀ ਜੁਗਾਂ ਦੇ ਮੁੱਢ ਤੋਂ ਹੀ ਸਤਿਗੁਰੂ ਜਹਾਜ਼ ਰੂਪ ਹੈ, ਜੋ ਜੀਵਾਂ ਨੂੰ ਪ੍ਰਮੇਸ਼ਰ ਦੇ ਨਾਮ ਵਿਚ ਜੋੜ ਕੇ ਪਾਰ ਲੰਘਾ ਦੇਂਦਾ ਹੈ ।੮।

ਪ੍ਰ:—ਗੁਰਦੇਵ ਜੀਉ ! ਇਸ ਸੰਸਾਰ ਸਮੁੰਦਰ ਤੋਂ ਜੀਵਾਂ ਨੂੰ ਤਰਨਾਂ ਇਤਨਾ ਔਖਾ ਕਿਉਂ ਹੋ ਰਿਹਾ ਹੈ ?

25-26. ਉ:—ਹੇ ਪਿਆਰਿਓ, ਉਹ ਇਸ ਲਈ ਕਿ ਜਗਤ ਵਿਚ ਮਾਇਆ ਦਾ ਮੋਹ ਰੂਪ ਖਿਲਾਰਾ ਖਿਲਰਿਆ ਪਿਆ ਹੈ,

(ਇਸ ਲਈ ਸਭ ਜੀਵਾਂ ਦਾ) ਪੁੱਤ੍ਰ ਨਾਲ ਇਸਤ੍ਰੀ ਨਾਲ ਮੋਹ ਹੈ, ਪਿਆਰ ਹੈ। (ਇਹੋ ਮੋਹ ਪਿਆਰ ਆਤਮਕ ਮੌਤ ਦਾ ਕਾਰਨ ਬਣਦਾ ਹੈ)।

27. ਹੇ ਭਾਈਓ! ਇਸ ਆਤਮਕ ਮੌਤ ਦੀਆਂ ਫਾਹੀਆਂ ਸਤਿਗੁਰ ਨੇ (ਉਸ ਮਨੁੱਖ ਦੇ ਗਲੋਂ) ਤੋੜ ਦਿਤੀਆਂ ਹਨ ਜੋ ਗੁਰੂ ਦੇ ਸਨਮੁਖ ਰਹਿ ਕੇ ਜਗਤ ਦੇ ਮੂਲ ਪ੍ਰਭੂ ਨੂੰ ਆਪਣੇ ਸੋਚ ਮੰਡਲ ਵਿਚ ਟਿਕਾਂਦਾ ਹੈ।੯।

28. ਹੇ ਭਾਈ! ਜੇਹੜੀ ਜੀਵ ਇਸਤ੍ਰੀ ਮਾਇਆ ਦੇ ਮੋਹ ਵਿਚ (ਪੈ ਕੇ ਦੈਵੀ ਗੁਣਾਂ ਦੀ ਪੂੰਜੀ) ਲੁਟਾ ਬੈਠਦੀ ਹੈ, ਉਹ (ਸਹੀ ਜੀਵਨ ਰਾਹ ਤੋਂ ਖੁੰਝ ਕੇ) ਕਈ ਰਾਹਾਂ ਵਿਚ ਭਟਕਦੀ ਫਿਰਦੀ ਹੈ।

29. ਜੇਹੜਾ ਮਨੁੱਖ ਆਪਣੇ ਮਨ ਦੇ ਪਿਛੇ ਤੁਰਦਾ ਹੈ ਉਹ ਤ੍ਰਿਸ਼ਨਾਂ ਦੀ ਅੱਗ ਵਿਚ ਪੈ ਪੈ ਕੇ ਸੜਦਾ ਹੈ, (ਦੁੱਖੀ ਹੁੰਦਾ ਹੈ)।

**ਪ੍ਰ:**—ਸ੍ਰੀ ਜੀਉ ! ਆਖਰ, ਇਸ ਰੋਗ ਤੋਂ ਬਚਣ ਲਈ ਉਪਾਉ ਕੀ ਹੈ ?

30. **ਉ:**—ਹੇ ਭਾਈਓ! ਗੁਰੂ (ਜੋ) ਵਡਾ ਸਿਆਣਾ (ਹਕੀਮ) ਹੈ, ਉਹ ਆਤਮਕ ਜੀਵਨ ਦੇਣ ਵਾਲਾ ਹਰੀ ਨਾਮ ਦੇਂਦਾ ਹੈ, (ਇਸ ਲਈ, ਹੇ ਭਾਈ!) ਗੁਰੂ ਦੀ ਸ਼ਰਨ ਪੈ ਕੇ ਨਾਮ ਜਪੋ, (ਇਸੇ ਵਿਚ) ਸ੍ਰੇਸ਼ਟ ਸੁਖ ਹੈ।੧੦।

**ਪ੍ਰ:**—ਗੁਰਦੇਵ ਜੀਉ! ਸਾਰੇ ਦੁਖ ਕਿਵੇਂ ਮਿਟ ਸਕਣਗੇ ?

31. **ਉ:**—ਹੇ ਪਿਆਰੇ! ਜਿਸ ਮਨੁੱਖ ਉਤੇ ਗੁਰੂ ਪ੍ਰਸੰਨ ਹੁੰਦਾ ਹੈ, ਉਸ ਨੂੰ ਉਹ ਸੱਚਾ ਨਾਮ (ਹਿਰਦੇ ਵਿਚ) ਪੱਕਾ ਕਰਾ ਦੇਂਦਾ ਹੈ।

32. ਉਸ ਦੇ ਉਹ ਸਾਰੇ ਦੁੱਖ ਮਿਟਾ ਦੇਂਦਾ ਹੈ ਅਤੇ ਜ਼ਿੰਦਗੀ ਦੇ ਸਹੀ ਰਸਤੇ ਤੇ ਪਾ ਦੇਂਦਾ ਹੈ।

33. ਹੇ ਭਾਈਓ! ਜਿਸ ਦਾ ਰਖਵਾਲਾ ਸਤਿਗੁਰੂ ਬਣ ਜਾਂਦਾ ਹੈ, ਉਸ ਨੂੰ (ਜ਼ਿੰਦਗੀ ਦੇ ਪੈਂਡੇ ਤੁਰਦਿਆਂ) ਉਸ ਦੇ ਪੈਰ ਵਿਚ ਕੰਡਾ ਨਹੀਂ ਚੁੱਭਦਾ, (ਉਸ ਨੂੰ ਹਉਮੈਂ ਦਾ ਕੰਡਾ ਦੁੱਖੀ ਨਹੀਂ ਕਰਦਾ)।੧੧।

34. ਮਨਮੁਖ ਦਾ ਸਰੀਰ ਸਾਰੀ ਉਮਰ ਹੀ ਮਾਇਆ ਦੇ ਮੋਹ ਵਿਚ ਨਾਸ ਹੋ ਜਾਂਦਾ ਹੈ, ਉਸ ਦਾ ਮਨੁੱਖਾ ਜੀਵਨ ਆਖਰ ਸੁਆਹ ਵਿਚ ਹੀ ਰਲ ਜਾਂਦਾ ਹੈ।

35. ਕਿਉਂਕਿ, ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਪੱਥਰ ਦਿਲ ਹੀ ਰਹਿੰਦਾ ਹੈ, ਉਹ ਕਦੇ ਭੀ (ਭਗਤੀ ਭਾਵ ਵਿਚ) ਨਹੀਂ ਭਿੱਜਦਾ।

36. ਹੇ ਭਾਈਓ! ਜੇ ਉਹ ਜੀਵਨ ਦਾ ਸਮਾਂ ਵਿਹਾ ਜਾਣ ਤੇ ਬਥੇਰੇ ਤਰਲੇ ਭੀ ਕਰੇ (ਤਾਂ ਕਿਸੇ ਭੀ ਅਰਥ ਨਹੀਂ) ਉਹ ਕਦੇ ਨਰਕ ਵਿਚ ਕਦੇ ਸੁਵਰਗ ਵਿਚ ਜੰਮਦਾ ਹੀ ਰਹਿੰਦਾ ਹੈ, (ਭਾਵ, ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁੱਖ ਸੁੱਖ ਹੀ ਭੋਗਦਾ ਰਹਿੰਦਾ ਹੈ)।੧੨।

**ਪ੍ਰ:**—ਕਿਉਂ ਜੀ! ਇਹ ਜੰਮਣ ਮਰਨ ਦਾ ਝੰਜਟ ਜੀਵਾਂ ਦੇ ਗਲ ਕਿਉਂ ਪਿਆ ਰਹਿੰਦਾ ਹੈ ?

37. **ਉ:**—ਹੇ ਪਿਆਰੇ! ਗੁਰੂ ਦੀ ਸ਼ਰਨ ਤੋਂ ਬਿਨਾ ਮਾਇਆ ਦੇ ਮੋਹ ਰੂਪ ਸੱਪ ਦਾ ਜ਼ਹਿਰ ਜੀਵਾਂ ਦੇ ਅੰਦਰ ਟਿਕਿਆ ਹੀ ਰਹਿੰਦਾ ਹੈ, (ਜੋ ਜੀਵਾਂ ਨੂੰ ਆਤਮਕ ਮੌਤੇ ਮਾਰਦਾ ਰਹਿੰਦਾ ਹੈ)।

38. ਇਸ ਨੇ ਦੁਬਿਧਾ ਵਿਚ ਪਾ ਕੇ ਅਨੇਕਾਂ (ਹੀ) ਘਰ ਗਾਲ ਦਿਤੇ ਹਨ (ਮੋਹ ਨੇ ਪ੍ਰਭੂ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ ਪੈ ਕੇ ਅਨੇਕਾਂ ਹੀ ਜੀਵਨ ਬਰਬਾਦ ਕਰ ਦਿਤੇ ਹਨ)।

39. ਹੇ ਪਿਆਰੇ! ਗੁਰੂ ਤੋਂ ਬਿਨਾ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਚਰਨਾਂ ਦੀ ਪ੍ਰੀਤ ਨਹੀਂ ਉਪਜਦੀ, ਜੇਹੜੇ ਮਨੁੱਖ (ਗੁਰੂ ਦੀ ਰਾਹੀਂ) ਪ੍ਰਮੇਸ਼ਰ ਦੇ ਰੰਗ ਵਿਚ ਰੰਗੇ ਜਾਂਦੇ ਹਨ ਉਨ੍ਹਾਂ ਦਾ ਮਨ ਪ੍ਰਭੂ ਦੀ ਯਾਦ ਵਿਚ ਖੁਸ਼ ਰਹਿੰਦਾ ਹੈ।੧੩।

**ਪ੍ਰ:**—ਕਿਉਂ ਜੀ! ਪ੍ਰਭੂ ਦਾ ਪ੍ਰੇਮ ਰੰਗ ਸਾਰਿਆਂ ਨੂੰ ਹੀ ਕਿਉਂ ਨਹੀਂ ਹਾਸਲ ਹੁੰਦਾ ?

40. **ਉ:**—ਹੇ ਭਾਈਓ! ਮਾਇਆ ਵੇੜੇ ਜੀਵ ਮਾਇਆ ਕੱਠੀ ਕਰਨ ਦੀ ਖਾਤਰ ਬਹੁਤ ਭੱਜ ਦੌੜ ਕਰਦੇ ਰਹਿੰਦੇ ਹਨ। (ਕਿਉਂਕਿ) ਉਹ ਇਸੇ ਵਿਚੋਂ ਹੀ ਸੁੱਖ ਲੱਭਣ ਦੀ ਆਸ ਰਖਦੇ ਹਨ)।

41. ਹੇ ਭਾਈਓ! ਦਸੋ, ਉਹ ਪ੍ਰਮਾਤਮਾਂ ਦੇ ਨਾਮ ਨੂੰ ਭੁਲਾ ਕੇ ਆਤਮਕ ਸੁਖ ਕਿਥੋਂ ਲੈ ਸਕਦੇ ਹਨ ?।

42. ਹੇ ਪਿਆਰੇ! ਉਹ ਮਾਇਆ ਦੇ ਤਿੰਨਾਂ ਗੁਣਾਂ ਵਿਚ ਹੀ ਫਸੇ ਰਹਿ ਕੇ ਦੁੱਖੀ ਹੁੰਦੇ ਹਨ ਅਤੇ ਹੋਰਨਾਂ ਨੂੰ ਭੀ ਦੁੱਖੀ ਕਰਦੇ ਹਨ, ਦੁੱਖਾਂ ਦੇ ਇਸ ਸਮੁੰਦਰ ਵਿਚੋਂ ਉਹ ਪਾਰਲੇ ਬੰਨੇ ਨਹੀਂ ਪਹੁੰਚ ਸਕਦੇ।੧੪।

**ਪ੍ਰ**—ਸ੍ਰੀ ਜੀਉ! ਅਜਿਹਾਂ ਮਨੁੱਖਾਂ ਬਾਰੇ ਆਪ ਕੀ ਵੀਚਾਰ ਰਖਦੇ ਹੋ ?

43. **ਉ:**—ਹੇ ਭਾਈਓ! ਅਜਿਹੇ ਨਿਰੇ ਕੂੜ ਦੇ ਵਪਾਰੀ ਬੰਦੇ (ਵੇਖਣ ਨੂੰ ਤਾਂ ਮਨੁੱਖ ਹਨ, ਪਰ ਅਸਲ ਵਿਚ ਉਹ) ਕੁੱਤੇ ਤੇ ਸੂਰ ਹੀ ਆਪਣੇ ਆਪ ਨੂੰ ਅਖਵਾਂਦੇ ਹਨ।

44. (ਕਿਉਂਕਿ) ਉਹ ਕੁਤਿਆਂ ਤੇ ਸੂਰਾਂ ਵਾਂਗ ਮਾਇਆ ਦੀ ਖਾਤਰ ਭੌਂਕ ਭੌਂਕ ਕੇ ਆਤਮਕ ਮੌਤ ਸਹੇੜ ਲੈਂਦੇ ਹਨ, ਸਾਰੀ ਉਮਰ ਹੀ ਭਟਕਦੇ ਭਟਕਦੇ ਥੱਕ ਟੁੱਟ ਜਾਂਦੇ ਹਨ।

45. ਉਨ੍ਹਾਂ ਦੇ ਮਨ ਵਿਚ ਮਾਇਆ ਦਾ ਮੋਹ ਹੈ ਤੇ ਉਨ੍ਹਾਂ ਦੇ ਸਰੀਰ ਵਿਚ ਭੀ ਮਾਇਆ ਦਾ ਮੋਹ ਹੈ, ਸਾਰੀ ਉਮਰ ਉਹ ਮੋਹ ਦੀ ਕਮਾਈ ਹੀ ਕਰਦੇ ਹਨ, ਇਸ ਭੈੜੀ ਮੱਤੇ ਲਗ ਕੇ ਪ੍ਰਮਾਤਮਾਂ ਦੀ ਦਰਗਾਹ ਵਿਚ ਉਹ ਜੀਵਨ ਬਾਜ਼ੀ ਹਾਰ ਜਾਂਦੇ ਹਨ।੧੫।

ਮਾਰੂ ਮਹਲਾ ੧ ॥

1. ਘਰਿ ਰਹੁ ਰੇ ਮਨ ਮੁਗਧ ਇਆਨੇ ॥
2. ਰਾਮ ਜਪਹੁ ਅੰਤਰਗਤਿ ਧਿਆਨੇ ॥
3. ਲਾਲਚ ਛੋਡਿ ਰਚਹੁ ਅਪਰੰਪਰਿ
ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥
4. ਜਿਸੁ ਬਿਸਰਿਐ ਜਮੁ ਜੋਹਣਿ ਲਾਗੈ ॥
5. ਸਭਿ ਸੁਖ ਜਾਹਿ ਦੁਖਾ ਫੁਨਿ ਆਗੈ ॥
6. ਰਾਮੁ ਨਾਮੁ ਜਪਿ ਗੁਰਮੁਖਿ ਜੀਅੜੇ
ਏਹੁ ਪਰਮ ਤਤੁ ਵੀਚਾਰਾ ਹੇ ॥੨॥
7. ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥
8. ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥
9. ਅਹਿਨਿਸਿ ਰਾਮ ਰਹਹੁ ਰੰਗਿ ਰਾਤੇ
ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥
10. ਰਾਮ ਨਾਮੁ ਗੁਰ ਬਚਨੀ ਬੋਲਹੁ ॥
11. ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥
12. ਗੁਰਮਤਿ ਖੋਜਿ ਲਹਹੁ ਘਰੁ ਅਪਨਾ
ਬਹੁੜਿ ਨ ਗਰਭ ਮਝਾਰਾ ਹੇ ॥੪॥
13. ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥
14. ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥
15. ਅੰਤ ਕਾਲਿ ਜਮੁ ਜੋਹਿ ਨ ਸਾਕੈ
ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥
16. ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥
17. ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥
18. ਜਿਸ ਕਉ ਸਤਿਗੁਰੁ ਮੇਲਿ ਮਿਲਾਏ
ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥
19. ਪੰਚ ਤਤੁ ਮਿਲਿ ਕਾਇਆ ਕੀਨੀ ॥
20. ਤਿਸ ਮਹਿ ਰਾਮ ਰਤਨੁ ਲੈ ਚੀਨੀ ॥
21. ਆਤਮ ਰਾਮੁ ਰਾਮੁ ਹੈ ਆਤਮ
ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥
22. ਸਤ ਸੰਤੋਖਿ ਰਹਹੁ ਜਨ ਭਾਈ ॥
23. ਖਿਮਾ ਗਹਹੁ ਸਤਿਗੁਰ ਸਰਣਾਈ ॥
24. ਆਤਮੁ ਚੀਨਿ ਪਰਾਤਮੁ ਚੀਨਹੁ
ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥
25. ਸਾਕਤ ਕੂੜ ਕਪਟ ਮਹਿ ਟੇਕਾ ॥
26. ਅਹਿਨਿਸਿ ਨਿੰਦਾ ਕਰਹਿ ਅਨੇਕਾ ॥
27. ਬਿਨੁ ਸਿਮਰਨ ਆਵਹਿ ਫੁਨਿ ਜਾਵਹਿ
ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥
28. ਸਾਕਤ ਜਮ ਕੀ ਕਾਣਿ ਨ ਚੂਕੈ ॥
29. ਜਮ ਕਾ ਡੰਡੁ ਨ ਕਬਹੂ ਮੂਕੈ ॥
30. ਬਾਕੀ ਧਰਮ ਰਾਇ ਕੀ ਲੀਜੈ

**ਪ੍ਰ**:—ਸ੍ਰੀ ਜੀਉ ! ਆਖਰ, ਰੱਬੀ ਦਰਬਾਰ ਵਿਚ ਆਦਰ ਕਿਵੇਂ ਪ੍ਰਾਪਤ ਹੋ ਸਕਦਾ ਹੈ ?

46-47. **ਉ**:—ਹੇ ਭਾਈਓ ! ਜੇ ਸਤਿਗੁਰ ਮਿਲ ਪਏ, ਉਹ ਸਰਨ ਪਏ ਮਨੁੱਖ ਨੂੰ ਪ੍ਰਭੂ ਦਾ ਨਾਮ ਦੇ ਕੇ ਉਸ ਦੇ (ਡੋਲਦੇ) ਮਨ ਨੂੰ ਸਹਾਰਾ ਦੇਂਦਾ ਹੈ।

48. ਗੁਰੂ ਉਸ ਨੂੰ ਪ੍ਰਮਾਤਮਾਂ ਦਾ ਨਾਮ ਰੂਪ ਅਮੋਲਕ (ਕੀਮਤੀ) ਧਨ ਦੇਂਦਾ ਹੈ, ਪ੍ਰਮੇਸ਼ਰ ਦੀ ਸਿਫਤ ਸਲਾਹ (ਦੀ ਦਾਤ) ਦੇਂਦਾ ਹੈ, (ਜਿਸਦੀ ਬਰਕਤ ਨਾਲ ਉਸਨੂੰ) ਪ੍ਰਭੂ ਦੀ ਦਰਗਾਹ ਵਿਚ ਆਦਰ ਪਿਆਰ ਮਿਲਦਾ ਹੈ।੧੬।

**ਪ੍ਰ**:—ਸ੍ਰੀ ਜੀਉ ! ਆਖਰ ਪ੍ਰਭੂ ਦਾ ਨਾਮ ਕਿਥੋਂ ਮਿਲਦਾ ਹੈ ?

49-50. **ਉ**:—ਹੇ ਭਾਈ ! ਗੁਰੂ ਦੀ ਸ਼ਰਨ ਪਿਆਂ ਪ੍ਰਮੇਸ਼ਰ ਜੀ ਦਾ ਨਾਮ ਮਿਲਦਾ ਹੈ। ਅਤੇ ਗੁਰੂ ਦੇ ਬਚਨਾਂ ਤੇ ਤੁਰਿਆਂ ਇਹ ਸਮਝ ਆ ਜਾਂਦੀ ਹੈ ਕਿ ਪ੍ਰਮੇਸ਼ਰ ਕਿਹੋ ਜਿਹਾ (ਦਇਆਲੂ) ਹੈ ਤੇ ਕੇਡਾ ਵਡਾ ਬੇਅੰਤ ਹੈ।

51. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਆਪਣੇ ਮਨ ਨੂੰ ਸਮਝਾ ਕਿ, ਹੇ ਮੇਰੇ ਮਨ ! ਪ੍ਰਮਾਤਮਾਂ ਦਾ ਨਾਮ ਜਪ (ਕਿਉਂਕਿ) (ਨਾਮ ਜਪਣ ਵਾਲੇ ਵਡਭਾਗੀ ਨੂੰ) ਮੇਲਣਹਾਰ ਪ੍ਰਭੂ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ।੭।੩।੯।

**ਭਾਵਾਰਥ** :—ਉਹ ਹਰੀ ਪਾਪ ਕੱਟਣ ਵਾਲਾ ਸਾਡੇ ਨਾਲ ਹੀ ਵਸਦਾ ਹੈ, ਪਰ ਗੁਰੂ ਬਿਨਾ ਸਮਝ ਨਹੀਂ ਆਉਂਦੀ (੧) ਪਾਪਾਂ ਦੀ ਅੱਗ ਵਿਚੋਂ ਗੁਰੂ ਹੀ ਕੱਢ ਸਕਦਾ ਹੈ ਤੇ ਸ਼ਰਨ ਆਏ ਨੂੰ ਗੁਰਮੁਖ ਬਣਾਉਂਦਾ ਹੈ (੨) ਮਨਮੁਖ ਅਗਿਆਨਤਾ ਵਿਚ ਹੀ ਭਟਕਦੇ ਰਹਿੰਦੇ ਹਨ। (੩) ਇਹ ਭਟਕਣਾ ਕਿਰਤ ਅਨੁਸਾਰ ਹੀ ਬਣਦੀ ਹੈ ਜਿਸ ਅਨੁਸਾਰ ਮਨੁੱਖ ਲੋਭ ਤੇ ਅਹੰਕਾਰ ਵਿਚ ਪਿਆ ਰਹਿੰਦਾ ਹੈ (੪) ਮਾਲਕ ਨੂੰ ਵਿਸਾਰਨ ਨਾਲ ਜਨਮ ਵਿਅਰਥ ਹੀ ਜਾਂਦਾ ਹੈ (੫) ਅਤੇ ਬਹੁਤ ਦੁਖ ਮਿਲਦਾ ਹੈ (੬-੭) ਪਾਰ ਉਤਾਰਾ ਗੁਰੂ ਦੇ ਰਾਹੀਂ ਦਿਤੇ ਰਾਮ ਨਾਮ ਦੁਆਰਾ ਹੋ ਸਕਦਾ ਹੈ (੮) ਗੁਰੂ ਜਗਤ ਦੇ ਮੋਹ ਕੱਟਦਾ ਅਤੇ ਤੱਤ ਵੀਚਾਰ ਦੇਂਦਾ ਹੈ (੯) ਮਨਮੁਖਤਾ ਦੇ ਰਾਹੀਂ ਸਹੇੜੇ ਕੂੜ ਤੇ ਉਨ੍ਹਾਂ ਤੋਂ ਉਪਜੇ ਦੁਖ ਕੱਟ ਕੇ ਸਰਬ ਸੁਖ ਦਾਤਾ ਨਾਮ ਦੇਂਦਾ ਹੈ (੧੦) ਸਚ ਦ੍ਰਿੜਾ ਕੇ ਦੁੱਖ ਦੂਰ ਕਰਦਾ ਹੈ ਤੇ ਸਿਧੇ ਰਸਤੇ ਪਾਉਂਦਾ ਹੈ (੧੧) ਜੋ ਗੁਰੂ ਤੋਂ ਵਿਰਵੇ ਰਹਿੰਦੇ ਹਨ, ਉਨ੍ਹਾਂ ਦਾ ਬੁਰਾ ਹਾਲ ਹੁੰਦਾ ਹੈ (੧੨) ਕਿਉਂਕਿ, ਗੁਰੂ ਤੋਂ ਬਿਨਾ ਪ੍ਰੇਮ ਨਹੀਂ ਲਗਦਾ, ਜਿਸ ਦੁਆਰਾ ਪੂਰੀ ਨਿਸ਼ਾ ਹੋ ਸਕਦੀ ਹੈ (੧੩) ਸਾਕਤ ਮਇਆ ਵਿਚ ਪਏ ਖੁਆਰ ਹੁੰਦੇ ਹਨ (੧੪-੧੫) ਗੁਰੂ ਦੇ ਮੇਲ ਨਾਲ ਟਿਕਾਉ ਤੇ ਨਾਮ ਮਿਲਦਾ ਹੈ(੧੬-੧੭)।

ਸਿਰਿ ਅਫਰਿਓ ਭਾਰੁ ਅਫਾਰਾ ਹੇ ॥੧੦॥

31. ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥
32. ਹਉਮੈ ਕਰਤਾ ਭਵਜਲਿ ਪਰਿਆ ॥
33. ਬਿਨੁ ਗੁਰ ਪਾਰੁ ਨ ਪਾਵੈ ਕੋਈ
ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥
34. ਗੁਰ ਕੀ ਦਾਤਿ ਨ ਮੇਟੈ ਕੋਈ ॥
35. ਜਿਸੁ ਬਖਸੇ ਤਿਸੁ ਤਾਰੇ ਸੋਈ ॥
36. ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ
ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥
37. ਗੁਰ ਤੇ ਭੂਲੇ ਆਵਹੁ ਜਾਵਹੁ ॥
38. ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥
39. ਸਾਕਤ ਮੂੜ ਅਚੇਤ ਨ ਚੇਤਹਿ
ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥
40. ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥
41. ਸੋ ਜਾਣੈ ਜਿਨਿ ਦਾਤੈ ਦੀਏ ॥
42. ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ
ਸਹੁ ਅਪਣਾ ਕੀਆ ਕਰਾਰਾ ਹੇ ॥੧੪॥
43. ਹਉਮੈ ਮਮਤਾ ਕਰਦਾ ਆਇਆ ॥
44. ਆਸਾ ਮਨਸਾ ਬੰਧਿ ਚਲਾਇਆ ॥
45. ਮੇਰੀ ਮੇਰੀ ਕਰਤ ਕਿਆ ਲੇ ਚਾਲੇ
ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥
46. ਹਰਿ ਕੀ ਭਗਤਿ ਕਰਹੁ ਜਨ ਭਾਈ ॥
47. ਅਕਥੁ ਕਥਹੁ ਮਨੁ ਮਨਹਿ ਸਮਾਈ ॥
48. ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ
ਦੁਖੁ ਕਾਟੇ ਕਾਟਣਹਾਰਾ ਹੇ ॥੧੬॥
49. ਹਰਿ ਗੁਰ ਪੂਰੇ ਕੀ ਓਟ ਪਰਾਤੀ ॥
50. ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥
51. ਨਾਨਕ ਰਾਮ ਨਾਮਿ ਮਤਿ ਊਤਮ
ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥

**ਪਦ ਅਰਥ** :—ਘਰਿ—ਘਰ ਵਿਚ, ਆਪਣੇ ਆਪ ਵਿਚ, ਅਡੋਲਤਾ ਵਿਚ। ਮੁਗਧ—ਹੇ ਮੂਰਖ। ਅੰਤਰਗਤਿ—ਅੰਦਰ ਹੀ ਟਿਕੇ ਰਹਿ ਕੇ। ਧਿਆਨੇ—ਧਿਆਨ ਦੀ ਰਾਹੀਂ ਸੁਰਤ ਜੋੜ ਕੇ। ਰਚਹੁ—ਲੀਨ ਰਹੋ। ਅਪਰੰਪਰਿ—(ਪ੍ਰਭੂ) ਵਿਚ, ਉਸ ਪ੍ਰਭੂ ਵਿਚ ਜੋ ਪਰੇ ਤੋਂ ਪਰੇ ਹੈ।੧।

ਜਮੁ—ਮੌਤ, ਆਤਮਕ ਮੌਤ। ਜੋਹਨਿ ਲਾਗੈ-ਤੱਕਣ ਲਗ ਪੈਂਦਾ ਹੈ। ਸਭਿ—ਸਾਰੇ। ਫੁਨਿ—ਫਿਰ, ਉਨ੍ਹਾਂ ਦੇ ਥਾਂ। ਆਗੈ—ਜੀਵਨ ਰਾਹ ਵਿਚ। ਗੁਰਮੁਖਿ—ਗੁਰੂ ਦੀ ਸ਼ਰਨ ਪੈਕੇ। ਜੀਅੜੇ—ਹੇ ਜਿੰਦੇ। ਪਰਮ ਤਤੁ—ਸਭ ਤੋਂ ਵਡਾ ਮੂਲ, ਪ੍ਰਮਾਤਮਾਂ।੨।

ਅੰਤਰਿ—(ਆਪਣੇ) ਅੰਦਰ। ਅਹਿ—ਦਿਨ। ਨਿਸਿ—ਰਾਤ। ਰਾਮ ਰੰਗਿ—ਪ੍ਰਮਾਤਮਾਂ ਦੇ ਰੰਗ ਵਿਚ। ਸਾਰਾ—ਸ੍ਰੇਸ਼ਟ।੩।

ਟੋਲਹੁ—ਲਭੋ। ਘਰੁ—ਉਹ ਥਾਂ ਜਿਥੇ ਸਦਾ ਟਿਕੇ ਰਹਿ ਸਕੀਏ। ਬਹੁੜਿ—ਮੁੜ ਮੁੜ।੪।

ਸਚੁ—ਸਦਾ ਥਿਰ ਰਹਿਣ ਵਾਲਾ। ਤੀਰਥਿ—ਤੀਰਥ ਉਤੇ। ਤਤੁ—ਮੂਲ, ਪ੍ਰਭੂ। ਅੰਤ ਕਾਲਿ—ਅਖੀਰਲੇ ਸਮੇਂ। ਜਮੁ—ਮੌਤ (ਦਾ ਡਰ)।੫।

ਦਾਨਾ—ਸਿਆਣਾ। ਜਿਸੁ ਅੰਤਰਿ—ਜਿਸ (ਗੁਰੂ) ਦੇ ਅੰਦਰ। ਸਬਦਿ—ਪ੍ਰਭੂ ਦੀ ਸਿਫਤ ਸਲਾਹ ਵਿਚ। ਮੇਲਿ—ਸੰਗਤਿ ਵਿਚ। ਭੈ ਭਾਰਾ—ਡਰ; ਸਹਿਮ ਦਾ ਭਾਰ।੬।

ਮਿਲਿ—ਮਿਲ ਕੇ। ਕਾਇਆ—ਸਰੀਰ। ਤਿਸੁ ਮਹਿ—ਉਸ (ਸਰੀਰ) ਵਿਚ। ਲੈ ਚੀਨੀ—ਚੀਨ ਲੇ, ਪਛਾਣ ਲੈ। ਸਬਦਿ -ਗੁਰੂ ਦੇ ਸ਼ਬਦ ਦੀ ਰਾਹੀਂ।੭।

ਜਨ ਭਾਈ—ਹੇ ਭਾਈ ਜਨੋਂ। ਸੰਤੋਖਿ—ਸੰਤੋਖ ਵਿਚ। ਗਹਹੁ—ਗ੍ਰਹਿਣ ਕਰੋ। ਚੀਨਿ—ਪਛਾਣ ਕੇ। ਪਰਾਤਮੁ—ਪਰ ਆਤਮੁ, ਪਰਮ ਆਤਮਾਂ, ਪ੍ਰਮਾਤਮਾਂ।੮।

ਕੂੜ—ਮਾਇਆ ਦਾ ਮੋਹ। ਟੇਕ—ਆਸਰਾ। ਗ੍ਰਭ— ਗਰਭ।੯।

ਕਾਣਿ—ਡਰ। ਚੂਕੈ—ਮੁੱਕਦੀ। ਬੀਜੈ—ਲਈ ਜਾਂਦੀ ਹੈ, ਵਸੂਲ ਕੀਤੀ ਜਾਂਦੀ ਹੈ। ਅਫਰਿਓ—ਅਹੰਕਾਰੀ ਦੇ (ਸਿਰ ਉਤੇ)। ਅਫਾਰਾ—ਅਸਹਿ।੧੦।

ਕੋ ਸਾਕਤੁ—ਕੇਹੜਾ ਸਾਕਤ ? । ਭਵਜਲਿ—ਭਵਜਲ ਵਿਚ। ਪਾਰੁ—ਪਾਰਲਾ ਬੰਨਾ। ਪਾਰਿ—ਪਾਰਲੇ ਬੰਨੇ, ਪਾਰਲੇ ਪਾਸੇ।੧੧।

ਸੋਈ—ਉਹ (ਪ੍ਰਭੂ) ਹੀ। ਮਨਿ—ਮਨ ਵਿਚ। ਅਪਰ—ਜਿਸ ਤੋਂ ਪਰੇ ਹੋਰ ਕੋਈ ਨਹੀਂ।੧੨।

ਤੇ—ਤੋਂ। ਭੂਲੇ—ਖੁੰਝੇ ਹੋਏ। ਅਚੇਤ—ਗਾਫਿਲ, ਅਵੇਸਲੇ, ਬੇ-ਪ੍ਰਵਾਹ। ਤਾ—ਤਦੋਂ।੧੩।

ਜਿਨਿ ਦਾਤੇ—ਜਿਸ ਦਾਤੇ ਨੇ। ਕਉ—ਨੂੰ। ਪ੍ਰਾਣੀ—ਹੇ ਪ੍ਰਾਣੀ। ਸਹੁ—ਸਹਾਰ। ਕਰਾਰਾ—ਸਖਤ।੧੪।

ਮਮਤਾ—ਅਪਣੱਤ। ਬਿਖੁ—ਜ਼ਹਿਰ। ਛਾਰ—ਸੁਆਹ।੧੫।

ਅਕਥੁ—ਉਹ ਪ੍ਰਭੂ ਜਿਸ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ। ਮਨਹਿ—ਮਨ ਹੀ, ਮਨ ਵਿਚ ਹੀ। ਚਲਤਾ—ਭਟਕਦਾ। ਠਾਕਿ—ਰੋਕ ਕੇ। ਘਰਿ ਅਪਨੈ—ਆਪਣੇ ਘਰ ਵਿਚ।੧੬।

ਪਰਾਤੀ—ਪਛਾਣੀ। ਗੁਰਮੁਖਿ—ਉਹ ਮਨੁੱਖ ਜਿਸਦਾ ਮੂੰਹ ਗੁਰੂ ਵਲ ਹੈ। ਗੁਰਮੁਖਿ—ਗੁਰੂ ਦੀ ਰਾਹੀਂ।੧੭।

**ਅਰਥ** :—

**ਪ੍ਰ**:—ਸ੍ਰੀ ਜੀਉ ! ਸਾਡਾ ਮਨ ਮਾਇਆ ਦੇ ਮੋਹ ਵਿਚ ਸਦਾ ਹੀ ਗਲਤਾਨ ਰਹਿੰਦਾ ਹੈ, ਦਸੋ, ਇਸ ਨੂੰ ਕਿਵੇਂ ਸਮਝਾਇਆ ਜਾਏ ?

1. **ਉ**:—ਹੇ ਭਾਈਓ ! ਇਸ ਮਨ ਨੂੰ ਇਉਂ ਹੀ ਸਮਝਾਉਂਦੇ

ਰਿਹਾ ਕਰੋ ਕਿ, ਹੇ (ਮੇਰੇ) ਅੰਞਾਣ ਮੂਰਖ ਮਨਾ ! (ਤੂੰ) ਅਡੋਲਤਾ ਵਿਚ ਟਿਕਿਆ ਰਹੁ ।

2. (ਹੇ ਮਨ ! ਤੂੰ) ਆਪਣੇ ਅੰਦਰ ਹੀ ਟਿਕਿਆ ਰਹਿ ਕੇ ਤੇ ਸੁਰਤ ਜੋੜ ਕੇ ਪ੍ਰਭੂ ਜੀ ਦਾ ਨਾਮ ਜਪ ।

3. ਹੇ ਮਨ ! ਤੂੰ ਮਾਇਆ ਦਾ ਲਾਲਚ ਛਡ ਕੇ ਉਸ ਪ੍ਰਭੂ ਵਿਚ ਲੀਨ ਰਹੁ, ਜੋ ਪਰੇ ਤੋਂ ਪਰੇ ਹੈ (ਜਿਸ ਤੋਂ ਪਰੇ ਕੋਈ ਹੋਰ ਹਸਤੀ ਨਹੀਂ ਹੈ), (ਹੇ ਮਨ) ਇਸ ਤਰ੍ਹਾਂ ਤੂੰ ਮਾਇਆ ਦੇ ਲਾਲਚ ਤੋਂ ਖਲਾਸੀ ਪਾਣ ਦਾ ਰਸਤਾ ਲਭ ਲਏਂਗਾ ।੧।

4. ਹੇ ਮੇਰੀ ਜਿੰਦੇ ! ਵੇਖ, ਜਿਸ ਪ੍ਰਭੂ ਦੇ ਭੁੱਲ ਜਾਣ ਨਾਲ (ਤੈਨੂੰ) ਆਤਮਕ ਮੌਤ ਘੂਰਨ ਲਗ ਪੈਂਦੀ ਹੈ, ਦੁੱਖ ਦੇਣ ਲਗ ਜਾਂਦੀ ਹੈ ।

5. ਅਤੇ ਸਾਰੇ ਹੀ ਸੁਖ ਤੈਥੋਂ ਦੂਰ ਹੋ ਜਾਂਦੇ ਹਨ, ਅਤੇ ਉਨ੍ਹਾਂ ਦੇ ਥਾਂ ਜੀਵਨ ਸਫਰ ਵਿਚ ਦੁਖ ਹੀ ਦੁਖ ਵਾਪਰਦੇ ਹਨ ।

6. ਇਸ ਲਈ, ਹੇ ਮੇਰੀ ਜਿੰਦੇ ! ਤੂੰ ਗੁਰੂ ਦੀ ਸ਼ਰਨ ਪੈ ਕੇ ਉਸ ਪ੍ਰਭੂ ਦਾ ਨਾਮ ਜਪ ਤੇ ਉਸ ਜਗਤ ਦੇ ਮੂਲ ਪ੍ਰਭੂ ਨੂੰ ਆਪਣੇ ਅੰਦਰ ਟਿਕਾ ਰੱਖ, ਅਸੀਂ ਤਾਂ ਹੇ ਭਾਈ ! ਇਹੋ ਪਰਮ ਸਾਰ ਵਿਚਾਰਿਆ ਹੈ ।੨।

**ਪ੍ਰ:**—ਗੁਰਦੇਵ ਜੀਉ ! ਇਹ ਮਾਇਕੀ ਪਦਾਰਥਾਂ ਦੇ ਰਸ ਮਨ ਨੂੰ ਬੜੀ ਖਿੱਚ ਪਾਈ ਰਖਦੇ ਹਨ, ਜੋ ਨਾਮ ਰਸ ਵਲ ਤੁਰਨ ਹੀ ਨਹੀਂ ਦੇਂਦੇ, ਦਸੋ, ਕੀ ਕੀਤਾ ਜਾਏ ?

7. **ਉ:**—ਹੇ ਭਾਈਓ ! ਤੁਸੀਂ ਸਦਾ ਹੀ ਪ੍ਰਮੇਸ਼ਰ ਜੀ ਦਾ ਨਾਮ ਜਪਦੇ ਰਹ,(ਕਿਉਂਕਿ) ਨਾਮ ਜਪਦਿਆਂ ਜਪਦਿਆਂ ਹੀ ਸਮਝ ਪਵੇਗੀ ਕਿ ਨਾਮ ਜਪਣ ਦਾ ਮਿੱਠਾ ਸੁਆਦ ਹੈ ।

**ਪ੍ਰ:**-ਸ੍ਰੀ ਜੀਉ ! ਇਸ ਨਾਮ ਰਸ ਨੂੰ ਅਸੀਂ ਆਪਣੇ ਅੰਦਰ ਕਿਵੇਂ ਅਨੁਭਵ ਕਰੀਏ ?

8 **ਉ:**—ਹੇ ਭਾਈ ! ਅਸਲ ਵਿਚ ਗੁਰੂ ਦੀ ਸ਼ਰਨ ਪੈ ਕੇ ਹੀ ਇਸ ਨਾਮ ਰਸ ਨੂੰ ਆਪਣੇ ਅੰਦਰ ਅਨੁਭਵ ਕਰ ਸਕੀਦਾ ਹੈ ।

**ਪ੍ਰ:**—ਕਿਉਂ ਜੀ ! ਕੀ, ਹੋਰ ਜਪ, ਤਪ, ਸੰਜਮ ਸਾਧਨ ਕਰਨ ਦੀ ਲੋੜ ਨਹੀਂ ?

9. **ਉ:**—ਹੇ ਭਾਈਓ ! ਦਿਨੇ ਰਾਤ ਪ੍ਰਮਾਤਮਾਂ ਦੇ ਨਾਮ ਰੰਗ ਵਿਚ ਰੰਗੇ ਰਹੋ, (ਬਸ) ਇਹ ਨਾਮ ਰੰਗ ਹੀ ਸ੍ਰੇਸ਼ਟ ਜਪ ਹੈ, ਸ੍ਰੇਸ਼ਟ ਤਪ ਹੈ, (ਇਹੋ ਹੀ) ਸ੍ਰੇਸ਼ਟ ਸੰਜਮ ਹੈ ।੩।

**ਪ੍ਰ:**—ਗੁਰਦੇਵ ਜੀਉ ! ਮੁੜ ਮੁੜ ਜਨਮ ਮਰਨ ਦੇ ਗੇੜ ਵਿਚ ਪੈਣ ਦਾ ਬੜਾ ਕਸ਼ਟ ਹੈ, ਇਸ ਤੋਂ ਬਚਣ ਦਾ ਕੋਈ ਚਾਰਾ ਦਸੋ ?

10. **ਉ:**—ਹੇ ਪਿਆਰਿਓ ! ਗੁਰੂ ਦੀ ਬਾਣੀ ਰਾਹੀਂ ਪ੍ਰਮੇਸ਼ਰ ਜੀ ਦੇ ਨਾਮ ਦਾ ਸਿਮਰਨ ਕਰੋ, (ਇਸ ਤਰ੍ਹਾਂ, ਤੁਹਾਨੂੰ ਆਤਮਕ ਅਨੰਦ ਮਿਲੇਗਾ) ।

11. ਪਰ, ਹੇ ਭਾਈ ! ਇਹ ਅਨੰਦ ਸਾਧ ਸੰਗਤ ਵਿਚੋਂ ਹੀ ਪ੍ਰਾਪਤ ਹੁੰਦਾ ਹੈ, ਇਸ ਲਈ, ਸਾਧ ਸੰਗਤ ਵਿਚ ਜਾ ਕੇ ਇਸ ਅਨੰਦ ਦੀ ਭਾਲ ਕਰੋ ।

12. ਹੇ ਪਿਆਰੇ ! ਇਸ ਤਰ੍ਹਾਂ, ਗੁਰੂ ਦੀ ਮਤਿ ਤੇ ਤੁਰਕੇ ਆਪਣਾ ਉਹ ਆਤਮਕ ਟਿਕਾਣਾ ਲਭੋ, ਜਿਥੇ ਪਹੁੰਚ ਕੇ ਮੁੜ ਜਨਮ ਮਰਨ ਦੇ ਗੇੜ ਵਿਚ ਨਾ ਪੈਣਾ ਪਵੇ ।੪।

**ਪ੍ਰ:**—ਸ੍ਰੀ ਜੀਉ ! ਕੀ, ਅੰਤ ਸਮੇਂ ਜਮਾਂ ਦੀ ਤਾੜਨਾ ਤੋਂ ਬਚਣ ਲਈ ਤੀਰਥਾਂ ਦਾ ਇਸ਼ਨਾਨ ਸਹਾਇਕ ਨਹੀਂ ਹੁੰਦਾ ?

13. **ਉ:**—ਹੇ ਭਾਈਓ ! ਅਸਲ ਵਿਚ ਤਾਂ ਤੁਸੀਂ ਸਦਾ ਥਿਰ ਪ੍ਰਭੂ ਦਾ ਨਾਮ ਹੀ (ਸਿਮਰੋ) ਤੇ ਪ੍ਰਮਾਤਮਾਂ ਦੇ ਗੁਣ ਹੀ ਗਾਵੋ, (ਇਹੀ ਅਸਲ ਤੀਰਥ ਇਸ਼ਨਾਨ ਹੈ ਇਸੇ) ਤੀਰਥ ਉਤੇ ਇਸ਼ਨਾਨ ਕਰੋ ।

14. ਪ੍ਰਮੇਸ਼ਰ ਦੇ ਚਰਨਾਂ ਵਿਚ ਸੁਰਤਿ ਜੋੜੋ ਤੇ ਪ੍ਰਮਾਤਮਾਂ ਦੇ ਗੁਣਾਂ ਨੂੰ ਹੀ ਵੀਚਾਰਦੇ ਰਹੋ ।

15. ਹੇ ਪਿਆਰਿਓ ! ਪ੍ਰਭੂ ਦਾ ਹੀ ਨਾਮ ਸਿਮਰਦੇ ਰਹੋ, (ਇਸ ਤਰ੍ਹਾਂ, ਤੁਹਾਨੂੰ) ਅੰਤ ਦੇ ਸਮੇਂ ਮੌਤ ਦਾ ਡਰ ਪੋਹ ਨਹੀਂ ਸਕੇਗਾ ।੫।

16. ਹੇ ਭਾਈਓ ! ਗੁਰੂ ਅਕਾਲ ਪੁਰਖ (ਦਾ ਰੂਪ) ਹੈ ਸਭ ਦਾਤਾਂ ਦੇਣ ਦੇ ਸਮਰੱਥ ਹੈ, ਬੜਾ ਸਿਆਣਾ ਹੈ ।

17. ਹੇ ਪਿਆਰੇ ! ਉਸ ਦੇ ਹਿਰਦੇ ਵਿਚ ਸਦਾ ਥਿਰ ਪ੍ਰਭੂ ਸਦਾ ਵਸਦਾ ਹੈ, ਉਹ ਪ੍ਰਮੇਸ਼ਰ ਦੀ ਸਿਫਤ ਸਲਾਹ ਵਿਚ ਸਦਾ (ਹੀ) ਲੀਨ ਰਹਿੰਦਾ ਹੈ ।

18. ਹੇ ਪਿਆਰੇ ! ਉਹ ਗੁਰੂ ਜਿਸ ਮਨੁਖ ਨੂੰ ਆਪਣੀ ਸੰਗਤ ਵਿਚ ਮਿਲਾਂਦਾ ਹੈ, ਉਸ ਦੇ (ਸਿਰ) ਤੋਂ ਜਮਾਂ ਦੇ ਡਰ ਦਾ ਭਾਰ ਦੂਰ ਹੋ ਜਾਂਦਾ ਹੈ ।੬।

**ਪ੍ਰ:**-ਗੁਰਦੇਵ ਜੀਉ, ਉਸ ਪਮੇਸ਼ਰ ਦੀ ਪਛਾਣ ਕਿਥੋਂ ਕਰੀਏ?

19. **ਉ:**—ਹੇ ਭਾਈ ! ਆਪਣੇ ਇਸ ਸਰੀਰ ਵਿਚ ਜੋ ਪ੍ਰਮਾਤਮਾਂ ਨੇ ਪੰਜ (ਵਿਰੋਧੀ) ਤੱਤ ਤਲਾਕੇ ਬਣਾਇਆ ਹੈ ।

20. ਹੇ ਭਾਈਓ ! ਇਸੇ ਵਿਚ ਹੀ ਪ੍ਰਮਾਤਮਾਂ ਦਾ ਨਾਮ ਰਤਨ ਖੋਜ ਕੇ ਲਭ ਲੈ ।

21. ਹੇ ਭਾਈ ! ਜਿਉਂ ਜਿਉਂ, ਗੁਰੂ ਦੇ ਸ਼ਬਦ ਦੀ ਵੀਚਾਰ ਕਰੀਏ, ਤਿਉਂ ਤਿਉਂ ਇਹ ਸਮਝ ਆ ਜਾਂਦੀ ਹੈ ਕਿ, ਆਤਮਾਂ ਤੇ ਪ੍ਰਮਾਤਮਾਂ ਇਕ ਰੂਪ ਹਨ ।੭।

**ਪ੍ਰ:**—ਗੁਰਦੇਵ ਜੀਉ ! ਉਸ ਪ੍ਰਭੂ ਦੀ ਪਛਾਣ ਕਰਨ ਲਈ ਮੁਖ ਗੁਣ ਕੇਹੜੇ ਹਨ ?

22. **ਉ:**—(ਹੇ ਪਿਆਰੇ ! ਉਸ ਸਾਈਂ ਜੀ ਨੂੰ ਆਪਣੇ ਅੰਦਰ ਅਨੁਭਵ ਕਰਨ ਲਈ ਇਹ ਤਿੰਨ ਗੁਣਾਂ ਦੇ ਧਾਰਨੀ ਹੋਵੋ) ਹੇ ਭਾਈ ! ਸੇਵਾ ਤੇ ਸੰਤੋਖ ਵਿਚ ਜੀਵਨ ਬਿਤਾਵੋ ।੧।

23. ਗੁਰੂ ਦੀ ਸ਼ਰਨ ਪੈ ਕੇ, ਦੂਜਿਆਂ ਦੀ ਵਧੀਕੀ ਸਹਾਰਨ ਦਾ ਗੁਣ ਗ੍ਰਹਿਣ ਕਰੋ ।੨।

24. ਹੇ ਭਾਈਓ ! ਆਪਣੇ ਆਤਮਾਂ ਨੂੰ ਪਛਾਣਕੇ ਦੂਜਿਆਂ ਦੇ ਆਤਮਾਂ ਨੂੰ ਭੀ ਪਛਾਣੋ (ਤ) ਪਰ, ਹੇ ਭਾਈ ! ਗੁਰੂ ਦੀ ਸੰਗਤ ਵਿਚ ਰਿਹਾਂ ਹੀ ਇਹ ਨਿਰਨਾ ਹੁੰਦਾ ਹੈ, ਇਹ ਸੋਝੀ ਆਉਂਦੀ ਹੈ ।੮।

ਪ੍ਰ:—ਗੁਰਦੇਵ ਜੀਉ ! ਇਹ ਸੋਝੀ ਸਾਰੇ ਜੀਵਾਂ ਨੂੰ ਹੀ ਕਿਉਂ ਨਹੀਂ ਆਉਂਦੀ ?

25. ਉ:—ਹੇ ਭਾਈ ! ਉਹ ਇਸ ਲਈ ਕਿ, ਮਾਇਆ ਵੇੜੇ ਬੰਦੇ ਮੋਹ ਵਿਚ ਅਤੇ ਛਲ ਵਿਚ (ਆਪਣੇ ਜੀਵਨ ਦਾ) ਆਸਰਾ (ਭਾਲਦੇ ਹਨ) ।

26. ਉਹ ਦਿਨੇ ਰਾਤ ਅਨੇਕਾਂ ਕਿਸਮਾਂ ਦੀ ਪਰਾਈ ਨਿੰਦਾ ਕਰਦੇ ਰਹਿੰਦੇ ਹਨ ।

27. ਹੇ ਭਾਈ ! ਉਹ ਸਿਮਰਨ ਤੋਂ ਵਾਂਝੇ ਰਹਿ ਕੇ (ਇਸ ਨਿੰਦਾ ਆਦਿਕ ਦੇ ਕੁਰਾਹੇ ਪੈ ਕੇ) ਜਨਮ ਮਰਨ ਦੇ ਗੇੜ ਵਿਚ ਪੈ ਜਾਂਦੇ ਹਨ, ਗਰਭ ਜੂਨ ਦੇ ਨਰਕਾਂ ਵਿਚ ਪੈਂਦੇ ਹਨ ।੯।

28. ਹੇ ਭਾਈਓ ! ਇਸ ਲਈ, ਮਾਇਆ ਵੇੜ੍ਹੇ ਜੀਵਾਂ ਦੇ ਅੰਦਰੋਂ ਜ਼ਮ ਦਾ ਡਰ ਦੂਰ ਨਹੀਂ ਹੁੰਦਾ ।

29. ਜਮਾਂ ਦੀ ਸਜ਼ਾ ਉਨ੍ਹਾਂ ਦੇ ਸਿਰ ਤੋਂ ਨਹੀਂ ਟਲਦੀ ।

30. ਅਹੰਕਾਰੀਆਂ ਦੇ ਸਿਰ ਉਤੇ (ਵਿਕਾਰਾਂ ਦਾ) ਅਸਹਿ ਭਾਰ ਟਿਕਿਆ ਹੀ ਰਹਿੰਦਾ ਹੈ, (ਇਹ ਮਾਨੋਂ ਉਨ੍ਹਾਂ ਦੇ ਸਿਰ ਉਤੇ ਕਰਜ਼ਾ ਹੈ) ਧਰਮ ਰਾਜ ਦੇ ਇਸ ਕਰਜ਼ੇ ਦਾ ਲੇਖਾ ਉਨ੍ਹਾਂ ਪ ਸੋਂ ਲਿਆ ਹੀ ਜਾਂਦਾ ਹੈ ।੧੦।

ਪ੍ਰ:—ਕਿਉਂ ਜੀ,ਅਜਿਹਾ ਸਾਕਤ ਕਿਵੇਂ ਕੋਈ ਤਰਿਆ ਭੀ ਹੈ?

31. ਉ:—ਹੇ ਪਿਆਰੇ ! ਗੁਰੂ ਦੀ ਸ਼ਰਨ ਤੋਂ ਬਿਨਾ ਕੋਈ ਭੀ ਮਾਇਆ ਵੇੜ੍ਹਿਆ ਬੰਦਾ (ਮਾਇਆ ਮੋਹ ਦੇ ਸਮੁੰਦਰ ਤੋਂ) ਪਾਰ ਨਹੀਂ ਲੰਘ ਸਕਦਾ ।

32. ਮਾਇਆ ਦੀ ਮਸਤੀ ਦੇ ਕਾਰਨ ਉਹ, ਹਉਂ ਹਉਂ, ਮੈਂ ਮੈਂ ਕਰਦਾ ਸੰਸਾਰ ਸਮੁੰਦਰ ਵਿਚ ਹੀ ਡੁੱਬਾ ਰਹਿੰਦਾ ਹੈ ।

33. ਇਸ ਲਈ, ਹੇ ਭਾਈਓ ! ਗੁਰੂ ਤੋਂ ਬਿਨਾ ਕੋਈ ਮਨੁੱਖ (ਇਸ ਸਮੁੰਦਰ ਦਾ) ਪਾਰ ਬੰਨਾ ਨਹੀਂ ਲਭ ਸਕਦਾ, (ਇਸ ਲਈ) ਨਾਮਹੀ ਜਪਣਾ ਚਾਹੀਦਾ ਹੈ, (ਕਿਉਂਕਿ) ਨਾਮ ਜਪਿਆਂ ਹੀ ਪਾਰਲੇ ਕੰਢੇ ਪਹੁੰਚ ਸਕੀਦਾ ਹੈ ।੧੧।

ਪ੍ਰ:—ਸ੍ਰੀ ਜੀਉ ! ਗੁਰੂ ਆਪਣੇ ਵਿਚ ਕਿਤਨੀ ਕੁ ਸ਼ਕਤੀ ਰਖਦਾ ਹੈ ?

34. ਉ—ਹੇ ਪਿਆਰੇ ! ਜਿਸ ਮਨੁੱਖ ਉਤੇ ਗੁਰੂ ਬਖਸ਼ਸ਼ ਕਰਦਾ ਹੈ, ਉਸਨੂੰ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।

35. ਕੋਈ ਆਦਮੀ ਗੁਰੂ ਦੀ ਇਸ ਬਖਸ਼ਸ਼ ਦੇ ਰਾਹ ਵਿਚ ਰੁਕਾਵਟ ਨਹੀਂ ਪਾ ਸਕਦਾ ।

36. (ਗੁਰੂ ਦੀ ਮੇਹਰ ਨਾਲ) ਜਿਸ ਮਨੁੱਖ ਦੇ ਮਨ ਵਿਚ ਉਹ ਅਪਰ ਅਪਾਰ ਪ੍ਰਭੂ ਆ ਵਸਦਾ ਹੈ, ਜਨਮ ਮਰਨ ਦਾ ਦੁੱਖ ਉਸ ਦੇ ਨੇੜੇ ਨਹੀਂ ਢੁਕਦਾ ।੧੨।

ਪ੍ਰ:—ਸ੍ਰੀ ਜੀਉ ! ਗੁਰੂ ਤੋਂ ਬੇ-ਮੁਖ ਰਿਹਾਂ ਆਖਰ ਸਾਨੂੰ ਸਜਾ ਕੀ ਭੁਗਤਣੀ ਪਵੇਗੀ ?

37. ਉ:—ਹੇ ਪਿਆਰਿਓ ! ਜੇ ਤੁਸੀਂ ਗੁਰੂ ਦੇ ਦਰ ਤੋਂ ਖੁੰਝੇ ਰਹੋਗੇ (ਤਾਂ ਸੰਸਾਰ ਵਿਚ ਮੁੜ ਮੁੜ)ਜੰਮਦੇ ਮਰਦੇ ਰਹੋਗੇ ।

38. ਜਨਮ ਮਰਨ ਦੇ ਗੇੜ ਵਿਚ ਪਏ ਰਹੋਗੇ ਤੇ ਪਾਪ ਕਰਮ ਕਰਦੇ ਰਹੋਗੇ ।

39. ਹੇ ਭਾਈਓ ! ਅਸੀਂ ਤਾਂ ਵੇਖ ਰਹੇ ਹਾਂ ਕਿ, ਮਾਇਆ ਵੇੜੇ ਮੂਰਖ ਗਾਫਿਲ ਮਨੁੱਖ ਪ੍ਰਮੇਸ਼ਰ ਜੀ ਨੂੰ ਯਾਦ ਨਹੀਂ ਕਰਦੇ, (ਪਰ ਹਾਂ) ਜਦੋਂ ਕੋਈ (ਉਨ੍ਹਾਂ ਨੂੰ) ਦੁੱਖ ਵਾਪਰਦਾ ਹੈ, ਉਸ ਵੇਲੇ 'ਹਾਇ ਰਾਮ, ਹਾਇ ਰਾਮ' ਪੁਕਾਰਦੇ ਹਨ ।੧੩।

ਪ੍ਰ:—ਗੁਰਦੇਵ ਜੀਉ ! ਜੇ ਮਨੁੱਖ ਨੂੰ ਸੁੱਖ ਤੇ ਦੁੱਖ ਇਸ ਦੇ ਕਰਮਾਂ ਅਨੁਸਾਰ ਹੀ ਮਿਲਦੇ ਹਨ, ਤਾਂ ਮਨੁੱਖ ਇਸ ਤੇ ਅਮਲ ਕਿਉਂ ਨਹੀਂ ਕਰਦਾ ?

40. ਉ:—ਹੇ ਭਾਈ ! ਅਜਲ ਵਿਚ ਮਨੁੱਖ ਨੂੰ ਪੂਰਬਲੇ ਜਨਮਾਂ ਦੇ ਕੀਤੇ ਕਰਮਾਂ ਅਨੁਸਾਰ ਹੀ ਦੁੱਖ ਅਤੇ ਸੁੱਖ ਭੋਗਦਾ ਹੈ ।

41. ਪਰ, ਇਸ ਭੇਤ ਨੂੰ ਉਹੀ ਜਾਣਦਾ ਹੈ, ਜਿਸ ਪ੍ਰਮਾਤਮਾਂ ਨੇ ਇਹ ਦੁੱਖ ਸੁੱਖ ਭੋਗਣ ਲਈ ਦਿਤੇ ਹਨ ।

42. ਹੇ ਪ੍ਰਾਣੀ ! (ਵਾਪਰੇ ਦੁੱਖਾਂ ਦੇ ਕਾਰਨ) ਤੂੰ ਕਿਸੇ ਹੋਰ ਨੂੰ ਦੋਸ਼ ਨਹੀਂ ਦੇ ਸਕਦਾ, ਇਹ ਤਾਂ ਆਪਣੇ ਹੀ ਕੀਤੇ ਕਰਮਾਂ ਦਾ ਕਰੜਾ ਫਲ (ਬਹਾਦਰ) ਬਣ ਕੇ ਸਹਾਰਨਾਂ ਕਰ ।੧੪।

ਪ੍ਰ:—ਗੁਰਦੇਵ ਜੀਉ ! ਇਹ ਦੁੱਖਾਂ ਤੇ ਬਿਪਤਾਵਾਂ ਦਾ ਚੱਕਰ ਇਸ ਜੀਵ ਨੂੰ ਸਦਾ ਹੀ ਕਿਉਂ ਘੇਰੀ ਰਖਦਾ ਹੈ ?

43. ਉ:—ਹੇ ਭਾਈਓ ! ਅਸਲ ਵਿਚ ਇਹ ਜੀਵ ਦੁਨੀਆਂ ਦੀਆਂ ਆਸਾਂ ਤੇ ਮਨ ਦੇ ਮਾਇਕ ਫੁਰਨਿਆਂ ਵਿਚ ਬੱਝਾ ਚਲਾ ਆ ਰਿਹਾ ਹੈ ।

44. (ਜਨਮ ਜਨਮਾਤਰਾਂ ਤੋਂ) ਹਉਮੈਂ ਤੇ ਮਮਤਾ ਦੀਆਂ ਅਹੰਕਾਰ ਭਰੀਆਂ ਗਲਾਂ ਕਰਦਾ ਆ ਰਿਹਾ ਹੈ ।

45. ਇਹ ਮਾਇਆ ਮੇਰੀ ਹੈ, ਇਹ ਮਾਇਆ ਮੇਰੀ ਹੈ, ਇਹ ਆਖ ਆਖ ਕੇ ਇਥੋਂ ਆਪਣੇ ਨਾਲ ਭੀ ਕੁਝ ਨਹੀਂ ਲੈ ਜਾ ਸਕਦਾ, ਵਿਕਾਰਾਂ ਦੀ ਸੁਆਹ ਵਿਕਾਰਾਂ ਦਾ ਜ਼ਹਿਰ ਹੀ ਲੱਦ ਲੈਂਦੇ ਹਨ, (ਜੋ ਇਸ ਦੇ ਆਤਮਕ ਜੀਵਨ ਨੂੰ ਮਾਰ ਦੇਂਦਾ ਹੈ) ।੧੫।

ਪ੍ਰ:—ਗੁਰਦੇਵ ਜੀਉ ! ਸਾਨੂੰ ਉਹ ਕੇਹੜਾ ਸਾਧਨ ਕਰਨਾ ਚਾਹੀਦਾ ਹੈ, ਜਿਸ ਦੀ ਬਰਕਤ ਨਾਲ ਪ੍ਰਭੂ ਸਾਡੇ ਦੁੱਖ ਦੂਰ ਕਰ ਦੇਵੇ ?

46. ਉ:—ਹੇ ਭਾਈ ਜਨੋ ! ਪ੍ਰਮੇਸ਼ਰ ਦੀ ਭਗਤੀ ਕਰੋ ।

47. ਉਸ ਪ੍ਰਮਾਤਮਾਂ ਨੂੰ ਯਾਦ ਕਰਦੇ ਰਹੋ ਜਿਸ ਦੇ ਗੁਣ

ਬਿਆਨ ਨਹੀਂ ਕੀਤੇ ਜਾ ਸਕਦੇ, (ਇਸ ਤਰ੍ਹਾਂ ਇਹ ਵਿਕਾਰੀ) ਮਨ (ਰੱਬ) ਵਿਚ ਹੀ ਲੀਨ ਹੋ ਜਾਏਗਾ।

48. ਹੇ ਪਿਆਰੇ ! ਇਸ ਮਨ ਨੂੰ ਜੋ (ਮਾਇਆ ਦੇ ਪਿਛੇ) ਉਠ ਉਠ ਕੇ ਭੱਜਦਾ ਹੈ, ਰੋਕ ਕੇ ਆਪਣੇ ਅਡੋਲ ਆਤਮਕ ਟਿਕਾਣੇ ਵਿਚ ਕਾਬੂ ਕਰ ਰਖੋ, (ਇਸ ਤਰ੍ਹਾਂ) ਉਹ ਸਾਰੇ ਦੁੱਖ ਕੱਟਣ ਦੇ ਸਮਰੱਥ ਪ੍ਰਭੂ (ਤੁਹਾਡੇ) ਦੁੱਖ ਦੂਰ ਕਰ ਦੇਵੇਗਾ ।੧੬।

ਪ੍ਰ:—ਸ੍ਰੀ ਜੀਉ ! ਉਹ ਪ੍ਰਮੇਸ਼ਰ ਮੇਹਰ ਕਿਸ ਤੇ ਕਰਦਾ ਹੈ ?

49. ਉ:—ਹੇ ਪਿਆਰੇ ! ਜਿਸ ਮਨੁੱਖ ਨੇ ਪ੍ਰਮੇਸ਼ਰ ਦੀ ਤੇ ਪੂਰੇ ਗੁਰੂ ਦੀ ਓਟ ਜਾਂ ਸ਼ਰਨ ਵਿਚ ਪਏ ਰਹਿਣ ਦੀ ਕਦਰ ਪਛਾਣ ਲਈ ਹੈ।

50. ਅਤੇ ਜਿਸ ਨੇ ਗੁਰੂ ਦੇ ਸਨਮੁਖ ਹੋ ਕੇ ਗੁਰੂ ਦੀ ਰਾਹੀਂ ਪ੍ਰਮੇਸ਼ਰ ਵਿਚ ਸੁਰਤਿ ਜੋੜਨੀ ਸਮਝ ਲਈ ਹੈ।

51. ਕਥਣ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਹੇ ਭਾਈਓ !) ਪ੍ਰਮਾਤਮਾਂ ਦੇ ਨਾਮ ਵਿਚ ਜੁੜ ਕੇ ਉਸ ਦੀ ਮਤਿ ਸ੍ਰੇਸ਼ਟ ਹੋ ਜਾਂਦੀ ਹੈ, ਪ੍ਰਮਾਤਮਾਂ ਉਸ ਉਤੇ ਮੇਹਰ ਕਰਦਾ ਹੈ ਤੇ ਉਸ ਨੂੰ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੧੭।੪।੧੦।

**ਭਾਵਾਰਥ** :—ਮਨ ਨੂੰ ਟਿਕਾ ਕੇ ਹਰੀ ਨੂੰ ਯਾਦ ਕਰੋ (੧) ਤੱਤ ਵੀਚਾਰ ਕਰੋ ਤਾਂ ਪਤਾ ਚਲੇਗਾ ਕਿ ਹਰੀ ਦੇ ਵਿਸਾਰਨ ਨਾਲ ਹੀ ਸਾਰੇ ਦੁੱਖ ਆ ਪੈਂਦੇ ਹਨ। (੨) ਸਾਰੇ ਹੀ ਧਾਰਮਕ ਕਰਮਾਂ ਦੇ ਪੁੰਨ ਭੀ ਹਰੀ ਨਾਮ ਜਪਣ ਵਿਚ ਆ ਜਾਂਦੇ ਹਨ (੩) ਪਰ, ਇਹ ਨਾਮ ਗੁਰੂ ਦੀ ਸੰਗਤ ਵਿਚੋਂ ਹੀ ਲਭਦਾ ਹੈ (੪) ਉਥੇ ਹਰੀ ਦੇ ਗੁਣ ਗਾਵੋ; ਫਿਰ ਤੁਹਾਨੂੰ ਕਿਸੇ ਦਾ ਡਰ ਨਹੀਂ ਰਹੇਗਾ (੫) ਗੁਰੂ ਆਪਣੇ ਸ਼ਬਦ ਦੁਆਰੇ ਹਰੀ ਨਾਲ ਮੇਲ ਕਰਾਉਂਦਾ ਹੈ (੬) ਅਤੇ ਮਾਦੀ ਜਿੰਦਗੀ ਵਿਚੋਂ ਆਤਮਕ ਅਵਸਥਾ ਪ੍ਰਗਟ ਕਰ ਦੇਂਦਾ ਹੈ (੭-੮) ਸਾਕਤ ਲੋਕ ਇਹ ਗਲ ਨਹੀਂ ਸਮਝਦੇ ਤੇ ਕੂੜ ਕਪਾਟ ਵਿਚ ਲਗੇ ਰਹਿੰਦੇ ਹਨ (੯) ਇਸ ਲਈ, ਉਨ੍ਹਾਂ ਲਈ ਮੌਤ ਦਾ ਡਰ ਬਣਿਆਂ ਰਹਿੰਦਾ ਹੈ (੧੦) ਗੁਰੂ ਤੋਂ ਬਿਨਾ ਕੋਈ ਨਹੀਂ ਤਰ ਸਕਦਾ (੧੧) ਉਸ ਦੀ ਦਾਤ ਕੋਈ ਨਹੀਂ ਮੇਟ ਸਕਦਾ (੧੨) ਗੁਰੂ ਤੋਂ ਬੇਮੁਖ ਜੂਨਾਂ ਵਿਚ ਭਟਕਦੇ ਰਹਿੰਦੇ ਹਨ (੧੩) ਇਨ੍ਹਾਂ ਦੁੱਖਾਂ ਦਾ ਮਨੁੱਖ ਆਪ ਹੀ ਜ਼ਿੰਮੇਂਵਾਰ ਹੈ। (੧੪) ਜਿਵੇਂ ਉਹ ਪਿਛੇ ਕਰਦਾ ਆਉਂਦਾ ਹੈ ਉਹੋ ਜਿਹੀ ਗਤੀ ਬਣ ਜਾਂਦੀ ਹੈ (੧੫) ਇਸ ਲਈ ਦੁੱਖ ਕੱਟਣ ਵਾਸਤੇ ਕੇਵਲ ਭਗਤੀ ਹੀ ਕਰਨੀ ਚਾਹੀਦੀ ਹੈ, (੧੬) ਪਰ ਇਹ ਭਗਤੀ ਗੁਰੂ ਦੇ ਰਾਹੀਂ ਹੀ ਮਿਲਦੀ ਹੈ ।੧੭।

**ਮਾਰੂ ਮਹਲਾ ੧ ॥**

1. **ਸਰਣਿ ਪਰੇ ਗੁਰਦੇਵ ਤੁਮਾਰੀ ॥**
2. **ਤੂ ਸਮਰਥੁ ਦਇਆਲੁ ਮੁਰਾਰੀ ॥**
3. **ਤੇਰੇ ਚੋਜ ਨ ਜਾਣੈ ਕੋਈ**
   **ਤੂ ਪੂਰਾ ਪੁਰਖੁ ਬਿਧਾਤਾ ਹੇ ॥੧॥**
4. **ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥**
5. **ਘਟਿ ਘਟਿ ਰੂਪੁ ਅਨੂਪੁ ਦਇਆਲਾ ॥**
6. **ਜਿਉ ਤੁਧੁ ਭਾਵੈ ਤਿਵੈ ਚਲਾਵਹਿ**
   **ਸਭੁ ਤੇਰੋ ਕੀਆ ਕਮਾਤਾ ਹੇ ॥੨॥**
7. **ਅੰਤਰਿ ਜੋਤਿ ਭਲੀ ਜਗਜੀਵਨ ॥**
8. **ਸਭਿ ਘਟ ਭੋਗੈ ਹਰਿ ਰਸੁ ਪੀਵਨ ॥**
9. **ਆਪੇ ਲੇਵੈ ਆਪੇ ਦੇਵੈ**
   **ਤਿਹੁ ਲੋਈ ਜਗਤ ਪਿਤ ਦਾਤਾ ਹੇ ॥੩॥**
10. **ਜਗਤੁ ਉਪਾਇ ਖੇਲੁ ਰਚਾਇਆ ॥**
11. **ਪਵਣੈ ਪਾਣੀ ਅਗਨੀ ਜੀਉ ਪਾਇਆ ॥**
12. **ਦੇਹੀ ਨਗਰੀ ਨਉ ਦਰਵਾਜੇ**
    **ਸੋ ਦਸਵਾ ਗੁਪਤੁ ਰਹਾਤਾ ਹੇ ॥੪॥**
13. **ਚਾਰਿ ਨਦੀ ਅਗਨੀ ਅਸਰਾਲਾ ॥**
14. **ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥**
15. **ਸਾਕਤ ਦੁਰਮਤਿ ਡੂਬਹਿ ਦਾਝਹਿ**
    **ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥**
16. **ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥**
17. **ਤਿਨ ਮਹਿ ਪੰਚ ਤਤੁ ਘਰਿ ਵਾਸਾ ॥**
18. **ਸਤਿਗੁਰ ਸਬਦਿ ਰਹਹਿ ਰੰਗਿ ਰਾਤਾ**
    **ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥**
19. **ਇਹੁ ਮਨੁ ਭੀਜੈ ਸਬਦਿ ਪਤੀਜੈ ॥**
20. **ਬਿਨੁ ਨਾਵੈ ਕਿਆ ਟੇਕ ਟਿਕੀਜੈ ॥**
21. **ਅੰਤਰਿ ਚੋਰੁ ਮੁਹੈ ਘਰੁ ਮੰਦਰੁ**
    **ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥**
22. **ਦੁੰਦਰ ਦੂਤ ਭੂਤ ਭੀਹਾਲੇ ॥**
23. **ਖਿੰਚੋਤਾਣਿ ਕਰਹਿ ਬੇਤਾਲੇ ॥**
24. **ਸਬਦ ਸੁਰਤਿ ਬਿਨੁ ਆਵੈ ਜਾਵੈ**
    **ਪਤਿ ਖੋਈ ਆਵਤ ਜਾਤਾ ਹੇ ॥੮॥**
25. **ਕੂੜੁ ਕਲਰੁ ਤਨੁ ਭਸਮੈ ਢੇਰੀ ॥**
26. **ਬਿਨੁ ਨਾਵੈ ਕੈਸੀ ਪਤਿ ਤੇਰੀ ॥**
27. **ਬਾਧੇ ਮੁਕਤਿ ਨਾਹੀ ਜੁਗ ਚਾਰੇ**
    **ਜਮ ਕੰਕਰਿ ਕਾਲਿ ਪਰਾਤਾ ਹੇ ॥੯॥**
28. **ਜਮ ਦਰਿ ਬਾਧੇ ਮਿਲਹਿ ਸਜਾਈ ॥**
29. **ਤਿਸੁ ਅਪਰਾਧੀ ਗਤਿ ਨਹੀ ਕਾਈ ॥**
30. **ਕਰਣ ਪਲਾਵ ਕਰੇ ਬਿਲਲਾਵੈ**

ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥
31. ਸਾਕਤੁ ਫਾਸੀ ਪੜੈ ਇਕੇਲਾ ॥
32. ਜਮ ਵਸਿ ਕੀਆ ਅੰਧੁ ਦੁਹੇਲਾ ॥
33. ਰਾਮ ਨਾਮ ਬਿਨੁ ਮੁਕਤਿ ਨ ਸੂਝੈ
ਆਜੁ ਕਾਲਿ ਪਚਿ ਜਾਤਾ ਹੇ ॥੧੧॥
34. ਸਤਿਗੁਰ ਬਾਝੁ ਨ ਬੇਲੀ ਕੋਈ ॥
35. ਐਥੈ ਓਥੈ ਰਾਖਾ ਪ੍ਰਭੁ ਸੋਈ ॥
36. ਰਾਮ ਨਾਮੁ ਦੇਵੈ ਕਰਿ ਕਿਰਪਾ
ਇਉ ਸਲਲੈ ਸਲਲ ਮਿਲਾਤਾ ਹੇ ॥੧੨॥
37. ਭੂਲੇ ਸਿਖ ਗੁਰੂ ਸਮਝਾਏ ॥
38. ਉਝੜਿ ਜਾਦੇ ਮਾਰਗਿ ਪਾਏ ॥
39. ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ
ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥
40. ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥
41. ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥
42. ਸਤਿਗੁਰੁ ਅਲਖੁ ਕਹਹੁ ਕਿਉ ਲਖੀਐ
ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥
43. ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥
44. ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥
45. ਅਹਿਨਿਸਿ ਨਿਰਮਲ ਜੋਤਿ ਸਬਾਈ
ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥
46. ਭੋਜਨ ਗਿਆਨੁ ਮਹਾ ਰਸੁ ਮੀਠਾ ॥
47. ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥
48. ਦਰਸਨੁ ਦੇਖਿ ਮਿਲੇ ਬੈਰਾਗੀ
ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥
49. ਸਤਿਗੁਰੁ ਸੇਵਹਿ ਸੇ ਪਰਧਾਨਾ ॥
50. ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥
51. ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ
ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥

**ਪਦ ਅਰਥ** :–ਗੁਰਦੇਵ–ਹੇ ਗੁਰਦੇਵ ! ਹੇ ਸਭ ਤੋਂ ਵਡੇ ਦੇਵਤੇ । ਮੁਰਾਰੀ–ਹੇ ਪ੍ਰਭੂ ਮੁਰਾਰੀ । (ਮੁਰ-ਅਰਿ–ਮੁਰ ਦੈਂਤ ਦੇ ਵੈਰੀ) ਦੈਂਤਾਂ ਦਾ ਨਾਸ ਕਰਨ ਵਾਲਾ। ਚੋਜ–ਕੌਤਕ, ਤਮਾਸ਼ੇ । ਪੂਰਾ–ਸਾਰੇ ਗੁਣਾਂ ਦਾ ਮਾਲਕ । ਬਿਧਾਤਾ–ਪੈਦਾ ਕਰਨ ਵਾਲਾ ।੧।

ਆਦਿ–ਜਗਤ ਦੇ ਸ਼ੁਰੂ ਤੋਂ । ਜੁਗਾਦਿ–ਜੁਗਾਂ ਦੇ ਸ਼ੁਰੂ ਤੋਂ । ਘਟਿ ਘਟਿ–(ਤੂੰ) ਹਰੇਕ ਘਟ ਵਿਚ (ਹੈਂ) । ਰੂਪੁ ਅਨੂਪੁ–ਤੇਰਾ ਰੂਪ ਐਸਾ ਹੈ ਕਿ ਉਸ ਵਰਗਾ ਹੋਰ ਕਿਸੇ ਦਾ ਰੂਪ ਨਹੀਂ (ਅਨ-ਊਪ) ਊਪ–ਉਪਮਾਂ । ਤੇਰੋ–ਤੇਰਾ ।੨।

ਜੋਤਿ ਜਗ ਜੀਵਨ–ਜਗਤ ਦੇ ਜੀਵ ਪ੍ਰਭੂ ਦੀ ਜੋਤ । ਭਲੀ–ਸੋਭ ਰਹੀ ਹੈ। ਸਭਿ–ਸਾਰੇ। ਤਿਹੁ ਲੋਈ–ਤਿੰਨਾਂ ਹੀ ਭਵਨਾਂ ਵਿਚ। ਲੋਈ–ਲੋਕ, ਭਵਨ। ਜਗਤ ਪਿਤਾ–ਜਗਤ ਦੇ ਪਿਤਾ ।੩।

ਉਪਾਇ–ਪੈਦਾ ਕਰ ਕੇ । ਜੀਉ–ਜੀਵਾਤਮਾਂ । ਪਾਇਆ–ਰੱਖ ਦਿਤਾ । ਦੇਹੀ–ਸਰੀਰ। ਦਰਵਾਜੇ–ਕੰਨ, ਨੱਕ ਆਦਿਕ ਗੋਲਕਾਂ, ਕਰਮ ਇੰਦ੍ਰੇ । ਦਸਵਾ–ਦਸਵਾਂ ਦਰਵਾਜਾ, (ਜਿਸ ਵਿਚੋਂ ਲੰਘ ਕੇ ਪ੍ਰਮਾਤਮਾਂ ਦੇ ਘਰ ਵਿਚ ਪਹੁੰਚੀਦਾ ਹੈ) । ਰਹਾਤਾ–ਰਖਦਾ ਹੈ ।੪।

ਚਾਰਿ ਨਦੀ–(ਹਿੰਸਾ, ਮੋਹ, ਲੋਭ, ਕ੍ਰੋਧ ਇਹ) ਚਾਰੇ ਨਦੀਆਂ । ਅਸਰਾਲਾ–ਭਿਆਨਕ । ਨਿਰਾਲਾ–ਵਿਰਲਾ । ਸਾਕਤ–ਮਾਇਆ ਵੇੜੇ ਜੀਵ । ਦਾਝਹਿ–ਸੜਦੇ ਹਨ । ਗੁਰਿ–ਗੁਰੂ ਨੇ । ਰਾਤਾ–ਰਤੇ ਹੋਏ, ਮਸਤ ।੫।

ਅਪੁ–ਪਾਣੀ । ਤੇਜੁ–ਅੱਗ । ਵਾਇ–ਹਵਾ । ਪੰਚ ਤਤੁ–ਪੰਜ ਤਤੀ ਸਰੀਰ । ਤਿਨ ਮਹਿ–ਇਨ੍ਹਾਂ ਤਤਾਂ ਦੇ ਮੇਲ ਵਿਚ । ਘਰਿ–ਇਸ ਸਰੀਰ ਘਰ ਵਿਚ । ਰੰਗਿ ਰਾਤਾ–ਪ੍ਰਭੂ ਦੇ ਪ੍ਰੇਮ ਰੰਗ ਵਿਚ ਰੱਤੇ । ਭ੍ਰਾਤਾ–ਭ੍ਰਾਂਤੀ ।੬।

ਪਤੀਜੈ–ਪ੍ਰਸੰਨ ਹੁੰਦਾ ਹੈ, ਖਿੜਿਆ ਰਹਿੰਦਾ ਹੈ। ਟੇਕ–ਆਸਰਾ । ਚੋਰੁ–ਵਿਕਾਰਾਂ ਵਿਚ ਫਸਿਆ, ਮਨ ਚੋਰ । ਮੁਹੈ–ਲੁਟਦਾ ਹੈ । ਇਨਿ–ਇਸ ਨੇ । ਇਨਿ ਸਾਕਤਿ–ਇਸ ਸਾਕਤ ਨੇ । ਦੂਤੁ–ਵੈਰੀ ।੭।

ਦੁੰਦਰ–ਹੌਲਾ ਪਾਉਣ ਵਾਲੇ । ਦੂਤ–ਕਾਮਾਦਿਕ ਵੈਰੀ । ਭੀਹਾਲੇ–ਭਿਆਨਕ । ਬੇਤਾਲੇ–ਪ੍ਰੇਤ । ਖਿੰਚੋਤਾਣਿ–ਆਪੋ ਆਪਣੇ ਪਾਸੇ ਖਿੱਚਾ ਖਿੱਚੀ । ਪਤਿ–ਇੱਜ਼ਤ । ਖੋਈ–ਗਵਾ ਲਈ ।੮।

ਭਸਮੈ–ਭਸਮ ਦੀ, ਸੁਆਹ ਦੀ । ਮੁਕਤਿ–ਖਲਾਸੀ । ਜੁਗ ਚਾਰੇ–ਚੌਹਾਂ ਜੁਗਾਂ ਵਿਚ ਹੀ, ਕਦੇ ਭੀ । ਜਮ ਕੰਕਰਿ–ਜਮਾਂ ਦੇ ਕਿੰਕਰ (ਦਾਸ) ਨੇ । ਜਮ–ਦੂਤ ਨੇ ।ਕਾਲਿ–ਕਾਲ ਨੇ, ਆਤਮਕ ਮੌਤ ਨੇ । ਪਰਾਤਾ–ਪਛਾਣਿਆ।੯।

ਦਰਿ–ਦਰ ਤੇ । ਮਿਲਹਿ–ਮਿਲਦੀਆਂ ਹਨ । ਗਤਿ–ਹਾਲਤ, ਦਸ਼ਾ । ਕਰਣ ਪਲਾਵ–ਤਰਲੇ, ਕੀਰਨੇ, ਤਰਸ ਭਰੇ ਵਿਰਲਾਪ । ਮੀਨੁ–ਮੱਛੀ । ਪਰਾਤਾ–ਪੈ ਜਾਂਦਾ ਹੈ, ਫਸ ਜਾਂਦਾ ਹੈ ।੧੦।

ਪੜੈ–ਪੈਂਦਾ ਹੈ । ਜਮ ਵਸਿ–ਜਮ ਦੇ ਵਸ ਵਿਚ । ਅੰਧੁ–(ਮਾਇਆ ਦੇ ਮੋਹ ਵਿਚ) ਅੰਨ੍ਹਾਂ । ਦੁਹੇਲਾ–ਦੁਖੀ । ਆਜੁ ਕਾਲਿ–ਅਜ ਭੀ,ਭਲਕੇ ਭੀ, ਹਰ ਰੋਜ਼ । ਪਚਿ ਜਾਤਾ–ਖੁਆਰ ਹੁੰਦਾ ਹੈ ।੧੧।

ਬੇਲੀ–ਮਦਦ ਕਰਨ ਵਾਲਾ ਮਿੱਤ੍ਰ । ਐਥੈ–ਇਸ ਲੋਕ ਵਿਚ । ਓਥੈ–ਪ੍ਰਲੋਕ ਵਿਚ । ਸਲਲੈ–ਪਾਣੀ ਵਿਚ ।੧੨।

ਉਝੜਿ–ਗਲਤ ਰਸਤੇ ਤੇ । ਮਾਰਗਿ–(ਠੀਕ) ਰਾਹ ਤੇ । ਦੁਖ ਭੰਜਨ–ਦੁੱਖਾਂ ਦਾ ਨਾਸ ਕਰਨ ਵਾਲਾ ਪ੍ਰਭੂ । ਸੰਗਿ–ਨਾਲ । ਸਖਾਤਾ–ਸਖਾ, ਸਾਥੀ ।੧੩।

ਬ੍ਰਹਮੈ—ਬ੍ਰਹਮਾਂ ਨੇ। ਇੰਦ੍ਰਿ—ਇੰਦਰ ਨੇ । ਮਹੇਸਿ—ਮਹੇਸ ਨੇ। ਅਲਖੁ—ਅਦ੍ਰਿਸ਼ਟ, ਜਿਸ ਦੇ ਕੋਈ ਖਾਸ ਚੱਕ੍ਰ ਚਿਹਨ ਨਹੀਂ। ਤਿਸਹਿ—ਉਸ ਨੇ।੧੪।

ਪਰਸਨੁ—ਛੋਹ, ਮੇਲ। ਅਹਿ—ਦਿਨ। ਨਿਸਿ—ਰਾਤ। ਨਿਰਮਲ—ਪਵਿਤ੍ਰ। ਸਬਾਈ—ਸਾਰੀ ਲੁਕਾਈ ਵਿਚ। ਘਟਿ—(ਆਪਣੇ) ਹਿਰਦੇ ਘਰ ਵਿਚ।੧੫।

ਮਹਾ ਰਸੁ—ਬੜੇ ਸੁਆਦ ਵਾਲਾ । ਜਿਨਿ—ਜਿਸ ਮਨੁੱਖ ਨੇ। ਤਿਨਿ—ਉਸ (ਮਨੁੱਖ) ਨੇ । ਦੇਖਿ—ਵੇਖ ਕੇ। ਬੈਰਾਗੀ—ਪ੍ਰੇਮੀ ਜੀਵ। ਮਨਸਾ—ਮਨ ਦਾ ਮਾਇਕ ਫੁਰਨਾ, ਇੱਛਾ, ਖ਼ਾਹਿਸ਼।੧੬।

ਸੇ—ਉਹ ਬੰਦੇ। ਪਰਧਾਨਾ—ਮੰਨੇ ਪ੍ਰਮੰਨੇ ਹੋਏ। ਤਿਨ—ਉਨ੍ਹਾਂ ਬੰਦਿਆਂ ਨੇ। ਨਾਨਕ—ਨਾਨਕ ਨੂੰ।੧੭।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਕਾਮਾਦਿਕ ਵੈਰੀ ਤਾਂ ਬੜੇ ਹੀ ਸ਼ਕਤੀ ਵਾਲੇ ਹਨ, ਇਨ੍ਹਾਂ ਤੋਂ ਬਚਣ ਲਈ ਕੋਈ ਸਾਧਨ ਦਸੋ ?

1. **ਉ:**—ਹੇ ਭਾਈ ! ਇਕੋ ਹੀ ਜਤਨ ਹੈ ਤੂੰ ਉਸ ਪ੍ਰਭੂ ਜੀ ਦੇ ਸਨਮੁਖ ਹੋ ਇਉਂ ਹੀ ਜੋਦੜੀਆਂ ਕਰਦਾ ਰਿਹਾ ਕਰ ਕਿ, ਹੇ ਪ੍ਰਭੂ ! ਮੈਂ ਤੇਰੀ ਸ਼ਰਨ ਆ ਪਿਆ ਹਾਂ।
2. ਤੂੰ (ਕਾਮਾਦਿਕ) ਵੈਰੀਆਂ ਨੂੰ ਮਾਰਨ ਵਾਲਾ ਹੈਂ, ਤੂੰ ਸਭ ਤਾਕਤਾਂ ਦਾ ਮਾਲਕ ਹੈਂ ਅਤੇ ਦਇਆ ਦਾ ਸੋਮਾਂ ਹੈ।
3. ਹੇ ਸਾਈਆਂ ਜੀਉ ! ਕੋਈ ਜੀਵ ਤੇਰੇ ਕੌਤਕ ਸਮਝ ਨਹੀਂ ਸਕਦਾ, ਤੂੰ ਸਭ ਗੁਣਾਂ ਦਾ ਮਾਲਕ ਹੈਂ, ਤੂੰ ਸਭ ਵਿਚ ਵਿਆਪਕ ਹੈਂ, ਤੂੰ ਸ੍ਰਿਸ਼ਟੀ ਦੇ ਪੈਦਾ ਕਰਨ ਵਾਲਾ ਹੈਂ।੧।
4. ਹੇ ਮੇਰੇ ਸਾਈਆਂ ਜੀਉ ! ਤੂੰ ਜਗਤ ਦੇ ਸ਼ੁਰੂ ਤੋਂ ਹੀ, ਜੁਗਾਂ ਦੇ ਸ਼ੁਰੂ ਤੋਂ ਹੀ ਤੂੰ (ਸਭ ਜੀਵਾਂ ਦੀ) ਪਾਲਣਾ ਕਰਦਾ ਆ ਰਿਹਾ ਹੈਂ।
5. ਤੂੰ ਹਰੇਕ ਸਰੀਰ ਵਿਚ ਮੌਜੂਦ ਹੈਂ, ਤੇਰਾ ਰੂਪ ਐਸਾ ਹੈ ਕਿ, ਉਸ ਵਰਗਾ ਹੋਰ ਕਿਸੇ ਦਾ ਨਹੀਂ, ਤੂੰ ਦਇਆ ਦਾ ਸੋਮਾਂ ਹੈ।
6. ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ ਤੂੰ ਸੰਸਾਰ ਦੀ ਕਾਰ ਚਲਾ ਰਿਹਾ ਹੈਂ, ਹਰੇਕ ਜੀਵ ਤੇਰਾ ਹੀ ਪ੍ਰੇਰਿਆ ਹੋਇਆ (ਕਰਮ) ਕਰਦਾ ਹੈ।੨।
7. ਹੇ ਭਾਈਓ ! ਉਸ ਜਗਤ ਦੇ ਜੀਵਨ ਪ੍ਰਭੂ ਦੀ ਜੋਤ ਹਰੇਕ ਦੇ ਅੰਦਰ ਸੋਭ ਰਹੀ ਹੈ।
8. ਉਹ ਸਾਰੇ ਸਰੀਰਾਂ ਵਿਚ ਵਿਆਪਕ ਹੋ ਕੇ ਪ੍ਰਭੂ ਆਪ ਹੀ ਆਪਣੇ ਨਾਮ ਦਾ ਰਸ ਪੀ ਰਿਹਾ ਹੈ, ਮਾਣ ਰਿਹਾ ਹੈ।
9. ਇਹ ਹਰਿ ਨਾਮ ਰਸ ਆਪ ਹੀ (ਜੀਵਾਂ ਵਿਚ ਬੈਠਾ) ਲੈ ਰਿਹਾ ਹੈ, ਆਪ ਹੀ (ਜੀਵਾਂ ਨੂੰ ਇਹ ਨਾਮ ਰਸ) ਦੇਂਦਾ ਹੈ, (ਹੇ ਭਾਈ) ਉਹ ਜਗਤ ਦਾ ਪਿਤਾ ਪ੍ਰਭੂ ਤਿੰਨਾਂ ਹੀ ਭਵਨਾਂ ਵਿਚ ਮੌਜੂਦ ਹੈ ਤੇ ਸਭ ਦਾਤਾਂ ਦੇ ਰਿਹਾ ਹੈ।੩।
10. ਹੇ ਪਿਆਰੇ ! ਉਸ ਪ੍ਰਭੂ ਨੇ ਜਗਤ ਪੈਦਾ ਕਰ ਕੇ (ਮਾਨੋ ਇਕ) ਖੇਡ ਦੁਣਾ ਦਿਤੀ ਹੈ।
11. ਹੇ ਭਾਈ ! ਹਵਾ, ਪਾਣੀ, ਅੱਗ, (ਆਦਿਕ ਤਤਾਂ ਨੂੰ ਇਕੱਠਾ ਕਰ ਕੇ ਤੇ ਸਰੀਰ ਬਣਾ ਕੇ ਉਸ ਵਿਚ) ਜਿੰਦ ਟਿਕਾ ਦਿਤੀ ਹੈ।
12. ਹੇ ਭਾਈਓ ! ਇਸ ਸਰੀਰ ਨਗਰੀ ਨੂੰ ਉਸ ਨੇ ਨੌਂ ਦਰਵਾਜੇ (ਤਾਂ ਪ੍ਰਗਟ ਤੌਰ ਤੇ) ਲਾ ਦਿਤੇ ਹਨ, (ਪਰ, ਜਿਸ ਦਰਵਾਜ਼ੇ ਰਾਹੀਂ ਉਸ ਦੇ ਘਰ ਵਿਚ ਪਹੁੰਚੀਦਾ ਹੈ) ਉਹ ਦਸਵਾਂ ਦਰਵਾਜ਼ਾ (ਉਸ ਨੇ) ਗੁਪਤ ਰਖਿਆ ਹੋਇਆ ਹੈ।੪।

**ਪ੍ਰ:**—ਕਿਉਂ ਜੀ ! ਇਹ ਸਾਰੇ ਹੀ ਜੀਵ ਪ੍ਰਮੇਸ਼ਰ ਵਿਚ ਸੁਰਤੀ ਕਿਉਂ ਨਹੀਂ ਜੋੜਦੇ ?

13. **ਉ:**—ਹੇ ਭਾਈ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਇਸ ਜਗਤ ਵਿਚ ਨਿਰਦਇਤਾ, ਮੋਹ, ਲੋਭ ਤੇ ਕ੍ਰੋਧ ਇਹ ਚਾਰ ਅੱਗ ਦੀਆਂ ਭਿਆਨਕ ਨਦੀਆਂ ਹਨ।
14. ਪਰ, ਹੇ ਪਿਆਰੇ ! ਕੋਈ ਵਿਰਲਾ ਮਨੁੱਖ ਜੋ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਗਲ ਨੂੰ ਸਮਝਦਾ ਹੈ।
15. ਹੇ ਪਿਆਰੇ ! ਨਹੀਂ ਤਾਂ ਇਹ ਮਾਇਆ ਵੇੜ੍ਹੇ ਜੀਵ ਭੈੜੀ ਮਤੇ ਲਗ ਕੇ (ਇਨ੍ਹਾਂ ਹੀ ਨਦੀਆਂ ਵਿਚ) ਗੋਤੇ ਖਾਂਦੇ ਹਨ ਤੇ ਸੜਦੇ ਹਨ, (ਪਰ) ਜਿਨ੍ਹਾਂ ਨੂੰ ਗੁਰੂ ਨੇ (ਇਨ੍ਹਾਂ ਅੱਗ ਦੀਆਂ ਨਦੀਆਂ ਤੋਂ) ਬਚਾ ਲਿਆ, ਓਹੀ ਪ੍ਰਮੇਸ਼ਰ ਜੀ ਵਿਚ ਸੁਰਤਿ ਜੋੜੀ ਰਖਦੇ ਹਨ।੫।
16. ਹੇ ਭਾਈਓ ! ਉਸ ਪ੍ਰਮੇਸ਼ਰ ਜੀ ਦੀ ਬੇਅੰਤਤਾ ਵੇਖੋ ਕਿ, ਉਸ ਨੇ ਵਿਰੋਧੀ ਤੱਤ, ਪਾਣੀ, ਅੱਗ, ਹਵਾ, ਧਰਤੀ ਤੇ ਆਕਾਸ਼ ਇਨ੍ਹਾਂ ਪੰਜਾਂ ਦੇ ਮੇਲ ਦੀ ਰਾਹੀਂ ਪ੍ਰਮੇਸ਼ਰ ਜੀ ਨੇ
17. ਪੰਜ ਤਤੀ ਘਰ ਸਰੀਰ ਬਣਾ ਦਿਤਾ ਤੇ ਉਸ ਘਰ ਵਿਚ ਜੀਵਾਤਮਾਂ ਦਾ ਨਿਵਾਸ ਕਰ ਦਿਤਾ ਹੈ।
18. ਪਰ, ਹੇ ਭਾਈਓ ! ਜੇਹੜੇ ਜੀਵ ਸਤਿਗੁਰੂ ਦੇ ਸ਼ਬਦ ਵਿਚ ਜੁੜਦੇ ਹਨ, ਉਹ ਮਾਇਆ ਦੀ ਹਉਮੈਂ ਤੇ ਮਾਇਆ ਦੀ ਖਾਤ੍ਰ ਭਟਕਣਾ ਛਡ ਕੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ।੬।

**ਪ੍ਰ:**—ਗੁਰਦੇਵ ਜੀਉ ! ਸੰਸਾਰ ਦੇ ਹਰੇਕ ਜੀਵ ਦਾ ਮਨ ਸਦਾ ਹੀ ਮੁਰਝਾਇਆ ਵੇਖਦੇ ਹਾਂ, ਇਸ ਨੂੰ ਪ੍ਰਸੰਨਤਾ ਕਿਉਂ ਨਹੀਂ ਮਿਲ ਸਕਦੀ ?

19. **ਉ:**—ਹੇ ਭਾਈਓ ! ਅਸਲ ਵਿਚ ਜਿਸ ਮਨੁੱਖ ਦਾ ਇਹ ਮਨ ਗੁਰੂ ਦੇ ਸ਼ਬਦ ਵਿਚ ਭਿੱਜ ਜਾਂਦਾ ਹੈ, (ਭਾਵ, ਸ਼ਬਦ ਵਿਚ ਖੁਸ਼ ਹੋ ਕੇ ਜੁੜਦਾ ਹੈ) ਉਹ ਪ੍ਰਭੂ ਦੇ ਨਾਮ ਵਿਚ ਜੁੜ ਕੇ (ਹੀ) ਪ੍ਰਸੰਨ ਹੁੰਦਾ ਹੈ।

20. ਪ੍ਰਮੇਸ਼ਰ ਦੇ ਨਾਮ ਤੋਂ ਬਿਨਾ ਉਹ ਕੋਈ ਹੋਰ ਆਸਰਾ ਨਹੀਂ ਭਾਲਦਾ।

21. ਪਰ, ਹੇ ਭਾਈ! ਜੇਹੜਾ ਮਨੁੱਖ ਮਾਇਆ ਵੇੜ੍ਹਿਆ ਹੈ, ਉਸ ਦੇ ਅੰਦਰ (ਵਿਕਾਰੀ ਮਨ) ਚੋਰ ਉਸ ਦਾ ਘਰ ਘਾਟ ਲੁੱਟਦਾ ਜਾਂਦਾ ਹੈ, ਇਸ ਮਾਇਆ ਵੇੜ੍ਹੇ ਜੀਵ ਨੇ ਇਸ ਚੋਰ ਨੂੰ ਪਛਾਣਿਆਂ ਹੀ ਨਹੀਂ।੭।

ਪ੍ਰ:—ਗੁਰਦੇਵ ਜੀਉ! ਇਸ ਜੀਵ ਨੂੰ ਜੰਮਣ ਮਰਣ ਦਾ ਚੱਕ੍ਰ ਕਿਉਂ ਬਣਿਆਂ ਰਹਿੰਦਾ ਹੈ?

22. ਉ:—ਹੇ ਭਾਈਓ! ਸੁਣੋ, ਜਿਸ ਜੀਵ ਦੇ ਅੰਦਰ ਰੌਲਾ ਪਾਉਣ ਵਾਲੇ ਤੇ ਡਰਾਉਣੇ ਭੂਤਾਂ ਵਰਗੇ ਕਾਮਾਦਿਕ ਵੈਰੀ ਵਸਦੇ ਹੋਣ।

23. ਤੇ ਉਹ ਭੂਤ ਆਪੋ ਆਪਣੇ ਪਾਸੇ ਵਲ ਖਿੱਚਾ ਖਿੱਚੀ ਕਰ ਰਹੇ ਹੋਣ।

24. ਹੇ ਭਾਈ! ਉਹ ਮਨੁੱਖ ਗੁਰੂ ਦੇ ਸ਼ਬਦ ਦੀ ਸੁਰਤਿ ਸੂਝ ਤੋਂ ਵਾਂਜਿਆਂ ਰਹਿ ਕੇ ਜੰਮਦਾ ਮਰਦਾ ਰਹਿੰਦਾ ਹੈ, ਆਪਣੀ ਇੱਜ਼ਤ ਗਵਾ ਲੈਂਦਾ ਹੈ, (ਇਸ ਤਰ੍ਹਾਂ, ਉਹ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।੮।

ਪ੍ਰ—ਗੁਰਦੇਵ ਜੀਉ! ਮੇਰੀ ਕਲਿਆਣ ਲਈ ਕੋਈ ਉਪਦੇਸ਼ ਬਖਸ਼ੋ, ਜਿਸ ਰਾਹੀਂ ਮੈਨੂੰ ਜੀਵਨ ਸਫਰ ਵਿਚ ਚਲਣ ਲਈ ਸਹਾਇਤਾ ਮਿਲ ਸਕੇ?

25. ਉ:—ਹੇ ਜੀਵ! ਸੁਣ, ਤੂੰ ਸਾਰੀ ਉਮਰ ਕੂੜ (ਰੂਪ) ਕੱਲਰ ਹੀ (ਵਿਹਾਝਦਾ ਆ ਰਿਹਾ ਹੈਂ ਇਹ ਤੈਂ ਕਦੇ ਸੋਚਿਆ ਹੀ ਨਹੀਂ ਕਿ) ਇਹ ਸਰੀਰ ਭੀ ਆਖਰ ਸੁਆਹ ਦੀ ਢੇਰੀ ਹੋ ਜਾਣ ਵਾਲਾ ਹੈ ਦਸ ਤੇਰੇ ਪੱਲੇ ਕੀ ਪਿਆ?

26. ਹੇ ਭੋਲਿਆ! ਪ੍ਰਮੇਸ਼ਰ ਜੀ ਦੇ ਨਾਮ ਤੋਂ ਖੁੰਝ ਕੇ ਤੂੰ ਆਪਣੀ ਇੱਜ਼ਤ ਗਵਾ ਲੈਂਦਾ ਹੈਂ।

27. ਹੇ ਪਿਆਰੇ! ਯਾਦ ਰਖ ਕਿ, ਮਾਇਆ ਦੇ ਮੋਹ ਵਿਚ ਬੱਝੇ ਹੋਏ ਦੀ ਖਲਾਸੀ ਪ੍ਰਭੂ ਦੇ ਨਾਮ ਤੋਂ ਬਿਨਾ ਕਦੇ ਭੀ ਨਹੀਂ ਹੋ ਸਕੇਗੀ, (ਹੇ ਭਾਈ! ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਜਿਵੇਂ) ਕਾਲ ਜਮਦੂਤ ਨੇ ਤੈਨੂੰ (ਖਾਸ ਤੌਰ ਤੇ) ਪਛਾਣਿਆ ਹੋਇਆ ਹੈ ਕਿ ਇਹ ਮੇਰਾ ਹੀ ਸ਼ਿਕਾਰ ਹੈ।੯।

28. ਹੇ ਭੋਲਿਆ! ਯਾਦ ਰਖ ਕਿ ਕੂੜ ਕੱਲਰ ਦੇ ਵਪਾਰੀ ਨੂੰ ਜਮਾਂ ਦੇ ਦਰ ਤੇ ਬੱਝੇ ਹੋਏ ਨੂੰ ਸਜ਼ਾਵਾਂ ਮਿਲਦੀਆਂ ਹਨ।

29. ਉਸ (ਵਿਚਾਰੇ) ਮੰਦ ਕਰਮੀ ਦਾ ਭੈੜਾ ਹਾਲ ਹੁੰਦਾ ਹੈ।

30. ਹੇ ਪਿਆਰੇ! ਉਹ ਵਿਲਕਦਾ ਹੈ, ਤਰਲੇ ਲੈਂਦਾ ਹੈ, (ਪਰ ਮੋਹ ਦੀ ਫਾਹੀ ਵਿਚੋਂ ਖਲਾਸੀ ਨਹੀਂ ਹੁੰਦੀ) ਉਸ ਦੀ ਦਸ਼ਾ ਭੀ ਇਸੇ ਤਰ੍ਹਾਂ ਹੁੰਦੀ ਹੈ ਜਿਵੇਂ ਮੱਛੀ ਕੁੰਡੀ ਵਿਚ ਫਸ ਜਾਂਦੀ ਹੈ।੧੦।

31. ਹੇ ਭਾਈ! ਉਸ ਮਾਇਆ ਵੇੜ੍ਹੇ ਜੀਵ ਦੀ ਉਸ ਦੀ ਆਪਣੀ ਇਕੱਲੀ ਜਿੰਦ ਉਸੇ ਫਾਹੀ ਵਿਚ ਫਸੀ ਹੁੰਦੀ ਹੈ।

32. ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਜੀਵ ਜਮਾਂ ਦੇ ਵੱਸ ਪਿਆ ਦੁੱਖੀ ਹੁੰਦਾ ਹੈ।

33. ਹੇ ਭਾਈਓ! ਉਹ ਮਾਇਆ ਵੇੜ੍ਹਿਆ ਜੀਵ ਪ੍ਰਭੂ ਦੇ ਨਾਮ ਤੋਂ ਵਾਂਜਿਆ ਰਹਿੰਦਾ ਹੈ ਤੇ ਹਰੀ ਨਾਮ ਤੋਂ ਬਿਨਾ ਖਲਾਸੀ ਹੋਣ ਦਾ ਕੋਈ ਵਸੀਲਾ ਨਹੀਂ ਸੁਝ ਸਕਦਾ ਨਿਤ (ਮੋਹ ਦੀ ਫਾਹੀ ਵਿਚ ਹੀ) ਖੁਆਰ ਹੁੰਦਾ ਹੈ।੧੧।

ਪ੍ਰ:—ਸ੍ਰੀ ਜੀਉ! ਇਸ ਵਿਛੜੇ ਹੋਏ ਜੀਵ ਦਾ ਉਸ ਪ੍ਰਭੂ ਜੀ ਨਾਲ ਮਿਲਾਪ ਦਸੋ, ਕਿਵੇਂ ਹੋ ਸਕਦਾ ਹੈ?

34. ਉ:—ਹੇ ਭਾਈ! ਤੂੰ ਇਹ ਨਿਸਚਾ ਕਰ ਲੈ ਕਿ ਸਤਿਗੁਰੂ ਤੋਂ ਬਿਨਾ ਜੀਵਨ ਰਾਹ ਦਸਣ ਵਾਲਾ ਹੋਰ ਕੋਈ ਭੀ ਮਦਦਗਾਰ ਨਹੀਂ ਬਣਦਾ।

35. ਹੇ ਪਿਆਰੇ! ਇਹ ਇਕ ਗੁਰੂ ਹੀ ਦਸਦਾ ਹੈ ਕਿ, ਲੋਕ ਪ੍ਰਲੋਕ ਵਿਚ ਪ੍ਰਮੇਸ਼ਰ ਹੀ ਜੀਵ ਦੀ ਰਾਖੀ ਕਰਨ ਵਾਲਾ ਹੈ।

36. ਕਿਉਂਕਿ, ਇਕ ਸਤਿਗੁਰੂ ਹੀ ਹੈ ਜੋ ਮੇਹਰ ਕਰ ਕੇ ਪ੍ਰਮੇਸ਼ਰ ਜੀ ਦਾ ਨਾਮ ਬਖਸਦਾ ਹੈ, ਇਸ ਤਰ੍ਹਾਂ (ਜੀਵ ਪ੍ਰਮਾਤਮਾਂ ਦੇ ਚਰਨਾਂ ਵਿਚ ਇਉਂ ਹੀ ਮਿਲ ਜਾਂਦਾ ਹੈ, ਜਿਵੇਂ, ਪਾਣੀ ਵਿਚ ਪਾਣੀ ਰਲ ਜਾਂਦਾ ਹੈ।੧੨।

37. ਹੇ ਪਿਆਰਿਆ! ਇਕ ਗੁਰੂ ਹੀ ਹੈ ਜੋ ਭੁੱਲੇ ਹੋਏ ਬੰਦੇ ਨੂੰ ਸਿਖਿਆ ਦੇ ਕੇ (ਸਹੀ ਜੀਵਨ ਰਾਹ ਦੀ) ਸਮਝ ਬਖਸ਼ਦਾ ਹੈ।

38. ਕੁਰਾਹੇ ਜਾਂਦੇ ਨੂੰ (ਠੀਕ) ਰਾਹੇ ਪਾਂਦਾ ਹੈ।

39. ਇਸ ਲਈ, ਹੇ ਪਿਆਰਿਆ! ਤੂੰ ਦਿਨੇ ਰਾਤ ਉਸ ਗੁਰੂ ਦੀ ਦਸੀ ਹੋਈ (ਭਗਤੀ ਦੀ) ਕਾਰ ਕਰ, (ਕਿਉਂਕਿ) ਗੁਰੂ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਜੋੜ ਕੇ ਪ੍ਰਭੂ ਨਾਲ ਮਿਤ੍ਰਤਾ ਬਣਾ ਦੇਂਦਾ ਹੈ।੧੩।

ਪ੍ਰ:—ਸ੍ਰੀ ਜੀਉ! ਕੀ, ਸੇਵਾ ਭਗਤੀ ਕਰਦੇ ਰਹਿਣ ਵਿਚ ਕੋਈ ਖਾਸ ਸੰਕੇਤ ਹੈ?

40. ਉ:—ਹੇ ਭਾਈ! ਗੁਰੂ ਸੇਵਾ ਦਾ ਅਭਿਮਾਨ ਨਹੀਂ ਕਰਨਾ ਚਾਹੀਦਾ, ਸੇਵਾ ਭਗਤੀ ਕਰਦਿਆਂ ਇਹੋ ਹੀ ਨਿਰਮਾਨਤਾ ਚਾਹੀਦੀ ਹੈ, ਹੇ ਸਾਈਆਂ ਜੀਉ! ਅਸੀਂ ਸੰਸਾਰੀ ਜੀਵ ਗੁਰੂ ਦੀ ਭਗਤੀ ਦੀ ਕੀ ਕਦਰ ਜਾਣ ਸਕਦੇ ਹਾਂ, (ਭਾਵ ਸਾਧਾਰਨ ਜੀ ਗੁਰੂ ਦੀ ਭਗਤੀ ਕੀ ਕਰ ਸਕਦੇ ਹਨ?)।

41. ਇਹ ਭਗਤੀ ਦੀ ਕਦਰ ਤਾਂ ਬ੍ਰਹਮਾਂ ਨੇ, ਇੰਦ੍ਰ ਨੇ, ਸ਼ਿਵ ਨੇ ਭੀ ਨਹੀਂ ਸਮਝੀ।

42. ਹੇ ਪਿਆਰੇ! ਗੁਰੂ ਅਲੱਖ (ਪ੍ਰਭੂ ਦਾ ਰੂਪ) ਹੈ, ਉਸ ਨੂੰ ਸਮਝਿਆ ਨਹੀਂ ਜਾ ਸਕਦਾ, (ਪਰ ਹਾਂ) ਗੁਰੂ ਜਿਸ ਉਤੇ ਮੇਹਰ ਕਰਦਾ ਹੈ, ਉਹੀ (ਗੁਰੂ ਦੀ) ਪਛਾਣ ਕਰ ਸਕਦਾ ਹੈ।੧੪।

ਪ੍ਰ:—ਸ੍ਰੀ ਜੀਉ! ਉਸ ਸਾਈਂ ਜੀ ਦੇ ਦਰਸ਼ਨ ਪ੍ਰਾਪਤੀ ਦਾ ਸਹੀ ਸਾਧਨ ਕੇਹੜਾ ਹੈ?

43. **ਉ**:—ਹੇ ਭਾਈਓ ! ਜਿਸ ਮਨੁੱਖ ਦੇ ਹਿਰਦੇ ਵਿਚ (ਗੁਰੂ ਦਾ) ਪ੍ਰੇਮ ਹੈ, ਉਸੇ ਨੂੰ ਹੀ (ਪ੍ਰਮੇਸ਼ਰ ਜੀ ਦਾ) ਦੀਦਾਰ ਪ੍ਰਾਪਤ ਹੁੰਦਾ ਹੈ।

44. ਅਤੇ ਹੇ ਭਾਈ ! ਜਿਸ ਦੀ ਪ੍ਰੀਤ ਗੁਰੂ ਦੀ ਬਾਣੀ ਨਾਲ ਬਣ ਗਈ ਹੈ, ਉਸ ਨੂੰ ਪ੍ਰਭੂ ਜੀ ਦੇ ਚਰਨਾਂ ਦੀ ਛੋਹ ਮਿਲ ਜਾਂਦੀ ਹੈ।

**ਪ੍ਰ**:—ਗੁਰਦੇਵ ਜੀਉ ! ਉਸ ਦੀ ਪਛਾਣ ਕੀ ਹੈ ?

45. **ਉ**:—ਹੇ ਪਿਆਰੇ ! ਉਸ ਦੀ ਇਹੋ ਹੀ ਪਛਾਣ ਹੈ ਕਿ, ਉਸ ਨੂੰ ਸਾਰੀ ਹੀ ਲੋਕਾਈ ਵਿਚ ਪ੍ਰਭੂ ਦੀ ਪਵਿਤ੍ਰ ਜੋਤ ਵਿਆਪਕ ਦਿਸਦੀ ਹੈ, ਗੁਰੂ ਦੀ ਸ਼ਰਨ ਪੈ ਕੇ ਉਸ ਨੂੰ ਆਪਣੇ ਹਿਰਦੇ ਵਿਚ ਦਿਨੇ ਰਾਤ (ਗਿਆਨ ਦਾ) ਦੀਵਾ ਜਗਦਾ ਦਿਸਦਾ ਹੈ।੧੫।

**ਪ੍ਰ**:—ਸ੍ਰੀ ਜੀਉ ! ਹਿਰਦੇ ਵਿਚ ਬਲੇ ਗਿਆਨ ਦੇ ਚਰਾਗ ਦੀ ਤਾਸੀਰ ਕੀ ਹੈ ?

46. **ਉ**:—ਹੇ ਪਿਆਰਿਓ ! ਗੁਰੂ ਦੀ ਰਾਹੀਂ ਮਿਲਿਆ ਪ੍ਰਮਾਤਮਾਂ ਦਾ ਗਿਆਨ ਇਕ ਐਸੀ (ਆਤਮਕ) ਖੁਰਾਕ ਹੈ, ਜੋ ਮਿੱਠੀ ਹੈ ਤੇ ਬਹੁਤ ਹੀ ਸੁਆਦਲੀ ਹੈ।

47. ਹੇ ਭਾਈ ! ਜਿਸ ਨੇ ਇਹ ਸੁਆਦ ਚਖਿਆ ਹੈ, (ਜਾਣੋ) ਉਸ ਨੇ ਪ੍ਰਮਾਤਮਾਂ ਦਾ ਦੀਦਾਰ ਕਰ ਲਿਆ ਹੈ।

**ਪ੍ਰ**:—ਗੁਰਦੇਵ ਜੀਉ ! ਦਰਸ਼ਨਾਂ ਦੀ ਦਾਤ ਪ੍ਰਾਪਤ ਕਰਨ ਵਾਲਿਆਂ ਨੂੰ ਅ ਖਰ ਫਲ ਕੀ ਪ੍ਰਾਪਤ ਹੁੰਦਾ ਹੈ ?

48. **ਉ**:—ਹੇ ਭਾਈ ! ਜੇਹੜੇ ਪ੍ਰੇਮੀ (ਗੁਰੂ ਦੀ ਰਾਹੀਂ ਪ੍ਰਮਾਤਮਾਂ ਦਾ) ਦਰਸ਼ਨ ਕਰ ਕੇ ਉਸ ਦੇ ਚਰਨਾਂ ਵਿਚ ਜੁੜਦੇ ਹਨ, ਉਨ੍ਹਾਂ ਦਾ ਮਨ (ਆਪਣੀਆਂ) ਕਾਮਨਾਂ ਨੂੰ ਮਾਰ ਕੇ (ਸਦਾ ਲਈ ਪ੍ਰਮੇਸ਼ਰ ਦੀ ਯਾਦ ਵਿਚ) ਲੀਨ ਹੋ ਜਾਂਦਾ ਹੈ।੧੬।

49. ਹੇ ਪਿਆਰੇ ! ਜੇਹੜੇ ਮਨੁੱਖ ਸਤਿਗੁਰੂ ਦੀ ਦਸੀ ਸੇਵਾ ਕਰਦੇ ਹਨ, ਉਹ ਹਰ ਥਾਂ (ਹੀ) ਆਦਰ ਪਾਉਂਦੇ ਹਨ।

50. ਉਹ ਹਰੇਕ ਸਰੀਰ ਦੇ ਅੰਦਰ ਪ੍ਰਮਾਤਮਾਂ ਨੂੰ ਵਸਦਾ ਪਛਾਣ ਲੈਂਦੇ ਹਨ।

**ਪ੍ਰ**:—ਸ੍ਰੀ ਜੀਉ ! ਉਸ ਨਿਰੰਕਾਰ ਤੋਂ ਆਪ ਜੀ ਦੀ ਕੀ ਮੰਗ ਹੈ ?

51. **ਉ**:—ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਮੇਰੀ ਤਾਂ ਇਕ ਇਹੋ ਹੀ ਅਰਦਾਸ ਹੈ ਕਿ, ਹੇ ਪ੍ਰਭੂ ! ਜਿਨ੍ਹਾਂ ਬੰਦਿਆਂ ਨੇ ਸਤਿਗੁਰੂ ਨੂੰ ਪ੍ਰਮੇਸ਼ਰ ਜੀ ਦਾ ਰੂਪ ਸਮਝ ਲਿਆ ਹੈ, ਉਨ੍ਹਾਂ ਹਰੀ ਦੇ ਜਨਾਂ ਦੀ ਸੰਗਤ ਮੈਨੂੰ ਭੀ ਮਿਲ ਜਾਏ, (ਕਿਉਂਕਿ) ਉਨ੍ਹਾਂ ਦੀ ਸੰਗਤ ਵਿਚ ਹੀ ਰਹਿ ਕੇ ਪ੍ਰਮਾਤਮਾਂ ਦੀ ਸਿਫਤ ਸਲਾਹ ਦੀ ਦਾਤ ਮਿਲਦੀ ਹੈ।੧੭।੫।੧੧।

**ਭਾਵਾਰਥ** :—ਹਰੀ ਆਪ ਹੀ ਗੁਰਦੇਵ ਹੋ ਕੇ ਸਭ ਦੀ ਅਗਵਾਈ ਕਰਦਾ ਹੈ (ਕਿਉਂਕਿ) ਉਹ ਆਪ ਹੀ ਸਭ ਦਾ ਕਰਤਾ ਹੈ (੧) ਮੁੱਢ ਤੋਂ ਹੀ ਸਭ ਦੇ ਅੰਦਰ ਹੋ ਕੇ ਜੀਵਲਦਾ, ਪਾਲਦਾ ਅਤੇ ਕਰਮ ਕਰਾਉਂਦਾ ਆਇਆ ਹੈ। (੨-੪) ਮਨੁੱਖ ਦੇ ਅੰਦਰ ਮਾੜੇ ਭਾਵ ਭੀ ਤੇ ਚੰਗੇ ਭਾਵ ਭੀ ਰਖੇ ਹਨ, ਜਿਹੜਾ ਗੁਰਮੁਖ ਹੁੰਦਾ ਹੈ ਉਹ ਸ਼ਬਦ ਦੁਆਰਾ ਨਿਰਨਾ ਕਰਕੇ ਬਚਿਆ ਰਹਿੰਦਾ ਹੈ ਤੇ ਸਾਕਤ ਖੋਟੀ ਬੁਧੀ ਦੇ ਕਾਰਨ ਮਾੜੇ ਭਾਵਾਂ ਅੰਦਰ ਮਾੜੇ ਭਾਵ ਭੂਤਨਿਆਂ ਵਾਂਗਰ ਸ਼ੋਰ ਮਚਾ ਰਖਦੇ ਹਨ, ਇਸ ਸ਼ੋਰ ਵਿਚ ਉਹ ਗੁਰ ਸ਼ਬਦ ਨਹੀਂ ਸੁਣ ਸਕਦੇ, ਇਸ ਲਈ ਉਹ ਭਟਕਦਾ ਰਹਿੰਦਾ ਹੈ (੮) ਕੂੜੇ ਕੰਮ ਕਰਦਾ ਹੈ ਜੋ ਕੱਲਰ ਸਮਾਨ ਨਿਕੰਮੇਂ ਹਨ, ਇਸ ਲਈ ਉਸਦਾ ਸਾਰਾ ਹੀ ਜੀਵਨ ਵਿਅਰਥ ਜਾਂਦਾ ਹੈ, ਜਿਸ ਵਿਚ ਨਾ ਇਥੇ ਇੱਜ਼ਤ ਅਤੇ ਨਾ ਅਗੇ ਮੁਕਤੀ ਮਿਲਦੀ ਹੈ. ਬਲਕਿ ਬਹੁਤ ਦੁੱਖ ਹੁੰਦਾ ਹੈ (੯-੧੧) ਸਤਿਗੁਰੂ ਦੇ ਦਿਤੇ ਨਾਮ ਦੁਆਰਾ ਹੀ ਜੀਵਨ ਸਫਲ ਹੋ ਕੇ ਹਰੀ ਦਾ ਮਿਲਾਪ ਹੁੰਦਾ ਹੈ (੧੨) ਗੁਰੂ ਹੀ ਸਿਧੇ ਰਸਤੇ ਪਾ ਸਕਦਾ ਹੈ, ਉਸੇ ਦੀ ਹੀ ਸੇਵਾ ਕਰਨੀ ਚਾਹੀਦੀ ਹੈ (੧੩) ਪਰ ਇਹ ਸੇਵਾ ਬੜੀ ਅਉਖੀ ਹੈ (੧੪) ਇਹ ਮਿਲਦੀ ਤਾਂ ਹੈ ਜੇ ਅੰਦਰ ਪ੍ਰੇਮ ਹੋਵੇ. ਗੁਰਬਾਣੀ ਨਾਲ ਪਿਆਰ ਹੋਵੇ, ਜਿਸ ਦੁਆਰੇ ਅੰਤਰ ਬਾਹਰ ਹਰੀ ਦੀ ਜੋਤ ਪਸਰੀ ਦਿਸਦੀ ਹੈ (੧੫) ਨਾਲ ਹੀ ਗਿਆਨ ਦਾ ਅਧਾਰ ਹੋਵੇ (੧੬) ਇਉਂ ਗੁਰੂ ਨੂੰ ਹਰੀ ਪ੍ਰਭੂ ਜਾਣ ਕੇ ਸੇਵਾ ਕਰਨ ਨਾਲ ਪੂਰਨ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ।੧੭।

**ਮਾਰੂ ਮਹਲਾ ੧ ॥**

1. **ਸਾਚੇ ਸਾਹਿਬ ਸਿਰਜਣਹਾਰੇ ॥**
2. **ਜਿਨਿ ਧਰ ਚਕ੍ਰ ਧਰੇ ਵੀਚਾਰੇ ॥**
3. **ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥੧॥**
4. **ਵੇਕੀ ਵੇਕੀ ਜੰਤ ਉਪਾਏ ॥**
5. **ਦੁਇ ਪੰਦੀ ਦੁਇ ਰਾਹ ਚਲਾਏ ॥**
6. **ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥**
7. **ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥**
8. **ਨਾਮੁ ਨ ਬੂਝਹਿ ਭਰਮਿ ਭੁਲਾਨਾ ॥**
9. **ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥**
10. **ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥**
11. **ਵਾਦੁ ਵਖਾਣਹਿ ਤਤੁ ਨ ਜਾਣਾ ॥**
12. **ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥**
13. **ਸਭ ਸਾਲਾਹੇ ਸੁਣਿ ਸੁਣਿ ਆਖੈ ॥**
14. **ਆਪੇ ਦਾਨਾ ਸਚੁ ਪਰਾਖੈ ॥**

15. ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ
ਗੁਰਮੁਖਿ ਸਬਦੁ ਸਲਾਹਾ ਹੇ ॥੫॥
16. ਸੁਣਿ ਸੁਣਿ ਆਖੈ ਕੇਤੀ ਬਾਣੀ ॥
17. ਸੁਣਿ ਕਹੀਐ ਕੋ ਅੰਤੁ ਨ ਜਾਣੀ ॥
18. ਜਾ ਕਉ ਅਲਖੁ ਲਖਾਏ ਆਪੇ
ਅਕਥ ਕਥਾ ਬੁਧਿ ਤਾਹਾ ਹੇ ॥੬॥
19. ਜਨਮੇ ਕਉ ਵਾਜਹਿ ਵਾਧਾਏ ॥
20. ਸੋਹਿਲੜੇ ਅਗਿਆਨੀ ਗਾਏ ॥
21. ਜੋ ਜਨਮੈ ਤਿਸੁ ਸਰਪਰ ਮਰਣਾ
ਕਿਰਤੁ ਪਇਆ ਸਿਰਿ ਸਾਹਾ ਹੇ ॥੭॥
22. ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥
23. ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥
24. ਦੁਖ ਸੁਖ ਹੀ ਤੇ ਭਏ ਨਿਰਾਲੇ
ਗੁਰਮੁਖਿ ਸੀਲੁ ਸਨਾਹਾ ਹੇ ॥੮॥
25. ਨੀਕੇ ਸਾਚੇ ਕੇ ਵਾਪਾਰੀ ॥
26. ਸਚੁ ਸਉਦਾ ਲੈ ਗੁਰ ਵੀਚਾਰੀ ॥
27. ਸਚਾ ਵਖਰੁ ਜਿਸੁ ਧਨੁ ਪਲੈ
ਸਬਦਿ ਸਚੈ ਓਮਾਹਾ ਹੇ ॥੯॥
28. ਕਾਚੀ ਸਉਦੀ ਤੋਟਾ ਆਵੈ ॥
29. ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥
30. ਪੂੰਜੀ ਸਾਬਤੁ ਰਾਸਿ ਸਲਾਮਤਿ
ਚੂਕਾ ਜਮ ਕਾ ਫਾਹਾ ਹੇ ॥੧੦॥
31. ਸਭੁ ਕੋ ਬੋਲੈ ਆਪਣ ਭਾਣੈ ॥
32. ਮਨਮੁਖੁ ਦੂਜੈ ਬੋਲਿ ਨ ਜਾਣੈ ॥
33. ਅੰਧੁਲੇ ਕੀ ਮਤਿ ਅੰਧਲੀ ਬੋਲੀ
ਆਇ ਗਇਆ ਦੁਖੁ ਤਾਹਾ ਹੇ ॥੧੧॥
34. ਦੁਖ ਮਹਿ ਜਨਮੈ ਦੁਖ ਮਹਿ ਮਰਣਾ ॥
35. ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥
36. ਦੂਖੀ ਉਪਜੈ ਦੂਖੀ ਬਿਨਸੈ
ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥੧੨॥
37. ਸਚੀ ਕਰਣੀ ਗੁਰ ਕੀ ਸਿਰਕਾਰਾ ॥
38. ਆਵਣੁ ਜਾਣੁ ਨਹੀ ਜਮ ਧਾਰਾ ॥
39. ਡਾਲ ਛੋਡਿ ਤਤੁ ਮੂਲੁ ਪਰਾਤਾ
ਮਨਿ ਸਾਚਾ ਓਮਾਹਾ ਹੇ ॥੧੩॥
40. ਹਰਿ ਕੇ ਲੋਗ ਨਹੀ ਜਮੁ ਮਾਰੈ ॥
41. ਨਾ ਦੁਖੁ ਦੇਖਹਿ ਪੰਥਿ ਕਰਾਰੈ ॥
42. ਰਾਮ ਨਾਮੁ ਘਟ ਅੰਤਰਿ ਪੂਜਾ
ਅਵਰੁ ਨ ਦੂਜਾ ਕਾਹਾ ਹੇ ॥੧੪॥
43. ਓੜੁ ਨ ਕਥਨੈ ਸਿਫਤਿ ਸਜਾਈ ॥
44. ਜਿਉ ਤੁਧੁ ਭਾਵਹਿ ਰਹਹਿ ਰਜਾਈ ॥
45. ਦਰਗਹ ਪੈਧੇ ਜਾਨਿ ਸੁਹੇਲੇ
ਹੁਕਮਿ ਸਚੇ ਪਾਤਿਸਾਹਾ ਹੇ ॥੧੫॥
46. ਕਿਆ ਕਹੀਐ ਗੁਣ ਕਥਹਿ ਘਨੇਰੇ ॥
47. ਅੰਤੁ ਨ ਪਾਵਹਿ ਵਡੇ ਵਡੇਰੇ ॥
48. ਨਾਨਕ ਸਾਚੁ ਮਿਲੈ ਪਤਿ ਰਾਖਹੁ
ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥

**ਪਦ ਅਰਥ** :—ਸਾਚੇ—ਹੇ ਸਦਾ ਥਿਰ ਰਹਿਣ ਵਾਲੇ। ਸਿਰਜਣਹਾਰੇ—ਹੇ ਸਿਰਜਣਹਾਰ । ਜਿਨਿ—ਜਿਸ ਤੈਂ ਨੇ । ਧਰ—ਧਰਤੀ। ਧਰੇ—ਟਿਕਾਏ ਹਨ । ਵੀਚਾਰੇ—ਵੀਚਾਰਿ, ਸੋਚ ਵਿਚਾਰਕੇ। ਕਰਿ ਕਰਿ—ਪੈਦਾ ਕਰ ਕਰ ਕੇ। ਵੇਖੈ—ਸੰਭਾਲ ਕਰਦਾ ਹੈ।੧।

ਵੇਕੀ ਵੇਕੀ—ਵਖ ਵਖ ਕਿਸਮ ਦੇ। ਪੰਦੀ—ਨਸੀਹਤ ਸਿਖਿਆ। ਪੰਦੀ—ਨਸੀਹਤ ਦੇਣ ਵਾਲਾ। ਦੋਇ—ਦੋ। ਦੁਇ ਪੰਦੀ—ਚੰਗੀ ਤੇ ਮੰਦੀ ਦੋ ਕਿਸਮ ਦੀ ਸਿਖਿਆ ਦੇਣ ਵਾਲੇ, ਗੁਰਮੁਖ ਤੇ ਮਨਮੁਖ। ਦੋਇ ਰਾਹ—ਜੀਵਨ ਦੇ ਦੋ ਰਸਤੇ (ਚੰਗਾ ਤੇ ਮੰਦਾ)। ਮੁਕਤਿ—(ਵਿਕਾਰਾਂ ਤੋਂ) ਖਲਾਸੀ। ਸਚੁ—ਸਦਾ ਥਿਰ ਰਹਿਣ ਵਾਲਾ। ਲਾਹਾ—ਲਾਭ।੨।

ਮਨਮੁਖ—ਆਪਣੇ ਮਨ ਦੇ ਪਿਛੇ ਤੁਰਨੇ ਵਾਲੇ। ਪਰੁ—ਪਰੰਤੂ। ਬਿਧਿ—(ਉਸ ਉਤੇ ਅਮਲ ਕਰਨ ਦੀ) ਜਾਚ। ਭਰਮਿ—ਮਾਇਆ ਦੀ ਭਟਕਣਾ ਵਿਚ। ਦੇਨਿ—ਦੇਂਦੇ ਹਨ। ਉਗਾਹੀ—ਗਵਾਹੀ। ਗਲਿ—ਗਲ ਵਿਚ।੩।

ਵਾਦੁ—ਚਰਚਾ, ਬਹਿਸ। ਤਤੁ—ਜਗਤ ਦਾ ਮੂਲ ਪ੍ਰਭੂ, ਅਸਲੀਅਤ। ਸੂਚੇ—ਪਵਿਤ੍ਰ ਜੀਵਨ ਵਾਲੇ। ਸਾਚੁ—ਸਦਾ ਥਿਰ ਪ੍ਰਭੂ ਦਾ ਨਾਮ (ਸਿਮਰ ਕੇ)। ਸਚ ਰਾਹਾ—ਸੱਚ ਦਾ ਰਸਤਾ, ਸਹੀ ਜੀਵਨ ਰਸਤਾ।੪।

ਸਭ—ਸਾਰੀ ਲੋਕਾਈ। ਦਾਨਾ—ਸਭ ਦੇ ਦਿਲ ਦੀ ਜਾਨਣ ਵਾਲਾ। ਪਰਾਖੈ—ਪਰਖੈ, ਪਰਖਦਾ ਹੈ।੫।

ਕੇਤੀ—ਬਹੁਤ ਲੋਕਾਈ। ਸੁਣਿ—ਸੁਣ ਕੇ । ਕੋ—ਕੋਈ ਜੀਵ। ਅਲਖੁ—ਅਦ੍ਰਿਸ਼ਟ ਪ੍ਰਮਾਤਮਾਂ। ਅਕਥ—ਜਿਸ ਦੇ ਗੁਣ ਬਿਆਨ ਨਾ ਕੀਤੇ ਜਾ ਸਕਣ। ਤਾਹਾ—ਉਸੇ ਦੀ।੬।

ਵਾਜਹਿ—ਵਜਦੇ ਹਨ (ਵਾਜੇ)। ਵਾਧਾਏ—ਵਧਾਈਆਂ। ਸੋਹਿਲੜੇ—ਖੁਸ਼ੀ ਦੇ ਗੀਤ। ਸਰਪਰ—ਜ਼ਰੂਰ। ਕਿਰਤੁ—ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ । ਸਾਹਾ—(ਮੌਤ ਦਾ) ਮਹੂਰਤ।੭।

ਪ੍ਰਭਿ—ਪ੍ਰਭੂ ਨੇ। ਦੁਖਾ ਸੁਖ—ਦੁਖ ਤੇ ਸੁਖ। ਨਿਰਾਲੇ—ਨਿਰਲੇਪ। ਸੀਲੁ—ਮਿੱਠਾ ਸੁਭਾਉ। ਸਨਾਹਾ—ਜ਼ਿਰਹ, ਬਕਤਰ, ਸੰਜੋਅ, ਜੰਗ ਵਿਚ ਸਰੀਰਕ ਬਚਾਉ ਵਾਸਤੇ ਪਹਿਨੇ ਜਾਣ ਵਾਲੇ ਲੋਹੇ ਦੀ ਜਾਲੀ ਦੇ ਕੱਪੜੇ।੮।

ਨੀਕੇ—ਚੰਗੇ। ਜਿਸੁ ਪਲੈ—ਜਿਸ ਦੇ ਪਾਸ ਹੈ।੯।

ਸਉਦੀ—ਸੌਦਿਆਂ ਵਿਚ। ਤੋਟਾ—ਘਾਟਾ। ਵਣਜੁ—

ਵਪਾਰ। ਚੂਕਾ—ਮੁੱਕ ਜਾਂਦਾ ਹੈ।੧੦।

ਸਭੁ ਕੋ—ਹਰੇਕ (ਮਨਮੁਖ) ਮਨੁੱਖ। ਮਨਮੁਖੁ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਦੂਜੈ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ ਵਿਚ। ਅੰਧਲੀ—ਅੰਨ੍ਹੀ। ਤਾਹਾ—ਉਸ ਨੂੰ।੧੧। ਦੁਖੀ—ਦੁਖਾਂ ਵਿਚ ਹੀ।੧੨।

ਸਿਰਕਾਰਾ—ਹਕੂਮਤ, ਅਗਵਾਈ। ਧਾਰਾ—ਰਸਤਾ। ਪਰਾਤਾ—ਪਛਾਣਿਆਂ। ਓਮਾਹਾ—ਉਤਸ਼ਾਹ।੧੩।

ਪੰਥਿ ਕਰਾਰੈ—ਕਰੜੇ ਰਸਤੇ ਵਿਚ(ਪੈਕੇ)। ਕਾਹਾ—ਬਖੇੜਾ।੧੪।

ਓੜੁ—ਖਾਤਮਾਂ, ਅਖੀਰਲਾ ਬੰਨਾ। ਸਜਾਈ—ਸੋਹਣੀ। ਰਜਾਈ—ਰਜਾ ਵਿਚ। ਪੈਧੇ—ਸਿਰੋਪਾ ਲੈਕੇ। ਜਾਨਿ—ਜਾਵਨਿ, ਜਾਂਦੇ ਹਨ।੧੫।

ਕਥਹਿ—ਕਥਦੇ ਹਨ। ਕਿਆ ਕਹੀਐ—ਕੁਝ ਕਿਹਾ ਨਹੀਂ ਜਾ ਸਕਦਾ।੧੬। **ਅਰਥ** :—

**ਪ੍ਰ**:—ਸ੍ਰੀ ਜੀਉ! ਉਸ ਪ੍ਰਮੇਸ਼ਰ ਦੀ ਸਿਫਤੋ ਸਲਾਹ ਕਰਦੇ ਰਹਿਣ ਦੀ ਕ੍ਰਿਪਾ ਕਰ ਕੇ ਜਾਚ ਬਖਸ਼ਸ਼ ਕਰੋ?

1. **ਉ**:—ਹੇ ਭਾਈ! ਉਸ ਦੇ ਸਨਮੁਖ ਹੋ ਇਉਂ ਹੀ ਅਰਦਾਸ ਕਰਦੇ ਰਹੋ ਕਿ, ਹੇ ਸਦਾ ਕਾਇਮ ਰਹਿਣ ਵਾਲੇ ਮਾਲਕ, ਹੇ ਜਗਤ ਦੇ ਰਚਨਹਾਰ।
2. ਹੇ ਪ੍ਰਭੂ! ਜਿਸ ਆਪ ਜੀ ਨੇ (ਇਸ) ਧਰਤੀ ਦੇ ਚੱਕਰ ਬਣਾਏ ਹਨ, ਭਾਵ ਜਿਸ ਆਪ ਨੇ ਧਰਤੀ ਦਾ ਚੱਕ੍ਰ (ਗੋਲਾਕਾਰ ਧਰਤੀ ਨੂੰ) ਬੜੀ ਸਿਆਣਪ ਨਾਲ ਚੁਕਿਆ ਹੋਇਆ ਹੈ।
3. ਹੇ ਭਾਈਓ! ਉਹ ਕਰਤਾਰ ਅਪ ਹੀ ਜਗਤ ਨੂੰ ਰਚ ਰਚ ਕੇ ਸੰਭਾਲ ਕਰਦਾ ਹੈ, ਉਹ ਸਦਾ ਕਾਇਮ ਰਹਿਣ ਵਾਲਾ ਹੈ, (ਜਗਤ ਦਾ ਇਤਨਾ ਖਿਲਾਰਾ ਹੁੰਦਿਆਂ ਭੀ) ਉਹ ਬੇ-ਫਿਕਰ ਹੈ।੧।
4. ਹੇ ਭਾਈ! ਉਸ ਪ੍ਰਮਾਤਮਾਂ ਨੇ ਰੰਗਾਂ ਰੰਗਾਂ ਦੇ ਜੀਵ ਪੈਦਾ ਕਰ ਦਿਤੇ ਹਨ।
5. ਕੋਈ ਗੁਰਮੁਖ ਬਣਾ ਦਿਤੇ ਹਨ ਕੋਈ ਮਨਮੁਖ ਬਣਾ ਦਿਤੇ ਹਨ, ਗੁਰਮੁਖਤਾ ਤੇ ਮਨਮੁਖਤਾ, ਇਹ ਦੋਵੇਂ ਰਸਤੇ ਤੋਰ ਦਿਤੇ ਹਨ।
6. ਹੇ ਪਿਆਰੇ! ਪੂਰੇ ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਮੰਦੇ ਰਸਤੇ ਵਲੋਂ) ਖਲਾਸੀ ਨਹੀਂ ਹੁੰਦੀ, (ਗੁਰੂ ਦੀ ਰਾਹੀਂ) ਸਦਾ ਥਿਰ ਨਾਮ ਜਪ ਕੇ ਹੀ (ਮਨੁੱਖਾ ਜੀਵਨ ਵਿਚ ਆਤਮਕ) ਲਾਭ ਖੱਟ ਸਕੀਦਾ ਹੈ।੨।

**ਪ੍ਰ**:—ਸ੍ਰੀ ਜੀਉ! ਜੋ ਲੋਕ ਧਾਰਮਕ ਪੁਸਤਕਾਂ ਪੜ੍ਹਦੇ ਹੋਏ ਭੀ ਵਢੀਆਂ ਲੈ ਲੈ ਕੇ ਝੂਠੀਆਂ ਉਗਾਹੀਆਂ ਦੇਂਦੇ ਹਨ, ਉਨ੍ਹਾਂ ਨੂੰ ਦਸੋ, ਅੰਤ ਕੀ ਫਲ ਮਿਲੇਗਾ?

7. **ਉ**:—ਹੇ ਭਾਈਓ! ਜੋ ਬੰਦੇ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਹਨ, ਉਹ ਧਾਰਮਕ ਪੁਸਤਕਾਂ ਤਾਂ ਪੜ੍ਹਦੇ ਹਨ, ਪਰ, ਉਹ (ਉਸ ਪੜ੍ਹੇ ਹੋਏ ਉਤੇ ਅਮਲ ਨਹੀਂ ਕਰਦੇ) (ਭਾਵ ਉਹ ਜੀਵਨ ਦੀ ਸਹੀ ਜੁਗਤੀ ਨਹੀਂ ਜਾਣਦੇ)।
8. ਹੇ ਭਾਈ! ਉਹ ਪ੍ਰਮੇਸ਼ਰ ਜੀ ਦੇ ਨਾਮ ਦੀ (ਕਦਰ) ਨਹੀਂ ਸਮਝਦੇ; (ਮਾਇਆ ਦੀ) ਭਟਕਣਾ ਵਿਚ (ਪੈ ਕੇ) ਕੁਰਾਹੇ ਪਏ ਰਹਿੰਦੇ ਹਨ।
9. ਉਹ ਰਿਸ਼ਵਤ ਲੈ ਕੇ (ਝੂਠੀਆਂ) ਗਵਾਹੀਆਂ ਦੇ ਦੇਂਦੇ ਹਨ, ਅਜਿਹੇ ਖੋਟੀ ਮਤਿ ਵਾਲਿਆਂ ਨੂੰ ਤਾਂ ਅੰਤ ਸਮੇਂ ਗਲ ਵਿਚ ਜਮਾਂ ਦਾ ਫਾਹਾ ਜ਼ਰੂਰ ਹੀ ਪਵੇਗਾ ਜਾਂ ਖੋਟੀ ਮਤਿ ਦੀ ਫਾਹੀ ਉਨ੍ਹਾਂ ਦੇ ਗਲ ਵਿਚ ਪਈ ਰਹਿੰਦੀ ਹੈ।੩।

**ਪ੍ਰ**:—ਗੁਰਦੇਵ ਜੀਉ! ਜੋ ਪੰਡਤ ਲੋਕ ਵੇਦ ਸ਼ਾਸਤ੍ਰ ਸਦਾ ਹੀ ਪੜ੍ਹਦੇ ਰਹਿੰਦੇ ਹਨ, ਕੀ ਉਹ ਜੀਵਨ ਦਾ ਸਹੀ ਮਾਰਗ ਲਭ ਲੈਂਦੇ ਹਨ?

10. **ਉ**:—ਹੇ ਭਾਈਓ! ਅਸੀਂ ਤਾਂ ਇਉਂ ਹੀ ਵੇਖਦੇ ਹਾਂ ਕਿ ਪੰਡਤ ਲੋਕ ਭੀ ਭਾਵੇਂ ਸਿੰਮ੍ਰਿਤੀਆਂ, ਸ਼ਾਸਤ੍ਰ, ਪੁਰਾਣ ਤਾਂ ਪੜ੍ਹਦੇ ਹਨ।
11. (ਪਰ, ਉਹ) ਚਰਚਾ ਹੀ ਕਰਦੇ ਹਨ, ਅਸਲੀਅਤ ਨੂੰ ਨਹੀਂ ਸਮਝਦੇ।
12. ਕਿਉਂਕਿ, ਹੇ ਭਾਈ! ਪੂਰੇ ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਅਸਲੀਅਤ ਲਭ ਹੀ ਨਹੀਂ ਸਕਦੀ, (ਪਰ ਹਾਂ) ਜੇਹੜੇ ਬੰਦੇ ਸਦਾ ਥਿਰ (ਨਾਮ ਨੂੰ ਸਿਮਰਦੇ ਹਨ) ਉਹ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ, ਉਹ ਸਹੀ ਜੀਵਨ ਦਾ ਰਸਤਾ ਫੜ ਲੈਂਦੇ ਹਨ।੪।

**ਪ੍ਰ**:—ਸ੍ਰੀ ਜੀਉ! ਜੋ ਲੋਕ ਜਬਾਨੀ ਜਬਾਨੀ ਰੱਬ ਦੀ ਸਿਫਤ ਉਚਾਰਣ ਕਰਦੇ ਸੁਣੀਦੇ ਹਨ, ਕੀ ਉਹ ਆਪਣੇ ਹਿਰਦੇ ਅੰਦਰ ਭੀ ਧਾਰਨ ਕਰਦੇ ਹਨ?

13. **ਉ**:—ਹੇ ਭਾਈਓ! (ਜਬਾਨੀ ਜਬਾਨੀ ਤਾਂ)ਸਾਰੀ ਲੁਕਾਈ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦੀ ਹੈ ਅਤੇ ਦੂਜਿਆਂ ਪਾਸੋਂ ਸੁਣ ਸੁਣ ਕੇ (ਪ੍ਰਭੂ ਦੀਆਂ ਵਡਿਆਈਆਂ) ਆਖਦੀ ਹੈ।
14. ਪਰ, ਹੇ ਭਾਈ! ਸਦਾ ਥਿਰ ਰਹਿਣ ਵਾਲਾ ਪ੍ਰਭੂ ਹਰੇਕ ਦੇ ਦਿਲ ਦੀ ਜਾਨਣ ਵਾਲਾ ਹੈ, (ਹਰੇਕ ਦੀ ਕੀਤੀ ਭਗਤੀ ਨੂੰ) ਉਹ ਆਪ ਹੀ ਪਰਖਦਾ ਹੈ।
15. ਹੇ ਭਾਈ! ਜਿਨ੍ਹਾਂ ਉਤੇ ਉਹ ਪ੍ਰਭੂ ਆਪਣੀ ਮੇਹਰ ਦੀ ਨਜ਼ਰ ਕਰਦਾ ਹੈ, ਉਹ ਗੁਰੂ ਦੀ ਸ਼ਰਨ ਪੈ ਕੇ ਸ਼ਬਦ ਨੂੰ (ਹਿਰਦੇ ਅੰਦਰ ਵਸਾਂਦੇ ਹਨ) ਭਾਵੇਂ (ਸਿਫਤ ਸਲਾਹ ਨੂੰ ਉਹੀ ਹਿਰਦੇ ਵਿਚ ਵਸਾਂਦੇ ਹਨ)।੫।
16. ਹੇ ਭਾਈਓ! ਅਸੀਂ ਤਾਂ ਵੇਖਦੇ ਹਾਂ ਕਿ, ਦੂਜਿਆਂ ਪਾਸੋਂ ਸੁਣ ਸੁਣ ਕੇ ਬੇਅੰਤ ਲੁਕਾਈ ਸਿਫਤ ਸਲਾਹ ਦੀ ਬਾਣੀ ਭੀ ਬੋਲਦੀ ਹੈ।
17. ਹੇ ਪਿਆਰੇ! ਸੁਣ ਸੁਣ ਕੇ ਪ੍ਰਭੂ ਦੇ ਗੁਣਾਂ ਦਾ ਕਥਨ

 

(ਤਾਂ) ਕਰ ਲਈਦਾ ਹੈ, ਪਰ ਕੋਈ ਜੀਵ ਉਸ ਦੇ ਗੁਣਾਂ ਦਾ ਅੰਤ ਨਹੀਂ ਜਾਣਦਾ।

18. ਪਰ, ਹੇ ਪਿਆਰੇ ! ਜਿਸ ਮਨੁੱਖ ਨੂੰ ਉਹ ਅਦ੍ਰਿਸ਼ਟ ਪ੍ਰਭ ਆਪਣਾ ਆਪਾ ਵਖਾਂਦਾ ਹੈ, ਉਸ ਨੂੰ ਉਹ ਬੁਧੀ ਪ੍ਰਾਪਤ ਹੋ ਜਾਂਦੀ ਹੈ, ਜਿਸ ਨਾਲ ਉਹ ਉਸ ਅਕੱਥ ਪ੍ਰਭੂ ਦੀਆਂ ਕਥਾ ਕਹਾਣੀਆਂ ਕਰਦਾ ਰਹਿੰਦਾ ਹੈ ।੬।

ਪ੍ਰ:—ਸ੍ਰੀ ਜੀਉ ! ਗੁਰਮਤਿ ਅਨੁਸਾਰ ਅਗਿਆਨੀ ਕਿਸ ਨੂੰ ਮੰਨਿਆਂ ਗਿਆ ਹੈ ?

19. ਉ:—ਹੇ ਭਾਈਓ ! ਵੇਖੋ, ਜਦੋਂ ਕੋਈ ਜੀਵ ਜੰਮਦਾ ਹੈ ਤਾਂ ਉਸ ਦੇ ਜੰਮਣ ਦੇ ਵਾਜੇ ਵਜਦੇ ਹਨ, ਵਧਾਈਆਂ ਮਿਲਦੀਆਂ ਹਨ,

20. ਗਿਆਨ ਤੋਂ ਸਖਣੇ ਜੀਵ ਖੁਸ਼ੀ ਦੇ ਗੀਤ ਗਾਉਂਦੇ ਹਨ ।

21. ਪਰ, ਹੇ ਭਾਈ ! ਜੇਹੜਾ ਜੀਵ ਜੰਮਦਾ ਹੈ ਉਸ ਨੇ ਮਰਨਾ ਭੀ ਜ਼ਰੂਰ ਹੈ, (ਕਿਉਂਕਿ) ਹਰੇਕ ਜੀਵ ਦੇ ਕੀਤੇ ਕਰਮਾਂ ਅਨੁਸਾਰ (ਮੌਤ ਦਾ) ਮਹੂਰਤ ਉਸ ਦੇ ਮੱਥੇ ਤੇ ਲਿਖਿਆ ਜਾਂਦਾ ਹੈ । (ਉਸ ਲੇਖ ਨੂੰ ਨਾ ਸਮਝ ਕੇ ਜੋ ਰੁਦਨ ਕਰਨ ਵਾਲਾ ਜੀਵ ਹੈ, ਉਹ ਗੁਰਮਤਿ ਅਨੁਸਾਰ ਅਗਿਆਨੀ ਮੰਨਿਆਂ ਗਿਆ ਹੈ) ।੭।

ਪ੍ਰ:—ਗੁਰਦੇਵ ਜੀਉ ! ਦੁਖ ਤੇ ਸੁਖ ਤਾਂ ਹਰ ਬੰਦੇ ਨੂੰ ਵਾਪਰਦੇ ਹਨ, ਪਰ, ਇਨ੍ਹਾਂ ਤੋਂ ਨਿਰਲੇਪ ਰਹਿ ਕੇ ਜੀਵਨ ਗੁਜਾਰਨ ਵਾਲਾ ਕੌਣ ਬੰਦਾ ਹੈ ?

22. ਉ:—ਹੇ ਪਿਆਰੇ ! ਵੇਖੋ, ਜਨਮ ਕੇ ਪ੍ਰਵਾਰ ਵਿਚ ਮਿਲਣਾ ਤੇ (ਮਰ ਕੇ ਪ੍ਰਵਾਰ ਤੋਂ) ਵਿਛੜਨਾ ਇਹ ਖੇਡ ਪ੍ਰਮਾਤਮਾਂ ਨੇ ਆਪ ਹੀ ਬਣਾ ਦਿਤੀ ਹੈ ।

23. ਹੇ ਪਿਆਰੇ ! ਉਸੇ ਪ੍ਰਭੂ ਨੇ ਜਗਤ ਪੈਦਾ ਕਰ ਕੇ ਦੁਖ ਤੇ ਸੁਖ ਭੀ ਦੇ ਰਖੇ ਹਨ ।

24. ਪਰ, ਹੇ ਭਾਈਓ ! ਇਸ ਖੇਡ ਵਿਚ ਜੋ ਬੰਦੇ ਗੁਰੂ ਦੀ ਸ਼ਰਨ ਪੈ ਕੇ ਮਿੱਠਾ ਸੁਭਾਉ ਧਾਰਨ ਕਰਨ ਰੂਪ ਸੰਜੋਅ ਪਹਿਣ ਲੈਂਦੇ ਹਨ, ਉਹ ਦੁਖ ਸੁਖ ਤੋਂ ਨਿਰਲੇਪ ਰਹਿ ਕੇ ਜੀਵਨ ਗੁਜ਼ਾਰਦੇ ਹਨ ।੮।

ਪ੍ਰ:—ਗੁਰਦੇਵ ਜੀਉ ! ਕਈ ਬੰਦੇ ਬਾਹਰੋਂ ਤਾਂ ਬੜੇ ਹੀ ਸੁਖੀ ਤੇ ਪ੍ਰਸੰਨ ਨਜ਼ਰ ਆਉਂਦੇ ਹਨ, ਪਰ, ਕੀ ਉਨ੍ਹਾਂ ਨੂੰ ਆਤਮਕ ਪ੍ਰਸੰਨਤਾ ਭੀ ਹਾਸਲ ਹੁੰਦੀ ਹੈ ?

25. ਉ:—ਹੇ ਭਾਈਓ ! ਅਸਲ ਵਿਚ ਤਾਂ ਉਸ ਸੱਚੇ ਸਾਈਂ ਜੀ ਦਾ ਨਾਮ ਵਿਹਾਝਣੇ ਵਾਲੇ ਹੀ ਚੰਗੇ ਜੀਵਨ ਵਾਲੇ ਬੰਦੇ ਹੋਇਆ ਕਰਦੇ ਹਨ ।

26. (ਕਿਉਂਕਿ) ਉਹ ਗੁਰੂ ਦੀ ਦਸੀ ਵਿਚਾਰ ਤੇ ਤੁਰ ਕੇ ਇਥੋਂ ਸਦਾ ਥਿਰ ਰਹਿਣ ਵਾਲਾ ਸੌਦਾ ਲੈਕੇ ਜਾਂਦੇ ਹਨ ।

27. ਸੋ, ਹੇ ਭਾਈ ! ਜਿਸ ਮਨੁੱਖ ਦੇ ਪੱਲੇ ਸੱਚਾ ਸੌਦਾ ਹੈ, ਸੱਚਾ ਧਨ ਹੈ, ਉਹ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ (ਸਦਾ ਹੀ) ਆਤਮਕ ਉਤਸ਼ਾਹ ਪ੍ਰਾਪਤ ਕਰਦੇ ਹਨ, ਭਾਵ ਉਨ੍ਹਾਂ ਨੂੰ ਹੀ ਸਚੇ ਸ਼ਬਦ ਦੁਆਰੇ ਅੰਦਰੋਂ ਬਾਹਰੋਂ ਉਤਸ਼ਾਹ ਬਣਿਆਂ ਰਹਿੰਦਾ ਹੈ ।੯।

ਪ੍ਰ:—ਗੁਰਦੇਵ ਜੀਉ ! ਮਾਇਕੀ ਅਤੇ ਆਤਮਕ ਵਣਜ ਕਰਨ ਵਾਲੇ ਵਿਚ ਫਰਕ ਕੀ ਹੋਇਆ ਕਰਦਾ ਹੈ ?

28. ਉ:—ਹੇ ਭਾਈਓ ! ਜੇਹੜਾ ਮਨੁੱਖ ਨਿਰਾ ਮਾਇਆ ਦਾ ਹੀ ਹੋਛਾ ਵਣਜ ਕਰਦਾ ਹੈ, ਉਸ ਨੂੰ ਆਤਮਕ ਜੀਵਨ ਵਿਚ ਸਦਾ ਹੀ ਘਾਟਾ ਪੈਂਦਾ ਹੈ ।

29. ਪਰ, ਜੋ ਗੁਰੂ ਦੇ ਸਨਮੁਖ ਰਹਿ ਕੇ (ਆਤਮਕ) ਵਪਾਰ ਕਰਦਾ ਹੈ, ਉਹੀ ਬੰਦਾ ਪ੍ਰਭੂ ਨੂੰ ਪਸੰਦ ਆਉਂਦਾ ਹੈ ।

30. ਹੇ ਪਿਆਰੇ ! ਉਸੇ ਬੰਦੇ ਦਾ ਸਰਮਾਇਆ, ਉਸ ਦੀ ਰਾਸਿ ਪੂੰਜੀ ਅਮਨ ਅਮਾਨ ਰਹਿੰਦੀ ਹੈ ਅਤੇ ਉਸ ਦੇ ਗਲੋਂ ਆਤਮਕ ਮੌਤ ਦੀ ਫਾਹੀ ਕੱਟੀ ਜਾਂਦੀ ਹੈ ।੧੦।

ਪ੍ਰ:—ਗੁਰਦੇਵ ਜੀਉ ! ਉਹ ਕੇਹੜਾ ਬੰਦਾ ਹੈ ਜੋ ਕਿ ਜੰਮਣ ਮਰਨ ਦੇ ਚੱਕ੍ਰ ਵਿਚ ਸਦਾ ਹੀ ਪਿਆ ਰਹਿੰਦਾ ਹੈ ?

31. ਉ:—ਹੇ ਪਿਆਰੇ ! ਅਸੀਂ ਤਾਂ ਵੇਖਦੇ ਹਾਂ ਕਿ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਹਰੇਕ ਮਨੁੱਖ ਪ੍ਰਭੂ ਤੋਂ ਬਿਨਾ ਹੋਰ ਹੋਰ ਆਸਰੇ ਦੀ ਝਾਕ ਵਿਚ ਹੀ (ਸਾਰੇ ਬਚਨ) ਆਪਣੇ ਸੁਆਰਥ ਦੇ ਸੁਭਾਵ ਵਿਚ ਹੀ ਬੋਲਦਾ ਹੈ ।

32. ਉਹ ਪ੍ਰਮਾਤਮਾਂ ਦੀ ਸਿਫਤ ਸਲਾਹ ਦੇ ਬੋਲ ਬੋਲਣਾ ਨਹੀਂ ਜਾਣਦਾ ।

33. ਹੇ ਭਾਈ ! ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਮਨੁੱਖ ਦੀ ਅਕਲ ਅੰਨ੍ਹੀ ਤੇ ਬੋਲੀ ਹੋ ਜਾਂਦੀ ਹੈ, (ਕਿਉਂਕਿ) ਉਸ ਨੂੰ ਨਾ ਕਿਤੇ ਪ੍ਰਮੇਸ਼ਰ ਦਿਸਦਾ ਹੈ, ਨਾ ਹੀ ਉਸ ਦੀ ਉਹ ਸਿਫਤ ਸਲਾਹ ਸੁਣਦਾ ਹੈ, ਇਸੇ ਲਈ ਉਸਨੂੰ ਜਨਮ ਮਰਣ ਦੇ ਗੇੜ ਦਾ ਦੁੱਖ ਹੀ ਵਾਪਰਦਾ ਹੈ ।੧੧।

ਪ੍ਰ:—ਸ੍ਰੀ ਜੀਉ ! ਮਨਮੁਖ ਬਾਰੇ ਆਪ ਜੀ ਕੀ ਅਨੁਭਵ ਕਰਦੇ ਹੋ ?

34. ਉ:—ਹੇ ਭਾਈਓ ! ਸਾਨੂੰ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ, ਮਨਮੁਖ ਦੁਖਾਂ ਵਿਚ ਗ੍ਰਸਿਆ ਜੰਮਦਾ ਹੈ, (ਸਾਰੀ ਉਮਰ ਦੁਖ ਸਹੇੜ ਸਹੇੜ ਕੇ) ਦੁਖਾਂ ਵਿਚ ਹੀ ਮਰਦਾ ਹੈ ।

35. ਪਰ, ਹੇ ਪਿਆਰੇ ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਇਹ ਜਨਮ ਜਨਮਾਤ੍ਰਾਂ ਦਾ ਲੰਮਾਂ ਦੁੱਖ ਮਿਟ ਨਹੀਂ ਸਕਦਾ ।

36. ਸੋ, ਇਸ ਲਈ, ਉਹ ਦੁੱਖਾਂ ਵਿਚ ਜੰਮਦਾ ਹੈ ਤੇ ਦੁਖਾਂ ਵਿਚ ਹੀ ਮਰਦਾ ਹੈ, (ਹੇ ਭਾਈ ! ਉਹ ਤਾਂ) ਸੁਚੱਜਾ ਜੀਵਨ ਨਾ ਹੀ ਲੈ ਕੇ ਇਥੇ ਆਇਆ ਹੈ ਅਤੇ ਨਾ ਹੀ ਇਥੋਂ ਲੈ ਕੇ ਜਾਂਦਾ ਹੈ (ਭਾਵ, ਇਥੇ ਖਾਲੀ ਆਇਆ ਹੈ ਖਾਲੀ ਚਲਾ ਜਾਂਦਾ ਹੈ) ।੧੨।

ਪ੍ਰ:—ਸ੍ਰੀ ਜੀਉ, ਜੰਮਣ ਮਰਣ ਦਾ ਗੇੜ ਕਿਵੇਂ ਮੁਕ ਸਕਦਾ ਹੈ?

37. **ਉ**:—ਹੇ ਭਾਈ ! ਅਸਲ ਵਿਚ ਤਾਂ ਗੁਰੂ ਦੀ ਅਗਵਾਈ ਵਿਚ ਤੁਰਨਾ ਹੀ ਜੀਵਨ ਦਾ ਸਹੀ ਰਸਤਾ ਹੈ ।

38. ਇਸ ਤਰ੍ਹਾਂ, ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ ਅਤੇ ਆਤਮਕ ਮੌਤ ਦਾ ਰਸਤਾ ਭੀ ਨਹੀਂ ਫੜੀਦਾ ।

**ਪ੍ਰ**:—ਕਿਉਂ ਜੀ ! ਉਹ ਕੇਹੜੀ ਕਾਰ ਹੈ ਜਿਸ ਦੇ ਕਰਦੇ ਰਹਿਣ ਨਾਲ ਮਨੁੱਖ ਦੇ ਮਨ ਵਿਚ ਸਦਾ ਹੀ ਉਤਸਾਹ ਬਣਿਆ ਰਹੇ ?

39. **ਉ**:—ਹੇ ਭਾਈ ! ਜੇਹੜਾ ਮਨੁਖ ਗੁਰੂ ਦੀ ਅਗਵਾਈ ਵਿਚ ਤੁਰਦਾ ਹੋਇਆ ਮਾਇਆ ਰੂਪ ਡਾਲਾਂ ਨੂੰ ਛਡ ਕੇ ਵਾਹਿਗੁਰੂ ਰੂਪ ਮੂਲ ਨੂੰ ਪਛਾਣਦਾ ਹੈ, ਉਸ ਦੇ ਮਨ ਵਿਚ ਸਦਾ ਥਿਰ ਰਹਿਣ ਵਾਲਾ ਉਤਸ਼ਾਹ ਪੈਦਾ ਹੋਇਆ ਰਹਿੰਦਾ ਹੈ ।੧੩।

40. ਹੇ ਭਾਈ ! ਜੇਹੜੇ ਬੰਦੇ ਪ੍ਰਮੇਸ਼ਰ ਦੇ ਸੇਵਕ ਬਣਦੇ ਹਨ, ਉਨ੍ਹਾਂ ਨੂੰ ਜਮ ਨਹੀਂ ਮਾਰ ਸਕਦਾ (ਆਤਮਕ ਮੌਤ ਨਹੀਂ ਮਾਰ ਸਕਦੀ) ।

41. ਉਹ ਕਰੜੇ ਰਸਤੇ ਅਤੇ (ਨਹੀਂ ਪੈਂਦੇ ਤੇ) ਦੁੱਖ ਨਹੀਂ ਵੇਖਦੇ ।

42. (ਕਿਉਂਕਿ) ਉਨ੍ਹਾਂ ਦੇ ਅੰਤਰ ਆਤਮੇਂ ਪ੍ਰਮੇਸ਼ਰ ਦਾ ਨਾਮ ਵਸਦਾ ਹੈ, ਉਹ ਹਿਰਦੇ ਵਿਚ ਪ੍ਰਭੂ ਦੀ ਭਗਤੀ ਕਰਦੇ ਹਨ, ਉਨ੍ਹਾਂ ਨੂੰ ਮਾਇਆ ਦਾ ਹੋਰ ਕੋਈ ਭੀ ਬਖੇੜਾ ਨਹੀਂ ਵਾਪਰਦਾ ।੧੪।

43. ਹੇ ਪ੍ਰਭੂ ਜੀ ! ਉਹ ਭਗਤ ਜਨ ਤੇਰੀਆਂ ਸੋਹਣੀਆਂ ਸਿਫਤਾਂ ਕਰਦੇ ਰਹਿੰਦੇ ਹਨ, ਉਨ੍ਹਾਂ ਦੇ ਇਸ ਉਦਮ ਦਾ (ਕਦੇ ਭੀ) ਖਾਤਮਾਂ ਨਹੀਂ ਹੁੰਦਾ ।

44. ਹੇ ਪ੍ਰਭੂ ! ਤੇਰੇ ਭਗਤ ਜਿਵੇਂ ਤੈਨੂੰ ਚੰਗੇ ਲਗਦੇ ਹਨ ਉਹ ਤੇਰੀ ਹੀ ਰਜ਼ਾ ਵਿਚ ਰਹਿੰਦੇ ਹਨ ।

45. ਹੇ ਸਦਾ ਥਿਰ ਰਹਿਣ ਵਾਲੇ ਪਾਤਸ਼ਾਹ ! ਤੇਰੇ ਹੁਕਮ ਅਨੁਸਾਰ ਉਹ ਤੇਰੀ ਹਜ਼ੂਰੀ ਵਿਚ ਇੱਜ਼ਤ ਨਾਲ ਸੌਖੇ ਪਹੁੰਚਦੇ ਹਨ ।੧੫।

46. ਹੇ ਪ੍ਰਭੂ ਜੀ ! ਅਨੇਕਾਂ ਹੀ ਜੀਵ ਤੇਰੇ ਗੁਣ ਕਥਨ ਕਰਦੇ ਹਨ, ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ ।

47. (ਦੁਨੀਆਂ ਵਿਚ) ਵਡੇ ਵਡੇ ਦੇਵਤੇ ਆਦਿਕ ਅਖਵਾਣ ਵਾਲੇ ਭੀ ਤੇਰੇ ਗੁਣਾਂ ਦਾ ਅੰਤ ਨਹੀਂ ਪਾ ਸਕਦੇ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪ੍ਰਭੂ ! ਤੂੰ ਪਾਤਸ਼ਾਹਾਂ ਦੇ ਸਿਰ ਤੇ ਭੀ ਪਾਤਸ਼ਾਹ ਹੈਂ (ਮੇਰੀ ਅਰਦਾਸ ਹੈ) ਕਿ ਮੈਨੂੰ ਤੇਰਾ ਸਦਾ ਥਿਰ ਰਹਿਣ ਵਾਲਾ ਨਾਮ ਮਿਲ ਜਾਏ ਅਤੇ ਮੇਰੀ ਲਾਜ ਰਖੋ ।੧੬।੬।੧੨।

**ਭਾਵਾਰਥ** :—ਉਹ ਹਰੀ ਆਪ ਹੀ ਸਭ ਕੁਝ ਕਰਨ ਵਾਲਾ ਹੈ (੧) ਉਹ ਆਪ ਹੀ ਵਖੋ ਵਖਰੇ ਤਰੀਕੇ ਬਣਾ ਕੇ ਉਨ੍ਹਾਂ ਉਤੇ ਲੋਕਾਂ ਨੂੰ ਚਲਾਉਂਦਾ ਹੈ (੨) ਕਈ ਮਨਮੁਖ ਹਨ ਜੋ ਨਾਮ ਨੂੰ ਨਹੀਂ ਬੁੱਝਦੇ ਮੰਦੇ ਪਾਸੇ ਪਏ ਹੋਏ ਹਨ (੩) ਉਹ ਧਾਰਮਕ ਪੁਸਤਕਾਂ ,ਪੜ੍ਹਦੇ ਹੋਏ ਭੀ ਅਸਲੀਅਤ ਨੂੰ ਨਹੀਂ ਬੁੱਝਦੇ, ਜੋ ਗੁਰੂ ਤੋਂ ਹੀ ਸਮਝੀ ਜਾ ਸਕਦੀ ਹੈ (੪) ਇਹ ਸੁਮੱਤ ਭੀ ਹਰੀ ਦੀ ਕ੍ਰਿਪਾ ਹੋਵੇ ਤਾਂ ਮਿਲਦੀ ਹੈ, ਉਹ ਕਿਵੇਂ ? ਗੁਰੂ ਦੇ ਸ਼ਬਦ ਦੀ ਪ੍ਰਾਪਤੀ ਨਾਲ (੫) ਹੋਰਨਾਂ ਬਾਣੀਆਂ ਤੋਂ ਇਹ ਸਮਝ ਨਹੀਂ ਮਿਲਦੀ (੬) ਗੁਰਬਾਣੀ ਇਉਂ ਸਮਝਾਂਦੀ ਹੈ ਕਿ ਮਨੁੱਖ ਜੰਮਣ ਦੀ ਬੜੀ ਖੁਸ਼ੀ ਕਰਦਾ ਹੈ, ਪਰ ਚੰਗਾ ਜਨਮ ਉਸੇ ਦਾ ਹੈ ਜਿਸਦੀ ਕਿਰਤ ਚੰਗੀ ਹੈ ਨਹੀਂ ਤਾਂ ਜੰਮਣਾ ਮੌਤ ਦੇ ਬਰਾਬਰ ਹੈ(੭)ਹਰੀ ਆਪਹੀ ਜਨਮ ਸੰਜੋਗ ਵਾਲਾ ਜਾਂ ਵਿਜੋਗ ਵਾਲਾ ਬਣਾਂਦਾ ਹੈ (੮) ਚੰਗੇ ਉਹ ਹਨ ਜੋ ਹਰੀ ਨਾਲ ਸੰਜੋਗ ਦੇ ਚਾਹਵਾਨ ਹਨ (੯) ਇਹ ਸੌਦਾ ਕਿਰਤ ਚੰਗਾ ਹੈ (੧੦) ਮਨਮੁਖ ਤਾਂ ਹਨੇਰਾ ਹੀ ਢੋਂਦੇ ਰਹਿੰਦੇ ਹਨ (੧੧) ਅਤੇ ਸਦਾ ਦੁਖ ਵਿਚ ਰਹਿੰਦੇ ਹਨ (੧੨) ਦੂਜੇ ਪਾਸੇ ਜੇਹੜੇ ਗੁਰੂ ਦੇ ਹੋ ਕੇ ਰਹਿੰਦੇ ਹਨ, ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਹੁੰਦਾ, ਕਿਉਂਕਿ, ਉਹ ਨਿਕੰਮੇਂ ਕੰਮ ਛਡ ਕੇ ਅਸਲੀ ਗੱਲ ਪਿਛੇ ਲਗਦੇ ਹਨ (੧੩) ਉਹ ਇਕੋ ਨਾਮ ਦੀ ਪੂਜਾ ਕਰਨ ਵਿਚ ਲਗੇ ਰਹਿੰਦੇ ਹਨ, ਇਸ ਲਈ, ਮੌਤ ਦਾ ਡਰ ਜਾਂ ਦੁਖ ਨਹੀਂ ਹੁੰਦਾ (੧੪) ਉਹ ਹਰੀ ਦੀਆਂ ਗੱਲਾਂ ਕਰਦੇ ਤੇ ਉਸ ਦੇ ਗੁਣ ਗਾਉਂਦੇ ਥੱਕਦੇ ਨਹੀਂ ਉਨ੍ਹਾਂ ਦੀ ਹਰੀ ਆਪ ਇੱਜਤ ਕਰਦਾ ਹੈ (੧੫) ਇਉਂ ਗੁਣ ਗਾਂਦਿਆਂ ਤੇ ਸੱਚ ਦੀ ਰਹਿਣੀ ਕਹਿੰਦਿਆਂ ਹਰੀ ਪੱਤ ਰਖਦਾ ਹੈ ।੧੬।

**ਮਾਰੂ ਮਹਲਾ ੧ ਦਖਣੀ ॥**

(ਦਖਣੀ ਕਿਸਮ ਦੀ ਮਾਰੂ ਰਾਗਣੀ)

1. **ਕਾਇਆ ਨਗਰੁ ਨਗਰ ਗੜ ਅੰਦਰਿ ॥**
2. **ਸਾਚਾ ਵਾਸਾ ਪੁਰਿ ਗਗਨੰਦਰਿ ॥**
3. **ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥**
4. **ਅੰਦਰਿ ਕੋਟ ਛਜੇ ਹਟਨਾਲੇ ॥**
5. **ਆਪੇ ਲੇਵੈ ਵਸਤੁ ਸਮਾਲੇ ॥**
6. **ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥੨॥**
7. **ਭੀਤਰਿ ਕੋਟ ਗੁਫਾ ਘਰ ਜਾਈ ॥**
8. **ਨਉ ਘਰ ਥਾਪੇ ਹੁਕਮਿ ਰਜਾਈ ॥**
9. **ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥**
10. **ਪਉਣ ਪਾਣੀ ਅਗਨੀ ਇਕ ਵਾਸਾ ॥**
11. **ਆਪੇ ਕੀਤੋ ਖੇਲੁ ਤਮਾਸਾ ॥**
12. **ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲ ਨਿਧਿ ਪਾਇਦਾ ॥੪॥**
13. **ਧਰਤਿ ਉਪਾਇ ਧਰੀ ਧਰਮਸਾਲਾ ॥**

14. ਉਤਪਤਿ ਪਰਲਉ ਆਪਿ ਨਿਰਾਲਾ ॥
15. ਪਵਣੈ ਖੇਲੁ ਕੀਆ ਸਭ ਥਾਈ
ਕਲਾ ਖਿੰਚਿ ਢਾਹਾਇਦਾ ॥੫॥
16. ਭਾਰ ਅਠਾਰਹ ਮਾਲਣਿ ਤੇਰੀ ॥
17. ਚਉਰੁ ਢੁਲੈ ਪਵਣੈ ਲੈ ਫੇਰੀ ॥
18. ਚੰਦੁ ਸੂਰਜੁ ਦੁਇ ਦੀਪਕ ਰਾਖੇ
ਸਸਿ ਘਰਿ ਸੂਰ ਸਮਾਇਦਾ ॥੬॥
19. ਪੰਖੀ ਪੰਚ ਉਡਰਿ ਨਹੀ ਧਾਵਹਿ ॥
20. ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥
21. ਗੁਰਮੁਖਿ ਸਹਜਿ ਰਵੈ ਗੁਣ ਗਾਵੈ
ਹਰਿ ਰਸੁ ਚੋਗ ਚੁਗਾਇਦਾ ॥੭॥
22. ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥
23. ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥
24. ਅਕਥੀ ਕਥਉ ਚਿਹਨੁ ਨਹੀ ਕੋਈ
ਪੂਰਿ ਰਹਿਆ ਮਨਿ ਭਾਇਦਾ ॥੮॥
25. ਪਸਰੀ ਕਿਰਣਿ ਜੋਤਿ ਉਜਿਆਲਾ ॥
26. ਕਰਿ ਕਰਿ ਦੇਖੈ ਆਪਿ ਦਇਆਲਾ ॥
27. ਅਨਹਦ ਰੁਣਝੁਣਕਾਰੁ ਸਦਾ ਧੁਨਿ
ਨਿਰਭਉ ਕੈ ਘਰਿ ਵਾਇਦਾ ॥੯॥
28. ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥
29. ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥
30. ਸਭ ਤੇਰੀ ਤੂ ਗੁਰਮੁਖਿ ਜਾਤਾ
ਦਰਿ ਸੋਹੈ ਗੁਣ ਗਾਇਦਾ ॥੧੦॥
31. ਆਦਿ ਨਿਰੰਜਨੁ ਨਿਰਮਲੁ ਸੋਈ ॥
32. ਅਵਰੁ ਨ ਜਾਣਾ ਦੂਜਾ ਕੋਈ ॥
33. ਏਕੰਕਾਰੁ ਵਸੈ ਮਨਿ ਭਾਵੈ
ਹਉਮੈ ਗਰਬੁ ਗਵਾਇਦਾ ॥੧੧॥
34. ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥
35. ਅਵਰੁ ਨ ਜਾਣਾ ਦੂਆ ਤੀਆ ॥
36. ਏਕੋ ਏਕੁ ਸੁ ਅਪਰ ਪਰੰਪਰੁ
ਪਰਖਿ ਖਜਾਨੈ ਪਾਇਦਾ ॥੧੨॥
37. ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥
38. ਕੋਇ ਨ ਜਾਣੈ ਤੇਰਾ ਚੀਰਾ ॥
39. ਜੇਤੀ ਹੈ ਤੇਤੀ ਤੁਧੁ ਜਾਚੈ
ਕਰਮਿ ਮਿਲੈ ਸੋ ਪਾਇਦਾ ॥੧੩॥
40. ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥
41. ਵੇਪਰਵਾਹ ਅਖੁਟ ਭੰਡਾਰੈ ॥
42. ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ
ਆਪੇ ਮੇਲਿ ਮਿਲਾਇਦਾ ॥੧੪॥
43. ਆਪੇ ਦੇਖਿ ਦਿਖਾਵੈ ਆਪੇ ॥
44. ਆਪੇ ਥਾਪਿ ਉਥਾਪੇ ਆਪੇ ॥
45. ਆਪੇ ਜੋੜਿ ਵਿਛੋੜੇ ਕਰਤਾ
ਆਪੇ ਮਾਰਿ ਜੀਵਾਇਦਾ ॥੧੫॥
46. ਜੇਤੀ ਹੈ ਤੇਤੀ ਤੁਧੁ ਅੰਦਰਿ ॥
47. ਦੇਖਹਿ ਆਪਿ ਬੈਸਿ ਬਿਜ ਮੰਦਰਿ ॥
48. ਨਾਨਕੁ ਸਾਚੁ ਕਹੈ ਬੇਨੰਤੀ
ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥

**ਪਦ ਅਰਥ** :—ਕਾਇਆ—ਸਰੀਰ। ਗੜ—ਗੜ੍ਹ, ਕਿਲੇ। ਸਾਚਾ—ਸਦਾ ਥਿਰ ਰਹਿਣ ਵਾਲਾ। ਪੁਰਿ—ਪੁਰ ਵਿਚ, ਸ਼ਹਿਰ ਵਿਚ। ਗਗਨੰਦਰਿ—ਗਗਨ ਅੰਦਰਿ, ਗਗਨ ਵਿਚ, ਅਕਾਸ਼ ਵਿਚ, ਚਿਤ ਅਕਾਸ਼ ਵਿਚ, ਦਿਮਾਗ ਵਿਚ। ਨਿਰਮਾਇਲੁ—ਨਿਰਮਲ, ਪਵਿਤ੍ਰ। ਆਪੁ—ਆਪਣੇ ਆਪ ਨੂੰ। ਉਪਾਇਦਾ—ਪ੍ਰਗਟ ਕਰਦਾ ਹੈ, ਟਿਕਾਂਦਾ ਹੈ।੧।

ਹਟਨਾਲੇ—ਬਾਜਾਰ, (ਜਿਥੇ ਨਾਲੋ ਨਾਲ ਹੱਟ ਹਨ)। ਛਜੇ—ਛਜੇ। ਲੇਵੈ—ਲੈਂਦਾ ਹੈ, ਖਰੀਦਦਾ ਹੈ। ਬਜਰ ਕਪਾਟ—ਕਰੜੇ ਦਰਵਾਜੇ। ਜੜਿ ਜਾਣੈ—ਬੰਦ ਕਰਨੇ ਜਾਣਦਾ ਹੈ।੨।

ਘਰ ਜਾਈ—ਘਰ ਦੀ ਥਾਂ। ਨਉ ਘਰ—ਨੌਂ ਗੋਲਕਾਂ, ਨੌਂ ਇੰਦ੍ਰੇ। ਦਸਵੈ—ਦਸਵੇਂ ਘਰ ਵਿਚ।੩।

ਇਕ ਵਾਸਾ—ਇਕਠੇ ਵਸਾਏ ਹਨ। ਜਲਿ—ਪਾਣੀ ਨਾਲ। ਨਿਵਰੈ—ਬੁੱਝ ਜਾਂਦੀ ਹੈ। ਜਲ ਨਿਧਿ—ਸਮੁੰਦਰ (ਵਿਚ)।੪।

ਧਰਮਸਾਲਾ—ਧਰਮ ਕਮਾਣ ਦੀ ਥਾਂ। ਉਤਪਤਿ—ਪੈਦਾਇਸ਼। ਪਰਲਉ—ਨਾਸ। ਪਵਣੈ—ਸੁਆਸਾਂ ਦਾ।੫।

ਭਾਰ ਅਠਾਰਹ—ਸਾਰੀ ਬਨਾਸਪਤੀ। ਢੁਲੈ—ਝੁਲਦਾ ਹੈ। ਪਵਣੈ—ਪਵਣ ਦਾ। ਸਸਿ—ਚੰਦ੍ਰਮਾਂ। ਸੂਰੁ—ਸੂਰਜ।੬।

ਪੰਖੀ ਪੰਚ—(ਗੁਰਮੁਖ ਬਿਰਖ ਦੇ) ਪੰਜ ਗਿਆਨ ਇੰਦ੍ਰੇ ਪੰਛੀ। ਉਡਰਿ—ਉਡ ਕੇ। ਰਵੈ—ਸਿਮਰਦਾ ਹੈ।੭।

ਝਿਲਮਿਲ—ਬੜੀ ਚਮਕ ਨਾਲ। ਝਿਲਕੈ—ਲਿਸ਼ਕਦਾ ਹੈ। ਗੈਣਾਰਾ—ਆਕਾਸ਼। ਅਕਥੀ—ਉਹ ਅਵਸਥਾ ਜਿਸ ਦਾ ਬਿਆਨ ਨਾ ਹ ਸਕੇ। ਕਥਉ—ਮੈਂ ਦਸਦਾ ਹਾਂ।੮।

ਰੁਣਝੁਣਕਾਰੁ—ਇਕ ਰਸ ਮਿੱਠੀ ਮਿੱਠੀ ਅਵਾਜ਼। ਵਾਇਦਾ—ਵਜਾਂਦਾ ਹੈ।੯।

ਅਨਹਦੁ—ਇਕ ਰਸ, ਲਗਾਤਾਰ। ਛਾਜੈ—ਛਾ ਰਿਹਾ ਹੈ, ਪਸਰ ਰਿਹਾ ਹੈ, ਵਿਆਪਕ ਹੈ।੧੦।

ਨਿਰੰਜਨੁ—(ਨਿਰ-ਅੰਜਨ) ਮਾਇਆ ਦੇ ਪ੍ਰਭਾਵ ਤੋਂ ਰਹਿਤ। ਏਕੰਕਾਰੁ—ਇਕ ਅਕਾਲ ਪੁਰਖ।੧੧।

ਸਤਿਗੁਰਿ—ਗੁਰੂ ਨੇ। ਅਪਰ—ਜਿਸ ਤੋਂ ਪਰੇ ਹੋਰ ਕੋਈ ਨਹੀਂ। ਪਰੰਪਰ—ਪਰੇ ਤੋਂ ਪਰੇ।੧੨।

ਗਹਿਰ—ਡੂੰਘਾ। ਗੰਭੀਰਾ—ਵਡੇ ਜਿਗਰੇ ਵਾਲਾ। ਚੀਰਾ—ਪੱਲਾ, ਪਾਟ, ਖਿਲਾਰਾ। ਜਾਚੈ—ਮੰਗਦੀ ਹੈ। ਕਰਮਿ—ਬਖਸ਼ਸ਼ ਦੀ ਰਾਹੀਂ।੧੩।

ਸਚੁ—ਸਦਾ ਥਿਰ ਰਹਿਣ ਵਾਲਾ। ਹਾਥਿ—ਹੱਥ ਵਿਚ। ਭੰਡਾਰੈ—ਖਜ਼ਾਨੇ ਵਿੱਚ।੧੪।

ਉਥਾਪੇ—ਨਾਸ ਕਰਦਾ ਹੈ, ਉਖੇੜਦਾ ਹੈ।੧੫।

ਤੇਤੀ—ਉਹ ਸਾਰੀ (ਲੁਕਾਈ)। ਬੈਸਿ—ਬੈਠ ਕੇ। ਬਿਜ ਮੰਦਰਿ—ਪੱਕੇ ਮੰਦਰ ਵਿਚ।੧੬।

**ਅਰਥ** :—

**ਪ੍ਰ**:—ਕਿਉਂ ਜੀ ! ਜਿਵੇਂ ਲੋਕ ਆਪਣੇ ਵਸਣ ਵਾਸਤੇ ਨਗਰ ਵਸਾਉਂਦੇ ਹਨ, ਸ਼ਹਿਰ ਵਸਾਂਦੇ ਹਨ ਤੇ ਰਾਖੀ ਲਈ ਕਿਲੇ ਬਣਾਂਦੇ ਹਨ, ਕੀ ਪ੍ਰਮਾਤਮਾਂ ਨੇ ਭੀ ਕੋਈ ਆਪਣੇ ਵਸਣੇ ਲਈ ਸ਼ਹਿਰ ਬਣਾਇਆ ਹੈ, ਜਿਥੇ ਕਿ ਉਹ ਹਮੇਸ਼ਾਂ ਸੁਤੰਤ੍ਰ ਹੋ ਕੇ ਵਸਦਾ ਹੋਵੇ ?

1. **ਉ**:—ਹੇ ਭਾਈਓ ! ਇਨ੍ਹਾਂ ਸ਼ਹਿਰਾਂ ਤੇ ਕਿਲ੍ਹਿਆਂ (ਦੀ ਗਿਣਤੀ) ਵਿਚ ਇਹ (ਮਨੁੱਖਾ) ਸਰੀਰ ਭੀ ਇਕ ਸ਼ਹਿਰ ਹੈ (ਇਹ ਸ਼ਹਿਰ ਪ੍ਰਮਾਤਮਾਂ ਨੇ ਆਪਣੇ ਵਸਣ ਲਈ ਵਸਾਇਆ ਹੈ)।

2. ਹੇ ਭਾਈ ! ਇਸ ਸ਼ਹਿਰ ਵਿਚ ਇਸ ਦੇ ਦਸਮ ਦੁਆਰ ਵਿਚ ਪ੍ਰਭੂ ਸਦਾ ਥਿਰ ਨਿਵਾਸ ਕਰਦਾ ਹੈ।

3. ਹੇ ਪਿਆਰੇ ! ਉਹ ਪ੍ਰਮਾਤਮਾਂ ਪਵਿੱਤ੍ਰ ਸਰੂਪ ਹੈ, ਉਸ ਦਾ ਟਿਕਾਣਾ ਸਦਾ ਕਾਇਮ ਰਹਿਣ ਵਾਲਾ ਹੈ।੧।

4-5. ਹੇ ਭਾਈਓ ! ਇਸ (ਸਰੀਰ) ਕਿਲੇ ਦੇ ਅੰਦਰ ਹੀ ਮਾਨੋ, ਗੋਲਕਾਂ ਰੂਪ ਛੱਜੇ ਹਨ ਅਤੇ ਇੰਦਰੇ ਹਟਾਂ ਦੇ ਬਜਾਰ ਹਨ ਜਿਨ੍ਹਾਂ ਵਿਚ ਪ੍ਰਭੂ ਆਪ ਹੀ ਸੌਦਾ ਖਰੀਦਦਾ ਹੈ ਤੇ ਸਾਂਭਦਾ ਹੈ।

6. ਹੇ ਭਾਈ ! ਇਸ ਵਿਚ ਮਾਇਆ ਮੋਹ ਦੇ ਕਰੜੇ ਕਵਾੜ ਭੀ ਅੰਦਰ ਜੜੇ ਪਏ ਹਨ, ਪ੍ਰਮਾਤਮਾਂ ਆਪ ਹੀ ਇਹ ਕਵਾੜ ਬੰਦ ਕਰਨੇ ਜਾਣਦਾ ਹੈ ਤੇ ਆਪ ਹੀ ਗੁਰੂ ਦੇ ਸ਼ਬਦ ਵਿਚ (ਜੀਵ ਨੂੰ ਜੋੜਕੇ ਕਵਾੜ) ਖੁਲ੍ਹਾ ਦੇਂਦਾ ਹੈ।੨।

7. ਹੇ ਭਾਈਓ ! ਇਸੇ ਸਰੀਰ ਰੂਪ ਕੋਟ ਵਿਚ ਦਸਮ ਦੁਆਰ ਇਕ ਗੁਫ਼ਾ ਹੈ,ਜਿਸ ਵਿਚ ਪ੍ਰਮੇਸ਼ਰ ਦੀ ਰਿਹੈਸ਼ ਦੀ ਥਾਂ ਹੈ।

8. ਹੇ ਪਿਆਰੇ ! ਰਜ਼ਾ ਦੇ ਮਾਲਕ ਪ੍ਰਭੂ ਨੇ ਆਪਣੇ ਹੁਕਮ ਵਿਚ ਹੀ (ਇਸ ਕਿਲੇ ਵਿਚ) ਨੌਂ ਗੋਲਕਾਂ ਰੂਪ ਘਰ ਬਣਾ ਦਿਤੇ ਹਨ (ਜੋ ਕਿ ਪ੍ਰਤੱਖ ਦਿਸਦੇ ਹਨ)।

9. ਦਸਵੇਂ ਘਰ ਵਿਚ (ਜੋ ਕਿ ਗੁਪਤ ਹੈ) ਸਰਵ ਵਿਆਪਕ ਲੇਖੇ ਤੋਂ ਰਹਿਤ ਤੇ ਬੇਅੰਤ ਪ੍ਰਭੂ ਆਪ ਵਸਦਾ ਹੈ, ਉਹ ਅਦ੍ਰਿਸ਼ਟ ਪ੍ਰਭੂ ਆਪ ਹੀ ਆਪਣੇ ਆਪ ਦਾ ਦਰਸ਼ਨ ਕਰਾਂਦਾ ਹੈ।੩।

10. (ਇਨ੍ਹਾਂ ਹੀ ਤੱਤਾਂ ਦੇ ਸਰੀਰ ਵਿਚ ਉਸ ਨੇ) ਹਵਾ, ਪਾਣੀ, ਅੱਗ ਆਦਿਕ ਤੱਤਾਂ ਨੂੰ ਇਕੱਠਾ ਵਸਾ ਦਿਤਾ ਹੈ।

11. ਇਹ ਜਗਤ ਰਚਨਾ ਦਾ ਖੇਲ ਤਮਾਸ਼ਾ ਉਸ ਨੇ ਆਪ ਹੀ ਰਚਿਆ ਹੋਇਆ ਹੈ।

12. ਹੇ ਭਾਈਓ ! ਹੋਰ ਅਸਚਰਜ ਵੇਖੋ ਕਿ, ਜੇਹੜੀ ਬਲਦੀ ਅੱਗ ਉਸ ਦੀ ਕ੍ਰਿਪਾ ਦੀ ਰਾਹੀਂ ਪਾਣੀ ਨਾਲ ਬੁੱਝ ਜਾਂਦੀ ਹੈ, ਉਹ ਅੱਗ (ਬੜਵਾ ਅਗਨੀ) ਉਸ ਨੇ ਸਮੁੰਦਰ ਵਿਚ ਟਿਕਾ ਰਖੀ ਹੈ।੪।

13. ਹੇ ਪਿਆਰੇ ! ਫਿਰ ਉਸ ਪ੍ਰਮਾਤਮਾਂ ਨੇ ਧਰਤੀ ਪੈਦਾ ਕਰਕੇ ਇਸ ਨੂੰ ਧਰਮ ਕਮਾਣ ਲਈ ਥਾਂ ਬਣਾ ਦਿਤਾ ਹੈ।

14. ਇਸ ਜਗਤ ਦੀ ਉਤਪਤੀ ਤੇ ਪਰਲੋ ਕਰਨ ਵਾਲਾ ਭੀ ਉਹ ਆਪ ਹੈ, ਪਰ, ਉਹ ਆਪ ਇਸ ਉਤਪਤੀ ਪਰਲੋ ਤੋਂ ਨਿਰਲੇਪ ਰਹਿੰਦਾ ਹੈ।

15. ਹਰ ਥਾਂ (ਭਾਵ, ਸਭ ਜੀਵਾਂ ਵਿਚ) ਉਸ ਨੇ ਸੁਆਸਾਂ ਦੀ ਖੇਡ ਰਚੀ ਹੋਈ ਹੈ, (ਭਾਵ ਸੁਆਸਾਂ ਦੇ ਆਸਰੇ ਜੀਵ ਜੀਊਂਦੇ ਰਖੇ ਹੋਏ ਹਨ) ਪਰ, ਉਹ ਆਪ ਹੀ (ਇਹ ਸੁਆਸਾਂ ਦੀ) ਤਾਕਤ ਖਿੱਚ ਕੇ, ਕੱਢ ਕੇ ਸਰੀਰਾਂ ਦੀ ਖੇਡ ਨੂੰ ਢਾਹ ਦੇਂਦਾ ਹੈ।੫।

16. ਹੇ ਸਾਈਆਂ ਜੀਉ ! ਇਹ ਸਾਰੀ ਸ੍ਰਿਸ਼ਟੀ ਦੀ ਬਨਾਸਪਤੀ (ਤੇਰੇ ਅਗੇ ਫੁੱਲ ਭੇਟਾ ਕਰਨ ਵਾਲੀ) ਤੇਰੀ ਮਾਲਣ ਹੈ।

17. ਅਤੇ ਜੇਹੜੀ ਹਵਾ ਫੇਰੀਆਂ ਲੈਂਦੀ ਹੈ, (ਭਾਵ ਹਰ ਪਾਸੇ ਚਲਦੀ ਹੈ, ਉਸ) ਹਵਾ ਦਾ (ਮਾਨੋਂ) ਚੌਰ ਤੇਰੇ ਉਤੇ ਝੁੱਲ ਰਿਹਾ ਹੈ।

18. ਹੇ ਸਾਈਆਂ ਜੀਉ ! ਤੂੰ ਆਪਣੇ ਇਸ ਜਗਤ ਮਹਿਲ ਵਿਚ ਆਪ ਹੀ ਚੰਦ ਅਤੇ ਸੂਰਜ (ਮਾਨੋਂ) ਦੋ ਦੀਵੇ ਜਗਾ ਰਖੇ ਹਨ, ਚੰਦ੍ਰਮਾਂ ਦੇ ਘਰ ਵਿਚ ਸੂਰਜ ਸਮਾਇਆ ਹੋਇਆ ਹੈ (ਭਾਵ, ਸੂਰਜ ਦੀਆਂ ਕਿਰਨਾਂ ਚੰਦਰਮਾਂ ਵਿਚ ਪੈ ਕੇ ਚੰਦ੍ਰਮਾਂ ਨੂੰ ਰੋਸ਼ਨੀ ਦੇ ਰਹੀਆਂ ਹਨ।੬।

**ਪ੍ਰ**—ਸ੍ਰੀ ਜੀਉ ! ਇਸ ਜੀਵ ਦੇ ਗਿਆਨ ਇੰਦ੍ਰੇ ਰੂਪ ਪੰਛੀ ਦਸੋ ਦਿਸ਼ਾ ਵਿਚ ਦੌੜਦੇ ਫਿਰਦੇ ਹਨ, ਇਨ੍ਹਾਂ ਦਾ ਟਿਕਾ ਕਿਵੇਂ ਹੋ ਸਕਦਾ ਹੈ ?

19. **ਉ**:—ਹੇ ਭਾਈਓ ! ਗੁਰੂ (ਮਾਨੋ) ਫਲ ਦੇਣ ਵਾਲਾ ਰੁੱਖ ਹੈ, (ਇਸ ਗੁਰੂ ਰੂਪ ਰੁੱਖ ਉਤੇ ਜੇਹੜੇ) ਗੁਰਮੁਖ ਆਤਮਕ ਜੀਵਨ ਦੇਣ ਵਾਲਾ ਨਾਮ ਫਲ ਪ੍ਰਾਪਤ ਕਰ ਲੈਂਦੇ ਹਨ, ਉਨ੍ਹਾਂ ਦੇ (ਗਿਆਨ ਇੰਦ੍ਰੇ) ਰੂਪ ਪੰਜੇ ਪੰਛੀ ਉਡ ਕੇ ਬਾਹਰ ਵਿਕਾਰਾਂ ਵਲ ਦੌੜਦੇ ਨਹੀਂ ਫਿਰਦੇ।

20. ਕਿਉਂਕਿ, ਉਹ ਗੁਰੂ ਰੂਪ ਗਿਆਨ ਫਲ ਦੇ ਸਹਿਤ ਬ੍ਰਿਛ ਪਾਸੋਂ ਨਾਮ ਰੂਪੀ ਫਲ ਪ੍ਰਾਪਤ ਕਰ ਲੈਂਦੇ ਹਨ।

21. ਹੇ ਭਾਈ ! ਗੁਰੂ ਦੇ ਸਨਮੁੱਖ ਰਹਿਣ ਵਾਲਾ ਜੀਵ ਰੂਪ ਪੰਛੀ ਆਤਮਕ ਅਡੋਲਤਾ ਵਿਚ ਰਹਿ ਕੇ ਨਾਮ ਸਿਮਰਦਾ ਹੈ ਤੇ ਪ੍ਰਭੂ ਦੇ ਗੁਣ ਗਾਂਦਾ ਹੈ, (ਹੇ ਪਿਆਰੇ) ਉਹ ਪ੍ਰਭੂ ਆਪ ਹੀ ਉਸ ਨੂੰ ਆਪਣਾ ਨਾਮ ਰਸ (ਰੂਪ) ਚੋਗ ਚੁਗਾਂਦਾ ਹੈ।੭।

**ਪ੍ਰ**:—ਸ੍ਰੀ ਜੀਉ ! ਜੋ ਗੁਰੂ ਪਾਸੋਂ ਨਾਮ ਪ੍ਰਾਪਤ ਕਰਨ ਵਾਲੇ

ਮਨੁੱਖ ਹਨ,ਉਨ੍ਹਾਂ ਨੂੰ ਅੰਤਰ ਆਤਮੇਂ ਪ੍ਰਾਪਤ ਕੀ ਹੁੰਦਾ ਹੈ ?

22. ਉ:—ਹੇ ਭਾਈ ! ਉਸ ਸਫਲ ਬ੍ਰਿਖ ਗੁਰੂ ਪਾਸੋਂ ਜੋ ਆਤਮਕ ਜੀਵਨ ਦੇਣ ਵਾਲਾ ਨਾਮ ਫਲ ਪ੍ਰਾਪਤ ਕਰਨ ਵਾਲੇ ਗੁਰਮੁਖ ਹਨ (ਉਨ੍ਹਾਂ) ਦੇ ਅੰਦਰ ਆਤਮਕ ਪ੍ਰਕਾਸ਼ ਪੈਂਦਾ ਹੁੰਦਾ ਹੈ ਜੋ ਐਸਾ ਝਿਲਮਿਲ ਝਿਲਮਿਲ ਕਰ ਕੇ ਚਮਕਾਰੇ ਮਾਰਦਾ ਹੈ, ਉਸ ਦੀ ਚਮਕ ਤਕ ਨਾ ਚੰਦ ਨਾ ਕੋਈ ਤਾਰਾ ।

23. ਨਾ ਹੀ ਸੂਰਜ ਦੀ ਕਿਰਣ ਅਤੇ ਨਾ ਹੀ ਅਕਾਸ਼ ਦੀ ਬਿਜਲੀ ਪਹੁੰਚ ਸਕਦੀ ਹੈ, (ਭਾਵ, ਉਸ ਦੀ ਬਰਾਬਰੀ ਨਹੀਂ ਕਰ ਸਕਦੀ) ।

ਪ੍ਰ:—ਸ੍ਰੀ ਜੀਉ ! ਉਸ ਬਾਰੇ ਕੁਝ ਆਪ ਹੀ ਬਿਆਨ ਕਰੋ ?

24. ਉ:—ਹੇ ਭਾਈਓ ! ਮੈਂ ਭਾਵੇਂ ਉਸ ਪ੍ਰਕਾਸ਼ ਦਾ ਬਿਆਨ ਤਾਂ ਕਰ ਰਿਹਾ ਹਾਂ, ਪਰ, ਅਸਲ ਵਿਚ ਉਹ ਪ੍ਰਕਾਸ਼ ਬਿਆਨ ਤੋਂ ਬਾਹਰ ਹੈ, (ਕਿਉਂਕਿ) ਉਸ ਦਾ ਕੋਈ ਨਿਸ਼ਾਨ ਨਹੀਂ ਦਿਤਾ ਜਾ ਸਕਦਾ। ਪਰ ਹਾਂ, ਜਿਸ ਮਨੁੱਖ ਅੰਦਰ ਉਹ ਪ੍ਰਕਾਸ਼ ਆਪਣਾ ਜਹੂਰ ਕਰਦਾ ਹੈ ਉਸ ਦੇ ਮਨ ਵਿਚ ਉਹ ਬੜਾ ਹੀ ਪਿਆਰਾ ਲਗਦਾ ਹੈ ।੮।

ਪ੍ਰ:—ਸ੍ਰੀ ਜੀਉ ! ਉਸ ਨੂੰ ਆਪਣੇ ਅੰਦਰ ਹੋਰ ਕੀ ਕੁਝ ਪ੍ਰਤੀਤ ਹੁੰਦਾ ਹੈ ?

25. ਉ:—ਹੇ ਪਿਆਰੇ ! ਜਿਸ ਗੁਰਮੁਖ ਦੇ ਅੰਦਰ 'ਸਫਲ ਬ੍ਰਿਖ' ਗੁਰੂ ਦੀ ਮੇਹਰ ਨਾਲ ਉਸ ਰੱਬੀ ਜੋਤ ਦੀ ਕ੍ਰਿਣ ਪ੍ਰਕਾਸ਼ਦੀ ਹੈ ਉਸ ਦੇ ਅੰਦਰ (ਆਤਮਕ) ਚਾਨਣ ਹੋ ਜਾਂਦਾ ਹੈ ।

26. ਪਰ, ਹੇ ਭਾਈਓ ! ਉਹ ਦਇਆ ਦਾ ਸੋਮਾਂ ਪ੍ਰਭੂ ਆਪ ਹੀ ਇਹ ਕੌਤਕ ਕਰ ਕਰ ਕੇ ਵੇਖਦਾ ਹੈ ।

ਪ੍ਰ:—ਸ੍ਰੀ ਜੀਉ ! ਕੀ ਕੋਈ ਐਸਾ ਭੀ ਅਸਚਰਜਤਾ ਭਰਿਆ ਕੌਤਕ ਹੈ, ਜੋ ਕਿ ਉਸ ਦੇ ਅੰਤਰ ਆਤਮੇਂ ਸਦਾ ਹੀ ਪ੍ਰਤੀਤ ਹੁੰਦਾ ਹੋਵੇ ?

27. ਉ,—ਹੇ ਭਾਈਓ ! ਉਸ ਗੁਰਮੁਖ ਦੇ ਅੰਦਰ (ਮਾਨੋਂ) ਇਕ ਰਸ ਮਿੱਠੀ ਮਿੱਠੀ ਸੁਰ ਵਾਲਾ ਸੰਗੀਤ ਚਲ ਪੈਂਦਾ ਹੈ, ਜਿਸ ਦੀ ਕਿ ਧੁਨਿ ਸਦਾ ਹੀ (ਉਸ ਦੇ ਅੰਦਰ ਜਾਰੀ ਰਹਿੰਦੀ ਹੈ)। (ਉਹ ਗੁਰਮੁਖ ਆਪਣੇ ਅੰਦਰ ਮਾਨੋ, ਐਸਾ ਸਾਜ਼) ਵਜਾਣ ਲਗ ਪੈਂਦਾ ਹੈ, (ਜਿਸ ਦੀ ਬਰਕਤ ਨਾਲ) ਉਹ ਨਿਡਰਤਾ ਦੇ ਆਤਮਕ ਟਿਕਾਣੇ ਵਿਚ ਟਿਕ ਜਾਂਦਾ ਹੈ) ।੯।

ਪ੍ਰ:—ਕਿਉਂ ਜੀ ! ਉਸ ਨੂੰ ਹੋਰ ਕੀ ਕੁਝ ਪ੍ਰਤੀਤ ਹੁੰਦਾ ਰਹਿੰਦਾ ਹੈ ?

28. ਉ:—ਹੇ ਪਿਆਰੇ ! ਉਸ ਗੁਰਮੁਖ ਦੇ ਹਿਰਦੇ ਵਿਚ ਇਕ ਰਸ ਸ਼ਿਫਤ ਸਲਾਹ ਦਾ ਵਾਜਾ ਵਜਦਾ ਰਹਿੰਦਾ ਹੈ, (ਉਸ ਦੇ ਅੰਦਰੋਂ) ਭਟਕਣਾ ਤੇ ਡਰ ਸਹਿਮ ਦੂਰ ਹੋ ਜਾਂਦਾ ਹੈ ।

29. ਹੇ ਭਾਈਓ ! ਫਿਰ ਉਸ ਨੂੰ (ਇਹ) ਪ੍ਰਤਖ ਦਿਸ ਪੈਂਦਾ ਹੈ ਕਿ, ਪ੍ਰਮੇਸ਼ਰ ਜੀ ਸਾਰੇ ਹੀ ਸੰਸਾਰ ਵਿਚ ਮੌਜੂਦ ਹੈ ਤੇ ਸਭ ਉਤੇ (ਆਪਣੀ ਰਖਿਆ ਦੀ) ਛਾਂ ਕਰ ਰਿਹਾ ਹੈ ।

30. ਹੇ ਪ੍ਰਭੂ ! ਇਹ ਸਾਰੀ ਰਚਨਾ ਤੇਰੀ ਹੈ (ਤੇ ਤੂੰ ਹੀ ਇਸ ਦੀ ਰਾਖੀ ਕਰਨ ਵਾਲਾ ਹੈਂ) (ਗੁਰੂ ਤੋਂ ਨਾਮ ਫਲ ਪ੍ਰਾਪਤ ਕਰਨ ਵਾਲਾ) ਗੁਰਮੁਖ ਇਹ ਗਲ ਸਮਝ ਲੈਂਦਾ ਹੈ, ਉਹ ਗੁਰਮੁਖ (ਤੇਰੇ ਹੀ) ਗੁਣ ਗਾਂਦਾ ਹੈ ਤੇ ਤੇਰੇ ਦਰ ਤੇ ਸੋਭਾ ਪਾਉਂਦਾ ਹੈ ।੧੦।

ਪ੍ਰ:—ਗੁਰਦੇਵ ਜੀਉ ! ਉਸ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਹੁੰਦੀ ਹੈ ?

31. ਹੇ ਭਾਈ ! ਉਸ ਗੁਰਮੁਖ ਨੇ ਮਨ ਕਰ ਕੇ ਇਹ ਜਾਣ ਲਿਆ ਹੁੰਦਾ ਹੈ ਕਿ, ਉਹ ਪਵਿਤ੍ਰ ਸਰੂਪ ਪ੍ਰਮਾਤਮਾਂ ਹੀ ਸਾਰੀ ਸ੍ਰਿਸ਼ਟੀ ਦਾ ਮੁੱਢ ਹੈ ਤੇ ਮਾਇਆ ਦੇ ਪ੍ਰਭਾਵ ਤੋਂ ਉਪਰ ਹੈ ।

32. ਉਸ ਵਰਗਾ ਹੋਰ ਦੂਜਾ ਕੋਈ ਨਹੀਂ ਹੈ ।

33. ਉਸ ਗੁਰਮੁਖ ਦੇ ਮਨ ਅੰਦਰ ਉਹੀ ਇਕ ਅਕਾਲ ਪੁਰਖ ਵਸਦਾ ਹੈ ਅਤੇ ਮਨ ਵਿਚ ਪਿਆਰਾ ਲਗਦਾ ਹੈ (ਇਸ ਦੀ ਬਰਕਤ ਨਾਲ ਉਹ ਆਪਣੇ ਅੰਦਰੋਂ) ਹਉਮੈਂ ਹੰਕਾਰ ਦੂਰ ਕਰ ਲੈਂਦਾ ਹੈ ।੧੧।

ਪ੍ਰ:—ਸ੍ਰੀ ਜੀਉ ! ਨਾਮ ਜਲ ਪੀਣ ਵਾਲੇ ਨੂੰ ਇਹ ਜਗਤ ਕਿਵੇਂ ਪ੍ਰਤੀਤ ਹੁੰਦਾ ਹੈ ?

34. ਉ:—ਹੇ ਭਾਈਓ ! ਜਿਸ ਗੁਰਮੁਖ ਨੂੰ ਸਤਿਗੁਰੂ ਨੇ ਨਾਮ ਅੰਮ੍ਰਿਤ ਦਿਤਾ ਤੇ ਉਸ ਨੇ ਲੈ ਕੇ ਪੀ ਲਿਆ ਹੈ ।

35. ਹੇ ਪਿਆਰੇ ! ਬਸ, ਫਿਰ ਉਸ ਨੂੰ ਜਗਤ ਵਿਚ ਕਿਤੇ ਭੀ ਪ੍ਰਮਾਤਮਾਂ ਤੋਂ ਬਿਨਾ ਹੋਰ ਕੋਈ ਦੂਜਾ ਤੀਜਾ ਨਹੀਂ ਦਿਸਦਾ, ਉਸ ਦੇ ਅੰਦਰ ਮੇਰ ਤੇਰ ਨਹੀਂ ਰਹਿ ਜਾਂਦੀ ।

36. ਹੇ ਭਾਈਓ ! ਉਸ ਗੁਰਮੁਖ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਹਰ ਥਾਂ ਇਕੋ ਇਕ ਅਪਰ ਅਪਾਰ ਪ੍ਰਮਾਤਮਾਂ ਆਪ ਹੀ ਹੈ, ਉਹ ਆਪ ਹੀ ਜੀਵਾਂ ਦੇ ਕਰਮਾਂ ਨੂੰ ਪਰਖ ਕੇ (ਤੇ ਪਸੰਦ ਕਰ ਕੇ ਉਨ੍ਹਾਂ ਨੂੰ) ਆਪਣੇ ਖਜ਼ਾਨੇ ਵਿਚ ਰਲਾ ਲੈਂਦਾ ਹੈ ।੧੨।

ਪ੍ਰ:—ਸ੍ਰੀ ਜੀਉ ! ਉਸ ਸਾਈਂ ਜੀ ਬਾਰੇ ਅੰਦਰ ਕੀ ਨਿਸਚਾ ਰਖਣਾ ਚਾਹੀਦਾ ਹੈ ?

37. ਉ:—ਹੇ ਭਾਈਓ ! ਉਸ ਬਾਰੇ ਤਾਂ ਇਉਂ ਹੀ ਅੰਦਰੋਂ ਨਿਸਚੇ ਭਰੀ ਅਵਾਜ਼ ਆਉਣੀ ਚਾਹੀਦੀ ਹੈ ਕਿ, ਹੇ ਡੂੰਘੇ ਤੇ ਵਡੇ ਜਿਗਰੇ ਵਾਲੇ (ਸਾਈਆਂ ਜੀਉ !) ਤੇਰੇ ਨਾਲ ਜਾਣ ਪਛਾਣ ਪਾਣੀ ਤੇ ਤੇਰੇ ਚਰਨਾਂ ਵਿਚ ਜੁੜਨਾ ਹੀ ਸਦਾ ਥਿਰ ਰਹਿਣ ਵਾਲਾ (ਉੱਦਮ) ਹੈ ।

38. ਹੇ ਪ੍ਰਭੂ ਜੀ ! ਤੂੰ ਇਕ ਐਸਾ ਬੇਅੰਤ ਸਮੁੰਦਰ ਹੈ ਕਿ ਤੇਰਾ ਖਿਲਾਰ ਕੋਈ ਸਮਝ ਨਹੀਂ ਸਕਦਾ ।

39. ਹੇ ਸਾਈਆਂ ਜੀਉ ! ਇਹ ਜਿਤਨੀ ਭੀ ਸ੍ਰਿਸ਼ਟੀ ਹੈ, ਇਹ ਸਾਰੀ ਦੀ ਸਾਰੀ ਤੈਥੋਂ ਹੀ (ਹਰੇਕ ਪਦਾਰਥ) ਮੰਗਦੀ ਹੈ, ਉਹੋ ਹੀ ਜੀਵ ਕੁਝ ਪ੍ਰਾਪਤ ਕਰਦਾ ਹੈ ਜਿਸ ਨੂੰ ਤੇਰੀ ਬਖਸ਼ਸ਼ ਨਾਲ ਕੁਝ ਮਿਲਦਾ ਹੈ।੧੩।

40-41. ਹੇ ਬੇ-ਪ੍ਰਵਾਹ ਪ੍ਰਭੂ ! ਲੋਕ ਆਪੋ ਆਪਣੀ ਸਮਝ ਅਨੁਸਾਰ ਧਾਰਮਿਕ ਮਿਥੇ ਹੋਏ ਕਰਮ ਕਰਦੇ ਹਨ, ਪਰ ਤੇਰੇ ਸਦਾ ਥਿਰ ਨਾਮ ਦਾ ਸਿਮਰਨ ਹੀ ਅਸਲ ਕਰਮ ਹੈ, ਅਸਲ ਧਰਮ ਹੈ ਤੇ ਇਹ ਨਾਮ ਤੇਰੇ ਕਦੇ ਨਾ ਮੁਕਣ ਵਾਲੇ ਖਜ਼ਾਨੇ ਵਿਚ ਮੌਜੂਦ ਹੈ।

42. ਹੇ ਪ੍ਰਭੂ ! ਤੂੰ ਸਦਾ ਦਇਆ ਦਾ ਕ੍ਰਿਪਾ ਦਾ ਘਰ ਹੈਂ ਸਭ ਦਾ ਮਾਲਕ (ਪ੍ਰਭੂ) ਹੈਂ ਤੂੰ ਆਪ ਹੀ ਆਪਣੇ ਖਜ਼ਾਨੇ ਵਿਚੋਂ ਇਹ ਦਾਤ ਦੇ ਕੇ ਆਪਣੀ ਸੰਗਤ ਵਿਚ ਮਿਲਾ ਲੈਂਦਾ ਹੈਂ।੧੪।

43. ਹੇ ਪ੍ਰਭੂ ! ਤੂੰ ਆਪ ਹੀ (ਜੀਵਾਂ ਦੀ) ਸੰਭਾਲ ਕਰ ਕੇ ਆਪ ਹੀ (ਜੀਵਾਂ ਨੂੰ) ਆਪਣਾ ਦਰਸ਼ਨ ਕਰਾਂਦਾ ਹੈਂ।

44. ਆਪ ਹੀ ਪੈਦਾ ਕਰਦਾ ਹੈਂ, ਆਪ ਹੀ ਨਾਸ ਕਰਦਾ ਹੈਂ।

45. ਹੇ ਭਾਈ ! ਉਹ ਕਰਤਾਰ ਆਪ ਹੀ ਆਪਣੇ ਚਰਨਾਂ ਵਿਚ ਜੋੜਦਾ ਹੈ, ਆਪ ਹੀ (ਚਰਨਾਂ ਤੋਂ) ਵਿਛੋੜਦਾ ਹੈ, ਆਪ ਹੀ (ਕਿਸੇ ਨੂੰ) ਆਤਮਕ ਮੌਤੇ ਮਾਰਦਾ ਹੈ ਤੇ ਆਪ ਹੀ ਆਤਮਕ ਜੀਵਨ ਦੇਂਦਾ ਹੈ।੧੫।

46. ਹੇ ਸਾਈਆਂ ਜੀਉ ! ਇਹ ਜਿਤਨੀ ਭੀ ਸ੍ਰਿਸ਼ਟੀ ਹੈ ਸਾਰੀ ਦੀ ਸਾਰੀ ਤੇਰੇ ਹੁਕਮ ਦੇ ਅੰਦਰ ਚਲ ਰਹੀ ਹੈ।

47. ਤੂੰ ਆਪਣੇ ਸਦਾ ਥਿਰ ਮਹਿਲ ਵਿਚ ਬੈਠ ਕੇ ਆਪ ਹੀ ਸਭ ਦੀ ਸੰਭਾਲ ਕਰਦਾ ਹੈਂ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਹਰੀ ! ਮੈਂ ਤੇਰਾ ਹੀ ਨਾਮ ਸਿਮਰਦਾ ਹਾਂ, (ਤੇਰੇ ਦੀਦਾਰ ਵਾਸਤੇ ਤੇਰੇ ਦਰ ਤੇ) ਬੇਨਤੀ ਕਰਦਾ ਹਾਂ, (ਕਿਉਂਕਿ) ਜਿਸ ਨੂੰ ਤੇਰਾ ਦੀਦਾਰ ਨਸੀਬ ਹੁੰਦਾ ਹੈ ਉਹ ਉਸ ਦੀਦਾਰ ਦੀ ਬਰਕਤ ਨਾਲ ਆਤਮਕ ਅਨੰਦ ਪ੍ਰਾਪਤ ਕਰਦਾ ਹੈ।੧੬।੧।੧੩।

**ਭਾਵਾਰਥ** :—ਮਨੁੱਖੀ ਸਰੀਰ ਦੇ ਅੰਦਰ ਹੀ ਰੱਬ ਵਸਦਾ ਹੈ (੧) ਮਨੁੱਖ ਦੇ ਅੰਦਰ ਮਾਦੀ ਬ੍ਰਿਤੀਆਂ ਨਾਲ ਨਾਲ ਇਕ ਆਤਮਕ ਬ੍ਰਿਤੀ ਭੀ ਹੈ ਜਿਸ ਰਾਹੀਂ ਹਰੀ ਅਨੁਭਵ ਹੁੰਦਾ ਹੈ (੨-੩) ਰੱਬ ਦੀ ਇਹ ਅੰਦਰਲੀ ਹੋਂਦ ਹੀ ਮਾਦੀ ਭਾਵਾਂ ਅਤੇ ਤ੍ਰਿਸ਼ਨਾਂ ਉਤੇ ਕਾਬੂ ਪਾਉਣ ਦੀ ਸਮਰਥਾ ਦਿੰਦੀ ਹੈ (੪) ਸਾਰਿਆਂ ਆਕਾਰਾਂ ਵਿਚ ਇਕ ਧਰਤੀ ਹੀ ਧਰਮ ਕਮਾਉਣ ਦੀ ਥਾਂ ਬਣਾਈ ਹੈ, ਉਸ ਵਿਚ ਭੀ ਹਰੀ ਆਪ ਹੀ ਨਿਰਾਲਮ ਹੋਕੇ ਕੰਮ ਕਰਦਾ ਹੈ (੫) ਸਾਰੀ ਰਚਨਾਂ ਅਤੇ ਚੰਦ ਸੂਰਜ ਵਿਚ ਉਸੇ ਦੀ ਜੋਤ ਵਰਤ ਰਹੀ ਹੈ (੬) ਉਹੀ ਜੋਤ ਮਨੁੱਖ ਦੇ ਅੰਦਰ ਹੋ ਕੇ ਮਾੜੀਆਂ ਵਾਸ਼ਨਾਂ ਤੋਂ ਬਚਾਈ ਰਖਦੀ ਹੈ (੭) ਇਹ ਜੋਤ ਚੰਦ ਸੂਰਜ ਵਾਂਗੂੰ ਕੋਈ ਮਾਦੀ ਚੀਜ਼ ਨਹੀਂ (੮) ਫਿਰ ਭੀ ਇਹ ਜੋਤ ਸਰਬ ਥਾਂ ਵਰਤਕੇ ਗਿਆਨ ਅਤੇ ਅਨੰਦ ਦੇ ਰੂਪ ਵਿਚ ਅਗਵਾਈ ਕਰ ਰਹੀ ਹੈ (੯) ਇਹੋ ਜੋਤ ਅੰਦਰ ਪ੍ਰਗਟ ਹੋਣ ਨਾਲ ਭਰਮ ਤੇ ਭਉ ਦੂਰ ਹੁੰਦੇ ਅਤੈ ਹਰ ਥਾਂ ਇਕੋ ਹਰੀ ਪਸਰਿਆ ਦਿਸਦਾ ਹੈ (੧੦-੧੨) ਉਸ ਦੇ ਪਸਾਰੇ ਦਾ ਕੋਈ ਅੰਤ ਨਹੀਂ (੧੩) ਮੇਹਰ ਹੋਵੇ ਤਾਂ ਹਰੀ ਆਪ ਮਿਲ ਪੈਂਦਾ ਹੈ (੧੪-੧੫) ਉਹ ਇਉਂ ਸਭ ਦੇ ਅੰਦਰ ਹੋ ਕੇ ਅਤੇ ਸਭ ਨੂੰ ਆਪਣੇ ਅੰਦਰ ਰਖ ਕੇ ਓਤ ਪੋਤ ਮਿਲਦਾ ਤੇ ਸੁਖ ਦਿੰਦਾ ਹੈ (੧੬)।

**ਮਾਰੂ ਮਹਲਾ ੧ ॥**

**1. ਦਰਸਨੁ ਪਾਵਾ ਜੇ ਤੁਧੁ ਭਾਵਾ ॥**
**2. ਭਾਇ ਭਗਤਿ ਸਾਚੇ ਗੁਣ ਗਾਵਾ ॥**
**3. ਤੁਧੁ ਭਾਣੇ ਤੂ ਭਾਵਹਿ ਕਰਤੇ**
**ਆਪੇ ਰਸਨ ਰਸਾਇਦਾ ॥੧॥**
**4. ਸੋਹਨਿ ਭਗਤ ਪ੍ਰਭੂ ਦਰਬਾਰੇ ॥**
**5. ਮੁਕਤੁ ਭਏ ਹਰਿ ਦਾਸ ਤੁਮਾਰੇ ॥**
**6. ਆਪੁ ਗਵਾਇ ਤੇਰੈ ਰੰਗਿ ਰਾਤੇ**
**ਅਨਦਿਨੁ ਨਾਮੁ ਧਿਆਇਦਾ ॥੨॥**
**7. ਈਸਰੁ ਬ੍ਰਹਮਾ ਦੇਵੀ ਦੇਵਾ ॥**
**8. ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥**
**9. ਜਤੀ ਸਤੀ ਕੇਤੇ ਬਨਵਾਸੀ**
**ਅੰਤੁ ਨ ਕੋਈ ਪਾਇਦਾ ॥੩॥**
**10. ਵਿਣੁ ਜਾਣਾਏ ਕੋਇ ਨ ਜਾਣੈ ॥**
**11. ਜੋ ਕਿਛੁ ਕਰੇ ਸੁ ਆਪਣ ਭਾਣੈ ॥**
**12. ਲਖ ਚਉਰਾਸੀਹ ਜੀਅ ਉਪਾਏ**
**ਭਾਣੈ ਸਾਹ ਲਵਾਇਦਾ ॥੪॥**
**13. ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥**
**14. ਮਨਮੁਖੁ ਆਪੁ ਗਣਾਏ ਰੋਵੈ ॥**
**15. ਨਾਵਹੁ ਭੁਲਾ ਠਉਰ ਨ ਪਾਏ**
**ਆਇ ਜਾਇ ਦੁਖੁ ਪਾਇਦਾ ॥੫॥**
**16. ਨਿਰਮਲ ਕਾਇਆ ਊਜਲ ਹੰਸਾ ॥**
**17. ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥**
**18. ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ**
**ਬਾਹੁੜਿ ਦੂਖੁ ਨ ਪਾਇਦਾ ॥੬॥**
**19. ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥**
**20. ਭੋਗਹੁ ਰੋਗ ਸੁ ਅੰਤਿ ਵਿਗੋਵੈ ॥**
**21. ਹਰਖਹੁ ਸੋਗੁ ਨ ਮਿਟਈ ਕਬਹੂ**
**ਵਿਣੁ ਭਾਣੇ ਭਰਮਾਇਦਾ ॥੭॥**
**22. ਗਿਆਨ ਵਿਹੂਣੀ ਭਵੈ ਸਬਾਈ ॥**
**23. ਸਾਚਾ ਰਵਿ ਰਹਿਆ ਲਿਵ ਲਾਈ ॥**

24. **ਨਿਰਭਉ ਸਬਦੁ ਗੁਰੂ ਸਚੁ ਜਾਤਾ**
**ਜੋਤੀ ਜੋਤਿ ਮਿਲਾਇਦਾ ॥੯॥**
25. **ਅਟਲੁ ਅਡੋਲੁ ਅਤੋਲੁ ਮੁਰਾਰੇ ॥**
26. **ਖਿਨ ਮਹਿ ਢਾਹਿ ਫੇਰਿ ਉਸਾਰੇ ॥**
27. **ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ**
**ਸਬਦਿ ਭੇਦਿ ਪਤੀਆਇਦਾ ॥੯॥**
28. **ਹਮ ਦਾਸਨ ਕੇ ਦਾਸ ਪਿਆਰੇ ॥**
29. **ਸਾਧਿਕ ਸਾਚ ਭਲੇ ਵੀਚਾਰੇ ॥**
30. **ਮੰਨੇ ਨਾਉ ਸੋਈ ਜਿਣਿ ਜਾਸੀ**
**ਆਪੇ ਸਾਚੁ ਦ੍ਰਿੜਾਇਦਾ ॥੧੦॥**
31. **ਪਲੈ ਸਾਚੁ ਸਚੇ ਸਚਿਆਰਾ ॥**
32. **ਸਾਚੇ ਭਾਵੈ ਸਬਦੁ ਪਿਆਰਾ ॥**
33. **ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ**
**ਸਾਚੇ ਹੀ ਪਤੀਆਇਦਾ ॥੧੧॥**
34. **ਵਡਾ ਵਡਾ ਆਖੈ ਸਭੁ ਕੋਈ ॥**
35. **ਗੁਰ ਬਿਨੁ ਸੋਝੀ ਕਿਨੈ ਨ ਹੋਈ ॥**
36. **ਸਾਚਿ ਮਿਲੈ ਸੋ ਸਾਚੇ ਭਾਏ**
**ਨਾ ਵੀਛੁੜਿ ਦੁਖੁ ਪਾਇਦਾ ॥੧੨॥**
37. **ਧੁਰਹੁ ਵਿਛੁੰਨੇ ਧਾਹੀ ਰੁੰਨੇ ॥**
38. **ਮਰਿ ਮਰਿ ਜਨਮਹਿ ਮੁਹਲਤਿ ਪੁੰਨੇ ॥**
39. **ਜਿਸੁ ਬਖਸੇ ਤਿਸੁ ਦੇ ਵਡਿਆਈ**
**ਮੇਲਿ ਨ ਪਛੋਤਾਇਦਾ ॥੧੩॥**
40. **ਆਪੇ ਕਰਤਾ ਆਪੇ ਭੁਗਤਾ ॥**
41. **ਆਪੇ ਤ੍ਰਿਪਤਾ ਆਪੇ ਮੁਕਤਾ ॥**
42. **ਆਪੇ ਮੁਕਤਿ ਦਾਨੁ ਮੁਕਤੀਸਰੁ**
**ਮਮਤਾ ਮੋਹੁ ਚੁਕਾਇਦਾ ॥੧੪॥**
43. **ਦਾਨਾ ਕੈ ਸਿਰਿ ਦਾਨੁ ਵੀਚਾਰਾ ॥**
44. **ਕਰਣ ਕਾਰਣ ਸਮਰਥੁ ਅਪਾਰਾ ॥**
45. **ਕਰਿ ਕਰਿ ਵੇਖੈ ਕੀਤਾ ਅਪਣਾ**
**ਕਰਣੀ ਕਾਰ ਕਰਾਇਦਾ ॥੧੫॥**
46. **ਸੇ ਗੁਣ ਗਾਵਹਿ ਸਾਚੇ ਭਾਵਹਿ ॥**
47. **ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥**
48. **ਨਾਨਕੁ ਸਾਚੁ ਕਹੈ ਬੇਨੰਤੀ**
**ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥**

**ਪਦ ਅਰਥ**:—ਪਾਵਾ—ਪਾਵਾਂ, ਮੈਂ ਪਾ ਸਕਾਂ। ਭਾਵਾ—ਭਾਵਾਂ, ਮੈਂ ਚੰਗਾ ਲਗਾਂ। ਭਾਇ—ਪ੍ਰੇਮ ਨਾਲ। ਭਾਣੇ—(ਜੇਹੜੇ) ਚੰਗੇ ਲਗੇ। ਭਾਵਹਿ—(ਉਨ੍ਹਾਂ ਨੂੰ) ਚੰਗਾ ਲਗਦਾ ਹੈਂ। ਕਰਤੇ—ਹੇ ਕਰਤਾਰ। ਰਸਨ—ਜੀਭ। ਰਸਾਇਦਾ—ਰਸੀਲੀ ਬਣਾਂਦਾ ਹੈਂ।੧।

ਮੁਕਤੁ—ਵਿਕਾਰਾਂ ਤੋਂ ਸੁਤੰਤ੍ਰ। ਹਰਿ—ਹੇ ਹਰੀ। ਆਪ—ਆਪਾ ਭਾਵ। ਗਵਾਇ—ਗਵਾ ਕੇ। ਅਨਦਿਨੁ—ਹਰ ਰੋਜ਼।੨।

ਈਸਰੁ—ਸ਼ਿਵ। ਤਪੇ—ਤਪ ਕਰਨ ਵਾਲੇ।੩।

ਭਾਣੈ—ਮਰਜ਼ੀ ਨਾਲ, ਰਜ਼ਾ ਵਿਚ। ਸਾਹ—ਸੁਆਸ। ਲਵਾਇਦਾ—ਲੈਣ ਦੇਂਦਾ ਹੈਂ।੪।

ਨਿਹਚਉ—ਜ਼ਰੂਰ। ਆਪੁ—ਆਪਣੇ ਆਪ ਨੂੰ। ਗਣਾਏ—ਵਡਾ ਜਤਾਂਦਾ ਹੈਂ। ਨਾਵਹੁ—ਨਾਮ ਤੋਂ।੫।

ਹੰਸ—ਜੀਵ। ਤਿਸੁ ਵਿਚਿ—ਉਸ (ਕਾਇਆਂ) ਵਿਚ। ਅੰਮ੍ਰਿਤੁ ਕਰਿ—ਨਾਮ ਅੰਮ੍ਰਿਤ ਦੀ ਬਰਕਤ ਨਾਲ। ਪੀਵੈ—ਪੀ ਲੈਂਦਾ ਹੈ, ਮੁਕਾ ਲੈਂਦਾ ਹੈ। ਬਾਹੁੜਿ—ਮੁੜ; ਫਿਰ।੬।

ਸਾਦਹੁ—ਸੁਆਦ ਤੋਂ।੭।

ਵਿਹੂਣੀ—ਸਖਣੀ। ਸਬਾਈ—ਸਾਰੀ ਲੁਕਾਈ। ਸਾਚਾ—ਸਦਾ ਥਿਰ ਰਹਿਣ ਵਾਲਾ ਪ੍ਰਭੂ। ਜਾਤਾ—ਪਛਾਣ ਲਿਆ।੮।

ਫੇਰਿ—ਮੁੜ, ਫਿਰ। ਮਿਤਿ—ਮਰਯਾਦਾ, ਮਾਪ, ਮਿਣਤੀ। ਭੇਦਿ—ਵਿੱਝਕੇ।੯।

ਸਾਧਿਕ—ਸਾਧਨਾ ਕਰਨ ਵਾਲੇ। ਜਿਣਿ—ਜਿਤ ਕੇ। ਸਾਚੁ—ਸਦਾ ਥਿਰ ਨਾਮ। ਦ੍ਰਿੜਾਇਦਾ—ਮਨ ਵਿਚ ਪੱਕਾ ਕਰਦਾ ਹੈ।੧੦।

ਸਚਿਆਰਾ—ਸੱਚ ਦੇ ਵਣਜਾਰੇ। ਸਾਚੈ—ਸਦਾ ਥਿਰ ਪ੍ਰਭੂ ਨੂੰ। ਤ੍ਰਿਭਵਣਿ—ਤਿੰਨ ਭਵਨਾਂ ਵਾਲੇ ਜਗਤ ਵਿਚ।੧੧।

ਕਿਨੈ—ਕਿਸੇ ਨੂੰ ਭੀ। ਸਚਿ—ਸਦਾ ਥਿਰ ਪ੍ਰਭੂ ਵਿਚ। ਵੀਛੁੜਿ—ਵਿਛੜ ਕੇ।੧੨।

ਧੁਰਹੁ—ਮੁੱਢ ਤੋਂ ਹੀ। ਧਾਹੀ—ਢਾਹਾਂ ਮਾਰਕੇ। ਮੁਹਲਤਿ—ਜ਼ਿੰਦਗੀ ਦਾ ਸਮਾਂ। ਪੁੰਨੇ—ਪੁਗ ਜਾਣ ਤੇ।੧੩।

ਭੁਗਤਾ—ਭੋਗਣ ਵਾਲਾ। ਤ੍ਰਿਪਤਾ—ਰੱਜਿਆ ਹੋਇਆ। ਮੁਕਤਾ—ਭੋਗਾਂ ਤੋਂ ਸੁਤੰਤ੍ਰ। ਮੁਕਤੀਸਰੁ—ਮੁਕਤੀ-ਈਸਰ, ਮੁਕਤੀ ਦਾ ਮਾਲਕ। ਚੁਕਾਇਦਾ—ਮੁਕਾ ਦੇਂਦਾ ਹੈਂ।੧੪।

ਦਾਨਾ ਕੈ ਸਿਰਿ—ਸਭ ਦਾਨਾਂ ਦੇ ਸਿਰ ਤੇ, ਸਭ ਬਖਸ਼ਸ਼ਾਂ ਤੋਂ ਵਧੀਆ। ਕਰਣ ਕਾਰਣ—ਜਗਤ ਦਾ ਰਚਨ ਵਾਲਾ। ਵੇਖੈ—ਸੰਭਾਲ ਕਰਦਾ ਹੈ। ਕਰਣੀ—ਕਰਣ ਜੋਗ।੧੫।

ਸੇ—ਉਹ ਬੰਦੇ। ਤੇ—ਤੋਂ। ਮਿਲਿ—ਮਿਲ ਕੇ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ! ਉਸ ਪ੍ਰਭੂ ਦੇ ਦਰਸ਼ਨ ਕਰਨ ਦੀ ਆਸਾ ਪੂਰੀ ਕਰਨ ਲਈ ਮਨ ਅੰਦਰ ਕਿਹੋ ਜਿਹਾ ਨਿਸਚਾ ਕਰਨਾ ਚਾਹੀਦਾ ਹੈ?

1. **ਉ**:—ਹੇ ਭਾਈਓ! ਰੱਬੀ ਮਾਰਗ ਤੇ ਚਲਦਿਆਂ ਮਸ਼ੱਕਤ ਕਰਦੇ ਰਹਿਣ ਦਾ ਮਨ ਵਿਚ ਮਾਣ ਨਹੀਂ ਕਰਨਾ ਚਾਹੀਦਾ, ਸਗੋਂ ਇਉਂ ਹੀ ਨਿੰਮ੍ਰਤਾ ਸਹਿਤ ਬੇਨਤੀ ਕਰਨੀ ਚਾਹੀਦੀ ਹੈ ਕਿ, ਹੇ ਪ੍ਰਭੂ! ਜੇ ਮੈਂ ਤੈਨੂੰ ਚੰਗਾ ਲਗਾਂ, ਤਾਂ ਹੀ ਮੈਂ ਤੇਰਾ ਦਰਸ਼ਨ ਕਰ ਸਕਦਾ ਹਾਂ।
2. ਅਤੇ, ਤੇਰੇ ਪ੍ਰੇਮ ਵਿਚ (ਜੁੜ ਕੇ) ਹੀ ਤੇਰੀ ਭਗਤੀ (ਕਰ ਸਕਦਾ ਹਾਂ) ਤੇ ਤੇਰੇ ਗੁਣ ਗਾ ਸਕਦਾ ਹਾਂ।

3. ਹੇ ਕਰਤਾਰ ! ਜੇਹੜੇ ਬੰਦੇ ਤੈਨੂੰ ਪਿਆਰੇ ਲਗਦੇ ਹਨ, ਤੂੰ ਉਨ੍ਹਾਂ ਨੂੰ ਪਿਆਰਾ ਲਗਦਾ ਹੈਂ, ਤੂੰ ਆਪ ਹੀ ਉਨ੍ਹਾਂ ਦੀ ਜੀਭ ਵਿਚ (ਆਪਣੇ ਨਾਮ ਦਾ) ਰਸ ਪੈਦਾ ਕਰਦਾ ਹੈਂ।੧।

4. ਹੇ ਪ੍ਰਭੂ ! ਤੇਰੇ ਭਗਤ ਤੇਰੇ ਦਰਬਾਰ ਵਿਚ ਬਹੁਤ ਸੋਹਣੇ ਲਗਦੇ ਹਨ ।

5. ਹੇ ਹਰੀ ! ਤੇਰੇ ਦਾਸ (ਮਾਇਆ ਦੇ ਬੰਧਨਾਂ ਤੋਂ) ਸੁਤੰਤ੍ਰ ਹੋ ਜਾਂਦੇ ਹਨ ।

6. (ਕਿਉਂਕਿ) ਹੇ ਸਾਈਆਂ ਜੀਉ ! ਉਹ ਆਪਾ ਭਾਵ ਮਿਟਾਕੇ ਤੇਰੇ ਨਾਮ ਰੰਗ ਵਿਚ ਰੰਗੇ ਰਹਿੰਦੇ ਹਨ ਤੇ ਹਰ ਰੋਜ ਤੇਰਾ ਨਾਮ ਸਿਮਰਦੇ ਰਹਿੰਦੇ ਹਨ ।੨।

7. ਹੇ ਪ੍ਰਭੂ ਜੀ ! ਸ਼ਿਵ, ਬ੍ਰਹਮਾਂ, ਅਨੇਕਾਂ ਦੇਵੀਆਂ ਤੇ ਦੇਵਤੇ ।

8. ਇੰਦ੍ਰ ਦੇਵਤਾ ਤਪੀ ਲੋਕ, ਰਿਸ਼ੀ ਮੁਨੀ, ਇਹ ਸਭ ਤੇਰੀ ਹੀ ਸੇਵਾ ਭਗਤੀ ਕਰਦੇ ਹਨ, (ਭਾਵ, ਇਹ ਭਾਵੇਂ ਕਿਤਨੇ ਹੀ ਵਡੇ ਮਿਥੇ ਜਾਣ, ਪਰ ਤੇਰੇ ਸਾਹਮਣੇ ਇਹ ਤੇਰੇ ਸਾਧਾਰਨ ਸੇਵਕ ਹਨ) ।

9. ਅਨੇਕਾਂ ਜਤ ਧਾਰੀ, ਅਨੇਕਾਂ ਉਚ ਆਚਰਨੀ ਤੇ ਅਨੇਕਾਂ ਹੀ ਬਨਾਂ ਵਿਚ ਰਹਿਣ ਵਾਲੇ ਤਿਆਗੀ ਤੇਰੇ ਗੁਣ ਗਾਂਦੇ ਹਨ, ਪਰ ਤੇਰੇ ਗੁਣਾਂ ਦਾ ਕੋਈ ਅੰਤ ਨਹੀਂ ਲਭ ਸਕਦਾ ।੩।

**ਪ੍ਰ:**—ਗੁਰਦੇਵ ਜੀਉ ! ਇਹ ਜੀਵ ਭਟਕਣਾ ਵਿਚ ਪਏ ਉਸ ਪ੍ਰਭੂ ਜੀ ਦੀ ਸੋਝੀ ਕਰਨ ਦਾ ਉੱਦਮ ਕਿਉਂ ਨਹੀਂ ਕਰਦੇ ?

10. **ਉ:**—ਹੇ ਪਿਆਰਿਓ ! ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਜਦ ਤਕ ਪ੍ਰਭੂ ਕਿਸੇ ਨੂੰ ਆਪ ਸੂਝ ਨਾ ਬਖਸ਼ੇ (ਤਦ ਤਕ) ਕੋਈ ਜੀਵ (ਪ੍ਰਮੇਸ਼ਰ ਦੀ ਭਗਤੀ ਕਰਨ ਦੀ) ਸੋਝੀ ਪ੍ਰਾਪਤ ਨਹੀਂ ਕਰ ਸਕਦਾ ।

11. ਹੇ ਪਿਆਰੇ ! ਉਹ ਪ੍ਰਮੇਸ਼ਰ ਜੋ ਕੁਝ ਕਰਦਾ ਹੈ ਆਪਣੀ ਰਜ਼ਾ ਵਿਚ (ਆਪਣੀ ਮਰਜੀ ਨਾਲ) ਕਰਦਾ ਹੈ ।

12. ਹੇ ਭਾਈਓ ! ਵੇਖੋ, ਉਸ ਪ੍ਰਮਾਤਮਾਂ ਨੇ ਚੌਰਾਸੀ ਲੱਖ ਜੂਨਾਂ ਦੇ ਜੀਵ ਪੈਦਾ ਕੀਤੇ ਹਨ, (ਪਰ) ਉਹ ਆਪਣੀ ਮਰਜੀ ਨਾਲ ਹੀ ਇਨ੍ਹਾਂ ਜੀਵਾਂ ਨੂੰ ਸਾਹ ਲੈਣ ਦੇਂਦਾ ਹੈ, (ਇਨ੍ਹਾਂ ਨੂੰ ਜਿਵਾਲੀ ਰਖਦਾ ਹੈ) ।੪।

13. ਹੇ ਭਾਈ ! ਲੋਕੀਂ ਆਪਣੀ ਮਰਜੀ ਕਰਨ ਲਈ ਚਾਰਾ ਤਾਂ ਬਹੁਤ ਕਰਦੇ ਹਨ, ਪਰ ਜਗਤ ਵਿਚ ਜਰੂਰ ਓਹੀ ਕੁਝ ਹੁੰਦਾ ਹੈ, ਜੋ ਉਸ ਕਰਤਾਰ ਨੂੰ ਚੰਗਾ ਲਗਦਾ ਹੈ ।

14. ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਇਸ ਅਸਲੀਅਤ ਨੂੰ ਨਹੀਂ ਸਮਝਦਾ) ਉਹ ਆਪਣੇ ਆਪ ਨੂੰ ਵਡਾ ਜਤਾਂਦਾ ਹੈ(ਤੇ ਹਉਮੈਂ ਵਿਚ ਹੀ)ਦੁਖੀ ਭੀ ਹੁੰਦਾ ਹੈ।

15. ਪ੍ਰਮੇਸ਼ਰ ਜੀ ਦੇ ਨਾਮ ਤੋਂ ਖੁੰਝਿਆ ਹੋਇਆ (ਮਨਮੁਖ) ਕਿਤੇ ਭੀ ਆਤਮਕ ਸ਼ਾਂਤੀ ਦਾ ਟਿਕਾਣਾ ਨਹੀਂ ਲਭ ਸਕਦਾ, ਜੰਮਦਾ ਹੈ ਤੇ ਮਰਦਾ ਹੈ, ਜੰਮਦਾ ਤੇ ਮਰਦਾ ਹੈ, (ਇਸੇ ਗੇੜ ਵਿਚ ਹੀ) ਦੁੱਖ ਪਾਂਦਾ ਹੈ ।੫।

**ਪ੍ਰ:**—ਸ੍ਰੀ ਜੀਉ ! ਆਖਰ, ਪਵਿਤ੍ਰ ਮਨੁੱਖ ਕੌਣ ਹੈ ?

16. **ਉ:**—ਹੇ ਪਿਆਰੇ ! ਉਹ ਸਰੀਰ ਪਵਿਤ੍ਰ ਹੈ, ਜਿਸ ਵਿਚ ਪਵਿਤ੍ਰ (ਜੀਵਨ ਵਾਲਾ) ਜੀਵਾਤਮਾਂ ਵਸਦਾ ਹੈ ।

17. (ਕਿਉਂਕਿ) ਉਸ (ਸਰੀਰ) ਵਿਚ ਪ੍ਰਮਾਤਮਾਂ ਦਾ ਨਾਮ ਵਸਦਾ ਹੈ; (ਜੋ ਕਿ) ਜੀਵਾਤਮਾਂ ਸਹੀ ਅਰਥਾਂ ਵਿਚ ਮਾਇਆ ਰਹਿਤ ਪ੍ਰਭੂ ਦਾ ਅੰਸ ਹੈ ।

18. ਉਹ ਮਨੁੱਖ ਪ੍ਰਭੂ ਦੇ ਨਾਮ ਅੰਮ੍ਰਿਤ ਦੀ ਬਰਕਤ ਨਾਲ ਆਪਣੇ ਸਾਰੇ ਦੁਖ ਮੁਕਾ ਲੈਂਦਾ ਹੈ, ਤੇ ਫਿਰ ਉਹ ਕਦੇ ਭੀ ਦੁਖ ਨਹੀਂ ਪਉਂਦਾ ।੬।

**ਪ੍ਰ:**—ਸ੍ਰੀ ਜੀਉ ! ਹਰ ਜੀਵ ਹਰ ਪਖੋਂ ਦੁਖੀਆ ਕਿਉਂ ਵੇਖੀਦਾ ਹੈ ?

19. **ਉ:**—ਹੇ ਭਾਈਓ ! ਅਸਲ ਵਿਚ ਬਹੁਤੇ (ਭੋਗਾਂ ਦੇ) ਸੁਆਦਾਂ ਤੋਂ ਦੁੱਖ ਹੀ ਮਿਲਦਾ ਹੈ ।

20. (ਕਿਉਂਕਿ) ਭੋਗਾਂ ਤੋਂ (ਆਖਰ) ਰੋਗ ਪੈਦਾ ਹੁੰਦੇ ਹਨ ਤੇ ਮਨੁੱਖ ਅੰਤ ਨੂੰ ਖੁਆਰ ਹੁੰਦਾ ਹੈ ।

21. ਹੇ ਪਿਆਰੇ ! (ਮਾਇਆ ਦੀਆਂ) ਖੁਸ਼ੀਆਂ ਤੋਂ ਭੀ (ਆਖਰ) ਚਿੰਤਾ ਹੀ ਪੈਦਾ ਹੁੰਦੀ ਹੈ ਜੋ ਕਦੇ ਮਿਟਦੀ ਹੀ ਨਹੀਂ, (ਇਸ ਲਈ) ਪ੍ਰਮਾਤਮਾਂ ਦੀ ਰਜ਼ਾ ਵਿਚ ਤੁਰਨ ਤੋਂ ਬਿਨਾ ਮਨੁੱਖ ਭਟਕਣਾ ਵਿਚ ਹੀ ਪਿਆ ਰਹਿੰਦਾ ਹੈ ।੭।

22-23. ਹੇ ਪਿਆਰੇ ! ਗਿਆਨ ਤੋਂ ਸਖਣੀ ਸਾਰੀ ਹੀ ਲੁਕਾਈ ਭਟਕ ਰਹੀ ਹੈ, ਪਰ ਉਹ ਪ੍ਰਮੇਸ਼ਰ ਸਦਾ ਥਿਰ ਰਹਿਣ ਵਾਲਾ ਸਾਰੀ ਸ੍ਰਿਸ਼ਟੀ ਵਿਚ ਗੁਪਤ ਰੂਪ ਵਿਚ ਵਿਆਪਕ ਹੋ ਰਿਹਾ ਹੈ ।

24. ਜਿਸ ਮਨੁਖ ਨੇ ਗੁਰੂ ਦਾ ਸ਼ਬਦ, ਜੋ ਨਿਰਭੈਤਾ ਦੇਣ ਵਾਲਾ ਹੈ, ਆਪਣੇ ਹਿਰਦੇ ਵਿਚ ਵਸਾਇਆ ਹੈ, ਉਸ ਨੇ ਉਸ ਸਚੇ ਪ੍ਰਭੂ ਨੂੰ ਸਾਰੀ ਸ੍ਰਿਸ਼ਟੀ ਵਿਚ ਵਸਦਾ ਪਛਾਣ ਲਿਆ ਹੈ, ਗੁਰੂ ਦਾ ਸ਼ਬਦ ਉਸ ਦੀ ਸੁਰਤਿ ਨੂੰ ਪ੍ਰਮੇਸ਼ਰ ਜੀ ਦੀ ਜੋਤ ਵਿਚ ਮਿਲਾ ਦੇਂਦਾ ਹੈ ।੮।

25. ਹੇ ਭਾਈਓ ! ਉਹ ਮੁਰ (ਆਦਿਕ ਦੈਂਤਾਂ ਦਾ) ਵੈਰੀ ਪ੍ਰਮਾਤਮਾਂ ਸਦਾ ਕਾਇਮ ਰਹਿਣ ਵਾਲਾ ਹੈ, ਮਾਇਆ ਦੇ ਮੋਹ ਵਿਚ ਕਦੇ ਡੋਲਣ ਵਾਲਾ ਨਹੀਂ, ਉਸ ਦਾ ਸਰੂਪ ਕਦੇ ਤੋਲਿਆ ਮਿਣਿਆ ਨਹੀਂ ਜਾ ਸਕਦਾ ।

26. ਉਹ ਆਪਣੇ ਰਚੇ ਇਸ ਜਗਤ ਨੂੰ ਇਕ ਖਿਨ ਵਿਚ ਢਾਹ ਸਕਦਾ ਹੈ ਤੇ ਮੁੜ ਪੈਦਾ ਕਰ ਸਕਦਾ ਹੈ ।

27. ਉਸ ਦਾ ਕੋਈ ਖਾਸ ਰੂਪ ਨਹੀਂ ਦਸਿਆ ਜਾ ਸਕਦਾ, ਉਸ ਦੇ ਕੋਈ ਖਾਸ ਚੱਕ੍ਰ ਚਿੰਨ੍ਹ ਨਹੀਂ ਦਸੇ ਜਾ ਸਕਦੇ, ਉਹ ਕੇਡਾ ਵਡਾ ਹੈ ਤੇ ਕਿਹੋ ਜਿਹਾ ਹੈ, ਇਹ ਭੀ ਨਹੀਂ ਦਸਿਆ ਜਾ ਸਕਦਾ । ਪਰ ਜੇਹੜਾ ਮਨੁੱਖ (ਆਪਣੇ ਮਨ ਨੂੰ ਗੁਰੂ ਦੇ) ਸ਼ਬਦ ਵਿਚ ਵਿੰਨ ਲੈਂਦਾ ਹੈ ਉਹ ਉਸ

ਪ੍ਰਮੇਸ਼ਰ (ਦੀ ਯਾਦ) ਵਿਚ ਪਤੀਜ ਜਾਂਦਾ ਹੈ ।੯।

ਪ੍ਰ:—ਸ੍ਰੀ ਜੀਉ ! ਜੋ ਉਸ ਪ੍ਰਭੂ ਨੂੰ ਮਿਲਣ ਦੀ ਇੱਛਾ ਵਾਲੇ ਹਨ, ਉਨ੍ਹਾਂ ਦਾ ਆਪ ਜੀ ਦੇ ਅੰਦਰ ਕਿਤਨਾ ਕੁ ਸਤਿਕਾਰ ਹੈ ?

28-29. ਉ:—ਹੇ ਭਾਈਓ, ਮੈਂ ਤਾਂ ਪਿਆਰੇ ਪ੍ਰਭੂ ਦੇ ਉਨ੍ਹਾਂ ਦਾਸਾਂ ਦਾ ਦਾਸ ਹਾਂ, ਜੋ ਉਸ ਨੂੰ ਮਿਲਣ ਲਈ ਜਤਨ ਕਰਦੇ ਰਹਿੰਦੇ ਹਨ, ਜੋ ਉਸ ਸਚੇ ਪ੍ਰਮਾਤਮਾਂ ਦੇ ਗੁਣਾਂ ਦੀ ਵੀਚਾਰ ਕਰਦੇ ਹਨ ।

30. ਹੇ ਭਾਈ ! ਜੇਹੜਾ ਮਨੁੱਖ ਪ੍ਰਮਾਤਮਾਂ ਦਾ ਨਾਮ ਜਪਣਾ ਮੰਨ ਲੈਂਦਾ ਹੈ (ਭਾਵ ਨਾਮ ਜਪਣ ਨੂੰ ਜੀਵਨ ਮਨੋਰਥ ਨਿਸਚੇ ਕਰ ਲੈਂਦਾ ਹੈ) ਉਹ ਜਗਤ ਵਿਚੋਂ ਜੀਵਨ ਬਾਜ਼ੀ ਜਿੱਤ ਕੇ ਜਾਂਦਾ ਹੈ । (ਪਰ ਇਹ ਖੇਡ ਜੀਵਾਂ ਦੇ ਆਪਣੇ ਵਸ ਦੀ ਨਹੀਂ) ਪ੍ਰਮਾਤਮਾਂ ਆਪ ਹੀ ਆਪਣਾ ਸੱਚਾ ਨਾਮ ਜੀਵਾਂ ਦੇ ਹਿਰਦੇ ਵਿਚ ਦ੍ਰਿੜ੍ਹ ਕਰਾਉਂਦਾ ਹੈ ।੧੦।

31. ਹੇ ਭਾਈਓ ! ਜਿਨ੍ਹਾਂ ਮਨੁਖਾਂ ਦੇ ਹਿਰਦੇ ਰੂਪ ਪੱਲੇ ਵਿਚ ਸੱਚਾ ਨਾਮ ਹੈ, ਉਹ ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਰੂਪ ਹੋ ਜਾਂਦੇ ਹਨ ਉਹ ਸੱਚੇ ਨਾਮ ਦੇ ਵਣਜਾਰੇ ਹਨ ।

32. ਜਿਸ ਮਨੁੱਖ ਨੂੰ ਪ੍ਰਭੂ ਦੀ ਸਿਫਤ ਸਲਾਹ ਦਾ ਸ਼ਬਦ ਪਿਆਰਾ ਲਗਦਾ ਹੈ, ਉਹ ਸਚੇ ਪ੍ਰਭੂ ਨੂੰ ਚੰਗਾ ਲਗਦਾ ਹੈ ।

33. ਹੇ ਭਾਈ ! ਉਹ ਸੱਚਾ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ (ਵਿਆਪਕ ਹੈ) ਉਸ ਨੇ ਆਪਣੀ ਸੱਤਾ ਦੇ ਕੇ ਸ੍ਰਿਸ਼ਟੀ ਰਚੀ ਹੈ (ਸਦਾ ਥਿਰ ਨਾਮ ਦਾ ਵਣਜ ਕਰਨ ਵਾਲਾ ਮਨੁੱਖ) ਉਸੇ ਸਚੇ ਪ੍ਰਭੂ ਦੀ ਯਾਦ ਵਿਚ ਹੀ ਸਦਾ ਖੁਸ਼ ਰਹਿੰਦਾ ਹੈ ।੧੧।

34. ਹੇ ਪਿਆਰੇ ! (ਉਂਝ ਤਾਂ) ਹਰੇਕ ਜੀਵ ਹੀ ਆਖਦਾ ਹੈ ਕਿ ਪ੍ਰਮੇਸ਼ਰ ਸਭ ਤੋਂ ਵਡਾ ਹੈ, ਸਭ ਤੋਂ ਵਡਾ ਹੈ ।

35. ਪਰ, ਸਤਿਗੁਰੂ ਦੀ ਸਰਨ ਪਏ ਤੋਂ ਬਿਨਾ ਕਿਸੇ ਨੂੰ ਸਹੀ ਸਮਝ ਨਹੀਂ ਪੈਂਦੀ ।

36. ਹੇ ਭਾਈ ! ਜੇਹੜਾ ਮਨੁਖ (ਗੁਰੂ ਦੀ ਰਾਹੀਂ) ਸਚੇ ਪ੍ਰਭੂ ਵਿਚ ਜੁੜਦਾ ਹੈ ਉਹ ਉਸ ਸੱਚੇ ਪ੍ਰਭੂ ਨੂੰ ਪਿਆਰਾ ਲਗਦਾ ਹੈ, (ਉਹ ਉਸ ਦੇ ਚਰਨਾਂ ਤੋਂ ਕਦੇ ਵਿਛੜਦਾ ਨਹੀਂ) ਵਿਛੜ ਕੇ ਦੁੱਖ ਨਹੀਂ ਪਾਂਦਾ ।੧੨।

37. ਪਰ, ਹੇ ਪਿਆਰੇ ! ਜੇਹੜੇ ਬੰਦੇ ਮੁੱਢ ਤੋਂ ਹੀ ਪ੍ਰਭੂ ਤੋਂ ਵਿਛੜੇ ਆ ਰਹੇ ਹਨ, ਉਹ ਧਾਹਾਂ ਮਾਰ ਮਾਰ ਕੇ ਰੋਂਦੇ (ਹੀ) ਆ ਰਹੇ ਹਨ ।

38. ਜਦੋਂ ਜਦੋਂ (ਉਨ੍ਹਾਂ ਦੀ) ਜਿੰਦਗੀ ਦਾ ਸਮਾਂ ਮੁੱਕ ਜਾਂਦਾ ਹੈ ਉਹ ਮਰਦੇ ਹਨ ਜੰਮਦੇ ਹਨ, ਮਰਦੇ ਹਨ ਜੰਮਦੇ ਹਨ (ਇਸੇ ਗੇੜ ਵਿਚ ਪਏ ਰਹਿੰਦੇ ਹਨ) ।

39. ਜਿਸ ਮਨੁੱਖ ਉਤੇ ਪ੍ਰਭੂ ਮੇਹਰ ਕਰਦਾ ਹੈ ਉਸਨੂੰ (ਆਪਣਾ ਨਾਮ ਬਖਸ਼ਕੇ) ਵਡਿਆਈ ਦੇਂਦਾ ਹੈ, ਉਸ ਨੂੰ ਆਪਣੇ ਚਰਨਾਂ ਵਿਚ ਮੇਲ ਲੈਂਦਾ ਹੈ, ਉਹ ਮਨੁੱਖ ਮੁੜਕੇ ਨਹੀਂ ਵਿਛੜਦਾ, ਨਾ ਪਛਤਾਂਦਾ ਹੈ ।੧੩।

40. ਹੇ ਭਾਈਓ ! ਉਹ ਪ੍ਰਭੂ ਆਪ ਹੀ ਸਾਰੇ ਜਗਤ ਦਾ ਪੈਦਾ ਕਰਨ ਵਾਲਾ ਹੈ, (ਸਭ ਜੀਵਾਂ ਵਿਚ ਵਿਆਪਕ ਹੋ ਕੇ) ਆਪ ਹੀ ਸਾਰੇ ਪਦਾਰਥਾਂ ਨੂੰ ਭੋਗਣ ਵਾਲਾ ਹੈ ।

41. ਫਿਰ ਆਪ ਹੀ ਇਨ੍ਹਾਂ ਭੋਗਾਂ ਤੋਂ ਰੱਜ ਜਾਣ ਵਾਲਾ ਹੈ, ਆਪ ਹੀ ਪਦਾਰਥਾਂ ਦੇ ਮੋਹ ਤੋਂ ਸੁਤੰਤ੍ਰ ਹੋ ਜਾਣ ਵਾਲਾ ਹੈ ।

42. ਉਹ ਪ੍ਰਭੂ ਆਪ ਹੀ ਮੁਕਤੀ ਦਾ ਮਾਲਕ ਹੈ, ਆਪ ਹੀ ਵਿਕਾਰਾਂ ਤੋਂ ਖਲਾਸੀ ਦੀ ਦਾਤ ਦੇਂਦਾ ਹੈ, ਆਪ ਹੀ ਜੀਵਾਂ ਦੇ ਅੰਦਰੋਂ ਮਾਇਆ ਦੀ ਮਮਤਾ ਮੋਹ ਦੂਰ ਕਰਦਾ ਹੈ ।੧੪।

43. ਹੇ ਭਾਈ ! ਉਸ ਦੀ ਦਾਤ ਹੋਰ ਸਾਰੀਆਂ ਦਾਤਾਂ ਤੋਂ ਸ੍ਰੇਸ਼ਟ ਹੈ, ਜੋ ਕਿ ਜੀਵਾਂ ਨੂੰ ਆਪਣੇ ਗੁਣਾਂ ਦੀ ਵੀਚਾਰ ਬਖਸ਼ਦਾ ਹੈ ।

44. ਉਹ ਪ੍ਰਮਾਤਮਾਂ ਇਸ ਜਗਤ ਦਾ ਰਚਨ ਵਾਲਾ ਹੈ, ਸਾਰੀਆਂ ਤਾਕਤਾਂ ਦਾ ਮਾਲਕ ਤੇ ਬੇਅੰਤ ਹੈ ।

45. ਉਹ ਸਾਰੀ ਸ੍ਰਿਸ਼ਟੀ ਪੈਦਾ ਕਰ ਕੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ ਤੇ ਜੀਵਾਂ ਪਾਸੋਂ ਉਹ ਕਾਰ ਕਰਾਂਦਾ ਹੈ, ਜੋ ਕਰਨ ਜੋਗ ਹੋਵੇ ।੧੫।

46. ਹੇ ਭਾਈਓ ! ਜੇਹੜੇ ਜੀਵ ਸੱਚੇ ਪ੍ਰਭੂ ਨੂੰ ਪਿਆਰੇ ਲਗਦੇ ਹਨ ਉਹ ਉਸ ਦੇ ਗੁਣ ਗਾਂਦੇ ਹਨ ।

47. ਹੇ ਪ੍ਰਭੂ ਸਾਰੇ ਜੀਵ ਜੰਤ ਤੈਥੋਂ ਪੈਦਾ ਹੁੰਦੇ ਹਨ ਤੇ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜੇਹੜਾ ਮਨੁੱਖ ਉਸ ਸੱਚੇ ਪ੍ਰਭੂ ਨੂੰ ਸਿਮਰਦਾ ਹੈ (ਉਸ ਦੇ ਦਰ ਤੇ) ਬੇਨਤੀਆਂ ਕਰਦਾ ਹੈ ਉਹ ਉਸ ਸਦਾ ਥਿਰ ਪ੍ਰਮੇਸ਼ਰ ਜੀ ਨੂੰ ਮਿਲ ਕੇ ਆਤਮਕ ਅਨੰਦ ਮਾਣਦਾ ਹੈ ।੧੬।੨।੧੪।

**ਭਾਵਾਰਥ** :—ਹਰੀ ਆਪ ਚਾਹੇ ਤਾਂ ਮੇਲ ਕਰਾਉਂਦਾ ਹੈ (੧) ਆਪਾ ਭਾਵ ਗਵਾ ਕੇ ਪ੍ਰੇਮ ਕਰੀਏ ਤਾਂ ਉਸ ਦਾ ਉਹ ਨਾਮ ਪ੍ਰਾਪਤ ਹੁੰਦਾ ਹੈ (੨) ਜਿਸ ਦਾ ਅੰਤ ਵਡੇ ਵਡੇ ਦੇਵੀ ਦੇਵਤੇ ਨਹੀਂ ਪਾ ਸਕੇ (੩) ਉਹ ਆਪ ਜਣਾਏ ਤਾਂ ਜਾਣੀਦਾ ਹੈ (੪) ਜੋ ਕੁਝ ਹਰੀ ਕਰਨਾ ਚਾਹੇ, ਉਹੋ ਹੀ ਹੁੰਦਾ ਹੈ ਇਸ ਲਈ ਮਨੁੱਖ ਨੂੰ ਹੰਕਾਰ ਕਰਨ ਦੀ ਕੋਈ ਥਾਂ ਨਹੀਂ, ਜਿਹੜਾ ਹੰਕਾਰ ਕਰੇ, ਉਹ ਦੁੱਖ ਪਾਉਂਦਾ ਹੈ (੫) ਜੇਹੜਾ ਮਨੁੱਖ ਆਪਣੇ ਅੰਦਰ ਨਾਮ ਵਸਾਵੇ ਉਹ ਸੁਖੀ ਹੁੰਦਾ ਹੈ (੬) ਹਰੀ ਦੀ ਰਜ਼ਾ ਮੰਨਣ ਤੋਂ ਬਿਨਾ ਸਾਰੇ ਸੁਖ ਦੇ ਭੋਗ ਦੁੱਖ ਦਾ ਕਾਰਣ ਬਣ ਜਾਂਦੇ ਹਨ (੭) ਹਰੀ ਦੇ ਅੰਦਰ ਹੋਣ ਦੇ ਗਿਆਨ ਤੋਂ ਬਿਨਾਲੋਕ ਭਰਮਦੇ ਫਿਰਦੇ ਹਨ, ਇਹ ਗਿਆਨ ਗੁਰੂ ਦੇ

ਸ਼ਬਦ ਤੋਂ ਮਿਲਦਾ ਹੈ (੮-੯) ਜੋ ਇਸ ਨਾਮ ਨੂੰ ਮੰਨੇ, ਉਹ ਜਿੱਤਦਾ ਹੈ (੧੦) ਸੱਚ ਦੀ ਪਛਾਣ ਤੇ ਕਮਾਈ ਹੀ ਸਫਲ ਹੁੰਦੀ ਹੈ (੧੧) ਗੁਰੂ ਹੀ ਸੱਚ ਦੀ ਸਮਝ ਦਿੰਦਾ ਹੈ (੧੨) ਇਹ ਗਲ ਭੀ ਬਖਸ਼ਸ਼ ਦੇ ਆਸਰੇ ਹੈ (੧੩) ਹਰੀ ਸਭ ਕੁਝ ਆਪਣੇ ਹੱਥ ਰਖਦਾ ਹੈ (੧੪-੧੬) ।

**ਮਾਰੂ ਮਹਲਾ ੧ ॥**

1. ਅਰਬਦ ਨਰਬਦ ਧੁੰਧੂਕਾਰਾ ॥
2. ਧਰਣਿ ਨ ਗਗਨਾ ਹੁਕਮੁ ਅਪਾਰਾ ॥
3. ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ
ਸੁੰਨ ਸਮਾਧਿ ਲਗਾਇਦਾ ॥੧॥
4. ਖਾਣੀ ਨ ਬਾਣੀ ਪਉਣ ਨ ਪਾਣੀ ॥
5. ਓਪਤਿ ਖਪਤਿ ਨ ਆਵਣ ਜਾਣੀ ॥
6. ਖੰਡ ਪਤਾਲ ਸਪਤ ਨਹੀ ਸਾਗਰ
ਨਦੀ ਨ ਨੀਰੁ ਵਹਾਇਦਾ ॥੨॥
7. ਨਾ ਤਦਿ ਸੁਰਗੁ ਮਛੁ ਪਇਆਲਾ ॥
8. ਦੋਜਕੁ ਭਿਸਤੁ ਨਹੀ ਖੈ ਕਾਲਾ ॥
9. ਨਰਕੁ ਸੁਰਗੁ ਨਹੀ ਜੰਮਣੁ ਮਰਣਾ
ਨਾ ਕੋ ਆਇ ਨ ਜਾਇਦਾ ॥੩॥
10. ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥
11. ਅਵਰੁ ਨ ਦੀਸੈ ਏਕੋ ਸੋਈ ॥
12. ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ॥
ਨਾ ਕੋ ਦੁਖੁ ਸੁਖੁ ਪਾਇਦਾ ॥੪॥
13. ਨਾ ਤਦਿ ਜਤੀ ਸਤੀ ਬਨਵਾਸੀ ॥
14. ਨਾ ਤਦਿ ਸਿਧ ਸਾਧਿਕ ਸੁਖਵਾਸੀ ॥
15. ਜੋਗੀ ਜੰਗਮ ਭੇਖੁ ਨ ਕੋਈ
ਨਾ ਕੋ ਨਾਥੁ ਕਹਾਇਦਾ ॥੫॥
16. ਜਪ ਤਪ ਸੰਜਮ ਨਾ ਬ੍ਰਤ ਪੂਜਾ ॥
17. ਨਾ ਕੋ ਆਖਿ ਵਖਾਣੈ ਦੂਜਾ ॥
18. ਆਪੇ ਆਪਿ ਉਪਾਇ ਵਿਗਸੈ
ਆਪੇ ਕੀਮਤਿ ਪਾਇਦਾ ॥੬॥
19. ਨਾ ਸੁਚਿ ਸੰਜਮੁ ਤੁਲਸੀ ਮਾਲਾ ॥
20. ਗੋਪੀ ਕਾਨੁ ਨ ਗਊ ਗੋੁਆਲਾ ॥
21. ਤੰਤੁ ਮੰਤੁ ਪਾਖੰਡੁ ਨ ਕੋਈ
ਨਾ ਕੋ ਵੰਸੁ ਵਜਾਇਦਾ ॥੭॥
22. ਕਰਮ ਧਰਮ ਨਹੀ ਮਾਇਆ ਮਾਖੀ ॥
23. ਜਾਤਿ ਜਨਮੁ ਨਹੀ ਦੀਸੈ ਆਖੀ ॥
24. ਮਮਤਾ ਜਾਲੁ ਕਾਲੁ ਨਹੀ ਮਾਥੈ
ਨਾ ਕੋ ਕਿਸੈ ਧਿਆਇਦਾ ॥੮॥
25. ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥
26. ਨਾ ਤਦਿ ਗੋਰਖੁ ਨਾ ਮਾਛਿੰਦੋ ॥
27. ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ
ਨਾ ਕੋ ਗਣਤ ਗਣਾਇਦਾ ॥੯॥
28. ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥
29. ਦੇਉ ਨ ਦੇਹੁਰਾ ਗਊ ਗਾਇਤ੍ਰੀ ॥
30. ਹੋਮ ਜਗ ਨਹੀ ਤੀਰਥਿ ਨਾਵਣੁ
ਨਾ ਕੋ ਪੂਜਾ ਲਾਇਦਾ ॥੧੦॥
31. ਨਾ ਕੋ ਮੁਲਾ ਨਾ ਕੋ ਕਾਜੀ ॥
32. ਨਾ ਕੋ ਸੇਖੁ ਮਸਾਇਕੁ ਹਾਜੀ ॥
33. ਰਈਅਤਿ ਰਾਉ ਨ ਹਉਮੈ ਦੁਨੀਆ
ਨਾ ਕੋ ਕਹਣੁ ਕਹਾਇਦਾ ॥੧੧॥
34. ਭਾਉ ਨ ਭਗਤੀ ਨਾ ਸਿਵ ਸਕਤੀ ॥
35. ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
36. ਆਪੇ ਸਾਹੁ ਆਪੇ ਵਣਜਾਰਾ
ਸਾਚੇ ਏਹੋ ਭਾਇਦਾ ॥੧੨॥
37. ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥
38. ਪਾਠ ਪੁਰਾਣ ਉਦੈ ਨਹੀ ਆਸਤ ॥
39. ਕਹਤਾ ਬਕਤਾ ਆਪਿ ਅਗੋਚਰੁ
ਆਪੇ ਅਲਖੁ ਲਖਾਇਦਾ ॥੧੩॥
40. ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
41. ਬਾਝੁ ਕਲਾ ਆਡਾਣੁ ਰਹਾਇਆ ॥
42. ਬ੍ਰਹਮਾ ਬਿਸਨੁ ਮਹੇਸੁ ਉਪਾਏ
ਮਾਇਆ ਮੋਹੁ ਵਧਾਇਦਾ ॥੧੪॥
43. ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
44. ਕਰਿ ਕਰਿ ਦੇਖੈ ਹੁਕਮੁ ਸਬਾਇਆ ॥
45. ਖੰਡ ਬ੍ਰਹਮੰਡ ਪਾਤਾਲ ਅਰੰਭੇ
ਗੁਪਤਹੁ ਪਰਗਟੀ ਆਇਦਾ ॥੧੫॥
46. ਤਾ ਕਾ ਅੰਤੁ ਨ ਜਾਣੈ ਕੋਈ ॥
47. ਪੂਰੇ ਗੁਰ ਤੇ ਸੋਝੀ ਹੋਈ ॥
48. ਨਾਨਕ ਸਾਚਿ ਰਤੇ ਬਿਸਮਾਦੀ
ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥

**ਪਦ ਅਰਥ** :—ਅਰਬਦ—ਦਸ ਕ੍ਰੋੜ (ਸਾਲ) । ਨਰਬਦੁ—ਨ ਅਰਬਦ, ਜਿਸ ਵਾਸਤੇ ਲਫ਼ਜ਼ 'ਅਰਬਦ' ਭੀ ਨਾ ਵਰਤਿਆ ਜਾ ਸਕੇ, ਗਿਣਤੀ ਤੋਂ ਪਰੇ । ਧੁੰਧੂਕਾਰਾ—ਘੁਪ ਹਨੇਰਾ (ਨੋਟ:—ਘੁਪ ਹਨੇਰੇ ਵਿਚ ਪਤਾ ਨਹੀਂ ਲਗ ਸਕਦਾ ਕਿ, ਇਥੇ ਕੀ ਕੁਝ ਪਿਆ ਹੈ) ਉਹ ਹਾਲਤ ਜਿਸ ਦੀ ਬਾਬਤ ਕੋਈ ਭੀ ਮਨੁੱਖ ਨਹੀਂ ਦਸ ਸਕਦਾ । ਧਰਣਿ—ਧਰਤੀ । ਗਗਨਾ—ਆਕਾਸ਼ । ਰੈਨਿ—ਰਾਤ । ਸੁੰਨ—ਸੁੰਞ । ਸੁੰਨ ਸਮਾਧਿ—ਉਹ ਸਮਾਧੀ ਜਿਸ ਵਿਚ ਪ੍ਰਭੂ ਦੇ ਆਪਣੇ ਆਪੇ ਤੋਂ ਬਿਨਾ ਹੋਰ ਕੁਝ ਭੀ ਨਹੀਂ ਸੀ ।੧।

ਖਾਣੀ—ਜਗਤ ਉਤਪਤੀ ਦੇ ਚਾਰ ਵਸੀਲੇ :—ਅੰਡਜ,

ਉਤਭੁਜ, ਜੇਰਜ, ਸੇਤਜ । ਬਾਨੀ—ਜੀਵਾਂ ਦੀਆਂ ਚਾਰ ਬਾਣੀਆਂ । ਓਪਤਿ—ਉਤਪਤੀ । ਖਪਤਿ—ਨਾਸ, ਪਰਲੋ । ਸਪਤ- ਸੱਤ । ਸਾਗਰ—ਸਮੁੰਦਰ ।੨।

ਤਦਿ-ਤਦੋਂ । ਮਛ—ਮਾਤ ਲੋਕ । ਪਇਆਲਾ—ਪਤਾਲ । ਖੈ—ਨਾਸ ਕਰਨ ਵਾਲਾ । ਕਾਲਾ—ਕਾਲ ।੩।

ਮਹੇਸੁ—ਸ਼ਿਵ । ਕੋ—ਕੋਈ ਜੀਵ ।੪।

ਸਤੀ—ਉਚਾ ਆਚਰਨ ਬਨਾਉਣ ਦਾ ਜਤਨ ਕਰਨ ਵਾਲਾ । ਜਤੀ—ਜਤ ਧਾਰਨ ਵਾਲਾ, ਬਿੰਦ ਸਾਂਭ ਕੇ ਰਖਣ ਦਾ ਜਤਨ ਕਰਨ ਵਾਲਾ । ਬਨਵਾਸੀ—ਜੰਗਲ ਵਿਚ ਰਹਿਣ ਵਾਲਾ ਤਿਆਗੀ । ਸਿਧ—ਜੋਗ ਸਾਧਨਾਂ ਵਿਚ ਪੁੱਗਾ ਹੋਇਆ ਜੋਗੀ । ਸਾਧਿਕ—ਸਾਧਨਾਂ ਕਰਨ ਵਾਲਾ । ਸੁਖ ਵਾਸੀ—ਸੁਖਾਂ ਵਿਚ ਰਹਿਣ ਵਾਲਾ, ਗ੍ਰਿਹਸਤੀ । ਜੋਗਮ—ਸ਼ਿਵ ਉਪਾਸ਼ਕ ਜੋਗੀਆਂ ਦਾ ਇਕ ਭੇਖ । ਨਾਥੁ—ਜੋਗੀਆਂ ਦਾ ਗੁਰੂ ।੫।

ਸੰਜਮ—ਇੰਦ੍ਰੀਆਂ ਨੂੰ ਵਸ ਵਿਚ ਰਖਣ ਦੇ ਸਾਧਨ । ਬ੍ਰਤ—ਵਰਤ, ਨਿਰਾਹਾਰ ਰਹਿਣਾ । ਆਖਿ—ਆਖਕੇ । ਆਪਿ—ਆਪ ਵਿਚ । ਵਿਗਸੈ—ਖੁਸ਼ ਹੁੰਦਾ ਹੈ ।੬।

ਸੁਚਿ—ਸਰੀਰ ਨੂੰ ਪਵਿਤ੍ਰ ਰਖਣ ਦਾ ਸਾਧਨ । ਗੋਪੀ—ਗਵਾਲਣ । ਕਾਨੁ—ਕ੍ਰਿਸ਼ਨ । ਗੁਆਲਾ—ਗਾਈਆਂ ਦਾ ਰਾਖਾ, ਗੋਪਾਲਾ (ਨੋਟ:—ਅੱਖਰ 'ਗ' ਦੇ ਨਾਲ ਦੋ ਲਗਾਂ ਹਨ—ੁ ਅਤੇ ੑ ਅਸਲ ਲਫ਼ਜ਼ 'ਗੋਆਲਾ' ਹੈ, ਇਥੇ ਗੁਆਲਾ ਪੜ੍ਹਨਾ ਹੈ) । ਵੰਸ—ਬੰਸਰੀ ।੭।

ਮਾਖੀ—ਮਾਖਿਓ, ਸ਼ਹਿਦ, ਮਿੱਠੀ । ਆਖੀ—ਅੱਖਾਂ ਨਾਲ । ਮਮਤਾ—ਅਪਣੱਤ, ਇਹ ਖਿਆਲ ਕਿ ਇਹ ਚੀਜ਼ 'ਮੇਰੀ' ਹੈ ।੮।

ਬਿੰਦ—ਉਸਤਤੀ, ਵਡਿਆਈ, ਖੁਸ਼ਾਮਦ । ਮਾਛਿੰਦੋ—ਮਛਿੰਦ੍ਰ ਨਾਥ । ਕੁਲ ਓਪਤਿ—ਕੁਲਾਂ ਦੀ ਉਤਪਤੀ । ਗਣਤ—ਲੇਖਾ, ਮਾਣ ।੯।

ਦੇਉ—ਦੇਵਤਾ ।੧੦।

ਮਸਾਇਕ—ਸੇਖ । ਰਾਉ—ਰਾਜਾ । ਰਈਅਤਿ—ਪਰਜਾ ।੧੧।

ਸਿਵ—ਸ਼ਿਵ, ਚੇਤੰਨ । ਸਕਤੀ—ਜੜ੍ਹ ਪਦਾਰਥ । ਬਿੰਦੁ—ਵੀਰਜ । ਰਕਤੀ—ਰੱਤ, ਲਹੂ ।੧੨।

ਕਤੇਬ—ਸ਼ਾਮੀ ਮਜ਼ਹਬਾਂ ਦੀਆਂ ਕਿਤਾਬਾਂ (ਕੁਰਾਨ, ਅੰਜ਼ੀਲ, ਤੌਰੇਤ, ਜੰਬੂਰ) । ਉਦੈ—ਸੂਰਜ ਦਾ ਚੜ੍ਹਨਾ । ਅਸਤ—ਸੂਰਜ ਦਾ ਡੁੱਬਣਾ, ਅਸਤ । ਅਗੋਚਰੁ—ਅ-ਗੋ-ਚਰ, ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਾ ਹੋ ਸਕੇ (ਗੋ—ਇੰਦ੍ਰੇ । ਚਰ—ਪਹੁੰਚ) ।੧੩।

ਤਿਸੁ ਭਾਣਾ—ਉਸ ਪ੍ਰਭੂ ਨੂੰ ਚੰਗਾ ਲਗਾ । ਆਡਾਣੁ—ਪਸਾਰਾ । ਰਹਾਇਆ—ਟਿਕਾਇਆ ।੧੪।

ਗੁਰਿ—ਗੁਰੂ ਨੇ । ਦੇਖੈ—ਸੰਭਾਲ ਕਰਦਾ ਹੈ । ਅਰੰਭੇ—ਬਣਾਏ । ਗੁਪਤਹੁ- ਗੁਪਤ ਹਾਲਤ ਤੋਂ ।੧੫।

ਤੇ—ਤੋਂ । ਸਾਚਿ—ਸਦਾ ਥਿਰ ਪ੍ਰਭੂ ਵਿਚ । ਬਿਸਮਾਦੀ—ਹੈਰਾਨ ।੧੬।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਉਸ ਪ੍ਰਮੇਸ਼ਰ ਜੀ ਦੇ ਨਿਰਗੁਨ ਤੇ ਸਰਗੁਨ ਦੋ ਰੂਪ ਮੰਨੇ ਜਾਂਦੇ ਹਨ, ਪਰ ਇਸ ਜਗਤ ਦੀ ਰਚਨਾਂ ਤੋਂ ਪਹਿਲਾਂ ਜੋ ਬ੍ਰਹਮ ਦਾ ਨਿਰਗੁਨ ਰੂਪ ਸੀ ਉਸ ਬਾਰੇ ਕੁਝ ਵਰਣਨ ਕਰੋ, ਤਾਂ ਕਿ ਕੁਝ ਸਮਝ ਸਕੀਏ ?

1. **ਉ**:—ਹੇ ਭਾਈਓ ! ਅਸਲ ਵਿਚ ਇਸ ਰਚਨਾਂ ਤੋਂ ਪਹਿਲੇ ਸਮੇਂ ਬਾਰੇ ਸਹੀ ਰੂਪ ਵਿਚ ਕੁਝ ਭੀ ਨਹੀਂ ਕਿਹਾ ਜਾ ਸਕਦਾ, ਕਿਉਂਕਿ, ਇਸ ਜਗਤ ਦੀ ਰਚਨਾਂ ਤੋਂ ਪਹਿਲੋਂ ਬੇਅੰਤ ਸਮਾਂ ਜਿਸ ਦੀ ਗਿਣਤੀ ਕਰਨ ਵਾਸਤੇ ਅਰਬਦ ਨਰਬਦ ਲਫਜ਼ ਭੀ ਨਹੀਂ ਵਰਤੇ ਜਾ ਸਕਦੇ, ਉਹ ਐਸੀ ਘੁੱਪ ਹਨੇਰੇ ਦੀ ਹਾਲਤ ਸੀ, ਭਾਵ ਉਹ ਅਜਿਹੀ ਹਾਲਤ ਸੀ ਜਿਸ ਦੀ ਬਾਬਤ ਕੁਝ ਭੀ ਦਸਿਆ ਨਹੀਂ ਜਾ ਸਕਦਾ ।

**ਪ੍ਰ**:—ਗੁਰਦੇਵ ਜੀਉ ! ਆਖਰ, ਉਸ ਸਮੇਂ ਬਾਰੇ ਕੁਝ ਸੇਧ ਤਾਂ ਦਿਓ. ਤਾਂ ਕਿ ਉਸ ਸਮੇਂ ਦੇ ਸੰਬੰਧ ਵਿਚ ਕੁਝ ਅਨੁਮਾਨ ਲਾਇਆ ਜਾ ਸਕੇ ?

2. **ਉ**:—ਹੇ ਪਿਆਰੇ ! ਤੁਸੀਂ ਆਪ ਹੀ ਸੋਚੋ ਕਿ ਉਸ ਸਮੇਂ ਬਾਰੇ ਕਿਹਾ ਭੀ ਕੀ ਜਾ ਸਕਦਾ ਹੈ, (ਕਿਉਂਕਿ) ਤਦੋਂ ਨਾ ਧਰਤੀ ਸੀ, ਨਾ ਹੀ ਆਕਾਸ਼ ਸੀ ਅਤੇ ਨਾ ਹੀ ਕਿਤੇ (ਉਸ) ਅਪਾਰ ਪ੍ਰਭੂ ਦਾ, ਬੇਅੰਤ ਪ੍ਰਭੂ ਦਾ ਹੁਕਮ ਹੀ ਚਲ ਰਿਹਾ ਸੀ ।
3. ਤਦੋਂ ਨਾ ਦਿਨ ਸੀ, ਨਾ ਰਾਤ ਸੀ, ਨਾ ਚੰਦ ਸੀ, ਨਾ ਹੀ ਸੂਰਜ ਹੀ ਸੀ, ਤਦੋਂ ਤਾਂ ਪ੍ਰਮੇਸ਼ਰ ਆਪਣੇ ਆਪ ਵਿਚ ਹੀ (ਮਾਨੋ ਐਸੀ) ਐਸੀ ਸਮਾਧੀ ਲਾਈ ਬੈਠਾ ਸੀ, ਜਿਸ ਵਿਚ ਕੋਈ ਕਿਸੇ ਕਿਸਮ ਦਾ (ਭੀ) ਫੁਰਨਾ ਨਹੀਂ ਸੀ ।੧।
4. ਹੇ ਭਾਈਓ ! ਤਦੋਂ ਨਾ ਜਗਤ ਰਚਨਾਂ ਦੀਆਂ ਚਾਰ ਖਾਣੀਆਂ ਸਨ, ਨਾ ਜੀਵਾਂ ਦੀ ਚਾਰ (ਪਰਾ, ਪਸੰਤੀ, ਮਧਵਾ, ਵੈਖਰੀ) ਬਾਨੀਆਂ ਸਨ, ਨਾ ਤਦੋਂ ਹਵਾ ਸੀ, ਨਾ ਹੀ ਪਾਣੀ ਸੀ ।
5. ਹੇ ਭਾਈਓ ! ਨਾ ਉਤਪਤੀ ਸੀ, ਨਾ ਪਰਲੋ ਸੀ, ਨਾ ਜੰਮਣ ਸੀ, ਨਾ ਹੀ ਮਰਣ ਸੀ ।
6. ਤਦੋਂ ਨਾ ਧਰਤੀ ਦੇ ਨੌਂ ਖੰਡ ਸਨ, ਨਾ ਹੀ ਪਤਾਲ ਸੀ, ਨਾ ਸਤ ਸਮੁੰਦ੍ਰ ਸਨ ਅਤੇ ਨਾ ਹੀ ਨਦੀਆਂ ਵਿਚ ਪਾਣੀ ਵਹਿ ਰਿਹਾ ਸੀ ।੨।
7. ਹੇ ਭਾਈਓ ! ਤਦੋਂ ਨਾ ਸੁਰਗ ਲੋਕ ਸੀ, ਨਾ ਮਾਤ ਲੋਕ ਸੀ ਤੇ ਨਾ ਹੀ ਪਤਾਲ ਹੀ ਸੀ ।
8. ਤਦੋਂ ਨਾ ਹੀ ਕੋਈ ਦੋਜ਼ਖ ਸੀ, ਨਾ ਬਹਿਸ਼ਤ ਸੀ ਅਤੇ ਨਾ ਹੀ ਮੌਤ ਲਿਆਉਣ ਵਾਲਾ ਕਾਲ ਸੀ ।

9. ਤਦੋਂ ਨਾ ਨਰਕ ਸੀ, ਨਾ ਸੁਰਗ ਸੀ, ਨਾ ਜੰਮਣ ਸੀ, ਨਾ ਮਰਨ ਸੀ, ਨਾ ਕੋਈ ਜੰਮਦਾ ਸੀ, ਨਾ ਮਰਦਾ ਸੀ।੩।

10. ਤਦੋਂ ਨਾ ਕੋਈ ਬ੍ਰਹਮਾਂ ਸੀ, ਨਾ ਵਿਸ਼ਨੂੰ ਸੀ ਤੇ ਨਾ ਹੀ ਕੋਈ ਸ਼ਿਵ ਸੀ।

11. ਹੇ ਭਾਈਓ ! ਤਦੋਂ ਇਕ ਪ੍ਰਮਾਤਮਾਂ ਹੀ . ਪ੍ਰਮਾਤਮਾਂ ਸੀ, ਹੋਰ ਕੋਈ ਵਿਅਕਤੀ ਨਹੀਂ ਸੀ ਦਿਸਦਾ।

12. ਹੇ ਪਿਆਰੇ ! ਤਦੋਂ ਨਾ ਕੋਈ ਇਸਤ੍ਰੀ ਸੀ, ਨਾ ਕੋਈ ਮਰਦ ਸੀ, ਤਦੋਂ ਨਾ ਕੋਈ ਜਾਤ ਸੀ, ਨਾ ਕਿਸੇ ਜਾਤ ਵਿਚ ਕੋਈ ਜਨਮ ਹੀ ਲੈਂਦਾ ਸੀ ਅਤੇ ਨਾ ਹੀ ਕੋਈ ਦੁੱਖ ਸੁੱਖ ਭੋਗਣ ਵਾਲਾ ਜੀਵ ਹੀ ਸੀ।੪।

13. ਨਾ ਤਦੋਂ ਕੋਈ ਜਤੀ ਸੀ, ਨਾ ਕੋਈ ਸਤੀ ਸੀ, ਨਾ ਕੋਈ ਤਿਆਗੀ ਸੀ।

14. ਤਦੋਂ ਨਾ ਕੋਈ ਸਿਧ ਸਨ, ਨਾ ਸਾਧਕ ਸਨ ਤੇ ਨਾ ਹੀ ਕੋਈ ਗ੍ਰਿਹਸਤੀ ਸਨ।

15. ਤਦੋਂ ਨਾ ਕੋਈ ਜੋਗੀਆਂ ਦਾ ਤੇ ਨਾ ਕੋਈ ਜੰਗਮਾਂ ਦਾ ਭੇਖ ਸੀ ਅਤੇ ਨਾ ਹੀ ਕੋਈ ਜੋਗੀਆਂ ਦਾ ਗੁਰੂ ਅਖਵਾਣ ਵਾਲਾ ਸੀ।੫।

16. ਤਦੋਂ ਨਾ ਕਿਤੇ ਜਪ ਹੋ ਰਹੇ ਸਨ, ਨਾ ਤਪ ਹੋ ਰਹੇ ਸਨ ਨਾ ਕਿਤੇ ਸੰਜਮ ਸਾਧੇ ਜਾ ਰਹੇ ਸਨ, ਨਾ ਵਰਤ ਰਖੇ ਜਾ ਰਹੇ ਸਨ ਤੇ ਨਾ ਹੀ ਪੂਜਾ ਕੀਤੀ ਜਾ ਰਹੀ ਸੀ।

17. ਹੇ ਭਾਈਓ ! ਤਦੋਂ ਕੋਈ ਐਸਾ (ਭੀ) ਜੀਵ ਨਹੀਂ ਸੀ, ਜੋ ਪ੍ਰਮੇਸ਼ਰ ਤੋਂ ਬਿਨਾ ਕਿਸੇ ਹੋਰ ਦਾ ਜਿਕਰ ਕਰ ਸਕਦਾ।

18. ਤਦੋਂ ਪ੍ਰਮਾਤਮਾਂ ਆਪ ਹੀ ਆਪਣੇ ਆਪ ਵਿਚ ਪ੍ਰਗਟ ਹੋ ਕੇ ਖੁਸ਼ ਹੋ ਰਿਹਾ ਸੀ ਤੇ ਆਪਣੇ ਵਡੱਪਣ ਦਾ ਮੁੱਲ ਆਪ ਹੀ ਪਾਂਦਾ ਸੀ।੬।

19. ਹੇ ਭਾਈਓ ! ਤਦੋਂ ਨਾ ਕਿਤੇ ਸੁੱਚਮ ਰਖੀ ਜਾ ਰਹੀ ਸੀ, ਨਾ ਕਿਤੇ ਸੰਜਮ ਕੀਤਾ ਜਾ ਰਿਹਾ ਸੀ, ਨਾ ਹੀ ਕਿਤੇ ਤੁਲਸੀ ਦੀ ਮਾਲਾ ਸੀ।

20. ਤਦੋਂ ਨਾ ਕਿਤੇ ਗੋਪੀ ਸੀ, ਨਾ ਕੋਈ ਕਾਨ੍ਹ ਸੀ. ਨਾ ਕੋਈ ਗਊ ਸੀ, ਨਾ ਗਊਆਂ ਦਾ ਰਾਖਾ ਸੀ।

21. ਤਦੋਂ ਨਾ ਕੋਈ ਤੰਤ੍ਰ ਮੰਤ੍ਰ ਆਦਿਕ ਪਖੰਡ ਸੀ ਤੇ ਨਾ ਹੀ ਕੋਈ ਬੰਸਰੀ ਵਜਾ ਰਿਹਾ ਸੀ।੭।

22. ਤਦੋਂ ਨਾ ਕਿਤੇ ਧਾਰਮਿਕ ਕਰਮ ਕਾਂਡ ਸੀ ਤੇ ਨਾ ਕਿਤੇ ਮਿੱਠੀ ਮਾਇਆ ਸੀ।

23. ਤਦੋਂ ਨਾ ਕਿਤੇ ਕੋਈ (ਉਚੀ ਨੀਵੀਂ) ਜਾਤ ਸੀ ਤੇ ਨਾਹੀ ਕਿਸੇ ਜਾਤ ਵਿਚ ਕੋਈ ਜਨਮ ਲੈਂਦਾ ਅੱਖੀਂ ਦਿਸਦਾ ਸੀ।

24. ਅਤੇ. ਤਦੋਂ ਨਾ ਕਿਤੇ ਮਾਇਆ ਦੀ ਮਮਤਾ ਦਾ ਜਾਲ ਸੀ ਅਤੇ ਨਾ ਕਿਸੇ ਦੇ ਸਿਤ ਉਤੇ ਕਾਲ (ਹੀ) ਕੂਕਦਾ ਸੀ ਅਤੇ ਨਾ ਹੀ ਕੋਈ ਜੀਵ ਕਿਏ ਦਾ ਸਿਮਰਨ, ਧਿਆਨ ਧਾਰਦਾ ਸੀ।੮।

25. ਹੇ ਭਾਈ ! ਨਾ ਕਿਤੇ ਨਿੰਦਿਆ ਸੀ, ਨਾ ਖੁਸ਼ਾਮਦ ਸੀ, ਨਾ ਕੋਈ ਜੀਵਾਤਮਾਂ ਸੀ, ਨਾ ਕੋਈ ਜਿੰਦ ਸੀ।

26. ਤਦੋਂ ਨਾ ਕੋਈ ਗੋਰਖ ਸੀ ਨਾ ਮਛਿੰਦ੍ਰ ਨਾਥ ਸੀ।

27. ਤਦੋਂ ਨਾ ਕਿਤੇ (ਧਾਰਮਕ ਪੁਸਤਕਾਂ ਦੀ) ਗਿਆਨ ਚਰਚਾ ਸੀ ਅਤੇ ਨਾ ਕਿਤੇ ਸਮਾਧੀ ਇਸਥਿਤ ਧਿਆਨ ਸੀ, ਤਦੋਂ ਨਾ ਕਿਤੇ ਕੁਲਾਂ ਦੀ ਉਤਪਤੀ ਸੀ ਅਤੇ ਨਾ ਕੋਈ ਚੰਗੀ ਕੁਲ ਵਿਚ ਜੰਮਣ ਦਾ ਮਾਣ ਕਰਦਾ ਸੀ।੯।

28. ਹੇ ਪਿਆਰੇ ! ਤਦੋਂ ਨਾ ਕੋਈ ਬ੍ਰਾਹਮਣ ਖੱਤ੍ਰੀ ਆਦਿਕ ਵਰਨ ਸਨ, ਨਾ ਕਿਤੇ ਜੋਗੀ ਜੰਗਮ ਆਦਿਕ ਭੇਖ ਸਨ।

29. ਤਦੋਂ ਨਾ ਕੋਈ ਦੇਵਤਾ ਸੀ, ਨਾ ਦੇਵਤੇ ਦਾ ਮੰਦਰ ਸੀ, ਤਦੋਂ ਨਾ ਕੋਈ ਗਊ ਸੀ, ਨਾ ਕਿਤੇ ਗਾਇਤ੍ਰੀ ਸੀ।

30. ਨਾ ਹੀ ਕਿਤੇ ਹਵਨ ਸਨ, ਨਾ ਜੱਗ ਹੋ ਰਹੇ ਸਨ, ਨਾ ਹੀ ਕਿਤੇ ਤੀਰਥਾਂ ਦਾ ਇਸ਼ਨਾਨ ਸੀ, ਨਾ ਕੋਈ (ਦੇਵ) ਪੂਜਾ ਕਰ ਰਿਹਾ ਸੀ।੧੦।

31. ਤਦੋਂ ਨਾ ਕੋਈ ਮੌਲਵੀ ਸੀ, ਨਾ ਕਾਜ਼ੀ ਸੀ।

32. ਨਾ ਕੋਈ ਸ਼ੇਖ ਸੀ, ਨਾ ਕੋਈ ਹਾਜੀ ਸੀ।

33. ਤਦੋਂ ਨਾ ਕਿਤੇ ਪਰਜਾ ਸੀ, ਨਾ ਕੋਈ ਰਾਜਾ ਸੀ, ਨਾ ਕਿਤੇ ਦੁਨੀਆਂ ਵਾਲੀ ਹਉਮੈਂ ਹੀ ਸੀ, ਨਾ ਹੀ ਕੋਈ ਇਹੋ ਜਿਹੀ ਗੱਲ ਹੀ ਕਰਨ ਵਾਲਾ ਸੀ।੧੧।

34. ਹੇ ਪਿਆਰੇ ! ਤਦੋਂ ਨਾ ਕਿਤੇ ਪ੍ਰੇਮ ਸੀ, ਨਾ ਕਿਤੇ ਭਗਤੀ ਸੀ, ਨਾ ਕਿਤੇ ਜੜ੍ਹ ਸੀ, ਨਾ ਚੇਤਨ ਸੀ।

35. ਤਦੋਂ ਨਾ ਕਿਤੇ ਕੋਈ ਸੱਜਣ ਸੀ, ਨਾ ਮਿੱਤ੍ਰ ਸੀ, ਨਾ ਕਿਤੇ ਪਿਤਾ ਦਾ ਵੀਰਜ ਸੀ, ਨਾ ਹੀ ਮਾਂ ਦੀ ਰੱਤ ਸੀ।

36. ਹੇ ਪਿਆਰਿਓ ! ਤਦੋਂ ਪ੍ਰਮਾਤਮਾਂ ਆਪ ਹੀ ਸ਼ਾਹ ਸੀ, ਆਪ ਹੀ ਵਣਜ ਕਰਨ ਵਾਲਾ ਸੀ, ਤਦੋਂ ਉਸ ਸਚੇ ਪ੍ਰਭੂ ਨੂੰ ਇਹੋ ਕੁਝ ਚੰਗਾ ਲਗਦਾ ਸੀ।੧੨।

37. ਤਦੋਂ ਨਾ ਕਿਤੇ ਸ਼ਾਸਤ੍ਰ ਸਿਮ੍ਰਤੀਆਂ ਵੇਦ ਸਨ, ਨਾ ਕਿਤੇ ਕੁਰਾਨ ਅੰਜੀਲ ਆਦਿਕ ਸ਼ਾਮੀ ਕਿਤਾਬਾਂ ਸਨ।

38. ਤਦੋਂ ਕਿਤੇ ਪੁਰਾਣਾਂ ਦੇ ਪਾਠ ਭੀ ਨਹੀਂ ਸਨ, ਤਦੋਂ ਨਾ ਕਿਤੇ ਸੂਰਜ ਦਾ ਚੜ੍ਹਨਾ ਸੀ, ਨਾ ਹੀ ਡੁੱਬਣਾ ਸੀ।

39. ਤਦੋਂ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲਾ ਪ੍ਰਮਾਤਮਾਂ ਆਪ ਹੀ ਬੋਲਣ ਚਾਲਣ ਵਾਲਾ ਸੀ, ਆਪ ਹੀ ਅਦ੍ਰਿਸ਼ਟ ਸੀ ਤੇ ਆਪ ਹੀ ਆਪਣੇ ਆਪ ਨੂੰ ਪ੍ਰਗਟ ਕਰਨ ਵਾਲਾ ਸੀ।੧੩।

ਪ੍ਰ:—ਗੁਰਦੇਵ ਜੀਉ ! ਇਹ ਦਸੋ, ਉਸ ਪ੍ਰਮੇਸ਼ਰ ਨੂੰ ਇਸ ਜਗਤ ਦੀ ਰਚਨਾ ਰਚਨ ਦੀ ਲੋੜ ਕਿਉਂ ਪ੍ਰਤੀਤ ਹੋਈ ?

40-41. ਉ:—ਹੇ ਭਾਈਓ ਉਹ ਪ੍ਰਮੇਸ਼ਰ ਸੁਤੰਤ੍ਰ ਹੈ, ਜਦੋਂ ਉਸਨੂੰ ਚੰਗਾ ਲਗਾ ਤਾਂ ਉਸ ਨੇ ਜਗਤ ਪੈਦਾ ਕਰ ਲਿਆ (ਇਸ ਵਿਚ ਦਸੋ ਕਿਸੇ ਦਾ ਤਾਂ ਕੋਈ ਨੁਕਸਾਨ ਨਹੀਂ ਹੋਇਆ, (ਕਿਉਂਕਿ) ਇਸ ਸਾਰੇ ਜਗਤ ਖਿਲਾਰੇ ਨੂੰ ਉਸ ਨੇ

ਕਿਸੇ ਦਿਸਦੇ ਸਹਾਰੇ ਤੋਂ ਬਿਨਾ ਹੀ ਆਪੇ ਆਪਣੇ ਥਾਂ) ਟਿਕਾ ਦਿਤਾ ਹੈ।

42. ਹੇ ਭਾਈਓ ! ਤਦੋਂ ਉਸ ਨੇ ਬ੍ਰਹਮਾਂ, ਵਿਸ਼ਨੂੰ ਤੇ ਸ਼ਿਵ ਭੀ ਪੈਦਾ ਕਰ ਦਿਤੇ ਅਤੇ ਮਾਇਆ ਦਾ ਮੋਹ ਭੀ ਵਧਾ ਦਿਤਾ।੪੧।

**ਪ੍ਰ:**—ਸ੍ਰੀ ਜੀਉ ! ਇਹ ਸੋਝੀ ਹਰ ਇਕ ਬੰਦੇ ਨੂੰ ਕਿਉਂ ਨਹੀਂ ਹੋ ਰਹੀ ?

43-44. **ਉ:**—ਹੇ ਪਿਆਰੇ ! ਸਮਝਣਾ ਤਾਂ ਬਹੁਤ ਲੋਕ ਚਾਹੁੰਦੇ ਹਨ, ਪਰ, ਅਸਲ ਵਿਚ ਜਿਸ ਕਿਸੇ ਵਿਰਲੇ ਬੰਦੇ ਨੂੰ ਗੁਰੂ ਨੇ ਉਪਦੇਸ਼ ਸੁਣਾਇਆ ਹੈ, ਉਸ ਨੂੰ ਸਮਝ ਆ ਗਈ ਹੈ ਕਿ (ਉਹ ਪ੍ਰਮੇਸ਼ਰ) ਜਗਤ ਨੂੰ ਪੈਦਾ ਕਰ ਕੇ ਆਪ ਹੀ ਸੰਭਾਲ ਕਰ ਰਿਹਾ ਹੈ ਅਤੇ ਹਰ ਥਾਂ ਹੀ ਉਸ ਦਾ ਹੁਕਮ ਚਲ ਰਿਹਾ ਹੈ।

45. ਹੇ ਭਾਈ ! ਉਸ ਪ੍ਰਮੇਸ਼ਰ ਜੀ ਨੇ ਆਪ ਹੀ ਖੰਡ ਬ੍ਰਹਮੰਡ ਪਤਾਲ ਆਦਿਕ ਬਣਾਏ ਹਨ ਤੇ ਉਹ ਆਪ ਹੀ ਗੁਪਤ ਹਾਲਤ ਤੋਂ ਪ੍ਰਗਟ ਰੂਪ ਹੋਇਆ ਹੈ।੧੫।

46-47. ਹੇ ਪਿਆਰੇ ! ਕੋਈ ਭੀ ਜੀਵ ਪ੍ਰਮਾਤਮਾਂ ਦੀ ਤਾਕਤ ਦਾ ਅੰਤ ਨਹੀਂ ਜਾਣ ਸਕਦਾ, ਪਰ ਹਾਂ, ਇਹ ਭੀ ਸਮਝ ਪੂਰੇ ਗੁਰੂ ਤੋਂ ਹੀ ਪੈਂਦੀ ਹੈ।

**ਪ੍ਰ:**—ਸ੍ਰੀ ਜੀਉ ! ਕੀ ਉਸ ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਹੋਇਆਂ ਨੂੰ ਭੀ ਉਸ ਬਾਰੇ ਕੋਈ ਸੋਝੀ ਨਹੀਂ ਹੋਇਆ ਕਰਦੀ ?

48. **ਉ:**—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਜੇਹੜੇ ਬੰਦੇ ਉਸ ਸਚੇ ਪ੍ਰਮਾਤਮਾਂ (ਦੇ ਨਾਮ ਰੰਗ) ਵਿਚ ਰੰਗੇ ਜਾਂਦੇ ਉਹ (ਉਸ ਦੀ ਬੇਅੰਤ ਤਾਕਤ ਦੇ ਕੌਤਕ ਵੇਖ ਵੇਖਕੇ) ਹੈਰਾਨ ਹੀ ਹੈਰਾਨ ਹੁੰਦੇ ਹਨ ਤੇ ਉਸੇ ਦੇ ਹੀ ਸਦਾ ਗੁਣ ਗਾਉਂਦੇ ਰਹਿੰਦੇ ਹਨ।੧੬।੩।੧੫।

**ਭਾਵਾਰਥ** :—ਇਸ ਸ਼ਬਦ ਦੇ ਪਹਿਲਿਆਂ ੧੩ ਅੰਕਾਂ ਵਿਚ ਹਰੀ ਦੀ ਨਿਰਗੁਣ ਅਵਸਥਾ ਦਾ ਜ਼ਿਕਰ ਕੀਤਾ ਗਿਆ ਹੈ, ਜਦੋਂ ਕਿ ਉਸ ਤੋਂ ਬਿਨਾ ਹੋਰ ਕੁਝ ਭੀ ਨਹੀਂ ਸੀ, ਬਾਕੀ ਅਗਲੇ ਤਿੰਨਾਂ ਅੰਕਾਂ ਵਿਚ ਉਸ ਹਾਲਤ ਦਾ ਵਰਣਨ ਹੈ, ਜਦੋਂ ਵਾਹਿਗੁਰੂ ਜੀ ਨੇ ਸਰਗੁਣ ਰੂਪ ਹੋਕੇ ਸ੍ਰਿਸ਼ਟੀ ਨੂੰ ਰਚਿਆ, ਪਰ, ਇਹ ਦੋਵੇਂ ਹਾਲਤਾਂ ਗੁਰੂ ਦੁਆਰੇ ਹੀ ਸਮਝੀਆਂ ਜਾ ਸਕਦੀਆਂ ਹਨ ਅਤੇ ਜਦੋਂ ਸਮਝ ਆ ਜਾਣ ਤਾਂ ਵਿਸਮਾਦੀ ਹਾਲਤ ਵਿਚ ਹੋ ਕੇ ਮਨੁੱਖ ਉਸੇ ਸਾਈਂ ਜੀ ਦੇ ਗੁਣ ਗਾਉਣ ਵਿਚ ਮਸਤ ਹੋ ਰਹਿੰਦਾ ਹੈ।

### ਮਾਰੂ ਮਹਲਾ ੧ ॥

1. **ਆਪੇ ਆਪੁ ਉਪਾਇ ਨਿਰਾਲਾ ॥**
2. **ਸਾਚਾ ਥਾਨੁ ਕੀਓ ਦਇਆਲਾ ॥**
3. **ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥੧॥**
4. **ਨਉ ਘਰ ਥਾਪੇ ਥਾਪਣਹਾਰੈ ॥**
5. **ਦਸਵੈ ਵਾਸਾ ਅਲਖ ਅਪਾਰੈ ॥**
6. **ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥੨॥**
7. **ਰਵਿ ਸਸਿ ਦੀਪਕ ਜੋਤਿ ਸਬਾਈ ॥**
8. **ਆਪੇ ਕਰਿ ਵੇਖੈ ਵਡਿਆਈ ॥**
9. **ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥੩॥**
10. **ਗੜ ਮਹਿ ਹਾਟ ਪਟਣ ਵਾਪਾਰਾ ॥**
11. **ਪੂਰੈ ਤੋਲਿ ਤੋਲੈ ਵਣਜਾਰਾ ॥**
12. **ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ ॥੪॥**
13. **ਕੀਮਤਿ ਪਾਈ ਪਾਵਣਹਾਰੈ ॥**
14. **ਵੇਪਰਵਾਹ ਪੂਰੇ ਭੰਡਾਰੈ ॥**
15. **ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥੫॥**
16. **ਨਦਰਿ ਕਰੇ ਪੂਰਾ ਗੁਰੁ ਭੇਟੈ ॥**
17. **ਜਮ ਜੰਦਾਰੁ ਨ ਮਾਰੈ ਫੇਟੈ ॥**
18. **ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ ॥੬॥**
19. **ਆਪੇ ਵਰਖੈ ਅੰਮ੍ਰਿਤ ਧਾਰਾ ॥**
20. **ਰਤਨ ਜਵੇਹਰ ਲਾਲ ਅਪਾਰਾ ॥**
21. **ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ॥੭॥**
22. **ਪ੍ਰੇਮ ਪਦਾਰਥੁ ਲਹੈ ਅਮੋਲੋ ॥**
23. **ਕਬਹੀ ਨ ਘਾਟਸਿ ਪੂਰਾ ਤੋਲੋ ॥**
24. **ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥੮॥**
25. **ਸਚਾ ਸਉਦਾ ਵਿਰਲਾ ਕੋ ਪਾਏ ।**
26. **ਪੂਰਾ ਸਤਿਗੁਰੁ ਮਿਲੈ ਮਿਲਾਏ ॥**
27. **ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥੯॥**
28. **ਹੁਕਮੇ ਆਇਆ ਹੁਕਮਿ ਸਮਾਇਆ ॥**
29. **ਹੁਕਮੇ ਦੀਸੈ ਜਗਤੁ ਉਪਾਇਆ ॥**
30. **ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥੧੦॥**
31. **ਹੁਕਮੇ ਧਰਤੀ ਧਉਲ ਸਿਰਿ ਭਾਰੰ ॥**
32. **ਹੁਕਮੇ ਪਉਣ ਪਾਣੀ ਗੈਣਾਰੰ ॥**
33. **ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥੧੧॥**

34. **ਹੁਕਮੇ ਆਡਾਣੇ ਆਗਾਸੀ ॥**
35. **ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥**
36. **ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥**
37. **ਹੁਕਮਿ ਉਪਾਏ ਦਸ ਅਉਤਾਰਾ ॥**
38. **ਦੇਵ ਦਾਨਵ ਅਗਣਤ ਅਪਾਰਾ ॥**
39. **ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥**
40. **ਹੁਕਮੇ ਜੁਗ ਛਤੀਹ ਗੁਦਾਰੇ ॥**
41. **ਹੁਕਮੇ ਸਿਧ ਸਾਧਿਕ ਵੀਚਾਰੇ ॥**
42. **ਆਪਿ ਨਾਥੁ ਨਥੀਂ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥**
43. **ਕਾਇਆ ਕੋਟੁ ਗੜੈ ਮਹਿ ਰਾਜਾ ॥**
44. **ਨੇਬ ਖਵਾਸ ਭਲਾ ਦਰਵਾਜਾ ॥**
45. **ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ ॥੧੫॥**
46. **ਸਤੁ ਸੰਤੋਖੁ ਨਗਰ ਮਹਿ ਕਾਰੀ ॥**
47. **ਜਤੁ ਸਤੁ ਸੰਜਮੁ ਸਰਣਿ ਮੁਰਾਰੀ ॥**
48. **ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥**

**ਪਦ ਅਰਥ**:—ਆਪੁ—ਆਪਣੇ ਆਪ ਨੂੰ । ਨਿਰਾਲਾ—ਵਖਰਾ, ਨਿਰਲੇਪ । ਸਾਚਾ—ਸਦਾ ਥਿਰ ਪ੍ਰਭੂ । ਬੰਧਨੁ—ਮੇਲ । ਕੋਟੁ—ਕਿਲ੍ਹਾ ।੧।

ਘਰ—ਗੋਲਕਾਂ, ਇੰਦ੍ਰੇ । ਥਾਪਣਹਾਰੈ—ਬਨਾਣ ਦੀ ਸਮਰੱਥਾ ਰਖਣ ਵਾਲੇ ਨੇ । ਦਸਵੈ—ਦਸਵੇਂ ਘਰ ਵਿਚ, ਦਸਵੇਂ ਦੁਆਰ ਵਿਚ । ਅਪਾਰੈ—ਅਪਾਰ ਪ੍ਰਭੂ ਦਾ । ਸਾਇਰ—ਸਮੁੰਦਰ । ਸਪਤ—ਸੱਤ । ਸਪਤ ਸਾਇਰ—(ਕਾਇਆ ਕੋਟ ਦੇ) ਸੱਤ ਸਮੁੰਦਰ (ਪੰਜ ਗਿਆਨ ਇੰਦ੍ਰੇ ਮਨ ਅਤੇ ਬੁਧਿ) । ਜਲਿ ਨਿਰਮਲਿ—(ਨਾਮ ਦੇ) ਨਿਰਮਲ ਜਲ ਨਾਲ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਬੰਦਾ ।੨।

ਰਵਿ—ਸੂਰਜ । ਸਸਿ—ਚੰਦ੍ਰਮਾਂ । ਦੀਪਕ—ਦੀਵੇ । ਸਬਾਈ—ਸਾਰੀ ।੩।

ਗੜ—ਕਿਲ੍ਹਾ । ਪਟਣ—ਸ਼ਹਿਰ । ਤੋਲਿ—ਤੋਲ ਨਾਲ । ਵਸਾਹੇ—ਖਰੀਦਦਾ ਹੈ ।੪।

ਭੰਡਾਰੈ—ਖਜ਼ਾਨੇ ਵਿਚ । ਕਲਾ—ਸੱਤਿਆ । ਗੁਰਮੁਖਿ—ਗੁਰੂ ਦੀ ਰਾਹੀਂ ।੫।

ਭੇਟੈ—ਮਿਲਦਾ ਹੈ । ਜੰਦਾਰੁ—ਅਵੈੜਾ, ਜ਼ਾਲਮ । ਫੇਟੈ—ਫੇਟ, ਸੱਟ । ਬਿਗਾਸੀ—ਖਿੜਦਾ ਹੈ ।੬।

ਲਹੈ—ਲਭ ਲੈਂਦਾ ਹੈ । ਸਾਚੋ—ਸੱਚ ਹੀ, ਸਦਾ ਥਿਰ ਨਾਮ ਹੀ ।੮।

ਕੋਈ—ਕੋਈ ਬੰਦਾ । ਗੁਰਮੁਖਿ—ਗੁਰੂ ਦੇ ਸਨਮੁਖ । ਸਮਾਇਦਾ—ਲੀਨ ਹੋ ਜਾਂਦਾ ਹੈ ।੯।

ਸਮਾਇਆ—ਮਰ ਗਿਆ । ਮਛੁ—ਮਾਤ ਲੋਕ । ਪਇਆਲਾ—ਪਾਤਾਲ । ਕਲਾ—ਸੱਤਿਆ ।੧੦।

ਧਉਲ—ਬਲਦ । ਗੈਣਾਰੈ—ਅਕਾਸ਼ । ਸਿਵ ਸਕਤੀ ਘਰਿ—ਸ਼ਿਵ ਦੀ ਸ਼ਕਤੀ ਦੇ ਘਰ ਵਿਚ ।੧੧।

ਆਡਾਣੇ—ਖਿਲਾਰੇ ਹੋਏ ਹਨ, ਅੱਡੇ ਹੋਏ ਹਨ । ਗਿਰਾਸ—ਗਿਰਾਹੀ । ਫੁਨਿ—ਮੁੜ, ਅਤੇ ।੧੨।

ਦਾਨਵ—ਦੈਂਤ, ਰਾਖਸ਼ । ਪੈਝੈ—ਆਦਰ ਪਾਂਦਾ ਹੈ ।੧੩।

ਗਦਾਰੇ—ਗੁਜ਼ਾਰੇ । ਵੀਚਾਰੇ—ਵਿਚਾਰਵਾਨ । ਜਾ ਕੀ—ਜਿਸ ਨਾਥ ਪ੍ਰਭੂ ਦੀ ।੧੪।

ਕੋਟੁ—ਕਿਲ੍ਹਾ । ਨੇਬ—ਨਾਇਬ । ਖਵਾਸ—ਦਰਬਾਰੀ, ਮੁਸਾਇਬ । ਭਲਾ—ਚੰਗਾ, ਸੋਹਣਾ । ਲਬਿ—ਲਬ ਦੇ ਕਾਰਨ । ਪਾਪਿ—ਪਾਪ ਦੇ ਕਾਰਨ ।੧੫।

ਕਾਰੀ—ਕਰਿੰਦੇ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਉਦਮ । ਸਹਜਿ—ਆਤਮਕ ਅਡੋਲਤਾ ਵਿਚ । ਜਗਜੀਵਨੁ—ਜਗਤ ਦਾ ਜੀਵਨ ਪ੍ਰਭੂ ।੧੬।

**ਅਰਥ** :—

**ਪ੍ਰ**—ਗੁਰਦੇਵ ਜੀਉ ਉਸ ਪ੍ਰਮੇਸ਼ਰ ਜੀ ਵਿਚ ਵਿਸੇਸ਼ ਗੁਣ ਕੀ ਹੈ?

1. **ਉ**:—ਹੇ ਭਾਈਓ ! ਉਸ ਸਾਈਂ ਜੀ ਵਿਚ ਇਹ ਇਕ ਵਡਾ ਵਿਸ਼ੇਸ਼ ਗੁਣ ਹੈ ਕਿ, ਉਹ ਪ੍ਰਮਾਤਮਾਂ ਆਪ ਹੀ ਆਪਣੇ ਆਪ ਨੂੰ (ਜਗਤ ਦੇ ਰੂਪ ਵਿਚ) ਪੈਦਾ ਕਰ ਕੇ, (ਫਿਰ ਉਹ ਮਾਇਆ ਦੇ ਮੋਹ ਤੋਂ) ਨਿਰਲੇਪ ਭੀ ਰਹਿੰਦਾ ਹੈ ।
2. ਹੇ ਭਾਈ,ਉਸ ਸਦਾ ਥਿਰ ਦਇਆਲ ਪ੍ਰਭੂ ਨੇ ਇਸ ਸਰੀਰ ਨੂੰ ਆਪਣੇ ਰਹਿਣ ਲਈ ਥਾਂ ਬਣਾਇਆ ਹੈ ।
3. ਹੇ ਭਾਈਓ ! ਵੇਖੋ, ਉਸ ਪ੍ਰਭੂ ਜੀ ਨੇ ਹਵਾ, ਪਾਣੀ, ਅੱਗ (ਆਦਿਕ ਤਤਾਂ) ਦਾ ਮੇਲ ਕਰ ਕੇ ਇਹ ਸਰੀਰ ਰੂਪੀ ਕੋਟ, ਕਿਲ੍ਹਾ ਬਣਾਇਆ ਹੈ ।੧।
4. ਉਸ ਬਨਾਣ ਦੀ ਤਾਕਤ ਰਖਣ ਵਾਲੇ ਪ੍ਰਭੂ ਨੇ ਇਸ ਸਰੀਰ ਦੇ ਨੌਂ ਘਰ (ਕਰਮ ਇੰਦ੍ਰੇ) ਬਣਾਏ ਹਨ ।
5. ਦਸਵੇਂ ਘਰ (ਦਸਵੇਂ ਦੁਆਰ) ਵਿਚ ਉਸ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਦੀ ਰਿਹਾਇਸ਼ ਹੈ ।
6. ਹੇ ਭਾਈ ! ਇਹ ਜੀਵ ਮਾਇਆ ਦੇ ਮੋਹ ਵਿਚ ਫਸ ਕੇ ਆਪਣੇ ਆਪ ਨੂੰ ਮਲੀਨ ਕਰ ਲੈਂਦੇ ਹਨ, ਪਰ ਜੇਹੜਾ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਸ ਦੇ ਪੰਜੇ ਗਿਆਨ ਇੰਦ੍ਰੇ ਉਸ ਦਾ ਮਨ ਉਸ ਦੀ ਬੁਧੀ ਇਹ ਸਤੇ ਹੀ ਸਰੋਵਰ ਪ੍ਰਭੂ ਦੇ ਨਾਮ ਦੇ ਪਵਿਤ੍ਰ ਜਲ ਨਾਲ ਭਰੇ ਰਹਿੰਦੇ ਹਨ, ਇਸ ਵਾਸਤੇ ਉਸਨੂੰ ਮਾਇਆ ਦੀ ਮੈਲ ਨਹੀਂ ਲਗਦੀ ।੨।
7. ਹੇ ਭਾਈ ! ਉਹ ਪ੍ਰਮੇਸ਼ਰ ਆਪ ਹੀ ਸੂਰਜ ਚੰਦ੍ਰਮਾਂ ਜਗਤ ਦੇ ਦੀਵੇ ਬਣਾ ਕੇ ।

੮. ਆਪ ਹੀ ਆਪਣੀ ਵਡਿਆਈ ਵੇਖਦਾ ਹੈ।

9. ਇਨ੍ਹਾਂ ਸੂਰਜ ਚੰਦ੍ਰਮਾਂ ਆਦਿਕ ਦੀਵਿਆਂ ਵਿਚ, ਸਾਰੀ ਸ੍ਰਿਸ਼ਟੀ ਵਿਚ ਉਸ ਦੀ ਆਪਣੀ ਹੀ ਜੋਤ (ਚਾਨਣ ਕਰ ਰਹੀ) ਹੈ ਉਹ ਪ੍ਰਭੂ ਸਦਾ ਚਾਨਣ ਹੀ ਚਾਨਣ ਹੈ, ਉਹ ਸਦਾ ਜੀਵਾਂ ਨੂੰ ਸੁਖ ਦੇਣ ਵਾਲਾ ਹੈ, ਜੇਹੜਾ ਜੀਵ ਉਸ ਦਾ ਰੂਪ ਹੋ ਜਾਂਦਾ ਹੈ, ਉਸ ਨੂੰ ਪ੍ਰਭੂ ਆਪ ਹੀ ਸੋਭਾ ਦੇਂਦਾ ਹੈ।੩।

ਪ੍ਰ:—ਸ੍ਰੀ ਜੀਉ ! ਆਪ ਜੀ ਇਸ ਸਰੀਰ ਨੂੰ ਕਿਲ੍ਹਾ ਰੂਪ ਕਹਿ ਰਹੇ ਹੋ, ਪਰ ਕਿਲ੍ਹੇ ਵਿਚ ਤਾਂ ਬਜਾਰ ਤੇ ਹੱਟਾਂ ਹੁੰਦੀਆਂ ਹਨ, ਜਿਥੇ ਕਿ ਵਪਾਰੀ ਵਪਾਰ ਕਰ ਰਹੇ ਹੁੰਦੇ ਹਨ, ਇਸ ਸਰੀਰ ਕਿਲ੍ਹੇ ਵਿਚ ਇਹ ਸਭ ਕੁਝ ਆਪ ਜੀ ਕੇਹੜਾ ਮੰਨਦੇ ਹੋ ?

10. ਉ:—ਹੇ ਭਾਈਓ ! ਪ੍ਰਭੂ ਦੇ ਰਚੇ ਹੋਏ ਇਸ ਸਰੀਰ ਰੂਪੀ ਕਿਲੇ ਵਿਚ (ਗਿਆਨ ਇੰਦ੍ਰੇ, ਮਾਨੋ) ਸ਼ਹਿਰ ਦੇ ਹੱਟ ਹਨ, ਜਿਥੇ (ਪ੍ਰਭੂ ਆਪ ਹੀ) ਵਪਾਰ ਕਰ ਰਿਹਾ ਹੈ।

11-12. ਹੇ ਪਿਆਰੇ ! ਪ੍ਰਭੂ ਦਾ ਨਾਮ ਹੀ ਇਕ ਐਸਾ ਤੋਲ ਹੈ ਜਿਸ ਦੀ ਰਾਹੀਂ ਕੀਤੇ ਵਣਜ ਵਿਚ ਕੋਈ ਘਾਟਾ ਨਹੀਂ ਪੈਂਦਾ, ਇਸ ਪੂਰੇ ਤੋਲ ਦੀ ਰਾਹੀਂ ਪ੍ਰਭੂ ਵਣਜਾਰਾ (ਸਰੀਰ ਕਿਲ੍ਹੇ ਵਿਚ ਬੈਠ ਕੇ) ਆਪ ਹੀ ਨਾਮ ਵੱਖਰ ਤੋਲਦਾ ਹੈ, ਆਪ ਹੀ ਨਾਮ ਰਤਨ ਵਿਹਾਝਦਾ ਹੈ, ਆਪ ਹੀ ਨਾਮ ਰਤਨ ਦਾ (ਠੀਕ) ਮੁੱਲ ਪਾਂਦਾ ਹੈ।੪।

13-14. ਹੇ ਭਾਈ ! ਉਹ ਪ੍ਰਭੂ ਕਿਸੇ (ਵਿਰਲੇ ਭਾਗਾਂ ਵਾਲੇ) ਨੂੰ ਗੁਰੂ ਦੀ ਰਾਹੀਂ ਇਹ ਸਮਝ ਬਖਸ਼ਦਾ ਹੈ ਕਿ ਹੇ ਬੇਪਰਵਾਹ (ਮਾਲਕ) ਤੇਰੇ ਭੰਡਾਰੇ ਸਦਾ ਹੀ ਪੂਰਨ ਹਨ।

15. ਹੇ ਭਾਈਓ ! ਉਹ ਆਪ ਹੀ ਆਪਣੀ ਸਾਰੀ ਸੱਤਿਆ (ਆਪਣੇ ਅੰਦਰ) ਰਖ ਕੇ ਸਭ ਜੀਵਾਂ ਵਿਚ ਵਿਆਪ ਰਿਹਾ ਹੈ, ਪਰ, ਇਹ ਭੀ ਗੁਰੂ ਦੁਆਰੇ ਕਿਸੇ ਨੂੰ ਹੀ ਸਮਝ ਦੇਂਦਾ ਹੈ।੫।

16. ਹੇ ਪਿਆਰੇ ! ਜਿਸ ਮਨੁੱਖ ਉਤੇ ਪ੍ਰਭੂ ਮੇਹਰ ਦੀ ਨਿਗਾਹ ਕਰਦਾ ਹੈ, ਉਸ ਨੂੰ ਪੂਰਾ ਗੁਰੂ ਮਿਲ ਪੈਂਦਾ ਹੈ।

17. ਹੇ ਭਾਈ ! ਫਿਰ, ਉਸ ਉਤੇ ਜ਼ਾਲਮ ਜਮ ਕੋਈ ਸੱਟ ਫੇਟ ਨਹੀਂ ਕਰ ਸਕਦਾ।

18. ਹੇ ਪਿਆਰੇ ! ਉਹ ਤਾਂ ਜਿਵੇਂ ਪਾਣੀ ਵਿਚ ਕਉਲ ਫੁੱਲ ਖਿੜਦਾ ਹੈ (ਨਿਰਲੇਪ ਰਹਿੰਦਾ ਹੈ) ਤਿਵੇਂ ਪ੍ਰਭੂ ਆਪ ਹੀ ਉਸ ਮਨੁੱਖ ਦੇ ਅੰਦਰ ਖਿੜ ਕੇ ਆਪਣੇ ਆਪ ਨੂੰ ਸਿਮਰਦਾ ਹੈ।੬।

19. ਹੇ ਭਾਈ ! ਜਿਸ ਮਨੁੱਖ ਨੂੰ ਗੁਰੂ ਮਿਲਾਂਦਾ ਹੈ ਉਸ ਦੇ ਅੰਦਰ ਪ੍ਰਭੂ ਆਪ ਹੀ ਨਾਮ ਅੰਮ੍ਰਿਤ ਦੀਆਂ ਧਾਰਾਂ ਦੀ ਵਰਖਾ ਕਰਦਾ ਹੈ।

20. ਉਸੇ ਵਿਚ ਹੀ ਪ੍ਰਭੂ ਦੇ ਬੇਅੰਤ ਗੁਣ ਰੂਪ ਰਤਨ ਜਵਾਹਰ ਅਤੇ ਲਾਲ ਹੁੰਦੇ ਹਨ।

21. ਹੇ ਭਾਈਓ ! ਜੇ, ਗੁਰੂ ਮਿਲ ਪਏ ਤਾਂ ਪੂਰਾ ਪ੍ਰਭੂ ਮਿਲ ਪੈਂਦਾ ਹੈ, (ਜਿਸ ਮਨੁੱਖ ਨੂੰ ਗੁਰੂ ਦੀ ਰਾਹੀਂ ਪੂਰਨ ਪ੍ਰਮਾਤਮਾਂ ਮਿਲਦਾ ਹੈ, ਉਹ) ਪ੍ਰਭੂ ਪ੍ਰੇਮ ਦਾ ਅਮੋਲਕ ਵਖਰ ਪ੍ਰਾਪਤ ਕਰ ਲੈਂਦਾ ਹੈ।੭।

22-23. ਹੇ ਭਾਈਓ ! ਗੁਰੂ ਦੀ ਸ਼ਰਨ ਪੈ ਕੇ ਜੇਹੜਾ ਮਨੁੱਖ ਪ੍ਰਭੂ ਪ੍ਰੇਮ ਦਾ ਕੀਮਤੀ ਸੌਦਾ ਹਾਸਲ ਕਰ ਲੈਂਦਾ ਹੈ, ਉਸ ਦਾ ਇਹ ਸੌਦਾ (ਕਦੇ ਭੀ) ਘਟਦਾ ਨਹੀਂ, ਜਦ ਕਦੀ ਭੀ ਤੋਲਿਆ ਜਾਏ, ਉਸ ਦਾ ਤੋਲ ਪੂਰਾ ਹੀ ਨਿਕਲੇਗਾ, (ਭਾਵ ਮਾਇਆ ਦੇ ਭਾਵੇਂ ਕਈ ਪਏ ਹੱਲੇ ਹੋਣ, ਉਸ ਦਾ ਪ੍ਰਭੂ ਚਰਨਾਂ ਵਾਲਾ ਪ੍ਰੇਮ (ਕਦੇ) ਡੋਲਦਾ ਨਹੀਂ)।

24. ਹੇ ਭਾਈ ! ਜੇਹੜਾ ਮਨੁੱਖ ਸਦਾ ਥਿਰ ਰਹਿਣ ਵਾਲੇ ਪ੍ਰਭੂ ਜੀ ਦੇ ਨਾਮ ਦਾ ਵਪਾਰ ਕਰਨ ਲਗ ਪੈਂਦਾ ਹੈ, ਉਹ ਫਿਰ ਸਦਾ ਇਸ ਸਚੇ ਨਾਮ ਦਾ ਹੀ ਸੌਦਾ ਲਭਦਾ ਹੈ।੮।

25. ਪਰ, ਐ ਪਿਆਰੇ ! ਜਗਤ ਵਿਚ ਕੋਈ ਵਿਰਲਾ ਬੰਦਾ ਹੀ ਸਦਾ ਕਾਇਮ ਰਹਿਣ ਵਾਲਾ ਇਹ ਸੌਦਾ ਪ੍ਰਾਪਤ ਕਰਦਾ ਹੈ।

26. ਜਿਸ ਨੂੰ ਪੂਰਾ ਸਤਿਗੁਰੂ ਮਿਲ ਪੈਂਦਾ ਹੈ, ਗੁਰੂ ਉਸ ਨੂੰ ਇਹ ਸੌਦਾ ਦਿਵਾ ਦੇਂਦਾ ਹੈ।

27. ਹੇ ਪਿਆਰੇ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਪ੍ਰਮੇਸ਼ਰ ਦੀ ਰਜ਼ਾ ਨੂੰ ਸਮਝ ਲੈਂਦਾ ਹੈ ਤੇ ਜੇਹੜਾ ਰਜ਼ਾ ਨੂੰ (ਸਿਰ ਮੱਥੇ ਤੇ) ਮੰਨਦਾ ਹੈ, (ਉਹ ਫਿਰ ਰਜ਼ਾ ਦੇ ਮਾਲਕ ਵਿਚ ਹੀ) ਲੀਨ ਹੋ ਜਾਂਦਾ ਹੈ।੯।

ਪ੍ਰ:—ਗੁਰਦੇਵ ਜੀਉ ! ਰਜ਼ਾ ਨੂੰ ਮੰਨ ਲੈਣ ਵਾਲੇ ਦੀ ਪਛਾਣ ਕਿਵੇਂ ਕੀਤੀ ਜਾਵੇ ?

28. ਉ:—ਹੇ ਭਾਈ ! ਜੋ ਰੱਬ ਦੀ ਰਜ਼ਾ ਨੂੰ ਮੰਨ ਲੈਣ ਵਾਲਾ ਬੰਦਾ ਹੈ, ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ, ਜੀਵ ਪ੍ਰਮੇਸ਼ਰ ਦੇ ਹੁਕਮ ਵਿਚ (ਜਗਤ ਵਿਚ) ਆਉਂਦਾ ਹੈ ਅਤੇ ਹੁਕਮ ਅਨੁਸਾਰ ਹੀ ਸਮਾ ਜਾਂਦਾ ਹੈ, (ਜਗਤ ਤੋਂ ਚਲਾ ਜਾਂਦਾ ਹੈ)।

29. ਹੇ ਭਾਈ ! ਉਸ ਨੂੰ ਇਹ ਦਿਸ ਰਿਹਾ ਹੁੰਦਾ ਹੈ ਕਿ ਸਾਰਾ ਜਗਤ ਹੁਕਮ ਵਿਚ ਹੀ ਪੈਦਾ ਹੁੰਦਾ ਹੈ।

30. ਪ੍ਰਭੂ ਦੇ ਹੁਕਮ ਅਨੁਸਾਰ ਹੀ ਸੁਰਗ ਲੋਕ, ਮਾਤ ਲੋਕ ਤੇ ਪਾਤਾਲ ਲੋਕ ਬਣਦਾ ਹੈ, ਪ੍ਰਭੂ ਆਪਣੇ ਹੁਕਮ ਵਿਚ ਹੀ ਆਪਣੀ ਸੱਤਿਆ ਨਾਲ ਇਸ (ਜਗਤ) ਨੂੰ ਆਸਰਾ ਦੇਈ ਰਖਦਾ ਹੈ।੧੦।

31. ਹੇ ਪਿਆਰੇ ! ਪ੍ਰਭੂ ਦੇ ਹੁਕਮ ਵਿਚ ਹੀ ਧਰਤੀ ਬਣੀ, ਜਿਸਦਾ ਭਾਰ ਬਲਦ ਦੇ ਸਿਰ ਉਤੇ (ਸਮਝਿਆ ਜਾਂਦਾ ਹੈ)।

32. ਹੁਕਮ ਵਿਚ ਹੀ ਹਵਾ, ਪਾਣੀ, (ਆਦਿਕ ਤੱਤ ਬਣੇ) ਤੇ ਅਕਾਸ਼ ਬਣਿਆ।

33. ਪ੍ਰਭੂ ਦੇ ਹੁਕਮ ਅਨੁਸਾਰ ਹੀ ਜੀਵਾਤਮਾਂ ਦਾ ਮਾਇਆ ਦੇ ਘਰ ਵਿਚ ਵਾਸ ਹੋਇਆ ਹੈ,ਪ੍ਰਭੂ ਆਪਣੇ ਹੁਕਮ ਵਿਚ ਹੀ (ਜਗਤ ਦੇ ਸਾਰੇ) ਕੌਤਕ ਵਰਤਾ ਰਿਹਾ ਹੈ ।੧੧।
34. ਪ੍ਰਭੂ ਦੇ ਹੁਕਮ ਵਿਚ ਹੀ ਅਕਾਸ਼ ਤਣੇ ਗਏ ।
35. ਹੁਕਮ ਵਿਚ ਹੀ ਪਾਣੀ, ਧਰਤੀ, ਤਿੰਨੇ ਭਵਨ ਬਣੇ, ਜਿਨ੍ਹਾਂ ਵਿਚ ਉਹ ਆਪ ਹੀ ਵਿਆਪਕ ਹੈ ।
36. ਪ੍ਰਭੂ ਆਪਣੇ ਹੁਕਮ ਅਨੁਸਾਰ ਹੀ ਜੀਵਾਂ ਨੂੰ ਸਾਹ ਦੇਂਦਾ ਹੈ ਤੇ ਸਦਾ ਰਿਜ਼ਕ ਦੇਂਦਾ ਹੈ, ਪ੍ਰਭੂ ਆਪਣੀ ਰਜ਼ਾ ਵਿਚ ਹੀ ਜੀਵਾਂ ਦੀ ਸੰਭਾਲ ਕਰ ਕੇ ਸਭ ਨੂੰ ਵੇਖਣ ਦੀ ਤਾਕਤ ਦੇਂਦਾ ਹੈ ।੧੨।
37. ਪ੍ਰਭੂ ਨੇ ਆਪਣੇ ਹੁਕਮ ਵਿਚ ਹੀ, (ਵਿਸ਼ਨੂੰ ਦੇ) ਦਸ ਅਵਤਾਰ ਪੈਦਾ ਕੀਤੇ ।
38. ਅਣਗਿਣਤ ਤੇ ਬੇਅੰਤ ਦੇਵਤੇ ਬਣਾਏ ਤੇ ਦੈਂਤ ਬਣਾਏ ।
39. ਹੇ ਭਾਈ ! ਜੇਹੜਾ ਜੀਵ ਪ੍ਰਭੂ ਦੇ ਹੁਕਮ ਨੂੰ ਮੰਨ ਲੈਂਦਾ ਹੈ, ਉਹ ਉਸ ਦੀ ਦਰਗਾਹ ਵਿਚ ਆਦਰ ਪਾਉਂਦਾ ਹੈ, ਪ੍ਰਭੂ ਉਸ ਨੂੰ ਆਪਣੇ ਸਦਾ ਥਿਰ ਨਾਮ ਵਿਚ ਜੋੜ ਕੇ ਆਪਣੇ (ਚਰਨਾਂ) ਵਿਚ ਲੀਨ ਕਰ ਲੈਂਦਾ ਹੈ ।੧੩।
40. ਹੇ ਭਾਈ ! ਉਸ ਪ੍ਰਭੂ ਨੇ ਆਪਣੇ ਹੁਕਮ ਅਨੁਸਾਰ ਹੀ (ਧੁੰਧੂਕਾਰਾਂ) ਦੇ ਛੱਤੀ ਜੁਗ ਗੁਜ਼ਾਰ ਦਿਤੇ ।
41. ਆਪਣੇ ਹੁਕਮ ਵਿਚ ਹੀ ਉਹ ਸਿਧ ਸਾਧਿਕ ਤੇ ਵੀਚਾਰਵਾਨ ਪੈਦਾ ਕਰ ਦੇਂਦਾ ਹੈ ।
42. ਹੇ ਭਾਈ ! ਸਾਰੀ ਸ੍ਰਿਸ਼ਟੀ ਦਾ ਉਹ ਆਪ ਹੀ ਖਸਮ ਹੈ, ਸਾਰੀ ਸ੍ਰਿਸ਼ਟੀ ਉਸੇ ਦੇ ਹੁਕਮ ਵਿਚ ਬੱਝੀ ਹੋਈ ਹੈ, ਜਿਸ ਜੀਵ ਉਤੇ ਉਹ ਮੇਹਰ ਕਰਦਾ ਹੈ, ਉਸ ਨੂੰ ਮਾਇਆ ਦੇ ਬੰਧਨਾਂ ਤੋਂ ਖਲਾਸੀ ਦੇ ਦੇਂਦਾ ਹੈ ।੧੪।
43. (ਪ੍ਰਭੂ ਦੇ ਹੁਕਮ ਵਿਚ ਹੀ) ਸਰੀਰ ਕਿਲ੍ਹਾ ਬਣਿਆ ਹੈ, ਜਿਸ ਨੂੰ (ਮੂੰਹ) ਸੋਹਣਾ ਦਰਵਾਜ਼ਾ ਲਗਾ ਹੋਇਆ ਹੈ, ਇਸ ਕਿਲ੍ਹੇ ਵਿਚ ਆਪ ਹੀ ਰਾਜਾ ਹੈ ।
44. ਕਰਮ ਇੰਦ੍ਰੇ ਤੇ ਗਿਆਨ ਇੰਦ੍ਰੇ ਉਸ ਦੇ ਦਰਬਾਰੀ ਹਨ ।
45. ਪਰ, ਝੂਠਾ ਲੋਭ (ਚੌਂਕੀਦਾਰ ਹੋਣ ਕਰ ਕੇ) ਜੀਵ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਅਪੜਨਾਂ ਨਹੀਂ ਮਿਲਦਾ, ਲੋਭ ਦੇ ਕਾਰਨ, ਪਾਪ ਦੇ ਕਾਰਨ ਜੀਵ ਪਛਤਾਂਦਾ ਰਹਿੰਦਾ ਹੈ।੧੫।

**ਪ੍ਰ:**—ਗੁਰਦੇਵ ਜੀਉ ! ਇਹ ਜੀਵ ਆਖਰ ਪ੍ਰਭੂ ਦੀ ਹਜ਼ੂਰੀ ਵਿਚ ਮਾਣ; ਇੱਜ਼ਤ ਕਿਵੇਂ ਪਾਂਦਾ ਹੈ ?

46. **ਉ:**—ਹੇ ਭਾਈਓ ! ਜਿਸ਼ ਸਰੀਰ ਵਿਚ ਸੇਵਾ, ਸੰਤੋਖ, ਜਤ ਉਚਾ ਆਚਰਨ ਤੇ ਸੰਜਮ ਰਹਿੰਦੇ ਹਨ ।
47. (ਉਸ ਵਿਚ ਵਸਦਾ ਜੀਵ) ਪ੍ਰਮਾਤਮਾਂ ਦੀ ਸ਼ਰਨ ਵਿਚ ਟਿਕਿਆ ਰਹਿੰਦਾ ਹੈ ।
48. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਭਾਈ ! ਅਡੋਲ ਆਤਮਕ ਅਵਸਥਾ ਵਿਚ ਟਿਕੇ ਉਸ ਜੀਵ ਨੂੰ ਜਗ ਦਾ ਜੀਵਨ ਪ੍ਰਭੂ ਮਿਲ ਪੈਂਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਪ੍ਰਭੂ ਹਜ਼ੂਰੀ ਵਿਚ ਇੱਜ਼ਤ ਪਾਉਂਦਾ ਹੈ ।੧੬।੪।੧੬।

**ਭਾਵਾਰਥ** :—ਹਰੀ ਨੇ ਤੱਤਾਂ ਦੇ ਮੇਲ ਤੋਂ ਮਨੁੱਖ ਦਾ ਸਰੀਰ ਰਚਿਆ ਹੈ (੧) ਉਸ ਵਿਚ ਆਪਣੇ ਰਹਿਣ ਦਾ ਥਾਂ ਮਨੁੱਖੀ ਦਿਮਾਗ ਰਚਿਆ ਹੈ (੨) ਉਸ ਵਿਚ ਸਭ ਨੂੰ ਚਾਨਣ ਦੇਣ ਵਾਲਾ ਹਰੀ ਸੋਭਾ ਪਾਉਂਦਾ ਹੈ (੩) ਮਨੁੱਖੀ ਸਰੀਰ ਵਿਚ ਜੋ ਅਮੋਲਕ ਗੁਣ ਰਖੇ ਹਨ, ਉਹ ਹਰੀ ਆਪ ਹੀ ਅੰਦਰ ਵਸਦਾ ਹੋਇਆ ਆਪਣੀ ਜੋਤ ਨਾਲ ਦਿਖਾਂਦਾ ਹੈ (੪-੫) ਇਹ ਜੋਤ ਗੁਰੂ ਦੇ ਰਾਹੀਂ ਕੰਮ ਕਰਦੀ ਦਿਸਦੀ ਹੈ (੬) ਅਤੇ ਕੀਮਤੀ ਗੁਣਾਂ ਦੀ ਪਰਖ ਕਰਨੀ ਸਿਖਾਉਂਦੀ ਹੈ (੭-੯) ਇਸ ਸਿਖਿਆ ਦੁਆਰਾ ਪਤਾ ਲਗਦਾ ਹੈ ਕਿ, ਸਭ ਕੁਝ ਹਰੀ ਦੇ ਹੁਕਮ ਵਿਚ ਹੋ ਰਿਹਾ ਹੈ (੧੦-੧੬) ।

**ਮਾਰੂ ਮਹਲਾ ੧ ॥**

1. **ਸੁੰਨ ਕਲਾ ਅਪਰੰਪਰਿ ਧਾਰੀ ॥**
2. **ਆਪਿ ਨਿਰਾਲਮੁ ਅਪਰ ਅਪਾਰੀ ॥**
3. **ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥**
4. **ਪਉਣੁ ਪਾਣੀ ਸੁੰਨੈ ਤੇ ਸਾਜੇ ॥**
5. **ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥**
6. **ਅਗਨਿ ਪਾਣੀ ਜੀਉ ਜੋਤਿ ਤੁਮ੍ਾਰੀ ਸੁੰਨੇ ਕਲਾ ਰਹਾਇਦਾ ॥੨॥**
7. **ਸੁੰਨਹੁ ਬ੍ਰਹਮਾ ਬਿਸਨ ਮਹੇਸੁ ਉਪਾਏ ॥**
8. **ਸੁੰਨੇ ਵਰਤੇ ਜੁਗ ਸਬਾਏ ॥**
9. **ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥**
10. **ਸੁੰਨਹੁ ਸਪਤ ਸਰੋਵਰ ਥਾਪੇ ॥**
11. **ਜਿਨਿ ਸਾਜੇ ਵੀਚਾਰੇ ਆਪੇ ॥**
12. **ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥**
13. **ਸੁੰਨਹੁ ਚੰਦੁ ਸੂਰਜੁ ਗੈਣਾਰੇ ॥**
14. **ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥**
15. **ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥੫॥**
16. **ਸੁੰਨਹੁ ਧਰਤਿ ਅਕਾਸੁ ਉਪਾਏ ॥**
17. **ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥**
18. **ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥੬॥**
19. **ਸੁੰਨਹੁ ਖਾਣੀ ਸੁੰਨਹੁ ਬਾਣੀ ॥**
20. **ਸੁੰਨਹੁ ਉਪਜੀ ਸੁੰਨਿ ਸਮਾਣੀ ॥**

21. ਉਤਭੁਜੁ ਚਲਤੁ ਕੀਆ ਸਿਰਿ ਕਰਤੈ
ਬਿਸਮਾਦੁ ਸਬਦਿ ਦੇਖਾਇਦਾ ॥੭॥
22. ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥
23. ਓਪਤਿ ਖਪਤਿ ਸੁਖਾ ਦੁਖ ਦੀਏ ॥
24. ਸੁਖ ਦੁਖ ਹੀ ਤੇ ਅਮਰੁ ਅਤੀਤਾ
ਗੁਰਮੁਖਿ ਨਿਜ ਘਰੁ ਪਾਇਦਾ ॥੮॥
25. ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥
26. ਬ੍ਰਹਮੇ ਮੁਖਿ ਮਾਇਆ ਹੈ ਤ੍ਰੈਗੁਣ ॥
27. ਤਾ ਕੀ ਕੀਮਤਿ ਕਹਿ ਨ ਸਕੈ ਕੋ
ਤਿਉ ਬੋਲੇ ਜਿਉ ਬੋਲਾਇਦਾ ॥੯॥
28. ਸੁੰਨਹੁ ਸਪਤ ਪਾਤਾਲ ਉਪਾਏ ॥
29. ਸੁੰਨਹੁ ਭਵਣ ਰਖੇ ਲਿਵ ਲਾਏ ॥
30. ਆਪੇ ਕਾਰਣੁ ਕੀਆ ਅਪਰੰਪਰਿ
ਸਭੁ ਤੇਰੋ ਕੀਆ ਕਮਾਇਦਾ ॥੧੦॥
31. ਰਜ ਤਮ ਸਤ ਕਲ ਤੇਰੀ ਛਾਇਆ ॥
32. ਜਨਮ ਮਰਣ ਹਉਮੈ ਦੁਖੁ ਪਾਇਆ ॥
33. ਜਿਸਨੋ ਕ੍ਰਿਪਾ ਕਰੇ ਹਰਿ ਗੁਰਮੁਖਿ
ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥
34. ਸੁੰਨਹੁ ਉਪਜੇ ਦਸ ਅਵਤਾਰਾ ॥
35. ਸ੍ਰਿਸਟਿ ਉਪਾਇ ਕੀਆ ਪਾਸਾਰਾ ॥
36. ਦੇਵ ਦਾਨਵ ਗਣ ਗੰਧਰਬ ਸਾਜੇ
ਸਭਿ ਲਿਖਿਆ ਕਰਮ ਕਮਾਇਦਾ ॥੧੨॥
37. ਗੁਰਮੁਖਿ ਸਮਝੈ ਰੋਗੁ ਨ ਹੋਈ ॥
38. ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥
39. ਜੁਗਹ ਜੁਗੰਤਰਿ ਮੁਕਤਿ ਪਰਾਇਣ
ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥
40. ਪੰਚ ਤਤੁ ਸੁੰਨਹੁ ਪਰਗਾਸਾ ॥
41. ਦੇਹ ਸੰਜੋਗੀ ਕਰਮ ਅਭਿਆਸਾ ॥
42. ਬੁਰਾ ਭਲਾ ਦੁਇ ਮਸਤਕਿ ਲੀਖੇ
ਪਾਪੁ ਪੁੰਨੁ ਬੀਜਾਇਦਾ ॥੧੪॥
43. ਊਤਮ ਸਤਿਗੁਰ ਪੁਰਖ ਨਿਰਾਲੇ ॥
44. ਸਬਦਿ ਰਤੇ ਹਰਿ ਰਸਿ ਮਤਵਾਲੇ ॥
45. ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ
ਪੂਰੈ ਭਾਗਿ ਮਿਲਾਇਦਾ ॥੧੫॥
46. ਇਸੁ ਮਨ ਮਾਇਆ ਕਉ ਨੇਹੁ ਘਨੇਰਾ ॥
47. ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥
48. ਆਸਾ ਮਨਸਾ ਹਉਮੈ ਸਹਸਾ
ਨਰੁ ਲੋਭੀ ਕੂੜੁ ਕਮਾਇਦਾ ॥੧੬॥
49. ਸਤਿਗੁਰ ਤੇ ਪਾਏ ਵੀਚਾਰਾ ॥
50. ਸੁੰਨ ਸਮਾਧਿ ਸਚੇ ਘਰ ਬਾਰਾ ॥
51. ਨਾਨਕ ਨਿਰਮਲ ਨਾਦੁ ਸਬਦ ਧੁਨਿ
ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥

**ਪਦ ਅਰਥ** :—ਅਪਰੰਪਰ—ਉਹ ਪ੍ਰਭੂ ਜੋ ਪਰੇ ਤੋਂ ਪਰੇ ਹੈ, ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ । ਅਪਰੰਪਰਿ—ਅਪਰੰਪਰ ਨੇ, ਉਸ ਪ੍ਰਭੂ ਨੇ ਜਿਸਤੋਂ ਪਰੇ ਹੋਰ ਕੁਝ ਭੀ ਨਹੀਂ । ਸੁੰਨ—ਸੁੰਞ, ਉਹ ਜਿਸ ਤੋਂ ਬਿਨਾ ਹੋਰ ਸੁੰਞ ਹੀ ਸੁੰਞ ਹੈ, ਉਹ ਪ੍ਰਭੂ ਜਿਸ ਤੋਂ ਇਨਾ ਹੋਰ ਕੁਝ ਭੀ ਨਹੀਂ, ਪ੍ਰਭੂ ਆਪ ਹੀ ਆਪ । ਸੁੰਨ ਅਪਰੰਪਰਿ—ਉਸ ਪ੍ਰਮਾਤਮਾਂ ਨੇ ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ ਤੇ ਜੋ ਸਿਰਫ ਆਪ ਹੀ ਆਪ ਹੈ । ਕਲਾ—ਸੱਤਿਆ । ਧਾਰੀ—ਧਾਰਨ ਕੀਤੀ ਹੋਈ ਹੈ । ਨਿਰਾਲਮੁ—ਜੋ ਆਪਣੇ ਸਹਾਰੇ ਆਪ ਹੀ ਹੈ, ਜਿਸ ਨੂੰ ਕਿਸੇ ਹੋਰ ਸਹਾਰੇ ਦੀ ਲੋੜ ਨਹੀਂ (ਅਲੰਬ—ਸਹਾਰਾ) । ਅਪਾਰ—ਜਿਸ ਦਾ ਪਾਰਲਾ ਬੰਨਾ ਲਭਿਆ ਨਹੀਂ ਜਾ ਸਕਦਾ । ਸੁੰਨਹੁ ਸੁੰਨੁ—ਨਿਰੋਲ ਸੁੰਨ ਹਾਲਤ, ਨਿਰੋਲ ਉਹ ਹਾਲਤ ਜਦੋਂ ਉਸ ਦੇ ਆਪਣੇ ਆਪੇ ਤੋਂ ਬਿਨਾ ਹੋਰ ਕੁਝ ਭੀ ਨਹੀਂ ਹੁੰਦਾ ।੧।

ਸੁੰਨੈ ਤੇ—ਸੁੰਨ ਤੋਂ ਹੀ, ਨਿਰੋਲ ਆਪਣੇ ਆਪ ਤੋਂ ਹੀ । ਕਾਇਆ ਗੜ ਰਾਜੇ—ਸਰੀਰ ਕਿਲ੍ਹਿਆਂ ਦੇ ਰਾਜੇ, ਜੀਵ । ਜੀਉ—ਜੀਵਾਤਮਾਂ । ਸੁੰਨੇ—ਸੁੰਨ ਵਿਚ ਹੀ, ਨਿਰੋਲ ਆਪਣੇ ਆਪ ਵਿਚ ਹੀ ।੨।

ਮਹੇਸੁ—ਸ਼ਿਵ । ਵਰਤੇ—ਬੀਤ ਗਏ । ਸਬਾਏ—ਸਾਰੇ । ਪਦ—ਅਵਸਥਾ, ਆਤਮਕ ਅਵਸਥਾ । ਵੀਚਾਰੇ—ਆਪਣੇ ਸੋਚ ਮੰਡਲ ਵਿਚ ਟਿਕਾਂਦਾ ਹੈ । ਪੂਰਾ—ਜੋ ਕੋਈ ਉਕਾਈ ਨਹੀਂ ਖਾਂਦਾ ।੩।

ਸਪਤ ਸਰੋਵਰ—ਸਤ ਸਰੋਵਰ (ਪੰਜ ਗਿਆਨ ਇੰਦ੍ਰੇ, ਮਨ, ਬੁਧਿ) । ਜਿਨਿ—ਜਿਸ ਪ੍ਰਮਾਤਮਾਂ ਨੇ । ਵੀਚਾਰੇ—ਆਪਣੀ ਸੋਚ ਮੰਡਲ ਵਿਚ ਰਖਦਾ ਹੈ । ਤਿਤ—ਉਸ ਵਿਚ । ਸਤ ਸਰਿ—ਸ਼ਾਂਤੀ ਦੇ ਸਰ ਵਿਚ । ਤਿਤੁ ਸਤ ਸਰਿ—ਉਸ ਸ਼ਾਂਤੀ ਦੇ ਸਰ (ਪ੍ਰਭੂ) ਵਿਚ । ਬਹੁੜਿ—ਮੁੜ ।੪।

ਗੈਣਾਰੇ—ਅਕਾਸ਼ । ਸੁੰਨੇ—ਸੁੰਨ ਵਿਚ ਹੀ, ਨਿਰੋਲ ਆਪਣੇ ਆਪ ਵਿਚ ਹੀ ।੫।

ਸਚੁ—ਸਦਾ ਥਿਰ ਰਹਿਣ ਵਾਲਾ ਪ੍ਰਮਾਤਮਾਂ । ਕਲ—ਸੱਤਿਆ । ਮੇਖੁਲੀ—ਤੜਾਗੀ । ਖਪਾਇਦਾ—ਨਾਸ ਕਰਦਾ ਹੈ।੬।

ਸੁੰਨਹੁ—ਸੁੰਨ ਤੋਂ ਹੀ, ਨਿਰੋਲ ਆਪਣੇ ਆਪ ਤੋਂ ਹੀ । ਉਪਜੀ—ਪੈਦਾ ਹੁੰਦੀ ਹੈ । ਸੁੰਨਿ—ਨਿਰੋਲ ਉਸ ਦੇ ਆਪਣੇ ਆਪੇ ਵਿਚ । ਸਿਰਿ—ਸਿਰ ਤੇ, ਸਭ ਤੋਂ ਪਹਿਲਾਂ । ਉਤਭੁਜ ਚਲਤੁ—ਉਤਭੁਜ ਦਾ ਤਮਾਸ਼ਾ, ਜਿਵੇਂ ਧਰਤੀ ਵਿਚੋਂ ਬਨਾਸਪਤੀ ਆਪਣੇ ਆਪ ਉੱਗ ਪੈਂਦੀ ਹੈ ਇਹੋ ਜਿਹਾ ਹੀ ਜਗਤ ਰਚਨਾਂ ਦਾ ਕੌਤਕ । ਕਰਤੈ—ਕਰਤਾਰ ਨੇ । ਬਿਸਮਾਦੁ—ਹੈਰਾਨ ਕਰਨ ਵਾਲਾ ਚਲਤ । ਸਬਦਿ—ਆਪਣੇ ਸ਼ਬਦ (ਹੁਕਮ) ਦੀ ਰਾਹੀਂ ।੭।

ਦੋਇ—ਦੋਵੇਂ । ਓਪਤਿ—ਉਤਪਤੀ । ਖਪਤਿ—ਨਾਸ, ਪਰਲੋ । ਅਮਰੁ—ਜਿਸ ਨੂੰ ਮੌਤ ਨਾ ਆਵੇ, ਜਿਸ ਨੂੰ ਆਤਮਕ ਮੌਤ ਪੋਹ ਨਾ ਸਕੇ । ਅਤੀਤ—(ਮਾਇਆ ਦੇ ਪ੍ਰਭਾਵ ਤੋਂ) ਪਰੇ ਲੰਘਿਆ ਹੋਇਆ ।੮।

ਰੁਗੁ—ਰਿਗ ਵੇਦ । ਜੁਜਰੁ—ਜੁਜਰ ਵੇਦ । ਬ੍ਰਹਮੇ ਮੁਖਿ—ਬ੍ਰਹਮਾਂ ਦੀ ਰਾਹੀਂ । ਤਾ ਕੀ—ਉਸ (ਪ੍ਰਮਾਤਮਾਂ) ਦੀ ।੯।

ਸਪਤ—ਸੱਤ । ਲਿਵ ਲਾਏ—ਲਿਵ ਲਾ ਕੇ, ਧਿਆਨ ਨਾਲ । ਅਪਰੰਪਰਿ—ਅਪਰੰਪਰ ਨੇ । ਸਭੁ—ਹਰੇਕ ਜੀਵ ।੧੦।

ਰਜ ਤਮ ਸਤ—ਮਾਇਆ ਦੇ ਤਿੰਨ ਗੁਣ । ਕਲ-ਸੱਤਿਆ । ਛਾਇਆ—ਆਸਰਾ, ਸਾਇਆ । ਗੁਣਿ ਚਉਥੈ—ਚੌਥੇ ਗੁਣ ਵਿਚ ।੧੧।

ਦਾਨਵ—ਦੈਂਤ । ਗਣ—ਸ਼ਿਵ ਜੀ ਦੇ ਖਾਸ ਉਪਾਸ਼ਕ । ਗੰਧਰਬ—ਦੇਵਤਿਆਂ ਦੇ ਰਾਗੀ । ਸਭਿ—ਸਾਰੇ ।੧੨।

ਗੁਰ ਕੀ ਪਉੜੀ—ਗੁਰੂ ਦੇ ਦਸੇ ਰਾਹ ਤੇ ਤੁਰਨਾ । ਕੋਈ—ਕੋਈ ਵਿਰਲਾ । ਪਰਾਇਣ—ਆਸਰਾ । ਜੁਗਹ ਜੁਗੰਤਰਿ—ਅਨੇਕਾਂ ਹੀ ਜੁਗਾਂ ਤੋਂ । ਪਤਿ—ਇੱਜਤ ।੧੩।

ਪੰਚ ਤਤੁ—ਪੰਜ ਤਤਾਂ ਤੋਂ ਬਣਿਆ ਸਰੀਰ । ਦੇਹ—ਸਰੀਰ । ਸੰਜੋਗੀ—ਸੰਜੋਗ ਦੀ ਰਾਹੀਂ, ਸੰਬੰਧ ਬਣਨ ਨਾਲ । ਦੋਇ—ਦੋਵੇਂ । ਮਸਤਕਿ—ਮੱਥੇ ਉਤੇ ।੧੪।

ਨਿਰਾਲੇ—ਨਿਰਲੇਪ । ਸਤਿਗੁਰ ਪੁਰਖ ਸਬਦਿ ਰਤੇ—ਜੋ ਬੰਦੇ ਸਤਿਗੁਰ ਪੁਰਖ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ । ਹਰਿ ਰਸਿ—ਹਰੀ ਦੇ ਰਸ ਵਿਚ । ਰਿਧਿ ਸਿਧਿ—ਆਤਮਕ ਤਾਕਤਾਂ । ਗੁਰੂ ਤੇ—ਗੁਰੂ ਤੋਂ ।੧੫।

ਕਉ—ਨੂੰ । ਘਨੇਰਾ—ਬਹੁਤ । ਨਿਬੇਰਾ—ਫੈਸਲਾ । ਨਿਬੇਰਾ ਕਰਹੁ—(ਮਾਇਆ ਦਾ ਨੇਹੁ) ਮੁਕਾ ਦਿਓ । ਮਨਸਾ—ਕਾਮਨਾ । ਸਹਸਾ—ਸਹਿਮ ।੧੬।

ਤੇ—ਤੋਂ । ਵੀਚਾਰੁ—ਪ੍ਰਭੂ ਦੇ ਗੁਣਾਂ ਦੀ ਵੀਚਾਰ । ਸਚੇ ਘਰ ਬਾਰਾ—ਸਦਾ ਥਿਰ ਰਹਿਣ ਵਾਲੇ ਪ੍ਰਮਾਤਮਾਂ ਦੀ ਹਜ਼ੂਰੀ । ਨਾਦ—ਰਾਗ । ਧੁਨਿ—ਰੌ । ਰਾਮੈ ਨਾਮਿ—ਪ੍ਰਮਾਤਮਾਂ ਦੇ ਨਾਮ ਵਿਚ ।੧੭।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜਗਤ ਵਿਚ ਹਰ ਵਿਅਕਤੀ ਨੂੰ ਕਿਸੇ ਦੂਸਰੇ ਵਿਅਕਤੀ ਦੇ ਆਸਰੇ ਦੀ ਲੋੜ ਪੈਂਦੀ ਹੈ, ਪਰ ਕੀ, ਉਸ ਪ੍ਰਮੇਸ਼ਰ ਨੂੰ ਭੀ ਕਿਸੇ ਦੂਸਰੇ ਦੇ ਆਸਰੇ ਦੀ ਲੋੜ ਹੋਇਆ ਕਰਦੀ ਹੈ ?

1. **ਉ**:—ਹੇ ਭਾਈਓ ! ਅਸਲ ਵਿਚ ਉਹ ਕਰਤਾਰ ਵਿਅਕਤੀ ਰਹਿਤ ਹੈ, ਉਸਨੂੰ ਕਿਸੇ ਦੂਸਰੀ ਵਿਅਕਤੀ ਦੇ ਆਸਰੇ ਦੀ ਲੋੜ ਹੀ ਨਹੀਂ ਹੈ, ਇਸ ਲਈ, ਹੇ ਪਿਆਰੇ ! ਵੇਖੋ, ਉਸ ਪ੍ਰਮਾਤਮਾਂ ਨੇ, ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ ਤੇ ਜੋ ਨਿਰੋਲ ਆਪ ਹੀ ਆਪ ਹੈ, ਆਪਣੀ ਤਾਕਤ (ਉਸ ਨੇ) ਆਪ ਹੀ ਬਣਾਈ ਹੋਈ ਹੈ ।
2. ਹੇ ਪਿਆਰੇ ! ਉਹ ਅਪਰ ਤੇ ਅਪਾਰ ਪ੍ਰਭੂ ਆਪਣੇ ਸਹਾਰੇ ਆਪ ਹੀ ਹੈ, ਉਸ ਨੂੰ ਕਿਸੇ ਹੋਰ ਆਸਰੇ ਦੀ ਭੀ ਲੋੜ ਨਹੀਂ ਪੈਂਦੀ ।
3. ਹੇ ਭਾਈਓ ! ਅਸਲ ਵਿਚ, ਉਹ ਪ੍ਰਮਾਤਮਾਂ ਨਿਰੋਲ ਉਹ ਹਾਲਤ ਭੀ ਆਪ ਹੀ ਪੈਦਾ ਕਰਦਾ ਹੈ, ਜਦੋਂ ਉਸ ਦੇ ਆਪਣੇ ਆਪੇ ਤੋਂ ਬਿਨਾ ਹੋਰ ਕੁਝ ਭੀ ਨਹੀਂ ਹੁੰਦਾ ਤੇ ਆਪ ਹੀ ਆਪਣੀ ਕੁਦਰਤ ਰਚ ਕੇ ਵੇਖਦਾ ਹੈ ।੧।

**ਪ੍ਰ**:—ਸ੍ਰੀ ਜੀਉ ! ਇਸ ਦ੍ਰਿਸ਼ਟਮਾਨ ਰਚਨਾ ਰਚੀ ਜਾਣ ਦੇ ਆਰੰਭਤਾ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

4. **ਉ**:—ਹੇ ਭਾਈਓ ! ਇਹ ਜੋ ਹਵਾ, ਪਾਣੀ, (ਆਦਿਕ ਤਤਾਂ) ਦੀ ਰਚਨਾਂ ਵੇਖਦੇ ਹੋ, ਇਹ ਸਭ ਉਹ ਪ੍ਰਮੇਸ਼ਰ ਨਿਰੋਲ ਆਪਣੇ ਆਪੇ ਤੋਂ ਪੈਦਾ ਕਰਦਾ ਹੈ ।
5. ਹੇ ਭਾਈ ! ਉਹ ਇਸ ਤਰ੍ਹਾਂ, ਸਾਰੀ ਸ੍ਰਿਸ਼ਟੀ ਪੈਦਾ ਕਰ ਕੇ (ਆਪਣੇ ਆਪੇ ਤੋਂ ਹੀ) ਸਰੀਰ ਤੇ ਸ੍ਰੀਰ ਕਿਲ੍ਹਿਆਂ ਦੇ ਰਾਜੇ (ਜੀਵ) ਪੈਦਾ ਕਰਦਾ ਹੈ ।
6. ਇਸ ਲਈ, ਹੇ ਪਿਆਰੇ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਪ੍ਰਭੂ ਜੀ ! ਇਸ ਅੱਗ ਪਾਣੀ ਆਦਿਕ ਤੱਤਾਂ ਦੇ ਬਣੇ ਸਰੀਰ ਵਿਚ ਜੀਵਾਤਮਾਂ ਤੇਰੀ ਹੀ ਜੋਤ ਹੈ, ਤੂੰ ਨਿਰੋਲ ਆਪਣੇ ਆਪੇ ਵਿਚ ਆਪਣੀ ਸ਼ਕਤੀ ਟਿਕਾਈ ਰਖਦਾ ਹੈਂ ।੨।
7. ਹੇ ਭਾਈਓ ! ਇਹ, ਬ੍ਰਹਮਾਂ, ਵਿਸ਼ਨੂੰ, ਸ਼ਿਵ, ਨਿਰੋਲ ਆਪਣੇ ਆਪੇ ਤੋਂ ਹੀ ਉਸ ਪ੍ਰਮਾਤਮਾਂ ਨੇ ਪੈਦਾ ਕੀਤੇ ਹਨ ।
8. ਅਤੇ ਸਾਰੇ ਅਨੇਕਾਂ ਜੁਗ ਨਿਰੋਲ ਉਸ ਦੇ ਆਪਣੇ ਆਪੇ ਵਿਚ ਹੀ ਬੀਤਦੇ ਗਏ ਹਨ ।
9. ਹੇ ਭਾਈਓ ! ਜੇਹੜਾ ਮਨੁੱਖ ਇਸ (ਹੈਰਾਨ ਕਰਨ ਵਾਲੀ) ਹਾਲਤ ਨੂੰ ਆਪਣੇ ਸੋਚ ਮੰਡਲ ਵਿਚ ਟਿਕਾਂਦਾ ਹੈ, ਉਹ (ਫਿਰ ਹੋਰ ਹੋਰ ਆਸਰੇ ਭਾਲਣ ਦੀ) ਉਕਾਈ ਨਹੀਂ ਖਾਂਦਾ । (ਇਸ ਲਈ, ਹੇ ਭਾਈ !) ਅਜੇਹੇ ਪੂਰਨ ਮਨੁੱਖ ਦੀ ਸੰਗਤ ਹੀ ਕਰਨੀ ਚਾਹੀਦੀ ਹੈ, (ਕਿਉਂਕਿ) ਉਹ ਹੋਰਨਾ ਦੀ ਭਟਕਣਾ ਭੀ ਦੂਰ ਕਰ ਦੇਂਦਾ ਹੈ ।੩।
10. ਹੇ ਭਾਈ ! ਵੇਖੋ, ਉਸ ਪ੍ਰਮਾਤਮਾਂ ਨੇ ਜੀਵਾਂ ਦੇ ਪੰਜ ਗਿਆਨ ਇੰਦ੍ਰੇ ਮਨ ਅਤੇ ਬੁਧਿ ਇਹ ਸਤ ਸਰੋਵਰ ਭੀ ਨਿਰੋਲ ਆਪਣੇ ਆਪੇ ਤੋਂ ਹੀ ਬਣਾਏ ਹਨ ।
11. ਹੇ ਪਿਆਰੇ ! ਜਿਸ ਪ੍ਰਮਾਤਮਾਂ ਨੇ ਜੀਵ ਪੈਦਾ ਕੀਤੇ ਹਨ ਉਹ ਆਪ ਹੀ ਉਨ੍ਹਾਂ ਨੂੰ ਆਪਣੇ ਸੋਚ ਮੰਡਲ ਵਿਚ ਰਖਦਾ ਹੈ ।
12. ਹੇ ਪਿਆਰਿਓ ! ਜਿਸ ਮਨੁੱਖ ਦਾ ਮਨ ਗੁਰੂ ਦੀ ਸ਼ਰਨ ਪੈ ਕੇ ਉਸ ਸਾਂਤੀ ਦੇ ਸਰ (ਪ੍ਰਭੂ) ਵਿਚ ਇਸ਼ਨਾਨ ਕਰਦਾ ਹੈ, ਉਹ ਫਿਰ ਮੁੜ ਜੂਨਾਂ ਦੇ ਗੇੜ ਵਿਚ ਨਹੀਂ ਪੈਂਦਾ ।੪।

13. ਹੇ ਭਾਈਓ ! ਇਹ ਚੰਦ, ਸੂਰਜ, ਅਕਾਸ਼ ਭੀ ਪ੍ਰਭੂ ਦੇ ਨਿਰੋਲ ਆਪਣੇ ਹੀ ਆਪੇ ਤੋਂ ਬਣੇ ਹਨ ।
14. ਉਸ ਦੀ ਆਪਣੀ ਹੀ ਜੋਤਿ ਸਾਰੇ ਤਿੰਨਾਂ ਭਵਨਾਂ ਵਿਚ ਪਸਰ ਰਹੀ ਹੈ ।
15. ਹੇ ਭਾਈ ! ਉਹ ਅਦ੍ਰਿਸ਼ਟ ਤੇ ਬੇਅੰਤ ਪ੍ਰਮਾਤਮਾਂ ਨਿਰੋਲ ਆਪਣੇ ਆਪੇ ਵਿਚ ਕਿਸੇ ਹੋਰ ਆਸਰੇ ਤੋਂ ਬੇ-ਮੁਥਾਜ ਰਹਿੰਦਾ ਹੈ ਅਤੇ ਆਪਣੇ ਹੀ ਆਪੇ ਵਿਚ ਮਸਤ ਰਹਿੰਦਾ ਹੈ ।੫।
16. ਹੇ ਪਿਆਰੇ ! ਪ੍ਰਮੇਸ਼ਰ ਨੇ ਹੀ ਧਰਤੀ, ਅਕਾਸ਼ ਨਿਰੋਲ ਆਪਣੇ ਆਪੇ ਤੋਂ ਹੀ ਪੈਦਾ ਕੀਤੇ ਹਨ ।
17. ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪਣੀ ਤਾਕਤ ਦੇ ਸਹਾਰੇ ਹੀ ਬਿਨਾ ਕਿਸੇ ਹੋਰ ਥੰਮ੍ਹਾਂ ਦੇ ਟਿਕਾਈ ਰਖਦਾ ਹੈ ।
18. ਹੇ ਭਾਈ ! ਇਹ ਤਿੰਨੇ ਭਵਨ ਪੈਦਾ ਕਰ ਕੇ ਉਹ ਪ੍ਰਮਾਤਮਾਂ ਆਪ ਹੀ ਇਨ੍ਹਾਂ ਨੂੰ ਮਾਇਆ ਦੀ ਤੜਾਗੀ (ਵਿਚ ਬੰਨ੍ਹੀ ਰਖਦਾ ਹੈ) । ਉਹ ਆਪ ਹੀ ਪੈਦਾ ਕਰਦਾ ਹੈ ਆਪ ਹੀ ਨਾਸ ਕਰਦਾ ਹੈ ।੬।
19. ਹੇ ਪਿਆਰੇ ! ਉਹ, ਪ੍ਰਭੂ ਨਿਰੋਲ ਆਪਣੇ ਆਪੇ ਤੋਂ ਹੀ ਜੀਵ-ਉਤਪਤੀ ਦੀਆਂ ਚਾਰ ਖਾਣੀਆਂ ਬਣਾਂਦਾ ਹੈ ਅਤੇ ਜੀਵਾਂ ਦੀਆਂ ਬਾਣੀਆਂ ਰਚਦਾ ਹੈ ।
20. ਉਸ ਦੇ ਨਿਰੋਲ ਆਪਣੇ ਆਪੇ ਤੋਂ ਹੀ ਸ੍ਰਿਸ਼ਟੀ ਪੈਦਾ ਹੁੰਦੀ ਹੈ ਤੇ ਉਸ ਦੇ ਆਪੇ ਵਿਚ ਹੀ ਸਮਾ ਜਾਂਦੀ ਹੈ ।
21. ਹੇ ਭਾਈਓ ! ਸਭ ਤੋਂ ਪਹਿਲਾਂ ਕਰਤਾਰ ਨੇ ਜਗਤ ਰਚਨਾਂ ਦਾ ਕੁਝ ਅਜੇਹਾ ਕੌਤਕ ਹੀ ਰਚਿਆ ਜਿਵੇਂ ਧਰਤੀ ਵਿਚ ਬਨਾਸਪਤੀ ਆਪਣੇ ਆਪ ਉੱਗ ਪੈਂਦੀ ਹੈ. ਆਪਣੇ ਹੁਕਮ ਨਾਲ ਹੀ ਇਹ ਹੈਰਾਨ ਕਰਨ ਵਾਲਾ ਤਮਾਸ਼ਾ ਵਿਖਾ ਦੇਂਦਾ ਹੈ ।੭।
22. ਹੇ ਭਾਈ ! ਉਸ ਪ੍ਰਮਾਤਮਾਂ ਨੇ ਨਿਰੋਲ ਆਪਣੇ ਆਪੇ ਤੋਂ ਹੀ ਦੋਵੇਂ ਦਿਨ ਤੇ ਰਾਤ ਬਣਾ ਦਿਤੇ ।
23. ਆਪ ਹੀ ਜੀਵਾਂ ਨੂੰ ਜਨਮ ਤੇ ਮਰਨ, ਸੁਖ ਅਤੇ ਦੁਖ ਦਿੰਦਾ ਹੈ ।
24. ਹੇ ਪਿਆਰੇ ! ਜੇਹੜਾ ਮਨੁਖ ਗੁਰੂ ਦੀ ਸ਼ਰਨ ਪੈ ਕੇ ਸੁਖਾਂ ਦੁਖਾਂ ਤੋਂ ਨਿਰਲੇਪ ਹੋ ਜਾਂਦਾ ਹੈ ਉਹ ਅਟੱਲ ਆਤਮਕ ਜੀਵਨ ਵਾਲਾ ਬਣ ਜਾਂਦਾ ਹੈ, ਉਹ ਉਸ ਘਰ ਨੂੰ ਲਭ ਲੈਂਦਾ ਹੈ ਜੇਹੜਾ ਸਦਾ ਉਸ ਦਾ ਆਪਣਾ ਬਣਿਆ ਰਹਿੰਦਾ ਹੈ, (ਭਾਵ, ਉਹ ਸਦਾ ਲਈ ਪ੍ਰਭੂ ਦੇ ਚਰਨਾਂ ਵਿਚ ਜੁੜ ਜਾਂਦਾ ਹੈ) ।੮।
25. ਹੇ ਪਿਆਰੇ ! ਬ੍ਰਹਮਾਂ ਦੀ ਰਾਹੀਂ ਸਾਮ, ਰਿਗ, ਜੁਜਰ, ਅਥਰਵਣ, ਇਹ ਚਾਰੇ ਵੇਦ ਪ੍ਰਭੂ ਦੇ ਨਿਰੋਲ ਆਪਣੇ ਆਪੇ ਤੋਂ ਹੀ ਪ੍ਰਗਟੇ ਹਨ ।
26. ਹੇ ਭਾਈ ! ਮਾਇਆ ਦੇ ਤਿੰਨ ਗੁਣ ਭੀ ਉਸ ਦੇ ਆਪੇ ਤੋਂ ਹੀ ਪੈਦਾ ਹੋਏ ਹਨ ।
27. ਹੇ ਭਾਈਓ ! ਕੋਈ ਭੀ ਜੀਵ ਉਸ ਪ੍ਰਮਾਤਮਾਂ ਦਾ ਮੁੱਲ ਨਹੀਂ ਪਾ ਸਕਦਾ, (ਕਿਉਂਕਿ) ਇਹ ਜੀਵ ਉਸੇ ਤਰ੍ਹਾਂ ਹੀ ਬੋਲ ਸਕਦਾ ਹੈ, ਜਿਵੇਂ ਪ੍ਰਭੂ ਆਪ ਪ੍ਰੇਰਨਾ ਕਰਦਾ ਹੈ ।੯।
28. ਪ੍ਰਭੂ ਨੇ ਨਿਰੋਲ ਆਪਣੇ ਆਪੇ ਤੋਂ ਹੀ ਸਤ ਪਾਤਾਲ (ਤੇ ਸਤ ਅਕਾਸ਼) ਪੈਦਾ ਕੀਤੇ ਹਨ ।
29. ਨਿਰੋਲ ਆਪਣੇ ਆਪੇ ਤੋਂ ਹੀ ਤਿੰਨ ਭਵਨ ਬਣਾ ਕੇ ਪੂਰੇ ਧਿਆਨ ਨਾਲ ਉਨ੍ਹਾਂ ਦੀ ਸੰਭਾਲ ਕਰਦਾ ਹੈ ।
30. ਹੇ ਭਾਈ ! ਉਸ ਪ੍ਰਮਾਤਮਾਂ ਨੇ ਜਿਸ ਤੋਂ ਪਰੇ ਹੋਰ ਕੁਝ ਭੀ ਨਹੀਂ ਹੈ, ਆਪ :ਹੀ ਜਗਤ ਰਚਨਾਂ ਦਾ ਮੁੱਢ ਬਣਾਇਆ ਹੈ । (ਹੇ ਪ੍ਰਭੂ !) ਹਰੇਕ ਜੀਵ ਤੇਰਾ ਹੀ ਪ੍ਰੇਰਿਆ ਹੋਇਆ ਕਰਮ ਕਰਦਾ ਹੈ ।੧੦।
31. ਹੇ ਪ੍ਰਭੂ ! ਮਾਇਆ ਦੇ ਤਿੰਨ ਗੁਣ ਰਜੋ, ਤਮੋ, ਸਤੋ, ਇਹ ਤੇਰੀ ਹੀ ਤਾਕਤ ਦੇ ਆਸਰੇ ਬਣੇ ਹਨ ।
32. ਜੀਵਾਂ ਵਾਸਤੇ ਜੰਮਣਾ ਤੇ ਮਰਨਾ ਤੂੰ ਆਪ ਹੀ ਪੈਦਾ ਕੀਤਾ ਹੈ, (ਹੇ ਪ੍ਰਭੂ !) ਹਉਮੈਂ ਦਾ ਦੁੱਖ ਭੀ ਤੂੰ ਆਪ ਹੀ (ਜੀਵਾਂ ਦੇ ਅੰਦਰ) ਪਾ ਦਿਤਾ ਹੈ ।
33. ਹੇ ਭਾਈਓ ! ਉਹ ਪ੍ਰਮੇਸ਼ਰ ਜਿਸ ਜੀਵ ਉਤੇ ਮੇਹਰ ਕਰਦਾ ਹੈ ਉਸ ਨੂੰ ਗੁਰੂ ਦੀ ਸ਼ਰਨ ਪਾ ਕੇ (ਤਿੰਨਾਂ ਗੁਣਾਂ ਤੋਂ ਉਤਾਹਾਂ) ਚਉਥੀ ਅਵਸਥਾ ਵਿਚ ਅਪੜਾਂਦਾ ਹੈ ਤੇ (ਮਾਇਆ ਦੇ ਮੋਹ ਤੋਂ) ਮੁਕਤੀ ਦੇਂਦਾ ਹੈ ।੧੧।
34 ਹੇ ਭਾਈਓ ! ਪ੍ਰਭੂ ਦੇ ਨਿਰੋਲ ਆਪਣੇ ਆਪੇ ਤੋਂ ਹੀ (ਵਿਸ਼ਨੂੰ ਦੇ) ਦਸ ਅਵਤਾਰ ਪੈਦਾ ਹੋਏ ।
35. (ਨਿਰੋਲ ਆਪਣੇ ਆਪੇ ਤੋਂ ਹੀ ਪ੍ਰਮੇਸ਼ਰ ਨੇ) ਸ੍ਰਿਸ਼ਟੀ ਪੈਦਾ ਕਰਕੇ ਇਹ ਜਗਤ ਦਾ ਖਿਲਾਰਾ ਖਿਲਾਰਿਆ ਹੈ ।
36. ਦੇਵਤੇ, ਦੈਂਤ, ਸ਼ਿਵ ਜੀ ਦੇ ਗਣ, (ਦੇਵਤਿਆਂ ਦੇ ਰਾਗੀ) ਗੰਧਰਬ, ਇਹ ਸਾਰੇ ਹੀ ਪ੍ਰਮਾਤਮਾਂ ਨੇ ਨਿਰੋਲ ਆਪਣੇ ਆਪੇ ਤੋਂ ਪੈਦਾ ਕੀਤੇ ਹਨ । ਸਭ ਜੀਵ ਧੁਰੋਂ ਪ੍ਰਭੂ ਦੇ ਹੁਕਮ ਵਿਚ ਹੀ ਆਪਣੇ ਕੀਤੇ ਕਰਮਾਂ ਦੇ ਲਿਖੇ ਸੰਸਕਾਰਾਂ ਅਨੁਸਾਰ ਕਰਮ ਕਮਾ ਰਹੇ ਹਨ ।੧੨।

**ਪ੍ਰ:**—ਸ੍ਰੀ ਜੀਉ ! ਜਗਤ ਦਾ ਹਰ ਜੀਵ ਹੀ ਰੋਗਾਂ ਨਾਲ ਗ੍ਰਸਿਆ ਹੋਇਆ ਵੇਖੀਦਾ ਹੈ, ਪਰ ਇਹ ਅਰੋਗ ਕਿਵੇਂ ਹੋ ਸਕਦਾ ਹੈ ?

37. **ਉ:**—ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ (ਪ੍ਰਮੇਸ਼ਰ ਦੀ ਇਸ ਬੇਅੰਤ ਕਲਾ ਨੂੰ) ਸਮਝ ਲੈਂਦਾ ਹੈ, ਉਹ ਉਸ ਦੀ ਯਾਦ ਤੋਂ ਨਹੀਂ ਖੁੰਝਦਾ, ਤੇ ਉਸ ਨੂੰ ਫਿਰ ਕਦੀ ਭੀ ਕੋਈ ਰੋਗ (ਵਿਕਾਰ) ਪੋਹ ਨਹੀਂ ਸਕਦਾ ।
38. ਪਰ ਹੇ ਪਿਆਰੇ, ਕੋਈ ਵਿਰਲਾ ਬੰਦਾ (ਹੀ) ਗੁਰੂ ਦੀ ਦਸੀ ਹੋਈ ਇਸ (ਸਿਮਰਨ ਦੀ) ਪੌੜੀ (ਦਾ ਭੇਤ) ਸਮਝਦਾ ਹੈ ।

39. ਹੇ ਭਾਈਓ ! ਜੁਗਾਂ ਜੁਗਾਂ ਤੋਂ ਹੀ (ਗੁਰੂ ਦੀ ਇਹ ਪਉੜੀ ਜੀਵਾਂ ਦੀ) ਮੁਕਤੀ ਦਾ ਵਸੀਲਾ ਬਣੀ ਆ ਰਹੀ ਹੈ, ਜੇਹੜਾ ਮਨੁੱਖ ਸਿਮਰਨ ਦੀ ਇਸ ਪਉੜੀ ਦਾ ਆਸਰਾ ਲੈਂਦਾ ਹੈ, ਉਹ ਵਿਕਾਰਾਂ ਤੋਂ ਖਲਾਸੀ ਹਾਸਲ ਕਰ ਲੈਂਦਾ ਹੈ ਤੇ ਉਹ ਪ੍ਰਭੂ ਦੀ ਦਰਗਾਹ ਵਿਚ ਮਾਣ ਆਦਰ ਪਾਉਂਦਾ ਹੈ ।੧੩।

40. ਹੇ ਭਾਈਓ ! ਇਹ ਪੰਜਾਂ ਤਤਾਂ ਤੋਂ ਬਣਿਆਂ ਮਨੁਖੀ ਸਰੀਰ ਨਿਰੋਲ ਪ੍ਰਭੂ ਦੇ ਆਪਣੇ ਆਪੇ ਤੋਂ ਹੀ ਪ੍ਰਗਟ ਹੋਇਆ ਹੈ ।

41. ਇਸੇ ਸਰੀਰ ਦੇ ਸੰਜੋਗ ਕਰ ਕੇ ਜੀਵ ਕਰਮਾਂ ਵਿਚ ਰੁੱਝ ਪੈਂਦਾ ਹੈ ।

42. ਪ੍ਰਭੂ ਦੇ ਹੁਕਮ ਅਨੁਸਾਰ ਹੀ ਜੀਵ ਦੇ ਕੀਤੇ ਚੰਗੇ ਮੰਦੇ ਕਰਮਾਂ ਦੇ ਸੰਸਕਾਰ ਉਸ ਦੇ ਮੱਥੇ ਤੇ ਲਿਖੇ ਜਾਂਦੇ ਹਨ, ਇਸ ਤਰ੍ਹਾਂ ਜੀਵ ਪਾਪ ਤੇ ਪੁੰਨ (ਦੇ ਬੀਜ) ਬੀਜਦਾ ਹੈ ਤੇ ਉਨ੍ਹਾਂ ਦਾ ਫਲ ਭੋਗਦਾ ਹੈ ।੧੪।

43. ਹੇ ਭਾਈਓ ! ਜੇਹੜੇ ਮਨੁੱਖ ਸਤਿਗੁਰੂ ਪੁਰਖ ਦੇ ਸ਼ਬਦ ਵਿਚ ਰਤੇ ਰਹਿੰਦੇ ਹਨ ।

44. ਅਤੇ ਪ੍ਰਭੂ ਦੇ ਨਾਮ ਰਸ ਵਿਚ ਮਸਤ ਰਹਿੰਦੇ ਹਨ, ਉਹ ਮਨੁੱਖ ਉਚੇ ਜੀਵਨ ਵਾਲੇ ਬਣ ਜਾਂਦੇ ਹਨ ਤੇ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿੰਦੇ ਹਨ ।

45. ਹੇ ਭਾਈ ! ਆਤਮਕ ਤਾਕਤਾਂ ਉਚੀ ਅਕਲ ਤੇ ਪ੍ਰਮਾਤਮਾਂ ਨਾਲ ਡੂੰਘੀ ਸਾਂਝ (ਦੀ ਦਾਤ) ਗੁਰੂ ਤੋਂ ਹੀ ਮਿਲਦੀ ਹੈ, ਚੰਗੇ ਭਾਗਾਂ ਨਾਲ ਗੁਰੂ (ਸ਼ਰਨ ਆਏ ਜੀਵ ਨੂੰ ਪ੍ਰਭੂ ਚਰਨਾਂ ਵਿਚ) ਜੋੜ ਦੇਂਦਾ ਹੈ ।੧੫।

ਪ੍ਰ:—ਗੁਰਦੇਵ ਜੀਉ ! ਸਾਨੂੰ ਦਸੋ ਕਿ, ਕੀ ਕੁਝ ਕਰਨਾ ਚਾਹੀਦਾ ਹੈ ?

46. ਉ:—ਹੇ ਗਿਆਨਵਾਨ ਪੁਰਸ਼ੋ ! ਸੁਣੋ, ਇਸ ਮਨ ਨੂੰ ਮਾਇਆ ਦਾ ਬਹੁਤ ਮੋਹ ਚੰਬੜਿਆ ਰਹਿੰਦਾ ਹੈ ।

47. ਹੇ ਭਾਈਓ ! ਇਸ ਦੇ ਰਾਜ਼ ਨੂੰ ਸਮਝੋ ਤੇ ਇਸ ਮੋਹ ਨੂੰ ਖਤਮ ਕਰੋ ।

48. ਹੇ ਭਾਈ ! ਸੁਣੋ, ਜੇਹੜਾ ਮਨੁੱਖ ਲੋਭ ਦੇ ਪ੍ਰਭਾਵ ਹੇਠ ਨਿਤ ਮਾਇਆ ਦੇ ਮੋਹ ਦਾ ਧੰਧਾ ਹੀ ਕਰਦਾ ਰਹਿੰਦਾ ਹੈ, ਉਸ ਨੂੰ (ਦੁਨੀਆਂ ਦੀਆਂ) ਆਸਾਂ, ਕਾਮਨਾ, ਹਉਮੈਂ, ਸਹਿਮ ਆਦਿਕ ਚੰਬੜੇ ਹੀ ਰਹਿੰਦੇ ਹਨ ।੧੬।

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਦੀ ਹਜ਼ੂਰੀ ਵਿਚ ਸਦਾ ਟਿਕਾ ਕਿਸ ਦਾ ਰਹਿੰਦਾ ਹੈ ?

49. ਉ:—ਹੇ ਪਿਆਰੇ ! ਜੇਹੜਾ ਮਨੁਖ ਗੁਰੂ ਪਾਸੋਂ ਪ੍ਰਮੇਸ਼ਰ ਦੇ ਗੁਣਾਂ ਦੀ ਵੀਚਾਰ (ਦੀ ਦਾਤ) ਪ੍ਰਾਪਤ ਕਰ ਲੈਂਦਾ ਹੈ ।

50. ਉਹ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ ਤੇ ਉਸੇ ਦੇ ਚਰਨਾਂ ਵਿਚ ਸੁਰਤਿ ਜੋੜੀ ਰਖਦਾ ਹੈ ।

51. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਮਨੁੱਖ ਦੇ ਅੰਦਰ ਸਦਾ ਸੱਚਾ ਪ੍ਰਭੂ ਵਸਿਆ ਰਹਿੰਦਾ ਹੈ, ਸਿਫਤ ਸਲਾਹ ਦੀ ਰੌ ਉਸ ਦੇ ਅੰਦਰ ਬਣੀ ਰਹਿੰਦੀ ਹੈ, ਜੀਵਨ ਨੂੰ ਪਵਿਤ੍ਰ ਕਰਨ ਵਾਲਾ ਰਾਗ (ਜਿਹਾ) ਹੁੰਦਾ ਰਹਿੰਦਾ ਹੈ ਅਤੇ ਉਹ ਪੁਰਖ ਸਦਾ ਪ੍ਰਮਾਤਮਾਂ ਦੇ ਨਾਮ ਵਿਚ ਸਦੀਵੀ ਕਾਲ ਲੀਨ ਰਹਿੰਦਾ ਹੈ ।੧੭।੫।੧੭।

**ਭਾਵਾਰਥ** :—ਸਤਿਗੁਰੂ ਜੀ ! ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ ਇਹ ਦ੍ਰਿਸ਼ਟਮਾਨ ਸੰਸਾਰ ਦਾ ਸਭੋ ਕੁਝ ਉਸ ਸੁੰਨ ਰੂਪ ਹਰੀ ਤੋਂ ਹੀ ਪੈਦਾ ਹੋਇਆ ਹੈ, ਪਰ, ਇਹ ਸੋਝੀ ਭੀ ਗੁਰੂ ਦੁਆਰੇ ਹੀ ਮਿਲ ਸਕਦੀ ਹੈ ।

**ਮਾਰੂ ਮਹਲਾ ੧ ॥**

**1. ਜਹ ਦੇਖਾ ਤਹ ਦੀਨ ਦਇਆਲਾ ॥**
**2. ਆਇ ਨ ਜਾਈ ਪ੍ਰਭੁ ਕਿਰਪਾਲਾ ॥**
**3. ਜੀਆ ਅੰਦਰਿ ਜੁਗਤਿ ਸਮਾਈ**
**ਰਹਿਓ ਨਿਰਾਲਮੁ ਰਾਇਆ ॥੧॥**
**4. ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥**
**5. ਨਾ ਤਿਸੁ ਭੈਣ ਨ ਭਰਾਉ ਕਮਾਇਆ ॥**
**6. ਨਾ ਤਿਸੁ ਓਪਤਿ ਖਪਤਿ ਕੁਲ ਜਾਤੀ**
**ਓਹੁ ਅਜਰਾਵਰੁ ਮਨਿ ਭਾਇਆ ॥੨॥**
**7. ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥**
**8. ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥**
**9. ਸਤ ਸੰਤੋਖਿ ਸਬਦਿ ਅਤਿ ਸੀਤਲੁ**
**ਸਹਜ ਭਾਇ ਲਿਵ ਲਾਇਆ ॥੩॥**
**10. ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥**
**11. ਕਾਲ ਬਿਕਾਲ ਕੀਏ ਇਕ ਗ੍ਰਾਸਾ ॥**
**12. ਨਿਰਮਲ ਜੋਤਿ ਸਰਬ ਜਗਜੀਵਨੁ**
**ਗੁਰਿ ਅਨਹਦ ਸਬਦਿ ਦਿਖਾਇਆ ॥੪॥**
**13. ਊਤਮ ਜਨ ਸੰਤ ਭਲੇ ਹਰਿ ਪਿਆਰੇ ॥**
**14. ਹਰਿ ਰਸ ਮਾਤੇ ਪਾਰਿ ਉਤਾਰੇ ॥**
**15. ਨਾਨਕ ਰੇਣ ਸੰਤ ਜਨ ਸੰਗਤਿ**
**ਹਰਿ ਗੁਰ ਪਰਸਾਦੀ ਪਾਇਆ ॥੫॥**
**16. ਤੂ ਅੰਤਰਜਾਮੀ ਜੀਅ ਸਭਿ ਤੇਰੇ ॥**
**17. ਤੂ ਦਾਤਾ ਹਮ ਸੇਵਕ ਤੇਰੇ ॥**
**18. ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ**
**ਗੁਰਿ ਗਿਆਨ ਰਤਨੁ ਦੀਪਾਇਆ ॥੬॥**
**19. ਪੰਚ ਤਤੁ ਮਿਲਿ ਇਹੁ ਤਨੁ ਕੀਆ ॥**
**20. ਆਤਮ ਰਾਮ ਪਾਏ ਸੁਖੁ ਥੀਆ ॥**

21. ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ
ਹਰਿ ਨਾਮ ਰਤਨੁ ਮਨਿ ਪਾਇਆ ॥੭॥
22. ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥
23. ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
24. ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ
ਗੁਰਮਤਿ ਭਾਇ ਸੁਭਾਇਆ ॥੮॥
25. ਅਧਿਆਤਮ ਕਰਮ ਕਰੇ ਦਿਨੁ ਰਾਤੀ ॥
26. ਨਿਰਮਲ ਜੋਤਿ ਨਿਰੰਤਰਿ ਜਾਤੀ ॥
27. ਸਬਦੁ ਰਸਾਲੁ ਰਸਨ ਰਸਿ ਰਸਨਾ
ਬੇਣੁ ਰਸਾਲੁ ਵਜਾਇਆ ॥੯॥
28. ਬੇਣੁ ਰਸਾਲ ਵਜਾਵੈ ਸੋਈ ॥
29. ਜਾ ਕੀ ਤ੍ਰਿਭਵਣ ਸੋਝੀ ਹੋਈ ॥
30. ਨਾਨਕ ਬੂਝਹੁ ਇਹ ਬਿਧਿ ਗੁਰਮਤਿ
ਹਰਿ ਰਾਮ ਨਾਮਿ ਲਿਵ ਲਾਇਆ ॥੧੦॥
31. ਐਸੇ ਜਨ ਵਿਰਲੇ ਸੰਸਾਰੇ ॥
32. ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥
33. ਆਪਿ ਤਰਹਿ ਸੰਗਤਿ ਕੁਲ ਤਾਰਹਿ
ਤਿਨ ਸਫਲ ਜਨਮੁ ਜਗਿ ਆਇਆ ॥੧੧॥
34. ਘਰੁ ਦਰੁ ਮੰਦਰੁ ਜਾਣੈ ਸੋਈ ॥
35. ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥
36. ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ
ਸਚੁ ਸਾਚਾ ਤਖਤੁ ਰਚਾਇਆ ॥੧੨॥
37. ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥
38. ਸੇਵਕ ਪੰਚ ਨਾਹੀ ਬਿਖੁ ਚਾਖੀ ॥
39. ਅੰਤਰਿ ਵਸਤੁ ਅਨੂਪ ਨਿਰਮੋਲਕ
ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥
40. ਤਖਤਿ ਬਹੈ ਤਖਤੈ ਕੀ ਲਾਇਕ ॥
41. ਪੰਚ ਸਮਾਏ ਗੁਰਮਤਿ ਪਾਇਕ ॥
42. ਆਦਿ ਜੁਗਾਦੀ ਹੈ ਭੀ ਹੋਸੀ
ਸਹਸਾ ਭਰਮੁ ਚੁਕਾਇਆ ॥੧੪॥
43. ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥
44. ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥
45. ਨਾਨਕ ਰਾਮੁ ਜਪਹੁ ਤਰੁ ਤਾਰੀ
ਹਰਿ ਅੰਤਿ ਸਖਾਈ ਪਾਇਆ ॥੧੫॥੧॥੧੯॥

**ਪਦ ਅਰਥ** :—ਆਇ ਨ ਜਾਈ—ਨਾ ਜੰਮਦਾ ਹੈ ਨਾ ਮਰਦਾ ਹੈ। ਦੇਖਾ—ਮੈਂ ਵੇਖਦਾ ਹਾਂ। ਜੁਗਤਿ—ਜੀਵਨ ਦੀ ਜਾਚ। ਸਮਾਈ—ਟਿਕੀ ਹੋਈ ਹੈ। ਨਿਰਾਲਮੁ—ਜਿਸ ਨੂੰ ਕਿਸੇ ਆਸਰੇ ਦੀ ਲੋੜ ਨਹੀਂ। ਰਾਇਆ—ਰਾਜਾ, ਪ੍ਰਮਾਤਮਾਂ ।੧।

ਛਾਇਆ—ਪਰਛਾਵਾਂ, ਅਕਸ, ਪ੍ਰਤਿਬਿੰਬ। ਭਰਾਉ—ਭਰਾ, ਭਾਈ। ਕਮਾਇਆ—ਕਾਮਾਂ, ਨੌਕਰ। ਓਪਤਿ—ਜਨਮ। ਖਪਤਿ—ਨਾਸ। ਅਜਰਾਵਰੁ—(ਅਜਰ-ਅਵਰੁ) ਅਜਰ—ਜਰਾ ਰਹਿਤ, ਜਿਸ ਨੂੰ ਬੁਢੇਪਾ ਨਾ ਆ ਸਕੇ। ਅਵਰੁ—ਸ੍ਰੇਸ਼ਟ। ਮਨਿ—(ਜਗਤ ਦੇ ਜੀਵਾਂ ਦੇ) ਮਨ ਵਿਚ ।੨।

ਸਿਰਿ—ਸਿਰ ਉਤੇ। ਅਲੇਖ—ਜਿਸ ਦੀ ਤਸਵੀਰ ਨਾ ਬਣਾਈ ਜਾ ਸਕੇ। ਅਗੰਮ—ਅਪਹੁੰਚ। ਪੁਰਖੁ—ਸਭ ਜੀਵਾਂ ਵਿਚ ਵਿਆਪਕ। ਸਤ—ਦਾਨ, ਸੇਵਾ। ਸਤ ਸੰਤੋਖਿ—ਸੇਵਾ ਤੇ ਸੰਤੋਖ ਵਿਚ (ਰਹਿ ਕੇ)। ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ)। ਸੀਤਲੁ—ਠੰਡਾ, ਸ਼ਾਂਤ। ਸਹਜ—ਆਤਮਕ ਅਡੋਲਤਾ। ਭਾਇ—ਭਾਵ ਨਾਲ। ਸਹਜ ਭਾਇ—ਆਤਮਕ ਅਡੋਲਤਾ ਦੇ ਭਾਵ ਨਾਲ, ਪੂਰਨ ਅਡੋਲ ਆਤਮਕ ਅਵਸਥਾ ਵਿਚ (ਟਿਕ ਕੇ) ।੩।

ਵਰਤਾਇ—ਵਰਤਾ ਕੇ, ਵੰਡ ਕੇ, ਪਸਾਰਾ ਪਸਾਰ ਕੇ। ਘਰਿ—ਘਰ ਵਿਚ। ਬਿਕਾਲ—(ਕਾਲ ਦੇ ਉਲਟ) ਜਨਮ। ਗ੍ਰਾਸਾ—ਗਿਰਾਹੀ। ਜਗ ਜੀਵਨੁ—ਜਗਤ ਦਾ ਜੀਵਨ ਪ੍ਰਭੂ। ਗੁਰਿ—ਗੁਰੂ ਨੇ। ਅਨਹਦ—ਇਕ ਰਸ। ਸਬਦਿ—ਸ਼ਬਦ ਦੀ ਰਾਹੀਂ ।੪।

ਮਾਤੇ—ਮਸਤ। ਰੇਣ—ਚਰਨਾਂ ਦੀ ਧੂੜ ।੫।

ਸਭਿ—ਸਾਰੇ। ਗੁਰਿ—ਗੁਰੂ ਨੇ। ਦੀਪਾਇਆ—ਰੋਸ਼ਨ ਕੀਤਾ ।੬।

ਤਨੁ—ਸਰੀਰ। ਆਤਮ ਰਾਮ—ਸਰਵ ਵਿਆਪਕ ਜੋਤਿ। ਅੰਮ੍ਰਿਤ ਫਲੁ—ਆਤਮਕ ਜੀਵਨ ਦੇਣ ਵਾਲਾ ਨਾਮ ਫਲ ।੭।

ਭੂਖ ਪਿਆਸ—ਮਾਇਆ ਦੀ ਭੁੱਖ ਤ੍ਰੇਹ। ਰਸਿ—ਸੁਆਦ ਵਿਚ। ਬੈਰਾਗੀ—ਵਿਰਕਤ। ਭਾਇ—ਪ੍ਰੇਮ ਵਿਚ। ਸੁਭਾਇਆ—ਸੋਹਣਾ ਲਗਣ ਲਗ ਪੈਂਦਾ ਹੈ ।੮।

ਅਧਿਆਤਮ—ਜੀਵਾਤਮਾਂ ਤੇ ਪ੍ਰਮਾਤਮਾਂ ਦਾ ਪ੍ਰਸਪਰ ਡੂੰਘਾ ਸੰਬੰਧ ਬਨਾਣ ਵਾਲੇ। ਨਿਰੰਤਰਿ—ਇਕ ਰਸ। ਰਸਾਲੁ—(ਰਸ-ਆਲਯ) ਰਸ ਦਾ ਘਰ, ਆਤਮਕ ਅਨੰਦ ਦੇਣ ਵਾਲਾ। ਰਸਨ ਰਸਿ—ਰਸਾਂ ਦੇ ਰਸ ਵਿਚ, ਮਹਾ ਸ੍ਰੇਸ਼ਟ ਰਸ ਵਿਚ। ਰਸਨਾ—ਜੀਭ। ਬੇਣੁ—ਬੰਸਰੀ ।੯।

ਤ੍ਰਿਭਵਣ ਸੋਝੀ—ਤਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਸੂਝ। ਗੁਰਮਤਿ—ਗੁਰੂ ਦੀ ਮਤਿ ਦੀ ਰਾਹੀਂ ।੧੦।

ਨਿਰਾਰੇ—ਨਿਰਲੇਪ। ਜਗਿ—ਜਗਤ ਵਿਚ ।੧੧।

ਗੁਰ ਤੇ—ਗੁਰੂ ਤੋਂ, ਗੁਰੂ ਪਾਸੋਂ। ਮਹਲ ਮਹਲੀ—ਮਹਲ ਦਾ ਮਾਲਕ। ਸਚੁ—ਸਦਾ ਥਿਰ ਰਹਿਣ ਵਾਲਾ ।੧੨।

ਚਤਰ ਦਸ ਹਟ—ਚੌਦਾਂ ਭਵਨਾਂ ਰੂਪ ਹੱਟ। ਦੀਵੇ ਦੋਇ—ਸੂਰਜ ਤੇ ਚੰਦ੍ਰਮਾਂ। ਸਾਖੀ—ਗਵਾਹ। ਬਿਖੁ ਜਹਿਰ—ਆਤਮਕ ਮੌਤ ਲਿਆਉਣ ਵਾਲੀ। ਵਸਤੁ ਅਨੂਪ—ਉਹ ਚੀਜ ਜਿਸ ਵਰਗੀ ਹੋਰ ਕੋਈ ਨਹੀਂ। ਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੧੩।

ਤਖਤਿ—ਤਖਤ ਉਤੇ, ਹਿਰਦੇ ਤਖਤ ਉਤੇ। ਲਾਇਕ—

ਯੋਗ, ਹੱਕਦਾਰ। ਪੰਚ—ਪੰਜੇ ਕਾਮਾਦਿਕ। ਪਾਇਕ—ਸੇਵਕ। ਸਹਸਾ—ਸਹਿਮ। ਭਰਮੁ—ਭਟਕਣਾ।੧੪।

ਲਿਵ ਜਾਤੀ—ਲਿਵ ਨਾਲ ਸਾਂਝ ਪਾ ਲਈ। ਤਰੁ ਤਾਰੀ—ਤਾਰੀ ਤਰੋ, ਸੰਸਾਰ ਸਮੁੰਦਰ ਤੋਂ ਪਾਰ ਲੰਘਣ ਦਾ ਜਤਨ ਕਰੋ। ਸਖਾਈ—ਮਦਦਗਾਰ।੧੫।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਨਾਮ ਸਿਮਰਨ ਦੀ ਬਰਕਤ ਨਾਲ ਆਪ ਜੀ ਨੂੰ ਹੁਣ ਮਨ ਕਰ ਕੇ ਕਿਵੇਂ ਪ੍ਰਤੀਤ ਹੋ ਰਿਹਾ ਹੈ ?

1. **ਉ**:—ਹੇ ਭਾਈਓ ! ਨਾਮ ਸਿਮਰਦੇ ਰਹਿਣ ਦਾ ਸਦਕਾ ਹੁਣ ਮੈਂ ਜਿਧਰ ਭੀ ਵੇਖਦਾ ਹਾਂ ਮੈਨੂੰ ਉਧਰ ਹੀ ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਮੇਸ਼ਰ ਨਜ਼ਰ ਆਉਂਦਾ ਹੈ।

2. ਹੁਣ ਮੈਨੂੰ ਇਉਂ ਭੀ ਪ੍ਰਤੀਤ ਹੋਣ ਲਗ ਪਿਆ ਹੈ ਕਿ, ਉਹ ਕ੍ਰਿਪਾ ਦਾ ਸੋਮਾਂ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ।

3. ਹੇ ਭਾਈਓ ! ਸਭ ਜੀਵਾਂ ਦੇ ਅੰਦਰ (ਉਸੇ ਦੀ ਸਿਖਾਈ ਹੋਈ) ਜੀਵਨ ਜਾਚ ਗੁਪਤ ਰੂਪ ਵਿਚ ਵਰਤ ਰਹੀ ਹੈ (ਭਾਵ, ਹਰੇਕ ਜੀਵ ਉਸੇ ਪ੍ਰਭੂ ਦੇ ਆਸਰੇ ਜਿਊ ਰਿਹਾ ਹੈ, ਪਰ, ਉਹ ਪ੍ਰਮਾਤਮਾਂ ਆਪ ਹੋਰ ਆਸਰਿਆਂ ਤੋਂ ਬੇ-ਮੁਥਾਜ ਰਹਿੰਦਾ ਹੈ।੧।

**ਪ੍ਰ**:—ਸ੍ਰੀ ਜੀਉ ! ਕੀ, ਇਸ ਜਗਤ ਨੂੰ ਉਸ ਪ੍ਰਮੇਸ਼ਰ ਤੋਂ ਵਖਰਾ ਸਮਝਣਾ ਚਾਹੀਦਾ ਹੈ ? (ਕਿਉਂਕਿ) ਜਗਤ ਅਸੱਤ ਹੈ, ਉਹ ਕਰਤਾ ਪ੍ਰਮੇਸ਼ਰ ਸੱਤ ਸਰੂਪ ਹੈ ?

4-5. **ਉ**:—ਹੇ ਪਿਆਰੇ, ਅਸਲ ਵਿਚ ਸਦਾ ਟਿਕੀ ਰਹਿਣ ਵਾਲੀ ਹਸਤੀ ਤਾਂ ਪ੍ਰਭੂ ਆਪ ਹੀ ਹੈ, ਪਰ, ਜਗਤ ਭੀ ਉਸੇ ਪ੍ਰਮਾਤਮਾਂ ਦਾ ਪ੍ਰਛਾਵਾਂ ਹੈ (ਉਹ ਜਦੋਂ ਚਾਹੇ ਆਪਣੇ ਇਸ ਪ੍ਰਛਾਵੇਂ ਨੂੰ ਆਪਣੇ ਆਪ ਵਿਚ ਹੀ ਗੁੰਮ ਕਰ ਲੈਂਦਾ ਹੈ)। ਉਸ ਪ੍ਰਮਾਤਮਾਂ ਦਾ ਨਾ ਕੋਈ ਪਿਉ, ਨਾ ਮਾਂ, ਨਾ ਕੋਈ ਭੈਣ ਨਾ ਭਾਈ ਤੇ ਨਾ ਕੋਈ ਸੇਵਕ।

6. ਨਾ ਉਸ ਨੂੰ ਜਨਮ ਤੇ ਨਾ ਮੌਤ, ਨਾ ਉਸ ਦੀ ਕੋਈ ਕੁਲ ਤੇ ਨਾ ਜ਼ਾਤ ਅਤੇ ਉਸ ਨੂੰ ਬੁਢੇਪਾ ਭੀ ਨਹੀਂ ਵਿਆਪ ਸਕਦਾ. ਉਹ ਮਹਾਨ ਸ੍ਰੇਸ਼ਟ ਹਸਤੀ ਹੈ (ਜਗਤ ਦੇ ਸਭ ਜੀਵਾਂ ਦੇ) ਮਨ ਵਿਚ ਉਹੀ ਪਿਆਰਾ ਲਗਦਾ ਹੈ।੨।

7. ਹੇ ਪ੍ਰਭੂ ! ਤੂੰ ਸਭ ਜੀਵਾਂ ਵਿਚ ਵਿਆਪਕ ਹੋ ਕੇ ਭੀ ਮੌਤ ਤੋਂ ਰਹਿਤ ਹੈਂ ਤੇਰੇ ਸਿਰ ਉਤੇ ਮੌਤ ਸਵਾਰ ਨਹੀਂ ਹੋ ਸਕਦੀ।

8. ਤੂੰ ਸਰਬ ਵਿਆਪਕ ਹੈਂ, ਤੂੰ ਅਲੇਖ ਪੁਰਖ ਅਗੰਮ ਤੇ ਨਿਰਾਲਾ ਹੈਂ।

9. ਜਿਸ ਮਨੁੱਖ ਨੇ ਸੇਵਾ ਸੰਤੋਖ (ਵਾਲੇ ਜੀਵਨ) ਵਿਚ (ਰਹਿਕੇ) ਗੁਰੂ ਦੇ ਸ਼ਬਦ ਦੁਆਰਾ ਪੂਰਨ ਅਡੋਲ ਆਤਮਕ ਅਵਸਥਾ ਵਿਚ (ਟਿਕ ਕੇ) ਤੇਰੇ ਚਰਨਾਂ ਵਿਚ ਸੁਰਤਿ ਜੋੜੀ ਹੈ, ਉਸ ਦਾ ਹਿਰਦਾ ਠੰਡਾ ਠਾਰ ਹੋ ਜਾਂਦਾ ਹੈ।੩।

**ਪ੍ਰ**—ਗੁਰਦੇਵ ਜੀਉ ! ਦਸੋ, ਉਹ ਪ੍ਰਭੂ ਤਿੰਨਾਂ ਗੁਣਾਂ ਦੀ ਰਚਨਾਂ ਨੂੰ ਰਚ ਕੇ ਆਪ ਨਿਰਾਲਾ ਕਿਵੇਂ ਰਹਿ ਸਕਦਾ ਹੈ ?

10. **ਉ**:—ਹੇ ਭਾਈ ! ਉਹ ਪ੍ਰਮੇਸ਼ਰ ਮਾਇਆ ਦੇ ਤਿੰਨ ਗੁਣਾਂ ਦਾ ਪਸਾਰਾ ਪਸਾਰ ਕੇ ਆਪ (ਇਨ੍ਹਾਂ ਤੋਂ ਉਤਾਹਾਂ) ਚੌਥੇ ਘਰ ਵਿਚ ਟਿਕਿਆ ਰਹਿੰਦਾ ਹੈ, (ਜਿਥੇ ਕਿ ਤਿੰਨਾਂ ਗੁਣਾਂ ਦੀ ਪਹੁੰਚ ਨਹੀਂ ਹੋ ਸਕਦੀ)।

11. ਹੇ ਭਾਈਓ ! ਜਨਮ ਤੇ ਮਰਨ ਉਸ ਨੇ ਇਕ ਗਿਰਾਹੀ ਕਰ ਲਏ ਹੋਏ ਹਨ, (ਭਾਵ, ਉਸ ਨੂੰ ਨਾ ਜਨਮ ਹੈ, ਨਾ ਮੌਤ ਹੈ)।

12. ਹੇ ਪਿਆਰੇ ! ਸਾਰੇ ਜੀਵਾਂ ਵਿਚ ਪ੍ਰਮਾਤਮਾਂ ਦੀ ਪਵਿਤ੍ਰ ਜੋਤ (ਚਾਨਣ ਕਰ ਰਹੀ ਹੈ) ਉਹੀ ਜਗਤ ਦੀ ਜ਼ਿੰਦਗੀ ਦਾ ਸਹਾਰਾ ਹੈ, (ਹੇ ਭਾਈ !) ਜਿਸ ਮਨੁੱਖ ਨੂੰ ਗੁਰੂ ਨੇ ਇਕ ਰਸ ਆਪਣੇ ਸ਼ਬਦ ਵਿਚ ਜੋੜਿਆ ਹੈ, ਉਸ ਨੂੰ ਉਸ (ਜਗ ਜੀਵਨ) ਦਾ ਦੀਦਾਰ ਕਰਾ ਦਿਤਾ ਹੈ।੪।

**ਪ੍ਰ**:—ਸ੍ਰੀ ਜੀਉ ! ਆਪ ਜੀ ਗੁਰਮਤਿ ਅਨੁਸਾਰ ਸੰਤ ਕਿਸ ਨੂੰ ਅਨੁਭਵ ਕਰਦੇ ਹੋ ?

13. **ਉ**:—ਹੇ ਪਿਆਰਿਓ ! ਜੇਹੜੇ ਬੰਦੇ ਪ੍ਰਮੇਸ਼ਰ ਨੂੰ ਪਿਆਰੇ ਹਨ, ਉਹ ਸ੍ਰੇਸ਼ਟ ਜੀਵਨ ਵਾਲੇ ਹਨ, ਉਹੀ ਸੰਤ ਜਨ ਭਲੇ ਹਨ।

14. (ਕਿਉਂਕਿ) ਉਹ ਪ੍ਰਮੇਸ਼ਰ ਜੀ ਦੇ ਨਾਮ ਰਸ ਵਿਚ ਮਸਤ ਰਹਿੰਦੇ ਹਨ, (ਇਸ ਲਈ) ਪ੍ਰਮਾਤਮਾਂ ਉਨ੍ਹਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ।

**ਪ੍ਰ**:—ਗੁਰਦੇਵ ਜੀਉ ! ਮੈਨੂੰ ਦਸੋ, ਕੀ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

15. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਤੂੰ, ਉਨ੍ਹਾਂ ਸੰਤ ਜਨਾਂ ਦੀ ਸੰਗਤ ਕਰਿਆ ਕਰ, ਤੇ ਉਨ੍ਹਾਂ ਚਰਨਾਂ ਦੀ ਧੂੜ ਲੈ, (ਕਿਉਂਕਿ) ਉਨ੍ਹਾਂ ਨੇ ਗੁਰੂ ਦੀ ਕ੍ਰਿਪਾ ਨਾਲ ਪ੍ਰਮੇਸ਼ਰ ਜੀ ਨੂੰ ਲਭ ਲਿਆ ਹੈ।੫।

**ਪ੍ਰ**:—ਸ੍ਰੀ ਜੀਉ ! ਮੈਂ ਉਸ ਸਾਈਂ ਜੀ ਤੋਂ ਜਾਚਨਾ ਕੀ ਕਰਦਾ ਰਵਾਂ ?

16. **ਉ**:—ਹੇ ਭਾਈ ! ਇਕ ਇਹੋ ਹੀ ਮੰਗ ਕਰਦਾ ਰਹੁ ਕਿ, ਹੇ ਪ੍ਰਭੂ ਜੀ ! ਤੂੰ ਸਾਰੇ ਜੀਵ ਪੈਦਾ ਕੀਤੇ ਹੋਏ ਹਨ, ਤੂੰ ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈਂ।

17. ਹੇ ਪ੍ਰਭੂ ! ਅਸੀਂ ਜੀਵ ਤੇਰੇ ਦਰ ਦੇ ਸੇਵਕ ਹਾਂ, ਤੂੰ ਸਾਨੂੰ ਸਭਨਾਂ ਨੂੰ ਦਾਤਾਂ ਦੇਣ ਵਾਲਾ ਹੈਂ।

18. ਹੇ ਸਾਈਆਂ ਜੀਉ ! ਕਿਰਪਾ ਕਰ ਕੇ ਸਾਨੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮ ਦੇਣਾ ਕਰੋ, (ਹੇ ਪ੍ਰਭੂ ਜੀ ! ਜਿਸ ਉਤੇ ਤੂੰ ਕ੍ਰਿਪਾ ਕਰਦਾ ਹੈਂ) ਗੁਰੂ ਨੇ ਉਸ ਦੇ ਅੰਦਰ ਤੇਰੇ ਗਿਆਨ ਦਾ ਰਤਨ ਰੌਸ਼ਨ ਕਰ ਦਿਤਾ ਹੈ।੬।

19. ਹੇ ਭਾਈਓ ! ਉਸ ਸਰਬ ਵਿਆਪਕ ਪ੍ਰਮੇਸ਼ਰ ਦੀ ਰਜ਼ਾ

ਵਿਚ ਪੰਜਾਂ ਤਤਾਂ ਨੇ ਮਿਲ ਕੇ ਇਹ (ਮਨੁੱਖ) ਸਰੀਰ ਬਣਾਇਆ ਹੈ।

20. ਜਿਸ ਮਨੁੱਖ ਨੇ ਉਸ ਵਿਆਪਕ ਪ੍ਰਭੂ ਨੂੰ ਲਭ ਲਿਆ, ਉਸ ਦੇ ਅੰਦਰ ਆਤਮਕ ਅਨੰਦ ਬਣ ਗਿਆ।

21. ਹੇ ਭਾਈ! (ਪ੍ਰਮਾਤਮਾਂ ਦੇ ਨਾਲ ਸੰਬੰਧ ਬਨਾਣ ਵਾਲੇ ਉਸ ਦੇ) ਕੰਮਾਂ ਨੂੰ ਉਸ ਦੇ ਉੱਦਮ ਨੂੰ ਉਹ ਨਾਮ ਫਲ ਲਗਾ, ਜਿਸ ਨੇ ਉਸ ਨੂੰ ਆਤਮਕ ਜੀਵਨ ਬਖਸ਼ਿਆ, ਉਸ ਨੇ ਆਪਣੇ ਮਨ ਵਿਚ ਹੀ ਪ੍ਰਮਾਤਮਾਂ ਦਾ ਨਾਮ ਰਤਨ ਲਭ ਲਿਆ ਹੈ।੭।

ਪ੍ਰ:—ਸ੍ਰੀ ਜੀਉ! ਨਾਮ ਰਤਨ ਪ੍ਰਾਪਤ ਕਰਨ ਵਾਲੇ ਮਨੁੱਖ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ?

22. ਉ:—ਹੇ ਪਿਆਰੇ! ਜਿਸ ਮਨੁੱਖ ਦਾ ਮਨ (ਉਸ ਸਾਈਂ ਜੀ ਦੀ ਯਾਦ ਵਿਚ) ਗਿੱਝ ਜਾਂਦਾ ਹੈ, ਉਸ ਨੂੰ ਮਾਇਆ ਦੀ ਭੁੱਖ ਤ੍ਰੇਹ ਨਹੀਂ ਰਹਿੰਦੀ।

23. ਹੇ ਭਾਈ! ਉਸ ਨੇ ਨਿਰੰਜਨ ਨੂੰ ਸਭ ਥਾਂ ਹਰੇਕ ਘਟ ਵਿਚ ਪਛਾਣ ਲਿਆ ਹੈ।

24. ਉਹ ਆਤਮਕ ਜੀਵਨ ਦੇਣ ਵਾਲੇ ਸਿਰਫ ਨਾਮ ਰਸ ਵਿਚ ਹੀ ਮਸਤ ਰਹਿੰਦਾ ਹੈ ਤੇ ਪ੍ਰੇਮ ਵਿਚ ਜੁੜ ਕੇ ਉਸ ਦਾ ਆਤਮਕ ਜੀਵਨ ਸੋਹਣਾ ਲਗਣ ਲਗ ਪੈਂਦਾ ਹੈ।੮।

ਪ੍ਰ:—ਸ੍ਰੀ ਜੀਉ! ਉਸ ਦੀ ਕੇਹੜੇ ਕਰਮ ਕਰਨ ਵਿਚ ਰੁੱਚੀ ਬਣੀ ਰਹਿੰਦੀ ਹੈ?

25. ਉ:—ਹੇ ਪਿਆਰੇ! ਉਹ ਮਨੁੱਖ ਦਿਨੇ ਰਾਤ ਉਹੀ ਕਰਮ ਕਰਦਾ ਹੈ ਜੋ ਉਸ ਦੀ ਜਿੰਦ ਨੂੰ ਪ੍ਰਮੇਸ਼ਰ ਜੀ ਨਾਲ ਜੋੜੀ ਰਖਦੇ ਹਨ।

26. ਹੇ ਭਾਈ! ਉਹ ਪ੍ਰਮਾਤਮਾਂ ਦੀ ਪਵਿਤ੍ਰ ਜੋਤ ਨੂੰ ਹਰ ਥਾਂ ਇਕ ਰਸ ਵਿਆਪਕ ਪਛਾਣ ਲੈਂਦਾ ਹੈ।

27. ਸਭ ਰਸਾਂ ਦੇ ਸੋਮੇਂ ਗੁਰ ਸ਼ਬਦ ਨੂੰ (ਉਹ ਆਪਣੇ ਹਿਰਦੇ ਵਿਚ ਵਸਾਂਦਾ ਹੈ) ਉਸ ਦੀ ਜੀਭ ਮਹਾਨ ਸ੍ਰੇਸ਼ਟ ਨਾਮ ਰਸ ਵਿਚ (ਰਸੀ ਰਹਿੰਦੀ ਹੈ) ਉਹ ਆਪਣੇ ਅੰਦਰ ਆਤਮਕ ਅਨੰਦ ਦੀ, ਮਾਨੋਂ ਇਕ ਰਸੀਲੀ ਬੰਸਰੀ ਵਜਾਂਦਾ ਹੈ।੯।

ਪ੍ਰ:—ਸ੍ਰੀ ਜੀਉ! ਇਹ ਰਸੀਲੀ ਬੰਸਰੀ ਹਰ ਇਕ ਦੇ ਅੰਦਰ ਕਿਉਂ ਨਹੀਂ ਵਜਦੀ?

28-29. ਉ:—ਹੇ ਭਾਈਓ! ਚਾਹੁੰਦੇ ਤਾਂ ਬਹੁਤ ਮਨੁੱਖ ਹਨ, ਪਰ ਇਹ ਰਸੀਲੀ ਬੰਸਰੀ ਉਹੀ ਮਨੁੱਖ ਵਜਾ ਸਕਦਾ ਹੈ ਜਿਸ ਨੂੰ ਕਿ, ਤਿੰਨਾਂ ਭਵਨਾਂ ਵਿਚ ਵਿਆਪਕ ਪ੍ਰਮੇਸ਼ਰ ਦੀ ਸੋਝੀ ਪੈ ਜਾਂਦੀ ਹੈ।

ਪ੍ਰ:—ਸ੍ਰੀ ਜੀਉ! ਉਹ ਬੰਸਰੀ ਦੀ ਜਾਚ ਸਿਖਣ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ?

30. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ! ਤੂੰ ਭੀ ਗੁਰੂ ਦੀ ਮਤਿ ਲੈ ਕੇ ਇਹ ਜਾਚ ਸਿਖ ਲੈ, ਜਿਸ ਕਿਸੇ ਨੇ ਗੁਰੂ ਦੀ ਮਤਿ ਲਈ ਹੈ ਉਸ ਦੀ ਸੁਰਤਿ ਪ੍ਰਮਾਤਮਾਂ ਦੇ ਨਾਮ ਵਿਚ ਜੁੜੀ ਰਹਿੰਦੀ ਹੈ।੧੦।

ਪ੍ਰ:—ਕਿਉਂ ਜੀ! ਅਜੇਹੇ ਜੁੜੀ ਸੁਰਤਿ ਵਾਲਿਆਂ ਨੂੰ ਕਿਥੋਂ ਲਭਿਆ ਜਾਵੇ?

31. ਉ:—ਹੇ ਭਾਈਓ! ਅਸਲ ਵਿਚ ਅਜੇਹੇ ਬੰਦੇ ਜਗਤ ਵਿਚ ਬਹੁਤ ਹੀ ਥੋੜੇ ਹਨ।

32. ਜੋ ਗੁਰੂ ਦੇ ਸ਼ਬਦ ਨੂੰ ਆਪਣੀ ਸੁਰਤਿ ਵਿਚ ਟਿਕਾਂਦੇ ਹਨ,(ਉਹ ਦੁਨੀਆਂ ਵਿਚ ਵਿਚਰਦੇ ਹੋਏ ਭੀ ਮਾਇਆ ਦੇ ਮੋਹ ਤੋਂ) ਨਿਰਲੇਪ ਰਹਿੰਦੇ ਹਨ।

ਪ੍ਰ:—ਗੁਰਦੇਵ ਜੀਉ! ਉਹ ਕਿਤਨੀ ਕੁ ਤਾਕਤ ਦੇ ਮਾਲਕ ਹੋ ਜਾਂਦੇ ਹਨ?

33. ਉ:—ਹੇ ਭਾਈਓ! ਉਹ ਸੰਸਾਰ ਸਮੁੰਦਰ ਤੋਂ ਆਪ ਪਾਰ ਲੰਘ ਜਾਂਦੇ ਹਨ, ਆਪਣੀਆਂ ਕੁਲਾਂ ਨੂੰ ਤੇ ਹੋਰ ਸੰਗੀਆਂ ਨੂੰ ਭੀ ਪਾਰ ਲੰਘਾ ਲੈਂਦੇ ਹਨ, ਹੇ ਭਾਈ! ਜਗਤ ਵਿਚ ਅਜੇਹੇ ਬੰਦਿਆਂ ਦਾ ਆਉਣਾ ਲਾਹੇਵੰਦਾ ਹੈ।੧੧।

34. ਹੇ ਭਾਈਓ! ਉਹੀ ਬੰਦਾ ਪ੍ਰਮਾਤਮਾਂ ਦਾ ਘਰ ਪ੍ਰਮਾਤਮਾਂ ਦਾ ਦਰ ਪ੍ਰਭੂ ਦਾ ਮਹਿਲ ਪਛਾਣ ਲੈਂਦਾ ਹੈ।

35. ਜਿਸ ਨੂੰ ਕਿ ਪੂਰੇ ਗੁਰੂ ਤੋਂ ਉੱਚੀ ਸਮਝ ਮਿਲਦੀ ਹੈ।

36. ਉਸ ਨੂੰ ਸਮਝ ਆ ਜਾਂਦੀ ਹੈ ਕਿ ਇਹ ਸਰੀਰ ਪ੍ਰਮਾਤਮਾਂ ਦੇ ਕਿਲ੍ਹੇ ਹਨ, ਮਹਲ ਹਨ, ਉਹ ਮਹਲਾਂ ਦਾ ਮਾਲਕ ਪ੍ਰਭੂ ਸਦਾ ਹੀ ਥਿਰ ਰਹਿਣ ਵਾਲਾ ਹੈ (ਮਨੁੱਖ ਸਰੀਰ) ਉਸ ਨੇ ਆਪਣੇ ਬੈਠਣ ਲਈ ਤਖਤ ਬਣਾਇਆ ਹੋਇਆ ਹੈ।੧੨।

37. ਹੇ ਭਾਈਓ! ਚੌਦਾਂ ਭਵਨ ਤੇ ਚੰਦ, ਸੂਰਜ ਦੋ ਦੀਵੇ ਗਵਾਹ ਹਨ।

38. ਕਿ ਸੇਵਕਾਂ ਤੇ ਪੰਚਾਂ ਨੇ ਬਿਖ (ਮਾਇਆ) ਨਹੀਂ ਚੱਖੀ।

39 ਕਿਉਂਕਿ, ਉਨ੍ਹਾਂ ਦੇ ਅੰਦਰ (ਇਸ ਵਿਹੁ ਤੋਂ ਬਚਾ ਕੇ ਰਖਣ ਵਾਲੀ) ਅਮੋਲਕ ਸੋਹਣੀ ਚੀਜ਼ ਹਰੀ ਦਾ ਨਾਮ ਹੈ, ਪਰ, ਜੇ ਗੁਰੂ ਮਿਲ ਪਏ ਤਾਂ ਇਹ ਹਰਿ ਨਾਮ ਧਨ ਅੰਦਰੋਂ ਹੀ ਲਭ ਪੈਂਦਾ ਹੈ।੧੩।

40. ਹੇ ਭਾਈ! ਉਹ ਹਿਰਦੇ ਤਖਤ ਉਤੇ ਬੈਠਣ ਜੋਗਾ ਹੋ ਜਾਂਦਾ ਹੈ, ਉਹ ਹਿਰਦੇ ਤਖਤ ਉਤੇ ਬੈਠਾ ਰਹਿੰਦਾ ਹੈ, ਭਾਵ, ਨਾ ਉਸ ਦੇ ਗਿਆਨ ਇੰਦ੍ਰੇ ਮਾਇਆ ਵਲ ਡੋਲਦੇ ਹਨ ਅਤੇ ਨਾ ਹੀ ਉਸ ਦਾ ਮਨ ਵਿਕਾਰਾਂ ਵਲ ਜਾਂਦਾ ਹੈ।

41. ਕਿਉਂਕਿ, ਹੇ ਭਾਈ! ਜੇਹੜਾ ਮਨੁੱਖ ਗੁਰੂ ਦੀ ਮਤਿ ਤੇ ਤੁਰਦਾ ਹੈ, ਉਸ ਦੇ ਪੰਜੇ ਗਿਆਨ ਇੰਦ੍ਰੇ ਸੇਵਕ ਬਣ ਕੇ ਉਸ ਦੇ ਵਸ ਵਿਚ ਰਹਿੰਦੇ ਹਨ।

42. ਹੇ ਪਿਆਰੇ! ਜੇਹੜਾ ਪ੍ਰਮੇਸ਼ਰ ਸ੍ਰਿਸ਼ਟੀ ਦੇ ਮੁੱਢ ਤੋਂ ਪਹਿਲਾਂ ਦਾ ਹੈ, ਜੁਗਾਂ ਦੇ ਆਦਿ ਤੋਂ ਹੈ, ਹੁਣ ਭੀ ਮੌਜੂਦ ਹੈ ਤੇ ਸਦਾ ਲਈ ਕਾਇਮ ਰਹੇਗਾ, ਉਹ ਪ੍ਰਮਾਤਮਾਂ ਗੁਰੂ

ਦੀ ਮਤਿ ਤੇ ਤੁਰਨ ਵਾਲੇ ਮਨੁੱਖ ਦੇ ਅੰਦਰ ਪ੍ਰਗਟ ਹੋ ਕੇ ਉਸ ਦਾ ਸਹਿਮ ਅਤੇ ਉਸ ਦੀ ਭਟਕਣਾ ਦੂਰ ਕਰ ਦੇਂਦਾ ਹੈ ।੧੪।

ਪ੍ਰ:—ਗੁਰਦੇਵ ਜੀਉ ! ਆਖਰ, ਉਸ ਹਿਰਦੇ ਤਖਤ ਤੇ ਬੈਠਣ ਵਾਲੇ ਨੂੰ ਲਾਭ ਕੀ ਹਾਸਲ ਹੁੰਦਾ ਹੈ ?

43. ਉ:—ਹੇ ਭਾਈਓ ! ਉਸ ਹਿਰਦੇ ਤਖਤ ਉਤੇ ਬੈਠਣ ਵਾਲੇ ਮਨੁੱਖ ਨੂੰ ਦਿਨੇ ਰਾਤ ਆਦਰ ਮਿਲਦਾ ਹੈ ।

44. ਹੇ ਭਾਈ ! ਜਿਸ ਮਨੁੱਖ ਨੇ ਗੁਰੂ ਦੀ ਮਤਿ ਤੇ ਤੁਰ ਕੇ ਪ੍ਰਮਾਤਮਾਂ ਦੇ ਚਰਨਾਂ ਨਾਲ ਲਿਵ ਦੀ ਸਾਂਝ ਪਾ ਲਈ, ਉਸ ਨੂੰ ਇਹ ਆਦਰ ਸਦਾ ਲਈ ਮਿਲਿਆ ਰਹਿੰਦਾ ਹੈ, ਇਹ ਇੱਜ਼ਤ ਸਦਾ ਹੀ ਮਿਲੀ ਰਹਿੰਦੀ ਹੈ ।

ਪ੍ਰ:—ਸ੍ਰੀ ਜੀਉ ! ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਸਾਧਨ ਕੀ ਕਰੀਏ ?

45. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਕੇਵਲ ਪ੍ਰਭੂ ਦਾ ਹੀ ਨਾਮ ਜਪੋ । ਸੰਸਾਰ ਸਮੁੰਦ੍ਰ ਤੋਂ ਪਾਰ ਲੰਘਣ ਲਈ ਸਿਮਰਨ ਦੀ ਤਾਰੀ ਤਰੋ, ਜਿਹੜਾ ਮਨੁੱਖ ਸਿਮਰਨ ਕਰਦਾ ਹੈ ਉਹ ਉਸ ਹਰੀ ਨੂੰ ਮਿਲ ਪੈਂਦਾ ਹੈ, ਜੋ ਕਿ ਅਖੀਰ ਤਕ ਸਾਥੀ ਬਣਿਆ ਰਹਿੰਦਾ ਹੈ ।੧੫।੧।੧੮।

**ਭਾਵਾਰਥ** :—ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਸਭੋ ਕੁਝ ਹਰੀ ਤੋਂ ਹੀ ਪੈਦਾ ਹੋਇਆ ਹੈ, ਪਰ, ਆਪ ਉਹ ਨਿਰਾਲਮ ਰਹਿੰਦਾ ਹੈ ਇਹ ਸੋਝੀ ਭੀ ਗੁਰੂ ਦੇ ਸ਼ਬਦ ਦੀ ਕਮਾਈ ਰਾਹੀਂ ਮਿਲਦੀ ਹੈ ।

**ਮਾਰੂ ਮਹਲਾ ੧ ॥**

1. **ਹਰਿ ਧਨੁ ਸੰਚਹੁ ਰੇ ਜਨ ਭਾਈ ॥**
2. **ਸਤਿਗੁਰ ਸੇਵਿ ਰਹਹੁ ਸਰਣਾਈ ॥**
3. **ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥੧॥**
4. **ਤੂ ਏਕੰਕਾਰੁ ਨਿਰਾਲਮੁ ਰਾਜਾ ॥**
5. **ਤੂ ਆਪਿ ਸਵਾਰਹਿ ਜਨ ਕੇ ਕਾਜਾ ॥**
6. **ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥੨॥**
7. **ਦੇਹੀ ਨਗਰੀ ਊਤਮ ਥਾਨਾ ॥**
8. **ਪੰਚ ਲੋਕ ਵਸਹਿ ਪਰਧਾਨਾ ॥**
9. **ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥੩॥**
10. **ਦੇਹੀ ਨਗਰੀ ਨਉ ਦਰਵਾਜੇ ॥**
11. **ਸਿਰਿ ਸਿਰਿ ਕਰਣੈਹਾਰੈ ਸਾਜੇ ॥**
12. **ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥੪॥**
13. **ਪੁਰਖੁ ਅਲੇਖੁ ਸਚੇ ਦੀਵਾਨਾ ॥**
14. **ਹੁਕਮਿ ਚਲਾਏ ਸਚੁ ਨੀਸਾਨਾ ॥**
15. **ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮ ਰਾਮ ਨਾਮੁ ਪਾਇਆ ॥੫॥**
16. **ਸਰਬ ਨਿਰੰਜਨ ਪੁਰਖੁ ਸੁਜਾਨਾ ॥**
17. **ਅਦਲੁ ਕਰੇ ਗੁਰ ਗਿਆਨ ਸਮਾਨਾ ॥**
18. **ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥੬॥**
19. **ਸਚੈ ਥਾਨਿ ਵਸੈ ਨਿਰੰਕਾਰਾ ॥**
20. **ਆਪਿ ਪਛਾਣੈ ਸਬਦੁ ਵੀਚਾਰਾ ॥**
21. **ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥੭॥**
22. **ਨਾ ਮਨੁ ਚਲੈ ਨ ਪਉਣੁ ਉਡਾਵੈ ॥**
23. **ਜੋਗੀ ਸਬਦੁ ਅਨਾਹਦੁ ਵਾਵੈ ॥**
24. **ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥੮॥**
25. **ਭਉ ਬੈਰਾਗਾ ਸਹਜਿ ਸਮਾਤਾ ॥**
26. **ਹਉਮੈ ਤਿਆਗੀ ਅਨਹਦਿ ਰਾਤਾ ॥**
27. **ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥੯॥**
28. **ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ ॥**
29. **ਰੋਗ ਕਟੇ ਕਾਟੀ ਜਮ ਫਾਸੀ ॥**
30. **ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥**
31. **ਕਾਲੈ ਕਵਲੁ ਨਿਰੰਜਨੁ ਜਾਣੈ ॥**
32. **ਬੂਝੈ ਕਰਮੁ ਸੁ ਸਬਦੁ ਪਛਾਣੈ ॥**
33. **ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ ॥੧੧॥**
34. **ਆਪੇ ਸਾਹੁ ਆਪੇ ਵਣਜਾਰਾ ॥**
35. **ਆਪੇ ਪਰਖੇ ਪਰਖਣਹਾਰਾ ॥**
36. **ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ ॥੧੨॥**
37. **ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥**
38. **ਘਟਿ ਘਟਿ ਰਵਿ ਰਹਿਆ ਬਨਵਾਰੀ ॥**
39. **ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥**
40. **ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥**
41. **ਦੂਜਾ ਮੇਟੈ ਏਕੁ ਦਿਖਾਏ ॥**
42. **ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ॥੧੪॥**

**43. ਹਉਮੈ ਮੇਟਿ ਸਬਦਿ ਸੁਖੁ ਹੋਈ ॥**
**44. ਆਪੁ ਵੀਚਾਰੇ ਗਿਆਨੀ ਸੋਈ ॥**
**45. ਨਾਨਕ ਹਰਿ ਜਸੁ ਹਰਿ ਗੁਣ ਲਾਹਾ**
**ਸਤਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥**

**ਪਦ ਅਰਥ** :—ਸੰਚਹੁ—ਇਕੱਠਾ ਕਰੋ । ਤਸਕਰੁ—ਚੋਰ । ਧੁਨਿ—ਰੌ ।੧।

ਅਸਥਿਰ—ਸਦਾ ਕਾਇਮ ਰਹਿਣ ਵਾਲਾ । ਥਾਨਿ—ਥਾਂ ਵਿਚ ।੨।

ਦੇਹੀ—ਸਰੀਰ । ਪੰਚ ਲੋਕ—ਸੰਤ ਜਨ ।੩।

ਨਉ ਦਰਵਾਜੇ—ਨੌਂ ਗੋਲਕਾਂ (ਕੰਨ, ਨੱਕ ਆਦਿਕ) । ਸਿਰਿ ਸਿਰਿ—ਹਰੇਕ ਦੇ ਸਿਰ ਉਤੇ । ਅਲਖੁ—ਅਦ੍ਰਿਸ਼ਟ ।੪।

ਅਲੇਖੁ—ਜਿਸ ਦੀ ਕੋਈ ਤਸਵੀਰ ਨਾ ਬਣਾਈ ਜਾ ਸਕੇ । ਸਚੇ—ਸਦਾ ਥਿਰ ਰਹਿਣ ਵਾਲੇ ਦਾ । ਸਚੁ—ਸਦਾ ਥਿਰ ਰਹਿਣ ਵਾਲਾ । ਨੀਸਾਨਾ—ਪਰਵਾਨਾ । ਲਹਹੁ—ਲੱਭ ਲਵੋ ।੫।

ਨਿਰੰਜਨ—(ਨਿਰ-ਅੰਜਨ) ਜਿਸ ਉਤੇ ਮਾਇਆ ਕਾਲਖ ਦਾ ਅਸਰ ਨਾ ਪੈ ਸਕੇ । ਅਦਲੁ—ਨਿਆਂ । ਗਰਦਨਿ—ਧੌਣ ।੬।

ਸਚੈ ਥਾਨਿ—ਸਦਾ ਥਿਰ ਰਹਿਣ ਵਾਲੇ ਥਾਂ ਤੇ । ਨਿਰੰਤਰਿ—ਵਿੱਥ ਤੋਂ ਬਿਨਾ, ਇਕ ਰਸ । ਮਹਲਿ—ਮਹਲ ਵਿਚ ।੭।

ਚਲੈ—ਭਟਕਦਾ ਹੈ, ਡੋਲਦਾ ਹੈ । ਪਉਣ—ਹਵਾ, ਵਾਸ਼ਨਾਂ । ਅਨਾਹਦੁ—ਇਕ ਰਸ । ਵਾਵੈ—ਵਜਾਂਦਾ ਹੈ । ਝੁਣਕਾਰੁ—ਇਕ ਰਸ ਮਿੱਠੀ ਅਵਾਜ਼ । ਪੰਚ ਸਬਦ ਝੁਣਕਾਰੁ—ਪੰਜ ਕਿਸਮ ਦੇ ਸਾਜਾਂ ਤੋਂ ਮਿਲਵੀਂ ਪੈਦਾ ਹੋਣ ਵਾਲੀ ਇਕ ਰਸ ਮਿੱਠੀ ਸੁਰ । ਨਿਰਾਲਮੁ—(ਕਿਸੇ ਸਾਜ ਆਦਿਕ ਦੇ) ਆਸਰੇ ਤੋਂ ਬਿਨਾ । ਪ੍ਰਭਿ—ਪ੍ਰਭੂ ਨੇ । ਵਾਇ—ਵਜਾ ਕੇ ।੮।

ਬੈਰਾਗਾ—ਵੈਰਾਗ, ਵਿਛੋੜੇ ਦਾ ਅਹਿਸਾਸ । ਸਹਜਿ—ਆਤਮਕ ਅਡੋਲਤਾ ਵਿਚ । ਅਨਹਦਿ—ਇਕ ਰਸ ਟਿਕੇ ਰਹਿਣ ਵਾਲੇ ਪ੍ਰਭੂ ਵਿਚ । ਅੰਜਨੁ—ਸੁਰਮਾ । ਸਾਰਿ—ਪਾ ਕੇ ।੯।

ਗੁਰਿ ਮਿਲਿਐ—ਜੇ ਗੁਰੂ ਮਿਲ ਪਏ ।੧੦।

ਕਵਲ—ਗਿਰਾਹੀ । ਕਾਲੈ ਕਵਲ—ਕਾਲ ਦੀ ਗਿਰਾਹੀ (ਬਣਾ ਲੈਂਦਾ ਹੈ) ਮੌਤ ਦਾ ਡਰ ਮੁਕਾ ਲੈਂਦਾ ਹੈ । ਕਰਮੁ—ਬਖਸ਼ਸ਼ । ਚੋਜ—ਤਮਾਸ਼ਾ ।੧੧।

ਕਸਿ—ਘਸਾ ਕੇ ।੧੨।

ਦਇਆਲਿ ਪ੍ਰਭਿ—ਦਇਆਲ ਪ੍ਰਭੂ ਨੇ । ਬਨਵਾਰੀ—ਜਗਤ ਦਾ ਮਾਲਕ । ਅਤੀਤੁ—ਨਿਰਲੇਪ । ਨਿਹਕੇਵਲੁ—ਪਵਿਤ੍ਰ, ਸ਼ੁਧ ਸਰੂਪ । ਗੁਰ ਪੁਰਖੈ—ਗੁਰੂ ਪੁਰਖ ਨੇ । ਪੁਰਖੁ—ਸਰਵ ਵਿਆਪਕ ਪ੍ਰਭੂ ।੧੩।

ਗਰਬੁ—ਅਹੰਕਾਰ । ਦੂਜਾ—ਪ੍ਰਭੂ ਤੋਂ ਬਿਨਾ ਕਿਸੇ ਹੋਰ ਆਸਰੇ ਦੀ ਝਾਕ । ਮਾਹਿ—ਵਿਚ । ਜੋਨੀ—ਮਨੁੱਖ ਜੂਨ ਵਾਲਾ, ਮਨੁੱਖ । ਅਕੁਲ—ਜਿਸ ਦੀ ਕੋਈ ਖਾਸ ਕੁਲ ਨਹੀਂ ।੧੪।

ਮੇਟਿ—ਮਿਟਾ ਕੇ । ਸਬਦਿ—ਸ਼ਬਦ ਦੀ ਰਾਹੀਂ । ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਲਾਹਾ—ਲਾਭ । ਸਚੁ—ਸਦਾ ਥਿਰ ਰਹਿਣ ਵਾਲਾ ।੧੫।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਗਤ ਦਾ ਹਰ ਮਨੁਖ ਮਾਇਕੀ ਧਨ ਇਕੱਠਾ ਕਰਨ ਦੇ ਆਹਰ ਵਿਚ ਲਗਾ ਹੋਇਆ ਵੇਖੀਦਾ ਹੈ, ਪਰ ਇਸ ਕੱਚੇ ਧਨ ਨਾਲ ਸੁਖੀਆ ਕੋਈ ਭੀ ਨਹੀਂ ਦਿਸਦਾ, ਸੋ, ਆਪ ਸਾਨੂੰ ਗੁਰਮਤਿ ਦੁਆਰੇ ਦਸੋ ਕਿ ਕਿਹੜਾ ਧਨ ਇਕੱਠਾ ਕਰਦੇ ਰਹਿਣਾ ਚਾਹੀਦਾ ਹੈ ? ਜਿਸ ਦੀ ਬਰਕਤ ਨਾਲ ਸਾਡਾ ਜੀਵਨ ਸੁਖੀਆ ਗੁਜਰ ਸਕਦਾ ਹੈ ?

1.**ਉ**.—ਹੇ ਭਾਈ ਜਨੋ ! (ਜੇ ਸਦੀਵੀ ਜੀਵਨ ਸੁਖੀ ਗੁਜਾਰਨਾ ਚਾਹੁੰਦੇ ਹੋ) ਤਾਂ ਪ੍ਰਮੇਸ਼ਰ ਜੀ ਦਾ ਨਾਮ ਧਨ ਇਕੱਠਾ ਕਰਦੇ ਰਹੋ ।

**ਪ੍ਰ**:—ਕਿਉਂ ਜੀ, ਇਹ ਸੱਚਾ ਨਾਮ ਧਨ ਹਾਸਲ ਕਿਥੋਂ ਹੋਵੇਗਾ?

2. **ਉ**:—ਹੇ ਭਾਈਓ ! ਇਹ ਸੱਚਾ ਨਾਮ ਧਨ ਗੁਰੂ ਦੇ ਦਸੇ ਰਾਹ ਤੇ ਤੁਰਿਆਂ ਮਿਲਦਾ ਹੈ, ਇਸ ਵਾਸਤੇ ਗੁਰੂ ਦੀ ਦਸੀ ਸੇਵਾ ਕਰ ਕੇ ਗੁਰੂ ਦੀ ਸ਼ਰਣ ਵਿਚ ਹੀ ਟਿਕੇ ਰਹੋ ।

**ਪ੍ਰ**:—ਗੁਰਦੇਵ ਜੀਉ ! ਮਾਇਕੀ ਸੰਸਾਰਕ ਧਨ ਨੂੰ ਤਾਂ ਚੋਰ ਚੁਰਾ ਲੈ ਜਾਂਦੇ ਹਨ, ਕੀ, ਇਸ ਧਨ ਨੂੰ ਭੀ ਕੋਈ ਚੋਰ ਚੁਰਾ ਲੈ ਜਾਂਦੇ ਹਨ ?

3. **ਉ**:—ਹੇ ਭਾਈਓ ! ਜੇਹੜਾ ਮਨੁੱਖ ਗੁਰੂ ਦਾ ਦਸਿਆ ਇਹ ਸਚਾ ਮਾਰਗ ਫੜ ਲੈਂਦਾ ਹੈ, ਉਸ ਨੂੰ ਕੋਈ ਭੀ ਕਾਮਾਦਿਕ ਚੋਰ ਨਹੀਂ ਲਗਦਾ, ਕੋਈ ਚੋਰ ਉਸ ਉਤੇ ਦਾਅ ਨਹੀਂ ਲਾ ਸਕਦਾ, ਕਿਉਂਕਿ, ਗੁਰੂ ਨੇ ਆਪਣੇ ਸ਼ਬਦ ਦੀ ਰਾਹੀਂ ਉਸ ਦੀ ਸੁਰਤਿ ਨੂੰ ਜਗਾ ਦਿਤਾ ਹੈ, ਜਿਸ ਦਾ ਸਦਕਾ ਉਸ ਦੇ ਅੰਦਰ ਨਾਮ ਸਿਮਰਨ ਦੀ ਰੌ ਪੈਦਾ ਹੋਈ ਰਹਿੰਦੀ ਹੈ ।੧।

**ਪ੍ਰ**:—ਕਿਉਂ ਜੀ ! ਉਸ ਦੇ ਸਨਮੁਖ ਹੋ ਅਰਦਾਸ ਕਿਵੇਂ ਕਰਦੇ ਰਹਿਣਾ ਚਾਹੀਦਾ ਹੈ ?

4. **ਉ**:—ਹੇ ਪਿਆਰ੍ਹੇ ! ਇਉਂ ਹੀ ਜੋਦੜੀ ਕਰਦੇ ਰਹੋ ਕਿ, ਹੇ ਪ੍ਰਭੂ ਜੀ ! ਤੂੰ ਇਕ ਆਪ ਹੀ ਆਪ ਹੈਂ, ਤੈਨੂੰ ਕਿਸੇ ਸਹਾਰੇ ਦੀ ਲੋੜ ਨਹੀਂ, ਤੂੰ ਸਾਰੀ ਸ੍ਰਿਸ਼ਟੀ ਦਾ ਰਾਜਾ ਹੈਂ ।

5. ਤੂੰ ਆਪਣੇ ਸੇਵਕਾਂ ਦੇ ਕੰਮ ਆਪ ਹੀ ਸਵਾਰਦਾ ਹੈਂ ।

6. ਹੇ ਹਰੀ ! ਤੈਨੂੰ ਮੌਤ ਨਹੀਂ ਪੋਹ ਸਕਦੀ, ਤੈਨੂੰ ਮਾਇਆ ਡੁਲਾ ਨਹੀਂ ਸਕਦੀ, ਤੂੰ ਬੇਅੰਤ ਹੈਂ, ਤੇਰਾ ਮੁੱਲ ਨਹੀਂ ਪਾਇਆ ਜਾ ਸਕਦਾ, ਤੂੰ ਐਸੇ ਥਾਂ ਸੋਭ ਰਿਹਾ ਹੈਂ ਜੋ ਸਦਾ ਕਾਇਮ ਰਹਿਣ ਵਾਲਾ ਹੈ ।੨।

**ਪ੍ਰ**:—ਗੁਰਦੇਵ ਜੀਉ ! ਜਿਵੇਂ, ਰਾਜਾ ਕਿਸੇ ਇਕ ਸ਼ਹਿਰ ਵਿਚ ਵਸਦਾ ਹੈ, ਕੀ ਉਵੇਂ ਪ੍ਰਮੇਸ਼ਰ ਰਾਜੇ ਦੇ ਰਹਿਣ ਲਈ ਭੀ ਕੋਈ ਖਾਸ ਥਾਂ ਹੈ ?

7. ਉ:—ਹੇ ਭਾਈਓ ! ਇਹ ਮਨੁੱਖਾ ਸਰੀਰ, ਮਾਨੋ, ਇਕ ਸ਼ਹਿਰ ਹੈ, ਜਿਸ ਜਿਸ ਸਰੀਰ ਥਾਂ'ਨ ਵਿਚ।
8. ਮੰਨੇ ਪ੍ਰਮੰਨੇ ਸੰਤ ਜਨ ਵਸਦੇ ਹਨ, ਉਹ ਉਹ ਸਰੀਰ ਸ਼ਹਿਰ ਪ੍ਰਮੇਸ਼ਰ ਦੇ ਵਸਣ ਲਈ ਸ੍ਰੇਸ਼ਟ ਥਾਂ ਹੈ।
9. ਹੇ ਭਾਈਓ ! ਜ਼ੇਹੜਾ ਪ੍ਰਮਾਤਮਾਂ ਸਭ ਜੀਵਾਂ ਦੇ ਸਿਰ ਤੇ ਰਾਖਾ ਹੈ, ਜੇਹੜਾ ਇਕ ਆਪ ਹੀ ਆਪ (ਆਪਣੇ ਵਰਗਾ) ਹੈ, ਜਿਸ ਨੂੰ ਹੋਰ ਕਿਸੇ ਆਸਰੇ ਸਹਾਰੇ ਦੀ ਲੋੜ ਨਹੀਂ, ਉਹ ਪ੍ਰਮੇਸ਼ਰ ਉਸ ਸਰੀਰ ਸ਼ਹਿਰ ਵਿਚ ਮਾਨੋ, ਐਸੀ ਸਮਾਧੀ ਲਾਈ ਬੈਠਾ ਹੈ, ਜਿਸ ਵਿਚ ਕੋਈ ਮਾਇਕੀ ਫੁਰਨੇ ਨਹੀਂ ਉੱਠਦੇ ।੩।

ਪ੍ਰ:—ਗੁਰਦੇਵ ਜੀਉ ! ਜਿਵੇਂ ਹਰੇਕ ਸ਼ਹਿਰ ਦੇ ਆਲੇ ਦੁਆਲੇ ਵਡੇ ਵਡੇ ਖਾਸ ਦਰਵਾਜੇ ਹੋਇਆ ਕਰਦੇ ਹਨ, ਜਿਨ੍ਹਾਂ ਦੇ ਰਾਹੀਂ ਉਸ ਸ਼ਹਿਰ ਵਿਚ ਵਸਣ ਵਾਲੇ ਲੋਕ ਬਾਹਰਲੇ ਵਸਣ ਵਾਲੇ ਲੋਕਾਂ ਨਾਲ ਪ੍ਰਸਪਰ ਸੰਬੰਧ ਬਣਾਈ ਰਖਦੇ ਹਨ, ਪਰ, ਇਸ ਸਰੀਰ ਵਿਚ ਇਹ ਨਿਯਮ ਕਿਵੇਂ ਢੁਕਦਾ ਹੈ ?

10. ਉ:—ਹੇ ਪਿਆਰੇ ! ਉਸ ਸਿਰਜਨਹਾਰ ਨੇ ਇਹ ਸਾਰੇ ਸਰੀਰ ਮਾਨੋਂ, ਇਕ ਸ਼ਹਿਰ ਬਣਾ ਰਖੇ ਹਨ ਅਤੇ ਹਰ ਇਕ ਸਰੀਰ ਸ਼ਹਿਰ ਨੂੰ ਨੌਂ ਨੌਂ ਗੋਲਕਾਂ ਦਰਵਾਜੇ ਲਾ ਦਿਤੇ ਹਨ।
11. (ਇਨ੍ਹਾਂ ਦਰਵਾਜਿਆਂ ਦੀ ਰਾਹੀਂ) ਸਰੀਰ ਸ਼ਹਿਰ ਵਿਚ ਵਸਣ ਵਾਲਾ ਜੀਵਾਤਮਾਂ ਬਾਹਰਲੀ ਦੁਨੀਆਂ ਨਾਲ ਆਪਣਾ ਸੰਬੰਧ ਬਣਾਈ ਰਖਦਾ ਹੈ।
12. ਹੇ ਭਾਈਓ ! ਇਕ ਦਸਵਾਂ ਦਰਵਾਜਾ ਭੀ ਹੈ, ਜਿਸ ਦੀ ਰਾਹੀਂ ਪ੍ਰਮਾਤਮਾਂ ਤੇ ਜੀਵਾਤਮਾਂ ਦਾ ਮਿਲਾਪ ਹੁੰਦਾ ਹੈ, ਉਸ ਵਿਚ ਉਹ ਪ੍ਰਮਾਤਮਾਂ ਆਪ ਟਿਕਦਾ ਹੈ, ਜੋ ਸਰਵ ਵਿਆਪਕ ਹੈ ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਜੋ ਨਿਰਲੇਪ ਹੈ ਤੇ ਜੋ ਅਦ੍ਰਿਸ਼ਟ ਹੈ, (ਪਰ, ਜੀਵ ਨੂੰ ਉਹ ਆਪਣਾ ਆਪ) ਆਪ ਹੀ ਵਿਖਾਉਂਦਾ ਹੈ ।੪।

ਪ੍ਰ:—ਗੁਰਦੇਵ ਜੀਉ ! ਕਿਸੇ ਸ਼ਹਿਰ ਵਿਚ ਵਸਣ ਵਾਲਾ ਰਾਜਾ ਤਾਂ ਵਿਅਕਤੀ ਰੂਪ ਵਿਚ ਹੋਇਆ ਕਰਦਾ ਹੈ, ਪਰ, ਇਸ ਸਰੀਰ ਵਿਚ ਵਸਣ ਵਾਲਾ ਪਾਤਸ਼ਾਹ ਕਿਸ ਅਕਾਰ ਵਿਚ ਹੈ ?

13. ਉ:—ਹੇ ਭਾਈਓ ! ਉਹ ਹਰੇਕ ਸਰੀਰ ਸ਼ਹਿਰ ਵਿਚ ਵਸਣ ਵਾਲਾ ਪ੍ਰਮੇਸ਼ਰ ਪਾਤਸ਼ਾਹ ਐਸਾ ਹੈ, ਕਿ ਉਸ ਦਾ ਕੋਈ ਭੀ ਚਿੱਤ੍ਰ ਨਹੀਂ ਕਿਹਾ ਜਾ ਸਕਦਾ, ਉਹ ਸਦਾ ਥਿਰ ਰਹਿਣ ਵਾਲਾ ਹੈ ਤੇ ਉਸ ਸਦਾ ਥਿਰ ਪ੍ਰਭੂ ਦਾ ਦਰਬਾਰ ਭੀ ਸਦਾ ਸੱਚਾ ਹੈ।
14. ਐ ਪਿਆਰੇ ! ਇਸ ਜਗਤ ਦੀ ਸਾਰੀ ਕਾਰ ਉਹ ਆਪਣੇ ਹੁਕਮ ਵਿਚ ਚਲਾ ਰਿਹਾ ਹੈ, ( ਉਸ ਦੇ ਹੁਕਮ ਦਾ) ਪ੍ਰਵਾਨਾ ਅਟੱਲ ਹੈ।

ਪ੍ਰ:—ਸ੍ਰੀ ਜੀਉ ! ਆਖਰ, ਉਸ ਨੂੰ ਲਭੀਏ ਕਿਥੋਂ ?

15. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਸਰਬ ਵਿਆਪਕ ਪ੍ਰਭੂ ਹਰੇਕ ਸਰੀਰ ਘਰ ਵਿਚ ਮੌਜੂਦ ਹੈ, (ਇਸ ਲਈ) ਆਪਣਾ ਹਿਰਦਾ ਘਰ ਖੋਜ ਕੇ ਉਸ ਨੂੰ ਲਭ ਲਵੋ, ਹੇ ਭਾਈ ! ਜਿਸ ਜਿਸ ਮਨੁੱਖ ਨੇ ਇਹ ਖੋਜ ਭਾਲ ਕੀਤੀ ਹੈ, ਉਸ ਨੇ ਉਸ ਸਰਬ ਵਿਆਪਕ ਪ੍ਰਭੂ ਦਾ ਨਾਮ ਧਨ ਹਾਸਲ ਕਰ ਲਿਆ ਹੈ ।੫।

ਪ੍ਰ:—ਕਿਉਂ ਜੀ ! ਉਸ ਸਾਈਂ ਜੀ ਵਿਚ ਵਿਸ਼ੇਸ਼ ਗੁਣ ਕੇਹੜੇ ਹਨ ?

16. ਉ:—ਹੇ ਪਿਆਰੇ ! ਉਹ ਸੁਜਾਨ ਪ੍ਰਭੂ ਸਭ ਸਰੀਰਾਂ ਵਿਚ ਵਿਆਪਕ ਹੈ ਤੇ ਵਿਆਪਕ ਹੁੰਦਾ ਹੋਇਆ ਭੀ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ।
17. ਤੇ, (ਹਰੇਕ ਗਲ ਵਿਚ) ਨਿਆਂ ਕਰਦਾ ਹੈ, ਜੇਹੜਾ ਮਨੁੱਖ ਗੁਰੂ ਦੇ ਬਖਸ਼ੇ ਗਿਆਨ ਵਿਚ ਆਪਣੇ ਆਪ ਨੂੰ ਲੀਨ ਕਰਦਾ ਹੈ।
18. ਹੇ ਭਾਈ ! ਉਹ ਆਪਣੇ ਅੰਦਰੋਂ ਕਾਮ, ਕ੍ਰੋਧ ਨੂੰ ਉੱਕਾ ਹੀ ਮਾਰ ਲੈਂਦਾ ਹੈ ਉਸ ਨੇ ਹਉਮੈਂ ਤੇ ਲੋਭ ਨੂੰ ਭੀ ਮੁਕਾ ਲਿਆ ਹੈ ।੬।
19. ਹੇ ਪਿਆਰੇ ! ਉਹ ਪ੍ਰਮਾਤਮਾਂ ਜਿਸ ਦਾ ਕੋਈ ਖਾਸ ਸਰੂਪ ਨਹੀਂ ਦਸਿਆ ਜਾ ਸਕਦਾ, ਉਹ ਇਕ ਐਸੇ ਥਾਂ ਤੇ ਰਹਿੰਦਾ ਹੈ ਜੋ ਸਦਾ ਕਾਇਮ ਰਹਿਣ ਵਾਲਾ ਹੈ।
20. ਉਹ ਆਪ ਹੀ ਆਪਣੇ ਹੁਕਮ ਨੂੰ ਵੀਚਾਰਦਾ ਹੈ ਤੇ ਆਪ ਹੀ ਸਮਝਦਾ ਹੈ।
21. ਐ ਪਿਆਰੇ ! ਜਿਸ ਭੀ ਜੀਵ ਨੇ ਉਸ ਸਦਾ ਥਿਰ ਪ੍ਰਭੂ ਦੇ ਚਰਨਾਂ (ਮਹਲ) ਵਿਚ ਆਪਣਾ ਟਿਕਾਣਾ ਸਦਾ ਲਈ ਬਣਾ ਲਿਆ (ਭਾਵ, ਜੋ ਮਨੁੱਖ ਸਦਾ ਉਸ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ) ਪ੍ਰਮਾਤਮਾਂ ਉਸ ਦਾ ਜੰਮਣ ਮਰਣ ਦਾ ਗੇੜ ਮੁਕਾ ਦੇਂਦਾ ਹੈ ।੭।

ਪ੍ਰ:—ਸ੍ਰੀ ਜੀਉ ! ਅਜੇਹੇ ਮਨੁੱਖ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

22. ਉ:—ਹੇ ਭਾਈ ! ਉਸ ਮਨੁੱਖ ਦਾ ਮਨ (ਮਾਇਆ ਦੀ ਖਾਤ੍ਰ) ਨਹੀਂ ਭਟਕਦਾ, ਮਾਇਆ ਦੀ ਤ੍ਰਿਸ਼ਨਾਂ ਉਸ ਨੂੰ ਥਾਂ ਥਾਂ ਨਹੀਂ ਦੁੜਾਈ ਫਿਰਦੀ।
23. ਉਹ ਮਨੁੱਖ ਪ੍ਰਭੂ ਚਰਨਾਂ ਵਿਚ ਜੁੜਿਆ (ਆਪਣੇ ਅੰਦਰ) ਇਕ ਰਸ ਸਿਫਤ ਸਲਾਹ (ਦਾ ਵਾਜਾ) ਵਜਾਂਦਾ ਰਹਿੰਦਾ ਹੈ।
24. ਹੇ ਭਾਈਓ ! ਸਿਫਤ ਸਲਾਹ ਦੀ ਬਰਕਤ ਨਾਲ ਉਸ ਦੇ ਅੰਦਰ ਮਾਨੋ ਇਕ ਮਿੱਠਾ ਮਿੱਠਾ ਇਕ ਰਸ ਰਾਗ ਹੁੰਦਾ ਹੈ, ਜਿਵੇਂ ਕਿ ਪੰਜ ਕਿਸਮਾਂ ਦੇ ਸਾਜਾਂ ਦੇ ਇਕੱਠੇ ਵਜਾਣ

ਨਾਲ ਪੈਦਾ ਹੁੰਦਾ ਹੈ, ਉਸ ਰਾਗ ਨੂੰ ਬਾਹਰੋਂ ਕਿਸੇ ਸਾਜ ਦੇ ਆਸਰੇ ਦੀ ਲੋੜ ਨਹੀਂ ਪੈਂਦੀ, ਪਰ, ਇਹ ਰਾਗ (ਅੰਦਰ ਵਸਦੇ) ਪ੍ਰਭੂ ਨੇ ਆਪ ਹੀ ਵਜਾ ਕੇ ਉਸ ਨੂੰ ਸੁਣਾਇਆ ਹੈ ।੮।

25. ਹੇ ਭਾਈਓ ! ਉਸ ਮਨੁੱਖ ਦੇ ਅੰਦਰ ਪ੍ਰਮਾਤਮਾਂ ਦਾ ਡਰ-ਅਦਬ ਪੈਦਾ ਹੁੰਦਾ ਹੈ ਤੇ ਪ੍ਰਮੇਸ਼ਰ ਦਾ ਪਿਆਰ ਉਪਜਦਾ ਹੈ, (ਜਿਸ ਕਰ ਕ) ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ।

26. ਉਹ ਪੁਰਖ ਹਉਮੈਂ ਦੂਰ ਕਰ ਕੇ ਅਬਿਨਾਸ਼ੀ ਪ੍ਰਭੂ (ਦੇ ਨਾਮ ਰੰਗ) ਵਿਚ ਰੰਗਿਆ ਰਹਿੰਦਾ ਹੈ ।

27. ਹੇ ਭਾਈਓ ! ਉਹ (ਪ੍ਰਭੂ ਦੇ ਨਾਮ ਦਾ) ਸੁਰਮਾਂ (ਮਨ ਤੇ ਬੁਧੀ ਦੇ ਨੇਤ੍ਰਾਂ ਵਿਚ) ਪਾ ਕੇ ਪਛਾਣ ਕਰ ਲੈਂਦਾ ਹੈ ਕਿ ਉਹ ਰਾਜਨ ਪ੍ਰਭੂ ਆਪ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਤੇ (ਸ਼ਰਨ ਪਏ) ਸਭ ਜੀਵਾਂ ਨੂੰ ਭੀ ਮਾਇਆ ਦੇ ਪ੍ਰਭਾਵ ਤੋਂ ਬਚਾ ਲੈਂਦਾ ਹੈ ।੯।

28. ਹੇ ਪਿਆਰੇ ! ਉਹ ਪ੍ਰਭੂ ਜੀਵਾਂ ਦੇ ਦੁੱਖ ਤੇ ਡਰ ਨਾਸ ਕਰਨ ਵਾਲਾ ਹੈ ਤੇ ਆਪ ਕਦੇ ਨਾਸ ਹੋਣ ਵਾਲਾ ਨਹੀਂ ।

29. ਉਹ ਜੀਵਾਂ ਦੇ ਰੋਗ ਕੱਟਦਾ ਹੈ, ਜਮਾਂ ਦੀ ਫਾਹੀ ਤੋੜਦਾ ਹੈ ।

30. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਹ ਹਰੀ, ਉਹ ਭਉ ਭੰਜਨ ਪ੍ਰਭੂ ਤਦੋਂ ਹੀ ਮਿਲਦਾ ਹੈ, ਜੇ ਗੁਰੂ ਮਿਲ ਪਏ ।੧੦।

**ਪ੍ਰ**:—ਗੁਰਦੇਵ ਜੀਉ ! ਮਨੁੱਖ ਦੇ ਮਨ ਵਿਚ ਹਰ ਸਮੇਂ ਮੌਤ ਦਾ ਭੈ ਬਣਿਆਂ ਰਹਿੰਦਾ ਹੈ, ਦਸੋ, ਇਸ ਮੌਤ ਦੇ ਡਰ ਤੋਂ ਨਿਡਰ ਕਿਵੇਂ ਹੋ ਸਕੀਏ ?

31. **ਉ**:—ਹੇ ਪਿਆਰੇ ! ਜੇਹੜਾ ਮਨੁੱਖ ਉਸ ਮਾਇਆ ਰਹਿਤ ਪ੍ਰਮੇਸ਼ਰ ਜੀ ਦੇ ਨਾਲ ਗੂੜ੍ਹੀ ਸਾਂਝ ਪਾ ਲੈਂਦਾ ਹੈ, ਉਹ ਤਾਂ ਸਮਝੋ ਮੌਤ ਦੀ ਗਿਰਾਹੀ ਕਰ ਲੈਂਦਾ, ਭਾਵ, ਉਹ ਮੌਤ ਦਾ ਡਰ ਮੁਕਾ ਲੈਂਦਾ ਹੈ ।

32. ਹੇ ਭਾਈ ! ਉਹ ਪ੍ਰਮਾਤਮਾਂ ਦੀ ਬਖਸ਼ਸ਼ ਨੂੰ ਸਮਝ ਲੈਂਦਾ ਹੈ ਅਤੇ ਉਹ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਨਾਲ ਜਾਣ ਪਛਾਣ ਪਾਂਦਾ ਹੈ ।

33. ਹੇ ਭਾਈਓ ! (ਉਸ ਨੂੰ ਇਹ ਨਿਸਚਾ ਬਣ ਜਾਂਦਾ ਹੈ ਕਿ) ਪ੍ਰਮਾਤਮਾਂ ਆਪ ਹੀ ਜੀਵਾਂ ਦੇ ਦਿਲ ਦੀ ਜਾਣਦਾ ਹੈ ਤੇ ਪਛਾਣਦਾ ਹੈ, ਇਹ ਸਾਰਾ ਜਗਤ ਤਮਾਸ਼ਾ ਉਸ ਦਾ ਹੀ ਰਚਿਆ ਹੋਇਆ ਹੈ ।੧੧।

34. ਹੇ ਪਿਆਰਿਓ ! ਇਹ ਜਗਤ ਮਾਨੋ ਇਕ ਸ਼ਹਿਰ ਹੈ, ਜਿਥੇ ਜੀਵ ਪ੍ਰਭੂ ਨਾਮ ਦਾ ਵਣਜ ਕਰਨ ਆਉਂਦੇ ਹਨ, ਉਹ ਪ੍ਰਮਾਤਮਾਂ ਆਪ ਹੀ (ਰਾਸ-ਪੂੰਜੀ ਦੇਣ ਵਾਲਾ) ਸ਼ਾਹੂਕਾਰ ਹੈ, ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ) ਵਪਾਰੀ ਹੈ ।

35. ਉਹ ਆਪ ਹੀ ਇਸ ਵਣਜ ਨੂੰ ਪਰਖਦਾ ਹੈ, (ਕਿਉਂਕਿ) ਉਹ ਆਪ ਹੀ ਇਸ ਨੂੰ ਪਰਖਣ ਦੀ ਯੋਗਤਾ ਰਖਦਾ ਹੈ ।

36. (ਹਰੇਕ ਜੀਵ ਵਣਜਾਰੇ ਦੇ ਕੀਤੇ ਵਣਜ ਨੂੰ) ਪ੍ਰਭੂ ਆਪ ਹੀ ਪਰਖਦਾ ਹੈ, ਜਿਵੇਂ ਕਿ, ਸੁਨਿਆਰਾ ਸੋਨੇ ਨੂੰ ਕਸਵੱਟੀ ਤੇ ਘਸਾ ਕੇ ਪਰਖਦਾ ਹੈ ਤੇ ਫਿਰ ਪ੍ਰਭੂ ਆਪ ਹੀ (ਉਸ ਵਣਜ ਦਾ) ਮੁੱਲ ਪਾਂਦਾ ਹੈ ।੧੨।

**ਪ੍ਰ**:—ਗੁਰਦੇਵ ਜੀਉ ! ਜਦ ਕਿ ਉਹ ਪ੍ਰਮੇਸ਼ਰ ਹਰ ਇਕ ਜੀਵ ਅੰਦਰ ਵਿਆਪਕ ਹੈ, ਤਾਂ ਉਹ ਵੇਖਣ ਵਿਚ ਕਿਉਂ ਨਹੀਂ ਆਉਂਦਾ ?

37-38. **ਉ**:—ਹੇ ਪਿਆਰੇ ! ਵੇਖਣ ਦੇ ਯਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਜਿਸ ਮਨੁੱਖ ਉਤੇ ਉਸ ਦਇਆ ਦੇ ਘਰ ਪ੍ਰਭੂ ਨੇ ਮੇਹਰ ਕੀਤੀ ਹੋਵੇ, ਉਸ ਨੂੰ ਪੂਰਨ ਨਿਸਚਾ ਹੋ ਆਉਂਦਾ ਹੈ ਕਿ, ਇਸ ਜਗਤ ਦਾ ਮਾਲਕ ਪ੍ਰਭੂ ਹਰੇਕ ਸਰੀਰ ਵਿਚ ਹੀ ਵਿਆਪਕ ਹੈ ।

39. ਅਤੇ ਹਰੇਕ ਸਰੀਰ ਵਿਚ ਵਸਦਾ ਹੋਇਆ ਭੀ ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਤੇ ਪਵਿਤ੍ਰ ਸਰੂਪ ਹੈ, (ਜਿਸ ਉਤੇ ਪ੍ਰਭੂ ਦੀ ਮੇਹਰ ਹੋਈ) ਹੋਵੇ, ਉਸ ਨੂੰ ਸਤਿਗੁਰ ਪੁਰਖ ਨੇ ਉਹ ਸਰਬ ਵਿਆਪਕ ਪ੍ਰਭੂ ਮਿਲਾ ਦਿਤਾ ।੧੩।

40. ਹੇ ਭਾਈ ! ਉਹ ਪ੍ਰਭੂ ਸਭ ਜੀਵਾਂ ਦੇ ਦਿਲ ਦੀ ਜਾਣਦਾ ਹੈ, ਸਭ ਦੇ ਕੀਤੇ ਕੰਮ ਵੇਖਦਾ ਹੈ, (ਜਿਸ ਉਤੇ ਮੇਹਰ ਕਰੇ ਉਸ ਦਾ) ਅਹੰਕਾਰ ਮਿਟਾ ਦੇਂਦਾ ਹੈ ।

41. ਉਸ ਦੇ ਅੰਦਰੋਂ ਹੋਰ ਕਿਸੇ ਆਸਰੇ ਦੀ ਝਾਕ ਦੂਰ ਕਰ ਦੇਂਦਾ ਹੈ ਤੇ ਉਸਨੂੰ ਇਕ ਆਪਣਾ ਆਪ ਵਿਖਾ ਦੇਂਦਾ ਹੈ ।

42. ਉਹ ਮਨੁੱਖ ਦੁਨੀਆਂ ਦੀਆਂ ਆਸਾਂ ਵਿਚ (ਵਿਚਰਦਾ ਹੋਇਆ ਭੀ) ਆਸਾਂ ਦੇ ਆਸਰੇ ਤੋਂ ਬੇ-ਮੁਥਾਜ ਹੋ ਜਾਂਦਾ ਹੈ (ਕਿਉਂਕਿ) ਉਹ ਉਸ ਪ੍ਰਭੂ ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਤੇ ਜਿਸ ਦੀ ਕੋਈ ਖਾਸ ਕੁੱਲ ਨਹੀਂ ।੧੪।

43. ਜੋ ਮਨੁੱਖ ਹਉਮੈਂ ਦੂਰ ਕਰ ਕੇ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਸ ਨੂੰ ਇਸ ਤਰ੍ਹਾਂ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ ।

44. ਜੇਹੜਾ ਮਨੁੱਖ ਆਪਣੇ ਆਪ ਨੂੰ, ਭਾਵ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹੀ ਅਸਲ ਗਿਆਨਵਾਨ ਹੈ ।

45. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਪ੍ਰਮਾਤਮਾਂ ਦੀ ਸਿਫਤ ਕਰਨੀ ਪ੍ਰਭੂ ਦੇ ਗੁਣ ਗਾਉਣੇ (ਜਗਤ ਵਿਚ ਇਹੀ ਅਸਲ) ਖੱਟੀ ਹੈ, ਜੇਹੜਾ ਮਨੁੱਖ ਸਾਧ ਸੰਗਤ ਵਿਚ ਆਉਂਦਾ ਹੈ, ਉਹ ਇਹ ਸਦਾ ਕਾਇਮ ਰਹਿਣ ਵਾਲਾ ਫਲ ਪਾ ਲੈਂਦਾ ਹੈ ।੧੫।੨।੧੯।

**ਭਾਵਾਰਥ** :—ਜੇ ਅੰਤਰ ਆਤਮੇਂ ਨਾਮ ਦਾ ਵਾਸਾ

ਹੋਵੇ ਤਾਂ ਮਨ ਵਿਚ ਮਾੜੇ ਭਾਵ ਨਹੀਂ ਟਿਕ ਸਕਦੇ (੧) ਹਰ ਪ੍ਰਕਾਰ ਦੀ ਸਫਲਤਾ ਹੁੰਦੀ ਹੈ (੨) ਅਤੇ ਅੰਦਰ ਚੰਗੇ ਗੁਣ ਆ ਵਸਦੇ ਹਨ (੩) ਅਡੋਲ ਹਿਰਦੇ ਅੰਦਰ ਹਰੀ ਦਾ ਪ੍ਰਕਾਸ਼ ਰਹਿੰਦਾ ਹੈ (੪) ਉਹੀ ਸਾਰੀ ਜਿੰਦਗੀ ਨੂੰ ਚਲਾਉਂਦਾ ਹੈ (੫) ਕਾਮ ਕ੍ਰੋਧ ਨੂੰ ਮਾਰ ਕੇ (੬) ਆਵਾਗਉਣ ਮੁਕਾ ਦੇਂਦਾ ਹੈ (੭) ਮਨ ਨੂੰ ਪੂਰੀ ਅਡੋਲਤਾ ਵਿਚ (੮) ਅਤੇ ਭੈ ਵਾਲੇ ਪ੍ਰੇਮ ਵਿਚ ਰਖਦਾ ਹੈ (੯) ਦੁੱਖ ਅਤੇ ਰੋਗ ਕੱਟੇ ਜਾਂਦੇ ਹਨ (੧੦) ਮੌਤ ਦਾ ਡਰ ਭੀ ਦੂਰ ਹੋ ਕੇ ਮੋਤਰ ਦਾ ਪਾਤਰ ਬਣੀਦਾ ਹੈ (੧੧) ਅਤੇ ਪਰਖ ਵਿਚ ਪੂਰਾ ਨਿਕਲੀ ਦਾ ਹੈ (੧੨) ਇਉਂ ਗੁਰੂ ਜੀ ਮੇਲ ਕਰਾਉਂਦੇ ਹਨ (੧੩) ਅਤੇ ਜਿੰਦਗੀ ਸਫਲ ਹੁੰਦੀ ਹੈ (੧੪-੧੫)।

ਮਾਰੂ ਮਹਲਾ ੧ ॥

1. ਸਚੁ ਕਹਹੁ ਸਚੈ ਘਰਿ ਰਹਣਾ ॥
2. ਜੀਵਤ ਮਰਹੁ ਭਵਜਲੁ ਜਗੁ ਤਰਣਾ ।
3. ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ
   ਮਨ ਹਰਿ ਜਪਿ ਪਾਰਿ ਲੰਘਾਇਆ ॥੧॥
4. ਹਉਮੈ ਮਮਤਾ ਲੋਭ ਬਿਨਾਸਨੁ ॥
5. ਨਉ ਦਰ ਮੁਕਤੇ ਦਸਵੈ ਆਸਨੁ ॥
6. ਊਪਰਿ ਪਰੈ ਪਰੈ ਅਪਰੰਪਰੁ
   ਜਿਨਿ ਆਪੇ ਆਪੁ ਉਪਾਇਆ ॥੨॥
7. ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥
8. ਅਕਲੁ ਗਾਇ ਜਮ ਤੇ ਕਿਆ ਡਰੀਐ ॥
9. ਜਤ ਜਤ ਦੇਖਉ ਤਤ ਤਤ ਤੁਮ ਹੀ
   ਅਵਰੁ ਨ ਦੁਤੀਆ ਗਾਇਆ ॥੩॥
10. ਸਚੁ ਹਰਿ ਨਾਮੁ ਸਚੁ ਹੈ ਸਰਣਾ ॥
11. ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥
12. ਅਕਥੁ ਕਥੈ ਦੇਖੈ ਅਪਰੰਪਰੁ
    ਫੁਨਿ ਗਰਭਿ ਨ ਜੋਨੀ ਜਾਇਆ ॥੪॥
13. ਸਚ ਬਿਨੁ ਸਤੁ ਸੰਤੋਖੁ ਨ ਪਾਵੈ ॥
14. ਬਿਨੁ ਗਰ ਮੁਕਤਿ ਨ ਆਵੈ ਜਾਵੈ ॥
15. ਮੂਲ ਮੰਤ੍ਰ ਹਰਿ ਨਾਮੁ ਰਸਾਇਣੁ
    ਕਹੁ ਨਾਨਕ ਪੂਰਾ ਪਾਇਆ ॥੫॥
16. ਸਚ ਬਿਨੁ ਭਵਜਲੁ ਜਾਇ ਨ ਤਰਿਆ ॥
17. ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ॥
18. ਰਹੈ ਅਤੀਤੁ ਗੁਰਮਤਿ ਲੇ ਊਪਰਿ
    ਹਰਿ ਨਿਰਭਉ ਕੈ ਘਰਿ ਪਾਇਆ ॥੬॥
19. ਝੂਠੀ ਜਗ ਹਿਤ ਕੀ ਚਤੁਰਾਈ ॥
20. ਬਿਲਪ ਨ ਲਾਗੈ ਆਵੈ ਜਾਈ ॥
21. ਨਾਮੁ ਵਿਸਾਰਿ ਚਲਹਿ ਅਭਿਮਾਨੀ
    ਉਪਜੈ ਬਿਨਸਿ ਖਪਾਇਆ ॥੭॥
22. ਉਪਜਹਿ ਬਿਨਸਹਿ ਬੰਧਨ ਬੰਧੇ ॥
23. ਹਉਮੈ ਮਾਇਆ ਕੇ ਗਲਿ ਫੰਧੇ ॥
24. ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ
    ਸੋ ਜਮਪੁਰਿ ਬੰਧਿ ਚਲਾਇਆ ॥੮॥
25. ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ॥
26. ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ ॥
27. ਗੁਰਮਤਿ ਲੇਹੁ ਤਰਹੁ ਭਵ ਦੁਤਰੁ
    ਮੁਕਤਿ ਭਏ ਸੁਖੁ ਪਾਇਆ ॥੯॥
28. ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥
29. ਗੁਰਮਤਿ ਸਾਇਰਿ ਪਾਹਣ ਤਾਰੇ ॥
30. ਗੁਰਮਤਿ ਲੇਹੁ ਪਰਮ ਪਦੁ ਪਾਈਐ
    ਨਾਨਕ ਗੁਰਿ ਭਰਮੁ ਚੁਕਾਇਆ ॥੧੦॥
31. ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥
32. ਆਤਮ ਚੀਨਹੁ ਰਿਦੈ ਮੁਰਾਰੀ ॥
33. ਜਮ ਕੇ ਫਾਹੇ ਕਾਟਹਿ ਹਰਿ ਜਪਿ
    ਅਕੁਲ ਨਿਰੰਜਨੁ ਪਾਇਆ ॥੧੧॥
34. ਗੁਰਮਤਿ ਪੰਚ ਸਖੇ ਗੁਰ ਭਾਈ ॥
35. ਗੁਰਮਤਿ ਅਗਨਿ ਨਿਵਾਰਿ ਸਮਾਈ ॥
36. ਮਨਿ ਮੁਖਿ ਨਾਮੁ ਜਪਹੁ ਜਗਜੀਵਨ
    ਰਿਦ ਅੰਤਰਿ ਅਲਖੁ ਲਖਾਇਆ ॥੧੨॥
37. ਗੁਰਮੁਖਿ ਬੂਝੈ ਸਬਦਿ ਪਤੀਜੈ ॥
38. ਉਸਤਤਿ ਨਿੰਦਾ ਕਿਸ ਕੀ ਕੀਜੈ ॥
39. ਚੀਨਹੁ ਆਪੁ ਜਪਹੁ ਜਗਦੀਸਰੁ
    ਹਰਿ ਜਗੰਨਾਥੁ ਮਨਿ ਭਾਇਆ ॥੧੩॥
40. ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥
41. ਗੁਰਮੁਖਿ ਬੁਝਹੁ ਸਬਦਿ ਪਛਾਣਹੁ ॥
42. ਘਟਿ ਘਟਿ ਭੋਗੇ ਭੋਗਣਹਾਰਾ
    ਰਹੈ ਅਤੀਤੁ ਸਬਾਇਆ ॥੧੪॥
43. ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥
44. ਗੁਰਮਤਿ ਆਖੀ ਦੇਖਹੁ ਊਚਾ ॥
45. ਸ੍ਰਵਣੀ ਨਾਮੁ ਸੁਣੈ ਹਰਿ ਬਾਣੀ
    ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥

**ਪਦ ਅਰਥ** :—ਸਚੁ—ਸਦਾ ਥਿਰ ਪ੍ਰਭੂ ਦਾ ਨਾਮ। ਕਹਹੁ—ਸਿਮਰੋ। ਸਚੈ ਘਰਿ—ਸਚੇ ਦੇ ਘਰ ਵਿਚ, ਸਦਾ ਥਿਰ ਪ੍ਰਭੂ ਦੇ ਘਰ ਵਿਚ। ਮਰਹੁ—ਵਿਕਾਰਾਂ ਵਲੋਂ ਬਚੇ ਰਹੋਗੇ। ਭਵਜਲੁ—ਸੰਸਾਰ ਸਮੁੰਦਰ। ਬੋਹਿਥੁ—ਜਹਾਜ਼। ਤੁਲਹਾ—ਨਦੀ ਪਾਰ ਕਰਨ ਲਈ ਲੱਕੜਾਂ ਤੇ ਪਿਲਛੀ ਆਦਿਕ ਦਾ ਬੱਧਾ ਹੋਇਆ ਭਾਰ। ਮਨ—ਹੇ ਮਨ।੧।

ਮਮਤਾ—ਅਪਣੱਤ। ਨਉ ਦਰ—ਨੌਂ ਗੋਲਕਾਂ (ਕੰਨ ਨੱਕ ਆਦਿਕ)। ਮੁਕਤੇ—ਵਿਕਾਰਾਂ ਦੇ ਅਸਰ ਤੋਂ ਸੁਤੰਤ੍ਰ।

ਦਸਵੈ—ਦਸਵੇਂ ਦੁਆਰ ਵਿਚ। ਅਪਰੰਪਰੁ—ਪਰੇ ਤੋਂ ਪਰੇ ਪ੍ਰਭੂ। ਆਪੁ—ਆਪਣੇ ਆਪ ਨੂੰ।੨।

ਲਿਵ—ਲਗਨ, ਸੁਰਤਿ। ਅਕਲੁ—ਅਖੰਡ (ਕਲਾ—ਹਿੱਸਾ)। ਤੇ—ਤੋਂ। ਦੇਖਉ—ਮੈਂ ਦੇਖਦਾ ਹਾਂ। ਦੁਤੀਆ—ਦੂਜਾ, ਕੋਈ ਹੋਰ।੩।

ਸਚੁ—ਸਦਾ ਥਿਰ ਰਹਿਣ ਵਾਲਾ। ਜਿਤੈ ਲਗਿ—ਜਿਸ ਵਿਚ ਲਗ ਕੇ। ਅਕਥੁ—ਉਹ ਪ੍ਰਭੂ ਜਿਸ ਦਾ ਸਰੂਪ ਬਿਆਨ ਨਾ ਕੀਤਾ ਜਾ ਸਕੇ। ਫੁਨਿ—ਮੁੜ, ਫਿਰ।੪।

ਸਚ ਬਿਨੁ—ਸਦਾ ਥਿਰ ਪ੍ਰਭੂ ਦੇ ਨਾਮ ਤੋਂ ਬਿਨਾ। ਰਸਾਇਣੁ—ਸਭ ਰਸਾਂ ਦਾ ਘਰ (ਰਸ—ਆਯਨ)।੫।

ਅਥਾਹ—ਜਿਸ ਦੀ ਹਾਥ ਨਾ ਲਭ ਸਕੇ। ਬਿਖੁ—ਜ਼ਹਿਰ। ਅਤੀਤੁ—ਨਿਰਲੇਪ। ਊਪਰਿ—"ਮਹਾਂ ਬਿਖ" ਤੋਂ ਉਪਰ. ਉਤਾਹਾਂ।੬।

ਹਿਤ—ਮੋਹ। ਬਿਲਮ—ਢਿੱਲ। ਵਿਸਾਰਿ—ਵਿਸਾਰ ਕੇ। ਚਲਹਿ—ਜਾਂਦੇ ਹਨ।੭।

ਗਲਿ—ਗਲ ਵਿਚ। ਬੰਧਿ—ਬੰਨ੍ਹ ਕੇ।੮।

ਭਵ—ਸੰਸਾਰ ਸਮੁੰਦਰ। ਦੁਤਰੁ—ਜਿਸ ਤੋਂ ਬਿਨਾ ਪਾਰ ਲੰਘਣਾ ਬਹੁਤ ਅਉਖਾ ਹੈ।੯।

ਕ੍ਰਿਸਨਿ—ਕ੍ਰਿਸ਼ਨ ਨੇ। ਗੋਵਰਧਨ—ਬਿੰਦ੍ਰਾ ਬਨ ਦੇ ਨੇੜੇ ਇਕ ਪਹਾੜ। ਇਸ ਨੂੰ ਕ੍ਰਿਸ਼ਨ ਜੀ ਨੇ ਆਪਣੀ ਉਂਗਲੀ ਤੇ ਚੁਕ ਲਿਆ ਸੀ। ਧਾਰੇ—ਚੁੱਕ ਲਿਆ ਸੀ। ਧਾਰੇ—ਚੁੱਕ ਲਿਆ। ਸਾਇਰਿ—ਸਮੁੰਦਰ ਵਿਚ। ਪਾਹਣ—ਪੱਥਰ। ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਵਿਚ ਪੱਥਰ ਤਰਾਏ ਸਨ। ਪਰਮ ਪਦੁ—ਸਭ ਤੋਂ ਉਚਾ ਆਤਮਕ ਦਰਜਾ। ਗੁਰਿ—ਗੁਰੂ ਨੇ।੧੦।

ਸਚੁ—ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ। ਚੀਨਹੁ—ਪਰਖੋ। ਰਿਦੈ—ਹਿਰਦੇ ਵਿਚ। ਜਪਿ—ਜਪ ਕੇ। ਅਕੁਲ—ਜਿਸ ਦੀ ਕੋਈ ਖਾਸ ਕੁਲ ਨਹੀਂ। ਨਿਰੰਜਨੁ—(ਨਿਰ—ਅੰਜਨੁ) ਮਾਇਆ ਦੇ ਪ੍ਰਭਾਰ ਤੋਂ ਉਤਾਹਾਂ।੧੧।

ਪੰਚ—ਸਤ, ਸੰਤੋਖ, ਦਇਆ, ਧਰਮ ਧੀਰਜ। ਸਖੇ—ਮਿੱਤਰ। ਅਗਨਿ—ਤ੍ਰਿਸ਼ਨਾਂ ਦੀ ਅੱਗ। ਮਨਿ—ਮਨ ਵਿਚ। ਮੁਖਿ—ਮੂੰਹ ਨਾਲ। ਨਾਮੁ ਜਗ ਜੀਵਨ—ਜਗ ਜੀਵਨ ਦਾ ਨਾਮ। ਅਲਖੁ—ਅਦ੍ਰਿਸ਼ਟ।੧੨।

ਸਬਦਿ—ਗੁਰੂ ਦੇ ਸ਼ਬਦ ਵਿਚ। ਉਸਤਤਿ—ਖੁਸ਼ਾਮਦ। ਆਪੁ—ਆਪਣੇ ਆਪ ਨੂੰ। ਜਗਦੀਸਰੁ—ਜਗਤ ਦਾ ਈਸ਼ਰ ਪ੍ਰਭੂ। ਮਨਿ—ਮਨ ਵਿਚ।੧੩।

ਬ੍ਰਹਮੰਡਿ—ਜਗਤ ਵਿਚ। ਖੰਡਿ—ਸਰੀਰ ਵਿਚ।੧੪।

ਸੂਚਾ—ਸੁੱਚਾ, ਪਵਿਤ੍ਰ ਕਰਨ ਵਾਲਾ। ਆਖੀ—ਅੱਖਾਂ ਨਾਲ। ਸੁਵਣੀ—ਕੰਨਾਂ ਨਾਲ।੧੫।

**ਅਰਥ :—**

**ਪ੍ਰ:**—ਸ੍ਰੀ ਜੀਉ! ਸਚੈ ਪ੍ਰਮੇਸ਼ਰ ਦੀ ਹਜ਼ੂਰੀ ਵਿਚ ਸਦਾ ਟਿਕੇ ਰਹਿਣ ਲਈ ਕੇਹੜਾ ਸਾਧਨ ਕਰਦੇ ਰਹਿਣਾ ਚਾਹੀਦਾ ਹੈ?

1. **ਉ.**—ਹੇ ਭਾਈਓ! ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਦਾ ਸੱਚਾ ਨਾਮ ਸਿਮਰੋ, (ਸਿਮਰਨ ਦੀ ਬਰਕਤ ਨਾਲ ਉਸ) ਸਦਾ ਥਿਰ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲ਼ੀ ਰਹੇਗੀ।
2. ਅਤੇ ਜੀਵਨ ਸਫਰ ਵਿਚ ਵਿਕਾਰਾਂ ਦੇ ਹੱਲੇ ਤੋਂ ਬਚੇ ਰਹੋਗੇ ਤੇ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਓਗੇ।
3. ਹੇ (ਮੇਰੇ) ਮਨ! ਸੰਸਾਰ ਸਮੁੰਦਰ ਤੋਂ ਪਾਰ ਲੰਘਣ ਲਈ ਗੁਰੂ ਜਹਾਜ਼ ਹੈ, ਗੁਰੂ ਬੇੜੀ ਹੈ, ਗੁਰੂ ਤੁਲਹਾ ਹੈ, (ਗੁਰੂ ਦੀ ਸ਼ਰਨ ਪੈ ਕੇ) ਹਰਿ ਨਾਮ ਜਪ, ਜਿਸ ਜਿਸ ਨੇ ਜਪਿਆ ਹੈ, ਗੁਰੂ ਨੇ ਉਸ ਨੂੰ ਪਾਰ ਲੰਘਾ ਦਿਤਾ ਹੈ।੧।

**ਪ੍ਰ:**—ਗੁਰਦੇਵ ਜੀਉ! ਨਾਮ ਸਿਮਰਨ ਦੁਆਰੇ ਹਾਸਲ ਕੀ ਕੁਝ ਹੁੰਦਾ ਹੈ?

4. **ਉ:**—ਹੇ ਪਿਆਰੇ! ਉਸ ਪ੍ਰਮੇਸ਼ਰ ਜੀ ਦਾ ਨਾਮ ਹਉਮੈਂ ਮਮਤਾ ਤੇ ਲੋਭ ਦਾ ਨਾਸ ਕਰਨ ਵਾਲਾ ਹੈ।
5. ਹੇ ਭਾਈ! ਨਾਮ ਸਿਮਰਨ ਦੀ ਬਰਕਤ ਨਾਲ ਸਰੀਰ ਦੀਆਂ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਖਲਾਸੀ ਮਿਲੀ ਰਹਿੰਦੀ ਹੈ, ਸੁਰਤਿ ਦਸਵੇਂ ਦੁਆਰ ਵਿਚ ਟਿਕੀ ਰਿਹੰਦੀ ਹੈ, (ਭਾਵ, ਦਸਵੇਂ ਦੁਆਰ ਦੀ ਰਾਹੀਂ ਪ੍ਰਮਾਤਮਾਂ ਨਾਲ ਸੰਬੰਧ ਬਣਿਆਂ ਰਹਿੰਦਾ ਹੈ)।
6. ਹੇ ਪਿਆਰੇ! ਜਿਸ ਪ੍ਰਮਾਤਮਾਂ ਨੇ ਆਪਣੇ ਆਪ ਨੂੰ ਸ੍ਰਿਸ਼ਟੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ ਜੋ ਪਰੇ ਤੋਂ ਪਰੇ ਹੈ ਤੇ ਬੇਅੰਤ ਹੈ, ਉਹ ਉਸ ਦਸਮ ਦੁਆਰ ਵਿਚ ਪ੍ਰਤੱਖ ਹੋ ਜਾਂਦਾ ਹੈ।੨।
7. ਹੇ ਭਾਈਓ! ਗੁਰੂ ਦੀ ਮਤਿ ਗ੍ਰਹਿਣ ਕਰੋ, (ਗੁਰੂ ਦੀ ਮਤਿ ਦੀ ਰਾਹੀਂ) ਪ੍ਰਭੂ ਵਿਚ ਸੁਰਤਿ ਜੋੜਿਆਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਦਾ ਹੈ।
8. ਇਕ ਰਸ ਵਿਆਪਕ ਅਖੰਡ ਪ੍ਰਭੂ ਦੀ ਸਿਫਤ ਸਲਾਹ ਕੀਤਿਆਂ ਜਮ ਤੋਂ ਡਰਨ ਦੀ ਲੋੜ ਭੀ ਨਹੀਂ ਰਹਿ ਜਾਂਦੀ।
9. ਹੇ ਪ੍ਰਭੂ ਜੀ! ਇਹ ਤੇਰੇ ਸਿਮਰਨ ਦਾ ਹੀ ਸਦਕਾ ਹੈ ਕਿ, ਮੈਂ ਜਿਧਰ ਜਿਧਰ ਵੇਖਦਾ ਹਾਂ, ਉਧਰ ਉਧਰ ਤੂੰ ਹੀ ਤੂੰ ਦਿਸਦਾ ਹੈਂ, ਮੈਨੂੰ ਤੇਰੇ ਵਰਗਾ ਕੋਈ ਹੋਰ ਨਹੀਂ ਦਿਸਦਾ ਮੈਂ ਤੇਰੀ ਹੀ ਸਿਫਤ ਸਲਾਹ ਕਰਦਾ ਹਾਂ।੩।
10. ਹੇ ਪਿਆਰੇ! ਉਸ ਪ੍ਰਮਾਤਮਾਂ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ, ਉਸ ਦਾ ਆਸਰਾ ਪਰਨਾ ਭੀ ਸਦਾ ਥਿਰ ਰਹਿਣ ਵਾਲਾ ਹੈ।
11. ਗੁਰੂ ਦਾ ਸ਼ਬਦ (ਭੀ) ਸਦਾ ਥਿਰ ਰਹਿਣ ਵਾਲਾ (ਵਸੀਲਾ ਹੈ) ਸੰਸਾਰ ਸਮੁੰਦਰ ਤੋਂ ਪਾਰ ਲੰਘਣਾ ਭੀ ਗੁਰੂ ਦੇ ਸ਼ਬਦ ਦੁਆਰੇ ਹੁੰਦਾ ਹੈ।
12. ਹੇ ਭਾਈ! ਪ੍ਰਮਾਤਮਾਂ ਦਾ ਸਰੂਪ ਬਿਆਨ ਤੋਂ ਪਰੇ ਹੈ, ਜੋ ਮਨੁੱਖ ਉਸ ਪਰੇ ਤੋਂ ਪਰੇ, ਪ੍ਰਮਾਤਮਾਂ ਦੀ ਸਿਫਤ

ਸਲਾਹ ਕਰਦਾ ਹੈ, ਉਹ ਉਸ ਦਾ ਦਰਸ਼ਨ ਕਰ ਲੈਂਦਾ ਹੈ. ਉਹ ਮਨੁੱਖ ਫਿਰ ਗਰਭ ਜੋਨ ਵਿਚ ਨਹੀਂ ਆਉਂਦਾ ।੪।

13. ਹੇ ਪਿਆਰੇ ! ਉਸ ਸਚੇ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾ (ਕੋਈ ਮਨੁੱਖ ਦੂਜਿਆਂ ਦੀ) ਸੇਵਾ ਤੇ ਸੰਤੋਖ (ਦਾ ਆਤਮਕ ਗੁਣ) ਪ੍ਰਾਪਤ ਨਹੀਂ ਕਰ ਸਕਦਾ ।

14. ਹੇ ਭਾਈ ! ਗੁਰੂ ਦੀ ਸ਼ਰਨ ਤੋਂ ਬਿਨਾ ਵਿਕਾਰਾਂ ਤੋਂ ਖਲਾਸੀ ਭੀ ਨਹੀਂ ਮਿਲਦੀ, ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।

15. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਹਰੀ ਦਾ ਨਾਮ ਸਿਮਰ ਜੋ ਸਭ ਮੰਤ੍ਰਾਂ ਦਾ ਮੂਲ ਹੈ ਤੇ ਜੋ ਸਭ ਰਸਾਂ ਦਾ ਸੋਮਾਂ ਹੈ, (ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਨਾਮ ਸਿਮਰਦਾ ਹੈ) ਉਸ ਨੂੰ ਪੂਰਨ ਪ੍ਰਭੂ ਮਿਲ ਪੈਂਦਾ ਹੈ ।੫।

16. ਹੇ ਪਿਆਰੇ ! ਇਹ ਸੰਸਾਰ ਸਮੁੰਦਰ ਬਹੁਤ ਡੂੰਘਾ ਹੈ ਤੇ (ਵਿਕਾਰਾਂ ਦੇ) ਜ਼ਹਿਰ ਨਾਲ ਭਰਿਆ ਹੋਇਆ ਹੈ ।

17. ਹੇ ਭਾਈ ! ਸਚੇ ਨਾਮ ਤੋਂ ਬਿਨਾ ਇਸ ਵਿਚੋਂ ਪਾਰ ਨਹੀਂ ਲੰਘ ਸਕੀਦਾ ।

18. ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੀ ਮਤਿ ਲੈਂਦਾ ਹੈ ਉਹ ਵਿਕਾਰਾਂ ਤੋਂ ਨਿਰਲੇਪ ਰਹਿੰਦਾ ਹੈ, ਉਹ ਜ਼ਹਿਰ ਭਰੇ ਸਮੁੰਦਰ ਤੋਂ ਉਤਾਹਾਂ ਉਤਾਹਾਂ ਰਹਿੰਦਾ ਹੈ ਉਸ ਨੂੰ ਪ੍ਰਮੇਸ਼ਰ ਲਭ ਪੈਂਦਾ ਹੈ ਤੇ ਉਹ ਅਜਿਹੇ ਟਿਕਾਣੇ ਵਿਚ ਪਹੁੰਚ ਜਾਂਦਾ ਹੈ, ਜਿਥੇ ਉਹ ਵਿਕਾਰਾਂ ਦੇ ਡਰ ਸਹਿਮ ਤੋਂ ਪਾਰ ਹੋ ਜਾਂਦਾ ਹੈ ।੬।

19. ਹੇ ਪਿਆਰੇ ! ਜਗਤ ਦੇ (ਪਦਾਰਥਾਂ ਦੇ) ਮੋਹ ਦੀ ਸਿਆਣਪ ਵਿਅਰਥ ਹੀ ਜਾਂਦੀ ਹੈ ।

20. (ਕਿਉਂਕਿ) (ਜਗਤ ਦੀ ਮਾਇਆ ਦਾ ਸਾਥ ਮੁਕਦਿਆਂ) ਰਤਾ ਚਿਰ ਨਹੀਂ ਲਗਦਾ ਤੇ ਮਨੁੱਖ ਇਸ ਮੋਹ ਦੇ ਕਾਰਨ ਜਨਮ ਮਰਨ ਵਿਚ ਪੈ ਜਾਂਦਾ ਹੈ ।

21. ਹੇ ਭਾਈ ! ਮਾਇਆ ਦਾ ਮਾਣ ਕਰਨ ਵਾਲੇ ਬੰਦੇ ਪ੍ਰਮਾਤਮਾਂ ਦਾ ਨਾਮ ਭੁਲਾ ਕੇ ਇਥੋਂ ਖਾਲੀ ਹੱਥ ਤੁਰ ਪੈਂਦੇ ਹਨ, (ਜੋ ਭੀ ਪ੍ਰਭੂ ਦਾ ਨਾਮ ਵਿਸਾਰਦਾ ਹੈ ਉਹ) ਜੰਮਦਾ ਹੈ ਮਰਦਾ ਹੈ ਜੰਮਦਾ ਹੈ ਮਰਦਾ ਹੈ ਤੇ ਖੁਆਰ ਹੁੰਦਾ ਹੈ।੭।

22-23. ਹੇ ਭਾਈਓ ! ਅਸੀਂ ਤਾਂ ਇਉਂ ਹੀ ਤੱਕਦੇ ਹਾਂ ਕਿ, ਜਿਨ੍ਹਾਂ ਬੰਦਿਆਂ ਦੇ ਗਲ ਵਿਚ ਹਉਮੈਂ ਤੇ ਮਾਇਆ ਦੇ ਮੋਹ ਦੇ ਫਾਹੇ ਪਏ ਰਹਿੰਦੇ ਹਨ, ਉਹ ਇਨ੍ਹਾਂ ਹੀ ਬੰਧਨਾਂ ਵਿਚ ਬੱਝੇ ਹੋਏ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ।

24. ਇਸ ਲਈ, ਐ ਪਿਆਰੇ ! ਜਿਸ ਮਨੁੱਖ ਨੂੰ ਸਤਿਗੁਰੂ ਦੀ ਮਤਿ ਦੀ ਰਾਹੀਂ ਪ੍ਰਮੇਸ਼ਰ ਜੀ ਦਾ ਨਾਮ ਪ੍ਰਾਪਤ ਨਹੀਂ ਹੋਇਆ, ਉਹ ਮੋਹ ਦੇ ਬੰਧਨਾਂ ਵਿਚ ਬਝਿਆ ਜਮ ਦੇ ਸ਼ਹਿਰ ਵਿਚ ਧਕਿਆ ਜਾਂਦਾ ਹੈ ।੮।

25. ਸੋ, ਹੇ ਭਾਈਓ ! ਗੁਰੂ ਦੀ ਸ਼ਰਨ ਤੋਂ ਬਿਨਾ (ਹਉਮੈਂ ਮਾਇਆ ਦੇ ਬੰਧਨਾਂ ਤੋਂ) ਖਲਾਸੀ ਕਿਸੇ ਭੀ ਹਾਲਤ ਵਿਚ ਨਹੀਂ ਮਿਲ ਸਕਦੀ ।

26. (ਕਿਉਂਕਿ) ਗੁਰੂ ਦੀ ਸ਼ਰਨ ਆਉਣ ਤੋਂ ਬਿਨਾ ਪ੍ਰਮਾਤਮਾਂ ਦਾ ਨਾਮ ਸਿਮਰਿਆ ਨਹੀਂ ਜਾ ਸਕਦਾ ।

**ਪ੍ਰ:**—ਕਿਉਂ ਜੀ ! ਆਖਰ, ਸੰਸਾਰ ਸਾਗਰ ਤੋਂ ਤਰਨ ਲਈ ਸਾਧਨ ਕੀ ਕੀਤਾ ਜਾਏ ?

27. **ਉ:**—ਹੇ ਭਾਈਓ ! ਗੁਰੂ ਦੀ ਮਤਿ ਤੇ ਤੁਰ ਕੇ (ਨਾਮ ਸਿਮਰੋ, ਇਸ ਤਰ੍ਹਾਂ) ਉਸ ਸੰਸਾਰ ਸਾਗਰ ਵਿਚੋਂ ਪਾਰ ਲੰਘ ਜਾਓਗੇ, ਜਿਸ ਵਿਚੋਂ ਪਾਰ ਲੰਘਣਾ ਬਹੁਤ ਹੀ ਅਉਖਾ ਹੈ, (ਇਸ ਤਰ੍ਹਾਂ) ਜਿਹੜੇ ਬੰਦੇ (ਨਾਮ ਸਿਮਰ ਕੇ) ਵਿਕਾਰਾਂ ਵਿਚੋਂ ਬਚ ਨਿਕਲੇ ਹਨ, ਉਨ੍ਹਾਂ ਨੂੰ ਆਤਮਕ ਅਨੰਦ ਪ੍ਰਾਪਤ ਹੋ ਗਿਆ ।੯।

**ਪ੍ਰ:**—ਸ੍ਰੀ ਜੀਉ ! ਗੁਰੂ ਮਤਿ ਧਾਰਨ ਦੀ ਬਰਕਤ ਨਾਲ ਮਨੁੱਖ ਵਿਚ ਕਿਤਨੀ ਕੁ ਤਾਕਤ ਆ ਜਾਇਆ ਕਰਦੀ ਹੈ ?

28. **ਉ:**—ਹੇ ਭਾਈਓ ! ਵੇਖੋ, ਇਸੇ ਹੀ ਗੁਰਮਤਿ ਤੇ ਤੁਰ ਕੇ ਕ੍ਰਿਸ਼ਨ (ਜੀ) ਨੇ ਗੋਵਰਧਨ ਪਹਾੜ ਨੂੰ (ਉਂਗਲਾਂ ਤੇ) ਚੁੱਕ ਲਿਆ ਸੀ ।

29. ਇਸੇ ਗੁਰਮਤ ਧਾਰਨ ਦੀ ਬਰਕਤ ਨਾਲ (ਸ੍ਰੀ ਰਾਮ ਚੰਦ੍ ਜੀ ਨੇ) ਪੱਥਰ ਸਮੁੰਦਰ ਉਤੇ ਤਾਰ ਦਿਤੇ ਸਨ ।

30. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! (ਜੋ ਭੀ ਮਨੁੱਖ ਗੁਰੂ ਦੀ ਸ਼ਰਨ ਆਇਆ ਹੈ) ਗੁਰੂ ਨੇ ਉਸ ਦੀ ਭਟਕਣਾ ਮੁਕਾ ਦਿਤੀ ।੧੦।

31-32. ਇਸ ਲਈ, ਹੇ ਭਾਈਓ ! ਤੁਸੀਂ ਭੀ ਗੁਰੂ ਦੀ ਮਤਿ ਗ੍ਰਹਿਣ ਕਰੋ ਤੇ ਸਦਾ ਥਿਰ ਪ੍ਰਭੂ ਦਾ ਨਾਮ ਸਿਮਰੋ, ਇਸ ਤਰ੍ਹਾਂ, ਸੰਸਾਰ ਸਮੁੰਦਰ ਤੋਂ ਪਾਰ ਲੰਘਣ ਲਈ ਤਾਰੀ ਤਰੋ ਅਤੇ ਆਪਣੇ ਆਤਮਕ ਜੀਵਨ ਨੂੰ ਗਹੁ ਨਾਲ ਵੇਖੋ ਤੇ ਪ੍ਰਮੇਸ਼ਰ ਜੀ ਨੂੰ ਆਪਣੇ ਹਿਰਦੇ ਵਿਚ ਵਸਾਓ ।

33. ਐ ਪਿਆਰੇ ! ਇਸ ਤਰ੍ਹਾਂ, ਸਾਈਂ ਜੀ ਦਾ ਨਾਮ ਜਪ ਕੇ ਜਮ ਦੇ ਦੇਸ਼ ਲੈ ਜਾਣ ਵਾਲੇ ਬੰਧਨ ਕੱਟੇ ਜਾਂਦੇ ਹਨ, ਜੇਹੜਾ ਮਨੁੱਖ ਨਾਮ ਜਪਦਾ ਹੈ, ਉਸ ਨੂੰ ਉਹ ਪ੍ਰਮੇਸ਼ਰ ਮਿਲ ਪੈਂਦਾ ਹੈ, ਜਿਸ ਦੀ ਕੋਈ ਖਾਸ ਕੁਲ ਨਹੀਂ ਹੈ ਤੇ ਜੋ ਮਾਇਆ ਦੇ ਪ੍ਰਭਾਵ ਤੋਂ ਉਤਾਹਾਂ ਹੈ ।੧੧।

34. ਹੇ ਪਿਆਰਿਓ ! ਗੁਰੂ ਦੀ ਮਤਿ ਤੇ ਤੁਰਿਆਂ, ਸਤ, ਸੰਤੋਖ ਆਦਿਕ ਪੰਜੇ ਹੀ ਮਨੁੱਖ ਦੇ ਆਤਮਕ ਸਾਥੀ ਬਣ ਜਾਂਦੇ ਹਨ, ਗੁਰ ਭਾਈ ਬਣ ਜਾਂਦੇ ਹਨ ।

35. ਗੁਰੂ ਦੀ ਮਤਿ ਤ੍ਰਿਸ਼ਨਾਂ ਦੀ ਅੱਗ ਨੂੰ ਦੂਰ ਕਰ ਕੇ ਪ੍ਰਭੂ ਜੀ ਦੇ ਨਾਮ ਵਿਚ ਜੋੜ ਦੇਂਦੀ ਹੈ ।

36. ਇਸ ਲਈ, ਹੇ ਭਾਈਓ ! ਉਸ ਜਗਤ ਦੇ ਜੀਵਨ ਪ੍ਰਭੂ

ਦਾ ਨਾਮ ਆਪਣੇ ਮਨ ਵਿਚ ਆਪਣੇ ਮੂੰਹ ਨਾਲ ਜਪਦੇ ਰਹੋ, (ਜਿਹੜਾ ਮਨੁੱਖ ਜਪਦਾ ਹੈ ਉਹ) ਆਪਣੇ ਹਿਰਦੇ ਵਿਚ ਅਦ੍ਰਿਸ਼ਟ ਪ੍ਰਭੂ ਦਾ ਦਰਸ਼ਨ ਕਰ ਲੈਂਦਾ ਹੈ ।੧੨।

**ਪ੍ਰ:** ਸ੍ਰੀ ਜੀਉ ! ਸੰਸਾਰ ਦਾ ਹਰ ਮਨੁੱਖ ਹੀ ਵਿਲਕਦਾ ਵੇਖੀਦਾ ਹੈ, ਦਸੋ, ਮਨੁੱਖ ਨੂੰ ਸ਼ਾਂਤੀ ਕਿਵੇਂ ਆ ਸਕਦੀ ਹੈ ?

37. **ਉ**:—ਹੇ ਭਾਈ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਨਾਮ ਜਪਣੇ ਦੀ ਜੀਵਨ ਜੁਗਤ ਸਮਝ ਲੈਂਦਾ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਤਮਕ ਸ਼ਾਂਤੀ ਹਾਸਲ ਕਰ ਲੈਂਦਾ ਹੈ ।

**ਪ੍ਰ:**—ਸ੍ਰੀ ਜੀਉ ! ਅਜੇਹੇ ਮਨੁੱਖ ਦੇ ਜੀਵਨ ਵਿਚ ਫਿਰ ਪਲਟਾ ਕੀ ਆ ਜਾਂਦਾ ਹੈ ?

38. **ਉ**:—ਹੇ ਪਿਆਰੇ ! ਇਹ ਮਨੁੱਖ ਨਾ ਫਿਰ ਕਿਸੇ ਦੀ ਖੁਸ਼ਾਮਦ ਕਰਦਾ ਹੈ ਤੇ ਨਾ ਹੀ ਕਿਸੇ ਦੀ ਨਿੰਦਿਆ ਕਰਦਾ ਹੈ ।

**ਪ੍ਰ:**—ਸ੍ਰੀ ਜੀਉ ! ਜਗਤ ਦਾ ਹਰ ਮਾਇਕੀ ਪਦਾਰਥ ਪਿਆਰਾ ਲਗਦਾ ਹੈ, ਪਰ, ਕੋਈ ਅਜੇਹਾ ਸਾਧਨ ਦਸੋ, ਤਾਂ ਕਿ ਸਾਨੂੰ ਹਰੀ ਪਿਆਰਾ ਲਗਣ ਲਗ ਪਵੇ ?

39. **ਉ**:—ਹੇ ਭਾਈਓ ! ਇਕ ਤਾਂ ਪਹਿਲੇ ਆਪਣੇ ਆਤਮਕ ਜੀਵਨ ਨੂੰ ਪੜਤਾਲਦੇ ਰਹੋ ਤੇ ਜਗਤ ਦੇ ਮਾਲਕ ਪ੍ਰਭੂ (ਦਾ ਨਾਮ) ਜਪਦੇ ਰਹੋ, (ਜੇਹੜਾ ਮਨੁੱਖ ਨਾਮ ਜਪਦਾ ਰਹਿੰਦਾ ਹੈ ਸਹਿਜੇ ਸਹਿਜੇ) ਉਸਨੂੰ ਜਗਤ ਦਾ ਮਾਲਕ ਹਰੀ ਆਪਣੇ ਮਨ ਵਿਚ ਪਿਆਰਾ ਲਗਣ ਲਗ ਪੈਂਦਾ ਹੈ ।੧੩।

**ਪ੍ਰ:**—ਗੁਰਦੇਵ ਜੀਉ ! ਨਾਮ ਸਿਮਰਨ ਦਾ ਤਾਂ ਕਈ ਵਾਰ ਜਤਨ ਭੀ ਕਰਦੇ ਹਾਂ, ਪਰ, ਇਹ ਸੋਝੀ ਨਹੀਂ ਆਉਂਦੀ ਕਿ ਸੁਰਤੀ ਨੂੰ ਕਿਵੇਂ ਟਿਕਾਇਆ ਜਾਵੇ ?

40. **ਉ**:—ਹੇ ਪਿਆਰੇ ! ਅਸਲ ਵਿਚ ਜੇਹੜਾ ਪ੍ਰਮੇਸ਼ਰ ਸਾਰੀ ਸ੍ਰਿਸ਼ਟੀ ਵਿਚ ਵਸਦਾ ਹੈ, ਉਸ ਨੂੰ ਆਪਣੇ ਸਰੀਰ ਵਿਚ ਹੀ ਵਸਦਾ ਪਛਾਣੋ ।

41. ਗੁਰੂ ਦੀ ਸ਼ਰਨ ਪੈ ਕੇ ਇਸ ਭੇਤ ਨੂੰ ਸਮਝ ਲਓ, (ਇਸ ਤਰ੍ਹਾਂ) ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਅਸਲੀਅਤ ਨੂੰ ਪਛਾਣੋ ।

42. ਅਤੇ ਅੰਤਰ ਆਤਮੇਂ ਇਉਂ ਨਿਸਚਾ ਰਖੋ ਕਿ, ਦੁਨੀਆਂ ਦੇ ਸਾਰੇ ਪਦਾਰਥਾਂ ਨੂੰ ਮਾਣ ਸਕਣ ਵਾਲਾ ਪ੍ਰਮੇਸ਼ਰ ਹਰੇਕ ਸਰੀਰ ਵਿਚ ਵਿਆਪਕ ਹੋ ਕੇ ਸਾਰੇ ਭੋਗ ਭੋਗ ਰਿਹਾ ਹੈ, ਪਰ, ਫਿਰ ਭੀ ਉਹ ਸਾਰੀ ਸ੍ਰਿਸ਼ਟੀ ਤੋਂ ਨਿਰਲੇਪ ਰਹਿੰਦਾ ਹੈ ।੧੪।

**ਪ੍ਰ:**—ਗੁਰਦੇਵ ਜੀਉ ! ਇਹ ਮਨ ਹਰ ਵਕਤ ਭਿੰਨ ਭਿੰਨ ਪਦਾਰਥਾਂ ਦੇ ਰੰਗਾਂ ਵਿਚ ਰੰਗਿਆ ਰਹਿੰਦਾ ਹੈ, ਪਰ, ਸਾਈਂ ਜੀ ਦੇ ਪ੍ਰੇਮ ਰੰਗ ਵਿਚ ਰੰਗੇ ਜਾਣ ਲਈ ਕੇਹੜਾ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

43. **ਉ**:—ਹੇ ਭਾਈਓ ! ਪਹਿਲੋਂ ਤਾਂ ਗੁਰੂ ਦੀ ਮਤਿ ਦੁਆਰੇ ਪ੍ਰਭੂ ਦੀ ਸਿਫਤ ਸਲਾਹ ਕਰਦੇ ਰਹੋ, ਜੋ ਕਿ ਜੀਵਨ ਨੂੰ ਪਵਿਤ੍ਰ ਬਣਾ ਦੇਂਦੀ ਹੈ ।

44. (ਦੂਜੇ) ਗੁਰੂ ਦੀ ਸਿਖਿਆ ਤੇ ਤੁਰ ਕੇ ਉਸ ਸਭ ਤੋਂ ਉਚੇ ਪ੍ਰਮੇਸ਼ਰ ਨੂੰ ਆਪਣੇ ਨੇਤ੍ਰਾਂ ਨਾਲ (ਅੰਦਰ ਬਾਹਰ ਹਰ ਥਾਂ) ਵਿਆਪਕ ਵੇਖੋ ।

45. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਜੇਹੜਾ ਮਨੁੱਖ ਆਪਣੇ ਕੰਨਾਂ ਨਾਲ ਪ੍ਰਮਾਤਮਾਂ ਦਾ ਨਾਮ ਸੁਣਦਾ ਹੈ, ਪ੍ਰਭੂ ਦੀ ਸਿਫਤ ਸਲਾਹ ਸੁਣਦਾ ਹੈ, ਉਹ ਸਾਈਂ ਜੀ ਦੇ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ, ਪਹਿਲੀ ਤੁਕ ਵਿਚ ਜੀਭ ਦੁਆਰਾ ਜਸ ਬੋਲਣ ਦਾ ਜ਼ਿਕਰ ਹੈ, ਦੂਜੀ ਵਿਚ ਅੱਖਾਂ ਰਾਹੀਂ ਉਸ ਨੂੰ ਵਿਆਪਕ ਤਕਣ ਦਾ ਅਤੇ ਤੀਜੀ ਵਿਚ ਕੰਨਾਂ ਰਾਹੀਂ ਸੁਣਦੇ ਰਹਿਣ ਲਈ ਇਸ਼ਾਰਾ ਕੀਤਾ ਗਿਆ ਹੈ ।੧੫।੩।੨੦।

**ਭਾਵਾਰਥ** :—ਇਸ ਮਹਾਂਵਾਕ ਵਿਚ ਸਮੁੱਚਾ ਇਹ ਸਿਧਾਂਤ ਅੰਕਤ ਕੀਤਾ ਗਿਆ ਹੈ ਕਿ ਹਉਮੈਂ ਦੂਰ ਕਰ ਕੇ ਸੱਚ ਦੀ ਰਹਿਣੀ ਰਹਿਣ ਨਾਲ ਜਨਮ ਸਫਲ ਹੁੰਦਾ ਹੈ ਤੇ ਹਰੀ ਨਾਲ ਮਿਲਾਪ ਹੋ ਸਕਦਾ ਹੈ (੧-੮) ਪਰ ਇਹ ਰਹਿਣੀ ਭੀ ਗੁਰੂ ਦੀ ਮਤਿ ਲੈਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ ।

**ਮਾਰੂ ਮਹਲਾ ੧ ॥**

1. **ਕਾਮੁ ਕ੍ਰੋਧੁ ਪਰਹਰੁ ਪਰਨਿੰਦਾ ॥**
2. **ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥**
3. **ਭ੍ਰਮ ਕਾ ਸੰਗਲੁ ਤੋੜਿ ਨਿਰਾਲਾ**
   **ਹਰਿ ਅੰਤਰਿ ਹਰਿ ਰਸੁ ਪਾਇਆ ॥੧॥**
4. **ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥**
5. **ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥**
6. **ਆਨੰਦ ਰੂਪੁ ਅਨੂਪੁ ਸਰੂਪਾ**
   **ਗੁਰਿ ਪੂਰੈ ਦੇਖਾਇਆ ॥੨॥**
7. **ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥**
8. **ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥**
9. **ਦੇਖਿ ਅਦਿਸਟੁ ਰਹਹੁ ਲਿਵ ਲਾਗੀ**
   **ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥**
10. **ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥**
11. **ਅਨਭਉ ਪਦੁ ਪਾਵੈ ਆਪੁ ਗਵਾਏ ॥**
12. **ਊਚੀ ਪਦਵੀ ਊਚੋ ਊਚਾ**
    **ਨਿਰਮਲ ਸਬਦੁ ਕਮਾਇਆ ॥੪॥**
13. **ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥**
14. **ਅਤਿ ਰਸੁ ਮੀਠਾ ਨਾਮੁ ਪਿਆਰਾ ॥**

15. ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ
ਹਰਿ ਜਪੀਐ ਅੰਤੁ ਨ ਪਾਇਆ ॥੫॥
16. ਅੰਤਰਿ ਨਾਮੁ ਪਰਾਪਤਿ ਹੀਰਾ ॥
17. ਹਰਿ ਜਪਤੇ ਮਨੁ ਮਨ ਤੇ ਧੀਰਾ ॥
18. ਦੁਘਟ ਘਟ ਭਉ ਭੰਜਨੁ ਪਾਈਐ
ਬਾਹੁੜਿ ਜਨਮਿ ਨ ਜਾਇਆ ॥੬॥
19. ਭਗਤਿ ਹੇਤਿ ਗੁਰ ਸਬਦਿ ਤਰੰਗਾ ॥
20. ਹਰਿ ਜਸੁ ਨਾਮੁ ਪਦਾਰਥੁ ਮੰਗਾ ॥
21. ਹਰਿ ਭਾਵੈ ਗੁਰ ਮੇਲਿ ਮਿਲਾਏ
ਹਰਿ ਤਾਰੇ ਜਗਤੁ ਸਬਾਇਆ ॥੭॥
22. ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥
23. ਜਮ ਕੰਕਰ ਕਾਲੁ ਸੇਵਕ ਪਗ ਤਾ ਕੇ ॥
24. ਊਤਮ ਸੰਗਤਿ ਗਤਿ ਮਿਤਿ ਊਤਮ
ਜਗੁ ਭਉਜਲੁ ਪਾਰਿ ਤਰਾਇਆ ॥੮॥
25. ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥
26. ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥
27. ਪੰਚ ਬਾਣ ਲੇ ਜਮ ਕਉ ਮਾਰੈ
ਗਗਨੰਤਰਿ ਧਣਖੁ ਚੜਾਇਆ ॥੯॥
28. ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥
29. ਸਬਦ ਸੁਰਤਿ ਬਿਨੁ ਆਈਐ ਜਾਈਐ ॥
30. ਨਾਨਕ ਗੁਰਮੁਖਿ ਮੁਕਤਿ ਪਰਾਇਣੁ
ਹਰਿ ਪੂਰੈ ਭਾਗਿ ਮਿਲਾਇਆ ॥੧੦॥
31. ਨਿਰਭਉ ਸਤਿਗੁਰੁ ਹੈ ਰਖਵਾਲਾ ॥
32. ਭਗਤਿ ਪਰਾਪਤਿ ਗੁਰ ਗੋਪਾਲਾ ॥
33. ਧੁਨਿ ਅਨੰਦ ਅਨਾਹਦੁ ਵਾਜੈ
ਗੁਰਸਬਦਿ ਨਿਰੰਜਨੁ ਪਾਇਆ ॥੧੧॥
34. ਨਿਰਭਉ ਸੋ ਸਿਰਿ ਨਾਹੀ ਲੇਖਾ ॥
35. ਆਪਿ ਅਲੇਖੁ ਕੁਦਰਤਿ ਹੈ ਦੇਖਾ ॥
36. ਆਪਿ ਅਤੀਤੁ ਅਜੋਨੀ ਸੰਭਉ
ਨਾਨਕ ਗੁਰਮਤਿ ਸੋ ਪਾਇਆ ॥੧੨॥
37. ਅੰਤਰ ਕੀ ਗਤਿ ਸਤਿਗੁਰੁ ਜਾਣੈ ॥
38. ਸੋ ਨਿਰਭਉ ਗੁਰ ਸਬਦਿ ਪਛਾਣੈ ॥
39. ਅੰਤਰੁ ਦੇਖਿ ਨਿਰੰਤਰਿ ਬੂਝੈ
ਅਨਤ ਨ ਮਨੁ ਡੋਲਾਇਆ ॥੧੩॥
40. ਨਿਰਭਉ ਸੋ ਅਭ ਅੰਤਰਿ ਵਸਿਆ ॥
41. ਅਹਿਨਿਸਿ ਨਾਮਿ ਨਿਰੰਜਨ ਰਸਿਆ ॥
42. ਨਾਨਕ ਹਰਿ ਜਸੁ ਸੰਗਤਿ ਪਾਈਐ
ਹਰਿ ਸਹਜੇ ਸਹਜਿ ਮਿਲਾਇਆ ॥੧੪॥
43. ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥
44. ਰਹੈ ਅਲਿਪਤੁ ਚਲਤੇ ਘਰਿ ਆਣੈ ॥
45. ਊਪਰਿ ਆਦਿ ਸਰਬ ਤਿਹੁ ਲੋਈ
ਸਚੁ ਨਾਨਕ ਅੰਮ੍ਰਿਤ ਰਸੁ ਪਾਇਆ॥੧੫॥੪॥੨੧॥

**ਪਦ ਅਰਥ** :—ਪਰਹਰੁ—ਤਿਆਗ ਦੇਹ । ਪਰ—ਪਰਾਈ । ਤਜਿ—ਤਜ ਕੇ, ਤਿਆਗ ਕੇ । ਨਿਚਿੰਦਾ—ਨਿਸਚਿੰਤ, ਬੇ-ਫਿਕਰ ।੧।

ਨਿਸਿ—ਰਾਤ ਵੇਲੇ । ਦਾਮਨਿ—ਬਿਜਲੀ । ਚੰਦਾਇਣੁ—ਚਾਨਣਾ । ਅਹਿ—ਦਿਨ । ਨਿਰੰਤਰਿ—ਇਕ ਰਸ, ਵਿਆਪਕ, ਹਰ ਥਾਂ । ਗੁਰਿ—ਗੁਰੂ ਨੇ ।੨।

ਸਸਿ—ਚੰਦ੍ਰਮਾਂ । ਸਸਿ ਘਰਿ—ਚੰਦ੍ਰਮਾਂ ਦੇ ਘਰ ਵਿਚ, ਹਿਰਦੇ ਵਿਚ । ਸੂਰੁ—ਸੂਰਜ, ਪ੍ਰਕਾਸ਼ । ਗੈਣਾਰੇ—ਹਿਰਦੇ ਅਕਾਸ਼ ਵਿਚ । ਦੀਪਕ—ਦੀਵਾ । ਦੇਖਿ—ਵੇਖ ਕੇ । ਸਭੁ—ਹਰ ਥਾਂ । ਤ੍ਰਿਭਵਣਿ—ਤਿੰਨ ਭਵਨਾਂ ਵਾਲੇ ਜਗਤ ਵਿਚ। ਸਬਾਇਆ—ਸਭ ਥਾਂ, ਸਾਰੇ ।੩।

ਅਨਭਉ ਪਦੁ—ਉਹ ਆਤਮਕ ਅਵਸਥਾ ਜਿਥੇ ਮਨੁੱਖ ਦੇ ਅੰਦਰ ਉਚੀ ਸੂਝ ਪੈਦਾ ਹੁੰਦੀ ਹੈ । ਆਪੁ—ਆਪਾ ਭਾਵ । ਪਦਵੀ—ਦਰਜਾ ।੪।

ਅਗੋਚਰੁ—(ਅ-ਗੋ-ਚਰੁ) । ਗੋ—ਗਿਆਨ ਇੰਦ੍ਰੇ । ਚਰੁ—ਪਹੁੰਚ, ਜਿਸ ਤਕ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਜੁਗਿ ਜੁਗਿ—ਹਰੇਕ ਜੁਗ ਵਿਚ, ਸਦਾ ਹੀ । ਜਸੁ—ਸਿਫਤ ਸਲਾਹ ।੫।

ਮਨ ਤੇ—ਮਨ ਤੋਂ । ਧੀਰਾ—ਧਰਵਾਸ ਵਾਲਾ ਹੋ ਗਿਆ, ਟਿਕ ਗਿਆ । ਦੁਘਟ—ਅਉਖਾ । ਘਟ—ਰਸਤਾ । ਭਉ ਭੰਜਨੁ—ਡਰ ਨਾਸ ਕਰਨ ਵਾਲਾ ਪ੍ਰਭੂ । ਬਾਹੁੜਿ—ਮੁੜ, ਫਿਰ।੬।

ਭਗਤਿ ਹੇਤਿ—ਭਗਤੀ ਦੀ ਖਾਤਰ, ਭਗਤੀ ਕਰਨ ਵਾਸਤੇ । ਗੁਰ ਸਬਦਿ—ਗੁਰੂ ਦੇ ਸ਼ਬਦ ਵਿਚ (ਜੁੜ ਕੇ) । ਤਰੰਗ—ਲਹਿਰਾਂ, ਵਲਵਲੇ, ਉਤਸ਼ਾਹ । ਮੰਗਾ—ਮੈਂ ਮੰਗਦਾ ਹਾਂ । ਗੁਰ ਮੇਲਿ—ਗੁਰੂ ਦੀ ਸੰਗਤ ਵਿਚ ।੭।

ਜਿਨਿ—ਜਿਸ (ਮਨੁੱਖ) ਨੇ । ਵਾ ਕੇ—ਉਸਦੇ (ਪਾਸ) । ਕੰਕਰ—ਦਾਸ, ਸੇਵਕ । ਪਗ ਤਾ ਕੇ—ਉਸ ਦੇ ਪੈਰਾਂ ਦੇ । ਗਤਿ—ਆਤਮਕ ਅਵਸਥਾ । ਮਿਤਿ—ਮਰਯਾਦਾ, ਰਹਿਣੀ, ਬਹਿਣੀ ।੮।

ਦੁਬਿਧਾ—ਮਾਨਸਕ ਖਿਚੋਤਾਣ, ਅਸ਼ਾਂਤੀ । ਜਰੀਐ—ਸਾੜ ਲਈਦੀ ਹੈ । ਪੰਚ ਬਾਣ—ਪੰਜ ਤੀਰ (ਸਤ, ਸੰਤੋਖ, ਦਇਆ, ਧਰਮ, ਧੀਰਜ) । ਗਗਨੰਤਰਿ—ਗਗਨ ਅੰਤਰਿ, ਚਿਤ ਅਕਾਸ਼ ਵਿਚ । ਚੜਾਇਆ—ਕੱਸ ਲਿਆ, ਨਿਸ਼ਾਨਾ ਬੱਧਾ ।੯।

ਸਾਕਤ ਨਰਿ—ਸਾਕਤ ਮਨੁੱਖ ਵਿਚ, ਮਾਇਆ ਵੇੜ੍ਹੇ ਮਨੁੱਖ ਦੇ ਅੰਦਰ । ਸੁਰਤਿ—ਲਗਨ । ਪਰਾਇਣੁ—ਆਸਰਾ।੧੦।

ਧੁਨਿ—ਰੌ, ਅਵਾਜ਼ । ਅਨਾਹਦੁ—ਇਕ ਰਸ, ਸਦਾ, ਲਗਾਤਾਰ । ਵਾਜੈ—ਵਜਦੀ ਹੈ, ਆਪਣਾ ਪ੍ਰਭਾਵ ਪਾਂਦੀ ਹੈ । ਸਬਦਿ—ਸ਼ਬਦ ਦੀ ਰਾਹੀਂ ।੧੧।

ਸਿਰਿ—ਸਿਰ ਉਤੇ । ਲੇਖਾ—ਕੀਤੇ ਕਰਮਾਂ ਦਾ ਹਿਸਾਬ । ਅਲੇਖੁ—ਜਿਸ ਦੀ ਤਸਵੀਰ ਨਾ ਬਣਾਈ ਜਾ ਸਕੇ । ਸੰਭਉ—ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ ।੧੨।

ਅੰਤਰੁ-ਅੰਦਰਲਾ, ਹਿਰਦਾ । ਅਨਤ—ਕਿਸੇ ਹੋਰ ਪਾਸੇ ।੧੩।

ਅਭ ਅੰਤਰਿ—ਮਨ ਵਿਚ ਹਿਰਦੇ ਵਿਚ । ਸਹਜਿ—ਆਤਮਕ ਅਡੋਲਤਾ ਵਿਚ ।੧੪।

ਅਲਿਪਤੁ—ਨਿਰਲੇਪ । ਚਲਤੇ—ਚੰਚਲ ਮਨ ਨੂੰ । ਘਰਿ—ਘਰ ਵਿਚ । ਆਣੈ—ਲਿਆਉਂਦਾ ਹੈ। ਸਚੁ—ਸਦਾ ਥਿਰ ਰਹਿਣ ਵਾਲਾ ਪ੍ਰਭੂ । ਤਿਹੁ ਲੋਈ—ਤਿੰਨਾਂ ਲੋਕਾਂ ਵਿਚ।੧੫।

**ਅਰਥ** :—

**ਪ੍ਰ**:—ਸ੍ਰੀ ਜੀਉ ! ਮਨ ਹਰ ਵਕਤ ਹੀ ਅਸ਼ਾਂਤ ਰਹਿੰਦਾ ਹੈ, ਕੋਈ ਅਜੇਹਾ ਸਾਧਨ ਦਸੋ, ਜਿਸ ਕਰ ਕੇ ਮਨ ਹਰ ਵੇਲੇ ਸ਼ਾਂਤ ਰਹਿ ਸਕੇ ?

1. **ਉ**:—ਹੇ ਸਜਣਾ ! ਸੁਣ, ਜੇ ਤੂੰ ਮਨ ਨੂੰ ਸ਼ਾਂਤ ਰਖਣਾ ਚਾਹੁੰਦਾ ਹੈਂ ਤਾਂ ਆਪਣੇ ਅੰਦਰੋਂ ਕਾਮ, ਕ੍ਰੋਧ ਤੇ ਪਰਾਈ ਨਿੰਦਿਆ ਦੂਰ ਕਰ ਦੇ ।

2: ਲੱਬ ਅਤੇ ਲੋਭ ਤਿਆਗ ਕੇ ਨਿਸਚਿੰਤ ਹੋ ਜਾ (ਭਾਵ ਜੇ ਤੂੰ ਇਨ੍ਹਾਂ ਸਾਰੇ ਦੋਸ਼ਾਂ ਵਲੋਂ ਨਿਰਦੋਸ ਹੋ ਜਾਏਂਗਾ ਤਾਂ ਨਿਸਚਾ ਰਖ ਤੇਰਾ ਮਨ ਹਰ ਵੇਲੇ ਸ਼ਾਂਤ ਰਹੇਗਾ) ।

**ਪ੍ਰ**:—ਗੁਰਦੇਵ ਜੀਉ ! ਆਪ ਕਹਿੰਦੇ ਹੋ ਕਿ ਉਹ ਨਾਮ ਰਸ ਅੰਦਰ ਹੀ ਹੈ, ਪਰ, ਉਹ ਪ੍ਰਾਪਤ ਕਿਸ ਨੂੰ ਹੋ ਸਕਦਾ ਹੈ ?

3.**ਉ**:—ਹੇ ਭਾਈ ! ਜੇਹੜਾ ਮਨੁੱਖ ਭਟਕਣਾ ਦੀ ਜੰਜੀਰ ਤੋੜਕੇ ਨਿਰਲੇਪ ਹੋ ਜਾਂਦਾ ਹੈ, ਉਹ ਪ੍ਰਮੇਸ਼ਰ ਨੂੰ ਆਪਣੇ ਅੰਦਰ ਹੀ ਲਭ ਲੈਂਦਾ ਹੈ. ਤੇ ਉਹ ਸਾਈਂ ਜੀ ਦੇ ਨਾਮ ਰਸ ਨੂੰ ਭੀ ਪ੍ਰਾਪਤ ਕਰ ਲੈਂਦਾ ਹੈ ।੧।

**ਪ੍ਰ**:—ਸ੍ਰੀ ਜੀਉ ! ਉਸ ਨਾਮ ਰਸ ਪ੍ਰਾਪਤ ਹੋਏ ਦਾ ਆਖਰ ਫਲ ਕੀ ਹੁੰਦਾ ਹੈ ?

4. **ਉ**:—ਹੇ ਭਾਈਓ ! ਵੇਖੋ, ਜਿਵੇਂ ਰਾਤ ਵੇਲੇ ਬਿਜਲੀ ਦੀ ਚਮਕ ਨਾਨ ਮਨੁੱਖ (ਹਨੇਰੇ ਵਿਚ) ਚਾਨਣ ਵੇਖ ਲੈਂਦਾ ਹੈ।

5. ਇਸੇ ਤਰ੍ਹਾਂ (ਗੁਰੂ ਦੀ ਸ਼ਰਨ ਪੈ ਕੇ ਸਿਮਰਨ ਦੀ ਬਰਕਤ ਨਾਲ) ਦਿਨੇ ਰਾਤ (ਹਰ ਵੇਲੇ) ਪ੍ਰਮੇਸ਼ਰ ਦੀ ਜੋਤ ਨੂੰ ਹਰ ਥਾਂ ਵਿਆਪਕ ਦੇਖ ਸਕੀਦਾ ਹੈ ।

6. ਪਰ, ਹੇ ਭਾਈ ! ਉਹ ਅਨੰਦ ਰੂਪ ਤੇ ਸ੍ਰੇਸ਼ਟ ਸਰੂਪ ਪ੍ਰਭੂ (ਜਿਸ ਕਿਸੇ ਨੇ ਵੇਖਿਆ ਹੈ) 'ਉਸ ਨੂੰ' ਪੂਰੇ ਗੁਰੂ ਨੇ ਹੀ ਵਿਖਾਇਆ ਹੈ ।੨।

7. ਇਸ ਲਈ, ਹੇ ਪਿਆਰਿਓ ! ਸਤਿਗੁਰੂ ਦੀ ਸ਼ਰਨ ਪਵੋ, (ਜਿਹੜਾ ਮਨੁੱਖ ਗੁਰੂ ਨੂੰ ਮਿਲਦਾ ਹੈ ਉਸ ਨੂੰ) ਪ੍ਰਮੇਸ਼ਰ ਆਪ ਹੀ (ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।

8. ਉਸ ਦੇ ਸ਼ਾਂਤ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਸ ਦੇ ਹਿਰਦੇ ਅਕਾਸ਼ ਵਿਚ (ਮਾਨੋ) ਦੀਵਾ ਜਗ ਪੈਂਦਾ ਹੈ ।

9. ਇਸ ਤਰ੍ਹਾਂ, ਹੇ ਪਿਆਰੇ ! ਆਪਣੇ ਅੰਦਰ ਅਦ੍ਰਿਸ਼ਟ ਪ੍ਰਭੂ ਨੂੰ ਵੇਖ ਕੇ ਉਸ ਪ੍ਰਭੂ ਵਿਚ ਸੁਰਤਿ ਜੋੜੀ ਰਖੋ, (ਜਿਹੜਾ ਮਨੁੱਖ ਇਹ ਉਦਮ ਕਰਦਾ ਹੈ, ਉਸ ਨੂੰ ਹਰ ਥਾਂ ਸਾਰੇ ਤ੍ਰਿਭਵਣ ਜਗਤ ਵਿਚ ਪ੍ਰਮੇਸ਼ਰ ਹੀ ਪ੍ਰਮੇਸ਼ਰ ਦਿਸਦਾ ਹੈ।੩।

**ਪ੍ਰ**:—ਗੁਰਦੇਵ ਜੀਉ ! ਤ੍ਰਿਸ਼ਨਾਂ ਦਾ ਵੇਗ ਤਾਂ ਬੜਾ ਪ੍ਰਬਲ ਹੈ ਇਹ ਕਿਵੇਂ ਮੁਕੇਗਾ ?

10. **ਉ**:—ਹੇ ਭਾਈ ! ਜੇਹੜਾ ਮਨੁੱਖ ਅਮਰ ਜੀਵਨ ਦੇਣ ਵਾਲਾ ਨਾਮ ਰਸ ਪ੍ਰਾਪਤ ਕਰ ਲੈਂਦਾ ਹੈ. (ਉਸ ਦੇ ਅੰਦਰੋਂ) ਤ੍ਰਿਸ਼ਨਾ ਮੁੱਕ ਜਾਂਦੀ ਹੈ ਅਤੇ ਉਸ ਦਾ ਸਹਿਮ ਭੀ ਦੂਰ ਹੋ ਜਾਂਦਾ ਹੈ ।

11. ਉਸ ਨੂੰ ਉਹ ਆਤਮਕ ਅਵਸਥਾ ਮਿਲ ਜਾਂਦੀ ਹੈ ਜਿਥੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਉਹ ਬੜੀ ਉਚੀ ਅਵਸਥਾ ਪਾ ਲੈਂਦਾ ਹੈ, (ਕਿਉਂਕਿ) ਉਹ ਆਪਣੇ ਅੰਦਰੋਂ ਆਪਾ ਭਾਵ ਗਵਾ ਲੈਂਦਾ ਹੈ ।

12. ਹੇ ਪਿਆਰੇ ! ਉਹ ਉਚੇ ਤੋਂ ਉਚਾ ਆਤਮਕ ਦਰਜਾ ਹਾਸਲ ਕਰਦਾ ਹੈ, ਅਤੇ ਜੀਵਨ ਨੂੰ ਪਵਿਤ੍ਰ ਕਰਨ ਵਾਲਾ ਗੁਰੂ ਦਾ ਸ਼ਬਦ ਉਹ ਮਨੁੱਖ ਆਪਣੇ ਅੰਦਰ ਕਮਾਉਂਦਾ ਹੈ, ਭਾਵ, ਗੁਰੂ ਦੇ ਸ਼ਬਦ ਅਨੁਸਾਰ ਹੀ ਉਹ ਆਪਣੀ ਜੀਵਨ ਘਾੜਤ ਘੜਦਾ ਹੈ ।੪।

13. ਹੇ ਪਿਆਰੇ ! ਜੋ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਦਾ ਨਾਮ ਮਨੁੱਖ ਦੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ ।

14. ਉਹ ਨਾਮ ਬੜਾ ਹੀ ਰਸੀਲਾ, ਬੜਾ ਹੀ ਮਿੱਠਾ ਤੇ ਬੜਾ ਹੀ ਪਿਆਰਾ ਹੈ ।

15. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ; ਮੇਰੀ ਅਰਦਾਸ ਹੈ ਕਿ,ਹੇ ਪ੍ਰਭੂ ! ਮੈਨੂੰ ਸਦਾ ਹੀ ਆਪਣੀ ਸਿਫਤ ਸਲਾਹ ਦੀ ਦਾਤ ਬਖਸ਼ੋ, (ਜਿਉਂ ਜਿਉਂ) ਪ੍ਰਭੂ ਦਾ ਨਾਮ ਜਪੀਏ (ਤਿਉਂ ਤਿਉਂ ਉਹ ਬੇਅੰਤ ਦਿਸਦਾ ਹੈ, ਪਰ ਉਸ ਦੀਆਂ ਤਾਕਤਾਂ ਦਾ) ਅੰਤ ਨਹੀਂ ਲਭਿਆ ਜਾ ਸਕਦਾ।੫।

**ਪ੍ਰ**:—ਸ੍ਰੀ ਜੀਉ ! ਧੀਰਜਤਾ ਸ਼ਾਂਤੀ ਹਾਸਲ ਕਰਨ ਲਈ ਮਨੁੱਖ ਨੂੰ ਕੀ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

16. **ਉ**:—ਹੇ ਪਿਆਰੇ ! ਜਿਸ ਮਨੁੱਖ ਦੇ ਅੰਦਰ ਸਾਈਂ ਜੀ ਦਾ ਨਾਮ ਵਸ ਜਾਂਦਾ ਹੈ, ਜਿਸ ਨੂੰ ਨਾਮ ਹੀਰਾ ਲਭ ਜਾਂਦਾ ਹੈ।

17. ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਜਪਦਿਆਂ ਉਸ ਦਾ ਮਨ ਅੰਦਰੋਂ ਹੀ ਧੀਰਜ ਤੇ ਸ਼ਾਂਤੀ ਹਾਸਲ ਕਰ ਲੈਂਦਾ ਹੈ।

18. ਹੇ ਪਿਆਰੇ ! (ਸਿਮਰਨ ਦੀ ਬਰਕਤ ਨਾਲ) ਔਖੇ ਜੀਵਨ ਪੰਧ ਦਾ ਡਰ ਨਾਸ ਕਰਨ ਵਾਲਾ ਪ੍ਰਮੇਸ਼ਰ ਜੀ ਮਿਲ ਜਾਂਦਾ ਹੈ (ਜਿਸ ਨੂੰ ਮਿਲ ਜਾਂਦਾ ਹੈ) ਉਹ ਮੁੜ ਜਨਮ ਮਰਨ ਵਿਚ ਨਹੀਂ ਆਉਂਦਾ ।੬।

ਪ੍ਰ:—ਸ੍ਰੀ ਜੀਉ ! ਜਦ ਕਦੀ ਆਪ ਪ੍ਰਭੂ ਜੀ ਤੋਂ ਮੰਗ ਕਰਦੇ ਹੋ ਤਾਂ ਆਪ ਕੀ ਮੰਗਿਆ ਕਰਦੇ ਹੋ ?

19-20-21ਉ:—ਹੇ ਭਾਈਓ, ਮੇਰੀ ਤਾਂ ਸਦਾ ਇਹੋ ਹੀ ਮੰਗ ਹੈ ਕਿ, ਹੇ ਪ੍ਰਭੂ ਜੀਉ ! ਮੈਂ ਤੇਰੇ ਦਰ ਤੋਂ ਇਕ ਤੇਰੀ ਸਿਫਤ ਸਲਾਹ (ਦੀ ਦਾਤ) ਮੰਗਦਾ ਹਾਂ, ਤੇਰੇ ਨਾਮ (ਦਾ) ਸਰਮਾਇਆ ਮੰਗਦਾ ਹਾਂ, ਮੈਂ ਇਹ ਮੰਗਦਾ ਹਾਂ ਕਿ ਗੁਰੂ ਦੇ ਸ਼ਬਦ ਵਿਚ ਜੁੜ ਕੇ ਤੇਰੀ ਭਗਤੀ ਕਰਨ ਵਾਸਤੇ ਮੇਰੇ ਅੰਦਰ ਉਤਸ਼ਾਹ ਪੈਦਾ ਹੋਵੇ । (ਜਿਹੜਾ ਵਡਭਾਗੀ ਜੀਵ) ਪ੍ਰਮੇਸ਼ਰ ਨੂੰ ਚੰਗਾ ਲਗਦਾ ਹੈ, ਉਸ ਨੂੰ ਉਹ ਗੁਰੂ ਦੀ ਸੰਗਤ ਵਿਚ ਮਿਲਾਂਦਾ ਹੈ, ਪ੍ਰਮਾਤਮਾਂ (ਚਾਹੇ) ਤਾਂ ਸਾਰੇ ਜਗਤ ਨੂੰ (ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਲੈਂਦਾ ਹੈ ।੭।

22. ਹੇ ਪਿਆਰੇ ! ਜਿਸ ਮਨੁੱਖ ਨੇ ਪ੍ਰਮੇਸ਼ਰ ਦੇ ਨਾਮ ਦਾ ਜਾਪ ਜਪਿਆ ਹੈ, ਸਤਿਗੁਰੂ ਦੀ ਸਿਖਿਆ ਨੇ (ਸਮਝੋ) ਉਸ ਦੇ ਅੰਦਰ ਘਰਕਰ ਲਿਆ ।

23. ਹੇ ਭਾਈਓ ! ਕਾਲ ਅਤੇ ਜਮ ਦੇ ਸੇਵਕ ਉਸ ਦੇ ਚਰਨਾਂ ਦੇ ਦਾਸ ਬਣ ਗਏ ਹਨ ।

24. ਐ ਪਿਆਰੇ ! ਉਸ ਦੀ ਸੰਗਤ (ਹੋਰਨਾਂ ਨੂੰ ਭੀ) ਸ੍ਰੇਸ਼ਟ ਬਣਾ ਦੇਂਦੀ ਹੈ, ਉਸ ਦੀ ਆਤਮਕ ਅਵਸਥਾ ਉਚੀ ਹੋ ਜਾਂਦੀ ਹੈ, ਉਸ ਦੀ ਰਹਿਣੀ ਬਹਿਣੀ ਉਚੀ ਹੋ ਜਾਂਦੀ ਹੈ । ਉਹ ਹੋਰਨਾਂ ਨੂੰ ਭੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ ।੮।

25. ਹੇ ਪਿਆਰੇ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘ ਸਕੀਦਾ ਹੈ ।

26. (ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮਨੁੱਖ ਦੀ) ਅੰਦਰਲੀ ਅਸ਼ਾਂਤੀ ਅੰਦਰ ਹੀ ਸੜ ਜਾਂਦੀ ਹੈ ।

27. ਹੇ ਪਿਆਰੇ ! ਉਹ ਮਨੁੱਖ ਆਪਣੇ ਚਿਤ ਅਕਾਸ਼ ਵਿਚ (ਗੁਰੂ ਦੇ ਸ਼ਬਦ ਰੂਪ) ਧਨਖ ਨੂੰ ਅਜੇਹਾ ਕਸਦਾ ਹੈ ਕਿ, ਸਤ, ਸੰਤੋਖ, ਦਇਆ, ਧਰਮ, ਧੀਰਜ ਦੇ) ਪੰਜ ਤੀਰ ਲੈ ਕੇ ਜਮ ਨੂੰ (ਮੌਤ ਦੇ ਡਰ ਨੂੰ) ਮਾਰ ਲੈਂਦਾ ਹੈ ।੯।

28. ਐ ਪਿਆਰੇ ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ, ਮਾਇਆ ਵੇੜ੍ਹੇ ਮਨੁੱਖ ਦੇ ਅੰਦਰ ਗੁਰੂ ਦੇ ਸ਼ਬਦ ਦੀ ਲਗਨ ਹੀ ਪੈਦਾ ਨਹੀਂ ਹੁੰਦੀ ।

29. ਤੇ ਸ਼ਬਦ ਦੀ ਲਗਨ ਤੋਂ ਬਿਨਾ (ਮਾਇਆ ਦੇ ਮੋਹ ਵਿਚ ਫਸਕੇ) ਉਹ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।

30. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਗੁਰੂ ਦੀ ਸ਼ਰਨ ਪੈਣਾ ਹੀ (ਮਾਇਆ ਦੇ ਮੋਹ ਤੋਂ) ਖਲਾਸੀ ਦਾ ਵਸੀਲਾ ਹੈ, ਪਰ ਪ੍ਰਮੇਸ਼ਰ ਪੂਰੀ ਕਿਸਮਤ ਨਾਲ ਹੀ ਗੁਰੂ ਦਾ ਮਿਲਾਪ ਕਰਵਾਂਦਾ ਹੈ ।੧੦।

ਪ੍ਰ—ਸ੍ਰੀ ਜੀਉ ! ਭਗਤੀ ਦੀ ਜਾਚਨਾਂ ਤਾਂ ਬਹੁਤ ਲੋਕ ਕਰਦੇ ਵੇਖੀਦੇ ਹਨ, ਪਰ ਇਸਦੀ ਪ੍ਰਾਪਤੀ ਕਿਸਨੂੰ ਹੋ ਸਕਦੀ ਹੈ ?

31-32ਉ:—ਹੇ ਭਾਈਓ,ਨਿਰਭਉ ਪ੍ਰਮਾਤਮਾਂ ਦਾ ਰੂਪ ਸਤਿਗੁਰੂ (ਜਿਸ ਮਨੁੱਖ ਦਾ) ਰਾਖਾ ਬਣਦਾ ਹੈ, ਉਸ ਨੂੰ ਗੁਰੂ ਪਾਸੋਂ ਪ੍ਰਮੇਸ਼ਰ ਦੀ ਭਗਤੀ (ਦੀ ਦਾਤ) ਮਿਲ ਜਾਂਦੀ ਹੈ ।

33. ਹੇ ਭਾਈ ! ਉਸ ਮਨੁੱਖ ਦੇ ਅੰਦਰ ਆਤਮਕ ਅਨੰਦ ਦੀ ਇਕ ਰਸ ਰੌ ਚਲ ਪੈਂਦੀ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਮਨੁੱਖ ਉਸ ਪ੍ਰਮੇਸ਼ਰ ਨੂੰ ਮਿਲ ਪੈਂਦਾ ਹੈ ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ ।੧੧।

ਪ੍ਰ:—ਹੇ ਗੁਰੋ ! ਜਗਤ ਦੀ ਹਰ ਸ਼ੈ ਡਰ ਵਿਚ ਹੈ ਕੀ ਉਸ ਪ੍ਰਮਾਤਮਾਂ ਨੂੰ ਭੀ ਕਿਸੇ ਦਾ ਡਰ ਹੈ ?

34. ਉ:—ਹੇ ਪਿਆਰੇ ! ਅਸਲ ਵਿਚ ਉਸ ਪ੍ਰਮੇਸ਼ਰ ਨੂੰ ਕੋਈ ਭੀ ਡਰ ਨਹੀਂ ਵਿਆਪ ਸਕਦਾ, ਕਿਉਂਕਿ, ਉਸ ਦੇ ਸਿਰ ਉਤੇ ਕਿਸੇ ਹੋਰ ਦਾ ਹੁਕਮ ਨਹੀਂ ਹੈ ।

35. ਉਹ ਪ੍ਰਭੂ ਆਪ ਅਲੇਖ ਹੈ (ਭਾਵ, ਕੋਈ ਹੋਰ ਵਿਅਕਤੀ ਉਸ ਪਾਸੋਂ ਕੀਤੇ ਕਰਮਾਂ ਦਾ ਹਿਸਾਬ ਨਹੀਂ ਮੰਗ ਸਕਦਾ) ਆਪਣੀ ਰਚੀ ਸਾਰੀ ਕੁਦਰਤ ਵਿਚ ਉਹੀ ਵਿਆਪਕ ਦਿਸ ਰਿਹਾ ਹੈ ।

36. ਪਰ, ਹੇ ਭਾਈਓ ! ਸਾਰੀ ਕੁਦਰਤ ਵਿਚ ਵਿਆਪਕ ਹੁੰਦਿਆਂ ਭੀ ਉਹ ਨਿਰਲੇਪ ਹੈ, ਜੂਨਾਂ ਤੋਂ ਰਹਿਤ ਹੈ ਤੇ ਆਪਣੇ ਆਪ ਤੋਂ ਹੀ ਪ੍ਰਗਟ ਹੋਣ ਦੀ ਤਾਕਤ ਰਖਦਾ ਹੈ (ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਭਾਈ ! ਗੁਰੂ ਦੀ ਮਤਿ ਤੇ ਤੁਰਿਆਂ ਹੀ ਉਹ ਪ੍ਰਮਾਤਮਾਂ ਲਭਦਾ ਹੈ।੧੨।

37. ਐ ਪਿਆਰੇ ! ਜੇਹੜਾ ਮਨੁੱਖ ਸਤਿਗੁਰੂ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ, ਉਹ ਆਪਣੀ ਅੰਦਰਲੀ ਆਤਮਕ ਹਾਲਤ ਨੂੰ ਸਮਝਣ ਲਗ ਪੈਂਦਾ ਹੈ ।

38. ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਨਿਰਭਉ ਪ੍ਰਮਾਤਮਾਂ ਨੂੰ (ਹਰ ਥਾਂ ਵਸਦਾ) ਪਛਾਣ ਲੈਂਦਾ ਹੈ ।

39. ਉਹ ਮਨੁੱਖ ਆਪਣਾ ਅੰਦਰਲਾ ਹਿਰਦਾ ਪਰਖ ਕੇ ਪ੍ਰਭੂ ਨੂੰ ਇਕ ਰਸ ਸਭ ਥਾਂ ਵਿਆਪਕ ਸਮਝਦਾ ਹੈ (ਇਸ ਵਾਸਤੇ) ਉਸ ਦਾ ਮਨ ਕਿਸੇ ਹੋਰ (ਆਸਰੇ ਦੀ ਝਾਕ) ਵਲ ਨਹੀਂ ਡੋਲਦਾ ।੧੩।

ਪ੍ਰ:—ਹੇ ਗੁਰੋ ! ਉਂਝ ਤਾਂ ਬਹੁਤ ਲੋਕ ਹਨ ਜੋ ਆਪਣੇ ਅੰਦਰ ਉਸ ਪ੍ਰਭੂ ਨੂੰ ਪ੍ਰਗਟ ਰੂਪ ਵਿਚ ਵੇਖਣਾ ਚਾਹੁੰਦੇ ਹਨ, ਪਰ, ਜਿਨ੍ਹਾਂ ਦੇ ਅੰਦਰ ਪ੍ਰਗਟ ਹੋ ਆਉਂਦਾ ਹੈ, ਉਹ ਕੌਣ ਸੱਜਣ ਹਨ ?

40. ਉ:—ਹੇ ਭਾਈਓ ! ਅਸਲ ਵਿਚ ਜਿਨ੍ਹਾਂ ਮਨੁੱਖਾਂ ਦਾ ਹਿਰਦਾ ਦਿਨੇ ਰਾਤ ਮਾਇਆ ਰਹਿਤ ਪ੍ਰਭੂ ਦੇ ਨਾਮ ਵਿਚ ਰਸਿਆ ਰਹਿੰਦਾ ਹੈ ।

41. ਨਿਰਭਉ ਪ੍ਰਮਾਤਮਾਂ ਉਸਦੇ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ।

42. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ

 

ਪਿਆਰੇ ! ਉਸ ਪ੍ਰਮਾਤਮਾਂ ਦੀ ਸਿਫਤ ਸਲਾਹ ਸੰਗਤ (ਵਿਚ ਬੈਠਿਆਂ) ਮਿਲਦੀ ਹੈ। ਸਿਫਤ ਸਲਾਹ ਕਰਨ ਵਾਲੇ ਬੰਦੇ ਨੂੰ ਪ੍ਰਮਾਤਮਾਂ ਅਡੋਲ ਅਵਸਥਾ ਵਿਚ ਮਿਲਾਈ ਰਖਦਾ ਹੈ।੧੪।

**ਪ੍ਰ**:—ਸ੍ਰੀ ਜੀਉ ! ਆਖਰ, ਉਸ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ ?

43. **ਉ**:—ਹੇ ਭਾਈ ! ਸਿਫਤ ਸਲਾਹ ਕਰਨ ਵਾਲਾ ਬੰਦਾ ਉਸ ਪ੍ਰਮੇਸ਼ਰ ਜੀ ਨੂੰ ਆਪਣੇ ਅੰਦਰ ਤੇ ਬਾਹਰ (ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਸਮਝਦਾ ਹੈ।

44. ਉਹ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦਾ ਹੈ ਤੇ ਮਾਇਆ ਵਲ ਦੌੜਦੇ (ਮਨ) ਨੂੰ (ਮੋੜ ਕੇ ਆਪਣੇ) ਅੰਦਰ ਹੀ ਲੈ ਆਉਂਦਾ ਹੈ।

45. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਸ ਮਨੁਖ ਨੂੰ ਸਦਾ ਥਿਰ ਪ੍ਰਮਾਤਮਾਂ ਸਭ ਜੀਆਂ ਉਤੇ ਰਾਖਾ, ਸਭ ਦਾ ਮੂਲ ਅਤੇ ਤਿੰਨਾਂ ਭਵਨਾਂ ਵਿਚ ਵਿਆਪਕ ਦਿਸਦਾ ਹੈ, ਉਹ ਮਨੁੱਖ ਅਮਰ ਜੀਵਨ ਦੇਣ ਵਾਲਾ ਨਾਮ ਰਸ ਪ੍ਰਾਪਤ ਕਰ ਲੈਂਦਾ ਹੈ।੧੫।੪।੨੧।

**ਭਾਵਾਰਥ** :—ਅੰਦਰੋਂ ਕਾਮ, ਕ੍ਰੋਧ, ਆਦਿ ਔਗਣ ਕਢੀਏ ਤਾਂ ਹਰੀ ਦਾ ਸਵਾਦ ਆਉਂਦਾ ਹੈ (੧) ਤੇ ਹਰੀ ਦੀ ਜੋਤ ਅੰਦਰ ਪ੍ਰਗਟ ਹੁੰਦੀ ਹੈ (੨) ਇਹ ਸਮਰੱਥਾ ਗੁਰੂ ਦੇਂਦਾ ਹੈ ਜਿਸ ਨਾਲ ਬਾਹਰ ਭੀ ਸਭ ਥਾਂ ਹਰੀ ਦਿਸਦਾ ਹੈ (੩) ਸ਼ਬਦ ਦੀ ਕਮਾਈ ਨਾਲ ਅੰਦਰੋਂ ਤ੍ਰਿਸ਼ਨਾਂ ਤੇ ਡਰ ਦੂਰ ਹੁੰਦੇ ਤੇ ਹਰੀ ਪਿਆਰਾ ਲਗਦਾ ਹੈ (੪-੬) ਸ਼ਬਦ ਦੇ ਅਭਿਆਸ ਨਾਲ ਹਰੀ ਦੀ ਭਗਤੀ ਲਈ ਚਾਉ ਪੈਦਾ ਹੁੰਦਾ ਹੈ (੭) ਰਹਿਣੀ ਬਹਿਣੀ ਚੰਗੀ ਹੁੰਦੀ ਹੈ ਮੌਤ ਦਾ ਡਰ ਨਹੀਂ ਰਹਿੰਦਾ ਅਤੇ ਮੁਕਤੀ ਦੇ ਰਸਤੇ ਪੈ ਜਾਈਦਾ ਹੈ (੮-੯) ਸਾਕਤ ਨੂੰ ਸ਼ਬਦ ਦੀ ਸਾਰ ਨਹੀਂ ਹੁੰਦੀ (੧੦) ਗੁਰਮੁਖ ਹੋ ਕੇ ਸ਼ਬਦ ਦੀ ਕਮਾਈ ਕਰਨ ਨਾਲ ਅਨੰਦ ਸਰੂਪ ਨਿਰਲੇਪ ਹਰੀ ਮਿਲਦਾ ਹੈ (੧੦-੧੨) ਸ਼ਬਦ ਰਾਹੀਂ ਆਪਣੇ ਆਪੇ ਦੀ ਪਛਾਣ ਹੋ ਕੇ ਹਰੀ ਦੀ ਪਛਾਣ ਹੁੰਦੀ ਹੈ ਜੋ ਕਿ ਸਭ ਥਾਵਾਂ ਵਿਚ ਸਮਾ ਰਿਹਾ ਹੈ (੧੩-੧੫)।

**ਮਾਰੂ ਮਹਲਾ ੧ ॥**

1. **ਕੁਦਰਤਿ ਕਰਨੈਹਾਰ ਅਪਾਰਾ ॥**
2. **ਕੀਤੇ ਕਾ ਨਾਹੀ ਕਿਹੁ ਚਾਰਾ ॥**
3. **ਜੀਅ ਉਪਾਇ ਰਿਜਕੁ ਦੇ ਆਪੇ**
   **ਸਿਰਿ ਸਿਰਿ ਹੁਕਮੁ ਚਲਾਇਆ ॥੧॥**
4. **ਹੁਕਮੁ ਚਲਾਇ ਰਹਿਆ ਭਰਪੂਰੇ ॥**
5. **ਕਿਸੁ ਨੇੜੈ ਕਿਸੁ ਆਖਾਂ ਦੂਰੇ ॥**
6. **ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ**
   **ਵਰਤੈ ਤਾਕੁ ਸਬਾਇਆ ॥੨॥**
7. **ਜਿਸ ਕਉ ਮੇਲੇ ਸੁਰਤਿ ਸਮਾਏ ॥**
8. **ਗੁਰ ਸਬਦੀ ਹਰਿ ਨਾਮੁ ਧਿਆਏ ॥**
9. **ਆਨਦ ਰੂਪ ਅਨੂਪ ਅਗੋਚਰ**
   **ਗੁਰ ਮਿਲਿਐ ਭਰਮੁ ਜਾਇਆ ॥੩॥**
10. **ਮਨ ਤਨ ਧਨ ਤੇ ਨਾਮੁ ਪਿਆਰਾ ॥**
11. **ਅੰਤਿ ਸਖਾਈ ਚਲਣਵਾਰਾ ॥**
12. **ਮੋਹ ਪਸਾਰ ਨਹੀ ਸੰਗਿ ਬੇਲੀ**
    **ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ ॥੪॥**
13. **ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥**
14. **ਸਬਦਿ ਮਿਲਾਏ ਗੁਰਮਤਿ ਸੂਰਾ ॥**
15. **ਨਾਨਕ ਗੁਰ ਕੇ ਚਰਨ ਸਰੇਵਹੁ**
    **ਜਿਨਿ ਭੂਲਾ ਮਾਰਗਿ ਪਾਇਆ ॥੫॥**
16. **ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ॥**
17. **ਗੁਰਮਤਿ ਪਾਇਆ ਨਾਮੁ ਤੁਮਾਰਾ ॥**
18. **ਜਾਚਿਕੁ ਸੇਵ ਕਰੇ ਦਰਿ ਹਰਿ ਕੈ**
    **ਹਰਿ ਦਰਗਹ ਜਸੁ ਗਾਇਆ ॥੬॥**
19. **ਸਤਿਗੁਰੁ ਮਿਲੈ ਤ ਮਹਲਿ ਬੁਲਾਏ ॥**
20. **ਸਾਚੀ ਦਰਗਹ ਗਤਿ ਪਤਿ ਪਾਏ ॥**
21. **ਸਾਕਤ ਠਉਰ ਨਾਹੀ ਹਰਿ ਮੰਦਰ**
    **ਜਨਮ ਮਰੈ ਦੁਖੁ ਪਾਇਆ ॥੭॥**
22. **ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥**
23. **ਪਾਵਹੁ ਨਾਮੁ ਰਤਨੁ ਧਨੁ ਲਾਹਾ ॥**
24. **ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ**
    **ਗੁਰ ਸਰ ਸੰਤੋਖੁ ਪਾਇਆ ॥੮॥**
25. **ਸਤਿਗੁਰ ਸੇਵਹੁ ਸੰਕ ਨ ਕੀਜੈ ॥**
26. **ਆਸਾ ਮਾਹਿ ਨਿਰਾਸੁ ਰਹੀਜੈ ॥**
27. **ਸੰਸਾ ਦੂਖ ਬਿਨਾਸਨੁ ਸੇਵਹੁ**
    **ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥**
28. **ਸਾਚੇ ਭਾਵੈ ਤਿਸੁ ਵਡੀਆਏ ॥**
29. **ਕਉਨੁ ਸੁ ਦੂਜਾ ਤਿਸੁ ਸਮਝਾਏ ॥**
30. **ਹਰਿ ਗੁਰ ਮੂਰਤਿ ਏਕਾ ਵਰਤੈ**
    **ਨਾਨਕ ਹਰਿ ਗੁਰ ਭਾਇਆ ॥੧੦॥**
31. **ਵਾਚਹਿ ਪੁਸਤਕ ਵੇਦ ਪੁਰਾਨਾਂ ॥**
32. **ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥**
33. **ਅਜਗਰ ਕਪਟੁ ਕਹਹੁ ਕਿਉ ਖੁਲ੍ਹੈ**
    **ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥**
34. **ਕਰਹਿ ਬਿਭੂਤਿ ਲਗਾਵਹਿ ਭਸਮੈ ॥**
35. **ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ ॥**
36. **ਪਾਖੰਡ ਕੀਨੇ ਜੋਗੁ ਨ ਪਾਈਐ**
    **ਬਿਨੁ ਸਤਿਗੁਰ ਅਲਖੁ ਨ ਪਾਇਆ ॥੧੨॥**

37. **ਤੀਰਥ ਵਰਤ ਨੇਮ ਕਰਹਿ ਉਦਿਆਨਾ ॥**
38. **ਜਤੁ ਸਤੁ ਸੰਜਮੁ ਕਥਹਿ ਗਿਆਨਾ ॥**
39. **ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ॥੧੩॥**
40. **ਨਿਉਲੀ ਕਰਮ ਭੁਇਅੰਗਮ ਭਾਠੀ ॥**
41. **ਰੇਚਕ ਕੁੰਭਕ ਪੂਰਕ ਮਨ ਹਾਠੀ ॥**
42. **ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ॥੧੪॥**
43. **ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥**
44. **ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥**
45. **ਨਾਨਕ ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ॥੧੫॥੫॥੨੨॥**

**ਪਦ ਅਰਥ** :—ਕਰਨੈਹਾਰ—ਰਚਨ ਵਾਲਾ । ਅਪਾਰਾ—ਬੇਅੰਤ । ਕਿਹੁ—ਕੁਝ ਭੀ ਚਾਰਾ, ਜੋਰ, ਉਜਰ । ਸਿਰਿ ਸਿਰਿ—ਹਰੇਕ ਸਿਰ ਉਤੇ ।੧।

ਭਰਪੂਰ—ਪੂਰਨ ਤੌਰ ਤੇ ਵਿਆਪਕ । ਘਟਿ ਘਟਿ—ਹਰੇਕ ਘਟ ਵਿਚ । ਵਰਤੈ—ਮੌਜੂਦ ਹੈ । ਤਾਕੁ—ਆਪ ਹੀ ।੨।

ਸੁਰਤਿ ਸਮਾਏ—(ਉਸ ਦੀ) ਸੁਰਤਿ (ਪ੍ਰਭੂ ਵਿਚ) ਜੁੜਦੀ ਹੈ । ਅਨੂਪ—ਉਪਮਾਂ ਰਹਿਤ, ਜਿਸ ਵਰਗਾ ਹੋਰ ਕੋਈ ਨਹੀਂ । ਭਰਮ—ਭਟਕਣਾ ।੩।

ਤੇ—ਤੋਂ, ਨਾਲੋਂ । ਚਲਣਵਾਰਾ—ਨਾਲ ਜਾਣਾ ਵਾਲਾ । ਮੋਹ ਪਸਾਰ—ਮੋਹ ਦੇ ਖਿਲਾਰੇ । ਬੇਲੀ—ਸਾਥੀ । ਕਿਨਿ—ਕਿਸ ਨੇ ? ਕਿਸੇ ਨੇ ਨਹੀਂ ।੪।

ਸੂਰਾ—ਸੂਰਮਾ । ਜਿਨਿ—ਜਿਸ (ਗੁਰੂ) ਨੇ । ਸਰੇਵਹੁ—ਪੂਜੋ । ਮਾਰਗਿ—ਸਹੀ ਰਸਤੇ ਉਤੇ ।੫।

ਜਸੁ—ਸਿਫਤ ਸਲਾਹ । ਜਾਚਿਕੁ—ਮੰਗਤਾ । ਹਰਿ ਕੈ ਦਰਿ—ਹਰੀ ਦੇ ਦਰ ਤੇ ।੬।

ਮਹਲਿ—ਮਹਲ ਵਿਚ, ਆਪਣੀ ਹਜ਼ੂਰੀ ਵਿਚ । ਗਤਿ—ਉਚੀ ਆਤਮਕ ਅਵਸਥਾ । ਹਰਿ ਮੰਦਰ ਠਉਰ—ਹਰੀ ਦੇ ਮਹਲ ਦਾ ਟਿਕਾਣਾ । ਜਨਮ ਮਰੈ—ਅਨੇਕਾਂ ਜਨਮਾਂ ਵਿਚ ਪੈਂਦਾ ਹੈ ਤੇ ਮਰਦਾ ਹੈ ।੭।

ਲਾਹਾ—ਲਾਭ । ਬਿਖਿਆ—ਮਾਇਆ । ਅੰਮ੍ਰਿਤ ਸਰਿ—ਨਾਮ ਅੰਮ੍ਰਿਤ ਦੇ ਸਰੋਵਰ ਵਿਚ ।੮।

ਨਿਰਾਸੁ—ਦੁਨੀਆਂ ਦੀਆਂ ਆਸਾਂ ਤੋਂ ਨਿਰਲੇਪ । ਸੰਸਾ—ਸਹਿਮ । ਬਹੁੜਿ—ਮੁੜ ।੯।

ਵਡੀਆਏ—ਆਦਰ ਦੇਂਦਾ ਹੈ ।੧੦।

ਵਾਚਹਿ—ਪੜ੍ਹਦੇ ਹਨ । ਇਕਿ—ਕਈ, ਅਨੇਕਾਂ । ਬਹਿ—ਬੈਠ ਕੇ । ਕਾਨਾਂ—ਕੰਨਾਂ ਨਾਲ । ਅਜਗਰ—ਬਹੁਤ ਭਾਰਾ । ਕਪਟੁ—ਕਵਾੜ, ਦਰਵਾਜਾ ।੧੧।

ਬਿਭੂਤਿ—ਸੁਆਹ । ਭਸਮ—ਸੁਆਹ । ਜੋਗੁ—ਮਿਲਾਪ । ਅਲਖੁ—ਅਦ੍ਰਿਸ਼ਟ ।੧੨।

ਉਦਿਆਨਾ—ਜੰਗਲਾਂ ਵਿਚ (ਨਿਵਾਸ) । ਸੰਜਮੁ—ਇੰਦ੍ਰੀਆਂ ਨੂੰ ਵਸ ਵਿਚ ਰਖਣ ਦਾ ਜਤਨ ।੧੩।

ਨਿਉਲੀ ਕਰਮ—ਆਂਦਰਾਂ ਦੀ ਤੇਜੀ ਨਾਲ ਭਵਾ ਕੇ ਪੇਟ ਸਾਫ ਰਖਣ ਦੀ ਕ੍ਰਿਆ । ਭੁਇਅੰਗਮ—ਜੋਗੀਆਂ ਦੀ ਮਿਥੀ ਹੋਈ ਭੁਜੰਗਮਾ ਨਾੜੀ । ਇਹ ਸੁਖਮਨਾ ਨਾੜੀ ਦੀ ਜੜ ਵਿਚ ਰਹਿਕੇ ਕਿਵਾੜ ਦਾ ਕੰਮ ਦੇਂਦੀ ਹੈ । ਸਾਢੇ ਤਿੰਨ ਕੁੰਡਲ (ਚੱਕਰ) ਮਾਰ ਕੇ ਸੱਪ ਵਾਂਗ (ਸੁਤੀ) ਲੇਟੀ ਹੋਈ ਹੈ । ਇਸੇ ਮਿਥ ਦੇ ਕਾਰਨ ਇਸ ਨੂੰ ਕੁੰਡਲਨੀ ਭੀ ਆਖਦੇ ਹਨ । ਜੋਗਾ ਅਭਿਆਸ ਨਾਲ ਕੁੰਡਲਨੀ ਜਾਗਦੀ ਹੈ ਤੇ ਸੁਖਮਨਾ ਦੇ ਰਸਤੇ ਦਸਮ ਦੁਆਰ ਨੂੰ ਜਾਂਦੀ ਹੈ । ਜਿਉਂ ਜਿਉਂ ਇਹ ਉਪਰ ਨੂੰ ਚੜ੍ਹਦੀ ਹੈ ਜੋਗੀ ਨੂੰ ਆਨੰਦ ਆਉਂਦਾ ਹੈ । ਭਾਠੀ—(ਜੋਗੀਆਂ ਦੀ ਬੋਲੀ ਵਿਚ) ਦਸਮ ਦੁਆਰ ਵਿਚੋਂ ਅੰਮ੍ਰਿਤ ਦੀ ਧਾਰ ਚੋਣਾ ਮੰਨਦੇ ਹਨ । ਰੇਚਕ—ਪ੍ਰਾਣਾਯਾਮ ਦੇ ਅਭਿਆਸ ਵੇਲੇ ਪ੍ਰਾਣ (ਸਾਹ) ਬਾਹਰ ਕੱਢਣੇ । ਕੁੰਭਕ—ਪ੍ਰਾਣ (ਸੁਖਮਨਾ ਨਾੜੀ ਵਿਚ) ਟਿਕਾ ਰਖਣੇ । ਕੁੰਭਕ—ਪ੍ਰਾਣ ਉਤਾਹਾਂ ਵਲ ਖਿਚਣੇ । ਮਨ ਹਾਠੀ—ਮਨ ਦੇ ਹਠ ਨਾਲ । ਸਉ—ਸਿਉ, ਨਾਲ ।੧੪।

ਆਤਮ ਰਾਮੁ—ਵਿਆਪਕ ਪ੍ਰਭੂ ।੧੫।

**ਅਰਥ** :—

**ਪ੍ਰ:**—ਸ੍ਰੀ ਜੀਉ ! ਇਸ ਜੀਵ ਨੂੰ ਉਸ ਰਾਮ ਦੀ ਅੰਸ ਮੰਨਿਆਂ ਜਾਂਦਾ ਹੈ, ਕੀ, ਇਹ ਭੀ ਉਸ ਰਾਮ ਦੀ ਤਾਕਤ ਤੋਂ ਉਲਟ ਕੁਝ ਆਪਣੀ ਮਰਜ਼ੀ ਅਨੁਸਾਰ ਕਰ ਸਕਦਾ ਹੈ ?

1. **ਉ:**—ਹੇ ਭਾਈਓ ! ਅਸਲ ਵਿਚ, ਇਸ ਸਾਰੀ ਸ੍ਰਿਸ਼ਟੀ ਦੇ ਰਚਨ ਵਾਲਾ ਪ੍ਰਮੇਸ਼ਰ ਬੇਅੰਤ ਹੈ (ਉਸ ਦੀਆਂ ਤਾਕਤਾਂ ਦਾ ਪਾਰਲਾ ਬੰਨਾ ਨਹੀਂ ਲਭ ਸਕਦਾ) ।

**ਪ੍ਰ:**—ਗੁਰਦੇਵ ਜੀਉ ! ਜੇ ਕੋਈ ਜੀਵ ਆਪਣੀ ਜ਼ੋਰ ਅਜਮਾਈ ਕਰ ਕੇ ਕੁਝ ਕਰ ਸਕਣਾ ਚਾਹੇ ਤਾਂ ਕੀ ਉਹ ਕੁਝ ਭੀ ਨਹੀਂ ਕਰ ਸਕਦਾ ?

2. **ਉ:**—ਹੇ ਪਿਆਰੇ ! ਇਹ ਨਿਸਚਾ ਰਖ ਕਿ, ਕੋਈ ਭੀ ਜੀਵ ਉਸ (ਕਰਤਾਰ ਦੀ) ਤਾਕਤ ਦੇ ਅਗੇ ਅੜਨਾਂ ਚਾਹੇ, ਤਾਂ ਉਸ ਦੇ ਪੈਦਾ ਕੀਤੇ ਹੋਏ ਜੀਵ ਦੀ ਕੋਈ ਭੀ ਪੇਸ਼ ਨਹੀਂ ਜਾ ਸਕਦੀ ।

3. ਹੇ ਭਾਈ ! ਵੇਖ, ਵਡੀ ਕਾਰ ਹਰ ਇਕ ਨੂੰ ਰਿਜ਼ਕ ਅਪੜਾਨ ਦੀ ਹੈ, ਪਰ ਉਹ ਪ੍ਰਮੇਸ਼ਰ ਸਾਰੇ ਜੀਵ ਪੈਦਾ ਕਰ ਕੇ ਆਪ ਹੀ (ਸਭਨਾਂ ਨੂੰ) ਰਿਜ਼ਕ ਦੇਂਦਾ ਹੈ ਤੇ ਆਪ ਹੀ ਹਰੇਕ ਉਤੇ ਆਪਣਾ ਹੁਕਮ ਚਲਾ ਰਿਹਾ ਹੈ (ਭਾਵ, ਹਰੇਕ ਨੂੰ ਆਪਣੇ ਹੁਕਮ ਵਿਚ ਤੋਰ ਰਿਹਾ ਹੈ) ।੧।

**ਪ੍ਰ:**—ਗੁਰਦੇਵ ਜੀਉ ! ਜੇ ਉਹ ਇਸ ਜਗਤ ਦਾ ਕਰਤਾ ਸਾਰਿਆਂ ਤੇ ਹੁਕਮ ਚਲਾ ਰਿਹਾ ਹੈ, ਤਾਂ ਕੀ ਉਹ ਕਿਸੇ

ਪਾਤਸ਼ਾਹ ਵਾਂਗ ਕਿਸੇ ਇਕ ਸ਼ਹਿਰ ਵਿਚ ਤਖਤ ਤੇ ਬੈਠਾ ਹੋਵੇਗਾ ?

4. ਉ:—ਹੇ ਪਿਆਰੇ ! ਉਹ ਕਰਤਾਰ ਇਕ ਦੇਸੀ ਨਹੀਂ ਉਹ ਤਾਂ ਸਾਰੀ ਸ੍ਰਿਸ਼ਟੀ ਵਿਚ ਆਪਣਾ ਹੁਕਮ ਚਲਾਉਂਦਾ ਹੋਇਆ ਭੀ ਸਾਰੀ ਸ੍ਰਿਸ਼ਟੀ ਵਿਚ ਪੂਰਨ ਤੌਰ ਤੇ ਵਿਆਪਕ ਹੈ।

ਪ੍ਰ:—ਸ੍ਰੀ ਜੀਉ ! ਕੀ ਤੁਸੀਂ, ਉਸ ਕਰਤਾਰ ਨੂੰ ਕਿਸੇ ਦੇ ਨੇੜੇ ਜਾਂ ਦੂਰ ਹੋਣ ਦਾ ਭੀ ਨਿਸਚਾ ਰਖਦੇ ਹੋ ?

5. ਉ:—ਹੇ ਭਾਈਓ ! ਇਸ ਬਾਰੇ, ਮੈਂ ਕੀ ਦਸਾਂ ਕਿ, ਉਹ ਕਿਸ ਦੇ ਨੇੜੇ ਹੈ ਤੇ ਕਿਸ ਤੋਂ ਦੂਰ ਹੈ, (ਭਾਵ, ਉਹ ਪ੍ਰਮਾਤਮਾਂ ਹਰੇਕ ਜੀਵ ਦੇ ਅੰਦਰ ਭੀ ਵਸ ਰਿਹਾ ਹੈ ਤੇ ਸਾਰਿਆਂ ਤੋਂ ਨਿਰਲੇਪ ਭੀ ਹੈ)।

6. ਇਸ ਲਈ, ਐ ਪਿਆਰੇ ! ਉਸ ਹਰੀ ਨੂੰ ਹਰੇਕ ਸਰੀਰ ਵਿਚ ਗੁਪਤ ਭੀ ਤੇ ਪ੍ਰਗਟ ਭੀ ਵਸਦਾ ਦੇਖੋ, ਉਹ ਸਾਰੀ ਰਚਨਾਂ ਵਿਚ ਇਕ ਆਪ ਹੀ ਆਪ ਮੌਜੂਦ ਹੈ ।੨।

ਪ੍ਰ:—ਗੁਰਦੇਵ ਜੀਉ ! ਇਹ ਉਸ ਦੀ ਲੱਖਤਾ ਸਾਰਿਆਂ ਨੂੰ ਹੀ ਕਿਉਂ ਨਹੀਂ ਹੁੰਦੀ ?

7. ਉ:—ਐ ਭਾਈਓ ! ਚਾਹੁੰਦੇ ਤਾਂ ਸਾਰੇ ਹੀ ਹਨ, ਪਰ, ਜਿਸ ਜੀਵ ਨੂੰ ਉਹ ਪ੍ਰਮੇਸ਼ਰ ਆਪਣੇ ਨਾਲ ਮਿਲਾਂਦਾ ਹੈ ਉਸ ਦੀ ਸੁਰਤਿ (ਪ੍ਰਭੂ ਚਰਨਾਂ ਵਿਚ) ਜੁੜਦੀ ਹੈ।

8. ਉਹ ਜੀਵ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮਾਤਮਾਂ ਦਾ ਨਾਮ ਸਿਮਰਦਾ ਹੈ।

9. ਹੇ ਭਾਈ ! ਨਾਮ ਸਿਮਰਨ ਦੀ ਬਰਕਤ ਨਾਲ ਉਸ ਨੂੰ ਹਰ ਥਾਂ ਉਹੀ ਪ੍ਰਭੂ ਦਿਸਦਾ ਹੈ, ਜੋ ਅਨੰਦ ਸਰੂਪ ਹੈ, ਜੋ ਬੇ-ਮਿਸਾਲ ਹੈ ਤੇ ਜਿਸ ਤਕ ਮਨੁੱਖ ਦੇ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ, (ਪਰ) ਗੁਰੂ ਦੀ ਸ਼ਰਣ ਪੈਣ ਕਰਕੇ ਹੀ ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ ।੩।

ਪ੍ਰ:—ਸ੍ਰੀ ਜੀਉ ! ਉਹ ਕੌਣ ਜੀਵ ਹੈ, ਜਿਸ ਦਾ ਅਖੀਰ ਤਕ ਸਾਥ ਉਹ ਪ੍ਰਮੇਸ਼ਰ ਦੇਂਦਾ ਹੈ ?

10. ਉ.—ਹੇ ਭਾਈਓ ! ਅਸਲ ਵਿਚ ਜਿਸ ਮਨੁੱਖ ਨੂੰ ਆਪਣੇ ਮਨ ਨਾਲੋਂ, ਆਪਣੇ ਸਰੀਰ ਨਾਲੋਂ, ਆਪਣੇ ਧਨ ਪਦਾਰਥ ਨਾਲੋਂ ਪ੍ਰਮੇਸ਼ਰ ਜੀ ਦਾ ਨਾਮ ਵਧੀਕ ਪਿਆਰਾ ਲਗਦਾ ਹੈ।

11. ਹੇ ਭਾਈ ! ਉਹ ਪ੍ਰਮਾਤਮਾਂ ਉਸ ਦਾ ਅਖੀਰ ਤਕ ਸਾਥੀ ਬਣਦਾ ਹੈ, ਉਸਦੇ ਚਲਣ ਵੇਲੇ ਉਸ ਦੇ ਨਾਲ ਜਾਂਦਾ ਹੈ।

12. ਹੇ ਪਿਆਰੇ ! ਇਹ ਨਿਸਚਾ ਕਰੋ ਕਿ, ਜਗਤ ਦੇ ਮੋਹ ਦੇ ਖਿਲਾਰੇ ਕਿਸੇ ਮਨੁੱਖ ਦੇ ਨਾਲ ਸਾਥੀ ਨਹੀਂ ਬਣ ਸਕਦੇ, (ਇਸ ਲਈ) ਪ੍ਰਮੇਸ਼ਰ ਦੇ ਨਾਮ ਤੋਂ ਬਿਨਾ ਗੁਰੂ ਦੀ ਸ਼ਰਨ ਤੋਂ ਬਿਨਾ, ਕਦੇ (ਭੀ) ਕਿਸੇ ਨੇ ਸੁਖ ਪ੍ਰਾਪਤ ਨਹੀਂ ਕੀਤਾ ।੪।

ਪ੍ਰ:—ਸ੍ਰੀ ਜੀਉ ! ਵਿਕਾਰਾਂ ਦੀ ਪ੍ਰਬਲਤਾ ਬਹੁਤ ਹੈ, ਇਨ੍ਹਾਂ ਦਾ ਟਾਕਰਾ ਕਿਵੇਂ ਕੀਤਾ ਜਾ ਸਕਦਾ ਹੈ, ਕੋਈ ਸਾਧਨ ਦਸੋ ?

13. ਉ:—ਹੇ ਭਾਈਓ ! ਸਾਧਨ ਤਾਂ ਇਕੋ ਹੀ ਹੈ ਕਿ, ਜਿਸ ਮਨੁੱਖ ਉਤੇ ਪੂਰਾ ਗੁਰੂ ਮੇਹਰ ਦੀ ਨਜ਼ਰ ਕਰਦਾ ਹੈ।

14. ਉਸ ਨੂੰ ਆਪਣੇ ਸ਼ਬਦ ਵਿਚ ਜੋੜਦਾ ਹੈ, ਉਹ ਮਨੁੱਖ ਗੁਰੂ ਦੀ ਮਤਿ ਦੇ ਆਸਰੇ (ਵਿਕਾਰਾਂ ਦਾ ਟਾਕਰਾ ਕਰਨ ਲਈ) ਸੂਰਮਾਂ ਹੋ ਜਾਂਦਾ ਹੈ।

ਪ੍ਰ:—ਸ੍ਰੀ ਜੀਉ ! ਸਾਨੂੰ ਕੀ ਕਰਦੇ ਰਹਿਣਾ ਚਾਹੀਦਾ ਹੈ, ਕੋਈ ਸੁਖੈਨ ਢੰਗ ਦਸੋ ?

15. ਉ:—ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰਿਓ ! ਜਿਸ ਗੁਰੂ ਨੇ ਭੁੱਲੇ ਹੋਏ ਜੀਵ ਨੂੰ ਸਹੀ ਜੀਵਨ ਰਸਤੇ ਉਤੇ ਪਾਇਆ ਹੈ, (ਭਾਵ ਜੇਹੜਾ ਗੁਰੂ ਭਟਕਦੇ ਜੀਵ ਨੂੰ ਠੀਕ ਰਾਹ ਤੇ ਪਾ ਦੇਂਦਾ ਹੈ) ਉਸੇ ਗੁਰੂ ਦੇ ਚਰਨਾਂ ਦੀ ਪੂਜਨਾ ਕਰੋ, (ਭਾਵ, ਆਪਾ ਭਾਵ ਗਵਾ ਕੇ ਉਸ ਗੁਰੂ ਦਾ ਪੱਲਾ ਪਕੜੋ) ।੫।

16. ਹੇ ਸਾਈਆਂ ਜੀਉ ! ਜਿਨ੍ਹਾਂ ਸੰਤ ਜਨਾਂ ਨੂੰ ਤੇਰਾ ਨਾਮ ਮਿਲਿਆ ਹੈ, ਉਨ੍ਹਾਂ ਨੂੰ ਨਾਮ ਧਨ ਹੀ ਪਿਆਰਾ ਲਗਦਾ ਹੈ, ਉਨ੍ਹਾਂ ਨੂੰ ਤੇਰੀ ਸਿਫਤ ਸਲਾਹ ਹੀ ਪਿਆਰੀ ਲਗਦੀ ਹੈ।

17. ਪਰ, ਹੇ ਪ੍ਰਭੂ ! ਇਹ ਤੇਰਾ ਨਾਮ ਗੁਰੂ ਦੀ ਮਤਿ ਤੇ ਤੁਰਿਆਂ ਹੀ ਮਿਲ ਸਕਦਾ ਹੈ।

18. ਹੇ ਭਾਈਓ ! ਪ੍ਰਭੂ ਦੇ ਦਰ ਦਾ ਮੰਗਤਾ ਪ੍ਰਭੂ ਦੇ ਦਰ ਤੇ ਟਿਕ ਕੇ ਪ੍ਰਭੂ ਦੀ ਸੇਵਾ ਭਗਤੀ ਹੀ ਕਰਦਾ ਹੈ ਤੇ ਪ੍ਰਭੂ ਦੀ ਹਜ਼ੂਰੀ ਵਿਚ (ਜੁੜ ਕੇ ਪ੍ਰਭੂ ਦੀ) ਸਿਫਤ ਸਲਾਹ ਹੀ ਕਰਦਾ ਹੈ ।੬।

ਪ੍ਰ:—ਸ੍ਰੀ ਜੀਉ ! ਉਹ ਸਾਈਂ ਜੀ ਆਪਣੀ ਹਜ਼ੂਰੀ ਵਿਚ ਕਿਸ ਨੂੰ ਸੱਦਦਾ ਹੈ ?

19. ਉ:—ਹੇ ਪਿਆਰੇ ! ਜਿਸ ਮਨੁੱਖ ਨੂੰ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਪ੍ਰਮੇਸ਼ਰ ਉਸ ਨੂੰ ਆਪਣੀ ਹਜ਼ੂਰੀ ਵਿਚ ਸੱਦਦਾ ਹੈ (ਭਾਵ ਆਪਣੇ ਚਰਨਾਂ ਵਿਚ ਜੋੜੀ ਰਖਦਾ ਹੈ)।

20. ਉਹ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਉਚੀ ਆਤਮਕ ਅਵਸਥਾ ਪ੍ਰਾਪਤ ਕਰਦਾ ਹੈ ਤੇ (ਲੋਕ ਪ੍ਰਲੋਕ ਵਿਚ) ਇੱਜ਼ਤ ਪਾਂਦਾ ਹੈ।

21. ਪਰ, ਹੇ ਪਿਆਰੇ ! ਜੋ ਸ਼ਕਤੀ ਦੇ ਪੁਜਾਰੀ ਹਨ, ਭਾਵ, ਮਾਇਆ ਵਿਚ ਰਚਨ ਵਾਲੇ ਹਨ, ਉਨ੍ਹਾਂ ਨੂੰ ਪ੍ਰਮਾਤਮਾਂ ਦੇ ਮਹਲ ਦਾ ਟਿਕਾਣਾ ਨਹੀਂ ਲੱਭਦਾ, ਉਹ ਜਨਮਾਂ ਦੇ ਗੇੜ ਵਿਚ ਪੈ ਕੇ ਮਰਦੇ ਤੇ ਦੁੱਖ ਸਹਾਰਦੇ ਹਨ ।੭।

ਪ੍ਰ:—ਸ੍ਰੀ ਜੀਉ ! ਇਹ ਨਾਮ ਧਨ ਪ੍ਰਾਪਤ ਕਿਥੋਂ ਕਰੀਏ ?

22. ਉ:—ਹੇ ਭਾਈਓ ! ਸਤਿਗੁਰੂ ਅਥਾਹ ਸਮੁੰਦਰ ਹੈ (ਉਸ ਵਿਚ ਪ੍ਰਭੂ ਦੇ ਗੁਣਾਂ ਦੇ ਰਤਨ ਭਰੇ ਪਏ ਹਨ) ਉਸ ਗੁਰੂ ਦੀ ਸੇਵਾ ਕਰੋ।

23. ਇਸ ਤਰ੍ਹਾਂ, ਸੇਵਾ ਦੀ ਬਰਕਤ ਨਾਲ ਤੁਸੀਂ ਗੁਰੂ ਪਾਸੋਂ

ਨਾਮ ਰਤਨ ਨਾਮ ਧਨ ਹਾਸਲ ਕਰ ਲਵੋਗੇ, ਇਹੋ ਹੀ ਮਨੁੱਖਾ ਜੀਵਨ ਦਾ ਲਾਭ (ਹੈ) ।

24. ਹੇ ਪਿਆਰ ! ਗੁਰੂ ਦੀ ਸ਼ਰਨ ਪੈ ਕੇ ਨਾਮ ਅੰਮ੍ਰਿਤ ਦੇ ਸਰੋਵਰ ਵਿਚ (ਆਤਮਕ) ਇਸ਼ਨਾਨ ਕਰੋ, (ਇਸ ਤਰ੍ਹਾਂ) ਮਾਇਆ (ਦੇ ਮੋਹ) ਦੀ ਮੈਲ (ਮਨ ਤੋਂ) ਧੋਤੀ ਜਾਏਗੀ, ਤ੍ਰਿਸ਼ਨਾ ਮੁੱਕ ਜਾਏਗੀ ਤੇ ਗੁਰੂ ਸਰੋਵਰ ਦਾ ਸੰਤੋਖ (ਜਲ) ਪ੍ਰਾਪਤ ਹੋ ਜਾਏਗਾ ।੮।

**ਪ੍ਰ:**—ਸ੍ਰੀ ਜੀਉ ! ਸੇਵਾ ਕਰਨ ਵਾਲੇ ਤਾਂ ਬਹੁਤ ਬੰਦੇ ਵੇਖਣ ਵਿਚ ਆਉਂਦੇ ਹਨ, ਪਰ, ਉਨ੍ਹਾਂ ਦੇ ਅੰਦਰੋਂ ਆਸਾਂ ਅਤੇ ਮੋਹ ਦਾ ਰੋਗ ਨਹੀਂ ਮਿਟਿਆ ਵੇਖੀਦਾ, ਸੋ, ਦਸੋ ਅਸੀਂ ਸੇਵਾ ਕਿਸ ਰੂਪ ਵਿਚ ਕਰਦੇ ਰਹੀਏ ?

25. **ਉ:**—ਹੇ ਪਿਆਰੇ ! ਗੁਰੂ ਦੀ ਦਸੀ ਸੇਵਾ (ਪੂਰੀ ਸ਼ਰਧਾ ਨਾਲ) ਕਰਦੇ ਰਹੋ, ਭਾਵ ਗੁਰੂ ਦੇ ਹੁਕਮ ਵਿਚ ਰਤਾ ਭੀ ਸ਼ੱਕ ਨਾ ਕਰੋ ।

26. ਇਸ ਤਰ੍ਹਾਂ, ਗੁਰੂ ਦੇ ਦਸੇ ਰਸਤੇ ਤੇ ਤੁਰਿਆਂ ਦੁਨੀਆਂ ਦੀਆਂ ਆਸਾਂ ਵਿਚ ਨਿਰਲੇਪ ਰਹਿਕੇ ਜੀਉ ਸਕੀਦਾ ਹੈ ।

27. ਐ ਪਿਆਰਿਓ ! ਪ੍ਰਮੇਸ਼ਰ ਜੀ (ਦਾ ਨਾਮ) ਸਿਮਰੋ ਜੋ ਸਾਰੇ ਸਹਿਮ ਤੇ ਦੁੱਖ ਨਾਸ ਕਰਨ ਵਾਲਾ ਹੈ, ਜਿਹੜਾ ਮਨੁੱਖ ਸਿਮਰਦਾ ਹੈ, ਉਸ ਨੂੰ ਮੁੜ ਮੋਹ ਦਾ ਰੋਗ ਨਹੀਂ ਵਿਆਪਦਾ ।੯।

28. ਹੇ ਭਾਈ ! ਜਿਹੜਾ ਮਨੁੱਖ ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਨੂੰ ਚੰਗਾ ਲਗ ਪੈਂਦਾ ਹੈ ਉਸ ਨੂੰ ਉਹ (ਗੁਰੂ ਦੀ ਰਾਹੀਂ ਆਪਣੇ ਨਾਮ ਦੀ ਦਾਤ ਦੇਕੇ)ਇੱਜਤ ਬਖਸ਼ਦਾ ਹੈ ।

29. ਐ ਪਿਆਰੇ ! ਗੁਰੂ ਤੋਂ ਬਿਨਾ ਹੋਰ ਕੋਈ ਨਹੀਂ ਜੋ ਸਹੀ ਰਸਤਾ ਦਸ ਸਕੇ ।

30. ਹੇ ਭਾਈਓ ! ਗੁਰੂ ਤੇ ਪ੍ਰਮਾਤਮਾਂ ਦੀ ਇਕੋ ਹੀ ਹਸਤੀ ਹੈ, ਜੋ ਜਗਤ ਵਿਚ ਕੰਮ ਕਰ ਰਹੀ ਹੈ, ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜੋ ਹਰੀ ਨੂੰ ਚੰਗਾ ਲਗਦਾ ਹੈ ਉਹ ਗੁਰੂ ਨੂੰ ਚੰਗਾ ਲਗਦਾ ਹੈ ਤੇ ਜੋ ਗੁਰੂ ਨੂੰ ਭਾਂਦਾ ਹੈ ਉਹ ਹਰੀ ਪ੍ਰਭੂ ਨੂੰ ਪਸੰਦ ਹੈ ।੧੦।

**ਪ੍ਰ:**—ਗੁਰਦੇਵ ਜੀਉ ! ਅਨੇਕਾਂ ਪੰਡਤ ਪੁਰਾਣ ਵੇਦ ਪੜ੍ਹਦੇ ਹਨ, ਉਨ੍ਹਾਂ ਦੇ ਕਥੇ ਹੋਏ ਗਿਆਨ ਨੂੰ ਅਨੇਕਾਂ ਹੀ ਬੰਦੇ ਸੁਣਦੇ ਹਨ, ਕੀ ਇਸ ਤਰ੍ਹਾਂ, ਮਾਇਆ ਮੋਹ ਦੇ ਕਿਵਾੜ ਉਨ੍ਹਾਂ ਦੇ ਖੁਲ੍ਹ ਜਾਂਦੇ ਹਨ ?

31. **ਉ:**—ਹੇ ਭਾਈਓ ! ਧਾਰਮਕ ਪੁਸਤਕਾਂ ਦੇ ਗਿਆਨ ਦੀ ਧਾਰਨਾ ਤੋਂ ਸਖਣੇ ਪੰਡਤ ਲੋਕ ਭਾਵੇਂ, ਵੇਦ ਪੁਰਾਣ ਆਦਿਕ (ਧਰਮ) ਪੁਸਤਕਾਂ ਪੜ੍ਹਦੇ ਹਨ ।

32. ਜੋ ਕੁਝ ਉਹ ਸੁਣਾਂਦੇ ਹਨ ਉਸ ਨੂੰ ਅਨੇਕਾਂ ਬੰਦੇ ਬਹਿ ਕੇ ਧਿਆਨ ਨਾਲ ਕੰਨੀਂ ਸੁਣਦੇ ਹਨ ।

33. ਪਰ, ਐ ਪਿਆਰੇ ! ਇਸ ਤਰ੍ਹਾਂ, (ਮਨ ਨੂੰ ਕਾਬੂ ਰਖਣ ਵਾਲਾ ਮੋਹ ਦਾ) ਕਰੜਾ ਕਿਵਾੜ ਕਿਸੇ ਭੀ ਹਾਲਤ ਵਿਚ ਖੁੱਲ੍ਹ ਨਹੀਂ ਸਕਦਾ, (ਕਿਉਂਕਿ) ਗੁਰੂ ਦੀ ਸ਼ਰਨ ਤੋਂ ਬਿਨਾ ਅਸਲੀਅਤ ਨਹੀਂ ਲਭ ਸਕਦੀ ।੧੧।

**ਪ੍ਰ:**—ਸ੍ਰੀ ਜੀਉ ! ਕਈ ਜੋਗੀ ਸਰੀਰ ਤੇ ਸੁਆਹ ਮਲਕੇ ਜ਼ੰਗਲਾਂ ਵਿਚ ਜਾ ਵਸਦੇ ਹਨ, ਕੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਪ੍ਰਭੂ ਜੀ ਨਾਲ ਮਿਲਾਪ ਹੋ ਜਾਂਦਾ ਹੈ ?

34. **ਉ:**—ਹੇ ਪਿਆਰੇ ! ਇਕ ਉਹ ਬੰਦੇ ਭੀ ਵੇਖਣ ਵਿਚ ਆਉਂਦੇ ਹਨ, ਜੋ ਤਿਆਗੀ ਬਣ ਕੇ ਜੰਗਲਾਂ ਵਿਚ ਜਾ ਬੈਠਦੇ ਹਨ, (ਲੱਕੜਾਂ ਬਾਲ ਕੇ) ਸੁਆਹ ਤਿਆਰ ਕਰਦੇ ਹਨ ਤੇ ਉਹ ਸੁਆਹ (ਆਪਣੇ ਪਿੰਡੇ ਉਤੇ) ਮਲ ਲੈਂਦੇ ਹਨ ।

35. ਪਰ, ਹੇ ਭਾਈ ! ਉਨ੍ਹਾਂ ਦੇ ਅੰਦਰ (ਹਿਰਦੇ ਵਿਚ) ਚੰਡਾਲ ਕ੍ਰੋਧ ਵਸਦਾ ਹੈ, ਤੇ ਹਉਮੈਂ ਵਸਦੀ ਹੈ ।

36. ਐ ਪਿਆਰੇ ! ਤਿਆਗ ਦੇ ਇਹ ਪਖੰਡ ਕਰਨ ਨਾਲ ਪ੍ਰਮੇਸ਼ਰ ਜੀ ਦਾ ਮਿਲਾਪ ਪ੍ਰਾਪਤ ਨਹੀਂ ਹੋ ਸਕਦਾ ਤੇ ਗੁਰੂ ਦੀ ਸ਼ਰਨ ਤੋਂ ਬਿਨਾ ਅਦ੍ਰਿਸ਼ਟ ਪ੍ਰਭੂ ਨਹੀਂ ਲਭਦਾ ।੧੨।

**ਪ੍ਰ:**—ਸ੍ਰੀ ਜੀਉ ! ਕਈ ਲੋਕ ਜੰਗਲਾਂ ਵਿਚ ਹੀ ਰਹਿੰਦੇ ਹਨ, ਤੀਰਥਾਂ ਤੇ ਇਸ਼ਨਾਨ ਭੀ ਕਰਦੇ ਰਹਿੰਦੇ ਹਨ, ਵਰਤ, ਨੇਮ ਆਦਿਕ ਧਾਰਨ ਕਰੀ ਰਖਦੇ ਹਨ, ਕੀ, ਇਸ ਤਰ੍ਹਾਂ, ਉਨ੍ਹਾਂ ਨੂੰ ਆਤਮਕ ਅਨੰਦ ਹਾਸਲ ਹੋ ਜਾਂਦਾ ਹੈ ?

37. **ਉ:**—ਹੇ ਭਾਈਓ ! ਜੋ ਜੋਗੀ ਲੋਕ ਤਿਆਗੀ ਬਣ ਕੇ ਜੰਗਲਾਂ ਵਿਚ ਹੀ ਨਿਵਾਸ ਕਰਦੇ ਹਨ, ਤੀਰਥਾਂ ਤੇ ਇਸ਼ਨਾਨ ਕਰਦੇ ਹਨ, ਵਰਤ ਤੇ ਨੇਮ ਧਾਰਦੇ ਹਨ ।

38. ਗਿਆਨ ਦੀਆਂ ਗਲਾਂ ਕਰਦੇ ਹਨ, ਜਤ, ਸਤ, ਸੰਜਮ ਦੇ ਸਾਧਨ ਕਰਦੇ ਹਨ ।

39. ਪਰ, ਹੇ ਭਾਈਓ ! ਪ੍ਰਮੇਸ਼ਰ ਜੀ ਦੇ ਨਾਮ ਤੋਂ ਬਿਨਾ (ਉਨ੍ਹਾਂ ਨੂੰ) ਆਤਮਕ ਅਨੰਦ ਪ੍ਰਾਪਤ ਨਹੀਂ ਹੁੰਦਾ, (ਕਿਉਂਕਿ) ਸਤਿਗੁਰੂ ਤੋਂ ਸੱਖਣੇ ਰਹਿ ਕੇ ਮਨ ਦੀ ਭਟਕਣਾ ਦੂਰ ਨਹੀਂ ਹੁੰਦੀ ।੧੩।

**ਪ੍ਰ:**—ਸ੍ਰੀ ਜੀਉ ! ਜੋ ਲੋਕ ਨਿਉਲੀ ਕਰਮ ਕਰਦੇ, ਪ੍ਰਾਣਾਯਾਮ ਦੇ ਅਭਿਆਸ ਦੁਆਰੇ ਪ੍ਰਾਣ ਉਤਾਹਾਂ ਚਾੜ੍ਹਦੇ ਉਤਾਰਦੇ ਹਨ, ਕੀ, ਉਨ੍ਹਾਂ ਦੀ ਪ੍ਰਮੇਸ਼ਰ ਜੀ ਨਾਲ ਪ੍ਰੀਤ ਨਹੀਂ ਬਣ ਆਉਂਦੀ ?

40. **ਉ:**—ਐ ਪਿਆਰੇ ! ਜੋ ਲੋਕ ਨਿਉਲੀ ਕਰਮ ਕਰਦੇ ਹਨ, ਕੁੰਡਲਨੀ ਨੂੰ ਦਸਮ ਦੁਆਰ ਵਿਚ ਖੋਹਲਣਾ ਦਸਦੇ ਹਨ ।

41. ਯੋਗ ਮੱਤ ਅਨੁਸਾਰ ਪ੍ਰਾਣਾਯਾਮ ਸਮੇਂ ਸੁਆਸਾਂ ਨੂੰ ਅੰਦਰ ਭਰਨਾ 'ਕੁੰਭਕ' ਅਖਵਾਂਦਾ ਹੈ, ਰੁਕੇ ਹੋਏ ਸੁਆਸਾਂ ਨੂੰ ਬਾਹਰ ਕੱਢਣਾ 'ਰੇਚਕ' ਹੈ ।

42. ਅਤੇ ਅੰਦਰ ਠਹਿਰਾਉਣਾ ਪੂਰਕ ਹੈ । ਪਰ, ਇਹ ਧਾਰਮਕ ਕੰਮ ਨਿਰਾ ਪਖੰਡ ਧਰਮ ਹੀ ਹੈ, ਇਸਦੀ ਰਾਹੀਂ ਪ੍ਰਮਾਤਮਾਂ ਨਾਲ ਪ੍ਰੀਤ ਨਹੀਂ ਬਣ ਸਕਦੀ, ਗੁਰੂ ਸ਼ਬਦ ਵਾਲਾ ਮਹਾਨ

(ਅਨੰਦ ਦੇਣ ਵਾਲਾ) ਰਸ ਨਹੀਂ ਮਿਲਦਾ ।੧੪।

ਪ੍ਰ:—ਸ੍ਰੀ ਜੀਉ ! ਦਸੋ, ਉਸ ਅਦ੍ਰਿਸ਼ਟ ਪ੍ਰਮੇਸ਼ਰ ਦਾ ਦੀਦਾਰ ਕਿਵੇਂ ਹੋ ਸਕਦਾ ਹੈ ?

43. ਉ:—ਹੇ ਭਾਈਓ ! ਇਕ ਉਹ ਬੰਦੇ ਹਨ, ਜੇਹੜੇ ਕੁਦਰਤ ਵਿਚ ਵਸਦੇ ਪ੍ਰਭੂ ਨੂੰ ਹੀ ਵੇਖਦੇ ਹਨ, ਉਨ੍ਹਾਂ ਦਾ ਮਨ ਉਸੇ ਦੀਦਾਰ ਵਿਚ ਪ੍ਰਸੰਨ ਹੁੰਦਾ ਹੈ ।

44. ਗੁਰੂ ਦੇ ਸ਼ਬਦ ਵਿਚ ਜੁੜ ਕੇ ਉਹ ਹਰ ਥਾਂ ਪ੍ਰਭੂ ਨੂੰ ਵਸਦਾ ਪਛਾਣਦੇ ਹਨ ।

45. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਉਨ੍ਹਾਂ ਨੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਪ੍ਰਮਾਤਮਾਂ ਹੀ ਦਿਸਦਾ ਹੈ (ਇਸ ਲਈ, ਐ ਪਿਆਰੇ ! ਕੇਵਲ ਇਕ) ਗੁਰੂ ਹੀ ਹੈ ਜੋ ਅਦ੍ਰਿਸ਼ਟ ਪ੍ਰਮੇਸ਼ਰ ਜੀ ਦਾ ਦੀਦਾਰ ਕਰਾਂਦਾ ਹੈ ।੧੫।੫।੨੨।

**ਭਾਵਾਰਥ** :—ਹਰੀ ਹਰਿ ਥਾਂ ਤੇ ਹਰ ਇਕ ਵਿਚ ਵਰਤ ਰਿਹਾ ਹੈ (੧-੨) ਜਿਸ ਨੂੰ ਮਿਲਣਾ ਹੁੰਦਾ ਹੈ ਗੁਰੂ ਦੇ ਸ਼ਬਦ ਰਾਹੀਂ ਉਸ ਦੀ ਸੁਰਤਿ ਵਿਚ ਆ ਕੇ ਪ੍ਰਵੇਸ਼ ਕਰਦਾ ਹੈ (੩) ਇਹ ਗੁਰ ਸ਼ਬਦ ਸਭ ਤੋਂ ਉੱਤਮ ਹੈ (੪) ਇਸ ਸ਼ਬਦ ਦੀ ਪ੍ਰਾਪਤੀ ਲਈ ਗੁਰੂ ਦੀ ਸ਼ਰਣ ਲੈਣੀ ਚਾਹੀਦੀ ਹੈ (੫-੯) ਗੁਰੂ ਹਰੀ ਦਾ ਰੂਪ ਹੈ (੧੦) ਗੁਰੂ ਤੋਂ ਬਿਨਾ ਹੋਰਨਾਂ ਦੀਆਂ ਕਥਨੀਆਂ ਮਨੁੱਖ ਦੇ ਕਪਾਟ ਨਹੀਂ ਖੋਲ੍ਹ ਸਕਦੀਆਂ (੧੧) ਨਾ ਹੀ ਕੋਈ ਭੇਖ (੧੨) ਨਾ ਕਰਮ ਧਰਮ ਹੀ ਕੁਝ ਸਵਾਰ ਸਕਦੇ ਹਨ (੧੩-੧੪) ਗੁਰੂ ਦਾ ਸ਼ਬਦ ਹੀ ਮਨ ਦੀ ਪੂਰੀ ਤਸੱਲੀ ਕਰ ਸਕਦਾ ਹੈ (੧੫) ।

## ਮਾਰੂ ਸੋਲਹੇ ਮਹਲਾ ੩

**ੴ ਸਤਿਗੁਰ ਪ੍ਰਸਾਦਿ ॥**

**1. ਹੁਕਮੀ ਸਹਜੇ ਸ੍ਰਿਸਟਿ ਉਪਾਈ ॥**
**2. ਕਰਿ ਕਰਿ ਵੇਖੈ ਅਪਣੀ ਵਡਿਆਈ ॥**
**3. ਆਪੇ ਕਰੇ ਕਰਾਏ ਆਪੇ**
**ਹੁਕਮੇ ਰਹਿਆ ਸਮਾਈ ਹੇ ॥੧॥**
**4. ਮਾਇਆ ਮੋਹੁ ਜਗਤੁ ਗੁਬਾਰਾ ॥**
**5. ਗੁਰਮੁਖਿ ਬੂਝੈ ਕੋ ਵੀਚਾਰਾ ॥**
**6. ਆਪੇ ਨਦਰਿ ਕਰੇ ਸੋ ਪਾਏ**
**ਆਪੇ ਮੇਲਿ ਮਿਲਾਈ ਹੇ ॥੨॥**
**7. ਆਪੇ ਮੇਲੇ ਦੇ ਵਡਿਆਈ ॥**
**8. ਗੁਰ ਪਰਸਾਦੀ ਕੀਮਤਿ ਪਾਈ ॥**
**9. ਮਨਮੁਖਿ ਬਹੁਤੁ ਫਿਰੈ ਬਿਲਲਾਦੀ**
**ਦੂਜੈ ਭਾਇ ਖੁਆਈ ਹੇ ॥੩॥**
**10. ਹਉਮੈ ਮਾਇਆ ਵਿਚੇ ਪਾਈ ॥**
**11. ਮਨਮੁਖ ਭੂਲੇ ਪਤਿ ਗਵਾਈ ॥**
**12. ਗੁਰਮੁਖਿ ਹੋਵੈ ਸੋ ਨਾਇ ਰਾਚੈ**
**ਸਾਚੈ ਰਹਿਆ ਸਮਾਈ ਹੇ ॥੪॥**

**ਪਦ ਅਰਥ** :—ਸਹਜੇ—ਆਤਮਕ ਅਡੋਲਤਾ ਵਿਚ, ਬਿਨਾ ਕਿਸੇ ਉਚੇਚੇ ਜਤਨ ਦੇ। ਕਰਿ—ਕਰ ਕੇ । ਆਪੇ—ਆਪ ਹੀ। ਹੁਕਮੇ—ਹੁਕਮ ਵਿਚ ਹੀ। ਰਹਿਆ ਸਮਾਈ—ਹਰ ਥਾਂ ਮੌਜੂਦ ।੧।

ਗੁਬਾਰਾ—ਹਨੇਰਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ । ਕੋ—ਕੋਈ ਵਿਰਲਾ । ਨਦਰਿ—ਮੇਹਰ ਦੀ ਨਿਗਾਹ । ਸੋ ਪਾਏ-ਉਹ ਮਨੁੱਖ (ਇਹ ਵਿਚਾਰ) ਪ੍ਰਾਪਤ ਕਰਦਾ ਹੈ । ਮੇਲਿ—(ਗੁਰੂ ਨਾਲ) ਮੇਲ ਕੇ ।੨।

ਦੇ—ਦੇਂਦਾ ਹੈ । ਪਰਸਾਦੀ—ਪਰਸਾਦਿ, ਕ੍ਰਿਪਾ ਨਾਲ । ਕੀਮਤਿ-ਕਦਰ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲੀ ਲੁਕਾਈ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ । ਖੁਆਈ—ਖੁੰਝੀ ਹੋਈ ਹੈ ।੩।

ਵਿਚੇ—(ਇਸ ਸ੍ਰਿਸ਼ਟੀ ਦੇ) ਵਿਚ ਹੀ । ਮਨਮੁਖ—ਮਨ ਦਾ ਮੁਰੀਦ ਜੀਵ । ਭੂਲੇ—ਭੁਲਿ, ਕੁਰਾਹੇ ਪੈ ਕੇ । ਪਤਿ—ਇੱਜ਼ਤ । ਗੁਰਮੁਖਿ—ਗੁਰੂ ਦੇ ਸਨਮੁਖ । ਨਾਇ—ਨਾਮ ਵਿਚ । ਰਚੈ—ਮਸਤ ਰਹਿੰਦਾ ਹੈ । ਸਾਚੈ—ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ । ਸਮਾਈ—ਲੀਨ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਕੀ, ਇਸ ਏਡੇ ਵਡੇ ਜਗਤ ਦੀ ਰਚਨਾ ਕਰਨ ਲਈ ਉਸ ਕਰਤਾਰ ਨੂੰ ਦੇਰ ਕਾਲ ਉਚੇਚੇ ਉਪਰਾਲੇ ਕਰਨੇ ਪਏ ਹੋਣਗੇ ?

1. ਉ:—ਹੇ ਭਾਈਓ ! ਐਸੀ ਕੋਈ ਗਲ ਹੀ ਨਹੀਂ ਕਿਉਂਕਿ ਉਸ ਕਰਤਾਰ ਨੇ ਤਾਂ ਬਿਨਾ ਕਿਸੇ ਉਚੇਚੇ ਜਤਨ ਤੋਂ (ਕੇਵਲ) ਆਪਣੇ ਹੁਕਮ ਦੀ ਰਾਹੀਂ ਹੀ ਇਹ ਜਗਤ ਰਚਨਾ ਪੈਦਾ ਕਰ ਦਿਤੀ ਹੈ ।

2. ਐ ਪਿਆਰੇ ! ਉਹ (ਜਗਤ ਉਤਪਤੀ ਦੇ ਕੰਮ) ਕਰ ਕਰਕੇ ਆਪਣੀ ਵਡਿਆਈ (ਆਪ ਹੀ) ਵੇਖ ਰਿਹਾ ਹੈ ।

3. ਹੇ ਭਾਈ ! ਉਹ ਆਪ ਹੀ ਸਭ ਕੁਝ ਕਰ ਰਿਹਾ ਹੈ, (ਜੀਵਾਂ ਪਾਸੋਂ) ਆਪ ਹੀ ਕਰਾ ਰਿਹਾ ਹੈ, (ਉਹ) ਆਪਣੀ ਰਜ਼ਾ ਅਨੁਸਾਰ (ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਹੋ ਰਿਹਾ ਹੈ ।੧।

ਪ੍ਰ:—ਕਿਉਂ ਜੀ ! ਇਸ ਵੀਚਾਰ ਨੂੰ ਹਰ ਮਨੁੱਖ ਕਿਉਂ ਨਹੀਂ ਸਮਝ ਸਕਦਾ ?

4. ਉ:—ਹੇ ਭਾਈਓ ! ਉਹ ਇਸ ਲਈ ਕਿ, ਸ੍ਰਿਸ਼ਟੀ ਵਿਚ ਉਹ ਪ੍ਰਭੂ ਆਪ ਹੀ ਮਾਇਆ ਦਾ ਮੋਹ ਪੈਦਾ ਕਰਨ ਵਾਲਾ ਹੈ, ਜਿਸ ਨੇ ਕਿ ਇਹ ਜਗਤ ਘੁੱਪ ਹਨੇਰਾ ਬਣਾ ਰਖਿਆ ਹੈ ।

5. ਪਰ, ਇਸ ਵੀਚਾਰ ਨੂੰ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਹੀ ਮਨੁੱਖ ਸਮਝਦਾ ਹੈ।
6. ਹੇ ਭਾਈਓ ! ਜਿਸ ਜੀਵ ਉਤੇ ਪ੍ਰਭੂ ਆਪ ਹੀ ਮੇਹਰ ਦੀ ਨਿਗਾਹ ਕਰਦਾ ਹੈ, ਉਹੀ, ਇਹ ਸੂਝ ਪ੍ਰਾਪਤ ਕਰਦਾ ਹੈ ਕਿ, ਪ੍ਰਭੂ ਆਪ ਹੀ (ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ।੨।

**ਪ੍ਰ:**—ਸ੍ਰੀ ਜੀਉ ! ਸਾਰੇ ਹੀ ਜੀਵ ਗੁਰੂ ਦਾ ਮਿਲਾਪ ਕਿਉਂ ਨਹੀਂ ਕਰਦੇ ?

7. **ਉ:**—ਹੇ ਭਾਈ ! ਚਾਹੁੰਦੇ ਤਾਂ ਸਾਰੇ ਹੀ ਹਨ, ਪਰ, ਪ੍ਰਭੂ ਆਪ ਹੀ (ਮਨੁੱਖ ਨੂੰ ਗੁਰੂ ਨਾਲ) ਮਿਲਾਂਦਾ ਹੈ ਤੇ ਇੱਜ਼ਤ ਬਖਸ਼ਦਾ ਹੈ।
8. ਐ ਪਿਆਰੇ ! (ਉਹੀ ਮਨੁੱਖ) ਗੁਰੂ ਦੀ ਕ੍ਰਿਪਾ ਨਾਲ ਇਸ ਮਨੁੱਖਾ ਜਨਮ ਦੀ ਕਦਰ ਸਮਝਦਾ ਹੈ।
9. ਪਰ, ਹੇ ਭਾਈਓ ! ਮਨ ਦੀ ਮੁਰੀਦ ਲੁਕਾਈ ਮਾਇਆ ਦੇ ਪਿਆਰ ਦੇ ਕਾਰਨ (ਸਹੀ ਜੀਵਨ ਰਾਹ ਤੋਂ) ਖੁੰਝੀ ਹੋਈ ਬਹੁਤ ਵਿਲਕਦੀ ਫਿਰਦੀ ਹੈ।੩।

**ਪ੍ਰ:**—ਗੁਰਦੇਵ ਜੀਉ ! ਇਸ ਸਾਰੀ ਸ੍ਰਿਸ਼ਟੀ ਦੇ ਹਰ ਵਕਤ ਵਿਲਕਦੇ ਰਹਿਣ ਦਾ ਸਹੀ ਕਾਰਨ ਕੀ ਹੈ ?

10. **ਉ:**—ਹੇ ਭਾਈਓ ! ਅਸਲ ਵਿਚ ਇਹ ਕਿਸੇ ਦੇ ਵਸ ਦੀ ਗਲ ਨਹੀਂ ਹੈ, ਕਿਉਂਕਿ, ਇਹ ਸ੍ਰਿਸ਼ਟੀ ਪੈਦਾ ਕਰ ਕੇ ਪ੍ਰਭੂ ਨੇ ਆਪ ਹੀ ਇਸ ਦੇ ਵਿਚ ਹਉਮੈਂ ਤੇ ਮਾਇਆ ਪੈਦਾ ਕਰ ਦਿਤੀ ਹੈ।
11. ਹੇ ਪਿਆਰੇ ! ਇਸ ਲਈ, ਮਨ ਦੇ ਪਿਛੇ ਤੁਰਨ ਵਾਲੀ ਲੁਕਾਈ ਨੇ (ਹਉਮੈਂ ਮਾਇਆ ਦੇ ਕਾਰਨ) ਕੁਰਾਹੇ ਪੈ ਕੇ ਆਪਣੀ ਇੱਜ਼ਤ ਗਵਾ ਲਈ ਹੈ।

**ਪ੍ਰ:**—ਸ੍ਰੀ ਜੀਉ ! ਆਖਰ, ਕੋਈ ਉਸ ਸਾਈਂ ਜੀ ਵਿਚ ਲੀਨ ਭੀ ਰਹਿੰਦਾ ਹੈ ?

12. **ਉ:**—ਐ ਪਿਆਰੇ ! ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਪ੍ਰਭੂ ਦੇ ਨਾਮ ਵਿਚ ਮਸਤ ਰਹਿੰਦਾ ਹੈ (ਤੇ ਨਾਮ ਦੀ ਬਰਕਤ ਨਾਲ ਉਹ) ਸਦਾ ਸਚੇ ਸਾਈਂ ਜੀ ਵਿਚ ਲੀਨ ਰਹਿੰਦਾ ਹੈ।੪।

13. **ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥**
14. **ਮਨਸਾ ਮਾਰਿ ਮਨ ਮਾਹਿ ਸਮਾਇਆ ॥**
15. **ਆਪੇ ਖੇਲ ਕਰੇ ਸਭਿ ਕਰਤਾ**
    **ਆਪੇ ਦੇਇ ਬੁਝਾਈ ਹੇ ॥੫॥**
16. **ਸਤਿਗੁਰੁ ਸੇਵੇ ਆਪੁ ਗਵਾਏ ॥**
17. **ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥**
18. **ਅੰਤਰਿ ਪਿਆਰੁ ਭਗਤੀ ਰਾਤਾ**
    **ਸਹਜਿ ਮਤੇ ਬਣਿ ਆਈ ਹੇ ॥੬॥**
19. **ਦੂਖ ਨਿਵਾਰਣੁ ਗੁਰ ਤੇ ਜਾਤਾ ॥**
20. **ਆਪਿ ਮਿਲਿਆ ਜਗਜੀਵਨੁ ਦਾਤਾ ॥**
21. **ਜਿਸਨੋ ਲਾਏ ਸੋਈ ਬੂਝੈ**
    **ਭਉ ਭਰਮੁ ਸਰੀਰਹੁ ਜਾਈ ਹੇ ॥੭॥**
22. **ਆਪੇ ਗੁਰਮੁਖਿ ਆਪੇ ਦੇਵੈ ॥**
23. **ਸਚੈ ਸਬਦਿ ਸਤਿਗੁਰੁ ਸੇਵੈ ॥**
24. **ਜਰਾ ਜਮੁ ਤਿਸੁ ਜੋਹਿ ਨ ਸਾਕੈ**
    **ਸਾਚੇ ਸਿਉ ਬਣਿ ਆਈ ਹੇ ॥੮॥**

**ਪਦ ਅਰਥ :**—ਗੁਰ ਤੇ—ਗੁਰੂ ਪਾਸੋਂ। ਗਿਆਨੁ—ਆਤਮਕ ਜੀਵਨ ਦੀ ਸੂਝ। ਮਨਸਾ—ਮਨ ਦਾ ਫੁਰਨਾ। ਮਾਰਿ—ਮਾਰ ਕੇ। ਮਨ ਮਾਹਿ—ਮਨ ਵਿਚ ਹੀ। ਸਮਾਇਆ—ਲੀਨ ਹੋ ਗਿਆ, ਭਟਕਣੋਂ ਹਟ ਗਿਆ। ਸਭਿ—ਸਾਰੇ। ਦੇਇ—ਦੇਂਦਾ ਹੈ। ਬੁਝਾਈ—ਸਮਝ।੫।

ਆਪੁ—ਆਪਾ ਭਾਵ। ਮਿਲਿ—ਮਿਲ ਕੇ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਰਾਤਾ—ਰੰਗਿਆ ਹੋਇਆ। ਸਹਜਿ—ਆਤਮਕ ਅਡੋਲਤਾ ਵਿਚ। ਸਹਜਿ ਮਤੇ—ਆਤਮਕ ਅਡੋਲਤਾ ਵਿਚ ਟਿਕਣ ਵਾਲੀ ਮਤ ਦੇ ਕਾਰਨ। ਬਣਿ ਆਈ—ਪ੍ਰਭੂ ਨਾਲ ਪ੍ਰੀਤ ਬਣ ਜਾਂਦੀ ਹੈ।੬।

ਜਾਤਾ—ਪਛਾਣਿਆ, ਸਾਂਝ ਪਾ ਲਈ। ਜਗਜੀਵਨੁ—ਜਗਤ ਦਾ ਜੀਵਨ ਪ੍ਰਭੂ। ਭਉ—ਡਰ। ਭਰਮੁ—ਭਟਕਣਾ। ਸਰੀਰਹੁ—ਸਰੀਰ ਵਿਚੋਂ।੭।

ਸਚੈ ਸਬਦਿ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ। ਜਰਾ—ਬੁਢੇਪਾ। ਜਮੁ—ਮੌਤ। ਜੋਹਿ ਨ ਸਾਕੈ—ਤਕ ਨਹੀਂ ਸਕਦਾ। ਸਿਉ—ਨਾਲ।੮।

**ਅਰਥ :**—

**ਪ੍ਰ:**—ਗੁਰਦੇਵ ਜੀਉ ! ਮਨ ਦੇ ਫੁਰਨੇ ਤਾਂ ਬੜੇ ਹੀ ਪ੍ਰਬਲ ਹਨ, ਦਸੋ, ਇਹ ਕਿਵੇਂ ਮਿਟ ਸਕਦੇ ਹਨ ?

13. **ਉ:**—ਹੇ ਭਾਈ ! ਜੇਹੜਾ ਮਨੁੱਖ ਗੁਰੂ ਪਾਸੋਂ ਇਸ ਜੀਵਨ ਦੀ ਸਹੀ ਸੂਝ ਤੇ ਪ੍ਰਭੂ ਦਾ ਕੀਮਤੀ ਨਾਮ ਹਾਸਲ ਕਰ ਲੈਂਦਾ ਹੈ।
14. ਹੇ ਭਾਈਓ ! ਉਹ ਆਪਣੇ ਮਨ ਦੇ ਫੁਰਨੇ ਨੂੰ ਮਾਰ ਕੇ ਆਪਣੇ ਅੰਤਰ ਆਤਮੇਂ ਹੀ ਲੀਨ ਰਹਿੰਦਾ ਹੈ।
15. ਹੇ ਪਿਆਰੇ ! ਪ੍ਰਮੇਸ਼ਰ ਉਸ ਨੂੰ ਇਹ ਆਪ ਹੀ ਸਮਝ ਬਖਸ਼ ਦੇਂਦਾ ਹੈ ਕਿ, ਇਹ ਸਾਰੇ ਹੀ (ਸੰਸਾਰਕ) ਖੇਲ ਕਰਤਾਰ ਆਪ ਹੀ ਕਰ ਰਿਹਾ ਹੈ।੫।
16. ਹੇ ਭਾਈ ! ਜੇਹੜਾ ਮਨੁੱਖ ਆਪਾ ਭਾਵ ਦੂਰ ਕਰ ਕੇ ਗੁਰੂ ਦੀ ਸ਼ਰਨ ਪੈਂਦਾ ਹੈ।
17. ਉਹ ਮਨੁੱਖ ਪ੍ਰੀਤਮ ਪ੍ਰਭੂ ਨੂੰ ਮਿਲ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਅਨੰਦ ਮਾਣਦਾ ਹੈ।
18. ਉਸ ਦੇ ਅੰਦਰ ਪ੍ਰਮੇਸ਼ਰ ਜੀ ਦਾ ਪਿਆਰ ਬਣਿਆਂ ਰਹਿੰਦਾ ਹੈ, ਉਹ ਮਨੁੱਖ ਪ੍ਰਮਾਤਮਾਂ ਦੀ ਭਗਤੀ ਵਿਚ

ਰੰਗਿਆ ਰਹਿੰਦਾ ਹੈ। ਆਤਮਕ ਅਡੋਲਤਾ ਵਾਲੀ ਬੁਧੀ ਦੇ ਕਾਰਨ ਉਸ ਦੀ ਪ੍ਰਭੂ ਨਾਲ ਪ੍ਰਤੀਤ ਬਣੀ ਰਹਿੰਦੀ ਹੈ।੬।

ਪ੍ਰ:–ਗੁਰਦੇਵ ਜੀਉ ! ਉਹ ਕੇਹੜਾ ਮਨੁੱਖ ਹੈ ਜਿਸ ਦੇ ਅੰਦਰੋਂ ਡਰ ਅਤੇ ਭਟਕਣਾ ਦੂਰ ਹ ਜਾਂਦੇ ਹਨ ?

19. ਉ:–ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਰਾਹੀਂ ਦੁੱਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਜੀ ਨਾਲ ਜਾਣ ਪਛਾਣ ਪਾ ਲੈਂਦਾ ਹੈ।

20. ਸਭ ਦਾਤਾਂ ਦੇਣ ਵਾਲਾ ਤੇ ਜਗਤ ਦਾ ਆਸਰਾ ਪ੍ਰਭੂ ਆਪ ਹੀ ਉਸ ਨੂੰ ਆ ਮਿਲਦਾ ਹੈ।

21. ਉਹੀ ਮਨੁੱਖ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰਦਾ ਹੈ, ਜਿਸ ਨੂੰ ਪ੍ਰਭੂ ਆਪ ਭਗਤੀ ਵਿਚ ਜੋੜਦਾ ਹੈ, ਉਸ ਮਨੁੱਖ ਦੇ ਅੰਦਰੋਂ ਹਰੇਕ ਕਿਸਮ ਦਾ ਡਰ ਤੇ ਭਰਮ ਦੂਰ ਹੋ ਜਾਂਦਾ ਹੈ।੭।

ਪ੍ਰ:–ਗੁਰਦੇਵ ਜੀਉ ! ਹਰ ਮਨੁੱਖ ਹੀ ਗੁਰੂ ਦੀ ਸ਼ਰਨ ਕਿਉਂ ਨਹੀਂ ਆਉਂਦਾ ?

22. ਉ;–ਐ ਪਿਆਰੇ ! ਚਾਹੁੰਦੇ ਤਾਂ ਸਾਰੇ ਹੀ ਜੀਵ ਹਨ, ਪਰ, ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਗੁਰੂ ਦੇ ਸਨਮੁਖ ਰਖਦਾ ਹੈ ਤੇ ਆਪ ਹੀ ਭਗਤੀ ਦੀ ਦਾਤ ਦੇਂਦਾ ਹੈ।

23. ਉਹੀ ਮਨੁੱਖ ਗੁਰੂ ਦੀ ਸ਼ਰਨੀਂ ਪਿਆ ਰਹਿੰਦਾ ਹੈ ਅਤੇ ਸਚੇ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਵਿਚ ਜੁੜਿਆ ਰਹਿੰਦਾ ਹੈ।

24. ਹੇ ਭਾਈ ! ਸੱਚੇ ਪ੍ਰਮਾਤਮਾਂ ਨਾਲ ਉਸ ਦੀ ਅਜਿਹੀ ਪ੍ਰੀਤ ਬਣ ਜਾਂਦੀ ਹੈ ਕਿ, ਉਸ ਪ੍ਰੀਤ ਨੂੰ ਨਾ ਬੁਢੇਪਾ ਤੇ ਨਾ ਹੀ ਆਤਮਕ ਮੌਤ ਤਕ ਸਕਦੇ ਹਨ, ਭਾਵ, ਨਾ ਉਹ ਪ੍ਰੀਤ ਕਦੇ ਕਮਜ਼ੋਰ ਹੁੰਦੀ ਹੈ ਤੇ ਨਾ ਹੀ ਉਥੇ ਵਿਕਾਰਾਂ ਨੂੰ ਆਉਣ ਦਾ ਮੌਕਾ ਮਿਲਦਾ ਹੈ।੮।

**25. ਤ੍ਰਿਸਨਾ ਅਗਨਿ ਜਲੈ ਸੰਸਾਰਾ ॥**
**26. ਜਲਿ ਜਲਿ ਖਪੈ ਬਹੁਤੁ ਵਿਕਾਰਾ ॥**
**27. ਮਨਮੁਖੁ ਠਉਰ ਨ ਪਾਏ ਕਬਹੂ**
**ਸਤਿਗੁਰ ਬੂਝ ਬੁਝਾਈ ਹੇ ॥੯॥**
**28. ਸਤਿਗੁਰੁ ਸੇਵਨਿ ਸੇ ਵਡਭਾਗੀ ॥**
**29. ਸਾਚੈ ਨਾਮਿ ਸਦਾ ਲਿਵ ਲਾਗੀ ॥**
**30. ਅੰਤਰਿ ਨਾਮੁ ਰਵਿਆ ਨਿਹਕੇਵਲੁ**
**ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥**
**31. ਸਚਾ ਸਬਦੁ ਸਚੀ ਹੈ ਬਾਣੀ ॥**
**32. ਗੁਰਮੁਖਿ ਵਿਰਲੈ ਕਿਨੈ ਪਛਾਣੀ ॥**
**33. ਸਚੈ ਸਬਦਿ ਰਤੇ ਬੈਰਾਗੀ**
**ਆਵਣੁ ਜਾਣੁ ਰਹਾਈ ਹੇ ॥੧੧॥**
**34. ਸਬਦੁ ਬੁਝੈ ਸੋ ਮੈਲੁ ਚੁਕਾਏ ॥**
**35. ਨਿਰਮਲ ਨਾਮੁ ਵਸੈ ਮਨਿ ਆਏ ॥**
**36. ਸਤਿਗੁਰੁ ਅਪਣਾ ਸਦ ਹੀ ਸੇਵਹਿ**
**ਹਉਮੈ ਵਿਚਹੁ ਜਾਈ ਹੇ ॥੧੨॥**

**ਪਦ ਅਰਥ** :–ਤ੍ਰਿਸ਼ਨਾ–ਮਾਇਆ ਦਾ ਲਾਲਚ। ਜਲੈ–ਸੜ ਰਿਹਾ ਹੈ। ਜਲਿ–ਸੜ ਕੇ। ਜਲਿ ਜਲਿ–ਸੜ ਸੜਕੇ,ਮੁੜ ਮੁੜ ਸੜਕੇ। ਖਪੈ–ਖੁਆਰ ਹੋ ਰਿਹਾ ਹੈ।ਮਨਮੁਖੁ–ਮਨ ਦਾ ਮੁਰੀਦ। ਕਬਹੂ-ਕਦੇ ਭੀ। ਬੂਝ–ਆਤਮਕ ਜੀਵਨ ਦੀ ਸੂਝ।੯।

ਸੇਵਨਿ–ਜੋ ਸੇਵਦੇ ਹਨ, ਜੋ ਸ਼ਰਨ ਆਉਂਦੇ ਹਨ। ਸੇ–ਉਹ। ਨਾਮਿ–ਨਾਮ ਵਿਚ। ਸਾਚੈ ਨਾਮਿ–ਸਚੇ ਪ੍ਰਭੂ ਦੇ ਨਾਮ ਵਿਚ। ਲਿਵ–ਲਗਨ। ਨਿਹਕੇਵਲੁ–ਵਾਸ਼ਨਾ ਰਹਿਤ, ਪਵਿਤ੍ਰ। ਸਬਦਿ–ਸ਼ਬਦ ਦੀ ਰਾਹੀਂ।੧੦।

ਸਚਾ–ਸੱਚਾ, ਸਦਾ ਥਿਰ ਰਹਿਣ ਵਾਲਾ। ਸਚੀ–ਸਦਾ ਥਿਰ ਰਹਿਣ ਵਾਲੀ। ਗੁਰਮੁਖਿ–ਉਸ ਮਨੁੱਖ ਨੇ ਜੋ ਗੁਰੂ ਦੇ ਸਨਮੁਖ ਰਹਿੰਦਾ ਹੈ। ਸਚੈ ਸਬਦਿ–ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਵਿਚ। ਰਤੇ–ਰੰਗੇ ਹੋਏ। ਬੈਰਾਗੀ–ਮਾਇਆ ਦੇ ਮੋਹ ਤੋਂ ਉਪਰਾਮ। ਆਵਣੁ ਜਾਣੁ–ਜੰਮਣ ਮਰਣ। ਰਹਾਈ–ਮੁੱਕ ਜਾਂਦਾ ਹੈ।੧੧।

ਬੁਝੈ–ਬੁੱਝ ਲੈਂਦਾ ਹੈ। ਚੁਕਾਏ–ਦੂਰ ਕਰ ਲੈਂਦਾ ਹੈ। ਮਨਿ–ਮਨ ਵਿਚ। ਆਏ–ਆਇ, ਆ ਕੇ। ਸਦ–ਸਦਾ। ਸੇਵਹਿ–ਸੇਵਦੇ ਹਨ। ਵਿਚਹੁ–ਅੰਦਰੋਂ।੧੨।

**ਅਰਥ** :–

ਪ੍ਰ:–ਗੁਰਦੇਵ ਜੀਉ ! ਮਨੁੱਖ ਨੂੰ ਸਥਿਰਤਾ ਕਿਉਂ ਨਹੀਂ ਹਾਸਲ ਹੁੰਦੀ ?

25. ਉ:–ਹੇ ਭਾਈਓ ! ਅਸਲ ਵਿਚ ਕਿਸੇ ਇਕ ਮਨੁੱਖ ਦੀ ਗਲ ਨਹੀਂ, ਜਦੋਂ ਦੀਰਘ ਦ੍ਰਿਸ਼ਟੀ ਨਾਲ ਤਕੋ ਤਾਂ ਨਜ਼ਰ ਆਏਗਾ ਕਿ, ਸਾਰਾ ਹੀ ਜਗਤ ਮਾਇਆ ਦੀ ਤ੍ਰਿਸ਼ਨਾਂ ਦੀ ਅੱਗ ਵਿਚ ਸੜ ਰਿਹਾ ਹੈ।

26. ਵਿਕਾਰਾਂ ਵਿਚ ਸੜ ਸੜ ਕੇ ਬਹੁਤ ਦੁੱਖੀ ਹੋ ਰਿਹਾ ਹੈ।

27. ਹੇ ਭਾਈਓ ! ਅਸੀਂ ਤਾਂ ਵੇਖ ਰਹੇ ਹਾਂ ਕਿ, ਆਪਣੇ ਮਨ ਦੇ ਪਿਛੇ ਤੁਰਨ ਵਾਲਾ (ਹਰ ਮਨੁੱਖ) ਇਸ ਅੱਗ ਤੋਂ ਬਚਾਉ ਦਾ ਥਾਂ ਕਦੇ ਭੀ ਨਹੀਂ ਲਭ ਸਕਦਾ, (ਪਰ ਹਾਂ) ਉਹੀ ਮਨੁੱਖ (ਆਪਣੇ) ਬਚਾਉ ਦਾ ਥਾਂ ਲਭਦਾ ਹੈ ਜਿਸ ਨੂੰ ਸਤਿਗੁਰੂ ਜੀ ਨੇ ਆਤਮਕ ਜੀਵਨ ਦੀ ਸੋਝੀ ਬਖਸ਼ੀ ਹੈ।੯।

ਪ੍ਰ:–ਕਿਉਂ ਜੀ ! ਕਿਸੇ ਦੇ ਅੰਦਰੋਂ ਇਹ ਤ੍ਰਿਸ਼ਨਾ ਦੀ ਅੱਗ ਬੁੱਝਦੀ ਭੀ ਹੈ ?

28. ਉ:–ਹੇ ਭਾਈ ! ਅਸਲ ਵਿਚ ਉਹ ਮਨੁੱਖ ਵਡੇ ਭਾਗਾਂ ਵਾਲੇ ਹਨ ਜੇਹੜੇ ਗੁਰੂ ਦੀ ਸ਼ਰਨ ਆ ਪੈਂਦੇ ਹਨ।

29.ਉਨ੍ਹਾਂ ਦੀ ਸੁਰਤਿ ਹੀ ਸਚੇ ਨਾਮ ਵਿਚ ਸਦਾ ਜੁੜੀ ਰਹਿੰਦੀਹੈ।

30. ਐ ਪਿਆਰੇ ! ਉਨ੍ਹਾਂ ਦੇ ਅੰਦਰ ਪ੍ਰਭੂ ਦਾ ਪਵਿਤ੍ਰ ਨਾਮ ਸਦਾ ਟਿਕਿਆ ਰਹਿੰਦਾ ਹੈ, ਸੋ, ਗੁਰੂ ਦੇ ਸ਼ਬਦ ਦੀ ਰਾਹੀਂ ਉਨ੍ਹਾਂ ਨੇ ਹੀ ਆਪਣੇ ਅੰਦਰੋਂ (ਤ੍ਰਿਸ਼ਨਾਂ ਦੀ ਅੱਗ) ਬੁਝਾ ਲਈ ਹੁੰਦੀ ਹੈ ।੧੦।

ਪ੍ਰ:—ਗੁਰਦੇਵ ਜੀਉ ! ਮਨੁੱਖ ਦੇ ਜੰਮਣ ਮਰਣ ਦਾ ਗੇੜ ਕਿਵੇਂ ਮੁਕਦਾ ਹੈ ?

31. ਉ:—ਹੇ ਭਾਈਓ ! ਅਸਲ ਵਿਚ ਗੁਰੂ ਦੇ ਸਨਮੁਖ ਰਹਿਣ ਵਾਲੇ ਕਿਸੇ ਵਿਰਲੇ ਮਨੁੱਖ ਨੇ ਹੀ ਇਹ ਗਲ ਸਮਝੀ ਹੈ ।

32. ਕਿ ਗੁਰੂ ਦਾ ਸ਼ਬਦ ਹੀ ਸੱਚਾ ਪਦਾਰਥ ਹੈ ਅਤੇ ਸਦਾ ਹੀ ਸੱਚੀ ਵਸਤ ਸਿਫਤ ਸਲਾਹ ਦੀ ਬਾਣੀ ਹੈ ।

33. ਹੇ ਪਿਆਰੇ ! ਜੇਹੜੇ ਮਨੁੱਖ ਸਚੇ ਪ੍ਰਭੂ ਦੀ ਸਿਫਤ ਸਲਾਹ ਵਿਚ ਰਤੇ ਰਹਿੰਦੇ ਹਨ, ਉਹ ਮਾਇਆ ਤੋਂ ਉਪਰਾਮ ਰਹਿੰਦੇ ਹਨ, (ਇਸ ਲਈ) ਉਨ੍ਹਾਂ ਦਾ ਹੀ ਜੰਮਣ ਮਰਣ ਦਾ ਗੇੜ ਮੁੱਕ ਜਾਂਦਾ ਹੈ ।੧੧।

ਪ੍ਰ:—ਗੁਰਦੇਵ ਜੀਉ ! ਮਨੁੱਖ ਦੇ ਅੰਦਰ ਵਡਾ ਰੋਗ ਹਉਮੈਂ ਦਾ ਹੈ ਇਹ ਕਿਵੇਂ ਦੂਰ ਹੋਵੇ ?

34. ਉ:—ਐ ਪਿਆਰਿਓ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਸਮਝ ਲੈਂਦਾ ਹੈ, (ਭਾਵ ਆਪਣੀ ਬੁਧੀ ਦਾ ਹਿੱਸਾ ਬਣਾ ਲੈਂਦਾ ਹੈ) ਉਹ (ਆਪਣੇ ਅੰਦਰੋਂ ਮਾਇਆ ਦੀ) ਮੈਲ ਦੂਰ ਕਰ ਲੈਂਦਾ ਹੈ ।

35. ਉਸ ਦੇ ਅੰਦਰ ਪ੍ਰਮੇਸ਼ਰ ਜੀ ਦਾ ਪਵਿਤ੍ਰ ਨਾਮ ਮਨ ਵਿਚ ਆ ਵਸਦਾ ਹੈ ।

36. ਹੇ ਭਾਈਓ ! ਇਸ ਤਰ੍ਹਾਂ, ਜੇਹੜੇ ਮਨੁੱਖ ਸਦਾ ਆਪਣੇ ਗੁਰੂ ਦੀ ਸ਼ਰਨ ਪਏ ਰਹਿੰਦੇ ਹਨ, ਉਨ੍ਹਾਂ ਦੇ ਅੰਦਰੋਂ ਹਉਮੈਂ (ਦਾ ਰੋਗ) ਦੂਰ ਹੋ ਜਾਂਦਾ ਹੈ ।੧੨।

**37. ਗੁਰ ਤੇ ਬੂਝੈ ਤਾ ਦਰੁ ਸੂਝੈ ॥**
**38. ਨਾਮ ਵਿਹੂਣਾ ਕਥਿ ਕਥਿ ਲੂਝੈ ॥**
**39. ਸਤਿਗੁਰ ਸੇਵੇ ਕੀ ਵਡਿਆਈ**
**ਤ੍ਰਿਸਨਾ ਭੂਖ ਗਵਾਈ ਹੇ ॥੧੩॥**
**40. ਆਪੇ ਆਪਿ ਮਿਲੈ ਤਾ ਬੂਝੈ ॥**
**41. ਗਿਆਨ ਵਿਹੂਣਾ ਕਿਛੂ ਨ ਸੂਝੈ ॥**
**42. ਗੁਰ ਕੀ ਦਾਤਿ ਸਦਾ ਮਨ ਅੰਤਰਿ**
**ਬਾਣੀ ਸਬਦਿ ਵਜਾਈ ਹੇ ॥੧੪॥**
**43. ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥**
**44. ਕੋਇ ਨ ਮੇਟੈ ਧੁਰਿ ਫੁਰਮਾਇਆ ॥**
**45. ਸਤਸੰਗਤਿ ਮਹਿ ਤਿਨ ਹੀ ਵਾਸਾ**
**ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥**
**46. ਅਪਣੀ ਨਦਰਿ ਕਰੇ ਸੋ ਪਾਏ ॥**
**47. ਸਚੈ ਸਬਦਿ ਤਾੜੀ ਚਿਤੁ ਲਾਏ ॥**
**48. ਨਾਨਕ ਦਾਸੁ ਕਹੈ ਬੇਨੰਤੀ**
**ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥**

**ਪਦ ਅਰਥ**:—ਤੇ—ਤੋਂ, ਪਾਸੋਂ । ਬੂਝੈ—(ਸਹੀ ਜੀਵਨ ਰਾਹ) ਸਮਝਦਾ ਹੈ । ਤਾ—ਤਦੋਂ । ਦਰੁ—ਪ੍ਰਭੂ ਦਾ ਦਰਵਾਜਾ। ਸੂਝੈ—ਸੁਝ ਪੈਂਦਾ ਹੈ, ਦਿਸ ਪੈਂਦਾ ਹੈ । ਕਥਿ—ਕਥ ਕੇ । ਕਥਿ ਕਥਿ—(ਹੋਰਨਾਂ ਨੂੰ) ਵਿਖਿਆਨ ਕਰ ਕਰ ਕੇ । ਲੂਝੈ—(ਅੰਦਰੋਂ ਤ੍ਰਿਸ਼ਨਾਂ ਦੀ ਅੱਗ ਵਿਚ) ਸੜਦਾ ਰਹਿੰਦਾ ਹੈ ।੧੩।

ਆਪੇ—ਆਪ ਹੀ । ਗਿਆਨ—ਆਤਮਕ ਜੀਵਨ ਦੀ ਸੂਝ । ਦਾਤਿ—ਬਖਸ਼ਸ਼ । ਅੰਤਰਿ—ਅੰਦਰ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਵਜਾਈ—ਪ੍ਰਭਾਵ ਪਾਇਆ ।੧੪।

ਧੁਰਿ—ਪ੍ਰਭੂ ਦੀ ਹਜ਼ੂਰੀ ਤੋਂ । ਮੇਟੈ—ਮਿਟਾ ਸਕਦਾ । ਤਿਨ ਹੀ ਵਾਸਾ—ਉਨ੍ਹਾਂ ਦਾ ਹੀ ਨਿਵਾਸ । ਕਉ—ਨੂੰ । ਲਿਖਿ—ਲਿਖ ਕੇ । ਪਾਈ—ਇਹ ਦਾਤ ਭਾਗਾਂ ਵਿਚ ਪਾ ਦਿਤੀ ।੧੫।

ਨਦਰਿ—ਮੇਹਰ ਦੀ ਨਿਗਾਹ । ਸਚੈ ਸਬਦਿ—ਸਚੀ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ । ਤਾੜੀ—ਸਮਾਧੀ ਵਿਚ, ਇਕਾਗ੍ਰਤਾ ਵਿਚ । ਭੀਖਿਆ—ਖੈਰ, ਭਿੱਛਿਆ । ਦਰਿ—ਪ੍ਰਭੂ ਦੇ ਦਰ ਤੇ ।੧੬।

**ਅਰਥ** :—

ਪ੍ਰ:—ਸ੍ਰੀ ਜੀਉ ! ਉਸ ਪ੍ਰਭੂ ਦੇ ਵੇਖਣ ਲਈ ਕੇਹੜਾ ਸਾਧਨ ਮੰਨਿਆਂ ਗਿਆ ਹੈ ?

37. ਉ:—ਹੇ ਪਿਆਰੇ ! ਜਦੋਂ ਮਨੁੱਖ ਗੁਰੂ ਪਾਸੋਂ (ਜੀਵਨ ਦਾ ਸਹੀ ਉਪਦੇਸ਼) ਸਮਝ ਲੈਂਦਾ ਹੈ, ਤਦੋਂ ਉਸ ਨੂੰ ਪ੍ਰਮੇਸ਼ਰ ਜੀ ਦਾ ਦਰ ਦਿਸ ਪੈਂਦਾ ਹੈ. (ਭਾਵ ਉਸ ਨੂੰ ਇਹ ਦਿਸ ਪੈਂਦਾ ਹੈ ਕਿ, ਹਰਿ ਨਾਮ ਹੀ ਪ੍ਰਭੂ ਮਿਲਾਪ ਦਾ (ਸਹੀ) ਵਸੀਲਾ ਹੈ ।

38. ਪਰ, ਹੇ ਪਿਆਰੇ ! ਜੇਹੜਾ ਮਨੁੱਖ ਨਾਮ ਤੋਂ ਸੱਖਣਾ ਹੈ ਉਹ (ਹੋਰਨਾਂ ਨੂੰ) ਵਿਖਿਆਨ ਕਰ ਕਰ ਕੇ ਆਪ ਆਪਣੇ ਅੰਦਰੋਂ ਤ੍ਰਿਸ਼ਨਾਂ ਦੀ ਅੱਗ ਵਿਚ ਸੜਦਾ ਰਹਿੰਦਾ ਹੈ ।

ਪ੍ਰ:—ਕਿਉਂ ਜੀ ! ਆਖਰ, ਗੁਰੂ ਦੇ ਮਿਲਾਪ ਦਾ ਕੀ ਲਾਭ ਹੁੰਦਾ ਹੈ ?

39. ਉ:—ਐ ਪਿਆਰੇ ! ਗੁਰੂ ਦੀ ਸ਼ਰਣ ਪੈਣ ਦੀ ਬਰਕਤ ਨਾਲ ਇਹ ਲਾਭ ਹੁੰਦਾ ਹੈ ਕਿ ਮਨੁੱਖ (ਆਪਣੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ (ਮਾਇਆ ਦੀ) ਭੁੱਖ ਦੂਰ ਕਰ ਲੈਂਦਾ ਹੈ ।੧੩।

40. ਹੇ ਭਾਈਓ ! ਇਨ੍ਹਾਂ ਜੀਵਾਂ ਦੇ ਭੀ ਕੀ ਵੱਸ ਹੈ (ਕਿਉਂਕਿ) ਜੇ ਪ੍ਰਮਾਤਮਾਂ ਆਪ ਹੀ ਜੀਵ ਨੂੰ ਮਿਲ ਪਏ, ਤਦੋਂ ਹੀ ਉਹ (ਸਹੀ ਜੀਵਨ ਰਾਹ ਨੂੰ) ਸਮਝਦਾ ਹੈ ।

41. ਹੇ ਪਿਆਰੇ ! ਆਤਮਕ ਗਿਆਨ ਦੀ ਸੂਝ ਤੋਂ ਬਿਨਾ ਮਨੁੱਖ ਨੂੰ (ਮਾਇਆ ਦੀ ਤ੍ਰਿਸ਼ਨਾਂ ਭੁੱਖ ਤੋਂ ਬਿਨਾ ਹੋਰ) ਕੁਝ ਭੀ ਨਹੀਂ ਸੁੱਝਦਾ ।

42. ਹੇ ਭਾਈ ! ਜਿਸ ਮਨੁੱਖ ਦੇ ਮਨ ਅੰਦਰ ਗੁਰੂ ਦੀ ਬਖਸ਼ੀ (ਆਤਮਕ ਜੀਵਨ ਦੀ ਸੂਝ ਦੀ) ਦਾਤ ਸਦਾ ਵਸਦੀ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਮਾਤਮਾਂ ਦੀ ਸਿਫਤ ਸਲਾਹ ਦਾ ਪ੍ਰਭਾਵ ਆਪਣੇ ਅੰਦਰ ਬਣਾਈ ਰਖਦਾ ਹੈ, ਜਿਵੇਂ ਵਜ ਰਹੇ ਵਾਜਿਆਂ ਦੇ ਕਾਰਨ ਕੋਈ ਹੋਰ ਨਿਕੀ-ਮੋਟੀ ਅਵਾਜ਼ ਨਹੀਂ ਸੁਣੀ ਜਾਂਦੀ ।੧੪।

ਪ੍ਰ:—ਗੁਰਦੇਵ ਜੀਉ ! ਗੁਰੂ ਦੀ ਦਿਤੀ ਨਾਮ ਦੀ ਦਾਤ ਹਰ ਪ੍ਰਾਣੀ ਹੀ ਕਿਉਂ ਨਹੀਂ ਪ੍ਰਾਪਤ ਕਰ ਸਕਦਾ ?

43. ਉ:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਸਾਰੀ ਖੇਡ ਪ੍ਰਭੂ ਦੀ ਰਜ਼ਾ ਵਿਚ ਹੋ ਰਹੀ ਹੈ, ਕਿਉਂਕਿ, ਧੁਰ ਦਰਗਾਹ ਤੋਂ (ਰਜ਼ਾ ਅਨੁਸਾਰ ਜੀਵ ਦੇ ਮੱਥੇ ਉਤੇ ਜੋ ਲੇਖ) ਲਿਖਿਆ ਜਾਂਦਾ ਹੈ, ਉਹੀ ਕਰਮ ਜੀਵ ਕਮਾਂਦਾ ਰਹਿੰਦਾ ਹੈ ।

44. ਐ ਪਿਆਰੇ ! ਧੁਰੋਂ ਹੋਏ ਹੁਕਮ ਨੂੰ ਕੋਈ ਜੀਵ ਮਿਟਾ ਨਹੀਂ ਸਕਦਾ ।

ਪ੍ਰ:—ਸ੍ਰੀ ਜੀਉ ! ਜਦੋਂ ਨਾਮ ਦੀ ਦਾਤ ਸਤਿ ਸੰਗਤ ਵਿਚੋਂ ਹੀ ਮਿਲਦੀ ਹੈ ਤਾਂ ਸਾਰੇ ਮਨੁੱਖ ਹੀ ਸੰਗਤ ਵਿਚ ਕਿਉਂ ਨਹੀਂ ਆ ਵਸਦੇ ?

45. ਉ:—ਹੇ ਭਾਈਓ ! ਸਾਧ ਸੰਗਤ ਵਿਚ ਭੀ ਉਨ੍ਹਾਂ ਨੂੰ ਹੀ ਬਹਿਣ ਦਾ ਅਵਸਰ ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲਿਖ ਕੇ ਇਹ ਬਖਸ਼ਿਸ਼ ਸੌਂਪੀ ਜਾਂਦੀ ਹੈ ।੧੫।

46. ਹੇ ਭਾਈ ! (ਸਾਧ ਸੰਗਤ ਵਿਚ ਟਿਕਣ ਦੀ ਦਾਤ) ਉਹੀ ਮਨੁੱਖ ਹਾਸਲ ਕਰਦਾ ਹੈ, ਜਿਸ ਉਤੇ ਪ੍ਰਮੇਸ਼ਰ ਆਪਣੀ ਮੇਹਰ ਦੀ ਨਜ਼ਰ ਕਰਦਾ ਹੈ ।

47. ਉਹ ਮਨੁੱਖ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ ਆਪਣਾ ਮਨ ਜੋੜਦਾ ਹੈ (ਇਹੀ ਉਸ ਦੀ ਜੋਗੀਆਂ ਵਾਲੀ) ਸਮਾਧੀ ਹੈ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਦਾਸ ਇਹੋ ਹੀ ਬੇਨਤੀ ਕਰਦਾ ਹੈ ਕਿ, ਐ ਪਿਆਰੇ ! ਉਹ ਮਨੁੱਖ ਪ੍ਰਭੂ ਦੇ ਦਰ ਤੇ (ਹਾਜਰ ਰਹਿ ਕੇ) ਪ੍ਰਭੂ ਦਾ ਨਾਮ ਭਿੱਛਿਆ ਪ੍ਰਾਪਤ ਕਰ ਲੈਂਦਾ ਹੈ ।੧੬।੧।

**ਭਾਵਾਰਥ** :—ਉਹ ਹਰੀ ਸਭੋ ਕੁਝ ਆਪਣੇ ਹੁਕਮ ਵਿਚ ਕਰਦਾ ਹੈ, ਇਸ ਲਈ, ਮਨੁੱਖ ਨੂੰ ਹਉਮੈਂ ਕਰਨੀ ਨਹੀਂ ਬਣਦੀ । ਪਰ, ਇਹ ਗੱਲ ਭੀ ਗੁਰੂ ਆਪਣੀ ਬਾਣੀ ਦੁਆਰਾ ਸਮਝਾਉਂਦਾ ਹੈ ਅਤੇ ਗੁਰੂ ਦਾ ਮਿਲਾਪ ਭੀ ਹਰੀ ਦੀ ਆਪਣੀ ਮੇਹਰ ਨਾਲ ਹੁੰਦਾ ਹੈ ।

**ਮਾਰੂ ਮਹਲਾ ੩ ॥**

1. **ਏਕੋ ਏਕੁ ਵਰਤੈ ਸਭੁ ਸੋਈ ॥**
2. **ਗੁਰਮੁਖਿ ਵਿਰਲਾ ਬੂਝੈ ਕੋਈ ॥**
3. **ਏਕੋ ਰਵਿ ਰਹਿਆ ਸਭ ਅੰਤਰਿ**
 **ਤਿਸੁ ਬਿਨੁ ਅਵਰੁ ਨ ਕੋਈ ਹੇ ॥੧॥**
4. **ਲਖ ਚਉਰਾਸੀਹ ਜੀਅ ਉਪਾਏ ॥**
5. **ਗਿਆਨੀ ਧਿਆਨੀ ਆਖਿ ਸੁਣਾਏ ॥**
6. **ਸਭਨਾ ਰਿਜਕੁ ਸਮਾਹੇ ਆਪੇ**
 **ਕੀਮਤਿ ਹੋਰ ਨ ਹੋਈ ਹੇ ॥੨॥**
7. **ਮਾਇਆ ਮੋਹੁ ਅੰਧੁ ਅੰਧਾਰਾ ॥**
8. **ਹਉਮੈ ਮੇਰਾ ਪਸਰਿਆ ਪਾਸਾਰਾ ॥**
9. **ਅਨਦਿਨੁ ਜਲਤ ਰਹੈ ਦਿਨੁ ਰਾਤੀ**
 **ਗੁਰ ਬਿਨੁ ਸਾਂਤਿ ਨ ਹੋਈ ਹੇ ॥੩॥**
10. **ਆਪੇ ਜੋੜਿ ਵਿਛੋੜੇ ਆਪੇ ॥**
11. **ਆਪੇ ਥਾਪਿ ਉਥਾਪੇ ਆਪੇ ॥**
12. **ਸਚਾ ਹੁਕਮੁ ਸਚਾ ਪਾਸਾਰਾ**
 **ਹੋਰਨਿ ਹੁਕਮੁ ਨ ਹੋਈ ਹੇ ॥੪॥**

**ਪਦ ਅਰਥ** :—ਸਭੁ—ਹਰ ਥਾਂ । ਵਰਤੈ—ਮੌਜੂਦ ਹੈ । ਸੋਈ—ਓਹੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਰਵਿ ਰਹਿਆ—ਵਿਆਪਕ ਹੈ । ਅੰਤਰਿ—ਅੰਦਰ । ਅਵਰੁ—ਕੋਈ ਹੋਰ ।੧।

ਆਖਿ—ਆਖ ਕੇ । ਸਮਾਹੇ—ਅਪੜਾਂਦਾ ਹੈ । ਆਪੇ—ਆਪ ਹੀ । ਹੋਰ—ਕਿਸੇ ਹੋਰ ਪਾਸੋਂ । ਕੀਮਤਿ—ਮੁੱਲ ।੨।

ਅੰਧੁ ਅੰਧਾਰਾ—ਘੁਪ ਹਨੇਰਾ । ਹਉਮੈ ਮੇਰਾ ਪਾਸਾਰਾ—ਹਉਮੈਂ ਅਤੇ ਮਮਤਾ ਦਾ ਖਿਲਾਰਾ । ਅਨਦਿਨੁ—ਹਰ ਰੋਜ, ਹਰ ਵੇਲੇ । ਜਲਤ ਰਹੈ—ਸੜਦਾ ਰਹਿੰਦਾ ਹੈ ।੩।

ਥਾਪਿ—ਪੈਦਾ ਕਰਕੇ । ਉਥਾਪੇ—ਨਾਸ ਕਰਦਾ ਹੈ । ਸਚਾ—ਸਦਾ ਕਾਇਮ ਰਹਿਣ ਵਾਲਾ । ਹੋਰਨਿ—ਕਿਸੇ ਹੋਰ ਪਾਸੋਂ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਜੇ ਉਹ ਪ੍ਰਮੇਸ਼ਰ ਹਰ ਥਾਂ ਮੌਜੂਦ ਹੈ, ਤਾਂ ਉਹ ਨਜ਼ਰ ਕਿਉਂ ਨਹੀਂ ਆਉਂਦਾ ?

1. ਉ:—ਹੇ ਭਾਈ ! ਹੈ ਤਾਂ ਉਹ ਸਿਰਫ ਪ੍ਰਮੇਸ਼ਰ ਹੀ ਸਭ ਥਾਵਾਂ ਵਿਚ ਵਿਆਪਕ ।

2. ਪਰ, ਇਸ ਭੇਤ ਨੂੰ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ ਹੀ ਸਮਝਦਾ ਹੈ ।

3. ਹੇ ਪਿਆਰੇ ! ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤਕੀਏ ਤਾਂ ਸਭ ਜੀਵਾਂ ਦੇ ਅੰਦਰ ਇਕ ਪ੍ਰਮਾਤਮਾਂ ਹੀ ਵਿਆਪਕ ਦਿਸੰਦਾ ਹੈ, ਉਸ ਸਾਈ ਜੀ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ ।੧।

ਪ੍ਰ:—ਸ੍ਰੀ ਜੀਉ ! ਉਸ ਨੂੰ ਪ੍ਰਤੀਤ ਕਿਸ ਰੂਪ ਵਿਚ ਕਰੀਏ ?

4. ਉ:—ਹੇ ਭਾਈਓ ! ਵੇਖੋ, ਉਸ ਪ੍ਰਮੇਸ਼ਰ ਜੀ ਨੇ ਹੀ ਇਹ ਚੌਰਾਸੀ ਲੱਖ ਜੂਨਾਂ ਦੇ ਜੀਵ ਪੈਦਾ ਕੀਤੇ ਹਨ ।

5. ਹੇ ਪਿਆਰੇ ! ਇਹੋ ਹੀ ਗਲ ਸਮਾਧੀਆਂ ਲਾਣ ਵਾਲੇ ਤੇ ਸਿਆਣੇ ਮਨੁੱਖ ਭੀ ਆਖ ਕੇ ਸੁਣਾ ਗਏ ਹਨ ।

6. ਤਿ, ਐ ਭਾਈਓ ! ਉਹ ਪ੍ਰਮੇਸ਼ਰ ਆਪ ਹੀ ਸਭ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ, ਸੋ, ਉਸ ਪ੍ਰਮਾਤਮਾਂ ਦੇ ਬਰਾਬਰ ਦੀ ਹੋਰ ਕੋਈ ਹਸਤੀ ਨਹੀਂ ਹੈ ।੨।

ਪ੍ਰ:—ਗੁਰਦੇਵ ਜੀਉ ! ਉਸ ਪ੍ਰਮੇਸ਼ਰ ਦੇ ਹਰ ਥਾਂ ਵਿਆਪਕ ਹੁੰਦਿਆਂ ਭੀ ਸਾਰਾ ਸੰਸਾਰ ਦਿਨੇ ਰਾਤ ਸੜਦਾ ਬਲਦਾ ਕਿਉਂ ਦਿਸ ਰਿਹਾ ਹੈ ?

7-8. ਉ:—ਐ ਪਿਆਰੇ ! ਅਸਲ ਗਲ ਇਹ ਹੈ ਕਿ ਜਗਤ ਵਿਚ ਹਰ ਥਾਂ ਮਾਇਆ ਮੋਹ ਦੇ ਕਾਰਣ ਘੁੱਪ ਹਨੇਰਾ ਬਣਿਆਂ ਪਿਆ ਹੈ, ਇਸੇ ਲਈ ਹਰ ਪਾਸੇ ਹਉਮੈਂ ਤੇ ਮਮਤਾ ਦਾ ਖਿਲਾਰਾ ਖਿਲਰਿਆ ਹੋਇਆ ਹੈ ।

9. ਇਹੋ ਹੀ ਇਕ ਕਾਰਣ ਹੈ ਕਿ, ਜਗਤ ਹਰ ਵੇਲੇ ਦਿਨੇ ਰਾਤ (ਤ੍ਰਿਸ਼ਨਾ ਦੀ ਅੱਗ ਵਿਚ) ਸੜ ਰਿਹਾ ਹੈ, ਸੋ, ਗੁਰੂ ਤੋਂ ਬਿਨਾ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ ।੩।

ਪ੍ਰ:—ਸ੍ਰੀ ਜੀਉ ! ਇਹ ਜੋ ਜੀਵਾਂ ਦੇ ਦਿਨੇ ਰਾਤ ਸੰਜੋਗ ਤੇ ਵਿਜੋਗ ਹੋ ਰਹੇ ਹਨ, ਇਹ ਕਿਰਤ ਕੌਣ ਕਰਦਾ ਹੈ ?

10. ਉ:—ਹੇ ਭਾਈਓ ! ਉਹ ਪ੍ਰਮੇਸ਼ਰ ਆਪ ਹੀ (ਜੀਵਾਂ ਨੂੰ) ਜੋੜ ਕੇ ਇਸੇ ਪ੍ਰਵਾਰਾਂ ਵਿਚ ਇਕੱਠੇ ਕਰ ਕੇ ਆਪ ਹੀ (ਇਨ੍ਹਾਂ ਨੂੰ ਆਪੋ ਵਿਚ) ਵਿਛੋੜ ਦੇਂਦਾ ਹੈ ।

11. ਆਪ ਹੀ ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ ।

12. ਹੇ ਭਾਈ ! ਉਸ ਪ੍ਰਮੇਸ਼ਰ ਜੀ ਦਾ ਹੁਕਮ ਅਟੱਲ ਹੈ,ਉਸਦੇ ਹੁਕਮ ਵਿਚ ਪੈਦਾ ਹੋਇਆ ਇਹ ਜਗਤ ਪਸਾਰਾ ਭੀ ਸੱਚਮੁਚ ਹੋਂਦ ਵਾਲਾ ਹੈ, ਕਿਸੇ ਹੋਰ ਪਾਸੋਂ (ਅਜਿਹਾ) ਹੁਕਮ ਨਹੀਂ ਚਲਾਇਆ ਜਾ ਸਕਦਾ ।੪।

**13. ਆਪੇ ਲਾਇ ਲਏ ਸੋ ਲਾਗੈ ॥**
**14. ਗੁਰ ਪਰਸਾਦੀ ਜਮ ਕਾ ਭਉ ਭਾਗੈ ॥**
**15. ਅੰਤਰਿ ਸਬਦੁ ਸਦਾ ਸੁਖਦਾਤਾ**
**ਗੁਰਮੁਖਿ ਬੂਝੈ ਕੋਈ ਹੇ ॥੫॥**
**16. ਆਪੇ ਮੇਲੇ ਮੇਲਿ ਮਿਲਾਏ ॥**
**17. ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥**
**18. ਅਨਦਿਨੁ ਭਗਤਿ ਕਰੇ ਦਿਨੁ ਰਾਤੀ**
**ਗੁਰਮੁਖਿ ਸੇਵਾ ਹੋਈ ਹੇ ॥੬॥**
**19. ਸਤਿਗੁਰੁ ਸੇਵਿ ਸਦਾ ਸੁਖੁ ਜਾਤਾ ॥**
**20. ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥**
**21. ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ**
**ਸਬਦੁ ਚੀਨਿ ਸੁਖੁ ਹੋਈ ਹੇ ॥੭॥**
**22. ਕਾਇਆ ਕੁਟੰਬੁ ਮੋਹੁ ਨ ਬੂਝੈ ॥**
**23. ਗੁਰਮੁਖਿ ਹੋਵੈ ਤ ਆਖੀ ਸੂਝੈ ॥**
**24. ਅਨਦਿਨੁ ਨਾਮੁ ਰਵੈ ਦਿਨੁ ਰਾਤੀ**
**ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥**

**ਪਦ ਅਰਥ** :—ਆਪੇ (ਪ੍ਰਭੂ) ਆਪ ਹੀ । ਸੋ—ਉਹ ਮਨੁਖ । ਪਰਸਾਦੀ—ਪਰਸਾਦਿ, ਕ੍ਰਿਪਾ ਨਾਲ । ਜਮ—ਮੌਤ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਕੋਈ—ਵਿਰਲਾ ।੫।

ਮੇਲਿ—(ਗੁਰੂ ਨਾਲ) ਮਿਲਾ ਕੇ । ਪੁਰਬਿ—ਪੂਰਬਲੇ ਜਨਮ ਵਿਚ । ਸੋ—ਉਹ ਲੇਖ ।,ਅਨਦਿਨੁ—ਹਰ ਰੋਜ਼, ਹਰ ਵੇਲੇ । ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ । ਸੇਵਾ—ਭਗਤੀ ।੬।

ਸੇਵਿ—ਸੇਵ ਕੇ, ਸ਼ਰਨ ਪੈ ਕੇ, ਜਾਤਾ—ਪਛਾਣ ਲਿਆ । ਆਇ—ਆ ਕੇ । ਮਾਰਿ—ਮਾਰ ਕੇ । ਨਿਵਾਰੀ—ਦੂਰ ਕਰ ਲਈ । ਚੀਨਿ—ਪਛਾਣ ।੭।

ਕਾਇਆ—ਸਰੀਰ । ਕੁਟੰਬੁ—ਪ੍ਰਵਾਰ । ਅਖੀ—ਅੱਖਾਂ ਨਾਲ । ਸੂਝੈ—ਸੁੱਝ ਪੈਂਦਾ ਹੈ । ਦਿਸ ਪੈਂਦਾ ਹੈ । ਰਵੈ—ਸਿਮਰਦਾ ਹੈ । ਮਿਲਿ—ਮਿਲ ਕੇ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਜਦ ਕਿ ਉਸ ਪ੍ਰਭੂ ਦੀ ਭਗਤੀ ਹਰ ਇਕ ਸੁਖ ਪ੍ਰਾਪਤੀ ਦਾ ਸਾਧਨ ਹੈ, ਤਾਂ ਸਾਰੇ ਹੀ ਲੋਕ ਭਗਤੀ ਕਿਉਂ ਨਹੀਂ ਕਰਦੇ ?

13. ਉ:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਜਿਸ ਮਨੁੱਖ ਨੂੰ ਪ੍ਰਮਾਤਮਾਂ ਆਪ ਹੀ (ਆਪਣੇ ਚਰਨਾਂ ਵਿਚ) ਜੋੜ ਲੈਂਦਾ ਹੈ, ਉਹੀ ਮਨੁੱਖ (ਉਸ ਸਾਈਂ ਜੀ ਦੀ ਭਗਤੀ ਵਿਚ) ਲਗਦਾ ਹੈ ।

ਪ੍ਰ:—ਕਿਉਂ ਜੀ ! ਉਸ ਨੂੰ ਆਖਰ, ਭਗਤੀ ਦਾ ਫਲ ਕੀ ਮਿਲਦਾ ਹੈ ?

14. ਉ:—ਐ ਪਿਆਰੇ ! ਗੁਰੂ ਦੀ ਕ੍ਰਿਪਾ ਨਾਲ (ਉਸ ਦੇ ਅੰਦਰੋਂ) ਮੌਤ ਦਾ ਡਰ ਦੂਰ ਹੋ ਜਾਂਦਾ ਹੈ ।

15. (ਕਿਉਂਕਿ) ਉਸ ਦੇ ਅੰਦਰ ਸਦਾ ਆਤਮਕ ਅਨੰਦ ਦੇਣ ਵਾਲਾ ਗੁਰੂ ਦਾ ਸ਼ਬਦ ਵਸਿਆ ਰਹਿੰਦਾ ਹੈ, ਪਰ, ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਗੁਰਮੁਖ ਮਨੁੱਖ ਹੀ (ਇਸ ਭੇਤ ਨੂੰ) ਸਮਝਦਾ ਹੈ ।੫।

ਪ੍ਰ:—ਸ੍ਰੀ ਜੀਉ ! ਸਾਰੇ ਹੀ ਲੋਕ ਗੁਰੂ ਦੇ ਚਰਨਾਂ ਵਿਚ ਕਿਉਂ ਨਹੀਂ ਜੁੜਦੇ ?

16. ਉ:—ਹੇ ਪਿਆਰੇ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਪ੍ਰਮੇਸ਼ਰ ਆਪ ਹੀ ਜੀਵਾਂ ਨੂੰ ਗੁਰੂ ਚਰਨਾਂ ਵਿਚ ਜੋੜ ਕੇ (ਆਪਣੇ ਨਾਲ) ਮਿਲਾਂਦਾ ਹੈ ।

17. ਹੇ ਭਾਈ ! ਪੂਰਬਲੇ ਕੀਤੇ ਕਰਮਾਂ ਅਨੁਸਾਰ ਜੋ ਲੇਖ (ਮੱਥੇ ਤੇ) ਲਿਖਿਆ ਜਾਂਦਾ ਹੈ, ਉਹ (ਜੀਵ ਪਾਸੋਂ) ਮਿਟਾਇਆ ਨਹੀਂ ਜਾ ਸਕਦਾ ।

18. ਸੋ, ਹੇ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ ਹਰ ਵੇਲੇ ਦਿਨ ਰਾਤ ਪ੍ਰਮਾਤਮਾਂ ਦੀ ਭਗਤੀ ਕਰਦਾ ਹੈ, (ਕਿਉਂਕਿ) ਗੁਰੂ ਦੀ ਸ਼ਰਨ ਪਿਆਂ ਹੀ ਭਗਤੀ ਹੋ ਸਕਦੀ ਹੈ ।੬।

ਪ੍ਰ:—ਸ੍ਰੀ ਜੀਉ ! ਵੇਖਦੇ ਹਾਂ ਕਿ ਆਤਮਕ ਅਨੰਦ ਪ੍ਰਾਪਤ ਕਰਨ ਲਈ ਲੋਕੀਂ ਆਪਣੇ ਸਰੀਰਾਂ ਪਰ ਅਨੇਕਾਂ ਕਸ਼ਟ ਸਹਾਰਕੇ ਸਾਧਨ ਕਰਦੇ ਹਨ, ਪਰ, ਗੁਰਮਤਿ ਵਿਚ ਆਤਮਕ ਅਨੰਦ ਮਾਣਦੇ ਰਹਿਣ ਦਾ ਕੇਹੜਾ ਸਾਧਨ ਮੰਨਿਆਂ ਹੈ ?

19. ਉ:—ਹੇ ਪਿਆਰੇ ! ਗੁਰੂ ਦੀ ਸ਼ਰਣ ਪੈ ਕੇ ਆਤਮਕ ਅਨੰਦ (ਸਹਿਜੇ ਹੀ) ਮਾਣਿਆਂ ਜਾ ਸਕਦਾ ਹੈ ।

20. ਅਤੇ ਹੇ ਭਾਈ ! ਸਭਨਾਂ ਨੂੰ ਦਾਤਾਂ ਦੇਣ ਵਾਲਾ ਪ੍ਰਭੂ ਭੀ (ਗੁਰੂ ਦੀ ਸ਼ਰਨ ਪਿਆਂ) ਆਪ ਹੀ ਆ ਮਿਲਦਾ ਹੈ ।

ਪ੍ਰ:—ਸ੍ਰੀ ਜੀਉ ! ਗੁਰੂ ਦੀ ਸ਼ਰਣ ਵਿਚ ਪਏ ਰਹਿਣ ਵਾਲੇ ਮਨੁੱਖ ਦੀ ਪਛਾਣ ਕੀ ਹੈ ?

21. ਉ:—ਹੇ ਭਾਈਓ ! ਗੁਰੂ ਦੀ ਸ਼ਰਣ ਵਿਚ ਪੈਣ ਵਾਲਾ ਮਨੁੱਖ ਆਪਣੇ ਅੰਦਰੋਂ ਹਉਮੈਂ (ਨੂੰ) ਮਾਰ ਕੇ ਤ੍ਰਿਸ਼ਨਾਂ ਦੀ ਅੱਗ ਬੁਝਾ ਲੈਂਦਾ ਹੈ । (ਸੋ, ਹੇ ਭਾਈ !) ਗੁਰੂ ਦੇ ਸ਼ਬਦ ਨੂੰ ਪਛਾਣਿਆਂ ਹੀ ਸੁਖ ਮਿਲ ਸਕਦਾ ਹੈ ।੮।

ਪ੍ਰ:—ਗੁਰਦੇਵ ਜੀਉ ! ਇਸ ਗੁੱਝੇ ਭੇਤ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਸਮਝ ਸਕਦੇ ?

22. ਉ:—ਹੇ ਭਾਈ ! ਸਮਝਣਾ ਤਾਂ ਹਰ ਮਨੁੱਖ ਚਾਹੁੰਦਾ ਹੈ, ਪਰ, ਜਿਸ ਮਨੁੱਖ ਨੂੰ ਸਰੀਰ ਦਾ ਮੋਹ (ਗ੍ਰਸ ਰਿਹਾ ਹੈ) ਪ੍ਰਵਾਰ (ਦਾ ਮੋਹ ਗ੍ਰਸ ਰਿਹਾ ਹੈ) ਉਹ ਮਨੁੱਖ ਆਤਮਕ ਜੀਵਨ ਦੀ (ਗੁੱਝੀ) ਖੇਡ ਨੂੰ ਨਹੀਂ ਸਮਝ ਸਕਦਾ ।

23. ਪਰ, ਹਾਂ, ਜੇ ਕੋਈ ਮਨੁੱਖ ਗੁਰੂ ਦੀ ਸ਼ਰਨ ਆ ਪਵੇ, ਤਾਂ ਇਸਨੂੰ ਇਨ੍ਹਾਂ ਅੱਖਾਂ ਨਾਲ ਹੀ ਸਭ ਕੁਝ ਦਿਸ ਪੈਂਦਾ ਹੈ ।

24. (ਕਿਉਂਕਿ) ਉਹ ਮਨੁੱਖ ਹਰ ਵੇਲੇ ਦਿਨੇ ਰਾਤ ਸਾਈਂ ਜੀ ਦਾ ਨਾਮ ਜਪਣ ਲਗ ਪੈਂਦਾ ਹੈ (ਤੇ ਇਸੇ ਨਾਮ ਦਾ ਸਦਕਾ) ਪ੍ਰੀਤਮ ਪ੍ਰਭੂ ਨੂੰ ਮਿਲਕੇ ਉਸ ਦੇ ਅੰਦਰ ਆਤਮਕ ਅਨੰਦ ਬਣਿਆ ਰਹਿੰਦਾ ਹੈ ।੮।

**25. ਮਨਮੁਖ ਧਾਤੁ ਦੂਜੈ ਹੈ ਲਾਗਾ ॥**
**26. ਜਨਮਤ ਕੀ ਨ ਮੂਓ ਅਭਾਗਾ ॥**
**27. ਆਵਤ ਜਾਤ ਬਿਰਥਾ ਜਨਮੁ ਗਵਾਇਆ**
**ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥**
**28. ਕਾਇਆ ਕੁਸੁਧ ਹਉਮੈ ਮਲੁ ਲਾਈ ॥**
**29. ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥**
**30. ਸਬਦਿ ਧੋਪੈ ਤਾ ਹਛੀ ਹੋਵੈ**
**ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥**
**31. ਪੰਚ ਦੂਤ ਕਾਇਆ ਸੰਘਾਰਹਿ ॥**
**32. ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥**
**33. ਅੰਤਰਿ ਮਾਇਆ ਮੋਹ ਗੁਬਾਰਾ**
**ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥**
**34. ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥**
**35. ਸਤਿਗੁਰੁ ਆਇ ਮਿਲਿਆ ਵਡਭਾਗੇ ॥**
**36. ਅੰਤਰਿ ਸਾਚੁ ਰਵਹਿ ਰੰਗਿ ਰਾਤੇ**
**ਸਹਜਿ ਸਮਾਵੈ ਸੋਈ ਹੇ ॥੧੨॥**

**ਪਦ ਅਰਥ**:—ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ । ਧਾਤੁ—ਮਾਇਆ । ਦੂਜੈ—ਮਾਇਆ (ਦੇ ਪਿਆਰ) ਵਿਚ । ਜਨਮਤ—ਜੰਮਦਾ ਹੀ । ਕੀ ਨ—ਕਿਉਂ ਨਾ ? ਅਭਾਗਾ—ਬਦ ਨਸੀਬ । ਆਵਤ ਜਾਤ—ਜੰਮਦਿਆਂ ਮਰਦਿਆਂ । ਮੁਕਤਿ-(ਜਨਮ ਮਰਨ ਦੇ ਗੇੜ ਵਿਚੋਂ) ਖਲਾਸੀ ।੯।

ਕਾਇਆ—ਸਰੀਰ । ਕੁਸੁਧ—ਅਪਵਿਤ੍ਰ । ਸਉ—ਸੌ ਵਾਰੀ । ਧੋਵਹਿ—ਧੋਂਦੇ ਰਹਿਣ । ਸਬਦਿ—ਸ਼ਬਦ ਦੀ ਰਾਹੀਂ । ਧੋਪੈ—ਧੋਤੀ ਜਾਏ । ਮੂਲਿ ਨ—ਬਿਲਕੁਲ ਨਹੀਂ । ੦।

ਪੰਚ ਦੂਤ—ਕਾਮਾਦਿਕ (ਪੰਜ ਵੈਰੀ) । ਸੰਘਾਰਹਿ—ਨਾਸ ਕਰਦੇ ਰਹਿੰਦੇ ਹਨ । ਮਰਿ—ਮਰ ਕੇ । ਮਰਿ ਮਰਿ—ਮਰ ਮਰ ਕੇ, ਮੁੜ ਮੁੜ ਮਰ ਕੇ । ਜੰਮਹਿ—ਜੰਮਦੇ ਹਨ । ਵੀਚਾਰਹਿ ਵੀਚਾਰਦੇ । ਗੁਬਾਰਾ—ਹਨੇਰਾ । ਸੁਧਿ—ਸੂਝ ।੧੧।

ਇਕਿ—ਕਈ । ਮਾਰਿ—ਮਾਰ ਕੇ । ਸਬਦਿ-ਸ਼ਬਦ ਵਿਚ । ਆਇ—ਆ ਕੇ । ਅੰਤਰਿ—ਹਿਰਦੇ ਵਿਚ । ਸਾਚੁ—ਸਦਾ ਥਿਰ ਪ੍ਰਭੂ । ਰਵਹਿ—ਸਿਮਰਦੇ ਹਨ । ਰੰਗਿ—ਪ੍ਰੇਮ ਰੰਗ ਵਿਚ । ਰਾਤੇ—ਰਤੇ ਹੋਏ । ਸਹਜਿ—ਆਤਮਕ ਅਡੋਲਤਾ ਵਿਚ । ਸਮਾਵੈ—ਲੀਨ ਹੋ ਜਾਂਦਾ ਹੈ । ਸੋਈ—ਉਹੀ ਮਨੁੱਖ ।੧੨।

**ਅਰਥ** :—

ਪ੍ਰ:—ਸ੍ਰੀ ਜੀਉ ! ਉਹ ਆਤਮਕ ਅਨੰਦ ਹਰ ਮਨੁੱਖ ਨੂੰ ਹੀ ਕਿਉਂ ਨਹੀਂ ਹਾਸਲ ਹੁੰਦਾ ?

25. ਉ:—ਹੇ ਭਾਈ ! ਅਸਲ ਵਿਚ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਨੂੰ ਮਾਇਆ (ਗ੍ਰਸੀ ਰਖਦੀ ਹੈ, ਉਹ ਮਨੁੱਖ) ਮਾਇਆ (ਦੇ ਆਹਰ) ਵਿਚ ਰੁੱਝਾ ਰਹਿੰਦਾ ਹੈ ।

ਪ੍ਰ:—ਗੁਰਦੇਵ ਜੀਉ ! ਅਜਿਹੇ ਬੰਦੇ ਵਾਸਤੇ ਆਪ ਕੀ ਕਹਿਣਾ ਚਾਹੋਗੇ ?

26. ਉ:—ਪਰ, ਹੇ ਪਿਆਰੇ ! ਉਸ ਅਜਿਹੇ ਬੰਦੇ ਲਈ ਤਾਂ ਇਉਂ ਹੀ ਕਿਹਾ ਜਾ ਸਕਦਾ ਹੈ ਕਿ, ਉਹ ਬੰਦਾ ਬਦਨਸੀਬ ਜੰਮਦਾ ਹੀ ਕਿਉਂ ਨਾ ਮਰ ਗਿਆ ।

27. ਕਿਉਂਕਿ, ਹੇ ਭਾਈਓ ! ਉਹ ਜਨਮ ਮਰਨ ਦੇ ਗੇੜ ਵਿਚ ਪਿਆ ਹੋਇਆ ਵਿਅਰਥ ਜਨਮ ਗਵਾ ਜਾਂਦਾ ਹੈ, ਗੁਰੂ ਤੋਂ ਬਿਨਾ (ਇਸ ਗੇੜ ਵਿਚੋਂ) (ਉਸ ਦੀ) ਖਲਾਸੀ ਨਹੀਂ ਹੁੰਦੀ ।੯।

ਪ੍ਰ:—ਗੁਰਦੇਵ ਜੀਉ ! ਆਪ ਉਸ ਨੂੰ ਇਤਨਾ ਨੀਵਾਂ ਬੰਦਾ ਕਿਉਂ ਅਨੁਭਵ ਕਰਦੇ ਹੋ ?

28. ਉ:—ਹੇ ਭਾਈਓ ! ਉਹ ਬੰਦਾ ਹਉਮੈਂ ਦੀ ਮੈਲ ਕਰ ਕੇ ਮਲੀਨ ਹੈ, ਇਸ ਲਈ, ਉਹ ਸਰੀਰ ਅਪਵਿਤ੍ਰ ਹੈ ਜਿਸ ਨੂੰ ਹਉਮੈਂ ਦੀ ਮੈਲ ਲਗੀ ਹੋਈ ਹੈ ।

ਪ੍ਰ:—ਸ੍ਰੀ ਜੀਉ ! ਅਸੀਂ ਤਾਂ ਅਜੇਹੇ ਬੰਦਿਆਂ ਨੂੰ ਸਦਾ ਤੀਰਥਾਂ ਤੇ ਇਸ਼ਨਾਨ ਕਰਦੇ ਹੀ ਵੇਖਦੇ ਹਾਂ, ਤਾਂ ਕੀ ਉਹ ਪਵਿਤ੍ਰ ਨਹੀਂ ਹੋ ਸਕਦੇ ?

29. ਉ:—ਐ ਪਿਆਰੇ ! (ਅਜੇਹੇ ਸਰੀਰ ਨੂੰ ਜੇ ਲੋਕੀ ਤੀਰਥ ਆਦਿਕਾਂ ਉਤੇ ਇਕ ਵਾਰ ਨਹੀਂ) ਸੌ ਵਾਰੀ ਭੀ ਧੋਂਦੇ ਰਹਿਣ, ਤਾਂ ਭੀ ਉਨ੍ਹਾਂ ਲੋਕਾਂ ਦੀ ਇਹ ਹਉਮੈਂ ਦੀ ਮੈਲ ਦੂਰ ਨਹੀਂ ਹੁੰਦੀ ।

ਪ੍ਰ:—ਗੁਰਦੇਵ ਜੀਉ ! ਕੀ, ਅਜੇਹੀ ਦੇਹੀ ਨੂੰ ਕਿਵੇਂ ਪਵਿਤ੍ਰ ਭੀ ਕਰ ਸਕੀਦਾ ਹੈ ?

30. ਉ:—ਐ ਪਿਆਰੇ ! ਜੇ (ਮਨੁੱਖ ਦਾ ਹਿਰਦਾ) ਗੁਰੂ ਦੇ ਸ਼ਬਦ ਵਿਚ ਜੁੜ ਕੇ ਧੋਤਾ ਜਾਏ, ਤਾਂ ਸਰੀਰ ਪਵਿਤ੍ਰ ਹੋ ਜਾਂਦਾ ਹੈ, ਮੁੜ ਸਰੀਰ (ਹਉਮੈਂ ਦੀ ਮੈਲ ਨਾਲ) ਕਦੇ ਭੀ ਗੰਦਾ ਨਹੀਂ ਹੁੰਦਾ ।੧੦।

31. ਹੇ ਭਾਈਓ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਨਹੀਂ ਵਸਾਂਦੇ, ਉਨ੍ਹਾਂ ਦੇ ਸਰੀਰ ਨੂੰ ਕਾਮਾਦਿਕ ਪੰਜੇ ਵੈਰੀ ਗਾਲਦੇ ਰਹਿੰਦੇ ਹਨ ।

32. ਉਹ ਜੰਮਣ ਮਰਣ ਦੇ ਗੇੜ ਵਿਚ ਪਏ ਰਹਿੰਦੇ ਹਨ, ਕਿਉਂਕਿ, ਉਹ ਗੁਰੂ ਦੀ ਵੀਚਾਰ ਧਾਰਨ ਵਲੋਂ ਸਖਣੇ ਰਹਿੰਦੇ ਹਨ ।

33. ਹੇ ਪਿਆਰੇ ! ਉਨ੍ਹਾਂ ਦੇ ਅੰਦਰ ਮਾਇਆ ਦੇ ਮੋਹ ਦਾ ਅੰਧੇਰਾ ਪਿਆ ਰਹਿੰਦਾ ਹੈ, ਉਨ੍ਹਾਂ ਨੂੰ ਆਪਣੇ ਆਪ ਦੀ ਸੋਝੀ ਨਹੀਂ ਹੁੰਦੀ, ਉਹ ਇਉਂ ਹਨ, ਜਿਵੇਂ ਕਿ, ਸੁਪਨੇ ਵਿਚ ਹੋਣ ।੧੧।

34. ਹੇ ਭਾਈ ! ਕਈ ਐਸੇ ਵਡਭਾਗੀ ਹਨ, ਜਿਨ੍ਹਾਂ ਨੂੰ ਗੁਰੂ ਆ ਮਿਲਿਆ ਹੈ ।

35. ਉਹ ਕਾਮਾਦਿਕ ਪੰਜਾਂ ਨੂੰ ਮਾਰ ਕੇ ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦੇ ਹਨ ।

36. ਆਪਣੇ ਅੰਦਰ ਉਹ ਸਦਾ ਥਿਰ ਪ੍ਰਭੂ ਨੂੰ ਯਾਦ ਕਰਦੇ ਰਹਿੰਦੇ,ਉਹ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਹੇ ਭਾਈ, ਜੋ ਮਨੁੱਖ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ,ਉਹੀ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ।੧੨।

**37. ਗੁਰ ਕੀ ਚਾਲ ਗੁਰੂ ਤੇ ਜਾਪੈ ॥**
**38. ਪੂਰਾ ਸੇਵਕੁ ਸਬਦਿ ਸਿਞਾਪੈ ॥**
**39. ਸਦਾ ਸਬਦੁ ਰਵੈ ਘਟ ਅੰਤਰਿ**
**ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥**
**40. ਹਉਮੈ ਮਾਰੇ ਸਬਦਿ ਨਿਵਾਰੇ ॥**
**41. ਹਰਿ ਕਾ ਨਾਮੁ ਰਖੈ ਉਰਿ ਧਾਰੇ ॥**
**42. ਏਕਸੁ ਬਿਨੁ ਹਉ ਹੋਰੁ ਨ ਜਾਣਾ**
**ਸਹਜੇ ਹੋਇ ਸੁ ਹੋਈ ਹੇ ॥੧੪॥**
**43. ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ ॥**
**44. ਗੁਰਮੁਖਿ ਬੂਝੈ ਸਚਿ ਸਮਾਇਆ ॥**
**45. ਸਚਾ ਸੇਵਿ ਸਬਦਿ ਸਚ ਰਾਤੇ**
**ਹਉਮੈ ਸਬਦੇ ਖੋਈ ਹੇ ॥੧੫॥**
**46. ਆਪੇ ਗੁਣਦਾਤਾ ਬੀਚਾਰੀ ॥**
**47. ਗੁਰਮੁਖਿ ਦੇਵਹਿ ਪਕੀ ਸਾਰੀ ॥**
**48. ਨਾਨਕ ਨਾਮਿ ਸਮਾਵਹਿ ਸਾਚੈ**
**ਸਾਚੇ ਤੇ ਪਤਿ ਹੋਈ ਹੇ ॥੧੬॥੨॥**

**ਪਦ ਅਰਥ** :—ਚਾਲ—ਜੀਵਨ ਚਾਲ, ਜੀਵਨ ਜੁਗਤਿ । ਤੇ—ਤੋਂ, ਪਾਸੋਂ । ਜਾਪੈ—ਸਿਖੀ ਜਾ ਸਕਦੀ ਹੈ । ਸਬਦਿ—ਸ਼ਬਦ ਦੀ ਰਾਹੀਂ, ਸ਼ਬਦ ਵਿਚ ਜੁੜਨ ਨਾਲ ਹੀ । ਸਿਞਾਪੈ—ਸਿੰਞਾਣਿਆਂ ਜਾਂਦਾ ਹੈ । ਰਵੈ—ਵਸਾਈ ਰਖਦਾ ਹੈ । ਘਟ ਅੰਤਰਿ—ਹਿਰਦੇ ਵਿਚ । ਰਸਨਾ—ਜੀਭ ਨਾਲ । ਰਸੁ ਸਚੁ—ਸਦਾ ਥਿਰ ਰਸ, ਸਦਾ ਥਿਰ ਪ੍ਰਭੂ ਦਾ ਨਾਮ ਰਸ । ਚਾਖੈ—ਚਖਦਾ ਹੈ (ਇਕ ਵਚਨ) ।੧੩।

ਮਾਰੇ—ਮੁਕਾ ਦੇਂਦਾ ਹੈ । ਸਬਦਿ—ਸ਼ਬਦ ਦੀ ਰਾਹੀਂ । ਨਿਵਾਰੇ—ਆਪਾ ਭਾਵ ਦੂਰ ਕਰਦਾ ਹੈ । ਉਰਿ—ਹਿਰਦੇ ਵਿਚ । ਰਖੈ ਧਾਰੇ—ਧਾਰਿ ਰਖੈ, ਟਿਕਾਈ ਰਖਦਾ ਹੈ । ਹਉ—ਹਉਂ, ਮੈਂ । ਜਾਣਾ—ਜਾਣਾਂ, ਮੈਂ ਜਾਣਦਾ । ਸਹਜੇ—ਅਡੋਲਤਾ ਵਿਚ, ਰਜ਼ਾ ਵਿਚ ਹੀ ।੧੪।

ਸਹਜੁ—ਆਤਮਕ ਅਡੋਲਤਾ । ਕਿਨੈ—ਕਿਸੇ ਨੇ ਭੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਸਚਿ—ਸਦਾ ਥਿਰ ਪ੍ਰਭੂ ਵਿਚ । ਸੇਵਿ—ਸਿਮਰ ਕੇ । ਸਬਦਿ ਸਚ—ਸਚੇ ਦੇ ਸ਼ਬਦ ਵਿਚ, ਸਚੇ ਦੀ ਬਾਣੀ ਵਿਚ । ਰਾਤੇ—ਮਸਤ । ਸਬਦੇ—ਸ਼ਬਦ ਦੀ ਰਾਹੀਂ ਹੀ ।੧੫।

**ਅਰਥ** :—

ਪ੍ਰ:—ਸ੍ਰੀ ਜੀਉ ! ਮਨੁੱਖ ਨੂੰ ਜੀਵਨ ਜੁਗਤ ਕਿਥੋਂ ਪ੍ਰਾਪਤ ਹੋ ਸਕਦੀ ਹੈ ?

37. ਉ:—ਹੇ ਭਾਈ ! ਅਸਲ ਜੀਵਨ ਜੁਗਤੀ, ਗੁਰੂ ਵਾਲੀ ਗੁਰੂ ਤੋਂ ਹੀ ਸਿਖੀ ਜਾ ਸਕਦੀ ਹੈ ।

38. ਗੁਰੂ ਦੇ ਸ਼ਬਦ ਵਿਚ ਜੁੜਿਆ ਹੋਇਆ ਮਨੁੱਖ ਹੀ ਪੂਰਨ ਸੇਵਕ ਸਿੰਞਾਣਿਆਂ ਜਾ ਸਕਦਾ ਹੈ ।

39. ਹੇ ਪਿਆਰੇ ! ਉਹੀ ਮਨੁੱਖ ਆਪਣੀ ਜੀਭ ਨਾਲ ਸੱਚਾ ਨਾਮ ਰਸ ਚੱਖਦਾ ਰਹਿੰਦਾ ਹੈ ਅਤੇ ਆਪਣੇ ਹਿਰਦੇ ਵਿਚ ਗੁਰੂ ਦਾ ਸ਼ਬਦ ਵਸਾਈ ਰਖਦਾ ਹੈ ।੧੩।

ਪ੍ਰ:—ਸ੍ਰੀ ਜੀਉ ! ਪੂਰਨ ਸੇਵਕ ਦੀ ਪਛਾਣ ਕੀ ਹੈ ?

40. ਉ:—ਹੇ ਪਿਆਰੇ ! ਉਹ ਪੂਰਨ ਸੇਵਕ ਆਪਣੇ ਅੰਦਰੋਂ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੀ ਹਉਮੈਂ ਨੂੰ ਮਾਰ ਮੁਕਾਂਦਾ ਹੈ, ਆਪਾ ਭਾਵ ਦੂਰ ਕਰ ਦੇਂਦਾ ਹੈ ।

41. ਅਤੇ ਪ੍ਰਮੇਸ਼ਰ ਜੀ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ ।

 

42. ਉਸ ਦੇ ਅੰਤਰ ਆਤਮੇਂ ਇਹੋ ਹੀ ਪੂਰਨ ਯਕੀਨ ਹੁੰਦਾ ਹੈ ਕਿ ਮੈਂ ਇਕ ਪ੍ਰਭੂ ਤੋਂ ਬਿਨਾ ਹੋਰ ਕਿਸੇ ਨੂੰ (ਉਸ ਵਰਗਾ) ਨਹੀਂ ਸਮਝਦਾ, ਜੋ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ, ਉਹੀ ਠੀਕ ਹੋ ਰਿਹਾ ਹੈ ।੧੪।

43. ਹੇ ਭਾਈਓ ! ਗੁਰੂ ਦੀ ਸ਼ਰਨ ਤੋਂ ਬਿਨਾ ਕਿਸੇ ਮਨੁੱਖ ਨੇ (ਅਜ ਤਕ) ਆਤਮਕ ਅਡੋਲਤਾ ਨੂੰ ਨਹੀਂ ਪ੍ਰਾਪਤ ਕੀਤਾ ।

44. ਪਰ, ਇਸ ਵੀਚਾਰ ਨੂੰ ਭੀ ਗੁਰੂ ਦੇ ਸਨਮੁਖ ਰਹਿਣ ਵਾਲਾ ਬੰਦਾ ਹੀ ਸਮਝ ਸਕਦਾ ਹੈ ਅਤੇ ਸਚੇ ਪ੍ਰਭੂ ਵਿਚ ਹੀ ਲੀਨ ਰਹਿੰਦਾ ਹੈ ।

45. ਐ ਪਿਆਰੇ ! ਸਦਾ ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਵਿਚ ਰਤੇ ਹੋਏ ਮਨੁੱਖ ਹੀ ਸਦਾ ਪ੍ਰਭੂ ਦਾ ਸਿਮਰਨ ਕਰ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਅੰਦਰੋਂ, ਹਉਮੈਂ ਦੂਰ ਕਰ ਲੈਂਦੇ ਹਨ ।੧੫।

ਪ੍ਰ:—ਸ੍ਰੀ ਜੀਉ ! ਹਰ ਮਨੁੱਖ ਨੂੰ ਨਿਸਚਾ ਕੀ ਰਖਣਾ ਚਾਹੀਦਾ ਹੈ ?

46. ਉ:—ਹੇ ਭਾਈਓ ! ਇਉਂ ਹੀ ਵਿਸ਼ਵਾਸ਼ ਰਖੋ ਕਿ, ਹੇ ਪ੍ਰਭੂ ਜੀ ! ਤੂੰ ਆਪ ਹੀ (ਯੋਗ ਪਾਤ੍ਰ) ਵਿਚਾਰ ਕੇ (ਜੀਵਾਂ ਨੂੰ ਆਪਣੇ) ਗੁਣਾਂ ਦੀ ਦਾਤ ਦੇਣ ਵਾਲਾ ਹੈਂ ।

47. ਜਿਨ੍ਹਾਂ ਨੂੰ ਤੂੰ ਗੁਰੂ ਦੀ ਰਾਹੀਂ (ਆਪਣੇ ਗੁਣਾਂ ਦੀ ਦਾਤ) ਦੇਂਦਾ ਹੈਂ,ਉਹ ਇਸ ਜੀਵਨ ਖੇਡ ਵਿਚ ਪੁੱਗ ਜਾਂਦੇ ਹਨ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਮਨੁੱਖ ਨਾਮ ਵਿਚ ਲੀਨ ਰਹਿੰਦੇ ਹਨ, ਸਦਾ ਪ੍ਰਭੂ ਤੋਂ ਹੀ ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਇੱਜ਼ਤ ਮਿਲਦੀ ਹੈ ।੧੬।

**ਭਾਵਾਰਥ** :—ਇਸ ਮਹਾਂਵਾਕ ਵਿਚ ਭੀ ਉਪਰਲੇ ਸ਼ਬਦ ਦਾ ਭਾਵ ਅੰਕਤ ਹੈ ।

**ਮਾਰੂ ਮਹਲਾ ੩ ॥**

**1. ਜਗਜੀਵਨੁ ਸਾਚਾ ਏਕੋ ਦਾਤਾ ॥**
**2. ਗੁਰ ਸੇਵਾ ਤੇ ਸਬਦਿ ਪਛਾਤਾ ॥**
**3. ਏਕੋ ਅਮਰੁ ਏਕਾ ਪਤਿਸਾਹੀ**
**ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥**
**4. ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥**
**5. ਆਪੇ ਆਇ ਮਿਲਿਆ ਸੁਖਦਾਤਾ ॥**
**6. ਰਸਨਾ ਸਬਦਿ ਰਤੀ ਗੁਣ ਗਾਵੈ**
**ਦਰਿ ਸਾਚੈ ਪਤਿ ਪਾਈ ਹੇ ॥੨॥**
**7. ਗੁਰਮੁਖਿ ਨਾਮਿ ਮਿਲੈ ਵਡਿਆਈ ॥**
**8. ਮਨਮੁਖਿ ਨਿੰਦਕਿ ਪਤਿ ਗਵਾਈ ॥**
**9. ਨਾਮਿ ਰਤੇ ਪਰਮ ਹੰਸ ਬੈਰਾਗੀ**
**ਨਿਜ ਘਰਿ ਤਾੜੀ ਲਾਈ ਹੇ ॥੩॥**
**10. ਸਬਦਿ ਮਰੈ ਸੋਈ ਜਨੁ ਪੂਰਾ ॥**
**11. ਸਤਿਗੁਰੁ ਆਖਿ ਸੁਣਾਏ ਸੂਰਾ ॥**
**12. ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ**
**ਮਨੁ ਪੀਵੈ ਭਾਇ ਸੁਭਾਈ ਹੇ ॥੪॥**

**ਪਦ ਅਰਥ** :—ਜਗ ਜੀਵਨ—ਜਗਤ ਦਾ ਜੀਵਨ, ਜਗਤ ਦਾ ਸਹਾਰਾ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ । ਤੇ—ਤੋਂ । ਸਬਦਿ-ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਤਾ—ਪਛਾਣਿਆਂ ਜਾਂਦਾ ਹੈ । ਅਮਰੁ—ਹੁਕਮ । ਪਾਤਿਸਾਹੀ—ਰਾਜ । ਜੁਗੁ ਜੁਗੁ—ਹਰੇਕ ਜੁਗ ਵਿਚ । ਸਿਰਿ—(ਹਰੇਕ ਜੀਵ ਦੇ) ਸਿਰ ਉਤੇ । ਕਾਰ ਬਣਾਈ—ਕਰਨ ਜਗ ਕਾਰ ਮੁਕਰਰ ਕੀਤੀ ਹੋਈ ਹੈ ।੧।

ਜਿਨਿ—ਜਿਸ (ਮਨੁੱਖ) ਨੇ । ਆਪੁ—ਆਪਣੇ ਆਪ ਨੂੰ, ਆਪਣੇ ਜੀਵਨ ਨੂੰ । ਪਛਾਤਾ—ਪੜਤਾਲਿਆ । ਆਪੇ—ਆਪ ਹੀ । ਆਇ—ਆ ਕੇ । ਰਸਨਾ—ਜੀਭ । ਸਬਦਿ—ਸ਼ਬਦ ਵਿਚ । ਰਤੀ—ਰੰਗੀ ਹੋਈ । ਗਾਵੈ—ਗਾਂਦਾ ਹੈ । ਦਰਿ ਸਾਚੈ—ਸਦਾ ਥਿਰ ਪ੍ਰਭੂ ਦੇ ਦਰ ਤੇ । ਪਤਿ—ਇੱਜ਼ਤ ।੨।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਨਾਮਿ—ਨਾਮ ਦੀ ਰਾਹੀਂ । ਮਨਮੁਖਿ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਨੇ । ਨਿੰਦਕਿ—ਨਿੰਦਕ ਨੇ । ਨਾਮਿ—ਨਾਮ ਵਿਚ । ਪਰਮ ਹੰਸ—ਸਭ ਤੋਂ ਉਚੇ ਹੰਸ (ਦੁੱਧ ਤੇ ਪਾਣੀ ਨੂੰ ਚੁੰਜ ਨਾਲ ਨਿਖੇੜ ਸਕਣ ਵਾਲੇ ਹੰਸਾਂ ਵਾਂਗ ਭਲਾਈ ਤੇ ਬੁਰਾਈ ਦੀ ਪਰਖ ਕਰ ਸਕਣ ਵਾਲੇ ਮਨੁੱਖ) । ਬੈਰਾਗੀ—ਮਾਇਆ ਤੋਂ ਉਪਰਾਮ । ਨਿਜ ਘਰਿ—ਆਪਣੇ (ਅਸਲ) ਘਰ ਵਿਚ ।੩।

ਸਬਦਿ—ਸ਼ਬਦ ਦੀ ਰਾਹੀਂ । ਮਰੈ—(ਵਿਕਾਰਾਂ ਵਲੋਂ ਜੇਹੜਾ ਮਨੁੱਖ) ਮਰਦਾ ਹੈ । ਆਖਿ—ਆਖ ਕੇ । ਸੂਰਾ—ਸੂਰਮਾ । ਕਾਇਆ—ਸਰੀਰ । ਅੰਮ੍ਰਿਤ ਸਰੁ—ਅਮਰ ਜੀਵਨ ਦੇਣ ਵਾਲੇ ਨਾਮ ਜਲ ਦਾ ਤਲਾਬ (ਚਸ਼ਮਾਂ) । ਸਾਚਾ—ਸਦਾ ਕਾਇਮ ਰਹਿਣ ਵਾਲਾ । ਪੀਵੈ—ਪੀਂਦਾ ਹੈ । ਭਾਇ—ਪਿਆਰ ਨਾਲ । ਸੁਭਾਈ—ਸੁਭਾਇ—ਬੜੇ ਪ੍ਰੇਮ ਨਾਲ ।੪।

**ਅਰਥ** :—

ਪ੍ਰ:—ਗੁਰਦੇਵ ਜੀਉ ! ਇਹ ਜੋ ਜਗਤ ਬੇਅੰਤ ਜੀਵਾਂ ਨਾਲ ਭਰਪੂਰ ਹੈ, ਕੀ, ਉਸ ਪ੍ਰਮੇਸ਼ਰ ਨੇ ਇਨ੍ਹਾਂ ਜੀਵਾਂ ਨੂੰ ਦਾਤਾਂ ਦੇਣ ਵਾਲੇ ਭੀ ਅਨੇਕਾਂ ਪ੍ਰਬੰਧਕ ਕਾਇਮ ਕਰ ਰਖੇ ਹੋਣਗੇ ?

1, ਉ:—ਹੇ ਭਾਈਓ ! ਜੇਹੜਾ ਪ੍ਰਮੇਸ਼ਰ ਸਦਾ ਕਾਇਮ ਰਹਿਣ ਵਾਲਾ ਹੈ ਅਤੇ (ਸਾਰੇ) ਜਗਤ ਦਾ ਸਹਾਰਾ ਹੈ, ਉਹੀ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ (ਕੇਵਲ) ਆਪ ਹੀ ਹੈ ।

ਪ੍ਰ:—ਸ੍ਰੀ ਜੀਉ ! ਉਸ ਨੂੰ ਪਛਾਣਿਆਂ ਕਿਵੇਂ ਜਾ ਸਕਦਾ ਹੈ ?

2. ਉ—ਹੇ ਭਾਈ ! ਗੁਰੂ ਦੀ ਸ਼ਰਨ ਪਿਆਂ, ਗੁਰੂ ਦੇ ਸ਼ਬਦ ਦੀ ਰਾਹੀਂ ਹੀ ਉਸਦੀ ਪਛਾਣ ਕੀਤੀ ਜਾ ਸਕਦੀ ਹੈ, ਉਸ

ਨਾਲ ਡੂੰਘੀ ਸਾਂਝ ਪੈ ਸਕਦੀ ਹੈ ।

3. ਐ ਪਿਆਰੇ ! ਉਸ ਦਾ ਹੀ (ਜਗਤ ਵਿਚ) ਹੁਕਮ ਚਲ ਰਿਹਾ ਹੈ, ਉਸੇ ਦਾ ਹੀ ਜਗਤ ਵਿਚ ਰਾਜ (ਕਾਇਮ) ਹੈ, ਹਰੇਕ ਜੁਗ ਵਿਚ ਜੀਵਨ ਦੇ ਸਿਰ ਉਤੇ ਉਹੀ ਪ੍ਰਮੇਸ਼ਰ ਕਰਨ ਜੋਗ ਕਾਰ ਮੁਕਰਰ ਕਰਦਾ ਆ ਰਿਹਾ ਹੈ ।੧।

4. ਹੇ ਭਾਈਓ ! ਜਿਸ ਮਨੁੱਖ ਨੇ ਆਪਣੇ ਆਪ ਨੂੰ (ਭਾਵ ਆਪਣੇ ਆਤਮਕ ਜੀਵ ਨੂੰ ਪੜਤਾਲਨਾ ਆਰੰਭ ਕਰ ਦਿਤਾ ਹੈ, (ਸਮਝੋ ਕਿ, ਉਹ) ਮਨੁੱਖ ਪਵਿਤ੍ਰ ਜੀਵਨ ਵਾਲਾ ਬਣ ਗਿਆ ਹੈ ।

5. ਹੇ ਪਿਆਰੇ ! ਉਸ ਮਨੁੱਖ ਨੂੰ ਤਾਂ ਸਾਰੇ ਸੁਖ ਦੇਣ ਵਾਲਾ ਪ੍ਰਮੇਸ਼ਰ ਆਪ ਹੀ ਆ ਮਿਲਦਾ ਹੈ ।

ਪ੍ਰ:—ਕਿਉਂ ਜੀ ! ਉਸ ਮਨੁੱਖ ਦੀ ਪਛਾਣ ਕੀ ਹੈ ?

6. ਉ:—ਹੇ ਭਾਈ ! ਉਸ ਮਨੁੱਖ ਦੀ ਜੀਭ ਗੁਰੂ ਦੇ ਸ਼ਬਦ ਵਿਚ ਰਤੀ ਹੋਈ ਸਦਾ ਹੀ ਪ੍ਰਮੇਸ਼ਰ ਜੀ ਦੇ ਗੁਣ ਗਾਉਂਦੀ ਰਹਿੰਦੀ ਹੈ, ਅਜੇਹਾ ਮਨੁੱਖ ਹੀ ਰੱਬੀ ਦਰਬਾਰ ਵਿਚ ਇੱਜ਼ਤ ਪਾਉਂਦਾ ਹੈ ।੨।

7. ਐ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ ਹਰਿ ਨਾਮ ਦੀ ਬਰਕਤ ਨਾਲ (ਰੱਬੀ ਦਰਬਾਰ) ਵਿਚ ਨਾਮਣਾ ਖੱਟਦਾ ਹੈ ।

8. ਪਰ, ਹੇ ਭਾਈਓ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਨਿੰਦਕ ਮਨੁੱਖ ਨੇ (ਸਭ ਥਾਈਂ ਹੀ ਆਪਣੀ) ਇੱਜ਼ਤ ਗਵਾ ਲਈ ਹੈ ।

9. ਹੇ ਪਿਆਰੇ ! ਜੋ ਉਸ ਸਾਈਂ ਜੀ ਦੇ ਨਾਮ ਰੰਗ ਵਿਚ ਰਤੇ ਰਹਿਣ ਵਾਲੇ ਮਨੁੱਖ ਪਰਮ ਹੰਸ ਦੀ ਤਰ੍ਹਾਂ ਹਨ, ਉਹ (ਅਸਲ) ਵੈਰਾਗੀ ਹਨ, ਉਹ ਹਰ ਵੇਲੇ ਪ੍ਰਮੇਸ਼ਰ ਜੀ ਦੇ ਚਰਨਾਂ ਵਿਚ ਸੁਰਤਿ ਜੋੜੀ ਰਖਦੇ ਹਨ ।੩।

ਪ੍ਰ:—ਗੁਰਦੇਵ ਜੀਉ ! ਲੋਕ ਇਹ ਆਮ ਕਹਿੰਦੇ ਸੁਣੀ ਦੇ ਹਨ ਕਿ, ਜਦ ਕੋਈ ਮਨੁੱਖ ਮਰ ਜਾਂਦਾ ਹੈ, ਉਸ ਨੂੰ ਕਿਹਾ ਜਾਂਦਾ ਹੈ, ਕਿ ਇਹ ਪੂਰਾ ਹੋ ਗਿਆ ਹੈ, ਕੀ ਇਹ ਗੁਰਮਤਿ ਅਨੁਸਾਰ ਭੀ ਸਹੀ ਮੰਨ ਲਿਆ ਜਾਵੇ ?

10. ਉ:—ਹੇ ਭਾਈਓ ! ਗੁਰਮਤਿ ਅਨੁਸਾਰ ਤਾਂ ਅਜੇਹੇ ਸ਼ਬਦ ਦੀ ਵਰਤੋਂ ਕਰਨੀ ਹੀ ਕੁਢੁੱਕਵੀਂ ਹੈ, ਕਿਉਂ ਜੋ ਮਨੁੱਖ ਜੀਵਨ ਭਰ ਅਧੂਰਾ ਹੀ ਜੀਵਿਆ ਹੈ, ਉਹ ਮਰ ਕੇ ਕਿਵੇਂ ਪੂਰਾ ਹੋ ਸਕਦਾ ਹੈ, ਪਰ ਹਾਂ, ਜੇਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਵਿਕਾਰਾਂ ਦੀ ਮਾਰ ਤੋਂ ਬਚਿਆ ਰਹਿੰਦਾ ਹੈ (ਭਾਵ ਆਪਣੇ ਉਤੇ ਵਿਕਾਰਾਂ ਦਾ ਪ੍ਰਭਾਵ ਨਹੀਂ ਪੈਣ ਦੇਂਦਾ, ਉਹੀ ਮਨੁੱਖ (ਸਮਝੋ) ਪੂਰਨ ਹੈ ।

11. ਹੇ ਭਾਈ ! ਸੂਰਮੇਂ ਗੁਰੂ ਨੇ ਇਹ ਉਪਦੇਸ਼ (ਹਰੇਕ ਪ੍ਰਾਣੀ ਮਾਤ੍ਰ ਨੂੰ) ਆਖ ਕੇ ਸੁਣਾ ਦਿਤਾ ਹੈ ।

12. ਹੇ ਪਿਆਰੇ ! ਉਸ ਮਨੁੱਖ ਦੇ ਸਰੀਰ ਵਿਚ ਹੀ ਸਚੇ ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦਾ ਚਸ਼ਮਾਂ ਹੈ, (ਜਿਸ ਵਿਚੋਂ) ਉਸ ਦਾ ਮਨ ਬੜੇ ਪ੍ਰੇਮ ਪਿਆਰ ਨਾਲ (ਨਾਮ ਜਲ) ਪੀਂਦਾ ਰਹਿੰਦਾ ਹੈ ।੪।

**13. ਪੜਿ ਪੰਡਿਤੁ ਅਵਰਾ ਸਮਝਾਏ ॥**
**14. ਘਰ ਜਲਤੇ ਕੀ ਖਬਰਿ ਨ ਪਾਏ ॥**
**15. ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ**
**ਪੜਿ ਥਾਕੇ ਸਾਂਤਿ ਨ ਆਈ ਹੇ ॥੫॥**
**16. ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥**
**17. ਬਿਨੁ ਸਬਦੈ ਹਉਮੈ ਕਿਨਿ ਮਾਰੀ ॥**
**18. ਅਨਦਿਨੁ ਜਲਤ ਰਹਹਿ ਦਿਨੁ ਰਾਤੀ**
**ਭਰਮਿ ਭੇਖਿ ਭਰਮਾਈ ਹੇ ॥੬॥**
**19. ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥**
**20. ਸਬਦਿ ਮੁਏ ਹਰਿ ਨਾਮਿ ਨਿਵਾਸੀ ॥**
**21. ਅਨਦਿਨੁ ਸਦਾ ਰਹਹਿ ਰੰਗਿ ਰਾਤੇ**
**ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥**
**22. ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥**
**23. ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥**
**24. ਜਮਕਾਲੁ ਤਿਸੁ ਕਦੇ ਨ ਛੋਡੈ**
**ਅੰਤਿ ਗਇਆ ਪਛੁਤਾਈ ਹੇ ॥੮॥**

**ਪਦ ਅਰਥ** :—ਪੜਿ—ਪੜ੍ਹ ਕੇ । ਪੰਡਿਤੁ—(ਇਕ ਵਚਨ) । ਅਵਰਾ—ਅਵਰਾਂ, ਹੋਰਨਾਂ ਨੂੰ । ਜਲਤੇ ਕੀ—ਸੜ ਰਹੇ ਦੀ । ਨ ਪਾਈਐ—ਨਹੀਂ ਪਾਇਆ ਜਾ ਸਕਦਾ ।੫।

ਇਕਿ—ਅਨੇਕਾਂ ਹੀ । ਲਗਾਇ—ਲਾ ਕੇ । ਭੇਖ ਧਾਰੀ—ਸਾਧੂਆਂ ਵਾਲਾ ਪਹਿਰਾਵਾ ਵਰਤਣ ਵਾਲੇ । ਕਿਨਿ—ਕਿਸ ਨੇ ? ਅਨਦਿਨੁ—ਹਰ ਰੋਜ਼, ਹਰ ਵੇਲੇ । ਭਰਮਿ—ਭਟਕਣਾ ਵਿਚ । ਭੇਖਿ—ਧਾਰਮਿਕ ਪਹਿਰਾਵੇ ਵਿਚ ।੬।

ਉਦਾਸੀ—ਨਿਰਮੋਹ । ਮੁਏ—ਦੁਨੀਆਂ ਵਲੋਂ ਮਰੇ ਹੋਏ । ਨਾਮਿ—ਨਾਮ ਵਿਚ । ਰੰਗਿ—ਪ੍ਰੇਮ ਰੰਗ ਵਿਚ । ਰਾਤੇ—ਰੰਗੇ ਹੋਏ । ਭੈ—ਅਦਬ ਦੀ ਰਾਹੀਂ । ਭਾਇ—ਪ੍ਰੇਮ ਦੀ ਰਾਹੀਂ ।੭।

ਮਨਮੁਖੁ—ਆਪਣੇ ਮਨ ਦੇ ਪਿਛੇ ਤੁਰਨ ਵਾਲਾ । ਕਰਿ—ਕਰ ਕੇ । ਵਿਗੁਤਾ—ਖੁਆਰ ਹੁੰਦਾ ਹੈ । ਅੰਤਰਿ ਜਿਸੁ—ਜਿਸਦੇ ਅੰਦਰ । ਭਉਕੈ—ਭਉਂਕੈ, ਭਉਂਕਦਾ ਹੈ, ਹੋਰ ਮਾਇਆ ਮੰਗਦਾ ਹੈ । ਜਮਕਾਲੁ—ਮੌਤ । ਅੰਤਿ—ਅਖੀਰ ਵੇਲੇ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਜੋ ਪੰਡਤ ਲੋਕ ਸਾਰੇ ਜੀਵਨ ਭਰ ਹੀ ਵੇਦ ਪੁਰਾਣਾਂ ਦੀ ਸਿਖਿਆ ਲੋਕਾਂ ਨੂੰ ਸੁਣਾਉਂਦੇ ਰਹਿੰਦੇ ਹਨ ਕੀ ਉਨ੍ਹਾਂ ਨੂੰ ਸ਼ਾਂਤੀ ਹਾਸਲ ਹੋ ਜਾਂਦੀ ਹੈ ?

13. ਉ:—ਹੇ ਪਿਆਰੇ ! ਜੋ ਪੰਡਤ (ਧਰਮ ਪੁਸਤਕਾਂ) ਪੜ੍ਹ ਕੇ ਹੋਰਨਾਂ (ਲੋਕਾਂ ਨੂੰ) ਤਾਂ ਮੱਤਾਂ ਦੇਂਦਾ ਹੈ ।

14. ਪਰ, ਜੋ (ਮਾਇਆ ਦੀ ਤ੍ਰਿਸ਼ਨਾਂ ਅੱਗ ਨਾਲ ਉਸ ਦਾ

ਆਪਣਾ ਹਿਰਦਾ) ਘਰ ਸੜ ਰਿਹਾ ਹੈ, ਉਸ ਦਾ ਉਸਨੂੰ ਪਤਾ ਹੀ ਨਹੀਂ ਲਗਦਾ।

15. ਹੇ ਭਾਈਓ! ਇਹ ਨਿਸਚਾ ਕਰੋ ਕਿ, ਗੁਰੂ ਦੀ ਸ਼ਰਣ ਪੈਣ ਤੋਂ ਬਿਨਾ ਪ੍ਰਮੇਸ਼ਰ ਜੀ ਦਾ ਨਾਮ ਨਹੀਂ ਮਿਲਦਾ, (ਨਾਮ ਤੋਂ ਬਿਨਾ ਹਿਰਦੇ ਵਿਚ ਠੰਡ ਨਹੀਂ ਪੈ ਸਕਦੀ) (ਇਸ ਤਰ੍ਹਾਂ) ਪੰਡਤ ਲੋਕ (ਹੋਰਨਾਂ ਨੂੰ ਉਪਦੇਸ਼ ਕਰਨ ਲਈ ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ ਥੱਕ ਗਏ, ਉਨ੍ਹਾਂ ਦੇ ਅੰਦਰ ਸ਼ਾਂਤੀ ਪੈਦਾ ਨਾ ਹੋ ਸਕੀ।੫।

ਪ੍ਰ:—ਸ੍ਰੀ ਜੀਉ! ਕਈ ਲੋਕ ਗ੍ਰਿਹਸਤ ਤਿਆਗਕੇ ਸਦਾ ਜੰਗਲਾਂ ਵਿਚ ਹੀ ਜੀਵਨ ਗੁਜ਼ਾਰਦੇ ਹਨ, ਕੀ ਉਨ੍ਹਾਂ ਦੇ ਅੰਦਰੋਂ ਹਉਮੈਂ ਮਿਟ ਜਾਂਦੀ ਹੈ?

16. ਉ:—ਹੇ ਭਾਈਓ! ਇਹ ਭੀ ਵੇਖਣ ਵਿਚ ਆਇਆ ਹੈ ਕਿ ਕਈ ਐਸੇ ਲੋਕ ਭੀ ਹਨ ਜੋ ਕਿ ਸਾਧੂਆਂ ਵਾਲਾ ਬਾਣਾ ਪਾ ਕੇ (ਪਿੰਡੇ ਉਤੇ) ਸੁਆਹ ਮਲ ਕੇ ਤੁਰੇ ਫਿਰਦੇ ਹਨ।

17.18 ਪਰ ਐ ਪਿਆਰੇ! ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਭੀ ਮਨੁੱਖ ਹਉਮੈਂ ਨੂੰ ਮੁਕਾ ਨਹੀਂ ਸਕਿਆ, (ਸਾਧੂ ਬਾਣੇ ਵਿਚ ਹੁੰਦਿਆਂ ਭੀ) ਉਹ ਹਰ ਵੇਲੇ ਦਿਨੇ ਰਾਤ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਰਹਿੰਦੇ ਹਨ, ਉਹ ਭਰਮ ਵਿਚ ਭੇਖ ਦੇ ਭੁਲੇਖੇ ਅੰਦਰ ਭਟਕਦੇ ਫਿਰਦ ਹਨ।੬।

ਪ੍ਰ:—ਸ੍ਰੀ ਜੀਉ! ਗੁਰਮਤਿ ਅਨੁਸਾਰ ਆਪ ਉਸ ਸਾਈਂ ਜੀ ਦੇ ਰੰਗ ਵਿਚ ਕਿਨ੍ਹਾਂ ਨੂੰ ਰਤੇ ਹੋਏ ਤਕਦੇ ਹੋ?

19. ਉ:—ਹੇ ਭਾਈਓ! ਅਸੀਂ ਤਾਂ ਵੇਖਦੇ ਹਾਂ ਕਿ, ਕਈ ਅਜੇਹੇ ਮਨੁੱਖ ਭੀ ਹਨ, ਜੋ ਗ੍ਰਿਹਸਤ ਵਿਚ ਪ੍ਰਵਾਰ ਵਿਚ (ਰਹਿੰਦੇ ਹੋਏ ਹੀ) ਸਦਾ ਨਿਰਮੋਹ ਹਨ।

20. (ਕਿਉਂਕਿ) ਉਹ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮਾਇਆ ਦੇ ਮੋਹ ਵਲੋਂ ਮਰੇ ਹੋਏ ਹਨ, ਉਹ ਸਦਾ ਪ੍ਰਭੂ ਦੇ ਨਾਮ ਰੰਗ ਵਿਚ ਲੀਨ ਰਹਿੰਦੇ ਹਨ।

21. ਹੇ ਭਾਈ! ਉਹ ਹਰ ਵੇਲੇ ਸਦਾ ਹੀ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਪ੍ਰਭੂ ਦੇ ਅਦਬ ਤੇ ਪਿਆਰ ਦਾ ਸਦਕਾ ਉਹ ਪ੍ਰਭੂ ਦੀ ਭਗਤੀ ਵਿਚ ਚਿੱਤ ਜੋੜੀ ਰਖਦੇ ਹਨ।੭।

22. ਐ ਪਿਆਰੇ! ਇਕ ਮਨ ਦਾ ਮੁਰੀਦ ਮਨੁੱਖ (ਦੂਜਿਆਂ ਦੀ) ਨਿੰਦਾ ਕਰ ਕਰ ਕੇ ਦੁਖੀ ਹੁੰਦਾ ਰਹਿੰਦਾ ਹੈ।

23. ਉਸ ਦੇ ਅੰਦਰ ਲੋਭ (ਇਸੇ ਤਰ੍ਹਾਂ) ਜੋਰ ਪਾਈ ਰਖਦਾ ਹੈ ਜਿਵੇਂ ਕੁੱਤਾ (ਨਿਤ) ਹੀ ਭੌਂਕਦਾ ਰਹਿੰਦਾ ਹੈ।

ਪ੍ਰ:—ਕਿਉਂ ਜੀ! ਆਖਰ, ਉਸ ਨੂੰ ਸਜ਼ਾ ਕੀ ਮਿਲਦੀ ਹੈ?

24. ਉ:—ਹੇ ਭਾਈਓ! ਅਜੇਹੇ ਮਨੁੱਖ ਦੀ ਆਤਮਕ ਮੌਤ ਕਦੇ ਭੀ ਖਲਾਸੀ ਨਹੀਂ ਹੋਣ ਦੇਂਦੀ, ਆਖਰ ਮਰਨ ਵੇਲੇ ਭੀ ਉਹ ਇਥੋਂ ਹੱਥ ਮਲਦਾ ਹੀ ਜਾਂਦਾ ਹੈ।੮।

**25. ਸਚੈ ਸਬਦਿ ਸਚੀ ਪਤਿ ਹੋਈ ॥**
**26. ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥**
**27. ਬਿਨੁ ਸਤਿਗੁਰ ਕੋ ਨਾਉ ਨ ਪਾਏ**
**ਪ੍ਰਭਿ ਐਸੀ ਬਣਤ ਬਣਾਈ ਹੇ ॥੯॥**
**28. ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥**
**29. ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ ॥**
**30. ਜਿਸਨੋ ਆਪਿ ਮਿਲਾਏ ਸੋ ਬੂਝੈ**
**ਭਗਤਿ ਭਾਇ ਭਉ ਜਾਈ ਹੇ ॥੧੦॥**
**31. ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥**
**32. ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥**
**33. ਸਾਚੈ ਸਬਦਿ ਰਤੇ ਇਕ ਰੰਗੀ**
**ਸਾਚੈ ਸਬਦਿ ਮਿਲਾਈ ਹੇ ॥੧੧॥**
**34. ਆਪੇ ਸਿਰਜੇ ਦੇ ਵਡਿਆਈ ॥**
**35. ਆਪੇ ਭਾਣੈ ਦੇਇ ਮਿਲਾਈ ॥**
**36. ਆਪੇ ਨਦਰਿ ਕਰੇ ਮਨਿ ਵਸਿਆ**
**ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥**

**ਪਦ ਅਰਥ**:—ਸਬਦਿ—ਸ਼ਬਦ ਵਿਚ (ਲੀਨ ਹੋਇਆਂ)। ਸਾਚੈ ਸਬਦਿ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਵਿਚ ਜੁੜਿਆਂ। ਸਚੀ—ਸਦਾ ਥਿਰ ਰਹਿਣ ਵਾਲੀ। ਪਤਿ—ਇੱਜ਼ਤ। ਮੁਕਤਿ—(ਲੋਭ ਆਦਿਕ ਵਿਕਾਰਾਂ ਤੋਂ) ਖਲਾਸੀ। ਕੋ—ਕੋਈ ਮਨੁੱਖ। ਪ੍ਰਭਿ—ਪ੍ਰਭੂ ਨੇ। ਬਣਤ—ਮਰਯਾਦਾ।੯।

ਇਕਿ—ਕਈ। ਸਿਧ—ਸਿੱਧ, ਜੋਗ ਸਾਧਨਾਂ ਵਿਚ ਪੁੱਗੇ ਹੋਏ ਜੋਗੀ। ਸਾਧਿਕ—ਜੋਗ ਸਾਧਨਾਂ ਕਰਨ ਵਾਲੇ। ਵੀਚਾਰੀ—ਚਰਚਾ ਕਰਨ ਵਾਲੇ। ਅਹਿ—ਦਿਨ। ਨਿਸਿ—ਰਾਤ। ਨਾਮਿ—ਨਾਮ ਵਿਚ। ਰਤੇ—ਰੰਗੇ ਹੋਏ। ਬੂਝੈ—ਸਹੀ ਜੀਵਨ ਰਾਹ, ਸਮਝਦਾ ਹੈ। ਭਾਇ—ਪ੍ਰੇਮ ਦੀ ਰਾਹੀਂ।੧੦।

ਕਰਹਿ—ਕਰਦੇ ਹਨ। ਬੂਝਹਿ—ਬਹੁ ਵਚਨ। ਮਨੂਆ—ਕੋਝਾ ਮਨ। ਮਾਰਿ—ਮਾਰ ਕੇ। ਮਨੈ ਸਿਉ—ਮਨ ਹੀ ਨਾਲ। ਲੂਝਹਿ—ਯੁੱਧ ਕਰਦੇ ਹਨ। ਇਕ ਰੰਗੀ—ਇਕ (ਪ੍ਰਭੂ) ਦੇ ਪ੍ਰੇਮ ਰੰਗ ਵਾਲੇ।੧੧।

ਆਪੇ—ਆਪ ਹੀ। ਸਿਰਜੈ—ਪੈਦਾ ਕਰਦਾ ਹੈ। ਦੇ—ਦੇਂਦਾ ਹੈ। ਭਾਣੈ—ਰਜ਼ਾ ਵਿਚ। ਦੇਇ ਮਿਲਾਈ—ਮਿਲਾਇ ਦੇਇ, ਮਿਲਾ ਦੇਂਦਾ ਹੈ। ਨਦਰਿ—ਮੇਹਰ ਦੀ ਨਿਗਾਹ। ਮਨਿ—ਮਨ ਵਿਚ। ਮੇਰੈ ਪ੍ਰਭਿ—ਮੇਰੇ ਪ੍ਰਭੂ ਨੇ।੧੨।

**ਅਰਥ**:—

ਪ੍ਰ:—ਗੁਰਦੇਵ ਜੀਉ! ਕੀ ਮਨੁੱਖਾਂ ਲਈ ਰੱਬ ਵਲੋਂ ਕੋਈ ਖਾਸ ਮਰਯਾਦਾ ਭੀ ਬੰਨ੍ਹੀ ਗਈ ਹੈ?

25. ਉ:—ਹੇ ਭਾਈ! ਪ੍ਰਭੂ ਵਲੋਂ ਤਿੰਨ ਸੰਕੇਤ ਜਰੂਰ ਬਣਾ ਰਖੇ ਹਨ? (ਪਹਿਲਾ ਹੈ ਕਿ) ਸਦਾ ਥਿਰ ਪ੍ਰਭੂ ਦੀ ਸਿਫਤ

ਸਲਾਹ ਦੀ ਬਾਨੀ ਵਿਚ ਜੁੜਿਆਂ (ਮਨੁੱਖ) ਨੂੰ ਸਦਾ ਕਾਇਮ ਰਹਿਣ ਵਾਲੀ ਇੱਜ਼ਤ ਮਿਲ ਜਾਂਦੀ ਹੈ।

26. ਦੂਜਾ ਹੈ ਕਿ, ਨਾਮ (ਜਪਣ) ਤੋਂ ਬਿਨਾ ਕੋਈ ਭੀ ਮਨੁੱਖ (ਵਿਕਾਰਾਂ ਤੋਂ) ਖਲਾਸੀ ਨਹੀਂ ਪਾ ਸਕਦਾ।

27. ਤੀਜਾ, ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਕੋਈ ਪ੍ਰਭੂ ਦਾ ਨਾਮ ਪ੍ਰਾਪਤ ਨਹੀਂ ਕਰ ਸਕਦਾ, ਪ੍ਰਭੂ ਨੇ ਅਜਿਹੀ ਮਰਯਾਦਾ ਬਣਾ ਰਖੀ ਹੈ।੯।

28. ਹੇ ਭਾਈ! ਕਈ ਐਸੇ ਹਨ, ਜੋ ਜੋਗ ਸਾਧਨਾਂ ਵਿਚ ਪੁਗੇ ਹੋਏ ਜੋਗੀ (ਅਖਵਾਂਦੇ) ਹਨ। ਕਈ ਅਜੇ ਜੋਗ ਸਾਧਨਾਂ ਹੀ ਕਰਦੇ ਹਨ,ਕਈ ਚਰਚਾ ਆਦਿਕ ਕਰਨ ਵਾਲੇ ਹਨ।

29. ਕਈ ਦਿਨ ਰਾਤ ਨਿਰੰਕਾਰ ਦੇ ਨਾਮ ਵਿਚ ਰੰਗੇ ਰਹਿੰਦੇ ਹਨ।

30. ਪਰ, ਹੇ ਪਿਆਰੇ! ਜਿਸ ਮਨੁੱਖ ਨੂੰ ਪ੍ਰਮਾਤਮਾਂ ਆਪ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਉਹ (ਸਹੀ ਜੀਵਨ ਰਾਹ) ਸਮਝ ਲੈਂਦਾ ਹੈ, ਪ੍ਰਭੂ ਦੀ ਭਗਤੀ ਤੇ ਪ੍ਰਭੂ ਪ੍ਰੇਮ ਦੀ ਬਰਕਤ ਨਾਲ (ਉਸ ਦੇ ਅੰਦਰੋਂ) ਹਰੇਕ ਕਿਸਮ ਦਾ ਡਰ ਦੂਰ ਹੋ ਜਾਂਦਾ ਹੈ।੧੦।

31. ਹੇ ਭਾਈਓ! ਅਸੀਂ ਤਾਂ ਆਮ ਤਕਦੇ ਹਾਂ ਕਿ, ਅਨੇਕਾਂ ਪ੍ਰਾਣੀ ਤੀਰਥਾਂ ਤੇ ਇਸ਼ਨਾਨ ਕਰਦੇ ਹਨ, ਦਾਨ ਕਰਦੇ ਹਨ, (ਪਰ, ਇਨ੍ਹਾਂ ਕਰਮਾਂ ਨਾਲ ਉਹ ਸਹੀ ਜੀਵਨ ਰਾਹ) ਨਹੀਂ ਸਮਝ ਸਕਦੇ।

32. ਹੇ ਪਿਆਰੇ! ਕਈ ਐਸੇ ਹਨ ਜੋ ਆਪਣੇ ਮਨ ਨੂੰ (ਵਿਕਾਰਾਂ ਵਲੋਂ) ਮਾਰ ਕੇ ਸਦਾ ਮਨ ਨਾਲ ਹੀ ਜੰਗ ਕਰਦੇ ਰਹਿੰਦੇ ਹਨ।

33. ਹੇ ਭਾਈ! ਉਹ ਪ੍ਰਭੂ ਦੇ ਇਕ ਪ੍ਰੇਮ ਰੰਗ ਵਾਲੇ ਬੰਦੇ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਨੀ ਵਿਚ ਹੀ ਰਤੇ ਰਹਿੰਦੇ ਹਨ। ਗੁਰੂ ਦੇ ਸ਼ਬਦ ਦੀ ਰਾਹੀਂ ਉਨ੍ਹਾਂ ਦਾ ਸਚੇ ਪ੍ਰਮਾਤਮਾਂ ਵਿਚ ਹੀ ਸਦਾ ਮਿਲਾਪ ਰਹਿੰਦਾ ਹੈ।੧੧।

34. ਪਰ, ਐ ਪਿਆਰੇ! ਜੀਵਾਂ ਦੇ ਵਸ ਦੀ ਗੱਲ ਨਹੀਂ, ਕਿਉਂਕਿ, ਉਹ ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਇੱਜ਼ਤ ਦੇਂਦਾ ਹੈ।

35. ਆਪ ਹੀ ਆਪਣੀ ਰਜ਼ਾ ਅਨੁਸਾਰ (ਜੀਵਾਂ ਨੂੰ) ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ।

36. ਐ ਪਿਆਰੇ! ਉਹ ਪ੍ਰਭੂ ਆਪ ਹੀ ਮੇਹਰ ਦੀ ਨਿਗਾਹ ਕਰਦਾ ਹੈ ਤੇ ਜੀਵ ਦੇ ਮਨ ਵਿਚ ਆ ਵਸਦਾ ਹੈ, ਪ੍ਰਭੂ ਨੇ ਇਹੋ ਜਿਹਾ ਹੀ ਹੁਕਮ ਵਰਤਾਇਆ ਹੋਇਆ ਹੈ।੧੨।

**37. ਸਤਿਗੁਰੁ ਸੇਵਹਿ ਸੇ ਜਨ ਸਾਚੇ ॥**
**38. ਮਨਮੁਖ ਸੇਵਿ ਨ ਜਾਣਨਿ ਕਾਚੇ ॥**
**39. ਆਪੇ ਕਰਤਾ ਕਰਿ ਕਰਿ ਵੇਖੈ**
**ਜਿਉ ਭਾਵੈ ਤਿਉ ਲਾਈ ਹੇ ॥੧੩॥**
**40. ਜੁਗਿ ਜੁਗਿ ਸਾਚਾ ਏਕੋ ਦਾਤਾ ॥**
**41. ਪੂਰੈ ਭਾਗਿ ਗੁਰ ਸਬਦੁ ਪਛਾਤਾ ॥**
**42. ਸਬਦਿ ਮਿਲੇ ਸੇ ਵਿਛੁੜੇ ਨਾਹੀ**
**ਨਦਰੀ ਸਹਜਿ ਮਿਲਾਈ ਹੇ ॥੧੪॥**
**43. ਹਉਮੈ ਮਾਇਆ ਮੈਲੁ ਕਮਾਇਆ ॥**
**44. ਮਰਿ ਮਰਿ ਜੰਮਹਿ ਦੂਜਾ ਭਾਇਆ ॥**
**45. ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ**
**ਮਨਿ ਦੇਖਹੁ ਲਿਵ ਲਾਈ ਹੇ ॥੧੫॥**
**46. ਜੋ ਤਿਸੁ ਭਾਵੈ ਸੋਈ ਕਰਸੀ ॥**
**47. ਆਪਹੁ ਹੋਆ ਨਾ ਕਿਛੁ ਹੋਸੀ ॥**
**48. ਨਾਨਕ ਨਾਮੁ ਮਿਲੈ ਵਡਿਆਈ**
**ਦਰਿ ਸਾਚੈ ਪਤਿ ਪਾਈ ਹੇ ॥੧੬॥੩॥**

**ਪਦ ਅਰਥ** :—ਸੇਵਹਿ—ਸੇਵਾ ਕਰਦੇ ਹਨ, ਸ਼ਰਨ ਪੈਂਦੇ ਹਨ। ਸੇ—ਉਹ। ਸਾਚੇ—ਟਿਕਵੇਂ ਆਤਮਕ ਜੀਵਨ ਵਾਲੇ। ਮਨਮੁਖ—ਮਨ ਦੇ ਮੁਰੀਦ ਬੰਦੇ। ਸੇਵਿ ਨ ਜਾਣਨਿ—ਸੇਵਾ ਕਰਨੀ ਨਹੀਂ ਜਾਣਦੇ, ਸ਼ਰਣ ਪੈਣਾ ਨਹੀਂ ਜਾਣਦੇ। ਕਾਚੇ—ਕਮਜ਼ੋਰ ਆਤਮਕ ਜੀਵਨ ਵਾਲੇ। ਆਪੇ—ਆਪ ਹੀ। ਕਰਿ—ਕਰਕੇ। ਜਿਉ ਭਾਵੈ—ਜਿਵੇਂ ਉਸ ਨੂੰ ਚੰਗਾ ਲਗਦਾ ਹੈ।

ਜੁਗਿ—ਜੁਗ ਵਿਚ। ਜੁਗਿ ਜੁਗਿ—ਹਰੇਕ ਜੁਗ ਵਿਚ। ਸਾਚਾ—ਸਦਾ ਕਾਇਮ ਰਹਿਣ ਵਾਲਾ। ਪੂਰੈ ਭਾਗਿ—ਵਡੀ ਕਿਸਮਤ ਨਾਲ। ਗੁਰ ਸਬਦੁ—ਗੁਰੂ ਦਾ ਸ਼ਬਦ। ਪਛਾਤਾ—ਕਦਰ ਸਮਝਦਾ ਹੈ। ਸਬਦਿ—ਸ਼ਬਦ ਵਿਚ। ਨਦਰੀ—ਮਿਹਰ ਦੀ ਨਿਗਾਹ ਨਾਲ। ਸਹਜਿ—ਆਤਮਕ ਅਡੋਲਤਾ ਵਿਚ।੧੪।

ਮੈਲੁ—ਵਿਕਾਰਾਂ ਦੀ ਮੈਲ। ਕਮਾਇਆ—ਇਕੱਠੀ ਕੀਤੀ। ਮਰਿ—ਮਰ ਕੇ। ਮਰਿ ਮਰਿ—ਮੁੜ ਮੁੜ ਮਰ ਕੇ। ਜੰਮਹਿ—ਜੰਮਦੇ ਹਨ। ਦੂਜਾ—ਦੂਜਾ ਪਾਸਾ, ਮਾਇਆ ਦਾ ਮੋਹ। ਭਾਇਆ—ਪਿਆਰਾ ਲਗਦਾ ਹੈ। ਮੁਕਤਿ—ਖਲਾਸੀ। ਮਨਿ—ਮਨ ਵਿਚ। ਲਾਈ—ਲਾਇ, ਲਾ ਕੇ। ਮਨਿ ਲਿਵ ਲਾਈ—ਮਨਿ ਲਿਵ ਲਾਇ, ਮਨ ਵਿਚ ਲਿਵ ਲਾ ਕੇ, ਮਨ ਵਿਚ ਡੂੰਘੀ ਵੀਚਾਰ ਕਰ ਕੇ।੧੫।

ਤਿਸੁ—ਉਸ (ਪ੍ਰਭੂ) ਨੂੰ। ਭਾਵੈ—ਚੰਗਾ ਲਗਦਾ ਹੈ। ਕਰਸੀ—ਉਹ ਕਰੇਗਾ। ਆਪਹੁ—ਆਪਣੇ ਆਪ ਤੋਂ, ਜੀਵ ਦੇ ਆਪਣੇ ਉਦਮ ਨਾਲ। ਹੋਸੀ—ਹੋਵੇਗਾ। ਦਰਿ ਸਾਚੈ—ਪ੍ਰਭੂ ਦੇ ਸਚੇ ਦਰ ਤੇ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ! ਉਹ ਕੇਹੜੇ ਬੰਦੇ ਹਨ, ਜੋ ਸਦੀਵੀ ਕਾਲ ਇਕ ਰਸ ਟਿਕਵੇਂ ਜੀਵਨ ਵਾਲੇ ਬਣ ਜਾਂਦੇ ਹਨ?

37. **ਉ**:—ਐ ਪਿਆਰੇ! ਅਸਲ ਵਿਚ ਜੇਹੜੇ ਭੀ ਮਨੁੱਖ ਗੁਰੂ ਦਾ ਦਰ ਮਲ ਲੈਂਦੇ ਹਨ, ਉਹ ਮਨੁੱਖ ਟਿਕਵੇਂ ਆਤਮਕ ਜੀਵਨ ਵਾਲੇ ਬਣ ਜਾਂਦੇ ਹਨ।

38. ਪਰ, ਜੋ ਮਨ ਦੇ ਮੁਰੀਦ ਹਨ, ਉਹ ਗੁਰੂ ਦਾ ਦਰ ਮਲਣ ਹੀ ਨਹੀਂ ਜਾਣਦੇ, ਉਹ ਕਮਜ਼ੋਰ ਜੀਵਨ ਵਾਲੇ ਹੀ ਰਹਿ ਜਾਂਦੇ ਹਨ।

39. ਪਰ, ਐ ਪਿਆਰੇ ! ਜੀਵਾਂ ਦੇ ਭੀ ਕੀ ਵਸ ਹੈ ? ਕਰਤਾਰ ਆਪ ਹੀ ਇਹ ਕੌਤਕ ਕਰ ਕਰ ਕੇ ਵੇਖਦਾ ਹੈ, ਜਿਵੇਂ, ਉਸ ਨੂੰ ਚੰਗਾ ਲਗਦਾ ਹੈ ਉਹ ਤਿਵੇਂ ਹੀ ਜੀਵਾਂ ਨੂੰ ਕਾਰੇ ਲਾ ਰਿਹਾ ਹੈ।੧੩।

40. ਹੇ ਭਾਈਓ ! ਇਹ ਨਿਸਚਾ ਰਖੋ ਕਿ, ਹਰੇਕ ਜੁਗ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਹੀ (ਨਾਮ ਦੀ ਦਾਤ) ਦੇਣ ਵਾਲਾ ਹੈ।

41. ਹੇ ਪਿਆਰੇ ! ਜਿਸ ਨੂੰ ਉਹ ਇਹ ਦਾਤ ਦੇਂਦਾ ਹੈ ਉਹੀ ਮਨੁੱਖ ਵਡੀ ਕਿਸਮਤ ਨਾਲ ਗੁਰੂ ਦੇ ਸ਼ਬਦ ਦੀ ਕਦਰ ਨੂੰ ਸਮਝ ਲੈਂਦਾ ਹੈ।

42. ਹੇ ਭਾਈਓ ! ਜੇਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਂਦੇ ਹਨ, ਉਹ ਫਿਰ ਉਥੋਂ ਵਿਛੜਦੇ ਨਹੀਂ, ਪ੍ਰਭੂ ਉਨ੍ਹਾਂ ਨੂੰ ਆਪਣੀ ਮੇਹਰ ਦੀ ਨਿਗਾਹ ਨਾਲ ਆਤਮਕ ਅਡੋਲਤਾ ਵਿਚ ਮਿਲਾਈ ਰਖਦਾ ਹੈ।੧੪।

43. ਐ ਪਿਆਰੇ ! ਜਿਹੜੇ ਮਨੁੱਖ ਮਾਇਆ ਦੀ ਹਉਮੈਂ ਦੇ ਕਾਰਨ ਵਿਕਾਰਾਂ ਦੀ ਮੈਲ ਹੀ ਇਕੱਠੀ ਕਰਦੇ ਹਨ, ਉਹ ਸਦਾ ਹੀ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ।

44. ਕਿਉਂਕਿ, ਉਨ੍ਹਾਂ ਨੂੰ ਉਹ ਦੂਜਾ ਪਾਸਾ ਹੀ ਪਿਆਰਾ ਲਗਦਾ ਹੈ।

45. ਐ ਪਿਆਰਿਓ ! ਤੁਸੀਂ ਬੇ-ਸ਼ੱਕ ਆਪਣੇ ਮਨ ਵਿਚ ਡੂੰਘੀ ਵੀਚਾਰ ਕਰਕੇ ਵੇਖ ਲਵੋ, ਗੁਰੂ ਦੀ ਸ਼ਰਣ ਪੈਣ ਤੋਂ ਬਿਨਾ (ਵਿਕਾਰਾਂ ਦੀ ਮੈਲ ਤੋਂ) ਖਲਾਸੀ ਨਹੀਂ ਹੋ ਸਕਦੀ।੧੫।

46. ਹੇ ਭਾਈ ! ਅਸਲ ਵਿਚ ਇਹ ਸਾਰੀ ਜਗਤ ਖੇਡ ਪ੍ਰਭੂ ਦੇ ਆਪਣੇ ਹੱਥ ਵਿਚ ਹੈ, ਜੋ ਕੁਝ ਉਸ ਨੂੰ ਚੰਗਾ ਲਗਦਾ ਹੈ, ਉਹੀ ਉਹ ਕਰੇਗਾ।

47. ਐ ਪਿਆਰੇ ! ਜੀਵ ਦੇ ਆਪਣੇ ਉਦਮ ਨਾਲ ਨਾ ਹੁਣ ਤਕ ਕੁਝ ਹੋ ਸਕਿਆ ਹੈ, ਨਾ ਹੀ ਅਗਾਹਾਂ ਨੂੰ ਕੁਝ ਹੋ ਸਕੇਗਾ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ ! ਜਿਸ ਮਨੁੱਖ ਨੂੰ ਪ੍ਰਮੇਸ਼ਰ ਜੀ ਦਾ ਨਾਮ ਮਿਲ ਜਾਂਦਾ ਹੈ, ਉਸ ਨੂੰ (ਲੋਕ ਪ੍ਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ, ਉਸ ਮਨੁੱਖ ਸਦਾ ਪ੍ਰਭੂ ਦੇ ਦਰ ਤੇ ਆਦਰ ਪ੍ਰਾਪਤ ਕਰਦਾ ਹੈ।੧੬।

**ਭਾਵਾਰਥ** :—ਸਾਰਿਆਂ ਦੇ ਉਤੇ ਇਕੋ ਰਾਜ ਪ੍ਰਮੇਸ਼ਰ ਜੀ ਦਾ ਹੋ ਰਿਹਾ ਮੰਨਣ ਦੀ ਸਮਰੱਥਾ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਹੀ ਮਿਲਦੀ ਹੈ, ਅਸਲ ਵਿਚ, ਪਰਮ ਹੰਸ, ਵੈਰਾਗੀ, ਪੰਡਤ, ਉਦਾਸੀ ਆਦਿ ਉਹੀ ਮੰਨਿਆ ਜਾ ਸਕਦਾ ਹੈ, ਜੋ ਗੁਰੂ ਦੇ ਸ਼ਬਦ ਰਾਹੀਂ ਹਉਮੈਂ ਨੂੰ ਮਾਰ ਕੇ ਹਰੀ ਦੇ ਨਾਮ ਸਿਮਰਨ ਵਿਚ ਲਗਦਾ ਹੈ।

**ਮਾਰੂ ਮਹਲਾ ੩ ॥**

**1. ਜੋ ਆਇਆ ਸੋ ਸਭੁ ਕੋ ਜਾਸੀ ॥**
**2. ਦੂਜੈ ਭਾਇ ਬਾਧਾ ਜਮ ਫਾਸੀ ॥**
**3. ਸਤਿਗੁਰਿ ਰਾਖੇ ਸੇ ਜਨ ਉਬਰੇ**
**ਸਾਚੇ ਸਾਚਿ ਸਮਾਈ ਹੇ ॥੧॥**
**4. ਆਪੇ ਕਰਤਾ ਕਰਿ ਕਰਿ ਵੇਖੈ ॥**
**5. ਜਿਸਨੋ ਨਦਰਿ ਕਰੇ ਸੋਈ ਜਨੁ ਲੇਖੈ ॥**
**6. ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ**
**ਅਗਿਆਨੀ ਅੰਧੁ ਕਮਾਈ ਹੇ ॥੨॥**
**7. ਮਨਮੁਖ ਸਹਸਾ ਬੂਝ ਨ ਪਾਈ ॥**
**8. ਮਰਿ ਮਰਿ ਜੰਮੈ ਜਨਮੁ ਗਵਾਈ ॥**
**9. ਗੁਰਮੁਖਿ ਨਾਮਿ ਰਤੇ ਸੁਖੁ ਪਾਇਆ**
**ਸਹਜੇ ਸਾਚਿ ਸਮਾਈ ਹੇ ॥੩॥**
**10. ਧੰਧੈ ਧਾਵਤ ਮਨੁ ਭਇਆ ਮਨੂਰਾ ॥**
**11. ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥**
**12. ਆਪੇ ਬਖਸਿ ਲਏ ਸੁਖੁ ਪਾਏ**
**ਪੂਰੈ ਸਬਦਿ ਮਿਲਾਈ ਹੇ ॥੪॥**

**ਪਦ ਅਰਥ** :—ਸਭੁ ਕੋ—ਹਰੇਕ ਜੀਵ। ਜਾਸੀ—ਚਲਾ ਜਾਏਗਾ। ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਦੇ ਪਿਆਰ ਵਿਚ। ਭਾਇ—ਪਿਆਰ ਵਿਚ। ਬਾਧਾ—ਬੱਝਾ ਹੋਇਆ। ਜਮ—ਮੌਤ। ਸਤਿਗੁਰਿ—ਗੁਰੂ ਨੇ। ਉਬਰੇ—ਬਚ ਗਏ। ਸਾਚੇ—ਸਾਚਿ, ਸਦਾ ਥਿਰ ਪ੍ਰਭੂ ਵਿਚ।੧।

ਆਪੇ—ਆਪ ਹੀ। ਲੇਖੈ—ਲੇਖੇ ਵਿਚ, ਪ੍ਰਵਾਨਗੀ ਵਿਚ। ਗਿਆਨੁ—ਆਤਮਕ ਜੀਵਨ ਦੀ ਸੂਝ। ਗੁਰਮੁਖਿ—ਗੁਰੂ ਦੀ ਰਾਹੀਂ। ਅੰਧੁ—ਅੰਨ੍ਹਿਆਂ ਵਾਲਾ ਕੰਮ।੨।

ਸਹਸਾ—ਸਹਿਮ। ਬੂਝ—(ਆਤਮਕ ਜੀਵਨ ਦੀ) ਸੂਝ। ਮਰਿ—ਮਰ ਕੇ। ਜੰਮੈ—ਜੰਮਦਾ ਹੈ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ। ਨਾਮਿ—ਨਾਮ ਵਿਚ। ਸਹਜੇ—ਆਤਮਕ ਅਡੋਲਤਾ ਵਿਚ। ਸਾਚਿ—ਸਦਾ ਥਿਰ ਪ੍ਰਭੂ ਵਿਚ।

ਧੰਧੈ—ਧੰਧੇ ਵਿਚ, ਦੁਨੀਆਂ ਦੇ ਖਲਜਗਨ ਵਿਚ। ਧਾਵਤ—ਦੌੜਦਿਆਂ। ਮਨੂਰਾ—ਸੜਿਆ ਹੋਇਆ ਲੋਹੇ ਦਾ ਚੂਰ। ਕੰਚਨੁ—ਸੋਨਾ। ਭੇਟੈ—ਮਿਲਦਾ ਹੈ। ਪੂਰੈ ਸਬਦਿ—ਪੂਰਨ ਪ੍ਰਭੂ ਦੀ ਸਿਫਤ ਸਲਾਹ ਵਿਚ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਜੀਵ ਜਮਾਂ ਦੀ ਫਾਂਸੀ ਵਿਚ ਕਿਉਂ ਬੱਝਾ ਰਹਿੰਦਾ ਹੈ ?

1. **ਉ**:—ਹੇ ਭਾਈ ! ਇਹ ਜੀਵ ਰੱਬ ਦੇ ਅਟੱਲ ਨਿਯਮ ਬੱਝੇ

ਹੋਏ ਨੂੰ ਨਹੀਂ ਜਾਣਦਾ, ਕਿ ਜੇਹੜਾ ਭੀ ਜੀਵ (ਜਗਤ ਵਿਚ) ਜੰਮਦਾ ਹੈ ਉਹ ਹਰੇਕ ਹੀ (ਜਰੂਰ ਇਸ ਜਗਤ ਤੋਂ) ਕੂਚ (ਭੀ) ਕਰ ਜਾਂਦਾ ਹੈ।

2. ਪਰ, ਹੇ ਪਿਆਰੇ ! ਮਾਇਆ ਮੋਹ ਦੇ ਕਾਰਨ ਜੀਵ (ਆਤਮਕ ਮੌਤ ਦੀ ਫਾਹੀ ਵਿਚ ਬੱਝ ਜਾਂਦਾ ਹੈ।

ਪ੍ਰ:—ਕਿਉਂ ਜੀ ! ਆਖਰ, ਇਸ ਮਾਇਆ ਦੇ ਮੋਹ ਤੋਂ ਕੋਈ ਬਚ ਭੀ ਸਕਦਾ ਹੈ ?

3. ਉ:—ਐ ਪਿਆਰੇ ! ਗੁਰੂ ਨੇ ਜਿਨ੍ਹਾਂ ਦੀ ਰਖਿਆ ਕੀਤੀ, ਉਹ ਮਨੁੱਖ (ਮਾਇਆ ਦੇ ਮੋਹ ਤੋਂ) ਬਚ ਨਿਕਲਦੇ ਹਨ, ਉਹ ਸਦਾ ਹੀ ਸਚੇ ਪ੍ਰਮੇਸ਼ਰ ਜੀ ਵਿਚ ਲੀਨ ਰਹਿੰਦੇ ਹਨ।੧।

4. ਹੇ ਭਾਈਓ ! ਅਸਲ ਵਿਚ ਇਹ ਸਾਰਾ ਖੇਲ ਕਰਤਾਰ ਆਪ ਹੀ ਕਰ ਕਰ ਕੇ ਵੇਖ ਰਿਹਾ ਹੈ।

5. ਹੇ ਭਾਈ ! ਜਿਸ ਮਨੁੱਖ ਉਤੇ ਉਹ ਮੇਹਰ ਦੀ ਨਿਗਾਹ ਕਰਦਾ ਹੈ, ਉਹੀ ਮਨੁੱਖ ਸਮਝੋ ਉਸ ਪ੍ਰਭੂ ਦੀ ਪ੍ਰਵਾਨਗੀ ਵਿਚ ਹੈ।

6. ਜਿਸ (ਭੀ) ਮਨੁੱਖ ਨੂੰ ਗੁਰੂ ਦੀ ਰਾਹੀਂ ਆਤਮਕ ਜੀਵਨ ਦੀ ਸੂਝ ਪੈ ਜਾਂਦੀ ਹੈ, ਉਸ ਨੂੰ (ਆਤਮਕ ਜੀਵਨ ਬਾਰੇ) ਹਰੇਕ ਗਲ ਦੀ ਸਮਝ ਆ ਜਾਂਦੀ ਹੈ, ਗਿਆਨ ਤੋਂ ਸਖਣਾ ਮਨੁੱਖ ਅੰਨ੍ਹਿਆਂ ਵਾਲਾ ਕੰਮ ਹੀ ਕਰਦਾ ਰਹਿੰਦਾ ਹੈ।੨।

7. ਪਰ, ਐ ਪਿਆਰੇ ! ਮਨ ਦੇ ਮੁਰੀਦ ਮਨੁੱਖ ਨੂੰ (ਹਰ ਵੇਲੇ ਕੋਈ ਨਾ ਕੋਈ) ਸਹਿਮ ਖਾਈ ਜਾਂਦਾ ਹੈ, (ਕਿਉਂਕਿ) ਉਸ ਨੂੰ ਆਤਮਕ ਜੀਵਨ ਦੀ ਸੂਝ ਨਹੀਂ ਹੁੰਦੀ।

8. (ਇਸੇ ਲਈ) ਉਹ ਜਨਮ ਮਰਣ ਦੇ ਗੇੜ ਵਿਚ ਪਿਆ ਰਹਿੰਦਾ ਹੈ, ਉਹ ਆਪਣਾ (ਮਨੁੱਖਾ) ਜਨਮ ਵਿਅਰਥਾ ਗਵਾ ਜਾਂਦਾ ਹੈ।

9. ਹੇ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਪ੍ਰਮੇਸ਼ਰ ਜੀ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਆਤਮਕ ਅਨੰਦ ਮਾਣਦੇ ਹਨ, ਉਹ ਆਤਮਕ ਅਡੋਲਤਾ ਵਿਚ ਸੱਚੇ ਪ੍ਰਭੂ ਵਿਚ ਹਰ ਵੇਲੇ ਹੀ ਟਿਕੇ ਰਹਿੰਦੇ ਹਨ।੩।

ਪ੍ਰ:—ਗੁਰਦੇਵ ਜੀਉ ! ਇਹ ਮਲੀਨ ਮਨ ਸ਼ੁਧ ਕਿਵੇਂ ਹੋਵੇਗਾ ?

10. ਉ:—ਹੇ ਭਾਈਓ ! ਮਨੁੱਖ ਦਾ ਮਨ ਦੁਨੀਆਂ ਦੇ ਖਲਜਗਨ ਵਿਚ ਦੌੜ ਭੱਜ ਕਰਦਿਆਂ ਹੋਇਆਂ ਲੋਹਾ ਬਣ ਜਾਂਦਾ ਹੈ (ਇਹ ਇਉਂ ਸੜਿਆ ਰਹਿੰਦਾ ਹੈ, ਜਿਵੇਂ ਕਿ, ਸੜਿਆ ਹੋਇਆ ਲੋਹਾ।

11. ਪਰ, ਹੇ ਭਾਈਓ ! ਜਦੋਂ ਉਸ ਨੂੰ ਪੂਰਾ ਗੁਰੂ ਮਿਲਦਾ ਹੈ, ਤਦੋਂ ਉਹ ਮੁੜ (ਸ਼ੁਧ) ਸੋਨਾ ਬਣ ਜਾਂਦਾ ਹੈ।

12. ਐ ਪਿਆਰੇ ! ਜਿਸ ਮਨੁੱਖ ਤੇ ਉਹ ਪ੍ਰਮਾਤਮਾਂ ਆਪ ਬਖਸ਼ਸ਼ ਕਰਦਾ ਹੈ, ਉਹ ਮਨੁੱਖ ਆਤਮਕ ਅਨੰਦ ਮਾਣਦਾ ਹੈ, ਉਹ ਪੂਰਨ ਪ੍ਰਭੂ ਦੀ ਸਿਫਤ ਵਿਚ ਲੀਨ ਰਹਿੰਦਾ ਹੈ।੪।

**13. ਦੁਰਮਤਿ ਝੂਠੀ ਬੁਰੀ ਬੁਰਿਆਰਿ ॥**
**14. ਅਉਗਣਿਆਰੀ ਅਉਗਣਿਆਰਿ ॥**
**15. ਕਚੀ ਮਤਿ ਫੀਕਾ ਮੁਖਿ ਬੋਲੈ**
**ਦੁਰਮਤਿ ਨਾਮੁ ਨ ਪਾਈ ਹੇ ॥੫॥**
**16. ਅਉਗਣਿਆਰੀ ਕੰਤ ਨ ਭਾਵੈ ॥**
**17. ਮਨ ਕੀ ਜੂਠੀ ਜੂਠੁ ਕਮਾਵੈ ॥**
**18. ਪਿਰ ਕਾ ਸਾਉ ਨ ਜਾਣੈ ਮੂਰਖਿ**
**ਬਿਨੁ ਗੁਰ ਬੂਝ ਨ ਪਾਈ ਹੇ ॥੬॥**
**19. ਦੁਰਮਤਿ ਖੋਟੀ ਖੋਟੁ ਕਮਾਵੈ ॥**
**20. ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥**
**21. ਗੁਣਵੰਤੀ ਸਦਾ ਪਿਰੁ ਰਾਵੈ**
**ਸਤਿਗੁਰਿ ਮੇਲਿ ਮਿਲਾਈ ਹੇ ॥੭॥**
**22. ਆਪੇ ਹੁਕਮੁ ਕਰੇ ਸਭੁ ਵੇਖੈ ॥**
**23. ਇਕਨਾ ਬਖਸਿ ਲਏ ਧੁਰਿ ਲੇਖੈ ॥**
**24. ਅਨਦਿਨੁ ਨਾਮਿ ਰਤੇ ਸਚੁ ਪਾਇਆ**
**ਆਪੇ ਮੇਲਿ ਮਿਲਾਈ ਹੇ ॥੮॥**

**ਪਦ ਅਰਥ** :—ਦੁਰਮਤਿ—ਖੋਟੀ ਮਤਿ ਵਾਲੀ ਜੀਵ ਇਸਤ੍ਰੀ। ਬੁਰੀ—ਭੈੜੀ। ਬੁਰਿਆਰਿ—ਭੈੜ ਦਾ ਟਿਕਾਣਾ। ਅਉਗਣਿਆਰੀ—ਔਗਣਾਂ ਭਰੀ। ਕਚੀ—ਕਮਜ਼ੋਰ, ਸਦਾ ਥਿੜਕਨ ਵਾਲੀ। ਮੁਖਿ—ਮੂੰਹ ਨਾਲ, ਮੂੰਹੋਂ।੫।

ਕੰਤ ਨ ਭਾਵੈ—ਕੰਤ ਨੂੰ ਪਸੰਦ ਨਹੀਂ ਆਉਂਦੀ। ਜੂਠੀ—ਗੰਦੀ। ਜੂਠੁ—ਗੰਦ, ਗੰਦਾ ਕੰਮ। ਸਾਉ—ਅਨੰਦ। ਮੂਰਖਿ—ਮੂਰਖ ਜੀਵ ਇਸਤ੍ਰੀ। ਬੂਝ—ਆਤਮਕ ਜੀਵਨ ਦੀ ਸੂਝ।੬।

ਖੋਟੁ—ਖੋਟਾ ਕੰਮ। ਸੀਗਾਰੁ—ਸ਼ਿੰਗਾਰ, ਸਰੀਰਕ ਸਜਾਵਟ। ਪਿਰ ਨ ਭਾਵੈ—ਪਿਰ ਨੂੰ ਨਹੀਂ ਭਾਉਂਦੀ। ਰਾਵੈ—ਮਿਲਿਆ ਰਹਿੰਦਾ ਹੈ। ਸਤਿਗੁਰਿ—ਗੁਰੂ ਨੇ। ਮਿਲਿ—(ਆਪਣੇ ਨਾਲ) ਮਿਲਾ ਕੇ।੭।

ਸਭੁ—ਹਰ ਥਾਂ। ਲੇਖੈ ਬਖਸਿ ਲਏ—ਲੇਖੇ ਵਿਚ ਬਖਸ਼ ਲੈਂਦਾ ਹੈ, ਲੇਖਾ ਨਹੀਂ ਪੁਛਦਾ। ਅਨਦਿਨੁ—ਹਰ ਰੋਜ਼। ਨਾਮਿ—ਨਾਮ ਵਿਚ। ਰਤੇ—ਰੰਗੇ ਹੋਏ। ਸਚੁ—ਸਦਾ ਥਿਰ ਪ੍ਰਭੂ। ਆਪੇ—ਆਪ ਹੀ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਹਰ ਮਨੁੱਖ ਨੂੰ ਪ੍ਰਭੂ ਦਾ ਨਾਮ ਨਸੀਬ ਕਿਉਂ ਨਹੀਂ ਹੁੰਦਾ ?

13. ਉ:—ਹੇ ਭਾਈਓ ! ਖੋਟੀ ਮਤਿ ਵਾਲੀ ਜੀਵ ਇਸਤ੍ਰੀ ਝੂਠ ਵਿਚ, ਭੈੜ ਵਿਚ ਮਸਤ ਰਹਿੰਦੀ ਹੈ, ਉਹ ਭੈੜ ਦਾ ਅੱਡਾ ਬਣੀ ਰਹਿੰਦੀ ਹੈ।

14. ਉਹ ਸਦਾ ਹੀ ਅਉਗਣਾਂ ਨਾਲ ਭਰੀ ਰਹਿੰਦੀ ਹੈ।

15. ਉਸ ਦੀ ਮਤਿ ਸਦਾ (ਵਿਕਾਰਾਂ ਵਿਚ) ਥਿੜਕਦੀ ਹੈ, ਉਹ ਮੂੰਹੋਂ (ਭੀ) ਖਰ੍ਹਵਾ ਬੋਲਦੀ ਹੈ, ਇਸ ਤਰ੍ਹਾਂ ਖੋਟੀ

ਮਤਿ ਦੇ ਕਾਰਨ ਉਸਨੂੰ ਨਾਮ ਨਹੀਂ ਨਸੀਬ ਹੁੰਦਾ ।੫।

16. ਹੇ ਪਿਆਰੇ ! ਇਹ ਨਿਯਮ ਹੈ ਕਿ, ਔਗਣਾਂ ਭਰੀ ਜੀਵ ਇਸਤ੍ਰੀ ਖਸਮ ਪ੍ਰਭੂ ਨੂੰ ਚੰਗੀ ਨਹੀਂ ਲਗਦੀ ।

17. (ਕਿਉਂਕਿ) ਉਹ ਮਨ ਦੀ ਗੰਦੀ ਜੀਵ ਇਸਤ੍ਰੀ ਸਦਾ ਗੰਦਾ ਕੰਮ ਹੀ ਕਰਦੀ ਹੈ ।

18. ਹੇ ਪਿਆਰੇ ! ਉਹ ਮੂਰਖ ਜੀਵ ਇਸਤ੍ਰੀ ਪਤੀ ਪ੍ਰਭੂ ਦੇ ਮਿਲਾਪ ਦਾ ਅਨੰਦ ਨਹੀਂ ਜਾਣਦੀ,ਗੁਰੂ ਤੋਂ ਬਿਨਾ ਉਸਨੂੰ ਆਤਮਕ ਜੀਵਨ ਦੀ ਸੂਝ ਭੀ ਨਹੀਂ ਪੈਂਦੀ ।੬।

19. ਹੇ ਭਾਈਓ ! ਖੋਟੀ ਮਤਿ ਵਾਲੀ ਜੀਵ ਇਸਤ੍ਰੀ ਸਦਾ ਹੀ ਖੋਟ ਨਾਲ ਭਰੀ ਰਹਿੰਦੀ ਹੈ, ਸਦਾ ਖੋਟ ਕਮਾਂਦੀ ਹੈ, (ਖੋਟਾ ਕੰਮ ਕਰਦੀ ਹੈ) ।

20. ਪਰ, ਹੇ ਪਿਆਰੇ ! ਉਹ ਦੁਰਾਚਾਰ ਇਸਤ੍ਰੀ ਵਾਂਗ ਬਾਹਰੋਂ (ਧਾਰਮਿਕ) ਸਰੀਰਕ ਸਜਾਵਟਾਂ ਕਰਦੀ ਹੈ, ਪਰ, ਖਸਮ ਪ੍ਰਭੂ ਨੂੰ ਪਸੰਦ ਨਹੀਂ ਆਉਂਦੀ ।

21. ਜੋ (ਸ਼ੁਭ ਗੁਣਾਂ) ਵਾਲੀ ਜੀਵ ਇਸਤ੍ਰੀ ਹੈ ਉਸਨੂੰ ਖਸਮ ਪ੍ਰਭੂ ਸਦਾ ਮਿਲਿਆ ਰਹਿੰਦਾ ਹੈ, ਉਸ ਨੂੰ ਗੁਰੂ (ਚਰਨਾਂ) ਵਿਚ ਮਿਲਾ ਕੇ (ਆਪਣੇ ਨਾਲ) ਮਿਲਾਈ ਰਖਦਾ ਹੈ ।੭।

ਪ੍ਰ:—ਕਿਉਂ ਜੀ ! ਉਹ ਸਾਰਿਆਂ ਨੂੰ ਹੀ ਆਪਣਾ ਮਿਲਾਪ ਕਿਉਂ ਨਹੀਂ ਬਖਸ਼ਦਾ ?

22. ਉ:—ਹੇ ਭਾਈਓ ! ਚਾਹੁੰਦੇ ਤਾਂ ਸਾਰੇ ਹੀ ਹਨ, ਪਰ ਜੀਵਾਂ ਦੇ ਕੀ ਵੱਸ ਹੈ ? ਉਹ ਪ੍ਰਮੇਸ਼ਰ ਹਰ ਥਾਂ ਆਪ ਹੀ ਹੁਕਮ ਕਰਕੇ (ਆਪਣੇ ਜੀਵਾਂ ਦਾ ਹਰੇਕ ਕੰਮ) ਵੇਖ ਰਿਹਾ ਹੈ ।

23. ਧੁਰੋਂ ਆਪਣੇ ਹੁਕਮ ਵਿਚ ਹੀ ਕਈ ਜੀਵਾਂ ਨੂੰ ਲੇਖੇ ਵਿਚ ਬਖਸ਼ ਲੈਂਦਾ ਹੈ ।

24. ਉਹ ਜੀਵ ਹਰ ਵੇਲੇ ਉਸ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਉਨ੍ਹਾਂ ਨੂੰ ਉਹ ਸੱਚਾ ਪ੍ਰਭੂ ਸਦਾ ਹੀ ਮਿਲਿਆ ਰਹਿੰਦਾ ਹੈ, ਪ੍ਰਭੂ ਆਪ ਹੀ ਉਨ੍ਹਾਂ ਨੂੰ (ਗੁਰੂ ਨਾਲ) ਮਿਲਾਕੇ ਆਪਣੇ ਚਰਨਾਂ ਵਿਚ ਜੋੜੀ ਰਖਦਾ ਹੈ ।੮।

**25. ਹਉਮੈ ਧਾਤੁ ਮੋਹ ਰਸਿ ਲਾਈ ॥**
**26. ਗੁਰਮੁਖਿ ਲਿਵ ਸਾਚੀ ਸਹਜਿ ਸਮਾਈ ॥**
**27. ਆਪੇ ਮੇਲੈ ਆਪੇ ਕਰਿ ਵੇਖੈ**
**ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥**
**28. ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥**
**29. ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ ॥**
**30. ਆਪੇ ਕਰੇ ਕਰਾਏ ਆਪੇ**
**ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥**
**31. ਕਾਲੁ ਮਾਰਿ ਗੁਰ ਸਬਦਿ ਨਿਵਾਰੇ ॥**
**32. ਹਰਿ ਕਾ ਨਾਮੁ ਰਖੈ ਉਰਧਾਰੇ ॥**
**33. ਸਤਿਗੁਰ ਸੇਵਾ ਤੇ ਸੁਖੁ ਪਾਇਆ**
**ਹਰਿ ਕੈ ਨਾਮਿ ਸਮਾਈ ਹੇ ॥੧੧॥**
**34. ਦੂਜੈ ਭਾਇ ਫਿਰੈ ਦੇਵਾਨੀ ॥**
**35. ਮਾਇਆ ਮੋਹਿ ਦੁਖ ਮਾਹਿ ਸਮਾਨੀ ॥**
**36. ਬਹੁਤੇ ਭੇਖ ਕਰੈ ਨਹ ਪਾਏ**
**ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥**

**ਪਦ ਅਰਥ** :—ਧਾਤੁ—ਮਾਇਆ । ਮੋਹ ਰਸਿ—ਮੋਹ ਦੇ ਰਸ ਵਿਚ । ਸਾਚੀ ਲਿਵ—ਸਦਾ ਥਿਰ ਰਹਿਣ ਵਾਲੀ ਲਗਨ । ਸਹਜਿ—ਆਤਮਕ ਅਡੋਲਤਾ ਵਿਚ । ਆਪੇ—(ਪ੍ਰਭੂ) ਆਪ ਹੀ । ਕਰਿ—ਕਰ ਕੇ ।੯।

ਇਕਿ—ਇਕ ਜਨ, ਕਈ ਜਨ, ਕਈ ਮਨੁੱਖ । ਇਕਿ ਅਭਾਗੇ—ਕਈ ਬਦ-ਕਿਸਮਤ ਜੀਵ । ਮੋਹਿ—ਮੋਹ ਵਿਚ । ਕਰਣਾ ਨ ਜਾਈ--ਕੀਤਾ ਨਹੀਂ ਜਾ ਸਕਦਾ ।੧੦।

ਕਾਲ—ਮੌਤ, ਆਤਮਕ ਮੌਤ । ਸਬਦਿ--ਸ਼ਬਦ ਦੀ ਰਾਹੀਂ । ਨਿਵਾਰੇ--(ਆਪਾ ਭਾਵ) ਦੂਰ ਕਰਦਾ ਹੈ । ਉਰ—ਹਿਰਦਾ । ਧਾਰੇ ਰਾਖੈ—ਧਾਰਿ ਰਖੈ, ਵਸਾਈ ਰਖਦਾ ਹੈ । ਤੇ—ਤੋਂ । ਨਾਮਿ—ਨਾਮ ਵਿਚ । ਕੈ ਨਾਮਿ—ਦੇ ਨਾਮ ਵਿਚ ।੧੧।

ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਦੇਵਾਨੀ—ਝੱਲੀ ਹੋਈ ਲੁਕਾਈ । ਮਾਹਿ—ਵਿਚ । ਸਮਾਨੀ—ਗ੍ਰਸੀ ਰਹਿੰਦੀ ਹੈ । ਭੇਖ—ਧਾਰਮਕ ਪਹਿਰਾਵੇ ।੧੨।

**ਅਰਥ** :—

ਪ੍ਰ:—ਗੁਰਦੇਵ ਜੀਉ ! ਉਹ ਕਿਹੜੀ ਸ਼ਕਤੀ ਹੈ ਜੋ ਜੀਵ ਨੂੰ ਹਉਮੈਂ ਤੇ ਮੋਹ ਦੇ ਰਸ ਵਿਚ ਲਾਈ ਰਖਦੀ ਹੈ ?

25. ਉ:—ਹੇ ਭਾਈਓ ! ਅਸਲ ਵਿਚ ਇਕ ਮਾਇਆ ਹੀ ਸ਼ਕਤੀ ਰੂਪ ਹੈ ਜੋ ਕਿ ਜੀਵ ਨੂੰ ਹਉਮੈਂ ਤੇ ਮੋਹ ਦੇ ਰਸ ਵਿਚ ਲਾਈ ਰਖਦੀ ਹੈ ।

26. ਪਰ, ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਪ੍ਰਭੂ ਚਰਨਾਂ ਦੀ ਸਦਾ ਥਿਰ ਲਗਨ ਆਤਮਕ ਅਡੋਲਤਾ ਵਿਚ ਟਿਕਾਈ ਰਖਦੀ ਹੈ ।

27. ਹੇ ਭਾਈਓ ! ਪ੍ਰਭੂ ਆਪ ਹੀ (ਜੀਵ ਨੂੰ ਆਪਣੇ ਚਰਨਾਂ ਵਿਚ) ਜੋੜਦਾ ਹੈ ਆਪ ਹੀ ਇਹ ਖੇਲ ਕਰ ਕੇ ਵੇਖ ਰਿਹਾ ਹੈ, (ਪਰ) ਇਹ ਭੀ ਸਮਝ ਗੁਰੂ ਤੋਂ ਬਿਨਾ ਨਹੀਂ ਪੈਂਦੀ ।੯।

28. ਹੇ ਪਿਆਰੇ ! ਕਈ ਐਸੇ ਭੀ ਮਨੁੱਖ ਹਨ, ਜਿਹੜੇ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ (ਮਾਇਆ ਦੇ ਹਲਿਆਂ ਵਲੋਂ) ਸੁਚੇਤ ਰਹਿੰਦੇ ਹਨ ।

29. ਕਈ ਐਸੇ ਭੀ ਮੰਦ ਭਾਗੀ ਹਨ, ਜੋ ਸਦਾ ਮਾਇਆ ਦੇ ਮੋਹ ਵਿਚ ਗਾਫਲ ਪਏ ਰਹਿੰਦੇ ਹਨ ।

30. ਪਰ, ਹੇ ਭਾਈਓ ! ਜੀਵਾਂ ਦੇ ਭੀ ਕੀ ਵਸ ਹੈ ? ਪ੍ਰਭੂ ਆਪ ਹੀ (ਸਭ ਵਿਚ ਵਿਆਪਕ ਹੋ ਕੇ ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ (ਉਸ ਦੀ ਰਜ਼ਾ ਦੇ ਵਿਰੁੱਧ) ਹੋਰ ਕੁਝ ਭੀ ਨਹੀਂ ਕੀਤਾ ਜਾ ਸਕਦਾ ।੧੦।

ਪ੍ਰ:—ਗੁਰਦੇਵ ਜੀਉ ! ਨਾਮ ਤਾਂ ਬਹੁਤ ਲੋਕ ਜਪਦੇ ਵੇਖੀਦੇ ਹਨ, ਪਰ ਉਸ ਸਾਈਂ ਜੀ ਦੇ ਨਾਮ ਵਿਚ ਸਦਾ ਟਿਕਾ ਕਿਸ ਦਾ ਹੋਇਆ ਕਰਦਾ ਹੈ ?

31. ਉ:—ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਮੌਤ ਨੂੰ ਮਾਰ ਕੇ (ਆਪਣੇ ਅੰਦਰੋਂ ਆਪਾ ਭਾਵ) ਦੂਰ ਕਰਦਾ ਹੈ ।

32. ਅਤੇ ਪ੍ਰਮੇਸ਼ਰ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ ।

33. ਉਹ ਮਨੁੱਖ ਗੁਰੂ ਦੀ ਸ਼ਰਨ ਦੀ ਬਰਕਤ ਨਾਲ ਆਤਮਕ ਅਨੰਦ ਮਾਣਦਾ ਹੈ, ਪ੍ਰਮਾਤਮਾਂ ਦੇ ਨਾਮ ਵਿਚ ਸਦਾ ਟਿਕਿਆ ਰਹਿੰਦਾ ਹੈ ।੧੧।

ਪ੍ਰ:—ਸ੍ਰੀ ਜੀਉ ! ਮਨੁੱਖ ਨੂੰ ਸਦੀਵੀ ਸੁੱਖ ਕਿਵੇਂ ਮਿਲ ਸਕਦਾ ਹੈ ?

34. ਉ:—ਹੇ ਭਾਈ ! ਜਿਹੜੀ ਜੀਵ ਇਸਤ੍ਰੀ ਮਾਇਆ ਦੇ ਮੋਹ ਵਿਚ ਝੱਲੀ ਹੋਈ ਭਟਕਦੀ ਫਿਰਦੀ ਹੈ ।

35. ਉਹ ਮਾਇਆ ਦੇ ਮੋਹ ਵਿਚ ਅਤੇ ਦੁਖਾਂ ਵਿਚ ਗ੍ਰਸੀ ਰਹਿੰਦੀ ਹੈ ।

36. ਹੇ ਪਿਆਰੇ ! ਜੇ ਉਹ ਬਹੁਤ ਧਾਰਮਕ ਪਹਿਰਾਵੇ ਭੀ ਧਾਰਨ ਕਰੇ, ਉਹ ਸੁਖ ਪ੍ਰਾਪਤ ਨਹੀਂ ਕਰ ਸਕਦੀ, (ਇਸ ਲਈ) ਹੇ ਪਿਆਰੇ ! ਇਹ ਨਿਸਚਾ ਰਖੋ ਕਿ, ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਸੁਖ ਨਹੀਂ ਮਿਲਦਾ ।੧੨।

**37. ਕਿਸ ਨੋ ਕਹੀਐ ਜਾ ਆਪਿ ਕਰਾਏ ॥**
**38. ਜਿਤੁ ਭਾਵੈ ਤਿਤੁ ਰਾਹਿ ਚਲਾਏ ॥**
**39. ਆਪੇ ਮਿਹਰਵਾਨੁ ਸੁਖਦਾਤਾ**
**ਜਿਉ ਭਾਵੈ ਤਿਵੈ ਚਲਾਈ ਹੇ ॥੧੩॥**
**40. ਆਪੇ ਕਰਤਾ ਆਪੇ ਭੁਗਤਾ ॥**
**41. ਆਪੇ ਸੰਜਮੁ ਆਪੇ ਜੁਗਤਾ ॥**
**42. ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ**
**ਜਿਸਦਾ ਹੁਕਮੁ ਨ ਮੇਟਿਆ ਜਾਈ ਹੇ ॥੧੪॥**
**43. ਸੇ ਵਡਭਾਗੀ ਜਿਨੀ ਏਕੋ ਜਾਤਾ ॥**
**44. ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥**
**45. ਇਕ ਥੈ ਗੁਪਤੁ ਪਰਗਟੁ ਹੈ ਆਪੇ**
**ਗੁਰਮੁਖਿ ਭ੍ਰਮੁ ਭਉ ਜਾਈ ਹੇ ॥੧੫॥**
**46. ਗੁਰਮੁਖਿ ਹਰਿ ਜੀਉ ਏਕੋ ਜਾਤਾ ॥**
**47. ਅੰਤਰਿ ਨਾਮੁ ਸਬਦਿ ਪਛਾਤਾ ॥**
**48. ਜਿਸੁ ਤੂ ਦੇਹਿ ਸੋਈ ਜਨੁ ਪਾਏ**
**ਨਾਨਕ ਨਾਮਿ ਵਡਾਈ ਹੇ ॥੧੬॥੪॥**

**ਪਦ ਅਰਥ** :—ਜਾ—ਜਦੋਂ । ਜਿਤੁ—ਜਿਸ ਉਤੇ । ਜਿਤੁ ਰਾਹਿ- ਜਿਸ ਰਾਹ ਉਤੇ । ਤਿਤੁ ਰਾਹਿ—ਉਸ ਰਾਹ ਉਤੇ । ਭਾਵੈ—ਉਸ ਨੂੰ ਚੰਗਾ ਲਗਦਾ ਹੈ ।੧੩।

ਕਰਤਾ—ਪੈਦਾ ਕਰਨ ਵਾਲਾ । ਭੁਗਤਾ—(ਜੀਵਾਂ ਵਿਚ ਬੈਠ ਕੇ) ਭੋਗਣ ਵਾਲਾ । ਸੰਜਮੁ—ਪ੍ਰਹੇਜ਼, ਸੰਕੋਚ । ਜੁਗਤਾ—(ਸਭ ਪਦਾਰਥਾਂ ਵਿਚ) ਮਿਲਿਆ ਹੋਇਆ । ਮਧੁਸੂਦਨੁ—(ਮਧੁ ਦੈਂਤ ਨੂੰ ਮਾਰਨ ਵਾਲਾ, ਦੈਂਤਾਂ ਦਾ ਨਾਸ ਕਰਨ ਵਾਲਾ) ਦੁਸਟ ਦਮਨ ਪ੍ਰਮਾਤਮਾਂ ।੧੪।

ਸੇ—ਉਹ । ਜਿਨੀ—ਜਿਨ੍ਹਾਂ ਨੇ । ਏਕੋ ਜਾਤਾ—ਇਕ ਪ੍ਰਮਾਤਮਾਂ ਨੂੰ ਹੀ (ਵਿਆਪਕ) ਜਾਣਿਆ ਹੈ । ਘਟਿ ਘਟਿ—ਹਰੇਕ ਸਰੀਰ ਵਿਚ । ਇਕ ਥੈ—ਕਿਸੇ ਥਾਂ ਵਿਚ । ਗੁਪਤੁ—ਲੁਕਿਆ ਹੋਇਆ । ਆਪ—ਪ੍ਰਭੂ ਆਪ ਹੀ । ਗੁਰਮੁਖਿ—ਗੁਰੂ ਦੀ ਸ਼ਰਨ ਪਿਆਂ ।੧੫।

ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਦੇਹਿ—ਦੇਂਦਾ ਹੈਂ । ਨਾਮਿ—ਨਾਮ ਵਿਚ । ਵਡਾਈ—ਇੱਜ਼ਤ ।੧੬।

**ਅਰਥ** :—

ਪ੍ਰ:—ਗੁਰਦੇਵ ਜੀਉ ! ਅਜੇਹੀ ਉਹ ਕਿਹੜੀ ਸ਼ਕਤੀ ਹੈ, ਜਿਸ ਪਾਸ ਅਸੀਂ ਆਪਣੇ ਦਿਲ ਦੀ ਪੁਕਾਰ ਕਹਿ ਸਕਦੇ ਹਾਂ ?

37. ਉ:—ਹੇ ਪਿਆਰੇ ! ਜਦੋਂ (ਉਹ ਪ੍ਰਮੇਸ਼ਰ) ਆਪ (ਹੀ ਜੀਵਾਂ ਪਾਸੋਂ ਸਭ ਕੁਝ) ਕਰਾ ਰਿਹਾ ਹੈ, ਤਾਂ ਉਸਤੋਂ ਬਿਨਾ ਕਿਸੇ ਹੋਰ ਪਾਸ ਪੁਕਾਰ (ਹੀ) ਨਹੀਂ ਕੀਤੀ ਜਾ ਸਕਦੀ ।

38. ਹੇ ਭਾਈਓ ! ਜਿਸ ਰਾਹ ਉਤੇ ਉਸ ਨੂੰ ਤੋਰਨਾ ਚੰਗਾ ਲਗਦਾ ਹੈ, ਉਸੇ ਰਾਹ ਉਤੇ ਹੀ (ਜੀਵਾਂ ਨੂੰ) ਤੋਰਦਾ ਹੈ ।

39. ਹੇ ਪਿਆਰੇ ! ਉਹ ਮਿਹਰਵਾਨ ਪ੍ਰਮੇਸ਼ਰ ਸੁਖਾਂ ਦਾ ਦਾਤਾ ਹੈ, ਜਿਵੇਂ ਉਸ ਨੂੰ ਭਾਉਂਦਾ ਹੈ, ਉਸੇ ਤਰ੍ਹਾਂ, ਉਹ ਸ੍ਰਿਸਟੀ ਨੂੰ ਚਲਾਉਂਦਾ ਹੈ ।੧੩।

40. ਹੇ ਭਾਈ ! ਉਹ ਪ੍ਰਮਾਤਮਾਂ ਆਪ ਹੀ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ, ਆਪ ਹੀ (ਜੀਵਾਂ ਵਿਚ ਬੈਠ ਕੇ ਪਦਾਰਥਾਂ ਨੂੰ) ਭੋਗਣ ਵਾਲਾ ਹੈ ।

41. ਪ੍ਰਭੂ ਆਪ ਹੀ (ਪਦਾਰਥਾਂ ਦੇ ਭੋਗਣ ਵਲੋਂ) ਪ੍ਰਹੇਜ਼ ਕਰਨ ਵਾਲਾ ਹੈ, ਆਪ ਹੀ ਸਭ ਜੀਵਾਂ ਤੇ ਪਦਾਰਥਾਂ ਵਿਚ ਵਿਆਪਕ ਹੈ ।

42. ਐ ਪਿਆਰੇ ! ਉਹ ਆਪ ਹੀ ਪਵਿਤ੍ਰ ਹੈ, ਆਪ ਹੀ ਦਇਆ ਕਰਨ ਵਾਲਾ ਹੈ, ਆਪ ਹੀ ਵਿਕਾਰੀਆਂ ਦਾ ਨਾਸ ਕਰਨ ਵਾਲਾ ਹੈ, (ਉਹ ਐਸਾ ਹੈ) ਜਿਸ ਦਾ ਹੁਕਮ ਮੋੜਿਆ ਨਹੀਂ ਜਾ ਸਕਦਾ ।੧੪।

43. ਹੇ ਪਿਆਰੇ ! ਉਹ ਮਨੁੱਖ ਵਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਉਸ ਇਕ ਪ੍ਰਮਾਤਮਾਂ ਨੂੰ (ਹਰ ਥਾਂ) ਜਾਣਿਆਂ ਹੈ ।

44. ਜਿਨ੍ਹਾਂ ਨੇ ਇਹ ਸਮਝਿਆ ਹੈ ਕਿ, ਜਗਤ ਦਾ ਸਹਾਰਾ ਦਾਤਾਰ ਹਰੇਕ ਸਰੀਰ ਵਿਚ ਵਸ ਰਿਹਾ ਹੈ ।

45. ਕਿਸੇ ਥਾਂ ਉਹ ਲੁਕਿਆ ਹੋਇਆ (ਵਸਦਾ) ਹੈ । ਕਿਸੇ ਥਾਂ ਪ੍ਰਤੱਖ ਦਿਸ ਰਿਹਾ ਹੈ, ਗੁਰੂ ਦੀ ਰਾਹੀਂ ਇਹ ਨਿਸਚਾ

ਕਰ ਕੇ ਮਨੁੱਖ ਦਾ ਭਰਮ ਤੇ ਡਰ ਦੂਰ ਹੋ ਜਾਂਦਾ ਹੈ, (ਫਿਰ ਨਾ ਕੋਈ ਵੈਰੀ ਦਿਸਦਾ ਹੈ ਤੇ ਨਾ ਹੀ ਕਿਸੇ ਤੋਂ ਡਰ ਆਉਂਦਾ ਹੈ) ।੧੫।

46. ਹੇ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਇਕ ਪ੍ਰਮਾਤਮਾਂ ਨਾਲ ਹੀ ਡੂੰਘੀ ਸਾਂਝ ਪਾਂਦਾ ਹੈ ।
47. ਉਸ ਦੇ ਅੰਦਰ ਪ੍ਰਭੂ ਦਾ ਨਾਮ ਵਸਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮਾਤਮਾਂ ਨੂੰ (ਹਰ ਥਾਂ) ਪਛਾਨਦਾ ਹੈ ।
48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਿਸ ਮਨੁੱਖ ਨੂੰ ਉਹ ਪ੍ਰਭੂ ਆਪਣਾ ਨਾਮ ਦੇਂਦਾ ਹੈ, ਉਹੀ ਮਨੁੱਖ ਪ੍ਰਭੂ ਦਾ ਨਾਮ ਪ੍ਰਾਪਤ ਕਰਦਾ ਹੈ ਤੇ ਨਾਮ ਦੀ ਰਾਹੀਂ ਉਸ ਨੂੰ (ਲੋਕ ਪ੍ਰਲੋਕ ਦੀ) ਇੱਜ਼ਤ ਪ੍ਰਾਪਤ ਹੁੰਦੀ ਹੈ ।੧੬।੪।

**ਭਾਵਾਰਥ** :—ਗੁਰੂ ਦੀ ਮਤ ਲੈਣ ਤੋਂ ਬਿਨਾ ਮਨੁੱਖ ਕਦੀ ਭੀ ਸਮਝਦਾਰ ਨਹੀਂ ਬਣ ਸਕਦਾ, ਨਾ ਹੀ ਉਸ ਨੂੰ ਮਾਇਆ ਦੇ ਪੰਜੇ ਤੋਂ ਛੁਟਕਾਰਾ ਮਿਲ ਸਕਦਾ ਹੈ ਗੁਰੂ ਹਰੀ ਦੀ ਮੇਹਰ ਦਾ ਸਦਕਾ ਹੀ ਮਿਲਦਾ ਹੈ, ਇਸ ਤਰ੍ਹਾਂ, ਹਰੀ ਹਰ ਥਾਂ ਪਸਰਿਆ ਦਿਸ ਪੈਂਦਾ ਹੈ ਅਤੇ ਅੰਦਰ ਭੀ ਉਸੇ ਜੋਤ ਦਾ ਪ੍ਰਕਾਸ਼ ਦਿਸਦਾ ਹੈ ।

**ਮਾਰੂ ਮਹਲਾ ੩ ॥**

**1. ਸਚੁ ਸਾਲਾਹੀ ਗਹਿਰ ਗੰਭੀਰੈ ॥**
**2. ਸਭੁ ਜਗੁ ਹੈ ਤਿਸ ਹੀ ਕੈ ਚੀਰੈ ॥**
**3. ਸਭਿ ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ ॥੧॥**
**4. ਸਚਾ ਸਾਹਿਬੁ ਸਚੀ ਨਾਈ ॥**
**5. ਗੁਰ ਪਰਸਾਦੀ ਮੰਨਿ ਵਸਾਈ ॥**
**6. ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ ॥੨॥**
**7. ਕਿਸੁ ਸੇਵੀ ਤੈ ਕਿਸੁ ਸਾਲਾਹੀ ॥**
**8. ਸਤਿਗੁਰੁ ਸੇਵੀ ਸਬਦਿ ਸਾਲਾਹੀ ॥**
**9. ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ ॥੩॥**
**10. ਦੇਹੀ ਕਾਚੀ ਕਾਗਦ ਮਿਕਦਾਰਾ ॥**
**11. ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥**
**12. ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ ॥੪॥**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ । ਸਾਲਾਹੀ—ਸਲਾਹੀਂ, ਮੈਂ ਸਿਫਤ ਸਲਾਹ ਕਰਦਾ ਹਾਂ । ਗਹਿਰ—ਗਹਿਰਾ, ਡੂੰਘਾ, ਅਥਾਹ । ਗੰਭੀਰ—ਵਡੇ ਜਿਗਰੇ ਵਾਲਾ । ਕੈ ਚੀਰੈ—ਦੇ ਪਲੇ ਵਿਚ, ਦੇ ਹੁਕਮ ਵਿਚ । ਸਭਿ—ਸਾਰੇ । ਸਭਿ ਘਟ ਭੋਗਵੈ—ਸਾਰੇ ਸਰੀਰਾਂ ਨੂੰ ਭੋਗ ਰਿਹਾ ਹੈ, ਸਾਰੇ ਸਰੀਰਾਂ ਵਿਚ ਮੌਜੂਦ ਹੈ । ਆਪੇ—ਆਪ ਹੀ । ਸੂਖ ਨਿਵਾਸੀ—ਸੁਖਾਂ ਦਾ ਨਿਵਾਸ ਅਸਥਾਨ, ਸੁਖਾਂ ਦਾ ਸੋਮਾਂ ।੧।

ਸਾਹਿਬੁ—ਮਾਲਕ । ਸਚੀ—ਸਦਾ ਕਾਇਮ ਰਹਿਣ ਵਾਲੀ । ਨਾਈ—ਵਡਿਆਈ । ਪਰਸਾਦੀ—ਪਰਸਾਦਿ, ਕ੍ਰਿਪਾ ਨਾਲ । ਮੰਨਿ—ਮਨਿ, ਮਨ ਵਿਚ । ਵਸਾਈ—ਵਸਾਇਆ ਜਾ ਸਕਦਾ ਹੈ । ਘਟ ਅੰਤਰਿ—ਹਿਰਦੇ ਵਿਚ । ਜਮ ਕੀ ਫਾਸੀ—ਮੌਤ ਦੀ ਫਾਹੀ, ਜਨਮ ਮਰਨ ਦਾ ਗੇੜ ।੨।

ਸੇਵੀ—ਸੇਵੀਂ, ਮੈਂ ਸੇਵਾਂ, ਮੈਂ ਸ਼ਰਨ ਪਵਾਂ । ਤੈ—ਅਤੇ । ਸਾਲਾਹੀ—ਸਾਲਾਹੀਂ, ਮੈਂ ਸਲਾਹਾਂ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਸਚੈ ਸਬਦਿ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਨਾਲ । ਕਮਲੁ—ਹਿਰਦਾ, ਕੌਲ ਫੁੱਲ । ਪ੍ਰਗਾਸੀ—ਖਿੜਿਆ ਰਹਿੰਦਾ ਹੈ ।੩।

ਦੇਹੀ—ਸਰੀਰ । ਕਾਚੀ—ਨਾਸਵੰਤ । ਕਾਗਦ ਮਿਕਦਾਰਾ—ਕਾਗਜ਼ ਵਾਂਗ । ਬਾਰਾ—ਚਿਰ, ਦੇਰੀ । ਕੰਚਨ—ਸੋਨਾ, ਸੋਨੇ ਵਾਂਗ ਸੋਹਣਾ, ਅਰੋਗ । ਕਾਇਆ—ਸਰੀਰ । ਗੁਰਮੁਖਿ—ਗੁਰੂ ਦੀ ਰਾਹੀਂ ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਆਪ ਜੀ ਹਮੇਸ਼ਾਂ ਕਿਸ ਸ਼ਕਤੀ ਦੀ ਸਿਫਤੋ ਸਲਾਹ ਕਰਦੇ ਰਹਿੰਦੇ ਹੋ ?

1. **ਉ**:—ਐ ਪਿਆਰੇ ! ਮੈਂ ਤਾਂ ਉਸ ਅਥਾਹ ਤੇ ਵਡੇ ਜਿਗਰੇ ਵਾਲੇ ਪ੍ਰਮੇਸ਼ਰ ਦੀ ਸਿਫਤ ਸਲਾਹ ਹੀ ਕਰਦਾ ਹਾਂ, ਜੋ ਕਿ ਸਦਾ ਕਾਇਮ ਰਹਿਣ ਵਾਲਾ ਹੈ ।
2. ਅਤੇ ਸਾਰਾ ਹੀ ਜਗਤ ਜਿਸ ਦੇ ਹੁਕਮ ਵਿਚ ਤੁਰ ਰਿਹਾ ਹੈ ।
3. ਹੇ ਭਾਈ ! ਜੋ ਸਾਰੇ ਸਰੀਰਾਂ ਵਿਚ ਮੌਜੂਦ ਹੈ, ਜੋ ਆਪ ਹੀ ਸਾਰੇ ਸੁਖਾਂ ਦਾ ਸੋਮਾਂ ਹੈ ।੧।
4. ਐ ਪਿਆਰੇ ! ਉਹ ਮਾਲਕ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ ਅਤੇ ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ ।
5. ਪਰ, ਉਸ ਨੂੰ ਗੁਰੂ ਦੀ ਕ੍ਰਿਪਾ ਨਾਲ ਹੀ ਮਨ ਵਿਚ ਵਸਾਇਆ ਜਾ ਸਕਦਾ ਹੈ ।
6. ਹੇ ਭਾਈ ! ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਆਪ ਹੀ (ਮੇਹਰ ਕਰ ਕੇ) ਆ ਵਸਦਾ ਹੈ, ਉਸ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।੨।
7. ਹੇ ਪਿਆਰੇ ! ਜੇ ਤੂੰ ਪੁਛੇਂ ਕਿ, ਮੈਂ ਕਿਸ ਦੀ ਸੇਵਾ ਕਰਦਾ ਹਾਂ, ਅਤੇ ਕਿਸ ਦੀ ਸਿਫਤ ਸਲਾਹ ਕਰਦਾ ਹਾਂ ।
8. ਹੇ ਭਾਈ ! ਇਸ ਦਾ ਉੱਤਰ ਇਹੋ ਹੀ ਹੈ ਕਿ, ਮੈਂ ਸਦਾ ਗੁਰੂ ਦੀ ਸ਼ਰਨ ਪਿਆ ਰਹਿੰਦਾ ਹਾਂ ਤੇ ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਮੇਸ਼ਰ ਦੀ) ਸਿਫਤ ਸਲਾਹ ਕਰਦਾ ਹਾਂ ।

**ਪ੍ਰ**:—ਸ੍ਰੀ ਜੀਉ ! ਇਸ ਦਾ ਆਪ ਜੀ ਨੂੰ ਫਲ ਕੀ ਹਾਸਲ ਹੋਇਆ ਹੈ ?

9. ਉ—ਐ ਪਿਆਰੇ ! ਉਸ ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਬਰਕਤ ਨਾਲ ਮਨੁੱਖ ਦੀ ਬੁਧੀ ਸਦਾ ਸ੍ਰੇਸ਼ਟ ਰਹਿੰਦੀ ਹੈ ਅਤੇ ਮਨੁੱਖ ਦੇ ਅੰਦਰ ਉਸ ਦਾ ਹਿਰਦਾ ਕੌਲ ਫੁੱਲ ਖਿੜਿਆ ਰਹਿੰਦਾ ਹੈ ।੩।

ਪ੍ਰ:—ਗੁਰਦੇਵ ਜੀਉ ! ਇਸ ਸਰੀਰ ਦਾ ਮੋਹ ਹਰ ਵਕਤ ਹੀ ਬਣਿਆਂ ਰਹਿੰਦਾ ਹੈ, ਇਸ ਤੋਂ ਨਿਰਮੋਹ ਹੋਣ ਲਈ ਕੋਈ ਸਾਧਨ ਦਸ ਦਿਓ ?

10. ਉ:—ਹੇ ਭਾਈ ! ਇਹ ਮਨੁੱਖ ਦਾ ਸਰੀਰ ਕਾਗਜ਼ ਵਾਂਗ ਨਾਸਵੰਤ ਹੈ, (ਜਿਵੇਂ ਕਾਗਜ਼ ਉਤੇ ਪਾਣੀ ਦੀ ਇਕ) ਬੂੰਦ ਪੈ ਜਾਏ ਤਾਂ (ਕਾਗਜ) ਗਲ ਜਾਂਦਾ ਹੈ ।

11. (ਇਸੇ ਤਰ੍ਹਾਂ) ਇਸ ਸਰੀਰ ਦਾ ਨਾਸ ਹੁੰਦਿਆਂ ਭੀ ਚਿਰ ਨਹੀਂ ਲਗਦਾ ।

12. ਪਰ, ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਸਹੀ ਜੀਵਨ ਰਾਹ) ਸਮਝ ਲੈਂਦਾ ਹੈ, ਜਿਸ ਦੇ ਅੰਦਰ ਪ੍ਰਮਾਤਮਾਂ ਦਾ ਨਾਮ ਵਸ ਪੈਂਦਾ ਹੈ, ਉਸ ਦਾ ਸਰੀਰ (ਵਿਕਾਰਾਂ ਤੋਂ ਬਚਿਆ ਰਹਿ ਕੇ) ਸ਼ੁਧ ਸੋਨਾ ਬਣਿਆਂ ਰਹਿੰਦਾ ਹੈ.।੪।

**13. ਸਚਾ ਚਉਕਾ ਸੁਰਤਿ ਕੀ ਕਾਰਾ ॥**
**14. ਹਰਿ ਨਾਮੁ ਭੋਜਨੁ ਸਚੁ ਆਧਾਰਾ ॥**
**15. ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ**
**ਜਿਤੁ ਘਟਿ ਹਰਿਨਾਮੁ ਨਿਵਾਸੀ ਹੇ ॥੫॥**
**16. ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥**
**17. ਹਰਿ ਗੁਣ ਗਾਵਹਿ ਅਨਦਿਨੁ ਜਾਗੇ**
**18. ਸਾਚਾ ਸੂਖੁ ਸਦਾ ਤਿਨ ਅੰਤਰਿ**
**ਰਸਨਾ ਹਰਿ ਰਸਿ ਰਾਸੀ ਹੇ ॥੬॥**
**19. ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥**
**20. ਏਕੋ ਸੇਵੀ ਅਵਰੁ ਨ ਦੂਜਾ ॥**
**21. ਪੂਰੈ ਗੁਰਿ ਸਭੁ ਸਚੁ ਦਿਖਾਇਆ**
**ਸਚੈ ਨਾਮਿ ਨਿਵਾਸੀ ਹੇ ॥੭॥**
**22. ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ ॥**
**23. ਆਪਿ ਭੂਲਾ ਜਾ ਖਸਮਿ ਭੁਲਾਇਆ ॥**
**24. ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ**
**ਚੀਨੈ ਸਬਦੁ ਅਬਿਨਾਸੀ ਹੇ ॥੮॥**

**ਪਦ ਅਰਥ** :—ਸਾਚਾ—ਸਦਾ ਪਵਿਤ੍ਰ ਰਹਿਣ ਵਾਲਾ । ਕਾਰਾ—ਕਾਰਾਂ, ਲਕੀਰਾਂ । ਭੋਜਨੁ—ਖੁਰਾਕ । ਸਚੁ—ਸਦਾ ਥਿਰ ਪ੍ਰਭੂ । ਅਧਾਰਾ—ਆਸਰਾ, ਸਹਾਰਾ । ਤ੍ਰਿਪਤਿ—ਰਜ, ਸੰਤੋਖ । ਪਾਵਨੁ—ਪਵਿਤ੍ਰ । ਜਿਤੁ—ਜਿਸ । ਘਟਿ—ਹਿਰਦੇ ਵਿਚ । ਜਿਤੁ ਘਟਿ—ਜਿਸ ਹਿਰਦੇ ਵਿਚ ।੫।

ਹਉ ਮੈਂ । ਤਿਨ—ਉਨ੍ਹਾਂ ਤੋਂ । ਸਾਚੈ—ਸਦਾ ਥਿਰ ਪ੍ਰਭੂ ਵਿਚ । ਗਾਵਹਿ—ਗਾਂਦੇ ਹਨ । ਅਨਦਿਨੁ—ਹਰ ਰੋਜ਼, ਹਰ ਵੇਲੇ । ਜਾਗੇ—ਜਾਗਿ, ਮਾਇਆ ਦੇ ਹਲਿਆਂ ਵਲੋਂ ਸੁਚੇਤ ਰਹਿ ਕੇ । ਅੰਤਰਿ—ਅੰਦਰ । ਰਸਨਾ—ਜੀਭ । ਰਸਿ—ਰਸ ਵਿਚ । ਰਾਸੀ—ਰਸੀ ਹੋਈ, ਭਿੱਜੀ ਹੋਈ ।੬।

ਚੇਤਾ—ਚੇਤਾਂ, ਮੈਂ ਚੇਤੇ ਕਰਦਾ ਹਾਂ । ਪੂਜਾ—ਪੂਜਾਂ, ਮੈਂ ਪੂਜਦਾ ਹਾਂ । ਸੇਵੀ—ਸੇਵੀਂ, ਮੈਂ ਸੇਵਦਾ ਹਾਂ । ਪੂਰੈ ਗੁਰਿ—ਪੂਰੇ ਗੁਰੂ ਨੇ । ਸਭੁ—ਹਰ ਥਾਂ । ਸਚੈ ਨਾਮਿ—ਸਦਾ ਥਿਰ ਪ੍ਰਭੂ ਦੇ ਨਾਮ ਵਿਚ ।੭।

ਭ੍ਰਮਿ ਭ੍ਰਮਿ—ਭਟਕ ਭਟਕ ਕੇ । ਫਿਰਿ ਫਿਰਿ—ਮੁੜ ਮੁੜ । ਖਸਮਿ—ਖਸਮ ਨੇ । ਭੂਲਾ—ਕੁਰਾਹੇ ਪੈ ਗਿਆ । ਭੁਲਾਇਆ—ਕੁਰਾਹੇ ਪਾ ਦਿਤਾ । ਜਾ—ਜਾਂ, ਜਦੋਂ । ਤਾ—ਤਾਂ, ਤਦੋਂ । ਗੁਰਮੁਖਿ—ਗੁਰੂ ਦੀ ਰਾਹੀਂ । ਚੀਨੈ—ਪਰਖਦਾ ਹੈ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਮਨੁੱਖ ਦਾ ਮਨ ਹਰ ਵਕਤ ਤ੍ਰਿਸ਼ਨਾ ਕਰ ਕੇ ਭੁੱਖਾ ਹੀ ਰਹਿੰਦਾ ਹੈ, ਦਸੋ, ਇਹ ਕਿਵੇਂ ਰਜਿਆ ਰਹਿ ਸਕਦਾ ਹੈ ?

13-14. ਉ—ਹੇ ਭਾਈ, ਮਨ ਤਾਂ ਸਦਾ ਨਾਮ ਦੁਆਰੇ ਹੀ ਤ੍ਰਿਪਤ ਹੁੰਦਾ ਹੈ, ਅਜਿਹਾ ਹਿਰਦਾ ਸਦਾ ਹੀ ਪਵਿਤ੍ਰ ਹੈ, ਉਹ ਹਿਰਦਾ ਹੀ ਸਦਾ (ਸੁਚਾ) ਰਹਿਣ ਵਾਲਾ ਚੌਂਕਾ ਹੈ, ਪ੍ਰਭੂ ਦੇ ਚਰਨਾਂ ਵਿਚ ਬਣੀ ਹੋਈ ਲਗਨ ਉਸ ਚੌਂਕੇ ਦੀਆਂ ਲਕੀਰਾਂ ਹਨ, (ਜੋ ਵਿਕਾਰਾਂ ਨੂੰ ਬਾਹਰੋਂ ਆ ਕੇ ਚੌਂਕਾ ਭਿੱਟਣ ਤੋਂ ਰੋਕਦੀਆਂ ਹਨ) ।

15. ਐ ਪਿਆਰੇ ! ਅਜਿਹੇ ਹਿਰਦੇ ਦੀ ਖੁਰਾਕ ਪ੍ਰਮਾਤਮਾਂ ਦਾ ਨਾਮ ਹੈ, ਸਦਾ ਥਿਰ ਪ੍ਰਮਾਤਮਾਂ ਹੀ ਉਸ ਹਿਰਦੇ ਦੀ ਖੁਰਾਕ ਹੈ ।੫।

16. ਹੇ ਭਾਈਓ ! ਮੈਂ ਉਨ੍ਹਾਂ ਮਨੁੱਖਾਂ ਤੋਂ ਕੁਰਬਾਨ ਜਾਂਦਾ ਹਾਂ, ਜਿਹੜੇ ਸਦਾ ਸੱਚੇ ਪ੍ਰਮੇਸ਼ਰ ਵਿਚ ਜੁੜੇ ਰਹਿੰਦੇ ਹਨ ।

17. ਜਿਹੜੇ ਮਾਇਆ ਦੇ ਹਲਿਆਂ ਤੋਂ ਹਰ ਵੇਲੇ ਸੁਚੇਤ ਰਹਿ ਕੇ ਪ੍ਰਭੂ ਦੇ ਗੁਣ ਗਾਉਂਦੇ ਰਹਿੰਦੇ ਹਨ ।

18. ਉਨ੍ਹਾਂ ਦੇ ਅੰਦਰ ਸਦਾ ਟਿਕਿਆ ਰਹਿਣ ਵਾਲਾ ਅਨੰਦ ਬਣਿਆਂ ਰਹਿੰਦਾ ਹੈ ਅਤੇ ਉਨ੍ਹਾਂ ਦੀ ਜੀਭ ਪ੍ਰਭੂ ਦੇ ਨਾਮ ਰਸ ਵਿਚ ਰਸੀ ਰਹਿੰਦੀ ਹੈ ।੬।

ਪ੍ਰ:—ਸ੍ਰੀ ਜੀਉ, ਆਪ ਜੀ ਦਾ ਅੰਤਰ ਆਤਮੇਂ ਨਿਸਚਾ ਕੀ ਹੈ ?

19. ਉ:—ਐ ਪਿਆਰੇ ! ਮੈਂ ਤਾਂ ਪ੍ਰਮਾਤਮਾਂ ਦਾ ਨਾਮ (ਹੀ) ਸਦਾ ਯਾਦ ਕਰਦਾ ਹਾਂ, ਮੈਂ ਕਿਸੇ ਹੋਰ ਦੀ ਪੂਜਾ ਨਹੀਂ ਕਰਦਾ ।

20-21. ਹੇ ਭਾਈ, ਮੈਂ ਪ੍ਰਮਾਤਮਾਂ ਦੀ ਹੀ ਸੇਵਾ ਭਗਤੀ ਕਰਦਾ ਹਾਂ, ਕਿਸੇ ਹੋਰ ਦੂਜੇ ਦੀ ਸੇਵਾ ਮੈਂ ਨਹੀਂ ਕਰਦਾ, ਹੇ ਭਾਈ ! (ਜਿਸ ਮਨੁੱਖ ਨੂੰ) ਪੂਰੇ ਗੁਰੂ ਨੇ ਸਦਾ ਕਾਇਮ ਰਹਿਣ ਵਾਲਾ ਹਰੀ ਪ੍ਰਮਾਤਮਾਂ ਹਰ ਥਾਂ ਵਿਖਾ ਦਿਤਾ ਉਹ ਸਦਾ ਸਚੇ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ ।੭।

22. ਹੇ ਭਾਈਓ ! ਇਹ ਜੀਵ ਭਟਕ ਭਟਕ ਕੇ ਮੁੜ ਮੁੜ ਜੂਨਾਂ ਵਿਚ ਪਿਆ ਰਹਿੰਦਾ ਹੈ, (ਐ ਪਿਆਰੇ ! ਜੀਵ ਦੇ ਭੀ ਕੀ ਵਸ ਹੈ ?)
23. ਜਦੋਂ ਮਾਲਕ ਪ੍ਰਭੂ ਨੇ ਇਸ ਨੂੰ ਕੁਰਾਹੇ ਪਾ ਦਿਤਾ, ਤਾਂ ਇਹ ਜੀਵ ਭੀ ਕੁਰਾਹੇ ਪੈ ਗਿਆ।
24. ਹੇ ਭਾਈ ! ਜਦੋਂ ਪ੍ਰਮਾਤਮਾਂ ਇਸ ਨੂੰ ਮਿਲਦਾ ਹੈ, (ਇਸ ਉਤੇ ਦਇਆ ਕਰਦਾ ਹੈ) ਜਦੋਂ ਗੁਰੂ ਦੀ ਸ਼ਰਨ ਪੈ ਕੇ (ਇਹ ਸਹੀ ਜੀਵਨ ਰਾਹ) ਸਮਝਦਾ ਹੈ, ਤਦੋਂ ਅਬਿਨਾਸੀ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਨੂੰ ਆਪਣੇ ਹਿਰਦੇ ਵਿਚ ਤੋਲਦਾ ਹੈ।੮।

**25. ਕਾਮਿ ਕ੍ਰੋਧਿ ਭਰੇ ਹਮ ਅਪਰਾਧੀ ॥**
**26. ਕਿਆ ਮੁਹੁ ਲੈ ਬੋਲਹ**
**ਨਾ ਹਮ ਗੁਣ ਨ ਸੇਵਾ ਸਾਧੀ ॥**
**27. ਡੁਬਦੇ ਪਾਥਰ ਮੇਲਿ ਲੈਹੁ ਤੁਮ**
**ਆਪੇ ਸਾਚੁ ਨਾਮੁ ਅਬਿਨਾਸੀਹੇ ॥੯॥**
**28. ਨਾ ਕੋਈ ਕਰੇ ਨ ਕਰਣੈ ਜੋਗਾ ॥**
**29. ਆਪੇ ਕਰਹਿ ਕਰਾਵਹਿ ਸੁ ਹੋਇਗਾ ॥**
**30. ਆਪੇ ਬਖਸਿ ਲੈਹਿ ਸੁਖੁ ਪਾਏ**
**ਸਦ ਹੀ ਨਾਮਿ ਨਿਵਾਸੀ ਹੇ ॥੧੦॥**
**31. ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥**
**32. ਹਰਿ ਸਾਚੇ ਸੇਤੀ ਵਣਜੁ ਵਾਪਾਰਾ ॥**
**33. ਸਚੁ ਧਨੁ ਜੰਮਿਆ ਤੋਟਿ ਨ ਆਵੈ**
**ਅੰਤਰਿ ਨਾਮੁ ਨਿਵਾਸੀ ਹੇ ॥੧੧॥**
**34. ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥**
**35. ਆਪੇ ਬਖਸਿ ਲੈਹਿ ਨਾਮੁ ਦੀਜੈ ॥**
**36. ਗੁਰਮੁਖਿ ਹੋਵੈ ਸੋ ਪਤਿ ਪਾਏ**
**ਇਕਤੁ ਨਾਮਿ ਨਿਵਾਸੀ ਹੇ ॥੧੨॥**

**ਪਦ ਅਰਥ** :–ਕਾਮਿ–ਕਾਮ ਦੇ (ਚਿਕੜ) ਨਾਲ। ਕ੍ਰੋਧਿ–ਕ੍ਰੋਧ ਦੇ (ਚਿਕੜ) ਨਾਲ । ਭਰੇ–ਲਿਬੜੇ ਹੋਏ । ਅਪਰਾਧੀ–ਭੁਲਣਹਾਰ । ਬੋਲਹ–ਅਸੀਂ ਬੋਲੀਏ । ਲੈ–ਲੈ ਕੇ । ਕਿਆ ਮੁਹੁ ਲੈ–ਕਿਹੜਾ ਮੂੰਹ ਲੈ ਕੇ ? ਕਿਸ ਮੂੰਹ ਨਾਲ ? ਸਾਧੀ–ਕੀਤੀ । ਤੁਮ ਆਪੇ–ਤੂੰ-ਆਪ ਹੀ ।ਸਚੁ–ਸਦਾ ਥਿਰ।੯।

ਕਰਣੈ ਜੋਗਾ–ਕਰ ਸਕਣ ਦੀ ਸਮਰੱਥਾ ਵਾਲਾ । ਆਪੇ ਕਰਹਿ–ਤੂੰ ਆਪ ਹੀ ਕਰਦਾ ਹੈਂ । ਬਖਸਿ ਲੈਹਿ–ਜਿਸ ਉਤੇ ਤੂੰ ਦਇਆਵਾਨ ਹੁੰਦਾ ਹੈਂ । ਨਾਮਿ–ਨਾਮ ਵਿਚ । ਨਿਵਾਸੀ–ਨਿਵਾਸ ਰਖਣ ਵਾਲਾ ।੧੦।

ਸਬਦੁ ਅਪਾਰਾ–ਬੇਅੰਤ ਪ੍ਰਭੂ ਦੀ ਸਿਫਤ ਸਲਾਹ (ਦਾ ਬੀਜ) । ਸੇਤੀ–ਨਾਲ । ਸਚੁ ਧਨੁ–ਸਦਾ ਕਾਇਮ ਰਹਿਣ ਵਾਲਾ (ਨਾਮ) ਧਨ । ਜੰਮਿਆ–ਉੱਗ ਪਿਆ, ਪੈਦਾ ਹੋ ਗਿਆ । ਤੋਟਿ–ਕਮੀ । ਅੰਤਰਿ–ਅੰਦਰੋਂ ।੧੧।

ਹਰਿ ਜੀਉ–ਹੇ ਪ੍ਰਭੂ ਜੀ । ਨੋ–ਨੂੰ । ਗੁਰਮੁਖਿ–ਗੁਰੂ ਦੇ ਸਨਮੁਖ । ਸੋ–ਉਹ ਮਨੁੱਖ । ਪਤਿ–ਇੱਜ਼ਤ । ਇਕਤੁ–ਇਕ ਵਿਚ । ਨਾਮਿ–ਨਾਮ ਵਿਚ । ਇਕਤੁ ਨਾਮਿ–ਸਿਰਫ ਇਕ ਨਾਮ ਵਿਚ ।੧੨।

**ਅਰਥ** :–

**ਪ੍ਰ**:–ਹੇ ਗੁਰੋ ! ਅਸੀਂ ਕਲਜੁਗੀ ਜੀਵ ਅਤਿ ਮਲੀਨ ਬੁਧੀ ਵਾਲੇ ਹਾਂ, ਸਾਨੂੰ ਉਸ ਪ੍ਰਮੇਸ਼ਰ ਜੀ ਦੇ ਦਰ ਤੇ ਅਰਦਾਸ ਕਰਨ ਦੀ ਜਾਚ ਦਸ ਦਿਉ ?

25. **ਉ**:–ਹੇ ਭਾਈ ! ਉਸ ਪ੍ਰਭੂ ਜੀ ਦੇ ਸਨਮੁਖ ਹੋ ਇਉਂ ਜੋਦੜੀਆਂ ਕਰਦੇ ਰਿਹਾ ਕਰੋ ਕਿ, ਹੇ ਪ੍ਰਭੂ ਜੀਉ ! (ਅਸੀਂ) ਭੁਲਣਹਾਰ ਜੀਵ ਕਾਮ, ਕ੍ਰੋਧ ਦੇ (ਚਿਕੜ) ਨਾਲ ਲਿਬੜੇ ਰਹਿੰਦੇ ਹਾਂ ।
26. ਹੇ ਸਾਈਆਂ ਜੀਉ ! (ਸਾਨੂੰ ਤੇਰੇ ਅਗੇ ਅਰਜ਼ ਕਰਦਿਆਂ ਭੀ ਸ਼ਰਮ ਆਉਂਦੀ ਹੈ, (ਕਿਉਂਕਿ) ਨਾ ਸਾਡੇ ਅੰਦਰ ਕੋਈ ਗੁਣ ਹਨ, ਨਾ ਅਸੀਂ ਕੋਈ ਸੇਵਾ ਭਗਤੀ ਕੀਤੀ ਹੈ।
27. ਪਰ, ਐ ਪ੍ਰਭੂ ! ਤੂੰ ਸਦਾ ਦਇਆਵਾਨ ਹੈਂ, ਮੇਹਰ ਕਰ, ਤੂੰ ਆਪ ਹੀ ਡੁੱਬ ਰਹੇ ਪੱਥਰਾਂ ਨੂੰ (ਵਿਕਾਰਾਂ ਵਿਚ ਡੁਬ ਰਹੇ ਪੱਥਰ ਦਿਲਾਂ ਨੂੰ) ਆਪਣੇ ਨਾਮ ਵਿਚ ਲਾ ਲੈ, ਤੇਰਾ ਨਾਮ ਹੀ ਸਦਾ ਅਟੱਲ ਤੇ ਨਾਸ ਰਹਿਤ ਹੈ ।੯।
28. ਹੇ ਪ੍ਰਭੂ ! (ਤੇਰੀ ਪ੍ਰੇਰਨਾ ਤੋਂ ਬਿਨਾ) ਕੋਈ ਭੀ ਜੀਵ ਕੁਝ ਨਹੀਂ ਕਰ ਸਕਦਾ,ਕਰਨ ਦੀ ਸਮਰੱਥਾ ਭੀ ਨਹੀਂ ਰਖਦਾ।
29. ਜਗਤ ਵਿਚ ਉਹੀ ਕੁਝ ਹੋ ਸਕਦਾ ਹੈ, ਜੋ ਤੂੰ ਆਪ ਹੀ ਕਰਦਾ ਹੈਂ, ਤੇ (ਜੀਵਾਂ ਪਾਸੋਂ) ਕਰਾਂਦਾ ਹੈਂ।
30. ਹੇ ਸਾਈਆਂ ਜੀਉ ! ਜਿਸ ਮਨੁੱਖ ਉਤੇ ਤੂੰ ਆਪ ਹੀ ਦਇਆਵਾਨ ਹੁੰਦਾ ਹੈਂ, ਉਹ ਆਤਮਕ ਅਨੰਦ ਮਾਣਦਾ ਹੈ ਤੇ ਸਦਾ ਹੀ ਤੇਰੇ ਨਾਮ ਵਿਚ ਲੀਨ ਰਹਿੰਦਾ ਹੈ ।੧੦।

**ਪ੍ਰ**:–ਸ੍ਰੀ ਜੀਉ ! ਮੁਖੋਂ ਤਾਂ ਅਸੀਂ ਨਾਮ ਜਪਦੇ ਰਹਿੰਦੇ ਹਾਂ ਪਰ, ਅੰਦਰ ਨਹੀਂ ਵਸਦਾ, ਕੋਈ ਅੰਤਰ ਆਤਮੇਂ ਨਾਮ ਵਸ ਜਾਣ ਦੀ ਜੁਗਤੀ ਦਸੋ ?

31. **ਉ**:–ਹੇ ਭਾਈਓ ! (ਆਪਣੇ) ਇਸ ਸਰੀਰ ਨੂੰ ਧਰਤੀ ਬਣਾਓ, ਅਤੇ ਇਸ ਵਿਚ ਬੇਅੰਤ ਪ੍ਰਭੂ ਦੀ ਸਿਫਤ ਸਲਾਹ ਦਾ ਬੀਜ ਪਾਓ ।
32. ਹੇ ਪਿਆਰੇ ! ਸਦਾ ਥਿਰ ਰਹਿਣ ਵਾਲੇ ਪ੍ਰਮਾਤਮਾਂ ਨਾਲ ਹੀ (ਉਸ ਦੇ ਨਾਮ ਦਾ) ਵਣਜ ਵਪਾਰ ਕਰਿਆ ਕਰੋ ।
33. ਹੇ ਭਾਈਓ ! (ਇਸ ਤਰ੍ਹਾਂ) ਸਦਾ ਕਾਇਮ ਰਹਿਣ ਵਾਲਾ (ਨਾਮ) ਧਨ ਪੈਦਾ ਹੁੰਦਾ ਹੈ, ਉਸ ਵਿਚ ਕਦੇ ਭੀ ਕਮੀਂ ਨਹੀਂ ਆਉਂਦੀ, (ਜਿਹੜਾ ਮਨੁੱਖ ਇਹ ਉਦਮ ਕਰਦਾ ਹੈ, ਉਸ ਦੇ) ਅੰਦਰ ਪ੍ਰਮੇਸ਼ਰ ਜੀ ਦਾ ਨਾਮ ਸਦਾ ਹੀ ਵਸਿਆ ਰਹਿੰਦਾ ਹੈ । ੧।

ਪ੍ਰ:—ਸ੍ਰੀ ਜੀਉ ! ਜਦੋਂ ਨਾਮ ਅੰਦਰ ਵਸ ਜਾਏ, ਕੀ ਫਿਰ ਭੀ ਕੁਝ ਕਰਦੇ ਰਹਿਣ ਦੀ ਲੋੜ ਹੈ ?

34. ਉ:—ਹੇ ਭਾਈ ! ਫਿਰ ਭੀ ਅਵੇਸਲਾ ਨਹੀਂ ਹੋਣਾ ਚਾਹੀਦਾ, ਸਗੋਂ ਇਉਂ ਜੋਦੜੀਆਂ ਹੀ ਕਰਦੇ ਰਹਿਣਾ ਚਾਹੀਦਾ ਹੈ ਕਿ, ਹੇ ਪ੍ਰਭੂ ਜੀਉ ! (ਮੇਰੇ) ਇਸ ਗੁਣ ਹੀਣ, ਜੀਵ ਵਿਚ ਗੁਣ ਪੈਦਾ ਕਰ।

35. ਹੇ ਸਾਈਆਂ ਜੀਉ ! ਤੂੰ ਆਪ ਹੀ ਮੇਹਰ ਕਰ ਤੇ ਇਸ ਨੂੰ ਆਪਣਾ ਨਾਮ ਬਖਸ਼।

36. ਹੇ ਭਾਈਓ ! ਇਸ ਤਰ੍ਹਾਂ, ਜਿਹੜਾ ਮਨੁੱਖ ਗੁਰੂ ਦੇ ਮਨਮੁਖ ਹੁੰਦਾ ਹੈ (ਉਹ) ਲੋਕ ਪ੍ਰਲੋਕ ਵਿਚ ਇੱਜ਼ਤ ਖਟਦਾ ਹੈ,ਉਹ ਸਦਾ ਪ੍ਰਭੂ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ।੧੨।

**37. ਅੰਤਰਿ ਹਰਿ ਧਨੁ ਸਮਝ ਨ ਹੋਈ ॥**
**38. ਗੁਰ ਪਰਸਾਦੀ ਬੂਝੈ ਕੋਈ ॥**
**39. ਗੁਰਮੁਖਿ ਹੋਵੈ ਸੋ ਧਨੁ ਪਾਏ**
**ਸਦ ਹੀ ਨਾਮਿ ਨਿਵਾਸੀ ਹੇ ॥੧੩॥**
**40. ਅਨਲ ਵਾਉ ਭਰਮਿ ਭੁਲਾਈ ॥**
**41. ਮਾਇਆ ਮੋਹਿ ਸੁਧਿ ਨ ਕਾਈ ॥**
**42. ਮਨਮੁਖ ਅੰਧੇ ਕਿਛੂ ਨ ਸੂਝੈ**
**ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥**
**43. ਮਨਮੁਖ ਹਉਮੈ ਮਾਇਆ ਸੂਤੇ ॥**
**44. ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥**
**45. ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ**
**ਦੁਖੇ ਦੁਖਿ ਨਿਵਾ ੀ ਹੇ ॥੧੫॥**
**46. ਆਪੇ ਕਰਤੈ ਕਾਰ ਕਰਾਈ ॥**
**47. ਆਪੇ ਗੁਰਮੁਖਿ ਦੇਇ ਬੁਝਾਈ ॥**
**48. ਨਾਨਕ ਨਾਮਿ ਰਤੇ ਮਨੁ ਨਿਰਮਲੁ**
**ਨਾਮੇ ਨਾਮਿ ਨਿਵਾਸੀ ਹੇ ॥੧੬॥੫॥**

**ਪਦ ਅਰਥ** :—ਅੰਤਰਿ—ਹਿਰਦੇ ਵਿਚ। ਪਰਸਾਦੀ—ਪਰਸਾਦਿ, ਕ੍ਰਿਪਾ ਨਾਲ। ਕੋਈ—ਕੋਈ ਵਿਰਲਾ। ਗੁਰਮੁਖਿ—ਗੁਰੂ ਦੇ ਸਨਮੁਖ। ਪਾਏ—ਲਭ ਲੈਂਦਾ ਹੈ। ਸਦ—ਸਦਾ। ਨਾਮਿ—ਨਾਮ ਵਿਚ।੧੩।

ਅਨਲ—ਅੱਗ, ਤ੍ਰਿਸ਼ਨਾ ਦੀ ਅੱਗ। ਵਾਉ—ਹਵਾ, ਝੱਖੜ, ਤ੍ਰਿਸ਼ਨਾ ਦਾ ਝੱਖੜ। ਭਰਮਿ—ਭਟਕਣਾ ਵਿਚ। ਭੁਲਾਈ—ਕੁਰਾਹੇ ਪੈ ਜਾਂਦਾ ਹੈ। ਮੋਹਿ—ਮੋਹ ਦੇ ਕਾਰਨ। ਸੁਧਿ—ਸੂਝ, ਆਤਮਕ ਜੀਵਨ ਦੀ ਸੂਝ। ਕਾਈ—ਰਤਾ ਭਰ ਭੀ। ਮਨਮੁਖ—ਮਨ ਦੇ ਮੁਰੀਦ ਨੂੰ। ਗੁਰਮਤਿ—ਗੁਰੂ ਦੀ ਮਤਿ ਤੇ ਤੁਰਿਆਂ।੧ ।

ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ। ਸੂਤੇ—ਗਾਫ਼ਲ ਹੋਏ ਰਹਿੰਦੇ ਹਨ। ਨ ਸਮਾਲਹਿ—ਸੰਭਾਲਦੇ ਨਹੀਂ, ਵਿਕਾਰਾਂ ਤੋਂ ਨਹੀਂ ਬਚਦੇ। ਘਰੁ—ਹਿਰਦਾ ਘਰ। ਅੰਤਿ—ਆਖਿਰ। ਵਿਗੂਤੇ—ਖੁਆਰ ਹੁੰਦੇ ਹਨ। ਪਰ—ਪਰਾਈ। ਕਰਹਿ—ਕਰਦੇ ਹਨ। ਜਾਲੈ—ਸਾੜਦੀ ਹੈ। ਦੁਖੇ—ਦੁੱਖ ਵਿਚ ਹੀ।੧੫।

ਆਪੇ—ਆਪ ਹੀ। ਕਰਤਾ—ਕਰਤਾਰ ਨੇ। ਗੁਰਮੁਖਿ—ਗੁਰੂ ਦੇ ਸਨਮੁਖ ਰਖ ਕੇ। ਦੇਇ—ਦੇਂਦਾ ਹੈ। ਬੁਝਾਈ—ਸਮਝ। ਨਾਮਿ—ਨਾਮ ਵਿਚ। ਰਤੇ—ਰੰਗੇ ਹੋਏ। ਨਾਮੇ ਨਾਮਿ—ਨਾਮ ਹੀ ਨਾਮ ਵਿਚ, ਸਦਾ ਨਾਮ ਵਿਚ ਹੀ।੧੬।

**ਅਰਥ** :—

ਪ੍ਰ:—ਗੁਰਦੇਵ ਜੀਉ ! ਜਿਸ ਨਾਮ ਧਨ ਦੀ ਆਪ ਜੀ ਪ੍ਰਸੰਸਾ ਕਰਦੇ ਆ ਰਹੇ ਹੋ,ਦਸੋ ਉਸਨੂੰ ਪ੍ਰਾਪਤ ਕਿਥੋਂ ਕੀਤਾ ਜਾਏ ?

37. ਉ:—ਹੇ ਪਿਆਰਿਓ ! ਉਹ ਪ੍ਰਮੇਸ਼ਰ ਜੀ ਦਾ ਨਾਮ ਧਨ (ਤਾਂ) ਹਰੇਕ ਮਨੁੱਖ ਦੇ ਅੰਦਰ (ਹੀ) ਮੌਜੂਦ ਹੈਂ, ਪਰ, ਮਨੁੱਖ ਨੂੰ ਇਹ ਸਮਝ ਨਹੀਂ ਹੈ।

ਪ੍ਰ:—ਸ੍ਰੀ ਜੀਉ ! ਆਖਰ ਇਸ ਭੇਤ ਨੂੰ ਕਿਵੇਂ ਸਮਝਿਆ ਜਾਵੇ,

38. ਉ:—ਹੇ ਭਾਈਓ ! ਅਸਲ ਵਿਚ ਇਹ ਭੇਤ ਕੋਈ ਵਿਰਲਾ ਮਨੁੱਖ ਹੀ ਗੁਰੂ ਦੀ ਕਿਰਪਾ ਨਾਲ ਸਮਝਦਾ ਹੈ।

39. ਐ ਪਿਆਰੇ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ? ਉਹ (ਆਪਣੇ ਅੰਦਰੋਂ ਹੀ ਇਹ) ਧਨ ਲਭ ਲੈਂਦਾ ਹੈ, ਫਿਰ ਉਹ ਸਦਾ ਹੀ ਨਾਮ ਵਿਚ ਟਿਕਿਆ ਰਹਿੰਦਾ ਹੈ।੧੩।

ਪ੍ਰ:—ਸ੍ਰੀ ਜੀਉ ! ਇਹ ਜੀਵ ਕੁਰਾਹੇ ਹੀ ਕਿਉਂ ਪਿਆ ਰਹਿੰਦਾ ਹੈ ?

40. ਹੇ ਭਾਈ ! ਅਸਲ ਵਿਚ ਇਸ ਜਗਤ ਅੰਦਰ ਤ੍ਰਿਸ਼ਨਾਂ ਦੀ, ਅੱਗ (ਬਲ ਰਹੀ ਹੈ) ਤ੍ਰਿਸ਼ਨਾ ਦਾ ਝੱਖੜ (ਝੁੱਲ ਰਿਹਾ ਹੈ) (ਇਸ ਤਰ੍ਹਾਂ) ਭਟਕਣਾ ਵਿਚ ਪੈ ਕੇ ਮਨੁੱਖ ਕੁਰਾਹੇ ਪਿਆ ਰਹਿੰਦਾ ਹੈ।

41. ਹੇ ਭਾਈ ! ਮਾਇਆ ਦੇ ਮੋਹ ਦੇ ਕਾਰਨ ਮਨੁੱਖ ਨੂੰ ਰਤਾ ਭਰ ਭੀ (ਇਸ ਗ਼ਲਤੀ ਦੀ) ਸੂਝ ਨਹੀਂ ਹੁੰਦੀ।

42. ਹੇ ਪਿਆਰੇ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਅੰਨ੍ਹੇ ਮਨੁੱਖ ਨੂੰ (ਆਤਮਕ ਜੀਵਨ ਬਾਰੇ) ਕੁਝ ਭੀ ਨਹੀਂ ਸੁੱਝਦਾ, ਜਿਹੜਾ ਮਨੁੱਖ ਗੁਰੂ ਦੀ ਮਤਿ ਲੈਂਦਾ ਹੈ ਉਸ ਦੇ ਅੰਦਰ ਪ੍ਰਭੂ ਦਾ ਨਾਮ ਚਮਕ ਪੈਂਦਾ ਹੈ।੧੪।

43. ਹੇ ਭਾਈ ! ਜੋ ਮਨੁੱਖ ਮਨ ਦੇ ਮੁਰੀਦ ਹਨ, ਉਹ ਹਉਮੈਂ ਵਿਚ ਮਾਇਆ (ਦੇ ਮੋਹ) ਵਿਚ ਸਹੀ ਜੀਵਨ ਵਲੋਂ ਗਾਫਿਲ ਹੋਏ ਰਹਿੰਦੇ ਹਨ।

44. ਵਿਕਾਰਾਂ ਵਲੋਂ ਹੋ ਰਹੇ ਹੱਲਿਆਂ ਤੋਂ ਉਹ ਆਪਣਾ ਹਿਰਦਾ ਘਰ ਨਹੀਂ ਬਚਾਂਦੇ,ਆਖਰ ਨੂੰ ਉਹ ਖੁਆਰ ਹੁੰਦੇ ਹਨ।

45. ਹੇ ਭਾਈਓ ! ਮਨ ਦੇ ਮੁਰੀਦ ਮਨੁੱਖ ਦੂਜਿਆਂ ਦੀ ਨਿੰਦਾ ਕਰਦੇ ਹਨ, (ਆਪਣੇ ਅੰਦਰ ਦੀ) ਚਿੰਤਾ ਉਨ੍ਹਾਂ ਨੂੰ ਬਹੁਤ ਸਾੜਦੀ ਰਹਿੰਦੀ ਹੈ, (ਇਸ ਲਈ) ਉਹ ਸਦਾ ਹੀ

ਦੁਖਾਂ ਵਿਚ ਪਏ ਰਹਿੰਦੇ ਹਨ ।੧੫।

**ਪ੍ਰ:**—ਗੁਰਦੇਵ ਜੀਉ ! ਇਹ ਜੀਵ ਨਿੰਦਾ ਆਦਿਕ ਦੋਸ਼ਾਂ ਨੂੰ ਤਿਆਗ ਕੇ ਸੁਖੀ ਜੀਵਨ ਗੁਜ਼ਾਰਨ ਦਾ ਜਤਨ ਕਿਉਂ ਨਹੀਂ ਕਰਦੇ ?

46. ਹੇ ਪਿਆਰਿਓ ! ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਮਨਮੁਖਾਂ ਦੇ ਭੀ ਕੀ ਵੱਸ ਹੈ ? ਕਰਤਾਰ ਨੇ ਆਪ ਹੀ ਉਨ੍ਹਾਂ ਪਾਸੋਂ (ਇਹ ਨਿੰਦਾ ਦੀ) ਕਾਰ ਸਦਾ ਕਰਾਈ ਹੈ ।

47. ਕਰਤਾਰ ਆਪ ਹੀ ਗੁਰੂ ਦੇ ਸਨਮੁਖ ਕਰ ਕੇ ਮਨੁੱਖ ਨੂੰ (ਸਹੀ ਆਤਮਕ ਜੀਵਨ ਦੀ) ਸਮਝ ਬਖਸ਼ਦਾ ਹੈ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਜਿਹੜੇ ਮਨੁੱਖ ਪ੍ਰਮਾਤਮਾਂ ਦੇ ਨਾਮ ਰੰਗ ਵਿਚ ਰੰਗੇ ਰਹਿੰਦੇ ਹਨ, ਉਨ੍ਹਾਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਹ ਫਿਰ ਸਦਾ ਪ੍ਰਮੇਸ਼ਰ ਜੀ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ ।੧੬।੫।

**ਭਾਵਾਰਥ** :—ਸਾਰਾ ਹੀ ਜਗਤ ਮੌਤ ਦੇ ਡਰ ਨਾਲ ਭੈ ਭੀਤ ਹੋ ਰਿਹਾ ਹੈ, ਪਰ ਹਰੀ ਨੂੰ ਅੰਦਰ ਵਸਾਉਣ ਨਾਲ ਹੀ ਮੌਤ ਦਾ ਡਰ ਦੂਰ ਹੁੰਦਾ ਹੈ, ਮਤਿ ਉੱਜਲ ਹੁੰਦੀ ਹੈ, ਦੇਹੀ ਅਰੋਗ ਤੇ ਸੁਖੀ ਹੁੰਦੀ ਹੈ । ਪਰ, ਉਸ ਅੰਦਰ ਵਸਦੇ ਹਰੀ ਦੀ ਸੋਝੀ ਭੀ ਗੁਰੂ ਤੋਂ ਹੀ ਮਿਲ ਸਕਦੀ ਹੈ, ਗੁਰੂ ਦੇ ਰਾਹੀਂ ਸਮਝਣਾ ਭੀ ਉਸ ਕਰਤਾਰ ਦੀ ਬਖਸ਼ਸ਼ ਨਾਲ ਹੀ ਹੋਇਆ ਕਰਦਾ ਹੈ ।

### ਮਾਰੂ ਮਹਲਾ ੩ ॥

1. **ਏਕੋ ਸੇਵੀ ਸਦਾ ਥਿਰੁ ਸਾਚਾ ॥**
2. **ਦੂਜੈ ਲਾਗਾ ਸਭੁ ਜਗੁ ਕਾਚਾ ॥**
3. **ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ ॥੧॥**
4. **ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥**
5. **ਆਪੇ ਲਾਇ ਲਏ ਜਗਜੀਵਨੁ ਦਾਤਾ ॥**
6. **ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ ॥੨॥**
7. **ਮਾਇਆ ਲਹਰਿ ਸਬਦਿ ਨਿਵਾਰੀ ॥**
8. **ਇਹੁ ਮਨੁ ਨਿਰਮਲੁ ਹਉਮੈ ਮਾਰੀ ॥**
9. **ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ ॥੩॥**
10. **ਮੇਰੀ ਮੇਰੀ ਕਰਤ ਵਿਹਾਣੀ ॥**
11. **ਮਨਮੁਖਿ ਨ ਬੂਝੈ ਫਿਰੈ ਇਆਣੀ ॥**
12. **ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ ॥੪॥**

**ਪਦ ਅਰਥ** :—ਸੇਵੀ—ਸੇਵੀਂ, ਮੈਂ ਸੇਵਾ ਭਗਤੀ ਕਰਦਾ ਹਾਂ । ਥਿਰੁ—ਕਾਇਮ । ਸਾਚਾ—ਸਦਾ ਕਾਇਮ ਰਹਿਣ ਵਾਲਾ । ਦੂਜੈ—ਹੋਰ ਹੋਰ ਵਿਚ । ਕਾਚਾ—ਕਮਜ਼ੋਰ ਜੀਵਨ ਵਾਲਾ । ਸਚੁ—ਸਦਾ ਥਿਰ ਪ੍ਰਭੂ । ਸਾਲਾਹੀ—ਸਾਲਾਹੀਂ, ਮੈਂ ਸਲਾਹੁੰਦਾ ਹਾਂ । ਸਾਚਿ—ਸਦਾ ਥਿਰ ਪ੍ਰਭੂ ਵਿਚ । ਪਤੀਜੈ—ਪਤੀਜ ਜਾਂਦਾ ਹੈ, ਗਿੱਝ ਜਾਂਦਾ ਹੈ ।੧।

ਆਪੇ—ਆਪ ਹੀ । ਬਖਸੇ—ਬਖਸ਼ਸ਼ ਕਰਦਾ ਹੈ । ਦੇ—ਦੇਂਦਾ ਹੈ । ਗੁਰਮਤਿ—ਗੁਰੂ ਦੀ ਸਿਖਿਆ ਵਿਚ । ਭੀਜੈ—ਭਿੱਜ ਜਾਂਦਾ ਹੈ ।੨।

ਸਬਦਿ—ਸ਼ਬਦ ਨੇ । ਨਿਵਾਰੀ—ਦੂਰ ਕੀਤੀ । ਨਿਰਮਲੁ—ਪਵਿੱਤ੍ਰ । ਸਹਜੇ—ਆਤਮਕ ਅਡੋਲਤਾ ਵਿਚ ਹੀ । ਗਾਵੈ—ਗਾਂਦਾ ਹੈ । ਰੰਗਿ—ਪ੍ਰੇਮ ਰੰਗ ਵਿਚ । ਰਸਨਾ—ਜੀਭ । ਰਵੀਜੈ—ਜਪਦੀ ਹੈ ।੩।

ਕਰਤ—ਕਰਦਿਆਂ । ਵਿਹਾਣੀ—ਉਮਰ ਬੀਤੀ । ਮਨਮੁਖਿ—ਮਨ ਦੇ ਪਿਛੇ ਤੁਰਨ ਵਾਲੀ ਲੁਕਾਈ । ਫਿਰੈ—ਭਟਕਦੀ ਫਿਰਦੀ ਹੈ । ਇਆਣੀ—ਬੇ-ਸਮਝ । ਜਮਕਾਲੁ—ਮੌਤ, ਆਤਮਕ ਮੌਤ । ਘੜੀ ਮੂਰਤੁ—ਉਸ ਦੀ ਉਮਰ ਦੀ, ਹਰੇਕ ਘੜੀ, ਹਰੇਕ ਪਲ (ਮੁਹਤੁ ਮਹੂਰਤ) । ਨਿਹਾਲੇ—ਤਕਦਾ ਰਹਿੰਦਾ ਹੈ । ਅਨਦਿਨੁ—ਹਰ ਰੋਜ਼, ਆਰਜਾ—ਉਮਰ । ਛੀਜੈ—ਘਟਦੀ ਜਾਂਦੀ ਹੈ, ਛਿਜਦੀ ਜਾਂਦੀ ਹੈ ।੪।

### ਅਰਥ :—

**ਪ੍ਰ:**—ਗੁਰਦੇਵ ਜੀਉ ! ਸਾਨੂੰ ਆਪ ਉਸੇ ਸੇਵਨੇ ਜੋਗ ਸ਼ਕਤੀ ਦੀ ਸੋਝੀ ਦਿਓ, ਜਿਸ ਦੀ ਕਿ ਆਪ ਸੇਵਾ ਕਰਦੇ ਹੋ ?

1. **ਉ:**—ਹੇ ਭਾਈਓ ! ਮੈਂ ਤਾਂ ਸਿਰਫ ਉਸੇ ਪ੍ਰਮੇਸ਼ਰ ਪ੍ਰਭੂ ਦੀ ਹੀ ਸੇਵਾ ਭਗਤੀ ਕਰਦਾ ਹਾਂ, ਜੋ ਕਿ ਇਕੋ ਹੀ ਸਦਾ ਕਾਇਮ ਰਹਿਣ ਵਾਲਾ ਹੈ ।
2. ਪਰ, ਹੇ ਭਾਈ ! ਜਗਤ (ਉਸ ਪ੍ਰਭੂ ਦੀ ਭਗਤੀ ਛਡ ਕੇ) ਮਾਇਆ ਦੇ ਮੋਹ ਵਿਚ ਲਗਾ ਰਹਿੰਦਾ ਹੈ ਤੇ ਇਸ ਤਰ੍ਹਾਂ, ਉਹ ਕਮਜ਼ੋਰ ਜੀਵਨ ਵਾਲਾ ਹੋ ਜਾਂਦਾ ਹੈ, (ਭਾਵ. ਨਿਰਬਲ ਆਤਮਕ ਜੀਵਨ ਵਾਲਾ ਹੋ ਜਾਂਦਾ ਹੈ ।)
3. ਹੇ ਭਾਈਓ ! ਮੈਂ ਤਾਂ ਗੁਰੂ ਦੀ ਮਤਿ ਦੀ ਬਰਕਤ ਨਾਲ ਸਦਾ ਸਚੇ ਪ੍ਰਭੂ ਦੀ ਸਿਫਤ ਸਲਾਹ ਕਰਦਾ ਹਾਂ, (ਹੁਣ ਮੇਰਾ ਮਨ) ਸਦਾ ਸਚੇ ਪ੍ਰਭੂ (ਦੀ ਯਾਦ) ਵਿਚ ਹੀ ਗਿਝਿਆ ਰਹਿੰਦਾ ਹੈ ।੧।

**ਪ੍ਰ:**—ਸ੍ਰੀ ਜੀਉ ! ਆਪ ਜੀ ਉਸ ਸਾਈਂ ਜੀ ਅਗੇ ਅਰਦਾਸ ਕਿਵੇਂ ਕਰਦੇ ਹੋ ?

4. **ਉ:**—ਹੇ ਭਾਈ ! ਮੇਰੀ ਤਾਂ ਇਹੋ ਹੀ ਅਰਦਾਸ ਰਹਿੰਦੀ ਹੈ ਕਿ, ਹੇ ਪ੍ਰਭੂ ਜੀ ! ਤੇਰੇ (ਤਾਂ) ਅਨੇਕਾਂ ਹੀ ਗੁਣ ਹਨ, (ਭਾਵ ਅਨੰਤ ਉਪਕਾਰ ਹਨ) ਮੈਂ ਤਾਂ ਤੇਰੇ ਇਕ ਉਪਕਾਰ ਨੂੰ ਭੀ ਨਹੀਂ ਸਮਝ ਸਕਿਆ (ਕਦਰ ਨਹੀਂ ਪਾਈ) ।

**ਪ੍ਰ:**—ਕਿਉਂ ਜੀ ! ਇਸ ਤਰ੍ਹਾਂ, ਦੀ ਅਰਦਾਸ ਸਾਰੇ ਹੀ ਕਿਉਂ ਨਹੀਂ ਕਰਦੇ ?

5. **ਉ**:—ਹੇ ਭਾਈ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਜਗਤ ਦਾ ਜੀਵਨ ਦਾਤਾਰ ਪ੍ਰਭੂ ਆਪ ਹੀ ਮੇਹਰ ਕਰ ਕੇ ਜੀਵ ਨੂੰ ਆਪਣੇ ਚਰਨਾਂ ਵਿਚ ਜੋੜਦਾ ਹੈ ।
6. ਹੇ ਭਾਈ ! ਜਿਸ ਮਨੁੱਖ ਉਤੇ ਆਪ ਹੀ ਬਖਸ਼ਸ਼ ਕਰਦਾ ਹੈ ਉਸ ਨੂੰ (ਨਾਮ ਦੀ) ਵਡਿਆਈ ਦੇਂਦਾ ਹੈ, ਉਸ ਦਾ ਮਨ ਗੁਰੂ ਦੀ ਸਿਖਿਆ ਵਿਚ ਭਿੱਜ ਜਾਂਦਾ ਹੈ ।੨।

**ਪ੍ਰ**:—ਸ੍ਰੀ ਜੀਉ ! ਭਿੱਜੇ ਹੋਏ ਮਨ ਦੀ ਪਛਾਣ ਕੀ ਹੈ ?

7. **ਉ**:—ਹੇ ਭਾਈ ! ਉਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਬਰਕਤ ਨਾਲ (ਆਪਣੇ ਅੰਦਰੋਂ) ਮਾਇਆ ਦੀ ਲਹਿਰ ਦੂਰ ਕਰ ਲਈ ਹੈ ।
8. ਅਤੇ ਹਉਮੈਂ ਨੂੰ ਮਾਰ ਕੇ ਉਸ ਦਾ ਇਹ ਮਨ ਪਵਿੱਤਰ ਹੋ ਜਾਂਦਾ ਹੈ ।
9. ਹੇ ਪਿਆਰੇ ! ਉਹ ਮਨੁੱਖ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਮੇਸ਼ਰ ਦੇ ਗੁਣ ਗਾਂਦਾ ਰਹਿੰਦਾ ਹੈ, ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਉਸ ਦੀ ਜੀਭ ਪ੍ਰਮਾਤਮਾਂ ਦਾ ਨਾਮ (ਹੀ) ਜਪਦੀ ਰਹਿੰਦੀ ਹੈ ।੩।

**ਪ੍ਰ**:—ਸ੍ਰੀ ਜੀਉ ! ਇਸ ਸੁਖਦਾਈ ਮਾਰਗ ਨੂੰ ਸਾਰੇ ਹੀ ਲੋਕ ਕਿਉਂ ਨਹੀਂ ਅਪਨਾ ਲੈਂਦੇ ?

10. **ਉ**:—ਹੇ ਭਾਈਓ ! ਉਹ ਇਸ ਲਈ ਕਿ, ਸਾਰੀ ਹੀ ਲੁਕਾਈ ਦੀ ਉਮਰਾ, ਮੇਰੀ ਮਾਇਆ, ਮੇਰੀ ਮਾਇਆ ਕਰਦਿਆਂ ਬੀਤ ਜਾਂਦੀ ਹੈ ।
11. ਆਪਣੇ ਮਨ ਦੇ ਪਿਛੇ ਤੁਰਨ ਵਾਲੀ ਲੁਕਾਈ ਬੇ-ਸਮਝੀ ਵਿਚ (ਆਪਣੇ ਸਹੀ ਜੀਵਨ ਮਾਰਗ ਨੂੰ) ਨਹੀਂ ਸਮਝਦੀ ।
12. ਪਰ, ਆਤਮਕ ਮੌਤ ਉਸ ਦੀ ਜਿੰਦਗੀ ਦੀ ਹਰੇਕ ਘੜੀ ਹਰੇਕ ਪਲ ਗਹੁ ਨਾਲ ਤਕਦੀ ਰਹਿੰਦੀ ਹੈ, (ਭਾਵ, ਅਜਿਹੀ ਜੀਵ ਇਸਤ੍ਰੀ ਸਦਾ ਆਤਮਕ ਮੌਤੇ ਮਰੀ ਰਹਿੰਦੀ ਹੈ) ਉਸ ਦੀ ਉਮਰ ਇਕ ਇਕ ਦਿਨ ਕਰ ਕੇ (ਵਿਅਰਥ ਹੀ) ਘਟਦੀ ਜਾਂਦੀ ਹੈ ।੪।

13. **ਅੰਤਰਿ ਲੋਭੁ ਕਰੈ ਨਹੀ ਬੂਝੈ ॥**
14. **ਸਿਰ ਊਪਰਿ ਜਮਕਾਲੁ ਨ ਸੂਝੈ ॥**
15. **ਐਥੈ ਕਮਾਣਾ ਸੁ ਅਗੈ ਆਇਆ**
    **ਅੰਤਕਾਲਿ ਕਿਆ ਕੀਜੈ ਹੇ ॥੫॥**
16. **ਜੋ ਸਚਿ ਲਾਗੇ ਤਿਨ ਸਾਚੀ ਸੋਇ ॥**
17. **ਦੂਜੈ ਲਾਗੇ ਮਨਮੁਖਿ ਰੋਇ ॥**
18. **ਆਪੇ ਦੁਹਾ ਸਿਰਿਆ ਕਾ ਖਸਮੁ ਹੈ**
    **ਆਪੇ ਗੁਣ ਮਹਿ ਭੀਜੈ ਹੇ ॥੬॥**
19. **ਗੁਰ ਕੈ ਸਬਦਿ ਸਦਾ ਜਨੁ ਸੋਹੈ ॥**
20. **ਨਾਮ ਰਸਾਇਣਿ ਇਹੁ ਮਨੁ ਮੋਹੈ ॥**
21. **ਮਾਇਆ ਮੋਹ ਮੈਲੁ ਪਤੰਗੁ ਨ ਲਾਗੈ**
    **ਗੁਰਮਤੀ ਹਰਿ ਨਾਮਿ ਭੀਜੈ ਹੇ ॥੭॥**
22. **ਸਭਨਾ ਵਿਚਿ ਵਰਤੈ ਇਕੁ ਸੋਈ ॥**
23. **ਗੁਰ ਪਰਸਾਦੀ ਪਰਗਟੁ ਹੋਈ ॥**
24. **ਹਉਮੈ ਮਾਰਿ ਸਦਾ ਸੁਖੁ ਪਾਇਆ**
    **ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥੮॥**

**ਪਦ ਅਰਥ** :—ਅੰਤਰਿ—ਅੰਦਰ, ਮਨ ਵਿਚ । ਕਰੈ—ਕਰਦੀ ਹੈ । ਜਮਕਾਲੁ—ਮੌਤ । ਐਥੈ—ਇਸ ਲੋਕ ਵਿਚ । ਅਗੈ ਆਇਆ—ਸਹਾਰਨਾ ਪੈਂਦਾ ਹੈ । ਅੰਤ ਕਾਲਿ—ਅਖੀਰ ਦੇ ਵੇਲੇ । ਕਿਆ ਕੀਜੈ—ਕੀ ਕੀਤਾ ਜਾ ਸਕਦਾ ਹੈ ? ਕੁਝ ਨਹੀਂ ਕੀਤਾ ਜਾ ਸਕਦਾ ।੫।

ਜੋ—ਜਿਹੜੇ ਬੰਦੇ । ਸਚਿ—ਸਦਾ ਥਿਰ ਪ੍ਰਭੂ ਵਿਚ । ਸਾਚੀ—ਸਦਾ ਥਿਰ ਰਹਿਣ ਵਾਲੀ । ਸੋਇ—ਸੋਭਾ । ਦੂਜੈ—ਮਾਇਆ ਵਿਚ । ਲਾਗੇ—ਲਾਗਿ, ਲਗ ਕੇ । ਮਨਮੁਖਿ—ਮਨ ਦਾ ਮੁਰੀਦ ਮਨੁੱਖ । ਰੋਇ—ਰੋਂਦਾ ਹੈ, ਦੁਖੀ ਹੁੰਦਾ ਹੈ । ਦੁਹਾ ਸਿਰਿਆ ਕਾ—ਸਿਮਰਨ ਅਤੇ ਮਾਇਆ ਦੇ ਮੋਹ ਦਾ (ਕੋਈ ਨਾਮ ਵਿਚ ਜੁੜਦਾ ਹੈ, ਕੋਈ ਮਾਇਆ ਦੇ ਮੋਹ ਵਿਚ ਫਸਦਾ ਹੈ, ਇਹ ਦੋਵੇਂ ਸਿਰੇ) । ਆਪੇ—ਆਪ ਹੀ ।੬।

ਸਬਦਿ—ਸ਼ਬਦ ਦੀ ਰਾਹੀਂ । ਸੋਹੈ—ਸੋਭਾ ਪਾਂਦਾ ਹੈ । ਰਸਾਇਣਿ—ਰਸਾਇਣ ਵਿਚ, ਸਭ ਤੋਂ ਸ੍ਰੇਸ਼ਟ ਰਸ ਵਿਚ (ਰਸ—ਆਯਨ, ਰਸਾਂ ਦਾ ਘਰ, ਸਭ ਤੋਂ ਸ੍ਰੇਸ਼ਟ ਰਸ) । ਮੋਹੈ—ਮਸਤ ਰਹਿੰਦਾ ਹੈ । ਪਤੰਗੁ—ਰਤਾ ਭਰ ਭੀ । ਨਾਮਿ—ਨਾਮ ਵਿਚ ।੭।

ਸੋਈ—ਉਹੀ ਪ੍ਰਮਾਤਮਾਂ । ਪਰਸਾਦੀ—ਪਰਸਾਦਿ, ਕ੍ਰਿਪਾ । ਮਾਰਿ—ਮਾਰ ਕੇ । ਨਾਇ—ਨਾਮ ਦੀ ਰਾਹੀਂ । ਨਾਇ ਸਾਚੈ—ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਦੇ ਨਾਮ ਦੀ ਰਾਹੀਂ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ ।੮।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜੀਵਨ ਦਾ ਸਹੀ ਰਾਹ ਹਰ ਇਕ ਜੀਵ ਨੂੰ ਕਿਉਂ ਨਹੀਂ ਸੁਝ ਸਕਦਾ ?

13. **ਉ**:—ਹੇ ਪਿਆਰੇ ! ਉਹ ਇਸ ਲਈ ਕਿ, ਆਪਣੇ ਮਨ ਦੇ ਪਿਛੇ ਤੁਰਨ ਵਾਲੀ ਜੀਵ ਇਸਤ੍ਰੀ ਆਪਣੇ ਅੰਦਰ ਲੋਭ ਕਰਦੀ ਰਹਿੰਦੀ ਹੈ, ਇਸੇ ਕਰ ਕੇ ਉਸ ਨੂੰ ਜੀਵਨ ਦਾ ਸਹੀ ਰਾਹ ਨਹੀਂ ਸੁੱਝਦਾ ।
14. ਉਸ ਦੇ ਸਿਰ ਉਪਰ ਮੌਤ ਖੜੀ ਰਹਿੰਦੀ ਹੈ, ਪਰ, ਉਸ ਨੂੰ ਇਸ ਦੀ ਸਮਝ (ਹੀ) ਨਹੀਂ ਪੈਂਦੀ ।
15. ਐ ਪਿਆਰੇ ! ਇਸ ਜੀਵਨ ਵਿਚ ਜੀਵ ਇਸਤ੍ਰੀ ਜੋ ਕੁਝ ਕਰਮ ਕਮਾਂਦੀ ਹੈ, (ਉਸ ਦਾ ਫਲ) ਭੁਗਤਣਾ ਪੈਂਦਾ ਹੈ, (ਸਾਰੀ ਉਮਰ ਲੋਭ ਲਾਲਚ ਵਿਚ ਗਵਾਇਆਂ) ਅੰਤ ਸਮੇਂ ਕੁਝ ਨਹੀਂ ਕੀਤਾ ਜਾ ਸਕਦਾ ।੫।
16. ਪਰ, ਹੇ ਭਾਈਓ ! ਜਿਹੜੇ ਮਨੁੱਖ ਸਚੇ ਪ੍ਰਭੂ ਦੇ ਨਾਮ

ਵਿਚ ਜੁੜਦੇ ਹਨ, ਉਨ੍ਹਾਂ ਨੂੰ ਸਦਾ ਕਾਇਮ ਰਹਿਣ ਵਾਲੀ ਸੋਭਾ ਮਿਲਦੀ ਹੈ।

17. ਐਪਰ ਮਾਇਆ ਦੇ ਮੋਹ ਵਿਚ ਲਗ ਕੇ ਮਨ ਦਾ ਮੁਰੀਦ ਜੀਵ ਦੁਖੀ ਰਹਿੰਦਾ ਹੈ।

18. ਪਰ, ਹੇ ਭਾਈ ! ਜੀਵਾਂ ਦੇ ਕੀ ਵਸ ਹੈ ? (ਵੇਖਣ ਵਿਚ ਆਉਂਦਾ ਹੈ ਕਿ) ਕੋਈ ਨਾਮ ਵਿਚ ਜੁੜਦਾ ਹੈ, ਕੋਈ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ) ਇਨ੍ਹਾਂ ਦੋਹਾਂ ਸਿਰਿਆਂ ਦਾ ਮਾਲਕ ਪ੍ਰਮੇਸ਼ਰ ਆਪ ਹੀ ਹੈ, ਉਹ ਆਪ ਹੀ ਆਪਣੇ ਗੁਣਾਂ ਵਿਚ ਪਤੀਜਦਾ ਹੈ।੬।

19. ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਣਾ ਜੀਵਨ ਸੋਹਣਾ ਬਣਾਂਦਾ ਹੈ।

20. ਉਸ ਦਾ ਇਹ ਮਨ ਸਭ ਤੋਂ ਸ੍ਰੇਸ਼ਟ ਨਾਮ ਰਸ ਵਿਚ ਮਸਤ ਰਹਿੰਦਾ ਹੈ।

21. ਉਸ ਨੂੰ ਮਾਇਆ ਦੇ ਮੋਹ ਦੀ ਮੈਲ ਰਤਾ ਭੀ ਨਹੀਂ ਲਗਦੀ, ਗੁਰਮਤਿ ਦੀ ਬਰਕਤ ਨਾਲ (ਉਸ ਦਾ ਮਨ) ਪ੍ਰਭੂ ਦੇ ਨਾਮ ਵਿਚ ਭਿਜਿਆ ਰਹਿੰਦਾ ਹੈ।੭।

ਪ੍ਰ:—ਸ੍ਰੀ ਜੀਉ ! ਨਾਮ ਵਿਚ ਭਿਜੇ ਮਨ ਦੀ ਦ੍ਰਿਸ਼ਟੀ ਕੈਸੀ ਹੋ ਜਾਂਦੀ ਹੈ ?

22. ਉ:—ਹੇ ਪਿਆਰੇ ! ਉਸ ਦੀ ਦ੍ਰਿਸ਼ਟੀ ਵਿਚ ਇਕ ਉਹੀ ਪ੍ਰਮੇਸ਼ਰ ਸਭ ਜੀਵਾਂ ਵਿਚ ਵਿਆਪਕ ਨਜ਼ਰ ਆਉਂਦਾ ਹੈ।

23. ਪਰ, ਗੁਰੂ ਦੀ ਕ੍ਰਿਪਾ ਨਾਲ ਹੀ (ਉਹ ਪ੍ਰਮੇਸ਼ਰ ਕਿਸੇ ਵਡਭਾਗੀ ਦੇ ਹਿਰਦੇ ਵਿਚ) ਪ੍ਰਗਟ ਹੁੰਦਾ ਹੈ।

24. ਐ ਪਿਆਰੇ ! ਉਹ ਮਨੁੱਖ (ਆਪਣੇ ਅੰਦਰੋਂ) ਹਉਮੈਂ ਦੂਰ ਕਰਕੇ ਸਦਾ ਆਤਮਕ ਅਨੰਦ ਮਾਣਦਾ ਹੈ, (ਇਸ ਲਈ, ਹੇ ਭਾਈ !) ਸਚੇ ਨਾਮ ਵਿਚ ਜੁੜਿਆਂ ਹੀ ਅਮਰ ਜੀਵਨ ਦੇਣ ਵਾਲੇ ਨਾਮ ਜਲ ਨੂੰ ਪੀਤਾ ਜਾ ਸਕਦਾ ਹੈ।੮।

**25. ਕਿਲਬਿਖ ਦੂਖ ਨਿਵਾਰਣਹਾਰਾ ॥**
**26. ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥**
**27. ਸਭੁ ਕਿਛੁ ਆਪੇ ਆਪਿ ਵਰਤੈ**
**ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥**
**28. ਮਾਇਆ ਅਗਨਿ ਜਲੈ ਸੰਸਾਰੇ ॥**
**29. ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥**
**30. ਅੰਤਰਿ ਸਾਂਤਿ ਸਦਾ ਸੁਖੁ ਪਾਇਆ**
**ਗੁਰਮਤੀ ਨਾਮੁ ਲੀਜੈ ਹੇ ॥੧੦॥**
**31. ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥**
**32. ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥**
**33. ਸਤਿਗੁਰੁ ਭੇਟੈ ਤਾ ਮੁਕਤਿ ਪਾਈਐ**
**ਹਰਿ ਹਰਿ ਰਸਨਾ ਪੀਜੈ ਹੇ ॥੧੧॥**
**34. ਮਨਮੁਖਿ ਅੰਤਰਿ ਭਗਤਿ ਨ ਹੋਈ ॥**
**35. ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥**
**36. ਪਵਿਤ੍ਰ ਪਾਵਨ ਸਦਾ ਹੇ ਬਾਣੀ**
**ਗੁਰਮਤਿ ਅੰਤਰੁ ਭੀਜੈ ਹੇ ॥੧੨॥**

**ਪਦ ਅਰਥ** :—ਕਿਲਵਿਖ—ਸਾਰੇ ਪਾਪ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ। ਸਬਦਿ—ਸ਼ਬਦ ਵਿਚ। ਆਪੇ—ਆਪ ਹੀ। ਭੀਜੈ—ਭਿੱਜਦਾ ਹੈ।੯।

ਜਲੈ—ਬਲ ਰਹੀ ਹੈ, ਭੜਕ ਰਹੀ ਹੈ। ਸੰਸਾਰ—ਸੰਸਾਰਿ, ਸੰਸਾਰ ਵਿਚ। ਨਿਵਾਰੇ—ਦੂਰ ਕਰਦਾ ਹੈ। ਵੀਚਾਰੇ—ਵੀਚਾਰਿ, ਵਿਚਾਰ ਕੇ, ਸੁਰਤਿ ਜੋੜ ਕੇ। ਲੀਜੈ—ਲਿਆ ਜਾ ਸਕਦਾ ਹੈ।੧੦।

ਇੰਦ੍ਰਾਸਣਿ—ਇੰਦਰ ਦੇ ਆਸਣ ਉਤੇ। ਭਉ—ਡਰ। ਪਾਵਹਿ—ਪਾਂਦੇ ਹਨ, ਮੰਨਦੇ ਹਨ। ਕਰਮ—ਅਨੇਕਾਂ (ਮਿਥੇ ਹੋਏ ਧਾਰਮਿਕ) ਕਰਮ। ਕਮਾਵਹਿ—ਕਮਾਂਦੇ ਹਨ, ਕਰਦੇ ਹਨ। ਭੇਟੈ—ਮਿਲਦਾ ਹੈ। ਤਾ—ਤਦੋਂ। ਮੁਕਤਿ—(ਡਰ ਤੋਂ) ਖਲਾਸੀ। ਰਸਨਾ—ਜੀਭ ਨਾਲ। ਪੀਜੈ—ਪੀਤਾ ਜਾ ਸਕਦਾ ਹੈ।੧੧।

ਮਨਮੁਖਿ—ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ। ਪਾਵਨ—ਪਵਿਤ੍ਰ ਕਰਨ ਵਾਲੀ। ਅੰਤਰੁ—ਹਿਰਦਾ।੧੨।

**ਅਰਥ** :—

ਪ੍ਰ:—ਗੁਰਦੇਵ ਜੀਉ ! ਪਾਪ ਬਿਨਾਸਨ ਪ੍ਰਭੂ ਦੀ ਸੇਵਾ ਭਗਤੀ ਕਰਦੇ ਰਹਿਣ ਲਈ ਕੇਹੜਾ ਸਾਧਨ ਕਰਨ ਜੋਗ ਹੈ ?

25. ਉ:—ਹੇ ਭਾਈਓ ! ਅਸਲ ਵਿਚ ਜਿਹੜਾ ਪ੍ਰਮੇਸ਼ਰ (ਸਾਰੇ) ਪਾਪ ਤੇ ਦੁੱਖ ਦੂਰ ਕਰਨ ਦੇ ਸਮਰੱਥ ਹੈ।

26. ਉਸ ਦੀ ਸੇਵਾ ਭਗਤੀ ਗੁਰੂ ਦੇ ਸਨਮੁਖ ਹੋ ਕੇ, ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ ਹੀ ਕੀਤੀ ਜਾ ਸਕਦੀ ਹੈ। (ਇਹੋ ਉਤਮ ਸਾਧਨ ਹੈ)।

27. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦਾ ਤਨ ਅਤੇ ਮਨ (ਪ੍ਰਭੂ ਦੀ ਭਗਤੀ ਵਿਚ) ਰਸਿਆ ਰਹਿੰਦਾ ਹੈ, (ਇਹ ਨਿਸਚਾ ਗੁਰਮੁਖ ਮਨੁੱਖ ਨੂੰ ਹੀ ਆਉਂਦਾ ਹੈ) ਕਿ, ਪ੍ਰਮੇਸ਼ਰ ਸਭ ਕੁਝ ਆਪ ਹੀ ਕਰ ਰਿਹਾ ਹੈ, ਹਰ ਥਾਂ (ਉਹ) ਆਪ ਹੀ ਮੌਜੂਦ ਹੈ।੯।

ਪ੍ਰ:—ਸ੍ਰੀ ਜੀਉ ! ਤ੍ਰਿਸ਼ਨਾ ਦੀ ਅੱਗ ਤੋਂ ਕਿਵੇਂ ਬਚਿਆ ਜਾਏ ?

28. ਉ:—ਹੇ ਭਾਈਓ ! ਮਾਇਆ (ਦੀ ਤ੍ਰਿਸ਼ਨਾਂ) ਦੀ ਅੱਗ (ਸਾਰੇ) ਜਗਤ ਵਿਚ ਹੀ ਭੜਕ ਰਹੀ ਹੈ।

29. ਪਰ, ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜ ਕੇ (ਇਸ ਤ੍ਰਿਸ਼ਨਾਂ ਅੱਗ ਨੂੰ ਆਪਣੇ ਅੰਦਰੋਂ) ਦੂਰ ਕਰ ਲੈਂਦਾ ਹੈ।

30. ਹੇ ਪਿਆਰੇ ! ਉਸ ਦੇ ਅੰਦਰ ਸਦਾ ਠੰਡ ਬਣੀ ਰਹਿੰਦੀ ਹੈ, ਉਹੀ ਆਤਮਕ ਅਨੰਦ ਮਾਣਦਾ ਹੈ, (ਹੇ ਭਾਈ !) ਗੁਰੂ ਦੀ ਮਤਿ ਉਤੇ ਤੁਰਿਆਂ ਹੀ ਪ੍ਰਭੂ ਦਾ ਨਾਮ ਸਿਮਰਿਆ ਜਾ ਸਕਦਾ ਹੈ।੧੦।

ਪ੍ਰ:—ਕਿਉਂ ਜੀ! ਕੀ ਇੰਦ੍ਰ ਆਦਿਕ ਦੇਵਤਿਆਂ ਨੂੰ ਨਿਰਭਉ ਮੰਨਿਆਂ ਜਾ ਸਕਦਾ ਹੈ?

31. ਉ:—ਹੇ ਭਾਈਓ! ਅਸਲ ਵਿਚ ਲੋਕਾਂ ਦੇ ਮਿਥੇ ਹੋਏ ਦੇਵਤਿਆਂ ਦੇ ਰਾਜੇ ਇੰਦਰ ਵਰਗੇ ਭੀ ਆਪਣੇ ਤਖਤ ਉਤੇ ਬੈਠੇ ਹੋਏ (ਇਸ ਤ੍ਰਿਸ਼ਨਾਂ ਦੀ ਅੱਗ ਦੇ ਕਾਰਨ) ਆਤਮਕ ਮੌਤ ਦਾ ਸਹਿਮ ਸਹਾਰ ਰਹੇ ਹਨ।

32. ਜੋ ਲੋਕ ਨਾਮ ਨਹੀਂ ਸਿਮਰਦੇ, ਪਰ ਹੋਰ ਹੋਰ ਮਿਥੇ ਹੋਏ ਅਨੇਕਾਂ ਧਾਰਮਿਕ ਕਰਮ ਕਰਦੇ ਹਨ, ਆਤਮਕ ਮੌਤ ਉਨ੍ਹਾਂ ਨੂੰ ਭੀ ਨਹੀਂ ਛਡਦੀ।

33. ਹੇ ਪਿਆਰੇ! ਜਦੋਂ ਮਨੁੱਖ ਨੂੰ ਗੁਰੂ ਮਿਲਦਾ ਹੈ, ਤਦੋਂ (ਇਸ ਆਤਮਕ ਮੌਤ ਤੋਂ) ਖਲਾਸੀ ਮਿਲਦੀ ਹੈ, ਹੇ ਭਾਈ! (ਗੁਰੂ ਦੀ ਰਾਹੀਂ ਹੀ) ਜੀਭ ਨਾਲ ਹਰਿ ਨਾਮ ਰਸ ਪੀਤਾ ਜਾ ਸਕਦਾ ਹੈ।੧੧।

ਪ੍ਰ:—ਕਿਉਂ ਜੀ! ਭਗਤੀ ਕਰਨ ਵਾਲੇ ਤਾਂ ਬਹੁਤ ਲੋਕ ਵੇਖੀਦੇ ਹਨ, ਕੀ ਸਾਰਿਆਂ ਦੇ ਅੰਦਰ ਹੀ ਭਗਤੀ ਪੈਦਾ ਹੋ ਆਉਂਦੀ ਹੈ?

34. ਉ:—ਹੇ ਭਾਈ! ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਹਨ, ਉਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦੀ ਭਗਤੀ ਪੈਦਾ ਨਹੀਂ ਹੋ ਸਕਦੀ।

35. ਪਰ, ਹਾਂ, ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਸ ਦੇ ਅੰਦਰ ਪ੍ਰਮੇਸ਼ਰ ਦੀ ਯਾਦ (ਸਦਾ ਹੀ) ਵਸਦੀ ਹੈ, ਉਸ ਦੇ ਅੰਦਰ ਠੰਡ ਹੈ, ਉਸ ਦੇ ਅੰਦਰ ਹੀ ਅਨੰਦ ਹੈ।

36. ਐ ਪਿਆਰੇ! ਗੁਰੂ ਦੀ ਬਾਣੀ ਮਨੁੱਖ ਦੇ ਮਨ ਨੂੰ ਪਵਿਤ੍ਰ ਕਰਨ ਦੇ ਸਮਰੱਥ ਹੈ, ਗੁਰੂ ਦੀ ਮਤਿ ਉਤੇ ਤੁਰਿਆਂ ਹੀ ਹਿਰਦਾ ਪਤੀਜਦਾ ਹੈ।੧੨।

**37. ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥**
**33. ਤ੍ਰੈ ਗੁਣ ਬਧਕ ਮੁਕਤਿ ਨਿਰਾਰੀ ॥**
**39. ਗੁਰਮੁਖਿ ਗਿਆਨੁ ਏਕੋ ਹੈ ਜਾਤਾ**
**ਅਨਦਿਨੁ ਨਾਮੁ ਰਵੀਜੈ ਹੇ ॥੧੩॥**
**40. ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥**
**41. ਮਾਇਆ ਕਾਰਣਿ ਪੜਿ ਪੜਿ ਲੂਝਹਿ ॥**
**42. ਅੰਤਰਿ ਮੈਲੁ ਅਗਿਆਨੀ ਅੰਧਾ**
**ਕਿਉ ਕਰਿ ਦੁਤਰੁ ਤਰੀਜੈ ਹੇ ॥੧੪॥**
**43. ਬੇਦ ਬਾਦ ਸਭਿ ਆਖਿ ਵਖਾਣਹਿ ॥**
**44. ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥**
**45. ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ**
**ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥**
**46. ਆਪੇ ਸਾਚਾ ਏਕੋ ਸੋਈ ॥**
**47. ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥**
**48. ਨਾਨਕ ਨਾਮਿ ਰਤੇ ਮਨੁ ਸਾਚਾ**
**ਸਚੋ ਸਚੁ ਰਵੀਜੈ ਹੇ ॥੧੬॥੬॥**

**ਪਦ ਅਰਥ**:—ਮਹੇਸੁ—ਸ਼ਿਵ। ਵੀਚਾਰੀ—ਵੀਚਾਰਿ, ਵਿਚਾਰ ਕੇ ਵੇਖ ਲੈ। ਬਧਕ—ਬੱਝੇ ਹੋਏ। ਮੁਕਤਿ—(ਆਤਮਕ ਮੌਤ ਤੋਂ) ਖਲਾਸੀ। ਨਿਰਾਰੀ—ਵਖਰੀ, ਲਾਂਭੇ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੇ। ਗਿਆਨੁ—ਆਤਮਕ ਜੀਵਨ ਦੀ ਸੂਝ। ਅਨਦਿਨੁ—ਹਰ ਰੋਜ, ਹਰ ਵੇਲੇ। ਰਵੀਜੈ—ਸਿਮਰਨਾ ਚਾਹੀਦਾ ਹੈ।੧੩।

ਪੜਹਿ—ਪੜ੍ਹਦੇ ਹਨ। ਕਾਰਣਿ—ਦੀ ਖਾਤਰ। ਪੜਿ—ਪੜ੍ਹ ਕੇ। ਲੂਝਹਿ—ਸੜਦੇ ਹਨ, ਖਿੱਝਦੇ ਹਨ। ਅੰਤਰਿ—ਅੰਦਰ। ਕਿਉ ਕਰਿ—ਕਿਵੇਂ? ਦੁਤਰੁ—ਔਖਿਆਈ ਨਾਲ ਤਰਿਆ ਜਾਣ ਵਾਲਾ। ਤਰੀਜੈ—ਤਰਿਆ ਜਾ ਸਕਦਾ ਹੈ।੧੪।

ਬੇਦ ਬਾਦ—ਵੇਦਾਂ ਦੇ ਝਗੜੇ, ਵੇਦਾਂ ਦੀਆਂ ਬਹਿਸਾਂ। ਸਭਿ—ਸਾਰੇ (ਪੰਡਤ ਲੋਕ)। ਆਖਿ—ਆਖ ਕੇ। ਵਖਾਣਹਿ—ਵਿਆਖਿਆ ਕਰਦੇ ਹਨ। ਅੰਤਰੁ—ਅੰਦਰਲਾ, ਹਿਰਦਾ। ਨ ਭੀਜੈ—ਨਹੀਂ ਭਿਜਦਾ, ਨਹੀਂ ਖਿੜਦਾ। ਸਭੁ—ਸਾਰਾ, ਨਿਰਾ। ਬੇਦਿ—ਵੇਦ ਨੇ। ਦ੍ਰਿੜਾਇਆ—ਦ੍ਰਿੜ੍ਹ ਕਰਾਇਆ ਹੈ, ਮੁੜ ਮੁੜ ਤਾਕੀਦ ਕੀਤੀ ਹੈ, ਮੁੜ ਮੁੜ ਧਿਆਨ ਦਿਵਾਇਆ ਹੈ। ਗੁਰਮੁਖਿ—ਗੁਰੂ ਦੀ ਸ਼ਰਨ ਪਿਆਂ ਹੀ। ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ। ਪੀਜੈ—ਪੀਤਾ ਜਾ ਜਾ ਸਕਦਾ ਹੈ।੧੫।

ਆਪੇ—ਆਪ ਹੀ। ਸਾਚਾ—ਸੱਚਾ ਪ੍ਰਮਾਤਮਾਂ। ਸੋਈ—ਓਹੀ। ਅਵਰੁ—ਕੋਈ ਹੋਰ। ਨਾਮਿ—ਨਾਮ ਵਿਚ। ਰਤੇ—ਰੱਤੇ, ਰੰਗੇ ਹੋਏ। ਸਾਚਾ—ਅਡੋਲ, ਅਹਿਲ। ਸਚੋ ਸਚੁ—ਸਿਰਫ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਹੀ। ਰਵੀਜੈ—ਸਿਮਰਨਾ ਚਾਹੀਦਾ ਹੈ।੧੬।

**ਅਰਥ**:—

ਪ੍ਰ:—ਸ੍ਰੀ ਜੀਉ! ਇਹ ਜੋ ਵਡੇ ਦੇਵਤੇ ਬ੍ਰਹਮ, ਵਿਸ਼ਨੂੰ, ਸ਼ਿਵਜੀ ਮੰਨੇ ਜਾਂਦੇ ਹਨ, ਕੀ ਇਹ ਤ੍ਰੈ ਗੁਣੀ ਬੰਧਨਾਂ ਤੋਂ ਛੁੱਟੇ ਹੋਏ ਹੋਣਗੇ?

37. ਉ:—ਹੇ ਭਾਈਓ! ਵੀਚਾਰ ਕੇ ਵੇਖ ਲਵੋ, ਬ੍ਰਹਮਾ ਹੋਵੇ, ਵਿਸ਼ਨੂੰ ਹੋਵੇ, ਭਾਵੇਂ ਸ਼ਿਵ ਹੋਵੇ (ਕੋਈ ਭੀ ਕਿਉਂ ਨਾ ਹੋਵੇ, ਜਿਹੜੇ ਪ੍ਰਾਣੀ)।

38. ਮਾਇਆ ਦੇ ਤਿੰਨ ਗੁਣਾਂ ਵਿਚ ਬੱਝੇ ਪਏ ਹਨ, (ਉਨ੍ਹਾਂ ਤੋਂ ਮੌਤ ਦੀ) ਖਲਾਸੀ ਲਾਂਭੇ ਰਹਿ ਜਾਂਦੀ ਹੈ, (ਭਾਵ, ਉਸ ਆਤਮਕ ਮੌਤ ਵਿਚ ਹੀ ਜਕੜੇ ਰਹਿੰਦੇ ਹਨ।

39. ਐ ਪਿਆਰੇ! ਜੇਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ ਉਹ ਸਿਰਫ ਇਸੇ ਆਤਮਕ ਜੀਵਨ ਦੀ ਸੂਝ ਹਾਸਲ ਕਰਦਾ ਹੈ ਕਿ, ਹਰ ਵੇਲੇ ਪ੍ਰਭੂ ਦਾ ਹੀ ਨਾਮ ਸਿਮਰਨਾ ਚਾਹੀਦਾ ਹੈ।੧੩।

**ਪ੍ਰ:**—ਕਿਉਂ ਜੀ ! ਬੇਦ ਪਾਠੀ ਪੰਡਤ ਲੋਕਾਂ ਦਾ ਤਾਂ ਪਾਰ ਉਤਾਰਾ ਹੋ ਹੀ ਜਾਂਦਾ ਹੋਵੇਗਾ ?

40. **ਉ:**—ਹੇ ਭਾਈ ! ਜੋ ਪੰਡਤ ਲੋਕ ਵੇਦ (ਆਦਿਕ ਧਾਰਮਕ ਪੁਸਤਕਾਂ) ਪੜ੍ਹਦੇ ਹਨ, ਪਰ, ਜੇ ਉਹ ਨਾਮ ਨੂੰ ਆਪਣੇ (ਜੀਵਨ ਦਾ ਮਨੋਰਥ) ਨਹੀਂ ਸਮਝਦੇ।

41. ਹੇ ਭਾਈਓ ! ਤਾਂ ਸਮਝ ਲਓ, ਉਹ ਮਾਇਆ (ਕਮਾਣ) ਵਾਸਤੇ ਹੀ (ਵੇਦ ਆਦਿਕ ਧਰਮ ਪੁਸਤਕਾਂ ਨੂੰ) ਪੜ੍ਹ ਪੜ੍ਹ ਕੇ ਮਾਇਆ ਦੇ ਘਟ ਚੜ੍ਹਾਵੇ ਦੇ ਚੜ੍ਹਨ ਤੋਂ ਅੰਦਰੇ ਅੰਦਰ ਖਿੱਝਦੇ ਹਨ, ਝਗੜਦੇ ਹਨ।

42. ਐ ਭਾਈ ! ਜਿਸ ਮਨੁੱਖ ਦੇ ਅੰਦਰ (ਮਾਇਆ ਦੇ ਮੋਹ ਦੀ) ਮੈਲ ਹੈ, (ਉਹ ਵੇਦ ਪਾਠੀ ਪੰਡਤ ਭੀ ਹੋਵੇ, ਤਾਂ ਭੀ) ਉਹ ਅੰਨ੍ਹਾਂ ਬੇ-ਸਮਝ ਹੈ, (ਇਸ ਤਰ੍ਹਾਂ, ਉਸ ਕੋਲੋਂ) ਇਹ ਦੁਤਰ ਸੰਸਾਰ ਸਮੁੰਦਰ ਤਰਿਆ ਨਹੀਂ ਜਾ ਸਕਦਾ।੧੪।

**ਪ੍ਰ:**—ਸ੍ਰੀ ਜੀਉ ! ਕਈ ਪੰਡਤ ਤਾਂ ਜੀਵਨ ਭਰ ਹੀ ਧਾਰਮਕ ਪੁਸਤਕਾਂ ਪੜ੍ਹਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਕੁਝ ਭੀ ਹਾਸਲ ਨਹੀਂ ਹੋਵੇਗਾ ?

43. **ਉ:**—ਐ ਪਿਆਰੇ ! ਇਹ ਸਾਰੇ ਪੰਡਤ ਲੋਕ ਜੋ ਵੇਦ ਆਦਿਕ ਧਰਮ ਪੁਸਤਕਾਂ ਦੀਆਂ ਚਰਚਾ ਉਚਾਰ ਕੇ (ਹੋਰਨਾਂ ਦੇ ਸਾਹਮਣੇ) ਵਿਆਖਿਆ ਕਰਦੇ ਹਨ।

44. (ਇਸ ਤਰ੍ਹਾਂ) ਨਾ ਉਨ੍ਹਾਂ ਦਾ ਆਪਣਾ ਹਿਰਦਾ ਭਿੱਜਦਾ ਹੈ ਨਾ ਉਹ ਸਿਫਤ ਸਲਾਹ ਦੀ ਬਾਣੀ ਦੀ ਕਦਰ ਸਮਝਦੇ ਹਨ।

45. ਹੇ ਭਾਈਓ ! ਵੇਦ ਨੇ ਤਾਂ ਮੁੜ ਮੁੜ ਇਸੇ ਗਲ ਵਲ ਧਿਆਨ ਦਿਵਾਇਆ ਹੈ ਕਿ, ਕਿਹੜਾ ਪੁੰਨ ਕਰਮ ਹੈ ਤੇ ਕਿਹੜਾ ਪਾਪ ਕਰਮ ਹੈ, (ਸੋ, ਹੇ ਭਾਈ !) ਅਮਰ ਜੀਵਨ ਦੇਣ ਵਾਲਾ ਨਾਮ ਜਲ ਤਾਂ ਗੁਰੂ ਦੀ ਸ਼ਰਨ ਪਿਆਂ ਹੀ ਪੀਤਾ ਜਾ ਸਕਦਾ ਹੈ।੧੫।

46. ਹੇ ਪਿਆਰੇ ! ਉਹ ਸੱਚਾ ਪ੍ਰਮਾਤਮਾਂ ਸਿਰਫ ਆਪ ਹੀ ਹੈ, ਜੋ ਕਿ ਸਦਾ ਕਾਇਮ ਰਹਿਣ ਵਾਲਾ ਹੈ।

47. ਹੇ ਭਾਈ ! ਉਸ ਤੋਂ ਬਿਨਾ (ਉਸ ਵਰਗਾ) ਹੋਰ ਕੋਈ ਭੀ ਨਹੀਂ ਹੈ।

48. ਕਥਨ ਕਰਦੇ ਹਨ, ਗੁਰੂ ਨਾਨਕ ਦੇਵ ਜੀ ਕਿ, ਹੇ ਪਿਆਰੇ ! ਜੇਹੜੇ ਮਨੁੱਖ ਪ੍ਰਮਾਤਮਾਂ ਦੇ ਨਾਮ ਰੰਗ ਵਿਚ ਰੰਗੇ ਗਏ ਹਨ, ਉਨ੍ਹਾਂ ਦਾ ਮਨ ਅਡੋਲ ਹੋ ਜਾਂਦਾ ਹੈ, (ਇਸ ਵਾਸਤੇ) ਹੇ ਭਾਈ ! ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਨੂੰ ਹੀ ਸਿਮਰਨਾ ਚਾਹੀਦਾ ਹੈ।੧੬।੬।

**ਭਾਵਾਰਥ** :—ਸਦੀਵੀ ਹਸਤੀ ਕੇਵਲ ਹਰੀ ਦੀ ਹੀ ਹੈ, ਉਸ ਨੂੰ ਸਾਲਾਹ ਕੇ ਸਦੀਵੀ ਜਿੰਦਗੀ ਮਿਲ ਸਕਦੀ ਹੈ (੧) ਇਹ ਸ਼ਲਾਘਾ ਭੀ ਗੁਰਮਤਿ ਦੁਆਰੇ ਸਿਖੀਦੀ ਹੈ (੨) ਪਹਿਲਾਂ ਗੁਰੂ ਸ਼ਬਦ ਦੁਆਰਾ ਮਾਇਆ ਦੀ ਚੇਸ਼ਟਾ ਵਲੋਂ ਹਟ ਕੇ ਮਨ ਸਾਫ ਹੁੰਦਾ ਹੈ, ਫਿਰ ਪ੍ਰੇਮ ਨਾਲ ਹਰੀ ਦੇ ਗੁਣ ਗਾਉਂਦਾ ਹੈ (੩) ਮਨਮੁਖ ਹਉਮੈਂ ਵਿਚ ਲਗੇ ਹੋਏ ਮੌਤ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ (੪-੬) ਗੁਰੂ ਦੇ ਸ਼ਬਦ ਵਿਚ ਲਗਿਆਂ ਮਨ ਨਾਮ ਵਿਚ ਮਗਨ ਰਹਿੰਦਾ ਹੈ, ਇਸ ਲਈ, ਮਾਇਆ ਦਾ ਮੋਹ ਆਸਰਾ ਨਹੀਂ ਕਰਦਾ (੭) ਅਤੇ ਹਰ ਇਕ ਵਿਚ ਹਰੀ ਵਰਤਦਾ ਦੇਖ ਕੇ ਹਉਮੈਂ ਆਦਿ ਪਾਪ ਅਤੇ ਉਨ੍ਹਾਂ ਤੋਂ ਉਪਜੇ ਦੁੱਖ ਦੂਰ ਹੁੰਦੇ ਰਹਿੰਦੇ ਹਨ (੮-੧੦) ਮੋਹ ਤੋਂ ਛੁਟਕਾਰਾ ਵਡੇ ਵਡੇ ਦੇਵਤੇ ਭੀ ਨਹੀਂ ਲੈ ਸਕੇ, ਇਹ ਛੁਟਕਾਰਾ ਕੇਵਲ ਗੁਰੂ ਭੇਟਣ ਤੋਂ ਮਿਲਦਾ ਹੈ (੧੧) ਗੁਰੂ ਨੂੰ ਨਾ ਭੇਟਣ ਵਾਲੇ ਭਗਤੀ ਨਹੀਂ ਕਰ ਸਕਦੇ, ਕੇਵਲ ਗੁਰਮੁਖ ਹੀ ਬਾਣੀ ਦੁਆਰਾ ਭਗਤੀ ਤੇ ਸ਼ਾਂਤੀ ਪ੍ਰਾਪਤ ਕਰਦੇ ਹਨ (੧੨) ਵਡੇ ਵਡੇ ਦੇਵਤੇ ਤਿੰਨਾਂ ਗੁਣਾਂ ਦੀ ਉਧੇੜ ਬੁਣ ਵਿਚ ਬੰਦ ਰਹਿੰਦੇ ਹਨ, ਕੇਵਲ ਗੁਰਮੁਖ ਹੀ ਪੂਰਨ ਗਿਆਨ ਦੁਆਰਾ ਤ੍ਰਿਗੁਣ ਅਤੀਤ ਹੋ ਕੇ ਨਾਮ ਵਿਚ ਲੀਨ ਹੁੰਦੇ ਹਨ (੧੩) ਵੇਦਾਂ ਦੇ ਪੜ੍ਹਨ ਵਾਲੇ ਪਾਪ ਪੁੰਨ ਦੀਆਂ ਫੋਕੀਆਂ ਵਿਚਾਰਾਂ ਵਿਚ ਲਗੇ ਰਹਿੰਦੇ ਹਨ, (੧੪-੧੫) ਗੁਰੂ ਦੁਆਰਾ ਨਾਮ ਪ੍ਰਾਪਤ ਕਰਨ ਵਾਲੇ ਹੀ ਸੱਚੇ ਹਰੀ ਵਿਚ ਲੀਨ ਹੋ ਸਕਦੇ ਹਨ (੧੬)।

**ਮਾਰੂ ਮਹਲਾ ੩ ॥**

1. **ਸਚੈ ਸਚਾ ਤਖਤੁ ਰਚਾਇਆ ॥**
2. **ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥**
3. **ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ ॥੧॥**
4. **ਸਚਾ ਸਉਦਾ ਸਚੁ ਵਾਪਾਰਾ ॥**
5. **ਨ ਤਿਥੈ ਭਰਮੁ ਨ ਦੂਜਾ ਪਸਾਰਾ ॥**
6. **ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ ॥੨॥**
7. **ਸਚੈ ਲਾਏ ਸੇ ਜਨ ਲਾਗੇ ॥**
8. **ਅੰਤਰਿ ਸਬਦੁ ਮਸਤਕਿ ਵਡਭਾਗੇ ॥**
9. **ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ ॥੩॥**
10. **ਸਚੋ ਸਚਾ ਸਚੁ ਸਾਲਾਹੀ ॥**
11. **ਏਕੋ ਵੇਖਾ ਦੂਜਾ ਨਾਹੀ ॥**
12. **ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥**

**ਪਦ ਅਰਥ** :—ਸਚੈ—ਸਦਾ ਕਾਇਮ ਰਹਿਣ ਵਾਲੇ (ਪ੍ਰਭੂ) ਨੇ। ਸਚਾ—ਸਦਾ ਕਾਇਮ ਰਹਿਣ ਵਾਲਾ। ਨਿਜ ਘਰਿ—ਆਪਣੇ ਘਰ ਵਿਚ, ਆਪਣੇ ਸਰੂਪ ਵਿਚ। ਤਿਥੈ—ਉਸ ਸ੍ਵੈ-ਸਰੂਪ ਵਿਚ, ਨਿਜ ਘਰ ਵਿਚ। ਸਦ—ਸਦਾ। ਘਟ ਅੰਤਰਿ—ਹਿਰਦੇ ਵਿਚ। ਗੁਰਮੁਖਿ—ਗੁਰੂ ਦੇ ਸਨਮੁਖ ਹੋਕੇ।

ਸਾਰੀ—ਸਰੇਸ਼ਟ। ਕਰਣੀ—ਕਰਨ ਜੋਗ ਕੰਮ।੧।

ਸਚੁ—ਸਦਾ ਥਿਰ ਹਰਿ ਨਾਮ। ਤਿਥੈ—ਉਸ ਸੌਦੇ ਵਿਚ, ਉਸ ਵਪਾਰ ਵਿਚ। ਭਰਮੁ—ਭਟਕਣਾ। ਦੂਜਾ ਪਸਾਰਾ—ਮਾਇਆ ਦਾ ਖਲਜਗਨ। ਖਟਿਆ—ਕਮਾਇਆ। ਤੋਟਿ—ਘਾਟਾ। ਕੋ—ਕੋਈ। ਵੀਚਾਰੀ—ਵੀਚਾਰਵਾਨ।੨।

ਲਾਏ—(ਇਸ ਸੌਦੇ ਵਪਾਰ ਵਿਚ) ਲਾ ਦਿਤੇ। ਸੇ—ਉਹ। ਅੰਤਰਿ—(ਉਨ੍ਹਾਂ ਦੇ) ਅੰਦਰ। ਸਬਦੁ—ਸਿਫਤ ਸਲਾਹ ਦੀ ਬਾਣੀ। ਮਸਤਕਿ—ਮੱਥੇ ਉਤੇ। ਸਬਦਿ—ਸ਼ਬਦ ਦੀ ਰਾਹੀਂ, ਬਾਣੀ ਦੀ ਰਾਹੀਂ। ਗਾਵਹਿ—ਗਾਂਦੇ ਹਨ। ਰਤੇ—ਰੰਗੇ ਹੋਏ।੩।

ਸਾਲਾਹੀ—ਸਲਾਹੀਂ, ਮੈਂ ਸਲਾਹੁੰਦਾ ਹਾਂ। ਵੇਖਾ—ਵੇਖਾਂ, ਮੈਂ ਵੇਖਦਾ ਹਾਂ। ਗੁਰਮਤਿ—ਗੁਰੂ ਦੀ ਮਤਿ ਉਤੇ ਤੁਰ ਕੇ। ਗਿਆਨਿ—ਗਿਆਨ ਦੀ ਰਾਹੀਂ। ਰਤਨਿ—ਰਤਨ ਦੀ ਰਾਹੀਂ। ਗਿਆਨਿ ਰਤਨਿ—ਗਿਆਨ ਰਤਨ ਦੀ ਰਾਹੀਂ, ਸ੍ਰੇਸ਼ਟ ਗਿਆਨ ਦੀ ਰਾਹੀਂ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ! ਜਿਵੇਂ ਕਿ, ਹਰ ਬੰਦਾ ਆਪਣੇ ਬੈਠਨ ਲਈ ਆਪਣੀ ਹਸਤੀ ਮੁਤਾਬਕ ਛੋਟਾ ਜਾਂ ਵਡਾ ਅਸਥਾਨ ਜਰੂਰ ਬਣਾਉਂਦਾ ਹੈ, ਕੀ ਉਸ ਸਚੇ ਪ੍ਰਮੇਸ਼ਰ ਨੇ ਭੀ ਕੋਈ ਆਪਣੇ ਲਈ ਅਜਿਹਾ ਅਸਥਾਨ ਬਣਾਇਆ ਹੈ?

1. **ਉ**:—ਹੇ ਭਾਈ! ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਨੇ ਭੀ (ਆਪਣੀ ਉਚੀ ਹਸਤੀ ਮੁਤਾਬਕ) ਸਦਾ ਹੀ ਕਾਇਮ ਰਹਿਣ ਵਾਲਾ ਤਖਤ ਬਣਾ ਰਖਿਆ ਹੈ।

**ਪ੍ਰ**:—ਕਿਉਂ ਜੀ! ਉਹ ਉਸ ਦਾ ਤਖਤ ਹੈ ਕਿਥੇ?

2. **ਉ**:—ਹੇ ਪਿਆਰੇ! ਉਹ ਉਸ ਦੇ ਨਿਜ ਸਰੂਪ ਵਿਚ ਹੈ, ਉਸ ਸ੍ਵੈ ਸਰੂਪ ਵਿਚ ਉਹ ਅਡੋਲ ਬੈਠਾ ਹੈ, ਉਥੇ ਮਾਇਆ ਦਾ ਮੋਹ ਅਸਰ ਨਹੀਂ ਕਰ ਸਕਦਾ।

**ਪ੍ਰ**:—ਸ੍ਰੀ ਜੀਉ! ਉਹ ਜੇ ਹਿਰਦੇ ਤਖਤ ਪਰ ਬੈਠਾ ਹੈ ਤਾਂ ਸਾਰਿਆਂ ਨੂੰ ਹੀ ਕਿਉਂ ਨਹੀਂ ਦਿਸਦਾ?

3. **ਉ**:—ਹੇ ਭਾਈ! ਗੁਰੂ ਦੀ ਸ਼ਰਨ ਪੈ ਕੇ ਜਿਹੜਾ ਮਨੁੱਖ (ਹਰਿ ਨਾਮ ਜਪਣ ਦਾ) ਸ੍ਰੇਸ਼ਟ ਕਰਨ ਜੋਗ ਕੰਮ ਕਰਦਾ ਹੈ,ਉਸਦੇ ਹਿਰਦੇ ਵਿਚ ਉਹ ਸੱਚਾ ਪ੍ਰਭੂ ਵਸਦਾ ਹੈ, (ਉਸਨੂੰ ਉਹ ਹਰ ਸਮੇਂ ਹੀ ਦਿਸ ਰਿਹਾ ਹੁੰਦਾ ਹੈ)।੧।

**ਪ੍ਰ**:—ਕਿਉਂ ਜੀ! ਗੁਰਮਤਿ ਅਨੁਸਾਰ ਮਨੁੱਖ ਨੂੰ ਸੱਚਾ ਸੌਦਾ ਕੇਹੜਾ ਹੈ, ਜੋ ਸਦਾ ਹੀ ਕਰਦੇ ਰਹਿਣਾ ਚਾਹੀਦਾ ਹੈ?

4. **ਉ**:—ਹੇ ਭਾਈਓ! (ਇਕ) ਨਾਮ ਧਨ ਖੱਟਣਾ ਹੀ ਸੱਚਾ ਸੌਦਾ ਹੈ ਅਤੇ ਸਦਾ ਕਾਇਮ ਰਹਿਣ ਵਾਲਾ ਵਪਾਰ ਹੈ।
5. ਉਸ ਸੌਦੇ ਵਿਚ ਤੇ ਵਪਾਰ ਅੰਦਰ ਕੋਈ ਭਟਕਣਾ ਨਹੀਂ ਅਤੇ ਨਾ ਹੀ ਕੋਈ ਮਾਇਆ ਦਾ ਖਲਜਗਨ ਹੈ।
6. ਹੇ ਪਿਆਰੇ! ਇਸ ਸੱਚੇ ਨਾਮ ਧਨ ਖੱਟਿਆਂ ਕਦੇ ਭੀ ਘਾਟਾ ਨਹੀਂ ਪੈਂਦਾ, ਪਰ, ਇਸ ਗਲ ਨੂੰ ਕੋਈ ਵਿਰਲਾ ਵਿਚਾਰਵਾਨ ਹੀ ਸਮਝਦਾ ਹੈ।੨।

**ਪ੍ਰ**:—ਸ੍ਰੀ ਜੀਉ! ਇਸ ਸੱਚੇ ਵਪਾਰ ਵਿਚ ਸਾਰੇ ਲੋਕ ਹੀ ਕਿਉਂ ਨਹੀਂ ਲਗਦੇ?

7. **ਉ**:—ਹੇ ਭਾਈਓ! ਚਾਹੁੰਦੇ ਤਾਂ ਬਹੁਤ ਲੋਕ ਹਨ, ਕਿ ਇਸ ਨਾਮ ਧਨ ਦੇ ਵਪਾਰ ਵਿਚ ਲਗਿਆ ਜਾਵੇ, ਪਰ, ਉਹੀ ਮਨੁੱਖ ਲਗਦੇ ਹਨ ਜਿਨ੍ਹਾਂ ਨੂੰ ਉਸ ਸੱਚੇ ਪ੍ਰਭੂ ਨੇ ਆਪ ਹੀ ਲਾਇਆ ਹੈ।
8. ਉਨ੍ਹਾਂ ਦੇ ਹੀ ਹਿਰਦੇ ਵਿਚ ਗੁਰੂ ਦਾ ਸ਼ਬਦ ਵਸਦਾ ਹੈ, ਕਿਉਂਕਿ ਉਨ੍ਹਾਂ ਦੇ ਮੱਥੇ ਉਤੇ ਚੰਗੇ ਭਾਗ ਜਾਗ ਪੈਂਦੇ ਹਨ।
9. ਹੇ ਭਾਈ! ਇਸੇ ਲਈ, ਉਹ ਮਨੁੱਖ ਸਦਾ ਸੱਚੇ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ ਸਦਾ ਹਰਿ ਗੁਣ ਗਾਂਦੇ ਰਹਿੰਦੇ ਹਨ ਅਤੇ ਉਹੀ ਮਨੁੱਖ ਗੁਰੂ ਸ਼ਬਦ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ, ਉਹ (ਇਸ ਤਰ੍ਹਾਂ) ਉਚੀ ਵੀਚਾਰ ਦੇ ਮਾਲਕ ਬਣ ਜਾਂਦੇ ਹਨ।੩।

**ਪ੍ਰ**:—ਗੁਰਦੇਵ ਜੀਉ! ਨਾਮ ਸਿਮਰਨ ਦੀ ਬਰਕਤ ਨਾਲ ਆਪ ਜੀ ਨੂੰ ਹੁਣ ਕਿਵੇਂ ਪ੍ਰਤੀਤ ਹੋ ਰਿਹਾ ਹੈ?

10. **ਉ**:—ਹੇ ਪਿਆਰੇ! ਮੈਂ ਤਾਂ (ਹੁਣ) ਸਦਾ ਹੀ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਦੀ ਸਿਫਤ ਸਲਾਹ ਕਰਦਾ ਹਾਂ।
11. ਅਤੇ ਹਰ ਥਾਂ ਸਿਰਫ ਉਸ ਪ੍ਰਮਾਤਮਾਂ ਨੂੰ ਹੀ ਵੇਖਦਾ ਹਾਂ, (ਮੈਨੂੰ ਉਸ ਤੋਂ ਬਿਨਾ) ਕੋਈ ਹੋਰ ਨਹੀਂ (ਦਿਸਦਾ)।

**ਪ੍ਰ**:—ਸ੍ਰੀ ਜੀਉ! ਜਿਵੇਂ ਕਿਸੇ ਉਚੇ ਅਸਥਾਨ ਤੇ ਚੜ੍ਹਨ ਲਈ ਉਚੀ ਪਉੜੀ ਹੋਇਆ ਕਰਦੀ ਹੈ, ਇਸ ਤਰ੍ਹਾਂ, ਪ੍ਰਭੂ ਜੀ ਦੇ ਚਰਨਾਂ ਤਕ ਪੁੱਜਣ ਲਈ ਸਭ ਤੋਂ ਉਚੀ (ਸਾਧਨਾ ਰੂਪ) ਕੇਹੜੀ ਪਉੜੀ ਹੈ?

12. **ਉ**:—ਹੇ ਪਿਆਰੇ! ਅਸਲ ਵਿਚ ਤਾਂ ਗੁਰੂ ਦੀ ਮਤਿ ਉਤੇ ਤੁਰ ਕੇ (ਪ੍ਰਭੂ ਦੀ ਸਿਫਤ ਸਲਾਹ ਕਰਦੇ ਰਹਿਣਾ, ਇਹੋ ਪ੍ਰਮਾਤਮਾਂ ਦੇ ਚਰਨਾਂ ਤਕ ਪਹੁੰਚਣ ਲਈ) ਸਭ ਤੋਂ ਉਚੀ ਪਉੜੀ ਹੈ, (ਕਿਉਂਕਿ) ਇਸੇ ਗਿਆਨ ਦੀ ਬਰਕਤ ਨਾਲ ਮਨੁੱਖ (ਆਪਣੇ ਅੰਦਰੋਂ) ਹਉਮੈਂ ਮਾਰ ਮੁਕਾਂਦਾ ਹੈ।੪।

13. **ਮਾਇਆ ਮੋਹੁ ਸਬਦਿ ਜਲਾਇਆ ॥**
14. **ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥**
15. **ਸਚੇ ਕੀ ਸਭ ਸਚੀ ਕਰਣੀ**
    **ਹਉਮੈ ਤਿਖਾ ਨਿਵਾਰੀ ਹੇ ॥੫॥**
16. **ਮਾਇਆ ਮੋਹੁ ਸਭੁ ਕੀਨਾ ॥**
17. **ਗੁਰਮੁਖਿ ਵਿਰਲੈ ਕਿਨ ਹੀ ਚੀਨਾ ॥**
18. **ਗੁਰਮੁਖਿ ਹੋਵੈ ਸੁ ਸਚੁ ਕਮਾਵੈ**
    **ਸਾਚੀ ਕਰਣੀ ਸਾਰੀ ਹੇ ॥੬॥**

**19. ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥**
**20. ਹਉਮੈ ਤ੍ਰਿਸਨਾ ਸਬਦਿ ਬੁਝਾਈ ॥**
**21. ਗੁਰਮਤਿ ਸਦ ਹੀ ਅੰਤਰੁ ਸੀਤਲੁ**
**ਹਉਮੈ ਮਾਰਿ ਨਿਵਾਰੀ ਹੇ ॥੭॥**
**22. ਸਚਿ ਲਗੇ ਤਿਨ ਸਭੁ ਕਿਛੁ ਭਾਵੈ ॥**
**23. ਸਚੈ ਸਬਦਿ ਸਚਿ ਸੁਹਾਵੈ ॥**
**24. ਐਥੈ ਸਾਚੇ ਸੇ ਦਰਿ ਸਾਚੇ**
**ਨਦਰੀ ਨਦਰਿ ਸਵਾਰੀ ਹੇ ॥੮॥**

**ਪਦ ਅਰਥ** :—ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਸਚੁ—ਸਦਾ ਥਿਰ ਪ੍ਰਭੂ। ਮਨਿ—ਮਨ ਵਿਚ। ਜਾ—ਜਾਂ, ਜਦੋਂ। ਤੁਧੁ—ਤੈਨੂੰ। ਭਾਇਆ—ਚੰਗਾ ਲਗਾ। ਤਿਖਾ—ਤ੍ਰਿਸ਼ਨਾ। ਨਿਵਾਰੀ—ਦੂਰ ਕੀਤੀ ।੫।

ਸਚੁ—ਸਾਰਾ। ਆਪੇ—ਆਪ ਹੀ। ਵਿਰਲੈ ਕਿਨ ਹੀ—ਕਿਸੇ ਵਿਰਲੇ ਨੇ ਹੀ। ਚੀਨਾ—ਪਛਾਣਿਆ। ਸਚੁ—ਸਦਾ ਥਿਰ ਹਰਿ ਨਾਮ (ਦਾ ਸਿਮਰਨ)। ਸਾਰੀ—ਸ੍ਰੇਸ਼ਟ ।੬।

ਪ੍ਰਭ ਭਾਈ—ਪ੍ਰਭੂ ਨੂੰ ਚੰਗੀ ਲਗੀ। ਸਬਦਿ—ਸ਼ਬਦ ਦੀ ਬਰਕਤ ਨਾਲ। ਨਿਵਾਰੀ—ਮਿਟਾ ਦਿਤੀ। ਸਦ—ਸਦਾ। ਅੰਤਰੁ—ਹਿਰਦਾ, ਅੰਦਰਲਾ। ਸੀਤਲੁ—ਸ਼ਾਂਤ, ਠੰਡਾ। ਮਾਰਿ—ਮਾਰ ਕੇ ।੭।

ਸਚਿ—ਸਦਾ ਥਿਰ ਹਰਿ ਨਾਮ ਵਿਚ। ਸਭੁ ਕਿਛੁ—(ਪ੍ਰਮਾਤਮਾਂ ਦਾ ਕੀਤਾ) ਹਰੇਕ ਕੰਮ। ਸਚੈ ਸਬਦਿ—ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਸੁਹਾਵੈ—ਸੋਹਣੇ ਜੀਵਣ ਵਾਲਾ ਬਣ ਜਾਂਦਾ ਹੈ। ਐਥੈ—ਇਸ ਲੋਕ ਵਿਚ। ਸੇ—ਉਹ। ਦਰਿ—ਪ੍ਰਭੂ ਦੇ ਦਰ ਤੇ। ਸਾਚੇ—ਸੁਰਖਰੂ। ਨਦਰੀ—ਮੇਹਰ ਦੀ ਨਿਗਾਹ ਕਰਨ ਵਾਲਾ ਪ੍ਰਭੂ ।੮।

**ਅਰਥ** :—

**ਪ੍ਰ:**—ਗੁਰਦੇਵ ਜੀਉ ! ਆਪ ਜੀ ਹਰੀ ਦਾ ਨਾਮ ਕਿਸ ਦੇ ਅੰਦਰ ਵਸਦਾ ਅਨੁਭਵ ਕਰਦੇ ਹੋ ?

13. **ਉ:**—ਹੇ ਪਿਆਰੇ ! ਮੇਰਾ ਤਾਂ ਇਹੋ ਹੀ ਨਿਸਚਾ ਹੈ ਕਿ, ਹੇ ਪ੍ਰਭੂ ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਬਰਕਤ ਨਾਲ (ਆਪਣੇ ਅੰਦਰੋਂ) ਮਾਇਆ ਦਾ ਮੋਹ ਸਾੜ ਦਿਤਾ।

14 ਹੇ ਸਾਈਂ ਜੀ ! ਜਦੋਂ ਉਹ ਮਨੁੱਖ ਤੈਨੂੰ ਚੰਗਾ ਲਗ ਪਿਆ ਤਦੋਂ ਤੇਰਾ ਸੱਚਾ ਨਾਮ ਉਸਦੇ ਮਨ ਵਿਚ ਵਸ ਪਿਆ ਹੈ।

**ਪ੍ਰ:**—ਕਿਉਂ ਜੀ ! ਉਸ ਦੀ ਮਾਨਸਕ ਅਵਸਥਾ ਕਿਸ ਪ੍ਰਕਾਰ ਹੋ ਜਾਂਦੀ ਹੈ ?

15. **ਉ:**—ਐ ਪਿਆਰੇ ! ਜਿਸ ਮਨੁੱਖ ਨੇ (ਆਪਣੇ ਅੰਦਰੋਂ) ਹਉਮੈਂ ਦੂਰ ਕਰ ਲਈ ਤੇ ਮਾਇਆ ਦੀ ਤ੍ਰਿਸ਼ਨਾਂ ਦੂਰ ਕਰ ਲਈ, ਉਸ ਨੂੰ (ਹੇ ਭਾਈਓ !) ਫਿਰ ਉਸ ਅਭੁੱਲ ਪ੍ਰਮੇਸ਼ਰ ਦੀ 'ਸਾਰੀ' ਕਾਰ ਅਭੁੱਲ ਹੀ ਜਾਪਣ ਲਗ ਪੈਂਦੀ ਹੈ ।੫।

**ਪ੍ਰ:**—ਸ੍ਰੀ ਜੀਉ ! ਇਹ ਦਸੋ ਕਿ, ਇਹ ਮਾਇਆ ਦਾ ਮੋਹ ਕਿਵੇਂ ਪੈਦਾ ਹੋਇਆ ਹੈ ?

16. **ਉ:**—ਹੇ ਭਾਈ ! ਜੇ ਵੀਚਾਰ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਉਂ ਹੀ ਸੋਝੀ ਪੈਂਦੀ ਹੈ ਕਿ, ਮਾਇਆ ਦਾ (ਇਹ) ਸਾਰਾ ਮੋਹ ਪ੍ਰਮੇਸ਼ਰ ਨੇ ਆਪ ਹੀ ਪੈਦਾ ਕੀਤਾ ਹੈ।

17. ਪਰ, ਹੇ ਪਿਆਰੇ ! ਇਹ ਗੱਲ ਕਿਸੇ ਉਸ ਵਿਰਲੇ ਨੇ ਹੀ ਪਛਾਣੀ ਹੈ, ਜੋ ਕਿ ਗੁਰੂ ਦੇ ਸਨਮੁਖ ਰਹਿੰਦਾ ਹੈ।

18. ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਜਾਂਦਾ ਹੈ, ਉਹ ਮਨੁੱਖ ਸਦਾ ਸੱਚੇ ਨਾਮ ਸਿਮਰਨ ਦੀ ਹੀ ਕਮਾਈ ਕਰਦਾ ਹੈ, (ਕਿਉਂਕਿ) ਉਸ ਨੂੰ ਨਾਮ ਸਿਮਰਨ ਵਾਲੀ ਕਾਰ ਹੀ ਸ੍ਰੇਸ਼ਟ ਲਗਦੀ ਹੈ ।੬।

**ਪ੍ਰ:**—ਸ੍ਰੀ ਜੀਉ ! ਮਨੁੱਖ ਦਾ ਹਿਰਦਾ ਸਦਾ ਹੀ ਤਪਦਾ ਰਹਿੰਦਾ ਹੈ, ਦਸੋ ਇਹ ਕਿਵੇਂ ਸ਼ਾਂਤ ਰਹਿ ਸਕਦਾ ਹੈ ?

19. **ਉ:**—ਹੇ ਭਾਈਓ ! ਜਿਸ ਮਨੁੱਖ ਨੇ ਉਹ ਕਾਰ ਕਰਨੀ ਸ਼ੁਰੂ ਕਰ ਦਿਤੀ, ਜੋ ਮੇਰੇ ਉਸ ਪ੍ਰਭੂ ਨੂੰ ਪਸੰਦ ਆਉਂਦੀ ਹੈ, (ਭਾਵ, ਜਿਸ ਨੇ ਪ੍ਰਭੂ ਦੀ ਰਜ਼ਾ ਵਿਚ ਤੁਰਨਾ ਸ਼ੁਰੂ ਕਰ ਦਿਤਾ)।

20. ਅਤੇ, ਜਿਸ ਨੇ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਅੰਦਰੋਂ ਹਉਮੈਂ ਦੂਰ ਕਰ ਲਈ ਅਤੇ ਮਾਇਆ ਦੀ ਤ੍ਰਿਸ਼ਨਾ ਮਿਟਾ ਦਿਤੀ।

21. ਐ ਪਿਆਰੇ ! ਜਿਸ ਨੇ ਹਉਮੈਂ ਮਾਰ ਕੇ ਮੁਕਾ ਦਿਤੀ, ਗੁਰੂ ਦੀ ਮਤਿ ਉਤੇ ਤੁਰ ਕੇ ਉਸ ਦਾ ਹਿਰਦਾ ਸਦਾ ਹੀ ਸ਼ਾਂਤ ਰਹਿੰਦਾ ਹੈ ।੭।

**ਪ੍ਰ:**—ਸ੍ਰੀ ਜੀਉ ! ਸ਼ਾਂਤ ਚਿਤ ਵਾਲੇ ਮਨੁੱਖਾਂ ਦੀ ਪਛਾਣ ਕੀ ਹੈ ?

22. **ਉ:**—ਹੇ ਭਾਈ ! ਜੋ ਮਨੁੱਖ ਸਦਾ ਸਚੇ ਨਾਮ ਵਿਚ ਜੁੜਦੇ ਹਨ, ਉਨ੍ਹਾਂ ਨੂੰ ਪ੍ਰਭੂ ਜੀ ਦਾ ਕੀਤਾ ਹੋਇਆ ਹਰੇਕ ਕੰਮ ਹੀ ਭਲਾ ਜਾਪਦਾ ਹੈ।

23. ਐ ਪਿਆਰੇ ! ਸਦਾ ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ, ਸੱਚੇ ਪ੍ਰਭੂ ਵਿਚ ਟਿਕ ਕੇ ਉਹ ਮਨੁੱਖ ਆਪਣਾ ਜੀਵਨ ਸੋਹਣਾ ਬਣਾ ਲੈਂਦਾ ਹੈ।

24. ਹੇ ਭਾਈਓ ! ਸਿਮਰਨ ਦੀ ਬਰਕਤ ਨਾਲ ਜਿਹੜੇ ਮਨੁੱਖ ਇਸ ਲੋਕ ਵਿਚ ਸੁਰਖਰੂ ਹੋ ਜਾਂਦੇ ਹਨ, ਉਹ ਮਨੁੱਖ ਰੱਬੀ ਦਰਬਾਰ ਵਿਚ ਭੀ ਸੁਰਖਰੂ ਹੋ ਜਾਂਦੇ ਹਨ, (ਹੇ ਭਾਈਓ !) ਮੇਹਰ ਦੀ ਨਿਗਾਹ ਵਾਲੇ ਸਾਈਂ ਜੀ ਦੀ ਮੇਹਰ ਦੀ ਨਜ਼ਰ ਉਨ੍ਹਾਂ ਦਾ ਜੀਵਨ ਸੰਵਾਰ ਦੇਂਦੀ ਹੈ ।੮।

**25. ਬਿਨੁ ਸਾਚੇ ਜੋ ਦੂਜੈ ਲਾਇਆ ॥**
**26. ਮਾਇਆ ਮੋਹ ਦੁਖ ਸਬਾਇਆ ॥**
**27. ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ**
**ਮਾਇਆ ਮੋਹ ਦੁਖੁ ਭਾਰੀ ਹੇ ॥੯॥**

28. **ਸਾਚਾ ਸਬਦੁ ਜਿਨਾ ਮਨਿ ਭਾਇਆ ॥**
29. **ਪੂਰਬਿ ਲਿਖਿਆ ਤਿਨੀ ਕਮਾਇਆ ॥**
30. **ਸਚੋ ਸੇਵਹਿ ਸਚੁ ਧਿਆਵਹਿ**
    **ਸਚਿ ਰਤੇ ਵੀਚਾਰੀ ਹੇ ॥੧੦॥**
31. **ਗੁਰ ਕੀ ਸੇਵਾ ਮੀਠੀ ਲਾਗੀ ॥**
32. **ਅਨਦਿਨੁ ਸੂਖ ਸਹਜ ਸਮਾਧੀ ॥**
33. **ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ**
    **ਗੁਰ ਕੀ ਸੇਵ ਪਿਆਰੀ ਹੇ ॥੧੧॥**
34. **ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ ॥**
35. **ਆਪੇ ਭਾਣੇ ਆਪਿ ਮਿਲਾਏ ॥**
3 . **ਸਤਿਗੁਰਿ ਰਾਖੇ ਸੇ ਜਨ ਉਬਰੇ**
    **ਹੋਰ ਮਾਇਆ ਮੋਹ ਖੁਆਰੀ ਹੇ ॥੧੨॥**

**ਪਦ ਅਰਥ** :—ਖਿਨੁ ਸਾਚੇ—ਸਦਾ ਥਿਰ ਪ੍ਰਭੂ ਤੋਂ ਖੁੰਝ ਕੇ। ਦੂਜੈ—ਮਾਇਆ (ਦੇ ਪਿਆਰ) ਵਿਚ। ਸਬਾਇਆ—ਸਾਰੇ। ਜਾਪੈ ਨਾਹੀ—ਸਮਝ ਨਹੀਂ ਪੈਂਦੀ।੯।

ਸਾਚਾ ਸਬਦੁ—ਸਚੇ ਪ੍ਰਭੂ ਦੀ ਸਿਫਤ ਸਲਾਹ। ਮਨਿ—ਮਨ ਵਿਚ। ਭਾਇਆ—ਪਿਆਰਾ ਲਗਾ। ਪੂਰਬਿ—ਪੂਰਬਲੇ ਜਨਮ ਵਿਚ। ਲਿਖਿਆ—ਕੀਤੇ ਕਰਮਾਂ ਦੇ ਸੰਸਕਾਰ। ਤਿਨੀ—ਉਨ੍ਹਾਂ ਨੇ। ਸੇਵਹਿ—ਸੇਵਾ ਭਗਤੀ ਕਰਦੇ ਹਨ। ਸਚੁ—ਸਚਾ ਹਰਿ ਨਾਮ। ਸਚਿ—ਸਦਾ ਥਿਰ ਹਰਿ ਨਾਮ ਵਿਚ। ਰਤੇ—ਰੰਗੇ ਹੋਏ। ਵੀਚਾਰੀ—ਉਚੀ ਸੂਝ ਵਾਲੇ।੧੦।

ਅਨਦਿਨੁ—ਹਰ ਰੋਜ਼, ਹਰ ਵੇਲੇ। ਸਹਜ—ਆਤਮਕ ਅਡੋਲਤਾ। ਸਹਜ ਸਮਾਧੀ—ਆਤਮਕ ਅਡੋਲਤਾ ਵਾਲੀ ਸਮਾਧੀ।੧੧।

ਸਤਿਗੁਰਿ—ਗੁਰੂ ਨੇ। ਸਚੇ—ਸਚਿ, ਸਦਾ ਥਿਰ ਪ੍ਰਭੂ ਵਿਚ। ਲਾਏ—ਜੋੜ ਦਿਤੇ। ਆਪੇ—ਆਪ ਹੀ। ਭਾਣੇ—ਚੰਗੇ ਲਗੇ। ਸੇ—ਉਹ। ਉਬਰੇ—ਬਚ ਗਏ। ਹੋਰ—ਬਾਕੀ ਦੀ ਲੁਕਾਈ।੧੨।

**ਅਰਥ** :—

**ਪ੍ਰ**:—ਸ੍ਰੀ ਜੀਉ! ਹਰ ਮਨੁੱਖ ਦੇ ਦੁੱਖੀ ਰਹਿਣ ਦਾ ਅਸਲ ਕਾਰਨ ਕੀ ਹੈ?

25. **ਉ**:—ਹੇ ਭਾਈ! ਜਿਹੜਾ ਮਨੁੱਖ ਉਸ ਸਚੇ ਪ੍ਰਭੂ (ਦੇ ਨਾਮ) ਵਲੋਂ ਖੁੰਝ ਕੇ ਮਾਇਆ ਦੇ ਪਿਆਰ ਵਿਚ ਹੀ ਮਸਤ ਰਹਿੰਦਾ ਹੈ।
26. ਹੇ ਪਿਆਰੇ! ਸਮਝੋ, ਉਸ ਨੂੰ ਮਾਇਆ ਮੋਹ ਦੇ ਸਾਰੇ ਦੁੱਖ (ਚੰਬੜੇ ਰਹਿੰਦੇ ਹਨ)।
27. ਹੇ ਭਾਈ! ਮਾਇਆ ਦੇ ਮੋਹ ਦਾ ਭਾਰੀ ਦੁੱਖ ਉਸ ਨੂੰ ਵਾਪਰਿਆ ਰਹਿੰਦਾ ਹੈ, ਗੁਰੂ ਦੀ ਸ਼ਰਨ ਤੋਂ ਬਿਨਾ ਇਹ ਸਮਝ ਨਹੀਂ ਪੈਂਦੀ ਕਿ, ਦੁੱਖ ਕਿਵੇਂ ਦੂਰ ਹੋਵੇ ਅਤੇ ਸੁਖ ਕਿਵੇਂ ਮਿਲ ਸਕਦਾ ਹੈ।੯।

**ਪ੍ਰ**:—ਸ੍ਰੀ ਜੀਉ! ਹਰ ਬੰਦਾ ਹੀ ਨਾਮ ਸਿਮਰਨ ਵਿਚ ਕਿਉਂ ਨਹੀਂ ਲਗਦਾ?

28. **ਉ**:—ਹੇ ਭਾਈਓ! ਅਸਲ ਵਿਚ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਪਿਆਰੀ ਲਗਦੀ ਹੈ।
29. ਉਹੀ ਮਨੁੱਖ ਪੂਰਬਲੇ ਜਨਮ ਵਿਚ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਨਾਮ ਸਿਮਰਨ ਦੀ ਕਮਾਈ ਕਰਦੇ ਹਨ।
30. ਐ ਪਿਆਰੇ! ਉਹੀ ਮਨੁੱਖ ਸੱਚੇ ਪ੍ਰਭੂ ਦੀ ਸੇਵਾ ਭਗਤੀ ਕਰਦੇ ਹਨ, ਸਦਾ ਥਿਰ ਪ੍ਰਭੂ ਨੂੰ ਸਿਮਰਦੇ ਹਨ, ਸਚੇ ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਜਾਂਦੇ ਹਨ ਤੇ ਉਚੀ ਸੂਝ ਵਾਲੇ ਹੋ ਜਾਂਦੇ ਹਨ।੧੦।

**ਪ੍ਰ**:—ਕਿਉਂ ਜੀ! ਇਹ ਮਲੀਨ ਮਨ ਨਿਰਮਲ ਕਿਵੇਂ ਹੋ ਸਕਦਾ ਹੈ?

31. **ਉ**:—ਹੇ ਭਾਈ! ਜਿਸ ਮਨੁੱਖ ਨੂੰ ਗੁਰੂ ਦੀ (ਦਸੀ) ਸੇਵਾ ਪਿਆਰੀ ਲਗਦੀ ਹੈ।
32. ਉਹ ਹਰ ਵੇਲੇ ਹੀ ਆਤਮਕ ਅਨੰਦ ਮਾਣਦਾ ਹੈ, ਉਸ ਦੀ ਆਤਮਕ ਅਡੋਲਤਾ ਵਾਲੀ ਸਮਾਧੀ ਬਣੀ ਰਹਿੰਦੀ ਹੈ।
33. ਹੇ ਪਿਆਰੇ! ਉਸ ਦਾ ਮਨ ਪ੍ਰਮੇਸ਼ਰ ਜੀ ਦਾ ਨਾਮ ਜਪਦਿਆਂ ਪਵਿਤ੍ਰ ਹੋ ਜਾਂਦਾ ਹੈ, (ਬੱਸ) ਗੁਰੂ ਦੀ ਸ਼ਰਨ ਵਿਚ ਪਏ ਰਹਿਣਾ ਹੀ ਉਸ ਨੂੰ ਚੰਗਾ ਲਗਦਾ ਹੈ।੧੧।

**ਪ੍ਰ**:—ਉਸ ਮਨੁੱਖ ਦੀ ਨਿਸ਼ਾਨੀ ਕੀ ਹੈ?

34. **ਉ**:—ਐ ਪਿਆਰੇ! ਜਿਨ੍ਹਾਂ ਮਨੁੱਖਾਂ ਨੂੰ ਗੁਰੂ ਨੇ ਸੱਚੇ ਪ੍ਰਭੂ ਦੀ ਯਾਦ ਵਿਚ ਜੋੜ ਦਿਤਾ, ਉਹ (ਸਦਾ ਹੀ) ਸੁਖੀ ਜੀਵਨ ਗੁਜ਼ਾਰਦੇ ਹਨ।
35. ਹੇ ਭਾਈਓ! ਇਹ ਪ੍ਰਮੇਸ਼ਰ ਦੀ ਆਪਣੀ ਹੀ ਮੇਹਰ ਹੈ, ਪ੍ਰਭੂ ਨੂੰ ਆਪ ਹੀ (ਅਜਿਹੇ ਮਨੁੱਖ) ਚੰਗੇ ਲਗਦੇ ਹਨ ਤੇ ਆਪ ਹੀ ਉਸ ਨੇ (ਆਪਣੇ ਚਰਨਾਂ ਵਿਚ) ਜੋੜ ਲਏ।
36. ਹੇ ਭਾਈਓ! ਅਸੀਂ ਤਾਂ ਵੇਖ ਰਹੇ ਹਾਂ ਕਿ, ਗੁਰੂ ਨੇ ਜਿੰਨ੍ਹਾਂ ਮਨੁੱਖਾਂ ਦੀ ਰਖਿਆ ਕੀਤੀ ਹੈ, ਉਹ ਮਨੁੱਖ (ਮਾਇਆਂ ਦੇ ਮੋਹ ਤੋਂ) ਬਚ ਗਏ ਅਤੇ ਹੋਰ ਲੁਕਾਈ ਮਾਇਆ ਦੇ ਮੋਹ ਦੀ ਖੁਆਰੀ (ਸਾਰੀ ਉਮਰ ਹੀ) ਝੱਲਦੀ ਰਹੀ ਹੈ।੧੨।

37. **ਗੁਰਮੁਖਿ ਸਾਚਾ ਸਬਦਿ ਪਛਾਤਾ ॥**
38. **ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥**
39. **ਏਕੋ ਏਕੁ ਰਵਿਆ ਸਭ ਅੰਤਰਿ**
    **ਸਭਨਾ ਜੀਆ ਕਾ ਆਧਾਰੀ ਹੇ ॥੧੩॥**
40. **ਹਉਮੈ ਮੇਰਾ ਦੂਜਾ ਭਾਇਆ ॥**
41. **ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥**
42. **ਗੁਰ ਸਾਚੇ ਤੇ ਸਾਚੁ ਕਮਾਵਹਿ**
    **ਸਾਚੈ ਦੂਖ ਨਿਵਾਰੀ ਹੇ ॥੧੪॥**

43. **ਜਾ ਤੂ ਦੇਹਿ ਸਦਾ ਸੁਖੁ ਪਾਏ ॥**
44. **ਸਾਚੈ ਸਬਦੇ ਸਾਚੁ ਕਮਾਏ ॥**
45. **ਅੰਦਰੁ ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ ॥੧੫॥**
46. **ਆਪੇ ਵੇਖੈ ਹੁਕਮਿ ਚਲਾਏ ॥**
47. **ਅਪਣਾ ਭਾਣਾ ਆਪਿ ਕਰਾਏ ॥**
48. **ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੭॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਕੇ। ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਪਛਾਤਾ—ਪਛਾਣ ਲਿਆ, ਸਾਂਝ ਪਾ ਲਈ। ਤਿਸੁ—ਉਸ (ਪ੍ਰਮਾਤਮਾਂ) ਦਾ। ਕੁਟੰਬੁ—ਪਰਿਵਾਰ। ਮਾਤਾ—ਮਾਂ। ਏਕੋ ਏਕੁ—ਉਹ ਆਪ ਹੀ ਆਪ। ਰਵਿਆ—ਵਿਆਪਕ ਹੈ। ਅੰਤਰਿ—ਅੰਦਰ। ਆਧਾਰੀ—ਆਸਰਾ ਦੇਣ ਵਾਲਾ।੧੩।

ਮੇਰਾ—ਮਮਤਾ। ਦੂਜਾ—ਮਾਇਆ ਦਾ ਮੋਹ। ਭਾਇਆ—ਪਸੰਦ ਆਇਆ। ਧੁਰਿ—ਧੁਰ ਦਰਗਾਹ ਤੋਂ। ਖਸਮਿ—ਮਾਲਕ ਪ੍ਰਭੂ ਨੇ। ਲਿਖਿ—ਲਿਖ ਕੇ। ਤੇ—ਤੋਂ। ਸਾਚੁ—ਸਦਾ ਥਿਰ ਪ੍ਰਭੂ ਦਾ ਨਾਮ। ਕਮਾਵਹਿ—ਕਮਾਂਦੇ ਹਨ। ਸਾਚੈ—ਸਦਾ ਥਿਰ ਪ੍ਰਭੂ ਨੇ। ਦੂਖ—ਸਾਰੇ ਦੁੱਖ। ਨਿਵਾਰੀ—ਦੂਰ ਕਰ ਦਿਤੇ ਹਨ।੧੪।

ਜਾ—ਜਾਂ, ਜਦੋਂ। ਸੁਖੁ—ਆਤਮਕ ਅਨੰਦ। ਸਾਚੈ—ਸਦਾ ਥਿਰ ਪ੍ਰਭੂ ਵਿਚ। ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ। ਸਾਚੁ ਕਮਾਏ—ਨਾਮ ਸਿਮਰਨ ਦੀ ਕਮਾਈ ਕਰਦਾ ਹੈ। ਅੰਦਰੁ—ਹਿਰਦਾ। ਸਾਚਾ—ਅਡੋਲ। ਭੰਡਾਰੀ—ਖਜ਼ਾਨੇ।੧੫।

ਆਪੇ—ਆਪ ਹੀ। ਵੇਖੈ—ਵੇਖਦਾ ਹੈ। ਹੁਕਮਿ—ਹੁਕਮ ਵਿਚ। ਭਾਣਾ—ਰਜ਼ਾ। ਨਾਮਿ—ਨਾਮ ਰੰਗ ਵਿਚ। ਰਤੇ—ਰੰਗੇ ਹੋਏ। ਬੈਰਾਗੀ—ਵੈਰਾਗਵਾਨ, ਮਾਇਆ ਤੋਂ ਨਿਰਲੇਪ। ਰਸਨਾ—ਜੀਭ। ਨਾਮਿ-ਨਾਮ ਨੇ।੧੬।

**ਅਰਥ** :—

**ਪ੍ਰ**:—ਗੁਰਦੇਵ ਜੀਉ! ਪ੍ਰਭੂ ਦੇ ਨਾਮ ਦੀ ਪਛਾਣ ਹੋ ਜਾਣ ਵਾਲੇ ਬੰਦੇ ਨੂੰ ਉਸ ਦੇ ਅੰਤਰ ਆਤਮੇਂ ਉਸ ਨੂੰ ਕਿਵੇਂ ਪ੍ਰਤੀਤ ਹੁੰਦਾ ਹੈ?

37. **ਉ**:—ਹੇ ਭਾਈ! ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਪੈ ਕੇ ਗੁਰੂ ਦੇ ਸ਼ਬਦ ਦੀ ਰਾਹੀਂ ਉਸ ਸੱਚੇ ਪ੍ਰਭੂ ਨੂੰ ਪਛਾਣ ਲਿਆ, ਭਾਵ ਸਾਂਝ ਪਾ ਲਈ ਹੈ।
38. ਉਸ ਨੂੰ ਫਿਰ ਇਹ ਸਮਝ ਆ ਗਈ ਹੈ ਕਿ, ਉਸ (ਪ੍ਰਮੇਸ਼ਰ) ਜੀ ਦਾ ਨਾ ਕੋਈ (ਖਾਸ) ਪਰਵਾਰ ਹੈ ਨਾ ਉਸ ਦੀ ਮਾਂ ਹੈ।
39. ਉਹ ਆਪ ਹੀ ਆਪ ਸਭ ਜੀਵਾਂ ਵਿਚ ਵਿਆਪਕ ਹੈ ਅਤੇ ਸਭ ਜੀਵਾਂ ਦਾ ਆਸਰਾ ਹੈ।੧੩।

**ਪ੍ਰ**:—ਗੁਰਦੇਵ ਜੀਉ! ਇਹ ਸੋਝੀ ਸਾਰੇ ਲੋਕਾਂ ਨੂੰ ਕਿਉਂ ਨਹੀਂ ਆ ਜਾਂਦੀ?

40. ਹੇ ਭਾਈਓ! ਚਾਹੁੰਦੇ ਤਾਂ ਸਾਰੇ ਹੀ ਲੋਕ ਹਨ, ਪਰ ਬਹੁਤ ਲੋਕ ਐਸੇ ਹਨ, ਜਿਨ੍ਹਾਂ ਨੂੰ (ਕੇਵਲ) ਹਉਮੈਂ ਹੀ ਚੰਗੀ ਲਗਦੀ ਹੈ, ਅਤੇ ਮਮਤਾ ਹੀ ਪਿਆਰੀ ਲਗਦੀ ਹੈ, ਮਾਇਆ ਦਾ ਮੋਹ (ਹੀ) ਪਸੰਦ ਹੈ।
41. ਪਰ, ਹੇ ਭਾਈਓ! ਮਾਲਕ ਪ੍ਰਭੂ ਨੇ ਧੁਰੋਂ ਹੀ ਇਹ ਮਰਯਾਦਾ ਚਲਾ ਰਖੀ ਹੈ ਕਿ, ਕੋਈ ਭੀ ਚੀਜ਼ (ਤ੍ਰਿਸੇ ਦੇ ਨਾਲ) ਨਹੀਂ ਜਾਂਦੀ।
42. ਪਰ, ਐ ਪਿਆਰੇ! ਜਿਹੜੇ ਮਨੁੱਖ ਅਭੁੱਲ ਗੁਰੂ ਤੋਂ (ਸਿਖਿਆ ਲੈ ਕੇ) ਸਦਾ ਹੀ ਸਚੇ ਨਾਮ ਸਿਮਰਨ ਦੀ ਕਮਾਈ ਕਰਦੇ ਹਨ, ਸਚੇ ਪ੍ਰਮੇਸ਼ਰ ਨੇ ਉਨ੍ਹਾਂ ਦੇ ਸਾਰੇ ਦੁੱਖ ਦੂਰ ਕਰ ਦਿਤੇ ਹਨ।੧੪।

**ਪ੍ਰ**:—ਗੁਰਦੇਵ ਜੀਉ! ਆਖਰ, ਸਾਨੂੰ ਨਿਸਚਾ ਕਿਵੇਂ ਰਖਣਾ ਯੋਗ ਹੈ?

43. **ਉ**:—ਹੇ ਭਾਈਓ! ਇਉਂ ਹੀ ਵਿਸ਼ਵਾਸ਼ ਰਖੋ ਕਿ, ਹੇ ਪ੍ਰਭੂ! ਜਦੋਂ ਕਿਸੇ ਮਨੁੱਖ ਨੂੰ ਤੂੰ ਆਪਣੇ ਨਾਮ ਦੀ ਦਾਤ ਦੇਂਦਾ ਹੈਂ, ਉਹੀ ਮਨੁੱਖ ਆਤਮਕ ਅਨੰਦ ਮਾਣਦਾ ਹੈ।
44. ਉਹ ਗੁਰੂ ਦੇ ਸ਼ਬਦ ਦੀ ਰਾਹੀਂ ਤੇਰੇ ਸਦਾ ਸਚੇ ਸਰੂਪ ਵਿਚ ਟਿਕ ਕੇ ਤੇਰਾ ਸਦਾ ਹੀ ਸਚਾ ਨਾਮ ਸਿਮਰਦਾ ਹੈ।
45. ਐ ਪਿਆਰੇ! ਉਸ ਮਨੁੱਖ ਦਾ ਹਿਰਦਾ ਅਡੋਲ ਹੋ ਜਾਂਦਾ ਹੈ, ਉਸ ਦਾ ਮਨ ਅਡੋਲ ਹੋ ਜਾਂਦਾ ਹੈ, ਉਸ ਦਾ ਸਰੀਰ (ਵਿਕਾਰਾਂ ਵਲੋਂ) ਅਡੋਲ ਹੋ ਜਾਂਦਾ ਹੈ, ਉਸ ਦੇ ਅੰਦਰ ਭਗਤੀ ਦੇ ਭੰਡਾਰੇ ਭਰ ਜਾਂਦੇ ਹਨ।੧੫।

**ਪ੍ਰ**:—ਕਿਉਂ ਜੀ! ਅਜਿਹੇ ਮਨੁੱਖ ਦੀ ਮਾਨਸਕ ਦ੍ਰਿਸ਼ਟੀ ਕਿਵੇਂ ਵਰਤਦੀ ਹੈ?

46. **ਉ**:—ਹੇ ਭਾਈ! ਉਸ ਨੂੰ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ, ਪ੍ਰਮਾਤਮਾਂ ਆਪ ਹੀ (ਸਭ ਜੀਵਾਂ ਦੀ) ਸੰਭਾਲ ਕਰਦਾ ਹੈ, (ਸਭ ਨੂੰ ਆਪਣੇ) ਹੁਕਮ ਵਿਚ ਤੋਰ ਰਿਹਾ ਹੈ।
47. ਅਤੇ ਆਪਣੀ ਰਜ਼ਾ (ਜੀਵਾਂ ਪਾਸੋਂ) ਆਪ ਕਰਾਂਦਾ ਹੈ।
48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ! ਜਿਹੜੇ ਮਨੁੱਖ ਉਸ ਦੇ ਨਾਮ ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਮਾਇਆ ਤੋਂ ਨਿਰਲੇਪ ਰਹਿੰਦੇ ਹਨ, ਉਨ੍ਹਾਂ ਦਾ ਮਨ, ਉਨ੍ਹਾਂ ਦਾ ਤਨ, ਉਨ੍ਹਾਂ ਦੀ ਜੀਭ ਪ੍ਰਮਾਤਮਾਂ ਦੇ ਨਾਮ ਨੇ ਸੋਹਣੇ ਬਣਾ ਦਿਤੇ ਹੁੰਦੇ ਹਨ।੧੬।੭।

**ਭਾਵਾਰਥ** :—ਉਹ ਸਚਾ ਹਰੀ ਉਸ ਹਿਰਦੇ ਵਿਚ ਆਪਣਾ ਤਖਤ ਬਣਾ ਕੇ ਬਹਿੰਦਾ ਹੈ, ਜਿਸ ਵਿਚ ਮਾਇਆ ਦਾ ਮੋਹ ਨਹੀਂ ਹੁੰਦਾ, ਸੱਚੀ ਕਰਨੀ ਦੇ ਨਾਲ ਕੇਵਲ ਸੱਚ ਹੀ ਵਸਿਆ ਹੁੰਦਾ ਹੈ (੧) ਸੱਚ ਤੋਂ ਬਿਨਾ ਉਥੇ ਕੋਈ ਭਰਮ

ਨਹੀਂ ਟਿਕ ਸਕਦਾ (੨) ਇਹ ਸੱਚ ਦੀ ਲਗਨ ਹਰੀ ਦੀ ਮੇਹਰ ਹੋਣ ਤੇ ਸ਼ਬਦ ਦੀ ਕਮਾਈ ਤੋਂ ਮਿਲਦੀ ਹੈ (੩) ਸ਼ਬਦ ਦੁਆਰਾ ਹਉਮੈਂ ਮੋਹ ਆਦਿ ਦੇ ਮੰਦੇ ਭਾਵ ਮਰਦੇ ਹਨ (੪-੫) ਅਤੇ ਇਹ ਨਿਸਚਾ ਹੋ ਜਾਂਦਾ ਹੈ ਕਿ ਮੋਹ ਮਾਇਆ ਭੀ ਹਰੀ ਆਪ ਹੀ ਪੈਦਾ ਕਰਦਾ ਹੈ (੬) ਅਤੇ ਆਪ ਹੀ ਗੁਰੂ ਦੇ ਸ਼ਬਦ ਦੀ ਰਾਹੀਂ ਹਉਮੈਂ ਆਦਿ ਦੇ ਭਾਵ ਦੂਰ ਕਰ ਕੇ ਸੱਚੀ ਕਾਰ ਵਿਚ ਲਾਉਂਦਾ ਹੈ (੭) ਜਿਹੜੇ ਸੱਚ ਵਿਚ ਲਗਦੇ ਹਨ, ਉਹ ਜਨਮ ਸਫਲਾ ਕਰ ਜਾਂਦੇ ਹਨ (੮) ਦੂਜੇ ਭਾਵ ਵਾਲੇ ਤਾਂ ਦੁੱਖ ਵਿਚ ਹੀ ਪਏ ਰਹਿੰਦੇ ਹਨ (੯) ਸੱਚ ਵਿਚ ਤਦੋਂ ਹੀ ਲਗ ਸਕੀਦਾ ਹੈ ਜੇ ਸੱਚੇ ਸ਼ਬਦ ਦੀ ਕਮਾਈ ਕਰੀਏ (੧੦) ਅਤੇ ਗੁਰੂ ਦੀ ਸੇਵਾ ਕਰੀਏ (੧੧) ਸੱਚ ਵਿਚ ਗੁਰੂ ਹੀ ਲਾਉਂਦਾ ਹੈ ਅਤੇ ਗੁਰੂ ਹੀ ਮੋਹ ਮਾਇਆ ਤੋਂ ਬਚਾਉਂਦਾ ਹੈ (੧੨) ਗੁਰੂ ਤੋਂ ਹੀ ਇਹ ਸਮਝ ਆਉਂਦੀ ਹੈ ਕਿ ਸੱਚਾ ਹਰੀ ਸਭ ਵਿਚ ਵਿਆਪ ਰਿਹਾ ਹੈ, ਸਭ ਨੂੰ ਉਸੇ ਦਾ ਆਸਰਾ ਹੈ (੧੩) ਹਉਮੈਂ ਆਦਿ ਦਾ ਕੋਈ ਆਸਰਾ ਨਹੀਂ। ਸੱਚੇ ਗੁਰੂ ਦੇ ਦਿਤੇ ਸੱਚ ਦੁਆਰਾ ਹੀ ਦੁੱਖ ਦੂਰ ਹੁੰਦਾ ਤੇ ਸੱਚ ਕਮਾਇਆ ਜਾਂਦਾ ਹੈ (੧੪) ਸਭ ਕੁਝ ਹਰੀ ਦੇ ਆਪਣੇ ਵਸ ਹੈ, ਉਹ ਜੋ ਕੁਝ ਕਰਾਵੇ ਉਹੋ ਹੀ ਹੁੰਦਾ ਹੈ (੧੫-੧੬)।

**ਮਾਰੂ ਮਹਲਾ ੩ ॥**

1. **ਆਪੇ ਆਪੁ ਉਪਾਇ ਉਪੰਨਾ ॥**
2. **ਸਭ ਮਹਿ ਵਰਤੈ ਏਕੁ ਪਰਛੰਨਾ ॥**
3. **ਸਭਨਾ ਸਾਰ ਕਰੇ ਜਗ ਜੀਵਨੁ**
   **ਜਿਨਿ ਅਪਣਾ ਆਪੁ ਪਛਾਤਾ ਹੇ ॥੧॥**
4. **ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥**
5. **ਸਿਰਿ ਸਿਰਿ ਧੰਧੈ ਆਪੇ ਲਾਏ ॥**
6. **ਜਿਸੁ ਭਾਵੈ ਤਿਸੁ ਆਪੇ ਮੇਲੇ**
   **ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥**
7. **ਆਵਾ ਗਉਣੁ ਹੈ ਸੰਸਾਰਾ ॥**
8. **ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥**
9. **ਥਿਰੁ ਸਾਚਾ ਸਾਲਾਹੀ ਸਦ ਹੀ**
   **ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥**
10. **ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥**
11. **ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥**
12. **ਅੰਮ੍ਰਿਤ ਫਲ ਤਿਨ ਜਨ ਕਉ ਲਾਗੇ**
    **ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥**

**ਪਦ ਅਰਥ** :—ਆਪੇ—(ਪ੍ਰਭੂ) ਆਪ ਹੀ। ਆਪੁ—ਆਪਣੇ ਆਪ ਨੂੰ। ਉਪਾਇ—ਪੈਦਾ ਕਰ ਕੇ। ਉਪੰਨਾ—ਪ੍ਰਗਟ ਹੋਇਆ ਹੈ। ਸਾਰ—ਸੰਭਾਲ। ਜਗ ਜੀਵਨੁ—ਜਗਤ ਦਾ ਆਸਰਾ ਪ੍ਰਭੂ। ਜਿਨਿ—ਜਿਸ (ਮਨੁੱਖ) ਨੇ।੧।

ਜਿਨਿ—ਜਿਸ (ਪ੍ਰਮਾਤਮਾਂ) ਨੇ। ਮਹੇਸੁ—ਸ਼ਿਵ। ਉਪਾਏ—ਪੈਦਾ ਕੀਤੇ। ਸਿਰਿ—ਸਿਰ ਉਤੇ। ਸਿਰਿ ਸਿਰਿ—ਹਰੇਕ (ਜੀਵ) ਦੇ ਸਿਰ ਉਤੇ। ਧੰਧੈ—ਧੰਦੇ ਵਿਚ। ਜਿਸੁ ਭਾਵੈ—ਜੋ ਤਿਸ ਭਾਵੈ, ਜਿਹੜਾ ਉਸ ਨੂੰ ਚੰਗਾ ਲਗਦਾ ਹੈ। ਜਿਨਿ—ਜਿਸ (ਮਨੁੱਖ) ਨੇ। ਗੁਰਮੁਖਿ—ਗੁਰੂ ਦੀ ਰਾਹੀਂ।੨।

ਆਵਾ ਗਉਣੁ—ਆਉਣਾ ਜਾਣਾ, ਜੰਮਣਾ ਮਰਨਾ, ਜਨਮ ਮਰਨ ਦਾ ਚੱਕ੍ਰ। ਚਿਤੈ—ਚਿਤਵਦਾ ਹੈ। ਥਿਰੁ—ਟਿਕਿਆ ਰਹਿਣ ਵਾਲਾ। ਸਾਚਾ—ਸਦਾ ਕਾਇਮ ਰਹਿਣ ਵਾਲਾ। ਸਾਲਾਹੀ—ਸਲਾਹੁਣ ਜੋਗ। ਸਦ—ਸਦਾ। ਜਿਨਿ—ਜਿਸ (ਮਨੁੱਖ) ਨੇ।੩।

ਇਕਿ—ਕਈ। ਮੂਲਿ—ਮੂਲ ਵਿਚ, ਮੁੱਢ ਵਿਚ, ਜਗਤ ਦੇ ਰਚਨਹਾਰ ਵਿਚ। ਓਨੀ—ਉਨ੍ਹਾਂ ਨੇ। ਡਾਲੀ—ਡਾਲੀਂ, ਡਾਲੀਆਂ ਵਿਚ, ਸ਼ਾਖਾਂ ਵਿਚ, ਮਾਇਕ ਪਦਾਰਥਾਂ ਵਿਚ। ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੇ। ਕਉ—ਨੂੰ। ਬੋਲਹਿ—ਬੋਲਦੇ ਹਨ। ਅੰਮ੍ਰਿਤ ਬਾਤਾ—ਅਮਰ ਜੀਵਨ ਦੇਣ ਵਾਲੀਆਂ ਗਲਾਂ।੪।

**ਅਰਥ** :—

**ਪ੍ਰ**:—ਸ੍ਰੀ ਜੀਉ! ਜੋ ਲੋਕ ਆਪਣੇ ਜੀਵਨ ਨੂੰ ਸਦਾ ਹੀ ਪੜਤਾਲਦੇ ਰਹਿੰਦੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਕਿਵੇਂ ਪ੍ਰਤੀਤ ਹੋਣ ਲਗ ਪੈਂਦਾ ਹੈ ?

1. **ਉ**:—ਹੇ ਭਾਈ! ਜਿਸ ਮਨੁੱਖ ਨੇ ਆਪਣੇ ਜੀਵਨ ਨੂੰ ਸਦਾ ਹੀ ਪੜਤਾਲਿਆ ਹੈ (ਉਹ ਜਾਣਦਾ ਹੈ ਕਿ) ਪ੍ਰਮਾਤਮਾਂ ਆਪ ਹੀ ਆਪਣੇ ਆਪ ਨੂੰ ਪੈਦਾ ਕਰਕੇ ਪ੍ਰਗਟ ਹੋਇਆ ਹੈ।
2. ਅਤੇ ਪ੍ਰਮੇਸ਼ਰ ਆਪ ਹੀ ਸਭ ਅੰਦਰ ਗੁਪਤ ਰੂਪ ਵਿਚ ਵਿਆਪਕ ਹੈ।
3. ਜਿਸ ਨੇ ਆਪਣੇ ਆਪ ਨੂੰ ਪਛਾਣ ਲਿਆ, ਉਹ ਜਾਣਦਾ ਹੈ ਕਿ, ਉਹ ਹਰੀ ਜਗਤ ਦਾ ਜੀਵਨ ਹੋ ਕੇ ਸਾਰਿਆਂ ਦੀ ਸੰਭਾਲ ਕਰਦਾ ਹੈ।੧।
4. ਐ ਪਿਆਰੇ! ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਪੈ ਕੇ ਪ੍ਰਮਾਤਮਾਂ ਨੂੰ ਹਰ ਥਾਂ ਪਛਾਣ ਲਿਆ, ਉਹ ਸਮਝਦਾ ਹੈ ਕਿ ਜਿਸ ਪ੍ਰਮੇਸ਼ਰ ਨੇ ਬ੍ਰਹਮਾਂ, ਵਿਸ਼ਨੂੰ, ਸ਼ਿਵ ਪੈਦਾ ਕੀਤੇ ਹਨ।
5. ਉਹ ਆਪ ਹੀ ਹਰੇਕ ਜੀਵ ਨੂੰ ਧੰਧੇ ਵਿਚ ਲਾਂਦਾ ਹੈ।
6. ਜਿਹੜਾ ਉਸ ਨੂੰ ਚੰਗਾ ਲਗਦਾ ਹੈ ਉਸ ਨੂੰ ਆਪ ਹੀ ਆਪਣੇ ਚਰਨਾਂ ਵਿਚ ਜੋੜਦਾ ਹੈ, (ਪਰ) ਇਹ ਸਮਝ ਉਸੇ ਨੂੰ ਹੀ ਪੈਂਦੀ ਹੈ ਜਿਸ ਨੇ ਉਸ ਪ੍ਰਭੂ ਨੂੰ ਹਰ ਥਾਂ ਹੀ ਵਸਦਾ ਜਾਣ ਲਿਆ ਹੈ।੨।
7. ਹੇ ਪਿਆਰੇ! ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਨਾਲ ਸਾਂਝ ਪਾ ਲਈ, ਉਹ ਜਾਣਦਾ ਹੈ ਕਿ, ਇਹ ਜਗਤ ਜਨਮ ਮਰਨ ਦਾ ਚੱਕ੍ਰ ਹੀ ਹੈ।
8. ਇਥੇ ਮਾਇਆ ਦਾ ਮੋਹ ਪ੍ਰਬਲ ਹੈ, (ਜਿਸ ਦੇ ਕਾਰਨ

ਜੀਵ) ਵਿਕਾਰ ਚਿਤਵਦਾ ਰਹਿੰਦਾ ਹੈ।

9. ਇਥੇ ਸਦਾ ਕਾਇਮ ਰਹਿਣ ਵਾਲਾ ਪ੍ਰਮੇਸ਼ਰ ਹੀ ਸਦਾ ਸਲਾਹੁਣ ਜੋਗ ਹੈ, (ਇਹ ਪਛਾਣ ਭੀ ਉਨ੍ਹਾਂ ਨੂੰ ਹੀ ਹੁੰਦੀ ਹੈ) ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨਾਲ ਸਾਂਝ ਪਾਈ ਹੈ।੩।

10. ਹੇ ਪਿਆਰੇ! ਕਈ ਐਸੇ ਹਨ ਜੋ ਜਗਤ ਦੇ ਰਚਨਹਾਰ ਪ੍ਰਭੂ ਦੀ ਯਾਦ ਵਿਚ ਜੁੜੇ ਰਹਿੰਦੇ ਹਨ, ਉਹ ਸਦੀਵੀ ਆਤਮਕ ਅਨੰਦ ਮਾਣਦੇ ਹਨ।

11. ਪਰ, ਹੇ ਭਾਈ! ਜਿਹੜੇ ਮਨੁੱਖ ਮਾਇਕੀ ਪਦਾਰਥਾਂ ਵਿਚ ਲਗੇ ਰਹਿੰਦੇ ਹਨ, (ਸਮਝੋ) ਉਨ੍ਹਾਂ ਨੇ (ਤਾਂ) ਆਪਣਾ ਜੀਵਨ ਹੀ ਗਵਾ ਲਿਆ ਹੈ।

12. ਹੇ ਭਾਈਓ! ਆਤਮਕ ਜੀਵਨ ਦੇਣ ਵਾਲੇ ਫਲ ਉਨ੍ਹਾਂ ਨੂੰ ਹੀ ਲਗਦੇ ਹਨ, ਜਿਹੜੇ ਆਤਮਕ ਜੀਵਨ ਦੇਣ ਵਾਲੇ (ਸਿਫਤ ਸਲਾਹ ਦੇ) ਬੋਲ ਬੋਲਦੇ ਹਨ।੪।

**13. ਹਮ ਗੁਣ ਨਾਹੀ ਕਿਆ ਬੋਲਹ ਬੋਲ ॥**
**14. ਤੂ ਸਭਨਾ ਦੇਖਹਿ ਤੋਲਹਿ ਤੋਲ ॥**
**15. ਜਿਉ ਭਾਵੈ ਤਿਉ ਰਾਖਹਿ ਰਹਣਾ**
**ਗੁਰਮੁਖਿ ਏਕੋ ਜਾਤਾ ਹੇ ॥੫॥**
**16. ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥**
**17. ਅਵਗਣ ਛੋਡਿ ਗੁਣ ਮਾਹਿ ਸਮਾਏ ॥**
**18. ਗੁਣ ਮਹਿ ਏਕੋ ਨਿਰਮਲੁ ਸਾਚਾ**
**ਗੁਰ ਕੈ ਸਬਦਿ ਪਛਾਤਾ ਹੇ ॥੬॥**
**19. ਜਹ ਦੇਖਾ ਤਹ ਏਕੋ ਸੋਈ ॥**
**20. ਦੂਜੀ ਦੁਰਮਤਿ ਬਦੇ ਖੋਈ ॥**
**21. ਏਕਸੁ ਮਹਿ ਪ੍ਰਭੁ ਏਕੁ ਸਮਾਨਾ**
**ਅਪਣੈ ਰੰਗਿ ਸਦ ਰਾਤਾ ਹੇ ॥੭॥**
**22. ਕਾਇਆ ਕਮਲੁ ਹੈ ਕੁਮਲਾਣਾ ॥**
**23. ਮਨਮੁਖੁ ਸਬਦੁ ਨ ਬੁਝੈ ਇਆਣਾ ॥**
**24. ਗੁਰ ਪਰਸਾਦੀ ਕਾਇਆ ਖੋਜੇ**
**ਪਾਏ ਜਗ ਜੀਵਨੁ ਦਾਤਾ ਹੇ ॥੮॥**

**ਪਦ ਅਰਥ** :—ਕਿਆ ਬੋਲਹ ਬੋਲ—ਅਸੀਂ ਕੀ ਬੋਲ ਬੋਲ ਸਕਦੇ ਹਾਂ? ਅਸੀਂ ਬੋਲਣ ਜੋਗੇ ਨਹੀਂ ਹਾਂ, ਸਾਨੂੰ ਬੋਲਦਿਆਂ ਹੀ ਸ਼ਰਮ ਆਉਂਦੀ ਹੈ। ਤੋਲਹਿ ਤੂੰ—(ਸਭਨਾਂ ਦੇ ਕਰਮਾਂ ਨੂੰ) ਜਾਚਦਾ ਤੋਲਦਾ ਹੈਂ। ਰਾਖਹਿ—ਤੂੰ ਰਖਦਾ ਹੈਂ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ।੫।

ਜਾ—ਜਾਂ, ਜਦੋਂ। ਤੁਧੁ ਭਾਣਾ—ਤੈਨੂੰ ਚੰਗੇ ਲਗੇ। ਕਾਰੈ—ਕਾਰ ਵਿਚ। ਛੋਡਿ—ਛਡ ਕੇ। ਨਿਰਮਲੁ—ਪਵਿਤ੍ਰ। ਸਾਚਾ—ਸਦਾ ਕਾਇਮ ਰਹਿਣ ਵਾਲਾ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ।੬।

ਦੇਖਾ—ਦੇਖਾਂ, ਮੈਂ ਵੇਖਦਾ ਹਾਂ। ਦੂਜੀ—ਮਾਇਆ ਦੀ ਝਾਕ ਵਾਲੀ। ਦੁਰਮਤਿ—ਖੋਟੀ ਮਤਿ। ਸਬਦੇ—ਸ਼ਬਦ ਦੀ ਰਾਹੀਂ। ਏਕਸੁ ਮਹਿ—ਇਕ ਆਪਣੇ ਆਪ ਵਿਚ। ਸਮਾਨਾ—ਲੀਨ ਹੈ। ਰੰਗਿ—ਮੌਜ ਵਿਚ। ਰਾਤਾ—ਮਸਤ।੭।

ਕਾਇਆ ਕਮਲੁ—ਸਰੀਰ ਵਿਚ ਦਾ ਹਿਰਦਾ ਕੌਲ ਫੁੱਲ। ਮਨਮੁਖ—ਮਨ ਦੇ ਪਿਛੇ ਤੁਰਨ ਵਾਲਾ। ਇਆਣਾ—ਬੇ-ਸਮਝ। ਪਰਸਾਦੀ—ਪਰਸਾਦਿ ਕਿਰਪਾ ਨਾਲ। ਪਾਏ—ਲਭ ਲੈਂਦਾ ਹੈ।੮।

**ਅਰਥ :—**

**ਪ੍ਰ:**—ਗੁਰਦੇਵ ਜੀਉ! ਅਸੀਂ ਮਲੀਨ ਬੁਧੀ ਵਾਲੇ ਹਾਂ ਸਾਨੂੰ ਉਸ ਸਾਈਂ ਜੀ ਅਗੇ ਬੇਨਤੀਆਂ ਕਰਦੇ ਰਹਿਣ ਦੀ ਜਾਚ ਦਸ ਦਿਓ?

13. **ਉ:**—ਹੇ ਪਿਆਰੇ! ਉਸ ਪ੍ਰਭੂ ਜੀ ਅਗੇ ਸਨਮੁਖ ਹੋ ਇਉਂ ਹੀ ਜੋਦੜੀਆਂ ਕਰਦੇ ਰਿਹਾ ਕਰੋ ਕਿ, ਹੇ ਸਾਈਆਂ ਜੀਉ! ਅਸੀਂ ਜੀਵ ਗੁਣ ਹੀਣ ਹਾਂ (ਆਪਣੇ ਮੰਦ ਕਰਮਾਂ ਦੇ ਕਾਰਨ) ਅਸੀਂ ਬੋਲਣ ਜੋਗੇ ਨਹੀਂ ਹਾਂ।

14. ਹੇ ਪ੍ਰਭੂ ਜੀ! ਤੂੰ ਸਭ ਜੀਵਾਂ (ਦੇ ਕਰਮਾਂ) ਨੂੰ ਵੇਖਦਾ ਹੈ ਅਤੇ ਪਰਖਦਾ ਹੈਂ।

15. ਜਿਵੇਂ ਤੇਰੀ ਰਜ਼ਾ ਹੁੰਦੀ ਹੈ, ਤੂੰ ਸਾਨੂੰ ਰਖਦਾ ਹੈਂ, ਅਸੀਂ ਉਸੇ ਤਰ੍ਹਾਂ ਰਹਿ ਸਕਦੇ ਹਾਂ, ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੀ ਤੇਰੇ ਨਾਲ ਸਾਂਝ ਪਾਂਦਾ ਹੈ।੫।

16. ਹੇ ਪ੍ਰਭੂ ਜੀ! ਜਦੋਂ ਤੈਨੂੰ ਚੰਗਾ ਲਗੇ, ਤਦੋਂ ਤੂੰ (ਜੀਵਾਂ ਨੂੰ) ਸੱਚੀ ਕਾਰ ਵਿਚ ਲਾਂਦਾ ਹੈਂ।

17. ਜਿਨ੍ਹਾਂ ਨੂੰ ਤੂੰ ਲਾਂਦਾ ਹੈਂ, ਉਹ ਅਉਗਣ ਛਡ ਕੇ ਤੇਰੇ ਗੁਣਾਂ ਵਿਚ ਲੀਨ ਹੋਏ ਰਹਿੰਦੇ ਹਨ।

**ਪ੍ਰ:**—ਉਨ੍ਹਾਂ ਦੀ ਪਛਾਣ ਕੀ ਹੈ?

18. **ਉ:**—ਹੇ ਭਾਈ! ਪ੍ਰਭੂ ਦੇ ਗੁਣਾਂ ਵਿਚ ਚਿਤ ਜੋੜਿਆਂ ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪਵਿਤ੍ਰ ਅਬਿਨਾਸੀ ਪ੍ਰਭੂ ਹੀ (ਹਰ ਥਾਂ) ਦਿਸਦਾ ਹੈ।੬।

19. ਹੇ ਭਾਈ! ਮੈਂ ਤਾਂ ਜਿਧਰ ਦੇਖਦਾ ਹਾਂ, ਉਧਰ ਸਿਰਫ ਉਹ ਪ੍ਰਮਾਤਮਾਂ ਹੀ ਦਿਸ ਰਿਹਾ ਹੈ।

20. ਕਿਉਂਕਿ, ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ ਵੇਖਣ ਲਈ ਖੋਟੀ ਮਤਿ ਨਾਸ ਹੋ ਜਾਂਦੀ ਹੈ।

21. ਹੇ ਪਿਆਰੇ! ਸ਼ਬਦ ਦੀ ਰਾਹੀਂ ਇਉਂ ਦਿਸ ਪੈਂਦਾ ਹੈ ਕਿ, ਆਪਣੇ ਆਪ ਵਿਚ ਪ੍ਰਮਾਤਮਾਂ ਆਪ ਹੀ ਸਮਾਇਆ ਹੋਇਆ ਹੈ, ਉਹ ਸਦਾ ਆਪਣੀ ਮੌਜ ਵਿਚ ਮਸਤ ਰਹਿੰਦਾ ਹੈ।੭।

22. ਹੇ ਭਾਈ! (ਮਨਮੁਖ ਦੇ) ਸਰੀਰ ਵਿਚ ਉਸ ਦਾ ਹਿਰਦਾ ਕੌਲ ਫੁਲ ਕੁਮਲਾਇਆ ਰਹਿੰਦਾ ਹੈ।

23. ਇਸੇ ਲਈ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਬੇ-ਸਮਝ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾ ਸਕਦੇ।

24. ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਕ੍ਰਿਪਾ ਨਾਲ ਆਪਣੇ ਸਰੀਰ ਨੂੰ ਖੋਜਦਾ ਹੈ, ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਜਗਤ ਦੇ ਸਹਾਰੇ ਪ੍ਰਭੂ ਨੂੰ ਲਭ ਲੈਂਦਾ ਹੈ ।੮।

**25. ਕੋਟ ਗਹੀ ਕੇ ਪਾਪ ਨਿਵਾਰੇ ।**
**26. ਸਦਾ ਹਰਿ ਜੀਉ ਰਾਖੈ ਉਰ ਧਾਰੇ ॥**
**27. ਜੋ ਇਛੇ ਸੋਈ ਫਲੁ ਪਾਏ**
**ਜਿਉ ਰੰਗੁ ਮਜੀਠੈ ਰਾਤਾ ਹੇ ॥੯॥**
**28. ਮਨਮੁਖੁ ਗਿਆਨੁ ਕਥੇ ਨ ਹੋਈ ॥**
**29. ਫਿਰਿ ਫਿਰਿ ਆਵੈ ਠਉਰ ਨ ਕੋਈ ॥**
**30. ਗੁਰਮੁਖਿ ਗਿਆਨੁ ਸਦਾ ਸਾਲਾਹੇ**
**ਜੁਗਿ ਜੁਗਿ ਏਕੋ ਜਾਤਾ ਹੇ ॥੧੦॥**
**31. ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥**
**32. ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ ॥**
**33. ਗੁਰਮੁਖਿ ਸਬਦੁ ਵਸੈ ਮਨਿ ਸਾਚਾ**
**ਸਦ ਸੇਵੇ ਸੁਖਦਾਤਾ ਹੇ ॥੧੧॥**
**34. ਜਹ ਦੇਖਾ ਤੂ ਸਭਨੀ ਥਾਈ ॥**
**35. ਪੂਰੈ ਗੁਰਿ ਸਭ ਸੋਝੀ ਪਾਈ ॥**
**36. ਨਾਮੋ ਨਾਮੁ ਧਿਆਈਐ ਸਦਾ ਸਦ**
**ਇਹੁ ਮਨੁ ਨਾਮੇ ਰਾਤਾ ਹੇ ॥੧੨॥**

**ਪਦ ਅਰਥ** :—ਕੋਟ—ਕਿਲ੍ਹਾ, ਸਰੀਰ ਕਿਲ੍ਹਾ । ਗਹ—ਪਕੜ । ਗਹੀ—ਪਕੜ ਕਰਨ ਵਾਲਾ । ਕੋਟ ਗਹੀ ਕੇ ਪਾਪ—ਸਰੀਰ ਨੂੰ ਗ੍ਰਸਣ ਵਾਲੇ ਪਾਪ । ਨਿਵਾਰੇ—ਦੂਰ ਕਰ ਲੈਂਦਾ ਹੈ। ਰਾਖੈ—ਰਖਦਾ ਹੈ। ਉਰ ਧਾਰੇ—ਉਰ ਧਾਰਿ, ਹਿਰਦੇ ਵਿਚ ਟਿਕਾ ਕੇ। ਰੰਗੁ ਮਜੀਠੈ—ਮਜੀਠ ਦਾ ਰੰਗ। ਰਾਤਾ—ਰਤਾ ਹੋਇਆ, ਰੰਗਿਆ ਹੋਇਆ ।੯।

ਮਨਮੁਖ-ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਗਿਆਨੁ ਕਥੈ—ਗਿਆਨ ਕਥਦਾ ਹੈ, ਗਿਆਨ ਦੀਆਂ ਗਲਾਂ ਕਰਦਾ ਹੈ। ਨ ਹੋਈ—(ਉਸ ਦੇ ਹਿਰਦੇ ਵਿਚ ਗਿਆਨ) ਨਹੀਂ ਹੈ। ਠਉਰ—ਟਿਕਾਣਾ। ਸਾਲਾਹੇ—ਸਿਫਤ ਸਲਾਹ ਕਰਦਾ ਹੈ। ਜੁਗਿ ਜੁਗਿ—ਹਰੇਕ ਜੁਗ ਵਿਚ ।੧੦।

ਸਭਿ—ਸਾਰੇ । ਸਬਾਏ—ਸਾਰੇ । ਅੰਦਰਿ—ਅੰਦਰ, ਹਿਰਦੇ ਵਿਚ। ਦਰਿ—(ਪ੍ਰਭੂ ਦੇ) ਦਰ ਤੇ। ਮਨਿ—ਮਨ ਵਿਚ। ਸਾਚਾ—ਸਦਾ ਥਿਰ ਰਹਿਣ ਵਾਲਾ। ਸਦ—ਸਦਾ। ਸੇਵੇ—ਸੇਵਾ ਭਗਤੀ ਕਰਦਾ ਹੈ ।੧੧।

ਜਹ—ਜਿਥੇ। ਦੇਖਾ—ਦੇਖਾਂ, ਮੈਂ ਵੇਖਦਾ ਹਾਂ। ਥਾਈ—ਥਾਈਂ, ਥਾਵਾਂ ਵਿਚ। ਗੁਰਿ-ਗੁਰੂ ਦੀ ਰਾਹੀਂ। ਨਾਮੋ ਨਾਮੁ—ਨਾਮ ਹੀ ਨਾਮ । ਧਿਆਈਐ—ਧਿਆਉਣਾ ਚਾਹੀਦਾ ਹੈ। ਨਾਮੇ—ਨਾਮ ਵਿਚ ਹੀ ।੧੨।

ਅਰਥ :—

ਪ੍ਰ:—ਸ੍ਰੀ ਜੀਉ ! ਮਨੁੱਖ ਦੇ ਸਰੀਰ ਨੂੰ ਸਦਾ ਹੀ ਗ੍ਰਸੀ ਰਖਣ ਵਾਲੇ ਪਾਪਾਂ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ ?

25. **ਉ**:—ਹੇ ਭਾਈ ! ਉਹ ਮਨੁੱਖ ਸਰੀਰ ਨੂੰ ਗ੍ਰਸਣ ਵਾਲੇ ਪਾਪਾਂ ਨੂੰ (ਆਪਣੇ ਅੰਦਰੋਂ) ਦੂਰ ਕਰ ਲੈਂਦਾ ਹੈ।

26. ਜਿਹੜਾ ਮਨੁੱਖ ਪ੍ਰਮੇਸ਼ਰ ਨੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ।

27. ਹੇ ਪਿਆਰੇ ! ਉਹ ਮਨੁੱਖ ਜਿਸ ਫਲ ਦੀ ਇੱਛਾ ਕਰਦਾ ਹੈ, ਉਹ ਫਲ ਹਾਸਲ ਕਰ ਲੈਂਦਾ ਹੈ, ਉਸ ਦਾ ਮਨ ਨਾਮ ਰੰਗ ਵਿਚ ਇਉਂ ਰੰਗਿਆ ਰਹਿੰਦਾ ਹੈ, ਜਿਵੇਂ ਮਜੀਠ ਦਾ ਪੱਕਾ ਰੰਗ ਹੈ ।੯।

ਪ੍ਰ:—ਸ੍ਰੀ ਜੀਉ ! ਕਈ ਲੋਕ ਗਿਆਨ ਦੀਆਂ ਗੱਲਾਂ ਕਥਨ ਕਰਨ ਵਾਲੇ ਸੁਣੀਂਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਪ੍ਰਾਪਤ ਹੁੰਦਾ ਹੈ ?

28. **ਉ**:—ਹੇ ਪਿਆਰੇ, ਮਨ ਦਾ ਮੁਰੀਦ ਮਨੁੱਖ ਗਿਆਨ ਦੀਆਂ ਗਲਾਂ ਤਾਂ ਕਰਦਾ ਹੈ, ਪਰ ਉਸਦੇ ਅੰਦਰ ਆਤਮਕ ਜੀਵਨ ਦੀ ਸੂਝ ਨਹੀਂ ਹੈ।

29. (ਇਸ ਲਈ) ਉਹ ਮੁੜ ਮੁੜ ਜਨਮਾਂ ਦੇ ਗੇੜ ਵਿਚ ਪਿਆ ਰਹਿੰਦਾ ਹੈ, ਕਿਤੇ ਉਸ ਨੂੰ ਟਿਕਾਣਾ ਨਹੀਂ ਮਿਲਦਾ।

30. ਪਰ, ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਗੁਰੂ ਪਾਸੋਂ) ਆਤਮਕ ਜੀਵਨ ਦੀ ਸੂਝ (ਪ੍ਰਾਪਤ ਕਰ ਕੇ) ਸਦਾ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦਾ ਹੈ,ਉਸਨੂੰ ਹਰੇਕਜੁ ਗ ਵਿਚ ਇਕੋ ਹੀ ਪ੍ਰਮਾਤਮਾਂ ਵਸਦਾ ਸਮਝ ਆਉਂਦਾ ਹੈ ।੧੦।

31. ਹੇ ਭਾਈ ! ਮਨ ਦਾ ਮੁਰੀਦ ਮਨੁੱਖ ਉਹੀ ਕਾਰ ਕਰਦਾ ਹੈ ਜਿਸ ਤੋਂ ਸਾਰੇ ਦੁੱਖ ਹੀ ਦੁੱਖ ਵਾਪਰਨ।

32. ਹੇ ਭਾਈ ! ਉਸਦੇ ਅੰਦਰ ਗੁਰੂ ਦਾ ਸ਼ਬਦ ਨਹੀਂ ਵਸਦਾ, (ਜਿਸ ਕਰ ਕੇ) ਉਹ ਪ੍ਰਭੂ ਦੇ ਦਰ ਨਹੀਂ ਪਹੁੰਚ ਸਕਦਾ।

33. ਪਰ, ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਮਨ ਵਿਚ ਗੁਰੂ ਦਾ ਸ਼ਬਦ ਵਸਦਾ ਹੈ ਸਦਾ ਥਿਰ ਪ੍ਰਭੂ ਵਸਦਾ ਹੈ ਉਹ ਸਦਾ ਸੁਖਾਂ ਦੇ ਦਾਤੇ ਪ੍ਰਭੂ ਦੀ ਸੇਵਾ ਭਗਤੀ ਕਰਦਾ ਹੈ ।੧੧।

34. ਹੇ ਪ੍ਰਭੂ ! ਮੈਂ ਜਿਧਰ ਵੇਖਦਾ ਹਾਂ, ਤੂੰ ਸਭ ਥਾਵਾਂ ਵਿਚ ਹੀ ਮੈਨੂੰ ਵਸਦਾ ਦਿਸਦਾ ਹੈਂ।

35. ਪਰ, ਇਹ ਸਾਰੀ ਸੂਝ ਮੈਨੂੰ ਪੂਰੇ ਗੁਰੂ ਤੋਂ ਮਿਲੀ ਹੈ।

36. ਹੇ ਭਾਈ ! ਸਦਾ ਹੀ ਸਦਾ ਹੀ ਪ੍ਰਮਾਤਮਾਂ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ, ਜਿਹੜਾ ਮਨੁੱਖ ਸਿਮਰਦਾ ਹੈ ਉਸ ਦਾ ਇਹ ਮਨ ਨਾਮ ਵਿਚ ਰੰਗਿਆ ਜਾਂਦਾ ਹੈ ।੧੨।

**37. ਨਾਮੇ ਰਾਤਾ ਪਵਿਤੁ ਸਰੀਰਾ ॥**
**38. ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥**
**39. ਆਵਹਿ ਜਾਵਹਿ ਨਾਮੁ ਨਹੀ ਬੂਝਹਿ**
**ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥**
**40. ਪੂਰੈ ਸਤਿਗੁਰਿ ਬੂਝ ਬੁਝਾਈ ॥**
**41. ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥**

**42. ਨਾਮੇ ਨਾਮਿ ਮਿਲੈ ਵਡਿਆਈ**
**ਸਹਜਿ ਰਹੈ ਰੰਗਿ ਰਾਤਾ ਹੇ ॥੧੪॥**
**43. ਕਾਇਆ ਨਗਰੁ ਢਹੈ ਢਹਿ ਢੇਰੀ ॥**
**44. ਬਿਨੁ ਸਬਦੈ ਚੂਕੈ ਨਹੀ ਫੇਰੀ ॥**
**45. ਸਾਚੁ ਸਲਾਹੇ ਸਾਚਿ ਸਮਾਵੈ**
**ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥**
**46. ਜਿਸਨੋ ਨਦਰਿ ਕਰੇ ਸੋ ਪਾਏ ॥**
**47. ਸਾਚਾ ਸਬਦੁ ਵਸੈ ਮਨਿ ਆਏ ॥**
**48. ਨਾਨਕ ਨਾਮਿ ਰਤੇ ਨਿਰੰਕਾਰੀ**
**ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥**

**ਪਦ ਅਰਥ** :—ਰਾਤਾ—ਰੰਗਿਆ ਹੋਇਆ। ਨਾਮੇ—ਨਾਮ ਰੰਗ ਵਿਚ। ਡੂਬਿ ਮੂਏ—ਡੁੱਬ ਕੇ ਮਰ ਗਏ, ਵਿਕਾਰਾਂ ਵਿਚ ਡੁੱਬ ਕੇ ਆਤਮਕ ਮੌਤੇ ਮਰ ਗਏ। ਬਿਨੁ ਨੀਰਾ—ਪਾਣੀ ਤੋਂ ਬਿਨਾ ਹੀ (ਵਿਕਾਰਾਂ ਦਾ ਰਤਾ ਭਰ ਭੀ ਟਾਕਰਾ ਕਰਨ ਜੋਗੇ ਨਹੀਂ ਰਹਿੰਦੇ)। ਆਵਹਿ—ਜੰਮਦੇ ਹਨ। ਜਾਵਹਿ—ਮਰ ਜਾਂਦੇ ਹਨ। ਨਹੀ ਬੂਝਹਿ—ਕਦਰ ਨਹੀਂ ਸਮਝਦੇ। ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ।੧੩।

ਸਤਿਗੁਰਿ—ਗੁਰੂ ਨੇ। ਸੂਝ—ਸਮਝ। ਮੁਕਤਿ—ਵਿਕਾਰਾਂ ਤੋਂ ਖਲਾਸੀ। ਸਹਜਿ—ਆਤਮਕ ਅਡੋਲਤਾ ਵਿਚ। ਰੰਗਿ—ਪ੍ਰੇਮ ਰੰਗ ਵਿਚ।੧ ।

ਢਹਿ—ਢਹਿ ਕੇ। ਚੂਕੈ—ਮੁਕਦੀ। ਫੇਰੀ—ਜਨਮ ਮਰਣ ਦਾ ਗੇੜ। ਸਾਚੁ—ਸਦਾ ਥਿਰ ਪ੍ਰਭੂ। ਸਾਚਿ—ਸਦਾ ਥਿਰ ਪ੍ਰਭੂ ਵਿਚ। ਜਿਨਿ—ਜਿਸ ਮਨੁੱਖ ਨੇ।੧੫।

ਮਨਿ—ਮਨ ਵਿਚ। ਆਏ—ਆਇ, ਆ ਕੇ। ਨਾਮਿ—ਨਾਮ ਵਿਚ। ਦਰਿ ਸਾਚੈ—ਸਦਾ ਥਿਰ ਪ੍ਰਭੂ ਦੇ ਦਰ ਤੇ। ਸਾਚੁ ਪਛਾਤਾ—ਸਦਾ ਸਚੇ ਪ੍ਰਭੂ ਜੀ ਨਾਲ ਸਾਂਝ ਪਾ ਲਈ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਇਹ ਸਰੀਰ ਤਾਂ ਵਿਕਾਰਾਂ ਦੀ ਮੈਲ ਕਰ ਕੇ ਮੈਲਾ ਹੀ ਰਹਿਦਾ ਹੈ, ਇਹ ਪਵਿਤ੍ਰ ਕਿਵੇਂ ਹੋ ਸਕਦਾ ਹੈ ?

37. **ਉ**:—ਹੇ ਭਾਈਓ ! ਜਿਹੜਾ ਮਨੁੱਖ ਪ੍ਰਮਾਤਮਾਂ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ, ਉਸਦਾ ਸਰੀਰ (ਵਿਕਾਰਾਂ ਦੀ ਮੈਲ ਤੋਂ) ਪਵਿੱਤਰ ਰਹਿੰਦਾ ਹੈ।

38. ਪਰ, ਐ ਪਿਆਰੇ ! ਜਿਹੜੇ ਮਨੁੱਖ ਨਾਮ ਤੋਂ ਸੁੰਞੇ ਰਹਿੰਦੇ ਹਨ ਉਹ (ਵਿਕਾਰਾਂ ਵਿਚ) ਡੁੱਬ ਕੇ ਆਤਮਕ ਮੌਤੇ ਮਰੇ ਰਹਿੰਦੇ ਹਨ, ਉਹ ਵਿਕਾਰਾਂ ਦਾ ਰਤਾ ਭਰ ਭੀ ਟਾਕਰਾ ਨਹੀਂ ਕਰ ਸਕਦੇ।

39. ਹੇ ਭਾਈਓ ! ਜੋ ਲੋਕ ਨਾਮ ਦੀ ਕਦਰ ਨਹੀਂ ਸਮਝ ਸਕਦੇ, ਉਹ ਜਗਤ ਵਿਚ ਆਉਂਦੇ ਹਨ ਤੇ (ਖਾਲੀ ਹੀ) ਚਲੇ ਜਾਂਦੇ ਹਨ, ਪਰ, ਕਈ ਐਸੇ ਹਨ, ਜੇਹੜੇ ਗੁਰੂ ਦੀ ਸ਼ਰਨ ਪੈਕੇ ਗੁਰੂ ਦੇ ਸ਼ਬਦ ਨਾਲ ਸਾਂਝ ਪਾਂਦੇ ਹਨ।੧੩।

**ਪ੍ਰ**:—ਸ੍ਰੀ ਜੀਉ ! ਇਹ ਸਮਝ ਕਿਥੋਂ ਆਉਂਦੀ ਹੈ ?

40. **ਉ**:—ਹੇ ਭਾਈ ! ਸਾਨੂੰ ਤਾਂ ਏਹ ਪੂਰੇ ਗੁਰੂ ਨੇ ਸਮਝ ਬਖਸ਼ੀ ਹੈ।

41, ਕਿ, ਪ੍ਰਮਾਤਮਾਂ ਦੇ ਨਾਮ ਤੋਂ ਬਿਨਾ ਕਿਸੇ ਭੀ ਮਨੁੱਖ ਨੇ (ਵਿਕਾਰਾਂ ਤੋਂ) ਖਲਾਸੀ ਹਾਸਲ ਨਹੀਂ ਕੀਤੀ।

42. ਹੇ ਭਾਈ ! ਜਿਹੜਾ ਮਨੁੱਖ ਹਰ ਵੇਲੇ ਨਾਮ ਵਿਚ ਲੀਨ ਰਹਿੰਦਾ ਹੈ ਉਸਨੂੰ (ਲੋਕ ਪ੍ਰਲੋਕ ਦੀ) ਇੱਜ਼ਤ ਮਿਲਦੀ ਹੈ, ਉਹ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ਅਤੇ ਉਹ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ।੧੪।

43. ਹੇ ਭਾਈ ! ਇਹ ਸਰੀਰ ਨਗਰ (ਆਖਿਰ) ਢਹਿ ਪੈਂਦਾ ਹੈ ਤੇ ਢਹਿ ਕੇ ਢੇਰੀ ਹੋ ਜਾਂਦਾ ਹੈ।

44. ਪਰ, ਐ ਪਿਆਰੇ ! ਗੁਰੂ ਸ਼ਬਦ (ਨੂੰ ਮਨ ਵਿਚ ਵਸਾਣ ਤੋਂ) ਬਿਨਾ ਜੀਵਾਤਮਾਂ ਦਾ ਜਨਮ ਮਰਨ ਦਾ ਗੇੜ ਨਹੀਂ ਮੁਕਦਾ।

45. ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਇਕੋ ਪ੍ਰਮਾਤਮਾਂ ਨਾਲ ਸਾਂਝ ਪਾਉਂਦਾ ਹੈ, ਉਹ ਸਦਾ ਥਿਰ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ, ਉਹ ਸਦਾ ਹੀ ਸੱਚੀ ਯਾਦ ਵਿਚ ਲੀਨ ਰਹਿੰਦਾ ਹੈ।੧੫।

46. ਹੇ ਪਿਆਰੇ ! ਉਹੀ ਮਨੁੱਖ (ਸਿਫਤ ਸਲਾਹ ਦੀ ਦਾਤ) ਹਾਸਲ ਕਰਦਾ ਹੈ, ਜਿਸ ਉਤੇ ਪ੍ਰਮੇਸ਼ਰ ਜੀ ਮਿਹਰ ਦੀ ਨਿਗਾਹ ਕਰਦਾ ਹੈ।

47. ਸਚੇ ਪ੍ਰਮਾਤਮਾਂ ਦੀ ਸਿਫਤ ਸਲਾਹ ਦਾ ਸ਼ਬਦ ਉਸ ਦੇ ਮਨ ਵਿਚ ਆ ਵਸਦਾ ਹੈ।

48. ਕਥਨ ਕਰਦੇ ਹਨ ਗੁਰੂ ਨਾਨਕ ਦੇਵ ਜੀ ਕਿ ਐ ਪਿਆਰੇ ! ਜਿਹੜੇ ਮਨੁੱਖ ਨਿਰੰਕਾਰ ਦੇ ਨਾਮ ਵਿਚ ਰੰਗੇ ਰਹਿੰਦੇ ਹਨ, ਜੋ ਸਦਾ ਥਿਰ ਪ੍ਰਭੂ ਨਾਲ ਸਾਂਝ ਪਾਂਦੇ ਹਨ, ਉਹ ਉਸ ਸੱਚੇ ਪ੍ਰਭੂ ਦੇ ਦਰ ਤੇ (ਕਬੂਲ ਹੋ ਜਾਂਦੇ ਹਨ)।੧੬।੮।

**ਭਾਵਾਰਥ** :-ਇਕ ਹਰੀ ਹੀ ਸਦੀਵੀ ਹਸਤੀ ਹੈ, ਮਨੁੱਖ ਤਾਂ ਆਉਣ ਜਾਣ ਵਾਲੇ ਹਨ (੧) ਜੇ ਮਨੁੱਖ ਅਟੱਲ ਪਦਵੀ ਦਾ ਸੁਖ ਮਾਨਣਾ ਚਾਹੇ ਤਾਂ ਅਟੱਲ ਹਰੀ ਦੀ ਅਰਾਧਨਾ ਕਰੇ (੪) ਉਸ ਨੂੰ ਸਰਬ ਸਮਰੱਥ ਸਮਝ ਕੇ ਭਾਣਾ ਮੰਨੇ (੫-੬) ਅਤੇ ਦ੍ਵੈਤ ਭਾਵ ਦੂਰ ਕਰ ਕੇ ਏਕਤਾ ਦੇ ਘਰ ਵਿਚ ਲਿਆਵੇ (੭) ਗੁਰ ਸ਼ਬਦ ਰਾਹੀਂ ਉਹ ਇਕ ਹਰੀ ਆਪਣੇ ਅੰਦਰ ਹੀ ਵਸਦਾ ਦਿਸ ਪਵੇਗਾ (੮) ਅਤੇ ਪਾਪ ਦੂਰ ਹੋ ਕੇ ਪੱਕਾ ਪ੍ਰੇਮ ਲਗ ਜਾਏਗਾ (੯) ਮਨਮੁਖ ਨੂੰ ਕੋਈ ਭੀ ਗਿਆਨ ਨਹੀਂ ਪੋਂਹਦਾ ਅਤੇ ਜੋ ਕੁਝ ਉਹ ਕਰਦਾ ਹੈ ਦੁਖ ਹੀ ਸਹੇੜਦਾ ਹੈ, ਪਰ ਗੁਰਮੁਖ ਸਦਾ ਸਿਫਤ ਸਲਾਹ ਕਰਦਾ ਹੋਇਆ ਸਦਾ ਸੇਵਾ ਵਿਚ ਜੁਟਿਆ ਰਹਿੰਦਾ ਹੈ (੧੦-੧੧) ਕਿਉਂਕਿ, ਉਸ ਨੂੰ ਗੁਰੂ ਦੇ ਗਿਆਨ ਤੋਂ ਹਰ ਥਾਂ ਹਰੀ ਆਪ ਵਸਦਾ ਦਿਸਦਾ ਹੈ ਤੇ ਨਾਮ ਵਿਚ ਲਗਨ ਲਗ ਜਾਂਦੀ ਹੈ (੧੨) ਨਾਮ

ਤੋਂ ਬਿਨਾ ਜੀਵਨ ਵਿਅਰਥ ਜਾਂਦਾ ਹੈ (੧੩) ਇਹ ਨਾਮ ਗੁਰੂ ਦੇ ਸ਼ਬਦ ਤੋਂ ਮਿਲਦਾ ਹੈ ਅਤੇ ਇਹ ਪ੍ਰਾਪਤੀ ਭੀ ਹਰੀ ਦੀ ਮੇਹਰ ਦੁਆਰੇ ਹੀ ਹੁੰਦੀ ਹੈ (੧੪-੧੬)।

**ਮਾਰੂ ਸੋਲਹੇ ੩ ॥**

**1. ਆਪੇ ਕਰਤਾ ਸਭੁ ਜਿਸੁ ਕਰਣਾ ॥**
**2. ਜੀਅ ਜੰਤ ਸਭਿ ਤੇਰੀ ਸਰਣਾ ॥**
**3. ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ ॥੧॥**
**4. ਹਰਿ ਕੇ ਭਗਤਿ ਭਰੇ ਭੰਡਾਰਾ ॥**
**5. ਆਪੇ ਬਖਸੇ ਸਬਦਿ ਵੀਚਾਰਾ ॥**
**6. ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥੨॥**
**7. ਆਪੇ ਹੀਰਾ ਰਤਨੁ ਅਮੋਲੋ ॥**
**8. ਆਪੇ ਨਦਰੀ ਤੋਲੇ ਤੋਲੋ ॥**
**9. ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ ਕਿਰਪਾ ਆਪਿ ਪਛਾਤਾ ਹੇ ॥੩॥**
**10. ਜਿਸ ਨੋ ਨਦਰਿ ਹੋਵੈ ਧੁਰਿ ਤੇਰੀ ॥**
**11. ਮਰੈ ਨ ਜੰਮੈ ਚੂਕੈ ਫੇਰੀ ॥**
**12. ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ ॥੪॥**

**ਪਦ ਅਰਥ** :—ਆਪੇ—(ਤੂੰ) ਆਪ ਹੀ। ਸਭੁ ਜਿਸੁ ਕਰਣਾ—ਜਿਸ ਸਭੁ ਕਰਣਾ, ਜਿਸ ਦਾ (ਇਹ) ਸਾਰਾ ਜਗਤ ਹੈ। ਸਭਿ—ਸਾਰੇ। ਗੁਪਤੁ—ਲੁਕਿਆ ਹੋਇਆ, ਸੂਖਮ ਰੂਪ ਵਿਚ। ਵਰਤੈ—ਮੌਜੂਦ ਹੈ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ।੧।

ਭੰਡਾਰਾ—ਖਜ਼ਾਨੇ। ਸਬਦਿ—ਸ਼ਬਦ ਦੀ ਰਾਹੀਂ। ਵੀਚਾਰਾ—ਇਹ ਸਮਝ। ਤੁਧੁ ਭਾਵੈ—ਤੈਨੂੰ ਚੰਗਾ ਲਗਦਾ ਹੈ। ਕਰਸਹਿ—(ਜੀਵ) ਕਰਨਗੇ। ਸਿਉ—ਨਾਲ।੨।

ਸਭਿ—ਸਾਰੇ। ਕਰਿ—ਕਰ ਕੇ।੩।

ਧੁਰਿ—ਧੁਰ ਤੋਂ। ਫੇਰੀ—ਜਨਮ ਮਰਸ ਦਾ ਗੇੜ। ਸਾਚੇ ਗੁਣ—ਸਦਾ ਥਿਰ ਰਹਿਣ ਵਾਲੇ ਗੁਣ। ਜੁਗਿ ਜੁਗਿ—ਹਰੇਕ ਜੁਗ ਵਿਚ (ਵਸਦਾ)।੪।

**ਅਰਥ** :—

ਪ੍ਰ:—ਸ੍ਰੀ ਜੀਉ! ਨਾਮ ਸਿਮਰਨ ਦੀ ਬਰਕਤ ਨਾਲ ਮਨੁੱਖ ਨੂੰ ਕੀ ਸੋਝੀ ਹੋ ਆਉਂਦੀ ਹੈ?

1. ਉ:-ਹੇ ਭਾਈ! ਸਿਮਰਨ ਕਰਦੇ ਰਹਿਣ ਦਾ ਸਦਕਾ ਉਸਦੇ ਅੰਤਰ ਆਤਮੇਂ ਇਉਂ ਸੋਝੀ ਹੋ ਆਉਂਦੀ ਹੈ ਕਿ, ਹੇ ਪ੍ਰਭੂ! ਤੂੰ ਆਪ ਹੀ ਉਹ ਕਰਤਾਰ ਹੈਂ ਜਿਸ ਦਾ (ਰਚਿਆ ਹੋਇਆ ਇਹ) ਸਾਰਾ ਜਗਤ ਹੈ।

2. ਇਹ ਸਾਰੇ ਹੀ ਜੀਵ ਤੇਰੀ ਸ਼ਰਨ ਵਿਚ ਹਨ।

3. ਐ ਪਿਆਰੇ! ਅਸੀਂ ਤਾਂ ਤੱਕਦੇ ਹਾਂ ਕਿ ਉਹ ਪ੍ਰਭੂ ਆਪ ਹੀ ਸਭ ਜੀਵਾਂ ਦੇ ਅੰਦਰ ਗੁਪਤ ਰੂਪ ਵਿਚ ਮੌਜੂਦ ਹੈ, ਪਰ, ਗੁਰੂ ਦੇ ਸ਼ਬਦ ਦੀ ਰਾਹੀਂ ਹੀ ਇਹ ਪਛਾਣ ਹੋ ਸਕਦੀ ਹੈ।੧।

4. ਹੇ ਭਾਈਓ! ਉਸ ਹਰੀ ਦੇ ਖਜ਼ਾਨੇ ਵਿਚ ਭਗਤੀ ਦੇ ਭੰਡਾਰੇ ਭਰੇ ਪਏ ਹਨ।

5. ਪਰ, ਗੁਰੂ ਦੇ ਸ਼ਬਦ ਦੀ ਰਾਹੀਂ ਆਪ ਹੀ ਇਹ ਸੂਝ ਬਖਸ਼ਦਾ ਹੈ।

6. ਹੇ ਸਾਈਆਂ ਜੀਉ! ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਕੁਝ ਜੀਵ ਕਰਦੇ ਹਨ, (ਹੇ ਭਾਈਓ) ਪ੍ਰਭੂ ਦੀ ਰਜ਼ਾ ਨਾਲ ਹੀ ਜੀਵ ਦਾ ਮਨ ਉਸ ਸੱਚੇ ਪ੍ਰਭੂ ਨਾਲ ਜੁੜ ਸਕਦਾ ਹੈ।੨।

ਪ੍ਰ:—ਸ੍ਰੀ ਜੀਉ! ਜੁੜੇ ਹੋਏ ਮਨ ਦੀ ਨਿਸ਼ਾਨੀ ਕੀ ਹੈ?

7. ਉ:—ਹੇ ਪਿਆਰੇ! ਉਸ ਦਾ ਮਨ ਇਉਂ ਹੀ ਤਕਦਾ ਹੈ ਕਿ ਪ੍ਰਭੂ ਆਪ ਹੀ (ਕੀਮਤੀ) ਹੀਰਾ ਹੈ, ਆਪ ਹੀ ਅਮੋਲਕ ਰਤਨ ਹੈ।

8. ਆਪ ਹੀ ਆਪਣੀ ਮੇਹਰ ਦੀ ਨਿਗਾਹ ਨਾਲ (ਇਸ ਹੀਰੇ ਦੀ) ਪਰਖ ਕਰਦਾ ਹੈ।

9. ਹੇ ਪ੍ਰਭੂ! ਸਾਰੇ ਹੀ ਜੀਵ ਤੇਰੀ ਹੀ ਸ਼ਰਨ ਵਿਚ ਹਨ, ਤੂੰ ਆਪ ਹੀ ਕਿਰਪਾ ਕਰ ਕੇ (ਆਪਣੇ ਨਾਲ) ਡੂੰਘੀ ਸਾਂਝ ਪੈਦਾ ਕਰਦਾ ਹੈਂ।੩।

10-11. ਹੇ ਸਾਈਆਂ ਜੀਉ, ਜਿਸ ਮਨੁੱਖ ਉਤੇ ਧੁਰ ਤੇਰੀ ਹਜ਼ੂਰੀ ਤੋਂ ਤੇਰੀ ਮਿਹਰ ਦੀ ਨਿਗਾਹ ਹੋਵੇ, ਉਹ ਮੁੜ ਮੁੜ ਜੰਮਦਾ ਮਰਦਾ ਨਹੀਂ, ਉਸ ਦਾ ਜਨਮ ਮਰਨ ਦਾ ਚੱਕਰ ਮੁੱਕ ਜਾਂਦਾ ਹੈ।

12. ਹੇ ਪਿਆਰੇ! ਜਿਸ ਉਤੇ ਉਸ ਦੀ ਨਿਗਾਹ ਹੋਵੇ ਉਹ ਦਿਨੇ ਰਾਤ ਸਦਾ ਸੱਚੇ ਪ੍ਰਭੂ ਦੇ ਗੁਣ ਗਾਂਦਾ ਹੈ, ਹਰੇਕ ਜੁਗ ਵਿਚ ਉਹ ਉਸ ਪ੍ਰਭੂ ਨੂੰ ਹੀ (ਵੱਸਦਾ) ਸਮਝਦਾ ਹੈ।੪।

**13. ਮਾਇਆ ਮੋਹਿ ਸਭੁ ਜਗਤੁ ਉਪਾਇਆ ॥**
**14. ਬ੍ਰਹਮਾ ਬਿਸਨੁ ਦੇਵ ਸਬਾਇਆ ॥**
**15. ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ ॥੫॥**
**16. ਪਾਪ ਪੁੰਨ ਵਰਤੈ ਸੰਸਾਰਾ ॥**
**17. ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥**
**18. ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥**
**19. ਕਿਰਤੁ ਨ ਕੋਈ ਮੇਟਣਹਾਰਾ ॥**
**20. ਗੁਰ ਕੈ ਸਬਦੇ ਮੋਖ ਦੁਆਰਾ ॥**
**21. ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ ॥੭॥**
**22. ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥**
**23. ਦੂਜੈ ਭਾਇ ਘਣਾ ਦੁਖੁ ਆਗੈ ॥**

**24. ਮਨਮੁਖ ਭਰਮਿ ਭੁਲੇ ਭੇਖ ਧਾਰੀ**
**ਅੰਤ ਕਾਲਿ ਪਛੁਤਾਤਾ ਹੇ ॥੮॥**

**ਪਦ ਅਰਥ** :—ਮੋਹਿ—ਮੋਹ ਵਿਚ, ਮੋਹ ਦੇ ਅਧੀਨ। ਉਪਾਇਆ—ਪੈਦਾ ਕੀਤਾ ਹੈ। ਸਬਾਇਆ—ਸਾਰੇ। ਤੁਧੁ ਭਾਣੇ—ਤੈਨੂੰ ਚੰਗੇ ਲਗੇ। ਸੇ—ਉਹ। ਨਾਮਿ—ਨਾਮ ਵਿਚ। ਗਿਆਨ ਮਤੀ—ਆਤਮਕ ਜੀਵਨ ਦੀ ਸੂਝ ਵਾਲੀ ਮਤਿ ਦੀ ਰਾਹੀਂ। ਪਛਾਤਾ—ਸਾਂਝ ਪਾਈ ਹੈ।੫।

ਸੰਸਾਰਾ—ਜਗਤ ਵਿਚ। ਹਰਖੁ—ਖੁਸ਼ੀ। ਸੋਗੁ—ਗਮੀਂ। ਸਭੁ—ਹਰ ਥਾਂ। ਗੁਰਮੁਖਿ—ਗੁਰੂ ਦੇ ਸਨਮੁਖ। ਸੁਖੁ—ਆਤਮਕ ਅਨੰਦ। ਜਿਨਿ—ਜਿਸ (ਮਨੁੱਖ) ਨੇ।੬।

ਕਿਰਤੁ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ। ਕੈ ਸਬਦੇ—ਦੇ ਸ਼ਬਦ ਦੇ ਰਾਹੀਂ ਹੀ। ਮੋਖ ਦੁਆਰਾ—'ਕਿਰਤ' ਤੋਂ ਖਲਾਸੀ ਦਾ ਦਰਵਾਜ਼ਾ। ਪੂਰਬਿ—ਪੂਰਬਲੇ ਜਨਮ ਵਿਚ। ਆਪੁ—ਆਪਾ ਭਾਵ। ਮਾਰਿ—ਮਾਰ ਕੇ।੭।

ਮੋਹਿ—ਮੋਹ ਦੇ ਕਾਰਨ। ਸਿਉ—ਨਾਲ। ਦੂਜੈ ਭਾਇ—ਮਾਇਆ ਦੇ ਪਿਆਰ ਦੇ ਕਾਰਨ। ਘਣਾ—ਬਹੁਤ। ਆਗੈ—ਪ੍ਰਲੋਕ ਵਿਚ, ਜੀਵਨ ਸਫਰ ਵਿਚ। ਮਨਮੁਖ—ਮਨ ਦੇ ਮੁਰੀਦ। ਭਰਮਿ—ਭਟਕਣਾ ਦੇ ਕਾਰਨ। ਭੁਲੇ—ਕੁਰਾਹੇ ਪਏ ਰਹਿੰਦੇ ਹਨ। ਭੇਖ ਧਾਰੀ—ਧਾਰਮਿਕ ਪਹਿਰਾਵਾ ਰਖਣ ਵਾਲੇ। ਅੰਤ ਕਾਲਿ—ਅਖੀਰ ਵੇਲੇ।੮।

**ਅਰਥ** :—

ਪ੍ਰ:—ਗੁਰਦੇਵ ਜੀਉ ! ਗਿਆਨ ਦੀ ਸੋਝੀ ਦੁਆਰੇ ਮਨੁੱਖ ਨੂੰ ਕਿਵੇਂ ਪ੍ਰਤੀਤ ਹੋਣ ਲਗ ਪੈਂਦਾ ਹੈ ?

13. ਹੇ ਭਾਈ ! ਉਹ ਤਾਂ ਇਹੋ ਹੀ ਵੇਖਦਾ ਹੈ ਕਿ ਹੇ ਪ੍ਰਭੂ ਜੀ ! ਜੋ ਭੀ ਜਗਤ ਵਿਚ ਪੈਦਾ ਹੋਇਆ ਹੈ, ਇਹ ਸਾਰਾ ਹੀ ਜਗਤ ਤੂੰ ਮਾਇਆ ਦੇ ਮੋਹ ਵਿਚ (ਹੀ) ਪੈਦਾ ਕੀਤਾ ਹੈ, (ਭਾਵ ਸਭਨਾਂ ਉਤੇ ਮਾਇਆ ਦਾ ਹੀ ਪ੍ਰਭਾਵ ਹੈ)।

14. ਇਹ ਬ੍ਰਹਮਾ, ਵਿਸ਼ਨੂੰ, ਸਾਰੇ ਹੀ ਦੇਵਤੇ (ਮਾਇਆ ਦੇ ਹੀ ਪ੍ਰਭਾਵ ਹੇਠ ਦਬੇ ਹੋਏ ਹਨ)।

15. ਪਰ, ਹੇ ਸਾਈਆਂ ਜੀਉ ! ਜਿਹੜੇ ਤੈਨੂੰ ਚੰਗੇ ਲਗਦੇ ਹਨ ਉਹੀ ਤੇਰੇ ਨਾਮ ਵਿਚ ਜੁੜਦੇ ਹਨ, ਆਤਮਕ ਜੀਵਨ ਦੀ ਸੂਝ ਵਾਲੀ ਮਤਿ ਦੀ ਰਾਹੀਂ ਹੀ ਤੇਰੇ ਨਾਲ ਜਾਣ ਪਛਾਣ ਬਣਦੀ ਹੈ।੫।

ਪ੍ਰ:—ਸ੍ਰੀ ਜੀਉ ! ਮਾਇਆ ਦਾ ਪ੍ਰਭਾਵ ਕਿਵੇਂ ਪ੍ਰਤੀਤ ਹੋਵੇ ?

16. ਉ:—ਹੇ ਭਾਈ ! ਇਹ ਸਾਰੇ ਜਗਤ ਵਿਚ (ਮਾਇਆ ਦੇ ਪ੍ਰਭਾਵ ਹੇਠ ਹੀ) ਪਾਪ ਤੇ ਪੁੰਨ ਦਾ ਵਰਤਾਰਾ ਹੋ ਰਿਹਾ ਹੈ।

17. (ਮਾਇਆ ਦੇ ਮੋਹ ਵਿਚ ਹੀ) ਹਰ ਥਾਂ ਕਿਤੇ ਖੁਸ਼ੀ ਹੈ ਅਤੇ ਕਿਤੇ ਗਮੀਂ ਹੈ, (ਇਸ ਲਈ, ਮਾਇਆ ਦੇ ਮੋਹ ਦਾ) ਭਾਰਾ ਦੁੱਖ (ਜਗਤ ਨੂੰ ਵਿਆਪ ਰਿਹਾ ਹੈ।

ਪ੍ਰ:—ਸ੍ਰੀ ਜੀਉ ! ਆਖਰ ਜਗਤ ਵਿਚ ਸੁਖੀਆ ਕੌਣ ਹੈ ?

18. ਉ:—ਹੇ ਭਾਈ ! ਅਸਲ ਵਿਚ ਤਾਂ ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਪੈ ਕੇ ਹਰੀ ਦੇ ਨਾਮ ਨਾਲ ਸਾਂਝ ਪਾਈ ਹੈ ਅਤੇ ਜਿਹੜਾ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹੀ ਮਨੁੱਖ ਆਤਮਕ ਅਨੰਦ ਮਾਣਦਾ ਹੈ।੬।

ਪ੍ਰ:—ਸ੍ਰੀ ਜੀਉ ! ਕੀ ਕੋਈ ਅਜਿਹਾ ਸਾਧਨ ਹੈ ਜਿਸਦਾ ਸਦਕਾ ਮਨੁੱਖ ਕੀਤੇ ਕਰਮਾਂ ਦੀ ਕਮਾਈ ਨੂੰ ਮਿਟਾ ਸਕਦਾ ਹੋਵੇ ?

19. ਉ:—ਹੇ ਭਾਈਓ ! ਕੋਈ ਭੀ ਮਨੁੱਖ ਪਿਛਲੇ ਕੀਤੇ ਕਰਮਾਂ ਦੀ ਕਮਾਈ ਨੂੰ ਮਿਟਾ ਨਹੀਂ ਸਕਦਾ।

ਪ੍ਰ:—ਗੁਰਦੇਵ ਜੀਉ ! ਆਖਰ ਕਰਮਾਂ ਦੀ ਖਲਾਸੀ ਦਾ ਕੋਈ ਤਾਂ ਤਰੀਕਾ ਹੋ ਹੀ ਸਕਦਾ ਹੈ, ਇਸ ਬਾਰੇ ਆਪ ਆਪਣਾ ਨਿਸਚਾ ਕਹੋ ?

20. ਉ:—ਹੇ ਭਾਈ ! ਪਿਛਲੇ ਕੀਤੇ ਕਰਮਾਂ ਤੋਂ ਖਲਾਸੀ ਦਾ ਰਸਤਾ ਕੇਵਲ ਗੁਰੂ ਦੇ ਰਾਹੀਂ ਹੀ ਲਭਦਾ ਹੈ।

21. ਹੇ ਭਾਈ ! ਜਿਸ ਮਨੁੱਖ ਨੇ ਆਪਾ ਭਾਵ ਮਿਟਾ ਕੇ (ਹਰੀ ਨਾਮ ਨਾਲ) ਸਾਂਝ ਪਾ ਲਈ, ਉਸ ਨੇ ਭੀ ਜੋ ਕੁਝ ਪੂਰਬਲੇ ਜਨਮ ਵਿਚ ਕਮਾਈ ਕੀਤੀ, ਉਹੀ ਫਲ ਹੁਣ ਪ੍ਰਾਪਤ ਕੀਤਾ ਹੈ।੭।

ਪ੍ਰ:—ਸ੍ਰੀ ਜੀਉ ! ਮਾਇਕ ਪਦਾਰਥਾਂ ਵਿਚ ਤਾਂ ਮਨੁੱਖ ਦਾ ਮਨ ਨਿਰਜਤਨ ਹੀ ਜੁੜਿਆ ਰਹਿੰਦਾ ਹੈ, ਪਰ, ਪ੍ਰਮੇਸ਼ਰ ਵਿਚ ਕਿਉਂ ਨਹੀਂ ਜੁੜਦਾ ?

22. ਉ:—ਹੇ ਭਾਈ ! ਇਹੋ ਹੀ ਮਾਇਆ ਦੇ ਮੋਹ ਦੀ ਪ੍ਰਬਲਤਾ ਹੈ, ਇਸੇ ਮੋਹ ਦੇ ਕਾਰਣ ਮਨ ਪ੍ਰਮਾਤਮਾਂ ਵਿਚ ਜੁੜ ਨਹੀਂ ਸਕਦਾ।

23. ਇਸੇ ਕਾਰਨ ਹੀ ਮਾਇਆ ਦੇ ਮੋਹ ਵਿਚ ਫਸੇ ਰਿਹਾਂ, ਜੀਵਨ ਸਫਰ ਵਿਚ ਬਹੁਤਾ ਦੁਖ ਵਾਪਰਦਾ ਹੈ।

24. ਹੇ ਪਿਆਰੇ ! ਅਸੀਂ ਤਾਂ ਤਕ ਰਹੇ ਹਾਂ ਕਿ, ਮਨ ਦੇ ਮੁਰੀਦ ਮਨੁੱਖ ਧਾਰਮਿਕ ਪਹਿਰਾਵਾ ਪਾ ਕੇ ਭੀ ਭਟਕਣਾ ਦੇ ਕਾਰਨ ਕੁਰਾਹੇ ਹੀ ਪਏ ਰਹਿੰਦੇ ਹਨ, (ਜਿਸ ਦਾ ਫਲ) ਆਖਰ ਵੇਲੇ ਪਛਤਾਉਣਾ ਹੀ ਪੈਂਦਾ ਹੈ।੮।

**25. ਹਰਿ ਕੈ ਭਾਣੈ ਹਰਿ ਗੁਣ ਗਾਏ ॥**
**26. ਸਭਿ ਕਿਲਬਿਖ ਕਾਟੇ ਦੂਖ ਸਬਾਏ ॥**
**27. ਹਰਿ ਨਿਰਮਲੁ ਨਿਰਮਲ ਹੈ ਬਾਣੀ**
**ਹਰਿ ਸੇਤੀ ਮਨੁ ਰਾਤਾ ਹੇ ॥੯॥**
**28. ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ ॥**
**29. ਹਉਮੈ ਮੇਰਾ ਠਾਕਿ ਰਹਾਏ ॥**
**30. ਗੁਣ ਅਵਗਣ ਕਾ ਏਕੋ ਦਾਤਾ**
**ਗੁਰਮੁਖਿ ਵਿਰਲੀ ਜਾਤਾ ਹੇ ॥੧੦॥**
**31. ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ ॥**
**32. ਆਪੇ ਮੇਲੈ ਗੁਰ ਸਬਦਿ ਵੀਚਾਰਾ ॥**

**33. ਆਪੇ ਬਖਸੇ ਸਚੁ ਦ੍ਰਿੜਾਏ**
**ਮਨੁ ਤਨੁ ਸਾਚੈ ਰਾਤਾ ਹੇ ॥੧੧॥**
**34. ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ ॥**
**35. ਗੁਰਮਤਿ ਬੂਝੈ ਕਰਿ ਵੀਚਾਰਾ ॥**
**36. ਹਉਮੈ ਮਾਰਿ ਸਦਾ ਮਨੁ ਨਿਰਮਲੁ**
**ਰਸਨਾ ਸੇਵਿ ਸੁਖਦਾਤਾ ਹੇ ॥੧੨॥**

**ਪਦ ਅਰਥ** :—ਕੈ ਭਾਣੈ—ਦੀ ਰਜ਼ਾ ਵਿਚ (ਰਹਿ ਕੇ)। ਸਭਿ—ਸਾਰੇ। ਕਿਲਵਿਖ—ਪਾਪ। ਸੰਬਾਏ—ਸਾਰੇ। ਨਿਰਮਲੁ—ਮਲ ਰਹਿਤ, ਵਿਕਾਰਾਂ ਦੀ ਮੈਲ ਤੋਂ ਰਹਿਤ। ਸੇਤੀ—ਨਾਲ।੯।

ਗੁਣ ਨਿਧਿ—ਗੁਣਾਂ ਦਾ ਖਜ਼ਾਨਾ। ਮੇਰਾ—ਮੇਰੀ ਮੇਰੀ ਦਾ ਭਾਵ, ਮਮਤਾ। ਠਾਕਿ ਰਹਾਏ—ਰੋਕ ਰਖਦਾ ਹੈ। ਦਾਤਾ—ਦੇਣ ਵਾਲਾ। ਵਿਰਲੀ—ਵਿਰਲਿਆਂ ਨੇ। ੧੦।

ਅਪਾਰਾ—ਬੇਅੰਤ। ਸਬਦਿ—ਸ਼ਬਦ ਦੀ ਰਾਹੀਂ। ਸਚੁ—ਸਦਾ ਥਿਰ ਹਰਿ ਨਾਮ। ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ। ਸਾਚੈ—ਸਚੇ ਪ੍ਰਭੂ ਵਿਚ।੧੧।

ਜੋਤਿ ਅਪਾਰਾ—ਬੇਅੰਤ ਪ੍ਰਭੂ ਦੀ ਜੋਤਿ। ਬੂਝੈ—ਸਮਝਦਾ ਹੈ। ਕਰਿ—ਕਰ ਕੇ। ਮਾਰਿ—ਮਾਰ ਕੇ। ਰਸਨਾ—ਜੀਭ ਨਾਲ। ਸੇਵਿ—ਜਪ ਕੇ।੧੨।

**ਅਰਥ** :—

**ਪ੍ਰ**:—ਸ੍ਰੀ ਜੀਉ! ਜੀਵ ਪਾਪਾਂ ਦਾ ਸਦਕਾ ਦੁਖੀਆ ਹੋ ਰਿਹਾ ਹੈ, ਸੋ ਇਹ ਪਾਪ ਤੇ ਦੁੱਖਾਂ ਤੋਂ ਕਿਵੇਂ ਖਲਾਸੀ ਪਾ ਸਕਦਾ ਹੈ?

25. **ਉ**:—ਹੇ ਭਾਈਓ! ਜਿਹੜਾ ਮਨੁੱਖ ਪ੍ਰਮੇਸ਼ਰ ਦੀ ਰਜ਼ਾ ਵਿਚ ਰਹਿ ਕੇ ਪ੍ਰਮਾਤਮਾਂ ਦੇ ਗੁਣ ਗਾਉਂਦਾ ਹੈ।
26. ਉਹ ਆਪਣੇ ਸਾਰੇ ਪਾਪ ਤੇ ਸਾਰੇ ਦੁੱਖ (ਆਪਣੇ ਅੰਦਰੋਂ) ਕੱਟ ਦੇਂਦਾ ਹੈ।
27. ਹੇ ਭਾਈ! ਉਸ ਦਾ ਮਨ ਉਸੇ ਪ੍ਰਭੂ ਨਾਲ ਰਤਾ ਰਹਿੰਦਾ ਹੈ, ਜੋ ਵਿਕਾਰਾਂ ਦੀ ਮੈਲ ਤੋਂ ਰਹਿਤ ਹੈ ਤੇ ਜਿਸ ਦੀ ਸਿਫਤ ਸਲਾਹ ਦੀ ਬਾਣੀ ਭੀ ਪਵਿੱਤਰ ਹੈ।੯।
28. ਹੇ ਪਿਆਰੇ! ਉਹ ਪ੍ਰਮੇਸ਼ਰ ਜਿਸ ਮਨੁੱਖ ਉਤੇ ਮਿਹਰ ਦੀ ਨਿਗਾਹ ਕਰਦਾ ਹੈ ਉਹ ਉਸ ਗੁਣਾਂ ਦੇ ਖਜ਼ਾਨੇ ਹਰੀ ਦਾ ਮਿਲਾਪ ਹਾਸਲ ਕਰ ਲੈਂਦਾ ਹੈ।
29. ਉਹ ਮਨੁੱਖ ਆਪਣੇ ਅੰਦਰੋਂ ਹਉਮੈਂ ਤੇ ਮਮਤਾ (ਦੇ ਪ੍ਰਭਾਵ) ਨੂੰ ਰੋਕ ਦੇਂਦਾ ਹੈ।
30 ਐ ਪਿਆਰੇ! ਗੁਰੂ ਦੇ ਸਨਮੁਖ ਰਹਿਣ ਵਾਲੇ ਵਿਰਲਿਆਂ ਨੇ ਹੀ ਇਹ ਸਮਝਿਆ ਹੈ ਕਿ ਗੁਣ ਦੇਣ ਵਾਲਾ ਤੇ ਅਵਗਣ ਪੈਦਾ ਕਰਨ ਵਾਲਾ ਸਿਰਫ ਪ੍ਰਮਾਤਮਾਂ ਹੀ ਹੈ।੧੦।

**ਪ੍ਰ**:—ਸ੍ਰੀ ਜੀਉ! ਉਸ ਪ੍ਰਮੇਸ਼ਰ ਜੀ ਬਾਰੇ, ਆਪ ਕੀ ਅਨੁਭਵ ਕਰਦੇ ਹੋ?

31. **ਉ**:—ਹੇ ਭਾਈ! ਮੈਂ ਤਾਂ ਇਉਂ ਹੀ ਨਿਸਚਾ ਰਖਦਾ ਹਾਂ ਕਿ, ਉਹ ਮੇਰਾ ਪ੍ਰਭੂ ਬੜਾ ਹੀ ਬੇਅੰਤ ਹੈ ਅਤੇ ਵਿਕਾਰਾਂ ਦੇ ਪ੍ਰਭਾਵ ਤੋਂ ਪਰੇ ਹੈ।
32. ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਗੁਣਾਂ ਦੀ) ਵੀਚਾਰ ਬਖਸ਼ ਕੇ ਉਹ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ।
33. ਜਿਸ ਉਤੇ ਉਹ ਆਪ ਹੀ ਬਖਸ਼ਸ਼ ਕਰਦਾ ਹੈ, ਉਸ ਦੇ ਹਿਰਦੇ ਵਿਚ ਆਪਣਾ ਸੱਚਾ ਨਾਮ ਪੱਕਾ ਕਰ ਦੇਂਦਾ ਹੈ, ਉਸ ਦਾ ਮਨ ਉਸ ਦਾ ਤਨ ਸਦਾ ਸਥਿਰ ਹਰਿ ਨਾਮ ਵਿਚ ਰੰਗਿਆ ਜਾਂਦਾ ਹੈ।੧੧।
34. ਐ ਪਿਆਰੇ! ਵਿਕਾਰਾਂ ਦੇ ਕਾਰਨ ਮਨੁੱਖ ਦਾ ਮਨ ਅਤੇ ਤਨ ਗੰਦਾ ਹੋਇਆ ਰਹਿੰਦਾ ਹੈ, (ਪਰ, ਫਿਰ ਭੀ ਉਸ ਦੇ) ਅੰਦਰ ਬੇਅੰਤ ਪ੍ਰਮਾਤਮਾਂ ਦੀ ਜੋਤ ਮੌਜੂਦ ਹੈ।
35. ਜਦੋਂ ਗੁਰੂ ਦੀ ਮਤਿ ਦੀ ਰਾਹੀਂ ਉਹ ਵੀਚਾਰ ਕਰ ਕੇ ਆਤਮਕ ਜੀਵਨ ਦੇ ਭੇਦ ਨੂੰ ਸਮਝਦਾ ਹੈ।
36. ਤਦੋਂ ਹਉਮੈਂ ਨੂੰ ਦੂਰ ਕਰ ਕੇ ਅਤੇ ਜੀਭ ਨਾਲ ਸੁਖਾਂ ਦੇ ਦਾਤੇ ਪ੍ਰਭੂ ਦਾ ਨਾਮ ਜਪ ਕੇ ਉਸ ਦਾ ਮਨ ਸਦਾ ਲਈ ਪਵਿੱਤ੍ਰ ਹੋ ਜਾਂਦਾ ਹੈ।੧੨।

**37. ਗੜ੍ਹ ਕਾਇਆ ਅੰਦਰਿ ਬਹੁ ਹਟ ਬਾਜਾਰਾ ॥**
**38. ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ ॥**
**39. ਗੁਰ ਕੈ ਸਬਦਿ ਸਦਾ ਦਰਿ ਸੋਹੈ**
**ਹਉਮੈ ਮਾਰਿ ਪਛਾਤਾ ਹੇ ॥੧੩॥**
**40. ਰਤਨੁ ਅਮੋਲਕੁ ਅਗਮ ਅਪਾਰਾ ॥**
**41. ਕੀਮਤਿ ਕਵਣੁ ਕਰੇ ਵੇਚਾਰਾ ॥**
**42. ਗੁਰ ਕੈ ਸਬਦੇ ਤੋਲਿ ਤੋਲਾਏ**
**ਅੰਤਰਿ ਸਬਦਿ ਪਛਾਤਾ ਹੇ ॥੧੪॥**
**43. ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥**
**44. ਮਾਇਆ ਮੋਹੁ ਪਸਰਿਆ ਪਾਸਾਰਾ ॥**
**45. ਮੂਰਖ ਪੜਹਿ ਸਬਦੁ ਨ ਬੂਝਹਿ**
**ਗੁਰਮੁਖਿ ਵਿਰਲੈ ਜਾਤਾ ਹੇ ॥੧੫॥**
**46. ਆਪੇ ਕਰਤਾ ਕਰੇ ਕਰਾਏ ॥**
**47. ਸਚੀ ਬਾਣੀ ਸਚੁ ਦ੍ਰਿੜਾਏ ॥**
**48. ਨਾਨਕ ਨਾਮੁ ਮਿਲੈ ਵਡਿਆਈ**
**ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥**

**ਪਦ ਅਰਥ** :—ਗੜ—ਗੜ੍ਹ, ਕਿਲ੍ਹਾ। ਕਾਇਆ—ਸਰੀਰ। ਹਟ—ਹੱਟ। (ਬਹੁ ਵਚਨ। ਮਨ ਗਿਆਨ ਇੰਦ੍ਰੇ ਆਦਿਕ)। ਤਿਸੁ ਵਿਚਿ—ਇਸ (ਸਰੀਰ ਕਿਲ੍ਹੇ) ਵਿਚ। ਅਤਿ ਅਪਾਰਾ—ਬਹੁਤ ਕੀਮਤੀ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ (ਵਿਹਾਝਿਆ)। ਦਰਿ—(ਪ੍ਰਭੂ ਦੇ) ਦਰ ਤੇ। ਸੋਹੈ—ਸੋਭਦਾ ਹੈ, ਆਦਰ ਪਾਂਦਾ ਹੈ। ਮਾਰਿ—ਮਾਰ ਕੇ।੧੩।

ਰਤਨੁ—ਨਾਮ ਰਤਨ । ਅਮੋਲਕੁ—ਆ-ਮੋਲਕੁ, ਕੋਈ ਦੁਨਿਆਵੀ ਪਦਾਰਥ ਜਿਸ ਦੇ ਬਰਾਬਰ ਦੀ ਕੀਮਤ ਨਾ ਹੋਵੇ। ਸਬਦੇ—ਸ਼ਬਦ ਦੀ ਰਾਹੀਂ । ਤੋਲਿ—ਤੋਲ ਕੇ, ਪਰਖ ਕੇ। ਤੋਲਾਏ—(ਜਿਹੜਾ ਮਨੁੱਖ) ਵਣਜ ਕਰਦਾ ਹੈ, ਖਰੀਦਦਾ ਹੈ। ਅੰਤਰਿ—ਆਪਣੇ ਅੰਦਰ ਹੀ। ਸਬਦਿ—ਸ਼ਬਦ ਦੀ ਰਾਹੀਂ।੧੪।

ਬਿਸਥਾਰਾ—(ਕਰਮ ਕਾਂਡ ਆਦਿਕ ਦਾ) ਖਿਲਾਰਾ। ਪੜਹਿ—ਪੜ੍ਹਦੇ ਹਨ ।੧੫।

ਆਪੇ—ਆਪ ਹੀ। ਸਚੀ ਬਾਣੀ—ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਸਚੁ—ਸਦਾ ਥਿਰ ਹਰਿ ਨਾਮ। ਦ੍ਰਿੜਾਏ—ਹਿਰਦੇ ਵਿਚ ਪੱਕਾ ਕਰਦਾ ਹੈ। ਜੁਗਿ ਜੁਗਿ—ਹਰੇਕ ਜੁਗ ਵਿਚ ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਬਾਣੀ ਵਿਚ ਕਈ ਥਾਵਾਂ ਤੇ ਇਸ ਸਰੀਰ ਨੂੰ ਕਿਲ੍ਹਾ ਰੂਪ ਮੰਨਿਆ ਹੈ, ਪਰ, ਕਿਲ੍ਹੇ ਵਿਚ ਕਈ ਹੱਟ ਤੇ ਬਾਜ਼ਾਰ ਹੋਇਆ ਕਰਦੇ ਹਨ, ਜਿਸ ਵਿਚ ਕਈ ਪ੍ਰਕਾਰ ਦੇ ਵਖਰ ਦਾ ਸੌਦਾ ਹੋਇਆ ਕਰਦਾ ਹੈ, ਪਰ, ਸਰੀਰ ਕਿਲ੍ਹੇ ਵਿਚ ਇਹ ਸਭੋ ਕੁਝ ਕਿਹੜਾ ਮੰਨਿਆ ਜਾਵੇ ?

37. **ਉ**:—ਹੇ ਭਾਈ ! ਇਹ ਸਰੀਰ (ਮਾਨੋਂ) ਇਕ ਕਿਲ੍ਹਾ ਹੈ, ਇਸ ਕਿਲ੍ਹੇ ਵਿਚ (ਮਨ ਗਿਆਨ ਇੰਦ੍ਰੇ ਆਦਿਕ) ਕਈ ਹੱਟ ਹਨ ਤੇ ਕਈ ਬਜ਼ਾਰ ਹਨ।

38. (ਜਿਥੇ ਪ੍ਰਮੇਸ਼ਰ ਦੇ ਨਾਮ ਦਾ ਸੌਦਾ ਕੀਤਾ ਜਾ ਸਕਦਾ ਹੈ) ਇਸੇ (ਸਰੀਰ ਕਿਲ੍ਹੇ) ਦੇ ਵਿਚ (ਹੀ) ਪ੍ਰਮੇਸ਼ਰ ਦਾ ਬਹੁਤ ਕੀਮਤੀ ਨਾਮ ਪਦਾਰਥ ਹੈ।

39. ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਨਾਮ ਵਖਰ ਖਰੀਦਦਾ ਹੈ, ਉਹ ਮਨੁੱਖ) ਪ੍ਰਭੂ ਦੇ ਦਰ ਤੇ ਸਦਾ ਆਦਰ ਪਾਂਦਾ ਹੈ, ਆਪਣੇ ਅੰਦਰੋਂ ਹਉਮੈਂ ਦੂਰ ਕਰ ਕੇ (ਉਹ ਮਨੁੱਖ ਇਸ ਨਾਮ ਰਤਨ ਦੀ) ਕਦਰ ਸਮਝਦਾ ਹੈ ।੧੩।

**ਪ੍ਰ**:—ਸ੍ਰੀ ਜੀਉ ! ਨਾਮ ਨੂੰ ਸਮਝਣ ਬਾਰੇ ਕਿਸੇ ਦੁਨਿਆਵੀ ਪਦਾਰਥ ਦਾ ਉਦਾਹਰਣ ਦੇ ਕੇ ਸਮਝਾਓ, ਤਾਂ ਕਿ ਕੁਝ ਨਾਮ ਦੀ ਜਾਣਕਾਰੀ ਹੋ ਸਕੇ ?

40. **ਉ**:—ਹੇ ਭਾਈ ! ਦੁਨੀਆਂ ਦਾ ਕੋਈ ਭੀ ਅਜਿਹਾ ਪਦਾਰਥ ਨਹੀਂ, ਜੋ ਕਿ ਉਸ ਅਪਹੁੰਚ ਤੇ ਬੇਅੰਤ ਪ੍ਰਮੇਸ਼ਰ ਦੇ ਨਾਮ ਰਤਨ ਦੀ ਬਰਾਬਰ ਦੀ ਕੀਮਤ ਦਾ ਹੋਵੇ ।

41. ਇਸ ਲਈ, ਐ ਪਿਆਰੇ ! ਇਹ ਜੀਵ ਵਿਚਾਰਾ ਇਸ ਨਾਮ ਰਤਨ ਦਾ ਮੁੱਲ ਪਾ ਹੀ ਨਹੀਂ ਸਕਦਾ ।

**ਪ੍ਰ**:—ਕਿਉਂ ਜੀ ! ਆਖਰ, ਇਸ ਨਾਮ ਨੂੰ ਲਭਿਆ ਕਿਥੋਂ ਜਾ ਸਕਦਾ ਹੈ ?

42. **ਉ**:—ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਇਸ ਨਾਮ ਰਤਨ ਨੂੰ ਪਰਖ ਕੇ ਖਰੀਦਦਾ ਹੈ, ਉਹ ਸ਼ਬਦ ਦੀ ਬਰਕਤ ਨਾਲ ਆਪਣੇ ਅੰਦਰ ਹੀ ਇਸ ਨਾਮ ਨੂੰ ਲਭ ਲੈਂਦਾ ਹੈ ।੧੪।

**ਪ੍ਰ**:—ਕਿਉਂ ਜੀ ! ਸਿੰਮ੍ਰਤੀਆਂ ਸ਼ਾਸਤ੍ਰਾਂ ਦੀ ਖੋਜ ਕਰਦੇ ਰਹਿਣ ਨਾਲ ਕੀ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ ?

43. **ਉ**:—ਹੇ ਭਾਈਓ ! ਅਸਲ ਵਿਚ ਤਾਂ ਇਹ ਸਿੰਮ੍ਰਤੀਆਂ ਸ਼ਾਸਤ੍ਰ (ਆਦਿਕ ਧਰਮ ਪੁਸਤਕ ਹਰਿ ਨਾਮ ਤੋਂ ਬਿਨਾ ਹੋਰ) ਬਹੁਤ ਵਿਚਾਰਾਂ ਦਾ ਖਿਲਾਰਾ ਖਿਲਾਰਦੇ ਹਨ ।

44. ਪਰ, ਐ ਪਿਆਰੇ ! ਉਨ੍ਹਾਂ ਵਿਚ ਮਾਇਆ ਦਾ ਮੋਹ ਹੀ ਹੈ, (ਭਾਵ, ਕਰਮ ਕਾਂਡ ਦਾ ਹੀ) ਖਿਲਾਰਾ ਖਿਲਾਰਿਆ ਹੋਇਆ ਹੈ।

45. ਹੇ ਪਿਆਰੇ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ ਨਾਮ ਵਲੋਂ ਖੁੰਝ ਕੇ ਮੂਰਖ ਲੋਕ ਉਨ੍ਹਾਂ ਪੁਸਤਕਾਂ ਨੂੰ ਹੀ ਪੜ੍ਹਦੇ ਹਨ, ਪਰ, ਸਿਫਤ ਸਲਾਹ ਦੀ ਬਾਣੀ ਦੀ ਕਦਰ ਨੂੰ ਨਹੀਂ ਸਮਝਦੇ, ਗੁਰੂ ਦੇ ਸਨਮੁਖ ਰਹਿਣ ਵਾਲੇ ਕਿਸੇ ਵਿਰਲੇ ਮਨੁੱਖ ਨੇ (ਸ਼ਬਦ ਦੀ ਕਦਰ) ਸਮਝ ਲਈ ਹੈ ।੧੫।

**ਪ੍ਰ**:—ਕਿਉਂ ਜੀ ! ਇਹ ਸਾਰੇ ਜੀਵ ਹੀ ਸ਼ਬਦ ਦੀ ਕਦਰ ਨੂੰ ਕਿਉਂ ਨਹੀਂ ਸਮਝਦੇ ?

46. **ਉ**:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜੀਵਾਂ ਦੇ ਭੀ ਕੀ ਵਸ ਹੈ ? (ਕਿਉਂਕਿ) ਕਰਤਾਰ ਆਪ ਹੀ (ਜੀਵਾਂ ਵਿਚ ਵਿਆਪਕ ਹੋ ਕੇ ਸਭ ਕੁਝ ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਕਰਾ ਰਿਹਾ ਹੈ।

47. ਪਰ, ਹਾਂ ! ਜਿਸ ਉਤੇ ਮਿਹਰ ਕਰਦਾ ਹੈ, ਸਿਫਤ ਸਲਾਹ ਦੀ ਬਾਣੀ ਦੀ ਰਾਹੀਂ (ਉਸ ਦੇ ਹਿਰਦੇ ਵਿਚ) ਸਦਾ ਕਾਇਮ ਰਹਿਣ ਵਾਲਾ ਨਾਮ ਪੱਕਾ ਕਰ ਦੇਂਦਾ ਹੈ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਿਸ ਮਨੁੱਖ ਨੂੰ ਪ੍ਰਭੂ ਦਾ ਨਾਮ ਮਿਲ ਜਾਂਦਾ ਹੈ, ਉਸ ਨੂੰ (ਲੋਕ ਪ੍ਰਲੋਕ ਦੀ) ਇੱਜ਼ਤ ਮਿਲ ਜਾਂਦੀ ਹੈ, ਉਹ ਮਨੁੱਖ ਹਰੇਕ ਜੁਗ ਵਿਚ (ਕੇਵਲ) ਇਕੋ ਪ੍ਰਮਾਤਮਾਂ ਨੂੰ ਹੀ ਵਿਆਪਕ ਸਮਝਦਾ ਹੈ ।੧੬।੯।

**ਭਾਵਾਰਥ** :—ਇਸ ਮਹਾਵਾਕ ਅੰਦਰ ਹਜ਼ੂਰ ਇਹ ਸਿਧਾਂਤ ਅੰਕਤ ਕਰਦੇ ਹਨ ਕਿ, ਉਹ ਹਰੀ ਸਭ ਕੁਝ ਆਪ ਹੀ ਕਰਦਾ ਹੈ (੧—੪) ਮਾਇਆ ਮੋਹ ਭੀ ਉਸ ਨੇ ਆਪ ਹੀ ਪੈਦਾ ਕੀਤਾ ਹੈ ਜਿਸ ਨੂੰ ਚਾਹੇ ਉਸਨੂੰ ਬਚਾ ਲੈਂਦਾ ਹੈ, ਗੁਰਮਤਿ ਦੇ ਗਿਆਨ ਦੁਆਰਾ ਨਾਮ ਦੇ ਕੇ (੫—੬) ਮਨੁੱਖ ਆਪਣੀ ਪਿਛਲੀ ਕਿਰਤ ਅਨੁਸਾਰ ਮਾਇਆ ਮੋਹ ਵਿਚ ਪਿਆ ਰਹਿੰਦਾ ਤੇ ਦੁੱਖ ਪਾਂਦਾ ਹੈ (੭—੮) ਹਰੀ ਦੀ ਮੇਹਰ ਹੋਵੇ ਤਾਂ ਨਾਮ ਪ੍ਰਾਪਤ ਕਰ ਕੇ ਦੁੱਖ ਤੇ ਪਾਪ ਦੂਰ ਕਰਦਾ ਹੈ (੯—੧੦) ਹਰੀ ਆਪ ਹੀ ਗੁਰੂ ਸ਼ਬਦ ਦੀ ਵੀਚਾਰ ਦੁਆਰਾ ਆਪਣੇ ਨਾਲ ਮੇਲਦਾ ਹੈ (੧੧) ਉਹ ਇਉਂ ਕਿ ਮਨੁੱਖ ਨੂੰ ਗੁਰਮਤ ਦੁਆਰਾ

ਸਮਝ ਪੈ ਜਾਂਦੀ ਹੈ ਕਿ ਸਾਡੇ ਅੰਦਰ ਪਾਪ ਬ੍ਰਿਤੀ ਦੇ ਨਾਲ ਨਾਲ ਹਰੀ ਦੀ ਜੋਤ ਭੀ ਪਈ ਹੋਈ ਹੈ, ਜਿਸ ਨਾਲ ਹਉਮੈਂ ਦੀ ਮੈਲ ਦੂਰ ਹੋ ਕੇ ਮਨ ਸਾਫ ਹੁੰਦਾ ਰਹਿੰਦਾ ਹੈ (੧੨) ਪਰ ਇਸ ਜੋਤ ਦੀ ਸੋਝੀ ਸ਼ਬਦ ਦੇ ਰਾਹੀਂ ਹੁੰਦੀ ਹੈ (੧੩—੧੪) ਸਿਮ੍ਰਿਤੀਆਂ ਸ਼ਾਸਤ੍ਰਾਂ ਰਾਹੀਂ ਨਹੀਂ ਹੁੰਦੀ ਹੈ (੧੫) ਹਰੀ ਦੀ ਮੇਹਰ ਹੋਵੇ ਤਾਂ ਗੁਰੂ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ (੧੬)

**ਮਾਰੂ ਮਹਲਾ ੩ ॥**

1. **ਸੋ ਸਚੁ ਸੇਵਿਹੁ ਸਿਰਜਣਹਾਰਾ ॥**
2. **ਸਬਦੇ ਦੂਖ ਨਿਵਾਰਣਹਾਰਾ ॥**
3. **ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ ॥੧॥**
4. **ਆਪੇ ਸਚਾ ਸਚੁ ਵਰਤਾਏ ॥**
5. **ਇਕਿ ਜਨ ਸਾਚੈ ਆਪੇ ਲਾਏ ॥**
6. **ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ ॥੨॥**
7. **ਧੁਰਿ ਭਗਤਾ ਮੇਲੇ ਆਪਿ ਮਿਲਾਏ ॥**
8. **ਸਚੀ ਭਗਤੀ ਆਪੇ ਲਾਏ ॥**
9. **ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥੩॥**
10. **ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ ॥**
11. **ਏਕਸ ਬਿਨੁ ਕੋ ਅਵਰੁ ਨ ਜਾਣਹਿ ॥**
12. **ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ ॥੪॥**

**ਪਦ ਅਰਥ** :—ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਸੇਵਿਹੁ—ਸਿਮਰਿਆ ਕਰੋ। ਸਬਦੇ—ਸ਼ਬਦ ਵਿਚ (ਜੋੜ ਕੇ) । ਨਿਵਾਰਣਹਾਰਾ—ਦੂਰ ਕਰ ਸਕਣ ਵਾਲਾ । ਅਗਮੁ—ਅਪਹੁੰਚ । ਅਗੋਚਰ—(ਅ-ਗੋ-ਚਰੁ) ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ। ਅਥਾਹਾ—ਜਿਸ ਦੀ ਡੂੰਘਾਈ ਨਾ ਲਭ ਸਕੇ ।੧।

ਆਪੇ—ਆਪ ਹੀ। ਸਚੁ—ਅਟੱਲ ਹੁਕਮ। ਇਕਿ—ਕਈ। ਸਾਚੈ—ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ। ਸਾਚੋ—ਸਾਚ ਹੀ, ਸਦਾ ਥਿਰ ਪ੍ਰਭੂ ਨੂੰ ਹੀ। ਨਾਮੇ—ਨਾਮ ਦੀ ਰਾਹੀਂ ਹੀ। ਸਚਿ—ਸਦਾ ਥਿਰ ਪ੍ਰਭੂ ਵਿਚ ।੨।

ਧੁਰਿ—ਧੁਰੋਂ ਹੀ, ਆਪਣੇ ਹੁਕਮ ਅਨੁਸਾਰ। ਸਾਚੀ ਬਾਣੀ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਗਾਵੈ—ਗਾਂਦਾ ਹੈ। ਲਾਹਾ—ਲਾਭ ।੩।

ਕਰਹਿ—ਕਰਦੇ ਹਨ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ। ਪਰੁ-ਪਰਾਏ ਨੂੰ। ਆਪੁ—ਆਪਣੇ ਨੂੰ। ਕੋ ਅਵਰੁ—ਕੋਈ ਹੋਰ। ਸਾਹੁ—ਜੀਵ ਵਣਜਾਰਿਆਂ ਨੂੰ ਪੂੰਜੀ ਦੇਣ ਵਾਲਾ ਸ਼ਾਹ ਪ੍ਰਭੂ। ਵਿਸਾਹਾ—ਵਣਜ ਕਰਦੇ ਹਨ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਕੋਈ ਅਜਿਹਾ ਸਾਧਨ ਦਸੋ, ਜਿਸ ਦੀ ਬਰਕਤ ਨਾਲ ਸਾਰੇ ਹੀ ਦੁੱਖ ਨਾਸ ਹੋ ਜਾਣ ?

1. **ਉ**:—ਹੇ ਭਾਈਓ ! ਉਸ ਸਦਾ ਕਾਇਮ ਰਹਿਣ ਵਾਲੇ ਕਰਤਾਰ ਦਾ ਸਿਮਰਨ ਕਰਦੇ ਰਿਹਾ ਕਰੋ।
2. (ਕਿਉਂਕਿ) ਉਹ ਗੁਰੂ ਦੇ ਸ਼ਬਦ ਵਿਚ ਜੋੜ ਕੇ (ਜੀਵਾਂ ਦੇ ਸਾਰੇ) ਦੁੱਖ ਦੂਰ ਕਰਨ ਦੀ ਸਮਰੱਥਾ ਵਾਲਾ ਹੈ।

**ਪ੍ਰ**:—ਕਿਉਂ ਜੀ ! ਕੀ, ਉਹ ਕਿਸੇ ਮੁੱਲ ਨਾਲ ਨਹੀਂ ਖਰੀਦਿਆ ਜਾ ਸਕਦਾ ?

3. **ਉ**:—ਹੇ ਭਾਈ ! ਉਹ ਅਪਹੁੰਚ, ਅਗੋਚਰ ਤੇ ਅਥਾਹ ਪ੍ਰਭੂ (ਆਪਣੇ ਵਰਗਾ) ਆਪ ਹੀ ਹੈ, ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।੧।
4. ਹੇ ਭਾਈਓ ! ਉਹ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਆਪ ਹੀ ਆਪਣਾ ਅਟੱਲ ਹੁਕਮ ਵਰਤਾ ਰਿਹਾ ਹੈ।
5. ਪਰ, ਹੇ ਭਾਈ ! ਕਈ ਭਗਤ ਜਨ ਐਸੇ (ਭੀ) ਹਨ, ਜਿਨ੍ਹਾਂ ਨੂੰ ਉਸ ਸਦਾ ਥਿਰ ਕਰਤਾਰ ਨੇ ਆਪ ਹੀ ਆਪਣੇ ਚਰਨਾਂ ਵਿਚ ਜੋੜ ਰਖਿਆ ਹੈ।
6. ਉਹ ਭਗਤ ਜਨ ਸਦਾ ਸੱਚੇ ਦਾ ਹੀ ਸਿਮਰਨ ਕਰਦੇ ਰਹਿੰਦੇ ਹਨ, ਸਦਾ ਥਿਰ ਨਾਮ (ਸਿਮਰਨ) ਦੀ ਕਮਾਈ ਕਰਦੇ ਹਨ, ਨਾਮ ਸਿਮਰਨ ਦੀ ਬਰਕਤ ਨਾਲ ਉਹ ਸਦਾ ਸਚੇ ਪ੍ਰਮਾਤਮਾਂ ਵਿਚ ਲੀਨ ਰਹਿੰਦੇ ਹਨ ।੨।

**ਪ੍ਰ**:—ਸ੍ਰੀ ਜੀਉ, ਭਗਤ ਜਨ ਉਸ ਸਾਈਂ ਜੀ ਦੇ ਮਿਲਾਪ ਲਈ ਸਾਧਨ ਕੀ ਕਰਦੇ ਰਹਿੰਦੇ ਹਨ ?

7. **ਉ**:—ਹੇ ਪਿਆਰੇ ! ਮਿਲਾਪ ਦਾ ਸਹੀ ਸਾਧਨ ਤਾਂ ਹਰੀ ਦੀ ਬਖਸ਼ਿਸ਼ ਹੈ ਉਹ ਧੁਰ ਦਰਗਾਹੋਂ ਭਗਤਾਂ ਨੂੰ ਪ੍ਰਭੂ ਆਪ ਹੀ ਆਪਣੇ ਨਾਲ ਮਿਲਾਂਦਾ ਹੈ।
8. ਆਪ ਹੀ ਉਨ੍ਹਾਂ ਨੂੰ ਆਪਣੀ ਸੱਚੀ ਭਗਤੀ ਵਿਚ ਜੋੜਦਾ ਹੈ।
9. ਉਸ ਦੀ ਆਪਣੀ ਮੇਹਰ ਨਾਲ ਹੀ ਮਨੁੱਖ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ ਸਦਾ ਉਸ ਦੇ ਗੁਣ ਗਾਂਦਾ ਹੈ। ਹੇ ਭਾਈਓ ! ਇਹ ਸਿਫਤ ਸਲਾਹ ਹੀ ਇਸ ਮਨੁੱਖਾ ਜਨਮ ਦੀ ਖੱਟੀ ਹੈ ।੩।

10-11. ਹੇ ਭਾਈ ! ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ ਉਹ (ਨਾਮ ਜਪਣ ਦਾ) ਹੀ ਵਣਜ ਕਰਦੇ ਰਹਿੰਦੇ ਹਨ (ਇਸਤਰ੍ਹਾਂ ਕਿਸੇ) ਪਰਾਏ ਨੂੰ ਤੇ ਕਿਸੇ ਆਪਣੇ ਨੂੰ (ਇਉਂ) ਪਛਾਣਦੇ ਹਨ (ਕਿ ਇਨ੍ਹਾਂ ਵਿਚ) ਇਕ ਪ੍ਰਮਾਤਮਾਂ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਵਸਦਾ ਜਾਣਦੇ।

12. ਉਹ ਸਮਝਦੇ ਹਨ ਕਿ ਸਭਨਾਂ ਨੂੰ ਆਤਮਕ ਜੀਵਨ ਦੀ ਪੂੰਜੀ ਦੇਣ ਵਾਲਾ ਸ਼ਾਹ ਪ੍ਰਮੇਸ਼ਰ ਸਦਾ ਕਾਇਮ ਰਹਿਣ ਵਾਲਾ ਹੈ, ਜੀਵ ਉਸ ਦੇ ਸਦਾ ਥਿਰ ਨਾਮ ਦਾ ਵਣਜ

ਕਰਨ ਵਾਲੇ ਹਨ, (ਪ੍ਰਮਾਤਮਾਂ ਪਾਸੋਂ) ਪੂੰਜੀ (ਲੈਕੇ ਉਸਦਾ) ਨਾਮ ਸੌਦਾ ਖਰੀਦਦੇ ਹਨ ।੪।

**13. ਆਪੇ ਸਾਜੇ ਸ੍ਰਿਸਟਿ ਉਪਾਏ ॥**
**14. ਵਿਰਲੇ ਕਉ ਗੁਰ ਸਬਦੁ ਬੁਝਾਏ ॥**
**15. ਸਤਿਗੁਰੁ ਸੇਵਹਿ ਸੇ ਜਨ ਸਾਚੇ**
**ਕਾਟੇ ਜਮ ਕਾ ਫਾਹਾ ਹੇ ॥੫॥**
**16. ਭੰਨੈ ਘੜੇ ਸਵਾਰੇ ਸਾਜੇ ॥**
**17. ਮਾਇਆ ਮੋਹਿ ਦੂਜੈ ਜੰਤ ਪਾਜੇ ॥**
**18. ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ**
**ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥**
**19. ਆਪੇ ਬਖਸੇ ਗੁਰ ਸੇਵਾ ਲਾਏ ॥**
**20. ਗੁਰਮਤੀ ਨਾਮੁ ਮੰਨਿ ਵਸਾਏ ॥**
**21. ਅਨਦਿਨੁ ਨਾਮੁ ਧਿਆਏ ਸਾਚਾ**
**ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥**
**22. ਆਪੇ ਸਚਾ ਸਚੀ ਨਾਈ ॥**
**23. ਗੁਰਮੁਖਿ ਦੇਵੈ ਮੰਨਿ ਵਸਾਈ ॥**
**24. ਜਿਨ ਮਨਿ ਵਸਿਆ ਸੇ ਜਨ ਸੋਹਹਿ**
**ਤਿਨ ਸਿਰਿ ਚੂਕਾ ਕਾਹਾ ਹੇ ॥੮॥**

**ਪਦ ਅਰਥ** :—ਆਪੇ—ਆਪ ਹੀ । ਸਾਜੇ-ਪੈਦਾ ਕਰਦਾ ਹੈ । ਸ੍ਰਿਸਟਿ—ਜਗਤ । ਕਉ—ਨੂੰ । ਗੁਰ ਸਬਦੁ—ਗੁਰੂ ਦਾ ਸ਼ਬਦ । ਬੁਝਾਏ—ਸਮਝਾਂਦਾ ਹੈ । ਸੇਵਹਿ—ਸ਼ਰਨ ਪੈਂਦੇ ਹਨ । ਸੇ—ਉਹ । ਸਾਚੇ—ਅਡੋਲ ਜੀਵਨ ਵਾਲੇ ।੫।

ਘੜੇ—ਘੜਿ, ਘੜਕੇ । ਸਵਾਰੇ—ਸੋਹਣੇ ਬਣਾਂਦਾ ਹੈ । ਮੋਹਿ—ਮੋਹ ਵਿਚ । ਦੂਜੈ-ਮੇਰ ਤੇਰ ਵਿਚ । ਪਾਜੇ—ਹੋਏ ਹਨ । ਪਾਏ ਮਨਮੁਖ-ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ । ਅੰਧੁ—ਅੰਨ੍ਹਿਆਂ ਵਾਲਾ ਕੰਮ । ਗਲਿ—ਗਲ ਵਿਚ ।੬।

ਮੰਨਿ—ਮਨਿ, ਮਨ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਸਾਚਾ—ਸਦਾ ਥਿਰ । ਨਾਮੋ—ਨਾਮ ਹੀ । ਲਾਹਾ—ਲਾਭ।੭।

ਨਾਈ—ਵਡਿਆਈ । ਸਚੀ—ਸਦਾ ਕਾਇਮ ਰਹਿਣ ਵਾਲੀ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੂੰ । ਮੰਨਿ—ਮਨਿ, ਮਨ ਵਿਚ । ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ । ਸੋਹਹਿ—ਸੋਹਣੇ ਲਗਦੇ ਹਨ । ਸਿਰਿ—ਸਿਰ ਉਤੇ (ਪਿਆ ਹੋਇਆ) । ਕਾਹਾ—ਭਾਰਾ, ਕਜ਼ੀਆ, ਹਮਲਾ, ਦੰਗਾ ਫਸਾਦ, ਝਗੜਾ ਝਾਂਜਾ । ਚੂਕਾ—ਮੁਕ ਗਿਆ ਹੈ ।੮।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਇਸ ਸਾਰੇ ਜਗਤ ਤੇ ਜਗਤ ਜੀਵਾਂ ਦੀ ਉਤਪਤੀ ਕਿਵੇਂ ਹੋਈ ਹੈ ?

13. **ਉ**:—ਐ ਪਿਆਰੇ ! ਉਹ ਪ੍ਰਮੇਸ਼ਰ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ ਤੇ ਆਪ ਹੀ ਉਹ ਸ੍ਰਿਸ਼ਟੀ ਨੂੰ ਰਚਦਾ ਹੈ ।

14. ਪਰ, ਹੇ ਭਾਈ ! ਗੁਰੂ ਦੇ ਸ਼ਬਦ ਦੀ ਰਾਹੀਂ (ਕਿਸੇ) ਵਿਰਲੇ ਭਾਗਾਂ ਵਾਲੇ ਨੂੰ ਸੂਝ ਹੀ ਉਹ ਆਪ ਹੀ ਬਖਸ਼ਦਾ ਹੈ ।

15. ਉਸ ਦੀ ਮੇਹਰ ਨਾਲ ਜੇਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਅਡੋਲ ਜੀਵਨ ਵਾਲੇ ਹੋ ਜਾਂਦੇ ਹਨ, ਪ੍ਰਭੂ ਆਪ ਹੀ ਉਨ੍ਹਾਂ ਦੀ ਜਮ ਫਾਹੀ ਕਟਦਾ ਹੈ ।੫।

16. ਹੇ ਭਾਈ ! (ਉਹ ਜੀਵਾਂ ਦੇ ਸਰੀਰ ਭਾਂਡੇ)ਘੜ ਕੇ (ਆਪ ਹੀ) ਭੰਨਦਾ ਹੈ, ਆਪ ਹੀ ਪੈਦਾ ਕਰਦਾ ਤੇ ਸਵਾਰਦਾ ਹੈ ।

17. ਅਤੇ ਐ ਪਿਆਰੇ ! ਮਾਇਆ ਦੇ ਮੋਹ ਵਿਚ, ਮੇਰ ਤੇਰ ਵਿਚ ਭੀ ਜੀਵ (ਉਸ ਨੇ ਆਪ ਹੀ) ਪਾਏ ਹੋਏ ਹਨ ।

18. ਹੇ ਭਾਈ ! ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ (ਮੋਹ ਵਿਚ) ਭਟਕਦੇ ਫਿਰਦੇ ਹਨ, ਸਦਾ ਅੰਨ੍ਹਿਆਂ ਵਾਲਾ ਕੰਮ ਕਰਦੇ ਰਹਿੰਦੇ ਹਨ, ਉਨ੍ਹਾਂ ਦੇ ਗਲ ਵਿਚ ਆਤਮਕ ਮੌਤ ਦੀ ਰਸੀ ਫਾਹੀ ਪਈ ਰਹਿੰਦੀ ਹੈ ।੬।

**ਪ੍ਰ**:—ਕਿਉਂ ਜੀ ! ਇਸ ਮੌਤ ਦੀ ਫਾਹੀ ਤੋਂ ਕਿਸੇ ਦਾ ਬਚਾ ਭੀ ਹੁੰਦਾ ਹੈ ?

19. **ਉ**:—ਹੇ ਭਾਈਓ ! ਪ੍ਰਭੂ ਆਪ (ਹੀ) (ਜਿਨ੍ਹਾਂ ਉਤੇ) ਬਖਸ਼ਸ਼ ਕਰਦਾ ਹੈ, (ਉਨ੍ਹਾਂ ਨੂੰ) ਗੁਰੂ ਦੀ ਸੇਵਾ ਵਿਚ ਜੋੜਦਾ ਹੈ ।

20. ਗੁਰੂ ਦੀ ਮਤਿ ਦੇ ਕੇ (ਆਪਣਾ) ਨਾਮ (ਉਨ੍ਹਾਂ ਦੇ) ਮਨ ਵਿਚ ਵਸਾਂਦਾ ਹੈ ।

21. ਐ ਪਿਆਰੇ ! ਜਿਹੜਾ ਮਨੁੱਖ ਹਰ ਵੇਲੇ ਹਰਿ ਨਾਮ ਸਿਮਰਦਾ ਹੈ, ਉਹ ਅਡੋਲ ਜੀਵਨ ਵਾਲਾ ਹੋ ਜਾਂਦਾ ਹੈ, (ਉਸ ਨੂੰ ਇਹ ਸੂਝ ਹੋ ਆਉਂਦੀ ਹੈ ਕਿ) ਪ੍ਰਮੇਸ਼ਰ ਜੀ ਦਾ ਨਾਮ ਹੀ ਇਸ ਜਗਤ ਵਿਚ ਖੱਟੀ ਹੈ ।੭।

22. ਹੇ ਭਾਈ ! ਅਸਲ ਵਿਚ ਤਾਂ (ਪ੍ਰਭੂ) ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ ।

23. (ਪਰ, ਉਹ) ਗੁਰੂ ਦੇ ਸਨਮੁਖ ਰਖ ਕੇ (ਜੀਵ ਨੂੰ ਆਪਣੀ ਵਡਿਆਈ) ਦੇਂਦਾ ਹੈ, ਜੀਵ ਦੇ ਮਨ ਵਿਚ ਵਸਾਂਦਾ ਹੈ ।

24. ਹੇ ਪਿਆਰੇ ! ਜਿਨ੍ਹਾਂ ਦੇ ਮਨ ਵਿਚ (ਪ੍ਰਮਾਤਮਾਂ ਦਾ ਨਾਮ) ਆ ਵਸਦਾ ਹੈ, ਉਹ (ਲੋਕ ਪ੍ਰਲੋਕ ਵਿਚ) ਮਨੁੱਖ ਸੋਭਾ ਪਾਉਂਦੇ ਹਨ, ਉਨ੍ਹਾਂ ਦੇ ਸਿਰ ਉਤੇ (ਪਿਆ) ਭਾਰਾ, ਝਗੜਾ ਝਾਂਜਾ, ਮੁੱਕ ਜਾਂਦਾ ਹੈ ।੮।

**25. ਅਗਮ ਅਗੋਚਰੁ ਕੀਮਤਿ ਨਹੀ ਪਾਈ ॥**
**26. ਗੁਰ ਪਰਸਾਦੀ ਮੰਨਿ ਵਸਾਈ ॥**
**27. ਸਦਾ ਸਬਦਿ ਸਾਲਾਹੀ ਗੁਣਦਾਤਾ**
**ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥**
**28. ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥**
**29. ਅੰਤੁ ਨ ਪਾਵਹਿ ਅਲਖ ਅਭੇਵਾ ॥**
**30. ਜਿਨ ਕਉ ਨਦਰਿ ਕਰਹਿ ਤੂ ਅਪਣੀ**
**ਗੁਰਮੁਖਿ ਅਲਖੁ ਲਖਾਹਾ ਹੇ ॥੧੦॥**

**31. ਪੂਰੈ ਸਤਿਗੁਰਿ ਸੋਝੀ ਪਾਈ ॥**
**32. ਏਕੋ ਨਾਮੁ ਮੰਨਿ ਵਸਾਈ ॥**
**33. ਨਾਮੁ ਜਪੀ ਤੈ ਨਾਮੁ ਧਿਆਈ**
**ਮਹਲੁ ਪਾਇ ਗੁਣ ਗਾਹਾ ਹੇ ॥੧੧॥**
**34. ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥**
**35. ਮਨਮੁਖ ਹੁਕਮ ਨ ਜਾਣਹਿ ਸਾਰਾ ॥**
**36. ਹੁਕਮੇ ਮੰਨੇ ਹੁਕਮੇ ਵਡਿਆਈ**
**ਹੁਕਮੇ ਵੇ ਪਰਵਾਹਾ ਹੇ ॥੧੨॥**

**ਪਦ ਅਰਥ** :—ਅਗਮ—ਅਪਹੁੰਚ । ਅਗੋਚਰੁ—(ਅ-ਗੋ-ਚਰੁ) ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਪਰਸਾਦੀ—ਪਰਸਾਦਿ, ਕ੍ਰਿਪਾ ਨਾਲ। ਮੰਨਿ—ਮਨਿ, ਮਨ ਵਿਚ। ਸਾਲਾਹੀ—ਸਲਾਹੀਂ, ਮੈਂ ਸਲਾਹੁੰਦਾ ਹਾਂ। ਤਾਹਾ—ਉਸ ਦਾ। ਸਬਦਿ—ਸ਼ਬਦ ਦੀ ਰਾਹੀਂ ।੯।

ਰੁਦ੍ਰ—ਸ਼ਿਵ । ਤਿਸ ਕੀ—ਉਸ ਪ੍ਰਮਾਤਮਾਂ ਦੀ । ਪਾਵਹਿ—ਪਾ ਸਕਦੇ, ਪਾਂਦੇ। ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸਕੇ। ਅਭੇਵਾ—ਜਿਸ ਦਾ ਭੇਤ ਨਾ ਪਾਇਆ ਜਾ ਸਕੇ। ਕਰਹਿ—ਤੂੰ ਕਰਦਾ ਹੈਂ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ ।੧੦।

ਸਤਿਗੁਰਿ—ਗੁਰੂ ਦੀ ਰਾਹੀਂ । ਮੰਨਿ—ਮਨਿ, ਮਨ ਵਿਚ। ਵਸਾਈ—ਵਸਾਈਂ, ਮੈਂ ਵਸਾਂਦਾ ਹਾਂ। ਜਪੀ—ਜਪੀਂ, ਮੈਂ ਜਪਦਾ ਹਾਂ । ਤੈ—ਅਤੇ । ਧਿਆਈ—ਧਿਆਈਂ, ਮੈਂ ਧਿਆਉਂਦਾ ਹਾਂ। ਮਹਲੁ—ਪ੍ਰਭੂ ਚਰਨਾਂ ਵਿਚ ਟਿਕਾਣਾ । ਗਾਹਾ—ਗਾਹਾਂ, ਮੈਂ ਚੁਭੀ ਲਾਂਦਾ ਹਾਂ, ਵਿਚਾਰ ਕਰਦਾ ਹਾਂ ।੧੧।

ਸੇਵਹਿ—ਸੇਵਾ ਕਰਦੇ ਹਨ। ਮੰਨਿ—ਮਨਿ, ਮੰਨ ਕੇ। ਮਨਮੁਖ—ਮਨ ਦੇ ਮੁਰੀਦ ਮਨੁੱਖ। ਹੁਕਮ ਸਾਰਾ—ਹੁਕਮ ਦੀ ਸਾਰ, ਹੁਕਮ ਦੀ ਕਦਰ। ਨ ਜਾਣਹਿ—ਨਹੀਂ ਜਾਨਦੇ ।੧੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਗਤ ਦੀ ਹਰ ਸ਼ੈ ਕੀਮਤ ਰਾਹੀਂ ਖਰੀਦੀ ਜਾ ਸਕਦੀ ਹੈ ਕੀ, ਉਸ ਜਗਤ ਕਰਤੇ ਨੂੰ ਕਿਸੇ ਕੀਮਤ ਦੁਆਰੇ ਨਹੀਂ ਖਰੀਦ ਸਕੀਦਾ ?

25. **ਉ**:—ਹੇ ਪਿਆਰੇ ! ਅਸਲ ਵਿਚ ਤਾਂ ਉਹ ਪ੍ਰਮੇਸ਼ਰ ਅਪਹੁੰਚ ਹੈ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ, (ਭਾਵ, ਉਹ ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ)।

**ਪ੍ਰ**:—ਕਿਉਂ ਜੀ ! ਕੀ, ਉਸ ਨੂੰ ਮਨ ਵਿਚ ਵਸਾਉਣ ਦਾ ਕੋਈ ਭੀ ਸਾਧਨ ਨਹੀਂ ?

26. **ਉ**:—ਹੇ ਭਾਈ ! ਇਕੋ ਹੀ ਸਾਧਨ ਹੈ ਕਿ, ਮੈਂ ਤਾਂ ਉਸਨੂੰ ਗੁਰੂ ਦੀ ਕ੍ਰਿਪਾ ਨਾਲ (ਹੀ) ਮਨ ਵਿਚ ਵਸਾਂਦਾ ਹਾਂ।

27. ਅਤੇ ਗੁਰੂ ਦੇ ਸ਼ਬਦ ਰਾਹੀਂ (ਹੀ) ਮੈਂ ਸਦਾ ਉਸ ਗੁਣਾਂ ਦੇ ਦਾਤੇ ਦੀ ਸਿਫਤ ਸਲਾਹ ਕਰਦਾ ਹਾਂ (ਅਤੇ ਮੈਨੂੰ ਯਕੀਨ ਹੈ ਕਿ, ਜਿਹੜਾ ਮਨੁੱਖ ਉਸ ਗੁਣ ਦਾਤੇ ਦੀ ਸਿਫਤ ਸਲਾਹ ਕਰਦਾ ਹੈ, ਉਸ (ਦੇ ਕਰਮਾਂ ਦਾ) ਲੇਖਾ ਕੋਈ ਨਹੀਂ ਮੰਗਦਾ ।੯।

**ਪ੍ਰ**:—ਸ੍ਰੀ ਜੀਉ ! ਕੀ, ਬ੍ਰਹਮਾਂ ਆਦਿਕ ਦੇਵਤੇ ਉਸ ਪ੍ਰਭੂ ਦੇ ਭੇਤ ਨੂੰ ਜਾਣ ਸਕਦੇ ਹਨ ? ਕਿਉਂਕਿ, ਉਹ ਬੜੀ ਸ਼ਕਤੀ ਰਖਦੇ ਹਨ ?

28. **ਉ**:—ਹੇ ਭਾਈ ! ਇਹ ਬ੍ਰਹਮਾ, ਵਿਸ਼ਨੂੰ, ਸ਼ਿਵ ਸਾਰੇ ਹੀ ਉਸ ਪ੍ਰਭੂ ਦੀ ਸ਼ਰਨ ਵਿਚ ਹੀ ਰਹਿੰਦੇ ਹਨ। (ਉਹ ਆਪਣੀ ਸ਼ਕਤੀ ਨੂੰ ਸੁਤੰਤ੍ਰ ਨਹੀਂ ਵਰਤ ਸਕਦੇ)।

29. ਹੇ ਭਾਈ ! (ਇਹ ਵਡੇ ਵਡੇ ਦੇਵਤੇ ਭੀ ਉਸ) ਅਲੱਖ ਅਤੇ ਅਭੇਵ ਪ੍ਰਮੇਸ਼ਰ (ਦੇ ਗੁਣਾਂ) ਦਾ ਅੰਤ ਨਹੀਂ ਪਾ ਸਕਦੇ।

30. (ਪਰ) ਹੇ ਸਾਈਆਂ ਜੀਉ ! ਜਿਨ੍ਹਾਂ ਉਤੇ ਤੂੰ ਆਪਣੀ ਮਿਹਰ ਦੀ ਨਿਗਾਹ ਕਰਦਾ ਹੈਂ, ਉਨ੍ਹਾਂ ਨੂੰ ਗੁਰੂ ਦੀ ਸ਼ਰਨ ਪਾ ਕੇ ਤੂੰ ਆਪਣਾ ਅਲੱਖ ਸਰੂਪ ਸਮਝਾ ਦੇਂਦਾ ਹੈਂ ।੧੦।

**ਪ੍ਰ**:—ਹੇ ਗੁਰੋ ! ਆਪ ਜੀ ਨੇ ਉਸ ਅਲੱਖ ਸਰੂਪ ਦੀ ਸੋਝੀ ਲਈ ਕਿਹੜਾ ਸਾਧਨ ਕੀਤਾ ਹੈ ?

31. **ਉ**:—ਹੇ ਭਾਈ ! ਅਸਲ ਵਿਚ ਸਾਧਨ ਕਰਨ ਦੀ ਤਾਂ ਮੇਰੇ ਵਿਚ ਕੋਈ ਭੀ ਸਮਰੱਥਾ ਨਹੀਂ ਸੀ, ਪਰ, ਪੂਰੇ ਗੁਰੂ ਨੇ (ਮੈਨੂੰ ਆਤਮਕ ਜੀਵਨ ਦੀ) ਸਮਝ ਬਖਸ਼ੀ ਹੈ।

32. ਹੁਣ ਮੈਂ, ਪ੍ਰਮਾਤਮਾਂ ਦਾ ਹੀ ਨਾਮ ਮਨ ਵਿਚ ਵਸਾਂਦਾ ਹਾਂ।

33. ਮੈਂ ਪ੍ਰਮੇਸ਼ਰ ਜੀ ਦਾ ਨਾਮ ਹੀ ਜਪਦਾ ਹਾਂ ਅਤੇ ਉਸ ਦਾ ਨਾਮ ਹੀ ਧਿਆਉਂਦਾ ਹਾਂ, (ਨਾਮ ਦੀ ਬਰਕਤ ਨਾਲ ਪ੍ਰਭੂ ਚਰਨਾਂ ਵਿਚ) ਟਿਕਾਣਾ ਪ੍ਰਾਪਤ ਕਰ ਕੇ ਮੈਂ ਉਸ ਦੇ ਗੁਣਾਂ ਵਿਚ ਚੁੱਭੀ ਲਾ ਰਿਹਾ ਹਾਂ, ਉਸ ਦੇ ਹੀ ਗੁਣਾਂ ਦੀ ਵੀਚਾਰ ਕਰ ਰਿਹਾ ਹਾਂ ।੧੧।

**ਪ੍ਰ**:—ਕਿਉਂ ਜੀ ! ਉਸ ਦੇ ਭਗਤਾਂ ਦੀ ਪਛਾਣ ਕੀ ਹੈ ?

34. **ਉ**:—ਹੇ ਪਿਆਰੇ ! ਉਸ ਪ੍ਰਮੇਸ਼ਰ ਜੀ ਦੇ ਭਗਤ ਤਾਂ ਉਸ ਬੇਅੰਤ ਪ੍ਰਭੂ ਦਾ ਹੁਕਮ ਮੰਨ ਕੇ ਉਸੇ ਦੀ (ਹੀ) ਸੇਵਾ ਭਗਤੀ ਕਰਦੇ ਹਨ।

35. ਪਰ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਉਸ ਦੇ ਹੁਕਮ ਦੀ ਕਦਰ ਨਹੀਂ ਸਮਝਦੇ।

36. ਹੇ ਭਾਈ ! ਜਿਹੜਾ ਮਨੁੱਖ ਪ੍ਰਮੇਸ਼ਰ ਜੀ ਦੇ ਹੁਕਮ ਨੂੰ ਮੰਨਦਾ ਹੈ, ਉਹ ਪ੍ਰਭੂ ਹੁਕਮ (ਮੰਨਣ) ਦੀ ਰਾਹੀਂ (ਲੋਕ ਪ੍ਰਲੋਕ ਦੀ) ਵਡਿਆਈ ਪ੍ਰਾਪਤ ਕਰਦਾ ਹੈ, ਉਹ ਬੇਪ੍ਰਵਾਹ ਪ੍ਰਭੂ ਦੇ ਹੁਕਮ ਵਿਚ ਹੀ ਲੀਨ ਰਹਿੰਦਾ ਹੈ ।੧੨।

**37. ਗੁਰ ਪਰਸਾਦੀ ਹੁਕਮੁ ਪਛਾਣੈ ॥**
**38. ਧਾਵਤੁ ਰਾਖੈ ਇਕਤ ਘਰਿ ਆਣੈ ॥**
**39. ਨਾਮੇ ਰਾਤਾ ਸਦਾ ਬੈਰਾਗੀ**
**ਨਾਮੁ ਰਤਨੁ ਮਨਿ ਤਾਹਾ ਹੇ ॥੧੩॥**

**40. ਸਭ ਜਗ ਮਹਿ ਵਰਤੈ ਏਕੋ ਸੋਈ ॥**
**41. ਗੁਰ ਪਰਸਾਦੀ ਪਰਗਟੁ ਹੋਈ ॥**
**42. ਸਬਦੁ ਸਲਾਹਹਿ ਸੇ ਜਨ ਨਿਰਮਲ**
**ਨਿਜ ਘਰਿ ਵਾਸਾ ਤਾਹਾ ਹੇ ॥੧੪॥**
**43. ਸਦਾ ਭਗਤ ਤੇਰੀ ਸਰਣਾਈ ॥**
**44. ਅਗਮ ਅਗੋਚਰ ਕੀਮਤਿ ਨਹੀ ਪਾਈ ॥**
**45. ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ**
**ਗੁਰਮੁਖਿ ਨਾਮੁ ਧਿਆਹਾ ਹੇ ॥੧੫॥**
**46. ਸਦਾ ਸਦਾ ਤੇਰੇ ਗੁਣ ਗਾਵਾ ॥**
**47. ਸਚੇ ਸਾਹਿਬ ਤੇਰੈ ਮਨਿ ਭਾਵਾ ॥**
**48. ਨਾਨਕੁ ਸਾਚੁ ਕਹੈ ਬੇਨੰਤੀ**
**ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥**

**ਪਦ ਅਰਥ** :—ਗੁਰ ਪਰਸਾਦੀ—ਗੁਰ ਪਰਸਾਦਿ, ਗੁਰੂ ਦੀ ਕ੍ਰਿਪਾ ਨਾਲ। ਹੁਕਮ—(ਪ੍ਰਭੂ ਦੀ) ਰਜ਼ਾ। ਧਾਵਤੁ—ਭਟਕਦਾ ਮਨ। ਇਕਤੁ—ਇਕ ਵਿਚ ਹੀ। ਘਰਿ—ਘਰ ਵਿਚ। ਇਕਤੁ ਘਰਿ—ਇਕ ਹੀ ਘਰ ਵਿਚ। ਆਣੈ—ਲੈ ਆਉਂਦਾ ਹੈ। ਨਾਮੇ—ਨਾਮ ਵਿਚ ਹੀ। ਬੈਰਾਗੀ—ਵੈਰਾਗਵਾਨ, ਮਾਇਆ ਤੋਂ ਉਪ੍ਰਾਮ, ਨਿਰਲੇਪ। ਮਨਿ—ਮਨ ਵਿਚ । ਤਾਹਾ—ਉਸ ਦੇ। ਮਨਿ ਤਾਹਾ—ਉਸ ਦੇ ਮਨ ਵਿਚ ।੧੩।

ਵਰਤੈ—ਵਿਆਪਕ ਹੈ। ਪਰਗਟੁ ਹੋਈ—ਦਿਸਦਾ ਹੈ। ਸਲਾਹਹਿ—ਸਲਾਹੁੰਦੇ ਹਨ। ਸੇ—ਉਹ। ਨਿਜ ਘਰਿ—ਆਪਣੇ (ਅਸਲ) ਘਰ ਵਿਚ। ਤਾਹਾ—ਉਨ੍ਹਾਂ ਦਾ ।੧੪।

ਅਗਮ—ਅਪਹੁੰਚ। ਅਗੋਚਰੁ—(ਅ-ਗੋ-ਚਰੁ) ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ। ਤੁਧੁ ਭਾਵਹਿ—ਤੈਨੂੰ ਚੰਗੇ ਲਗਦੇ ਹਨ। ਤਿਉ—ਉਸੇ ਤਰ੍ਹਾਂ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ।੧੫।

ਗਾਵਾ—ਗਾਵਾਂ, ਮੈਂ ਗਾਂਦਾ ਹਾਂ। ਸਾਹਿਬ—ਹੇ ਸਾਹਿਬ। ਸਚੇ ਸਾਹਿਬ—ਹੇ ਸਦਾ ਕਾਇਮ ਰਹਿਣ ਵਾਲੇ ਮਾਲਕ। ਤੇਰੈ ਮਨਿ—ਤੇਰੇ ਮਨ ਵਿਚ। ਭਾਵਾ—ਭਾਵਾਂ, ਮੈਂ ਭਾ ਜਾਵਾਂ ਮੈਂ ਪਿਆਰਾ ਲਗਾਂ। ਸਾਚੁ—ਸਦਾ ਥਿਰ ਨਾਮ। ਸਮਾਹਾ—ਮੈਂ ਸਮਾਇਆ ਰਹਾਂ ।੧੬।

**ਅਰਥ** :—

**ਪ੍ਰ:**—ਗੁਰਦੇਵ ਜੀਉ! ਇਹ ਮਨ ਹਰ ਵਕਤ ਭਟਕਦਾ ਹੀ ਰਹਿੰਦਾ ਹੈ, ਇਸ ਨੂੰ ਭਟਕਣਾ ਵਲੋਂ ਕਿਵੇਂ ਰੋਕਿਆ ਜਾ ਸਕਦਾ ਹੈ, ਕੋਈ ਯਤਨ ਦਸੋ ?

37. **ਉ:**—ਹੇ ਭਾਈ! ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਪ੍ਰਮੇਸ਼ਰ ਜੀ ਦੀ ਰਜ਼ਾ ਨੂੰ ਪਛਾਣ ਲੈਂਦਾ ਹੈ।

38. ਉਹ ਆਪਣੇ ਭਟਕਦੇ ਮਨ ਨੂੰ (ਸੁਭਾਵਕ ਹੀ) ਰੋਕ ਲੈਂਦਾ ਹੈ। ਭਾਵ ਇਕਾਗਰਤਾ ਵਿਚ ਲੈ ਆਉਂਦਾ ਹੈ।

**ਪ੍ਰ:**—ਕਿਉਂ ਜੀ! ਉਸ ਦੀ ਪਛਾਣ ਕੀ ਹੈ ?

39. ਹੇ ਭਾਈ! ਉਹ ਮਨੁੱਖ ਹਰਿ ਨਾਮ ਵਿਚ ਰੰਗਿਆ ਰਹਿੰਦਾ ਹੈ ਅਤੇ ਉਹ (ਵਿਕਾਰਾਂ ਤੋਂ) ਭੀ ਸਦਾ ਨਿਰਲੇਪ ਰਹਿੰਦਾ ਹੈ, ਪ੍ਰਮੇਸ਼ਰ ਜੀ ਦਾ ਨਾਮ ਰਤਨ ਉਸ ਦੇ ਮਨ ਵਿਚ (ਸਦਾ ਹੀ) ਵਸਿਆ ਰਹਿੰਦਾ ਹੈ ।੧੩।

40. ਉਸ ਦੀ ਦ੍ਰਿਸ਼ਟੀ ਵਿਚ ਇਉਂ ਹੀ ਨਜ਼ਰ ਆਉਂਦਾ ਹੈ ਕਿ ਸਾਰੇ ਜਗਤ ਵਿਚ ਇਕ ਪ੍ਰਮਾਤਮਾਂ ਹੀ ਵਸਦਾ ਹੈ।

**ਪ੍ਰ:**—ਸ੍ਰੀ ਜੀਉ! ਜੇ ਉਹ ਪ੍ਰਭੂ ਜੀ ਸਾਰਿਆਂ ਵਿਚ ਵਸਦਾ ਹੈ ਤਾਂ ਉਹ ਸਾਰਿਆਂ ਨੂੰ ਦਿਸਦਾ ਕਿਉਂ ਨਹੀਂ ?

41. **ਉ:**—ਪਰ, ਹੇ ਭਾਈਓ! ਉਹ ਦਿਸਦਾ ਤਾਂ ਗੁਰੂ ਦੀ ਕ੍ਰਿਪਾ ਦੁਆਰੇ ਹੀ ਹੈ।

42. ਐ ਪਿਆਰੇ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ ਵਸਾ ਕੇ ਪ੍ਰਮੇਸ਼ਰ ਦੀ) ਸਿਫ਼ਤ ਸਲਾਹ ਕਰਦੇ ਹਨ, ਉਹ ਪਵਿਤ੍ਰ ਜੀਵਨ ਵਾਲੇ ਬਣ ਜਾਂਦੇ ਹਨ. ਉਨ੍ਹਾਂ ਦਾ ਸਦਾ ਹੀ ਨਿਵਾਸ ਸ੍ਵੈ ਸਰੂਪ ਵਿਚ ਹੋਇਆ ਰਹਿੰਦਾ ਹੈ ।੧੪।

43. ਹੇ ਸਾਈਆਂ ਜੀਉ! ਹੇ ਅਪਹੁੰਚ ਤੇ ਅਗੋਚਰ, ਤੇਰੇ ਭਗਤ ਸਦਾ ਤੇਰੀ ਸ਼ਰਨ ਵਿਚ (ਪਏ) ਰਹਿੰਦੇ ਹਨ।

44. ਪਰ, ਹੇ ਸਾਈਆਂ ਜੀਉ! ਤੇਰਾ ਕੋਈ ਭੀ ਮੁੱਲ ਨਹੀਂ ਪਾ ਸਕਦਾ. (ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਤੂੰ ਮਿਲ ਨਹੀਂ ਸਕਦਾ)।

45. ਹੇ ਪ੍ਰਭੂ! ਤੂੰ (ਆਪਣੇ ਭਗਤਾਂ ਨੂੰ) ਉਵੇਂ ਹੀ ਰਖਦਾ ਹੈਂ. ਜਿਵੇਂ ਉਹ ਤੈਨੂੰ ਪਿਆਰੇ ਲਗਦੇ ਹਨ, (ਤੇਰੇ ਭਗਤ) ਗੁਰੂ ਦੀ ਸ਼ਰਨ ਪੈ ਕੇ ਤੇਰਾ ਨਾਮ (ਹੀ ਸਦਾ) ਧਿਆਉਂਦੇ ਰਹਿੰਦੇ ਹਨ ।੧੫।

**ਪ੍ਰ:**—ਸ੍ਰੀ ਜੀਉ! ਉਸ ਸਾਈਂ ਜੀ ਤੋਂ ਆਪ ਦੀ ਮੰਗ ਕੀ ਹੈ ?

46. **ਉ:**—ਹੇ ਭਾਈਓ! ਮੇਰੀ ਤਾਂ ਇਹੋ ਹੀ ਜਾਚਨਾ ਹੈ ਕਿ, (ਹੇ ਪ੍ਰਭੂ ਜੀਉ! ਮੇਰੇ ਤੇ ਮੇਹਰ ਕਰੋ) ਮੈਂ ਸਦਾ (ਹੀ) ਤੇਰੇ ਗੁਣ ਗਾਂਦਾ ਰਵਾਂ।

47. ਤਾਂ ਕਿ, ਹੇ ਸਦਾ ਥਿਰ ਮਾਲਕ! ਮੈਂ ਤੇਰੇ ਮਨ ਵਿਚ ਪਿਆਰਾ ਲਗਦਾ ਰਹਾਂ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਸਾਈਆਂ ਜੀਉ ! ਤੇਰਾ ਦਾਸ (ਤੇਰੇ ਅਗੇ) ਬੇਨਤੀ ਕਰਦਾ ਹੈ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਮੈਨੂੰ ਆਪਣਾ ਸਦਾ ਥਿਰ ਨਾਮ ਦੇ, (ਤਾਂ ਕਿ) ਮੈਂ ਤੇਰੇ ਸਦਾ ਸੱਚੇ ਨਾਮ ਵਿਚ (ਹੀ) ਲੀਨ ਹੋਇਆ ਰਹਾਂ ।੧੬।

**ਭਾਵਾਰਥ** :—ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਹਰ ਪ੍ਰਾਣੀ ਮਾਤ੍ਰ ਲਈ ਉਸ ਸਚੇ ਸਾਈਂ ਜੀ ਨੂੰ ਸਿਮਰਦੇ ਰਹਿਣ ਦੀ ਪ੍ਰੇਰਨਾ ਕਰਦੇ ਹਨ, ਉਹ ਸਤਿ ਸਰੂਪ ਹਰੀ ਸਭ ਕੁਝ ਆਪ ਹੀ ਕਰਦਾ ਹੈ, ਆਪ ਹੀ ਮੇਹਰ ਦੀ ਨਜ਼ਰ ਕਰ ਕੇ ਗੁਰਮੁਖ ਬਣਾਕੇ ਕਿਸੇ ਨੂੰ ਆਪਣੇ ਨਾਲ ਮਿਲਾਪ ਬਖਸ਼ਦਾ ਹੈ।

 

**ਮਾਰੂ ਮਹਲਾ ੩ ॥**

1. **ਸਤਿਗੁਰੁ ਸੇਵਨਿ ਸੇ ਵਡਭਾਗੀ ॥**
2. **ਅਨਦਿਨੁ ਸਾਚਿ ਨਾਮਿ ਲਿਵ ਲਾਗੀ ॥**
3. **ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ ॥੧॥**
4. **ਨਦਰਿ ਕਰੇ ਤਾ ਗੁਰੂ ਮਿਲਾਏ ॥**
5. **ਹਰਿ ਕਾ ਨਾਮੁ ਮੰਨਿ ਵਸਾਏ ॥**
6. **ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ ॥੨॥**
7. **ਕ੍ਰਿਪਾ ਕਰੇ ਤਾ ਮੇਲਿ ਮਿਲਾਏ ॥**
8. **ਹਉਮੈ ਮਮਤਾ ਸਬਦਿ ਜਲਾਏ ॥**
9. **ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ ਹੇ ॥੩॥**
10. **ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥**
11. **ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥**
12. **ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥੪॥**

**ਪਦ ਅਰਥ** :—ਸੇਵਨਿ—ਸੇਵਦੇ ਹਨ, ਸ਼ਰਨ ਪੈਂਦੇ ਹਨ। ਸੇ—ਉਹ। ਅਨਦਿਨੁ—ਹਰ ਰੋਜ਼, ਹਰ ਵੇਲੇ। ਸਾਚਿ ਨਾਮਿ—ਸਦਾ ਥਿਰ ਨਾਮ ਵਿਚ। ਲਿਵ—ਲਗਨ। ਰਵਿਆ—ਮੌਜੂਦ। ਘਟ ਅੰਤਰਿ—ਹਿਰਦੇ ਵਿਚ। ਸਬਦਿ ਸਚੈ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ। ਓਮਾਹਾ—ਉਤਸ਼ਾਹ, ਚੜ੍ਹਦੀ ਕਲਾ।੧।

ਨਦਰਿ—ਮੇਹਰ ਦੀ ਨਿਗਾਹ। ਮੰਨਿ—ਮਨਿ, ਮਨ ਵਿਚ। ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ।੨।

ਮੇਲਿ—(ਗੁਰੂ ਨਾਲ)ਮਿਲਾਕੇ। ਮਮਤਾ—(ਮਮ—ਮੇਰਾ, ਮੇਰੀ) ਕਬਜੇ ਦੀ ਵਾਸਨਾਂ। ਸਬਦਿ—ਸ਼ਬਦ ਦੀ ਰਾਹੀਂ। ਜਲਾਏ—ਸਾੜ ਲੈਂਦਾ ਹੈ। ਮੁਕਤੁ—(ਹਉਮੈਂ ਮਮਤਾ ਤੋਂ) ਸੁਤੰਤ੍ਰ। ਇਕ ਰੰਗੀ—ਇਕ ਪ੍ਰਭੂ ਨਾਲ ਹੀ ਪਿਆਰ ਕਰਨ ਵਾਲਾ। ਕਾਹਾ—ਖਹਿ ਖਹਿ, ਵੈਰ ਵਿਰੋਧ, ਝਗੜਾ।੩।

ਘੋਰ ਅੰਧਾਰਾ—ਘੁੱਪ ਹਨੇਰਾ, (ਹਉਮੈਂ ਮਮਤਾ ਆਦਿਕ ਦਾ)। ਪਾਰਿ—ਪਾਰਲਾ ਬੰਨਾ। ਸਬਦਿ—ਸ਼ਬਦ ਵਿਚ। ਰਾਤੇ—ਮਸਤ। ਬੈਰਾਗੀ—ਨਿਰਲੇਪ, ਤਿਆਗੀ। ਸੋ ਸਚੁ—ਉਹ ਸਦਾ ਥਿਰ ਹਰਿ ਨਾਮ। ਲਾਹਿ—ਲਾਭ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਸੰਸਾਰੀ ਲੋਕ ਤਾਂ ਕਿਸੇ ਵਡੇ ਮਾਇਆ ਧਾਰੀ ਨੂੰ ਵਡੇ ਭਾਗਾਂ ਵਾਲਾ ਕਹਿੰਦੇ ਹਨ, ਪਰ. ਗੁਰਮਤਿ ਦ੍ਰਿਸ਼ਟੀ ਵਿਚ ਕੌਣ ਵਡਭਾਗੀ ਹੈ ?

1. **ਉ**:—ਹੇ ਭਾਈਓ ! ਅਸਲ ਵਿਚ ਤਾਂ ਜੋ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹੀ ਵਡੇ ਭਾਗਾਂ ਵਾਲੇ ਹਨ।
2. (ਕਿਉਂਕਿ) ਸਦਾ ਸਚੇ ਹਰਿ ਨਾਮ ਵਿਚ ਉਨ੍ਹਾਂ ਦੀ ਲਗਨ ਹਰ ਵੇਲੇ ਲਗੀ ਰਹਿੰਦੀ ਹੈ।
3. ਹੇ ਭਾਈ ! ਸਾਰੇ ਸੁੱਖਾਂ ਦਾ ਦਾਤਾ ਪ੍ਰਮਾਤਮਾਂ ਹਰ ਵੇਲੇ ਉਨ੍ਹਾਂ ਦੇ ਹਿਰਦੇ ਵਿਚ ਵਸਿਆ ਰਹਿੰਦਾ ਹੈ, ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ ਉਨ੍ਹਾਂ ਦੇ ਅੰਦਰ ਆਤਮਕ ਜੀਵਨ ਦਾ ਹੁਲਾਰਾ ਬਣਿਆ ਰਹਿੰਦਾ ਹੈ।੧।

**ਪ੍ਰ**:—ਕਿਉਂ ਜੀ ! ਸਾਰੇ ਲੋਕ ਹੀ ਗੁਰੂ ਦੇ ਮਿਲਾਪੀ ਕਿਉਂ ਨਹੀਂ ਹੋ ਜਾਂਦੇ ?

4. **ਉ**:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ. ਪਰ, ਜਦੋਂ ਪ੍ਰਮੇਸ਼ਰ ਮੇਹਰ ਦੀ ਨਿਗਾਹ ਕਰਦਾ ਹੈ ਤਦੋਂ (ਹੀ) ਗੁਰੂ ਨਾਲ ਮਿਲਾਪ ਕਰਵਾਂਦਾ ਹੈ।
5. ਗੁਰੂ ਮਿਲਾਪ ਦੀ ਬਰਕਤ ਨਾਲ ਉਹ ਮਨੁੱਖ ਪ੍ਰਭੂ ਜੀ ਦਾ ਨਾਮ (ਆਪਣੇ) ਮਨ ਵਿਚ ਵਸਾ ਲੈਂਦਾ ਹੈ।
6. ਸਾਰੇ ਸੁਖਾਂ ਦਾ ਦਾਤਾ ਪ੍ਰਭੂ ਉਸ ਦੇ ਮਨ ਵਿਚ ਵਸਿਆ ਰਹਿੰਦਾ ਹੈ, ਸ਼ਬਦ ਦੀ ਬਰਕਤ ਨਾਲ ਉਸ ਦੇ ਮਨ ਵਿਚ ਜੀਵਨ ਹੁਲਾਰਾ ਬਣਿਆਂ ਰਹਿੰਦਾ ਹੈ।੨।
7. ਹੇ ਪਿਆਰੇ ! ਜਦੋਂ ਪ੍ਰਭੂ ਕ੍ਰਿਪਾ ਕਰਦਾ ਹੈ ਤਦੋਂ (ਜੀਵ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਨਾਲ) ਮਿਲਾ ਲੈਂਦਾ ਹੈ।
8. ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈਂ ਅਤੇ ਮਮਤਾ ਨੂੰ ਸਾੜ ਲੈਂਦਾ ਹੈ।
9. ਸਿਰਫ ਪ੍ਰਮੇਸ਼ਰ ਦੇ ਪ੍ਰੇਮ ਰੰਗ ਦਾ ਸਦਕਾ ਉਹ ਮਨੁੱਖ (ਹਉਮੈਂ ਮਮਤਾ ਤੋਂ) ਸਦਾ ਆਜ਼ਾਦ ਰਹਿੰਦਾ ਹੈ, ਉਸਦਾ ਕਿਸੇ ਨਾਲ ਭੀ ਵੈਰ ਵਿਰੋਧ ਨਹੀਂ ਹੁੰਦਾ।੩।
10. ਹੇ ਭਾਈਓ ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਜੀਵ ਦੇ ਜੀਵਨ ਰਾਹ ਵਿਚ ਹਉਮੈਂ ਮਮਤਾ ਆਦਿਕ ਦਾ) ਘੁੱਪ ਹਨੇਰਾ ਬਣਿਆ (ਹੀ) ਰਹਿੰਦਾ ਹੈ।
11. ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਮਨੁੱਖ (ਇਸ ਘੁੱਪ ਹਨੇਰੇ ਦਾ) ਪਾਰਲਾ ਬੰਨਾ ਨਹੀਂ ਲਭ ਸਕਦਾ।
12. ਹੇ ਭਾਈਓ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦੇ ਹਨ, ਉਹ ਵਡੇ ਤਿਆਗੀ ਹਨ, ਗੁਰੂ ਦੇ ਸ਼ਬਦ ਦੀ ਰਾਹੀਂ (ਉਨ੍ਹਾਂ ਵਾਸਤੇ ਅਸਲ) ਖੱਟੀ ਉਹ ਸੱਚਾ ਹਰਿ ਨਾਮ ਹੀ ਹੈ।੪।

13. **ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥**
14. **ਦੂਜਾ ਭਾਉ ਆਪਿ ਵਰਤਾਇਆ ॥**
15. **ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ ॥੫॥**
16. **ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥**
17. **ਗੁਰ ਕੇ ਭੈ ਕੀ ਸਾਰ ਨ ਜਾਣਹਿ ॥**

**18. ਭੈ ਬਿਨੁ ਕਿਉ ਨਿਰਭਉ ਸਚੁ ਪਾਈਐ**
**ਜਮੁ ਕਾਢਿ ਲਏਗਾ ਸਾਹਾ ਹੇ ॥੬॥**
**19. ਅਫਰਿਓ ਜਮੁ ਮਾਰਿਆ ਨ ਜਾਈ ॥**
**20. ਗੁਰ ਕੈ ਸਬਦੇ ਨੇੜਿ ਨ ਆਈ ॥**
**21. ਸਬਦੁ ਸੁਣੇ ਤਾ ਦੂਰਹੁ ਭਾਗੈ**
**ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥**
**22. ਹਰਿ ਜੀਉ ਕੀ ਹੈ ਸਭ ਸਿਰਕਾਰਾ ॥**
**23. ਏਹੁ ਜਮੁ ਕਿਆ ਕਰੇ ਵਿਚਾਰਾ ॥**
**24. ਹੁਕਮੀ ਬੰਦਾ ਹੁਕਮੁ ਕਮਾਵੈ**
**ਹੁਕਮੇ ਕਢਦਾ ਸਾਹਾ ਹੇ ॥੮॥**

**ਪਦ ਅਰਥ :**—ਕਰਤੈ—ਕਰਤਾਰ ਨੇ। ਧੁਰਿ—ਧੁਰੋਂ, ਆਪਣੇ ਹੁਕਮ ਨਾਲ । ਲਿਖਿ—(ਜੀਵ ਦੇ ਭਾਗਾਂ ਵਿਚ) ਲਿਖ ਕੇ। ਦੂਜਾ ਭਾਉ—ਮਾਇਆ ਦਾ ਮੋਹ। ਗੁਰਮੁਖਿ—ਗੁਰੂ ਦੇ ਸਨਮੁਖ । ਸੁ—ਉਹ ਮਨੁੱਖ । ਅਲਿਪਤੋ—ਨਿਰਲੇਪ । ਮਨਮੁਖ—ਮਨ ਦਾ ਮੁਰੀਦ ਮਨੁੱਖ । ਵੇਸਾਹਾ—ਇਤਬਾਰ, ਭਰੋਸਾ ।੫।

ਸੇ—ਉਹ। ਨ ਪਛਾਣਹਿ—ਸਾਂਝ ਨਹੀਂ ਪਾਂਦੇ। ਭੈ—ਡਰ, ਅਦਬਾਦੀ। ਸਾਰ—ਕਦਰ, ਕੀਮਤ। ਭੈ ਬਿਨ—ਡਰ, ਅਦਬ ਤੋਂ ਬਿਨਾ। ਸਚੁ—ਸਦਾ ਥਿਰ ਪ੍ਰਭੂ ।੬।

ਅਫਰਿਓ—ਭੂਤਿਆ ਹੋਇਆ, ਨਾ ਟਲਣ ਵਾਲਾ। ਕੈ ਸਬਦੇ—ਦੇ ਸ਼ਬਦ ਦੀ ਰਾਹੀਂ। ਭਾਗੈ—ਭੱਜ ਜਾਂਦਾ ਹੈ। ਮਤੁ—ਮਤਾਂ, ਕਿਤੇ ਐਸਾ ਨਾ ਹੋਵੇ ਕਿ। ਮਾਰੇ—ਸਜ਼ਾ ਦੇਵੇ ।੭।

ਸਭ—ਸਾਰੀ । ਸਿਰਕਾਰਾ—ਰਈਅਤ, ਹਕੂਮਤ । ਹੁਕਮੀ ਬੰਦਾ—ਹੁਕਮ ਵਿਚ ਰਹਿਣ ਵਾਲਾ ਬੰਦਾ। ਹੁਕਮੁ ਕਮਾਵੈ—(ਪ੍ਰਮਾਤਮਾਂ ਦਾ) ਹੁਕਮ ਵਰਤਦਾ ਹੈ, ਹੁਕਮ ਅਨੁਸਾਰ ਤੁਰਦਾ ਹੈ। ਹੁਕਮੇ—ਅਨੁਸਾਰ ਹੀ ।੮।

**ਅਰਥ :—**

**ਪ੍ਰ:**—ਸ੍ਰੀ ਜੀਉ ! ਵੇਖਣ ਵਿਚ ਆਉਂਦਾ ਹੈ ਕਿ ਕੋਈ ਜੀਵ ਜੀਵਨ ਵਿਚ ਦੁਖ ਹੀ ਭੋਗੀ ਜਾਂਦਾ ਹੈ, ਕੋਈ ਸੁਖੀਆ ਤਕੀਦਾ ਹੈ, ਇਸਦਾ ਅਸਲ ਕਾਰਨ ਕੀ ਜਾਣਿਆ ਜਾਵੇ ?

13. **ਉ:**—ਹੇ ਭਾਈ ! ਜੇ ਵੀਚਾਰ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ ਉਸ ਕਰਤਾਰ ਨੇ ਆਪਣੇ ਹੁਕਮ ਨਾਲ ਹੀ ਦੁੱਖ ਅਤੇ ਸੁੱਖ (ਭੋਗਣਾ ਜੀਵਾਂ ਦੇ ਭਾਗਾਂ ਵਿਚ) ਲਿਖ ਕੇ ਪਾ ਦਿਤਾ ਹੈ।

14. ਹੇ ਪਿਆਰੇ ! ਇਹ ਮਾਇਆ ਦਾ ਮੋਹ ਭੀ ਪ੍ਰਮੇਸ਼ਰ ਨੇ ਆਪ ਹੀ ਵਰਤਾਇਆ ਹੋਇਆ ਹੈ।

**ਪ੍ਰ:**—ਕਿਉਂ ਜੀ ! ਕੀ ਇਸ ਮਾਇਆ ਦੇ ਮੋਹ ਤੋਂ ਨਿਰਲੇਪ ਰਹਿਣ ਦਾ ਕੋਈ ਉਪਾਉ ਨਹੀਂ ਹੈ ?

15. **ਉ:**—ਹੇ ਪਿਆਰੇ ! ਇਕੋ ਹੀ ਉਪਾਉ ਹੈ ਕਿ, ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਹ (ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦਾ ਹੈ, ਪਰ, ਹੇ ਭਾਈਓ ! ਜੋ ਮਨੁੱਖ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਹੈ ਉਸ ਦਾ ਕੋਈ ਇਤਬਾਰ ਨਹੀਂ ਕੀਤਾ ਜਾ ਸਕਦਾ ਕਿ, (ਕਿਹੜੇ ਵੇਲੇ ਮਾਇਆ ਦੇ ਮੋਹ ਵਿਚ ਫਸ ਜਾਏ) ।੫।

**ਪ੍ਰ:**—ਗੁਰਦੇਵ ਜੀਉ ! ਆਪ ਜੀ ਮਨਮੁਖ ਕਿਸ ਨੂੰ ਕਹਿੰਦੇ ਹੋ ?

16. **ਉ:**—ਹੇ ਭਾਈਓ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨਾਲ ਸਾਂਝ ਨਹੀਂ ਪਾਉਂਦੇ, ਉਨ੍ਹਾਂ ਨੂੰ ਹੀ ਮਨਮੁਖ ਕਿਹਾ ਜਾਂਦਾ ਹੈ, ਕਿਉਂਕਿ; ਉਹ ਮਨ ਦੇ ਮੁਰੀਦ ਹਨ, ਸਦਾ ਆਪਣੇ ਮਨ ਦੇ ਪਿਛੇ ਤੁਰਦੇ ਹਨ।

17. ਹੇ ਭਾਈ ! ਉਹ ਮਨੁੱਖ ਗੁਰੂ ਦੇ ਡਰ ਅਦਬ ਦੀ ਕਦਰ ਨਹੀਂ ਜਾਣਦੇ।

18. ਹੇ ਪਿਆਰੇ ! ਜਿਤਨਾ ਚਿਰ ਗੁਰੂ ਦੇ ਡਰ ਅਦਬ ਵਿਚ ਨਾ ਰਹੀਏ, ਉਤਨਾਂ ਚਿਰ ਸਚੇ ਨਿਰਭਉ ਪ੍ਰਮਾਤਮਾਂ ਨਾਲ ਮਿਲਾਪ ਨਹੀਂ ਹੁੰਦਾ (ਸਦਾ ਹੀ ਇਹ ਸਹਿਮ ਬਣਿਆਂ ਰਹਿੰਦਾ ਹੈ ਕਿ, ਪਤਾ ਨਹੀਂ ਜਮਰਾਜ (ਕਦੋਂ ਆ ਕੇ) ਜਿੰਦ ਕਢ ਲਏਗਾ ।੬।

**ਪ੍ਰ:**—ਕਿਉਂ ਜੀ ! ਕੀ ਉਸ ਜਮਰਾਜ ਨੂੰ ਰੋਕਿਆ ਨਹੀਂ ਜਾ ਸਕਦਾ, ਜਾਂ ਉਸ ਨੂੰ ਮਾਰਿਆ ਨਹੀਂ ਜਾ ਸਕੀਦਾ ?

19. **ਉ:**—ਹੇ ਪਿਆਰੇ ! ਉਸ ਜਮਰਾਜ ਨੂੰ ਨਾ ਰੋਕਿਆ ਜਾ ਸਕਦਾ ਹੈ ਅਤੇ ਨਾ ਹੀ ਮਾਰਿਆ ਜਾ ਸਕਦਾ ਹੈ।

**ਪ੍ਰ:**—ਗੁਰਦੇਵ ਜੀਉ ! ਆਖਰ, ਉਸ ਤੋਂ ਬਚਣ ਲਈ ਕੋਈ ਤਾਂ ਉਪਾਉ ਦਸੋ ?

20. **ਉ:**—ਹੇ ਪਿਆਰੇ ! ਇਕੋ ਹੀ ਉਪਾਉ ਹੈ ਕਿ, ਗੁਰੂ ਦੇ ਸ਼ਬਦ ਵਿਚ ਜੁੜਿਆਂ (ਜਮਰਾਜ ਦਾ ਸਹਿਮ ਮਨੁੱਖ ਦੇ) ਨੇੜੇ ਨਹੀਂ ਢੁੱਕਦਾ।

21. ਕਿਉਂਕਿ ਜਦੋਂ ਉਹ ਗੁਰੂ ਦਾ ਸ਼ਬਦ (ਗੁਰਮੁਖ ਦੇ ਮੂੰਹੋਂ) ਸੁਣਦਾ ਹੈ, ਤਾਂ ਦੂਰੋਂ ਹੀ (ਉਸ ਦੇ ਕੋਲੋਂ) ਭੱਜ ਜਾਂਦਾ ਹੈ ਕਿ ਮਤਾਂ ਵੇਪ੍ਰਵਾਹ ਪ੍ਰਭੂ (ਇਸ ਖੁਨਾਮੀ ਪਿਛੇ) ਸਜ਼ਾ ਹੀ ਨਾ ਦੇਵੇ, (ਭਾਵ ਜਮਰਾਜ ਗੁਰਮੁਖ ਨੂੰ ਮੌਤ ਦਾ ਡਰ ਦੇ ਹੀ ਨਹੀਂ ਸਕਦਾ) ।੭।

**ਪ੍ਰ:**—ਹੇ ਗੁਰੋ ! ਜੋ ਜਮਰਾਜ ਸਾਰੇ ਜੀਵਾਂ ਨੂੰ ਲੈ ਜਾਣ ਵਾਲਾ ਹੈ, ਕੀ ਉਹ ਭੀ ਕਿਸੇ ਸ਼ਕਤੀ ਦੇ ਅਧੀਨ ਹੈ ?

22. **ਉ:**—ਹੇ ਭਾਈ ! ਇਹ ਸਾਰੀ ਸ੍ਰਿਸ਼ਟੀ ਹੀ ਪ੍ਰਮੇਸ਼ਰ ਦੇ ਹੁਕਮ ਵਿਚ ਹੈ (ਜਮਰਾਜ ਭੀ ਪ੍ਰਮਾਤਮਾਂ ਦੀ ਹੀ ਰਈਅਤ ਹੈ)।

23. (ਇਸ ਲਈ, ਐ ਪਿਆਰੇ !) ਪ੍ਰਮਾਤਮਾਂ ਦੇ ਹੁਕਮ ਤੋਂ ਬਿਨਾ ਜਮਰਾਜ ਵਿਚਾਰਾ ਕੁਝ ਨਹੀਂ ਕਰ ਸਕਦਾ।

24. (ਸੋ, ਹੇ ਭਾਈ !) ਜਮਰਾਜ ਭੀ ਪ੍ਰਭੂ ਦੇ ਹੁਕਮ ਵਿਚ ਹੀ ਤੁਰਨ ਵਾਲਾ ਹੈ, ਪ੍ਰਭੂ ਦੇ ਹੁਕਮ ਅਨੁਸਾਰ ਹੀ ਕਾਰ ਕਰਦਾ ਹੈ, ਹੁਕਮ ਅਨੁਸਾਰ ਹੀ ਜਿੰਦ ਕਢਦਾ ਹੈ ।੮।

25. **ਗੁਰਮੁਖਿ ਸਾਚੇ ਕੀਆ ਅਕਾਰਾ ॥**
26. **ਗੁਰਮੁਖਿ ਪਸਰਿਆ ਸਭੁ ਪਾਸਾਰਾ ॥**
27. **ਗੁਰਮੁਖਿ ਹੋਵੈ ਸੋ ਸਚੁ ਬੂਝੈ**
**ਸਬਦਿ ਸਚੈ ਸੁਖੁ ਤਾਹਾ ਹੇ ॥੯॥**
28. **ਗੁਰਮੁਖਿ ਜਾਤਾ ਕਰਮਿ ਬਿਧਾਤਾ ॥**
29. **ਜੁਗ ਚਾਰੇ ਗੁਰ ਸਬਦਿ ਪਛਾਤਾ ॥**
30. **ਗੁਰਮੁਖਿ ਮਰੈ ਨ ਜਨਮੈ ਗੁਰਮੁਖਿ**
**ਗੁਰਮੁਖਿ ਸਬਦਿ ਸਮਾਹਾ ਹੇ ॥੧੦॥**
31. **ਗੁਰਮੁਖਿ ਨਾਮਿ ਸਬਦਿ ਸਾਲਾਹੇ ॥**
32. **ਅਗਮ ਅਗੋਚਰ ਵੇਪਰਵਾਹੇ ॥**
33. **ਏਕ ਨਾਮਿ ਜੁਗ ਚਾਰਿ ਉਧਾਰੇ**
**ਸਬਦੇ ਨਾਮ ਵਿਸਾਹਾ ਹੇ ॥੧੧॥**
34. **ਗੁਰਮੁਖਿ ਸਾਂਤਿ ਸਦਾ ਸੁਖੁ ਪਾਏ ॥**
35. **ਗੁਰਮੁਖਿ ਹਿਰਦੈ ਨਾਮੁ ਵਸਾਏ ॥**
36. **ਗੁਰਮੁਖਿ ਹੋਵੈ ਸੋ ਨਾਮੁ ਬੂਝੈ**
**ਕਾਟੇ ਦੁਰਮਤਿ ਫਾਹਾ ਹੇ ॥੧੨॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ। ਸਾਚੈ—ਸਦਾ ਥਿਰ ਪ੍ਰਭੂ ਨੇ। ਅਕਾਰਾ—ਜਗਤ। ਸਭੁ—ਸਾਰਾ। ਪਸਾਰਾ—(ਪ੍ਰਭੂ ਦਾ) ਖਿਲਾਰਾ। ਸੋ—ਉਹ। ਸਚੁ—ਸਦਾ ਥਿਰ ਪ੍ਰਭੂ। ਸਬਦਿ ਸਚੈ—ਸਦਾ ਸਚੇ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ। ਤਾਹਾ-ਉਸ ਨੂੰ।੯।

ਕਰਮਿ—(ਪ੍ਰਭੂ ਦੀ) ਬਖਸ਼ਸ਼ ਦੀ ਰਾਹੀਂ (ਕਰਮੁ—ਬਖਸ਼ਸ਼)। ਬਿਧਾਤਾ ਜਾਤਾ—ਸਿਰਜਨਹਾਰ ਨਾਲ ਸਾਂਝ ਪਾਂਦਾ ਹੈ। ਜੁਗ ਚਾਰੇ—ਚੌਂਹਾਂ ਜੁਗਾਂ ਵਿਚ ਹੀ, ਸਦਾ ਹੀ। ਸਬਦਿ ਸਮਾਹਾ—ਗੁਰੂ ਦੇ ਸ਼ਬਦ ਵਿਚ ਲੀਨ ਰਹਿੰਦਾ ਹੈ।੧੦।

ਨਾਮਿ—ਨਾਮ ਵਿਚ। ਸਾਲਾਹੇ—ਸਿਫਤ ਸਲਾਹ ਕਰਦਾ ਹੈ। ਅਗਮ—ਅਪਹੁੰਚ। ਅਗੋਚਰ—(ਅ-ਗੋ-ਚਰ)। ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ। ਏਕ ਨਾਮਿ—ਪ੍ਰਮਾਤਮਾਂ ਦੇ ਨਾਮ ਨੇ ਹੀ। ਉਧਾਰੇ—ਵਿਕਾਰਾਂ ਤੋਂ ਬਚਾਏ ਹਨ। ਨਾਮ ਵਿਸਾਹਾ—ਨਾਮ ਦਾ ਵਣਜ ਕੀਤਾ ਜਾ ਸਕਦਾ ਹੈ।੧੧।

ਹਿਰਦੈ—ਆਪਣੇ ਹਿਰਦੇ ਵਿਚ। ਵਸਾਏ—ਵਸਾਂਦਾ ਹੈ। ਨਾਮੁ ਬੂਝੈ—ਨਾਮ ਨਾਲ ਸਾਂਝ ਪਾਂਦਾ ਹੈ। ਦੁਰਮਤਿ—ਖੋਟੀ ਮਤਿ। ਫਾਹਾ—ਫਾਹੀ।੧੨। **ਅਰਥ** :—

**ਪ੍ਰ**:—ਹੇ ਗੁਰੋ! ਇਹ ਕਿਵੇਂ ਸਮਝਿਆ ਜਾਵੇ ਕਿ, ਇਹ ਸਾਰਾ ਜਗਤ ਪਸਾਰਾ ਅਰੰਭ ਵਿਚ ਕਿਵੇਂ ਬਣਿਆ ਹੈ?

25. **ਉ**:—ਹੇ ਭਾਈ! ਅਸਲ ਵਿਚ ਇਸ ਭੇਤ ਨੂੰ ਕੇਵਲ ਗੁਰੂ ਸਨਮੁਖ ਰਹਿਣ ਵਾਲਾ ਮਨੁੱਖ (ਹੀ) ਸਮਝਦਾ ਹੈ ਕਿ, ਇਹ ਸਾਰਾ ਜਗਤ ਸਚੇ ਪ੍ਰਮਾਤਮਾਂ ਨੇ ਹੀ ਪੈਦਾ ਕੀਤਾ ਹੈ।
26. ਅਤੇ ਇਹ ਸਾਰਾ ਜਗਤ ਖਿਲਾਰਾ ਪ੍ਰਮਾਤਮਾਂ ਨੇ ਹੀ ਖਿਲਾਰਿਆ ਹੋਇਆ ਹੈ।
27. ਹੇ ਭਾਈ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਜਾਂਦਾ ਹੈ, ਉਹ ਸਦਾ ਥਿਰ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ, ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਬਰਕਤ ਨਾਲ ਉਸ ਨੂੰ ਆਤਮਕ ਅਨੰਦ ਪ੍ਰਾਪਤ ਹੋ ਜਾਂਦਾ ਹੈ।੯।
28. ਹੇ ਭਾਈ, ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਹੀ ਪ੍ਰਭੂ ਦੀ) ਬਖਸ਼ਸ਼ ਨਾਲ ਸਿਰਜਨਹਾਰ ਪ੍ਰਭੂ ਨਾਲ ਸਾਂਝ ਪਾਂਦਾ ਹੈ।
29. ਅਤੇ ਚੌਹਾਂ ਜੁਗਾਂ ਵਿਚ ਹੀ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਨਾਲ ਸਾਂਝ ਬਣਦੀ ਆਈ ਹੈ।

**ਪ੍ਰ**:—ਸ੍ਰੀ ਜੀਉ! ਆਖਰ ਗੁਰੂ ਦੇ ਸਨਮੁਖ ਰਹਿਣ ਵਾਲੇ ਨੂੰ ਫਲ ਕੀ ਹਾਸਲ ਹੁੰਦਾ ਹੈ?

30. **ਉ**:—ਹੇ ਪਿਆਰੇ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਜਨਮ ਮਰਣ ਦੇ ਗੇੜ ਵਿਚ ਨਹੀਂ ਪੈਂਦਾ (ਕਿਉਂਕਿ) ਉਹ ਗੁਰੂ ਦੇ ਸ਼ਬਦ ਵਿਚ (ਹੀ) ਲੀਨ ਰਹਿੰਦਾ ਹੈ।੧੦।
31. ਹੇ ਭਾਈ! ਗੁਰੂ ਦੀ ਮੰਨ ਕੇ ਚਲਣ ਵਾਲਾ ਮਨੁੱਖ ਪ੍ਰਮਾਤਮਾਂ ਦੇ ਨਾਮ ਵਿਚ ਜੁੜਦਾ ਹੈ।
32. ਉਹ ਗੁਰੂ ਦੇ ਸ਼ਬਦ ਦੀ ਰਾਹੀਂ ਅਗਮ ਅਗੋਚਰ ਵੇਪਰਵਾਹ ਪ੍ਰਭੂ ਦੀ ਸਿਫਤ ਸਲਾਹ ਕਰਦਾ ਹੈ।
33. ਹੇ ਪਿਆਰੇ! (ਗੁਰਮੁਖ ਜਾਣਦਾ ਹੈ ਕਿ) ਪ੍ਰਮੇਸ਼ਰ ਦੇ ਨਾਮ ਨੇ ਹੀ ਚੌਂਹਾਂ ਜੁਗਾਂ ਦੇ ਜੀਵਾਂ ਦਾ ਪਾਰ ਉਤਾਰਾ ਕੀਤਾ ਹੈ ਤੇ ਗੁਰ ਸ਼ਬਦ ਦੀ ਰਾਹੀਂ (ਹੀ) ਨਾਮ ਦਾ ਵਣਜ ਕੀਤਾ ਜਾ ਸਕਦਾ ਹੈ।੧੧।
34. ਐ ਪਿਆਰੇ! ਗੁਰੂ ਦੇ ਸਨਮੁਖ ਰਹਿਣ ਵਾਲਾ ਸਦਾ ਆਤਮਕ ਠੰਡ ਤੇ ਆਨੰਦ ਮਾਣਦਾ ਹੈ।
35. ਉਹ ਆਪਣੇ ਹਿਰਦੇ ਵਿਚ ਪ੍ਰਮਾਤਮਾਂ ਦਾ ਨਾਮ ਵਸਾਈ ਰਖਦਾ ਹੈ।
36. ਹੇ ਪਿਆਰੇ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਹਰਿ ਨਾਮ ਨਾਲ ਸਾਂਝ ਪਾਉਂਦਾ ਹੈ (ਤੇ ਇਸ ਤਰ੍ਹਾਂ) ਖੋਟੀ ਮਤਿ ਦੀ ਫਾਹੀ ਕੱਟ ਲੈਂਦਾ ਹੈ।੧੨।

37. **ਗੁਰਮੁਖਿ ਉਪਜੈ ਸਾਚਿ ਸਮਾਵੈ ॥**
38. **ਨਾ ਮਰਿ ਜੰਮੈ ਨ ਜੂਨੀ ਪਾਵੈ ॥**
39. **ਗੁਰਮੁਖਿ ਸਦਾ ਰਹਹਿ ਰੰਗਿ ਰਾਤੇ**
**ਅਨਦਿਨੁ ਲੈਦੇ ਲਾਹਾ ਹੇ ॥੧੩॥**
40. **ਗੁਰਮੁਖਿ ਭਗਤ ਸੋਹਹਿ ਦਰਬਾਰੇ ॥**
41. **ਸਚੀ ਬਾਣੀ ਸਬਦਿ ਸਵਾਰੇ ॥**
42. **ਅਨਦਿਨੁ ਗੁਣ ਗਾਵੈ ਦਿਨੁ ਰਾਤੀ**
**ਸਹਜ ਸੇਤੀ ਘਰਿ ਜਾਹਾ ਹੇ ॥੧੪॥**
43. **ਸਤਿਗੁਰੁ ਪੂਰਾ ਸਬਦੁ ਸੁਣਾਏ ॥**
44. **ਅਨਦਿਨੁ ਭਗਤਿ ਕਰਹੁ ਲਿਵ ਲਾਏ ॥**
45. **ਹਰਿ ਗੁਣ ਗਾਵਹਿ ਸਦ ਹੀ ਨਿਰਮਲ**
**ਨਿਰਮਲ ਗੁਣ ਪਾਤਿਸਾਹਾ ਹੇ ॥੧੫॥**

46. **ਗੁਣ ਕਾ ਦਾਤਾ ਸਚਾ ਸੋਈ ॥**
47. **ਗੁਰਮੁਖਿ ਵਿਰਲਾ ਬੂਝੈ ਕੋਈ ॥**
48. **ਨਾਨਕ ਜਨੁ ਨਾਮੁ ਸਲਾਹੇ ਬਿਗਸੈ ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਉਪਜੈ—ਪੈਦਾ ਹੁੰਦਾ ਹੈ । ਸਾਚਿ—ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਵਿਚ । ਮਰਿ—ਮਰ ਕੇ । ਰਹਹਿ—ਰਹਿੰਦੇ ਹਨ । ਰੰਗਿ—ਪ੍ਰੇਮ ਰੰਗ ਵਿਚ । ਰਾਤੇ—ਰੰਗੇ ਹੋਏ । ਅਨਦਿਨੁ—ਹਰ ਰੋਜ਼, ਹਰ ਵੇਲੇ ।੧੩।

ਸੋਹਹਿ—ਸੋਭਦੇ ਹਨ, ਆਦਰ ਪਾਂਦੇ ਹਨ । ਸਚੀ ਬਾਣੀ—ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ । ਸਬਦਿ—ਗੁਰੂ ਦੇ ਸ਼ਬਦ ਦੀ ਬਰਕਤ ਨਾਲ । ਗਾਵੈ—ਗਾਂਦਾ ਹੈ । ਸਹਜ—ਆਤਮਕ ਅਡੋਲਤਾ । ਸੇਤੀ—ਨਾਲ । ਘਰਿ—ਘਰ ਵਿਚ, ਪ੍ਰਭੂ ਚਰਨਾਂ ਵਿਚ ।੧੪।

ਲਾਇ—ਲਾਇ, ਲਾ ਕੇ । ਗਾਵਹਿ—ਗਾਂਦੇ ਹਨ । ਸਦ—ਸਦਾ । ਨਿਰਮਲ—ਪਵਿਤ੍ਰ ਜੀਵਨ ਵਾਲੇ ।੧੫।

ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ । ਬੂਝੈ—ਸਮਝਦਾ ਹੈ । ਬਿਗਸੈ—ਵਿਗਸਦਾ ਹੈ, ਖਿੜਦਾ ਹੈ ।੧੬।

**ਅਰਥ :—**

ਪ੍ਰ:—ਹੇ ਗੁਰੋ ! ਗੁਰੂ ਦੀ ਸ਼ਰਨ ਵਿਚ ਰਹਿਣ ਵਾਲੇ ਮਨੁੱਖ ਦਾ ਮਾਨਸਕ ਮੰਡਲ ਕਿਸ ਰੂਪ ਵਿਚ ਵਰਤਦਾ ਹੈ ?

37. ਉ:—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ ਪਿਆ ਰਹਿੰਦਾ ਹੈ, ਉਹ ਉਸ ਸਚੇ ਪ੍ਰਮਾਤਮਾਂ (ਦੀ ਯਾਦ) ਵਿਚ ਲੀਨ ਰਹਿੰਦਾ ਹੈ, ਜਿਸ ਤੋਂ ਕਿ ਉਹ ਪੈਦਾ ਹੋਇਆ ਹੈ ।

38. (ਇਸ ਵਾਸਤੇ) ਉਹ ਮੁੜ ਮੁੜ ਮਰਦਾ ਜੰਮਦਾ ਨਹੀਂ, ਉਹ ਜੂਨਾਂ ਵਿਚ ਨਹੀਂ ਪੈਂਦਾ ।

39. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ ਪ੍ਰਮਾਤਮਾਂ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਹਰ ਵੇਲੇ ਇਹੋ ਲਾਭ ਖੱਟਦੇ ਹਨ ।੧੩।

40. ਹੇ ਭਾਈਓ ! ਗੁਰੂ ਦੇ ਸਨਮੁਖ ਰਹਿਣ ਵਾਲੇ ਭਗਤ ਰੱਬੀ ਦਰਬਾਰ ਵਿਚ ਆਦਰ ਪਾਂਦੇ ਹਨ।

41. ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਨਾਲ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਨ੍ਹਾਂ ਦੇ ਜੀਵਨ ਸੁਧਰ ਜਾਂਦੇ ਹਨ ।

42. ਹੇ ਪਿਆਰੇ ! ਜਿਹੜਾ ਮਨੁੱਖ ਹਰ ਵੇਲੇ ਦਿਨ ਰਾਤ ਪ੍ਰਮਾਤਮਾਂ ਦੇ ਗੁਣ ਗਾਂਦਾ ਹੈ, ਉਹ ਆਤਮਕ ਅਡੋਲਤਾ ਨਾਲ ਪ੍ਰਭੂ ਚਰਨਾਂ ਵਿਚ ਟਿਕਿਆ ਰਹਿੰਦਾ ਹੈ, (ਉਸ ਦਾ ਮਨ ਬਾਹਰ ਨਹੀਂ ਭਟਕਦਾ) ।੧੪।

ਪ੍ਰ:—ਸ੍ਰੀ ਜੀਉ ! ਪੂਰਨ ਗੁਰੂ ਦੀ ਸਹੀ ਪਛਾਣ ਕੀ ਹੈ ?

43-44. ਉ:—ਹੇ ਭਾਈ ! ਪੂਰਨ ਗੁਰੂ ਦੀ ਇਹੋ ਹੀ ਨਿਸ਼ਾਨੀ ਹੈ ਕਿ, ਪੂਰਾ ਗੁਰੂ ਇਹੋ ਸ਼ਬਦ ਸੁਣਾਂਦਾ ਹੈ (ਤੇ ਆਖਦਾ ਹੈ ਕਿ) ਹਰ ਵੇਲੇ ਸੁਰਤਿ ਜੋੜ ਕੇ ਪ੍ਰਮਾਤਮਾਂ ਦੀ ਭਗਤੀ ਕਰਦੇ ਰਹੋ ।

45. ਹੇ ਪਿਆਰੇ ! ਜਿਹੜੇ ਮਨੁੱਖ ਪ੍ਰਭੂ ਦੇ ਗੁਣ ਗਾਂਦੇ ਹਨ, ਪ੍ਰਭੂ ਪਾਤਸ਼ਾਹ ਦੇ ਪਵਿਤਰ ਗੁਣ ਗਾਂਦੇ ਹਨ, ਉਹ ਪਵਿੱਤ੍ਰ ਜੀਵਨ ਵਾਲੇ ਹੋ ਜਾਂਦੇ ਹਨ ।੧੫।

46. ਪਰ, ਹੇ ਭਾਈ ! (ਆਪਣੇ) ਗੁਣਾਂ (ਦੇ ਗਾਣ) ਦੀ ਦਾਤ ਦੇਣ ਵਾਲਾ ਉਹ ਸਦਾ ਥਿਰ ਪ੍ਰਮਾਤਮਾਂ ਆਪ ਹੀ ਹੈ ।

47. ਪਰ, ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ (ਇਸ ਗਲ ਨੂੰ) ਸਮਝਦਾ ਹੈ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਿਹੜਾ ਸੇਵਕ ਪ੍ਰਭੂ ਦੇ ਨਾਮ ਦੀ ਵਡਿਆਈ ਕਰਦਾ ਹੈ, ਬੇ-ਪ੍ਰਵਾਹ ਪ੍ਰਭੂ ਦਾ ਨਾਮ ਜਪਦਾ ਹੈ, ਉਹ ਸਦਾ ਹੀ ਖਿੜਿਆ ਰਹਿੰਦਾ ਹੈ ।੧੬।੨।੧੧।

**ਭਾਵਾਰਥ** :—ਉਹ ਹਰੀ ਅਗਮ ਅਗੋਚਰ ਹੈ, ਪਰ ਗੁਰੂ ਦੀ ਕ੍ਰਿਪਾ ਨਾਲ ਹਿਰਦੇ ਦੇ ਅੰਦਰ ਹੀ ਦਿਸ ਪੈਂਦਾ ਹੈ, ਕਿਉਂਕਿ, ਗੁਰੂ ਆਪਣੇ ਸ਼ਬਦ ਰਾਹੀਂ ਇਹ ਸਮਝ ਦਿੰਦਾ ਹੈ ।

## ਮਾਰੂ ਮਹਲਾ ੩ ॥

1. **ਹਰਿ ਜੀਉ ਸੇਵਿਹੁ ਅਗਮ ਅਪਾਰਾ ॥**
2. **ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥**
3. **ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥੧॥**
4. **ਸਭ ਮਹਿ ਵਰਤੈ ਏਕੋ ਸੋਈ ॥**
5. **ਗੁਰ ਪਰਸਾਦੀ ਪਰਗਟੁ ਹੋਈ ॥**
6. **ਸਭਨਾ ਪ੍ਰਤਿਪਾਲ ਕਰੇ ਜਗਜੀਵਨ ਦੇਦਾ ਰਿਜਕੁ ਸੰਬਾਹਾ ਹੇ ॥੨॥**
7. **ਪੂਰੈ ਸਤਿਗੁਰਿ ਬੂਝਿ ਬੁਝਾਇਆ ॥**
8. **ਹੁਕਮੇ ਹੀ ਸਭੁ ਜਗਤੁ ਉਪਾਇਆ ॥**
9. **ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥**
10. **ਸਚਾ ਸਤਿਗੁਰੁ ਸਬਦੁ ਅਪਾਰਾ ॥**
11. **ਤਿਸ ਦੈ ਸਬਦਿ ਨਿਸਤਰੈ ਸੰਸਾਰਾ ॥**
12. **ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ ਹੇ ॥੪॥**

**ਪਦ ਅਰਥ** :—ਸੇਵਿਹੁ—ਸਿਮਰਨ ਕਰਿਆ ਕਰੋ । ਅਗਮ—ਅਪਹੁੰਚ । ਅਪਾਰਾ—ਬੇਅੰਤ । ਪਾਰਾਵਾਰਾ—ਪਾਰ-ਅਵਾਰ, ਪਾਰਲਾ ਉਰਲਾ ਬੰਨਾ । ਪਰਸਾਦਿ—ਕਿਰਪਾ ਨਾਲ । ਘਟ ਅੰਤਰਿ—ਜਿਸਦੇ ਹਿਰਦੇ ਵਿਚ । ਤਿਤੁ ਘਟਿ—ਉਸ ਹਿਰਦੇ ਵਿਚ । ਅਗਾਹਾ—ਅਥਾਹ ।੧।

ਸਭ ਮਹਿ—ਸਭ ਜੀਆਂ ਵਿਚ । ਵਰਤੈ—ਮੌਜੂਦ ਹੈ । ਪਰਸਾਦੀ—ਪ੍ਰਸਾਦਿ, ਕ੍ਰਿਪਾ ਨਾਲ । ਪ੍ਰਤਿਪਾਲ—ਪਾਲਣਾ । ਜਗ ਜੀਵਨੁ—ਜਗਤ ਦਾ ਸਹਾਰਾ ਪ੍ਰਭੂ । ਸੰਬਾਹਾ—ਪੁਚਾਂਦਾ ਹੈ ।੨।

ਸਤਿਗੁਰਿ—ਗੁਰੂ ਨੇ । ਬੂਝਿ—ਆਪ ਸਮਝਕੇ । ਬੁਝਾਇਆ—(ਜਗਤ ਨੂੰ) ਸਮਝਾਇਆ ਹੈ (ਕਿ) । ਹੁਕਮੇ—(ਆਪਣੇ) ਹੁਕਮ ਵਿਚ ਹੀ । ਸਿਰਿ—ਸਿਰ ਉਤੇ ।੩।

ਸਚਾ—ਸਚਾ ਥਿਰ, ਅਭੁੱਲ । ਸਬਦੁ—(ਗੁਰੂ ਦਾ) ਸ਼ਬਦ (ਉਪਦੇਸ਼) ਭੀ । ਅਪਾਰਾ—ਬਹੁਤ ਡੂੰਘਾ । ਦੈ ਸਬਦਿ—ਦੇ ਸ਼ਬਦਾਂ ਦੀ ਰਾਹੀਂ । ਨਿਸਤਰੈ—(ਸੰਸਾਰ ਸਮੁੰਦਰ ਤੋਂ) ਪਾਰ ਲੰਘ ਜਾਂਦਾ ਹੈ । ਕਰਿ—ਕਰ ਕੇ । ਵੇਖੈ—ਸੰਭਾਲ ਕਰਦਾ ਹੈ । ਸਾਸ—ਸਾਹ । ਗਿਰਾਹਾ—ਗਿਰਾਹੀ, ਰੋਜ਼ੀ ।੪।

**ਅਰਥ :—**

ਪ੍ਰ:—ਸ੍ਰੀ ਜੀਉ ! ਉਸ ਰੱਬੀ ਮਾਰਗ ਤੇ ਟੁਰਨ ਦਾ ਕੋਈ ਸੁਖੈਨ ਸਾਧਨ ਦਸੋ ਜਿਸ ਨੂੰ ਕਿ ਸਦਾ ਹੀ ਕਰਦੇ ਰਹੀਏ ?

1. ਉ:—ਹੇ ਭਾਈਓ ! ਸੁਖੈਨ ਸਾਧਨ ਇਹੋ ਹੀ ਹੈ ਕਿ, ਉਸ ਬੇਅੰਤ ਅਤੇ ਅਪਹੁੰਚ ਪ੍ਰਮਾਤਮਾਂ ਦਾ ਸਿਮਰਨ (ਸਦਾ ਹੀ) ਕਰਦੇ ਰਿਹਾ ਕਰੋ ।

2. ਪਰ, ਐ ਪਿਆਰੇ ! ਉਸ ਦੇ (ਗੁਣਾਂ ਦਾ) ਅੰਤ ਨਹੀਂ ਪਾਇਆ ਜਾ ਸਕਦਾ, (ਉਸ ਦੀ ਹਸਤੀ) ਦਾ ਉਰਲਾ ਪਾਰਲਾ ਬੰਨਾ ਲਭਿਆ ਨਹੀਂ ਜਾ ਸਕਦਾ ।

ਪ੍ਰ:—ਹੇ ਗੁਰੋ ! ਉਸ ਨੂੰ ਪ੍ਰਾਪਤ ਕਰਨ ਲਈ ਉਚੀ ਮਤਿ ਕਿਵੇਂ ਪ੍ਰਾਪਤ ਹੋ ਸਕਦੀ ਹੈ ?

3. ਉ:—ਹੇ ਪਿਆਰੇ ! ਗੁਰੂ ਦੀ ਕ੍ਰਿਪਾ ਨਾਲ ਜਿਸ ਹਿਰਦੇ ਵਿਚ ਪ੍ਰਮੇਸ਼ਰ ਜੀ ਆ ਵਸਦਾ ਹੈ । ਉਸ ਹਿਰਦੇ ਵਿਚ (ਸਾਈਂ ਜੀ ਨੂੰ ਪ੍ਰਾਪਤ ਕਰਨ ਲਈ) ਉਚੀ ਮਤਿ ਪ੍ਰਗਟ ਹੋ ਆਉਂਦੀ ਹੈ ।੧।

ਪ੍ਰ:—ਕਿਉਂ ਜੀ ! ਉਸ ਉਚੀ ਮਤਿ ਦਾ ਸਦਕਾ ਉਸ ਨੂੰ ਫਿਰ ਕਿਵੇਂ ਪ੍ਰਤੀਤ ਹੁੰਦਾ ਹੈ ?

4. ਹੇ ਭਾਈ ! ਉਸਨੂੰ ਇਉਂ ਹੀ ਪ੍ਰਤੀਤ ਹੁੰਦਾ ਹੈ ਕਿ, ਸਿਰਫ ਉਹ ਪ੍ਰਮਾਤਮਾਂ ਹੀ ਸਭ ਜੀਵਾਂ ਵਿਚ ਵਿਆਪਕ ਹੋ ਰਿਹਾ ਹੈ ।

ਪ੍ਰ:—ਸ੍ਰੀ ਜੀਉ ! ਜੇ ਉਹ ਵਿਆਪਕ ਹੈ ਤਾਂ ਉਹ ਪ੍ਰਤੱਖ ਰੂਪ ਵਿਚ ਕਿਉਂ ਨਹੀਂ ਦਿਸਦਾ ?

5. ਉ:—ਹੇ ਭਾਈ ! ਹੈ ਤਾਂ ਉਹ ਵਿਆਪਕ ਸਰੂਪ ਪਰ ਉਹ ਗੁਰੂ ਦੀ ਕ੍ਰਿਪਾ ਨਾਲ ਹੀ ਅੰਦਰ ਪ੍ਰਗਟ ਹੁੰਦਾ ਹੈ ।

6. ਹੇ ਪਿਆਰੇ ! ਵਿਚਾਰ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਉਂ ਪ੍ਰਤੀਤ ਹੋਵੇਗਾ ਕਿ, ਉਹ ਜਗਤ ਦਾ ਸਹਾਰਾ ਪ੍ਰਭੂ ਸਭ ਜੀਵਾ ਦੀ ਪਾਲਣਾ ਕਰਦਾ ਹੈ, ਸਭਨਾਂ ਨੂੰ ਰਿਜ਼ਕ ਦੇਂਦਾ ਹੈ ਅਤੇ ਸਭਨਾਂ ਨੂੰ ਰਿਜ਼ਕ ਅਪੜਾਂਦਾ ਹੈ ।੨।

ਪ੍ਰ:—ਸੀ ਜੀਉ ! ਇਉਂ ਸਭਨਾ ਜੀਵਾਂ ਨੂੰ ਹੀ ਕਿਉਂ ਨਹੀਂ ਪ੍ਰਤੀਤ ਹੁੰਦਾ ?

7. ਉ:—ਹੇ ਭਾਈ ! ਇਹ ਗੱਲ ਪੂਰੇ ਗੁਰੂ ਨੇ (ਆਪ) ਸਮਝਕੇ (ਜਗਤ ਨੂੰ) ਸਮਝਾਇਆ ਹੈ ਕਿ, ਪ੍ਰਮਾਤਮਾਂ ਨੇ ਹੀ

8. ਆਪਣੇ ਹੁਕਮ ਵਿਚ ਸਾਰਾ ਜਗਤ ਪੈਦਾ ਕੀਤਾ ਹੈ ।

9. ਹੇ ਪਿਆਰੇ ! ਜਿਹੜਾ ਮਨੁੱਖ ਉਸ ਦੇ ਹੁਕਮ ਨੂੰ (ਮਿੱਠਾ ਕਰਕੇ) ਮੰਨਦਾ ਹੈ, ਉਹੀ ਆਤਮਕ ਅਨੰਦ ਮਾਣਦਾ ਹੈ, (ਉਸ ਨੂੰ ਇਹ ਭੀ ਸੂਝ ਆ ਜਾਂਦੀ ਹੈ ਕਿ) ਉਸ ਦਾ ਹੁਕਮ ਸ਼ਾਹਾਂ ਪਾਤਸ਼ਾਹਾਂ ਦੇ ਸਿਰ ਉਤੇ ਭੀ ਚਲ ਰਿਹਾ ਹੈ (ਕੋਈ ਉਸ ਤੋਂ ਆਕੀ ਨਹੀਂ ਹੋ ਸਕਦਾ) ।੩।

10. ਹੇ ਭਾਈਓ ! ਗੁਰੂ ਅਭੁੱਲ ਹੈ, ਉਸ ਦਾ ਉਪਦੇਸ਼ ਭੀ ਬਹੁਤ ਡੂੰਘਾ ਹੈ ।

11. ਉਸ ਦੇ ਸ਼ਬਦ ਦੀ ਰਾਹੀਂ ਜਗਤ (ਸੰਸਾਰ ਸਮੁੰਦਰ ਤੋਂ) ਪਾਰ ਲੰਘਦਾ ਹੈ ।

ਪ੍ਰ:—ਕਿਉਂ ਜੀ ! ਗੁਰੂ ਮਨੁੱਖ ਨੂੰ ਸੋਝੀ ਕੀ ਦੇਂਦਾ ਹੈ ?

12. ਉ:—ਹੇ ਪਿਆਰੇ ! ਗੁਰੂ ਇਹ ਸੂਝ ਦੇਂਦਾ ਹੈ ਕਿ, ਹੇ ਭਾਈ ! ਉਹ ਪ੍ਰਮੇਸ਼ਰ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ (ਉਨ੍ਹਾਂ ਦੀ) ਸੰਭਾਲ ਕਰਦਾ ਹੈ (ਸਭਨਾਂ ਨੂੰ) ਸਾਹ (ਜਿੰਦ) ਭੀ ਦੇਂਦਾ ਹੈ ਰੋਜ਼ੀ ਭੀ ਦਿੰਦਾ ਹੈ ।੪।

**13. ਕੋਟਿ ਮਧੇ ਕਿਸਹਿ ਬੁਝਾਏ ॥**
**14. ਗੁਰ ਕੈ ਸਬਦਿ ਰਤੇ ਰੰਗੁ ਲਾਏ ॥**
**15. ਹਰਿ ਸਾਲਾਹਹਿ ਸਦਾ ਸੁਖਦਾਤਾ**
**ਹਰਿ ਬਖਸੇ ਭਗਤਿ ਸਲਾਹਾ ਹੇ ॥੫॥**
**16. ਸਤਿਗੁਰੁ ਸੇਵਹਿ ਸੇ ਜਨ ਸਾਚੇ ॥**
**17. ਜੋ ਮਰਿ ਜੰਮਹਿ ਕਾਚਨਿ ਕਾਚੇ ॥**
**18. ਅਗਮ ਅਗੋਚਰੁ ਵੇਪਰਵਾਹਾ**
**ਭਗਤਿ ਵਛਲੁ ਅਥਾਹਾ ਹੇ ॥੬॥**
**19. ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥**
**20. ਸਚੈ ਸਬਦਿ ਸਦਾ ਗੁਣ ਗਾਏ ॥**
**21. ਗੁਣਦਾਤਾ ਵਰਤੈ ਸਭ ਅੰਤਰਿ**
**ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥**
**22. ਸਦਾ ਹਦੂਰਿ ਗੁਰਮੁਖਿ ਜਾਪੈ ॥**
**23. ਸਬਦੇ ਸੇਵੈ ਸੋ ਜਨੁ ਧ੍ਰਾਪੈ ॥**
**24. ਅਨਦਿਨੁ ਸੇਵਹਿ ਸਚੀ ਬਾਣੀ**
**ਸਬਦਿ ਸਚੈ ਓਮਾਹਾ ਹੇ ॥੮॥**

**ਪਦ ਅਰਥ**:—ਕੋਟਿ—ਕ੍ਰੋੜ । ਮਧੇ—ਵਿਚ । ਕਿਸਹਿ—ਕਿਸੇ ਵਿਰਲੇ ਨੂੰ । ਬੁਝਾਏ—ਆਤਮਕ ਜੀਵਨ ਦੀ ਸੂਝ । ਰੰਗੁ ਲਾਇ—ਰੰਗ ਲਾ ਕੇ, ਪਿਆਰ ਨਾਲ । ਸਾਲਾਹਹਿ—ਸਲਾਹੁੰਦੇ ਹਨ । ਸਾਲਾਹਾ—ਸਿਫਤ ਸਲਾਹ ।੫।

ਸੇਵਹਿ—ਸੇਵਦੇ ਹਨ, ਸ਼ਰਨ ਪੈਂਦੇ ਹਨ । ਸਾਚੇ—ਟਿਕਵੇਂ ਜੀਵਨ ਵਾਲੇ । ਮਰਿ ਜੰਮਹਿ—ਮਰ ਕੇ ਜੰਮਦੇ ਹਨ, ਜੰਮਦੇ ਮਰਦੇ ਰਹਿੰਦੇ ਹਨ । ਕਾਚ ਨਿਕਾਚੇ—ਨਿਰੋਲ ਕੱਚੇ,

ਬਹੁਤ ਕਮਜ਼ੋਰ ਆਤਮਕ ਜੀਵਨ ਵਾਲੇ। ਭਗਤਿ ਵਛਲੁ—ਭਗਤੀ ਨਾਲ ਪਿਆਰ ਕਰਨ ਵਾਲਾ। ਅਥਾਹਾ—ਅਥਾਹ, ਬਹੁਤ ਹੀ ਡੂੰਘਾ, ਬੇਅੰਤ।੬।

ਸਾਚੁ—ਸਚਾ ਹਰਿ ਨਾਮ। ਦ੍ਰਿੜਾਇ—(ਹਿਰਦੇ ਵਿਚ) ਪੱਕਾ ਕਰਦਾ ਹੈ। ਸਚੇ ਸਬਦਿ—ਸਚੇ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਵਰਤੈ—ਵਿਆਪਕ (ਦਿਸਦਾ) ਹੈ। ਸਿਰਿ ਸਿਰਿ—ਹਰੇਕ (ਜੀਵ) ਦੇ ਸਿਰ ਉਤੇ।੭।

ਹਦੂਰਿ—ਅੰਗ ਸੰਗ। ਜਾਪੈ—ਪ੍ਰਤੀਤ ਹੁੰਦਾ ਹੈ। ਸਬਦੇ—ਸ਼ਬਦ ਦੀ ਰਾਹੀਂ। ਧ੍ਰਾਪੈ—(ਮਾਇਆ ਦੀ ਤ੍ਰਿਸ਼ਨਾ ਵਲੋਂ) ਰੱਜ ਜਾਂਦਾ ਹੈ। ਅਨਦਿਨੁ—ਹਰ ਰੋਜ, ਹਰ ਵੇਲੇ। ਸੇਵਹਿ—ਸੇਵਾ ਭਗਤੀ ਕਰਦੇ ਹਨ। ਸਚੀ ਬਾਣੀ—ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਓਮਾਹਾ—ਖਿੜਾਉ, ਅਨੰਦ।੮।

**ਅਰਥ :—**

ਪ੍ਰ:—ਹੇ ਗੁਰੋ! ਆਤਮਕ ਜੀਵਨ ਦੀ ਸੂਝ ਹਰ ਮਨੁੱਖ ਨੂੰ ਕਿਉਂ ਨਹੀਂ ਹੋ ਆਉਂਦੀ?

3. ਉ:—ਹੇ ਭਾਈਓ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਕ੍ਰੋੜਾਂ ਵਿਚੋਂ ਕਿਸੇ ਵਿਰਲੇ (ਮਨੁੱਖ ਨੂੰ ਹੀ) ਪ੍ਰਮੇਸ਼ਰ ਸਹੀ ਆਤਮਕ ਜੀਵਨ ਦੀ ਸੋਝੀ ਬਖਸ਼ਦਾ ਹੈ।

14. ਹੇ ਪਿਆਰੇ! ਜਿਹੜੇ ਮਨੁੱਖ ਪਿਆਰ ਨਾਲ ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦੇ ਹਨ।

15. ਅਤੇ ਸਾਰੇ ਸੁਖਾਂ ਦੇ ਦਾਤੇ ਹਰੀ ਦੀ ਸਿਫਤ ਸਲਾਹ ਕਰਦੇ ਹਨ, ਪ੍ਰਮੇਸ਼ਰ ਉਨ੍ਹਾਂ ਨੂੰ ਭਗਤੀ ਅਤੇ ਸਿਫਤ ਸਲਾਹ ਦੀ (ਹੋਰ) ਦਾਤ ਬਖਸ਼ਦਾ ਹੈ।੫।

16. ਹੇ ਭਾਈ! ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਅਡੋਲ ਜੀਵਨ ਵਾਲੇ ਹੋ ਜਾਂਦੇ ਹਨ।

17. ਪਰ, ਜਿਹੜੇ ਜੀਵ ਜਨਮ ਮਰਨ ਦੇ ਗੇੜ ਵਿਚ ਪਏ ਹੋਏ ਹਨ, ਉਹ ਬਹੁਤ ਹੀ ਕਮਜ਼ੋਰ ਜੀਵਨ ਵਾਲੇ ਹਨ।

18. ਹੇ ਭਾਈਓ! ਉਹ ਅਪਹੁੰਚ, ਅਗੋਚਰ, ਵੇ-ਪ੍ਰਵਾਹ ਅਤੇ ਬੇਅੰਤ ਪ੍ਰਮਾਤਮਾਂ ਭਗਤੀ ਨਾਲ ਹੀ ਪਿਆਰ ਕਰਦਾ ਹੈ।੬।

ਪ੍ਰ:—ਕਿਉਂ ਜੀ! ਸਾਰੇ ਹੀ ਜੀਵ ਪ੍ਰਭੂ ਦੇ ਗੁਣ ਕਿਉਂ ਨਹੀਂ ਗਾਉਂਦੇ?

19. ਉ:—ਹੇ ਭਾਈ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜਿਸ ਮਨੁੱਖ ਦੇ ਹਿਰਦੇ ਵਿਚ ਪੂਰਾ ਗੁਰੂ ਸਦਾ ਸੱਚਾ ਨਾਮ ਪੱਕਾ ਕਰਦਾ ਹੈ।

20. ਉਹ ਮਨੁੱਖ ਸ਼ਬਦ ਦੀ ਰਾਹੀਂ ਸਦਾ ਥਿਰ ਪ੍ਰਭੂ ਦੇ ਗੁਣ ਗਾਂਦਾ ਹੈ।

ਪ੍ਰ—ਕਿਉਂ ਜੀ! ਗੁਣ ਗਾਉਂਦੇ ਰਹਿਣ ਦੀ ਬਰਕਤ ਨਾਲ ਉਸ ਦੇ ਮਾਨਸਕ ਮੰਡਲ ਦੀ ਵੀਚਾਰ ਧਾਰਾ ਕਿਸ ਰੂਪ ਵਿਚ ਵਰਤਦੀ ਹੈ?

21. ਉ—ਹੇ ਪਿਆਰੇ, ਉਸਨੂੰ (ਫਿਰ) ਇਉਂ ਹੀ ਦਿਸਦਾ ਹੈ ਕਿ, ਗੁਣ ਦਾਤਾ ਪ੍ਰਭੂ ਸਭ ਜੀਵਾਂ ਵਿਚ ਵਸ ਰਿਹਾ ਹੈ ਅਤੇ ਹਰੇਕ ਦੇ ਸਿਰ ਉਤੇ ਉਹ ਸਮਾਂ (ਸਾਹਾ) ਮਿਲਦਾ ਹੈ (ਜਦੋਂ ਜਿੰਦ ਵਹੁਟੀ ਨੇ ਪਰਲੋਕ ਸਹੁਰੇ ਘਰ ਤੁਰ ਪੈਣਾ ਹੈ)।੭।

22. ਹ ਭਾਈ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਪ੍ਰਮੇਸ਼ਰ ਅੰਗ ਸੰਗ ਵਸਦਾ ਦਿਸਦਾ ਹੈ।

23. ਹੇ ਪਿਆਰੇ! ਜਿਹੜਾ ਮਨੁੱਖ ਗੁਰੂ ਸ਼ਬਦ ਦੀ ਰਾਹੀਂ ਸੇਵਾ ਭਗਤੀ ਕਰਦਾ ਹੈ, ਉਹ ਮਨੁੱਖ (ਮਾਇਆ ਦੀ ਤ੍ਰਿਸ਼ਨਾ ਵਲੋਂ) ਰਜਿਆ ਰਹਿੰਦਾ ਹੈ।

24. ਹੇ ਭਾਈ! ਜਿਹੜੇ ਮਨੁੱਖ ਸਿਫਤ ਸਲਾਹ ਵਾਲੀ ਬਾਣੀ ਦੀ ਰਾਹੀਂ ਹਰ ਵੇਲੇ ਪ੍ਰਮਾਤਮਾਂ ਦੀ ਸੇਵਾ ਭਗਤੀ ਕਰਦੇ ਹਨ, ਸ਼ਬਦ ਦੀ ਬਰਕਤ ਨਾਲ ਉਨ੍ਹਾਂ ਦੇ ਅੰਦਰ ਆਤਮਕ ਅਨੰਦ ਬਣਿਆ ਰਹਿੰਦਾ ਹੈ।੮।

**25. ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ॥**
**26. ਮਨਹਠਿ ਕਰਮ ਫਿਰਿ ਜੋਨੀ ਪਾਏ॥**
**27. ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ॥੯॥**
**28. ਪੂਰਾ ਸਤਿਗੁਰੁ ਭਗਤਿ ਦ੍ਰਿੜਾਏ॥**
**29. ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ॥**
**30. ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ॥੧੦॥**
**31. ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ॥**
**32. ਗੁਰ ਕੈ ਸਬਦਿ ਭਗਤਿ ਨਿਸਤਾਰਣੁ॥**
**33. ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ॥੧੧॥**
**34. ਸੇ ਭਗਤ ਸਚੇ ਤੇਰੈ ਮਨਿ ਭਾਏ॥**
**35. ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ॥**
**36. ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ॥੧੨॥**

**ਪਦ ਅਰਥ** :—ਅਗਿਆਨੀ—(ਆਤਮਕ ਜੀਵਨ ਵਲੋਂ) ਬੇ-ਸਮਝ ਮਨੁੱਖ। ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾਂ ਹੋਇਆ ਮਨੁੱਖ। ਬਹੁ ਕਰਮ—(ਤੀਰਥ ਇਸ਼ਨਾਨ ਆਦਿਕ) ਅਨੇਕਾਂ (ਮਿਥੇ ਹੋਏ ਧਾਰਮਕ) ਕਰਮ। ਦ੍ਰਿੜਾਏ—ਜੋਰ ਦੇਂਦਾ ਹੈ। ਹਠਿ—ਹੱਠ ਨਾਲ। ਬਿਖਿਆ—ਮਾਇਆ। ਕਾਰਣਿ—ਦੀ ਖਾਤਰ। ਦੋ ਰਾਹਾ—ਦੋ ਰਸਤਿਆਂ ਦਾ ਮੇਲ (ਜਿਥੇ ਇਹ ਪਤਾ ਨਾ ਲਗ ਸਕੇ ਕਿ ਅਸਲ ਰਸਤਾ ਕਿਹੜਾ ਹੈ) ਦੁਚਿੱਤਾ ਪਨ। ਦੁਰਮਤਿ—ਖੋਟੀ ਮਤਿ।੯।

ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਨਾਮਿ—ਨਾਮ ਵਿਚ। ਮਨਿ—ਮਨ ਵਿਚ। ਤਨਿ—ਤਨ ਵਿਚ, ਹਿਰਦੇ ਵਿਚ। ਘਟ ਅੰਤਰਿ—ਹਿਰਦੇ ਵਿਚ। ਮਨਿ ਭੀਨੈ—ਜੇ ਮਨ ਭਿੱਜ ਜਾਏ, ਮਨ ਭਿੱਜਿਆਂ। ਸਾਲਾਹਾ—ਸਿਫਤ ਸਲਾਹ।੧੦।

ਸਚਾ–ਸਦਾ ਕਾਇਮ ਰਹਿਣ ਵਾਲਾ। ਅਸੁਰ ਸੰਘਾਰਣੁ– (ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਵਾਲਾ। ਨਿਸਤਾਰਣੁ– ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਵਾਲਾ। ਸਿਰਿ–ਸਿਰ ਉਤੇ।੧੧।

ਸੇ–ਉਹ। ਸਚੇ–ਅਡੋਲ ਜੀਵਨ ਵਾਲੇ। ਤੇਰੈ ਮਨਿ– ਤੇਰੇ ਮਨ ਵਿਚ। ਭਾਏ–ਚੰਗੇ ਲਗੇ। ਦਰਿ–(ਤੇਰੇ) ਦਰ ਤੇ। ਕਰਹਿ–ਕਰਦੇ ਹਨ। ਸੁਹਾਏ–ਸੋਹਣੇ ਆਤਮਕ ਜੀਵਨ ਵਾਲੇ ਬਣ ਗਏ। ਸਾਚੀ ਬਾਣੀ–ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ। ਅਨਦਿਨੁ–ਹਰ ਰੋਜ਼, ਹਰ ਵੇਲੇ। ਵੇਸਾਹਾ–ਪੂੰਜੀ, ਸਰਮਾਇਆ।੧੨।

**ਅਰਥ** :–

**ਪ੍ਰ**:–ਸ੍ਰੀ ਜੀਉ! ਕੀ, ਧਾਰਮਕ ਮਿਥੇ ਹੋਏ ਕਰਮ ਕਰਨ ਵਾਲੇ ਮਨੁੱਖ ਜੰਮਣ ਮਰਨ ਦੇ ਚੱਕਰ ਤੋਂ ਛੁੱਟ ਜਾਣਗੇ ?

25. **ਉ**:–ਹੇ ਭਾਈਓ! ਸਚਾਈ ਤਾਂ ਇਉਂ ਹੀ ਸਮਝੋ ਕਿ, ਜਿਹੜਾ ਮਨੁੱਖ ਆਤਮਕ ਜੀਵਨ ਤੋਂ ਬੇ-ਸਮਝ ਅਤੇ ਮਾਇਆ ਦੇ ਮੋਹ ਵਿਚ ਅੰਨ੍ਹਾਂ (ਹੋਇਆ) ਹਰਿ ਨਾਮ ਭੁਲਾ ਕੇ ਤੀਰਥ ਇਸ਼ਨਾਨ ਆਦਿਕ ਹੋਰ ਹੋਰ ਅਨੇਕਾਂ (ਮਿਥੇ ਹੋਏ ਧਾਰਮਕ) ਕਰਮਾਂ ਉਤੇ ਜੋਰ ਦੇਂਦਾ ਹੈ।

26. ਹੇ ਪਿਆਰੇ! ਜਿਹੜਾ ਮਨੁੱਖ ਮਨ ਦੇ ਹਠ ਨਾਲ (ਅਜਿਹੇ) ਕਰਮ (ਕਰਦਾ ਰਹਿੰਦਾ ਹੈ ਉਹ) ਮੁੜ ਮੁੜ ਜੂਨੀਆਂ ਵਿਚ ਪੈਂਦਾ ਹੈ (ਭਾਵ ਹੈ ਮਨ ਦੇ ਹਠ ਨਾਲ ਕੀਤੇ ਕਰਮ ਜੰਮਣ ਮਰਣ ਦੇ ਚੱਕਰ ਤੋਂ ਨਹੀਂ ਬਚਾਉਂਦੇ)

**ਪ੍ਰ**:–ਹੇ ਗੁਰੋ! ਬਹੁਤ ਲੋਕ ਮਾਇਆ ਇਕੱਤ੍ਰ ਕਰਨ ਲਈ ਦਿਨੇ ਰਾਤ ਭੱਜ ਦੌੜ ਵਿਚ ਜੀਵਨ ਗੁਜ਼ਾਰਦੇ ਹਨ, ਆਖਰ ਉਨ੍ਹਾਂ ਨੂੰ ਕੀ ਕੁਝ ਹਾਸਲ ਹੋਵੇਗਾ ?

27. **ਉ**:–ਹੇ ਭਾਈ! ਜਿਹੜੇ ਲੋਕ ਮਾਇਆ (ਕਮਾਣ) ਦੀ ਖਾਤਰ ਲਬ ਤੇ ਲੋਭ ਦੇ ਵਸ ਹੋ ਕਰਮ ਕਰਦੇ ਹਨ, ਉਨ੍ਹਾਂ ਦੇ ਜੀਵਨ ਸਫਰ ਵਿਚ (ਤਾਂ) ਖੋਟੀ ਮਤਿ ਦਾ ਦੁਚਿੱਤਾ ਪਨ (ਹੀ) ਆ ਜਾਂਦਾ ਹੈ।੯।

**ਪ੍ਰ**:–ਸ੍ਰੀ ਜੀਉ! ਉਹ ਕਿਹੜਾ ਸਾਧਨ ਹੈ ਜਿਸ ਦੁਆਰੇ ਚਿਤ ਹਰਿ ਨਾਮ ਵਿਚ ਜੁੜ ਸਕਦਾ ਹੋਵੇ ?

28. **ਉ**:–ਹੇ ਪਿਆਰੇ! ਜਿਸ ਮਨੁੱਖ ਦੇ ਹਿਰਦੇ ਵਿਚ ਪੂਰਾ ਗੁਰੂ ਪ੍ਰਮੇਸ਼ਰ ਜੀ ਦੀ ਭਗਤੀ ਕਰਨ ਦਾ ਵਿਸ਼ਵਾਸ ਪੈਦਾ ਕਰਦਾ ਹੈ।

29. ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਾਈਂ ਜੀ ਦੇ ਨਾਮ ਵਿਚ (ਆਪਣਾ) ਚਿੱਤ ਜੋੜਦਾ ਹੈ।

30. ਹੇ ਪਿਆਰੇ! ਇਸ ਤਰ੍ਹਾਂ, ਉਸ ਦੇ ਮਨ ਵਿਚ ਤਨ ਵਿਚ ਹਿਰਦੇ ਵਿਚ ਸਦਾ ਪ੍ਰਮੇਸ਼ਰ ਹੀ ਵਸਿਆ ਰਹਿੰਦਾ ਹੈ। ਹੇ ਭਾਈ! (ਪ੍ਰਮਾਤਮਾਂ ਵਿਚ) ਭਿੱਜਿਆ ਮਨ ਉਸੇ ਦੀ ਭਗਤੀ ਤੇ ਸਿਫਤ ਸਲਾਹ ਕਰਦਾ ਰਹਿੰਦਾ ਹੈ।੧੦।

31. ਹੇ ਭਾਈਓ! ਉਹ ਮੇਰਾ ਪ੍ਰਮਾਤਮਾਂ ਸਦਾ ਕਾਇਮ ਰਹਿਣ ਵਾਲਾ ਹੈ, (ਮਨੁੱਖ ਦੇ ਅੰਦਰੋਂ ਕਾਮਾਦਿਕ) ਦੈਂਤਾਂ ਦਾ ਨਾਸ ਕਰਨ ਵਾਲਾ ਹੈ।

32. ਹੇ ਭਾਈ! ਗੁਰੂ ਦੇ ਸ਼ਬਦ ਵਿਚ (ਜੋੜ ਕੇ) (ਆਪਣੀ) ਭਗਤੀ ਵਿਚ (ਲਾ ਕੇ ਸੰਸਾਰ ਸਮੁੰਦਰ ਤੋਂ) ਪਾਰ ਲੰਘਾਣ ਵਾਲਾ ਹੈ।

33. ਹੇ ਪਿਆਰੇ! ਉਹ ਮੇਰਾ ਪ੍ਰਭੂ ਸਦਾ ਥਿਰ ਰਹਿਣ ਵਾਲਾ ਹੈ, ਸਦਾ ਹੀ ਕਾਇਮ ਰਹਿਣ ਵਾਲਾ ਹੈ, ਉਹ ਤਾਂ ਸ਼ਾਹਾਂ ਪਾਤਸ਼ਾਹਾਂ ਦੇ ਸਿਰ ਉਤੇ (ਭੀ ਹੁਕਮ ਚਲਾਣ ਵਾਲਾ) ਹੈ।੧੧।

34. ਹੇ ਸਾਈਆਂ ਜੀਉ! ਅਸਲ ਵਿਚ ਕਿਸੇ ਦੇ ਭੀ ਵਸ ਨਹੀਂ, ਉਹੀ ਭਗਤ ਅਡੋਲ ਜੀਵਨ ਵਾਲੇ ਬਣਦੇ ਹਨ, ਜਿਹੜੇ ਤੇਰੇ ਮਨ ਵਿਚ ਪਿਆਰੇ ਲਗਦੇ ਹਨ।

35. ਉਹ ਤੇਰੇ ਦਰ ਤੇ (ਟਿਕ ਕੇ) ਤੇਰੀ ਸਿਫਤ ਸਲਾਹ ਕਰਦੇ ਹਨ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਨ੍ਹਾਂ ਦਾ ਆਤਮਕ ਜੀਵਨ ਸੋਹਣਾ ਬਣ ਜਾਂਦਾ ਹੈ।

36. ਹੇ ਭਾਈ! ਉਹ ਭਗਤ ਜਨ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਹਰ ਵੇਲੇ ਗਾਂਦੇ ਹਨ, (ਕਿਉਂਕਿ) ਉਨ੍ਹਾਂ ਦਾ ਇਹੋ ਹੀ ਵਿਸ਼ਵਾਸ਼ ਹੈ ਕਿ, ਪ੍ਰਮੇਸ਼ਰ ਦਾ ਨਾਮ ਹੀ (ਨਾਮਿ) ਧਨ ਤੋਂ ਸੱਖਣੇ ਮਨੁੱਖਾਂ ਲਈ ਸਰਮਾਇਆ ਹੈ।੧੨।

37. **ਜਿਨ ਆਪੇ ਮੇਲਿ ਵਿਛੋੜਹਿ ਨਾਹੀ ॥**
38. **ਗੁਰ ਕੈ ਸਬਦਿ ਸਦਾ ਸਾਲਾਹੀ ॥**
39. **ਸਭਨਾ ਸਿਰਿ ਤੂ ਏਕੋ ਸਾਹਿਬੁ**
    **ਸਬਦੇ ਨਾਮੁ ਸਲਾਹਾ ਹੇ ॥੧੩॥**
40. **ਬਿਨੁ ਸਬਦੈ ਤੁਧੁ ਨੋ ਕੋਈ ਨ ਜਾਣੀ ॥**
41. **ਤੁਧੁ ਆਪੇ ਕਥੀ ਅਕਥ ਕਹਾਣੀ ॥**
42. **ਆਪੇ ਸਬਦੁ ਸਦਾ ਗੁਰੁ ਦਾਤਾ**
    **ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥**
43. **ਤੂ ਆਪੇ ਕਰਤਾ ਸਿਰਜਣਹਾਰਾ ॥**
44. **ਤੇਰਾ ਲਿਖਿਆ ਕੋਇ ਨ ਮੇਟਣਹਾਰਾ ॥**
45. **ਗੁਰਮੁਖਿ ਨਾਮੁ ਦੇਵਹਿ ਤੂ ਆਪੇ**
    **ਸਹਸਾ ਗਣਤ ਨ ਤਾਹਾ ਹੇ ॥੧੫॥**
46. **ਭਗਤ ਸਚੇ ਤੇਰੈ ਦਰਵਾਰੇ ॥**
47. **ਸਬਦੇ ਸੇਵਨਿ ਭਾਇ ਪਿਆਰੇ ॥**
48. **ਨਾਨਕ ਨਾਮਿ ਰਤੇ ਬੈਰਾਗੀ**
    **ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥**

**ਪਦ ਅਰਥ** :–ਆਪੇ–(ਤੂੰ) ਆਪ ਹੀ। ਮੇਲਿ– ਮੇਲ ਕੇ। ਕੈ ਸਬਦਿ–ਦੇ ਸ਼ਬਦ ਦੀ ਰਾਹੀਂ। ਸਾਲਾਹੀ– ਸਲਾਹਿ, ਸਲਾਹੁੰਦੇ ਹਨ, ਸਿਫਤ ਸਲਾਹ ਕਰਦੇ ਹਨ। ਸਿਰਿ– ਸਿਰ ਉਤੇ। ਸਾਹਿਬੁ–ਮਾਲਕ। ਸਬਦੇ–ਗੁਰੂ ਦੇ ਸ਼ਬਦ ਵਿਚ (ਜੁੜ ਕੇ)।੧੩।

ਨੋ—ਨੂੰ। ਨ ਜਾਣੀ—ਨਹੀਂ ਜਾਣਦਾ, ਸਾਂਝ ਨਹੀਂ ਪਾ ਸਕਦਾ। ਆਪੇ—(ਗੁਰੂ ਰੂਪ ਹੋ ਕੇ ਤੂੰ) ਆਪ ਹੀ। ਅਕਥ—ਜਿਸ ਦਾ ਸਹੀ ਰੂਪ ਬਿਆਨ ਨਾ ਕੀਤਾ ਜਾ ਸਕੇ। ਕਹਾਣੀ—ਸਿਫਤ ਸਲਾਹ। ਜਪਿ—ਜਪ ਕੇ। ਸੰਬਾਹਾ—(ਨਾਮ) ਪੁਚਾਂਦਾ ਹੈ, ਦੇਂਦਾ ਹੈ।੧੪।

ਮੇਟਣਹਾਰਾ—ਮਿਟਾ ਸਕਣ ਵਾਲਾ। ਗੁਰਮੁਖਿ—ਗੁਰੂ ਦੀ ਰਾਹੀਂ। ਦੇਵਹਿ—(ਤੂੰ) ਦੇਂਦਾ ਹੈਂ। ਸਹਸਾ—ਸਹਿਮ। ਗਣਤ—ਚਿੰਤਾ। ਤਾਹਾ—ਉਸ ਨੂੰ।੧੫।

ਸਚੇ—ਸੁਰਖਰੂ। ਤੇਰੈ ਦਰਵਾਰੇ—ਤੇਰੇ ਦਰਬਾਰ ਵਿਚ। ਸੇਵਹਿ—ਸੇਵਦੇ ਹਨ, ਸੇਵਾ ਭਗਤੀ ਕਰਦੇ ਹਨ। ਭਾਇ—ਪ੍ਰੇਮ ਨਾਲ। ਰਤੇ—ਮਸਤ। ਬੈਰਾਗੀ—ਤਿਆਗੀ, ਵਿਰਕਤ। ਨਾਮੇ—ਨਾਮ ਦੀ ਰਾਹੀਂ ਹੀ। ਕਾਰਜੁ—(ਹਰੇਕ) ਕੰਮ। ਸੋਹਾ—ਸਿਰੇ ਚੜ੍ਹਦਾ ਹੈ, ਸੋਹਣਾ ਹੋ ਜਾਂਦਾ ਹੈ।੧੬।

**ਅਰਥ :—**

**ਪ੍ਰ:**—ਸ੍ਰੀ ਜੀਉ! ਜਿਹੜੇ ਮਨੁੱਖ ਸਦਾ ਹੀ ਉਸ ਸਾਈਂ ਜੀ ਦੀ ਸਿਫਤੋ ਸਲਾਹ ਕਰਨ ਵਿਚ ਮਸਤ ਰਹਿੰਦੇ ਹਨ, ਇਸ ਦਾਤ ਦੀ ਪ੍ਰਾਪਤੀ ਬਾਰੇ ਆਪ ਦੇ ਕੀ ਵੀਚਾਰ ਹਨ ?

37: **ਉ:**—ਹੇ ਭਾਈ! ਮੈਂ ਤਾਂ ਇਸ ਨੂੰ ਰੱਬੀ ਬਖਸ਼ਸ਼ ਸਮਝਦਾ ਹਾਂ ਅਤੇ ਮੇਰੇ ਅੰਦਰੋਂ ਸਦਾ ਇਉਂ ਹੀ ਧੁਨੀ ਨਿਕਲਦੀ ਹੈ ਕਿ, ਹੇ ਪ੍ਰਭੂ ਜੀਉ! ਤੂੰ ਆਪ ਹੀ ਜਿਨ੍ਹਾਂ ਮਨੁੱਖਾਂ ਨੂੰ (ਆਪਣੇ ਚਰਨਾਂ ਵਿਚ) ਜੋੜ ਕੇ (ਫਿਰ) ਵਿਛੋੜਦਾ ਨਹੀਂ ਹੈਂ।

38. ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਤੇਰੀ ਸਿਫਤੋ ਸਲਾਹ ਕਰਦੇ ਰਹਿੰਦੇ ਹਨ।

39. ਹੇ ਪ੍ਰਭੂ! ਸਭ ਜੀਵਾਂ ਦੇ ਸਿਰ ਉਤੇ ਤੂੰ ਆਪ ਹੀ ਮਾਲਕ ਹੈਂ (ਤੇਰੀ ਮੇਹਰ ਨਾਲ ਹੀ ਜੀਵ ਗੁਰੂ ਦੇ) ਸ਼ਬਦ ਵਿਚ (ਜੁੜ ਕੇ ਤੇਰਾ) ਨਾਮ (ਜਪ ਸਕਦੇ ਹਨ ਅਤੇ ਤੇਰੀ) ਸਿਫਤ ਸਲਾਹ ਕਰ ਸਕਦੇ ਹਨ।੧੩।

40. ਹੇ ਸਾਈਆਂ ਜੀਉ! ਗੁਰੂ ਦੇ ਸਬਦ ਤੋਂ ਬਿਨਾ ਕਿਸੇ ਭੀ ਮਨੁੱਖ ਨੂੰ ਤੇਰੀ ਸੋਝੀ ਨਹੀਂ ਪੈ ਸਕਦੀ।

41. (ਗੁਰੂ ਦੇ ਸ਼ਬਦ ਦੀ ਰਾਹੀਂ) ਤੂੰ ਆਪ ਹੀ ਆਪਣੇ ਅਕੱਥ ਸਰੂਪ ਦਾ ਬਿਆਨ ਕਰਦਾ ਹੈਂ।

42. ਤੂੰ ਆਪ ਹੀ ਗੁਰੂ ਰੂਪ ਹੋ ਕੇ ਸਦਾ ਸ਼ਬਦ ਦੀ ਦਾਤ ਦੇਂਦਾ ਆਇਆ ਹੈਂ; ਗੁਰੂ ਰੂਪ ਹੋ ਕੇ ਤੂੰ ਆਪ ਹੀ ਹਰਿ ਨਾਮ ਜਪ ਕੇ (ਜੀਵਾਂ ਨੂੰ ਭੀ ਇਹ ਦਾਤ) ਦੇਂਦਾ ਆ ਰਿਹਾ ਹੈਂ।੧੪।

43. ਹੇ ਪ੍ਰਭੂ ਜੀ! ਤੂੰ ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਪੈਦਾ ਕਰ ਸਕਣ ਵਾਲਾ ਕਰਤਾਰ ਹੈਂ।

44. ਹੇ ਸਾਈਆਂ ਜੀਉ! ਕੋਈ (ਭੀ) ਜੀਵ ਤੇਰੇ ਲਿਖੇ ਲੇਖ ਨੂੰ ਮੇਟਣ ਜੋਗਾ ਨਹੀਂ ਹੈ।

45. ਹੇ ਪ੍ਰਭੂ! ਗੁਰੂ ਦੀ ਸ਼ਰਨ ਪਾ ਕੇ ਤੂੰ ਆਪ ਹੀ ਆਪਣਾ ਨਾਮ ਦੇਂਦਾ ਹੈਂ, (ਤੇ ਜਿਸ ਨੂੰ ਤੂੰ ਨਾਮ ਦੀ ਦਾਤ ਦੇਂਦਾ ਹੈਂ) ਉਸ ਨੂੰ ਕੋਈ ਸਹਿਮ ਕੋਈ ਚਿੰਤਾ ਫਿਕਰ ਪੋਹ ਨਹੀਂ ਸਕਦਾ।੧੫।

46. ਹੇ ਸਾਈਆਂ ਜੀਉ! ਆਖਰ, ਪੁਜਣਾ ਤਾਂ ਸਾਰੇ ਜੀਵਾਂ ਨੇ ਤੇਰੇ ਹੀ ਦਰਬਾਰ ਵਿਚ ਹੈ, ਪਰ ਤੇਰੇ ਦਰਬਾਰ ਵਿਚ (ਗਿਆਂ) ਤੇਰੇ ਭਗਤ ਹੀ ਸੁਰਖਰੂ ਰਹਿੰਦੇ ਹਨ।

47. ਕਿਉਂਕਿ, ਉਹ ਤੇਰੇ ਪ੍ਰੇਮ ਪਿਆਰ ਵਿਚ ਗੁਰੂ ਦੇ ਸ਼ਬਦ ਦੀ ਰਾਹੀਂ ਤੇਰੀ ਸੇਵਾ ਭਗਤੀ ਕਰਦੇ ਹਨ।

48. ਕਥਨ ਕਰਦੇ ਹਨ (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ! ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਹੋਏ ਮਨੁੱਖ (ਅਸਲ) ਤਿਆਗੀ ਹਨ, ਨਾਮ ਦੀ ਬਰਕਤ ਨਾਲ ਉਨ੍ਹਾਂ ਦਾ ਹਰੇਕ ਕੰਮ ਸਫਲ ਹੋ ਜਾਂਦਾ ਹੈ।੧੬।੩।੧੨।

**ਭਾਵਾਰਥ :**—ਉਹ ਹਰੀ ਪ੍ਰਭੂ ਅਗਮ ਅਗੋਚਰ ਹੈ, ਪਰ, ਗੁਰੂ ਦੀ ਕ੍ਰਿਪਾ ਨਾਲ ਹੀ ਉਹ ਹਿਰਦੇ ਵਿਚ ਵਸਦਾ ਦਿਸ ਪੈਂਦਾ ਹੈ, ਇਹ ਸਮਝ ਭੀ ਗੁਰੂ ਆਪਣੇ ਸ਼ਬਦ ਦੁਆਰੇ ਦਿੰਦਾ ਹੈ।

**ਮਾਰੂ ਮਹਲਾ ੩ ॥**

**1. ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**
**2. ਕੋਇ ਨ ਕਿਸ ਹੀ ਜੇਹਾ ਉਪਾਇਆ ॥**
**3. ਆਪੇ ਫਰਕੁ ਕਰੇ ਵੇਖਿ ਵਿਗਸੈ**
**ਸਭਿ ਰਸ ਦੇਹੀ ਮਾਹਾ ਹੇ ॥੧॥**
**4. ਵਾਜੈ ਪਉਣੁ ਤੈ ਆਪਿ ਵਜਾਏ ॥**
**5. ਸਿਵ ਸਕਤੀ ਦੇਹੀ ਮਹਿ ਪਾਏ ॥**
**6. ਗੁਰ ਪਰਸਾਦੀ ਉਲਟੀ ਹੋਵੈ**
**ਗਿਆਨ ਰਤਨੁ ਸਬਦੁ ਤਾਹਾ ਹੇ ॥੨॥**
**7. ਅੰਧੇਰਾ ਚਾਨਣੁ ਆਪੇ ਕੀਆ ॥**
**8. ਏਕੋ ਵਰਤੈ ਅਵਰੁ ਨ ਬੀਆ ॥**
**9. ਗੁਰਪਰਸਾਦੀ ਆਪੁ ਪਛਾਣੈ**
**ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥**
**10. ਅਪਣੀ ਗਹਣ ਗਤਿ ਆਪੇ ਜਾਣੈ ॥**
**11. ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ ॥**
**12. ਗਿਆਨੀ ਹੋਵੈ ਸੁ ਗੁਰਮੁਖਿ ਬੂਝੈ**
**ਸਾਚੀ ਸਿਫਤਿ ਸਲਾਹਾ ਹੇ ॥੪॥**

**ਪਦ ਅਰਥ** : ਪ੍ਰਭਿ—ਪ੍ਰਭੂ ਨੇ। ਸਾਚੈ—ਸਦਾ ਕਾਇਮ ਰਹਿਣ ਵਾਲੇ ਨੇ। ਖੇਲੁ—ਤਮਾਸ਼ਾ। ਉਪਾਇਆ—ਪੈਦਾ ਕੀਤਾ। ਆਪੇ—ਆਪ ਹੀ। ਵੇਖਿ—ਵੇਖ ਕੇ। ਵਿਗਸੈ—ਖੁਸ਼ ਹੁੰਦਾ ਹੈ। ਸਭਿ ਰਸ—ਸਾਰੇ ਚਸਕੇ। ਦੇਹੀ ਮਾਹਾ—ਸਰੀਰ ਦੇ ਵਿਚ ਹੀ।੧।

ਵਾਜੈ—ਵਜਦਾ ਹੈ (ਵਾਜਾ)। ਪਉਣੁ—ਹਵਾ, ਸੁਆਸ। ਤੈ—ਤੂੰ (ਹੇ ਪ੍ਰਭੂ)। ਸਿਵ—ਸ਼ਿਵ, ਜੀਵਾਤਮਾਂ। ਸਕਤੀ_

ਸ਼ਕਤੀ, ਮਾਇਆ । ਪਰਸਾਦੀ–ਪਰਸਾਦਿ, ਕ੍ਰਿਪਾ ਨਾਲ । ਉਲਟੀ ਹੋਵੈ- (ਮਾਇਆ ਵਲੋਂ) ਪਰਤੇ । ਗਿਆਨ ਸਬਦੁ– ਆਤਮਕ ਜੀਵਨ ਦੀ ਸੂਝ ਦੇਣ ਵਾਲਾ ਸ਼ਬਦ । ਰਤਨੁ ਸਬਦੁ– ਕੀਮਤੀ ਸ਼ਬਦ । ਤਾਹਾ–ਉਸ (ਮਨੁੱਖ) ਨੂੰ ਪ੍ਰਾਪਤ ਹੁੰਦਾ ਹੈ ।੨।

ਅੰਧੇਰਾ–ਮਾਇਆ ਦਾ ਮੋਹ । ਚਾਨਣੁ–ਆਤਮਕ ਜੀਵਨ ਦੀ ਸੂਝ । ਏਕੋ–ਸਿਰਫ ਆਪ ਹੀ । ਵਰਤੈ–ਵਿਆਪਕ ਹੈ । ਦੀਆ–ਦੂਜਾ । ਆਪੁ–ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ । ਪਛਾਣੈ–ਪੜਤਾਲਦਾ ਹੈ । ਕਮਲੁ– ਹਿਰਦਾ ਕੌਲ ਫੁੱਲ । ਬਿਗਸੈ–ਖਿੜਦਾ ਹੈ । ਬੁਧਿ–(ਆਤਮਕ ਜੀਵਨ ਦੀ ਸੂਝ ਵਾਲੀ) ਅਕਲ । ਤਾਹਾ–ਉਸ ਨੂੰ ।੩।

ਗਹਨੁ–ਡੂੰਘੀ । ਗਤਿ–ਆਤਮਕ ਅਵਸਥਾ । ਸੁਣਿ– ਸੁਣ ਕੇ । ਆਖਿ–ਆਖ ਕੇ । ਵਖਾਣੈ–ਬਿਆਨ ਕਰ ਦੇਂਦਾ ਹੈ । ਗਿਆਨੀ–ਆਤਮਕ ਜੀਵਨ ਦੀ ਸੂਝ ਵਾਲਾ । ਗੁਰਮੁਖਿ– ਗੁਰੂ ਦੀ ਸ਼ਰਨ ਪੈ ਕੇ । ਸਾਚੀ–ਸਦਾ ਥਿਰ ਰਹਿਣ ਵਾਲੀ ।੪।

**ਅਰਥ :–**

**ਪ੍ਰ:**–ਗੁਰਦੇਵ ਜੀਉ ! ਵੇਖਣ ਵਿਚ ਆਉਂਦਾ ਹੈ ਇਸ ਜਗਤ ਰਚਨਾਂ ਵਿਚ ਭਿੰਨ ਭਿੰਨ ਸ਼ੈਆਂ ਨਜ਼ਰ ਆਉਂਦੀਆਂ ਹਨ ਜੋ ਕਿ, ਇਕ ਸ਼ੈ ਦੂਜੇ ਨਾਲ ਉਕਾ ਹੀ ਮੇਲ ਨਹੀਂ ਕਰਦੀ, ਪਰ ਇਸ ਵਖਰਾ ਪਨ ਵਿਚ ਭੇਦ ਪਾਉਣ ਵਾਲਾ ਕੌਣ ਹੈ?

1. **ਉ:**–ਹੇ ਭਾਈਓ ! ਅਸਲ ਵਿਚ ਇਹ ਜਗਤ ਉਸ ਸਦਾ ਕਾਇਮ ਰਹਿਣ ਵਾਲੇ ਮੇਰੇ ਪ੍ਰਭੂ ਨੇ ਇਕ ਤਮਾਸ਼ਾ ਰਚਿਆ ਹੋਇਆ ਹੈ ।
2. (ਇਸ ਵਿਚ ਉਸ ਨੇ) ਕੋਈ ਭੀ ਜੀਵ ਕਿਸੇ ਦੂਜੇ ਵਰਗਾ ਨਹੀਂ ਬਣਾਇਆ ।
3. ਹੇ ਪਿਆਰੇ ! ਉਹ ਆਪ ਹੀ (ਜੀਵਾਂ ਵਿਚ) ਫਰਕ ਪੈਦਾ ਕਰਦਾ ਹੈ ਅਤੇ (ਇਹ ਫਰਕ) ਵੇਖ ਕੇ ਖੁਸ਼ ਭੀ ਹੁੰਦਾ ਹੈ, (ਫਿਰ ਉਸ ਨੇ) ਸਰੀਰ ਵਿਚ ਸਾਰੇ ਹੀ ਚਸਕੇ ਪੈਦਾ ਕਰ ਦਿਤੇ ਹਨ ।੧।
4. ਹੇ ਸਾਈਆਂ ਜੀਉ ! (ਤੇਰੀ ਆਪਣੀ ਕਲਾ ਨਾਲ ਹਰੇਕ ਸਰੀਰ ਵਿਚ) ਸਵਾਸਾਂ ਦਾ ਵਾਜਾ ਵਜ ਰਿਹਾ ਹੈ, (ਭਾਵ, ਸੁਆਸ ਚਲ ਰਿਹਾ ਹੈ) । ਤੂੰ ਆਪ ਹੀ ਸੁਆਸਾਂ ਦੇ ਵਾਜੇ ਵਜਾ ਰਿਹਾ ਹੈਂ ।
5. ਹੇ ਭਾਈਓ ! ਉਸ ਪ੍ਰਮੇਸ਼ਰ ਜੀ ਨੇ (ਇਸ) ਸਰੀਰ ਵਿਚ ਜੀਵਾਤਮਾਂ ਤੇ ਮਾਇਆ (ਦੋਵੇਂ ਹੀ) ਪਾ ਦਿਤੇ ਹਨ ।
6. ਹੇ ਪਿਆਰੇ ! ਗੁਰੂ ਦੀ ਕ੍ਰਿਪਾ ਨਾਲ ਜਿਸ ਮਨੁੱਖ ਦੀ ਸੁਰਤਿ ਮਾਇਆ ਵਲੋਂ ਪਰਤਦੀ ਹੈ, ਉਸ ਨੂੰ ਆਤਮਕ ਜੀਵਨ ਵਾਲਾ ਸ੍ਰੇਸ਼ਟ ਗੁਰ ਸ਼ਬਦ ਪ੍ਰਾਪਤ ਹੋ ਜਾਂਦਾ ਹੈ।੨।

**ਪ੍ਰ:**–ਸ੍ਰੀ ਜੀਉ ! ਕਿਸੇ ਜੀਵ ਅੰਦਰ ਮੋਹ ਦੀ ਪ੍ਰਬਲਤਾ ਵੇਖਣ ਵਿਚ ਆਉਂਦੀ ਹੈ, ਕਿਸੇ ਅੰਦਰ ਗਿਆਨ ਦੀ ਰੌਸ਼ਨੀ ਵੇਖੀ ਜਾਂਦੀ ਹੈ, ਇਹ ਭਿੰਨਤਾ ਕਿਉਂ ਹੈ ?

7. **ਉ:**–ਹੇ ਭਾਈ ! ਇਹ ਜੋ ਮਾਇਆ ਦੇ ਮੋਹ ਦਾ ਹਨੇਰਾ ਅਤੇ ਆਤਮਕ ਜੀਵਨ ਦੀ ਸੂਝ ਦਾ ਚਾਨਣਾ (ਵੇਖਦੇ ਹਾਂ) ਇਹ ਪ੍ਰਭੂ ਨੇ ਆਪ ਹੀ ਬਣਾਇਆ ਹੈ ।
8. ਇਸ ਲਈ, ਐ ਪਿਆਰੇ ! ਸਾਰੇ ਜਗਤ ਵਿਚ ਪ੍ਰਮਾਤਮਾਂ ਆਪ ਹੀ ਵਿਆਪਕ ਹੈ, (ਉਸ ਤੋਂ ਬਿਨਾ) ਕੋਈ ਹੋਰ ਨਹੀਂ ਹੈ।
9. ਪਰ, ਹੇ ਭਾਈਓ ! ਗੁਰੂ ਦੀ ਕਿਰਪਾ ਨਾਲ ਆਪਣੇ ਆਤਮਕ ਜੀਵਨ ਨੂੰ ਜੋ ਪੜਤਾਲਦਾ ਰਹਿੰਦਾ ਹੈ, ਉਸ ਦਾ ਹਿਰਦਾ ਕੌਲ ਫੁੱਲ ਖਿੜਿਆ ਰਹਿੰਦਾ ਹੈ, ਉਸ ਨੂੰ ਆਤਮਕ ਜੀਵਨ ਦੀ ਪਰਖ ਕਰਨ ਵਾਲੀ ਅਕਲ ਪ੍ਰਾਪਤ ਹੋਈ ਰਹਿੰਦੀ ਹੈ ।੩।

**ਪ੍ਰ:**–ਹੇ ਗੁਰੋ ! ਉਸ ਪ੍ਰਮੇਸ਼ਰ ਦੀ ਪੂਰਨ ਅਵਸਥਾ ਨੂੰ ਸਹੀ ਰੂਪ ਵਿਚ ਕੌਣ ਜਾਣਦਾ ਹੈ ?

10. **ਉ:**–ਹੇ ਪਿਆਰੇ ! ਉਹ ਆਪਣੀ ਡੂੰਘੀ ਆਤਮਕ ਅਵਸਥਾ ਨੂੰ ਤਾਂ ਪ੍ਰਭੂ ਆਪ ਹੀ ਜਾਣਦਾ ਹੈ ।
11. ਹੇ ਭਾਈ ! ਜਗਤ ਤਾਂ (ਦੂਜਿਆਂ ਪਾਸੋਂ) ਸੁਣ ਸੁਣ ਕੇ (ਫਿਰ) ਆਖ ਕੇ (ਹੋਰਨਾਂ ਨੂੰ) ਸੁਣਾਂਦਾ ਹੈ ।
12. ਪਰ, ਜਿਹੜਾ ਮਨੁੱਖ ਆਤਮਕ ਜੀਵਨ ਦੀ ਸੂਝ ਵਾਲਾ ਹੋ ਜਾਂਦਾ ਹੈ, ਉਹ ਗੁਰੂ ਦੇ ਸਨਮੁਖ ਰਹਿਕੇ (ਇਸ ਭੇਤ ਨੂੰ) ਸਮਝਦਾ ਹੈ ਤੇ ਉਹ ਪ੍ਰਭੂ ਦੀ ਸਦਾ ਕਾਇਮ ਰਹਿਣ ਵਾਲੀ ਸਿਫਤ ਸਲਾਹ ਕਰਦਾ ਰਹਿੰਦਾ ਹੈ ।੪।

13. **ਦੇਹੀ ਅੰਦਰਿ ਵਸਤੁ ਅਪਾਰਾ ॥**
14. **ਆਪੇ ਕਪਟ ਖੁਲਾਵਣਹਾਰਾ ॥**
15. **ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ**
    **ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥**
16. **ਸਭਿ ਰਸ ਦੇਹੀ ਅੰਦਰਿ ਪਾਏ ॥**
17. **ਵਿਰਲੇ ਕਉ ਗੁਰੁ ਸਬਦੁ ਬੁਝਾਏ ॥**
18. **ਅੰਦਰੁ ਖੋਜੇ ਸਬਦੁ ਸਾਲਾਹੇ**
    **ਬਾਹਰਿ ਕਾਹੇ ਜਾਹਾ ਹੇ ॥੬॥**
19. **ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥**
20. **ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥**
21. **ਅੰਮ੍ਰਿਤੁ ਪੀ ਅਮਰਾ ਪਦੁ ਹੋਏ**
    **ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥**
22. **ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥**
23. **ਗੁਰ ਕੈ ਸਬਦਿ ਹਰਿ ਨਾਮੁ ਵਖਾਣੈ ॥**
24. **ਅਨਦਿਨੁ ਨਾਮਿ ਰਤਾ ਦਿਨੁ ਰਾਤੀ**
    **ਮਾਇਆ ਮੋਹੁ ਚੁਕਾਹਾ ਹੇ ॥੮॥**

**ਪਦ ਅਰਥ** :–ਦੇਹੀ–ਸਰੀਰ । ਵਸਤੁ ਅਪਾਰਾ– ਬੇਅੰਤ ਪ੍ਰਮਾਤਮਾਂ ਦਾ ਨਾਮ ਪਦਾਰਥ । ਆਪੇ–ਆਪ ਹੀ । ਕਪਟ–ਕਿਵਾੜ, ਭਿੱਤ । ਖੁਲਾਵਣਹਾਰਾ–ਖੁਲ੍ਹਾ ਸਕਣ ਜੋਗਾ । ਗੁਰਮੁਖਿ–ਗੁਰੂ ਦੀ ਸ਼ਰਨ ਪੈਕੇ । ਸਹਜੇ–ਆਤਮਕ ਅਡੋਲਤਾ

ਵਿਚ। ਅੰਮ੍ਰਿਤੁ—ਆਤਮਕ ਜੀਵਨ ਦੇਣ ਵਾਲਾ ਨਾਮ ਜਲ।੫।

ਸਭਿ ਰਸ—ਸਾਰੇ ਚਸਕੇ। ਬੁਝਾਏ—ਸਮਝਾਂਦਾ ਹੈ, ਸੂਝ ਦੇਂਦਾ ਹੈ। ਅੰਦਰੁ—ਅੰਦਰਲਾ, ਹਿਰਦਾ। ਕਾਹੇ ਜਾਹਾ—ਕਿਉਂ ਜਾਏਗਾ ? ਨਹੀਂ ਜਾਏਗਾ।੬।

ਸਾਦੁ—ਸੁਆਦ, ਅਨੰਦ। ਕੈ ਸਬਦਿ—ਦੇ ਸ਼ਬਦ ਵਿਚ (ਜੋੜ ਕੇ) । ਪੀਆਇਆ—ਪਿਲਾਂਦਾ ਹੈ । ਪੀ—ਪੀ ਕੇ । ਅਮਰਾਪਦੁ—ਅਮਰ-ਪਦੁ, ਉਹ ਦਰਜਾ ਜਿਥੇ ਆਤਮਕ ਮੌਤ ਆਪਣਾ ਪ੍ਰਭਾਵ ਨਹੀਂ ਪਾ ਸਕਦੀ। ਰਸੁ—ਅਨੰਦ। ਤਾਹਾ—ਉਸ ਨੂੰ।੭।

ਆਪੁ—ਆਪਣੇ ਆਪ ਨੂੰ, ਆਪਣੇ ਆਤਮਕ ਜੀਵਨ ਨੂੰ। ਸਭਿ—ਸਾਰੇ। ਜਾਣੈ—ਸਾਂਝ ਪਾਂਦਾ ਹੈ। ਸਬਦਿ—ਸ਼ਬਦ ਦੀ ਰਾਹੀਂ। ਵਖਾਣੈ—ਉਚਾਰਦਾ ਹੈ। ਅਨਦਿਨੁ—ਹਰ ਰੋਜ਼, ਹਰ ਵੇਲੇ। ਨਾਮਿ—ਨਾਮ ਵਿਚ । ਰਤਾ—ਰੱਤਾ, ਮਸਤ । ਚੁਕਾਹਾ—ਦੂਰ ਕਰ ਲੈਂਦਾ ਹੈ।੮।

**ਅਰਥ :—**

ਪ੍ਰ:—ਸ੍ਰੀ ਜੀਉ ! ਉਸ ਸਾਈਂ ਜੀ ਦੇ ਨਾਮ ਪਦਾਰਥ ਨੂੰ ਦਸੋ, ਕਿਥੋਂ ਲਭਿਆ ਜਾ ਸਕਦਾ ਹੈ ?

13. ਉ:—ਹੇ ਭਾਈਓ ! ਅਸਲ ਵਿਚ ਤਾਂ ਉਸ ਬੇਅੰਤ ਪ੍ਰਮੇਸ਼ਰ ਜੀ ਦਾ ਨਾਮ ਪਦਾਰਥ ਇਸ ਮਨੁੱਖ ਦੇ ਸਰੀਰ ਵਿਚ (ਹੀ) (ਮੌਜੂਦ) ਹੈ, (ਪਰ, ਦਿਸਦਾ ਇਸ ਲਈ ਨਹੀਂ ਹੈ ਕਿ, ਮਨੁੱਖ ਦੀ ਮਤਿ ਦੇ ਦੁਆਲੇ ਮਾਇਆ ਦੇ ਮੋਹ ਦੇ ਕਿਵਾੜ ਵਜੇ ਰਹਿੰਦੇ ਹਨ)।

ਪ੍ਰ:—ਕਿਉਂ ਜੀ ! ਇਹ ਭਿੱਤ ਖੋਲ੍ਹੇ ਕਿਵੇਂ ਜਾ ਸਕਦੇ ਹਨ ?

14. ਉ:—ਐ ਪਿਆਰੇ ! ਅਸਲ ਵਿਚ ਉਹ ਪ੍ਰਮਾਤਮਾਂ ਹੀ ਇਨ੍ਹਾਂ ਕਿਵਾੜਾਂ ਨੂੰ ਖੋਹਲਣ ਦੇ ਸਮਰਥ ਹੈ।

ਪ੍ਰ:—ਸ੍ਰੀ ਜੀਉ ! ਮਨੁੱਖ ਦੇ ਅੰਦਰ ਤ੍ਰਿਸ਼ਨਾ ਦਾ ਵੇਗ ਬੜਾ ਹੀ ਪ੍ਰਬਲ ਹੈ, ਇਹ ਕਿਵੇਂ ਰੁਕ ਸਕਦਾ ਹੈ ?

15. ਉ:—ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਰਾਹੀਂ ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ ਉਹ ਅਮਰ ਜੀਵਨ ਦੇਣ ਵਾਲਾ ਨਾਮ ਜਲ ਪੀਂਦਾ ਹੈ, (ਜਿਸ ਦੀ ਬਰਕਤ ਨਾਲ ਉਹ ਮਨੁੱਖ ਆਪਣੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਦੀ ਅੱਗ ਬੁਝਾ ਲੈਂਦਾ ਹੈ।੫।

16. ਹੇ ਭਾਈ ! ਉਸ ਪ੍ਰਮਾਤਮਾਂ ਨੇ ਮਨੁੱਖ ਦੇ ਸਰੀਰ ਵਿਚ ਹੀ ਸਾਰੇ ਚਸਕੇ ਭੀ ਪਾ ਦਿਤੇ ਹੋਏ ਹਨ।

ਪ੍ਰ:—ਕਿਉਂ ਜੀ ! ਇਨ੍ਹਾਂ ਚਸਕਿਆਂ ਵਿਚੋਂ ਨਾਮ ਰਸ ਨੂੰ ਕਿਵੇਂ ਲਭਿਆ ਜਾਵੇ।

17. ਉ:—ਹੇ ਭਾਈ ! ਅਸਲ ਵਿਚ ਕਿਸੇ ਵਿਰਲੇ ਨੂੰ (ਹੀ) ਗੁਰੂ (ਆਪਣੇ) ਸ਼ਬਦ ਦੀ ਸੂਝ ਬਖਸ਼ਦਾ ਹੈ।

18. ਅਤੇ ਉਹੀ ਆਪਣੇ ਅੰਦਰ ਨੂੰ ਖੋਜਦਾ ਹੈ, ਸ਼ਬਦ (ਨੂੰ ਹਿਰਦੇ ਵਿਚ ਵਸਾ ਕੇ ਪ੍ਰਮਾਤਮਾਂ ਦੀ) ਸਿਫਤ ਸਲਾਹ ਕਰਦਾ ਹੈ, ਫਿਰ ਉਹ ਬਾਹਰ ਨਹੀਂ ਭਟਕਦਾ।੬।

ਪ੍ਰ:—ਹੇ ਗੁਰੋ ! ਜੇ ਨਾਮ ਮਨੁੱਖ ਦੇ ਅੰਦਰ ਹੀ ਹੈ ਤਾਂ ਉਸ ਦਾ ਰਸ ਕਿਉਂ ਨਹੀਂ ਪ੍ਰਤੀਤ ਹੁੰਦਾ ?

19. ਉ:—ਹੇ ਭਾਈ ! ਉਹ ਨਾਮ ਅੰਮ੍ਰਿਤ ਹੈ ਤਾਂ ਮਨੁੱਖ ਦੇ ਅੰਦਰ ਹੀ, ਪਰ ਚੱਖਣ ਤੋਂ ਬਿਨਾ ਕਿਸੇ ਨੂੰ (ਉਸ ਦਾ) ਸੁਆਦ ਨਹੀਂ ਆਉਂਦਾ।

20. ਪਰ, ਹਾਂ ! ਜਿਸ ਮਨੁੱਖ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ ਪ੍ਰਮੇਸ਼ਰ ਇਹ ਅੰਮ੍ਰਿਤ ਪਿਲਾਂਦਾ ਹੈ।

21. ਉਹ ਮਨੁੱਖ ਅਮਰ ਜੀਵਨ ਦੇਣ ਵਾਲਾ ਉਹ ਨਾਮ ਜਲ ਪੀ ਕੇ ਉਸ ਅਵਸਥਾ ਤੇ ਪਹੁੰਚ ਜਾਂਦਾ ਹੈ ਜਿਥੇ ਕਿ ਆਤਮਕ ਮੌਤ ਆਪਣਾ ਅਸਰ ਨਹੀਂ ਪਾ ਸਕਦੀ, ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਸਨੂੰ (ਨਾਮ ਅੰਮ੍ਰਿਤ ਦਾ) ਸੁਆਦ ਆ ਜਾਂਦਾ ਹੈ।੭।

ਪ੍ਰ:—ਕਿਉਂ ਜੀ ! ਮਾਇਆ ਦਾ ਮੋਹ ਕਿਸ ਮਨੁੱਖ ਦਾ ਕਿਵੇਂ ਦੂਰ ਹੋ ਸਕਦਾ ਹੈ ?

22. ਉ:- ਹੇ ਭਾਈ, ਜਿਹੜਾ ਮਨੁੱਖ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹ ਸਾਰੇ (ਰੱਬੀ) ਗੁਣਾਂ ਨਾਲ ਸਾਂਝ ਪਾ ਲੈਂਦਾ ਹੈ।

23. ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਮਾਤਮਾਂ ਦਾ (ਹੀ) ਨਾਮ ਉਚਾਰਦਾ ਹੈ।

24. ਹੇ ਪਿਆਰੇ ! ਉਹ (ਫਿਰ) ਦਿਨੇ ਰਾਤ ਹਰ ਵੇਲੇ ਪ੍ਰਮਾਤਮਾਂ ਦੇ ਨਾਮ ਵਿਚ (ਹੀ) ਮਸਤ ਰਹਿੰਦਾ ਹੈ, (ਤੇ ਉਹ ਇਸ ਤਰ੍ਹਾਂ ਆਪਣੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਲੈਂਦਾ ਹੈ।੮।

**25. ਗੁਰ ਸੇਵਾ ਤੇ ਸਭੁ ਕਿਛੁ ਪਾਏ ॥**
**26. ਹਉਮੈ ਮੇਰਾ ਆਪੁ ਗਵਾਏ ॥**
**27. ਆਪੇ ਕ੍ਰਿਪਾ ਕਰੇ ਸੁਖਦਾਤਾ**
**ਗੁਰ ਕੈ ਸਬਦੇ ਸੋਹਾ ਹੇ ॥੯॥**
**28. ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥**
**29. ਅਨਦਿਨੁ ਹਰਿ ਕਾ ਨਾਮੁ ਵਖਾਣੀ ॥**
**30. ਹਰਿ ਹਰਿ ਸਚਾ ਵਸੈ ਘਟ ਅੰਤਰਿ**
**ਸੋ ਘਟੁ ਨਿਰਮਲੁ ਤਾਹਾ ਹੇ ॥੧੦॥**
**31. ਸੇਵਕ ਸੇਵਹਿ ਸਬਦਿ ਸਲਾਹਹਿ ॥**
**32. ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥**
**33. ਆਪੇ ਬਖਸੇ ਸਬਦਿ ਮਿਲਾਏ**
**ਪਰਮਲ ਵਾਸੁ ਮਨਿ ਤਾਹਾ ਹੇ ॥੧੧॥**
**34. ਸਬਦੇ ਅਕਥੁ ਕਥੇ ਸਾਲਾਹੇ ॥**
**35. ਮੇਰੇ ਪ੍ਰਭ ਸਾਚੇ ਵੇਪਰਵਾਹੇ ॥**
**36. ਆਪੇ ਗੁਣਦਾਤਾ ਸਬਦਿ ਮਿਲਾਏ**
**ਸਬਦੈ ਕਾ ਰਸੁ ਤਾਹਾ ਹੇ ॥੧੨॥**

**ਪਦ ਅਰਥ** :—ਤੇ—ਤੋਂ, ਦੀ ਰਾਹੀਂ। ਸਭੁ ਕਿਛੁ—ਹਰੇਕ ਚੀਜ਼। ਮੇਰਾ—ਮਮਤਾ, ਕਬਜੇ ਦੀ ਲਾਲਸਾ। ਆਪੁ—ਆਪਾ ਭਾਵ। ਆਪੇ—ਆਪ ਹੀ। ਗੁਰ ਕੈ ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ। ਸੋਹਾ—ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੯।

ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ। ਅਨਦਿਨੁ—ਹਰ ਰੋਜ਼, ਹਰ ਵੇਲੇ। ਵਖਾਣੀ—ਵਖਾਣਿ, ਉਚਾਰਨ ਕਰ। ਸਚਾ—ਸੱਚਾ, ਸਦਾ ਥਿਰ ਰਹਿਣ ਵਾਲਾ। ਘਟ ਅੰਤਰਿ—ਹਿਰਦੇ ਵਿਚ। ਤਾਹਾ—ਉਸ (ਮਨੁੱਖ) ਦਾ ।੧੦।

ਸੇਵਹਿ—ਸੇਵਾ ਭਗਤੀ ਕਰਦੇ ਹਨ। ਸਬਦਿ—ਸ਼ਬਦ ਦੀ ਰਾਹੀਂ। ਸਾਲਾਹਹਿ—ਸਿਫਤ ਸਲਾਹ ਕਰਦੇ ਹਨ। ਰੰਗਿ—ਪ੍ਰੇਮ ਰੰਗ ਵਿਚ। ਰਾਤੇ—ਮਸਤ। ਗਾਵਹਿ—ਗਾਂਦੇ ਹਨ। ਸਬਦਿ-ਸ਼ਬਦ ਵਿਚ। ਪਰਮਲ ਵਾਸੁ—ਚੰਦਨ ਦੀ ਸੁਗੰਧੀ। ਮਨਿ ਤਾਹਾ—ਉਸ ਦੇ ਮਨ ਵਿਚ ।੧੧।

ਅਕਥੁ—ਜਿਸ ਦਾ ਸਹੀ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਕਥੇ—ਗੁਣ ਬਿਆਨ ਕਰਦਾ ਹੈ ।੧੨।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਕੋਈ ਅਜਿਹਾ ਸਾਧਨ ਦਸੋ, ਜਿਸ ਦੇ ਕਰਨ ਨਾਲ ਮਨ ਇੱਛਤ ਫਲ ਪ੍ਰਾਪਤ ਹੋ ਸਕਦੇ ਹੋਣ ?

25. **ਉ**:—ਹੇ ਪਿਆਰੇ ! ਗੁਰੂ ਦੀ ਸੇਵਾ ਭਗਤੀ ਕਰਨ ਨਾਲ, ਭਾਵ ਸ਼ਰਨ ਪੈਣ ਨਾਲ ਮਨੁੱਖ ਹਰ ਚੀਜ਼ ਹਾਸਲ ਕਰ ਲੈਂਦਾ ਹੈ।
26. ਅਤੇ ਉਹ ਮਨੁੱਖ ਹਉਮੈਂ ਮਮਤਾ (ਤੇ) ਆਪਾ ਭਾਵ ਭੀ ਦੂਰ ਕਰ ਲੈਂਦਾ ਹੈ।
27. ਹੇ ਭਾਈ ! ਜਿਸ ਮਨੁੱਖ ਉਤੇ ਸੁਖਾਂ ਦਾ ਦਾਤਾ ਪ੍ਰਭੂ ਕਿਰਪਾ ਕਰਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਆਪਣਾ ਆਤਮਕ ਜੀਵਨ ਸੋਹਣਾ ਬਣਾ ਲੈਂਦਾ ਹੈ ।੯।

**ਪ੍ਰ**:—ਕਿਉਂ ਜੀ ! ਦਸੋ, ਮੈਨੂੰ ਹਮੇਸ਼ਾਂ ਕੀ ਸਾਧਨ ਕਰਦੇ ਰਹਿਣਾ ਚਾਹੀਦਾ ਹੈ ?

28. **ਉ**:—ਐ ਪਿਆਰੇ ! ਗੁਰੂ ਦਾ ਸ਼ਬਦ ਆਤਮਕ ਜੀਵਨ ਦੇਣ ਵਾਲੀ ਬਾਣੀ ਹੈ।
29. (ਇਸ ਵਿਚ ਜੁੜ ਕੇ) ਹਰ ਵੇਲੇ ਪ੍ਰਮੇਸ਼ਰ ਜੀ ਦਾ ਨਾਮ ਸਿਮਰਿਆ ਕਰ।
30. ਹੇ ਪਿਆਰੇ ! ਜਿਸ ਮਨੁੱਖ ਦੇ ਹਿਰਦੇ ਵਿਚ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਜੀ ਆ ਵਸਦਾ ਹੈ, ਉਸ ਮਨੁੱਖ ਦਾ ਉਹ ਹਿਰਦਾ ਪਵਿਤ੍ਰ ਹੋ ਜਾਂਦਾ ਹੈ ।੧੦।

**ਪ੍ਰ**:—ਕਿਉਂ ਜੀ ! ਪ੍ਰਭੂ ਦੇ ਸੱਚੇ ਸੇਵਕ ਦੀ ਪਛਾਣ ਕੀ ਹੈ ?

31. **ਉ**:—ਹੇ ਭਾਈ ! (ਪ੍ਰਭੂ ਦੇ) ਸੇਵਕ (ਗੁਰੂ ਦੇ) ਸ਼ਬਦ ਦੀ ਰਾਹੀਂ (ਕੇਵਲ) ਪ੍ਰਭੂ ਦੀ ਸੇਵਾ ਭਗਤੀ ਹੀ ਕਰਦੇ ਹਨ, ਸਿਫਤ ਸਲਾਹ ਕਰਦੇ ਹਨ।
32. ਪ੍ਰਭੂ ਦੇ ਪ੍ਰੇਮ ਰੰਗ ਵਿਚ ਮਸਤ ਹੋ ਕੇ ਸਦਾ (ਹੀ) ਪ੍ਰਭੂ ਦੇ ਗੁਣ ਗਾਉਂਦੇ ਰਹਿੰਦੇ ਹਨ।
33. ਹੇ ਪਿਆਰੇ ! ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਮੇਹਰ ਕਰ ਕੇ (ਗੁਰੂ ਦੇ) ਸ਼ਬਦ ਵਿਚ ਜੋੜਦਾ ਹੈ, ਉਸ ਮਨੁੱਖ ਦੇ ਮਨ ਵਿਚ (ਮਾਨੋਂ) ਚੰਦਨ ਦੀ ਸੁਗੰਧੀ ਪੈਦਾ ਹੋ ਜਾਂਦੀ ਹੈ ।੧੧।

**ਪ੍ਰ**:—ਕਿਉਂ ਜੀ ! ਕੀ, ਜਿਤਨੇ ਭੀ ਲੋਕ ਸ਼ਬਦ ਦੀ ਅਰਾਧਨਾ ਕਰਦੇ ਹਨ, ਕੀ ਇਨ੍ਹਾਂ ਸਭਨਾਂ ਨੂੰ ਹੀ ਅਨੰਦ ਪ੍ਰਾਪਤ ਹੋ ਆਉਂਦਾ ਹੈ ?

34. **ਉ**:—ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਅਕੱਥ ਪ੍ਰਭੂ ਦੇ ਗੁਣ ਬਿਆਨ ਕਰਦਾ ਰਹਿੰਦਾ ਹੈ।
35. ਸਦਾ ਹੀ ਬੇ-ਪ੍ਰਵਾਹ ਪ੍ਰਭੂ ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ।
36. ਇਉਂ, ਗੁਣਾਂ ਦੀ ਦਾਤ ਕਰਨ ਵਾਲਾ ਪ੍ਰਭੂ ਆਪ ਹ ਉਸ ਨੂੰ ਗੁਰੂ ਦੇ ਸ਼ਬਦ ਵਿਚ ਜੋੜੀ ਰਖਦਾ ਹੈ, ਉਸੇ ਨੂੰ ਹੀ (ਸਹੀ ਰੂਪ ਵਿਚ) ਸ਼ਬਦ ਦਾ ਅਨੰਦ ਆਉਣ ਲਗ ਪੈਂਦਾ ਹੈ ।੧੨।

**37. ਮਨਮੁਖੁ ਭੂਲਾ ਠਉਰ ਨ ਪਾਏ ॥**
**38. ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥**
**39. ਬਿਖਿਆ ਰਾਤੇ ਬਿਖਿਆ ਖੋਜੈ**
**ਮਰਿ ਜਨਮੈ ਦੁਖੁ ਤਾਹਾ ਹੇ ॥੧੩॥**
**40. ਆਪੇ ਆਪਿ ਆਪਿ ਸਾਲਾਹੇ ॥**
**41. ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥**
**42. ਤੂ ਆਪਿ ਸਚਾ ਤੇਰੀ ਬਾਣੀ ਸਚੀ**
**ਆਪੇ ਅਲਖੁ ਅਥਾਹਾ ਹੇ ॥੧੪॥**
**43. ਬਿਨੁ ਗੁਰ ਦਾਤੇ ਕੋਇ ਨ ਪਾਏ ॥**
**44. ਲਖ ਕੋਟੀ ਜੇ ਕਰਮ ਕਮਾਏ ॥**
**45. ਗੁਰ ਕਿਰਪਾ ਤੇ ਘਟ ਅੰਤਰਿ ਵਸਿਆ**
**ਸਬਦੇ ਸਚੁ ਸਾਲਾਹਾ ਹੇ ॥੧੫॥**
**46. ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥**
**47. ਸਾਚੀ ਬਾਣੀ ਸਬਦਿ ਸੁਹਾਏ ॥**
**48. ਨਾਨਕ ਜਨੁ ਗੁਣ ਗਾਵੈ ਨਿਤ ਸਾਚੇ**
**ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥**

**ਪਦ ਅਰਥ** :—ਮਨਮੁਖੁ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਭੂਲਾ—(ਸਹੀ ਜੀਵਨ ਰਾਹ ਤੋਂ) ਖੁੰਝਿਆ ਹੋਇਆ। ਧੁਰਿ—ਧੁਰ ਤੋਂ, ਪ੍ਰਮਾਤਮਾਂ ਦੇ ਹੁਕਮ ਵਿਚ। ਬਿਖਿਆ—ਮਾਇਆ। ਰਾਤੇ—ਮਸਤ ।੧੩।

ਆਪੇ—ਆਪ ਹੀ। ਮਾਹੇ—ਮਾਹਿ, ਵਿਚ। ਸਚਾ—ਸਦਾ ਕਾਇਮ ਰਹਿਣ ਵਾਲਾ। ਅਲਖੁ—ਜਿਸ ਦਾ ਸਹੀ ਸਰੂਪ

ਬਿਆਨ ਨਾ ਹੋ ਸਕੇ ।੧੪।

ਬਿਨੁ ਗੁਰ—ਗੁਰੂ ਦੀ ਸ਼ਰਨ ਪੈਣ ਤੋਂ ਬਿਨਾ । ਕੂੜੀ—ਕੂੜਾਂ । ਤੇ—ਤੋਂ, ਦੇ ਕਾਰਨ । ਸਬਦੇ—ਸ਼ਬਦ ਦੀ ਰਾਹੀਂ । ਸਚੁ—ਸਦਾ ਥਿਰ ਪ੍ਰਭੂ ।੧੫।

ਸੇ—ਉਹ । ਸੁਹਾਏ—ਸੋਹਣੇ ਜੀਵਨ ਵਾਲੇ ਬਣ ਗਏ । ਗਾਂਵਹ—ਅਸੀਂ ਗਾਵੀਏ । ਗੁਣਾ—ਗੁਣਾਂ ਦੇ ਮਾਲਕ ਪ੍ਰਭੂ ਵਿਚ ।੧੬।

**ਅਰਥ :—**

**ਪ੍ਰ:**—ਗੁਰਦੇਵ ਜੀਉ ! ਉਹ ਕਿਹੜਾ ਮਨੁੱਖ ਹੈ ਜੋ ਆਪਣੇ ਸਹੀ ਮਾਰਗ ਤੋਂ ਖੁੰਝ ਜਾਂਦਾ ਹੈ ਤੇ ਸਦਾ ਹੀ ਭਟਕਦਾ ਰਹਿੰਦਾ ਹੈ?

37. **ਉ:**—ਹੇ ਭਾਈਓ ! ਅਸਲ ਵਿਚ ਜੋ ਮਨੁੱਖ ਮਨ ਦਾ ਮੁਰੀਦ ਹੈ, ਉਹ (ਜਾਣੋ) ਜੀਵਨ ਦੇ ਸਹੀ ਰਸਤੇ ਤੋਂ ਖੁੰਝ ਜਾਂਦਾ ਹੈ, ਉਹ ਭਟਕਦਾ ਫਿਰਦਾ ਹੈ, (ਉਸ ਨੂੰ ਕੋਈ ਭੀ) ਟਿਕਾਣਾ ਨਹੀਂ ਮਿਲਦਾ ।

**ਪ੍ਰ**—ਸ੍ਰੀ ਜੀਉ, ਉਹ ਮਨਮੁਖਤਾ ਵਲੋਂ ਰੁਕਦਾ ਕਿਉਂ ਨਹੀਂ ਹੈ?

38. **ਉ:**—ਹੇ ਭਾਈਓ ! ਅਸਲ ਵਿਚ ਉਸ ਦੇ ਭੀ ਕੀ ਵਸ ਹੈ ? ਕਿਉਂਕਿ, ਉਸ ਦੇ ਪਿਛਲੇ ਕੀਤੇ ਕਰਮਾਂ ਅਨੁਸਾਰ ਜੋ ਕੁਝ ਧੁਰੋਂ ਉਸ ਦੇ ਮੱਥੇ ਤੇ ਲਿਖਿਆ ਗਿਆ ਹੈ ਉਹੀ ਕਰਮ ਉਹ ਹੁਣ ਕਰ ਰਿਹਾ ਹੈ ।

39. ਹੇ ਭਾਈ ! ਮਾਇਆ ਦੇ (ਰੰਗ ਵਿਚ) ਮਸਤ ਹੋਣ ਕਰ ਕੇ ਉਹ (ਹੁਣ ਭੀ) ਮਾਇਆ ਦੀ ਭਾਲ ਹੀ ਕਰਦਾ ਫਿਰਦਾ ਹੈ, (ਇਸੇ ਕਰ ਕੇ ਉਹ) ਕਦੇ ਮਰਦਾ ਹੈ, ਕਦੇ ਜੰਮਦਾ ਹੈ (ਕਦੇ ਹਰਖ ਕਦੇ ਸੋਗ) ਇਹ ਦੁੱਖ ਉਸ ਨੂੰ ਹਮੇਸ਼ਾਂ ਵਾਪਰਿਆ ਹੀ ਰਹਿੰਦਾ ਹੈ ।੧੩।

40. ਹੇ ਭਾਈ ! ਜੇ ਕੋਈ ਵਡਭਾਗੀ ਸਿਫਤ ਸਲਾਹ ਭੀ ਕਰ ਰਿਹਾ ਹੈ, ਤਾਂ ਉਸ ਵਿਚ ਬੈਠਾ ਪ੍ਰਭੂ ਆਪ ਹੀ ਆਪ ਸਿਫਤ ਸਲਾਹ ਕਰ ਰਿਹਾ ਹੈ ।

41. ਹੇ ਪ੍ਰਭੂ ! ਤੇਰੇ ਗੁਣ (ਅਸਲ ਵਿਚ) ਤੇਰੇ ਅੰਦਰ ਹੀ ਹਨ (ਤੇਰੇ ਵਰਗਾ ਹੋਰ ਕੋਈ ਨਹੀਂ) ।

42. ਹੇ ਪ੍ਰਭੂ ! ਤੂੰ ਆਪ ਅਟੱਲ ਹੈਂ, ਤੇਰੀ ਸਿਫਤ ਸਲਾਹ ਦੀ ਬਾਣੀ (ਭੀ) ਅਟੱਲ ਹੈ, ਤੂੰ ਆਪ ਹੀ ਅੱਲਖ ਤੇ ਅਥਾਹ ਹੈਂ ।੧੪।

43. ਹੇ ਭਾਈਓ, ਸਿਫਤ ਸਲਾਹ ਦੀ ਦਾਤ ਦੇਣ ਵਾਲੇ ਗੁਰੂ ਤੋਂ ਬਿਨਾ ਕੋਈ ਭੀ ਨਾਮ ਦੀ ਦਾਤ ਹਾਸਲ ਨਹੀਂ ਕਰ ਸਕਦਾ ।

44. ਜੇ ਕੋਈ ਮਨਮੁਖ ਨਾਮ ਤੋਂ ਬਿਨਾ ਹੋਰ ਹੋਰ ਧਾਰਮਿਕ ਮਿਥੇ ਹੋਏ) ਕਰਮ ਕਰਦਾ (ਬੇਸ਼ੱਕ) ਫਿਰੇ ।

45. ਐ ਪਿਆਰੇ ! ਗੁਰੂ ਦੀ ਕ੍ਰਿਪਾ ਨਾਲ ਜਿਸ ਮਨੁੱਖ ਦੇ ਹਿਰਦੇ ਵਿਚ ਹਰੀ ਨਾਮ ਆ ਵਸਦਾ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਕਰਦਾ ਹੈ ।੧੫।

46. ਹੇ ਪਿਆਰੇ ! ਜਿਨ੍ਹਾਂ ਮਨੁੱਖਾਂ ਨੂੰ ਧੁਰੋਂ ਆਪਣੇ ਹੁਕਮ ਨਾਲ ਆਪਣੇ ਚਰਨਾਂ ਵਿਚ ਮਿਲਾਂਦਾ ਹੈ ਉਹੀ ਮਿਲਦੇ ਹਨ ।

47. ਸਿਫਤ ਸਲਾਹ ਦੀ ਬਾਣੀ ਦੀ ਰਾਹੀਂ ਗੁਰੂ ਦੇ ਸ਼ਬਦ ਦੀ ਰਾਹੀਂ ਉਨ੍ਹਾਂ ਦੇ ਜੀਵਨ ਸੋਹਣੇ ਬਣ ਜਾਂਦੇ ਹਨ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈਓ ! ਪ੍ਰਭੂ ਦਾ ਸੇਵਕ ਸੱਚਾ ਸੱਚੇ ਪ੍ਰਭੂ ਦੇ ਗੁਣ ਗਾਂਦਾ ਹੈ । ਆਓ, ਅਸੀਂ ਭੀ ਉਸੇ ਦੇ) ਗੁਣ ਗਾਈਏ, ਜਿਹੜਾ ਗੁਣ ਗਾਉਂਦਾ ਹੈ, ਉਹ ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।੧੬।੪।੧੩।

**ਭਾਵਾਰਥ :**—ਉਸ ਹਰੀ ਨੇ ਮਨੁੱਖ ਦੇ ਅੰਦਰ ਹਨੇਰੇ ਤੇ ਚਾਨਣ ਵਾਲੇ ਗੁਣ ਰਖ ਦਿਤੇ ਹਨ, ਭਾਵ ਹਰੀ ਨੇ ਆਪਣੀ ਜੋਤ ਅਤੇ ਮਾਇਆ ਦੇ ਸੁਆਦ ਭੀ ਪਾ ਦਿਤੇ ਹਨ, ਪਰ ਗੁਰੂ ਦੇ ਸ਼ਬਦ ਦੁਆਰਾ ਆਪਣੇ ਅੰਦਰ ਦੀ ਸੋਝੀ ਹੁੰਦੀ ਹੈ ਅਤੇ ਮਾਇਆ ਦੇ ਹੋਛੇ ਰਸ ਤੋਂ ਹਟ ਕੇ ਹਰੀ ਦੇ ਅੰਮ੍ਰਿਤ ਰਸ ਲਈ ਤਾਂਘ ਪੈਦਾ ਹੁੰਦੀ ਹੈ ।

**ਮਾਰੂ ਮਹਲਾ ੩ ॥**

**1. ਨਿਹਚਲੁ ਏਕੁ ਸਦਾ ਸਚੁ ਸੋਈ ॥**
**2. ਪੂਰੇ ਗੁਰ ਤੇ ਸੋਝੀ ਹੋਈ ॥**
**3. ਹਰਿ ਰਸਿ ਭੀਨੇ ਸਦਾ ਧਿਆਇਨਿ**
**ਗੁਰਮਤਿ ਸੀਲੁ ਸੰਨਾਹਾ ਹੇ ॥੧॥**
**4. ਅੰਦਰਿ ਰੰਗੁ ਸਦਾ ਸਚਿਆਰਾ ॥**
**5. ਗੁਰ ਕੈ ਸਬਦਿ ਹਰਿ ਨਾਮਿ ਪਿਆਰਾ ॥**
**6 ਨਉ ਨਿਧਿ ਨਾਮੁ ਵਸਿਆ ਘਟ ਅੰਤਰਿ**
**ਛੋਡਿਆ ਮਾਇਆ ਕਾ ਲਾਹਾ ਹੇ ॥੨॥**
**7. ਰਈਅਤਿ ਰਾਜੇ ਦੁਰਮਤਿ ਦੋਈ ॥**
**8. ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥**
**9. ਏਕੁ ਧਿਆਇਨਿ ਸਦਾ ਸੁਖੁ ਪਾਇਨਿ**
**ਨਿਹਚਲੁ ਰਾਜੁ ਤਿਨਾਹਾ ਹੇ ॥੩॥**
**10. ਆਵਣੁ ਜਾਣਾ ਰਖੈ ਨ ਕੋਈ ॥**
**11. ਜੰਮਣੁ ਮਰਣੁ ਤਿਸੈ ਤੇ ਹੋਈ ॥**
**12. ਗੁਰਮੁਖਿ ਸਾਚਾ ਸਦਾ ਧਿਆਵਹੁ**
**ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥**

**ਪਦ ਅਰਥ :**—ਨਿਹਚਲੁ—ਅਚੱਲ, ਅਟੱਲ । ਤੇ—ਤੋਂ । ਰਸਿ—ਰਸ ਵਿਚ । ਧਿਆਇਨਿ—ਧਿਆਉਂਦੇ ਹਨ । ਸੀਲੁ—ਚੰਗਾ ਸੁਭਾਉ । ਸੰਨਾਹਾ—ਜਿਰ੍ਹਾ ਬਕਤਰ, ਸੰਜੋਅ, ਲੋਹੇ ਦੀ ਜਾਲੀ ਦੀ ਬਰਦੀ ।੧।

ਰੰਗੁ—ਪਿਆਰ । ਸਚਿਆਰਾ—(ਸਚ-ਆਲਯ) ਸੁਰਖਰੂ । ਕੈ ਸਬਦਿ—ਦੇ ਸਬਦ ਦੀ ਰਾਹੀਂ । ਨਾਮਿ—ਨਾਮ ਵਿਚ । ਨਉ ਨਿਧਿ—ਪਰਤੀ ਦੇ ਸਾਰੇ ਹੀ ਨੌਂ ਖਜ਼ਾਨੇ । ਘਟ ਅੰਤਰਿ—ਹਿਰਦੇ ਵਿਚ । ਲਾਹਾ—ਲਾਭ ।੨।

ਦੁਰਮਤਿ-ਖੋਟੀ ਮਤਿ । ਦੋਈ—ਦ੍ਵੈਤ ਵਿਚ, ਮੇਰ ਤੇਰ

ਵਿਚ, ਦੁਬਿਧਾ ਵਿਚ। ਪਾਇਨਿ—ਪਾਂਦੇ ਹਨ। ਤਿਨਾਹਾ—ਉਨ੍ਹਾਂ ਦਾ।੩।

ਆਵਣੁ ਜਾਣਾ—ਜੰਮਣ ਮਰਨ ਦਾ ਗੇੜ। ਰਖੈ—ਰੋਕ ਸਕਦਾ। ਤਿਸੈ ਤੇ—ਉਸ (ਪ੍ਰਮਾਤਮਾਂ) ਤੋਂ ਹੀ। ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ। ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ। ਗਤਿ—ਉਚੀ ਆਤਮਕ ਅਵਸਥਾ। ਮੁਕਤਿ—(ਦੋਈ ਆਦਿਕ ਤੋਂ) ਖਲਾਸੀ। ਪਾਹਾ—ਮਿਲਦੀ ਹੈ।੪।

**ਅਰਥ :—**

**ਪ੍ਰ:**—ਸ੍ਰੀ ਜੀਉ! ਇਸ ਦ੍ਰਿਸ਼ਟਮਾਨ ਸੰਸਾਰ ਵਿਚ ਸਦੀਵੀ ਕਾਇਮ ਰਹਿਣ ਵਾਲਾ ਕਿਹੜਾ ਪਦਾਰਥ ਹੈ?

1. **ਉ:**—ਹੇ ਭਾਈਓ! ਅਸਲ ਵਿਚ (ਤਾਂ) ਸਦਾ ਕਾਇਮ ਰਹਿਣ ਵਾਲਾ ਅਟੱਲ ਸਿਰਫ ਉਹ ਪ੍ਰਮੇਸ਼ਰ ਹੀ ਹੈ।

**ਪ੍ਰ:**—ਕਿਉਂ ਜੀ! ਇਹ ਸੋਝੀ ਕਿਵੇਂ ਹੋਵੇ?

2. **ਉ:**—ਹੇ ਭਾਈ! ਇਹ ਸੋਝੀ ਪੂਰੇ ਗੁਰੂ ਦੁਆਰੇ ਹੀ ਹੋ ਸਕਦੀ ਹੈ।

3. ਹੇ ਪਿਆਰੇ! ਜਿਨ੍ਹਾਂ ਨੂੰ ਇਹ ਸੋਝੀ ਹੋ ਆਉਂਦੀ ਹੈ ਉਹ ਪ੍ਰਮੇਸ਼ਰ ਜੀ ਦੇ ਨਾਮ ਰਸ ਵਿਚ (ਹੀ) ਭਿੱਜੇ ਰਹਿੰਦੇ ਹਨ, ਸਦਾ ਹੀ ਪ੍ਰਭੂ ਜੀ ਦਾ ਸਿਮਰਨ ਕਰਦੇ ਹਨ, ਗੁਰੂ ਦੀ ਮਤਿ ਉਤੇ ਤੁਰ ਕੇ ਉਹ ਮਨੁੱਖ ਚੰਗੇ ਆਚਰਨ ਦਾ ਸੰਜੋਅ (ਪਹਿਨ ਰਖਦੇ ਹਨ, ਜਿਸ ਕਰ ਕੇ ਕੋਈ ਵਿਕਾਰ ਉਨ੍ਹਾਂ ਉਤੇ ਹੱਲਾ ਨਹੀਂ ਕਰ ਸਕਦਾ)।੧।

4. ਕਿਉਂਕਿ, ਹੇ ਭਾਈ! ਜਿਸ ਮਨੁੱਖ ਦੇ ਹਿਰਦੇ ਵਿਚ ਸਾਈਂ ਜੀ ਦਾ ਪਿਆਰ ਹੈ, ਉਹ ਸਦਾ (ਹੀ) ਸੁਰਖਰੂ ਹੈ।

5. (ਉਹ ਸਦਾ ਹੀ) ਗੁਰੂ ਦੇ ਸ਼ਬਦ ਦੀ ਬਰਕਤ ਨਾਲ ਪ੍ਰਭੂ ਦੇ ਨਾਮ ਵਿਚ ਪ੍ਰੇਮ ਬਣਾਈ ਰਖਦਾ ਹੈ।

6. ਹੇ ਪਿਆਰੇ! ਉਸ ਦੇ ਹਿਰਦੇ ਵਿਚ ਸਾਰੇ ਹੀ ਸੁਖਾਂ ਤੇ ਪਦਾਰਥਾਂ ਦਾ ਖਜ਼ਾਨਾ ਹਰੀ ਦਾ ਨਾਮ ਵਸਦਾ ਹੈ, (ਜਿਸ ਕਰ ਕੇ) ਉਹ ਮਾਇਆ ਨੂੰ ਅਸਲ ਖੱਟੀ ਮੰਨਣਾ ਛਡ ਦੇਂਦਾ ਹੈ।੨।

**ਪ੍ਰ:**—ਸ੍ਰੀ ਜੀਉ! ਸਾਰੇ ਰਾਜੇ ਤੇ ਪਰਜਾ ਦੁਬਿਧਾ ਵਿਚ ਕਿਉਂ ਫਸ ਰਹੇ ਹਨ?

7. **ਉ:**—ਹੇ ਭਾਈ! ਅਸਲ ਵਿਚ ਖੋਟੀ ਮਤਿ ਦੇ ਪ੍ਰਭਾਵ ਕਾਰਨ ਹਾਕਮ ਤੇ ਪਰਜਾ ਸਾਰੇ ਹੀ ਦੁਬਿਧਾ ਵਿਚ ਫਸੇ ਰਹਿੰਦੇ ਹਨ।

8. ਹੇ ਪਿਆਰੇ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਕਿਸੇ ਦੇ ਅੰਦਰ (ਭੀ) ਉਸ ਇਕ ਪ੍ਰਮਾਤਮਾਂ ਦਾ ਪ੍ਰਕਾਸ਼ ਨਹੀਂ ਹੁੰਦਾ।

9. ਹੇ ਭਾਈਓ! ਜਿਹੜੇ ਮਨੁੱਖ ਸਿਰਫ ਪ੍ਰਮਾਤਮਾਂ ਨੂੰ ਸਿਮਰਦੇ ਹਨ, ਉਹ ਆਤਮਿਕ ਅਨੰਦ ਮਾਣਦੇ ਹਨ, ਉਨ੍ਹਾਂ ਨੂੰ ਅਟੱਲ (ਆਤਮਿਕ) ਰਾਜ ਮਿਲਿਆ ਰਹਿੰਦਾ ਹੈ।੩।

**ਪ੍ਰ:**—ਸ੍ਰੀ ਜੀਉ! ਕੋਈ ਐਸਾ ਵਿਅਕਤੀ ਦਸੋ, ਜੋ ਸਾਨੂੰ ਜੰਮਣ ਮਰਣ ਦੇ ਚੱਕਰ ਤੋਂ ਬਚਾ ਲਵੇ?

10. **ਉ:**—ਹੇ ਭਾਈ! ਇਹ ਨਿਸਚਾ ਰਖੋ ਕਿ, ਪ੍ਰਮਾਤਮਾਂ ਤੋਂ ਬਿਨਾ ਹੋਰ ਕੋਈ ਭੀ ਜੰਮਣ ਮਰਣ ਦੇ ਗੇੜ ਤੋਂ ਬਚਾ ਨਹੀਂ ਸਕਦਾ।

11. (ਕਿਉਂਕਿ) ਐ ਪਿਆਰੇ! ਇਹ ਜਨਮ ਮਰਣ (ਦਾ ਚੱਕਰ) ਉਸੇ ਪ੍ਰਮੇਸ਼ਰ ਜੀ ਦੀ ਰਜ਼ਾ ਅਨੁਸਾਰ ਹੀ ਹੁੰਦਾ ਹੈ।

**ਪ੍ਰ:**—ਸ੍ਰੀ ਜੀਉ! ਦਸੋ, ਆਖਰ ਵਿਕਾਰਾਂ ਤੋਂ ਖਲਾਸੀ ਕਿਵੇਂ ਹੋ ਸਕਦੀ ਹੈ?

12. **ਉ:**—ਹੇ ਭਾਈਓ! ਇਕੋ ਹੀ ਸਾਧਨ ਹੈ ਕਿ, ਗੁਰੂ ਦੀ ਸ਼ਰਨ ਪੈ ਕੇ ਸਦਾ ਸਚੇ ਪ੍ਰਭੂ ਦਾ (ਹੀ) ਨਿਤ ਸਿਮਰਨ ਕਰਦੇ ਰਹੋ, (ਕਿਉਂਕਿ) ਉਚੀ ਆਤਮਕ ਅਵਸਥਾ ਤੇ ਵਿਕਾਰਾਂ ਤੋਂ ਖਲਾਸੀ ਉਸ ਪ੍ਰਮੇਸ਼ਰ ਤੋਂ ਹੀ ਮਿਲ ਸਕਦੀ ਹੈ।੪।

13. **ਸਚੁ ਸੰਜਮੁ ਸਤਿਗੁਰੂ ਦੁਆਰੈ ॥**
14. **ਹਉਮੈ ਕ੍ਰੋਧੁ ਸਬਦਿ ਨਿਵਾਰੈ ॥**
15. **ਸਤਿਗੁਰੁ ਸੇਵਿ ਸਦਾ ਸੁਖੁ ਪਾਈਐ**
**ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥**
16. **ਹਉਮੈ ਮੋਹੁ ਉਪਜੈ ਸੰਸਾਰਾ ॥**
17. **ਸਭੁ ਜਗੁ ਬਿਨਸੈ ਨਾਮੁ ਵਿਸਾਰਾ ॥**
18. **ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ**
**ਨਾਮੁ ਸਚਾ ਜਗਿ ਲਾਹਾ ਹੇ ॥੬॥**
19. **ਸਚਾ ਅਮਰੁ ਸਬਦਿ ਸੁਹਾਇਆ ॥**
20. **ਪੰਚ ਸਬਦ ਮਿਲਿ ਵਾਜਾ ਵਾਇਆ ॥**
21. **ਸਦਾ ਕਾਰਜੁ ਸਚਿ ਨਾਮਿ ਸੁਹੇਲਾ**
**ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥**
22. **ਖਿਨ ਮਹਿ ਹਸੈ ਖਿਨ ਮਹਿ ਰੋਵੈ ॥**
23. **ਦੂਜੀ ਦੁਰਮਤਿ ਕਾਰਜੁ ਨ ਹੋਵੈ ॥**
24. **ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ**
**ਕਿਰਤੁ ਨ ਚਲੈ ਚਲਾਹਾ ਹੇ ॥੮॥**

**ਪਦ ਅਰਥ** :—ਸੰਜਮੁ—ਪ੍ਰਹੇਜ਼, ਵਿਕਾਰਾਂ ਤੋਂ ਬਚੇ ਰਹਿਣ ਦਾ ਉੱਦਮ। ਸਚੁ—ਪੱਕਾ, ਸਦਾ ਥਿਰ। ਦੁਆਰੈ—ਦਰ ਤੇ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਨਿਵਾਰੈ—ਦੂਰ ਕਰ ਲੈਂਦਾ ਹੈ। ਸੇਵਿ—ਸੇਵਾ ਕਰਕੇ, ਸ਼ਰਨ ਪੈਕੇ। ਪਾਈਐ—ਪ੍ਰਾਪਤ ਕਰ ਲਈਦਾ ਹੈ। ਸੀਲੁ—ਚੰਗਾ ਆਚਰਨ। ਤਾਹਾ—ਤਹਾਂ, ਉਥੇ।੫।

ਉਪਜੈ—ਪੈਦਾ ਹੋ ਜਾਂਦਾ ਹੈ। ਸੰਸਾਰਾ—ਸੰਸਾਰਿ, ਸੰਸਾਰ ਵਿਚ ਖਚਤ ਰਿਹਾਂ। ਬਿਨਸੈ—ਆਤਮਕ ਮੌਤ ਸਹੇੜਦਾ ਹੈ। ਵਿਸਾਰਾ—ਵਿਸਾਰਿ, ਭੁਲਾ ਕੇ। ਜਗਿ—ਜਗਤ ਵਿਚ।੬।

ਅਮਰੁ—ਹੁਕਮ। ਸਚਾ—ਸੱਚਾ, ਅਟੱਲ। ਸਬਦਿ—ਸ਼ਬਦ ਵਿਚ ਜੁੜਿਆਂ। ਸੁਹਾਇਆ—ਚੰਗਾ ਲਗਦਾ ਹੈ। ਪੰਚ ਸਬਦ ਮਿਲਿ—ਪੰਜ ਕਿਸਮਾਂ ਦੇ ਸਾਜ ਮਿਲ ਕੇ। ਵਾਇਆ—

ਵਜਾਇਆ। ਕਾਰਜੁ—ਜਨਮ ਮਨੋਰਥ। ਸਚਿ ਨਾਮਿ—ਸਦਾ ਥਿਰ ਹਰਿ ਨਾਮ ਵਿਚ। ਸੁਹੇਲਾ—ਸੁਖੀ।੭।

ਦੂਜੀ ਦੁਰਮਤਿ—ਪ੍ਰਭੂ ਤੋਂ ਬਿਨਾ ਹੋਰ ਨਾਲ ਪਿਆਰ ਕਰਨ ਵਾਲੀ ਖੋਟੀ ਮਤਿ। ਸੰਜੋਗੁ—ਮਿਲਾਪ, ਪ੍ਰਭੂ ਨਾਲ ਮੇਲ। ਵਿਜੋਗੁ—ਪ੍ਰਭੂ ਚਰਨਾਂ ਤੋਂ ਵਿਛੋੜਾ। ਕਰਤੈ—ਕਰਤਾਰ ਨੇ। ਕਿਰਤੁ—ਪਿਛਲੇ ਜਨਮਾਂ ਦੇ ਕੀਤੇ ਕਰਮਾਂ ਦੀ ਕਮਾਈ। ਨ ਚਲੈ—ਮਿਟਦੀ ਨਹੀਂ। ਚਲਾਹਾ—ਮਿਟਾਇਆ।੮।

**ਅਰਥ :—**

**ਪ੍ਰ:**—ਸ੍ਰੀ ਜੀਉ! ਵਿਕਾਰਾਂ ਦੀ ਪ੍ਰਬਲਤਾ ਦੇ ਪਰਬਲ ਵੇਗ ਤੋਂ ਬਚੇ ਰਹਿਣ ਦਾ ਕੋਈ ਪੱਕਾ ਪ੍ਰਬੰਧ ਦਸੋ ?

13. **ਉ:**—ਹੇ ਭਾਈ! ਵਿਕਾਰਾਂ ਤੋਂ ਬਚਣ ਦਾ ਪੱਕਾ ਪ੍ਰਬੰਧ ਗੁਰੂ ਦੇ ਦਰ ਤੋਂ ਹੀ (ਪ੍ਰਾਪਤ ਹੁੰਦਾ ਹੈ)।

14. ਅਤੇ ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਹਉਮੈਂ (ਨੂੰ) ਦੂਰ ਕਰ ਲੈਂਦਾ ਹੈ।

15. ਹੇ ਭਾਈ! ਗੁਰੂ ਦੀ ਸ਼ਰਨ ਪਿਆਂ ਹੀ ਸਦਾ ਆਤਮਕ ਅਨੰਦ ਮਿਲਦਾ ਹੈ, ਚੰਗਾ ਆਚਰਨ, ਸੰਤੋਖ, ਇਹ ਸਭ ਕੁਝ ਗੁਰੂ ਦੇ ਦਰ ਤੇ ਹੀ ਹੈ।੫।

**ਪ੍ਰ:**—ਸ੍ਰੀ ਜੀਉ! ਇਸ ਸਾਰੇ ਜਗਤ ਦੇ ਵਿਨਾਸ਼ ਹੁੰਦੇ ਰਹਿਣ ਦਾ ਅਸਲ ਕਾਰਨ ਕੀ ਹੈ ?

16. **ਉ:**—ਹੇ ਭਾਈ! ਅਜਲ ਵਿਚ ਸੰਸਾਰ ਅੰਦਰ ਖੱਚਤ ਰਿਹਾਂ (ਮਨੁੱਖ ਦੇ ਅੰਦਰ) ਹਉਮੈਂ ਪੈਦਾ ਹੋ ਜਾਂਦੀ ਹੈ ਅਤੇ ਮਾਇਆ ਦਾ ਮੋਹ ਪੈਦਾ ਹੋ ਜਾਂਦਾ ਹੈ।

17. ਹੇ ਭਾਈਓ! ਇਹੋ ਹੀ ਕਾਰਨ ਹੈ ਕਿ, ਪ੍ਰਮੇਸ਼ਰ ਦਾ ਨਾਮ ਭੁਲਾ ਕੇ ਸਾਰਾ ਹੀ ਜਗਤ ਆਤਮਕ ਮੌਤ ਸਹੇੜੀ ਜਾ ਰਿਹਾ ਹੈ।

18. ਹੇ ਪਿਆਰੇ! ਇਹ ਨਿਯਮ ਹੈ ਕਿ, ਗੁਰੂ ਦੀ ਸ਼ਰਨ ਪੈਣ ਤੋਂ ਬਿਨਾ ਸਾਈਂ ਜੀ ਦਾ ਨਾਮ ਨਹੀਂ ਮਿਲਦਾ, (ਪਰ, ਅਸਲ ਵਿਚ) ਹਰਿ ਨਾਮ ਹੀ ਜਗਤ ਵਿਚ ਸਦਾ ਕਾਇਮ ਰਹਿਣ ਵਾਲੀ ਖੱਟੀ ਹੈ।੬।

**ਪ੍ਰ:**—ਗੁਰਦੇਵ ਜੀਉ! ਕਈ ਰੱਬੀ ਮਾਰਗ ਤੇ ਟੁਰਨ ਵਾਲਿਆਂ ਤੋਂ ਸੁਣਦੇ ਆ ਰਹੇ ਹਾਂ ਕਿ, ਅੰਦਰ ਪੰਜ ਤਰ੍ਹਾਂ ਦੇ ਵਾਜੇ ਵੱਜਣ ਦਾ ਸੰਗੀਤ ਸੁਣਨ ਲਗ ਪੈਂਦਾ ਹੈ, ਇਹ ਸੰਗੀਤ ਦੀ ਧੁਨ ਕਿਸ ਨੂੰ ਸੁਣਦੀ,ਹੈ ?

19. **ਉ:**—ਹੇ ਭਾਈਓ! ਅਸਲ ਵਿਚ ਜਿਸ ਮਨੁੱਖ ਨੂੰ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦਾ ਅਟੱਲ ਹੁਕਮ ਮਿੱਠਾ ਲਗਣ ਲਗ ਪੈਂਦਾ ਹੈ।

20. ਉਸ ਦੇ ਅੰਦਰ ਇਉਂ ਹੀ ਅਨੰਦ ਬਣਿਆਂ ਰਹਿੰਦਾ ਹੈ, ਜਿਵੇਂ, ਪੰਜ ਹੀ ਕਿਸਮਾਂ ਦੇ ਸਾਜਾਂ ਨੇ ਮਿਲ ਕੇ ਸੁੰਦਰ ਰਾਗ ਪੈਦਾ ਕੀਤਾ ਹੋਇਆ ਹੈ।

21. ਹੇ ਭਾਈ! ਇਹ ਨਿਸ਼ਚਾ ਕਰੋ ਕਿ, ਪ੍ਰਮੇਸ਼ਰ ਜੀ ਦੇ ਸਚੇ ਨਾਮ ਵਿਚ ਜੁੜਿਆਂ (ਹੀ) ਜਨਮ ਮਨੋਰਥ ਸਫਲ ਹੁੰਦਾ ਹੈ, ਗੁਰੂ ਦੇ ਸ਼ਬਦ ਤੋਂ ਬਿਨਾ ਕਾਹਦਾ ਜਨਮ ਮਨੋਰਥ ? (ਭਾਵ ਜੀਵਨ ਨਿਸਫਲ ਹੀ ਜਾਂਦਾ ਹੈ)।੭।

**ਪ੍ਰ:**—ਸ੍ਰੀ ਜੀਉ! ਨਾਮ ਤੋਂ ਸਖਣੇ ਮਨੁੱਖ ਦਾ ਮਨ ਸਦਾ ਹੀ ਕਿਸ ਰੂਪ ਵਿਚ ਵਰਤ ਰਿਹਾ ਹੁੰਦਾ ਹੈ ?

22. **ਉ:**—ਹੇ ਭਾਈਓ! ਨਾਮ ਤੋਂ ਖੁੰਝਿਆ ਮਨੁੱਖ (ਦਾ ਮਨ) ਘੜੀ ਵਿਚ ਹੱਸ ਪੈਂਦਾ ਹੈ, ਘੜੀ ਵਿਚ ਰੋ ਪੈਂਦਾ ਹੈ, (ਭਾਵ, ਸਦਾ ਹੀ ਹਰਖ ਸੋਗ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ।

23. ਸੋ, ਮਾਇਆ ਦੇ ਮੋਹ ਵਿਚ ਫਸਾ ਰਖਣ ਵਾਲੀ ਖੋਟੀ ਮਤਿ ਦੀ ਰਾਹੀਂ ਜੀਵਨ ਮਨੋਰਥ ਸਫਲ ਨਹੀਂ ਹੁੰਦਾ।

**ਪ੍ਰ:**—ਕਿਉਂ ਜੀ! ਇਹ ਜੀਵ ਖੋਟੀ ਮਤਿ ਦਾ ਤਿਆਗ ਕਿਉਂ ਨਹੀਂ ਕਰ ਦੇਂਦਾ ?

24. **ਉ:**—ਹੇ ਭਾਈਓ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਜੀਵਾਂ ਦੇ ਭੀ ਕੀ ਵਸ ਹੈ ? ਕਿਉਂਕਿ, ਹਰਿ ਨਾਮ ਵਿਚ ਜੁੜਨਾ ਤੇ (ਹਰਿ ਨਾਮ ਤੋਂ) ਵਿਛੜ ਜਾਣਾ (ਪਿਛਲੇ ਕੀਤੇ ਕਰਮ ਅਨੁਸਾਰ) ਕਰਤਾਰ ਨੇ ਆਪ ਹੀ (ਜੀਵਾਂ ਦੇ ਮੱਥੇ ਉਤੇ) ਲਿਖ ਰਖੇ ਹਨ, ਇਹ ਪੂਰਬਲੀ ਕਰਮ ਕਮਾਈ (ਜੀਵਾਂ ਪਾਸੋਂ) ਮਿਟਾਇਆਂ ਮਿਟਦੀ ਨਹੀਂ।੮।

25. **ਜੀਵਨ ਮੁਕਤਿ ਗੁਰ ਸਬਦੁ ਕਮਾਏ ॥**
26. **ਹਰਿ ਸਿਉ ਸਦ ਹੀ ਰਹੈ ਸਮਾਏ ॥**
27. **ਗੁਰ ਕਿਰਪਾ ਤੇ ਮਿਲੈ ਵਡਿਆਈ**
    **ਹਉਮੈ ਰੋਗੁ ਨ ਤਾਹਾ ਹੇ ॥੯॥**
28. **ਰਸ ਕਸ ਖਾਏ ਪਿੰਡੁ ਵਧਾਏ ॥**
29. **ਭੇਖ ਕਰੈ ਗੁਰ ਸਬਦੁ ਨ ਕਮਾਏ ॥**
30. **ਅੰਤਰਿ ਰੋਗੁ ਮਹਾ ਦੁਖੁ ਭਾਰੀ**
    **ਬਿਸਟਾ ਮਾਹਿ ਸਮਾਹਾ ਹੇ ॥੧੦॥**
31. **ਬੇਦ ਪੜਹਿ ਪੜਿ ਬਾਦੁ ਵਖਾਣਹਿ ॥**
32. **ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥**
33. **ਗੁਰਮੁਖਿ ਹੋਵੈ ਸੁ ਤਤੁ ਬਿਲੋਵੈ**
    **ਰਸਨਾ ਹਰਿ ਰਸੁ ਤਾਹਾ ਹੇ ॥੧੧॥**
34. **ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥**
35. **ਮਨਮੁਖ ਅੰਧੇ ਸਾਦੁ ਨ ਪਾਵਹਿ ॥**
36. **ਅਨ ਰਸ ਰਾਤੀ ਰਸਨਾ ਫੀਕੀ ਬੋਲੇ**
    **ਹਰਿ ਰਸੁ ਮੂਲਿ ਤਾਹਾ ਹੇ ॥੧੨॥**

**ਪਦ ਅਰਥ :**—ਮੁਕਤਿ—(ਮਾਇਆ ਦੇ ਮੋਹ ਤੋਂ) ਖ਼ਲਾਸੀ। ਜੀਵਨ ਮੁਕਤਿ—ਉਹ ਪੁਰਖ ਜਿਸ ਨੂੰ ਇਸ ਜੀਵਨ ਵਿਚ ਹੀ ਮੁਕਤਿ ਮਿਲ ਗਈ ਹੈ, ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਨਿਰਲੇਪ। ਸਬਦੁ ਕਮਾਏ—ਸ਼ਬਦ ਨੂੰ ਹਿਰਦੇ ਵਿਚ

ਵਸਾਂਦਾ ਹੈ, ਸ਼ਬਦ ਅਨੁਸਾਰ ਜੀਵਨ ਜੀਉਂਦਾ ਹੈ। ਸਿਉ–ਨਾਲ। ਸਦ–ਸਦਾ। ਤੇ–ਤੋਂ। ਤਾਹਾ–ਉਸ ਨੂੰ।੯।

ਰਸ ਕਸ–ਕਸੈਲਾ ਆਦਿਕ ਸਾਰੇ ਰਸ। ਕਸ–ਕਸੈਲਾ। ਪਿੰਡ–ਸਰੀਰ। ਭੇਖ–ਧਾਰਮਿਕ ਪਹਿਰਾਵਾ। ਬਿਸਟਾ–ਵਿਕਾਰਾਂ ਦਾ ਗੰਦ। ਮਾਹਿ–ਵਿਚ। ਸਮਾਹਾ–ਸਮਾਇਆ ਰਹਿੰਦਾ ਹੈ।੧੦।

ਪੜਹਿ–ਪੜ੍ਹਦੇ ਹਨ। ਪੜਿ–ਪੜ੍ਹ ਕੇ। ਬਾਦੁ–ਵਾਦੁ, ਚਰਚਾ। ਵਖਾਣਹਿ–ਵਖਾਣਦੇ ਹਨ, ਵਿਆਖਿਆ ਕਰਦੇ ਹਨ। ਘਟ–ਸਰੀਰ, ਹਿਰਦਾ। ਸਬਦਿ–ਗੁਰੂ ਦੇ ਸ਼ਬਦ ਦੀ ਰਾਹੀਂ। ਨ ਪਛਾਣਹਿ–ਸਾਂਝ ਨਹੀਂ ਪਾਂਦੇ। ਗੁਰਮੁਖਿ–ਗੁਰੂ ਦੇ ਸਨਮੁਖ। ਤਤੁ–ਸਾਰ, ਮੱਖਣ। ਬਿਲੋਵੈ–ਰਿੜਕਦਾ ਹੈ। ਰਸਨਾ–ਜੀਭ। ਰਸੁ–ਸੁਆਦ। ਤਾਹਾ–ਉਸ ਦੀ।੧੧।

ਘਰਿ–ਘਰ ਵਿਚ, ਸਰੀਰ ਵਿਚ, ਹਿਰਦੇ ਵਿਚ। ਵਥੁ–ਵਸਤੂ, ਨਾਮ ਪਦਾਰਥ। ਛੋਡਹਿ–ਛਡ ਦੇਂਦੇ ਹਨ। ਧਾਵਹਿ–ਦੌੜਦੇ ਹਨ। ਮਨਮੁਖ–ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ। ਅੰਧੇ-(ਮਾਇਆ ਦੇ ਮੋਹ ਵਿਚ) ਅੰਨ੍ਹੇ। ਅਨ ਰਸ–ਹੋਰ ਹੋਰ ਰਸਾਂ ਵਿਚ। ਰਾਤੀ–ਰੱਤੀ ਹੋਈ, ਮਸਤ। ਰਸਨਾ–ਜੀਭ। ਮੂਲਿ–ਬਿਲਕੁਲ ਹੀ।੧੨।

**ਅਰਥ :–**

ਪ੍ਰ:–ਸ੍ਰੀ ਜੀਉ! ਇਹ ਦਸੋ ਗ੍ਰਿਹਸਤ ਜੋ ਵਡਾ ਜੰਜਾਲ ਰੂਪ ਹੈ ਇਸ ਵਿਚ ਮਨੁੱਖ ਕਿਵੇਂ ਨਿਰਲੇਪ ਜੀਵਨ ਗੁਜ਼ਾਰ ਸਕਦਾ ਹੈ?

25. ਉ:–ਹੇ ਪਿਆਰੇ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੋਇਆ ਜੀਵਨ ਗੁਜ਼ਾਰਦਾ ਹੈ, ਉਹ ਤਾਂ ਗ੍ਰਿਹਸਤ ਵਿਚ ਰਹਿੰਦਾ ਹੋਇਆ ਹੀ ਨਿਰਲੇਪ ਹੈ।
26. (ਕਿਉਂਕਿ) ਉਹ ਸਦਾ ਹੀ ਪ੍ਰਮੇਸ਼ਰ ਜੀ ਦੀ ਯਾਦ ਵਿਚ ਲੀਨ ਰਹਿੰਦਾ ਹੈ।
27. ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ ਉਸ ਨੂੰ (ਇਸ ਲੋਕ ਤੇ ਪ੍ਰਲੋਕ ਵਿਚ) ਆਦਰ ਮਿਲਦਾ ਹੈ, (ਕਿਉਂਕਿ) ਉਸਦੇ ਅੰਦਰ ਹਉਮੈਂ ਦਾ ਰੋਗ ਨਹੀਂ ਹੁੰਦਾ।੯।

ਪ੍ਰ:–ਹੇ ਗੁਰੋ! ਤਿਆਗੀਆਂ ਦੇ ਲਿਬਾਸ ਵਿਚ ਤਾਂ ਬਹੁਤ ਭੇਖਾਧਾਰੀ ਲੋਕ ਵੇਖੀਦੇ ਹਨ, ਕੀ ਉਨ੍ਹਾਂ ਨੂੰ ਭੀ ਕੋਈ ਲਾਭ ਹਾਸਲ ਹੋਵੇਗਾ?

28. ਉ:–ਹੇ ਭਾਈਓ! ਉਨ੍ਹਾਂ ਬਾਰੇ ਭੀ ਸੁਣ ਲਓ, ਜਿਹੜਾ ਮਨੁੱਖ ਆਪਣੇ ਵਲੋਂ ਤਿਆਗ ਕਰ ਕੇ ਖੱਟੇ ਮਿਠੇ ਕਸੈਲੇ ਆਦਿਕ ਸਾਰੇ ਰਸਾਂ ਵਾਲੇ ਖਾਣੇ ਖਾਂਦਾ ਰਹਿੰਦਾ ਹੈ ਅਤੇ ਆਪਣੇ ਸਰੀਰ ਨੂੰ ਮੋਟਾ ਕਰੀ ਜਾਂਦਾ ਹੈ।
29. (ਅਤੇ, ਤਿਆਗੀਆਂ ਵਾਲਾ) ਧਾਰਮਿਕ ਪਹਿਰਾਵਾ ਪਹਿਨਦਾ ਹੈ, ਪਰ, ਗੁਰੂ ਦੇ ਸ਼ਬਦ ਅਨੁਸਾਰ ਜੀਵਨ ਨਹੀਂ ਬਿਤਾਂਦਾ।
30. ਹੇ ਭਾਈ! ਸਮਝੋ, ਉਸ ਦੇ ਅੰਦਰ (ਚਸਕਿਆਂ ਦਾ) ਰੋਗ ਹੈ, ਇਹ ਉਸ ਨੂੰ ਵਡਾ ਭਾਰੀ ਦੁੱਖ ਵਾਪਰਿਆ ਹੋਇਆ ਹੈ, ਉਹ ਹਰ ਵੇਲੇ ਵਿਕਾਰਾਂ ਦੇ ਗੰਦ ਵਿਚ ਹੀ ਲੀਨ ਰਹਿੰਦਾ ਹੈ।੧੦।

ਪ੍ਰ:–ਸ੍ਰੀ ਜੀਉ! ਕਈ ਅਜਿਹੇ ਪੰਡਤ ਲੋਕ ਹਨ ਜੋ ਹਮੇਸ਼ਾਂ ਹੀ ਵੇਦਾਂ ਦਾ ਪਾਠ ਪੜ੍ਹਦੇ ਰਹਿੰਦੇ ਹਨ, ਕੀ ਇਨ੍ਹਾਂ ਨੂੰ ਭੀ ਕੋਈ ਲਾਭ ਮਿਲੇਗਾ?

31. ਉ:–ਹੇ ਭਾਈਓ! ਇਨ੍ਹਾਂ ਬਾਰੇ ਭੀ ਸੁਣ ਲਓ ਕਿ ਜੋ ਜੋ ਪੰਡਤ ਲੋਕ (ਵੇਦ ਆਦਿਕ ਧਰਮ ਪੁਸਤਕਾ ਤਾਂ) ਪੜ੍ਹਦੇ ਹਨ (ਪਰ) ਇਨ੍ਹਾਂ ਨੂੰ ਪੜ੍ਹ ਕੇ ਨਿਰੀ ਚਰਚਾ ਦਾ ਸਿਲਸਲਾ ਹੀ ਛੇੜੀ ਰਖਦੇ ਹਨ। (ਉਹ ਲਾਭ ਤੋਂ ਸਖਣੇ ਹੀ ਰਹਿੰਦੇ ਹਨ)।
32. (ਕਿਉਂਕਿ) ਜੋ ਪ੍ਰਮਾਤਮਾਂ ਹਿਰਦੇ ਵਿਚ ਹੀ ਵਸ ਰਿਹਾ ਹੈ, ਉਸ ਨਾਲ ਗੁਰੂ ਦੇ ਸ਼ਬਦ ਦੀ ਰਾਹੀਂ ਜਾਣ ਪਛਾਣ ਹੀ ਨਹੀਂ ਪਾਉਂਦੇ।
33. ਪਰ, ਹੇ ਭਾਈ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਤੱਤ ਨੂੰ ਵਿਚਾਰਦਾ ਹੈ, ਉਸ ਦੀ ਜੀਭ ਵਿਚ ਹਰਿ ਨਾਮ ਦਾ ਸੁਆਦ ਟਿਕਿਆ ਰਹਿੰਦਾ ਹੈ।੧੧।
34. ਹੇ ਪਿਆਰੇ! ਜਿਹੜੇ ਮਨੁੱਖ ਹਿਰਦੇ ਘਰ ਵਿਚ ਵਸ ਰਹੇ ਨਾਮ ਪਦਾਰਥ ਨੂੰ ਛਡ ਕੇ, ਬਾਹਰ ਭਟਕਦੇ ਹਨ।
35. ਉਹ ਮਨ ਦੇ ਮੁਰੀਦ ਤੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ ਹਰਿ ਨਾਮ ਦਾ ਸੁਆਦ ਨਹੀਂ ਮਾਣ ਸਕਦੇ।
36. ਹੇ ਭਾਈ! ਉਨ੍ਹਾਂ ਦੀ ਜੀਭ ਹੋਰ ਹੋਰ ਸੁਆਦਾਂ ਵਿਚ ਮਸਤ ਹੋਈ ਫਿਕੇ ਬੋਲ ਹੀ ਬੋਲਦੀ ਰਹਿੰਦੀ ਹੈ, ਪ੍ਰਮੇਸ਼ਰ ਜੀ ਦੇ ਨਾਮ ਦਾ ਸੁਆਦ ਉਨ੍ਹਾਂ ਨੂੰ ਬਿਲਕੁਲ ਹਾਸਲ ਨਹੀਂ ਹੁੰਦਾ।੧੨।

**37. ਮਨਮੁਖ ਦੇਹੀ ਭਰਮੁ ਭਤਾਰੋ ॥**
**38. ਦੁਰਮਤਿ ਮਰੈ ਨਿਤ ਹੋਇ ਖੁਆਰੋ ॥**
**39. ਕਾਮਿ ਕ੍ਰੋਧਿ ਮਨੁ ਦੂਜੈ ਲਾਇਆ**
**ਸੁਪਨੈ ਸੁਖੁ ਨ ਤਾਹਾ ਹੇ ॥੧੩॥**
**40. ਕੰਚਨ ਦੇਹੀ ਸਬਦੁ ਭਤਾਰੋ ॥**
**41. ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥**
**42. ਮਹਲਾ ਅੰਦਰਿ ਗੈਰ ਮਹਲੁ ਪਾਏ**
**ਭਾਣਾ ਬੁਝਿ ਸਮਾਹਾ ਹੇ ॥੧੪॥**
**43. ਆਪੇ ਦੇਵੈ ਦੇਵਣਹਾਰਾ ॥**
**44. ਤਿਸੁ ਆਗੈ ਨਹੀ ਕਿਸੈ ਕਾ ਚਾਰਾ ॥**
**45. ਆਪੇ ਬਖਸੇ ਸਬਦਿ ਮਿਲਾਏ**
**ਤਿਸ ਦਾ ਸਬਦੁ ਅਥਾਹਾ ਹੇ ॥੧੫॥**
**46. ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥**
**47. ਸਚਾ ਸਾਹਿਬੁ ਠਾਕੁਰੁ ਮੇਰਾ ॥**

48. **ਨਾਨਕ ਗੁਰਬਾਣੀ ਹਰਿ ਪਾਇਆ**
**ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥**

**ਪਦ ਅਰਥ** :—ਮਨਮੁਖ ਦੇਹੀ—ਮਨ ਦੇ ਮੁਰੀਦ ਮਨੁੱਖ ਦੀ ਕਾਇਆ। ਭਰਮੁ—ਭਟਕਣਾ। ਭਤਾਰੋ—ਖਸਮ, ਅਗਵਾਈ ਕਰਨ ਵਾਲਾ। ਦੁਰਮਤਿ—ਖੋਟੀ ਮਤਿ। ਮਰੈ—ਆਤਮਕ ਮੌਤ ਸਹੇੜ ਲੈਂਦਾ ਹੈ। ਕਾਮਿ—ਕਾਮ ਵਿਚ। ਕ੍ਰੋਧਿ—ਕ੍ਰੋਧ ਵਿਚ। ਦੂਜੈ—ਮਾਇਆ ਦੇ ਮੋਹ ਵਿਚ। ਸੁਪਨੈ-ਸੁਪਨੇ ਵਿਚ, ਕਦੇ ਭੀ। ਸੁਖੁ—ਆਤਮਕ ਅਨੰਦ ।੧੩।

ਕੰਚਨ—ਸੋਨਾ। ਕੰਚਨ ਦੇਹੀ—ਸੋਨੇ ਵਰਗੀ ਪਵਿਤ੍ਰ ਕਾਇਆਂ। ਅਨਦਿਨੁ—ਹਰ ਰੋਜ਼, ਹਰ ਵੇਲੇ। ਭੋਗ ਭੋਗੇ—ਆਤਮਕ ਅਨੰਦ ਮਾਣਦੀ ਹੈ। ਸਿਉ—ਨਾਲ। ਮਹਲਾ ਅੰਦਰਿ—ਸਰੀਰਾਂ ਵਿਚ। ਗੈਰ ਮਹਲੁ—ਗੈਰ ਮਹਲ, ਲਾ-ਮਕਾਨ ਪ੍ਰਮਾਤਮਾਂ ਨੂੰ। ਭਾਣਾ ਬੁਝਿ—ਰਜ਼ਾ ਨੂੰ ਮਿੱਠਾ ਮੰਨ ਕੇ ।੧੪।

ਆਪੇ—ਆਪ ਹੀ। ਦੇਵਣਹਾਰਾ—ਦੇ ਸਕਣ ਵਾਲਾ ਹਰੀ। ਚਾਰਾ—ਜੋਰ, ਪੇਸ਼। ਸਬਦਿ—ਸ਼ਬਦ ਵਿਚ। ਸਬਦੁ—ਹੁਕਮ। ਅਥਾਹਾ—ਬਹੁਤ ਹੀ ਡੂੰਘਾ ।੧੫।

ਜੀਉ—ਜਿੰਦ। ਪਿੰਡੁ—ਸਰੀਰ। ਕੇਹਾ—ਦਾ। ਸਚਾ—ਸਦਾ ਕਾਇਮ ਰਹਿਣ ਵਾਲਾ। ਠਾਕੁਰੁ—ਮਾਲਕ। ਜਾਪਿ—ਜਪ ਕੇ। ਸਮਾਹਾ—ਲੀਨ ਹੋ ਜਾਂਦਾ ਹੈ ।੧੬।

**ਅਰਥ** :—

**ਪ੍ਰ:**—ਹੇ ਗੁਰੋ! ਮਨਮੁਖ ਦੀ ਪਛਾਣ ਕੀ ਹੈ।

37. **ਉ:**—ਹੇ ਭਾਈਓ! ਅਸਲ ਵਿਚ ਮਨਮੁਖ ਦੀ ਦੇਹੀ ਦਾ ਪਤੀ; ਭਰਮ ਹੀ ਬਣਿਆਂ ਰਹਿੰਦਾ ਹੈ, (ਭਾਵ, ਮਾਇਆ ਦੀ ਭਟਕਣਾ ਹੀ ਮਨ ਦੇ ਮੁਰੀਦ ਮਨੁੱਖ ਦੇ ਸਰੀਰ ਦੀ ਅਗਵਾਈ ਕਰਦੀ ਹੈ)।
38. ਇਸ ਖੋਟੀ ਮਤਿ ਦੇ ਕਾਰਨ ਮਨਮੁਖ ਆਤਮਕ ਮੌਤ ਸਹੇੜ ਲੈਂਦਾ ਹੈ ਤੇ ਸਦਾ ਹੀ ਖੁਆਰ ਹੁੰਦਾ ਹੈ।
39. ਅਤੇ ਮਨਮੁਖ ਆਪਣੇ ਮਨ ਨੂੰ ਕਾਮ ਵਿਚ, ਕ੍ਰੋਧ ਵਿਚ, ਮਾਇਆ ਦੇ ਮੋਹ ਵਿਚ ਜੋੜੀ ਰਖਦਾ ਹੈ, (ਇਸ ਵਾਸਤੇ) ਉਸ ਨੂੰ ਕਦੇ ਭੀ ਆਤਮਕ ਅਨੰਦ ਨਹੀਂ ਮਿਲਦਾ ਹੈ।੧੩।

**ਪ੍ਰ:**—ਸ੍ਰੀ ਜੀਉ! ਗੁਰਮੁਖ ਦੀ ਨਿਸ਼ਾਨੀ ਕੀ ਹੈ?

40. **ਉ:**—ਹੇ ਭਾਈ! ਗੁਰਮੁਖ ਮਨੁੱਖ ਦੇ ਸੋਨੇ ਵਰਗੇ ਪਵਿਤ੍ਰ ਸਰੀਰ ਦਾ ਆਗੂ ਗੁਰੂ ਦਾ ਸ਼ਬਦ ਹੀ ਬਣਿਆ ਰਹਿੰਦਾ ਹੈ।
41. ਅਤੇ ਉਹ ਮਨੁੱਖ ਪ੍ਰਮੇਸ਼ਰ ਜੀ ਨਾਲ ਪਿਆਰ ਬਣਾਈ ਰਖਦਾ ਹੈ ਅਤੇ ਹਰ ਵੇਲੇ ਪ੍ਰਮਾਤਮਾਂ ਦੇ ਮਿਲਾਪ ਦਾ ਅਨੰਦ ਮਾਣਦਾ ਰਹਿੰਦਾ ਹੈ।

**ਪ੍ਰ:**—ਕਿਉਂ ਜੀ! ਉਸ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਬਦਲ ਜਾਂਦੀ ਹੈ।

42. **ਉ:**—ਹੇ ਭਾਈਓ! ਉਹ ਮਨੁੱਖ ਉਸ ਲਾ-ਮਕਾਨ (ਜਿਸ ਦਾ ਕੋਈ ਭੀ ਘਰ ਨਹੀਂ) ਪ੍ਰਭੂ ਨੂੰ ਸਾਰੇ ਸਰੀਰਾਂ ਵਿਚ (ਵਸਦਾ) ਵੇਖ ਲੈਂਦਾ ਹੈ, ਉਸ ਦੀ ਰਜ਼ਾ ਨੂੰ ਮਿੱਠਾ ਮੰਨ ਕੇ ਉਸੇ ਵਿਚ ਹੀ ਲੀਨ ਰਹਿੰਦਾ ਹੈ ।੧੪।

**ਪ੍ਰ:**—ਗੁਰਦੇਵ ਜੀਉ! ਇਹ ਦਾਤ ਸਭਨਾਂ ਨੂੰ ਹੀ ਕਿਉਂ ਨਹੀਂ ਮਿਲ ਸਕਦੀ?

43. **ਉ:**—ਹੇ ਪਿਆਰੇ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਇਹ ਸ਼ਬਦ ਦੀ ਦਾਤ ਦੇ ਸਕਣ ਵਾਲਾ ਪ੍ਰਮਾਤਮਾਂ ਆਪ ਹੀ ਦੇਂਦਾ ਹੈ।
44. ਹੇ ਭਾਈ! ਉਸ ਦੇ ਸਾਹਮਣੇ ਕਿਸੇ ਦਾ (ਭੀ) ਜ਼ੋਰ ਨਹੀਂ ਚਲ ਸਕਦਾ।
45. ਉਹ ਆਪ ਹੀ ਬਖਸ਼ਸ਼ ਕਰਦਾ ਹੈ ਤੇ ਗੁਰੂ ਦੇ ਸ਼ਬਦ ਵਿਚ ਜੋੜਦਾ ਹੈ, ਹੇ ਭਾਈ! ਉਸ ਮਾਲਕ ਪ੍ਰਭੂ ਦਾ ਹੁਕਮ ਬਹੁਤ (ਹੀ) ਗੰਭੀਰ ਹੈ ।੧੫।

**ਪ੍ਰ:**—ਗੁਰਦੇਵ ਜੀਉ! ਆਪ ਜੀ ਦੇ ਅੰਤਰ ਆਤਮੇਂ ਹੁਣ ਵਿਸ਼ਵਾਸ਼ ਕਿਸ ਰੂਪ ਦਾ ਬਣ ਗਿਆ ਹੈ?

46. **ਉ:**—ਹੇ ਭਾਈ! ਮੇਰਾ ਤਾਂ ਹੁਣ ਇਹੋ ਹੀ ਨਿਸਚਾ ਹੈ ਕਿ, ਇਹ ਜਿੰਦ ਤੇ ਇਹ ਸਰੀਰ ਸਭ ਕੁਝ ਉਸ ਪ੍ਰਮਾਤਮਾਂ ਦਾ (ਹੀ) ਦਿਤਾ ਹੋਇਆ ਹੈ।
47. ਅਤੇ ਉਹ ਮੇਰਾ ਮਾਲਕ ਸਦਾ ਥਿਰ ਰਹਿਣ ਵਾਲਾ ਹੈ।
48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ! ਕੋਈ ਭਾਗਾਂ ਵਾਲਾ ਮਨੁੱਖ (ਹੀ) ਗੁਰੂ ਦੀ ਬਾਣੀ ਦੀ ਰਾਹੀਂ ਉਸ ਪ੍ਰਮਾਤਮਾਂ ਨੂੰ ਲਭ ਲੈਂਦਾ ਹੈ, ਉਸ ਹਰੀ ਦੇ ਨਾਮ ਦਾ ਜਾਪ ਜਪਕੇ ਉਸ ਵਿਚ ਸਮਾਇਆ ਰਹਿੰਦਾ ਹੈ ।੧੬।੫।੧੪।

**ਭਾਵਾਰਥ** :—ਉਹ ਹਰੀ ਸਦਾ ਇਕ ਹੈ, ਪਰ, ਇਸ ਗਲ ਦਾ ਪਤਾ ਗੁਰੂ ਦੇ ਰਾਹੀਂ ਹੀ ਲਗ ਸਕਦਾ ਹੈ (੧—੩) ਹਉਮੈਂ ਕ੍ਰੋਧ ਆਦਿਕ ਔਗੁਣ ਦੂਰ ਹੋ ਕੇ ਸੱਚ ਦੀ ਰਹਿਣੀ ਤੇ ਉਸ ਦਾ ਸਿਟਾ ਆਵਾਗਵਣ ਦੂਰ ਹੋ ਕੇ, ਗਤੀ ਹੋ ਜਾਣੀ ਗੁਰੂ ਤੋਂ ਹੀ ਮਿਲ ਸਕਦੀ ਹੈ (੪—੬) ਗੁਰੂ ਦੇ ਸ਼ਬਦ ਦੀ ਰਾਹੀਂ ਜਨਮ ਸਫਲ ਹੁੰਦਾ ਹੈ (੭) ਮਨਮਤ ਰਾਹੀਂ ਨਹੀਂ ਹੋ ਸਕਦਾ (੮)ਜੀਵਨ ਮੁਕਤ ਭੀ ਗੁਰੂ ਸ਼ਬਦ ਦੇ ਕਮਾਉਣ ਨਾਲ ਹੋਈਦਾ ਹੈ (੯) ਨਹੀਂ ਤਾਂ ਮਨੁੱਖ ਦੀ ਜ਼ਿੰਦਗੀ ਰਸਾਂ ਕਸਾਂ ਵਿਚ ਪੈ ਕੇ ਅੰਦਰ ਵਸਦੇ ਹਰੀ ਦੀ ਸੋਝੀ ਨਹੀਂ ਹੁੰਦੀ (੧੧) ਜਾਂ ਜੋਗੀ ਸੰਨਿਆਸੀ ਬਣ ਕੇ ਬਾਹਰ ਭਟਕਦਾ ਰਹਿੰਦਾ ਹੈ ਤੇ ਹਰੀ ਰਸ ਵਿਚ ਨਹੀਂ ਲਗਦਾ (੧੨) ਮਨਮੁਖ ਦੀ ਜ਼ਿੰਦਗੀ ਭਰਮ ਦੇ ਅਸਰ ਹੇਠਾਂ ਰਹਿੰਦੀ ਹੈ (੧੩) ਤੇ ਗੁਰਮੁਖ ਦੀ ਸ਼ਬਦ ਦੇ ਅਸਰ ਹੇਠਾਂ (੧੪) ਸ਼ਬਦ ਦੀ ਦਾਤ ਹਰੀ ਆਪ ਦੇਵੇ ਤਾਂ ਮਿਲਦੀ ਹੈ (੧੫) ਉਹ ਆਪ ਜੁ ਮਾਲਕ ਹੋਇਆ ਇਉਂ ਗੁਰਬਾਣੀ ਰਾਹੀਂ ਹਰੀ ਦੀ ਸਮਝ ਪੈਂਦੀ ਹੈ ਤੇ ਨਾਮ ਦੇ ਜਾਪ ਦੁਆਰਾ ਉਸ ਵਿਚ ਸਮਾ ਜਾਈਦਾ ਹੈ (੧੬)

**ਮਾਰੂ ਮਹਲਾ ੩ ॥**

1. **ਗੁਰਮੁਖਿ ਨਾਦ ਬੇਦ ਬੀਚਾਰੁ ॥**
2. **ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥**
3. **ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥੧॥**
4. **ਗੁਰਮੁਖਿ ਮਨੂਆ ਉਲਟਿ ਪਰਾਵੈ ॥**
5. **ਗੁਰਮੁਖਿ ਬਾਣੀ ਨਾਦੁ ਵਜਾਵੈ ॥**
6. **ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥੨॥**
7. **ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥**
8. **ਸਚੈ ਸਬਦੇ ਸਚੁ ਸੁਭਾਖੀ ॥**
9. **ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥**
10. **ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥**
11. **ਮੈਲੁ ਨ ਲਾਗੈ ਸਚਿ ਸਮਾਵੈ ॥**
12. **ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥੪॥**

**ਪਦ ਅਰਥ** :—ਬੀਚਾਰੁ—ਬਾਣੀ ਦੀ ਵੀਚਾਰ, ਹਰਿ ਨਾਮ ਨੂੰ ਮਨ ਵਿਚ ਵਸਾਣਾ । ਨਾਦ—ਜੋਗੀਆਂ ਦਾ ਸਿੰਙੀ ਆਦਿਕ ਵਜਾਣਾ । ਪ੍ਰਭ ਭਾਵੈ—ਪ੍ਰਭੂ ਨੂੰ ਚੰਗੀ ਲਗਦੀ ਹੈ ।੧।

ਉਲਟਿ—(ਮਾਇਆ ਵਲੋਂ) ਮੋੜ ਕੇ । ਪਰਾਵੈ—ਰੋਕਦਾ ਹੈ । ਬਾਣੀ-ਗੁਰੂ ਦੀ ਬਾਣੀ । ਵਜਾਵੈ—ਵਜਾਂਦਾ ਹੈ । ਸਚਿ—ਸਦਾ ਥਿਰ ਹਰਿ ਨਾਮ ਵਿਚ । ਰਤੇ-ਰੱਤੇ, ਮਸਤ । ਬੈਰਾਗੀ—ਨਿਰਲੇਪ । ਨਿਜ ਘਰਿ—ਆਪਣੇ ਘਰ ਵਿਚ, ਸ੍ਵੈ-ਸਰੂਪ ਵਿਚ, ਪ੍ਰਭੂ ਚਰਨਾਂ ਵਿਚ ।੨।

ਸਾਖੀ—ਸਿਖਿਆ । ਅੰਮ੍ਰਿਤ—ਆਤਮਕ ਜੀਵਨ ਦੇਣ ਵਾਲੀ । ਭਾਖੀ—ਉਚਾਰਦਾ ਹੈ । ਸਚੈ ਸਬਦੇ—ਸਚੇ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ । ਸਚੁ—ਸਦਾ ਥਿਰ ਹਰਿ ਨਾਮ । ਸੁਭਾਖੀ—ਪ੍ਰੇਮ ਨਾਲ ਉਚਾਰਦਾ ਹੈ । ਸਚਿ ਰੰਗਿ—ਸਦਾ ਥਿਰ ਪ੍ਰੇਮ-ਰੰਗ ਵਿਚ । ਮਨੁ ਮੇਰਾ—ਮੇਰਾ ਮੇਰਾ' ਕੂਕਣ ਵਾਲਾ ਮਨ, ਮਮਤਾ ਵਿਚ ਫਸਿਆ ਮਨ । ਸਚੇ ਸਚਿ—ਸਦਾ ਥਿਰ ਪ੍ਰਭੂ ਵਿਚ ਹੀ ।੩।

ਸਤ ਸਰਿ- ਸੰਤੋਖ ਸਰੋਵਰ ਵਿਚ । ਨਾਵੈ—ਇਸ਼ਨਾਨ ਕਰਦਾ ਹੈ । ਸਚਿ- ਸਦਾ ਥਿਰ ਪ੍ਰਭੂ ਵਿਚ । ਸਚੋ ਸਚੁ ਕਮਾਵੈ—ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਸਦ—ਸਦਾ । ਦ੍ਰਿੜਾਇਦਾ—ਹਿਰਦੇ ਵਿਚ ਪੱਕੀ ਕਰ ਲੈਂਦਾ ਹੈ ।੪।

**ਅਰਥ** :—

**ਪ੍ਰ**:—ਸ੍ਰੀ ਜੀਉ ! ਜਿਵੇਂ ਜੋਗੀ ਲੋਕ ਨਾਦ ਵਜਾਂਦੇ ਹਨ ਤੇ ਪੰਡਤ ਵੇਦ ਪੜ੍ਹਦੇ ਹਨ, ਪਰ, ਗੁਰਮਤਿ ਵਿਚ ਇਨ੍ਹਾਂ ਬਾਰੇ ਕਿਸ ਤਰ੍ਹਾਂ ਦਾ ਵੀਚਾਰ ਆਉਂਦਾ ਹੈ ?

1. **ਉ**:—ਹੇ ਭਾਈ ! ਜੋ ਮਨੁੱਖ ਗੁਰੂ ਦੇ ਸਨਮੁਖ ਰਹਿਣ ਵਾਲਾ ਹੈ, ਉਸ ਵਾਸਤੇ ਹਰਿ ਨਾਮ ਨੂੰ ਮਨ ਵਿਚ ਵਸਾਣਾ ਹੀ ਨਾਦ (ਦਾ ਵਜਾਣਾ ਅਤੇ) ਵੇਦ (ਦਾ ਪਾਠ) ਹੈ ।
2. ਅਤੇ ਬੇਅੰਤ ਪ੍ਰਭੂ ਦਾ ਸਿਮਰਨ ਹੀ ਗੁਰਮੁਖ ਲਈ ਗਿਆਨ (ਚਰਚਾ) ਅਤੇ ਸਮਾਧੀ ਹੈ ।
3. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਉਹ) ਕਾਰ ਕਰਦਾ ਹੈ, ਜੋ ਪ੍ਰਭੂ ਨੂੰ ਚੰਗੀ ਲਗਦੀ ਹੈ (ਗੁਰਮੁਖ ਪ੍ਰਮੇਸ਼ਰ ਦੀ ਰਜ਼ਾ ਵਿਚ ਤੁਰਦਾ ਹੈ) । (ਇਸ ਤਰ੍ਹਾਂ) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਪੂਰਨ ਪ੍ਰਭੂ ਦਾ ਮਿਲਾਪ ਹਾਸਲ ਕਰ ਲੈਂਦਾ ਹੈ ।੧।

**ਪ੍ਰ**:—ਹੇ ਗੁਰੋ ! ਗੁਰਮੁਖ ਦੀ ਮਾਨਸਕ ਦਸ਼ਾ ਕਿਸ ਪ੍ਰਕਾਰ ਦੀ ਹੁੰਦੀ ਹੈ ?

4. **ਉ**:—ਹੇ ਪਿਆਰੇ ! ਗੁਰੂ ਦੀ ਸ਼ਰਨ ਵਿਚ ਰਹਿਣ ਵਾਲਾ ਮਨੁੱਖ (ਆਪਣੇ) ਮਨ ਨੂੰ ਮਾਇਆ ਦੇ ਮੋਹ ਵਲੋਂ ਰੋਕ ਰਖਦਾ ਹੈ ।
5. ਉਹ ਗੁਰਬਾਣੀ ਨੂੰ (ਹੀ) ਹਿਰਦੇ ਵਿਚ ਵਸਾਂਦਾ ਹੈ, (ਉਹ ਮਾਨੋਂ, ਇਹੋ ਹੀ ਜੋਗੀ ਵਾਂਗ) ਨਾਦ ਵਜਾਂਦਾ ਹੈ ।
6. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਸਦਾ ਥਿਰ ਹਰਿ ਨਾਮ ਵਿਚ ਰੰਗੇ ਰਹਿੰਦੇ ਹਨ, (ਇਸ ਤਰ੍ਹਾਂ) ਮਾਇਆ ਵਲੋਂ ਨਿਰਲੇਪ ਰਹਿ ਕੇ ਪ੍ਰਭੂ ਚਰਨਾਂ ਵਿਚ ਟਿਕੇ ਰਹਿੰਦੇ ਹਨ ।੨।

**ਪ੍ਰ**:—ਸ੍ਰੀ ਜੀਉ ! ਹਮੇਸ਼ਾਂ ਹੀ ਗੁਰਬਾਣੀ ਪੜ੍ਹਦੇ ਰਹਿਣ ਵਾਲੇ ਮਨੁੱਖ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ?

7. **ਉ**:—ਹੇ ਭਾਈ ! ਜੋ ਮਨੁੱਖ ਅਮਰ ਜੀਵਨ ਦੇਣ ਵਾਲੀ ਗੁਰਬਾਣੀ ਉਚਾਰਦਾ ਰਹਿੰਦਾ ਹੈ ।
8. ਅਤੇ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਵਾਲੀ ਬਾਣੀ ਦੀ ਰਾਹੀਂ ਸਦਾ ਥਿਰ ਹਰਿ ਨਾਮ ਸਿਮਰਦਾ ਰਹਿੰਦਾ ਹੈ ।
9. ਹੇ ਭਾਈ ! ਉਸ ਦਾ ਮਮਤਾ ਵਿਚ ਫਸਣ ਵਾਲਾ ਮਨ ਸਦਾ ਹਰਿ ਨਾਮ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਵਿਚ ਹੀ ਲੀਨ ਰਹਿੰਦਾ ਹੈ ।੩।
10. ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਕਿਉਂਕਿ, ਉਹ ਸੰਤੋਖ ਦੇ ਸਰੋਵਰ (ਹਰਿ ਨਾਮ) ਵਿਚ ਇਸ਼ਨਾਨ ਕਰਦਾ ਹੈ ।
11. (ਇਸੇ ਲਈ) ਉਸ ਨੂੰ ਵਿਕਾਰਾਂ ਦੀ ਮੈਲ ਨਹੀਂ ਚੰਬੜਦੀ, ਉਹ ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਵਿਚ ਹੀ ਸਮਾਇਆ ਰਹਿੰਦਾ ਹੈ ।
12. ਉਹ ਮਨੁੱਖ ਹਰ ਵੇਲੇ ਸਦਾ ਸੱਚੇ ਹਰਿ ਨਾਮ ਸਿਮਰਨ ਦੀ ਹੀ ਕਮਾਈ ਕਰਦਾ ਹੈ ਅਤੇ ਸਦਾ ਹੀ ਨਾਲ ਨਿਭਣ ਵਾਲੀ ਭਗਤੀ (ਆਪਣੇ ਹਿਰਦੇ ਵਿਚ) ਪੱਕੇ ਤੌਰ ਤੇ

ਟਿਕਾਈ ਰਖਦਾ ਹੈ ।੪।

**13. ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥**
**14. ਗੁਰਮੁਖਿ ਸਚੁ ਕਮਾਵੈ ਕਰਣੀ ॥**
**15. ਸਦ ਹੀ ਸਚੁ ਕਹੈ ਦਿਨੁ ਰਾਤੀ**
**ਅਵਰਾ ਸਚੁ ਕਹਾਇਦਾ ॥੫॥**
**16. ਗੁਰਮੁਖਿ ਸਚੀ ਊਤਮ ਬਾਣੀ ॥**
**17. ਗੁਰਮੁਖਿ ਸਚੋ ਸਚੁ ਵਖਾਣੀ ॥**
**18. ਗੁਰਮੁਖਿ ਸਦ ਸੇਵਹਿ ਸਚੋ ਸਚਾ**
**ਗੁਰਮੁਖਿ ਸਬਦੁ ਸੁਣਾਇਦਾ ॥੬॥**
**19. ਗੁਰਮੁਖਿ ਹੋਵੈ ਸੁ ਸੋਝੀ ਪਾਏ ॥**
**20. ਹਉਮੈ ਮਾਇਆ ਭਰਮੁ ਗਵਾਏ ॥**
**21. ਗੁਰ ਕੀ ਪਉੜੀ ਊਤਮ ਊਚੀ**
**ਦਰਿ ਸਚੈ ਹਰਿ ਗੁਣ ਗਾਇਦਾ ॥੭॥**
**22. ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥**
**23. ਗੁਰਮੁਖਿ ਪਾਏ ਮੋਖ ਦੁਆਰੁ ॥**
**24. ਭਾਇ ਭਗਤਿ ਸਦਾ ਰੰਗਿ ਰਾਤਾ**
**ਆਪੁ ਗਵਾਇ ਸਮਾਇਦਾ ॥੮॥**

**ਪਦ ਅਰਥ**:—ਸਚੁ—ਸਦਾ ਥਿਰ ਹਰਿ ਨਾਮ। ਬੈਣੀ—ਬਚਨਾਂ ਵਿਚ। ਸਚੁ—ਸਦਾ ਥਿਰ ਪ੍ਰਭੂ। ਨੈਣੀ—ਨੈਣੀ, ਅੱਖਾਂ ਵਿਚ। ਕਰਣੀ—ਕਰਨ ਜੋਗ ਕੰਮ। ਸਚੁ ਕਮਾਵੈ—ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦਾ ਹੈ। ਸਦ—ਸਦਾ। ਕਹੈ—ਉਚਾਰਦਾ ਹੈ ।੫।

ਸਚੀ ਬਾਣੀ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਵਾਲੀ ਬਾਣੀ। ਸਚੋ ਸਚੁ—ਸਦਾ ਥਿਰ ਹਰਿ ਨਾਮ ਹੀ ਨਾਮ। ਸਦ—ਸਦਾ। ਸੇਵਹਿ-ਸਿਮਰਦੇ ਹਨ। ਸਬਦੁ-ਸਿਫਤ ਸਲਾਹ ਦੀ ਬਾਣੀ ।੬।

ਸੁ—ਉਹ। ਮਾਇਆ ਭਰਮੁ—ਮਾਇਆ ਵਾਲੀ ਭਟਕਣਾ। ਦਰਿ ਸਚੈ—ਸਦਾ ਥਿਰ ਪ੍ਰਭੂ ਦੇ ਦਰ ਤੇ, ਸਦਾ ਥਿਰ ਪ੍ਰਭੂ ਦੀ ਹਜ਼ੂਰੀ ਵਿਚ। ਗੁਰ ਕੀ ਪਉੜੀ—ਗੁਰੂ ਦੀ ਦਸੀ ਹੋਈ ਪੌੜੀ (ਜਿਸ ਦੀ ਰਾਹੀਂ ਪ੍ਰਭੂ ਚਰਨਾਂ ਵਿਚ ਪਹੁੰਚ ਸਕੀਦਾ ਹੈ) ।੭।

ਸਚੁ—ਸਦਾ ਥਿਰ ਹਰਿ ਨਾਮ ਦਾ ਸਿਮਰਨ। ਸਾਰ—ਸ੍ਰੇਸ਼ਟ। ਸੰਜਮੁ—(ਵਿਕਾਰਾਂ ਤੋਂ ਬਚਣ ਲਈ) ਪ੍ਰਹੇਜ਼। ਸਾਰੁ ਸੰਜਮੁ—ਵਧੀਆ ਸੰਜਮ। ਕਰਣੀ—ਕਰਨ ਜੋਗ ਕੰਮ। ਮੋਖ ਦੁਆਰੁ—(ਵਿਕਾਰਾਂ ਤੋਂ) ਖਲਾਸੀ ਪਾਣ ਦਾ ਦਰਵਾਜ਼ਾ। ਭਾਇ—ਪ੍ਰੇਮ ਵਿਚ। ਰੰਗਿ—ਰੰਗ ਵਿਚ। ਆਪੁ—ਆਪਾ ਭਾਵ।੮।

**ਅਰਥ :—**

**ਪ੍ਰ**:—ਸ੍ਰੀ ਜੀਉ ! ਗੁਰੂ ਦੀ ਸ਼ਰਨ ਵਿਚ ਆਏ ਮਨੁੱਖ ਦੀ ਪਛਾਣ ਕਿਵੇਂ ਹੋ ਸਕੇਗੀ ?

13. **ਉ**:—ਹੇ ਭਾਈ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਵਿਚ (ਆ) ਪੈਂਦਾ ਹੈ, (ਉਸ ਦੀ ਪਛਾਣ ਹੈ ਕਿ) ਉਸ ਦੇ ਬਚਨਾਂ ਵਿਚ ਪ੍ਰਭੂ ਵਸਦਾ ਹੈ ਅਤੇ ਉਸ ਦੀਆਂ ਅੱਖਾਂ ਵਿਚ (ਭੀ) ਪ੍ਰਭੂ ਹੀ ਵਸਦਾ ਹੈ। (ਭਾਵ ਗੁਰਮੁਖ ਦੇ ਬਚਨਾਂ ਵਿਚ ਸੱਚ ਹੈ, ਉਸ ਦੀਆਂ ਅੱਖਾਂ ਵਿਚ ਭੀ ਸੱਚ ਹੈ, ਉਹ ਹਰਿ ਵੇਲੇ ਹਰ ਨਾਮ ਸਿਮਰਦਾ ਹੈ ਤੇ ਹਰ ਪਾਸੇ ਪ੍ਰਮੇਸ਼ਰ ਨੂੰ ਹੀ ਵੇਖਦਾ ਹੈ)।

14. ਹੇ ਭਾਈ ! ਉਹ ਗੁਰੂ ਦੀ ਸ਼ਰਨ ਵਿਚ ਆਉਣ ਵਾਲਾ ਸੱਚੇ ਪ੍ਰਭੂ ਦੇ ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਇਹੀ ਉਸ ਵਾਸਤੇ ਕਰਨ ਜੋਗ ਕੰਮ ਹੈ।

15. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਦਿਨ ਰਾਤ ਸਦਾ ਹੀ ਸਿਮਰਨ ਕਰਦਾ ਹੈ ਤੇ ਹੋਰਨਾਂ ਨੂੰ ਸਿਮਰਨ ਕਰਨ ਲਈ ਪ੍ਰੇਰਦਾ ਹੈ ।੫।

16. ਹੇ ਪਿਆਰੇ ! ਉਹ ਗੁਰਮੁਖ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਵਾਲੀ ਉੱਤਮ ਬਾਣੀ ਹੀ (ਸਦਾ ਉਚਾਰਦਾ ਹੈ)।

17. ਹੇ ਭਾਈ ! ਉਹ ਹਰ ਵੇਲੇ ਸਦਾ ਸੱਚੇ ਪ੍ਰਭੂ ਦਾ ਨਾਮ ਹੀ ਉਚਾਰਦਾ ਹੈ।

18. ਐ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲੇ ਬੰਦੇ ਸਦਾ ਹੀ ਸੱਚੇ ਪ੍ਰਮਾਤਮਾਂ ਦੀ ਸੇਵਾ ਭਗਤੀ ਕਰਦੇ ਹਨ ਅਤੇ ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ (ਹੋਰਨਾਂ ਨੂੰ ਭੀ) ਬਾਣੀ ਹੀ ਸੁਣਾਂਦਾ ਹੈ ।੬।

**ਪ੍ਰ**:—ਸ੍ਰੀ ਜੀਉ ! ਉਸ ਦੀ ਹੋਰ ਭੀ ਕੋਈ ਪਛਾਣ ਹੈ ?

19. **ਉ**:—ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਣ ਵਾਲਾ ਹੈ, ਉਹ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰ ਲੈਂਦਾ ਹੈ।

20. ਅਤੇ ਉਹ ਆਪਣੇ ਅੰਦਰੋਂ ਹਉਮੈਂ ਅਤੇ ਮਾਇਆ ਵਾਲੀ ਭਟਕਣਾ ਭੀ ਦੂਰ ਕਰ ਲੈਂਦਾ ਹੈ।

21. ਹੇ ਭਾਈ ! ਉਹ ਮਨੁੱਖ ਪ੍ਰਭੂ ਚਰਨਾਂ ਵਿਚ ਸੁਰਤਿ ਜੋੜ ਕੇ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹੈ, ਇਹੀ ਹੈ ਗੁਰੂ ਦੀ (ਦਸੀ ਹੋਈ) ਉਚੀ ਤੇ ਉੱਤਮ ਪਉੜੀ (ਜਿਸ ਦੀ ਰਾਹੀਂ ਮਨੁੱਖ ਉਚੇ ਆਤਮਕ ਮੰਡਲਾਂ ਵਿਚ ਚੜ੍ਹ ਕੇ ਪ੍ਰਭੂ ਨੂੰ ਜਾ ਮਿਲਦਾ ਹੈ ।੭।

22. ਐ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਸਦਾ ਸੱਚਾ ਹਰਿ ਨਾਮ (ਹੀ) ਸਿਮਰਦਾ ਹੈ, (ਇਹੋ ਹੀ ਉਸ ਦੀ ਜੀਵਨ ਜੁਗਤ, ਤਰੀਕਾ ਹੈ) ਇਹੀ ਉਸ ਦਾ ਕਰਨ ਜੋਗ ਕੰਮ ਹੈ। (ਭਾਵ ਇਹੋ ਹੀ ਉਸ ਵਾਸਤੇ) (ਵਿਕਾਰਾਂ ਤੋਂ ਬਚਣ ਲਈ) ਸ੍ਰੇਸ਼ਟ ਜੀਵਨ ਜੁਗਤ ਹੈ।

23. ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਵਿਕਾਰਾਂ ਤੋਂ) ਖਲਾਸੀ ਪਾਣ ਵਾਲਾ (ਇਹ) ਦਰਵਾਜ਼ਾ ਲਭ ਲੈਂਦਾ ਹੈ।

24. ਹੇ ਪਿਆਰੇ ! ਗੁਰੂ ਦੀ ਸ਼ਰਨ ਰਹਿਣ ਵਾਲਾ ਮਨੁੱਖ ਪ੍ਰਭੂ

ਦੇ ਪ੍ਰੇਮ ਵਿਚ ਪ੍ਰਭੂ ਦੀ ਭਗਤੀ ਵਿਚ, ਪ੍ਰਭੂ ਦੇ ਨਾਮ ਰੰਗ ਵਿਚ ਸਦਾ ਰੰਗਿਆ ਰਹਿੰਦਾ ਹੈ, ਉਹ (ਆਪਣੇ ਅੰਦਰੋਂ) ਆਪਾ ਭਾਵ ਦੂਰ ਕਰ ਕੇ ਪ੍ਰਭੂ ਵਿਚ (ਹੀ) ਸਮਾਇਆ ਰਹਿੰਦਾ ਹੈ।੮।

**25. ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥**
**26. ਸਚੈ ਨਾਮਿ ਸਦਾ ਲਿਵ ਲਾਏ ॥**
**27. ਜੋ ਤਿਸੁ ਭਾਵੈ ਸੋਈ ਕਰਸੀ**
**ਜੋ ਸਚੇ ਮਨਿ ਭਾਇਦਾ ॥੯॥**
**28. ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥**
**29. ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥**
**30. ਆਪਣੈ ਭਾਣੈ ਸਦਾ ਰੰਗਿ ਰਾਤਾ**
**ਭਾਣੈ ਮੰਨਿ ਵਸਾਇਦਾ ॥੧੦॥**
**31. ਮਨ ਹਠਿ ਕਰਮ ਕਰੇ ਸੋ ਛੀਜੈ ॥**
**32. ਬਹੁਤੇ ਭੇਖ ਕਰੇ ਨਹੀ ਭੀਜੈ ॥**
**33. ਬਿਖਿਆ ਰਾਤੇ ਦੁਖੁ ਕਮਾਵਹਿ**
**ਦੁਖੇ ਦੁਖਿ ਸਮਾਇਦਾ ॥੧੧॥**
**34. ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥**
**35. ਮਰਣ ਜੀਵਣ ਕੀ ਸੋਝੀ ਪਾਏ ॥**
**36. ਮਰਣੁ ਜੀਵਣੁ ਜੋ ਸਮ ਕਰਿ ਜਾਣੈ**
**ਸੋ ਮੇਰੇ ਪ੍ਰਭ ਭਾਇਦਾ ॥੧੨॥**

**ਪਦ ਅਰਥ** :—ਖੋਜਿ—ਖੋਜ ਕੇ। ਸਚੈ ਨਾਮਿ—ਸਦਾ ਥਿਰ ਹਰਿ ਨਾਮ ਵਿਚ। ਲਿਵ—ਲਗਨ। ਤਿਸੁ—ਉਸ ਪ੍ਰਮਾਤਮਾਂ ਨੂੰ। ਭਾਵੈ—ਚੰਗਾ ਲਗਦਾ ਹੈ। ਕਰਸੀ—ਕਰੇਗਾ, ਕਰਦਾ ਹੈ। ਸਚੇ ਮਨਿ—ਸਦਾ ਥਿਰ ਪ੍ਰਭੂ ਦੇ ਮਨ ਵਿਚ।੯।

ਜਾ—ਜਾਂ, ਜਦੋਂ। ਮੰਨਿ—ਮਨਿ, ਮਨ ਵਿਚ। ਆਪਣੈ ਭਾਣੈ—ਆਪਣੀ ਰਜ਼ਾ ਵਿਚ। ਰੰਗਿ—ਪ੍ਰੇਮ ਰੰਗ ਵਿਚ। ਰਾਤਾ—ਰੰਗਿਆ ਹੋਇਆ।੧੦।

ਮਨਹਠਿ—ਮਨ ਦੇ ਹਠ ਨਾਲ। ਛੀਜੈ—ਛਿਜਦਾ ਜਾਂਦਾ ਹੈ,(ਆਤਮਕ ਜੀਵਨ ਵਲੋਂ। ਕਮਜੋਰ ਹੁੰਦਾ ਜਾਂਦਾ ਹੈ। ਭੇਖ—ਧਾਰਮਿਕ ਪਹਿਰਾਵੇ । ਬਿਖਿਆ—ਮਾਇਆ । ਦੁਖੇ ਦੁਖਿ—ਨਿਰੇ ਦੁੱਖ ਵਿਚ ਹੀ।੧੧।

ਸੁਖੁ—ਆਤਮਕ ਅਨੰਦ। ਕਮਾਏ—ਖੱਟਦਾ ਹੈ। ਸਮ—ਬਰਾਬਰ।੧੨।

**ਅਰਥ** :—

**ਪ੍ਰ**:—ਹੇ ਗੁਰੋ ! ਗੁਰਮੁਖ ਦੀ ਹੋਰ ਕੀ ਪਛਾਣ ਹੈ ?

25. **ਉ**:—ਹੇ ਭਾਈ ! ਜੋ ਗੁਰੂ ਦੀ ਸ਼ਰਨ ਵਿਚ ਆ ਪੈਂਦਾ ਹੈ, ਉਹ ਹਰ ਵਕਤ ਆਪਣੇ ਮਨ ਵਿਚ ਹੀ ਖੋਜ ਕਰਦਾ ਹੈ ਤੇ ਇਹੋ ਹੀ ਉਪਦੇਸ਼ ਉਹ ਹੋਰਨਾਂ ਨੂੰ ਸੁਣਾਂਦਾ ਹੈ।

26. ਅਤੇ ਉਹ ਸਦਾ ਥਿਰ ਹਰਿ ਨਾਮ ਵਿਚ ਆਪਣੀ ਸੁਰਤਿ ਜੋੜੀ ਰਖਦਾ ਹੈ।

27. ਉਸ ਦਾ ਉਪਦੇਸ਼ ਭੀ ਸਭਨਾਂ ਨੂੰ ਇਹੋ ਹੀ ਹੁੰਦਾ ਹੈ ਕਿ, ਹੇ ਭਾਈ ! ਜੋ ਕੁਝ ਉਸ ਪ੍ਰਮਾਤਮਾਂ ਨੂੰ ਚੰਗਾ ਲਗਦਾ ਹੈ, ਉਹ ਕੁਝ ਉਹ ਕਰਦਾ ਹੈ, (ਜਗਤ ਵਿਚ ਉਹੀ ਕੁਝ ਹੁੰਦਾ ਹੈ) ਜੋ ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦੇ ਮਨ ਵਿਚ ਭਾ ਜਾਂਦਾ ਹੈ।੯।

28. ਹੇ ਭਾਈ ! ਗੁਰਮੁਖ ਮਨੁੱਖ ਹੋਰਨਾਂ ਨੂੰ ਭੀ ਇਹੋ ਹੀ ਸਿਖਿਆ ਸੁਣਾਂਦਾ ਹੈ ਕਿ, ਜਦੋਂ ਪ੍ਰਮੇਸ਼ਰ ਦੀ ਰਜ਼ਾ ਹੁੰਦੀ ਹੈ ਤਦੋਂ ਉਹ ਮਨੁੱਖ ਨੂੰ ਗੁਰੂ ਮਿਲਾਂਦਾ ਹੈ।

29. ਜਦੋਂ ਉਸ ਦੇ ਮਨ ਨੂੰ ਭਾ ਜਾਂਦਾ ਹੈ ਤਦੋਂ ਉਸ ਦੇ ਮਨ ਵਿਚ (ਆਪਣਾ ਨਾਮ) ਵਸਾਂਦਾ ਹੈ।

30. ਹੇ ਪਿਆਰੇ ! ਜਿਸ ਮਨੁੱਖ ਨੂੰ ਪ੍ਰਮਾਤਮਾਂ ਆਪਣੀ ਰਜ਼ਾ ਵਿਚ ਰਖਦਾ ਹੈ, ਉਹ ਮਨੁੱਖ ਸਦਾ ਉਸ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ, (ਹੇ ਭਾਈ ! ਗੁਰਮੁਖ ਇਹ ਯਕੀਨ ਬਣਾਂਦਾ ਹੈ ਕਿ) ਪ੍ਰਭੂ ਆਪਣੀ ਰਜ਼ਾ ਵਿਚ ਹੀ (ਆਪਣਾ ਨਾਮ) ਮਨੁੱਖ ਦੇ ਮਨ ਵਿਚ ਵਸਾਂਦਾ ਹੈ।੧੦।

**ਪ੍ਰ**:—ਸ੍ਰੀ ਜੀਉ ! ਕਈ ਲੋਕ ਮਿਥੇ ਹੋਏ ਧਾਰਮਿਕ ਕਰਮ ਹੀ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲੇਗਾ ?

31. **ਉ**:—ਹੇ ਭਾਈ ! ਜਿਹੜਾ ਮਨੁੱਖ ਮਨ ਦੇ ਹਠ ਨਾਲ (ਹੀ ਮਿਥੇ ਹੋਏ ਧਾਰਮਿਕ) ਕਰਮ ਕਰਦਾ ਹੈ (ਉਹ ਨਾਸ਼ ਹੁੰਦਾ ਹੈ) ਭਾਵ ਉਹ (ਆਤਮਿਕ ਜੀਵਨ ਵਲੋਂ) ਕਮਜ਼ੋਰ ਹੁੰਦਾ ਜਾਂਦਾ ਹੈ।

32. ਹੇ ਪਿਆਰੇ ! (ਅਜਿਹਾ ਮਨੁੱਖ) ਧਾਰਮਿਕ ਪਹਿਰਾਵੇ ਤਾਂ ਬਥੇਰੇ ਕਰਦਾ ਹੈ, ਪਰ, ਇਸ ਤਰ੍ਹਾਂ, ਉਸ ਦਾ ਮਨ ਪ੍ਰਭੂ ਦੇ ਪਿਆਰ ਵਿਚ ਭਿੱਜਦਾ ਨਹੀਂ ਹੈ।

33. ਹੇ ਭਾਈ ! ਮਾਇਆ ਦੇ ਮੋਹ ਵਿਚ ਮਸ਼ਤ ਮਨੁੱਖ (ਜਿਹੜੇ ਭੀ ਕਰਮ ਕਰਦੇ ਹਨ, ਉਹ ਉਨ੍ਹਾਂ ਵਿਚੋਂ) ਦੁੱਖ (ਹੀ) ਖੱਟਦੇ ਹਨ, ਕਿਉਂਕਿ ਮਾਇਆ ਦੇ ਮੋਹ ਦੇ ਕਾਰਨ ਮਨੁੱਖ ਹਰ ਵੇਲੇ ਦੁੱਖ ਵਿਚ ਹੀ ਫਸਿਆ ਰਹਿੰਦਾ ਹੈ।੧੧।

**ਪ੍ਰ**:—ਸ੍ਰੀ ਜੀਉ ! ਆਖਰ, ਮਨੁੱਖ ਨੂੰ ਆਤਮਿਕ ਅਨੰਦ ਕਿਵੇਂ ਪ੍ਰਾਪਤ ਹੋ ਸਕਦਾ ਹੈ ?

34. **ਉ**:—ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ (ਉਹ ਆਪਣੇ ਉਦਮਾਂ ਦੀ ਰਾਹੀਂ) ਆਤਮਿਕ ਅਨੰਦ ਖੱਟਦਾ ਹੈ।

35. ਹੇ ਭਾਈ ! ਉਹ ਮਨੁੱਖ ਇਹ ਸਮਝ ਲੈਂਦਾ ਹੈ ਕਿ ਆਤਮਿਕ ਮੌਤ ਕੀ ਹੈ ਤੇ ਆਤਮਿਕ ਜੀਵਨ ਕੀ ਹੈ।

**ਪ੍ਰ**:—ਕਿਉਂ ਜੀ ! ਅਜਿਹੀ ਸੋਝੀ ਵਾਲੇ ਮਨੁੱਖ ਨੂੰ ਆਖਰ ਹਾਸਲ ਕੀ ਹੁੰਦਾ ਹੈ ?

36. **ਉ**:—ਹੇ ਪਿਆਰੇ ! ਜਿਹੜਾ ਮਨੁੱਖ ਮੌਤ ਅਤੇ ਜੀਵਨ ਨੂੰ (ਪ੍ਰਮੇਸ਼ਰ ਦੀ ਰਜ਼ਾ ਵਿਚ ਵਰਤਦਾ ਵੇਖ ਕੇ) ਇਕੋ ਜਿਹਾ ਸਮਝਦਾ ਹੈ (ਭਾਵ, ਨਾ ਜੀਵਨ ਦੀ ਲਾਲਸਾ, ਨਾ ਮੌਤ

ਤੋਂ ਡਰ) ਉਹ ਮਨੁੱਖ ਮੇਰੇ ਪ੍ਰਮਾਤਮਾਂ ਨੂੰ ਪਿਆਰਾ ਲਗਦਾ ਹੈ ।੧੨।

**37. ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥**
**38. ਆਵਣ ਜਾਣਾ ਸਬਦੁ ਪਛਾਣੁ ॥**
**39. ਮਰੈ ਨ ਜੰਮੈ ਨਾ ਦੁਖੁ ਪਾਏ**
**ਮਨ ਹੀ ਮਨਹਿ ਸਮਾਇਦਾ ॥੧੩॥**
**40. ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥**
**41. ਹਉਮੈ ਵਿਚਹੁ ਮੋਹੁ ਚੁਕਾਇਆ ॥**
**42. ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ**
**ਦਰਿ ਸਚੈ ਸੋਭਾ ਪਾਇਦਾ ॥੧੪॥**
**43. ਆਪ ਕਰੇ ਕਰਾਏ ਆਪੇ ॥**
**44. ਆਪੇ ਵੇਖੈ ਥਾਪਿ ਉਥਾਪੇ ॥**
**45. ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ**
**ਸਚੁ ਸੁਣਿ ਲੇਖੈ ਪਾਇਦਾ ॥੧੫॥**
**4 . ਗੁਰਮੁਖਿ ਸਚੋ ਸਚੁ ਕਮਾਵੈ ॥**
**47. ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥**
**48. ਨਾਨਕ ਨਾਮਿ ਰਤੇ ਵੀਚਾਰੀ**
**ਨਾਮੇ ਨਾਮਿ ਸਮਾਇਦਾ ॥੧੬॥੧॥੧੫॥**

**ਪਦ ਅਰਥ** :—ਮਰਹਿ—ਮਰਦੇ ਹਨ, ਆਪਾ ਭਾਵ ਮਿਟਾਂਦੇ ਹਨ । ਸੋਹਹਿ—ਸੋਭਦੇ ਹਨ, ਆਤਮਿਕ ਜੀਵਨ ਸੋਹਣਾ ਬਣਾ ਲੈਂਦੇ ਹਨ । ਪਰਵਾਣੁ—ਪ੍ਰਭੂ ਦੀ ਹਜੂਰੀ ਵਿਚ, ਕਬੂਲ । ਆਵਣ ਜਾਣਾ—ਜੰਮਣ ਮਰਣਾ । ਸਬਦੁ—(ਪ੍ਰਭੂ ਦਾ) ਹੁਕਮ । ਪਛਾਣੁ—ਸਮਝ । ਮਨ ਹੀ—ਮਨ ਵਿਚ ਹੀ । ਮਨਹਿ—ਮਨਿ ਹੀ, ਮਨ ਵਿਚ ਹੀ ।੧੩।

ਸੇ—ਉਹ । ਚੁਕਾਇਆ—ਦੂਰ ਕਰ ਲਿਆ । ਦਰਿ ਸਚੈ—ਸਦਾ ਥਿਰ ਪ੍ਰਭੂ ਦੇ ਦਰ ਤੇ ।੧੪।

ਥਾਪਿ—ਪੈਦਾ ਕਰ ਕੇ । ਉਥਾਪੇ—ਨਾਸ ਕਰਦਾ ਹੈ । ਪ੍ਰਭ ਭਾਵੈ—ਪ੍ਰਭੂ ਨੂੰ ਚੰਗੀ ਲਗਦੀ ਹੈ । ਸਚੁ—ਸਦਾ ਥਿਰ ਹਰਿ ਨਾਮ । ਸੁਣਿ—ਸੁਣ ਕੇ । ਲੇਖੈ—ਲੇਖੇ ਵਿਚ । ਲੇਖੈ ਪਾਇਦਾ—ਪ੍ਰਵਾਣ ਕਰਦਾ ਹੈ ।੧੫।

ਸਚੋ ਸਚੁ—ਸੱਚ ਹੀ ਸੱਚ, ਸਦਾ ਹੀ ਹਰਿ ਨਾਮ ਦਾ ਸਿਮਰਨ । ਨਾਮਿ—ਨਾਮ ਵਿਚ । ਵੀਚਾਰੀ—ਵਿਚਾਰਵਾਨ । ਨਾਮੇ ਨਾਮਿ—ਸਦਾ ਹੀ ਹਰਿ ਨਾਮ ਵਿਚ ।੧੬।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਗੁਰਮਤਿ ਅਨੁਸਾਰ ਉਹ ਕਿਹੜੇ ਮਨੁੱਖ ਹਨ ਜੋ ਕਿ ਰੱਬੀ ਦਰਬਾਰ ਵਿਚ ਕਬੂਲੇ ਜਾਂਦੇ ਹਨ ?

37. **ਉ**:—ਹੇ ਭਾਈਓ ! ਗੁਰੂ ਦੇ ਸਨਮੁਖ ਹੋ ਕੇ ਜਿਹੜੇ ਮਨੁੱਖ (ਆਪਣੇ ਅੰਦਰੋਂ) ਆਪਾ ਭਾਵ ਦੂਰ ਕਰ ਲੈਂਦੇ ਹਨ, ਉਹ ਸੋਹਣੇ ਆਤਮਿਕ ਜੀਵਨ ਵਾਲੇ ਬਣ ਜਾਂਦ ਹਨ, ਉਹੀ ਮਨੁੱਖ ਪ੍ਰਭੂ ਦੀ ਹਜੂਰੀ ਵਿਚ ਕਬੂਲ ਹੁੰਦੇ ਹਨ ।

**ਪ੍ਰ**:—ਸ੍ਰੀ ਜੀਉ ! ਉਨ੍ਹਾਂ ਦੀ ਮਾਨਸਕ ਅਵਸਥਾ ਕਿਹੋ ਜਿਹੀ ਬਣ ਜਾਂਦੀ ਹੈ ?

38. **ਉ**:—ਹੇ ਭਾਈ ! ਉਹ ਗੁਰਮੁਖ ਜੰਮਣ ਮਰਣ ਨੂੰ ਪ੍ਰਮਾਤਮਾਂ ਦਾ ਹੁਕਮ (ਹੀ) ਸਮਝਦੇ ਹਨ, ਇਸ ਲਈ, ਹੇ ਭਾਈ ! ਤੂੰ ਭੀ ਜੰਮਣ ਮਰਣ ਨੂੰ ਪ੍ਰਭੂ ਦਾ ਹੁਕਮ ਹੀ ਸਮਝਣਾ ਕਰ ।

**ਪ੍ਰ**—ਕਿਉਂ ਜੀ ! ਇਸ ਸਮਝਣ ਦਾ ਆਖਰ ਫਲ ਕੀ ਮਿਲੇਗਾ ?

39. **ਉ**:—ਹੇ ਪਿਆਰੇ ! ਜਿਹੜਾ ਮਨੁੱਖ ਇਉਂ ਯਕੀਨ ਬਣਾਂਦਾ ਹੈ, ਉਹ ਫਿਰ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦਾ, ਉਹ (ਇਹ) ਦੁੱਖ ਨਹੀਂ ਪਾਂਦਾ, ਉਹ (ਬਾਹਰ ਭਟਕਣ ਦੇ ਥਾਂ) ਸਦਾ ਹੀ ਅੰਤਰ ਆਤਮੇਂ ਟਿਕਿਆ ਰਹਿੰਦਾ ਹੈ ।੧੩।

**ਪ੍ਰ**:—ਸ੍ਰੀ ਜੀਉ ! ਆਪ ਜੀ ਉਚੇ ਭਾਗਾਂ ਵਾਲਾ ਕਿਸ ਨੂੰ ਸਮਝਦੇ ਹੋ ?

40. **ਉ**:—ਹੇ ਭਾਈ ! ਅਸਲ ਵਿਚ ਤਾਂ ਉਹੀ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਗੁਰੂ ਦਾ ਮਿਲਾਪ ਹੋ ਗਿਆ ਹੈ ।

41. ਕਿਉਂਕਿ, ਉਹ ਆਪਣੇ ਅੰਦਰੋਂ ਹਉਮੈਂ ਅਤੇ ਮਾਇਆ ਦਾ ਮੋਹ ਦੂਰ ਕਰ ਲੈਂਦੇ ਹਨ ।

42. ਹੇ ਭਾਈ ! ਜਿਸ ਮਨੁੱਖ ਦਾ ਮਨ ਪਵਿਤ੍ਰ ਹੋ ਜਾਂਦਾ ਹੈ ਤੇ ਜਿਸ ਦੇ ਮਨ ਨੂੰ ਮੁੜ ਵਿਕਾਰਾਂ ਦੀ ਮੈਲ ਨਹੀਂ ਲਗਦੀ ਉਹ ਮਨੁੱਖ ਸੱਚੇ ਪ੍ਰਭੂ ਦੇ ਦਰ ਤੇ ਸੋਭਾ ਪਾਂਦਾ ਹੈ ।੧੪।

43. ਹੇ ਭਾਈ ! ਉਹ ਪ੍ਰਭੂ ਆਪ ਹੀ (ਸਭ ਕੁਝ) ਕਰਦਾ ਹੈ ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ ।

44. ਆਪ ਹੀ (ਸਭ ਦੀ) ਸੰਭਾਲ ਕਰਦਾ ਹੈ, ਆਪ ਹੀ ਪੈਦਾ ਕਰ ਕੇ ਨਾਸ ਕਰਦਾ ਹੈ ।

45. ਹੇ ਭਾਈ ! ਗੁਰੂ ਦੇ ਸਨਮੁਖ ਹੋ ਕੇ ਕੀਤੀ ਹੋਈ ਸੇਵਾ ਭਗਤੀ ਪ੍ਰਭੂ ਨੂੰ ਪਿਆਰੀ ਲਗਦੀ ਹੈ, (ਜੀਵਾਂ ਪਾਸੋਂ) ਹਰਿ ਨਾਮ ਦਾ ਸਿਮਰਨ ਸੁਣ ਕੇ ਪ੍ਰਮੇਸ਼ਰ (ਉਸ ਦੀ ਇਹ ਮਿਹਨਤ) ਪ੍ਰਵਾਨ ਕਰਦਾ ਹੈ ।੧੫।

46. ਐ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਸਦਾ ਹਰਿ ਨਾਮ ਸਿਮਰਨ ਦੀ (ਹੀ) ਕਮਾਈ ਕਰਦਾ ਹੈ ।

47. ਉਸ ਦਾ ਮਨ ਨਿਰਮਲ ਹੋ ਜਾਂਦਾ ਹੈ, ਉਸ ਨੂੰ ਵਿਕਾਰਾਂ ਦੀ ਮੈਲ ਨਹੀਂ ਲਗਦੀ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਐ ਪਿਆਰੇ ! ਜਿਹੜੇ ਮਨੁੱਖ ਹਰਿ ਨਾਮ ਵਿਚ ਮਸਤ ਰਹਿੰਦੇ ਹਨ, ਉਹ ਆਤਮਿਕ ਜੀਵਨ ਦੀ ਸੋਝੀ ਵਾਲੇ ਹੋ ਜਾਂਦੇ ਹਨ (ਸੋ, ਆਤਮਕ ਜੀਵਨ ਦੀ ਸੂਝ ਵਾਲਾ ਮਨੁੱਖ) ਸਦਾ ਹਰਿ ਨਾਮ ਵਿਚ ਹੀ ਲੀਨ ਰਹਿੰਦਾ ਹੈ ।੧੬।੧।੧੫।

**ਭਾਵਾਰਥ** :—ਇਸ ਮਹਾਂਵਾਕ ਵਿਚ ਗੁਰੂ ਦੇ ਹੁਕਮ ਅਨੁਸਾਰ ਜੀਵਨ ਗੁਜ਼ਾਰਨ ਵਾਲੇ ਮਨੁੱਖ ਦੀ ਜੋ ਜ਼ਿੰਦਗੀ ਬਣ ਜਾਂਦੀ ਹੈ, ਉਸ ਦਾ ਰੂਪ ਅੰਕਤ ਕੀਤਾ ਗਿਆ ਹੈ ।

**ਮਾਰੂ ਮਹਲਾ ੩ ॥**

1. **ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥**
2. **ਆਪੇ ਥਾਪਿ ਉਥਾਪਿ ਨਿਵਾਜੀ ॥**
3. **ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ ॥੧॥**
4. **ਕਾਇਆ ਕੋਟੁ ਹੈ ਆਕਾਰਾ ॥**
5. **ਮਾਇਆ ਮੋਹੁ ਪਸਰਿਆ ਪਾਸਾਰਾ ॥**
6. **ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ ॥੨॥**
7. **ਕਾਇਆ ਕੰਚਨ ਕੋਟੁ ਅਪਾਰਾ ॥**
8. **ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥**
9. **ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥**
10. **ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥**
11. **ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥**
12. **ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥**

**ਪਦ ਅਰਥ** :—ਆਪੇ—ਆਪ ਹੀ। ਹੁਕਮਿ—ਹੁਕਮ ਨਾਲ। ਸਭ—ਸਾਰੀ। ਥਾਪਿ-ਪੈਦਾ ਕਰ ਕੇ। ਉਥਾਪਿ—ਉਥਾਪੇ, ਨਾਸ ਕਰਦਾ ਹੈ। ਨਿਵਾਜੀ—ਸੋਹਣੀ ਬਣਾਈ ਹੈ। ਸਾਚਿ—ਸਦਾ ਥਿਰ ਹਰਿ ਨਾਮ ਵਿਚ।੧।

ਕੋਟੁ—ਕਿਲ੍ਹਾ। ਆਕਾਰਾ—(ਪ੍ਰਮਾਤਮਾਂ ਦਾ) ਸਰਗੁਣ ਰੂਪ। ਭਸਮ—ਸੁਆਹ। ਖੇਹੂ ਖੇਹ—ਖੇਹ ਵਿਚ ਹੀ।੨।

ਕੰਚਨ ਕੋਟੁ—ਸੋਨੇ ਦਾ ਕਿਲ੍ਹਾ। ਅਪਾਰਾ—ਬੇਅੰਤ ਪ੍ਰਭੂ ਦਾ। ਰਵਿਆ—ਮੌਜੂਦ ਹੈ। ਸਬਦੁ ਅਪਾਰਾ—ਬੇਅੰਤ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ। ਗੁਣ ਸਾਚੇ—ਸਦਾ ਥਿਰ ਪ੍ਰਭੂ ਦੇ ਗੁਣ। ਮਿਲਿ ਪ੍ਰੀਤਮ—ਪ੍ਰੀਤਮ ਨੂੰ ਮਿਲ ਕੇ।੩।

ਹਰਿ ਮੰਦਰੁ—ਹਰੀ ਦਾ ਮੰਦਰ, ਹਰੀ ਦਾ ਘਰ। ਸਵਾਰੇ—ਸੋਹਣਾ ਬਣਾਂਦਾ ਹੈ। ਮੁਰਾਰੇ—(ਮੁਰ-ਅਰਿ) ਮੁਰ ਦੈਂਤ ਦਾ ਵੈਰੀ, ਪ੍ਰਮੇਸ਼ਰ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਵਣਜਨਿ—ਵਣਜ ਕਰਦੇ ਹਨ, ਵਿਹਾਝਦੇ ਹਨ। ਨਦਰੀ—ਮੇਹਰ ਦੀ ਨਿਗਾਹ ਨਾਲ।੪।

**ਅਰਥ** :—

ਪ੍ਰ:—ਸ੍ਰੀ ਜੀਉ! ਇਸ ਸ੍ਰਿਸ਼ਟੀ ਦੀ ਆਰੰਭ ਵਿਚ ਉਤਪਤੀ ਕਿਵੇਂ ਹੋਈ ਹੈ?

1. ਉ:—ਹੇ ਭਾਈ! ਉਸ ਪ੍ਰਮਾਤਮਾਂ ਨੇ ਆਪ ਹੀ ਇਹ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਨਾਲ ਪੈਦਾ ਕੀਤੀ ਹੋਈ ਹੈ।
2. ਹੇ ਪਿਆਰੇ! ਉਹ ਪ੍ਰਮਾਤਮਾਂ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ (ਆਪ ਹੀ) ਨਾਸ ਕਰਦਾ ਹੈ, (ਆਪ ਹੀ ਜੀਵਾਂ ਉਤੇ) ਮਿਹਰ ਕਰਦਾ ਹੈ।
3. ਆਪ ਹੀ ਪ੍ਰਭੂ ਇਹ ਸਾਰਾ ਆਪਣਾ ਅਟੱਲ ਨਿਆਂ ਕਰਦਾ ਹੈ, ਆਪ ਹੀ (ਜੀਵਾਂ ਨੂੰ ਆਪਣੇ) ਸਦਾ ਥਿਰ ਨਾਮ ਵਿਚ ਜੋੜੀ ਰਖਦਾ ਹੈ।੧।

ਪ੍ਰ:—ਸ੍ਰੀ ਜੀਉ! ਕੀ ਉਸ ਪ੍ਰਮਾਤਮਾਂ ਦਾ ਕੋਈ ਪ੍ਰਤੱਖ ਦਿਸਦਾ ਸਰੂਪ ਭੀ ਹੈ?

4. ਉ:—ਹੇ ਭਾਈਓ! (ਇਹ ਮਨੁੱਖਾ) ਸਰੀਰ (ਮਾਨੋ ਇਕ) ਕਿਲ੍ਹਾ ਹੈ, (ਇਹੋ ਹੀ ਇਕ) ਪ੍ਰਮਾਤਮਾਂ ਦਾ ਦਿਸਦਾ ਸਰੂਪ ਹੈ।
5. ਪਰ, ਹੇ ਪਿਆਰੇ! ਜੇ ਇਸ ਵਿਚ ਮਾਇਆ ਦਾ ਮੋਹ (ਹੀ ਪ੍ਰਬਲ ਹੈ, ਜੇ ਇਸ ਵਿਚ ਮਾਇਆ ਦੇ ਮੋਹ ਦਾ ਹੀ) ਖਿਲਾਰਾ ਖਿਲਰਿਆ ਹੋਇਆ ਹੈ।
6. ਤਾਂ ਪ੍ਰਭੂ ਦੀ ਸਿਫਤ ਸਲਾਹ ਤੋਂ ਬਿਨਾ (ਇਹ ਸਰੀਰ) ਸੁਆਹ ਦੀ ਢੇਰੀ ਹੀ ਹੈ (ਮਨੁੱਖ ਹਰਿ ਨਾਮ ਤੋਂ ਵਾਂਜਿਆਂ ਰਹਿ ਕੇ ਇਸ ਸਰੀਰ ਨੂੰ) ਮਿੱਟੀ ਖੇਹ ਵਿਚ ਹੀ ਰੋਲ ਦੇਂਦਾ ਹੈ।੨।
7. ਹੇ ਭਾਈਓ! ਉਹ (ਮਨੁੱਖਾ) ਸਰੀਰ ਬੇਅੰਤ ਪ੍ਰਮਾਤਮਾਂ ਦੇ ਰਹਿਣ ਵਾਸਤੇ (ਮਾਨੋ) ਸੋਨੇ ਦਾ ਕਿਲ੍ਹਾ ਹੈ।
8. ਜਿਸ ਸਰੀਰ ਵਿਚ ਬੇਅੰਤ ਪ੍ਰਮਾਤਮਾਂ ਦੀ ਸਿਫਤ ਸਲਾਹ ਦੀ ਬਾਣੀ ਹਰ ਵੇਲੇ ਮੌਜੂਦ ਹੈ।
9. (ਕਿਉਂਕਿ) ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ (ਇਸ ਸਰੀਰ ਦੀ ਰਾਹੀਂ) ਸਦਾ ਥਿਰ ਪ੍ਰਮਾਤਮਾਂ ਦੇ ਗੁਣ ਸਦਾ ਗਾਂਦਾ ਹੈ, ਉਹ ਪ੍ਰੀਤਮ ਪ੍ਰਭੂ ਨੂੰ ਮਿਲਕੇ ਆਤਮਕ ਅਨੰਦ ਮਾਣਦਾ ਹੈ।੩।
10. ਹੇ ਭਾਈਓ! ਇਹ ਮਨੁੱਖਾ ਸਰੀਰ (ਹੀ) ਪ੍ਰਮਾਤਮਾਂ ਦਾ (ਪਵਿਤ੍ਰ) ਘਰ ਹੈ, ਪ੍ਰਮੇਸ਼ਰ ਇਸ ਨੂੰ ਆਪ ਹੀ ਸੋਹਣਾ ਬਣਾਉਂਦਾ ਹੈ।
11. ਇਸ ਵਿਚ (ਵਿਕਾਰਾਂ ਰੂਪ) ਦੈਂਤਾਂ ਦੇ ਮਾਰਨ ਵਾਲਾ ਪ੍ਰਭੂ ਆਪ ਹੀ ਵਸਦਾ ਹੈ।
12. ਹੇ ਭਾਈ! ਜਿਹੜੇ ਜੀਵ ਵਣਜਾਰੇ (ਇਸ ਸਰੀਰ ਵਿਚ) ਗੁਰੂ ਦੇ ਸ਼ਬਦ ਦੀ ਰਾਹੀਂ ਹਰਿ ਨਾਮ ਦਾ ਵਣਜ ਕਰਦੇ ਹਨ, ਪ੍ਰਭੂ ਮੇਹਰ ਦੀ ਨਿਗਾਹ ਨਾਲ ਉਨ੍ਹਾਂ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ।੪।

13. **ਸੋ ਸੂਚਾ ਜਿ ਕਰੋਧੁ ਨਿਵਾਰੇ ॥**
14. **ਸਬਦੇ ਬੂਝੈ ਆਪੁ ਸਵਾਰੇ ॥**
15. **ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ ॥੫॥**
16. **ਨਿਰਮਲ ਭਗਤਿ ਹੈ ਨਿਰਾਲੀ ॥**
17. **ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥**
18. **ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥੬॥**

**19. ਇਸੁ ਮਨ ਮੰਦਰ ਮਹਿ ਮਨੂਆ ਧਾਵੈ ॥**
**20. ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥**
**21. ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ**
**ਆਪੇ ਖੇਲੁ ਕਰਾਇਦਾ ॥੭॥**
**22. ਆਪਿ ਅਪਰੰਪਰੁ ਆਪਿ ਵੀਚਾਰੀ ॥**
**23. ਆਪੇ ਮੇਲੇ ਕਰਣੀ ਸਾਰੀ ॥**
**24. ਕਿਆ ਕੋ ਕਾਰ ਕਰੇ ਵੇਚਾਰਾ**
**ਆਪੇ ਬਖਸਿ ਮਿਲਾਇਦਾ ॥੮॥**

**ਪਦ ਅਰਥ** :—ਸੂਚਾ—ਸੁੱਚਾ, ਸੁੱਚੇ ਹਿਰਦੇ ਵਾਲਾ। ਜਿ—ਜਿਹੜਾ ਮਨੁੱਖ। ਨਿਵਾਰੇ—ਦੂਰ ਕਰਦਾ ਹੈ। ਸਬਦੇ—ਸ਼ਬਦਿ, ਗੁਰੂ ਦੇ ਸ਼ਬਦ ਦੀ ਰਾਹੀਂ। ਬੂਝੈ—(ਆਤਮਿਕ ਜੀਵਨ ਨੂੰ) ਸਮਝਦਾ ਹੈ। ਆਪੁ—ਆਪਣੇ ਆਪ ਨੂੰ, ਆਪਣੇ ਆਤਮਿਕ ਜੀਵਨ ਨੂੰ। ਆਪੇ—ਆਪ ਹੀ। ਮੰਨਿ—ਮਨਿ, ਮਨ ਵਿਚ ।੫।

ਨਿਰਮਲ—(ਜੀਵਨ ਨੂੰ) ਪਵਿਤ੍ਰ ਕਰਨ ਵਾਲੀ। ਨਿਰਾਲੀ—ਅਨੋਖੀ (ਦਾਤਿ)। ਧੋਵਹਿ—ਧੋਂਦੇ ਹਨ। ਵੀਚਾਰੀ—ਵੀਚਾਰਵਾਨ, ਸੁੰਦਰ ਵਿਚਾਰ ਦੇ ਮਾਲਕ। ਅਨਦਿਨੁ—ਹਰ ਰੋਜ਼, ਹਰ ਵੇਲੇ। ਰੰਗਿ—ਪ੍ਰੇਮ ਰੰਗ ਵਿਚ। ਰਾਤਾ—ਰੰਗਿਆ ਹੋਇਆ ।੬।

ਮਨ ਮੰਦਰ ਮਹਿ—ਮਨ ਦੇ ਮੰਦਰ ਵਿਚ, ਸਰੀਰ ਵਿਚ। ਧਾਵੈ—ਭਟਕਦਾ ਫਿਰਦਾ ਹੈ। ਸੁਖੁ—ਆਤਮਕ ਅਨੰਦ। ਪਲਰਿ—ਪਰਾਲੀ ਦੇ ਵੱਟੇ। ਤਿਆਗਿ—ਤਿਆਗ ਕੇ। ਬਿਨੁ ਭੇਟੇ—ਮਿਲਣ ਤੋਂ ਬਿਨਾ। ਠਉਰ—ਟਿਕਾਣਾ, ਸ਼ਾਂਤੀ ।੭।

ਅਪਰੰਪਰੁ—ਪਰੇ ਤੋਂ ਪਰੇ ਪ੍ਰਮਾਤਮਾਂ, ਬੇਅੰਤ ਪ੍ਰਭੂ। ਵੀਚਾਰੀ—ਆਤਮਿਕ ਜੀਵਨ ਦੀ ਵੀਚਾਰ ਬਖਸ਼ਣ ਵਾਲਾ। ਸਾਰੀ—ਸਰੇਸ਼ਟ। ਕਰਣੀ—ਕਰਨ ਜੋਗ ਕੰਮ। ਕੋ—ਕੋਈ। ਕਿਆ ਕਾਰ ਕਰੇ—ਕਿਹੜੀ ਕਾਰ ਕਰ ਸਕਦਾ ਹੈ? । ਬਖਸਿ—ਮੇਹਰ ਕਰ ਕੇ ।੮।

**ਅਰਥ** :—

**ਪ੍ਰ:**—ਗੁਰਦੇਵ ਜੀਉ! ਉਹ ਕਿਹੜਾ ਸਾਧਨ ਹੈ ਜਿਸ ਦਾ ਸਦਕਾ ਮਨੁੱਖ ਪਵਿਤ੍ਰ ਹਿਰਦੇ ਵਾਲਾ ਬਣ ਜਾਂਦਾ ਹੈ?

13. **ਉ:**—ਹੇ ਭਾਈਓ! ਜਿਹੜਾ ਮਨੁੱਖ ਆਪਣੇ ਅੰਦਰੋਂ ਕ੍ਰੋਧ ਦੂਰ ਕਰ ਲੈਂਦਾ ਹੈ ਉਹ ਪਵਿਤ੍ਰ ਹਿਰਦੇ ਵਾਲਾ ਬਣ ਜਾਂਦਾ ਹੈ।

14. ਅਤੇ ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ (ਆਤਮਕ ਜੀਵਨ ਨੂੰ) ਸਮਝ ਲੈਂਦਾ ਹੈ ਤੇ ਆਪਣੇ ਜੀਵਨ ਨੂੰ ਸਵਾਰ ਲੈਂਦਾ ਹੈ।

**ਪ੍ਰ:**—ਸ੍ਰੀ ਜੀਉ! ਇਹ ਦਾਤ ਹਰ ਇਕ ਨੂੰ ਕਿਉਂ ਨਹੀਂ ਪ੍ਰਾਪਤ ਹੁੰਦੀ?

15. **ਉ:**—ਹੇ ਪਿਆਰੇ! ਇਹ ਉਸ ਦੀ ਆਪਣੀ ਹੀ ਮੇਹਰ ਹੈ, ਪ੍ਰਭੂ ਆਪ ਹੀ (ਜੀਵਾਂ ਦੇ ਅੰਦਰ ਬੈਠਾ ਇਹ ਉਦਮ) ਕਰਦਾ ਹੈ, ਜੀਵਾਂ ਪਾਸੋਂ (ਉਹ) ਕਰਤਾਰ ਆਪ ਹੀ (ਇਹ ਕੰਮ) ਕਰਾਂਦਾ ਹੈ, ਆਪ ਹੀ (ਉਸ ਦੇ) ਮਨ ਵਿਚ (ਆਪਣਾ ਨਾਮ) ਵਸਾਂਦਾ ਹੈ ।੫।

**ਪ੍ਰ:**—ਹੇ ਗੁਰੋ! ਉਹ ਅਜਿਹਾ ਕਿਹੜਾ ਸਾਧਨ ਹੈ ਜਿਸ ਦੇ ਕਰਦੇ ਰਹਿਣ ਨਾਲ ਮਨੁੱਖ ਦਾ ਜੀਵਨ ਪਵਿਤ੍ਰ ਹੋ ਜਾਂਦਾ ਹੈ?

16. **ਉ:**—ਹੇ ਭਾਈ! ਅਸਲ ਸਾਧਨ ਤਾਂ ਮਨੁੱਖ ਦੇ (ਜੀਵਨ ਨੂੰ) ਪਵਿਤ੍ਰ ਕਰਨ ਵਾਲੀ ਪ੍ਰਮੇਸ਼ਰ ਦੀ ਭਗਤੀ ਹੈ (ਜੋ ਕਿ ਇਕ) ਅਨੋਖੀ (ਦਾਤ) ਹੈ।

17. ਐ ਪਿਆਰੇ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਭਗਤੀ ਦੇ ਅੰਮ੍ਰਿਤ ਨਾਲ (ਆਪਣਾ) ਮਨ ਤਨ ਧੋਂਦੇ ਹਨ, ਉਹ ਸੁੰਦਰ ਵੀਚਾਰ ਦੇ ਮਾਲਕ ਬਣ ਜਾਂਦੇ ਹਨ।

18. ਹੇ ਭਾਈਓ! ਇਸੇ ਭਗਤੀ ਦੀ ਰਾਹੀਂ ਮਨੁੱਖ ਹਰ ਵੇਲੇ ਸਦਾ ਹੀ ਸਾਈਂ ਜੀ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ, (ਪਰ, ਐ ਪਿਆਰੇ! ਇਹ ਉਸ ਦੀ ਮੇਹਰ ਹੀ ਹੈ) ਪ੍ਰਮਾਤਮਾਂ ਕਿਰਪਾ ਕਰ ਕੇ (ਆਪ ਹੀ ਜੀਵ ਪਾਸੋਂ ਆਪਣੀ) ਭਗਤੀ ਕਰਾਂਦਾ ਹੈ ।੬।

**ਪ੍ਰ:**—ਹੇ ਗੁਰੋ! ਸੁਖ ਦੀ ਪ੍ਰਾਪਤੀ ਲਈ ਦਿਨੇ ਰਾਤ ਜਤਨ ਕਰਦੇ ਰਹਿਣ ਨਾਲ ਭੀ ਮਨੁੱਖ ਨੂੰ ਦੁੱਖਾਂ ਦਾ ਹੀ ਫਲ ਕਿਉਂ ਮਿਲਦਾ ਰਹਿੰਦਾ ਹੈ?

19. **ਉ:**—ਹੇ ਭਾਈ! ਅਸਲ ਵਿਚ ਮਨੁੱਖ ਦੇ ਇਸ ਸਰੀਰ ਅੰਦਰ (ਰਹਿਣ ਵਾਲਾ) ਚੰਚਲ ਮਨ (ਹਰ ਵੇਲੇ ਹੀ) ਭਟਕਦਾ ਫਿਰਦਾ ਹੈ।

20. ਇਸ ਕਰ ਕੇ ਇਹ (ਵਿਕਾਰਾਂ ਦੀ) ਪਰਾਲੀ ਦੀ ਖਾਤਰ ਆਤਮਕ ਸੁਖ ਨੂੰ ਤਿਆਗ ਕੇ ਬੜਾ ਹੀ ਦੁਖ ਪਾਉਂਦਾ ਹੈ।

21. ਹੇ ਭਾਈ! ਗੁਰੂ ਨੂੰ ਮਿਲਣ ਤੋਂ ਬਿਨਾ ਇਸ ਨੂੰ ਸ਼ਾਂਤੀ ਵਾਲਾ ਥਾਂ ਨਹੀਂ ਲਭਦਾ, ਪਰ ਜੀਵ ਦੇ ਕੀ ਵਸ ਹੈ? (ਕਿਉਂਕਿ, ਉਸ ਪਾਸੋਂ ਇਹ) ਖੇਡ ਪ੍ਰਮਾਤਮਾਂ ਆਪ ਹੀ ਕਰਵਾਂਦਾ ਹੈ ।੭।

**ਪ੍ਰ:**—ਕਿਉਂ ਜੀ! ਇਹ ਜੀਵ ਉਸ ਸਾਈਂ ਜੀ ਦੇ ਨਾਲ ਮਿਲਾਪ ਦਾ ਜਤਨ ਕਿਉਂ ਨਹੀਂ ਕਰਦਾ?

22. **ਉ:**—ਹੇ ਭਾਈਓ! ਅਸਲ ਵਿਚ ਉਹ ਬੇਅੰਤ ਪ੍ਰਮਾਤਮਾਂ ਆਪ ਹੀ ਆਤਮਿਕ ਜੀਵਨ ਦੀ ਵੀਚਾਰ ਬਖਸ਼ਣ ਵਾਲਾ ਹੈ।

23. ਅਤੇ (ਨਾਮ ਜਪਣ ਦੀ) ਸਰੇਸ਼ਟ ਕਰਣੀ ਦੇ ਕੇ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਪ ਕਰਵਾਂਦਾ ਹੈ।

24. ਇਸ ਲਈ, ਹੇ ਪਿਆਰੇ! ਜੀਵ ਵਿਚਾਰਾ ਆਪਣੇ ਆਪ ਕੋਈ (ਚੰਗਾ ਮੰਦਾ) ਕੰਮ ਨਹੀਂ ਕਰ ਸਕਦਾ ਪ੍ਰਮਾਤਮਾਂ ਆਪ ਹੀ ਬਖਸ਼ਸ਼ ਕਰ ਕੇ (ਆਪਣੇ ਚਰਨਾਂ ਵਿਚ ਜੀਵ ਨੂੰ) ਜੋੜਦਾ ਹੈ ।੮।

**25. ਆਪੇ ਸਤਿਗੁਰੁ ਮੇਲੇ ਪੂਰਾ ॥**
**26. ਸਚੈ ਸਬਦਿ ਮਹਾਬਲ ਸੂਰਾ ॥**
**27. ਆਪੇ ਮੇਲੇ ਦੇ ਵਡਿਆਈ**
**ਸਚੇ ਸਿਉ ਚਿਤੁ ਲਾਇਦਾ ॥੯॥**

**28. ਘਰ ਹੀ ਅੰਦਰਿ ਸਾਚਾ ਸੋਈ ॥**
**29. ਗੁਰਮੁਖਿ ਵਿਰਲਾ ਬੂਝੈ ਕੋਈ ॥**
**30. ਨਾਮੁ ਨਿਧਾਨੁ ਵਸਿਆ ਘਟ ਅੰਤਰਿ**
**ਰਸਨਾ ਨਾਮੁ ਧਿਆਇਦਾ ॥੧੦॥**
**31. ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥**
**32. ਮਾਇਆ ਮੋਹਿ ਬਧਾ ਜਮਕਾਲੇ ॥**
**33. ਜਮ ਕੀ ਫਾਸੀ ਕਬਹੂ ਨ ਤੂਟੈ**
**ਦੂਜੈ ਭਾਇ ਭਰਮਾਇਦਾ ॥੧੧॥**
**34. ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥**
**35. ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥**
**36. ਗੁਰ ਕੈ ਸਬਦਿ ਮਿਲਿਆ ਸਚੁ ਪਾਇਆ**
**ਸਚੇ ਸਚਿ ਸਮਾਇਦਾ ॥੧੨॥**

**ਪਦ ਅਰਥ** :—ਸਚੈ ਸਬਦਿ—ਸਿਫਤ ਸਲਾਹ ਦੀ ਬਾਣੀ ਦੀ ਰਾਹੀਂ। ਮਹਾਬਲ—ਬੜੇ (ਆਤਮਿਕ) ਬਲ ਵਾਲਾ। ਸੂਰਾ—ਸੂਰਮਾਂ, ਵਿਕਾਰਾਂ ਦਾ ਟਾਕਰਾ ਕਰਨ ਦੇ ਸਮਰਥ। ਦੇ-ਦੇਂਦਾ ਹੈ। ਸਾਚੇ ਸਿਉ—ਸਦਾ ਥਿਰ ਪ੍ਰਮਾਤਮਾਂ ਨਾਲ ।੯।

ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ। ਨਿਧਾਨੁ—(ਸਭ ਸੁਖਾਂ ਦਾ) ਖਜ਼ਾਨਾ। ਰਸਨਾ—ਜੀਭ ਨਾਲ ।੧੦।

ਦਿਸੰਤਰੁ—(ਦੇਸ-ਅੰਤਰੁ) ਹੋਰ ਹੋਰ ਦੇਸ਼। ਭਾਵੈ—ਭਉਂਦਾ ਫਿਰਦਾ ਹੈ। ਅੰਤਰੁ—ਅੰਦਰਲਾ, ਹਿਰਦਾ। ਮੋਹਿ—ਮੋਹ ਵਿਚ। ਬਧਾ—ਬੱਧਾ, ਬੱਝਾ ਹੋਇਆ। ਜਮਕਾਲੇ—ਜਮ ਕਾਲਿ, ਆਤਮਕ ਮੌਤ ਵਿਚ। ਜਮ—ਮੌਤ, ਜਮਦੂਤ। ਜਮ ਕੀ ਫਾਸੀ—ਜਮਦੂਤਾਂ ਦੀ ਫਾਹੀ, ਜਨਮ ਮਰਣ ਦਾ ਗੇੜ। ਦੂਜੈ ਭਾਇ—ਮਾਇਆ ਦੇ ਮੋਹ ਵਿਚ (ਪੈ ਕੇ) ।੧੧।

ਜਬ ਲਗੁ-ਜਦੋਂ ਤਕ। ਨ ਕਮਾਹੀ—ਨ ਕਮਾਹਿ, ਨਹੀਂ ਕਮਾਂਦੇ। ਸਬਦੁ ਨ ਕਮਾਹੀ—ਸ਼ਬਦ ਅਨੁਸਾਰ ਆਪਣਾ ਜੀਵਨ ਨਹੀਂ ਬਿਤਾਂਦੇ। ਸਬਦਿ—ਸ਼ਬਦ ਵਿਚ। ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਸਚਿ—ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਵਿਚ ।੧੨।

**ਅਰਥ** :—

**ਪ੍ਰ**:—ਸ੍ਰੀ ਜੀਉ ! ਹਰ ਮਨੁੱਖ ਹੀ ਗੁਰੂ ਦਾ ਮਿਲਾਪ ਕਿਉਂ ਨਹੀਂ ਕਰ ਲੈਂਦਾ ?

25.**ਉ**:—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਉਹ (ਪ੍ਰਮੇਸ਼ਰ) ਆਪ ਹੀ (ਮਨੁੱਖ ਨੂੰ) ਪੂਰਾ ਗੁਰੂ ਮਿਲਾਂਦਾ ਹੈ।

26. ਹੇ ਪਿਆਰੇ ! ਉਹ ਪੂਰਾ ਗੁਰੂ ਸਿਫਤ ਸਲਾਹ ਵਾਲੇ ਸ਼ਬਦ ਵਿਚ ਜੋੜ ਕੇ (ਵਿਕਾਰਾਂ ਦੇ ਟਾਕਰੇ ਤੇ) ਆਤਮਿਕ ਬਲ ਵਾਲਾ ਸੂਰਮਾਂ ਬਣਾ ਦੇਂਦਾ ਹੈ।

27. ਪ੍ਰਭੂ ਆਪ ਹੀ (ਜੀਵ ਨੂੰ ਆਪਣੇ ਨਾਲ) ਮਿਲਾਂਦਾ ਹੈ ਤੇ ਲੋਕ ਪ੍ਰਲੋਕ ਦੀ ਉਸ ਨੂੰ ਇੱਜ਼ਤ ਦੇਂਦਾ ਹੈ, (ਜਿਸ ਨੂੰ ਆਪਣੇ ਨਾਲ ਮਿਲਾਂਦਾ ਹੈ, ਉਹ ਮਨੁੱਖ) ਉਸ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਨਾਲ ਆਪਣਾ ਚਿਤ ਜੋੜੀ ਰਖਦਾ ਹੈ ।੯।

**ਪ੍ਰ**:—ਹੇ ਗੁਰੋ ! ਕੀ, ਉਸ ਪ੍ਰਮੇਸ਼ਰ ਦੇ ਰਹਿਣ ਦਾ ਕੋਈ ਖਾਸ ਟਿਕਾਣਾ ਹੈ ?

28. **ਉ**:—ਹੇ ਪਿਆਰੇ ! ਅਸਲ ਵਿਚ ਉਸ ਸੱਚੇ ਪ੍ਰਮਾਤਮਾਂ ਦਾ (ਹਰੇਕ ਮਨੁੱਖ ਦੇ) ਹਿਰਦੇ ਘਰ ਵਿਚ ਹੀ ਨਿਵਾਸ ਹੈ।

29. ਪਰ, ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਵਿਰਲਾ ਮਨੁੱਖ ਹੀ ਇਸ ਭੇਤ ਨੂੰ ਸਮਝਦਾ ਹੈ।

30. ਐ ਪਿਆਰੇ ! ਜਿਹੜਾ ਇਹ ਭੇਤ ਸਮਝ ਲੈਂਦਾ ਹੈ, ਉਸਦੇ ਹਿਰਦੇ ਵਿਚ (ਸਾਰੇ ਸੁਖਾਂ ਦਾ) ਖਜ਼ਾਨਾ ਹਰਿ ਨਾਮ ਟਿਕਿਆ ਰਹਿੰਦਾ ਹੈ, ਅਤੇ ਉਹ ਮਨੁੱਖ ਆਪਣੀ ਜਿਹਬਾ ਨਾਲ ਭੀ ਹਰੀ ਦਾ ਨਾਮ ਹੀ ਜਪਦਾ ਰਹਿੰਦਾ ਹੈ ।੧੦।

**ਪ੍ਰ**:—ਕਿਉਂ ਜੀ ! ਕੀ, ਤੀਰਥਾਂ ਤੇ ਭਰਮਣ ਕਰਨ ਵਾਲੇ ਦੀ ਭਟਕਣਾ ਮੁੱਕ ਜਾਂਦੀ ਹੈ ?

31, **ਉ**:—ਹੇ ਭਾਈਓ ! ਜਿਹੜਾ ਮਨੁੱਖ ਤਿਆਗੀਆਂ ਦਾ ਭੇਖ ਧਾਰ ਕੇ ਤੀਰਥ ਆਦਿਕਾਂ ਤੇ ਹੋਰ ਹੋਰ ਥਾਂ ਭੌਂਦਾ ਫਿਰਦਾ ਹੈ, ਪਰ, ਆਪਣੇ ਹਿਰਦੇ ਨੂੰ ਨਹੀਂ ਖੋਜਦਾ।

32. ਉਹ ਮਨੁੱਖ ਤਾਂ ਮਾਇਆ ਦੇ ਮੋਹ ਵਿਚ ਹੀ ਬੱਝਾ ਰਹਿੰਦਾ ਹੈ, (ਉਹ ਜੀਵ ਸਦਾ ਹੀ) ਆਤਮਿਕ ਮੌਤ ਦੇ ਕਾਬੂ ਆਇਆ ਰਹਿੰਦਾ ਹੈ।

33. ਹੇ ਭਾਈ ! ਉਸ ਦਾ ਜਨਮ ਮਰਣ ਦਾ ਗੇੜ ਕਦੀ ਨਹੀਂ ਮੁੱਕਦਾ, ਉਹ ਮਨੁੱਖ ਹੋਰ ਹੋਰ ਪਿਆਰ ਵਿਚ ਫਸ ਕੇ ਭਟਕਦਾ (ਹੀ) ਫਿਰਦਾ ਹੈ ।੧੧।

**ਪ੍ਰ**:—ਗੁਰਦੇਵ ਜੀਉ ! ਜੋ ਲੋਕ ਜਪ ਤਪ ਸੰਜਮ ਆਦਿਕ ਕਰਮ ਕਰਦੇ ਹਨ, ਕੀ ਉਹ ਉਨ੍ਹਾਂ ਦੇ ਜੀਵਨ ਦੀ ਸਫਲਤਾ ਵਿਚ ਸਹਾਇਕ ਨਹੀਂ ਹੁੰਦੇ ?

34**ਉ**—ਹੇ ਭਾਈਓ,ਇਹ ਨਿਸਚਾ ਕਰ ਲਓ ਕਿ,ਹੋਰ ਕੋਈ ਜਪ ਤਪ ਤੇ ਸੰਜਮ ਆਦਿਕ ਦਾ ਕੀਤਾ ਉਦਮ ਉਨ੍ਹਾਂ ਦੇ (ਇਸ ਜੀਵਨ ਸਫਰ ਵਿਚ) ਉਨ੍ਹਾਂ ਦੀ ਸਹਾਇਤਾ ਨਹੀਂ ਕਰਦਾ।

35. ਜਦੋਂ ਤਕ ਉਹ ਮਨੁੱਖ ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ) ਵਸਾਣ ਦੀ ਕਮਾਈ ਨਹੀਂ ਕਰਦਾ।

**ਪ੍ਰ**:—ਸ੍ਰੀ ਜੀਉ ! ਆਖਰ ਮਨੁੱਖ ਦੀ ਸੱਚ ਵਿਚ ਸਮਾਈ ਕਿਵੇਂ ਹੋ ਸਕਦੀ ਹੈ ?

36. **ਉ**:—ਹੇ ਭਾਈਓ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜਦਾ ਹੈ, ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਦਾ ਮਿਲਾਪ ਹਾਸਲ ਕਰ ਲੈਂਦਾ ਹੈ,ਉਹ ਸਦਾ ਹੀ ਕਾਇਮ ਰਹਿਣ ਵਾਲੇ ਹਰਿ ਨਾਮ ਵਿਚ ਲੀਨ ਰਹਿੰਦਾ ਹੈ ।੧੨।

**37. ਕਾਮ ਕਰੋਧੁ ਸਬਲ ਸੰਸਾਰਾ ॥**
**38. ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ॥**
**39. ਸਤਿਗੁਰ ਸੇਵਹਿ ਸੇ ਸੁਖੁ ਪਾਵਹਿ**
**ਸਚੈ ਸਬਦਿ ਮਿਲਾਇਦਾ ॥੧੩॥**
**40. ਪਉਣੁ ਪਾਣੀ ਹੈ ਬੈਸੰਤਰੁ ॥**
**41. ਮਾਇਆ ਮੋਹੁ ਵਰਤੈ ਸਭ ਅੰਤਰਿ ॥**
**42. ਜਿਨਿ ਕੀਤੇ ਜਾ ਤਿਸੈ ਪਛਾਣਹਿ**
**ਮਾਇਆ ਮੋਹੁ ਚੁਕਾਇਦਾ ॥੧੪॥**
**43. ਇਕਿ ਮਾਇਆ ਮੋਹਿ ਗਰਬਿ ਵਿਆਪੇ ॥**
**44. ਹਉਮੈ ਹੋਇ ਰਹੇ ਹੈ ਆਪੇ ॥**
**45. ਜਮ ਕਾਲੈ ਕੀ ਖਬਰਿ ਨ ਪਾਈ**
**ਅੰਤਿ ਗਇਆ ਪਛੁਤਾਇਦਾ ॥੧੫॥**
**46. ਜਿਨਿ ਉਪਾਏ ਸੋ ਬਿਧਿ ਜਾਣੈ ॥**
**47. ਗੁਰਮੁਖਿ ਦੇਵੈ ਸਬਦੁ ਪਛਾਣੈ ॥**
**48. ਨਾਨਕ ਦਾਸੁ ਕਹੈ ਬੇਨੰਤੀ**
**ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥**

**ਪਦ ਅਰਥ** :—ਸਬਲ—ਸ-ਬਲ, ਬਲ ਵਾਲੇ। ਸੰਸਾਰਾ—ਸੰਸਾਰਿ, ਸੰਸਾਰ ਵਿਚ। ਕਰਮ—(ਮਿਥੇ ਹੋਏ ਧਾਰਮਿਕ) ਕੰਮ। ਸਭੁ—ਸਾਰਾ (ਉਦਮ)। ਪਸਾਰਾ—ਖਿਲਾਰਾ। ਸੇਵਹਿ—ਸ਼ਰਨ ਪੈਂਦੇ ਹਨ। ਸੁਖੁ—ਆਤਮਕ ਅਨੰਦ। ਸਚੈ ਸਬਦਿ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਵਿਚ।੧੩।

ਬੈਸੰਤਰੁ—ਅੱਗ। ਪਉਣੁ—ਹਵਾ। ਵਰਤੈ—ਪ੍ਰਭਾਵ ਪਾ ਰਿਹਾ ਹੈ। ਜਿਨਿ—ਜਿਸ ਪ੍ਰਮਾਤਮਾਂ ਨੇ। ਜਾ—ਜਦੋਂ। ਚੁਕਾਇਦਾ—ਦੂਰ ਕਰਦਾ ਹੈ।੧੪।

ਇਕਿ—ਕਈ। ਮੋਹਿ—ਮੋਹ ਵਿਚ। ਗਰਬਿ—ਅਹੰਕਾਰ ਵਿਚ। ਵਿਆਪੇ—ਫਸੇ ਹੋਏ। ਹੈ—ਹੈਂ। ਆਪੇ—ਆਪ ਹੀ। ਹਉਮੈ ਹੈ—ਹਉਮੈਂ ਦਾ ਸਰੂਪ ਬਣੇ ਹੋਏ ਹਨ। ਜਮ ਕਾਲ—ਮੌਤ, ਆਤਮਿਕ ਮੌਤ। ਅੰਤਿ—ਅਖ਼ੀਰ ਵੇਲੇ।੧੫।

ਜਿਨਿ—ਜਿਸ (ਪ੍ਰਮਾਤਮਾਂ) ਨੇ। ਬਿਧਿ—(ਆਤਮਿਕ ਮੌਤ ਤੋਂ ਬਚਣ ਦਾ) ਢੰਗ। ਗੁਰਮੁਖਿ—ਗੁਰੂ ਦੀ ਰਾਹੀਂ, ਗੁਰੂ ਦੀ ਸ਼ਰਨ ਪੈ ਕੇ। ਦੇਵੈ—(ਬਿਧਿ) ਦੇਂਦਾ ਹੈ। ਸਬਦੁ ਪਛਾਣੈ—(ਉਹ ਮਨੁੱਖ) ਗੁਰ ਸ਼ਬਦ ਨੂੰ ਪਛਾਣਦਾ ਹੈ। ਸਚ ਨਾਮਿ—ਸਚੇ ਨਾਮ ਵਿਚ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਅਨੇਕਾਂ ਹੀ ਲੋਕ ਵੇਖਣ ਵਿਚ ਆਉਂਦੇ ਹਨ, ਜੋ ਕਿ ਹਮੇਸ਼ਾਂ ਹੀ ਤੀਰਥ ਯਾਤਰਾ ਆਦਿਕ ਮਿਥੇ ਹੋਏ ਧਾਰਮਿਕ ਕਰਮ ਕਰਦੇ ਹੋਏ ਭੀ ਦੁੱਖਾਂ ਦੇ ਪ੍ਰਭਾਵ ਹੇਠ ਹੀ ਦਬੇ ਰਹਿੰਦੇ ਹਨ, ਇਸ ਦਾ ਅਸਲ ਕਾਰਨ ਕੀ ਹੈ ?

37. **ਉ**:—ਹੇ ਭਾਈਓ ! ਅਸਲੀਅਤ ਇਹ ਹੈ ਕਿ ਜਗਤ ਵਿਚ ਕਾਮ ਅਤੇ ਕ੍ਰੋਧ ਬੜੇ ਬਲੀ ਹਨ, (ਵਧੇਰੇ ਲੋਕ ਇਨ੍ਹਾਂ ਦੇ ਹੀ ਪ੍ਰਭਾਵ ਵਿਚ ਫਸੇ ਰਹਿੰਦੇ ਹਨ)।

38. ਪਰ, ਹੇ ਪਿਆਰੇ ! ਜੋ ਜੀਵ ਦੁਨੀਆਂ ਦੇ ਲੋਕਾਂ ਨੂੰ ਪਤਯਾਉਣ ਦੀ ਖ਼ਾਤਰ ਤੀਰਥ ਯਾਤਰਾ ਆਦਿਕ ਮਿਥੇ ਹੋਏ ਅਨੇਕਾਂ ਕਰਮ (ਭੀ) ਕਰਦੇ ਹਨ, (ਸਮਝੋ ਇਹ ਉਨ੍ਹਾਂ ਲਈ) ਸਾਰਾ ਦੁੱਖਾਂ ਦਾ ਹੀ ਖਿਲਾਰਾ (ਬਣਿਆਂ ਰਹਿੰਦਾ) ਹੈ।

**ਪ੍ਰ**:—ਸ੍ਰੀ ਜੀਉ ! ਮਨੁੱਖ ਨੂੰ ਆਖਰ ਆਤਮਿਕ ਅਨੰਦ ਕਿਵੇਂ ਮਿਲ ਸਕਦਾ ਹੈ ?

39. **ਉ**:—ਹੇ ਭਾਈਓ ! ਅਸਲ ਵਿਚ ਤਾਂ ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹੀ ਆਤਮਿਕ ਅਨੰਦ ਮਾਣਦੇ ਹਨ, (ਕਿਉਂਕਿ) ਗੁਰੂ ਉਨ੍ਹਾਂ ਨੂੰ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਵਿਚ ਜੋੜਦਾ ਹੈ।੧੩।

**ਪ੍ਰ**:—ਕਿਉਂ ਜੀ ! ਇਸ ਸਰੀਰ ਵਿਚ ਰਹਿੰਦਿਆਂ ਮਾਇਆ ਦੇ ਮੋਹ ਵਲੋਂ ਨਿਰਮੋਹ ਕਿਵੇਂ ਰਹਿ ਸਕੀਦਾ ਹੈ ?

40. **ਉ**:—ਹੇ ਭਾਈ ! ਉਂਞ ਤਾਂ, ਇਨ੍ਹਾਂ ਸਰੀਰਾਂ ਦੀ ਬਨਾਵਟ ਹਵਾ, ਪਾਣੀ, ਅੱਗ, ਆਦਿਕ ਤੱਤਾਂ ਤੋਂ ਹੀ ਬਣੀ ਹੈ।

41. ਪਰ, ਐ ਪਿਆਰੇ ! ਇਨ੍ਹਾਂ ਸਭਨਾਂ ਜੀਵਾਂ ਦੇ ਅੰਦਰ ਮਾਇਆ ਦਾ ਮੋਹ ਹੀ (ਆਪਣਾ) ਜ਼ੋਰ ਬਣਾਈ ਰਖਦਾ ਹੈ।

42. ਪਰ, ਹੇ ਭਾਈ ! ਜਦੋਂ ਕੋਈ ਵਡਭਾਗੀ ਉਸ ਸਾਈਂ ਜੀ ਦੇ ਨਾਲ ਸਾਂਝ ਪਾਂਦੇ ਹਨ; ਜਿਸ ਨੇ ਕਿ (ਉਨ੍ਹਾਂ ਨੂੰ) ਪੈਦਾ ਕੀਤਾ ਹੈ, ਤਾਂ (ਉਹ ਪ੍ਰਭੂ ਉਨ੍ਹਾਂ ਦੇ ਅੰਦਰੋਂ) ਮਾਇਆ ਦਾ ਮੋਹ ਦੂਰ ਕਰ ਦੇਂਦਾ ਹੈ।੧੪।

43. ਹੇ ਭਾਈਓ ! ਵੇਖਣ ਵਿਚ ਤਾਂ ਇਉਂ ਹੀ ਆਉਂਦਾ ਹੈ ਕਿ, ਕਈ (ਜੀਵ ਐਸੇ ਹਨ, ਜੋ ਹਰ ਵੇਲੇ) ਮਾਇਆ ਦੇ ਮੋਹ ਵਿਚ ਅਹੰਕਾਰ ਵਿਚ ਗ੍ਰਸੇ ਰਹਿੰਦੇ ਹਨ।

44. ਅਤੇ ਹਉਮੈਂ ਦਾ ਪੁਤਲਾ ਹੀ ਬਣੇ ਰਹਿੰਦੇ ਹਨ।

45. ਪਰ, ਹੇ ਭਾਈ ! ਜਿਸ ਭੀ ਅਜਿਹੇ ਮਨੁੱਖ ਨੂੰ ਇਸ ਆਤਮਿਕ ਮੌਤ ਦੀ ਸਮਝ ਨਹੀਂ ਪੈਂਦੀ, ਉਹ ਅੰਤ ਵੇਲੇ ਇਥੋਂ ਹੱਥ ਮਲਦਾ ਹੀ ਜਾਂਦਾ ਹੈ।੧੫।

**ਪ੍ਰ**:—ਗੁਰਦੇਵ ਜੀਉ ! ਇਹ ਜੀਵ ਕਾਲ ਤੋਂ ਬਚਣ ਦੀ ਜੀਵਨ ਜੁਗਤ ਨੂੰ ਕਿਉਂ ਨਹੀਂ ਸਮਝ ਸਕਦੇ ?

46. **ਉ**:—ਹੇ ਪਿਆਰੇ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਜੀਵਾਂ ਦੇ ਭੀ ਕੀ ਵਸ ਹੈ ? (ਕਿਉਂਕਿ) ਜਿਸ ਪ੍ਰਮਾਤਮਾਂ ਨੇ (ਜੀਵਾਂ ਨੂੰ) ਪੈਦਾ ਕੀਤਾ ਹੈ, ਉਹੀ ਇਸ ਆਤਮਿਕ ਮੌਤ ਤੋਂ ਬਚਣ ਦਾ ਢੰਗ ਜਾਣਦਾ ਹੈ।

47. ਉਹ ਇਹ ਸੂਝ ਜਿਸ ਜੀਵ ਨੂੰ ਗੁਰੂ ਦੀ ਸ਼ਰਨ ਪਾ ਕੇ ਦੇਂਦਾ ਹੈ, ਉਹ ਗੁਰੂ ਦੇ ਸ਼ਬਦ ਨਾਲ ਸਾਂਝ ਪਾ ਲੈਂਦਾ ਹੈ।

48. ਬੇਨਤੀ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਉਹ ਮਨੁੱਖ ਆਪਣਾ ਚਿਤ ਸਦਾ ਕਾਇਮ ਰਹਿਣ ਵਾਲੇ ਹਰੀ ਦੇ ਨਾਮ ਵਿਚ ਜੋੜੀ ਰਖਦਾ ਹੈ।੧੬।੨।੧੬।

**ਭਾਵਾਰਥ** :—ਇਸ ਦੇਹੀ ਨੂੰ ਹਰੀ ਦੇ ਰਹਿਣ ਦਾ ਮੰਦਰ ਦਸ ਕੇ ਸਮਝਾਇਆ ਹੈ ਕਿ ਉਹ ਹਰੀ ਸਾਡੇ ਅੰਦਰ ਹੀ ਹੈ, ਪਰ ਮਾਇਆ ਮੋਹ ਵਿਚ ਲਗ ਕੇ ਮਨੁੱਖ ਬਾਹਰ ਭਟਕਦਾ ਰਹਿੰਦਾ ਹੈ। ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਮਨ ਕ੍ਰਾਮ ਕ੍ਰੋਧ ਆਦਿ ਮਾਇਆ ਦੇ ਅਸਰ ਤੋਂ ਬਚਿਆ ਰਹਿੰਦਾ ਹੈ ਅਤੇ ਅਸਲੀਅਤ ਨੂੰ ਸਮਝ ਕੇ ਹਰੀ ਵਿਚ ਜੁੜਿਆ ਰਹਿੰਦਾ ਹੈ।

**ਮਾਰੂ ਮਹਲਾ ੩ ॥**

1. **ਆਦਿ ਜੁਗਾਦਿ ਦਇਆਪਤਿ ਦਾਤਾ ॥**
2. **ਪੂਰੇ ਗੁਰ ਕੈ ਸਬਦਿ ਪਛਾਤਾ ॥**
3. **ਤੁਧੁ ਨੋ ਸੇਵਹਿ ਸੇ ਤੁਝਹਿ ਸਮਾਵਹਿ**
   **ਤੂ ਆਪੇ ਮੇਲਿ ਮਿਲਾਇਦਾ ॥੧॥**
4. **ਅਗਮ ਅਗੋਚਰੁ ਕੀਮਤਿ ਨਹੀ ਪਾਈ ॥**
5. **ਜੀਅ ਜੰਤ ਤੇਰੀ ਸਰਣਾਈ ॥**
6. **ਜਿਉ ਤੁਧੁ ਭਾਵੈ ਤਿਵੈ ਚਲਾਵਹਿ**
   **ਤੂ ਆਪੇ ਮਾਰਗਿ ਪਾਇਦਾ ॥੨॥**
7. **ਹੈ ਭੀ ਸਾਚਾ ਹੋਸੀ ਸੋਈ ॥**
8. **ਆਪੇ ਸਾਜੇ ਅਵਰੁ ਨ ਕੋਈ ॥**
9. **ਸਭਨਾ ਸਾਰ ਕਰੇ ਸੁਖਦਾਤਾ**
   **ਆਪੇ ਰਿਜਕੁ ਪਹੁਚਾਇਦਾ ॥੩॥**
10. **ਅਗਮ ਅਗੋਚਰੁ ਅਲਖ ਅਪਾਰਾ ॥**
11. **ਕੋਇ ਨ ਜਾਣੈ ਤੇਰਾ ਪਰਵਾਰਾ ॥**
12. **ਆਪਣਾ ਆਪੁ ਪਛਾਣਹਿ ਆਪੇ**
    **ਗੁਰਮਤੀ ਆਪਿ ਬੁਝਾਇਦਾ ॥੪॥**

**ਪਦ ਅਰਥ** :—ਆਦਿ—(ਜਗਤ ਦੇ) ਸ਼ੁਰੂ ਤੋਂ। ਜੁਗਾਦਿ—ਜੁਗਾਂ ਦੇ ਸ਼ੁਰੂ ਤੋਂ। ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਸੇਵਹਿ—ਸੇਵਾ ਭਗਤੀ ਕਰਦੇ ਹਨ। ਸੇ—ਉਹ। ਤੁਝਹਿ—ਤੇਰੇ ਵਿਚ। ਆਪੇ—ਆਪ ਹੀ। ਮੇਲਿ—ਮਿਲ ਕੇ ।੧।

ਅਗਮ—ਅਪਹੁੰਚ। ਅਗੋਚਰੁ—(ਅ-ਗੋ-ਚਰੁ) ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ। ਜੀਅ—ਜੀਵ। ਭਾਵੈ—ਚੰਗਾ ਲਗਦਾ ਹੈ। ਮਾਰਗਿ—(ਸਹੀ ਜੀਵਨ) ਰਸਤੇ ਉਤੇ ।੨।

ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਹੋਸੀ—ਕਾਇਮ ਰਹੇਗਾ। ਸਾਜੇ—ਪੈਦਾ ਕਰਦਾ ਹੈ। ਅਵਰੁ—ਹੋਰ। ਸਾਰ—ਸੰਭਾਲ। ਪਹੁਚਾਇਦਾ—ਅਪੜਾਂਦਾ ਹੈ ।੩।

ਅਲਖ—ਜਿਸ ਦਾ ਸਹੀ ਸਰੂਪ ਬਿਆਨ ਨਾ ਕੀਤਾ ਜਾ ਸਕੇ। ਪਰਵਾਰਾ—ਪੈਦਾ ਕੀਤੇ ਹੋਏ ਜੀਅ ਜੰਤ। ਬੁਝਾਇਦਾ—ਸੂਝ ਦੇਂਦਾ ਹੈ ।੪।

**ਅਰਥ** :—

**ਪ੍ਰ:**—ਗੁਰਦੇਵ ਜੀਉ ! ਸਾਨੂੰ ਮਲੀਨ ਬੁਧੀ ਵਾਲੇ ਜੀਵਾਂ ਨੂੰ ਉਸ ਪ੍ਰਭੂ ਦੀ ਮਹਿਮਾਂ ਕਰਨ ਦਾ ਕੋਈ ਢੰਗ ਦਸੋ ?

1. **ਉ:**—ਹੇ ਭਾਈਓ ! ਉਸ ਮਾਲਕ ਦੀ ਮਹਿਮਾਂ ਤਾਂ ਬੇਅੰਤ ਹੈ, ਪਰ ਫਿਰ ਭੀ ਉਸ ਦੇ ਸਨਮੁਖ ਹੋ ਇਉਂ ਹੀ ਉਚਾਰਨ ਕਰਦੇ ਰਹੋ ਕਿ, ਹੇ ਸਾਈਆਂ ਜੀਉ ! ਤੂੰ (ਜਗਤ ਦੇ) ਸ਼ੁਰੂ ਤੋਂ ਜੁਗਾਂ ਦੇ ਸ਼ੁਰੂ ਤੋਂ ਦਇਆ ਦਾ ਮਾਲਕ ਹੈਂ (ਸਾਰੇ ਸੁਖ ਪਦਾਰਥ) ਦੇਣ ਵਾਲਾ ਹੈਂ।
2. ਹੇ ਸਾਈਆਂ ਜੀਉ ! ਤੇਰੇ ਨਾਲ ਗੁਰੂ ਦੇ ਸ਼ਬਦ ਰਾਹੀਂ ਹੀ ਜਾਣ ਪਛਾਣ ਬਣ ਸਕਦੀ ਹੈ।
3. ਹੇ ਪ੍ਰਭੂ ਜੀਉ ! ਜਿਹੜੇ ਮਨੁੱਖ ਤੇਰੀ ਸੇਵਾ ਭਗਤੀ ਕਰਦੇ ਹਨ, ਉਹ ਤੇਰੇ ਹੀ (ਚਰਨਾਂ) ਵਿਚ ਲੀਨ ਰਹਿੰਦੇ ਹਨ, ਤੂੰ ਆਪ ਹੀ (ਉਨ੍ਹਾਂ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈਂ ।੧।
4. ਹੇ ਸਾਈਆਂ ਜੀਉ ! ਤੂੰ ਅਪਹੁੰਚ ਹੈਂ ਗਿਆਨ ਇੰਦ੍ਰਿਆਂ ਦੁਆਰੇ ਤੇਰੀ ਸੂਝ ਨਹੀਂ ਪੈ ਸਕਦੀ, ਤੇਰਾ ਮੁੱਲ ਨਹੀਂ ਪੈ ਸਕਦਾ, (ਭਾਵ ਕਿਸੇ ਦੁਨੀਆਂ ਦੇ ਪਦਾਰਥ ਦੇ ਵੱਟੇ ਤੇਰੀ ਪ੍ਰਾਪਤੀ ਨਹੀਂ ਹੋ ਸਕਦੀ।
5. ਹੇ ਪ੍ਰਭੂ ਜੀਉ ! ਇਹ ਸਾਰੇ ਜੀਅ ਜੰਤ ਤੇਰੇ ਹੀ ਆਸਰੇ ਹਨ।
6. ਜਿਵੇਂ ਤੈਨੂੰ ਚੰਗਾ ਲਗਦਾ ਹੈ, (ਤਿਵੇਂ) ਤੂੰ ਜੀਵਾਂ ਨੂੰ ਕਾਰੇ ਲਾਂਦਾ ਹੈਂ, ਤੂੰ ਆਪ ਹੀ (ਜੀਵਾਂ ਨੂੰ) ਸਹੀ ਜੀਵਨ ਰਾਹ ਉਤੇ ਤੋਰਦਾ ਹੈਂ ।੨।
7. ਹੇ ਭਾਈ ! (ਉਹ) ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਇਸ ਵੇਲੇ ਭੀ ਮੌਜੂਦ ਹੈ, ਉਹ ਸਦਾ ਹੀ ਕਾਇਮ ਰਹੇਗਾ।
8. ਹੇ ਪਿਆਰੇ ! ਉਹ ਆਪ ਹੀ (ਸ੍ਰਿਸ਼ਟੀ) ਪੈਦਾ ਕਰਦਾ ਹੈ, ਉਸ ਤੋਂ ਬਿਨਾ ਪੈਦਾ ਕਰਨ ਵਾਲਾ ਕੋਈ ਹੋਰ ਨਹੀਂ ਹੈ।
9. ਹੇ ਭਾਈਓ ! ਉਹ ਸਾਰੇ ਸੁਖ ਦੇਣ ਵਾਲਾ ਪ੍ਰਮਾਤਮਾਂ ਆਪ ਹੀ ਹੈ; ਸਭ ਜੀਵਾਂ ਦੀ ਸੰਭਾਲ ਕਰਦਾ ਹੈ, ਉਹ ਆਪ ਹੀ ਸਭਨਾਂ ਨੂੰ ਰਿਜਕ ਅਪੜਾਂਦਾ ਹੈ ।੩।
10. ਹੇ ਮੇਰੇ ਸਾਈਆਂ ਜੀਉ ! ਤੂੰ ਅਪਹੁੰਚ ਹੈਂ, ਤੂੰ ਅਗੋਚਰ ਹੈਂ, ਤੂੰ ਅਲੱਖ ਹੈਂ, ਤੂੰ ਬੇਅੰਤ ਹੈਂ।
11. ਹੇ ਪ੍ਰਭੂ ਜੀਉ ! ਕੋਈ ਭੀ ਨਹੀਂ ਜਾਣ ਸਕਦਾ ਕਿ ਤੇਰਾ ਕੇਡਾ ਵਡਾ ਪ੍ਰੇਵਾਰ ਹੈ।
12. ਆਪਣੇ ਆਪ ਨੂੰ (ਭਾਵ ਆਪਣੀ ਬਜ਼ੁਰਗੀ ਨੂੰ) ਤੂੰ ਆਪ ਹੀ ਸਮਝਦਾ ਹੈਂ, ਗੁਰੂ ਦੀ ਮੱਤ ਦੇ ਕੇ ਤੂੰ ਆਪ ਹੀ (ਜੀਵਾਂ ਨੂੰ) ਸਹੀ ਜੀਵਨ ਰਸਤਾ ਸਮਝਾਂਦਾ ਹੈਂ ।੪।

13. **ਪਾਤਾਲ ਪੁਰੀਆ ਲੋਅ ਆਕਾਰਾ ॥**
14. **ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥**
15. **ਹੁਕਮੇ ਸਾਜੇ ਹੁਕਮੇ ਢਾਹੇ**
    **ਹੁਕਮੇ ਮੇਲਿ ਮਿਲਾਇਦਾ ॥੫॥**

**16. ਹੁਕਮੇ ਬੂਝੈ ਸੁ ਹੁਕਮੁ ਸਲਾਹੇ ॥**
**17. ਅਗਮ ਅਗੋਚਰ ਵੇਪਰਵਾਹੇ ॥**
**18. ਜੇਹੀ ਮਤਿ ਦੇਹਿ ਸੋ ਹੋਵੈ**
**ਤੂ ਆਪੇ ਸਬਦਿ ਬੁਝਾਇਦਾ ॥੬॥**
**19. ਅਨਦਿਨੁ ਆਰਜਾ ਛਿਜਦੀ ਜਾਏ ॥**
**20. ਰੈਣਿ ਦਿਨਸੁ ਦੁਇ ਸਾਖੀ ਆਏ ॥**
**21. ਮਨਮੁਖੁ ਅੰਧੁ ਨ ਚੇਤੈ ਮੂੜਾ**
**ਸਿਰ ਊਪਰਿ ਕਾਲੁ ਰੁਆਇਦਾ ॥੭॥**
**22. ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥**
**23. ਅੰਤਰਿ ਭਰਮੁ ਗਇਆ ਭਉ ਭਾਗਾ ॥**
**24. ਸਦਾ ਅਨੰਦੁ ਸਚੇ ਗੁਣ ਗਾਵਹਿ**
**ਸਚੁ ਬਾਣੀ ਬੋਲਾਇਦਾ ॥੮॥**

**ਪਦ ਅਰਥ** :—ਲੋਅ—ਲੋਕ, ਅਨੇਕਾਂ ਮੰਡਲ। ਆਕਾਰਾ—ਇਹ ਸਾਰਾ ਦਿਸਦਾ ਜਗਤ। ਤਿਸੁ ਵਿਚਿ—ਇਸ ਸਾਰੇ ਦਿਸਦੇ ਜਗਤ ਵਿਚ। ਵਰਤੈ—ਕੰਮ ਕਰ ਰਿਹਾ ਹੈ। ਕਰਾਰਾ-ਸਖਤ, ਕਰੜਾ। ਹੁਕਮੇ—ਹੁਕਮ ਵਿਚ ਹੀ। ਮੇਲਿ—(ਗੁਰੂ ਨਾਲ) ਮੇਲ ਕੇ।੫।

ਸੁ—ਉਹ। ਸਲਾਹੇ—ਸਲਾਹੁੰਦਾ ਹੈ, ਵਡਿਆਉਂਦਾ ਹੈ। ਅਗਮ—ਹੇ ਅਪਹੁੰਚ। ਅਗੋਚਰ—ਹੇ ਅਗੋਚਰ। ਦੇਹਿ—ਤੂੰ ਦੇਂਦਾ ਹੈਂ। ਸਬਦਿ—ਸ਼ਬਦ ਦੀ ਰਾਹੀਂ।੬।

ਅਨਦਿਨੁ—ਹਰ ਰੋਜ਼, ਹਰ ਵੇਲੇ। ਆਰਜਾ—ਉਮਰ। ਛਿਜਦੀ—ਘਟਦੀ। ਰੈਣਿ—ਰਾਤ। ਦੁਇ—ਦੋਵੇਂ। ਸਾਖੀ—ਗਵਾਹ। ਮਨਮੁਖੁ—ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਅੰਧੁ—ਮਾਇਆ ਦੇ ਮੋਹ ਵਿਚ ਅੰਨ੍ਹਾਂ। ਮੂੜਾ—ਮੂਰਖ। ਰੁਆਇਦਾ—ਰੁਆਉਂਦਾ, ਸਹਿਮ ਪਾ ਰਿਹਾ, ਗਜਦਾ ਹੈ।੭।

ਸੀਤਲੁ—ਸ਼ਾਂਤ। ਚਰਣੀ—ਚਰਨੀਂ, ਚਰਨਾਂ ਵਿਚ। ਭਰਮੁ—ਭਟਕਣਾ। ਸਚੇ ਗੁਣ—ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦੇ ਗੁਣ। ਗਾਵਹਿ—ਗਾਂਦੇ ਹਨ। ਸਚੁ—ਸਦਾ ਥਿਰ ਰਹਿਣ ਵਾਲਾ ਪ੍ਰਭੂ।੮। **ਅਰਥ** :-

**ਪ੍ਰ**:—ਹੇ ਗੁਰੋ! ਉਹ ਕਿਹੜੀ ਸ਼ਕਤੀ ਹੈ, ਜਿਸ ਦੁਆਰੇ ਇਹ ਏਡਾ ਵਡਾ ਜਗਤ ਉਪਜਿਆ ਹੈ?

13. **ਉ**:—ਹੇ ਭਾਈਓ! ਇਹ ਜੋ (ਅਨੇਕਾਂ) ਪਤਾਲ, (ਅਨੇਕਾਂ) ਪੁਰੀਆਂ, (ਅਨੇਕਾਂ) ਮੰਡਲ ਇਹ ਸਾਰਾ ਦਿਸਦਾ ਜਗਤ ਹੈ ਇਹ ਪ੍ਰਮਾਤਮਾਂ ਦਾ ਪੈਦਾ ਕੀਤਾ ਹੋਇਆ ਹੈ।

14. ਹੇ ਪਿਆਰੇ! ਇਸ ਵਿਚ ਪ੍ਰਮਾਤਮਾਂ ਦਾ ਕਰੜਾ ਹੁਕਮ ਜਗਤ ਦੀ ਕਾਰ ਚਲਾ ਰਿਹਾ ਹੈ।

15. ਹੇ ਭਾਈ! ਇਸ ਸਾਰੇ ਜਗਤ ਨੂੰ ਪ੍ਰਮਾਤਮਾਂ ਆਪਣੇ ਹੁਕਮ ਵਿਚ ਪੈਦਾ ਕਰਦਾ ਹੈ, ਹੁਕਮ ਵਿਚ ਹੀ ਢਾਹੁੰਦਾ ਹੈ ਅਤੇ ਹੁਕਮ ਵਿਚ ਹੀ (ਜੀਵਾਂ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਚਰਨਾਂ ਵਿਚ) ਜੋੜਦਾ ਹੈ।੫।

**ਪ੍ਰ**:ਸ੍ਰੀ ਜੀਉ, ਸਾਡਾ ਵਿਸ਼ਵਾਸ਼ ਕਿਸ ਰੂਪ ਵਿਚ ਹੋਣਾ ਚਾਹੀਦੇ?

16-17. **ਉ**:—ਹੇ ਭਾਈਓ! ਤੁਸੀਂ ਆਪਣੇ ਨਿਸਚੇ ਭਰੇਹਿਰਦੇ ਵਿਚੋਂ ਇਹੋ ਹੀ ਉਚਾਰਨ ਕਰਦੇ ਰਹੋ ਕਿ, ਹੇ ਅਪਹੁੰਚ, ਹੇ ਅਗੋਚਰ, ਹੇ ਵੇ-ਪ੍ਰਵਾਹ, ਜਿਹੜਾ ਮਨੁੱਖ ਤੇਰੇ ਹੁਕਮ ਨੂੰ ਸਮਝ ਲੈਂਦਾ ਹੈ, (ਉਹੀ ਤੇਰੇ) ਉਸ ਹੁਕਮ ਦੀ ਸਭਾ ਕਰਦਾ ਹੈ।

18. ਹੇ ਸਾਈਆਂ ਜੀਉ! ਤੂੰ ਜਿਹੋ ਜਿਹੀ ਮਤਿ (ਕਿਸੇ ਮਨੁੱਖ ਨੂੰ) ਦੇਂਦਾ ਹੈਂ, ਉਹ ਉਹੋ ਜਿਹਾ ਬਣ ਜਾਂਦਾ ਹੈ, ਤੂੰ ਆਪੇ ਹੀ ਗੁਰੂ ਦੇ ਸ਼ਬਦ ਵਿਚ (ਮਨੁੱਖ ਨੂੰ ਜੋੜ ਕੇ ਉਸ ਨੂੰ ਆਪਣੇ ਹੁਕਮ ਦੀ) ਸੂਝ ਬਖਸ਼ਦਾ ਹੈਂ।੬।

**ਪ੍ਰ**:—ਸ੍ਰੀ ਜੀਉ! ਘਟ ਰਹੀ ਉਮਰ ਦਾ ਕਿਵੇਂ ਅੰਦਾਜਾ ਲਾਇਆ ਜਾਵੇ?

19. **ਉ**:—ਹੇ ਭਾਈ! ਹਰ ਰੋਜ਼, ਹਰ ਵੇਲੇ ਮਨੁੱਖ ਦੀ ਉਮਰ ਘਟਦੀ ਜਾਂਦੀ ਹੈ।

20. ਹੇ ਪਿਆਰੇ! ਇਸ ਬਾਰੇ ਤਾਂ ਹੋਰ ਕਿਸੇ ਨੂੰ ਪੱਛ ਕਰਨ ਦੀ ਲੋੜ ਹੀ ਨਹੀਂ, ਕਿਉਂਕਿ, ਰਾਤ ਅਤੇ ਦਿਨ ਇਹ ਦੋਵੇਂ (ਹੀ) ਇਸ ਗਲ ਦੇ ਗਵਾਹ ਹਨ, (ਜਿਹੜਾ ਦਿਨ ਰਾਤ ਲੰਘ ਜਾਂਦਾ ਹੈ, ਉਹ ਵਾਪਸ ਉਮਰ ਵਿਚ ਨਹੀਂ ਆ ਸਕਦਾ)।

21. ਪਰ, ਹੇ ਭਾਈਓ! ਇਹ ਮਨ ਦਾ ਮੁਰੀਦ ਤੇ ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋਇਆ ਮੂਰਖ ਮਨੁੱਖ (ਇਸ ਗਲ ਨੂੰ) ਚੇਤੇ ਨਹੀਂ ਕਰਦਾ, (ਉਧਰੋਂ) ਮੌਤ (ਦਾ ਨਗਾਰਾ) ਸਿਰ ਉਤੇ ਗਜਦਾ ਰਹਿੰਦਾ ਹੈ।੭।

**ਪ੍ਰ**:—ਸ੍ਰੀ ਜੀਉ! ਆਖਰ, ਇਹ ਤਪ ਰਿਹਾ ਮਨ ਸ਼ਾਂਤ ਕਿਵੇਂ ਹੋ ਸਕਦਾ ਹੈ?

22. **ਉ**:-ਹੇ ਭਾਈਓ! ਜਿਹੜਾ ਮਨੁੱਖ ਗੁਰੂ ਦੀ ਚਰਨੀਂ ਲਗਦਾ ਹੈ, ਉਸੇ ਦਾ ਮਨ ਹੀ ਸ਼ਾਂਤ ਰਹਿੰਦਾ ਹੈ ਅਤੇ ਤਨ ਭੀ ਉਸੇ ਦਾ ਸ਼ਾਂਤ ਰਹਿੰਦਾ ਹੈ।

23. (ਕਿਉਂਕਿ) ਉਸ ਦੇ ਅੰਦਰ (ਟਿਕੀ ਹੋਈ) ਭਟਕਣਾ ਦੂਰ ਹੋ ਜਾਂਦੀ ਹੈ, ਉਸ ਦਾ ਹਰੇਕ ਕਿਸਮ ਦਾ ਡਰ (ਭੀ) ਮੁੱਕ ਜਾਂਦਾ ਹੈ।

**ਪ੍ਰ**:—ਕਿਉਂ ਜੀ! ਇਸ ਭਟਕ ਰਹੇ ਮਨ ਨੂੰ ਆਤਮਕ ਅਨੰਦ ਕਿਵੇਂ ਹਾਸਲ ਹੋਵੇ?

24. **ਉ**:—ਹੇ ਭਾਈਓ! ਜਿਹੜੇ ਮਨੁੱਖ (ਗੁਰੂ ਦੀ ਕ੍ਰਿਪਾ ਨਾਲ) ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦੇ ਗੁਣ ਗਾਂਦੇ ਰਹਿੰਦੇ ਹਨ, ਉਨ੍ਹਾਂ ਨੂੰ ਸਦਾ (ਹੀ) ਆਤਮਕ ਅਨੰਦ ਮਿਲਿਆ ਰਹਿੰਦਾ ਹੈ, (ਪਰ, ਹੇ ਭਾਈ! ਜੀਵ ਦੇ ਵਸ ਦੀ ਗਲ ਨਹੀਂ) ਇਹ ਸਿਫਤ ਸਲਾਹ ਦੀ ਬਾਣੀ ਭੀ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ (ਆਪ ਹੀ) ਉਚਾਰਨ ਲਈ ਪ੍ਰੇਰਦਾ ਹੈ।੮।

**25. ਜਿਨਿ ਤੂ ਜਾਤਾ ਕਰਮ ਬਿਧਾਤਾ ॥**
**26. ਪੂਰੈ ਭਾਗਿ ਗੁਰ ਸਬਦਿ ਪਛਾਤਾ ॥**
**27. ਜਤਿ ਪਤਿ ਸਚੁ ਸਚਾ ਸਚੁ ਸੋਈ**
**ਹਉਮੈ ਮਾਰਿ ਮਿਲਾਇਦਾ ॥੯॥**
**28. ਮਨੁ ਕਠੋਰੁ ਦੂਜੈ ਭਾਇ ਲਾਗਾ ॥**
**29. ਭਰਮੇ ਭੂਲਾ ਫਿਰੈ ਅਭਾਗਾ ॥**
**30. ਕਰਮੁ ਹੋਵੈ ਤਾ ਸਤਿਗੁਰੁ ਸੇਵੇ**
**ਸਹਜੇ ਹੀ ਸੁਖੁ ਪਾਇਦਾ ।੧੦॥**
**31. ਲਖ ਚਉਰਾਸੀਹ ਆਪਿ ਉਪਾਏ ॥**
**32. ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥**
**33. ਬਿਨੁ ਭਗਤੀ ਬਿਸਟਾ ਵਿਚਿ ਵਾਸਾ**
**ਬਿਸਟਾ ਵਿਚਿ ਫਿਰਿ ਪਾਇਦਾ ॥੧੧॥**
**34. ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥**
**35. ਵਿਣੁ ਕਰਮਾ ਕਿਉ ਪਾਇਆ ਜਾਏ ॥**
**36. ਆਪੇ ਕਰੇ ਕਰਾਏ ਕਰਤਾ**
**ਜਿਉ ਭਾਵੈ ਤਿਵੈ ਚਲਾਇਦਾ ॥੧੨॥**

**ਪਦ ਅਰਥ** :—ਤੂ—ਤੈਨੂੰ । ਜਿਨਿ—ਜਿਸ (ਮਨੁੱਖ) ਨੇ । ਤੂ—ਜਾਤਾ—ਤੇਰੇ ਨਾਲ ਸਾਂਝ ਪਾ ਲਈ । ਕਰਮ ਬਿਧਾਤਾ—ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ । ਪੂਰੈ—ਭਾਗਿ—ਵਡੀ ਕਿਸਮਤ ਨਾਲ । ਸਬਦਿ—ਸ਼ਬਦ ਦੀ ਰਾਹੀਂ । ਜਤਿ ਪਤਿ—ਜਾਤਿ ਪਾਤਿ । ਸਚੁ ਸਚਾ—ਸਦਾ ਕਾਇਮ ਰਹਿਣ ਵਾਲਾ ਪ੍ਰਭੂ : ਮਾਰਿ—ਮਾਰ ਕੇ ।੯।

ਕਠੋਰੁ—ਸਖਤ, ਨਿਰਦਈ, ਅਭਿੱਜ । ਦੂਜੈ ਭਾਇ—ਮਾਇਆ ਦੇ ਪਿਆਰ ਵਿਚ । ਭਰਮੈ—ਭਟਕਣਾ ਵਿਚ ਪੈ ਕੇ । ਭੂਲਾ—ਕੁਰਾਹੇ ਪਿਆ ਹੋਇਆ । ਕਰਮੁ—ਮਿਹਰ, ਬਖਸ਼ਸ਼ । ਸਹਜੇ—ਆਤਮਕ ਅਡੋਲਤਾ ਵਿਚ।ਸੁਖੁ-ਆਤਮਕ ਅਨੰਦ।੧੦।

ਜਨਮਿ—ਜਨਮ ਵਿਚ । ਦ੍ਰਿੜਾਏ—ਹਿਰਦੇ ਵਿਚ ਪੱਕੀ ਕਰਦਾ ਹੈ ।੧੧।

ਕਰਮੁ—ਮਿਹਰ । ਵਿਣੁ ਕਰਮਾ—ਮਿਹਰ ਤੋਂ ਬਿਨਾ ।੧੨।

**ਅਰਥ** :—

ਪ੍ਰ:—ਗੁਰਦੇਵ ਜੀਉ ! ਉਸ ਸਾਈਂ ਜੀ ਦੇ ਸਨਮੁਖ ਹੋ ਜੋਦੜੀ ਕਰਦੇ ਰਹਿਣ ਦਾ ਕੋਈ ਸੁਖੈਨ ਰਾਹ ਦਸ ਦਿਓ ?

25-26. ਉ:—ਹੇ ਭਾਈਓ,ਉਸ ਮੇਹਰਵਾਨ ਪ੍ਰਭੂ ਜੀ ਦੇ ਸਨਮੁਖ ਹੋ ਇਉਂ ਜੋਦੜੀਆਂ ਕਰਦੇ ਰਹੋ ਕਿ, ਹੇ ਪ੍ਰਭੂ ਜੀ, ਤੂੰ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਪੈਦਾ ਕਰਨ ਵਾਲਾ ਹੈਂ । ਜਿਸ (ਮਨੁੱਖ) ਨੇ ਤੇਰੇ ਨਾਲ ਸਾਂਝ ਪਾ ਲਈ, ਵਡੀ ਕਿਸਮਤ ਨਾਲ ਗੁਰੂ ਦੇ ਸ਼ਬਦ ਵਿਚ ਜੁੜਕੇ ਉਸ ਨੇ (ਤੈਨੂੰ) ਹਰ ਥਾਂ (ਹੀ) ਵਸਦਾ ਜਾਣ ਲਿਆ ਹੈ ।

27. ਹੇ ਭਾਈ ! ਜਿਸ ਮਨੁੱਖ ਹਉਮੈਂ ਮਾਰ ਕੇ, ਸਦਾ ਥਿਰ ਪ੍ਰਭੂ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ, ਉਸ ਦੀ ਜਾਤਿ ਉਹ ਆਪ ਬਣ ਜਾਂਦਾ ਹੈ, ਉਸ ਦੀ ਕੁਲ ਭੀ ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ ਬਣ ਜਾਂਦਾ ਹੈ ।੯।

ਪ੍ਰ:—ਸ੍ਰੀ ਜੀਉ ! ਮਨ ਵਿਚ ਕਠੋਰਤਾਈ ਕਿਉਂ ਟਿਕੀ ਰਹਿੰਦੀ ਹੈ ?

28. ਉ:—ਹੇ ਭਾਈਓ ! ਜਿਹੜਾ ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਉਸ ਦੇ ਮਨ ਵਿਚ (ਸਦਾ ਹੀ ਕਠੋਰਤਾ) ਟਿਕੀ ਰਹਿੰਦੀ ਹੈ ।

29. ਉਹ ਮੰਦ ਭਾਗੀ ਪੁਰਖ ਭਟਕਣਾ ਵਿਚ ਪੈ ਕੇ ਕੁਰਾਹੇ ਹੀ ਪਿਆ ਰਹਿੰਦਾ ਹੈ ।

ਪ੍ਰ:—ਕਿਉਂ ਜੀ ! ਕਿਵੇਂ ਉਸ ਨੂੰ ਭੀ ਆਤਮਕ ਅਨੰਦ ਮਿਲ ਸਕਦਾ ਹੈ ?

30. ਉ:—ਹਾਂ, ਹੇ ਭਾਈ ! ਜਦੋਂ ਉਸ ਤੇ ਪ੍ਰਮਾਤਮਾਂ ਦੀ ਮੇਹਰ ਹੁੰਦੀ ਹੈ, ਤਦੋਂ ਉਹ ਗੁਰੂ ਦੀ ਸ਼ਰਣ ਪੈਂਦਾ ਹੈ ਤੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ, (ਜਿਸ ਦਾ ਸਦਕਾ ਉਹ) ਆਤਮਕ ਅਨੰਦ ਮਾਣਦਾ ਰਹਿੰਦਾ ਹੈ ।੧੦।

31. ਹੇ ਪਿਆਰੇ ! ਚੋਰਾਸੀ ਲੱਖ ਜੂਨਾਂ ਦੇ ਜੀਵ (ਪ੍ਰਮੇਸ਼ਰ ਨੇ) ਆਪ ਪੈਦਾ ਕੀਤੇ ਹਨ ।

32. (ਉਸ ਦੀ ਮੇਹਰ ਨਾਲ ਹੀ) ਮਨੁੱਖਾ ਜਨਮ ਵਿਚ ਗੁਰੂ ਜੀਵ ਦੇ ਅੰਦਰ ਪ੍ਰਭੂ ਦੀ ਭਗਤੀ ਪੱਕੀ ਕਰਦਾ ਹੈ ।

33. ਹੇ ਭਾਈ ! ਭਗਤੀ ਤੋਂ ਬਿਨਾ ਜੀਵ ਦਾ ਨਿਵਾਸ ਵਿਕਾਰਾਂ ਦੇ ਗੰਦ ਵਿਚ ਰਹਿੰਦਾ ਹੈ ਤੇ ਮੁੜ ਮੁੜ ਵਿਕਾਰਾਂ ਦੇ ਗੰਦ ਵਿਚ ਹੀ ਪਾਇਆ ਜਾਂਦਾ ਹੈ ।੧੧।

ਪ੍ਰ:—ਸ੍ਰੀ ਜੀਉ ! ਪ੍ਰਭੂ ਦੀ ਭਗਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ?

34. ਉ:—ਹੇ ਪਿਆਰੇ ! ਅਸਲ ਵਿਚ ਜਦੋਂ ਪ੍ਰਮੇਸ਼ਰ ਦੀ ਮਿਹਰ ਹੁੰਦੀ ਹੈ, (ਸਾਂ) ਗੁਰੂ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦੀ ਭਗਤੀ ਪੱਕੀ ਕਰਦਾ ਹੈ ।

35-36. ਪ੍ਰਭੂ ਦੀ ਬਖਸ਼ਸ਼ ਤੋਂ ਬਿਨਾ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ, (ਪਰ, ਹੇ ਭਾਈ ! ਜੀਵਾਂ ਦੇ ਭੀ ਕੀ ਵੱਸ ਹੈ ?) ਪ੍ਰਮਾਤਮਾਂ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ, ਜਿਵੇਂ ਉਸ ਦੀ ਰਜ਼ਾ ਹੁੰਦੀ ਹੈ, ਤਿਵੇਂ ਜੀਵਾਂ ਨੂੰ ਤੋਰਦਾ ਹੈ ।੧੨।

**37. ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥**
**38. ਮੂਰਖੁ ਅੰਧਾ ਤਤੁ ਨ ਪਛਾਣੈ ॥**
**39. ਆਪੇ ਕਰੇ ਕਰਾਏ ਕਰਤਾ**
**ਆਪੇ ਭਰਮਿ ਭੁਲਾਇਦਾ ॥੧੩॥**
**40. ਸਭੁ ਕਿਛੁ ਆਪੇ ਆਪਿ ਕਰਾਏ ॥**
**41. ਆਪੇ ਸਿਰਿ ਸਿਰਿ ਧੰਧੈ ਲਾਏ ॥**
**42. ਆਪੇ ਥਾਪਿ ਉਥਾਪੇ ਵੇਖੈ**
**ਗੁਰਮੁਖਿ ਆਪਿ ਬੁਝਾਇਦਾ ॥੧੪॥**

43. **ਸਚਾ ਸਾਹਿਬੁ ਗਹਿਰ ਗੰਭੀਰਾ ॥**
44. **ਸਦਾ ਸਲਾਹੀ ਤਾ ਮਨੁ ਧੀਰਾ ॥**
45. **ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ ॥੧੫॥**
46. **ਆਪਿ ਨਿਰਾਲਮੁ ਹੋਰ ਧੰਧੈ ਲੋਈ ॥**
47. **ਗੁਰ ਪਰਸਾਦੀ ਬੂਝੈ ਕੋਈ ॥**
48. **ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥**

**ਪਦ ਅਰਥ** :—ਨ ਜਾਣੈ–ਨਹੀਂ ਜਾਣਦਾ । ਅੰਤੁ–(ਪ੍ਰਭੂ ਨੂੰ ਮਿਲਣ ਦਾ) ਭੇਤ । ਸਿੰਮ੍ਰਿਤਿ ਸਾਸਤ–ਸਿੰਮ੍ਰਿਤੀਆਂ ਸ਼ਾਸ਼ਤ੍ਰਾਂ (ਦੇ ਦਸੇ ਕਰਮ ਕਾਂਡ) ਦੀ ਰਾਹੀਂ । ਤਤੁ–ਅਸਲੀਅਤ । ਭਰਮਿ–ਭਟਕਣਾ ਵਿਚ (ਪਾਕੇ) । ਭੁਲਾਇਦਾ–ਕੁਰਾਹੇ ਪਾਂਦਾ ਹੈ ।੧੩।

ਆਪੇ ਆਪਿ–ਪ੍ਰਭੂ ਆਪ ਹੀ ਆਪ । ਸਿਰਿ ਸਿਰਿ–ਹਰੇਕ ਦੇ ਸਿਰ ਉਤੇ (ਲਿਖੇ ਲੇਖਾਂ ਅਨੁਸਾਰ) । ਥਾਪਿ–ਪੈਦਾ ਕਰਦਾ ਹੈ । ਉਥਾਪੇ–ਨਾਸ ਕਰਦਾ ਹੈ । ਵੇਖੈ–ਸੰਭਾਲ ਕਰਦਾ ਹੈ । ਗੁਰਮੁਖਿ–ਗੁਰੂ ਦੀ ਰਾਹੀਂ ।੧੪।

ਸਚਾ–ਸਦਾ ਕਾਇਮ ਰਹਿਣ ਵਾਲਾ । ਗਹਿਰ–ਅਥਾਹ । ਗੰਭੀਰਾ–ਵਡੇ ਜਿਗਰੇ ਵਾਲਾ । ਸਾਲਾਹੀ–ਸਿਫ਼ਤ ਸਲਾਹ ਕਰਾਂ । ਧੀਰਾ–ਧੀਰਜ ਵਾਲਾ । ਅਗਮ–ਅਪਹੁੰਚ । ਅਗੋਚਰ–(ਅ-ਗੋ-ਚਰ) । ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੋ ਸਕਦੀ । ਮੰਨਿ–ਮਨਿ, ਮਨ ਵਿਚ ।੧੫।

ਨਿਰਾਲਮੁ–ਨਿਰਲੇਪ । ਧੰਧੈ–ਮਾਇਆ ਦੇ ਖਲਜਗਨ ਵਿਚ । ਲੋਈ–ਲੁਕਾਈ । ਪਰਸਾਦੀ–ਪਰਸਾਦਿ, ਕ੍ਰਿਪਾ ਨਾਲ । ਘਟ ਅੰਤਰਿ–ਹਿਰਦੇ ਵਿਚ । ਮੇਲਿ–ਮੇਲ ਕੇ ।੧੬।

**ਅਰਥ** :—

**ਪ੍ਰ**:—ਹੇ ਗੁਰੋ ! ਜੋ ਲੋਕ ਸ਼ਾਸ਼ਤ੍ਰਾਂ ਦੀ ਬਿਧੀ ਅਨੁਸਾਰ ਕਰਮ ਕਾਂਡ ਕਰਦੇ ਹਨ, ਕੀ ਉਹ ਪ੍ਰਭੂ ਦੇ ਮਿਲਾਪ ਦਾ ਭੇਤ ਜਾਣ ਲੈਂਦੇ ਹਨ ?

37. **ਉ**:—ਹੇ ਭਾਈਓ ! ਇਹ ਨਿਹਚਾ ਕਰੋ ਕਿ ਸਿੰਮ੍ਰਿਤੀਆਂ ਸ਼ਾਸ਼ਤ੍ਰਾਂ (ਦੇ ਦਸੇ ਕਰਮ ਕਾਂਡ) ਦੀ ਰਾਹੀਂ ਮਨੁੱਖ (ਉਸ ਪ੍ਰਭੂ ਦੇ ਮਿਲਾਪ ਦਾ) ਭੇਤ ਨਹੀਂ ਜਾਣ ਸਕਦਾ ।

38. (ਉਸ ਨੂੰ ਤਾਂ ਇਉਂ ਹੀ ਜਾਣੋ ਕਿ ਉਹ ਕਰਮ ਕਾਂਡ ਵਿਚ ਫਸਿਆ) ਅੰਨ੍ਹਾਂ ਮੂਰਖ ਮਨੁੱਖ ਅਸਲੀਅਤ ਨਹੀਂ ਸਮਝ ਸਕਦਾ ।

**ਪ੍ਰ**:—ਕਿਉਂ ਜੀ ! ਇਹ ਮਨੁੱਖ ਅਸਲੀਅਤ ਨੂੰ ਸਮਝ ਕਿਉਂ ਨਹੀਂ ਸਕਦਾ ?

39. **ਉ**:—ਹੇ ਭਾਈਓ ! ਇਸ ਜੀਵ ਦੇ ਭੀ ਕੀ ਵਸ ਹੈ ? (ਕਿਉਂਕਿ, ਉਹ) ਕਰਤਾਰ ਆਪ ਹੀ ਸਭ ਕੁਝ ਕਰਦਾ ਕਰਾਂਦਾ ਹੈ, ਆਪ ਹੀ ਭਟਕਣਾ ਵਿਚ ਪਾ ਕੇ ਕੁਰਾਹੇ ਪਾਈ ਰਖਦਾ ਹੈ ।੧੩।

40. ਹੇ ਪਿਆਰੇ ! ਅਸਲ ਵਿਚ ਤਾਂ ਪ੍ਰਮਾਤਮਾਂ ਆਪ ਹੀ (ਜੀਵਾਂ ਪਾਸੋਂ) ਸਭ ਕੁਝ ਕਰਾਂਦਾ ਹੈ ।

41. ਉਹ ਪ੍ਰਭੂ ਆਪ ਹੀ ਹਰੇਕ ਜੀਵ ਦੇ ਸਿਰ ਉਤੇ ਲਿਖੇ ਲੇਖ ਅਨੁਸਾਰ ਹਰੇਕ ਨੂੰ ਮਾਇਆ ਦੀ ਦੌੜ ਭੱਜ ਵਿਚ ਲਾਈ ਰਖਦਾ ਹੈ ।

42. ਪ੍ਰਭੂ ਆਪ ਹੀ (ਜੀਵਾਂ ਨੂੰ) ਪੈਦਾ ਕਰ ਕੇ ਆਪ ਹੀ ਨਾਸ ਕਰਦਾ ਹੈ, ਆਪ ਹੀ ਸਭ ਦੀ ਸੰਭਾਲ ਕਰਦਾ, ਗੁਰੂ ਦੀ ਸ਼ਰਨ ਪਾ ਕੇ ਆਪ ਹੀ (ਸਹੀ ਜੀਵਨ ਰਾਹ ਦੀ) ਸੋਝੀ ਦੇਂਦਾ ਹੈ ।੧੪।

43. ਹੇ ਪਿਆਰੇ ! ਅਸਲ ਵਿਚ ਤਾਂ ਉਹ ਮਾਲਕ ਪ੍ਰਭੂ (ਹੀ) ਸਦਾ ਕਾਇਮ ਰਹਿਣ ਵਾਲਾ ਹੈ, ਅਥਾਹ ਹੈ, (ਤੇ) ਵਡੇ ਜਿਗਰੇ ਵਾਲਾ ਹੈ ।

**ਪ੍ਰ**:—ਹੇ ਗੁਰੋ ! ਕ੍ਰਿਪਾ ਕਰ ਕੇ ਇਹ ਦਸੋ ਕਿ, ਉਸ ਮਾਲਕ ਦੀ ਸਿਫ਼ਤ ਸਲਾਹ ਕਰਦੇ ਰਹਿਣ ਨਾਲ ਆਪ ਨੂੰ ਕੀ ਕੁਝ ਹਾਸਲ ਹੋਇਆ ਹੈ ?

44. **ਉ**:—ਹੇ ਭਾਈਓ ! ਜਦੋਂ ਮੈਂ ਉਸ ਦੀ ਸਦਾ ਹੀ ਸਿਫ਼ਤ ਸਲਾਹ ਕਰਦਾ ਹਾਂ, ਤਾਂ ਮੇਰਾ (ਇਹ) ਮਨ ਧੀਰਜ ਵਾਲਾ ਰਹਿੰਦਾ ਹੈ ।

**ਪ੍ਰ**:—ਸ੍ਰੀ ਜੀਉ ! ਉਸ ਮਾਲਕ ਨੂੰ ਪਾਉਣ ਲਈ ਮੁੱਲ ਕੀ ਦੇਣਾ ਪੈਂਦਾ ਹੈ ?

45. **ਉ**:—ਹੇ ਪਿਆਰੇ ! ਉਸ ਅਪਹੁੰਚ ਤੇ ਅਗੋਚਰ ਪ੍ਰਭੂ ਦਾ ਮੁੱਲ ਨਹੀਂ ਪਾਇਆ ਜਾ ਸਕਦਾ; (ਭਾਵ, ਉਹ ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ) ਪਰ, ਹਾਂ, ਹੇ ਭਾਈ ! ਉਹ ਗੁਰੂ ਦੀ ਸ਼ਰਨ ਪਾ ਕੇ (ਆਪਣਾ ਨਾਮ ਮਨੁੱਖ ਦੇ) ਮਨ ਵਿਚ ਵਸਾਂਦਾ ਹੈ ।੧੫।

46. ਹੇ ਭਾਈਓ ! ਉਹ ਪ੍ਰਮੇਸ਼ਰ ਆਪ ਨਿਰਲੇਪ ਹੈ, ਹੋਰ ਸਾਰੀ ਲੁਕਾਈ ਮਾਇਆ ਦੀ ਦੌੜ ਭੱਜ ਵਿਚ ਹੀ ਖੱਚਤ ਰਹਿੰਦੀ ਹੈ ।

47. ਪਰ, ਐ ਪਿਆਰੇ ! ਕੋਈ ਵਿਰਲਾ ਮਨੁੱਖ (ਹੀ) ਗੁਰੂ ਦੀ ਕ੍ਰਿਪਾ ਦੀ ਰਾਹੀਂ (ਉਸ ਸਾਈਂ ਜੀ ਦੇ ਨਾਲ) ਸਾਂਝ ਪਾਂਦਾ ਹੈ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਪਿਆਰੇ, (ਜਿਸ ਮਨੁੱਖ ਉਤੇ ਗੁਰੂ ਦੀ ਕ੍ਰਿਪਾ ਹੁੰਦੀ ਹੈ) ਉਸ ਮਨੁੱਖ ਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਆ ਵਸਦਾ ਹੈ, ਗੁਰੂ ਦੀ ਮਤਿ ਵਿਚ ਜੋੜ ਕੇ (ਪ੍ਰਭੂ ਮਨੁੱਖ ਨੂੰ ਆਪਣੇ ਚਰਨਾਂ ਵਿਚ) ਮਿਲਾਂਦਾ ਹੈ ।੧੬।੩।੧੨।

**ਭਾਵਾਰਥ** :—ਉਹ ਹਰੀ ਬਿਅੰਤ ਤੇ ਅਗਮ ਅਗੋਚਰ ਹੈ, ਪਰ ਗੁਰੂ ਦੇ ਸ਼ਬਦ ਰਾਹੀਂ ਹੁਕਮ ਦੇ ਰੂਪ ਵਿਚ ਹਰ ਥਾਂ ਤੇ ਹਰ ਇਕ ਵਿਚ ਸਮਾ ਰਿਹਾ ਦਿਸਦਾ ਹੈ ।

**ਮਾਰੂ ਮਹਲਾ ੩ ॥**

**1. ਜੁਗ ਛਤੀਹ ਕੀਓ ਗੁਬਾਰਾ ॥**
**2. ਤੂ ਆਪੇ ਜਾਣਹਿ ਸਿਰਜਣਹਾਰਾ ॥**
**3. ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥**
**4. ਓਅੰਕਾਰਿ ਸਭ ਸ੍ਰਿਸਟਿ ਉਪਾਈ ॥**
**5. ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥**
**6. ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥**
**7. ਬਾਜੀਗਰਿ ਇਕ ਬਾਜੀ ਪਾਈ ॥**
**8. ਪੂਰੇ ਗੁਰ ਤੇ ਨਦਰੀ ਆਈ ॥**
**9. ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ ॥੩॥**
**10. ਬਾਜਹਿ ਬਾਜੇ ਧੁਨਿ ਆਕਾਰਾ ॥**
**11. ਆਪਿ ਵਜਾਏ ਵਜਾਵਣਹਾਰਾ ॥**
**12. ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥੪॥**

**ਪਦ ਅਰਥ** :—ਜੁਗ ਛਤੀਹ—ਛੱਤੀ ਜੁਗ, ਅਨੇਕਾਂ ਜੁਗ, ਬੇਅੰਤ ਸਮਾਂ। ਗੁਬਾਰਾ—ਘੁੱਪ ਹਨੇਰਾ, ਅਜੇਹੀ ਹਾਲਤ ਜੋ ਮਨੁੱਖ ਦੀ ਸਮਝ ਤੋਂ ਪਰੇ ਹੈ । ਸਿਰਜਣਹਾਰਾ—ਹੇ ਸਿਰਜਨਹਾਰ। ਕੋ—ਕੋਈ ਜੀਵ। ਹੋਰ ਕਿਆ ਕਹੈ—ਕੁਝ ਭੀ ਨਹੀਂ ਦਸ ਸਕਦਾ। ਆਖਿ—ਆਖ ਕੇ । ਕਿ ਵਖਾਣੈ—ਕੀ ਬਿਆਨ ਕਰੇ ? ਕੁਝ ਭੀ ਬਿਆਨ ਨਹੀਂ ਕਰ ਸਕਦਾ ।੧।

ਓਅੰਕਾਰਿ—ਓਅੰਕਾਰ ਨੇ, ਪ੍ਰਮਾਤਮਾਂ ਨੇ। ਵੇਕ—ਵਖ ਵਖ। ਸਭਿ—ਸਾਰੇ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਭੰਨਿ—ਭੰਨ ਕੇ, ਨਾਸ ਕਰ ਕੇ ।੨।

ਬਾਜੀਗਰਿ—ਬਾਜੀਗਰ ਨੇ। ਬਾਜੀ ਪਾਈ—ਤਮਾਸ਼ਾ ਰਚਿਆ ਹੈ। ਤੇ—ਤੋਂ, ਪਾਸੋਂ। ਨਦਰੀ ਆਈ—ਦਿਸ ਪਈ। ਅਲਿਪਤੁ—ਨਿਰਲੇਪ। ਸਬਦੀ—ਸ਼ਬਦ ਦੀ ਰਾਹੀਂ। ਸਿਉ—ਨਾਲ ।੩।

ਆਕਾਰਾ—ਸਾਰੇ ਦਿਸ ਰਹੇ ਸਰੀਰ। ਬਾਜਹਿ—ਵਜ ਰਹੇ ਹਨ। ਧੁਨਿ—ਸੁਰ (ਨਾਲ)। ਘਟਿ ਘਟਿ—ਹਰੇਕ ਸਰੀਰ ਵਿਚ। ਪਉਣੁ—ਹਵਾ, ਸਾਹ। ਵਹੈ—ਚਲ ਰਿਹਾ ਹੈ। ਇਕ ਰੰਗੀ—ਇਕ ਰਸ ਰਹਿਣ ਵਾਲੇ ਪ੍ਰਮਾਤਮਾਂ ਦੀ। ਮਿਲਿ—ਮਿਲ ਕੇ। ਪਵਣੈ—ਪਵਣ ਵਿਚ, ਸੁਆਸ ਵਿਚ ।੪।

**ਅਰਥ** :—

**ਪ੍ਰ**:—ਹੇ ਗੁਰੋ ! ਜਦੋਂ ਅਸੀਂ ਲੋਕ ਇਸ ਸ੍ਰਿਸ਼ਟੀ ਦੀ ਉਤਪਤੀ ਦੇ ਸਬੰਧ ਵਿਚ ਕੋਈ ਭੀ ਵੀਚਾਰ ਕਰਦੇ ਹਾਂ ਤਾਂ ਸਾਨੂੰ ਕੋਈ ਭੀ ਸੂਝ ਨਹੀਂ ਹੁੰਦੀ, ਪਰ ਆਪ ਜੀ ਇਸ ਜਗਤ ਉਤਪਤੀ ਦੇ ਸੰਬੰਧ ਵਿਚ ਕੀ ਵੀਚਾਰ ਰਖਦੇ ਹੋ ?

1. **ਉ**:—ਹੇ ਭਾਈਓ ! ਮੈਂ ਤਾਂ ਜਦੋਂ ਇਸ ਜਗਤ ਦੀ ਪੈਦਾਇਸ਼ ਬਾਰੇ ਖਿਆਲ ਦੁੜਾਉਂਦਾ ਹਾਂ, ਤਾਂ ਵੀਚਾਰ ਕਰਦਿਆਂ ਕਰਦਿਆਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਸਿਰਜਨਹਾਰ ਜੀਉ ! (ਤੂੰ ਜਗਤ ਰਚਨਾਂ ਤੋਂ ਪਹਿਲਾਂ) ਬੇਅੰਤ ਸਮਾਂ ਅਜਿਹੀ ਹਾਲਤ ਬਣਾਈ ਰਖੀ ਜੋ ਕਿ, ਜੀਵਾਂ ਦੀ ਸਮਝ ਤੋਂ ਪਰੇ ਹੈ, ਭਾਵ ਘੁੱਪ ਹਨੇਰਾ ਹੀ ਸੀ।
2. ਹੇ ਸਿਰਜਨਹਾਰ ! ਤੂੰ ਆਪ ਹੀ ਜਾਣਦਾ ਹੈਂ (ਕਿ ਉਹ ਹਾਲਤ ਕੀ ਸੀ)।
3. ਹੇ ਸਾਈਂ ਜੀ ! ਉਸ ਗੁਬਾਰ ਦੀ ਬਾਬਤ ਕੋਈ ਜੀਵ ਕੁਝ ਭੀ ਨਹੀਂ ਕਹਿ ਸਕਦਾ, ਕੋਈ ਜੀਵ ਆਖ ਕੇ ਕੁਝ ਭੀ ਨਹੀਂ ਬਿਆਨ ਕਰ ਸਕਦਾ, ਤੂੰ ਆਪ ਹੀ ਉਸ ਦੀ ਅਸਲੀਅਤ ਨੂੰ ਜਾਣਦਾ ਹੈਂ ।੧।
4. ਹੇ ਭਾਈ ! ਉਸ ਸਰਗੁਨ ਸਰੂਪ ਪ੍ਰਮਾਤਮਾਂ ਨੇ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ।
5. ਹੇ ਸਾਈਆਂ ਜੀਉ ! ਤੇਰਾ ਰਚਿਆ ਇਹ ਜਗਤ ਸਾਰਾ ਤੇਰਾ ਖੇਲ ਤਮਾਸ਼ਾ ਹੈ, ਤੇਰੀ ਹੀ ਵਡਿਆਈ ਹੈ।
6. ਹੇ ਭਾਈ ! ਪ੍ਰਮਾਤਮਾਂ ਆਪ ਹੀ ਸਾਰੇ ਜੀਵਾਂ ਨੂੰ ਵੱਖ ਵੱਖ ਕਿਸਮ ਦੇ ਬਣਾਂਦਾ ਹੈ, ਆਪ ਹੀ ਨਾਸ ਕਰ ਕੇ ਆਪ ਹੀ ਪੈਦਾ ਕਰਦਾ ਹੈ ।੨।
7. **ਉ**:—ਹੇ ਪਿਆਰੇ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ ਉਸ ਪ੍ਰਭ ਬਾਜ਼ੀਗਰ ਨੇ (ਇਹ ਜਗਤ) ਇਕ ਤਮਾਸ਼ਾ ਰਚਿਆ ਹੋਇਆ ਹੈ।

**ਪ੍ਰ**:—ਕਿਉਂ ਜੀ ! ਇਹ ਸੋਝੀ ਸਾਰਿਆਂ ਨੂੰ ਹੀ ਕਿਉਂ ਨਹੀਂ ਆਉਂਦੀ ?

8. **ਉ**:—ਹੇ ਭਾਈ ! ਇਹ ਸੂਝ ਪੂਰੇ ਗੁਰੂ ਦੁਆਰੇ ਹੀ ਆਉਂਦੀ ਹੈ, ਜਿਸ ਮਨੁੱਖ ਨੂੰ ਪੂਰੇ ਗੁਰੂ ਪਾਸੋਂ ਇਹ ਸਮਝ ਆ ਗਈ।

**ਪ੍ਰ**:—ਸ੍ਰੀ ਜੀਉ ! ਸੋ, ਆਪ ਜੀ ਦਸੋ ਕਿ, ਇਸ ਜਗਤ ਨੂੰ ਤੁਸੀਂ ਕਿਸ ਰੂਪ ਵਿਚ ਅਨੁਭਵ ਕਰਦੇ ਹੋ ?

9. ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ (ਇਸ ਜਗਤ ਤਮਾਸ਼ੇ ਵਿਚ) ਨਿਰਲੇਪ ਰਹਿੰਦਾ ਹੈ ਅਤੇ ਸਦਾ ਥਿਰ ਪ੍ਰਮਾਤਮਾਂ ਨਾਲ ਆਪਣਾ ਮਨ ਜੋੜੀ ਰਖਦਾ ਹੈ ।੩।

**ਪ੍ਰ**:—ਸ੍ਰੀ ਜੀਉ ! ਅਜਿਹੇ ਮਨੁੱਖ ਦੀ ਮਾਨਸਕ ਅਵਸਥਾ ਕਿਸ ਰੂਪ ਵਿਚ ਵਰਤਦੀ ਹੈ ?

10. **ਉ**:—ਹੇ ਭਾਈਓ ! ਉਹ ਤਾਂ ਇਉਂ ਹੀ ਅਨੁਭਵ ਕਰਦਾ ਹੈ ਕਿ, ਇਹ ਸਾਰੇ ਦਿਸ ਰਹੇ ਸਰੀਰ ਮਿੱਠੀ ਸੁਰ ਨਾਲ (ਮਾਨੋਂ) ਵਾਜੇ (ਹੀ) ਵਜ ਰਹੇ ਹਨ।
11. ਅਤੇ ਵਜਾਣ ਦੀ ਸਮਰੱਥਾ ਵਾਲਾ ਪ੍ਰਭੂ ਆਪ ਹੀ (ਇਹ ਸਰੀਰਾਂ ਰੂਪ) ਵਾਜੇ ਵਜਾ ਰਿਹਾ ਹੈ।
12. ਹਰੇਕ ਸਰੀਰ ਵਿਚ ਉਸ ਸਦਾ ਇਕ ਰਸ ਰਹਿਣ ਵਾਲੇ ਪ੍ਰਮਾਤਮਾਂ ਦਾ ਬਣਾਇਆ ਹੋਇਆ ਸੁਆਸ ਚਲ ਰਿਹਾ ਹੈ

(ਉਸ ਆਪਣੇ ਪੈਦਾ ਕੀਤੇ) ਪਉਣ ਵਿਚ ਮਿਲ ਕੇ ਪ੍ਰਮਾਤਮਾਂ ਇਹ ਸਾਰੇ ਵਾਜੇ ਵਜਾ ਰਿਹਾ ਹੈ ।੪।

**13. ਕਰਤਾ ਕਰੇ ਸੁ ਨਿਹਚਉ ਹੋਵੈ ॥**
**14. ਗੁਰ ਕੈ ਸਬਦੇ ਹਉਮੈ ਖੋਵੈ ॥**
**15. ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ ॥੫॥**
**16. ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥**
**17. ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥**
**18. ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ ॥੬॥**
**19. ਬਿਨੁ ਨਾਵੈ ਸਭ ਦੁਖੁ ਸੰਸਾਰਾ ॥**
**20. ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥**
**21. ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ ॥੭॥**
**22. ਆਪਿ ਕਰੇ ਤੈ ਆਪਿ ਕਰਾਏ ॥**
**23. ਗੁਰ ਪਰਸਾਦੀ ਕਿਸੈ ਬੁਝਾਏ ॥**
**24. ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ ਮੁਕਤੀ ਕੈ ਘਰਿ ਪਾਇਦਾ ॥੮॥**

**ਪਦ ਅਰਥ** :—ਨਿਹਚਉ—ਜ਼ਰੂਰ । ਕੈ ਸਬਦੇ—ਦੇ ਸ਼ਬਦ ਦੀ ਰਾਹੀਂ। ਪਰਸਾਦੀ—ਪਰਸਾਦਿ. ਕਿਰਪਾ ਨਾਲ। ਕਿਸੈ—(ਜਿਸ) ਵਿਰਲੇ ਨੂੰ। ਦੇ—ਦੇਂਦਾ ਹੈ। ਨਾਮੋ ਨਾਮੁ—ਨਾਮ ਹੀ ਨਾਮ, ਹਰ ਵੇਲੇ ਨਾਮ ।੫।

ਜੇਵਡੁ—ਜੇਡਾ, ਬਰਾਬਰ ਦਾ । ਲਾਹਾ—ਲਾਭ । ਮੰਨਿ—ਮਨਿ, ਮਨ ਵਿਚ । ਸਾਲਾਹੀ—ਸਾਲਾਹਿ, ਸਲਾਹੁੰਦੇ ਹਨ ।੬।

ਸੰਸਾਰਾ—ਸੰਸਾਰਿ ਸੰਸਾਰ ਵਿਚ । ਨ ਸੇਵਹਿ—ਨਹੀਂ ਸਿਮਰਦੇ । ਕਿਉ ਪਾਈਐ—ਕਿਵੇਂ ਪ੍ਰਾਪਤ ਹੋ ਸਕਦਾ ਹੈ ? ।੭।

ਤੈ—ਅਤੇ । ਕਿਸੈ—ਕਿਸੇ ਵਿਰਲੇ ਨੂੰ । ਬੁਝਾਏ—ਸਮਝ ਬਖਸ਼ਦਾ ਹੈ । ਸੇ—ਉਹ । ਮੁਕਤੀ ਕੈ ਘਰਿ—ਮੁਕਤੀ ਦੇ ਘਰ ਵਿਚ. ਉਸ ਘਰ ਵਿਚ ਜਿਥੇ ਵਿਕਾਰਾਂ ਤੋਂ ਖਲਾਸੀ ਹੋਈ ਰਹਿੰਦੀ ਹੈ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਰੱਬੀ ਮਾਰਗ ਤੇ ਟੁਰਨ ਵਾਲੇ ਮਨੁੱਖਾਂ ਦਾ ਨਿਸਚਾ ਕਿਸ ਰੂਪ ਵਿਚ ਹੋ ਜਾਇਆ ਕਰਦਾ ਹੈ ?

13. ਉ:—ਹੇ ਭਾਈਓ ! ਉਸ ਮਨੁੱਖ ਦਾ ਨਿਸਚਾ ਤਾਂ ਅਜਿਹਾ ਹੋ ਜਾਂਦਾ ਹੈ ਕਿ, ਜੋ ਕੁਝ ਪ੍ਰਮੇਸ਼ਰ ਜੀ ਕਰਦਾ ਹੈ ਉਹ ਜਰੂਰ ਹੁੰਦਾ ਹੈ ।

14. (ਕਿਉਂਕਿ) ਉਹ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ (ਆਪਣੇ ਅੰਦਰੋਂ) ਹਉਮੈਂ (ਨੂੰ) ਦੂਰ ਕਰ ਲੈਂਦਾ ਹੈ ।੫।

ਪ੍ਰ:—ਕਿਉਂ ਜੀ ! ਪ੍ਰਭੂ ਦਾ ਨਾਮ ਹਰ ਮਨੁੱਖ ਹੀ ਕਿਉਂ ਨਹੀਂ ਸਿਮਰਦਾ ?

15 ਉ:—ਹੇ ਭਾਈਓ, ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਗੁਰੂ ਦੀ ਕ੍ਰਿਪਾ ਨਾਲ (ਜਿਸ) ਕਿਸੇ (ਵਿਰਲੇ ਮਨੁੱਖ) ਨੂੰ ਪ੍ਰਮਾਤਮਾਂ ਵਡਿਆਈ ਦੇਂਦਾ ਹੈ, ਉਹ ਮਨੁੱਖ ਹਰਿ ਵੇਲੇ ਹਰ ਨਾਮ ਹੀ ਸਿਮਰਦਾ ਹੈ ।੫।

16. (ਕਿਉਂਕਿ) ਉਸ ਦਾ ਇਹ ਨਿਸਚਾ ਹੋ ਜਾਂਦਾ ਹੈ ਕਿ, ਗੁਰੂ ਦੀ ਸ਼ਰਨ ਪੈਣ ਦੇ ਬਰਾਬਰ (ਜਗਤ ਵਿਚ) ਹੋਰ ਕੋਈ ਲਾਭ ਨਹੀਂ ਹੈ ।

17. ਹੇ ਭਾਈ ! (ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਨ੍ਹਾਂ ਦੇ) ਮਨ ਵਿਚ ਪ੍ਰਮੇਸ਼ਰ ਜੀ ਦਾ ਨਾਮ ਆ ਵਸਦਾ ਹੈ, ਉਹ ਹਰ ਵੇਲੇ ਹਰਿ ਨਾਮ ਦੀ ਸਿਫਤ ਹੀ ਕਰਦੇ ਹਨ ।

18. ਉਨ੍ਹਾਂ ਦਾ ਯਕੀਨ ਹੀ ਇਉਂ ਬਣ ਜਾਂਦਾ ਹੈ ਕਿ ਪ੍ਰਮਾਤਮਾਂ ਦਾ ਨਾਮ ਹੀ ਸਦਾ ਸੁਖ ਦੇਣ ਵਾਲਾ ਹੈ, ਹਰਿ ਨਾਮ ਹੀ (ਅਸਲ) ਲਾਭ ਮਨੁੱਖ ਖੱਟਦਾ ਹੈ ।੬।

ਪ੍ਰ:—ਗੁਰਦੇਵ ਜੀਉ ! ਇਹ ਸਾਰਾ ਸੰਸਾਰ ਹੀ ਕਿਉਂ ਦੁਖੀਆ ਹੋ ਰਿਹਾ ਹੈ ?

19. ਉ:—ਹੇ ਭਾਈਓ ! ਅਸਲ ਵਿਚ ਨਾਮ ਤੋਂ ਖੁੰਝਿਆਂ ਜਗਤ ਵਿਚ ਹਰ ਪਾਸੇ ਦੁੱਖ ਹੀ ਦੁੱਖ ਹੈ ।

ਪ੍ਰ:—ਸ੍ਰੀ ਜੀਉ ! ਜੋ ਲੋਕ ਧਾਰਮਿਕ ਕਰਮ ਕਰਦੇ ਹਨ ਉਹ ਭੀ ਦੁਖੀਏ ਕਿਉਂ ਵੇਖਣ ਵਿਚ ਆਉਂਦੇ ਹਨ ?

20. ਉ:—ਹੇ ਭਾਈਓ ! ਜੋ ਲੋਕ ਨਾਮ ਨੂੰ ਭੁਲਾ ਕੇ ਧਾਰਮਿਕ ਮਿਥੇ ਹੋਏ ਹੋਰ ਅਨੇਕਾਂ ਹੀ ਕਰਮ ਕਰਦੇ ਹਨ, ਉਨ੍ਹਾਂ ਦੇ ਅੰਦਰ (ਤਾਂ) ਸਗੋਂ ਵਿਕਾਰ (ਹੀ) ਵਧਦੇ ਹਨ ।

21, ਇਸ ਲਈ, ਹੇ ਭਾਈਓ ! ਜੇ ਮਨੁੱਖ ਨਾਮ ਨਹੀਂ ਸਿਮਰਦੇ (ਤਾਂ ਦਸੋ) ਆਤਮਕ ਅਨੰਦ ਕਿਵੇਂ ਮਿਲ ਸਕਦਾ ਹੈ ? ਸੋ, ਨਾਮ ਤੋਂ ਖੁੰਝ ਕੇ ਮਨੁੱਖ ਦੁੱਖ ਹੀ ਸਹੇੜਦਾ ਹੈ ।੭।

ਪ੍ਰ:—ਕਿਉਂ ਜੀ ! ਇਹ ਸੋਝੀ ਹਰ ਮਨੁੱਖ ਨੂੰ ਹੀ ਕਿਉਂ ਨਹੀਂ ਆਉਂਦੀ ?

22. ਉ:—ਹੇ ਪਿਆਰੇ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ, ਗੁਰੂ ਦੀ ਕਿਰਪਾ ਨਾਲ ਕਿਸੇ (ਵਿਰਲੇ) (ਮਨੁੱਖ ਨੂੰ ਹੀ) ਪ੍ਰਮੇਸ਼ਰ ਇਹ ਸਮਝ ਦੇਂਦਾ ਹੈ ।

23. ਕਿ ਪ੍ਰਮਾਤਮਾਂ ਆਪ ਹੀ ਸਭ ਕੁਝ ਕਰ ਰਿਹਾ ਹੈ ਅਤੇ ਆਪ ਹੀ (ਜੀਵਾਂ ਪਾਸੋਂ) ਕਰਾ ਰਿਹਾ ਹੈ ।

24. ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸਨਮੁਖ ਰਹਿੰਦੇ ਹਨ, ਉਹ ਆਪਣੇ ਅੰਦਰੋਂ ਹਉਮੈਂ ਦੇ ਬੰਧਨ ਤੋੜ ਲੈਂਦੇ ਹਨ, ਗੁਰੂ ਉਨ੍ਹਾਂ ਨੂੰ ਉਸ ਆਤਮਕ ਟਿਕਾਣੇ ਵਿਚ ਰਖਦਾ ਹੈ ਜਿਥੇ ਉਨ੍ਹਾਂ ਨੂੰ ਵਿਕਾਰਾਂ ਵਲੋਂ ਖਲਾਸੀ ਮਿਲੀ ਰਹਿੰਦੀ ਹੈ।੮।

**25. ਗਣਤ ਗਣੈ ਸੋ ਜਲੈ ਸੰਸਾਰਾ ॥**
**26. ਸਹਸਾ ਮੂਲਿ ਨ ਚੁਕੈ ਵਿਕਾਰਾ ॥**
**27. ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ ॥੯॥**

28. **ਜੇ ਸਚੁ ਦੇਇ ਤ ਪਾਏ ਕੋਈ ॥**
29. **ਗੁਰ ਪਰਸਾਦੀ ਪਰਗਟੁ ਹੋਈ ॥**
30. **ਸਚੁ ਨਾਮੁ ਸਾਲਾਹੇ ਰੰਗਿ ਰਾਤਾ
ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥**
31. **ਜਪੁ ਤਪੁ ਸੰਜਮੁ ਨਾਮੁ ਪਿਆਰਾ ॥**
32. **ਕਿਲਵਿਖ ਕਾਟੇ ਕਾਟਣਹਾਰਾ ॥**
33. **ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ
ਸਹਜੇ ਸਹਜਿ ਸਮਾਇਦਾ ॥੧੧॥**
34. **ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥**
35. **ਮੈਲੇ ਕਰਮ ਕਰੇ ਦੁਖੁ ਪਾਏ ॥**
36. **ਕੂੜੋ ਕੂੜੁ ਕਰੇ ਵਾਪਾਰਾ
ਕੂੜੁ ਬੋਲਿ ਦੁਖੁ ਪਾਇਦਾ ॥੧੨॥**

**ਪਦ ਅਰਥ**:—ਗਣਤ—ਮਾਇਆ ਬਾਰੇ ਚਿੰਤਾ ਫਿਕਰ, ਗਿਣਤੀਆਂ। ਗਣੈ—ਗਿਣਦਾ ਰਹਿੰਦਾ ਹੈ । ਜਲੈ—(ਤ੍ਰਿਸ਼ਨਾਂ ਦੀ ਅੱਗ ਵਿਚ) ਸੜਦਾ ਰਹਿੰਦਾ ਹੈ । ਸੰਸਾਰਾ—ਸੰਸਾਰਿ, ਜਗਤ ਵਿਚ। ਸਹਸਾ—(ਮਾਇਆ ਬਾਰੇ) ਸਹਿਮ। ਮੂਲਿ—ਬਿਲਕੁਲ। ਚੂਕੈ—ਮੁਕਦਾ। ਵਿਕਾਰਾ—ਬੇ-ਕਾਰ, ਵਿਅਰਥ। ਗੁਰਮੁਖਿ—ਗੁਰੂ ਦੇ ਸਨਮੁਖ। ਚੁਕਾਏ—ਮੁਕਾ ਦੇਂਦਾ ਹੈ। ਸਚੇ ਸਚਿ—ਹਰ ਵੇਲੇ ਸਦਾ ਥਿਰ ਪ੍ਰਭੂ ਵਿਚ।੯।

ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਦੇਇ—ਦੇਵੇ। ਪਰਸਾਦੀ—ਪਰਸਾਦਿ, ਕਿਰਪਾ ਨਾਲ। ਰੰਗਿ—ਪ੍ਰੇਮ ਰੰਗ ਵਿਚ। ਰਾਤਾ—ਰੰਗਿਆ ਹੋਇਆ। ਤੇ—ਤੋਂ, ਦੀ ਰਾਹੀਂ।੧੦।

ਜਪੁ—(ਦੇਵਤਿਆਂ ਨੂੰ ਪ੍ਰਸੰਨ ਕਰਨ ਵਾਸਤੇ) ਮੰਤ੍ਰਾਂ ਦਾ ਜਾਪ। ਤਪੁ—ਧੂਣੀਆਂ ਤਪਾ ਕੇ ਪੁੱਠੇ ਲਟਕ ਕੇ ਅਜਿਹੇ ਤਰੀਕਿਆਂ ਨਾਲ ਸਰੀਰ ਨੂੰ ਕਸ਼ਟ ਦੇਣੇ। ਸੰਜਮੁ—ਇੰਦ੍ਰਿਆਂ ਨੂੰ ਰੋਕਣ ਦੇ ਸਾਧਨ। ਕਿਲਵਿਖ—ਪਾਪ। ਕਾਟਣਹਾਰਾ—ਕੱਟਣ ਦੀ ਸਮਰੱਥਾ ਵਾਲਾ ਪ੍ਰਭੂ। ਕੈ ਨਾਮਿ—ਦੇ ਨਾਮ ਦੀ ਰਾਹੀਂ। ਸਹਜੇ ਸਹਜਿ—ਹਰ ਵੇਲੇ ਸਹਿਜ (ਆਤਮਕ ਅਡੋਲਤਾ) ਵਿਚ।੧੧।

ਅੰਤਰਿ—ਅੰਦਰ। ਮਨ ਮੈਲੈ—ਮਨਿ ਮੈਲਾ ਰਹਿਣ ਦੇ ਕਾਰਨ। ਕੂੜੋ ਕੂੜੁ ਵਪਾਰਾ—ਹਰ ਵੇਲੇ ਨਾਸਵੰਤ ਪਦਾਰਥਾਂ ਦੇ ਕਮਾਣ ਦਾ ਧੰਧਾ। ਬੋਲਿ—ਬੋਲ ਕੇ। ਕੂੜੁ—ਝੂਠ।੧੨।

**ਅਰਥ** :—

**ਪ੍ਰ**:—ਸ੍ਰੀ ਜੀਉ! ਮਨੁੱਖ ਦੇ ਹਰ ਵਕਤ ਮਨ ਕਰਕੇ ਸੜਦੇ ਰਹਿਣ ਦਾ ਸਹੀ ਕਾਰਨ ਕੀ ਹੈ ?

25. **ਉ**:—ਹੇ ਭਾਈਓ! ਅਸਲ ਵਿਚ ਜਿਹੜਾ ਮਨੁੱਖ ਹਰ ਵੇਲੇ ਮਾਇਆ ਦੀਆਂ ਗਿਣਤੀਆਂ ਗਿਣਦਾ ਰਹਿੰਦਾ ਹੈ, (ਉਹ ਸਮਝੋ) ਜਗਤ ਵਿਚ ਸਦਾ ਹੀ (ਤ੍ਰਿਸ਼ਨਾਂ ਦੀ ਅੱਗ ਵਿਚ) ਸੜਦਾ ਰਹਿੰਦਾ ਹੈ।

26. ਹੇ ਪਿਆਰੇ! ਉਸ ਦਾ ਇਹ ਵਿਅਰਥ ਸਹਿਮ ਕਦੇ ਭੀ ਨਹੀਂ ਮੁਕਦਾ।

**ਪ੍ਰ**:—ਕਿਉਂ ਜੀ! ਕੀ, ਇਹ ਚਿੰਤਾ ਫਿਕਰ ਕਿਸੇ ਦਾ ਮੁਕਦਾ ਭੀ ਹੈ ?

27. **ਉ**:—ਹੇ ਭਾਈ ਅਸਲ ਵਿਚ ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਦੁਨੀਆਂ ਵਾਲੇ ਚਿੰਤਾ ਫਿਕਰ ਮੁਕਾਈ ਰਖਦਾ ਹੈ, (ਕਿਉਂਕਿ, ਉਹ) ਹਰ ਵੇਲੇ ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦੀ ਯਾਦ ਵਿਚ ਲੀਨ ਰਹਿੰਦਾ ਹੈ।੯।

28. ਪਰ,ਹੇ ਭਾਈ! ਜੇ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ (ਆਪ ਹੀ ਇਹ ਬੇ-ਫਿਕਰੀ) ਬਖਸ਼ੇ ਤਦੋਂ ਹੀ ਇਹ ਮਨੁੱਖ ਇਸ ਨੂੰ ਪ੍ਰਾਪਤ ਕਰਦਾ ਹੈ।

29. ਹੇ ਭਾਈ! ਗੁਰੂ ਦੀ ਕਿਰਪਾ ਨਾਲ (ਪ੍ਰਭੂ ਉਸਦੇ ਅੰਦਰ) ਪ੍ਰਗਟ ਹੋ ਜਾਂਦਾ ਹੈ।

30. ਉਹ ਮਨੁੱਖ ਗੁਰੂ ਦੀ ਕਿਰਪਾ ਨਾਲ ਪ੍ਰੇਮ ਰੰਗ ਵਿਚ ਮਸਤ ਰਹਿ ਕੇ ਸਦਾ ਥਿਰ ਹਰਿ ਨਾਮ ਨੂੰ ਸਿਮਰਦਾ ਹੈ ਤੇ ਆਤਮਕ ਅਨੰਦ ਮਾਣਦਾ ਰਹਿੰਦਾ ਹੈ।੧੦।

**ਪ੍ਰ**:—ਸ੍ਰੀ ਜੀਉ! ਜਪ, ਤਪ, ਸੰਜਮ, ਆਦਿਕ ਸਾਧਨਾਂ ਕਰਨ ਬਾਰੇ ਆਪ ਜੀ ਦਾ ਕੀ ਵੀਚਾਰ ਹੈ ?

31. **ਉ**:—ਹੇ ਭਾਈਓ! ਅਸਲ ਵਿਚ ਤਾਂ ਪ੍ਰਮਾਤਮਾਂ ਦਾ ਮਿੱਠਾ ਨਾਮ (ਜਪਣਾ ਹੀ) ਜਪ ਹੈ, ਤਪ ਹੈ ਅਤੇ ਸੰਜਮ ਹੈ।

32. ਜਿਹੜਾ ਮਨੁੱਖ ਨਾਮ ਜਪਦਾ ਹੈ ਉਸ ਦੇ ਸਾਰੇ ਪਾਪ, (ਪਾਪ) ਕੱਟਨ ਦੀ ਸਮਰੱਥਾ ਰਖਣ ਵਾਲਾ ਪ੍ਰਮਾਤਮਾਂ ਕੱਟ ਦੇਂਦਾ ਹੈ।

33. ਹੇ ਭਾਈ! ਪ੍ਰਮੇਸ਼ਰ ਜੀ ਦੇ ਨਾਮ ਵਿਚ ਜੁੜਨ ਦੀ ਬਰਕਤ ਨਾਲ ਉਸ ਦਾ ਤਨ, ਉਸ ਦਾ ਮਨ ਸ਼ਾਂਤ ਰਹਿੰਦਾ ਹੈ ਅਤੇ ਸਦਾ ਹੀ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ।੧੧।

**ਪ੍ਰ**:—ਸ੍ਰੀ ਜੀਉ! ਹਰ ਵੇਲੇ ਮਲੀਨ ਮਨ ਰਹਿਣ ਦਾ ਸਹੀ ਕਾਰਨ ਕੀ ਹੈ ?

34. **ਉ**:—ਹੇ ਭਾਈ! ਅਸਲ ਵਿਚ ਜਿਸ ਮਨੁੱਖ ਦੇ ਅੰਦਰ (ਮਾਇਆ ਦਾ) ਲਾਲਚ ਟਿਕਿਆ ਰਹਿੰਦਾ ਹੈ, (ਉਸ ਦਾ ਮਨ ਹਰ ਵੇਲੇ ਮੈਲਾ ਰਹਿੰਦਾ ਹੈ) ਮੈਲੇ ਮਨ ਦੇ ਕਾਰਨ ਉਹ ਮਨੁੱਖ ਲਾਲਚ ਦੀ ਹੋਰ ਮੈਲ (ਆਪਣੇ ਮਨ ਨੂੰ) ਲਾਂਦਾ ਰਹਿੰਦਾ ਹੈ।

35. ਜਿਉਂ ਜਿਉਂ ਉਹ ਲਾਲਚ ਦੇ ਅਧੀਨ ਹੋ ਮੈਲੇ ਕਰਮ ਕਰਦਾ ਹੈ, ਉਹ (ਆਤਮਕ) ਦੁੱਖ ਪਾਂਦਾ ਹੈ।

36. ਉਹ ਸਦਾ ਨਾਸਵੰਤ ਪਦਾਰਥਾਂ ਦੇ ਕਮਾਣ ਦਾ ਧੰਧਾ ਹੀ ਕਰਦਾ ਹੈ ਤੇ ਝੂਠ ਬੋਲ ਬੋਲ ਕੇ ਦੁੱਖ ਸਹਿੰਦਾ ਹੈ।੧੨।

37. **ਨਿਰਮਲ ਬਾਣੀ ਕੋ ਮੰਨਿ ਵਸਾਏ ॥**
38. **ਗੁਰ ਪਰਸਾਦੀ ਸਹਸਾ ਜਾਏ ॥**

39. **ਗੁਰ ਕੈ ਭਾਣੈ ਚਲੈ ਦਿਨੁ ਰਾਤੀ**
**ਨਾਮੁ ਚੇਤਿ ਸੁਖੁ ਪਾਇਦਾ ॥੧੩॥**
40. **ਆਪਿ ਸਿਰੰਦਾ ਸਚਾ ਸੋਈ ॥**
41. **ਆਪਿ ਉਪਾਇ ਖਪਾਏ ਸੋਈ ॥**
42. **ਗੁਰਮੁਖਿ ਹੋਵੈ ਸੁ ਸਦਾ ਸਲਾਹੇ**
**ਮਿਲਿ ਸਾਚੇ ਸੁਖੁ ਪਾਇਦਾ ॥੧੪॥**
43. **ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥**
44. **ਕਾਮਿ ਕਰੋਧਿ ਜਲੈ ਸਭੁ ਕੋਈ ॥**
45. **ਸਤਿਗੁਰ ਸੇਵੇ ਮਨੁ ਵਸਿ ਆਵੈ**
**ਮਨ ਮਾਰੇ ਮਨਹਿ ਸਮਾਇਦਾ ॥੧੫॥**
46. **ਮੇਰਾ ਤੇਰਾ ਤੁਧੁ ਆਪੇ ਕੀਆ ॥**
47. **ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥**
48. **ਨਾਨਕ ਨਾਮੁ ਸਮਾਲਿ ਸਦਾ ਤੂ**
**ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥**

**ਪਦ ਅਰਥ** :—ਨਿਰਮਲ—(ਜੀਵਨ ਨੂੰ) ਪਵਿਤ੍ਰ ਕਰਨ ਵਾਲੀ। ਕੋ—ਜਿਹੜਾ ਕੋਈ ਮਨੁੱਖ। ਮੰਨਿ—ਮਨਿ, ਮਨ ਵਿਚ। ਪਰਸਾਦੀ—ਪਰਸਾਦਿ, ਕਿਰਪਾ ਨਾਲ। ਸਹਸਾ—ਸਹਿਮ। ਕੈ ਭਾਣੈ—ਦੀ ਰਜ਼ਾ ਵਿਚ, ਦੇ ਹੁਕਮ ਵਿਚ। ਚੇਤਿ—ਯਾਦ ਕਰ ਕੇ, ਸਿਮਰ ਕੇ।੧੩।

ਸਿਰੰਦਾ—ਪੈਦਾ ਕਰਨ ਵਾਲਾ। ਸਚਾ—ਸਦਾ ਥਿਰ ਪ੍ਰਭੂ। ਉਪਾਇ—ਪੈਦਾ ਕਰ ਕੇ। ਖਪਾਏ—ਨਾਸ ਕਰਦਾ ਹੈ। ਸੋਈ—ਉਹ (ਆਪ) ਹੀ। ਗੁਰਮੁਖਿ—ਗੁਰੂ ਦੇ ਸਨਮੁਖ। ਸਲਾਹੇ—ਸਿਫਤ ਸਲਾਹ ਕਰਦਾ ਹੈ। ਮਿਲਿ—ਮਿਲ ਕੇ।੧੪।

ਇੰਦ੍ਰੀ-ਕਾਮ ਵਾਸ਼ਨਾ। ਕਾਮਿ-ਕਾਮ ਵਿਚ। ਕਰੋਧਿ—ਕਰੋਧ ਵਿਚ। ਸਭੁ ਕੋਈ—ਹਰੇਕ ਜੀਵ। ਸਤਿਗੁਰ ਸੇਵੇ—ਗੁਰੂ ਦੀ ਸ਼ਰਨ ਪਿਆਂ। ਵਸਿ—ਕਾਬੂ ਵਿਚ। ਮਨ ਮਾਰੇ—ਜੇ ਮਨ ਨੂੰ ਮਾਰ ਲਏ, ਜੇ ਮਨ ਨੂੰ ਵਸ ਵਿਚ ਕਰ ਲਏ। ਮਨਹਿ—ਮਨ ਹੀ, ਮਨਿ ਵਿਚ ਹੀ।੧੫।

ਮੇਰਾ ਤੇਰਾ—ਮੇਰ ਤੇਰ, ਵਿਤਕਰਾ। ਆਪੇ—ਆਪ ਹੀ। ਸਭਿ—ਸਾਰੇ। ਸਮਾਲਿ-ਯਾਦ ਕਰਦਾ ਰਹੁ।੧੬।

**ਅਰਥ** :—

**ਪ੍ਰ**:—ਗੁਰਦੇਵ ਜੀਉ! ਮਨ ਵਿਚ ਹਰ ਵਕਤ ਹੀ ਸਹਿਮ ਬਣਿਆ ਰਹਿੰਦਾ ਹੈ, ਕੋਈ ਸਾਧਨ ਦਸੋ, ਇਹ ਕਿਵੇਂ ਦੂਰ ਹੋ ਸਕਦਾ ਹੈ?

37. **ਉ**:—ਹੇ ਭਾਈ! (ਅਸਲ ਵਿਚ) ਜਿਹੜਾ ਭੀ ਕੋਈ ਮਨੁੱਖ (ਜੀਵਨ ਨੂੰ) ਪਵਿਤ੍ਰ ਕਰਨ ਵਾਲੀ (ਗੁਰ) ਬਾਣੀ ਆਪਣੇ ਮਨ ਵਿਚ ਵਸਾਂਦਾ ਹੈ।

38. ਗੁਰੂ ਦੀ ਕਿਰਪਾ ਨਾਲ (ਉਸ ਦਾ) ਸਹਿਮ, ਸੰਸਾ ਦੂਰ ਹੋ ਜਾਂਦਾ ਹੈ।

39. ਉਹ ਮਨੁੱਖ ਦਿਨੇ ਰਾਤ ਗੁਰੂ ਦੇ ਹੁਕਮ ਵਿਚ ਤੁਰਦਾ ਹੈ, ਹਰਿ ਨਾਮ ਨੂੰ ਸਿਮਰ ਕੇ ਉਹ ਆਤਮਕ ਅਨੰਦ ਮਾਣਦਾ ਹੈ।੧੩।

40.41 ਹੇ ਭਾਈਓ, ਉਹ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਆਪ ਹੀ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈ, ਆਪ ਪੈਦਾ ਕਰ ਕੇ ਉਹ ਆਪ ਹੀ ਨਾਸ ਕਰਦਾ ਹੈ।

42. ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਹ ਸਦਾ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦਾ ਹੈ, ਉਹ ਸਦਾ ਥਿਰ ਪ੍ਰਭੂ ਦੇ ਚਰਨਾਂ ਵਿਚ ਮਿਲ ਕੇ ਆਤਮਕ ਆਨੰਦ ਮਾਣਦਾ ਹੈ।੧੪।

**ਪ੍ਰ**:—ਸ੍ਰੀ ਜੀਉ! ਕਈ ਲੋਕ ਕਾਮ ਵਾਸ਼ਨਾਂ ਨੂੰ ਰੋਕਣ ਲਈ ਕਈ ਤਰ੍ਹਾਂ ਦੇ ਜਤਨ ਕਰਦੇ ਹਨ ਕੀ ਉਨ੍ਹਾਂ ਨੂੰ ਸਫਲਤਾ ਹੋ ਜਾਂਦੀ ਹੈ?

43. **ਉ**:—ਹੇ ਭਾਈ! ਗੁਰੂ ਦੀ ਸ਼ਰਨ ਤੋਂ ਬਿਨਾ ਹੋਰ ਅਨੇਕਾਂ ਜਤਨ ਭੀ ਮਨੁੱਖ ਕਰੇ ਤਾਂ ਭੀ ਕਾਮ ਵਾਸ਼ਨਾਂ ਕਾਬੂ ਵਿਚ ਨਹੀਂ ਆ ਸਕਦੀ।

**ਪ੍ਰ**:—ਕਿਉਂ ਜੀ! ਇਹ ਕਿਵੇਂ ਜਾਣਿਆਂ ਜਾ ਸਕਦਾ ਹੈ?

44. **ਉ**:—ਹੇ ਪਿਆਰੇ! ਧਿਆਨ ਮਾਰ ਕੇ ਵੇਖ ਲਓ, ਹਰੇਕ ਜੀਵ ਕਾਮ ਵਿਚ, ਕ੍ਰੋਧ ਵਿਚ ਸੜ ਰਿਹਾ ਹੈ।

**ਪ੍ਰ**:—ਸ੍ਰੀ ਜੀਉ! ਮਨ ਕਾਬੂ ਕਰਨ ਲਈ ਕੋਈ ਆਪ ਹੀ ਸਾਧਨ ਦਸ ਦਿਓ?

45. **ਉ**:—ਹੇ ਭਾਈਓ! ਗੁਰੂ ਦੀ ਸ਼ਰਨ ਪਿਆਂ ਹੀ ਮਨ ਕਾਬੂ ਵਿਚ ਆਉਂਦਾ ਹੈ, ਜੇ ਮਨ ਨੂੰ ਵਿਕਾਰਾਂ ਵਲੋਂ ਰੋਕ ਲਿਆ ਜਾਵੇ ਤਾਂ ਮਨੁੱਖ ਅੰਤਰ ਆਤਮੇਂ ਟਿਕਿਆ ਰਹਿੰਦਾ ਹੈ। (ਵਿਕਾਰਾਂ ਵਲ ਨਹੀਂ ਭਟਕਦਾ)।੧੫।

**ਪ੍ਰ**:—ਕਿਉਂ ਜੀ! ਨਿਸਚਾ ਕਿਵੇਂ ਰਖਣਾ ਚਾਹੀਦਾ ਹੈ?

46. **ਉ**:—ਹੇ ਪਿਆਰੇ! ਇਉਂ ਹੀ ਵਿਸ਼ਵਾਸ਼ ਰਖੋ ਕਿ, ਹੇ ਪ੍ਰਭੂ ਜੀ! (ਜੀਵਾਂ ਦੇ ਮਨ ਵਿਚ) ਮੇਰ ਤੇਰ ਤੂੰ ਆਪ ਹੀ ਪੈਦਾ ਕੀਤੀ ਹੈ।

47. ਸਾਰੇ ਜੀਅ ਜੰਤ ਤੇਰੇ ਹੀ ਪੈਦਾ ਕੀਤੇ ਹੋਏ ਹਨ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ! ਪ੍ਰਮਾਤਮਾਂ ਦਾ ਨਾਮ (ਤੂੰ) ਸਦਾ ਹੀ ਯਾਦ ਕਰਦਾ ਰਹੁ, (ਐ ਪਿਆਰੇ!) ਗੁਰੂ ਦੀ ਮਤਿ ਉਤੇ ਤੁਰਿਆਂ, (ਪ੍ਰਭੂ ਆਪਣਾ ਨਾਮ ਮਨੁੱਖ ਦੇ) ਮਨ ਵਿਚ ਵਸਾਂਦਾ ਹੈ।੧੬।੪।੧੮।

**ਭਾਵਰਥ** :—ਨਿਰਗੁਣ ਤੋਂ ਸਰਗੁਣ ਹੋ ਕੇ ਹਰੀ ਸ੍ਰਿਸ਼ਟੀ ਰਚਦਾ ਹੈ ਅਤੇ ਉਸ ਵਿਚ ਅਲੇਪ ਰਹਿ ਕੇ ਕੰਮ ਕਰਦਾ ਕਰਾਉਂਦਾ ਹੈ; ਪਰ ਉਸ ਦੀ ਹੋਂਦ ਦਾ ਪ੍ਰਕਾਸ਼ ਗੁਰੂ ਦੇ ਸ਼ਬਦ ਤੋਂ ਹੁੰਦਾ ਹੈ। ਗੁਰੂ ਦੇ ਸ਼ਬਦ ਦੀ ਕਮਾਈ ਤੁੱਲ ਹੋਰ ਕੋਈ ਕਰਮ ਨਹੀਂ, ਇਸੇ ਨਾਲ ਭਰਮ ਦੂਰ ਹੋ ਕੇ ਕਰਮਾਂ ਦੀ ਗਿਣਤੀ ਤੇ ਪਾਪਾਂ ਦੀ ਮੈਲ ਦੂਰ ਹੁੰਦੀ ਅਤੇ ਮਨ ਸਹਿਜ ਵਿਚ ਸਮਾਉਂਦਾ ਹੈ।

**ਮਾਰੂ ਮਹਲਾ ੩ ॥**

1. **ਹਰਿ ਜੀਉ ਦਾਤਾ ਅਗਮ ਅਥਾਹਾ ॥**
2. **ਓਸੁ ਤਿਲੁ ਨ ਤਮਾਇ ਵੇਪਰਵਾਹਾ ॥**
3. **ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥੧॥**
4. **ਜੋ ਕਿਛੁ ਕਰੈ ਸੁ ਨਿਹਚਲੁ ਹੋਈ ॥**
5. **ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥**
6. **ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ ॥੨॥**
7. **ਚਉਦਹ ਭਵਣ ਤੇਰੇ ਹਟਨਾਲੇ ॥**
8. **ਸਤਿਗੁਰਿ ਦਿਖਾਏ ਅੰਤਰਿ ਨਾਲੇ ॥**
9. **ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ ॥੩॥**
10. **ਸਤਿਗੁਰਿ ਸੇਵਿਐ ਸਹਜ ਅਨੰਦਾ ॥**
11. **ਹਿਰਦੈ ਆਇ ਵੁਠਾ ਗੋਵਿੰਦਾ ॥**
12. **ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥੪॥**

**ਪਦ ਅਰਥ** :–ਦਾਤਾ–ਸਭ ਪਦਾਰਥ ਦੇਣ ਵਾਲਾ। ਅਗਮ–ਅਪਹੁੰਚ। ਅਥਾਹਾ–ਬਹੁਤ ਹੀ ਡੂੰਘਾ (ਸਮੁੰਦਰ) ਬੇਅੰਤ ਖਜ਼ਾਨਿਆਂ ਵਾਲਾ। ਤਿਲੁ–ਰਤਾ ਭਰ ਭੀ। ਤਮਾਇ–ਤਮ੍ਹਾਂ, ਲਾਲਚ। ਆਪੇ–ਆਪ ਹੀ। ਮੇਲਿ–ਮਿਲਾ ਕੇ।੧।

ਨਿਹਚਉ–ਜ਼ਰੂਰ। ਅਵਰੁ–ਕੋਈ ਹੋਰ। ਸਬਦੀ–ਸ਼ਬਦ ਦੀ ਰਾਹੀਂ।੨।

ਚਉਦਹ ਭਵਣ–ਚੌਦਾਂ ਲੋਕ (ਸਤ ਅਕਾਸ਼, ਸਤ ਪਤਾਲ), ਸ ਰਾ ਜਗਤ। ਹਟਨਾਲੇ–(ਹਟਾਂ ਦੀਆਂ ਕਤਾਰਾਂ) ਬਾਜ਼ਾਰ। ਸਤਿਗੁਰਿ–ਗੁਰੂ ਨੇ। ਨਾਲੇ–ਨਾਲ ਹੀ। ਕੋ–ਜਿਹੜਾ ਕੋਈ।੩।

ਸਤਿਗੁਰਿ ਸੇਵਿਐ–ਜੇ ਗੁਰੂ ਦੀ ਸ਼ਰਣ ਪੈ ਜਾਈਏ। ਸਹਜ ਅਨੰਦਾ–ਆਤਮਕ ਅਡੋਲਤਾ ਦਾ ਸੁਖ। ਹਿਰਦੈ–ਹਿਰਦੇ ਵਿਚ। ਵੁਠਾ–ਵਸਿਆ। ਸਹਜੇ–ਆਤਮਕ ਅਡੋਲਤਾ ਵਿਚ।੪।

**ਅਰਥ** :–

**ਪ੍ਰ**:–ਗੁਰਦੇਵ ਜੀਉ! ਉਸ ਪ੍ਰਭੂ ਦੀ ਸ਼ਕਤੀ ਅਤੇ ਗੁਣਾਂ ਦਾ ਵੀਚਾਰ ਬਿਆਨ ਕਰੋ?

1. **ਉ**:–ਹੇ ਭਾਈਓ! ਉਸ ਪ੍ਰਮੇਸ਼ਰ ਦੀ ਸ਼ਕਤੀ ਅਤੇ ਗੁਣਾਂ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, ਕਿਉਂਕਿ, ਉਹ ਪ੍ਰਮਾਤਮਾਂ ਸਭ ਪਦਾਰਥ ਦੇਣ ਵਾਲਾ ਹੈ, ਅਪਹੁੰਚ ਹੈ, ਬਹੁਤ ਹੀ ਡੂੰਘਾਂ ਮਾਨੋ ਬਿਅੰਤ ਖਜ਼ਾਨਿਆਂ ਦਾ ਸਮੁੰਦਰ ਹੈ।
2. ਹੇ ਭਾਈ! ਉਹ ਸਭ ਨੂੰ ਦਾਤਾਂ ਦੇਈ ਜਾਂਦਾ ਹੈ, ਪਰ ਉਸ ਬੇ-ਪ੍ਰਵਾਹ ਨੂੰ ਰਤਾ ਭਰ ਭੀ ਕੋਈ ਲਾਲਚ ਨਹੀਂ ਹੈ।

**ਪ੍ਰ**:–ਹੇ ਗੁਰੋ! ਕੀ, ਉਸ ਦੇ ਮਿਲਾਪ ਲਈ ਉੱਦਮ ਕਰਨ ਨਾਲ ਸਫਲਤਾ ਨਹੀਂ ਹੋ ਸਕਦੀ?

3. **ਉ**:–ਹੇ ਪਿਆਰੇ! ਕੋਈ ਭੀ ਜੀਵ (ਆਪਣੇ ਉੱਦਮ ਕਰਦੇ ਰਹਿਣ ਦੇ ਮਾਣ ਨਾਲ) ਉਸ ਪ੍ਰਮਾਤਮਾਂ ਤਕ ਪਹੁੰਚ ਨਹੀਂ ਸਕਦਾ, (ਪਰ, ਹਾਂ) ਉਹ ਆਪ ਹੀ (ਜੀਵ ਨੂੰ ਗੁਰੂ ਨਾਲ) ਮਿਲਾ ਕੇ ਆਪਣੇ ਨਾਲ ਮਿਲਾਂਦਾ ਹੈ।੧।
4. ਹੇ ਭਾਈ! (ਉਹ ਪ੍ਰਮਾਤਮਾਂ) ਜੋ ਕੁਝ ਕਰਦਾ ਹੈ, ਉਹ ਜ਼ਰੂਰ ਹੁੰਦਾ ਹੈ।
5. ਉਸ ਤੋਂ ਬਿਨਾ ਕੋਈ ਹੋਰ ਕੁਝ ਦੇਣ ਜੋਗਾ ਨਹੀਂ।
6. ਐ ਪਿਆਰੇ! ਜਿਸ ਮਨੁੱਖ ਨੂੰ ਪ੍ਰਮਾਤਮਾਂ ਨਾਮ ਦੀ ਦਾਤ ਦੇਂਦਾ ਹੈ, ਉਹ ਹਰਿ ਨਾਮ ਪ੍ਰਾਪਤ ਕਰ ਲੈਂਦਾ ਹੈ, (ਉਸ ਨੂੰ) ਗੁਰੂ ਦੇ ਸ਼ਬਦ ਵਿਚ ਜੋੜ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੨।

**ਪ੍ਰ**:–ਸ੍ਰੀ ਜੀਉ! ਇਹ ਸਾਰਾ ਜਗਤ ਅਤੇ ਜਗਤ ਵਿਚ ਹੋ ਰਹੀ ਸਾਰੀ ਕ੍ਰਿਆ ਬਾਰੇ ਆਪ ਜੀ ਕੀ ਅਨੁਭਵ ਕਰਦੇ ਹੋ?

7. **ਉ**:–ਹੇ ਭਾਈਓ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਸਾਈਆਂ ਜੀਉ! ਇਹ ਚੌਦਾਂ ਲੋਕ ਤੇਰੇ ਬਜ਼ਾਰ ਹਨ (ਜਿਥੇ ਤੇਰੇ ਪੈਦਾ ਕੀਤੇ ਬੇਅੰਤ ਜੀਵ ਤੇਰੀ ਦਸੀ ਕਾਰ ਕਰਦੇ ਹਨ, ਇਹ ਸਾਰਾ ਜਗਤ ਤੇਰਾ ਹੀ ਸਰੂਪ ਹੈ)।
8. ਜਿਸ ਮਨੁੱਖ ਨੂੰ ਗੁਰੂ ਨੇ ਤੇਰਾ ਇਹ ਸਰਵ ਵਿਆਪਕ ਸਰੂਪ ਉਸ ਦੇ ਅੰਦਰ ਵਸਦਾ ਹੀ ਵਿਖਾ ਦਿਤਾ ਹੈ।
9. ਉਹ ਮਨੁੱਖ ਤੇਰੇ ਨਾਮ ਦਾ ਵਣਜਾਰਾ ਬਣ ਜਾਂਦਾ ਹੈ, (ਪਰ ਇਹ ਦਾਤ) ਜਿਹੜਾ ਕੋਈ ਪ੍ਰਾਪਤ ਕਰਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ ਹੀ (ਪ੍ਰਾਪਤ ਕਰਦਾ ਹੈ)।੩।

**ਪ੍ਰ**–ਹੇ ਗੁਰੋ! ਕੋਈ ਸਾਧਨ ਦਸੋ, ਜਿਸ ਦੀ ਬਰਕਤ ਨਾਲ ਇਕ ਰਸ ਅਨੰਦ ਪ੍ਰਾਪਤ ਹੋ ਜਾਏ?

10. **ਉ**:–ਹੇ ਪਿਆਰੇ! ਜੇ ਗੁਰੂ ਦੀ ਸ਼ਰਨ ਵਿਚ ਆ ਪਈਏ, ਤਾਂ ਆਤਮਕ ਅਡੋਲਤਾ ਦਾ ਅਨੰਦ ਮਿਲ ਜਾਂਦਾ ਹੈ।
11. (ਕਿਉਂਕਿ ਗੁਰੂ ਦੇ ਸਨਮੁਖ ਹੋਣ ਵਾਲੇ ਮਨੁੱਖ ਦੇ) ਹਿਰਦੇ ਵਿਚ ਗੋਬਿੰਦ ਪ੍ਰਭੂ ਆ ਵਸਦਾ ਹੈ।
12. (ਬਸ ਫਿਰ) ਉਹ ਮਨੁੱਖ ਦਿਨੇ ਰਾਤ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਮੇਸ਼ਰ ਜੀ ਦੀ ਭਗਤੀ ਕਰਦਾ ਹੈ, ਪਰ, ਐ ਪਿਆਰੇ! ਉਹ ਪ੍ਰਮਾਤਮਾ (ਆਪਣੀ) ਭਗਤੀ ਭੀ ਆਪ ਹੀ ਕਰਾਂਦਾ ਹੈ।੪।

13. **ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥**
14. **ਅਨਦਿਨੁ ਮਾਰੀਅਹਿ ਦੁਖੁ ਸਬਾਇਆ ॥**
15. **ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ ॥੫॥**
16. **ਸਤਿਗੁਰੁ ਸੇਵਹਿ ਸੇ ਵਡਭਾਗੀ ॥**
17. **ਸਹਜ ਭਾਇ ਸਚੀ ਲਿਵ ਲਾਗੀ ॥**

18. **ਸਚੋ ਸਚੁ ਕਮਾਵਹਿ ਸਦ ਹੀ**
**ਸਚੈ ਮੇਲਿ ਮਿਲਾਇਦਾ ॥੬॥**
19. **ਜਿਸ ਨੋ ਸਚਾ ਦੇਇ ਸੁ ਪਾਏ**
20. **ਅੰਤਰਿ ਸਾਚੁ ਭਰਮੁ ਚੁਕਾਏ ॥**
21. **ਸਚੁ ਸਚੈ ਕਾ ਆਪੇ ਦਾਤਾ**
**ਜਿਸੁ ਦੇਵੈ ਸੋ ਸਚੁ ਪਾਇਦਾ ॥੭॥**
22. **ਆਪੇ ਕਰਤਾ ਸਭਨਾ ਕਾ ਸੋਈ ॥**
23. **ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥**
24. **ਆਪੇ ਬਖਸੇ ਦੇ ਵਡਿਆਈ**
**ਆਪੇ ਮੇਲਿ ਮਿਲਾਇਦਾ ॥੮॥**

**ਪਦ ਅਰਥ** :—ਤੇ—ਤੋਂ । ਅਨਦਿਨੁ—ਹਰ ਰੋਜ਼, ਹਰ ਵੇਲੇ । ਮਾਰੀਅਹਿ—ਮਾਰੀ ਦੇ ਹਨ, ਮਾਰ ਖਾਂਦੇ ਹਨ, ਦੁੱਖ ਦੀਆਂ ਚੋਟਾਂ ਸਹਾਰਦੇ ਹਨ । ਸਬਾਇਆ—ਹਰੇਕ ਕਿਸਮ ਦਾ । ਕਾਲੇ-(ਵਿਕਾਰਾਂ ਦੀ ਕਾਲਖ ਨਾਲ) ਕਾਲੇ । ਮਹਲੁ—ਪ੍ਰਮਾਤਮਾਂ ਦੀ ਹਜ਼ੂਰੀ ਵਿਚ, ਟਿਕਾਣਾ ।੫।

ਸੇਵਹਿ—ਸ਼ਰਨ ਪੈਂਦੇ ਹਨ । ਸੇ-ਉਹ । ਸਹਜ ਭਾਇ—ਆਤਮਕ ਅਡੋਲਤਾ ਅਨੁਸਾਰ, ਬਿਨਾ ਕਿਸੇ ਖਾਸ ਜਤਨ ਦੇ । ਲਿਵ—ਲਗਨ । ਸਚੋ ਸਚੁ—ਹਰ ਵੇਲੇ ਸਦਾ ਥਿਰ ਨਾਮ ਦਾ ਸਿਮਰਨ । ਸਦ—ਸਦਾ । ਮੇਲਿ—(ਗੁਰੂ ਆਪਣੇ ਨਾਲ) ਮਿਲਾਕੇ । ਸਚੈ—ਸਦਾ ਥਿਰ ਪ੍ਰਭੂ ਵਿਚ ।੬।

ਦੇਇ—ਦੇਂਦਾ ਹੈ । ਸੁ—ਉਹ । ਸਾਚੁ—ਸਦਾ ਕਾਇਮ ਰਹਿਣ ਵਾਲਾ ਹਰਿ ਨਾਮ । ਭਰਮੁ—ਭਟਕਣਾ । ਚੁਕਾਏ—ਦੂਰ ਕਰ ਲੈਂਦਾ ਹੈ । ਸਚੁ—ਸਦਾ ਥਿਰ ਪ੍ਰਭੂ । ਸਚੇ ਕਾ—ਸਦਾ ਥਿਰ ਹਰਿ ਨਾਮ ਦਾ । ਸਚੁ—ਸਦਾ ਥਿਰ ਹਰਿ ਨਾਮ ।੭।

ਕਰਤਾ ਸੋਈ—ਉਹ ਕਰਤਾਰ ਆਪ ਹੀ । ਬੁਝਾਏ—ਸਮਝ ਦੇਂਦਾ ਹੈ । ਦੇ—ਦੇਂਦਾ ਹੈ ।੮।

**ਅਰਥ** :—

ਪ੍ਰ:—ਗੁਰਦੇਵ ਜ਼ੀਉ ! ਜਗਤ ਦਾ ਹਰ ਮਨੁੱਖ ਹੀ ਦੁਖੀਆ ਵੇਖੀਦਾ ਹੈ, ਇਸ ਦਾ ਅਸਲ ਕਾਰਨ ਕੀ ਹੈ ?

13. ਉ:—ਹੇ ਭਾਈਓ ! ਇਸ ਦਾ ਸਹੀ ਕਾਰਨ ਇਹੋ ਹੀ ਹੈ ਕਿ, ਜਿਹੜੇ ਮਨੁੱਖ ਗੁਰੂ (ਦੇ ਚਰਨਾਂ ਤੋਂ) ਵਿਛੜੇ ਹੋਏ ਹਨ, ਉਨ੍ਹਾਂ ਨੇ (ਆਪਣੇ ਵਾਸਤੇ) ਦੁੱਖ ਹੀ ਦੁੱਖ ਸਹੇੜਿਆ ਹੋਇਆ ਹੈ ।
14. ਉਹ ਹਰ ਵੇਲੇ ਹੀ ਦੁੱਖਾਂ ਦੀਆਂ ਚੋਟਾਂ ਖਾਂਦੇ ਹਨ, ਉਨ੍ਹਾਂ ਨੂੰ ਹਰੇਕ ਕਿਸਮ ਦਾ ਹੀ ਦੁੱਖ ਵਾਪਰਿਆ ਰਹਿੰਦਾ ਹੈ ।
15. ਹੇ ਭਾਈ ! (ਉਨ੍ਹਾਂ ਦੇ ਵਿਕਾਰਾਂ ਦੀ ਕਾਲਖ ਨਾਲ) ਮੂੰਹ ਕਾਲੇ ਹੋਏ ਰਹਿੰਦੇ ਹਨ, (ਉਨ੍ਹਾਂ ਦੇ ਮਨ ਮਲੀਨ ਰਹਿੰਦੇ ਹਨ) ਉਨ੍ਹਾਂ ਨੂੰ ਪ੍ਰਭੂ ਚਰਨਾਂ ਵਿਚ ਟਿਕਾਣਾ ਨਹੀਂ ਮਿਲਦਾ ਹੇ ਭਾਈ ! (ਗੁਰੂ ਚਰਨਾਂ ਤੋਂ ਵਿਛੜਿਆ ਹੋਇਆ ਮਨੁੱਖ) ਸਦਾ ਦੁੱਖ ਵਿਚ ਹੀ ਗ੍ਰਸਿਆ ਰਹਿੰਦਾ ਹੈ, ਸਦਾ ਹੀ ਦੁੱਖ ਸਹਾਰਦਾ ਹੈ ।੫।

ਪ੍ਰ:—ਕਿਉਂ ਜੀ ! ਆਪ ਵਡਭਾਗੀ ਕਿਸ ਮਨੁੱਖ ਨੂੰ ਮੰਨਦੇ ਹੋ ?

16. ਉ:—ਹੇ ਭਾਈਓ ! ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈਂਦੇ ਹਨ, ਉਹ ਵਡੇ ਭਾਗਾਂ ਵਾਲੇ ਹਨ ।
17. ਕਿਸੇ ਖਾਸ ਜਤਨ ਕਰਨ ਤੋਂ ਬਿਨਾ ਹੀ ਸਦਾ ਥਿਰ ਪ੍ਰਭੂ ਦੇ ਨਾਮ ਵਿਚ ਉਨ੍ਹਾਂ ਦੀ ਲਗਨ ਲਗੀ ਰਹਿੰਦੀ ਹੈ ।
18. ਉਹ ਮਨੁੱਖ ਸਦਾ ਹੀ ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦੇ ਹਨ, (ਗੁਰੂ ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਕੇ ਸਦਾ ਥਿਰ ਹਰਿ ਨਾਮ ਵਿਚ ਮਿਲਾ ਦੇਂਦਾ ਹੈ।੬।

ਪ੍ਰ:—ਸ੍ਰੀ ਜੀਉ ! ਇਹ ਨਾਮ ਦੀ ਦਾਤ ਸਾਰਿਆਂ ਨੂੰ ਹੀ ਕਿਉਂ ਨਹੀਂ ਮਿਲ ਸਕਦੀ ?

19. ਉ:—ਹੇ ਭਾਈ ! ਇਹ ਹਰੀ ਨਾਮ ਦੀ ਦਾਤ ਉਹ ਮਨੁੱਖ ਹੀ ਪ੍ਰਾਪਤ ਕਰਦਾ ਹੈ, ਜਿਸ ਨੂੰ ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ (ਆਪ ਹੀ) ਦੇਂਦਾ ਹੈ ।
20. ਹੇ ਭਾਈ ! ਉਸ ਮਨੁੱਖ ਦੇ ਹਿਰਦੇ ਵਿਚ ਸਦਾ ਥਿਰ ਹਰਿ ਨਾਮ ਟਿਕਿਆ ਰਹਿੰਦਾ ਹੈ (ਨਾਮ ਦੀ ਬਰਕਤ ਨਾਲ) ਉਹ ਮਨੁੱਖ ਆਪਣੇ ਅੰਦਰੋਂ ਭਟਕਣਾ ਦੂਰ ਕਰ ਲੈਂਦਾ ਹੈ ।
21. ਇਸ ਲਈ, ਹੇ ਭਾਈ ! ਸਦਾ ਥਿਰ ਪ੍ਰਭੂ ਆਪਣੇ ਸਦਾ ਥਿਰ ਹਰਿ ਨਾਮ ਦੀ ਦਾਤ ਦੇਣ ਵਾਲਾ ਆਪ ਹੀ ਹੈ, ਜਿਸ ਨੂੰ ਦੇਂਦਾ ਹੈ, ਉਹ ਮਨੁੱਖ ਸਦਾ ਥਿਰ ਨਾਮ ਨੂੰ ਹਾਸਲ ਕਰ ਲੈਂਦਾ ਹੈ ।
22. ਸੋ, ਹੇ ਭਾਈਓ ! ਉਹ ਕਰਤਾਰ ਆਪ ਹੀ ਸਭ ਜੀਵਾਂ ਦਾ (ਮਾਲਕ) ਹੈ ।੭।
23. ਪਰ, ਇਸ ਗਲ ਨੂੰ ਭੀ ਕੋਈ ਉਹ ਮਨੁੱਖ ਹੀ ਸਮਝਦਾ ਹੈ, ਜਿਸ ਨੂੰ ਪ੍ਰਮਾਤਮਾਂ ਆਪ ਸਮਝਾਂਦਾ ਹੈ ।
24. ਐ ਪਿਆਰੇ ! ਕਰਤਾਰ ਆਪ ਹੀ ਬਖਸ਼ਸ਼ ਕਰਦਾ ਹੈ, ਆਪ ਹੀ ਵਡਿਆਈ ਦੇਂਦਾ ਹੈ, ਆਪ ਹੀ (ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਮਿਲਾਂਦਾ ਹੈ ।੮।

25. **ਹਉਮੈ ਕਰਦਿਆ ਜਨਮੁ ਗਵਾਇਆ ॥**
26. **ਆਗੈ ਮੋਹੁ ਨ ਚੂਕੈ ਮਾਇਆ ॥**
27. **ਅਗੈ ਜਮਕਾਲੁ ਲੇਖਾ ਲੇਵੈ**
**ਜਿਉ ਤਿਲ ਘਾਣੀ ਪੀੜਾਇਦਾ ॥੯॥**
28. **ਪੂਰੈ ਭਾਗਿ ਗੁਰ ਸੇਵਾ ਹੋਈ ॥**
29. **ਨਦਰਿ ਕਰੇ ਤਾ ਸੇਵੇ ਕੋਈ ॥**
30. **ਜਮਕਾਲੁ ਤਿਸੁ ਨੇੜਿ ਨ ਆਵੈ**
**ਮਹਲਿ ਸਚੈ ਸੁਖੁ ਪਾਇਦਾ ॥੧੦॥**
31. **ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥**
32. **ਪੂਰੈ ਭਾਗਿ ਗੁਰਿ ਸੇਵਾ ਲਾਏ ॥**
33. **ਤੇਰੈ ਹਥਿ ਹੈ ਸਭ ਵਡਿਆਈ**
**ਜਿਸੁ ਦੇਵਹਿ ਸੋ ਪਾਇਦਾ ॥੧੧॥**

**34. ਅੰਦਰਿ ਪਰਗਾਸੁ ਗੁਰੂ ਤੇ ਪਾਏ ॥**
**35. ਨਾਮੁ ਪਦਾਰਥੁ ਮੰਨਿ ਵਸਾਏ ॥**
**36. ਗਿਆਨ ਰਤਨੁ ਸਦਾ ਘਟਿ ਚਾਨਣੁ**
**ਅਗਿਆਨ ਅੰਧੇਰੁ ਗਵਾਇਦਾ ॥੧੨॥**

**ਪਦ ਅਰਥ** :-ਹਉਮੈ—ਹਉਂ ਹਉਂ, ਮੈਂ ਮੈਂ, ਅਹੰਕਾਰ। ਆਗੈ—ਜੀਵਨ ਸਫਰ ਵਿਚ। ਨ ਚੂਕੈ—ਨਹੀਂ ਮੁਕਦਾ। ਆਗੈ—ਪਰਲੋਕ ਵਿਚ। ਜਮਕਾਲੁ—ਧਰਮ ਰਾਜ ।੯।

ਪੂਰੈ ਭਾਗਿ—ਵਡੀ ਕਿਸਮਤ ਨਾਲ। ਗੁਰ ਸੇਵਾ—ਗੁਰੂ ਦੀ ਦਸੀ ਕਾਰ। ਨਦਰਿ—ਮਿਹਰ ਦੀ ਨਿਗ੍ਹਾਹ। ਜਮਕਾਲੁ—ਮੌਤ, ਮੌਤ ਦਾ ਸਹਿਮ, ਆਤਮਕ ਮੌਤ। ਮਹਲਿ ਸਚੈ—ਸਦਾ ਥਿਰ ਪ੍ਰਭੂ ਦੇ ਚਰਨਾਂ ਵਿਚ ।੧੦।

ਤੁਧੁ-ਤੈਨੂੰ। ਭਾਏ—ਚੰਗੇ ਲਗੇ। ਹਥਿ—ਹੱਥ ਵਿਚ। ਦੇਵਹਿ—ਤੂੰ ਦੇਂਦਾ ਹੈਂ ।੧੧।

ਅੰਦਰਿ—ਹਿਰਦੇ ਵਿਚ। ਪਰਗਾਸੁ—ਚਾਨਣ, ਆਤਮਕ ਜੀਵਨ ਦੀ ਸੂਝ। ਤੇ—ਤੋਂ, ਪਾਸੋਂ। ਮੰਨਿ—ਮਨਿ, ਮਨ ਵਿਚ। ਘਟਿ—ਹਿਰਦੇ ਵਿਚ। ਅਗਿਆਨ—ਆਤਮਕ ਜੀਵਨ ਵਲੋਂ ਬੇ-ਸਮਝੀ ।੧੨।

**ਅਰਥ** :—

**ਪ੍ਰ**:—ਗੁਰਦੇਵ ਜੀਉ! ਉਹ ਕਉਣ ਲੋਕ ਹਨ ਜਿਨ੍ਹਾਂ ਪਾਸੋਂ ਰੱਬੀ ਦਰਬਾਰ ਵਿਚ ਲੇਖਾ ਲਿਆ ਜਾਂਦਾ ਹੈ?

25. **ਉ**:—ਹੇ ਭਾਈਓ! ਜਿਹੜਾ ਮਨੁੱਖ ਮੈਂ ਵਡਾ ਹਾਂ, ਮੈਂ ਵਡਾ ਬਣ ਜਾਵਾਂ, ਇਨ੍ਹਾਂ ਹੀ ਸੋਚਾਂ ਵਿਚ ਆਪਣੀ ਜ਼ਿੰਦਗੀ ਬੇ-ਅਰਥ ਗੁਜ਼ਾਰ ਦੇਂਦਾ ਹੈ।

26. ਹੇ ਪਿਆਰੇ! (ਉਸ ਦੇ ਅੰਦਰੋਂ) ਮਾਇਆ ਦਾ ਮੋਹ (ਕਦੇ ਭੀ) ਨਹੀਂ ਮੁਕਦਾ।

27. ਪਰ, ਹੇ ਭਾਈ! ਜਦੋਂ ਪ੍ਰਲੋਕ ਵਿਚ ਧਰਮ ਰਾਜ (ਉਸ ਪਾਸੋਂ ਮਨੁੱਖਾ ਜੀਵਨ ਵਿਚ ਕੀਤੇ ਕੰਮਾਂ ਦਾ) ਹਿਸਾਬ ਮੰਗਦਾ ਹੈ (ਤਦੋਂ ਉਹ ਇਉਂ) ਪੀੜਿਆ ਜਾਂਦਾ ਹੈ, ਜਿਵੇਂ (ਕੋਲ੍ਹੂ ਵਿਚ ਪਾਈ) ਘਾਣੀ ਦੇ ਤਿਲ ਪੀੜੇ ਜਾਂਦੇ ਹਨ ।੯।

**ਪ੍ਰ**:—ਹੇ ਗੁਰੋ! ਆਖਰ, ਆਤਮਕ ਮੌਤ ਵਲੋਂ ਬਚਾ ਕਿਵੇਂ ਹੋ ਸਕਦਾ ਹੈ?

28. **ਉ**:—ਹੇ ਭਾਈ! ਗੁਰੂ ਦੀ ਦਸੀ ਹੋਈ (ਨਾਮ ਸਿਮਰਨ ਦੀ) ਕਾਰ ਵਡੀ ਕਿਸਮਤ ਨਾਲ (ਹੀ ਕਿਸੇ ਪਾਸੋਂ) ਹੋ ਸਕਦੀ ਹੈ।

29. ਹੇ ਪਿਆਰੇ! ਜਦੋਂ ਪ੍ਰਮੇਸ਼ਰ ਮੇਹਰ ਦੀ ਨਿਗਾਹ ਕਰਦਾ ਹੈ ਤਦੋਂ ਹੀ ਕੋਈ ਮਨੁੱਖ ਕਰ ਸਕਦਾ ਹੈ।

30. ਬੱਸ, ਉਸ ਮਨੁੱਖ ਦੇ ਆਤਮਕ ਮੌਤ ਨੇੜੇ ਨਹੀਂ ਆਉਂਦੀ, ਉਹ ਮਨੁੱਖ ਸਦਾ ਥਿਰ ਪ੍ਰਭੂ ਦੇ ਚਰਨਾਂ ਵਿਚ ਜੁੜ ਕੇ ਆਤਮਕ ਅਨੰਦ (ਸਦਾ ਹੀ) ਮਾਣਦਾ ਰਹਿੰਦਾ ਹੈ ।੧੦।

31. ਹੇ ਮੇਰੇ ਸਾਈਆਂ ਜੀਉ! ਜੇਹੜੇ ਮਨੁੱਖ ਤੈਨੂੰ ਚੰਗੇ ਲਗੇ ਉਨ੍ਹਾਂ ਨੇ ਹੀ ਆਤਮਕ ਅਨੰਦ ਮਾਣਿਆ ਹੈ।

32. ਉਨ੍ਹਾਂ ਦੀ ਵਡੀ ਕਿਸਮਤ ਕਿ, ਤੂੰ ਉਨ੍ਹਾਂ ਨੂੰ ਗੁਰੂ ਦੀ ਦਸੀ ਕਾਰੇ ਲਾਈ ਰਖਿਆ ਹੈ।

33. ਹੇ ਮੇਰੇ ਸਾਈਆਂ ਜੀਉ! ਸਾਰੀ ਲੋਕ ਪ੍ਰਲੋਕ ਦੀ ਇੱਜ਼ਤ ਤੇਰੇ (ਹੀ) ਹੱਥ ਵਿਚ ਹੈ, ਜਿਸ ਨੂੰ ਤੂੰ ਇਹ ਇੱਜ਼ਤ ਦੇਂਦਾ ਹੈਂ ਉਹ ਪ੍ਰਾਪਤ ਕਰਦਾ ਹੈ ।੧੧।

34. ਹੇ ਪ੍ਰਭੂ ਜੀਉ! ਜਿਸ ਉਤੇ ਤੂੰ ਮਿਹਰ ਦੀ ਨਿਗਾਹ ਕਰਦਾ ਹੈਂ, ਉਹ ਮਨੁੱਖ ਆਪਣੇ ਹਿਰਦੇ ਵਿਚ ਗੁਰੂ ਪਾਸੋਂ ਆਤਮਕ ਜੀਵਨ ਦੀ ਸੂਝ ਪ੍ਰਾਪਤ ਕਰਦਾ ਹੈ।

35. ਅਤੇ (ਤੇਰਾ) ਸ੍ਰੇਸ਼ਟ ਨਾਮ ਆਪਣੇ ਮਨ ਵਿਚ ਵਸਾਂਦਾ ਹੈ।

36. ਉਸ ਦੇ ਹਿਰਦੇ ਵਿਚ ਆਤਮਕ ਜੀਵਨ ਦੀ ਸੂਝ ਦਾ ਸ੍ਰੇਸ਼ਟ ਚਾਨਣ ਹੋ ਜਾਂਦਾ ਹੈ, (ਜਿਸ ਦੀ ਬਰਕਤ ਨਾਲ ਉਹ ਆਪਣੇ ਅੰਦਰੋਂ) ਜੀਵਨ ਵਲੋਂ ਬੇ-ਸਮਝੀ ਦਾ ਹਨੇਰਾ ਦੂਰ ਕਰ ਲੈਂਦਾ ਹੈ ।੧੨।

**37. ਅਗਿਆਨੀ ਅੰਧੇ ਦੂਜੈ ਲਾਗੇ ॥**
**38. ਬਿਨੁ ਪਾਣੀ ਡੁਬਿ ਮੂਏ ਅਭਾਗੇ ॥**
**39. ਚਲਦਿਆ ਘਰੁ ਦਰੁ ਨਦਰਿ ਨ ਆਵੈ**
**ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥**
**40. ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥**
**41. ਗਿਆਨੀ ਧਿਆਨੀ ਪੂਛਹੁ ਕੋਈ ॥**
**42. ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ**
**ਦਰਿ ਸਚੈ ਸੋਭਾ ਪਾਇਦਾ ॥੧੪॥**
**43. ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥**
**44. ਮਮਤਾ ਕਾਟਿ ਸਚਿ ਲਿਵ ਲਾਏ ॥**
**45. ਸਦਾ ਸਚੁ ਵਣਜਹਿ ਵਾਪਾਰੀ**
**ਨਾਮੋ ਲਾਹਾ ਪਾਇਦਾ ॥੧੫॥**
**46. ਆਪੇ ਕਰੇ ਕਰਾਏ ਕਰਤਾ ॥**
**47. ਸਬਦਿ ਮਰੈ ਸੋਈ ਜਨੁ ਮੁਕਤਾ ॥**
**48. ਨਾਨਕ ਨਾਮੁ ਵਸੈ ਮਨ ਅੰਤਰਿ**
**ਨਾਮੋ ਨਾਮੁ ਧਿਆਇਦਾ ॥੧੬॥੫॥੧੯॥**

**ਪਦ ਅਰਥ** :—ਦੂਜੈ—(ਪ੍ਰਮੇਸ਼ਰ ਨੂੰ ਭੁਲਾ ਕੇ) ਹੋਰ ਹੋਰ (ਮੋਹ) ਵਿਚ। ਅਭਾਗੇ—ਬਦ-ਕਿਸਮਤ, ਮੰਦ ਭਾਗੀ। ਚਲਦਿਆ—ਜ਼ਿੰਦਗੀ ਦੇ ਸਫਰ ਵਿਚ ਪਿਆਂ। ਘਰੁ—ਅਸਲ ਘਰ ਜਿਥੋਂ ਕਦੇ ਵਿਛੋੜਾ ਨਾ ਹੋਵੇ। ਦਰੁ—(ਅਸਲ) ਦਰਵਾਜ਼ਾ। ਜਮ ਦਰਿ—ਜਮ ਰਾਜ ਦੇ ਦਰ ਤੇ। ਬਾਧਾ—ਬਧਾ ਹੋਇਆ ।੧੩।

ਮੁਕਤਿ—(ਮਾਇਆ ਦੇ ਮੋਹ ਤੋਂ) ਖਲਾਸੀ। ਗਿਆਨੀ—ਧਾਰਮਿਕ ਪੁਸਤਕਾਂ ਪੜ੍ਹ ਕੇ ਨਿਰੀ ਕਥਾ ਵਾਰਤਾ ਚਰਚਾ ਕਰਨ ਵਾਲੇ। ਧਿਆਨੀ—ਸਮਾਧੀਆਂ ਲਾਣ ਵਾਲੇ। ਸੇਵੇ—

ਸ਼ਰਨ ਪੈਂਦੇ ਹਨ। ਦਰਿ ਸਚੈ—ਸਦਾ ਥਿਰ ਪ੍ਰਭੂ ਦੇ ਦਰ ਤੇ।੧੪।

ਮਮਤਾ—ਮਾਇਕ ਪਦਾਰਥਾਂ ਦੇ ਕਬਜੇ ਦੀ ਲਾਲਸਾ। ਕਾਟਿ—ਕੱਟ ਕੇ। ਸਚਿ—ਸਦਾ ਥਿਰ ਹਰਿ ਨਾਮ ਵਿਚ। ਲਿਵ—ਲਗਨ। ਸਚੁ—ਸਦਾ ਥਿਰ ਹਰਿ ਨਾਮ। ਨਾਮੋ—ਨਾਮ ਹੀ। ਲਾਹਾ—ਲਾਭ।੧੫।

ਆਪੇ—(ਪ੍ਰਭੂ) ਆਪ ਹੀ। ਕਰਤਾ—ਕਰਤਾਰ। ਸਬਦਿ—ਗੁਰੂ ਦੇ ਸ਼ਬਦ ਵਿਚ ਜੁੜ ਕੇ। ਮਰੈ—ਆਪਾ ਭਾਵ ਛਡੇ। ਮੁਕਤਾ—(ਮਾਇਆ ਦੇ ਮੋਹ ਤੋਂ) ਸੁਤੰਤਰ। ਅੰਤਰਿ—ਅੰਦਰ। ਨਾਮੋ ਨਾਮੁ—ਹਰ ਵੇਲੇ ਨਾਮ।੧੬।

**ਅਰਥ :—**

**ਪ੍ਰ:**—ਸ੍ਰੀ ਜੀਉ! ਇਹ ਮਨੁੱਖ ਕਰਤਾਰ ਨੂੰ ਛਡ ਕੇ ਹੋਰ ਦੁਖਦਾਈ ਪਦਾਰਥਾਂ ਵਿਚ ਕਿਉਂ ਲਗੇ ਰਹਿੰਦੇ ਹਨ ?

37. **ਉ:**—ਹੇ ਭਾਈਓ! ਅਸਲ ਕਾਰਨ ਤਾਂ ਇਹੋ ਹੀ ਹੈ ਕਿ, ਜੋ ਲੋਕ ਮਾਇਆ ਦੇ ਮੋਹ ਵਿਚ ਅੰਨ੍ਹੇ ਹੋ ਚੁਕੇ ਤੇ ਆਤਮਕ ਜੀਵਨ ਤੋਂ ਬੇ-ਸਮਝ ਹਨ, ਉਹ (ਪ੍ਰਮਾਤਮਾਂ ਨੂੰ ਛਡ ਕੇ) ਹੋਰ ਹੋਰ (ਕੂੜੇ ਪਦਾਰਥਾਂ) ਵਿਚ ਲਗੇ ਰਹਿੰਦੇ ਹਨ।

**ਪ੍ਰ:**—ਹੇ ਗੁਰੋ! ਆਖਰ, ਉਨ੍ਹਾਂ ਨੂੰ ਫਲ ਕੀ ਮਿਲਦਾ ਹੈ ?

38. **ਉ:**—ਹੇ ਭਾਈ! ਉਹ ਬਦ-ਕਿਸਮਤ ਮਨੁੱਖ ਪਾਣੀ ਤੋਂ ਬਿਨਾ (ਵਿਕਾਰਾਂ ਦੇ ਪਾਣੀ ਵਿਚ) ਡੁੱਬ ਕੇ ਆਤਮਕ ਮੌਤੇ ਮਰ ਜਾਂਦੇ ਹਨ।

39. ਹੇ ਪਿਆਰੇ! ਉਨ੍ਹਾਂ ਲੋਕਾਂ ਨੂੰ ਜ਼ਿੰਦਗੀ ਦੇ ਸਫਰ ਵਿਚ ਪਿਆਂ ਆਪਣਾ ਅਸਲੀ ਘਰ ਬਾਰ ਨਹੀਂ ਦਿਸਦਾ, (ਅਜਿਹਾ ਮਨੁੱਖ) ਜਮ ਰਾਜ ਦੇ ਦਰ ਤੇ ਬੱਝਾ ਹੋਇਆ ਦੁੱਖ ਪਾਂਦਾ ਹੈ।੧੩।

**ਪ੍ਰ:**—ਗੁਰਦੇਵ ਜੀਉ! ਆਖਰ, ਮਾਇਆ ਦੇ ਮੋਹ ਵਲੋਂ ਕਿਸ ਤਰ੍ਹਾਂ ਖਲਾਸੀ ਹੋਵੇਗੀ ?

40. **ਉ:**—ਹੇ ਪਿਆਰੇ! ਇਹ ਨਿਸਚਾ ਕਰ ਲਓ ਕਿ, ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਮਾਇਆ ਦੇ ਮੋਹ ਤੋਂ) ਖਲਾਸੀ ਨਹੀਂ ਹੁੰਦੀ।

**ਪ੍ਰ:**—ਸ੍ਰੀ ਜੀਉ! ਇਹ ਨਿਸਚਾ ਕਿਵੇਂ ਆ ਸਕਦਾ ਹੈ ?

41. ਐ ਪਿਆਰੇ! ਜੇ ਕਿਸੇ ਨੂੰ ਸ਼ਕ ਹੋਵੇ ਤਾਂ ਬੇਸ਼ਕ ਕੋਈ ਮਨੁੱਖ ਉਨ੍ਹਾਂ ਨੂੰ ਪੁੱਛ ਵੇਖੇ ਜੋ ਧਾਰਮਿਕ ਪੁਸਤਕਾਂ ਪੜ੍ਹ ਕੇ ਨਿਰੀ ਕਥਾ ਵਾਰਤਾ ਚਰਚਾ ਕਰਨ ਵਾਲੇ ਹਨ, ਜਾਂ ਜੋ ਸਮਾਧੀਆਂ ਲਾਈ ਰਖਦੇ ਹਨ।

42. ਹੇ ਭਾਈ! ਆਖਰ, ਅਸਲੀਅਤ ਇਹੋ ਹੀ ਹੈ ਕਿ ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਸ ਨੂੰ (ਲੋਕ ਪ੍ਰਲੋਕ ਦੀ) ਇੱਜ਼ਤ ਮਿਲਦੀ ਹੈ, ਉਹ ਮਨੁੱਖ ਸਦਾ ਥਿਰ ਰਹਿਣ ਵਾਲੇ ਪ੍ਰਮੇਸ਼ਰ ਦੇ ਦਰ ਤੇ ਆਦਰ ਪ੍ਰਾਪਤ ਕਰਦਾ ਹੈ।੧੪।

**ਪ੍ਰ:**—ਸ੍ਰੀ ਜੀਉ! ਆਖਰ, ਉਹ ਪ੍ਰਭੂ ਆਪਣਾ ਮਿਲਾਪ ਕਿਸ ਨੂੰ ਦੇਂਦਾ ਹੈ ?

43. **ਉ:**—ਹੇ ਭਾਈਓ! ਜਿਹੜਾ ਮਨੁੱਖ ਗੁਰੂ ਦੀ ਦਸੀ ਕਾਰ ਕਰਦਾ ਹੈ, ਉਸ ਨੂੰ ਪ੍ਰਭੂ ਜੀ ਆਪ (ਹੀ) ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ।

44. (ਕਿਉਂਕਿ) ਉਹ ਮਨੁੱਖ (ਆਪਣੇ ਅੰਦਰੋਂ) ਮਾਇਕ ਪਦਾਰਥਾਂ ਦੇ ਕਬਜੇ ਦੀ ਲਾਲਸਾ ਛਡ ਕੇ ਸਦਾ ਥਿਰ ਹਰਿ ਨਾਮ ਵਿਚ ਸੁਰਤਿ ਜੋੜੀ ਰਖਦਾ ਹੈ।

45. ਹੇ ਪਿਆਰੇ! ਜਿਹੜੇ (ਅਜਿਹੇ) ਵਣਜਾਰੇ ਜੀਵ ਸਦਾ ਥਿਰ ਹਰਿ ਨਾਮ ਦਾ ਵਣਜ ਸਦਾ ਕਰਦੇ ਹਨ, ਉਨ੍ਹਾਂ ਨੂੰ ਹਰਿ ਨਾਮ ਦਾ ਲਾਭ ਮਿਲਦਾ ਹੈ।੧੫।

46. ਪਰ, ਹੇ ਭਾਈਓ! ਕਰਤਾਰ ਆਪ ਹੀ (ਸਭ ਕੁਝ) ਕਰਦਾ ਹੈ, ਆਪ ਹੀ (ਜੀਵਾਂ ਪਾਸੋਂ) ਕਰਾਂਦਾ ਹੈ।

47. ਹੇ ਭਾਈ! ਉਸ ਦੀ ਮੇਹਰ ਨਾਲ ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਆਪਾ-ਭਾਵ ਤਿਆਗਦਾ ਹੈ ਉਹੀ (ਵਿਕਾਰਾਂ ਤੋਂ) ਸੁਤੰਤਰ ਹੋ ਜਾਂਦਾ ਹੈ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ! ਉਸ ਮਨੁੱਖ ਦੇ ਅੰਦਰ ਨਾਮ ਟਿਕਿਆ ਰਹਿੰਦਾ ਹੈ, ਉਹ ਹਰ ਵੇਲੇ ਪ੍ਰਮਾਤਮਾਂ ਦਾ ਨਾਮ ਹੀ ਸਿਮਰਦਾ ਰਹਿੰਦਾ ਹੈ।੧੬।੫।੧੯।

**ਭਾਵਾਰਥ :**—ਉਹ ਅਗੰਮ ਹਰੀ ਸਾਡੇ ਨਾਲ ਹੈ, ਪਰ ਇਹ ਸੋਝੀ ਗੁਰੂ ਹੀ ਦੇਂਦਾ ਹੈ, ਗੁਰੂ ਦੀ ਸੇਵਾ ਕਰੀਏ ਤਾਂ ਉਹ ਹਰੀ ਨਾਲ ਸੱਚੀ ਲਿਵ ਲਾ ਦੇਂਦਾ ਹੈ, ਜਿਸ ਨਾਲ ਮਨੁੱਖ ਦੀ ਰਹਿਣੀ ਸੱਚ ਵਾਲੀ ਹੋ ਕੇ ਸੱਚੇ ਵਿਚ ਲੀਨ ਹੋਣ ਦੇ ਲਾਇਕ ਬਣਾ ਦਿੰਦੀ ਹੈ।

**ਮਾਰੂ ਮਹਲਾ ੩ ॥**

1. **ਜੋ ਤੁਧੁ ਕਰਣਾ ਸੋ ਕਰਿ ਪਾਇਆ ॥**
2. **ਭਾਣੇ ਵਿਚਿ ਕੋ ਵਿਰਲਾ ਆਇਆ ॥**
3. **ਭਾਣਾ ਮੰਨੇ ਸੋ ਸੁਖੁ ਪਾਏ**
   **ਭਾਣੇ ਵਿਚਿ ਸੁਖੁ ਪਾਇਦਾ ॥੧॥**
4. **ਗੁਰਮੁਖਿ ਤੇਰਾ ਭਾਣਾ ਭਾਵੈ ॥**
5. **ਸਹਜੇ ਹੀ ਸੁਖੁ ਸਚੁ ਕਮਾਵੈ ॥**
6. **ਭਾਣੇ ਨੋ ਲੋਚੈ ਬਹੁਤੇਰੀ**
   **ਆਪਣਾ ਭਾਣਾ ਆਪਿ ਮਨਾਇਦਾ ॥੨॥**
7. **ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥**
8. **ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥**
9. **ਭਾਣੇ ਵਿਚਿ ਵਡੀ ਵਡਿਆਈ**
   **ਭਾਣਾ ਕਿਸਹਿ ਕਰਾਇਦਾ ॥੩॥**
10. **ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥**
11. **ਗੁਰਮੁਖਿ ਨਾਮੁ ਪਦਾਰਥੁ ਪਾਏ ॥**

12. **ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ**
**ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥੪॥**

**ਪਦ ਅਰਥ** :—ਜੋ—ਜੋ ਕੁਝ, ਜਿਹੜਾ ਕੰਮ। ਸੋ—ਉਹ ਕੰਮ। ਕਰਿ ਪਾਇਆ—ਜ਼ਰੂਰ ਕਰ ਦੇਂਦਾ ਹੈ। ਕੋ ਵਿਰਲਾ—ਕੋਈ ਵਿਰਲਾ ਮਨੁੱਖ। ਭਾਣੇ ਵਿਚ ਆਇਆ—ਭਾਣੇ ਨੂੰ ਮਿੱਠਾ ਮੰਨਿਆ, ਤੇਰੇ ਕੀਤੇ ਨੂੰ ਸਿਰ ਮੱਥੇ ਤੇ ਮੰਨਿਆ। ਭਾਣਾ ਮਨੇ—ਤੇਰੇ ਕੀਤੇ ਨੂੰ ਠੀਕ ਮੰਨਦਾ ਹੈ।੧।

ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲੇ ਨੂੰ। ਭਾਵੈ—ਚੰਗਾ ਲਗਦਾ ਹੈ। ਸਹਜੇ—ਆਤਮਕ ਅਡੋਲਤਾ ਵਿਚ। ਸੁਖੁ—ਆਤਮਕ ਅਨੰਦ। ਸਚੁ ਕਮਾਵੈ—ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦਾ ਹੈ। ਭਾਣੇ ਨੋ ਲੋਚੈ—ਪ੍ਰਭੂ ਦੇ ਕੀਤੇ ਨੂੰ ਮਿੱਠਾ ਮੰਨਣ ਦੀ ਤਾਂਘ ਕਰਦੀ ਹੈ।੨।

ਆਏ—ਆਇ, ਆ ਕੇ। ਤੁਧੁ—ਤੈਨੂੰ। ਜਿਸੁ—ਜਿਸ ਮਨੁੱਖ ਨੂੰ। ਤੁਝਹਿ—ਤੇਰੇ ਵਿਚ। ਵਡਿਆਈ—ਇੱਜ਼ਤ। ਕਿਸਹਿ—ਕਿਸੇ ਵਿਰਲੇ ਤੋਂ।੩।

ਤਿਸੁ ਭਾਵੈ—ਉਸ ਪ੍ਰਭੂ ਨੂੰ ਚੰਗਾ ਲਗਦਾ ਹੈ। ਜਾ—ਜਾਂ, ਜਦੋਂ। ਤਾ—ਤਾਂ, ਤਦੋਂ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ। ਤੁਧੁ—ਤੂੰ। ਦੇਹਿ—ਤੂੰ ਦੇਂਦਾ ਹੈਂ। ਤਿਸੁ ਭਾਇਦਾ—ਉਸ ਨੂੰ (ਤੇਰਾ ਭਾਣਾ) ਮਿੱਠਾ ਲਗਦਾ ਹੈ।੪।

**ਅਰਥ** :—

**ਪ੍ਰ**:—ਗੁਰਦੇਵ ਜੀਉ! ਇਹ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਜਦੋਂ ਭੀ ਕੋਈ ਮਨੁੱਖ ਕੋਈ ਕੰਮ ਆਰੰਭ ਕਰਦਾ ਹੈ ਉਸ ਵਿਚ ਕਈ ਤਰ੍ਹਾਂ ਦੀਆਂ ਰੁਕਾਵਟਾਂ ਆ ਪੈਂਦੀਆਂ ਹਨ, ਪਰ, ਕਰਤਾਰ ਦੀ ਕਿਰਤ ਬਾਰੇ ਆਪ ਜੀ ਕੀ ਨਿਸਚਾ ਰਖਦੇ ਹੋ?

1. **ਉ**:—ਹੇ ਭਾਈਓ! ਮੇਰਾ ਤਾਂ ਨਿਸਚਾ ਇਹੋ ਹੀ ਹੈ ਕਿ, ਹੇ ਪ੍ਰਭੂ! ਜਿਹੜਾ ਕੰਮ ਤੂੰ ਕਰਨਾ (ਚਾਹੁੰਦਾ) ਹੈਂ ਉਹ ਕੰਮ ਤੂੰ ਜਰੂਰ ਕਰ ਦੇਂਦਾ ਹੈਂ, (ਭਾਵ ਉਸ ਵਿਚ ਵਿਘਨ ਪੌਣ ਦੀ ਕਿਸੇ ਵਿਚ ਕੋਈ ਸਮਰੱਥਾ ਨਹੀਂ)।
2. ਪਰ, ਹੇ ਪ੍ਰਭੂ ਜੀ! ਇਹ ਪਤਾ ਹੁੰਦਿਆਂ ਭੀ ਕੋਈ ਵਿਰਲਾ ਮਨੁੱਖ ਤੇਰੀ ਰਜ਼ਾ ਨੂੰ ਮਿੱਠਾ ਕਰ ਕੇ ਮੰਨਦਾ ਹੈ।
3. ਹੇ ਸਾਈਆਂ ਜੀਉ! ਜਿਹੜਾ ਮਨੁੱਖ ਤੇਰੀ ਰਜ਼ਾ ਨੂੰ ਸਿਰ ਮੱਥੇ ਤੇ ਮੰਨਦਾ ਹੈ, ਉਹ ਆਤਮਕ ਸੁੱਖ ਮਾਣਦਾ ਹੈ, ਤੇਰੀ ਰਜ਼ਾ ਵਿਚ ਰਹਿ ਕੇ ਉਹ ਆਤਮਕ ਅਨੰਦ ਹਾਸਲ ਕਰਦਾ ਹੈ।੧।

**ਪ੍ਰ**:—ਕਿਉਂ ਜੀ! ਕੀ ਉਸ ਪ੍ਰਭੂ ਦੀ ਰਜ਼ਾ ਵਿਚ ਜੀਵਨ ਗੁਜ਼ਾਰਨਾਂ ਕਿਸੇ ਨੂੰ ਭਾਉਂਦਾ ਭੀ ਹੈ?

4. **ਉ**:—ਹੇ ਭਾਈ! ਮੇਰਾ ਤਾਂ ਇਹੋ ਹੀ ਵਿਸ਼ਵਾਸ਼ ਹੈ ਕਿ, ਹੇ ਪ੍ਰਭੂ ਜੀਉ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ (ਹੀ) ਤੇਰੀ ਰਜ਼ਾ ਚੰਗੀ ਲਗਦੀ ਹੈ।
5. ਉਹ ਮਨੁੱਖ ਹੀ ਆਤਮਕ ਅਡੋਲਤਾ ਵਿਚ ਰਹਿ ਕੇ ਸੁਖ ਪਾਂਦਾ ਹੈ ਅਤੇ ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦਾ ਰਹਿੰਦਾ ਹੈ।

**ਪ੍ਰ**:—ਸ੍ਰੀ ਜੀਉ! ਸਾਰੇ ਲੋਕ ਹੀ ਭਾਣੇ ਵਿਚ ਰਹਿ ਕੇ ਜੀਵਨ ਗੁਜ਼ਾਰਨ ਦਾ ਉੱਦਮ ਕਿਉਂ ਨਹੀਂ ਕਰਦੇ?

6. **ਉ**:—ਹੇ ਭਾਈ! ਅਸਲ ਵਿਚ ਇਹ ਕਿਸੇ ਦੇ ਆਪਣੇ ਵਸ ਵਿਚ ਨਹੀਂ, ਕਿਉਂਕਿ, ਪ੍ਰਭੂ ਦੇ ਕੀਤੇ ਨੂੰ ਮਿੱਠਾ ਮੰਨਣ ਦੀ ਤਾਂਘ (ਤਾਂ) ਬਥੇਰੀ ਲੁਕਾਈ ਕਰਦੀ ਹੈ, ਪਰ ਆਪਣੀ ਰਜ਼ਾ ਉਹ ਆਪ ਹੀ (ਕਿਸੇ ਵਿਰਲੇ ਮਨੁੱਖ ਤੋਂ) ਮਨਾਂਦਾ ਹੈ।੨।

**ਪ੍ਰ**:—ਹੇ ਗੁਰੋ! ਪ੍ਰਭੂ ਦੇ ਭਾਣੇ ਵਿਚ ਜੀਵਨ ਗੁਜਾਰਨ ਵਾਲੇ ਨੂੰ ਆਪ ਜੀ ਕਿਸ ਫਲ ਦੀ ਪ੍ਰਾਪਤੀ ਮੰਨਦੇ ਹੋ?

7. **ਉ**:—ਹੇ ਭਾਈ! ਮੇਰਾ ਤਾਂ ਇਹੋ ਹੀ ਉਨ੍ਹਾਂ ਨੂੰ ਫਲ ਦੀ ਪ੍ਰਾਪਤੀ ਦਾ ਨਿਸਚਾ ਹੈ ਕਿ, ਹੇ ਪ੍ਰਭੂ! ਜਿਹੜਾ ਮਨੁੱਖ ਤੇਰੀ ਰਜ਼ਾ ਨੂੰ ਮੰਨਦਾ ਹੈ, ਉਹ ਤੈਨੂੰ ਹੀ ਆ ਮਿਲਦਾ ਹੈ।
8. ਜਿਸ ਨੂੰ ਤੇਰਾ ਭਾਣਾ ਭਾ ਜਾਂਦਾ ਹੈ, ਉਹ ਤੇਰੇ (ਚਰਨਾਂ) ਵਿਚ ਲੀਨ ਹੋ ਜਾਂਦਾ ਹੈ।
9. ਹੇ ਭਾਈਓ! ਉਸ ਪ੍ਰਮਾਤਮਾਂ ਦੀ ਰਜ਼ਾ ਵਿਚ ਰਿਹਾਂ (ਹੀ) ਬੜੀ ਇੱਜ਼ਤ ਮਿਲਦੀ ਹੈ, (ਪਰ ਉਹ ਪ੍ਰਭੂ) ਕਿਸੇ ਵਿਰਲੇ ਨੂੰ (ਹੀ) ਆਪਣੀ ਰਜ਼ਾ ਵਿਚ ਤੋਰਦਾ ਹੈ।੩।

**ਪ੍ਰ**:—ਸ੍ਰੀ ਜੀਉ! ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਲਈ ਸਹੀ ਸਾਧਨ ਕੇਹੜਾ ਹੈ?

10. **ਉ**:—ਹੇ ਭਾਈ! ਇਕੋ ਹੀ ਸਾਧਨ ਹੈ ਕਿ, ਜਦੋਂ ਉਸ ਪ੍ਰਮਾਤਮਾਂ ਨੂੰ ਚੰਗਾ ਲਗਦਾ ਹੈ, ਤਦੋਂ ਉਹ (ਕਿਸੇ ਵਡਭਾਗੀ ਨੂੰ) ਗੁਰੂ ਦਾ ਮਿਲਾਪ ਕਰਾਂਦਾ ਹੈ।
11. ਅਤੇ ਗੁਰੂ ਦੇ ਸਨਮੁਖ ਹੋਇਆ ਮਨੁੱਖ ਪ੍ਰਮਾਤਮਾਂ ਦਾ ਸ੍ਰੇਸ਼ਟ ਨਾਮ ਪ੍ਰਾਪਤ ਕਰ ਲੈਂਦਾ ਹੈ।

**ਪ੍ਰ**:—ਕਿਉਂ ਜੀ! ਨਾਮ ਪ੍ਰਾਪਤੀ ਵਾਲੇ ਮਨੁੱਖ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ?

12. **ਉ**:—ਹੇ ਪਿਆਰੇ! ਉਸ ਦੇ ਅੰਤਰ ਆਤਮੇਂ ਵਿਚੋਂ ਤਾਂ ਇਕ ਰਸ ਇਹੋ ਹੀ ਧੁਨ ਨਿਕਲਦੀ ਹੈ ਕਿ, ਹੇ ਪ੍ਰਭੂ! ਇਹ ਸਾਰੀ ਸ੍ਰਿਸ਼ਟੀ ਤੂੰ ਆਪਣੀ ਰਜ਼ਾ ਵਿਚ ਪੈਦਾ ਕੀਤੀ ਹੈ, (ਹੇ ਸਾਈਆਂ ਜੀਉ!) ਜਿਸ ਮਨੁੱਖ ਨੂੰ ਤੂੰ ਆਪਣੀ ਰਜ਼ਾ ਮੰਨਣ ਦੀ ਤਾਕਤ ਦੇਂਦਾ ਹੈਂ ਉਸ ਨੂੰ (ਹੀ) ਤੇਰੀ ਰਜ਼ਾ ਪਿਆਰੀ ਲਗਦੀ ਹੈ।੪।

13. **ਮਨਮੁਖੁ ਅੰਧੁ ਕਰੇ ਚਤੁਰਾਈ ॥**
14. **ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥**
15. **ਭਰਮੇ ਭੂਲਾ ਆਵੈ ਜਾਏ**
**ਘਰੁ ਮਹਲੁ ਨ ਕਬਹੂ ਪਾਇਦਾ ॥੫॥**
16. **ਸਤਿਗੁਰੁ ਮੇਲੇ ਦੇ ਵਡਿਆਈ ॥**

**17. ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥**
**18. ਸਤਿਗੁਰ ਸੇਵੇ ਤਾ ਨਾਮੁ ਪਾਏ**
**ਨਾਮੇ ਹੀ ਸੁਖੁ ਪਾਇਦਾ ॥੬॥**
**19. ਸਭ ਨਾਵਹੁ ਉਪਜੈ ਨਾਵਹੁ ਛੀਜੈ ॥**
**20. ਗੁਰ ਕਿਰਪਾ ਤੇ ਮਨੁ ਤਨੁ ਭੀਜੈ ॥**
**21. ਰਸਨਾ ਨਾਮੁ ਧਿਆਏ ਰਸਿ ਭੀਜੈ**
**ਰਸ ਹੀ ਤੇ ਰਸੁ ਪਾਇਦਾ ॥੭॥**
**22. ਮਹਲੈ ਅੰਦਰਿ ਮਹਲੁ ਕੋ ਪਾਏ ॥**
**23. ਗੁਰ ਕੈ ਸਬਦਿ ਸਚਿ ਚਿਤੁ ਲਾਏ ॥**
**24. ਜਿਸ ਨੋ ਸਚੁ ਦੇਇ ਸੋਈ ਸਚੁ ਪਾਏ**
**ਸਚੇ ਸਚਿ ਮਿਲਾਇਦਾ ॥੮॥**

**ਪਦ ਅਰਥ** :—ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲਾ। ਅੰਧੁ—ਅੰਨ੍ਹਾਂ, ਮਾਇਆ ਦੇ ਮੋਹ ਵਿਚ ਅੰਨ੍ਹਾਂ। ਭਰਮੇ—ਭਟਕਣਾ ਦੇ ਕਾਰਨ। ਭੂਲਾ—ਕੁਰਾਹੇ ਪਿਆ ਹੋਇਆ। ਆਵੈ ਜਾਏ—ਜੰਮਦਾ ਮਰਦਾ ਹੈ। ਘਰੁ ਮਹਲੁ—ਪ੍ਰਮਾਤਮਾਂ ਦੇ ਚਰਨਾਂ ਵਿਚ ਥਾਂ।੫।

ਮੇਲੇ—ਮਿਲਾਂਦਾ ਹੈ। ਦੇ—ਦੇਂਦਾ ਹੈ। ਧੁਰਿ—ਧੁਰੋਂ, ਪ੍ਰਮਾਤਮਾਂ ਨੇ ਆਪਣੀ ਹਜ਼ੂਰੀ ਵਿਚੋਂ। ਨਾਮੇ ਹੀ—ਨਾਮ ਦੀ ਰਾਹੀਂ ਹੀ।੬।

ਸਭ—ਹਰੇਕ (ਗੁਣ)। ਨਾਵਹੁ—ਨਾਮ, ਨਾਮ (ਜਪਣ) ਤੋਂ। ਛੀਜੈ—(ਹਰੇਕ ਔਗੁਣ) ਨਾਸ ਹੁੰਦਾ ਹੈ। ਤੇ—ਤੋਂ। ਭੀਜੈ—ਭਿੱਜ ਜਾਂਦਾ ਹੈ। ਰਸਨਾ—ਜੀਭ ਨਾਲ। ਰਸਿ—ਰਸ ਵਿਚ, ਸੁਆਦ ਵਿਚ, ਆਤਮਕ ਅਨੰਦ ਵਿਚ। ਰਸ ਹੀ ਤੇ—(ਉਸ) ਆਤਮਕ ਅਨੰਦ ਤੋਂ ਹੀ।੭।

ਮਹਲੈ ਅੰਦਰਿ—ਸਰੀਰ ਵਿਚ। ਕੋ—ਜਿਹੜਾ ਕੋਈ ਮਨੁੱਖ। ਮਹਲੁ—ਪ੍ਰਮਾਤਮਾਂ ਦਾ ਟਿਕਾਣਾ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਸਚਿ—ਸਦਾ ਥਿਰ ਪ੍ਰਭੂ ਵਿਚ। ਸਚੁ—ਸਦਾ ਥਿਰ ਪ੍ਰਭੂ। ਸਚੁ—ਸਦਾ ਥਿਰ ਹਰਿ ਨਾਮ। ਸਚੇ ਸ਼ਚਿ—ਹਰ ਵੇਲੇ ਸਦਾ ਥਿਰ ਪ੍ਰਭੂ ਵਿਚ।੮।

**ਅਰਥ** :—

**ਪ੍ਰ**:—ਸ੍ਰੀ ਜੀਉ! ਬਹੁਤ ਲੋਕ ਬਹੁਤੀਆਂ ਸਿਆਣਪਾਂ ਵਾਲੇ ਵੇਖਣ ਵਿਚ ਆਉਂਦੇ ਹਨ, ਕੀ ਉਹ ਸੁਖ ਦੀ ਪ੍ਰਾਪਤੀ ਨਹੀਂ ਕਰ ਸਕਦੇ ?

13. **ਉ**:—ਹੇ ਭਾਈ! ਇਹ ਠੀਕ ਹੈ ਕਿ, ਆਪਣੇ ਮਨ ਦੇ ਪਿਛੇ ਤੁਰਨ ਵਾਲਾ ਤੇ ਮਾਇਆ ਦੇ ਮੋਹ ਵਿਚ ਅੰਨ੍ਹਾਂ ਹੋ ਚੁਕਾ ਮਨੁੱਖ ਆਪਣੇ ਵਲੋਂ (ਤਾਂ) ਬਥੇਰੀ ਸਿਆਣਪ ਕਰਦਾ ਹੈ।

14. ਪਰ, ਹੇ ਭਾਈਓ! ਇਹ ਨਿਸਚਾ ਰਖੋ ਕਿ, ਜਦੋਂ ਤਕ ਉਹ ਪ੍ਰਮੇਸ਼ਰ ਦੇ ਕੀਤੇ ਨੂੰ ਮਿਠਾ ਕਰਕੇ ਨਹੀਂ ਮੰਨਦਾ, ਉਤਨਾ ਚਿਰ ਉਹ ਬਹੁਤ (ਹੀ) ਦੁੱਖ ਪਾਂਦਾ ਹੈ।

15. ਹੇ ਭਾਈ! ਅਜਿਹਾ ਮਨ ਦਾ ਮੁਰੀਦ ਮਨੁੱਖ ਭਟਕਣਾ ਦੇ ਕਾਰਨ ਕੁਰਾਹੇ ਪਿਆ ਹੋਇਆ ਜਨਮ ਮਰਨ ਦੇ ਗੇੜ ਵਿਚ ਪੈ ਜਾਂਦਾ ਹੈ, ਉਹ ਮਨੁੱਖ ਕਦੇ ਭੀ (ਇਸ ਤਰ੍ਹਾਂ) ਪ੍ਰਮਾਤਮਾਂ ਦੇ ਚਰਨਾਂ ਵਿਚ ਥਾਂ ਨਹੀਂ ਲਭ ਸਕਦਾ।੫।

**ਪ੍ਰ**:—ਸ੍ਰੀ ਜੀਉ! ਲੋਕ ਪ੍ਰਲੋਕ ਵਿਚ ਇੱਜ਼ਤ ਕਿਸਦੀ ਹੁੰਦੀ ਹੈ ?

16. **ਉ**:—ਹੇ ਪਿਆਰੇ! (ਜਿਸ ਮਨੁੱਖ ਨੂੰ ਪ੍ਰਮਾਤਮਾਂ) ਗੁਰੂ ਦਾ ਮਿਲਾਪ ਬਖਸ਼ਦਾ ਹੈ, ਉਸੇ ਨੂੰ ਹੀ ਲੋਕ ਪ੍ਰਲੋਕ ਦੀ ਇੱਜ਼ਤ ਬਖਸ਼ਦਾ ਹੈ।

**ਪ੍ਰ**:—ਕਿਉਂ ਜੀ! ਗੁਰੂ ਦੀ ਦਸੀ ਕਾਰ ਹਰ ਬੰਦਾ ਹੀ ਕਿਉਂ ਨਹੀਂ ਕਰਦਾ ?

17. **ਉ**:—ਐ ਪਿਆਰੇ! ਅਸਲ ਵਿਚ ਗੁਰੂ ਦੀ ਦਸੀ ਕਾਰ ਕਰਨ ਦਾ ਹੁਕਮ (ਭੀ) ਧੁਰੋਂ ਹੀ ਉਸੇ ਪ੍ਰਭੂ ਨੇ ਦਿਤਾ ਹੋਇਆ ਹੈ।

18. ਜਦੋਂ ਕੋਈ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਤਦੋਂ ਉਹ ਪ੍ਰਮੇਸ਼ਰ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ ਤੇ ਨਾਮ ਵਿਚ ਜੁੜ ਕੇ ਹੀ ਆਤਮਕ ਅਨੰਦ ਪਾਂਦਾ ਹੈ।੬।

**ਪ੍ਰ**:—ਗੁਰਦੇਵ ਜੀਉ! ਨਾਮ ਦੀ ਬਰਕਤ ਨਾਲ ਹੋਰ ਕੇਹੜੀ ਦਾਤ ਮਿਲਦੀ ਹੈ ?

19. **ਉ**:—ਹੇ ਭਾਈ! ਨਾਮ ਸਿਮਰਨ ਦੀ ਬਰਕਤ ਨਾਲ (ਮਨੁੱਖ ਦੇ ਅੰਦਰ) ਹਰੇਕ ਗੁਣ ਪੈਦਾ ਹੋ ਜਾਂਦਾ ਹੈ, ਨਾਮ (ਸਿਮਰਨ) ਤੋਂ (ਹਰੇਕ ਅਉਗਣ ਮਨੁੱਖ ਦੇ ਅੰਦਰੋਂ) ਨਾਸ ਹੋ ਜਾਂਦਾ ਹੈ।

20. ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ (ਹੀ ਮਨੁੱਖ ਦਾ) ਮਨ (ਮਨੁੱਖ ਦਾ) ਤਨ (ਨਾਮ ਰਸ ਵਿਚ) ਭਿੱਜਦਾ ਹੈ।

21. ਹੇ ਪਿਆਰੇ! (ਜਦੋਂ ਮਨੁੱਖ ਆਪਣੀ) ਜੀਭ ਨਾਲ ਹਰਿ ਨਾਮ ਸਿਮਰਦਾ ਹੈ, ਉਹ ਅਨੰਦ ਵਿਚ ਭਿੱਜ ਜਾਂਦਾ ਹੈ, ਉਸ ਅਨੰਦ ਤੋਂ ਹੀ ਮਨੁੱਖ ਹੋਰ ਆਤਮਕ ਆਨੰਦ ਪ੍ਰਾਪਤ ਕਰਦਾ ਹੈ।੭।

22-23. ਹੇ ਭਾਈਓ! ਜਿਹੜਾ ਕੋਈ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਸਰੀਰ ਅੰਦਰ) ਪ੍ਰਮੇਸ਼ਰ ਦਾ ਟਿਕਾਣਾ ਲਭ ਲੈਂਦਾ ਹੈ, ਉਹ ਸਦਾ ਥਿਰ ਹਰਿ ਨਾਮ ਵਿਚ (ਹੀ) ਚਿੱਤ ਜੋੜੀ ਰਖਦਾ ਹੈ।

24. ਪਰ, ਹੇ ਭਾਈ! ਜਿਸ ਮਨੁੱਖ ਨੂੰ ਸਦਾ ਥਿਰ ਪ੍ਰਭੂ ਆਪਣਾ ਸਦਾ ਥਿਰ ਹਰਿ ਨਾਮ ਦੇਂਦਾ ਹੈ, ਉਹੀ ਇਹ ਹਰਿ ਨਾਮ ਹਾਸਲ ਕਰਦਾ ਹੈ ਤੇ ਉਹ ਹਰ ਵੇਲੇ ਇਸ ਸਦਾ ਥਿਰ ਹਰਿ ਨਾਮ ਵਿਚ ਇਕ ਮਿਕ ਹੋਇਆ ਰਹਿੰਦਾ ਹੈ।੮।

**25. ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥**
**26. ਮਾਇਆ ਮੋਹੁ ਸਭੁ ਰੋਗੁ ਕਮਾਇਆ ॥**
**27. ਬਿਨੁ ਨਾਵੈ ਮਨੁ ਤਨੁ ਹੈ ਕੁਸਟੀ**
**ਨਰਕੇ ਵਾਸਾ ਪਾਇਦਾ ॥੯॥**

28. **ਨਾਮਿ ਰਤੇ ਤਿਨ ਨਿਰਮਲ ਦੇਹਾ ॥**
29. **ਨਿਰਮਲ ਹੰਸਾ ਸਦਾ ਸੁਖੁ ਨੇਹਾ ॥**
30. **ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜ ਘਰਿ ਵਾਸਾ ਪਾਇਦਾ ॥੧੦॥**
31. **ਸਭੁ ਕੋ ਵਣਜੁ ਕਰੇ ਵਾਪਾਰਾ ॥**
32. **ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥**
33. **ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥੧੧॥**
34. **ਜਿਸ ਨੋ ਨਾਮੁ ਦੇਇ ਸੋ ਪਾਏ ॥**
35. **ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥**
36. **ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ ॥੧੨॥**

**ਪਦ ਅਰਥ** :—ਵਿਸਾਰਿ—ਵਿਸਾਰ ਕੇ, ਭੁਲਾ ਕੇ। ਮਨਿ—ਮਨ ਵਿਚ। ਤਨਿ—ਸਰੀਰ ਵਿਚ। ਸਭੁ ਰੋਗੁ—ਨਿਰਾ ਰੋਗ। ਕਮਾਇਆ-ਵਿਹਾਝਿਆ, ਖੱਟਿਆ। ਕੁਸਟੀ—ਕੋਹੜਾ, ਰੋਗੀ। ਨਰਕੇ—ਨਰਕ ਵਿਚ ਹੀ।੯।

ਨਾਮਿ—ਨਾਮ ਵਿਚ। ਰਤੇ—ਰੱਤੇ, ਰੰਗੇ ਹੋਏ। ਦੇਹਾ—ਸਰੀਰ। ਨਿਰਮਲ—ਪਵਿਤ੍ਰ, ਵਿਕਾਰਾਂ ਤੋਂ ਬਚਿਆ ਹੋਇਆ। ਹੰਸਾ—ਆਤਮਾ। ਨੇਹਾ—ਪਿਆਰ, ਪ੍ਰਮਾਤਮਾਂ ਨਾਲ ਪਿਆਰ। ਸਾਲਾਹਿ—ਸਲਾਹ ਕੇ। ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ ਚਰਨਾਂ ਵਿਚ।੧੦।

ਸਭੁ ਕੋ—ਹਰੇਕ ਜੀਵ। ਸਭੁ ਤੋਟਾ—ਨਿਰਾ ਘਾਟਾ। ਸੰਸਾਰਾ—ਜਗਤ ਵਿਚ। ਨਾਗੋ—ਨੰਗਾ ਹੀ। ਜਾਸੀ—ਜਾਇਗਾ।੧੧।

ਦੇਇ—ਦੇਂਦਾ ਹੈ। ਮੰਨਿ—ਮਨਿ, ਮਨ ਵਿਚ। ਤੇ—ਤੋਂ। ਘਟ ਅੰਤਰਿ—ਹਿਰਦੇ ਵਿਚ। ਨਾਮੋ ਨਾਮੁ—ਹਰ ਵੇਲੇ ਨਾਮ।੧੨। **ਅਰਥ** :—

**ਪ੍ਰ**:—ਸ੍ਰੀ ਜੀਉ! ਨਾਮ ਤੋਂ ਸਖਣੇ ਮਨੁੱਖਾਂ ਨੂੰ ਆਖਰ ਸਜ਼ਾ ਕੀ ਮਿਲਦੀ ਹੈ?

25. **ਉ**:—ਹੇ ਭਾਈ! ਹਰ ਮਨੁੱਖ ਵਲ ਜਦੋਂ ਭੀ ਨਜ਼ਰ ਮਾਰਦੇ ਹਾਂ ਤਾਂ ਇਉਂ ਹੀ ਵੇਖਣ ਵਿਚ ਆਉਂਦਾ ਹੈ ਕਿ ਜਿਸ ਮਨੁੱਖ ਨੇ ਭੀ ਪ੍ਰਮੇਸ਼ਰ ਦਾ ਨਾਮ ਭੁਲਾ ਦਿਤਾ ਹੈ ਉਸ ਨੇ ਆਪਣੇ ਮਨ ਵਿਚ ਤਨ ਵਿਚ ਦੁੱਖ ਹੀ ਪਾਇਆ ਹੈ।
26. ਕਿਉਂਕਿ, ਇਹ ਨਿਯਮ ਹੈ ਕਿ, ਜਿਸ ਮਨੁੱਖ ਦੇ ਮਨ ਵਿਚ ਹਰ ਵੇਲੇ ਮਾਇਆ ਦਾ ਮੋਹ (ਪ੍ਰਬਲ ਹੈ) ਉਸ ਨੇ ਨਿਰਾ (ਆਤਮਕ) ਰੋਗ ਹੀ ਖਟਿਆ ਹੈ।
27. (ਇਸ ਲਈ) ਪ੍ਰਭੂ ਦੇ ਨਾਮ ਤੋਂ ਬਿਨਾ (ਮਨੁੱਖ ਦਾ) ਮਨ ਭੀ ਰੋਗੀ, ਤਨ (ਭਾਵ ਗਿਆਨ ਇੰਦ੍ਰੇ) ਭੀ ਰੋਗੀ (ਵਿਕਾਰੀ) (ਅੰਤ ਨੂੰ) ਉਹ ਨਰਕ ਵਿਚ ਹੀ ਪਿਆ ਰਹਿੰਦਾ ਹੈ।੯।

**ਪ੍ਰ**:—ਸ੍ਰੀ ਜ਼ੀਉ! ਆਖਰ, ਮਨੁੱਖ ਦਾ ਸਰੀਰ ਵਿਕਾਰਾਂ ਤੋਂ ਕਿਵੇਂ ਬਚ ਸਕਦਾ ਹੈ?

28. **ਉ**:—ਹੇ ਭਾਈ! ਜਿਹੜੇ ਮਨੁੱਖ ਪ੍ਰਮਾਤਮਾਂ ਦੇ ਨਾਮ ਰੰਗ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਦੇ ਸਰੀਰ ਵਿਕਾਰਾਂ ਤੋਂ ਬਚੇ ਰਹਿੰਦੇ ਹਨ।
29. ਉਨ੍ਹਾਂ ਦਾ ਆਤਮਾਂ ਪਵਿਤ੍ਰ ਰਹਿੰਦਾ ਹੈ, ਉਹ (ਪ੍ਰਭੂ ਚਰਨਾਂ ਵਿਚ) ਪਿਆਰ (ਜੋੜ ਕੇ) ਸਦਾ ਆਤਮਕ ਅਨੰਦ ਮਾਣਦੇ ਹਨ।
30. ਇਸ ਲਈ, ਐ ਪਿਆਰੇ! ਪ੍ਰਮਾਤਮਾਂ ਦੇ ਨਾਮ ਦੀ ਸਿਫਤ ਸਲਾਹ ਕਰ ਕੇ ਮਨੁੱਖ ਸਦਾ ਸੁੱਖ ਪਾਂਦਾ ਹੈ ਅਤੇ ਪ੍ਰਭੂ ਚਰਨਾਂ ਵਿਚ ਉਸ ਦਾ ਨਿਵਾਸ ਬਣਿਆਂ ਰਹਿੰਦਾ ਹੈ।੧੦।

**ਪ੍ਰ**:—ਹੇ ਗੁਰੋ! ਜਗਤ ਵਿਚ ਭਿੰਨ ਭਿੰਨ ਵਣਜਾਰੇ ਵਪਾਰ ਕਰਦੇ ਵੇਖਣ ਵਿਚ ਆਉਂਦੇ ਹਨ, ਪਰ, ਆਪ ਸਚੇ ਵਣਜਾਰੇ ਕਿਨ੍ਹਾਂ ਨੂੰ ਮੰਨਦੇ ਹੋ?

31. **ਉ**:—ਹੇ ਭਾਈ! (ਜਗਤ ਵਿਚ ਆ ਕੇ) ਹਰੇਕ ਜੀਵ ਹੀ ਵਣਜ ਵਾਪਾਰ (ਆਦਿਕ ਕੋਈ ਨਾ ਕੋਈ ਕਾਰ ਵਿਹਾਰ) ਕਰਦਾ ਹੈ।
32. ਪਰ, ਹੇ ਪਿਆਰੇ! ਸੱਚ ਤਾਂ ਇਹੋ ਹੀ ਹੈ ਕਿ, ਪ੍ਰਭੂ ਦੇ ਨਾਮ ਤੋਂ ਸਖਣੇ ਰਹਿ ਕੇ ਜਗਤ ਵਿਚ ਨਿਰਾ ਘਾਟਾ (ਹੀ ਘਾਟਾ) ਹੈ।
33. (ਕਿਉਂਕਿ) ਜਗਤ ਵਿਚ ਜੀਵ ਨੰਗਾ ਹੀ ਆਉਂਦਾ ਹੈ, (ਤੇ ਇਥੋਂ) ਨੰਗਾ ਹੀ ਤੁਰ ਜਾਏਗਾ, (ਦੁਨੀਆਂ ਵਾਲੀ ਕਮਾਈ ਇਥੇ ਹੀ ਰਹਿ ਜਾਏਗੀ) ਸੋ, ਪ੍ਰਭੂ ਦੇ ਨਾਮ ਤੋਂ ਸਖਣਾ ਰਿਹਾ ਮਨੁੱਖ ਦੁੱਖ ਹੀ ਸਹਾਰਦਾ ਹੈ।੧੧।

**ਪ੍ਰ**:—(ਕਿਉਂ ਜੀ!) ਇਹ ਨਾਮ ਦੀ ਦਾਤ ਸਾਰੇ ਹੀ ਕਿਉਂ ਨਹੀਂ ਪ੍ਰਾਪਤ ਕਰ ਲੈਂਦੇ?

34. **ਉ**:—ਹੇ ਭਾਈਓ! ਅਸਲ ਵਿਚ ਚਾਹੁੰਦੇ ਤਾਂ ਸਾਰੇ ਹੀ ਜੀਵ ਹਨ, ਪਰ ਜਿਸ ਮਨੁੱਖ ਨੂੰ ਪ੍ਰਮੇਸ਼ਰ ਆਪਣਾ ਨਾਮ ਦੇਂਦਾ ਹੈ, ਉਹ (ਹੀ ਇਹ ਦਾਤ) ਹਾਸਲ ਕਰਦਾ ਹੈ।
35. ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਹਰਿ ਨਾਮ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ।
36. ਗੁਰੂ ਦੀ ਕ੍ਰਿਪਾ ਨਾਲ ਉਸ ਦੇ ਹਿਰਦੇ ਵਿਚ ਪ੍ਰਭੂ ਜੀ ਦਾ ਨਾਮ ਆ ਵਸਦਾ ਹੈ, ਉਹ ਹਰ ਵੇਲੇ ਹਰਿ ਨਾਮ ਹੀ ਸਿਮਰਦਾ ਰਹਿੰਦਾ ਹੈ।੧੨।
37. **ਨਾਵੈ ਨੋ ਲੋਚੈ ਜੇਤੀ ਸਭ ਆਈ ॥**
38. **ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥**
39. **ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥**
40. **ਕਾਇਆ ਕੋਟੁ ਅਤਿ ਅਪਾਰਾ ॥**
41. **ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥**

42. **ਸਚਾ ਨਿਆਉ ਸਚੋ ਵਾਪਾਰਾ**
**ਨਿਹਚਲੁ ਵਾਸਾ ਪਾਇਦਾ ॥੧੪॥**
43. **ਅੰਤਰ ਘਰ ਬੰਕੇ ਥਾਨੁ ਸੁਹਾਇਆ ॥**
44. **ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ ॥**
45. **ਇਤੁ ਸਾਥਿ ਨਿਬਹੈ ਸਾਲਾਹੇ ਸਚੇ**
**ਹਰਿ ਸਚਾ ਮੰਨਿ ਵਸਾਇਦਾ ॥੧੫॥**
46. **ਮੇਰੈ ਕਰਤੈ ਇਕ ਬਣਤ ਬਣਾਈ ॥**
47. **ਇਸੁ ਦੇਹੀ ਵਿਚਿ ਸਭ ਵਥੁ ਪਾਈ ॥**
48. **ਨਾਨਕ ਨਾਮੁ ਵਣਜਹਿ ਰੰਗਿ ਰਾਤੇ**
**ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥**

**ਪਦ ਅਰਥ** :—ਲੋਚੈ—ਤਾਂਘਦੀ ਹੈ, ਪ੍ਰਾਪਤ ਕਰਨ ਦੀ ਤਾਂਘ ਕਰਦੀ ਹੈ। ਨਾਵੈ ਨੋ—ਪ੍ਰਮਾਤਮਾਂ ਦੇ ਨਾਮ ਨੂੰ। ਜੇਤੀ—ਜਿਤਨੀ ਭੀ। ਸਭ ਆਈ—ਸਾਰੀ ਪੈਦਾ ਹੋਈ ਲੁਕਾਈ। ਧੁਰਿ—ਧੁਰ ਤੋਂ। ਪੂਰਬਿ—ਪਹਿਲੇ ਜਨਮ ਵਿਚ। ਸੋ—ਉਹ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ ।੧੩।

ਕਾਇਆ—ਸਰੀਰ। ਕੋਟੁ—ਕਿਲ੍ਹਾ। ਅਤਿ ਅਪਾਰਾ—ਬਹੁਤ ਬੇਅੰਤ (ਪ੍ਰਭੂ) ਦਾ। ਤਿਸੁ ਵਿਚਿ—ਇਸ (ਕਾਇਆਂ ਕੋਟ) ਵਿਚ। ਬਹਿ—ਬੈਠ ਕੇ। ਸਦਾ—ਸਦਾ ਕਾਇਮ ਰਹਿਣ ਵਾਲਾ। ਨਿਹਚਲੁ—ਕਦੇ ਨਾ ਹਿਲਣ ਵਾਲਾ, ਅਟੱਲ ।੧੪।

ਅੰਤਰ ਘਰ—ਅੰਦਰਲੇ ਘਰ (ਮਨ ਬੁਧੀ ਇੰਦ੍ਰੇ ਆਦਿਕ)। ਬੰਕੇ—ਸੋਹਣੇ, ਬਾਂਕੇ। ਥਾਨੁ—ਹਿਰਦਾ ਥਾਂ। ਸੁਹਾਇਆ—ਸੋਹਣਾ। ਇਤੁ—ਇਸ ਵਿਚ। ਸਾਥਿ—ਸਾਥ ਵਿਚ (ਅੰਦਰਲੇ ਸੋਹਣੇ ਘਰਾਂ ਦੇ ਸਾਥ ਵਿਚ, ਮਨ ਬੁਧੀ ਗਿਆਨ ਇੰਦ੍ਰੇ ਆਦਿਕ ਦੇ ਸਾਥ ਵਿਚ)। ਨਿਬਹੈ—ਨਿਭਦੀ ਹੈ, ਪੂਰੀ ਉਤਰਦੀ ਹੈ। ਸਾਲਾਹੇ ਸਚੇ—ਸਦਾ ਥਿਰ ਪ੍ਰਭੂ ਦੀ ਸਿਫਤ ਸਾਲਾਹ ਕਰਦਾ ਰਹੇ। ਮੰਨਿ—ਮਨਿ, ਮਨ ਵਿਚ ।੧੫।

ਮੇਰੈ ਕਰਤੈ—ਮੇਰੇ ਕਰਤਾਰ ਨੇ। ਦੇਹੀ—ਸਰੀਰ। ਸਭ ਵਥੁ—ਸਾਰੀ ਵਸਤ, ਆਤਮਕ ਜੀਵਨ ਦੀ ਸਾਰੀ ਪੂੰਜੀ। ਵਣਜਹਿ—ਵਣਜਦੇ ਹਨ, ਵਿਹਾਝਦੇ ਹਨ। ਰੰਗਿ—ਪ੍ਰੇਮ ਰੰਗ ਵਿਚ। ਰਾਤੇ—ਰੰਗੇ ਹੋਏ। ਗੁਰਮੁਖ ਕੋ—ਕੋਈ ਉਹ ਮਨੁੱਖ ਜੋ ਗੁਰੂ ਦੀ ਸ਼ਰਨ ਪੈਂਦਾ ਹੈ ।੧੬।

**ਅਰਥ** :—

**ਪ੍ਰ**:—ਸ੍ਰੀ ਜੀਉ ! ਨਾਮ ਦੀ ਪ੍ਰਾਪਤੀ ਸਾਰੇ ਹੀ ਕਿਉਂ ਨਹੀਂ ਕਰ ਲੈਂਦੇ ?

37. **ਉ**:—ਹੇ ਭਾਈ ! ਉਂਞ ਤਾਂ ਜਿਤਨੀ ਭੀ ਲੁਕਾਈ (ਜਗਤ ਵਿਚ) ਪੈਦਾ ਹੁੰਦੀ ਹੈ, (ਉਹ ਸਾਰੀ ਹੀ) ਪ੍ਰਮਾਤਮਾਂ ਦਾ ਨਾਮ ਪ੍ਰਾਪਤ ਕਰਨ ਦੀ ਤਾਂਘ ਕਰਦੀ ਹੈ।

38. ਪਰ, ਐ ਪਿਆਰੇ ! ਪ੍ਰਮੇਸ਼ਰ ਦਾ ਨਾਮ ਉਨ੍ਹਾਂ ਨੂੰ (ਹੀ) ਮਿਲਦਾ ਹੈ. ਜਿਨ੍ਹਾਂ ਨੇ ਪ੍ਰਭੂ ਦੀ ਰਜ਼ਾ ਅਨੁਸਾਰ ਪਹਿਲੇ ਜਨਮ ਵਿਚ (ਨਾਮ ਜਪਣ ਦੀ) ਕਮਾਈ ਕੀਤੀ ਹੁੰਦੀ ਹੈ।

**ਪ੍ਰ**:—ਕਿਉਂ ਜੀ ! ਨਾਮ ਦੀ ਕਮਾਈ ਕਰਨ ਵਾਲੇ ਮਨੁੱਖ ਨੂੰ ਆਖਰ ਫਲ ਕੀ ਮਿਲਦਾ ਹੈ ?

39. **ਉ**:—ਹੇ ਭਾਈ ! ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਜੀ ਦਾ ਨਾਮ ਮਿਲ ਜਾਂਦਾ ਹੈ, ਉਹ ਵਡੇ ਭਾਗਾਂ ਵਾਲੇ ਬਣ ਜਾਂਦੇ ਹਨ, (ਅਜਿਹੇ ਵਡਭਾਗੀਆਂ ਨੂੰ ਹੀ ਪ੍ਰਮਾਤਮਾਂ) ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਨਾਲ) ਮਿਲਾ ਲੈਂਦਾ ਹੈ ।੧੩।

**ਪ੍ਰ**:—ਗੁਰਦੇਵ ਜੀਉ ! ਉਸ ਪ੍ਰਭੂ ਜੀ ਦੇ ਰਹਿਣ ਲਈ ਕੀ ਕੋਈ ਖਾਸ ਅਸਥਾਨ ਹੈ ?

40. **ਉ**.—ਹੇ ਪਿਆਰੇ ! ਅਸਲ ਵਿਚ ਮਨੁੱਖ ਦਾ ਇਹ ਸਰੀਰ (ਹੀ) ਉਸ ਬਹੁਤ ਬੇਅੰਤ ਪ੍ਰਮਾਤਮਾਂ (ਦੇ ਰਹਿਣ) ਲਈ ਕਿਲ੍ਹਾ ਹੈ।

41. ਇਸ ਕਿਲ੍ਹੇ ਵਿਚ ਬੈਠ ਕੇ ਪ੍ਰਮੇਸ਼ਰ (ਕਈ ਕਿਸਮ ਦੇ) ਵੀਚਾਰ ਕਰਦਾ ਰਹਿੰਦਾ ਹੈ।

42. ਹੇ ਭਾਈ ! ਉਸ ਪ੍ਰਮਾਤਮਾਂ ਦਾ ਨਿਆਂ ਸਦਾ ਕਾਇਮ ਰਹਿਣ ਵਾਲਾ ਹੈ, ਜਿਹੜਾ ਮਨੁੱਖ ਸਦਾ ਥਿਰ ਹਰਿ ਨਾਮ ਸਿਮਰਨ ਦਾ ਵਪਾਰ ਕਰਦਾ ਹੈ, ਉਹ (ਇਸ ਕਿਲ੍ਹੇ ਵਿਚ) ਭਟਕਣਾਂ ਤੋਂ ਰਹਿਤ ਨਿਵਾਸ ਪ੍ਰਾਪਤ ਕਰੀ ਰਖਦਾ ਹੈ।੧੪।

**ਪ੍ਰ**:—ਸ੍ਰੀ ਜੀਉ ! ਨਾਮ ਤੋਂ ਹੋਰ ਕੀ ਪ੍ਰਾਪਤ ਹੁੰਦਾ ਹੈ ?

43. **ਉ**:—ਹੇ ਪਿਆਰੇ ! (ਨਾਮ ਸਿਮਰਨ ਦੀ ਬਰਕਤ ਨਾਲ ਸਰੀਰ ਦੇ ਮਨ ਬੁੱਧੀ ਆਦਿਕ) ਅੰਦਰਲੇ ਘਰ ਸੋਹਣੇ ਬਣੇ ਰਹਿੰਦੇ ਹਨ ਅਤੇ ਹਿਰਦਾ ਘਰ ਭੀ ਸੋਹਣਾ ਬਣਿਆਂ ਰਹਿੰਦਾ ਹੈ।

44. ਪਰ: ਐ ਪਿਆਰੇ ! ਜੋ ਗੁਰੂ ਦੇ ਸਨਮੁਖ ਰਹਿੰਦਾ ਹੈ, ਕਿਸੇ ਉਸ ਵਿਰਲੇ ਮਨੁੱਖ ਨੂੰ (ਹੀ) ਇਹ ਥਾਂ ਪ੍ਰਾਪਤ ਹੁੰਦਾ ਹੈ।

45. ਹੇ ਭਾਈ ! ਜਿਹੜਾ ਮਨੁੱਖ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ ਤੇ ਸਦਾ ਥਿਰ ਹਰਿ ਨਾਮ ਨੂੰ ਆਪਣੇ ਮਨ ਵਿਚ ਵਸਾਈ ਰਖਦਾ ਹੈ, ਉਸ ਮਨੁੱਖ ਦੀ ਪ੍ਰਭੂ ਨਾਲ ਪ੍ਰੀਤ ਇਸ (ਮਨ ਬੁੱਧੀ ਆਦਿਕ ਵਾਲੇ) ਸਾਥ ਵਿਚ ਤੋੜ ਪੂਰੀ ਉਤਰਦੀ ਹੈ ।੧੫।

46-47. ਹੇ ਭਾਈ ! ਮੇਰੇ (ਉਸ) ਕਰਤਾਰ ਨੇ ਇਹ ਇਕ (ਅਜੀਬ) ਵਿਤ੍ਰੰਤ ਬਣਾ ਦਿਤੀ ਹੈ ਕਿ, ਉਸ ਨੇ ਮਨੁੱਖ ਦੇ ਸਰੀਰ ਵਿਚ (ਹੀ ਉਸ ਦੇ ਆਤਮਕ ਜੀਵਨ ਦੀ) ਸਾਰੀ ਰਾਸਿ ਪੂੰਜੀ ਪਾ ਰਖੀ ਹੈ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, (ਐ ਪਿਆਰੇ !) ਜਿਹੜੇ ਮਨੁੱਖ (ਗੁਰੂ ਦੀ ਸ਼ਰਨ ਪੈ ਕੇ) ਪ੍ਰਮੇਸ਼ਰ ਦੇ ਨਾਮ ਦਾ ਵਣਜ ਕਰਦੇ ਰਹਿੰਦੇ ਹਨ, ਉਹ ਉਸ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ, ਹੇ ਭਾਈ ! ਕੋਈ ਉਹ ਮਨੁੱਖ ਹੀ ਪ੍ਰਮਾਤਮਾਂ ਦਾ ਨਾਮ ਪ੍ਰਾਪਤ ਕਰਦਾ ਹੈ, ਜੋ ਗੁਰੂ ਦੇ ਸਨਮੁਖ ਰਹਿੰਦਾ ਹੈ ।੧੬।੬।੨੦।

**ਭਾਵਾਰਥ** :—ਭਾਣਾ ਮੰਨਣ ਵਿਚ ਹੀ ਸੁਖ ਹੈ (੧)

ਇਹ ਭਾਣਾ ਹਰੀ ਆਪ ਮਨਾਵੇ ਤਾਂ ਹੀ ਮੰਨਿਆਂ ਜਾਂਦਾ ਹੈ(੨) ਭਾਣਾ ਮੰਨਣ ਨਾਲ ਹੀ ਹਰੀ ਦਾ ਮਿਲਾਪ ਹੁੰਦਾ ਹੈ, ਇਹ ਵਡਿਆਈ ਕਿਸੇ ਵਿਰਲੇ ਨੂੰ ਹੀ ਮਿਲਦੀ ਹੈ (੩) ਜਿਸ ਨੂੰ ਹਰੀ ਇਹ ਆਪ ਵਡਿਆਈ ਦੇਂਦਾ ਹੈ ਉਸ ਨੂੰ ਗੁਰੂ ਮਿਲਾ ਦੇਂਦਾ ਹੈ ਜਿਸ ਤੋਂ ਨਾਮ ਦੀ ਦਾਤ ਮਿਲਦੀ ਹੈ (੪) ਗੁਰੂ ਤੋਂ ਬੇਮੁਖ ਆਪਣੀਆਂ ਚਤਰਾਈਆਂ ਦੇ ਬਾਵਜੂਦ ਭਰਮ ਵਿਚ ਭੁਲਾ ਹੋਇਆ ਦੁੱਖ ਹੀ ਪਾਂਦਾ ਰਹਿੰਦਾ ਹੈ, ਕਿਉਂਕਿ, ਉਹ ਭਾਣਾ ਨਹੀਂ ਮੰਨਦਾ(੫) ਗੁਰੂ ਨੂੰ ਮੰਨਣ ਨਾਲ ਨਾਮ ਮਿਲਦਾ ਹੈ ਜਿਸ ਤੋਂ ਸੁੱਖ ਦੀ ਪ੍ਰਾਪਤੀ ਹੁੰਦੀ ਹੈ (੬) ਨਾਮ ਦੀ ਮਹਿਮਾਂ (੭-੧੧) ਇਹ ਨਾਮ ਹਰੀ ਦੀ ਕ੍ਰਿਪਾ ਨਾਲ ਗੁਰੂ ਤੋਂ ਮਿਲਦਾ ਹੈ (੧੨-੧੩) ਇਹ ਨਾਮ ਸਾਡੇ ਸਰੀਰ ਦੇ ਅੰਦਰ ਹੀ ਵਸਦਾ ਹੈ, ਪਰ ਲਭਦਾ ਗੁਰੂ ਦੀ ਮਦਦ ਨਾਲ ਹੀ ਹੈ (੧੪-੧੬)

### ਮਾਰੂ ਮਹਲਾ ੩ ॥

1. **ਕਾਇਆ ਕੰਚਨੁ ਸਬਦੁ ਵੀਚਾਰਾ ॥**
2. **ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ ॥**
3. **ਅਨਦਿਨੁ ਹਰਿ ਸੇਵਿਹੁ ਸਚੀ ਬਾਣੀ**
   **ਹਰਿ ਜੀਉ ਸਬਦਿ ਮਿਲਾਇਦਾ ॥੧॥**
4. **ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥**
5. **ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥**
6. **ਤਿਨ ਕੀ ਧੂਰਿ ਲਾਈ ਮੁਖਿ ਮਸਤਕਿ**
   **ਸਤਸੰਗਤਿ ਬਹਿ ਗੁਣ ਗਾਇਦਾ ॥੨॥**
7. **ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥**
8. **ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥**
9. **ਗੁਰਬਾਣੀ ਚਹੁ ਕੁੰਡੀ ਸੁਣੀਐ**
   **ਸਾਚੈ ਨਾਮਿ ਸਮਾਇਦਾ ॥੩॥**
10. **ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥**
11. **ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥**
12. **ਗਿਆਨ ਅੰਜਨੁ ਪਾਏ ਗੁਰ ਸਬਦੀ**
    **ਨਦਰੀ ਨਦਰਿ ਮਿਲਾਇਦਾ ॥੪॥**

**ਪਦ ਅਰਥ** :—ਕਾਇਆ—ਸਰੀਰ । ਕੰਚਨੁ—ਸੋਨਾ, ਸੋਨੇ ਵਰਗੀ ਪਵਿੱਤਰ । ਤਿਥੈ—ਉਸ (ਸਰੀਰ) ਵਿਚ । ਜਿਸਦਾ—ਜਿਸ ਪ੍ਰਮਾਤਮਾਂ ਦਾ । ਪਾਰਾਵਾਰਾ—ਪਾਰ-ਅਵਾਰ, ਪਾਰਲਾ ਉਰਲਾ ਬੰਨਾ। ਅਨਦਿਨੁ—ਹਰ ਰੋਜ਼ । ਸੇਵਿਹੁ—ਸੇਵਾ ਭਗਤੀ ਕਰਦੇ ਰਿਹਾ ਕਰੋ । ਸਚੀ ਬਾਨੀ—ਸਦਾ ਥਿਰ ਹਰੀ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ । ਸਬਦਿ—ਸ਼ਬਦ ਦੀ ਰਾਹੀਂ ।੧।

ਚੇਤਹਿ—(ਜਿਹੜੇ ਮਨੁੱਖ) ਸਿਮਰਦੇ ਹਨ। ਜਾਉ—ਜਾਉਂ, ਮੈਂ ਜਾਂਦਾ ਹਾਂ। ਤਿਨ ਮੇਲਿ—ਉਨ੍ਹਾਂ ਦੀ ਸੰਗਤ ਵਿਚ। ਮਿਲਾਉ—ਮਿਲਾਉਂ, ਮੈਂ ਮਿਲਦਾ ਹਾਂ। ਲਾਈ—ਲਾਈਂ, ਮੈਂ ਲਾਂਦਾ ਹਾਂ । ਮੁਖਿ—ਮੂੰਹ ਉਤੇ । ਮਸਤਕਿ—ਮੱਥੇ ਉਤੇ। ਬਹਿ—ਬੈਠ ਕੇ ।੨।

ਗਾਵਾ—ਮੈਂ ਗਾਵਾਂ। ਭਾਵਾ—ਭਾਵਾਂ, ਮੈਂ ਚੰਗਾ ਲਗਾਂ। ਅੰਤਰਿ—ਅੰਦਰ । ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਸੁਹਾਵਾ—ਸੁਹਾਵਾਂ, ਮੈਂ ਸੋਹਣਾ ਬਣ ਜਾਵਾਂ। ਚਹੁ ਕੁੰਡੀ—ਚੌਹਾਂ ਕੂੰਟਾਂ ਵਿਚ, ਸਾਰੇ ਸੰਸਾਰ ਵਿਚ। ਸੁਣੀਐ—ਸੁਣਿਆਂ ਜਾਂਦਾ ਹੈ, ਪਰਸਿਧ ਹੋ ਜਾਂਦਾ ਹੈ । ਸਾਚੈ—ਸਦਾ ਥਿਰ ਪ੍ਰਮਾਤਮਾਂ ਵਿਚ। ਨਾਮਿ—ਨਾਮ ਦੀ ਰਾਹੀਂ ।੩।

ਸਾਚਾ—ਸਦਾ ਥਿਰ ਜੀਵਨ ਵਾਲਾ, ਅਡੋਲ ਜੀਵਨ ਵਾਲਾ। ਜਿ—ਜਿਹੜਾ। ਅੰਤਰੁ—ਅੰਦਰਲਾ, ਹਿਰਦਾ। ਭਾਲੇ—ਖੋਜਦਾ ਹੈ, ਪੜਤਾਲਦਾ ਹੈ। ਕੈ ਸਬਦਿ—ਦੇ ਸ਼ਬਦ ਵਿਚ (ਜੁੜਿਆਂ)। ਨਦਰਿ—ਮਿਹਰ ਦੀ ਨਿਗਾਹ ਨਾਲ। ਨਿਹਾਲੇ—ਦੇਖਦਾ ਹੈ। ਅੰਜਨੁ—ਸੁਰਮਾਂ । ਨਦਰੀ—ਮਿਹਰ ਦੀ ਨਿਗਾਹ ਦਾ ਮਾਲਕ ।੪।

**ਅਰਥ** :—

**ਪ੍ਰ:**—ਸ੍ਰੀ ਜੀਉ ! ਇਹ ਸਰੀਰ ਜੋ ਵਿਕਾਰਾਂ ਦੇ ਵੇਗ ਵਿਚ ਵਹਿੰਦਾ ਜਾ ਰਿਹਾ ਸਦਾ ਹੀ ਅਪਵਿਤ੍ਰ ਹੋ ਰਿਹਾ ਹੈ, ਇਹ ਸ਼ੁਧ ਕਿਵੇਂ ਹੋ ਸਕਦਾ ਹੈ ?

1. **ਉ**:—ਹੇ ਭਾਈ ! ਇਸ ਦੀ ਸ਼ੁਧੀ ਦਾ ਇਕੋ ਹੀ ਸਾਧਨ ਹੈ, ਜਿਹੜਾ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ (ਸ਼ਬਦ ਦੀ ਬਰਕਤ ਨਾਲ ਵਿਕਾਰਾਂ ਤੋਂ ਬਚ ਸਕਣ ਨਾਲ ਉਸ ਦਾ) ਸਰੀਰ ਸੋਨੇ ਵਰਗਾ ਸ਼ੁਧ ਹੋ ਜਾਂਦਾ ਹੈ।

**ਪ੍ਰ:**—ਹੇ ਗੁਰੋ ! ਇਸ ਸਰੀਰਕ ਸ਼ੁਧੀ ਦਾ ਆਖਰ ਉਸ ਨੂੰ ਫਲ ਕੀ ਹਾਸਲ ਹੁੰਦਾ ਹੈ ?

2. **ਉ**:—ਐ ਪਿਆਰੇ ! ਜਿਸ ਪ੍ਰਮਾਤਮਾਂ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਜਿਸ ਪ੍ਰਭੂ ਦੀ ਹਸਤੀ ਦਾ ਪਾਰਲਾ ਉਰਲਾ ਬੰਨਾ ਨਹੀਂ ਲਭ ਸਕਦਾ, ਉਹ ਸਾਈਂ ਜੀ ਉਸ ਮਨੁੱਖ ਦੇ ਅੰਦਰ ਆ ਵਸਦਾ ਹੈ।

**ਪ੍ਰ:**—ਸ੍ਰੀ ਜੀਉ ! ਸਾਡੇ ਕਰਨ ਯੋਗ ਕੋਈ ਉਹ ਸਾਧਨ ਦਸੋ, ਜਿਸਦਾ ਸਦਕਾ ਸਾਡਾ ਪ੍ਰਭੂ ਜੀ ਦੇ ਨਾਲ ਮਿਲਾਪ ਹੋ ਸਕੇ?

3. **ਉ**:—ਹੇ ਭਾਈ ! ਉਸ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੀ ਬਾਣੀ ਦੀ ਰਾਹੀਂ ਪ੍ਰਮਾਤਮਾਂ ਦੀ ਸੇਵਾ ਭਗਤੀ ਕਰਦੇ ਰਿਹਾ ਕਰੋ, (ਇਸ ਤਰ੍ਹਾਂ) ਪ੍ਰਮਾਤਮਾਂ ਗੁਰੂ ਦੇ ਸ਼ਬਦ ਵਿਚ ਜੋੜ ਕੇ ਆਪਣੇ ਨਾਲ ਮਿਲਾ ਲੈਂਦਾ ਹੈ ।੧।

**ਪ੍ਰ:**—ਹੇ ਗੁਰੋ ! ਨਾਮ ਸਿਮਰਨ ਵਾਲਿਆਂ ਦਾ ਤੁਹਾਡੇ ਅੰਦਰ ਕਿਤਨਾ ਕੁ ਸਤਿਕਾਰ ਹੈ ?

4. **ਉ**:—ਹੇ ਭਾਈਓ ! ਜਿਹੜੇ ਮਨੁੱਖ ਪ੍ਰਮਾਤਮਾਂ ਦਾ ਸਿੱਮਰਨ ਕਰਦੇ ਹਨ, (ਮੈਂ ਤਾਂ) ਉਨ੍ਹਾਂ ਤੋਂ (ਸਦਾ ਹੀ) ਕੁਰਬਾਨ ਜਾਂਦਾ ਹਾਂ।

5. ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੈਂ ਉਨ੍ਹਾਂ ਦੀ ਸੰਗਤ ਵਿਚ ਮਿਲਦਾ ਹਾਂ।

6. ਹੇ ਭਾਈ ! ਜਿਹੜੇ ਮਨੁੱਖ ਸਾਧ ਸੰਗਤ ਵਿਚ ਬੈਠ ਕੇ ਸਾਈਂ ਜੀ ਦੇ ਗੁਣ ਗਾਂਦੇ ਹਨ, ਮੈਂ ਉਨ੍ਹਾਂ ਦੇ ਚਰਨਾਂ ਦੀ ਧੂੜ ਆਪਣੇ ਮੂੰਹ ਉਤੇ ਆਪਣੇ ਮੱਥੇ ਉਤੇ ਲਾਂਦਾ ਹਾਂ ।੨।

ਪ੍ਰ:—ਸ੍ਰੀ ਜੀਉ ! ਇਹ ਪ੍ਰਭੂ ਦੇ ਗੁਣ ਗਾਉਣ ਦਾ ਉੱਦਮ ਤੁਹਾਡੇ ਅੰਦਰ ਕਿਵੇਂ ਉਪਜਿਆ ਹੈ ?

7. ਉ:—ਹੇ ਭਾਈਓ ! ਮੇਰੇ ਅੰਦਰ ਉੱਦਮ ਕੋਈ ਨਹੀਂ ਹੈ, ਪਰ, ਮੈਂ ਪ੍ਰਮਾਤਮਾਂ ਦੇ ਗੁਣ ਤਦੋਂ ਹੀ ਗਾ ਸਕਦਾ ਹਾਂ, ਜੇ ਮੈਂ ਉਸ ਨੂੰ ਚੰਗਾ ਲਗਾਂ (ਜੇ ਮੇਰੇ ਉਤੇ ਉਸ ਦੀ ਮੇਹਰ ਹੋਵੇ)।

8. ਐ ਪਿਆਰੇ ! ਜੇ ਮੇਰੇ ਹਿਰਦੇ ਅੰਦਰ ਪ੍ਰਮਾਤਮਾਂ ਦਾ ਨਾਮ ਵਸ ਪਏ, ਤਾਂ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਮੇਰਾ ਜੀਵਨ ਸੋਹਣਾ ਬਣ ਸਕਦਾ ਹੈ।

ਪ੍ਰ:—ਹੇ ਗੁਰੋ ! ਜੋ ਮਨੁੱਖ ਗੁਰਬਾਣੀ ਵਿਚ ਜੁੜਦਾ ਹੈ ਉਸ ਨੂੰ ਫਲ ਕੀ ਮਿਲਦਾ ਹੈ ?

9. ਉ:—ਹੇ ਭਾਈ ! ਜਿਹੜਾ ਮਨੁੱਖ (ਮਨ ਕਰ ਕੇ) ਬਾਣੀ ਵਿਚ ਜੁੜਦਾ ਹੈ, ਉਹ ਸਾਰੇ ਹੀ ਸੰਸਾਰ ਵਿਚ ਪ੍ਰਗਟ ਹੋ ਜਾਂਦਾ ਹੈ, ਨਾਮ ਵਿਚ ਲੀਨ ਰਿਹਾਂ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਵਿਚ ਸਮਾਇਆ ਰਹਿੰਦਾ ਹੈ ।੩।

10. ਹੇ ਪਿਆਰੇ ! ਜਿਹੜਾ ਮਨੁੱਖ ਆਪਣੇ ਹਿਰਦੇ ਨੂੰ ਪੜਤਾਲਦਾ ਰਹਿੰਦਾ ਹੈ, ਉਹ ਮਨੱਖ (ਵਿਕਾਰਾਂ ਵਲੋਂ) ਅਡੋਲ ਜ਼ੀਵਨ ਵਾਲਾ ਬਣ ਜਾਂਦਾ ਹੈ।

11. ਗੁਰੂ ਦੇ ਸ਼ਬਦ ਵਿਚ ਜੁੜਿਆ ਪ੍ਰਮੇਸ਼ਰ ਮੇਹਰ ਦੀ ਨਿਗਾਹ ਨਾਲ ਵੇਖਦਾ ਹੈ।

12. ਹੇ ਭਾਈ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਤਮਕ ਜੀਵਨ ਦੀ ਸੂਝ ਦਾ ਸੁਰਮਾਂ ਵਰਤਦਾ ਹੈ, ਉਸ ਨੂੰ ਮਿਹਰ ਦਾ ਮਾਲਕ ਪ੍ਰਮਾਤਮਾਂ ਆਪਣੀ ਮੇਹਰ ਨਾਲ (ਆਪਣੇ ਚਰਨਾਂ ਵਿਚ) ਮਿਲਾ ਲੈਂਦਾ ਹੈ ।੪।

**13. ਵਡੈ ਭਾਗਿ ਇਹੁ ਸਰੀਰੁ ਪਾਇਆ ॥**
**14. ਮਾਣਸ ਜਨਮਿ ਸਬਦਿ ਚਿਤੁ ਲਾਇਆ ॥**
**15. ਬਿਨੁ ਸਬਦੈ ਸਭੁ ਅੰਧ ਅੰਧੇਰਾ**
**ਗੁਰਮੁਖਿ ਕਿਸਹਿ ਬੁਝਾਇਦਾ ॥੫॥**
**16. ਇਕਿ ਕਿਤੁ ਆਏ ਜਨਮੁ ਗਵਾਏ ॥**
**17. ਮਨਮੁਖ ਲਾਗੇ ਦੂਜੈ ਭਾਏ ॥**
**18. ਏਹ ਵੇਲਾ ਫਿਰਿ ਹਾਥਿ ਨ ਆਵੈ**
**ਪਗਿ ਖਿਸਿਐ ਪਛੁਤਾਇਦਾ ॥੬॥**
**19. ਗੁਰ ਕੈ ਸਬਦਿ ਪਵਿਤ੍ਰੁ ਸਰੀਰਾ ॥**
**20. ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥**
**21. ਸਚੋ ਸਚੁ ਵੇਖੈ ਸਭ ਥਾਈ**
**ਸਚੁ ਸੁਣਿ ਮੰਨਿ ਵਸਾਇਦਾ ॥੭॥**
**22. ਹਉਮੈ ਗਣਤ ਗੁਰ ਸਬਦਿ ਨਿਵਾਰੇ ॥**
**23. ਹਰਿ ਜੀਉ ਹਿਰਦੈ ਰਖਹੁ ਉਰ ਧਾਰੇ ॥**
**24. ਗੁਰ ਕੈ ਸਬਦਿ ਸਦਾ ਸਾਲਾਹੇ**
**ਮਿਲਿ ਸਾਚੇ ਸੁਖੁ ਪਾਇਦਾ ॥੮॥**

**ਪਦ ਅਰਥ** :—ਵਡੈ ਭਾਗਿ—ਵਡੀ ਕਿਸਮਤ ਨਾਲ। ਜਨਮਿ—ਜਨਮ ਵਿਚ। ਸਬਦਿ—ਗੁਰੂ ਦੇ ਸ਼ਬਦ ਵਿਚ। ਅੰਧ ਅੰਧੇਰਾ—ਅੰਨ੍ਹਿਆਂ ਵਾਲਾ ਹਨੇਰਾ, ਘੁੱਪ ਹਨੇਰਾ, ਉਹ ਹਨੇਰਾ ਜਿਸ ਵਿਚ ਕੁਝ ਭੀ ਨਹੀਂ ਦਿਸਦਾ। ਕਿਸਹਿ—ਕਿਸੇ (ਵਿਰਲੇ) ਨੂੰ। ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ।੫।

ਇਕਿ—ਕਈ। ਕਿਤੁ—ਕਿਸ ਕੰਮ ? । ਕਿਤੁ ਆਏ—ਕਿਸ ਕੰਮ ਆਏ ? ਵਿਅਰਥ ਹੀ ਜਗਤ ਵਿਚ ਆਏ। ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ। ਦੂਜੈ ਭਾਇ—ਦੂਜੈ ਭਾਇ ਮਾਇਆ ਦੇ ਪਿਆਰ ਵਿਚ। ਹਾਥਿ—ਹੱਥ ਵਿਚ। ਹਾਥਿ ਨ ਆਵੈ—ਨਹੀਂ ਮਿਲਦਾ। ਪਗਿ ਖਿਸਿਐ—ਪੈਰ ਤਿਲਕਣ ਤੇ, ਮੌਤ ਆਉਣ ਤੇ ।੬।

ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ। ਗੁਣੀ—ਸਾਰੇ ਗੁਣਾਂ ਦਾ ਮਾਲਕ। ਗਹੀਰਾ—ਵਡੇ ਜਿਗਰੇ ਵਾਲਾ। ਸਚੋ ਸਚੁ—ਸਦਾ ਥਿਰ ਪ੍ਰਮਾਤਮਾਂ ਨੂੰ ਹੀ। ਸਚੁ—ਸਦਾ ਥਿਰ ਹਰਿ ਨਾਮ। ਸੁਣਿ—ਸੁਣ ਕੇ। ਮੰਨਿ—ਮਨਿ, ਮਨ ਵਿਚ ।੭।

ਹਉਮੈ ਗਣਤ—ਹਉਮੈਂ ਦੀਆਂ ਚਿਤਵਨੀਆਂ, ਵਡਾ ਬਣਨ ਦੀਆਂ ਸੋਚਾਂ। ਨਿਵਾਰੇ—ਦੂਰ ਕਰ (ਸਕਦਾ) ਹੈ। ਉਰ—ਹਿਰਦਾ। ਧਾਰੇ—ਧਾਰਿ, ਟਿਕਾ ਕੇ। ਸਾਲਾਹੇ—ਸਿਫਤ ਸਲਾਹ ਕਰਦਾ ਹੈ। ਮਿਲਿ—ਮਿਲ ਕੇ। ਸਾਚੇ—ਸਦਾ ਥਿਰ ਪ੍ਰਮਾਤਮਾਂ ਵਿਚ ।੮।

**ਅਰਥ** :—

ਪ੍ਰ:—ਸ੍ਰੀ ਜੀਉ ! ਇਸ ਮਨੁੱਖ ਜਾਮੇਂ ਦੀ ਖਾਸ ਵਿਸ਼ੇਸ਼ਤਾ ਕੀ ਸਮਝਣ ਜੋਗ ਹੈ ?

13. ਉ:—ਹੇ ਭਾਈਓ ! ਇਹ ਮਨੁੱਖਾ ਸਰੀਰ ਬੜੀ (ਹੀ) ਕਿਸਮਤ ਨਾਲ ਮਿਲਦਾ ਹੈ।

14. ਪਰ, ਹੇ ਭਾਈ ! ਉਸੇ ਨੂੰ ਹੀ ਮਿਲਿਆ ਜਾਣੋ, ਜਿਸ ਨੇ ਮਨੁੱਖ ਜਨਮ ਵਿਚ (ਆ ਕੇ) ਗੁਰੂ ਦੇ ਸ਼ਬਦ ਵਿਚ ਆਪਣਾ ਮਨ ਜੋੜਿਆ ਹੈ।

15. ਹੇ ਪਿਆਰੇ ! ਕਿਸੇ ਵਿਰਲੇ ਨੂੰ ਹੀ ਗੁਰੂ ਦੀ ਰਾਹੀਂ ਪ੍ਰਮਾਤਮਾਂ ਇਹ ਸਮਝ ਬਖਸ਼ਦਾ ਹੈ, ਕਿ ਗੁਰੂ ਦੇ ਸ਼ਬਦ ਤੋਂ ਬਿਨਾ (ਜੀਵਨ ਸਫ਼ਰ ਵਿਚ ਮਨੁੱਖ ਵਾਸਤੇ) ਹਰ ਥਾਂ (ਹੀ) ਘੁੱਪ ਹਨ੍ਹੇਰਾ ਹੈ ।੫।

ਪ੍ਰ:—ਸ੍ਰੀ ਜੀਉ ! ਬਹੁਤੇ ਲੋਕ ਜੋ ਇਸ ਅਮੋਲਕ ਜਨਮ ਨੂੰ

ਪ੍ਰਾਪਤ ਕਰ ਕੇ ਇਸ ਦੀ ਕਦਰ ਨਹੀਂ ਸਮਝਦੇ ਉਨ੍ਹਾਂ ਬਾਰੇ ਆਪ ਜੀ ਕੀ ਵੀਚਾਰ ਰਖਦੇ ਹੋ ?

16.17 **ਉ**:–ਹੇ ਭਾਈਓ,ਅਸੀਂ ਤਾਂ ਵੇਖਦੇ ਹਾਂ ਕਿ ਕਈ ਮਨੁੱਖ ਮਨੁੱਖਾ ਜਨਮ ਗੁਵਾ ਕੇ ਜਗਤ ਵਿਚ ਵਿਅਰਥ ਹੀ ਆਏ ਹਨ, ਕਿਉਂਕਿ, ਆਪਣੇ ਮਨ ਦੇ ਪਿਛੇ ਤੁਰਨ ਵਾਲੇ ਉਹ ਬੰਦੇ ਮਾਇਆ ਦੇ ਪਿਆਰ ਵਿਚ ਹੀ ਲਗੇ ਰਹੇ ।

18. ਹੇ ਭਾਈ ! ਅਜਿਹੇ ਮਨੁੱਖਾਂ ਨੂੰ ਇਹ ਮਨੁੱਖਾ ਜਨਮ ਵਾਲਾ ਸਮਾਂ ਫਿਰ ਨਹੀਂ ਮਿਲਦਾ (ਇਸ ਨੂੰ ਵਿਕਾਰਾਂ ਵਿਚ ਗਵਾ ਕੇ) ਮੌਤ ਆਉਣ ਤੇ (ਆਖਰ ਨੂੰ) ਮਨੁੱਖ ਪਛੋਤਾਪ ਹੀ ਕਰਦਾ ਹੈ ।੬।

19. ਹੇ ਭਾਈਓ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਜਿਸ (ਮਨੁੱਖ ਦਾ) ਸਰੀਰ (ਵਿਕਾਰਾਂ ਵਲੋਂ) ਪਵਿਤ੍ਰ ਰਹਿੰਦਾ ਹੈ ।

20. ਉਸ ਮਨੁੱਖ ਦੇ ਇਸ ਸਰੀਰ ਵਿਚ ਉਹ ਪ੍ਰਮੇਸ਼ਰ ਆ ਵਸਦਾ ਹੈ, ਜੋ ਸਦਾ ਕਾਇਮ ਰਹਿਣ ਵਾਲਾ ਹੈ, ਜੋ ਸਾਰੇ ਗੁਣਾਂ ਦਾ ਮਾਲਕ ਹੈ ਅਤੇ ਜੋ ਵਡੇ ਜਿਗਰੇ ਵਾਲਾ ਹੈ ।

**ਪ੍ਰ**:–ਕਿਉਂ ਜੀ ! ਅਜਿਹੇ ਮਨੁੱਖ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਇਆ ਕਰਦੀ ਹੈ ?

21. **ਉ**:–ਹੇ ਭਾਈ ! ਉਹ ਮਨੁੱਖ (ਫਿਰ) ਹਰ ਥਾਂ ਸਦਾ ਥਿਰ ਰਹਿਣ ਵਾਲੇ ਪ੍ਰਭੂ ਜੀ ਨੂੰ ਹੀ ਵੇਖਦਾ ਹੈ, ਸਦਾ ਥਿਰ ਹਰਿ ਨਾਮ ਨੂੰ ਸੁਣ ਕੇ ਆਪਣੇ ਮਨ ਵਿਚ ਵਸਾਈ ਰਖਦਾ ਹੈ ।੭।

**ਪ੍ਰ**:–ਗੁਰਦੇਵ ਜੀਉ ! ਇਹ ਜੋ ਹਉਮੈਂ ਦਾ ਵਡਾ ਰੋਗ ਹੈ ਇਹ ਕਿਵੇਂ ਦੂਰ ਹੋ ਸਕਦਾ ਹੈ ?

22. **ਉ**:–ਹੇ ਭਾਈਓ ! ਇਕੋ ਹੀ ਸਾਧਨ ਹੈ ਕਿ, ਹਉਮੈਂ ਦੀਆਂ ਗਿਣਤੀਆਂ (ਮਨੁੱਖ) ਗੁਰੂ ਦੇ ਸ਼ਬਦ ਦੀ ਰਾਹੀਂ (ਹੀ) ਦੂਰ ਕਰ ਸਕਦਾ ਹੈ ।

23. ਇਸ ਲਈ, ਐ ਪਿਆਰੇ ! ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮੇਸ਼ਰ ਨੂੰ ਆਪਣੇ ਹਿਰਦੇ ਵਿਚ ਸਦਾ ਹੀ ਵਸਾਈ ਰਖੋ ।

24. ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਸਦਾ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ, ਉਹ ਸਦਾ ਥਿਰ ਪ੍ਰਭੂ ਵਿਚ ਜੁੜ ਕੇ ਆਤਮਕ ਅਨੰਦ ਮਾਣਦਾ ਹੈ ।੮।

**25. ਸੋ ਚੇਤੇ ਜਿਸੁ ਆਪਿ ਚੇਤਾਏ ॥**

**26. ਗੁਰ ਕੈ ਸਬਦਿ ਵਸੈ ਮਨਿ ਆਏ ॥**

**27. ਆਪੇ ਵੇਖੈ ਆਪੇ ਬੂਝੈ**
**ਆਪੈ ਆਪੁ ਸਮਾਇਦਾ ॥੯॥**

**28. ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥**

**29. ਗੁਰ ਕੈ ਸਬਦੇ ਆਪੁ ਪਛਾਣੈ ॥**

**30. ਆਪੁ ਪਛਾਣੈ ਸੋਈ ਜਨੁ ਨਿਰਮਲੁ**
**ਬਾਣੀ ਸਬਦੁ ਸੁਣਾਇਦਾ ॥੧੦॥**

**31. ਏਹ ਕਾਇਆ ਪਵਿਤੁ ਹੈ ਸਰੀਰੁ ॥**

**32. ਗੁਰ ਸਬਦੀ ਚੇਤੈ ਗੁਣੀ ਗਹੀਰੁ ॥**

**33. ਅਨਦਿਨੁ ਗੁਣ ਗਾਵੈ ਰੰਗਿ ਰਾਤਾ**
**ਗੁਣ ਕਹਿ ਗੁਣੀ ਸਮਾਇਦਾ ॥੧੧॥**

**34. ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥**

**35. ਦੂਜੈ ਭਾਇ ਭਰਮਿ ਭੁਲਾਇਆ ॥**

**36. ਹਰਿ ਨ ਚੇਤੈ ਸਦਾ ਦੁਖੁ ਪਾਏ**
**ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥**

**ਪਦ ਅਰਥ** :–ਚੇਤੈ–ਸਿਮਰਦਾ ਹੈ । ਚੇਤਾਏ–ਸਿਮਰਨ ਲਈ ਪ੍ਰੇਰਦਾ ਹੈ। ਸਬਦਿ–ਸ਼ਬਦ ਦੀ ਰਾਹੀਂ। ਮਨਿ–ਮਨ ਵਿਚ। ਆਏ–ਆਇ, ਆ ਕੇ। ਆਪੇ–ਆਪ ਹੀ। ਬੂਝੈ–ਸਮਝਦਾ ਹੈ। ਆਪੈ–ਆਪਣੇ ਆਪ ਵਿਚ। ਆਪੁ–ਆਪਣੇ ਆਪ ਨੂੰ। ਸਮਾਇਦਾ–ਲੀਨ ਕਰਦਾ ਹੈ ।੯।

ਜਿਨਿ–ਜਿਸ (ਮਨੁੱਖ) ਨੇ । ਵਥੁ–ਨਾਮ ਪਦਾਰਥ। ਪਾਈ–ਲਭ ਲਈ । ਸੋਈ–ਉਹੀ ਮਨੁੱਖ । ਜਾਣੈ–ਕਦਰ ਸਮਝਦਾ ਹੈ। ਕੈ ਸਬਦੇ–ਦੇ ਸ਼ਬਦ ਦੀ ਰਾਹੀਂ। ਆਪੁ–ਆਪਣੇ ਆਪ ਨੂੰ, ਆਪਣੇ ਜੀਵਨ ਨੂੰ। ਪਛਾਣੈ–ਪੜਤਾਲਦਾ ਹੈ। ਨਿਰਮਲੁ–ਪਵਿੱਤਰ ਜੀਵਨ ਵਾਲਾ ।੧੦।

ਕਾਇਆ–ਸਰੀਰ । ਚੇਤੈ–ਸਿਮਰਦਾ ਹੈ। ਗੁਣੀ–ਗੁਣਾਂ ਦੇ ਮਾਲਕ ਨੂੰ । ਗਹੀਰੁ–ਡੂੰਘੇ ਜਿਗਰੇ ਵਾਲਾ । ਅਨਦਿਨੁ–ਹਰ ਰੋਜ਼। ਗਾਵੈ–ਗਾਂਦਾ ਹੈ। ਰੰਗਿ–ਪ੍ਰੇਮ ਰੰਗ ਵਿਚ । ਰਾਤਾ–ਰੰਗਿਆ ਹੋਇਆ । ਕਹਿ–ਕਹਿ ਕੇ, ਉਚਾਰ ਕੇ ।੧੫।

ਮੂਲੁ–ਮੁੱਢ, ਕਾਰਨ । ਦੂਜੈ ਭਾਇ–ਹੋਰ ਹੋਰ ਪਿਆਰ ਵਿਚ । ਭਰਮਿ–ਭਟਕਣਾ ਵਿਚ । ਭੁਲਾਇਆ–ਕੁਰਾਹੇ ਪਿਆ ਹੋਇਆ ।੧੨।

**ਅਰਥ** :–

**ਪ੍ਰ**:–ਗੁਰਦੇਵ ਜੀਉ ! ਜਦ ਕਿ ਇਹ ਮਨੁੱਖ ਧਾਰਮਕ ਪੁਸਤਕਾਂ ਤੇ ਮਹਾਂ ਪੁਰਖਾਂ ਤੋਂ ਇਹ ਸ਼ੁਭ ਉਪਦੇਸ਼ ਸੁਣਦਾ ਆ ਰਿਹਾ ਹੈ ਕਿ ਮਨੁੱਖ ਮਨੁੱਖਾ ਜਾਮੇਂ ਵਿਚ ਕੇਵਲ ਪ੍ਰਭੂ ਦਾ ਸਿਮਰਨ ਕਰਨ ਲਈ ਆਇਆ ਹੈ, ਤਾਂ ਇਹ ਸਿਮਰਨ ਕਿਉਂ ਨਹੀਂ ਕਰਦਾ ?

25. **ਉ**:–ਹੇ ਭਾਈਓ ! ਚਾਹੁੰਦੇ ਤਾਂ ਸਾਰੇ ਹੀ ਲੋਕ ਹਨ, ਪਰ ਸਾਈਂ ਜੀ ਦਾ ਸਿਮਰਨ ਉਹੀ ਮਨੁੱਖ (ਹੀ) ਕਰਦਾ ਹੈ ਜਿਸ ਨੂੰ ਪ੍ਰਮਾਤਮਾਂ ਆਪ ਸਿਮਰਨ ਦੀ ਪ੍ਰੇਰਨਾ ਕਰਦਾ ਹੈ।

26. ਗੁਰੂ ਦੇ ਸ਼ਬਦ ਦੀ ਰਾਹੀਂ ਹੀ ਪ੍ਰਮਾਤਮਾਂ ਉਸ ਦੇ ਮਨ ਵਿਚ ਵਸਦਾ ਹੈ ।

27. ਐ ਪਿਆਰੇ ! (ਹਰੇਕ ਵਿਚ ਵਿਆਪਕ ਪ੍ਰਮਾਤਮਾਂ) ਆਪ ਹੀ (ਉਸ ਮਨੁੱਖ ਦੇ ਹਰੇਕ ਕੰਮ ਨੂੰ) ਵੇਖਦਾ ਹੈ, ਆਪ ਹੀ (ਉਸ ਦੇ ਦਿਲ ਦੀ) ਸਮਝਦਾ ਹੈ ਅਤੇ (ਆਪ ਹੀ ਉਸ

ਮਨੁੱਖ ਵਿਚ ਵਸਦਾ ਹੋਇਆ) ਆਪਣੇ ਆਪ ਨੂੰ ਆਪਣੇ ਆਪੇ ਵਿਚ ਲੀਨ ਕਰਦਾ ਹੈ ।੯।

28. ਹੇ ਭਾਈ ! (ਪ੍ਰਭੂ ਦੀ ਕ੍ਰਿਪਾ ਨਾਲ) ਜਿਸ (ਮਨੁੱਖ) ਨੇ ਪ੍ਰਮਾਤਮਾਂ ਦਾ ਨਾਮ ਪਦਾਰਥ (ਆਪਣੇ) ਮਨ ਵਿਚ ਲਭ ਲਿਆ ।
29. ਉਹੀ (ਮਨੁੱਖ ਹੀ) (ਉਸ ਦੀ ਕਦਰ) ਸਮਝਦਾ ਹੈ ।
30. ਹੇ ਪਿਆਰੇ ! ਗੁਰੂ ਦੇ ਸ਼ਬਦ ਦੀ ਰਾਹੀਂ (ਉਹ ਮਨੁੱਖ) ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, ਉਹੀ ਮਨੁੱਖ ਪਵਿਤ੍ਰ ਜੀਵਨ ਵਾਲਾ ਹੋ ਜਾਂਦਾ ਹੈ (ਜਿਹੜਾ ਮਨੁੱਖ) ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ, (ਉਹ ਫਿਰ ਹੋਰਨਾਂ ਨੂੰ ਭੀ) ਸਿਫਤ ਸਲਾਹ ਦੀ ਬਾਣੀ ਗੁਰੂ ਦਾ ਸ਼ਬਦ ਸੁਣਾਂਦਾ ਹੈ ।੧੦।

ਪ੍ਰ:—ਗੁਰਦੇਵ ਜੀਉ ! ਵਿਕਾਰਾਂ ਵਿਚ ਖੱਚਤ ਹੋਇਆ ਸਰੀਰ ਤਾਂ ਹਰ ਵਕਤ ਹੀ ਮਲੀਨ ਰਹਿੰਦਾ ਹੈ, ਇਹ ਕਿਸ ਤਰ੍ਹਾਂ ਪਵਿੱਤਰ ਹੋ ਸਕਦਾ ਹੈ ?

31-32. ਉ:—ਐ ਪਿਆਰੇ.ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਗੁਣਾਂ ਦੇ ਮਾਲਕ ਤੇ ਡੂੰਘੇ ਜਿਗਰੇ ਵਾਲੇ ਪ੍ਰਮਾਤਮਾਂ ਨੂੰ ਸਿਮਰਦਾ ਹੈ, ਉਸ ਦਾ ਇਹ ਸਰੀਰ ਪਵਿੱਤਰ ਹੋ ਜਾਂਦਾ ਹੈ, (ਕਿਉਂਕਿ) ਉਹ ਸਦਾ ਹੀ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ ।
33. ਹੇ ਭਾਈ ! ਉਹ ਮਨੁੱਖ ਪ੍ਰਮਾਤਮਾਂ ਦੇ ਪ੍ਰੇਮ ਰੰਗ ਵਿਚ ਰੰਗੀਜ ਕੇ ਹਰ ਵੇਲੇ ਪ੍ਰਮੇਸ਼ਰ ਜੀ ਦੇ ਗੁਣ ਗਾਂਦਾ ਹੈ, ਪ੍ਰਭੂ ਜੀ ਦੇ ਗੁਣ ਉਚਾਰ ਕੇ ਉਹ ਗੁਣਾਂ ਦੇ ਮਾਲਕ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ।੧੧।
34. ਪਰ, ਹੇ ਭਾਈਓ ! ਜਿਹੜਾ ਮਨੁੱਖ (ਪ੍ਰਮਾਤਮਾਂ ਨੂੰ ਛਡ ਕੇ) ਹੋਰ ਹੋਰ ਪਿਆਰ ਵਿਚ ਫਸਦਾ ਹੈ ।
35. ਭਟਕਣਾ ਵਿਚ ਪੈ ਕੇ ਕੁਰਾਹੇ ਪਿਆ ਰਹਿੰਦਾ ਹੈ, ਉਸ ਦਾ ਇਹ ਸਰੀਰ ਨਿਰਾ ਮਾਇਆ ਦੇ ਮੋਹ ਦਾ ਕਾਰਨ ਬਣ ਜਾਂਦਾ ਹੈ ।
36. ਹੇ ਭਾਈਓ ! ਜਿਹੜਾ ਮਨੁੱਖ ਪ੍ਰਮੇਸ਼ਰ ਜੀ ਦਾ ਨਾਮ ਨਹੀਂ ਸਿਮਰਦਾ, ਉਹ ਸਦਾ (ਹੀ) ਦੁੱਖ ਪਾਂਦਾ ਹੈ, (ਇਹ ਪੱਕੀ ਗਲ ਹੈ ਕਿ) ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾ ਮਨੁੱਖ ਦੁੱਖ ਹੀ ਪਾਂਦਾ ਹੈ ।੧੨।

**37. ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥**
**38. ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ ॥**
**39. ਹਰਿ ਸੇਵੇ ਹਰਿ ਮੰਨਿ ਵਸਾਏ**
**ਸੋਹੈ ਹਰਿ ਗੁਣ ਗਾਇਦਾ ॥੧੩॥**
**40. ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥**
**41. ਮਨਮੁਖ ਭੂਲੇ ਮੁਏ ਬਿਲਲਾਇ ॥**
**42. ਜਿਨ ਕਉ ਨਦਰਿ ਹੋਵੈ ਗੁਰ ਕੇਰੀ**
**ਹਰਿ ਜੀਉ ਆਪਿ ਮਿਲਾਇਦਾ ॥੧੪॥**
**43. ਕਾਇਆ ਕੋਟੁ ਪਕੇ ਹਟਨਾਲੇ ॥**
**44. ਗੁਰਮੁਖਿ ਲੇਵੈ ਵਸਤੁ ਸਮਾਲੇ ॥**
**45. ਹਰਿ ਕਾ ਨਾਮੁ ਧਿਆਇ ਦਿਨੁ ਰਾਤੀ**
**ਊਤਮ ਪਦਵੀ ਪਾਇਦਾ ॥੧੫॥**
**46. ਆਪੇ ਸਚਾ ਹੈ ਸੁਖਦਾਤਾ ॥**
**47. ਪੂਰੇ ਗੁਰ ਕੈ ਸਬਦਿ ਪਛਾਤਾ ॥**
**48. ਨਾਨਕ ਨਾਮੁ ਸਲਾਹੇ ਸਾਚਾ**
**ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥**

**ਪਦ ਅਰਥ** :—ਜਿ—ਜਿਹੜਾ ਮਨੁੱਖ । ਸਤਿਗੁਰੁ ਸੇਵੇ—ਗੁਰੂ ਦੀ ਸ਼ਰਨ ਪੈਂਦਾ ਹੈ । ਪਰਵਾਣੁ—ਕਬੂਲ । ਕਾਇਆ—ਸਰੀਰ । ਹੰਸੁ—ਆਤਮਾ । ਦਰਿ ਸਚੈ—ਸਦਾ ਥਿਰ ਪ੍ਰਭੂ ਦੇ ਦਰ ਤੇ । ਜਾਣੁ—ਜਾਣੂ ਪਛਾਣੂ । ਸੇਵੇ—ਸੇਵਾ ਭਗਤੀ ਕਰਦਾ ਹੈ । ਮੰਨਿ—ਮਨਿ, ਮਨ ਵਿਚ । ਸੋਹੈ—ਸੋਹਣਾ ਲਗਦਾ ਹੈ, ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧੩।

ਭਾਗਾ—ਭਾਗਾਂ, ਕਿਸਮਤ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲੇ । ਭੂਲੇ—ਕੁਰਾਹੇ ਪਏ ਰਹਿੰਦੇ ਹਨ । ਮੁਏ—ਆਤਮਕ ਮੌਤ ਸਹੇੜਦੇ ਹਨ । ਬਿਲਲਾਇ—ਵਿਲਕ ਕੇ, ਦੁੱਖੀ ਹੋ ਹੋ ਕੇ । ਕੇਰੀ—ਦੀ । ਨਦਰਿ—ਮੇਹਰ ਦੀ ਨਿਗਾਹ ।੧੪।

ਕੋਟੁ—ਕਿਲ੍ਹਾ । ਪਕੇ—ਪੱਕੇ, (ਵਿਕਾਰਾਂ ਦੇ ਟਾਕਰੇ ਤੇ) ਅਡੋਲ ਰਹਿਣ ਵਾਲੇ । ਹਟਨਾਲੇ—ਹਟਾਂ ਦੀਆਂ ਕਤਾਰਾਂ ਬਾਜ਼ਾਰ (ਗਿਆਨ ਇੰਦਰੇ) । ਲੇਵੈ ਸਮਾਲੇ—ਸਮਾਲਿ ਲੇਵੈ, ਸਾਂਭ ਲੈਂਦਾ ਹੈ । ਵਸਤੁ—ਨਾਮ ਪਦਾਰਥ । ਗੁਰਮੁਖਿ—ਗੁਰੂ ਦੀ ਸ਼ਰਨ ਪੈ ਕੇ । ਪਦਵੀ—ਦਰਜਾ ।੧੫।

ਆਪੇ—ਆਪ ਹੀ । ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ । ਗੁਰ ਕੈ ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ । ਪਛਾਤਾ—ਪਛਾਣਿਆ ਜਾ ਸਕਦਾ ਹੈ, ਸਾਂਝ ਪਾਈ ਜਾ ਸਕਦੀ ਹੈ । ਸਲਾਹੇ—ਸਿਫਤ ਸਲਾਹ ਕਰਦਾ ਹੈ । ਕੋ—ਕੋਈ (ਵਿਰਲਾ) ।੧੬।

**ਅਰਥ** :—

ਪ੍ਰ:—ਗੁਰਦੇਵ ਜੀਉ ! ਰੱਬੀ ਦਰਬਾਰ ਵਿਚ ਕਿਹੜਾ ਮਨੁੱਖ ਕਬੂਲ ਹੁੰਦਾ ਹੈ ?

37. ਉ:—ਹੇ ਪਿਆਰੇ ! ਜੇਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਹ (ਲੋਕ ਪ੍ਰਲੋਕ ਵਿਚ) ਕਬੂਲ ਹੁੰਦਾ ਹੈ, ਭਾਵ ਆਦਰ ਜੋਗ ਹੋ ਜਾਂਦਾ ਹੈ ।
38. (ਕਿਉਂਕਿ) ਉਸ ਦਾ ਸਰੀਰ (ਵਿਕਾਰਾਂ ਵਲੋਂ) ਪਵਿਤ੍ਰ ਰਹਿੰਦਾ ਹੈ ਅਤੇ ਉਸ ਦੀ ਆਤਮਾਂ (ਭੀ) ਪਵਿੱਤਰ ਰਹਿੰਦੀ ਹੈ ।
39. ਹੇ ਭਾਈਓ ! ਉਹ ਸਦਾ ਥਿਰ ਪ੍ਰਮਾਤਮਾਂ ਦੇ ਦਰ ਤੇ ਜਾਣੂ

ਪਛਾਣੂ ਹੋ ਜਾਂਦਾ ਹੈ, ਸਤਿਕਾਰ ਪ੍ਰਾਪਤ ਕਰਦਾ ਹੈ ।

39. ਉਹ ਮਨੁੱਖ ਪ੍ਰਮਾਤਮਾਂ ਦੀ ਸੇਵਾ ਭਗਤੀ ਕਰਦਾ ਹੈ, ਪ੍ਰਮਾਤਮਾਂ ਨੂੰ ਮਨ ਵਿਚ ਵਸਾਈ ਰਖਦਾ ਹੈ, ਪ੍ਰਭੂ ਦੇ ਗੁਣ ਗਾਂਦਾ ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ ।੧੩।

**ਪ੍ਰ:**—(ਕਿਉਂ ਜੀ) ਜੇ ਹਰ ਥਾਂ ਹੀ ਸੋਭਾ ਪ੍ਰਾਪਤੀ ਦਾ ਸਾਧਨ ਗੁਰੂ ਦੀ ਸ਼ਰਨ ਪ੍ਰਾਪਤ ਕਰਨਾ ਹੈ, ਤਾਂ ਸਾਰੇ ਹੀ ਲੋਕ ਗੁਰੂ ਦੀ ਸ਼ਰਨ ਕਿਉਂ ਨਹੀਂ ਆ ਜਾਂਦੇ ?

40. **ਉ:**—ਹੇ ਭਾਈਓ ! ਚਾਹੁੰਦੇ ਤਾਂ ਬਹੁਤ ਲੋਕ ਹਨ, ਪਰ ਕਿਸਮਤ ਤੋਂ ਬਿਨਾ ਗੁਰੂ ਦੀ ਸਰਨ ਨਹੀਂ ਪਿਆ ਜਾ ਸਕਦਾ ।

41. (ਕਿਉਂਕਿ) ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮਨੁੱਖ ਕੁਰਾਹੇ (ਹੀ) ਪਏ ਰਹਿੰਦੇ ਹਨ, ਬੜੇ ਦੁਖੀ ਹੋ ਕੇ ਆਤਮਕ ਮੌਤ ਸਹੇੜੀ ਰਖਦੇ ਹਨ ।

42. ਹੇ ਭਾਈ ! ਜਿਨ੍ਹਾਂ ਮਨੁੱਖਾਂ ਉਤੇ ਗੁਰੂ ਦੀ ਮੇਹਰ ਦੀ ਨਿਗਾਹ ਹੁੰਦੀ ਹੈ, ਉਨ੍ਹਾਂ ਨੂੰ ਪ੍ਰਮਾਤਮਾਂ ਆਪਣੇ (ਚਰਨਾਂ) ਵਿਚ ਜੋੜ ਲੈਂਦਾ ਹੈ ।੧੪।

**ਪ੍ਰ:**—ਸ੍ਰੀ ਜੀਉ ! ਅਜਿਹੇ ਮਨੁੱਖ ਦੇ ਸਰੀਰ ਵਿਚ ਵਿਸ਼ੇਸ਼ਤਾ ਕਿਹੋ ਜਿਹੀ ਹੋ ਆਉਂਦੀ ਹੈ ?

43. **ਉ:**—ਹੇ ਭਾਈਓ ! (ਵਿਕਾਰਾਂ ਦੇ ਟਾਕਰੇ ਤੇ ਉਸ ਦਾ) ਸਰੀਰ (ਇਕ ਐਸਾ) ਕਿਲ੍ਹਾ (ਬਣ ਜਾਂਦਾ) ਹੈ, (ਜਿਸ ਦੇ) ਬਾਜ਼ਾਰ (ਗਿਆਨ ਇੰਦ੍ਰੇ) ਵਿਕਾਰਾਂ ਦੇ ਮੁਕਾਬਲੇ ਤੇ ਅਡੋਲ (ਹੋ ਜਾਂਦੇ) ਹਨ ।

44. (ਕਿਉਂਕਿ) ਉਹ ਮਨੁੱਖ ਗੁਰੂ ਦੇ ਸਨਮੁਖ ਹੋ ਕੇ (ਆਪਣੇ ਅੰਦਰ) ਨਾਮ ਪਦਾਰਥ ਸਾਂਭ ਲੈਂਦਾ ਹੈ ।

45. ਹੇ ਭਾਈ ! ਉਹ ਮਨੁੱਖ ਦਿਨੇ ਰਾਤ ਸਾਈਂ ਜੀ ਦਾ ਨਾਮ ਸਿਮਰ ਕੇ ਉੱਚਾ ਆਤਮਕ ਦਰਜਾ ਹਾਸਲ ਕਰ ਲੈਂਦਾ ਹੈ ।੧੫।

46. ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਆਪ ਹੀ (ਸਾਰੇ) ਸੁਖ ਦੇਣ ਵਾਲਾ ਹੈ ।

47. ਪਰ, ਪੂਰੇ ਗੁਰੂ ਦੁਆਰੇ ਹੀ ਉਸ ਨਾਲ ਸਾਂਝ ਪਾਈ ਜਾ ਸਕਦੀ ਹੈ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਪੂਰੀ ਕਿਸਮਤ ਨਾਲ (ਹੀ) ਮਨੁੱਖ ਇਹ ਦਾਤ ਪ੍ਰਾਪਤ ਕਰਦਾ ਹੈ, ਕਿ ਸਦਾ ਥਿਰ ਹਰਿ ਨਾਮ ਦੀ ਸਿਫਤ ਸਲਾਹ ਕਰਦਾ ਰਹਿੰਦਾ ਹੈ ।੧੬।੭।੨੧।

**ਭਾਵਾਰਥ** :—ਇਹ ਸਰੀਰ ਉੱਤਮ ਹੈ, ਕਿਉਂਕਿ, ਇਸ ਵਿਚ ਹਰੀ ਆਪ ਵਸਦਾ ਹੈ, ਪਰ ਇਹ ਹਰੀ ਦਾ ਵਾਸਾ ਗੁਰੂ ਦੇ ਸ਼ਬਦ ਦੁਆਰੇ ਹੀ ਪਛਾਣਿਆ ਜਾ ਸਕਦਾ ਹੈ ।

**ਮਾਰੂ ਮਹਲਾ ੩ ॥**

**1. ਨਿਰੰਕਾਰਿ ਆਕਾਰੁ ਉਪਾਇਆ ॥**
**2. ਮਾਇਆ ਮੋਹੁ ਹੁਕਮਿ ਬਣਾਇਆ ॥**
**3. ਆਪੇ ਖੇਲ ਕਰੇ ਸਭਿ ਕਰਤਾ**
**ਸੁਣਿ ਸਾਚਾ ਮੰਨਿ ਵਸਾਇਦਾ ॥੧॥**
**4. ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥**
**5. ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥**
**6. ਵਰ੍ਹੇ ਮਾਹ ਵਾਰ ਥਿਤੀ ਕਰਿ**
**ਇਸੁ ਜਗ ਮਹਿ ਸੋਝੀ ਪਾਇਦਾ ॥੨॥**
**7. ਗੁਰ ਸੇਵਾ ਤੇ ਕਰਣੀ ਸਾਰ ॥**
**8. ਰਾਮ ਨਾਮੁ ਰਾਖਹੁ ਉਰਿ ਧਾਰ ॥**
**9. ਗੁਰਬਾਣੀ ਵਰਤੀ ਜਗ ਅੰਤਰਿ**
**ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥**
**10. ਵੇਦੁ ਪੜੈ ਅਨਦਿਨੁ ਵਾਦ ਸਮਾਲੇ ॥**
**11. ਨਾਮੁ ਨ ਚੇਤੈ ਬਧਾ ਜਮਕਾਲੇ ॥**
**12. ਦੂਜੈ ਭਾਇ ਸਦਾ ਦੁਖੁ ਪਾਏ**
**ਤ੍ਰੈ ਗੁਣ ਭਰਮਿ ਭੁਲਾਇਦਾ ॥੪॥**

**ਪਦ ਅਰਥ** :—ਨਿਰੰਕਾਰਿ—ਨਿਰੰਕਾਰ ਨੇ, ਅਕਾਰ ਰਹਿਤ ਪ੍ਰਮਾਤਮਾਂ ਨੇ । ਆਕਾਰੁ—ਇਹ ਦਿਸਦਾ ਜਗਤ । ਉਪਾਇਆ—ਪੈਦਾ ਕੀਤਾ । ਹੁਕਮਿ—(ਆਪਣੇ) ਹੁਕਮ ਅਨੁਸਾਰ। ਆਪੇ—(ਨਿਰੰਕਾਰ) ਆਪ ਹੀ । ਖੇਲ—(ਬਹੁ ਵਚਨ) । ਸਭਿ—ਸਾਰੇ । ਸੁਣਿ—ਸੁਣਕੇ । ਸਾਚਾ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ । ਮੰਨਿ—ਮਨਿ, ਮਨ ਵਿਚ ।੧।

ਮਾਈ—ਮਾਂ । ਮਾਇਆ ਮਾਈ—ਮਾਇਆ ਮਾਂ (ਦੀ ਰਾਹੀਂ)। ਪਰਸੂਤਿ—ਬੱਚੇ । ਤ੍ਰੈ ਗੁਣ ਪਰਸੂਤਿ—ਤ੍ਰੈ ਗੁਣੀ ਜੀਵ । ਜਮਾਇਆ—ਪੈਦਾ ਕੀਤੇ । ਥਿਤੀ—(ਥਿਤਿ, ਤੋਂ ਬਹੁ ਵਚਨ) ਥਿਤਾਂ । ਕਰਿ— ਕਰਕੇ, ਬਣਾਕੇ । ਸੋਝੀ—(ਸਮੇਂ ਆਦਿਕ ਦੀ) ਸੂਝ ।੨। ਤੇ—ਤੋਂ । ਕਰਣੀ—ਕਰਨ ਜੋਗ ਕੰਮ । ਸਾਰ—ਸ੍ਰੇਸ਼ਟ । ਸਾਰ ਕਰਣੀ—ਸ੍ਰੇਸ਼ਟ ਕਰਨ ਜੋਗ ਕੰਮ । ਉਰਿ—ਹਿਰਦੇ ਵਿਚ । ਉਰਿਧਾਰਿ—ਹਿਰਦੇ ਵਿਚ ਟਿਕਾ ਕੇ । ਜਗ ਅੰਤਰਿ—ਜਗਤ ਵਿਚ । ਵਰਤੀ—(ਜਿਸ ਦੇ ਹਿਰਦੇ ਵਿਚ) ਆ ਵਸੀ । ਇਸੁ ਬਾਣੀ ਤੇ—ਇਸ ਬਾਣੀ ਤੋਂ, ਇਸ ਬਾਣੀ ਦੀ ਰਾਹੀਂ ।੩।

ਪੜੈ—ਪੜ੍ਹਦਾ ਹੈ । ਅਨਦਿਨੁ—ਹਰ ਰੋਜ਼ । ਵਾਦ—ਝਗੜੇ, ਬਹਿਸਾਂ । ਸਮਾਲੇ—ਸੰਭਾਲਦਾ ਹੈ, ਕਰਦਾ ਹੈ । ਚੇਤੈ—ਸਿਮਰਦਾ ਹੈ । ਦੂਜੈ ਭਾਇ—(ਪ੍ਰਭੂ ਤੋਂ ਬਿਨਾ) ਹੋਰ ਹੋਰ ਪਿਆਰ ਵਿਚ । ਤ੍ਰੈ ਗੁਣ ਭਰਮਿ—ਮਾਇਆ ਦੇ ਤਿੰਨ ਗੁਣਾਂ ਦੀ ਭਟਕਣਾ ਵਿਚ ਪੈ ਕੇ । ਭੁਲਾਇਦਾ—ਕੁਰਾਹੇ ਪਿਆ ਰਹਿੰਦਾ ਹੈ ।੪।

**ਅਰਥ** :—

**ਪ੍ਰ:**—ਸ੍ਰੀ ਜੀਉ ! ਗੁਰੂ ਦੁਆਰੇ ਨਾਮ ਹਾਸਲ ਕਰ ਕੇ ਕੀ ਸੋਝੀ ਆਉਂਦੀ ਹੈ ?

1. ਉ:—ਹੇ ਭਾਈ ! (ਗੁਰੂ ਪਾਸੋਂ) ਜਿਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਦਾ ਨਾਮ ਸੁਣ ਕੇ (ਆਪਣੇ) ਮਨ ਵਿਚ ਵਸਾਂਦਾ ਹੈ (ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਅਕਾਰ ਰਹਿਤ ਪ੍ਰਮਾਤਮਾਂ ਨੇ (ਆਪਣੇ ਆਪ ਤੋਂ ਪਹਿਲਾਂ) ਇਹ ਦਿਸਦਾ ਜਗਤ ਪੈਦਾ ਕੀਤਾ ਹੈ।

2. ਅਤੇ ਮਾਇਆ ਦਾ ਮੋਹ ਭੀ ਉਸ ਨੇ ਆਪਣੇ ਹੁਕਮ ਵਿਚ ਹੀ ਬਣਾ ਦਿਤਾ ਹੈ।

3. ਕਰਤਾਰ ਆਪ ਹੀ ਇਹ ਸਾਰੇ ਖੇਲ ਕਰ ਰਿਹਾ ਹੈ, (ਪਰ) ਇਹ ਸੋਝੀ ਗੁਰੂ ਦਾ ਸੱਚਾ ਉਪਦੇਸ਼ ਸੁਣ ਕੇ ਮਨ ਵਿਚ ਵਸਾਉਣ ਵਾਲੇ ਨੂੰ ਹੀ ਹੋਇਆ ਕਰਦੀ ਹੈ।੧।

4.5 ਹੇ ਪਿਆਰੇ ! ਪ੍ਰਭੂ ਦੇ ਨਾਮ ਨੂੰ ਹਿਰਦੇ ਅੰਦਰ ਵਸਾਣ ਵਾਲਾ ਮਨੁੱਖ ਇਹ ਆਪਣੇ ਅੰਦਰ ਪੂਰਨ (ਨਿਸਚਾ ਰਖਦਾ ਹੈ ਕਿ) (ਜਗਤ ਦੀ) ਮਾਂ ਮਾਇਆ ਤੋਂ (ਜਗਤ ਦੇ ਪਿਤਾ ਪ੍ਰਮਾਤਮਾਂ ਨੇ ਸਾਰੇ) ਤ੍ਰੈ ਗੁਣੀ ਜੀਵ ਪੈਦਾ ਕੀਤੇ (ਬ੍ਰਹਮਾਂ, ਸ਼ਿਵ, ਆਦਿਕ ਭੀ ਉਸੇ ਨੇ ਪੈਦਾ ਕੀਤੇ) ਬ੍ਰਹਮਾਂ ਨੂੰ ਉਸਨੇ ਚਾਰੇ ਵੇਦ (ਰਚਣ ਲਈ) ਹੁਕਮ ਕੀਤਾ।

6. ਹੇ ਭਾਈ ! ਵਰ੍ਹੇ, ਮਹੀਨੇ, ਵਾਰ, ਥਿਤਾਂ (ਆਦਿਕ) ਬਣਾ ਕੇ ਇਸ ਜਗਤ ਵਿਚ (ਸਮੇਂ ਆਦਿਕ ਦੀ) ਸੂਝ ਭੀ ਉਹ ਪ੍ਰਮਾਤਮਾਂ ਹੀ ਪੈਦਾ ਕਰਨ ਵਾਲਾ ਹੈ।੨।

ਪ੍ਰ:—ਕਿਉਂ ਜੀ ! ਗੁਰੂ ਮਿਲਾਪ ਦਾ ਹੋਰ ਕੀ ਲਾਭ ਹੋਇਆ ਕਰਦਾ ਹੈ ?

7. ਉ:—ਹੇ ਭਾਈ ! ਸਾਈਂ ਜੀ ਦੀ ਮਿਹਰ ਨਾਲ ਜਿਸ ਨੂੰ ਗੁਰੂ ਮਿਲ ਪਿਆ, ਗੁਰੂ ਦੀ ਸ਼ਰਨ ਪੈਣ ਤੋਂ ਉਸ ਨੂੰ ਇਹ ਇਹ ਸ੍ਰਿਸ਼ਟ ਕਰਨ ਜੋਗ ਕੰਮ ਮਿਲ ਗਿਆ।

8. ਕਿ ਪ੍ਰਮਾਤਮਾਂ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰਖੋ।

9. ਸੋ, ਹੇ ਭਾਈ ! ਇਸ ਜਗਤ ਵਿਚ (ਜਿਸ ਮਨੁੱਖ ਦੇ ਹਿਰਦੇ ਵਿਚ) ਗੁਰੂ ਦੀ ਬਾਣੀ ਆ ਵਸਦੀ ਹੈ, ਉਹ ਇਸ ਬਾਣੀ ਦੀ ਬਰਕਤ ਨਾਲ ਪ੍ਰਮਾਤਮਾਂ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ।੩।

ਪ੍ਰ:—ਕਿਉਂ ਜੀ ! ਕਈ ਵੇਦ ਪਾਠੀ ਲੋਕ ਵੇਦ ਹੀ ਪੜ੍ਹਦੇ ਤੇ ਚਰਚਾ ਵਾਰਤਾ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਆਖਰ ਕੀ ਫਲ ਮਿਲੇਗਾ ?

10. ਉ:—ਹੇ ਪਿਆਰੇ ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਤੋਂ ਵਾਂਝਿਆਂ ਰਹਿ ਕੇ ਵੇਦ ਆਦਿਕ ਹੀ ਪੜ੍ਹਦਾ ਹੈ ਤੇ ਹਰ ਵੇਲੇ ਚਰਚਾ ਆਦਿਕ ਹੀ ਕਰਦਾ ਹੈ।

11. ਉਹ ਪ੍ਰਮਾਤਮਾਂ ਦਾ ਨਾਮ ਨਹੀਂ ਜਪਦਾ, ਅਜਿਹਾ ਮਨੁੱਖ ਆਤਮਕ ਮੌਤ ਦੇ ਬੰਧਨਾਂ ਵਿਚ ਬੱਝਾ ਰਹਿੰਦਾ ਹੈ।

12. ਉਹ ਹੋਰ ਹੋਰ ਪਿਆਰ ਵਿਚ ਫਸ ਕੇ ਸਦਾ (ਹੀ) ਦੁੱਖ ਪਾਂਦਾ ਹੈ। ਮਾਇਆ ਦੇ ਤਿੰਨ ਗੁਣਾਂ ਦੀ ਭਟਕਣਾ ਵਿਚ ਪੈ ਕੇ ਉਹ ਜੀਵਨ ਦੇ ਗਲਤ ਰਸਤੇ ਤੇ ਪਿਆ ਰਹਿੰਦਾ ਹੈ।੪।

**13. ਗੁਰਮੁਖਿ ਏਕਸੁ ਸਿਉ ਲਿਵ ਲਾਏ ॥**
**14. ਤ੍ਰਿਬਿਧਿ ਮਨਸਾ ਮਨਹਿ ਸਮਾਏ ॥**
**15. ਸਾਚੈ ਸਬਦਿ ਸਦਾ ਹੈ ਮੁਕਤਾ**
**ਮਾਇਆ ਮੋਹੁ ਚੁਕਾਇਦਾ ॥੫॥**
**16. ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥**
**17. ਗੁਰ ਪਰਸਾਦੀ ਸਹਜੇ ਮਾਤੇ ॥**
**18. ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ**
**ਆਪੈ ਆਪੁ ਮਿਲਾਇਦਾ ॥੬॥**
**19. ਮਾਇਆ ਮੋਹਿ ਭਰਮਿ ਨ ਪਾਏ ॥**
**20. ਦੂਜੈ ਭਾਇ ਲਗਾ ਦੁਖੁ ਪਾਏ ॥**
**21. ਸੂਹਾ ਰੰਗੁ ਦਿਨ ਥੋੜੇ ਹੋਵੈ**
**ਇਸੁ ਜਾਦੇ ਬਿਲਮ ਨ ਲਾਇਦਾ ॥੭॥**
**22. ਏਹੁ ਮਨੁ ਭੈ ਭਾਇ ਰੰਗਾਏ ॥**
**23. ਇਤੁ ਰੰਗਿ ਸਾਚੇ ਮਾਹਿ ਸਮਾਏ ॥**
**24. ਪੂਰੈ ਭਾਗਿ ਕੋ ਇਹੁ ਰੰਗੁ ਪਾਏ**
**ਗੁਰਮਤੀ ਰੰਗੁ ਚੜਾਇਦਾ ॥੮॥**

**ਪਦ ਅਰਥ** :—ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ। ਏਕਸੁ ਸਿਉ—ਸਿਰਫ ਇਕ ਨਾਲ। ਲਿਵ—ਲਗਨ, ਪ੍ਰੀਤ। ਤ੍ਰਿਬਿਧਿ—ਤਿੰਨ ਕਿਸਮ ਦੀ, ਮਾਇਆ ਦੇ ਤਿੰਨ (ਰਜੋ, ਤਮੋ, ਸਤੋ) ਗੁਣਾਂ ਵਾਲੀ। ਮਨਸਾ—ਮਨ ਦਾ ਫੁਰਨਾ। ਮਨਹਿ—ਮਨ ਹੀ, ਮਨ ਵਿਚ ਹੀ। ਸਾਚੈ ਸਬਦਿ—ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਰਾਹੀਂ। ਮੁਕਤਾ—(ਮਾਇਆ ਦੇ ਮੋਹ ਤੋਂ) ਸੁਤੰਤ੍ਰ।੫।

ਧੁਰਿ—(ਪਹਿਲੀ ਕੀਤੀ ਕਮਾਈ ਅਨੁਸਾਰ) ਧੁਰ ਦਰਗਾਹ ਤੋਂ। ਰਾਤੇ—(ਨਾਮ ਰੰਗ ਵਿਚ) ਰੰਗੇ ਹੋਏ। ਸੇ—ਉਹ। ਹੁਣਿ—ਇਸ ਜਨਮ ਵਿਚ। ਪਰਸਾਦੀ--ਪਰਸਾਦਿ, ਕਿਰਪਾ ਨਾਲ। ਸਹਜੇ—ਆਤਮਕ ਅਡੋਲਤਾ ਵਿਚ। ਮਾਤੇ—ਮਸਤ। ਸੇਵਿ—ਸੇਵ ਕੇ, ਸ਼ਰਨ ਪੈ ਕੇ। ਆਪੈ—ਆਪੇ ਵਿਚ। ਆਪੁ—ਆਪਣੇ ਆਪ ਨੂੰ।੬।

ਮੋਹਿ—ਮੋਹ ਵਿਚ। ਭਰਮਿ—ਭਟਕਣਾ ਵਿਚ। ਦੂਜੈ ਭਾਇ—ਹੋਰ ਹੋਰ ਪਿਆਰ ਵਿਚ। ਲਗਾ—ਲਗਾ ਹੋਇਆ। ਸੂਹਾ ਰੰਗੁ—(ਕਸੁੰਭੇ ਵਰਗਾ) ਸ਼ੋਖ ਰੰਗ। ਜਾਦੇ—ਦੂਰ ਹੁੰਦਿਆਂ। ਬਿਲਮ—ਦੇਰ, ਚਿਰ।੭।

ਭੈ—ਅਦਬ ਵਿਚ। ਭਾਇ—ਪਿਆਰ ਵਿਚ। ਇਤੁ—ਇਸ ਵਿਚ। ਇਤੁ ਰੰਗਿ—ਇਸ ਰੰਗ ਵਿਚ। ਕੋ—ਕੋਈ (ਵਿਰਲਾ)।੮।

**ਅਰਥ** :—

ਪ੍ਰ:—ਸ੍ਰੀ ਜੀਉ ! ਗੁਰੂ ਦੇ ਹੁਕਮ ਅਨੁਸਾਰ ਜੀਵਨ ਗੁਜ਼ਾਰਨ ਵਾਲੇ ਮਨੁੱਖ ਦੀ ਪਛਾਣ ਕੀ ਹੈ ?

13. **ਉ**:-ਹੇ ਭਾਈ ! ਜੋ ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਹੈ,ਉਹ ਸਿਰਫ ਇਕੋ ਪ੍ਰਮੇਸ਼ਰ ਨਾਲ ਪਿਆਰ ਪਾਂਦਾ ਹੈ।

14. (ਉਹ ਇਸ ਤਰ੍ਹਾਂ) ਮਾਇਆ ਦੇ ਤਿੰਨ ਗੁਣਾਂ ਦੇ ਕਾਰਨ ਪੈਦਾ ਹੋਣ ਵਾਲੇ ਫੁਰਨੇ ਨੂੰ ਆਪਣੇ ਮਨ ਦੇ ਵਿਚ ਹੀ ਮੁਕਾ ਦੇਂਦਾ ਹੈ।

15. ਹੇ ਭਾਈ ! ਉਹ ਸਦਾ ਥਿਰ ਪ੍ਰਭੂ ਦੀ ਸਿਫਤ ਸਲਾਹ ਦੇ ਸ਼ਬਦ ਦੀ ਬਰਕਤ ਨਾਲ (ਵਿਕਾਰਾਂ ਤੋਂ) ਸਦਾ ਹੀ ਬਚਿਆ ਰਹਿੰਦਾ ਹੈ ਤੇ (ਉਹ ਆਪਣੇ ਅੰਦਰੋਂ) ਮਾਇਆ ਦਾ ਮੋਹ ਭੀ ਦੂਰ ਕਰ ਲੈਂਦਾ ਹੈ ।੫।

**ਪ੍ਰ**:-ਸ੍ਰੀ ਜੀਉ ! ਜਦ ਕਿ ਸਾਰੇ ਹੀ ਮਨੁੱਖ ਉਸ ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਰਹਿਣ ਲਈ ਆਏ ਹਨ, ਤਾਂ ਉਸ ਰੰਗ ਤੋਂ ਵਾਂਝੇ ਕਿਉਂ ਰਹਿੰਦੇ ਹਨ ?

16 **ਉ**:-ਹੇ ਪਿਆਰੇ ! ਜਤਨ ਤਾਂ ਬਹੁਤ ਲੋਕ ਕਰਦੇ ਹਨ, ਪਰ, ਜਿਹੜੇ ਮਨੁੱਖ ਪਹਿਲੀ ਕੀਤੀ ਕਮਾਈ ਅਨੁਸਾਰ ਧੁਰ ਦਰਗਾਹ ਤੋਂ ਰੰਗੇ ਹੋਏ ਹੁੰਦੇ ਹਨ, ਇਸ ਮਨੁੱਖਾ ਜਨਮ ਵਿਚ ਉਹ ਮਨੁੱਖ ਹੀ ਨਾਮ ਰੰਗ ਵਿਚ ਰੰਗੇ ਰਹਿੰਦੇ ਹਨ।

17. ਉਹ ਗੁਰੂ ਦੀ ਕਿਰਪਾ ਨਾਲ ਆਤਮਕ ਅਡੋਲਤਾ ਵਿਚ ਮਸਤ ਰਹਿੰਦੇ ਹਨ।

18. ਹੇ ਭਾਈ ! ਉਹ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਦਾ ਪ੍ਰਭੂ ਦਾ ਮਿਲਾਪ ਪ੍ਰਾਪਤ ਕਰੀ ਰਖਦੇ ਹਨ, ਉਹ ਆਪਣੇ ਆਪ ਨੂੰ (ਪ੍ਰਭੂ ਦੇ) ਆਪੇ ਵਿਚ ਮਿਲਾ ਲੈਂਦੇ ਹਨ ।੬।

**ਪ੍ਰ**:-ਕਿਉਂ ਜੀ ! ਹਰ ਮਨੁੱਖ ਦਾ ਹੀ ਸਾਈਂ ਜੀ ਨਾਲ ਮਿਲਾਪ ਕਿਉਂ ਨਹੀਂ ਹੁੰਦਾ ?

19.20 **ਉ**:-ਹੇ ਭਾਈਓ ! ਉਹ ਇਸ ਲਈ ਕਿ, ਮਾਇਆ ਦੇ ਮੋਹ ਵਿਚ, ਭਟਕਣਾ ਵਿਚ ਫਸਿਆ ਹੋਇਆ ਮਨੁੱਖ ਪ੍ਰਮੇਸ਼ਰ ਨੂੰ ਨਹੀਂ ਮਿਲ ਸਕਦਾ, (ਕਿਉਂਕਿ) ਉਹ ਤਾਂ ਹੋਰ ਹੋਰ ਪਿਆਰ ਵਿਚ ਲਗਾ ਹੋਇਆ ਮਨੁੱਖ ਦੁੱਖ (ਹੀ) ਸਹਾਰਦਾ ਹੈ।

**ਪ੍ਰ**:-ਕਿਉਂ ਜੀ ! ਇਹ ਮਨੁੱਖ ਮਾਇਕੀ ਪਿਆਰ ਵਿਚ ਕਿਉਂ ਮਸਤ ਰਹਿੰਦਾ ਹੈ ?

21. **ਉ**.-ਹੇ ਪਿਆਰੇ ! ਉਹ ਇਸ ਲਈ ਕਿ, ਇਸ ਨੂੰ ਇਹ ਗਿਆਨ ਹੀ ਨਹੀਂ ਕਿ, ਕੁਸੁੰਭੇ ਦੇ ਰੰਗ ਵਾਂਗ ਮਾਇਆ ਦਾ ਸ਼ੋਖ ਰੰਗ ਥੋੜੇ ਦਿਨ ਹੀ ਰਹਿੰਦਾ ਹੈ, ਇਸ ਦੇ ਨਾਸ ਹੁੰਦਿਆਂ ਚਿਰ ਨਹੀਂ ਲਗਦਾ ।੭।

**ਪ੍ਰ**:-ਸ੍ਰੀ ਜੀਉ ! ਪ੍ਰਭੂ ਜੀ ਵਿਚ ਕਿਸ ਮਨੁੱਖ ਦੀ ਲੀਨਤਾ ਰਹਿੰਦੀ ਹੈ ?

22.**ਉ**:-ਐ ਪਿਆਰੇ ! ਜਿਹੜਾ ਮਨੁੱਖ (ਆਪਣੇ) ਇਸ ਮਨ ਨੂੰ ਪ੍ਰਮਾਤਮਾਂ ਦੇ ਡਰ ਅਦਬ ਵਿਚ, ਪਿਆਰ ਵਿਚ ਰੰਗਦਾ ਹੈ।

23. ਉਹ ਇਸ ਰੰਗ ਵਿਚ (ਰੰਗੀਜ ਕੇ) ਸਦਾ ਥਿਰ ਪ੍ਰਮਾਤਮਾਂ ਵਿਚ ਲੀਨ ਰਹਿੰਦਾ ਹੈ।

24. ਪਰ, ਹੇ ਭਾਈ ! ਕੋਈ ਵਿਰਲਾ ਮਨੁੱਖ (ਹੀ) ਵਡੀ ਕਿਸਮਤ ਨਾਲ ਇਹ ਪ੍ਰੇਮ ਰੰਗ ਹਾਸਲ ਕਰਦਾ ਹੈ, ਉਹ ਗੁਰੂ ਦੀ ਮਤਿ ਉਤੇ ਤੁਰ ਕੇ ਇਹ ਰੰਗ (ਆਪਣੇ ਮਨ ਨੂੰ) ਚਾੜ੍ਹਦਾ ਹੈ ।੮।

25. **ਮਨਮੁਖੁ ਬਹੁਤੁ ਕਰੇ ਅਭਿਮਾਨੁ ॥**
26. **ਦਰਗਹ ਕਬ ਹੀ ਨ ਪਾਵੈ ਮਾਨੁ ॥**
27 **ਦੂਜੈ ਲਾਗੇ ਜਨਮੁ ਗਵਾਇਆ**
**ਬਿਨੁ ਬੂਝੇ ਦੁਖੁ ਪਾਇਦਾ ॥੯॥**
28. **ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ ॥**
29. **ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥**
30. **ਸਚਾ ਪ੍ਰਭੁ ਸਚਾ ਵਾਪਾਰਾ**
**ਨਾਮੁ ਅਮੋਲਕੁ ਪਾਇਦਾ ॥੧੦॥**
31. **ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥**
32. **ਮੇਰੈ ਠਾਕੁਰਿ ਇਹ ਬਣਤ ਬਣਾਈ ॥**
33. **ਗੁਰਮੁਖਿ ਹੋਵੈ ਸੁ ਕਾਇਆ ਸੋਧੈ**
**ਆਪਹਿ ਆਪੁ ਮਿਲਾਇਦਾ ॥੧੧॥**
34. **ਕਾਇਆ ਵਿਚਿ ਤੋਟਾ ਕਾਇਆ ਵਿਚ ਲਾਹਾ ॥**
35. **ਗੁਰਮੁਖਿ ਖੋਜੇ ਵੇਪਰਵਾਹਾ ॥**
36. **ਗੁਰਮੁਖਿ ਵਣਜਿ ਸਦਾ ਸੁਖੁ ਪਾਏ**
**ਸਹਜੇ ਸਹਜਿ ਮਿਲਾਇਦਾ ॥੧੨॥**

**ਪਦ ਅਰਥ**:-ਮਨਮੁਖੁ-ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ। ਮਾਨੁ-ਆਦਰ। ਲਾਗੇ-ਲਾਗਿ, ਲਗ ਕੇ ।੯।

ਪ੍ਰਭਿ-ਪ੍ਰਭੂ ਨੇ। ਅੰਦਰਿ-(ਹਰੇਕ ਜੀਵ ਦੇ) ਅੰਦਰ। ਆਪੁ-ਆਪਣਾ ਆਪ। ਸਚਾ-ਸੱਚਾ, ਸਦਾ ਕਾਇਮ ਰਹਿਣ ਵਾਲਾ ।੧੦।

ਕੀਮਤਿ-ਕਦਰ । ਕਿਨੈ ਨ-ਕਿਸੇ ਨੇ ਨਹੀਂ । ਠਾਕੁਰਿ-ਠਾਕਰ ਨੇ। ਬਣਤ-ਮਰਯਾਦਾ,ਵਿਉਂਤ। ਗੁਰਮੁਖਿ-ਗੁਰੂ ਦੇ ਸਨਮੁਖ। ਸੋਧੈ-ਸੋਧਦਾ ਹੈ, ਵਿਕਾਰਾਂ ਤੋਂ ਬਚਾਈ ਰਖਦਾ ਹੈ। ਆਪਹਿ-ਆਪਣੇ ਵਿਚ ਹੀ । ਆਪੁ-ਆਪਣੇ ਆਪ ਨੂੰ ।੧੧।

ਤੋਟਾ-ਘਾਟਾ। ਲਾਹਾ-ਲਾਭ। ਖੋਜੇ-(ਸਰੀਰ ਵਿਚ) ਭਾਲ ਕਰਦਾ ਹੈ। ਵਣਜਿ-(ਨਾਮ ਦਾ) ਵਣਜ ਕਰ ਕੇ। ਸਹਜਿ-ਆਤਮਕ ਅਡੋਲਤਾ ਵਿਚ ।੧੨।

**ਅਰਥ** :-

**ਪ੍ਰ**:-ਸ੍ਰੀ ਜੀਉ ! ਉਸ ਸਾਈਂ ਜੀ ਦੀ ਹਜ਼ੂਰੀ ਵਿਚ ਆਦਰ ਨਾ ਪ੍ਰਾਪਤ ਹੋਣ ਦਾ ਕੀ ਕਾਰਨ ਹੈ ?

25. **ਉ**:-ਹੇ ਭਾਈ ! ਜੋ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਹੈ ਉਹ) ਬੜਾ (ਹੀ) ਅਹੰਕਾਰ ਕਰਦਾ ਹੈ।

26. ਜਿਸ ਕਰ ਕੇ ਉਹ ਰੱਬੀ ਦਰਬਾਰ ਵਿਚ ਕਦੇ ਭੀ ਆਦਰ ਨਹੀਂ ਪਾ ਸਕਦਾ।

27. ਹੇ ਪਿਆਰੇ ! ਉਹ ਮਨੁੱਖ ਤਾਂ ਹੋਰ ਹੋਰ (ਮੋਹ) ਵਿਚ ਲਗ ਕੇ ਆਪਣਾ ਮਨੁੱਖਾ ਜਨਮ ਗਵਾ ਲੈਂਦਾ ਹੈ, ਸਹੀ ਜੀਵਨ ਦੀ ਸੂਝ ਤੋਂ ਬਿਨਾ ਉਹ ਸਦਾ (ਹੀ) ਦੁੱਖ ਪਾਂਦਾ ਹੈ ।੯।

ਪ੍ਰ:—ਸ੍ਰੀ ਜੀਉ ! ਕੀ, ਉਸ ਪ੍ਰਭੂ ਜੀ ਨੇ ਆਪਣਾ ਨਿਵਾਸ ਕਿਸੇ ਖਾਸ ਥਾਂ ਕੀਤਾ ਹੋਇਆ ਹੈ ?

28. ਉ:—ਹੇ ਭਾਈ ! ਉਸ ਸਾਈਂ ਜੀ ਦਾ ਨਿਵਾਸ ਹੈ ਤਾਂ ਇਸ ਸਰੀਰ ਵਿਚ ਹੀ ਪਰ ਉਸ ਮੇਰੇ ਪ੍ਰਭੂ ਨੇ ਆਪਣੇ ਆਪ ਨੂੰ (ਹਰੇਕ ਜੀਵ ਦੇ) ਅੰਦਰ (ਹੀ) ਗੁਪਤ ਰਖਿਆ ਹੋਇਆ ਹੈ ।

29. ਪਰ, ਐ ਪਿਆਰੇ ! ਉਹ ਫਿਰ ਭੀ ਗੁਰੂ ਦੀ ਕ੍ਰਿਪਾ ਨਾਲ ਹੀ ਮਿਲਾਇਆਂ ਮਿਲਦਾ ਹੈ ।

30. ਹੇ ਭਾਈ ! (ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਇਹ ਸਮਝ ਲੈਂਦਾ ਹੈ ਕਿ, ਪ੍ਰਮੇਸਰ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਨਾਮ ਜਪਣਾ ਹੀ ਸਹੀ ਵਣਜ ਵਪਾਰ ਹੈ, (ਗੁਰੂ ਦੀ ਕਿਰਪਾ ਨਾਲ ਉਹ) ਕੀਮਤੀ ਹਰਿ ਨਾਮ ਪ੍ਰਾਪਤ ਕਰ ਲੈਂਦਾ ਹੈ ।੧੦।

31. ਹੇ ਭਾਈਓ ! ਜਗਤ ਵਿਚ ਅਕਲ ਵਾਲੇ ਬੰਦੇ ਤਾਂ ਬਹੁਤ ਵੇਖਣ ਵਿਚ ਆਉਂਦੇ ਹਨ, ਪਰ, ਆਪਣੀ ਅਕਲ ਦੇ ਆਸਰੇ ਕਿਸੇ ਭੀ ਮਨੁੱਖ ਨੇ ਇਸ (ਮਨੁੱਖ) ਸਰੀਰ ਦੀ ਕਦਰ ਨਹੀਂ ਸਮਝੀ ।

32-33. ਹੇ ਪਿਆਰੇ ! ਮੇਰੇ ਮਾਲਕ ਪ੍ਰਭੂ ਨੇ ਇਹੀ ਮਰਯਾਦਾ ਬਣਾ ਰਖੀ ਹੈ ਕਿ ਜਿਹੜਾ ਭੀ ਮਨੁੱਖ ਗੁਰੂ ਦੇ ਸਨਮੁਖ ਹੁੰਦਾ ਹੈ ਉਹ ਆਪਣੇ ਸਰੀਰ ਨੂੰ ਵਿਕਾਰਾਂ ਤੋਂ ਬਚਾਈ ਰਖਦਾ ਹੈ ਅਤੇ ਆਪਾ ਭਾਵ ਨੂੰ ਆਪਣੇ ਵਿਚ ਹੀ ਲੀਨ ਕਰ ਦੇਂਦਾ ਹੈ ।੧੧।

34. ਹੇ ਭਾਈ ! (ਪ੍ਰਭੂ ਜੀ ਦੇ ਨਾਮ ਤੋਂ ਖੁੰਝਿਆ) ਸਰੀਰ ਦੇ ਅੰਦਰ (ਆਤਮਕ ਜੀਵਨ ਦਾ) ਘਾਟਾ ਪੈਂਦਾ ਜਾਂਦਾ ਹੈ, (ਨਾਮ ਵਿਚ ਜੁੜਿਆਂ) ਸਰੀਰ ਅੰਦਰ (ਆਤਮਕ ਜੀਵਨ ਦਾ) ਲਾਭ ਪ੍ਰਾਪਤ ਹੁੰਦਾ ਹੈ ।

35. ਐ ਪਿਆਰੇ ! ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁਖ ਬੇ-ਪ੍ਰਵਾਹ ਪ੍ਰਭੂ ਨੂੰ (ਆਪਣੇ ਸਰੀਰ ਵਿਚ) ਹੀ ਭਾਲਦਾ ਹੈ ।

36. ਉਹ ਨਾਮ (ਦਾ) ਵਣਜ ਕਰਕੇ ਸਦਾ (ਹੀ) ਸੁਖ ਮਾਣਦਾ ਹੈ ਅਤੇ ਹਰ ਵੇਲੇ ਆਪਣੇ ਆਪ ਨੂੰ ਆਤਮਕ ਅਡੋਲਤਾ ਵਿਚ ਟਿਕਾਈ ਰਖਦਾ ਹੈ ।੧੨।

**37. ਸਚਾ ਮਹਲੁ ਸਚੇ ਭੰਡਾਰਾ ॥**
**38. ਆਪੇ ਦੇਵੈ ਦੇਵਣਹਾਰਾ ॥**
**39. ਗੁਰਮੁਖਿ ਸਾਲਾਹੇ ਸੁਖਦਾਤੇ**
**ਮਨਿ ਮੇਲੇ ਕੀਮਤਿ ਪਾਇਦਾ ॥੧੩॥**
**40. ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ ॥**
**41. ਗੁਰਮੁਖਿ ਆਪੇ ਦੇ ਵਡਿਆਈ ॥**
**42. ਜਿਸ ਦਾ ਹਟੁ ਸੋਈ ਵਥੁ ਜਾਣੈ**
**ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥**
**43. ਹਰਿ ਜੀਉ ਸਭ ਮਹਿ ਰਹਿਆ ਸਮਾਈ ॥**
**44. ਗੁਰ ਪਰਸਾਦੀ ਪਾਇਆ ਜਾਈ ॥**
**45. ਆਪੇ ਮੇਲਿ ਮਿਲਾਏ ਆਪੇ**
**ਸਬਦੇ ਸਹਜਿ ਸਮਾਇਦਾ ॥੧੫॥**
**46. ਆਪੇ ਸਚਾ ਸਬਦਿ ਮਿਲਾਏ ॥**
**47. ਸਬਦੇ ਵਿਚਹੁ ਭਰਮੁ ਚੁਕਾਏ ॥**
**48. ਨਾਨਕ ਨਾਮਿ ਮਿਲੈ ਵਡਿਆਈ**
**ਨਾਮੇ ਹੀ ਸੁਖੁ ਪਾਇਦਾ ॥੧੬॥੭॥੨੧॥**

**ਪਦ ਅਰਥ** :—ਮਹਲੁ—ਪ੍ਰਭੂ ਦਾ ਟਿਕਾਣਾ । ਸਚੇ—ਸਦਾ ਕਾਇਮ ਰਹਿਣ ਵਾਲੇਂ । ਭੰਡਾਰਾ—ਖਜ਼ਾਨਾ । ਦੇਵਣਹਾਰਾ—ਦੇਣ ਦੀ ਸਮਰੱਥਾ ਵਾਲਾ । ਗੁਰਮੁਖਿ—ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ । ਮਨਿ—ਮਨ ਵਿਚ । ਮੇਲੇ—ਮੇਲਿ, ਮੇਲ ਕੇ, ਟਿਕਾ ਕੇ । ਕੀਮਤਿ—ਕਦਰ ।੧੩।

ਕਾਇਆ—ਸਰੀਰ । ਵਸਤੁ—ਨਾਮ ਪਦਾਰਥ । ਗੁਰਮੁਖਿ—ਗੁਰੂ ਦੀ ਰਾਹੀਂ । ਆਪੇ—(ਪ੍ਰਭੂ) ਆਪ ਹੀ । ਦੇ—ਦੇਂਦਾ ਹੈ । ਵਥੁ—ਵਸਤੂ, ਨਾਮ ਪਦਾਰਥ । ਦੇਇ—ਦੇਂਦਾ ਹੈ ।੧੪।

ਰਹਿਆ ਸਮਾਈ—ਸਮਾਇ ਰਹਿਆ, ਵਿਆਪਕ ਹੈ । ਪਰਸਾਦੀ—ਪਰਸਾਦਿ, ਕਿਰਪਾ ਨਾਲ । ਮੇਲਿ—ਮੇਲ ਕੇ (ਗੁਰੂ ਨਾਲ) । ਸਬਦੇ—ਗੁਰੂ ਦੇ ਸ਼ਬਦ ਦੀ ਰਾਹੀਂ । ਸਹਜਿ—ਆਤਮਕ ਅਡੋਲਤਾ ਵਿਚ । ਸਮਾਇਦਾ—ਲੀਨ ਰਖਦਾ ਹੈ।੧੫।

ਸਬਦਿ—ਸ਼ਬਦ ਵਿਚ । ਸਬਦੇ—ਸ਼ਬਦ ਦੀ ਰਾਹੀਂ । ਵਿਚਹੁ—ਮਨੁੱਖ ਦੇ ਵਿਚੋਂ । ਭਰਮੁ—ਭਟਕਣਾ । ਚੁਕਾਏ—ਦੂਰ ਕਰਦਾ ਹੈ । ਨਾਮਿ—ਨਾਮ ਵਿਚ (ਜੁੜਿਆਂ) । ਨਾਮੇ ਹੀ—ਨਾਮ ਦੀ ਰਾਹੀਂ ਹੀ ।੧੬।

**ਅਰਥ** :—

ਪ੍ਰ:—ਸ੍ਰੀ ਜੀਉ ! ਜਿਤਨੇ ਭੀ ਟਿਕਾਣੇ ਵੇਖਦੇ ਹਾਂ, ਇਹ ਸਦੀਵੀ ਨਹੀਂ ਅਤੇ ਸਾਰੇ ਸੰਸਾਰੀ ਖਜ਼ਾਨੇ ਭੀ ਮੁੱਕ ਜਾਣ ਵਾਲੇ ਹਨ, ਪਰ, ਉਸ ਸਾਈਂ ਜੀ ਦੇ ਬਾਰੇ ਕੋਈ ਸੋਝੀ ਦਿਓ ਕਿ ਉਸ ਬਾਰੇ ਆਪ ਜੀ ਕੀ ਵਿਸ਼ਵਾਸ਼ ਰਖਦੇ ਹੋ ?

37. ਉ:—ਹੇ ਭਾਈਓ ! ਉਸ ਮੇਰੇ ਪ੍ਰਮੇਸ਼ਰ ਜੀ ਦਾ ਟਿਕਾਣਾ ਸਦਾ ਹੀ ਕਾਇਮ ਰਹਿਣ ਵਾਲਾ ਹੈ, (ਅਤੇ) ਉਸ ਦੇ ਖਜ਼ਾਨੇ (ਭੀ) ਸਦਾ ਕਾਇਮ ਰਹਿਣ ਵਾਲੇ ਹਨ ।

38. ਹੇ ਪਿਆਰੇ ! ਉਹ ਸਭ ਕੁਝ ਦੇਣ ਦੀ ਸਮਰਥਾ ਵਾਲਾ ਪ੍ਰਮਾਤਮਾਂ ਆਪ ਹੀ (ਜੀਵਾਂ ਨੂੰ ਇਹ ਖਜ਼ਾਨੇ) ਦੇਂਦਾ ਹੈ ।

ਪ੍ਰ:—ਕਿਉਂ ਜੀ ! ਅਜਿਹੇ ਪ੍ਰਭੂ ਦੀ ਸਾਰੇ ਜੀਵ ਹੀ ਸ਼ਲਾਘਾ ਕਿਉਂ ਨਹੀਂ ਕਰਦੇ ?

39. **ਉ**:—ਹੇ ਭਾਈ ! ਚਾਹੁੰਦੇ ਤਾਂ ਸਾਰੇ ਹੀ ਹਨ, ਪਰ ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਮਨੁੱਖ (ਹੀ) ਸਾਰੇ ਸੁਖ ਦੇਣ ਵਾਲੇ ਪ੍ਰਮਾਤਮਾਂ ਦੀ ਸਿਫਤ ਸਲਾਹ ਕਰਦਾ ਹੈ ਅਤੇ ਉਸ ਨੂੰ ਆਪਣੇ ਮਨ ਵਿਚ ਸਾਂਭੀ ਰਖਦਾ ਹੈ ਤੇ ਉਸ (ਦੇ ਨਾਮ) ਦੀ ਕਦਰ ਸਮਝਦਾ ਹੈ ।੧੩।

**ਪ੍ਰ**:—ਸ੍ਰੀ ਜੀਉ ! ਨਾਮ ਨੂੰ ਲਭਣਾ ਕਿਥੋਂ ਚਾਹੀਦਾ ਹੈ ?

40. **ਉ**:—ਹੇ ਭਾਈਓ ! ਪ੍ਰਭੂ ਦਾ ਨਾਮ ਪਦਾਰਥ ਹੈ ਤਾਂ ਮਨੁੱਖ ਦੇ ਸਰੀਰ ਵਿਚ ਹੀ, ਪਰ ਮਨੁੱਖ ਇਸ ਦੀ ਕਦਰ ਨਹੀਂ ਸਮਝਦਾ ।

41. ਗੁਰੂ ਦੇ ਸਨਮੁਖ ਕਰਕੇ (ਸਾਈਂ ਜੀ) ਆਪ ਹੀ (ਆਪਣੇ ਨਾਮ ਦੀ ਕਦਰ ਕਰਨ ਦੀ) ਵਡਿਆਈ ਬਖਸ਼ਦਾ ਹੈ ।

42. ਹੇ ਭਾਈ ! ਉਸ ਪ੍ਰਮਾਤਮਾਂ ਦਾ (ਬਣਾਇਆ ਹੋਇਆ ਇਹ ਮਨੁੱਖ ਸਰੀਰ) ਹੱਟ ਹੈ, ਉਹੀ ਇਸ ਵਿਚ ਰਖੇ ਹੋਏ ਨਾਮ ਪਦਾਰਥ (ਦੀ ਕਦਰ) ਨੂੰ ਜਾਣਦਾ ਹੈ । ਪਰ, (ਉਹ ਪ੍ਰਭੂ ਇਹ ਦਾਤ) ਗੁਰੂ ਦੀ ਰਾਹੀਂ ਦੇਂਦਾ ਹੈ, (ਦੇ ਕੇ) ਉਹ (ਫਿਰ) ਪਛਤਾਂਦਾ ਨਹੀਂ ।੧੪।

**ਪ੍ਰ**:—ਕਿਉਂ ਜੀ ! ਉਸ ਨੂੰ ਪ੍ਰਾਪਤ ਕਰਨ ਲਈ ਉਸ ਦਾ ਨਿਵਾਸ ਅਸਥਾਨ ਤਾਂ ਦਸੋ ?

43. **ਉ**:—ਹੇ ਪਿਆਰੇ ! ਉਹ ਪ੍ਰਮੇਸ਼ਰ ਸਾਰੇ ਜੀਵਾਂ ਵਿਚ ਵਿਆਪਕ ਹੈ ।

44. (ਪਰ, ਉਸ ਨੂੰ) ਗੁਰੂ ਦੀ ਕ੍ਰਿਪਾ ਨਾਲ ਹੀ ਮਿਲਿਆ ਜਾ ਸਕਦਾ ਹੈ ।

45. ਉਹ ਆਪ ਹੀ (ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ (ਪ੍ਰਭੂ ਜੀਵ ਨੂੰ) ਆਤਮਕ ਅਡੋਲਤਾ ਵਿਚ ਟਿਕਾਈ ਰਖਦਾ ਹੈ ।੧੫।

46. ਹੇ ਪਿਆਰੇ ! ਉਹ ਸਦਾ ਥਿਰ ਪ੍ਰਭੂ ਆਪ ਹੀ (ਮਨੁੱਖ ਨੂੰ ਗੁਰੂ ਦੇ) ਸ਼ਬਦ ਵਿਚ ਜੋੜਦਾ ਹੈ ।

47. ਸ਼ਬਦ ਦੀ ਰਾਹੀਂ ਹੀ (ਉਸ ਦੇ) ਅੰਦਰੋਂ ਭਟਕਣਾ ਦੂਰ ਕਰਦਾ ਹੈ ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਨਾਮ ਵਿਚ ਜੁੜਿਆਂ ਨੂੰ ਹੀ (ਲੋਕ ਪ੍ਰਲੋਕ ਦੀ) ਇੱਜ਼ਤ ਮਿਲਦੀ ਹੈ, ਨਾਮ ਦੀ ਰਾਹੀਂ ਹੀ (ਮਨੁੱਖ) ਆਤਮਕ ਅਨੰਦ ਮਾਣਦਾ ਹੈ ।੧੬।੮।੨੨।

**ਭਾਵਾਰਥ**:—ਤ੍ਰੈਗੁਣੀ ਮਾਇਆਹਰੀ ਦੇ ਆਪਣੇ ਹੁਕਮ ਅਨੁਸਾਰ ਬਣਾਈ ਗਈ ਹੈ,ਗੁਰੂ ਦੇ ਸ਼ਬਦ ਰਾਹੀਂ ਇਨ੍ਹਾਂ ਤਿੰਨਾਂ ਗੁਣਾਂ ਦੇ ਬੰਧਨ ਤੋਂ ਛੁਟਕਾਰਾ ਪਾ ਕੇ ਸਹਿਜ ਅਵਸਥਾ ਵਿਚ ਹਰੀ ਨਾਲ ਮੇਲ ਹੁੰਦਾ ਹੈ । ਇਹ ਮੇਲ ਕਾਇਆ ਵਿਚ ਰਹਿ ਕੇ ਹੀ ਹੋ ਜਾਂਦਾ ਹੈ, ਕਿਉਂਕਿ, ਹਰੀ ਇਸ ਕਾਇਆ ਵਿਚ ਭੀ ਵਸਦਾ ਹੈ ਤੇ ਬਾਹਰ ਭੀ ਵਿਆਪਕ ਹੈ ।

**ਮਾਰੂ ਮਹਲਾ ੩ ॥**

1. **ਅਗਮ ਅਗੋਚਰ ਵੇਪਰਵਾਹੇ ॥**
2. **ਆਪੇ ਮਿਹਰਵਾਨ ਅਗਮ ਅਥਾਹੇ ॥**
3. **ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ ॥੧॥**
4. **ਤੁਧੁ ਨੋ ਸੇਵਹਿ ਜੋ ਤੁਧੁ ਭਾਵਹਿ ॥**
5. **ਗੁਰ ਕੈ ਸਬਦੇ ਸਚਿ ਸਮਾਵਹਿ ॥**
6. **ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ ॥੨॥**
7. **ਸਬਦਿ ਮਰਹਿ ਸੇ ਮਰਣੁ ਸਵਾਰਹਿ ॥**
8. **ਹਰਿ ਕੇ ਗੁਣ ਹਿਰਦੈ ਉਰ ਧਾਰਹਿ ॥**
9. **ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ ॥੩॥**
10. **ਹਰਿ ਜੀਉ ਮੇਲੇ ਆਪਿ ਮਿਲਾਏ ॥**
11. **ਗੁਰ ਕੈ ਸਬਦੇ ਆਪੁ ਗਵਾਏ ॥**
12. **ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥੪॥**

**ਪਦ ਅਰਥ** :—ਅਗਮ—ਹੇ ਅਪਹੁੰਚ । ਅਗੋਚਰ—ਹੇ ਅਗੋਚਰ ! ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ । (ਅ-ਗੋ-ਚਰ) । ਗੋ—ਗਿਆਨ ਇੰਦ੍ਰੇ । ਆਪੇ—ਆਪ ਹੀ । ਅਥਾਹੇ—ਹੇ ਅਥਾਹ ! ਹੇ ਡੂੰਘੇ ਜਿਗਰੇ ਵਾਲੇ । ਤਿਸ ਨੋ—ਉਸ (ਮਨੁੱਖ) ਨੂੰ । ਗੁਰ ਸਬਦੀ—ਗੁਰੂ ਦੇ ਸ਼ਬਦ ਦੀ ਰਾਹੀਂ ।੧।

ਸੇਵਹਿ—ਸਿਮਰਦੇ ਹਨ । ਤੁਧੁ ਭਾਵਹਿ—ਤੈਨੂੰ ਚੰਗੇ ਲਗਦੇ ਹਨ । ਸਚਿ—ਸਦਾ ਥਿਰ ਹਰਿ ਨਾਮ ਵਿਚ । ਅਨਦਿਨੁ—ਹਰ ਰੋਜ਼, ਹਰ ਵੇਲੇ । ਰਵਹਿ—ਸਿਮਰਦੇ ਹਨ, ਚੇਤੇ ਕਰਦੇ ਹਨ । ਰਸਨਾ—ਜੀਭ । ਰਸੁ—ਸੁਆਦ । ਭਾਇਆ—ਚੰਗਾ ਲਗਾ ।੨।

ਸਬਦਿ-ਸ਼ਬਦ ਦੀ ਰਾਹੀਂ । ਮਰਹਿ—ਆਪਾ-ਭਾਵ ਵਲੋਂ, (ਵਿਕਾਰਾਂ ਵਲੋਂ) ਮਰਦੇ ਹਨ । ਸੇ—ਉਹ । ਮਰਣੁ—ਵਿਕਾਰਾਂ ਵਲੋਂ ਇਹ, ਮੌਤ । ਸਵਾਰਹਿ—ਸੋਹਣੀ ਬਣਾ ਲੈਂਦੇ ਹਨ, ਹੋਰਨਾਂ ਵਾਸਤੇ ਦਿਲ ਖਿਚਵੀਂ ਬਣਾ ਲੈਂਦੇ ਹਨ । ਹਿਰਦੈ—ਹਿਰਦੇ ਵਿਚ । ਉਰ—ਹਿਰਦਾ । ਧਾਰਹਿ—ਵਸਾ ਲੈਂਦੇ ਹਨ । ਦੂਜਾ ਭਾਉ—(ਪ੍ਰਭੂ ਤੋਂ ਬਿਨਾ) ਹੋਰ ਦਾ ਪਿਆਰ । ਚੁਕਾਇਆ—ਮੁਕਾ ਲਿਆ ।੩।

ਕੈ ਸਬਦੇ—ਦੇ ਸ਼ਬਦ ਦੀ ਰਾਹੀਂ । ਆਪੁ—ਆਪਾ ਭਾਵ, ਹਉਮੈਂ । ਰਾਤੇ—ਰੰਗੇ ਹੋਏ । ਲਾਹਾ—ਲਾਭ ।੪।

**ਅਰਥ** :—

**ਪ੍ਰ**:—ਹੇ ਗੁਰੋ ! ਅਸੀਂ ਕਈ ਵਾਰ ਸਾਈਂ ਜੀ ਦੇ ਦਰ ਤੇ ਅਰਦਾਸ ਕਰਨ ਦਾ ਜਤਨ ਕਰਦੇ ਹਾਂ, ਪਰ, ਬੁਧੀ ਦੀ ਮਲੀਨਤਾ ਦੇ ਪ੍ਰਭਾਵ ਦੇ ਕਾਰਨ ਸਾਨੂੰ ਸਫਲਤਾ ਹਾਸਲ

ਨਹੀਂ ਹੁੰਦੀ, ਕੋਈ ਸੁਖੈਨ ਸਾਧਨ ਦਸ ਦਿਓ ?

1. **ਉ**:—ਹੇ ਭਾਈਓ ! ਉਸ ਸਾਈਂ ਜੀ ਦੇ ਦਰ ਤੇ ਇਉਂ ਅਰਦਾਸ ਕਰਦੇ ਰਿਹਾ ਕਰੋ ਕਿ, ਹੇ ਅਪਹੁੰਚ ਪ੍ਰਭੂ ! ਹੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ, ਹੇ ਬੇ-ਮੁਥਾਜ ਪ੍ਰਭੂ !
2. ਹੇ (ਆਪਣੇ ਵਰਗੇ) ਆਪ ਹੀ ਆਪ, ਹੇ ਮਿਹਰਵਾਨ, ਹੇ ਅਪਹੁੰਚ, ਹੇ ਡੂੰਘੇ ਜਿਗਰੇ ਵਾਲੇ !
3. ਹੇ ਸਾਈਂ ਜੀਉ ! ਜਿਸ ਮਨੁੱਖ ਨੂੰ ਤੂੰ ਗੁਰੂ ਦੇ ਸ਼ਬਦ ਦੀ ਰਾਹੀਂ ਆਪਣੇ ਨਾਲ ਮਿਲਾ ਲੈਂਦਾ ਹੈ, ਉਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ ।੧।
4. ਹੇ ਸਾਈਆਂ ਜੀਉ ! ਤੇਰੀ ਸੇਵਾ ਭਗਤੀ ਉਹੀ ਮਨੁੱਖ ਕਰਦੇ ਹਨ, ਜਿਹੜੇ ਤੈਨੂੰ ਚੰਗੇ ਲਗਦੇ ਹਨ ।
5. ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਤੇਰੇ) ਸਦਾ ਥਿਰ ਨਾਮ ਵਿਚ ਲੀਨ ਰਹਿੰਦੇ ਹਨ ।
6. ਉਹ ਹਰ ਵੇਲੇ ਦਿਨ ਰਾਤ ਤੇਰੇ ਹੀ ਗੁਣ ਗਾਉਂਦੇ ਹਨ, ਹੇ ਹਰੀ ! ਉਨ੍ਹਾਂ ਦੀ ਜੀਭ ਨੂੰ ਤੇਰੇ ਨਾਮ ਅੰਮ੍ਰਿਤ ਦਾ ਸੁਆਦ ਚੰਗਾ ਲਗਦਾ ਹੈ ।੨।
7. ਹੇ ਪਿਆਰੇ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਵਿਕਾਰਾਂ ਵਲੋਂ, ਆਪਾ ਭਾਵ ਵਲੋਂ) ਮਰਦੇ ਹਨ, ਉਹ ਆਪਣੀ ਇਹ ਮੌਤ ਹੋਰਨਾਂ ਵਾਸਤੇ ਸੋਹਣੀ ਬਣਾ ਲੈਂਦੇ ਹਨ, (ਭਾਵ, ਲੋਕਾਂ ਨੂੰ ਉਨ੍ਹਾਂ ਦਾ ਇਹ ਆਤਮਕ ਜੀਵਨ ਚੰਗਾ ਲਗਦਾ ਹੈ) ।
8. ਉਹ ਮਨੁੱਖ ਆਪਣੇ ਹਿਰਦੇ ਵਿਚ ਪ੍ਰਮਾਤਮਾਂ ਦੇ ਗੁਣ ਟਿਕਾਈ ਰਖਦੇ ਹਨ ।
9. ਹੇ ਭਾਈ ! ਉਹ ਪ੍ਰਮਾਤਮਾਂ ਦੇ ਚਰਨਾਂ ਵਿਚ ਲਗਕੇ ਆਪਣਾ ਮਨੁੱਖਾ ਜਨਮ ਕਾਮਯਾਬ ਬਣਾ ਲੈਂਦੇ ਹਨ ਉਹ ਆਪਣੇ ਅੰਦਰੋਂ ਮਾਇਆ ਦਾ ਪਿਆਰ ਮੁਕਾ ਲੈਂਦੇ ਹਨ ।੩।
10. ਹੇ ਭਾਈਓ ! ਪ੍ਰਮਾਤਮਾਂ ਉਨ੍ਹਾਂ ਨੂੰ ਆਪ ਹੀ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ ।
11. ਮਿਲਾਉਂਦਾ ਉਨ੍ਹਾਂ ਨੂੰ ਹੀ ਹੈ, ਜਿਹੜੇ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਅੰਦਰੋਂ) ਆਪਾ ਭਾਵ ਦੂਰ ਕਰਦੇ ਹਨ ।
12. ਹੇ ਪਿਆਰੇ ! ਉਹ ਹਰ ਵੇਲੇ ਸਦਾ ਪ੍ਰਮਾਤਮਾਂ ਦੀ ਭਗਤੀ ਵਿਚ ਮਸਤ ਰਹਿੰਦੇ ਹਨ, ਇਸ ਜਗਤ ਵਿਚ ਉਹ (ਭਗਤੀ ਦਾ) ਲਾਭ ਖੱਟਦੇ ਹਨ ।੪।
13. **ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥**
14. **ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥**
15. **ਆਪੇ ਦਇਆ ਕਰੇ ਸੁਖਦਾਤਾ**
    **ਗੁਣ ਮਹਿ ਗੁਣੀ ਸਮਾਇਆ ॥੫॥**
16. **ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥**
17. **ਮਨਮੁਖੁ ਅਗਿਆਨੀ ਅੰਧੁ ਅੰਧਾਰਾ ॥**
18. **ਧੰਧੈ ਧਾਵਤੁ ਜਨਮੁ ਗਵਾਇਆ**
    **ਬਿਨੁ ਨਾਵੈ ਦੁਖੁ ਪਾਇਆ ॥੬॥**
19. **ਕਰਮੁ ਹੋਵੈ ਤਾ ਸਤਿਗੁਰੁ ਪਾਏ ॥**
20. **ਹਉਮੈ ਮੈਲੁ ਸਬਦਿ ਜਲਾਏ ॥**
21. **ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ**
    **ਅਗਿਆਨੁ ਅੰਧੇਰੁ ਗਵਾਇਆ ॥੭॥**
22. **ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥**
23 **ਸਚੁ ਨਾਮੁ ਹਰਿ ਹਿਰਦੈ ਵਸਾਈ ॥**
24. **ਕੀਮਤਿ ਕਉਣੁ ਕਰੇ ਪ੍ਰਭ ਤੇਰੀ**
    **ਤੂ ਆਪੇ ਸਹਜਿ ਸਮਾਇਆ ॥੮॥**

**ਪਦ ਅਰਥ** :—ਕਹਾ—ਕਹਾਂ, ਮੈਂ ਆਖਦਾ ਹਾਂ । ਪਾਰਾ—ਪਾਰਲਾ ਬੰਨਾ, ਅੰਤ । ਆਪੇ—ਆਪ ਹੀ । ਗੁਣੀ—ਗੁਣ ਗਾਣ ਵਾਲਾ । ਸਮਾਇਆ—ਲੀਨ ਕਰ ਲੈਂਦਾ ਹੈ ।੫।

ਪਾਸਾਰਾ—ਪਸਰਿਆ ਹੋਇਆ, ਖਿਲਰਿਆ ਹੋਇਆ । ਮਨਮੁਖ—ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ । ਅਗਿਆਨੀ—ਆਤਮਕ ਜੀਵਨ ਤੋਂ ਬੇ-ਸਮਝ । ਅੰਧੁ—ਅੰਨ੍ਹਾਂ । ਅੰਧੁ ਅੰਧਾਰਾ—ਬਿਲਕੁਲ ਅੰਨ੍ਹਾਂ । ਧੰਧੈ—ਧੰਧੇ ਵਿਚ । ਧਾਵਤੁ—ਦੌੜ-ਭੱਜ ਕਰਦਾ ਹੈ ।੬।

ਕਰਮ—ਬਖਸ਼ਸ਼ । ਸਬਦਿ—ਸ਼ਬਦ ਦੀ ਰਾਹੀਂ । ਜਲਾਏ—ਸਾੜ ਲੈਂਦਾ ਹੈ । ਨਿਰਮਲੁ—ਪਵਿੱਤਰ । ਗਿਆਨੁ—ਪ੍ਰਮਾਤਮਾਂ ਨਾਲ ਡੂੰਘੀ ਸਾਂਝ । ਅਗਿਆਨੁ—ਆਤਮਕ ਜੀਵਨ ਤੋਂ ਬੇ-ਸਮਝੀ । ਅੰਧੇਰੁ—ਹਨ੍ਹੇਰ ।੭।

ਸਚੁ ਨਾਮੁ—ਸਦਾ ਥਿਰ ਰਹਿਣ ਵਾਲਾ ਹਰਿ ਨਾਮ । ਹਿਰਦੈ—ਹਿਰਦੇ ਵਿਚ । ਵਸਾਈ—ਵਸਾਈਂ, ਮੈਂ ਵਸਾਵਾਂ । ਪ੍ਰਭ—ਹੇ ਪ੍ਰਭੂ । ਸਹਜਿ—ਆਤਮਕ ਅਡੋਲਤਾ ਵਿਚ ।੮।

**ਅਰਥ** :—

**ਪ੍ਰ**:—ਗੁਰਦੇਵ ਜੀਉ ! ਜਦੋਂ ਤੁਸੀਂ ਸਾਈਂ ਜੀ ਦੇ ਦਰ ਤੇ ਪੁਕਾਰੂ ਹੋ ਕੇ ਕੁਝ ਕਹਿਣਾ ਚਾਹੁੰਦੇ ਹੋ ਤਾਂ ਆਪ ਜੀ ਦੀ ਮੰਗ ਕੀ ਹੋਇਆ ਕਰਦੀ ਹੈ ?

13. **ਉ**:—ਹੇ ਭਾਈ ! (ਮੈਂ ਤਾਂ ਉਸ ਸਾਈਂ ਜੀ ਦੇ ਦਰ ਦਾ ਪੁਕਾਰੂ ਹੋ ਕੇ ਜਦੋਂ ਭੀ ਕੁਝ ਮੰਗਣਾ ਚਾਹੁੰਦਾ ਹਾਂ, ਤਾਂ ਮੇਰੀ ਕੇਵਲ ਇਕ ਇਹੋ ਹੀ ਮੰਗ ਹੁੰਦੀ ਹੈ ਕਿ) ਹੇ ਪ੍ਰਭੂ ਜੀਉ ! ਮੇਰਾ ਜੀ ਕਰਦਾ ਹੈ ਕਿ, ਮੈਂ ਤੇਰੇ ਗੁਣਾਂ ਦਾ (ਹੀ) ਕਥਨ ਕਰਾਂ, (ਪਰ) ਕੀ ਕਰਾਂ, ਮੈਥੋਂ!ਬਿਆਨ (ਹੀ) ਨਹੀਂ ਕੀਤੇ ਜਾ ਸਕਦੇ ।
14. ਹੇ ਸਾਈਆਂ ਜੀਉ ! ਮੈਂ ਤਾਂ ਵੇਖਦਾ ਹਾਂ ਕਿ, ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਪਾਰਲਾ ਬੰਨਾ ਨਹੀਂ ਲਭ ਸਕਦਾ, (ਅਤੇ) ਮੁੱਲ ਨਹੀਂ ਪੈ ਸਕਦਾ ।
15. ਹੇ ਭਾਈਓ ! (ਆਖਰ, ਇਉਂ ਹੀ ਵੀਚਾਰ ਫੁਰਦੀ ਹੈ

ਕਿ) ਉਹ ਸਾਰੇ ਸੁੱਖਾਂ ਦਾ ਦਾਤਾ (ਪ੍ਰਭੂ ਜਦੋਂ) ਆਪ ਹੀ ਦਇਆ ਕਰਦਾ ਹੈ, ਤਾਂ ਗੁਣ ਗਾਣ ਵਾਲੇ ਨੂੰ ਆਪਣੇ ਗੁਣਾਂ ਵਿਚ ਲੀਨ ਕਰ ਲੈਂਦਾ ਹੈ ।੫।

**ਪ੍ਰ:**—ਸ੍ਰੀ ਜੀਉ ! ਜਗਤ ਦਾ ਹਰ ਮਨੁੱਖ ਹੀ ਜੀਵਨ ਭਰ ਦੁਖੀਆ ਕਿਉਂ ਰਹਿੰਦਾ ਹੈ ?

16. **ਉ:**—ਐ ਪਿਆਰੇ ! ਇਸ ਦਾ ਅਸਲ ਕਾਰਣ ਹੈ ਕਿ, ਇਸ ਸਾਰੇ ਹੀ ਜਗਤ ਵਿਚ (ਹਰ ਪਾਸੇ) ਮੋਹ (ਹੀ) ਪਸਰਿਆ ਹੋਇਆ ਹੈ ।

17. ਸੋ, ਹੇ ਭਾਈ ! ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਇਸ ਮੋਹ ਦੇ ਕਾਰਨ) ਆਤਮਕ ਜੀਵਨ ਵਲੋਂ ਬੇ-ਸਮਝ (ਹੀ) ਰਹਿੰਦਾ ਹੈ, (ਮੋਹ ਵਿਚ) ਬਿਲਕੁਲ ਅੰਨ੍ਹਾਂ ਹੋਇਆ ਰਹਿੰਦਾ ਹੈ ।

18. ਹੇ ਭਾਈਓ ! ਮੋਹ ਦੇ ਧੰਧੇ ਵਿਚ ਭਟਕਦਾ ਭਟਕਦਾ (ਮਨੁੱਖ) ਜਨਮ ਬੇ-ਅਰਥ ਹੀ ਗਵਾ ਲੈਂਦਾ ਹੈ, (ਇਸ ਲਈ) ਪ੍ਰਮਾਤਮਾਂ ਦੇ ਨਾਮ ਤੋਂ ਬਿਨਾ ਦੁੱਖ ਪਾਂਦਾ ਹੈ ।੬।

**ਪ੍ਰ:**—ਸ੍ਰੀ ਜੀਉ ! ਮਨੁੱਖ ਆਪਣੇ ਅੰਦਰੋਂ ਅਗਿਆਨਤਾ ਦਾ ਹਨੇਰਾ ਕਿਵੇਂ ਦੂਰ ਕਰ ਸਕਦਾ ਹੈ ?

19. **ਉ:**—ਹੇ ਭਾਈ ! ਅਸਲ ਵਿਚ ਜਦੋਂ ਕਿਸੇ ਮਨੁੱਖ ਉਤੇ ਪ੍ਰਮੇਸ਼ਰ ਜੀ ਦੀ ਮੇਹਰ ਹੁੰਦੀ ਹੈ, ਤਾਂ ਉਸ ਨੂੰ ਗੁਰੂ ਦਾ ਮਿਲਾਪ ਹੁੰਦਾ ਹੈ ।

20. (ਤਾਂ) ਗੁਰੂ ਦੇ ਸ਼ਬਦ ਦੀ ਰਾਹੀਂ (ਉਹ ਆਪਣੇ ਅੰਦਰੋਂ) ਹਉਮੈਂ ਦੀ ਮੈਲ ਸਾੜਦਾ ਹੈ ।

21. ਹੇ ਭਾਈ ! ਇਸ ਤਰ੍ਹਾਂ, ਉਸ ਦਾ ਮਨ ਪਵਿੱਤਰ ਹੋ ਜਾਂਦਾ ਹੈ, (ਉਸ ਨੂੰ ਆਪਣੇ ਅੰਦਰੋਂ ਹੀ) ਗਿਆਨ ਰਤਨ (ਲਭ ਪੈਂਦਾ ਹੈ, ਜੋ ਉਸ ਦੇ ਅੰਦਰ ਆਤਮਕ ਜੀਵਨ ਦਾ) ਚਾਨਣ ਕਰ ਦੇਂਦਾ ਹੈ, ਇਉਂ ਉਹ ਆਪਣੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਕਰ ਲੈਂਦਾ ਹੈ ।੭।

**ਪ੍ਰ:**—ਸ੍ਰੀ ਜੀਉ ! ਉਸ ਪ੍ਰਭੂ ਦੀ ਮਹਿਮਾਂ ਕਿਵੇਂ ਕਰਨੀ ਚਾਹੀਦੀ ਹੈ ?

2੮. **ਉ:**—ਹੇ ਪਿਆਰੇ ! ਉਸ ਸਾਈਂ ਜੀ ਦੇ ਸਨਮੁਖ ਹੋ ਕੇ ਇਉਂ ਹੀ ਕਹਿੰਦੇ ਰਿਹਾ ਕਰੋ ਕਿ, ਹੇ ਪ੍ਰਭੂ ਜੀ ! ਤੇਰੇ ਗੁਣਾਂ ਦੇ ਅਧਾਰ ਤੇ ਤੇਰੇ ਅਨੇਕਾਂ ਹੀ ਨਾਮ ਹਨ,ਜਿਨ੍ਹਾਂ ਦਾ ਮੁੱਲ ਨਹੀਂ ਪਾਇਆ ਜਾ ਸਕਦਾ, (ਅਤੇ ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਤੇਰਾ ਨਾਮ ਪ੍ਰਾਪਤ ਨਹੀਂ ਹੋ ਸਕਦਾ) ।

23. ਹੇ ਸਾਈਆਂ ਜੀਉ ! ਜੇ ਤੂੰ ਮਿਹਰ ਕਰੇਂ, ਤਾਂ ਮੈਂ ਤੇਰਾ ਸਦਾ ਕਾਇਮ ਰਹਿਣ ਵਾਲਾ ਨਾਮ ਆਪਣੇ ਹਿਰਦੇ ਵਿਚ ਵਸਾਵਾਂ ।

24. ਹੇ ਪ੍ਰਭੂ ! ਕੌਣ ਤੇਰਾ ਮੁੱਲ ਪਾ ਸਕਦਾ ਹੈ ? (ਜਿਸ ਉਤੇ ਤੂੰ ਦਇਆ ਕਰਦਾ ਹੈਂ ਉਸ ਨੂੰ) ਤੂੰ ਆਪ ਹੀ ਆਤਮਕ ਅਡੋਲਤਾ ਵਿਚ ਲੀਨ ਰਖਦਾ ਹੈਂ ।੮।

25. **ਨਾਮੁ ਅਮੋਲਕੁ ਅਗਮ ਅਪਾਰਾ ॥**
26. **ਨਾ ਕੋ ਹੋਆ ਤੋਲਣਹਾਰਾ ॥**
27. **ਆਪੇ ਤੋਲੇ ਤੋਲਿ ਤੋਲਾਏ**
**ਗੁਰ ਸਬਦੀ ਮੇਲਿ ਤੋਲਾਇਆ ॥੯॥**
28. **ਸੇਵਕ ਸੇਵਹਿ ਕਰਹਿ ਅਰਦਾਸਿ ॥**
29. **ਤੂ ਆਪੇ ਮੇਲਿ ਬਹਾਲਹਿ ਪਾਸਿ ॥**
30. **ਸਭਨਾ ਜੀਆ ਕਾ ਸੁਖਦਾਤਾ**
**ਪੂਰੈ ਕਰਮਿ ਧਿਆਇਆ ॥੧੦॥**
31. **ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥**
32. **ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥**
33. **ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ**
**ਹਰਿ ਜੀਉ ਮੇਰੇ ਭਾਇਆ ॥੧੧॥**
34. **ਜਿਸ ਨੋ ਬੁਝਾਏ ਸੋਈ ਬੂਝੈ ॥**
35. **ਹਰਿ ਗੁਣ ਗਾਵੈ ਅੰਦਰੁ ਸੂਝੈ ॥**
36. **ਹਉਮੈ ਮੇਰਾ ਠਾਕਿ ਰਹਾਏ**
**ਸਹਜੇ ਹੀ ਸਚੁ ਪਾਇਆ ॥੧੨॥**

**ਪਦ ਅਰਥ** :—ਅਗਮ ਅਪਾਰ ਨਾਮੁ—ਅਪਹੁੰਚ ਬੇਅੰਤ ਪ੍ਰਮੇਸ਼ਰ ਜੀ ਦਾ ਨਾਮ । ਕੋ—ਕੋਈ ਭੀ ਮਨੁੱਖ । ਤੋਲਣਹਾਰਾ—ਮੁੱਲ ਪਾਣ ਜੋਗਾ । ਆਪੇ—ਆਪ ਹੀ । ਤੋਲੇ—ਕਦਰ ਜਾਣਦਾ ਹੈ । ਤੋਲਾਏ—(ਜੀਵਨ ਨੂੰ ਨਾਮ ਦੀ) ਕਦਰ ਕਰਨੀ ਸਿਖਾਂਦਾ ਹੈ । ਸਬਦੀ—ਸ਼ਬਦ ਦੀ ਰਾਹੀਂ । ਮੇਲਿ—ਮੇਲ ਕੇ । ਤੋਲਾਇਆ—ਕਦਰ ਸਿਖਾਂਦਾ ਹੈ ।੯।

ਸੇਵਹਿ—ਸੇਵਾ ਭਗਤੀ ਕਰਦੇ ਹਨ । ਕਰਹਿ—ਕਰਦੇ ਹਨ । ਬਹਾਲਹਿ—ਤੂੰ ਬਿਠਾਂਦਾ ਹੈਂ । ਪੂਰੈ ਕਰਮਿ—(ਤੇਰੀ) ਪੂਰੀ ਬਖਸ਼ਸ਼ ਨਾਲ ।੧੦।

ਜਤੁ—ਕਾਮ ਵਾਸ਼ਨਾ ਨੂੰ ਰੋਕਣਾ । ਸਤੁ—ਵਿਕਾਰ ਰਹਿਤ ਜੀਵਨ । ਸੰਜਮੁ—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦਾ ਜਤਨ । ਜਿ—ਜਿਹੜਾ ਮਨੁੱਖ । ਸਚੁ ਕਮਾਵੈ—ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦਾ ਹੈ । ਗਾਵੈ—ਗਾਂਦਾ ਹੈ । ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲੀ ਮਾਇਆ । ਅੰਮ੍ਰਿਤੁ—ਅਮਰ ਜੀਵਨ ਦੇਣ ਵਾਲਾ ਨਾਮ ਜਲ । ਭਾਇਆ—ਚੰਗਾ ਲਗਾ ।੧੧।

ਬੁਝਾਏ—ਆਤਮਕ ਜੀਵਨ ਦੀ ਸੂਝ ਦੇਂਦਾ ਹੈ । ਅੰਦਰੁ—ਹਿਰਦਾ । ਸੂਝੈ—ਸੂਝ ਵਾਲਾ ਹੋ ਜਾਂਦਾ ਹੈ । ਠਾਕਿ—ਰੋਕ ਕੇ । ਸਹਜੇ—ਆਤਮਕ ਅਡੋਲਤਾ ਵਿਚ । ਸਚੁ—ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ।੧੨।

**ਅਰਥ** :—

**ਪ੍ਰ:**—ਸ੍ਰੀ ਜੀਉ ! ਸਿਆਣੇ ਲੋਕ ਹਰ ਸ਼ੈ ਦਾ ਮੁੱਲ ਪਾ ਦਿਆ ਕਰਦੇ ਹਨ, ਕੀ ਉਸ ਪ੍ਰਭੂ ਦੇ ਨਾਮ ਦਾ ਮੁੱਲ ਨਹੀਂ ਪਾਇਆ ਜਾ ਸਕਦਾ ?

25. ਉ:—ਹੇ ਭਾਈਓ ! ਉਸ ਅਪਹੁੰਚ ਤੇ ਬੇਅੰਤ ਪ੍ਰਮੇਸ਼ਰ ਦੇ ਨਾਮ ਦਾ ਮੁੱਲ ਨਹੀਂ ਪਾਇਆ ਜਾ ਸਕਦਾ (ਕਿਸੇ ਦੁਨਿਆਵੀ ਪਦਾਰਥ ਦੇ ਵੱਟੇ ਨਹੀਂ ਮਿਲ ਸਕਦਾ)।

26. ਹੇ ਪਿਆਰੇ ! ਉਸ ਪ੍ਰਭੂ ਦੇ ਨਾਮ ਦਾ ਮੁੱਲ ਪਾਣ ਜੋਗਾ (ਕੋਈ ਭੀ) ਨਹੀਂ ਹੋ ਸਕਿਆ।

27. ਹੇ ਭਾਈ ! ਉਹ ਪ੍ਰਭੂ ਆਪ ਹੀ ਆਪਣੇ ਨਾਮ ਦੀ ਕਦਰ ਜਾਣਦਾ ਹੈ, ਆਪ ਕਦਰ ਜਾਣ ਕੇ ਜੀਵਾਂ ਨੂੰ ਕਦਰ ਕਰਨੀ ਸਿਖਾਂਦਾ ਹੈ, ਗੁਰੂ ਦੇ ਸ਼ਬਦ ਦੀ ਰਾਹੀਂ (ਆਪਣੇ ਨਾਲ) ਮੇਲ ਕੇ ਕਦਰ ਸਿਖਾਂਦਾ ਹੈ ।੯।

28. ਹੇ ਪ੍ਰਭੂ ! ਤੇਰੇ ਭਗਤ ਤੇਰੀ ਸੇਵਾ ਭਗਤੀ ਕਰਦੇ ਹਨ, (ਤੇਰੇ ਦਰ ਤੇ) ਅਰਦਾਸ ਕਰਦੇ ਹਨ।

29. ਤੂੰ ਆਪ ਹੀ ਉਨ੍ਹਾਂ ਨੂੰ (ਆਪਣੇ ਨਾਮ ਵਿਚ) ਜੋੜ ਕੇ ਆਪਣੇ ਪਾਸ ਬਿਠਾਂਦਾ ਹੈਂ।

30. ਹੇ ਪ੍ਰਭੂ ! ਤੂੰ ਸਾਰੇ ਜੀਵਾਂ ਨੂੰ ਸੁਖ ਦੇਣ ਵਾਲਾ ਹੈਂ, ਤੇਰੀ ਪੂਰੀ ਮਿਹਰ ਨਾਲ (ਹੀ ਤੇਰੇ ਸੇਵਕ) ਤੇਰਾ ਸਿਮਰਨ ਕਰਦੇ ਹਨ ।੧੦।

ਪ੍ਰ:—ਸ੍ਰੀ ਜੀਉ ! ਕੀ, ਜਪ, ਸਤ, ਸੰਜਮ ਸਾਧਨ ਕਰਨ ਨਾਲ ਮਨ ਦੀ ਨਿਰਮਲਤਾ ਨਹੀਂ ਹੋ ਸਕਦੀ ?

31. ਉ:—ਹੇ ਪਿਆਰੇ ! ਜਿਹੜਾ ਮਨੁੱਖ ਸਦਾ ਥਿਰ ਹਰਿ ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਸਮਝੋ, ਉਸ ਮਨੁੱਖ ਨੇ ਜਤ, ਸਤ, ਸੰਜਮ ਸਾਰੇ ਹੀ ਸਾਧਨ ਕਰ ਲਏ ਹਨ।

32. ਸੋ, ਜਿਹੜਾ ਮਨੁੱਖ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹੈ, ਉਸ ਦਾ ਇਹ ਮਨ ਪਵਿਤ੍ਰ ਹੋ ਜਾਂਦਾ ਹੈ।

33. ਹੇ ਭਾਈ ! ਇਹ ਜੋ ਆਤਮਕ ਮੌਤ ਲਿਆਉਣ ਵਾਲੀ ਮਾਇਆ ਜ਼ਹਿਰ ਹੈ, ਉਨ੍ਹਾਂ ਨੂੰ ਇਸ ਮਾਇਆ ਜ਼ਹਿਰ ਦੇ ਵਿਚ ਵਰਤਦਿਆਂ ਹੀ ਅਮਰ ਜੀਵਨ ਦੇਣ ਵਾਲਾ ਨਾਮ ਜਲ ਪ੍ਰਾਪਤ ਹੋ ਜਾਂਦਾ ਹੈ, ਮੇਰੇ ਪ੍ਰਭੂ ਨੂੰ ਇਹੋ ਹੀ ਮਰਯਾਦਾ ਭਾਉਂਦੀ ਹੈ ।੧੧।

34. ਐ ਪਿਆਰੇ ! ਜਿਸ ਮਨੁੱਖ ਨੂੰ ਪ੍ਰਮਾਤਮਾਂ ਆਪ ਆਤਮਕ ਜੀਵਨ ਦੀ ਸਮਝ ਦੇਂਦਾ ਹੈ, ਉਹੀ ਮਨੁੱਖ ਸਮਝਦਾ ਹੈ।

35. ਹੇ ਪਿਆਰੇ ! (ਉਹ ਜਿਉਂ ਜਿਉਂ) ਪ੍ਰਮਾਤਮਾਂ ਦੇ ਗੁਣ ਗਾਂਦਾ ਹੈ, ਉਸ ਦਾ ਹਿਰਦਾ ਸ਼ੂਹ ਵਾਲਾ ਹੁੰਦਾ ਜਾਂਦਾ ਹੈ।

36. ਉਹ ਮਨੁੱਖ ਹਉਮੈਂ ਅਤੇ ਮਮਤਾ ਨੂੰ (ਪ੍ਰਭਾਵ ਪਾਣ ਤੋਂ) ਰੋਕ ਰਖਦਾ ਹੈ। ਆਤਮਕ ਅਡੋਲਤਾ ਵਿਚ ਟਿਕ ਕੇ ਉਹ ਸਦਾ ਥਿਰ ਹਰੀ ਦਾ ਮਿਲਾਪ ਪ੍ਰਾਪਤ ਕਰ ਲੈਂਦਾ ਹੈ ।੧੨।

**37. ਬਿਨੁ ਕਰਮਾ ਹੋਰ ਫਿਰੈ ਘਨੇਰੀ ॥**
**38. ਮਰਿ ਮਰਿ ਜੰਮੈ ਚੁਕੈ ਨ ਫੇਰੀ ॥**
**39. ਬਿਖੁ ਕਾ ਰਾਤਾ ਬਿਖੁ ਕਮਾਵੈ**
**ਸੁਖੁ ਨ ਕਬਹੂ ਪਾਇਆ ॥੧੩॥**
**40. ਬਹੁਤੇ ਭੇਖ ਕਰੇ ਭੇਖਧਾਰੀ ॥**
**41. ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥**
**42. ਜੀਵਤੁ ਮਰੈ ਤਾ ਮੁਕਤਿ ਪਾਏ**
**ਸਚੈ ਨਾਇ ਸਮਾਇਆ ॥੧੪॥**
**43. ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥**
**44. ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ ॥**
**45. ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ**
**ਹਉਮੈ ਮਾਰਿ ਸਮਾਇਆ ॥੧੫॥**
**46. ਸਚਾ ਸਾਹਿਬੁ ਸਚੀ ਵਡਿਆਈ ॥**
**47. ਗੁਰ ਪਰਸਾਦੀ ਵਿਰਲੈ ਪਾਈ ॥**
**48. ਨਾਨਕੁ ਏਕ ਕਹੈ ਬੇਨੰਤੀ**
**ਨਾਮੇ ਨਾਮਿ ਸਮਾਇਆ ॥੧੬॥੧॥੨੩॥**

**ਪਦ ਅਰਥ** :—ਕਰਮੁ—ਬਖਸ਼ਸ਼, ਮਿਹਰ। ਬਿਨਾ ਕਰਮਾ—(ਪ੍ਰਮਾਤਮਾਂ ਦੀ) ਮੇਹਰ ਤੋਂ ਬਿਨਾ। ਹੋਰ—(ਨਾਮ ਤੋਂ ਖੁੰਝੀ ਹੋਈ) ਹੋਰ ਲੁਕਾਈ। ਘਨੇਰੀ—ਬਥੇਰੀ। ਫਿਰੈ—ਭਟਕਦੀ ਫਿਰਦੀ ਹੈ। ਮਰਿ ਮਰਿ—ਮਰ ਮਰ ਕੇ। ,ਜੰਮੈ-ਜੰਮਦੀ ਹੈ। ਮਰਿ ਮਰਿ ਜੰਮੈ—ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ। ਚੁਕੈ ਨ—ਮੁੱਕਦੀ ਨਹੀਂ। ਫੇਰੀ—ਜਨਮ ਮਰਨ ਦਾ ਚੱਕਰ। ਬਿਖੁ—ਜ਼ਹਿਰ, ਆਤਮਕ ਮੌਤ ਲਿਆਉਣ ਵਾਲੀ ਮਾਇਆ ਜ਼ਹਿਰ ।੧੩।

ਭੇਖਧਾਰੀ—(ਜੋਗ ਵੈਰਾਗ ਸੰਨਿਆਸ ਆਦਿਕ ਦਾ) ਭੇਖ ਧਾਰਨ ਵਾਲਾ। ਕਿਨੈ—ਕਿਸੇ ਨੇ ਭੀ। ਜੀਵਤ ਮਰੈ—ਦੁਨੀਆਂ ਦੀ ਕਿਰਤ ਕਾਰ ਕਰਦਾ ਹੋਇਆ ਹੀ ਆਪਾ ਭਾਵ ਛਡੇ। ਤਾ—ਤਦੋਂ। ਮੁਕਤਿ—ਹਉਮੈਂ ਤੋਂ ਖਲਾਸੀ। ਸਚੈ ਨਾਇ—ਸਦਾ ਥਿਰ ਹਰਿ ਨਾਮ ਵਿਚ। ਸਚੈ—ਸਦਾ ਥਿਰ ਪ੍ਰਭੂ ਵਿਚ। ਨਾਇ—ਨਾਮ ਵਿਚ ।੧੪।

ਅਗਿਆਨੁ—ਆਤਮਕ ਜੀਵਨ ਵਲੋਂ ਬੇ-ਸਮਝੀ। ਤਨਹਿ—ਸਰੀਰ ਨੂੰ। ਜਲਾਏ—ਸਾੜ ਦੇਂਦੀ ਹੈ। ਜਿ—ਜਿਹੜਾ ਮਨੁੱਖ। ਨਿਵਾਰੇ—ਦੂਰ ਕਰ ਲੈਂਦਾ ਹੈ। ਮਾਰਿ—ਮਾਰ ਕੇ ।੧੫।

ਸਚਾ—ਸੱਚਾ, ਸਦਾ ਕਾਇਮ ਰਹਿਣ ਵਾਲਾ। ਸਚੀ—ਸੱਚੀ, ਸਦਾ ਕਾਇਮ ਰਹਿਣ ਵਾਲੀ। ਪਰਸਾਦੀ—ਪਰਸਾਦਿ, ਕ੍ਰਿਪਾ ਨਾਲ। ਵਿਰਲੈ—(ਕਿਸੇ) ਵਿਰਲੇ (ਮਨੁੱਖ) ਨੇ। ਨਾਮੇ ਨਾਮਿ—ਹਰ ਵੇਲੇ ਹਰਿ ਨਾਮ ਵਿਚ ਹੀ ।੧੬।

**ਅਰਥ** :—

ਪ੍ਰ:—ਸ੍ਰੀ ਜੀਉ ! ਸਾਰੇ ਜਗਤ ਵਿਚ ਕਿਤਨੀ ਕੁ ਗਿਣਤੀ ਦੇ ਲੋਕ ਹਨ ਜੋ ਕਿ ਭਟਕਣਾ ਵਿਚ ਭਟਕ ਰਹੇ ਹਨ ?

37. ਉ:—ਹੇ ਭਾਈਓ ! ਪ੍ਰਮੇਸ਼ਰ ਦੀ ਮੇਹਰ ਤੋਂ ਬਿਨਾ (ਨਾਮ ਤੋਂ ਖੁੰਝੀ ਹੋਈ) ਹੋਰ ਬਥੇਰੀ ਲੁਕਾਈ ਹੈ (ਜੋ) ਭਟਕਣਾ ਵਿਚ ਭਟਕਦੀ ਫਿਰਦੀ ਹੈ।

38. ਉਹ ਜਨਮ ਮਰਨ ਦੇ ਗੇੜ ਵਿਚ ਪਈ ਰਹਿੰਦੀ ਹੈ, ਉਸ

ਦਾ ਜਨਮ ਮਰਨ ਦਾ ਗੇੜ ਮੁਕਦਾ (ਹੀ) ਨਹੀਂ।

39. ਹੇ ਭਾਈ! ਜਿਹੜਾ ਮਨੁੱਖ ਆਤਮਕ ਮੌਤ ਲਿਆਉਣ ਵਾਲੀ ਮਾਇਆ ਜ਼ਹਿਰ ਦਾ ਲਟੂ ਹੋਇਆ ਰਹਿੰਦਾ ਹੈ, ਉਹ ਇਹ ਜ਼ਹਿਰ ਹੀ ਵਿਹਾਝਦਾ ਫਿਰਦਾ ਹੈ, ਉਹ ਕਦੇ ਆਤਮਕ ਅਨੰਦ ਨਹੀਂ ਮਾਣ ਸਕਦਾ।੧੩।

ਪ੍ਰ:—ਸ੍ਰੀ ਜੀਉ! ਜੋ ਅਨੇਕਾਂ ਲੋਕ ਤਿਆਗੀਆਂ ਦੇ ਲਿਬਾਸ ਵਿਚ ਫਿਰਦੇ ਵੇਖੀਦੇ ਹਨ, ਕੀ ਇਹ ਮਾਇਆ ਦੇ ਅਸਰ ਤੋਂ ਬਚੇ ਰਹਿੰਦੇ ਹਨ?

40. ਉ:—ਹੇ ਭਾਈਓ! ਵੇਖਣਾ ਕਿਤੇ (ਤਿਆਗੀਆਂ ਵਾਲਾ ਪਹਿਰਾਵਾ ਪਾਈ ਫਿਰਦਿਆਂ ਨੂੰ ਵੇਖਕੇ ਭੀ ਨਾ ਭੁੱਲ ਜਾਣਾ ਕਿ, ਇਹ ਇਸ (ਮਇਆ)ਦੀ ਜ਼ਹਿਰ ਤੋਂ ਬਚੇ ਹੋਏ ਹਨ।

41. ਹੇ ਭਾਈ! ਜੋਗ ਸੰਨਿਆਸ ਆਦਿਕ ਵਾਲਾ ਧਾਰਮਿਕ ਪਹਿਰਾਵਾ ਪਾਣ ਵਾਲਾ ਮਨੁੱਖ ਬਥੇਰੇ (ਇਹੋ ਜਿਹੇ) ਭੇਖ ਕਰਦਾ ਹੈ, ਪਰ, ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਭੀ ਮਨੁੱਖ (ਆਪਣੇ ਅੰਦਰੋਂ) ਹਉਮੈਂ ਦੂਰ ਨਹੀਂ ਕਰ ਸਕਿਆ।

ਪ੍ਰ:—ਕਿਉਂ ਜੀ! ਆਖਰ, ਖਲਾਸੀ ਕਿਵੇਂ ਪਾ ਸਕਦਾ ਹੈ?

42. ਉ:—ਹੇ ਭਾਈ! ਜਦੋਂ ਮਨੁੱਖ ਦੁਨੀਆਂ ਦਾ ਕਾਰ ਵਿਹਾਰ ਕਰਦਾ ਹੋਇਆ ਹੀ ਆਪਾ ਭਾਵ ਛਡਦਾ ਹੈ, ਤਦੋਂ ਉਹ (ਹਉਮੈਂ ਤੋਂ) ਖਲਾਸੀ ਪਾ ਲੈਂਦਾ ਹੈ, ਉਹ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਦੇ ਨਾਮ ਵਿਚ ਜੁੜਿਆ ਰਹਿੰਦਾ ਹੈ।੧੪।

ਪ੍ਰ:—ਸ੍ਰੀ ਜੀਉ! ਜੋ ਮਨੁੱਖ ਨੂੰ ਅਗਿਆਨਤਾ ਹੈ, ਇਸ ਦਾ ਸਰੀਰ ਤੇ ਕੀ ਪ੍ਰਭਾਵ ਪੈਂਦਾ ਹੈ?

43. ਉ:—ਹੇ ਭਾਈ! ਜੋ ਅਗਿਆਨਤਾ, ਭਾਵ ਆਤਮਕ ਜੀਵਨ ਵਲੋਂ ਬੇ-ਸਮਝੀ ਹੈ (ਇਸ ਨੂੰ) ਮਾਇਆ ਦੀ ਤ੍ਰਿਸ਼ਨਾ (ਕਹਿ ਲਵੋ, ਇਹ ਮਾਇਆ ਦੀ ਤ੍ਰਿਸ਼ਨਾ ਮਨੁੱਖ ਦੇ) ਇਸ ਸਰੀਰ ਨੂੰ (ਅੰਦਰੇ ਅੰਦਰ) ਸਾੜਦੀ ਰਹਿੰਦੀ ਹੈ।

ਪ੍ਰ:—ਹੇ ਗੁਰੋ! ਆਖਰ, ਇਹ ਤ੍ਰਿਸ਼ਨਾ ਕਿਸ ਮਨੁੱਖ ਦੀ ਬੁਝਦੀ ਹੈ?

44. ਉ:—ਹੇ ਭਾਈਓ! ਇਹ ਤ੍ਰਿਸ਼ਨਾ ਅੱਗ ਉਸ ਮਨੁੱਖ ਦੀ ਬੁਝਦੀ ਹੈ, ਜਿਹੜਾ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਹਰ ਵੇਲੇ ਵਸਾਈ ਰਖਦਾ ਹੈ।

45. ਉਸ ਦਾ ਤਨ ਵਿਕਾਰਾਂ ਦੀ ਅੱਗ ਤੋਂ ਬਚਿਆ ਰਹਿੰਦਾ ਹੈ, ਉਸ ਦਾ ਮਨ (ਭੀ) ਸ਼ਾਂਤ ਰਹਿੰਦਾ ਹੈ, ਉਹ (ਆਪਣੇ ਅੰਦਰੋਂ) ਕ੍ਰੋਧ ਦੂਰ ਕਰ ਲੈਂਦਾ ਹੈ, ਹਉਮੈਂ ਨੂੰ ਮਾਰਕੇ ਉਹ ਮਨੁੱਖ (ਗੁਰ ਸ਼ਬਦ ਵਿਚ) ਲੀਨ ਰਹਿੰਦਾ ਹੈ।੧੫।

46. ਹੇ ਭਾਈ! (ਉਹ) ਮਾਲਕ ਪ੍ਰਭੂ ਸਦਾ ਕਾਇਮ ਰਹਿਣ ਵਾਲਾ ਹੈ, ਉਸ ਦੀ ਵਡਿਆਈ ਭੀ ਸਦਾ ਕਾਇਮ ਰਹਿਣ ਵਾਲੀ ਹੈ।

47. ਐ ਪਿਆਰੇ! ਕਿਸੇ ਵਿਰਲੇ ਮਨੁੱਖ ਨੇ ਗੁਰੂ ਦੀ ਕ੍ਰਿਪਾ ਨਾਲ (ਮਾਲਕ ਪ੍ਰਭੂ ਦੀ ਵਡਿਆਈ ਕਰਨ ਦੀ ਦਾਤ) ਪ੍ਰਾਪਤ ਕੀਤੀ ਹੈ।

48. ਬੇਨਤੀ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ! (ਜਿਸ ਨੇ ਪ੍ਰਾਪਤ ਕੀਤੀ ਹੈ ਉਹ) ਹਰ ਵੇਲੇ ਪ੍ਰਮਾਤਮਾਂ ਦੇ ਨਾਮ ਵਿਚ ਹੀ ਲੀਨ ਰਹਿੰਦਾ ਹੈ।੧੬।੧।੨੩।

**ਭਾਵਾਰਥ**:—ਉਹ ਹਰੀ ਅਪਹੁੰਚ ਹੈ, ਪਰ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਮੇਲ ਹੋ ਸਕਦਾ ਹੈ, ਇਹ ਸ਼ਬਦ ਦੀ ਕਮਾਈ ਕੀ ਹੈ? ਆਪਾ ਭਾਵ ਅਤੇ ਦ੍ਵੈਤ ਭਾਵ ਮਿਟਾ ਕੇ ਹਰੀ ਦੇ ਲਗਾਤਾਰ ਗੁਣ ਗਾਣਾ, ਜਿਸ ਨਾਲ ਅੰਦਰ ਦੇ ਪਾਪ, ਅਗਿਆਨਤਾ ਤੇ ਤ੍ਰਿਸ਼ਨਾਂ ਆਦਿ ਦੂਰ ਹੋ ਕੇ ਨਾਮ ਵਿਚ ਸੁਰਤਿ ਜੁੜ ਜਾਂਦੀ ਹੈ।

**ਮਾਰੂ ਮਹਲਾ ੩ ॥**

**1. ਨਦਰੀ ਭਗਤਾ ਲੈਹੁ ਮਿਲਾਏ ॥**
**2. ਭਗਤ ਸਲਾਹਨਿ ਸਦਾ ਲਿਵ ਲਾਏ ॥**
**3. ਤਉ ਸਰਣਾਈ ਉਬਰਹਿ ਕਰਤੇ**
**ਆਪੇ ਮੇਲਿ ਮਿਲਾਇਆ ॥੧॥**
**4. ਪੂਰੈ ਸਬਦਿ ਭਗਤਿ ਸੁਹਾਈ ॥**
**5. ਅੰਤਰਿ ਸੁਖੁ ਤੇਰੈ ਮਨਿ ਭਾਈ ॥**
**6. ਮਨੁ ਤਨੁ ਸਚੀ ਭਗਤੀ ਰਾਤਾ**
**ਸਚੇ ਸਿਉ ਚਿਤੁ ਲਾਇਆ ॥੨॥**
**7. ਹਉਮੈ ਵਿਚਿ ਸਦ ਜਲੈ ਸਰੀਰਾ ॥**
**8. ਕਰਮੁ ਹੋਵੈ ਭੇਟੇ ਗੁਰੁ ਪੂਰਾ ॥**
**9. ਅੰਤਰਿ ਅਗਿਆਨੁ ਸਬਦਿ ਬੁਝਾਏ**
**ਸਤਿਗੁਰ ਤੇ ਸੁਖੁ ਪਾਇਆ ॥੩॥**
**10. ਮਨਮੁਖੁ ਅੰਧਾ ਅੰਧੁ ਕਮਾਏ ॥**
**11. ਬਹੁ ਸੰਕਟ ਜੋਨੀ ਭਰਮਾਏ ॥**
**12. ਜਮ ਕਾ ਜੇਵੜਾ ਕਦੇ ਨ ਕਾਟੈ**
**ਅੰਤੇ ਬਹੁ ਦੁਖੁ ਪਾਇਆ ॥੪॥**

**ਪਦ ਅਰਥ**:—ਨਦਰੀ—ਮੇਹਰ ਦੀ ਨਿਗਾਹ ਨਾਲ। ਲੈਹੁ ਮਿਲਾਏ—ਤੂੰ (ਆਪਣੇ ਨਾਲ) ਮਿਲਾ ਲੈਂਦਾ ਹੈਂ। ਸਲਾਹਨਿ—ਸਿਫਤ ਸਲਾਹ ਕਰਦੇ ਹਨ। ਲਿਵ ਲਾਏ—ਲਿਵ ਲਾਇ, ਸੁਰਤਿ ਜੋੜ ਕੇ। ਤਉ—ਤੇਰੀ। ਉਬਰਹਿ—(ਵਿਕਾਰਾਂ ਤੋਂ) ਬਚਦੇ ਹਨ। ਕਰਤੇ—ਹੇ ਕਰਤਾਰ।੧।

ਸਬਦਿ—ਸ਼ਬਦ ਦੀ ਰਾਹੀਂ। ਸੁਹਾਈ—ਸੋਹਣੀ ਬਣੀ। ਤੇਰੈ ਮਨਿ—ਤੇਰੇ ਮਨ ਵਿਚ। ਭਾਈ—(ਉਹ ਭਗਤੀ) ਭਾ ਗਈ। ਰਤਾ—ਰੰਗਿਆ ਗਿਆ। ਸਿਉ—ਨਾਲ।੨।

ਸਦ—ਸਦਾ। ਜਲੈ—ਸੜਦਾ ਹੈ। ਕਰਮੁ—ਮਿਹਰ, ਬਖਸ਼ਸ਼। ਭੇਟੇ—ਮਿਲਦਾ ਹੈ। ਅੰਤਰਿ—ਅੰਦਰ (ਵਸਦਾ)। ਅਗਿਆਨੁ—ਆਤਮਕ ਜੀਵਨ ਵਲੋਂ ਕੋਰਾ ਪਨ। ਬੁਝਾਏ—

ਮਿਟਾ ਦੇਂਦਾ ਹੈ। ਤੇ—ਤੋਂ ।੩।

ਮਨਮੁਖ—ਆਪਣੇ ਮਨ ਵਲ ਮੂੰਹ ਕਰੀ ਰਖਣ ਵਾਲਾ ਮਨੁੱਖ, ਮਨ ਦਾ ਮੁਰੀਦ। ਅੰਧਾ—(ਮਾਇਆ ਦੇ ਮੋਹ ਵਿਚ) ਅੰਨ੍ਹਾ। ਅੰਧੁ—ਅੰਨ੍ਹਿਆਂ ਵਾਲਾ ਕੰਮ। ਸੰਕਟ—ਕਸ਼ਟ। ਭਰਮਾਏ—ਭਟਕਦਾ ਹੈ। ਜੇਵੜਾ—ਫਾਹੀ। ਨ ਕਾਟੈ—ਨਹੀਂ ਕੱਟ ਸਕਦਾ। ਅੰਤੇ—ਅਖੀਰ ਵੇਲੇ। ਜਮ ਕਾ ਜੇਵੜਾ—ਆਤਮਕ ਮੌਤ ਦੀ ਫਾਹੀ ।੪।

**ਅਰਥ :—**

**ਪ੍ਰ:**—ਹੇ ਗੁਰੋ ! ਭਗਤਾਂ ਦਾ ਹਰ ਵੇਲੇ ਪ੍ਰਭੂ ਚਰਨਾਂ ਵਿਚ ਜੁੜੇ ਰਹਿਣ ਦਾ ਖਾਸ ਕਿਹੜਾ ਵਸੀਲਾ ਹੈ ?

1. **ਉ:**—ਹੇ ਪਿਆਰੇ ! ਮੈਂ ਤਾਂ ਇਉਂ ਹੀ ਅਨੁਭਵ ਕਰਦਾ ਹਾਂ ਕਿ, ਹੇ ਕਰਤਾਰ ! ਤੂੰ ਆਪਣੇ ਭਗਤਾਂ ਨੂੰ ਮਿਹਰ ਦੀ ਨਿਗਾਹ ਨਾਲ ਹੀ ਆਪਣੇ ਚਰਨਾਂ ਵਿਚ ਜੋੜੀ ਰਖਦਾ ਹੈਂ।
2. (ਇਸ ਵਾਸਤੇ ਹੀ) ਭਗਤ ਜਨ (ਤੇਰੇ ਚਰਨਾਂ ਵਿਚ) ਸੁਰਤਿ ਜੋੜ ਕੇ ਸਦਾ ਤੇਰੀ ਸਿਫਤ ਸਲਾਹ ਕਰਦੇ ਰਹਿੰਦੇ ਹਨ।
3. ਸ੍ਰੀ ਜੀਉ ! ਸਿਫਤ ਸਲਾਹ ਦਾ ਸਦਕਾ ਹੀ ਉਹ ਤੇਰੀ ਸ਼ਰਨ ਵਿਚ ਰਹਿ ਕੇ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਤੂੰ ਆਪ ਹੀ ਉਨ੍ਹਾਂ ਨੂੰ (ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਜੋੜੀ ਰਖਦਾ ਹੈਂ ।੧।
4. ਹੇ ਕਰਤਾਰ ! ਪੂਰੇ (ਗੁਰੂ ਦੇ) ਸ਼ਬਦ ਦੀ ਬਰਕਤ ਨਾਲ (ਜਿਸ ਮਨੁੱਖ ਦੇ ਅੰਤਰ ਆਤਮੇ ਤੇਰੀ) ਭਗਤੀ ਉਭਰ ਆਉਂਦੀ ਹੈ, ਭਾਵ ਨਿਖਰ ਆਉਂਦੀ ਹੈ।
5. ਉਸ ਦੇ ਅੰਦਰ ਆਤਮਕ ਅਨੰਦ ਬਣ ਜਾਂਦਾ ਹੈ ( ਉਸ ਮਨੁੱਖ ਦੀ ਭਗਤੀ) ਤੇਰੇ ਮਨ ਵਿਚ ਪਿਆਰੀ ਲਗਦੀ ਹੈ।
6. ਉਸ ਮਨੁੱਖ ਦਾ ਮਨ, ਉਸਦਾ ਤਨ ਤੇਰੀ ਸਦਾ ਥਿਰ ਸਿਫਤ ਸਲਾਹ ਵਿਚ ਰੰਗਿਆ ਰਹਿੰਦਾ ਹੈ, ਉਹ ਸਦਾ ਤੇਰੇ ਥਿਰ ਨਾਮ ਨਾਲ ਆਪਣਾ ਚਿੱਤ ਜੋੜੀ ਰਖਦਾ ਹੈ ।੨।

**ਪ੍ਰ:**—ਸ੍ਰੀ ਜੀਉ ! ਇਹ ਸਰੀਰ ਹਉਮੈਂ ਵਿਚ ਸਦਾ ਹੀ ਸੜਦਾ ਰਹਿੰਦਾ ਹੈ,ਇਸਨੂੰ ਸੁਖ ਸ਼ਾਂਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ ?

7. **ਉ:**—ਹੇ ਭਾਈ ! ਇਹ ਠੀਕ ਹੈ ਕਿ, ਹਉਮੈਂ (ਦੀ ਅੱਗ) ਵਿਚ (ਮਨੁੱਖ ਦਾ) ਸਰੀਰ (ਅੰਦਰੇ ਅੰਦਰ) ਸਦਾ (ਹੀ) ਸੜਦਾ ਰਹਿੰਦਾ ਹੈ।
8. ਪਰ, ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ, ਤਾਂ ਇਸ ਦਾ ਪੂਰੇ ਗੁਰੂ ਨਾਲ ਮਿਲਾਪ ਹੁੰਦਾ ਹੈ।
9. ਉਹ ਮਨੁੱਖ ਆਪਣੇ ਅੰਦਰ ਵਸਦੇ ਅਗਿਆਨ ਨੂੰ ਗੁਰੂ ਦੇ ਸ਼ਬਦ ਨਾਲ ਦੂਰ ਕਰ ਲੈਂਦਾ ਹੈ, ਗੁਰੂ ਪਾਸੋਂ ਉਹ ਆਤਮਕ ਅਨੰਦ ਪ੍ਰਾਪਤ ਕਰਦਾ ਹੈ ।੩।

**ਪ੍ਰ:**—ਸ੍ਰੀ ਜੀਉ ! ਇਹ ਅਨੰਦ ਸਾਰਿਆਂ ਨੂੰ ਹੀ ਕਿਉਂ ਨਹੀਂ ਮਿਲ ਸਕਦਾ ?

10. **ਉ:**—ਹੇ ਪਿਆਰੇ ! ਉਹ ਇਸ ਵਾਸਤੇ ਕਿ, ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ (ਮਾਇਆ ਦੇ ਮੋਹ ਵਿਚ) ਅੰਨ੍ਹਾਂ ਹੋਇਆ ਰਹਿੰਦਾ ਹੈ, (ਉਹ ਸਦਾ ਅੰਨ੍ਹਿਆਂ ਵਾਲੇ ਕਰਮ ਹੀ ਕਰਦਾ ਹੈ (ਭਾਵ, ਅਉਜੜੇ ਪਿਆ ਰਹਿੰਦਾ ਹੈ)।
11. ਹੇ ਭਾਈਓ ! ਉਹ ਜੀਵਨ ਸਫਰ ਵਿਚ ਸਹੀ ਰਸਤੇ ਤੋਂ ਖੁੰਝ ਕੇ) ਉਹ ਅਨੇਕਾਂ ਹੀ ਕਸ਼ਟ ਸਹਾਰਦਾ ਹੈ ਅਤੇ ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਹੈ।
12. ਹੇ ਪਿਆਰੇ ! ਉਹ ਮਨੁੱਖ ਆਪਣੇ ਗਲੋਂ ਆਤਮਕ ਮੌਤ ਦੀ ਫਾਹੀ ਕਦੇ ਨਹੀਂ ਕੱਟ ਸਕਦਾ, ਅੰਤ ਵੇਲੇ ਭੀ ਉਹ ਬਹੁਤ ਦੁੱਖ ਪਾਂਦਾ ਹੈ ।੪।

**13. ਆਵਣ ਜਾਣਾ ਸਬਦਿ ਨਿਵਾਰੇ ॥**
**14. ਸਚੁ ਨਾਮੁ ਰਖੈ ਉਰ ਧਾਰੇ ॥**
**15. ਗੁਰ ਕੈ ਸਬਦਿ ਮਰੈ ਮਨੁ ਮਾਰੇ**
**ਹਉਮੈ ਜਾਇ ਸਮਾਇਆ ॥੫॥**
**16. ਆਵਣ ਜਾਣੈ ਪਰਜ ਵਿਗੋਈ ॥**
**17. ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥**
**18. ਅੰਤਰਿ ਜੋਤਿ ਸਬਦਿ ਸੁਖੁ ਵਸਿਆ**
**ਜੋਤੀ ਜੋਤਿ ਮਿਲਾਇਆ ॥੬॥**
**19. ਪੰਚ ਦੂਤ ਚਿਤਵਹਿ ਵਿਕਾਰਾ ॥**
**20. ਮਾਇਆ ਮੋਹ ਕਾ ਏਹੁ ਪਸਾਰਾ ॥**
**21. ਸਤਿਗੁਰੁ ਸੇਵੇ ਤਾ ਮੁਕਤੁ ਹੋਵੈ**
**ਪੰਚ ਦੂਤ ਵਸਿ ਆਇਆ ॥੭॥**
**22. ਬਾਝੁ ਗੁਰੂ ਹੈ ਮੋਹੁ ਗੁਬਾਰਾ ॥**
**23. ਫਿਰਿ ਫਿਰਿ ਡੁਬੈ ਵਾਰੋ ਵਾਰਾ ॥**
**24. ਸਤਿਗੁਰ ਭੇਟੇ ਸਚੁ ਦ੍ਰਿੜਾਏ**
**ਸਚੁ ਨਾਮੁ ਮਨਿ ਭਾਇਆ ॥੮॥**

**ਪਦ ਅਰਥ :**—ਆਵਣ ਜਾਣਾ—ਜੰਮਣਾ ਮਰਨਾ, ਜਨਮ ਮਰਨ ਦਾ ਗੇੜ। ਸਬਦਿ—ਗੁਰੂ ਦੇ ਸ਼ਬਦ ਦੀ ਰਾਹੀਂ। ਨਿਵਾਰੇ—ਦੂਰ ਕਰ ਲੈਂਦਾ ਹੈ। ਸਚੁ ਨਾਮੁ—ਸਦਾ ਥਿਰ ਹਰਿ ਨਾਮ। ਉਰ—ਹਿਰਦਾ। ਧਾਰੇ—ਧਾਰਿ, ਟਿਕਾ ਕੇ। ਮਰੈ—(ਅਪਣੱਤ ਵਲੋਂ) ਮਾਰਦਾ ਹੈ, ਆਪਾ ਭਾਵ ਦੂਰ ਕਰਦਾ ਹੈ। ਮਨੁ ਮਾਰੇ—ਮਨ ਨੂੰ ਵਸ ਵਿਚ ਰਖਦਾ ਹੈ। ਜਾਇ—ਦੂਰ ਹੋ ਜਾਂਦੀ ਹੈ ।੫।

ਆਵਣੁ ਜਾਣੈ—ਜਨਮ ਮਰਨ (ਦੇ ਗੇੜ) ਵਿਚ। ਪਰਜ—ਸ੍ਰਿਸ਼ਟੀ। ਵਿਗੋਈ—ਖੁਆਰ ਹੁੰਦੀ ਹੈ। ਥਿਰ—ਟਿਕਿਆ ਹੋਇਆ। ਅੰਦਰਿ—ਅੰਦਰ, ਹਿਰਦੇ ਵਿਚ। ਸਬਦਿ—ਸ਼ਬਦ ਦੀ ਰਾਹੀਂ। ਜੋਤੀ—ਪ੍ਰਮਾਤਮਾਂ ਦੀ ਜੋਤ ਵਿਚ ।੬।

ਪੰਚ ਦੂਤ—(ਕਾਮਾਦਿਕ) ਪੰਜ ਵੈਰੀਆਂ ਦੇ ਕਾਰਨ। ਚਿਤਵਦੇ—(ਜੀਵ) ਚਿਤਵਦੇ ਰਹਿੰਦੇ ਹਨ। ਪਸਾਰਾ—ਖਿਲਾਰਾ। ਮੋਹ ਕਾ ਪਸਾਰਾ—ਹਰ ਪਾਸੇ ਮੋਹ ਦਾ ਪ੍ਰਭਾਵ।

ਸੇਵੇ—ਸ਼ਰਨ ਪਿਆ ਰਹੇ। ਮੁਕਤੁ—ਮੋਹ ਦੇ ਪ੍ਰਭਾਵ ਤੋਂ ਸੁਤੰਤਰ। ਵਸਿ—ਵਸ ਵਿਚ।੭।

ਗੁਬਾਰਾ—ਘੁੱਪ ਹਨੇਰਾ । ਫਿਰਿ ਫਿਰਿ—ਮੁੜ ਮੁੜ। ਵਾਰੋ ਵਾਰਾ—ਬਾਰ ਬਾਰ, ਅਨੇਕਾਂ ਵਾਰੀ। ਸਤਿਗੁਰ ਭੇਟੇ—ਗੁਰੂ ਨੂੰ ਮਿਲ ਪਏ। ਸਚੁ—ਸਦਾ ਥਿਰ ਹਰਿ ਨਾਮ। ਦ੍ਰਿੜਾਏ—ਹਿਰਦੇ ਵਿਚ ਪੱਕਾ ਕਰ ਦੇਂਦਾ ਹੈ। ਮਨਿ—ਮਨ ਵਿਚ। ਭਾਇਆ—ਪਿਆਰਾ ਲਗਣ ਲਗ ਪੈਂਦਾ ਹੈ।੮।

**ਅਰਥ :—**

ਪ੍ਰ:—ਗੁਰਦੇਵ ਜੀਉ! ਇਹ ਜੰਮਣ ਮਰਨ ਦਾ ਗੇੜ ਕਿਵੇਂ ਦੂਰ ਹੋ ਸਕਦਾ ਹੈ ?

13. ਉ:—ਹੇ ਭਾਈ! ਉਹ ਮਨੁੱਖ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਜੰਮਣ ਮਰਣ ਦਾ ਗੇੜ ਦੂਰ ਕਰ ਲੈਂਦਾ ਹੈ।

14. ਜਿਹੜਾ ਮਨੁੱਖ ਸਦਾ ਕਾਇਮ ਰਹਿਣ ਵਾਲੇ ਪ੍ਰਮੇਸ਼ਰ ਜੀ ਦਾ ਨਾਮ ਆਪਣੇ ਹਿਰਦੇ ਵਿਚ ਵਸਾਈ ਰਖਦਾ ਹੈ।

15. ਉਹ ਮਨੁੱਖ ਗੁਰੂ ਦੇ ਸ਼ਬਦ ਦੀ ਰਾਹੀਂ ਆਪਾ ਭਾਵ ਦੂਰ ਕਰ ਲੈਂਦਾ ਹੈ ਅਤੇ ਉਹ ਆਪਣੇ ਮਨ ਨੂੰ (ਭੀ) ਵਸ ਵਿਚ ਕਰ ਲੈਂਦਾ ਹੈ, ਉਸ ਦੀ ਹਉਮੈਂ ਦੂਰ ਹੋ ਜਾਂਦੀ ਹੈ, ਉਹ ਸਦਾ ਹੀ ਪ੍ਰਮੇਸ਼ਰ ਦੀ ਯਾਦ ਵਿਚ ਲੀਨ ਰਹਿੰਦਾ ਹੈ।੫।

16. ਹੇ ਭਾਈਓ! ਮੈਂ ਤਾਂ ਵੇਖ ਰਿਹਾ ਹਾਂ ਕਿ ਸਾਰੀ ਹੀ ਸ੍ਰਿਸ਼ਟੀ ਜਨਮ ਮਰਨ ਦੇ ਗੇੜ ਵਿਚ ਖੁਆਰ ਹੁੰਦੀ ਰਹਿੰਦੀ ਹੈ।

17. ਗੁਰੂ ਦੀ ਸ਼ਰਨ ਤੋਂ ਬਿਨਾ (ਇਸ ਚੱਕਰ ਵਿਚੋਂ) ਕਿਸੇ ਨੂੰ ਭੀ ਖਲਾਸੀ ਨਹੀਂ ਹੁੰਦੀ, ਭਾਵ ਕਿਸੇ ਦਾ ਭੀ ਟਿਕਾ ਨਹੀਂ ਹੁੰਦਾ।

ਪ੍ਰ:—ਸ੍ਰੀ ਜੀਉ! ਇਸ ਜੀਵ ਦੀ ਪ੍ਰਤੱਖ ਜੋਤ ਜੋਤੀ ਸਰੂਪ ਵਿਚ ਕਿਵੇਂ ਮਿਲ ਸਕਦੀ ਹੈ ?

18. ਉ:—ਹੇ ਭਾਈ! ਜਿਸ ਮਨੁੱਖ ਦੇ ਅੰਦਰ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਮਾਤਮਾਂ ਦੀ ਜੋਤ ਪ੍ਰਗਟ ਹੋ ਪੈਂਦੀ ਹੈ, ਉਸਦੇ ਅੰਦਰ ਆਤਮਕ ਅਨੰਦ ਆ ਵਸਦਾ ਹੈ, ਉਸ ਦੀ ਜੋਤ ਪ੍ਰਮਾਤਮਾਂ ਦੀ ਜੋਤ ਵਿਚ ਮਿਲੀ ਰਹਿੰਦੀ ਹੈ।੬।

ਪ੍ਰ:—ਸ੍ਰੀ ਜੀਉ ! ਜੀਵ ਹਰ ਵਕਤ ਹੀ ਵਿਕਾਰ ਕਿਉਂ ਚਿਤਵਦੇ ਰਹਿੰਦੇ ਹਨ ?

29. ਉ:—ਹੇ ਪਿਆਰੇ! ਅਸਲ ਵਿਚ ਕਾਮਾਦਿਕ ਪੰਜ ਵੈਰੀਆਂ ਦੇ ਪ੍ਰਭਾਵ ਦੇ ਕਾਰਨ ਜੀਵ ਹਰ ਵੇਲੇ (ਹੀ) ਵਿਕਾਰਾਂ ਨੂੰ ਚਿਤਵਦੇ ਰਹਿੰਦੇ ਹਨ।

20. ਅਤੇ ਹਰ ਪਾਸੇ ਹੀ ਮਾਇਆ ਦੇ ਮੋਹ ਦਾ ਪ੍ਰਭਾਵ ਬਣਿਆ ਹੋਇਆ ਹੈ।

21. ਪਰ, ਹੇ ਭਾਈ! ਜਦੋਂ ਮਨੁੱਖ ਗੁਰੂ ਦੀ ਸ਼ਰਨ ਆ ਪੈਂਦਾ ਹੈ, ਤਦੋਂ (ਇਸ ਮੋਹ ਦੇ ਦਬਾਅ ਤੋਂ) ਸੁਤੰਤਰ ਹੁੰਦਾ ਹੈ ਅਤੇ (ਕਾਮਾਦਿਕ) ਪੰਜੇ ਵੈਰੀ ਉਸ ਦੇ ਵਸ ਵਿਚ ਆ ਜਾਂਦੇ ਹਨ।੭।

ਪ੍ਰ:—ਸ੍ਰੀ ਜੀਉ! ਮਨੁੱਖ ਦੇ ਜੀਵਨ ਸਫਰ ਵਿਚ ਹਰ ਵਕਤ ਹੀ ਘੁੱਪ ਹਨੇਰਾ ਬਣਿਆ ਰਹਿੰਦਾ ਹੈ, ਇਸ ਦਾ ਸਹੀ ਕਾਰਨ ਕੀ ਹੈ ?

22. ਉ:—ਹੇ ਭਾਈ! ਉਹ ਇਸ ਲਈ ਕਿ, ਗੁਰੂ ਤੋਂ ਬਿਨਾ (ਮਾਇਆ ਦਾ) ਮੋਹ (ਇਤਨਾ ਪ੍ਰਬਲ ਰਹਿੰਦਾ) ਹੈ (ਕਿ ਮਨੁੱਖ ਦੇ ਜੀਵਨ ਰਾਹ ਵਿਚ ਆਤਮਕ ਜੀਵਨ ਵਲੋਂ) ਘੁੱਪ ਹਨੇਰਾ ਬਣਿਆ (ਹੀ) ਰਹਿੰਦਾ ਹੈ।

23. ਜਿਸ ਮਾਇਆ (ਮੋਹ ਦੀ ਪ੍ਰਬਲਤਾ ਦਾ ਸਦਕਾ) ਮਨੁੱਖ ਮੁੜ ਮੁੜ ਅਨੇਕਾਂ ਵਾਰੀ (ਮੋਹ ਦੇ ਸਮੁੰਦਰ ਵਿਚ) ਡੁੱਬਦਾ ਹੈ।

24. ਪਰ, ਹੇ ਭਾਈ! ਜਦੋਂ ਮਨੁੱਖ ਦਾ ਗੁਰੂ ਨਾਲ ਮਿਲਾਪ ਹੋ ਜਾਂਦਾ ਹੈ, ਤਾਂ ਗੁਰੂ ਸਦਾ ਥਿਰ ਹਰਿ ਨਾਮ ਇਸ ਦੇ ਹਿਰਦੇ ਵਿਚ ਪੱਕਾ ਕਰ ਦੇਂਦਾ ਹੈ, (ਤਾਂ ਫਿਰ) ਸਦਾ ਕਾਇਮ ਰਹਿਣ ਵਾਲਾ ਪ੍ਰਮਾਤਮਾਂ ਦਾ ਨਾਮ ਇਸ ਨੂੰ ਪਿਆਰਾ ਲਗਣ ਲਗ ਪੈਂਦਾ ਹੈ।੮।

25. **ਸਾਚਾ ਦਰੁ ਸਾਚਾ ਦਰਵਾਰਾ ॥**
26. **ਸਚੇ ਸੇਵਹਿ ਸਬਦਿ ਪਿਆਰਾ ॥**
27. **ਸਚੀ ਧੁਨਿ ਸਚੇ ਗੁਣ ਗਾਵਾ**
    **ਸਚੇ ਮਾਹਿ ਸਮਾਇਆ ॥੯॥**
28. **ਘਰੈ ਅੰਦਰਿ ਕੋ ਘਰੁ ਪਾਏ ॥**
29. **ਗੁਰ ਕੈ ਸਬਦੇ ਸਹਜਿ ਸੁਭਾਏ ॥**
30. **ਓਥੈ ਸੋਗੁ ਵਿਜੋਗੁ ਨ ਵਿਆਪੈ**
    **ਸਹਜੇ ਸਹਜਿ ਸਮਾਇਆ ॥੧੦॥**
31. **ਦੂਜੈ ਭਾਇ ਦੁਸਟਾ ਕਾ ਵਾਸਾ ॥**
32. **ਭਉਦੇ ਫਿਰਹਿ ਬਹੁ ਮੋਹ ਪਿਆਸਾ ॥**
33. **ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ**
    **ਦੁਖੋ ਦੁਖੁ ਕਮਾਇਆ ॥੧੧॥**
34. **ਸਤਿਗੁਰ ਬਾਝਹੁ ਸੰਗਤਿ ਨ ਹੋਈ ॥**
35. **ਬਿਨੁ ਸਬਦੇ ਪਾਰੁ ਨ ਪਾਏ ਕੋਈ ॥**
36. **ਸਹਜੇ ਗੁਣ ਰਵਹਿ ਦਿਨੁ ਰਾਤੀ**
    **ਜੋਤੀ ਜੋਤਿ ਮਿਲਾਇਆ ॥੧੨॥**

**ਪਦ ਅਰਥ**:—ਸਾਚਾ—ਸਦਾ ਕਾਇਮ ਰਹਿਣ ਵਾਲਾ। ਦਰੁ—ਦਰਵਾਜ਼ਾ। ਦਰਵਾਰਾ—ਦਰਬਾਰ। ਸੇਵਹਿ—ਸੇਵਾ ਭਗਤੀ ਕਰਦੇ ਹਨ। ਸਚੇ ਸੇਵਹਿ—ਸਦਾ ਥਿਰ ਪ੍ਰਭੂ ਦੀ ਭਗਤੀ ਕਰਦੇ ਹਨ। ਸਬਦਿ ਪਿਆਰਾ—ਗੁਰੂ ਦੇ ਸ਼ਬਦ ਵਿਚ ਪਿਆਰ ਪਾ ਕੇ। ਧੁਨਿ—ਲਗਨ। ਗਾਵਾ—ਗਾਵਾਂ, ਮੈਂ ਗਾਵਾਂ।੯।

ਘਰੈ ਅੰਦਰਿ—ਹਿਰਦੇ ਘਰ ਦੇ ਅੰਦਰ ਹੀ। ਕੋ—ਕੋਈ ਵਿਰਲਾ। ਘਰੁ—ਪ੍ਰਭੂ ਦਾ ਟਿਕਾਣਾ। ਕੈ ਸਬਦਿ—ਦੇ ਸ਼ਬਦ ਦੀ ਰਾਹੀਂ। ਸਹਜਿ—ਆਤਮਕ ਅਡੋਲਤਾ ਵਿਚ। ਸੁਭਾਏ—ਸੁਭਾਇ, ਪਿਆਰ ਵਿਚ। ਓਥੈ—ਉਸ ਸਹਿਜ ਅਵਸਥਾ ਵਿਚ।

ਸੋਗੁ—ਗ਼ਮ। ਵਿਜੋਗੁ—ਵਿਛੋੜਾ। ਨ ਵਿਆਪੈ—ਜ਼ੋਰ ਨਹੀਂ ਪਾ ਸਕਦਾ। ਸਹਜੇ ਸਹਜਿ—ਹਰ ਵੇਲੇ ਸਹਿਜ ਵਿਚ।੧੦।

ਦੂਜੈ ਭਾਇ—ਹੋਰ ਹੋਰ ਪਿਆਰ ਵਿਚ। ਦੁਸਟ—ਕੁਕਰਮੀ ਬੰਦੇ। ਪਿਆਸਾ—ਤ੍ਰਿਸ਼ਨਾ। ਕੁਸੰਗਤਿ—ਭੈੜੀ ਸੋਹਬਤ ਵਿਚ। ਬਹਹਿ—ਬਹਿੰਦੇ ਹਨ। ਦੁਖੋ ਦੁਖੁ—ਹਰ ਵੇਲੇ ਦੁੱਖ।੧੧।

ਬਾਝਹੁ—ਬਿਨਾ। ਸੰਗਤਿ—ਭਲੀ ਸੋਹਬਤ। ਪਾਰੁ—ਵਿਕਾਰਾਂ ਤੋਂ ਪਾਰਲਾ ਬੰਨਾ। ਸਹਜੇ—ਆਤਮਕ ਅਡੋਲਤਾ ਵਿਚ। ਰਵਹਿ—ਗਾਂਦੇ ਹਨ, ਸਿਮਰਦੇ ਹਨ। ਜੋਤੀ—ਪ੍ਰਮਾਤਮਾਂ ਦੀ ਜੋਤ ਵਿਚ।੧੨।

**ਅਰਥ :—**

ਪ੍ਰ:—ਹੇ ਗੁਰੋ ! ਉਸ ਪ੍ਰਭੂ ਦੇ ਦਰਬਾਰ ਬਾਰੇ ਕੁਝ ਸੋਝੀ ਦਿਓ ?

25. ਉ:—ਹੇ ਭਾਈ ! ਉਸ ਪ੍ਰਮਾਤਮਾਂ ਦਾ ਦਰ ਸਦਾ (ਹੀ) ਕਾਇਮ ਰਹਿਣ ਵਾਲਾ ਹੈ ਅਤੇ ਉਸ ਦਾ ਦਰਬਾਰ ਭੀ ਸਦਾ (ਹੀ) ਥਿਰ ਰਹਿਣ ਵਾਲਾ ਹੈ।
26. ਹੇ ਭਾਈ ! ਜਿਹੜੇ ਮਨੁੱਖ ਗੁਰੂ ਦੇ ਸ਼ਬਦ ਵਿਚ ਪਿਆਰ ਪਾਉਂਦੇ ਹਨ, ਉਹੀ ਉਸ ਸਦਾ ਥਿਰ ਪ੍ਰਮਾਤਮਾਂ ਦੀ ਸੇਵਾ ਭਗਤੀ ਕਰਦੇ ਹਨ।
27. ਹੇ ਭਾਈਓ ! ਜੇ ਮੇਰੇ ਉਤੇ ਉਸ ਦੀ ਮੇਹਰ ਹੋਵੇ ਤਾਂ ਮੈਂ ਟਿਕਵੀਂ ਲਗਨ ਨਾਲ ਉਸ ਸਦਾ ਥਿਰ ਪ੍ਰਭੂ ਦੇ ਗੁਣ ਗਾਂਦਾ ਰਹਾਂ (ਜਿਹੜਾ ਮਨੁੱਖ ਗੁਣ ਗਾਂਦਾ ਹੈ ਉਹ) ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾਂ ਵਿਚ ਲੀਨ ਰਹਿੰਦਾ ਹੈ।੯।

ਪ੍ਰ:—ਸ੍ਰੀ ਜੀਓ ! ਉਹ ਕਿਹੜਾ ਮਨੁੱਖ ਹੈ ਜੋ ਕਿ ਸਦਾ ਪ੍ਰਭੂ ਪਿਆਰ ਵਿਚ ਟਿਕਿਆ ਰਹਿੰਦਾ ਹੈ ?

28. ਉ:—ਹੇ ਪਿਆਰੇ ! ਜਿਹੜਾ (ਭੀ) ਕੋਈ ਮਨੁੱਖ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਆਪਣੇ ਹਿਰਦੇ ਘਰ ਵਿਚ ਪ੍ਰਮੇਸ਼ਰ ਜੀ ਦਾ ਟਿਕਾਣਾ ਲਭ ਲੈਂਦਾ ਹੈ।
29. ਉਹ ਆਤਮਕ ਅਡੋਲਤਾ ਵਿਚ ਪ੍ਰੇਮ ਵਿਚ ਟਿਕਿਆ ਰਹਿੰਦਾ ਹੈ।
30. ਹੇ ਭਾਈਓ ! ਉਸ ਅਡੋਲ ਅਵਸਥਾ ਵਿਚ ਟਿਕਿਆ ਸੋਗ ਜ਼ੋਰ ਨਹੀਂ ਪਾ ਸਕਦਾ, (ਪ੍ਰਭੂ ਚਰਨਾਂ ਤੋਂ) ਵਿਛੋੜਾ ਜ਼ੋਰ ਨਹੀਂ ਪਾ ਸਕਦਾ, ਉਹ ਮਨੁੱਖ ਸਦਾ ਹੀ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ।੧੦।

ਪ੍ਰ:—ਕਿਉਂ ਜੀ ! ਪ੍ਰਭੂ ਦੇ ਪਿਆਰ ਤੋਂ ਸਖਣੇ ਮਨੁੱਖਾਂ ਦੀ ਕੀ ਪਛਾਣ ਹੈ ?

31. ਉ:—ਹੇ ਭਾਈ ! ਪ੍ਰਭੂ ਪਿਆਰ ਤੋਂ ਸਖਣੇ ਕੁਕਰਮੀ ਬੰਦੇ (ਪ੍ਰਭੂ ਨੂੰ ਭੁਲਾ ਕੇ) ਹੋਰ ਹੋਰ ਪਿਆਰ ਵਿਚ ਮਨ ਨੂੰ ਜੋੜੀ ਰਖਦੇ ਹਨ।
32. ਉਹ ਬੜੇ ਮੋਹ (ਅਤੇ) ਤ੍ਰਿਸ਼ਨਾਂ ਦੇ ਕਾਰਨ ਭਟਕਦੇ (ਹੀ) ਫਿਰਦੇ ਹਨ।
33. (ਉਹ ਕੁਕਰਮੀ ਬੰਦੇ) ਸਦਾ ਭੈੜੀ ਸੋਹਬਤ ਵਿਚ (ਹੀ) ਬੈਠਦੇ ਹਨ ਅਤੇ ਦੁੱਖ ਹੀ ਪਾਉਂਦੇ ਹਨ, ਉਹ ਸਦਾ ਉਹੀ ਕਰਮ ਕਮਾਂਦੇ ਹਨ, ਜਿਨ੍ਹਾਂ ਵਿਚੋਂ ਨਿਰਾ ਦੁੱਖ ਹੀ ਦੁੱਖ ਨਿਕਲੇ।੧੧।

ਪ੍ਰ:—ਗੁਰਦੇਵ ਜੀਉ ! ਕੁਕਰਮਾਂ ਦੇ ਤਿਆਗ ਲਈ ਹਰ ਬੰਦਾ ਚੰਗੀ ਸੰਗਤ ਦਾ ਸੰਜੋਗੀ ਕਿਉ ਨਹੀਂ ਹੁੰਦਾ ?

34. ਉ:—ਹੇ ਭਾਈ ! ਭਾਵੇਂ ਬਹੁਤ ਬੰਦੇ ਚਾਹੁੰਦੇ ਭੀ ਹਨ, ਪਰ ਗੁਰੂ ਦੀ ਸ਼ਰਨ ਔਣ ਤੋਂ ਬਿਨਾ ਮਨੁੱਖ ਨੂੰ ਚੰਗੀ ਸੰਗਤ ਨਹੀਂ ਮਿਲ ਸਕਦੀ।
35. ਹੇ ਪਿਆਰੇ ! ਇਹ ਨਿਯਮ ਹੈ ਕਿ, ਗੁਰੂ ਦੇ ਸ਼ਬਦ ਦੀ ਕਮਾਈ ਤੋਂ ਬਿਨਾ ਕੋਈ ਭੀ ਬੰਦਾ ਕੁਕਰਮਾਂ (ਦੀ ਨਦੀ) ਦਾ ਪਾਰਲਾ ਬੰਨਾ ਨਹੀਂ ਲਭ ਸਕਦਾ।
36. ਹੇ ਭਾਈ ! ਜਿਹੜੇ ਬੰਦੇ ਦਿਨੇ ਰਾਤ ਆਤਮਕ ਅਡੋਲਤਾ ਵਿਚ ਟਿਕ ਕੇ ਪ੍ਰਭੂ ਜੀ ਦੇ ਗੁਣ ਗਾਉਂਦੇ ਰਹਿੰਦੇ ਹਨ, ਉਨ੍ਹਾਂ ਦੀ ਜਿੰਦ ਪ੍ਰਮਾਤਮਾਂ ਦੀ ਜੋਤ ਵਿਚ ਲੀਨ ਰਹਿੰਦੀ ਹੈ।੧੨।
37. **ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥**
38. **ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥**
39. **ਉਡਹਿ ਨ ਮੂਲੇ ਨ ਆਵਹਿ ਨ ਜਾਹੀ**
    **ਨਿਜ ਘਰਿ ਵਾਸਾ ਪਾਇਆ ॥੧੩॥**
40. **ਕਾਇਆ ਸੋਧਹਿ ਸਬਦੁ ਵੀਚਾਰਹਿ ॥**
41. **ਮੋਹ ਠਗਉਰੀ ਭਰਮੁ ਨਿਵਾਰਹਿ ॥**
42. **ਆਪੇ ਕ੍ਰਿਪਾ ਕਰੇ ਸੁਖਦਾਤਾ**
    **ਆਪੇ ਮੇਲਿ ਮਿਲਾਇਆ ॥੧੪॥**
43. **ਸਦ ਹੀ ਨੇੜੈ ਦੂਰਿ ਨ ਜਾਣਹੁ ॥**
44. **ਗੁਰ ਕੈ ਸਬਦਿ ਨਜੀਕਿ ਪਛਾਣਹੁ ॥**
45. **ਬਿਗਸੈ ਕਮਲੁ ਕਿਰਣਿ ਪਰਗਾਸੈ**
    **ਪਰਗਟੁ ਕਰਿ ਦੇਖਾਇਆ ॥੧੫॥**
46. **ਆਪੇ ਕਰਤਾ ਸਚਾ ਸੋਈ ॥**
47. **ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥**
48. **ਨਾਨਕ ਨਾਮੁ ਮਿਲੈ ਵਡਿਆਈ**
    **ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥**

**ਪਦ ਅਰਥ** :—ਕਾਇਆ—ਸਰੀਰ। ਬਿਰਖੁ—ਰੁੱਖ। ਪੰਖੀ—ਪੰਛੀ। ਅੰਮ੍ਰਿਤੁ—ਅਮਰ ਜੀਵਨ ਦੇਣ ਵਾਲੀ ਨਾਮ ਚੋਗ। ਚੁਗਹਿ—ਚੁਗਦੇ ਹਨ। ਸਬਦਿ—ਸ਼ਬਦ ਵਿਚ। ਉਡਹਿ ਨ—ਬਾਹਰ ਨਹੀਂ ਭਟਕਦੇ। ਨ ਮੂਲੇ—ਬਿਲਕੁਲ ਨਹੀਂ। ਨ ਜਾਹੀ—ਨ ਜਾਹਿ, ਨਾ ਜਾਂਦੇ ਹਨ, ਨ ਮਰਦੇ ਹਨ। ਨਿਜ ਘਰਿ—ਆਪਣੇ ਅਸਲ ਘਰ ਵਿਚ, ਪ੍ਰਭੂ ਦੇ ਚਰਨਾਂ ਵਿਚ।੧੩।

ਸੋਧਹਿ–ਸੋਧਦੇ ਹਨ, ਪੜਤਾਲ ਕਰਦੇ ਹਨ। ਠਗਉਰੀ–ਠਗ ਮੂਰੀ, ਠਗ ਬੂਟੀ, ਉਹ ਬੂਟੀ ਜਿਸ ਨਾਲ ਠਗ ਲੋਕ ਮੁਸਾਫਿਰਾਂ ਨੂੰ ਠਗਦੇ ਹਨ, (ਧਤੂਰਾ ਆਦਿਕ)। ਭਰਮੁ–ਭਟਕਣਾ। ਨਿਵਾਰਹਿ–ਦੂਰ ਕਰਦੇ ਹਨ। ਆਪੇ ਸੁਖਦਾਤਾ–ਸੁਖਾਂ ਦਾ ਦਾਤਾ ਆਪ ਪ੍ਰਭੂ ।੧੪।

ਸਦ–ਸਦਾ। ਗੁਰ ਕੈ ਸਬਦਿ–ਗੁਰੂ ਦੇ ਸ਼ਬਦ ਦੀ ਰਾਹੀਂ। ਨਜੀਕਿ–ਨਜ਼ਦੀਕ, ਨੇੜੇ। ਬਿਗਸੈ–ਖਿੜ ਪੈਂਦਾ ਹੈ। ਕਮਲੁ–(ਹਿਰਦਾ) ਕੌਲ ਫੁੱਲ। ਪਰਗਾਸੈ–ਚਾਨਣ ਕਰਦੀ ਹੈ, ਚਮਕ ਪੈਂਦੀ ਹੈ। ਪਰਗਟੁ–ਪਰਤੱਖ। ਕਰਿ–ਕਰਕੇ ।੧੫।

ਕਰਤਾ–ਕਰਤਾਰ। ਸਚਾ–ਸਦਾ ਕਾਇਮ ਰਹਿਣ ਵਾਲਾ। ਮਾਰਿ–ਮਾਰਕੇ। ਅਵਰੁ–ਹੋਰ। ਆਪੁ–ਆਪਾ ਭਾਵ। ਗਵਾਇ–ਦੂਰ ਕਰ ਕੇ ।੧੬।

**ਅਰਥ** :–

**ਪ੍ਰ**:–ਹੇ ਸਤਿਗੁਰੋ ! ਅਸੀਂ ਲੋਕ ਹਰ ਵਕਤ ਸਰੀਰ ਦੀ ਮਮਤਾ ਵਿਚ ਹੀ ਖਚਤ ਰਹਿੰਦੇ ਹਾਂ, ਇਸ ਤੋਂ ਉਪ੍ਰਾਮਤਾ ਹਾਸਲ ਕਰਨ ਲਈ ਕੋਈ ਵੈਰਾਗ ਮਈ ਉਪਦੇਸ਼ ਦਿਓ ?

37. **ਉ**:–ਹੇ ਭਾਈਓ ! ਇਸ ਸਰੀਰ ਦੀ ਮਮਤਾ ਤੋਂ ਦੂਰ ਰਹਿਣ ਲਈ ਇਉਂ ਹੀ ਸਮਝਣਾ ਚਾਹੀਦਾ ਹੈ ਕਿ, ਜਿਵੇਂ ਰਾਤ ਗੁਜ਼ਾਰਨ ਲਈ ਪੰਛੀ ਕਿਸੇ ਰੁੱਖ ਉਤੇ ਆ ਟਿਕਦੇ ਹਨ, ਇਸੇ ਤਰ੍ਹਾਂ, ਇਹ ਸਰੀਰ (ਮਾਨੋ) ਰੁੱਖ ਹੈ, (ਇਸ ਸਰੀਰ) ਵਿਚ (ਜੀਵ) ਰੂਪ ਪੰਛੀ ਦਾ ਨਿਵਾਸ ਹੈ। (ਉਮਰ ਦੇ ਗੁਜ਼ਰ ਜਾਣ ਤੋਂ ਇਸ ਸਰੀਰ ਨੂੰ ਛਡ ਕੇ ਚਲੇ ਜਾਣ ਦਾ ਹਰ ਵਕਤ ਚੇਤਾ ਰਖ ਕੇ ਇਸ ਸਰੀਰ ਤੋਂ ਨਿਰਮੋਹ ਰਹਿਣਾ ਚਾਹੀਦਾ ਹੈ)।

**ਪ੍ਰ**:–ਸ੍ਰੀ ਜੀਉ ! ਉਹ ਕਿਹੜੇ ਜੀਵ ਹਨ ਜੋ ਜੰਮਣ ਮਰਨ ਦੇ ਗੇੜ ਵਿਚ ਨਹੀਂ ਆਉਂਦੇ ?

38. **ਉ**:–ਹੇ ਭਾਈ ! ਜਿਹੜੇ ਜੀਵ ਰੂਪ ਪੰਛੀ ਗੁਰੂ ਦੇ ਸ਼ਬਦ ਵਿਚ ਟਿਕ ਕੇ ਆਤਮਕ ਜੀਵਨ ਦੇਣ ਵਾਲੀ ਨਾਮ ਰੂਪ ਚੋਗ ਚੁਗਦੇ ਹਨ।

39. ਉਹ ਜੀਵ ਬਿਲਕੁਲ ਬਾਹਰ ਨਹੀਂ ਭਟਕਦੇ ਅਤੇ ਨਾ ਹੀ ਉਹ ਜਨਮ ਮਰਨ ਦੇ ਗੇੜ ਵਿਚ ਆਉਂਦੇ ਹਨ, ਉਹ ਸਦਾ ਹੀ ਪ੍ਰਭੂ ਜੀ ਦੇ ਚਰਨਾਂ ਵਿਚ ਨਿਵਾਸ ਰਖਦੇ ਹਨ ।੧੩।

**ਪ੍ਰ**:–ਹੇ ਗੁਰੋ ! ਮੋਹ ਦੀ ਠੱਗ ਬੂਟੀ ਬੜੀ ਬਲਵਾਨ ਹੈ ਇਸ ਤੋਂ ਕਿਵੇਂ ਬਚਿਆ ਜਾਏ ?

40. **ਉ**:–ਹੇ ਭਾਈਓ ! ਜਿਹੜੇ ਮਨੁੱਖ ਆਪਣੇ ਸਰੀਰ ਦੀ ਪੜਤਾਲ ਕਰਦੇ ਰਹਿੰਦੇ ਹਨ ਅਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਈ ਰਖਦੇ ਹਨ।

41. ਐ ਪਿਆਰੇ ! ਉਹ ਮਨੁੱਖ ਮੋਹ ਦੀ ਠੱਗ ਬੂਟੀ ਨਹੀਂ ਖਾਂਦੇ, ਉਹ ਆਪਣੇ ਅੰਦਰੋਂ ਭਟਕਣਾ ਮਿਟਾ ਲੈਂਦੇ ਹਨ।

42. ਪਰ, ਹੇ ਭਾਈ ! ਇਹ ਕਿਰਪਾ ਸੁਖਾਂ ਦਾ ਦੇਣ ਵਾਲਾ ਪ੍ਰਮਾਤਮਾਂ ਆਪ ਹੀ ਕਰਦਾ ਹੈ, ਉਹ ਆਪ ਹੀ (ਉਨ੍ਹਾਂ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਚਰਨਾਂ ਵਿਚ) ਜੋੜਦਾ ਹੈ ।੧੪।

**ਪ੍ਰ**:–ਗੁਰਦੇਵ ਜੀਉ ! ਮਨ ਵਿਚ ਕਈ ਵਾਰੀ ਇਹ ਖਿਆਲ ਉਪਜਦਾ ਹੈ ਕਿ, ਉਸ ਸਾਈਂ ਜੀ ਨੂੰ ਜਿਥੇ ਭੀ ਹੋਵੇ ਉਥੇ ਹੀ ਜਾਣਾ ਚਾਹੀਦਾ ਹੈ, ਤਾਂ ਕਿ ਉਸਨੂੰ ਲਭਿਆ ਜਾਏ ?

43. **ਉ**:–ਹੇ ਪਿਆਰੇ ! ਇਹ ਤੁਹਾਡਾ ਖਿਆਲ ਉੱਕਾ ਹੀ ਗੁਰਮਤ ਦੇ ਅਨਕੂਲ ਨਹੀਂ, ਕਿਉਂਕਿ, ਉਹ ਪ੍ਰਮਾਤਮਾਂ (ਤਾਂ) ਸਦਾ ਹੀ (ਸਾਡੇ) ਨੇੜੇ ਰਹਿੰਦਾ ਹੈ, ਉਸ ਨੂੰ (ਕਦੇ ਭੀ ਆਪਣੇ ਤੋਂ) ਦੂਰ ਨਾ ਸਮਝੋ।

44. ਹੇ ਪਿਆਰਿਓ ! ਗੁਰੂ ਦੇ ਸ਼ਬਦ ਵਿਚ ਜੁੜ ਕੇ ਉਸ ਨੂੰ ਆਪਣੇ ਅੰਗ ਸੰਗ (ਹੀ) ਵਸਦਾ ਵੇਖੋ।

**ਪ੍ਰ**:–ਸ੍ਰੀ ਜੀਉ ! ਆਪਣੇ ਨਾਲ ਹੀ ਪ੍ਰਭੂ ਨੂੰ ਵਸਦਾ ਸਮਝਣ ਵਾਲੇ ਦੀ ਪਛਾਨ ਕੀ ਹੈ ?

45. **ਉ**.–ਹੇ ਪਿਆਰੇ ! ਜਿਹੜਾ ਮਨੁੱਖ ਸਾਈਂ ਜੀ ਨੂੰ ਆਪਣੇ ਨਾਲ ਵਸਦਾ ਵੇਖਦਾ ਹੈ, ਉਸ ਦਾ ਹਿਰਦਾ ਕੌਲ ਫੁੱਲ ਖਿੜਿਆ ਰਹਿੰਦਾ ਹੈ, ਉਸ ਦੇ ਅੰਦਰ ਰੱਬੀ ਜੋਤ ਦੀ ਕਿਰਣ (ਆਤਮਕ ਜੀਵਨ ਦਾ) ਚਾਨਣ ਕਰ ਦੇਂਦੀ ਹੈ, ਗੁਰੂ ਉਸ ਮਨੁੱਖ ਨੂੰ ਪ੍ਰਮਾਤਮਾਂ ਪ੍ਰਤੱਖ ਕਰ ਕੇ ਵਿਖਾ ਦੇਂਦਾ ਹੈ ।੧੫।

**ਪ੍ਰ**:–ਕਿਉਂ ਜੀ ! ਅਸੀਂ ਕਲਜੁਗੀ ਜੀਵ ਹਾਂ, ਸਾਨੂੰ ਨਿਸਚਾ ਕੀ ਕਰਨਾ ਚਾਹੀਦਾ ਹੈ ?

46. **ਉ**:–ਹੇ ਭਾਈਓ ! ਤੁਹਾਨੂੰ ਇਹੋ ਹੀ ਵਿਸ਼ਵਾਸ਼ ਕਰ ਲੈਣਾ ਚਾਹੀਦਾ ਹੈ ਕਿ, ਉਹ ਕਰਤਾਰ ਆਪ ਹੀ ਸਦਾ ਕਾਇਮ ਰਹਿਣ ਵਾਲਾ ਹੈ।

47. ਉਹ ਆਪ ਹੀ ਮਾਰ ਕੇ ਜੀਵਾਲਦਾ ਹੈ, (ਭਾਵ, ਮਾਰਦਾ ਭੀ ਆਪ ਹੀ ਹੈ, ਪੈਦਾ ਭੀ ਕਰਦਾ ਆਪ ਹੀ ਹੈ) ਉਸ ਤੋਂ ਬਿਨਾ ਕੋਈ ਹੋਰ ਇਸ ਸਮਰੱਥਾ ਵਾਲਾ ਨਹੀਂ ਹੈ।

48. ਕਥਨ ਕਰਦੇ ਹਨ, (ਗੁਰੂ) ਨਾਨਕ ਦੇਵ ਜੀ ਕਿ, ਹੇ ਭਾਈ ! ਜਿਸ ਮਨੁੱਖ ਨੂੰ ਪ੍ਰਮੇਸ਼ਰ ਜੀ ਦਾ ਨਾਮ ਮਿਲ ਜਾਂਦਾ ਹੈ ਉਸ ਨੂੰ (ਲੋਕ ਪਰਲੋਕ ਦੀ) ਸੋਭਾ ਮਿਲ ਜਾਂਦੀ ਹੈ ਉਹ ਮਨੁੱਖ (ਆਪਣੇ ਅੰਦਰੋਂ) ਆਪਾ ਭਾਵ ਦੂਰ ਕਰ ਕੇ ਆਤਮਕ ਅਨੰਦ ਮਾਣਦਾ ਰਹਿੰਦਾ ਹੈ ।੧੬।੨।੨੪।

**ਭਾਵਾਰਥ** :–ਭਗਤਾਂ ਲਈ ਹਰੀ ਨਾਲ ਜੁੜਨ ਦਾ ਇਕੋ ਹੀ ਵਸੀਲਾ ਹਰੀ ਦੀ ਮੇਹਰ ਹੈ, ਉਹ ਕਿਵੇਂ ? ਗੁਰੂ ਸ਼ਬਦ ਦੁਆਰਾ ਨਾਮ ਅਭਿਆਸ ਦੀ ਕਮਾਈ ਦੀ ਬਰਕਤ ਨਾਲ, ਜਿਵੇਂ ਕਿ ਉਪਰ ਸਾਰੇ ਹੀ ਸ਼ਬਦ ਵਿਚ ਅੰਕਤ ਕੀਤਾ ਗਿਆ ਹੈ।

(ਮਾਰੂ ਸੋਲਹੇ ਮਹਲਾ ੩ ਸਮਾਪਤ)